ੴ ਸਤਿਗੁਰ ਪ੍ਰਸਾਦਿ ॥

# ਸ੍ਰੀ ਗੁਰੂ ਪੰਥ ਪ੍ਰਕਾਸ਼

## ਪੂਰਬਾਰਧ

## (ਗੁਰੂ ਸਾਹਿਬਾਨ ਦਾ ਇਤਿਹਾਸ)

ਕ੍ਰਿਤ: ਗਿਆਨੀ ਗਿਆਨ ਸਿੰਘ ਜੀ

# SRI GURU PANTH PARKASH

## Purabaradh

## (The History of Sikh Gurus)

***By: Giani Gian Singh ji***

ਖਾਲਸਾ ਪੰਥ ਦੀ ਮਾਤਾ ਸਾਹਿਬ ਦੇਵਾਂ ਜੀ ਨੂੰ ਸਮਰਪਿਤ

***Dedicated to Mata Sahib Kaur ji***

***The Mother of Khalsa***

ਸੇਵਾ: ਭਾਈ ਬਲਜਿੰਦਰ ਸਿੰਘ ਜੀ (ਰਾੜਾ ਸਾਹਿਬ)

Made Available by: Bhai Baljinder Singh ji



*Visit: www.ik13.com* *Email rarasahib@yahoo.com*

# ਤਤਕਰਾ

## ਸ੍ਰੀ ਗੁਰੂ ਪੰਥ ਪ੍ਰਕਾਸ਼ (ਪੂਰਬਾਰਧ)

ਲੋੜੀਂਦੇ ਪੰਨੇ ਉੱਤੇ ਪਹੁੰਚਣ ਲਈ ਕਲਿਕ ਕਰੋ

Click a link to access the required page

====================================

ੴ ਸਤਿਗੁਰ ਪ੍ਰਸਾਦਿ ॥

# ਅਥ ਸ੍ਰੀ ਗੁਰੁ ਪੰਥ ਪ੍ਰਕਾਸ਼ ਗ੍ਰੰਥ ਲਿਖਜਤੇ।

ਅਥ=ਪ੍ਰਾਚੀਨ ਰਿਖੀਆਂ ਦਾ ਮੰਨਿਆ ਹੋਇਆ ਮੰਗਲ ਪ੍ਰਗਟ ਕਰਨ ਵਾਲਾ ਸ਼ਬਦ, ਜਿਸ ਨੂੰ ਹਰ ਕਵੀ ਆਪਣੇ ਗ੍ਰੰਥ ਦੇ ਨਾਮ ਦੇ ਆਦਿ ਵਿੱਚ ਲਿਖਦਾ ਹੈ। ਇਸ ਦੇ ਅਰਥ ਹਨ ਅਬ, ਹੁਣ। (ਅ) ਇਸ ਪਿੱਛੋਂ, ਉਪ੍ਰਾਂਤ ਆਦਿ। ਗ੍ਰੰਥ=ਪੋਥੀ, ਪੁਸਤਕ, ਕਿਤਾਬ। ਲਿਖਜਤੇ=ਲਿਖਦੇ ਹਾਂ।
ਹੁਣ 'ਸ੍ਰੀ ਗੁਰੁ ਪੰਥ ਪ੍ਰਕਾਸ਼' ਗ੍ਰੰਥ ਲਿਖਦੇ ਹਾਂ ਭਾਵ ਅਰੰਭ ਕਰਦੇ ਹਾਂ।

## ੧. {ਪਹਿਲਾ ਬਿਸ੍ਰਾਮ}

ਬਿਸ੍ਰਾਮ=ਠਹਿਰਾਉ, ਠਹਿਰਨ ਦੀ ਜਗ੍ਹਾ, ਟਿਕਾਉ, ਰਿਹਾਇਸ਼, ਭਾਵ, ਅਧਯਾਯ, ਪੁਸਤਕ ਦਾ ਹਿੱਸਾ, ਪੋਥੀ ਦਾ ਭਾਗ। ਪਹਿਲਾ ਅਧਿਆਇ।

### ਮੰਗਲਾ ਚਰਨ

ਇਸ ਪਹਿਲੇ ਬਿਸ੍ਰਾਮ ਵਿੱਚ ਕਵੀ ਜੀ ਨੇ ਆਪਣੇ ਇਸ਼ਟ ਦੇਵਾਂ ਦੇ ਮੰਗਲਾਂ ਅਤੇ ਗ੍ਰੰਥਰਚਣ ਦੇ ਕਾਰਨ ਦਾ ਜ਼ਿਕਰ ਕੀਤਾ ਹੈ ਇਸ ਲਈ ਉਹਨਾਂ ਨੇ ਇਸ ਦੇ ਅੰਤ ਵਿੱਚ ਇਸ ਦਾ ਨਾਮ 'ਮੰਗਲ, ਗ੍ਰੰਥ ਕਾਰਨ ਬਰਨਨੰ ਨਾਮ ਪ੍ਰਿਥਮੋ ਬਿਸ੍ਰਾਮ' ਲਿਖਿਆ ਹੈ। ਵਿਦਵਾਨਾਂ ਨੇ ਮੰਗਲਾ ਚਰਨ ਦੇ ਤਿੰਨ ਭੇਦ ਮੰਨੇ ਹਨ:
੧. ਵਸਤੂ ਨਿਰਦੇਸ਼ਾਤਮਕ- ਗ੍ਰੰਥ ਵਿੱਚ ਜਿਸ ਵਿਅਕਤੀ ਜਾਂ ਵਸਤੂ ਦਾ ਵਰਣਨ ਕਰਨਾ ਹੈ ਉਸੇ ਦੀ ਹੀ ਗੁਣ, ਮਹਿਮਾ, ਲੱਛਣ ਆਦਿ ਦੇ ਬੋਧ ਕਰਾਉਣ ਵਾਲਾ ਮੰਗਲ, ਜਿਵੇਂ ਇਸੇ ਬਿਸ੍ਰਾਮ ਦਾ ਛੰਦ ਨੰ: ੫।
੨. ਅਸ਼ੀਰਵਾਦਾਤਮਕ- ਜਿਸਰਾਹੀਂ ਆਪਣੀ ਕਲਿਆਣ ਦੀ ਕਾਮਨਾ ਕੀਤੀ ਜਾਵੇ ਜਾਂ ਅਸੀਸ ਦੀ ਯਾਚਨਾ ਦਾ ਭਾਵ ਹੋਵੇ, ਜਿਵੇਂ ਇਸੇ ਬਿਸ੍ਰਾਮ ਦਾ ਛੰਦ ਨੰ: ੨।
੩. ਨਮਸਕਾਰਾਤਮਕ- ਜਿਸ ਵਿੱਚ ਆਪਣੇ ਇਸ਼ਟ ਦੇਵ ਨੂੰ ਨਮਸਕਾਰ ਕੀਤੀ ਜਾਵੇ, ਜਿਵੇਂ ਇਸੇ ਬਿਸ੍ਰਾਮ ਦੇ ਛੰਦ ਨੰ: ੧, ੮, ੯। ਪ੍ਰਾਚੀਨ ਸਮੇਂ ਤੋਂ ਕਵੀ ਆਪਣੇ ਕਾਵਿ-ਗ੍ਰੰਥਾਂ ਵਿੱਚ ਮੰਗਲਾ ਚਰਨ ਕਰਦੇ ਚਲੇ ਆਰਹੇ ਹਨ। ਮੰਗਲ ਸ਼ਬਦ ਦੇ ਅਰਥ ਹਨ- ਅਨੰਦ, ਖ਼ੁਸ਼ੀ, ਉਤਸ਼ਵ, ਖ਼ੁਸ਼-ਨਸੀਬੀ ਅਤੇ ਗ੍ਰੰਥ ਦੇ ਮੁੱਢ ਕਰਤਾਰ ਅਤੇ ਇਸ਼ਟ-ਦੇਵਤਾ ਦਾ ਨਿਰਵਿਘਨ ਸਮਾਪਤੀ ਲਈ ਕੀਤਾ ਅਰਾਧਨ। ਕਵੀ ਜਾਂ ਲੇਖਕ ਦੀ ਦਿਲੀ-ਕਾਮਨਾ ਇਹ ਹੁੰਦੀ ਹੈ ਕਿ ਮੇਰਾ ਗ੍ਰੰਥ ਨਿਰਵਿਘਨ ਤੇ ਸੁਖ-ਪੂਰਬਕ ਸਮਾਪਤ ਹੋਵੇ, ਗ੍ਰੰਥ ਦੇ ਲਿਖਣ ਸਮੇਂ ਕਰਨ ਯੋਗ ਮਿਹਨਤ ਦੇ ਰਸਤੇ ਵਿੱਚ ਵਾਪਰਨ ਵਾਲੀਆਂ ਮੁਸ਼ਕਲਾਂ ਤੋਂ ਘਬਰਾ ਕੇ ਕਿਤੇ ਮਨ ਢਹਿੰਦੀਆਂ ਕਲਾਂ ਤੇ ਨਿਰਾਸ਼ਾ 'ਚ ਨ ਚਲਿਆ ਜਾਵੇ ਸਗੋਂ ਦ੍ਰਿੜ੍ਹਤਾ, ਭਰੋਸੇ ਤੇ ਹਿੰਮਤ ਦੇ ਬਲ ਨਾਲ ਹਮੇਸ਼ਾਂ ਚੜ੍ਹਦੀਆਂ ਕਲਾਂ ਵਿੱਚ ਰਹੇ। ਇਨ੍ਹਾਂ ਮਨੋਰਥਾਂ ਦੀ ਪੂਰਤੀ ਲਈ ਉਹ ਅਣ-ਦਿਸਦੇ ਮੰਡਲਾਂ ਤੋਂ ਮਦਦ ਦੀ ਯਾਚਨਾ ਕਰਦਾ ਹੈ, ਜੋ ਮੰਗਲਾ ਚਰਨ ਦੇ ਰੂਪ ਵਿੱਚ ਅੰਦਰੋਂ ਫੁੱਟ ਫੁੱਟ ਕੇ ਨਿਕਲਦੀ ਹੈ। ਮੰਗਲਾ ਚਰਨ ਤੋਂ ਗ੍ਰੰਥਕਾਰ ਦੀ ਆਸਤਕਤਾ ਤੇ ਇਸ਼ਟਾ-ਪਤੀ ਦਾ ਪਤਾ ਲੱਗ ਜਾਂਦਾ ਹੈ। ਕਵੀ ਜੀ ਅੱਗੋਂ ਇਕ ਮੰਗਲ ਨਹੀਂ ਸਗੋਂ ਮੰਗਲਾਂ ਦੀ ਲੜੀ ਅਰੰਭ ਕਰਨ ਲੱਗੇ ਹਨ। ਇਹ ਮੰਗਲ ੧੮ ਹਨ। ਤਿੰਨ ਤੇ ਚਾਰ ਨੰ: ਛੰਦ ਇਸ਼ਟ ਮੰਗਲ ਨਹੀਂ ਸਿਰਫ਼ 'ਕਵਿ-ਸੰਕੇਤਕ ਮਰਯਾਦਾ' ਦੇ ਮੰਗਲ ਹੀ ਸਮਝਣੇ ਚਾਹੀਦੇ ਹਨ।

### ੧. ਇਸ਼ਟ-ਦੇਵਾਂ ਦਾ ਸਾਂਝਾ ਮੰਗਲ।

ਦੋਹਰਾ: ਏਕ ਹਰੀ ਦਸ ਰੂਪ ਗੁਰੁ, ਗ੍ਰੰਥ ਪੰਥ ਕੋ ਬੰਦ।
ਗ੍ਰੰਥ ਪੰਥ ਪ੍ਰਕਾਸ਼ ਯਹਿ, ਅਬ ਬਰਨੋਂ ਸੁਖ ਕੰਦ ॥੧॥

ਪਦਅਰਥ:
ਏਕ=ਇਕ, ਜਿਸ ਵਰਗਾ ਹੋਰ ਕੋਈ ਦੂਜਾ ਨਹੀਂ, ਅਦੁੱਤੀ, ਲਾਸਾਨੀ, ਲਾ-ਸ਼ਰੀਕ। ਹਰੀ=ਹਰ ਇਕ ਵਿੱਚ ਵੱਸਣ ਵਾਲਾ। (ਅ) ਪਾਪ ਨਾਸ਼ਕ। (ੲ) ਸਾਰਿਆਂ ਨੂੰ ਹਰੇ ਭਰੇ ਕਰਨ ਵਾਲਾ। (ਸ)

ਭਾਵ ਅਕਾਲ ਪੁਰਖ। ਦਸ ਰੂਪ ਗੁਰ=ਸਤਿਗੁਰਾਂ ਦੇ ਦਸਰੂਪ ਭਾਵ ਦਸ ਗੁਰੂ ਸਾਹਿਬਾਨ। *ਗੁਰੁ ਗ੍ਰੰਥ=ਸ੍ਰੀ ਗੁਰੂ ਗ੍ਰੰਥ ਸਾਹਿਬ। *ਗੁਰੁ' ਸ਼ਬਦ ਨੂੰ ਦੇਹੁਰੀ ਦੀਪਕ ਤੇ ਸੁਲੇਖ ਮੰਨ ਕੇ ਅਰਥ ਕਰਨ ਲਈ ਦੋਹੀਂ ਪਾਸੀਂ ਵਰਤਿਆ ਜਾ ਸਕਦਾ ਹੈ; ਜਿਵੇਂ ਕਿ- 'ਦਸ ਰੂਪ ਗੁਰੁ' ਅਤੇ 'ਗੁਰੁ ਗ੍ਰੰਥ'। ਪੰਥ=ਤੀਜਾ ਪੰਥ, ਖ਼ਾਲਸਾ ਪੰਥ। ਬੰਦ=ਨਮਸਕਾਰ ਕਰਕੇ। ਬਰਨੋਂ=ਕਥਨ ਕਰਦਾ ਹਾਂ ਭਾਵ ਲਿਖਦਾ ਹਾਂ। ਸੁਖ ਕੰਦ=ਸੁਖਾਂ ਦਾ ਬੱਦਲ, ਸੁਖਾਂ ਦਾ ਫਲਰੂਪ।

ਅਰਥ

੧. ਇਕ ਅਕਾਲ ਪੁਰਖ, ਦਸ ਗੁਰੂ ਸਾਹਿਬਾਨ, ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਖਾਲਸਾ ਪੰਥ ਨੂੰ ਨਮਸਕਾਰ ਕਰਕੇ।

੨. ਇਹ ਸੁਖਾਂ ਦਾ ਫਲਰੂਪ 'ਸ੍ਰੀ ਗੁਰੁ ਪੰਥ ਪ੍ਰਕਾਸ਼' ਗ੍ਰੰਥ ਕਥਨ ਕਰਦਾ ਹਾਂ ਭਾਵ ਲਿਖਦਾ ਹਾਂ।

ਭਾਵ ਕਵੀ ਜੀ ਆਪਣੇ ਵੱਲੋਂ ਰਚੇ ਜਾਣ ਵਾਲੇ ਗ੍ਰੰਥ 'ਸ੍ਰੀ ਗੁਰੁ ਪੰਥ ਪ੍ਰਕਾਸ਼' ਦੇ ਅਰੰਭ ਦੇ ਦੋਹਿਰੇ ਦੀ ਪਹਿਲੀ ਤੁਕ ਵਿੱਚ ਆਪਣੇ ਇਸ਼ਟ-ਦੇਵਾਂ ਬਾਰੇ ਪਤਾ ਦੇਂਦੇ ਹਨ। ਉਹ ਗੁਰਮਤਿ ਦੇ ਇਸ ਸਿਧਾਂਤ ਦੇ ਅਟੱਲ ਵਿਸ਼ਵਾਸ਼ੀ ਹਨ ਕਿ ਵਾਹਿਗੁਰੂ ਇਕ ਹੈ ਤੇ ਉਸੇ ਨੇ ਹੀ ਸੰਸਾਰ ਦੀ ਕਲਿਆਣ ਹਿਤ ਗੁਰੂ ਨਾਨਕ ਰੂਪ ਹੋ ਕੇ ਦਸ ਜਾਮੇ ਧਾਰੇ ਹਨ, ਦਸਮੇ ਜਾਮੇ ਸਮੇਂ ਜੋਤੀ ਜੋਤ ਸਮਾਉਣ ਤੋਂ ਪਹਿਲਾਂ ਉਹ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ 'ਪ੍ਰਗਟ ਗੁਰਾਂ ਕੀ ਦੇਹ' ਦਾ ਖ਼ਿਤਾਬ ਦੇ ਗਏ ਹਨ ਤੇ 'ਗੁਰੂ ਮਾਨੀਓ ਗ੍ਰੰਥ' ਆਖ ਕੇ ਆਪਣੇ ਹੱਥੀਂ ਗੁਰਤਾ ਗੱਦੀ 'ਤੇ ਬਿਰਾਜਮਾਨ ਕਰ ਗਏ ਹਨ ਅਤੇ ਖ਼ਾਲਸਾ ਪੰਥ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਲੜ ਲਾ ਗਏ ਹਨ। ਹਜ਼ੂਰ ਨੇ ਖ਼ਾਲਸੇ ਨੂੰ ਆਪਣਾਰੂਪ ਦਿੱਤਾ ਸੀ ਤੇ ਫ਼ੁਰਮਾਇਆ ਸੀ 'ਖ਼ਾਲਸਾ ਮੇਰੋਰੂਪ ਹੈ ਖ਼ਾਸ'। ਇਉਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਿੱਖਿਆ ਤੇ ਤਾਬੇਦਾਰੀ ਵਿੱਚ ਚਲਦਾ ਹੋਇਆ ਪੰਥ ਵੀ ਗੁਰੂ ਦੇ ਸ਼ਰੀਰ ਦੀ ਪ੍ਰਤੀਨਿਧਤਾ ਕਰਦਾ ਹੈ ਜਦ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਗੁਰਾਂ ਦੀ ਆਤਮਾ ਤੇ ਜੋਤ ਦੇ ਪ੍ਰਤੀਨਿਧ ਹਨ। ਜੇ ਖ਼ਾਲਸਾ ਪੰਥ ਗੁਰਾਂ ਦਾ ਸ਼ਰੀਰ ਹੈ ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਗੁਰਾਂ ਦੀ ਆਤਮਾ ਹਨ। ਕਵੀ ਜੀ ਕੇਵਲ ਸਿੱਖ ਧਰਮ ਦੇ ਸ਼ਰਧਾਲੂ ਜਾਂ ਮੰਨਣ ਵਾਲੇ ਹੀ ਨਹੀਂ ਸਗੋਂ ਸਿੱਖ ਧਰਮ ਦੇ ਡੂੰਘੇ ਸਿਧਾਂਤਾਂ ਦੇ ਵਾਕਫ਼, ਧਾਰਨੀ ਤੇ ਮੁਖ਼ਜ ਪ੍ਰਚਾਰਕ ਵੀ ਸਨ। ਸਿੱਖ ਧਰਮ ਨੂੰ ਵਿਸ਼ਵ ਧਰਮ ਦੇਰੂਪ ਵਿੱਚ ਤੱਕਣ ਦੇ ਚਾਹਵਾਨਾਂ ਵਿੱਚੋਂ ਆਪ ਸਭ ਤੋਂ ਅੱਗੇ ਸਨ। ਇਸ ਦੋਹਿਰੇ ਤੋਂ ਉਹ ਆਪਣੇ ਮੰਗਲਾਂ ਦਾ ਅਰੰਭ ਕਰਦੇ ਹਨ। ਇਕ ਤਰ੍ਹਾਂ ਨਾਲ ਇਹ ਉਹਨਾਂ ਦੇ ਮੰਗਲਾਂ ਦੀ ਸਿਲਸਲੇਵਾਰ ਸੂਚੀ ਹੈ। ਦੂਜੀ ਤੁਕ ਵਿੱਚ ਆਪਣੇ ਵੱਲੋਂਰਚਿਤ ਗ੍ਰੰਥ ਪੰਥ ਪ੍ਰਕਾਸ਼ ਨੂੰ ਸੁਖਾਂ ਦਾ ਸੋਮਾ ਕਹਿੰਦੇ ਹਨ। ਗੁਰਮਤਿ ਅਨੁਸਾਰ ਸੱਚੇ ਤੇ ਸਦੀਵੀ ਸੁਖ ਦੀ ਪ੍ਰਾਪਤੀ ਦੇ ਦੋ ਹੀ ਸਾਧਨ ਹਨ: ਇਕ ਪ੍ਰਮੇਸ਼ੁਰ ਤੇ ਗੁਰੂ ਦੇ ਗੁਣ ਗਾਉਣੇ, 'ਸਰਬ ਸੁਖਾ ਹਰਿ ਹਰਿ ਗੁਣ ਗਾਏ' ਤੇ ਦੂਜਾ ਧਰਮ ਯੁੱਧ ਵਿੱਚ ਜੂਝ ਕੇ ਸ਼ਹੀਦ ਹੋਣਾ, ਇਸ ਦੀ ਯਾਚਨਾ ਵੀ ਕਲਗੀਧਰ ਜੀ ਆਪ ਕਰਦੇ ਹਨ: "ਜਬ ਆਵ ਕੀ ਅਉਧ ਨਿਦਾਨ ਬਨੇ ਅਤਿ ਹੀਰਣ ਮੈ ਤਬ ਜੂਝ ਮਰੌਂ।" ਇਸ ਗ੍ਰੰਥ ਵਿੱਚ ਵਾਹਿਗੁਰੂ ਤੇ ਦਸਾਂ ਗੁਰਾਂ ਦੇ ਜਸ ਦਾ ਵਰਣਨ ਤੇ ਧਰਮੀ ਯੋਧੇ ਸਿੰਘਾਂ ਦੇ ਸਾਕੇ ਤੇ ਸ਼ਹੀਦੀਆਂ ਦਾ ਵਰਣਨ ਹੈ ਜਿਸ ਤੋਂ ਨਿਸ਼ਚੇ ਹੀ ਇਹ ਗ੍ਰੰਥ ਸੁਖਾਂ ਦਾ ਸੋਮਾ ਸਾਬਤ ਹੋਵੇਗਾ।

੨. ਗੁਰਮੰਤ੍ਰ, ਵਾਹਿਗੁਰੂ ਨਾਮੁ ਦਾ ਮੰਗਲ।

ਸ੍ਵੈਯਾ: ਵਾਹਿਗੁਰੂ ਵਰ ਮੰਤ੍ਰਰਾਜ, ਉਚਾਰਣ ਤੈ ਅਘ ਓਘ ਨਸੈ ਹੈਂ।
ਦਾਸਨ ਕੀ ਭਵ ਪਾਸ ਬਿਨਾਸਕ, ਯਾ ਸਮ ਔਰ ਨ ਕੋ ਕਲਿ ਮੈ ਹੈ।
ਚਾਰ ਪਦਾਰਥ ਔ ਪਰਮਾਰਥ, ਸ੍ਵਾਰਥ ਸਿੱਧ ਸਭੀ ਕਰਿ ਦੈ ਹੈ।
ਗਜਾਨ ਹਰੀ ਇਸ ਨਾਮ ਕੀ ਸਾਮ, ਧਰੀ ਮੁਦ ਮੰਗਲ ਦਾ ਲਖ ਕੈ ਹੈ ॥੨॥

ਪਦਅਰਥ: ਵਰ=ਸ੍ਰੇਸ਼ਟ, ਉੱਤਮ। ਮੰਤ੍ਰਰਾਜ=ਮੰਤ੍ਰਾਂ ਦਾ ਰਾਜਾ, ਸ਼੍ਰੋਮਣੀ ਮੰਤ੍ਰ। ਉਚਾਰਣ ਤੈ=ਸਿਮਰਨ ਕਰਨ ਨਾਲ। ਅਘ=ਪਾਪ। ਓਘ=ਸਮੂੰਹ। ਸਾਰੇ ਨਸੈ ਹੈਂ=ਨੱਸ ਜਾਂਦੇ ਹਨ, ਦੂਰ ਹੋ ਜਾਂਦੇ ਹਨ। ਭਵ=ਜੰਮਣ ਮਰਨਰੂਪ, (ਅ) ਸੰਸਾਰਰੂਪ। ਪਾਸ=ਫਾਹੀ। ਬਿਨਾਸਕ=ਨਾਸ ਕਰਨ ਵਾਲਾ, ਕੱਟਣ ਵਾਲਾ। ਯਾ ਸਮ=ਇਸ ਵਾਹਿਗੁਰੂ ਮੰਤ੍ਰ ਵਰਗਾ।

ਔਰ=ਹੋਰ। ਕੋ=ਕੋਈ ਵੀ। ਕਲਿ ਮੈ=ਕਲਜੁਗ ਦੇ ਸਮੇਂ ਵਿੱਚ। ਚਾਰ ਪਦਾਰਥ=ਧਰਮ, ਅਰਥ, ਕਾਮ ਤੇ ਮੋਖ। ਔ=ਅਤੇ। ਪਰਮਾਰਥ=ਉੱਤਮ ਪਦਾਰਥ, ਮੁਖਜ ਪ੍ਰਯੋਜਨ। ਆਤਮ ਵਿਦਿਆ, ਕੈਵਲ ਮੁਕਤੀ। ਸ੍ਵਾਰਥ=ਆਪਣਾ ਪ੍ਰਯੋਜਨ, ਦੁਨਿਆਵੀ ਇੱਛਾ, ਆਪਣੀ ਗ਼ਰਜ਼। ਸਿੱਧ ਸਭੈ ਕਰਿ ਦੈ ਹੈ=ਸਾਰਿਆਂ (ਪਦਾਰਥਾਂ) ਨੂੰ ਪ੍ਰਾਪਤ ਕਰਾ ਦੇਂਦਾ ਹੈ ਭਾਵ ਦੇ ਦੇਂਦਾ ਹੈ। ਗਜਾਨ ਹਰੀ=ਗਿਆਨ ਸਿੰਘ (ਕਵੀ)। ਸਾਮ=ਸ਼ਰਨ।
ਧਰੀ=ਧਾਰਨਾ ਕੀਤੀ, ਗ੍ਰਹਿਣ ਕੀਤੀ ਭਾਵ ਲਈ ਹੈ। ਮੁਦ ਮੰਗਲ ਦਾ=ਅਨੰਦ ਤੇ ਖ਼ੁਸ਼ੀ ਦੇਣ ਵਾਲਾ। ਲਖ ਕੈ=ਜਾਣ ਕੇ।

ਅਰਥ:

੧. (ਦੁਨੀਆਂ ਦੇ ਹੋਰ ਮੰਤ੍ਰਾਂ ਵਿੱਚੋਂ) ਵਾਹਿਗੁਰੂ ਮੰਤ੍ਰ ਸ੍ਰੇਸ਼ਟ ਅਤੇ ਸ਼੍ਰੋਮਣੀ ਮੰਤ੍ਰ ਹੈ ਜਿਸ ਦੇ ਸਿਮਰਨ ਕਰਨ ਨਾਲ ਸਾਰੇ ਪਾਪ ਦੂਰ ਹੋ ਜਾਂਦੇ ਹਨ।

੨. ਦਾਸਾਂ ਦੀ ਜੰਮਣ ਮਰਨਰੂਪ ਫਾਹੀ ਨੂੰ ਕੱਟਣ ਵਾਲਾ ਇਸ (ਵਾਹਿਗੁਰੂ ਮੰਤ੍ਰ) ਵਰਗਾ ਕਲਜੁਗ ਦੇ ਸਮੇਂ ਵਿੱਚ ਹੋਰ ਕੋਈ (ਦੂਜਾ ਮੰਤ੍ਰ) ਨਹੀਂ ਹੈ।

੩. ਚਾਰੇ ਪਦਾਰਥ, ਕੈਵਲ ਮੁਕਤੀ, ਆਪਣੀ ਗ਼ਰਜ਼ ਆਦਿ ਸਾਰੇ (ਪਦਾਰਥਾਂ ਨੂੰ) ਪ੍ਰਾਪਤ ਕਰਾ ਦੇਂਦਾ ਹੈ ਭਾਵ ਦੇ ਦੇਂਦਾ ਹੈ।

੪. ਅਨੰਦ ਤੇ ਖ਼ੁਸ਼ੀਆਂ ਦੇ ਦੇਣ ਵਾਲਾ ਜਾਣ ਕੇ (ਕਵੀ) ਗਿਆਨ ਸਿੰਘ ਨੇ ਇਸ (ਵਾਹਿਗੁਰੂ) ਨਾਮ ਦੀ ਹੀ ਸ਼ਰਨ ਲਈ ਹੈ।

ਭਾਵ:

ਕਵੀ ਜੀ ਆਪਣੇ ਇਸ਼ਟ ਦੇਵਾਂ ਦੇ ਵੱਖ-ਵੱਖ ਮੰਗਲ ਲਿਖਣ ਤੋਂ ਪਹਿਲਾਂ ਨਾਮ ਦਾ ਮੰਗਲ ਕਰਦੇ ਹਨ। ਹੋਰ ਤਾਂ ਹੋਰ ਅਕਾਲ ਪੁਰਖ ਦਾ ਮੰਗਲ ਲਿਖਣ ਤੋਂ ਵੀ ਪਹਿਲਾਂ ਨਾਮ ਦਾ ਮੰਗਲ ਲਿਖਦੇ ਹਨ। ਇਸ ਲਈ ਕਿ ਗੁਰਮਤਿ ਵਿੱਚ ਨਾਮੀ ਦੀ ਹੋਂਦ ਨੂੰ ਪਰਗਟ ਕਰਨ ਵਾਲਾ ਉਸ ਦਾ ਨਾਮ ਉਸ ਨਾਮੀ ਤੋਂ ਵੀ ਉੱਚਾ ਹੈ: ਵਡਾ ਸਾਹਿਬੁ ਊਚਾ ਥਾਉ ॥
ਊਚੇ ਊਪਰਿ ਊਚਾ ਨਾਉ ॥ (ਜਪੁ ਜੀ ਪ: ੨੪ਵੀਂ, ਪੰ: ਪ)
ਨਾਮ ਤੋਂ ਬਿਨਾ ਨਾਮੀ ਦੀ ਕੋਈ ਹਸਤੀ ਨਹੀਂ, ਕਿਸੇ ਵਸਤੂ ਦੀ ਹੋਂਦ ਉਸ ਦੇ ਆਪਣੇ ਨਾਮ ਵਿੱਚ ਹੈ। ਜਿਸ ਪਦਾਰਥ ਦਾ ਕੋਈ ਨਾਮ ਨਹੀਂ ਉਸ ਦੀ ਸੰਸਾਰ ਵਿੱਚ ਅਣਹੋਂਦ ਹੈ। ਸਿਰਜਣਹਾਰ ਦੀ ਹੋਂਦ ਉਸ ਦੇ ਆਪਣੇ ਨਾਮ ਕਰ ਕੇ ਹੈ। ਨਾਮ ਤੋਂ ਬਿਨਾ ਉਸ ਦੀ ਹਸਤੀ ਬਾਰੇ ਪਤਾ ਨਹੀਂ ਲੱਗ ਸਕਦਾ। ਸੰਸਾਰ ਦੀ ਰਚਨਾ ਉਸ ਸਿਰਜਣਹਾਰ ਦੀ ਹੋਂਦ ਦਾ ਪਤਾ ਦੇਂਦੀ ਹੈ। ਇਸੇ ਲਈ ਹੀ ਕਿਹਾ ਹੈ ਕਿ
ਏਹੁ ਵਿਸੁ ਸੰਸਾਰੁ ਤੁਮ ਦੇਖਦੇ ਏਹੁ ਹਰਿ ਕਾਰੂਪੁ ਹੈ ਹਰਿਰੂਪੁ ਨਦਰੀ ਆਇਆ ॥
ਇਹ ਸੰਸਾਰ ਵਾਹਿਗੁਰੂ ਦਾ ਰੂਪ ਹੈ, ਹੋਂਦ ਨੂੰ ਪਰਗਟ ਕਰਦਾ ਹੈ। ਇਸ ਲਈ ਇਹ ਨਾਉਂ ਹੈ:
ਜੇਤਾ ਕੀਤਾ ਤੇਤਾ ਨਾਉ ॥ ਵਿਣੁ ਨਾਵੈ ਨਾਹੀ ਕੋ ਥਾਉ ॥ (ਜਪੁਜੀ ਪ: ੧੯, ਪੰ: ੪)
ਨਾਮ ਤੇ ਨਾਮੀ ਵਿੱਚ ਅਭੇਦਤਾ ਹੈ। ਦੋਨੋਂ ਇਕ ਦੂਜੇ ਵਿੱਚ ਇਕਮਿਕ ਹਨ। ਦੋਹਾਂ ਨੂੰ ਇਕ ਦੂਜੇ ਤੋਂ ਨਿਖੇੜਿਆ ਨਹੀਂ ਜਾ ਸਕਦਾ। ਇਸੇ ਲਈ ਗੁਰਬਾਣੀ ਵਿੱਚ ਨਾਮ ਤੋਂ ਹੀ ਸਾਰੇ ਜਗਤ ਦੀ ਉਤਪਤੀ ਕਹੀ ਹੈ:
ਨਾਮੈ ਹੀ ਤੇ ਸਭੁ ਕਿਛੁ ਹੋਆ ॥ (ਸੂਹੀ ਮਹਲਾ ੩ ਅ:, ਪੰਨਾ ੭੫੩)
ਨਾਮ ਕੇ ਧਾਰੇ ਸਗਲੇ ਜੰਤ ॥ ਨਾਮ ਕੇ ਧਾਰੇ ਖੰਡ ਬ੍ਰਹਮੰਡ ॥ (ਸੁਖਮਨੀ ਅ: ੧੬ਵੀਂ, ਪ: ਪਵੀਂ, ਪੰ: ੨੮੪)
ਨਾਮੀ ਨੂੰ ਮੇਲਣ ਵਾਲਾ ਵੀ ਨਾਮ ਹੀ ਹੈ। ਇਹ ਸਾਧਨ ਹੈ। ਕਵੀ ਜੀ ਨੇ ਖ਼ੁਦ ਲਿਖਿਆ ਹੈ:
ਮਿਲੇ ਨਾਮ ਤੇ ਨਾਮੀ ਨੀਕੇ। ਨਾਮ ਬਿਨਾ ਸਭ ਕਾਰਜ ਫੀਕੇ। (ਅੰ: ਐ: ਪੰ: ੩ਪ)
ਨਾਮ ਦਾ ਤੱਤ ਸਾਰਿਆਂ ਤੱਤਾਂ 'ਚੋਂ ਸ਼੍ਰੋਮਣੀ ਜਾਣਿਆ ਗਿਆ ਹੈ:
ਨਾਮ ਤਤੁ ਸਭ ਹੀ ਸਿਰਿ ਜਾਪੈ ॥ ਬਿਨੁ ਨਾਵੈ ਦੁਖੁ ਕਾਲੁ ਸੰਤਾਪੈ ॥ (ਰਾਮਕਲੀ ਮਹਲਾ ੧ ਸਿਧ ਗੋਸਟ, ਪੰ: ੯੪੩)
ਨਾਮ ਦੇ ਬਰਾਬਰ ਕੋਈ ਸਾਧਨ ਅਪੜ ਨਹੀਂ ਸਕਦਾ:

ਨਾਮ ਤੁਲਿ ਕਛੁ ਅਵਰੁ ਨ ਹੋਇ॥ ਨਾਨਕ ਗੁਰਮੁਖਿ ਨਾਮੁ ਪਾਵੈ ਜਨੁ ਕੋਇ॥ (ਸੁਖਮਨੀ ਅ: ੨, ਪ: ੮ਵੀਂ, ਪੰ: ੨੬੫)

ਕਲ ਮੈ ਏਕੁ ਨਾਮੁ ਕਿਰਪਾ ਨਿਧਿ ਜਾਹਿ ਜਪੈ ਗਤਿ ਪਾਵੈ॥ ਅਉਰ ਧਰਮ ਤਾ ਕੈ ਸਮਿ ਨਾਹਨਿ ਇਹ ਬਿਧਿ ਬੇਦੁ ਬਤਾਵੈ॥ (ਸੋਰਠਿ ਮਹਲਾ ੯, ਪੰ: ੬੩੨)

ਗੁਰਮਤਿ ਵਿੱਚ ਵਾਹਿਗੁਰੂ ਜੀ ਦੇ ਨਿਰਗੁਣ ਤੇ ਸਰਗੁਣ ਦੋਹਾਂਰੂਪਾਂ ਤੋਂ ਨਾਮ ਨੂੰ ਵੱਡਾ ਕਿਹਾ ਹੈ:

ਨਾਗੁਨ ਤੇ ਅਰ ਸਾਗੁਨ ਤੇ ਗੁਰ ਕੇ ਮਤ ਮੈ ਬਡ ਨਾਮ ਪਛਾਨੋ।

(ਨਾ: ਪ੍ਰ: ਅ: ੧, ਅੰ: ੫੫)

ਨਿਰਗੁਣ ਤੇ ਸਰਗੁਣ ਦੇ ਸਾਰੇ ਨਾਵਾਂ ਵਿੱਚੋਂ ਵਾਹਿਗੁਰੂ ਨਾਮ ਸ਼੍ਰੋਮਣੀ ਹੈ:

ਨਿਰਗੁਣ ਸਰਗੁਨ ਨਾਮ ਜੇ 'ਵਾਹਿਗੁਰੂ' ਤਿਨ ਮੇਰੁ।

(ਨਾ: ਪ੍ਰ: ਅ: ੧, ਅੰ: ੬੧)

ਇਹ ਵਾਹਿਗੁਰੂ ਮੰਤ੍ਰ ਸਾਰੇ ਮੰਤ੍ਰਾਂ ਦਾ ਰਾਜਾ ਇਸ ਲਈ ਹੈ ਕਿ ਇਸ ਨੂੰ ਸਭ ਤੋਂ ਪਹਿਲਾਂ ਗੁਰੂ ਨਾਨਕ ਨੇ ਉਚਾਰਿਆ ਹੈ। ਇਹ ਗੁਰੂ ਨਾਨਕ ਜੀ ਦੀ ਅੰਮ੍ਰਿਤ ਰਸਨਾ 'ਚੋਂ ਅੰਮ੍ਰਿਤ ਛੋਹ ਲੈ ਕੇ ਪ੍ਰਗਟ ਹੋਇਆ ਹੈ। ਗੁਰੂ ਨਾਨਕ ਜੀ ਨੇ ਜਗਤ ਨੂੰ ਆਪਣੇ ਵੱਲੋਂ ਗੁਰ-ਮੰਤ੍ਰ ਦਿੱਤਾ ਹੈ:

ਵਾਹਿਗੁਰੂ ਗੁਰ ਮੰਤ੍ਰ ਹੈ ਜਪੁ ਹਉਮੈ ਖੋਈ ॥ (ਭਾ: ਗੁ: ਵਾਰ ੧੩, ਪਉੜੀ ੩)

ਇਸ ਨਾਮ ਦੀ ਬੇਅੰਤ ਮਹਿਮਾ ਹੈ। ਕਵੀ ਜੀ ਨੇ ਇਸ ਨੂੰ ਪਾਪਾਂ ਦਾ ਨਾਸ਼ਕ, ਜਨਮ ਮਰਨ ਦੀ ਫਾਹੀ ਕੱਟਣ ਵਾਲਾ, ਸਾਰੇ ਪਦਾਰਥਾਂ ਦਾ ਦਾਤਾ, ਅਨੰਦ ਤੇ ਖ਼ੁਸ਼ੀ ਦਾ ਸੋਮਾ ਵਰਣਨ ਕੀਤਾ ਹੈ। ਇਸ ਦੇ ਗੁਣਾਂ ਜਾਂ ਇਸ ਦੇ ਜਾਪ ਦੇ ਫਲ ਦਾ ਉਨ੍ਹਾਂ ਨੂੰ ਹੀ ਅਨੁਭਵ ਹੋ ਸਕਦਾ ਹੈ ਜਿਨ੍ਹਾਂ ਨੇ ਇਸ ਦੇ ਸਿਮਰਨ ਦਾ ਅਨੰਦ ਮਾਣਿਆ ਹੈ। ਭਾਈ ਗੁਰਦਾਸ ਜੀ ਦੇ ਨਾਮ ਨਾਲ ਪ੍ਰਸਿੱਧ ਇਕ ਸ੍ਵੈਯੇ ਵਿੱਚ ਉਨ੍ਹਾਂ ਇਕ ਵਾਰ ਵਾਹਿਗੁਰੂ ਮੰਤ੍ਰ ਕਹਿਣ ਦਾ ਫਲ ਤੀਰਥ ਯਾਤ੍ਰਾ, ਜਪ, ਤਪ ਤੇ ਜੱਗਾਂ ਤੋਂ ਕਿਤੇ ਵਧੇਰੇ ਕਿਹਾ ਹੈ:

ਜੈਸੇ ਅਠਸਠ ਤੀਰਥ ਪਰਸ ਕੀਏ, ਜੁਗ ਚਾਰ ਚੜਿਉ ਕੈਲਾਸ਼ ਰਹਿਉ।

ਜੈਸੇ ਕੋਟ ਜਨਮ ਤਪ ਉਰਧ ਮੁਖੀ, ਬੈਸੰਤਰ ਮੈ ਤਨਿ ਦਾਹ ਦੀਉ।

ਜੈਸੇ ਲਾਖ ਬਾਰ ਕੁਰਖੇਤਰ ਮੈ, ਅਸਮੇਧ ਜੱਗ ਅਭੰਗ ਠਇਉ।

ਫੁਨ ਅੰਮ੍ਰਿਤ ਨਾਮ ਵਿਸ਼ੇਸ਼ ਇਤੀ, ਜਿਨ ਏਕ ਵਾਰ ਸ੍ਰੀ 'ਵਾਹਿਗੁਰੂ' ਕਹਿਉ ॥

## ੩. ਕਾਵਿ-ਸੰਕੇਤ ਮਰਯਾਦਾ ਦਾ ਮੰਗਲ।

ਵੈਦਕ ਕਾਲ ਵਿੱਚ ਅੱਗ, ਸੂਰਜ, ਚੰਦ, ਤਾਰੇ ਆਦਿ ਕੁਦਰਤੀ ਸ਼ਕਤੀਆਂ ਨੂੰ ਦੇਵਤਾ ਥਾਪ ਕੇ ਇਨ੍ਹਾਂ ਦੀ ਪੂਜਾ ਪ੍ਰਧਾਨ ਸੀ। ਪੌਰਾਣਿਕ ਸਮੇਂ ਵਿੱਚ ਬ੍ਰਹਮਾ, ਬਿਸ਼ਨ, ਸ਼ਿਵ ਅਤੇ ਇਨ੍ਹਾਂ ਦੇ ਹੋਰ ਨਿਕਟਵਰਤੀਆਂ ਦੀ ਪੂਜਾ ਦਾ ਅਰੰਭ ਹੋਇਆ। ਦੇਵਤਿਆਂ ਦੇ ਗੁਣਾਂ ਤੇ ਸੁਭਾਵਾਂ ਅਨੁਸਾਰ ਉਨ੍ਹਾਂ ਦੀ ਅੱਡ-ਅੱਡ ਕਾਰਜਾਂ ਦੀ ਪੂਰਤੀ ਲਈ ਆਰਾਧਨਾ ਕੀਤੀ ਜਾਂਦੀ ਰਹੀ। ਜਿਵੇਂ ਕਿ ਮਾਇਆ ਪ੍ਰਾਪਤੀ ਲਈ ਸ਼ਿਵ ਅਤੇ ਵਿੱਦਿਆ ਪ੍ਰਾਪਤੀ ਲਈ ਸਰਸੁਤੀ ਆਦਿ। ਜ਼ਿੰਦਗੀ ਦੇ ਹਰ ਖੇਤਰ ਵਿੱਚ ਵਾਪਰਨ ਵਾਲੇ ਵਿਘਨਾਂ ਦੀ ਨਵਿਰਤੀ ਲਈ ਸ਼ਿਵ-ਪੁੱਤਰ ਗਣਾਂ ਦੇ ਸੈਨਾਪਤੀ ਗਣੇਸ਼ ਨੂੰ ਯਾਦ ਕੀਤਾ ਜਾਂਦਾ ਰਿਹਾ ਹੈ। ਇਸ ਦੇ ਜਨਮ ਤੇ ਜ਼ਿੰਦਗੀ ਬਾਰੇ ਪੁਰਾਣਾਂ ਤੇ ਰਵਾਇਤਾਂ ਵਿੱਚ ਭਿੰਨ-ਭਿੰਨ ਵਿਚਾਰ ਹਨ। ਜਿਵੇਂ ਕਿ:- ਬ੍ਰਹਮ ਵੈਵਰਤ ਪੁਰਾਣ ਵਿੱਚ ਲਿਖਿਆ ਹੈ ਕਿ ਵਿਸ਼ਨੂੰ ਦੇ ਵਰ ਨਾਲ ਪਾਰਬਤੀ ਦੇ ਘਰ ਪੁੱਤਰ ਪੈਦਾ ਹੋਇਆ। ਸਾਰੇ ਦੇਵਤੇ ਬਾਲਕ ਨੂੰ ਦੇਖਣ ਆਏ। ਜਦ ਸਾਰੇ ਦੇਵਤੇ ਦੇਖ ਕੇ ਪਰਸੰਨ ਹੋਏ ਤਾਂ ਪਾਰਬਤੀ ਨੇ 'ਸ਼ਨੀ' ਨੂੰ ਬਾਲਕ ਦੇਖਣ ਲਈ ਆਖਿਆ। ਜਦ ਸ਼ਨੀ ਦੀ ਨਜ਼ਰ ਪਈ ਤਾਂ ਬੱਚੇ ਦਾ ਸਿਰ ਉੱਡ ਗਿਆ। ਪਾਰਬਤੀ ਰੋਣ ਲੱਗ ਪਈ। ਵਿਸ਼ਨੂੰ ਜੀ ਨੇ ਇਕ ਹਾਥੀ ਦਾ ਸਿਰ ਵੱਢ ਕੇ ਬਾਲਕ ਦੇ ਧੜ ਨਾਲ ਜੋੜ ਦਿੱਤਾ ਅਤੇ ਨਾਉਂ ਗਣੇਸ਼ ਥਾਪ ਕੇ ਕਿਹਾ ਕਿ ਸਭ ਕਾਰਜਾਂ ਦੇ ਆਦਿ ਵਿੱਚ ਇਸ ਦਾ ਪੂਜਨ ਕਰੋ। ਇਹ ਪ੍ਰਸੰਗ ਵੀ ਹੈ ਕਿ ਪਾਰਬਤੀ ਨੇ ਆਪਣੇ ਸਰੀਰ ਦੀ ਮੈਲ ਤੋਂ ਇਕ ਬਾਲਕ ਬਣਾ ਕੇ ਬੂਹੇ ਉਪਰ ਪਹਿਰੇ ਲਈ ਬਿਠਾ ਦਿੱਤਾ। ਜਦੋਂ ਸ਼ਿਵ ਜੀ ਆਏ ਤਾਂ ਬਾਲਕ ਨੇ ਉਨ੍ਹਾਂ ਨੂੰ ਅੰਦਰ ਜਾਣੋਂ ਰੋਕਿਆ। ਇਸ ਪਰ ਸ਼ਿਵ ਨੇ ਬਾਲਕ ਦਾ ਸਿਰ ਵੱਢ ਦਿੱਤਾ। ਪਾਰਬਤੀ ਦਾ ਵਿਰਲਾਪ ਸੁਣ ਕੇ ਸ਼ਿਵ ਨੇ ਹਾਥੀ ਦਾ ਸਿਰ ਧੜ ਨਾਲ ਜੋੜ ਕੇ ਨਾਉਂ ਗਣੇਸ਼ ਰੱਖਿਆ ਤੇ ਸਭ ਤੋਂ ਪਹਿਲਾਂ ਪੂਜਾ ਦਾ ਵਰ ਦਿੱਤਾ। ਸਕੰਦ ਪੁਰਾਣ ਦੇ ਗਣੇਸ਼ ਖੰਡ ਵਿੱਚ ਲਿਖਿਆ ਹੈ ਕਿ 'ਵਰੇਣਜ' ਰਾਜੇ ਦੇ ਘਰ ਰਾਣੀ 'ਪੁਸ਼ਪਕਾ' ਦੇ ਗਰਭ ਤੋਂ ਗਣੇਸ਼ ਜੰਮਿਆ

ਸੀ। ਇਸ ਦੀ ਸ਼ਕਲ ਨੂੰ ਦੇਖ ਕੇ ਰਾਜਾ ਡਰ ਗਿਆ ਤੇ 'ਪਾਰਸ਼੍ਰ' ਮੁਨੀ ਦੇ ਆਸ਼ਰਮ ਪਾਸ ਸੁੱਟ ਆਇਆ। ਮੁਨੀ ਦੀ ਇਸਤ੍ਰੀ 'ਦੀਪ ਵਤਸਲਾ' ਨੇ ਪਾਲਿਆ। ਇਸੇ ਕਰ ਕੇ ਗਣੇਸ਼ ਦਾ ਨਾਉਂ 'ਦ੍ਵ-ਮਾਤ੍ਰ' ਪੈ ਗਿਆ। ਸਾਖੀ ਪ੍ਰਮਾਣਾਂ ਵਿੱਚ ਇਕ ਪ੍ਰਸੰਗ ਐਉਂ ਵੀ ਪ੍ਰਚਲਤ ਹੈ ਕਿ ਇਕ ਵਾਰ ਦੇਵਤਿਆਂ ਦੇ ਇਕੱਠ ਵਿੱਚ ਬਹਿਸ ਚਲ ਪਈ ਕਿ ਸਭ ਤੋਂ ਪਹਿਲਾਂ ਕਿਸ ਦੇਵਤੇ ਦੀ ਪੂਜਾ ਹੋਵੇ। ਅੰਤ ਨੂੰ ਫ਼ੈਸਲਾ ਹੋਇਆ ਕਿ ਜੋ ਦੇਵਤਾ ਆਪਣੇ ਬਾਹਨ (ਅਸਵਾਰੀ) 'ਤੇ ਚੜ੍ਹ ਕੇ ਸਾਰੀ ਧਰਤੀ ਦਾ ਚੱਕਰ ਲਾ ਕੇ ਸਭ ਤੋਂ ਪਹਿਲਾਂ ਇਸ ਅਸਥਾਨ 'ਤੇ ਆ ਜਾਵੇ, ਉਸ ਦੀ ਪੂਜਾ ਸਭ ਤੋਂ ਪਹਿਲਾਂ ਹੋਵੇ। ਸਾਰੇ ਦੇਵਤੇ ਆਪੋ ਆਪਣੇ ਬਾਹਨਾਂ 'ਤੇ ਸਵਾਰ ਹੋ ਕੇ ਦੌੜ ਪਏ। ਗਣੇਸ਼ ਦਾ ਬਾਹਨ ਸਭ ਤੋਂ ਘੱਟ ਦੌੜਨ ਵਾਲਾ ਚੂਹਾ ਸੀ। ਇਹ ਆਪਣੀ ਮਾਂ ਪਾਰਬਤੀ ਕੋਲ ਆ ਕੇ ਰੋਣ ਲੱਗ ਪਿਆ। ਉਸ ਨੇ ਕਿਹਾ ਤੂੰ ਧਰਤੀ ਤੇ 'ਰਾਮ' ਨਾਮ ਲਿਖ ਕੇ ਉਸ ਦੇ ਗਿਰਦ ਪ੍ਰਕਰਮਾ ਕਰ ਕੇ ਉਸ ਟਿਕਾਣੇ ਤੇ ਪਹੁੰਚ ਜਾ। ਗਣੇਸ਼ ਨੇ ਇਵੇਂ ਹੀ ਕੀਤਾ। ਜਦੋਂ ਬਾਕੀ ਦੇਵਤੇ ਪੁੱਜੇ ਤਾਂ ਉਨ੍ਹਾਂ ਗਣੇਸ਼ ਨੂੰ ਸਭ ਤੋਂ ਪਹਿਲਾਂ ਆ ਕੇ ਬੈਠਾ ਵੇਖਿਆ ਤੇ ਉਸ ਦੇ ਬਾਹਨ ਚੂਹੇ ਦੀਆਂ ਪੈੜਾਂ ਸਭ ਦੇ ਅੱਗੇ ਅੱਗੇ ਦਿਖਾਈ ਦਿੰਦੀਆਂ ਵੇਖੀਆਂ ਸਨ। ਐਉਂ ਸਾਰੇ ਦੇਵਤਿਆਂ ਨੇ ਸਭ ਦੇਵਤਿਆਂ ਤੋਂ ਪਹਿਲਾਂ ਗਣੇਸ਼ ਦੀ ਪੂਜਾ ਕਰਨੀ ਮੰਨ ਲਈ। ਉਪਰੋਕਤ ਪੁਰਾਣਿਕ ਅਤੇ ਰਵਾਇਤੀ ਪਰਸੰਗਾਂ ਦੇ ਅਧਾਰ 'ਤੇ ਪੁਰਾਣ ਭਾਰਤੀ ਸਾਹਿੱਤ ਵਿੱਚ ਭਾਵੇਂ ਉਹ ਸਾਹਿੱਤ ਸੰਸਕ੍ਰਿਤ ਭਾਸ਼ਾ ਵਿੱਚ ਸੀ ਜਾਂ ਬ੍ਰਿਜ ਭਾਸ਼ਾ ਵਿੱਚ, ਸਾਰੇ ਕਵੀਆਂ ਵੱਲੋਂ ਆਪਣੀ ਕਾਵਿ-ਰਚਨਾ ਦੇ ਅਰੰਭ ਵਿੱਚ ਕੀਤੇ ਜਾਣ ਵਾਲੇ ਆਪਣੇ ਇਸ਼ਟ ਦੇਵਾਂ ਦੇ ਮੰਗਲਾਂ ਵਿੱਚ ਗਣੇਸ਼ ਦੇ ਮੰਗਲ ਨੂੰ ਪਹਿਲਾ ਦਰਜਾ ਦਿੱਤਾ ਜਾਂਦਾ ਰਿਹਾ ਹੈ। ਹੋ ਸਕਦਾ ਹੈ ਕਿ ਇਨ੍ਹਾਂ ਪੁਰਾਣਿਕ ਤੇ ਰਵਾਇਤੀ ਪਰਸੰਗਾਂ ਦੇ ਪ੍ਰਚਾਰਨ ਪਿੱਛੇ ਗਣੇਸ਼ ਭਗਤਾਂ ਦਾ ਹੀ ਹੱਥ ਹੋਵੇ। 'ਗਣੇਸ਼ ਦੀ ਸਭ ਤੋਂ ਪਹਿਲਾਂ ਪੂਜਾ ਕਰੋ' ਦੀ ਗੱਲ ਆਮ ਲੋਕਾਂ ਤੇ ਖ਼ਾਸ ਕਰ ਕਵੀਆਂ ਦੇ ਦਿਲ ਦਿਮਾਗ ਵਿੱਚ ਏਨੀ ਘਰ ਕਰ ਗਈ ਕਿ ਹਰ ਕਵੀ ਲਈ ਇਹ ਲਾਜ਼ਮੀ ਹੋ ਗਿਆ ਕਿ ਉਹ ਭਾਵੇਂ ਕਿਸੇ ਮੱਤ ਨੂੰ ਜਾਂ ਇਸ਼ਟ ਨੂੰ ਮੰਨਣ ਵਾਲਾ ਹੋਵੇ, ਗਣੇਸ਼ ਦਾ ਮੰਗਲ ਮੁੱਢ 'ਚ ਜ਼ਰੂਰ ਕਰੇ। ਇਕ ਤਰ੍ਹਾਂ ਨਾਲ ਇਹ 'ਕਵਿ-ਸੰਕੇਤਕ-ਮਰਯਾਦਾ' ਦਾ ਮੰਗਲ ਬਣ ਗਿਆ। ਉਦਾਹਰਣ ਵਜੋਂ ਮਹਾਂ ਕਵੀ ਗੁਸਾਈਂ ਤੁਲਸੀ ਦਾਸ ਨੂੰ ਲਉ। ਉਹ ਸ੍ਰੀਰਾਮ ਚੰਦਰ ਜੀ ਦਾ ਅਨਿੰਨ ਭਗਤ ਸੀ। ਉਸ ਦੀ ਅਨਿੰਨ ਭਗਤੀ ਬਾਰੇ ਇਹ ਕਥਾ ਆਮ ਪ੍ਰਚੱਲਤ ਹੈ ਕਿ ਉਹ ਇਕ ਵਾਰ ਮਥਰਾ ਗਿਆ। ਉਥੇ ਕ੍ਰਿਸ਼ਨ ਜੀ ਦੀ ਪੱਥਰ ਦੀ ਮੂਰਤੀ ਬਣੀ ਹੋਈ ਸੀ ਜਿਸ ਵਿੱਚ ਸ੍ਰੀ ਕ੍ਰਿਸ਼ਨ ਜੀ ਬੰਸਰੀ ਵਜਾਂਦੇ ਦਿਖਾਏ ਗਏ ਸਨ। ਤੁਲਸੀ ਜੀ ਨੇ ਮੱਥਾ ਨਾ ਨਿਵਾਇਆ। ਸਾਥੀਆਂ ਨੇ ਇਤਰਾਜ਼ ਕੀਤਾ ਤਾਂ ਉਨ੍ਹਾਂ ਉੱਤਰ ਵਿੱਚ ਕਿਹਾ, "ਕਹਾਂ ਕਹੂੰ ਛਬੀ ਆਜ ਕੀ ਭਲੇ ਬਨੇ ਹੋ ਨਾਥ। ਤੁਲਸੀ ਮਸਤਕ ਤਉ ਨਿਵੈ ਜਉ ਧਨੁਸ਼ ਬਾਨ ਹੋਇ ਹਾਥ।" ਅਰਥਾਤ ਇਹ ਮੱਥਾ ਕੇਵਲ ਰਾਮ ਚੰਦਰ ਜੀ ਨੂੰ ਹੀ ਨਿਉਂ ਸਕਦਾ ਹੈ ਹੋਰ ਕਿਸੇ ਅੱਗੇ ਨਹੀਂ। ਪਰ ਉਹ ਏਡਾ ਵੱਡਾਰਾਮ ਚੰਦਰ ਜੀ ਦਾ ਅਨਿੰਨ ਭਗਤ ਹੁੰਦਿਆਂ ਹੋਇਆਂ ਵੀ ਆਪਣੀ ਜਗਤ ਪ੍ਰਸਿੱਧ ਰਚਨਾ 'ਰਾਮ ਚਰਿਤ੍ਰ ਮਾਨਸ' ਅਰਥਾਤ 'ਤੁਲਸੀ ਰਾਮਾਇਣ' ਵਿੱਚ ਸਭ ਤੋਂ ਪਹਿਲਾਂ ਸਰਸੁਤੀ ਤੇ ਗਣੇਸ਼ ਦਾ ਮੰਗਲ ਕਰਦਾ ਹੈ। ਜਿਵੇਂ ਕਿ: ਵਰਨਾਂਨਾਂਅਰਥ ਸੰਘਾਨਾਂਰਸਾਨਾਂ ਛੰਦਮਅਪਿ। ਮੰਗਲਾਨਾਂ ਚ ਕਰੱਤਾਰੌ ਵੰਦੇ ਵਾਣੀ ਵਨਾਯਕੌ। (ਰਾਮ ਚਰਿਤ੍ਰ ਮਾਨਸ, ਬਾਲ ਕਾਂਡ, ਪ੍ਰਥਮ ਸਾਪਾਨ) ਅਰਥਾਤ- ਅੱਖਰਾਂ, ਸਾਰੇ ਅਰਥਾਂ, ਰਸਾਂ, ਛੰਦਾਂ ਅਤੇ ਮੰਗਲਾਂ ਦੇ ਕਰਨ ਵਾਲੀ ਸਰਸੁਤੀ ਅਤੇ ਗਣੇਸ਼ ਨੂੰ ਮੈਂ ਨਮਸਕਾਰ ਕਰਦਾ ਹਾਂ। ਜਿਸ ਤੋਂ ਸਾਫ਼ ਸਿੱਧ ਹੈ ਕਿ ਗਣੇਸ਼ ਦਾ ਮੰਗਲ ਕਰਨਾ ਕੇਵਲ 'ਕਵਿ-ਸੰਕੇਤ-ਮਰਯਾਦਾ' ਹੀ ਸਮਝਣੀ ਚਾਹੀਦੀ ਹੈ। ਇਸ ਦਾ ਇਸ਼ਟ ਦੇਵਾਂ ਨਾਲ ਕੋਈ ਸੰਬੰਧ ਨਹੀਂ। ਗਣੇਸ਼ ਦੇ ਆਦਿ ਮੰਗਲ ਦੀ ਪਰਪਾਟੀ ਕਵੀਆਂ 'ਚ ਚਲਦੀ ਰਹੀ। ਪਰ ਬਾਅਦ ਵਿੱਚ ਆਪਣੇ ਇਸ਼ਟ ਦੇਵ ਦਾ ਮੰਗਲ ਮੁੱਢ 'ਚ ਲਿਖ ਕੇ ਗਣੇਸ਼ ਨੂੰ ਦੂਜਾ ਨੰਬਰ ਦਿੱਤਾ ਜਾਣ ਲੱਗਾ। ਜਿਵੇਂ 'ਸਾਰੁਕਤਾਵਲੀ' ਦਾ ਉਲਥਾਕਾਰ ਪੰਡਿਤ ਹਰਿਦਿਆਲ 'ਸਾਰੁਕਤਾਵਲੀ ਬ੍ਰਿਜ ਭਾਸ਼ਾ' ਦੇ ਆਦਿ 'ਚ ਵਿਸ਼ਨੂੰ ਦਾ ਮੰਗਲ ਕਰ ਕੇ ਦੂਜੇ ਨੰਬਰ 'ਤੇ ਗਣੇਸ਼ ਦਾ ਅਤੇ ਪੰਡਿਤ ਜੈ ਕਿਸ਼ਨ ਕਰਤਾ 'ਰੂਪ ਦੀਪ ਪਿੰਗਲ' ਪਹਿਲੇ ਨੰਬਰ 'ਤੇ ਸਰਸੁਤੀ ਦਾ ਮੰਗਲ ਤੇ ਦੂਜੇ ਨੰਬਰ 'ਤੇ ਗਣੇਸ਼ ਦਾ ਮੰਗਲ ਕਰਦਾ ਹੈ। 'ੴ ਸਤਿਨਾਮੁ' ਦੀ ਉਪਾਸ਼ਨਾ ਦ੍ਰਿੜ੍ਹ ਕਰਵਾਉਣ ਵਾਲੇ ਗੁਰੂ ਸਾਹਿਬਾਨ ਦੀ ਪਰਮ ਉੱਤਮ ਸਿੱਖਿਆ ਦੇ ਧਾਰਨਹਾਰ ਸਿੱਖ ਕਵੀਆਂ ਨੇ ਗਣੇਸ਼ ਤੇ ਸਰਸੁਤੀ ਆਦਿ ਦੇ 'ਕਵਿ-ਸੰਕੇਤ-ਮਰਯਾਦਾ' ਮੰਗਲਾਂ ਨੂੰ ਉੱਕਾ ਹੀ ਵਰਤੋਂ ਵਿੱਚ ਨਹੀਂ ਲਿਆਂਦਾ ਜਿਨ੍ਹਾਂ ਵਿੱਚ ਭਾਈ ਗੁਰਦਾਸ ਜੀ, ਭਾਈ ਮਨੀ ਸਿੰਘ ਜੀ, ਭਾਈ ਨੰਦ ਲਾਲ ਜੀ, ਸੁਖਦੇਵ (ਕਰਤਾ ਅਧਿਆਤਮ ਪ੍ਰਕਾਸ਼), ਅਨਾਥ ਪੁਰੀ ਜੀ (ਕਰਤਾ ਵਿਚਾਰ ਮਾਲਾ), ਭਾਈ ਸੁੱਖਾ ਸਿੰਘ (ਕਰਤਾ ਗੁਰ ਬਿਲਾਸ ਪਾ:

੧੦ਵੀਂ), ਸੋਹਨ ਕਵੀ (ਕਰਤਾ ਗੁਰ ਬਿਲਾਸ ਪਾ: ੬ਵੀਂ), ਕੁਇਰ ਸਿੰਘ (ਕਰਤਾ ਭਾਈ ਮਨੀ ਸਿੰਘ ਮਤ ਵਖਿਆਨ) ਤੇ ਭਾਈ ਸੰਤੋਖ ਸਿੰਘ ਜੀ (ਕਰਤਾ ਗੁਰਪ੍ਰਤਾਪ ਸੂਰਜ) ਆਦਿ ਮਹਾਨ ਕਵੀਆਂ ਨੂੰ ਗਿਣਿਆ ਜਾ ਸਕਦਾ ਹੈ। ਵੇਦਾਂਤ ਮਤ ਦੇ ਲੇਖਕਾਂ ਜਿਹਾ ਕਿ ਪੰਡਤ ਨਿਸਚਲ ਦਾਸ ਕਰਤਾ ਵਿਚਾਰ ਸਾਗਰ ਤੋਂ ਬ੍ਰਿਤੀ ਪ੍ਰਭਾਕਰ ਆਦਿ ਨੇ ਵੀ ਗਣੇਸ਼ ਦਾ ਮੰਗਲ ਨਹੀਂ ਕੀਤਾ। ਜਿਨ੍ਹਾਂ ਸਿੱਖ ਕਵੀਆਂ 'ਤੇ ਹਿੰਦੂ ਸੰਸਕ੍ਰਿਤੀ ਦਾ ਵਧੇਰੇ ਅਸਰ ਸੀ ਜਾਂ ਜਿਨ੍ਹਾਂ ਦੇ ਅਧਿਐਨ ਦਾ ਘੇਰਾ ਕੇਵਲ ਸੰਸਕ੍ਰਿਤ ਭਾਸ਼ਾ ਤੱਕ ਹੀ ਮਹਿਦੂਦ ਸੀ, ਉਨ੍ਹਾਂ ਨੇ ਗਣੇਸ਼ ਸੰਬੰਧੀ ਮੰਗਲ ਕੇਵਲ ਕਵਿ-ਸੰਕੇਤ-ਮਰਯਾਦਾ ਜਾਣ ਕੇ ਹੀ ਕੀਤੇ ਹਨ। ਇਸੇ ਲਈ ਉਨ੍ਹਾਂ ਨੇ ਹਿੰਦੂ ਕਵੀਆਂ ਵਾਂਗ ਮੁੱਢ ਵਿੱਚ ਕਿਤੇ ਵੀ ਮੰਗਲ ਨਹੀਂ ਕੀਤਾ। ਜੇ ਭਾਈ ਗੁਲਾਬ ਸਿੰਘ ਨੇ ਪ੍ਰਬੋਧ ਚੰਦਰ ਨਾਟਕ ਗ੍ਰੰਥ ਦੇ ਆਰੰਭ ਵਿੱਚ ਗਣੇਸ਼ ਦਾ ਮੰਗਲ ਕੀਤਾ ਹੈ ਤਾਂ ਮੋਖ ਪੰਥ ਤੇ ਅਧਿਆਤਮ ਰਾਮਾਇਣ ਦੇ ਅਰੰਭ ਵਿੱਚ ਸਰਸੁਤੀ ਤੇ ਦੂਜੇ ਨੰਬਰ 'ਤੇ ਗਣੇਸ਼ ਦਾ, ਪਰ ਭਾਵਰਸਾਂਮ੍ਰਿਤ ਗ੍ਰੰਥ ਵਿੱਚ ਗਣੇਸ਼ ਤੇ ਸਰਸੁਤੀ ਦਾ ਉੱਕਾ ਹੀ ਮੰਗਲ ਨਹੀਂ ਕੀਤਾ। ਗਿਆਨੀ ਗਿਆਨ ਸਿੰਘ ਜੀ ਦੀ ਸ੍ਰੀ ਗੁਰੁ ਪੰਥ ਪ੍ਰਕਾਸ਼ ਪਹਿਲੀ ਰਚਨਾ ਹੈ। ਪਹਿਲੋਂ ਪਹਿਲ ਨਿਰਮਲ ਸੰਪ੍ਰਦਾਇ ਦੇ ਜਿਨ੍ਹਾਂ ਵੀ ਵਿਦਵਾਨਾਂ ਤੋਂ ਉਨ੍ਹਾਂ ਸੰਸਕ੍ਰਿਤ ਜਾਂ ਬ੍ਰਿਜ ਭਾਸ਼ਾ ਦੇ ਗ੍ਰੰਥ ਵਧੇਰੇ ਪੜ੍ਹੇ, ਉਨ੍ਹਾਂ ਤੇ ਹਿੰਦੂ ਸੰਸਕ੍ਰਿਤੀ ਦਾ ਹੀ ਵਧੇਰੇ ਅਸਰ ਸੀ। ਇਹੋ ਕਾਰਨ ਹੈ ਉਨ੍ਹਾਂ ਦੇ ਅਸਰ ਤੋਂ ਪ੍ਰਭਾਵਿਤ ਹੋ ਕੇ ਗਣੇਸ਼ ਦਾ ਮੰਗਲ ਕਵਿ-ਸੰਕੇਤ-ਮਰਯਾਦਾ ਜਾਣ ਕੇ ਉਨ੍ਹਾਂ ਕੀਤਾ। ਚੂੰਕਿ ਗੁਰਮਤਿ ਸਬੰਧੀ ਵਾਕਫ਼ੀਅਤ ਵੀ ਉਨ੍ਹਾਂ ਦੀ ਕੋਈ ਘੱਟ ਨਹੀਂ ਸੀ ਤੇ ਖ਼ਾਨਦਾਨੀ ਸਿਖ ਸਨ। ਇਹੋ ਕਾਰਨ ਹੈ ਕਿ ਉਹ ਗਣੇਸ਼ ਦੇ ਮੰਗਲ ਨੂੰ ਪਹਿਲੇ ਨੰਬਰ ਤੋਂ ਚੁੱਕ ਕੇ ਤੀਜੇ ਨੰਬਰ 'ਤੇ ਲੈ ਗਏ ਹਨ। ਇਸ ਮੰਗਲ ਦਾ ਉਨ੍ਹਾਂ ਦੀ ਇਸ਼ਟਾਪਤੀ ਨਾਲ ਕੋਈ ਦੂਰ ਦਾ ਵੀ ਸਬੰਧ ਨਹੀਂ। ਉਹ ਛੰਦ ਇਹ ਹੈ:

ਸ੍ਵੈਯਾ: ਸ਼ਿਵ ਨੰਦਨ ਆਨੰਦ ਕੰਦ ਬਪੂ, ਜਸ ਚੰਦ ਅਮੰਦ ਸੁਛੰਦ ਮਹਾਨੈ।
ਨਰ ਨਾਰ ਸੁਰਾਸੁਰ ਬੰਦਤ ਹੈਂ, ਪੁਰ ਚੌਦਸ ਮੈਂ ਜਿੰਹ ਕੋ ਜਗ ਜਾਨੈ।
ਸਭ ਸਿੱਧ ਮਨੋਰਥ ਕੇ ਕਰਤਾ, ਹਰਤਾ ਨਿਜ ਦਾਸਨ ਕੇ ਬਿਘਨਾਨੈ।
ਸੋ ਗਣਰਾਜ ਬਿਰਾਜ ਰਿਦੈ ਮਮ, ਕਾਜ ਕਰੈ ਸੁਭ ਮੰਗਲ ਠਾਨੈ ॥੩॥

ਪਦਅਰਥ:

ਸ਼ਿਵਨੰਦਨ=ਸ਼ਿਵ ਦਾ ਪੁੱਤਰ, ਗਣੇਸ਼। ਆਨੰਦ ਕੰਦ=ਅਨੰਦ ਦੇ ਦੇਣ ਵਾਲਾ। ਬਪੂ=ਸਰੀਰ, ਸਰੂਪ। ਅਮੰਦ=ਚਮਕਦਾ ਹੈ। ਸੁਛੰਦ=ਸੁਤੰਤਰ। ਸੁਰਾਸੁਰ=ਦੇਵਤੇ ਤੇ ਦੈਂਤ। ਹਰਤਾ=ਨਾਸ ਕਰਨ ਵਾਲਾ। ਬਿਘਨਾਨੈ=ਬਿਘਨਾਂ ਨੂੰ। ਗਣਰਾਜ=ਗਣਾਂ ਦਾ ਰਾਜਾ, ਗਣੇਸ਼। ਸ਼ੁਭ ਮੰਗਲ ਠਾਨੈ=ਚੰਗੀਆਂ ਖ਼ੁਸ਼ੀਆਂ (ਪੈਦਾ) ਕਰਨ।

ਅਰਥ:

੧. ਗਣੇਸ਼ ਜੀ ਦਾ ਸਰੂਪ ਅਨੰਦ ਦੇ ਦੇਣ ਵਾਲਾ ਹੈ (ਜਿਨ੍ਹਾਂ ਦੇ) ਜਸ ਦਾ ਚੰਦਰਮਾ ਬਹੁਤ ਹੀ ਸੁਤੰਤਰ ਚਮਕਦਾ ਹੈ।

੨. (ਉਨ੍ਹਾਂ ਨੂੰ) ਇਸਤ੍ਰੀ, ਪੁਰਸ਼, ਦੇਵਤੇ ਤੇ ਦੈਂਤ ਨਮਸਕਾਰ ਕਰਦੇ ਹਨ (ਅਤੇ) ਜਿਨ੍ਹਾਂ ਨੂੰ ਚੌਦਾਂ ਪੁਰੀਆਂ ਵਿੱਚ ਸਾਰਾ ਜਗਤ ਜਾਣਦਾ ਹੈ।

੩. (ਆਪਣੇ ਦਾਸਾਂ ਦੇ) ਸਾਰੇ ਮਨੋਰਥਾਂ ਨੂੰ ਪੂਰਨ ਕਰਨ ਵਾਲੇ ਤੇ ਬਿਘਨਾਂ ਨੂੰ ਨਾਸ ਕਰਨ ਵਾਲੇ ਹਨ।

੪. ਉਹ ਗਣੇਸ਼ ਜੀ ਮੇਰੇ ਹਿਰਦੇ 'ਚ ਬੈਠ ਕੇ (ਮੇਰੀ ਕਾਵਿ ਰਚਨਾ ਵਿੱਚ ਪੈਣ ਵਾਲੇ ਬਿਘਨਾਂ ਨੂੰ ਦੂਰ ਕਰਨ ਰੂਪ) ਮੇਰੇ ਕੰਮ ਕਰ ਕੇ ਚੰਗੀਆਂ ਖ਼ੁਸ਼ੀਆਂ (ਤੇ ਉਤਸ਼ਾਹ ਪੈਦਾ) ਕਰਨ।

ਭਾਵ:

ਜਿਵੇਂ ਕਿ ਪਹਿਲਾਂ ਦੱਸ ਆਏ ਹਾਂ ਕਿ ਗਿਆਨੀ ਗਿਆਨ ਸਿੰਘ ਜੀ ਨੇ ਇਹ ਗਣੇਸ਼ ਦਾ ਮੰਗਲ ਕੇਵਲ ਤੇ ਕੇਵਲ 'ਕਵਿ-ਸੰਕੇਤ-ਮਰਯਾਦਾ' ਜਾਣ ਕੇ ਹੀ ਕੀਤਾ ਹੈ। ਉਂਞ ਉਹ ਕੇਵਲ ਗੁਰਮਤਿ ਦੇ ਦ੍ਰਿੜ੍ਹ ਵਿਸ਼ਵਾਸੀ ਤੇ ਧਾਰਨੀ ਹੀ ਨਹੀਂ ਸਨ, ਸਗੋਂ ਉਹ ਗੁਰਮਤਿ ਰਹੁ-ਰੀਤ ਤੇ ਸਿਧਾਂਤਾਂ ਦੇ ਪ੍ਰਚਾਰਨ ਵਾਲਿਆਂ ਵਿੱਚੋਂ ਸਭ ਤੋਂ ਮੋਹਰੀ ਸਨ। ਗਿਆਨੀ ਜੀ ਦੀਆਂ ਲਿਖਤਾਂ ਨੇ ਹੀ ਅਵਿਦਿਆ ਨੀਂਦ ਵਿੱਚ ਘੂਕ ਸੁੱਤੀ ਹੋਈ ਸਿੱਖ ਕੌਮ ਨੂੰ ਝੰਜੋੜ ਕੇ ਜਗਾਇਆ। ਬ੍ਰਹਮਣੀ ਰਹੁ-ਰੀਤ ਦਾ ਜਾਲ ਤੋੜਿਆ ਤੇ ਸਿੱਖ ਰਹੁ-ਰੀਤ ਪ੍ਰਚਲਤ ਕਰਵਾਈ। ਆਪ ਸਿੰਘ ਸਭਾ ਲਹਿਰ ਦੇ ਮੋਢੀਆਂ ਵਿੱਚੋਂ ਸਨ। ਮੇਰੇ ਖ਼ਿਆਲ ਵਿੱਚ ਤਾਂ ਆਪ ਦੀਆਂ ਲਿਖਤਾਂ

ਨੇ ਹੀ ਸਿੰਘ ਸਭਾ ਲਹਿਰ ਨੂੰ ਜਨਮ ਦਿੱਤਾ। ਕਵੀ-ਪਰੰਪਰਾ ਅਨੁਸਾਰ ਗਣੇਸ਼ ਦਾ ਮੰਗਲ ਮੁੱਢ ਵਿੱਚ ਚਾਹੀਦਾ ਸੀ, ਪਰ ਗਿਆਨੀ ਜੀ ਉਸ ਨੂੰ ਤੀਜੇ ਨੰਬਰ 'ਤੇ ਲੈ ਗਏ ਹਨ, ਜਿਸ ਤੋਂ ਸਾਫ਼ ਜ਼ਾਹਰ ਹੈ ਕਿ ਉਹ ਪਹਿਲਾ ਨੰਬਰ ਅਕਾਲ ਪੁਰਖ, ਦਸ ਗੁਰੂ ਸਾਹਿਬਾਨ, ਸ੍ਰੀ ਗੁਰੂ ਗ੍ਰੰਥ ਸਾਹਿਬ ਤੇ ਖ਼ਾਲਸਾ ਪੰਥ ਨੂੰ ਦੇਂਦੇ ਹਨ ਤੇ ਦੂਜੇ ਨੰਬਰ ਤੇ ਉਨ੍ਹਾਂ ਗੁਰ ਮੰਤ੍ਰ 'ਵਾਹਿਗੁਰੂ ਮੰਤ੍ਰ' ਦਾ ਮੰਗਲ ਕੀਤਾ ਹੈ। ਐਉਂ ਆਪਣੇ ਸਾਰੇ ਇਸ਼ਟ ਦੇਵਾਂ ਤੋਂ ਬਾਅਦ ਗਣੇਸ਼ ਦਾ ਮੰਗਲ ਕੇਵਲ ਕਵਿ-ਸੰਕੇਤ-ਮਰਯਾਦਾ ਦੀ ਪਾਬੰਦੀ ਦੀ ਮਜਬੂਰੀ ਕਰ ਕੇ ਹੀ ਉਨ੍ਹਾਂ ਕੀਤਾ ਹੈ। ਮਜ਼ੇਦਾਰ ਗੱਲ ਇਹ ਕਿ ਉਨ੍ਹਾਂ ਆਪਣੇ ਵੱਲੋਂ ਨਾ ਤਾਂ ਗਣੇਸ਼ ਨੂੰ ਨਮਸਕਾਰ ਜਾਂ ਬੇਨਤੀ ਕੀਤੀ ਹੈ ਤੇ ਨਾ ਹੀ ਉਸ ਨੂੰ ਮੁਕਤੀ ਦਾਤਾ ਆਖਿਆ ਹੈ ਤੇ ਨਾ ਹੀ ਉਸ ਕੋਲੋਂ ਆਪਣੀ ਕਲਿਆਣ ਦੀ ਯਾਚਨਾ ਕੀਤੀ ਹੈ। ਪ੍ਰਾਚੀਨ ਕਵੀਆਂ ਦੀ ਪਰੰਪਰਾ ਅਨੁਸਾਰ ਉਸ ਨੂੰ ਬਿਘਨ-ਨਾਸ਼ਕ ਮੰਨਿਆ ਹੈ। ਇਸੇ ਲਈ ਉਹ ਆਪਣੀ ਕਾਵਿ ਰਚਨਾ ਸ੍ਰੀ ਗੁਰੂ ਪੰਥ ਪ੍ਰਕਾਸ਼ ਗ੍ਰੰਥ ਦੀ ਨਿਰਵਿਘਨ ਸੰਪੂਰਨਤਾ ਦੇ ਆਪਣੇ ਕੰਮ ਕਰਵਾਉਣ ਲਈ ਗਣੇਸ਼ ਨੂੰ ਆਖਦੇ ਹਨ। ਬਤੌਰ ਇਸ਼ਟ ਦੇ ਉਨ੍ਹਾਂ ਗਣੇਸ਼ ਦਾ ਮੰਗਲ ਨਹੀਂ ਕੀਤਾ। ਉਨ੍ਹਾਂ ਦੀ ਇਸ਼ਟਾਪਤੀ ਪਹਿਲੇ ਦੋ ਛੰਦਾਂ ਤੇ ਅਗਲੇ ਕਈ ਛੰਦਾਂ ਤੋਂ ਸਪੱਸ਼ਟ ਹੈ, ਜਿਨ੍ਹਾਂ ਵਿੱਚ ਅਕਾਲ ਪੁਰਖ, ਵਾਹਿਗੁਰੂ ਨਾਮ ਅਤੇ ਦਸ ਗੁਰੂ ਸਾਹਿਬਾਨ ਦੇ ਮੰਗਲ ਸ਼ਾਮਲ ਹਨ। ਗਣੇਸ਼ ਨੂੰ ਕਵੀਆਂ ਨੇ ਮੰਗਲਾਂ ਦਾ ਮੁੱਢ ਮੰਨਿਆ ਹੈ, ਪਰ ਕਵੀ ਜੀ ਆਪਣੇ ਇਸੇ ਸ੍ਰੀ ਗੁਰੂ ਪੰਥ ਪ੍ਰਕਾਸ਼ ਦੇ ਤੀਜੇ ਬਿਸਰਾਮ ਦੇ ੩ ਤੋਂ ਪਵੇਂ ਛੰਦ ਵਿੱਚ ਆਪਣੇ ਸਤਿਗੁਰਾਂ ਨੂੰ ਹੀ ਸਾਰੇ ਮੰਗਲਾਂ ਦਾ ਮੁੱਢ ਮੰਨਦੇ ਹਨ ਤੇ ਆਖਦੇ ਹਨ। ਗੁਰਾਂ ਦੇ ਪ੍ਰਤਾਪ ਦੀ ਅੱਗ ਵਿੱਚ ਸਾਰੇ ਬਿਘਨ ਪਾਰੇ ਵਾਂਗ ਸੜ ਕੇ ਉਡ-ਪੁਡ ਜਾਂਦੇ ਹਨ। ਉਨ੍ਹਾਂ ਦੀ ਆਪਣੀ ਲਿਖਤ ਨੂੰ ਜ਼ਰਾ ਗਹੁ ਨਾਲ ਪੜ੍ਹੋ:-

ਅਬ ਸਤਿਗੁਰ ਕੋ ਕਰਕੈ ਬੰਦਨ। ਰਚੋਂ ਗਾਥ ਯਹਿਰੁਚਨ ਸਛੰਦਨ।
ਗਣਪਤਿ ਆਦਿ ਜਿਤੇ ਸੁਰ ਲੋਊ। ਬਿਨ ਗੁਰ ਲਖਯੋ ਨ ਤਿਨ ਮੈ ਕੋਊ ॥੩॥
ਸਰਬ ਇਸ਼ਟ ਮਤ ਗੁਰ ਅਨੁਕੂਲਾ। ਤਾਂ ਤੇ ਗੁਰ ਮਮ ਮੰਗਲ ਮੂਲਾ।
ਜਾਨ ਪਾਨ ਜੁਗ ਜੋਰ ਸ ਅੰਜਲ। ਬੰਦੋਂ ਗੁਰ ਪਦ ਪਦਮ ਸੁ ਮੰਜਲ ॥੪॥
ਜਾਸ ਪ੍ਰਤਾਪ ਅਨਲ ਕੇ ਮਾਹੀਂ। ਅਨਿਕ ਬਿਘਨ ਪਾਰਦ ਹ੍ਵੈ ਜਾਹੀਂ।
ਬਰਨੋਂ ਅਪਰ ਕਹਾਂ ਜਸ ਕੇਤੂ। ਜਾਸ ਨਾਮ ਭਵ ਬਾਰਧ ਸੇਤੂ ॥੫॥

ਇਹ ਤੁਕਾਂ ਸਪੱਸ਼ਟ ਕਰਦੀਆਂ ਹਨ ਕਿ ਕਵੀ ਜੀ ਦੇ ਦਿਲ ਦਿਮਾਗ਼ ਦੀਆਂ ਡੂੰਘੀਆਂ ਤਹਿਆਂ ਵਿੱਚ ਉਸ ਦਾ ਆਪਣਾ ਗੁਰੂ ਸਮਾਇਆ ਹੋਇਆ ਸੀ। ਉਨ੍ਹਾਂ ਤੋਂ ਬਿਨਾਂ ਉਹ ਹੋਰ ਕਿਸੇ ਗਣੇਸ਼ ਆਦਿ ਦੇਵੀ ਦੇਵਤੇ ਨੂੰ ਆਪਣਾ ਇਸ਼ਟ ਦੇਵ ਮੰਨਣ ਲਈ ਤਿਆਰ ਨਹੀਂ ਹਨ। ਗਣੇਸ਼ ਨੂੰ ਕਵੀ ਲੋਕ ਬਿਘਨਾਂ ਦੀ ਨਵਿਰਤੀ ਲਈ ਯਾਦ ਕਰਦੇ ਹਨ। ਪਰ ਗਿਆਨੀ ਜੀ ਬਿਘਨਾਂ ਦੀ ਨਵਿਰਤੀ ਲਈ ਵੀ ਆਪਣੇ ਗੁਰੂ ਦਾ ਹੀ ਅਰਾਧਨ ਕਰਦੇ ਹਨ। ਗਣੇਸ਼ ਦਾ ਮੰਗਲ ਲਿਖਣਾ ਕੇਵਲ ਕਵਿ-ਸੰਕੇਤ-ਮਰਯਾਦਾ ਤੋਂ ਵੱਧ ਕੋਈ ਹੈਸੀਅਤ ਨਹੀਂ ਰੱਖਦਾ। ਫਿਰ ਦਸਮ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦਾ ਖ਼ਾਨਦਾਨੀ ਤੇ ਅਨੰਨਿ ਸਿੱਖ ਗਿਆਨੀ ਗਿਆਨ ਸਿੰਘ ਗਣੇਸ਼ ਨੂੰ ਬਤੌਰ ਇਸ਼ਟ, ਮੰਗਲਾਂ ਦੇ ਆਦਿ ਵਿੱਚ ਕਿਵੇਂ ਮਨਾ ਸਕਦਾ ਹੈ ਜਿਸ ਦੇ ਕੰਨਾਂ ਵਿੱਚ ਆਪਣੇ ਸਤਿਗੁਰੂ ਕਲਗੀਧਰ ਪਾਤਸ਼ਾਹ ਜੀ ਦੀ ਬਾਣੀ ਦੀਆਂ ਇਹ ਤੁਕਾਂ ਹਮੇਸ਼ਾਂ ਗੂੰਜਦੀਆਂ ਰਹਿੰਦੀਆਂ ਸਨ:

ਮੈਂ ਨ ਗਣੇਸ਼ਹਿ ਪ੍ਰਥਮ ਮਨਾਊਂ। ਕਿਸ਼ਨ ਬਿਸ਼ਨ ਕਬਹੂੰ ਨਹਿ ਧਿਆਊਂ।
ਕਾਨ ਸੁਨੇ ਪਹਿਚਾਨ ਨ ਤਿਨ ਸਿਉ। ਲਿਵ ਲਾਗੀ ਮੋਰੀ ਪਗ ਇਨ ਸਿਉ।
ਮਹਾ ਕਾਲਰਖਵਾਰ ਹਮਾਰੋ। ਮਹਾ ਲੋਹ ਮੈ ਕਿੰਕਰ ਥਾਰੋ। (ਦਸਮ ਗ੍ਰੰਥ)

ਪੂਜਾ ਦੇ ਵੱਖ-ਵੱਖ ਤ੍ਰੀਕਿਆਂ ਦੇ ਕਾਰਨ ਗਣੇਸ਼ ਉਪਾਸ਼ਕਾਂ ਦੇ ਛੇ ਮਤ ਹਨ। ੧. ਗਣਪ। ੨. ਹਰਿਦ੍ਰ। ੩. ਉਚਿਸ੍ਹ। ੪. ਨਵਨੀਤ। ੫. ਹੇਮ। ੬. ਸੰਤਾਨ। ਗਣੇਸ਼ ਦੇ ਉਪਾਸ਼ਕਾਂ ਗਾਣਪਾਂ ਤੇ ਹਰਿਦ੍ਰਾਂ ਨਾਲ ਦੱਖਣ ਦੇ ਇਲਾਕੇ ਵਿੱਚ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨਾਲ ਹੋਈ ਚਰਚਾ ਦਾ ਵੇਰਵਾ ਦੇਂਦਿਆਂ ਕਵੀ ਜੀ ਐਉਂ ਲਿਖਦੇ ਹਨ, "ਗਾਣਪਾਂ ਨੇ ਗਣੇਸ਼ ਨੂੰ ਜਗਤ ਦਾ ਕਾਰਨ ਕਿਹਾ ਤੇ ਪਾਰਬ੍ਰਹਮ ਦੱਸਿਆ ਤਾਂ ਗੁਰੂ ਜੀ ਨੇ ਉੱਤਰ ਵਿੱਚ ਫ਼ੁਰਮਾਇਆ:

ਯਹ ਸੁਨਿ ਸਤਿਗੁਰ ਕਹਯੋ ਸੁਨਾਈ। ਜਗ ਕਾਰਣ ਗਣਪਤਿ ਨਹਿ ਭਾਈ।
ਤਾਂ ਕੋ ਸ਼ਿਵ ਸੁਤ ਬੇਦ ਬਖਾਨੇ। ਪਾਰਬ੍ਰਹਮ ਨਹਿ ਕੋਊ ਮਾਨੇ।

ਤਜ ਗਜ ਚਿੰਨ੍ਹ ਅਨੰਨਿ ਹ੍ਵੈ, ਭਜੋ ਏਕ ਪਰਮੇਸੁ। ਮਾਨ ਬੈਨ ਗਾਣਪ ਗਏ, ਉਰ ਧਰ ਗੁਰ ਉਪਦੇਸ਼।
(ਲਾਹੌਰ ਐ: ਛਾਪਾ ਪੱਥਰ, ਪੰਨਾ ੧੧੧)

ਹਰਿਦ੍ਵਾਂ ਨੇ ਗਣੇਸ਼ ਨੂੰ ਪਰਮੇਸ਼ਰ ਕਿਹਾ ਤਾਂ ਹਜ਼ੂਰ ਨੇ ਬਚਨ ਕੀਤਾ:
ਗੁਰੂ ਕਹਜੋ ਯਹ ਤੁਮਰਾ ਭੇਦ। ਅਹੇ ਬਜਰਥ ਅਮੂਲਕ ਬੇਦ।
ਪੀਤ ਰੰਗ ਪਟ ਪੀਤ ਜੁ ਧਰੈ। ਪੀਤ ਬਸਨ ਸੋਂ ਪੂਜਨ ਕਰੈ।
ਤਬੈ ਹਰਿਦ੍ਵ ਨਾਮ ਗਨੇਸ਼। ਕਹਿਲਾਵਤ ਹੈ ਪੂਤ ਮਹੇਸ਼।
ਤਿਹ ਪਰਮੇਸ਼ਰ ਕੋਇ ਨ ਭਾਖੈ। ਜੁ ਭਾਖੈ ਸੁ ਸੀਂਚਤ ਸਾਖੈ।
(ਪੰਨਾ ੧੧੧-੧੨)

ਤਵਾਰੀਖ਼ ਗੁਰੂ ਖ਼ਾਲਸਾ ਭਾਗ ਪਹਿਲਾ ਛਾਪਾ ਪੱਥਰ ਦੇ ਪੰਨਾ ੧੦੦ 'ਤੇ ਕਵੀ ਜੀ ਲਿਖਦੇ ਹਨ ਕਿ ਜਦ ਗਣੇਸ਼ ਦੇ ਉਪਾਸ਼ਕ ਗਣੇਸ਼ ਨੂੰ ਪਾਰਬ੍ਰਹਮ ਬਤਾਉਣ ਲੱਗੇ ਤਾਂ ਗੁਰੂ ਜੀ ਬੋਲੇ:
ਹੈ ਗਣੇਸ਼ ਸ਼ਿਵ ਸੁਤ ਜਗ ਜਾਨੈ। ਤਿਸ ਪ੍ਰਭ ਕੀ ਭਗਤੀ ਸੋ ਠਾਨੈ।
ਤਿਸ ਹੀ ਕੋ ਤੁਮ ਭਜੋ ਸਭਾਗੇ। ਕੀਤੇ ਕੇ ਪਾਛੇ ਕਿਆ ਲਾਗੇ।
ਜੋ ਜਨਮੇ ਤਿਸ ਸਰਪਰ ਮਰਨਾ। ਗਹੋ ਅਜਨਮ ਪੁਰਖ ਕਾ ਪਰਨਾ।
ਨਰ ਨਾਰਾਇਣਰੂਪ ਤੁਮਾਰੋ। ਯਾਹਿ ਫੁਕਾਵਤ ਕਾਹਿ ਗਵਾਰੋ।
ਲੋਭੀ ਅਗਜ ਅਚਾਰਯ ਥਾਰੇ। ਭਏ, ਜਿਨੈ ਔਝੜ ਤੁਮ ਡਾਰੇ।
ਗਾਣਪ ਸੁਣਿ ਸਤਿਗੁਰ ਕੇ ਬੈਨਾ। ਭਏ ਸ਼ਾਤ ਮਨ ਆਈ ਚੈਨਾ।
ਸਤਿਨਾਮੁ ਲੈ ਕੇ ਉਪਦੇਸੁ। ਜਪ ਕੈ ਕਟੇ ਕਲੇਸ ਅਸੇਸੁ।

ਸ੍ਰੀ ਗੁਰੂ ਨਾਨਕ ਦੇਵ ਜੀ ਜਦੋਂ ਸ਼ਿਵ ਪੁਰੀ 'ਚ ਸ਼ਿਵ ਨੂੰ ਮਿਲਣ ਗਏ ਤਾਂ ਸਤਿਗੁਰਾਂ ਦਾ ਆਉਣਾ ਸੁਣ ਕੇ ਆਪਣੇ ਵੱਡੇ ਪੁੱਤਰ ਸ਼ਿਆਮ ਕਾਰਤਕ ਤੇ ਹੋਰ ਭਗਤਾਂ ਨੂੰ ਅੱਗੋਂ ਜਾ ਕੇ ਨਾਲ ਲੈ ਆਉਣ ਲਈ ਭੇਜਿਆ। ਉਨ੍ਹਾਂ ਸਮੇਤ ਸਤਿਗੁਰਾਂ ਨੂੰ ਆਉਂਦਿਆਂ ਵੇਖ ਕੇ ਗਣੇਸ਼ ਸਜ ਕੇ ਸੁਆਗਤ ਕਰਨ ਲਈ ਅੱਗੇ ਆਇਆ:
ਸ਼ਿਵਹਿ ਸੁਨਜੋ ਜਬ ਗੁਰ ਕਾ ਆਵਨ। ਪਠਜੋ ਖੜਾਨਨ ਹੇਤ ਲਜਾਵਨ।
ਭਗਤਿ ਸ਼ਿਵਾਂ ਕੇ ਜੁ ਤਿਸ ਥਾਏ। ਥੇ, ਆਯੋ ਨਿਜ ਸੰਗ ਲਵਾਏ।
ਲੈ ਲਵਾਇ ਗੁਰ ਕੋ ਸ਼ਿਵ ਸਦਨਾ। ਚਲੇ, ਭਲੇ ਕਰ ਉਤਸ਼ਵ ਭਲਨਾ।
ਏਕਰਦਨ ਸੁਖ ਸਦਨ ਬਦਨ ਗਜ। ਕਦਨ ਬਿਘਨ ਆਗੇ ਆਯੌ ਸਜ।
(ਲਾਹੌਰ ਐਡੀਸ਼ਨ ਛਾਪਾ ਪੱਥਰ ਪੰਨਾ ੧੩੦ ਛੰ: ੨੧)

ਉਪਰੋਕਤ ਵੀਚਾਰ ਤੋਂ ਸਾਫ਼ ਜ਼ਾਹਰ ਹੈ ਕਿ ਕਵੀ ਜੀ ਦੇ ਮਨ ਵਿੱਚ ਗਣੇਸ਼ ਲਈ ਉਹ ਥਾਂ ਨਹੀਂ ਜੋ ਪ੍ਰਾਚੀਨ ਹਿੰਦੂ ਕਵੀਆਂ ਦੇ ਮਨਾਂ ਵਿੱਚ ਹੈ। ਪਹਿਲੋ ਪਹਿਲ ਉਨ੍ਹਾਂ ਦੇ ਵਿੱਦਿਆ ਪੜ੍ਹਨ ਤੇ ਅਧਿਐਨ ਦਾ ਘੇਰਾ ਵਧੇਰੇ ਕਰ ਕੇ ਹਿੰਦੂ ਕਵੀਆਂ ਦੇ ਲਿਖੇ ਸਾਹਿੱਤ ਸੰਸਕ੍ਰਿਤ ਤੇ ਬ੍ਰਿਜ ਭਾਸ਼ਾ ਤੱਕ ਹੀ ਮਹਿਦੂਦ ਸੀ ਤੇ ਜਾਪਦਾ ਹੈ ਕਿ ਉਨ੍ਹਾਂ ਦੇ ਵਿਦਿਆ-ਦਾਤਿਆਂ ਦੇ ਮਨਾਂ ਉੱਤੇ ਵੀ ਹਿੰਦੂ ਸੰਸਕ੍ਰਿਤੀ ਦੀ ਹੀ ਮੁਹਰ ਛਾਪ ਸੀ। ਇਹੋ ਕਾਰਨ ਹੈ ਕਿ ਗਿਆਨੀ ਜੀ ਦੀਆਂ ਪਹਿਲੀਆਂ ਦੋਵੇਂ ਮਹਾਨ ਰਚਨਾਵਾਂ ਸ੍ਰੀ ਗੁਰੁ ਪੰਥ ਪ੍ਰਕਾਸ਼ (ਬ੍ਰਿਜ ਭਾਸ਼ਾ ਕਾਵਿ) ਅਤੇ ਗੁਰੂ ਖ਼ਾਲਸਾ ਤਵਾਰੀਖ਼ (ਪੰਜਾਬੀ ਵਾਰਤਕ) ਵਿੱਚ ਗਣੇਸ਼ ਦਾ ਮੰਗਲ ਕੀਤਾ ਹੈ। ਚੂੰਕਿ ਸਿੱਖੀ ਦਾ ਵੀ ਖ਼ਾਨਦਾਨੀ ਅਸਰ ਉਨ੍ਹਾਂ ਦੇ ਖ਼ਮੀਰ ਵਿੱਚ ਸਮਾਇਆ ਹੋਇਆ ਸੀ, ਇਸ ਕਰ ਕੇ ਏਥੇ ਉਨ੍ਹਾਂ ਗਣੇਸ਼ ਨੂੰ ਤੀਜੇ ਨੰਬਰ 'ਤੇਰੱਖਿਆ ਹੈ। ਪਰ ਜਿਵੇਂ-ਜਿਵੇਂ ਉਨ੍ਹਾਂ ਦੇ ਮਨ ਤੋਂ ਹਿੰਦੂ ਸੰਸਕ੍ਰਿਤੀ ਦਾ ਅਸਰ ਘਟਦਾ ਗਿਆ ਤੇ ਗੁਰਮਤਿ ਦਾ ਵਧੇਰੇ ਰੰਗ ਚੜ੍ਹਦਾ ਗਿਆ ਤਾਂ ਉਨ੍ਹਾਂ ਨੇ ਆਪਣੀਆਂ ਬਾਅਦ 'ਚ ਲਿਖੀਆਂ ਤਕਰੀਬਨ ਸਾਰੀਆਂ ਰਚਨਾਵਾਂ, ਜਿਹਾ ਕਿ ਕਥਾ ਪੂਰਨਮਾਸ਼ੀ, ਇਤਿਹਾਸ ਰਿਆਸਤ ਬਾਗੜੀਆਂ, ਭੂਪਿੰਦਰਾ ਨੰਦ, ਰਿਪੁਦਮਨ ਪ੍ਰਕਾਸ਼, ਗੁਰਧਾਮ-ਸੰਗ੍ਰਹਿ ਆਦਿ ਕਾਵਿ ਤੇ ਵਾਰਤਕ ਰਚਨਾਵਾਂ ਵਿੱਚ ਕਿਤੇ ਵੀ ਗਣੇਸ਼ ਜਾਂ ਸਰਸੁਤੀ ਦਾ ਮੰਗਲ ਨਹੀਂ ਕੀਤਾ। ਅੰਤ ਵਿੱਚ ਅਸੀਂ ਇਸ ਸਿੱਟੇ 'ਤੇ ਪੁੱਜਦੇ ਹਾਂ ਕਿ ਇਹ ਗਣੇਸ਼ ਦਾ ਮੰਗਲ ਗਿਆਨੀ ਜੀ ਨੇ ਕੇਵਲ ਪ੍ਰਾਚੀਨ ਕਵੀਆਂ ਦੀ ਸੰਕੇਤਕ ਮਰਯਾਦਾ ਜਾਣ ਕੇ ਹੀ ਕੀਤਾ ਹੈ। ਇਸ ਤੋਂ ਵੱਧ ਇਸ ਦੀ ਹੋਰ ਕੋਈ ਵੀ ਅਹਿਮੀਅਤ ਨਹੀਂ ਸਮਝਣੀ ਚਾਹੀਦੀ।

## (ਅ) ਕਾਵਿ-ਸੰਕੇਤ ਮਰਯਾਦਾ ਦਾ ਦੂਜਾ ਮੰਗਲ।

ਕੋਮਲ ਉਨਰ ਮਨ ਤੇ ਬੁਧੀ ਦੀ ਪੂਰਨ ਇਕਾਗਰਤਾ ਵਿੱਚੋਂ ਜਨਮ ਲੈਂਦੇ ਹਨ। ਇਹ ਇਕਾਗਰਤਾ ਕਦੇ ਜਾਣੇ ਤੇ ਕਦੇ ਅਨਜਾਣੇ ਕਿਸੇ ਵਿਰਲੇ ਵਿਰਲੇ ਮਨੁੱਖ 'ਤੇ ਆ ਵਾਪਰਦੀ ਹੈ। ਇਸੇ ਅਤਿਅੰਤ ਡੂੰਘੀ ਇਕਾਗਰਤਾ ਵਿੱਚ ਹੀ ਕਈ ਵਾਰ ਆਪਣੇ ਆਪੇ ਦਾ ਝਲਕਾਰਾ ਵੱਜਦਾ ਹੈ। ਉਸ ਅਕਹਿ ਅਵਸਥਾ ਨੂੰ ਉਸ ਦਾ ਰਸ ਮਾਣਨ ਵਾਲਾ ਵੀ ਬਿਆਨ ਨਹੀਂ ਕਰ ਸਕਦਾ, ਪਰ ਇਹ ਅਵਸਥਾ ਹਟਣ ਲੱਗਿਆਂ ਮਨ ਤੇ ਬੁੱਧੀ 'ਤੇ ਆਪਣਾ ਪ੍ਰਭਾਵ ਜ਼ਰੂਰ ਛੱਡ ਜਾਂਦੀ ਹੈ। ਜਿਸ ਪ੍ਰਭਾਵ ਵਿੱਚੋਂ ਕੋਮਲ ਹੁਨਰ; ਜਿਹਾ ਕਿ ਕਾਵਿ, ਸੰਗੀਤ, ਚਿਤ੍ਰਕਾਰੀ, ਮੂਰਤ-ਘਾੜੀ ਆਦਿ ਆਪਣੇ ਅਸਲੀ ਸੁੰਦਰ ਤੇ ਉੱਤਮ ਰੂਪ ਵਿੱਚ ਜਨਮ ਲੈਂਦੇ ਹਨ, ਪਰ ਇਹ ਦਾਤ ਹਰ ਮਨੁੱਖ ਨੂੰ ਪ੍ਰਾਪਤ ਨਹੀਂ ਹੁੰਦੀ। ਇਸ ਡੂੰਘੀ ਇਕਾਗ੍ਰਤਾ 'ਚੋਂ ਉਪਜੀ ਉਹ ਸ਼ਕਤੀ ਜਿਸ ਰਾਹੀਂ ਕਵੀਆਂ ਦੇ ਮਨਾਂ ਵਿੱਚ ਸੁੰਦਰ ਵਲਵਲੇ, ਅਸਚਰਜ ਖ਼ਿਆਲ ਤੇ ਅਨੋਖੇ ਭਾਵ ਪ੍ਰਗਟ ਹੁੰਦੇ ਹਨ; ਨੂੰ ਪ੍ਰਾਚੀਨ ਕਵੀਆਂ ਨੇ 'ਵਾਚ' ਜਾਂ 'ਵਾਕ' ਦਾ ਨਾਮ ਦਿੱਤਾ ਹੈ। 'ਵਾਚ' ਨੂੰ ਵੇਦਾਂ ਦੀ ਮਾਂ ਵੀ ਆਖਿਆ ਗਿਆ ਹੈ। ਇਹ ਪਹਿਲੋਂ ਪਹਿਲ ਨਾ ਦਿੱਸਣ ਵਾਲੀ ਇਕ ਸ਼ਕਤੀ ਹੀ ਮੰਨੀ ਜਾਂਦੀ ਸੀ, ਪਰ ਬਾਅਦ ਵਿੱਚ ਇਸ ਨੂੰ ਇਕ ਵਿਅਕਤੀ ਤੇ ਹੌਲੀ-ਹੌਲੀ ਦੇਵੀ ਆਖਿਆ ਜਾਣ ਲੱਗ ਪਿਆ। ਜਦੋਂ ਆਰਯਾ ਕੁਲ ਦੇ ਵਡ ਵਡੇਰੇ ਉੱਤਰ-ਪੱਛਮ ਦੀ ਸਰਹੱਦ ਪਾਰ ਕਰ ਕੇ ਭਾਰਤ ਵਰਸ਼ ਵਿੱਚ ਦਾਖ਼ਲ ਹੋਏ ਤਾਂ ਪਹਿਲੋ ਪਹਿਲ ਸਰਸੁਤੀ ਨਦੀ ਦੇ ਕਿਨਾਰੇ ਉਨ੍ਹਾਂ ਦੀ ਬਹੁਤ ਵਿਦਿਅਕ ਤਰੱਕੀ ਹੋਈ। ਏਥੇ ਹੀ ਵੇਦਾਂ ਦਾ ਜਨਮ ਹੋਇਆ। ਉਨ੍ਹਾਂ ਨੇ ਪਹਿਲਾਂ ਤਾਂ ਸਰਸੁਤੀ ਨੂੰ ਇਕ ਪਵਿੱਤਰ ਨਦੀ ਹੀ ਮੰਨਿਆ ਸੀ। ਪਰ ਬਾਅਦ ਵਿੱਚ ਉਹ ਸਰਸੁਤੀ ਨੂੰ ਕਵਿਤਾ ਦਾ ਪ੍ਰਭਾਵ ਪਾਉਣ ਵਾਲੀ ਦੇਵੀ ਮੰਨਣ ਲੱਗ ਪਏ। ਕੁਝ ਸਮਾਂ ਪਾ ਕੇ 'ਵਾਚ' ਤੇ ਸਰਸੁਤੀ ਇਕ ਰੂਪ ਮੰਨੀਆਂ ਜਾਣ ਲੱਗੀਆਂ ਤੇ ਰਿਸ਼ੀ ਲੋਕ ਸਰਸੁਤੀ ਨੂੰ ਵਿੱਦਿਆ ਤੇ ਕਵਿਤਾ ਦੀ ਦਾਤੀ, ਅਗੰਮ ਬੁੱਧੀ ਦੇਣ ਵਾਲੀ, ਕਵਿਤਾ ਦਾ ਇਲਹਾਮ ਪ੍ਰਦਾਨ ਕਰਨ ਵਾਲੀ ਵਰਣਨ ਕਰਨ ਲੱਗ ਪਏ ਤੇ ਇਸ ਦੇ ਅਵਾਹਨ ਸ਼ੁਰੂ ਕਰ ਦਿੱਤੇ। ਇਸ ਬਾਰੇ ਇਕ ਇਹ ਕਥਾ ਵੀ ਪ੍ਰਸਿੱਧ ਹੈ ਕਿ ਇਹ ਅਰਸ਼ਾਂ 'ਤੇ ਵੱਸਦੀ ਸਰਸੁਤੀ ਇਕ ਵਾਰ ਭਾਰਤ ਮੁਨੀ 'ਤੇ ਉੱਤਰੀ ਤੇ ਮਨੁੱਖ ਨੂੰ ਅੱਖਰ ਗਿਆਨ ਤੇ ਬੋਲੀ ਨਾਲ ਸ਼ਿੰਗਾਰਿਆ। ਇਸੇ ਲਈ ਇਸ ਦਾ ਇਕ ਨਾਮ ਭਾਰਤੀ ਵੀ ਹੋ ਗਿਆ। ਇਸ ਤੋਂ ਸੰਸਕ੍ਰਿਤ ਵਿੱਦਿਆ ਤੁਰੀ ਮੰਨੀ ਹੈ। ਸ਼ਾਰਦਾ ਵੀ ਇਸੇ ਦਾ ਹੀ ਨਾਮ ਹੈ ਜਿਸ ਦਾ ਅਰਥ ਹੈ ਸਾਰੇ ਵਿਦਿਆ-ਵਿਗਿਆਨਾਂ ਦਾ {ਸਾਰ} ਤੱਤ੍ਵ ਦਾਨ ਕਰਨ ਵਾਲੀ। ਹੋਰਨਾਂ ਦੇਵੀਆਂ ਨੂੰ ਬਲੀਆਂ ਦਿੱਤੀਆਂ ਜਾਂਦੀਆਂ ਸਨ ਪਰ ਸਰਸੁਤੀ ਨੂੰ ਕਵੀਆਂ ਵੱਲੋਂ ਉਸਤਤੀ, ਵਿੱਦਿਆ ਤੇ ਉੱਚ ਕਵਿਤਾ ਤੇ ਬਿਘਨਾਂ ਦੀ ਨਵਿਰਤੀ ਦੀ ਯਾਚਨਾ ਆਦਿ ਸ਼ਰਧਾ ਦੇ ਫੁੱਲ ਹੀ ਭੇਟ ਹੁੰਦੇ ਰਹੇ। ਸਰਸੁਤੀ ਕਿਸੇ ਇਕ ਮਜ਼ਹਬ ਦੀ ਦੇਵੀ ਨਹੀਂ ਸਗੋਂ ਭਾਰਤ ਵਿੱਚ ਵੱਸਣ ਵਾਲੇ ਹਰ ਮਜ਼ਹਬ, ਫਿਰਕੇ ਤੇ ਸੰਪ੍ਰਦਾ ਦੇ ਲੋਕ ਇਸ ਨੂੰ ਸੁੰਦਰ ਕਵਿਤਾ ਦੀ ਦਾਤੀ ਅਣਡਿੱਠ ਸ਼ਕਤੀ ਜਾਣ ਕੇ ਇਸ ਦਾ ਆਰਾਧਨ ਕਰਦੇ ਰਹੇ ਹਨ। ਭਾਰਤ ਤੋਂ ਛੁੱਟ ਯੂਰਪ ਦੇ ਦੇਸ਼ਾਂ ਵਿੱਚ ਵੀ ਸ਼ਾਰਦਾ ਦਾ ਇਹੋ ਹਾਲ ਰਿਹਾ। ਦੇਖੋ ਯੂਨਾਨ ਦੇ ਪੁਰਾਣੇ ਕਵੀ 'ਮਯੂਜ਼' ਨੂੰ ਉਸੇ ਤਰ੍ਹਾਂ ਯਾਦ ਕਰਦੇ ਹਨ ਜਿਵੇਂ ਭਾਰਤੀ ਕਵੀ ਸਰਸੁਤੀ ਨੂੰ। ਉਹ ਆਪਣੇ ਮਹਾਂ ਕਾਵਿ ਦੇ ਅਰੰਭ ਵਿੱਚ ਜਾਂ ਵਿੱਚ ਵਿੱਚ ਜਿੱਥੇ ਕਠਨਾਈ ਪੇਸ਼ ਆਵੇ, ਯਾਦ ਕਰਦੇ ਤੇ ਉਸ ਤੋਂ ਕਵਿਤਾ ਵਿੱਚ ਸੁਘੜਤਾ, ਰਸ, ਚੰਗਾ ਨਿਬਾਹ ਤੇ ਉੱਚੀ ਖ਼ਿਆਲ ਉਡਾਰੀ ਦੀ ਦਾਤ ਮੰਗਦੇ ਹਨ। ਯੂਨਾਨ ਤੋਂ ਅੱਗੋਂ ਇਹ ਖ਼ਿਆਲ ਇਟਲੀ ਤੇ ਰੋਮ ਵਿੱਚ ਵੀ ਜਾਰੀ ਰਿਹਾ ਤੇ ਰੋਮ ਤੋਂ ਅੱਗੇ ਯੂਰਪ ਵਿੱਚ ਫੈਲ ਗਿਆ। ਹੈਰਾਨੀ ਦੀ ਗੱਲ ਇਹ ਹੈ ਕਿ ਸਾਰਾ ਯੂਰਪ ਈਸਾਈ ਹੋ ਗਿਆ। ਦੇਵੀ-ਦੇਵਤਿਆਂ ਦੀ ਪੂਜਾ ਬੰਦ ਹੋ ਗਈ। ਈਸਾ ਤੇ ਰੂਹੁਲ-ਕੁੱਦਸ ਦਾ ਘਰ ਘਰ ਚਰਚਾ ਹੋ ਗਿਆ। ਲੋਕਾਂ ਨੇ ਸਾਰੇ ਦੇਵ ਮੰਦਰ ਢਾਹ ਸੁੱਟੇ ਪਰ ਕਵੀਆਂ ਦੇ ਮਨਾਂ 'ਚੋਂ 'ਮਯੂਜ਼' ਦਾ ਮੰਦਰ ਨਾ ਗਿਰਾ ਸਕੇ। ਇਟਲੀ ਦੇ ਪ੍ਰਸਿੱਧ ਮਹਾਂ ਕਵੀ 'ਡੈਂਟੇ' ਨੇ ਆਪਣੀ ਪੁਸਤਕ ਵਿੱਚ 'ਮਯੂਜ਼' ਨੂੰ ਯਾਦ ਕੀਤਾ ਹੈ। ਈਸਾਈਆਂ ਵਿੱਚ ਵੀ ਬਹੁਤ ਅਗਾਂਹ ਵਧੂ 'ਪਜ਼ੂਰੀ ਟੈਨਸ' ਫ਼ਿਰਕੇ ਦਾ ਇਕ ਮਹਾਨ ਕਵੀ 'ਮਿਲਟਨ' ਆਪਣੀ ਮਹਾਂ-ਕਾਵਿ ਵਿੱਚ

'ਮਯੂਜ਼' ਨੂੰ ਅਰਸ਼ਾਂ ਵਿੱਚ ਵੱਸਣ ਵਾਲੀ ਦੱਸ ਕੇ ਯਾਦ ਕਰਦਾ ਹੈ। ਵਧੇਰੇ ਵਿਸਥਾਰ ਲਈ ਦੇਖੋ ਸ੍ਰੀ ਗੁਰੂ ਨਾਨਕ ਪ੍ਰਕਾਸ਼ ਸੰਪਾਦਿਤ ਭਾਈ ਸਾਹਿਬ ਡਾਕਟਰ ਵੀਰ ਸਿੰਘ ਦਾ ਪੰਨਾ ੫ ਤੋਂ ੯ ਤੱਕ। ਉਪਰੋਕਤ ਸੰਖੇਪ ਜਿਹੀ ਵਿਚਾਰ ਤੋਂ ਇਹ ਸਿੱਧ ਹੋ ਗਿਆ ਹੈ ਕਿ ਵਾਕ, ਵਾਚ, ਸਰਸੁਤੀ ਜਾਂ ਬਾਣੀ ਕਿਸੇ ਵੀ ਕਵੀ ਦਾ ਇਸ਼ਟ ਦੇਵ ਨਹੀਂ, ਸਗੋਂ ਹਰ ਮਜ਼ਹਬ, ਹਰ ਫ਼ਿਰਕੇ ਤੇ ਹਰ ਸੰਪ੍ਰਦਾ ਦੇ ਸਾਰੇ ਕਵੀਆਂ ਨੇ ਬਿਨਾਂ ਵਿਤਕਰੇ ਤੋਂ ਇਸ ਨੂੰ ਕਵਿਤਾ ਦਾ ਉੱਚਾ ਆਵੇਸ਼ ਪ੍ਰਦਾਨ ਕਰਨ ਵਾਲੀ ਅਦਿੱਖ ਸ਼ਕਤੀ ਜਾਣ ਕੇ ਇਸ ਦਾ ਅਵਾਹਨ ਕੀਤਾ ਹੈ। ਇਹ ਇਕ ਤਰ੍ਹਾਂ ਨਾਲ ਗਿਆਨੀ ਜੀ ਦੇ ਪੰਥ ਪ੍ਰਕਾਸ਼ ਦੇ ਲਿਖਣ ਸਮੇਂ ਤੱਕ ਸਾਰੇ ਕਵੀਆਂ ਦਾ ਇਕ ਸੰਕੇਤ ਹੀ ਬਣ ਗਿਆ ਸੀ, ਜਿਸ ਕਰ ਕੇ ਗਿਆਨੀ ਗਿਆਨ ਸਿੰਘ ਨੇ ਵੀ ਹੋਰ ਸਿੱਖ ਕਵੀਆਂ ਵਾਂਗ 'ਕਵਿ-ਸੰਕੇਤ-ਮਰਯਾਦਾ' ਦਾ ਪਾਲਣ ਕਰਦਿਆਂ ਹੋਇਆਂ ਸਰਸੁਤੀ ਦਾ ਮੰਗਲ ਕੀਤਾ ਹੈ, ਜੋ ਇਸ ਪ੍ਰਕਾਰ ਹੈ:

ਸ੍ਵੈਯਾ: ਸਸਿ ਸਾਰਦ ਪਾਰਦ ਕੁੰਦ ਮਨਿੰਦ, ਅਨਿੰਦ ਬੁਲਿੰਦ ਸਰੂਪ ਧਰੇ।
ਭੁਜ ਦੰਡ ਪ੍ਰਚੰਡ ਸੁ ਮੰਡਤ ਬੀਨ, ਅਖੰਡ ਜਸੈਂ ਬ੍ਰਹਮੰਡ ਭਰੇ।
ਰਿਖ ਮਾਨਵ ਦਾਨਵ ਦੇਵ ਅਦੇਵ, ਧਿਆਇ ਜਿਸੈ ਬਰ ਬੈਨ ਰਰੇ।
ਵਹੁ ਸਾਰਸ੍ਵਤੀ ਕੁਮਤੀ ਹਰ, ਦੈ ਸੁਮਤੀ ਰਸਨਾ ਪਰ ਬਾਸ ਕਰੇ ॥੪॥

ਪਦਅਰਥ:

ਸਸਿ ਸਾਰਦ=ਸਰਦਰੁੱਤ ਦਾ ਚੰਦ੍ਰਮਾ। ਪਾਰਦ=ਪਾਰਾ। ਕੁੰਦ=ਮਰਤਬਾਨ ਦਾ ਫੁੱਲ। ਮਨਿੰਦ=ਵਰਗਾ। ਅਨਿੰਦ=ਉਸਤਤ ਯੋਗ। ਬੁਲਿੰਦ=ਉੱਚਾ, ਭਾਰੀ, ਵੱਡਾ। ਭੁਜਦੰਡ=ਬਾਹਾਂ ਦੇ ਡੌਲੇ। ਪ੍ਰਚੰਡ=ਤਿੱਖੇ, ਬਲਵਾਨ। ਮੰਡਤ ਬੀਨ=ਬੀਨ ਨਾਲ ਸਜੇ ਹੋਏ ਹਨ। ਅਖੰਡ=ਲਗਾਤਾਰ। ਜਸੈਂ=ਜਸ ਨਾਲ। ਦਾਨਵ=ਦਾਨੋ, ਰਾਖਸ਼। ਦੇਵ=ਦੇਵਤੇ। ਅਦੇਵ=ਦੈਂਤ। ਬਰ ਬੈਨ ਰਰੇ=ਚੰਗੇ ਬਚਨ ਉਚਾਰਦੇ ਹਨ। ਕੁਮਤੀ ਹਰ=ਖੋਟੀ ਮਤ ਮੇਟ ਕੇ। ਦੈ ਸੁਮਤੀ=ਚੰਗੀ ਮਤਿ ਦੇ ਕੇ।

ਅਰਥ:

੧. (ਜਿਸ ਸਰਸੁਤੀ ਨੇ) ਸਰਦਰੁੱਤ ਦੇ ਚੰਦ੍ਰਮਾ, ਪਾਰੇ ਤੇ ਮਰਤਬਾਨ ਦੇ ਫੁੱਲ ਵਰਗਾ ਭਾਰੀ ਉਸਤਤ ਯੋਗ ਸਰੂਪ ਧਾਰਿਆ ਹੈ।

੨. ਜਿਸ ਦੀਆਂ ਬਾਹਾਂ ਦੇ ਬਲਵਾਨ ਡੌਲੇ ਵੀਣਾ (ਸਾਜ਼) ਨਾਲ ਚੰਗੇ ਸਜੇ ਹੋਏ ਹਨ ਅਤੇ ਜਿਸ ਦੇ ਅਖੰਡ ਜਸ ਨਾਲ ਸਾਰਾ ਬ੍ਰਹਮੰਡ ਭਰਿਆ ਹੋਇਆ ਹੈ।

੩. ਜਿਸ ਨੂੰ ਰਿਖੀ, ਮਨੁੱਖ, ਦੇਵਤੇ ਅਤੇ ਦੈਂਤ ਧਿਆ ਕੇ ਚੰਗੇ ਬਚਨ ਉਚਾਰਦੇ ਹਨ।

੪. ਉਹ ਸਰਸੁਤੀ (ਮੇਰੀ) ਖੋਟੀ ਮਤਿ ਮੀਟ ਕੇ ਤੇ ਚੰਗੀ ਮਤਿ ਦੇ ਕੇ (ਮੇਰੀ)ਰਸਨਾ 'ਤੇ ਵਾਸਾ ਕਰੇ।

ਭਾਵ:

ਇਹ ਗੱਲ ਤਾਂ ਅਸੀਂ ਪਿੱਛੇ ਚੰਗੀ ਤਰ੍ਹਾਂ ਖੋਲ੍ਹ ਕੇ ਸਪੱਸ਼ਟ ਕਰ ਹੀ ਆਏ ਹਾਂ ਕਿ ਕਵੀ ਭਾਵੇਂ ਕਿਸੇ ਵੀ ਮਜ਼੍ਹਬ, ਫ਼ਿਰਕੇ ਜਾਂ ਧਰਮ ਨਾਲ ਸੰਬੰਧ ਰੱਖਦਾ ਸੀ, ਉਸ ਨੇ ਆਪਣੀ ਅਤਿ ਉੱਤਮ ਕਾਵਿ ਰਚਨਾ ਦੀ ਦਸ਼ਾ ਨੂੰ 'ਆਵੇਸ਼ਕ ਦਸ਼ਾ' ਅਨੁਭਵ ਕੀਤਾ ਹੈ ਤੇ ਉਸ 'ਆਵੇਸ਼' ਨੂੰ ਅਦਿੱਖ ਸੰਸਾਰ ਵਿੱਚੋਂ ਰੂਹਾਨੀ ਵਿਅਕਤੀ ਵਾਲਾ ਸਮਝਿਆ ਹੈ। ਉਸ ਦਾ ਨਾਮ ਵਿਅਕਤੀ ਤੇ ਚਰਿਤ੍ਰ ਭਾਵੇਂ ਅੱਡ-ਅੱਡ ਕਲਪਿਆ ਹੋਵੇ, ਆਵੇਸ਼ ਕਿਸੇ ਨਾ ਦਿੱਸਣ ਵਾਲੀ ਸ਼ਕਤੀ ਜਾਂ ਵਿਅਕਤੀ ਵੱਲੋਂ ਮੰਨ ਕੇ ਉਸ ਨੂੰ ਯਾਦ ਕੀਤਾ ਹੈ। ਉਨ੍ਹਾਂ ਪ੍ਰਾਚੀਨ ਭਾਰਤੀ ਕਵੀਆਂ ਵਾਂਗ ਹੀ ਗਿਆਨੀ ਗਿਆਨ ਸਿੰਘ ਜੀ ਨੇ ਵੀ ਆਪਣਾ ਉੱਤਮ ਮਹਾਂ ਕਾਵਿ ਗ੍ਰੰਥ ਸ੍ਰੀ ਗੁਰੂ ਪੰਥ ਪ੍ਰਕਾਸ਼ ਨੂੰ ਅਰੰਭ ਕਰਨ ਤੋਂ ਪਹਿਲਾਂ ਮਹਾਂ ਕਵੀ ਹੋਣ ਦੇ ਨਾਤੇ ਇਸ ਪ੍ਰਾਚੀਨ ਕਾਵਿ-ਪਰੰਪਰਾ ਨੂੰ ਵੀ ਅਪਣਾ ਲਿਆ ਹੈ। ਦੂਜਾ ਕਾਰਨ ਇਹ ਕਿ ਉਨ੍ਹਾਂ ਦੇ ਅਧਿਐਨ ਦਾ ਘੇਰਾ ਜ਼ਿਆਦਾਤਰ ਸੰਸਕ੍ਰਿਤ ਤੇ ਬ੍ਰਿਜ ਭਾਸ਼ਾ ਸਾਹਿੱਤ ਤੱਕ ਹੀ ਮਹਿਦੂਦ ਸੀ, ਜਿਸ ਦਾ ਉਨ੍ਹਾਂ ਦੇ ਮਨ 'ਤੇ ਪ੍ਰਭਾਵ ਪੈਣਾ ਕੁਦਰਤੀ ਸੀ। ਸੋ ਉਨ੍ਹਾਂ ਨੇ ਇਹ ਸਰਸੁਤੀ ਮੰਗਲ ਕੇਵਲ ਤੇ ਕੇਵਲ 'ਕਵਿ ਸੰਕੇਤਕ ਮਰਯਾਦਾ' ਜਾਂ 'ਕਵਿ ਮਨ ਹੁਲਾਸ' ਜਾਣ ਕੇ ਹੀ ਕੀਤਾ ਹੈ। ਉਂਞ ਉਹ ਇਕ ਅਕਾਲ ਪੁਰਖ ਦੇ ਉਪਾਸ਼ਕ, ਦਸ ਗੁਰੂ ਸਾਹਿਬਾਨ, ਸ੍ਰੀ ਗੁਰੂ ਗ੍ਰੰਥ ਸਾਹਿਬ ਤੇ ਖ਼ਾਲਸਾ ਪੰਥ ਦੇ ਅਨੰਨਿ ਸ਼ਰਧਾਵਾਨ ਸਿੱਖ ਕਵੀ ਸਨ। ਗੁਰਮਤਿ ਨਾਮ (ਵਾਹਿਗੁਰੂ) ਦੇ ਵਿਸ਼ਵਾਸੀ ਤੇ ਅਭਿਆਸੀ ਸਨ।

ਸਿੱਖ ਰਹਿਤ ਮਰਯਾਦਾ ਨੂੰ ਸਹੀ ਰੂਪ ਵਿੱਚ ਪ੍ਰਚਾਰਣ ਦੇ ਮੋਢੀ ਤੇ ਸਿੰਘ ਸਭਾ ਲਹਿਰ ਵਰਗੀ ਧਰਮ ਤੇ ਸਮਾਜ ਸੁਧਾਰਕ ਲਹਿਰ ਦੇ ਜਨਮ ਦਾਤਾ ਸਨ। ਇਹ ਤੱਤ ਉਨ੍ਹਾਂ ਦੀਆਂ ਹੋਰ ਸਾਰੀਆਂ ਰਚਨਾਵਾਂ ਅਤੇ ਸ੍ਰੀ ਗੁਰੁ ਪੰਥ ਪ੍ਰਕਾਸ਼ ਵਿੱਚ ਰਚੇ ਗਏ ਮੰਗਲਾਂ ਤੇ ਹੋਰ ਅੱਡ-ਅੱਡ ਥਾਵਾਂ 'ਤੇ ਆਏ ਗੁਰੂ ਜਸ ਦੇ ਛੰਦਾਂ ਤੇ ਕਾਵਿ ਅੰਸ਼ਾਂ ਤੋਂ ਭਲੀ ਭਾਂਤ ਪ੍ਰਤੱਖ ਦੇਖਿਆ ਜਾ ਸਕਦਾ ਹੈ। ਉਨ੍ਹਾਂ ਦੀ ਰਚਨਾ ਦੇ ਕੁਝ ਕੁ ਕਾਵਿ ਅੰਸ਼ ਨਮੂਨੇ ਵਜੋਂ ਹੇਠ ਦਰਜ ਕੀਤੇ ਜਾਂਦੇ ਹਨ, ਜਿਨ੍ਹਾਂ ਵਿੱਚੋਂ ਉਨ੍ਹਾਂ ਦੀ ਇਸ਼ਟਾਪਤੀ, ਧਾਰਮਿਕ ਵਿਸ਼ਵਾਸ਼ ਤੇ ਸਿੱਖੀ ਲਈ ਅਟੱਲ ਯਕੀਨ ਸਾਫ਼ ਤੇ ਸਪੱਸ਼ਟ ਝਲਕਦਾ ਦਿੱਸ ਪਏਗਾ:

ਅਬੈ ਕ੍ਰਿਪਾਲ ਹੂਜੀਏ ਦਿਆਲ ਦਾਸ ਖਾਸ ਪੈ, ਨਿਰਾਸ ਔਰ ਠੌਰ ਤੈ ਭਯੋ ਹੁਲਾਸ ਹੀਨ ਮੈਂ।
ਗਹੀ ਸਰੱਨ ਰਾਵਰੇ ਚਰੱਨ ਕੀ ਅਨੰਨਿ ਹ੍ਵੈ, ਜਰੱਨ ਔ ਮਰੱਨ ਦੁੱਖ ਕਾਟੀਏ ਕਠੀਨ ਮੈਂ।
ਕੁੱਕ੍ਰਿਤ ਬ੍ਰਿੱਤ ਮੈਂ ਫਸਜੋ ਅਨ੍ਰਿੱਤ ਨ੍ਰਿਤ ਨੈ ਕਸਜੋ, ਅਧ੍ਰਿੱਤ ਧ੍ਰਿੱਤ ਹੌਂ ਫਸਜੋ ਅਰਜਾਨ ਕੇ ਅਧੀਨ ਮੈਂ
ਨ ਔਰ ਆਸ ਕੋਇ ਦਾਸ ਰਾਵਰੋ ਸਦੈਂਹੁ ਏਕੁ, ਹੈ ਭਰੋਸ ਲਾਜ ਨਾਮ ਕੀਰਖੈਹੁਂ ਪੀਨ ਮੈਂ ॥੨॥
ਸੁਨਜੋ ਅਨੰਤ ਸੰਤ ਤੈਂ ਗੁਰੂ ਗ੍ਰੰਥ ਭੀ ਕਹੈਂ, ਤਰਾਇ ਹੈਂ ਗੁਰੂ ਗੋਬਿੰਦ ਸਿੰਘ ਜੂ ਉਦਾਰਿਯੇ।
ਇਸੀ ਭਰੋਸ ਪੈ ਚੜਜੋ ਜਹਾਜ ਆਜ ਰਾਵਰੇ, ਰਖੈਹੁ ਲਾਜ ਨਾਮ ਕੀ ਭਵਾਂ ਬੁਧੈ ਉਬਾਰਿਯੇ ॥੨੩॥
ਸੁਨੈਹੁ ਪੰਥ ਖਾਲਸਾ ਨਿਰਾਲਸਾ ਕਮਾਲਸਾ, ਦਿਆਲਸਾ ਬਿਸਾਲਸਾ ਥਵੈਹੁ ਦਾਸ ਜਾਨ ਕੈ।
ਲਖੈਹੁ ਦਾਸ ਬਾਲਸਾ ਤੁਮੈਂ ਸਦੈਹੁਂ ਪਾਲਸਾ, ਯੁਤੈਹੁਂ ਦੋਸ ਮਾਲਸਾ ਨ ਖਿਆਲਸਾ ਕਿਛਾਨ ਕੈ ॥੨੬॥

(ਸ੍ਰੀ ਗੁਰੁ ਪੰਥ ਪ੍ਰਕਾਸ਼ ਉਤ੍ਰਾਰਧ ਬਿਸ੍ਰਾਮ ੧)

ਉਪ੍ਰੋਕਤ ਨਮੂਨੇ ਮਾਤ੍ਰ ਛੰਦਾਂ ਤੋਂ ਕਵੀ ਜੀ ਦੀ ਗੁਰੂ ਸਾਹਿਬਾਨ ਤੇ ਖ਼ਾਲਸਾ ਪੰਥ ਪ੍ਰਤੀ ਸ਼ਰਧਾ ਤੇ ਇਸਟਾਪਤੀ ਦਾ ਭਲੀ ਭਾਂਤ ਪਤਾ ਲਗ ਜਾਂਦਾ ਹੈ। ਜ਼ਰਾ ਗਹੁ ਨਾਲ ਤੱਕੋ ਕਿ ਹੋਰ ਸਾਰੀਆਂ ਆਸਾਂ ਵੱਲੋਂ ਨਿਰਾਸ ਹੋ ਕੇ ਕੇਵਲ ਗੁਰੂ ਭਰੋਸੇ ਤੇ ਸਿੱਖੀ ਦੇ ਜਹਾਜ਼ 'ਤੇ ਚੜ੍ਹਨ ਵਾਲਾ ਆਪਣੇ ਆਪ ਨੂੰ ਖ਼ਾਲਸਾ ਪੰਥ ਦਾ ਪਾਲਕ-ਦਾਸ ਅਖਵਾਉਣ ਵਿੱਚ ਗੌਰਵ ਅਨੁਭਵ ਕਰਨ ਵਾਲਾ ਗਿਆਨੀ ਗਿਆਨ ਸਿੰਘ ਸਰਸੁਤੀ ਨੂੰ ਬਤੌਰ ਇਸ਼ਟ ਕਿਵੇਂ ਯਾਦ ਕਰ ਸਕਦਾ ਹੈ? ਕਵੀ ਜੀ ਆਪਣੇ ਆਪ ਨੂੰ ਗੁਰੂ ਕਾ ਸਿੱਖ ਅਖਵਾਉਣ ਵਿੱਚ ਫ਼ਖ਼ਰ ਮਹਿਸੂਸ ਕਰਦੇ ਹਨ ਤੇ ਇਹ ਅਟੱਲ ਵਿਸ਼ਵਾਸ਼ ਰੱਖਦੇ ਹਨ ਕਿ ਆਪਣੇ ਅੰਦਰ ਹਜ਼ਾਰਹਾ ਅਉਗਣਾਂ ਦੇ ਹੁੰਦਿਆਂ ਹੋਇਆਂ ਵੀ 'ਕੇਵਲ ਸਿੱਖ ਨਾਮ ਜਾਂ ਸਿੱਖ ਮਾਤ੍ਰ ਹੋਣ 'ਤੇ ਹੀ ਗੁਰੂ ਜੀ ਮੈਨੂੰ ਜ਼ਰੂਰ ਹੀ ਤਾਰ ਲੈਣਗੇ'। ਇਸ ਅਨੰਨਿ ਸ਼ਰਧਾ ਦੀ ਤਸਵੀਰ ਉਹ ਆਪ ਐਉਂ ਖਿੱਚਦੇ ਹਨ:

ਬੀਰ ਨ ਧੀਰ ਨ ਸੱਤ ਪ੍ਰਤੱਗਜ ਨ, ਤੱਗ ਨ ਲੱਗ ਨ ਪ੍ਰੇਮ ਜੀਆ ਕੋ।
ਜਾਪ ਨ ਤਾਪ ਨ ਨੇਮ ਨ ਸੰਜਮ, ਇੰਦ੍ਰੀ ਮਨ ਨਹਿ ਜੀਤ ਲੀਆ ਕੋ।
ਧਜਾਨ ਨ ਗਜਾਨ ਨ ਪੁਰਬ ਇਸ਼ਨਾਨ ਨ, ਖਾਨ ਨ ਪਾਨ ਨ ਦਾਨ ਦੀਆ ਕੋ।
ਸੋ ਕਰਨੀ ਤਰਨੀ ਵਰ ਨ, ਤਰਨਾ ਸਿਖ ਨਾਮ ਭਰੋਸ ਹੀਆ ਕੋ ॥੧॥
ਹੌਂ ਕੁਟਲੀ ਕਪਟੀ ਖਪਟੀ ਪੁਰ ਪਾਪਕ, ਤਾਪਕ ਖਾਪਕ ਜੀਆ।
ਕੂਰ ਕ੍ਰੂਰ ਅਘੀ ਅਗੁਨੀ ਸਠ, ਕਾਮੀ ਕੁਗਾਮੀ ਬਦੀ ਰਹਿ ਜੀਆ।
ਦੰਭ ਦਗਾ ਦੁਖਦਾ ਦੁਰਚਾਰ ਕਰੇ ਬਹੁ, ਨੇਕ ਸੁ ਏਕ ਨ ਕੀਆ।
ਐਪਰ ਗਜਾਨ ਹਰੀ ਸਿੱਖ ਮਾਤ੍ਰ, ਤਾਰਹਿਗੇ ਗੁਰ ਹੈ ਦਿਢ ਜੀਆ ॥੨॥

(ਸ੍ਰੀ ਗੁਰ ਪੰਥ ਪ੍ਰਕਾਸ਼ ਪੂਰਬਾਰਧ ਬਿਸ੍ਰਾਮ ੯)

ਦੂਜੀ ਉਦਾਸੀ ਸਮੇਂ ਦੱਖਣ ਦੇ ਇਲਾਕੇ ਵਿੱਚ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਸ਼ਕਤੀ (ਦੇਵੀ) ਦੇ ਪੂਜਕ ਮਿਲੇ ਤੇ ਉਨ੍ਹਾਂ ਸ਼ਕਤੀ ਦੇ ਗੁਣ ਗਾਏ ਤੇ ਪੂਜਣ ਦੇ ਲਾਭ ਦੱਸੇ ਤਾਂ ਉਨ੍ਹਾਂ ਦੇ ਉਤ੍ਰ ਵਿੱਚ ਹਜ਼ੂਰ ਨੇ ਜੋ ਬਚਨ ਕਹੇ, ਕਵੀ ਜੀ ਨੇ ਉਨ੍ਹਾਂ ਨੂੰ ਆਪਣੇ ਸ਼ਬਦਾਂ ਵਿੱਚ ਐਉਂ ਅੰਕਤ ਕੀਤਾ ਹੈ:

ਤਾਂ ਪਰ ਗੁਰ ਯੌਂ ਗਿਰਾ ਉਚਾਰੀ। ਅਹੋ ਛੋਡ ਨਰ ਪੂਜਹਿ ਨਾਰੀ।
ਨਾਰ ਪੁਰਖ ਕਾ ਜੋੜਾ ਜੇਤੋ। ਹੈ ਕਰਤਾਰ ਉਪਾਯੋ ਤੇਤੋ ॥੨੫॥
ਨਾਰੀ ਸਦਾ ਪੁਰਖ ਆਧੀਨਾ। ਤਾਂ ਤੇ ਫਲ ਚਹੈਂ ਮੂਢ ਪ੍ਰਬੀਨਾ।
ਈਸ਼ਰ ਦੇਵ ਰਚ ਜਜੋਂ ਔਰੈਂ। ਦੇਵੀ ਰਚੀ ਲਖੋ ਤਿਸ ਤੌਰੈਂ ॥੨੬॥
ਪੀਪੇ ਭਗਤ ਅਰਾਧੀ ਜਬੈ। ਦੇ ਨਹਿ ਸਕੀ ਮੁਕਤਿ ਤਿਹ ਤਬੈ।

ਫਿਰ ਜਢ ਮੂਰਤਿ ਧੂਰਤ ਪੂਜੈਂ। ਚੇਤਨ ਦੇਵ ਨ ਜਿਨ ਕੋ ਸੂਝੈਂ ॥੨੭॥
ਸੁਨਿ ਗੁਰ ਬੈਨ ਐਨ ਸੁਖਦਾਈ। ਭਏ ਭਗਤ ਹਰਿ ਸੋਂ ਮਨ ਲਾਈ।

(ਸ੍ਰੀ ਗੁ: ਪੰ: ਪ੍ਰ: ਪੂ: ਬਿ: ੯ ਅੰ: ੨੫ ਤੋਂ ੨੮)

ਪਰਮ ਪਾਵਨ ਸ੍ਰੀ ਲਹਿਣਾ ਜੀ ਜਦ ਪਹਿਲੀ ਵਾਰ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਮਿਲੇ ਤਾਂ ਉਨ੍ਹਾਂ ਦੇ ਸਾਰੇ ਸਾਥੀਆਂ ਨੂੰ ਉਹੋ ਅਸ਼ਟ ਭੁਜੀ ਦੇਵੀ ਗੁਰੂ ਘਰ 'ਚ ਝਾੜੂ ਦੇਂਦੀ ਦਿਖਾਈ ਜਿਸ ਦੇ ਉਹ ਦਰਸ਼ਨਾਂ ਨੂੰ ਜਾ ਰਹੇ ਸਨ:

ਗੁਰ ਬੂਝਜੋ ਤੁਮ ਕਹਾ ਜੈਹੋ, ਕਹਜੋ ਦੇਵੀ ਦਰਸ ਕੋ।
ਗੁਰ ਕਹਜੋ ਈਹਾ ਦਰਸ ਹ੍ਵੈ ਹੈ, ਲਹਜੋ ਸਭ ਮਨ ਹਰਸ ਕੋ।
ਜਿਮ ਕਹਾ ਥਾ ਗੁਰ ਤੈਸ ਹੀ ਭਯੋ, ਦਰਸ ਸਭ ਕੋ ਦੇਵਿ ਕਾ।
ਗੁਰ ਦੁਆਰ ਠਾਢੀ ਅਸ਼ਟ ਭੁਜਿ, ਸਹਿ ਸਿੰਘ ਬੀਰ ਅਭੇਵਕਾ ॥੨੫॥
ਇਨ ਸਬਨ ਸ਼ਕਤੀ ਕਰਤ ਭਗਤੀ, ਗੁਰੂ ਕੀ ਜਬ ਹੇਰੀਆ।
ਫਿਰ ਗਏ ਸਬ ਕੇ ਤੁਰਤ ਹੀ ਮਨ, ਸਿਖ ਭੇ ਬਿਨ ਦੇਰੀਆ।

(ਸ੍ਰੀ ਗੁ: ਪੰ: ਪ੍ਰ: ਪੂ: ਬਿ: ੧੩, ਅ: ੨੫ ਤੇ ੨੬)

ਅਸ਼ਟ ਭੁਜੀ ਇਕ ਦਿਵਸ, ਗੁਰੂ ਕਾ ਦੁਆਰ ਬੁਹਾਰਤ।
ਪਿਖ ਲਹਿਣਾ ਭਰ ਮੋਦ, ਪੁਨਹਿ ਪੁਨ ਗੁਰਹਿ ਜੁਹਾਰਤ।

(ਸ੍ਰੀ ਗੁ: ਪੰ: ਪ੍ਰ: ਅੰ: ਐ: ਛਾਪਾ ਪੱਥਰ ਪੰਨਾ ੫੪)

ਇਕ ਹੋਰ ਥਾਂ ਐਉਂ ਲਿਖਦੇ ਹਨ:

ਧਜਾਵਤ ਜਾਂਹਿ ਸੁਰਾਸੁਰ ਕਿੰਨਰ, ਜੱਛ ਮਨੁੱਛ ਬਿਲੱਛ ਪ੍ਰਕਾਰੈਂ।
ਅੰਡ ਨਿਕਾਇ ਬਨਾਇ ਥਿਰਾਇ, ਖਪਾਇ ਧਰੈ ਜੁ ਚਹੈ ਕਰ ਡਾਰੈ।
ਸਾਰਦ ਨਾਰਦ ਸੇਸ ਮਹੇਸ, ਰਟੈਂ ਗੁਨ ਬੇਸ ਲਹੈਂ ਨਹਿ ਪਾਰੈ।
ਜੋ ਸ਼ਕਤੀ ਜਗਤੀ ਭਗਤੀ, ਜਿਹ ਆਇ ਸ੍ਰੀ ਗੁਰ ਦ੍ਵਾਰ ਬੁਹਾਰੈ ॥੨੦॥

(ਸ੍ਰੀ ਗੁ: ਪੰ: ਪੂ: ਬਿ: ੧੨, ਅੰਕ ੨੦)

ਇਕ ਅਕਾਲ ਪੁਰਖ ਨੂੰ ਛੱਡ ਕੇ ਦੇਵੀ ਦੇਵਤਿਆਂ ਦੇ ਪੂਜਨ ਨੂੰ ਕਵੀ ਜੀ ਮੁੱਢ ਛੱਡ ਕੇ ਪੱਤਿਆਂ ਟਾਹਣੀਆਂ ਤੇ ਫਲਾਂ ਫੁਲਾਂ ਨੂੰ ਪਾਣੀ ਸਿੰਜਣ ਦੇ ਤੁਲ ਕਹਿੰਦੇ ਹਨ:

ਅਬ ਲੇਹੁ ਉਤ੍ਰ ਏਹੁ ਸਭ ਹੀ ਕਹੋਂ ਠੀਕ ਪਛਾਨੀਏ।
ਹੈ ਏਕ ਪੁਰਖ ਅਕਾਲ ਗੁਰ ਕਾ, ਇਸ਼ਟ ਨੀਕੇ ਜਾਨੀਏ।
ਨਹਿ ਪਰਮ ਈਸ਼ਰ ਏਕ ਤਜ ਕਰਿ, ਭਜਯੋ ਔਰੈਂ ਦੇਵ ਕੋ।
ਅਬ ਰੀਤਿ ਸੋਈ ਆਹਿ ਗੁਰ ਕੇ ਪੰਥ ਮਾਹਿ ਨ ਭੇਵ ਕੋ।
ਤਜ ਏਕ ਪੁਰਖ ਅਕਾਲ ਕੋ, ਨਰ ਔਰ ਦੇਵਹਿ ਕੋ ਭਜੈ।
ਵਹਿ ਮੂਲ ਨਿਜ ਤੈ ਭੂਲ ਕੈ ਦਲ ਫੂਲ ਸਾਖਾ ਕੋ ਜਜੈ।
(ਸ੍ਰੀ ਗੁ: ਪੰ: ਪ੍ਰ: ਅੰ: ਐ: ਛਾਪਾ ਪੱਥਰ ਪੰ: ੧੬੨)

ਗੁਰੂ ਜੀ ਨੂੰ ਹੀ ਸਾਰੇ ਮੰਗਲਾਂ ਦਾ ਮੁੱਢ ਮੰਨਦਿਆਂ ਹੋਇਆਂ ਕਵੀ ਜੀ ਖ਼ੁਦ ਐਉਂ ਲਿਖਦੇ ਹਨ:

ਸਰਬ ਇਸ਼ਟ ਮਤ ਗੁਰੁ ਅਨਕੂਲਾ।
ਤਾਂ ਤੇ ਗੁਰ ਮਮ ਮੰਗਲ ਮੂਲਾ।

(ਸ੍ਰੀ ਗੁ: ਪ: ਪ੍ਰ: ਬਿ: ੩, ਅੰ: ੪)

## ੪. ਸ੍ਰੀ ਅਕਾਲ ਪੁਰਖ ਜੀ ਦਾ ਮੰਗਲ।

ਸ੍ਵੈਯਾ: ਸਤਿ ਚੇਤਨ ਆਨੰਦ ਹ੍ਵੈ ਰਛਪਾਲ, ਅਕਾਲ ਦਿਆਲ ਉਤਾਲ ਢਰੈਂ।
ਕਰਿ ਬੁੱਧਿ ਬਿਸੁੱਧ ਭਰੇ ਗੁਨ ਸੁੱਧ, ਕਰੁੱਧ ਵਿਰੁੱਧ ਕੁਬੁੱਧਿ ਹਰੈਂ।
ਕਲਿ ਕਾਲ ਕਰਾਲ ਕੁਚਾਲ ਜਿਤੀ, ਤਿਸ ਜਾਲ ਜਵਾਲ ਤੇ ਰੱਖ ਕਰੈਂ।
ਦੁਖ ਦਾਰਦ ਦੁੰਦ ਨਿਕੰਦ ਬੁਲੰਦ, ਅਨੰਦ ਅਮੰਦ ਸ੍ਵਛੰਦ ਭਰੈਂ ॥੫॥

ਪਦਅਰਥ:

ਸਤਿ=ਜੋ ਵਾਸਤਵ ਵਿੱਚ ਹੋਵੇ, ਅਸਲੀ ਵਜੂਦ, ਤਿੰਨਾਂ ਸਮਿਆਂ ਵਿੱਚ ਜੋ ਨਾਸ਼ ਨਾ ਹੋਵੇ, ਨਿੱਤਰਹਿਣ ਵਾਲਾ, ਅਬਿਨਾਸੀ, ਸਦਾ 'ਹੈ' ਰੂਪ, ਜਿਸ ਨੂੰ ਕਿਸੇ ਥਾਂ ਜਾਂ ਕਿਸੇ ਸਮੇਂ 'ਨਹੀਂ' ਨ ਆਖਿਆ ਜਾ ਸਕੇ। ਚਿਤ=ਚੈਤੱਨਯ, ਜਿਉਂਦਾ ਜਾਗਦਾ, ਗਯਾਨ ਸਰੂਪ, ਜਿਸ ਵਿੱਚ ਪੂਰਨ ਗਯਾਨ ਦਾ ਨਿਵਾਸ ਹੋਵੇ। ਆਨੰਦ=ਅਨੰਦ, ਪ੍ਰਸੰਨਤਾ, ਖ਼ੁਸ਼ੀ, ਪ੍ਰਸੰਨਤਾ ਰੂਪ ਵਾਲਾ। ਜਿਸ ਦਾ ਵਜੂਦ ਉਮਾਹ, ਖ਼ੁਸ਼ੀ, ਮੰਗਲ ਤੇ ਖੇੜਾ ਹੈ। ਅਨੰਦ ਕੇਵਲ ਉਸ ਦਾ ਗੁਣ ਹੀ ਨਹੀਂ ਸਗੋਂ ਉਸ ਦਾ ਸਰੂਪ ਹੈ। ਹ੍ਵੈ=ਹੋ ਕੇ। ਰਛਪਾਲ=ਰੱਖਿਆ ਕਰਨ ਵਾਲਾ। ਅਤੇ ਪਾਲਣਾ ਕਰਨ ਵਾਲਾ। ਅਕਾਲ=ਕਾਲ-ਰਹਿਤ, ਮੌਤ ਤੋਂ ਬਿਨਾ, ਅਬਿਨਾਸ਼ੀ। ਦਿਆਲ=ਦਇਆ ਕਰਨ ਵਾਲਾ, ਬਖ਼ਸ਼ਿੰਦ। ਉਤਾਲ=ਬਹੁਤ ਛੇਤੀ। ਢਰੈਂ=ਢਲਦਾ ਹੈ, ਪੰਘਰਦਾ ਹੈ, ਤਰਸ ਕਰਦਾ ਹੈ, ਬਖ਼ਸ਼ਸ਼ ਕਰਦਾ ਹੈ। ਕਰਿ=ਕਰਕੇ। ਬੁੱਧਿ=ਬੁਧੀ ਨੂੰ। ਵਿਸੁੱਧ=ਬਹੁਤ ਪਵਿੱਤਰ। ਭਰੇ=ਭਰਦਾ ਹੈ। ਗੁਣ ਸੁਧ=ਚੰਗੇ ਗੁਣਾਂ ਨਾਲ। ਕਰੁੱਧ=ਕਰੋਧ। ਵਿਰੁੱਧ=ਵੈਰ। ਕੁਬੁਧਿ=ਖੋਟੀ ਬੁੱਧੀ। ਹਰੈ=ਨਾਸ ਕਰਦਾ ਹੈ। ਕਲਿ=ਕਲਜੁਗ ਦਾ। ਕਾਲ=ਸਮਾਂ। ਕਰਾਲ=ਭਿਆਨਕ, ਡਰਾਉਣਾ। ਕੁਚਾਲ=ਖੋਟੀ ਚਾਲ। ਜਿਤੀ=ਜਿਤਨੀ ਹੈ। ਜਾਲ=ਸਮੂੰਹ। ਜਵਾਲ=ਅੱਗ। ਤੈ=ਤੋਂ। ਦੁੱਖ=ਜੰਮਣ-ਮਰਨਰੂਪ (ਅ) ਉਪੱਦ੍ਰਵ। ਦਾਰਿਦ=ਗ਼ਰੀਬੀ। ਦੁੰਦ=ਦ੍ਵੰਦ੍ਵ, ਦੋ ਵਿਰੋਧੀ ਵਸਤਾਂ ਦਾ ਜੋੜਾ। {ਨੋਟ: 'ਦੁਖ ਦੁੰਦ' ਨੂੰ ਇਕੱਠਾ ਮੰਨ ਕੇ ਵੱਡ ਦੁੱਖ}। ਬੁਲੰਦ=ਉੱਚਾ। ਅਮੰਦ=ਜੋ ਮੰਦਾ ਨ ਹੋਵੇ, ਸ੍ਰੇਸ਼ਟ, ਉੱਤਮ। ਸ੍ਵਛੰਦ=ਆਪਣੀ ਇੱਛਾ ਅਨੁਸਾਰ, ਸੁਤੰਤਰ। ਭਰੈਂ=ਭਰ ਦੇਂਦਾ ਹੈ।

ਅਰਥ:

੧. ਸਤਿ, ਚਿਤ, ਅਨੰਦ (ਸਰੂਪ) ਅਕਾਲ ਪੁਰਖ (ਆਪਣੇ ਦਾਸਾਂ ਦੀ) ਰੱਖਿਆ ਤੇ ਪਾਲਣਾ ਕਰਨ ਵਾਲਾ ਹੈ (ਉਹ ਸੇਵਕਾਂ 'ਤੇ) ਦਇਆਲੂ ਹੋ ਕੇ ਛੇਤੀ ਬਖ਼ਸ਼ਸ਼ ਕਰਦਾ ਹੈ।

੨. ਬੁੱਧੀ ਨੂੰ ਬਹੁਤ ਪਵਿੱਤਰ ਕਰ ਕੇ ਚੰਗੇ ਗੁਣਾਂ ਨਾਲ ਭਰਦਾ ਹੈ ਅਤੇ ਕਰੋਧ, ਵੈਰ ਤੇ ਖੋਟੀ ਬੁੱਧੀ ਨੂੰ ਨਾਸ ਕਰਦਾ ਹੈ।

੩. ਕਲਜੁਗ ਦੇ ਭਿਆਨਕ ਸਮੇਂ ਦੀ ਖੋਟੀ ਚਾਲ ਦੀ ਜਿੰਨੀ ਸਾਰੀ ਅੱਗ ਹੈ ਤਿਸ ਤੋਂ (ਸੇਵਕਾਂ ਦੀ) ਰੱਖਿਆ ਕਰਦਾ ਹੈ।

੪. (ਉਹ) ਵੱਡੇ ਦੁੱਖ ਤੇ ਗ਼ਰੀਬੀ ਨੂੰ ਦੂਰ ਕਰ ਕੇ ਉੱਚੇ ਤੇ ਸ੍ਰੇਸ਼ਟ ਅਨੰਦ ਨਾਲ (ਸੇਵਕਾਂ ਦੇ ਹਿਰਦੇ ਉਨ੍ਹਾਂ ਦੀ) ਆਪਣੀ ਇੱਛਾ ਅਨੁਸਾਰ ਭਰ ਦੇਂਦਾ ਹੈ।

ਭਾਵ ਕਵੀ ਜੀ ਆਪਣੇ ਇਸ਼ਟ ਦੇਵ ਅਕਾਲ ਪੁਰਖ ਨੂੰ ਸਤਿ ਚਿੱਤ ਤੇ ਅਨੰਦ ਕਹਿੰਦੇ ਹਨ। ਸਤਿ ਇਸ ਲਈ ਕਿ ਉਹ 'ਹੈ' ਹੈ, ਚਿਤ='ਉਹ ਜਾਣਦਾ ਹੈ' ਭਾਵ ਗਿਆਨ ਸਰੂਪ ਹੈ, ਅਨੰਦ- ਉਹ ਸੁਖ ਸਰੂਪ ਹੈ। ਇਹ ਉਸ ਵਾਹਿਗੁਰੂ ਜੀ ਦੇ ਸਰੂਪ ਲੱਛਣ ਹਨ ਉਸ ਦੇ ਵਜੂਦ ਦਾ ਵਰਣਨ ਹੈ। ਫਿਰ ਉਹ ਛੇਤੀ ਢਲਣ ਵਾਲਾ ਕਲਜੁਗੀ ਕੁਚਾਲਾਂ ਦੀ ਅੱਗ ਤੋਂਰਾਖਾ, ਪਾਲਕ ਤੇ ਬਖਸ਼ੰਦ ਹੈ। ਦਾਸਾਂ ਦੇ ਅੰਦਰੋਂ ਬੁਰਾਈਆਂ ਮੇਟ ਕੇ ਚੰਗਿਆਈਆਂ ਭਰ ਦੇਣ ਵਾਲਾ ਹੈ। ਇਨ੍ਹਾਂ ਸ਼ਬਦਾਂ ਤੋਂ ਕਵੀ ਜੀ ਇਕ ਦੇ ਉਪਾਸ਼ਕ, ਇਕ ਦੇ ਪ੍ਰੇਮੀ ਗੁਰ ਸਿਖ ਭਗਤ ਜਾਪਦੇ ਹਨ, ਵਾਹਿਗੁਰੂ ਵਿੱਚ ਜੁੜੀ ਹੋਈ ਆਤਮਾ ਵਿੱਚੋਂ ਹੀ ਵਾਹਿਗੁਰੂ ਜੀ ਦੇ ਦੈਵੀ ਗੁਣਾਂ ਦਾ ਝਲਕਾਰਾ ਪੈਂਦਾ ਹੈ।

### ਸਤਿਗੁਰਾਂ ਤੋਂ ਪਹਿਲਾਂ ਦੀ ਹਾਲਤ।

ਸ੍ਵੈਯਾ: ਜਬ ਘੋਰ ਕਲੀ ਫਰ ਜੋਰ ਗਯੋ, ਨਰ ਚੋਰ ਲਵਾਰ ਅਪਾਰ ਭਏ।
ਨ੍ਰਿਪ ਮੂਢ ਮਲੀਨ ਮਲੇਛ ਮਹਾਂ, ਦੁਖ ਦਾਨ ਪਠਾਨ ਜਹਾਨ ਛਏ।
ਸਦ ਗ੍ਰੰਥ ਗੁਪੇ ਸੁਭ ਪੰਥ ਲੁਪੇ, ਸੁਰ ਸੰਤ ਕੁਪੇ ਨਹਿ ਪੇਸ਼ ਜਏ।
ਅਤਿਸੈ ਅਕੁਲਾਇ ਲਵਾਇ ਧਰਾ, ਸੁਰ ਧਾਇ ਤਬੈ ਹਰਿ ਪਾਸ ਗਏ ॥੬॥

ਪਦਅਰਥ:

ਘੋਰ=ਭਿਆਨਕ, ਡਰਾਉਣਾ। (ਅ) ਸੰਘਣਾ, ਗਾੜ੍ਹਾ। ਕਲੀ=ਕਲਿਜੁਗ। ਫਰ ਜੋਰ ਗਯੋ=ਜ਼ੋਰ ਫੜ ਗਿਆ, ਬਲਵਾਨ ਹੋ ਗਿਆ। ਲਵਾਰ=ਬਕਬਾਦੀ, ਚੁਗਲ, ਧਾੜਵੀ। ਅਪਾਰ=ਬਹੁਤੇ। ਨ੍ਰਿਪ=ਰਾਜੇ। ਮੂਢ=ਮੂਰਖ।

ਮਲੀਨ=ਮੈਲੇ ਮਨਾਂ ਵਾਲੇ। *ਮਲੇਛ=ਕੁਕਰਮ ਅਤੇ ਅਨਜਾਯ ਕਰਨ ਵਾਲੇ ਭਾਵ ਜ਼ਾਲਮ। *ਗੋਧਾਯਨ ਰਿਖੀ ਲਿਖਦਾ ਹੈ- ਗੋ ਮਾਸ ਖਾਦਕੋ ਯਸ੍ਹ ਵਿਰੁੱਧੰ ਭਾਖਤੇ। ਸਰਵਾਚਾਰ ਵਿਹੀਨਸ੍ਹ ਮਲੇਛ ਇਤਯਭਿ ਧੀਯਤੇ। ਅਰਥਾਤ- ਜੋ ਕੋਈ ਗਊ ਮਾਸ ਖਾਂਦਾ ਹੈ, ਵੇਦ ਵਿਰੁੱਧ ਬੋਲਦਾ ਹੈ ਅਤੇ ਜਿਸ ਦਾ ਅਚਾਰ ਉੱਤਮ ਨਹੀਂ, ਉਹ ਮਲੇਛ ਹੈ। ਦੁਖਦਾਨ=ਦੁਖ ਦੇਣ ਵਾਲੇ। ਸਦ ਗ੍ਰੰਥ=ਸ੍ਰੇਸ਼ਟ ਗ੍ਰੰਥ। ਗੁਪੇ=ਗੁਪਤ ਹੋ ਗਏ ਭਾਵ ਸਾੜ ਦਿੱਤੇ। ਸੁਭ ਪੰਥ=ਚੰਗੇ ਮਾਰਗ, ਭਗਤੀ ਗਿਆਨ ਆਦਿ। ਲੁਪੇ=ਅਲੋਪ ਹੋ ਗਏ। ਸੁਰ=ਦੇਵਤੇ। ਕੁਪੇ=ਕ੍ਰੋਧਵਾਨ ਹੋਏ। ਨਹਿ ਪੇਸ਼ ਜਏ=(ਪਰ) ਵਾਹ ਨ ਚੱਲੀ। ਅਤਿਸੈ=ਬਹੁਤ ਹੀ। ਅਕੁਲਾਇ=ਵਿਆਕੁਲ ਹੋਈ, ਘਬਰਾਈ। ਲਵਾਇ=ਨਾਲ ਲੈ ਕੇ। ਧਰਾ=ਧਰਤੀ। ਧਾਇ=ਦੌੜ ਕੇ।

ਅਰਥ:

੧. ਜਦੋਂ ਕਲਜੁਗ (ਬਹੁਤਾ) ਜ਼ੋਰ ਫੜ ਗਿਆ (ਤਦੋਂ) ਬਹੁਤੇ ਲੋਕ ਚੋਰ ਤੇ ਧਾੜਵੀ ਹੋ ਗਏ।

੨. ਮੂਰਖ, ਮੈਲੇ ਮਨ ਵਾਲੇ, ਵੱਡੇ ਜ਼ਾਲਮ ਤੇ ਦੁਖਦਾਈ ਪਠਾਣਰਾਜੇ ਸੰਸਾਰ 'ਤੇ ਫੈਲ ਗਏ।

੩. (ਉਨ੍ਹਾਂ ਦੇ ਜ਼ੁਲਮ ਸਦਕਾ) ਸ੍ਰੇਸ਼ਟ ਗ੍ਰੰਥ ਸਾੜ ਦਿੱਤੇ ਗਏ। ਸ੍ਰੇਸ਼ਟ ਮਾਰਗ (ਭਗਤੀ ਗਿਆਨ ਆਦਿ) ਅਲੋਪ ਹੋ ਗਏ। (ਐਸੀ ਹਾਲਤ ਦੇਖ ਕੇ) ਦੇਵਤੇ ਤੇ ਸੰਤ ਕ੍ਰੋਧਵਾਨ (ਤਾਂ ਬਹੁਤ) ਹੋਏ (ਪਰ ਉਨ੍ਹਾਂ ਦੀ) ਵਾਹ ਕੋਈ ਨ ਚੱਲੀ।

੪. (ਅੰਤ ਨੂੰ) ਬਹੁਤ ਹੀ ਘਬਰਾਈ ਹੋਈ ਧਰਤੀ ਨੂੰ ਨਾਲ ਲੈ ਕੇ ਦੇਵਤੇ ਦੌੜ ਕੇ ਵਾਹਿਗੁਰੂ ਜੀ ਪਾਸ ਗਏ।

ਭਾਵ: ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਅਵਤਾਰ ਧਾਰਨ ਤੋਂ ਪਹਿਲਾਂ ਕਲਜੁਗ ਦੇ ਭਾਰੀ ਪ੍ਰਭਾਵ ਦਾ ਸਦਕਾ ਜ਼ਾਲਮ ਹੁਕਮਰਾਨ ਕਸਾਈਆਂ ਵਾਂਗ ਗ਼ਲਤ ਰਾਜਨੀਤੀ ਦੀ ਛੁਰੀ ਨਾਲ ਗ਼ਰੀਬ ਜਨਤਾ ਨੂੰ ਜਿਬ੍ਹਾ ਕਰਨ 'ਤੇ ਤੁਲੇ ਹੋਏ ਸਨ। ਅਵਿਦਿਆ ਜਹਾਲਤ ਤੇ ਭਰਮਾਂ ਦਾ ਘੁੱਪ ਅਨ੍ਹੇਰਾ ਮੱਸਿਆ ਦੀ ਕਾਲੀ ਬੋਲੀ ਰਾਤ ਵਾਂਗ ਪਸਰ ਰਿਹਾ ਸੀ। ਸੱਚ ਦਾ ਚੰਦ੍ਰਮਾ ਕਿਸੇ ਵੀ ਵਿਅਕਤੀ ਦੇ ਹਿਰਦੇ ਗਗਨ ਵਿੱਚ ਚਮਕਦਾ ਨਜ਼ਰ ਨਹੀਂ ਸੀ ਪੈਂਦਾ। ਸਭ ਦੀ ਬੁੱਧੀ ਉਲਟੀ ਹੋ ਰਹੀ ਸੀ। ਭਾਰਤ ਵਰਸ਼ ਦੇ ਲੋਕਾਂ ਨੂੰ ਲੁੱਟਣ ਲਈ ਚੋਰਾਂ ਤੇ ਧਾੜਵੀਆਂ ਦੇ ਗਰੋਹਾਂ ਦੇ ਗਰੋਹ ਫਿਰ ਰਹੇ ਸਨ। ਇਸ ਬਾਰੇ ਵਿੱਚ ਹਜ਼ੂਰ ਦਾ ਵੀ ਫ਼ੁਰਮਾਨ ਹੈ:

ਕਲਿ ਕਾਤੀਰਾਜੇ ਕਾਸਾਈ ਧਰਮੁ ਪੰਖ ਕਰਿ ਉਡਰਿਆ ॥
ਕੂੜੁ ਅਮਾਵਸ ਸਚੁ ਚੰਦ੍ਰਮਾ ਦੀਸਹਿ ਨਾਹੀ ਕਹਿ ਚੜਿਆ ॥ (ਵਾਰ ਮਾਝ ਸਲੋਕ ਮਹਲਾ ੧, ਪੰਨਾ ੧੪੫)

ਜਿਨ੍ਹਾਂ ਗ੍ਰੰਥਾਂ ਤੋਂ ਜੀਆਂ ਨੂੰ ਸ਼ੁਭ ਸਿੱਖਿਆ ਤੇ ਚੰਗੀ ਪ੍ਰੇਰਨਾ ਮਿਲਣੀ ਸੀ, ਉਨ੍ਹਾਂ ਦੀਆਂ ਵੱਡੀਆਂ-ਵੱਡੀਆਂ ਲਾਇਬ੍ਰੇਰੀਆਂ ਨਿਰਦਈ ਤੇ ਮੂਰਖ ਜ਼ਾਲਮਾਂ ਨੇ ਸਾੜ ਸੁੱਟੀਆਂ। ਪਾਪਾਂ ਦੀ ਪ੍ਰਬਲਤਾ ਦੇ ਕਾਰਨ ਨੇਕੀ ਦੇ ਰਾਹ ਅਲੋਪ ਹੋਣ ਲੱਗ ਪਏ। ਅਜਿਹੇ ਭਿਆਨਕ ਤੇ ਦੁਖਦਾਈ ਸਮੇਂ ਜਗਤ ਦਾ ਸਹਾਰਾ ਕੋਈ ਨ ਰਿਹਾ। ਅਜਿਹੀ ਦਸ਼ਾ ਨੂੰ ਦੇਖ ਕੇ ਸਮੇਂ ਦੇ ਸੰਤ ਤੇ ਦੇਵਤੇ ਤੜਫੇ ਤਾਂ ਜ਼ਰੂਰ, ਪਰ ਕਰ ਕੁਝ ਵੀ ਨ ਸਕੇ। ਤਾਂ ਲਾਚਾਰ ਹੋ ਕੇ ਘਬਰਾਈ ਹੋਈ ਧਰਤੀ ਨੂੰ ਨਾਲ ਲੈ ਕੇ ਦੇਵਤੇ ਵਾਹਿਗੁਰੂ ਜੀ ਕੋਲ ਫ਼ਰਿਆਦੀ ਹੋ ਕੇ ਪੁੱਜੇ।

## ਵਾਹਿਗੁਰੂ ਜੀ ਦਾ ਗੁਰੂ ਅਵਤਾਰ।

ਸ੍ਵੈਯਾ:

ਦਬ ਪਾਪਨ ਪੁੰਜ ਪਹਾਰਨ ਸੋਂ, ਅਤਿ ਆਰਤ ਜੌ ਧਰ ਬੈਨ ਰਟੇ।
ਸੁਨਿ ਤਾਹਿ ਪੁਕਾਰ ਦਾਤਾਰ ਪ੍ਰਭੂ, ਅਵਤਾਰ ਗੁਰੂ ਜਗ ਮਹਿ ਪਠੇ।
ਤਮ ਤੇਜ ਤੁਰੱਕ ਦੁਰੱਤ ਕੁਮੱਤਿ, ਨਖੱਤ ਗੁਰੂ ਰਵਿ ਲੱਖ ਲਟੇ।
ਕਲਿ ਅੰਧ ਅਭੱਦ੍ਰ ਹਿਮੱਦ੍ਰਿ* ਪਾਪੁ, ਸੁ ਬੱਦਰ ਧੁੰਦ ਮਨਿੰਦ ਫਟੇ ॥੭॥

*ਸ੍ਰੀ ਗੁਰੁ ਪੰਥ ਪ੍ਰਕਾਸ਼ ਦੀਆਂ ਟਾਈਪ ਐਡੀਸ਼ਨਾਂ ਵਿੱਚ ਇਸ ਪਾਠ ਦਾ 'ਅਭੱਦ੍ਰਹਿ ਮੱਦਰ' ਪਦ ਛੇਦ ਕਰਕੇ ਛਾਪਿਆ ਹੋਇਆ ਹੈ ਜਿਸ ਕਰਕੇ ਸਾਰੇ ਪੜ੍ਹਨ ਤੇ ਪੜ੍ਹਾਉਣ ਵਾਲੇ, ਪ੍ਰਜਾਯ ਜਾਂ ਸ਼ਬਦ ਅਰਥ ਲਿਖਣ ਵਾਲੇ ਇਸੇ ਪਦ ਛੇਦ ਅਨੁਸਾਰ ਹੀ ਗ਼ਲਤ-ਮਲਤ ਅਰਥ ਕਰਦੇ ਤੇ ਲਿਖਦੇ ਆਏ ਹਨ, ਪਰ ਅਸਾਂ ਉਪਰੋਕਤ ਪਾਠ ਤੇ ਅਰਥ ਨੂੰ ਹੀ ਸ਼ੁੱਧ ਨਿਸ਼ਚੇ ਕੀਤਾ ਹੈ।

ਪਦਅਰਥ:

ਦਬ=ਦਬੀ ਹੋਈ। ਪੁੰਜ=ਸਮੂੰਹ, ਸਾਰੇ, ਬਹੁਤੇ। ਪਹਾਰਨ ਸੋਂ=(ਪਾਪਾਂ ਦੇ) ਪਹਾੜਾਂ ਨਾਲ। ਅਤਿ ਆਰਤ=ਬਹੁਤ ਦੁਖੀ ਹੋ ਕੇ। ਜੌ ਧਰ=ਜਦੋਂ ਧਰਤੀ ਨੇ। ਬੈਨ ਰਟੇ=ਬਚਨ ਕਹੇ। ਤਾਹਿ=ਤਿਸ, (ਧਰਤੀ ਦੀ)। ਪੁਕਾਰ=ਫ਼ਰਿਆਦ। ਅਵਤਾਰ ਗੁਰੂ=ਗੁਰੂ ਅਵਤਾਰ, ਸ੍ਰੀ ਗੁਰੂ ਨਾਨਕ ਦੇਵ ਜੀ। ਪਠੇ=ਭੇਜੇ। ਤਮ=ਅਨ੍ਹੇਰਾ। ਤੇਜ ਤੁਰੱਕ=ਤੁਰਕਾਂ ਦੇ ਤੇਜ ਦਾ। ਦੁਰੱਤ=ਪਾਪ। ਕੁਮੱਤਿ=ਖੋਟੀ ਮੱਤਿ। ਨਖੱਤ=ਤਾਰੇ। ਰਵਿ=ਸੂਰਜ। ਲੱਖ=ਦੇਖ ਕੇ। ਲਟੇ=ਘਟ ਗਏ, ਕਮ ਹੋ ਗਏ, ਮਿਟ ਗਏ, ਛੁਪ ਗਏ। ਕਲਿ=ਕਲਜੁਗ ਦੇ ਸਮੇਂ ਦਾ। ਅੰਧ=ਅਗਿਆਨ। ਅਭੱਦ੍ਰ=ਅਕਲਿਆਣਤਾ, ਦੁੱਖ। ਹਿਮੱਦ੍ਰਿ=ਹਿਮਾਲਾ ਪਹਾੜ {ਹਿਮ- ਬਰਫ਼ ਦਾ+ਅਦ੍ਰਿ- ਪਹਾੜਹਿ, ਮਾਲਾ ਪਹਾੜ}। ਸੁ=ਭਲੀ ਪਰਕਾਰ, ਚੰਗੀ ਤਰ੍ਹਾਂ। ਬੱਦਰ ਧੁੰਦ=ਧੁੰਦ ਦੇ ਬੱਦਲਾਂ। ਮਨਿੰਦ=ਵਾਂਗ।

ਅਰਥ:

੧. ਜਦੋਂ ਬਹੁਤੇ ਪਾਪਾਂ ਦੇ ਪਹਾੜਾਂ ਨਾਲ ਦੱਬੀ ਹੋਈ ਧਰਤੀ ਨੇ ਬਹੁਤ ਦੁਖੀ ਹੋ ਕੇ (ਅਕਾਲ ਪੁਰਖ ਦੇ ਹਜ਼ੂਰ) ਬਚਨ ਕਹੇ।

੨. ਤਾਂ ਦਾਤਾਰ ਪ੍ਰਭੂ ਨੇ ਤਿਸ (ਧਰਤੀ ਦੀ) ਪੁਕਾਰ ਸੁਣ ਕੇ 'ਗੁਰੂ ਅਵਤਾਰ' (ਸ੍ਰੀ ਗੁਰੂ ਨਾਨਕ ਦੇਵ ਜੀ) ਨੂੰ ਜਗਤ ਵਿੱਚ ਭੇਜਿਆ।

੩. ਗੁਰੂ ਰੂਪ ਸੂਰਜ ਨੂੰ ਦੇਖ ਕੇ ਤੁਰਕਾਂ ਦੇ ਤੇਜ ਦਾ ਅਨ੍ਹੇਰਾ, ਪਾਪ ਤੇ ਖੋਟੀ ਮਤ ਦੇ ਤਾਰੇ ਛੁਪ ਗਏ।

੪. ਕਲਜੁਗ ਦੇ (ਸਮੇਂ ਦਾ) ਅਗਿਆਨ, ਦੁੱਖ ਅਤੇ ਪਾਪ ਰੂਪ ਹਿਮਾਲੇ ਪਹਾੜ ਧੁੰਦ ਦੇ ਬੱਦਲਾਂ ਵਾਂਗ ਚੰਗੀ ਤਰ੍ਹਾਂ ਫਟ ਗਏ (ਭਾਵ ਨਾਸ਼ ਹੋ ਗਏ)।

ਭਾਵ

ਪਾਪਾਂ ਦੇ ਭਾਰੀ ਬੋਝ ਹੇਠ ਦੱਬੀ ਹੋਈ ਧਰਤੀ ਅਤਜੰਤ ਦੁਖ ਤੇ ਕਸ਼ਟਾਂ ਤੋਂ ਘਬਰਾਈ ਹੋਈ ਵਾਹਿਗੁਰੂ ਜੀ ਦੇ ਦਰਬਾਰ ਵਿੱਚ ਫ਼ਰਿਆਦੀ ਬਣ ਕੇ ਪੁੱਜੀ, ਜਿਸ ਦੀ ਪੁਸ਼ਟੀ ਹਜ਼ੂਰ ਦੀਆਂ ਇਨ੍ਹਾਂ ਤੁਕਾਂ ਤੋਂ ਵੀ ਹੁੰਦੀ ਹੈ:

ਕਲਮਲਿ ਹੋਈ ਮੇਦਨੀ ਅਰਦਾਸਿ ਕਰੇ ਲਿਵ ਲਾਇ ॥
ਸਚੈ ਸੁਣਿਆ ਕੰਨ ਦੇ ਧੀਰਜ ਦੇਵੈ ਸਹਿਜ ਸੁਭਾਇ ॥ (ਵਾਰ ਮਲਾਰ ਮਹਲਾ ੩, ਪੰਨਾ ੧੨੮੧)

ਧਰਤੀ ਦੇ ਦੁਖਾਂ ਤੇ ਦਰਦਾਂ-ਭਰੀ ਫ਼ਰਿਆਦ ਸੁਣ ਕੇ ਦਾਤਾਰ ਪ੍ਰਭੂ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੂੰ ਜਗਤ-ਗੁਰੂ ਥਾਪ ਕੇ ਸੰਸਾਰ ਦੇ ਭਾਰ ਹਰਨ ਲਈ ਜਗਤ ਵਿੱਚ ਭੇਜਿਆ:

ਸੁਣੀ ਪੁਕਾਰ ਦਾਤਾਰ ਪ੍ਰਭ, ਗੁਰ ਨਾਨਕ ਜਗ ਮਾਹਿ ਪਠਾਯਾ। (ਭਾ: ਗੁ: ਵਾ: ੧, ਪੰਨਾ ੨੩)

ਸਤਿਗੁਰੂ ਸੂਰਜ ਦੇ ਪ੍ਰਗਟ ਹੋਣ ਨਾਲ ਹੀ ਤੁਰਕ ਰਾਜ ਦੇ ਤੇਜ ਦਾ ਅਨ੍ਹੇਰਾ ਮਿਟ ਗਿਆ। ਆਸੁਰੀ ਸੰਪਤਾ (ਅਉਗਣਾਂ) ਦੇ ਤਾਰੇ ਛਪ ਗਏ। ਦੁੱਖਾਂ ਤੇ ਪਾਪਾਂ ਦੇ ਹਿਮਾਲੇ ਪਹਾੜ ਧੁੰਦ ਦੇ ਬਦਲਾਂ ਵਾਂਗ ਖਿੰਡ-ਪੁੰਡ ਗਏ। ਜਿਵੇਂ ਕਿ ਭਾਈ ਗੁਰਦਾਸ ਜੀ ਨੇ ਕਿਹਾ ਹੈ:

ਸਤਿਗੁਰ ਨਾਨਕ ਪ੍ਰਗਟਿਆ ਮਿਟੀ ਧੁੰਦ ਜਗ ਚਾਨਣ ਹੋਆ। ਜਿਉ ਕਰ ਸੂਰਜ ਨਿਕਲਿਆ ਤਾਰੇ ਛਪੇ ਅੰਧੇਰ ਪਲੋਆ। (ਭਾ: ਗੁ: ਵਾ: ੧, ਪ: ੨੭)

ਉਪਰੋਕਤ ਸ੍ਵੈਯੇ ਤੋਂ ਕਵੀ ਜੀ ਦੀ ਗੁਰਬਾਣੀ ਤੇ ਭਾਈ ਗੁਰਦਾਸ ਜੀ ਦੀ ਬਾਣੀ ਦੀ ਗਹਿਰੀ ਵਾਕਫ਼ੀਅਤ ਦਾ ਪਤਾ ਚੱਲਦਾ ਹੈ।

## ਵਾਹਿਗੁਰੂ 'ਗੁਰੂ ਨਾਨਕ ਸਰੂਪ' ਵਿੱਚ।

ਸ੍ਵੈਯਾ: ਅਜ ਆਦਿ ਅਨਾਦਿ ਅਮਾਇ ਅਕਾਇ,
ਅਨੀਹ ਅਜੋਨਿ ਅਜੈ ਅਬਿਨਾਸੀ।
ਚਤੁਰਾਨਨ ਆਨਨ ਪੰਚ ਖੜਾਨਨ,
ਜਾਂ ਸਹਸਾਨਨ ਅੰਤ ਨ ਪਾਸੀ।
ਜਗ ਕਾਰਕ ਪਾਰਕ ਹਾਰਕ ਜੋ,
ਸਤ ਚੇਤਨ ਆਨਦ ਬਿਸ੍ਵ ਪ੍ਰਕਾਸੀ।
ਸੋ ਹਰਿ ਜੂ ਜਨ ਤਾਰਨ ਕੌ

ਗੁਰ ਨਾਨਕ ਰੂਪ ਭਯੋ ਸੁਖਰਾਸੀ* ॥ ੮ ॥

*ਇਸ ਅੰਕ ਦੀ ਇਹ ਚੌਥੀ ਤੁਕ ਦਿੱਲੀ ਤੇ ਅੰਮ੍ਰਿਤਸਰ ਐਡੀਸ਼ਨ 'ਚੋਂ ਲਈ ਗਈ ਹੈ।

ਪਦਅਰਥ:

ਅਜ=ਜਨਮ ਰਹਿਤ। ਆਦਿ=ਪਹਿਲਾ, ਮੁੱਢਲਾ, ਸਭ ਦਾ ਮੂਲ ਕਾਰਨ। ਅਨਾਦਿ=ਜਿਸ ਦਾ ਮੁੱਢ ਨਹੀਂ ਭਾਵ ਉਤਪਤੀ ਰਹਿਤ, ਆਦਿ ਰਹਿਤ। ਅਮਾਇ=ਮਾਇਆ ਤੋਂ ਰਹਿਤ। ਅਕਾਇ=ਸਰੀਰ ਤੋਂ ਬਿਨਾਂ। ਅਨੀਹ=ਇੱਛਾ ਰਹਿਤ, ਨਰਿੱਛਤ। ਅਜੋਨਿ=ਜੋਨੀ ਤੋਂ ਰਹਿਤ, ਜਨਮ-ਰਹਿਤ (ਅ) ਕਾਰਨ ਤੋਂ ਰਹਿਤ। ਅਜੇ=ਜਿੱਤਣ ਤੋਂ ਬਿਨਾਂ, ਅਜਿੱਤ। ਅਬਿਨਾਸੀ=ਨਾਸਰਹਿਤ। ਚਤੁਰਾਨਨ=ਚੌਂਹ ਮੁੱਖਾਂ ਵਾਲਾ, ਬ੍ਰਹਮਾ। {ਚਤਰ-ਚਾਰ। ਆਨਨ-ਮੁੱਖ}। ਆਨਨ ਪੰਚ=ਪੰਜਾਂ ਮੁੱਖਾਂ ਵਾਲਾ, ਸ਼ਿਵ। {ਆਨਨ-ਮੁੱਖ। ਪੰਚ-ਪੰਜ।} ਖੜਾਨਨ=ਛੇ ਮੁੱਖਾਂ ਵਾਲਾ, ਸ਼ਜਾਮ ਕਾਰਤਿਕ*। {ਖੜ- ਖਟ, ਛੇ। ਆਨਨ- ਮੁੱਖ।} *ਕਾਰਤਿਕੇਯ; ਸ਼ਿਵ ਦਾ ਇਕ ਪੁੱਤਰ, ਬ੍ਰਹਮ ਵੈਵਰਤ ਵਿੱਚ ਲਿਖਿਆ ਹੈ ਕਿ ਸ਼ਿਵ ਦਾ ਵੀਰਜ ਪਾਰਬਤੀ ਨਾਲ ਕ੍ਰੀੜਾ ਕਰਦੇ ਧਰਤੀ 'ਤੇ ਡਿੱਗਿਆ, ਧਰਤੀ ਨੇ ਅਗਨਿ ਵਿੱਚ ਅਤੇ ਅਗਨਿ ਨੇ ਸਰਕੁੜੇ (ਸ਼ਰਕਾਂਡ) ਦੇ ਬੂਝੇ ਵਿੱਚ ਅਸਥਾਪਨ ਕੀਤਾ, ਜਿਸ ਤੋਂ ਛੇ ਮੂੰਹਾਂ ਵਾਲਾ ਪੁੱਤਰ ਪੈਦਾ ਹੋਇਆ। ਉਸ ਦਾ ਪਾਲਨ-ਪੋਸਨ ਚੰਦਰਮਾ ਦੀ ਇਸਤ੍ਰੀ ਕ੍ਰਿਤਿਕਾ ਨੇ ਆਪਣੇ ਦੁੱਧ ਨਾਲ ਕੀਤਾ ਜਿਸ ਕਾਰਨ ਇਸ ਦਾ ਇਹ ਨਾਉਂ ਪਿਆ। ਤਾਰਕਾਸੁਰ ਮਾਰਨ ਲਈ ਇਸ ਦਾ ਜਨਮ ਹੋਇਆ ਸੀ। ਇਹ ਦੇਵਤਿਆਂ ਦੀ ਫ਼ੌਜ ਦਾ ਸੈਨਾਪਤੀ ਹੈ। ਕਾਰਤਿਕੇਯ ਨੂੰ ਤਾਰਕਾਰਿ ਭੀ ਕਹਿੰਦੇ ਹਨ।

ਜਾਂ=ਜਿਸ (ਪ੍ਰਮੇਸਰ) ਦਾ। ਸਹਸਾਨਨ=ਹਜ਼ਾਰ ਮੁੱਖਾਂ ਵਾਲਾ, ਸ਼ੇਸ਼ਨਾਗ {ਸਹਸ-ਹਜ਼ਾਰ। ਆਨਨ-ਮੁੱਖ।} ਅੰਤ ਨ ਪਾਸੀ=ਅੰਤ ਨਹੀਂ ਪਾ ਸਕਦਾ। ਜਗ ਕਾਰਕ=ਜਗਤ ਨੂੰ ਪੈਦਾ ਕਰਨ ਵਾਲਾ। ਪਾਰਕ=ਪਾਲਣਾ ਕਰਨ ਵਾਲਾ। ਹਾਰਕ=ਨਾਸ਼ ਕਰਨ ਵਾਲਾ। ਬਿਸ੍ਵ=ਸੰਸਾਰ ਨੂੰ। ਪ੍ਰਕਾਸ਼ੀ=ਪ੍ਰਕਾਸ਼ਨ ਵਾਲਾ। ਜਨ=ਪੁਰਸ਼ ਭਾਵ ਮਨੁੱਖਤਾ। ਸੁਖਰਾਸੀ=ਸੁੱਖਾਂ ਦੀ ਹੱਦ। ਅਰਥ:

੧. ਜੋ (ਵਾਹਿਗੁਰੂ ਜੀ) ਜਨਮ ਰਹਿਤ, (ਸਾਰਿਆਂ ਦਾ) ਮੂਲ ਕਾਰਨ, ਆਦਿ ਰਹਿਤ, ਮਾਇਆ ਰਹਿਤ, ਸ਼ਰੀਰ-ਰਹਿਤ, ਨਰਿੱਛਤ, ਜੋਨੀ-ਰਹਿਤ, ਅਜਿੱਤ ਅਤੇ ਨਾਸ ਰਹਿਤ ਹੈ।

੨. ਬ੍ਰਹਮਾ, ਸ਼ਿਵ, ਸ਼ਜਾਮ ਕਾਰਤਿਕ ਤੇ ਸ਼ੇਸ਼ਨਾਗ (ਭੀ) ਜਿਸ ਦਾ ਅੰਤ ਨਹੀਂ ਪਾ ਸਕਦੇ।

੩. ਜੋ ਸਤਿ ਚਿੱਤ ਅਨੰਦ ਸਰੂਪ, ਜਗਤ ਦੀ ਉਤਪਤੀ, ਪਾਲਣਾ ਤੇ ਲਯਤਾ ਕਰਨ ਵਾਲਾ ਸੰਸਾਰ ਦਾ ਪ੍ਰਕਾਸ਼ਕ ਹੈ।

੪. ਉਹ ਸੁਖਾਂ ਦੀ ਹੱਦ ਵਾਹਿਗੁਰੂ ਜੀ (ਸਾਰੀ) ਮਨੁੱਖਤਾ ਦੇ ਤਾਰਨ ਲਈ (ਆਪ) ਗੁਰੂ ਨਾਨਕ ਰੂਪ ਹੋ ਕੇ (ਜਗਤ ਵਿੱਚ ਆਏ)।

ਭਾਵ:

ਕਵੀ ਜੀ ਇਸ ਸ੍ਵੈਯੇ ਵਿੱਚ ਵਾਹਿਗੁਰੂ ਜੀ ਦਾ ਨਾਨਕ ਰੂਪ ਹੋ ਕੇ ਸੰਸਾਰ ਵਿੱਚ ਆਉਣਾ ਵਰਣਨ ਕਰਦੇ ਹਨ ਜਿਹਾ ਕਿ ਭੱਟਾਂ ਨੇ ਵੀ ਕਿਹਾ ਹੈ: ਜੋਤ ਰੂਪਿ ਹਰਿ ਆਪਿ ਗੁਰੂ ਨਾਨਕੁ ਕਹਾਯਉ। (ਸ: ਮ: ੫ ਕੇ, ਪੰ: ੧੪੦੮)

ਆਪਿ ਨਾਰਾਇਣੁ ਕਲਾ ਧਾਰਿ ਜਗ ਮਹਿ ਪਰਵਰਿਯਉ। ਨਿਰੰਕਾਰਿ ਆਕਾਰੁ ਜੋਤਿ ਜਗ ਮੰਡਲਿ ਕਰਿਯਉ। (ਸਵੱਈਏ ਮਹਲੇ ੩ ਕੇ, ਪੰ: ੧੩੯੫)

ਗੁਰੂ ਨਾਨਕ ਨੂੰ ਵਾਹਿਗੁਰੂ ਰੂਪ ਕਹਿਣਾ ਕਵਿ ਜੀ ਦੀ ਅਨੰਨਿ ਸਿੱਖੀ ਦਾ ਸੂਚਕ ਹੈ। ਉਹ ਏਨੇ ਬੇਅੰਤ ਗੁਣਾਂ ਤੇ ਸਿਫ਼ਤਾਂ ਵਾਲਾ ਵਾਹਿਗੁਰੂ ਗੁਰੂ ਨਾਨਕ ਰੂਪ ਵਿੱਚ ਇਸ ਲਈ ਮੂਰਤੀਮਾਨ ਹੋਇਆ ਹੈ ਤਾਂ ਜੋ ਉਹ ਇਸ ਤਰ੍ਹਾਂ ਧਰਮ ਦੀ ਪਾਲਨਾ ਜੀਵਾਂ ਦੇ ਕਰਮ ਦਾ ਸੁਧਾਰ ਕਰ ਕੇ ਸਾਰੀ ਮਨੁੱਖਤਾ ਨੂੰ ਤਾਰ ਕੇ ਆਪਣੇ ਨਾਲ ਅਭੇਦ ਕਰ ਸਕੇ।

## ਸ੍ਰੀ ਗੁਰੂ ਨਾਨਕ ਦੇਵ ਜੀ ਦੇ ਦਸ ਸਰੂਪ।

ਸ੍ਵੈਯਾ: ਭਵ ਭਾਰ ਉਤਾਰਨ ਹੇਤ ਹਰੀ, ਅਵਤਾਰ ਲਯੋ ਪਰਮਾਨਕ ਜੂ।
ਅਟ ਦੇਸ ਬਿਦੇਸ ਅਸੇਸ ਧਰਾ, ਰਟ ਬਾਨਿ ਮਹਾ ਸੁਖਦਾਨਕ ਜੂ।

ਉਪਦੇਸ ਸੁਦੇਸ ਬਿਸੇਸ ਦਯੋ, ਜੋ ਅਸੇਸ ਕਲੇਸ ਪ੍ਰਹਾਨਕ ਜੂ।
ਰਸ ਦੇਹ ਹਰੇ, ਜਸ ਨੇਹ ਭਰੇ, ਦਸ ਦੇਹ ਧਰੇ, ਗੁਰ ਨਾਨਕ ਜੂ ॥੯॥

ਪਦਅਰਥ:

ਭਵ=ਸੰਸਾਰ ਦਾ। ਹੇਤ=ਵਾਸਤੇ। ਹਰੀ=ਅਕਾਲ ਪੁਰਖ ਨੇ। ਪਰਮਾਨਕ=ਪ੍ਰਮਾਣੀਕ, ਮੰਨਣ ਯੋਗ, ਯਥਾਰਥ, ਪੂਰਨ। ਜੁ=(ਵਾਹਿਗੁਰੂ) ਜੀ ਨੇ। ਅਟ=ਵਿਚਰ ਕੇ, ਫਿਰ ਕੇ। ਬਿਦੇਸ=ਪਰਦੇਸ। ਅਸੇਸ=ਸਾਰੀ। ਧਰਾ=ਧਰਤੀ। ਰਟ=ਉਚਾਰਨ ਕੀਤੀ। ਬਾਨਿ=ਬਾਣੀ। ਮਹਾ=ਬਹੁਤਾ। ਸੁਖਦਾਨਕ=ਸੁਖ ਦੇਣ ਵਾਲੀ। ਜੂ=ਜੋ। ਸੁਦੇਸ=ਸ੍ਰੇਸ਼ਟ, ਸੁੰਦਰ। (ਅ) ਆਪਣੇ ਦੇਸ ਵਿੱਚ। ਬਿਸੇਸ=ਅਧਿਕ, ਬਹੁਤਾ। {ਸੁਦੇਸ-ਬਿਸੇਸ ਅਧਿਕ ਦੇਸ਼ਾਂ ਵਿੱਚ।} ਅਸੇਸ=ਸਾਰੇ। ਪ੍ਰਹਾਨਕ=ਨਾਸ ਕਰਨ ਵਾਲਾ। ਜੂ=(ਸਤਿਗੁਰੂ) ਜੀ ਨੇ। ਰਸ=ਵਿਸ਼ੇ ਰਸ। ਦੇਹ=ਦੇਹ ਅਧਿਆਸ। ਹਰੇ=ਨਾਸ ਕਰ ਕੇ। ਜਸ=ਪ੍ਰਮੇਸ਼ਰ ਦਾ ਜਸ। ਨੇਹ=ਪ੍ਰੇਮ। ਭਰੇ=ਭਰ ਦਿੱਤੇ। ਦਸ ਦੇਹ=ਦਸ ਸਰੂਪ। ਅਰਥ:

੧. ਅਕਾਲ ਪੁਰਖ ਜੀ ਨੇ ਸੰਸਾਰ ਦਾ ਭਾਰ ਉਤਾਰਨ ਵਾਸਤੇ (ਗੁਰੂ ਨਾਨਕ ਦੇਵ) ਜੀ ਦਾ ਪੂਰਨ ਅਵਤਾਰ ਧਾਰਿਆ।

੨. ਜਿਨ੍ਹਾਂ ਨੇ ਦੇਸਾਂ ਪਰਦੇਸਾਂ ਅਤੇ ਸਾਰੀ ਧਰਤੀ ਉੱਤੇ ਫਿਰ ਕੇ ਗੁਰਬਾਣੀ ਉਚਾਰਨ ਕੀਤੀ ਜੋ ਬਹੁਤਾ ਸੁਖ ਦੇਣ ਵਾਲੀ ਹੈ।

੩. (ਸਤਿਗੁਰੂ) ਜੀ ਨੇ (ਉਸ ਬਾਣੀ ਰਾਹੀਂ) ਅਧਿਕ ਸੁੰਦਰ ਉਪਦੇਸ਼ ਦਿੱਤਾ ਜੋ ਸਾਰੇ ਕਲੇਸ਼ਾਂ* ਦਾ ਨਾਸਕ ਹੈ।

੪. (ਦਾਸਾਂ ਦੇ) ਵਿਸ਼ੇ ਰਸ ਤੇ ਦੇਹ ਅਧਿਆਸ ਨੂੰ ਨਾਸ ਕਰ ਕੇ ਵਾਹਿਗੁਰੂ ਦੇ ਜਸ ਤੇ ਪ੍ਰੇਮ ਨਾਲ (ਉਨ੍ਹਾਂ ਦੇ ਹਿਰਦੇ) ਭਰ ਦਿੱਤੇ। (ਐਸੇ) ਗੁਰੂ ਨਾਨਕ ਜੀ ਨੇ (ਜਗਤ ਤਾਰਨ ਲਈ ਆਪਣੇ) ਦਸ ਸਰੂਪ ਧਾਰੇ ਹਨ।

*ਕਲੇਸ਼ ਪੰਜ ਹਨ ਜਿਨ੍ਹਾਂ ਦਾ ਵੇਰਵਾ ਇਸ ਤਰ੍ਹਾਂ ਹੈ : ੧. ਅਵਿਦਿਆ=ਅਸਲੀਅਤ ਨ ਸਮਝਣੀ। ੨. ਅਸਿਮਤਾ = ਦੇਹ, ਧਨ ਸਬੰਧੀ ਆਦਿਕਾਂ ਵਿੱਚ ਹਉਮੈ। ੩. ਰਾਗ = ਪਦਾਰਥਾਂ ਵਿੱਚ ਪ੍ਰੇਮ। ੪. ਦ੍ਵੈਸ਼=ਵੈਰ ਵਿਰੋਧ। ੫. ਅਭਿਨਿਵੇਸ਼=ਨ ਕਰਨ ਯੋਗ ਕਰਮ ਜਾਣ ਬੁੱਝ ਕੇ ਵੀ ਹਠ ਨਾਲ ਕਰਨਾ ਤੇ ਮੌਤ ਤੋਂ ਡਰਨਾ।

ਭਾਵ ਵਾਹਿਗੁਰੂ ਜੀ ਆਪ ਹੀ ਗੁਰੂ ਨਾਨਕਰੂਪ ਹੋ ਕੇ ਸੰਸਾਰ ਵਿੱਚ ਪ੍ਰਗਟੇ। ਪਾਪਾਂ ਦਾ ਭਾਰ ਉਤਾਰਨ ਲਈ ਧਰਤੀ 'ਤੇ ਵਿਚਰ ਕੇ ਨਾਮ ਬਾਣੀ ਦਾ ਉਪਦੇਸ਼ ਦਿੱਤਾ। ਦੁਨੀਆਂ ਦੇ ਲੋਕਾਂ ਦੇ ਮਨਾਂ 'ਚੋਂ ਬੁਰਾਈਆਂ ਹੂੰਝ ਸੁੱਟੀਆਂ ਤੇ ਉਨ੍ਹਾਂ ਨੂੰ ਰੱਬੀ ਬਾਣੀ ਦੇ ਇਲਾਹੀ ਕੀਰਤਨ ਤੇ ਦੈਵੀ ਗੁਣਾਂ ਨਾਲ ਭਰ ਦਿੱਤਾ। ਹਰ ਥਾਂ ਪਿਆਰ ਦੀ ਮਹਿਕ ਖਿਲਾਰ ਦਿੱਤੀ ਜਿਸ ਨਾਲ ਸਾਰਾ ਜਗਤ ਮਹਿਕ ਉੱਠਿਆ। ਸਿੱਖੀ ਦੀ ਫੁਲਵਾੜੀ ਦੀ ਬ੍ਰਿੱਧੀ ਤੇਰਾਖੀ ਲਈ ਉਸੇ ਪਿਆਰੇ ਗੁਰੂ ਨਾਨਕ ਨੇ

"ਜੋਤ ਓਹਾ ਜੁਗਤ ਸਾਇ ਸਹ ਕਾਇਆ ਫੇਰ ਪਲਟੀਐ"

ਦੇ ਮਹਾਂ ਵਾਕ ਅਨੁਸਾਰ ਆਪਣੇ ਦਸ ਜਾਮੇ ਧਾਰ ਕੇ ਜਗਤ ਜਲੰਦੇ ਵਿੱਚ ਠੰਡ ਵਰਤਾਈ ਤੇ ਜਨਾਂ ਦੇ ਮਨਾਂ 'ਚੋਂ ਅਗਿਆਨ ਅਨ੍ਹੇਰੇ ਨੂੰ ਮੇਟ, ਸਦਾ ਜਾਗਤ ਜੋਤ ਨਾਲ ਜਗਮਗਾ ਦੇਣ ਲਈ ਆਪ ਸੂਰਜ ਵਾਂਗ ਪ੍ਰਗਟ ਹੋਏ, ਜਿਸ ਦਾ ਜ਼ਿਕਰ ਕਵੀ ਜੀ ਅਗਲੇ ਛੰਦ ਵਿੱਚ ਕਰਦੇ ਹਨ।

### ੫. ਸ੍ਰੀ ਗੁਰੂ ਨਾਨਕ ਦੇਵ ਜੀ ਦਾ ਮੰਗਲ।

ਸ੍ਵੈਯਾ: *ਸ੍ਰੀ ਗੁਰੂ ਨਾਨਕ ਦੇਵ ਦਿਵਾਕਰ, ਦਿੱਬ ਤਨੂ ਕਲਿ ਯਾਮਨਿ ਟਾਰੀ।
ਸੰਤਨ ਚਿੱਤ ਸਰੋਵਰ ਮੱਧ, ਮਹੋਜਲ ਕੰਜ ਬਿਬੇਕ ਪਸਾਰੀ।
ਕਾਰਵਿ ਸਾਮ ਸਮਾਜ ਮਦਾਦਿਕ, ਤਾਂਹਿ ਭਲੇ ਜਰ ਮੂਲ ਉਪਾਰੀ।
ਤਾਂ ਗੁਰ ਨਾਨਕ ਕੇ ਪਦ ਮੰਜਲ ਕੋ, ਬਹੁ ਬੰਦਨ ਆਹਿ ਹਮਾਰੀ ॥੧੦॥

*ਲਾਹੌਰ ਐਡੀਸ਼ਨ (ਛਾਪਾ ਪੱਥਰ) ਦੇ ਪੰਨਾ ੨ ਤੇ ਅੰਕ ਨੰ: ੧੦ ਵਿੱਚ ਇਕ ਛੰਦ ਦਿੱਤਾ ਹੋਇਆ ਹੈ ਤੇ ਬਰਾਬਰ ਤੇ ਹਾਸ਼ੀਏ ਦੇ ਬਾਹਰਵਾਰ 'ਲੇਖਕ ਕਾ' ਛਪਿਆ ਹੋਇਆ ਹੈ। ਇਹ ਛੰਦ ਇਸ ਪੂਰਬਾਰਧ ਵਿੱਚ ਆਖੇਪ ਕੀਤੇ ਕੁਝ ਫੁਟਕਲ ਸਫ਼ਿਆਂ ਤੇ ੭੭੩ ਤੋਂ ੯੯੦ ਪੰਨੇ ਤੱਕ ਦੀ ਸਾਰੀ ਆਖੇਪ ਰਚਨਾ ਦੇ ਲੇਖਕ ਘਸੀਟਾ ਸਿੰਘ ਕਵੀਸ਼ਰ ਲਾਹੌਰ ਦਾ ਹੈ, ਜਿਸ ਦਾ ਪਤਾ ਪਹਿਲੇ ਟਾਈਟਲ ਪੰਨੇ 'ਤੇ ਦਿੱਤਾ ਹੋਇਆ ਹੈ। ਇਹ

ਸ੍ਰੀ ਰਾਮ ਚੰਦਰ ਜੀ ਦਾ ਮੰਗਲ ਹੈ। ਗਿਆਨੀ ਗਿਆਨ ਸਿੰਘ ਜੀ ਨੇ ਆਪਣੀ ਕਿਸੇ ਵੀ ਰਚਨਾ ਵਿੱਚ ਸ੍ਰੀ ਰਾਮ ਚੰਦਰ ਜੀ ਦਾ ਮੰਗਲ ਕਦੇ ਵੀ ਨਹੀਂ ਕੀਤਾ। ਕਾਵਿ-ਕਲਾ ਪੱਖ ਤੋਂ ਵੀ ਇਹ ਰਚਨਾ ਗਿਆਨੀ ਗਿਆਨ ਸਿੰਘ ਜੀ ਦੀ ਕ੍ਰਿਤ ਸਿੱਧ ਨਹੀਂ ਹੁੰਦੀ। ਇਸ ਇਕੇ ਛੰਦ ਵਿੱਚ ਉਬਾਰਹਿੰਗੇ ਦੋ ਵਾਰ ਤੁਕਾਂਤ ਆਇਆ ਹੈ। ਅੰਤਲੀ ਪਹਿਲੀ ਅੱਧੀ ਤੁਕ ਵਿੱਚ ਸਨਮੁਖ ਬੇਨਤੀ ਕੀਤੀ ਹੈ ਪਰ ਬਾਕੀ ਸਾਰੇ ਛੰਦ ਵਿੱਚ ਸੰਕੇਤ ਭਵਿੱਖਤ ਵੱਲ ਕੀਤੇ ਹੋਏ ਹਨ, ਜੋ ਘਟੀਆ ਕਾਵਿ ਦਾ ਪ੍ਰਤੀਕ ਹੈ। ਆਖੇਪ ਰਚਨਾ ਜਾਣ ਕੇ ਅਸਾਂ ਇਹ ਛੰਦ ਮੂਲ ਵਿੱਚ ਨਹੀਂ ਛਾਪਿਆ। ਪਾਠਕਾਂ ਦੀ ਜਾਣਕਾਰੀ ਲਈ ਹੇਠ ਦੇ ਰਹੇ ਹਾਂ। ਉਹ ਛੰਦ ਇਹ ਹੈ:

ਮਮ ਬੁਧਿ ਅਸੁੱਧਿ ਭਰੀ ਅਘ ਕੀ, ਸਮ ਭੀਲਨੀ ਕੇ ਮੁਹਿ ਤਾਰਹਿਗੇ।
ਜਿਮ ਗੋਤਮ ਨਾਰ ਉਧਾਰ ਕਰੀ, ਸੁਗ੍ਰੀਵਹਿ ਰਾਜ ਉਬਾਰਹਿਗੇ।
ਜਿਮ ਲੰਕ ਭਬੀਛਨ ਕੋ ਬਖ਼ਸ਼ੀ, ਤਿਮ ਮੋਹਿ ਕੋ ਰਾਮ ਚਿਤਾਰਹਿਗੇ।
ਮਮ ਦੂਰ ਅਵਿਦ ਕਰੋ ਸਗਰੀ, ਸਮ ਪਾਹਨ ਮੋਹਿ ਉਬਾਰਹਿਗੇ।

ਪਦਅਰਥ:

ਦਿਵਾਕਰ=ਸੂਰਜ। ਦਿੱਬ=ਦੇਵਤਾ, ਦਿਨ, ਪ੍ਰਕਾਸ਼। ਤਨੁ=ਸਰੀਰ, ਸਰੂਪ। ਕਲਿ=ਕਲਜੁਗ ਦੀ। ਯਾਮਨਿ=(ਕੁਚਾਲ ਰੂਪ) ਰਾਤ। ਟਾਰੀ=ਟਾਲੀ, ਦੂਰ ਕੀਤੀ। ਮਹੋਜਲ=ਬਹੁਤ ਉੱਜਲ। ਕੰਜ=ਕਵਲ। ਬਿਵੇਕ=ਗਿਆਨ ਰੂਪ। ਪਸਾਰੀ=ਖਿੜਾ ਦਿੱਤੇ। ਕਾਰਵਿ=ਕਮੀਆਂ। ਸਮ=ਵਾਂਗ। ਸਮਾਜ=ਸਮੂੰਹ। ਮਦਾਦਿ=ਹੰਕਾਰ ਆਦਿਕ। ਤਾਹਿ=ਤਿਨਾ ਦੀ। ਜਰ=ਜੜ। ਮੂਲ=ਮੁੱਢ ਤੋਂ। ਉਪਾਰੀ=ਪੁੱਟ ਦਿੱਤੀ। ਪਦ ਮੰਜਲ=ਉੱਜਲ ਚਰਨ (ਕਵਲ)। ਆਹਿ=ਹੈ।

ਅਰਥ:

੧. ਸ੍ਰੀ ਗੁਰੂ ਨਾਨਕ ਦੇਵ ਜੀ (ਜੋ) ਸੂਰਜ ਵਾਂਗ ਪ੍ਰਕਾਸ਼ ਸਰੂਪ ਹਨ। (ਜਿਨ੍ਹਾਂ ਨੇ) ਕਲਜੁਗ ਦੀ (ਕੁਚਾਲ ਰੂਪ) ਰਾਤ ਨੂੰ ਦੂਰ ਕਰ ਦਿੱਤਾ ਹੈ।
੨. ਸੰਤਾਂ ਦੇ ਚਿੱਤਾਂ ਦੇ ਸਰੋਵਰਾਂ ਵਿੱਚ ਗਿਆਨ ਰੂਪ ਬਹੁਤ ਉੱਜਲ ਕੰਵਲ ਖਿੜਾ ਦਿੱਤੇ।
੩. ਹੰਕਾਰ ਆਦਿਕ ਸਮੂੰਹ (ਅਉਗਣ) ਜੋ ਕਮੀਆਂ ਵਾਂਗ (ਖਿੜ ਰਹੇ) ਸਨ, ਤਿਨਾਂ ਦੀ ਚੰਗੀ ਤਰ੍ਹਾਂ ਮੁੱਢੋਂ ਹੀ ਜੜ੍ਹ ਪੁੱਟ ਦਿੱਤੀ।
੪. ਤਿਸ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਉੱਜਲ ਚਰਨ ਕਵਲਾਂ ਉਪਰ ਸਾਡੀ ਬਹੁਤ ਵਾਰ ਨਮਸਕਾਰ ਹੈ।

ਭਾਵ

ਇਸ ਸ੍ਵੈਯੇ ਵਿੱਚ ਕਵੀ ਜੀ ਆਪਣੇ ਇਸ਼ਟ ਦੇਵ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਸੂਰਜ ਵਾਂਗ ਪ੍ਰਕਾਸ਼ ਰੂਪ ਵਰਣਨ ਕਰਦੇ ਹਨ। ਜਿਵੇਂ ਸੂਰਜ ਚੜ੍ਹਨ ਨਾਲ ਅਨ੍ਹੇਰੀ ਰਾਤ ਖ਼ਤਮ ਹੋ ਜਾਂਦੀ ਹੈ। ਸਰੋਵਰਾਂ 'ਚ ਉੱਗੇ ਹੋਏ ਮੁੰਦੇ ਪਏ ਕਵਲ ਸੂਰਜ ਦੀ ਰੌਸ਼ਨੀ ਲੱਗਣ ਨਾਲ ਖਿੜ ਪੈਂਦੇ ਹਨ ਤੇ ਰਾਤ ਸਮੇਂ ਦੀਆਂ ਖਿੜੀਆਂ ਹੋਈਆਂ ਕਮੀਆਂ ਮੁੰਦੀਆਂ ਜਾਂਦੀਆਂ ਹਨ। ਤਿਵੇਂ ਹੀ ਸਤਿਗੁਰੂ ਦੇ ਪ੍ਰਗਟ ਹੋਣ ਨਾਲ ਕਲਜੁਗ ਦੇ ਸਮੇਂ ਦੀ ਖੋਟੀ ਚਾਲ ਦੀ ਰਾਤ ਟਲ ਗਈ। ਮਹਾਂ ਪੁਰਸ਼ਾਂ ਦੇ ਹਿਰਦਿਆਂ ਦੇ ਸਰੋਵਰਾਂ ਵਿੱਚ ਗਿਆਨ ਦੇ ਕਵਲ ਖਿੜ ਪਏ। ਹੰਕਾਰ ਆਦਿ ਆਸੁਰੀ ਸੰਪਤਾ ਦੀਆਂ ਕਵੀਆਂ ਜੜ੍ਹਾਂ ਤੋਂ ਪੁੱਟੀਆਂ ਗਈਆਂ। ਇਸ ਛੰਦ ਵਿੱਚ ਭਾਈ ਗੁਰਦਾਸ ਜੀ ਦੀਆਂ ਇਨ੍ਹਾਂ ਹੀ ਤੁਕਾਂ ਦੀ ਵਿਆਖਿਆ ਕੀਤੀ ਗਈ ਹੈ:

ਸਤਿਗੁਰ ਨਾਨਕ ਪ੍ਰਗਟਿਆ ਮਿਟੀ ਧੁੰਧ ਜਗਿ ਚਾਨਣ ਹੋਆ।
ਜਿਉ ਕਰਿ ਸੂਰਜੁ ਨਿਕਲਿਆ ਤਾਰੇ ਛਪੇ ਅੰਧੇਰੁ ਪਲੋਆ। (ਵਾ: ੧, ਪ: ੨੭)

## ੬. ਸ੍ਰੀ ਗੁਰੂ ਅੰਗਦ ਦੇਵ ਜੀ ਦਾ ਮੰਗਲ।

ਸ੍ਵੈਯਾ: ਬਿਨ ਅੱਖਰ ਨਾਹਿ ਲਹੇ ਜਨ ਅੱਖਰ
ਬੋਧ ਬਿਨਾ ਨਹਿ ਅੱਖਰ ਹਾਨੀ।
ਨਹਿ ਨੀਤਿ ਅਨੀਤਿ ਪਛਾਨ ਪਰੈ,
ਤਸ ਬੈਦਕ ਜੋਤਸ਼ ਮੰਤਰ ਖਾਨੀ।
ਪਰ ਹੈ ਨਹਿ ਪਾਨ ਪੁਰਾਨ ਪਛਾਨ,
ਤੁ ਸ਼ਾਸਤ ਬੇਦ ਕੀ ਕਾਹਿ ਕਹਾਨੀ।

ਯਹਿ ਚੀਨ ਬਰਾਖਰ ਜਾਂਹਿ ਰਚੇ,
ਨਮਿ ਤਾਂਹਿ ਕਰੋਂ ਪਦ ਪੰਕਜ ਸਾਨੀ ॥੧੧॥

ਪਦਅਰਥ:

ਅੱਖਰ={ਸੰ:, ਸੰਸਕ੍ਰਿਤ=ਅਕਸ਼ਰ} ਉਹ ਅੱਖਰ ਜੋ ਅਵਾਜ਼ ਦੀ ਥਾਂ ਲਿਖਿਆ ਜਾਵੇ, ਹਰਫ਼। ਲਹੇ=ਜਾਣ ਸਕਦਾ। ਅੱਖਰ=ਖਰਨ ਤੋਂ ਰਹਿਤ, ਵਾਹਿਗੁਰੂ। {ਅ=ਰਹਿਤ, ਖਰ=ਖਰਨ ਤੋਂ।} ਬੋਧ=ਗਿਆਨ। ਅੱਖਰ=ਕਰਮਾਂ ਦੇ ਅੱਖਰ, ਕਰਮਾਂ ਦੇ ਲੇਖ। ਹਾਨੀ=ਨਾਸ। ਨੀਤਿ=ਰਾਜਨੀਤੀ, ਧਰਮ ਤੇ ਸਮਾਜ ਦੇ ਚਲਾਉਣ ਦਾ ਨਿਯਮ, ਰਾਜ ਪ੍ਰਬੰਧ ਦੀ ਯੁਕਤੀ। ਅਨੀਤਿ=ਨੀਤੀ ਦਾ ਪ੍ਰਭਾਵ, ਬੇਇਨਸਾਫ਼ੀ। ਤਸ=ਤੈਸੇ ਹੀ। ਬੈਦਕ=ਵੈਦ ਵਿਦਿਆ। ਜੋਤਸ਼=ਜਜੋਤੀਰੂਪ, ਸੂਰਜ, ਚੰਦ ਤੇ ਤਾਰਿਆਂ ਆਦਿ ਦੀ ਚਾਲ ਅਤੇ ਵਿੱਥ ਦਾ ਗਿਆਨ ਜਿਸ ਵਿੱਦਿਆ ਤੋਂ ਹੋਵੇ। ਇਲਮੇ ਨਜੂਮ, ਖਗੋਲ ਵਿਦਿਆ। (ਅ) ਗ੍ਰਹਾਂ ਦੇ ਸ਼ੁਭ ਅਸ਼ੁਭ ਫਲ ਦੱਸਣ ਦੀ ਵਿਦਿਆ। ਮੰਤਰ ਖਾਨੀ=ਮੰਤ੍ਰਾਂ ਦੀ ਖਾਣ, ਮੰਤ੍ਰਾਂ ਦੀਆਂ ਪੋਥੀਆਂ। ਪਰ ਹੈ ਨਹਿ ਪਾਨ ਪੁਰਾਨ। ਪਛਾਨ=ਹੱਥਾਂ 'ਚ ਪੁਰਾਣਾਂ ਦੇ ਫੜਿਆਂ ਵੀ ਇਸ ਗੱਲ ਦੀ ਪਛਾਣ ਨਹੀਂ ਹੋ ਸਕਦੀ ਕਿ ਹੱਥਾਂ 'ਚ ਕੀ ਪੁਸਤਕ ਹੈ। ਤੁ=ਤਾਂ। ਕਾਹਿ ਕਹਾਨੀ=ਕੀ ਕਹਾਣੀ ਹੋ ਸਕਦੀ ਹੈ ਭਾਵ ਕੁਝ ਵੀ ਨਹੀਂ ਕਿਹਾ ਜਾ ਸਕਦਾ। ਯਹਿ ਚੀਨ=ਇਹ ਜਾਣ ਕੇ। ਬਰਾਖਰ=ਸ੍ਰੇਸ਼ਟ ਅੱਖਰ, ਗੁਰਮੁਖੀ ਅੱਖਰ। ਜਾਂਹਿ=ਜਿਸ (ਗੁਰੂ ਅੰਗਦ ਦੇਵ ਜੀ) ਨੇ। ਰਚੇ=ਬਣਾਏ। ਨਮਿ=ਨਮਸਕਾਰ। ਪਦ=ਚਰਨ। ਪੰਕਜ=ਕੰਵਲਾਂ ਦੇ। ਸਾਨੀ=ਸਦਰਸ, ਵਰਗੇ।

ਅਰਥ:

੧. ਅੱਖਰਾਂ ਦੇ ਗਿਆਨ ਤੋਂ ਬਿਨਾਂ ਪੁਰਸ਼ ਵਾਹਿਗੁਰੂ ਨੂੰ ਜਾਣ ਨਹੀਂ ਸਕਦੇ (ਭਾਵ ਗਿਆਨ ਨਹੀਂ ਹੁੰਦਾ), ਗਿਆਨ ਤੋਂ ਬਿਨਾਂ ਕਰਮਾਂ ਦੇ ਲੇਖ ਨਹੀਂ ਮਿਟ ਸਕਦੇ।

੨. (ਅੱਖਰਾਂ ਦੇ ਗਿਆਨ ਤੋਂ ਬਿਨਾਂ) ਨੀਤੀ ਤੇ ਅਨੀਤੀ ਦੀ ਪਛਾਣ ਨਹੀਂ ਪੈਂਦੀ ਤਿਵੇਂ ਹੀ ਵੈਦਕ, ਜੋਤਸ਼ ਤੇ ਮੰਤ੍ਰਾਂ ਦੀਆਂ ਪੋਥੀਆਂ ਦਾ ਵੀ ਗਿਆਨ ਨਹੀਂ ਹੋ ਸਕਦਾ।

੩. (ਹੋਰ ਤਾਂ ਹੋਰ) ਪੁਰਾਣਾਂ ਦੇ ਹੱਥਾਂ 'ਚ ਫੜਿਆਂ ਵੀ ਇਹ ਜਾਣ ਨਹੀਂ ਸਕੀਦਾ (ਕਿ ਹੱਥਾਂ 'ਚ ਕੀ ਫੜਿਆ ਹੈ) ਤਾਂ ਸ਼ਾਸਤ੍ਰਾਂ ਤੇ ਵੇਦਾਂ ਬਾਰੇ ਤਾਂ ਕੀ ਕਿਹਾ ਜਾ ਸਕਦਾ ਹੈ।

੪. (ਸੰਸਕ੍ਰਿਤ ਅੱਖਰਾਂ ਦਾ ਪੜ੍ਹਨਾ ਬੜਾ ਕਠਨ ਹੈ ਅਤੇ ਉਨ੍ਹਾਂ ਅੱਖਰਾਂ ਦੇ ਪੜ੍ਹਨ ਵਿੱਚ ਹੋਰ ਵੀ ਕਈ ਔਕੜਾਂ ਤੇ ਪਾਬੰਦੀਆਂ ਹਨ) ਇਹ ਜਾਣ ਕੇ ਜਿਸ (ਸ੍ਰੀ ਗੁਰੂ ਅੰਗਦ ਦੇਵ ਜੀ) ਨੇ ਸ੍ਰੇਸ਼ਟ ਗੁਰਮੁਖੀ ਅੱਖਰ ਬਣਾਏ ਹਨ, ਤਿਨਾਂ ਸਤਿਗੁਰਾਂ ਦੇ ਕੰਵਲਾਂ ਵਰਗੇ ਚਰਨਾਂ 'ਤੇ ਮੈਂ ਨਮਸਕਾਰ ਕਰਦਾ ਹਾਂ।

ਭਾਵ: ਕੁਦਰਤ ਨੇ ਮਨੁੱਖ ਵਿੱਚ ਸੋਚਣ ਤੇ 'ਜਾਣਨ' ਦਾ ਗੁਣ ਬਾਕੀ ਦੀਆਂ ਜੂਨਾਂ ਨਾਲੋਂ ਕਿਤੇ ਵਧੇਰੇ ਮਾਤ੍ਰਾ ਵਿੱਚ ਪਾਇਆ ਹੋਇਆ ਹੈ। ਜਾਣਨ ਦੀ ਤੀਬਰ ਇੱਛਾ ਨੇ ਹੀ ਦੁਨੀਆਂ ਵਿੱਚ ਵਿੱਦਿਆ ਨੂੰ ਜਨਮ ਦਿੱਤਾ ਹੈ। ਵਿੱਦਿਆ ਸ਼ਬਦ ਦੀ ਧਾਤੂ 'ਵਿਦ' ਦਾ ਅਰਥ ਹੀ 'ਜਾਣਨਾ' ਹੈ, ਜਿਸ ਸਾਧਨ ਰਾਹੀਂ ਕੁਝ ਜਾਣਿਆ ਜਾਏ ਉਹ 'ਵਿਦਿਆ' ਹੈ। ਵਿੱਦਿਆ ਨੂੰ ਅੱਗੋਂ ਚੌਹਟ (੬੪) ਪ੍ਰਕਾਰ ਦੀ ਤੇ ਕਈ ਵਿਦਵਾਨਾਂ ਦੇ ਵਿਚਾਰ ਵਿੱਚ ਅਣਗਿਣਤ ਪ੍ਰਕਾਰ ਦੀ ਮੰਨਿਆ ਹੈ। ਹਰ ਪ੍ਰਕਾਰ ਦਾ ਗਿਆਨ ਅੱਖਰ-ਗਿਆਨ ਤੋਂ ਬਿਨਾਂ ਜੇ ਅਸੰਭਵ ਨਹੀਂ ਤਾਂ ਆਸਾਨ ਵੀ ਨਹੀਂ। ਅਰਥਾਤ ਹਰ ਵਿੱਦਿਆ ਦਾ ਸਿੱਖਣਾ ਅੱਖਰ ਗਿਆਨ ਦੇ ਹੀ ਅਧੀਨ ਹੈ। ਪੁਰਾਣੇ ਸਮੇਂ ਵਿੱਚ ਭਾਵੇਂ ਕਈ ਤਰ੍ਹਾਂ ਦੀਆਂ ਵਿੱਦਿਆ ਜ਼ਬਾਨੀ ਸੀਨੇ-ਬਸੀਨੇ ਵੀ ਚੱਲਦੀਆਂ ਰਹੀਆਂ ਪਰ ਅੰਤ ਨੂੰ ਹਰ ਵਿੱਦਿਆ ਨੂੰ ਮੁਕੰਮਲ ਰੂਪ ਧਾਰਨ ਜਾਂ ਸਿਖ਼ਰਾਂ ਨੂੰ ਛੋਹਣ ਲਈ ਅੱਖਰਾਂ ਦਾ ਹੀ ਜਾਮਾ ਪਾਉਣਾ ਪਿਆ ਹੈ। ਨੀਤੀ, ਅਨੀਤੀ, ਵੈਦਕ, ਖਗੋਲ (ਜੋਤਸ਼), ਭੂਗੋਲ (ਜੁਗਰਾਫੀਆ), ਵਿਗਿਆਨ (ਸਾਇੰਸ) ਤੇ ਮੰਤ੍ਰ ਆਦਿ, ਗੱਲ ਕੀ ਹਰ ਤਰ੍ਹਾਂ ਦੀ ਪੂਰਨ ਵਿੱਦਿਆ ਅੱਖਰਾਂ ਦੇ ਗਿਆਨ ਰਾਹੀਂ ਹੀ ਪ੍ਰਾਪਤ ਹੋ ਸਕਦੀ ਹੈ। ਇਹ ਜਗਤ-ਭਰ ਦੇ ਵਿਦਿਅਕ ਮਾਹਰਾਂ ਦੀ ਮੰਨੀ ਪ੍ਰਮੰਨੀ ਵਿਚਾਰਧਾਰਾ ਹੈ ਜਿਸ ਤੋਂ ਕੋਈ ਵੀ ਸੋਚਵਾਨ ਇਨਕਾਰ ਨਹੀਂ ਕਰ ਸਕਦਾ। ਕੋਈ ਵੀ ਵਿੱਦਿਆ ਕਿਸੇ ਮਨੁੱਖ ਨੂੰ ਉਸ ਦੀ ਆਪਣੀ ਬੋਲੀ ਰਾਹੀਂ ਹੀ ਸੁਖੱਲੀ ਤੇ ਛੇਤੀ ਜ਼ਿਹਨ-ਨਸ਼ੀਨ (ਧਾਰਨ) ਹੋ ਸਕਦੀ ਹੈ ਤਾਹੀਓਂ ਤਾਂ ਸੰਸਾਰ ਵਿੱਚ ਮਾਤ-ਬੋਲੀਆਂ ਨੂੰ ਹਰ ਥਾਂ ਵਿੱਦਿਆ ਦਾ ਮਾਧਿਅਮ ਬਣਾਇਆ ਜਾ ਰਿਹਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਸਮੇਂ ਭਾਰਤ ਵਿੱਚ ਭਾਰਤੀ ਬੋਲੀਆਂ ਵਿੱਚੋਂ ਸਭ ਬੋਲੀਆਂ ਦੀ ਮਾਂ ਸੰਸਕ੍ਰਿਤ ਨੂੰ

ਮੰਨਿਆ ਹੋਇਆ ਸੀ। ਹਰ ਤਰ੍ਹਾਂ ਦਾ ਗਿਆਨ ਸੰਸਕ੍ਰਿਤ ਭਾਸ਼ਾ ਰਾਹੀਂ ਹੀ ਕੋਈ ਪ੍ਰਾਪਤ ਕਰ ਸਕਦਾ ਸੀ। ਇਹ ਭਾਸ਼ਾ ਆਮ ਭਾਰਤੀਆਂ ਦੀ ਸਮਝ ਤੋਂ ਬਹੁਤ ਪ੍ਰੇਡੇ ਜਾ ਕੇ ਕੇਵਲ ਮੁੱਠੀ ਭਰ ਬ੍ਰਾਹਮਣਾਂ ਦੀ ਨਿੱਜੀ ਮਲਕੀਅਤ ਜਾਂ ਕੇਵਲ ਵਿਦਵਾਨਾਂ ਤੇ ਪੁਸਤਕਾਂ ਦੀ ਹੀ ਭਾਸ਼ਾ ਬਣ ਕੇਰਹਿ ਗਈ ਸੀ। ਜਿੱਥੇ ਇਹ ਭਾਸ਼ਾ ਅਤਿਅੰਤ ਕਲਿਸ਼ਟ (ਬਹੁਤ ਕਠਨ) ਬਣਾ ਦਿੱਤੀ ਗਈ ਸੀ, ਉੱਥੇ ਇਸ ਦੇ ਜਾਨਣ ਜਾਂ ਸਿਖਣ ਦੇ ਸਾਧਨਾਂ ਦੇ ਸਾਰੇ ਬੂਹੇ ਬੰਦ ਕਰ ਕੇ ਇਸ ਦੇ ਇਰਦ-ਗਿਰਦ ਸਮਾਜਿਕ ਤੇ ਧਾਰਮਿਕ ਪਾਬੰਦੀਆਂ ਦੀਆਂ ਕੰਡਿਆਲੀਆਂ ਤਾਰਾਂ ਦੇ ਸੰਘਣੇ ਜਾਲ ਤਾਣ ਦਿੱਤੇ ਗਏ ਸਨ, ਜਿਸ ਕਾਰਨ ਭਾਰਤ ਦੀ ਆਮ ਜਨਤਾ ਇਸ ਵਿੱਚ ਲਿਖੇ ਜਾ ਚੁੱਕੇ ਗਿਆਨ ਤੋਂ ਕੋਈ ਲਾਭ ਨਹੀਂ ਪ੍ਰਾਪਤ ਕਰ ਰਹੀ ਸੀ। ਜਿਸ ਲਿਪੀ ਵਿੱਚ ਸੰਸਕ੍ਰਿਤ ਭਾਸ਼ਾ ਲਿਖੀ ਜਾਂਦੀ ਸੀ ਉਸ ਦੀ ਵਰਣ-ਮਾਲਾ ਦੇ ਇੱਕੋ ਅਵਾਜ਼ ਦੇ ਕਈ ਕਈ ਅੱਖਰ ਵਰਤੇ ਜਾਂਦੇ ਸਨ। ਕਈ ਮਾਤ੍ਰਾਂ ਵੀ ਅੱਖਰਾਂ ਦੇ ਵਿੱਚ ਹੀ ਲੁਪਤ ਕਰ ਦਿੱਤੀਆਂ ਜਾਂਦੀਆਂ ਸਨ। ਤੇ 'ੜ' ਆਦਿ ਅਵਾਜ਼ਾਂ ਵਾਲਾ ਕੋਈ ਵੀ ਅੱਖਰ ਨਹੀਂ ਸੀ। ਹਜ਼ੂਰ ਨੇ ਪੰਜਾਬ ਦੀ ਧਰਤੀ ਵਿੱਚ ਅਵਤਾਰ ਲਿਆ। ਸਾਰੇ ਭਾਰਤ ਵਰਸ਼ ਵਿੱਚ ਹੀ ਨਹੀਂ ਸਗੋਂ ਦੂਰ-ਦੂਰ ਤੱਕ ਗਵਾਂਢੀ ਦੇਸ਼ਾਂ ਵਿੱਚ ਵਿਚਰੇ ਤੇ ਸੰਸਕ੍ਰਿਤ ਭਾਸ਼ਾ ਤੇ ਉਸ ਦੀ ਲਿਪੀ ਵਾਂਗ ਹੀ ਉਰਦੂ, ਫ਼ਾਰਸੀ, ਅਰਬੀ ਤੇ ਇੰਗਲਿਸ਼ ਆਦਿ ਭਾਸ਼ਾਵਾਂ ਤੇ ਉਨ੍ਹਾਂ ਦੀਆਂ ਲਿਪੀਆਂ ਵਿੱਚ ਵੀ ਨੁਕਸ ਤੱਕੇ ਤੇ ਅੰਤ ਨੂੰ ਇਕ ਅਜਿਹੀ ਲਿੱਪੀ ਦੀ ਸਿਰਜਨਾ ਦਾ ਦ੍ਰਿੜ੍ਹ ਸੰਕਲਪ ਕੀਤਾ ਜੋ ਪੰਜਾਬੀ ਲਈ ਸਭ ਤੋਂ ਵੱਧ ਢੁਕਵੀਂ ਹੋਵੇ ਤੇ ਹਰ ਭਾਰਤੀ ਭਾਸ਼ਾ ਅਤੇ ਵਿਦੇਸ਼ੀ ਭਾਸ਼ਾ ਨੂੰ ਵੀ ਉਸ ਵਿੱਚ ਬਖ਼ੂਬੀ ਲਿਖਿਆ ਜਾ ਸਕੇ। ਵਿਦਿਅਕ ਮਾਹਰਾਂ ਦਾ ਖ਼ਿਆਲ ਹੈ ਕਿ ਹਰ ਬੋਲੀ ਦੀ ਆਪਣੀ ਵੱਖਰੀ ਹੀ ਲਿਪੀ ਹੋਣੀ ਚਾਹੀਦੀ ਹੈ। ਇਸੇ ਕਾਰਨ ਰੂਸ ਵਿੱਚ ਕਈਆਂ ਪ੍ਰਾਂਤਕ ਬੋਲੀਆਂ ਨੂੰ ਨਵੀਆਂ ਲਿਪੀਆਂ ਘੜ ਕੇ ਦਿੱਤੀਆਂ ਗਈਆਂ ਹਨ। ਕੋਈ ਵੀ ਬੋਲੀ ਆਪਣੀ ਵੱਖਰੀ ਲਿਪੀ ਤੋਂ ਬਿਨਾਂ ਆਪਣੇ ਸਹੀ ਰੂਪ ਵਿੱਚ ਜ਼ਿੰਦਾ ਨਹੀਂ ਰਹਿ ਸਕਦੀ। ਲਿਪੀ ਲਈ ਅੱਖਰਾਂ ਦੀ ਨਵੀਂ ਸਿਰਜਨਾ ਦੀ ਲੋੜ ਪੈਂਦੀ ਹੈ, ਭਾਵੇਂ ਕਿ ਉਹ ਅੱਖਰ ਪੁਰਾਣੀਆਂ ਲਿਪੀਆਂ ਵਿੱਚੋਂ ਹੀ ਲਏ ਜਾਣ ਜਾਂ ਉਨ੍ਹਾਂ ਦੀਆਂ ਸ਼ਕਲਾਂ 'ਚ ਲੋੜੀਂਦੀ ਤਬਦੀਲੀ ਕਰ ਲਈ ਜਾਵੇ ਜਾਂ ਨਵੇਂ ਘੜ ਲਏ ਜਾਣ। ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਆਪਣੇ ਆਤਮ ਗਿਆਨ ਨੂੰ ਸੰਸਾਰ ਵਿੱਚ ਪ੍ਰਸਾਰਨ ਲਈ ਤੇ ਪੰਜਾਬੀ ਬੋਲੀ ਦੀ ਬ੍ਰਿਧੀ ਲਈ ਨਵੀਂ ਲਿਪੀ ਨੂੰ ਜਨਮ ਦਿੱਤਾ ਜਿਸ ਨੂੰ ਦੁਨੀਆਂ ਨੇ 'ਗੁਰਮੁਖੀ ਲਿਪੀ' ਦਾ ਨਾਮ ਦਿੱਤਾ ਹੈ। ਅਸਲ ਵਿੱਚ ਇਹ ਲਿਪੀ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਹੀ ਘੜੀ, ਜਿਸ ਦਾ ਵੱਡਾ ਸਬੂਤ ਆਸਾਰਾਗ ਵਿੱਚ ਗੁਰੂ ਜੀ ਦੀ ਲਿਖੀ ਬਾਣੀ 'ਪਟੀ' ਹੈ। ਪਰ ਚੂੰਕਿ ਇਸ ਦੇ ਲਿਖਣ ਪੜ੍ਹਨ ਤੇ ਅੱਗੋਂ ਫੈਲਾਉਣ ਦਾ ਬਹੁਤਾ ਕੰਮ ਸ੍ਰੀ ਗੁਰੂ ਅੰਗਦ ਦੇਵ ਜੀ ਮਹਾਰਾਜ ਦੇ ਸਮੇਂ ਹੋਇਆ, ਇਸ ਲਈ ਕਈ ਇਤਿਹਾਸਕਾਰਾਂ ਨੇ ਲਿਖ ਦਿੱਤਾ ਹੈ ਕਿ ਗੁਰਮੁਖੀ ਅੱਖਰ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਬਣਾਏ। ਉਸੇ ਅਧਾਰ 'ਤੇ ਹੀ ਹਜ਼ੂਰ ਦੀ ਇਸ ਮਹਾਨ ਦੇਣ ਵੱਲ ਸੰਕੇਤ ਕਰਦਿਆਂ ਹੋਇਆਂ ਸਾਡੇ ਮਹਾਂ ਕਵੀ ਗਿਆਨੀ ਗਿਆਨ ਸਿੰਘ ਜੀ ਆਪਣੇ ਗ੍ਰੰਥ ਦੇ ਅਰੰਭ ਦੇ ਮੰਗਲਾਂ ਵਿੱਚ ਸ੍ਰੀ ਗੁਰੂ ਅੰਗਦ ਦੇਵ ਜੀ ਨੂੰ ਆਪਣੇ ਗ੍ਰੰਥ ਦੀ ਨਿਰਵਿਘਨ ਸੰਪੂਰਨਤਾ ਲਈ ਅਰਾਧਦੇ ਹਨ।

### ੭. ਸ੍ਰੀ ਗੁਰੂ ਅਮਰਦਾਸ ਜੀ ਦਾ ਮੰਗਲ।

ਸ੍ਵੈਯਾ: ਅਤਿ ਧਾਰ ਛਿਮਾ ਸੁ ਛਿਮਾ ਸਮ ਭਾਰ, ਸਹਾਰ ਕੁਬੈਨ ਕਦੰਬ ਕੁਬਿੰਦੂ।
ਬਿਨ ਛੋਭ ਰਹੇ ਸਮ ਮੇਰੁ ਸਦਾ, ਗੁਰੁ ਹੇਰ ਦਯੋ ਪਦ ਮੇਰੁ ਮਨਿੰਦੂ।
ਜਨ ਕੇ ਭਵ ਫੰਧ ਨਿਕੰਦਨ ਕੌ, ਜਗ ਬੰਦਨ ਬਾਪਿਕਾ* ਕੀਨ ਬੁਲਿੰਦੂ।
ਗੁਰਤੀਸੂਰ ਈਸ਼੍ਵਰਰੂਪ ਜੁਗੀਸ਼੍ਵਰ, ਧਜਾਇ ਕਵੀਸ਼੍ਵਰ ਪਾਦ ਅਰਬਿੰਦੂ ॥੧੨॥

*ਲਾਹੌਰ ਐਡੀਸ਼ਨ ਵਿੱਚ ਪਾਠ 'ਬਾਉਲੀ' ਹੈ ਪਰ ਦਿੱਲੀ ਤੇ ਅੰਮ੍ਰਿਤਸਰ ਐਡੀਸ਼ਨਾਂ 'ਚ ਪਾਠ 'ਬਾਪਿਕਾ' ਹੈ।

ਪਦਅਰਥ:

ਅਤਿ=ਬਹੁਤ। ਧਾਰ=ਧਾਰਨ ਕੀਤੀ। ਛਿਮਾ=ਖਿਮਾ, ਚਿੱਤ ਦੀ ਇਕ ਪ੍ਰਕਾਰ ਦੀ ਬ੍ਰਿਤੀ ਜਿਸ ਕਰ ਕੇ ਮਨੁੱਖ ਦੂਜੇ ਵੱਲੋਂ ਪੁਚਾਇਆ ਹੋਇਆ ਕਸ਼ਟ ਸਹਾਰ ਲੈਂਦਾ ਹੈ ਤੇ ਉਸ ਨੂੰ ਦੰਡ ਦੇਣ ਦੀ ਇੱਛਾ ਨਹੀਂਰੱਖਦਾ। ਸਹਿਨਸ਼ੀਲਤਾ, ਮੁਆਫ਼ੀ। ਸੁ=ਭਲੀ ਪ੍ਰਕਾਰ। ਛਿਮਾ=ਪ੍ਰਿਥਵੀ, ਧਰਤੀ। ਸਮ=ਸਮਾਨ ਵਾਂਗ।

ਭਾਰ=ਭਾਰੀ, ਬਹੁਤੀ (ਖਿਮਾ)। ਕੁਬੈਨ=ਮਾੜੇ ਬੋਲ। ਕਦੰਬ=ਸਮੂੰਹ, ਸਾਰੇ। ਕੁਬਿੰਦੂ=ਜੁਲਾਹੇ ਦੇ। ('ਕੁ' ਜ਼ਮੀਨ ਨੂੰ ਤਾਣੀ ਦੇ ਤਣਨ ਲਈ ਪਹਿਲਾਂ 'ਬਿੰਦ' ਜਾਣਦਾ ਹੈ ਕਿ ਇਤਨੀ ਇਸ ਕੰਮ ਲਈ ਕਾਫ਼ੀ ਹੋਵੇਗੀ।) ਛੋਭ=ਕ੍ਰੋਧ, ਵਿਆਕੁਲਤਾ, ਘਬਰਾਹਟ। ਸਮ ਮੇਰੁ=ਸੁਮੇਰ ਪਰਬਤ ਵਾਂਗ ਅਚੱਲ। ਗੁਰੁ=ਸ੍ਰੀ ਗੁਰੂ ਅੰਗਦ ਦੇਵ ਜੀ ਨੇ। ਹੇਰ=ਦੇਖ ਕੇ। ਦਯੋ=ਦਿੱਤੀ। ਪਦ=ਪਦਵੀ (ਗੁਰਤਾ ਗੱਦੀ ਦੀ)। ਮੇਰੁ ਮਨਿੰਦੂ=ਸੁਮੇਰ ਪਰਬਤ ਵਾਂਗ ਉੱਚੀ, ਸ਼੍ਰੋਮਣੀ ਤੇ ਕੀਮਤੀ। ਜਨ=ਦਾਸਾਂ ਦੇ। ਭਵ=ਚੁਰਾਸੀ ਦਾ ਗੇੜ। ਆਵਣ ਜਾਣ, ਜੰਮਣ ਮਰਨ (ਅ) ਸੰਸਾਰ, ਜਗਤ। ਫੰਧ=ਫਾਹੇ। ਨਿਕੰਦਨ ਕੌ=ਕੱਟਣ ਨੂੰ, ਨਾਸ ਕਰਨ ਨੂੰ। ਜਗ ਬੰਦਨ=ਜਗਤ ਦੇ ਬੰਦਨਾ ਕਰਨ ਯੋਗ, ਸ੍ਰੀ ਗੁਰੂ ਅਮਰਦਾਸ ਜੀ ਨੇ। ਬਾਪਿਕਾ=ਬਾਉਲੀ (ਸਾਹਿਬ)। ਕੀਨ=ਕੀਤੀ, ਬਣਾਈ। ਬੁਲਿੰਦੂ=ਉੱਚੀ, ਵੱਡੀ, ਸ਼ਾਨਦਾਰ। ਗੁਰਤੀਸੂਰ=ਤੀਜੇ ਗੁਰੂ, ਸ੍ਰੀ ਗੁਰੂ ਅਮਰ ਦਾਸ ਜੀ। ਜੋਗੀਸੂਰ=ਜੋਗੀਆਂ ਦੇ ਰਾਜੇ, ਰਾਜੇ ਜੋਗੀ। ਪਾਦ ਅਰਬਿੰਦੂ=ਚਰਨ ਕੰਵਲਾਂ ਨੂੰ। {ਪਾਦ-ਚਰਨ। ਅਰਬਿੰਦੂ-ਕੰਵਲ।} ਅਰਥ:

੪. (ਅਰਥ ਚੌਥੀ ਤੁਕ ਤੋਂ ਚਲੇਗਾ) ਈਸ਼ਰਰੂਪਰਾਜੇ ਜੋਗੀ ਤੀਜੇ ਸਤਿਗੁਰੂ (ਸ੍ਰੀ ਗੁਰੂ ਅਮਰਦਾਸ ਜੀ) ਦੇ ਚਰਨਾਂ ਕੰਵਲਾਂ ਨੂੰ (ਕਵੀ ਗਿਆਨ ਸਿੰਘ) ਧਿਆਉਂਦਾ ਹੈ।

੧. ਜਿਨ੍ਹਾਂ ਨੇ ਭਲੀ ਪ੍ਰਕਾਰ ਧਰਤੀ ਸਮਾਨ ਭਾਰੀ ਖਿਮਾ ਧਾਰਨ ਕੀਤੀ। ਜੁਲਾਹੇ ਦੇ ਕਹੇ ਹੋਏ ਮਾੜੇ ਬੋਲ ਸਹਾਰੇ।

੨. ਆਪ ਸਦਾ ਸੁਮੇਰ ਪਰਬਤ ਵਾਂਗ ਨਿਰਖੋਭਰਹੇ- ਸ੍ਰੀ ਗੁਰੂ ਅੰਗਦ ਦੇਵ ਜੀ ਨੇ (ਅਜਿਹੇ ਗੁਣਾਂ ਵਾਲੇ) ਦੇਖ ਕੇ ਸੁਮੇਰ ਪਰਬਤ ਦੇ ਤੁੱਲ (ਉੱਚੀ, ਸ਼੍ਰੋਮਣੀ ਤੇ ਕੀਮਤੀ) ਗੁਰਤਾ-ਗੱਦੀ ਦੇ ਦਿੱਤੀ।

੩. ਉਨ੍ਹਾਂ ਨੇ ਦਾਸਾਂ ਦੇ ਜੰਮਣ ਮਰਨ ਦੇ ਫਾਹਿਆਂ ਨੂੰ ਕੱਟਣ ਵਾਲੀ (ਸ੍ਰੀ ਗੋਇੰਦਵਾਲ ਸਾਹਿਬ ਵਿੱਚ) ਵੱਡੀ ਸ਼ਾਨਦਾਰ ਸ੍ਰੀ ਬਾਉਲੀ ਸਾਹਿਬ ਬਣਾਈ।

ਭਾਵ

ਏਥੇ ਕਵੀ ਜੀ ਸਾਹਿਬ ਸ੍ਰੀ ਗੁਰੂ ਅਮਰਦਾਸ ਜੀ ਮਹਾਰਾਜ ਨੂੰ ਈਸ਼ਰ ਰੂਪ ਤੇ ਰਾਜਾ ਜੋਗੀ ਕਹਿੰਦੇ ਹਨ। 'ਗੁਰੂ ਨਾਨਕ ਦੇਵ ਗੋਬਿੰਦ ਰੂਪ' ਜੁ ਸਨ। ਇਸੇ ਲਈ ਉਨ੍ਹਾਂ ਦੇ ਤੀਜੇ ਸਰੂਪ ਨੂੰ ਵੀ ਈਸ਼ਰ ਰੂਪ ਹੀ ਕਹਿਣਾ ਬਣਦਾ ਹੈ। 'ਗੁਰ ਪਰਮੇਸਰ ਏਕੋ ਜਾਨ' ਮਹਾਂਵਾਕ ਵੀ ਇਸੇ ਭਾਵ ਦਾ ਬੋਧਕ ਹੈ। 'ਰਾਜ ਮਹਿ ਰਾਜਾ ਜੋਗ ਮਹਿ ਜੋਗੀ' ਆਦਿ ਹੁਕਮ ਅਨੁਸਾਰ ਸਤਿਗੁਰੂ ਜਗਤ ਵਿੱਚ ਰਾਜੇ ਜੋਗੀ ਹੋਣ ਦਾ ਦਰਜਾ ਰੱਖਦੇ ਹਨ। ਆਪ ਧਰਤੀ ਵਾਂਗ ਮਹਾਨ ਖਿਮਾ ਦੇ ਧਾਰਨੀ ਹਨ। ਬਾਰਾਂ ਸਾਲ ਦੀ ਕਠਨ ਸੇਵਾ ਦੀ ਘਾਲ ਘਾਲਦਿਆਂ ਇਕ ਵਾਰ ਅਨ੍ਹੇਰੀ ਰਾਤ ਸਮੇਂ ਜਲ ਦੀ ਗਾਗਰ ਲਈ ਔਂਦਿਆਂ ਜੁਲਾਹਿਆਂ ਦੀ ਖੱਡੀ ਵਿੱਚ ਡਿੱਗ ਪਏ। ਜੁਲਾਹੇ ਦੇ ਪੁੱਛਣ 'ਤੇ ਜੁਲਾਹੀ ਨੇ ਕਿਹਾ 'ਅਮਰੂ ਨਿਥਾਵਾਂ' ਹੋਵੇਗਾ। ਉਸ ਤੋਂ ਬਿਨਾਂ ਹੋਰ ਕੌਣ ਹੈ ਜੋ ਅਜਿਹੇ ਸਮੇਂ ਬੇ-ਅਰਾਮੀ ਵਿੱਚ ਫਿਰਦਾ ਹੈ। ਅਜਿਹੇ ਨ ਬਰਦਾਸ਼ਤ ਕੀਤੇ ਜਾਣ ਵਾਲੇ ਕੁਬਚਨਾਂ ਨੂੰ ਸਹਾਰ ਲੈਣਾ ਸਹਿਨ-ਸ਼ੀਲਤਾ ਤੇ ਖਿਮਾ ਦੀ ਸਿਖ਼ਰ ਸਮਝਣੀ ਚਾਹੀਦੀ ਹੈ। ਨਿਰਖੋਭਤਾ ਵਿੱਚ ਵੀ ਆਪ ਦਾ ਕੋਈ ਸਾਨੀ ਨਹੀਂ। ਇਕ ਵਾਰ ਦਾਤੂ ਨੇ ਭਰੇ ਦੀਵਾਨ ਵਿੱਚ ਪਿੱਛੋਂ ਆ ਕੇ ਆਪ ਦੀ ਵੱਖੀ 'ਚ ਲੱਤ ਮਾਰੀ। ਉਸ 'ਤੇ ਕ੍ਰੋਧਵਾਨ ਹੋ ਕੇ ਸਰਾਪ ਦੇਣ ਜਾਂ ਦੰਡ ਦੇਣ ਦੀ ਥਾਂ ਉਸ ਦੇ ਚਰਨ ਪਕੜ ਕੇ ਘੁੱਟਣ ਲੱਗ ਪਏ ਤੇ ਆਖਣ ਲੱਗੇ, "ਸੇਵਾ ਕਰਦਿਆਂ ਸਾਡਾ ਸਰੀਰ ਬੱਜਰ ਵਾਂਗ ਸਖ਼ਤ ਹੋ ਗਿਆ ਹੈ। ਤੁਸੀਂ ਗੁਰੂ ਕੇ ਸਾਹਿਬਜ਼ਾਦੇ ਹੋ। ਆਪ ਦੇ ਚਰਨਾਂ ਤੇ ਕਿਤੇ ਸੱਟ ਨ ਵੱਜੀ ਹੋਵੇ।" ਧੰਨ ਗੁਰੂ ਅਮਰਦਾਸ ਜੀ ਮਹਾਰਾਜ! ਅਜਿਹੀ ਨਿਰਖੋਭਤਾ ਸੁਮੇਰ ਪਰਬੱਤ ਤੇ ਅਕਾਸ਼ ਵਿੱਚ ਵੀ ਲੱਭਣੀ ਮੁਸ਼ਕਲ ਹੈ। ਅਜਿਹੇ ਅਣਗਿਣਤ ਦੈਵੀ ਗੁਣਾਂ ਦੇ ਮਾਲਕ ਸਮਝ ਕੇ ਸ੍ਰੀ ਗੁਰੂ ਅੰਗਦ ਦੇਵ ਜੀ ਮਹਾਰਾਜ ਨੇ ਸੰਸਾਰ ਦੀ ਸੱਭ ਤੋਂ ਵੱਡੀ, ਉੱਚੀ ਸੁੱਚੀ ਤੇ ਮਹਾਨ ਅਮੋਲਕ ਪਦਵੀ ਗੁਰਤਾ-ਗੱਦੀ ਦੀ ਬਖ਼ਸ਼ਸ਼ ਆਪ ਨੂੰ ਕਰ ਦਿੱਤੀ। ਆਪ ਨੇ ਜਗਤ ਜੀਵਾਂ ਦੀ ਕਲਿਆਣ ਹਿਤ ਸਿਖ ਕੌਮ ਦਾ ਪਹਿਲਾ ਤੀਰਥ ਚੁਰਾਸੀ ਕੱਟਣ ਹਿਤ ਚੁਰਾਸੀ ਪਉੜੀਆਂ ਵਾਲੀ ਸ੍ਰੀ ਬਾਉਲੀ ਸਾਹਿਬ ਰਚ ਕੇ ਸ੍ਰੀ ਗੋਇੰਦਵਾਲ ਸਾਹਿਬ ਨੂੰ 'ਗੋਬਿੰਦਪੁਰੀ' (ਸੱਚਖੰਡ) ਬਣਾ ਦਿੱਤਾ। ਇਸੇ ਲਈ ਭੱਟਾਂ ਨੇ ਵੀ ਫ਼ੁਰਮਾਇਆ ਹੈ:

ਗੋਇੰਦਵਾਲੁ ਗੋਬਿੰਦ ਪੁਰੀ ਸਮ, ਜਲ੍ਹਨ ਤੀਰਿ ਬਿਪਾਸ ਬਨਾਯਉ ॥" (ਸ: ਮ: ੪ ਕੇ, ਪੰ: ੧੪੦੦)

## ੮. ਸ੍ਰੀ ਗੁਰੂਰਾਮਦਾਸ ਜੀ ਦਾ ਮੰਗਲ।

ਸ੍ਵੈਯਾ: ਅਤਿ ਉੱਜਲ ਅੰਬ ਅਪਾਰ ਚਰੈ, ਮੱਧ ਸੰਤ ਮਰਾਲ ਸੁ ਮੰਡਲਿ ਕੋ ਧਰਿ।
ਮੰਡਿਤ ਹੇਮ ਮਣੀ ਨਗਹਾਂ ਕਰਿ, ਮੰਦਰ ਨ ਜਗਿ ਤਾਂ ਸਮ ਕੋ ਵਰ।

ਭੋਗ ਚਹੋ ਤੁ ਲਹੋ ਵਰ ਭੋਗ, ਰੁ ਜੋਗ ਚਹੋ ਤਬ ਜੋਗ ਲਹੋ ਹਰਿ।
ਹਰਿ ਗਜਾਨ ਨਮੋ ਅਬ ਤਾ ਗੁਰ ਕੋ, ਜਿਨ ਕਾਮ ਤਰੋਵਰ ਕੀਨ ਸਰੋਵਰ ॥ ੧੩ ॥

ਪਦਅਰਥ:

ਅੰਬ=(ਅੰਮ੍ਰਿਤਰੂਪ) ਜਲ। ਚਰੈ=ਵਿਚਰਦਾ ਹੈ। ਮੱਧ=ਵਿਚਕਾਰ (ਸ੍ਰੀ ਹਰਿਮੰਦਰ ਸਾਹਿਬ ਜੀ ਦੀ ਪ੍ਰਕਰਮਾ ਵਿੱਚ)। ਮਰਾਲ=ਹੰਸ। ਭਾਵ ਤੱਤ ਮਿਥਿਆ ਦੀ ਵਿਚਾਰ ਕਰਨ ਵਾਲੇ ਗੁਰ ਸਿੱਖ ਸੰਤ ਭਗਤ। ਸੁ ਮੰਡਲਿ=ਸ੍ਰੇਸ਼ਟ ਮੰਡਲੀਆਂ। ਧਰਿ=ਬਣਾ ਕੇ। ਮੰਡਿਤ={ਸੰ:, ਵਿ:, ਭੂਸ਼ਿਤ} ਫਬਿਆ ਹੋਇਆ, ਸਜਿਆ ਹੋਇਆ। ਹੇਮ=ਸੋਨਾ। ਤਾਂ ਸਮ=ਤਿਸ (ਸ੍ਰੀ ਹਰਿਮੰਦਰ ਸਾਹਿਬ) ਵਰਗਾ। ਕੋ=ਕੋਈ। ਭੋਗ=ਸੰਸਾਰਕ ਸੁਖ। ਵਰ=ਸ੍ਰੇਸ਼ਟ। ਰੁ=ਅਰ, ਅਤੇ। ਜੋਗ=ਜੁੜਨਾ, ਲਿਵਲੀਨ ਹੋਣਾ। ਹਰਿ=ਪਰਮੇਸੁਰ ਵਿੱਚ। ਜਿਨ=ਜਿਨ੍ਹਾਂ ਸਤਿਗੁਰਾਂ ਭਾਵ ਸ੍ਰੀ ਗੁਰੂ ਰਾਮਦਾਸ ਜੀ ਨੇ। ਕਾਮ ਤਰੋਵਰ=ਕਾਮਨਾ ਪੂਰੀਆਂ ਕਰਨ ਵਾਲਾ ਬ੍ਰਿੱਛ, ਕਲਪ ਬ੍ਰਿੱਛ। ਕੀਨ=ਕੀਤਾ, ਬਣਾਇਆ। ਸਰੋਵਰ=ਅੰਮ੍ਰਿਤ ਸਰ।

ਅਰਥ:

੪. (ਚੌਥੀ ਤੁਕ ਤੋਂ ਟੁਰੇਗਾ) (ਕਵੀ ਗਿਆਨ ਸਿੰਘ ਜੀ ਕਹਿੰਦੇ ਹਨ) ਹੁਣ (ਮੈਂ) ਤਿਨਾਂ ਸਤਿਗੁਰਾਂ (ਸ੍ਰੀ ਗੁਰੂ ਰਾਮਦਾਸ ਜੀ ਮਹਾਰਾਜ) ਨੂੰ ਨਮਸਕਾਰ ਕਰਦਾ ਹਾਂ, ਜਿਨ੍ਹਾਂ (ਸਤਿਗੁਰਾਂ) ਨੇ ਕਲਪ ਬ੍ਰਿੱਛ ਵਾਂਗ (ਸਾਰੀਆਂ ਮਨੋ ਕਾਮਨਾ ਪੂਰੀਆਂ ਕਰਨ ਵਾਲਾ) ਅੰਮ੍ਰਿਤਸਰ ਸਰੋਵਰ ਬਣਾਇਆ ਹੈ।

੧. (ਜਿਸ ਸਰੋਵਰ ਵਿੱਚ) ਬਹੁਤ ਹੀ ਨਿਰਮਲ (ਅੰਮ੍ਰਿਤ ਰੂਪ) ਜਲ ਬਹੁਤਾ ਵਿਚਰ ਰਿਹਾ ਹੈ, (ਉਸ ਸਰੋਵਰ ਦੇ ਐਨ) ਵਿਚਕਾਰ (ਸ੍ਰੀ ਹਰਿਮੰਦਰ ਸਾਹਿਬ ਜੀ ਦੀਆਂ ਪ੍ਰਕਰਮਾ ਵਿੱਚ) ਤੱਤ ਮਿਥਿਆ ਦੀ ਵਿਚਾਰ ਕਰਨ ਵਾਲੇ ਗੁਰਸਿਖ ਸੰਤਾਂ ਰੂਪ ਹੰਸ ਸ੍ਰੇਸ਼ਟ ਮੰਡਲੀਆਂ ਬਣਾ ਕੇ (ਬੈਠੇ ਹਨ)।

੨. (ਜੋ ਸ੍ਰੀ ਹਰਿਮੰਦਰ ਸਾਹਿਬ) ਸੋਨੇ, ਮਣੀਆਂ ਤੇ ਨਗਾਂ (ਦੀ ਜੜਤ) ਕਰ ਕੇ ਫਬਿਆ ਹੋਇਆ ਹੈ ਤਿਸ ਵਰਗਾ ਜਗਤ ਵਿੱਚ ਕੋਈ (ਹੋਰ) ਸ੍ਰੇਸ਼ਟ ਤੇ (ਸੁੰਦਰ) ਮੰਦਰ ਨਹੀਂ ਹੈ।

੩. (ਉਸ ਸ੍ਰੀ ਹਰਿਮੰਦਰ ਸਾਹਿਬ ਤੋਂ) ਜੇ ਤੁਸੀਂ ਸੰਸਾਰਕ ਸੁਖ ਲੈਣਾ ਚਾਹੁੰਦੇ ਹੋ ਤਾਂ ਸੰਸਾਰਕ ਸੁਖ ਲੈ ਸਕਦੇ ਹੋ ਅਤੇ ਜੇ ਤੁਸੀਂ ਪਰਮੇਸ਼ਰ ਵਿੱਚ ਲਿਵਲੀਨ ਹੋਣਾ ਚਾਹੁੰਦੇ ਹੋ ਤਾਂ ਵਾਹਿਗੁਰੂ ਵਿੱਚ ਲਿਵਲੀਨ (ਹੋਣ ਦੀ ਅਵਸਥਾ) ਪ੍ਰਾਪਤ ਕਰ ਸਕਦੇ ਹੋ।

ਭਾਵ

ਸ੍ਰੀ ਅੰਮ੍ਰਿਤਸਰ ਸਰੋਵਰ ਸਿਖਾਂ ਦਾ ਜਗਤ ਪ੍ਰਸਿੱਧ ਕੇਂਦਰੀ ਤੇ ਸ਼੍ਰੋਮਣੀ ਤੀਰਥ ਹੈ। ਇਸ ਦੇ ਇਸ਼ਨਾਨ ਦਾ ਮਹਾਨ ਉੱਤਮ ਫਲ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਆਪਣੇ ਪਰਮ ਪਾਵਨ ਮੁਖਾਰਬਿੰਦ ਤੋਂ ਅਨੇਕਾਂ ਸ਼ਬਦਾਂ ਰਾਹੀਂ ਆਪ ਵਰਣਨ ਕੀਤਾ ਹੈ। ਇਹ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਅੰਕਿਤ ਕੀਤੇ ਹੋਏ ਹਨ। ਜਿਵੇਂ ਕਿ:

ਰਾਮਦਾਸ ਸਰੋਵਰ ਨਾਤੇ ॥ ਸਭ ਉਤਰੇ ਪਾਪ ਕਮਾਤੇ ॥

(ਸੋਰਠਿ ਮਹਲਾ ੫, ਪੰ: ੬੨੫)

ਰਾਮਦਾਸ ਸਰੋਵਰ ਨੀਕਾ ॥ ਜੋ ਨਾਵੈ ਸੁ ਕੁਲ ਤਰਾਵੈ, ਉਧਾਰ ਹੋਆ ਹੈ ਜੀ ਕਾ ॥

(ਸੋਰਠਿ ਮਹਲਾ ੫, ਪੰ: ੬੨੪)

ਹਰਿਹਾਂ ਨਾਨਕ ਕਸਮਲ ਜਾਹਿ, ਨਾਇਐ ਰਾਮਦਾਸ ਸਰ ॥ (ਫੁਨਹੇ ਮਹਲਾ ੫, ਪੰ: ੧੩੬੨)

ਇਹ ਸਰੋਵਰ ਆਪਣੇ ਆਪ ਵਿੱਚ ਕਲਪ ਬ੍ਰਿੱਛ ਵਾਂਗ ਸ਼ਰਧਾਵਾਨਾਂ ਦੀਆਂ ਮਨੋ ਕਾਮਨਾਂ ਪੂਰਨ ਕਰਨ ਦੀ ਪੂਰਨ ਸਮਰੱਥਾ ਰੱਖਦਾ ਹੈ। ਇਸ ਸਰੋਵਰ ਵਿੱਚ ਸ਼ੁੱਧ ਭਾਵਨਾ ਨਾਲ ਇਸ਼ਨਾਨ ਕਰਨ ਤੋਂ ਅਣਗਿਣਤ ਅਸਾਧ ਰੋਗੀਆਂ ਦੇ ਰੋਗ ਦੂਰ ਹੁੰਦੇ ਅਸਾਂ ਨੇ ਆਪਣੀਆਂ ਅੱਖਾਂ ਨਾਲ ਦੇਖੇ ਤੇ ਕੰਨਾਂ ਨਾਲ ਸੁਣੇ ਹਨ। ਇਸ ਪਵਿੱਤ੍ਰ ਸਰੋਵਰ ਦੇ ਐਨ ਵਿਚਕਾਰ ਹੀ ਸ੍ਰੀ ਹਰਿਮੰਦਰ ਸਾਹਿਬ ਜੀ ਦੇ ਅਲੌਕਿਕ ਦਰਸ਼ਨ ਆਏ ਦਰਸ਼ਕਾਂ 'ਤੇ ਆਪਣਾ ਵਿਸਮਾਦੀ ਪ੍ਰਭਾਵ ਪਾਏ ਬਿਨਾਂ ਨਹੀਂ ਰਹਿੰਦੇ। ਏਥੇ ਅੱਠ ਪਹਿਰ ਗੁਰਬਾਣੀ ਦੇ ਇਲਾਹੀ ਕੀਰਤਨ ਦੀ ਧੁਨੀ ਲੱਗੀ ਰਹਿੰਦੀ ਹੈ ਜਿਸ ਤੋਂ ਲੱਖਾਂ ਸਰੋਤੇ ਆਪਣੀ ਆਤਮਕ ਸ਼ਾਂਤੀ ਦਾ ਲਾਭ ਪ੍ਰਾਪਤ ਕਰਦੇ ਹਨ। ਸੁੰਦਰਤਾ ਤੇ ਕਲਾ ਦੇ ਪੱਖ ਤੋਂ ਵੀ ਜਗਤ ਵਿੱਚ ਸ੍ਰੀ ਹਰਿਮੰਦਰ ਸਾਹਿਬ ਦਾ ਕੋਈ ਸਾਨੀ ਨਹੀਂ। ਭਾਰਤ ਤੇ ਦੁਨੀਆਂ ਦੇ ਹਰ ਕੋਨੇ ਤੋਂ ਹਰ ਸਾਲ ਲੱਖਾਂ ਲੋਕ ਦਰਸ਼ਨਾਂ ਦੀ ਚੁੰਬਕ ਛੋਹ ਦੇ ਖਿੱਚੇ ਹੋਏ

ਭੌਰਿਆਂ ਵਾਂਗ ਲਟਬੌਰੇ ਹੋਏ ਇਸ ਪਰਮ ਪਾਵਨ ਧਰਤੀ 'ਤੇ ਅਪੜਦੇ ਹਨ। ਵਿਦੇਸ਼ੀ ਤੇ ਗ਼ੈਰ ਮਜ਼੍ਹਬਾਂ ਦੇ ਲੋਕ ਦਰਸ਼ਨਾਂ ਤੋਂ ਆਪਣੇ ਮਨਾਂ ਉੱਪਰ ਪਏ ਪ੍ਰਭਾਵ ਦਾ ਪ੍ਰਗਟਾਵਾ ਗਲ ਕੱਥ ਤੋਂ ਇਲਾਵਾ ਲਿਖਤੀ ਰੂਪ ਵਿੱਚ ਵੀ ਅੰਕਿਤ ਕਰ ਕੇ ਜਾਂਦੇ ਹਨ। ਸ੍ਰੀ ਹਰਿਮੰਦਰ ਸਾਹਿਬ ਅੰਦਰੋਂ ਤੇ ਬਾਹਰੋਂ ਸੋਨੇ ਨਾਲ ਮੜ੍ਹਿਆ ਹੋਇਆ ਹੈ ਤੇ ਉਸ ਵਿੱਚ ਨਗ, ਮਣੀਆਂ ਤੇ ਹੀਰਿਆਂ ਦੀ ਸੁੰਦਰ ਜੜ੍ਹਤ ਜੜੀ ਹੋਈ ਹੈ। ਇਸੇ ਸੁੰਦਰ ਫਬਨ ਦੇ ਕਾਰਨ ਹੀ ਇਸ ਨੂੰ ਵਿਦੇਸ਼ਾਂ ਦੇ ਲੋਕ (ਗੋਲਡਨ ਟੈਂਪਲ, Golden Temple) ਸੁਨਹਿਰੀ ਮੰਦਰ ਦੇ ਨਾਮ ਨਾਲ ਯਾਦ ਕਰਦੇ ਹਨ। ਇਸ ਦੀਆਂ ਸੰਗ ਮਰਮਰੀ ਸੁੰਦਰ ਪ੍ਰਕਰਮਾਂ ਵਿੱਚ ਕਿਸੇ ਦੁਨਿਆਵੀ ਵਾਦ-ਵਿਵਾਦ ਦਾ ਜ਼ਿਕਰ ਤੱਕ ਨਹੀਂ ਹੁੰਦਾ। ਏਥੇ ਨਾਮ-ਅਭਿਆਸੀ ਤੇ ਗੁਰਬਾਣੀ ਦੇ ਰਸੀਏ ਸੰਤ, ਮਹਾਤਮਾ, ਮਹਾ ਪੁਰਖ ਗੁਰੂ ਕੇ ਸਿੱਖ ਸੁਰਤਾਂ ਜੋੜ ਕੇ ਬੈਠੇ ਐਉਂ ਭਾਸਦੇ ਹਨ ਜਿਵੇਂ ਹੰਸ ਮਾਨ ਸਰੋਵਰ 'ਤੇ ਬੈਠੇ ਲਿਵਲੀਨ ਹੋ ਕੇ ਮੋਤੀਆਂ ਦਾ ਚੋਗਾ ਚੁਗ ਰਹੇ ਹੁੰਦੇ ਹਨ। ਇਹ ਸਰੋਵਰ ਤੇ ਹਰਿਮੰਦਰ ਜਗਤ ਵਿੱਚ ਆਪਣੀ ਮਿਸਾਲ ਆਪ ਹਨ। ਸੰਸਾਰ ਦੀ ਕਿਸੇ ਕੌਮ ਪਾਸ ਅਜਿਹਾ ਸੁੰਦਰ ਤੇ ਕੀਮਤੀ, ਖਿੱਚ-ਪਾਊ ਧਾਰਮਕ ਮੰਦਰ ਨਹੀਂ, ਭਾਵੇਂ ਕਿ ਉਹ ਕੌਮ ਧਨ ਤੇ ਸੰਖਿਆ ਵਿੱਚ ਕਿੱਡੀ ਵੀ ਮਹਾਨ ਕਿਉਂ ਨ ਹੋਵੇ। ਏਥੋਂ ਜਗਿਆਸੂ ਸੰਸਾਰਕ ਤੇ ਪ੍ਰਮਾਰਥਕ ਦੋਨੋਂ ਹੀ ਲਾਭ ਬਖ਼ੂਬੀ ਪ੍ਰਾਪਤ ਕਰ ਰਹੇ ਹਨ। ਭਾਵੇਂ ਸਰੋਵਰ ਤੇ ਹਰਿਮੰਦਰ ਸਾਹਿਬ ਨੂੰ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਸੰਪੂਰਨ ਕੀਤਾ, ਤਾਂ ਵੀ ਸ਼ਹਿਰ ਵਸਾਉਣਾ, ਸਰੋਵਰ ਪੁਟਵਾਉਣਾ ਤੇ ਸ੍ਰੀ ਹਰਿਮੰਦਰ ਸਾਹਿਬ ਦੇ ਰਚਨ ਦਾ ਨਕਸ਼ਾ ਤੇ ਸਕੀਮ ਸ੍ਰੀ ਗੁਰੂ ਰਾਮਦਾਸ ਜੀ ਮਹਾਰਾਜ ਦੀ ਹੀ ਦੇਣ ਹੈ। ਇਸੇ ਲਈ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਸਰੋਵਰ ਦਾ ਨਾਮ ਰਾਮਦਾਸ ਸਰੋਵਰ ਜਾਂ ਰਾਮਦਾਸ ਸਰ ਰੱਖਿਆ ਤੇ ਸ੍ਰੀ ਹਰਿਮੰਦਰ ਸਾਹਿਬ ਨੂੰ ਵੀ ਗੁਰੂ ਰਾਮਦਾਸ ਜੀ ਦੀ ਦੇਣ ਕਿਹਾ ਹੈ ਜੋ ਸਿੱਖ ਇਤਿਹਾਸ ਤੇ ਸਿੱਖ ਰਵਾਇਤਾਂ ਵਿੱਚ ਹੁਣ ਤੱਕ ਪ੍ਰਚੱਲਤ ਆ ਰਿਹਾ ਹੈ। ਸ੍ਰੀ ਗੁਰੂ ਰਾਮਦਾਸ ਜੀ ਮਹਾਰਾਜ ਦੀ ਜਗਤ ਨੂੰ ਦਿੱਤੀ ਹੋਈ ਇਸ ਅਮੋਲਕ ਦਾਤ ਦਾ ਚੇਤਾ ਕਰਵਾ ਕੇ ਕਵੀ ਜੀ ਉਨ੍ਹਾਂ ਦੇ ਪਰਮ ਪਾਵਨ ਤੇ ਉੱਜਲ ਚਰਨਾਂ 'ਤੇ ਆਪਣੀ ਸ਼ਰਧਾ ਦੇ ਫੁੱਲ ਭੇਟ ਕਰਦੇ ਹਨ ਤੇ ਸਾਨੂੰ ਵੀ ਇਸ ਕਲਪ ਬ੍ਰਿੱਛ ਪਾਸੋਂ ਆਪਣੀਆਂ ਸ਼ੁਭ ਕਾਮਨਾਵਾਂ ਪੂਰੀਆਂ ਕਰਵਾ ਲੈਣ ਲਈ ਪ੍ਰੇਰਨਾ ਦੇਂਦੇ ਹਨ।

## ੯. ਸ੍ਰੀ ਗੁਰੂ ਅਰਜਨ ਦੇਵ ਜੀ ਦਾ ਮੰਗਲ।

ਸ੍ਵੈਯਾ: ਨਹਿ ਨਾਟਕ ਚੇਟਕ ਕਾਬਿ ਕਲਾ, ਨਹਿ ਜੰਤ੍ਰਨ ਮੰਤ੍ਰਨ ਕੇਰੇ।
ਨਹਿ ਬੈਦਕ ਜੋਤਸ਼ ਪਿੰਗਲ ਕੋ, ਇਤਿਹਾਸ ਨ ਕਾਮ ਕਰੰਮਨਿ ਝੇਰੇ।
ਗੁਰੁ ਗ੍ਰੰਥ ਵਿਖੇ ਗੁਰਿ ਨਾਹਿ ਲਿਖ੍ਯੋ, ਲਖ ਕੈ ਬਿਨ ਨਾਮ ਸੁ ਔਰ ਬਖੇਰੇ।
ਇਕ ਸਾਧਨ ਗਜਾਨ ਹਰੀ ਭਗਤੀ, ਜਿਹ ਤੈ ਜਨ ਫੇਰ ਨਹੀ ਭਵ ਹੇਰੇ ॥੧੪॥

ਪਦਅਰਥ:

ਨਾਟਕ=ਦ੍ਰਿਸ਼ਜ ਕਾਵਿ, ਜਿਸ ਵਿੱਚ ਕਥਾ ਪ੍ਰਸੰਗ ਅਜਿਹੀ ਉੱਤਮ ਰੀਤ ਨਾਲ ਲਿਖੇ ਹੋਏ ਹੋਣ ਜੋ ਅਖਾੜੇ ਵਿੱਚ ਨਟਾਂ ਦੁਆਰਾ ਚੰਗੀ ਤਰ੍ਹਾਂ ਦਿਖਾਏ ਜਾ ਸਕਣ। ਡਰਾਮਾ, ਤਮਾਸ਼ਾ, ਨਕਲ, ਸ੍ਵਾਂਗ। ਚੇਟਕ=ਭੰਡਾਂ ਦਾ ਤਮਾਸ਼ਾ, ਇੰਦ੍ਰ ਜਾਲ ਦਾ ਖੇਡ, ਜਾਦੂ ਦੀ ਖੇਡ। ਕਾਬ=ਕਾਵਜ*, ਕਵੀ ਦਾ ਕਰਮ, ਕਵਿਤਾ, ਜੋਰਸ ਭਰੀ ਹੋਵੇ, ਰਸਾਤਮਕ ਵਾਕ।

*ਸ਼ਬਦ ਅਰਥ ਸੁਭ ਵਜੰਗ ਵਰ, ਸਾਲਿੰਕ੍ਰਤ ਗੁਨ ਰੂਪ।
ਭਾਵਾਦਿਕ ਰਸ ਰੀਤ ਯੁਤ, ਕਾਵਜ ਉਕਤ ਕਵਿ ਭੂਪ। (ਬਾਵਾ ਰਾਮਦਾਸ ਜੀ)

ਕਲਾ=ਵਿੱਦਿਆ, ਹੁੱਨਰ। ਜੰਤ੍ਰਨ=ਜੰਤ੍ਰਾਂ। ਜੰਤ੍ਰ=ਕਾਗਜ਼ 'ਤੇ ਖ਼ਾਨੇ ਬਣਾ ਕੇ ਵਿੱਚ ਹਿੰਦਸੇ ਲਿਖਣੇ ਜਿਵੇਂ ਪੰਦਰਾਂ ਜੰਤ੍ਰ ਆਦਿ, ਲਿਖਤੀ ਟੂਣਾ। ਮੰਤ੍ਰਨ=ਪੜ੍ਹੇ ਜਾਣ ਵਾਲੇ ਟੂਣੇ, ਸੱਪ ਤੇ ਅਠੂੰਹੇ ਆਦਿ ਦੇ ਮੰਤ੍ਰ। ਤੰਤ੍ਰਨ=ਵਸਤੂਆਂ ਦੁਆਰਾ ਕੀਤੇ ਗਏ ਟੂਣੇ ਟਾਮਣ। ਬੈਦਕ=ਵੈਦ ਵਿੱਦਿਆ। ਜੋਤਸ਼=ਦੇਖੋ ਇਸੇ ਬਿਸ੍ਰਾਮ ਦਾ ਅੰ: ਨੰ: ੧੧ ਦੇ ਪਦ ਅਰਥ। ਪਿੰਗਲ=ਪਿੰਗਲ ਮੁਨੀ ਦਾ ਰਚਿਆ ਛੰਦ ਸ਼ਾਸਤ੍ਰ। ਛੰਦਾਂ ਦਾ ਗਿਆਨ। ਇਤਹਾਸ=ਤਾਰੀਖ਼, ਹਿਸਟਰੀ (History)। ਕਾਮ=ਕਾਮ ਸ਼ਾਸਤ੍ਰ। ਕਰੰਮਨਿ=ਕਰਮਾਂ ਦੇ। ਝੇਰੇ=ਝਗੜੇ। ਬਖੇਰੇ=ਉਲਝਣਾਂ, ਝੇੜੇ। ਭਵ=ਸੰਸਾਰ। ਹੇਰੇ=ਦੇਖਦੇ।

ਅਰਥ:

੩. (ਤੀਜੀ ਤੁਕ ਤੋਂ ਟੁਰੇਗਾ) ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਨਾਮ ਤੋਂ ਬਿਨਾਂ ਹੋਰ (ਸਭ) ਝਗੜੇ ਤੇ ਝੇੜੇ ਜਾਣ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਨਹੀਂ ਲਿਖੇ।

੧. (ਜੋ ਨਹੀਂ ਲਿਖੇ ਉਹ ਸਨ) ਤਮਾਸ਼ੇ, ਜਾਦੂ ਦੀਆਂ ਖੇਡਾਂ, ਕਵਿਤਾ ਦੇ ਹੁੱਨਰ (ਕਾਵਿ-ਲੱਛਣ ਆਦਿ।) ਜੰਤ੍ਰਾਂ, ਮੰਤ੍ਰਾਂ ਤੇ ਟੂਣਿਆਂ ਆਦਿ ਦੇ ਜ਼ਿਕਰ।

੨. ਵੈਦ-ਵਿਦਿਆ, ਜੋਤਸ਼ ਵਿਦਿਆ, ਛੰਦਾਂ ਆਦਿ ਦਾ ਗਿਆਨ, ਕਾਮ ਸ਼ਾਸਤ੍ਰ ਤੇ ਕਰਮਾਂ ਦੇ ਝਗੜੇ ਵੀ ਨਹੀਂ (ਲਿਖੇ)।

੪. (ਲਿਖਿਆ ਹੈ ਇਹ ਕਿ) ਵਾਹਿਗੁਰੂ ਦੀ ਭਗਤੀ ਹੀ ਉਸ ਦੇ ਗਿਆਨ ਦੀ ਪ੍ਰਾਪਤੀ ਦਾ ਇੱਕੋ ਇਕ ਸਾਧਨ ਹੈ ਜਿਸ (ਭਗਤੀ) ਦੇ ਕਰਨ ਨਾਲ ਮਨੁੱਖ ਫੇਰ ਸੰਸਾਰ ਨਹੀਂ ਵੇਖਦੇ ਭਾਵ ਮੁਕਤਿ ਹੋ ਜਾਂਦੇ ਹਨ।

ਸ੍ਵੈਯਾ: ਗੁਰੁ ਗ੍ਰੰਥ ਭਿ ਹੈ ਪਰ ਗ੍ਰੰਥਿ ਬਿਭੇਦਕ, ਛੇਦਕ ਰਾਗ ਪੈ ਰਾਗ ਮਯੋ ਹੈ।
ਯਹਿ ਭੀਮ ਭਵਾਂਬੁਧ ਤਾਰਨ ਕੋ, ਜਿਂਹ ਸਾਮ ਨ ਪੋਤ ਪਵਿੱਤ੍ਰ ਬਿਯੋ ਹੈ।
ਵਰ ਹਿੰਦੁਸਤਾਨ ਜ਼ੁਬਾਨ ਵਿਖੇ, ਉਲਥਾ ਜਿਨਿ ਬੇਦਨ ਕੇਰ ਕਯੋ ਹੈ।
ਅਬ ਸੋ ਗੁਰ ਪੰਚਮ ਬਜਾਸ ਬਪੂ, ਕਰ ਜੋਰਿ ਭਲੇ ਹਮ ਬੰਦ ਲਯੋ ਹੈ ॥ ੧੫ ॥

ਪਦਅਰਥ:

ਗੁਰੁ ਗ੍ਰੰਥ=ਸ੍ਰੀ ਗੁਰੂ ਗ੍ਰੰਥ ਸਾਹਿਬ ਜੀ। ਭਿ=ਭੀ, ਵੀ, ਨਿਸਚੇ ਬੋਧਕ। ਪਰ=ਪ੍ਰੰਤੂ, ਲੇਕਿਨ। ਗ੍ਰੰਥਿ=ਗੰਢ, ਚੇਤਨ ਤੇ ਜੜ੍ਹ ਦੀ ਗੰਢ। ਬਿਭੇਦਕ=ਚੰਗੀ ਤਰ੍ਹਾਂ ਵਿੰਨ੍ਹਣ ਵਾਲੇ, ਚੰਗੀ ਤਰ੍ਹਾਂ ਖੋਲ੍ਹ ਦੇਣ ਵਾਲੇ। ਛੇਦਕ=ਕੱਟਣ ਵਾਲੇ। ਰਾਗ=ਮੋਹ। ਪੈ=ਪੁਨਹ। ਰਾਗ ਮਯੋ=੩੧ ਰਾਗ ਰੂਪ। ਭੀਮ=ਭਿਆਨਕ। ਭਵਾਂਬੁਧ=ਸੰਸਾਰ ਸਮੁੰਦਰ। {ਭਵ=ਸੰਸਾਰ=ਅਂਬੁਧ=ਸਮੁੰਦਰ।} ਜਿਂਹ ਸਾਮ=ਜਿਨ੍ਹਾਂ ਵਰਗਾ। ਪੋਤ=ਜਹਾਜ਼। ਬਿਯੋ=ਦੂਜਾ। ਵਰ=ਸ੍ਰੇਸ਼ਟ। ਬਜਾਸ ਬਪੁ=ਬਿਆਸ ਰੂਪ ਹੋ ਕੇ ਭਾਵ ਜਿਵੇਂ ਬਿਆਸ ਨੇ ਵੇਦਾਂ ਦੇ ਗਿਆਨ ਕਾਂਡ ਦਾ ਉਲੱਥਾ ਕੀਤਾ ਹੈ ਤਿਵੇਂ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਅਦ੍ਵੈਤ ਗਿਆਨ, ਭਾਉ ਭਗਤੀ ਤੇ ਪ੍ਰਵਿਰਤੀ ਵਿੱਚ ਵੈਰਾਗ ਆਦਿ ਤੱਤਾਂ ਦਾ ਉਲਥਾ ਕੀਤਾ ਹੈ। ਕਰ ਜੋਰਿ=ਹੱਥ ਜੋੜ ਕੇ। ਬੰਦ ਲਯੋ ਹੈ=ਨਮਸਕਾਰ ਕਰਦੇ ਹਾਂ।

ਅਰਥ:

੧. ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਗ੍ਰੰਥ ਭੀ ਹਨ ਪਰ ਉਹ ਜੜ੍ਹ ਤੇ ਚੇਤਨ ਦੀ ਪਾਈ ਹੋਈ ਗੰਢ ਨੂੰ ਵੀ ਚੰਗੀ ਤਰ੍ਹਾਂ ਖੋਲ੍ਹਦੇ ਹਨ। (ਆਪ ਇਕ ਪਾਸੇ ਤਾਂ) ਰਾਗ (ਸੰਗੀਤ)ਰੂਪ ਹਨ (ਪਰ ਦੂਜੇ ਪਾਸੇ) ਰਾਗ ਮੋਹ ਨੂੰ ਕੱਟਣ ਵਾਲੇ ਹਨ।

੨. ਇਸ ਭਿਆਨਕ ਸੰਸਾਰ ਸਮੁੰਦਰ ਤੋਂ ਤਾਰਨ ਵਾਲਾ ਜਿਨ੍ਹਾਂ ਵਰਗਾ ਹੋਰ ਕੋਈ ਵੀ ਦੂਜਾ ਪਵਿੱਤ੍ਰ ਜਹਾਜ਼ ਨਹੀਂ ਹੈ।

੩. ਸ੍ਰੇਸ਼ਟ ਭਾਰਤੀ ਬੋਲੀ ਵਿੱਚ ਜਿਨ੍ਹਾਂ ਨੇ ਵੇਦਾਂ (ਦੇ ਗਿਆਨ, ਭਗਤੀ, ਵੈਰਾਗ ਆਦਿ ਤੱਤਾਂ ਦਾ) ਬਿਆਸ ਰੂਪ ਹੋ ਕੇ ਉਲੱਥਾ ਕਰ ਦਿੱਤਾ ਹੈ।

੪. ਹੁਣ ਅਸੀਂ ਉਨ੍ਹਾਂ ਪੰਜਵੇਂ ਪਾਤਸ਼ਾਹ (ਸ੍ਰੀ ਗੁਰੂ ਅਰਜਨ ਦੇਵ ਜੀ) ਨੂੰ (ਦੋਨੋਂ) ਹੱਥ ਜੋੜ ਕੇ ਸਤਿਕਾਰ ਸਹਿਤ ਨਮਸਕਾਰ ਕਰਦੇ ਹਾਂ।

ਭਾਵ ਕਵੀ ਜੀ ਇਨ੍ਹਾਂ ਉਪ੍ਰੋਕਤ ਦੋਹਾਂ ਛੰਦਾਂ ਵਿੱਚ ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਦੇ ਉਸ ਮਹਾਨ ਪਰਉਪਕਾਰ ਦਾ ਚੇਤਾ ਕਰਾਉਂਦੇ ਹਨ ਜੋ ਉਨ੍ਹਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਰਮ ਪਾਵਨ ਬੀੜ ਰਚ ਕੇ ਮਨੁੱਖ ਮਾਤ੍ਰ 'ਤੇ ਕੀਤਾ ਹੈ। ਉਹ ਪਹਿਲੇ ਛੰਦ ਵਿੱਚ ਲਿਖਦੇ ਹਨ ਕਿ ਸਤਿਗੁਰਾਂ ਦੇ ਸਮੇਂ ਤੇ ਉਸ ਤੋਂ ਪਹਿਲਾਂ ਭਾਰਤੀ ਸਾਹਿਤ ਜ਼ਿਆਦਾ ਤਰ ਨਾਟਕ, ਜਾਦੂ-ਵਿਦਿਆ, ਕਾਵਿ-ਕਲਾ, ਜੰਤ੍ਰਾਂ, ਮੰਤ੍ਰਾਂ, ਤੰਤ੍ਰਾਂ, ਵੈਦਕ, ਜੋਤਸ਼, ਪਿੰਗਲ, ਇਤਿਹਾਸ, ਕਾਮ ਸ਼ਾਸਤ੍ਰ ਅਤੇ ਕਰਮ ਕਾਂਡ ਆਦਿ ਦੇ ਵਰਣਨ ਨਾਲ ਭਰਿਆ ਪਿਆ ਸੀ। ਆਪ ਨੇ ਇਨ੍ਹਾਂ ਦੇ ਵਰਣਨ ਨੂੰ ਸੰਪੂਰਨ ਝਗੜਿਆਂ ਦਾ ਮੂਲ ਕਾਰਨ, ਪ੍ਰਮਾਰਥ ਵਿਰੋਧੀ, ਆਤਮਕ ਸ਼ਾਂਤੀ 'ਚ ਵਿਘਨਕਾਰੀ ਸਮਝ ਕੇ ਆਪਣੀ ਸੰਕਲਨਾ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਲਿਖਣ ਤੋਂ ਸੰਕੋਚ ਰੱਖਿਆ ਹੈ। ਉਨ੍ਹਾਂ ਨੇ ਸਿਰਫ਼ ਇਕ ਅਕਾਲ-ਭਗਤੀ ਦਾ ਹੀ ਵਰਣਨ ਅਨੇਕ ਢੰਗਾਂ ਨਾਲ ਕੀਤਾ ਹੈ ਜੋ ਵਾਹਿਗੁਰੂ ਗਿਆਨ ਅਤੇ ਪ੍ਰਾਪਤੀ

ਦਾ ਸਭ ਤੋਂ ਸਰਬੋਤਮ ਤੇ ਸੁਖੈਨ ਮਾਰਗ ਹੈ ਜੋ ਜਗਤ ਜੀਵਾਂ ਲਈ ਚੁਰਾਸੀ ਦੇ ਚੱਕ੍ਰ 'ਚੋਂ ਨਿਕਲ ਕੇ ਵਾਹਿਗੁਰੂ ਜੋਤ ਵਿੱਚ ਲਿਵ ਲੀਨ ਹੋਣ ਦਾ ਇੱਕੋ ਇਕ ਸਾਧਨ ਹੈ। ਦੂਜੇ ਛੰਦ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਬਾਰੇ ਆਪਣੇ ਵਿਚਾਰ ਪੇਸ਼ ਕਰਦੇ ਹਨ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਕੇਵਲ ਇਕ ਗ੍ਰੰਥ (ਪੁਸਤਕ) ਹੀ ਨਹੀਂ ਸਗੋਂ ਇਹ ਸਾਰੇ ਗ੍ਰੰਥਾਂ ਦੇ ਗੁਰੂ ਹਨ ਅਤੇ ਗ੍ਰੰਥ ਹੁੰਦਿਆਂ ਹੋਇਆਂ ਵੀ ਗੁਰੂ ਪਦਵੀ ਦੇ ਮਾਲਕ ਹਨ। ਕਈ ਹਾਲਤਾਂ ਵਿੱਚ ਇਹ ਗੁਰੂਆਂ ਦੇ ਵੀ ਗੁਰੂ ਹਨ ਇਸੇ ਲਈ ਇਨ੍ਹਾਂ ਨੂੰ ਚੇਤਨ ਤੇ ਜੜ੍ਹ ਦੀ ਪਈ ਹੋਈ ਉਲਟੀ ਗੰਢ ਨੂੰ ਖੋਲ੍ਹਣ ਵਾਲੇ, ਮੋਹ ਦੇ ਨਾਸ਼ਕ, ਸੰਗੀਤ ਰੂਪ, ਸੰਸਾਰ ਸਮੁੰਦਰ ਤੋਂ ਪਾਰ ਕਰਨ ਵਾਲੇ ਲਾਸਾਨੀ ਜਹਾਜ਼ ਦਾ ਦਰਜਾ ਦੇਂਦੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਰਚਨਾ ਤੋਂ ਪਹਿਲਾਂ ਭਾਵੇਂ ਬੇਦ, ਸ਼ਾਸਤ੍ਰ ਤੇ ਉਪਨਿਸ਼ਦਾਂ ਆਦਿ ਸੰਸਕ੍ਰਿਤ ਭਾਸ਼ਾ ਦੇ ਅਨੇਕਾਂ ਧਾਰਮਕ ਗ੍ਰੰਥ ਸਨ, ਪਰ ਉਨ੍ਹਾਂ ਤੋਂ ਮਨੁੱਖ ਮਾਤ੍ਰ ਨੂੰ ਰੱਬੀ ਗਿਆਨ ਮਿਲਣਾ ਅਤਿ ਕਠਨ ਹੀ ਨਹੀਂ ਸੀ ਸਗੋਂ ਕਈ ਵਰਗਾਂ ਲਈ ਤਾਂ ਅਸੰਭਵ ਹੀ ਬਣ ਚੁੱਕਾ ਸੀ। ਜਗਤ ਵਿੱਚ ਮਾਨਵਤਾ ਦੇ ਭਲੇ ਲਈ ਹਜ਼ੂਰ ਨੇ ਇਸ ਮੁਸ਼ਕਲ ਨੂੰ ਆਸਾਨ ਕਰ ਦਿੱਤਾ ਤੇ ਅਸੰਭਵ ਨੂੰ ਸੰਭਵ ਵਿੱਚ ਤਬਦੀਲ ਕਰ ਦਿੱਤਾ। ਧਰਤੀ ਦੀ ਅਤਿ ਡੂੰਘੀ ਤਹਿ ਦੇ ਹੇਠਲੇ ਪਾਣੀ ਵਾਂਗ ਕਲਿਸ਼ਟ (ਅਤਿ ਕਠਨ) ਸੰਸਕ੍ਰਿਤ ਦੇ ਅੰਦਰ ਬੰਦ ਤੇ ਗੁਪਤ ਰੱਬੀ ਗਿਆਨ ਨੂੰ ਪ੍ਰਗਟ ਕਰ ਕੇ ਹਜ਼ੂਰ ਨੇ ਇਸ ਗਿਆਨ-ਅੰਮ੍ਰਿਤ ਦੇ ਚਸ਼ਮੇ ਵਗਾ ਦਿੱਤੇ। ਉਸ ਗਿਆਨ ਦੀਆਂ ਕਮਜ਼ੋਰੀਆਂ, ਕਮੀਆਂ ਤੇ ਗ਼ਲਤੀਆਂ ਦਰੁਸਤ ਕਰ ਕੇ ਤੇ ਲੋਕਾਂ ਦੀ ਆਮ ਸਮਝ ਭਾਸ਼ਾ ਵਿੱਚ ਉਚਾਰ ਕੇ ਹਰ ਜਾਤੀ, ਵਰਗ, ਬਰਨ, ਆਸ਼੍ਰਮ, ਨਸਲ, ਦੇਸ਼, ਰੰਗ ਤੇ ਬੋਲੀ ਵਾਲਿਆਂ ਨੂੰ ਇੱਕੋ ਜਿਹਾ ਹੱਕ ਦੇ ਕੇ ਮਾਨਵੀ ਦੁਨੀਆਂ ਵਿੱਚ ਇਕ ਮਹਾਨ ਕਾਰਨਾਮਾ ਕਰ ਵਿਖਾਇਆ ਜਿਸ ਨੂੰ ਨੀਵੇਂ ਵਰਗਾਂ ਦੇ ਲੋਕ ਹਮੇਸ਼ਾ ਸਤਿਕਾਰ ਦੀਆਂ ਨਜ਼ਰਾਂ ਨਾਲ ਤੱਕਦੇ ਰਹਿਣਗੇ। ਮਹਿੰਗਾ ਗਿਆਨ ਸਸਤਾ ਤੇ ਕਠਨ ਗਿਆਨ ਆਸਾਨ ਮਿਲਣ ਲੱਗ ਪਿਆ। ਸਮਝੋ ਇਸ ਮਾਤ ਲੋਕ ਤੇ ਸੱਚਖੰਡ ਦੇ ਦਰਮਿਆਨ ਇਕ ਪੁਖ਼ਤਾ ਪੁੱਲ ਤਾਮੀਰ ਕਰ ਦਿੱਤਾ ਹੈ ਜਿਸ ਉਪਰ ਦੀ ਹਰ ਮਨੁੱਖ ਮਾਤ੍ਰ ਬਿਨਾਂ ਰੋਕ ਟੋਕ ਦੇ ਤੁਰ ਕੇ ਵਾਹਿਗੁਰੂ ਜੀ ਦੀ ਗੋਦੀ ਵਿੱਚ ਬੈਠਣ ਦਾ ਅਨੰਦ ਮਾਣ ਸਕਦਾ ਹੈ। ਗੁਰਬਾਣੀ ਨੂੰ ਬੇਦਾਂ ਦਾ ਉਲੱਥਾ ਤੇ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਬਿਆਸ ਰੂਪ ਵਰਣਨ ਕਰਨਾ ਕਵੀ ਜੀ ਦਾ ਅਲੰਕਾਰਕ ਭਾਵ ਸਮਝਣਾ ਚਾਹੀਏ। ਭਾਰਤੀ ਸਾਹਿਤ ਵਿੱਚ ਵੇਦਾਂ ਨੂੰ ਈਸ਼ਰ ਕ੍ਰਿਤ ਤੇ ਬ੍ਰਹਮ ਗਿਆਨ ਦਾ ਖ਼ਜ਼ਾਨਾ ਮੰਨਿਆ ਹੋਇਆ ਹੈ। ਉਂਞ ਵੇਦ ਸ਼ਬਦ ਦੇ ਅਰਥ ਹੀ ਜਾਨਣਾ ਅਰਥਾਤ ਗਿਆਨ ਦੇ ਹਨ। ਵੇਦਾਂ ਦੇ ਉਲਥੇ ਤੋਂ ਭਾਵ ਵੇਦਾਂ ਵਿਚਲੇ ਨਿਰਮਲ ਰੱਬੀ ਗਿਆਨ ਦੇ ਉਲਥੇ ਤੋਂ ਹੈ, ਜਿਸ ਨੂੰ ਉਸ ਸਮੇਂ ਪ੍ਰਾਪਤ ਕਰਨਾ ਜੇ ਅਸੰਭਵ ਨਹੀਂ ਤਾਂ ਕਠਨ ਤਾਂ ਜ਼ਰੂਰ ਹੀ ਸੀ। ਜਿਵੇਂ ਵੇਦਾਂ ਦੇ ਗਿਆਨ ਨੂੰ ਸੰਸਾਰਕ ਜੀਵਾਂ ਤੱਕ ਅਪੜਾਣ ਦਾ ਸਿਹਰਾ ਸ੍ਰੀ ਬਿਆਸ ਜੀ ਸਿਰ ਹੈ ਤਿਵੇਂ ਹੀ ਵਾਹਿਗੁਰੂ-ਗਿਆਨ ਨੂੰ ਆਮ ਜੀਵਾਂ ਦੀ ਸਮਝ ਗੋਚਰਾ ਕਰਨ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਰਚਨਾ ਦਾ ਮਹਾਨ ਸੁੰਦਰ ਸਿਹਰਾ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਦੇ ਹੀ ਸੀਸ 'ਤੇ ਸਜਦਾ ਹੈ, ਜਿਸ ਦੀ ਚਮਕ ਤੇ ਸੁੰਦਰਤਾ ਰਹਿੰਦੀ ਦੁਨੀਆਂ ਤੱਕ ਆਮ ਜੀਵਾਂ ਦੀ ਰਹਿਨੁਮਾਈ ਕਰਦੀ ਰਹੇਗੀ। ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਦੇ ਇਨ੍ਹਾਂ ਮਹਾਨ ਪਰਉਪਕਾਰਾਂ ਦਾ ਚੇਤਾ ਕਰਵਾ ਕੇ ਆਪਣੇ ਗ੍ਰੰਥ ਦੀ ਨਿਰਵਿਘਨ ਸੰਪੂਰਨਤਾ ਦੀ ਦਿਲੀ ਖ਼ਾਹਿਸ਼ ਨੂੰ ਅੰਦਰ ਰੱਖ ਕੇ ਕਵੀ ਜੀ ਸ਼ਰਧਾ ਨਾਲ ਹਜ਼ੂਰ ਦੇ ਚਰਨਾਂ 'ਤੇ ਨਮਸਕਾਰ ਕਰਦੇ ਹਨ।

### ੧੦. ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਮੰਗਲ।

ਸ੍ਵੈਯਾ: ਅਤਿ ਸੁੰਦਰ ਮੂਰਤ ਪੂਰਤ ਆਨੰਦ, ਧੂਰਤ ਕੌ ਰਣ ਮੈ ਬਧ ਕਾਰੀ।
ਸੁਭ ਪੀਰਵ ਮੀਰਵ ਭਾਵਹਿ ਸੂਚਕ, ਤੇਗ ਕਸੀ ਕਟ ਮੈ ਜੁਗ ਭਾਰੀ।
ਨਹਿ ਦੰਡ ਦੀਏ ਬਿਨ ਦੁਸ਼ਟ ਦਬੈਂ, ਚਿਤ ਚੀਨ ਰਖਯੋ ਨ੍ਰਿਪ ਜਾਂਹਿ ਅਚਾਰੀ।
ਅਬ ਤਾਂ ਹਰਿਗੋਬਿੰਦ ਜੂ ਗੁਰ ਕੇ, ਪਦ ਪੰਕਜ ਕੋ ਬਹੁ ਬੰਦ ਹਮਾਰੀ ॥੧੬॥

ਪਦਅਰਥ:

ਅਤਿ=ਬਹੁਤ ਹੀ। ਮੂਰਤ=ਤਸਵੀਰ, ਸ਼ਕਲ, ਸਰੂਪ। ਪੂਰਤ=ਭਰੀ ਹੋਈ। ਧੂਰਤ=ਛਲੀਆ, ਕਪਟੀ, ਠੱਗ ਭਾਵ ਜ਼ਾਲਮ। ਰਣ=ਜੰਗ। ਬਧਕਾਰੀ=ਨਾਸ ਕਰਨ ਵਾਲੇ। ਪੀਰਵ=ਪੀਰੀ, ਪੀਰੀ ਦਾ ਕਰਨ।

ਮੀਰਵ=ਮੀਰੀ ਬਾਦਸ਼ਾਹੀ। ਭਾਵਹਿ=ਭਾਵ ਨੂੰ, ਸਿਧਾਂਤ ਨੂੰ। {ਭਾਵ=ਸਿਧਾਂਤ, ਤਾਤਪਰਜ।} ਸੂਚਕ=ਜਣਾਉਣ ਵਾਲੀਆਂ। ਕਸੀ=ਸਜਾਈਆਂ। ਕਟਿ=ਲੱਕ ਨਾਲ, ਕਮਰ ਨਾਲ। ਜੁਗ=ਦੋ। ਚੀਨ=ਜਾਣ ਕੇ। ਨ੍ਰਿਪ=ਰਾਜਿਆਂ ਵਰਗੀ। ਜਾਂਹਿ=ਜਿਨ੍ਹਾਂ (ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ) ਨੇ। ਅਚਾਰੀ=ਕਰਤੱਬ, ਵਿਵਹਾਰ, ਰਹਿਣੀ ਬਹਿਣੀ। ਤਾਂ=ਤਿਨਾਂ ਸਤਿਗੁਰਾਂ। ਪਦ ਪੰਕਜ ਕੋ=ਚਰਨ ਕੰਵਲਾਂ ਉੱਪਰ। ਬਹੁ ਬੰਦ=ਬਹੁਤ ਵਾਰ ਨਮਸਕਾਰ ਹੈ।

ਅਰਥ:

੧. (ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ) ਸਰੂਪ ਬਹੁਤ ਹੀ ਸੁੰਦਰ ਤੇ ਅਨੰਦ ਦਾ ਭਰਿਆ ਹੋਇਆ ਹੈ (ਜੋ ਸਤਿਗੁਰੂ) ਜ਼ਾਲਮਾਂ ਨੂੰ ਜੰਗ ਵਿੱਚ ਨਾਸ ਕਰਨ ਵਾਲੇ ਹਨ।

੨. (ਜਿਨ੍ਹਾਂ ਨੇ) ਪੀਰੀ ਅਤੇ ਮੀਰੀ ਦੇ ਭਾਵਾਂ ਨੂੰ ਚੰਗੀ ਤਰ੍ਹਾਂ ਜਣਾਉਣ ਵਾਲੀਆਂ ਪੀਰੀ ਤੇ ਮੀਰੀ ਦੀਆਂ ਦੋ ਤਲਵਾਰਾਂ ਲੱਕ ਵਿੱਚ ਸਜਾਈਆਂ ਸਨ।

੩. ਜਿਨ੍ਹਾਂ ਨੇ ਚਿੱਤ ਵਿੱਚ ਇਹ ਜਾਣ ਕੇ ਕਿ ਦੰਡ ਦਿੱਤੇ ਬਿਨਾਂ ਦੁਸ਼ਟ ਨਹੀਂ ਦਬ ਸਕਦੇ, ਉਨ੍ਹਾਂ ਬਾਦਸ਼ਾਹਾਂ ਵਰਗੀ ਰਹਿਣੀ ਬਹਿਣੀ ਧਾਰਨ ਕਰ ਲਈ।

੪. ਹੁਣ ਤਿਨ੍ਹਾਂ ਸਤਿਗੁਰਾਂ ਭਾਵ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਚਰਨ ਕੰਵਲਾਂ ਉੱਪਰ ਸਾਡੀ ਬਹੁਤ ਵਾਰ ਨਮਸਕਾਰ ਹੈ।

ਭਾਵ

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਗੁਰਤਾ-ਗੱਦੀ 'ਤੇ ਬੈਠਣ ਤੋਂ ਪਹਿਲਾਂ ਪੰਚਮ ਪਾਤਸ਼ਾਹ ਤੱਕ ਸਾਰੇ ਸਤਿਗੁਰੂ ਸਾਹਿਬਾਨ ਸ਼ਾਂਤ-ਰਸ ਵਿੱਚ ਰਹੇ ਜਿਸ ਕਰ ਕੇ ਆਮ ਲੋਕ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਗੱਦੀ ਨੂੰ ਕੇਵਲ ਫ਼ਕੀਰਾਂ ਦੀ ਗੱਦੀ ਹੀ ਸਮਝਦੇ ਰਹੇ ਤੇ ਇਸ ਨਵੀਂ ਉਭਰ ਰਹੀ ਲਹਿਰ ਨੂੰ ਵੱਧ ਤੋਂ ਵੱਧ ਭਗਤੀ ਲਹਿਰ ਦਾ ਸਿਖ਼ਰ ਹੀ ਆਖਿਆ ਗਿਆ। ਭਾਵੇਂ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਆਪਣੇ ਸਮੇਂ ਦੇ ਅਨਿਆਈ ਰਾਜਿਆਂ ਤੇ ਇਨਸਾਫ਼ ਨਾ ਦੇਣ ਵਾਲਿਆਂ ਨੂੰ ਸ਼ੀਹਾਂ ਤੇ ਕੁੱਤਿਆਂ ਨਾਲ ਤਸ਼ਬੀਹਾਂ ਦਿੱਤੀਆਂ। 'ਰਾਜੇ ਸੀਹ ਮੁਕਦਮ ਕੁਤੇ' ਇਹ ਭਗਤੀ ਦੇ ਨਾਲ-ਨਾਲ ਰਾਜਸੀ ਆਗੂਆਂ 'ਤੇ ਆਲੋਚਨਾ ਦਾ ਅਰੰਭ ਸੀ। ਭਾਵੇਂ ਅਜੇ ਭਗਤੀ ਦੇ ਨਾਲ ਸ਼ਕਤੀ ਨੂੰ ਪੂਰਨ ਰੂਪ ਵਿੱਚ ਨਹੀਂ ਜੋੜਿਆ ਗਿਆ ਸੀ ਪਰ ਹਜ਼ੂਰ ਦੇ ਉਪਰੋਕਤ ਮਹਾਂ ਵਾਕਾਂ ਨੂੰ ਭਗਤੀ ਨਾਲ ਸ਼ਕਤੀ ਨੂੰ ਜੋੜਨ ਦਾ ਨੀਂਹ ਪੱਥਰ ਆਖਿਆ ਜਾ ਸਕਦਾ ਹੈ। ਹਜ਼ੂਰ ਦਾ ਇਹ ਵਿਚਾਰ ਹੈ ਕਿ ਸ਼ਕਤੀ ਤੋਂ ਬਿਨਾਂ ਭਗਤੀ ਦੀ ਰੱਖਿਆ ਨਹੀਂ ਕੀਤੀ ਜਾ ਸਕਦੀ ਤੇ ਭਗਤੀ ਦੀ ਪੂਰਨਤਾ ਤੋਂ ਬਿਨਾਂ ਸ਼ਕਤੀ ਦਾ ਔਣਾ ਅਸੰਭਵ ਹੈ। ਇਸੇ ਲਈ ਪੰਜਾਂ ਸਤਿਗੁਰਾਂ ਤੱਕ ਵਧੇਰੇ ਜ਼ੋਰ ਭਗਤੀ ਨੂੰ ਹੀ ਮਜ਼ਬੂਤ ਕਰਨ 'ਤੇ ਲਾਇਆ ਜਾਂਦਾ ਰਿਹਾ। ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਦੀ ਸ਼ਹੀਦੀ ਤੋਂ ਬਾਅਦ ਛੇਵੇਂ ਸਤਿਗੁਰਾਂ ਨੇ ਇਹ ਗੱਲ ਚੰਗੀ ਤਰ੍ਹਾਂ ਅਨੁਭਵ ਕਰ ਲਈ ਸੀ ਕਿ ਦੁਸ਼ਟ ਤੇ ਜ਼ਾਲਮ ਹੁਕਮਰਾਨਾਂ ਦੇ ਦਿਮਾਗ਼ ਦਰੁਸਤ ਕਰਨ ਲਈ ਵਧੀਆ ਇਲਾਜ ਸ਼ਾਂਤੀ ਦੀ ਮਲ੍ਹਮ ਨਹੀਂ ਸਗੋਂ ਤਲਵਾਰ ਦਾ ਓਪ੍ਰੇਸ਼ਨ (ਚੀਰ ਫਾੜ) ਹੀ ਹੈ। ਇਸ ਲਈ ਹਜ਼ੂਰ ਗੁਰਤਾ ਗੱਦੀ 'ਤੇ ਬੈਠਣ ਸਮੇਂ ਮੰਜੀ ਸਾਹਿਬ ਦੀ ਥਾਂ ਤਖ਼ਤ 'ਤੇ ਬੈਠੇ। ਸੇਲੀ, ਮਾਲਾ ਦੀ ਥਾਂ ਮੀਰੀ ਅਤੇ ਪੀਰੀ ਦੀਆਂ ਦੋ ਤਲਵਾਰਾਂ ਗਾਤਰੇ ਸਜਾਈਆਂ। ਸੀਸ ਉੱਤੇ ਜਿਗ੍ਹਾ ਤੇ ਕਲਗ਼ੀ ਸਜਾਈ ਜਿਸ ਤੋਂ ਆਪ ਦੀ ਸ਼ਹਿਨਸ਼ਾਹੀਅਤ ਡੁੱਲ੍ਹ ਡੁੱਲ੍ਹ ਪੈਣ ਲੱਗੀ ਤੇ ਸਿਖ ਸੰਗਤਾਂ ਆਪ ਨੂੰ 'ਸੱਚੇ ਪਾਤਸ਼ਾਹ' ਦੇ ਨਾਮ ਨਾਲ ਯਾਦ ਕਰਨ ਲੱਗੀਆਂ। ਸਿੱਖਾਂ ਨੂੰ ਸ਼ਸਤ੍ਰਧਾਰੀ ਹੋ ਕੇ ਤੇ ਸ਼ਸਤ੍ਰਾਂ ਤੇ ਘੋੜਿਆਂ ਦੀ ਭੇਟਾ ਲੈ ਕੇ ਔਣ ਦੇ ਸਤਿਗੁਰਾਂ ਵੱਲੋਂ ਹੁਕਮਨਾਮੇ ਜਾਰੀ ਕੀਤੇ ਗਏ। ਸੁੰਦਰਤਾ, ਸਰੀਰਕ ਕੱਦ-ਕਾਠ, ਬਾਹੂ-ਬਲ ਤੇ ਸ਼ਸਤ੍ਰ-ਨਿਪੁਨਤਾ ਵਿੱਚ ਉਸ ਸਮੇਂ ਆਪ ਦਾ ਕੋਈ ਸਾਨੀ ਨਹੀਂ ਸੀ। ਚਾਰ ਵੱਡੇ ਜੰਗਾਂ ਵਿੱਚ ਸ਼ਹਿਨਸ਼ਾਹੀ ਲਸ਼ਕਰਾਂ ਨੂੰ ਭਾਜੜਾਂ ਪੁਆ ਦੇਣੀਆਂ 'ਦਲ ਭੰਜਨ ਗੁਰ ਸੂਰਮਾ ਵਡ ਜੋਧਾ ਬਹੁ ਪਰਉਪਕਾਰੀ' ਦਾ ਜ਼ਾਹਿਰਾ ਸਬੂਤ ਪੇਸ਼ ਕਰਦੀਆਂ ਹਨ। ਕਵੀ ਜੀ ਹਜ਼ੂਰ ਦੀ ਗ਼ੈਬੀ ਸ਼ਕਤੀ ਦੀ ਸਹਾਇਤਾ ਨਾਲ ਗ੍ਰੰਥ ਰਚਣ ਵਿੱਚ ਪੈਣ ਵਾਲੇ ਵਿਘਨਾਂ ਤੋਂ ਛੁਟਕਾਰਾ ਹਾਸਲ ਕਰਨ ਲਈ ਆਪ ਜੀ ਦੇ ਪਰਮ ਪਾਵਨ ਚਰਨ ਕਮਲਾਂ ਉਪਰ ਬਾਰ ਬਾਰ ਨਮਸਕਾਰਾਂ ਕਰਦੇ ਹਨ।

### ੧੧. ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਦਾ ਮੰਗਲ।

ਸ੍ਵੈਯਾ: ਨਵਨੀਤ ਸਮਾਨ ਮਹਾਨ ਬਿਨੀਤ, ਗਿਰੇ ਪਿਖ ਫੂਲ ਦੁਕੂਲ ਹਰੇ ਹੈਂ।

ਬਹੁ ਰੰਕ ਸੁ ਭੂਪ ਕਰੇ ਜਿਹ ਨੈ, ਜਨ ਜੂਝਨ ਕੇ ਭਵ ਫੰਧ ਹਰੇ ਹੈਂ।
ਫਲ ਚਾਰ ਦਏ ਤਿਨ ਕੋ ਛਿਨ ਮੈ, ਜਿਨ ਪੈ ਕਰਤਾ ਹਰਿਰਾਇ ਢਰੇ ਹੈਂ।
ਨਮਿ ਤਾਂ ਪਦ ਪੰਕਜ ਕੌ ਹਮਰੀ, ਕ੍ਰਿਤ ਕੇਰ ਬਿਘੱਨ ਸਘੱਨ ਹਰੇ ਹੈਂ ॥੧੭॥

ਪਦਅਰਥ:

ਨਵਨੀਤ=ਮੱਖਣ। ਸਮਾਨ=ਵਾਂਗ। ਮਹਾਨ=ਬਹੁਤ। ਬਿਨੀਤ=ਬਿਨਯ, ਨਿੰਮ੍ਰਤਾ ਵਾਲੇ, ਨਰਮ। ਗਿਰੇ=ਡਿੱਗੇ ਹੋਏ। ਦੁਕੂਲ=ਬਸਤ੍ਰ ਭਾਵ ਜਾਮਾ (ਚੋਗਾ)। ਹਰੇ ਹੈਂ=ਚੁੱਕ ਕੇ ਤੁਰਦੇ ਹਨ। ਰੰਕ=ਕੰਗਾਲ, ਗ਼ਰੀਬ। ਨਰੇਸ਼=ਰਾਜੇ। ਜਿਹ ਨੈ=ਜਿਨ੍ਹਾਂ (ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ) ਨੇ। ਜਨ ਜੂਝਨ=ਸਾਰੇ ਸੇਵਕਾਂ ਦੇ। ਭਵ ਫੰਧ=ਸੰਸਾਰ ਦੇ ਮੋਹ ਦੇ ਫਾਹੇ। ਹਰੇ ਹੈਂ=ਕੱਟ ਦਿੱਤੇ ਹਨ। ਫਲ ਚਾਰ=ਚਾਰ ਫਲ: ਧਰਮ, ਅਰਥ, ਕਾਮ ਅਤੇ ਮੋਖ। ਪੈ=ਉੱਪਰ। ਕਰਤਾ=ਕਰਤਾਰ ਸਰੂਪ। ਢਰੇ ਹੈਂ=ਕਿਰਪਾਲੂ ਹੋਏ ਹਨ। ਅਭਿ ਬੰਦਨ=ਦਿਲੋਂ ਨਮਸਕਾਰ। ਕ੍ਰਿਤ=ਕੀਤੀ ਹੋਈ, ਰਚਨਾ, ਕਵਿਤਾ। ਕੇਰ=ਦੇ। ਸਘੱਨ=ਸੰਘਣੇ ਭਾਵ ਸਾਰੇ। ਹਰੇ ਹੈਂ=ਨਾਸ ਕਰ ਦੇਣ। ਅਰਥ:

੧. (ਸ੍ਰੀ ਗੁਰੂ ਹਰਿਰਾਇ ਸਾਹਿਬ ਜੀ) ਮੱਖਣ ਵਾਂਗ ਬਹੁਤ ਹੀ ਨਰਮ ਸੁਭਾਵ ਵਾਲੇ ਹਨ। (ਜਾਮੇ ਦੇ ਪੱਲੇ ਨਾਲ ਟੁੱਟ ਕੇ) ਡਿੱਗੇ ਹੋਏ ਫੁੱਲਾਂ ਨੂੰ ਵੇਖ ਕੇ (ਆਪਣਾ) ਜਾਮਾ ਚੁੱਕ ਕੇ ਤੁਰਨ (ਦਾ ਪ੍ਰਣ ਸਾਰੀ ਉਮਰ ਨਿਭਾਹਿਆ।)

੨. ਜਿਨ੍ਹਾਂ ਨੇ (ਕਾਲੇ ਦੇ ਭਤੀਜਿਆਂ) ਕੰਗਾਲਾਂ ਨੂੰ (ਦੇਸ਼ ਦੇ) ਰਾਜੇ ਬਣਾ ਦਿੱਤਾ (ਅਤੇ) ਸਾਰੇ ਸੇਵਕਾਂ ਦੇ ਸੰਸਾਰਕ ਮੋਹ ਦੇ ਫਾਹੇ ਕੱਟ ਦਿੱਤੇ।

੩. ਜਿਨ੍ਹਾਂ ਉੱਪਰ ਕਰਤਾਰ ਸਰੂਪ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਕਿਰਪਾਲੂ ਹੋਏ ਹਨ, ਉਨ੍ਹਾਂ ਨੂੰ ਚਾਰੇ ਫਲ (ਧਰਮ, ਅਰਥ, ਕਾਮ, ਮੋਖ) ਇਕ ਖਿਨ ਵਿੱਚ ਹੀ ਦੇ ਦੇਂਦੇ ਹਨ।

੪. ਤਿਨ੍ਹਾਂ ਸਤਿਗੁਰਾਂ ਨੂੰ ਸਾਡੀ ਦਿਲੋਂ ਨਮਸਕਾਰ ਹੈ ਤਾਂ ਜੋ ਮੇਰੀ ਇਸ ਰਚਨਾ 'ਚ ਪੈਣ ਵਾਲੇ ਸਾਰੇ ਬਿਘਨ ਨਾਸ ਕਰ ਦੇਣ।

ਭਾਵ

ਸੱਤਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਸੁਭਾਅ ਦੇ ਬੜੇ ਮਿੱਠੇ ਤੇ ਬਹੁਤ ਹੀ ਕੋਮਲ ਸਨ। ਇਕ ਵਾਰ ਆਪ ਬਚਪਨ ਦੀ ਉਮਰੇ ਆਪਣੇ ਦਾਦਾ ਗੁਰੂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨਾਲ ਕੀਰਤਪੁਰ ਸਾਹਿਬ ਵਿਖੇ ਬਾਗ਼ ਦੀ ਸੈਰ ਕਰਨ ਗਏ। ਅਚਾਨਕ ਕਾਹਲੀ ਨਾਲ ਤੁਰਨ ਦੇ ਕਾਰਨ ਆਪ ਦੇ ਘੇਰੇਦਾਰ ਖੁੱਲ੍ਹੇ ਕਲੀਆਂ ਵਾਲੇ ਜਾਮੇ ਨਾਲ ਅੜ ਕੇ ਇਕ ਖ਼ੂਬਸੂਰਤ ਫੁੱਲ ਟੁੱਟ ਕੇ ਡਿੱਗ ਪਿਆ। ਦਾਦਾ ਗੁਰੂ ਜੀ ਦੇ ਸਿਰਫ਼ ਇਹ ਕਹਿਣ 'ਤੇ ਹੀ ਕਿ ਜਿਸ ਦੇ ਜਾਮੇ 'ਚ ਅੜ ਕੇ ਇਹ ਫੁੱਲ ਟੁੱਟਾ ਹੈ ਉਸ ਨੂੰ ਆਪਣਾ ਜਾਮਾ ਵਲ੍ਹੇਟ ਕੇ ਚੁੱਕ ਕੇ ਤੁਰਨਾ ਚਾਹੀਦਾ ਹੈ। ਦਾਦਾ ਗੁਰੂ ਜੀ ਦੇ ਹੁਕਮ 'ਤੇ ਫੁੱਲ ਚਾੜ੍ਹਦਿਆਂ ਹੋਇਆਂ ਆਪ ਨੇ ਸਾਰੀ ਜ਼ਿੰਦਗੀ ਆਪਣਾ ਜਾਮਾ ਇਕੱਠਾ ਕਰ ਕੇ ਚੁੱਕ ਕੇ ਤੁਰਨ ਦਾ ਪ੍ਰਣ ਨਿਭਾਇਆ। ਗ਼ਰੀਬਾਂ 'ਤੇ ਮੱਖਣ ਵਾਂਗ ਛੇਤੀ ਢਲ ਜਾਣ ਵਾਲੇ ਅਤਿਅੰਤ ਉਦਾਰ ਚਿੱਤ ਸਤਿਗੁਰੂ ਜੀ ਨੇ ਫੂਲ ਵੰਸ਼ ਦੇ ਵਡਿੱਕੇ ਕਾਲੇ ਦੇ ਭਤੀਜਿਆਂ ਫੂਲ ਤੇ ਸੰਦਲੀ ਨੂੰ ਅਤਿਅੰਤ ਗਰੀਬੀ ਤੇ ਭੁੱਖ ਦੀ ਦਸ਼ਾ ਵਿੱਚ ਢਿੱਡ ਵਜਾਂਦਿਆਂ ਵੇਖ ਕੇ ਇਲਾਕੇ ਦਾ ਰਾਜ ਬਖ਼ਸ਼ ਦਿੱਤਾ। ਕਵੀ ਜੀ ਨੇ ਸਤਿਗੁਰਾਂ ਦੇ ਜੀਵਨ ਦੀਆਂ ਉਪ੍ਰੋਕਤ ਦੋ ਮਹਾਨ ਘਟਨਾਵਾਂ ਵੱਲ ਇਸ਼ਾਰਾ ਕਰ ਕੇ ਸਤਿਗੁਰਾਂ ਦੇ ਅਤਿਅੰਤ ਨਰਮ ਤੇ ਬਖ਼ਸ਼ਿੰਦ ਸੁਭਾਵ ਅਤੇ ਨਿਰਮਲ ਗੁਣਾਂ ਦਾ ਵਰਣਨ ਕੀਤਾ ਹੈ। ਅੰਤ ਵਿੱਚ ਆਪਣੇ ਇਸ ਗ੍ਰੰਥ ਸ੍ਰੀ ਗੁਰੂ ਪੰਥ ਪ੍ਰਕਾਸ਼ ਦੀ ਰਚਨਾ ਕਰਨ ਦੇ ਦੌਰਾਨ ਆ ਪੈਣ ਵਾਲੇ ਬਿਘਨਾਂ ਤੋਂ ਬਚਣ ਲਈ ਦਿਲੋਂ ਮਨੋਂ ਅਰਜ਼ੋਈ ਤੇ ਬੰਦਨਾ ਕੀਤੀ ਹੈ ਜੋ ਕਿ ਇਕ ਸੱਚੇ ਸਿੱਖ ਦਾ ਕਰਮ ਹੈ।

### ੧੨. ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਦਾ ਮੰਗਲ।

ਸ੍ਵੈਯਾ: ਸ਼ੁਭ ਚੰਦ ਅਮੰਦ ਲਸੈ ਪੁੰਨਿਆ, ਸ ਕਲੰਕਤ ਯੌਂ ਮੁਖ ਸਾਮ ਨ ਪਾਵੈ।
ਤਿਮ ਕੰਟਕਿ ਕੂਟਹਿ ਕੰਜ ਕਸਜੋ, ਰਵਿ ਤਾਪ ਯੁਤੰ ਚਲਿ ਕਯੋਂ ਸਮ ਧਾਵੈ।
ਤਰੁ ਕਾਮ, ਸੁਧਾ, ਜਢ ਸਾਮ ਕਹਾਂ, ਪਿਖ ਅੰਗ ਅਨੰਗ ਅਲੱਖ ਰਹਾਵੈ।
ਗੁਰ ਬਾਲ ਸ੍ਰੂਪ ਅਨੂਪਮ ਕੇ, ਪਦ ਪਾਵਨ ਗਜਾਨ ਹਰੀ ਉਰਿ ਧਜਾਵੈ ॥੧੮॥

ਪਦਅਰਥ:

ਸ਼ੁਭ=ਚੰਗਾ, ਸ੍ਰੇਸ਼ਟ। ਅਮੰਦ=ਮੰਦਤਾ ਤੋਂ ਰਹਿਤ, ਉੱਜਲ। ਲਸੈ=ਚਮਕਦਾ ਹੈ। ਸ ਕਲੰਕਤ=ਕਲੰਕ ਦੇ ਸਹਿਤ ਹੈ। ਯੌਂ=ਇਸ ਕਰਕੇ। ਸਾਮ=ਸਮਤਾ, ਬਰਾਬਰੀ। ਤਿਮ=ਤਿਵੇਂ ਹੀ। ਕੰਟਕਿ=ਕੰਡਿਆਂ ਨਾਲ। ਕੁਟਹਿ=ਸਮੂੰਹ। ਬਹੁਤੇ। ਕੰਜ=ਕਵਲ। ਕਸਜੋ=ਖਿੱਚਿਆ ਹੋਇਆ ਭਾਵ ਘਿਰਿਆ ਹੋਇਆ ਹੈ। ਰਵਿ=ਸੂਰਜ। ਤਾਪ=ਤਪਸ਼। ਯੁਤੰ=ਸਹਿਤ ਹੈ। ਚਲਿ=ਚਲਦਾ ਹੈ। (ਅ) (ਪ੍ਰਕਾਸ਼) ਚੰਚਲ ਹੈ। ਕਜੋਂ=ਕਿਵੇਂ, ਕਿਸ ਤਰ੍ਹਾਂ। ਸਮ ਧਾਵੈ=ਬਰਾਬਰ ਦੌੜ ਸਕਦਾ ਹੈ ਭਾਵ ਬਰਾਬਰੀ ਕਰ ਸਕਦਾ ਹੈ। ਤਰੁ ਕਾਮ=ਕਲਪ ਬ੍ਰਿੱਛ, ਕਾਮਨਾ ਪੂਰੀਆਂ ਕਰਨ ਵਾਲਾ ਸੁਰਗ ਦਾ ਇਕ ਦਰੱਖ਼ਤ। ਸੁਧਾ=(ਦੇਵਤਿਆਂ ਦਾ) ਅੰਮ੍ਰਿਤ। ਜਵ=ਜੜ੍ਹ, ਚੇਤਨਤਾ-ਰਹਿਤ। ਅਨੰਗ=ਕਾਮਦੇਵ। ਅਲੱਖ=ਜਾਨਣ ਤੋਂ ਰਹਿਤ ਭਾਵ ਚੁੱਪ। ਗੁਰ ਬਾਲ ਸ੍ਵਰੂਪ=ਬਾਲ ਸਰੂਪ ਸਤਿਗੁਰੂ, ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ। ਅਨੂਪਮ=ਉਪਮਾ ਰਹਿਤ। ਪਦ ਪਾਵਨ=ਪਵਿੱਤ੍ਰ ਚਰਨ (ਕੰਵਲਾਂ ਨੂੰ)।

ਅਰਥ:

੧. (ਭਾਵੇਂ) ਪੁੰਨਿਆਂ ਦਾ ਚੰਦ੍ਰਮਾ ਚੰਗਾ ਉੱਜਲ ਚਮਕ ਰਿਹਾ ਹੈ (ਪਰ ਚੂੰਕਿ ਇਹ) ਕਲੰਕ ਦੇ ਸਹਿਤ ਹੈ ਇਸ ਕਰ ਕੇ (ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਮਹਾਰਾਜ ਦੇ) ਮੁੱਖ ਦੀ ਬਰਾਬਰੀ ਨਹੀਂ ਪਾ ਸਕਦਾ।

੨. ਤਿਵੇਂ ਹੀ ਕੰਵਲ ਵੀ ਬਹੁਤੇ ਕੰਡਿਆਂ ਨਾਲ ਘਿਰਿਆ ਹੋਇਆ ਹੈ ਅਤੇ ਸੂਰਜ (ਦਾ ਪ੍ਰਕਾਸ਼) ਚੰਚਲ ਹੈ (ਜਿਸ ਕਰ ਕੇ ਇਹ ਕੰਵਲ ਤੇ ਸੂਰਜ ਵੀ) ਕਿਵੇਂ (ਸਤਿਗੁਰਾਂ ਦੇ ਮੁੱਖ ਦੀ) ਬਰਾਬਰੀ ਕਰ ਸਕਦੇ ਹਨ।

੩. ਕਲਪ ਬ੍ਰਿੱਛ ਤੇ (ਦੇਵਤਿਆਂ ਦਾ) ਅੰਮ੍ਰਿਤ ਵੀ ਜੜ੍ਹ ਹਨ (ਇਹ ਦੋਨੋਂ ਵੀ ਸਤਿਗੁਰਾਂ ਦੇ ਸਰੀਰ ਦੀ ਬਰਾਬਰੀ ਕਿਵੇਂ ਪਾ ਸਕਦੇ ਹਨ, ਜਿਨ੍ਹਾਂ ਦੇ ਅੰਗਾਂ ਦੀ ਸੁੰਦਰਤਾ ਨੂੰ ਵੇਖ ਕੇ ਕਾਮਦੇਵ ਵੀ ਚੁੱਪ ਹੋ ਰਹਿੰਦਾ ਹੈ (ਭਾਵ ਕੁਝ ਜਾਣ ਨਹੀਂ ਸਕਦਾ)।

੪. (ਉਨ੍ਹਾਂ) ਉਪਮਾ-ਰਹਿਤ ਬਾਲ ਸਰੂਪ (ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ) ਦੇ ਪਵਿਤ੍ਰ ਚਰਨ ਕੰਵਲਾਂ ਨੂੰ ਗਿਆਨ ਸਿੰਘ ਹਿਰਦੇ ਅੰਦਰ ਧਿਆਉਂਦਾ ਹੈ।

ਭਾਵ

ਕਵੀ ਆਮ ਤੌਰ 'ਤੇ ਕਿਸੇ ਸੁੰਦਰ ਮੁਖ ਨੂੰ ਪੁੰਨਿਆ ਦੇ ਚੰਦ੍ਰਮਾ, ਕੰਵਲ ਜਾਂ ਸੂਰਜ ਨਾਲ ਤਸ਼ਬੀਹ ਦੇਂਦੇ ਹਨ ਅਤੇ ਕਾਮਨਾ ਪੂਰਨ ਕਰ ਦੇਣ ਵਾਲੀ ਸ਼ਕਤੀ ਨੂੰ ਕਲਪ ਬ੍ਰਿੱਛ ਨਾਲ ਅਤੇ ਅਮਰ ਕਰ ਦੇਣ ਵਾਲੀ ਸ਼ਕਤੀ ਨੂੰ ਅੰਮ੍ਰਿਤ ਨਾਲ ਤੁਲਨਾ ਦੇਂਦੇ ਹਨ। ਕਾਮਦੇਵ ਨੂੰ ਜਗਤ ਵਿੱਚ ਸਭ ਤੋਂ ਵੱਧ ਸੁੰਦਰ ਸਮਝ ਕੇ ਕਿਸੇ ਦੇ ਸੁੰਦਰ ਅੰਗਾਂ ਨੂੰ ਕਾਮਦੇਵ ਨਾਲ ਉਪਮਾ ਦਿੱਤਾ ਕਰਦੇ ਹਨ। ਪਰ ਏਥੇ ਕਵੀ ਜੀ ਬਾਲ ਸਰੂਪ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਦੇ ਮੁੱਖ ਨੂੰ ਪੁੰਨਿਆ ਦੇ ਚੰਦ, ਕੰਵਲ ਤੇ ਸੂਰਜ ਨਾਲ ਸਮਾਨਤਾ ਦੇਣ ਤੋਂ ਇਨਕਾਰੀ ਹਨ, ਇਸ ਦਾ ਕਾਰਨ ਉਹ ਇਹ ਦੱਸਦੇ ਹਨ ਕਿ ਚੰਦ੍ਰਮਾ ਕਲੰਕੀ ਹੈ ਪਰ ਗੁਰੂ ਕੇ ਮੁੱਖ ਦੇ ਦਰਸ਼ਨ ਜਨਮ ਜਨਮਾਂਤਰਾਂ ਦੇ ਕਲੰਕ ਮੇਟਣ ਵਾਲੇ ਹਨ। ਕੰਵਲ ਦਾ ਚਾਰ ਚੁਫੇਰਾ ਸਾਰਾ ਕੰਡਿਆਂ ਨਾਲ ਭਰਿਆ ਪਿਆ ਹੈ ਜਦ ਕਿ ਗੁਰੂ ਜੀ ਦੇ ਮੁੱਖ ਦੇ ਇਰਦ ਗਿਰਦ ਇਲਾਹੀ ਨੂਰ ਦਾ ਕੋਮਲ ਚੱਕਰ ਹੈ ਜੋ ਅਨ੍ਹੇਰੀ ਦੁਨੀਆਂ ਵਿੱਚ ਪਿਆਰੀ ਤੇ ਮਿੱਠੀ ਰੌਸ਼ਨੀ ਵੰਡਦਾ ਹੈ। ਸੂਰਜ ਵਿੱਚ ਅਥਾਹ ਤਪਸ਼ ਹੈ ਜੋ ਨੇੜੇ ਹੋ ਕੇ ਤੱਕਣ ਵਾਲਿਆਂ ਨੂੰ ਸਾੜ ਕੇ ਸੁਆਹ ਕਰ ਦੇਂਦੀ ਹੈ ਤੇ ਇਕ-ਟੱਕ ਝਾਕਣ ਵਾਲਿਆਂ ਦੀਆਂ ਅੱਖਾਂ ਦਾ ਚਾਨਣ ਸੂਰਜ ਸਦਾ ਲਈ ਖੋਹ ਲੈਂਦਾ ਹੈ। ਫਿਰ ਸਥਿਰ ਨਹੀਂ, ਚੱਲਦਾ ਰਹਿੰਦਾ ਹੈ:

ਭੈ ਵਿਚਿ ਸੂਰਜੁ ਭੈ ਵਿਚਿ ਚੰਦੁ ॥ ਕੋਹ ਕਰੋੜੀ ਚਲਤ ਨ ਅੰਤੁ ॥

ਰੌਸ਼ਨੀ ਵੀ ਚੰਚਲ ਹੈ। ਪਰ ਸਤਿਗੁਰ ਜੀ ਦੇ ਮੁੱਖ ਦਾ ਦਰਸ਼ਨ ਤਪਸ਼ਾਂ ਮੇਟਣ ਵਾਲਾ ਤੇ ਠੰਡਕਾਂ ਪ੍ਰਦਾਨ ਕਰਦਾ ਹੈ। ਨੇੜਿਓਂ ਹੋ ਕੇ ਤੱਕਣ ਵਾਲੇ ਦੀਆਂ ਰੂਹਾਨੀ ਅੱਖਾਂ ਖੋਲ੍ਹ ਦੇਂਦਾ ਹੈ। ਚੁਰਾਸੀ ਦੇ ਚੱਕਰ 'ਚੋਂ ਕੱਢ ਕੇ ਸਥਿਰ ਕਰ ਦੇਂਦਾ ਹੈ। ਕਵੀ ਜੀ ਸਤਿਗੁਰਾਂ ਦੀ ਆਤਮ-ਸੱਤਾ ਨੂੰ ਕਲਪ ਬ੍ਰਿੱਛ ਤੇ ਦੇਵਤਿਆਂ ਦੇ ਅੰਮ੍ਰਿਤ ਨਾਲ ਸਮਾਨਤਾ ਦੇਣ ਤੋਂ ਝਿਜਕਦੇ ਹਨ ਤੇ ਦਲੀਲ ਇਹ ਦੇਂਦੇ ਹਨ ਕਿ ਕਲਪ ਬ੍ਰਿੱਛ ਸੰਸਾਰਕ ਪਦਾਰਥਾਂ ਸਬੰਧੀ ਕਾਮਨਾਂ ਤਾਂ ਭਾਵੇਂ ਪੂਰੀਆਂ ਕਰ ਸਕਦਾ ਹੈ, ਲੇਕਿਨ ਆਪਣੇ ਸਰੂਪ ਦੇ ਗਿਆਨ ਤੇ ਕਲਿਆਣ ਦਾ ਦਾਤਾ ਨਹੀਂ। ਇਸ ਦੇ ਉਲਟ ਸਤਿਗੁਰੂ ਜੀ ਆਪਣੇ ਆਤਮ-ਬਲ ਨਾਲ ਆਤਮਕ-ਗਿਆਨ

ਅਤੇ ਮੁਕਤੀ ਦੇਣ ਲਈ ਪੂਰਨ ਸਮਰੱਥ ਹਨ। ਦੇਵਤਿਆਂ ਦੇ ਅੰਮ੍ਰਿਤ ਦੀ ਕਾਣੀ ਵੰਡ ਦੇ ਕਾਰਨ ਰਾਹੂ ਨੂੰ ਅੰਮ੍ਰਿਤ ਪੀਣ ਦੇ ਇਵਜ਼ ਵਿੱਚ ਆਪਣੇ ਆਪ ਨੂੰ ਦੋ ਧੜ ਕਰਵਾਣਾ ਪਿਆ ਪਰ ਸਤਿਗੁਰੂ ਜੀ ਪਾਸ ਅਜਿਹਾ ਨਾਮ-ਅੰਮ੍ਰਿਤ ਹੈ ਜੋ ਰਾਖਸ਼ਾਂ ਤੇ ਦੈਂਤਾਂ ਨੂੰ ਵੀ ਮੁਕਤ ਕਰ ਦੇਂਦਾ ਹੈ। ਇਹ ਦੋਨੋਂ ਜੜ੍ਹ ਹਨ ਜਦ ਕਿ ਸਤਿਗੁਰੂ ਜੀ ਚੇਤਨ ਸਰੂਪ ਹਨ। ਸਤਿਗੁਰਾਂ ਦੇ ਅੰਗਾਂ ਦੀ ਸੁੰਦਰਤਾ ਨੂੰ ਕਾਮਦੇਵ ਨਾਲ ਬਰਾਬਰਤਾ ਦੇਣੀ ਵੀ ਠੀਕ ਨਹੀਂ ਢੁਕਦੀ। ਇਸ ਲਈ ਕਿ ਕਾਮਦੇਵ ਦੀ ਸੁੰਦਰਤਾ ਜੀਵਾਂ ਨੂੰ ਆਪਣੇ ਚਮਤਕਾਰਾਂ ਵਿੱਚ ਬੇਸੁੱਧ ਕਰਕੇ, ਵਿਕਾਰਾਂ 'ਚ ਫਸਾ ਕੇ ਮਨ ਕਾਲਾ ਕਰ ਦੇਂਦੀ ਹੈ ਅਤੇ ਅੰਤ ਨੂੰ ਉਨ੍ਹਾਂ ਨੂੰ ਨਰਕ ਗਾਮੀ ਬਣਾ ਦੇਂਦੀ ਹੈ। ਇਸੇ ਸਬੰਧ ਵਿੱਚ ਹਜ਼ੂਰ ਦਾ ਮਹਾਂਵਾਕ ਹੈ:

ਹੇ ਕਾਮੰ ਨਰਕ ਬਿਸ੍ਰਾਮੰ ਬਹੁ ਜੋਨੀ ਭ੍ਰਮਾਵਣਹ।

ਪਰ ਦੂਜੇ ਪਾਸੇ ਸਤਿਗੁਰਾਂ ਦੇ ਅੰਗਾਂ ਦੀ ਸੁੰਦਰਤਾ ਦੇ ਦਰਸ਼ਨ ਕਾਮ ਵਾਸ਼ਨਾ 'ਚ ਗਲਿਆਂ ਹੋਇਆਂ ਦੇ ਮਨਾਂ ਨੂੰ ਤੰਦਰੁਸਤ ਤੇ ਉੱਜਲ ਕਰ ਕੇ ਅੰਤ ਨੂੰ ਉਨ੍ਹਾਂ ਨੂੰ ਸੱਚਖੰਡ ਦੇ ਵਾਸੀ ਬਣਾ ਦੇਂਦੇ ਹਨ। ਕਵੀ ਜੀ ਅੰਤ ਵਿੱਚ ਆਪ ਲਈ 'ਅਨੂਪਮ' ਸ਼ਬਦ ਵਰਤਦੇ ਹਨ ਜਿਸ ਦਾ ਭਾਵ ਇਹ ਹੈ ਕਿ ਸਤਿਗੁਰਾਂ ਦੇ ਕਿਸੇ ਵੀ ਅੰਗ ਦੀ ਉਪਮਾ ਦੇ ਜੋਗ ਕੋਈ ਵੱਡੇ ਤੋਂ ਵੱਡਾ ਜਾਂ ਸੁੰਦਰ ਤੋਂ ਸੁੰਦਰ ਸੰਸਾਰਕ ਪਦਾਰਥ ਨਹੀਂ ਹੈ। ਕਹਿਣਾ ਚਾਹੀਦਾ ਹੈ ਕਿ ਸਤਿਗੁਰੂ ਜੀ ਆਪ ਹੀ ਉਪਮੇਯ (ਜਿਸ ਨੂੰ ਉਪਮਾ ਦਿੱਤੀ ਜਾਵੇ) ਅਤੇ ਆਪ ਹੀ ਉਪਮਾਨ (ਜਿਸ ਦੀ ਉਪਮਾ ਦਿੱਤੀ ਜਾਵੇ) ਹਨ।

### ੧੩. ਸ੍ਰੀ ਗੁਰੂ ਤੇਗ਼ ਬਹਾਦਰ ਜੀ ਦਾ ਮੰਗਲ।

ਸ੍ਵੈਯਾ: ਜਗ ਹਿੰਦੁ ਧਰੰਮ ਕਹਾਂ ਰਹਿਤੋ, ਅਰ ਤੱਗ ਤਿਲੱਕ ਨ ਦੇਖਨ ਪਾਤੇ।
ਤੀਰਥ ਦੇਵ ਸਥਾਨ ਪੁਰਾਨ, ਸਭੀ ਨਿਗਮਾਗਮ ਭੀ ਉਠਿ ਜਾਤੇ।
ਬਾਂਗ ਨਿਵਾਜ਼ ਕਤੇਬ ਕੁਰਾਨ, ਮਸੀਤ ਯਹੀ ਸਬ ਹੀ ਜਗ ਛਾਤੇ।
ਗੁਰੁ ਤੇਗ਼ ਬਹਾਦਰ ਹਿੰਦੁਹਿ ਚਾਦਰ, ਕਾਦਰ ਜੌ ਨ ਧਰਾ ਪ੍ਰਗਟਾਤੇ ॥੧੯॥

ਪਦਅਰਥ:

ਤੱਗ=ਜੰਞੂ। ਦੇਵ-ਸਥਾਨ=ਦੇਵਤਿਆਂ ਦੇ ਮੰਦਰ। ਨਿਗਮਾਗਮ=ਬੇਦ ਤੇ ਸ਼ਾਸਤ੍ਰ। {ਨਿਗਮ-ਬੇਦ- ਆਗਮ-ਸ਼ਾਸਤ੍ਰ।} ਛਾਤੇ=ਛਾ ਜਾਂਦੇ, ਫੈਲ ਜਾਂਦੇ, ਪ੍ਰਵਿਰਤ ਹੋ ਜਾਂਦੇ। ਹਿੰਦੁਹਿ ਚਾਦਰ=ਹਿੰਦੂ ਧਰਮ ਦੀ ਚਾਦਰ ਭਾਵ ਹਿੰਦੂ ਧਰਮ ਦੇ ਰੱਖਿਅਕ। ਕਾਦਰ=ਕੁਦਰਤ ਦੇ ਮਾਲਕ, ਸਮਰੱਥ। ਜੌ=ਜੇਕਰ। ਧਰਾ=ਧਰਤੀ ਉੱਪਰ ਭਾਵ ਜਗਤ ਵਿੱਚ। ਅਰਥ::

੪. (ਚੌਥੀ ਤੁਕ ਤੋਂ ਟੁਰੇਗਾ) ਹਿੰਦੂ ਧਰਮ ਦੀ ਰੱਖਿਆ ਕਰਨ ਨੂੰ ਸਮਰੱਥ ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਜੀ ਜੇਕਰ ਧਰਤੀ 'ਤੇ ਪ੍ਰਗਟ ਨ ਹੁੰਦੇ।

੧. (ਤਾਂ) ਜਗਤ ਵਿੱਚ ਹਿੰਦੂ ਧਰਮ ਕਿੱਥੇ ਰਹਿੰਦਾ? (ਭਾਵ ਬਿਲਕੁਲ ਹੀ ਖ਼ਤਮ ਹੋ ਜਾਂਦਾ) ਅਤੇ ਜੰਞੂ ਤੇ ਤਿਲਕ (ਕਿਤੇ ਵੀ) ਦੇਖਣ ਨੂੰ ਨਜ਼ਰੀਂ ਨ ਪੈਂਦੇ।

੨. ਹਿੰਦੂ ਤੀਰਥ, ਦੇਵਤਿਆਂ ਦੇ ਮੰਦਰ, ਪੁਰਾਣ, ਬੇਦ ਤੇ ਸ਼ਾਸਤ੍ਰ ਭੀ ਸਾਰੇ ਹੀ ਉੱਠ ਕੇ ਚਲੇ ਜਾਂਦੇ (ਭਾਵ ਇਨ੍ਹਾਂ ਦਾ ਵੀ ਨਾਮ ਨਿਸ਼ਾਨ ਤੱਕ ਮਿਟਾ ਦਿੱਤਾ ਜਾਂਦਾ)।

੩. (ਇਨ੍ਹਾਂ ਦੀ ਥਾਂ) ਬਾਂਗਾਂ, ਨਿਵਾਜ਼ਾਂ, ਕੁਰਾਨ ਤੇ ਮਸੀਤਾਂ ਆਦਿ ਇਹੋ ਹੀ ਸਾਰੇ ਜਗਤ ਵਿੱਚ ਫੈਲ ਜਾਂਦੀਆਂ (ਭਾਵ ਇਨ੍ਹਾਂ ਦਾ ਬੋਲ ਬਾਲਾ ਹੋ ਜਾਂਦਾ।)

ਭਾਵ

ਔਰੰਗਜ਼ੇਬ ਨੇ ਦਿੱਲੀ ਦਾ ਸ਼ਾਹੀ ਤਖ਼ਤ ਸੰਭਾਲਦਿਆਂ ਹੀ ਜਿੱਥੇ ਉਸ ਨੇ ਆਪਣੇ ਸਕੇ ਭਰਾਵਾਂ ਨੂੰ ਛਲ ਨਾਲ ਮਰਵਾ ਦਿੱਤਾ ਤੇ ਆਪਣੇ ਜਨਮ ਦਾਤਾ ਤੇ ਪਾਲਕ ਪਿਤਾ ਨੂੰ ਜਿਹਲ 'ਚ ਬੰਦ ਰਖ ਕੇ ਤੇ ਤਸੀਹੇ ਦੇ ਕੇ ਭੁੱਖ ਦੋਖੇ ਮਾਰਿਆ, ਉੱਥੇ ਉਸ ਨੇ ਆਪਣੇ ਮੁਤੱਸਬੀ ਤੇ ਜ਼ਾਲਮਾਨਾ ਸੁਭਾਵ ਅਨੁਸਾਰ ਜਗਤ ਵਿੱਚੋਂ ਹਿੰਦੂ ਧਰਮ ਦਾ ਖੁਰਾ ਖੋਜ ਮਿਟਾਉਣ ਲਈ ਵਿਉਂਤਬੰਦ ਸਰਗਰਮੀਆਂ ਤੇਜ਼ ਕਰ ਦਿੱਤੀਆਂ। ਹਿੰਦੂ ਨੂੰ ਹਿੰਦੂ ਹੋਣ ਦੇ ਨਾਤੇ ਦੂਜੇ ਲੋਕਾਂ ਨਾਲੋਂ ਇਕ ਵੱਖਰਾ ਕਰੁ ਦੇਣਾ ਪੈਂਦਾ ਸੀ ਜਿਸ ਨੂੰ 'ਜਜ਼ੀਆ' ਆਖਦੇ ਸਨ। ਅਰਬੀ ਘੋੜੇ ਜਾਂ ਪਾਲਕੀ 'ਚ ਸਵਾਰ ਹੋ ਕੇ ਜਾਣਾ ਹਿੰਦੂ ਲਈ ਵਿਵਰਜਤ ਸੀ। ਹਿੰਦੂ ਲਈ ਸਰਕਾਰੀ ਨੌਕਰੀ ਕਰਨਾ ਮਨ੍ਹਾ

ਸੀ। ਹਿੰਦੂ ਵਪਾਰੀ ਦੇ ਮਾਲ ਦੀ ਚੁੰਗੀ ਦੁੱਗਣੀ ਕਰ ਦਿੱਤੀ। ਹਿੰਦੂ ਤੀਰਥਾਂ 'ਤੇ ਲੱਗਣ ਵਾਲੇ ਧਾਰਮਕ ਮੇਲੇ ਹੁਕਮਨ ਬੰਦ ਕਰ ਦਿੱਤੇ। ਹਿੰਦੂਆਂ ਦੇ ਵੱਡੇ ਵੱਡੇ ਮੰਦਰ ਢਾਹ ਕੇ ਸਾਫ਼ ਕਰ ਦਿੱਤੇ ਜਾਂ ਉਨ੍ਹਾਂ ਦੀ ਥਾਵੇਂ ਮਸੀਤਾਂ ਉਸਾਰ ਦਿੱਤੀਆਂ। ਸਵਾ ਮਣ ਜੰਞੂ ਲਾਹ ਕੇ ਰੋਟੀ ਖਾਣ ਦੀ ਰਵਾਇਤ ਉਦੋਂ ਦੀ ਹੀ ਪ੍ਰਚੱਲਤ ਹੋਈ ਹੋਈ ਹੈ। ਹਿੰਦੂ ਦੇ ਮੱਥੇ 'ਤੇ ਲੱਗਾ ਤਿਲਕ ਮੇਟ ਦਿੱਤਾ ਜਾਂਦਾ ਸੀ। ਵੇਦਾਂ, ਸ਼ਾਸਤ੍ਰਾਂ, ਪੁਰਾਣਾਂ ਤੇ ਸਿੰਮ੍ਰਤੀਆਂ ਆਦਿ ਹਿੰਦੂ ਧਾਰਮਕ ਗ੍ਰੰਥਾਂ ਦੀ ਪੜ੍ਹਾਈ ਨੂੰ ਸਖ਼ਤੀ ਨਾਲ ਬੰਦ ਕਰ ਦਿੱਤਾ ਗਿਆ। ਉਨ੍ਹਾਂ ਦੀ ਥਾਂ ਇਸਲਾਮੀ ਸ਼ਰ੍ਹਾ ਦੀਆਂ ਕਿਤਾਬਾਂ ਤੇ ਕੁਰਾਨ ਆਦਿ ਦੀ ਤਾਲੀਮ ਜਬਰਨ ਪੜ੍ਹਾਈ ਜਾਣ ਲੱਗੀ। ਪੂਜਾ ਕਰਨ ਤੇ ਸੰਖ ਘੜਿਆਲ ਆਦਿ ਦੇ ਵਜਾਉਣ 'ਤੇ ਪਾਬੰਦੀ ਲਗਾ ਦਿੱਤੀ ਤੇ ਚੁਫੇਰਿਓਂ ਬਾਂਗਾਂ ਦੇਣ ਤੇ ਨਿਮਾਜ਼ਾਂ ਪੜ੍ਹਨ ਦੀ ਹੀ ਅਵਾਜ਼ ਸੁਣਾਈ ਦੇਣ ਲੱਗੀ। ਹੁਕਮਾਂ ਦੀ ਉਲੰਘਣਾ ਕਰਨ ਵਾਲੇ ਨੂੰ ਬੜੀ ਹੀ ਬੇ-ਰਹਿਮੀ ਨਾਲ ਮੌਤ ਦੇ ਘਾਟ ਉਤਾਰ ਦਿੱਤਾ ਜਾਂਦਾ। ਕਲਮਾ ਜਾਂ ਕਤਲ ਦੀਆਂ ਗੱਲਾਂ ਹੀ ਥਾਂ ਥਾਂ ਹੋਣ ਲੱਗੀਆਂ। ਹਿੰਦੂ ਧਰਮ ਦੀ ਅਜਿਹੀ ਦੁਰਦਸ਼ਾ ਸਮੇਂ ਭਾਰਤ ਵਰਸ਼ ਦੇ ਹਿੰਦੂਆਂ ਦੇ ਮੁਖੀ ਨੇਤਾ ਕਸ਼ਮੀਰੀ ਪੰਡਤਾਂ ਨੇ ਸ੍ਰੀ ਅਨੰਦਪੁਰ ਸਾਹਿਬ ਵਿਖੇ ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਜੀ ਦੇ ਪਾਵਨ ਚਰਨਾਂ ਦੀ ਸ਼ਰਨ 'ਚ ਪੁੱਜ ਕੇ ਹਿੰਦੂ ਧਰਮ ਦੀ ਰੱਖਿਆ ਦਾ ਵਾਸਤਾ ਪਾਇਆ। ਹਜ਼ੂਰ ਨੇ ਹਿੰਦੂ ਧਰਮ ਦੀ ਰੱਖਿਆ ਲਈ ਦਿੱਲੀ ਦੇ ਚਾਂਦਨੀ ਚੌਂਕ ਵਿੱਚ ਆਪਣੇ ਸੀਸ ਦਾ ਬਲੀਦਾਨ ਦੇ ਕੇ ਕਲਜੁਗ ਵਿੱਚ ਇਕ ਬਹੁਤ ਵੱਡਾ ਸਾਕਾ ਕਰ ਵਿਖਾਇਆ, ਜਿਸ ਨਾਲ ਹਿੰਦੂ ਧਰਮ ਦਾ ਬਚਾਅ ਹੋ ਗਿਆ। ਦਸਮੇਸ਼ ਜੀ ਦੇ ਆਪਣੇ ਮੁਖਵਾਕ ਬਚਨ ਹਨ:

ਤਿਲਕ ਜੰਞੂਰਾਖਾ ਪ੍ਰਭ ਤਾ ਕਾ। ਕੀਨੋ ਬਡੋ ਕਲੂ ਮਹਿ ਸਾਕਾ। (ਬਚਿਤ੍ਰ ਨਾਟਕ, ਪੰ: ੫੪)

ਏਥੇ ਕਵੀ ਜੀ ਦਾ ਭਾਵ ਜਗਤ ਨੂੰ ਇਹ ਦੱਸਣ ਦਾ ਹੈ ਕਿ ਜੇਕਰ ਸਾਹਿਬ ਸ੍ਰੀ ਗੁਰੂ ਤੇਗ਼ ਬਹਾਦਰ ਜੀ ਸੰਸਾਰ ਵਿੱਚ ਪਰਗਟ ਨ ਹੁੰਦੇ ਤੇ ਆਪਣੇ ਸੀਸ ਦਾ ਬਲੀਦਾਨ ਨ ਕਰਦੇ ਤਾਂ ਅੱਜ ਭਾਰਤ ਵਰਸ਼ ਦਾ ਉਹੋ ਨਕਸ਼ਾ ਹੁੰਦਾ ਜੋ ਕਵੀ ਜੀ ਨੇ ਪਹਿਲੀਆਂ ਤਿੰਨਾਂ ਤੁਕਾਂ ਵਿੱਚ ਖਿੱਚਿਆ ਹੈ ਤੇ ਇਹੋ ਹੀ ਨਕਸ਼ਾ ਔਰੰਗਜ਼ੇਬ ਦੇ ਮਨ ਵਿੱਚ ਵੀ ਉਲੀਕਿਆ ਹੋਇਆ ਸੀ।

### ੧੪. ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਮੰਗਲ।

ਸ੍ਵੈਯਾ: ਜਗ ਤਾਰਨ ਕੌ ਅਵਤਾਰ ਭਯੋ, ਪਰਿਪੂਰਨ ਰੂਪ ਨਿਰੰਜਨ ਕੌ।
ਦੁਖ ਦਾਰਿਦ ਦੂਰ ਕਰੇ ਜਨ ਕੇ, ਕਰ ਖੱਗ ਗਹ੍ਯੋ ਖਲ ਗੰਜਨ ਕੌ।
ਵਰ ਪੰਥ ਪ੍ਰਚਾਰ ਕਰ੍ਯੋ ਜਗ ਮੈ, ਕਲਿ ਕੇ ਮਲ ਦੋਖ ਬਿਭੰਜਨ ਕੌ।
ਹਰਿ ਗ੍ਯਾਨ ਸਦਾ ਉਰਿ ਧ੍ਯਾਨ ਧਰੋਂ, ਦਸਮੇ ਗੁਰ ਕੇ ਪਦ ਕੰਜਨ ਕੌ ॥੨੦॥

ਪਦਅਰਥ:

ਪਰਿਪੂਰਨ=ਸਭ ਥਾਵਾਂ ਵਿੱਚ ਵੱਸਿਆ ਹੋਇਆ, ਵਿਆਪਕ। ਨਿਰੰਜਨ=ਮਾਇਆ ਦੇ ਅਸਰ ਤੋਂ ਰਹਿਤ, ਬ੍ਰਹਮ। (ਨਿਰ-ਰਹਿਤ, ਅੰਜਨ-ਮਾਇਆ।} ਕੌ=ਦਾ। ਜਨ ਕੇ=ਦਾਸਾਂ ਦੇ। ਕਰ=ਹੱਥ ਵਿੱਚ। ਖੱਗ=ਤਲਵਾਰ। {ਖੜਗ ਦਾ ਸੰਖੇਪ}। ਗਹ੍ਯੋ=ਪਕੜਿਆ। ਖਲ=ਮੂਰਖ ਭਾਵ ਜ਼ਾਲਮ। ਗੰਜਨ ਕੌ=ਕੱਟਣ ਨੂੰ, ਨਾਸ ਕਰਨ ਨੂੰ। ਵਰ ਪੰਥ=ਉੱਤਮ ਪੰਥ, ਖ਼ਾਲਸਾ ਪੰਥ। ਪ੍ਰਚਾਰ=ਪ੍ਰਚੁਰ, ਪ੍ਰਚਲਤ, ਪਰਗਟ। ਕਲਿ ਕੇ=ਕਲਜੁਗ ਦੇ। ਮਲ=ਪਾਪ। ਦੋਖ=ਦੋਸ਼। ਬਿਭੰਜਨ ਕੌ=ਨਾਸ ਕਰਨ ਨੂੰ। ਉਰਿ=ਹਿਰਦੇ ਵਿੱਚ। ਧਰੋਂ=ਧਰਦਾ ਹਾਂ। ਪਦ ਕੰਜਨ ਕੌ=ਚਰਨ ਕੰਵਲਾਂ ਦਾ। ਅਰਥ:

੪. (ਚੌਥੀ ਤੁਕ ਤੋਂ ਟੁਰੇਗਾ) (ਕਵੀ) ਗਿਆਨ ਸਿੰਘ (ਕਹਿੰਦਾ ਹੈ) ਮੈਂ (ਉਸ) ਦਸਵੇਂ ਗੁਰੂ (ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ) ਚਰਨ ਕੰਵਲਾਂ ਦਾ ਹਿਰਦੇ ਵਿੱਚ ਸਦਾ ਧਿਆਨ ਧਰਦਾ ਹਾਂ।

੧. (ਜੋ ਪੁੱਤਰ ਹੋਣ ਦੇ ਨਾਤੇ) ਵਿਆਪਕ ਬ੍ਰਹਮ ਦਾ ਹੀ ਰੂਪ ਹਨ। (ਉਨ੍ਹਾਂ ਦਾ) ਅਵਤਾਰ ਕੇਵਲ ਜਗਤ ਦੇ ਤਾਰਨ ਲਈ ਹੀ ਹੋਇਆ ਹੈ।

੨. (ਉਨ੍ਹਾਂ ਨੇ ਆਪਣੀ ਬਖ਼ਸ਼ਸ਼ ਨਾਲ) ਸੇਵਕਾਂ ਦੇ (ਸਾਰੇ) ਦੁੱਖ ਤੇ ਦਲਿੱਦ੍ਰ ਦੂਰ ਕਰ ਦਿੱਤੇ ਅਤੇ ਜ਼ਾਲਮਾਂ ਦੇ ਨਾਸ ਕਰਨ ਲਈ ਹੱਥ ਵਿੱਚ ਤਲਵਾਰ ਨੂੰ ਪਕੜਿਆ।

੩. ਕਲਜੁਗੀ ਜੀਵਾਂ ਦੇ ਪਾਪਾਂ ਤੇ ਦੋਸ਼ਾਂ ਦੇ ਨਾਸ ਕਰਨ ਲਈ ਜਗਤ ਵਿੱਚ (ਸੂਰਬੀਰ ਜੋਧਾ) ਖ਼ਾਲਸਾ ਪੰਥ ਪ੍ਰਗਟ ਕੀਤਾ।

ਭਾਵ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦਾ ਪਵਿੱਤ੍ਰ ਅਵਤਾਰ ਕੇਵਲ ਤੇ ਕੇਵਲ ਜਗਤ ਨਿਸਤਾਰੇ ਲਈ ਹੀ ਹੋਇਆ ਸੀ। ਆਪ ਪਰਿਪੂਰਨ ਨਿਰੰਜਨ ਦਾ ਰੂਪ ਸਨ; ਜਿਵੇਂ ਪੁੱਤਰ ਆਪਣੇ ਪਿਤਾ ਦਾ ਹੀ ਦੂਜਾਰੂਪ ਹੁੰਦਾ ਹੈ, ਤਿਵੇਂ ਕਲਗੀਧਰ ਪਾਤਸ਼ਾਹ ਜੀ ਵੀ ਆਪਣੇ ਪਿਤਾ ਸ੍ਰੀ ਅਕਾਲ ਪੁਰਖ ਦੇ ਪੁੱਤਰ ਹੋਣ ਦੇ ਨਾਤੇ ਉਨ੍ਹਾਂ ਦਾ ਰੂਪ ਹੀ ਸਨ; ਜਿਹਾ ਕਿ ਸ੍ਰੀ ਅਕਾਲ ਪੁਰਖ ਦਾ ਆਪਣਾ ਬਚਨ ਹੈ:

ਮੈਂ ਆਪਨਾ ਸੁਤ ਤੋਹਿ ਨਿਵਾਜਾ।

ਪੁੱਤਰ ਵਿੱਚ ਪਿਤਾ ਵਾਲੇ ਤਕਰੀਬਨ ਸਾਰੇ ਹੀ ਗੁਣ ਤੇ ਸੁਭਾਵ ਮੌਜੂਦ ਹੁੰਦੇ ਹਨ। ਐਉਂ ਸਤਿਗੁਰਾਂ ਨੂੰ ਕਵੀ ਜੀ ਨੇ ਨਿਰੰਜਨ ਰੂਪ ਕਿਹਾ ਹੈ। ਗੁਰੂ ਜੀ ਨੇ ਜਗਤ ਵਿੱਚ ਪ੍ਰਗਟ ਹੋ ਕੇ ਸਭ ਤੋਂ ਪਹਿਲਾਂ ਵਧੇਰੇ ਧਿਆਨ ਦੁੱਖਾਂ ਤੇ ਦਰਦਾਂ ਦੀ ਚੱਕੀ ਵਿੱਚ ਪਿਸੀ ਜਾ ਰਹੀ ਆਮ ਗ਼ਰੀਬ ਜਨਤਾ ਦੇ ਦੁੱਖ ਦਰਦ ਦੂਰ ਕਰਨ ਵੱਲ ਦਿੱਤਾ। ਜਨਤਾ ਦੇ ਦੁੱਖਾਂ ਵਿੱਚ ਵਾਧਾ ਕਰਨ ਵਾਲੇ ਦੁਸ਼ਟਾਂ ਤੇ ਜ਼ਾਲਮਾਂ ਨੂੰ ਲੋਹੇ ਦੇ ਚਣੇ ਚਬਾਣ ਲਈ ਉਨ੍ਹਾਂ ਤਲਵਾਰ ਦੀ ਵਰਤੋਂ ਕਰਨ ਤੋਂ ਵੀ ਸੰਕੋਚ ਨਹੀਂ ਕੀਤਾ। ਆਪਣੇ ਆਪ ਨੂੰ ਦੁੱਖਾਂ ਤੇ ਕਸ਼ਟਾਂ ਵਿੱਚ ਪਾ ਕੇ ਵੀ ਦੁਨੀਆਂ ਨੂੰ ਸੁਖੀ ਬਨਾਣ ਦਾ ਯਤਨ ਕੀਤਾ। ਆਮ ਲੋਕਾਂ ਦੇ ਸੁਖਾਂ ਨੂੰ ਚਿਰ ਸਥਾਈ ਬਣਾਉਣ ਲਈ ਅਤੇ ਪਛੜੇ ਹੋਏ ਵਰਗਾਂ ਦੇ ਲੋਕਾਂ ਦੇ ਦਿਲਾਂ ਵਿੱਚੋਂ ਛੋਟਾ, ਨੀਵਾਂ ਤੇ ਕਮਜ਼ੋਰ ਹੋਣ ਦਾ ਅਹਿਸਾਸ ਸਦਾ ਵਾਸਤੇ ਖ਼ਤਮ ਕਰ ਦੇਣ ਲਈ ਖ਼ਾਲਸਾ ਪੰਥ ਦੀ ਸਿਰਜਨਾ ਕੀਤੀ। ਖ਼ਾਲਸੇ ਨੂੰ ਆਪਣਾ ਰੂਪ ਬਣਾਇਆ ਤੇ ਗੁਰੂਆਂ ਵਾਲੇ ਸਾਰੇ ਅਧਿਕਾਰ ਖ਼ਾਲਸੇ ਨੂੰ ਸੌਂਪ ਕੇ ਖ਼ਾਲਸੇ ਤੋਂ 'ਗੁਰੂ ਖ਼ਾਲਸਾ' ਬਣਾ ਦਿੱਤਾ। ਅਜਿਹੇ ਹੋਰ ਵੀ ਅਣਗਿਣਤ ਗੁਣਾਂ ਦੇ ਮਾਲਕ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਪਰਮ ਪਾਵਨ ਚਰਨਾਂ ਦਾ ਧਿਆਨ ਕਵੀ ਜੀ ਕਰਦੇ ਹਨ, ਤਾਂ ਜੋ ਗੁਰੂ ਜੀ ਕਵੀ ਜੀ ਦੇ ਇਸ ਮਹਾਨ ਕਾਰਜ ਵਿੱਚ; ਜੋ ਉਨ੍ਹਾਂ ਪੰਥ ਪ੍ਰਕਾਸ਼ ਲਿਖਣ ਦਾ ਅਰੰਭਿਆ ਹੈ, ਸਹਾਈ ਹੋਣ।

### ੧੫. ਗੁਰਮੁਖਿ, ਸਿਖਿਆ-ਦਾਤੇ ਦਾ ਮੰਗਲ।

ਦੋਹਰਾ: ਇਸ੍ਰਿ ਸ੍ਰਿਸ੍ਰਿ ਗੁਰੁ ਦਸਨ ਕੇ, ਕਰਿ ਮੰਗਲ ਪਦ ਧਜਾਇ।
ਅਬ ਨਿਜ ਸਤਿਗੁਰ ਕੋ ਕਰੋਂ, ਬੰਦਨ ਮਾਥ ਝੁਕਾਇ ॥੨੧॥

ਪਦਅਰਥ:

ਇਸ੍ਰਿ=ਪਿਆਰਾ, ਜਿਸ ਨਾਲ ਪਿਆਰ ਕਰੀਏ, ਸ੍ਰੀ ਅਕਾਲ ਤਖ਼ਤ ਅਤੇ ਦਸ ਗੁਰੂ ਸਾਹਿਬਾਨ, ਸ੍ਰੀ ਗੁਰੂ ਗ੍ਰੰਥ ਸਾਹਿਬ ਤੇ ਖ਼ਾਲਸਾ ਪੰਥ। ਸ੍ਰਿਸ੍ਰਿ=ਉੱਤਮ, ਚੰਗਾ। ਗੁਰ ਦਸਨ ਕੇ=ਦਸਾਂ ਸਤਿਗੁਰਾਂ ਦੇ। ਕਰਿ ਮੰਗਲ=ਮੰਗਲਾ ਚਰਨ ਉਚਾਰਨ ਕਰਕੇ। ਪਦ ਧਜਾਇ=ਚਰਨਾਂ ਦਾ ਧਿਆਨ ਧਾਰ ਕੇ। ਨਿਜ ਸਤਿਗੁਰ=ਆਪਣੇ ਗੁਰੂ ਭਾਵ ਨਾਮ ਦਾਤੇ ਗੁਰਮੁਖਿ। ਬੰਦਨ=ਨਮਸਕਾਰ।

ਅਰਥ::

੧. ਉੱਤਮ ਇਸ਼ਟ ਸ੍ਰੀ ਅਕਾਲ ਪੁਰਖ ਅਤੇ ਦਸਾਂ ਸਤਿਗੁਰਾਂ ਦੇ ਮੰਗਲਾ ਚਰਨ ਉਚਾਰਨ ਕਰ ਕੇ (ਅਤੇ ਉਨ੍ਹਾਂ ਦੇ ਪਵਿੱਤਰ) ਚਰਨਾਂ ਦਾ (ਹਿਰਦੇ ਵਿੱਚ) ਧਿਆਨ ਧਾਰ ਕੇ।

੨. ਹੁਣ ਆਪਣੇ ਸਿੱਖਿਆ ਦਾਤੇ ਗੁਰਮੁਖਿ ਨੂੰ ਸਿਰ ਝੁਕਾ ਕੇ ਨਮਸਕਾਰ ਕਰਦਾ ਹਾਂ।

ਸ੍ਵੈਯਾ: *ਤਮ ਤੋਮ ਅਗਜਾਨ ਪਲਾਇ ਗਯੋ, ਜਢਤਾ ਹਿਮ ਦੂਰ ਭਈ ਸਭ ਤੈ।
ਦੁਰ ਮੋਹ ਮਦਾਦਿ ਨਿਸਾਚਰਗੇ, ਸੁਕਚੀ ਕੁਮਦੀ ਕੁਮਤੀ ਛਬ ਤੈ।
ਦਿਲ ਕੰਜ ਜੁਗਯਾਸਨ ਕੇ ਖਿਲਗੇ, ਹਰਿ ਗਜਾਨ ਪ੍ਰਕਾਸ਼ ਭਯੋ ਤਬ ਤੈ।
ਬਪੁ ਏਸ ਸ੍ਰੀ ਗੁਰ ਬੀਰ ਮ੍ਰਿਗੇਸ, ਦਿਨੇਸ਼ ਉਦਯੋ ਜਗ ਮੈ ਜਬ ਤੈ ॥੨੨॥

*ਇਹ ਦੋਹਿਰਾ ਤੇ ਸ੍ਵੈਯਾ ਦੋਨੋਂ ਛੰਦ ਸਿਰਫ਼ ਲਾਹੌਰ ਐਡੀਸ਼ਨ ਵਿੱਚ ਹੀ ਹਨ, ਦਿੱਲੀ ਤੇ ਅੰਮ੍ਰਿਤਸਰ ਦੋਹਾਂ ਐਡੀਸ਼ਨਾਂ ਵਿੱਚ ਨਹੀਂ ਹਨ।

ਪਦਅਰਥ:

ਤਮ=ਅਨ੍ਹੇਰਾ। ਤੋਮ=ਸਾਰਾ। ਪਲਾਇ ਗਯੋ=ਦੂਰ ਹੋ ਗਿਆ। ਜਢਤਾ=ਚੇਤਨਤਾ ਦੇ ਉਲਟ, ਅਚੇਤਨਤਾ, ਜੜ੍ਹਤਾ। ਹਿਮ=ਬਰਫ਼। ਸਭ ਤੈ=ਸਾਰਿਆਂ ਤੋਂ। ਦੁਰ=ਛੁਪ ਗਏ। ਮਦਾਦਿ=ਹੰਕਾਰ ਆਦਿਕ। ਨਿਸਾਚਰ=ਉੱਲੂ, ਚੋਰ, ਰਾਖਸ਼। {ਨਿਸ-ਰਾਤ ਨੂੰ। ਚਰ-ਵਿਚਰਨ ਵਾਲੇ।} ਸੁਕਚੀ=ਮਿਚ ਗਈ। ਕੁਮਦੀ=ਕਮੀ, ਭਮੂਲ, ਨੀਲੋਫਰ, ਰਾਤ ਨੂੰ ਖਿੜਨ ਵਾਲਾ ਕਮਲ। ਕੁਮਤੀ=ਖੋਟੀ ਮੱਤਿ ਰੂਪ। ਛਬ

ਤੈ=(ਆਪਣੀ) ਸੋਭਾ ਤੋਂ। ਕੰਜ=ਕਵਲ। ਜੁਗਯਾਸਨ ਕੇ=ਜਗਿਆਸੂਆਂ ਦੇ। {ਸੰ: ਜਿਗਯਾਸੂ-ਜਾਨਣ ਦੀ ਇੱਛਾ ਰੱਖਣ ਵਾਲਾ, ਗਿਆਨ ਦੀ ਪ੍ਰਾਪਤੀ ਦੀ ਇੱਛਾ ਵਾਲਾ।} ਖਿਲਗੇ=ਖਿੜ ਗਏ। ਹਰਿ ਗਜਾਨ=ਹਰੀ ਦੇ ਗਿਆਨ ਦਾ। (ਅ) ਗਿਆਨ ਸਿੰਘ (ਕਹਿੰਦਾ ਹੈ)। ਪ੍ਰਕਾਸ਼=ਚਾਨਣ। ਭਯੋ=ਹੋਇਆ ਹੈ। ਤਬ ਤੈ=ਤਦੋਂ ਤੋਂ। ਬਪੁ=ਸਰੂਪ। ਏਸ=ਈਸ਼ਰ। ਬੀਰ ਮ੍ਰਿਗੇਸ=ਸੰਤ ਬੀਰ ਸਿੰਘ ਜੀ। ਦਿਨੇਸ਼=ਦਿਨ ਦਾ ਈਸ਼ਰ, ਸੂਰਜ। ਉਦਯੋ=ਉਦੇ ਹੋਇਆ, ਚੜ੍ਹਿਆ, ਪ੍ਰਗਟ ਹੋਇਆ। ਜਬ ਤੈ=ਜਦੋਂ ਤੋਂ।

ਅਰਥ:

੪. (ਚੌਥੀ ਤੁਕ ਤੋਂ ਟੁਰੇਗਾ) ਈਸ਼ਰ ਰੂਪ ਸ੍ਰੀ ਗੁਰੂ ਸੰਤ ਬੀਰ ਸਿੰਘ ਜੀ ਜਦੋਂ ਤੋਂ ਸੂਰਜ (ਵਾਂਗ) ਸੰਸਾਰ ਵਿੱਚ ਪ੍ਰਗਟ ਹੋਏ ਹਨ।

੧. ਤਦੋਂ ਤੋਂ ਅਗਿਆਨ ਦਾ ਸਾਰਾ ਅਨ੍ਹੇਰਾ ਦੂਰ ਹੋ ਗਿਆ ਅਤੇ ਸਾਰਿਆਂ (ਸੇਵਕਾਂ ਦੇ ਮਨਾਂ) ਤੋਂ ਜੜ੍ਹਤਾ ਦੀ ਬਰਫ਼ ਵੀ (ਢਲ ਕੇ ਪਾਣੀ ਬਣ ਗਈ ਭਾਵ) ਖ਼ਤਮ ਹੋ ਗਈ।

੨. ਮੋਹ ਤੇ ਹੰਕਾਰ ਆਦਿ ਉਲੂਆਂ ਵਾਂਗ ਛੁਪ ਗਏ, ਖੋਟੀਆਂ ਮੱਤਾਂ ਰੂਪ ਕਮੀਆਂ ਆਪਣੀ ਸੋਭਾ (ਖਿੜਾਵਟ) ਵੱਲੋਂ ਮਿਚ ਗਈਆਂ।

੩. ਜਗਿਆਸੂਆਂ ਦੇ ਦਿਲ ਕਵਲਾਂ ਵਾਂਗ ਖਿੜ ਗਏ ਤੇ ਹਰੀ ਦੇ ਗਿਆਨ ਦਾ ਪ੍ਰਕਾਸ਼ ਹੋ ਗਿਆ।

ਭਾਵ ਇਸ ਛੰਦ ਵਿੱਚ ਕਵਿ ਜੀ ਨੇ ਆਪਣੇ ਨਾਮ-ਅਭਿਆਸ ਦਾਤੇ (ਗੁਰਮੁਖਿ) ਸੰਤ ਬੀਰ ਸਿੰਘ ਜੀ ਦਾ ਮੰਗਲ ਕੀਤਾ ਹੈ ਉਨ੍ਹਾਂ ਨੂੰ ਆਪਣੇ ਸਤਿਗੁਰ ਆਖ ਕੇ ਨਮਸਕਾਰ ਕੀਤੀ ਹੈ। ਉਨ੍ਹਾਂ ਨੂੰ ਸੂਰਜ ਨਾਲ ਤੁਲਨਾ ਦੇਂਦਿਆਂ ਕਿਹਾ ਹੈ ਕਿ ਉਨ੍ਹਾਂ ਦੀ ਆਤਮਕ ਛੁਹ ਨਾਲ ਸੇਵਕ ਜਗਿਆਸੂਆਂ ਦੇ ਮਨਾਂ 'ਚੋਂ ਅਗਿਆਨ, ਜਢਤਾ, ਮੋਹ ਤੇ ਖੋਟੀ ਮਤਿ ਆਦਿ ਆਸੁਰੀ ਸੰਪਦਾ ਦਾ ਸਦਾ ਲਈ ਸਫਾਇਆ ਹੋ ਗਿਆ ਹੈ। ਜਿਵੇਂ ਸੂਰਜ ਦੇ ਚੜ੍ਹਨ ਨਾਲ ਅਨ੍ਹੇਰਾ, ਪਾਲਾ, ਚੋਰ, ਉੱਲੂ ਆਦਿ ਛੁਪ ਜਾਂਦੇ ਹਨ ਅਤੇ ਕਮੀਆਂ ਦੀ ਖਿੜਾਵਟ ਦਾ ਨਾਮ ਨਿਸ਼ਾਨ ਵੀ ਬਾਕੀ ਨਹੀਂ ਰਹਿੰਦਾ। ਕਵੀ ਜੀ ਨੇ ਉਨ੍ਹਾਂ ਨੂੰ 'ਈਸ਼ਰਰੂਪ' ਤੇ 'ਸ੍ਰੀ ਗੁਰ' ਕਹਿ ਕੇ ਆਪਣੀ ਅਨੰਨਿ ਸ਼ਰਧਾ ਦਾ ਪ੍ਰਗਟਾਵਾ ਕੀਤਾ ਹੈ ਇਸ ਲਈ ਕਿ ਉਹ ਆਪ ਦੇ ਆਤਮਕ ਰਸਤੇ ਦੇ ਉਸਤਾਦ, ਆਪ ਨੂੰ ਸਿੱਖੀ ਵਿੱਚ ਪ੍ਰਪੱਕ ਕਰਨ ਵਾਲੇ ਗੁਰਮੁਖਿ ਸਨ ਤੇ ਉਨ੍ਹਾਂ ਪਾਸੋਂ ਆਪ ਨੇ ਸਿੱਖੀ ਜੀਵਨ ਤੇ ਉੱਚ-ਆਚਰਨ ਦੀ ਸਿੱਖਿਆ ਨੂੰ ਅਮਲੀ ਰੂਪ ਵਿੱਚ ਸਿੱਖਿਆ ਸੀ। ਪੁਰਾਣੇ ਸਮੇਂ ਦੇ ਲੋਕ ਨਾਮਰਸੀਏ, ਉੱਚ ਜੀਵਨ ਵਾਲੇ, ਪਰਉਪਕਾਰੀ, ਗੁਰਮੁਖਾਂ ਦੇ ਜਿਨ੍ਹਾਂ ਤੋਂ ਉਨ੍ਹਾਂ ਨੂੰ ਜੀਵਨ ਤੇ ਨਾਮ-ਰਸ ਪ੍ਰਾਪਤ ਹੋਇਆ ਹੋਵੇ, ਬਹੁਤ ਪ੍ਰੇਮ ਤੇ ਸ਼ਰਧਾ ਵਿੱਚ ਰਹਿੰਦੇ ਸਨ ਤੇ ਉਨ੍ਹਾਂ ਦੀ ਬੇਅੰਤ ਇੱਜ਼ਤ ਤੇ ਸਤਿਕਾਰ ਕਰਦੇ ਸਨ। ਐਸਾ ਕਰਨਾ ਸ਼ਾਗਿਰਦ ਜਾਂ ਜਗਿਆਸੂ ਲਈ ਉਸ ਦਾ ਇਖ਼ਲਾਕੀ, ਇਨਸਾਨੀ ਤੇ ਧਾਰਮਕ ਫ਼ਰਜ਼ ਵੀ ਬਣ ਜਾਂਦਾ ਹੈ ਤੇ ਆਪਣੀ ਕ੍ਰਿਤੱਗਜਤਾ ਦੇ ਪ੍ਰਗਟਾਵੇ ਤੇ ਆਤਮਕ-ਤਸੱਲੀ ਲਈ ਵੀ ਬੜਾ ਜ਼ਰੂਰੀ ਹੈ। ਆਤਮਕ ਉੱਨਤੀ, ਆਚਰਣਕ-ਉੱਚਤਾ ਤੇ ਜ਼ਿੰਦਗੀ ਵਿੱਚ ਸਫ਼ਲਤਾ ਪ੍ਰਾਪਤੀ ਦਾ ਰਾਜ਼ ਗੁਰਮੁਖਾਂ ਦੀ ਛੁਹ (ਸੁਹਬਤ) ਵਿੱਚ ਹੀ ਲੁਕਿਆ ਹੋਇਆ ਹੈ। ਅੱਜ ਕੱਲ੍ਹ ਦੇ ਲੋਕਾਂ ਵਿੱਚ ਉਸਤਾਦਾਂ ਤੇ ਨਾਮ-ਅਭਿਆਸੀ ਗੁਰਮੁਖਾਂ ਲਈ ਇੱਜ਼ਤ ਤੇ ਸਤਿਕਾਰ ਦਾ ਮਾਦਾ ਘਟਦਾ ਜਾ ਰਿਹਾ ਹੈ, ਉਸ ਦੀ ਥਾਂ ਬੇ-ਸਤਿਕਾਰੀ ਵਧਦੀ ਜਾਰਹੀ ਹੈ। ਇਹੋ ਕਾਰਨ ਹੈ ਕਿ ਆਤਮਕ ਉੱਨਤੀ ਵਿੱਚ ਵਿਘਨ ਪੈਰਹੇ ਹਨ ਤੇ ਆਚਰਨ ਗਿਰਦੇ ਜਾ ਰਹੇ ਹਨ। ਕਵੀ ਜੀ ਨੇ ਆਪਣੇ ਸਿੱਖਿਆ ਦਾਤੇ ਸਤਿਕਾਰ ਯੋਗ ਸੰਤ ਬੀਰ ਸਿੰਘ ਜੀ ਲਈ ਜੋ 'ਸਤਿਗੁਰ' ਤੇ 'ਸ੍ਰੀ ਗੁਰ' ਸ਼ਬਦ ਵਰਤੇ ਹਨ, ਇਨ੍ਹਾਂ ਦਾ ਭਾਵ ਨਾਮ ਅਭਿਆਸ ਦਾਤੇ (ਗੁਰਮੁਖਿ) ਹੀ ਸਮਝਣਾ ਚਾਹੀਦਾ ਹੈ, ਕਿਉਂਕਿ ਗਿਆਨੀ ਜੀ ਆਪ ਖ਼ੁਦ ਗੁਰਮਤਿ ਦੇ ਅਸੂਲਾਂ ਦੇ ਪੱਕੇ ਧਾਰਨੀ ਤੇ ਮੁਖੀ ਪ੍ਰਚਾਰਕ ਸਨ। ਉਨ੍ਹਾਂ ਦੀਆਂ ਰਚਨਾਵਾਂ ਵਿੱਚ ਅਨੇਕਾਂ ਜਗ੍ਹਾ ਇਸ ਸਿਧਾਂਤ ਦੀ ਉਨ੍ਹਾਂ ਖ਼ੁਦ ਆਪ ਪੁਸ਼ਟੀ ਕੀਤੀ ਹੈ ਕਿ ਗੁਰਮਤਿ ਵਿੱਚ ਵੱਡੀ ਤੋਂ ਵੱਡੀ ਕਰਣੀ ਵਾਲੇ ਗੁਰਸਿਖ ਨੂੰ 'ਭਾਈ', ਬਾਬਾ, ਸੰਤ, ਸਾਧ, ਭਗਤ, ਜਨ ਤੇ ਗੁਰਮੁਖਿ ਆਦਿ ਪਦਵੀਆਂ ਤਾਂ ਦਿੱਤੀਆਂ ਜਾ ਸਕਦੀਆਂ ਹਨ ਪਰ ਇਕ ਅਕਾਲ ਪੁਰਖ, ਦਸ ਗੁਰੂ ਸਾਹਿਬਾਨ, ਸ੍ਰੀ ਗੁਰੂ ਗ੍ਰੰਥ ਸਾਹਿਬ ਤੇ ਖ਼ਾਲਸਾ ਪੰਥ ਤੋਂ ਬਿਨਾਂ ਹੋਰ ਕਿਸੇ ਵੀ ਵਿਅਕਤੀ ਦੇ ਨਾਮ ਨਾਲ 'ਗੁਰੂ' ਜਾਂ 'ਸਤਿਗੁਰੂ' ਪਦਵੀ ਜੋੜੀ ਨਹੀਂ ਜਾ ਸਕਦੀ। ਅਗਰ ਕੋਈ ਵਿਅਕਤੀ ਜਾਂ ਸੰਪ੍ਰਦਾ ਐਸਾ ਕਰਦੀ ਹੈ ਤਾਂ ਉਸ ਨੂੰ

ਗੁਰਮਤਿ ਨਹੀਂ ਆਖਿਆ ਜਾ ਸਕਦਾ। ਕਵੀ ਜੀ ਦਾ ਵੀ ਇਹੋ ਭਾਵ ਸਮਝਣਾ ਚਾਹੀਦਾ ਹੈ। ਇਸੇ ਲਈ ਹੀ ਤਾਂ ਉਨ੍ਹਾਂ ਮੰਗਲਾ ਚਰਨ ਦਾ ਅਰੰਭ ਕਰਦਿਆਂ ਪਹਿਲੇ ਦੋਹਿਰੇ ਅੰਦਰ ਹੀ ਉਕਤ ਭਾਵ ਸਪੱਸ਼ਟ ਕਰ ਦਿੱਤਾ ਹੈ: 'ਏਕ ਹਰੀ ਦਸ ਰੂਪ ਗੁਰ ਗ੍ਰੰਥ ਪੰਥ ਕੋ ਬੰਦ।' ਜੇ ਉਹ ਸੰਤ ਬੀਰ ਸਿੰਘ ਜੀ ਨੂੰ 'ਗੁਰੂ' ਸ਼੍ਰੇਣੀ 'ਚ ਗਿਣਦੇ ਹੁੰਦੇ ਤਾਂ ਉਕਤ ਤੁਕ ਵਿੱਚ ਉਨ੍ਹਾਂ ਦਾ ਨਾਮ ਵੀ ਜ਼ਰੂਰ ਸ਼ਾਮਲ ਕਰਦੇ ਪਰ ਉਨ੍ਹਾਂ ਐਸਾ ਨਹੀਂ ਕੀਤਾ, ਜਿਸ ਤੋਂ ਉਨ੍ਹਾਂ ਦਾ 'ਗੁਰੂ' ਪਦਵੀ ਸਬੰਧੀ ਨਿਸ਼ਚਾ ਸਾਫ਼ ਪ੍ਰਗਟ ਹੋ ਜਾਂਦਾ ਹੈ। ਫਿਰ ਉਨ੍ਹਾਂ ਆਪਣੀਆਂ ਸਾਰੀਆਂ ਰਚਨਾਵਾਂ ਵਿੱਚ ਦਸ ਗੁਰੂ ਸਾਹਿਬਾਨ, ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਖ਼ਾਲਸਾ ਪੰਥ ਨੂੰ 'ਜਗਤ ਗੁਰੂ' ਵਰਣਨ ਕੀਤਾ ਹੈ ਜੋ ਪੂਰਨ ਗੁਰਮਤਿ ਹੈ ਪਰ ਸੰਤ ਬੀਰ ਸਿੰਘ ਦੇ ਵਰਣਨ ਵਿੱਚ ਉਹ ਉਨ੍ਹਾਂ ਨੂੰ 'ਨਿਜ ਸਤਿਗੁਰ' ਆਖਦੇ ਹਨ ਜਿਸ ਦਾ ਸਿੱਧਾ ਤੇ ਸਾਫ਼ ਭਾਵ ਇਹੋ ਨਿਕਲਦਾ ਹੈ ਕਿ ਉਹ ਉਨ੍ਹਾਂ ਨੂੰ ਆਪਣਾ 'ਜ਼ਾਤੀ ਗੁਰੂ' ਅਰਥਾਤ ਆਤਮਕ ਰਸਤੇ ਦੇ ਉਸਤਾਦ (ਗੁਰਮੁਖਿ) ਸਮਝ ਕੇ ਹੀ ਸਤਿਕਾਰ ਵਜੋਂ ਉਨ੍ਹਾਂ ਨੂੰ ਮੰਗਲ ਰਾਹੀਂ ਯਾਦ ਕਰਦੇ ਤੇ ਆਪਣੀ ਸ਼ਰਧਾ ਦੇ ਫੁੱਲ ਭੇਟ ਕਰਦੇ ਹਨ। ਗੁਰੂ ਸਾਹਿਬਾਨ ਦੇ ਸਮੇਂ ਵੀ ਕੇਵਲ ਗੁਰਤਾ-ਗੱਦੀ ਨਸ਼ੀਨ ਗੁਰੂ ਵਿਅਕਤੀ ਨੂੰ ਹੀ ਸਾਰੀ ਸਿੱਖ ਕੌਮ ਗੁਰੂ ਤਸਲੀਮ ਕਰਦੀ ਸੀ। ਬਕਾਲੇ ਵਿੱਚ ਬਾਈ ਮੰਜੀਆਂ ਡਾਹ ਕੇ ਆਪੇ ਬਣੇ ਗੁਰੂਆਂ ਦਾ ਜੋ ਹਸ਼ਰ ਹੋਇਆ, ਉਹ ਸਾਰਿਆਂ ਦੇ ਸਾਹਮਣੇ ਹੈ। ਦਸਮ ਪਾਤਸ਼ਾਹ ਜੀ ਦੇ ਹੁਕਮਾਂ ਅਨੁਸਾਰ ਹੁਣ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਗੁਰੂ ਦੀ ਆਤਮਾ ਹੈ ਤੇ ਖ਼ਾਲਸਾ ਪੰਥ ਗੁਰੂ ਦੀ ਦੇਹ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਸਜਿਆ ਪੰਥ ਜਾਂ ਪੰਜ ਪਿਆਰੇ ਗੁਰੂ ਦਾ ਰੂਪ ਹਨ। ਇਕੱਲਾ ਕੋਈ ਵੀ ਵਿਅੱਕਤੀ ਗੁਰੂ ਨਹੀਂ। ਅਗਰ ਅਸੀਂ ਆਪਣੇ ਸਾਰੇ ਸਿੱਖਿਆ ਦਾਤਿਆਂ ਨੂੰ ਵੀ 'ਗੁਰੂ' ਪਦਵੀ ਦੇਈ ਜਾਈਏ ਤਾਂ ਥੋੜ੍ਹੇ ਹੀ ਸਮੇਂ ਵਿੱਚ ਗੁਰੂਆਂ ਦੀ ਗਿਣਤੀ ਹੱਦ ਤੋਂ ਵਧੇਰੇ ਵਧ ਜਾਣ ਦਾ ਖ਼ਤਰਾ ਪੈਦਾ ਹੋ ਜਾਵੇਗਾ। ਅਨੇਕਾਂ ਰਾਹ ਚੱਲ ਪੈਣਗੇ। ਕੌਮ ਵਿੱਚ ਏਕਤਾ ਕਿਵੇਂ ਰਹਿ ਸਕੇਗੀ?

ਇਸੇ ਲਈ ਹੀ ਗੁਰੂ ਬਾਣੀ ਵਿੱਚ ਜ਼ਿਕਰ ਆਇਆ ਹੈ ਕਿ:

ਇਕਾ ਬਾਣੀ ਇਕੁ ਗੁਰੁ ਇੱਕੋ ਸਬਦੁ ਵੀਚਾਰਿ॥" (ਵਾਰ ਸੋਰਠਿ ਮਹਲਾ ੩, ਪੰ: ੬੪੬)

ਜਦ ਤੱਕ ਪੰਥ ਵਿੱਚ ਉਕਤ ਭਾਵ ਉਜਾਗਰ ਰਹੇਗਾ, ਧਾਰਮਕ ਤੇ ਭਾਵਕ ਏਕਤਾ ਸਦਾ ਬਣੀ ਰਹੇਗੀ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦਾ ਕੋਟਾਨ ਕੋਟ ਧੰਨਵਾਦ ਕਰਨਾ ਚਾਹੀਦਾ ਹੈ, ਜਿਨ੍ਹਾਂ ਨੇ ਸਾਰੀ ਕੌਮ ਨੂੰ ਇੱਕੋ ਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਲੜ ਲਾਇਆ ਹੈ। ਇਸ ਬਾਰੇ ਗਿਆਨੀ ਗਿਆਨ ਸਿੰਘ ਜੀ ਖ਼ੁਦ ਆਪਣੀ ਕਲਮ ਨਾਲ ਐਉਂ ਅੰਕਤ ਕਰਦੇ ਹਨ, 'ਕਲਗੀਧਰ ਜੀ ਦੇ ਜੋਤੀ ਜੋਤ ਸਮਾਉਣ ਸਮੇਂ ਸਾਰੇ ਸਿੰਘਾਂ ਨੇ ਅਰਜ਼ ਕੀਤੀ ਕਿ ਹੇ ਗ਼ਰੀਬ ਨਿਵਾਜ਼! ਸਾਨੂੰ ਕਿਸ ਗੁਰੂ ਦੇ ਲੜ ਲਾ ਚਲੇ ਹੋ? ਤਾਂ ਉੱਤਰ ਵਿੱਚ ਹਜ਼ੂਰ ਨੇ ਫ਼ੁਰਮਾਇਆ:

ਇਹੁ ਸੁਨਿ ਤਬ ਸਤਿਗੁਰੂ ਜੀ ਕਰਿ ਦਯਾ ਉਚਾਰਾ।
ਅਬ ਹਮ ਸੋ ਗੁਰ ਥਾਪ ਹੈਂ ਜੋ ਸਭਸੈਂ ਭਾਰਾ।
ਅਜਰ ਅਮਰ ਅਖੰਡ ਰਹਿ ਇਕ ਰਸ ਸਮ ਭਾਵੈ।
ਭੇਦ ਪੱਖ ਬਿਨ ਸਭੀ ਕੋ ਉਪਦੇਸ਼ ਦਿਢਾਵੈ।
ਇਮ ਕਹਿ ਗੁਰੂ ਗ੍ਰੰਥ ਕਾ ਪ੍ਰਕਾਸ਼ ਕਰਾਯੋ।
ਪੈਸੇ ਪੰਜ ਨਲੇਰ ਲੈ ਤਿਸ ਅਗ੍ਰ ਟਿਕਾਯੋ।
ਕਰਿ ਪ੍ਰਕਰਮਾ ਗੁਰੂ ਜੀ ਅਭਿ ਬੰਦਨ ਕੀਓ।
ਗੁਰੂ ਰੂਪ ਥਪ ਪੂਜ ਕੇ ਸਭ ਤੈ ਪੁਜਵੀਓ।

(ਸ੍ਰੀ ਗੁ: ਪੰ:ਪ੍ਰੰ: ਪੂ: ਬਿ: ੭੪)

ਗਿਆਨੀ ਜੀ ਦੀਆਂ ਆਪਣੀਆਂ ਉਪਰੋਕਤ ਤੇ ਹੋਰ ਰਚਨਾਵਾਂ ਵਿੱਚ ਲਿਖੀਆਂ ਲਿਖਤਾਂ ਤੋਂ ਪਾਠਕਾਂ ਦੇ ਮਨ ਵਿੱਚ ਉਨ੍ਹਾਂ ਦੇ ਗੁਰੂ ਨਿਸਚੇ ਬਾਰੇ ਕੋਈ ਵੀ ਸ਼ੱਕ ਬਾਕੀ ਨਹੀਂ ਰਹਿ ਜਾਂਦਾ। ਬਾਕੀ ਰਹੀ ਸੰਪ੍ਰਦਾਇਕ ਤੌਰ 'ਤੇ ਚੱਲ ਰਹੀ ਪਰੰਪਰਾ ਬਾਰੇ, ਸੋ ਮੈਂ ਆਪ ਖ਼ੁਦ ਨਿਰਮਲ ਸੰਪ੍ਰਦਾਇ ਦੇ ਮੁਖੀ ਪ੍ਰਤਿਸ਼ਠਤ ਸੰਤਾਂ, ਮਹੰਤਾਂ, ਸ੍ਰੀ ਮਹੰਤਾਂ ਨੂੰ ਮਿਲ ਕੇ ਪਤਾ ਕੀਤਾ ਹੈ। ਉਨ੍ਹਾਂ ਵਿੱਚ ਮੈਨੂੰ ਕੋਈ ਇਕ ਵੀ ਮਹਾਨ ਵਿਅਕਤੀ ਐਸਾ ਨਹੀਂ ਮਿਲਿਆ ਜੋ ਦਸ ਗੁਰੂ ਸਾਹਿਬਾਨ ਜਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਤੁੱਲ ਆਪਣੇ ਆਪ ਨੂੰ

ਸਮਝਦਾ ਹੋਵੇ ਅਤੇ ਨ ਹੀ ਉਨ੍ਹਾਂ ਦਾ ਕੋਈ ਸ਼ਿਸ਼ ਹੀ ਉਨ੍ਹਾਂ ਲਈ ਐਸੇ ਭਾਵ ਆਪਣੇ ਮਨ ਵਿੱਚ ਰੱਖਦਾ ਹੈ। ਆਪਣੇ ਨਾਮ ਦਾਤੇ ਨੂੰ ਗੁਰੂ ਜਾਂ ਸਤਿਗੁਰੂ ਆਖਣਾ ਹਿੰਦੂ ਸੰਪ੍ਰਦਾਵਾਂ ਦੀ ਦੇਖਾ ਦੇਖੀ ਜਾਂ ਡੇਰਿਆਂ ਦੀਆਂ ਜਾਇਦਾਦਾਂ ਆਦਿ ਤੇ ਗੁਰੂ ਚੇਲਾ ਆਦਿ ਕਾਨੂੰਨੀ ਸ਼ਬਦਾਂ ਦੀ ਮਸਲਹਤ ਨੂੰ ਮੁੱਖ ਰੱਖ ਕੇ ਹੀ ਪ੍ਰਚਲਤ ਹੋਇਆ ਜਾਪਦਾ ਹੈ। ਇਕ ਹੋਰ ਸੁਆਦਲੀ ਗੱਲ ਇਹ ਹੈ ਕਿ ਪੰਥ ਪ੍ਰਕਾਸ਼ ਦੀ ਪਹਿਲੀ ਦਿੱਲੀ ਐਡੀਸ਼ਨ ਤੇ ਦੂਜੀ ਅੰਮ੍ਰਿਤਸਰ ਐਡੀਸ਼ਨ ਵਿੱਚ ਇਸ ਥਾਵੇਂ ਜਾਂ ਕਿਸੇ ਹੋਰ ਥਾਵੇਂ ਸੰਤ ਬੀਰ ਸਿੰਘ ਜੀ ਦਾ ਮੰਗਲ ਉੱਕਾ ਹੀ ਨਹੀਂ ਕੀਤਾ। ਆਪਣੀਆਂ ਹੋਰ ਕਾਵਿ-ਰਚਨਾਵਾਂ, ਜਿਹਾ ਕਿ ਕਥਾ ਪੂਰਨਮਾਸ਼ੀ, ਰਿਪਦਮਨ ਪ੍ਰਕਾਸ਼, ਗੁਰ ਧਾਮ ਸੰਗ੍ਰਹਿ, ਇਤਿਹਾਸ ਰਿਆਸਤ ਬਾਗੜੀਆਂ ਅਤੇ ਭੁਪਿੰਦਰ ਨੰਦ ਵਿੱਚ ਕਿਸੇ ਥਾਂ ਵੀ ਸੰਤ ਬੀਰ ਸਿੰਘ ਜੀ ਦਾ ਮੰਗਲ ਨਹੀਂ ਕੀਤਾ। ਇਸ ਲਈ ਏਥੇ ਮੰਗਲ ਕਰ ਕੇ ਕਵੀ ਜੀ ਨੇ ਉਨ੍ਹਾਂ ਨੂੰ ਬਤੌਰ ਆਪਣੇ ਸਿੱਖਿਆ ਦਾਤੇ (ਗੁਰਮੁਖਿ) ਦੇ ਹੀ ਯਾਦ ਕੀਤਾ ਹੈ। ਇਸੇ ਐਡੀਸ਼ਨ ਦੇ ਉਤ੍ਰਾਰਧ ਦੇ ਅੰਤਲੇ ਬਿਸ੍ਰਾਮ ਵਿੱਚ ਗਿਆਨੀ ਜੀ ਨੇ ਕਵਿ-ਬਿਰਤਾਂਤ ਦੇ ਸਿਰਲੇਖ ਹੇਠ ਆਪਣੀ ਸ੍ਵੈ-ਜੀਵਨੀ ਨੂੰ ਸੰਖਿਪਤ ਰੂਪ ਵਿੱਚ ਲਿਖਿਆ ਹੈ। ਉਥੇ ਵੀ ਉਨ੍ਹਾਂ ਸੰਤ ਬੀਰ ਸਿੰਘ ਜੀ ਨੂੰ ਦੈਸਿਕ, ਈਸ਼ਰ ਅਵਤਾਰ, ਸ੍ਰੀ ਮਹੰਤ, ਸੰਤ, ਬ੍ਰਹਮ ਗਜਾਨੀ, ਜਪੀ, ਤਪੀ, ਸਤੀ, ਜਤੀ, ਆਦਿ ਵਿਸ਼ੇਸ਼ਣਾਂ ਨਾਲ ਤਾਂ ਯਾਦ ਕੀਤਾ ਹੈ ਪਰ ਕਿਸੇ ਥਾਂ ਵੀ ਉਨ੍ਹਾਂ ਦੇ ਨਾਮ ਨਾਲ 'ਗੁਰੂ' ਸ਼ਬਦ ਦਾ ਪ੍ਰਯੋਗ ਨਹੀਂ ਕੀਤਾ; ਜਿਵੇਂ ਕਿ:

ਦੈਸਿਕ ਮੂਰਤਿ ਹਰਿ ਅਵਤਾਰੇ। ਬੀਰ ਗ੍ਰਿਗੇਸ ਬਸੇਸ ਨਿਹਾਰੇ॥ ... ...
ਸ੍ਰੀ ਮਹੰਤ, ਸੰਤ, ਬ੍ਰਹਮ ਗਜਾਨੀ। ਜਪੀ ਤਪੀ ਸਤਿ ਜਤੀ ਮਹਾਨੀ।
ਮੋਹਨਿ ਮੂਰਤਿ, ਆਨਦ ਪੂਰਤਿ। ਹਰਤ ਕਦੂਰਤ, ਅਜ਼ਮਤ ਮੂਰਤਿ।
ਕੋਮਲ ਚਿੱਤ ਸਭ ਕੇ ਹਿਤਕਾਰੀ। ਦਾਸਨ ਕੋ ਕਰਤੇ ਭਵ ਪਾਰੀ।

(ਸ੍ਰੀ ਗੁ: ਪੰ: ਪ੍ਰ: ਉ: ਬਿ: ੫੭)

ਉਪ੍ਰੋਕਤ ਸਾਰੀ ਵਿਚਾਰ ਤੋਂ ਅਸੀਂ ਇਸ ਸਿੱਟੇ 'ਤੇ ਪੁੱਜੇ ਹਾਂ ਕਿ ਗਿਆਨੀ ਗਿਆਨ ਸਿੰਘ ਜੀ ਨੇ ਆਪਣੇ ਸਿੱਖਿਆ ਦਾਤੇ ਤੇ ਨਾਮ ਅਭਿਆਸ ਦਾਤੇ ਸਤਿਕਾਰ ਯੋਗ ਸੰਤ ਬੀਰ ਸਿੰਘ ਜੀ ਦਾ ਏਥੇ ਮੰਗਲ ਬਤੌਰ 'ਗੁਰਮੁਖ' ਦੇ ਕੀਤਾ ਹੈ। ਜਿਸ ਭਾਵਨਾ ਨਾਲ ਉਨ੍ਹਾਂ ਇਹ ਮੰਗਲ ਕੀਤਾ ਹੈ ਸਾਨੂੰ ਵੀ ਉਸੇ ਹੀ ਭਾਵ ਵਿੱਚ ਸਮਝਣਾ ਚਾਹੀਦਾ ਹੈ।

### ੧੬. ਗੁਰਪੁਰੀ ਸ੍ਰੀ ਅੰਮ੍ਰਿਤਸਰ ਸ਼ਹਿਰ ਦੀ ਮਹਿਮਾ ਦਾ ਮੰਗਲ।

ਸ੍ਵੈਯਾ: ਦੇਸਨ ਮੈ ਵਰ ਦੇਸ ਪੰਜਾਬ, ਅਜਾਇਬ ਜਾ ਸਮ ਔਰ ਨ ਦੇਸੂ।
ਤਾ ਮੱਧ ਏਕ ਸੁਧਾਸਰ ਸ਼ੈਹਰ, ਲੈਹਿਰਦਾਰ ਅਪਾਰ ਹਮੇਸ਼ੂ।
ਚੌਦਸ ਲੋਕਨ ਕੀ ਸੁਖ ਸੰਪਤਿ, ਔ ਬਿਧਿ ਕੀ ਨਿਪੁਨਾਈ ਅਸੇਸੂ।
ਆਨ ਬਟੋਰ ਧਰੀ ਸਗਰੀ, ਜਨ ਰਾਮ ਸੁ ਦਾਸ ਸ੍ਰੀ ਗੁਰ ਵੇਸੁ ॥੨੩॥

ਪਦਅਰਥ:

ਦੇਸਨ ਮੈ=ਦੇਸਾਂ ਵਿੱਚੋਂ। ਵਰ=ਸ੍ਰੇਸ਼ਟ। ਅਜਾਇਬ=ਅਸਚਰਜ, ਅਣੋਖਾ। ਜਾ ਸਮ=ਜਿਸ ਵਰਗਾ। ਔਰ=ਹੋਰ। ਤਾਂ ਮੱਧ=ਤਿਸ (ਪੰਜਾਬ ਦੇਸ਼ ਦੇ) ਵਿਚਕਾਰ। ਸੁਧਾਸਰ=ਅੰਮ੍ਰਿਤਸਰ। ਲੈਹਿਰਦਾਰ=ਅਨੰਦ ਦੇਣ ਵਾਲਾ। ਅਪਾਰ=ਬਹੁਤਾ। ਹਮੇਸ਼ੂ=ਸਦਾ। ਸੰਪਤਿ=ਬਿਭੂਤੀ, ਸਮੱਗ੍ਰੀ। ਔ=ਅਤੇ। ਬਿਧਿ=ਬ੍ਰਹਮਾ ਦੀ। ਨਿਪੁਨਾਈ=ਚਤੁਰਾਈ। ਅਸੇਸੁ=ਸਾਰੀ, ਬਹੁਤੀ। ਆਨਿ=ਲਿਆ ਕੇ। ਬਟੋਰ=ਇਕੱਠੀ ਕਰ ਕੇ। ਧਰੀ=ਰੱਖੀ। ਸਗਰੀ=ਸਾਰੀ। ਜਨ=ਮਾਨੋ, ਜਾਣੋ। ਰਾਮ ਸੁ ਦਾਸ ਸ੍ਰੀ ਗੁਰ=ਸ੍ਰੀ ਗੁਰੂ ਰਾਮਦਾਸ ਜੀ ਨੇ। ਵੇਸੁ=ਸ੍ਰੇਸ਼ਟ, ਉੱਤਮ।

ਅਰਥ:

੧. (ਸਾਰੇ) ਦੇਸ਼ਾਂ ਵਿੱਚੋਂ ਸ੍ਰੇਸ਼ਟ ਤੇ ਅਣੋਖਾ ਦੇਸ਼ 'ਪੰਜਾਬ' ਹੈ ਜਿਸ ਵਰਗਾ ਸਾਰੀ ਦੁਨੀਆਂ ਵਿੱਚ ਹੋਰ ਕੋਈ ਵੀ ਦੇਸ਼ ਨਹੀਂ ਹੈ।

੨. (ਤਿਸ) ਪੰਜਾਬ ਦੇ (ਐਨ) ਵਿਚਕਾਰ ਸਦਾ ਹੀ ਬਹੁਤਾ ਅਨੰਦ ਦੇਣ ਵਾਲਾ ਇਕ ਸ੍ਰੀ ਅੰਮ੍ਰਿਤਸਰ ਸ਼ਹਿਰ ਹੈ।

੩. ਜਾਣੋ ਚੌਦਾਂ ਲੋਕਾਂ ਦਾ ਸੁਖ, ਸਮੱਗ੍ਰੀ ਤੇ ਬ੍ਰਹਮਾ ਦੀ ਬਹੁਤੀ ਚਤੁਰਾਈ।

੪. ਮਾਨੋ ਸ੍ਰੀ ਗੁਰੂ ਰਾਮਦਾਸ ਜੀ ਨੇ ਲਿਆ ਕੇ (ਇਸ ਸ਼ਹਿਰ ਵਿੱਚ) ਸਾਰੀ ਇਕੱਠੀ ਕਰ ਕੇਰੱਖ ਦਿੱਤੀ ਹੈ।

ਸ੍ਵੈਯਾ: ਫਾਬੀ ਰਹੈ ਬਰ ਆਬੀ ਅਦਾ ਜਹਿ, ਦਾਬੀ ਰਹੇ ਧਰ ਧੂਰਿ ਕਨੀਕੇ।
ਰਾਵੀ ਬਹੈ ਦਗਰੈਂ ਬਗਰੈਂ ਡਗਰੈਂ, ਸਗਰੈਂ ਨਗਰੈਂ ਦਰ ਨੀਕੇ।
ਚਾਰੁ ਪਵਿੱਤ੍ਰ ਬਚਿੱਤ੍ਰ ਸੁ ਚਿੱਤ੍ਰਤ, ਮੰਦਰ ਸਾਮ ਪੁਰੰਦਰ ਜੀ ਕੇ।
ਦੇਵਨ ਸੇ ਨਰ ਨਾਰਿ ਸਬੈ ਸੁਠ, ਰੂਪ ਫਬੈਂ ਸਮ ਮੈਨ ਰਤੀ ਕੇ ॥੨੪॥

ਪਦਅਰਥ:

ਫਾਬੀ ਰਹੇ=ਫਬੀ ਰਹਿੰਦੀ ਹੈ। ਬਰ=ਸ੍ਰੇਸ਼ਟ। ਆਬੀ=ਤਰਾਵਟ, ਨਮੀ। ਦਾਬੀ ਰਹੇ=ਦੱਬੇ ਰਹਿੰਦੇ ਹਨ। ਧਰ=ਧਰਤੀ ਦੀ। ਧੂਰਿ ਕਨੀਕੇ=ਧੂੜ ਦੇ ਕਿਨਕੇ। ਰਾਵੀ=ਨਦੀ ਦਾ ਨਾਮ। ਬਹੈ=ਵਗਦੀ ਹੈ। ਦਗਰੈਂ=ਛੋਟੇ ਰਸਤੇ ਭਾਵ ਗਲੀਆਂ। ਬਗਰੈਂ=ਘਰਾਂ ਵਿੱਚ। ਡਗਰੈਂ=ਵੱਡੇਰਸਤੇ ਭਾਵ ਸੜਕਾਂ। ਦਰ=ਦਰਵਾਜ਼ੇ। ਨੀਕੇ=ਸੁੰਦਰ। ਚਾਰੁ=ਸੁੰਦਰ। ਬਚਿੱਤ੍ਰ=ਅਸਚਰਜ, ਅਣੋਖੇ, ਰੰਗ ਬਰੰਗੇ। ਸੁ ਚਿੱਤ੍ਰਤ=ਚੰਗੀ ਚਿਤ੍ਰਕਾਰੀ ਵਾਲੇ। ਸਾਮ=ਬਰਾਬਰ, ਵਰਗੇ। ਪੁਰੰਦਰ=ਦੇਵਤਿਆਂ ਦਾਰਾਜਾ, ਇੰਦ੍ਰ। ਦੇਵਨ ਸੇ=ਦੇਵਤਿਆਂ ਵਰਗੇ। ਸੁਠ=ਸੁੰਦਰ। ਸਮ=ਵਾਂਗ। ਮੈਨ=ਕਾਮਦੇਵ। ਰਤੀ=ਕਾਮਦੇਵ ਦੀ ਇਸਤ੍ਰੀ।

ਅਰਥ:

੧. ਜਿਸ (ਅੰਮ੍ਰਿਤਸਰ ਸ਼ਹਿਰ) ਵਿੱਚ ਸਦਾ ਹੀ ਤਰਾਵਟ ਫਬੀ ਰਹਿੰਦੀ ਹੈ ਅਤੇ ਧਰਤੀ ਦੀ ਧੂੜ ਦੇ ਕਿਣਕੇ ਦੱਬੇ ਰਹਿੰਦੇ ਹਨ।

੨. ਰਾਵੀ (ਨਦੀ) ਸ਼ਹਿਰ ਦੀਆਂ ਗਲੀਆਂ, ਘਰਾਂ ਅਤੇ ਸੜਕਾਂ ਦੇ ਵਿੱਚ ਦੀ (ਨਹਿਰਾਂ, ਸੂਇਆਂ, ਕੱਸੀਆਂ ਤੇ ਖਾਲ੍ਹਾਂ ਦੇ ਰੂਪ ਵਿੱਚ) ਵਗ ਰਹੀ ਹੈ। ਸ਼ਹਿਰ ਦੇ ਸਾਰੇ ਦਰਵਾਜ਼ੇ (ਬਹੁਤ) ਸੁੰਦਰ ਹਨ।

੩. (ਇਸ ਸ਼ਹਿਰ ਦੇ ਸਾਰੇ) ਸੁੰਦਰ, ਪਵਿੱਤ੍ਰ ਤੇ ਰੰਗ ਬਰੰਗੀਆਂ ਚਿਤ੍ਰਕਾਰੀਆਂ ਵਾਲੇ ਮਕਾਨ (ਦੇਵਤਿਆਂ ਦੇ ਰਾਜੇ) ਇੰਦ੍ਰ ਜੀ ਦੇ ਮੰਦਰਾਂ ਵਰਗੇ (ਬਹੁਤ ਉੱਤਮ ਬਣੇ ਹੋਏ ਹਨ)।

੪. (ਏਥੋਂ ਦੇ) ਸਾਰੇ ਮਰਦ ਇਸਤ੍ਰੀਆਂ ਦੇਵਤਿਆਂ ਵਰਗੇ ਸੁੰਦਰ ਹਨ (ਉਨ੍ਹਾਂ ਦੇ ਸੁੰਦਰ ਰੂਪ) ਕਾਮਦੇਵ ਤੇ (ਉਸ ਦੀ ਇਸਤ੍ਰੀ) ਰਤੀ ਵਾਂਗ ਫਬ ਰਹੇ ਹਨ।

ਸ੍ਵੈਯਾ: ਹਾਟਕ ਸੌਂ ਭਰ ਹਾਟਿ ਰਹੀ, ਕਬਿ ਘਾਟ ਨ ਹੋਵਤ ਠਾਟ ਮਨੀ ਕੇ।
ਲੋਗ ਮਹਾਜਨ ਭੂਰ ਧਨੀ ਸਭ, ਛਾਜਤ ਸਾਮ ਧਨੇਸ ਧਨੀ ਕੇ।
ਪੁਰ ਰੰਮ ਨ ਦਾਰਦ ਗੰਮ ਜਹਾਂ, ਸੁ ਧਰੰਮ ਧੁਰੀਨ ਸਬੈ ਜਨ ਨੀਕੇ।
ਕਹਿ ਕੌਨ ਸਕੈ ਉਪਮਾ ਗੁਰ ਕੇ ਪੁਰ ਕੀ, ਜਹਿਂ ਜ਼ਾਹਰ ਕੁੰਡ ਅਮੀ ਕੇ ॥੨੫॥

ਪਦਅਰਥ:

ਹਾਟਕ=ਸੋਨੇ। ਸੌਂ=ਨਾਲ। ਹਾਟਿ=ਹੱਟੀਆਂ, ਦੁਕਾਨਾਂ। ਠਾਟ=ਸਾਮਾਨ। ਮਨੀ ਕੇ=ਮਣੀਆਂ (ਪੰਨੇ, ਹੀਰੇ, ਸਬਜ਼ੇ, ਰਤਨ ਤੇ ਜਵਾਹਰਾਤਾਂ) ਦੇ। ਮਹਾਜਨ=ਸੇਠ, ਸ਼ਾਹੂਕਾਰ। ਭੂਰ ਧਨੀ=ਬਹੁਤੇ ਧਨ ਵਾਲੇ। ਛਾਜਤ=ਫਬ ਰਹੇ ਹਨ। ਸਾਮ=ਸਮਾਨ, ਵਾਂਗ। ਧਨੇਸ=(ਦੇਵਤਿਆਂ ਦਾ ਖ਼ਜ਼ਾਨਚੀ) ਕੁਬੇਰ। ਪੁਰ=ਸ਼ਹਿਰ। ਰੰਮ=ਸੁੰਦਰ। ਦਾਰਦ=ਗ਼ਰੀਬੀ ਦਾ। ਗੰਮ=ਫ਼ਿਕਰ, ਚਿੰਤਾ। ਧਰੰਮ ਧੁਰੀਨ=ਧਰਮ (ਦੇ ਕੰਮ) ਵਿੱਚ ਮੁਖੀ ਹਨ। ਜ਼ਾਹਰ=ਪ੍ਰਗਟ ਹੈ। ਕੁੰਡ=ਤਲਾ, ਸਰੋਵਰ। ਅਮੀ ਕੇ=ਅੰਮ੍ਰਿਤ ਦਾ ਭਾਵ ਅੰਮ੍ਰਿਤ ਦਾ ਸਰੋਵਰ, ਸ੍ਰੀ ਅੰਮ੍ਰਿਤਸਰ। ਅਰਥ:

੧. (ਅੰਮ੍ਰਿਤਸਰ ਸ਼ਹਿਰ ਦੀਆਂ) ਦੁਕਾਨਾਂ ਸੋਨੇ ਨਾਲ ਭਰੀਆਂ ਪਈਆਂ ਹਨ, ਜਿਨ੍ਹਾਂ ਵਿੱਚ ਮਣੀਆਂ ਆਦਿ ਦੇ ਸਾਮਾਨ ਦੀ ਕਦੇ ਘਾਟ ਨਹੀਂ ਹੁੰਦੀ।

੨. (ਇਥੋਂ ਦੇ) ਸ਼ਾਹੂਕਾਰ ਲੋਕ ਬਹੁਤ ਵੱਡੇ ਧਨੀ ਹਨ। (ਆਪੋ ਆਪਣੀਆਂ ਦੁਕਾਨਾਂ 'ਚ ਬੈਠੇ, ਦੇਵਤਿਆਂ ਦੇ ਖ਼ਜ਼ਾਨਚੀ) ਕੁਬੇਰ ਵਾਂਗ ਫਬ ਰਹੇ ਹਨ।

੩. ਸ਼ਹਿਰ ਬਹੁਤ ਸੁੰਦਰ ਹੈ ਜਿੱਥੇ ਗ਼ਰੀਬੀ ਦਾ ਕੋਈ ਫ਼ਿਕਰ ਨਹੀਂ ਹੈ (ਭਾਵ ਏਥੇ ਕਾਰੋਬਾਰ ਤੇ ਰੁਜ਼ਗਾਰ ਆਮ ਮਿਲਦਾ ਹੈ, ਸ਼ਹਿਰ ਦੇ) ਸਾਰੇ ਲੋਕ ਚੰਗੇ (ਸੁਭਾਵ ਵਾਲੇ) ਤੇ ਧਰਮ (ਦੇ ਕੰਮਾਂ) ਵਿੱਚ ਮੁੱਖੀ ਹਨ।

੪. ਗੁਰਾਂ ਦੇ (ਇਸ) ਸ਼ਹਿਰ (ਅੰਮ੍ਰਿਤਸਰ ਦੀ ਸਾਰੀ) ਉਪਮਾ ਕੌਣ (ਕਵੀ) ਕਹਿ ਸਕਦਾ ਹੈ? ਜਿੱਥੇ ਪ੍ਰਤੱਖ ਹੀ ਅੰਮ੍ਰਿਤ ਦੇ ਸਰੋਵਰ (ਵਿੱਚ ਸੰਗਤਾਂ ਇਸ਼ਨਾਨ ਕਰ ਕੇ ਤੇ ਅੰਮ੍ਰਿਤ ਪੀ ਕੇ ਆਪਣਾ ਜਨਮ ਸਫ਼ਲ ਕਰ ਰਹੀਆਂ) ਹਨ।

ਭਾਵ ਕਵੀ ਜੀ ਨੇ ਉਪ੍ਰੋਕਤ ਤਿੰਨਾਂ ਅੰਕਾਂ ੨੩, ੨੪ ਅਤੇ ੨੫ ਵਿੱਚ ਪਰਮ ਪਾਵਨ ਗੁਰਪੁਰੀ ਸ੍ਰੀ ਅੰਮ੍ਰਿਤਸਰ ਦੀ ਸੁੰਦਰਤਾ, ਸੁਖ, ਸੰਪੱਤੀ, ਆਬਾਦੀ, ਵਪਾਰ ਆਦਿ ਦਾ ਵਰਨਣ ਕਰਦਿਆਂ ਸ਼ਹਿਰ ਦੀ ਉਸਤਤ-ਰੂਪ ਮੰਗਲ ਕੀਤਾ ਹੈ। ਆਪ ਪਹਿਲੇ ਸਿੱਖ ਕਵੀ ਹਨ ਜਿਨ੍ਹਾਂ ਨੇ ਸ੍ਰੀ ਅੰਮ੍ਰਿਤਸਰ ਦੀ ਮਹਿਮਾ ਨੂੰ ਆਪਣੇ ਰਚਿਤ ਕਾਵਿ ਗ੍ਰੰਥ ਦੇ ਮੰਗਲਾ ਚਰਨਾਂ ਵਿੱਚ ਥਾਂ ਦਿੱਤੀ ਹੈ। ਇਹ ਉਨ੍ਹਾਂ ਦੀ ਸ੍ਰੀ ਅੰਮ੍ਰਿਤਸਰ ਲਈ ਅਗਾਧ ਸ਼ਰਧਾ ਦਾ ਸੂਚਕ ਹੈ। ਆਪ ਦਾ ਵਰਣਨ, ਅਪੂਰਬ ਤੇ ਅਛੂਤੇ ਢੰਗ ਦਾ ਹੈ। ੨੩ ਅੰਕ ਦੇ ਅਰੰਭ ਵਿੱਚ ਪੰਜਾਬ ਦੇਸ਼ ਨੂੰ ਲਾਸਾਨੀ ਤੇ ਬੇਮਿਸਾਲ ਆਖਦੇ ਹਨ ਇਸ ਤਰ੍ਹਾਂ ਉਨ੍ਹਾਂ ਆਪਣੀ ਮਾਤ੍ਰ ਭੂਮੀ ਪ੍ਰਤੀ ਆਪਣੇ ਆਤਮਕ ਪਿਆਰ ਦੇ ਜਜ਼ਬੇ ਦਾ ਪ੍ਰਗਟਾਵਾ ਕੀਤਾ ਹੈ। ਪੰਜਾਬ ਪਹਿਲਾਂ ਵੀ ਤੇ ਹੁਣ ਵੀ ਜ਼ਰਖ਼ੇਜ਼ ਜ਼ਮੀਨ, ਪੈਦਾਵਾਰ (ਅੰਨ, ਪਾਣੀ, ਬਿਜਲੀ), ਰਹਿਣ ਸਹਿਣ, ਜੀਅ ਪ੍ਰਤੀ ਔਸਤ ਆਮਦਨ, ਕੁਰਬਾਨੀ, ਦਾਨ, ਸਰੂ-ਕੱਦ ਜਵਾਨ ਤੇ ਜੰਗਾਂ ਵਿੱਚ ਕੀਤੀਆਂ ਬਹਾਦਰੀਆਂ ਦੇ ਕਾਰਨ ਜਗਤ ਪ੍ਰਸਿੱਧ ਹੈ। ਗੁਰੂ ਸਾਹਿਬਾਨ ਦੀ ਛੁਹ ਤੇ ਸ਼ਹੀਦਾਂ ਦੀਆਂ ਕੁਰਬਾਨੀਆਂ ਨੇ ਇਸ ਨੂੰ ਅਦੁੱਤੀ ਬਣਾਣ ਵਿੱਚ ਮਹਾਨ ਹਿੱਸਾ ਪਾਇਆ ਹੈ। ਇਸੇ ਲਈ ਹੁਣ ਵੀ ਪੰਜਾਬ ਨੂੰ ਭਾਰਤ ਦਾ ਸਿਰ ਜਾਂ ਤਲਵਾਰ ਵਾਲੀ ਬਾਂਹ (ਭਾਵ ਰੱਖਿਅਕ) ਨਾਲ ਤੁਲਨਾ ਦਿੱਤੀ ਜਾਂਦੀ ਹੈ। ਉਸ ਪਹਿਲੇ ਅਣਵੰਡੇ ਪੰਜਾਬ ਦੇ ਐਨ ਵਿਚਕਾਰ ਸ੍ਰੀ ਗੁਰੂ ਰਾਮਦਾਸ ਜੀ ਮਹਾਰਾਜ ਦਾ ਵਸਾਇਆ ਇਹ ਗੁਰ ਪੁਰ ਸ੍ਰੀ ਅੰਮ੍ਰਿਤਸਰ ਸ਼ਹਿਰ ਹੈ ਜੋ ਉੱਤਰੀ ਭਾਰਤ ਦਾ ਬਹੁਤ ਵੱਡਾ ਤਜਾਰਤੀ ਕੇਂਦਰ ਹੈ। ਏਥੋਂ ਦੀ ਮਸ਼ੀਨਰੀ ਤੇ ਦਸਤਕਾਰੀ ਦਾ ਬਣਿਆ ਹੋਇਆ ਕਪੜਾ ਤੇ ਹੋਰ ਸਾਮਾਨ ਭਾਰੀ ਮਿਕਦਾਰ ਵਿੱਚ ਦੂਜੇ ਪ੍ਰਾਂਤਾਂ ਤੇ ਬਾਹਰਲੇ ਦੇਸ਼ਾਂ ਨੂੰ ਜਾਂਦਾ ਹੈ। ਸਨਅਤ ਵਿੱਚ ਦਿਨ ਦੂਣੀ ਤੇ ਰਾਤ ਚੌਗੁਣੀ ਤਰੱਕੀ ਹੋ ਰਹੀ ਹੈ। ਸ਼ਹਿਰ ਦੇ ਬਾਹਰਵਾਰ ਰਾਵੀ ਦਰਿਆ 'ਚੋਂ ਨਿਕਲੀ ਨਹਿਰ ਦਾ ਪਾਣੀ ਸੂਇਆਂ, ਕੱਸੀਆਂ ਤੇ ਖਾਲ੍ਹਾਂ ਰਾਹੀਂ ਸ਼ਹਿਰ ਦੇ ਬਾਹਰਵਾਰ ਤੇ ਅੰਦਰਵਾਰ ਫਲਾਂ ਤੇ ਫ਼ੁੱਲਾਂ ਦੇ ਲੱਗੇ ਬਾਗ਼ ਬਗ਼ੀਚਿਆਂ ਨੂੰ ਸਿੰਜ ਕੇ ਸਰਸਬਜ਼ ਕਰ ਰਿਹਾ ਹੈ। ਉਸੇ ਪਾਣੀ ਦੇ ਛਿੜਕਾ ਨਾਲ ਸ਼ਹਿਰ ਦੀਆਂ ਸੜਕਾਂ ਤੇ ਗਲੀਆਂ ਦਾ ਮਿੱਟੀ ਘੱਟਾ ਦੱਬਿਆ ਰਹਿੰਦਾ ਹੈ। ਰੰਗ-ਬਰੰਗੇ ਫੁੱਲਾਂ ਦੀ ਮਹਿਕ ਨਾਲ ਸਾਰਾ ਸ਼ਹਿਰ ਸੁਗੰਧਿਤ ਹੋ ਰਿਹਾ ਹੈ। ਮਹਾਰਾਜਾ ਰਣਜੀਤ ਸਿੰਘ ਦਾ ਸ੍ਰੀ ਗੁਰੂ ਰਾਮਦਾਸ ਜੀ ਮਹਾਰਾਜ ਦੀ ਯਾਦ ਵਿੱਚ ਉਨ੍ਹਾਂ ਦੇ ਨਾਮ ਉਪਰ ਲਾਇਆ ਹੋਇਆ 'ਰਾਮ ਬਾਗ' ਤੇ ਬਾਰਾਂ ਦਰੀ (ਰਣਜੀਤ ਸਿੰਘ ਹਾਲ) ਤੇ ਸ੍ਰੀ ਗੁਰੂ ਗੋਬਿੰਦ ਜੀ ਮਹਾਰਾਜ ਦੇ ਨਾਮ 'ਤੇ ਬਣਾਇਆ 'ਗੋਬਿੰਦਗੜ੍ਹ ਕਿਲ੍ਹਾ' ਇਸ ਸ਼ਹਿਰ ਦੀ ਸ਼ੋਭਾ ਨੂੰ ਚਾਰ ਚੰਦ ਲਾਰਹੇ ਹਨ। ਜਲ੍ਹਿਆਂ ਵਾਲਾ ਬਾਗ਼ ਨੈਸ਼ਨਲ ਮੈਮੋਰੀਅਲ; ਜੋ ੪੫ ਫੁੱਟ ਉੱਚਾ ਲਾਲ ਪੱਥਰ ਦਾ ਬਣਿਆ ਹੋਇਆ ਹੈ, ਜੋ ੧੯੧੯ ਈ: ਦੇ ਸ਼ਹੀਦਾਂ ਦੀ ਅਮਿੱਟ ਯਾਦਗਾਰ ਹੈ, ਵੇਖਣ ਯੋਗ ਅਸਥਾਨ ਹੈ। ਵੀ. ਜੇ. ਹਸਪਤਾਲ ਤੇ ਉਸ ਦੀਆਂ ਸਬੰਧਤ ਸ਼ਾਖ਼ਾਂ 'ਚੋਂ ਹਜ਼ਾਰਾਂ ਮਰੀਜ਼ ਅਰੋਗ ਹੋ ਕੇ ਜਾਂਦੇ ਹਨ। ਸ਼ਹਿਰ ਵਿੱਚ ਕਈ ਸਕੂਲਾਂ ਤੇ ਕਾਲਜਾਂ ਦੀਆਂ ਸੁੰਦਰ ਇਮਾਰਤਾਂ ਹਨ ਪਰ 'ਖ਼ਾਲਸਾ ਕਾਲਜ' ਦੀ ਸੁੰਦਰ ਬਿਲਡਿੰਗ ਤਾਂ ਦੇਖਣ ਨਾਲ ਹੀ ਸੰਬੰਧ ਰੱਖਦੀ ਹੈ। ਉਸ ਦੀਆਂ ਖੁੱਲ੍ਹੀਆਂ ਗਰਾਊਂਡਾਂ ਤੇ ਖੇਤੀਬਾੜੀ ਫ਼ਾਰਮ ਵੀ ਵਧੀਆ ਨਮੂਨਾ ਪੇਸ਼ ਕਰ ਰਹੇ ਹਨ। ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਪੰਜ ਸੌ (੫੦੦) ਸਾਲਾ ਪ੍ਰਕਾਸ਼ ਉਤਸਵ ਦੀ ਖ਼ੁਸ਼ੀ ਤੇ ਯਾਦ ਵੱਲੋਂ ਆਪਣੀ ਸੱਚੀ ਸ਼ਰਧਾਂਜਲੀ ਭੇਟ ਕਰਦਿਆਂ ਪੰਜਾਬ ਸਰਕਾਰ ਵੱਲੋਂ ਖ਼ਾਲਸਾ ਕਾਲਜ ਦੇ ਨਾਲ ਲੱਗਦੀ ਜ਼ਮੀਨ ਵਿੱਚ ਜੀ.ਟੀ.ਰੋਡ ਦੇ ਉਪਰ ੨੪ ਨਵੰਬਰ ਨੂੰ ਭਾਰਤ ਦੇ ਰਾਸ਼ਟਰਪਤੀ ਡਾ: ਵੀ. ਵੀ. ਗਿਰੀ ਦੇ ਹੱਥੋਂ 'ਗੁਰੂ ਨਾਨਕ ਯੂਨੀਵਰਸਿਟੀ' ਦਾ ਨੀਂਹ ਪੱਥਰ ਰਖਾਇਆ ਗਿਆ ਹੈ, ਜਿਸ ਦੀਆਂ ਨਵੇਂ ਡੀਜ਼ਾਇਨਾਂ ਦੀਆਂ ਸੁੰਦਰ ਤੇ ਦਿਲਕਸ਼ ਬਿਲਡਿੰਗਾਂ ਅੰਮ੍ਰਿਤਸਰ ਸ਼ਹਿਰ ਦੀ ਸੁੰਦਰਤਾ ਨੂੰ ਹੋਰ ਵੀ ਚਾਰ ਚੰਨ ਲਾ ਦੇਣਗੀਆਂ। ਸ਼ਹਿਰ ਤੇ ਛੇਹਰਟੇ ਦੀਆਂ ਵੰਨ-ਸੁਵੰਨੀਆਂ ਮਿੱਲਾਂ ਨੇ ਵੀ ਸ਼ਹਿਰ ਦੀ ਰੌਣਕ ਵਿੱਚ ਵਾਧਾ ਕਰਨ ਵਿੱਚ ਕੋਈ ਘੱਟ ਹਿੱਸਾ ਨਹੀਂ ਪਾਇਆ। ਸ਼ਹਿਰ ਦੇ ਅੰਦਰ ਦੀਆਂ ਪੁਰਾਣੀਆਂ ਸੁੰਦਰ

ਤੇ ਕੀਮਤੀ ਚਿਤ੍ਰਤ ਇਮਾਰਤਾਂ ਅਤੇ ਬਾਹਰ ਦੀਆਂ ਖੁੱਲ੍ਹੀਆਂ ਸੜਕਾਂ ਦੇ ਕਿਨਾਰੇ ਬਣੀਆਂ ਨਵੇਂ ਡੀਜ਼ਾਇਨਾਂ ਦੀਆਂ ਕੋਠੀਆਂ ਤੇ ਬੰਗਲੇ ਸ਼ਹਿਰ ਦੀ ਸੁੰਦਰਤਾ ਵਿੱਚ ਅਨੂਪਮ ਵਾਧਾ ਕਰ ਰਹੇ ਹਨ। ਪੁਰਾਣੇ ਸ਼ਹਿਰ ਦੇ ਇਰਦ ਗਿਰਦ ਹਿਫ਼ਾਜ਼ਤੀ ਪ੍ਰਬੰਧ ਵਜੋਂ ਮਹਾਰਾਜਾ ਰਣਜੀਤ ਸਿੰਘ ਦੀ ਬਣਾਈ ਕਾਫ਼ੀ ਚੌੜੀ ਫ਼ਸੀਲ ਤੇ ਬਾਰਾਂ ਵੱਡੇ ਦਰਵਾਜ਼ੇ ਆਪਣੀ ਖਸਤਾ ਹਾਲਤ ਵਿੱਚ ਵੀ ਸਿੱਖ ਰਾਜ ਦੀ ਅਜ਼ੀਮ ਸ਼ਾਨੋ ਸ਼ੌਕਤ ਦਾ ਦਿਲਕਸ਼ ਮਨਜ਼ਰ ਪੇਸ਼ ਕਰ ਰਹੇ ਦਿਖਾਈ ਦੇਂਦੇ ਹਨ। ਏਥੇ ਸੁੰਦਰ ਬਾਜ਼ਾਰਾਂ ਦੀਆਂ ਹੱਟੀਆਂ ਕਪੜੇ ਤੇ ਹੋਰ ਸਾਮਾਨ ਨਾਲ ਮੂੰਹ ਤੱਕ ਭਰੀਆਂ ਪਈਆਂ ਹਨ। ਖ਼ਾਸ ਕਰ 'ਗੁਰੂ ਕੇ ਮਹਿਲਾਂ' ਦੇ ਨਜ਼ਦੀਕ ਗੁਰੂ ਜੀ ਦੇ ਆਪਣੇ ਬਣਾਏ ਹੋਏ ਪਹਿਲੇ ਬਾਜ਼ਾਰ 'ਗੁਰੂ ਬਾਜ਼ਾਰ' ਵਿੱਚ ਕੀਮਤੀ ਵਸਤੂਆਂ ਜਿਹਾ ਕਿ ਸੋਨਾ, ਚਾਂਦੀ, ਹੀਰੇ, ਜਵਾਹਰਾਤ, ਸਬਜ਼ੇ, ਰਤਨ, ਨੀਲਮ, ਪੰਨੇ ਤੇ ਪੁਖਰਾਜ ਆਦਿ ਦਾ ਵਪਾਰ ਸਭ ਸ਼ਹਿਰਾਂ ਤੋਂ ਵੱਧ ਹੁੰਦਾ ਹੈ। ਸ੍ਰੀ ਅੰਮ੍ਰਿਤਸਰ ਵਾਂਗ ਹੀ ਇਸ ਸ਼ਹਿਰ ਦੇ ਵਪਾਰੀਆਂ ਨੂੰ ਵੀ ਜਗਤ ਪ੍ਰਸਿੱਧੀ ਪ੍ਰਾਪਤ ਹੈ। ਆਬਾਦੀ ਬਹੁਤ ਸੰਘਣੀ ਹੈ। ਆਦਮ ਗਿਣਤੀ ਚਾਰ ਲੱਖ ਤੋਂ ਉੱਪਰ ਹੈ। ਦੀਵਾਲੀ, ਵਿਸਾਖੀ, ਬਾਰਾਂ ਹੀ ਮੱਸਿਆ ਤੇ ਹੋਰ ਗੁਰਪੁਰਬਾਂ ਦੇ ਜੋੜ ਮੇਲਿਆਂ ਤੇ ਇਨ੍ਹਾਂ ਸਮੇਂ ਲੱਗਣ ਵਾਲੀਆਂ ਮੰਡੀਆਂ ਦੇ ਕਾਰਨ ਏਥੋਂ ਦੇ ਕਾਰੋਬਾਰ ਵਿੱਚ ਬੇਅੰਤ ਵਾਧਾ ਹੁੰਦਾ ਰਹਿੰਦਾ ਹੈ। ਏਥੇ ਏਨਾ ਵਾਪਾਰ ਤੇ ਕਾਰੋਬਾਰ ਹੈ ਜੋ ਕੋਈ ਵੀ ਬੰਦਾ ਬੇਰੁਜ਼ਗਾਰ ਨਹੀਂ ਰਹਿੰਦਾ। ਲਾਵਾਰਸ ਯਤੀਮ, ਲੂਲ੍ਹੇ, ਲੰਗੜੇ, ਅੰਨ੍ਹੇ, ਕਾਣੇ ਤੇ ਹੋਰ ਅੰਗ ਹੀਣ ਮਰਦ-ਇਸਤ੍ਰੀਆਂ ਦੇ ਮੁਫ਼ਤ ਇਲਾਜ ਤੇ ਸੇਵਾ ਸੰਭਾਲ ਲਈ ਭਗਤ ਪੂਰਨ ਸਿੰਘ ਦਾ ਚਲਾਇਆ ਹੋਇਆ ਆਸ਼੍ਰਮ 'ਪਿੰਗਲਵਾੜਾ' ਆਪਣੀ ਮਿਸਾਲ ਆਪ ਹੈ। ਆਮ ਗ਼ਰੀਬਾਂ, ਮੁਸਾਫ਼ਰਾਂ ਤੇ ਯਾਤਰੂਆਂ ਦੀ ਸਹੂਲਤ ਲਈ ਸ੍ਰੀ ਗੁਰੂ ਰਾਮਦਾਸ ਲੰਗਰ (ਅੰਨ ਛਕਣ ਲਈ), ਸ੍ਰੀ ਗੁਰੂ ਰਾਮਦਾਸ ਨਿਵਾਸ (ਸਰਾਂ ਰਿਹਾਇਸ਼ ਲਈ) ਤੇ ਸ੍ਰੀ ਗੁਰੂ ਰਾਮਦਾਸ ਫ੍ਰੀ ਹਸਪਤਾਲ (ਇਲਾਜ ਲਈ) ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਚਲਾਏ ਜਾ ਰਹੇ ਮਹਾਨ ਸੇਵਾ ਕੇਂਦਰ ਹਨ। ਬੇਅੰਤ ਗ਼ਰੀਬ ਗ਼ੁਰਬੇ ਸ਼ਹੀਦ ਗੰਜ ਬਾਬਾ ਦੀਪ ਸਿੰਘ ਜੀ ਦੇ ਨਜ਼ਦੀਕ ਅਤੇ ਬਾਬਾ ਅਟੱਲ ਰਾਇ ਜੀ ਦੇ ਯਾਦਗਾਰੀ ਅਸਥਾਨ ਦੇ ਨੇੜੇ 'ਬਾਬਾ ਅਟੱਲ, ਪੱਕੀਆਂ ਪਕਾਈਆਂ ਘੱਲ' ਦੇ ਨਾਹਰੇ ਲਾਉਂਦੇ ਛੱਤੀਹ ਪ੍ਰਕਾਰ ਦੇ ਭੋਜਨਾਂ ਨਾਲ ਤ੍ਰਿਪਤ ਹੋ ਰਹੇ ਹਨ। ਇਥੋਂ ਦੇ ਲੋਕ ਕਪੜੇ ਤੇ ਗਹਿਣਿਆਂ ਦੇ ਸ਼ੌਕੀਨ ਤੇ ਵਧੇਰੇ ਸਜ ਫਬ ਵਿੱਚ ਲੱਗੇ ਰਹਿੰਦੇ ਹਨ। ਇਸੇ ਲਈ ਕਵੀ ਜੀ ਕਹਿੰਦੇ ਹਨ 'ਸਮ ਮੈਨ ਰਤੀ ਕੇ'। ਲੋਕਾਂ ਦੇ ਮਨਾਂ ਵਿੱਚ ਧਰਮ ਸਮਾਇਆ ਹੋਇਆ ਹੈ। ਪੁੰਨ ਦਾਨ ਦਾ ਜਜ਼ਬਾ ਅਧਿਕ ਹੈ, ਖ਼ਾਸ ਕਰ ਕੇ ਮਾਈਆਂ ਵਿੱਚ। ਇਸੇ ਲਈ ਹੀ ਗੁਰੂ ਤੇਗ ਬਹਾਦਰ ਜੀ ਵਰ ਦੇ ਗਏ ਹਨ 'ਮਾਈਆਂ ਰੱਬ ਰਜਾਈਆਂ'। ਕਵੀ ਜੀ ਵੀ ਇਸੇ ਲਈ ਕਹਿੰਦੇ ਹਨ ਕਿ 'ਧਰਮ ਧੁਰੀਨ ਸਬੈ ਜਨ ਨੀਕੇ' ਜਾਂ ਇਨ੍ਹਾਂ ਨੂੰ ਦੇਵੀਆਂ ਤੇ ਦੇਵਤਿਆਂ ਨਾਲ ਤਸ਼ਬੀਹ ਦੇਂਦੇ ਹਨ। ਇਸ ਸ਼ਹਿਰ ਵਿੱਚ ਜਿੰਨਾ ਗੁਰਬਾਣੀ ਦਾ ਪਾਠ ਕੀਰਤਨ ਤੇ ਪੁੰਨ ਦਾਨ ਹੁੰਦਾ ਹੈ ਸ਼ਾਇਦ ਹੀ ਹੋਰ ਕਿਸੇ ਸ਼ਹਿਰ ਵਿੱਚ ਹੁੰਦਾ ਹੋਵੇ। ੨੫ ਅੰਕ ਦੇ ਅੰਤ ਵਿੱਚ ਕਵੀ ਜੀ ਕਹਿੰਦੇ ਹਨ ਕਿ ਸਤਿਗੁਰੂ ਜੀ ਦੇ ਆਪਣੇ ਰਚੇ ਪਰਮ ਪਾਵਨ ਗੁਰਧਾਮ ਸ੍ਰੀ ਅੰਮ੍ਰਿਤਸਰ ਸ਼ਹਿਰ ਦੀ ਮੁਕੰਮਲ ਮਹਿਮਾ ਕੋਈ ਵੀ ਕਵੀ ਨਹੀਂ ਕਹਿ ਸਕਦਾ। ਇਸ ਲਈ ਕਿ ਇਹ ਆਪਣੀ ਕਿਸਮ ਦਾ ਅਣੋਖਾ, ਅਨੂਪਮ ਤੇ ਅਦੁੱਤੀ ਸ਼ਹਿਰ ਹੈ, ਜਿਸ ਦਾ ਦੂਜਾ ਕੋਈ ਵੀ ਸਾਨੀ ਦੁਨੀਆਂ ਦੇ ਤਖ਼ਤੇ 'ਤੇ ਮੂਰਤੀਮਾਨ ਨਹੀਂ ਹੋ ਸਕਿਆ। ਇਸ ਸ਼ਹਿਰ ਬਾਰੇ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਖ਼ੁਦ ਆਪ ਵੀ ਐਉਂ ਫ਼ੁਰਮਾਉਂਦੇ ਹਨ:

"ਡਿਠੇ ਸਭੇ ਥਾਵ ਨਹੀ ਤੁਧੁ ਜੇਹਿਆ।
ਬਧੋਹੁ ਪੁਰਖਿ ਬਿਧਾਤੈ, ਤਾ ਤੂੰ ਸੋਹਿਆ।
ਵਸਦੀ ਸਘਨ ਅਪਾਰ ਅਨੂਪਰਾਮਦਾਸ ਪੁਰ। " (ਫੁਨਹੇ ਮਹਲਾ ੫, ਪੰ: ੧੩੬੨)

### ੧੭. ਗੁਰ ਸਰਵਰ, ਸ੍ਰੀ ਅੰਮ੍ਰਿਤਸਰ ਸਰੋਵਰ ਦੀ ਮਹਿਮਾ ਦਾ ਮੰਗਲ।

ਸ੍ਵੈਯਾ: ਅਤਿ ਅੰਬੁ ਅਪਾਰ ਅਮੀ ਅਨੁਹਾਰ, ਅਲੋਕਨ ਤੈ ਅਘ ਓਘ ਨਸੈਂ।
ਜਿੰਹ ਪਾਨ ਕਰੇ ਨਰ ਪਾਵਨ ਹ੍ਵੈ, ਸੁਖ ਸੰਪਤਿ ਧਾਮ ਅਮੋਘ ਧਸੈ।
ਹਰਿ ਗਜਾਨ ਸਨਾਨ ਕਰੇ ਉਰ ਮੈ, ਵਰ ਆਤਮ ਗਜਾਨ ਸਜੋਗ ਬਸੈ।

ਅਸ ਸਾਰ ਸਰੋਵਰ ਮੱਧ ਮਹੋਵਰ, ਮੰਦਰ ਮੋਖਦ ਭੋਗ ਲਸੈ ॥੨੬॥

ਪਦਅਰਥ:

ਅੰਬੁ=ਜਲ। ਅਮੀ=ਅੰਮ੍ਰਿਤ ਦੇ। ਅਨੁਹਾਰ=ਸਮਾਨ। ਅਲੋਕਨ ਤੈ=ਦਰਸ਼ਨ ਕਰਨ ਮਾਤ੍ਰ ਨਾਲ ਹੀ। ਅਘ=ਪਾਪ। ਓਘ=ਸਮੂੰਹ। ਪਾਨ ਕਰੇ=ਪੀਣ ਨਾਲ, ਛਕਣ ਨਾਲ। ਪਾਵਨ=ਪਵਿਤ੍ਰ। ਸੰਪਤਿ=ਬਿਭੂਤੀ, ਸਮੱਗ੍ਰੀ, ਸਾਮਾਨ ਆਦਿ। ਧਾਮ=ਘਰ ਵਿੱਚ। ਅਮੋਘ=ਅਰੋਕ, ਬਿਨਾਂ ਰੋਕ ਟੋਕ ਤੋਂ। ਧਸੈ=ਆ ਪ੍ਰਾਪਤ ਹੁੰਦੀ ਹੈ। ਉਰ ਮੈ=ਹਿਰਦੇ ਵਿੱਚ। ਵਰ=ਸ੍ਰੇਸ਼ਟ, ਉੱਤਮ। ਸੰਜੋਗ=ਸਣੇ ਜੋਗ ਦੇ। ਸਾਰ=ਸ੍ਰੇਸ਼ਟ। ਮੱਧ=(ਐਨ) ਵਿਚਕਾਰ। ਮਹੋਵਰ=ਮਹਾਨ ਸ੍ਰੇਸ਼ਟ। ਮੋਖਦ ਭੋਗ=ਮੁਕਤੀ ਤੇ ਸੰਸਾਰਕ ਪਦਾਰਥਾਂ ਦਾ ਦਾਤਾ। ਲਸੈ=ਪ੍ਰਕਾਸ਼ ਕਰ ਰਿਹਾ ਹੈ, ਚਮਕ ਰਿਹਾ ਹੈ। ਅਰਥ:

੧. (ਅੰਮ੍ਰਿਤਸਰ ਸਰੋਵਰ ਵਿੱਚ) ਅੰਮ੍ਰਿਤ ਦੇ ਸਮਾਨ ਬਹੁਤ ਜਲ ਹੈ, ਜਿਸ ਦੇ ਦਰਸ਼ਨ ਕਰਨ ਮਾਤ੍ਰ ਨਾਲ ਹੀ (ਦਰਸ਼ਨ ਕਰਨ ਵਾਲੇ ਦੇ) ਸਾਰੇ ਪਾਪ ਦੌੜ ਜਾਂਦੇ ਹਨ।

੨. ਜਿਸ (ਪਰਮ ਪਾਵਨ ਅੰਮ੍ਰਿਤ ਦੇ) ਛਕਦਿਆਂ ਸਾਰ ਹੀ (ਛਕਣ ਵਾਲੇ) ਪਵਿੱਤ੍ਰ ਹੋ ਜਾਂਦੇ ਹਨ। (ਉਨ੍ਹਾਂ ਦੇ) ਘਰਾਂ ਵਿੱਚ ਸੁਖ (ਤੇ ਸੁਖਾਂ ਦੇ ਹੋਰ) ਸਾਮਾਨ ਬਿਨਾਂ ਰੋਕ ਟੋਕ ਤੋਂ ਆ ਪ੍ਰਾਪਤ ਹੁੰਦੇ ਹਨ।

੩. (ਕਵੀ) ਗਿਆਨ ਸਿੰਘ (ਆਖਦਾ ਹੈ ਕਿ) ਇਸ ਅੰਮ੍ਰਿਤ ਸਰੋਵਰ ਵਿੱਚ ਇਸ਼ਨਾਨ ਕਰ ਲੈਣ ਨਾਲ ਸਣੇ ਜੋਗ ਦੇ ਸ੍ਰੇਸ਼ਟ ਆਤਮ ਗਿਆਨ (ਇਸ਼ਨਾਨ ਕਰਨ ਵਾਲਿਆਂ ਦੇ) ਹਿਰਦੇ ਵਿੱਚ (ਬਹੁਤ ਛੇਤੀ) ਆ ਵਸਦਾ ਹੈ।

੪. ਐਸੇ ਸ੍ਰੇਸ਼ਟ (ਅੰਮ੍ਰਿਤ) ਸਰੋਵਰ ਦੇ (ਐਨ) ਵਿਚਕਾਰ (ਜਗਤ ਨੂੰ) ਮੁਕਤੀ ਤੇ ਸੰਸਾਰਕ ਪਦਾਰਥਾਂ ਦਾ ਦਾਤਾ (ਪਰਮ ਪਾਵਨ ਗੁਰਧਾਮ ਸੁਨਹਿਰੀ ਮੰਦਰ) ਸ੍ਰੀ ਹਰਿਮੰਦਰ ਸਾਹਿਬ ਚਮਕ ਰਿਹਾ ਹੈ।

### ਸਰੋਵਰ ਦੀ ਪ੍ਰਕਰਮਾ ਦਾ ਸੰਗਿ ਮਰਮਰੀ ਫ਼ਰਸ਼

ਸ੍ਵੈਯਾ: ਸਿਲ ਸੈਲ ਸੁ ਸੇਤ ਸਫਾਇ ਸਭੀ ਸੁਠ, ਸੋਹਤ ਸੀਰ ਸੁ ਫੇਨ ਸਮਾਨੇ।
ਬਡ ਬੋਝਲ ਬੈ ਬਹੁ ਕੀ ਬਿਪਲੀ, ਬਿਬਿਧਾ ਬਿਧਿ ਕੀ ਬਰ ਕੀਨ ਬਨਾਨੇ।
ਤਾਲ ਸੁ ਆਲਨ ਬਾਲ ਬਿਸਾਲ, ਕਮਾਲ ਸੁਪਾਨ ਰਚੀ ਬਹੁ ਥਾਨੇ।
ਸਿਤ ਸਯਾਮ ਸਿਲਾ ਧਰਿ ਪਾਂਤਿਨਿ ਪਾਂਤਿ ਸੁ ਭਾਂਤਿਨਿ ਭਾਂਤਿ ਖਚੀ ਬਿਧਿ ਨਾਨ੍ਹੇ ॥੨੭॥

ਪਦਅਰਥ:

ਸੈਲ=ਪੱਥਰ। ਸੇਤ=ਚਿੱਟੀਆਂ। ਸਫਾਇ=ਸਾਫ਼। ਸੁਠ=ਸੁੰਦਰ। ਸੀਰ=ਦੁੱਧ ਦੀ। ਫੇਨ=ਝੱਗ। ਸਮਾਨੇ=ਵਾਂਗ। ਬੋਝਲ=ਭਾਰੀਆਂ। ਬੈ ਬਹੁ ਕੀ=ਬਹੁਤੀ ਕੀਮਤ ਦੀਆਂ। ਬਿਪਲੀ=ਸਾਰੀਆਂ। ਬਿਬਿਧਾ=ਤਰ੍ਹਾਂ ਤਰ੍ਹਾਂ ਦੀਆਂ, ਅਨੇਕਾਂ ਸ਼ਕਲਾਂ ਦੀਆਂ। ਬਿਧਿ ਕੀ=ਬਿਧੀ ਕਰਕੇ, ਬਿਧੀ ਨਾਲ, ਢੰਗ ਨਾਲ। ਬਰ=ਸ੍ਰੇਸ਼ਟ। ਤਾਲ=ਸਰੋਵਰ ਦੇ। ਆਲਨ ਬਾਲ=ਆਲੇ ਦੁਆਲੇ, ਚੁਗਿਰਦੇ, ਚੁਫੇਰੇ। ਕਮਾਲ=ਸੁੰਦਰ, ਵਧੀਆ। ਸੁਪਾਨ=ਸੌਪਾਨ, ਪੌੜੀਆਂ। ਬਹੁ ਬਾਨੇ=ਬਹੁਤ ਵੰਨੀਆਂ ਦੀਆਂ। ਸਿਤ=ਚਿੱਟੀਆਂ। ਸਯਾਮ=ਕਾਲੀਆਂ। ਧਰਿ=ਰੱਖ ਕੇ। ਪਾਂਤਿਨਿ ਪਾਂਤਿ=ਕਤਾਰਾਂ ਵਿੱਚ। ਭਾਂਤਿਨਿ ਭਾਂਤਿ=ਤਰ੍ਹਾਂ ਤਰ੍ਹਾਂ ਦੀਆਂ (ਸ਼ਕਲਾਂ ਜਾਂ ਨਮੂਨਿਆਂ ਦੀਆਂ)। ਖਚੀ=ਜੜੀਆਂ ਹੋਈਆਂ ਹਨ। ਬਿਧਿ ਨਾਨ੍ਹੇ=ਅਨੇਕਾਂ ਢੰਗਾਂ ਨਾਲ।

ਅਰਥ:

੧. (ਸਰੋਵਰ ਦੀ ਪ੍ਰਕਰਮਾ ਵਿੱਚ ਸੰਗਿ ਮਰਮਰ ਦੇ) ਪੱਥਰ ਦੀਆਂ ਸਾਰੀਆਂ ਚਿੱਟੀਆਂ ਸਿਲਾਂ ਸਾਫ਼ ਤੇ ਸੁੰਦਰ (ਹਨ ਜੋ) ਦੁੱਧ ਦੀ ਝੱਗ ਵਾਂਗ ਸੋਹਣੀਆਂ ਲੱਗਦੀਆਂ ਹਨ।

੨. (ਉਹ) ਸਾਰੀਆਂ (ਸਿਲਾਂ ਬਹੁਤ) ਵੱਡੀਆਂ, ਭਾਰੀਆਂ ਤੇ ਬਹੁਤੀ ਕੀਮਤ ਦੀਆਂ ਹਨ (ਜਿਨ੍ਹਾਂ ਨੂੰ) ਚੰਗੇ ਢੰਗ ਨਾਲ (ਚੀਰ ਕੇ) ਅਨੇਕਾਂ ਸ਼ਕਲਾਂ ਬਣਾ ਦਿੱਤਾ ਗਿਆ ਹੈ।

੩. ਸਰੋਵਰ ਦੇ ਚੁਫੇਰੇ ਬਹੁਤ ਸੁੰਦਰ ਤੇ ਬਹੁਤ ਵੰਨੀਆਂ ਦੀਆਂ ਪੌੜੀਆਂ ਬਣਾਈਆਂ ਹੋਈਆਂ ਹਨ।

੪. (ਪ੍ਰਕਰਮਾ ਤੇ ਪੌੜੀਆਂ ਦੇ ਉੱਪਰ) ਚਿੱਟੀਆਂ ਤੇ ਕਾਲੀਆਂ (ਸੰਗਿ ਮਰਮਰ ਦੀਆਂ) ਸਿਲਾਂ, ਤਰ੍ਹਾਂ ਤਰ੍ਹਾਂ ਦੀਆਂ ਸ਼ਕਲਾਂ ਦੀਆਂ (ਕੱਟ ਕੇ ਤੇ) ਕਤਾਰਾਂ ਵਿੱਚਰੱਖ ਕੇ ਅਨੇਕਾਂ ਢੰਗਾਂ ਨਾਲ ਜੜੀਆਂ ਹੋਈਆਂ ਹਨ।

ਭਾਵ ੨੬ਵੇਂ ਅੰਕ ਵਿੱਚ ਕਵੀ ਜੀ ਨੇ ਸ੍ਰੀ ਅੰਮ੍ਰਿਤਸਰ ਸਰੋਵਰ ਦੀ ਮਹਿਮਾ ਪਵਿੱਤ੍ਰਤਾ ਤੇ ਅਦਭੁੱਤ ਸ਼ਕਤੀ ਦਾ ਵਰਣਨ ਕੀਤਾ ਹੈ। ਕੇਵਲ ਦਰਸ਼ਨ ਕਰਨ ਮਾਤ੍ਰ ਨਾਲ ਹੀ ਮਨੁੱਖੀ ਪਾਪ ਕੰਬ ਕੇ ਦੌੜ ਜਾਂਦੇ ਹਨ। ਅੰਮ੍ਰਿਤ ਪਾਨ ਕਰਨ ਨਾਲ ਆਤਮਾ ਪਵਿੱਤ੍ਰ ਹੋ ਜਾਂਦੀ ਹੈ ਤੇ ਇਸ਼ਨਾਨ ਕਰਨ ਨਾਲ ਵਾਹਿਗੁਰੂ ਵਿੱਚ ਜੁੜ ਜਾਈਦਾ ਹੈ ਤੇ ਆਤਮ ਗਿਆਨ ਸਫੁਰਨ ਹੋ ਆਉਂਦਾ ਹੈ। ਅਜਿਹਾ ਇਸ ਲਈ ਹੈ ਕਿ ਇਸ ਸਰੋਵਰ ਦੀ ਖੁਦਾਈ ਸਮੇਂ ਹੀ ਵਾਹਿਗੁਰੂ ਜੀ ਨੇ ਆਪ ਆ ਕੇ ਖੁਦਾਈ ਕਰਨ ਵਿੱਚ ਆਪਣਾ ਹਿੱਸਾ ਪਾਇਆ ਸੀ, ਜਿਸ ਦੇ ਪ੍ਰਮਾਣ ਵਜੋਂ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਫ਼ੁਰਮਾਇਆ ਹੈ:- ਸੰਤਾ ਕੇ ਕਾਰਜਿ ਆਪਿ ਖਲੋਇਆ ਹਰਿ ਕੰਮੁ ਕਰਾਵਣਿ ਆਇਆਰਾਮ॥ ਧਰਤਿ ਸੁਹਾਵੀ ਤਾਲੁ ਸੁਹਾਵਾ ਵਿਚਿ ਅੰਮ੍ਰਿਤ ਜਲੁ ਛਾਇਆਰਾਮ॥ (ਰਾਗ ਸੂਹੀ ਮਹਲਾ ੫ (ਛੰਤ) ਪੰਨਾ ੭੮੩) ਇਸ ਸਰੋਵਰ ਦੇ ਕਿਨਾਰੇ ਸ਼ਰੀਰਕ ਦੁੱਖਾਂ ਦੀ ਨਵਿਰਤੀ ਦਾ ਪ੍ਰਤੀਕ ਦੁੱਖ ਭੰਜਨੀ ਬੇਰ ਹੈ। ਬਾਬਾ ਬੁੱਢਾ ਜੀ ਦੀ ਬੇਰ, ਬਾਬਾ ਜੀ ਦੀ ਅਨੰਨਿ ਸ਼ਰਧਾ, ਸਿੱਖੀ ਤੇ ਸੇਵਾ ਦੀ ਅਮਿੱਟ ਯਾਦਗਾਰ ਹੈ। ਸਰੋਵਰ ਦੀ ਸੇਵਾ ਸਮੇਂ ਪੰਚਮ ਸਤਿਗੁਰੂ ਜੀ ਦੀ ਛੋਹ ਪ੍ਰਾਪਤ ਕਰ ਚੁੱਕੀ ਬੇਰੀ, ਲਾਚੀ ਬੇਰ ਹੈ ਜੋ ਸ੍ਰੀ ਹਰਿਮੰਦਰ ਸਾਹਿਬ ਜੀ ਦੀ ਪਵਿੱਤ੍ਰਤਾ ਨੂੰ ਬਹਾਲ ਕਰਨ ਆਏ ਸੂਰਬੀਰਾਂ ਭਾਈ ਮਹਿਤਾਬ ਸਿੰਘ ਤੇ ਭਾਈ ਸੁੱਖਾ ਸਿੰਘ ਦੇ ਘੋੜਿਆਂ ਦੇ ਬੰਨ੍ਹਣ ਦੀ ਯਾਦਰਾਹੀਂ ਉਨ੍ਹਾਂ ਮਹਾਂਰਥੀ ਯੋਧਿਆਂ ਦੀ ਬਹਾਦਰੀ ਦੀ ਸਦੀਵੀ ਯਾਦ ਦਾ ਪ੍ਰਤੱਖ ਚਿੰਨ੍ਹ ਹੈ। ਅਠਸਠ ਘਾਟਰਾਹੀਂ ਅਠਾਹਠ ਤੀਰਥਾਂ ਦੀਆਂ ਆਤਮਾਵਾਂ ਆਪਣੀ ਕਲਿਆਣ ਹਿਤ ਇਸ ਪਰਮ ਪਾਵਨ ਸਰੋਵਰ ਦੇ ਅੰਮ੍ਰਿਤ ਜਲ ਵਿੱਚ ਘੁਲ ਮਿਲ ਗਈਆਂ ਹਨ। ਇਸ ਸਰੋਵਰ ਦੀ ਮਹਾਨਤਾ, ਉਚਿਤਾ, ਪਵਿੱਤ੍ਰਤਾ ਤੇ ਵਡਿਆਈ ਇਸ ਕਰ ਕੇ ਹੈ ਕਿ ਇਸ ਦੀ ਮਹਿਮਾ ਸਤਿਗੁਰਾਂ ਦੇ ਮੁਖਾਰਬਿੰਦਰਾਹੀਂ ਐਉਂ ਪ੍ਰਗਟ ਹੋਈ ਹੈ:- "ਅੰਮ੍ਰਿਤਸਰੁ ਸਤਿਗੁਰੁ ਸਤਿਵਾਦੀ ਜਿਤੁ ਨਾਤੈ ਕਊਆ ਹੰਸੁ ਹੋਹੈ॥" (ਗੂਜਰੀ ਮਹਲਾ ੪, ਪੰਨਾ ੯੪੩) "ਰਾਮਦਾਸ ਸਰੋਵਰਿ ਨਾਤੇ॥ ਸਭਿ ਉਤਰੇ ਪਾਪ ਕਮਾਤੇ॥" (ਸੋਰਠਿ ਮਹਲਾ ੫, ਪੰਨਾ ੬੨੫) "ਸੰਤਹੁਰਾਮਦਾਸ ਸਰੋਵਰੁ ਨੀਕਾ॥ ਜੋ ਨਾਵੈ ਸੋ ਕੁਲੁ ਤਰਾਵੈ ਉਧਾਰੁ ਹੋਆ ਹੈ ਜੀ ਕਾ॥" (ਸੋਰਠਿ ਮਹਲਾ ੫, ਪੰਨਾ ੬੨੪) "ਹਰਿਹਾਂ ਨਾਨਕ ਕਸਮਲ ਜਾਹਿ ਨਾਇਐਰਾਮਦਾਸ ਸਰ॥" (ਫੁਨਹੇ ਮਹਲਾ ੫, ਪੰਨਾ ੧੩੬੨) ੨੭ਵੇਂ ਅੰਕ ਵਿੱਚ ਸਰੋਵਰ ਦੀਆਂ ਪ੍ਰਕਰਮਾਂ ਉੱਪਰ ਸੰਗਿ ਮਰਮਰ ਦੀਆਂ ਚਿੱਟੀਆਂ ਤੇ ਕਾਲੀਆਂ ਸਿਲਾਂ ਨੂੰ ਚੌਕੋਨ, ਤਿਕੋਨ, ਮੁਰੱਬੇ, ਨੋਕਾਂ ਤੇ ਨੋਕਦਾਰ ਆਦਿ ਅਨੇਕ ਸ਼ਕਲਾਂ ਦੀਆਂ ਬਣਾ ਕੇ ਅਣਗਿਣਤ ਨਮੂਨਿਆਂ ਦੇ ਜਾਲਾਂ ਵਿੱਚ ਜੜੀਆਂ ਹਨ, ਜੋ ਆਏ ਹਰ ਯਾਤਰੂ ਦੀ ਨਜ਼ਰ ਨੂੰ ਆਪਣੇ ਵੱਲ ਖਿੱਚਦੀਆਂ ਤੇ ਠਹਿਰ ਕੇ ਗਹੁ ਨਾਲ ਤੱਕਣ ਤੇ ਹੁਨਰ ਦੇ ਕਮਾਲ ਦੀ ਪ੍ਰਸੰਸਾ ਕਰਨ ਲਈ ਮਜਬੂਰ ਕਰਦੀਆਂ ਹਨ। ਵੱਡੇ ਪੌੜ ਦੀ ਦੱਖਣੀ ਬਾਹੀ ਉੱਪਰ ਪਾਂਡਵਾਂ ਦੇ ਕਿਲ੍ਹੇ (ਦੁਰਗ ਵਜੂਹ) ਦੀ ਸ਼ਕਲ ਕਾਰੀਗਰਾਂ ਦੇ ਹੁੱਨਰ ਦੇ ਕਮਾਲ ਦੀ ਮੂੰਹ ਬੋਲਦੀ ਤਸਵੀਰ ਦੇਖਣ ਨਾਲ ਹੀ ਸੰਬੰਧਰੱਖਦੀ ਹੈ। ਇਹ ਸਰੋਵਰ ਸ੍ਰੀ ਗੁਰੂ ਰਾਮਦਾਸ ਜੀ ਮਹਾਰਾਜ ਨੇ ੧੬੩੪ ਬਿ: ਨੂੰ ਗੁਮਟਾਲਾ ਤੇ ਸੁਲਤਾਨਵਿੰਡ ਆਦਿ ਪਿੰਡਾਂ ਦੇ ਵਿਚਕਾਰ ਦੁਖ-ਭੰਜਨੀ ਬੇਰ ਦੇ ਪਾਸ ਇਕ ਕੱਚਾ ਤਾਲ ਪੁਟਵਾਇਆ ਜੋ ਕੁਝ ਸਮਾਂ ਅਧੂਰਾ ਹੀ ਪਿਆ ਰਿਹਾ। ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਆਪਣੇ ਪਿਤਾ ਸਤਿਗੁਰੂ ਜੀ ਦੀ ਆਗਿਆ ਅਨੁਸਾਰ ੧੬੪੩ ਬਿ: ਨੂੰ ਪੱਕਾ ਕਰਨਾ ਅਰੰਭਿਆ ਤੇ ਇਸ ਦਾ ਨਾਉਂ ਅੰਮ੍ਰਿਤਸਰਰਖਿਆ। ਗੁਰਬਾਣੀ ਵਿੱਚ ਇਸ ਨੂੰਰਾਮਦਾਸ ਸਰੋਵਰ ਤੇਰਾਮਦਾਸ ਸਰ ਆਦਿ ਨਾਵਾਂ ਨਾਲ ਵੀ ਯਾਦ ਕੀਤਾ ਹੈ। ਇਸ ਸਰੋਵਰ ਦੀ ਲੰਬਾਈ ੫੦੦ ਫੁਟ, ਚੌੜਾਈ ੪੯੦ ਫੁਟ ਤੇ ਡੂੰਘਾਈ ੧੭ ਫੁੱਟ ਹੈ। ਇਸ ਅੰਮ੍ਰਿਤ ਸਰੋਵਰ ਵਿੱਚ ਜਲ ਇਕ ਹੰਸਲੀ (ਛੋਟੀ ਨਹਿਰ) ਦੇਰਾਹੀਂ ਆਉਂਦਾ ਹੈ, ਜੋ ਸੰਤ ਪ੍ਰੀਤਮ ਦਾਸ ਅਤੇ ਸੰਤੋਖ ਦਾਸ ਪ੍ਰੇਮੀ ਉਦਾਸੀ ਮਹਾਤਮਾ ਨੇ ਪਿੰਡਾਂ ਦੇ ਲੋਕਾਂ ਦੀ ਸਹਾਇਤਾ ਨਾਲ ਸੰਮਤ ੧੯੩੮ ਵਿੱਚ ਖੁਦਵਾਈ। ਪਹਿਲਾਂ ਤਾਂ ਜਲਰਾਵੀ ਨਦੀ ਤੋਂ ਲਿਆਂਦਾ ਗਿਆ ਸੀ ਪਰ ਹੁਣ ਸੰਮਤ ੧੯੨੩ ਤੋਂ ਲੈ ਕੇ ਬਾਰੀ ਦੁਆਬ ਵਾਲੀ ਨਹਿਰ ਵਿੱਚੋਂ ਲਿਆ ਕੇ ਹੰਸਲੀ ਵਿੱਚ ਪਾਇਆ ਜਾਂਦਾ ਹੈ।

### ੧੮. ਸ੍ਰੀ ਹਰਿਮੰਦਰ ਸਾਹਿਬ ਜੀ ਦਾ ਮੰਗਲ। (ਚਿੱਤ੍ਰ-ਕਲਾ)

ਸ੍ਵੈਯਾ: ਚਤੁਰਾਨਨ ਸੇ ਚਤੁਰਾ ਚਿੱਤਰੈਲਨਿ, ਚਿੱਤ੍ਰਤ ਕੀਨ ਬਚਿੱਤ੍ਰ ਬਨਾਏ।

ਸੁਚ ਚੀਰਿ ਮਨੀਨ ਕਨੀ ਸੁ ਘਨੀ, ਮੁਕਤਾ ਵਰ ਨੀਲਮ ਹੀਰ ਖਚਾਏ।
ਕਿਤ ਕੀਨ ਬਨੀ ਸਘਨੀ ਬਰ ਬਾਗ, ਮਹੀਰੁ ਲਤਾ ਫਲ ਫੂਲ ਫਬਾਏ।
ਰਚ ਜਾਤਿ ਅਨੇਕਨ ਕੇਰ ਬਿਹੰਗ, ਬ੍ਰਿੱਛਨ ਲੱਛਨ ਲੱਛ ਥਿਰਾਏ ॥੨੮॥

ਪਦਅਰਥ:

ਚਤੁਰਾਨਨ=ਬ੍ਰਹਮਾ। {ਚਤੁਰ-ਚਾਰ+ਆਨਨ-ਮੂੰਹ ਵਾਲਾ ਅਰਥਾਤ ਬ੍ਰਹਮਾ}। ਸੇ=ਵਰਗੇ। ਚਿੱਤੁਰੈਲਨਿ=ਚਿੱਤ੍ਰਕਾਰਾਂ ਨੇ। ਚਿੱਤ੍ਰਤ=ਚਿੱਤ੍ਰਕਾਰੀ। ਬਚਿੱਤ੍ਰ=ਅਣੋਖੀ, (ਅ) ਅਨੇਕ ਤਰ੍ਹਾਂ ਦੀ। ਬਨਾਏ=ਸਵਾਰ ਕੇ। ਸੁਚ=ਪਵਿਤ੍ਰ। ਚੀਰਿ=ਚੀਰ ਕੇ। ਮਨੀਨ=ਮਣੀਆਂ ਦੀਆਂ। ਕਨੀ=ਕਣੀਆਂ। ਮੁਕਤਾ=ਮੋਤੀ। ਵਰ=ਸ੍ਰੇਸ਼ਟ। ਖਚਾਏ=ਜੜੇ। ਬਨੀ=ਬਗ਼ੀਚੀਆਂ। ਮਹੀਰੁ=ਦਰੱਖ਼ਤ। ਲਤਾ=ਵੇਲਾਂ। ਰਚ=ਬਣਾ ਕੇ। ਜਾਤਿ=ਜਾਤੀਆਂ ਦੇ। ਬਿਹੰਗ=ਪੰਛੀ। ਲੱਛਨ=ਵਿਲੱਖਣ, ਅਣੋਖੇ। ਲੱਛ=ਲੱਖ, ਚਿੰਨ੍ਹ। ਥਿਰਾਏ=ਬੈਠਾਏ ਹਨ।

ਅਰਥ:

੧. ਬ੍ਰਹਮਾ ਵਰਗੇ ਚਤੁਰ ਚਿੱਤ੍ਰਕਾਰਾਂ ਨੇ (ਚਿੱਟੇ ਸੰਗਿ ਮਰਮਰ ਦੀਆਂ ਕੰਧਾਂ ਉਪਰ) ਅਨੇਕ ਤਰ੍ਹਾਂ ਦੀ ਸਵਾਰ ਕੇ ਚਿੱਤ੍ਰਕਾਰੀ ਕੀਤੀ ਹੋਈ ਹੈ।

੨. (ਜਿਸ ਜੜਤ ਕਲਾ ਵਿੱਚ) ਸੁੱਚੀਆਂ ਮਣੀਆਂ ਨੂੰ ਚੀਰ ਕੇ (ਉਨ੍ਹਾਂ ਦੀਆਂ) ਕਣੀਆਂ, ਸ੍ਰੇਸ਼ਟ ਮੋਤੀ, ਨੀਲਮ ਤੇ ਹੀਰੇ ਜੜੇ ਹੋਏ ਹਨ।

੩. ਕਿਧਰੇ ਸੰਘਣੀਆਂ ਬਗ਼ੀਚੀਆਂ ਤੇ ਸ੍ਰੇਸ਼ਟ ਬਾਗ਼ ਬਣਾਏ ਹੋਏ ਹਨ। (ਜਿਨ੍ਹਾਂ ਵਿੱਚ) ਦਰੱਖ਼ਤ, ਵੇਲਾਂ, ਫਲ ਤੇ ਫੁੱਲ ਫਬਾਏ ਹੋਏ ਹਨ।

੪. ਅਨੇਕ ਕਿਸਮਾਂ ਦੇ ਤੇ ਅਨੋਖੇ ਚਿੰਨ੍ਹਾਂ ਵਾਲੇ ਪੰਛੀ ਬਣਾ ਕੇ (ਉਨ੍ਹਾਂ) ਦਰੱਖ਼ਤਾਂ ਉਪਰ ਬਿਠਾਏ ਹੋਏ ਹਨ।

ਸ੍ਵੈਯਾ: ਧਰ ਧਯਾਨ ਰਹੇ ਮੁਨਿ ਬੈਠ ਕਿਤੇ, ਕਿਤ ਸਿੰਘ ਸ਼ਿਕਾਰ ਕਰੈਂ ਮ੍ਰਿਗਾਂ ਕੇ।
ਕਿਤ ਕੁੰਜਰ ਕੇਹਰ ਜੰਗ ਕਰੈਂ, ਕਿਤ ਏਣ ਭਗੈਂ ਤਰੁ ਓਟ ਤਕਾ ਕੇ।
ਕਿਤ ਭੌਰ ਗੁੰਜਾਰ ਅਪਾਰ ਕਰੈਂ, ਕਿਤ ਸਾਰਸ ਹੰਸ ਚਕੋਰ ਚਲਾਕੇ।
ਕਿਤ ਦਾਖ ਅੰਗੂਰ ਸ੍ਵੱਛ ਕੇ ਗੁੱਛ, ਬਿਲੱਛ ਪ੍ਰਤੱਛ ਧਰੇ ਸੁ ਰਚਾ ਕੇ ॥੨੯॥

ਪਦਅਰਥ:

ਸਿੰਘ=ਸ਼ੇਰ। ਮ੍ਰਿਗਾਂ ਕੇ=ਹਰਨਾਂ ਦੇ। ਕੁੰਜਰ=ਹਾਥੀ। ਕੇਹਰ=ਸ਼ੇਰ। ਏਣ=ਹਰਨ। ਤਰੁ=ਦੱਰਖ਼ਤ। ਸਾਰਸ=ਇਕ ਕੂੰਜ ਵਰਗਾ ਪੰਛੀਆਂ ਦਾ ਜੋੜਾ, ਜੋ ਜਲ ਦੇ ਕਿਨਾਰੇ ਰਹਿੰਦਾ ਹੈ। ਚਲਾਕੇ=ਚਾਲਾਕ, ਹੁਸ਼ਿਆਰ। ਦਾਖ=ਛੋਟੇ ਅੰਗੂਰ। ਸ੍ਵੱਛ=ਸਾਫ ਸੁਥਰੇ। ਗੁੱਛ=ਗੁੱਛੇ। ਬਿਲੱਛ=ਵਿਲੱਖਣ, ਅਨੋਖੇ। ਪ੍ਰਤੱਛ=ਪ੍ਰਗਟ ਹੀ। ਧਰੇ=ਰੱਖੇ ਹੋਏ ਹਨ। ਰਚਾ ਕੇ=ਬਣਾ ਕੇ।

ਅਰਥ::

੧. (ਉਪ੍ਰੋਕਤ ਚਿੱਤ੍ਰਕਾਰੀ ਵਿੱਚ) ਕਿਤੇ ਮੁਨੀ ਧਿਆਨ ਲਾ ਕੇ ਬੈਠਰਹੇ ਹਨ, ਕਿਸੇ ਥਾਂ ਸ਼ੇਰ ਹਰਨਾਂ ਦੇ ਸ਼ਿਕਾਰ ਕਰ ਰਹੇ ਹਨ।

੨. ਕਿਧਰੇ ਹਾਥੀ ਤੇ ਸ਼ੇਰ ਜੰਗ ਕਰ ਰਹੇ ਹਨ, ਕਿਤੇ ਹਰਨ ਦਰੱਖ਼ਤਾਂ ਦੀ ਓਟ ਤਕਾ ਕੇ (ਸ਼ੇਰਾਂ ਤੋਂ ਡਰਦੇ) ਨੱਸ ਰਹੇ ਹਨ।

੩. ਕਿਤੇ ਫੁੱਲਾਂ ਉਪਰ ਬੇਅੰਤ ਹੀ ਭੌਰੇ ਗੂੰਜ ਰਹੇ ਹਨ, ਕਿਸੇ ਥਾਂ ਸਾਰਸ (ਨਾਮ ਦੇ ਪੰਛੀਆਂ ਦਾ ਜੋੜਾ), ਹੰਸ ਤੇ ਚਾਲਾਕ ਚਕੋਰ (ਬਣਾਏ ਹੋਏ ਹਨ)।

੪. ਕਿਧਰੇ ਅਨੋਖੀਆਂ (ਹੀ ਕਿਸਮਾਂ ਦੇ) ਛੋਟੇ-ਵੱਡੇ ਅੰਗੂਰਾਂ ਦੇ ਸਾਫ਼ ਸੁਥਰੇ ਗੁੱਛੇ ਬਣਾ ਕੇ (ਵੇਲਾਂ ਨਾਲ ਲਟਕਾਏ ਜਾਂ ਪਲੇਟਾਂ 'ਚ ਪਾ ਕੇ) ਰੱਖੇ ਹੋਏ ਹਨ।

ਭਾਵ ਸ੍ਰੀ ਹਰਿਮੰਦਰ ਸਾਹਿਬ ਜੀ ਦੇ ਦਰਸ਼ਨਾਂ ਲਈ ਆਏ ਹਰ ਯਾਤਰੂ ਦੇ ਮਨ ਉਪਰ ਜਿੱਥੇ ਏਥੋਂ ਦੇ ਸ਼ਾਂਤ ਤੇ ਏਕਾਂਤ ਵਾਯੂ-ਮੰਡਲ, ਅੱਠੇ ਪਹਿਰ ਦੇ ਇਲਾਹੀ-ਕੀਰਤਨ ਦਾ ਦੈਵੀ-ਪ੍ਰਭਾਵ ਪੈਂਦਾ ਹੈ, ਉਥੇ ਸ੍ਰੀ ਹਰਿਮੰਦਰ ਸਾਹਿਬ ਦੀ ਕਲਾ-ਸੁੰਦਰਤਾ ਵੀ ਹਰ ਦਰਸ਼ਕ ਦੀ ਨਿਗਾਹ ਨੂੰ ਆਪਣੇ ਵਲ ਨੂੰ

ਬਦੋ-ਬਦੀ ਖਿੱਚਦੀ ਹੈ। ਇਨ੍ਹਾਂ ਉਪਰੋਕਤ ਦੋਹਾਂ ਛੰਦਾਂ ਵਿੱਚ ਕਵੀ ਜੀ ਸ੍ਰੀ ਹਰਿਮੰਦਰ ਸਾਹਿਬ ਦੀ ਸੰਗਿ ਮਰਮਰ ਵਿੱਚ ਕੀਤੀ ਜੜਤਕਾਰੀ ਦੀ ਕਲਾ ਦਾ ਸੁੰਦਰ ਵਰਣਨ ਕਰਦੇ ਹਨ। ਇਸ ਨੂੰ ਪੱਥਰ ਦੀ ਮਨੱਵਤ ਵੀ ਆਖਦੇ ਹਨ। ਇਹ ਕੰਮ ਸੰਗਿ ਮਰਮਰ ਦੇ ਪੱਥਰ ਨੂੰ ਖੋਦ ਕੇ ਉਸ ਵਿੱਚ ਅੱਡ-ਅੱਡਰੰਗਾਂ ਤੇ ਸ਼ਕਲਾਂ ਦੇ ਪੱਥਰਾਂ ਨੂੰ ਚੀਰ ਕੇ ਤੇ ਘਸਾ ਕੇ ਇਸ ਤਰ੍ਹਾਂ ਫਿੱਟ ਕੀਤਾ ਜਾਂਦਾ ਹੈ ਕਿ ਜਿਸ ਕਰ ਕੇ ਚਿੱਤ੍ਰਕਾਰੀ ਵਾਂਗ ਵੰਨ-ਸੁਵੰਨੀਆਂ ਸ਼ਕਲਾਂ ਬਣ ਜਾਂਦੀਆਂ ਹਨ। ਜਿਹੜੇ ਅੱਡ-ਅੱਡ ਰੰਗਾਂ ਦੇ ਦੇਸ਼ੀ ਤੇ ਵਿਦੇਸ਼ੀ ਪੱਥਰ ਇਸ ਕੰਮ ਲਈ ਵਰਤੇ ਜਾਂਦੇ ਹਨ, ਉਨ੍ਹਾਂ ਦੇ ਨਾਮ ਇਹ ਹਨ: ਖੱਟੂ (ਪੀਲੇ ਰੰਗ ਦਾ), ਲਾਜਵਰਦ (ਨੀਲੇ ਰੰਗ ਦਾ), ਕਾਲਾ ਅਲਵਰ ਪੱਥਰ, ਸੰਗ ਪਸ਼ਮ, ਸੰਗ ਜ਼ੀਸ਼ਮ, ਸੰਗ ਜਰਾਅ, ਅਬਰ ਪੱਥਰ, ਸਿੱਪ, ਹਕੀਕ, ਜ਼ਹਿਰ-ਮੋਹਰਾ, ਬਲੌਰੀ, ਫੀਰੋਜ਼ਾ ਤੇ ਰੱਤਕ ਪੱਥਰ ਆਦਿ। ਇਹ ਕੰਮ ਸ੍ਰੀ ਹਰਿਮੰਦਰ ਸਾਹਿਬ ਦੇ ਪੱਛਮੀ ਬੂਹੇ ਦੇ ਸਾਹਮਣੇ ਹੇਠ ਫ਼ਰਸ਼ ਵਿੱਚ, ਗੁੰਬਦ ਦੇ ਅੰਦਰ ਫ਼ਰਸ਼ ਦੇ ਵਿਚਕਾਰ ਤੇ ਸ੍ਰੀ ਹਰਿਮੰਦਰ ਸਾਹਿਬ ਦੀਆਂ ਪਹਿਲੀ ਮੰਜ਼ਲ ਦੀਆਂ ਕੰਧਾਂ ਦੇ ਬਾਹਰਵਾਰ ਸਭ ਤੋਂ ਵਧੀਆ ਕਾਰੀਗਰੀ ਤੇ ਸੁੰਦਰ ਕਲਾ ਦਾ ਨਮੂਨਾ ਹੈ। ਇਨ੍ਹਾਂ ਥਾਵਾਂ ਤੇ ਮੱਛੀਆਂ, ਬਗਲਿਆਂ, ਕੱਛੂ ਕੁੰਮਿਆਂ, ਹਰਨਾਂ, ਚਿੜੀਆਂ, ਬੁਲਬੁਲਾਂ, ਮੋਰਾਂ, ਸੱਪਾਂ, ਚੱਕੀਰਾਹਿਆਂ, ਸ਼ੇਰਾਂ, ਹਾਥੀਆਂ, ਮਗਰਮੱਛਾਂ, ਬੱਕਰੀਆਂ, ਗੁਲਾਬ ਦਾਨੀਆਂ ਆਦਿ ਦੀਆਂ ਸੁੰਦਰ ਸ਼ਕਲਾਂ ਤੋਂ ਇਲਾਵਾ ਸੁੰਦਰ ਫਲਾਂ, ਫੁੱਲਾਂ, ਵੇਲਾਂ, ਦਰੱਖ਼ਤਾਂ ਤੇ ਸਮਾਧੀ ਲਾਈ ਬੈਠੇ ਸਾਧੂਆਂ ਦੇ ਬੜੇ ਹੀ ਦਿਲ-ਖਿੱਚਵੇਂ ਚਿੱਤ੍ਰ ਹਨ ਜਿਨ੍ਹਾਂ ਵਿੱਚੋਂ ਕੁਝ ਕੁ ਦਾ ਜ਼ਿਕਰ ਕਵੀ ਜੀ ਨੇ ਉਪਰੋਕਤ ਛੰਦਾਂ ਵਿੱਚ ਕੀਤਾ ਹੈ। ਮੇਰੇ ਖ਼ਿਆਲ ਵਿੱਚ ਸ਼ਾਇਦ ਆਪ ਪਹਿਲੇ ਕਵੀ ਹਨ ਜਿਨ੍ਹਾਂ ਨੇ ਸ੍ਰੀ ਹਰਿਮੰਦਰ ਸਾਹਿਬ, ਸਰੋਵਰ ਤੇ ਏਥੋਂ ਦੀ ਕਲਾ-ਸੁੰਦਰਤਾ ਦੇ ਵਰਣਨ ਨੂੰ ਆਪਣੇ ਗ੍ਰੰਥ ਦੇ ਮੰਗਲਾਂ ਵਿੱਚ ਥਾਂ ਦਿੱਤੀ ਹੈ। ਇਹ ਤੇ ਅਗਲੇ ਕੁਝ ਛੰਦ ਕਵੀ ਜੀ ਦੀ ਕਾਵਿ-ਕਲਾ ਤੋਂ ਇਲਾਵਾ ਚਿੱਤ੍ਰਕਾਰੀ, ਜੜਤ ਆਦਿ ਕਲਾ-ਪਾਰਖੂ ਨਜ਼ਰ ਤੇ ਕਲਾ-ਕਦਰਦਾਨੀ ਦਾ ਜ਼ਿੰਦਾ ਸਬੂਤ ਹਨ। ਇਸ ਜੜਤਕਾਰੀ ਦੇ ਹੁਨਰ ਤੋਂ ਵੱਖਰਾ 'ਮੋਹਰਾ ਕਸ਼ੀ' ਤੇ ਨਕਾਸ਼ੀ (ਚਿੱਤ੍ਰਕਾਰੀ) ਦਾ ਕੰਮ ਵੀ ਦੂਜੀ ਛੱਤ ਦੇ ਅੰਦਰਵਾਰ ਕੰਧਾਂ 'ਤੇ ਬਹੁਤ ਸੁੰਦਰ ਹੋਇਆ ਹੋਇਆ ਹੈ। ਗਿੱਲੇ ਪਲੱਸਤਰ ਉੱਤੇ ਰੰਗਾਂ ਨੂੰ ਇਕ-ਜਾਨ ਕਰ ਕੇ ਨਕਾਸ਼ੀ ਕਰਨ ਦਾ ਨਾਮ ਮੋਹਰਾ ਕਸ਼ੀ ਹੈ। ਪੁਰਾਣਾ ਸਾਰਾ ਕੰਮ ਇਸੇ ਕਿਸਮ ਦਾ ਸੀ ਪਰ ਹੁਣ ਜੋ ਨਵਾਂ ਕੰਮ ਹੋ ਰਿਹਾ ਹੈ ਉਹ ਸੁੱਕੇ ਪਲੱਸਤਰ 'ਤੇ ਹੋ ਰਿਹਾ ਹੈ। ਇਸ ਨੂੰ ਕੇਵਲ ਨਕਾਸ਼ੀ (ਚਿੱਤ੍ਰਕਾਰੀ) ਆਖਦੇ ਹਨ। ਇਸ ਵਿੱਚ ਫਲਾਂ, ਬੂਟਿਆਂ, ਦਰੱਖ਼ਤਾਂ, ਵੇਲਾਂ, ਪੰਛੀਆਂ, ਜੰਗਲੀ ਜਾਨਵਰਾਂ ਤੇ ਸਾਧੂਆਂ ਆਦਿ ਦੇ ਦਿਲਕਸ਼ ਚਿੱਤ੍ਰ ਹਨ। ਡੇਢ ਦਰਜਨ ਦੇ ਲਗਭਗ ਇਤਿਹਾਸਕ ਗੁਰਦੁਆਰਿਆਂ ਦੀਆਂ ਇਮਾਰਤਾਂ ਦੇ ਚਿੱਤ੍ਰ ਵੀ ਸੁੰਦਰ ਟਿਕਾਣਿਆਂ 'ਤੇ ਬਣਾ ਕੇ ਚਿੱਤ੍ਰਕਾਰਾਂ (ਨਕਾਸ਼ਾਂ) ਨੇ ਆਪਣੀ ਕਲਾ-ਸੁੰਦਰਤਾ ਨੂੰ ਵਧੇਰੇ ਚਮਕਾਉਣ ਦਾ ਸਫ਼ਲ ਯਤਨ ਕੀਤਾ ਹੈ।

### ਸੁਨਹਿਰੀ ਸੁੰਦਰਤਾ

ਸ੍ਵੈਯਾ: ਬਰ ਫਾਟਕ ਹਾਟਕ ਥਾਟ ਜਰੇ, ਜਰ ਠਾਟ ਚੁਕਾਠ ਦਿਵਾਰ ਸੁ ਬਾਰੀ।
ਗੁੰਮਜ ਗੋਲ ਅਮੋਲ ਲਸੈਂ, ਕਿੰਗਰੇ ਛਜ ਛਾਤ ਸੁ ਹੇਮ ਅਟਾਰੀ।
ਪੁਲ ਪੈ ਚਲਵਾਰ ਪਵੈ ਭਵ ਪਾਰ, ਦੁਆਰ ਲਖੈ ਨ ਪਿਖੈ ਜਮ ਦ੍ਵਾਰੀ।
ਜੁਗ ਤੁੰਗ ਨਿਸ਼ਾਨ ਕਹੈਂ ਜਨੁ ਯੌਂ, ਗੁਰ ਨੈ ਧਰ ਤੈ ਅਘ ਅੰਸ ਉਪਾਰੀ ॥ ੩੦ ॥

ਪਦਅਰਥ:

ਬਰ=ਸ੍ਰੇਸ਼ਟ। ਫਾਟਕ=ਤਖ਼ਤੇ। ਹਾਟਕ=ਸੋਨੇ ਦੇ। ਥਾਟ=ਬਣਾ ਕੇ। ਜਰੇ=ਜੜੇ ਹੋਏ। ਜਰ=ਸੋਨੇ ਦੇ। ਠਾਟ=ਬਣਾਈਆਂ ਹੋਈਆਂ ਹਨ। ਚੁਕਾਠ=ਚੁਗਾਠਾਂ। ਦਿਵਾਰ=ਕੰਧਾਂ। ਸੁ ਬਾਰੀ=ਚੰਗੀਆਂ ਬਾਰੀਆਂ। ਗੁੰਮਜ=ਗੁੰਬਦ। ਲਸੈਂ=ਚਮਕਦੇ ਹਨ। ਛਜ=ਫਬ ਰਹੇ ਹਨ। ਛਾਤ=ਛੱਤਾਂ। ਸੁ=ਸੁੰਦਰ। ਹੇਮ=ਸੋਨੇ ਦੀਆਂ। ਪੈ=ਉਪਰ। ਚਲਵਾਰ-ਚੱਲਣ ਵਾਲਾ, ਤੁਰ ਕੇ ਲੰਘਣ ਵਾਲਾ। ਪਵੈ ਭਵ ਪਾਰ=ਸੰਸਾਰ (ਸਮੁੰਦਰ) ਤੋਂ ਪਾਰ ਪੈ ਜਾਂਦਾ ਹੈ ਭਾਵ ਮੁਕਤ ਹੋ ਜਾਂਦਾ ਹੈ। ਦੁਆਰ=ਦਰਵਾਜ਼ਾ, ਬੂਹਾ। ਲਖੈ=ਦੇਖ ਲੈਂਦਾ ਹੈ। ਜਮ ਦ੍ਵਾਰ=ਜਮਾਂ ਦਾ ਦਰਵਾਜ਼ਾ ਭਾਵ ਨਰਕ। ਜੁਗ=ਦੋ। ਤੁੰਗ=ਉੱਚੇ। ਨਿਸ਼ਾਨ=ਝੰਡੇ, ਨਿਸ਼ਾਨ ਸਾਹਿਬ। ਜਨੁ=ਮਾਨੋ। ਯੌਂ=ਇਸ

ਤਰ੍ਹਾਂ, ਇਉਂ। ਧਰ ਤੈ=ਧਰਤੀ ਤੋਂ, ਭਾਵ ਸ੍ਰਿਸ਼ਟੀ 'ਚੋਂ। ਅਘ=ਪਾਪਾਂ ਦੀ। ਅੰਸ=ਮੁੱਢ, ਜੜ੍ਹ। ਉਪਾਰੀ=ਪੁੱਟ ਦਿੱਤੀ ਹੈ।

ਅਰਥ:

੧. (ਸ੍ਰੀ ਹਰਿਮੰਦਰ ਸਾਹਿਬ ਜੀ ਦੇ ਬੂਹਿਆਂ ਵਿੱਚ) ਸ੍ਰੇਸ਼ਟ ਸੋਨੇ ਦੇ ਤਖ਼ਤੇ ਬਣਾ ਕੇ ਜੜੇ ਹੋਏ (ਲਟਕਾਏ ਹੋਏ) ਹਨ। ਕੰਧਾਂ, ਬਾਰੀਆਂ (ਤੇ ਉਨ੍ਹਾਂ ਦੀਆਂ) ਚੁਗਾਠਾਂ ਚੰਗੇ ਸੋਨੇ ਦੀਆਂ ਬਣੀਆਂ ਹੋਈਆਂ ਹਨ।

੨. (ਛੱਤਾਂ ਦੇ ਉਪਰ ਇਕ ਵੱਡਾ ਤੇ ਹੋਰ ਛੋਟੇ) ਗੁੰਬਦ ਗੋਲ ਤੇ ਅਮੋਲਕ ਚਮਕ ਰਹੇ ਹਨ। ਸੋਨੇ ਦੀਆਂ ਛੱਤਾਂ, ਅਟਾਰੀਆਂ (ਤੇ ਉਨ੍ਹਾਂ ਦੇ) ਕਿੰਗਰੇ ਸੁੰਦਰ ਫਬ ਰਹੇ ਹਨ।

੩. ਪੁਲ ਦੇ ਉਪਰ ਦੀ ਚੱਲਣ ਵਾਲਾ (ਤੁਰ ਕੇ ਲੰਘਣ ਵਾਲਾ) ਸੰਸਾਰ (ਸਮੁੰਦਰ) ਤੋਂ ਪਾਰ ਹੋ ਜਾਂਦਾ ਹੈ ਭਾਵ ਮੁਕਤ ਹੋ ਜਾਂਦਾ ਹੈ (ਤੇ ਜੋ ਪੁਰਸ਼ ਸ੍ਰੀ ਹਰਿਮੰਦਰ ਸਾਹਿਬ ਦੇ) ਬੂਹੇ ਦੇ (ਵੀ) ਦਰਸ਼ਨ ਕਰ ਲੈਂਦਾ ਹੈ (ਤਾਂ ਉਹ ਮੁੜ ਕੇ) ਜਮਾਂ ਦਾ ਦਰਵਾਜ਼ਾ (ਨਰਕ) ਨਹੀਂ ਦੇਖਦਾ।

੪. (ਝੰਡੇ ਬੁੰਗੇ ਲਾਗੇ ਖੜੇ ਕੀਤੇ ਹੋਏ) ਦੋ ਨਿਸ਼ਾਨ ਸਾਹਿਬ ਇਉਂ ਆਖਦੇ ਹਨ ਕਿ ਗੁਰਾਂ ਨੇ ਸ੍ਰਿਸ਼ਟੀ 'ਚੋਂ ਪਾਪਾਂ ਦੀ ਜੜ੍ਹ (ਸਦਾ ਲਈ) ਪੁੱਟ ਦਿੱਤੀ ਹੈ।

### ਅੰਦਰ ਦੀ ਸੁੰਦਰਤਾ

ਸ੍ਵੈਯਾ: ਅਤਿ ਸੁੰਦਰ ਮੰਦਰ ਅੰਦਰ ਤੈ, ਸੁਚ ਕੁੰਦਨ ਸੰਗ ਜਟੇ ਨਗ ਵਾਂ ਕੇ।
ਕਰਿ ਕੀਮਤ ਕੌਨ ਸਕੈ ਜਰ ਕੀ ਨਰ, ਪੇਖ ਜਿਸੈ ਬਿਧਿ ਕੀ ਬੁਧਿ ਥਾਕੇ।
ਜਿੰਹ ਹੇਰ ਕੁਬੇਰ ਲਜੈ ਅਤਿਸੈਂ, ਪਿਖ ਮੌਨ ਭਜੈ ਮਘਵਾ ਸ਼ਰਮਾ ਕੇ।
ਜਨੁ ਕਾਮ ਕਰੀਗਰ ਕਾਂਮ ਮਣੀ ਗਹਿ, ਕਾਮਦ ਕਾਮ ਕਰਯੋ ਮਨ ਲਾ ਕੇ ॥੩੧॥

ਪਦਅਰਥ:

ਅਤਿ=ਬਹੁਤ। ਮੰਦਰ=ਸ੍ਰੀ ਹਰਿਮੰਦਰ ਸਾਹਿਬ। ਸੁਚ ਕੁੰਦਨ ਸੰਗ=ਸ਼ੁਧ ਸੋਨੇ ਵਿੱਚ। ਵਾਂ ਕੇ=ਉਸ (ਮੰਦਰ) ਦੇ (ਅੰਦਰ)। ਜਰ ਕੀ=ਸੋਨੇ ਦੀ। ਬਿਧਿ=ਬ੍ਰਹਮਾ। ਹੇਰ=ਦੇਖ ਕੇ। ਕੁਬੇਰ=ਦੇਵਤਿਆਂ ਦਾ ਖ਼ਜ਼ਾਨਚੀ। ਲਜੈ=ਸ਼ਰਮਿੰਦਾ ਹੁੰਦਾ ਹੈ। ਮੌਨ ਭਜੈ=ਚੁੱਪ ਹੋ ਜਾਂਦਾ ਹੈ। ਮਘਵਾ=ਇੰਦ੍ਰ। ਜਨੁ=ਮਾਨੋ। ਕਰੀਗਰ=ਕਾਰੀਗਰ। ਕਾਮ ਮਣੀ=ਕਾਮਨਾ ਪੂਰੀਆਂ ਕਰਨ ਵਾਲੀ ਮਣੀ, ਚਿੰਤਾਮਣੀ। ਗਹਿ=ਪਕੜ ਕੇ। ਕਾਮਦ=ਕਾਮਨਾ ਦੇ ਦੇਣ ਵਾਲਾ, ਕਾਮਨਾ ਪੂਰੀਆਂ ਕਰਨ ਵਾਲਾ।

ਅਰਥ:

੧. ਸ੍ਰੀ ਹਰਿਮੰਦਰ ਸਾਹਿਬ ਦਾ ਅੰਦਰਲਾ ਪਾਸਾ ਬਹੁਤ ਸੁੰਦਰ ਹੈ। ਉਸ {ਸ੍ਰੀ ਹਰਿਮੰਦਰ ਸਾਹਿਬ} ਦੇ {ਅੰਦਰ} ਸ਼ੁਧ ਸੋਨੇ ਵਿੱਚ ਨਗ ਜੜੇ ਹੋਏ ਹਨ।

੨. {ਉਸ ਲੱਗੇ ਹੋਏ} ਸੋਨੇ ਦੀ ਕੌਣ ਮਨੁੱਖ ਕੀਮਤ ਪਾ ਸਕਦਾ ਹੈ ਜਿਸ (ਸੋਨੇ ਨੂੰ) ਦੇਖ ਕੇ {ਕੀਮਤ ਦਾ ਅਨੁਮਾਨ ਲਾਉਣ ਲੱਗਿਆਂ} ਬ੍ਰਹਮਾ ਦੀ ਵੀ ਬੁਧੀ ਥੱਕ ਜਾਂਦੀ ਹੈ।

੩. ਜਿਸ {ਦੀ ਅਮੋਲਕਤਾ} ਨੂੰ ਦੇਖ ਕੇ ਕੁਬੇਰ ਬਹੁਤ ਸ਼ਰਮਿੰਦਾ ਹੁੰਦਾ ਹੈ। {ਤੇ ਸੋਨੇ ਦੀ ਕੀਮਤ ਤੇ ਸੁੰਦਰਤਾ ਨੂੰ} ਦੇਖ ਕੇ ਇੰਦ੍ਰ ਵੀ ਸ਼ਰਮ ਖਾ ਕੇ ਚੁੱਪ ਹੋ ਜਾਂਦਾ ਹੈ।

੪. {ਦਰਸ਼ਨ ਕਰ ਕੇ ਐਉਂ ਪ੍ਰਤੀਤ ਹੁੰਦਾ ਹੈ} ਮਾਨੋ ਕਾਮਦੇਵ ਕਾਰੀਗਰ ਨੇ ਚਿੰਤਾਮਣੀ ਨੂੰ ਪਕੜ ਕੇ ਕਾਮਨਾ ਦੇ ਦੇਣ ਵਾਲਾ ਕੰਮ {ਪੂਰਾ} ਮਨ ਲਾ ਕੇ ਕੀਤਾ ਹੈ।

ਭਾਵ ਅੰਕ ਨੰ: ੩੦ ਵਿੱਚ ਸ੍ਰੀ ਹਰਿਮੰਦਰ ਸਾਹਿਬ ਜੀ ਦੇ ਉਪਰ ਤੇ ਬਾਹਰਲੇ ਹਿੱਸੇ ਵਿੱਚ ਹੋਏ ਸੋਨੇ ਦੇ ਸੁੰਦਰ ਤੇ ਕੀਮਤੀ ਕਲਾ ਕਰਮ ਦਾ ਵਰਣਨ ਹੈ। ਵੱਡਾ ਗੁੰਬਦ, ਚਹੁੰ ਕੋਣਾਂ ਤੇ ਬਣੀਆਂ ਚਾਰ ਅਟਾਰੀਆਂ ਦੇ ਚਾਰ ਛੋਟੇ ਗੁੰਬਦ ਅਤੇ ਉਪਰ ਚੁਗਿਰਦੇ ਉਸਰੇ ਜੰਗਲੇ ਤੇ ਬਣੀਆਂ ਛੋਟੀਆਂ ਗੁੰਬਦੀਆਂ, ਕਿੰਗਰੇ ਤੇ ਦੂਜੀ ਛੱਤ ਦੀਆਂ ਕੰਧਾਂ ਦਾ ਬਾਹਰਲਾ ਪਾਸਾ ਸੋਨੇ ਨਾਲ ਮੜ੍ਹਿਆ ਹੋਇਆ ਹੈ। ਇਨ੍ਹਾਂ ਸਾਰੀਆਂ ਥਾਵਾਂ 'ਤੇ ਪਹਿਲਾਂ ਤਾਂਬੇ ਦੇ ਪੱਤ੍ਰੇ ਚੜ੍ਹਾਏ ਹੋਏ ਹਨ ਜਿਨ੍ਹਾਂ ਨੂੰ ਪਹਿਲਾਂ ਕਈ ਪ੍ਰਕਾਰ ਦੀਆਂ ਬੇਲਾਂ, ਬੂਟਿਆਂ ਆਦਿ ਦੀਆਂ ਅਨੇਕਾਂ ਸ਼ਕਲਾਂ ਨਾਲ ਚਿੱਤ੍ਰਤ ਕੀਤਾ ਹੋਇਆ ਹੈ ਤੇ

ਉਨ੍ਹਾਂ ਉਪਰ ਸੋਨੇ ਦੇ ਵਰਕਾਂ ਦੀਆਂ ਛੇ ਛੇ ਤਹਿਆਂ ਚੜ੍ਹਾਈਆਂ ਹੋਈਆਂ ਹਨ। ਇਸੇ ਸੋਨੇ ਦੇ ਕੰਮ ਵਿੱਚ ਹੀ ਸ੍ਰੀ ਹਰਿਮੰਦਰ ਸਾਹਿਬ ਦੇ ਪੱਛਮੀ ਬੂਹੇ ਦੇ ਉਪਰ ਭਾਈ ਬਾਲੇ ਮਰਦਾਨੇ ਸਮੇਤ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਇਕ ਚਿੱਤ੍ਰ ਵੀ ਬਣਿਆ ਹੋਇਆ ਹੈ। ਕਈ ਥਾਈਂ ਗੁਰਬਾਣੀ ਦੀਆਂ ਤੁਕਾਂ, ਸੇਵਾ ਕਰਾਉਣ ਵਾਲੇ ਦਾ ਨਾਮ ਤੇ ਸੰਮਤ ਆਦਿ ਵੀ ਸੁਨਹਿਰੀ ਅੱਖਰਾਂ 'ਚ ਲਿਖੇ ਹੋਏ ਹਨ। ਅੰਕ ਨੰ: ੩੧ ਵਿੱਚ ਸ੍ਰੀ ਹਰਿਮੰਦਰ ਸਾਹਿਬ ਜੀ ਦੀ ਅੰਦਰਲੀ ਸੁੰਦਰਤਾ, ਬੇ-ਕੀਮਤੀ ਸੋਨਾ ਤੇ ਆਪਣੇ ਹੁਨਰ ਵਿੱਚ ਨਿਪੁੰਨ ਉੱਚ-ਕੋਟੀ ਦੇ ਕਾਰੀਗਰਾਂ ਵੱਲੋਂ ਕੀਤੇ ਕੰਮ ਦਾ ਵਰਣਨ ਹੈ ਜਿਸ ਨੂੰ ਤੱਕ ਕੇ ਮਹਾਨ ਬੁਧੀਮਾਨਾਂ, ਧਨਾਢਾਂ ਤੇ ਸ਼ਹਿਨਸ਼ਾਹਾਂ ਦੀ ਅਕਲ ਚਕਰਾ ਜਾਂਦੀ ਹੈ। ਪਹਿਲੀ ਮੰਜ਼ਲ ਦੀਆਂ ਛੱਤਾਂ ਤੇ ਬੂਹਿਆਂ ਦੇ ਉਪਰ ਕੰਧਾਂ 'ਤੇ ਵੀ ਚਿੱਤ੍ਰਤ ਸੋਨੇ ਦਾ ਸੁੰਦਰ ਕੰਮ ਕੀਤਾ ਹੋਇਆ ਹੈ। ਹਾਲ ਕਮਰੇ ਦੀ ਛੱਤ ਦਾ ਹੇਠਲਾ ਪਾਸਾ, ਕੰਧਾਂ ਤੇ ਥੰਮ੍ਹਾਂ ਦੇ ਅੰਦਰਲੇ ਭਾਗ ਤੇ ਧੁਰ ਉੱਪਰ ਗੁੰਬਦ ਦੇ ਅੰਦਰਲੇ ਪਾਸੇ ਤੇ ਦੂਜੀ ਮੰਜ਼ਲ ਦੀਆਂ ਛੱਤਾਂ ਦੇ ਹੇਠਲੇ ਪਾਸੇ 'ਗੱਚ ਦੀ ਮੁਨੱਵਤ' ਦਾ ਸੁੰਦਰ ਤੇ ਕੀਮਤੀ ਕੰਮ ਕੀਤਾ ਹੋਇਆ ਹੈ ਜੋ ਇਸ ਹੁਨਰ ਦਾ ਵਧੀਆ ਨਮੂਨਾ ਹੈ। ਗੱਚ ਇਕ ਪ੍ਰਕਾਰ ਦਾ ਪੱਥਰ ਹੈ ਜਿਸ ਨੂੰ ਬਰੀਕ ਪੀਹ ਕੇ ਕੱਪੜ-ਛਾਣ ਕਰ ਕੇ ਤੇ ਪਾਣੀ ਵਿੱਚ ਗੁਨ੍ਹ ਕੇ ਇਸ ਨੂੰ ਪਹਿਲਾਂ ਚੂਨੇ ਵਾਂਗ ਪਲੱਸਤਰ ਦੀ ਤਰ੍ਹਾਂ ਲਿੱਪ ਲੈਂਦੇ ਹਨ ਤੇ ਫੇਰ ਲੋਹੇ ਦੀਆਂ ਕਲਮਾਂ ਨਾਲ ਸੁੱਕਣ ਤੋਂ ਪਹਿਲਾਂ ਪਹਿਲਾਂ ਛਿੱਲ ਕੇ ਫੁੱਲ ਪੱਤੀਆਂ ਆਦਿ ਦੇ ਵੱਖ-ਵੱਖ ਨਮੂਨੇ ਬਣਾ ਲੈਂਦੇ ਹਨ। ਕਈ ਵਾਰ ਗੱਚ ਉੱਤੇ ਵੱਖ-ਵੱਖ ਰੰਗ ਵੀ ਕਰ ਦੇਂਦੇ ਹਨ। ਜਾਂ ਪੀਲਾ ਰੋਗ਼ਨ ਕਰ ਕੇ ਉਪਰ ਸੋਨੇ ਦੇ ਵਰਕ ਚੜ੍ਹਾ ਦੇਂਦੇ ਹਨ। ਟੁਕੜੀ ਦਾ ਕੰਮ ਗੱਚ ਵਿੱਚ ਸ਼ੀਸ਼ੇ ਦੇ ਟੁਕੜੇ ਵੱਖ ਵੱਖ ਸ਼ਕਲਾਂ 'ਚ ਕੱਟ ਕੇ ਜੜਨ ਨੂੰ 'ਟੁਕੜੀ ਦੀ ਮਨੱਵਤ' ਆਖਦੇ ਹਨ। ਸ਼ੀਸ਼ੇ ਗੋਲ, ਚੌਰਸ, ਤਿਕੋਨੇ, ਬੈਜ਼ਵੀ ਆਦਿ ਕਈ ਸ਼ਕਲਾਂ ਦੇ ਜੜੇ ਹੋਏ ਹਨ। ਇਸ ਹੁੱਨਰ ਦਾ ਕੰਮ ਹਰਿ ਕੀ ਪਉੜੀ ਦੀ ਉੱਪਰਲੀ ਛੱਤ ਦੀਆਂ ਕੰਧਾਂ ਤੇ ਗੁੰਬਦ ਦੇ ਅੰਦਰਵਾਰ ਚਹੁੰ ਕੋਨਿਆਂ ਵਿੱਚ ਬਹੁਤ ਹੀ ਵਧੀਆ ਕਿਸਮ ਦਾ ਹੈ। ਵਿਚਲੀ ਬੰਦ ਕੀਤੀ ਬਾਰੀ ਦੇ ਬਾਹਰਵਾਰ ਤੇ ਉੱਤਰੀ ਬਾਹੀ ਵਲ ਦੀ ਦੂਜੀ ਛੱਤ ਦੀ ਇਕ ਡਾਟ ਵਿੱਚ ਹੋਏ ਕੰਮ ਨੂੰ 'ਲਾਇ ਦੀ ਮਨੱਵਤ' ਦਾ ਕੰਮ ਆਖਦੇ ਹਨ। ਇਨ੍ਹਾਂ ਉਪ੍ਰੋਕਤ ਕਿਸਮ ਦੀਆਂ ਕਲਾਂ ਦਾ ਵਰਣਨ ਕਰ ਕੇ ਕਵੀ ਜੀ ਨੇ ਕਲਾ-ਸੁੰਦਰਤਾ ਬਾਰੇ ਆਪਣੀ ਚੰਗੇਰੀ ਸੂਝ ਦਾ ਪ੍ਰਗਟਾਵਾ ਕੀਤਾ ਹੈ।

## ਸ੍ਰੀ ਹਰਿਮੰਦਰ ਸਾਹਿਬ ਜੀ ਦੀ ਮਹਿਮਾ

ਸ੍ਵੈਯਾ: ਭਗਤੀ ਹਰਿ ਨਾਮ ਸਰੂਪ ਕਿਧੌਂ, ਜਗਤੀ ਭਰ ਰੂਪਿ ਕਿ ਊਪਿ ਠਿਕਾਨੋ।
ਯਹਿ ਰਾਗਨਿ ਰੂਪ ਅਨੁਰਾਗ ਕਿਧੋ, ਸੁ ਬਿਰਾਗ ਕਿ ਭਾਗ ਧਰਾ ਬਿਗਸਾਨੋ।
ਗਿਰ ਕੈ ਤੁਹਿਨਾਚਲ ਮੇਰੁ ਉਭੈ, ਮਿਲ ਸਿੰਧ ਸੁਧਾਸਰ ਤੈ ਪ੍ਰਗਟਾਨੋ।
ਕਿਤ ਭੋਗ ਭੰਡਾਰ ਕਿ ਮੋਖ ਅਗਾਰ, ਕਿ ਕਾਮ ਤਰੂ ਕਿ ਗੁਰੂ ਅਸਥਾਨੋ ॥ ੩੨ ॥

ਪਦਅਰਥ:

ਕਿਧੌਂ=ਅਥਵਾ, ਜਾਂ। ਜਗਤੀ ਭਰ=ਜਗਤ ਭਰ ਦੀ, ਸਾਰੇ ਜਗਤ ਦੀ। ਰੂਪਿ=ਸੁੰਦਰਤਾ ਹੈ। ਕਿ=ਅਥਵਾ, ਜਾਂ। ਊਪਿ ਠਿਕਾਨੋ=ਉਪਮਾ ਦਾ ਟਿਕਾਣਾ, ਉਸਤਤ ਦਾ ਘਰ। ਯਹਿ=ਇਹ (ਸ੍ਰੀ ਹਰਿਮੰਦਰ ਸਾਹਿਬ)। ਰਾਗਨਿ ਰੂਪ=ਰਾਗਾਂ ਦਾ ਰੂਪ, ਸੰਗੀਤ ਰੂਪ। ਅਨੁਰਾਗ=ਪ੍ਰੇਮ। ਬਿਰਾਗ=ਮੋਹ ਦਾ ਤਿਆਗ। ਭਾਗ ਧਰਾ=ਧਰਤੀ ਦੀ ਕਿਸਮਤ। ਬਿਗਸਾਨੋ=ਖਿੜੀ ਹੋਈ ਹੈ। ਗਿਰ=ਪਹਾੜ। ਕੈ=ਅਥਵਾ, ਜਾਂ। ਤੁਹਿਨਾਚਲ=ਹਿਮਾਲਾ। {ਤੁਹਿਨ-ਬਰਫ਼, ਅਚਲ-ਪਹਾੜ, ਬਰਫ਼ ਦਾ ਪਹਾੜ, ਹਿਮਾਲਾ।} ਸਿੰਧ ਸੁਧਾਸਰ ਤੈ=ਅੰਮ੍ਰਿਤਸਰ ਸਰੋਵਰ ਰੂਪ ਸਮੁੰਦਰ ਵਿੱਚੋਂ। ਕਿਤ=ਜਾਂ। ਭੋਗ ਭੰਡਾਰ=ਪਦਾਰਥਾਂ ਦਾ ਖ਼ਜ਼ਾਨਾ। ਮੋਖ ਅਗਾਰ=ਮੁਕਤੀ ਦਾ ਘਰ। ਕਾਮਤਰੂ=ਕਾਮਨਾ ਪੂਰੀਆਂ ਕਰਨ ਵਾਲਾ ਬ੍ਰਿੱਛ, ਕਲਪ ਬ੍ਰਿੱਛ। ਗੁਰੂ ਅਸਥਾਨੋ=ਗੁਰਾਂ ਦਾ ਅਸਥਾਨ, ਗੁਰਾਂ ਦਾ ਟਿਕਾਣਾ, ਗੁਰੂ ਘਰ, ਗੁਰਦੁਆਰਾ ਭਾਵ ਸ੍ਰੀ ਹਰਿਮੰਦਰ ਸਾਹਿਬ।

ਅਰਥ:

੧. (ਸ੍ਰੀ ਹਰਿਮੰਦਰ ਸਾਹਿਬ) ਪ੍ਰਮੇਸ਼ਰ ਦੀ ਭਗਤੀ ਤੇ ਵਾਹਿਗੁਰੂ ਨਾਮ ਦਾ ਹੀ ਸਰੂਪ ਹੈ ਜਾਂ ਸਾਰੇ ਜਗਤ ਦੀ ਸੁੰਦਰਤਾ ਹੈ ਜਾਂ ਰੱਬੀ-ਉਸਤਤ ਦਾ ਘਰ ਹੈ।

੨. ਇਹ ਸੰਗੀਤ ਦਾ ਹੀ ਰੂਪ ਹੈ ਜਾਂ ਇਲਾਹੀ ਪ੍ਰੇਮ ਹੈ, ਮੋਹ ਦਾ ਚੰਗਾ ਤਿਆਗ ਹੈ ਜਾਂ ਧਰਤੀ ਦੀ ਕਿਸਮਤ ਖਿੜੀ ਹੋਈ ਹੈ।

੩. ਜਾਂ (ਐਉਂ ਸਮਝੋ ਕਿ) ਹਿਮਾਲਾ ਪਹਾੜ ਤੇ ਸੁਮੇਰ ਪਰਬਤ ਦੋਨੋਂ ਇਕੱਠੇ ਹੋ ਕੇ ਅੰਮ੍ਰਿਤ ਸਰੋਵਰ ਰੂਪ ਸਮੁੰਦਰ ਵਿੱਚੋਂ ਬਾਹਰ ਨਿਕਲੇ ਹਨ।

੪. ਜਾਂ (ਸੰਸਾਰਕ) ਪਦਾਰਥਾਂ ਦਾ ਖ਼ਜ਼ਾਨਾ ਹੈ ਜਾਂ ਮੁਕਤੀ ਦਾ ਘਰ ਹੈ ਜਾਂ (ਇਹ) ਕਾਮਨਾ ਪੂਰੀਆਂ ਕਰਨ ਵਾਲਾ ਕਲਪ ਬ੍ਰਿੱਛ ਹੈ ਜਾਂ ਗੁਰਾਂ ਦਾ ਅਸਥਾਨ (ਸ੍ਰੀ ਹਰਿਮੰਦਰ ਸਾਹਿਬ) ਹੈ।

ਸ੍ਵੈਯਾ: ਨਰ ਨਾਰ ਨਖੱਤ ਭਜੈਂ ਦਿਨ ਰੈਨ, ਸੁ ਮੈਨ ਰਤੀ ਧਰ ਕੈ ਤਨ ਮਾਨੋ।
ਮੁਨਿ ਮਾਲ ਮਰਾਲ ਬਿਸਾਲ ਥਿਰੇ, ਨਿਗਮਾਗਮ ਬਾਚਤਿ ਨੀਤ ਪੁਰਾਨੋ।
ਹਮ ਚੌਦਸ ਭੌਨਨ ਮੈ ਕਤਹੂੰ, ਸੁਨਿਓ ਨ ਪਿਖਿਯੋ ਬਰ ਐਸ ਠਿਕਾਨੋ।
ਗੁਰੁ ਰੂਪ ਮਨੋ ਕਰਤਾਰ ਸਹੀ, ਨਿਜ ਲੋਕ ਯਹੀ ਸੁ ਧਰਾ ਪਰ ਆਨੋ ॥੩੩॥

ਪਦਅਰਥ:

ਨਖੱਤ=ਤਾਰਿਆਂ (ਵਾਂਗ) ਭਜੈਂ=ਸੇਵਾ ਕਰਦੇ ਹਨ। ਮੈਨ=ਕਾਮਦੇਵ। ਰਤੀ=ਕਾਮਦੇਵ ਦੀ ਇਸਤ੍ਰੀ। ਮੁਨਿ ਮਾਲ=ਮੁਨੀਆਂ ਦੀਆਂ ਪੰਕਤੀਆਂ, ਸੰਤਾਂ ਦੀਆਂ ਮੰਡਲੀਆਂ। ਮਰਾਲ=ਹੰਸਾਂ (ਵਾਂਗ)। ਬਿਸਾਲ=ਬਹੁਤ। ਥਿਰੇ=ਬੈਠ ਕੇ। ਨਿਗਮਾਗਮ=ਵੇਦ ਤੇ ਸ਼ਾਸਤ੍ਰ। {ਨਿਗਮ-ਵੇਦ। ਆਗਮ-ਸ਼ਾਸਤ੍ਰ।} ਬਾਚਤਿ=ਪੜ੍ਹਦੇ ਹਨ (ਤੇ ਵਿਚਾਰਦੇ ਹਨ) ਨੀਤ=ਨਿੱਤ, ਹਮੇਸ਼ਾਂ, ਹਰਰੋਜ਼। ਚੌਦਸ ਭੌਨਨ ਮੈਂ=ਚੌਦਾਂ ਭਵਣਾਂ ਵਿੱਚ ਭਾਵ ਸਾਰੇ ਬ੍ਰਹਮੰਡ ਵਿੱਚ। ਬਰ=ਸ੍ਰੇਸ਼ਟ, ਉੱਤਮ। ਸਹੀ=ਠੀਕ। ਨਿਜ ਲੋਕ=ਆਪਣਾ ਹੀ ਲੋਕ ਭਾਵ ਸੱਚਖੰਡ। ਧਰਾ ਪਰ=ਧਰਤੀ ਉੱਪਰ, ਮਾਤ ਲੋਕ ਵਿੱਚ। ਅਰਥ:

੧. (ਜਿੱਥੇ) ਪੁਰਸ਼ ਤੇ ਇਸਤ੍ਰੀਆਂ ਜਾਣੋ ਕਿ ਕਾਮ ਤੇ ਰਤੀ ਦਾ ਹੀ ਸ਼ਰੀਰ ਧਾਰ ਕੇ (ਭਾਵ ਕਾਮ ਤੇ ਰਤੀ ਵਰਗੇ ਸੁੰਦਰ ਰੂਪ ਵਾਲੇ ਪੁਰਸ਼ ਤੇ ਇਸਤ੍ਰੀਆਂ) ਤਾਰਿਆਂ (ਵਾਂਗ) ਰਾਤ ਦਿਨ ਸੇਵਾ ਕਰਦੇ ਹਨ।

੨. ਹੰਸ ਰੂਪ ਸੰਤਾਂ ਦੀਆਂ ਬਹੁਤ ਮੰਡਲੀਆਂ (ਸਰੋਵਰ ਦੇ ਕਿਨਾਰੇ) ਬੈਠ ਕੇ ਹਰ ਰੋਜ਼ ਵੇਦਾਂ, ਸ਼ਾਸਤ੍ਰਾਂ, ਪੁਰਾਣਾਂ (ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਤੇ ਸਿਖ ਇਤਿਹਾਸ) ਨੂੰ ਪੜ੍ਹਦੀਆਂ (ਤੇ ਵਿਚਾਰਦੀਆਂ) ਹਨ।

੩. (ਸ੍ਰੀ ਹਰਿਮੰਦਰ ਸਾਹਿਬ ਵਰਗਾ) ਐਸਾ ਉੱਤਮ (ਤੇ ਸੁੰਦਰ) ਟਿਕਾਣਾ ਅਸਾਂ ਨੇ ਸਾਰੇ ਬ੍ਰਹਮੰਡ ਵਿੱਚ ਨਾ ਕਿਤੇ ਸੁਣਿਆ ਹੈ ਤੇ ਨ ਹੀ ਦੇਖਿਆ ਹੈ।

੪. ਮਾਨੋ ਕਰਤਾਰ ਨੇ (ਆਪਣਾ) ਗੁਰੂ ਸਰੂਪ ਧਾਰ ਕੇ, ਠੀਕ ਇਹ ਆਪਣਾ ਹੀ ਲੋਕ (ਸਚਖੰਡ) ਭਲੀ ਪ੍ਰਕਾਰ ਮਾਤ ਲੋਕ ਵਿੱਚ ਲੈ ਆਂਦਾ ਹੈ।

ਭਾਵ ਉਪ੍ਰੋਕਤ ਦੋਹਾਂ ਛੰਦਾਂ ਵਿੱਚ ਕਵੀ ਜੀ ਨੇ ਸ੍ਰੀ ਹਰਿਮੰਦਰ ਸਾਹਿਬ ਦੀ ਸੁੰਦਰ ਮਹਿਮਾ ਦਾ ਅਦਭੁੱਤ ਰੰਗ ਵਿੱਚ ਵਿਚਿੱਤ੍ਰ ਵਰਣਨ ਕੀਤਾ ਹੈ। ਵੰਨ-ਸੁਵੰਨੀਆਂ ਉਪਮਾਵਾਂ ਨਾਲ ਆਪਣੀ ਕਾਵਿ-ਕਲਾ ਨੂੰ ਸ਼ਿੰਗਾਰਿਆ ਹੈ। ਉਨ੍ਹਾਂ ਦੇ ਖ਼ਿਆਲ ਵਿੱਚ ਇਹ ਪਰਮ ਪਵਿੱਤ੍ਰ ਅਸਥਾਨ ਵਾਹਿਗੁਰੂ ਭਗਤੀ ਤੇ ਨਾਮ ਦਾ ਹੀ ਸਰੂਪ ਹੈ। ਮਾਨੋ ਸਾਰੇ ਜਗਤ ਦੀ ਸੁੰਦਰਤਾ ਇੱਥੇ ਹੀ ਆ ਇਕੱਠੀ ਹੋਈ ਹੈ। ਇਹ ਰੱਬੀ ਉਪਮਾ ਦਾ ਸੁੰਦਰ ਟਿਕਾਣਾ ਹੈ। ਸੰਗੀਤ ਤੇ ਪਿਆਰ ਦਾ ਸਾਜ਼ ਹੈ। ਉੱਤਮ ਵੈਰਾਗ ਤੇ ਧਰਤੀ ਦੀ ਖਿੜੀ ਹੋਈ ਕਿਸਮਤ ਪ੍ਰਤੀਤ ਹੁੰਦਾ ਹੈ। ਜਿੱਥੇ ਇਹ ਗੁਰਧਾਮ ਮੁਕਤੀ ਦਾ ਘਰ ਤੇ ਰੱਬੀ ਰਹਿਮਤਾਂ ਦੀ ਬਖ਼ਸ਼ਸ਼ ਕਰਨ ਵਾਲਾ ਕਲਪ ਬ੍ਰਿੱਛ ਹੈ, ਉਥੇ ਸੰਸਾਰਕ ਪਦਾਰਥਾਂ ਦਾ ਵੀ ਦਾਤਾ ਹੈ। ਇਥੋਂ ਦੇ ਵਾਤਾਵਰਣ ਦਾ ਦਿਲਕਸ਼ ਚਿੱਤ੍ਰ ਖਿੱਚਦਿਆਂ ਆਪ ਲਿਖਦੇ ਹਨ ਕਿ ਏਥੇ ਸੁੰਦਰ ਸਰੂਪ ਵਾਲੇ ਮਰਦ ਤੇ ਇਸਤ੍ਰੀਆਂ ਬੜੇ ਚਾਅ ਤੇ ਸ਼ਰਧਾ ਭਰਪੂਰ ਹਿਰਦੇ ਨਾਲ ਅੱਠੇ ਪਹਿਰ ਸੇਵਾ ਤੇ ਸਿਮਰਨ ਵਿੱਚ ਜੁੱਟੇ ਰਹਿੰਦੇ ਹਨ। ਗੁਰਸਿਖ ਸੰਤ ਮੰਡਲੀਆਂ ਰਾਜ ਹੰਸਾਂ ਤੇ ਮੁਨੀਆਂ ਵਾਂਗ ਸਰੋਵਰ ਦੀਆਂ ਪ੍ਰਕਰਮਾਂ ਵਿੱਚ ਬੈਠ ਕੇ ਗੁਰਮਤਿ ਦੇ ਅਨਜ ਮਤਾਂ ਦੀਆਂ ਵਿਚਾਰਾਂ ਵਿੱਚ ਮਗਨ ਰਹਿੰਦੀਆਂ ਹਨ। ਕਵੀ ਜੀ ਆਖਦੇ ਹਨ ਕਿ ਚੌਦਾਂ ਲੋਕਾਂ ਤੱਕ ਦੀ ਰਚਨਾ ਵਿੱਚ ਅਸਾਂ ਐਸਾ ਸੁੰਦਰ, ਪਵਿੱਤ੍ਰ, ਕੀਮਤੀ ਤੇ ਕਲਾ ਸੰਪੰਨ ਟਿਕਾਣਾ ਨਾ ਦੇਖਿਆ ਹੈ ਤੇ ਨਾ ਹੀ ਕਿਤੇ ਸੁਣਿਆ ਹੈ। ਇਸੇ ਅਸਥਾਨ ਬਾਰੇ ਹੀ ਹਜ਼ੂਰ ਦਾ ਫ਼ੁਰਮਾਣ ਹੈ:

ਡਿਠੇ ਸਭੇ ਥਾਵ ਨਹੀ ਤੁਧੁ ਜੇਹਿਆ ॥

ਬਧੋਹੁ ਪੁਰਖ ਬਿਧਾਤੇ ਤਾ ਤੂੰ ਸੋਹਿਆ॥

ਫੁਨਹੇ ਮਹਲਾ ੫, ਪੰਨਾ ੧੩੬੨)

ਅੰਤ ਨੂੰ ਕਵੀ ਜੀ ਦੀ ਬਹੁਤ ਉੱਚੀ ਖ਼ਿਆਲ-ਉਡਾਰੀ ਇਥੇ ਆ ਕੇ ਟਿਕਦੀ ਹੈ ਕਿ ਅਸਲ ਵਿੱਚ ਕਰਤਾ ਪੁਰਖ ਜੀ ਨੇ ਆਪਣਾ ਗੁਰੂ ਸਰੂਪ ਧਾਰ ਕੇ ਆਪਣਾ ਹੀ ਨਿਵਾਸ ਅਸਥਾਨ ਸਚਖੰਡ ਆਪਣੇ ਨਾਲ ਹੀ ਇਸ ਮਾਤ ਲੋਕ ਵਿੱਚ ਲੈ ਆਂਦਾ ਹੈ। ਸ੍ਰੀ ਹਰਿਮੰਦਰ ਸਾਹਿਬ ਦੇ ਉਪਰਲੇ ਸੁਨਹਿਰੀ ਭਾਗ ਨੂੰ ਸੁਮੇਰ ਪਰਬਤ ਨਾਲ ਤੇ ਹੇਠਲੇ ਚਿੱਟੇ ਦੁੱਧ ਸੰਗਿ ਮਰਮਰੀ ਭਾਗ ਨੂੰ ਕੈਲਾਸ਼ ਪਰਬਤ ਨਾਲ ਅਤੇ ਸਰੋਵਰ ਨੂੰ ਸਮੁੰਦਰ ਨਾਲ ਤਸ਼ਬੀਹ (ਉਪਮਾ) ਦੇ ਕੇ ਕਵੀ ਜੀ ਨੇ ਇਸ ਅਸਥਾਨ ਦੀ ਕੀਮਤ, ਪਵਿੱਤ੍ਰਤਾ, ਸੁੰਦਰਤਾ ਤੇ ਵਿਸ਼ਾਲਤਾ ਵੱਲ ਸੰਕੇਤ ਕੀਤਾ ਹੈ ਜਿਸ ਨਾਲ ਉਹ ਆਪਣੀ ਸੁੰਦਰ ਕਾਵਿ-ਕਲਾ ਨੂੰ ਉਘਾੜਨ ਵਿੱਚ ਕਾਮਯਾਬ ਹੋਏ ਹਨ। ਕਵੀ ਜੀ ਦੇ ਸ੍ਰੀ ਹਰਿਮੰਦਰ ਸਾਹਿਬ ਬਾਰੇ ਕਹੇ ਉਪਰੋਕਤ ਭਾਵ ਕੇਵਲ ਸ਼ਰਧਾ ਤੱਕ ਹੀ ਸੀਮਤ ਨਹੀਂ ਸਗੋਂ ਮਹਾਨ ਸੁੰਦਰ ਸੱਚਾਈ ਦਾ ਵੀ ਪ੍ਰਗਟਾਵਾ ਕਰਦੇ ਹਨ। ਦਰਸ਼ਨਾਂ ਦੀ ਪਹਿਲੀ ਝਲਕ ਵਜਦਿਆਂ ਹੀ ਹਰ ਦੇਸ਼, ਨਸਲ, ਮਜ਼੍ਹਬ, ਜਾਤੀ ਤੇ ਸੰਪ੍ਰਦਾ ਦੇ ਦਰਸ਼ਕ ਦਾ ਦਿਲ ਤੇ ਸਿਰ ਦੋਨੋਂ ਹੀ ਇਕ ਦਮ ਆਪਣੇ ਆਪ ਹੀ ਸ਼ਰਧਾ ਤੇ ਸਤਿਕਾਰ ਨਾਲ ਝੁਕ ਜਾਂਦੇ ਹਨ। ਅਸਾਂ ਕਈ ਵਾਰ ਖ਼ੁਦ ਤੱਕਿਆ ਹੈ ਕਿ ਪੱਕੇ ਨਾਸਤਕ ਦਰਸ਼ਨਾਂ ਤੇ ਵਾਤਾਵਰਨ ਤੋਂ ਏਨੇ ਪ੍ਰਭਾਵਤ ਹੁੰਦੇ ਹਨ ਕਿ ਉਨ੍ਹਾਂ ਦਾ ਮਨ ਉਨ੍ਹਾਂ ਨੂੰ ਆਸਤਕ ਤੇ ਸੱਚੇ ਸਿੱਖ ਬਣਨ ਲਈ ਮਜਬੂਰ ਕਰ ਦੇਂਦਾ ਹੈ। ਅਸਲ ਵਿੱਚ ਪੰਜਾਬ ਦੀ ਧਰਤੀ 'ਤੇ ਲੱਗੀ ਹੋਈ ਇਹ ਰੱਬੀ ਮੋਹਰ ਛਾਪ ਹੈ। ਇਹ ਸਿੱਖ ਸਤਿਗੁਰਾਂ ਦੀ ਅਮਰ ਯਾਦਗਾਰ ਹੈ। ਇਹ ਸਤਿਗੁਰਾਂ ਦੀ ਜਗਤ ਨੂੰ ਮਹਾਨ ਤੇ ਅਮੋਲਕ ਦੇਣ ਹੈ। ਇਹ ਜਗਤ ਦਾ ਅਜੂਬਾ ਹੈ। ਹਰ ਪੱਖ ਤੋਂ ਇਹ ਸਿੱਖਾਂ ਦਾ ਸਰਬੋਤਮ ਕੇਂਦਰੀ ਧਰਮ ਅਸਥਾਨ ਹੈ। ਸਾਰੀ ਸਿੱਖ ਕੌਮ ਦਾ ਦਿਲ ਦਿਮਾਗ਼ ਤੇ ਜਿੰਦ ਜਾਨ ਹੈ। ਸਿੱਖ ਰਹੁ ਰੀਤ ਦਾ ਕੇਂਦਰੀ ਧੁਰਾ ਹੈ। ਇਹ ਕਲਾ ਦਾ ਸੁੰਦਰ ਨਮੂਨਾ, ਇਮਾਰਤ-ਸਾਜ਼ੀ ਦੀ ਦਿਲਕਸ਼ ਤੇ ਅਨੂਪਮ ਘਾੜਤ, ਆਤਮਕ ਹੁਲਾਸ ਦਾ ਸੋਮਾ, ਗੁਰਬਾਣੀ ਦੇ ਕੀਰਤਨ ਤੇ ਪਾਠ ਦੇ ਅਖੰਡ ਪ੍ਰਵਾਹ ਦੀ ਵਗਦੀ ਨਿਰਮਲ ਧਾਰਾ, ਸੇਵਾ ਤੇ ਸਿਮਰਨ ਦਾ ਸੰਗਮ ਅਤੇ ਸਿੱਖੀ ਦਾ ਰੌਸ਼ਨ ਮੀਨਾਰ ਹੈ। ਅਕਾਸ਼ ਵਿੱਚ ਕਲਪੇ ਹੋਏ ਵਿਸ਼ਨੂੰ ਦੇ ਨਿਵਾਸ ਅਸਥਾਨ ਬੈਕੁੰਠ ਨਾਲ ਤੁਲਨਾ ਦੇਣ ਵਾਲਿਆਂ ਨੂੰ ਇਕ ਕਵੀ ਸ੍ਰੀ ਹਰਿਮੰਦਰ ਸਾਹਿਬ ਜੀ ਦੀ ਉਚਿਤਾ ਤੇ ਗੌਰਵਤਾ ਬਾਰੇ ਐਉਂ ਆਖਦੇ ਹਨ:

ਹਰਿਮੰਦਰ ਬੈਕੁੰਠ ਕੋ, ਤੋਲਿਓ ਹਰਿ ਹਰਿ ਦਾਸ।
ਗੌਰਾ ਸੋ ਧਰਨੀ ਰਹਿਓ, ਹੌਰਾ ਚੜਿਓ ਅਕਾਸ।

ਅਰਥਾਤ ਬੈਕੁੰਠ ਹੌਲਾ ਹੋਣ ਦੇ ਕਾਰਨ ਅਕਾਸ਼ ਵਿੱਚ ਚਲਾ ਗਿਆ ਹੈ ਤੇ ਸ੍ਰੀ ਹਰਿਮੰਦਰ ਸਾਹਿਬ ਭਾਰਾ ਹੋਣ ਕਰ ਕੇ ਧਰਤੀ 'ਤੇ ਟਿਕਿਆ ਰਿਹਾ ਹੈ। ਇਸੇ ਲਈ ਕਵੀ ਜੀ ਇਸ ਨੂੰ ਲਾਸਾਨੀ ਮੰਦਰ ਆਖਦੇ ਹਨ। ਇਸ ਅਦੁੱਤੀ ਮੰਦਰ ਦਾ ਨੀਂਹ ਪੱਥਰ ੧ ਮਾਘ ਸੰਮਤ ੧੬੪੫ ਬਿ: ਨੂੰ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਅਨੰਨਿ ਸ਼ਰਧਾਵਾਨ ਪੀਰ ਮੀਆਂਮੀਰ ਦੇ ਹੱਥੋਂ ਰਖਵਾਇਆ। ਸ੍ਰੀ ਹਰਿਮੰਦਰ ਸਾਹਿਬ ਦੀ ਪ੍ਰਕਰਮਾ ੧੩ ਫੁੱਟ ਚੌੜੀ ਤੇ ਹਰ ਬਾਹੀ ੬੬-੬੬ ਫੁੱਟ ਚੌੜੀ ਹੈ। ਦਰਸ਼ਨੀ ਡਿਉੜੀ ਤੋਂ ਸ੍ਰੀ ਹਰਿਮੰਦਰ ਸਾਹਿਬ ਤੱਕ ਪੁਲ ੨੪੦ ਫੁੱਟ ਲੰਬਾ ਤੇ ੨੧ ਫੁੱਟ ਚੌੜਾ ਹੈ ਜਿਸ ਦੇ ਹੇਠ ੩੮ ਸੁਰਗ-ਦੁਆਰੀਆਂ ਹਨ। ਸ੍ਰੀ ਹਰਿਮੰਦਰ ਸਾਹਿਬ ਦੀ ਇਮਾਰਤ ਪੂਰੀ ਕਰ ਕੇ ਸੰਮਤ ੧੬੬੧ ਬਿ: ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅਸਥਾਪਨ ਕੀਤੇ ਗਏ। ਏਥੇ ਵੈਸਾਖੀ ਦਾ ਮੇਲਾ ਪੰਚਮ ਪਾਤਸ਼ਾਹ ਜੀ ਨੇ ਅਤੇ ਦੀਪਮਾਲਾ ਦਾ ਮੇਲਾ ਬਾਬਾ ਬੁੱਢਾ ਜੀ ਨੇ ਛੇਵੇਂ ਸਤਿਗੁਰਾਂ ਦੇ ਗਵਾਲੀਅਰ ਤੋਂ ਵਾਪਸ ਆਉਣ 'ਤੇ ਅਰੰਭ ਕੀਤਾ। ਫੱਗਣ ਸੰਮਤ ੧੮੧੮ ਵਿੱਚ ਅਹਿਮਦ ਸ਼ਾਹ ਦੁਰਾਨੀ ਨੇ ਹਰਿਮੰਦਰ ਨੂੰ ਬਾਰੂਦ ਨਾਲ ਉਡਵਾ ਕੇ ਤਾਲ ਭਰਵਾ ਦਿੱਤਾ। ਫਿਰ ਖ਼ਾਲਸੇ ਨੇ ੧੧ ਵੈਸਾਖ ਸੰਮਤ ੧੮੨੧ ਬਿ: ਨੂੰ ਸਰਦਾਰ ਜੱਸਾ ਸਿੰਘ ਆਹਲੂਵਾਲੀਏ ਦੇ ਹੱਥੋਂ ਨਿਉਂ ਰਖਵਾਈ ਅਤੇ ਭਾਈ ਦੇਸਰਾਜ ਦੀ ਮਾਰਫ਼ਤ ਕੁਝ ਵਰ੍ਹਿਆਂ ਵਿੱਚ ਪਹਿਲੇ ਵਰਗਾ ਹੀ ਹਰਿਮੰਦਰ ਬਣਾ ਦਿੱਤਾ। ਮਹਾਰਾਜਾ ਰਣਜੀਤ ਸਿੰਘ ਨੇ ਸੰਮਤ ੧੮੫੯ ਵਿੱਚ ਇਸ ਪਵਿੱਤ੍ਰ ਸ਼ਹਿਰ 'ਤੇ ਕਬਜ਼ਾ ਕੀਤਾ ਅਤੇ ਸੰਗਿ ਮਰਮਰ ਤੇ ਸੋਨੇ ਨਾਲ ਸ੍ਰੀ ਹਰਿਮੰਦਰ ਸਾਹਿਬ ਨੂੰ ਸਜਾਇਆ। ਬਾਦ ਵਿੱਚ ਮਹਾਰਾਜਾ ਖੜਗ ਸਿੰਘ ਜੀ ਅਤੇ ਮਹਾਰਾਜਾ ਸ਼ੇਰ ਸਿੰਘ ਜੀ ਨੇ ਵੀ ਸੋਨੇ ਦੀ ਸੇਵਾ ਕਰਵਾਈ। ਬਾਕੀ ਰਹਿੰਦੇ ਥਾਵਾਂ ਤੇ ਸੰਗਤਾਂ ਵੱਲੋਂ ਹੁਣ ਵੀ ਸੇਵਾ ਹੋ ਰਹੀ ਹੈ ਜਿਵੇਂ ਕਿ ਉਪਰਲੀ ਛੱਤ ਤੇ ਪੱਛਮੀ ਪਾਸੇ ਦੀਆਂ ਬਾਰੀਆਂ ਦੇ ਤਖਤਿਆਂ 'ਤੇ ਸੋਨਾ ਹੁਣੇ ਜੇਹੇ ਹੀ ਚੜ੍ਹਾਇਆ ਹੈ।

ਕਵੀ ਜੀ ਦੀ ਆਪਣੇ ਬਾਰੇ ਜਾਣ-ਪਛਾਣ।

ਸ੍ਵੈਯਾ: ਤਾਸ ਸੁਧਾਸਰ ਸ਼ਹਿਰ ਮੈ,
ਇਕ ਨਿਰਮਲ ਪੰਥ ਸੁ ਸਾਧੁ ਮਹਾਨੀ।
ਬਿਨ ਬਾਸਨ ਬਾਸ ਬਿਸੇਸ ਧਰੈ,
ਬਿਨ ਬਾਸ ਬਸੈ ਬਰ ਬਾਸ ਜਹਾਨੀ।
ਸਭ ਸੱਜਨ ਠੀਕ ਪਛਾਨਤ ਹੈਂ,
ਮਮ ਨਾਮ ਗਜਾਨ ਮ੍ਰਿਗੇਸ ਗਜਾਨੀ।
ਗੁਰ ਗਾਥ ਰਚੀ ਹਿਤ ਸਾਥ ਤਹਾਂ,
ਸਫਲੀ ਕਰਨੇ ਹਿਤ ਮੈ ਨਿਜ ਬਾਨੀ ॥੩੪॥

ਪਦਅਰਥ:

ਤਾਸ=ਤਿਸ। ਸੁਧਾਸਰ=ਅੰਮ੍ਰਿਤਸਰ। ਬਿਨ ਬਾਸਨ=ਵਾਸ਼ਨਾ ਤੋਂ ਬਿਨਾਂ, ਇੱਛਾਂ ਤੋਂ ਬਿਨਾਂ। ਬਾਸ=ਵਾਸਾ, ਰਿਹਾਇਸ਼। ਬਿਸੇਸ=ਅਧਿਕ, ਬਹੁਤ। ਧਰੈ=ਰਖਦਾ ਹੈ। ਬਿਨ ਬਾਸ=(ਆਪਣਾ ਘਰ (ਬਣਾਉਣ ਤੋਂ) ਬਿਨਾਂ ਹੀ। ਬਸੈ=ਵਸਦਾ ਹੈ, ਰਹਿੰਦਾ ਹੈ। ਬਰ=ਸ੍ਰੇਸ਼ਟ, ਉੱਤਮ। ਬਾਸ=ਘਰ। ਜਹਾਨੀ=ਸੰਸਾਰ ਰੂਪ। ਗਜਾਨ ਮ੍ਰਿਗੇਸ=ਗਿਆਨ ਸਿੰਘ। ਗਾਥ=ਕਥਾ।

ਅਰਥ:

੧. ਤਿਸ (ਜਿਸ ਦਾ ਪਿੱਛੇ ਵਰਣਨ ਹੋ ਚੁੱਕਾ ਹੈ) ਸ੍ਰੀ ਅੰਮ੍ਰਿਤਸਰ ਸ਼ਹਿਰ ਵਿੱਚ ਮਹਾਨ (ਖ਼ਾਲਸਾ) ਪੰਥ (ਦੀ) ਉੱਤਮ ਨਿਰਮਲ (ਸੰਪ੍ਰਦਾਇ ਦਾ) ਇਕ ਸਾਧੂ ਹੈ।

੨. (ਕਿਸੇ ਦੁਨਿਆਵੀ) ਇੱਛਾ ਤੋਂ ਰਹਿਤ ਹੋ ਕੇ ਬਹੁਤੀ ਰਿਹਾਇਸ਼ (ਅੰਮ੍ਰਿਤਸਰ ਵਿੱਚ ਹੀ) ਰੱਖਦਾ ਹੈ। (ਆਪਣਾ ਪੱਕਾ) ਘਰ (ਭਾਵ ਡੇਰਾ) ਬਣਾਉਣ ਤੋਂ ਬਿਨਾਂ ਹੀ ਸੰਸਾਰ ਰੂਪ ਉੱਤਮ ਘਰ ਵਿੱਚ ਵਸਦਾ ਹੈ।

੩. (ਉਸ ਦਾ ਨਾਮ ਤੇ ਉਪਾਧੀ ਕੀ ਹੈ?) ਸਾਰੇ ਸੱਜਣ ਚੰਗੀ ਤਰ੍ਹਾਂ ਜਾਣਦੇ ਹਨ ਕਿ ਮੇਰਾ ਨਾਮ ਗਿਆਨ ਸਿੰਘ ਤੇ (ਮੇਰੀ ਉਪਾਧੀ) ਗਿਆਨੀ ਹੈ।

੪. ਉਥੇ (ਅੰਮ੍ਰਿਤਸਰ ਵਿੱਚ ਰਹਿ ਕੇ) ਮੈਂ ਆਪਣੀ ਬਾਣੀ (ਕਵਿਤਾ) ਸਫਲ ਕਰਨ ਵਾਸਤੇ ਗੁਰੂ (ਸਾਹਿਬਾਨ ਅਤੇ ਖ਼ਾਲਸਾ ਪੰਥ) ਦੀ ਕਥਾ (ਦਿਲੀ) ਹਿਤ ਨਾਲ ਲਿਖੀ ਹੈ।

ਭਾਵ ਗਿਆਨੀ ਗਿਆਨ ਸਿੰਘ ਬ੍ਰਿਜ ਭਾਸ਼ਾ ਕਾਵਿ ਦੇ ਮਹਾਂ ਕਵੀ ਤੇ ਨਵੀਨ ਪੰਜਾਬੀ ਵਾਰਤਕ ਦੇ ਜਨਮ ਦਾਤਾ, ਇਸ ਸ੍ਰੀ ਗੁਰੁ ਪੰਥ ਪ੍ਰਕਾਸ਼ ਗ੍ਰੰਥ ਦੇ ਕਰਤਾ ਹਨ। ਇਨ੍ਹਾਂ ਦੀ ਵੰਸ਼-ਪਰੰਪਰਾ, ਜੀਵਨ-ਝਲਕੀਆਂ, ਵਿਦਿਆ-ਪ੍ਰਾਪਤੀ, ਤੀਰਥ ਯਾਤਰਾ, ਸੈਰ, ਸਪਾਟਾ, ਰਚਨਾਵਾਂ ਤੇ ਹੋਰ ਹਰ ਤਰ੍ਹਾਂ ਦੀ ਵਾਕਫ਼ੀਅਤ ਲਈ ਇਸੇ ਗ੍ਰੰਥ ਦੀ 'ਪ੍ਰਸਤਾਵਨਾ' ਪੜ੍ਹੋ।

{ਮੰਗਲ ਸਮਾਪਤ, ਗ੍ਰੰਥਰਚਣ ਕਾ ਕਾਰਨ।}

ਦੋਹਰਾ:

ਮੰਗਲ ਚਾਰੁ[1] ਉਚਾਰ ਕਰਿ, — [1]ਸੁੰਦਰ।
ਕਵਿ ਕੋਵਿਦਨਿ[1] ਜੁਹਾਰ[2]। — [1]ਵਿਦਵਾਨਾਂ ਨੂੰ। [2]ਨਮਸਕਾਰ ਕਰਕੇ।
ਭਯੋ ਗ੍ਰੰਥ ਜਯੋਂ ਨਯੋ ਯਹਿ,
ਬਰਨੋਂ ਸੋ ਪਰਕਾਰ[1] ॥੩੫॥ — [1]ਉਹ ਕਾਰਨ ਕਹਿੰਦਾ ਹਾਂ।

ਚੌਪਈ:

ਨਗਰ ਪਟਜਾਲਾ ਸੁਭ ਅਸਥਾਨੋ।
ਫੂਲ ਬੰਸ ਜਹਿ ਭੂਪ ਮਹਾਨੋ।
ਰੂਪ ਅਨੰਤ ਸੰਤ ਇਕ ਤਹਾਂ।

ਕੋਵਿਦ ਕਵਿ ਗਜਾਨੀ ਸੁਚ ਮਹਾਂ ॥ ੩੬ ॥
ਬਿੱਦਜਾ ਗੁਰ ਮਮ ਆਹਿ ਉਦਾਰੇ।
ਮੋ ਸਮ ਜਢ ਜਿਨ ਬਹੁ ਭਵ ਤਾਰੇ।
ਨਾਮ ਨਖੱਤ੍ਰ ਮ੍ਰਿਗੇਸ[1] ਮਹਾਨੂੰ। — [1]ਤਾਰਾ ਸਿੰਘ (ਨਰੋਤਮ, ਪੰਡਿਤ)।
ਨਿਰਮਲ ਪੰਥ ਬੀਚ ਸਮ ਭਾਨੂੰ[1] ॥ ੩੭ ॥ — [1]ਸੂਰਜ ਵਾਂਗ।
ਤਾਂ ਕੇ ਪਦ ਪੰਕਜ[1] ਤੇ ਸਿੱਖਜਾ। — [1]ਚਰਨ ਕੰਵਲਾਂ ਤੋਂ।
ਪਾਇ, ਹਰੇ ਭਵ ਦੁਖ ਸਮ ਬਿੱਖਜਾ[1]। — [1]ਜ਼ਹਿਰ ਵਰਗੇ ਸੰਸਾਰਕ ਦੁਖ ਨਾਸ ਕੀਤੇ।
ਇਕ ਦਿਨ ਉਨ ਹਿਤ ਪਰ ਉਪਕਾਰੇ।
ਆਗਜਾ ਯਹਿ ਮੁਹਿ ਦੁਈ ਉਦਾਰੇ ॥ ੩੮ ॥
ਗ੍ਰੰਥ ਸੁ ਪੰਥ ਪ੍ਰਕਾਸ਼ ਸੁਹਾਵਨ।
ਰਤਨ ਸਿੰਘ ਜੋ ਕੀਨ ਬਨਾਵਨ।
ਢੀਲੀ ਤਾਹਿ ਅਧਿਕ ਕਵਿਤਾਈ।
ਮਤਲਬ ਥੋਰਾ ਬਹੁ ਫੈਲਾਈ ॥ ੩੯ ॥
ਹੁਤੋ ਸਿੰਘ ਵਹੁ ਸੂਧਾ ਸਾਦਾ*। — *ਪਾ: ਸਾਧਾ।
ਕਵਿਤਾ ਕੀ ਨ ਲਖਤ ਮਰਯਾਦਾ[1]। — [1]ਰੀਤੀ ਨਹੀਂ ਸੀ ਜਾਣਦਾ।
ਜੈਸ ਗੁਰੂ ਕਾ ਪੰਥ ਰੰਗੀਲਾ[1]। — [1]ਸੁੰਦਰ।
ਬੀਰ ਬਾਂਕੁਰੋ ਛੈਲ ਛਬੀਲਾ[1] ॥ ੪੦ ॥ — [1]ਸੁੰਦਰ ਸੂਰਮਾ, ਖ਼ੂਬਸੂਰਤ ਫਬ ਵਾਲਾ।
ਚਹੀਏ ਗਾਥ[1] ਤਾਹਿ ਕੀ ਤੈਸੀ। — [1]ਕਥਾ।
ਦੇਵ ਅਨੁਰੂਪ* ਬਲੀ ਹ੍ਵੈ ਜੈਸੀ[1]। — [1]ਜਿਸ ਤਰ੍ਹਾਂ ਦਾ ਦੇਵਤਾ ਹੋਵੇ ਉਸ ਦੀ ਬਲੀ ਵੀ ਉਸੇ {ਅਨੁਰੂਪ} ਵਰਗੀ ਹੋਣੀ ਚਾਹੀਦੀ ਹੈ। *ਪਾ: ਦੇਵਨ ਰੂਪ।
ਤਾਂ ਤੇ ਤੁਮ ਯਹਿ ਗਾਥ ਬਚਿੱਤ੍ਰ[1]। — [1]ਅਸਚਰਜ, ਅਨੋਖੀ।
ਗੁਰੂ ਖਾਲਸੇ ਕੇਰ ਚਰਿੱਤ੍ਰ[1] ॥ ੪੧ ॥ — [1]ਕੌਤਕਾਂ ਦੀ।
ਛੰਦ ਬੰਦ ਕਰਿ[1] ਰਚੋ ਸੁਹਾਵਨ। — [1]ਕਵਿਤਾ ਵਿੱਚ।
ਗ੍ਰੰਥ ਪੰਥ ਪ੍ਰਕਾਸ਼ ਜੁ ਪਾਵਨ[1]। — [1]ਪਵਿੱਤਰ।
ਜਾ ਕੋ ਪੇਖ ਪੰਥ ਗੁਰ ਕੇਰਾ।
ਲਹੈ ਮੋਦ ਪ੍ਰਮੋਦ ਘਨੇਰਾ[1] ॥ ੪੨ ॥ — [1](ਸ਼ਰੀਰਕ) ਅਨੰਦ ਤੋਂ ਵੀ ਬਹੁਤ ਵੱਡਾ (ਆਤਮਕ) ਅਨੰਦ ਲਵੇ।

ਦੋਹਰਾ:
ਯਹਿ ਆਗਜਾ ਜਬ ਉਨਿ ਦਈ,
ਮਾਨੀ ਹਮ ਮੁਦ[1] ਪਾਇ। — [1]ਅਨੰਦ।
ਗ੍ਰੰਥ ਰਚਨ ਹਿਤ ਪੁਨ ਕਰਜੋ,
ਉੱਦਮ ਗੁਰੂ ਮਨਾਇ ॥ ੪੩ ॥

ਕਬਿੱਤ:
ਫੇਰ ਗੁਰੁ ਘਰ ਕੇ ਮਹਾਨੇ ਜੇ ਸਜਾਨੇ ਸਿੱਖ,
ਬਾਲਕ ਜੁਵਾ[1] ਪੁਰਾਨੇ ਮੁਖੀਏ ਜੋ ਪੰਥ ਮੈਂ। — [1]ਜਵਾਨ।
ਸਬ ਹੀ ਕੇ ਆਗੇ ਏਹੁ ਜਬ ਹੀ ਸੁਨਾਈ ਬਾਤ,
ਰਚਜੋ ਚਹੋਂ ਐਸੀ ਭਾਂਤਿ ਅਬ ਹੀ ਗ੍ਰੰਥ ਮੈਂ।
ਸੁਨਿ ਕੈ ਮਹਾਨ ਮੋਦ ਠਾਨਿ ਸਭਿ ਹੀ ਨੈ ਕਹਜੋ,

ਇਸ ਤੈ ਨ ਨੀਕੀ[1] ਬਾਤ ਔਰ ਕੋਊ ਤੰਥ ਮੈਂ[2]।
[1]ਚੰਗੀ। [2]ਤੱਤ (ਸਿਧਾਂਤ) ਰੂਪ ਵਿੱਚ।
ਸਾਦਰ[1] ਬਨਾਵੋ ਅਬ ਦੇਰ ਨ ਲਗਾਵੋ ਤੁਮ,
[1]ਬੇ ਫ਼ਿਕਰ ਹੋ ਕੇ। (ਅ) ਸਤਿਕਾਰ ਨਾਲ।
ਈਹਾਂ ਜਸ ਪਾਵੋ ਵਡ ਸੂਖ ਹ੍ਵੈ ਅਗੰਥ ਮੈਂ[1] ॥੪੪॥
[1]ਪ੍ਰਲੋਕ ਵਿੱਚ।
ਪੂਰਬ ਮਹਾਨ ਮੁਨਿ ਬਯਾਸ ਆਦਿ ਭਏ ਜੇਈ,
ਭੂਪਨ ਕੇ ਇਤੀਹਾਸ ਭਨੇ ਤਿਨ ਭੂਰ ਹੈਂ[1]।
[1]ਉਨ੍ਹਾਂ ਨੇ (ਪੁਰਾਣਾਂ ਵਿੱਚ) ਬਹੁਤੇਰਾਜਿਆਂ ਦੇ ਇਤਿਹਾਸ ਕਹੇ ਹਨ।
ਤੈਸੇ ਤੁਮ ਇਤੀਹਾਸ ਗੁਰੂ ਘਰ ਕਾ ਬਯਾਸ,
ਕਰੋ ਏਹੁ ਰੁਚਰ ਰਚਾਵਨ ਜਰੂਰ ਹੈਂ[1]।
[1]ਤਿਵੇਂ ਤੁਸੀਂ ਬਿਆਸ (ਵਾਂਗ) ਗੁਰੂ ਘਰ ਦਾ ਇਹ ਸੁੰਦਰ ਇਤਿਹਾਸ ਜ਼ਰੂਰ ਹੀ ਰਚਨਾ ਕਰੋ।

ਲੋਗ ਸਮਰੱਥ[1] ਜਿਮ ਤਾਲ[2] ਬਾਗ ਬਾਪਿਕਾ[3]
[1](ਮਾਇਆ ਦੀ) ਸ਼ਕਤੀ ਵਾਲੇ। [2]ਸਰੋਵਰ। [3]ਬਾਉਲੀ।
ਲਗਾਵਤ ਹੈਂ, ਬਿਖਰੇ ਸੁਧਾਰੈਂ ਮਗ ਰੂਰ ਹੈਂ[1]।
[1]ਬਿਖੜਿਆਂ ਰਸਤਿਆਂ ਨੂੰ ਸੁਧਾਰ ਕੇ ਸੁੰਦਰ (ਸੜਕਾਂ) ਬਣਾ ਦੇਂਦੇ ਹਨ।
ਪਰ ਹਿਤ ਸਰੀਓਂ ਪੈ ਸੇਤ ਬੰਧਵਾਵਤ ਹੈਂ[1],
[1]ਪਰਾਏ (ਲੋਕਾਂ ਦੇ ਸੁਖ) ਵਾਸਤੇ ਨਦੀਆਂ ਉਪਰ ਪੁਲ ਬਨ੍ਹਵਾ ਦੇਂਦੇ ਹਨ।
ਵੇਊ[1] ਫਿਰ ਸੁਜਸ ਬਿਥਾਰੈਂ[2] ਦੂਰ ਦੂਰ ਹੈਂ ॥੪੫॥
[1]ਉਹ (ਪੁਲਾਂ ਦੇ ਉਪਰ ਦੀ ਲੰਘਣ ਵਾਲੇ)। [2]ਫੈਲਾ ਦੇਂਦੇ ਹਨ।
ਯਾਹਿ ਤੋ ਅਪੂਰਬ[1] ਹੈ ਬਾਤ ਤੁਮ ਜਾਨੋ ਸਾਤ[2],
[1]ਨਵੀਂ, ਅਣੋਖੀ। [2]ਸੱਚੀ।
ਬਨ ਹੈ ਗ੍ਰੰਥ ਜਬ ਏਹੁ ਅਤਿ ਚਾਰੋ[1] ਹੈ।
[1]ਬਹੁਤ ਸੁੰਦਰ।
ਜੈ ਹੈ ਦੇਸ ਦੇਸਨ ਮੈਂ ਸਾਦਰ ਪਠੈਂਗੇ ਸਿਖ,
ਸੁਨੈ ਨਰ ਨਾਰਿ ਜਸ ਹੋਇਗੋ ਅਪਾਰੋ ਹੈ।
ਗਾਥ ਗੁਰੁ ਘਰ ਕੀ ਮਹਾਨ ਯੌਂ ਪਛਾਨ ਪਰੈ[1],
[1]ਪਤਾ ਲੱਗ ਜਾਵੇਗਾ।
ਬਯਾਨ[1] ਔਰ ਭੂਪਨ ਕਾ ਜਾਨ ਪਰੈ ਸਾਰੋ ਹੈ।
[1]ਹਾਲ।
ਸਿੰਘਨ ਕਾ ਮਜਬ ਗਜਬ[1] ਏਹ ਅਜਬ[2] ਜੋ,
[1](ਦੁਸ਼ਮਣਾਂ ਤੇ) ਕਹਿਰ ਪਾਉਣ ਵਾਲਾ। [2]ਅਸਚਰਜ।
ਪਰੈਗੋ ਪਛਾਨ ਹਿੰਦੂ ਤੁਰਕਨ ਤੇ ਨਜਾਰੋ ਹੈ ॥੪੬॥
ਮਨੀ ਸਿੰਘ ਤਾਰੂ ਸਿੰਘ ਆਦਿਕ ਅਧਿਕ ਸਿੰਘ,
ਹਠ ਜੋ ਸਿਦਕ ਸਿਖੀ ਸਿਰ ਸੋਂ ਨਿਬਾਹਿੰਗੇ।
ਕਰੀ ਜਿਨਿ ਜਗਤ ਤੇ ਯਵਨੋਂ ਕੀ[1] ਦੂਰ ਜਰ[2],
[1]ਤੁਰਕਾਂ ਦੀ। [2]ਜੜ੍ਹ।
ਏਸ ਗ੍ਰੰਥ ਨੀਕ ਤੈ ਸੁ ਠੀਕ ਜਾਨੇ ਜਾਹਿੰਗੇ।
ਹੇਰਿ ਗੁਰ ਸਿਖਨ ਕੀ ਘਾਲਣਾ ਬਿਸਾਲ ਫੇਰ,
ਔਰ ਗੁਰਸਿਖ ਢੇਰ ਸਿਦਕ ਕਮਾਹਿੰਗੇ।
ਔਰ ਜਤੋਂ ਬਿਲੱਛ[1] ਲੱਛ[2] ਭਏ ਦਲ ਸਿੰਘਨ ਕੇ,
[1]ਵਿਲੱਖਣ, ਅਣੋਖੇ। [2]ਲਖ, ਜਾਣੋ।
ਰੱਛਕ[1] ਪ੍ਰਤੱਛ[2] ਹਿੰਦੁ ਧਰਮ ਕੇ ਲਖਾਹਿੰਗੇ[3] ॥੪੭॥
[1]ਰਾਖੇ। [2]ਪ੍ਰਤੱਖ ਹੀ। [3]ਜਾਣੇ ਜਾਣਗੇ।
ਤਾਂ ਤੇ ਅਬ ਤਿਆਗ ਦੇਰ ਛੋਡ ਔਰ ਏਰ ਫੇਰ[1],
[1]ਟਾਲ ਮਟੋਲ।
ਕੀਜੀਏ ਸ਼ਿਤਾਬ[1] ਗ੍ਰੰਥ ਪੰਥ ਕਾ ਤਯਾਰ ਹੈ।
[1]ਛੇਤੀ।
ਕੀਨੋ ਹੈ ਮਨੋਰਥ ਜੋ ਆਪ ਨੇ ਮਹਾਨ ਏਹੁ,
ਪਰਉਪਕਾਰ ਹੇਤ ਅਧਿਕ ਉਦਾਰ ਹੈ[1]।
[1]ਬਹੁਤ ਸ੍ਰੇਸ਼ਟ ਹੈ।
ਕਰਿ ਹੈਂ ਸੰਪੂਰਨ 'ਪੂਰਨ ਗੁਰੁ' ਗ੍ਰੰਥ ਏਹੁ,
ਤੂਰਨ ਤਮਾਮ ਤੇਰੇ ਬਿਘਨ ਬਿਡਾਰ ਹੈਂ[1]।
[1]ਨਾਸ਼ ਕਰ ਦੇਣਗੇ।
ਜਾਂਹਿ ਮਾਂਹਿ ਆਹਿ ਜਸ ਪੰਥ ਕਾ ਅਥਾਹਿ ਲਿਖਯੋ,
ਹੋਇ ਹੈ ਜਰੂਰ ਪੂਰ ਆਸਿਖ[1] ਹਮਾਰ ਹੈ ॥੪੮॥
[1]ਅਸੀਸ।
ਐਸੇ ਗੁਰ ਸਿੱਖਨ ਬਿਚੱਖਨ[1] ਸੁ ਮੁੱਖਨ ਕੀ,
[1]ਚਤੁਰ।

ਆਇਸ[1] ਔ ਆਸਿਖਾ ਲੈ ਸੰਮਤੀ[2] ਸੁ ਸਾਰ[3] ਹੈ।
[1]ਆਗਿਆ। [2]ਰਾਇ, ਸਲਾਹ। [3]ਚੰਗੀ ਤੇ ਸ੍ਰੇਸ਼ਟ।

ਪੰਥਨ ਮੈਂ ਪੰਥ, ਗੁਰੂ ਖਾਲਸਾ ਮਹਾਨ ਪੰਥ,
ਤਿਨ ਕੇ ਬਿਰਤੰਤ ਕਾ ਗ੍ਰੰਥ ਰਚੋਂ ਚਾਰੁ[1] ਹੈ।
[1]ਸੁੰਦਰ।

ਯਦਪਿ[1] ਸੁਜਸ ਗੁਰੂ ਘਰ ਕਾ ਮਹਾਨ ਆਗੇ,
[1]ਭਾਵੇਂ।

ਕਰਜੋ ਹੈ ਉਚਾਰ ਗੁਰ ਸਿਖਨ ਅਪਾਰ ਹੈ।
ਤਦਪਿ[1] ਮੈਂ ਸਫਲ ਕਰਨ ਹਿਤ ਬਾਨੀ ਨਿਜ[2],
[1]ਤਾਂ ਭੀ। [2]ਆਪਣੀ ਕਵਿਤਾ।

ਸੁਜਸ ਮਹਾਨੀ ਕਰੋਂ ਪੰਥ ਕਾ ਉਚਾਰ ਹੈ ॥੪੯॥
ਜੈਸੇ ਬਹੁ ਕਵਿਨ[1] ਰਮਾਇਣ ਰਚੇ ਹੈਂ ਬਹੁ,
[1]ਕਵੀਆਂ ਨੇ।

ਤੈਸੇ ਗੁਰੁ ਗਾਥ[1] ਰਚੀ ਸਿੱਖਨ ਸੁਜਾਨ ਹ੍ਵੈ[2]।
[1]ਕਥਾ। [2]ਚਤੁਰ ਹੋ ਕੇ।

ਗਰੁੜ ਮਸ਼ਕ ਆਦਿ ਗਗਨ ਉਡਤ ਖਗ,
ਲਹਿਤ ਨ ਅੰਤ, ਅੰਤਿ ਧਰਿ ਅਵਸਾਨ ਹ੍ਵੈ[1]।
[1]ਗਰੁੜ ਤੇ ਮੱਛਰ ਆਦਿ ਪੰਛੀ ਅਕਾਸ਼ ਵਿੱਚ ਉਡਦੇ ਹਨ (ਪਰ ਉਹ ਅਕਾਸ਼ ਦਾ) ਅੰਤ ਨਹੀਂ ਲੈ ਸਕਦੇ (ਸਗੋਂ) ਅੰਤ ਨੂੰ ਮੌਤ ਧਾਰਨ ਕਰ ਲੈਂਦੇ ਹਨ ਭਾਵ ਖ਼ਤਮ ਹੋ ਜਾਂਦੇ ਹਨ।

ਗਾਥ ਗੁਰੁ ਪੰਥ ਕੀ ਅਥਾਹਿ ਥਾਹਿ ਕੌਨ ਲਹੈ,
ਬੁਧਿ ਬਲ ਲਾਇ ਕਹੈਂ ਸਭ ਹੀ ਸੁਜਾਨ ਹ੍ਵੈ।
ਤਿਨ ਮੈਂ ਮਸ਼ਕ ਸਮ ਹਮ ਕਮ ਕਵਿ[1] ਅਬ,
[1]ਛੋਟੇ ਕਵੀ।

ਚਾਹੈਂ ਗਾਥ ਗਗਨ ਮੈਂ[1] ਮਗਨ ਮਹਾਨ ਹ੍ਵੈ ॥੫੦॥
[1]ਕਥਾ ਰੂਪ ਅਕਾਸ਼ ਵਿੱਚ (ਉੱਡਣਾ ਚਾਹੁੰਦੇ ਹਾਂ)।

ਦਾਰ ਪੂਤਰੀ ਕੇ ਸਮ[1] ਜੀਹ ਜਾਨ ਲੇਹੁ ਮਮ,
[1]ਕਾਠ ਦੀ ਪੁਤਲੀ ਵਾਂਗ।

ਸ੍ਰੀ ਗੁਰੂ ਨਟ ਜਯੋਂ ਪ੍ਰੇਰੈਂ ਤਯੋਂ ਉਚਾਰ ਹੈਂ।
ਜਾਨਤ ਨ ਉਕਤ[1] ਅਨੁਕਤ[2] ਜੁਗਤ ਵਰ[3]
[1]ਕਹਿਣ ਯੋਗ। [2]ਨ ਕਹਿਣ ਯੋਗ। [3]ਚੰਗੀਆਂ ਦਲੀਲਾਂ।

ਜਮਕ[1] ਦਮਕ[2] ਰਸ[3] ਰੀਤਿ[11] ਅਲੰਕਾਰ[22] ਹੈਂ।
[1]ਇਕ ਸ਼ਬਦਾਲੰਕਾਰ, ਜਿਸ ਵਿੱਚ ਇਕ ਪਦ ਅਨੇਕ ਵਾਰ ਆਵੇ ਪਰ ਅਰਥ ਵੱਖਰਾ ਵੱਖਰਾ ਹੋਵੇ ਜਿਵੇਂ- 'ਅਰਜਨ ਗੁਰ ਅਰਜਨ ਤਰੁ, ਅਰਜਨ ਸ੍ਵਾਮਿ ਸਮਾਨ। ਅਰਜਨ ਜਸ ਅਰਜਨ ਕਰਿਓ, ਅਰਜਨ ਤੂਲ ਜਿਨਾਨ'। [2]ਪ੍ਰਕਾਸ਼। [3]ਕਾਵਿ ਅਨੁਸਾਰ ਮਨ ਵਿੱਚ ਉਤਪੰਨ ਹੋਣ ਵਾਲਾ ਉਹ ਭਾਵ, ਜੋ ਕਾਵਿ ਪੜ੍ਹਨ, ਸੁਣਨ ਜਾਂ ਨਾਟਕ ਆਦਿ ਦੇ ਦੇਖਣ ਤੋਂ ਪੈਦਾ ਹੁੰਦਾ ਹੈ। ਕਾਵਿ ਅਨੁਸਾਰਰਸ ਨੌਂ ਹਨ- ਸ਼ਿੰਗਾਰ, ਹਾਸ, ਕਰੁਣਾ, ਰੌਦ੍ਰ, ਵੀਰ, ਭਿਆਨਕ, ਬੀਭੱਤਸ, ਅਦਭੁੱਤ ਅਤੇ ਸ਼ਾਂਤ। [11]ਛੰਦ ਦੀ ਚਾਲ। [22]ਸ਼ਬਦ ਦੇ ਅਰਥ ਕਰਨ ਦੀ ਉਹਰੀਤਿ ਜੋ ਕਾਵਿ ਦੀ ਸ਼ੋਭਾ ਵਧਾਵੇ। ਇਹ ਤਿੰਨ ਤਰ੍ਹਾਂ ਦੇ ਹਨ- ਸ਼ਬਦ-ਅਲੰਕਾਰ, ਅਰਥ-ਅਲੰਕਾਰ ਤੇ ਉਭੇ-ਅਲੰਕਾਰ।

ਚਿੱਤ੍ਰ ਬਚਿੱਤ੍ਰ ਪਵਿੱਤ੍ਰ ਨ ਛੰਦ ਬੰਦ,
ਕਵਿਨ ਕੀ ਲਵਨ ਨ ਆਵਤਿ ਸੁ ਢਾਰ ਹੈਂ[1]।
[1]ਮੇਰੀ (ਛੰਦ ਬੰਦ) ਕਵਿਤਾ (ਬਚਿੱਤ੍ਰ) ਅਨੇਕ ਢੰਗਾਂ ਦੀ (ਚਿੱਤ੍ਰ) ਸੁੰਦਰ ਤੇ ਪਵਿੱਤ੍ਰ ਨਹੀਂ ਹੈ ਅਤੇ ਕਵੀਆਂ ਦੀ ਚੰਗੀ ਰੀਤੀ (ਮੈਨੂੰ) ਥੋੜ੍ਹੀ ਜਿਹੀ ਵੀ ਨਹੀਂ ਆਉਂਦੀ।

ਕੇਵਲ ਪ੍ਰੇਮ ਏਕ ਗੁਰ ਜਸ ਗਾਵਨੇ ਕਾ,
ਆਹਿ ਉਰ ਮਾਹਿ ਸੋਈ ਸੁਜਨ ਬਿਚਾਰ ਹੈਂ ॥੫੧॥
ਸ੍ਰੀ ਗੁਰੂ ਖਾਲਸੇ ਕੀ ਗਾਥ ਹਿਤ ਸਾਥ ਨੀਕ,
ਰਚਯੋਂ ਚਹੋਂ ਠੀਕ ਤਵਾਰੀਖ ਗੁਰੁ ਘਰ ਕੀ।
ਘਰ ਕੀ ਤੋ ਅਕਲ ਕੀ ਸ਼ਕਲ ਬਿਕਲ ਜੈਸੀ,

ਦੀਸਤ ਹੈ ਮੋਹਿ ਜਾਤੇ ਅਬੀ ਜਾਤ ਘਰਕੀ[1]।

[1]ਮੈਨੂੰ ਤਾਂ (ਘਰ) ਅੰਤਹਕਰਨ ਦੀ (ਅਕਲ) ਬੁੱਧੀ ਦੀ ਸ਼ਕਲ (ਬਿਕਲ) ਪਾਗਲਾਂ ਵਰਗੀ ਦਿਸਦੀ ਹੈ। ਜਿਸ ਕਰ ਕੇ (ਉਹ ਬੁੱਧੀ) ਹੁਣ ਤੱਕ (ਘਰਕੀ) ਹੌਂਕੀ ਜਾਂਦੀ ਹੈ।

ਘਰ ਕੀਨ ਯਾਹੀ ਤੇ ਸੁ ਗੁਰੂ ਕੇ ਪਦਾਰਬਿੰਦ,
ਜਾਂਹਿ ਅਬਲੰਬ ਚਹੋਂ ਗਾਥ ਮੈਂਰੁਚਰ ਕੀ[1]।

[1]ਏਸੇ ਕਰ ਕੇ (ਮੈਂ) ਗੁਰਾਂ ਦੇ ਚਰਨ ਕੰਵਲਾਂ ਵਿੱਚ ਚੰਗੀ ਤਰ੍ਹਾਂ ਘਰ ਕੀਤਾ ਹੈ ਜਿਨ੍ਹਾਂ ਦੇ ਆਸਰੇ ਮੈਂ ਸੁੰਦਰ ਕਥਾ (ਕੀ) ਕਰਨਾ ਚਾਹੁੰਦਾ ਹਾਂ।

ਚਰ ਕੀ ਅਚਰ ਕੀ ਜੁ ਮਿਹਰ ਨਦਰ ਕੀ
ਹ੍ਵੈ ਤਰਕੀ ਹ੍ਵੈ ਸੂਰ ਕੀ ਤੁ ਕਵਿ ਕੀ ਸ਼ੁਕਰ ਕੀ[1] ॥੫੨॥

[1](ਜੁ) ਜਦੋਂ (ਸਤਿਗੁਰਾਂ ਦੀ) ਮਿਹਰ ਦੀ ਨਿਗਾਹ ਹੋਵੇਗੀ ਤਾਂ (ਫੁਰਨਿਆਂ ਵਿੱਚ) (ਚਰ ਕੀ) ਵਿਚਰਨ ਵਾਲੀ (ਮੇਰੀ ਸੁਰਤਿ) {ਅਚਰ ਕੀ} ਇਕਾਗਰ ਹੋ ਜਾਵੇਗੀ, ਤਾਂ ਮੇਰੀ (ਸੂਰ ਕੀ) ਬਾਣੀ ਦੀ ਭਾਵ ਕਵਿਤਾ ਦੀ (ਤਰਕੀ) ਤਰੱਕੀ ਹੋਵੇਗੀ ਤਦੋਂ ਮੈਂ ਕਵੀ ਦੀ (ਆਤਮਾ ਸਤਿਗੁਰਾਂ ਦਾ) {ਸ਼ੁਕਰ ਕੀ} ਧੰਨਵਾਦ ਕਰੇਗੀ।

ਦੋਹਰਾ:

ਗ੍ਰੰਥ ਭਯੋ ਜਯੋਂ ਨਯੋ ਯਹਿ,
ਹੇਤੂ[1] ਕਹਯੋ ਸੁਨਾਇ।

[1]ਕਾਰਨ।

ਪ੍ਰਥਮ ਧਯਾਇ ਯਹਿ ਗਾਇ ਗੁਨ,
ਇਤੀ ਭਯੋ[1] ਮੁਦ[2] ਪਾਇ ॥੫੩॥

[1]ਪੂਰਾ ਹੋ ਗਿਆ। [2]ਅਨੰਦ।

ਇਤਿ ਸ੍ਰੀ ਗੁਰੁ ਪੰਥ ਪ੍ਰਕਾਸ਼ ਗ੍ਰੰਥੇ ਪੂਰਬਾਰਧੇ ਗਯਾਨ ਸਿੰਘ ਵਿਰਚਿਤੇ ਮੰਗਲ, ਗ੍ਰੰਥ ਕਾਰਨ ਬਰਨਨੰ ਨਾਮ ਪ੍ਰਥਮੋ ਬਿਸਰਾਮ* ॥੧॥

*ਇਸ ਥਾਂ ਤੇ ਦਿੱਲੀ ਭਾਵ ਪਹਿਲੀ ਐਡੀਸ਼ਨ ਛਾਪਾ ਪੱਥਰ 'ਚ ਪਾਠ ਹੈ- 'ਇਤਿ ਸ੍ਰੀ ਗੁਰੁ ਪੰਥ ਪ੍ਰਕਾਸ਼ ਗ੍ਰੰਥੇ ਮੰਗਲ ਬਰਨਨੰ ਨਾਮ ਪ੍ਰਥਮੋ ਨਿਵਾਸ'। ਅੰਮ੍ਰਿਤਸਰ ਭਾਵ ਤੀਜੀ ਐਡੀਸ਼ਨ ਛਾਪਾ ਪੱਥਰ 'ਚ 'ਇਤਿ ਸ੍ਰੀ ਗੁਰੁ ਪੰਥ ਪ੍ਰਕਾਸ਼ ਗ੍ਰੰਥੇ ਗਯਾਨ ਸਿੰਘ ਵਿਰਚਿਤੇ ਮੰਗਲ ਬਰਨੰ ਨਾਮ ਪ੍ਰਥਮੋ ਨਿਵਾਸ' ਪਾਠ ਹੈ ਅਤੇ ਇਸ ਲਾਹੌਰ ਭਾਵ ਦੂਜੀ ਐਡੀਸ਼ਨ ਛਾਪਾ ਪੱਥਰ 'ਚ 'ਇਤਿ ਸ੍ਰੀ ਗੁਰ ਪੰਥ ਪ੍ਰਕਾਸ਼ੇ ਗਯਾਨ ਸਿੰਘ ਵਿਰਚਤੇ ਗ੍ਰੰਥ ਕਾਰਨ ਮੰਗਲ ਬਰਨਨੰ ਨਾਮ ਪ੍ਰਥਮੋ ਨਿਵਾਸ' ਪਾਠ ਛਪਿਆ ਹੋਇਆ ਹੈ। ਇਸੇ ਹੀ ਐਡੀਸ਼ਨ ਦੇ ਉਤ੍ਰਾਰਧ ਦੇ ਪਹਿਲੇ ਅਧਿਆਇ ਦੀ ਸਮਾਪਤੀ ਤੇ ਪਾਠ ਹੈ 'ਇਤਿ ਸ੍ਰੀ ਗੁਰੁ ਪੰਥ ਪ੍ਰਕਾਸ਼ੇ ਉਤ੍ਰਾਰਧੇ ਗਯਾਨ ਸਿੰਘ ਵਿਰਚਿਤੇ ਮੰਗਲਾਚਰਨ ਕਥਾ ਕਾਰਨਨੰ ਪ੍ਰਸੰਗ ਬਰਨੰ ਨਾਮ ਪ੍ਰਿਥਮੋ ਬਿਸ੍ਰਾਮ'। ਅਸਾਂ ਇਸ ਗ੍ਰੰਥ ਵਿੱਚ ਸ਼ੁੱਧਤਾ ਤੇ ਇਕਸਾਰਤਾ ਲਿਆਉਣ ਦੇ ਖ਼ਿਆਲ ਨਾਲ ਕਵੀ ਜੀ ਦੇ ਖ਼ੁਦ ਆਪ ਲਿਖੇ ਇਹ ਚਾਰ ਤਰ੍ਹਾਂ ਦੇ ਅੱਡ-ਅੱਡ ਪਾਠਾਂ ਨੂੰ ਮਿਲਾ ਕੇ ਨਿਰਣਯ ਦੁਆਰਾ ਉਕਤ ਪਾਠ ਨਿਸਚਯ ਕੀਤਾ ਹੈ। 'ਪੰਥ ਪ੍ਰਕਾਸ਼ੇ' ਦੀ ਥਾਂ 'ਪੰਥ ਪ੍ਰਕਾਸ਼ ਗ੍ਰੰਥੇ' ਪਾਠ ਦਿੱਲੀ ਤੇ ਅੰਮ੍ਰਿਤਸਰ ਐਡੀਸ਼ਨ 'ਚੋਂ ਲੈ ਲਿਆ ਹੈ। ਗ੍ਰੰਥ ਨੂੰ ਦੋਂਹ ਭਾਗਾਂ 'ਚ ਵੰਡਿਆ ਹੈ। ਦੋਹਾਂ ਭਾਗਾਂ ਨੂੰ ਵੱਖ ਵੱਖ ਦਰਸਾਉਣ ਲਈ ਸ੍ਰੀ ਗੁਰੁ ਨਾਨਕ ਪ੍ਰਕਾਸ਼ ਵਾਂਗ 'ਪੂਰਬਾਰਧੇ' ਸ਼ਬਦ ਵਧਾ ਦਿੱਤਾ ਹੈ। ਉਤ੍ਰਾਰਧ ਦੇ ਪਹਿਲੇ ਬਿਸ੍ਰਾਮ ਦੇ ਅੰਤ 'ਚ 'ਪੰਥ ਪ੍ਰਕਾਸ਼ੇ ਉਤ੍ਰਾਰਧੇ' ਲਿਖ ਕੇ ਕਵੀ ਜੀ ਨੇ ਆਪਣੇ ਵੱਲੋਂ ਸੰਕੇਤ ਦੇ ਦਿੱਤਾ ਹੈ। 'ਗ੍ਰੰਥ ਕਾਰਨ ਮੰਗਲ' ਦੀ ਥਾਂ ਮੰਗਲ, ਗ੍ਰੰਥ ਕਾਰਨ ਲਿਖ ਕੇ ਤਰਤੀਬ ਦੀ ਦਰੁਸਤੀ ਕੀਤੀ ਹੈ। ਕਿਉਂਕਿ 'ਮੰਗਲਾਂ' ਦਾ ਨੰਬਰ ਪਹਿਲਾਂ ਹੈ ਤੇ 'ਗ੍ਰੰਥ ਕਾਰਨ' ਦਾ ਵਰਣਨ ਮਗਰੋਂ ਹੈ। ਦਿੱਲੀ ਤੇ ਅੰਮ੍ਰਿਤਸਰ ਐਡੀਸ਼ਨਾਂ ਵਿੱਚ ਅਧਿਆਇ ਦਾ ਨਾਮ ਨਿਵਾਸ ਲਿਖਿਆ ਹੈ ਪਰ ਇਸ ਲਾਹੌਰ ਐਡੀਸ਼ਨ ਵਿੱਚ ਸਿਵਾਏ ਪਹਿਲੇ, ਤੀਜੇ, ਚੌਥੇ ਤੇ ਪੰਜਵੇਂ ਅਧਿਆਵਾਂ ਦੇ ਬਾਕੀ ਸਾਰੇ ਗ੍ਰੰਥ ਵਿੱਚ ਹੀ ਹਰ ਥਾਂ ਪਾਠ 'ਬਿਸ੍ਰਾਮ' ਹੈ। ਚੂੰਕਿ ਸਾਡੀ ਇਸ ਐਡੀਸ਼ਨ ਵਿੱਚ ਅੰਮ੍ਰਿਤਸਰ ਐਡੀਸ਼ਨ ਦੇ ਮੁਕਾਬਲੇ ਬਹੁਤਾ ਹਿੱਸਾ ਲਾਹੌਰ ਐਡੀਸ਼ਨ ਦਾ ਹੀ ਛਪ ਰਿਹਾ ਹੈ, ਇਸ ਲਈ ਅਸਾਂ ਨੇ ਹਰ ਥਾਂ ਪਾਠ ਬਿਸ੍ਰਾਮ ਹੀ ਛਾਪਿਆ ਹੈ।

## ਦੂਜਾ ਬਿਸ੍ਰਾਮ

### ੨. {ਅਕਾਲ ਪੁਰਖ ਤੇ ਚੰਡੀ ਮੰਗਲ, ਪ੍ਰਸੰਗਾਂ ਦੀ ਸੂਚੀ, ਨਵੇਂ ਤੇ ਪੁਰਾਣੇ ਪੰਥ ਪ੍ਰਕਾਸ਼ ਗ੍ਰੰਥਾਂ ਦੇ ਰਚਨ ਦੇ ਕਾਰਨ}

ਸ੍ਵੈਯਾ:

ਤੂੰ ਗੁਰੁ ਨਾਨਕ ਅੰਗਦ ਆਮਰ,
ਤੂੰ ਰਮਦਾਸ[1] ਸੁ ਅਰਜਨ ਤੂਹੈਂ। — [1]ਸ੍ਰੀ ਗੁਰੂ ਰਾਮਦਾਸ ਜੀ।
ਤੂੰ ਹਰਿਗੋਬਿੰਦ ਜੁ ਹਰਿਰਾਇ,
ਹਰੀ ਕ੍ਰਿਸ਼ਨ ਤੇਗ ਬਹਾਦਰ ਤੂੰਹੈਂ।
ਮਾਤੇ ਮਤੰਗ ਮਲੇਛਨ ਕੇ ਹਿਤ,
ਗੋਬਿੰਦ ਸਿੰਘ ਸ੍ਰੀ ਗੁਰੁ ਤੂੰਹੈਂ[1]। — [1](ਹੇ ਅਕਾਲ ਪੁਰਖ ਜੀ) ਮਸਤ ਹਾਥੀਆਂ ਵਰਗੇ ਜ਼ਾਲਮ ਤੁਰਕਾਂ (ਨੂੰ ਮਾਰਨ) ਵਾਸਤੇ (ਸ਼ੇਰ ਰੂਪ) ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵੀ ਤੁਸੀਂ ਹੀ ਹੋ।
ਸਾਰ ਮਈ ਕਰਤਾਰ ਮਈ,
ਅਵਤਾਰ ਮਈ ਸ਼ਕਤੀ ਸਭਿ ਤੂੰਹੈਂ[1] ॥੧॥ — [1](ਹੇ ਵਾਹਿਗੁਰੂ ਜੀ!) ਸ਼ਸਤ੍ਰ ਰੂਪ, ਕਰਤਾਰ ਰੂਪ, ਅਵਤਾਰ ਰੂਪ ਅਤੇ ਸਾਰੀਆਂ ਸ਼ਕਤੀਆਂ ਰੂਪ ਵੀ ਤੁਸੀਂ ਹੀ ਹੋ।

ਦੋਹਰਾ:

ਚੰਡ[1] ਮੁੰਡ ਸੇ ਜਜੋਂ ਕਰੇ, — [1]ਹੇ ਸ੍ਰੀ ਚੰਡੀ! (ਆਪ ਦੀ) ਜੈ ਜੈ ਕਾਰ ਹੋਵੇ ਜਿਵੇਂ ਤੁਸਾਂ ਨੇ ਚੰਡ ਤੇ ਮੁੰਡ ਆਦਿ ਮੂਰਖ ਤੇ ਬਲਵਾਨਰਾਖਸ਼ਾਂ ਨੂੰ ਨਾਸ਼ ਕੀਤਾ ਹੈ ਤਿਵੇਂ ਹੀ ਮੇਰੇ ਬਿਘਨਾਂ ਨੂੰ ਨਾਸ਼ ਕਰੋ।
ਖਲ ਖੰਡਨ ਬਲਵੰਡ।
ਤਜੋਂ ਮਮ ਬਿਘਨ ਬਿਹੰਡੀਏ,
ਜੈ ਜੈ ਜੈ ਸ੍ਰੀ ਚੰਡਿ ॥੨॥
ਜਿਤਕ ਗਾਥ ਇਸ ਗ੍ਰੰਥ ਮੈਂ, ਕਹਿਨੀ ਅੰਤ ਪ੍ਰਯੰਤ[1]। — [1]ਤੱਕ।
ਸੋ ਸਭ ਅਬ ਕਹਿ ਦੇਤ ਹੋਂ, ਸੁਨਹੋ ਸ੍ਰੋਤਾ ਸੰਤ ॥੩॥

ਚੌਪਈ:

ਪੰਥ ਪ੍ਰਕਾਸ਼ ਗ੍ਰੰਥ ਯਹਿ ਜੈਸੇ।
ਭਯੋ ਭਾਖਹੌਂ ਪ੍ਰਥਮੇ ਵੈਸੇ।
ਪੁਨ ਗੁਰੁ ਨਾਨਕ ਕਾ ਅਵਤਾਰੈਂ।
ਭਯੋ ਜੈਸ ਸੋ ਕਹੋਂ ਵਿਚਾਰੈਂ ॥੪॥
ਫਿਰ ਵਰ[1] ਦਸੋਂ ਗੁਰਨ ਕੀ ਗਾਥਾ। — [1]ਸ੍ਰੇਸ਼ਟ, ਉੱਤਮ।
ਤਨਕ ਤਨਕ[1] ਕਹਿਹੋਂ ਹਿਤ ਸਾਥਾ। — [1]ਥੋਹੜੀ ਥੋਹੜੀ।
ਪੁਨ ਬੰਦੇ ਜਿਮ ਤੁਰਕ ਨਿਕੰਦੇ[1]। — [1]ਨਾਸ ਕੀਤੇ।
ਤੁਰਕ ਗਿਰੇਸ[1] ਕਰੇ ਨਿਜ ਬੰਦੇ[2] ॥੫॥ — [1]ਪਹਾੜੀ ਰਾਜੇ। [2]ਆਪਣੇ ਦਾਸ।
ਖੰਡ ਤੁਰਕ ਬਹੁ ਮੰਡ ਅਖਾਰੇ[1]। — [1]ਬਹੁਤੇ ਜੰਗ ਰਚ ਕੇ ਤੁਰਕ ਨਾਸ ਕੀਤੇ।
ਕਰੀ ਹਕੂਮਤ ਮੁਲਕ ਮਝਾਰੇ।
*ਸਿੰਘਨ ਸੌਂ ਬਿਗਰਯੋ ਪੁਨ ਜੈਸੇ। — *'ਸਿੰਘਨ' ਤੋਂ 'ਵੈਸੇ' ਤੱਕ ਇਹ ਦੋ ਤੁਕਾਂ ਦਾ ਪਾਠ ਅੰਮ੍ਰਿਤਸਰ ਐਡੀਸ਼ਨ ਦਾ ਹੈ।
ਬੰਦਾ ਮਰਯੋ ਕਹੋਂ ਪੁਨ ਵੈਸੇ ॥੬॥
ਫਿਰ ਸਿੰਘਨ ਮਿਲ ਜੈਸ ਅਪਾਰੇ।

ਤੁਰਕਨ ਸੋਂ ਬਹੁ ਕਰੇ ਅਖਾਰੇ।
ਪੁਨ ਕਾਬਲ ਪਤਿ[1] ਜਿਹ ਬਿਧ ਆਯੋ।
[1]ਕਾਬਲ ਦਾ ਬਾਦਸ਼ਾਹ, (ਅਹਿਮਦ ਸ਼ਾਹ ਅਬਦਾਲੀ)।
ਜ਼ੁਲਮ ਅਤੁਲਮ[1] ਕਮਾਇ ਸਿਧਾਯੋ ॥੭॥
[1]ਬਹੁਤੇ।
ਪੁਨ ਪਟਲੇਸ਼ੂਰ ਤਈਂ[1] ਸ਼ਿਤਾਬ[2]।
[1]ਪਟਿਆਲੇ ਦੇ ਮਹਾਰਾਜੇ (ਆਲਾ ਸਿੰਘ ਨੂੰ)। [2]ਛੇਤੀ।
ਜੈਸ ਰਾਜਗੀ ਮਿਲਜੋ ਖਤਾਬ[1]।
[1]ਪਦਵੀ।
ਮਾਰ ਦੁਰਾਨੀ ਜੈਸ ਨਿਕਾਰੇ।
ਸਿੰਘਨ ਮੁਲਕ ਦਬਾਯੋ ਸਾਰੇ ॥੮॥
ਦ੍ਵਾਦਸ ਮਿਸਲ[1] ਭਈ ਪੁਨ ਜੈਸੇ।
[1](ਸਿੰਘਾਂ ਦੇ) ਬਾਰਾਂ ਜੱਥੇ।
ਹਾਲ ਬਿਸਾਲ ਕਹੋਂ ਤਿਨ ਤੈਸੇ।
ਪੁਨ ਬਘੇਲ ਸਿੰਘ ਜਜੋਂ ਮਧ ਦਿੱਲੀ।
ਕਰੀ ਹਕੂਮਤ ਕੁਛ ਦਿਨ ਢਿੱਲੀ ॥੯॥
ਪੁਨ ਪੁਟਲੇਸ ਸੰਗ ਜਜੋਂ ਜੰਗ।
ਕਰਿ ਫਿਰ ਕੀਨੋ ਮੇਲ ਸੁਰੰਗ।
ਪੁਨ ਸਰ੍ਹੰਦ ਜਿਮ ਪੰਥ ਉਜਾਰੀ।
ਮਾਰਜੋ ਜੈਨ ਖਾਨ ਅਰਿ ਭਾਰੀ ॥੧੦॥
ਕਾਠੀ ਬਾਂਟ[1] ਮੁਲਕ ਕੇ ਰਾਜੇ।
[1]ਕਾਠੀ-ਵੰਡ- ਸਰਦਾਰ ਅਤੇ ਸਿਪਾਹੀ ਦਾ ਖ਼ਿਆਲ ਛੱਡ ਕੇ ਹਰ ਇਕ ਕਾਠੀ (ਘੋੜੇ) ਪਿੱਛੇ ਇਲਾਕੇ ਜਾਂ ਸਾਮਾਨ ਆਦਿ ਦੀ ਇੱਕੋ ਜੇਹੀ ਵੰਡ।
ਭਏ ਸਿੰਘ ਜਜੋਂ ਕਹੋਂ ਦਰਾਜੇ[1]।
[1]ਵਿਸਥਾਰ ਨਾਲ।
ਜਿਮ ਰਣਜੀਤ ਮ੍ਰਿਗੇਸ ਬਹਾਦਰ।
ਆਫ਼ਤਾਬ ਸਮ[1] ਹ੍ਵੈ ਗਯੋ ਸਾਦਰ[2] ॥੧੧॥
[1]ਸੂਰਜ ਵਾਂਗ। [2]ਰੌਸ਼ਨ, ਪ੍ਰਗਟ।
ਫੂਲ ਬੰਸ ਕੇਰਾਜਨ ਕੇਰੀ।
ਲਘੁ ਲਘੁ ਗਾਥ ਕਹੋਂ ਸਭ ਟੇਰੀ।
ਔਰ ਜਿਤੇ ਸਰਦਾਰਨ ਕੇਰੇ।
ਕਹੋਂ ਹਵਾਲ ਬਿਸਾਲ ਘਨੇਰੇ ॥੧੨॥
ਭੇਖ ਪੁਨਾ ਗੁਰ ਘਰ ਕੇ ਜੇਤੇ।
ਸਾਧ ਉਦਾਸੀ[1] ਸੁਥਰੇ[2] ਕੇਤੇ।
[1]ਸ੍ਰੀ ਗੁਰੂ ਨਾਨਕ ਦੇਵ ਜੀ ਦੇ ਵੱਡੇ ਸਪੁੱਤਰ ਬਾਬਾ ਸ੍ਰੀ ਚੰਦ ਤੋਂ ਚਲੀ ਸਿੱਖ ਸੰਪ੍ਰਦਾ। [2]ਬਾਰਾਂ ਮੂਲੇ ਨੇੜੇ ਪਿੰਡ ਬਰਾਮਪੁਰ ਦੇ ਨੰਦੇ ਖੱਤ੍ਰੀ ਦੇ ਪੁੱਤਰ ਸੁਥਰੇ ਸ਼ਾਹ ਦਾ ਚਲਾਇਆ ਮਤ, ਇਹ ਉਦਾਸੀ ਸੰਪ੍ਰਦਾ ਦੀ ਹੀ ਇਕ ਸ਼ਾਖ ਹੈ, ਗੁਰੂ ਹਰਿਰਾਇ ਜੀ ਦੀ ਬਖ਼ਸ਼ਸ਼ ਹੈ।
ਅੱਡਣ ਸ਼ਾਹੀ[1] ਔਰ ਦਿਵਾਨੇ[2]।
[1]ਭਾਈ ਘਨੱਈਏ ਜੀ ਦੇ ਸੇਵਕ ਭਾਈ ਅੱਡਣ ਸ਼ਾਹ ਤੋਂ ਚਲੀ ਸਿੱਖ ਸੰਪ੍ਰਦਾ ਜਿਸ ਨੂੰ ਸੇਵਾ-ਪੰਥੀ ਭੀ ਆਖਦੇ ਹਨ। [2]ਮਿਹਰਵਾਨ ਦੇ ਚੇਲੇ ਬਾਲੇ ਜੱਟ ਤੋਂ ਚਲਿਆ ਇਕ ਮਤ, ਇਨ੍ਹਾਂ ਨੂੰ ਮਿਹਰਬਾਨੀਏ ਭੀ ਆਖਦੇ ਹਨ।
ਨਿਰਮਲ ਪੰਥ[1] ਸੁ ਪੰਥ ਮਹਾਨੇ ॥੧੩॥
[1]ਗੁਰੂ ਗੋਬਿੰਦ ਸਿੰਘ ਜੀ ਵੱਲੋਂ ਕਾਂਸ਼ੀ ਵਿੱਚ ਸੰਸਕ੍ਰਿਤ ਵਿੱਦਿਆ ਪੜ੍ਹਨ ਭੇਜੇ ਪੰਜਾਂ ਸਿੰਘਾਂ ਤੋਂ ਚਲੀ ਸਿੱਖ ਸੰਪ੍ਰਦਾ।
ਕੂਕੇ[1] ਸਿੰਘ ਨਿਹੰਗ[2] ਸੁ ਗਨੀਏ।
[1]ਜ਼ਿਲ੍ਹਾ ਲੁਧਿਆਣਾ ਦੇ ਪਿੰਡ ਭੈਣੀ ਨਿਵਾਸੀ ਬਾਬਾ ਰਾਮ ਸਿੰਘ ਜੀ ਤੋਂ ਚਲੀ ਸਿਖ ਸੰਪ੍ਰਦਾ ਜਿਨ੍ਹਾਂ ਨੂੰ ਨਾਮਧਾਰੀ ਵੀ ਆਖਦੇ ਹਨ। [2]ਸ਼ਸਤ੍ਰਧਾਰੀ, ਸੀਸ ਤੇ ਦੁਮਾਲੇ ਸਜਾਉਣ ਵਾਲੇ, ਮੌਤ ਤੋਂ ਬੇ ਪ੍ਰਵਾਹ, ਮਾਇਆ ਤੋਂ ਨਿਰਲੇਪ ਬਿਹੰਗਮ ਸਿੰਘਾਂ ਦੀ ਸੰਪ੍ਰਦਾ ਜਿਨ੍ਹਾਂ ਨੂੰ ਅਕਾਲੀ ਭੀ ਆਖਦੇ ਹਨ।

ਨਿਰੰਕਾਰੀਏ[1] ਬ੍ਰਿੰਦਾ ਬਨੀਏ[2]।

[1]ਪਿਸ਼ਾਵਰ ਨਿਵਾਸੀ ਬਾਬਾ ਦਿਆਲਾ ਜੀ ਤੋਂ ਚਲੀ ਸਿੱਖ ਸੰਪ੍ਰਦਾ। [2]ਆਗਰੇ ਦੇ ਦਿਲਵਾਲੀ ਸਿੰਘ ਦੇ ਪੁੱਤਰ ਬਿਹਾਰ ਬ੍ਰਿੰਦਾ ਬਨ ਤੋਂ ਚਲਿਆ ਇਕ ਮਤ।

ਔਰ ਗੁਸਾਈਂ[1] ਭੇਖ ਸੰਨਜਾਸੀ[2]।

[1]ਸੰਨਿਆਸੀਆਂ ਦੀ ਇਕ ਸ਼ਾਖ ਗ੍ਰਹਿਸਤੀ ਹੁੰਦੇ ਹਨ। [2]ਸ਼ੰਕਰਾਚਾਰਯ ਤੋਂ ਚਲੀ ਇਕ ਸੰਪ੍ਰਦਾ, ਸ਼ੰਕਰਾਚਾਰਯ ਦੇ ਚਾਰ ਚੇਲਿਆਂ ਤੋਂ ਅੱਗੋਂ ਦਸ ਪ੍ਰਕਾਰ ਦੇ ਸੰਨਿਆਸੀ ਹੋ ਗਏ ਹਨ।

ਜੋਗੀ[1] ਬੈਰਾਗੀ[2] ਚਰਨ ਦਾਸੀ[3] ॥੧੪॥

[1]ਗੋਰਖ ਮਤ ਅਨੁਸਾਰ ਜੋਗ ਭੇਸ ਧਾਰਨ ਵਾਲਾ ਤੇ ਹਠ ਯੋਗ ਦਾ ਅਭਿਆਸੀ। [2]ਰਾਮਾਨੰਦ ਤੋਂ ਚਲੀ ਸੰਪ੍ਰਦਾ ਜੋ ਵੈਸ਼ਨਵਾਂ ਦਾ ਇਕ ਫ਼ਿਰਕਾ ਹੈ। [3]ਰਿਆਸਤ ਦੇ ਪਿੰਡ ਡੇਹਰਾ ਦੇ ਮੁਰਲੀ ਧਰ ਢੂਸਰ ਦੇ ਪੁੱਤਰ ਰਣਜੀਤ (ਜਿਸ ਨੇ ਸੰਤਾਂ ਦੇ ਚਰਨੀ ਪੈਣ ਤੇ ਆਪਣਾ ਨਾਮ ਚਰਨ ਦਾਸ ਰਖਾ ਲਿਆ ਸੀ) ਤੋਂ ਚਲਿਆ ਮਤ।

ਦਾਦੂ ਪੰਥੀ[1] ਰਾਮ ਸਨੇਹੀ[2]।

[1]ਗੁਜਰਾਤ ਪ੍ਰਾਂਤ ਦੇ ਸ਼ਹਿਰ ਅਹਿਮਦਾਬਾਦ 'ਚ ਪੈਦਾ ਹੋਏ ਦਾਦੂ ਨਾਮ ਦੇ ਸੰਤ ਤੋਂ ਚਲੀ ਸੰਪ੍ਰਦਾ। [2]ਇਲਾਕਾ ਜੈਪੁਰ ਦੇ ਪਿੰਡ ਸੂਰਸੈਨ ਦੇ ਵਸਨੀਕ ਰਾਮ ਚਰਨ ਤੋਂ ਤੁਰਿਆ ਮਤ।

ਜੈਨੀ[1] ਜੰਗਮ[2] ਜੈ ਕ੍ਰਿਸ਼ਨੇਹੀ[3]।

[1]ਰਿਖਭ ਨਾਥ ਜਿਸ ਨੂੰ ਆਦਿ ਨਾਥ ਜਾਂ ਪ੍ਰਥਮ ਤੀਰਥੰਕਰ ਵੀ ਆਖਦੇ ਹਨ- ਦਾ ਚਲਾਇਆ ਮਤ। [2]ਸ਼ੈਵ ਮਤ ਦਾ ਇਕ ਫਿਰਕਾ ਜੋ ਜੋਗੀਆਂ ਦੀ ਸ਼ਾਖ ਹੈ। [3]ਕ੍ਰਿਸ਼ਨ ਉਪਾਸ਼ਕਾਂ ਦਾ ਇਕ ਮਤ, ਜੈ ਕ੍ਰਿਸ਼ਨੀਏ।

*ਪਾਨਪ ਦਾਸੀ[1] ਔ ਬ੍ਰਹਮਚਾਰੀ[2]।

[1]ਮਗਨੀਰਾਮ ਬੈਰਾਗੀ ਦੇ ਚੇਲੇ ਧਾਮਪੁਰ ਨਿਵਾਸੀ ਪਾਨਪ ਦਾਸ ਤੋਂ ਚਲਿਆ ਮਤ। [2]ਇਕ ਮਤ, ਜਿਸ ਦੇ ਪੈਰੋਕਾਰ ਸਾਰੀ ਉਮਰ ਜਤੀ ਰਹਿੰਦੇ ਹਨ। *ਇਥੇ ਪਾਠ 'ਪਾਨ ਪਤਾਸੀ' ਸੀ ਜੋ ਜਾਪਦਾ ਹੈ ਕਿ ਲਿਖਾਰੀਆਂ ਤੋਂ 'ਦ' ਦਾ 'ਤ' ਬਣ ਗਿਆ ਹੈ। ਪਾਨ ਪਤਾਸੀ ਜਾਂ ਪਾਨਪ ਤਾਸੀ ਕੋਈ ਮਤ ਨਹੀਂ। ਅਸਾਂ ਪਾਨਪ ਦਾਸੀ ਪਾਠ ਸ਼ੁੱਧ ਕਰ ਦਿੱਤਾ ਹੈ ਪਾਨਪ ਦਾਸੀ ਮਤ ਬਾਰੇ ਹੋਰ ਵਿਸਥਾਰ ਦੇਖਣਾ ਹੋਵੇ ਤਾਂ ਦੇਖੋ ਮਹੰਤ ਗਣੇਸ਼ਾ ਸਿੰਘ ਕ੍ਰਿਤ ਭਾਰਤ ਮਤ ਦਰਪਨ ਦਾ ਪੰਨਾ ੨੦੬।

ਯਵਨੋ ਕੇਰ[1] ਮਲੰਗ[2] ਮਦਾਰੀ[3] ॥੧੫॥

[1]ਮੁਸਲਮਾਨਾਂ ਦੇ (ਫਿਰਕੇ)। [2]ਜ਼ਿੰਦਾ ਸ਼ਾਹ ਮਦਾਰ ਤੋਂ ਚਲਿਆ ਇਕ ਮੁਸਲਮਾਨ ਫਿਰਕਾ। [3]ਸ਼ੈਖ਼ ਮੁਹੰਮਦ ਤੈਫੂਰੀ ਦਾ ਚੇਲਾ ਬਦੀਉੱਦੀਨ ਜਿਸ ਦਾ ਪਰਸਿੱਧ ਨਾਉਂ ਮਦਾਰ ਸੀ- ਤੋਂ ਚਲਿਆ ਇਕ ਮੁਸਲਮਾਨ ਫਿਰਕਾ।

ਇਤਜਾਦਕ ਜੇ ਪੰਥ ਅਪਾਰੇ।
ਆਹਿ ਬਿਦਤ[1] ਬਹੁ ਜਗਤ ਮਝਾਰੇ।

[1]ਪ੍ਰਗਟ, ਮਸ਼ਹੂਰ।

ਤਨਕ ਤਨਕ ਸਭ ਹੀ ਕੀ ਗਾਥਾ।
ਦਿਖਰੈਹੋਂ ਇਸ ਮੈ ਹਿਤ ਸਾਥਾ ॥੧੬॥
ਨਾਮ ਗ੍ਰੰਥ ਕਾ ਪੰਥ ਪ੍ਰਕਾਸ਼।
ਸਫਲ ਹੋਇ ਹੈ ਤਬ ਹੀ ਖਾਸ ॥੧੭॥

ਦੋਹਰਾ:

ਸਹੀ ਸਹੀ ਸਭ ਕੀ ਲਿਖੋਂ,
ਪੱਖ ਨ ਠਾਨੋਂ ਰੰਚ।
ਸਰਲ ਕਥਾ ਸਬ ਜਥਾਮਤ[1],

[1]ਆਪਣੀ ਮਤਿ ਅਨੁਸਾਰ।

ਧਰੋਂ ਯਾਹਿ ਮੈਂ ਸੰਚਿ[1] ॥੧੮॥

[1]ਇਕੱਤ੍ਰ ਕਰਕੇ।

ਕਬਿੱਤ:

ਯਦਜਪਿ ਅਪਾਰ ਚਾਰੁ[1] ਗ੍ਰੰਥ ਆਗੇ ਬਨੇ ਸਾਰ[2],

[1]ਸੁੰਦਰ। [2]ਸ੍ਰੇਸ਼ਟ।

ਰਸਿਕ[1] ਬਚਿੱਤ੍ਰ[2], ਬਹੁ ਸਿਖਨ ਬਨਾਏ ਹੈਂ।

[1]ਰਸ-ਦਾਇਕ। [2]ਅਣੋਖੇ, ਅਸਚਰਜ।

ਸਾਖੀਆਂ ਗੁਰ ਬਿਲਾਸ ਸੂਰਜ ਪ੍ਰਕਾਸ਼ ਆਦਿ,
ਦਸੋਂ ਗੁਰੂਆਨ ਕੇ ਚਰਿਤ[1] ਬਹੁ ਗਾਏ ਹੈਂ। [1]ਕੌਤਕ।
ਔਰ ਜੋ ਚਰਿੱਤ੍ਰ ਬਚਿੱਤ੍ਰ ਬਹੁ ਪੰਥ ਕੇਰ,
ਅਧਿਕ ਪਵਿਤ੍ਰ ਸੋ ਤੋ ਕਾਹੂੰ ਨ ਅਲਾਏ ਹੈਂ।
ਪੰਥ ਜੇ ਉਦਾਸੀ ਆਦਿ ਗੁਰੂ ਕੇ ਅਨਾਸੀ[1] ਬਹੁ, [1]ਆਸਤਕ, ਸ਼ਰਧਾਵਾਨ। (ਅ) ਇੱਛਾ ਰਹਿਤ।
ਤਿਨ ਕੀ ਸੁਧਾ ਸੀ[1] ਰੀਤਿ ਗੁਨ ਨ ਦਿਖਾਏ ਹੈਂ ॥੧੯॥ [1]ਅੰਮ੍ਰਿਤ ਵਰਗੀ।

ਚੌਪਈ:

ਯਦਜਪਿ ਰਤਨ ਸਿੰਘ ਕਿਛੁ ਗਾਥਾ।
ਲਿਖੀ ਪੰਥ ਕੀ ਅਤਿ ਹਿਤ ਸਾਥਾ।
ਤਦਜਪਿ ਰਹੀ ਲਿਖਨ ਤੈ ਘਨੀ।
ਜੇਤੀ ਸੁਨੀ ਤਿਤੀ ਤਿਹ ਭਨੀ[1] ॥੨੦॥ [1]ਕਹੀ ਭਾਵ ਲਿਖੀ।
ਬਿਰਧ ਤਰਣ ਦਲ ਯਹਿ ਦ੍ਵੈ ਜੋਈ।
ਭਏ ਜੈਸ ਬਿਧਿ ਕਹੇ ਨ ਕੋਈ।
ਅਰ ਪੁਨ ਦ੍ਵਾਦਸ ਮਿਸਲਾਂ ਜੈਸੇ।
ਭਈ ਨ ਕਹੀ ਤਾਹਿ ਪੁਨ ਵੈਸੇ ॥੨੧॥
ਸੂਰਬੀਰ ਸਿੰਘ ਔਰ ਜੁ ਭਏ।
ਜ਼ੋਰ ਸਰੋਹੀ[1] ਰਾਜ ਦਬਏ। [1]ਤਲਵਾਰ ਦੇ ਜ਼ੋਰ ਨਾਲ।
ਤਿਨ ਕਾ ਚਹੀਏ ਪਤਾ ਲਗਾਯੋ।
ਸੋ ਤਿਨ ਏਕ ਨ ਕਤਹੂੰ ਗਾਯੋ ॥੨੨॥
$ਗਾਥ ਪੰਥ ਕੀ ਆਹਿ ਅਪਾਰੀ।
ਜੋ ਨ ਲਿਖੀ ਜਾਇ ਹੈ ਸਾਰੀ।
ਤੌਂ ਭੀ ਤਨਕ ਤਨਕ[1] ਸਭ ਗਾਥਾ। [1]ਥੋਹੜੀ ਥੋਹੜੀ।
ਲਿਖਨੀ ਚਹੀਏ ਸਭ ਕੀ ਸਾਥਾ ॥੨੩॥
ਨਾਮ ਗ੍ਰੰਥ ਕਾ ਪੰਥ ਪ੍ਰਕਾਸ਼ੁ।
ਸਫਲ ਹੋਹਿ ਤਬ ਹੀ ਸੁਖਰਾਸੁ।
ਅਰ ਪੁਨ ਤਾਰੀਖਨ ਕੇ ਤੌਰੈਂ।
ਲਿਖਨੀ ਚਹੀਏ ਕਰ ਬਡ ਗੌਰੈਂ ॥੨੪॥
ਪੱਖ ਨ ਕਿਸ ਹੀ ਕਾ ਪੁਨ ਚਹੀਏ।
ਸਾਚ ਸਾਚ ਸਭ ਹੀ ਕਹਿ ਦਈਏ।
ਰਤਨ ਸਿੰਘ ਜੋ ਗਾਥ ਬਨਾਈ।
ਤਿਸ ਮੈ ਕਰਜੋ ਪੱਖ ਅਧਿਕਾਈ* ॥੨੫॥ *ਅੰਕ ੨੩ ਤੋਂ ੨੫ ਤੱਕ ਦੀ ਰਚਨਾ ਅੰਮ੍ਰਿਤ ਐਡੀਸ਼ਨ ਦੀ ਹੈ।
ਕੇਵਲ ਅਪਨੇ ਘਰ ਕੀ ਗਾਥਾ।
ਦਿਖਰਾਈ ਤਿਸ ਨੈ ਹਿਤ ਸਾਥਾ।
ਸੰਮਤ ਮਾਹਿ[1] ਨ ਏਕ ਦਿਖਾਯੋ। [1]ਸਾਲ ਤੇ ਮਹੀਨਾ।
ਜੋ ਚਹੀਅਤ ਥਾ ਠੀਕ ਬਤਾਯੋ ॥੨੬॥
ਪੁਨ ਉਨਿ ਪੱਖ ਰੱਖ ਬਹੁ ਲਿਖਯੋ।
ਰੰਜ[1] ਲਹਿਯੋ ਜਿਨਿ ਜਿਨਿ ਵਹਿ ਪਿਖ੍ਯੋ। [1]ਦੁੱਖ।

ਮਹਿਮਾ ਅਧਿਕ ਮਝੈਲਨ ਕੇਰੀ।
ਨਿੰਦਜਾ ਮਲਵਈਨ ਕੀ ਟੇਰੀ[1] ॥੨੭॥ — [1]ਕਹੀ।
ਰਤਨ ਸਿੰਘ ਭੀ ਹੁਤੋ ਮਝੈਲ।
ਗਹਜੋ ਯਾਹਿ ਤੈ ਉਨ ਯਹਿ ਗੈਲ[1]। — [1]ਰਸਤਾ।
ਬਲਿਕੈ ਲਿਖਤਿ ਬਹੁਤ ਠਾਂ ਐਸੇ।
ਬਢੈ ਬਿਬਾਦ[1] ਪੰਥ ਮੈਂ ਜੈਸੇ ॥੨੮॥ — [1]ਝਗੜਾ।
ਕਾਇਰ ਕੂਰ ਬਿਅਕਲ ਬਤਾਵਤ।
ਮਲਵੱਈਨ ਕੋ ਢੱਗੇ ਗਾਵਤਿ।
ਪੁਨ ਆਲਾ ਸਿੰਘ ਆਦਿ ਬਹਾਦਰ।
ਭਏ ਸਿੰਘ ਮਲਵਈ ਜੁ ਨਾਦਰ[1] ॥੨੯॥ — [1]ਅਨੋਖੇ (ਸੂਰਮੇ)।
ਜਿਨਿ ਕੇ ਵਡਜਨਿ ਕਰਿ ਗੁਰਿ ਸੇਵਾ।
ਪਾਯੋ ਰਾਜ ਅਚੱਲ ਜਗਿ ਮੇਵਾ।
ਜਿਨਿ ਕਰਿ ਪੌਰਖ[1] ਤੁਰਕ ਸੰਘਾਰੇ। — [1]ਉੱਦਮ, ਬਲ।
ਰਾਜ ਦਬਾਇ ਬਚਨ ਗੁਰਿ ਪਾਰੇ ॥੩੦॥
ਅਬ ਲੌ ਸੰਤਤ[1] ਜਿਨ ਕੀ ਧਰ ਪਰ। — [1]ਉਲਾਦ।
ਰਾਜ ਕਰਤਿ ਜ਼ਾਹਿਰ ਸਮ ਦਿਨਕਰ[1]। — [1]ਸੂਰਜ ਵਾਂਗ।
ਕੱਚੇ ਤੁਰਕ[1] ਔਰ ਮੁਲਖੱਈਏ[2]। — [1]ਤੁਰਕਾਂ ਦੇ ਪੱਖੀ। [2]ਹਿੰਦੂਆਂ ਤੋਂ ਬਣੇ ਤੁਰਕ।
ਲਿਖਤਿ ਰਤਨ ਸਿੰਘ ਤਿਨ ਕੋ ਹੱਯੇ[1] ॥੩੧॥ — [1]ਹੈ।
ਔਰ ਗਾਥ ਬਹੁ ਅਸਤ ਬਿਅੱਸਤੈਂ[1]। — [1]ਉਲਟ ਪੁਲਟ।
ਆਗੈ ਪਾਛੈ ਲਿਖਤ ਸਮੱਸਤੈਂ[1]। — [1]ਸਾਰੀ।
ਬ੍ਰਿਤ ਭੰਗ[1] ਲੌ ਦੂਖਨ ਭਾਰੇ। — [1]ਛੰਦ ਦੀਆਂ ਘੱਟ ਵੱਧ ਮਾਤ੍ਰਾਂ।
ਆਵਤਿ ਬਹੁ ਤਿਸ ਕਾਬਿ ਮਝਾਰੇ ॥੩੨॥
ਰੀਤੀ ਕਵਿਤਾ ਕੀ ਹੈ ਜੋਈ।
ਪਿਖੀ ਸੁਨੀ ਨਹਿ ਥੀ ਤਿਨਿ ਕੋਈ।
ਅਰ ਪੁਨ ਤਾਰੀਖਨ ਕੀ ਰੀਤੀ।
ਨਾਹਿ ਪਢੀ ਤਿਹ ਸ੍ਰਵਣ ਨ ਕੀਤੀ ॥੩੩॥
ਯਾਂ ਤੇ ਲਿਖੀ ਇਮਾਰਤ[1] ਐਸੇ। — [1]ਇਬਾਰਤ, ਵਾਕਰਚਨਾ, ਲਿਖਤ।
ਬਾਨੀ ਬਕਤਿ[1] ਜਾਟ ਜਨੁ ਜੈਸੇ। — [1]ਬੋਲੀ ਬੋਲਦਾ ਹੈ।
ਬਲਿਕੈ[1] ਕਈ ਠੌਰ ਉਨ ਲਿਖਯੋ। — [1]ਸਗੋਂ।
ਗੁਰੂਅਨ ਕੇ ਨਿਸਬਤ[1] ਹਮ ਪਿਖਯੋ ॥੩੪॥ — [1]ਸਬੰਧ ਵਿੱਚ।
ਉਸਤਤਿ ਬਜਾਜ ਨਿੰਦਜਾ ਨਿਕਸਤ[1]। — [1]ਉਸਤਤ ਦੇ ਬਹਾਨੇ ਨਿੰਦਾ ਪ੍ਰਗਟ ਹੁੰਦੀ ਹੈ।
ਜਿਸ ਕੋ ਸੁਨਿ ਪੜ੍ਹਿ ਸਿਖ ਨ ਬਿਗਸਤਿ[1]। — [1]ਖੁਸ਼ ਨਹੀਂ ਹੁੰਦੇ।
ਕਿਛੁਕ ਬਚਨ ਤਿਸ ਕੇ ਇਸ ਠੌਰੈਂ।
ਲਿਖਹੋਂ ਪਢੋ ਪਿਖੋ ਕਰ ਗੌਰੈਂ ॥੩੫॥

ਦੋਹਰਾ:
ਮਨਿੰਦ[1] ਦਾਨੇ ਦੇਗ ਕੇ, — [1]ਵਾਂਗ।
ਵਹਿ ਅਬ ਦੈਹੁਂ ਦਿਖਾਇ।

ਜਿਸ ਕੋ ਪਿਖ ਗੁਰ ਸਿਖਨ ਕੇ,
ਸੰਸੇ ਸਕਲ ਬਿਲਾਇ[1] ॥੩੬॥
[1]ਦੂਰ ਹੋ ਜਾਣਗੇ।
ਬੇਈਂ ਨਾਮ ਸੁ ਨਦੀ ਤੈ, ਰਵਿ ਸਮ[1] ਜਬ ਗੁਰ ਆਦਿ।
[1]ਸੂਰਜ ਵਾਂਗ।
ਆ ਪ੍ਰਗਟੇ ਹਰਿ ਲੋਕ ਤੈ, ਤਹਾਂ ਸੁਨੋ ਤਿਹ ਬਾਦ[1] ॥੩੭॥
[1]ਤਿਸ ਦਾ ਕਥਨ।
|ਤਥਾ ਹੀ- ਬਚਨ ਭਾਈ ਰਤਨ ਸਿੰਘ
'ਤੇੜ ਅੰਗੋਛਾ[1] ਮੋਢੇ ਪਰਣਾ।
[1]ਛੋਟਾ ਕੱਛਾ, ਪਰਨਾ, ਤੌਲੀਆ। {ਸੰ: ਅੰਗ ਪ੍ਰੋਛਕ- ਅੰਗਾਂ ਨੂੰ ਉਛ (ਢੱਕਣ ਵਾਲਾ), ਅੰਗ ਢੱਕਣ ਦਾ ਬਸਤ੍ਰ।}
ਨਿਕਸਜੋ ਖੇਤ ਮਾਹਿ ਜਜੋਂ ਡਰਨਾ'।
ਅੜਿੱਲ:
ਯਹਿ ਉਨਿ ਬਚਨ ਬਖਾਨਜੋ, ਸਹਿਤ ਮਸਾਲ[1] ਜੋ।
[1]ਦ੍ਰਿਸ਼ਟਾਂਤ, ਉਦਾਹਰਣ।
ਬਜਾਜ ਉਸਤਤੀ ਨਿੰਦਜਾ, ਭਈ ਬਿਸਾਲ ਸੋ।
ਫਿਰ ਉਨਿ ਜਨਕ ਅਵਤਾਰ, ਆਦਿ ਗੁਰ ਕਹਜੋ ਗੁਨ।
ਹੋ ਗੁਰੂ ਗ੍ਰੰਥ ਕਾ ਲਿਖਜੋ, ਸੰਗ ਪ੍ਰਮਾਨ[1] ਪੁਨ ॥੩੮॥
[1]ਸਬੂਤ।
|ਤਥਾ ਹੀ:
ਤੂੰ ਤਾਂ ਜਨਿਕਰਾਜਾ ਅਉਤਾਰ।
ਚੌਪਈ:
ਦੁਤੀ ਮਹੱਲੇ ਕੀਰਤ ਭੱਟ ਨੇ।
ਬੀਚ ਸਵੱਈਅਨ ਕੀਨ ਜੁ ਰਟਨੇ[1]।
[1]ਉਚਾਰਣ।
ਯਹਿ ਪ੍ਰਮਾਣ ਦਜੋ ਤਿਨ ਜੋਈ।
ਨਹਿ ਸਰੂਪ ਪਰ ਹੈ ਯਹਿ ਕੋਈ ॥੩੯॥
ਵਰਤਨ ਜਨਕ ਰਾਜ ਗੁਰ ਕੇਰਾ।
ਲਖ ਸਮਾਨ ਸਭ ਯੌਂ ਭਟਿ ਟੇਰਾ[1]।
[1]ਕਿਹਾ।
ਪੁਨ ਜਿਹ ਯਾਹੀ ਮੈਂ ਹੱਠ ਹੱਈਏ।
ਆਗੇ ਲਿਖਜੋ ਪਿਖਜੋ ਤਿਹ ਚਹੀਏ ॥੪੦॥
ਵੀਚ ਸਵੱਈਅਨ ਭੱਟਨ ਸਾਰਨ[1]।
[1]ਸਾਰਿਆਂ ਭੱਟਾਂ ਨੇ।
ਯਾ ਬਿਧਿ ਕੀਨੋ ਬਹੁਤ ਉਚਾਰਨ ॥੪੧॥
ਯਥਾ:
ਆਪਿ ਨਾਰਾਇਣ ਕਲਾ ਧਾਰ ਜਗ ਮੈ ਪਰਵਰਿਓ ॥
ਨਿਰੰਕਾਰ ਆਕਾਰ ਜੋਤ ਜਗ ਮੰਡਲ ਕਰਿਓ।
ਔਰ ਮ: ੧
ਸਤਿਜੁਗਿ ਤੈ ਮਾਣਿਓ ਛਲਿਓ ਬਲਿ ਬਾਵਨ ਭਾਇਓ ॥
ਤ੍ਰੇਤੈ ਤੈ ਮਾਣਿਓ ਰਾਮੁ ਰਘੁਵੰਸੁ ਕਹਾਇਓ ॥
ਦੁਆਪੁਰਿ ਕ੍ਰਿਸਨ ਮੁਰਾਰਿ ਕੰਸੁ ਕਿਰਤਾਰਥੁ ਕੀਓ ॥
ਉਗ੍ਰ ਸੈਣ ਕਉਰਾਜੁ ਅਭੈ ਭਗਤਹ ਜਨ ਦੀਓ ॥ (ਸ: ਮ: ੧ ਕੇ, ਪੰ: ੧੩੯੦)
|ਔਰ:

ਗਾਵਹਿ ਜਨਕਾਦਿ ਜੁਗਤਿ ਜੋਗੇਸੁਰ ਹਰਿਰਸ ਪੂਰਨ ਸਰਬ ਕਲਾ ॥ (ਸ: ਮ: ੧, ਪੰ: ੧੩੯੯)

ਦੋਹਰਾ:

ਇਤਿਜਾਦਕ ਬਹੁ ਬਚਨ ਕਹਿ,
ਗੁਰੂ ਹਰੀ ਅਵਤਾਰ।
ਏਕ ਵਾਕ ਗਹਿ ਤਾਹਿ ਕਿਮ,
ਕਹਜੋ ਜਨਕਿ ਬਪੁ[1] ਧਾਰਿ ॥੪੨॥ [1]ਸ਼ਰੀਰ, ਸਰੂਪ।

ਅੜਿੱਲ:

ਫਿਰ ਜਬ ਸਾਹਿਬਜ਼ਾਦੇ, ਵੀਚ ਸਰੂੰਦ ਕੇ।
ਤ੍ਰਿਣ ਜਯੋਂ ਤਨ ਤਜ ਗਏ, ਸਹਿਤ ਆਨੰਦ ਕੇ।
ਨਿਜ ਪਿਤ ਗੁਰ ਕਾ ਬਚਨ, ਸਫਲ ਥਾ ਉਨ ਕਰਜੋ।
ਹੋ ਰਤਨ ਸਿੰਘ ਨੇ ਸੁਨੋ, ਤਹਾ ਜਿਮ ਹੈ ਰਰਜੋ[1] ॥੪੩॥ [1]ਕਿਹਾ ਹੈ।

ਤਥਾ ਹੀ-

ਤੁਰਕ ਜਬ ਵੀਚ ਕਚਹਿਰੀ ਬੰਨ੍ਹ ਬਾਲ ਗੁਰ ਕੇ ਲਜਾਏ ਸਨ।
ਫੜੇ ਘਸੀਟੇ ਰੋਵਤੇ ਨਹਿ ਆਯੋ ਤਰਸ ਮਨ।
ਹੁਤੋ ਉਹਾਂ ਥੋ ਖੜੋ ਛੁਰੇ ਇਕ ਵਾਰੋ।
ਦੈ ਗੋਡੇ ਹੇਠ ਕਰ ਜਬੇ[1] ਉਨ ਡਾਰੋ। [1]ਜ਼ਿਬ੍ਹਾ, ਹਲਾਲ ਭਾਵ ਕਤਲ।
ਤੜਫ ਤੜਫ ਜਿੰਦ ਗਈ ਉਡਾਇ।
ਇਮ ਸ਼ੀਰ ਖੋਰ[1] ਦੁਇ ਦਏ ਕਤਲਾਇ। [1]ਦੁੱਧ ਪੀਂਦੇ ਭਾਵ ਮਾਸੂਮ ਬੱਚੇ।
ਅੱਧੀ ਘੜੀ ਸੀਸ ਕੱਟੇ ਫਤੇ ਸਿੰਘ ਜੀ ਲੱਤਾਂ ਮਾਰੀਆਂ।
ਪ੍ਰਾਨ ਨਿਕਲੇ ਔਖੇ ਫੇਰ ਸ਼ਰੀਰ ਛੋਡੇ ਦਬਾਇ ਨਾਹੀ ਈਂਧਨ[1] ਪਾਇ ਦੇਹਾਂ ਸਾੜੀਆਂ। [1]ਬਾਲਣ, ਲੱਕੜਾਂ।

ਅੜਿੱਲ:

ਇਤਜਾਦਿਕ ਬਹੁ ਠੌਰ, ਕਹੀ ਉਨਿ ਬਾਨਿ[1] ਬਾਹੁ। [1]ਕਵਿਤਾ।
ਜੋ ਸਿੱਖਨ ਕੌ ਕਟੂ[1], ਲਗਤਿ ਸੁਨਿ ਕਾਨ ਮਹੁਂ। [1]ਕੌੜੀ।
ਮਨ ਮੈ ਫੁਰਤ ਗਿਲਾਨੀ[1], ਲੱਜਜਾ ਗਹਿਤ ਅਤਿ। [1]ਨਫ਼ਰਤ।
ਹੋ ਕਿਆ ਵਹੁ ਗੁਰ ਕੇ ਸੁਤ, ਨਹਿ ਥੇ ਸਮਰੱਥ ਮਤ ॥੪੪॥
ਗੁਰ ਘਰ ਕੇ ਤੋ ਸੁਆਨ[1], ਅਜ਼ਮਤੀ ਹੈਂ ਭਏ। [1]ਕੁੱਤੇ।
ਤੜਫ ਤੜਫ ਗੁਰ ਪੁਤ੍ਰਨਿ, ਤਨ ਨਿਜ ਕਯੋਂ ਦਏ।
ਯਹਿ ਸਭ ਤਿਸ ਕਾ ਕਥਨ, ਐਸ ਪਹਿਚਾਨੀਏ।
ਹੋ ਬਿਨਾ ਵਿਚਾਰੇ ਲਿਖਯੋ, ਰਤਨ ਸਿੰਘ ਮਾਨੀਏ ॥੪੫॥
ਗ੍ਰੰਥ ਪੰਥ ਪ੍ਰਕਾਸ਼, ਰਤਨ ਸਿੰਘ ਕੀਨ ਜੋ।
ਸਾਖੀ ਅਧਿਕ ਬਟੋਰੀ[1], ਪਾਵਨ ਪੀਨ[2] ਜੋ। [1]ਇਕੱਤ੍ਰ ਕੀਤੀਆਂ। [2]ਬਹੁਤ ਪਵਿੱਤ੍ਰ।
ਸੋ ਹਮ ਤਿਸ ਕਾ ਧਰ ਕਰਿ, ਉਰਿ ਉਪਕਾਰ ਵਰ।

ਹੋ ਗ੍ਰੰਥ ਰਚਿਤ ਹੈਂ ਨਜੋਂ, ਤਾਹਿੰ ਜੋਹਾਰ[1] ਕਰਿ ॥੪੬॥

ਦੋਹਰਾ:

ਰਤਨ ਸਿੰਘ ਜਿਹ ਹਿਤ ਰਚਜੋ,
ਗ੍ਰੰਥ ਪੰਥ ਪ੍ਰਕਾਸ਼।
ਸੋ ਹੇਤੂ[1] ਅਬ ਕਹਿਤ ਹੋਂ,
ਸੁਨੋ ਸ੍ਰੋਤਾ ਖਾਸ ॥੪੭॥

ਚੌਪਈ:

ਸੰਬਤ ਅਠ ਦਸ ਸਹਸ ਸਾਠ ਪਰ[1]।
ਲਖੋ ਬਿਕ੍ਰਮੀ ਭਯੋ ਜਬੈ ਬਰ।
ਅੰਗ੍ਰੇਜ਼ਨ ਤਬ ਦੈ ਕਰਿ ਜ਼ੋਰ।
ਕਰੇ ਜੰਗ ਮਰ੍ਹਟਜੋਂ ਸਨ ਘੋਰ[1] ॥੪੮॥
ਫਰਾਂਸੀਸ ਇਕ ਹੁਤੋ ਫਰੰਗੀ।
ਪੀਰਨ ਸਾਹਿਬ ਨਾਮ ਦੁਰੰਗੀ[1]।
ਮਰ੍ਹਟਜੋਂ ਕਾ ਵਹਿ ਸਿਪਹਿ ਸਲਾਰ[1]।
ਹੁਤੋ ਮਾਤਬਰ[1] ਅਰ ਮੁਖਤਾਰ ॥੪੯॥
ਨਿਮਕ ਹਰਾਮ ਅਧਿਕ ਵਹਿ ਭਯੋ।
ਸਾਥ ਅੰਗ੍ਰੇਜ਼ਨ ਕੇ ਮਿਲ ਗਯੋ।
ਅੰਗ੍ਰੇਜ਼ਨ ਤੇ ਲੈ ਬਹੁ ਦਾਮ[1]।
ਗਯੋ ਛੋਡ ਤਬ ਹੀ ਸੰਗ੍ਰਾਮ[1] ॥੫੦॥
ਕਮਰ ਮਰ੍ਹਟਜੋਂ ਕੀ ਵਹਿ ਤੋਰਿ।
ਗਯੋ ਪਧਾਰ ਬਲਾਯਤ ਓਰਿ।
ਬੇਈਮਾਨ ਭਯੋ ਵਹਿ ਜਬ ਹੀ।
ਦਾਉ ਪੇਖ ਅੰਗ੍ਰੇਜ਼ਨ ਤਬ ਹੀ ॥੫੧॥
ਫੌਜ ਬਟੋਰ[1] ਅਧਿਕ ਦੈ ਜੋਰ।
ਕਰੇ ਜੰਗ ਮਰ੍ਹਟਜੋਂ ਸਨ ਘੋਰ।
ਆਖਰ ਮਰ੍ਹਟੇ ਹਾਰ ਪਲਾਏ[1]।
ਇਤ ਉਤ ਗਏ ਦੌਰ ਕਿਤ ਥਾਏ ॥੫੨॥
ਕੋਇਲ[1] ਜੀਤ ਅੰਗ੍ਰੇਜ਼ਨ ਲਈ।
ਹਾਰ ਮਰ੍ਹਟਜੋਂ ਕੀ ਬਹੁ ਭਈ।
ਦਿੱਲੀ ਉਸੀ ਜ਼ਮਾਨੇ ਮਾਹੀ।
ਮਰ੍ਹਟਜੋਂ ਕੇ ਕਬਜੇ ਮੈ ਆਹੀ ॥੫੩॥
ਆਲਮ ਸ਼ਾਹ ਹੁਤੋ ਪਾਤਸ਼ਾਹਿ।
ਮਰ੍ਹਟਜੋਂ ਕੇ ਅਧੀਨ ਥਾ ਵਾਹਿ ॥੫੪॥

ਦੋਹਰਾ:

ਅੰਗ੍ਰੇਜ਼ਨ ਜਬ ਅਲੀ ਗਢ,
ਲਿਯ ਮਰ੍ਹਟਜੋ ਤੈ ਛੀਨ।
ਦਿੱਲੀ ਬਿਨ ਹੀ ਜੰਗ ਤੇ

[1]ਨਮਸਕਾਰ।
[1]ਕਾਰਨ।
[1]ਸੰਮਤ ਅਠਾਰਾਂ ਸੌ ਤੋਂ ਉਪਰ ਸੱਠ ਭਾਵ ੧੮੬੦ ਬਿ:।
[1]ਭਿਆਨਕ।
[1]ਦੋਹੀਂ ਪਾਸੀਂ ਮੇਲਰੱਖਣ ਵਾਲਾ।
[1]ਸੈਨਾਪਤੀ।
[1]ਇਤਬਾਰ ਵਾਲਾ।
[1]ਦਮੜੇ, ਰੁਪਏ ਭਾਵ ਮਾਇਆ।
[1]ਜੰਗ।
[1]ਇਕੱਠੀ ਕਰਕੇ।
[1]ਨੱਸ ਗਏ।
[1]ਯੂ.ਪੀ. ਵਿੱਚ ਇਕ ਨਗਰ ਜਿਸ ਦਾ ਹੁਣ ਨਾਮ ਅਲੀਗੜ੍ਹ ਹੈ।

ਫਿਰ ਅੰਗ੍ਰੇਜ਼ਨ ਲੀਨ ॥੫੫॥

ਚੌਪਈ:

ਸਾਹਿਬ ਲਾਰਡ ਲੀਕ* ਬਹਾਦਰ।
ਦਿੱਲੀ ਤੈ ਚਢ ਕਰਿ ਫਿਰ ਸਾਦਰ।
ਡੀਂਗ[1] ਓਰ ਮਰ੍ਹਟਜੋਂ ਕੇ ਪਾਛੇ।
ਬਹੁ ਲਸ਼ਕਰ ਲੈ ਧਾਯੋ ਆਛੇ ॥੫੬॥
ਲੋਣੀ ਅਖਟਰ ਇਕ ਕਰਨੈਲ।
ਬੀਰ ਬਾਂਕਰੋ ਹੁਤੋ ਗੁਸੈਲ।
ਸੋ ਦਿੱਲੀ ਕੇ ਬੀਚ ਰਹਾਯੋ।
ਬੰਦੋਬਸਤ ਕੀਨ ਮਨ ਭਾਯੋ ॥੫੭॥
ਇਸ ਤੇ ਪਹਿਲੇ ਕੇਤਕ ਸਾਲੇ।
ਸਿੰਘਨ ਕਾ ਲੈ ਕਟਕ[1] ਬਿਸਾਲੇ।
ਜੱਸਾ ਸਿੰਘ ਰਾਮਗਢ ਵਾਰੋ।
ਔਰ ਬਘੇਲ ਸਿੰਘ ਬਰਿਆਰੋ[1] ॥੫੮॥
ਜਬ ਵਹਿ ਲੈ ਸਿੰਘਨ ਕੀ ਸੈਨਾ।
ਪਹੁੰਚੇ ਦਿੱਲੀ ਢਿਗ ਬਲ ਐਨਾ।
ਦਿਲੀ ਗਿਰਦ ਦੇਸ ਬਹੁ ਲੂਟ੍ਯੋ।
ਸਰਨ ਪਰ੍ਯੋ ਜੋਈ ਸੋ ਛੂਟ੍ਯੋ ॥੫੯॥
ਮੁਲਕ ਬੀਚ ਬਹੁ ਗਰਦੀ[1] ਪਾਈ।
ਲੋਣੀ ਗਯੋ ਸੁਨਤਿ ਦਹਿਲਾਈ[1]।
ਸਿੰਘਨ ਕਾ ਦਲ ਅਧਿਕ ਪਛਾਨਾ।
ਬੀਰ ਬਾਂਕਰੋ ਬਲੀ ਮਹਾਨਾ ॥੬੦॥
ਅਰ ਪੁਨ ਧਾਂਕ ਸਿੰਘਨ ਕੀ ਸੁਨ ਕਰਿ।
ਜੰਗੀ ਅਧਿਕ ਲੁਟੇਰੇ ਗੁਨ ਕਰਿ।
ਲੋਣੀ ਅਖਟਰ ਦਿਲੀ ਛੋਰ।
ਗਯੋ ਸੈਨ ਲੈ ਕੋਇਲ ਓਰ ॥੬੧॥
ਜਬ ਯਹਿ ਖਬਰ ਸਿੰਘਨ ਸੁਨ ਪਾਈ।
ਧਸੇ ਦਿੱਲੀ ਮੈਂ ਧੌਂਸ ਬਜਾਈ।
ਲੂਟ ਮਾਰ ਕਰ ਤੁਰਕੈਂ ਖੁਆਰੀ।
ਮੁਗਲ ਮਹੱਲਾ ਦਯੋ ਉਜਾਰੀ ॥੬੨॥
ਸ਼ਾਹਿ ਅੰਮੀਰਨ ਮਿਲ ਕਰਿ ਸਭ ਹੀ।
ਮੇਲ ਕਰ੍ਯੋ ਸਿੰਘਨ ਸੋਂ ਤਬ ਹੀ।
ਸਿਮਰੂ ਕੀ ਬੇਗਮ[1] ਨੇ ਸਾਰਾ।

*ਲਾਰਡ ਲੇਕ (ਜਨਮ ੧੭੭੨ ਈ: ਦਿਹਾਂਤ ੧੮੦੮ ਈ:) ਉਸ ਸਮੇਂ ਹਿੰਦੁਸਤਾਨੀ ਫ਼ੌਜਾਂ ਦਾ ਜੰਗੀ ਲਾਟ ਸੀ। ਫੂਲ ਕੀਆਂ ਰਿਆਸਤਾਂ ਨਾਲ ਇਸ ਦੀ ਚੰਗੀ ਮਿੱਤ੍ਰਤਾ ਸੀ।

[1]ਰਿਆਸਤ ਭਰਤਪੁਰ ਦਾ ਇਕ ਪੁਰਾਣਾ ਸ਼ਹਿਰ।

[1]ਦਲ।

[1]ਬਲਵਾਨ ਸੂਰਮਾ।

[1]ਹਲਚਲੀ।

[1]ਕੰਬ ਗਿਆ।

[1]ਸਮਰੂ ਉਪਨਾਮ ਸੀ ਜੋ ਪਰਸਿੱਧ ਹੋ ਗਿਆ, ਅਸਲ ਨਾਮ ਵਾਲਟਰਰੇਨਹਾਰਡ (Walter Reinhard) ਸੀ। ਇਸ ਦੀ ਮਾਂ ਫ਼ਰਾਂਸ ਦੀ ਅਤੇ ਪਿਤਾ ਜਰਮਨ ਦਾ ਸੀ। ਇਹ ਪਹਿਲਾਂ ਫ਼ਰਾਂਸ ਦੀ ਜਹਾਜ਼ੀ ਫ਼ੌਜ

'ਚ ਭਰਤੀ ਹੋਇਆ। ਫੇਰ ਅੰਗ੍ਰੇਜ਼ੀ ਫ਼ੌਜ ਵਿੱਚ ਨੌਕਰੀ ਕੀਤੀ। ਫੇਰ ਬੰਗਾਲ ਦੇ ਨਵਾਬ ਮੀਰ ਕਾਸਮ ਦੀ ਚਾਕਰੀ ਕੀਤੀ। ਸੰਨ ੧੭੬੩ ਵਿੱਚ ਪਟਨੇ ਦੇ ਰੈਜ਼ੀਡੈਂਟ ਤੇ ਅਨੇਕ ਅੰਗ੍ਰੇਜ਼ਾਂ ਦੀ ਜਾਨ ਲਈ। ਸਮਰੂ ਫ਼ਾਰਸੀ ਦਾ ਚੰਗਾ ਵਿਦਵਾਨ ਸੀ। ਇਸ ਨੇ ਆਪਣੇ ਉੱਦਮ ਨਾਲ ਸਰਧਨੇ ਸ਼ਹਿਰ (ਮੇਰਠ ਤੋਂ ੧੨ ਮੀਲ ਉੱਤਰ ਪੱਛਮ) ਆਪਣੀਰਾਜਧਾਨੀ ਕਾਇਮ ਕੀਤੀ। ੧੭੭੮ ਈ: ਵਿੱਚ ਇਸ ਦੀ ਮੌਤ ਆਗਰੇ ਹੋਈ। ਬੇਗਮ ਸਮਰੂ, ਲੁਤਫ ਅਲੀ ਖਾਨ ਦੀ ਪੁੱਤਰੀ ਸੀ। ਇਸ ਦਾ ਨਾਉਂ ਜ਼ੇਬੁੱਨਿਸਾ ਸੀ। ਸੰਨ ੧੭੫੧ ਵਿੱਚ ਜਨਮ ਤੇ ਸੰਨ ੧੭੬੫ ਵਿੱਚ ਸਮਰੂ ਨਾਲ ਸ਼ਾਦੀ ਹੋਈ। ਪਤੀ ਦੇ ਮਰਨ ਬਾਦ ਰਿਆਸਤ ਦੀ ਮਾਲਕ ਬਣੀ। ਇਸ ਦਾ ਇਲਾਕਾ ਮੁਜ਼ੱਫ਼ਰ ਨਗਰ ਤੋਂ ਅਲੀਗੜ੍ਹ ਤੱਕ ਸੀ। ਇਹ ਬੜੀ ਦਾਨੀ ਤੇ ਉਦਾਰ ਚਿੱਤ ਸੀ। ੨੭ ਜਨਵਰੀ ੧੯੩੬ ਈ: ਨੂੰ ਸਮਰੂ ਦੀ ਬੇਗਮ ਦਾ ਦਿਹਾਂਤ ਹੋਇਆ।

ਬੀਚ ਆਇ ਕਰਿ ਕਾਜ ਸਵਾਰਾ ॥ ੬੩ ॥
ਹੁਤੀ ਬਘੇਲ ਸਿੰਘ ਕੇ ਸਾਥੇ।
ਤਿਸ ਕੀ ਮੁਲਾਕਾਤ ਬਖਜਾਤੇ।
ਜੱਸਾ ਸਿੰਘ ਲੈ ਬਿੱਤ[1] ਅਪਾਰਾ।
ਪੁਨ ਤੋਪਾਂ ਲੈ ਕਿਤਕ ਪਧਾਰਾ ॥ ੬੪ ॥
ਰਹਿ ਬਘੇਲ ਸਿੰਘ ਸਾਤ ਮਹੀਨੇ।
ਗੁਰਦੁਆਰੇ ਬਨਵਾਏ ਪੀਨੇ[1]।
ਲੈ ਕਰਿ ਸੰਗ ਅਧਿਕ ਸਰਦਾਰਨ।
ਕਰਿ ਸਲਾਹਿ ਹਿਤ ਲੂਟਨ ਮਾਰਨ ॥ ੬੫ ॥
ਘਨੇ ਸ਼ਹਿਰ ਤੁਰਕਨ ਕੈ ਲੂਟੇ।
ਹਿੰਦੂ ਸਰਨ ਪਰੇ ਸੇ ਛੂਟੇ।
ਖੁਰਜੇ ਲੌ ਬਹੁ ਸ਼ਹਿਰ ਲੁਟਏ।
ਰੋਕੇ ਨਾਹਿ ਕਿਸੁ ਸੇਂ ਗਏ ॥ ੬੬ ॥
ਫਿਰ ਜਬ ਯਹਿ ਸਿੰਘਨ ਕੀ ਸੈਨਾ।
ਦਿੱਲੀ ਬੀਚ ਧਸੀ ਬਲਿ ਐਨਾ[1]।
ਲੂਟ ਮਾਰ ਬਡ ਗਰਦੀ[1] ਪਾਈ।
ਮੁਗਲ ਮਹੱਲਾ ਦਯੋ ਜਰਾਈ ॥ ੬੭ ॥
ਔਰ ਹਕੂਮਤ ਕੀਨੀ ਭਾਰੀ।
ਕਥਾ ਲਿਖੋਂ ਆਗੇ ਚਲ ਸਾਰੀ।
ਫਿਰ ਬਘੇਲ ਸਿੰਘ ਦਿੱਲੀ ਤਜ ਕੈ।
ਆਯੋ ਇਤ ਲੈ ਬਿੱਤ ਬਹੁ ਰਜ ਕੈ ॥ ੬੮ ॥
ਜੇ ਕਰ ਸਿੰਘ ਨ ਤਜਤੇ ਦਿੱਲੀ।
ਕਰਤੇ ਰਾਜ ਸਾਜ ਬਿਨ ਢਿੱਲੀ।
ਕੌਨ ਛੁਡਾਤੋ ਇਨ ਤੈ ਦਿੱਲੀ।
ਜੇ ਕਰਤੇ ਸਿੰਘ ਮਨਸਾ ਦਿੱਲੀ[1] ॥ ੬੯ ॥
ਛਡਤੇ ਨ ਕਮਾਣ ਨਿਜ ਢਿੱਲੀ।
ਦੇਤੇ ਮੇਲ ਜਗਤ ਮੈ ਜਿੱਲੀ[1]।
ਪਤਸ਼ਾਹੀ ਭੀ ਪਰੀ ਥੀ ਮਿੱਲੀ।

[1]ਧਨ।
[1]ਪੱਕੇ, ਮਜ਼ਬੂਤ।
[1]ਬਹੁਤ ਬਲਵਾਨ।
[1]ਹਲਚਲ, ਤਬਾਹੀ।
[1]ਦਿਲ ਦੀ ਇੱਛਾ।
[1]ਡੰਡਰੌਲੀ।

ਪਰ ਜੇ ਸਿੰਘ ਨ ਬਨਤੇ ਬਿੱਲੀ ॥੨੦॥
ਕਯੋਂ ਚੁਕਤੇ ਅੰਗ੍ਰੇਜ਼ੀ ਚਿੱਲੀ[1]।

[1]ਗੁਲਾਮੀ ਰੂਪ ਚਿੱਲੀ {ਚਿੱਲੀ- ਊਠ ਉਪਰ ਲੱਦਿਆ ਪੱਠਿਆਂ ਦਾ ਭਾਰ}।

ਕਯੋਂ ਠੁਕਵਾਤੇ ਗਰਦਨ ਕਿੱਲੀ[1]।

[1]ਹਕੂਮਤ ਰੂਪ ਕਿੱਲੀ।

ਫਿਰ ਕਯੋਂ ਹੋਤੀ ਜਗ ਮੈ ਖਿੱਲੀ[1]।

[1]ਹਾਸੀ।

ਪੈ ਭਾਵੀ ਯੂੰਹੀ ਥੀ ਹਿੱਲੀ[1] ॥੨੧॥

[1]ਗਿੱਝੀ।

ਹੁਤੇ ਸਿੰਘ ਤਬ ਭੋਲੇ ਭਾਲੇ।
ਬੀਰ ਬਾਂਕੁਰੇ ਬਲੀ ਬਿਸਾਲੇ।
ਸੋਚਤ ਨਹਿ ਥੇ ਦੂਰ-ਅੰਦੇਸ਼ੀ[1]।

[1]ਦੂਰ ਦੀ ਸੋਚ (ਵਿਚਾਰ)।

ਰਖਤੇ ਰੀਤਿ ਨੀਤਿ ਦਰਵੇਸ਼ੀ ॥੨੨॥
ਰਾਜਨੀਤਿ ਕੀ ਰੀਤਿ ਨ ਲਖਤੇ[1]।

[1]ਜਾਣਦੇ।

ਦਾਵ ਘਾਵ ਨਹਿ ਥੇ ਕਿਛੁ ਤਕਤੇ।
ਛੋਡ ਆਏ ਦਿੱਲੀ ਬਿਨ ਬਾਰੇ[1]।

[1]ਦਰੀ।

ਤੁਰਕਨ ਕੇ ਛਲ ਨਾਹਿ ਵਿਚਾਰੇ ॥੨੩॥
ਫਿਰ ਪ੍ਰਮੇਸ਼੍ਵਰ ਕਰਯੋ ਜੁ ਚਾਹਿਤ।
ਲੱਖ ਸਬੱਬ ਬਨਾਇ ਨਿਬਾਹਤਿ।
ਪਰਾਰਭਧ[1] ਜਿਸ ਕੀ ਹ੍ਵੈ ਜੈਸੇ।

[1]ਕਿਸਮਤ।

ਮਿਲਤਿ ਸਹਾਇ ਬੁਧਿ ਤਿਹ ਤੈਸੇ ॥੨੪॥

ਦੋਹਰਾ:

ਦਿੱਲੀ ਕੋ ਤਜ ਸਿੰਘ ਜਬ,
ਆਏ ਤਰਫ਼ ਪੰਜਾਬ।
ਲੋਣੀ ਅਖਟਰ ਫਿਰ ਅਯੋ,
ਦਿੱਲੀ ਬੀਚ ਸ਼ਿਤਾਬ[1] ॥੨੫॥

[1]ਛੇਤੀ।

ਚੌਪਈ:

ਫਿਰ ਅੰਗ੍ਰੇਜ਼ਨ ਦਿੱਲੀ ਆਇ।
ਬੰਦੋਬਸਤ ਨਿਜ ਕਰਯੋ ਬਨਾਇ।
ਲੋਣੀ ਅਖਟਰ ਕੋ ਜੋ ਸੂਝਯੋ।
ਇਕ ਦਿਨ ਬਾਦਸ਼ਾਹ ਤੈ ਬੂਝਯੋ ॥੨੬॥
ਸਿੰਘ ਮਜ਼ਬ ਯਹ ਕੈਸੇ ਭਯੋ।
ਫਿਰ ਇਨਿ ਰਾਜ ਕਹੋ ਕਿਮਿ ਲਯੋ।
ਕੈ ਬਜ਼ੋਰ ਸ਼ਮਸ਼ੇਰ[1] ਲਯੋ ਇਨਿ।

[1]ਤਲਵਾਰ ਦੇ ਬਲ ਨਾਲ।

ਸ਼ਾਹਿ ਪਟਾ[1] ਲਿਖ ਦਯੋ ਕਿਧੌਂ ਕਿਨਿ ॥੨੭॥

[1]ਸਨਦ, ਅਧਿਕਾਰ ਪੱਤ੍ਰ।

ਆਲਮ ਸ਼ਾਹਿ* ਯਾਹਿ ਸੁਨਿ ਬੋਲਯੋ।

*ਸ਼ਾਹ ਆਲਮ- ਇਹ ਆਲਮਗੀਰ ਦੂਜੇ ਦਾ ਪੁੱਤਰ ਸੀ। ਇਸ ਨੇ ਸੰਨ ੧੭੬੦ ਈ: ਤੋਂ ੧੮੦੬ ਈ: ਤੱਕ ਦਿੱਲੀ ਦੀ ਬਾਦਸ਼ਾਹੀ ਕੀਤੀ। ਇਸ ਦੀ ਕਮਜ਼ੋਰੀ ਵੇਖ ਕੇ ਜਨਵਰੀ ਸੰਨ ੧੭੮੫ ਵਿੱਚ ਮਾਧਵ ਰਾਉ ਸੇਂਧੀਆ ਮਰਹੱਟੇ ਨੇ ਦਿੱਲੀ ਤੇ ਆ ਕਬਜ਼ਾ ਕੀਤਾ। ਸ਼ਾਹ ਆਲਮ ਨੂੰ ਨਾਮ ਮਾਤ੍ਰ ਬਾਦਸ਼ਾਹ ਰੱਖ ਕੇ ਮਨ ਭਾਉਂਦੀ ਹਕੂਮਤ ਕੀਤੀ। ਸੰਨ ੧੭੮੭ ਵਿੱਚ ਸਹਾਰਨ ਪੁਰ ਅਤੇ ਮੇਰਠ ਦੇ ਜਗੀਰਦਾਰ ਜ਼ਾਬਿਤਾ ਖ਼ਾਨ ਦੇ ਪੁੱਤਰ ਗ਼ੁਲਾਮ ਕਾਦਿਰ ਨੇ ਮਰਹੱਟਿਆਂ ਨੂੰ ਜਿੱਤ ਕੇ ਦਿੱਲੀ ਆ ਮੱਲੀ। ੧੦

ਅਗਸਤ ਸੰਨ ੧੭੮੮ ਵਿੱਚ ਗ਼ੁਲਾਮ ਕਾਦਿਰ ਨੇ ਖੰਜਰ ਨਾਲ ਸ਼ਾਹ ਆਲਮ ਦੀਆਂ ਅੱਖਾਂ ਕੱਢ ਦਿੱਤੀਆਂ। ੨੧ ਦਸੰਬਰ ਸੰਨ ੧੭੮੮ ਵਿੱਚ ਗ਼ੁਲਾਮ ਕਾਦਿਰ ਨੂੰ ਮਾਰ ਕੇ ਮਰਹੱਟਿਆਂ ਫਿਰ ਦਿੱਲੀ 'ਤੇ ਕਬਜ਼ਾ ਕਰ ਲਿਆ ਤੇ ਸ਼ਾਹ ਆਲਮ ਫਿਰ ਮਰਹੱਟਿਆਂ ਦੇ ਵੱਸ ਪਿਆ। ਅੰਤ ਅੰਗ੍ਰੇਜ਼ਾਂ ਨੇ ਇਸ ਨੂੰ ਕੈਦ ਤੋਂ ਛੁਡਾ ਕੇ ਗੁਜ਼ਾਰਾ ਮੁਕੱਰਰ ਕਰ ਦਿੱਤਾ ਤੇ ਨਾਮ-ਮਾਤ੍ਰ ਨੂੰ ਬਾਦਸ਼ਾਹ ਥਾਪੀ ਰੱਖਿਆ।

ਕਪਟੀ ਕਪਟ ਕਠੋਲਾ[1] ਖੋਲਜੋ।
[1]ਛਲ ਦਾ ਕੋਠਾ।
ਦੁਸ਼ਮਨ ਦੁਸ਼ਮਨ ਕੀ ਕਬ ਨੀਕੀ।
ਬਾਤ ਕਹਿਤ ਹੈ ਜਾਨੋ ਠੀਕੀ ॥ ੭੮ ॥
ਸਿੰਘਨ ਸੋਂ ਤੁਰਕਨ ਕਾ ਬੈਰ।
ਜਿੱਦਨ ਮਜਬੀ[1] ਆਹਿ ਬਧੈਰ।
[1]ਮਜ਼ਹਬ ਦੀ ਜ਼ਿੱਦ ਦਾ।
ਸੋ ਦਿਲ ਰਾਖ ਤੁਰਕੇਸ ਉਚਾਰਜੋ।
ਸਾਂਪ ਸਮਾਨ ਡੰਕ ਚਹਿ ਮਾਰਜੋ ॥ ੭੯ ॥
ਚਾਰ ਭਾਂਤਿ ਨਰ ਹੈਂ ਜਗਿ ਜਾਨੋ।
ਮਾਖੀ, ਸਾਂਪ, ਅਸੁਰ[1], ਸੁਰ[2] ਮਾਨੋ।
[1]ਦੈਂਤ। [2]ਦੇਵਤੇ।
ਆਪ ਖੋਇ, ਪਰ ਕਾਜ ਬਿਗਾਰੈ।
ਸੋ ਮਾਖੀ ਸਮ ਲਖੋ ਅਪਾਰੈ ॥ ੮੦ ॥
ਬਿਨਾ ਲਾਭ ਨਿਜ, ਪਰ ਕੀ ਹਾਨੀ।
ਕਰ ਹੈ, ਸੋ ਨਰ ਸਾਂਪ ਸਮਾਨੀ।
ਪਰ ਕੌ ਮਾਰ ਕਾਜ ਨਿਜ ਕਰੈ।
ਸੋ ਨਰ ਰਾਕਸ਼ ਬੁਧਿ ਜਨ ਰਰੈਂ ॥ ੮੧ ॥
ਜਜੋਂ ਤਜੋਂ ਕਰਿ ਕਰਿ ਹੈ ਉਪਕਾਰੇ।
ਆਹਿ ਦੇਵ ਨਰ ਜਗਤ ਮਝਾਰੇ।
ਆਹਿ ਸੁਭਾਵ ਨਰਕ ਕੇ ਆਮ[1]।
[1]ਬਹੁਤੇ।
ਬੇਰ, ਸੁਪਾਰੀ, ਦਾਖ[1], ਬਦਾਮ ॥ ੮੨ ॥
[1]ਅੰਗੂਰ।
ਦਿਲੋਂ ਬੁਰਾ ਊਪਰ ਤੇ ਆਛਾ।
ਬੇਰ ਸਮਾਨ ਵਹੀ ਨਰ ਕਾਛਾ[1]।
[1]ਸੁੰਦਰ।
ਬਾਹਰ ਭੀਤਰ ਤੇ[1] ਇਕ ਜੈਸਾ।
[1]ਅੰਦਰੋਂ।
ਨਰ ਕਠੋਰ ਪੂੰਗੀ[1] ਸਮ ਹੈਸਾ ॥ ੮੩ ॥
[1]ਸੁਪਾਰੀ।
ਊਪਰ ਕਠਨ ਹੋਇ ਦਿਲ ਨੀਕੋਂ।
ਸੋ ਬਦਾਮ ਸਮ ਲਹੀਅਤਿ ਠੀਕੋਂ।
ਕੋਮਲ ਬਾਹਰ ਭੀਤਰ ਜੋਈ।
ਦਾਖ ਅੰਗੂਰ ਲਖੋ ਸਮ ਸੋਈ ॥ ੮੪ ॥
ਉੱਤਮ ਮਧਮ ਮੰਦ ਸ੍ਰਿਸ਼ਟਿ[1]।
[1]ਸ੍ਰਿਸ਼ਟੀ ਵਿੱਚ।
ਸ਼ਾਹਿ ਲਖੋ ਤਿਹੁਂ ਮਾਹਿ ਕਨਿਸ਼ਟ[1]।
[1]ਨੀਚ, ਕਮੀਨਾ।
ਜਜੋਂ ਨੁਕਸਾਨ ਸਿੰਘਨ ਹ੍ਵੈ ਜਾਈ।
ਸ਼ਾਹਿ ਅਧਮ[1] ਸੋ ਬਜੋਂਤ ਬਨਾਈ ॥ ੮੫ ॥
[1]ਨੀਚ, ਕਮੀਨਾ।
ਨਾਨਕ ਸ਼ਾਹ ਇਕ ਭਯੋ ਫ਼ਕੀਰ।

ਵੀਚ ਪੰਜਾਬ ਕਹਾਯੋ ਪੀਰ[1]। — [1]ਗੁਰੂ, ਕਰਾਮਾਤੀ।
ਤਿਸ ਤੈ ਪਾਛੇ ਦਸਮੀ ਠੌਰ[1]। — [1]ਜਗ੍ਹਾ।
ਭਯੋ ਗੋਬਿੰਦ ਸਿੰਘ ਇਕ ਔਰ ॥ ੮੬ ॥
ਤਿਸ ਨੇ ਯਹਿ ਸਿੰਘਨ ਕਾ ਮਜ਼ਬ।
ਕੀਓ ਲੁਟੇਰਾ ਜਾਹਲ[1] ਗਜ਼ਬ[2]। — [1]ਅਨਪੜ੍ਹ, ਬੇਖ਼ਬਰ। [2](ਦੁਸ਼ਮਨਾਂ ਤੇ) ਕਹਿਰ (ਪਾਉਣ ਵਾਲਾ)। (ਅ) ਅਸਚਰਜ, ਅਨੋਖਾ।

ਜਬ ਯਹਿ ਲੋਕ ਅਧਿਕ ਜਗਿ ਬਾਢੇ।
ਲਗੇ ਫ਼ਤੂਰ[1] ਉਠਾਵਨ ਗਾਢੇ ॥ ੮੭ ॥ — [1]ਉਪਦ੍ਰੱਵ, ਊਧਮ, ਗੜਬੜ।
ਔਰੰਗਜ਼ੇਬ ਸਭਨ ਕੋ ਮਾਰਾ।
ਮੁਲਕੋਂ ਇਨ ਕਾ ਗੁਰੂ ਨਿਕਾਰਾ।
ਤਾਂ ਪਾਛੇ ਇਕ ਬੰਦਾ ਨਾਮੀ[1]। — [1]ਨਾਮ ਵਾਲਾ।
ਭਯੋ ਇਨੀ ਮੈ ਸੇ ਮਤਿ ਖਾਮੀ[1] ॥ ੮੮ ॥ — [1]ਕੱਚੀ ਮਤਿ ਵਾਲਾ।
ਉਨ ਭੀ ਗਦਰ[1] ਮਚਾਯੋ ਭਾਰਾ। — [1]ਫਸਾਦ।
ਆਖਰ ਭਯੋ ਕਤਲ ਵਹਿ ਹਾਰਾ।
ਫਿਰ ਨਾਦਰ ਜਬ ਜ਼ੁਲਮੀ ਆਯੋ।
ਦੇਸ ਲੂਟ ਨਿਜ ਮੁਲਕ ਸਿਧਾਯੋ ॥ ੮੯ ॥
ਤਬ ਤੇ ਰੱਯਤ ਏਹੁ ਹਮਾਰੀ।
ਬਿਗਰ ਗਰਦੀ[1] ਬਹੁ ਡਾਰੀ। — [1]ਹਲਚਲ।
ਫਿਰ ਜਬ ਅਹਿਮਦ ਸ਼ਾਹ ਦੁਰਾਨੀ।
ਕਈ ਬੇਰ ਆਯੋ ਦੁਖਦਾਨੀ ॥ ੯੦ ॥
ਕਰਿ ਖਰਾਬ ਹਮਾਰੀ ਪਤਿਸ਼ਾਹੀ।
ਗਯੋ ਲੌਟ[1] ਵਹਿ ਫਿਰ ਬਦਰਾਹੀ[2]। — [1]ਮੁੜ ਗਿਆ। [2]ਬੁਰੇਰਾਹ ਚੱਲਣ ਵਾਲਾ।
ਤਬ ਤੈ ਇਨ ਸਿੱਖਨ ਬਲ ਪਾਈ।
ਮੁਲਕ ਕਰਯੋ ਬਰਬਾਦ ਮਹਾਈ ॥ ੯੧ ॥
ਜਾਹਲ ਜੰਗੀ ਡਾਕੂ ਚੋਰੈਂ।
ਇਨ ਸਮ ਨਹਿ ਕੋਊ ਜਗ ਹੋਰੈਂ।
ਜਯੋਂ ਜਯੋਂ ਹਮਰੀ ਸ਼ਾਹੀ ਬੀਚ।
ਰਾਹ ਤਨੱਜ਼ਲ ਪਾਯੋ ਨੀਚ[1] ॥ ੯੨ ॥ — [1]ਗਿਰਾਵਟ ਦਾ ਰਾਹ ਇਨ੍ਹਾਂ ਨੀਚਾਂ ਨੇ ਪਾ ਦਿੱਤਾ ਭਾਵ ਸ਼ਾਹੀ ਹੇਠ ਨੂੰ ਜਾਣ ਲੱਗੀ।

ਤਯੋਂ ਤਯੋਂ ਰੱਯਤ ਏ ਸਬ ਹਮਰੀ।
ਬਿਗਰ ਗਈ ਹਮ ਤੈ ਤਬ ਸਗਰੀ।
ਸਿੱਖ ਕੌਮ ਯਹਿ ਜਗ ਮੈ ਜੇਤੀ।
ਰੱਯਤ ਹੁਤੀ ਹਮਾਰੀ ਤੇਤੀ ॥ ੯੩ ॥
ਫੌਜ ਜਾਹਿ ਨੇ ਜਿਤਕ ਬਟੋਰੀ[1]। — [1]ਇਕੱਠੀ ਕੀਤੀ।
ਦਬਯੋ ਮੁਲਕ ਤਿਨ ਤਿਤਕ ਸਜੋਰੀ।
ਜੋਰ ਜੰਗ ਨਹਿ ਰਾਜ ਲਯੋ ਇਨਿ।
ਸ਼ਾਹਿ ਪਟਾ ਲਿਖ ਦਯੋ ਨਾਹਿ ਕਿਨਿ ॥ ੯੪ ॥

ਇਤਜਾਦਿਕ ਬਹੁ ਬਾਤ ਬਨਾਇ।
ਬਾਦਸ਼ਾਹਿ ਨੈ ਦਈ ਲਿਖਾਇ।
ਲੋਣੀ ਅਖਟਰ ਨੈ ਯਹਿ ਸੁਨਿ ਕੈ।
ਕਹਯੋ ਸ਼ਾਹ ਪੈ ਯਾ ਬਿਧਿ ਗੁਨਿ ਕੈ ॥੯੫॥
ਜੇ ਕਰਿ ਸਿਖ ਕੌਮ ਯਹਿ ਸਭਹੀ।
ਪਤਸ਼ਾਹੀ ਰੱਯਤ ਥੀ ਕਬਹੀ।
ਗਦਲ[1] ਮਚਾਇ ਬਦਲ ਸਭ ਗਏ। [1]ਫਸਾਦ।
ਖੁਦ ਹੀ ਖੁਦ ਰਾਜੇ ਬਨ ਬਏ[1] ॥੯੬॥ [1]ਬਣ ਬੈਠੇ।
ਰੱਯਤ ਬਿਗੜੀ ਢਿਗ ਕਬਿ ਰਾਜ।
ਰਹਿਨਾ ਪਾਯੋ ਬਿਨਾ ਸਮਾਜ[1]। [1](ਬਾਦਸ਼ਾਹੀ) ਸਮਾਨ ਤੋਂ ਬਿਨਾਂ।
ਯਹਿ ਲਿਖ ਕਰਿ ਨਿਜ ਦਫਤਰ ਮਾਹੀ।
ਰਾਖਯੋ ਤਬ ਕਰਨੈਲ ਤਹਾਂ ਹੀ ॥੯੭॥
ਅਬ ਸੁਨਿ ਗਾਥ ਔਰ ਇਕ ਭਾਰੀ।
ਸਿੱਖਨ ਮੈ ਜਯੋਂ ਪਰਯੋਂ ਵਿਗਾਰੀ।
ਅੰਗ੍ਰੇਜ਼ਨ ਕੀ ਜਯੋਂ ਲੁਦਿਹਾਨੇ।
ਪਰੀ ਛਾਵਨੀ ਆਇ ਮਹਾਨੇ ॥੯੮॥
ਦੋਹਰਾ:
ਸਨ ਪੁਰਾਨ ਸੈ ਚੌਹਟੇ[1], [1]ਸੰਮਤ ੧੮੬੪ ਬਿ: ਵਿੱਚ।
ਸ੍ਰੀ ਰਣਜੀਤ ਮ੍ਰਿਗੇਸ।
ਮੁਲਕ ਮਾਲਵੇ ਮੈ ਅਯੋ,
ਲੈ ਨਿਜ ਸੈਨ ਵਿਸੇਸ[1] ॥੯੯॥ [1]ਆਪਣੀ ਖ਼ਾਸ ਫ਼ੌਜ।
ਕਬਿੱਤ:
ਛੀਨ ਕੈ[1] ਇਲਾਕਾ ਰਾਇਕੋਟੀਓਂ ਤੈ ਬਾਂਕਾ, ਫਿਰ [1]ਖੋਹ ਕੇ।
ਲੀਓ ਹੈ ਕਪੂਰੇ ਕੋਟ ਵਾਲੀਓਂ ਤੈ[1] ਜਾਇ ਕੈ। [1]ਕੋਟ ਕਪੂਰੇ ਵਾਲਿਆਂ ਤੋਂ।
ਔਰ ਸਾਨ੍ਹੇਵਾਲੀਏ ਅੰਬਾਲੀਏ ਤੈ ਆਦਿਕ ਜੇ,
ਸਿੱਖਨ ਤੈ ਲੀਓ ਬਹੁ ਮੁਲਕ ਛਿਨਾਇ ਕੈ।
ਆਇ ਫਿਰ ਕੋਟਲੇ ਮਲੇਰ ਬਿਨ ਬੇਰ ਘੇਰ,
ਲੀਓ ਨਜ਼ਰਾਨਾ ਅਫਗਾਨਾ ਤੈ[1] ਦਬਾਇ ਕੈ। [1]ਮਲੇਰੀ ਪਠਾਣਾਂ ਤੋਂ।
ਭਾਗ ਸਿੰਘ ਭੂਪ[1] ਜਸਵੰਤ ਸਿੰਘ[2] ਲੌ ਅਨੂਪ, [1]ਮਹਾਰਾਜਾ ਜੀਂਦ। [2]ਮਹਾਰਾਜਾ ਨਾਭਾ।
ਮਿਲੇ ਮਹਾਰਾਜ ਕੌ ਤਹਾ ਹੀ ਚਲ ਜਾਇ ਕੈ ॥੧੦੦॥
ਕੈਂਥਲੇਸ ਪਟਲੇਸ ਮਿਲੇ ਨਾਹਿ ਤਾਬਿ ਜਬ,
ਘਾਵਦਾਦਿ ਗ੍ਰਾਮ ਲੂਟੇ ਤਿਨ ਕੇ ਅਪਾਰੇ ਹੈਂ।
ਫੌਜ ਜੋ ਲਹੌਰੀ ਦੌਰੀ ਹੱਲਾ ਕਰ ਪੱਲਾ ਫੇਰ,
ਪਰਗੋ ਥਰਥੱਲਾ[1] ਦੇਸ ਮਾਲਵੇ ਮਝਾਰੇ ਹੈਂ। [1]ਹਲਚਲ।
ਸੁਨਿ ਪਟਲੇਸ ਪੁਨ ਸਾਹਿਬ ਮ੍ਰਿਗੇਸ ਤਬ,
ਲੈ ਕਰਿ ਬਸੇਸ ਸੈਨ ਦੈ ਕਰਿ ਨਗਾਰੇ ਹੈਂ।
ਜਾਇ ਢਿਗ ਛੀਂਟਾਵਾਰੇ ਮੋਰਚੇ ਲਗਾਇ ਭਾਰੇ,

ਜੰਗ ਕੇ ਤਜਾਰੇ ਕਰਿ ਭੇਜੇ ਹਲਕਾਰੇ ਹੈਂ ॥੧੦੧॥
ਤਜਾਰੀ ਸੁਨਿ ਆਹਵ[1] ਕੀ ਫੌਜ ਸਿੰਘ ਸਾਹਿਬ[2] ਕੀ, — [1]ਜੰਗ। [2]ਮਹਾਰਾਜਾ ਰਣਜੀਤ ਸਿੰਘ।
ਛੋਰਿ ਲੂਟ ਲਾਹਵ ਕੀ[1] ਭਈ ਇਕ ਠੌਰ ਹੈ। — [1]ਲੁੱਟ ਦਾ ਲਾਭ ਛੱਡ ਕੇ।
ਚਢ ਕੈ ਲਾਹੌਰ ਮੌਰ[1] ਮਨਸੂਰਪੁਰੇ ਓਰ, — [1]ਮਹਾਰਾਜਾ ਰਣਜੀਤ ਸਿੰਘ।
ਆਯੋ ਦਲ ਜੋਰ ਕੈ ਸਜੋਰ ਕਰਿ ਦੌਰ ਹੈ।
ਪਾਇ ਸਾਰ[1] ਬਰਿਆਰ[2] ਮੁਲਕੀ ਕਈ ਹਜ਼ਾਰ, — [1]ਖ਼ਬਰ। [2]ਬੈਰਾੜ।
ਬਾਂਧ ਕੈ ਹਥਯਾਰ ਆਏ ਨ੍ਰਿਪ ਓਰ ਔਰ ਹੈਂ।
ਟਰੇ ਨ ਦੁਹੂੰ ਓਰ ਤੇ ਮਚਯੋ ਹੈ ਜੰਗ ਜੋਰ ਤੇ,
ਰਹੇ ਵਕੀਲ ਹੋਰਤੇ[1] ਬਹੁਤ ਕਰਿ ਗੌਰ[2] ਹੈਂ ॥੧੦੨॥ — [1]ਰੋਕਦੇ। [2]ਖ਼ਿਆਲ।

ਦੋਹਰਾ:
ਉਤ ਤੈ ਸ੍ਰੀ ਰਣਜੀਤ ਹਰਿ,
ਚਢਿ ਕਰਿ ਪੀਠ ਮਤੰਗ[1]। — [1]ਹਾਥੀ।
ਬੀਚ ਅੰਬਾਰੀ ਬੈਠ ਕਰਿ,
ਪੇਖ ਰਹਯੋ ਥਾ ਜੰਗ ॥੧੦੩॥

ਚੌਪਈ:
ਯਹਿ ਪਿਖ ਖਬਰ ਪਾਇ ਪਟਲੇਸੂ।
ਸ੍ਰੀ ਸਾਹਿਬ ਮ੍ਰਿਗੇਸ ਨਰੇਸੂ।
ਜਹਾਂ ਤੋਪ ਖਾਨਾ ਦਗ ਰਹਯੋ।
ਜਾਇ ਤਹਾਂ ਖੁਦ ਯਾ ਬਿਧਿ ਕਹਯੋ ॥੧੦੪॥
ਐਸਾ ਗੋਲਾ ਏਕ ਚਲਾਵਹੁ।
ਸਿੰਘ ਸਾਹਿਬ ਕੋ ਪਤਾ ਦਿਖਾਵਹੁ।
ਤਿਸ ਕੋ ਜਰਾ ਅਜਾਉ ਨ ਜਾਇ[1]। — [1]ਥੋੜ੍ਹੀ ਜਿਹੀ ਵੀ ਸੱਟ ਨ ਲੱਗੇ।
ਕਲਸ ਅੰਬਾਰੀ[1] ਦੇਹੁ ਉਡਾਇ ॥੧੦੫॥ — [1]ਹਾਥੀ ਦੇ ਹੌਦੇ ਦਾ ਕਲਸ।
ਜਮਾਂਦਾਰ ਇਕ ਗੋਲ ਮਦਾਜਾ[1]। — [1]ਗੋਲੰਦਾਜ਼- ਗੋਲਾ ਚਲਾਉਣ ਵਾਲਾ।
ਕਮਰ ਅਲੀ ਖਾਂ ਥਾ ਉਸਤਾਜਾ।
ਬਾਂਧ ਸ਼ਿਸਤ[1] ਉਨਿ ਤੋਪ ਚਲਾਈ। — [1]ਨਿਸ਼ਾਨਾ।
ਕਲਸ ਅੰਬਾਰੀ ਦਯੋ ਉਡਾਈ ॥੧੦੬॥
ਪਿਖ ਪਟਲੇਸ੍ਵਰ ਅਤਿ ਖ਼ੁਸ਼ ਭਯੋ।
ਅਧਿਕ ਇਨਾਮ ਤਾਹਿ ਕੋ ਦਯੋ।
ਤਿਸ ਕੀ ਸੰਤਤਿ[1] ਬੀਚ ਪਟਯਾਲੇ। — [1]ਉਲਾਦ।
ਹੈ ਅਬ ਲੌਂ ਜਨ ਲਖਤਿ[1] ਬਿਸਾਲੇ ॥੧੦੭॥ — [1]ਜਾਣਦੇ ਹਨ।
ਇਕ ਇਮਦਾਦ ਅਲੀ ਖਾਂ ਜਾਨਾ।
ਜਿਨ ਮੈ ਸੋ ਹੈ ਭਯੋ ਦਿਵਾਨਾ[1]। — [1]ਵਜ਼ੀਰ।
ਪੁਨ ਪਟਲੇਸ੍ਵਰ ਮੋਦ ਬਢਾਈ।
ਤੋਪ ਜ਼ੋਰ ਦੈ ਬਹੁ ਚਲਵਾਈ ॥੧੦੮॥
ਉਤ ਲਵਪੁਰ ਪਤਿ ਪਿਖ ਯਹਿ ਪਤਾ।
ਅਚਰਜ ਭਯੋ ਉਡੀ ਮੁਖ ਸਤਾ[1]। — [1]ਚਿਹਰੇ ਦੀ ਲਾਲੀ।

ਉਤਰ ਪਰਯੋ ਗਜ[1] ਪਰ ਤੈ ਧਰਾ[2]।
ਬੰਦਨ ਸਹਸ[1] ਗੁਰੂ ਕੋ ਕਰਾ ॥੧੦੯॥
ਨਿਜ ਲੋਗਨ ਪ੍ਰਤਿ ਬੋਲ ਸੁਨਾਯੋ।
ਬਚੀ ਜਾਨ ਮਨਿ ਸ਼ੁਕਰ ਮਨਾਯੋ।
ਐਸੇ ਜਿਸ ਕੇ ਗੋਲ ਮਦਾਜੂ।
ਮਾਰਤਿ ਗੋਲੇ ਸਹਿਤ ਅੰਦਾਜੂ ॥੧੧੦॥
ਮੁਝ ਕੋ ਉਨਿ ਹੀ ਲਯੋ ਬਚਾਇ।
ਪਤਾ ਦਯੋ ਅਚਰਜ ਦਿਖਰਾਇ।
ਹੁਤੇ ਮੁਸਾਹਿਬ ਜਿਤਕ ਸਜਾਨੇ।
ਉਨਿ ਢਿਗ ਤੇ ਯੌਂ ਬੈਨ ਬਖਾਨੇ ॥੧੧੧॥
ਕਹਿਤ ਫੂਲ ਕੇ ਰਾਜੇ ਜਿਨ ਕੋ।
ਰਾਜ ਬਖਸ਼ਯੋ ਸਤਿਗੁਰਿ ਇਨ ਕੋ।
ਇਨ ਸੌਂ ਭਲੀ ਨ ਕਰਨ ਲਰਾਈ।
ਫਿਰ ਹਮ ਤੁਮ ਯਹਿ ਸਭਿ ਗੁਰਭਾਈ ॥੧੧੨॥
ਪੁਨਾ ਨਾਨਕੇ ਰਾਵਰ ਕੇਰੇ।
ਰਖਨੋ ਚਹੀਏ ਮੇਲ ਵਧੇਰੇ।
ਪੁਨਾ ਦੇਸ ਯਹਿ ਇਨ ਕਾ ਸਭ ਹੀ।
ਕਈ ਲਾਖ ਨਰ ਐਹੈਂ ਅਬ ਹੀ ॥੧੧੩॥
ਸਤਿਲੁਜ ਤੈ ਇਸ ਦਿਸ ਕੋ ਵਾਲੀ[1]।
ਹੈਂ ਸਭ ਦੋਸਤ ਇਨੈ ਕਮਾਲੀ[1]।
ਰਾਰ[1] ਅਧਿਕ ਜਬ ਹੀ ਬਢ ਜੈ ਹੈ।
ਫਿਰ ਹਟ ਜੈਬੋ ਮੁਸ਼ਕਲ ਪੈ ਹੈ ॥੧੧੪॥
ਯਹ ਸਲਾਹਿ ਸੁਨ ਕੈ ਸਿੰਘ ਸਾਹਿਬ।
ਭੂਪਤਿ ਢਿਗ ਨਿਜ ਪਠੇ ਮੁਸਾਹਿਬ[1]।
ਪਟਲੇਸ੍ਵਰ ਕਾ ਤਹਾਂ ਵਕੀਲ[1]।
ਦਿਜ[1] ਕਪੂਰ ਸਿੰਘ ਹੁਤੋ ਸੁਸ਼ੀਲ[2] ॥੧੧੫॥
ਕਹਯੋ ਤਾਹਿ ਕੋ ਯੌਂ ਸਮਝਾਏ।
ਹਮ ਮਾਮੂ ਕੋ ਮਿਲਨੇ ਆਏ।
ਆਗੇ ਤੇ ਵਹਿ ਕਰਤਿ ਲਰਾਈ।
ਤੋਪਾਂ ਅਨਗਨ ਰਹਯੋ ਚਲਾਈ ॥੧੧੬॥
ਜਾਇ ਭਲੇ ਤੁਮ ਅਬ ਸਮਝਾਵਹੁ।
ਤੋਪ ਚਲਨ ਤੇ ਬੰਦ ਕਰਾਵਹੁ।
ਮੁਲਾਕਾਤ ਮਾਮੂ ਜੀ ਸੰਗੈ।
ਹਮ ਕਰ ਕੈ ਫਿਰ ਜੈਂਹਿ ਨਿਸੰਗੈ ॥੧੧੭॥
ਇਕ ਵਾਰੀ ਹਮ ਕੋ ਪਟਜਾਲਾ।

[1]ਹਾਥੀ। [2]ਧਰਤੀ ਤੇ।
[1]ਹਜ਼ਾਰ ਵਾਰ ਗੁਰਾਂ ਨੂੰ ਨਮਸਕਾਰ ਕੀਤੀ।
*'ਉਡੀ ਮੁਖ ਸਤਾ' ਵਾਲੀ ਇਕ ਤੁਕ ਤੇ 'ਐਸੇ ਜਿਸ ਕੇ' ਤੋਂ 'ਅਸਚਰਜ ਦਿਖਰਾਇ' ਤੱਕ ਦੀਆਂ ਚਾਰ ਤੁਕਾਂ ਦਾ ਪਾਠ ਅੰਮ੍ਰਿਤਸਰ ਐਡੀਸ਼ਨ 'ਚੋਂ ਲਿਆ ਗਿਆ ਹੈ।
[1]ਮਾਲਕ, ਰਾਜੇ।
[1]ਇਨ੍ਹਾਂ ਦੇ ਪੱਕੇ ਮਿੱਤਰ ਹਨ।
[1]ਲੜਾਈ।
[1]ਆਪਣੇ ਅਹਿਲਕਾਰ ਭੇਜੇ।
[1]ਰਾਜਦੂਤ।
[1]ਬ੍ਰਹਮਣ। [2]ਚੰਗੇ ਸੁਭਾਉ ਵਾਲਾ।

ਦੈਹੁ ਦਿਖਾਇ ਜਾਨ ਨਿਜ ਬਾਲਾ[1]।
[1]ਆਪਣਾ ਬੱਚਾ।
ਜਾਇ ਵਕੀਲ ਭੂਪ ਪੈ ਜਬੈ।
ਨੀਕੀ ਬਾਤ ਕਹੀ ਯਹਿ ਸਬੈ ॥੧੧੮॥
ਭੂਪ ਤਬੈ ਉੱਤ੍ਰ ਯਹਿ ਦੀਨੋ।
ਚਾਹਤਿ ਮੁਲਾਕਾਤ ਜੇ ਕੀਨੋ।
ਜੌ ਹਮ ਕੋ ਵਹਿ ਲਖਤਿ[1] ਨਾਨਕੇ।
[1]ਜਾਣਦਾ ਹੈ।
ਤੌ ਕਜੋਂ ਲੂਟਤਿ ਮੁਲਕ ਆਨ ਕੇ ॥੧੧੯॥
ਦੋਹਤ੍ਰਜੋਂ ਕੇ ਤੌਰ ਸੁ ਆਵੈ।
ਜੋ ਕਿਛੁ ਹਮ ਦਿਹਂ ਸੋ ਲੈ ਜਾਵੈ।
*ਫੌਜ ਆਪਨੀ ਤਜੇ ਇਹਾਂ ਹੀ।
*ਫੌਜ ਆਪਨੀ' ਤੋਂ ਅੰਕ ੧੩੦ ਦੇ 'ਜਟੀ ਉਦਾਰੂ' ਤੱਕ ਦਾ ਪਾਠ ਅੰਮ੍ਰਿਤਸਰ ਐਡੀਸ਼ਨ 'ਚੋਂ ਲਿਆ ਗਿਆ ਹੈ।
ਆਇ ਮਿਲੇ ਪਟਜਾਲੇ ਮਾਹੀਂ ॥੧੨੦॥
ਯਹਿ ਮੁਕੱਰਰ ਕਰਿ ਭੂਪਤਿ ਤਬ ਹੀ।
ਅਯੋ ਪਟਜਾਲੇ ਦਲ ਲੈ ਸਭਿ ਹੀ।
ਪੁਨ ਲਵਪੁਰ ਪਤਿ ਪਹੁੰਚਜੋ ਆਏ।
ਫੌਜ ਖਾਸਗੀ ਸੰਗ ਲਵਾਇ[1] ॥੧੨੧॥
[1]ਖਾਸ ਫੌਜ ਨਾਲ ਲੈ ਕੇ।

ਦੋਹਰਾ:
ਮੁਲਾਕਾਤ ਪਟਲੇਸ ਨੈ,
ਲਵਪੁਰ ਪਤਿ ਕੇ ਸੰਗ।
ਕਿਲੇ ਵੀਚ ਬੁਲਵਾਇ ਕੈ,
ਕੀਨੀ ਸਹਿਤ ਉਮੰਗ ॥੧੨੨॥

ਚੌਪਈ:
ਜਬ ਸਿੰਘ ਸਾਹਿਬ ਸ਼ਹਿਰ ਮਝਾਰੀ।
ਆਯੋ ਖਲਕਤ ਡਰੀ ਅਪਾਰੀ।
ਭੂਪਤਿ ਮਿਲਜੋ ਆਇ ਮਧ ਪੌਰੀ[1]।
[1]ਦਰਵਾਜ਼ੇ ਵਿੱਚ।
ਸਿੰਘ ਸਾਹਿਬ ਕੌ ਲਿਯ ਭਰਿ ਕੌਰੀ[1] ॥੧੨੩॥
[1]ਜੱਫੀ 'ਚ ਲੈ ਲਿਆ।
ਨਿਜ ਦਿਵਾਨ ਖਾਨੇ ਲੈ ਜਾਇ।
ਮਸਨਦ[1] ਪੁਰ ਬੈਠੇ ਮੁਦ ਪਾਇ।
[1]ਗੱਦੀ।
ਬਾਤੈਂ ਅਨਿਕ ਭਾਂਤਿ ਕੀ ਕਰ ਕੈ।
ਤੋਫੇ ਖਿਲਤ[1] ਦਏ ਮੁਦ ਭਰ ਕੈ ॥੧੨੪॥
[1]ਪੁਸ਼ਾਕੇ, ਸਿਰੋਪਾਉ।
ਭੂਪਤਿ ਕਹਜੋ ਤੁਮਾਰੀ ਨਾਨੀ।
ਪਿਖਜੋ ਚਹਿਤ ਤੁਮ ਕੋ ਮੁਦ ਮਾਨੀ।
ਲਵਪੁਰਪਤਿ ਇਕ ਲੌ ਨ੍ਰਿਪ ਸੰਗੈ।
ਗਯੋ ਮਹਲ ਕੇ ਬੀਚ ਨਿਸੰਗੈ ॥੨੨੫॥
ਨਾਖ ਪੌਰ ਤੀਸਰ[1] ਅਗਵਾਈ।
[1]ਤੀਜਾ ਦਰਵਾਜ਼ਾ ਲੰਘ ਕੇ।
ਪਕਰ ਤਾਹਿ ਨ੍ਰਿਪ ਕਹਜੋ ਸੁਨਾਈ।
ਅਬ ਕਹੁ ਤੁਮਰਾ ਰਾਖਾ ਕੋ ਹੈ।

ਸਿੰਘ ਸਾਹਿਬ ਭਾਖਯੋ ਤੁਮ ਹੋ ਹੈ ॥੧੨੬॥
ਯਹਿ ਸੁਨਿ ਭੂਪ ਮੋਦ ਮਨਿ ਧਰ ਕੈ।
ਸਿੰਘ ਸਾਹਿਬ ਕੋ ਲਿਯ ਭੁਜਿ ਭਰ ਕੈ[1]। [1]ਜੱਫੀ ਵਿੱਚ ਲੈ ਕੇ।
ਬਹੁ ਬਿਧਿ ਸੀਖ੍ਯਾ ਦੈ ਫਿਰ ਰਯੋ[1]। [1]ਕਿਹਾ।
ਐਸਾ ਕਾਮ ਫੇਰ ਨਹਿ ਕਰਯੋ ॥੧੨੭॥
ਦੁਤੀ ਨ੍ਰਿਪ ਕੇ ਧਾਮ ਮਝਾਰੀ।
ਏਕਲ ਜਾਨਾ ਭਲੀ ਨ ਕਾਰੀ।
ਨੀਤਿ ਰੀਤਿ ਰਾਜਨ ਕੀ ਏਹੈ।
ਇਮ ਕਹਤੇ ਪਹੁੰਚੇ ਮਧ ਗੇਹੈ ॥੧੨੮॥
ਰਾਣੀ ਆਸ ਕੌਰ[1] ਢਿਗ ਜਾਏ। [1]ਮਹਾਰਾਜਾ ਸਾਹਿਬ ਸਿੰਘ ਦੀ ਮਾਤਾ।
ਲਵਪੁਰ ਪਤਿ ਪਗ ਪਰਿਓ ਧਾਏ।
ਤਾਹਿ ਉਠਾਇ ਪਯਾਰ ਬਹੁ ਕੈ ਕੈ।
ਕਰਯੋ ਨਿਛਾਵਰ[1] ਆਸਿਖ[2] ਦੈ ਕੈ ॥੧੨੯॥ [1]ਵਾਰਨਾ ਕੀਤਾ। [2]ਅਸੀਸ।
ਚਿੜੀਆ ਏਕ ਸ੍ਵਰਨ ਕੀ[1] ਚਾਰੂ[2]। [1]ਸੋਨੇ ਦੀ। [2]ਸੁੰਦਰ।
ਮਨੀ ਕਨੀ ਗਨ ਜਟੀ ਉਦਾਰੂ[1]। [1]ਸ੍ਰੇਸ਼ਟ ਮਣੀਆਂ ਦੀਆਂ ਸਮੂੰਹ ਕਣੀਆਂ ਜੜੀਆਂ ਹੋਈਆਂ ਸਨ।
ਕੀਮਤ ਕਈ ਸਹਸ[1] ਥਾ ਤੌਨਾ[2]। [1]ਹਜ਼ਾਰ। [2]ਤਿਸ ਦੀ।
ਜਾਨ ਦੋਹਿਤਾ ਦਯੋ ਖਿਲੌਨਾ ॥੧੩੦॥
ਲਵਪੁਰ ਪਤਿ ਫਿਰ ਹੋਤ ਬਿਦਾਈ।
ਮਾਂਗ ਤੋਪ ਇਕ ਲਈ ਸੁਹਾਈ[1] ॥੧੩੧॥ [1]ਚੰਗੀ।
ਦੋਹਰਾ:
ਭੂਪ ਕੁਛੁਕ ਦਿਲ ਰੰਜ ਹ੍ਵੈ,
ਦਈ ਤੋਪ ਯੌਂ ਗਾਇ।
ਨਹਿ ਤੁਮਰੇ ਯਹਿ ਰਹਿ ਪੁਨਾ,
ਹਮ ਘਰਿ ਜੈ ਹੈ ਆਇ ॥੧੩੨॥
ਸਾਚ ਭਯੋ ਬਚ ਭੂਪ ਕੋ,
ਪਿਖ੍ਯੋ ਨੈਨ ਹਮ ਨੀਕ।
ਪੀਛੇ ਸਤਲੁਜ ਜੰਗ ਸੋਂ[1] [1]ਭਾਵ ਮੁੱਦਕੀ ਤੇ ਸਭਰਾਵਾਂ ਦੀ ਲੜਾਈ ਤੋਂ ਪਿੱਛੋਂ।
ਅਈ ਪਟਜਾਲੇ ਠੀਕ ॥੧੩੩॥
ਹੋਇ ਬਿਦਾ ਸਰਕਾਰ[1] ਜਬ, [1]ਮਹਾਰਾਜਾ ਰਣਜੀਤ ਸਿੰਘ।
ਗਏ ਓਰ ਲਾਹੌਰ।
ਇਤ ਸ੍ਰਦਾਰਨਿ ਨ੍ਰਿਪਨਿ ਮਿਲਿ,
ਕਰਯੋ ਮਤਾ ਜਿਸ ਤੌਰ ॥੧੩੪॥
ਹੋਇ ਬਿਦਾ ਪਟਲੇਸ ਤੈ,
ਸ੍ਰੀ ਰਣਜੀਤ ਮ੍ਰਿਗੇਸ।
ਪਹੁੰਚਯੋ ਬੀਚ ਲਹੌਰ ਵਹਿ,
ਔਰ ਗਾਥ ਸੁਨਿ ਬੇਸ[1] ॥੧੩੫॥ [1]ਸੁੰਦਰ।
ਚੌਪਈ:

ਸੋਊ ਸੁਨੋ ਸਭੀ ਸਿੱਖਜ ਭਾਈ।
ਜਯੋਂ ਮਲਵੱਈਅਨ ਬਯੋਂਤ ਬਨਾਈ।
ਲਾਲ ਸਿੰਘ ਕੈਂਥਲ ਪਤਿ ਭਾਈ।
ਭਾਗ ਸਿੰਘ ਨ੍ਰਿਪ ਜੀਂਦ ਕਹਾਈ ॥ ੧੩੬ ॥
ਪੁਨ ਜਸਵੰਤ ਸਿੰਘ ਨਾਭੇਸੂ[1]।
[1]ਮਹਾਰਾਜਾ ਨਾਭਾ।
ਅਰ ਅਫਗਾਨ ਮਲੇਰੀ ਬੇਸੂ[1]।
[1]ਚੰਗੇ ਮਲੇਰੀਏ ਪਠਾਣ।
ਅੰਬਾਲੇ ਪਤਿ ਸ਼ਾਹਾ ਬਾਦੀਏ।
ਮਿਲੇ ਕਰਮ ਸਿੰਘ ਲੌ ਫਸਾਦੀਏ[1] ॥ ੧੩੭ ॥
[1]ਲੜਾਕੇ।
ਇਨ ਸਭਹਨ ਮਿਲਿ ਬੈਠ ਪਟਯਾਲੇ।
ਯਾ ਬਿਧਿ ਕਰੀ ਸਲਾਹਿ ਬਿਸਾਲੇ ॥ ੧੩੮ ॥
ਦੁਹਿ ਦਿਸ ਦੋ ਰਿਪ[1] ਪ੍ਰਬਲ ਮਹਾਨੇ।
[1]ਵੈਰੀ।
ਹੈਂ ਹਮਰੇ ਲਿਹੁ ਨੀਕ ਪਛਾਨੇ।
ਚਾਲ ਚਲੋ ਨੀਤੀ ਕੀ ਅਬ ਤਯੋਂ।
ਬਨੇ ਰਹੈਂ ਯਹਿ ਹਮਰੇ ਘਰ ਜਯੋਂ ॥ ੧੩੯ ॥
ਇਤ ਦਿਸ ਦਿਲੀ ਲੌਂ ਅੰਗ੍ਰੇਜ਼।
ਪਹੁੰਚੇ ਆਇ ਪ੍ਰਬਲ ਸਹਿ ਤੇਜ[1]।
[1]ਤੇਜ਼ੀ ਨਾਲ।
ਇਤ ਤੈ ਲਵਪੁਰ ਪਤਿ ਨਿਤ ਆਵਤ।
ਕਰਤ ਖਰਾਬੀ ਜੋਰ ਜਨਾਵਤ ॥ ੧੪੦ ॥
ਹਮਰੇ ਘਰ ਇਨ ਦੋਨੋ ਮਾਹੀ।
ਆਇ ਫਸੇ ਹੈਂ ਕਠਨ ਕੁਠਾਹੀ[1]।
[1]ਔਖੀ ਤੇ ਖੋਟੀ ਜਗ੍ਹਾ ਵਿੱਚ।
ਤਾਂ ਤੇ ਕਰੋ ਜਤਨ ਅਬ ਐਸੇ।
ਬਨੇ ਰਹੈਂ ਹਮ ਦੁਹਿ ਮਧ ਜੈਸੇ ॥ ੧੪੧ ॥
ਜੁਗ ਦਾਢਨ ਮੈ[1] ਰਹਿਤ ਜੀਹ ਜਯੋਂ।
[1]ਦੋਹਾਂ ਜਾੜ੍ਹਾਂ ਵਿੱਚ।
ਸੀਪੀ ਪੁਟ ਮੈਂ[1] ਮੋਤੀ ਰਹਿ ਤਯੋਂ।
[1]ਸਿੱਪੀ ਦੇ ਪੜਦੇ ਵਿੱਚ।
ਦੋ ਪੁੜ ਚੱਕੀ ਮਾਹਿ ਆਇ ਸਚ[1]।
[1]ਸੱਚ ਜਾਣੋ।
ਕੀਲੀ ਢਿਗ ਦਾਨਾ ਰਹਿ ਜਯੋਂ ਬਚ ॥ ੧੪੨ ॥
ਤਯੋਂ ਸਭ ਹਮ ਤਿਨ ਤੇ ਬਚ ਰਹੈਂ।
ਨਹਿ ਨੁਕਸਾਨ ਜੈਸ ਕਛ ਲਹੈਂ।
ਸੋਈ ਕਰੋ ਅਬੈ ਤਜ ਦੇਰੀ।
ਜਯੋਂ ਤਜਵੀਜ਼ ਹੋਇ ਸਬ ਕੇਰੀ ॥ ੧੪੩ ॥
ਪੈ ਇਕ ਕੀ ਅਬ ਸ਼ਰਨ ਲਏ ਬਿਨ।
ਬਨੇ ਰਹਿਨ ਹੈ ਕਠਨ ਘਰਨ ਇਨ[1]।
[1]ਇਨ੍ਹਾਂ (ਰਿਆਸਤਾਂ ਰੂਪ) ਘਰਾਂ ਦਾ ਬਣੇਰਹਿਣਾ ਔਖਾ ਹੈ।
ਫਿਰ ਅਬ ਨੀਤ ਵਿਚਾਰੋ ਪੂਰੀ।
ਕਿਸ ਕੋ ਚਹੀਏ ਮਿਲਨ ਜਰੂਰੀ ॥ ੧੪੪ ॥
ਗੁਨ ਅਰ ਦੋਖ ਦੁਹਨ ਕੇ ਬਰਨੋ।
ਜੋ ਹ੍ਵੈ ਨੀਕ ਗਹੈਂ ਤਿਸ ਪਰਨੋ[1]।
[1]ਆਸਰਾ।
ਆਲਮ[1] ਆਕਲ[2] ਥੇ ਤਹਿਂ ਜੇਤੇ।
[1]ਵਿਦਵਾਨ। [2]ਅਕਲ ਵਾਲੇ।

ਲਗੇ ਸਲਾਹਿ ਦੈਨ ਇਮ ਤੇਤੇ ॥੧੪੫॥
ਮਹਾਰਾਜ ਲਵਪੁਰ ਪਤਿ ਸਾਦਰ[1]। — [1]ਆਦਰ ਯੋਗ।
ਯੱਦਪਿ ਹੈ ਯਹ ਸਿੰਘ ਬਿਰਾਦਰ[1]। — [1]ਭਰਾ।
ਪ੍ਰਬਲ ਪ੍ਰਤਾਪੀ ਬੀਰ ਬਹਾਦਰ।
ਪੰਥ ਖਾਲਸੇ ਕੀ ਪਤਿ ਨਾਦਰ[1] ॥੧੪੬॥ — [1]ਅਣੋਖੀ ਇੱਜ਼ਤ ਹੈ।
ਪਰ ਯਹਿ ਪੁਨ ਪੁਨ ਲੈ ਦਲ ਕਾਦਰ[1]। — [1]ਬਲਵਾਨ।
ਉਮਡ ਉਮਡ[1] ਆਵਤ ਸਮ ਬਾਦਰ[2]। — [1]ਉੱਛਲ ਉੱਛਲ ਕੇ। [2]ਬੱਦਲ ਵਾਂਗ।
ਤੇਜ ਬੀਜਰੀ ਸਾਹਸ ਗੋਲੇ[1]। — [1]ਤੇਜ ਰੂਪ ਬਿਜਲੀ ਤੇ ਹਠ ਰੂਪ ਗੋਲੇ (ਗੜੇ)।
ਮਤ ਕਿਤ ਡਾਰ ਕਰੇ ਹਮ ਪੋਲੇ[1] ॥੧੪੭॥ — [1]ਕਮਜ਼ੋਰ ਭਾਵਰਾਜ ਹੀਣ।
ਏਕ ਬਾਰ ਗੁਰਿ ਪਤਿ ਰਖ ਦੀਨੀ।
ਫਤੇ ਦਿਲਾਈ ਹਮ ਕੋ ਪੀਨੀ[1]$ । — [1]ਤਕੜੀ।
ਆਵਨ ਉਸ ਕਾ ਬਾਰੀ ਬਾਰੀ।
ਇਕ ਦਿਨ ਹਮਰੀ ਕਰੇ ਖੁਆਰੀ ॥੧੪੮॥
ਨੀਤਿ ਅਨੀਤੀ[1] ਅਪਨ ਪਰਾਯਾ। — [1]ਇਨਸਾਫ਼ ਤੇ ਬੇ ਇਨਸਾਫ਼ੀ।
ਨਾਹ ਪਛਾਨਤ ਵਹਿ ਫਿਰ ਆਯਾ।
ਮਤ ਕਿਤ ਕਰ ਹੈ ਅਧਿਕ ਖਰਾਬੀ।
ਬਨ ਹੈ ਫਿਰ ਨ ਉਪਾਇ ਸ਼ਿਤਾਬੀ* ॥੧੪੯॥ — *'ਫਤੇ ਦਿਲਾਈ' ਵਾਲੀ ਤੁਕ ਤੇ 'ਮਤ ਕਿਤ' ਤੋਂ 'ਸ਼ਿਤਾਬੀ' ਤੱਕ ਦੋ ਤੁਕਾਂ ਦਾ ਪਾਠ ਅੰਮ੍ਰਿਤਸਰ ਐਡੀਸ਼ਨ ਦਾ ਹੈ।
ਕਿਆ ਸੋਨਾ ਜੋ ਕੰਨ ਦੁਖਾਵੈ।
ਕਿਆ ਆਪਨ ਜੋ ਅਪਨ ਸੰਤਾਵੈ।
ਜੌਂ ਕੰਚਨ ਕੀ[1] ਹੋਇ ਕਟਾਰੀ। — [1]ਸੋਨੇ ਦੀ।
ਤੌਂ ਕਿਆ ਚਹੀਏ ਨਿਜ ਉਰ[1] ਮਾਰੀ ॥੧੫੦॥ — [1]ਆਪਣੀ ਛਾਤੀ ਵਿੱਚ।
ਹੈ ਕਹਿਨਾਵਤ[1] ਯਹਿ ਜਗ ਜ਼ਾਹਰ। — [1]ਕਹਾਵਤ, ਅਖਾਣ।
ਮਹਜਾਂ ਮਝਾਰ[1] ਜੱਟ ਮੱਛ ਨਾਹਰ[2]। — [1]ਬਿੱਲਾ। [2]ਸ਼ੇਰ।
ਯਹਿ ਜਬ ਪ੍ਰਬਲ ਬਢਤਿ ਜਗ ਮੈ ਹੈਂ।
ਨਿਜ ਹੀ ਕੁਲ ਕੋ ਗਾਰਨ[1] ਚੈਹੈਂ ॥੧੫੧॥ — [1]ਗਾਲਣਾ, ਖ਼ਤਮ ਕਰਨਾ।
ਪੁਨ ਸੁਭਾਵ ਸਿੰਘ ਸਾਹਿਬ ਜੀ ਕੋ।
ਹੈ ਨਹਿ ਅਹਿਦ ਪਾਲ ਹੈ ਨੀਕੋਂ[1] ॥੧੫੨॥ — [1]ਚੰਗੀ ਤਰ੍ਹਾਂ ਇਕਰਾਰ ਤੇ ਪੱਕਾ ਰਹਿਣ ਵਾਲਾ ਨਹੀਂ ਹੈ।

ਦੋਹਰਾ:
ਲਵਪੁਰ ਪਤਿ ਕੇ ਦੋਖ ਗੁਨ,
ਯਾ ਬਿਧਿ ਭਲੇ ਸੁਨਾਇ।
ਅੰਗ੍ਰੇਜ਼ਨ ਕੇ ਦੋਖ ਗੁਨ,
ਲਗੇ ਕਹਿਨ ਬਹੁ ਭਾਇ[1] ॥੧੫੩॥ — [1]ਬਹੁਤ ਤਰ੍ਹਾਂ।

ਚੌਪਈ:
ਪਾਤਸ਼ਾਹਿ ਅੰਗ੍ਰੇਜ਼ ਬਹਾਦਰ।
ਹੈਂ ਬਡ ਪੁਸ਼ਤ ਬਪੁਸ਼ਤੀ ਨਾਦਰ[1]। — [1]ਪੀੜ੍ਹੀ ਦਰ ਪੀੜ੍ਹੀ ਤੋਂ {ਨਾਦਰ} ਅਨੋਖੇ (ਗੁਣਾਂ ਵਾਲੇ ਹਨ)।
ਇੰਗਲਸਤਾਨ ਵਲਾਯਤ[1] ਤੈ ਚਲ। — [1]ਦੇਸ਼।

ਹਿੰਦੁਸਤਾਨ ਮੁਲਕ ਲੀਨੋ ਭਲ ॥ ੧੫੪ ॥
ਫਿਰ ਯਹਿ ਬਾਦਸ਼ਾਹਿ ਵਡ ਭਾਰੀ।
ਬੀਰ ਬਾਂਕੁਰੇ ਬਲੀ ਅਪਾਰੀ।
ਪ੍ਰਗਟ ਪ੍ਰਤਾਪੀ ਗੁਣ ਗਨ ਗੀਰੇ[1]। — [1]ਬਹੁਤੇ ਗੁਣਾਂ ਨੂੰ ਗ੍ਰਹਿਣ ਕਰਨ ਵਾਲੇ।
ਪੁਨਜਵਾਨ ਦਿਲ ਦੀਰਘ ਧੀਰੇ[1] ॥ ੧੫੫ ॥ — [1]ਵੱਡੇ ਦਿਲ ਵਾਲੇ ਤੇ ਧੀਰਜ ਵਾਲੇ।
ਰਿਪ ਗਣ ਭੰਜਕ ਪ੍ਰਬਲ ਮਵਾਸੀ[1]। — [1]ਬਲਵਾਨ ਤੇ ਆਕੀ (ਹੋਏ) ਸਾਰੇ ਵੈਰੀਆਂ ਨੂੰ ਨਾਸ ਕਰਨ ਵਾਲੇ ਹਨ।
ਰੂਪ ਅਨੂਪ ਸੁਦੇਸ ਨਿਵਾਸੀ।
ਆਲਮ ਆਕਲ ਫਾਜ਼ਲ[1] ਐਸੇ। — [1]ਬਜ਼ੁਰਗ, ਸਿਆਣੇ।
ਭਯੋ ਨ ਕੋਊ ਹ੍ਵੈ ਹੈ ਜੈਸੇ ॥ ੧੫੬ ॥
ਰੱਯਤ ਕੋ ਸਭਿ ਬਿਧ ਸੁਖਦਾਈ।
ਸੁਰ ਗੁਰ ਤੈ ਜਿਨ ਨੀਤਿ ਸਵਾਈ[1]। — [1]ਜਿਨ੍ਹਾਂ ਦਾ {ਨੀਤਿ} ਇਨਸਾਫ਼ ਦੇਵਤਿਆਂ ਦੇ ਗੁਰੂ (ਬ੍ਰਿਹਸਪਤਿ) ਤੋਂ ਵੀ ਵਧੇਰੇ (ਚੰਗਾ) ਹੈ।

ਫਿਰ ਯਹਿ ਤੋਲ ਬੋਲ ਕੇ ਪੂਰੇ।
ਕਰਤ ਅਹਿਦ ਨਹਿ ਕਬ ਹੀ ਦੂਰੇ ॥ ੧੫੭ ॥
ਅਤਿ ਦੁਸ਼ਮਨ ਭੀ ਜੋ ਇਨਿ ਹੋਵੈ।
ਤਿਸ ਕੋ ਭੀ ਨਾ ਜਰ ਤੇ ਖੋਵੈ।
ਛੀਨ ਮੁਲਕ ਯਹਿ ਜਿਸ ਕਾ ਲੈਹੈਂ।
ਠੀਕ ਗੁਜ਼ਾਰਾ ਤਿਸ ਕੋ ਦੈਹੈਂ ॥ ੧੫੮ ॥
ਜੋ ਜਿਸ ਸੌਂ ਹੋਇ ਅਹਿਦ ਪਿਮਾਨੇ[1]। — [1]ਇਕਰਾਰ ਨਾਮੇ।
ਕਰਤ ਵਹੀ ਪਾਰਨ ਸੁਖ ਮਾਨੇ।
ਹੁੰਨਰ[1] ਇਲਮ ਅਕਲ ਇਤਫਾਕ। — [1]ਕਾਰੀਗਰੀ ਗੁਣ।
ਨਹਿ ਇਨ ਸਮ ਕਾਹੂੰ ਪੈ ਪਾਕ[1] ॥ ੧੫੯ ॥ — [1]ਪੱਕਾ (ਅ) ਪਵਿੱਤ੍ਰ।
ਅਫਲਾਤੂ[1] ਲੁਕਮਾਨ[2] ਸਿਕੰਦਰ[3]। — [1]ਯੂਨਾਨ ਦਾ ਸੰਸਾਰ ਪ੍ਰਸਿੱਧ ਫ਼ਿਲਾਸਫ਼ਰ। [2]ਯੂਨਾਨ ਦਾ ਸੰਸਾਰ ਪ੍ਰਸਿੱਧ ਹਕੀਮ। [3]ਯੂਨਾਨ ਦਾ ਸੰਸਾਰ ਪ੍ਰਸਿੱਧ ਬਾਦਸ਼ਾਹ।

ਇਨ ਸਮ ਭਏ ਨ ਪੌਰਖ[1] ਅੰਦਰ। — [1]ਬਲ, ਉੱਦਮ।
ਜਵਾਂ ਮਰਦ[1] ਵਡ ਦੂਰ ਅੰਦੇਸ਼ੀ[2]। — [1]ਬਹਾਦਰ। [2]ਦੂਰ ਦੀ ਸੋਚਣ ਵਾਲੇ।
ਬੀਰ ਦਿਲਾਵਰ[1] ਬਲੀ ਬਿਸ਼ੇਸ਼ੀ ॥ ੧੬੦ ॥ — [1]ਦਿਲ ਵਾਲੇ।
ਗੁਣ ਅਨੰਤ ਇਕ ਔਗੁਨ ਆਹੀ।
ਸਨੇ ਸਨੇ ਲੇਵਤ ਸਭਿ ਕਾਹੀ ॥ ੧੬੧ ॥

ਦੋਹਰਾ:

ਲਵਪੁਰ ਪਤਿ ਹੈਜ਼ਾ ਸਹੀ,
ਤਪਦਿੱਕੀ ਅੰਗ੍ਰੇਜ਼।
ਲਗਤ ਨੀਕ ਜੋ ਦੁਹਿਨ ਮੈ,
ਧਾਰ ਲੇਹੁ ਤਜ ਤੇਜ਼[1] ॥ ੧੬੨ ॥ — [1]ਅਣਖ ਛੱਡ ਕੇ।

ਚੌਪਈ:

ਇਕ ਕੋ ਅੰਗੀਕਾਰ ਕੀਏ ਬਿਨ।
ਬਚਨੋ ਕਠਨ ਦਿਖਤ ਹੈ ਇਨ ਦਿਨ।

ਜਿਸ ਕੀ ਸਰਨ ਲੀਏ ਤੇ ਅਬ ਹੀ।
ਬਨੀ ਰਹੈਂ ਯਹਿ ਰਜਾਸਤ ਸਭ ਹੀ ॥੧੬੩॥
ਤਿਸ ਕੋ ਮੱਦਦਗਾਰ ਬਨਾਵਹੁ।
ਛੋਰ ਸੋਚ ਅਬ ਦੇਰ ਨ ਲਾਵਹੁ।
ਯਹਿ ਸੁਨਿ ਗੁਨਿ ਔਗੁਨ ਦੁਹਿ ਕੇਰੇ।
ਫਿਰ ਸਭਹਨ ਕਰਿ ਮਤਾ ਵਧੇਰੇ ॥੧੬੪॥
ਕਹਜੋ ਸਰਨ ਅੰਗ੍ਰੇਜ਼ਨ ਕੇਰੀ।
ਸਬ ਬਿਧਿ ਸੁਖਦ ਭਲੇ ਹਮ ਹੇਰੀ।
ਮਿਲ ਕਰਿ ਅਬ ਸਭਿ ਚਲ ਕੈ ਦਿੱਲੀ।
ਲੇਹੁ ਸ਼ਰਨ ਤਿਨ ਕੀ ਬਿਨ ਢਿੱਲੀ ॥੧੬੫॥
ਲਜਾਇ ਚਢਾਇ ਆਪਨ ਹਮਰਾਹੈਂ[1]। [1]ਅਪਣੇ ਨਾਲ।
ਬੈਠਾਵੈਂ ਲੁਦਿਹਾਨੇ ਮਾਹੈਂ।
ਸਾਂਪ ਸ਼ੱਤ੍ਰ ਕੀ ਛਾਤੀ ਮਾਰੈਂ।
ਹਮ ਦੋਨੋ ਤੇ ਰਹੈਂ ਕਿਨਾਰੈਂ ॥੧੬੬॥
ਯਹਿ ਸਲਾਹਿ ਪੱਕੀ ਕਰਿ ਤਬਹੀ।
ਦਿੱਲੀ ਮਾਹਿ ਪਹੂਚੇ ਸਭ ਹੀ।
ਕੇਚਿਤ ਖੁਦ ਕਿਨ ਕੇ ਮੁਖਤਜਾਰੌਂ।
ਗਏ ਸਰਨ ਅੰਗ੍ਰੇਜ਼ਨ ਸਾਰੇ ॥੧੬੭॥
ਲੋਣੀ ਅਖਟਰ ਵਡ ਕਰਨੈਲ।
ਹੁਤੋ ਤਹਾਂ ਤਬ ਬਲੀ ਗੁਸੈਲ।
ਸਾਹਿਬਾਨ ਮਿਲ ਆਲੀਸ਼ਾਨੈ[1]। [1]ਵੱਡੇ ਅਫ਼ਸਰਾਂ ਨੇ ਮਿਲ ਕੇ।
ਕੌਂਸਲ ਕਰੀ ਸਲਾਹਿ ਮਹਾਨੈ[1] ॥੧੬੮॥ [1]ਵੱਡੀ ਸਲਾਹਿ (ਲਈ) ਸਭਾ ਦਾ (ਇਕੱਠ) ਕੀਤਾ। (ਅ) ਸਲਾਹ (ਲਈ) ਵੱਡੀ ਕੌਂਸਲ (ਪਾਰਲੀਮੈਂਟ ਦੀ ਇਕੱਤ੍ਰਤਾ) ਕੀਤੀ।

ਜੋ ਮਲਵਈ ਰਈਸਨ ਕਹੀ।
ਅਪਨੇ ਮਤਲਬ ਕੀ ਵਡ ਲਹੀ[1]। [1]ਜਾਣੀ।
ਦੁਹਿ ਦਿਸ ਤੇ ਲਿਖ ਅਹਿਦ ਪਿਮਾਨੇ[1]। [1]ਪ੍ਰਤੱਗਿਆ ਦੇ ਨੇਮ, ਇਕਰਾਰਨਾਮੇ।
ਸੰਗ ਫੌਜ ਲੈ ਅਧਿਕ ਮਹਾਨੇ ॥੧੬੯॥
ਲੋਣੀ ਅਖਟਰ ਪਿਖਿ ਭਲ ਤੌਰਨ[1]। [1]ਚੰਗੇ ਢੰਗ।
ਲੁਦਿਹਾਨੇ ਮੈ ਪਹੁੰਚਜੋ ਫੌਰਨ[1]। [1]ਛੇਤੀ।
ਮਿਲੇ ਨ੍ਰਿਪ ਸਭ ਤਿਹ ਠਾਂ ਆਏ।
ਲਿਖੇ ਅਹਿਦ ਦੁਹਿ ਦਿਸ ਮਨ ਭਾਏ ॥੧੭੦॥
ਪੁਨਾ ਛਾਵਨੀ ਤਹਾਂ ਪਵਾਈ।
ਅੰਗ੍ਰੇਜ਼ਨ ਕੇ ਵਜੀ ਵਧਾਈ।
ਫੌਜ ਅੰਗ੍ਰੇਜ਼ੀ ਕੈਂਪੁ ਏਕ[1]। [1]ਕੈਂਪ (ਡੇਰਾ)।
ਰਹਿਨ ਲਗਜੋ ਤਿਹ ਠਾਂ ਧਰਿ ਟੇਕ[1] ॥੧੭੧॥ [1](ਮਲਵਈ ਰਾਜਿਆਂ ਦੀ) ਓਟ ਤੱਕ ਕੇ।
ਦੋਹਰਾ:
$ਸਹਸ ਅਠਾਰਾਂ ਚੌਹਟ ਮੈ,

ਅੰਗ੍ਰੇਜ਼ਨ ਕੋ ਲਜਾਇ।
ਲੁਦਿਹਾਨੇ ਨ੍ਰਿਪ ਫੂਲਕਿਜੋਂ
ਝੰਡਾ ਦਯੋ ਗਡਾਇ ॥੧੭੨॥
ਚੌਪਈ:
ਉਸ ਦਿਨ ਕੇ ਤੁਫੈਲ ਤੇ[1] ਜਾਨੋ।
ਭਏ ਸ਼ਾਹ ਅੰਗ੍ਰੇਜ਼ ਮਹਾਨੋ*।
ਫੂਲ ਬੰਸ ਨੈ ਯਹ ਉਪਕਾਰਾ।
ਅੰਗ੍ਰੇਜ਼ਨ ਪਰ ਕੀਨੋ ਭਾਰਾ ॥੧੭੩॥
ਜਿਸ ਕਾ ਬਦਲਾ ਵਹਿ ਨਿਜ ਓਰੋਂ[1]।
ਜੇਤੋ ਦੈਂਹ ਤਿਤੋ ਹੈ ਥੋਰੋ।
ਯਾ ਬਿਧਿ ਅੰਗ੍ਰੇਜ਼ਨ ਕੋ ਲਜਾਇ।
ਲਵਪੁਰ ਪਤਿ ਕੇ ਸਮੁਖ ਬਿਠਾਇ ॥੧੭੪॥
ਭਏ ਨਿਚਿੰਤ ਫੂਲ ਕੇ ਰਾਜੇ।
ਕਰਿ ਲੀਨੇ ਮਨ ਭਾਵਤ ਕਾਜੇ।
ਚਾਲਾ ਚਲਯੋ ਨੀਤਿ ਕਾ ਐਸੇ।
ਰਾਜ ਕਰਤ ਜਿਸ ਤੇ ਅਬ ਬੈਸੇ ॥੧੭੫॥
ਮਿਲੇ ਮਝੈਲਨ ਕੋ ਉਸਤਾਜ।
ਕਰਯੋ ਚਹਿਤ ਜੇ ਇਨੈ ਕੁਕਾਜ।
ਯਹਿ ਜੋ ਨਿੱਤ ਮਸ਼ਕਰੀ ਕਰਤੇ।
ਮਲਵੱਈਅਨ ਕੋ ਢੱਗੇ ਰਰਤੇ[1] ॥੧੭੬॥
ਖਿਚਯੋ ਸੁਹਾਗਾ ਢੱਗਨ ਐਸੈ।
ਦਲੇ ਮਝੈਲ ਗਏ ਸਭ ਜੈਸੇ।
ਮਜ਼ਾ[1] ਮਸ਼ਕਰੀ ਚਾਖਯੋ ਐਸਾ।
ਯਾਦ ਉਲਾਦ ਰਾਖ ਹੈ ਜੈਸਾ ॥੧੭੭॥
$ਸੁਨੋ ਅਬੈ ਇਕ ਔਰੈ ਸਾਖੀ।
ਜਯੋਂ ਸਰਦਾਰ ਰਤਨ ਸਿੰਘ ਭਾਖੀ।
ਅੰਗ੍ਰੈਜ਼ੈਂ ਜਬ ਲਿਯ ਲੁਦਿਹਾਨਾ।
ਸੁਨਿ ਲਵਪੁਰ ਪਤਿ ਰਹਯੋ ਹਿਰਾਨਾ ॥੧੭੮॥
ਮੁਲਾਕਾਤ ਅੰਗ੍ਰੇਜ਼ਨ ਸੋ ਕਰਿ।
ਲਿਖੇ ਅਹਿਦ ਪੈਮਾਨ ਦੁਹੂੰ ਵਰ।
ਆਪਸ ਮਾਹਿ ਦੋਸਤੀ ਪਾਈ।
ਸਤਲੁਜ ਨਦੀ ਹੱਦ ਠਹਿਰਾਈ ॥੧੭੯॥
ਅੰਗ੍ਰੇਜ਼ਨ ਜਬ ਪੈਰ ਜਮਾਏ।
ਮੈਣ ਦਾਬੀਏ[1] ਸਿੰਘ ਬੁਲਾਏ।
ਸਤਲੁਜ ਅਰ ਜਮਨਾ ਕੇ ਮਾਹੈਂ।
ਹੁਤੇ ਰਈਸ ਜਿਤਕ ਤਬ ਵਾਹੈਂ ॥੧੮੦॥

[1]ਬਰਕਤ ਨਾਲ।
*ਸਹਸ ਅਠਾਰਾਂ ਤੋਂ 'ਅੰਗ੍ਰੇਜ਼ ਮਹਾਨੋ' ਤੱਕ ਦਾ ਪਾਠ ਅੰਮ੍ਰਿਤਸਰ ਐਡੀਸ਼ਨ 'ਚੋਂ ਲਿਆ ਹੈ।
[1]ਤਰਫੋਂ।
[1]ਕਹਿੰਦੇ ਹਨ।
[1]ਸੁਆਦ।
[1]ਘੱਘਰ ਤੇ ਜਮਨਾ ਦੇ ਵਿਚਕਾਰਲੇ ਇਲਾਕੇ ਦੇ ਹਾਕਮ।

ਦੋਹਰਾ:
ਲੁਦਿਹਾਨੇ ਇਕਠੇ ਭਏ,
ਜਬ ਸਭ ਹੀ ਸਰਦਾਰ।
ਲੋਣੀ ਅਖਟਰ ਤਬ ਕਰਜੋ,
ਸ੍ਵਾਲ ਵਹੀ ਨਿਰਧਾਰ ॥੧੮੧॥
ਚੌਪਈ:
ਦਿਲੀਪਤਿ ਤੁਰਕੇਸ[1] ਜੁ ਭਾਖਾ।
ਥਾ ਕਰਨੈਲ ਵਹੀ ਲਿਖ ਰਾਖਾ।
ਬੂਝਜੋ ਸੋ ਸਿੰਘਨ ਤੇ ਐਸੇ।
ਕਹੋ ਰਾਜ ਤੁਮ ਪਾਯੋ ਕੈਸੇ* ॥੧੮੨॥
ਕੈ ਗਨੀਮ[1] ਕੋਊ ਵਡ ਹਰ ਕੈ[2]।
ਲੀਨੋ ਮੁਲਕ ਜੰਗ ਬਹੁ ਕਰ ਕੈ।
ਕੈ ਕਿਨ ਸ਼ਾਹਿ ਪਟਾ ਲਿਖ ਦਯੋ।
ਕੈ ਤੁਮ ਰੱਯਤ ਬਿਗਰ ਦਬਯੋ ॥੧੮੩॥
ਰੱਯਤ ਬਿਗਰੀ ਢਿਗ ਕਬ ਰਾਜ।
ਰਹਿਨ ਦਯੋ ਕਿਨਿ ਬਿਨਾ ਸਮਾਜ[1]।
ਤਵਾਰੀਖ[1] ਤੁਮ ਅਪਨੀ ਭਾਰੀ।
ਲਿਖ ਕੈ ਦੇਹੁ ਹਮੈ ਅਬ ਸਾਰੀ ॥੧੮੪॥
ਯਹਿ ਸੁਨਿ ਬਹੁ ਸਰਦਾਰ ਡਰਾਨੇ।
ਤਵਾਰੀਖ ਕਾ ਅਰਥ ਨ ਜਾਨੇ।
ਸੁਨੀ ਨ ਪਿਖੀ ਹੁਤੀ ਜਿਨਿ ਕਾਇ[1]।
ਤਵਾਰੀਖ ਕਿਆ ਹੁਤੀ ਬਲਾਇ ॥੧੮੫॥
$ਬਹੁ ਸਰਦਾਰਨਿ ਭਾਖਜੋ ਐਸੇ।
ਤਵਾਰੀਖ ਕਾ ਮੁਹੰ ਹ੍ਵੈ ਕੈਸੇ[1]।
ਕਿਤਨਕ ਬਡੀ ਹੋਤ ਹੈ ਕਾਂ ਕੀ[1]।
ਪਿਖੀ ਨ ਸੁਨੀ ਸ਼ਕਲ ਹਮ ਤਾਂ ਕੀ ॥੧੮੬॥
ਮੂਰਤਿ ਤਿਸ ਕੀ ਹਮੈ ਦਿਖਾਵੋ।
ਹਮ ਬਨਵਾਇ ਦੈਂਹ ਕਿਸ ਥਾਵੋਂ*।
ਸਾਹਿਬ ਸੁਨਿ ਪੁਨ ਭਾਖਜੋ ਹਸ ਯਹਿ।
ਇਤੀਹਾਸ ਕੋ ਤਵਾਰੀਖ ਕਹਿੰ ॥੧੮੭॥
ਜਿਓ ਤੁਮ ਪਾਏ ਰਾਜ ਬਿਸਾਲੇ।
ਸੋ ਤੁਮ ਲਿਖ ਕੈ ਦੇਹੁ ਹਵਾਲੇ।
ਹੁਤੇ ਸਿੰਘ ਤਬ ਭੋਲੇ ਭਾਲੇ।
ਨਹਿ ਜਾਨਤ ਥੇ ਦੈਨ ਹਵਾਲੇ ॥੧੮੮॥
ਵੇਖਹੁ ਪਰਮੇਸ਼ਰ ਕੇ ਸਾਜ[1]।
ਵਹਿ ਤੋ ਸਿੰਘ ਕਰਤ ਥੇ ਰਾਜ।
ਅਬ ਜੋ ਉਨ ਹੀ ਕੇ ਹੈਂ ਨਾਤੀ[1]।

[1]ਦਿੱਲੀ ਦਾ ਬਾਦਸ਼ਾਹ ਸ਼ਾਹ ਆਲਮ।
*ਸੁਨੋ ਅਬੈ' ਤੋਂ 'ਪਾਯੋ ਕੈਸੇ' ਤੱਕ ਦਾ ਪਾਠ ਅੰਮ੍ਰਿਤਸਰ ਐਡੀਸ਼ਨ ਦਾ ਹੈ।
[1]ਦੁਸ਼ਮਣ। [2]ਮਾਰ ਕੇ।
[1](ਬਾਦਸ਼ਾਹੀ) ਸਾਮਾਨ। (ਅ) ਇਕੱਠ, ਏਕਤਾ।
[1]ਇਤਿਹਾਸ।
[1]ਕਦੇ ਵੀ।
[1]ਕਿਹੋ ਜੇਹਾ ਹੋਵੇਗਾ।
[1]ਕਿਸ (ਚੀਜ਼) ਦੀ (ਬਣੀ ਹੋਈ) ਹੁੰਦੀ ਹੈ।
*'ਬਹੁ ਸਰਦਾਰਨਿ' ਤੋਂ 'ਕਿਸ ਥਾਵੋਂ' ਤੱਕ ਦਾ ਪਾਠ ਅੰਮ੍ਰਿਤਸ] ਐਡੀਸ਼ਨ ਦਾ ਹੈ।
[1]ਕੌਤਕ।
[1]ਪੋਤਰੇ।

ਬਹੁ ਇਲਮਨ ਮੈ ਬਹੁ ਬਖਜਾਤੀ ॥੧੮੯॥
ਇਨ ਕੋ ਮੁਸ਼ਕਲ ਮਿਲਤ ਗੁਜ਼ਾਰਾ।
ਯਹਿ ਕੁਛ ਖੇਲ ਈਸ਼ ਕਾ ਨਜਾਰਾ।
ਇਲਮ ਜਹਾਲਤ[1] ਕੇ ਨਹਿ ਤਾਲਕ[2]। — [1]ਵਿੱਦਿਆ ਤੇ ਅਨਪੜ੍ਹਤਾ। [2]ਅਧੀਨ।
ਮਿਲ ਹੈ ਤਿਸੈ ਦੇਤ ਜਿਹ ਮਾਲਕ ॥੧੯੦॥
ਆਗੇ ਸਿੰਘ ਹੁਤੇ ਸਭ ਭੋਲੇ।
ਦੇਗ ਤੇਗ ਕੇ ਧਨੀ ਅਮੋਲੇ।
ਰਖਤੇ ਇਕ ਸਤਿਗੁਰ ਕਾ ਪਰਣਾ[1]। — [1]ਆਸਰਾ।
ਜਤੀ ਸਤੀ ਬਚ ਕੂਰ ਨ ਕਰਣਾ ॥੧੯੧॥
ਅਬ ਜਬ ਆਲਮ ਆਕਲ ਭਏ।
ਮਰਦਪੁਨਾ ਸੁਖ ਸਭ ਬਹਿ ਗਏ।
ਗੈਰ ਮਜਬ ਕੇ ਦੀਨ[1] ਰਹੇ ਬਨ। — [1]ਗੁਲਾਮ।
ਬੈਠੇ ਖੋਇ ਸਿਦਕ ਅਪਨਾ ਧਨ ॥੧੯੨॥
ਬਲਿਕੈ ਬਡੇ ਬਡੇ ਜੋ ਦੀਸਤ।
ਅੰਗ੍ਰੇਜ਼ਨ ਕੀ ਚੱਕੀ[1] ਪੀਸਤ। — [1]ਗੁਲਾਮੀ ਰੂਪ ਚੱਕੀ।
ਮਿਹਨਤ ਮਿਲਤ ਵਹੀ ਲੈ ਖੈਹੈਂ।
ਆਟਾ[1] ਅੰਗ੍ਰੇਜ਼ਨ ਕੋ ਦੈਹੈਂ ॥੧੯੩॥ — [1]ਰਾਜ ਭਾਗ ਰੂਪ ਆਟਾ।
ਯਹਿ ਫਲ ਹੈ ਹੁਸ਼ਜਾਰੀ ਕੇਰਾ।
ਸਿਦਕ ਬੀਰਤਾ ਵਹੁ ਫਲ ਹੇਰਾ।
ਠੀਕ ਮਸਾਲ[1] ਮੇਲ ਨੂੰ ਮੇਲ। — [1]ਉਦਾਹਰਣ।
'ਖੰਡ ਮੈਂ ਘੀ ਸ਼ੱਕ੍ਰ ਮੈਂ ਤੇਲ' ॥੧੯੪॥
ਹੁਕਮ ਬਹਾਦਰ ਨਾਦਰ ਗਹੈਂ[1]। — [1]ਬਹਾਦਰ ਪੁਰਖਾਂ ਦੇ ਹੁਕਮ ਨੂੰ ਅਨੋਖੇ (ਭਾਵ ਗੁਣੀ ਪੁਰਸ਼) ਵੀ {ਗਹੈਂ} ਮੰਨਦੇ ਹਨ।
ਚਾਤਰ ਨਿਤ ਆਤਰ ਤਿਹ ਰਹੈਂ[1]। — [1](ਪਰ) ਉਹ ਚਤੁਰ ਪੁਰਸ਼ ਨਿੱਤ ਦੁਖੀ ਹੀ ਰਹਿੰਦੇ ਹਨ।
ਪੀਵਤ ਦੂਧ ਕੱਟਰੂ ਭੋਲੇ।
ਕਾਗ ਸਜਾਨੇ ਗੋਬਰ[1] ਫੋਲੇ ॥੧੯੫॥ — [1]ਗੋਹਾ।
ਪਰ ਯਹਿ ਅਮਰ[1] ਨਹੀ ਇਕਤਜਾਰੀ[2]। — [1]ਹੁਕਮ (ਰਾਜ) ਕਰਨਾ। [2](ਆਪਣੇ) ਵੱਸ ਵਿੱਚ ਨਹੀਂ।
ਤੈਸ ਬਨੈ ਜਸ ਕਰੇ ਮੁਰਾਰੀ।
ਰੀਤਿ ਘਟੀ ਵਡ ਲੋਗਨ ਵਾਰੀ।
ਸੂਰਬੀਰਤਾ ਫਿਰੀ ਬੁਹਾਰੀ[1] ॥੧੯੬॥ — [1]ਬਹੁਕਰ, ਝਾੜੂ।
ਸੰਤ ਸੇਵ ਸਖਾਵਤ[1] ਹਾਰੀ। — [1]ਉਦਾਰਤਾ।
ਯਹਿ ਅੰਗ੍ਰੇਜ਼ਨ ਕਿਰਪਾ ਭਾਰੀ ॥੧੯੭॥

ਦੋਹਰਾ:
ਲੋਣੀ ਅਖਟਰ ਬੂਝਜੋ,
ਥਾ ਸਿੰਘਨ ਤੈ ਜੈਸ।
ਉੱਤ੍ਰ ਦਯੋ ਨ ਕਿਨੈ ਜਬ,
ਤਬ ਤਿਨ ਸੋਚਜੋ ਐਸ ॥੧੯੮॥

ਚੌਪਈ:

ਸਿੰਘ ਏਹੁ ਲਾਇਲਮ[1] ਸਬੀ ਹੈਂ।
[1]ਅਨਪੜ੍ਹ।

ਤਵਾਰੀਖ ਨਹਿ ਦੈਂਹ ਕਬੀ ਹੈਂ।
ਸਾਥ ਸਲਾਹਿ ਕਰੀ ਕਪਤਾਨਾ।
ਥਾ ਜੋ ਸਾਹਿਬ ਮਰੀ* ਸੁਜਾਨਾ ॥੧੯੯॥

*ਕੈਪਟਨ ਮਰੇ ਈਸਟ ਇੰਡੀਆ ਕੰਪਨੀ ਦਾ ਨੌਕਰ ਤੇ ਸਰ ਡੇਵਿਡ ਅਕਟਰ ਲੋਣੀ ਦੇ ਮਾਤਹਿਤ ਸੀ। ਇਹ ਲੁਧਿਆਣੇ ਡਾਕਟਰ ਸੀ ਤੇ ਰਾਜਸੀ ਕੰਮ ਵੀ ਕਰਦਾ ਸੀ।

ਤਿਸ ਕੋ ਫਿਰ ਕਰਨੈਲ ਸੁਨਾਵੋ[1]।
[1]ਲੋਣੀ ਅਖਟਰ ਨੇ ਸੁਣਾਇਆ ਭਾਵ ਕਿਹਾ।

ਤੁਮ ਤਰੀਖ ਇਨ ਕੀ ਬਨਵਾਵੋ।
ਬੂਟੇ ਸ਼ਾਹ ਮੌਲਵੀ ਤਾਈਂ।
ਪੇਸ਼ਕਾਰ[1] ਜੋ ਹੁਤੋ ਤਦਾਈਂ ॥੨੦੦॥
[1](ਕਪਤਾਨ ਮਰੀ ਦੇ) ਅੱਗੇ ਕੰਮ ਕਰਨ ਵਾਲਾ।

ਦਯੋ ਹੁਕਮ ਵਹਿ ਲਿਖਨੇ ਲਾਗਜੋ।
ਹੁਤੋ ਤੁਰਕ ਸੋ ਮਤਸਰ ਪਾਗਜੋ[1] ॥੨੦੧॥
[1]ਈਰਖਾ 'ਚ ਭਰਿਆ ਹੋਇਆ।

ਪੁਨ ਤਹਿਂ ਥਾ ਇਕ ਬੁਧਿ ਬਰੀ ਕੋ[1]।
[1]ਚੰਗੀ ਬੁੱਧੀ ਵਾਲਾ।

ਰਤਨ ਸਿੰਘ* ਸਰਦਾਰ ਭਰੀ ਕੋ[1]।

*ਸ. ਰਤਨ ਸਿੰਘ ਭੰਗੂ ਪਿੰਡ ਭੜੀ ਤਸੀਲ ਸਮਰਾਲਾ ਜ਼ਿਲ੍ਹਾ ਲੁਧਿਆਣਾ ਦੇ ਵਸਨੀਕ ਸਨ। ਇਹ ਸਰਦਾਰ ਮਹਿਤਾਬ ਸਿੰਘ ਮੀਰਾਂ ਕੋਟੀਏ ਦੇ ਪੋਤ੍ਰੇ, ਸਰਦਾਰ ਰਾਇ ਸਿੰਘ ਦੇ ਪੁੱਤਰ ਅਤੇ ਸਰਦਾਰ ਸ਼ਾਮ ਸਿੰਘ ਕਰੋੜੀਏ ਦੇ ਦੋਹਿਤ੍ਰੇ ਸਨ। [1]ਭੜੀ ਪਿੰਡ ਦਾ।

ਉਸ ਨੇ ਕਰਜੋ ਤਬੈ ਯਹਿ ਖਜਾਲ।
ਯਹਿ ਕਿਮ ਲਿਖ ਹੈ ਨੀਕ ਹਮ ਹਾਲ ॥੨੦੨॥
ਤੁਰਕ ਸਰਪ ਸਮ ਸਜਾਨੇ ਕਹੈਂ।
ਮਾਰੇ ਬਿਨਾ ਡੰਗ ਨਹਿ ਰਹੈਂ।
ਸਿੱਖਨ ਕਾ ਅਰ ਤੁਰਕਨ ਕੇਰਾ।
ਬੈਰ ਆਦਿ ਤੇ ਆਹਿ ਵਧੇਰਾ ॥੨੦੩॥
ਯਹਿ ਤੋ ਹਾਲ ਲਿਖੈਗੋ ਐਸੇ।
ਹ੍ਵੈ ਨਕਸਾਨ ਸਿੰਘਨ ਕੋ ਜੈਸੇ।
ਸ਼ੱਤ੍ਰ ਸ਼ੱਤ੍ਰ ਕੀ ਸਾਚ ਨ ਕੈ ਹੈ।
$ਉਲਟਾ ਹੱਤਕ ਕਰਨ ਹੀ ਚੈ ਹੈ ॥੨੦੪॥
ਮਤ ਕਿਤ ਐਸੀ ਲਿਖ ਦਿਖਰਾਵੈ।
ਜਿਸ ਤੇ ਰਾਜ ਹਮਾਰੋ ਜਾਵੇ*।

*'ਉਲਟਾ ਹੱਤਕ' ਤੋਂ 'ਹਮਾਰੋ ਜਾਵੈ' ਤੱਕ ਤਿੰਨ ਤੁਕਾਂ ਦਾ ਪਾਠ ਅੰ: ਐ: ਦਾ ਹੈ।

ਯਹਿ ਵਿਚਾਰ ਕਰਿ ਤਿਸ ਨੇ ਸਬ ਹੀ।
ਕਹਜੋ ਮਰੀ ਢਿਗ ਫਿਰ ਯੌਂ ਤਬ ਹੀ ॥੨੦੫॥
ਸਾਚ ਸਾਚ ਸਬ ਹਾਲ ਹਮਾਰਾ।
ਨਹਿ ਲਿਖ ਸਕੈ ਮੌਲਵੀ ਸਾਰਾ ॥੨੦੬॥

ਦੋਹਰਾ:

ਅਪਨੇ ਅਪਨੇ ਮਜਬ ਕਾ,
ਹਾਲ ਲਖਤਿ[1] ਸਭ ਕੋਇ।
[1]ਜਾਣਦਾ ਹੈ।

ਖਬਰ ਦੂਸਰੇ ਮਜਬ ਕੀ,

ਨਹਿ ਦੂਸਰ ਕੋ ਹੋਇ ॥੨੦੭॥
ਚੌਪਈ:
ਫਿਰ ਵਡ ਬੈਰ ਹਮਾਰਾ ਇਨ ਕਾ।
ਬਢਯੋ ਚਲਯੋ ਆਵਤਿ ਬਹੁ ਦਿਨ ਕਾ।
ਯਹਿ ਕਿਮ ਹਮਰੀ ਸਾਚ ਲਿਖੈ ਹੈ।
ਬਲਿਕੈ ਉਲਟੀ ਲਿਖ ਦਿਖਰੈ ਹੈ ॥੨੦੮॥
ਬਾਦਸ਼ਾਹ ਜਯੋਂ ਭਾਖੀ ਝੂਠੀ।
ਤੈਸੇ ਯਹਿ ਭੀ ਲਿਖੈ ਅਨੂਠੀ[1]।
ਤਾਂ ਤੇ ਹਮ ਸਬ ਅਪਨਾ ਹਾਲ।
ਦਿਖਰੈ ਹੈਂ ਲਿਖ ਤੁਮੈ ਬਿਸਾਲ ॥੨੦੯॥
ਪੁਨ ਤੁਮ ਜੇਤਕ ਕੀਨੇ ਸ੍ਵਾਲ।
ਤਿਨ ਕੇ ਉੱਤ੍ਰ ਲਿਖੋਂ ਬਿਸਾਲ।
*ਮਾਨ ਬਾਤ ਕਪਤਾਨ ਤਬੈ ਹੀ।
ਕਹਯੋ, ਦੈਹੁ ਲਿਖ ਤੁਸੀਂ ਅਬੈ ਹੀ ॥੨੧੦॥
ਜਿਹਿ ਬਿਧਿ ਸਿਖ ਮਜਬ ਯਹਿ ਭਯੋ।
ਅਰ ਪੁਨ ਰਾਜ ਜਗਤ ਕਾ ਲਯੋ।
ਜਿਹ ਹਿਤ ਕੀਨੇ ਪੰਥ ਅਖਾਰੇ।
ਤੁਰਕਨ ਸੰਗ, ਲਿਖੋ ਵਹਿ ਸਾਰੇ ॥੨੧੧॥
ਗੁਰ ਨਾਨਕ ਤੇ ਲੈ ਸਭ ਹਾਲ।
ਲਿਖੋ ਆਜ ਲੌਂ ਸਭੀ ਬਿਸਾਲ।
ਯਹਿ ਆਗਜਾ ਕਪਤਾਨ ਦਈ ਜਬ।
ਲਿਖ ਦਿਖਰਾਯੋ ਰਤਨ ਸਿੰਘ ਤਬ ॥੨੧੨॥
ਹੁਤੋ ਸਿੰਘ ਵਹਿ ਸਿਦਕੀ ਸੂਰਾ।
ਹਠ ਜਪ ਤਪ ਸੰਜਮ ਕਾ ਪੂਰਾ।
ਪੁਨ ਉਨ ਕੇ ਘਰ ਸਿੱਖੀ ਗੁਰ ਕੀ।
ਕਈ ਪੁਸ਼ਤ ਤੈ[1] ਆਵਤ ਧੁਰ ਕੀ[2] ॥੨੧੩॥
ਫਿਰ ਤਿਸ ਕੇ ਦਾਦਾ ਅਰ ਬਾਪੂ।
ਰਹੇ ਬਹੁਤ ਜੰਗਨ ਮੈ ਆਪੂ।
ਉਨ ਤੈ ਗਾਥਾ ਜੰਗਨ ਕੇਰੀ।
ਰਤਨ ਸਿੰਘ ਥੀ ਸੁਨੀ ਬਧੇਰੀ ॥੨੧੪॥
ਪੁਨ ਇਸ ਕੇ ਵਡਿਯਨ ਕਿਛ ਸਾਖੀ।
ਅਪਨੇ ਘਰ ਮੈ ਥੀ ਲਿਖ ਰਾਖੀ।
ਰਤਨ ਸਿੰਘ ਕੀ ਤਬ ਇਕ ਦਾਦੀ।
ਹੁਤੀ ਜੀਵਤੀ ਸਾਲ ਸਤਾਦੀ[1] ॥੨੧੫॥
ਤਿਸ ਨੇ ਭੀ ਥਾ ਬਹੁਤ ਜ਼ਮਾਨਾ।
ਦਸਮ ਗੁਰੂ ਲੌਂ ਪਿਖਯੋ ਮਹਾਨਾ।

[1]ਉਲਟੀ।

*ਮਾਨ ਬਾਤ' ਤੋਂ 'ਅਬੈ ਹੀ' ਤੱਕ 'ਗੁਰੂ ਨਾਨਕ' ਤੋਂ 'ਮਨ ਭਾਯੋ' ਤੱਕ ਦਾ ਪਾਠ ਅੰਮ੍ਰਿਤਸਰ ਐਡੀਸ਼ਨ ਦਾ ਹੈ।

[1]ਪੀੜ੍ਹੀਆਂ ਤੋਂ [2]ਮੁੱਢ ਦੀ।

[1]ਸੌ ਸਾਲ (ਦੀ ਉਮਰ) ਦੀ।

ਕੁਛ ਲਿਖਯੋ ਪਿਖ ਕੁਛ ਉਸ ਤੈ ਸੁਨਿ।
ਨਿਜ ਬੁਧਿ ਬਲ ਸੋਂ ਰਤਨ ਸਿੰਘ ਗੁਨਿ ॥੨੧੬॥
ਸੋ ਬਟੋਰ ਸਾਖੀ ਉਨ ਖਾਸੈਂ[1]।
ਧਰਯੋ ਨਾਮ ਪੰਥ ਪਰਕਾਸ਼ੈਂ।
ਜਾਇ ਮਰੀ ਕੋ ਗ੍ਰੰਥ ਦਿਖਾਯੋ।
ਸਿੰਘ ਜੀ ਕੋ ਸਨਮਾਨ ਬਢਾਯੋ ॥੨੧੭॥
ਫਿਰ ਕਰਨੈਲ ਤਈਂ ਦਿਖਰਾਯੋ।
ਉਭੈ ਸਾਹਿਬਨ ਕੇ ਮਨਿ ਭਾਯੋ।
ਉਤੈ ਮੌਲਵੀ ਬੂਟੇ ਸ਼ਾਹ।
ਤਵਾਰੀਖ ਲਿਖ ਲਜਾਯੋ ਚਾਹਿ ॥੨੧੮॥
ਆਹਿ ਫਾਰਸੀ ਵਹੈ ਜ਼ਬਾਨ।
ਸੋ ਭੀ ਕਰਿ ਸਾਹਿਬ ਪ੍ਰਵਾਨ।
ਦਫਤ੍ਰ ਮਾਹਿ ਰਖਾਈ ਦੋਈ।
ਸੋਈ ਜੁਗ ਨੈਨਨ ਹਮ ਜੋਈ[1] ॥੨੧੯॥
ਦੁਹੂੰ ਬੀਚ ਤੈ ਲੈ ਬਹੁ ਸਾਖੀ।
ਏਸ ਗ੍ਰੰਥ ਮੈ ਸਬ ਹਮ ਰਾਖੀ।
ਅਰ ਨਿਜ ਬ੍ਰਿਧਨ ਤੇ ਜੋ ਸੁਨੀ।
ਲਿਖੀ ਬਟੋਰ ਅਧਿਕ ਵਹਿ ਗੁਨੀ ॥੨੨੦॥

ਦੋਹਰਾ:

*ਰਤਨ ਸਿੰਘ ਜਿਹ ਹਿਤ ਰਚਜੋ,
ਗ੍ਰੰਥ ਪੰਥ ਪਰਕਾਸ਼।
ਸੋ ਗਾਥਾ ਮੈ ਸਭ ਕਹੀ,
ਸੁਨੋ ਔਰ ਅਬ ਖਾਸ ॥੨੨੧॥
ਛੰਦ ਬੰਦ[1] ਤਿਸ ਗ੍ਰੰਥ ਕੋ,
ਜਿਹ ਹਿਤ ਮੈ ਯਹਿ ਕੀਨਿ।
ਸੋ ਕਾਰਣ ਸਭ ਭਾਂਤਿ ਕੋ,
ਮੈ ਪੂਰਬ ਕਹਿ ਦੀਨਿ ॥੨੨੨॥
ਫਿਰ ਆਗੈ ਪ੍ਰਸੰਗ ਸਭਿ,
ਚਲੈ ਗ੍ਰੰਥ ਕਾ ਠੀਕ।
ਅਬ ਕਹਿ ਕਾਰਣ ਗ੍ਰੰਥ ਕਾ,
ਧਜਾਇ ਭਯੋ ਇਤਿ ਨੀਕ[1]$ ॥੨੨੩॥

ਇਤਿ ਸ੍ਰੀ ਗੁਰੁ ਪੰਥ ਪ੍ਰਕਾਸ਼ ਗ੍ਰੰਥੇ ਪੂਰਬਾਰਧੇ ਗਜਾਨ ਸਿੰਘ ਵਿਰਚਿਤੇ ਕਥਾ ਪ੍ਰਸੰਗ ਸੂਚੀ, ਨਏ ਪੁਰਾਣੇ ਗ੍ਰੰਥਰਚਨ ਕੇ ਕਾਰਣ* ਬਰਨਨੰ ਨਾਮ ਦੁਤੀਓ ਬਿਸ੍ਰਾਮ॥੨॥

[1]ਆਪ।

[1]ਉਹ ਦੋਵੇਂ (ਕਿਤਾਬਾਂ) ਅਸੀਂ (ਆਪਣੀਆਂ) ਅੱਖਾਂ ਨਾਲ ਦੇਖੀਆਂ ਹਨ।

*'ਰਤਨ ਸਿੰਘ' ਤੋਂ 'ਇਤਿ ਨੀਕ' ਤੱਕ ਦਾ ਪਾਠ ਅੰਮ੍ਰਿਤਸਰ ਐਡੀਸ਼ਨ ਦਾ ਹੈ।

[1]ਕਵਿਤਾ ਵਿੱਚ।

[1]ਚੰਗੀ ਤਰ੍ਹਾਂ ਸੰਪੂਰਨ।

*ਕਥਾ ਪ੍ਰਸੰਗ ਸੂਚੀ ਨਵੇਂ ਪੁਰਾਣੇ ਗ੍ਰੰਥ ਰਚਨ ਕੇ ਕਾਰਣ' ਪਾਠ ਦਿੱਲੀ ਐਡੀਸ਼ਨ ਦਾ ਹੈ। ਉਥੇ ਕਥਾ ਸੂਚੀ ਪ੍ਰਸੰਗ ਪਾਠ ਸੀ ਤੇ ਕਾਰਨ ਤੋਂ ਮਗਰੋਂ ਛਪਿਆ ਹੋਇਆ ਸੀ। ਅਸਾਂ ਉਕਤ ਪਾਠ ਲਿਖ ਕੇ ਤਰਤੀਬ ਦਰੁਸਤ ਕਰ ਦਿੱਤੀ ਹੈ।

## ਤੀਜਾ ਬਿਸ੍ਰਾਮ

## ੩. {ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਅਵਤਾਰ ਧਾਰਨ ਦਾ ਕਾਰਣ}

ਦੋਹਰਾ:

ਗੁਰ ਨਾਨਕ ਰਵਿਰ ਸਮ ਰਵ,
ਤਿਹ ਉਜਾਸ ਉਰ ਪਾਇ[1]। — [1]ਸ੍ਰੀ ਗੁਰੂ ਨਾਨਕ ਦੇਵ ਰੂਪ ਸੂਰਜ ਦੀਆਂ ਬਾਣੀ ਰੂਪ ਕਿਰਨਾਂ ਹਨ, ਤਿਨ੍ਹਾਂ ਦਾ ਗਿਆਨ ਰੂਪ ਚਾਨਣ ਹਿਰਦੇ 'ਚ ਪਾ ਕੇ।
ਕਥੋਂ ਕਥਾ ਗੁਰੁ ਪੰਥ ਕੀ[1], — [1]ਗੁਰੂ ਸਾਹਿਬਾਨ ਅਤੇ ਖ਼ਾਲਸਾ ਪੰਥ ਦੀ।
ਸੁਨੋ ਸੱਜਨ ਮਨ ਲਾਇ ॥੧॥

ਚੌਪਈ:

ਗ੍ਰੰਥ ਰਤਨ ਸਿੰਘ ਜਿਹ ਹਿਤ ਰਚਾ।
ਸੋ ਕਾਰਣ ਭਾਖਯੋ ਹਮ ਸਚਾ।
ਜਿਹ ਹਿਤ ਮੈ ਯਹਿ ਗ੍ਰੰਥ ਬਨਾਯੋ।
ਸੋ ਕਾਰਣ ਸਬਿ ਪੂਰਬ ਗਾਯੋ ॥੨॥
ਅਬ ਸਤਿਗੁਰ ਕੋ ਕਰ ਕੈ ਬੰਦਨ।
ਰਚੋਂ ਗਾਥ ਯਹਿ ਰੁਚਰ ਸੁ ਛੰਦਨਿ[1]। — [1]ਚੰਗੇ ਤੇ ਸੁੰਦਰ ਛੰਦਾਂ ਵਿੱਚ।
ਗਣਪਤਿ[1] ਆਦਿ ਜਿਤੇ ਸੁਰ ਲੋਊ। — [1]ਗਣੇਸ਼।
ਬਿਨ ਗੁਰੁ ਲਖਯੋ ਨ ਤਿਨ ਮੈ ਕੋਊ ॥੩॥
ਸਰਬ ਇਸ਼ਟ ਮਤ ਗੁਰੁ ਅਨਕੂਲਾ[1]। — [1]ਸਾਰੇ ਮੱਤ ਗੁਰਾਂ ਨੂੰ ਇਸ਼ਟ ਮੰਨਣਾ ਪ੍ਰਵਾਨ ਕਰਦੇ ਹਨ।
ਤਾਂ ਤੇ ਗੁਰ ਮਮ ਮੰਗਲ ਮੂਲਾ[1]। — [1]ਮੰਗਲਾਂ ਦਾ ਮੁੱਢ ਹਨ।
ਜਾਨੁ ਪਾਨ ਜੁਗ ਜੋਰਿ ਸ ਅੰਜਲਿ[1]। — [1]ਗੋਡੇ (ਟੇਕ ਕੇ) ਤੇ ਦੋਵੇਂ ਹੱਥ ਬੁੱਕ ਵਾਂਗ ਜੋੜ ਕੇ।
ਬੰਦੋ ਗੁਰਿ ਪਦ ਪਦਮ ਸੁ ਮੰਜਲ[1] ॥੪॥ — [1]ਉੱਜਲ ਚਰਨ ਕਮਲ।
ਜਾਸ ਪ੍ਰਤਾਪ ਅਨਲ ਕੇ ਮਾਹੀ[1]। — [1]ਜਿਨ੍ਹਾਂ ਦੇ ਪ੍ਰਤਾਪ ਦੀ ਅੱਗ ਵਿੱਚ।
ਅਨਿਕ ਬਿਘਨ ਪਾਰਦ ਹ੍ਵੈ ਜਾਹੀ[1]। — [1]ਪਾਰੇ (ਵਾਂਗ) ਹੋ ਕੇ (ਉੱਡ) ਜਾਂਦੇ ਹਨ।
ਬਰਨੋ ਅਪਰ ਕਹਾਂ ਜਸ ਕੇਤੂ[1]। — [1]ਨਿਸ਼ਾਨ ਰੂਪ (ਸਤਿਗੁਰਾਂ) ਦਾ ਜਸ।
ਜਾਸ ਨਾਮ ਭਵ ਬਾਰਧਿ ਸੇਤੂ[1] ॥੫॥ — [1]ਸੰਸਾਰ ਸਮੁੰਦਰ (ਪਾਰ ਕਰਨ ਲਈ) ਪੁਲ ਹੈ।
ਜਾ ਪਦ ਪੰਕਜ ਰਜ ਕਰਿ ਅੰਜਨ[1]। — [1]ਜਿਨ੍ਹਾਂ ਦੇ ਚਰਨਾਂ ਦੀ ਧੂੜੀ ਦਾ ਸੁਰਮਾ ਬਣਾ ਕੇ।
ਭੇ ਤਿਕਾਲ ਦਰਸੀ ਦੁਖ ਭੰਜਨ[1]। — [1](ਉਹ) ਤਿੰਨਾਂ ਸਮਿਆਂ ਨੂੰ ਦੇਖਣ ਵਾਲੇ ਤੇ ਦੁੱਖਾਂ ਨੂੰ ਭੰਨਣ ਵਾਲੇ ਹੋ ਗਏ।
ਮਹਿਮਾ ਗੰਗ ਭੰਗ ਕਲਮਲ ਕਰਿ[1]। — [1](ਗੁਰਾਂ ਦੀ) ਮਹਿਮਾ ਰੂਪ ਗੰਗਾ ਪਾਪਾਂ ਦੇ ਨਾਸ ਕਰਨ ਵਾਲੀ ਹੈ।
ਬਾਨੀ ਬਜਾਰ ਮਦਾਦਿ ਮੇਘ ਹਰ[1] ॥੬॥ — [1](ਜਿਨ੍ਹਾਂ ਦੀ) ਬਾਣੀ ਰੂਪ ਹਵਾ ਹੰਕਾਰ ਆਦਿ ਬੱਦਲਾਂ ਨੂੰ ਦੂਰ ਕਰ ਦੇਣ ਵਾਲੀ ਹੈ।
ਪਾਪ ਪਹਾਰਨ ਹਿਤ ਪ੍ਰਤਾਪ ਪਵਿ[1]। — [1]ਪਾਪਾਂ ਦੇ ਪਹਾੜਾਂ ਨੂੰ ਨਾਸ ਕਰਨ ਲਈ (ਗੁਰਾਂ ਦਾ) ਪ੍ਰਤਾਪ ਬੱਜਰ (ਵਾਂਗ) ਹੈ।
ਹਾਨਕ ਤਮ ਅਗਜਾਨ ਸੁਜਸ ਰਵਿ[1]। — [1](ਗੁਰਾਂ ਦਾ) ਸ੍ਰੇਸ਼ਟ ਜਸ ਰੂਪ ਸੂਰਜ ਅਗਿਆਨ ਦੇ ਹਨੇਰੇ ਨੂੰ ਨਾਸ ਕਰਨ ਵਾਲਾ ਹੈ।
ਯਾ ਹਿਤ ਮੈ ਅਬ ਹੋਇ ਅਸ਼ੰਕਾ[1]। — [1]ਸ਼ੰਕਾਰਹਿਤ।
ਬਰਨੋ ਗੁਰ ਘਰ ਕਾ ਜਸ ਡੰਕਾ[1] ॥੭॥ — [1]ਡੰਕੇ (ਦੀ ਚੋਟ) ਵਾਂਗ ਭਾਵ ਗੱਜ ਵੱਜ ਕੇ।
ਗਾਥ ਪੰਥ ਕੀ ਆਹਿ ਅਪਾਰੀ।
ਪਾਰੀ ਜਾਨਾ ਚਹੌਂ ਉਚਾਰੀ[1]। — [1]ਉਚਾਰਨ ਕਰਨ ਰੂਪ (ਬੇੜੀ ਤੇ ਚੜ੍ਹ ਕੇ) ਪਾਰ ਜਾਣਾ ਚਾਹੁੰਦਾ ਹਾਂ।

ਚਾਰੀ ਛੰਦ ਨ ਉਕਤੀ ਨੀਕੀ[1]।
[1]ਨ ਛੰਦ ਸੁੰਦਰ ਹਨ ਤੇ ਨ ਹੀ ਕਥਨ ਚੰਗਾ ਹੈ।

ਨੀਕੀ ਯੁਕਤਿ[1] ਨ ਫੁਰ ਹੈ ਠੀਕੀ ॥੮॥
[1]ਜੁਗਤੀ, ਦਲੀਲ।

ਠੀਕੀ ਜਮਕ ਦਮਕ ਰਸ ਰੀਤੀ[1]।
[1]ਜਮਕ, ਦਮਕ ਰਸ ਤੇ ਰੀਤੀ ਦੇ ਅਰਥਾਂ ਲਈ ਦੇਖੋ ਬਿਸ੍ਰਾਮ ੧ ਦੇ ਅੰਕ ਦੀਆਂ ਟਿੱਪਣੀਆਂ ੧, ੨, ੫, ੧੧, ੨੨।

ਰੀਤੀ ਬਾਨਿ ਯਾਹਿ ਤੈ ਭੀਤੀ[1]।
[1]ਮੇਰੀ ਬਾਣੀ (ਕਵਿਤਾ, ਕਾਵਿ ਗੁਣਾਂ ਤੋਂ) ਖਾਲੀ (ਹੋਣ ਕਰ ਕੇ ਮੈਨੂੰ) ਭੀਤੀ (ਭੈ) ਹੋ ਰਿਹਾ ਹੈ।

ਭੀਤੀ ਕੀ ਚੀਤੀ ਸਮ ਚੀਤੀ[1]।
[1]{ਭੀਤੀ} ਕੰਧ (ਉੱਪਰ ਚਿਤਰੀ) ਚਿਤ੍ਰਕਾਰੀ ਵਾਂਗ (ਮੈਂ ਇਹ ਕਵਿਤਾ) ਚਿਤ੍ਰੀ ਹੈ।

ਚੀਤੀ ਕੀ ਪਿਖ ਅਧਿਕ ਪਰੀਤੀ[1] ॥੯॥
[1]{ਬਿਨੀਤੀ} ਨਿੰਮ੍ਰਤਾ (ਆਦਿ ਗੁਣਾਂ) ਵਾਲੇ ਸੱਜਣ (ਪੁਰਸ਼) ਚਿੱਤ ਦੀ ਬਹੁਤੀ ਪ੍ਰੀਤੀ ਹੀ ਵੇਖਦੇ ਹਨ (ਛੰਦ ਦੀ ਚਾਲ ਆਦਿ) ਕਾਵਿਰੀਤੀ ਨੂੰ (ਬਹੁਤਾ ਚੰਗਾ) ਨਹੀਂ ਗਿਣਦੇ।

ਰੀਤੀ ਗਨੈ ਨ ਸਜਨ ਬਿਨੀਤੀ[1]।
[1]{ਬਿਨੀਤੀ} ਨਿੰਮ੍ਰਤਾ (ਆਦਿ ਗੁਣਾਂ) ਵਾਲੇ ਸੱਜਣ (ਪੁਰਸ਼) ਚਿੱਤ ਦੀ ਬਹੁਤੀ ਪ੍ਰੀਤੀ ਹੀ ਵੇਖਦੇ ਹਨ (ਛੰਦ ਦੀ ਚਾਲ ਆਦਿ) ਕਾਵਿਰੀਤੀ ਨੂੰ (ਬਹੁਤਾ ਚੰਗਾ) ਨਹੀਂ ਗਿਣਦੇ।

ਨੀਤੀ[1] ਗ੍ਰੰਥ ਰਚਨ ਕੀ ਕੀਤੀ।
[1]ਨੀਅਤ, ਇੱਛਾ, ਮਨਸ਼ਾ।

ਕੀਤੀ ਚਹੌਂ ਖਬਰ ਗੁਰ ਘਰ ਕੀ*।
*ਉਪਰੋਕਤ ਕਾਵਿ ਕਵੀ ਜੀ ਦੀ ਸੁੰਦਰ ਕਾਵਿ-ਕਲਾ ਦਾ ਅਦਭੁਤ ਨਮੂਨਾ ਹੈ।

ਘਰ ਕੀ ਬੁਧਿ ਯਹਾਂ ਨੌ ਘਰਕੀ[1] ॥੧੦॥
[1]{ਘਰ} ਅੰਤਹਕਰਣ (ਵਿੱਚ ਰਹਿਣ) ਵਾਲੀ ਬੁੱਧੀ ਏਥੋਂ ਤੱਕ (ਘਬਰਾ ਗਈ ਹੈ ਕਿ {ਘਰਕੀ} ਘਰਕਣ (ਹੌਂਕਣ) ਲੱਗ ਪਈ ਹੈ।

ਤਾਂ ਤੇ ਗੁਰਿ ਪਦ ਬੰਦਨ ਕਰਹੌਂ।
ਜਿਹ ਬਲ ਪਾਇ ਗ੍ਰੰਥ ਯਾਹਿ ਰਰਹੌਂ।
ਕਵਿ ਕੋਵਿਦ ਗੁਰ ਸਿਖਨ ਮਹਾਨੀ।
ਬੰਦਨ ਕਰੌਂ ਸ ਪ੍ਰੇਮ ਸ ਬਾਨੀ ॥੧੧॥
ਅੱਖਰ, ਅਰਥ, ਛੰਦ, ਪ੍ਰਸੰਗਾ।
ਤੂਟੈ ਜਹਾਂ ਤਹਿਂ ਧਰੋ ਨਿਸੰਗਾ।
ਜਹਿਂ ਕਿਤ ਹੋਇ ਬਿਰੁੱਧ ਅਸੁੱਧਾ।
ਪੇਖ ਤਾਹਿਂ ਲਿਖੀਓ ਕਰਿ ਸੁੱਧਾ ॥੧੨॥
ਗੁਰਿ ਘਰ ਕੀ ਅਤਿ ਗਾਥ ਮਹਾਨੈ।
ਨਹਿ ਸਰਬੱਗਜ ਸੁ ਹਮ ਸਭਿ ਜਾਨੈ।
ਜੇਤਕ ਸੁਨੀ ਪਿਖੀ ਹਮ ਕਥਾ।
ਕਹੀ ਜਥਾਮਤ ਤੁਮ ਢਿਗ ਤਥਾ ॥੧੩॥
$ਅਰ ਪੁਨ ਰਤਨ ਸਿੰਘ ਜੋ ਗਾਈ।
ਸੋ ਸਭ ਗਾਥਾ ਲਿਖੋਂ ਬਨਾਈ।
ਜੇਤਕ ਸ੍ਵਾਲ ਰਤਨ ਸਿੰਘ ਪਾਸ।
ਮਰੀ ਫਰੰਗੀ ਕੀਨੇ ਖਾਸ ॥੧੪॥
ਸੋ ਸਭਿ ਯਹਾਂ ਹੋਹਿੰਗੇ ਨੀਕੇ।
ਸਿੰਘ ਪੰਥ ਹਿਤ ਜਾਨੋ ਠੀਕੇ*।
*ਅਰ ਪੁਨ' ਤੋਂ 'ਠੀਕੇ' ਤੱਕ ਦੀ ਰਚਨਾ ਅੰਮ੍ਰਿਤਸਰ ਐਡੀਸ਼ਨ ਦੀ ਹੈ।

ਜੇਤਕ ਹੈ ਸਿੰਘਨ ਕਾ ਮਜਬ।
ਭਯੋ ਜਗਤ ਜਾਹਰ ਅਤਿ ਅਜਬ ॥੧੫॥

ਇਤੀਹਾਸ ਸਭ ਕਰੋਂ ਪ੍ਰਕਾਸ਼ਨ।
ਕਰੇ ਜੰਗ ਜਿਮ ਪੰਥ ਬਿਲਾਸਨ।
ਦਸ ਗੁਰ ਭਏ ਅਚਾਰਯ[1] ਤਿਨ ਕੇ। [1]ਗੁਰੂ, ਆਗੂ।
ਪਰਾਕ੍ਰਮ[1] ਜਗਿ ਜ਼ਾਹਰ ਜਿਨ ਕੇ ॥੧੬॥ [1]ਬਲ, ਉੱਦਮ।
ਰਾਜ ਜੋਗ ਜਿਨਿ ਅਧਿਕ ਕਮਾਏ।
ਸਾਚੇ ਪਾਤਿਸ਼ਾਹਿ ਕਹਿਲਾਏ ॥੧੭॥
ਦੋਹਰਾ:
ਯਹਿ ਸੁਨਿ ਪੁਨ ਸ਼ੰਕਾ ਕਰੀ[1], [1]ਪ੍ਰਸ਼ਨ ਕੀਤਾ।
ਮਰੀ ਸਾਹਿਬ ਕਪਤਾਨਿ।
"ਕਹੋ ਕਵੀ ! ਗੁਰੁ ਕਿਮ ਭਏ
ਪਾਤਸ਼ਾਹਿ ਜਗ ਜਾਨਿ ॥੧੮॥
ਚੌਪਈ:
ਪਾਤਸ਼ਾਹ ਤੁਮ ਗੁਰੂ ਵਖਾਨੇ।
ਹਮ ਫਕੀਰ ਵਹਿ ਸੁਨੇ ਮਹਾਨੇ।
ਸਭਿ ਸਮਾਜ[1] ਪਤਿਸ਼ਾਹੀ ਕੇਰਾ। [1]ਸਾਮਾਨ।
ਹੁਤੋ ਨ ਗੁਰ ਢਿਗ ਨਹਿ ਕਿਨਿ ਹੇਰਾ ॥੧੯॥
ਬੀਸ ਪਚਾਸਕ ਗਰਾਮਨ ਮਾਹੀ।
ਭਯੋ ਰਾਜ ਭੀ ਉਨ ਕਾ ਨਾਹੀ।
ਕਰੀ ਬੰਦਗੀ ਈਸ਼੍ਵਰ ਕੇਰੀ।
ਤਿਸ ਤੇ ਬਰਕਤ ਭਈ ਘਨੇਰੀ ॥੨੦॥
ਪਿਖ ਬਰਕਤ ਤਿਨ ਕੀ ਅਤਿ ਭਾਰੀ।
ਖਾਦਮ[1] ਖਲਕਤ ਭਈ ਅਪਾਰੀ। [1]ਸੇਵਕ।
ਪੰਥ ਚਲਯੋ ਉਨ ਕਾ ਹੈ ਤਾਂ ਤੇ।
ਤੁਮ ਪਤਸ਼ਾਹ ਵਖਾਨੇ ਕਾਂ ਤੇ[1] ॥੨੧॥ [1]ਕਿਸ ਵਾਸਤੇ।
ਰੱਯਤ ਭਈ ਨ ਉਨ ਕੀ ਕੋਊ।
ਕਿਹ ਬਿਧਿ ਕਹੇ ਸ਼ਾਹਿ ਤੁਮ ਸੋਊ।
ਪੁਨ ਸਿੰਘਨ ਜੋ ਮੁਲਕ ਦਬਾਯੋ।
ਸੋ ਭੀ ਉਨ ਕੇ ਪੀਛੇ ਪਾਯੋ ॥੨੨॥
ਨਹਿ ਸਿੰਘਨਿ ਢਿਗ ਹੁਤੋ ਸਮਾਜੂ।
ਰੱਯਤ ਬਿਗਰ ਕਰਯੋ ਨਿਜ ਕਾਜੂ।
ਜਬ ਤੁਰਕੇਸਨ ਕੇ ਬਲ ਹਾਰੇ।
ਸਿੰਘਨ ਕਰਿ ਇਤਫਾਕ ਅਪਾਰੇ ॥੨੩॥
ਜੋਰ ਪਰਯੋ ਤਬ ਜਿਸ ਕਾ ਜੇਤਾ।
ਮੁਲਕ ਦਬਾਇ ਲਯੋ ਤਿਨਿ ਤੇਤਾ।
ਯਾ ਬਿਧਿ ਸਿੱਖ ਭੂਪ ਕਹਿਲਾਏ।
ਤੁਮ ਕਿਮ ਗੁਰੁ ਪਤਿਸ਼ਾਹਿ ਬਤਾਏ" ॥੨੪॥
ਦੋਹਰਾ:

"ਸੁਨੋ ਮਰੀ ਸਾਹਿਬ ਅਬੈ,
ਜੋ ਪ੍ਰਸ਼ਨ ਤੈ ਕੀਨ।
ਗੁਰੂ ਭਏ ਪਤਿਸ਼ਾਹਿ ਜਿਮ,
ਉੱਤਰ ਦੈਹੋਂ ਚੀਨ[1] ॥੨੫॥ — [1]ਜਾਣੋ।

ਕਬਿੱਤ:
ਸ੍ਰੀ ਗੁਰੂ ਨਾਨਕ ਪ੍ਰਥਮ ਪਾਤਿਸ਼ਾਹਿ ਭਏ,
ਰਾਜ ਜੋਗ ਜਿਨਹਿ ਬਿਸਾਲ ਹੀ ਕਮਾਯੋ ਹੈ।
ਦੌਰਾ ਕਰ ਗੌਰਾ[1] ਦਿਸ ਦਸਹੂੰ ਕੋ ਬਿਜੈ ਕੀਨ[2], — [1]ਵੱਡਾ ਦੌਰਾ ਕਰਕੇ। [2]ਫਤਹ ਕੀਤਾ।
ਦੈ ਕੈ ਉਪਦੇਸ ਵੇਸ[1] ਧਰਮ ਦਿਢਾਯੋ ਹੈ। — [1]ਚੰਗਾ।
ਦੰਭੀ ਦਗੇਦਾਰ ਯਾਰ ਚੋਰ ਜੋ ਲਵਾਰ[1] ਜਨ, — [1]ਬਕਵਾਦੀ, ਝੂਠੇ ਇਕਰਾਰ ਕਰਨ ਵਾਲੇ।
ਹਰਿ ਤੈ ਬਿਮੁੱਖ ਜੋਊ ਰਹਿਨੋ ਨ ਪਾਯੋ ਹੈ।
ਫੇਰ ਗੁਰੂ ਅੰਗਦ ਅਮਰਦਾਸ ਰਾਮਦਾਸ,
ਤੀਨੋ ਪਤਿਸ਼ਾਹਿਨ ਸੁ ਜਗਤ ਨਿਵਾਯੋ ਹੈ ॥੨੬॥
ਭਏ ਸਮਰੱਥ[1] ਵਹਿ ਜੱਦਜਪਿ ਸਕਲ ਬਿਧਿ, — [1]ਸ਼ਕਤੀ ਵਾਲੇ।
ਤੱਦਜਪਿ ਗਰੀਬੀ ਤਿਨ ਈਸਾ ਸਮ ਪਾਰੀ ਹੈ[1]। — [1]ਪਾਲੀ ਹੈ।
ਪਾਤਿਸ਼ਾਹਿ ਪੰਚਮ ਬਜਾਸ ਕਰਿ ਬਜਾਸ ਸਮ[1], — [1]ਬਿਆਸ ਵਾਂਗ ਗੁਰਬਾਣੀ ਦਾ ਵਿਸਥਾਰ ਕੀਤਾ।
ਰਚਿ ਕੈ ਗ੍ਰੰਥ ਮਰਯਾਦ ਬਿਸਤਾਰੀ ਹੈ।
ਪੀਛੇ ਪਤਿਸ਼ਾਹਿ ਗੁਰ ਖਸ਼ੂਮ ਬਲਿਸ਼੍ਰ ਸ੍ਰਿਸ਼੍ਰਿ[1], — [1]ਸੰਸਾਰ ਵਿੱਚ ਮਹਾਂਬਲੀ।
ਕ੍ਰਿਪਾ ਦ੍ਰਿਸ਼੍ਰਿ ਬ੍ਰਿੱਸ਼੍ਰ[1] ਕਰਿ ਸੰਗਤ ਉਧਾਰੀ ਹੈ। — [1]ਵਰਖਾ।
ਬਿਨਾ ਦੰਡ ਦਬਤ ਨ ਦੁਸ਼੍ਰ ਜਨ ਪੁਸ਼੍ਰ ਮਨ[1], — [1]ਮੋਟੇ ਮਨਾਂ ਵਾਲੇ (ਹੰਕਾਰ ਤੇ ਜ਼ਾਲਮ)।
ਚਿਤ ਮੈ ਵਿਚਾਰ ਏਹੁ ਗਹੀ ਤੇਗ ਭਾਰੀ ਹੈ ॥੨੭॥
ਤਜ ਤੈ ਗਰੀਬੀ ਮਗ ਸਜ ਕੈ ਮੁਹੰਮਦ ਜਸੋਂ,
ਕਰ ਕੈ ਅਖਾਰੇ ਭਾਰੇ ਸ਼ੱਤਰੂ ਸੰਘਾਰੇ ਹੈਂ।
ਜਬ ਸਬ ਜਨ ਤਿਨ ਹੀ ਤੇ ਧ੍ਰਮ ਧਨ ਦੋਊ,
ਪਾਵਤ ਭਏ ਸੋ ਜਗ ਜ਼ਾਹਰ ਅਪਾਰੇ ਹੈਂ।
ਭਬ ਹੀ ਤੈ ਲੋਗ ਭਏ ਪਰਜਾ ਸਬ ਉਨ ਹੀ ਕੀ,
ਭੈਂਸ ਦੰਡ ਵਾਰੇ ਕੀ[1] ਕਹਤਿ ਜਨ ਸਾਰੇ ਹੈਂ। — [1]ਭਾਵ ਬਲੀ ਪੁਰਖ ਦੇ ਅਧੀਨਰਾਜ ਹੈ।
ਫੇਰ ਹਰਿਰਾਇ ਗੁਰ ਤਜਾਗਜੋ ਹੈ ਵਖੇਰਾ ਫੁਰ[1], — [1]ਛੇਤੀ।
ਹਰੀ ਕ੍ਰਿਸ਼ਨ ਬਾਲ ਬਪੁ[1] ਵੈਸ ਹੀ ਪਧਾਰੇ ਹੈਂ ॥੨੮॥ — [1]ਸਰੂਪ।

ਦੋਹਰਾ:
ਫਿਰ ਨੌਮੇ ਪਾਤਸ਼ਾਹਿ ਗੁਰ,
ਭਏ ਬਲੀ ਅਵਤਾਰ।
ਰੁਚਜੋ ਵਖੇਰਾ ਨਾਹਿ ਤਿੰਹ,
ਰਹੇ ਤੁਰਕ ਝਖ ਮਾਰ ॥੨੯॥

ਚੌਪਈ:
ਥੀ ਤਬ ਉਨ ਕੀ ਏਹੋ ਮਰਜੀ।
ਹਮ ਹੈਂ ਹਿੰਦੁ ਧਰਮ ਕੇ ਗਰਜੀ[1]। — [1]ਹਿੰਦੂ ਧਰਮ ਦੀ (ਰੱਖਿਆ) ਦੇ ਚਾਹਵਾਨ।

ਤੇਗ ਹਮਾਰੀ ਖਿਮਾ ਗਰੀਬੀ।
ਯਵਨਹਿ[1] ਕਰ ਹੈ ਮੰਦ ਨਸੀਬੀ[2] ॥੩੦॥ — [1]ਤੁਰਕਾਂ ਨੂੰ। [2]ਮੰਦੇ ਭਾਗਾਂ ਵਾਲੇ।
ਬਿਨ ਅਪਰਾਧ ਮਾਰਨਾ ਕੋਊ।
ਨਹੀ ਨੇਤ[1] ਈਸ੍ਵਰ ਕੀ ਲੋਊ[2]। — [1]ਮਰਜ਼ੀ। [2]ਇਸ ਲੋਕ ਵਿੱਚ।
ਬਾਲੀ[1], ਰਾਵਣ, ਕੈਰਵ, ਕੰਸ। — [1]ਸੁਗ੍ਰੀਵ ਦਾ ਵੱਡਾ ਭਰਾ ਜੋ ਦੱਖਣ ਦੀ ਬਾਨਰ ਕੌਮ ਦਾ ਰਾਜਾ ਸੀ, ਜਿਸ ਨੂੰ ਰਾਮ ਚੰਦਰ ਜੀ ਨੇ ਮਾਰ ਕੇ ਸੁਗ੍ਰੀਵ ਨੂੰ ਗੱਦੀ 'ਤੇ ਬਿਠਾਇਆ।
ਦੋਸ਼ੀ ਹੇਰ ਹਰੇ ਜਦ ਅੰਸ[1] ॥੩੧॥ — [1]ਜਾਦਵਾਂ ਦੀ ਬੰਸ (ਆਦਿ ਸਾਰੇ) ਦੋਸ਼ੀ ਜਾਣ ਕੇ ਮਾਰੇ।
ਜੋ ਜਾ ਕੋ ਝੇਰੇ[1] ਮੈ ਡਾਰੇ। — [1]ਖਾਤੇ, ਟੋਏ।
ਤਾਂ ਕੋ ਆਗੇ ਕੂਪ[1] ਤਿਆਰੇ। — [1]ਖੂਹ।
ਘੋੜਾ ਦਗੇਬਾਜ਼ ਕਾ ਰੌੜੇ।
ਪੌੜਤ ਹੈ[1] ਦੌੜੇ ਬਿਨ ਦੌੜੇ ॥੩੨॥ — [1]ਰੌੜ ਵਿੱਚ ਹੀ ਔਖੜ ਕੇ ਡਿੱਗ ਪੈਂਦਾ ਹੈ।
ਜਬ ਤੁਰਕੇਸਨ ਜ਼ੁਲਮ ਅਪਾਰੀ।
ਗੁਰੂਅਨ ਸੰਗ ਕਰੇ ਬਹੁ ਬਾਰੀ।
ਯਾਂ ਤੇ ਪਿਖਿ ਤੁਰਕਨ ਕਾ ਦੋਸ।
ਦਸਮੇ ਪਾਤਿਸ਼ਾਹਿ ਧਰਿ ਰੋਸ ॥੩੩॥
ਮਾਰੇ ਤੁਰਕ ਜੰਗ ਕਰਿ ਭਾਰੇ।
ਪੁਨ ਸਿੰਘਨ ਮਿਲ ਬਹੁਤ ਪਛਾਰੇ।
ਭਏ ਭੂਪ ਯੌਂ ਸਿੰਘ ਅਪਾਰੇ।
ਰੱਯਤ ਬਿਗਰੀ ਕਾਂਹਿ ਉਚਾਰੇ ॥੩੪॥
ਯੌਂ ਪਤਿਸਾਹਿ ਭਏ ਗੁਰ ਸਾਚੇ।
ਕਰੇ ਕਾਮ ਸ਼ਾਹਿਨ ਤੈਂ ਆਛੇ।
ਚਿੜੀਅਨ ਤੈ ਜਿਨ ਬਾਜ ਤੁੜਾਏ।
ਅਜਾ ਸੁਤਨ ਤੈ[1] ਸ਼ੇਰ ਕੁਹਾਏ ॥੩੫॥ — [1]ਬੱਕਰੀਆਂ ਦੇ ਪੁੱਤਰਾਂ (ਮੇਮਣਿਆਂ) ਤੋਂ।

ਦੋਹਰਾ:

ਕਹੁ ਰੱਯਤ ਤੁਰਕਾਨ ਕੀ,
ਸਿੰਘ ਭਏ ਕਿਸ ਭਾਂਤਿ।
ਜਬ ਯਹਿ ਦੋ ਸੈ ਸਾਲ ਸੈਂ
ਲਰਤ ਰਹੇ ਵੱਖਜਾਤ ॥੩੬॥
ਯਹਿ ਰੱਯਤ ਉਨ ਕੀ ਰਹੇ,
ਜਿਨ ਕੀ[1] ਮਦਦ ਪਾਇ। — [1]ਜਿਨ੍ਹਾਂ (ਗੁਰਾਂ) ਦੀ।
ਜੰਗਨ ਮੈ ਹਤ ਸ਼ੱਤ੍ਰ ਗਨ[1], — [1]ਬਹੁਤ ਵੈਰੀ ਮਾਰ ਕੇ।
ਲੀਨੋ ਰਾਜ ਦਬਾਇ ॥੩੭॥
ਦਸ ਦਸ ਲਖ ਤੁਰਕਾਨ ਸੋਂ,
ਲਰੇ ਗੁਰੂ ਜਬ ਨੀਕ।
ਤਬ ਕਹੁ ਕਿਮ ਪਤਿਸ਼ਾਹਿ ਵਹੁ,
ਭਏ ਨ ਸਾਚੇ ਠੀਕ ॥੩੮॥
ਏਕ ਰੀਤਿ ਯਹਿ ਕਹਿ ਦਈ,

ਦੂਸਰ ਸੁਨਿ ਅਬ ਔਰ।
ਜਯੋਂ ਸਾਚੇ ਪਤਿਸ਼ਾਹਿ ਗੁਰੁ,
ਬਿਦਤ[1] ਭਏ ਜਗਿ ਗੌਰ[2] ॥੩੯॥ — [1]ਪ੍ਰਗਟ, ਮਸ਼ਹੂਰ। [2]ਬਹੁਤੇ।

ਚੌਪਈ:
ਚਾਰ ਭਾਂਤਿ ਕੇ ਹੈਂ ਨਰਨਾਹਿ[1]। — [1]ਰਾਜੇ।
'ਸ਼ਾਹਿਨਸ਼ਾਹਿ ਸ਼ਾਹਿ' ਇਕ ਆਹਿ।
'ਸ਼ਾਹਿਨਸ਼ਾਹਿ' ਦੂਸਰੇ ਜਾਨੋ।
ਤੀਸਰ 'ਪਾਤਿਸ਼ਾਹਿ' ਪ੍ਰਮਾਨੋ[1] ॥੪੦॥ — [1]ਚੰਗੀ ਤਰ੍ਹਾਂ ਮੰਨੋ।
ਚਤਰਥ 'ਭੂਪ' ਕਹਾਵਤ ਔਰੈਂ।
ਸੁਨਿ ਇਨ ਕੇ ਅਬ ਲੱਖਣ ਗੌਰੈਂ[1]। — [1]ਧਿਆਨ (ਖ਼ਿਆਲ) ਨਾਲ।
'ਸ਼ਾਹਿਨਸ਼ਾਹਿ ਸ਼ਾਹਿ' ਪਰਮੇਸੁਰ।
ਜਿਸ ਪਰ ਔਰ ਨਹੀ ਕੋ ਏਸੁਰ[1] ॥੪੧॥ — [1]ਮਾਲਕ, ਪਾਤਸ਼ਾਹ।
ਪੁਨ ਅਵਤਾਰ ਪੀਰ ਪੈਕੰਬਰ।
ਸ਼ਾਹਿਨਸ਼ਾਹਿ ਆਹਿ ਇਨਿ ਲੰਬਰ[1]। — [1]ਨੰਬਰ, ਦਰਜਾ, ਗਿਣਤੀ।
ਇਕ ਪਰਮੇਸ਼੍ਵਰ ਕੋ ਯਹਿ ਮਾਨਤਿ।
ਔਰ ਕਿਸੀ ਕੀ ਕਾਣ ਨ ਠਾਨਤਿ ॥੪੨॥
ਬਿਚਰਤ ਚੌਦਸ ਭਵਨਿ ਮਝਾਰੀ।
ਰੋਕ ਸਕਤਿ ਨਹਿ ਕੋਊ ਅਗਾਰੀ।
ਰੰਕਹਿ[1] ਸ਼ਾਹ, ਸ਼ਾਹ ਤੈ ਰੰਕ। — [1]ਕੰਗਾਲਾਂ ਤੋਂ।
ਜਿਸੈ ਚਹੈਂ ਤਿਸ ਕਰੈਂ ਨਿਸੰਕ ॥੪੩॥
ਤੀਸਰ ਪਾਤਸ਼ਾਹਿ ਜਗ ਜੇਈ।
ਨਿਜ ਨਿਜ ਮੁਲਕ ਮਾਹਿ ਰਹਿਂ ਤੇਈ।
ਨਾਹਿ ਸੁਤੰਤ੍ਰ ਫਿਰਨੇ ਪਾਵਤਿ।
ਅਨਿਕ ਦੁਖਨ ਕਰਿ ਦੁਖੀ ਰਹਾਵਤਿ ॥੪੪॥
ਹੁੰਮਸ ਧੁੰਮਸ[1] ਕਰਿ ਦਿਨ ਚਾਰ। — [1]ਡੰਡਰੌਲਾ।
ਜੁੰਮਸ਼ ਬਿਨ ਖੁੰਮਸ ਬਿਨ ਬਾਰ[1]। — [1](ਭਾਦੋਂ ਦੀ) ਖੁੰਬ ਵਾਂਗ ਛੇਤੀ ਹੀ {ਜੁੰਬਸ਼} ਜੋਸ਼ ਤੋਂ ਬਿਨਾਂ ਹੋ ਜਾਂਦੇ ਭਾਵ ਮਰ ਜਾਂਦੇ ਹਨ।
ਮਰ ਕਰਿ ਦੰਡ ਸਹਤਿ ਜਮ ਕੇਰੇ।
ਭੋਗਤਿ ਦੁਖ ਨਿਜ ਕਰਮਨਿ ਹੇਰੇ[1] ॥੪੫॥ — [1]ਦੇਖੀਦੇ ਹਨ।
ਚਤਰਥ ਜੇ ਜਗ ਭੂਪ ਕਹਾਵਤਿ।
ਪਤਿਸ਼ਾਹਿਨ ਕੇ ਦੀਨ[1] ਰਹਾਵਤਿ। — [1]ਅਧੀਨ।
ਏਕ ਬਾਤ ਮੈ ਭੂਪਤਿ ਆਛੇ।
ਪਤਿਸ਼ਾਹਿਨ ਤੈ ਰਹਿ ਹੈਂ ਪਾਛੇ ॥੪੬॥
ਜਬ ਪਤਿਸ਼ਾਹੀ ਬਦਲਤ ਔਰ।
ਵਹਿ ਦੂਸਰ ਕੀ ਕਰਿ ਹੈਂ ਗੌਰ[1] ॥੧੫॥ — [1]ਖ਼ਿਆਲ ਨਾਲ ਦੂਜੇ (ਪਾਤਸ਼ਾਹਿ) ਦੀ (ਅਧੀਨਗੀ ਧਾਰਨ) ਕਰ ਲੈਂਦੇ ਹਨ।
ਸ਼ਾਹਿਨ ਕੇ ਨਹਿ ਰਹਿਤ ਨਿਸ਼ਾਨ।

ਭੂਪ ਰਹਿਤ ਸਦ ਅਮਨ ਅਮਾਨ ॥੪੭॥
ਦੋਹਰਾ:
ਚਾਰ ਭੇਦ ਜੋ ਯਹਿ ਕਹੇ,
ਨਰ ਨਾਹਿਨ ਕੇ[1] ਨੀਕ। — [1]ਰਾਜਿਆਂ ਦੇ।
ਤਿਨ ਮੈ ਲੰਬਰ ਦੂਸਰਾ,
ਰਹਯੋ ਗੁਰੁਨ ਕੋ ਠੀਕ ॥੪੮॥
ਚੌਪਈ:
ਯਾ ਬਿਧਿ ਭੀ ਦਸ ਗੁਰੁ ਜਗ ਆਛੇ।
ਸ਼ਾਹਨਸ਼ਾਹ ਭਏ ਅਬ ਸਾਚੇ।
ਪੀਰ, ਫਕੀਰ, ਬਲੀ, ਅਵਤਾਰੂ।
ਭਏ ਗੁਰੁਨ ਮੈ ਯਹਿ ਗੁਨ ਚਾਰੂ[1] ॥੪੯॥ — [1]ਚਾਰੇ ਗੁਣ।
ਯਾਹੀ ਤੇ ਸਾਚੇ ਪਤਿਸ਼ਾਹਿ।
ਅਬ ਲੌਂ ਕਹਿ ਹੈਂ ਜਨ ਜਗ ਮਾਹਿ।
ਹ੍ਵੈ ਸਹਾਇ ਨਿਜ ਸਿੱਖਨ ਪੈ ਉਨਿ।
ਲੈ ਦੀਨੋ ਬਹੁ ਰਾਜ ਧਰਾ ਪੁਨ ॥੫੦॥
ਨਬੀ ਜਹੂਦਨ ਕੋ ਜਯੋਂ ਕਰਿ ਛੈ[1]। — [1]ਜਿਵੇਂ ਮੁਹੰਮਦ ਸਾਹਿਬ ਨੇ ਯਹੂਦੀਆਂ ਨੂੰ ਮਾਰ ਕੇ।
ਨਿਜ ਉੱਮਤ ਕੋ[1] ਰਾਜ ਦਯੋ ਲੈ। — [1]ਆਪਣੀ ਕੌਮ ਨੂੰ।
ਜਯੋਂ ਹਰਿਰਾਮ ਕ੍ਰਿਸ਼ਨ ਅਵਤਰ ਕੈ।
ਬਹੁ ਬਿਧਿ ਦੁਸ਼ਟ ਜਨਨ ਕੋ ਹਰ ਕੈ ॥੫੧॥
ਨਿਜ ਭਗਤਨ ਕੋ ਰਾਜ ਦਿਵਾਯੋ।
ਤਯੋਂ ਸਿੱਖਨ ਕੋ ਗੁਰੁਨਿ ਦਿਲਾਯੋ ॥੫੨॥
ਦੋਹਰਾ:
ਗੁਰੁ ਨਾਨਕੁ ਅਵਤਾਰ ਹਰਿ,
ਭਏ ਜਗਤਿ ਵਖਯਾਤ।
ਤਿਨ ਕੀ ਸੰਗਤ ਸਿੱਖ ਯਹਿ,
ਨਾਦੀ ਸੁਤ ਲਖ ਸਾਤ[1] ॥੫੩॥ — [1]ਸੱਚ ਜਾਣੋ ਇਹ ਨਾਦੀ ਪੁੱਤਰ ਹਨ। {ਨਾਦੀ-ਪੁੱਤਰ- ਨਾਦ (ਉਪਦੇਸ਼ ਦੁਆਰਾ ਜਿਸ ਦਾ ਗੁਰੁ ਨਾਲ ਪੁੱਤਰ ਭਾਵ ਉਤਪੰਨ ਹੋਵੇ।)}

ਯਹਿ ਸੁਨਿ ਸ੍ਰੋਤਾ ਗਨ ਪੁਨਾ,
ਕਰੀ ਅਸ਼ੰਕਾ[1] ਐਸ। — [1]ਸੰਸਾ, ਪ੍ਰਸ਼ਨ।
ਗੁਰੁ ਨਾਨਕੁ ਅਵਤਾਰਿ ਹਰਿ,
ਭਯੋ ਕਹੋ ਤੁਮ ਕੈਸ ॥੫੪॥
ਸੁਨੋ ਸਜਨ ਗੁਰੁ ਜਯੋਂ ਭਏ,
ਪ੍ਰਗਟ ਹਰਿ ਅਵਤਾਰ।
ਸੰਸਾ ਦੈਹੁਂ ਮਿਟਾਇ ਤੁਵ,
ਕਹਿ ਪ੍ਰਮਾਣ ਉਦਾਰ[1] ॥੫੫॥ — [1]ਚੰਗੇ ਸਬੂਤ।
ਲਿਖਯੋ ਜੈਸ ਅਵਿਤਾਰ ਗੁਰੁ,
ਬਚਨ ਸੁਨੋ ਵਹਿ ਖਾਸ।

ਬੇਦ ਪੁਰਾਣ ਗੁਰੁ ਗ੍ਰੰਥ ਮੈਂ[1]
ਪੁਨ ਭਾਈ ਗੁਰਦਾਸ ॥੫੬॥

[1]ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ।

ਤਥਾ ਹੀ: ਗੋਪਾਲ ਤਾਪਨੀ[1] ਉਪਨਿਸ਼ਦ* ਕਾ ਪ੍ਰਮਾਣ:ਤਥਾ ਹੀ: ਗੋਪਾਲ ਤਾਪਨੀ[1] ਉਪਨਿਸ਼ਦ* ਕਾ ਪ੍ਰਮਾਣ:

[1]ਕ੍ਰਿਸ਼ਨ ਜੀ ਦੇ ਸਤਿਕਾਰ ਵਿੱਚ ਲਿਖੀ ਇਕ ਉਪਨਿਸ਼ਦ ਜੋ ਬਿਬਲੀ ਉਥਿਕਾ ਇੰਡੀਕਾ ਵਿੱਚ ਪ੍ਰਕਾਸ਼ਤ ਹੋ ਚੁੱਕੀ ਹੈ।

*ਵੇਦ ਬ੍ਰਾਹਮਣਾਂ ਦੇ ਉਹ ਭਾਗ ਜਿਨ੍ਹਾਂ ਵਿੱਚ ਆਤਮ-ਵਿਦਿਆ ਦਾ ਵਰਣਨ ਹੈ। ਇਨ੍ਹਾਂ ਗ੍ਰੰਥਾਂ ਦੀ ਗਿਣਤੀ ੧੭੦ ਹੈ, ਪਰ ਮੁਖ ੧੦ ਹਨ।

*"ਸਚਦਾਨੰਦਰੂਪਾਯ ਕ੍ਰਿਸ਼੍ਨਾਯ ਕਲਿਸ੍ਰ ਕਰਮਣੇ ॥

*ਸਤਿ ਚਿਤ ਅਨੰਦ ਸਰੂਪ, ਕ੍ਰਿਸ਼ਨ ਸਰੂਪ, ਕਠੋਰ ਕਰਮਾਂ ਵਾਲੇ, ਵੇਦਾਂਤ ਨੂੰ ਜਾਨਣ ਵਾਲੇ, ਬੁੱਧੀ ਦੇ ਸਾਖੀ ਨੂੰ ਨਮਸਕਾਰ ਹੈ।

ਨਮੋ ਬੇਦਾਂਤ ਵੇਦਜਾਯ, ਗੁਰੁ ਵੇ ਬੁਧਿ ਸਾਖਣੈ ॥"

ਔਰ- ਗੁਰੂ ਗੀਤਾ ਪ੍ਰਮਾਣ-

"*ਗੁਰੂਰ ਬ੍ਰਹਮਾ ਗੁਰੂਰ ਬਿਸ਼੍ਨ ਗੁਰੂਰ ਦੇਵ ਮੇਹਸ੍ਵਰ: ॥

*ਗੁਰੂ ਹੀ ਬ੍ਰਹਮਾ ਹੈ ਗੁਰੂ ਹੀ ਵਿਸ਼ਨੂੰ ਹੈ ਗੁਰੂ ਹੀ ਸ਼ਿਵ ਹੈ ਤੇ ਗੁਰੂ ਹੀ ਪਾਰਬ੍ਰਹਮ ਹੈ [ਤਸ ਮੈ] ਇਸ ਵਾਸਤੇ ਸ੍ਰੀ ਗੁਰੁਦੇਵ ਨੂੰ (ਮੇਰੀ) ਨਮਸਕਾਰ ਹੈ।

ਗੁਰੂਰੇਵ ਪਰੰਬ੍ਰਹਮ ਤਸ ਮੈ ਸ੍ਰੀ ਗੁਰੁ ਵੇ ਨਮ: ॥"

ਯਹਿ ਗੁਰੂ ਸ਼ਬਦ ਕੀਰੂਢੀ ਸ਼ਕਤੀ[1], ਬਿਨਾ ਗੁਰੂ ਨਾਨਕ ਜੀ ਸੈਂ ਹੋਰ ਕਿਸੀ ਅਵਤਾਰ ਯਾ ਅਚਾਰਯ[2] ਮੈ ਨਹੀ, ਜੋਗਕ ਹੈ*।

[1]ਸ਼ਬਦ ਦੇ ਅਰਥ ਦੀ ਉਹ ਸ਼ਕਤੀ ਜੋ ਧਾਤੂ, ਪ੍ਰਤ੍ਯ ਦੇ ਅਰਥ ਦੀ ਪ੍ਰਵਾਹ ਨ ਕਰ ਕੇ ਸ਼ਬਦ ਵਿੱਚ ਪ੍ਰਸਿੱਧ ਅਰਥ ਦਾ ਗਿਆਨ ਕਰਵਾਵੇ। [2]ਧਰਮ ਦਾ ਉਪਦੇਸ਼ ਦਾਤਾ।

*ਜੋਗਕ ਹੈ' ਪਾਠ ਅੰਮ੍ਰਿਤਸਰ ਐਡੀਸ਼ਨ ਦਾ ਹੈ, ਦਿੱਲੀ ਤੇ ਲਾਹੌਰ ਐਡੀਸ਼ਨਾਂ 'ਚ ਇਹ ਪਾਠ ਨਹੀਂ ਹੈ।

*ਪੁਨਹ- ਭਾਗਵਤ ਕਾ ਪ੍ਰਮਾਣ:-

*ਪੁਨਾ' ਤੋਂ 'ਨਹੀਂ ਲਿਖਾ' ਤੱਕ ਪਾਠ ਦਿੱਲੀ ਐਡੀਸ਼ਨ ਦਾ ਹੈ।

"ਅਥ ਸੌ ਯੁਗ ਸੰਧਜਾਯ ਦਸਜੂ ਪ੍ਰਾਯੇਖਰਾਜਸੁ[1] ॥

[1]ਹੁਣ ਸੌ ਯੁਗਾਂ ਦੇ {ਸੰਧਜਾਯਾ} ਛਪ ਜਾਣ ਭਾਵ ਪੂਰੇ ਹੋ ਜਾਣ (ਤੋਂ ਬਾਦ) ਦਸ ਹਜ਼ਾਰ ਤੱਕਰਾਜ ਸੁ ਯੱਗ (ਕਰਨ ਤੋਂ)

ਜਨਤਾ ਬਿਸ਼੍ਨ ਯਸ ਸੋ ਨਾਮਨਾ ਕਲਕੀ ਜਗਤਿ ਪਤਿ[1] ॥"

[1]{ਨਾਮਨਾ} ਪ੍ਰਸਿੱਧ ਜਗਤ ਪਤੀ ਕਲਕੀ (ਅਵਤਾਰ) ਵਿਸ਼ਨੂੰ ਯਸ਼ (ਦੇ ਘਰ ਪੁੱਤਰ) ਪੈਦਾ ਹੋਵੇਗਾ।

ਇਸ ਸਲੋਕ ਸੈਂ ਭੀ ਬਜਾਕਰਣ ਕੀ ਰੀਤਿ ਸੈਂ ਸ੍ਰੀ ਗੁਰੂ ਨਾਨਕ ਜੀ ਕਾ ਬਿਸ਼ਨ ਅਵਤਾਰ ਖਤ੍ਰੀਓਂ ਕੀ ਕੁਲ ਮੈ ਹੋਣਾ ਨਿਕਸੇ ਹੈ ਗੁਰੂ ਕੌਮੁਦੀ[1] ਮੈ ਉਕਤ ਬਚਨ ਸੈ ਭਲੀ ਪ੍ਰਕਾਰ ਅਵਤਾਰ ਗੁਰੂ ਨਾਨਕ ਜੀ ਕਾ ਹੋਣਾ ਸਿੱਧ ਕੀਆ ਹੈ ਜੋ ਦੇਖਣਾ ਚਾਹੈਂ ਸੋ ਵਹਾਂ ਸੈ ਦੇਖ ਲੇਵੈਂ। ਈਹਾਂ ਬਿਸਤਾਰ ਕੇ ਭਯ ਸੈਂ ਅਰਥ ਉਕਤ ਬਚਨੋ ਕਾ ਨਹੀਂ ਲਿਖਾ।

[1]ਰਾਮ ਨਰਾਯਣ ਕ੍ਰਿਤ ਇਕ ਸੰਸਕ੍ਰਿਤ ਗ੍ਰੰਥ ਜਿਸ ਵਿੱਚ ਗੁਰੂ ਨਾਨਕ ਦੇਵ ਅਤੇ ਸਤਿਗੁਰਾਂ ਨੂੰ ਹਿੰਦੂ ਸ਼ਾਸਤ੍ਰਾਂ ਦੇ ਪ੍ਰਮਾਣਾਂ ਅਨੁਸਾਰ ਸਿੱਧ ਕੀਤਾ ਹੈ।

ਔਰ ਭਵਿਖਤ ਪੁਰਾਣ ਮੈ ਪੂਰਨ ਅਵਿਤਾਰ ਸ੍ਰੀ ਗੁਰੂ ਨਾਨਕ ਜੀ ਕਾ ਹੋਣਾ ਲਿਖਾ ਹੈ। ਅਠਾਈਸਮੇਂ ਅਧਜਾਇ ਮੈ ਤੇਤੀਸਮੇਂ ਸ਼ਲੋਕ ਸੇ ਲੇ ਕਰ ਚੌਤਾਲੀਸਮੇ ਸ਼ਲੋਕ ਤੱਕ ਬਾਰਾਂ ਸ਼ਲੋਕੋਂ ਮੇਂ ਸ੍ਵਾਮਿ ਕਾਰਤਕ ਜੀ ਕੇ ਪ੍ਰਸ਼ਨ ਕਰਨੇ ਪਰ ਜੋ ਬ੍ਰਹਮਾ ਜੀ ਨੇ ਉੱਤ੍ਰ ਦੀਆ ਹੈ। ਵੋਹ ਸ਼ਲੋਕ* ਯਹਿ ਹੈਂ[1]- ਏਵੰ ਵੈ ਧਰਮਜ ਪ੍ਰਾਚੁਰਯੰ ਭਵਿਸ਼ਜਤਿ ਯਦਾ ਕਲੌ ॥੩੩॥ ਤਦਾ ਵੈ ਲੋਕਰਖਜਾਰਥੰ ਮਲੇਛਾਨਾ ਨਾਸ਼ ਹੇਤਵੇ ॥ ਪਸਿਚਮੇ ਤੁ ਸ਼ੁਭੇ ਦੇਸ਼ੇ ਵੇਦੀ ਵੰਸ਼ੇ ਚ ਨਾਨਕੌ ॥੩੪॥ ਨਾਮਨਾ ਭੁਵਿਰਾਜ ਰਿਖੀ ਬ੍ਰਹਮ ਗਜਾਨੈਕ ਮਾਨਸ: ॥ ਭਵਿਸ਼ਜਤਿ ਕਲੌ ਸਕੰਦ ਤਤ੍ਰ ਬਿੱਤਜ ਕਲਿਯਾ ਹਰੇ ॥੩੫॥ ਸ ਸ੍ਰੀ ਮਨਰਾਜ ਸਾਰਦੂਲਾਨੁਪਦਿੱਸ਼ਜਤਿ ਪੁਨਾ ॥ ਮਲੇਛਾਨ ਹਨਿਸ਼ਯੰਤਿ ਸਕੰਦ ਧਰਮ ਤੱਤੋਪਦੇਸ਼ ਕ੍ਰਿਤ ॥੩੬॥ ਤੇਨੋਪਦਿਸ੍ਰੰ ਮਾਰਗ ਵੈ ਯੇ ਗ੍ਰਹੀਸਯੰਤਿ ਭੂਮਿ ਪਾ: ॥ ਤੇ ਵੈਰਾਜ ਕਰਿਸ਼ਜੰਤਿ ਤਸਜਾ ਸਿਖਜਾਨੁਸਾਰਿਤਾ ॥੩੭॥ ਧਰਮੇਣਰਾਜਜ ਬ੍ਰਿਧਿਸਚ ਕਲੌ ਤੇਸਾਂ ਭਵਿਸ਼ਜਤਿ ॥ ਤੇਸਾਂਰਾਜਜਾਂਤ ਪਰੇ ਕਾਲੇ ਮਲੇਛਾ ਗੌਰ ਮੁਖਾ ਨ੍ਰਿਪਾ: ॥੩੮॥ ਪ੍ਰਬਲਾਸੰ ਭਵਿਸ਼ਯੰਤਿ ਸਕੰਦ ਪ੍ਰਜਾਰਖਜਣ ਤਤਪਰਾ ॥ ਅਲਪ ਕਾਲੇਨ ਤੇਸਾਂ ਤੁਰਾਜਜ ਬ੍ਰਿਧਿ ਭਵਸ਼ਜਤਿ ॥੩੯॥ ਨ੍ਰਿਪਬਲੰ ਹਿਰਸਯੰਤਿ ਗੌਰ ਵਰਣਾ ਗਜਾਯਨ ਗਾ: ॥ ਅਸ਼ੀਤਿ ਸ਼ਤਰਾਜਯੰਤੇ ਨੀਤਿ ਸ਼ਾਸਤ੍ਰਾਨੁਸਾਰਤਾ: ॥੪੦॥ ਕ੍ਰਿਤ੍ਵਾ ਪਸਚਿਮ ਦੇਸ਼ੀਯੇ ਨ੍ਰਿਪੈਰ ਯਾਸਯੰਤਜ ਦਰਸ਼ਨੰ ॥ ਯਦਾ ਬੇਦੇ ਚ ਬ੍ਰਿਪੇ ਚ ਬੈਰਮਬੇ ਚ ਵਿਸ਼ੁਜਧ ਧੀ ॥੪੧॥ ਤਦਾ ਨ੍ਰਿਪਾ ਬਿਜਯੰਤਿ ਮਲੇਛਾਨ ਧ੍ਰਮੰ ਪਰਾਜਜਨੁਖਾਨ ॥ ਤਸਮਿਨ ਕਾਲੇ ਖੰਡ ਨਾਥਾ ਸ਼ਤਸਸ੍ਰ ਸਹੱਸ੍ਰਸਾ: ॥੪੨॥

ਭਵਿਸ਼ਯੰਤਿ ਕਲੌ ਸਕੰਦਰਾਜਜ ਪਾਲਨਾ ਤਤਪਰਾ ॥ ਰਾਜ ਰਿਖਿ ਮਤ ਮਾਰਗੀਣਾ ਮਾਗਜਾ ਲੋਕੇ ਭਵਿਸ਼ਯਤਿ ॥੪੩॥ ਏਵ ਸਤ ਤ੍ਰਯੰਰਾਜਜੰ ਕ੍ਰਿਤ੍ਵਾ ਪਚਾਸ ਉਤਰੰ ॥ ਧ੍ਰਮੇਣੈਵ ਕਲੌ ਸਕੰਦ ਤਤ: ਸੰਸਜਾ ਗਮਿਸਜਤਿ: ॥੪੪॥

[1]{ਏਵੰ ਵੈ} ਇਸ ਪ੍ਰਕਾਰ {ਧਰਮਜ ਪ੍ਰਾਚੁਰਯੰ} ਜਦ ਧਰਮ ਦੀ ਸੱਤਾ ਕਮਜ਼ੋਰ ਹੋ ਰਹੀ ਹੋਵੇਗੀ! {ਭਵਿਖਜਤਿ} ਆਉਣ ਵਾਲੇ ਸਮੇਂ ਵਿੱਚ!! {ਯਦਾ ਕਲੌ} ਜਦ ਕਲਜੁਗ ਹੋਵੇਗਾ ॥੩੩॥ {ਤਦਾ ਵੈ} ਤਾਂ ਉਸ ਸਮੇਂ {ਲੋਕਰਖਜਾਰਥੰ} ਲੋਕਾਂ ਦੀ ਰੱਖਿਆ ਲਈ ਅਤੇ {ਮਲੇਛਾਨਾ ਨਾਸ਼ ਹੇਤਬੇ} ਮਲੇਸ਼ ਪੁਣੇ ਦੇ ਨਾਸ ਵਾਸਤੇ ॥੩੪॥ {ਪਸਚਮੇ ਤੁ} ਤਾਂ ਪੱਛਮ ਦਿਸਾ ਦੇ {ਸ਼ੁਭੇ ਦੇਸੇ} ਉੱਤਮ ਦੇਸ਼ (ਪੰਜਾਬ) ਅੰਦਰ (ਬੇਦੀ ਬੰਸੇ 'ਚ) ਬੇਦੀ ਬੰਸ ਵਿੱਚ {ਨਾਨਕੋਂ} ਨਾਨਕ... ॥੩੪॥ {ਨਾਮਨਾ} ਨਾਮ ਦੇ ਰਾਜ ਰਿਖੀ ਦਾ {ਭੁਵਿ} ਅਵਤਾਰ ਹੋਵੇਗਾ ਜੋ {ਬ੍ਰਹਮ ਗਜਾਨੈਕ} ਬ੍ਰਹਮ ਤੋਂ ਹੀ ਗਿਆਨ (ਦੀਖਜਾ) ਲੈ ਕੇ ਆਵੇਗਾ {ਮਾਨਸ:} ਉਸ ਦਾ ਮਨੁੱਖ ਜਾਮਾ ਹੋਵੇਗਾ। ਉਹ {ਭਵਿਸ਼ਜਤਿ ਕਲੌ} ਆਉਣ ਵਾਲੇ ਕਲਜੁਗੀ ਸਮੇਂ ਦੇ {ਸਕੰਦ} ਝਗੜਿਆਂ {ਤਤ੍ਰ} ਉਸ ਸਮੇਂ ਦੇ ਜੀਵਾਂ ਦੇ {ਬਿੱਤਜ} ਦੁੱਖਾਂ ਅਤੇ {ਕਲਯਾ} ਕਲੇਸ਼ਾਂ ਨੂੰ {ਹਰ} ਨਾਸ ਕਰੇਗਾ ॥੩੫॥ {ਸ ਸ੍ਰੀ ਮਨ} ਉਸ (ਗੁਰੂ ਨਾਨਕ) ਨੂੰ ਸ਼੍ਰੋਮਣੀ ਸਤਿਗੁਰੂ ਮੰਨਣ ਵਾਲੇ {ਸ਼ਾਰਦੂਲਾਨੁ} ਜੋ ਸਿੰਘ ਹੋਣਗੇ {ਪਦਿੱਸ਼ਜਤਿ ਪੁਨਾ} (ਪੰਜਾਬ ਦੀਆਂ) ਉਪ ਦਿਸ਼ਾਂ ਵਿੱਚ ਬਾਰ ਬਾਰ। {ਮਲੇਛਾਨਾਂ} ਮਲੇਛਾਂ ਦਾ {ਹਿਨਸ਼ਜੰਤਿ} ਨਾਸ ਕਰਨਗੇ ਹੇ ਸਕੰਦ! {ਧਰਮ ਤੱਤੋਪਦੇਸ਼ ਕ੍ਰਿਤ} ਧਰਮ ਰੂਪੀ ਤੱਤ ਵਸਤੂ ਦਾ ਉਪਦੇਸ਼ ਕਰਨਗੇ ॥੩੬॥ {ਤੇਨੋਪਦਿਸ੍ਰੰ} ਤਾਂ ਉਸ ਗੁਰੂ ਦੇ ਦੱਸੇ ਹੋਏ {ਮਾਰਗ ਵੈ} ਮਾਰਗ (ਉਪਦੇਸ਼) ਨੂੰ {ਯੇ ਗ੍ਰਹੀਸ਼ਜੰਤਿ ਭੂਮਿ ਪਾ:} ਗ੍ਰਹਣ ਕਰੇਗਾ ਉਸ ਕੌਮ ਦਾ ਬਾਦਸ਼ਾਹ (ਮਹਾਰਾਜਾ ਰਣਜੀਤ ਸਿੰਘ) {ਤੇ ਵੈਰਾਜਜੰ ਕਰਿਸ਼ਜੰਤਿ} ਉਹਰਾਜ ਕਰੇਗਾ {ਤਸਜ ਸਿਖਜਾਨੁਸਾਰਿਤਾ} ਉਸ (ਗੁਰੂ) ਦੀ ਸਿੱਖਿਆ ਅਨੁਸਾਰ ॥੩੭॥ {ਧਰਮੇਣਰਾਜਜ ਬ੍ਰਿਧਿਸਚ} (ਉਹ) ਧਰਮ ਨਾਲ (ਆਪਣੇ) ਰਾਜ ਨੂੰ ਵਧਾਵੇਗਾ {ਕਲੌ ਤੇਸ਼ਾਂ ਭਵਿਸ਼ਜਤਿ} ਇਸ ਪ੍ਰਕਾਰ ਆਉਣ ਵਾਲੇ ਸਮੇਂ ਕਲਜੁਗ ਵਿੱਚ। {ਤੇਸਾਂਰਾਜਜਾਂਤ ਪਰੇ ਕਾਲੇ} ਉਸ ਦੇ ਰਾਜ ਦੇ ਅੰਤ ਤੋਂ ਕੁਝ ਸਮਾਂ ਬਾਦ {ਮਲੇਛਾ ਗੌਰ ਮੁਖਾ ਨ੍ਰਿਪਾ:} ਗੋਰੇ ਮੂੰਹਾਂ ਵਾਲੇ ਮਲੇਛ {ਅੰਗ੍ਰੇਜ਼} ਰਾਜੇ ਹੋਣਗੇ ॥੩੮॥ {ਪ੍ਰਬਲਾਸੰ ਭਵਿਸ਼ਯੰਤਿ} ਉਹ ਬਹੁਤ ਬਲੀ ਹੋਣਗੇ {ਸਕੰਦ} ਹੇ ਸਕੰਦ! {ਪ੍ਰਜਾਰਖਜਣ ਤਤਪਰਾ} ਅਤੇ ਪਰਜਾ ਦੀ ਰੱਖਿਆ ਲਈ ਤਿਆਰ-ਬਰ-ਤਿਆਰ (ਰਹਿਣਗੇ)। {ਅਲਪ ਕਾਲੇਨ ਤੇਸਾਂ} ਥੋੜ੍ਹੇ ਸਮੇਂ ਵਿੱਚ ਹੀ ਤਿਨਾ ਦਾ {ਤੁਰਾਜਜ ਬ੍ਰਿਧਿ ਭਵਿਸ਼ਜਤਿ} ਤਾਂਰਾਜ ਵਧ ਜਾਵੇਗਾ ਅੱਗੋਂ ਲਈ ॥੩੯॥ {ਨ੍ਰਿਪਬਲੰ ਹਰਿਸਯੰਤਿ} ਬਲਵਾਨਰਾਜਿਆਂ ਨੂੰ ਨਾਸ ਕਰਨਗੇ {ਗੌਰ ਵਰਣਾ ਗਜਾਯਾਨ ਗਾ:} ਗੋਰੇਰੰਗ ਵਾਲੇ (ਅੰਗ੍ਰੇਜ਼) ਵਿਦਵਾਨ (ਜੋ ਹਨ)। {ਅਸ਼ੀਤ ਸ਼ਤਰਾਜਯੰਤੇ} ਇਕ ਸੌ ਅੱਸੀ ਸਾਲਰਾਜ {ਨੀਤੀ ਸ਼ਾਸਤ੍ਰਨੁਸਾਰਤਾ} ਨੀਤੀ ਸ਼ਾਸਤ੍ਰ ਦੇ ਅਨੁਸਾਰ ॥੪੦॥ {ਕ੍ਰਿਤ੍ਵਾ ਪਸਚਮ ਦੇਸ਼ੀਯੇ ਨ੍ਰਿਪੈਰ} ਪੱਛਮ ਦੇਸ਼ ਦੇ ਰਾਜੇ (ਭਾਵ ਅੰਗ੍ਰੇਜ਼) ਕਰਨਗੇ {ਯਾਸਯੰਤਜ ਦਰਸਨੰ} ਸ਼ਾਸਤ੍ਰਾਂ ਦੇ ਅਨੁਕੂਲ ਹੁਕਮ। {ਯਦਾ ਬੇਦੇ ਚ ਵਿਪ੍ਰੇ ਚ} ਜਿਸ ਤਰ੍ਹਾਂ ਵੇਦਾਂ ਵਿੱਚ ਬ੍ਰਹਮਣ (ਗ੍ਰੰਥਾਂ) ਵਿੱਚ {ਬੈਰਮਬੇ ਚ ਵਿਸ਼ੁਜਧ ਧੀ} ਵੈਸ਼ਨਵ (ਗ੍ਰੰਥਾਂ) ਵਿੱਚ ਸ਼ੁੱਧ ਬੁੱਧੀ ਵਾਲਿਆਂ ਨੇ (ਲਿਖਿਆ ਹੋਇਆ) ਹੈ ॥੪੧॥ {ਤਦਾ ਨ੍ਰਿਪਾ ਬਿਜਜੰਤਿ} ਉਸ ਤੋਂ ਉਪ੍ਰੰਤ (ਦੇਸੀ) ਰਾਜਿਆਂ ਉਪਰ ਜਿੱਤ ਪ੍ਰਾਪਤ ਕਰਨਗੇ। {ਮਲੇਛਾਨ ਧ੍ਰਮੰ ਪਰਾਜਜਨੁਖਾਨ} ਮਲੇਛ (ਅੰਗ੍ਰੇਜ਼) ਜੋ ਧਰਮ ਤੋਂ ਬੇਮੁਖ ਹਨ। {ਤਸਮਿਨ ਕਾਲੇ} ਉਸ ਸਮੇਂ ਵਿੱਚ {ਖੰਡ ਨਾਥਾ} ਖੰਡਾਂ (ਰਿਆਸਤਾਂ) ਦੇ ਰਾਜੇ {ਸ਼ਤਸਸ੍ਰ ਸਹੱਸ੍ਰਸਾ:} ਸੈਂਕੜੇ ਤੇ ਹਜ਼ਾਰਾਂ ਹੀ ॥੪੨॥ {ਭਵਿਸ਼ਜੰਤਿ} ਹੋ ਜਾਣਗੇ {ਕਲੌ} ਕਲਜੁਗ ਵਿੱਚ {ਸਕੰਦ} ਹੇ ਸਕੰਦ {ਰਾਜਜ ਪਾਲਨਾ ਤਤਪਰਾ}ਰਾਜ (ਦੇ ਲੋਕਾਂ) ਦੀ ਪਾਲਣਾ ਕਰਨ ਵਿੱਚ ਤਿਆਰ-ਬਰ-ਤਿਆਰ। (ਉਸ ਤੋਂ ਬਾਦ) {ਰਾਜ ਰਿਖਿ ਮਤ ਮਾਰਗੀਣਾ}ਰਾਜ ਰਿਖੀ (ਗੁਰੂ ਨਾਨਕ) ਦੇ ਮਤ ਦੇ ਮਾਰਗ 'ਤੇ ਚੱਲਣ ਵਾਲੇ (ਸਿੱਖਾਂ) ਦੀ {ਮਾਗਜਾ} ਆਗਿਆ ਵਿੱਚ {ਲੋਕੇ ਭਵਿਸ਼ਜਤਿ} ਲੋਕ ਹੋਣਗੇ (ਭਾਵ ਸਿੰਘਾਂ ਦਾ ਰਾਜ ਹੋਵੇਗਾ) ॥੪੩॥ {ਏਵ} ਇਸ ਤਰ੍ਹਾਂ {ਸਤ ਤ੍ਰਯੰ} ਤਿੰਨ ਸੌ ਸਾਲ (ਸਿਖ) {ਰਾਜਯੰ ਕ੍ਰਿਤ੍ਵਾ}ਰਾਜ ਕਰਨਗੇ {ਪਚਾਸ ਉਤਰੰ} ਪੰਜਾਹ (੫੦) ਸਾਲ ਉਪਰ (ਭਾਵ ਤਿੰਨ ਸੌ ਪੰਜਾਹ ਸਾਲ)। {ਧ੍ਰਮੇਣੈਵ} ਧਰਮ ਦਾ (ਰਾਜ) {ਕਲੌ ਸਕੰਦ} ਕਲਜੁਗ ਵਿੱਚ ਹੇ ਸਕੰਦ! (ਤਤ:) ਤਿਸ (ਸਮੇਂ) {ਸੰਸਜਾ ਗਮਿਸਜਤਿ:} ਸੰਸੇ ਚਲੇ ਜਾਣਗੇ (ਭਾਵ ਦੂਰ ਹੋ ਜਾਣਗੇ) ॥੪੪॥

*ਭਵਿਖਤ ਪੁਰਾਣ ਦੇ ਇਨ੍ਹਾਂ ਸ਼ਲੋਕਾਂ ਦਾ ਪਾਠ ਅਸਾਂ ਲਾਹੌਰ ਐਡੀਸ਼ਨ, ਅੰਮ੍ਰਿਤਸਰ ਐਡੀਸ਼ਨ ਅਤੇ ਤਵਾਰੀਖ ਗੁਰੂ ਖਾਲਸਾ ਨਾਲ ਮੇਲ ਕੇ ਲਿਖੇ ਹਨ ਜੋ ਗਿਆਨੀ ਜੀ ਦੀ ਮੌਜੂਦਗੀ 'ਚ ਛਪੇ ਸਨ।

ਪਦ ਅਰਥ ਇਨ ਸ਼ਲੋਕੋ ਕਾ ਬਹੁਤ ਹੈ ਵਿਦਵਾਨ ਆਪ ਹੀ ਸਮਝ ਲੇਵੇਂਗੇ ਭਾਵ-ਅਰਥ ਕਿੰਚਤ[1] ਯਹਿ ਹੈ ਜੋ ਸੂਬੱਗਜ ਮੁਨੀ ਬਿਆਸ ਜੀ ਨੇ ਕਹਾ ਹੈ ਭਵਿਖਤ ਕਥਾ ਕੇ ਪ੍ਰਸੰਗ ਮੇ, ਕਲਜੁਗ ਕੇ ਪ੍ਰਥਮ ਚਰਣ ਮੈ ਧ੍ਰਮਰਖਜਾ ਕੇ ਲੀਏ ਭਗਤੀ ਸਹਿਤ ਬ੍ਰਹਮ ਗਜਾਨ ਮਤ ਪ੍ਰਚਾਰ ਕਰਨੇ ਵਾਲੇ ਪੱਛਮ ਦੇਸ ਬੇਦੀ ਬੰਸ ਮੈ ਸ੍ਰੀ ਗੁਰੂ ਨਾਨਕ ਜੀ ਪ੍ਰਮੇਸਰ ਕਾ ਅਵਤਾਰ ਹੋਨਗੇ। ਤਿਸ ਕੇ ਅਨੁਸਾਰੀ ਸਿੰਘ ਕੁਛ ਦਿਨਰਾਜ ਕਰਨਗੇ। ਫਿਰ ਤਿਨੋ ਤੇ ਗੋਰੇ ਮੂੰਹ ਵਾਲੇ ਮਲੇਛਰਾਜ ਖੋਸ ਕਰ ਬਹੁਤ ਸ਼ੀਘ੍ਰ ਅਪਨਾ ਪ੍ਰਤਾਪ ਬਢਾ ਲੇਵੇਂਗੇ ਪ੍ਰਜਾ ਕੀਰਖਜਾ ਕਰੇਂਗੇ ਏਕ ਸੌ ਅੱਸੀ ਬਰਸ ਤਕ ਪੰਜਾਬ ਮੈਂ, ਔਰ ਹਿੰਦ ਮਾਤ੍ਰ ਮੈ ੩੫੦ ਬਰਸਰਹੇਂਗੇ ਫਿਰ ਉਨ ਕੇ ਪੀਛੇਰਾਜ ਰਿਖੀ ਕੇ ਸਿਸੋਂ ਕਾਰਾਜ ਹੋਵੇਗਾ। ਐਸੇ ਹੀ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮੇਂ ਭੀ ਬਹੁਤ ਬਚਨ ਸ੍ਰੀ ਗੁਰੂ ਜੀ ਕੋ ਹਰੀ ਅਵਤਾਰ ਕਥਨ ਕਰਤੇ ਹੈਂ। ਯਥਾ- "ਹਰਿ ਗੁਰ ਮੂਰਤਿ ਏਕਾ ਵਰਤੈ ਨਾਨਕ ਹਰਿ ਗੁਰ ਭਾਇਆ ॥" (ਮਾਰੂ ਸੋਲਹੇ ਮਹਲਾ ੧, ਪੰ: ੧੦੪੩) "ਸਬਦੇਰਵਿਰਹਿਆ ਗੁਰਰੂਪਿ ਮੁਰਾਰੇ ॥" (ਤੁਖਾਰੀ ਮਹਲਾ ੧, ਪੰ: ੧੧੧੨) "ਗੁਰ ਨਾਨਕ ਦੇਵ ਗੋਵਿੰਦਰੂਪ ॥" (ਬਸੰਤ ਮਹਲਾ ੫, ਪੰ: ੧੧੯੨) "ਗੁਰੁ ਨਾਨਕੁ ਜਿਨ ਸੁਣਿਆ ਪੇਖਿਆ ਸੇ ਫਿਰਿ ਗਰਭਾਸਿ ਨ ਪਰਿਆਰੇ।" (ਸੋਰਠਿ ਮਹਲਾ ੫, ਪੰ: ੬੧੨) ਪੁਨਾ, ਸ੍ਵੈਯੋਂ ਮੈਂ ਲਿਖਾ ਹੈ- "ਆਪਿ ਨਰਾਇਣੁ ਕਲਾ ਧਾਰਿ ਜਗ ਮਹਿ ਪਰਵਰਿਯਉ ॥ ਨਿਰੰਕਾਰਿ ਆਕਾਰੁ ਜੋਤਿ ਜਗ ਮੰਡਲਿ ਕਰਿਯਉ ॥" (ਸਵਯੇ ਮਹਲੇ ੩ ਕੇ, ਪੰ: ੧੩੯੫) ਔਰ- ਸਤਿਜੁਗਿ ਤੈ ਮਾਣਿਓ ਛਲਿਓ

ਬਲਿ ਬਾਵਨ ਭਾਇਓ ॥ ਤ੍ਰੇਤੈ ਤੈ ਮਾਣਿਓ ਰਾਮੁ ਰਘੁਵੰਸੁ ਕਹਾਇਓ ॥ ਦੁਆਪਰਿ ਕ੍ਰਿਸਨ ਮੁਰਾਰਿ ਕੰਸੁ ਕਿਰਤਾਰਥੁ[2] ਕੀਓ ॥ ਉਗ੍ਰਸੈਣ ਕਉਰਾਜੁ ਅਭੈ ਭਗਤਹ ਜਨ ਦੀਓ ॥" (ਸਵਯੇ ਮਹਲੇ ਪਹਿਲੇ ਕੇ, ਪੰ: ੧੩੯੦) ਔਰ ਭਾਈ ਗੁਰਦਾਸ ਜੀ ਨੇ ਭੀ ਲਿਖਾ ਹੈ- ਸੁਣੀ ਪੁਕਾਰਿ ਦਾਤਾਰ ਪ੍ਰਭ ਗੁਰੁ ਨਾਨਕ ਜਗ ਮਾਹਿ ਪਠਾਇਆ ॥ (ਵਾਰ ੧, ਪੰ: ੨੩) ਔਰ- ਸਤਿਗੁਰ ਨਾਨਕ ਪ੍ਰਗਟਿਆ, ਮਿਟੀ ਧੁੰਧ ਜਗਿ ਚਾਨਣ ਹੋਆ ॥ (ਵਾਰ ੧, ਪੰ: ੨੭) ਔਰ- ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਕੋ ਭੀ ਜੋ ਅਵਤਾਰ ਧਾਰਣ ਦੇ ਵਾਸਤੇ ਅਕਾਸ਼ ਬਾਣੀ ਹੋਈ ਸੀ ਸੋ ਓਹ ਆਪਣੀ ਕ੍ਰਿਤ ਬਚਿੱਤ੍ਰ ਨਾਟਕ ਨਾਮ ਗ੍ਰੰਥ ਮੇਂ ਇਸ ਤੌਰ ਸੇ ਲਿਖੀ ਹੈ- ਸ੍ਰੀ ਅਕਾਲ ਪੁਰਖ ਵਾਚ- ਚੌਪਈ:

[1]ਥੋੜ੍ਹਾ ਜਿਹਾ, ਸੰਖੇਪ ਮਾਤ੍ਰ। [2]ਸਫਲ, ਮੁਕਤ। ਮੈ ਅਪਨਾ ਸੁਤ[1] ਤੋਹਿ ਨਿਵਾਜਾ। ਪੰਥ ਪ੍ਰਚੁਰ ਕਰਬੇ ਕਉ ਸਾਜਾ। ਜਾਹ ਤਹਾ ਤੈ ਧਰਮ ਚਲਾਇ। ਕੁਬੁਧਿ ਕਰਨ ਤੇ ਲੋਕ ਹਟਾਇ ॥੨੯॥ ਸੋ ਅਬ ਬਿਚਾਰ ਕਰ ਦੇਖਹੁ ਜਬ ਅਕਾਲ ਪੁਰਖ ਨੇ ਅਪਨਾ ਫਰਜ਼ੰਦ ਠਹਿਰਾ ਕਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਕੋ ਧਰਮ ਪੰਥ ਕੇ ਬ੍ਰਿਧ ਕਰਨੇ ਕੌ ਜਗਤ ਮੈ ਭੇਜਿਆ ਸੋ ਪਿਤਾ ਪੁੱਤ੍ਰ ਏਕ ਹੀਰੂਪ ਹੋਤੇ ਹੈਂ।

[1]ਪੁੱਤਰ।

ਜੈਸੇ- 'ਆਤਮਾ ਵੈਜਾਯਤੇ ਪੁਤ੍ਰਾ:[1]' ਯਹ ਸ੍ਰੁਤੀ[2] ਹੈ। ਔਰ ਸ੍ਰੀ ਗੁਰੂ ਨਾਨਕ ਜੀ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਏਕ ਹੀਰੂਪ ਮਾਨੇ ਜਾਤੇ ਹੈਂ ਜੈਸੇ ਕਿ ਦਸਮ ਪਾਤਸ਼ਾਹ ਜੀ ਕਾ ਬਚਨ ਹੈ- "ਆਦਿ ਅੰਤ ਏਕੈ ਅਵਤਾਰਾ।

[1]ਜਿਸ ਨੂੰ ਆਤਮਾ ਪੈਦਾ ਕਰਦਾ ਹੈ ਉਹ ਪੁੱਤਰ ਹੈ। [2]ਵੇਦ ਦੀ ਤੁਕ।

ਸੋਈ ਗੁਰੂ ਸਮਝੀਅਹੁ ਹਮਾਰਾ ॥" ਇਸ ਕਾ ਅਰਥ ਇਹ ਹੈ ਕਿ ਜੋ ਏਕ ਪ੍ਰਮੇਸਰ ਹਮੇਸ਼ੈ ਅਵਤਾਰ ਧਾਰਤਾਰਹਾ ਹੈ ਔਰ ਧਾਰੇਗਾ ਵੋਹੀ ਸ੍ਰੀ ਗੁਰੂ ਨਾਨਕ ਜੀ ਹਮਾਰਾ ਗੁਰੂ ਸਮਝੋ।

ਇਸ ਸੈਂ ਭੀ ਗੁਰੂ ਨਾਨਕ ਜੀ ਕਾ ਹਰੀ ਅਵਤਾਰ ਹੋਣਾ ਸਿੱਧ ਹੁਆ।

ਔਰ ਗੀਤਾ ਮੇਂ ਭੀ ਸ੍ਰੀ ਕ੍ਰਿਸ਼ਨ ਭਗਵਾਨ ਨੇ ਕਿਹਾ ਹੈ ਕਿ ਜਬ ਜਬ ਧਰਮ ਕੀ ਹਾਨੀ ਹੋਤੀ ਹੈ ਤਬ ਤਬ ਮੈ ਅਵਤਾਰ ਧਾਰ ਕਰ ਦੁਸ਼ੋਂ ਕੋ ਦੂਰ ਕਰ ਸਾਧੂਆਂ ਕੀ ਪਾਲਨਾ ਵੈਦਕ ਧਰਮ[1] ਕੀ ਬ੍ਰਿਧੀ ਕਰਤਾ ਹੂੰ। ਇਸ ਤੇ ਬੀ ਠੀਕ ਸਹੀ ਹੈ ਜੋ ਉਸ ਸਮੇਂ ਅਧਰਮ ਬਹੁਤ ਬਢਰਹਾ ਥਾ ਔਰ ਧਰਮ ਬਿਲਕੁਲ ਦਬਰਹਾ ਥਾ ਜੈਸੇ ਗੁਰੂ ਜੀ ਕਾ ਬਚਨ ਹੈ- ਕਲਿ ਕਾਤੀਰਾਜੇ ਕਾਸਾਈ ਧਰਮੁ ਪੰਖ ਕਰਿ ਉਡਰਿਆ ॥ ਕੂੜੁ ਅਮਾਵਸ ਸਚੁ ਚੰਦ੍ਰਮਾ ਦੀਸੈ ਨਾਹੀ ਕਹ ਚੜਿਆ ॥ (ਵਾਰ ਮਾਝ ਸਲੋਕ ਮਹਲਾ ੧, ਪੰ: ੧੪੫) ਓਸ ਵਖਤ ਇਹ ਦਸ਼ਾ ਠੀਕ ਹੋਰਹੀ ਥੀ ਸ੍ਰੀ ਗੁਰੂ ਨਾਨਕ ਜੀ ਨੇ ਅਪਨੀ ਬਾਣੀ ਕੀ ਬਰਕਤ ਸੈਂ ਸਭ ਲੋਗੋਂ ਕੋ ਪ੍ਰਮੇਸਰ ਕੀ ਤਰਫ਼ ਲਗਾ ਕਰ ਧਰਮ ਕੇਰਾਹ ਪਰ ਚਲਾਯਾ। ਔਰ ਕਾਮ ਭੀ ਗੁਰੂ ਸਾਹਿਬੋਂ ਨੇ ਐਸੇ ਐਸੇ ਕੀਏ ਹੈਂ ਜੋ ਸਿਵਾਇ ਈਸ਼੍ਵਰਾਵਤਾਰ ਸੈਂ ਔਰ ਕੋਈ ਨ ਕਰ ਸਕੇ, ਇਸ ਸੇ ਭੀ ਗੁਰੂ ਜੀ ਕਾ ਹਰੀ ਅਵਤਾਰ ਹੋਣਾ ਸਹੀ ਹੈ।

[1]ਆਸਤਕ ਧਰਮ।

ਤੋਟਕ ਛੰਦ:

| | |
|---|---|
| ਹਮ ਪੂਰਬ ਜੋ ਪ੍ਰਮਾਣ[1] ਕਹੇ। | [1]ਸਬੂਤ |
| ਵਹਿ ਗੋਣ ਪੁਰਾਨਨ ਕੇਰ ਅਹੇ[1]। | [1]ਉਹ ਪੁਰਾਣਾਂ ਦੇ ਪ੍ਰਮਾਣ ਗੌਣ ਪ੍ਰਮਾਣ ਹਨ {ਗੌਣ=ਸਧਾਰਨ, ਸਮਾਨ, ਜੋ ਮੁੱਖ ਨ ਹੋਵੇ।} |
| ਯਹਿ ਗ੍ਰੰਥ ਗੁਰੂ ਕੇ ਮੁੱਖ ਲਖੋ[1]। | [1]ਇਹ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪ੍ਰਮਾਣ ਮੁੱਖ ਪ੍ਰਮਾਣ ਜਾਣੋ। |
| ਪੁਨ ਸਹੀ ਮਾਨ ਦਿਲ ਠਾਨ[1] ਰਖੋ ॥੫੭॥ | [1]ਟਿਕਾ ਕੇ। |
| ਜਿਮ ਬੇਦ ਹਰੀ ਕ੍ਰਿਤ ਲੋਗ ਲਹੈਂ[1]। | [1]ਜਿਵੇਂ ਲੋਕ ਜਾਣਦੇ ਹਨ ਕਿ ਵੇਦ ਹਰੀ ਦੇ (ਉਚਾਰਨ) ਕੀਤੇ ਹੋਏ ਹਨ। |
| ਪੁਨ ਤਾ ਮਹਿ[1] ਬੇਦ ਪ੍ਰਮਾਨ ਕਹੈਂ। | [1]ਤਿਸ (ਦੀ ਪੁਸ਼ਟੀ) ਵਿੱਚ। |
| ਤਿਮ ਗੁਰੂਅਨ ਕੇ ਅਵਤਾਰ ਵਿਖੇ। | |
| ਹਮ ਗ੍ਰੰਥ ਗੁਰੂ ਪ੍ਰਮਾਨ ਲਿਖੇ ॥੫੮॥ | |
| ਜਿਮ ਰਾਮ ਕ੍ਰਿਸ਼ਨ ਅਵਤਾਰ ਭਏ। | |
| ਬਹੁ ਭਾਂਤਿ ਤਿਨੋ ਕੇ ਗ੍ਰੰਥ ਕਏ[1]। | [1]ਕੀਤੇ ਹੋਏ, ਬਣਾਏ ਹੋਏ। |
| ਤਿਨ ਵੀਚ ਵਹੀ ਅਵਤਾਰ ਭਨੇ। | |
| ਤਿਮ ਜੈਨਨ ਕੇ ਇਮ ਲੇਹੁ ਗਨੇ ॥੫੯॥ | |

$ਜਿਮ ਈਸਾ ਹੇਤ ਅੰਜੀਲ ਭਨੇ।
ਪ੍ਰਭ ਕਾ ਸੁਤ ਮਾਨਤਿ ਤਾਂਹਿ ਤਿਨੇ।
ਅਰ ਕਹਜੋ ਮੁਹੰਮਦ ਵੀਚ ਕੁਰਾਂ[1]।
[1]ਕੁਰਾਨ।
ਪੈਗੰਬਰ ਮਾਨਤਿ ਮੁਸਲਮਾਂ* ॥ ੬੦ ॥
*ਜਿਮ ਈਸਾ' ਤੋਂ 'ਮੁਸਲਮਾਂ' ਤੱਕ ਚਾਰ ਤੁਕਾਂ ਅੰਮ੍ਰਿਤਸਰ ਐਡੀਸ਼ਨ ਦੀਆਂ ਹਨ।

ਤਿਮ ਗੁਰ ਨਾਨਕ ਅਵਤਾਰ ਹਰੀ।
ਲਖ ਸਿੱਧ ਭਯੋ ਸਭਿ ਭਾਂਤਿ ਭਰੀ[1]।
[1]ਜਾਣੋ ਸਭ ਤਰ੍ਹਾਂ ਭਲੀ ਪ੍ਰਕਾਰ ਸਿੱਧ ਹੋ ਗਿਆ ਹੈ।
ਜਿਸ ਕਾਰਣ ਹਰਿ ਗੁਰ ਰੂਪ ਧਰਾ।
ਵਹਿ ਹੇਤੁ[1] ਸੁਨੋ ਅਬ ਕਹੋਂ ਖਰਾ ॥ ੬੧ ॥
[1]ਕਾਰਨ।
ਜਬ ਹੋਇ ਸੁ ਧ੍ਰਮ ਕੀ ਹਾਨ ਪਰੈ[1]।
[1]ਧਰਮ ਦੀ ਹਾਨੀ ਹੋਣ ਲੱਗ ਪਵੇ।
ਤਬ ਹੀ ਤਬ ਈਸ ਸਰੂਪ ਧਰੈ।
ਜਗ ਧਰਮ ਬਿਰੁੱਧਨ ਕੋ ਹਨ ਕੈ।
ਕਰਿ ਰੱਛਿ ਸੁ ਧਰਮੈ ਨਿਜ ਜਨ ਕੈ ॥ ੬੨ ॥
ਯਹਿ ਰੀਤਿ ਸਨਾਤਨ[1] ਆਤਿ ਚਲੀ।
[1]ਆਦਿ ਸਮੇਂ ਤੋਂ।
ਬਹੁ ਗ੍ਰੰਥਨ ਵੀਚ ਲਿਖੀ ਸੁ ਭਲੀ।
ਕਬਹੂੰ ਗਹਿ ਖੱਗ[1] ਸੁਧਾਰਤਿ ਹੈ।
[1]ਤਲਵਾਰ ਪਕੜ ਕੇ।
ਕਬਿ ਹੋਇ ਅਚਾਰਯ ਪਾਰਤਿ ਹੈ[1] ॥ ੬੩ ॥
[1]ਧਰਮ ਦਾ ਉਪਦੇਸ਼ਕ ਹੋ ਕੇ ਪਾਲਦਾ ਹੈ।
ਜਿਹਿ ਹੇਤ ਹਰੀ ਨਿਜ ਰੂਪ ਧਰੇ।
ਵਹਿ ਨਾਮ ਤਨਕ[1] ਅਬ ਕਹੋਂ ਭਰੇ[2]।
[1]ਥੋੜੇ ਜਿਹੇ। [2]ਭਲੀ ਤਰ੍ਹਾਂ।
ਸੁਨਿ ਕੈ ਜਿਹ ਸੰਕ[1] ਤੁਮਾਰ ਨਸੈ।
[1]ਸੰਸਾ।
ਗੁਰ ਕਾ ਅਵਤਾਰ ਸੁ ਚਿੱਤ ਬਸੈ ॥ ੬੪ ॥
ਜਬ ਯਾ ਜਗ ਮੈ ਹਿਰਨਾਛ[1] ਭਯੋ।
[1]ਹਰਨਾਖਸ਼ ਦਾ ਭਰਾ ਹਿਰਣਕੱਛਪ।
ਧਰਨੀ[1] ਬਹੁ ਦੂਖ ਅਪਾਰ ਦਯੋ।
[1]ਸ੍ਰਿਸ਼ਟੀ ਨੂੰ।
ਧਰਿ ਰੂਪ ਬਰਾਹਿ[1] ਹਨਜੋ[2] ਤਿਸ ਕੋ।
[1]ਸੂਰ। [2]ਮਾਰਿਆ।
ਫਿਰ ਔਰ ਭਯੋ ਦੁਖਦਾ ਬਿਸੁ ਕੋ[1] ॥ ੬੫ ॥
[1]ਸੰਸਾਰ ਨੂੰ ਦੁਖ ਦੇਣ ਵਾਲਾ (ਹਰਨਾਖਸ਼)।
ਨਰ ਸਿੰਘਰੂਪ ਹ੍ਵੈ ਤਾਹਿ ਦਲਜੋ।
ਪੁਨ ਬਾਵਨ ਹ੍ਵੈ ਬਲਿ ਕੋ ਸੁ ਛਲਜੋ।
ਪੁਨ ਪਰਸਰਾਮ ਹ੍ਵੈ ਪ੍ਰੱਸ[1] ਧਰਜੋ।
[1]ਕੁਹਾੜਾ।
ਨ੍ਰਿਪ ਸਹੰਸ੍ਰ ਬਾਹੁ ਕੋ[1] ਦੂਰ ਕਰਜੋ ॥ ੬੬ ॥
[1]ਹਜ਼ਾਰ ਬਾਹਾਂ ਵਾਲੇ ਰਾਜੇ ਨੂੰ।
ਰਘੁਵੰਸ਼ਨ ਮੈਂ ਬਰ ਰਾਮ ਭਯੋ।
ਦਸ ਆਨਨ ਕੋ ਰਨਿ ਹਾਨ ਕਯੋ[1]।
[1]ਦਸਾਂ ਮੂੰਹਾਂ ਵਾਲੇ ਰਾਵਣ ਨੂੰ ਜੰਗ ਵਿੱਚ ਮਾਰਿਆ।
ਜਦੁ ਨੰਦਨ ਹ੍ਵੈ ਕਰਿ[1] ਕੰਸ ਹਰਾ।
[1]ਕ੍ਰਿਸ਼ਨ ਹੋ ਕੇ।
ਕਰਿ ਭਾਰਥ[1] ਕੈਰਵ ਬੰਸ ਦਰਾ ॥ ੬੭ ॥
[1]ਮਹਾਂ ਭਾਰਤ ਦਾ ਜੰਗ।
ਫਿਰ ਬਜਾਸ ਬਪੁ ਧਰਿ ਬੇਦ ਮਥੇ[1]।
[1]ਵਿਚਾਰੇ।
ਦਸ ਆਠ ਪੁਰਾਨ[1] ਮਹਾਨ ਕਥੇ।
[1]ਅਠਾਰਾਂ ਪੁਰਾਣ।
ਬਹੁ ਭੂਪਨ ਕੇ ਇਤੀਹਾਸ ਭਨੇ।
ਨਿਜ ਸਿਖ ਜਹਾਂ ਤਹ ਕੀਨ ਘਨੇ ॥ ੬੮ ॥

| | |
|---|---|
| ਪਿਛਲੇ ਬਿਵਹਾਰ[1] ਹਟਾਇ ਸਭੀ। | [1]ਰਸਮੋ-ਰਿਵਾਜ। |
| ਮਨ ਭਾਵ ਤਰਾਹਿ ਚਲਾਇ ਤਬੀ। | |
| ਅਬਿ ਲੌ ਜਗ ਜ਼ਾਹਰ ਆਹਿ ਜਿਤੇ। | |
| ਯਹਿ ਬਜਾਸ ਕਰੇ ਬਿਵਹਾਰ ਤਿਤੇ ॥ ੬੯ ॥ | |
| ਇਕ ਈਸ਼ਰ ਨਾਹਿ ਬਿਧਾਨ[1] ਕਰਜੋ। | [1]ਪੱਕਾ ਨਿਯਮ। |
| ਰਮਏਸ਼[1], ਮਹੇਸ਼[2], ਗਨੇਸ਼ ਰਰਜੋ। | [1]ਵਿਸ਼ਨੂੰ। [2]ਸ਼ਿਵ। |
| ਸ਼ਕਤੀ, ਰਵਿ ਪਾਂਚ ਉਪਾਸ[1] ਥਪੇ। | [1]ਜਿਨ੍ਹਾਂ ਦੀ ਉਪਾਸ਼ਨਾ ਕੀਤੀ ਜਾਵੇ, ਈਸ਼ਰ। |
| ਇਨ ਕੇ ਸਭ ਹੀ ਜਨ ਜਾਪ ਜਪੇ ॥ ੭੦ ॥ | |
| ਅਰਚਾ ਅਵਤਾਰ ਸਿਲਾਦਿ ਘਨੇ[1]। | [1]ਪੂਜਾ ਅਵਤਾਰਾਂ ਤੇ ਪੱਥਰਾਂ ਆਦਿ ਦੀ ਬਹੁਤੇ (ਲੋਗ ਕਰਨ ਲਗ ਪਏ)। |
| ਉਨ ਬੀਸ ਪਚੀਸਕ ਈਸ ਭਨੇ। | |
| ਬਿਧਿ ਔਰ ਅਨੇਕਨ ਜਾਲ ਰਚੇ। | |
| ਜਨ ਕੋਇਕ ਜਿਨ ਤੇ ਨਾਹਿ ਬਚੇ ॥ ੭੧ ॥ | |
| ਇਮ ਈਸ ਘਨੇ ਠਟ[1] ਸੇਵ ਕਰੈਂ। | [1]ਬਣਾ ਕੇ। |
| ਜਨ ਆਪਸ ਮਾਂਹਿ ਬਿਬਾਦ ਧਰੈਂ। | |
| ਇਕ ਈਸ਼ ਉਪਾਸ਼ਨ ਛੂਟ ਗਈ। | |
| ਸਭ ਹੀ ਜਨ ਕੀ ਮਤਿ ਮੂਠਿ ਗਈ[1] ॥ ੭੨ ॥ | [1]ਲੁੱਟੀ ਗਈ। |
| ਫਿਰ ਬੁੱਧ[1] ਭਯੋ ਨ੍ਰਿਪ ਯਾ ਜਗ ਮੈ। | [1]ਮਹਾਤਮਾ ਬੁੱਧ। |
| ਤਿਨ ਲੋਗ ਕਰੇ ਬਹੁ ਸ੍ਵੈ ਮਗ ਮੈ। | |
| ਅਪਨੋ ਪਰਤਾਪ ਦਿਖਾਇ ਭਲੇ। | |
| ਸਭਿ ਲੋਗਨ ਕੇ ਮਨ ਖੂਬ ਛਲੇ ॥ ੭੩ ॥ | |
| ਤਿਹ ਚਾਰ ਵਾਕੀਏ[1] ਬੌਧ[2] ਭਏ। | [1]ਚਾਰ ਵਾਕ ਨਾਮ ਦੇ ਮੁਨੀ ਦਾ ਚਲਾਇਆ ਮੱਤ ਮੰਨਣ ਵਾਲੇ। ਇਹ ਨਾਸਤਕ ਹਨ, ਦੇਹ ਤੋਂ ਵੱਖਰਾ ਆਤਮਾ ਨਹੀਂ ਮੰਨਦੇ। ਸੰਸਾਰ 'ਚ ਸੁਖ ਭੋਗਣਾ ਮੁਖ ਪੁਰਸ਼ਾਰਥ ਹੈ। ਚਾਰ ਤੱਤਾਂ ਤੋਂ ਸਾਰੀ ਸ੍ਰਿਸ਼ਟੀ ਤੇ ਚੇਤਨਤਾ ਦੀ ਉਤਪਤੀ ਮੰਨਦੇ ਹਨ, ਪ੍ਰਲੋਕ ਤੇ ਦੂਜਾ ਜਨਮ ਨਹੀਂ, ਮਰ ਜਾਣਾ ਹੀ ਮੁਕਤੀ ਮੰਨਦੇ ਹਨ। [2]ਬੁੱਧ ਮੱਤ ਨੂੰ ਮੰਨਣ ਵਾਲੇ। |
| ਜਗ ਜੈਨ[1] ਢੂਡੀਏ[2] ਪੂਜ[3] ਛਏ[11]। | [1]ਰਿਸ਼ਭ ਦੇਵ ਦੇ ਮੱਤ ਨੂੰ ਮੰਨਣ ਵਾਲੇ। [2]ਚਿਟ ਕਪੜੀਏ ਜੈਨੀ ਸਾਧੂ। [3]ਜੈਨ ਮਤ ਦਾ ਸਾਧੂ ਜਿਸ ਨੂੰ ਜੈਨੀ ਗ੍ਰਿਹਸਥੀ ਪੂਜਨੀਕ ਮੰਨਦੇ ਹਨ। [11]ਫੈਲ ਗਏ। |
| ਬ੍ਰਤ ਤੀਰਥ ਦੇਵ ਸਥਾਨ ਲੁਪੇ[1]। | [1]ਛੁਪ ਗਏ। |
| ਨਿਗਮਾਗਮ ਕੇ ਸਬਿ ਗੈਲ ਗੁਪੇ[1] ॥ ੭੪ ॥ | [1]ਵੇਦਾਂ ਸ਼ਾਸਤ੍ਰਾਂ ਦੇ ਸਾਰੇ ਮਾਰਗ ਗੁਪਤ ਹੋ ਗਏ। |
| ਜਨ ਜੰਤ੍ਰਨ ਮੰਤ੍ਰਨ ਤੰਤ੍ਰਨ ਮੈਂ। | |
| ਪਰਗੇ ਬਸ ਮਾਰਗ ਅੰਤ੍ਰਨ ਮੈਂ[1]। | [1]ਹੋਰ ਮੱਤਾਂ ਦੇ ਵੱਸ ਵਿੱਚ ਪੈ ਗਏ। |
| ਮਤ ਬੌਧਨ ਕੋ ਜਗ ਛਾਯ ਗਯੋ। | |
| ਇਕ ਈਸ਼੍ਵਰ ਸੇਵਨ ਲੋਪ ਭਯੋ ॥ ੭੫ ॥ | |
| ਫਿਰ ਸ਼ੰਕਰ[1] ਰੂਪ ਭਏ ਤਬ ਹੀ। | [1]ਸ਼ੰਕਰਾਚਾਰਯ। |
| ਮਤ ਖੰਡਿ ਪਖੰਡਨ ਕੇ ਸਬ ਹੀ। | |
| ਮਤ ਬੈਦਕ ਫੇਰ ਉਬਾਰ ਧਰਜੋ। | |
| ਉਪਦੇਸ਼ ਬਿਦਾਂਤ ਸਿਧਾਂਤ ਕਰਜੋ ॥ ੭੬ ॥ | |

ਸ਼ਿਵਲਿੰਗ ਸੁ ਪੂਜਨ ਹੇਤ ਥਪਯੋ।
ਸ਼ਿਵਹੰ ਸ਼ਿਵਹੰ[1] ਯਹਿ ਜਾਪ ਜਪਯੋ। — [1]ਮੈਂ ਸ਼ਿਵ ਹਾਂ।
ਬਹੁ ਲੋਗ ਨਿਜੰ ਸ਼ਿਵ ਰੂਪ ਲਹੈਂ।
ਬਧ ਗਯਾਨ[1] ਗਹਯੋ ਹਰਿ ਗਯਾਨ ਕਹੈਂ ॥੭੭॥ — [1]ਚੁੰਚ ਗਿਆਨ, ਕਥਨੀ ਦਾ ਗਿਆਨ।
ਪੁਨ ਭੇਖ ਸਨਯਾਸ ਜੁ ਖਾਸ ਕਯੋ[1]। — [1](ਸ਼ੰਕਰਾਚਰਯ ਨੇ) ਆਪ ਧਾਰਨ ਕੀਤਾ।
ਉਨਿ ਆਪਹਿ ਕੋ ਬਡ ਮਾਨ ਲਯੋ।
ਕਿਛੁ ਸੰਕ ਸੁਭਾਸੁਭ ਕੀ[1] ਨ ਰਹੀ। — [1]ਚੰਗੇ ਮਾੜੇ ਦਾ ਫਰਕ।
ਭਵ ਭੋਗਨ ਮੈ ਬਹੁ ਬਿਸ੍ਰ ਬਹੀ[1] ॥੭੮॥ — [1]ਸ੍ਰਿਸ਼ਟੀ ਰੁੜ ਗਈ।
ਸ਼ਿਵਲਿੰਗ ਸਿਲਾ ਸਭਿ ਲੋਕ ਜਜੈਂ[1]। — [1]ਪੂਜਦੇ ਹਨ।
ਇਕ ਈਸ਼੍ਵਰ ਕੋ ਨਹਿ ਕੋਇ ਭਜੈ ॥੭੯॥

ਦੋਹਰਾ:

ਯਹਿ ਮਤ ਜਬ ਜਗ ਅਤਿ ਬਢਯੋ,
ਭਈ ਭਗਤ ਹਰਿ ਲੋਪ।
ਰਾਮਾਨੁਜ[1] ਫਿਰ ਬਿਦਤ ਹ੍ਵੈ, — [1]ਵੈਸ਼ਨਵਾਂ ਦਾ ਅਚਾਰਯ।
ਮਤੋ ਚਲਾਯੋ ਗੋਪ[1] ॥੮੦॥ — [1]ਗੁਪਤ ਮੱਤ।

ਚੌਪਈ:

ਰਾਮਾਨੁਜ ਕਾ ਸਿੱਖ ਮਹਾਨੇ।
ਰਾਮਾਨੰਦ[1] ਭਯੋ ਜਗ ਜਾਨੇ। — [1]ਬੈਰਾਗੀਆਂ ਦਾ ਅਚਾਰਯ।
ਬਿਸ਼੍ਨ ਸ੍ਵਾਮੀ[1] ਮਾਧ੍ਵਾਚਾਰਯ[2]। — [1]ਸਭ ਤੋਂ ਪਹਿਲਾ ਵਿਸ਼ਨੂੰ ਉਪਾਸ਼ਕ ਤੇ ਵਿਸ਼ਨੂੰ ਸੁਆਮੀ ਮਤ ਦਾ ਬਾਨੀ। [2]ਵਿਸ਼ਨ ਪੂਜਕ ਦ੍ਵੈਤ ਵਾਦੀ ਇਕ ਮਹਾਨ ਵਿਦਵਾਨ।
ਨਿੰਮਾਰਕ[1] ਲੌ ਭਏ ਜੁ ਆਰਯ[2] ॥੮੧॥ — [1]ਨਿੰਬਾਰਕ ਜਾਂ ਨਿਬਾਦਿਤਜ- ਵੈਸ਼ਣਵਾਂ ਦੀਆਂ ਪੰਜ ਸ਼ਾਖਾਂ ਵਿੱਚੋਂ ਇਕ ਸ਼ਾਖ ਦੇ ਮੁਖੀ ਜਿਨ੍ਹਾਂ ਦੀ ਬ੍ਰਿੰਦਾਬਨ ਪਾਸ ਧ੍ਰੂਵ ਨਾਮ ਦੀ ਪਹਾੜੀ ਤੇ ਹੁਣ ਗੱਦੀ ਹੈ। [2]ਸ੍ਰੇਸ਼ਟ।
ਤਿਨ ਭੀ ਨਿਜ ਨਿਜ ਪੰਥ ਚਲਾਯੋ।
ਨਹਿ ਅਕਾਲ ਕਾ ਹਾਲ ਜਨਾਯੋ।
ਅਪਨ ਅਪਨ ਪ੍ਰਤਾਪ ਦਿਖਾਏ।
ਲੋਗ ਘਨੇ ਨਿਜ ਸਿੱਖ ਬਨਾਏ ॥੮੨॥
ਪੂਜਾ ਸਾਲਗ੍ਰਾਮ ਬਿਸਥਾਰੀ[1]। — [1]ਗੰਡਕਾ ਨਦੀ ਦੇ ਪੱਥਰ ਦੀ ਪੂਜਾ ਫੈਲਾਈ।
ਕੰਠੀ ਕੰਠਿ ਕਾਠ ਕੀ ਡਾਰੀ।
ਤਪਤ ਚੱਕ੍ਰ ਤਨ ਚਿੰਨ੍ਹ[1] ਲਗਾਯੋ। — [1]ਛਾਪਾ।
ਬੇਦ ਬਾਦ ਉਪਦੇਸ਼ ਦਿਢਾਯੋ[1] ॥੮੩॥ — [1]ਇਹ ਦ੍ਰਿੜ੍ਹ (ਪੱਕਾ) ਕਰਵਾਇਆ ਕਿ ਵੇਦਾਂ ਦਾ ਉਪਦੇਸ਼ ਬਿਅਰਥ ਹੈ।
ਪ੍ਰਿਤਮਾ[1] ਪੱਥਰ ਕੀ ਬਹੁ ਰਚੀ। — [1]ਮੂਰਤੀਆਂ।
ਤਿਨਿ ਪੂਜਨ ਮੈਂ ਦੁਨੀਆ ਖਚੀ[1]। — [1]ਖੱਚਤ ਹੋ ਗਈ।
ਉਸੀ ਜ਼ਮਾਨੇ ਮੈ ਫਿਰ ਗੌਰਖ।
ਹੋਇ ਬਿਦਤ ਕੀਨੋ ਬਡ ਪੌਰਖ[1] ॥੮੪॥ — [1]ਉੱਦਮ।
ਭੂਪਤਿ ਚੇਲੇ ਕਰੇ ਅਪਾਰੀ।
ਪਾਤੰਜਲ ਕੀ ਰੀਤਿ ਬਿਥਾਰੀ[1]। — [1]ਜੋਗ ਮੱਤ ਫੈਲਾਇਆ।
ਤਿਨਿ ਭੀ ਅਪਨਾ ਭੇਖ ਚਲਾਯੋ।

ਨਹਿ ਈਸ਼੍ਵਰ ਕੋ ਨਾਮ ਜਪਾਯੋ ॥੮੫॥
ਪ੍ਰਾਣਾਯਾਮ[1] ਕਰਨ ਜਨ ਲਾਏ। — [1]ਪ੍ਰਾਣਾਂ ਦੇ ਚੜਾਉਣ ਠਹਿਰਾਉਣ ਤੇ ਉਤਰਾਉਣ ਦਾ ਅਭਿਆਸ।
ਲਾਇ ਸਮਾਧਿ ਜੁਗੇਸ਼ ਕਹਾਏ।
ਕਾਨ ਫਾਰਿ ਮੁੰਦ੍ਰਾ ਪਹਿਰਾਈ।
ਮੂੰਡ ਮੂੰਡਿ ਤਨਿ ਭਸਮ ਰਮਾਈ[1] ॥੮੬॥ — [1]ਸਿਰ ਮੁੰਨ ਕੇ ਸ਼ਰੀਰ ਤੇ ਸੁਆਹ ਲਿੱਪ ਲਈ।
ਯਾ ਬਿਧਿ ਤਿਨਿ ਭੀ ਪੰਥ ਚਲਾਯੋ।
ਪ੍ਰਭੁ ਕਾ ਮਾਰਗ ਨਾਹਿ ਜਨਾਯੋ।
ਜਿਨਿ ਜਿਨਿ ਤਨਕ ਸਿਧ[1] ਜਗਿ ਪਾਈ। — [1]ਥੋੜ੍ਹੀ ਜਿਹੀ ਸ਼ਕਤੀ।
ਤਿਨਿ ਤਿਨਿ ਅਪਨੀ ਰੀਤਿ ਚਲਾਈ ॥੮੭॥
ਆਪ ਆਪ ਕੋ ਈਸ ਕਹਾਏ।
ਆਪ ਆਪਨੇ ਰਾਹ ਚਲਾਏ।
ਦੂਸਰ ਕਾ ਮਤ ਦੂਸਰ ਖੰਡੇ।
ਚਰਚਾ ਕਰੈਂ ਤੁ ਜਲਪ[1] ਬਤੰਡੇ[2] ॥੮੮॥ — [1]ਜਿਸ ਚਰਚਾ ਵਿੱਚ ਆਪਣੇ ਮੱਤ ਦੀ ਪੁਸ਼ਟੀ ਲਈ ਦੂਜੇ ਦੀ ਦਲੀਲ ਨੂੰ ਰੱਦ ਕੀਤਾ ਜਾਵੇ। [2]ਦੂਜੇ ਦਾ ਪੱਖ ਡੇਗਣ ਲਈ ਛਲ ਕਪਟ, ਈਰਖਾ ਤੇ ਹਠ ਨਾਲ ਕੀਤੀ ਗਈ ਚਰਚਾ।
ਜੈਨ ਕਹੈਂ ਤੁਮ ਬਰਤ ਰਖੀਜੋ।
ਪੂਜ[1] ਕਹੈਂ ਮੁਖ ਪੱਟੀ ਦੀਜੋ। — [1]ਜੈਨੀਆਂ ਦਾ ਇਕ ਫਿਰਕਾ।
ਕਹੈਂ ਕਪਾਲੀ[1] ਪੀਉ ਸ਼ਰਾਬ। — [1]ਖੋਪਰੀ ਰੱਖਣ ਵਾਲਾ ਇਕ ਮੱਤ।
ਆਮਿਖ[1] ਖਾਏ ਛੁਟੈਂ ਅਜਾਬ[2] ॥੮੯॥ — [1]ਮਾਸ। [2]ਦੁੱਖ।
ਚਾਰ ਵਾਕਜ ਕਹਿੰ ਆਤਮ ਦੇਹੂ[1]। — [1]ਦੇਹ ਹੀ ਆਤਮਾ ਹੈ।
ਵਿਸ਼ੇ ਭੋਗ ਪੁਰਸ਼ਾਰਥ[1] ਏਹੂ। — [1]ਪੁਰਸ਼ ਦੇ ਉੱਦਮ ਦਾ ਵਿਸ਼ਾ।
ਤਤ੍ਵਮਸੀ[1] ਕੋਊ ਕਹਿ ਬਾਨੀ। — [1]ਈਸ਼ਰ ਤੇ ਜੀਵ, ਬ੍ਰਹਮ ਰੂਪ ਹਨ।
ਤਿਨ ਤੇ ਭਏ ਬਹੁਤ ਬਧ ਗਜਾਨੀ[1] ॥੯੦॥ — [1]ਕਰਨੀ ਹੀਣ ਗਿਆਨੀ।
ਪੂਜਹੁ ਸਿਲਾ ਕਹੈਂ ਬੈਰਾਗੀ।
ਕਹੈਂ ਸੰਨਜਾਸੀ ਹੋਵਹੁ ਤਜਾਗੀ।
ਸਿਖਾ[1] ਸੂਤ[2] ਤਜਿ ਮੂੰਡ ਮੁੰਡੀਜੈ[3]। — [1]ਬੋਦੀ। [2]ਜਨੇਊ। [3]ਸਿਰ ਮੁਨਾਉ।
ਦੰਡ[1] ਕਮੰਡਲ ਏਕ ਰਖੀਜੈ ॥੯੧॥ — [1]ਡੰਡਾ।
ਜੋਗੀ ਕਹੈਂ ਕਾਨ ਫਰਵਾਵਹੁ[1]। — [1]ਕੰਨ ਪੜਵਾ ਲਉ।
ਤਬ ਹੀ ਸਿੱਧਨ ਕਾ ਪਦ ਪਾਵਹੁ।
ਯਾ ਬਿਧਿ ਨਿਜ ਨਿਜ ਕਰਿ ਉਪਦੇਸੈਂ।
ਜਨ ਪਰਤਾਰਣ[1] ਕਰੇ ਅਸੇਸੈਂ[2] ॥੯੨॥ — [1]ਠੱਗਣਾ। [2]ਸਾਰੇ, ਬਹੁਤੇ।
ਏਕ ਅਦੁਤੀ ਈਸ ਹੈ ਜੋਈ।
ਤਾਹਿ ਪਰਾਇਣ[1] ਕਰੈ ਨ ਕੋਈ। — [1]ਆਸਰੇ।
ਜੋ ਪ੍ਰਭ ਏਕ ਜਗਤ ਕਾ ਕਰਤਾ।
ਸਰਣਾਗਤ ਕੇ ਬੰਧਨ ਹਰਤਾ ॥੯੩॥
ਤਾ ਕੀ ਭਗਤੀ ਕੋਇ ਨ ਕਰੇ।
ਨਿਜ ਨਿਜ ਮਤ ਮੈ ਸਭਿ ਫਸ ਪਰੇ।

ਬਿਨ ਪੂਰੇ ਗੁਰ ਕੈ ਉਪਦੇਸ਼ੈਂ।
ਕੈਸੇ ਕਾਟੈਂ ਜੀਵ ਕਲੇਸ਼ੈਂ ॥ ੯੪ ॥

ਦੋਹਰਾ:

ਈਸ ਪਰਾਇਣ ਹੋਨ ਕਾ,
ਕਹੁ ਮਾਰਗ ਹੈ ਕੌਨ।
ਛੂਟੈਂ ਬੰਧਨ ਜੀਵ ਕੇ,
ਲਖੈਂ ਭਲੈਂ ਹਮ ਤੌਨ[1] ॥ ੯੫ ॥

[1]ਤਿਸ ਮਾਰਗ ਨੂੰ।

ਚੌਪਈ:

ਸੁਨੋ ਸ੍ਰੋਤਾ ਗਨ ! ਮਨ ਲਾਈ।
ਮਤਾ ਜਥਾਰਥ[1] ਦੈਹੁਂ ਸੁਨਾਈ।

[1]ਸੱਚਾ ਮੱਤ।

ਏਕ ਬ੍ਰਹਮ ਕੀ ਜੌਨ ਉਪਾਸ਼ਨ।
ਹੈ, ਸੋ ਸਭ ਅਬਿ ਕਰੋਂ ਪ੍ਰਕਾਸ਼ਨ ॥ ੯੬ ॥
ਜਪਨੋ ਨਾਮ ਪ੍ਰੇਮ ਅਤਿ ਧਰਿ ਕੈ।
ਮਨ ਬਾਨੀ ਕਾ ਪਰਾ ਨਿਹਰ ਕੈ[1]।

[1]ਪੂਰਾ ਰੂਪ ਦੇਖ ਕੇ।

ਅਸਤੀ[1] ਭਾਤੀ[2] ਪ੍ਰਿਯ ਸਰੂਪੰ[3]।

[1]ਹੋਂਦ ਦਾ ਭਾਵ, ਹੋਂਦ, ਸੱਤਾ। [2]ਪ੍ਰਤੀਤੀ ਮਾਤ੍ਰ, ਗਿਆਨ ਸਰੂਪ। [3]ਪਿਆਰ ਸਰੂਪ। ਅਨੰਦ ਸਰੂਪ।

ਸਰਬ ਬ੍ਰਹਮ ਹੀ ਲਖੋ ਅਨੂਪੰ ॥ ੯੭ ॥
ਮਿਲੈ ਨਾਮ ਤੈ ਨਾਮੀ ਨੀਕੇ।
ਨਾਮ ਬਿਨਾ ਸਬ ਸਾਧਨ ਫੀਕੇ।
ਕੂਕਸ[1] ਕੂਟਨ ਕਣ[2] ਬਿਨ ਜੈਸੇ।
ਬਿਨਾ ਭਜਨ ਸਭਿ ਸਾਧਨ ਐਸੇ* ॥ ੯੮ ॥

[1]ਤੁਹ, ਚੌਲਾਂ ਦਾ ਫੂਸ। [2]ਦਾਣੇ।

*ਉਪ੍ਰੋਕਤ ਦੋ ਤੁਕਾਂ ਵਿੱਚ ਕਵੀ ਜੀ ਹੇਠ ਲਿਖੀਆਂ ਗੁਰਬਾਣੀ ਦੀਆਂ ਤੁਕਾਂ ਦਾ ਹੀ ਅਨੁਵਾਦ ਕਰ ਰਹੇ ਹਨ: ਕਣ ਬਿਨਾ ਜੈਸੇ ਥੋਥਰ ਤੁਖਾ ॥ ਨਾਮ ਬਹੂਨ ਸੂਨੇ ਸੇ ਮੁਖਾ ॥ (ਗਉੜੀ ਮਹਲਾ ੫, ਪੰ: ੧੯੨)

ਕਲਿ ਮਹਿ ਮੁਕਤਿ ਨਾਮ ਤੇ ਪੈ ਹੈ।
ਕੋਵਿਦ[1] ਨਿਗਮਾਗਮ[2] ਸਭਿ ਕੈ ਹੈਂ।

[1]ਵਿਦਵਾਨ। [2]ਵੇਦ ਸ਼ਾਸਤ੍ਰ।

ਕਹਜੋ ਮੁਹੰਮਦ ਵੀਚ ਕੁਰਾਨ।
ਨਾਮ ਜਪੇ ਬਿਨ ਨਹਿ ਦੁਖ ਹਾਨ ॥ ੯੯ ॥
ਈਸਾ ਬੀਚ ਅੰਜੀਲ ਪੁਕਾਰਾ।
ਬਿਨਾ ਭਜਨ ਨਾਹੀ ਨਿਸਤਾਰਾ।
ਨੇਕ ਕਾਮ ਗਹਿ ਬਦ[1] ਸਭਿ ਤਜਾਗੋ।

[1]ਬੁਰੇ।

ਧਾਰਿ ਗਰੀਬੀ ਨਾਮਹਿ ਲਾਗੋ ॥ ੧੦੦ ॥
ਮੂਸੇ ਕਹਜੋ ਮੱਧ ਤੌਰੇਤ[1]।

[1]ਕਿਤਾਬ ਦਾ ਨਾਮ।

ਨਾਮ ਜਪੋਂ ਹਰਿ ਸੌਂ ਕਰਿ ਹੇਤ।
ਸਿਲ ਪੂਜਨ ਲੌ ਕ੍ਰਿਯਾ ਜੇਤੀ।
ਇਨ ਸਭਿਹਨਿ ਨਿੰਦੀ ਵਹੁ ਤੇਤੀ ॥ ੧੦੧ ॥
ਇਤਜਾਦਿਕ ਜੇ ਭਏ ਪੈਗੰਬਰ।
ਤਿਨ ਭੀ ਗਹਜੋ ਨਾਮ ਕਾ ਲੰਬਰ[1]।

[1]ਦਰਜਾ।

ਸੋ ਜਬਿ ਭਯੋ ਲੋਪ ਜਗ ਵੀਚ।
ਦੰਭੀ ਲੋਗ ਬਢੇ ਬਹੁ ਨੀਚ ॥ ੧੦੨ ॥
ਬਢੀ ਪਰਸਪਰ ਅਧਿਕ ਸਪਰਧਾ[1]। [1]ਈਰਖਾ।
ਸਮ[1] ਦਮਾਦਿ[2] ਮੈ ਰਹੀ ਨ ਸ਼ਰਧਾ। [1]ਮਨ ਦਾ ਰੋਕਣਾ। [2]ਇੰਦ੍ਰੀਆਂ ਦਾ ਰੋਕਣਾ ਆਦਿ।
ਜੋ ਪਰਮੇਸ੍ਵਰ ਸਭਿ ਕਾ ਕਰਤਾ।
ਸਰਨਾਗਤ ਕੇ ਬੰਧਨ ਹਰਤਾ ॥ ੧੦੩ ॥
ਬ੍ਰਹਮਾ ਬਿਸ਼ਨ ਮਹਾਂਦੇਵਾਦਿ।
ਰਚੇ ਜਾਂਹਿ ਹਿਤ ਜਗਿ ਮ੍ਰਯਾਦ।
ਤਾ ਕਾ ਨਾਮ ਜਪੈ ਨਹਿ ਕੋਈ।
ਲਗੀ ਸਿਲਾ ਪੂਜਨ ਸਭਿ ਲੋਈ[1] ॥ ੧੦੪ ॥ [1]ਸ੍ਰਿਸ਼ਟੀ।
ਨਾਮ ਜਪਾਵਨ ਵਾਰੋ ਜੋਊ।
ਰਹ੍ਯੋ ਨ ਜਗਤਮਾਹਿ ਤਬ ਕੋਊ।
ਯਾ ਬਿਧਿ ਪਿਖ੍ਯੋ ਜਬੈ ਜਗ ਕਾਰਕ[1]। [1]ਜਗਤ ਦੇ ਕਰਤੇ (ਵਾਹਿਗੁਰੂ ਜੀ) ਨੇ।
ਧਰ੍ਯੋ ਰੂਪ ਗੁਰ ਕਾ ਜਨਿ ਤਾਰਕ ॥ ੧੦੫ ॥
ਗੁਰ ਅਵਤਾਰ ਹਰੀ ਜਿਮ ਭਯੋ।
ਸੋ ਕਾਰਣ ਹਮ ਦਿਢ ਕਹਿ ਦਯੋ।
ਏਤਕ ਗਾਥ ਗਾਇ ਇਸ ਥਾਇ।
ਇਤੀ ਭਯੋ ਯਹਿ ਤ੍ਰਿਤੀ ਅਧ੍ਯਾਇ ॥ ੧੦੬ ॥
ਇਤਿ ਸ੍ਰੀ ਗੁਰੁ ਪੰਥ ਪ੍ਰਕਾਸ਼ ਗ੍ਰੰਥੇ ਪੂਰਬਾਰਧੇ ਗਯਾਨ ਸਿੰਘ ਵਿਰਚਿਤੇ ਸ੍ਰੀ ਗੁਰੂ ਅਵਤਾਰ ਕਾਰਣ ਬਰਨਨੰ ਨਾਮ ਤ੍ਰਿਤੀਓ ਬਿਸ੍ਰਾਮ ॥ ੩ ॥

## ਚੌਥਾ ਬਿਸ੍ਰਾਮ

## ੪. {ਭਾਰਤ ਦੀ ਪਹਿਲੀ ਦਸ਼ਾ, ਗੁਰੂ ਜੀ ਦਾ ਅਵਤਾਰ ਧਾਰਨਾ}

ਦੋਹਰਾ:

*ਅੰਗਦ ਚੰਦ ਅਮੰਦ ਗੁਰੁ,

*ਅੰਕ ਨੰ: ੬ ਤੇ ੭ ਲਾਹੌਰ ਐਡੀਸ਼ਨ ਛਾਪਾ ਪੱਥਰ 'ਚ ਅੰਕ ਨੰ: ੧ ਅਤੇ ੨ 'ਤੇ ਛਪੇ ਹੋਏ ਹਨ। ਏਸੇ ਤਰ੍ਹਾਂ ਉਪਰਲੇ ਅੰਕ ਨੰ: ੧ ਤੇ ੨, ਅੰਕ ਨੰ: ੩ ਤੇ ੪ 'ਤੇ ਛਪੇ ਹੋਏ ਹਨ ਅਤੇ ਏਥੇ ਅੰਕ ਨੰ: ੩, ੪ ਤੇ ੫, ਉਥੇ ਅੰਕ ਨੰ: ੫, ੬ ਅਤੇ ੭ 'ਤੇ ਛਪੇ ਹੋਏ ਹਨ। ਇਹ ਤਰਤੀਬ ਕਵੀ ਜੀ ਦੀ ਬਾਕੀ ਬਿਸ੍ਰਾਮਾਂ 'ਚ ਰੱਖੀ ਤਰਤੀਬ ਅਨੁਸਾਰ ਗਲਤ ਸੀ। ਕਿਉਂਕਿ ਕਵੀ ਜੀ ਨੇ ਹਰ ਬਿਸ੍ਰਾਮ ਵਿੱਚ ਮੰਗਲ ਨੂੰ ਪਹਿਲ ਦਿੱਤੀ ਹੈ। ਇਹ ਅੰਕ ਗ਼ਲਤੀ ਨਾਲ ਅੱਗੇ ਪਿੱਛੇ ਛਪ ਗਏ ਜਾਪਦੇ ਹਨ। ਅਸਾਂ ਇਨ੍ਹਾਂ ਦੀ ਤਰਤੀਬ ਦਰੁੱਸਤ ਕਰ ਦਿੱਤੀ ਹੈ।

ਦੁਤੀ ਦੁਤੀ ਜਨ ਚੰਦ[1]।

[1]ਸ੍ਰੀ ਗੁਰੂ ਅੰਗਦ ਦੇਵ ਜੀ ਉੱਜਲ ਚੰਦ੍ਰਮਾ ਹਨ ਮਾਨੋ ਸੋਭਾ ਵਾਲੇ ਦੂਜ ਦੇ ਚੰਦ੍ਰਮਾ ਹਨ।

ਸਿਸ ਸਸ ਪੋਖਕ ਸ਼ਾਤਿ ਕਰਿ,
ਸੋਖਕ ਤਾਪ ਮੁਕੰਦ[1] ॥੧॥

[1]ਸਿੱਖਾਂ ਰੂਪ ਖੇਤੀਆਂ ਨੂੰ ਪਾਲ ਕੇ ਸ਼ਾਂਤ ਕਰਦੇ ਹਨ, ਤਿੰਨ ਤਰ੍ਹਾਂ ਦੇ ਤਾਪਾਂ (ਆਧਿ, ਬਿਆਧਿ ਤੇ ਉਪਾਧਿ) ਨੂੰ ਮੇਟ ਕੇ ਮੁਕਤੀ ਦੇਂਦੇ ਹਨ।

ਕਬਿੱਤ:

ਸੰਪਟ ਸੁਧਾ ਕੇ, ਬਸੁਧਾ ਕੇ ਸੁਖਦਾਯਕ ਜੇ,
ਲਾਯਕ ਜਗ ਬੰਦਨ ਭਵ ਫੰਦਨ ਹਰਨ ਹੈਂ[1]।

[1](ਸ੍ਰੀ ਗੁਰੂ ਅੰਗਦ ਦੇਵ ਜੀ) ਅੰਮ੍ਰਿਤ ਦੇ ਡੱਬੇ, ਧਰਤੀ (ਸ੍ਰਿਸ਼ਟੀ) ਨੂੰ ਸੁਖ ਦੇਣ ਵਾਲੇ, ਜਗਤ ਦੇ ਬੰਦਨਾ ਕਰਨ ਯੋਗ ਤੇ ਸੰਸਾਰ ਦੇ ਮੋਹ ਦੀਆਂ ਫਾਹੀਆਂ ਕੱਟਣ ਵਾਲੇ ਹਨ।

ਚਿੰਤਾਮਨਿ ਪੂਰਨ ਕਰੱਯਾ ਮਨ ਚਿੰਤਾ ਕੇ,
ਦਾਸਨ ਨਿਜ ਹੇਤ ਪੋਤ ਤਾਰਨ ਤਰਨ ਹੈਂ[1]।

[1]ਮਨ ਦੀਆਂ ਇੱਛਾ ਪੂਰੀਆਂ ਕਰਨ ਲਈ ਚਿੰਤਾਮਣੀ (ਵਾਂਗ) ਹਨ, ਅਤੇ ਆਪਣੇ ਦਾਸਾਂ ਨੂੰ (ਸੰਸਾਰ ਸਮੁੰਦਰ ਤੋਂ) ਤਾਰਨ ਵਾਸਤੇ (ਪੋਤ) ਤੇਜ਼ ਚੱਲਣ ਵਾਲੇ {ਤਰਨ} ਜਹਾਜ਼ ਹਨ।

ਕਰੁਨਾ ਕੇ ਕੰਜ ਮੰਜ ਪੁੰਜ ਪਾਪ ਘਾਯਕ ਹੈਂ,
ਦਾਯਕ ਮੁਕਤਿ ਦੀਨ ਸੰਤਨ ਸਰਨ ਹੈਂ[1]।

[1]ਕਿਰਪਾ ਦੇ ਉੱਜਲ ਕਵਲ, ਸਾਰੇ ਪਾਪਾਂ ਨੂੰ ਮੇਟਣ ਵਾਲੇ, ਮੁਕਤੀ ਦਾਤੇ ਗਰੀਬਾਂ ਤੇ ਸੰਤਾਂ ਨੂੰ ਸ਼ਰਨ (ਦੇਣ ਵਾਲੇ) ਹਨ।

ਆਨੰਦ ਕੇ ਕੰਦ ਹੈਂ ਸੁਛੰਦ ਬਿੱਸ੍ਰ ਬੰਦਨੀਯ[1],

[1]ਅਨੰਦ ਦੇ ਦਾਤੇ ਤੇ ਸੁਤੰਤਰ ਹਨ ਅਤੇ ਸਾਰੇ ਜਗਤ ਦੇ ਬੰਦਨਾ ਕਰਨ ਯੋਗ ਹਨ।

ਗ੍ਯਾਨ ਸਿੰਘ ਬੰਦੋਂ ਗੁਰ ਅੰਗਦ ਚਰਨ ਹੈਂ ॥੨॥

ਦੋਹਰਾ:

ਅਬ ਸਭਿ ਸਿੱਖਨ ਸਜਨ ਕੋ,
ਹਾਥ ਜੋਰਿ ਸਿਰ ਨਾਇ[1]।

[1]ਨਿਵਾ ਕੇ।

ਜੋ ਅਧ੍ਰਮ[1] ਜਗ ਪਿਖ ਹਰੀ,

[1]ਪਾਪ।

ਧਰਜੋ ਗੁਰੂ ਬਪੁ[1] ਆਇ ॥੩॥

[1]ਗੁਰੂ ਸਰੂਪ।

ਸੋ ਸਬ ਏਸ ਅਧਜਾਇ ਮੈ,
ਦੈਹੋਂ ਠੀਕ ਦਿਖਾਇ।
ਜਿਹ ਪਿਖਿ ਗੁਰ ਉਪਕਾਰ ਮੈ,
ਸੰਸੈ ਸਕਲ ਬਿਲਾਇ ॥੪॥
ਸੰਮਤ[1] ਏਕ ਹਜ਼ਾਰ ਤੈ,

[1]ਬਿਕ੍ਰਮੀ ਸੰਮਤ।

ਬਾਦ ਅਏ ਤੁਰਕੇਸ।

ਜ਼ੁਲਮ ਅਤੁਲਮ[1] ਕਮਾਇ ਤਿਨਿ, — [1]ਬਹੁਤੇ।
ਲੂਟ ਉਜਾਰਯੋ ਦੇਸ ॥੫॥
ਤੁਰਕੇਸਨਿ ਦੇਸਨ ਵਿਖੈ,
ਹਿੰਦੁਨਿ ਜਯੋਂ ਦੁਖ ਦੀਨ।
ਅਨਾਚਾਰ[1] ਸੰਸਾਰ ਮੈ, — [1]ਬੁਰੇ ਕਰਮ।
ਬਢਯੋ ਜੈਸ ਅਤਿ ਪੀਨ[1] ॥੬॥ — [1]ਬਹੁਤ ਭਾਰੀ।
ਸੋ ਸਬ ਅਬ ਦਿਖਰਾਇ ਹੋਂ,
ਚਤੁਰਥ ਧਯਾਇ ਮਝਾਰ।
ਸੁਨੋ ਸ੍ਰੋਤਾ ਸ੍ਰਵਨ ਦੈ,
ਗੁਰੁ ਗਾਥਾ ਸੁਖਕਾਰ ॥੭॥
ਚੌਪਈ:
ਪ੍ਰਥਮ ਗਜ਼ਨਵੀ ਅਯੋ ਮਮੂਦ[1]। — [1]ਮਹਿਮੂਦ ਗ਼ਜ਼ਨਵੀ।
ਗਯਾਰਾਂ ਬੇਰ ਹਿੰਦ ਪਰ ਕੂਦ।
ਏਕ ਲਾਖ ਤੈ ਜ਼ਯਾਦੇ ਫੌਜ।
ਸੰਗ ਲਯਾਵੇ ਜਨ ਸਿੰਧੁ ਮੌਜ[1] ॥੮॥ — [1]ਮਾਨੋ ਸਮੁੰਦਰ ਦੀਆਂ ਲਹਿਰਾਂ ਹਨ।
ਬਾਂਧ ਪਚਾਸ ਕੋਸ ਮੈ ਪੱਲਾ[1]। — [1]ਪਰ੍ਹਾ, ਕਤਾਰ।
ਕਰਵਾਵੈ ਯਵਨੋ ਕਾ[1] ਹੱਲਾ। — [1]ਤੁਰਕਾਂ ਦਾ।
ਆਗੇ ਤਿਨ ਕੈ ਨੱਗਰ ਜੁ ਆਵੈ।
ਲੂਟ ਸੁ ਮਾਰ ਉਜਾਰ ਕਰਾਵੈ ॥੯॥
ਆਮ ਕਤਲ ਵਹਿ ਕਰਤੇ ਜਾਹੀਂ।
ਪਰੈਂ ਭਾਜੜਾਂ ਦੇਸਨ ਮਾਂਹੀ।
ਕਈ ਲਾਖ ਯੌਂ ਕਤਲ ਕਰੈ ਕੈ।
ਮੰਦਰ ਦੇਵਨ ਕੇਰ ਗਿਰੈ ਕੈ ॥੧੦॥
ਜ਼ਰ ਕੇ[1] ਗਾਡੇ ਊਂਟ ਲਦੈ ਕੈ। — [1]ਸੋਨੇ ਦੇ (ਅ) ਧਨ ਦੇ।
ਖੁਰਦ ਉਮਰ[1] ਨਰ ਨਾਰਿ ਫੜੈ ਕੈ। — [1]ਛੋਟੀ ਉਮਰ ਦੇ।
ਲੈ ਜਾਵੈਂ ਨਿਜ ਦੇਸ ਮਝਾਰੇ।
ਕਰੈਂ ਗੋਲੀਆਂ ਗੋਲੇ ਸਾਰੇ ॥੧੧॥
ਕਰੇ ਜ਼ੁਲਮ ਤਿਸ ਨੇ ਤਬ ਜੈਸੇ।
ਹਮ ਸੈ ਲਿਖੇ ਨ ਜਾਵਤ ਤੈਸੇ।
ਯਾਦ ਕਰਨ ਤੈਂ ਛਤੀਆਂ ਫਰ ਹੈਂ[1]। — [1]ਛਾਤੀਆਂ ਫੜਕਦੀਆਂ ਹਨ, ਛਾਤੀਆਂ ਫਟਦੀਆਂ ਹਨ।
ਕਰ ਕਾਂਪਤਿ[1] ਅਖੀਆਂ ਜਲ ਭਰਿ ਹੈਂ ॥੧੨॥ — [1]ਹੱਥ ਕੰਬਦੇ ਹਨ।
ਪੁਨ ਸੰਮਤ ਗਯਾਰਾਂ ਸੌ ਛਿਆਸੀ।
ਮਾਹਿ ਅਯੋ ਗੌਰੀ[1] ਦੁਖਰਾਸੀ। — [1]ਮੁਹੰਮਦ ਗੌਰੀ।
ਨਾਮ ਸ਼ੁਹਾਬੁਲਦੀਨ ਸੁ ਖਾਨੇ[1]। — [1]ਪਠਾਣ ਨੇ।
ਹਿੰਦੁਨ ਕੌ ਦੁਖ ਦੀਏ ਮਹਾਨੇ ॥੧੩॥
ਹੁਤੋ ਹਿੰਦ ਕਾ ਤਬ ਮਹਾਰਾਜਾ।
ਗੋਤ ਚੁਹਾਣ ਸੁ ਪ੍ਰਿਥੁ ਰਾਜਾ।

ਰਾਇ ਪਥੌਰਾ ਭੀ ਤਿਹ ਨਾਮ।
ਲੈ ਬਹੁ ਨ੍ਰਿਪਹਿਂ ਕਿਯ ਸੰਗ੍ਰਾਮ[1] ॥੧੪॥ — [1]ਜੰਗ।
ਆਖਰ ਹਾਰ ਭਯੋ ਗ੍ਰਿਫਤਾਰਾ।
ਮੁਲਕ ਹਿੰਦ ਤੁਰਕਿੰਦ[1] ਸੰਭਾਰਾ। — [1]ਤੁਰਕਾਂ ਦੇ ਬਾਦਸ਼ਾਹ (ਮੁਹੰਮਦ ਗ਼ੌਰੀ) ਨੇ।
ਦਿਲੀ ਬੀਚ ਤਖਤ ਪਰ ਬੈਠਾ।
ਸਭਿ ਭੂਪਨ ਕਾ ਸ੍ਰੁਤਿ ਤਿਹਿਂ ਐਂਠਾ[1] ॥੧੫॥ — [1]ਉਸ ਨੇ ਸਾਰੇ ਰਾਜਿਆਂ ਦੇ ਕੰਨ ਖਿੱਚੇ ਭਾਵ ਤਾੜਿਆ।
ਗੌਰੀ ਅਫਗਾਨੋ ਨੈ[1] ਰਾਜ। — [1]ਪਠਾਣਾਂ ਨੇ।
ਗਜਾਰਾਂ ਪੀਢੀ ਕਰਜੋ ਦਰਾਜ[1]। — [1]ਲੰਬਾ (ਸਮਾਂ)
ਤੇਰਾਂ ਸੌ ਛੈਤਾਲੀ ਗਯੋ।
ਫਿਰ ਫਰੋਜ ਸ਼ਾਹ ਖਿਲਜੀ[1] ਭਯੋ ॥੧੬॥ — [1]ਗੋਤ।
ਉਨਿ ਭੀ ਹਿੰਦੁਨ ਕੋ ਦੁਖ ਭਾਰੇ।
ਦਏ, ਕਰੇ ਫਰਿ ਤੁਰਕ ਅਪਾਰੇ।
ਛੈ ਪੀਢੀ ਤਿਨ ਕੀਨੀ ਸ਼ਾਹੀ।
ਪੁਨ ਤੇਰਾ ਸੌ ਅੱਸੀ ਮਾਹੀਂ ॥੧੭॥
ਤੁਗਲਕ ਗੋਤ ਅਲਾਉਲ ਦੀਨ।
ਬਾਦਸਾਹ ਹੋਯੋ ਬਦ ਪੀਨ[1]। — [1]ਬਹੁਤਾ ਭੈੜਾ।
ਇਸ ਹੀ ਕੇ ਤਬ ਅਹਿਦ ਮਝਾਰੇ[1]। — [1]ਸਮੇਂ ਵਿੱਚ।
ਤਿਮ੍ਰਲੰਗ ਲੈ ਸੈਨ ਅਪਾਰੇ ॥੧੮॥
ਦੁਤੀ ਨਾਮ ਅਮੀਰ ਤਹਿਮੂਰ।
ਆਯੋ ਮਾਨੋ ਪ੍ਰਲੈ ਫਤੂਰ[1]। — [1]ਪ੍ਰਲੋ ਦਾ ਤੂਫ਼ਾਨ।
ਜਿਨ ਸੈਨਾ ਕਾ ਪਰ੍ਹਾ ਬਨ੍ਹਾਇ[1]। — [1]ਕਤਾਰ ਬੰਨ੍ਹ ਕੇ।
ਕੋਸ ਪਚਾਸਕ ਮੈ ਚੌੜਾਇ ॥੧੯॥
ਜੋਊ ਜੀਵ ਤਿਨ ਆਗੇ ਆਵੈਂ।
ਕਤਲ ਆਮ ਵਹਿ ਕਰਤੇ ਜਾਵੈਂ।
ਆਗ ਲਗਾਇ ਗ੍ਰਾਮਨ ਜਾਰੈਂ[1]। — [1]ਪਿੰਡਾਂ ਨੂੰ ਸਾੜਦੇ ਹਨ।
ਕਰਯੋ ਮੁਲਕ ਤਿਨਿ ਐਸ ਉਜਾਰੈਂ ॥੨੦॥
ਅਬ ਲੌ ਤਬ ਕੇ ਥੇਹ ਹਜਾਰੈਂ।
ਪਰੇ ਪੇਖੀਅਤ ਹਿੰਦੁ ਮਝਾਰੈਂ।
ਯਦਪਿ ਪੈਰ ਜਮੇਂ ਤਿਹ ਨਾਹੀ।
ਤਦਪਿ ਮੁਲਕ ਗਯੋ ਵਹਿ ਗਾਹੀ[1] ॥੨੧॥ — [1]ਗਾਹ ਕੇ, ਉਜਾੜ ਕੇ।
ਬਾਲ ਉਮਰ ਲਾਖੋਂ ਨਰ ਨਾਰੀ।
ਪਕਰਿ ਲੈ ਗਜੋ ਸੁਦੇਸ ਮਝਾਰੀ।
ਲੂਟ ਮਾਰ ਦੌਲਤ ਬਹੁ ਲੈ ਕਰਿ।
ਸਮਰਕੰਦ[1] ਮੇ ਗਯੋ ਲੌਟ ਫਿਰ ॥੨੨॥ — [1]ਸਮਰ ਬਾਦਸ਼ਾਹ ਦਾ ਵਸਾਇਆ ਤੁਰਕਿਸਤਾਨ ਵਿੱਚ ਬੁਖ਼ਾਰੇ ਪਾਸ ਇਕ ਪ੍ਰਸਿੱਧ ਸ਼ਹਿਰ।
ਤੁਗਲਕ ਕਰਾ ਪੁਸ਼ਤ ਨੌਂ[1] ਰਾਜ। — [1]ਨੌਂ ਪੀੜ੍ਹੀਆਂ।
ਪੁਨ ਸੱਯਦ ਭੇ ਦੁਸ਼ਟ ਦਰਾਜ[1]। — [1]ਬਹੁਤੇ।

ਚੌਦਾਂ ਸੈ ਸੁ ਬਹੱਤਰ ਗਯੋ।
ਸ਼ਾਹਿ ਖਿਜ਼ਰ ਖਾਂ ਸੱਯਦ ਭਯੋ ॥੨੩॥
ਜੋ ਦੁਖ ਹਿੰਦੁਨ ਕੋ ਇਨ ਦਏ।
ਸੋ ਹਮ ਤੇ ਨਹਿ ਜਾਤ ਗਿਨਏ।
ਚਾਰ ਪੁਸ਼ਤ ਤਿਨ ਸ਼ਾਹੀ ਕਰੀ।
ਫੇਰ ਲੋਦੀਓਂ ਕੇ ਕਰ ਚਰੀ[1] ॥੨੪॥
[1]ਹੱਥ ਚੜ੍ਹੀ ਭਾਵ ਹੱਥ ਆਈ।
ਪੰਦ੍ਹਾਂ ਸੌ ਅੱਠ ਸੰਮਤ ਮਾਹੀ।
ਭਯੋ ਸ਼ਾਹਿ ਬਹਿਲੋਲ ਸੁ ਆਹੀ।
ਤਾਂ ਕੋ ਤਾਂ ਕੇ ਪੂਤ ਸਿਕੰਦਰ।
ਮਾਰ ਰਾਜ ਲਿਯ ਨਿਜ ਕਰ ਅੰਦਰ[1] ॥੨੫॥
[1]ਆਪਣੇ ਹੱਥ ਵਿੱਚ।
ਪੰਦ੍ਹਾਂ ਸੌ ਪੱਚੀ ਕੇ ਮਾਹੀ।
ਬੈਠਜੋ ਵਹੈ ਤਖਤ ਪਰ ਚਾਹੀ[1]।
[1]ਉਤਸ਼ਾਹ ਨਾਲ।
ਜ਼ੋਰ ਜੁਲਮ ਉਨਿ ਅਤਿਸੈ ਕਰਿਯੋ।
ਹਾ ਹਾ ਕਾਰ ਹਿੰਦੁ ਮੈਂ ਪਰਿਯੋ ॥੨੬॥
ਹਿੰਦੁਨ ਮੈਂ ਜੇ ਭਗਤ ਫਕੀਰ।
ਥੇ ਤਬ ਪਰਗਟ ਗੁਨੀ ਗਹੀਰ[1]।
[1]ਗੁਣਾਂ ਦੇ ਸਮੁੰਦਰ।
ਤਿਸ ਨੇ ਪਕਰਿ ਕੈਦ ਮੈ ਡਾਰੇ।
ਕਾਮ ਕਰਾਵੈ ਤਿਨ ਤੇ ਸਾਰੇ ॥੨੭॥
ਰਾਮਾ ਨੰਦ ਕਬੀਰ ਸੁ ਨਾਮਾਂ[1]।
[1]ਨਾਮਦੇਵ।
ਤਾਹੀਂ ਸਮੇਂ ਹੁਤੇ ਗੁਨਿ ਧਾਮਾਂ।
ਇਨ ਕੋ ਭੀ ਉਨਿ ਪਕਰਿ ਮੰਗਾਯੋ।
ਬਾਂਧਿ ਫੀਲ[1] ਆਗੇ ਗਿਰਵਾਯੋ ॥੨੮॥
[1]ਹਾਥੀ।
ਕਰਾਮਾਤ ਦਿਖਰਾਇ ਸੁ ਛੂਟੈਂ।
ਦੂਸਰ ਬੈਠੇ ਮਾਟੀ ਕੂਟੈਂ[1]।
[1]ਮਿੱਟੀ ਕੁਟਦੇ ਹਨ ਭਾਵ ਬਿਨਾਂ ਮਜੂਰੀ ਤੋਂ ਔਖੇ ਕੰਮ ਕਰਦੇ ਹਨ।
ਹਿੰਦੂ ਕਰੇ ਤੁਰਕ ਤਿਨ ਲਾਖੈਂ।
ਲਿਖੀ ਕਿਤਾਬਨ ਮੈਂ ਯਹਿ ਸਾਖੈਂ[1] ॥੨੯॥
[1]ਗਵਾਹੀਆਂ।
ਅਤਿ ਦੁਖੀ ਹ੍ਵੈ ਹਿੰਦੁ ਅਪਾਰੈਂ[1]।
[1]ਸਾਰੇ ਹਿੰਦੂਆਂ ਨੇ।
ਹਿਤ ਰਖਿਆ ਢਿਗ ਈਸ ਪੁਕਾਰੈਂ।
ਗੁਰ ਨਾਨਕ ਤਬ ਹੀ ਅਵਿਤਰਿਯੋ।
ਦੈ ਉਪਦੇਸ ਸੁਦੇਸ ਸੁਧਰਯੋ[1] ॥੩੦॥
[1]ਆਪਣਾ ਦੇਸ ਸੁਧਾਰਿਆ।

ਦੋਹਰਾ:
ਭਯੋ ਸਿਕੰਦਰ ਕੀ ਜਗ੍ਹਾ,
ਇਬਰਾਹੀਮ ਜੁ ਆਹਿ।
ਬਾਬਰ ਤਿਸ ਕੋ ਫਤੇ ਕਰਿ,
ਆਪ ਭਯੋ ਪਤਿਸ਼ਾਹਿ ॥੩੧॥

ਚੌਪਈ:
ਪੰਦ੍ਹਾ ਸੈ ਅਠੱਤ੍ਰੇ ਮਾਹੀ।

ਲਈ ਚੁਗੱਤੇ ਮੁਗਲੋਂ[1] ਸ਼ਾਹੀ। — [1]ਚੁਗੱਤੇ ਗੋਤ ਦੇ ਮੁਗ਼ਲਾਂ ਨੇ।
ਸਾਤ ਪੁਸ਼ਤ ਇਨਹੀ ਨੈ ਰਾਜੂ।
ਕਰਜੋ ਫੇਰ ਕੁਛ ਭਜੋ ਕੁਕਾਜੂ ॥੩੨॥
ਸ਼ਾਹਿ ਮਹੰਮਦ ਕੇ ਪੁਨ ਵਕਤ।
ਆਯੋ ਨਾਦਰ ਜੁਲਮੀ[1] ਸਖਤ। — [1]ਜ਼ਾਲਮ।
ਸਤ੍ਰਾ ਸੈ ਸਤਾਨਵੇ ਮਾਹੀ।
ਗਈ ਚੁਗੱਤਯੋ ਤੈ ਪਤਿਸ਼ਾਹੀ ॥੩੩॥
ਕਈ ਬਾਰ ਗਿਲਜਯੋ ਕੀ ਸੈਨਾ[1]। — [1]ਫ਼ੌਜ।
ਅਹਿਮਦ ਸ਼ਾਹ ਦੁਰਾਨੀ ਐਨਾ[1]। — [1]ਚੰਗੀ (ਫ਼ੌਜ)।
ਲੈ ਕਾਬਲ ਤੇ ਆਯੋ ਦੌਰੈਂ।
ਹਿੰਦ ਉਜਾਰ ਕਰਿ ਗਜੋ ਗੌਰੈ[1] ॥੩੪॥ — [1]ਬਹੁਤੀ।
ਯੌਂ ਤੁਰਕਨਿ ਸਾਤ ਕ ਸੈ ਸਾਲੰ।
ਹਿੰਦੁਨ ਕੋ ਦੁਖ ਦਯੋ ਬਿਸਾਲੰ।
ਜੋ ਆਵੈ ਸੁ ਲੂਟੈ ਮਾਰੈ।
ਹਿੰਦੂ ਕਰੇ ਅਧਿਕ ਦੁਖਿਆਰੈ ॥੩੫॥
ਕਈ ਲਾਖ ਗਹਿ ਤੁਰਕ ਬਨਾਏ।
ਦੇਵਨ ਕੇ ਮੰਦ੍ਰ ਗਿਰਵਾਏ।
ਤੀਰਥ ਪਰਬ[1] ਲੋਪ[2] ਕਰਵਾਏ। — [1]ਤਿਉਹਾਰ। [2]ਅਲੋਪ, ਬੰਦ।
ਨਿਗਮਾਗਮ[1] ਕੋ ਪਢਨ ਨ ਪਾਏ ॥੩੬॥ — [1]ਬੇਦ ਸ਼ਾਸਤ੍ਰ।
ਹਿੰਦੁਸਤਾਨ ਦੇਸ ਮੈਂ ਹਿੰਦੂ।
ਰਾਜਾ ਰਹਜੋ ਨ ਏਕ ਬੁਲਿੰਦੂ[1]। — [1]ਵੱਡਾ।
ਦੀਨ ਮੁਹੰਮਦ ਕਾ ਅਤਿ ਬਾਢਾ।
ਦਜੋ ਹਿੰਦੂਅਨ ਕੋ ਦੁਖ ਗਾਢਾ ॥੩੭॥
ਗੋ ਗਰੀਬ ਕੋ ਬਧ ਕਰਿ ਸੂਟੈਂ[1]। — [1]ਮਾਰ ਕੇ ਸੁੱਟ ਦੇਂਦੇ ਹਨ।
ਧਨੀ ਦੇਖਿ ਧਨ ਤਾ ਕਾ ਲੂਟੈਂ।
ਕਰੈਂ ਜੁਲਮ ਜੋ ਕਹੇ ਨ ਜੈ ਹੈਂ।
ਤੁਰਕ ਹਿੰਦੁ ਕੋ ਕਰਨਾ ਚੈ ਹੈਂ ॥੩੮॥
ਰਾਜਨੀਤਿ ਰਾਜਨ ਤੇ ਛੂਟੀ।
ਨਿਸ ਦਿਨ ਕਰੈਂ ਕੁਕ੍ਰਿਤ ਅਨੂਠੀ[1]। — [1]ਖੋਟੀ ਤੇ ਉਲਟੀ ਕਾਰ।
ਦੁਰਾਚਾਰਿ ਮੰਤ੍ਰੀ ਸਬ ਹੋਏ[1]। — [1]ਸਾਰੇ ਵਜ਼ੀਰ ਮੰਦ-ਕਰਮੀ ਹੋ ਗਏ।
ਲੋਲਪ[1], ਲੋਭੀ, ਕਾਮ ਵਿਗੋਇ[2] ॥੩੯॥ — [1]ਬਹੁਤੇ ਲਾਲਚੀ। [2]ਬਹੁਤੇ ਕਾਮੀ।
ਛੁਟੀ ਧਰਮ ਕੀ ਸਬਿ ਮਰਯਾਦਾ।
ਪਰਜਾ ਕੀ ਨ ਸੁਨੈਂ ਫਰਿਆਦਾ।
ਕਾਜੀ ਬਾਢੀ ਖਾਇ ਬਿਗਾਰੈਂ[1]। — [1]ਵੱਢੀ ਲੈ ਕੇ (ਕੰਮ) ਵਿਗਾੜ ਦੇਂਦੇ ਹਨ।
ਸਾਚੇ ਕੋ ਝੂਠਾ ਕਰਿ ਮਾਰੈਂ ॥੪੦॥
ਕਾਮੀ, ਕਪਟੀ, ਚੋਰ, ਜੁਆਰੀ।
ਦੁਖਦਾਈ ਜਨ ਬਢੇ ਅਪਾਰੀ।

| | |
|---|---|
| ਪਰ ਅਕਾਜ[1] ਮਨ ਤਨ ਦੈ ਕਰਹੀਂ। | [1]ਪਰਾਇਆ ਨੁਕਸਾਨ। |
| ਜਯੋਂ ਮਾਖੀ ਨਿਜ ਤਨ ਪਰਹਰਹੀ[1] ॥੪੧॥ | [1]ਜਿਵੇਂ ਮੱਖੀ (ਪਰਾਏ ਦੇ ਨੁਕਸਾਨ ਲਈ) ਆਪਣਾ ਸ਼ਰੀਰ ਤਿਆਗ ਦੇਂਦੀ ਹੈ। |
| ਕਲਮਲ ਮੈ ਮਤਿ[1] ਹੀਨ ਵਿਚਾਰੂ। | [1]ਪਾਪ ਰੂਪ ਬੁੱਧੀ। |
| ਨਿਸਦਿਨ ਕਰੈਂ ਕੁਕ੍ਰਮ ਅਪਾਰੂ। | |
| ਛੱਤ੍ਰੀ ਛਿਤਪਤਿ[1] ਰਹਿਨ ਨਾ ਪਾਏ। | [1]ਰਾਜੇ। |
| ਜਹਿ ਤਹਿ ਤੁਰਕ ਨ੍ਰਿਪ ਜਗ ਛਾਏ ॥੪੨॥ | |
| ਤਿਨ ਦੁਸ਼ਟਨ ਅਸ ਗਹੀ ਕੁਕਰਨੀ। | |
| ਧਰਨੀ[1] ਕਰਯੋ ਚਹੈਂ ਇਕ ਬਰਨੀ[2]। | [1]ਧਰਤੀ ਭਾਵ ਸ੍ਰਿਸ਼ਟੀ। [2]ਇਕ ਵਰਨ ਦੀ ਭਾਵ ਤੁਰਕ। |
| ਜ਼ਾਲਮ ਜੁਲਮ ਅਤੁਲਮ[1] ਗੁਜਾਰੈਂ। | [1]ਬਹੁਤਾ। |
| ਗੋ[1] ਗਰੀਬ ਕੋ ਬਧ ਕਰਿ ਡਾਰੈਂ[2] ॥੪੩॥ | [1]ਗਊ। [2]ਮਾਰ ਕੇ ਸੁੱਟ ਦੇਂਦੇ ਹਨ। |
| ਬਦਲ ਇਮਾਨ[1] ਅਦਲ[2] ਤਜ ਦੀਨਾ। | [1]ਬੇਈਮਾਨ ਹੋ ਕੇ। [2]ਇਨਸਾਫ਼। |
| ਗਦਲ[1] ਜਦਲ[2] ਤੈ ਡਰੈਂ ਰਤੀ ਨਾ। | [1]ਗਦਰ, ਗੜਬੜ। [2]ਜੰਗ। |
| ਸੁੰਦ੍ਰ ਪਿਖੈਂ ਜੁ ਹਿੰਦੁਨਿ ਤਰਨੀ[1]। | [1]ਇਸਤ੍ਰੀ। |
| ਪਕਰਿ ਕਰੈਂ ਬਲ ਸੋਂ ਨਿਜ ਘਰਨੀ[1] ॥੪੪॥ | [1]ਪਤਨੀ। |
| ਨੀਕੀ ਵਸਤੁ ਜਗਤ ਮੈਂ ਜੇਤੀ। | |
| ਦੈਂਹ ਨ ਬਰਤਨਿ ਹਿੰਦੁਹਿ ਤੇਤੀ। | |
| ਬੈਦਕ ਮਗ ਜਗ ਲੋਪ ਕਰਾਯੋ। | |
| ਚਹੈਂ ਦੀਨ ਨਿਜ ਈਨ[1] ਮਨਾਯੋ ॥੪੫॥ | [1]ਆਪਣੇ ਮਜ਼੍ਹਬ ਦੀ ਤਾਬੇਦਾਰੀ। |
| ਦੈਂਹ ਅਜਾਬ[1] ਗਜਾਬ[2] ਗੁਜਾਰੈਂ। | [1]ਦੁੱਖ। [2]ਕਹਿਰ। |
| ਬਹਿਮਨਿ ਜਯੋਂ[1] ਮਨ ਰਹਿਮ[2] ਨ ਧਾਰੈਂ। | [1]ਬ੍ਰਾਹਮਣਾਂ ਵਾਂਗ। [2]ਤਰਸ। |
| ਜਥਾ ਨਿਰਪ ਹ੍ਵੈ ਪਰਜਾ ਤਥਾ। | |
| ਹੈ ਮਸ਼ਹੂਰ ਮਿਸਲ[1] ਯਹਿ ਕਥਾ ॥੪੬॥ | [1]ਮਿਸਾਲ, ਉਦਾਹਰਣ। |
| ਯਵਨ[1] ਅਵਨਿ[2] ਪਰ ਜਬਿ ਅਸ ਛਏ। | [1]ਤੁਰਕ। [2]ਧਰਤੀ। |
| ਹਿੰਦੂ ਪਿਖ ਮਨਿੰਦ ਤਿਨਿ[1] ਭਏ। | [1]ਉਨ੍ਹਾਂ (ਤੁਰਕਾਂ) ਵਰਗੇ। |
| ਨਿਜ ਨਿਜ ਧਰਮ ਕਰਮ ਸੁਭ ਤਜਿ ਕੈ। | |
| ਬ੍ਰਿਤ ਕੁਕ੍ਰਿਤ[1] ਗਹੀ ਰਜ ਰਜ ਕੈ ॥੪੭॥ | [1]ਖੋਟੇ ਕੰਮਾਂ ਦਾ ਰੁਜ਼ਗਾਰ। |
| ਕਲਿਮਲ ਮੈ ਦਿਲ, ਹੀਨ ਬਿਚਾਰੂ। | |
| ਲੋਲਪ, ਲੰਪਟ[1], ਲੋਭਿ, ਲਵਾਰੂ[2]। | [1]ਵਿਕਾਰੀ। [2]ਝੂਠੇ ਵਾਅਦੇ ਕਰਨ ਵਾਲੇ। |
| ਕੁਟਲ, ਕਠੋਰ, ਕੁਕ੍ਰਮੀ, ਕੋਹੀ[1]। | [1]ਕ੍ਰੋਧੀ। |
| ਨਿੰਦਕ, ਪਿਸਨ ਸਜਨ[1], ਗੁਰੁ ਦ੍ਰੋਹੀ[2] ॥੪੮॥ | [1]ਚੁਗਲਾਂ ਦੇ ਮਿੱਤ੍ਰ। [2]ਗੁਰਾਂ ਨਾਲ ਛਲ ਕਰਨ ਵਾਲੇ। |
| ਤਸਕਰ[1], ਬਾਟ-ਪਾਰ[2] ਠਗ ਕਾਮੀ। | [1]ਚੋਰ। [2]ਰਾਹ ਮਾਰ। |
| ਹਿੰਸਕ[1], ਘਾਤੀ[2], ਬੁਰੇ, ਹਰਾਮੀ। | [1]ਜੀਆਂ ਨੂੰ ਮਾਰਨ ਵਾਲੇ। [2]ਦਾਅ ਮਾਰਨ ਵਾਲੇ। |
| ਧਰ ਪਰ ਨਰ ਭਰਗੇ ਜਬਿ ਐਸੇ। | |
| ਦੁਕ੍ਰਿਤਿ[1] ਬਢੇ ਸੁਕ੍ਰਿਤਿ[2] ਛਪਿ ਬੈਸੇ ॥੪੯॥ | [1]ਪਾਪੀ। [2]ਪੁੰਨੀ। |
| ਸੁਰੀ ਸੰਪਤਾ[1] ਦੁਰੀ[2] ਜਾਇ ਕਿਤ। | [1]ਚੰਗੇ ਗੁਣ (ਸਤ ਸੰਤੋਖ ਆਦਿ)। [2]ਛੁਪ ਗਏ। |
| ਗਏ ਅਸੁਰ ਗੁਨ[1] ਪਸਰ ਜਿਤੈ ਤਿਤ। | [1]ਅਉਗਣ (ਕਾਮਾਦਿ)। |

ਹੋਇ ਦੁਖਜਾਰੀ ਧਰਾ[1] ਬਿਚਾਰੀ।
[1]ਧਰਤੀ।
ਧਾਇ ਸੁਰਨ ਢਿਗ[1] ਜਾਇ ਪੁਕਾਰੀ ॥੫੦॥
[1]ਦੌੜ ਕੇ ਦੇਵਤਿਆਂ ਕੋਲ।
ਬ੍ਰਹਮਾਦਿਕ ਦੇਵਨਿ ਮਿਲ ਤਬ ਹੀ।
ਕਰੀ ਹਰੀ ਢਿਗ ਬਿਨਤੀ ਜਬ ਹੀ।
ਸੁਨਿ ਕਰਤਾਰ ਮਾਨ ਮਨਿ ਲਈ।
ਗਗਨ ਗਿਰਾ[1] ਯਾ ਬਿਧਿ ਪੁਨ ਭਈ ॥੫੧॥
[1]ਅਕਾਸ਼ ਬਾਣੀ।
ਅਹੋ ਦੇਵਗਨ ! ਧਰ ਧਰਿ ਧੀਰਜ[1]।
[1]ਹੇ ਸਾਰੇ ਦੇਵਤਿਓ ਤੇ ਧਰਤੀ ! ਧੀਰਜ ਧਾਰੋ।
ਨੇਤ ਸਨਾਤਨ ਲਖੋ ਸਬੀਰਜ[1]।
[1]ਮੁੱਢ ਤੋਂ ਹੀ ਇਹ ਪੁਰਾਣੀ {ਨੇਤ} ਹੋਣਹਾਰ ਜਾਣੋ।
ਜਬ ਜਬ ਹੋਵਤਿ ਧਰਮ ਗਿਲਾਨੀ[1]।
[1]ਧਰਮ ਤੋਂ ਨਫ਼ਰਤ।
ਤਬਿ ਤਬਿ ਮੈਂ ਤਨ ਧਰੌਂ ਮਹਾਨੀ ॥੫੨॥
ਅਬਿ ਖੱਤ੍ਰੀ ਕੁਲ ਮੈ ਅਵਤਰਹੌਂ।
ਧਰਮ ਬਿਥਾਰ ਅਧਰਮ ਬਿਦਰਹੌਂ[1]।
[1]ਧਰਮ ਫੈਲਾਵਾਂਗਾ ਤੇ ਪਾਪ ਨਾਸ ਕਰਾਂਗਾ।
ਦਸ ਬਪੁ ਥਪ ਕਰਿ[1] ਗੁਰੂ ਕਹਾਵੋਂ।
[1]ਦਸ ਸਰੂਪ ਧਾਰ ਕੇ।
ਲੋਗਨ ਕੌ ਸ਼ੁਭ ਪੰਥ ਚਲਾਵੋਂ ॥੫੩॥
ਸੁਕ੍ਰਿਤ ਭਗਤੀ ਆਤਮ ਗਯਾਨੇ।
ਜਨਹਿ ਦਿਢਾਇ ਕਰੌਂ ਕਲਜਾਨੇ।
ਸੁਧ ਬੁਧਿ ਕਲਿ ਜੀਵਨਿ ਕਾਰਨ[1]।
[1](ਕਰਨ) ਵਾਸਤੇ।
ਬੇਦਹਿ ਭਾਸ਼ਾ[1] ਕਰੌਂ ਉਚਾਰਨ ॥੫੪॥
[1]ਆਤਮ ਗਿਆਨ ਨੂੰ ਆਪਣੀ ਬੋਲੀ ਵਿੱਚ।
ਜਿਹ ਪਢਿ ਸੁਨਿ ਜਨ ਦਰਸ਼ਨ ਕਰ ਕੈ।
ਪੈ ਹੈਂ ਕੈਵਲਜ ਮੋਖ ਸੁਧਰ ਕੈ।
ਯਾ ਬਿਧਿ ਭਾਰ ਧਰਾ ਕਾ ਹਰਹੌਂ।
ਸਿੱਖਯ ਪੰਥ ਜਗ ਮੈਂ ਬਿਸਤਰਹੌਂ ॥੫੫॥
ਭਗਤਿ ਗਯਾਨ ਪਥ[1] ਮੁਕਤੀ ਵਾਰੋ।
[1]ਰਸਤਾ।
ਬੂਡ ਰਹਯੋ[1] ਜੋ ਤਿਸੈ ਉਬਾਰੌਂ[2]।
[1]ਡੁੱਬ ਰਿਹਾ। [2]ਬਚਾਵਾਂਗਾ।
ਤੁਮ ਭੀ ਇਸੀ ਪੰਥ ਮੈਂ ਜਾਵਹੁ।
ਨਰ ਤਨ ਧਰਿ ਕਰਿ ਸਿੱਖ ਕਹਾਵਹੁ ॥੫੬॥
ਗਯਾਨ ਭਗਤਿ ਹਰਿ ਨਾਮ ਦ੍ਰਿਢਾਵਹੁ।
ਸੂਮ ਬਿੱਤ ਜਿਮ[1] ਨਿਤ ਬਢਾਵਹੁ।
[1]ਸੂਮ ਦੇ ਧਨ ਵਾਂਗ।
ਯਹਿ ਸੁਨਿ ਦੇਵ ਜੈਤ ਜੈ ਕਰਿ ਕੈ[1]।
[1]ਜੈ ਹੋ ਜੈ ਹੋ ਕਹਿ ਕੇ।
ਨਿਜ ਨਿਜ ਲੋਕ ਗਏ ਮੁਦ[1] ਭਰਿ ਕੈ ॥੫੭॥
[1]ਅਨੰਦ 'ਚ।
ਦੇਵ ਧਰਾ ਪਿਖ ਜਗਤ ਵਿਰਾਮੀ[1]।
[1]ਬੇਚੈਨ।
ਅਤਿ ਕ੍ਰਿਪਾਲ ਹ੍ਵੈ ਤਬਿ ਜਗ ਸ੍ਵਾਮੀ।
ਪਾਲਨ ਹੇਤੁ ਸਨਾਤਨ ਨੇਤੈ[1]।
[1]ਪੁਰਾਣੀ ਮਰਯਾਦਾ।
ਬੈਦਕ ਧਰਮ ਬਿਥਾਰਨ ਹੇਤੈ ॥੫੮॥
ਪ੍ਰਭ ਜੀ ਆਪ ਗੁਰੂ ਬਪੁ ਧਰਿ ਕੈ।
ਪ੍ਰਗਟ ਭਏ ਜਗ ਸਮ ਦਿਨਕਰ ਕੈ[1]।
[1]ਸੂਰਜ ਦੇ ਵਾਂਗ।
ਸੰਮਤ ਥਾ ਪੰਦ੍ਰਾਂ ਸੈ ਛੱਬੀ।

ਕਾਤਕ ਮਾਸ ਪੂਨਜੋ* ਫੱਬੀ ॥੫੯॥
*ਪੁਰਾਤਨ ਜਨਮ ਸਾਖੀ ਅਤੇ ਜਨਮ ਸਾਖੀ ਭਾਈ ਮਨੀ ਸਿੰਘ ਜੀ ਵਿੱਚ ਜਨਮ ਵੈਸਾਖ ਦੀ ਤ੍ਰਿਤੀਆ ਲਿਖਿਆ ਹੈ।

ਜ਼ਿਲੇ ਲਾਹੌਰ ਨਗਰ ਤਲਵੰਡੀ।
ਜਾਂਹਿ ਸੁ ਕੀਰਤਿ ਜਗ ਮਹਿਂ ਮੰਡੀ[1]।
[1]ਫਬ ਰਹੀ ਹੈ।
ਬਾਰਿ ਦੇਸ ਜੋ ਸਹਜ ਸੁਹਾਵਨ।
ਨਿਰਛਲ ਜਨ ਜਹਿਂ ਸਭਿ ਮਨ ਪਾਵਨ ॥੬੦॥
ਐਰਾਵਤੀ[1] ਏਕ ਦਿਸ ਬਹਿਹੀ।
[1]ਰਾਵੀ (ਨਦੀ)।
ਚੰਦ੍ਰ ਭਗਾ[1] ਦੂਸਰਿ ਦਿਸ ਲਹਿਹੀ।
[1]ਝਨਾ (ਨਦੀ)।
ਧਰਯੋ ਰੂਪ ਤਿਸ ਦੇਸ ਮਝਾਰੀ।
ਗੁਰੁ ਹਰਿ ਭਏ ਸਮਾਨ ਤਮਾਰੀ[1] ॥੬੧॥
[1]ਸੂਰਜ ਵਾਂਗ।
ਤਮ ਅਬਿਵੇਕ[1] ਧੁੰਦ ਬਡ ਦ੍ਵੈਸੰ।
[1]ਅਗਿਆਨ ਦਾ ਅਨ੍ਹੇਰਾ।
ਨਾਸ ਭਈ ਜਵਤਾ ਹਿਮ[1] ਤੈਸੰ।
[1]ਜਵਤਾ ਦੀ ਬਰਫ਼।
ਨਿੰਦਯਾ ਨੀਂਦ ਘਟੀ ਇਕ ਵਾਰਾ।
ਗਹਯੋ ਸਬਨ ਨਿਜ ਧਰਮ ਬਿਹਾਰਾ[1] ॥੬੨॥
[1]ਧਰਮ ਰੂਪ ਕੰਮ।
ਨਿਸਚਰ[1] ਕਾਮਾਦਿਕ ਖਿਸਿਆਨੇ[2]।
[1]ਰਾਤ ਨੂੰ ਫਿਰਨ ਵਾਲੇ ਉੱਲੂ ਆਦਿ। [2]ਖਿਝ ਗਏ।
ਦੁਕ੍ਰਿੱਤ ਨਖੱਤ ਦੁਰੇ ਦਰਮਿਆਨੇ[1]।
[1]ਪਾਪਾਂ ਦੇ ਤਾਰੇ ਵਿੱਚ ਹੀ ਛੁਪ ਗਏ।
ਮਦਨਿ[1] ਧਨਖ ਬਲ ਤੁਰਕਨ ਟੂਟਯੋ।
[1]ਕਾਮ ਦਾ।
ਦੁਸ਼ਟ ਸੁਭਾਵ ਦਰਿਦ੍ਰ ਛੂਟਯੋ ॥੬੩॥
ਕੁਮਤੀ ਜਨ ਕੁਮਦੀ ਸੁਕਚਾਨੇ[1]।
[1]ਪੁਰਸ਼ਾਂ ਦੀਆਂ ਖੋਟੀਆਂ ਮੱਤਾਂ ਰੂਪ ਕਮੀਆਂ ਮੁਰਝਾ ਗਈਆਂ।
ਸਦ ਜਨ[1] ਮਨ ਸੁ ਕਮਲ ਬਿਗਸਾਨੇ।
[1]ਚੰਗੇ ਪੁਰਸ਼ਾਂ ਦੇ।
ਮਤ ਪਾਖੰਡ ਉਲੂਕ ਦੁਰਏ[1]।
[1]ਉੱਲੂ ਛੁਪ ਗਏ।
ਪਥਕ[1] ਜਗਜਾਸੂ ਸਦ ਪਥ[2] ਪਏ ॥੬੪॥
[1]ਰਾਹੀ। [2]ਚੰਗੇਰਾਹ।
ਤੇਜ ਧਰਮ ਧਰਿ ਫੈਲਯੋ ਤੂਰਨ।
ਹਰਿ ਗੁਰੁ[1] ਪ੍ਰਣ ਕੀਓ ਨਿਜ ਪੂਰਨ।
[1]ਹਰੀ ਨੇ ਗੁਰੂ ਰੂਪ ਹੋ ਕੇ।
ਬਿਧਿਵਤ ਕਰਮ ਧਰਮ ਗੁਰੁ ਬਰਨੋ[1]।
[1]ਗੁਰਾਂ ਨੇ ਕਹੇ ਹਨ।
ਜਪਨੋ ਨਾਮੁ ਕੀਰਤਨ ਕਰਨੋ ॥੬੫॥
ਸਤਿ ਸੰਗਤ ਸੰਤਨ ਕੀ ਸੇਵਾ।
ਕਰੇ, ਮਿਲਤਿ ਫਲ ਚਾਰ ਅਭੇਵਾ[1]।
[1]ਇਕਰਸ, ਸਦਾ।
ਮਤ ਪਖੰਡ ਖੰਡਨ ਕਰਿ ਸਭਿ ਹੀ।
ਭਗਤਿ ਗਯਾਨ ਪੱਥ ਥਾਪਯੋ ਤਬਿ ਹੀ ॥੬੬॥
ਦਸ ਅਵਤਾਰ ਧਰੇ ਜਗ ਸ੍ਵਾਮੀ।
ਨਾਮ ਤਿਨੋ ਕੋ ਸੁਨਿ ਅਭਿਰਾਮੀ।
ਸ੍ਰੀ ਗੁਰੁ ਨਾਨਕ ਚੰਦ ਅਮੰਦੰ[1]।
[1]ਉੱਜਲ।
ਸਾਂਤਿ ਬਿਗਾਸ ਦਾਇ ਸੁਖ ਕੰਦੰ[1] ॥੬੭॥
[1]ਸੁਖ ਫਲ।
ਅੰਗਦ ਅਵਨਿ ਪਵਨ ਸਮ ਭਏ[1]।
[1]ਧਰਤੀ ਤੇ ਹਵਾ ਵਾਂਗ (ਨਿਰਲੇਪ) ਹੋਏ।
ਮੇਘ ਮਲੀਨ ਕਰਮ ਉਚਟਏ[1]।
[1]ਮਾੜੇ ਕਰਮਾਂ ਦੇ ਬੱਦਲ ਉੱਡ ਗਏ।
ਬਰਣ[1] ਗੁਰੁਮੁਖੀ ਰਚੇ* ਰੁਚਰ ਬਰ[2]।
[1]ਅੱਖਰ। [2]ਚੰਗੇ ਸੁੰਦਰ। *ਗੁਰਮੁਖੀ ਅੱਖਰਾਂ ਦੇ ਰਚਨ ਬਾਰੇ ਦੇਖੋ ਪੂਰਬਾਰਧ ਦੇ

ਪਹਿਲੇ ਬਿਸ੍ਰਾਮ ਦੇ ਛੰਦ ਨੰ: ੧੧ ਦਾ ਭਾਵ ਅਰਥ।

ਤਰ ਹੈਂ, ਤਰੇ ਅਪਾਰ ਜਿਨੇ ਪਰ[1] ॥ ੬੮ ॥ — [1]ਪੜ੍ਹ ਕੇ।

ਅਮਰ ਅਮਰ ਗੁਰ ਅਮਰ ਨਯੰਤਾ[1]। — [1]ਸ੍ਰੀ ਗੁਰੂ ਅਮਰ ਦਾਸ ਜੀ ਦਾ ਹੁਕਮ ਦੇਵਤਿਆਂ ਨੂੰ ਪ੍ਰੇਰਨ ਵਾਲਾ ਹੈ।

ਪਵਿ ਪ੍ਰਤਾਪ ਗਿਰ ਪਾਪਨਿ ਹੰਤਾ[1]। — [1](ਜਿਨ੍ਹਾਂ ਦੇ) ਪ੍ਰਤਾਪ ਦਾ ਬੱਜਰ ਪਾਪਾਂ ਦੇ ਪਹਾੜ ਨੂੰ ਨਾਸ ਕਰਨ ਵਾਲਾ ਹੈ।

ਰਾਮ ਦਾਸ ਹ੍ਵੈ ਖਾਸ ਰਾਮ ਵਰ[1]। — [1]ਆਪਰਾਮ ਤੋਂ ਵੀ ਚੰਗੇ ਹੋ ਕੇ।

ਅਸੁਰ ਆਸੁਰੀ ਮਸਰ ਧਰੇ ਧਰ[1] ॥ ੬੯ ॥ — [1]ਅਉਗਣਾਂ ਦੇ ਦੈਂਤ ਮਲ ਕੇ ਧਰਤੀ 'ਤੇਰੱਖ ਦਿੱਤੇ।

ਸ੍ਰੀ ਅਰਜਨ ਬਪੁ ਬਜਾਸ ਪ੍ਰਮਾਨੋਂ[1]। — [1]ਬਿਆਸ ਰੂਪ ਜਾਣੋ।

ਗ੍ਰੰਥ ਸੇਤੁ[1] ਕਿਯਿ ਸੁਖਦ ਮਹਾਨੋ। — [1]ਸ੍ਰੀ ਗੁਰੂ ਗ੍ਰੰਥ ਸਾਹਿਬ ਰੂਪ ਪੁਲ।

ਹਰਿ ਗੋਬਿੰਦ ਹਰਿ ਇੰਦੁ[1] ਸ੍ਰੀ ਗੁਰੁ। — [1]ਹਰਨਾਂ ਦਾ ਰਾਜਾ, ਸ਼ੇਰ।

ਦਰੇ ਗਜਿੰਦ ਤ੍ਰੁਕਿੰਦ ਬ੍ਰਿੰਦ ਫੁਰ[1] ॥ ੭੦ ॥ — [1]ਗੁਰਾਂ ਨੇ {ਫੁਰ} ਛੇਤੀ ਹੀ ਤੁਰਕਾਂ ਦੇ ਸਾਰੇਰਾਜਿਆਂ ਰੂਪ ਹਾਥੀ ਦਲ ਦਿੱਤੇ।

ਸ੍ਰੀ ਹਰਰਾਇ ਰਾਇ[1] ਜਗ ਮਾਲਕ। — [1]ਰਾਜਾ ਰੂਪ।

ਜਿਨਿ ਢਰਿ[1] ਕਰੇ ਰੰਕ ਭੁਵ ਪਾਲਕ। — [1]ਕ੍ਰਿਪਾਲੂ ਹੋ ਕੇ ਕੰਗਾਲ ਰਾਜੇ ਕਰ ਦਿੱਤੇ।

ਸ੍ਰੀ ਹਰਿ ਕ੍ਰਿਸ਼ਨ ਕ੍ਰਿਸ਼ਨ ਭੇ ਨੀਕੇ*[1]। — [1]ਚੰਗੇ ਕ੍ਰਿਸ਼ਨ ਹੋਏ ਹਨ। *ਗੁਰੂ ਸਾਹਿਬਾਨ ਨੂੰ ਰਾਮ, ਬਿਆਸ ਤੇ ਕ੍ਰਿਸ਼ਨ ਨਾਲ ਉਪਮਾ ਦੇਂਦਿਆਂ ਕਵੀ ਜੀ ਸਤਿਗੁਰਾਂ ਨੂੰ ਉਨ੍ਹਾਂ ਨਾਲੋਂ ਮਹਾਨ ਵਰਨਣ ਕਰਨ ਲਈ ਵਰ ਤੇ ਨੀਕੋ ਆਦਿ ਸ਼ਬਦਾਂ ਦੀ ਵਿਸ਼ੇਸ਼ਣਾਂ ਦੇ ਤੌਰ 'ਤੇ ਵਰਤੋਂ ਕਰਦੇ ਹਨ। ਜੇ ਸਮਾਨ ਉਪਮਾ ਵੀ ਕੋਈ ਸਮਝੇ ਤਾਂ ਉਂਜਲ ਚੰਦ, ਹਵਾ ਤੇ ਸ਼ੇਰ ਆਦਿ ਨਾਲ ਦਿੱਤੀ ਉਪਮਾ ਵਾਂਗ ਇਕ-ਅੰਗੀ ਅਲੰਕਾਰਕ ਉਪਮਾ ਹੀ ਸਮਝਣੀ ਚਾਹੀਦੀ ਹੈ।

ਚਰਿਤ[1] ਕਰਿਤ ਭਵ[2] ਪਾਰ ਜਿਨੀ ਕੇ ॥ ੭੧ ॥ — [1]ਕੌਤਕ। [2]ਸੰਸਾਰ ਤੋਂ।

ਤਯਾਗ ਬਹਾਦਰ ਨਾਦਰ ਕਾਦਰ[1]। — [1]ਅਣੋਖੀ ਸ਼ਕਤੀ ਵਾਲੇ ਸ੍ਰੀ ਗੁਰੂ ਤੇਗ਼ ਬਹਾਦਰ ਜੀ।

ਚਾਦਰ ਹਿੰਦੁ[1] ਰਖੀ ਜਿਨਿ ਸਾਦਰ[2]। — [1]ਹਿੰਦ ਦੀ ਇੱਜ਼ਤ। [2]ਨਿੱਡਰ ਹੋ ਕੇ।

ਸ੍ਰੀ ਗੁਰੁ ਗੋਬਿੰਦ ਸਿੰਘ ਸਿੰਘਨਿ ਪਤਿ[1]। — [1]ਬੱਬਰ ਸ਼ੇਰ (ਹੋ ਕੇ)।

ਕੋਹੀ ਕਰੀ ਤੁਰਕ ਬਦ ਕਿਯਿ ਹਤ[1] ॥ ੭੨ ॥ — [1]ਪਹਾੜੀਆਂ ਰੂਪ ਹਾਥੀਆਂ ਤੇ ਤੁਰਕਾਂ ਰੂਪ ਸੂਰਾਂ ਨੂੰ ਮਾਰਿਆ।

ਥਾਪਿ ਅਖੰਡ ਅਡੰਡ ਪੰਥ ਬਰ[1]। — [1]ਨ ਟੁੱਟਣ ਵਾਲਾ ਡੰਡ ਰਹਿਤ ਉੱਤਮ ਪੰਥ ਰਚ ਕੇ।

ਮੰਡ ਘਮੰਡ ਖੰਡ ਦਈ ਅਰਿ ਜਰ[1]। — [1]ਜੰਗ ਰਚਿ ਕੇ ਵੈਰੀਆਂ ਦੀ ਜੜ੍ਹ ਪੁੱਟ ਦਿੱਤੀ।

ਮਾਰਤੰਡ ਪ੍ਰਚੰਡ ਮੰਡ ਧ੍ਰਮ[1]। — [1]ਸੂਰਜ ਰੂਪ ਤਿੱਖੇ ਧਰਮ ਨੂੰ ਚਮਕਾ ਕੇ।

ਛੰਡਿ[1] ਪਖੰਡ ਬਿਹੰਡਿ[2] ਅੰਧ ਕ੍ਰਮ ॥ ੭੩ ॥ — [1]ਦੂਰ ਕਰ ਦਿੱਤੇ। [2]ਨਾਸ ਕੀਤੇ।

ਤੁਰਕ ਤਰੁਨ ਕੀ ਜਰ[1] ਗੁਰੁ ਨੌਮੇਂ। — [1]ਤੁਰਕਾਂ ਰੂਪ ਬ੍ਰਿਛਾਂ ਦੀ ਜੜ੍ਹ।

ਕਰਿ ਜੁ ਗਏ ਥੇ ਖੋਖੀ ਭੋਮੇ[1]। — [1]ਧਰਤੀ ਵਿੱਚੋਂ ਖੋਖਲੀ।

ਪਵਨ ਪ੍ਰਬਲ[1] ਦਸਮੇਂ ਗੁਰ ਬਨੇ। — [1]ਤੇਜ਼ ਹਵਾ।

ਧਰੀ ਉਖੇਰ ਰਹੇ ਕੁਛ ਤਨੇ ॥ ੭੪ ॥

ਫਿਰ ਬਰ ਧਰਿ ਕਰਿ[1] ਗੁਰ ਕੇ ਬੰਦੇ। — [1]ਬਲ ਧਾਰ ਕੇ।

ਲਗ ਬੰਦਾ ਤਰੁ ਤੁਰਕ ਨਿਕੰਦੇ[1]। — [1]ਤੁਰਕਾਂ ਰੂਪ ਬ੍ਰਿੱਛਾਂ ਨੂੰ ਅੰਬਰ ਵੇਲ ਵਾਂਗ ਲੱਗ ਕੇ ਨਾਸ ਕੀਤਾ।

ਪੁਨ ਸ਼ਸਤ੍ਰ ਗਹਿ ਪੰਥ ਖਾਲਸਾ।

ਦੁਰਜਨ ਕੋਂ ਹ੍ਵੈ ਮਿਲਯੋ ਕਾਲ ਸਾ[1] ॥ ੭੫ ॥ — [1]ਕਾਲ ਵਰਗਾ।

ਤੁਰਕ ਤਰੁਨ ਕੇ ਤਨੇ ਕਾਟ ਕੇ।

ਕਰੇ ਦੂਰ ਸਭਿ ਕੂਟ ਫਾਟ ਕੇ।

| | |
|---|---|
| ਜ਼ਾਲਮ ਜੁਲਮੀ ਬਦ ਇਨਸਾਫੀ। | |
| ਡੰਡੇ ਸਭੀ ਨ ਛੰਡੇ ਮਾਫੀ[1] ॥੭੬॥ | [1]ਮਾਫ਼ੀ (ਮੰਗਣ ਤੇ ਵੀ) ਨ ਛੱਡੇ। |
| ਤੁਰਕਨ ਕੌ ਭਲ ਭਾਂਤਿ ਬਿਦਾਰਯੋ। | |
| ਰਾਜ ਧਰਾ ਕਾ ਪੰਥ ਸੰਭਾਰਜੋ। | |
| ਬਦ ਕਰਮੀ ਬਦ ਅਘੀ ਏਣ[1] ਤਬਿ। | [1]ਹਰਣ। |
| ਭਏ ਸ਼ਿਕਾਰ ਖਾਲਸੇ ਕੇ ਸਭਿ ॥੭੭॥ | |
| ਸੁਕ੍ਰਿਤ ਲਗੇ ਕਰਨ ਨਰ ਨਾਰੀ। | |
| ਜਰ ਅਧਰਮ ਕੀ ਪਰਮ ਉਪਾਰੀ[1]। | [1]ਪੁੱਟ ਦਿੱਤੀ। |
| ਬੈਦਕ ਮਗ ਜੁ ਰਹਯੋ ਥਾ ਦਬ ਕੈ। | |
| ਸੋ ਪਰਚੁਰ[1] ਕੀਨੋ ਬਿਧਿ ਸਬਿ ਕੈ ॥੭੮॥ | [1]ਪ੍ਰਚਲਤ, ਚਾਲੂ। |
| ਬਰਣ ਖਾਲਸਾ ਕ੍ਰਿਤਮ ਛੱਤ੍ਰੀ[1]। | [1]ਗੁਰਾਂ ਦਾ {ਕ੍ਰਿਤਮ} ਬਣਾਇਆ ਹੋਇਆ ਖਾਲਸੇ ਦਾ ਵਰਣ ਛੱਤ੍ਰੀ ਹੈ। |
| ਆਸ਼੍ਰਮ ਬ੍ਰਹਮ ਚਰਯ ਯਹਿ ਅਤ੍ਰੀ[1]। | [1](ਸ਼ਸਤ੍ਰ) ਅਸਤ੍ਰ ਧਾਰੀ ਖਾਲਸੇ ਦਾ। |
| ਛੱਤ੍ਰੀ ਜ਼ਾਹਰ ਸ਼ਸਤ੍ਰ ਧਾਰੀ। | |
| ਪਢੈਂ ਨਿਰਮਲੇ ਸ੍ਰੁਤ ਬ੍ਰਹਮ ਚਾਰੀ[1] ॥੭੯॥ | [1]ਬੇਦ (ਸ਼ਾਸਤ੍ਰ ਆਦਿ ਗਿਆਨ ਦੇ ਪੁਸਤਕ) ਪੜ੍ਹਨ ਵਾਲੇ ਨਿਰਮਲੇ ਬ੍ਰਹਮਚਾਰੀ ਹਨ। |
| ਗੁਰ ਦੁਆਰੀਏ ਸਿਖ ਅਚਾਰਯ[1]। | [1]ਸਿੱਖ ਧਰਮ ਦਾ ਉਪਦੇਸ਼ ਕਰਨ ਵਾਲੇ। |
| ਯਾ ਬਿਧਿ ਪੰਥ ਭਯੋ ਗੁਰਿ ਆਰਯ[1]। | [1]ਸ੍ਰੇਸ਼ਟ। |
| ਔਰ ਸਿੱਖ ਸਿਦਕੀ ਜੇ ਨਾਮੀ[1]। | [1]ਮਸ਼ਹੂਰ। |
| ਭਏ ਮਨੀ ਸਿੰਘ ਲੌਂ ਅਭਿਰਾਮੀ[1] ॥੮੦॥ | [1]ਸੁੰਦਰ। |
| ਜਿਨਿ ਜਿਨਿ ਸ੍ਰੀ ਗੁਰੁ ਪੰਥ ਬ੍ਰਿਧਾਨੋ[1]। | [1]ਵਧਾਇਆ। |
| ਵਹੈ ਅਮਰ ਅਵਤਾਰ ਪ੍ਰਮਾਨੋ[1]। | [1]ਦੇਵਤਿਆਂ ਦੇ ਅਵਤਾਰ ਮੰਨੋ। |
| ਨਾਮੁ ਸਬੀ ਕੇ ਅਬਿ ਜੇ ਗਾਊਂ। | |
| ਬਢੈ ਗ੍ਰੰਥ ਫਿਰ ਪਾਰ ਨ ਪਾਊਂ ॥੮੧॥ | |
| ਜਹਿਂ ਜਹਿਂ ਕਥਾ ਉਨੋਂ ਕੀ ਐਹੈਂ। | |
| ਨਾਮ ਕਾਮ ਤਿੰਹਿ ਜਾਨੇ ਜੈ ਹੈਂ। | |
| ਸ੍ਰੀ ਗੁਰੁ ਰੂਪ ਪੰਥ ਗੁਰੁ ਸਬਿ ਹੈ। | |
| ਮਮ ਬੰਦਨ ਸਬਿ ਆਗੇ ਅਬਿ ਹੈ ॥੮੨॥ | |
| ਹਾਥ ਜੋਰ ਕਰਿ ਮਾਥ ਝੁਕੈ ਕੈ। | |
| ਸ੍ਰੀ ਵਾਹਿਗੁਰੂ ਫ਼ਤੇ ਗਜੈ ਕੈ। | |
| ਦਸ ਗੁਰੁ ਹ੍ਵੈ ਪੂਰਨ ਅਵਤਾਰੂ। | |
| ਆਪ ਹਰੀ ਖੰਡਯੋ ਧਰ ਭਾਰੂ[1] ॥੮੩॥ | [1]ਧਰਤੀ ਦਾ ਭਾਰ ਦੂਰ ਕੀਤਾ। |
| ਤਿੰਹ ਚਰਨਨ ਨਿਤ ਬੰਦਨ ਮੇਰੀ। | |
| ਕਾਟ ਦਈ ਜਿਨਿ ਬੰਧਨ ਬੇਰੀ[1]। | [1](ਮੋਹ ਦੇ) ਬੰਧਨ (ਤੇ ਮਮਤਾ ਦੀ) ਬੇੜੀ। |
| ਦੈਸਕ ਬੀਰ ਮ੍ਰਿਗੇਸ ਗੁਰੇਸ੍ਵਰ[1]। | [1](ਸੰਤ) ਬੀਰ ਸਿੰਘ ਜੀ ਮੇਰੇ ਉਪਦੇਸ਼ ਦਾਤਾ ਈਸ਼ਰ ਰੂਪ ਗੁਰੂ (ਗੁਰਮੁਖ) ਹਨ। |
| ਬਿਦਯਾ ਗੁਰੁ ਸ੍ਰੀ ਨਖੱਤ ਮ੍ਰਿਗਸ੍ਵੇਰ[1] ॥੮੪॥ | [1](ਪੰਡਿਤ) ਤਾਰਾ ਸਿੰਘ ਜੀ (ਨਰੋਤਮ ਮੇਰੇ) ਵਿਦਿਆ-ਦਾਤ ਹਨ। |
| ਤਿਨ ਕੇ ਪਦ ਪੰਕਜ ਪਰ[1] ਧਰਿ ਸਿਰ। | [1]ਚਰਨ ਕੰਵਲਾਂ ਉਪਰ। |

ਅਭਿ ਬੰਦਨ ਕਰਿ[1] ਰਚੌਂ ਗ੍ਰੰਥ ਫਿਰ।
[1]ਦਿਲੋਂ ਨਮਸਕਾਰ ਕਰਕੇ।

ਗਾਥ ਗੁਰੂ ਕੀ ਅਤਿ ਮੁਦ ਦਾਤੀ।

ਮਾਤ ਬਾਲ ਸਮ ਪਾਲ ਦਿਖਾਤੀ ॥੯੫॥

ਆਹਿ ਭਗਤਿ ਦਸ ਬਿਧਿ ਕੀ ਥਾਤੀ[1]।
[1]ਦਸ ਪ੍ਰਕਾਰ ਦੀ ਭਗਤੀ ਦੀ ਥੈਲੀ ਹੈ।

ਬ੍ਰਹਮ ਗਜਾਨ ਬਿਗਜਾਨ[1] ਪ੍ਰਦਾਤੀ।
[1]ਪ੍ਰਤੱਖ ਗਿਆਨ ਦੀ।

ਸੁਭਿ ਮਤਿ ਕੇਰ ਹੇਰ ਸੰਗਾਤੀ[1]।
[1]ਸਾਥਣ ਦੇਖੀਦੀ ਹੈ।

ਕੁਮਤਿ ਕੁਕ੍ਰਮਨ ਕੇ ਹਿਤ ਕਾਤੀ[1] ॥੯੬॥
[1]ਕੈਂਚੀ।

ਰਾਮ ਨਾਮ ਕੀਰਤਿ ਰਤਿ ਰਾਤੀ[1]।
[1]ਪ੍ਰੀਤੀ 'ਚਰੰਗੀ ਹੋਈ।

ਸਤਿ ਚਿਤ ਆਨੰਦਰੂਪ ਕ੍ਰਾਂਤੀ[1]।
[1]ਚਮਕ ਹੈ, ਸੋਭਾ ਹੈ।

ਪਾਪ ਤਾਪ ਸੰਤਾਪ ਨਿਪਾਤੀ[1]।
[1]ਨਾਸ ਕਰਨ ਵਾਲੀ।

ਚਾਰ ਪਦਾਰਥ ਸ੍ਵਾਰਥ[1] ਦਾਤੀ ॥੯੭॥
[1]ਆਪਣਾ ਮਤਲਬ।

ਮੋਖ ਭੋਗ ਭੰਡਾਰ ਦਿਲਾਤੀ।

ਹਰਿ ਸਨੇਹ ਦੀਪਕ ਕੀ[1] ਬਾਤੀ।
[1]ਹਰੀ ਦੇ ਪ੍ਰੇਮ ਰੂਪ ਦੀਵੇ ਦੀ।

ਘਾਯਕ[1] ਤ੍ਰਿਸਨਾ ਦਾਯਕ ਸ਼ਾਂਤੀ।
[1]ਨਾਸ ਕਰਨ ਵਾਲੀ।

ਗੁਰੁ ਸਿਖੀ ਕੀ ਸਖੀ ਸੰਗਾਤੀ[1] ॥੯੮॥
[1]ਸਹੇਲੀ ਤੇ ਸਾਥਣ ਹੈ।

ਮੋਦ[1] ਪ੍ਰਮੋਦ[2] ਪ੍ਰਮਾਨੰਦ ਮਾਤੀ[3]।
[1]ਅਨੰਦ। [2]ਵਿਸ਼ੇਸ਼ ਅਨੰਦ। [3]ਮਸਤ ਹੈ।

ਕਾਮ ਕੋਹ[1] ਮਦ[2] ਮਤਸਰ[3] ਹਾਤੀ[11]।
[1]ਕ੍ਰੋਧ। [2]ਹੰਕਾਰ। [3]ਈਰਖਾ ਨੂੰ। [11]ਨਾਸ ਕਰਨ ਵਾਲੀ।

ਦੈਵੀ ਗੁਨ[1] ਜਾਂ ਕੇ ਸੁਤ ਨਾਤੀ[2]।
[1]ਚੰਗੇ ਗੁਣ। [2]ਪੁੱਤਰ ਪੋਤਰੇ ਹਨ।

ਰਿੱਧ ਸਿੱਧ ਨਵਨਿੱਧ ਰਖਾਤੀ ॥੯੯॥

ਅਸੁਰ ਗੁਨਨ ਕੌ ਬਾਘਨ ਘਾਤੀ[1]।
[1]ਅਉਗਣਾਂ ਨੂੰ ਸ਼ੇਰਨੀ ਵਾਂਗ ਨਾਸ ਕਰਨ ਵਾਲੀ ਹੈ।

ਗੁਰ ਘਰ ਜਸ ਕੀ ਧ੍ਵਜਾ ਲਸਾਤੀ[1]।
[1]ਚਮਕਦੀ ਧੁਜਾ ਹੈ।

ਨੌਬਤ ਗੁਰਮਤਿ ਕੀ ਗਰਜਾਤੀ* ॥੯੦॥
*ਇਸ ਤੋਂ ਅੱਗੇ ਇਕ ਤੁਕ ਲਾਹੌਰ ਐਡੀਸ਼ਨ ਛਾਪਾ ਪੱਥਰ 'ਚ ਛਪਣੋ ਰਹਿ ਗਈ ਹੈ। ਇਸ ਲਈ ਇਹ ਬੰਦ ਤਿੰਨਾਂ ਤੁਕਾਂ ਦਾ ਹੀ ਰਹਿ ਗਿਆ ਹੈ।

ਮਤ ਪਖੰਡ ਮੇਘਨ ਕੌ ਬਜਾਰੀ[1]।
[1]ਪਖੰਡੀ ਮਤਾਂ ਰੂਪ ਬੱਦਲਾਂ ਨੂੰ (ਉਡਾਉਣ ਲਈ) ਹਵਾ (ਵਾਂਗ) ਹੈ।

ਸੰਸੇ ਸਲ ਭਨ ਸਾਪਨਿ ਕਾਰੀ[1]।
[1]ਸੰਸਿਆਂ ਦੇ ਭਮੱਕੜਾਂ ਨੂੰ (ਖਾਣ ਲਈ) ਕਾਲੀ ਸਪਣੀ ਹੈ।

ਗਰਦ ਅਸ਼ਰਧਾ ਕੌ ਘਟ ਕਾਰੀ[1]।
[1]ਕਾਲੀ ਘਟਾ ਹੈ।

ਕਟੁ ਕਠੋਰਤਾ ਕਾਠਹਿ ਆਰੀ[1] ॥੯੧॥
[1]ਕੁੜੱਤਣ ਤੇ ਕਠੋਰਤਾ ਦੇ ਕਾਠ ਨੂੰ (ਕੱਟਣ ਲਈ) ਆਰੀ ਹੈ।

ਸ਼ੁਭ ਇੱਛਾ ਉਪਜਾਵਨ ਕਜਾਰੀ।

ਤਾਪ ਪਾਪ ਕੌ ਹਿਮ ਸਮ ਗਾਰੀ[1]।
[1]ਬਰਫ਼ ਵਾਂਗ ਗਾਲਣ ਵਾਲੀ ਹੈ।

ਕਾਲ ਜਵਾਲਹਿ ਪਾਵਸ ਭਾਰੀ[1]।
[1]ਕਾਲ ਦੀ ਅੱਗ ਨੂੰ (ਠੰਡਾ ਕਰਨ ਲਈ) ਭਾਰੀ ਵਰਖਾ ਦੀਰੁੱਤ ਹੈ।

ਕੁਮਤਿ ਬਿਪਤਿ ਹਿਤ ਸੰਪਤਿ ਚਾਰੀ[1] ॥੯੨॥
[1]ਖੋਟੀ ਮਤਿ ਦੀ ਬਿਪਤਾ ਨੂੰ (ਮੇਟਣ ਲਈ) ਸੁੰਦਰ ਸਮੱਗ੍ਰੀ ਹੈ।

ਗੁਰ ਸਿੱਖੀ ਕ੍ਰਿਖੀ ਕੌ ਬਾਰੀ[1]।
[1]ਖੇਤੀ ਲਈ ਪਾਣੀ ਹੈ।

ਸਿੱਖ ਸੁਤਨ[1] ਪਾਲਨ ਮਹਿਤਾਰੀ[2]।
[1]ਪੁੱਤਰਾਂ ਦੇ। [2]ਮਾਤਾ (ਵਾਂਗ) ਹੈ।

ਸੰਸੇ ਬਿਹੰਗਨ ਕੌ ਕਰ ਤਾਰੀ[1]।
[1]ਸੰਸਿਆਂ ਰੂਪ ਜਾਨਵਰਾਂ ਦੇ (ਉਡਾਉਣ ਨੂੰ) ਹੱਥ ਦੀ ਤਾੜੀ ਹੈ।

ਦ੍ਰਿਢ ਅਗਜਾਨ ਗਢ ਕੋ ਬਡ ਨਾਰੀ[1] ॥੯੩॥
[1]ਅਗਿਆਨ ਦੇ ਪੱਕੇ ਕਿਲ੍ਹੇ ਨੂੰ (ਤੋੜਨ ਲਈ) ਵੱਡੀ ਨਾਲੀ (ਵਾਲੀ ਤੋਪ) ਹੈ।

ਕੂੜੇ ਕਲਪਨ ਹੇਤ ਬੁਹਾਰੀ[1]।
[1]ਕਲਪਣਾ ਦੇ ਕੂੜੇ ਨੂੰ (ਹੂੰਝਣ ਲਈ) ਝਾੜੂ ਹੈ।

| | |
|---|---|
| ਦੈਵਿ ਗੁਨਨ ਕੌ ਦਿਤੀ ਨਿਹਾਰੀ[1]। | [1]ਚੰਗੇ ਗੁਣਾਂ ਨੂੰ (ਪੈਦਾ ਕਰਨ ਲਈ ਦੇਵਤਿਆਂ ਦੀ ਮਾਂ) ਦਿੱਤੀ ਦੇਖੀਦੀ ਹੈ। |
| ਗੁਰੂ ਚਰਿਤ ਚਿਮਨਨ ਕੀ ਬਾਰੀ[1]। | [1]ਗੁਰਾਂ ਦੇ ਕੌਤਕਾਂ ਰੂਪ ਫੁੱਲਾਂ ਦੀ ਬਗ਼ੀਚੀ ਹੈ। |
| ਸੁਜਸ ਗੰਧਿ ਕੀ ਜਨ ਫੁਲਵਾਰੀ ॥੯੪॥ | |
| ਹੇਤ ਹੌਸਲੇ ਮਦ ਦੋ ਬਾਰੀ[1]। | [1]ਦੂਜੀ ਵਾਰ ਦੀ (ਪੀਤੀ) ਸ਼ਰਾਬ (ਵਾਂਗ) ਹੈ। |
| ਬ੍ਰਹਮ ਲੋਕ ਹਿਤ ਸ੍ਰੇਣੀ[1] ਭਾਰੀ। | [1]ਪਉੜੀ। |
| ਕਰਨ ਗਤੀ ਤ੍ਰਿਬੇਣੀ ਚਾਰੀ[1]। | [1]ਕਲਿਆਣ ਕਰਨ ਨੂੰ ਸੁੰਦਰ ਤ੍ਰਿਬੇਣੀ ਹੈ। |
| ਬਨੀ ਅਸਰਧਾ ਹੇਤ ਕੁਠਾਰੀ[1] ॥੯੫॥ | [1]ਅਸ਼ਰਧਾ ਦੀ ਬਗ਼ੀਚੀ (ਕੱਟਣ ਨੂੰ) ਕੁਹਾੜੀ ਹੈ। |
| ਪਰਨ ਬਿਕਾਰਨ ਸਿਸਰ ਬਿਚਾਰੀ[1]। | [1]ਵਿਕਾਰਾਂ ਦੇ ਪੱਤੇ (ਝਾੜਨ ਨੂੰ) ਪੱਤਝੜਰੁੱਤ ਵਿਚਾਰੀ ਦੀ ਹੈ। |
| ਕਾਮ ਕੋਹ ਮਦ ਕੌ ਜਮਧਾਰੀ[1]। | [1]ਦੋ ਮੂੰਹੀ ਕਟਾਰ ਹੈ। |
| ਭੀਮ ਭਵਾਂਬੁਧ ਕੌ ਤਰਿ ਤਾਰੀ[1]। | [1]ਭਿਆਨਕ ਸੰਸਾਰ ਸਮੁੰਦਰ ਤੋਂ ਤਾਰਨ ਲਈ ਬੇੜੀ ਹੈ। |
| ਜਨਮ ਮਰਨ ਭਵ ਕੌ ਦਵ ਨਾਰੀ[1] ॥੯੬॥ | [1]ਸੰਸਾਰ (ਜੰਗਲ ਸਾੜਨ ਲਈ) ਡਉਂ ਅਗਨੀ ਹੈ। |
| ਮਨ ਮਹਿਖਾਸੁਰ ਹਿਤ ਦੁਰਗਾ ਸੀ[1]। | [1]ਮਨ ਰੂਪ ਮਹਿਖਾਸੁਰ ਨੂੰ (ਮਾਰਨ ਲਈ) ਚੰਡੀ ਵਰਗੀ ਹੈ। |
| ਪਾਪ ਪਤੰਗਨਿ ਦੀਪ ਸਿਖਾ ਸੀ[1]। | [1]ਪਾਪਾਂ ਦੇ ਭਮੱਕੜਾਂ ਨੂੰ (ਸਾੜਨ ਲਈ) ਦੀਵੇ ਦੀ ਲਾਟ ਵਰਗੀ ਹੈ। |
| ਆਧਿ ਬਜਾਧਿ ਹਿਤ ਅਮਯ ਜਰੀ ਸੀ[1]। | [1]ਆਧੀ ਬਿਆਧੀ (ਆਦਿਰੋਗਾਂ ਦੇ ਮੇਟਣ) ਲਈ ਅੰਮ੍ਰਿਤ ਬੂਟੀ ਵਰਗੀ ਹੈ। |
| ਬਸੀ ਕਰਨ ਕੌ ਮੰਤ੍ਰ ਪਰੀ ਸੀ[1] ॥੯੭॥ | [1]ਪਰੀਆਂ ਦੇ ਮੰਤ੍ਰ ਵਰਗੀ ਹੈ। |
| ਸੁਭ ਇੱਛਜਾ ਕੌ ਕਾਮਧੇਨ ਸੀ। | |
| ਦਿਲ ਖੈਂਚਨ ਕੌ ਕ੍ਰਿਸ਼ਨ ਬੇਨ ਸੀ[1]। | [1]ਬੰਸਰੀ ਵਰਗੀ। |
| ਸੁਧ ਕਰਨ ਕੌ ਗੰਗਧਾਰ ਸੀ। | |
| ਭੁਗਤਿ ਮੁਕਤਿ ਦਾ ਜਨ ਬਨਾਰਸੀ[1] ॥੯੮॥ | [1]ਲੋਕਾਂ ਨੂੰ ਪਦਾਰਥ ਤੇ ਮੁਕਤੀ ਦੇਣ ਲਈ ਬਨਾਰਸ ਵਰਗੀ ਹੈ। |
| ਸਹਿਨ ਸੀਲਤਾ ਦੇਤਿ ਛਿਮਾ ਸੀ[1]। | [1]ਸਹਾਰਨ ਦੇ ਸੁਭਾਉ ਨੂੰ ਦੇਣ ਲਈ ਖਿਮਾ ਵਰਗੀ ਹੈ। |
| ਸਿੱਖਨ ਪਾਲਨ ਹੇਤ ਰਮਾ ਸੀ[1]। | [1]ਲੱਛਮੀ ਵਰਗੀ। |
| ਦੇਤਿ ਕਾਮਨਾ ਕਾਮਮਨੀ ਸੀ[1]। | [1]ਕਾਮਨਾ ਪੂਰੀਆਂ ਕਰਨ ਨੂੰ ਚਿੰਤਾਮਣੀ ਵਰਗੀ ਹੈ। |
| ਸਬਨਿ ਸੁਖਦ ਸੁਰਤਰੂ ਬਨੀ ਸੀ[1] ॥੯੯॥ | [1]ਕਲਪ ਬ੍ਰਿਛਾਂ ਦੀ ਬਗ਼ੀਚੀ ਵਰਗੀ ਹੈ। |
| ਗੁਰ ਸਿੱਖਨ ਹਿਤ ਰਤਨਾਕਰ ਸੀ[1]। | [1]ਰਤਨਾਂ ਦੀ ਖਾਣ ਵਰਗੀ। |
| ਘਨਾਨੰਦ ਪ੍ਰਦ ਲਵਨਾਕਰ ਸੀ[1]। | [1]ਅਧਿਕ ਅਨੰਦ ਦੇਣ ਲਈ ਲੂਣ ਦੀ ਖਾਣ ਵਰਗੀ ਹੈ। |
| ਸ੍ਰੀ ਗੁਰੁ ਕੇ ਯਹਿ ਚਰਿਤ ਸੁਹੇਲੇ[1]। | [1]ਸੁਖਦਾਈ ਕੌਤਕ। |
| ਕਰੀ ਕੁਕਰਮਨ ਹੇਤ ਬਘੇਲੇ[1] ॥੧੦੦॥ | [1]ਖੋਟੇ ਕਰਮਾਂ ਦੇ ਹਾਥੀਆਂ ਨੂੰ (ਮਾਰਨ ਲਈ) ਸ਼ੇਰ ਹਨ। |
| ਪਾਪ ਸਾਂਪ ਜੇਤਕ ਜਨ ਕੇਰੇ। | |
| ਤਿਨ ਕੌ ਗਰੁੜ ਚਰਿਤ ਗੁਰ ਹੇਰੇ। | |
| ਉਰ ਕਵਲਨ ਕੌ ਤੋਖਕ ਦਿਨਕਰ[1]। | [1]ਹਿਰਦੇ ਕਵਲਾਂ ਦੇ ਖਿੜਾਉਣ ਨੂੰ ਸੂਰਜ ਹਨ। |
| ਮਤਿ ਕਵੀਅਨ ਕੌ ਪੋਖਕ ਹਿਮਕਰ[1] ॥੧੦੧॥ | [1]ਬੁਧੀਆਂ ਰੂਪ ਕਮੀਆਂ ਨੂੰ ਖਿੜਾਉਣ ਲਈ ਚੰਦ੍ਰਮਾ ਹਨ। |
| ਸਿੱਖ ਹੰਸਨਿ ਹਿਤ ਮਾਨ ਸਰੋਵਰ। | |
| ਜਨ ਬਿਹੰਗਨ ਹਿਤ ਸਫਲ ਤਰੋਵਰ[1]। | [1]ਦਾਸਾਂ ਰੂਪ ਪੰਛੀਆਂ ਲਈ ਫਲਦਾਰ ਦਰੱਖ਼ਤ ਹਨ। |
| ਯਹ ਕਿਛ ਉਪਮਾ ਨਾਹਿ ਉਚਾਰੀ*। | *ਕਵਿ ਜੀ ਰਚਿਤ ਉਪ੍ਰੋਕਤ ਸਿੰਘਾਵਿਲੋਕ ਚੌਪਈਆਂ ਕਥਾ ਦੀ ਮਹਿਮਾ ਦੇ ਅਦਭੁੱਤ ਛੰਦ ਹਨ। ਜੋ ਕਵੀ ਜੀ ਦੀ ਵਿਦਵਤਾ, ਵਾਕਫ਼ੀਅਤ, ਕਥਾ ਬਾਰੇ ਅਨੁਭਵ ਅਤੇ ਉਨ੍ਹਾਂ ਦੀ ਕਾਵਿ ਨਿਪੁਨਤਾ ਦਾ ਅਦੁੱਤੀ ਨਮੂਨਾ ਹੈ। |
| ਜਥਾ ਪਿਖੀ ਹਮ ਤਥਾ ਦਿਖਾਰੀ ॥੧੦੨॥ | |

ਗੁਰ ਗਾਥਾ ਕੇ ਜਸ ਕੀ ਗਾਥਾ।
ਕਹਿ ਨ ਸਕਤਿ ਸਬਿ ਬਿਧਿ ਅਹਿਨਾਥਾ[1]। — [1]ਸ਼ੇਸ਼ਨਾਗ।
ਬਾਨੀ ਕਹਿ ਕਹਿ ਥਕਤਿ ਸਾਰਦਾ[1]। — [1]ਸਰੁਸਤੀ ਵੀ {ਬਾਨੀ} ਕਵਿਤਾ (ਦੁਆਰਾ) ਕਹਿ ਕਹਿ ਕੇ ਥੱਕ ਜਾਂਦੀ ਹੈ।
ਚਕਿਤ[1] ਛਕਿਤ[2] ਰਹਿ ਬਿਧੀ ਨਾਰਦਾ[3] ॥੧੦੩॥ — [1]ਚੱਕ੍ਰਤ। [2]ਹੈਰਾਨ। [3]ਨਾਰਦ ਦੀ ਦੱਸੀ ਹੋਈ ਕੀਰਤਨ ਭਗਤੀ ਦੀ ਬਿਧੀ।
ਜਿਨ ਕੇ ਜਸ ਕਹਤੇ ਸੁਰ[1] ਥਾਕੈਂ। — [1]ਦੇਵਤੇ।
ਅਸ ਕਵਿ ਕੌਨ ਜੁ ਸਬ ਕਹਿ ਸਾਕੈ।
ਬਿਧਿ[1] ਸਮ ਬੁਧਿ ਹੋਵੈ ਪੁਨ ਜਾਂਕੀ। — [1]ਬ੍ਰਹਮਾ।
ਧੜ ਪਰ ਬਦਨ ਕੋਟ ਹ੍ਵੈ ਬਾਂਕੀ[1] ॥੧੦੪॥ — [1]ਇਕ ਧੜ ਤੇ ਕ੍ਰੋੜਾਂ ਸੁੰਦਰ ਮੁਖ ਹੋਣ।
ਇਕ ਇਕ ਮੁਖ ਮੈਂ ਪੁਨਾ ਪਛਾਨੋ।
ਕੋਟਿ ਕੋਟਿ[1] ਹ੍ਵੈ ਜਿਹਵਾ ਮਾਨੋ। — [1]ਕ੍ਰੋੜ ਕ੍ਰੋੜ।
ਇਕ ਇਕ ਜਿਹਵਾ ਪਰ ਬਿਸਾਰਦਾ[1]। — [1]ਬਹੁਤ ਉੱਤਮ।
ਕੋਟਿ ਕੋਟਿ ਹ੍ਵੈ ਸਿਥਤਿ ਸਾਰਦਾ[1] ॥੧੦੫॥ — [1]ਸਰੁਸਤੀਆਂ ਬੈਠੀਆਂ ਹੋਣ।
ਕੋਟਿ ਕਲਪ ਲੌਂ[1] ਆਲਸ ਤਜ ਕੈ। — [1]ਕ੍ਰੋੜਾਂ ਕਲਪਾਂ ਤੱਕ। {ਕਲਪ- ਪੁਰਾਣਾਂ ਅਨੁਸਾਰ ਬ੍ਰਹਮਾ ਦਾ ਇਕ ਦਿਨ, ਜੋ ਸਾਡੇ ੪ ਅਰਬ ੩੨ ਕ੍ਰੋੜ ਸਾਲ ਦਾ ਹੁੰਦਾ ਹੈ। (ਅ) ਮੱਕੇ ਦੀ ਗੋਸ਼ਟ ਅਨੁਸਾਰ ਕਲਪ ਬ੍ਰਿੱਛ ਦਾ ਇਕ ਪੱਤਾ ਝੜਨ ਤੋਂ ਕਲਪ ਤੇ ਸਾਰੇ ਪੱਤੇ ਝੜਨ ਤੋਂ ਮਹਾਂ ਕਲਪ ਅਰਥਾਤ ਪ੍ਰਲੋ ਹੁੰਦੀ ਹੈ}।
ਨਿਸਦਿਨ ਗੁਰ ਜਸ ਗਾਵੈ ਗਜ ਕੈ।
ਤਦਪਿ ਅੰਤ ਨਹੀ ਵਹਿ ਪਾਵੈ।
ਗੁਰੁ ਘਰ ਕਾ ਜਸ ਪਰੈਰਹਾਵੈ[1] ॥੧੦੬॥ — [1]ਭਾਵ ਬੇਅੰਤ ਹੈ।
ਫਿਰ ਹਮ ਕਵਿ ਕੋਵਿਦ[1] ਨ ਕਹਾਵਤ। — [1]ਵਿਦਵਾਨ ਕਵੀ।
ਚਾਲ ਕਵਿਨ ਕੀ ਲਵਨ ਨਾ ਆਵਤ[1]। — [1]ਕਵੀਆਂ ਦਾ ਕਵਿਤਾ ਕਰਨ ਦਾ ਢੰਗ ਥੋੜ੍ਹੇ ਮਾਤ੍ਰ ਵੀ ਨਹੀਂ ਆਉਂਦਾ।
ਤੁੱਛ ਬੁਧਿ ਆਲਸ ਕੇ ਭਰੇ।
ਦਿਢ ਹੰਗਤਾ ਮਮਤਾ ਮੈ ਜਰੇ[1] ॥੧੦੭॥ — [1]ਸੜੇ ਹੋਏ। (ਅ) ਜੜੇ ਹਾਂ।
ਉਕਤਿ[1] ਜੁਗਤਿ[2] ਨਹਿ ਫੁਰਤ ਵਖਤ ਪਰ। — [1]ਕਥਨ। [2]ਦਲੀਲ।
ਕਾਬਿ ਕੋਸ਼[1] ਨਹਿ ਪਢੇ ਸੁਨੇ ਤਰ[2]। — [1]ਕਵਿਤਾ ਦੇ ਕੋਸ਼, ਸਮ ਅਰਥ ਕੋਸ਼ (ਅ) ਕਵਿਤਾ ਅਤੇ ਹੋਏ ਕੋਸ਼ (ਸ਼ਬਦ ਭੰਡਾਰ)। [2]ਬਹੁਤੇ।
ਸਬਿ ਬਿਧਿ ਨਿਰਨੇ ਕਰਿ ਨਿਰਖਾਹੀ[1]। — [1]ਦੇਖ ਲਿਆ ਹੈ।
ਕਿਸੀ ਭਾਂਤਿ ਹੌਂ ਲਾਇਕ ਨਾਹੀ ॥੧੦੮॥
ਪਰ ਦਿਲ ਮੈਂ ਯਹਿ ਸ਼ੌਕ ਰਹਾਵਤਿ।
ਰਹੌਂ ਰੈਨ ਦਿਨ ਗੁਰੁ ਜਸ ਗਾਵਤਿ।
ਨਿਪਟ[1] ਢੀਠਤਾ ਹੈ ਯਹਿ ਮੇਰੀ। — [1]ਕੇਵਲ, ਸਰਾਸਰ, ਬਿਲਕੁਲ।
ਜਯੋਂ ਪਿੰਗੁਲ[1] ਚਹਿ ਸਭਿ ਧਰ ਹੇਰੀ ॥੧੦੯॥ — [1]ਪਿੰਗਲਾ, ਲੂਲ੍ਹਾ।
ਚੀਟੀ[1] ਸਿੰਧੁ[2] ਪਾਰ ਚਹਿ ਜਾਯਾ। — [1]ਕੀੜਾ। [2]ਸਮੁੰਦਰ।
ਚਹਿਤਿ ਮਸ਼ਕ[1] ਜਿਮ ਮੇਰੁ[2] ਉਠਾਯਾ। — [1]ਮੱਛਰ। [2]ਸੁਮੇਰ ਪਰਬਤ।
ਫਿਰ ਭਰੋਸ ਮੁਝ ਕੌ ਇਕ ਆਵੈ।
ਲਾਜ ਬਿਰਦ[1] ਕੀ ਗੁਰੂ ਰਖਾਵੈ ॥੧੧੦॥ — [1]ਸਿੱਖ, ਮੁਰੀਦ (ਅ) ਧਾਰਮਿਕ ਚਿੰਨ੍ਹ ਭਾਵ ਬਾਣੇ ਦੀ।
ਤਾਂ ਤੇ ਨਿਜ ਜਨ ਸਰਨ ਪਰੇ ਕੀ।
ਲਾਜ ਰਾਖ ਹੈਂ ਪਰਨ[1] ਕਰੇ ਕੀ। — [1]ਪ੍ਰਤੱਗਿਆ।

ਯਾਹੀ ਤੇ ਪੁਨ ਪੁਨ ਕਰ ਜੋਰੀ[1]।
[1]ਹੱਥ ਜੋੜ ਕੇ।

ਕਰਿਹੌਂ ਅਰਜ਼ ਨਿਹੋਰ ਨਿਹੋਰੀ[1] ॥੧੧੧॥
[1]ਬਹੁਤ ਨਿੰਮ੍ਰਤਾ ਨਾਲ।

ਹੇ ਸਤਿਗੁਰ ! ਕਰੁਨਾ ਨਿਧਿ[1] ਸਮਰਥ[2]।
[1]ਕਿਰਪਾ ਦੇ ਸਮੁੰਦਰ। [2]ਸਰਬ ਸ਼ਕਤੀਮਾਨ।

ਤਾਰਨ ਤਰਨ[1] ਬਿਥਾਰਨ ਸ੍ਰੁਤਿ ਪਥ[2]।
[1]ਤਾਰਨ ਲਈ {ਤਰਨ} ਜਹਾਜ਼ ਰੂਪ। [2]ਵੇਦ (ਗਿਆਨ) ਮਾਰਗ ਫੈਲਾਉਣ ਵਾਲੇ।

*ਨਦੀ ਬਗੇਂਦੀ[1] ਥਲ[2] ਤੁਮ ਕਰਤੇ।
[1]ਵਗਦੀ ਨਦੀ (ਦੀ ਥਾਂ)। [2]ਰੇਤ ਦੇ ਟਿੱਬੇ। *ਇਹ ਤੁਕਾਂ, ਜਿਨ੍ਹਾਂ ਗੁਰਬਾਣੀ ਦੀਆਂ ਤੁਕਾਂ ਦਾ ਅਨੁਵਾਦ ਹੈ, ਉਹ ਤੁਕਾਂ ਇਹ ਹਨ:– ਨਦੀਆਂ ਵਿਚਿ ਟਿਬੇ ਦੇਖਾਲੇ ਥਲੀ ਕਰੇ ਅਸਗਾਹ ॥ ਕੀੜਾ ਥਾਪਿ ਦੇਇ ਪਤਿਸਾਹੀ ਲਸਕਰ ਕਰੇ ਸੁਆਹ ॥ (ਵਾਰ ਮਾਝ, ਪੰ: ੧੪੪)

ਜਲ ਅਸਗਾਹ[1] ਥਲੋਂ ਮੈਂ ਭਰਤੇ ॥੧੧੨॥
[1]ਡੂੰਘਾ ਪਾਣੀ।

ਕੀੜਾ ਥਾਪਿ ਦੇਤਿ ਪਤਿਸ਼ਾਹੀ।
ਪਤਿਸ਼ਾਹਿਨ ਕੌ ਕਰਿਹੌ ਘਾਹੀ।
ਲਸ਼ਕਰ ਲਾਖਹੁਂ ਖਾਕ ਮਿਲਾਵਤਿ।
ਮਸ਼ਕਨ ਤੈ[1] ਤੁਮ ਸੈਲ[2] ਤੁੜਾਵਤਿ ॥੧੧੩॥
[1]ਮੱਛਰਾਂ ਤੋਂ। [2]ਪਹਾੜ।

ਮਮ ਉਰ ਨਭ ਤੇ ਮੇਘ ਮਲਿਨਤਾ[1]।
[1]ਮੇਰੇ ਹਿਰਦੇ ਦੇ ਅਕਾਸ਼ ਤੋਂ ਮਲੀਨਤਾ ਦੇ ਬੱਦਲਾਂ ਨੂੰ।

ਦੈਹੁ ਦੂਰ ਕਰਿ ਕ੍ਰਿਪਾ ਪਵਨਤਾ[1]।
[1]ਕਿਰਪਾ ਰੂਪ ਹਵਾ ਨਾਲ।

ਤੁੱਛ ਬੁਧਿ ਹਮਰੀ ਸਮ ਸਵਰੀ[1]।
[1]ਭੀਲਣੀ ਵਾਂਗ। {ਸਵਰ ਗੋਤ ਦੀ ਹੋਣ ਕਰ ਕੇ ਨਾਮ ਸਵਰੀ ਹੋ ਗਿਆ। ਪੰਪਾ ਸਰ ਦੇ ਕਿਨਾਰੇ ਸੇਵਾ ਕਰਦੀ ਨੂੰ ਨੀਚ ਜ਼ਾਤ ਦੀ ਸਮਝ ਕੇ ਰਿਖੀਆਂ ਨੇ ਮਾਰਿਆ, ਭਗਤਣੀ ਹੋਣ ਕਰਕੇਰਾਮ ਚੰਦਰ ਜੀ ਨੇ ਦਰਸ਼ਨ ਦੇ ਕੇ ਨਿਹਾਲ ਕੀਤਾ। ਪ੍ਰੇਮ ਵਿੱਚ ਇਸ ਦੇ ਜੂਠੇ ਬੇਰ ਖਾਣ ਦਾ ਜ਼ਿਕਰ ਵੀ ਕਈ ਕਵੀ ਕਰਦੇ ਹਨ। ਇਸੇ ਦੇ ਚਰਨ ਪਾਉਣ ਨਾਲ ਪੰਪਾ ਸਰ ਦੇ ਕਿਰਮ ਨਾਸ਼ ਹੋਏ ਸਨ।}

ਹੇ ਗੁਰਰਾਮ ! ਦੈਹੁ ਕਰਿ ਗਵਰੀ[1] ॥੧੧੪॥
[1]ਹੇ ਗੁਰੂ ਰੂਪਰਾਮ ਜੀ ਇਸ ਨੂੰ ਭਾਰੀ (ਗੁਣਾਂ ਵਾਲੀ) ਕਰ ਦਿਉ।

ਭਗਤਿ ਭਾਵ ਯੁਤ[1] ਕਰਿ ਦਿਹੁ ਮੀਠਾ।
[1]ਪ੍ਰੇਮ ਭਗਤੀ (ਦੀ ਮਿਠਾਸ) ਸਹਿਤ।

ਕਹਰ ਜ਼ਹਰ ਮਯ[1] ਮਮ ਮਨ ਰੀਠਾ।
[1]ਦੁਖਦਾਈ ਜ਼ਹਿਰ ਰੂਪ।

ਚਲ ਦਲ ਜਿਮ ਮਨ ਮੁਝ ਮੰਦਨ ਕਾ[1]।
[1]ਮੇਰੇ ਭੈੜੇ ਦਾ ਮਨ ਪਿੱਪਲ ਦੇ ਹਿਲਦੇ ਪੱਤੇ ਵਾਂਗ ਹੈ।

ਸਦ ਗੁਨਿ ਚਿਨ੍ਹ[1] ਕਰਿ ਦਿਹੁ ਚੰਦਨ ਕਾ ॥੧੧੫॥
[1]ਚੰਗੇ ਗੁਣਾਂ ਦਾ ਨਿਸ਼ਾਨ ਲਗਾ ਕੇ।

ਮਮ ਮਤਿ ਦ੍ਰੂਪਦਾ ਗਹੀ ਦੁਸਾਸਨ[1]।
[1]ਮੇਰੀ ਬੁੱਧੀ ਰੂਪ ਦ੍ਰੋਪਤੀ ਖੋਟੇ ਸੰਸਿਆਂ ਦੇ ਦੁਸਾਸਨਾਂ ਨੇ ਪਕੜ ਲਈ ਹੈ।

ਯੁਕਤੀ ਚੀਰ ਬਢਾਵਹੁ ਰਾਸਨ[1]।
[1]ਦਲੀਲਾਂ ਦੇ ਬਹੁਤੇ ਬਸਤ੍ਰ ਵਧਾ ਦਿਉ।

ਮਮ ਉਰ ਊਖਰ ਮੈਂ[1] ਪਗ ਧਾਰੀ।
[1]ਮੇਰੇ ਹਿਰਦੇ ਰੂਪ ਕੱਲਰ ਦੇ ਖੇਤ ਵਿੱਚ।

ਚਿਸ਼ਮਾਂ ਬਾਰ ਕਰੋ ਗੁਨਿ ਜਾਰੀ[1] ॥੧੧੬॥
[1]ਗੁਣਾਂ ਦੇ ਪਾਣੀ ਦਾ ਸੋਮਾ ਜਾਰੀ ਕਰ ਦਿਉ।

ਰਿਖਿ ਤਿਯ ਸਿਲਾ ਬੁੱਧਿ ਜਢ ਮੇਰੀ[1]।
[1]ਮੇਰੀ ਜੜ ਬੁੱਧੀ ਗੋਤਮ ਰਿਖੀ ਦੀ ਇਸਤ੍ਰੀ (ਅਹੱਲਿਆ ਵਾਂਗ) ਪੱਥਰ (ਬਣੀ ਹੋਈ ਹੈ)।

ਕਰੋ ਬਿਸੁੱਧ ਹਰੋ ਭਵ ਬੇਰੀ[1] ॥੧੧੭॥
[1]ਇਸ ਨੂੰ ਚੇਤੰਨ ਕਰ ਦਿਉ ਤੇ ਜੰਮਣ ਮਰਨ ਦੀ ਬੇੜੀ ਕੱਟ ਦਿਉ।

ਦੋਹਰਾ:

ਬਲੀ ਕੰਧਾਰੀ ਕਲੀ ਕੇ,
ਪਾਪ ਪਹਾਰ ਹੰਕਾਰ[1]।
[1]ਕਲਜੁਗ ਰੂਪ ਵਲੀ ਕੰਧਾਰੀ ਦੇ ਪਾਪ ਤੇ ਹੰਕਾਰ ਰੂਪ ਪਹਾੜ ਨੂੰ।

ਪੰਜੋ ਦੈ ਭੰਜੋ ਗਰਬ[1],
[1]ਪੁੰਨ ਰੂਪ ਪੰਜਾ ਦੇ ਕੇ ਹੰਕਾਰ ਨੂੰ ਭੰਨੋ।

ਦੈਹੁ ਸਰਬ ਸੁਖ ਸਾਰ[1] ॥੧੧੮॥
[1]ਸ੍ਰੇਸ਼ਟ।

ਅਹੰਕਾਰ ਕੌਡੇ ਗਹਯੋ,
ਮਨ ਮਰਦਾਨਾ ਦਾਸ[1]।
[1](ਮੈਂ) ਦਾਸ ਦਾ।
ਤੇਲ ਤਮਾ, ਤ੍ਰਿਸਨਾ ਅਗਿਨਿ,
ਕਰੋ ਸ਼ਾਂਤਿ ਗੁਰੁ ਖਾਸ[1] ॥੧੧੯॥
[1]ਆਪ (ਆ ਕੇ)।
ਮਨ ਗਜ ਗ੍ਰਾਹਿ ਗੁਰੂਰ ਤੈ[1],
[1]ਮਨ ਰੂਪ ਹਾਥੀ ਨੂੰ ਹੰਕਾਰ ਰੂਪ ਤੰਦੂਏ ਤੋਂ।
ਚਿਤਵਨਿ ਚੱਕਰ ਸਾਥ[1]।
[1](ਕ੍ਰਿਪਾ) ਦ੍ਰਿਸ਼ਟੀ ਰੂਪ (ਸੁਦਰਸ਼ਨ) ਚੱਕ੍ਰ ਨਾਲ।
ਲਿਹੁ ਉਬਾਰ ਸੁਖ ਸਾਰ ਦਿਹੁ,
ਨਾਥ ਪੰਥ ਜਦੁ ਨਾਥ[1] ॥੧੨੦॥
[1]ਹੇ ਸ੍ਰੀ ਗੁਰੂ ਗੋਬਿੰਦ ਸਿੰਘ ਰੂਪ ਵਿਸ਼ਨੂੰ ਜੀ! {ਜਦੁ ਨਾਥ=ਕ੍ਰਿਸ਼ਨ ਭਾਵ ਵਿਸ਼ਨੂੰ}।

ਮਤਿ ਮ੍ਰਿਗੀ ਕੁੰਠਤ ਭਈ[1],
[1]ਘਿਰੀ ਹੋਈ ਹੈ।
ਕਰਿ ਅਜ਼ਾਦ ਗੁਰੁ ਆਦਿ।
ਹਰਨਕਸਪ[1] ਹੰਕਾਰ ਤੇ,
[1]ਹਰਨਾਖਸ਼।
ਰਾਖਹੁ ਸਮ ਪ੍ਰਹਿਲਾਦ ॥੧੨੧॥
ਮੇਰੇ ਪੈਂਡੇ[1] ਪਰਰਹੇ,
[1]ਪੈਰ।
ਪੈਂਡੇ[1] ਪਾਪ ਅਪਾਰ।
[1]ਰਸਤੇ।
ਪੈਂਡੇ ਜਿਮ[1] ਤਿਨ ਕੌ ਹਰੋ,
[1]ਪੈਂਦੇ ਖਾਂ (ਪਠਾਣ) ਵਾਂਗ।
ਹਰਿ ਗੋਬਿੰਦ ਗੁਰੁ ਭਾਰ ॥੧੨੨॥
ਅੰਧ ਕੂਪ ਤਮ ਮੈ[1] ਪਰਜੋ,
[1]ਅਗਿਆਨ ਦੇ ਅੰਨ੍ਹੇ ਖੂਹ ਵਿੱਚ।
ਮਹਾ ਪਤਿਤ ਬਿਕਰਾਲ[1]।
[1]ਭਿਆਨਕ।
ਅਪਨੀ ਲਾਜ ਪਛਾਨ ਕੈ,
ਕਾਢ ਲੇਹੁ ਪ੍ਰਭੁ ਦਜਾਲ ॥੧੨੩॥
ਬਾਵਰ[1] ਅਧਮ[2] ਉਧਾਰਿਆ,
[1]ਫੰਧਕ। [2]ਨੀਚ।
ਗਾਵਰ[1] ਔਰ ਅਪਾਰ।
[1]ਬੇ ਦੀਨੇ, ਕਾਫਰ।
ਮੇਰੀ ਬਾਰ[1] ਅਬਾਰ[2] ਕਜੋਂ,
[1]ਵਾਰੀਂ। [2]ਦੇਰੀ।
ਮੈ ਹੂੰ ਅਧਮ ਸਲਾਰ[1] ॥੧੨੪॥
[1]ਨੀਚਾਂ ਦਾ ਸਰਦਾਰ।
ਮੋ ਮੈਂ ਗੁਨ ਏਕੋ ਨਹੀ,
ਸਭਿ ਬਿਧਿ ਭਰਜੋ ਗੁਨਾਹ।
ਅਪਨਾ ਬਿਰਦ ਪਛਾਨਿ ਕੈ,
ਮੇਰੀ ਕਰੋ ਪਨਾਹ[1] ॥੧੨੫॥
[1]ਰਖਿਆ।
ਚੋਰ ਚੱਤ੍ਰਭੁਜ[1] ਕੀ ਕਥਾ,
[1]ਰਾਜੇ ਦੀ ਕੰਨਿਆਂ ਨਾਲ ਸ਼ਾਦੀ ਕਰਾਉਣ ਦੇ ਲਾਲਚ ਵਿੱਚ ਬਣਾਉਟੀ) ਚਾਰ ਬਾਹਾਂ (ਬਣਾ ਕੇ ਵਿਸ਼ਨੂੰ ਬਣਨ ਵਾਲਾ) ਚੋਰ।

ਲਖੋ ਗ੍ਰੀਬ ਨਿਵਾਜ।
ਜਦਯਪਿ ਪੂਤ ਕਪੂਤ ਹੌਂ,
ਬਹੁਤ ਪਿਤਾ ਤੁਹਿ ਲਾਜ ॥੧੨੬॥
ਸਭਿ ਬਿਧਿ ਸਾਜ ਸੀਗਾਰੀਆ,
ਕੰਜ ਸਿ ਨਾਹੜੀਆਂਹ[1]।
[1](ਜਗਿਆਸੂਆਂ ਦੀਆਂ ਬੁਧੀਆਂ ਰੂਪ) ਪਿਆਰ ਮੱਤੀਆਂ {ਕੰਜ}: ਨੌਜਵਾਨ ਕੁੜੀਆਂ।

ਜੇ ਸਹ ਕੰਠ ਨਾ ਲਗੀਆ,
ਜਲਨਿ[1] ਸਿ ਬਾਹੜੀਆਹ[2]* ॥੧੨੭॥

[1](ਕਲਪਣਾ ਦੀ ਅੱਗ ਵਿੱਚ) ਸੜਦੀਆਂ ਹਨ। [2](ਬ੍ਰਿਤੀਆਂ ਰੂਪ) ਬਾਹਾਂ।
*ਇਹ ਦੋਨੋ ਹੀ ਸਤਰਾਂ ਗੁਰਬਾਣੀ ਦੀਆਂ ਤੁਕਾਂ ਹਨ, ਜਿਨ੍ਹਾਂ ਦਾ ਸ਼ੁੱਧ ਪਾਠ ਐਉਂ ਹੈ- "ਜੋ ਸਹ ਕੰਠਿ ਨ ਲਗੀਆ ਜਲਨੁ ਸਿ ਬਾਹੜੀਆਹਾ।" (ਪੰਨਾ ੫੫੮)

ਅੰਗਨਿ ਰੰਗਨਿ ਰੰਗੀਆ[1],
[1](ਜਿਨ੍ਹਾਂ ਨੇ) ਅੰਗਾਂ ਨੂੰ ਰੰਗਾਂ ਨਾਲ ਰੰਗਿਆ ਹੋਇਆ ਹੈ।

ਗਰਬ ਗਹੇਲੜੀਆਹ[1]।
[1]ਹੰਕਾਰ ਵਿੱਚ ਮਸਤ ਹਨ।

ਜੇ ਸਹਿ ਨਹਿ ਮਨ ਭਾਈਆ,
ਜਰਨਿ ਨਵੇਲੜੀਆਹ[1] ॥੧੨੮॥
[1]ਨਵੇਂ ਜੋਬਨ ਵਾਲੀਆਂ।

ਸਭਿ ਬਿਧਿ ਮੈ ਅਬਿ ਤੇਰੀਆ,
ਔਗੁਨ ਨਾਹਿ ਚਿਤਾਰ।
*ਜੇ ਤੂ ਖਸਮ ਅਸਾਡੜਾ,
*ਗੁਰਬਾਣੀ ਦੀਆਂ ਤੁਕਾਂ ਹਨ: "ਜੇ ਤੂ ਮਿਤ੍ਰੁ ਅਸਾਡੜਾ, ਹਿਕ ਭੋਰੀ ਨ ਵੇਛੋੜਿ।" (ਪੰਨਾ ੧੦੯੪)

ਭੋਰੀ[1] ਮਨ ਨ ਬਿਸਾਰ ॥੧੨੯॥
[1]ਥੋੜ੍ਹਾ ਜਿਹਾ ਚਿਰ ਵੀ।

ਤੋ ਸੋਂ ਦੀਨ ਦਯਾਲ ਨਹਿ,
ਮੋ ਸੋਂ ਸਾਧੁ ਗ੍ਰੀਬ।
ਰਾਵਰ ਦਾਸਨ ਚਰਣ ਗਹਿ,
ਭਏ ਨਸੀਬ ਨਜੀਬ[1] ॥੧੩੦॥
[1]ਭਾਗ ਚੰਗੇ ਹੋ ਗਏ।

ਸ੍ਰੀ ਸਤਿਗੁਰੁ ਗੁਰੁ ਗ੍ਰੰਥ ਪੁਨ,
ਪੰਥ ਖਾਲਸਾ ਸਾਰ।
ਪਦ ਪੰਕਜ ਪਰ ਸਬਨ ਕੇ,
ਕਰਿ ਬਹੁ ਬਾਰ ਜੁਹਾਰ[1] ॥੧੩੧॥
[1]ਨਮਸਕਾਰ।

ਕਥਾ ਜਥਾ ਅਵਤਾਰ ਗੁਰੁ,
ਧਾਰਨ ਕੀ ਸਬਿ ਗਾਇ।
ਉਤ੍ਰਥੋਂ[1] ਥਿਰ ਭਯੋ[2] ਅਬਿ,
[1](ਖਿਆਲ ਰੂਪ) ਰਥ ਤੋਂ ਉਤਰ ਕੇ। [2]ਟਿਕ ਕੇ ਬੈਠ ਗਿਆ ਹੈ ਭਾਵ ਸਮਾਪਤ ਹੋ ਗਿਆ ਹੈ।

ਆਹਿ ਚੁਤ੍ਰਥੋ ਧਯਾਇ ॥੧੩੨॥

ਇਤਿ ਸ੍ਰੀ ਗੁਰੁ ਪੰਥ ਪ੍ਰਕਾਸ਼ ਗ੍ਰੰਥੇ ਪੂਰਬਾਰਧੇ ਗਯਾਨ ਸਿੰਘ ਵਿਰਚਤੇ ਪਰਜਾ ਅਚਰਣ, ਗੁਰੁ ਅਵਤਾਰ ਧਰਣ, ਪ੍ਰਸੰਗ ਬਰਨਨੰ ਨਾਮ ਚਤ੍ਰਥੰ ਬਿਸ੍ਰਾਮ ॥੪॥

## ਪੰਜਵਾਂ* ਬਿਸ੍ਰਾਮ

*ਕਵਿ ਜੀ ਨੇ ਮੂਲ ਪਾਠ ਵਿੱਚ ਬਿਸ੍ਰਾਮ ਤੋਂ ਪਹਿਲਾਂ ਕਿਸੇ ਥਾਂ ਵੀ ਬਿਸ੍ਰਾਮ ਦਾ ਨੰਬਰ ਅੰਕਾਂ ਵਿੱਚ ਨਹੀਂ ਦਿੱਤਾ ਤੇ ਨਾ ਹੀ ਬਿਸ੍ਰਾਮ ਦੇ ਨੰਬਰ ਦੀ ਕੋਈ ਮੋਟੀ ਸੂਚਨਾ ਅੱਖਰਾਂ ਵਿੱਚ ਹੀ ਲਿਖੀ ਹੈ। ਉਨ੍ਹਾਂ ਨੇ ਪ੍ਰਾਚੀਨ ਕਵੀਆਂ ਵਾਂਗ ਹਰ ਬਿਸ੍ਰਾਮ ਦੇ ਅੰਤ ਵਿੱਚ ਇਤਿ ਸ੍ਰੀ.......ਪੰਚਮੋ ਬਿਸ੍ਰਾਮ ਆਦਿ ਲਿਖਿਆ ਹੈ। ਅਸੀਂ ਜੋ ਹੁਣ ਤੱਕ ਪਾਠਕਾਂ ਦੇ ਸੌਖ ਲਈ ਹਰ ਬਿਸ੍ਰਾਮ ਦੇ ਮੁੱਢ ਵਿੱਚ ਪਹਿਲਾ......ਪੰਜਵਾਂ ਬਿਸ੍ਰਾਮ ਆਦਿ ਲਿਖਦੇ ਆਏ ਹਾਂ, ਹੁਣ ਅੱਗੋਂ ਤੋਂ ਇਹ ਆਪਣੇ ਵੱਲੋਂ ਮੋਟੀ ਸੂਚਨਾ ਨਹੀਂ ਦੇਵਾਂਗੇ। ਹਰ ਸਫੇ ਦੇ ਉਪਰ ਲੀਕ ਤੋਂ ਬਾਹਰ ਲਿਖਿਆ ਬਿਸ੍ਰਾਮ ਦਾ ਨੰਬਰ ਬਿਸ੍ਰਾਮ ਲੱਭਣ ਵਿੱਚ ਸਹਾਈ ਹੋਵੇਗਾ ਅਤੇ ਹਰ ਬਿਸ੍ਰਾਮ ਦੇ ਆਦਿ ਵਿੱਚ ਉਸ ਬਿਸ੍ਰਾਮ ਵਿੱਚ ਆਉਣ ਵਾਲੇ ਪ੍ਰਸੰਗ ਤੇ ਬਿਸ੍ਰਾਮ ਦਾ ਨੰਬਰ ਬ੍ਰੀਕ ਅੱਖਰਾਂ ਵਿੱਚ ਦੇਂਦੇ ਜਾਵਾਂਗੇ।

੫. {ਸ੍ਰੀ ਗੁਰੂ ਜੀ ਦੀ ਬਾਲ-ਲੀਲ੍ਹਾ, ਸੱਪ ਨੇ ਛਾਂ ਕਰਨੀ, ਖੇਤ ਹਰਾ ਕੀਤਾ, ਪਾਂਧੇ ਨੂੰ ਉਪਦੇਸ਼, ਵੈਦ ਦਾ ਉਧਾਰ, ਖਰਾ ਸੌਦਾ, ਮੋਦੀਖ਼ਾਨਾ, ਸ਼ਾਦੀ, ਸੱਚਖੰਡ, ਜੰਗਲ 'ਚ ਮੰਗਲ, ਮਸੀਤ 'ਚ ਨਿਮਾਜ਼ ਪੜ੍ਹਨ ਗਏ}

ਦੋਹਰਾ:

ਅਮਰ ਅਮਰ ਗੁਰ ਅਮਰ ਕੇ,
ਪਦ ਅਰਬਿੰਦ ਮਨਾਇ[1]। — [1]{ਅਮਰ} ਦੇਵਤਿਆਂ ਨੂੰ ਵੀ {ਅਮਰ} ਮੁਕਤ ਕਰਨ ਵਾਲੇ ਸ੍ਰੀ ਗੁਰੂ ਅਮਰ ਦਾਸ ਜੀ ਦੇ ਚਰਨ ਕੰਵਲਾਂ ਨੂੰ ਮਨਾ ਕੇ। (ਅ) ਦੇਵਤਿਆਂ ਤੇ ਵੀ {ਅਮਰ} ਹੁਕਮ ਕਰਨ ਵਾਲੇ।
ਬਾਲ ਚਰਿਤ[1] ਗੁਰ ਆਦਿ ਕੇ, — [1]ਬਾਲ ਸਮੇਂ ਦੇ ਕੌਤਕ।
ਕਹੋਂ ਮੱਧ ਇਸ ਧਜਾਇ ॥੧॥

ਛਪੈ:

ਦੋਸ਼ ਬਿਦਾਰ[1] ਸ਼ਿੰਗਾਰ ਕਾਬਿ, — [1]ਨਾਸ ਕਰਨ ਵਾਲੇ।
ਫਲ ਚਾਰ ਦਿਵੱਯਾ।
ਗੁਰੁ ਸਿੱਖਨ ਕੀ ਜਿੰਦ,
ਮੋਦ ਮਨ ਚਿੰਦ ਬਢੱਯਾ[1]। — [1]ਮਨ ਇੱਛਤ ਅਨੰਦ ਵਧਾਉਣ ਵਾਲੇ।
ਇੰਦੁ ਦਨਿੰਦ ਮਨਿੰਦ[1], — [1]ਚੰਦ ਤੇ ਸੂਰਜ ਵਾਂਗ।
ਜਗਤਿ ਪ੍ਰਕਾਸ਼ ਕਰਨ ਵਰ[1]। — [1]ਕਰਨ ਵਾਲੇ ਹਨ।
ਕੰਦ ਅਨੰਦ[1] ਮੁਕੰਦ[2], — [1]ਅਨੰਦ ਦੇ ਬੱਦਲ। [2]ਮੁਕਤੀ ਦਾਤੇ।
ਬ੍ਰਿੰਦ ਅਘ ਬਿਘਨ ਦਰਨ ਕਰਿ[1]। — [1]ਨਾਸ ਕਰਨ ਵਾਲੇ ਹਨ।
ਜੋ ਸੁਨੈ ਪ੍ਰੇਮ ਧਰਿ ਨਾਰਿ ਨਰ,
ਆਦਿ ਗੁਰੂ ਕੇ ਚਰਿਤ ਯਹਿ।
ਆਤਮ ਗਿਆਨ ਹਰਿ ਭਗਤਿ ਯੁਤ,
ਸਭਿ ਸੁਖ ਸੰਪਤਿ[1] ਪਾਇ ਵਹਿ ॥੨॥ — [1]ਸਾਮਾਨ, ਸਮੱਗ੍ਰੀ, ਜਾਇਦਾਦ।
ਸ੍ਰੀ ਨਾਨਕ ਅਵਤਾਰ ਧਾਰਿ,
ਜੋ ਚਰਿਤ ਕਰੇ ਬਹੁ।
ਜੇ ਅਬ ਸਭਿ ਵਹਿ ਲਿਖੋਂ,
ਗ੍ਰੰਥ ਬਢੈ ਨ ਪਾਰ ਲਹੁਂ।
ਦਿਗ[1] ਦਰਸ਼ਨ ਹੀ ਮਾਤ, — [1]ਸੂਖਮ ਦਰਸ਼ਨ ਮਾਤ੍ਰ ਹੀ ਭਾਵ ਸੰਖੇਪ ਰੂਪ ਵਿੱਚ। {ਅਰਬੀ- ਦਿਕ, ਦਿਗ- ਸੂਖਮ।}
ਤਾਂਹਿ ਤੇ ਇਹਾਂ ਲਿਖੈਹੌਂ।
ਜੋ ਸਭਿ ਪੇਖਯੋ ਚਹੈ,
ਭਾਨ ਪ੍ਰਕਾਸ਼[1] ਪਿਖੈਹੌਂ। — [1]ਸੂਰਜ ਪ੍ਰਕਾਸ਼ ਭਾਵ ਸ੍ਰੀ ਗੁਰ ਪ੍ਰਤਾਪ ਸੂਰਜ।
ਅਬ ਤਨਕ ਤਨਕ ਕਹਿਹੌਂ ਭਲੇ,

ਸੁਨੋ ਸ੍ਰੋਤਾ ਸੁਮਤਿ ਵਰ[1]।
[1]ਚੰਗੀ ਮਤਿ ਵਾਲੇ।
ਇਸ ਇਤੀਹਾਸ ਮਹਿ ਜਿਤਕ ਵਹਿ,
ਚਹੀਅਤ ਹੈ ਸੋ ਦੈਹੁਂ ਧਰਿ ॥ ੩ ॥
ਤਲਵੰਡੀ ਪੁਰ ਮੱਧ ਖੱਤ੍ਰੀ
ਜਾਤਿ ਬਸਤਿ ਤਰ[1]।
[1]ਬਹੁਤੀ।
ਬੇਦੀ ਗੋਤ ਬਖਜਾਤ[1],
[1]ਮਸ਼ਹੂਰ।
ਨਾਮ ਕਾਲੂ ਸਸਿ ਵਡ ਨਰ।
ਰਾਇ ਬੁਲਾਰ ਇਕ ਨਾਮ,
ਭੂਪ ਤਹਿ ਹੁਤੋ ਯਵਨ[1] ਤਬ।
[1]ਮੁਸਲਮਾਨ ਸੀ।
ਪਟਵਾਰੀ ਤਿਸ ਕੇਰ,
ਰਾਜ ਕੀ ਕਰਤਿ ਹੁਤੋ ਸਭਿ।
ਵਹਿ ਭੂਪਤਿ ਕਾਲੂ ਚੰਦ ਸੋਂ,
ਰਖਤਿ ਦੋਸਤੀ ਅਧਿਕ ਵਰ[1]।
[1]ਬਹੁਤ ਚੰਗੀ।
ਤਿਸ ਕਾਲੂ ਸਸਿ ਕੇ ਗ੍ਰਹਿ ਵਿਖੇ,
ਪ੍ਰਗਟੇ ਨਾਨਕ ਰੂਪ ਹਰਿ ॥ ੪ ॥
ਰਾਮ ਦਜਾਲ ਦਿਜ[1] ਗਨਕ[2],
[1]ਬ੍ਰਾਹਮਣ। [2]ਜੋਤਸ਼ੀ।
ਜਨਮ ਪਤ੍ਰੀ ਗੁਰੁ ਕੇਰੀ।
ਲਿਖਿ ਕਾਲੂ ਸਸਿ ਪਾਸ,
ਲਜਾਇ ਕਰਿ ਯਾ ਬਿਧਿ ਟੇਰੀ[1]।
[1]ਕਿਹਾ।
ਸੁਤ[1] ਤੁਮਰੋ ਯਹਿ ਭਯੋ,
[1]ਪੁੱਤਰ।
ਬਲੀ ਕੋਊ ਅਵਤਾਰੀ।
ਸ਼ਾਹਿਨ ਸ਼ਾਹਿ ਕਹਾਇ,
ਖਲਕ ਮਾਨੈਗੀ ਸਾਰੀ।
ਪੁਨ ਢੁਰੈ ਚਵਰ ਸਿਰਿ ਛਤ੍ਰ ਵਰ,
ਕਰੈ ਦਿਗ ਵਿਜੈ ਧਰਮ ਧਰ[1]।
[1]ਧਰਤੀ (ਦੀਆਂ ਸਾਰੀਆਂ) ਦਿਸ਼ਾਂ ਵਿੱਚ ਧਰਮ ਦੀ ਜਿੱਤ ਕਰੇਗਾ।
ਇਸ ਪੀਛੇ ਹਿੰਦੂ ਤੁਰਕ ਬਹੁ,
ਭਵ ਸਾਗਰ ਕੋ ਜਾਹਿ ਤਰ ॥ ੫ ॥
ਇਸ ਕੇ ਜਨਮ ਸਥਾਨ,
ਪਰੇ ਗ੍ਰਹਿ ਐਸੇ ਨੀਕੇ।
ਜੇ ਲੱਖਨ ਮੈਂ ਕਹੇ,
ਬਰਤਿ ਹੈਂ ਸਭਿ ਹੀ ਠੀਕੇ।
ਸੁਨਿ ਕਰਿ ਕਾਲੂ ਚੰਦ,
ਦਯੋ ਧਨ ਬਹੁ ਦਿਜ ਤਾਈਂ।
ਉਤਸ਼ਵ ਕਰਯੋ ਅਪਾਰ,
ਨਗਰ ਮੈਂ ਵਜੀ ਵਧਾਈ।
ਫਿਰ ਦਿਜਵਰ ਸ੍ਰੁਤਿ ਸੋਧ ਕਰਿ[1],
[1]ਵੇਦਾਂ ਨੂੰ ਵਿਚਾਰ ਕੇ।
ਧਰਯੋ ਨਾਮ ਨਾਨਕ ਵਰੰ।

ਨਹਿ ਦੁੱਖ ਜਾਹਿ ਮੈ ਅਨਿਕਤਾ,
ਸੋ ਕਹੀਅਤ ਨਾਨਕ ਨਰੰ[1] ॥੬॥

[1]ਜਿਸ ਵਿੱਚ ਦੁੱਖ ਤੇ ਅਨੇਕਤਾ ਨਹੀਂ ਹੈ ਤਿਸ ਪੁਰਸ਼ ਨੂੰ ਨਾਨਕ ਕਹੀਦਾ ਹੈ। {ਨਾ+ਅਨ+ ਅੱਕ=ਨਾ- ਪੁਰਸ਼। ਅਨ- ਨਹੀਂ। ਅੱਕ- ਦੁਖ=ਜਿਸ ਪੁਰਸ਼ ਵਿੱਚ ਦੁੱਖ ਨਹੀਂ ਹੈ ਭਾਵ ਸੁਖ ਸਰੂਪ। (ਅ) ਨਾ+ਅਨਿਕ ਜਿਸ ਵਿੱਚ ਅਨੇਕਤਾ ਨਹੀਂ ਹੈ ਭਾਵ ਅਦੁੱਤੀ ਬ੍ਰਹਮ 'ਅਨਿਕਰਹਿਤ ਪ੍ਰਮਾਤਮ ਜੋਈ। ਨਾਨਕ ਨਾਮ ਕਹਾਵੈ ਸੋਈ'।}

ਜਬਿ ਤੇ ਗੁਰੁ ਅਵਤਾਰ,
ਭਇਓ ਤਿਸ ਦੇਸ ਮਝਾਰੀ।
ਸੁਖ ਸੰਪਤਿ ਸਭਿ ਛਈ[1], — [1]ਫੈਲ ਗਈ।
ਮੇਘ[1] ਬਰਸੈਂ ਬਹੁ ਬਾਰੀ[2]। — [1]ਬੱਦਲ। [2]ਪਾਣੀ।
ਧਰਮ ਪਰਾਇਣ[1] ਭਏ, — [1]ਆਸਰੇ।
ਨਾਰਿ ਨਰ ਕਰੈਂ ਭਗਤਿ ਹਰਿ।
ਬਦਕਾਮੀ[1] ਨਰ ਕੁਟਲ[2], — [1]ਮੰਦ-ਕਰਮੀ। [2]ਛਲੀਏ।
ਦੁਖੀ ਨਹਿ ਰਹਯੋ ਦੇਸ ਭਰ।
ਸਾਤ ਈਤਿ ਔ ਭੀਤਿ ਕੀ,
ਭੀਤੀ ਰਹੀ ਨ ਚੀਤਿ ਕਿਸਿ[1]।

[1]ਅਤੇ ਸੱਤ ਈਤਾਂ ਦੇ {ਭੀਤਿ} ਭੈ ਦਾ (ਭੀਤੀ) ਡਰ ਕਿਸੇ ਦੇ ਵੀ ਚਿੱਤ ਵਿੱਚ ਨ ਰਿਹਾ। {ਸੱਤ ਈਤਾਂ- ਖੇਤੀ ਨਾਸ਼ਕ ਸੱਤ ਵਿਘਨ- ੧. ਬਹੁਤ ਮੀਂਹ। ੨. ਮੀਂਹ ਨ ਪੈਣਾ। ੩. ਚੂਹਿਆਂ ਦਾ ਵੱਧ ਜਾਣਾ। ੪. ਟਿੱਡੀ ਦਲ (ਆਹਣ)। ੫. ਗੜੇ। ੬. ਦੁਸ਼ਮਣ ਦੀ ਫੌਜ ਦਾ ਲੰਘਣਾ। ੭. ਤੇਲਾ, ਕੁੰਗੀ ਆਦਿਰੋਗ।}

ਨਰ ਧਰਮ ਕ੍ਰਿਤ ਕਰਿ ਖਾਹਿੰ ਸਭਿ,
ਕਰੈਂ ਭਗਤਿ ਹਰਿ ਦਯੋਸ ਨਿਸਿ[1] ॥੭॥ — [1]ਦਿਨਰਾਤ।
ਯਹਿ ਪ੍ਰਤਾਪ ਤਬ ਭਯੋ,
ਗੁਰੂ ਕਾ ਪ੍ਰਥਮ ਦੇਸ ਪਰ।
ਰਵਿ[1] ਪ੍ਰਗਟੇ ਤੈ ਨਸਤਿ, — [1]ਸੂਰਜ।
ਜੈਸ ਤਮ[1] ਦੁਖਦ[2] ਤਮੀਚਰ[3]। — [1]ਅਨ੍ਹੇਰਾ। [2]ਦੁਖਦਾਈ। [3]ਰਾਤ ਨੂੰ ਵਿਚਰਨ ਵਾਲੇ, ਉੱਲੂ, ਚੋਰ ਆਦਿ।
ਸਿਸ ਲੀਲਾ[1] ਗੁਰੁ ਅਨਿਕ, — [1]ਬਾਲ ਚੋਜ।
ਭਾਂਤਿ ਕੀ ਦਿਨ ਦਿਨ[1] ਕਰਹੀਂ। — [1]ਹਰਰੋਜ਼।
ਮਾਤ ਤਾਤ[1] ਪਿਖ ਪੁਰ ਜਨ[2] — [1]ਪਿਤਾ। [2]ਸ਼ਹਿਰ ਦੇ ਲੋਕ।
ਸਭਿ ਹੀ ਮਨਿ ਮੁਦ[1] ਧਰਹੀਂ। — [1]ਅਨੰਦ।
ਨਰ ਨਾਰਿ ਪਿਖੈਂ ਇੱਕ ਬਾਰ ਜੋ,
ਪੁਨ ਪੁਨ ਲਲਚਾਵੈਂ ਪਿਖਨ ਹਿਤ।
ਸੁਠ ਮਦਨ ਕੋਟਿ ਰਵਿ ਬਾਲ ਸਮ[1], — [1]ਕ੍ਰੋੜਾਂ ਸੁੰਦਰ ਕਮਦਵਾਂ ਅਤੇ ਚੜ੍ਹਦੇ ਸੂਰਜਾਂ ਵਾਂਗ।
ਤੇਜ ਦਿਪੈ[1] ਤਨ ਪੈ ਅਮਿੱਤ ॥੮॥ — [1]ਚਮਕਦਾ ਹੈ।
ਕਰੈਂ ਚੇਸ਼ਟਾ[1] ਐਸ, — [1]ਹਰਕਤ, ਕ੍ਰਿਆ।
ਜੈਸ ਨਰ ਧਰਮ ਧੁਰੰਧਰ[1]। — [1]ਧਰਮ ਦਾ ਭਾਰ ਚੁੱਕਣ ਵਾਲਾ ਭਾਵ ਧਰਮ ਦਾ ਰਾਖਾ।
ਜੋ ਕੁਛ ਘਰ ਤੇ ਮਿਲੈ,
ਦੈਂਹ ਦੀਨਨਿ ਕੇ ਕਰ ਧਰਿ[1]। — [1]ਗ਼ਰੀਬਾਂ ਦੇ ਹੱਥ ਤੇਰੱਖ ਦੇਂਦੇ ਹਨ।

ਜਿਨ ਲਰਕਨ ਸੌਂ ਖੇਲ,
ਕਰੈਂ ਮਿਲ ਕਰਿ ਨਿਤ ਨੀਕੈ।
ਤਿਨ ਕੋ ਯਾ ਬਿਧਿ ਖੇਲ,
ਵੀਚ ਉਪਦੇਸ਼ੈਂ ਠੀਕੈ।
ਆਸਨ ਲਗਾਇ ਲੋਚਨ ਮਿਲਾਇ[1], — [1]ਅੱਖਾਂ ਮੀਟ ਕੇ।
ਧ੍ਯਾਨ ਧਰਾਇੰ ਪੁਨ ਈਸ਼ ਕੋ।
ਨਿਜ ਕਰਿ ਮਨ ਇਸਥਿਤ ਬ੍ਰਹਮ ਮੈ,
ਬੈਸਹਿਂ ਜੈਸ ਜੁਗੀਸ਼ ਕੋ ॥੯॥
ਬ੍ਯਾਸ[1] ਕਪਲ[2] ਸੁਕ[3] ਬਾਮਦੇਵ[11], — [1]ਵੇਦਾਂਤ ਸ਼ਾਸਤ੍ਰ ਦਾ ਕਰਤਾ। [2]ਸ਼ਾਂਖ ਸ਼ਾਸਤ੍ਰ ਦਾ ਕਰਤਾ। [3]ਸੁਕਦੇਵ-ਬਿਆਸ ਦਾ ਪੁੱਤਰ। [11]ਇਕ ਵੈਦਕ ਰਿਖੀ।
ਦੱਤਾਤ੍ਰੈ[1], ਰਘੁਪਤਿ[2]। — [1]ਸੰਨਿਆਸੀਆਂ ਦਾ ਗੁਰੂ। [2]ਰਾਮ ਚੰਦਰ।
ਦਾਊਦ[1], ਮੂਸਾ[2], ਨੂਹ[3], ਮੁਹੰਮਦ[11], — [1]ਮੁਸਲਮਾਨਾਂ ਦਾ ਇਕ ਪੈਗ਼ੰਬਰ। [2]ਤੌਰੇਤ ਦੇ ਪਰਗਟ ਕਰਨ ਵਾਲਾ ਯਹੂਦੀਆਂ ਦਾ ਪੈਗ਼ੰਬਰ। [3]ਇਕ ਪੈਗ਼ੰਬਰ ਦਾ ਨਾਮ, ਇਸੇ ਨੂੰ ਹਿੰਦੂ ਮਤ ਅਨੁਸਾਰ 'ਮਨੂੰ' ਭੀ ਕਹਿੰਦੇ ਹਨ। [11]ਇਸਲਾਮ ਧਰਮ ਦਾ ਬਾਨੀ, ਕੁਰਾਨ ਨੂੰ ਪ੍ਰਗਟ ਕਰਨ ਵਾਲਾ ਮੁਸਲਮਾਨਾਂ ਦਾ ਪੈਗ਼ੰਬਰ।
ਈਸਾ[1] ਸਮ ਮਤਿ[2]। — [1]ਈਸਾਈ ਮਤ ਨੂੰ ਤੇ ਅੰਜੀਲ ਨੂੰ ਪ੍ਰਗਟ ਕਰਨ ਵਾਲਾ ਈਸਾਈਆਂ ਦਾ ਪੈਗ਼ੰਬਰ। [2]ਵਰਗੀ ਅਕਲ ਹੈ।
ਰਹੈਂ ਗਰੀਬ ਬਿਰੱਕਤ[1], — [1]ਤਿਆਗੀ।
ਮਸਤਿ ਸੋਂ ਮਸਤ[1] ਰੈਨਿ ਦਿਨੁ। — [1](ਨਾਮ ਦੀ) ਮਸਤੀ ਨਾਲ (ਬਹੁਤੇ) ਮਸਤ।
ਦੁਖੀ ਦਾਰਦੀ ਦੇਖ,
ਤਾਂਹਿ ਦੁਖ ਹਰਹੈਂ ਤਤਛਿਨ।
ਪੁਨ ਏਕ ਸਮੇਂ ਸਮ ਕ੍ਰਿਸ਼ਨ ਕੇ,
ਗੋਧਨ[1] ਚਾਰਨ ਕੌ ਗਏ। — [1]ਗਊਆਂ।
ਤਹਿਂ ਸੁਨੋ ਚਰਿਤ ਜੋ ਕਰਿਯੋ ਗੁਰੁ,
ਜੰਗਲ ਮੈਂ ਮੰਗਲ ਛਏ[1] ॥੧੦॥ — [1]ਅਨੰਦ ਭਰ ਗਏ।
ਹੁਤੇ ਜਿਤਕ ਗੋਪਾਲ ਬਾਲ[1], — [1]ਗਊਆਂ ਚਾਰਨ ਵਾਲੇ ਬੱਚੇ।
ਤਬਿ ਸਭਿ ਉਪਦੇਸੇ।
ਥਿਰੇ ਸਮਾਧੀ ਲਾਇ,
ਭਜਨ ਮੈਂ ਜੁਰੇ ਬਿਸੇਸੇ[1]। — [1]ਬਹੁਤੇ ਜੁੜ ਗਏ।
ਹੁਤੀ ਭੈਸ ਅਰ ਗਊ,
ਜਿਤਕ ਤਹਿਂ ਸਭਿ ਤਿਨਹੀ ਕੀ।
ਕ੍ਰਿਖੀ[1] ਵੀਚ ਪ੍ਰਵਿਸ਼ੀ, — [1]ਖੇਤੀ।
ਜਾਇ[1] ਇਕ ਠੌਰ ਨਜੀਕੀ[2]। — [1]ਜਾ ਵੜੀਆਂ। [2]ਨੇੜੇ।
ਵਹਿ ਖੇਤ ਕਨਕ ਕਾ ਹੁਤੋ ਤਰੁ[1], — [1]ਬਹੁਤ।
ਮਧੁ ਮਾਸ[1] ਮੈਂ ਫਬਯੋ ਭਲ। — [1]ਚੇਤ ਦੇ ਮਹੀਨੇ।
ਸਭਿ ਕੀਨੋ ਖਾਇ ਉਜਾਰ ਜੌ,
ਤਬਿ ਤਹਿਂ ਅਯੋ ਕ੍ਰਿਸਾਨ ਚਲ ॥੧੧॥
ਪਿਖ ਕਰਿ ਧਰਿ ਉਰ ਰੋਸ,

ਦੁਖੀ ਹ੍ਵੈ ਜਾਟ ਅਪਾਰੇ।
ਗੋਧਨ ਸਭੀ ਸਕੇਲ[1], — [1]ਸਾਰੀਆਂ ਗਊਆਂ ਇਕੱਠੀਆਂ ਕਰਕੇ।
ਲੈ ਗਯੋ ਰਾਜ ਦ੍ਵਾਰੇ।
ਹਾਕਮ ਰਾਇ ਬੁਲਾਰ,
ਪਾਸ ਵਹਿ ਜਾਇ ਪੁਕਾਰਯੋ।
ਸੁਨਿ ਹਾਕਮ ਕੇ ਜਾਇ
ਆਦਮੀ ਖੇਤ ਨਿਹਾਰਯੋ।
ਤਬਿ ਧਰਿ ਸਮਾਧਿ ਗੋਪਾਲ ਜਹਿਂ,
ਬੈਸੇ ਥੇ ਗੁਰ ਸਹਤਿ ਸਭਿ।
ਵਹਿ ਪਕਰਿ ਸਿਪਾਹੀ ਸਭਿਨ ਕੌਂ,
ਲਯਾਯੋ ਹਾਕਮ ਪਾਸ ਜਬਿ ॥੧੨॥
ਰਾਇ ਬੁਲਾਰ ਸਕੋਪ[1], — [1]ਗੁੱਸੇ ਨਾਲ।
ਬਾਲਕਨਿ ਤਈਂ ਉਚਾਰਾ[1]। — [1]ਉਜਾੜੇ ਦਾ (ਹਰਜਾਨਾ)।
ਦੈਹੋਂ ਤੁਮ ਕੋ ਸਜ਼ਾ,
ਔਰ ਭਰ ਲੈਹੁਂ ਉਜਾਰਾ।
ਯਹਿ ਸੁਨਿ ਨਾਨਕ ਦੇਵ,
ਭੂਪ ਪ੍ਰਤਿ ਸਾਫ ਉਚਾਰਯੋ।
ਉਪਾਲੰਭ[1] ਕਯੋਂ ਦੇਤ? — [1]ਉਲਾਂਭੇ।
ਨਾਹਿ ਹਮ ਖੇਤ ਉਜਾਰਯੋ।
ਵਹਿ ਪਿਖੋ ਜਾਇ ਕੈ ਅਥਿ ਸਹੀ[1], — [1]ਚੰਗੀ ਤਰ੍ਹਾਂ।
ਨਹੀ ਏਕ ਤ੍ਰਿਣ[1] ਨਸਯੋ ਕਿਤਿ। — [1]ਕੱਖ।
ਯਹਿ ਸੁਨ ਕਰਿ ਰਾਇ ਬੁਲਾਰ ਫਿਰ,
ਪਠੇ ਲੋਗ ਬਹੁ ਪਿਖਨ ਹਿਤ ॥੧੩॥
ਜਾਇ ਪਿਖਯੋ ਜਬਿ ਖੇਤ,
ਬਹੁਤ ਲੋਗਨਿ ਮਿਲਿ ਠੀਕੈ।
ਹਰੋ ਭਰੋ ਸੁਠ ਖਰੋ[1], — [1]ਸੁੰਦਰ ਖੜਾ ਹੈ।
ਅਧਿਕ ਔਰਨ ਤੇ ਨੀਕੈ।
ਪਿਖ ਕਰਿ ਅਚਰਜ ਮਾਨਿ,
ਰਾਇ ਢਿਗ ਆਇ ਸੁਨਾਯੋ।
ਯਹਿ ਪਰਚਾ[1] ਗੁਰੁ ਆਦਿ ਕੇਰ, — [1]ਕਰਾਮਾਤ ਦਾ ਚਮਤਕਾਰ।
ਜਗ ਅਤਿ ਬਿਦਤਾਯੋ[1]। — [1]ਬਹੁਤ ਮਸ਼ਹੂਰ ਹੋ ਗਿਆ।
ਫਿਰ ਕਿਤਿਕ ਕਾਲ ਬੀਤਯੋ ਜਬੈ,
ਗੁਰ ਏਕ ਦਿਵਸੁ ਤਿਸ ਬਨ ਵਿਖੇ।
ਕਿਤ ਜਾਇ ਸੁਤੰਤ ਇਕੰਤ ਭਲ[1], — [1]ਸੁਤੰਤਰ ਤੇ ਚੰਗੀ ਇਕਾਂਤ ਜਗ੍ਹਾ।
ਧਰਿ ਸਮਾਧਿ ਪੌਢੇ[1] ਪਿਖੇ ॥੧੪॥ — [1]ਲੰਮੇ ਪਏ।
ਰਾਇ ਬੁਲਾਰ ਸ਼ਿਕਾਰ ਖੇਲਤੋ,
ਗਯੋ ਤਹਾਂ ਹੀ।

ਪਿਖ ਕੌਤਕ ਭੌ ਚਕਿਤ[1],
ਥਕਿਤ ਬਿਸਮੈਂ ਸੁ ਮਹਾਂ ਹੀ।
ਸੁਕਲ ਸਾਂਪ[1] ਨਿਜ ਫਣ ਫਿਲਾਇ,
ਸਤਿਗੁਰੁ ਕੇ ਮੁਖ ਪਰ।
ਥਿਰਯੋ ਛਾਉਂ ਕਰਿ ਪਿਖਯੋ,
ਸ਼ੇਸ਼ ਜਿਮ ਧਰਤਿ ਹਰੀ ਪਰ[1]।
ਸੁਨਿ ਸ਼ੋਰ ਰਾਇ ਕੀ ਸੈਨ ਕਾ,
ਲੋਪ ਭਯੋ ਜਬਿ ਸਾਂਪ ਵਹਿ।
ਤਬਿ ਤਜਿ ਸਮਾਧਿ ਗੁਰੁ ਬਯਾਧਿ ਹਰ[1],
ਸਾਵਧਾਨ ਹ੍ਵੈ ਥਿਰੇ ਤਹਿਂ ॥੧੫॥
ਧਾਇ ਜਾਇ ਲਪਟਾਇ,
ਰਾਇ ਗੁਰੁ ਚਰਨ ਰਹਯੋ ਗਹਿ।
ਭਲੀ ਭਾਂਤਿ ਦਿਢ ਠਈ ਬਾਤ,
ਕੋ ਬਲੀ ਭਯੋ ਯਹਿ।
ਆਇ ਧਾਮ[1] ਗੁਰੁ ਪਿਤ ਬੁਲਾਇ,
ਸਬਿ ਬਾਤ ਸੁਨਾਈ।
ਮਹਤਾ[1] ਤੂੰ ਭੌ[2] ਧੰਨਯ,
ਜਾਂਹਿ ਸੁਤ ਬਲੀ ਮਹਾਂਈ।
ਪੁਰ, ਦੇਸ ਔਰ ਮੈਂ ਧੰਨਯ ਭੌ,
ਅਬਿ ਤੂੰ ਮੁਝ ਕੌ ਤਿਹ ਦਾਸ ਲਖ[1]।
ਨਹਿ ਕਰੀਏ ਕਬਹੀ ਰੰਜ[1] ਤਿਹ;
ਧਨ ਚਹੀਏ ਜਿਤੋ ਲੇਜਾਇ ਰਖ ॥੧੬॥
ਜੈਸ ਸਿੰਧੁ[1] ਤੈ ਪ੍ਰਗਟ
ਹੋਤਿ ਹੈਂ ਜਲ* ਤਰੰਗ[1] ਬਹੁ।
ਜੇਤਿਕ[1] ਜੋਵਤਿ[2] ਜੋਇ[3]
ਕਹਤਿ ਹੈ ਤਿਤਿਕ* ਸੋਇ ਵਹੁ[1]।
ਤਯੋਂ ਸਤਿਗੁਰੁ ਕੀ ਕਰਾਮਾਤ
ਜਿਨ ਜਿਤਿਕ ਨਿਹਾਰੀ।
ਕੀਨੀ ਪਰਗਟ ਤਿਤੀ,
ਰਹੀ ਪੁਨ ਗੋਪ ਅਪਾਰੀ[1]।
ਦਿਨੁ ਰੈਨਿ ਸਮਸਤ ਅਲਮਸਤ ਰਹਿਂ[1],
ਗੁਰੁ ਹਸਤਿ ਕਬੀਰੋਦਨ[1] ਕਰੈਂ।
ਹਰ ਵਕਤ ਰੰਗੇ ਰਹਿ ਰੰਗ ਹਰਿ,

[1]ਚੱਕ੍ਰਤ ਹੋ ਗਿਆ।
[1]ਚਿੱਟਾ ਸੱਪ।
[1]ਜਿਵੇਂ ਸ਼ੇਸ਼ ਨਾਗ ਵਿਸ਼ਨੂੰ ਉਪਰ (ਛਾਂ ਕਰੀ) ਰੱਖਦਾ ਹੈ।
[1]ਰੋਗ-ਨਾਸ਼ਕ ਸਤਿਗੁਰੂ।
[1]ਘਰ।
[1]ਹੇ ਕਾਲੂ ਜੀ! [2]ਹੋ ਗਿਆ ਹੈਂ।
[1]ਜਾਣ।
[1]ਨਾਰਾਜ਼, ਗੁੱਸੇ।
[1]ਸਮੁੰਦਰ।
[1]ਲਹਿਰਾਂ। *ਇਸ ਤੁਕ ਦੀਆਂ ਕੇਵਲ ੨੦ ਮਾਤ੍ਰਾਂ ਹੀ ਹਨ ਜਦ ਕਿ ੨੪ ਚਾਹੀਦੀਆਂ ਸਨ। ਜਾਪਦਾ ਹੈ ਕਿ ਇਥੇ ਪਾਠ 'ਹੈਂ ਜਲ' ਮੂਲ ਵਿੱਚ ਛਪਣੋ ਰਹਿ ਗਿਆ ਹੈ ਅਸਾਂ ਇਹ ਪਾਠ ਆਪਣੇ ਕੋਲੋਂ ਵਧਾਇਆ ਹੈ ਜਿਸ ਨਾਲ ੨੪ ਮਾਤ੍ਰਾਂ ਪੂਰੀਆਂ ਹੋ ਗਈਆਂ ਹਨ।
[1]ਜਿਤਨੀਆਂ। [2]ਦੇਖਦਾ ਹੈ। [3]ਜਿਹੜਾ।
[1]ਉਤਨੀਆਂ ਕੁ ਉਹ ਕਹਿ ਦੇਂਦਾ ਹੈ। *ਇਸ ਤੁਕ ਵਿੱਚ 'ਤਿਤਿਕ' ਪਾਠ ਮੂਲ ਵਿੱਚ ਛਪਣੋ ਰਹਿ ਗਿਆ ਸੀ। ਮਾਤ੍ਰਾਂ ਪੂਰੀਆਂ ਕਰਨ ਲਈ ਇਹ ਪਾਠ ਅਸਾਂ ਆਪਣੇ ਕੋਲੋਂ ਪਾਇਆ ਹੈ।
[1]ਬਹੁਤੀਆਂ (ਕਰਾਮਾਤਾਂ) ਗੁਪਤ ਰਹੀਆਂ।
[1]ਸਾਰਾ ਦਿਨ ਤੇ ਸਾਰੀਰਾਤ ਬਹੁਤ ਮਸਤ ਰਹਿੰਦੇ ਹਨ।
[1]ਰੋਣਾ।

ਪ੍ਰਵਾਹਿ ਨ ਕਾਹੂੰ ਕੀ ਧਰੈਂ ॥੧੭॥
ਦੋਹਰਾ:
ਪੁਨ ਇਕ ਦਿਨੁ ਪਿਤ ਨੈ ਪਠੇ,
ਪਢਿਨ ਹੇਤ ਚਟਸਾਲ[1]। — [1]ਪਾਠਸ਼ਾਲਾ।
ਪਾਂਧੇ ਜਬ ਗੁਰੁ ਕੋ ਕਹਯੋ,
ਪਢੋ ਬੈਠਿ ਤੁਮ ਬਾਲ ॥੧੮॥
ਚੌਪਈ:
ਯੌਂ ਸੁਨਿ ਗੁਰਿ ਤਬਿ ਬਚਨ ਉਚਾਰੇ।
ਵੋਹੁ ਬਿੱਦਯਾ ਹਮ ਪਢੀ ਉਦਾਰੇ।
ਜਾਹਿ ਪਢੇ ਕੁਛ ਔਰਹਿ ਪੜ੍ਹਨਾ।
ਬਾਕੀ ਰਹਯੋ ਨ ਜਗ ਮੈ ਕੜਨਾ[1] ॥੧੯॥ — [1]ਬੱਝਣਾ, ਬੰਧਨਾਂ ਵਿੱਚ ਪੈਣਾ।
ਤਾਂਹਿ ਪ੍ਰਤਾਪ ਲਾਭ ਵਹਿ ਪਾਯੋ।
ਜਿਹ ਆਗੇ ਸਬਿ ਲਾਭ ਬਿਲਾਯੋ[1]। — [1]ਛਪ ਜਾਂਦੇ ਹਨ।
ਜਿਹ ਬਲਿ ਪਿਖੀ ਵਸਤੁ ਹਮ ਸੋਈ।
ਜਿਹ ਪਿਖ ਪਿਖ ਨੋ ਰਹਾ ਨ ਕੋਈ ॥੨੦॥
ਜਾਂਹਿ ਅਗਾਰੀ ਔਰਹਿਂ ਬਿੱਦਯਾ।
ਬੇਦ ਸੰਤ ਕਹਿਂ ਸਬੀ ਅਬਿੱਦਯਾ[1]। — [1]ਅਨਪੜ੍ਹਤਾ, ਮੂਰਖਤਾ, ਅਗਿਆਨਤਾ।
ਔਰ ਇਲਮ ਸਬਿ ਹੀ ਤਿਸ ਮੈ ਹੈਂ।
ਜਯੋਂ ਗਜ ਪਗ ਮਧ[1] ਪਗ ਸਬਿ ਐਹੈਂ ॥੨੧॥ — [1]ਜਿਵੇਂ ਹਾਥੀ ਦੇ ਪੈਰ ਵਿੱਚ।
ਯਹਿ ਸੁਨਿ ਪਾਧੇ ਅਚਰਜ ਮਾਨਾ।
ਕਹਯੋ ਕਰੋ ਕੁਛ ਮੁਝੈ ਸੁਨਾਨਾ।
ਜੇਤਕ ਬਿਦਯਾ ਪਾਂਧਯੋਂ ਕੇਰੀ।
ਪ੍ਰਿਥਮ ਗੁਰੂ ਸਬਿ ਬਹੁ ਬਿਧਿ ਟੇਰੀ[1] ॥੨੨॥ — [1]ਕਹੀ।
ਜ਼ਾਹਰ[1] ਗੈਬ[2] ਇਲਮ ਪੁਨ ਜੇਤੇ। — [1]ਪ੍ਰਗਟ। [2]ਗੁਪਤ।
ਹੈਂ ਜਗਿ, ਪੁਨਾ ਸੁਨਾਏ ਤੇਤੇ।
ਦਾਨੀ ਭੁਗਤਿ ਮੁਕਤਿ ਨਿਜ ਬਾਨੀ।
ਗੁਰੂ ਸੁਨਾਈ ਪੁਨ ਗੁਨਖਾਨੀ ॥੨੩॥
ਥਿਤੀ* ਪੱਟੀ** ਨਾਮ ਬਖਾਨਤਿ। — *ਇਹ ਬਾਣੀ 'ਬਿਲਾਵਲ ਮਹਲਾ ੧ ਥਿਤੀ ਘਰ ੧੦ ਜਤਿ' ਦੇ ਸਿਰਲੇਖ ਨਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪੰਨਾ ੮੩੮ ਤੋਂ ਸ਼ੁਰੂ ਹੁੰਦੀ ਹੈ। **ਇਹ ਬਾਣੀ 'ਰਾਗ ਆਸਾ ਮਹਲਾ ੧ ਪਟੀ ਲਿਖੀ' ਦੇ ਸਿਰਲੇਖ ਨਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪੰਨਾ ੪੩੨ ਤੋਂ ਸ਼ੁਰੂ ਹੁੰਦੀ ਹੈ।`
ਗੁਰੂ ਗ੍ਰੰਥ ਮੈਂ ਹੈਂ ਸਿੱਖ ਜਾਨਤਿ।
ਸੁਨਿ ਪਾਂਧੇ ਤਿਹ ਸਿੱਖਨਿ ਅਪਾਰਾ[1]। — [1]ਬਹੁਤੀਆਂ ਸਿਖਿਆਵਾਂ ਨੂੰ।
ਗੁਰੁ ਕੋ ਲਖਯੋ ਰੂਪ ਕਰਤਾਰਾ ॥੨੪॥
ਲੈ ਉਪਦੇਸ਼ ਕਲੇਸ਼ ਨਿਵਾਰੇ।
ਭਯੋ ਬਿਰੱਕਤ ਸੁ ਜਗਤਿ ਕਿਨਾਰੇ[1]। — [1]ਤਿਆਗੀ।
ਸਹਿਜ ਸੁਭਾਇ ਕਥੈਂ ਗੁਰੁ ਐਸੇ।

ਭਗਤੀ ਗਜਾਨ ਲਹੈਂ ਸਬਿ ਜੈਸੇ ॥੨੫॥
ਹਿੰਦੂ ਹਰਿ ਅਵਤਾਰ ਪ੍ਰਮਾਨੈਂ[1]।
[1]ਮੰਨਦੇ ਹਨ।
ਮੁੱਸਲਮਾਨ ਵਲੀ[1] ਅਨੁਮਾਨੈਂ[2]।
[1]ਅੱਲਾਹ ਦਾ ਪਿਆਰਾ। (ਅ) ਕਰਾਮਾਤੀ। [2]ਅਨਮਾਨ ਲਾਉਂਦੇ ਹਨ।
ਇਕ ਦਿਨ ਫਿਰ ਗੁਰੁ ਬਿਪਨ[1] ਮਝਾਰੇ।
[1]ਜੰਗਲ।
ਇਕ ਬਨ ਛਾਯਾ ਤਰੇ ਸਕਾਰੇ[1] ॥੨੬॥
[1]ਵਣ (ਦੇ ਦਰੱਖ਼ਤ) ਦੀ ਛਾਂ ਹੇਠ ਸਵੇਰੇ।
ਪੌਢੇ ਜਾਇ ਮੌਜ ਮਨਿ ਆਈ।
ਜਾਮ[1] ਤੀਨ ਦਿਨ ਬਿਤਯੋ ਤਹਾਂਈ।
[1]ਪਹਿਰ।
ਛਾਯਾ ਥਿਰੀਰਹੀ ਇਕ ਥਾਏ।
ਰਾਇ ਆਇ ਪਿਖਿ ਗੋ ਬਿਸਮਾਏ[1] ॥੨੭॥
[1]ਹੈਰਾਨ ਹੋ ਗਿਆ।
ਅਜ਼ਮਤ ਅਧਿਕ ਪੇਖ ਸਿਜਦਾ[1] ਕਰਿ।
[1]ਨਮਸਕਾਰ।
ਹੋਇ ਮੋਦ ਪ੍ਰਮੋਦ[1] ਗਯੋ ਘਰਿ।
[1]ਬਹੁਤ ਅਨੰਦ ਲੈ ਕੇ।
ਜਬ ਯਹਿ ਬਾਤ ਅਨਤ[1] ਸੁਨ ਪਾਈ।
[1]ਹੋਰ (ਲੋਕਾਂ) ਨੇ।
ਪੇਖਨ ਹੇਤ ਅਏ ਜਨ ਧਾਈ ॥੨੮॥
ਪੇਖ ਬਿਸੇਖ[1] ਰਹੇ ਬਿਸਮਾਈ*।
[1]ਬਹੁਤੇ। *ਏਥੇ ਵੀ ੨੯ ਨੰ: ਅੰਕ ਦੀ ਪਹਿਲੀ ਜਾਂ ਦੂਜੀ ਤੁਕ ਮੂਲ 'ਚ ਛਪਣੋ ਰਹਿ ਗਈ ਹੈ। ਇਸ ਲਈ ਇਹ ਅੰਕ ਤਿੰਨਾਂ ਹੀ ਤੁਕਾਂ ਦਾ ਰਹਿ ਗਿਆ ਹੈ।

ਭਾਂਤਿ ਇਸੀ ਤਬਿ ਬਾਤ ਹਜਾਰੈਂ[1]।
[1]ਗੱਲਾਂ ਰਾਹੀਂ ਹਜ਼ਾਰਾਂ (ਵਾਰ)।
ਕਰਾਮਾਤ ਪੁਰਿ ਲੋਗ ਨਿਹਾਰੈਂ ॥੨੯॥
ਰੁਜੀ[1] ਅਨਿਕ ਨਿਤ ਗੁਰੁ ਢਿਗ ਆਹੀ[2]।
[1]ਰੋਗੀ। [2]ਆਉਂਦੇ ਹਨ।
ਲੈ ਪਗ ਖਾਕ[1] ਪਾਕ[2] ਹ੍ਵੈ ਜਾਹੀਂ ॥੩੦॥
[1]ਚਰਨ ਧੂੜ। [2]ਪਵਿੱਤ੍ਰ।

ਦੋਹਰਾ:
ਇਕ ਦਿਨ ਜ਼ੇਵਰ[1] ਪਹਿਨ ਕੁਛ,
[1]ਗਹਿਣੇ।
ਲੈ ਲੋਟਾ ਕਰ ਮਾਹਿ[1]।
[1]ਹੱਥ ਵਿੱਚ।
ਗਏ ਸੁਚੇਤੇ[1] ਠਗ ਮਿਲੇ,
[1]ਟੱਟੀ।
ਲਯੋ ਉਤਾਰ ਤਿਨਾਹਿ ॥੩੧॥
ਅੰਧ ਭਏ ਸੂਝੈ ਨਹੀ[1],
[1]ਦਿਸਦਾ ਨਹੀਂ।
ਪਰੇ ਪਗੀ[1] ਪੁਨ ਆਇ।
[1]ਪੈਰੀਂ ਪੈ ਗਏ।
ਕਹਯੋ ਗੁਰੂ ਲੇ ਜਾਹੁ ਅਬਿ,
ਫੇਰ ਗਏ ਵਹਿ ਧਾਇ ॥੩੨॥
ਕਬੀ ਕਬੀ ਜੰਗਲ ਵਿਖੈ,
ਜਾਹਿਂ ਨ ਆਵਹਿਂ ਫੇਰ।
ਦੂਸਰ ਤੀਸਰ ਦਿਵਸੁ ਪੁਨ,
ਲੋਗ ਲਿਆਵਹਿਂ ਹੇਰ ॥੩੩॥
ਆਤਮ ਸੁਖ ਮੈਂ ਮਗਨਿ ਗੁਰੁ;
ਪਰੇ ਰਹੈਂ ਘਰਿ ਮਾਂਹਿ।
ਖਾਨ ਪਾਨ ਕੁਛ ਨਾ ਚਹੈਂ;
ਬੋਲੈਂ ਕਿਸਿ ਸੋਂ ਨਾਹਿ ॥੩੪॥

ਰੋਗ ਭਯੋ ਕੁਛ ਲਖ[1] ਪਿਤਾ; — [1]ਜਾਣ ਕੇ।
ਲਯਾਯੋ ਬੈਦ ਬੁਲਾਇ।
ਨਾੜੀ[1] ਪੇਖਨ ਲਗੋ ਜਬਿ; — [1]ਨਬਜ਼।
ਤਬਿ ਗੁਰੁ ਕਹ੍ਯੋ ਤਿਨਾਇ[1] ॥ ੩੫ ॥ — [1]ਤਿਸ (ਵੈਦ) ਨੂੰ।

*ਸ੍ਰੀ ਮੁਖਵਾਕ: — *ਇਹ ਦੋ ਤੁਕਾਂ ਗੁਰਬਾਣੀ ਹੈ। (ਵਾਰ ਮਲਾਰ, ਸਲੋਕ ਮਹਲਾ ੧, ਪੰਨਾ ੧੨੭੯)।

ਵੈਦੁ ਬੁਲਾਇਆ ਵੈਦਗੀ[1]; ਪਕੜਿ ਢੰਢੋਲੇ ਬਾਂਹ ॥ — [1]ਇਲਾਜ ਵਾਸਤੇ।
ਭੋਲਾ ਵੈਦੁ ਨ ਜਾਣਈ; ਕਰਕ[1] ਕਲੇਜੇ ਮਾਹਿ ॥ ੧ ॥ — [1]ਚੀਸ, ਚੁਭਵੀਂ ਪੀੜ।
*ਜਾਹਿ ਬੈਦ ਘਰ ਆਪਨੇ; ਮੇਰੀ ਆਹਿ[1] ਨ ਲੇਹਿ ॥ — [1]ਬਦ ਅਸੀਸ। *ਇਹ ਚਾਰੇ ਤੁਕਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਨਹੀਂ ਹਨ। ਇਸ ਲਈ ਗੁਰਬਾਣੀ ਨਹੀਂ ਹਨ।

ਹਮ ਰਤੇ ਸਹੁ ਆਪਨੇ; ਤੂ ਕਿਸ ਦਾਰੂ ਦੇਹਿ ॥
ਕਾਯਾ[1] ਰੋਵੈ ਹੰਸ[2] ਪੁਕਾਰੇ; ਦਾਰੂ ਕਰੈ ਨ ਕੋਇ ॥ — [1]ਦੇਹ। [2]ਜੀਵਾਤਮਾ।
ਜਿਨ ਕਰਤੇ ਦੁਖ ਲਾਇਆ; ਨਾਨਕ ਖੋਵੈ ਸੋਇ[1] ॥ — [1]ਉਹੋ ਦੂਰ ਕਰੇਗਾ।

ਦੋਹਰਾ:

ਇਸੀ ਭਾਂਤਿ ਕੇ ਸਬਦ ਬਹੁ;
ਗੁਰੂ ਸੁਨਾਏ ਤਾਂਹਿ।
ਜਗੇ ਭਾਗ ਤਿਸ ਬੈਦ ਕੇ;
ਭਯੋ ਸਿੱਖ ਯੁਤ ਚਾਹਿ[1] ॥ ੩੬ ॥ — [1]ਉਤਸ਼ਾਹ ਨਾਲ।
ਗੇਰ ਹੇਰ ਸਬਿ ਦਵਾ[1] ਵਹਿ ; — [1](ਗੁਰਾਂ ਦੇ ਦਰਸ਼ਨ) ਵੇਖ ਕੇ ਤੇ ਸਾਰੀਆਂ ਦਵਾਈਆਂ ਸੁੱਟ ਕੇ।
ਏਰ ਫੇਰ ਜਗਿ ਤਜਾਗ।
ਭਯੋ ਬਿਰੱਕਤ ਸੁ ਮਸਤ ਤਬਿ,
ਗਯੋ ਬਿਪਨ ਦਿਸ[1] ਭਾਗ ॥ ੩੭ ॥ — [1]ਜੰਗਲ ਦੀ ਤਰਫ਼।

*ਕਾਬਯ ਛੰਦ: — *ਕਾਬਯ ਜਾਂ ਕਾਵਯ, ਰੋਲੇ ਦਾ ਹੀ ਦੂਜਾ ਨਾਮ ਹੈ। ਇਸ ਛੰਦ ਨੂੰ ਬੱਥੂ ਭੀ ਆਖਦੇ ਹਨ। ਇਸ ਦਾ ਲੱਛਣ ਹੈ ਚਾਰ ਚਰਨ, ਪ੍ਰਤਿ ਚਰਨ ੨੪ ਮਾਤ੍ਰਾਂ, ੧੧-੧੩ ਪਰ ਬਿਸ੍ਰਾਮ, ਕੁੰਡਲੀਆਂ ਛੰਦ ਦੇ ਪਿਛਲੇ ਚਾਰ ਚਰਨ ਅਤੇ ਛਪਯ ਦੇ ਪਹਿਲੇ ਚਾਰ ਚਰਨ ਕਾਬਯ ਛੰਦ ਦਾ ਰੂਪ ਹੈ। ਇਸ ਛੰਦ ਦੇ ਹਰੇਕ ਚਰਨ ਵਿੱਚ ਗਿਆਰਵੀਂ ਮਾਤ੍ਰਾ ਲਘੁ ਹੋਣੀ ਚਾਹੀਦੀ ਹੈ।

ਫਿਰ ਇਕ ਦਿਨ ਗੁਰੁ ਤਈਂ,
ਕਹ੍ਯੋ ਕਾਲੂ ਸਸਿ ਐਸੇ।
ਕੀਜੋ ਕੁਛ ਬਿਵਹਾਰ[1] — [1]ਕੰਮ, ਵਪਾਰ।
ਬਾਤ ਨਹਿ ਬਨਿ ਹੈ ਬੈਸੇ।
ਲੈ ਹਮ ਤੈ ਯਹਿ ਬਿੱਤ[1], — [1]ਧਨ।
ਜਾਇ ਤੁਮ ਸੌਦਾ ਲਯਾਵੌਂ।
ਨਫਾ ਹੋਇ ਜਿਸ ਮਾਹਿ,
ਅਧਿਕ ਪੁਨ ਸੁਖ ਭੀ ਪਾਵੌਂ ॥ ੩੮ ॥
ਮਾਨਿ ਪਿਤਾ ਕਾ ਬਚਨ,
ਚਲੇ ਗੁਰ ਸੌਦਾ ਕਰਨੇ।
ਬਾਲਾ ਨਾਮ ਇਕ ਲਯੋ,
ਭ੍ਰਿਤ[1] ਨਿਜ ਸੰਗ ਸੁਵਰਨੇ[2]। — [1]ਦਾਸ। [2]ਚੰਗਾ ਆਗਿਆਕਾਰ। {ਵਰਨ=ਆਗਿਆ ਕਰਨਾ।

ਵਰਨੇ=ਆਗਿਆਕਾਰ।}

ਲੀਨੋ ਧਨ ਬਹੁ ਸੰਗ,
ਤਰਫ ਲਾਹੌਰ ਪਧਾਰੇ।
ਭੂਖੇ ਸਾਧੂ ਪਰੇ ਪੇਖਿ,
ਇਕ ਗਾਉਂ ਕਿਨਾਰੇ ॥੩੯॥
ਤਬਿ ਬਾਲੇ ਕੋ ਕਹ੍ਯੋ ਗੁਰੂ,
ਯਹਿ ਸੌਦਾ ਕੱਈਏ।
ਇਨ ਸੰਤਨ ਕੋ ਏਹ ਬਿੱਤ,
ਸਭਿ ਹੀ ਖੁਲਵੱਈਏ।
ਇਸ ਸਮ ਸੌਦਾ ਨਫੇਵਾਰ,
ਨਹਿ ਔਰੈ ਹੱਈਓ[1]। [1]ਹੈ।
ਪਿਤਾ ਹਮਾਰੇ ਕਹ੍ਯੋ,
ਨਫੇ ਕਾ ਸੌਦਾ ਕੱਈਓ ॥੪੦॥
ਉਨ ਸੰਤਨ ਮੈ ਹੁਤੋ,
ਏਕ ਮਾਹੰਤ ਮਹਾਨੀ।
ਸੰਤਰੇਣ ਤਿਹ ਨਾਮ,
ਬ੍ਰਿਧ ਸਭਿ ਸਦ ਗੁਣ ਖਾਨੀ।
ਤਿਸ ਆਗੇ ਵਹਿ ਸਭੀ ਬਿੱਤ,
ਗੁਰੁ ਨਾਨਕ ਧਰਿ੍ਯੋ।
ਲ੍ਯੋ ਫਕੀਰਨ ਖਾਇ,
ਪੱਕ ਭੋਜਨ ਬਹੁ ਕਰਿ੍ਯੋ ॥੪੧॥
ਹੋਇ ਮੋਦ ਪ੍ਰਮੋਦ[1], [1]ਬਹੁਤ ਅਨੰਦ।
ਗੁਰੂ ਘਰ ਕੋ ਫਿਰ ਆਏ।
ਯਹਿ ਸੁਨਿ ਕਾਲੂ ਚੰਦ,
ਅਧਿਕ ਮਨ ਮੈ ਖੁਨਸਾਏ[1]। [1]ਗੁੱਸੇ ਹੋਏ।
ਤਬਿ ਗੁਰੁ ਨਾਨਕ ਕਹ੍ਯੋ,
ਐਸ ਕਾਲੂ ਸਸਿ ਤਾਈਂ।
ਪੇਖਹੁ ਆਂਖ ਮਿਲਾਇ,
ਤਾਤ[1] ਧਨ ਲਿਹੁ ਮਨ ਭਾਈ ॥੪੨॥ [1]ਹੇ ਪਿਤਾ ਜੀ!
ਪੁਨਿ ਕਾਲੂ ਸਸਿ ਨੈਨ,
ਮੂੰਦਿ ਕਰਿ ਪੇਖ੍ਯੋ ਜਬ ਹੀ।
ਜਿਤਕ ਧਰਨ[1] ਅਰ ਸਦਨ[2], [1]ਧਰਤੀ। [2]ਘਰ।
ਪਿਖੇ ਹਾਟਕ[1] ਕੇ ਸਬਿ ਹੀ। [1]ਸੋਨੇ ਦੇ।
ਜਯੋਂ ਜਸੁਧਾ[1] ਕੋ ਕ੍ਰਿਸ਼ਨ ਦੇਵ, [1]ਕ੍ਰਿਸ਼ਨ ਜੀ ਦੀ ਮਾਤਾ।
ਸਬ ਬਿਸਵ[1] ਦਿਖਾਈ। [1]ਸ੍ਰਿਸ਼ਟੀ।
ਤਯੋਂ ਨਾਨਕ ਨਿਜ ਪਿਤਾ ਤਈਂ,
ਧਰ ਹੇਮ ਲਖਾਈ[1] ॥੪੩॥ [1]ਧਰਤੀ ਸੋਨੇ ਦੀ ਦਿਖਾ ਦਿੱਤੀ।

ਪੁਨ ਇਕ ਦਿਨ ਗੁਰੁ ਰਹੇ ਸੋਇ,
ਨਿਜ ਸਦਨ ਮਝਾਰੀ।
ਤੁਲਸਾਂ ਨਾਮ ਇਕ ਹੁਤੀ,
ਟਹਲਨੀ ਗੁਰੁ ਕੀ ਚਾਰੀ[1]। [1]ਦਾਸੀ।
ਗੁਰ ਜਨਨੀ[1] ਨੈ ਪਠੀ, [1]ਮਾਤਾ।
ਜਗਾਵਨ ਹਿਤ ਸੋ ਜਬਿ ਹੀ।
ਬਦਨ ਮਦਨ ਮਦ ਕਦਨ[1], [1]ਕਾਮ ਦੇ ਹੰਕਾਰ ਨੂੰ ਕੱਟਣ ਵਾਲਾ (ਸੁੰਦਰ ਗੁਰਾਂ ਦਾ) ਮੁਖ।
ਪਿਖੵੋ ਤਿਨ ਜਾ ਜਬਿ ਸਭਿ ਹੀ ॥੪੪॥
ਏਕ ਚਰਨ ਮੈ ਕੀਚ[1], [1]ਚਿੱਕੜ।
ਲਗੵੋ ਪੁਨ ਤਾਹਿ ਨਿਹਾਰਾ।
ਨਿਜ ਰਸਨਾ ਕੇ ਸੰਗ,
ਪ੍ਰੇਮ ਧਰਿ ਭਲੇ ਉਤਾਰਾ।
ਦਿੱਬਜ ਦ੍ਰਿਸ਼ਟਿ[1] ਤਿਹ ਭਈ, [1]ਅਲੌਕਕ ਦ੍ਰਿਸ਼ਟੀ, ਦੇਵ ਦ੍ਰਿਸ਼ਟੀ (ਜਿਸ ਨਾਲ ਸਾਰੇ ਗੁਪਤ ਥਾਂ ਦਿੱਸ ਪੈਣ)।
ਪਿਖੵੋ ਤਿਨਿ ਅਜਬ ਤਮਾਸ਼ਾ।
ਚੌਦਸ ਲੋਕਨ ਕੇਰ ਹਾਲ,
ਸਭਿ ਤਾਹਿ ਪ੍ਰਕਾਸ਼ਾ ॥੪੫॥
ਬੂਡਤਿ[1] ਏਕ ਜਹਾਜ, [1]ਡੁੱਬਦਾ।
ਸਿੰਧੁ[1] ਤੇ ਗੁਰੂ ਨਿਕਾਸੵੋ। [1]ਸਮੁੰਦਰ।
ਗੁਰਿ ਜਨਨੀ ਢਿਗ ਆਇ,
ਵਹੀ ਦਾਸੀ ਨੈ ਭਾਸੵੋ[1]। [1]ਕਿਹਾ।
ਜਗੇ ਫੇਰ ਜਬਿ ਗੁਰੂ,
ਕਹੵੋ ਜਨਨੀ ਨੈ ਐਸੇ।
ਤੁਮ ਜਹਾਜ ਕਿਸ ਕੇਰ,
ਗਏ ਥੇ ਕਾਢਣ ਕੈਸੇ ॥੪੬॥
ਯੌਂ ਸੁਨਿ ਪੁਨ ਗੁਰੁ ਕਹੵੋ,
ਮਾਤ! ਤੁਹਿ ਕੌਨਿ ਬਤਾਯੋ?।
ਜਬਿ ਜਨਨੀ ਨੈ ਕਹੵੋ,
ਮੋਹਿ ਢਿਗ ਦਾਸੀ ਗਾਯੋ।
ਤਬਿ ਗੁਰਿ ਦਾਸੀ ਓਰ,
ਆਪਨੀ ਨਜ਼ਰ ਪਸਾਰੀ।
ਲਈ ਸ਼ਕਤਿ ਸਭਿ ਛੀਨ,
ਕਰੀ ਬਿਨੁ ਸ਼ਕਤਿ ਵਿਚਾਰੀ ॥੪੭॥
ਇਤਜਾਦਿਕ ਬਹੁ ਕਰਾਮਾਤ,
ਗੁਰੁ ਕੀ ਜਗਿ ਹੇਰੀ।
ਜੇ ਸਭਿ ਕਹੌਂ ਗ੍ਰੰਥ ਬਢੈ,
ਕਹਿ ਸਕੌਂ ਨ ਫੇਰੀ।

ਪੁਨ ਬਡ ਭਗਨੀ[1] ਹੁਤੀ ਗੁਰੂ ਕੀ, [1]ਵੱਡੀ ਭੈਣ।
ਸਦ ਗੁਨ ਸਾਗਰ[1]। [1]ਚੰਗੇ ਗੁਣਾਂ ਦਾ ਸਮੁੰਦਰ।
ਨਾਮ ਨਾਨਕੀ ਤਾਂਹਿ,
ਸਰਬ ਬਿਧਿ ਸੁੰਦਰ ਨਗਰਿ[1] ॥ ੪੮ ॥ [1]ਚਤੁਰ।
ਤਾਂ ਕੀ ਸ਼ਾਦੀ ਭਈ
ਦੇਸ ਦੂਾਬੇ ਮੈਂ ਜਾਨੋ।
ਬੇਈਂ ਨਾਮ ਸੁ ਨਦੀ ਤੀਰ[1], [1]ਕਿਨਾਰੇ।
ਮਧ ਪੁਰ ਸੁਲਤਾਨੋ।
ਲੋਦੀ ਦੌਲਤ ਖਾਨ ਤਹਾਂ,
ਸੂਬਾ ਤਬ ਰਹਿਹੀ।
ਤਾਂ ਕਾ ਹੁਤੋ ਦੀਵਾਨ,
ਨਾਮ ਜੈਰਾਮ ਸੁ ਕਹਿਹੀਂ ॥ ੪੯ ॥
ਤਿਸ ਸੌਂ ਸ਼ਾਦੀ ਭਈ
ਨਾਨਕੀ ਕੀ ਜਬ ਨੀਕੈ।
ਨਿਜ ਭਗਨੀ ਕੇ ਸੰਗ
ਗਏ ਗੁਰੁ ਤਿਸ ਪੁਰ ਠੀਕੈ।
ਰਹਿਨ ਲਗੇ ਜਬ ਤਹਾਂ
ਫੇਰ ਜੈਰਾਮ ਬਿਚਾਰੋ।
ਗੁਰੁ ਨਾਨਕ ਤੇ ਤਈਂ
ਸੌਂਪੀਏ ਕਿਛੁ ਬਿਜਾਪਾਰੋ ॥ ੫੦ ॥

ਕਬਿਤ:

ਐਸੇ ਮਨ ਠਾਨ ਕੈ ਦਿਵਾਨ[1] ਜਾਇ ਖਾਨ ਪੈ, [1]ਜੈਰਾਮ ਜੀ।
ਤੇ ਨਾਨਕ ਕੋ ਮੋਦੀਖਾਨਾ[1] ਲੋਦੀ ਕਾ[2] ਦਿਲਾ ਦਯੋ। [1]ਅੰਨ ਆਦਿ ਦਾ ਭੰਡਾਰ, ਗੋਦਾਮ, ਸਟੋਰ। [2]ਦੌਲਤ ਖ਼ਾਂ ਲੋਧੀ ਦਾ।
ਜਬੈ ਗੁਰੁ ਕਾਰ ਬਾਰ ਕਰਨੈ ਆਪਾਰ ਲਾਗੇ,
ਫੇਰ ਇਕ ਐਸ ਹੀ ਅਚਾਰ[1] ਧਾਰ ਹੈ ਲਯੋ। [1]ਕਰਤੱਬ।
ਜੈਸੀ ਏ ਰਸਦ[1] ਦੇਵੈਂ ਫੌਜ ਔ ਨੁਵਾਬ ਤਾਂਈ, [1]ਖਾਣ-ਪੀਣ ਦੀ ਸਮੱਗ੍ਰੀ।
ਤੈਸ ਹੀ ਗਰੀਬਨ ਕੋ ਸਦਾ ਬ੍ਰਤ[1] ਲਾ ਦਯੋ। [1]ਅੰਨ ਆਦਿ ਦੇ ਦਾਨ ਦੇ ਨਿੱਤ ਹੋਣ ਦਾ ਭਾਵ।
ਕਾਹੂੰ ਤਬ ਚੁਗਲੀ ਉਗਲੀ[1] ਜਾਇ ਲੋਦੀ ਢਿਗ, [1]ਕਹੀ।
ਮੋਦੀਖਾਨਾ ਨਾਨਕ ਨੈ ਤੁਮਰਾ ਲੁਟਾ ਦਯੋ ॥ ੫੧ ॥
ਕੀਓ ਤਬਿ ਲੋਦੀ ਨੈ ਹਿਸਾਬ ਜਬਿ ਮੋਦੀ[1] ਸੰਗ, [1]ਗੁਰੂ ਨਾਨਕ ਜੀ।
ਲੈਣਾਂ ਫਿਰ ਮੋਦੀ ਕਾ ਹੀ ਲੋਦੀ ਓਰ ਨਿਕਸੋ[1]। [1]ਨਿਕਲਿਆ।
ਦੀਓ ਤਬਿ ਨ੍ਰਿਪ ਨੈ ਸੁ ਬਿੱਤ[1] ਬਹੁ ਨਾਨਕ ਕੌ, [1]ਧਨ।
ਸੁਨਿ ਕੈ ਦਿਵਾਨ ਜੈਰਾਮ ਮਨ ਬਿਕਸੋ[1]। [1]ਖਿੜ ਗਿਆ।
ਫੇਰ ਗੁਰੂ ਅਸਨ[1] ਬਸਨ[2] ਬਹੁ ਦੀਨਨਿ ਕੋ[3], [1]ਭੋਜਨ। [2]ਬਸਤ੍ਰ। [3]ਗ੍ਰੀਬਾਂ ਨੂੰ।
ਦਿਨ ਦਿਨ ਦੂਨਾ ਦੈਨ ਲਾਗੈ ਦਾਨ ਇਕਸੋ[1]। [1]ਇਕਸਾਰ, ਲਗਾਤਾਰ।
ਦੇਸ ਦੇਸ ਵੀਚ ਜਸ ਫੈਲ ਗਯੋ ਭਾਰ ਸਾਰ[1], [1]ਬਹੁਤਾ ਚੰਗਾ।
ਆਵੈ ਜਨ ਜਾਚਕ[1] ਅਪਾਰ ਦਿਕ ਦਿਕਸੋਂ[2] ॥ ੫੨ ॥ [1]ਮੰਗਤੇ। [2]ਸਾਰੀਆਂ ਤਰਫ਼ਾਂ ਤੋਂ।

ਕਈ ਬਾਰ ਲੇਖਾ ਭਯੋ ਸੇਖ[1] ਗੁਰ ਹੀ ਕੋ ਰਹਜੋ,
[1]ਬਾਕੀ, ਵਾਧਾ।
ਪੇਖ ਨ੍ਰਿਪ ਨਾਨਕ ਕੌ ਬਲੀ ਲੋਕ ਜਾਨਜੋ।
ਪੱਖੋ ਨਾਮ ਗ੍ਰਾਮ ਏਕ ਨੇਕ ਹੈ ਰੰਧਾਵਨ ਕੋ,
ਤਹਾਂ ਮੂਲ ਚੰਦ ਨਾਮ ਖੱਤ੍ਰੀ ਮਹਾਨਜੋ।
ਹੁਤੀ ਏਕ ਤਿਸਕੀ ਕੁਮਾਰੀ ਵਰ ਲੱਖਣੀ[1],
[1]ਚੰਗੇ ਲੱਛਣਾਂ ਵਾਲੀ ਲੜਕੀ।
ਸੁਲਖਣੀ ਥੋ ਨਾਮ ਜਾਂਹਿ ਨੀਕ ਕਰਿ ਮਾਨਜੋ[1]।
[1]ਜਿਸ ਨੂੰ ਚੰਗੀ ਕਰ ਕੇ ਮੰਨਿਆ ਜਾਂਦਾ ਸੀ।
ਤਾਹਿ ਸੰਗ ਗੁਰੂ ਕਾ ਸੁ ਭਯੋ ਹੈ ਬਿਵਾਹਿ ਤਬਿ,
ਪੰਦ੍ਰਾਂ ਸੈ ਚਾਲੀ ਚਾਰ ਸਨ ਪ੍ਰਮਾਨਜੋ[1] ॥੫੩॥
[1]ਸੰਮਤ ੧੫੪੪ ਬਿ: ਮੰਨੋ।
ਧਾਮ ਅਭਿਰਾਮ ਰਚਿ[1] ਪੁਰ ਸੁਲਤਾਨ ਮਧ,
[1]ਸੁੰਦਰ ਘਰ ਬਣਾ ਕੇ।
ਦੰਪਤਿ[1] ਸੁ ਸੰਪਤਿ[2] ਅਕੰਪਤਿ[3] ਬਸਾਯੋ ਹੈ[11]।
[1]ਇਸਤ੍ਰੀ ਤੇ ਪਤੀ (ਮਾਤਾ ਸੁਲੱਖਣੀ ਜੀ ਤੇ ਗੁਰੂ ਜੀ)। [2]ਚੰਗੀ ਸਮੱਗ੍ਰੀ ਸਹਿਤ। [3]ਬਿਨਾਂ ਭੈ ਤੋਂ। [11]ਵੱਸਣ ਲੱਗ ਪਏ।

ਸਾਲ ਪੰਦ੍ਰਾਂ ਸੈ ਇੱਕਵੰਜੇ ਵੀਚ ਸਿਰੀਚੰਦ,
ਸੁਤ ਗੁਰ ਧਾਮ ਗੁਨ ਧਾਮ ਬਿਦਤਾਯੋ ਹੈ[1]।
[1]ਗੁਰਾਂ ਦੇ ਘਰ ਗੁਣਾਂ ਦਾ ਘਰ ਪੁੱਤਰ ਪ੍ਰਗਟ ਹੋਇਆ ਹੈ।
ਉਭੈ[1] ਸਾਲ ਪਾਛੇ ਫਿਰ ਲਖਮੀ ਸੁ ਚੰਦ ਆਛੇ,
[1]ਦੋ।
ਆਨਦ ਕੋ ਕੰਦ[1] ਦੁਤੀ ਚੰਦ ਪ੍ਰਗਟਾਯੋ ਹੈ।
[1]ਬੱਦਲ।
ਘਰ ਮੈ ਨਿਵਾਸ ਕਰਿ ਬਿਬਿਧ[1] ਬਿਲਾਸ ਕਰਿ,
[1]ਅਨੇਕ ਤਰ੍ਹਾਂ ਦੇ।
ਭੋਗ ਜਗਿ ਰਾਸ ਤੈ[1] ਉਦਾਸ ਹੋਨ ਭਾਯੋ ਹੈ ॥੫੪॥
[1]ਜਗਤ ਦੇ ਸਾਰੇ ਭੋਗਾਂ ਤੋਂ।

ਗੀਤਕਾ ਛੰਦ:

ਅਬਿ ਸੁਨੋ ਗਾਥਾ ਔਰ ਬਿਧਿ ਪਰ
ਚਲੀ ਗੁਰੁ ਕੀ ਜੈਸ ਹੈ।
ਇੱਕਰੋਜ ਬੇਈਂ ਨਦੀ ਮੈਂ,
ਗੁਰੁ ਲਗੇ ਨਾਵਣ ਪੈਸ ਹੈਂ[1]।
[1]ਵੜ ਕੇ।
ਦਿਲ ਮਾਹਿ ਤਬਿ ਯਹਿ ਆ ਗਈ,
ਅਬਿ ਤਜਾਗ ਕਰਨੋ ਚਾਹੀਏ।
ਪਰ ਪਹਲ ਹੀ ਹਰਿ ਲੋਕ ਜਾ ਕਰਿ,
ਦਰਸ ਪਰਸ ਉਮਾਹੀਏ[1] ॥੫੫॥
[1]ਉਤਸ਼ਾਹ ਨਾਲ ਮਿਲੀਏ।
ਜਿਉਂ ਹੋਇ ਹੁਕਮ ਅਕਾਲ ਤਿਉਂ
ਫਿਰ ਆਇ ਮਤ ਬਿਸਤਾਰੀਏ[1]।
[1]ਫ਼ੈਲਾਈਏ।
ਉਪਦੇਸ ਮੰਤ੍ਰ ਤਹੀਂ ਤੈ ਲੈ,
ਜੀਵ ਗਨ ਭਵ[1] ਤਾਰੀਏ।
[1]ਸੰਸਾਰ ਤੋਂ।
ਇਸ ਖਿਆਲ ਹੀ ਮੈਂ ਥੇ ਅਬੈ,
ਸੁਰ ਬ੍ਰਣ ਕੋ[1] ਹਰਿ ਪਠ ਦਯੋ।
[1]ਵਰਣ ਦੇਵਤੇ ਨੂੰ।
ਵਹਿ ਆਇ ਹਾਜ਼ਰ ਟਹਲ ਮੈਂ,
ਲਵਾਇ[1] ਹਰਿ ਪੈ ਲੈ ਗਯੋ ॥੫੬॥
[1]ਨਾਲ ਲੈ ਕੇ।
ਸੁਰ ਕੋਟਿ ਬ੍ਰਹਮਾਂ ਬਿਸ਼ਨ ਸ਼ਿਵ ਸੇ,
ਜਾਂਹਿ ਕੇ ਦਰਵਾਰ ਮੈਂ।
ਸਭਿ ਥਿਰੇ ਆਨਨ[1] ਤ੍ਰਫ ਜੋਵੈ[2],
[1]ਮੁੱਖ। [2]ਤੱਕਦੇ ਹਨ।

ਹੁਕਮ ਕੇ ਵੀਚਾਰ ਮੈਂ।
ਜਹਿ ਰੈਨਿ ਦਿਨੁ ਨਹਿ ਭਾਨ[1] ਹੋਵੈ,
[1]ਪ੍ਰਤੀਤ।
ਏਕ ਸਮ ਪ੍ਰਕਾਸ਼ ਹੈ।
ਸਭਿ ਸਦਨ[1] ਧਰ[2] ਮਣੀਆਂਨਿ ਸੌਂ[3],
[1]ਘਰ। [2]ਧਰਤੀ। [3]ਮਣੀਆਂ ਨਾਲ।
ਵਰ[1] ਖੱਚਤ ਕੀਨੈ ਰਾਸ ਹੈਂ[2] ॥੫੭॥
[1]ਚੰਗੀਆਂ। [2]ਸਾਰੇ ਜੜਤ ਕੀਤੇ ਹੋਏ ਹਨ।
ਜਨ ਨਾਮ ਜਾਕੌ ਕਹਤਿ ਹੈਂ
ਬੈਕੁੰਠ ਜ਼ਾਹਰ ਜਗਤ ਮੈਂ।
ਤਹਿਂ ਜਾਇ ਬਸ ਹੈਂ ਭਗਤ ਜਨ,
ਜੋ ਹੋਤ ਪੂਰਨ ਭਗਤਿ ਮੈਂ।
ਇਕ ਅਤਿ ਅਨੁਪਮ ਧਾਮ ਮੈਂ,
ਮਣਿ ਖਚਤ ਹੇਮ[1] ਸਿੰਘਾਸਨੰ।
[1]ਸੋਨੇ ਦਾ।
ਪਰ ਈਸ ਮਾਯਾ ਸਬਲ[1] ਮੂਰਤਿ,
[1]ਮਾਇਆ ਨੂੰ ਸੱਤਾ ਦੇਣ ਵਾਲੇ। (ਅ) ਮਾਇਆ ਨੂੰ ਪ੍ਰੇਰਨ ਵਾਲੇ।
ਧਰਿ ਥਿਰੇ ਸੁਖ ਰਾਸਨੰ ॥੫੮॥
ਸਸਿ ਸੂਰ ਸਵਰ ਕਰੋਰ[1] ਜਾਂਹਿ
[1]ਕ੍ਰੋੜਾਂ ਚੰਦ, ਸੂਰਜ ਤੇ ਕਾਮਦੇਵ।
ਸ੍ਵਰੂਪ ਆਗੇ ਮੰਦ ਹੈਂ।
ਯਹਿ ਲੋਕ ਚੌਦਸ ਚਰਾਚਰ[1],
[1]{ਚਰ} ਤੁਰਨ ਫਿਰਨ ਵਾਲੇ ਜੀਵ ਤੇ {ਅਚਰ} ਨ ਫਿਰ ਤੁਰ ਸਕਣ ਵਾਲੇ ਦਰੱਖ਼ਤ ਪੱਥਰ ਆਦਿ ਜੀਵ।
ਸਭਿ ਚਰਨ ਜਾਕੇ ਬੰਦ ਹੈਂ।
ਜਬਿ ਵਰਣ ਯੁਤ ਗੁਰੁ ਜਾਇ ਤਹਿਂ,
ਵਹਿ ਦੇਵ ਦੇਵ[1] ਨਿਹਾਰਜੋ।
[1]ਦੇਵਤਿਆਂ ਦੇ ਪੂਜਣ ਯੋਗ।
ਅਤਿ ਮੋਦ ਜੋ ਪ੍ਰਮੋਦ ਭਾ[1],
[1]ਜੋ ਬਹੁਤ ਜ਼ਿਆਦਾ ਅਨੰਦ ਹੋਇਆ।
ਵਹਿ ਜਾਇ ਕੈਸ, ਉਚਾਰਜੋ ॥੫੯॥
ਮੁਖ ਸਹਸ[1] ਧਰਿ ਕਰਿ ਸੇਸ ਸੇ[2],
[1]ਹਜ਼ਾਰ। [2]ਸ਼ੇਸ਼ਨਾਗ ਵਰਗੇ।
ਗੁਨ ਰੈਨਿ ਦਿਨੁ ਜਿਂਹਿ ਗਾਇ ਹੈਂ।
ਨਹਿ ਪਰਤਿ ਥਾਹ[1] ਅਥਾਹ[2] ਕਹਿਂ ਤਿਹ,
[1]ਅੰਤ। [2]ਬੇਅੰਤ।
ਥਕਿਤ ਵਹਿ ਰਹਿ ਜਾਇ ਹੈਂ।
ਤਬਿ ਜਗਿ ਨਯੰਤੈ[1] ਹੇਰ ਗੁਰੁ ਕੋ
[1]ਪ੍ਰੇਰਕ।
ਅਤੀ ਨਿਕਟ ਹਕਾਰਜੋ[1]।
[1]ਬੁਲਾਇਆ।
ਗੁਰੁ ਬੰਦਨਾ ਬਹੁ ਬਾਰ ਕਰਿ,
ਅਸਤੋਤ੍ਰੰ[1] ਉਚਾਰਜੋ ॥੬੦॥
[1]ਉਸਤਤੀ ਦਾ ਸ਼ਬਦ।
ਵਹਿ ਸਬਦ ਆਸਾ ਰਾਗਨੀ ਮੈਂ,
ਨਾਮ 'ਸੋਦਰ' ਹੈ ਸਹੀ।
ਪੁਨ ਸਿਰੀਰਾਗ ਮਝਾਰ ਕੋਟੀ,
ਕੋਟਿ ਆਰਯ* ਹੈ ਕਹੀ।
*ਸ੍ਰੀ ਰਾਗ ਮਹਲਾ ੧ "ਕੋਟਿ ਕੋਟੀ ਮੇਰੀ ਆਰਜਾ" ਤੋਂ ਸ਼ੁਰੂ ਹੋਣ ਵਾਲਾ ਸ਼ਬਦ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪੰਨਾ ੧੪ 'ਤੇ ਦੂਜਾ ਸ਼ਬਦ ਹੈ।
ਹਰਿ ਹੋਇ ਮੁਦ ਸਿਤਕਾਰ ਨਾਨਕ
ਤਈਂ ਨਿਕਟ ਬਿਠਾਰ ਹੈਂ।

ਤਬਿ ਕਹਯੋ ਤੁਮ ਕੋ ਹੈ ਪਠਯੋ,
ਜਿਸ ਹੇਤ ਜਗਤ ਮਝਾਰ ਹੈ ॥ ੬੧ ॥
ਤੁਮ ਕਜੋਂ ਨ ਅਬਿ ਲੌ ਨਾਮ ਕਾ,
ਉਪਦੇਸ਼ ਜਗਿ ਬਿਦਤਾਯੋ।
ਯਹਿ ਵਾਕ ਸੁਨਿ ਕਰ ਜੋਰਿ[1] ਗੁਰਿ, — [1]ਹੱਥ ਜੋੜ ਕੇ।
ਫਿਰ ਐਸ ਭਾਂਤਿ ਅਲਾਯੋ।
ਵਹਿ ਨਾਮੁ ਮੁਹਿ ਉਪਦੇਸੀਐ,
ਜੋ ਜਾਇ ਮੈਂ ਅਬਿ ਜਗਤ ਮੈਂ।
ਉਪਦੇਸ਼ ਕਰਿ ਕੈ ਜਨਨਿ ਕੌਂ[1], — [1]ਲੋਕਾਂ ਨੂੰ।
ਪੁਨਿ ਲਾਇ ਰਾਵਰਿ ਭਗਤਿ ਮੈਂ ॥ ੬੨ ॥
ਭਵ ਬੰਧੁ ਤੈ ਛੁਟਕਾਵਨੋ,
ਅਨਜਾਸ[1] ਬਿਨ ਹ੍ਵੈ ਜੈਸ ਹੀ। — [1]ਜਤਨ।
ਭੁਵ ਨਾਥ[1] ਸੁਨਿ ਹਿਤ ਸਾਥ ਪੁਨ, — [1]ਧਰਤੀ ਦੇ ਮਾਲਕ (ਅਕਾਲ ਪੁਰਖ ਜੀ) ਨੇ।
ਗੁਨਿ ਕਹਜੋ ਲੇਵੋ ਵੈਸ ਹੀ ॥ ੬੩ ॥

ਸ੍ਵੈਯਾ:

ਵਾਹਿਗੁਰੂ ਗੁਰੁ[1] ਵਾਹਿਗੁਰੂ, — [1]ਵੱਡਾ (ਮੰਤ੍ਰ) ਹੈ।
ਹਰਿ[1] ਵਾਹਿਗੁਰੁ ਮੁਖ ਮਾਹਿ ਉਚਾਰੀ। — [1]ਅਕਾਲ ਪੁਰਖ (ਨੇ)।
ਸਾਰ ਅਹੈ ਨਿਗਮਾਗਮ ਕੋ[1] ਯਹਿ, — [1]ਵੇਦਾਂ ਸ਼ਾਸਤ੍ਰਾਂ ਦਾ ਤੱਤ ਹੈ।
ਦਾਯਕ ਜਾਪਕ ਕੌ ਫਲ ਚਾਰੀ[1]। — [1]ਸੁੰਦਰ।
ਔਰ ਨ ਮੰਤ੍ਰ ਕੋ ਇਸ ਕੇ ਸਮ,
ਤਾਰਕ ਯਾ ਕਲਿ ਮੈ ਭਵ[1] ਭਾਰੀ। — [1]ਸੰਸਾਰ।
ਨਾਹਿ ਪਿਖੈ ਜਮ ਲੋਕ ਕਬੀ ਵਹਿ,
ਯਾਹਿ ਜਪੈਂ ਜਗਿ ਜੇ ਨਰ ਨਾਰੀ ॥ ੬੪ ॥
ਹੈ ਯਹਿ ਮੰਤ੍ਰਨ ਕੌ ਸਿਰ ਮੰਤ੍ਰ
ਗੋਪ ਮਤੋ ਧਨ ਗੋਪ ਬਖਾਨੋ[1]। — [1]ਇਹ ਗੁਪਤ ਮੰਤ੍ਰ ਗੁਪਤ ਧਨ (ਤੁਹਾਨੂੰ) ਕਿਹਾ ਹੈ।
ਨਾਹਿ ਭਯੋ ਕਬਹੂੰ ਅਬਿ ਲੌ,
ਕਿਸ ਹੀ ਹਿਤ ਜ਼ਾਹਰ ਏਹੁ ਪ੍ਰਮਾਨੋ[1]। — [1]ਚੰਗੀ ਤਰ੍ਹਾਂ ਮੰਨੋ।
ਜੇਤਕ ਜੰਤ੍ਰ ਮੰਤ੍ਰ ਯਾ ਜਗਿ ਹੈਂ,
ਸਭਿ ਕੋ ਯਹਿ ਬੀਜ ਪਛਾਨੋ[1]। — [1]ਕਾਰਨ, ਮੁੱਢ ਜੜ੍ਹ।
ਕਲਿ ਜੀਵ ਉਧਾਰਨ ਹੇਤ ਤੁਮਾਰ
ਦੁਵਾਰ, ਭਯੋ ਅਬਿ ਜ਼ਾਹਰ ਜਾਨੋ ॥ ੬੫ ॥
ਪੂਰਬ ਜੇ ਅਵਤਾਰ ਰਿਖੀਸੁਰ,
ਪੀਰ ਪਿਗੰਬਰ ਭੂਰ ਉਪਾਏ।
ਆਪਨ ਆਪਨ ਨਾਮ ਜਪਾਏ,
ਪੁਜਾਇ ਨਿਜੰ ਪੁਨ ਪੰਥ ਚਲਾਏ।
ਜੋ ਭਗਤੀ ਹਰਿ ਨਾਮੁ ਗਿਆਨ,
ਉਧਾਰਕ ਜੀਵਨ ਨਾਹਿ ਦਿਢਾਏ।

ਯਾ ਹਿਤ ਮੈਂ ਨਿਜ ਰੂਪ ਤੁਮੈਂ,
ਅਵਤਾਰ ਧਰਾ ਪਰ ਕੈ ਬਿਦਤਾਏ[1] ॥੬੬॥

[1]ਇਸ ਵਾਸਤੇ ਮੈਂ ਤੁਹਾਨੂੰ ਆਪਣੇ ਸਰੂਪ ਦਾ ਅਵਤਾਰ ਬਣਾ ਕੇ ਧਰਤੀ 'ਤੇ ਪ੍ਰਗਟ ਕੀਤਾ ਹੈ।

ਜਾਹੁ ਅਬੈ ਕਲਿ ਜੀਵ ਉਧਾਰਨ ਕਾਰਨ,
ਬਾਨਿ[1] ਉਚਾਰਨ ਕੱਯੋ[2]।
ਮੰਗਲ ਢਾਨ ਅਮੰਗਲ ਹਾਨਕ[1],
ਆਦਿ ਵਿਖੈ ਯਹਿ ਮੰਗਲ ਦੱਯੋ।
ਏਕ ਉਂਕਾਰ ਅਹੇ ਸਤਿ ਨਾਮੁ,
ਵਹੇ ਕਰਤਾ ਇਕ ਪੁਰਖੁ ਮਨੱਯੋ।
ਸੋ ਨਿਰਭਉ ਨਿਰਵੈਰ ਅਕਾਲ,
ਅਮੂਰਤਿ ਆਹਿ ਅਜੂਨਿ ਲਖੱਯੋ ॥੬੭॥

[1]ਗੁਰਬਾਣੀ। [2]ਕਰੋ।
[1]ਖੁਸ਼ੀਆਂ ਦੇਣ ਵਾਲਾ ਤੇ ਗ਼ਮੀਆਂ ਮੇਟਣ ਵਾਲਾ।

ਦੋਹਰਾ:
ਸੈਭੰ ਗੁਰਪ੍ਰਸਾਦਿ ਯਹਿ
ਇਸ਼ਟ[1] ਮੰਤ੍ਰ ਲਖ ਲੇਹੁ।
ਜੇਤਕ ਬਾਨੀ ਰਚੌਂ ਤੁਮ
ਆਦਿ ਸਬੀ ਕੇ ਦੇਹੁ ॥੬੮॥

[1]ਜਿਸ ਦੀ ਉਪਾਸ਼ਨਾ ਕੀਤੀ ਜਾਵੇ।

ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ
ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ॥

*ਛੰਦ:

*ਇਹ 'ਛੰਦ' ਸ੍ਵੈਯੇ ਦਾ ਹੀ ਇਕ ਰੂਪ 'ਬਾਣ' ਹੈ ਜਿਸ ਦਾ ਲੱਛਣ ਹੈ ਚਾਰ ਚਰਨ ੩੧ ਮਾਤ੍ਰਾਂ, ੧੬ ਅਤੇ ੧੫ ਤੇ ਬਿਸ੍ਰਾਮ, ਅੰਤ ਦੋ ਗੁਰੂ।

ਸ੍ਵਾਸ ਸ੍ਰੁਤਿ ਸੌਂ[1] ਜਾਪ ਕਰਨੇ ਹਿਤ,
ਮੰਤ੍ਰ ਅੱਖਰ ਚਾਰ[1] ਸੁਨਾਯਾ।
ਚਾਰ ਬੇਦ ਚਾਰੋ ਬ੍ਰਣਾਸ਼੍ਰਮ ਕੇ
ਮੰਤ੍ਰਨ ਕਾ ਸਾਰ[1] ਬਤਾਯਾ।
ਦੁਤੀ ਇਸਟ ਮੰਤ੍ਰ ਮਾਲਾ ਜਿਹਵਾ ਪਰ,
ਜਪਨ ਹੇਤ ਹਰਿ ਆਪ ਉਚਾਰਾ।
ਪੂਰਣ ਛੰਦ ਗਾਯਤ੍ਰੀ ਹੈ ਇਹੁ,
ਬੱਤੀ ਅੱਖਰ ਲੇਹੁ ਵੀਚਾਰਾ ॥੬੯॥
ਜੀਵ ਉਧਾਰਣ ਕਾਰਣ ਕਲਿ ਮੈ,
ਪ੍ਰਗਟੇ ਦੋਇ ਮੰਤ੍ਰ ਗੁਰਦੁਆਰਾ[1]।
ਤਬਿ ਤੈ ਗੁਰੁ ਨਾਨਕ ਕਾ ਸਤਿਗੁਰੁ,
ਹੋਯੋ ਆਪ ਹਰੀ ਕਰਤਾਰਾ।
ਯਾਹੀ ਤੈ ਗੁਰੁ ਆਦਿ ਆਪ ਬਾਨੀ ਮੈ,
ਅਪਨਾ ਗੁਰ ਹਰਿ ਗਾਯਾ।
ਹਰਿ ਗੁਰ ਮੂਰਤਿ ਏਕਾ ਵਰਤੈ,
ਨਾਨਕ ਹਰਿ ਗੁਰ ਭਾਇਆ* ॥੭੦॥

[1]ਸਾਹਾਂ ਨਾਲ ਤੇ ਸੁਰਤਿ ਨਾਲ।
[1]ਚਹੁੰ ਅੱਖਰਾਂ ਦਾ ਮੰਤ੍ਰ (ਵਾਹਿਗੁਰੂ)।
[1]ਤੱਤ।
[1]ਗੁਰਾਂ ਰਾਹੀਂ।

*ਇਹ ਤੁਕ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪੰਨਾ ੧੦੪੩ 'ਤੇ ਮਾਰੂ ਸੋਲਹੇ ਮਹਲਾ ੧ ਵਿੱਚੋਂ ਹੈ।

ਦੋਹਰਾ:

ਗੁਰੁ ਮੰਤ੍ਰ ਗੁਰੁ ਕੋ ਦਯੋ
ਆਪ ਅਕਾਲ ਕ੍ਰਿਪਾਲ।
ਯਹਿ ਸੁਨਿ ਸ੍ਰੋਤਾ ਗਨ ਪੁਨਾ
ਸ਼ੰਕਾ ਕਰੀ ਬਿਸਾਲ ॥੭੧॥

ਸ੍ਵੈਯਾ:

ਬਿਨ ਦੇਹ ਨ ਇਹ ਮਿਲੇ ਗੁਰੁ ਮੰਤ੍ਰ,
ਈਸ਼੍ਵਰ ਕਾ ਨਹਿ ਦੇਹ ਬਤਾਯੋ।
ਸਤਿ ਚੇਤਨ ਆਨਦ ਰੂਪ ਬਿਆਪਕ,
ਬਿਸ੍ਵ ਵਿਖੈ[1] ਸ੍ਰੁਤਿ[2] ਹੈ ਵਹਿ ਗਾਯੋ। [1]ਸੰਸਾਰ ਵਿੱਚ। [2]ਵੇਦਾਂ ਨੇ।
ਪੁਨ ਰੂਪ ਨ ਰੇਖ ਨ ਰੰਗ ਕਛੂ,
ਗੁਨ ਤੀਨ ਬਹੀਨ ਗੁਰੂ ਬਤਲਾਯੋ।
ਜਬਿ ਐਸ ਅਹੇ ਤਬਿ ਕੈਸ ਕਹੇ ਤੁਮ?
ਬੋਲਿ ਗੁਰੈਂ ਉਪਦੇਸ਼ ਦ੍ਰਿਢਾਯੋ ॥੭੨॥

ਅਬ ਏਹ ਸੰਦੇਹ[1] ਨਿਵਾਰਨ ਕੇ ਹਿਤ, [1]ਸੰਸਾ।
ਸੋ ਸੁਨਿ ਜੋ ਨਿਗਮਾਗਮ[1] ਗਾਵੈ। [1]ਬੇਦ ਸ਼ਾਸਤ੍ਰ।
ਸਬਿ ਹੀ ਸ਼ਕਤੀ ਮਤ[1] ਈਸ਼੍ਵਰ ਹੈ, [1]ਸ਼ਕਤੀਆਂ ਵਾਲਾ।
ਵਹਿ ਜੈਸ ਚਹੈ ਤਸ ਰੂਪ ਬਨਾਵੈ।
ਬਪੁ ਨਾਮ ਨਿਗੁੱਨ ਸਗੁੱਨ ਤਿਸੈ ਇਕ[1], [1]ਤਿਸ ਈਸ਼ਰ ਦੇ ਨਿਰਗੁਨ ਤੇ ਸਰਗੁਨ ਨਾਮ ਤੇ ਸਰੂਪ ਇਕ ਹਨ।
ਦੂਸਰ ਨਾਹਿ ਗੁਰੂ ਬਤਲਾਵੈ।
ਬਟ ਬੀਜ ਨਿਗੁੱਨ ਸਗੁੱਨ ਬਟੈਂ[1], [1]ਬੋਹੜ ਦੇ ਬੀਜ ਵਾਂਗ ਨਿਰਗੁਨ ਤੇ ਬੋਹੜ ਦੇ ਦਰੱਖ਼ਤ ਵਾਂਗ ਸਰਗੁਨ ਹੈ।
ਲਖ ਲੇਹੁ ਤਿਵੈ ਹਰਿ ਕੋ ਸ੍ਰੁਤਿ ਗਾਵੈ ॥੭੩॥

ਜਗ ਕੋ ਕਰਿ ਹੈ ਧਰਿ ਹੈ[1] ਹਰ ਹੈ[2], [1]ਪਾਲਦਾ ਹੈ। [2]ਨਾਸ ਕਰਦਾ ਹੈ।
ਯਹਿ ਬਾਲ ਬਿਨੋਦ[1] ਜਿਸੈ ਸ੍ਰੁਤਿ ਕੈਹੈ[2]। [1]ਬਾਲਕ ਦੀ ਖੇਡ। [2]ਵੇਦ ਕਹਿੰਦਾ ਹੈ।
ਅਜ[1] ਔ ਕਮਲੇਸ[2] ਮਹੇਸ[3] ਦਿਨੇਸ[11], [1]ਬ੍ਰਹਮਾ। [2]ਵਿਸ਼ਨੂੰ। [3]ਸ਼ਿਵ। [11]ਸੂਰਜ।
ਸੁਰੇਸ[1] ਨਿਸੇਸਹਿ[2] ਜੇਊ ਰਚੈ ਹੈ। [1]ਇੰਦ੍ਰ। [2]ਚੰਦ੍ਰਮਾ ਨੂੰ।
ਸਬਿ ਕੋ ਜਿਹ ਸੌਂਪੁ ਧਰੇ ਸਬਿ ਕਾਮ,
ਕਰੈਂ ਤਿਮ ਹੂੰ ਜਿਮ ਆਇਸ[1] ਦੈ ਹੈ। [1]ਆਗਿਆ।
ਜਿਹ ਦੀਨ ਅਧੀਨ ਰਹੈਂ ਸਬਿ ਹੀ,
ਸੁਰ ਭੀਰ ਪਰੇ ਜਿਹ ਪੈ ਚੱਲ ਜੈ ਹੈਂ ॥੭੪॥

ਅਜ ਕੋ ਰਚਨਾ ਮਰਯਾਦ ਰਖਾਨ
ਹਿਤੈ ਜਿਹ ਬੇਦ ਪਢਾਇ ਦਏ ਹੈਂ।
ਜਗ ਪਾਲਨ ਹੇਤ ਰਚਯੋ ਬਿਸ਼ਨੁ,
ਸ਼ਿਵ ਜੀ ਹਰਨੈ ਹਿਤ[1] ਥਿੱਤ ਕਏ ਹੈਂ। [1]ਮਾਰਨ ਨੂੰ।
ਇਵ ਹੀ ਰਵਿ ਇੰਦ ਸੁਰਿੰਦਹਿ ਲੌਂ,
ਜਿਹ ਆਇਸ ਮੈ ਸਬਿ ਕਾਮ ਦਏ ਹੈਂ।
ਤਿਹ ਪੈ ਸਚਖੰਡ ਵਿਖੈ ਚਲ ਕੈ,
ਗੁਰੁ ਹੇਤ ਉਪਦੇਸ਼ ਬਸ਼ੇਸ਼ ਗਏ ਹੈਂ ॥੭੫॥

ਜਿਮ ਪਾਰਥ ਕੋ[1] ਜਦੁਵੇਸ[2] ਲਏ,    [1]ਅਰਜਨ ਨੂੰ। [2]ਕ੍ਰਿਸ਼ਨ।
ਨਿਜ ਸੰਗ ਗਏ ਜਿਹ ਪੈ ਚਲ ਹੈਂ।
ਰਿਖਿ ਸਿੱਧ ਪੁਨਾ ਅਵਿਤਾਰ ਪਿਗੰਬਰ;
ਜਾਤਿ ਰਹੇ ਜਿਹਿ ਠਾਂ ਭਲ ਹੈਂ।
ਕਰਿ ਬਾਤ ਦਿਦਾਰ ਸੁ ਆਤਿ ਰਹੇ[1],    [1]ਆਉਂਦੇ ਰਹੇ ਹਨ।
ਯਹਿ ਬੇਦ ਕਤੇਬ ਕਥੈਂ ਕਲ ਹੈਂ[1]।    [1]ਸੁੰਦਰ ਕਥਨ ਕਰਦੇ ਹਨ।
ਜਲ ਮੈ ਧਸਿ ਜਯੋਂ ਰਘੁਬੀਰ[1] ਗਏ;    [1]ਰਾਮ ਚੰਦਰ।
ਤਿਮ ਠੀਕ ਗਏ ਗੁਰੁ ਭੀ ਚਲ ਹੈਂ ॥ ੨੬ ॥
ਉਪਦੇਸ਼ ਦਯੋ ਜਗਤੇਸ਼ ਬਿਸ਼ੇਸ਼ ਜੁ;
ਸੋ ਗੁਰੁ ਧਾਰ ਲਯੋ ਮੁਦ ਪਾਏ।
ਸੁਰ ਸਿੱਧ ਰਿਖੀ ਤਹਿਂ ਭਗਤਿ ਜੁ ਥੇ;
ਸਭਿ ਪੇਖ ਰਹੇ ਮਨ ਮੈ ਬਿਸਮਾਏ।
ਜਸ ਦੀਨ ਬਡਾਈ ਹਰੀ ਗੁਰ ਕੋ;
ਨਹਿ ਨਾਂਹਿ ਮਿਲੀ ਕਬਹੂੰ ਤਿਸ ਥਾਏ।
ਗੁਰ ਪਾਇ ਬਿਦਾ ਧਰ[1] ਆਏ ਤਬੈ,    [1]ਧਰਤੀ ਤੇ।
ਨਿਕਸੇ ਨਦਿ ਤੇ[1] ਰਵਿ ਜਯੋਂ ਦਿਪਤਾਏ[2] ॥ ੨੭ ॥    [1](ਵੇਈਂ) ਨਦੀਂ 'ਚੋਂ। [2]ਸੂਰਜ ਵਾਂਗ ਚਮਕੇ।
ਗੁਰੁ ਜੋ ਅਸਤੋਤ੍ਰ ਰੂਪ[1] ਤਹਾਂ,    [1]ਉਸਤਤ ਰੂਪ।
ਹਰਿ ਸੰਮੁਖ[1] ਬੈਨਿ ਬਖਾਨ ਕਰੇ।    [1]ਸਾਹਮਣੇ।
ਸੁਨਿ ਕੈ ਹਰਿ ਮੋਦ ਭਏ ਅਤਿਸੈਂ,
ਬਰ ਦੀਨ ਤਬੈ ਯਹਿ ਭਾਂਤਿ ਭਰੇ[1]।    [1]ਭਲੀ ਤਰ੍ਹਾਂ।
ਨਰ ਨਾਰਿ ਸੁਨੈ ਪਢਿ ਹੈ ਜੁ ਇਸੈ,
ਧਰਿ ਪ੍ਰੀਤਿ ਸੁ ਨੀਤ ਵਿਚਾਰ ਕਰੇ।
ਬਰ ਏਹੁ ਰਹਯੋ ਹਮਰਾ ਤਿਨ ਕੌਂ,
ਭਵ ਬੰਧੁ ਪੁਨਾ ਵਹਿ ਨਾਹਿ ਪਰੇ ॥ ੨੮ ॥
ਯਹਿ ਬਾਤ ਭਈ ਹਰਿ ਲੋਕ ਵਿਖੈ,
ਸੁਨੀਏ ਭੁਵ ਲੋਕ[1] ਭਈ ਜਿਮ ਪਾਛੇ।    [1]ਮਾਤ ਲੋਕ ਵਿੱਚ।
ਜਬਿ ਤੇ ਗੁਰੁ ਨਾਨਕ ਜੂ ਨਦਿ ਮੈ,
ਪ੍ਰਵੇਸ ਕਰਯੋ ਨਿਕਸੇ ਨਹਿ ਸਾਛੇ[1]।    [1]ਪਰਤੱਖ ਹੋ ਕੇ।
ਤਬਿ ਜਾਇ ਕਹਯੋ ਭ੍ਰਿਤ ਨੈ[1] ਘਰ ਮੈਂ,    [1]ਦਾਸ ਨੇ।
ਗੁਰ ਬੂਡ ਗਯੋ[1] ਜਲ ਮੈ ਕਤ[2] ਕਾਛੇ[3]।    [1]ਡੁੱਬ ਗਏ ਹਨ। [2]ਕਿਸੇ ਥਾਂ। [3]ਸੁੰਦਰ (ਗੁਰੂ ਜੀ)।
ਸੁਨਿ ਸ਼ੋਕ ਪਰਯੋ ਭੁਵ ਲੋਕ ਵਿਖੈ,
ਗੁਰੁ ਓਕ[1] ਛਯੋ[2] ਕਰੁਨਾਰਸ[3] ਆਛੇ ॥ ੨੯ ॥    [1]ਘਰ। [2]ਫੈਲ ਗਿਆ। [3]ਰੋਣਾ, ਸ਼ੋਕ ਕਰਨਾ।
ਜਾਲ ਬਿਸਾਲ ਗਿਰਾਇ ਰਹਯੋ ਨ੍ਰਿਪ,
ਦੌਲਤ ਖਾਂ ਗੁਰੁ ਖੋਜਨ ਹੇਤੂ।
ਬੀਤ ਗਏ ਦਿਨ ਤੀਨ ਇਸੌ ਬਿਧਿ ਹਾਰ
ਭਏ ਸਭਿ ਲੋਗ ਅਚੇਤੂ[1]।    [1]ਬੇਹੋਸ਼।
ਤੌ ਉਤ ਤੈ ਗੁਰੁ ਨਾਨਕ ਜੂ,

ਹਰਿ ਤੈ ਪੁਨ ਆਇਸ[1] ਲੈ ਸੁਖ ਸੇਤੂ[2]।
[1]ਆਗਿਆ। [2]ਸੁਖ ਨਾਲ। (ਅ) ਸੁਖਾਂ ਦੇ ਪੁਲ।
ਆਇ ਤਬੈ ਬਿਦਤੇ ਧਰ ਪੈ,
ਜਹਿਂ ਘਾਟ ਕਹਾਵਤ ਸੰਤ ਅਬੈ ਤੂ[1] ॥੯੦॥
[1]ਹੁਣ ਤੱਕ।

ਦੋਹਰਾ:
ਤਾਪ ਤਿਮਰ ਕਲਿ ਹਰਨ ਹਿਤ,
ਸੁਖਦ ਕੁਮਦ ਜਨ ਬ੍ਰਿੰਦ[1]।
[1]ਕਲਿਜੁਗ ਦੀ (ਤ੍ਰਿਸ਼ਨਾ ਦੀ) ਤਪਸ਼ ਅਤੇ (ਅਗਿਆਨ ਦੇ) ਅਨ੍ਹੇਰੇ ਨੂੰ ਦੂਰ ਕਰਨ ਅਤੇ ਸਾਰੇ ਦਾਸਾਂ ਰੂਪ ਕਮੀਆਂ ਨੂੰ ਸੁਖ ਦੇਣ ਲਈ।
ਛੀਰ ਸਿੰਧੁ ਬੇਈਂ ਵਿਖਯੋ[1],
[1]ਵੇਈਂ ਨਦੀ ਰੂਪ ਖੀਰ ਸਮੁੰਦਰ ਵਿੱਚੋਂ।
ਪ੍ਰਗਟੇ ਗੁਰੁ ਸਮ ਇੰਦੁ[1] ॥੯੧॥
[1]ਚੰਦ੍ਰਮਾ ਵਾਂਗ।

ਸ੍ਵੈਯਾ:
ਸੁਨਿ ਕੇ ਪੁਰਿ ਕੇ ਜਨ ਧਾਇ ਅਏ,
ਗੁਰ ਪੇਖਨ ਕੋ ਨਰ ਨਾਰ ਮਹਾਨੈਂ।
ਮੋਦ ਭਏ ਸਭਿ ਹੀ ਮਨ ਮੈ,
ਗੁਰੁ ਕੋ ਪਿਖ ਕੈ ਸਬਿ ਬੰਦਨ ਠਾਨੈਂ।
ਹੋਇ ਰਹੇ ਬਿਸਮਾਦਿ ਮਹਾਂ,
ਯਹਿ ਕੌਤਕ ਨਾਹਿ ਲਖਯੋ ਤਬਿ ਕਾਨੈਂ[1]।
[1]ਕਿਸੇ ਨੇ ਵੀ।
ਤਾਂ ਦਿਨ ਤੇ ਗੁਰੁ ਨਾਹਿ ਗਏ,
ਨਿਜ ਧਾਮ ਵਿਖੈ ਅਰ ਵੀਚ ਦੁਕਾਨੈ ॥੯੨॥
ਛੋਡਿ ਉਦੰਗਲ[1] ਬੈਠ ਰਹੇ ਤਬਿ,
[1]ਇਕੱਠ, ਡੰਡਰੌਲਾ ਭਾਵ ਪ੍ਰਵਿਰਤੀ।
ਜੰਗਲ ਮੈਂ ਮਨ ਮੰਗਲ ਮਾਨੈ।
ਦੌਲਤ ਖਾਨ ਲੌ ਆਨ ਸਬੀ ਜਨ,
ਧਾਮ ਲਿਜਾਵਨ ਕੋ ਹਠ ਠਾਨੈ।
ਬਾਨਿ[1] ਮਹਾਂ ਸੁਖ ਦਾਨਿ ਮਹਾਂਨਿ,
[1]ਗੁਰਬਾਣੀ।
ਗੁਰੂ ਤਬਿ ਐਸ ਸੁਨਾਵਹਿ ਤਾਨੈ[1]।
[1]ਤਿਨਾ ਨੂੰ।
ਜੋ ਸੁਨਿ ਕੈ ਭਵ ਖੇਦ[1] ਮਿਟੈਂ,
[1]ਸੰਸਾਰਕ ਦੁੱਖ।
ਮਨਿ ਹੋਇ ਉਦੈ ਨਿਰਵੇਦ[1] ਮਹਾਨੈ ॥੯੩॥
[1]ਵੈਰਾਗ ਪ੍ਰਗਟ ਹੁੰਦਾ ਹੈ।
ਦੇਸ ਬਦੇਸਨ ਤੇ ਨਰ ਨਾਰਿ,
ਅਪਾਰ ਦਿਦਾਰ ਲਿਯੇ ਚੱਲ ਆਵੈਂ।
ਭੀਰ ਰਹੈ ਗੁਰੁ ਪੈ ਨਿਸਿ ਦਯੋਸੁ,
ਜਥਾ ਸ਼ਕਤੀ ਸਭਿ ਭੇਟ ਚਢਾਵੈਂ।
ਸੋ ਧਨ ਲੈ ਗੁਰੁ ਲੰਗਰ ਲਾਇ,
ਤਬੈ ਕੁਣਕਾ ਕਰਿ ਕੈ ਬਟਵਾਵੇਂ।
ਦੇਸ ਅਸੇਸ[1] ਵਿਖੇ ਗੁਰੁ ਕਾ ਜੱਸ,
[1]ਸਾਰੇ।
ਫੈਲ ਬਿਸੇਸ[1] ਗਯੋ ਸਬਿ ਥਾਵੈਂ ॥੯੪॥
[1]ਬਹੁਤਾ।

ਕਬਿੱਤ:
ਜੈਸੀ ਜਾਂਕੀ ਕਾਮਨਾ ਹ੍ਵੈ ਕਰੈਂ ਸਭਿ ਪੂਰਨ,
ਪੂਰਨ ਗੁਰ ਤੂਰਨ ਜ਼ਰੂਰ ਭੂਰ ਭਾਂਤਿ ਕੀ।

ਪਾਇ ਉਪਦੇਸ ਸੇਸ[1] ਕਾਟ ਕੈ ਕਲੇਸ ਜਨ, — [1]ਬਹੁਤੇ।
ਪਾਵਨ ਹ੍ਵੈ ਜਾਵਨਿ ਜੇ ਆਵਨਿ ਸੁ ਪਾਤਕੀ[1]। — [1]ਪਾਪੀ।
ਜੈਸੇ ਮਹਾਂ ਮੇਘ ਤੇ ਮਹਾਨਿ ਮੇਂਹ ਪਾਇ ਕਰਿ,
ਮਹੀ ਮਧ ਮੋਦ ਔ ਪ੍ਰਮੋਦ ਛਾਇ ਸ਼ਾਂਤਕੀ[1]। — [1]ਸ਼ਾਂਤੀ।
ਤੈਸੇ ਗੁਰਬਾਨੀ ਸੁਖਦਾਨੀ ਕਾਨੀ ਸੁਨਿ ਸਿੱਖ,
ਮੋਦ ਹੋਤ ਸ੍ਵਾਂਤ[1] ਜਿਮ ਪਾਇ ਗਨ ਚਾਤਕੀ[2] ॥੮੫॥ — [1]ਸ੍ਵਾਂਤੀ ਬੂੰਦ। [2]ਬਹੁਤੇ ਪਪੀਹੇ।
ਗੁਰੂ ਕਾ ਪ੍ਰਤਾਪ ਪੇਖ ਭਜੋ ਪ੍ਰਤਾਪ[1] ਤਬਿ, — [1](ਈਰਖਾ ਦਾ) ਬਹੁਤਾ ਸਾੜਾ।
ਕਾਜੀ ਔਰ ਪੰਡਿਤ ਮੁੱਲਾਂਨਜੋਂ ਕੇ ਚਿੱਤ ਮੈਂ।
ਆਇ ਗੁਰ ਪਾਸ ਖਾਸ ਚਰਚਾ ਚਲਾਵੈਂ[1] ਭਾਵੈ[2], — [1]ਚਰਚਾ ਚਲਾਉਂਦੇ ਹਨ। [2](ਉਨ੍ਹਾਂ ਨੂੰ ਇਹ ਗੱਲ) ਚੰਗੀ ਲੱਗਦੀ ਹੈ।
ਜਲਪ ਬਤਿੰਡੇ ਹਠ ਠਾਨਿ ਕੈ ਕੁਹਿੱਤ ਮੈਂ[1]। — [1]ਹਠ ਤੇ {ਕੁਹਿਤ} ਵੈਰ ਭਾਵ ਕਰ ਕੇ ਜਲਪ ਤੇ ਵਿਤੰਡਾ ਚਰਚਾ ਹੀ ਹੁੰਦੀ ਹੈ। {ਜਲਪ ਤੇ ਵਿਤੰਡਾ ਦੇ ਅਰਥਾਂ ਲਈ ਦੇਖੋ ਬਿਸ੍ਰਾਮ ੩ ਦੇ ਅੰਕ ੮੮ ਦੀਆਂ ਟਿੱਪਣੀਆਂ ੧ ਤੇ ੨।
ਬਾਨੀ ਗੁਨਖਾਨੀ ਸੁਖਦਾਨੀ ਗੁਰ ਐਸ ਰਰੈਂ,
ਸੁਨਿ ਕੈ ਸੁ ਉੱਤਰ ਨਿਰੁੱਤਰ ਹ੍ਵੈਂ ਜਿੱਤ ਮੈ[1]। — [1]ਜਿਸ (ਗੁਰਬਾਣੀ) ਨੂੰ।
ਸੋਈ ਸਭਿ ਸੂਰਜ ਪ੍ਰਕਾਸ਼ ਮੈਂ ਬਿਲਾਸ ਲਿਖੇ
ਗ੍ਰੰਥ ਕੇ ਬਢਨਿ ਡਰਿ ਲਿਖੇ ਨਾਹਿ ਇੱਤ ਮੈ[1] ॥੮੬॥ — [1]ਇਸ (ਗ੍ਰੰਥ) ਵਿੱਚ।

ਦੋਹਰਾ:
ਹਿੰਦੂ ਚਾਰੋਂ ਬਰਨ ਕੇ,
ਤੁਰਕ ਔਰ ਚੰਡਾਲ।
ਹੋਵਤਿ ਗੁਰ ਕੇ ਸਿੱਖਜ ਸਭਿ,
ਨਿਤ ਪ੍ਰਤਿ ਆਇ ਬਿਸਾਲ ॥੮੭॥
ਨਾਮ ਰਰੋ ਭਗਤੀ ਕਰੋ,
ਬ੍ਰਹਮ ਉਪਾਸੋ ਏਕ।
ਯਹਿ ਸਤਿਗੁਰ ਉਪਦੇਸ ਦੈ,
ਪ੍ਰਚਾਰਯੋ ਮਤ ਨੇਕ ॥੮੮॥
ਪੂਜਨ ਮੜੀ ਮਸਾਣ ਸਭਿ,
ਔਰ ਪਖੰਡਨ ਕੇਰ।
ਤਬਿ ਸਭਿ ਦਜੋ ਹਟਾਇ,
ਗੁਰ ਧਰਮ ਬਢਯੋ ਯੌਂ ਫੇਰ ॥੮੯॥

ਚੌਪਈ:
ਪਾਹਨ ਮੂਰਤਿ ਭੈਰਵ ਮੀਰਾਂ[1]। — [1]ਇਕ ਸੰਤ ਜਿਸ ਦੀ ਕਬਰ 'ਅਮਰੋਹੇ' ਜ਼ਿਲ੍ਹਾ ਮੁਰਾਦਾਬਾਦ ਯੂ.ਪੀ. ਵਿੱਚ ਹੈ। (ਅ) ਮਲੇਰ ਕੋਟਲੇ ਦਾ ਇਕ ਪੀਰ ਜਿਸ ਦੀ ਕਬਰ 'ਤੇ ਜਾ ਕੇ ਇਸਤ੍ਰੀਆਂ ਚੌਕੀਆਂ ਭਰਦੀਆਂ ਹਨ ਅਤੇ ਆਪਣੇ ਵਿੱਚ ਮੀਰਾਂ ਪ੍ਰਵੇਸ਼ ਹੋਇਆ ਦੱਸ ਕੇ ਖੇਡਦੀਆਂ ਤੇ ਪ੍ਰਸ਼ਨਾਂ ਦੇ ਉੱਤਰ ਦੇਂਦੀਆਂ ਹਨ।
ਗੋਰ[1] ਮੜੀ ਮਠ ਪੀਰ ਫਕੀਰਾਂ। — [1]ਕਬਰਾਂ।
ਕੂਰੇ ਯਹਿ ਪੂਰੇ ਦਿਖਰਾਏ।
ਮੰਨਣ ਤੈ ਸਬਿ ਲੋਗ ਹਟਾਏ ॥੯੦॥
ਜਿਨ ਕੇ ਥੇ ਤਿਨ ਪਰਹਿ[1] ਗੁਜਾਰੇ[2]। — [1]ਉੱਪਰ, ਆਸਰੇ। [2]ਰੁਜ਼ਗਾਰ।

ਕਾਜੀ ਢਿਗ ਵਹਿ ਮੂਢ ਪੁਕਾਰੇ।
ਮਿਲੇ ਮਜਾਵਰ[1] ਦਿਜ[2] ਅਰ ਕਾਜੀ। — [1]ਕਬਰਾਂ ਦੇ ਪੁਜਾਰੀ। [2]ਬ੍ਰਹਮਣ।
ਗਏ ਨਵਾਬ ਪਾਸ ਮਿਲਿ ਪਾਜੀ[1] ॥੯੧॥ — [1]ਝੂਠੇ।
ਚੁਗਲੀ ਉਗਲੀ[1] ਗੁਰ ਕੀ ਜਾਈ। — [1]ਕਹੀ।
ਨਾਨਕ ਸ਼ਰ੍ਹਾ ਨ ਮਾਨਤਿ ਕਾਈ।
ਦੈ ਉਪਦੇਸ਼ ਮਾਰਫਤ[1] ਲੋਗਹਿਂ। — [1]ਆਤਮ ਗਿਆਨ।
ਛੋਡਤਿ ਨਾਹਿ ਸ਼ਰ੍ਹਾ ਕੇ ਜੋਗਹਿਂ[1] ॥੯੨॥ — [1]ਜੋਗਾ, ਲਾਇਕ।
ਤਾਰਕ[1] ਦੁਨੀਆ ਨਾਨਕ ਹੱਯੇ। — [1]ਤਾਰਨ ਵਾਲਾ।
ਤਿਹ ਨਿਜ ਦੀਨ ਮਨਾਵਨ ਚੱਹਯੇ।
ਉਨ ਕੀ ਸੁਨਿ ਨਵਾਬ ਮਨਿ ਭਾਯੋ।
ਗੁਰੁ ਕੋ ਮਹਿਯਦ[1] ਵੀਚ ਬੁਲਾਯੋ ॥੯੩॥ — [1]ਮਸੀਤ।
ਕਹਯੋ ਕਬੂਲੋ[1] ਦੀਨ ਹਮਾਰਾ। — [1]ਪ੍ਰਵਾਣ ਕਰੋ।
ਪਢੋ ਨਿਵਾਜ ਹਮਾਰ ਸੰਗਾਰਾ[1]। — [1]ਨਾਲ।
ਗੁਰੂ ਕਹਯੋ ਹਮ ਦੀਨ ਖੁਦਾਈ[1]। — [1]ਸਾਡਾ ਮਜ਼ਹਬ ਖ਼ੁਦਾ ਦਾ ਹੈ।
ਪਢੋਂ ਨਿਵਾਜ ਤੁਮਾਰ ਸੰਗਾਈ ॥੯੪॥
ਪਢਿਨ ਨਿਵਾਜ ਜਬੈ ਵਹਿ ਲਾਗੇ।
ਬੈਠ ਰਹੇ ਗੁਰੁ ਹਰਿ ਅਨੁਰਾਗੇ[1]। — [1]ਪ੍ਰੀਤਵਾਨ ਹੋ ਕੇ।
ਪਢਿ ਨਿਵਾਜ ਕਾਜੀ ਪੁਨ ਕਹਾ।
ਨਾਨਕ ਸ਼ਾਹਿ ਬੈਠ ਕਯੋਂ ਰਹਾ? ॥੯੫॥
ਕਹਯੋ ਗੁਰੂ ਤੂੰ ਅਪਨੇ ਘਰ ਮੈ।
ਪਕਰਨਿ ਗਯੋ ਬਛੇਰੀ ਕਰ ਮੈ[1]। — [1]ਹੱਥ ਵਿੱਚ।
ਮਨ ਤੁਵ ਲਗਾ ਦੁਨੀ ਕੇ ਕਾਰੈਂ[1]। — [1]ਕੰਮਾਂ ਵਿੱਚ।
ਹਮ ਕਿਸ ਸੰਗ ਨਿਵਾਜ ਗੁਜਾਰੈਂ? ॥੯੬॥
ਕਹਿ ਨਵਾਬ ਪਢਤੋ ਸੰਗ ਮੋਰੇ।
ਗੁਰੁ ਕਹਿ ਤੁਮੂੰ[1] ਖਰੀਦਤਿ ਘੋਰੇ। — [1]ਤੂੰ ਤਾਂ।
ਯਹਿ ਸੁਨਿ ਕਰਿ ਨਵਾਬ ਬਿਸਮਾਯੋ।
ਗੁਰੁ ਕੋ ਵਲੀ[1] ਸਹੀ ਲਖ ਪਾਯੋ[2] ॥੯੭॥ — [1]ਕਰਾਮਾਤੀ, (ਅ) ਅੱਲਾ ਦਾ ਪਿਆਰਾ। [2]ਜਾਣ ਲਿਆ।
ਚੂਮੇਂ ਕਦਮ[1] ਗੁਰੂ ਕੇ ਜਬੈ। — [1]ਚਰਨ ਚੁੰਮੇ।
ਭਈ ਕਲਯਾਨ ਤਾਹਿ ਕੀ ਤਬੈ।
ਦੋਇ ਕਬੀਲੇ[1] ਥੇ ਤਿਸ ਕੇਰੇ। — [1]ਟੱਬਰ ਭਾਵ ਵਹੁਟੀਆਂ।
ਪੁੱਤ੍ਰਨ ਕੀ ਕਰਿ ਚਾਹਿ ਬਧੇਰੇ ॥੯੮॥
ਵਹਿ ਭੀ ਲਗੀ ਚਰਨ ਗੁਰ ਜੀ ਕੇ।
ਦਏ ਦੁਹਿਨ ਸੁਤ ਦੋ ਦੋ ਨੀਕੇ।
ਸਤਿਗੁਰੁ ਅਪਨ ਨਿਕੇਤ[1] ਪਧਾਰੇ। — [1]ਘਰ।
ਤੁਰਕ ਭਏ ਸ਼ਰਮਿੰਦੇ ਸਾਰੇ ॥੯੯॥
ਕੁਛਕ ਕਾਲ ਪ੍ਰਭੁ ਤਹਾਂ ਨਿਵਾਸੇ।
ਪ੍ਰਤਿ ਦਿਨਰਵਿ ਸਮਾਨ ਪ੍ਰਗਾਸੇ ॥੧੦੦॥

ਇਤਿ ਸ੍ਰੀ ਗੁਰੂ ਪੰਥ ਪ੍ਰਕਾਸ਼ ਗ੍ਰੰਥੇ ਪੂਰਬਾਰਧੇ ਗਜਾਨ ਸਿੰਘ ਵਿਰਚਿਤੇ
ਆਦਿ ਗੁਰੂ ਕੇ ਬਾਲ ਚਰਿਤ ਬਰਨਨੰ ਨਾਮ ਪੰਚਮੋ ਬਿਸ੍ਰਾਮ ॥ ੫ ॥

## ੬. {ਪਹਿਲੀ ਉਦਾਸੀ (ਪੂਰਬ ਦੀ), ਏਮਨਾਬਾਦ ਮਲਕ ਭਾਗੋ, ਕੁਰੁਖੇਤ੍ਰ ਸੂਰਜ ਗ੍ਰਹਣ, ਨਾਨੂ ਪੰਡਿਤ ਨਾਲ ਚਰਚਾ, ਪਾਨੀਪਤ ਸ਼ੇਖ਼ ਸ਼ਰਫ਼ ਮਿਲਿਆ, ਦਿੱਲੀ ਮਜਨੂੰ ਦੇ ਟਿੱਲੇ, ਇਬਹਾਰੀਮ ਬਾਦਸ਼ਾਹ ਦੀ ਕੈਦ 'ਚੋਂ ਸਾਧੂ ਛੁਡਾਏ, ਕਾਂਸ਼ੀ 'ਚ ਪੰਡਿਤਾਂ ਨਾਲ ਚਰਚਾ ਤੇ ਕਬੀਰ ਆਦਿ ਭਗਤਾਂ ਨੂੰ ਮਿਲੇ}

ਦੋਹਰਾ:

ਸੁਧਾ ਸਰੋਵਰ[1] ਰਚਯੋ ਜਿੰਹਿ,
[1]ਅੰਮ੍ਰਿਤ ਦਾ ਸਰੋਵਰ (ਸ੍ਰੀ ਅੰਮ੍ਰਿਤਸਰ)।

ਪਾਪ ਨਿਰਾਸ ਹੁਰਾਸ[1]।
[1]ਸਮੂਹ ਪਾਪਾਂ ਤੋਂਰੱਖਿਆ ਕਰਨ ਵਾਲੇ ਹਨ {ਹਾਰਿਸ- ਰਾਖਾ (ਇਕ ਬਚਨ) ਹੁੱਰਾਸ- ਰਾਖੇ (ਬਹੁ ਵਚਨ)।}

ਵੇ ਗੁਰੁ[1] ਬਿਘਨ ਬਿਨਾਸ ਕੈ,
[1]ਉਹ ਗੁਰੂ (ਸ੍ਰੀ ਗੁਰੂ ਰਾਮਦਾਸ ਜੀ)।

ਪੂਰਵੈਂ ਮਮ ਮਨਿ ਆਸ ॥੧॥

ਕਬਿੱਤ:

ਪਰਨਾ[1] ਗਹਯੋ ਹੈ ਆਨਿ ਰਾਵਰ ਕੇ ਚਰਨਾ ਕਾ,
[1]ਆਸਰਾ।

ਸਤਿਨਾਮੁ ਬਿਨਾ ਜਾਨੋ ਔਰ ਨਾ ਉਚਰਨਾ[1]।
[1]ਉਚਾਰਨਾ, ਬੋਲਣਾ।

ਚਰਨਾ ਮੈ ਰਾਖ ਹੋ ਤੋ ਚਾਖ ਹੋਂ ਪ੍ਰੇਮ ਰਸ,

ਨਾਖ ਹੋਂ ਦੁਰਾਸ[1] ਅਭਿਲਾਖ ਹੋਂ ਅਵਰ ਨਾ[2]।
[1]ਖੋਟੀ ਆਸਾ (ਰੂਪ ਨਦੀ ਤੋਂ) ਲੰਘ ਜਾਵਾਂਗਾ। [2]ਹੋਰ (ਕੁਝ) ਨਹੀਂ ਚਾਹੁੰਦਾ।

ਵਰ[1] ਨਾ ਲਗਤ ਕਿਛੁ ਔਰ ਹਰਿ ਗਜਾਨ ਗਾਇ[2],
[1]ਚੰਗਾ। [2]ਗਿਆਨ ਸਿੰਘ ਕਹਿੰਦਾ ਹੈ।

ਪਾਇ ਬ੍ਰਹਮ ਗਜਾਨ ਅਗਜਾਨ ਚਹੋਂ ਦਰਨਾ[1]।
[1]ਦਲਨਾ, ਨਾਸ ਕਰਨਾ।

ਦਰ[1] ਨਾ ਔਰ ਜਹਾਂ ਜਾਊਂ ਗੁਰੁ ਰਾਮਦਾਸ,
[1]ਦਰਵਾਜ਼ਾ।

ਆਸ ਤੋਸ ਦਾਸ ਖਾਸ ਤੋ ਬਿਨ ਅਪਰ ਨਾ[1] ॥੨॥
[1]{ਖਾਸ} ਆਪਣੇ ਦਾਸਾਂ ਤੇ {ਆਸ} ਛੇਤੀ {ਤੋਸ} ਪ੍ਰਸੰਨ ਹੋਣ ਵਾਲਾ (ਸਤਿਗੁਰੂ ਜੀ) ਤੇਰੇ ਬਿਨਾਂ ਹੋਰ ਕੋਈ ਵੀ ਨਹੀਂ ਹੈ।

ਬਰਨਨ[1] ਕਰਤਿ ਚਰਿਤ ਅਬਿ ਆਦਿ ਗੁਰ,
[1]ਕਥਨ।

ਆਧਿ[1] ਔ ਬਜਾਧਿ[2] ਜੋ ਉਪਾਧਿ[3] ਕੇ ਹਰਨ ਹੈਂ[11]।
[1]ਮਨ ਦੇ ਆਸਰੇ ਹੋਣ ਵਾਲੇ ਚਿੰਤਾ ਆਦਿਰੋਗ। [2]ਸ਼ਰੀਰ ਦੇ ਆਸਰੇ ਹੋਣ ਵਾਲੇ ਬੁਖਾਰ ਆਦਿਰੋਗ। [3]ਉਪਰੋਂ (ਬਾਹਰੋਂ) ਆ ਕੇ ਲੱਗੇ ਜਾਂ ਚਿੰਬੜਨ ਵਾਲੇਰੋਗ, ਸ਼ਸਤ੍ਰ ਆਦਿ ਦਾ ਜ਼ਖ਼ਮ ਜਾਂ ਪ੍ਰੇਤ ਪੀੜਾ ਆਦਿ। [11]ਨਾਸ ਕਰਨ ਵਾਲੇ ਹਨ।

ਤੀਨ ਤਾਪ ਹਾਰਕ[1], ਪ੍ਰਹਾਰਕ ਅਖਲ ਖੇਦ,
[1]ਸਾਰੇ ਦੁੱਖਾਂ ਦੇ ਨਾਸ ਕਰਤਾ।

ਭੇਦ ਭ੍ਰਮ ਟਾਰਕ ਨਿਵਾਰਕ ਮਰਨ[1] ਹੈਂ।
[1]ਮੌਤ ਨੂੰ ਦੂਰ ਕਰਨ ਵਾਲੇ।

ਪਰਮ ਪ੍ਰਸੰਨਤਾ ਕੇ ਜਨਜਤਾ[1] ਸਦੈਵ ਕਾਲ,
[1]ਪੈਦਾ ਕਰਨ ਵਾਲੇ।

ਮੱਨਜਤਾ[1] ਅਨੱਨਜਤਾ ਸੈਂ[2] ਚਹੀਏ ਕਰਨ ਹੈਂ।
[1]ਪੂਜਾ। [2]ਪੱਕੀ ਸ਼ਰਧਾ ਨਾਲ।

ਦਾਯਕ ਸੁ ਫਲ ਚਾਰ ਬਿਮਲ[1] ਬਿਚਾਰ,
[1]ਉੱਜਲ।

ਪਾਰ ਭਵ ਤੈ[1] ਕਰਨ ਹਾਰ ਤਾਰਨ ਤਰਨ ਹੈਂ[2] ॥੩॥
[1]ਸੰਸਾਰ (ਸਮੁੰਦਰ ਤੋਂ)। [2]ਤਾਰਨ ਨੂੰ ਜਹਾਜ਼ (ਰੂਪ) ਹਨ।

ਪੁਰ ਸੁਲਤਾਨ ਤੈ ਪਜਾਨ ਕਰਿ[1] ਲਵ ਪੁਰ[2],
[1]ਚੱਲ ਕੇ। [2]ਲਾਹੌਰ।

ਜਾਨ[1] ਏਮਨਾ ਹੂੰ ਬਾਦ ਪੂਰਬ ਪਧਾਰ ਹੈਂ[2]।
[1]ਜਾਣਗੇ। [2]ਏਮਨਾਬਾਦ (ਤੋਂ ਅੱਗੋਂ) ਪੂਰਬ (ਦੀ ਤਰਫ਼ ਨੂੰ) ਜਾਣਗੇ।

ਖੰਡ ਕੈ[1] ਪਖੰਡ ਮਤ ਮੰਡ ਕੈ[2] ਸਿਧਾਂਤ ਸਤਿ,
[1]ਖੰਡਨ ਕਰਕੇ। [2]ਮੰਡਨ ਕਰਕੇ, ਪ੍ਰੋੜਤਾ ਕਰਕੇ।

ਬੇਦ ਧਰਮ ਭਗਤੀ ਸੁ ਜਗਤੀ ਬਿਥਾਰ ਹੈਂ।

ਅਵਲ[1] ਉਦਾਸੀ ਜਿਮ ਲੈਂਹ ਸੁਖਰਾਸੀ ਗੁਰ,
[1]ਪਹਿਲੀ।

ਗਾਥ ਸੋ ਸੁਧਾ ਸੀ[1] ਇਸ ਧਜਾ ਮੈਂ ਉਚਾਰ ਹੈਂ।
[1]ਅੰਮ੍ਰਿਤ ਵਰਗੀ।

ਸੁਨੋ ਸਿਖ ਭਾਈ ਸਭਿ ਕਾਨ ਮਨ ਲਾਈ,

ਭੂਲ ਲੀਜੀਓ ਸੁਧਾਈ ਹਮ ਸਦਾ ਭੂਲਵਾਰ ਹੈਂ ॥੪॥

ਸੋਰਠਾ:

ਕਰਨ ਦਿਗ ਬਿਜੈ[1] ਜੈਸ,
[1](ਸਾਰੀਆਂ) ਦਿਸ਼ਾ ਨੂੰ ਜਿੱਤਣ ਲਈ।

ਚਰ ਹੈਂ[1] ਸਤਿਗੁਰ ਅਬਿ ਸੁਨੋ।
[1]ਚੜ੍ਹਨਗੇ।

ਕਥੋਂ ਕਥਾ ਸਬਿ ਤੈਸ,

ਸਜਨ ਅਸੱਜਨ[1] ਬੰਦਿ ਪਦ ॥੫॥
[1]ਵਿਰੋਧੀ

ਰਸਾਵਲ ਛੰਦ:

ਜਸ ਗੁਰ ਭਏ ਬਿਰੱਕਤ, ਜਗਤ ਤਜ ਪਾਛੇ ਗਾਯੋ।

ਤਲਵੰਡੀ ਤੈ ਤਬੈ, ਮੀਰ[1] ਮਰਦਾਨਾ ਆਯੋ।
[1]ਮਿਰਾਸੀ।

ਸੁਨਿ ਰਬਾਬ ਤਿਹ ਰਾਗ, ਗੁਰੂ ਤਾਂ ਪਰ ਖੁਸ਼ ਹੋਏ।

ਦੂਖ ਦਰਦ ਭ੍ਰਮ ਭੇਦ, ਪ੍ਰਭੂ ਤਿਸ ਕੇ ਸਭਿ ਖੋਏ ॥੬॥

ਦਸੋ ਦਿਸਨ ਕਾ ਸੈਲ, ਕਰਨ ਹਿਤ ਕਰੀ ਤਿਆਰੀ।

ਭੇਸ ਜੁਗੇਸਨ ਜੈਸ, ਧਰਯੋ ਮੁਦ ਮੰਗਲ ਕਾਰੀ।

ਸੀਸ ਚੌਕਲਾ ਤਾਜ ਸਾਜ[1], ਖਫਨੀ ਗਲ ਮੇਲੀ।
[1]ਚਾਰ ਕਲੀਆਂ ਵਾਲਾ ਤਾਜ ਬਣਾ ਕੇ।

ਚੋਲਾ ਰੰਗ ਕਖਾਇ[1] ਅਮੋਲਾ, ਮਾਲਾ ਸੇਲੀ[2] ॥੭॥
[1]ਭਗਵੇਂਰੰਗ ਦਾ। [2]ਕਾਲੀ ਉੱਨ ਜਾਂਰੇਸ਼ਮ ਦੀ ਗੁੰਦੀ ਹੋਈਰੱਸੀ ਜਿਸ ਨੂੰ ਫ਼ਕੀਰ ਸਿਰ ਉਪਰ ਪੱਗ ਜਾਂ ਟੋਪੀ ਦੇ ਉਪਰ ਦੀ ਬੰਨ੍ਹਦੇ ਹਨ ਜਾਂ ਜਨੇਊ ਵਾਂਗ ਗਲ ਵਿੱਚ ਪਹਿਨ ਲੈਂਦੇ ਹਨ।

ਆਸਾ[1] ਕਰ[2] ਪੁਰ ਆਸ ਰਾਸ[3], ਦਾਸਨ ਸੁਖ ਦਾਯਕ।
[1]ਸੋਟਾ। [2]ਹੱਥ ਵਿੱਚ। [3]ਸਾਰੀਆਂ ਆਸਾਂ ਪੂਰੀਆਂ ਕਰਨ ਵਾਲੇ (ਸਤਿਗੁਰੂ)।

ਲਿਯ ਮਰਦਾਨਾ ਸੰਗ, ਚਲੇ ਹਿਤ ਸੈਲ ਸੁਭਾਯਕ।

ਪ੍ਰਥਮੈ ਸ਼ਹਰ ਲਹੌਰ ਸੈਰ ਕੇ ਤੌਰ ਪਧਾਰੇ।

ਮਿਲੇ ਫਕੀਰ ਅਮੀਰ ਪੀਰ, ਭਈ ਗੋਸ਼ਟ[1] ਭਾਰੇ ॥੮॥
[1]ਚਰਚਾ।

ਚੌਕ ਜੁਵਾਹਰ ਮੱਲ ਵੀਚ, ਗੁਰਿ ਜ਼ੁਲਮ ਨਿਹਾਰਿਓ।

ਜਹਰ ਕਹਰ ਲਾਹੌਰ ਸ਼ਹਰ, ਸਵਾ ਪਹਰ* ਉਚਾਰਿਓ[1]।
[1]ਕਿਹਾ ਕਿ ਲਾਹੌਰ ਸ਼ਹਿਰ ਵਿੱਚ ਸਵਾ ਪਹਿਰ ਤੱਕ ਦੁਖਦਾਈ ਜ਼ੁਲਮ (ਵਰਤਦਾ ਹੈ)। *ਇਹ ਗੁਰਬਾਣੀ ਦੀ ਅਸਲ ਤੁਕ ਐਉਂ ਹੈ: ਲਾਹੌਰ ਸਹਰੁ ਜਹਰੁ ਕਹਰੁ ਸਵਾ ਪਹਰੁ॥ (ਵਾਰਾਂ ਤੇ ਵਧੀਕ ਮਹਲਾ ੧ ਪੰਨਾ ੧੪੧੨)

ਜਾਇ ਏਮਨਾ ਵਾਦ, ਨੀਕ ਥਲ ਥਿਰਿ ਤਪ ਕੀਨਾ।

ਲਾਲੋ ਬਾਢੀ[1] ਕਰੀ ਸੇਵ, ਥਾ ਭਗਤ ਜੁ ਪੀਨਾ[2] ॥੯॥
[1]ਤਰਖਾਣ। [2]ਪੱਕਾ, ਪੂਰਨ।

ਪ੍ਰੇਮ ਨੇਮ ਯੁਤ ਸੰਤ ਸੰਗ, ਮਜਲਸ[1] ਤਹਿਂ ਹੋਵੈ।
[1]ਸਭਾ।

ਲਗੀ ਰਹੇ ਨਿਤ ਭੀਰ, ਆਇ ਗੁਰ ਕੋ ਸਬਿ ਜੋਵੈਂ[1]।
[1]ਦਰਸ਼ਨ ਕਰਦੇ ਹਨ।

ਰੰਗਯੋ ਰਹਿ ਸਤਿਸੰਗ, ਰੰਗ ਮੈਂ ਲਾਲੋ ਭਾਈ।

ਕਥਾ ਕੀਰਤਨ ਕੇਰ, ਰਹੈ ਝਰਿ[1] ਲਗੀ ਸੁਭਾਈ ॥੧੦॥
[1]ਝੜੀ।

ਹਾਕਮ ਹੁਤੇ ਪਠਾਨ, ਤਹਾਂ ਕੇ ਅਤਿ ਅਨਿਆਈ[1]।
[1]ਬੇ ਇਨਸਾਫ਼।

ਕਰਿ ਕਰਿ ਜ਼ੁਲਮ ਅਤੁਲਮ[1], ਖਲਕ ਉਨਿ ਅਧਿਕ ਦੁਖਾਈ।
[1]ਬਹੁਤੇ।

ਖੱਤ੍ਰੀ ਹੁਤੋ ਦਿਵਾਨ, ਮਲਕ ਭਾਗੋ ਤਿਨ ਕੇਰਾ।

ਗੁਰੁ ਸੋਂ ਰਖਤ ਬਿਬਾਦ[1], ਹੇਤੁ ਬ੍ਰਬਾਦ ਬਧੇਰਾ[2] ॥੧੧॥
[1]ਝਗੜਾ। [2](ਜੋ ਉਸ ਦੀ) ਬਰਬਾਦੀ (ਤਬਾਹੀ) ਦਾ ਬਹੁਤਾ ਕਾਰਨ ਬਣਿਆ।

ਬ੍ਰਹਮ ਭੋਜ[1] ਤਿਹ ਕੀਨ, ਗਰਬ ਸਹਿ ਗੁਰਹਿਂ ਬੁਲਾਯੋ।
[1]ਬ੍ਰਹਮਣਾਂ ਲਈ ਤਿਆਰ ਕੀਤਾ ਭੋਜਨ।
ਨਹਿ ਤਹਿਂ ਗਏ ਸਰਬੱਗਜ ਜੱਗ ਮਹਿ, ਠੱਗਿ[1] ਜੁ ਰਚਾਯੋ।
[1]ਮਲਕ ਭਾਗੋ ਨੇ।
ਮੀਚ[1] ਪ੍ਰੇਰਯੋ ਨੀਚ, ਵੀਚ ਗੁਰ ਸਭਾ ਬੁਲਾਏ।
[1]ਮੌਤ।
ਨਯੋ ਕੁਰਾਹੀ ਭਯੋ, ਕੌਨ ਤੂੰ ਜਾਤਿ ਕਹਾਏ? ॥੧੨॥
ਜਾਤਿ ਪਾਤਿ[1] ਬ੍ਰਹਮ ਭੋਜ ਛੋਡ, ਸ਼ੂਦਰ ਘਰਿ ਖੈ ਹੈਂ।
[1]ਗੋਤ।
ਬਨਯੋ ਫਿਰਤਿ ਉਲਿਆਉ[1], ਜਗਤ ਕੋ ਦੰਭ ਦਿਖੈ ਹੈਂ।
[1]ਸਾਧੂ, ਧਰਮ ਦਾ ਆਗੂ।
ਯਹਿ ਸੁਨਿ ਪੁਨ ਗੁਰੁ ਗਰਬ[1], ਤਾਹਿ ਕਾ ਸਰਬ ਹਰਨ ਹਿਤ।
[1]ਹੰਕਾਰ।
ਕਹਯੋ ਤੁਮਾਰ ਹਮਾਰ, ਨਾਹਿ ਬਿਵਹਾਰ[1] ਕਛੂ ਕਿਤਿ[2] ॥੧੩॥
[1]ਲੈਣ ਦੇਣ। [2]ਕੁਝ ਵੀ ਤੇ ਕਿਤੇ ਵੀ।

ਚੌਪਈ:

ਤੁਮਰਾ ਖਾਨਾ ਖੂਨ ਅਲੂਦਾ[1]।
[1]ਲਿਬੜਿਆ ਹੋਇਆ।
ਲਾਲੋ ਕੀਰੋਟੀ ਸਮ ਦੂਧਾ।
ਯਹਿ ਕਹਿ ਟੁੱਕਰ ਲੈ ਕਰ ਦੋਈ।
ਦੂਧ ਲਹੂ ਟਪਕਾਯੋ[1] ਸੋਈ ॥੧੪॥
[1]ਚੁਆਇਆ।
ਪਿਖਿ ਅਚਰਜ ਬਡ ਲੋਗਨਿ ਮਾਨਾ।
ਨੀਕ ਨਰਨਿ ਗੁਰਿ ਈਸ ਪ੍ਰਮਾਨਾ।
ਭਾਗੋ ਜਲ ਬਲ ਲੱਜਤ ਹ੍ਵੈ ਕੈ।
ਬਾਚ[1] ਅਵਾਚ[2] ਕਠੋਰ ਸੁਨੈ ਕੈ ॥੧੫॥
[1]ਬਚਨ। [2]ਨ ਕਹਿਣ ਯੋਗ।
ਜਾਦੂਗਰ ਸਿਹਰੀ[1] ਬਤਲਾਯੋ।
[1]ਜੰਤ੍ਰ ਮੰਤ੍ਰ ਕਰਨ ਵਾਲਾ।
ਗੁਰ ਕੋ ਤਹਿਂ ਤੈ ਤੁਰਤ ਉਠਾਯੋ।
ਲਾਲੋ ਔ ਮਰਦਾਨੇ ਤਾਈਂ।
ਕਰਯੋ ਬਿਇੱਜ਼ਤ ਕੋਪ ਮਹਾਈਂ ॥੧੬॥
ਹ੍ਵੈ ਸਮਰੱਥ ਜਗਤ ਜਨ ਜੋਈ।
ਤਾਹਿ ਨਿਰਾਦਰ ਹੋਇ ਤ ਹੋਈ।
ਪੈ ਵਹਿ ਨਿਜ ਹਿਤ ਕੋਪ ਨ ਕਰਿ ਹੈ।
ਨਾਹਿ ਨਿਰਾਦਰ ਦਾਸਨਿ ਜਰ ਹੈ ॥੧੭॥
ਰਾਜਨੀਤਿ ਯਹਿਰੀਤਿ ਸਨਾਤਨ[1]।
[1]ਪੁਰਾਣੀ।
ਸਹੀ ਸਯਾਨੇ ਕਹਤਿ ਪੁਰਾਤਨ।
ਜਯੋਂ ਰਘੁਪਤਿ[1] ਭ੍ਰਿਗੁਪਤਿ[2] ਕੀ ਸਹੀ।
[1]ਰਾਮ ਚੰਦਰ ਨੇ। [2]ਪਰਸਰਾਮ।
ਬਹੁਤ ਨ ਆਗੇ ਤੇ ਕੁਛ ਕਹੀ ॥੧੮॥
ਪੈ ਜਬਿ ਉਨਿ ਸੰਗੀ ਡਰ ਪਾਏ।
ਤਬਿ ਸਕੋਪ ਤਿਹ ਓਪ[1] ਘਟਾਏ।
[1]ਉਪਮਾ, ਮਹਿਮਾ।
ਛੀਨਿ ਕੁਵੰਡ[1] ਦੀਨ ਬਨਬਾਸੂ।
[1]ਧਨੁਖ।
ਅਜੋ ਨ ਅਯੋ ਗਯੋ ਧਰਿ ਤ੍ਰਾਸੂ[1] ॥੧੯॥
[1]ਡਰ।
ਪੁਨਾ ਭੀਲਨੀ ਕੀ ਜਸ ਕਥਾ।

ਰਿਖਿ ਮਤੰਗ ਥੀ ਕੀਨੀ ਜਥਾ[1]। — [1]ਜਿਵੇਂ (ਨਿਰਾਦਰੀ)।
ਅਧਿਕ ਆਪ ਤੇ ਦਾਸ ਬਡਾਈ।
ਕਰਵਾਈ ਰਘੁਰਾਈ ਭਾਈ[1] ॥੨੦॥ — [1]ਰਾਮ ਚੰਦਰ ਨੂੰ (ਇਹ ਗੱਲ) ਚੰਗੀ ਲੱਗੀ।
ਤਜੋਂ ਭੀਖਮ ਕੀ ਬਾਤ ਰਖਾਈ।
ਜਦੁਪਤਿ[1] ਅਪਨੀ ਪੈਜ ਹਰਾਈ[2]। — [1]ਕ੍ਰਿਸ਼ਨ ਨੇ। [2]ਪ੍ਰਤੱਗਿਆ (ਕਿ ਮੈਂ ਜੰਗ 'ਚ ਸ਼ਸਤ੍ਰ ਨਹੀਂ ਪਕੜਾਂਗਾ) ਛੱਡ ਦਿੱਤੀ।
ਦਰਜੋਧਨ ਤੈ ਸਹਯੋ ਨਿਰਾਦਰ।
ਲਾਜ ਦ੍ਰੋਪਤੀ ਰੱਖੀ ਕਾਦਰ[1] ॥੨੧॥ — [1]ਸ਼ਕਤੀਵਾਨ (ਕ੍ਰਿਸ਼ਨ) ਨੇ।
ਨਹਿ ਪ੍ਰਹਿਲਾਦ ਕਾ ਦੂਖ ਸਹਾਰਯੋ।
ਧਾਰਜੋ ਤਨ ਅਦਭੁਤ[1], ਦਨੁ[2] ਮਾਰਜੋ। — [1]ਅਸਚਰਜ ਸ਼ਰੀਰ (ਨਰਸਿੰਘ) ਦਾ। [2]ਦੈਂਤ (ਹਰਨਾਖਸ਼)
ਨਾਮੇ ਹਿਤ ਨਿਜ ਦੇਵਲ[1] ਫੇਰਜੋ। — [1]ਮੰਦਰ।
ਤੰਦੂਆ ਹਤਜੋ ਫੀਲ[1] ਜਬਿ ਟੇਰਜੋ[2] ॥੨੨॥ — [1](ਐਰਾਪਤ) ਹਾਥੀ ਨੇ। [2]ਕਿਹਾ।
ਸਾਚ ਸਾਖ[1] ਯਹਿ ਬੇਦ ਉਚਰ ਹੈ। — [1]ਉਗਾਹੀ।
ਦਾਸਨ ਹਿਤ ਈਸ਼੍ਵਰ ਤਨ ਧਰਿ ਹੈ।
ਏਹੀ ਸਾਖ ਦਸਮ ਗੁਰ ਕਹੀ।
ਵੀਚ ਚੌਪਈ ਪੇਖੋ ਸਹੀ ॥੨੩॥
'ਸੰਤਨ ਦੁਖ ਪਾਏ ਤੇ ਦੁਖੀ।
ਸੁਖ ਪਾਏ ਸਾਧਨ ਕੇ ਸੁਖੀ'।
ਅਬਿ ਤਜੋਂ ਕੋਪ ਹੋਇ ਗੁਰ ਨਾਨਕ।
ਦਜੋ ਸਾਪ[1] ਦੁਸ਼ਟੋਂ ਕੋ ਭਜਾਨਕ। — [1]ਸ੍ਰਾਪ।
ਅਪਨੀ ਤੋ ਨਿਰਾਦਰੀ ਸਹੀ।
ਮਰਦਾਨੇ ਲਾਲੋ ਹਿਤ ਕਹੀ ॥੨੪॥
ਆਸਾਰਾਗ ਤਿਲੰਗ ਮਝਾਰੀ।
ਸ਼ਬਦ ਉਚਾਰੇ ਐਸ ਮੁਰਾਰੀ[1]। — [1]ਸਤਿਗੁਰਾਂ ਨੇ।
ਜਾ ਤੇ ਦੁਸਟਨ ਕੀ ਜਰ[1] ਜਾਵੈ। — [1]ਜੜ।
ਕੀਤੇ ਅਪਨੇ ਕਾ ਫਲ ਪਾਵੈਂ ॥੨੫॥
ਬਾਤ ਭਵਿਸ਼ਤ[1] ਜੈਸ ਉਚਾਰੀ। — [1]ਆਉਣ ਵਾਲੇ ਸਮੇਂ 'ਚ ਹੋਣ ਵਾਲੀ।
ਤੈਸੇ ਭਈ ਗਈ ਨਹਿ ਆਰੀ[1]। — [1]ਖ਼ਾਲੀ, ਬਿਅਰਥ।
ਪੋਤ[1] ਡੁਬਤਿ ਇਕ ਪਾਪੀ ਤੈ ਜਝੋਂ। — [1]ਜਹਾਜ਼।
ਬਾਦ ਏਮਨਾ ਹੋਯੋ ਸਤ[1] ਤਜੋਂ ॥੨੬॥ — [1]ਸੱਚ।
ਬਾਈ ਬਰਸ ਕਹੀ ਜੁ ਅਗਾਰੀ।
ਬਾਬਰ ਆਇ ਕਰੀ ਵਹਿ ਸਾਰੀ[1]। — [1]ਪੂਰੀ, ਸੱਚੀ।
ਗਾਰਤ[1] ਕਤਲ ਸ਼ਹਿਰ ਜਝੋਂ ਹ੍ਵੈ ਹੈ। — [1]ਤਬਾਹ, ਨਸ਼ਟ।
ਆਗੈ ਚਲ ਭਲ ਸਭਿ ਕਹਿ ਦੈ ਹੈਂ ॥੨੭॥

ਦੋਹਰਾ:
ਸ਼ਹਿਰ ਏਮਨਾ ਬਾਦ ਤੈ,
ਗੁਰੂ ਰਵਾਨੇ ਹੋਇ[1]। — [1]ਚੱਲ ਕੇ।

| | |
|---|---|
| ਜਾਇ ਅਨਤ[1] ਤਾਰੇ ਜਿਤੇ, | [1]ਹੋਰ ਥਾਈਂ। |
| ਗਨਤ[1] ਸਕੇ ਕਰਿ ਕੋਇ ॥੨੮॥ | [1]ਗਿਣਤੀ। |
| ਤਲਵੰਡੀ ਮੈ ਜਾਇ ਪੁਨ, | |
| ਨਿਜ ਸਬੰਧੀਅਨ ਤਾਇ। | |
| ਦੈ ਦਰਸ਼ਨ ਹਰਸਨ ਘਨੋ[1], | [1]ਬਹੁਤ ਪ੍ਰਸੰਨ (ਕੀਤਾ)। |
| ਬਾਲਾ ਲਯੋ ਸੰਗਾਇ ॥੨੯॥ | |
| ਪੰਦ੍ਰਾਂ ਸਏ ਛਿਪੰਜਵੇਂ, | |
| ਤਲਵੰਡੀ ਤੈ ਚੱਲ। | |
| ਹੁਜਰੇ ਸ਼ਾਹ ਮੁਕੀਮ ਜਾ[1], | [1]ਮੁਕੀਮ ਸ਼ਾਹ ਦੇ ਮਕਬਰੇ (ਪਾਸ) ਜਾ ਕੇ। |
| ਗਾਯੋ ਸ਼ਬਦ ਅਚੱਲ ॥੩੦॥ | |
| ਚੌਪਈ: | |
| ਮੇਲਾ ਹੁਤੋ ਤਹਾਂ ਤਬਿ ਭਾਰੀ। | |
| ਮਸਤ ਭਏ ਸੁਨਿ ਸਬਿ ਨਰ ਨਾਰੀ। | |
| ਦੇਹ ਗੇਹ[1] ਸੋਂ ਨੇਹ[2] ਭੁਲਾਨੇ। | [1]ਘਰ। [2]ਮੋਹ। |
| ਲਗਨ ਵੀਚ ਹ੍ਵੈ ਮਗਨ ਥਿਰਾਨੇ[1] ॥੩੧॥ | [1]ਟਿਕ ਕੇ ਬੈਠ ਗਏ। |
| ਸੱਯਦ ਸ਼ਾਹ ਮੁਕੀਮ ਮੁਹੰਮਦ। | |
| ਸੋ ਆਯੋ ਪੁਨ ਪਢਿ ਅਲਹੰਮਦ[1]। | [1]ਕੁਰਾਨ ਦੀ ਪਹਿਲੀ ਸੂਰਤ ਦਾ ਨਾਉਂ। (ਅ) ਉਸਤਤ, ਵਡਿਆਈ। |
| ਪਿਖ ਤਸੀਰ[1] ਗੁਰੁਬਾਨੀ ਕੇਰੀ। | [1]ਅਸਰ, ਪ੍ਰਭਾਵ। |
| ਤੱਜਬ[1] ਰਹਿ ਨਿਜ ਗੱਜਬ ਗੇਰੀ[2] ॥੩੨॥ | [1]ਹੈਰਾਨ। [2]ਗੁੱਸਾ ਛੱਡ ਕੇ। |
| ਕਰੇ ਸ੍ਵਾਲ ਕਮਾਲ[1] ਅਪਾਰੇ। | [1]ਪੂਰਨ, ਮੁਕੰਮਲ, ਚੰਗੇ। |
| ਸ਼ਰ੍ਹਾ[1] ਤ੍ਰੀਕਤ[2] ਹਕੀਕਤ[3] ਵਾਰੇ[11]। | [1]ਕਰਮ ਕਾਂਡ। [2]ਅੰਤਹ ਕਰਣ ਦੀ ਸ਼ੁਧੀ ਦਾ ਤ੍ਰੀਕਾ, ਉਪਾਸ਼ਨਾ। [3]ਅਸਲੀਅਤ, ਗਿਆਨ ਅਵਸਥਾ। [11]ਵਾਲੇ। |
| ਔਰ ਮਾਰਫ਼ਤ[1] ਸਿਫ਼ਤ ਖੁਦਾ ਕੇ। | [1]ਆਤਮ ਗਿਆਨ। |
| ਉੱਤ੍ਰ ਮਿਲੇ ਐਨ[1] ਮਨਸ਼ਾ ਕੇ[2] ॥੩੩॥ | [1]ਠੀਕ। [2]ਇੱਛਾ ਦੇ (ਅਨੁਸਾਰ)। |
| ਪਿਖਿ ਮੁਰਾਕਬੇ[1] ਮਾਹਿ ਹੋਸ਼ ਖ੍ਵੈ[2]। | [1]ਸਮਾਧੀ। [2]ਭੁਲਾ ਕੇ। |
| ਜੋਸ਼ ਮਜਬ ਤਜਿ ਕਦਮ ਬੋਸ ਹ੍ਵੈ[1]। | [1]ਚਰਨ ਚੁੰਮਣ ਵਾਲਾ ਹੋ ਕੇ। |
| ਮਾਨ ਸਵਾਬ[1] ਅਦਾਬ[2] ਗਯੋ ਕਹਿ। | [1]ਪੁੰਨ। [2]ਅਦਬ ਦਾ ਬਹੁ-ਬਚਨ ਭਾਵ ਨਮਸਕਾਰ। |
| ਤੂਰਨ[1] ਗੁਰੁ ਪੂਰਨ, ਮਗ ਅਨ ਲਹਿ[2] ॥੩੪॥ | [1]ਛੇਤੀ। [2]ਹੋਰਰਸਤਾ ਲਿਆ। |
| ਸਿੱਖਨ ਕੋ ਸੁਖ ਸੰਪਤਿ ਪੂਰਤਿ[1]। | [1]ਸਮੱਗ੍ਰੀ ਨਾਲ ਭਰ ਦੇਣ ਵਾਲੇ ਗੁਰੂ। |
| ਚੂਹਣੀ[1] ਗਏ ਸੁ ਮੁਹਿਣੀ ਮੂਰਤਿ। | [1]ਜ਼ਿਲ੍ਹਾ ਲਾਹੌਰ (ਪਾਕਿਸਤਾਨ) ਦੀ ਇਕ ਤਸੀਲ ਦਾ ਪ੍ਰਧਾਨ ਨਗਰ। |
| ਹਿੰਦੂ ਤੁਰਕ ਪੀਰ ਫਾਕੀਰੂ। | |
| ਆਵਹਿਂ ਜਾਵਹਿਂ ਗੁਰ ਕੇ ਤੀਰੂ[1] ॥੩੫॥ | [1]ਕੋਲ, ਪਾਸ। |
| ਪਰਾ ਬਹੀਰ ਭਈ ਬਡ ਭੀਰ*। | *ਅੱਗੋਂ ਚੌਥੀ ਤੁਕ ਕਿਤੇ ਮੂਲ ਵਿਚ ਛਪਣੋਂ ਰਹਿ ਗਈ ਹੈ ਇਸ ਲਈ ਇਹ ੩੬ ਨੰ: ਅੰਕ ਤਿੰਨਾਂ ਹੀ ਤੁਕਾਂ ਦਾ ਰਹਿ ਗਿਆ ਹੈ। |
| ਬਾਨੀ ਸੁਨਿ ਗੁਰ ਕੀ ਸੁਖ ਕਰਨੀ। | |
| ਭੂਲ ਗਏ ਸਭ ਚਰਚਾ ਕਰਨੀ ॥੩੬॥ | |
| ਦੰਭ ਦਰਪ[1] ਛਲ ਛੋਰਿ ਅਪਾਰੇ। | [1]ਹੰਕਾਰ। |

ਸੁਨਿ ਬਹੁ ਸਿਖ ਪਰੇ ਭਵ[1] ਪਾਰੇ।
ਸੈਲ ਮਾਲਵੇ ਕਾ ਪੁਨ ਕੀਨਾ।
ਤਾਰੇ ਅਨਗਨ ਲੋਗ ਨਵੀਨਾ ॥੩੭॥

[1]ਸੰਸਾਰ (ਸਮੁੰਦਰ) ਤੋਂ।

ਢਿਗ ਮਗਵਾਲ ਗਾਂਮ[1] ਗੁਰ ਥਿਰ ਕੈ।

[1]ਸੰਗਰੂਰ ਸ਼ਹਿਰ ਦੇ ਨੇੜੇ ਮਗਵਾਲ ਨਾਮ ਦਾ ਇਕ ਪਿੰਡ ਜਿੱਥੇ ਹੁਣ ਗੁਰਦੁਆਰਾ ਨਾਨਕਿਆਣਾ ਸਾਹਿਬ ਹੈ।

ਬੈਰਾਗੀ ਲੋਗਨ ਕੋ ਘਿਰ ਕੈ[1]।

[1]ਘੇਰਾ ਪਾ ਕੇ ਭਾਵ ਇਕੱਠੇ ਕਰਕੇ।

ਕਰਿ ਪਰਚਾ[1] ਹਰਿ ਚਰਚਾ ਜੀਤੇ।
ਸਾਚੇ ਮਗ ਮੈ ਲਾਵਨ ਕੀਤੇ ॥੩੮॥

[1]ਕਰਾਮਾਤ ਦਾ ਚਮਤਕਾਰ।

ਹੈ ਅਬਿ ਆਲੀਸ਼ਾਨ ਮੁਕਾਮ[1]।
ਤਹਿਂ ਗੁਰੁ ਕਾ ਨਨਕਾਨਾ ਨਾਮ।
ਭੂਪ ਸਰੂਪ ਸਿੰਘ ਬਨਵਾਯੋ।
ਲੰਗਰ ਜਾਰੀ ਹੈ ਕਰਵਾਯੋ ॥੩੯॥

[1]ਅਸਥਾਨ ਭਾਵ ਗੁਰਦੁਆਰਾ।

ਦੋਹਰਾ:

ਪਾਹੋਆ ਜੋਆ[1] ਪੁਨਾ,
ਥਾਨੇਸਰ ਕੁਰੁਖੇਤੁ।
ਪਹੁਚੇ ਸੂਰਜ ਗ੍ਰਹਨ ਪੈ,
ਆਏ ਜਨ ਸੁਨਿ ਭੇਤ ॥੪੦॥

[1]ਦੇਖਿਆ।

ਚੌਪਈ:

ਗੋਸ਼ਟ ਭਈ ਸਿੱਧਨ ਸੋਂ ਭਾਰੀ।
ਬਾਨੀ ਸੁਨਿ ਹੋਏ ਮੁਦ ਭਾਰੀ।
ਸਮੇਂ ਗ੍ਰਹਣ ਇਕ ਨ੍ਰਿਪ ਪ੍ਰਬੀਨਾ।
ਗੁਰ ਕੇ ਪਰਖਨ ਹਿਤ ਅਸ ਕੀਨਾ ॥੪੧॥
ਮ੍ਰਿਗ ਸ਼ਿਕਾਰ ਭੇਟ ਧਰਿ ਤਬਿ ਹੀ।
ਭਾਖਜੋ ਛਕੋ ਛਕਾਵੋ ਅਬਿ ਹੀ।
ਸੋ ਹਾਡੀ[1] ਮੇਂ ਪਕਨਾ ਧਰਜੋ।
ਪੇਖ ਸ਼ੋਰ ਮੇਲੇ ਮੈਂ ਪਰਜੋ ॥੪੨॥

[1]ਤੌੜੀ।

ਪੰਡਿਤ ਨਾਨੂ ਥਾ ਤਹਿਂ ਭਾਰਾ।
ਸੋ ਕਹਿਲਾਵਤ ਹਰਿ ਅਵਤਾਰਾ।
ਲੈ ਨਿਜ ਸੰਗ ਭੀਰ ਬਹੁ ਆਯੋ।
ਬਾਦਹਿ[1] ਬਾਦਿ[2] ਬਿਬਾਦ[3] ਬਢਾਯੋ ॥੪੩॥

[1]ਬਿਅਰਥ ਹੀ। [2]ਝਗੜਾਲੂ ਨੇ। [3]ਝਗੜਾ।

ਹਿੰਦੂ ਕੌਨ ਅਹੇ ਜਗ ਮਾਹੀ।
ਮਾਸ ਪਕਾਇ ਗ੍ਰਹਨ ਮੈ ਖਾਹੀ।
ਆਪ ਅਚਾਰਯ ਆਰਯ ਅਹੇ[1]।
ਕਜੋਂ ਫਿਰ ਮਾਸ ਪਕਾਵਨ ਬਹੇ ॥੪੪॥

[1]ਧਰਮ ਦੇ ਸ੍ਰੇਸ਼ਟ ਆਗੂ ਹੋ।

ਯੌਂ ਪੁਨ ਉੱਤ੍ਰ ਗੁਰੁ ਉਚਾਰੇ।
ਹੈਂ ਹਮ ਹਿੰਦੁ ਤੁਰਕ ਤੈ ਨਜਾਰੇ।
ਹਿੰਦੂ ਤੁਰਕ ਦੁਹਿਨ ਤੈ ਨਜਾਰੋ।

| | |
|---|---|
| ਫੱਕਰ ਜਾਤਿ ਇਲਾਹੀ ਧਾਰੋ[1] ॥੪੫॥ | [1]ਫੱਕਰ ਦੀ ਜ਼ਾਤਰੱਬੀ ਜਾਣੋ। |
| ਛੁਹਿ ਪਾਰਸ ਜਯੋਂ ਤਾਂਬਾ ਲੋਹਾ। | |
| ਅਲੱਗ ਉਭੈ ਤੇ[1] ਸੋਨਾ ਸੋਹਾ[2]। | [1]ਦੋਹਾਂ ਤੋਂ ਵੱਖਰਾ। [2]ਉਹ ਸੋਨਾ ਹੋ ਜਾਂਦਾ ਹੈ। (ਅ) ਸੋਨਾ (ਬਣ ਕੇ) ਸੋਂਹਦਾ ਹੈ। |
| ਹਿੰਦੂ ਤੁਰਕ ਮਧ[1] ਸਾਰ ਗ੍ਰਾਹੀ[2]। | [1]ਵਿੱਚੋਂ। [2]ਤੱਤ ਨੂੰ ਗ੍ਰਹਿਣ ਕਰਨ ਵਾਲਾ। |
| ਮਤਾ[1] ਹਮਾਰ ਨੀਕ ਦਿਢ ਆਹੀ ॥੪੬॥ | [1]ਮੱਤ, ਮਜ਼ਹਬ। |
| ਮਾਸ ਵੀਚ ਤੈ ਮਾਸ ਜਮਾਵਤਿ। | |
| ਲਾਜ ਨਹੀ ਤੁਮ ਕੋ ਤਹਿਂ ਆਵਤਿ। | |
| ਸੁਲ੍ਹਾ-ਕੁੱਲ[1] ਹੈ ਪੰਥ ਹਮਾਰਾ। | [1]ਸਭ ਨਾਲ ਮਿਲਾਪਰੱਖਣ ਵਾਲਾ, ਸਾਰਿਆਂ ਦਾ ਮਿੱਤ੍ਰ। |
| ਨਹੀ ਸ਼ਰ੍ਹਾ ਕਾ ਬੰਧਨ ਭਾਰਾ ॥੪੭॥ | |
| ਅਰ ਪੁਨ ਮਾਸ ਖਾਵਨਾ ਜੋ ਹੈ। | |
| ਨਹੀ ਬੁਰਾ ਕਾਹੂ ਬਿਧਿ ਸੋ ਹੈ। | |
| ਬੇਦ ਬਿਰੁੱਧ ਮਾਸ ਜੋ ਹੋਈ। | |
| ਜਗਜਨ ਬੀਚ ਪਰੈ ਕਜੋਂ ਸੋਈ ॥੪੮॥ | |
| ਭੋਗ ਦੇਵਤਨ ਕੋ ਪਲ[1] ਲਗ ਹ੍ਵੈ। | [1]ਮਾਸ ਦਾ। |
| ਮਾਸ ਹੀਨ ਪੂਰਨ ਨਹਿ ਜਗਯ ਹ੍ਵੈ। | |
| ਮਾਸ ਰਿਖਨ ਅਵਤਾਰਨ ਖਾਯੋ। | |
| ਬੇਦ ਪੁਰਾਨ ਕਤੇਬਨਿ ਗਾਯੋ ॥੪੯॥ | |
| ਭਗ ਅਰ ਲਿੰਗ ਮਾਸ ਕੇ ਦੋਈ। | |
| ਪੈਦਾ ਸ੍ਰਿਸਟ ਜਿਨੋ ਤੈ ਹੋਈ। | |
| ਮਾਸ ਵੀਚ ਤੈ ਉਪਜਤਿ ਮਾਸ। | |
| ਮੰਮਾ ਮਿਲ ਹੈ ਮਾਸ ਗ੍ਰਾਸ[1] ॥੫੦॥ | [1]ਮਾਤਾ ਦਾ ਅਸਥਣ ਰੂਪ ਮਾਸ ਦੀ ਬੁਰਕੀ ਮਿਲਦੀ ਹੈ। |
| ਨਾਰਿ ਬਿਆਹਿ ਮਾਸ ਲੈ ਆਵੈਂ। | |
| ਅਧਰ[1] ਕਪੋਲ[2] ਮਾਸ ਮੁਹਿਂ[3] ਪਾਵੈਂ। | [1]ਬੁੱਲ। [2]ਗਲ੍ਹਾਂ। [3]ਮੂੰਹ ਵਿੱਚ। |
| ਮਾਸਹੁ ਨਿੰਮੇ[1] ਮਾਸਹੁ ਜੰਮੇ। | [1](ਮਾਤਾ ਦੇ ਗ੍ਰਭ ਵਿੱਚ ਬੱਚੇ ਦੀ) ਰਚਨਾ ਹੋਈ। |
| ਸੁਝਤਿ ਗਯਾਨ ਨ ਤੁਮੈ ਨਿਕੰਮੇ ॥੫੧॥ | |
| ਮਾਸ ਬਿਨਾ ਸਮ ਘਾਸ[1] ਰਸੋਈ। | [1]ਘਾਹ ਵਾਂਗ। |
| ਯਹਿ ਭੀ ਬਹੁਤ ਸਿਆਨਨਿ ਗੋਈ[1]। | [1]ਸਿਆਣਿਆਂ ਨੇ ਕਹੀ ਹੈ। |
| ਅਰ ਪੁਨਰਵਿ ਪਰ[1] ਬੀਚ ਅਕਾਸ। | [1]ਸੂਰਜ ਉਪਰ। |
| ਕੇਤੂ[1] ਕੀ ਛਾਯਾ ਕਾ ਭਾਸ[2] ॥੫੨॥ | [1]ਗ੍ਰਹਿ ਦਾ ਨਾਮ। [2]ਛਾਂ ਦਾ ਪੜਛਾਵਾਂ। |
| ਹੈ ਹਮ ਕੋ ਨਹਿ ਲਾਭ ਹਾਨ ਕੁਛ। | |
| ਭੇਡ ਚਾਲ ਜਗ ਕੀ ਯਹਿ ਸਬਿ ਤੁਛ। | |
| ਜੇਤੋ ਚਿਰ ਰਹਨੋ ਸੋਰਖ ਹੈ। | |
| ਜ਼ਜਾਦੇ ਕਮ ਨਹਿ ਕੋ ਕਰਿ ਸਕ ਹੈ ॥੫੩॥ | |
| ਚਾਹੋ ਲਾਖ ਕਰੋੜ ਲੁਟਾਵੈ। | |
| ਏਕਿ ਛਿਦਾਮ[1] ਨ ਦੇਵੈ ਭਾਵੈ[2]। | [1]ਛੇ ਦਾਮ। {ਦਾਮ- ਪੁਰਾਣੇ ਸਮੇਂ ਦਾ ਇਕ ਸਿੱਕਾ, ਜੋ ਰੁਪਏ ਦਾ ਪੰਜਾਹਵਾਂ ਹਿੱਸਾ ਹੁੰਦਾ ਸੀ, ਦੋ ਨਵੇਂ ਪੈਸੇ। ਛੇ ਦਾਮ=੧੨ ਨਵੇਂ ਪੈਸੇ।} [2]ਭਾਵੇਂ। |

ਖਾਵੈ ਕੁਛ ਚਾਹੋ ਨਹਿ ਖਾਵੈ।
ਗ੍ਰਹਨ ਰਹਨ ਮੈਂ ਫਰਕ ਨ ਆਵੈ ॥੫੪॥
ਦਾਨ ਪੁੰਨ ਜਬ ਹੀ ਜੋ ਕੈ ਹੈ।
ਈਸ਼੍ਵਰ ਫਲ ਤਬਿ ਸਬਿ ਕਾ ਦੈ ਹੈ।
ਹਰਿ ਭਗਤੀ ਸਤਿਨਾਮੁ ਅਕਾਲ।
ਬਿਨਾ ਭਜੇ ਨਹਿ ਹੋਇ ਨਿਹਾਲ ॥੫੫॥
ਦੋਹਰਾ:
ਗੋਸ਼ਟ[1] ਸ੍ਰੇਸ਼ਟ ਐਸ ਸੁਨਿ, — [1]ਚਰਚਾ।
ਪਰੇ ਪਗੀ[1] ਸਬਿ ਆਇ। — [1]ਚਰਨੀ।
ਪੁਨ ਹਾਂਡੀ ਮੈ ਗੁਰੂ ਜੀ,
ਦੀਨੋ ਦੂਧ ਦਿਖਾਇ ॥੫੬॥
ਸਾਚਾ ਮਤ ਲਖ ਗੁਰੂ ਕਾ,
ਕਾਚਾ ਔਰਨ ਕੇਰ।
ਭਏ ਸਿੱਖ ਤਬਿ ਨ੍ਰਿਪ ਲੌਂ,
ਸਾਦਿਕ[1] ਜਨ ਬਹੁਤੇਰ ॥੫੭॥ — [1]ਸਿਦਕੀ।
ਪਾਨੀਪਤ ਤਹਿਂ ਤੈ ਗਏ,
ਧੁਨੀ[1] ਸ਼ਬਦ ਜਬ ਕੀਨ। — [1]ਅਵਾਜ਼।
ਲੋਗ ਹਜਾਰੋਂ ਮਸਤ ਭੇ,
ਸੁਨਿ ਅਖੰਡ ਸੁਖ ਲੀਨ ॥੫੮॥
ਚੌਪਈ:
ਸ਼ੇਖ ਸ਼ਰਫ ਤਹਿ ਹੁਤੋ ਫਕੀਰ।
ਬੋਲੀ ਕਾਲਿੰਦ੍ਰ[1] ਬਡ ਪੀਰ। — [1]ਕਲਿੰਦਰੀ ਫਕੀਰਾਂ ਦੀ ਬੋਲੀ (ਬੋਲਦਾ ਸੀ)। {ਕਲੰਦਰ=ਫ਼ਕੀਰਾਂ ਦਾ ਇਕ ਦਰਜਾ।}
ਤਾ ਕੇ ਚੇਲੇ ਸ਼ੇਖ ਟਟੀਰੀ।
ਪੇਖ ਗਜੋ ਯਹਿ ਕੌਤਕ ਪੀਰੀ[1] ॥੫੯॥ — [1]ਪੀਰ (ਸ੍ਰੀ ਗੁਰੂ ਨਾਨਕ ਦੇਵ ਜੀ) ਦਾ।
ਮੁਰਸ਼ਦ[1] ਢਿਗ ਉਨਿ ਤੁਰਿ ਸਦ ਜਾਈ[2]। — [1]ਰੂਹਾਨੀ-ਉਸਤਾਦ। [2]ਤੁਰ ਕੇ, ਛੇਤੀ ਜਾ ਕੇ।
ਬਿਤੀ ਜਿਤੀ ਥੀ ਤਿਤੀ ਸੁਨਾਈ।
ਸ਼ੇਖ ਸ਼ਰਫ਼ ਮਨਿ ਐਸ ਵਿਚਾਰਾ।
ਏਕ ਮਜਾਨ ਮੈ ਦੋ ਤਰਵਾਰਾ ॥੬੦॥
ਦੋਇ ਸ਼ੇਰ ਇਕ ਜੰਗਲ ਮਾਹੀਂ।
ਕੈਸੇ ਰਹੈਂ ਪਿਖੈਂ ਚਲਿ ਤਾਹੀਂ।
ਥਿਰਜੋ ਪਾਲਕੀ ਮਾਹਿ ਸੁ ਜਾਈ।
ਬਿਨਾਂ ਕਹਾਰਨ[1] ਤੈ ਸੁ ਚਲਾਈ ॥੬੧॥ — [1]ਪਾਲਕੀ ਚੁਕਣ ਵਾਲੇ ਮਜ਼ਦੂਰਾਂ।
ਕਿਤਕ ਦੂਰ ਚਲ ਕਰਿ ਰਹਿ ਗਈ[1]। — [1]ਰੁਕ ਗਈ, ਖੜੀ ਹੋ ਗਈ।
ਸਤਿਗੁਰੁ ਜਾਨ ਸਬੀ ਯਹਿ ਲਈ।
ਨਿਜ ਆਸੇ ਕੀ[1] ਕਰਿ ਅਸਵਾਰੀ। — [1]ਸੋਟੇ ਦੀ।
ਚਲੇ ਅਧਰ ਦਿਸ[1] ਤਾਹਿ ਅਗਾਰੀ ॥੬੨॥ — [1]ਅਕਾਸ਼ ਦੀ ਤਰਫ।

ਹੋਈ ਅਚਰਜ ਪੇਖ ਲੁਕਾਈ[1]। [1]ਸ੍ਰਿਸ਼ਟੀ, ਦੁਨੀਆ।
ਆਇ ਪੀਰ ਲਾਗੋ ਪਗ ਧਾਈ।
ਭਾਖਯੋ ਗੁਰੁ ਸੁਨਹੋ ਤੁਮ ਪੀਰ।
ਇਕ ਗੁਦੜੀ ਮੈਂ ਸਾਤ ਫਕੀਰ ॥੬੩॥
ਭਾਵਤ ਭਲੇ ਸਮਾਵਤ ਬੀਰ[1]*। [1]ਭਲੀ ਭਾਂਤ ਭਰਾਵਾਂ ਵਾਂਗ ਸਮਾ ਜਾਂਦੇ ਹਨ। *ਏਥੇ ਚੌਥੀ ਤੁਕ ਮੂਲ 'ਚ ਛਪਣੋ ਰਹਿ ਗਈ ਹੈ ਇਸ ਲਈ ਇਹ ੬੪ ਨੰ: ਅੰਕ ਤਿੰਨਾਂ ਹੀ ਤੁਕਾਂ ਦਾ ਰਹਿ ਗਿਆ ਹੈ।
ਸਾਤ ਬਲਾਯਤ ਮੈਂ ਦੋ ਸ਼ਾਹਿ[1]। [1]ਬਾਦਸ਼ਾਹ।
ਲਰਿ ਲਰਿ ਮਰਤਿ ਸਮਾਵਹਿਂ ਨਾਹਿ ॥੬੪॥
ਮੈ ਹਮ ਨਹਿਂ ਰਹਿਂ[1] ਤੁਮ ਕਯੋਂ ਡਰਤੇ। [1](ਅਸੀਂ ਏਥੇ) ਨਹੀਂਰਹਿਣਾ।
ਹਮ ਤੋ ਫਿਰਤਿ ਸੈਲ ਜਗਿ ਕਰਤੇ।
ਪੀਰ ਹੋਇ ਸ਼ਰਮਿੰਦਾ ਗਯੋ।
ਗੋਸ਼ਟ ਕਰਿ ਵਰੁ ਤੁਸ਼ਟ[1] ਬਢਯੋ ॥੬੫॥ [1]ਪ੍ਰਸੰਨਤਾ।
ਤਹਿਂ ਤੈ ਚਲ ਗੁਰੁ ਦੇਹਲੀ ਆਏ।
ਟੀਲੇ ਮਜਨੂ ਪਰ ਸੁ ਥਿਰਾਏ ॥੬੬॥
ਦੋਹਰਾ:
ਇਬ੍ਰਾਹੀਮ ਪਠਾਨ ਤਬਿ,
ਲੋਦੀ ਥਾ ਪਤਿਸ਼ਾਹਿ।
ਕਰਿ ਰਾਖੇ ਥੇ ਕੈਦ ਉਨਿ,
ਸੰਤ ਕਈ ਸੌ ਆਹਿ ॥੬੭॥
ਚੌਪਈ:
ਚੱਕੀ ਸਬਿ ਤੈ ਹੁਤੋ ਪਿਸਾਵਤਿ।
ਅਨਿਕ ਮੁਸ਼ੱਕਤ[1] ਅਪਰ ਕਰਾਵਤਿ। [1]ਸਖ਼ਤ ਕੰਮ।
ਕਰਾਮਾਤ ਦਿਹੁ ਸ਼ਾਹਿ ਸੁਨਾਵੈ।
ਆਵਹੁ ਸ਼ਰ੍ਹਾ ਵੀਚ ਕੈ ਗਾਵੈ ॥੬੮॥
ਫੀਲ[1] ਸੁਫੈਦ ਸ਼ਾਹਿ ਕਾ ਮਰਯੋ। [1]ਹਾਥੀ।
ਰੋਵਨ ਅਧਿਕ ਮਹਾਵਤ[1] ਕਰਯੋ। [1]ਹਾਥੀਵਾਨ।
ਪਿਖ ਗੁਰੁ ਦਯਾ ਪਰੀ ਮਨਿ ਆਈ।
ਸਤਿਨਾਮੁ ਕਹਿ ਦਯੋ ਜਿਵਾਈ ॥੬੯॥
ਬਾਦਸ਼ਾਹਿ ਸੁਨਿ ਹੋਯੋ ਰਾਜੀ।
ਕਾਜੀ ਬਾਤ ਬਨਾਈ ਪਾਜੀ[1]। [1]ਝੂਠੀ, ਉਲਟੀ।
ਫੇਰਯੋ ਹੁਕਮ ਖੁਦਾ ਕਾ ਇਨੋ।
ਕੈਦ ਸਖਤ ਕੀ ਲਾਇਕ ਗਿਨੋ ॥੭੦॥
ਪਕਰਿ ਚੱਕੀਆਂ ਦੀਨੀ ਭਾਰੀ।
ਕਨਕ ਸਵਾ ਮਣ ਧਰੀ ਅਗਾਰੀ।
ਸਤਿਗੁਰ ਸਬਦ ਲਗੇ ਤਬਿ ਗਾਨੇ।
ਫਿਰੀ ਚੱਕੀਆਂ ਆਪ ਮੁਹਾਨੇ[1] ॥੭੧॥ [1]ਆਪਣੇ ਆਪ।

ਕਰਾਮਾਤ ਯਹਿ ਸੁਨ ਕਰਿ ਸ਼ਾਹਿ।
ਆਇ ਪਰਯੋ ਗੁਰੁ ਕੇ ਪਗ ਮਾਂਹਿ।
ਨਿਜ ਗੁਨਾਹ ਬਖਸ਼ਾਵਨ ਚਾਹਾ।
ਤਾਂ ਪ੍ਰਤਿ ਗੁਰੁ ਪੁਨ ਐਸ ਪ੍ਰਾਹਾ[1] ॥ ੭੨ ॥ — [1]ਕਿਹਾ।
ਭੇਖ ਅਲੇਖ ਰੂਪ ਪਹਿਚਾਨੋ[1]। — [1]ਸਾਧੂ ਭੇਖ ਨੂੰ ਪ੍ਰਮੇਸ਼ਰ ਰੂਪ ਪਛਾਣੋ।
ਸਾਧੁ ਸੰਤਾਵਨਿ[1] ਬੁਰਾ ਪਛਾਨੋ। — [1]ਦੁੱਖ ਦੇਣਾ।
ਜਿਨਿ ਜਿਨਿ ਜਗ ਮੈ ਸਾਧੁ ਦੁਖਾਏ।
ਤਿਨ ਕੇ ਬੰਸ ਖੁਦਾਇ ਗਮਾਏ[1] ॥ ੭੩ ॥ — [1]ਗਵਾ ਦਿੱਤੇ, ਨਾਸ ਕਰ ਦਿੱਤੇ।
ਤੇਜ ਧਰਮ ਤਿਨ ਕਾ ਸਬਿ ਨਸ ਹੈ।
ਮਰਤਿ ਦੁਖੀ ਹ੍ਵੈ ਨਰਕਹਿਂ ਬਸ ਹੈ ॥ ੭੪ ॥
ਦੋਹਰਾ:
ਸਾਧੁ ਦੁਖਾਏ ਹੋਤ ਹੈ,
ਧਰਮ ਬੰਸ ਧਨ ਹਾਨ[1]। — [1]ਨਾਸ।
ਰਾਵਨ ਕੌਰਵ ਕੰਸ ਪਰ[1] — [1]ਉਪਰ।
ਕਰਿ ਤੀਨੋ ਪ੍ਰਵਾਨ[1] ॥ ੭੫ ॥ — [1]ਤਿੰਨਾਂ ਨੂੰ (ਘਟਾ) ਕੇ ਮੰਨ ਲਵੋ ਭਾਵਰਾਵਣ ਦਾ ਧਰਮ, ਕੌਰਵਾਂ ਦਾ ਬੰਸ ਤੇ ਕੰਸ ਦਾ ਧਨ (ਰਾਜ) ਨਾਸ਼ ਹੋਇਆ।

ਚੌਪਈ:
ਬਾਦਸ਼ਾਹਿ ਸੁਨਿ ਮਨਿ ਪਛਤਾਯੋ।
ਤਬਿ ਗੁਰੁ ਸਬਿ ਸੰਤਹਿ ਛੁਡਵਾਯੋ।
ਕਾਜੀ ਪੁਨਾ ਸ਼ਾਹਿ ਸਿਖਲਾਯੋ।
ਚਹੀਏ ਖਾਨਾ ਇਨੈ ਖੁਲਾਯੋ ॥ ੭੬ ॥
ਗੁਰੂ ਕਹਾ ਮਕਰੂ[1] ਤੁਵ ਖਾਨਾ। — [1]ਘ੍ਰਿਣਾ ਯੋਗ। {ਕਰਾਹਤ= (ਨ ਪਸੰਦ) ਕੀਤਾ ਗਿਆ।}
ਲਾਹਿ ਰੁਮਾਲ ਜਬੈ ਨਿਰਖਾਨਾ[1]। — [1]ਦੇਖਿਆ।
ਚਾਵਲ ਕੀਟ ਸਬੈ ਦਰਸਾਏ[1]। — [1]ਸਾਰੇ ਚੌਲ ਕੀੜੇ ਦਿਸਣ ਲੱਗ ਪਏ।
ਮੇਂਡਕ ਬੋਟੀ ਮਾਸ ਭਗਾਏ[1] ॥ ੭੭ ॥ — [1]ਮਾਸ ਦੀਆਂ ਬੋਟੀਆਂ ਡੱਡੂ (ਬਣ ਕੇ) ਨੱਸ ਗਏ।
ਸ਼ਾਹਿ ਪੇਖ ਰਹਿਗੋ ਬਿਸਮਾਈ।
ਕਦਮ ਚੂਮ[1] ਚਹਿ ਖਿਮਾ ਕਰਾਈ। — [1]ਚਰਨ ਚੁੰਮ ਕੇ।
ਗੁਰੂ ਕਹਯੋ ਤੁਮ ਹੋ ਗੁਮਰਾਹੀ[1]। — [1](ਇਨਸਾਫ਼ ਦੇ) ਰਾਹ ਤੋਂ ਭੁੱਲੇ ਹੋਏ।
ਅਬਿ ਦਿਨ ਥੋਰ ਰਹੈ ਤੁਵ ਸ਼ਾਹੀ ॥ ੭੮ ॥
ਯਹਿ ਸੁਨਿ ਸ਼ਾਹਿ ਰੰਜ ਮਨ ਮਾਨਾ।
ਲਏ ਬੁਲਾਇ ਵਲੀ[1] ਤਬਿ ਨਾਨ੍ਹਾ[2] ॥ ੭੯ ॥ — [1]ਸਾਧੂ। [2]ਅਨੇਕ (ਮਤਾਂ) ਦੇ।
ਦੋਹਰਾ:
ਨਜਾਮ ਦੀਨ ਲੌ ਔਲੀਏ[1], — [1]ਸ਼ਕਤੀਵਾਨ {ਵਲੀ ਦਾ ਬਹੁ-ਬਚਨ ਔਲੀਆ।}
ਆਇ ਕਰੇ ਬਹੁ ਸਵਾਲ।
ਲੈ ਜੁਵਾਬ ਹ੍ਵੈ ਮੁਦ ਗਏ,
ਸ਼ਕਤੀ ਪੇਖ ਕਮਾਲ ॥ ੮੦ ॥
ਕਬਿੱਤ:

ਚੱਲ ਕੈ ਤਹਾਂ ਤੈ ਗੁਰੁ ਆਗਰੇ ਅਟਾਏ[1] ਆਏ,
[1]ਯੂ.ਪੀ. ਪ੍ਰਾਂਤ ਦਾ ਸ਼ਹਿਰ ਅਟਾਵਾ।
ਨ੍ਹਾਏ ਪਰਯਾਗ ਕਾਂਸੀ ਬਾਗ ਮੈਂ ਥਿਰਾਏ ਹੈਂ।
ਗਾਏ ਗੁਰੁ ਸ਼ਬਦ ਤੁ ਆਏ ਸੁਨਿ ਲੋਗ ਧਾਇ,
ਆਨਦ ਬਢਾਏ ਹੋਏ ਮਸਤ ਮਹਾਏ ਹੈਂ।
ਛੋਰਿ ਨਿਜ ਧਾਮ ਕਾਂਮ ਆਈ ਖਲਕਤ ਆਮ,
ਮਾਨੋ ਨਿਧ[1] ਲੂਟਨ ਕੋ ਦਾਰਦੀ[2] ਭਗਾਏ ਹੈਂ[3]।
[1]ਖ਼ਜ਼ਾਨਾ। [2]ਕੰਗਾਲ। [3]ਭੱਜੇ ਆਉਂਦੇ ਹਨ।
ਹੋਇ ਸਬਿ ਮਗਨ ਦ੍ਰਿਗਨਿ ਮੁੰਦਿ[1] ਮ੍ਰਿਗਨਿ ਜਯੋਂ,
[1]ਨੇਤ੍ਰ ਬੰਦ ਕਰਕੇ।
ਸ਼ਬਦ ਸੁਧਾ[1] ਕੋ ਜਨੁ[2] ਚਾਤ੍ਰਕੀ[3] ਚਖਾਏ ਹੈਂ[11] ॥੮੧॥
[1]ਅੰਮ੍ਰਿਤ। [2]ਮਾਨੋ। [3]ਪਪੀਹੇ। [11]ਚੱਖਣ ਲਈ ਆਏ ਹਨ।

ਚੌਪਈ:

ਸੁਨਿ ਪੰਡਤਿ ਭੇਖੀ ਸਨਿਆਸੀ।
ਚਰਚਾ ਕਰਨ ਅਏ ਮਿਲਿਰਾਸੀ[1]।
[1]ਸਾਰੇ।
ਕਰਮ ਕਾਂਡ ਗੁਰੁ ਖੰਡਨ ਕਰੈਂ।
ਭਗਤੀ ਗਯਾਨ ਸੁ ਮੰਡਨ[1] ਧਰੈਂ[2] ॥੮੨॥
[1]ਪ੍ਰੋੜਤਾ। [2]ਕਰਦੇ ਹਨ।
ਨਾਮ ਦਾਨ ਇਸ਼ਨਾਨ ਦ੍ਰਿਢਾਵੈਂ।
ਪਾਹਨ[1] ਪੂਜਨ ਮਾਨ ਘਟਾਵੈਂ।
[1]ਪੱਥਰ।
ਕਹੈਂ ਨ ਲੱਜਾ ਤੁਮੈ ਬਿਆਪੇ।
ਅਪਨ ਕੀਏ ਕੋ ਪੂਜਤ ਆਪੇ ॥੮੩॥
ਮਾਨੋ ਏਕ ਈਸ ਜਗਿ ਕਰਤਾ।
ਜੋ ਹੈ ਸਬਿ ਕਾ ਭਰਤਾ[1] ਹਰਤਾ।
[1]ਪਾਲਣਾ ਕਰਨ ਵਾਲਾ।
ਤਾਂ ਕਾ ਭਜਨ ਜਜਨ[1] ਫਲ ਦੇਤਾ।
[1]ਪੂਜਨ।
ਪੂਜਨ ਆਨ[1] ਪਿਰਾਵਨਰੇਤਾ[2] ॥੮੪॥
[1]ਹੋਰਨਾਂ ਨੂੰ ਪੂਜਣਾ। [2]ਰੇਤਾ ਛਾਨਣ (ਦੇ ਤੁਲ ਹੈ)।
ਆਂਬਿ ਬ੍ਰਿਖ ਤਜ ਆਕ ਜੁ ਸੇਵੈ।
ਸੇਂਚਨਿ ਊਖਰ[1] ਫਲ ਕਿਆ ਲੇਵੈ।
[1]ਕੱਲਰ (ਦੀ ਧਰਤੀ ਨੂੰ) ਸਿੰਜ ਕੇ।
ਪੁਨ ਪੰਡਿਤ ਬੋਲੇ ਅਭਿਮਾਨੀ।
ਸੰਸਕ੍ਰਿਤ ਬੋਲੋ ਤੁਮ ਬਾਨੀ ॥੮੫॥
ਸਰਬ ਗਰਬ[1] ਤਿਨਿ ਹਰਨੇ ਹੇਤੈਂ।
[1]ਹੰਕਾਰ।
ਕੌਤਕ ਕੀਨਸ ਨੀਤਿ ਨਿਕੇਤੈਂ[1]।
[1]ਨੀਤੀ ਦੇ ਘਰ (ਸਤਿਗੁਰਾਂ)।
ਕੂਕਰ[1] ਖਰੋ ਹੁਤੋ ਇਕ ਤਹਾਂ।
[1]ਕੁੱਤਾ।
ਤਾ ਸਿਰਿ ਨਿਜ ਕਰ[1] ਧਰਿ ਗੁਰਿ ਕਹਾ ॥੮੬॥
[1]ਹੱਥ।
ਪੂਰਬ ਜਨਮ ਤੁਮਾਰ ਬਿਰਾਦਰ[1]।
[1]ਭਰਾ।
ਅਏ ਕਰੋ ਚਰਚਾ ਇਨਿ ਸਾਦਰ[1]।
[1]ਸਤਿਕਾਰ ਨਾਲ।
ਪਾਇ ਹੁਕਮ ਗੁਰ ਕਾ ਸਗ ਗਯਾਨੀ।
ਬੋਲਨ ਲਗਯੋ ਸੰਸਕ੍ਰਿਤ ਬਾਨੀ ॥੮੭॥
ਨਿਗਮਾਗਮ[1] ਪੌਰਾਨ ਸੁਨਾਏ।
[1]ਬੇਦ ਸ਼ਾਸਤ੍ਰ।
ਪੰਡਿਤ ਮੰਨਜ ਕੰਨ੍ਰ੍ਹ[1] ਡਰ ਪਾਏ।
[1]ਕੰਨ੍ਵ ਰਿਖੀ ਮੰਨ ਕੇ। {ਕੰਨ੍ਵ=ਇਕ ਰਿਖੀ ਜੋ ਸੰਸਕ੍ਰਿਤ ਦਾ ਮਹਾਨ ਪੰਡਿਤ ਸੀ, ਜਿਸ ਦੇ ਕਈ ਮੰਤ੍ਰ ਰਿਗਵੇਦ 'ਚ ਮਿਲਦੇ ਹਨ। ਇਹ ਮਾਲਣ ਨਦੀ ਦੇ ਕਿਨਾਰੇਰਹਿੰਦਾ ਸੀ। ਸ਼ਕੁੰਤਲਾ ਇਸੇ ਨੇ ਪਾਲੀ ਸੀ।}

ਧੰਨਜ ਧੰਨਜ ਗੁਰ ਲਗੇ ਉਚਾਰਨ।
ਤੁਮ ਹੋ ਈਸ ਅਏ ਜਗ ਤਾਰਨ ॥੮੮॥
ਹਮ ਦੰਭੀ ਦਰਪੀ[1] ਅਗਜਾਨੀ।
ਭਈ ਭੂਲ ਬਖਸ਼ੋ ਤੁਮ ਗਜਾਨੀ।
ਪੈ ਇਸ ਕੂਕਰ ਤੈ ਸੁਰ ਬਾਨੀ[1]।
ਉਚਰਾਈ ਕਿਉਂ ਕਹੋ ਸੁਜਾਨੀ ॥੮੯॥
ਗੁਰੂ ਕਹਜੋ ਯਹਿ ਕੂਕਰ ਜੋ ਹੈ।
ਪੂਰਬ ਜਨਮ ਸੁ ਪੰਡਿਤ ਕੋ ਹੈ।
ਤੁਮ ਸਮ ਮਤਸਰ[1] ਧਰਿ ਯਹਿ ਪੰਡਾ।
ਕਰਤ ਰਹਿਤ ਥਾ ਜਲਪ[1] ਬਿਤੰਡਾ[2] ॥੯੦॥
ਸੰਤ ਸਾਪ[1] ਤੈ ਕੂਕਰ ਹੋਯੋ।
ਜੋਗਜੰ ਜੋਗ ਜਾਨ ਹਮ ਢੋਯੋ[1] ॥੯੧॥

ਦੋਹਰਾ:
ਸੰਸਕ੍ਰਿਤ ਤੈ ਸਬਿ ਜਨਨਿ,
ਬੋਧ ਹੋਤ ਹੈ ਨਾਹਿ।
ਯਾਂ ਤੈ ਹਮ ਭਾਖਾ ਰਟੈਂ,
ਜਾਂ ਤੈ ਸਬਿ ਸੁਖ ਪਾਹਿਂ ॥੯੨॥
ਚੌਪਈ:
ਸੰਸਕ੍ਰਿਤ ਸਮ ਮੂਲ[1] ਪਛਾਨੋ।
ਭਾਖਾ ਸਾਖਾ[1] ਬਰਗ[2] ਪ੍ਰਮਾਨੋ।
ਛਾਯਾ ਫਲ ਫੁਲ ਮਿਲੈ ਸਾਖ ਤੈ।
ਮੂਲ ਮਾਹਿਂ ਕਛ ਬਿਨ ਨ ਖਾਕ ਤੈ ॥੯੩॥
ਮੁਕਤਿ ਭੁਗਤਿ ਤਜੋਂ ਭਾਖਾ ਦੈ ਹੈ।
ਆਮ ਖਲਕ ਕੌ ਤੌ ਕੈ ਕੈ ਹੈਂ[1]।

ਪੁਨ ਗੁਰੁ ਪੀਰ ਅਚਾਰਯ ਸੋ ਹੈ।
ਗਜਾਨ ਬਾਨਿ ਜਾਂ ਕੀ ਤੈ ਹੋ ਹੈ ॥੯੪॥
ਖਾਤ੍ਰ ਜਮਾ[1] ਪਾਇ ਦਿਜ ਗਏ।
ਔਰ ਲੋਗ ਪੁਨ ਆਵਤਿ ਭਏ।
ਸੁਜਸ ਗੁਰੂ ਕਾ ਸੁਨਾ ਕਬੀਰੈਂ।
ਆਯੋ ਲੈ ਨਿਜ ਸੰਗ ਗਨ ਭੀਰੈਂ ॥੯੫॥
ਧਰਮ ਦਾਸ, ਤੀਲੋ, ਤ੍ਰਿਲੋਚਨ।
ਭੀਖਨ ਆਦਿ ਭਗਤ ਭਵ ਮੋਚਨ।
ਪੀਪਾ, ਨਾਮਦੇਵ, ਰਵਦਾਸੂ।

[1]ਹੰਕਾਰੀ।
[1]ਸੰਸਕ੍ਰਿਤ।
[1]ਈਰਖਾ।
[1]ਜਲਪ=ਇਕ ਪ੍ਰਕਾਰ ਦੀ ਚਰਚਾ ਜਿਸ ਵਿੱਚ ਆਪਣੇ ਮਤ ਦੀ ਪੁਸ਼ਟੀ ਲਈ ਦੂਜੇ ਦੀ ਦਲੀਲ ਨੂੰ ਰੱਦ ਕਰਨਾ। [2]ਬਿਤੰਡਾ=ਉਹ ਚਰਚਾ ਜਿਸ ਵਿੱਚ ਦੂਜੇ ਦਾ ਪੱਖ ਡੇਗਣ ਲਈ ਛਲ, ਕਪਟ, ਈਰਖਾ ਤੇ ਹਠ ਨਾਲ ਚਰਚਾ ਕਰਨੀ।
[1]ਸ੍ਰਾਪ।
[1](ਚਰਚਾ ਕਰਨ ਦੇ) ਯੋਗ (ਅਤੇ ਤੁਹਾਡੇ ਨਾਲ) ਸੰਬੰਧ (ਜਾਣ ਕੇ ਅਸਾਂ ਤੁਹਾਡੇ ਨਾਲ) ਮੇਲਿਆ ਹੈ।
[1]ਮੁੱਢ ਵਾਂਗ।
[1]ਟਾਹਣੀਆਂ। [2]ਪੱਤੇ।
[1]{ਤੌਂ} ਤਾਂ (ਤੁਸੀਂ) ਆਮ ਖ਼ਲਕਤ ਨੂੰ (ਸੰਸਕ੍ਰਿਤ ਪੜ੍ਹਨ ਤੇ ਬੋਲਣ ਲਈ) ਕਿਉਂ ਕਹਿੰਦੇ ਹੋ।
[1]ਤਸੱਲੀ।

ਭਗਤ ਸੰਤ ਮਿਲ ਕੈ ਬਹੁ ਖਾਸੂ ॥੯੬॥
ਆਇ ਗੁਰੂ ਸਨ[1] ਬੰਦਨ ਕੀਨਾ। — [1]ਗੁਰਾਂ ਨੂੰ।
ਬੈਠਾਏ ਗੁਰ ਆਦਰ ਦੀਨਾ।
ਕਰਿ ਹਰਿ ਚਰਚਾ ਆਪਸ ਮਾਹੀਂ।
ਭਗਤੀ ਗਜਾਨ ਜੋਗ ਮੈਂ ਚਾਹੀ ॥੯੭॥
ਪਰਸਪਰੰ[1] ਮਿਲ ਮੋਦ ਬਢਾਯੋ। — [1]ਆਪਸ ਵਿੱਚ।
ਮਨੋ ਦੇਵਗਨ ਹਰਿ ਢਿਗ ਆਯੋ।
ਢਿਗ ਬਸ਼ਿਸ੍ਰ ਜਯੋਂ ਥਿਰੇ ਰਿਖੀਸ਼੍ਵਰ।
ਗੋਰਖ ਗਿਰਦੈ ਮਨੋ ਜੁਗੀਸ਼੍ਵਰ ॥੯੮॥
ਇਕ ਨਿਸਚਾ ਸਭਹਨਿ ਇਕ ਰੂਪ।
ਯਾਂ ਤੈ ਬਾਢਿਯੋ ਅਨਦ ਅਨੂਪ।
ਤਬਿ ਗੁਰ ਜੀ ਰਬਾਬ ਵਜਵਾਯੋ।
ਆਪ ਮੋਦ ਹ੍ਵੈ ਸ਼ਬਦ ਜੁ ਗਾਯੋ ॥੯੯॥
ਭਏ ਸਮੱਸਤ[1] ਮਸਤ ਸੁਨਿ ਤਬੈ। — [1]ਸਾਰੇ।
ਜਨ ਚਾਤ੍ਰਿਕ[1] ਗਹਿ ਸ੍ਵਾਂਤਕ[2] ਫਬੈ। — [1]ਪਪੀਹਾ। [2]ਸ੍ਵਾਤੀ ਬੂੰਦ।
ਵਾਹ ਵਾਹ ਧੁਨਿ ਸਬ ਹੀ ਕਢੈਂ।
ਧੰਨਜ ਅਨੁਵਾਦ[1] ਗੁਰੂ ਕਾ ਪਢੈਂ ॥੧੦੦॥ — [1]ਧੰਨਵਾਦ।
ਰਾਮਾਨੰਦ ਮਿਲਯੋ ਪੁਨ ਆਈ।
ਉਛਲੋਯੋ ਆਨਦ ਉਦਧਿ[1] ਮਹਾਈ। — [1]ਸਮੁੰਦਰ।
ਭਗਤ ਕਬੀਰ ਸੁ ਸ਼ਬਦ ਉਚਰਿ ਕੈ।
ਭੇਟਾ ਦਈ ਗੁਰਹਿੰ ਮੁਦ ਭਰਿ ਕੈ ॥੧੦੧॥
ਮਹਿਮਾ ਗੁਰੁ ਕੀ ਬਢੀ ਅਪਾਰਾ।
ਘਰ ਘਰ ਕਾਂਸ਼ੀ ਪੁਰੀ ਮਝਾਰਾ।
ਜਦਯਪਿ ਯਹਿ ਪ੍ਰਸੰਗ ਨ ਕਾਹੂੰ।
ਲਿਖਯੋ ਸਿੱਖ ਗੁਰ ਗਾਥਾ ਮਾਹੂੰ ॥੧੦੨॥
ਤਦਯਪਿ ਹਮ ਸਾਚਾ ਲਖ ਲਿਖਾ।
ਸਿੱਸ[1] ਕਬੀਰ ਕਾ ਲਿਖਾ ਜੁ ਪਿਖਾ। — [1]ਚੇਲਾ (ਧਰਮ ਦਾਸ)।
ਪੰਦ੍ਰਾਂ ਸੈ ਸਤਵੰਜਾ ਮਾਂਹੀ।
ਗਏ ਗੁਰੁ ਕਾਂਸ਼ੀ ਮੈ ਚਾਹੀ ॥੧੦੩॥
ਤਬਿ ਕਬੀਰ ਰਾਮਾਨੰਦ ਥੇ ਤਹਿੰ।
ਉਨ ਕੇ ਸਾਲ ਅੰਤ ਕੇ ਹੈਂ ਯਹਿ।
ਪੰਦ੍ਰਾਂ ਸੈ ਸਤਾਹਟੇ ਮਾਹੀ।
ਰਾਮਾਨੰਦ ਤਜਾ ਤਨ ਆਹੀ ॥੧੦੪॥
ਪੁਨ ਕਬੀਰ ਜਾ ਦਿਨ ਤਨ ਨਾਖਾ[1]। — [1]ਤਿਆਗਿਆ।
ਧਰਮ ਦਾਸ ਤਿਹ ਸਿੱਸ ਯਹਿ ਭਾਖਾ ॥੧੦੫॥
ਤਥਾ ਹੀ–
ਦੋਹਰਾ:

ਪੰਦ੍ਰਾਂ ਸਏ ਪਝੱਤ੍ਰੇ,
ਕੀਆ ਮਗਹਰ ਕੋ ਗੌਨ[1]।
ਮੱਘਰ ਸੁਦੀ ਇਕਾਦਸੀ,
ਮਿਲੀ ਪੌਨ ਸੋਂ ਪੌਨ।

ਦੋਹਰਾ:
ਲੋਦੀ ਇਬਰਾਹੀਮ ਕੇ,
ਬਾਪ ਸਿਕੰਦਰ ਸ਼ਾਹਿ।
ਨਾਮ ਦੇਵ ਕੰਬੀਰ ਤੈ,
ਪਰਚੇ[1] ਲੀਨੇ ਤਾਹਿ ॥੧੦੬॥
ਬਹੁ ਗ੍ਰੰਥਨ ਮੈਂ ਹੈਂ ਲਿਖੇ,
ਤਾਂ ਤੇ ਥੇ ਤਬਿ ਵਹਿ[1]* ॥੧੦੭॥

ਭੁਗਤਹਿਂ ਸੰਤਹਿਂ ਪੰਡਿਤਹਿਂ,
ਮਿਲ ਸਤਿਗੁਰ ਸੁਖ ਧਾਮ।
ਕਾਂਸ਼ੀ ਤੇ ਚਲਿ ਠੀਕ ਥਲ,
ਪਿਖ੍ਯੋ ਨਗਰ ਸੁਸਰਾਮ[1] ॥੧੦੮॥
ਜਾਇ ਟਕਾਰੀ[1] ਪੁਨ ਥਿਰੇ,
ਕਰੇ ਲੋਗ ਕਲਿਆਨ।
ਤਾਂ ਤੇ ਇਸਥਤਿ ਧਜਾਇ ਭੌ[1],
ਗੁਰ ਕੋ ਬੰਦਨ ਠਾਨ ॥੧੦੯॥

ਇਤਿ ਸ੍ਰੀ ਗੁਰੁ ਪੰਥ ਪ੍ਰਕਾਸ਼ ਗ੍ਰੰਥੇ ਪੂਰਬਾਰਧੇ ਗਜਾਨ ਸਿੰਘ ਵਿਰਚਿਤੇ 'ਪੂਰਬ ਗਮਨ' ਪ੍ਰਸੰਗ ਬਰਨਨੰ ਨਾਮ ਖਸ਼੍ਟਮੋ ਬਿਸ੍ਰਾਮ ॥੬॥

[1]ਮਗਹਰ ਨੂੰ ਗਏ ਭਾਵ ਸ਼ਰੀਰ ਤਿਆਗਿਆ।

[1]ਕਰਾਮਾਤ ਦੇ ਚਮਤਕਾਰ।

[1]ਇਸ ਲਈ (ਉਹ ਸਾਰੇ ਭਗਤ) ਤਦੋਂ ਉਥੇ (ਕਾਸ਼ੀ ਵਿੱਚ) ਸਨ। *ਅੰਕ ਨੰ: ੧੦੮ ਦੇ ਦੋਹਿਰੇ ਦੀ ਸਿਰਫ਼ ਇਕੋ ਹੀ ਤੁਕ ਹੈ। ਇਸ ਦੀ ਦੂਜੀ ਤੁਕ ਮੂਲ ਵਿੱਚ ਛਪਣੋ ਰਹਿ ਗਈ ਹੈ। ਇਸ ਲਈ ਇਕੋ ਹੀ ਤੁਕ ਦਾ ਅੰਕ ਰਹਿ ਗਿਆ ਹੈ।

[1]ਬਿਹਾਰ ਪ੍ਰਾਂਤ ਦਾ ਪ੍ਰਸਿੱਧ ਨਗਰ।

[1]ਟਿਕਾੜੀ=ਬਿਹਾਰ ਪ੍ਰਾਂਤ ਦਾ ਇਕ ਕਸਬਾ।

[1]ਹੋ ਗਿਆ।

## ੭. {ਪਹਿਲੀ ਉਦਾਸੀ, ਬਿਹਾਰ, ਬੰਗਾਲ, ਕਾਮਰੂ, ਉੜੀਸਾ ਤੇ ਬੰਧਜਾਚਲ ਦਾ ਸੈਰ, ਪਖੰਡੀ ਮੱਤਾਂ ਦਾ ਖੰਡਨ, ਸਾਲਸਰਾਇ ਜੌਹਰੀ, ਨੂਰ ਸ਼ਾਹ, ਦੇਵ ਲੂਤ ਤੇ ਕੌਡੇ ਆਦਿਕਾਂ ਦਾ ਉਧਾਰ}

ਦੋਹਰਾ:

ਰਵਿ ਸਮ ਉਰਿ ਤਮ ਤੋਮ ਹਰ,
ਸੁਧਾ ਸੋਮ ਸਮ ਡਾਰ[1]।

[1]ਸੂਰਜ ਵਾਂਗ ਹਿਰਦੇ ਦੇ ਸਾਰੇ ਅਨ੍ਹੇਰੇ ਨੂੰ ਨਾਸ ਕਰਨ ਵਾਲੇ ਤੇ ਚੰਦ੍ਰਮਾ ਵਾਂਗ ਅੰਮ੍ਰਿਤ ਸੁੱਟਣ ਵਾਲੇ।

ਚਿਤਿ ਚਿੰਤਾ ਹਰ ਚਿੰਤ ਮਨਿ,
ਸੁਰਤਰੁ ਕਾਮ ਸੁਧਾਰ[1] ॥੧॥

[1]ਚਿੰਤਾਮਣੀ (ਵਾਂਗ) ਚਿੱਤ ਦੀ ਚਿੰਤਾ ਮੇਟਣ ਵਾਲੇ ਤੇ ਕਲਪ ਬ੍ਰਿਛ (ਵਾਂਗ) ਕਾਮਨਾ ਪੂਰੀਆਂ ਕਰਨ ਵਾਲੇ ਹਨ।

ਪੋਤ ਪਵਿੱਤ੍ਰ ਪਕਰਿ ਪਗ,
ਪਰੇ ਪਤਿਤ ਪੁੰਜ ਪਾਰ[1]।

[1](ਜਿਨ੍ਹਾਂ ਦੇ) ਪਵਿੱਤ੍ਰ ਚਰਨਾਂ ਰੂਪ ਜਹਾਜ਼ ਪਕੜ ਕੇ ਬਹੁਤੇ ਪਾਪੀ (ਸੰਸਾਰ ਸਮੁੰਦਰ ਤੋਂ) ਪਾਰ ਹੋ ਗਏ।

ਅਸ ਅਰਜਨ ਗੁਰੁ ਅਰਜਨੰ,
ਅਰਜਨ ਕਰੋਂ ਜੁਹਾਰ[1] ॥੨॥

[1]ਐਸੇ ਉੱਜਲ ਸਰੂਪ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਬੇਨਤੀਆਂ (ਸਹਿਤ ਮੈਂ) ਨਮਸਕਾਰ ਕਰਦਾ ਹਾਂ।

ਕਬਿੱਤ:

ਪੂਰ ਜਾਤੋ ਪਾਪ ਤੀਨ ਤਾਪ ਕੋ ਸੰਤਾਪ ਸਾਂਪ[1],
ਜਾਪ ਤਾਪ ਧਰਮ ਨੇਮ ਪ੍ਰੇਮ ਨਰਹਾਵਤੇ।
ਭਗਤੀ ਭਗਵੰਤ ਸੰਤ ਸੇਵਾ ਬਿਰਤੰਤ ਛੋਡਿ,
ਜੰਤ ਬਹਿ ਜਾਤੇ ਭਵ[1], ਅੰਤ ਹੂੰ ਨ ਪਾਵਤੇ।
ਸੱਤ ਸੀਲ[1] ਸੰਜਮ ਸੁਕ੍ਰਿਤ[2] ਸਮ[3] ਦਮ[11] ਆਦਿ,
ਗਜਾਨ ਸਿੰਘ ਗਜਾਨ ਔ ਵੈਰਾਗ ਨ ਦਰਸਾਵਤੇ।
ਦੇਖੀਏ ਉਜਾਗਰ ਭਵ ਸਾਗਰ ਜਨ ਤਾਰਬੇ ਕੋ,
ਪੰਚਮ ਗੁਰੂ ਜੌ ਗੁਰੂ ਗ੍ਰੰਥ ਨ ਬਨਾਵਤੇ ॥੩॥

[1](ਸੰਸਾਰ) ਪਾਪਾਂ ਤੇ ਤਿੰਨਾਂ ਤਾਪਾਂ ਦੇ ਦੁਖਦਾਈ ਸੱਪਾਂ ਨਾਲ ਭਰ ਜਾਂਦਾ।

[1]ਜੀਵ ਸੰਸਾਰ (ਸਮੁੰਦਰ ਵਿੱਚ) ਰੁੜ੍ਹ ਜਾਂਦਾ।

[1]ਚੰਗਾ ਸੁਭਾਉ। [2]ਪੁੰਨ। [3]ਮਨ ਦਾ ਰੋਕਣਾ। [11]ਇੰਦ੍ਰੀਆਂ ਦਾ ਰੋਕਣਾ।

ਦੋਹਰਾ:

ਬੰਗ[1], ਉਡੀਸਾ[2], ਕਾਮਾਰੂ[3],
ਬੰਧਜਾਚਲ[1] ਕਾ ਸੈਲ[2]।

[1]ਬੰਗਾਲ (ਪ੍ਰਾਂਤ)। [2]ਉੜੀਸਾ (ਪ੍ਰਾਂਤ)। [3]ਆਸਾਮ ਪ੍ਰਾਂਤ ਦਾ ਇਕ ਜ਼ਿਲ੍ਹਾ ਤੇ ਉਸ ਦੇ ਆਸ-ਪਾਸ ਦਾ ਇਲਾਕਾ।

[1]ਇਕ ਪਹਾੜ ਜੋ ਉੱਤ੍ਰੀ ਹਿੰਦ ਨੂੰ ਦੱਖਣ ਤੋਂ ਵੱਖ ਕਰਦਾ ਹੈ। [2]ਸੈਰ।

ਕਰੈਂ ਜੈਸ ਗੁਰ ਆਦਿ ਸੋ,
ਕਥਾ ਕਥੋਂ ਹਿਤ ਸੈਲ[1] ॥੪॥

[1]ਸੁੱਖ ਵਾਸਤੇ।

ਟੰਕਾਰੀ ਕੇ ਨ੍ਰਿਪ ਸੁਨਿ,
ਸੇਵਾ ਕਰੀ ਸੁਧਾਰ।
ਬਖਸ਼ ਤਾਹਿਂ ਕੋ ਚਾਰ ਫਲ,
ਨਦਰ ਕਰੀ ਦਿਯ ਤਾਰ ॥੫॥

ਚੌਪਈ:

ਬੋਧ ਗਜਾ[1] ਪੁਨ ਪਹੁੰਚੇ ਜਾਈ।
ਬੁੱਧ ਅਵਿਤਾਰ ਦੇਹ ਜਹਿਂ ਪਾਈ।

[1]ਬੁੱਧ ਗਯਾ, ਗਯਾ ਤੋਂ ਸੱਤ ਮੀਲ ਦੱਖਣ, ਬੁੱਧ ਦੇ ਤਪ ਦਾ ਅਸਥਾਨ, ਜਿੱਥੇ ਬੋਧੀ ਪਿੱਪਲ ਹੁਣ ਤੱਕ ਮੌਜੂਦ ਹੈ ਜਿਸ ਹੇਠ ਤਪ ਕਰ ਕੇ ਮਹਾਤਮਾ ਬੁੱਧ ਨੇ ਗਿਆਨ ਪ੍ਰਾਪਤ ਕੀਤਾ ਸੀ।

ਲੋਗ ਗੁਸਾਈਂ ਮਿਲ ਬਹੁ ਆਏ।
ਸੁਨਿ ਗੁਰਮਤਿ ਮਨ ਮੋਦ ਬਢਾਏ ॥੬॥
ਗਯਾ ਸ਼ਹਿਰ ਫਲਗੂ ਤਟ[1] ਜਾਏ।
[1](ਬਿਹਾਰ ਪ੍ਰਾਂਤ 'ਚ) ਫਲਗੂ ਨਦੀ ਦੇ ਕਿਨਾਰੇ।
ਪੰਡਿਨ ਕੋ ਸਿਖ ਦੈ ਬਹੁ ਭਾਏ।
ਰਾਜ ਗਿਰੀ[1] ਤਹਿਂ ਤੈ ਚਲ ਦਰਸਾ।
[1]ਬਿਹਾਰ (ਮਗਧ) 'ਚ ਇਕ ਸ਼ਹਿਰ।
ਮੇਲਾ ਹੁਤੋ ਤਬੈ ਤਹਿਂ ਸਰਸਾ ॥੭॥
ਬ੍ਰਹਮਾਦਿਕ ਦੇਵਨ ਕੇ ਸਰ[1] ਜੌਂ।
[1]ਤਲਾਅ।
ਪੇਖੇ[1] ਗੁਰੂ ਗਰਮ ਜਲ ਤਰ[2] ਜੌਂ[3]।
[1]ਜੇਹੜੇ। [2]ਬਹੁਤੇ। [3]ਜਦੋਂ।
ਪਾਨ ਹੇਤ[1] ਲੋਗਨ ਕੋ ਗੁਰੂ।
[1]ਪੀਣ ਵਾਸਤੇ।
ਦਯਾ ਧਾਰਿ ਚਸ਼ਮਾ[1] ਕਿਯ ਸ਼ੁਰੂ ॥੮॥
[1](ਜਲ ਦਾ) ਸੋਮਾ।
ਜੋ ਅਬਿ ਸ਼ੀਰੀਂ[1] ਸਰਦ ਸ੍ਵਾਦੂ।
[1]ਮਿੱਠਾ।
ਹੈ ਪ੍ਰਗਟ ਸਤਿਗੁਰੁ ਪ੍ਰਸਾਦੂ।
ਯਹਿ ਬਰਕਤ ਪਿਖ ਲੋਕ ਤਮਾਮੂ।
ਦਰਸਹਿਂ ਸਰਸਹਿਂ[1] ਗੁਰੁ ਗੁਨ ਧਾਮੂ ॥੯॥
[1]ਅਨੰਦ ਹੁੰਦੇ ਹਨ।
ਭੇਖੀ ਪੱਖ ਪਾਤਿ ਮਤ ਵਾਰੇ।
ਆਏ ਚਰਚਾ ਕਰਨ ਅਪਾਰੇ।
ਪ੍ਰਥਮ ਬੋਧ ਸੰਮੁਖ ਹੋਇ ਬੋਲੇ।
ਨਾਸਤਕ[1] ਪਾਮਰ[2] ਕਪਟ ਕਠੋਲੇ[3] ॥੧੦॥
[1]ਜੋ ਪ੍ਰਮੇਸ਼ਰ ਤੇ ਪ੍ਰਲੋਕ ਨੂੰ ਨਹੀਂ ਮੰਨਦੇ। [2]ਕਮੀਨੇ। [3]ਕਠ ਪੁਤਲੇ, ਕੋਠੇ।
ਕਹਜੋ ਹਮਾਰੋ ਮਤ ਦਿਢ ਸਾਚੋ।
ਹੈ, ਤੁਮਹੂੰ ਭੀ ਯਾ ਮੈਂ ਰਾਚੋ।
ਬੁਧ ਭਗਵਾਨ ਸਰਬਿ ਉਰਿ ਬਾਸੀ।
ਜੀਵ ਰੂਪ ਨਿਤ ਮੁਕਤਿ ਅਨਾਸੀ ॥੧੧॥
ਪਾਲਨ ਦੇਹ ਯਹੀ ਪੁਰਖਾਰਥ[1]।
[1]ਪੁਰਖ ਦਾ ਮੁਖ ਪ੍ਰਯੋਜਨ।
ਜਰਮ[1] ਭ੍ਰਮ ਸਮਝਨ ਪ੍ਰਮਾਰਥ[2]।
[1]ਜਨਮ (ਮਰਨ) ਨੂੰ। [2]ਮੁਕਤੀ।
ਦੇਹ ਭਿੰਨ ਹਮ ਜੀਵ ਨ ਮਾਨੈਂ।
ਮਰੇ ਮੁਕਤਿ ਸਬ ਹੀ ਪਹਿਚਾਨੈਂ ॥੧੨॥
ਦੇਹ ਦੁਖਾਨਾ ਯਹੀ ਅਗਜਾਨਾ।
ਨਰਕ ਸ੍ਵਰਗ ਦੁਖ ਸੁਖ ਹਮ ਜਾਨਾ।
ਆਗੇ ਹਿਤ ਦੁਖ ਮੂਰਖ ਭਰਿ ਹੈਂ।
ਭੇਡ ਚਾਲ ਅੰਧੇ ਪਰ[1] ਗਰਿ ਹੈਂ[2] ॥੧੩॥
[1]ਪੈ ਕੇ। [2]ਗਲ ਰਹੇ ਹਨ।
ਜੇ ਕਰ ਜੀਵ ਜਨਮ ਜਾ ਪਾਤੋ।
ਤੋ ਕਬਹੀ ਕੋ ਆਇ ਬਤਾਤੋ।
ਗੁਰੂ ਕਹਜੋ ਤੁਮਰਾ ਮਤ ਝੂਠੋ।
ਤੁਮ ਕੋ ਬੁਧ ਭਗਵਾਨ ਸੁ ਮੂਠੋ[1] ॥੧੪॥
[1]ਠੱਗ ਲਿਆ ਹੈ।
ਮਤ ਦਿਢਾਇ ਯਹਿ, ਰਾਖਸ ਮਾਰੇ[1]।
[1]ਇਹ (ਨਾਸਤਕ) ਮਤ ਦ੍ਰਿੜ੍ਹ ਕਰਵਾ ਕੇਰਾਖਸ਼ਾਂ ਨੂੰ ਮਾਰਿਆ ਸੀ।
ਤੁਮ ਸੇ ਜਢਨ[1] ਲੀਨ ਵਹਿ ਧਾਰੇ।
[1]ਮੂਰਖਾਂ ਨੇ।
ਜੀਵ ਸਦਾ ਤਨ ਤੇ ਹੈ ਨਿਆਰਾ।

ਜਥਾ[1] ਕਰਮ ਫਲ ਭੋਗਤ ਸਾਰਾ[2] ॥੧੫॥
[1]ਜੈਸਾ। [2](ਵੈਸਾ ਹੀ) ਸਾਰਾ ਫਲ।

ਨਾਮ ਜਪੈ ਹਰਿ ਭਗਤਿ ਕਰੈ ਜੋ।

ਗਜਾਨ ਪਾਇ ਭਵ ਬੰਧ[1] ਹਰੈ[2] ਸੋ।
[1]ਸੰਸਾਰ ਦੇ ਬੰਧਨ। [2]ਮੇਟ ਲੈਂਦਾ ਹੈ।

ਜੇ ਕਰਮਨ ਕਾ ਫਲ ਕੁਛ ਨਾਹੀਂ।

ਤਾਰ[1] ਤਮ[2] ਕਜੋਂ ਲੋਗਨ ਮਾਹੀਂ ॥੧੬॥
[1]ਛੋਟਾ। [2]ਵੱਡਾ।

ਗੁਰੁ ਕੇ ਬਚਨ ਬਾਨ ਰਘੁਬਰ ਕੇ[1]।
[1]ਰਾਮ ਚੰਦਰ ਦੇ ਤੀਰਾਂ (ਵਾਂਗ)।

ਬੇਧ[1] ਗਏ ਉਨ ਕੇ ਉਰ[2] ਚਰ ਕੇ[3]।
[1]ਵਿੰਨ੍ਹ। [2]ਹਿਰਦੇ। [3]ਚੱਲ ਕੇ।

ਸਿੱਖ ਹੋਇ ਸਤਿਨਾਮੁ ਗਹੈ ਕੈ[1]।
[1]ਗ੍ਰਹਿਣ ਕਰਕੇ।

ਗਏ ਗੁਰੂ ਕੋ ਬੰਦਨ ਕੈ ਕੈ ॥੧੭॥

ਦੋਹਰਾ:

ਸਾਂਖੀ ਆਇ ਬਖਾਨਜੋ,

ਜਗ ਕਾਰਣ ਪ੍ਰਧਾਨ[1]।
[1]ਜਗਤ (ਦੇਰਚਨ) ਦਾ ਕਾਰਨ ਪ੍ਰਕ੍ਰਿਤੀ ਹੈ। {ਪ੍ਰਕ੍ਰਿਤੀ=ਜੋ ਕਿਸੇ ਤੋਂ ਬਣੀ ਹੈ ਤੇ ਜਿਸ ਤੋਂ ਸਭੇ ਵਸਤੂਆਂ ਬਣੀਆਂ ਹਨ ਤੇ ਜੋਰਜੋ, ਸਤੋ ਤੇ ਤਮੋ ਆਦਿ ਤਿੰਨਾਂ ਗੁਣਾਂ ਦੀ ਸਮ-ਅਵਸਥਾ ਰੂਪ ਹੈ।}

ਆਤਮ ਸਦਾ ਅਸੰਗ[1] ਹੈ,
[1]ਨਿਰਲੇਪ।

ਸ੍ਰੁਤਿ[1] ਸਿੰਮ੍ਰਿਤਿ ਕਹਿਂ ਜਾਨ ॥੧੮॥
[1]ਵੇਦ।

ਚੌਪਈ:

ਤਾਂ ਕੀ ਹਮ ਉਪਾਸਨਾ ਕਰਿ ਹੈਂ।

ਪਰ ਤੇ ਪਰ[1] ਤਿਹਰੂਪ ਵਿਚਰਿ ਹੈਂ।
[1]ਪਰੇ ਤੋਂ ਪਰੇ।

ਯਹਿ ਸੁਨਿ ਬੋਲੇ ਗੁਰ ਪ੍ਰਬੀਨਾ।

ਹੈ ਪ੍ਰਕ੍ਰਿਤੀ ਪੁਰਖ[1] ਅਧੀਨਾ ॥੧੯॥
[1]ਈਸ਼ਰ।

ਮਾਯਾ ਪ੍ਰਕ੍ਰਿਤੀ ਜਢ ਅਹੇ।

ਤਾਂ ਕੋ ਕਿਮ ਕਾਰਣ ਤੂੰ ਕਹੇਂ।

ਜੇ ਜਢ ਮਾਯਾ ਜਗਿ ਉਪਜਾਵੈ।

ਤੌ ਕਿਉਂ ਪਾਹਨ[1] ਨਹਿ ਉਠ ਧਾਵੈ ॥੨੦॥
[1]ਪੱਥਰ।

ਸਤਿ ਚਿਤ ਆਨਦ ਈਸ਼ੁਰ ਜੋਈ।

ਜਗਿ ਕਾਰਣ ਸ੍ਰੁਤਿ ਭਾਖਤਿ ਸੋਈ।

ਤਾਹੀਂ ਕੋ ਤੁਮ ਨਿਸ ਦਿਨ ਧਜਾਵੋ।

ਸਤਿਨਾਮੁ ਜਪ ਬ੍ਰਹਮ ਸਮਾਵੋ ॥੨੧॥

ਸਾਂਖੀ ਸਿੱਖ ਹੋਇ ਕਰਿ ਗਏ।

ਕਾਪਲ[1] ਆਇ ਬੋਲਤੇ ਭਏ।
[1]ਕਪਿਲ ਦੇ ਚੇਲੇ। {ਸਾਡੇ ਵਿਚਾਰ ਵਿੱਚ ਏਥੇ ਪਾਠ 'ਪਾਤੰਜਲਿ' ਚਾਹੀਦਾ ਹੈ। ਕਿਉਂਕਿ ਯੋਗ ਸ਼ਾਸਤ੍ਰ ਦਾ ਕਰਤਾ ਪਾਤੰਜਲੀ ਰਿਸ਼ੀ ਹੈ। ਕਪਿਲ ਸ਼ਾਖ ਮਤ ਦਾ ਕਰਤਾ ਹੈ, ਯੋਗ ਸ਼ਾਸਤ੍ਰ ਦਾ ਨਹੀ।}

ਮਤ ਹਮਾਰ ਸਾਚੋ ਸੁਖਦਾਈ।

ਮੁਕਤਿ ਭੁਗਤਿ ਦਾ ਬੇਦ ਬਤਾਈ ॥੨੨॥

ਖਟ ਚੱਕਰ[1] ਨਰ ਭੇਦੈ[2] ਜੋਈ।
[1](ਯੋਗੀਆਂ ਦੇ ਮੰਨੇ) ਛੇ ਚੱਕ੍ਰ {੧. ਮੂਲਾਧਾਰ ਚੱਕ੍ਰ=ਗੁਦਾ ਸਥਾਨ। ੨. ਸ੍ਵਾਧਿਸ਼੍ਟਾਨ ਚੱਕ੍ਰ=ਲਿੰਗ ਸਥਾਨ। ੩. ਮਣੀਪੂਰਕ ਚੱਕ੍ਰ=ਨਾਭੀ ਵਿੱਚ। ੪. ਅਨਾਹਤ ਚੱਕ੍ਰ=ਹਿਰਦੇ ਵਿੱਚ। ੫. ਵਿਸ਼ੁੱਧ ਚੱਕ੍ਰ=ਕੰਠ ਵਿੱਚ। ੬.

ਆਗਿਆ ਚੱਕ੍ਰ=ਭ੍ਰਵੱਟਿਆਂ ਵਿੱਚ।} [2]ਵਿੰਨ੍ਹਦਾ ਹੈ।

ਪੈਹੈ ਮੁਕਤਿ ਨ ਸੰਸੇ ਕੋਈ।
ਖੇਚਰ[1] ਮੁੰਦ੍ਰਾ ਨਹਿਂ ਜਿਨਿ ਸਾਧੀ।

[1]ਹਠ ਯੋਗੀਆਂ ਦੀ ਇਕ ਧਾਰਨਾ- ਜਿਸ ਦਾ ਤ੍ਰੀਕਾ ਇਹ ਹੈ, ਮਾਲਸ਼ ਕਰ ਕੇ ਅਤੇ ਖਿੱਚ ਕੇ ਜੀਭ ਇਤਨੀ ਲੰਬੀ ਕਰਨੀ ਕਿ ਮੁੜ ਕੇ ਤਾਲੂਏ ਵਿੱਚ ਫਸਾਈ ਜਾ ਸਕੇ। ਯੋਗੀਆਂ ਦਾ ਖ਼ਿਆਲ ਹੈ ਕਿ ਕੰਠ ਵਿੱਚ ਜੀਭ ਅੜਾ ਕੇ ਪ੍ਰਾਣਰੋਕਣ ਨਾਲ ਮਸਤਕ ਵਿੱਚ ਇਸਥਿਤ ਚੰਦ੍ਰਮਾ 'ਚੋਂ ਅੰਮ੍ਰਿਤ ਟਪਕਦਾ ਹੈ ਤੇ ਯੋਗੀ ਦੀਰਸਨਾ ਉਪਰ ਡਿਗਦਾ ਹੈ।

ਅਹੰ ਬ੍ਰਹਮ ਬੋਲਹਿਂ ਬਕਬਾਦੀ ॥੨੩॥
ਤਾਸ ਜੀਭ ਛੇਦਨ ਕਰ ਡਰੀਏ[1]।

[1]ਕੱਟ ਕੇ ਸੁੱਟ ਦੇਈਏ।

ਯਾ ਮੈਂ ਨਹਿਂ ਕਿਛੁ ਦੋਖ[1] ਬਿਚਰੀਏ।

[1]ਯੋਗੀਆਂ ਦੀ ਮੰਨੀ ਹੋਈ ਇਕ ਨਾੜੀ ਜੋ ਖੱਬੀ ਨਾਸਕਾ ਤੋਂ ਲੈ ਕੇ ਕੰਗਰੋੜ ਦੇ ਖੱਬੇ ਪਾਸੇ ਹੁੰਦੀ ਹੋਈ ਦਿਮਾਗ਼ ਵਿੱਚ ਪਹੁੰਚਦੀ ਹੈ।

ਇੜਾ ਪਿੰਗਲਾ[1] ਸੁਖਮਨ[2] ਸਾਧੇ।

[1]ਇਕ ਨਾੜੀ ਜੋ ਨਾਸਕਾ ਤੋਂ ਦਿਮਾਗ਼ ਤੱਕ ਪਹੁੰਚਦੀ ਹੈ। [2]ਯੋਗੀਆਂ ਦੀ ਕਲਪੀ ਇਕ ਨਾੜੀ ਜੋ ਨੱਕ ਦੇ ਮੂਲ ਤੋਂ ਲੈ ਕੇ ਦਿਮਾਗ਼ ਤੱਕ ਪਹੁੰਚਦੀ ਹੈ। ਇਸ ਦੇ ਖੱਬੇ ਪਾਸੇ ਇੜਾ ਤੇ ਸੱਜੇ ਪਾਸੇ ਪਿੰਗਲਾ ਹੈ।

ਪੈ ਹੈ ਬ੍ਰਹਮ ਲੋਕ ਬਿਨ* ਬਯਾਧੇ[1] ॥੨੪॥

[1]ਬਿਨਾਰੋਗ ਤੋਂ। *ਏਥੇ ਮੂਲ 'ਚ ਪਾਠ 'ਬਿਸ' ਸੀ ਜੋ ਅਸ਼ੁਧ ਹੈ, ਲਿਖਾਰੀ ਦੀ ਉਕਾਈ ਸਮਝਣੀ ਚਾਹੀਦੀ ਹੈ, ਅਸਾਂ ਪਾਠ 'ਬਿਨ' ਸ਼ੁੱਧ ਕਰ ਦਿੱਤਾ ਹੈ।

ਸਤਿਗੁਰੁ ਕਹਜੋ ਬੇਧਨੇ ਚੱਕ੍ਰ।
ਅਬਿ ਨਹਿ ਸਮਾਂ ਕਰਨਿ ਯਹਿ ਬੱਕ੍ਰ[1]।

[1]ਇਹ ਟੇਢੇ (ਕਠਨ ਸਾਧਨ) ਕਰਨ ਦਾ।

ਥਾ ਪਿਛਲੇ ਜੁੱਗਨ ਕਾ ਧਰਮ।
ਅਬਿ ਨਾਹਕ[1] ਕਰਨੋ ਪ੍ਰੀਸ਼ਰਮ[2] ॥੨੫॥

[1]ਬਿਅਰਥ। [2]ਥਕਾਵਟ, ਮਿਹਨਤ, ਮੁਸ਼ੱਕਤ।

ਪੁਨ ਜਾ ਕਾ ਫਲ ਬ੍ਰਹਮ ਲੋਕ ਹ੍ਵੈ।
ਜਾ ਮੈ ਅੰਤ ਅਤਜੰਤ ਸ਼ੋਕ ਹ੍ਵੈ।
ਪ੍ਰਲੈ ਕਾਲ ਲੌ ਤਹਾਂ ਰਹਾਵੈ।
ਪ੍ਰਲੈ ਬਾਦ ਚੁਰਾਸੀ ਪਾਵੈ ॥੨੬॥
ਬਡੇ ਕਸ਼ਟ ਤੈ ਸੁਖ ਹ੍ਵੈ ਥੋਰਾ।
ਬੁਧਿ ਜਨ ਕਰਤਿ ਪਸਿੰਦ ਨ ਭੋਰਾ।
ਤਾਂ ਤੇ ਨਾਮੁ ਭਗਤਿ ਹਰਿ ਗਜਾਨਾ।
ਕਲਿ ਮੈਂ ਦੇਤ ਸੁਖੈਨ ਕਲਿਆਨਾ ॥੨੭॥
ਪ੍ਰਮਾਨੰਦ ਅਖੰਡ ਪਾਇ ਹੈ।
ਬੂੰਦ ਸਿੰਧੁ ਜਜੋਂ ਹਰਿ ਮਿਲਾਇ ਹੈ।
ਚਿਤ ਨਿਰੋਧ ਜੋਗ[1] ਸ੍ਰਤਿ ਗਾਵੈ[2]।

[1]ਚਿੱਤ ਨੂੰ ਰੋਕਣਾ ਹੀ ਜੋਗ ਹੈ। [2]ਵੇਦ ਕਹਿੰਦਾ ਹੈ।

ਬ੍ਰਹਮ ਗਜਾਨ ਤੈ ਮੋਖ ਬਤਾਵੈ ॥੨੮॥
ਕਾਮਾਦਿਕ ਭੇਦੈ ਖਟ ਚੱਕ੍ਰ[1]।

[1]ਪੰਜ ਕਾਮਾਦਿ ਤੇ ਛੇਵਾਂ ਮਨ, ਇਹ ਛੇ ਚੱਕ੍ਰ ਵਿੰਨ੍ਹੇ।

ਜਾਂ ਤੈ ਪਰੈ ਪਾਰ ਭਵ ਬੱਕ੍ਰ[1] ॥੨੯॥

[1]ਟੇਢੇ ਸੰਸਾਰ (ਚੱਕ੍ਰ ਤੋਂ)।

ਦੋਹਰਾ:
ਹੋਇ ਖੁਸ਼ੀ ਕਾਪਲ ਭਏ,
ਜਾਪਕ ਸਭਿ ਸਤਿ ਨਾਮੁ।
ਅਣੁ ਬਾਦੀ ਨੈਯਾਇ ਕੈ[1],

[1]ਅਣੂਆਂ ਤੋਂ ਸ੍ਰਿਸ਼ਟੀ ਦੀ ਉਤਪੱਤੀ ਮੰਨਣ ਵਾਲੇ ਨਿਆਇਕਾਂ ਨੇ।

ਨਿਜ ਮਤ ਕਹਯੋ ਤਮਾਮ ॥ ੩੦ ॥
ਪੰਚ ਭੂਤ[1] ਅਣੁਰੂਪ[2] ਨਿੱਤ,
ਤਿਨੈ ਮਿਲਾਵੈ ਈਸ।
ਪ੍ਰਲੈ ਕੀਨ ਚਾਹੈ ਜਬੈ,
ਸਬਿ ਕੋ ਕਰੈ ਪ੍ਰਿਥੀਸ[1] ॥ ੩੧ ॥

[1]ਪੰਜ ਤੱਤ। [2]ਅਣੂ ਰੂਪ ਹਨ। {ਅਣੂ=ਤੱਤਾਂ ਦਾ ਸਭ ਤੋਂ ਛੋਟਾ ਹਿੱਸਾ।}
[1]ਵੱਖ-ਵੱਖ।

ਚੌਪਈ:
ਦ੍ਰਬ[1], ਗੁਨਿ[2], ਕ੍ਰਮ[3], ਸਮਾਨ[11] ਬਸੇਖ[22]।
ਪੁਨ ਸਮਵਾਯ[1] ਅਭਾਵ[2] ਸੁ ਲੇਖ[3]।

[1]ਸੰ: ਦ੍ਰਵ੍ਯ (ਧਰਤੀ, ਪਾਣੀ, ਅੱਗ, ਹਵਾ, ਅਕਾਸ਼, ਸਮਾ, ਦਿਸ਼ਾ, ਆਤਮਾ ਅਤੇ ਮਨ)। [2]ਗੁਣ (ਰੂਪ, ਰਸ, ਗੰਧ, ਸਪਰਸ਼, ਸੰਖ੍ਯਾ, ਪਰਿਮਾਣ, ਪ੍ਰਥਕਤ੍ਵ, ਸੰਯੋਗ, ਵਿਭਾਗ, ਪਰਤ੍ਵ, ਅਪਰਤ੍ਵ, ਗੁਰੁਤ੍ਵ, ਦ੍ਰਵਤ੍ਵ, ਸਨੇਹ, ਸ਼ਬਦ, ਬੁੱਧਿ, ਸੁਖ, ਦੁਖ, ਇੱਛਾ, ਦ੍ਵੈਸ਼, ਪ੍ਰਯਤਨ, ਧਰਮ, ਅਧਰਮ, ਸੰਸਾਰਕ)। [3]ਕਰਮ (ਉਤਖ੍ਯੇਪਣ, ਅਪਖ੍ਯੇਪਣ, ਆਕੁੰਚਨ, ਪ੍ਰਸਾਰਨ, ਗਮਨ)। [11]ਸਾਮਾਨ੍ਯ (ਜਾਤੀ) ਪਰ ਅਤੇ ਅਪਰ। [22]ਵਿਸ਼ੇਸ਼=ਜਿਤਨੇ ਨਿੱਤ ਦ੍ਰਵ੍ਯ ਹਨ ਉਨ੍ਹਾਂ ਨੂੰ ਵੱਖ-ਵੱਖਰੱਖਣ ਵਾਲੇ ਉਤਨੇ ਹੀ ਵਿਸ਼ੇਸ਼ ਪਦਾਰਥ ਹਨ।
[1]ਸਮਵਾਯ (ਉਪਾਦਾਨ ਕਾਰਨ ਅਤੇ ਕਾਰਜ ਦਾ ਪਰਸਪਰ ਸਬੰਧ)। [2]ਅਭਾਵ (ਹੋਂਦ ਦਾ ਨ ਹੋਣਾ)। [3]ਜਾਣੋ।

ਸਪਤ ਪਦਾਰਥਿ ਸੋਧਨ[1] ਜੋਈ।
ਮੁਕਤੀ ਅਹੇ ਨੀਕ ਮਮ ਸੋਈ ॥ ੩੨ ॥
ਗੁਰ ਕਹਿ ਤਵ ਮਤ ਅੰਧ ਅਗਾਰੇ[1]।
ਵਸਤੁ ਨ ਪੱਯੇ ਬਿਨਾ ਉਜਾਰੇ[1]।
ਕਹਯੋ ਪਦਾਰਥ ਸੋਧਨ ਜੋਈ।
ਕਾਕਦੰਤ ਹੈ ਗਨਨੋ[1] ਸੋਈ ॥ ੩੩ ॥

[1]ਵਿਚਾਰਨਾ।
[1]ਅਨ੍ਹੇਰੇ (ਅਗਿਆਨ) ਦਾ ਘਰ ਹੈ।
[1]ਚਾਨਣ।
[1]ਕਾਂ ਦੇ ਦੰਦਾਂ ਦੇ ਗਿਣਨ (ਵਾਂਗ) ਹੈ।

ਜਗਿ ਰਚਨਾ ਕਾ ਅੰਤੁ ਨ ਐ ਹੈ।
ਬ੍ਰਹਮਾਦਿਕ ਬੇਅੰਤ ਕਹੈਂ ਹੈਂ।
ਬ੍ਰਹਮ ਭਿੰਨ ਜਗ ਸਬੈ ਅਨਿੱਤ।
ਤੂੰ ਪ੍ਰਮਾਣ ਮਾਨਤਿ ਨਿੱਤ ॥ ੩੪ ॥
ਬੇਦ ਬਿਰੁਧ ਮਤ ਤੋਰ ਅਨੁੱਤਮ[1]।
ਦੋਖ ਖਾਣਿ ਜਨ ਗਹੈਂ ਨ ਉੱਤਮ।
ਜੋ ਗੋਤਮ ਬਿਦ੍ਯਾ[1] ਮਨ ਲਾਵੈ।
ਤਨ ਤਜਿ ਕਾਕ ਸਿਆਲ[1] ਤਨ ਪਾਵੈ ॥ ੩੫ ॥

[1]ਬੁਰਾ ਹੈ।
[1]ਨਿਆਇ ਸ਼ਾਸਤ੍ਰ ਦਾ ਮੱਤ।
[1]ਗਿੱਦੜ।

ਤਾਂ ਤੇ ਸਤਿਨਾਮੁ ਹਰਿ ਭਗਤੀ।
ਧਰੋ ਤਰੋ ਨਿਰ ਜਤਨਹਿੰ ਜਗਤੀ[1]।
ਬਾਨੀ ਸੁਖਿ ਖਾਨੀ ਸੁਨਿ ਸਾਚੀ।
ਹਰੀ ਭਜਨ ਮੈਂ ਤਿੰਹ ਮਤਰਾਚੀ ॥ ੩੬ ॥
ਮੀਮਾਂਸਿਕ ਜਨ ਕਰਮ ਪਰਾਯਨ[1]।
ਆਇ ਮਤੋ ਨਿਜ ਯੌਂ ਕਿਯ ਗਾਯਨ।
ਜਗਿ ਉਪਜਨ[1] ਥਿਤ[2] ਲਯ[3] ਸੰਘਾਤਾ[11]।
ਜਸ ਅਪਜਸ ਸੁਖ ਦੁਖ ਕਾ ਦਾਤਾ ॥ ੩੭ ॥

[1]ਜਗਤ ਤੋਂ।
[1]ਆਸਰੇ।
[1]ਪੈਦਾ ਹੋਣਾ। [2]ਕਾਇਮਰਹਿਣਾ। [3]ਨਾਸ ਹੋਣਾ। [11]ਸਾਰੇ (ਜਗਤ ਨੂੰ)।

ਕਰਮ ਅਹੇ ਹਮ ਨਿਸਚੇ ਲਹਿਹੀਂ।
ਈਸ਼ ਕਰਮ ਹੀ ਹੈ ਸ੍ਰੁਤਿ ਕਹਿਹੀ।
ਉੱਤਮ ਮਧਮ[1] ਅਧਮ ਜੁ ਦੇਹਾ[2]। — [1]ਦਰਮਿਆਨੀਆਂ। [2]ਨੀਚ ਦੇਹਾਂ।
ਕਰਮ ਤੇ ਮਿਲ ਹੈਂ ਸਬ ਮਤ ਏਹਾ ॥੩੮॥
ਕ੍ਰਮ ਤੈ ਸਿਧ[1] ਜਨਕਾਦਿਕ ਪਾਈ। — [1]ਸ਼ਕਤੀ, ਮੁਕਤੀ।
ਗੀਤਾ ਮੈ ਯਹਿ ਕ੍ਰਿਸ਼ਨ ਬਤਾਈ।
ਨਰਕ ਸ੍ਵਰਗ ਦੁਖ ਸੁਖ ਹੈ ਜੇਤੋ।
ਪੱਯਤ ਕਰਮਨ ਤੇ ਹੈ ਤੇਤੋ ॥੩੯॥
ਬ੍ਰਹਮ ਲੋਕ ਮੈਂ ਜਾਵਨ ਜੋਈ।
ਕ੍ਰਮ ਤੈ ਮਮ ਮਤ ਮੁਕਤੀ ਸੋਈ ॥੪੦॥

ਦੋਹਰਾ:

ਜਗ ਕਰਤਾ ਈਸ਼ਰ ਅਹੇ,
ਚਿਦਾਨੰਦ[1] ਸਰਬੱਗਜ[2]। — [1](ਸਤਿ) ਚੇਤਨ ਤੇ ਅਨੰਦ ਸਰੂਪ। [2]ਸਾਰਿਆਂ ਦਾ ਜਾਣੂ।
ਕਹਯੋ ਗੁਰੂ ਸਬ ਸ੍ਰੁਤਿ ਕਹਿਂ,
ਔ ਪੁਨ ਮਾਨਤ ਜੱਗਜ ॥੪੧॥

ਚੌਪਈ:

ਪਹਿਲੇ ਜਗਤ ਜੀਵ ਜੌ ਬਨਿ ਹੌ।
ਪਾਛੇ ਕਰਮਨ ਕੋ ਵਹਿ ਜਨਿ ਹੈ[1]। — [1]ਪੈਦਾ ਕਰਦਾ ਹੈ।
ਜੀਵ ਅਧੀਨ ਕਰਮ ਜਢ[1] ਜੋ ਹੈਂ। — [1]ਜੜ੍ਹ ਹੈ।
ਤਾਹਿਂ ਈਸ ਮਾਨਤ ਨਹਿ ਕੋ ਹੈ ॥੪੨॥
ਕਰੋ ਉਪਾਸ਼ਨ ਈਸ਼੍ਵਰ ਤਾਂ ਤੈ।
ਮੁਕਤਿ ਭੁਗਤਿ ਪੈਹੋ ਦਿਢ[1] ਜਾਂ ਤੈ। — [1]ਪੱਕੀ ਤਰ੍ਹਾਂ।
ਬੈਨ[1] ਐਨ[2] ਗੁਰ ਕੇ ਉਨਿ ਮਾਨੇ। — [1]ਬਚਨ। [2]ਚੰਗੀ ਤਰ੍ਹਾਂ।
ਆਇ ਚਾਂਦ੍ਰਕੀ[1] ਇਮ ਕਿਯ ਗਾਨੇ ॥੪੩॥ — [1]ਚੰਦ੍ਰਮਾ ਦੇ ਉਪਾਸ਼ਕ।
ਦੇਵ ਪਾਲ[1] ਉੜਪਤਿ[2] ਪ੍ਰਕਾਸ਼ਕ। — [1]ਦੇਵਤਿਆਂ ਦੀ ਪਾਲਣਾ ਕਰਨ ਵਾਲਾ। [2]ਤਾਰਿਆਂ ਦਾ ਸੁਆਮੀ।
ਬਰਸਤਿ ਸੁਧਾ[1] ਸਰਬ ਜਗ ਮਾਲਕ। — [1]ਅੰਮ੍ਰਿਤ ਦੀ ਬਰਖਾ ਕਰਦਾ ਹੈ।
ਕਮ ਜ਼ਜਾਦੇ ਹੋਵਨ ਜੋ ਪਿਖੀਏ।
ਧਰਾ[1] ਫਿਰਨ ਤੈ ਸੋ ਦਿਢ ਲਖੀਏ ॥੪੪॥ — [1]ਧਰਤੀ।
ਸੇਵਕ ਚੰਦ੍ਰ ਲੋਕ ਮੈਂ ਜੈ ਹੈਂ।
ਬਾਂਛਤ ਭੋਗ ਭੁਗਤਿ ਤਹਿਂ ਰ੍ਹੈ ਹੈਂ।
ਚੰਦ੍ਰ ਭਗਤ ਕੀ ਯੌਂ ਸੁਨਿ ਬਾਨੀ।
ਬੋਲੇ ਹਸ ਕਰਿ ਪੁਨ ਗੁਰੁ ਗਜਾਨੀ ॥੪੫॥
ਨਹਿ ਜਗਤੇਸ ਨਿਸੇਸ[1] ਪਛਾਨੋ। — [1]ਚੰਦ੍ਰਮਾ।
ਨਖ੍ਯਤਨ ਮੈ ਬਢ ਨਖ੍ਯਤ ਪ੍ਰਮਾਨੋ[1]। — [1]ਤਾਰਿਆਂ ਵਿੱਚੋਂ ਇਕ ਵੱਡਾ ਤਾਰਾ ਮੰਨੋ।
ਬਢਤਿ ਘਟਤਿ ਪੁਨ ਗ੍ਰਸਤਿ[1] ਸੁਰਾਹੂ। — [1]ਪਕੜ ਲੈਂਦਾ ਹੈ।
ਫਿਰ ਕਲਜਾਨ ਕਿਮ ਕਰਿ ਹੈ ਕਾਹੂ ॥੪੬॥
ਰਚੇ ਜਾਂਹਿ ਸਸਿ ਸੂਰ ਅਪਾਰੇ।

ਤਾਹਿਂ ਭਜੋ ਕਿ ਨ ਮਤਿ ਕੇ ਮਾਰੇ।
ਮਾਨ ਬਚਨ ਗੁਰ ਕਾ ਵਹਿ ਗਏ।
ਪਿਤ੍ਰ ਉਪਾਸ਼ਕ ਆਵਤ ਭਏ ॥੪੭॥
ਚੰਦ੍ਰ ਬਿੰਬ[1] ਕੇ ਊਪਰ ਰ੍ਹੈ ਹੈਂ। — [1]ਚੰਦ੍ਰਮਾ-ਮੰਡਲ।
ਨਿੱਤ ਮੁਕਤਿ ਮਨ ਇਛਤ ਭੁਗੈ ਹੈਂ।
ਪਿਤ੍ਰ ਲੋਕ ਜਿਹ ਬੇਦ ਬਖਾਨੈ।
ਤਾਹਿ ਉਪਾਸ਼ਨ ਜੋ ਨਰ ਠਾਨੈ[1] ॥੪੮॥ — [1]ਕਰਦਾ ਹੈ।
ਜਾਇ ਤਹਾਂ ਸੋ ਨੀਤ ਰਹੈ ਹੈਂ।
ਯਹੀ ਮੁਕਤਿ ਹਮ ਨੀਕ ਮਨੈ ਹੈਂ[1]। — [1]ਮੰਨਦੇ ਹਾਂ।
ਸਤਿਗੁਰੁ ਕਹ੍ਯੋ ਸੁਨੋ ਮਮ ਬਾਨੀ।
ਪੈ ਹੈਂ ਮੁਕਤਿ ਸਹੀ ਬ੍ਰਹਮ ਗ੍ਯਾਨੀ ॥੪੯॥
ਕਰਮੀ ਮੁਕਤਿ ਨਹੀ ਕੋ ਪੈ ਹੈ।
ਸੁਖ ਦੁਖ ਫਲ ਕਰਮਨ ਭੋਗੈ ਹੈ।
ਪਿਤ੍ਰ ਲੋਕ ਜੋ ਕਹਿਤਿ ਪੁਰਾਨ।
ਪੁੰਨਜਾਤਮ[1] ਰਹਿਹੈਂ ਤਹਿ ਜਾਨਿ ॥੫੦॥ — [1]ਪੁੰਨੀ ਲੋਕ।
ਭੋਗ ਪੁੰਨ ਫਲ ਫਿਰ ਗਿਰ ਧਰਨੀ[1]। — [1]ਧਰਤੀ ਤੇ।
ਪਾਵਤਿ ਜਨਮ ਅਨਿਕ ਕਰਿ ਕਰਨੀ।
ਪਿਤ੍ਰਨ ਕੇ ਨਮਿੱਤ ਜਨ ਯਾਂ ਤੇ।
ਪਿੰਡ[1] ਸ੍ਰਾਧ[2] ਖ੍ਯਾਹਿ[3] ਕਰਵਾਤੇ* ॥੫੧॥

[1]ਪਿੱਤਰਾਂ ਨਮਿੱਤ ਅਰਪੇ ਹੋਏ ਜੌਂ ਦੇ ਆਟੇ ਦੇ ਪਿੰਨ (ਗੋਲੇ)। [2]ਪਿੱਤਰਾਂ ਨਮਿੱਤ ਸ਼ਰਧਾ ਨਾਲ ਕੀਤਾ ਹੋਇਆ ਅੰਨ ਬਸਤ੍ਰ ਆਦਿ ਦਾਨ। [3]ਬਰਸੀ ਵਾਲੇ ਦਿਨ ਪਿੱਤਰਾਂ ਨਮਿੱਤ ਕੀਤਾ ਅੰਨ ਬਸਤ੍ਰ ਆਦਿ ਦਾਨ। *ਪਿੰਡ ਸਰਾਧ ਤੇ ਖ੍ਯਾਯ ਆਦਿਕ ਪਿੱਤਰਾਂ ਨਮਿੱਤ ਉਨ੍ਹਾਂ ਦੇ ਉਪਾਸ਼ਕ ਲੋਕ ਕਰਵਾਉਂਦੇ ਹਨ ਜੋ ਮਨ ਮਤ ਹੈ ਜਿਨ੍ਹਾਂ ਦੇ ਕਰਨ ਨਾਲ ਜੰਮਣ ਮਰਨ ਦਾ ਦੁੱਖ ਨਾਸ ਨਹੀਂ ਹੁੰਦਾ। ਗੁਰਾਂ ਦਾ ਆਪਣਾ ਮਤ ਵਾਹਿਗੁਰੂ ਨਾਮ ਜਪ ਕੇ ਮੁਕਤਿ ਹੋਣਾ ਹੈ, ਜਿਸ ਦਾ ਜ਼ਿਕਰ ਅਗਲੀਆਂ ਦੋਂਹ ਤੁਕਾਂ ਵਿੱਚ ਹੈ।

ਤਾਂ ਤੇ ਤੁਮ ਭੀ ਈਸ ਉਪਾਸੋ।
ਸਤਿ ਨਾਮੁ ਜਪ ਭਵ ਦੁਖ ਨਾਸੋ।
ਮਾਨਿ ਬਚਨ ਵਹਿ ਗੁਰਸਿਖ ਭਏ।
ਤਬਿ ਹੀ ਗਰੁੜ ਉਪਾਸ਼ਕ ਅਏ ॥੫੨॥
ਹੈ ਭਗਵਾਨ ਗਰੁੜ ਸਬ ਲਾਇਕ।
ਹਰਿ ਬਾਹਨ[1] ਨ੍ਰਿਭੈ ਪਦ ਦਾਇਕ[2]। — [1]ਵਿਸ਼ਨੂੰ ਦੀ ਅਸਵਾਰੀ। [2]ਦੁਖਰਹਿਤ ਪਦਵੀ।
ਈਸ ਦੁਆਰ ਪਰ ਜੋ ਸਦਰਹਿਹੀ।
ਭਜੋ ਤਾਹਿ ਜੇ ਸਬਿ ਸੁਖ ਚਹਿਹੀ ॥੫੩॥
ਗੁਰੂ ਕਹ੍ਯੋ ਸ੍ਵਾਮੀ ਤਜ ਜੋਈ।
ਭਜੈ ਗੁਲਾਮ ਮਹਾਂ ਜਢ ਸੋਈ।
ਮਨ ਨਿਰਮਲ ਤੇ ਹ੍ਵੈ ਹੈ ਗ੍ਯਾਨਾ।
ਤਾਂ ਤੇ ਪੈ ਹੈਂ ਪਦ ਨਿਰਬਾਨਾ ॥੫੪॥
ਗੁਰ ਬਚ ਸਾਚ ਮਾਨ ਵਹਿ ਗਯੋ।

ਸ਼ੇਸ਼[1] ਉਪਾਸ਼ਕ ਸਨਮੁਖ ਭਯੋ। — [1]ਸ਼ੇਸ਼ ਨਾਗ।
ਸਾਚ[1], ਔਰ ਮਤ ਹੈ ਸਬਿ ਕੂਰੋ। — [1]ਸੱਚ ਜਾਣੋ।
ਮਮ ਮਤ ਸਾਚ ਸੁਖਦ ਅਤਿ ਰੂਰੋਂ[1] ॥੫੫॥ — [1]ਸੁੰਦਰ।
ਫਨਿ ਅਨੰਤ ਭਗਵੰਤ ਸੇਸ ਜੋ।
ਨਾਮੁ ਜਪੈ ਨਿਤ ਨਏ[1] ਬੇਸ[2] ਜੋ। — [1]ਨਵੇਂ। [2]ਚੰਗੇ।
ਜੈਸ ਫੀਲ[1] ਪਰਰਾਈ ਦਾਨੋ। — [1]ਹਾਥੀ।
ਸੇਸ ਸੀਸ ਪਰ ਧਰ ਇਮ ਜਾਨੋ ॥੫੬॥
ਨਾਰਾਯਨ[1] ਭੀ ਤਾ ਪਰ ਸੋਹੈ। — [1]ਵਿਸ਼ਨੂੰ।
ਨਹਿ ਸਮ੍ਰੱਥ ਸੇਸ ਸਮ ਕੋ ਹੈ।
ਨਿਸ ਦਿਨ ਵਹਿ ਭੀ ਨਾਮ ਉਚਰ ਹੈ।
ਨਾਮ ਉਚਾਰਨ ਆਪ ਭਿਰਰ ਹੈ[1] ॥੫੭॥ — [1]ਪੁਨਾ ਆਪ ਨਾਮ ਉਚਾਰਨ ਦਾ {ਰਰ ਹੈ} ਉਪਦੇਸ਼ (ਕਰਦਾ) ਹੈ।
ਯਾ ਤੇ ਹਮ ਉਪਾਸ ਹੈ ਸੇਸੈਂ।
ਗਹੋ ਆਪ ਭੀ ਯਹਿ ਮਤ ਬੇਸੈ[1]। — [1]ਚੰਗਾ।
*ਸੇਸ ਨਾਮੁ ਹਰਿ ਕੋਰਸ ਚਖਿ ਹੈ। — *ਏਥੋਂ ਗੁਰੂ ਜੀ ਕਹਿਣ ਲੱਗੇ ਹਨ।
ਸ਼ਕਤਿ ਉਠਾਵਨ ਕੀ ਧਰ[1] ਰਖ ਹੈ ॥੫੮॥ — [1]ਧਰਤੀ ਦੇ ਚੁੱਕਣ ਦੀ।
ਤੁਮ ਭੀ ਜਪੋ ਤਾਹਿ ਕਾ ਨਾਮੂ।
ਘਟਿ ਘਟਿ ਬਿਆਪਕ ਜੋ ਸੁਖਿ ਧਾਮੂ।
ਪੈਹੋ ਮੁਕਤਿ ਭੁਗਤਿ ਦਿਵ ਨੀਕੇ।
ਮਾਨ ਨਾਇ ਸਿਰ ਗਏ ਸੁ ਠੀਕੇ ॥੫੯॥
ਸਿੱਧ ਉਪਾਸ਼ਕ ਆਏ ਕੋਈ।
ਯਾ ਬਿਧਿ ਉਨਿ ਸ਼੍ਰਧਾ ਸਹ[1] ਗੋਈ[2]। — [1]ਸਹਿਤ। [2]ਕਹੀ।
ਸੱਤ ਨਾਥ[1] ਆਦਿਕ ਸਿਧੇਸ਼੍ਵਰ[2]। — [1]ਨਾਮ। [2]ਸਿੱਧਾਂ ਦੇ ਸੁਆਮੀ।
ਤਿਨ ਕੋ ਹਮ ਮਾਨੈ ਪ੍ਰਮੇਸ਼੍ਵਰ ॥੬੦॥
ਲੋਕਾਂਜਨ[1] ਆਦਿਕ ਬਿਦਜਾ ਬਹੁ। — [1]ਸਿੱਧ ਲੋਕਾਂ ਦਾ ਸੁਰਮਾ ਜਿਸ ਨੂੰ ਅੱਖੀਂ ਪਾ ਕੇ ਲੁਕੇ ਹੋਏ ਪਦਾਰਥ ਦੇਖ ਲਈਦੇ ਹਨ। {ਲੋਕ- ਦੇਖਣ ਵਾਲਾ=ਅੰਜਨ=ਸੁਰਮਾ।}
ਜਾਨਤਿ ਹਮ ਤੁਮਹੂੰ ਭਿ ਸੀਖ ਲਹੁ।
ਸਕਲ ਪਦਾਰਥ ਦੈਂਹ ਬਤਾਈ।
ਜੋ ਚੈਹੈਂ ਸੋ ਲੈਂਹ ਮੰਗਾਈ ॥੬੧॥
ਅਰੁ ਪੁਨ ਜਹਾਂ ਚਹੈਂ ਤਹਿ ਜਾਵੈਂ।
ਮ੍ਰਿਤ ਸੁਇਛੱਤ[1] ਹਮ ਕੋ ਆਵੈ ॥੬੨॥ — [1]ਆਪਣੀ ਇੱਛਾ ਅਨੁਸਾਰ ਮੌਤ।

ਦੋਹਰਾ:

ਗੁਰੁ ਕਹਿ ਬਿਦਜਾ ਤੁਵ ਜਿਤੀ,
ਅਤਿ ਅਨਰਥ ਕਾ ਹੇਤੁ[1]। — [1]ਬਹੁਤੇ ਪਾਪਾਂ ਦਾ ਕਾਰਨ।
ਬ੍ਰਹਮ ਬਿਦਯਾ ਆਗੇ ਸਬੀ,
ਆਹਿ ਅਬਿੱਦਯਾ[1] ਜੇਤੁ[2] ॥੬੩॥ — [1]ਅਵਿੱਦਿਆ (ਅਨਪੜ੍ਹਤਾ) ਹਨ। [2]ਜਿਤਨੀਆਂ (ਹੋਰ ਵਿੱਦਿਆ ਹਨ)।
ਬਹੁ ਧਨ ਬਹੁ ਆਯੂ[1] ਬਢੇ, — [1]ਉਮਰ।
ਜਗ ਕੋ ਬਹੁਤ ਚਿਤਾਂਨ[1]। — [1]ਆਪਣੇ ਵੱਲ ਖਿੱਚਣਾ। (ਅ) ਮੰਗਣਾ।

ਹੈ ਬੰਧਨ ਕਾ ਹੇਤੁ ਸਬਿ,
ਮੁਕਤਿ ਨਾਮੁ ਤੈ ਮਾਨ ॥੬੪॥
ਚੌਪਈ:
ਸੋ ਜਬਿ ਗਏ ਗੰਧਰਬੀ ਆਏ।
ਕਹਯੋ ਉਪਾਸ਼ਨ ਗੰਧ੍ਰਬ ਭਾਏ।
ਬਿਸ੍ਵਾ ਬਸੁ[1] ਸੇਵਾ ਹਮ ਕਰਿ ਹੈਂ।
[1]ਵੀਹ ਵਿਸਵੇ ਭਾਵ ਬਹੁਤ ਚੰਗੀ ਤਰ੍ਹਾਂ।
ਨਾਦ ਬ੍ਰਹਮ[1] ਉਚਾਰਨ ਕਰਿ ਹੈਂ ॥੬੫॥
[1]ਸ਼ਬਦ ਬ੍ਰਹਮ।
ਦੋਇ ਸ੍ਵਰੂਪ ਬ੍ਰਹਮ ਕੇ ਹੱਯੇ।
ਰੂਪ ਬ੍ਰਹਮ ਇਕੁ ਨਾਦ[1] ਸੁ ਪੱਯੇ।
[1]ਇਕ ਰੂਪ ਬ੍ਰਹਮ ਤੇ ਦੂਜਾ ਸ਼ਬਦ ਬ੍ਰਹਮ।
ਗਾਵਨ ਨਾਦ ਬ੍ਰਹਮ ਹ੍ਵੈ ਮਗਨਾ।
ਤਾਂ ਸਮ ਆਨੰਦ ਔਰਹਿ ਜਗ ਨਾ ॥੬੬॥
ਜਹਾਂ ਸੁਰਤਿ ਜਿਹਂ ਲਗੀਰਹਾਵੈ।
ਸੋ ਅੰਤਹਿ ਮਧ ਤਾਂਹਿ ਸਮਾਵੈ।
ਗੁਰੂ ਕਹਯੋ ਮਤ ਕੂਰ ਤੁਮਾਰੋ।
ਗਾਵਨ ਨਾਚਨ ਟਾਪਨ ਭਾਰੋ ॥੬੭॥
ਮਨ ਚੰਚਲ ਯਾ ਤੇ ਹ੍ਵੈ ਜੈ ਹੈ।
ਮੁਕਤਿ ਮਾਹਿ ਪ੍ਰਤਿ-ਬੰਧਕ ਪੈ ਹੈ[1]।
[1]ਰੁਕਾਵਟ ਪੈਂਦੀ ਹੈ।
ਭਜਨ ਉਪਾਸ਼ਨ ਗੰਧ੍ਰਬ ਕੇਰੀ।
ਕਰਨ, ਅਗਜਾਤਾ ਅਹੇ ਬਧੇਰੀ[1] ॥੬੮॥
[1]ਬਹੁਤੀ ਬੇ ਸਮਝੀ ਹੈ।
ਨਾਦ ਅਗੋਚਰ ਬ੍ਰਹਮ ਸ੍ਰੁਤਿ ਕੈ ਹੈ[1]।
[1]ਵੇਦ ਬ੍ਰਹਮ ਨੂੰ ਸ਼ਬਦ ਦੀ ਪਹੁੰਚ ਤੋਂ ਪਰੇ ਕਹਿੰਦਾ ਹੈ।
ਭਗਤਿ ਭਾਵ ਬਿਨ ਮੁਕਤਿ ਨ ਪੈ ਹੈ।
ਭਏ ਸਿਖ ਵਹਿ ਗੁਰੁ ਬਚ ਸੁਨਿ ਕੈ।
ਗਏ ਸਾਚ ਮਤ ਗੁਰੁ ਕਾ ਗੁਨਿ ਕੈ[1] ॥੬੯॥
[1]ਵਿਚਾਰ ਕੇ।
ਦੋਹਰਾ:
ਮਤ ਪਖੰਡ ਬਹੁ ਖੰਡ ਗੁਰੁ,
ਨਾਮੁ ਦਾਨੁ ਇਸ਼ਨਾਨ।
ਭਗਤਿ ਗਯਾਨ ਦ੍ਰਿੜਾਇ ਭਲ,
ਲੋਗਨ ਹਿਤ ਕਲਯਾਨ ॥੭੦॥
ਚੌਪਈ:
ਤਹਿਂ ਤੈ ਪਟਨੇ ਸ਼ਹਿਰ ਪਧਾਰੇ।
ਗੰਗਾ ਤਟ[1] ਜਨ ਮਿਲੇ ਅਪਾਰੇ।
[1]ਕਿਨਾਰੇ।
ਹੈ ਗੁਰਦੁਆਰਾ ਅਬਿ ਜਹਿਂ ਗੌਰੈਂ[1]।
[1]ਭਾਰੀ, ਵੱਡਾ ਭਾਵ ਦਸਮ ਪਾਤਸ਼ਾਹ ਜੀ ਦਾ ਜਨਮ ਅਸਥਾਨ।
ਗੰਗਾ ਤਟ ਥਾ ਤਬਿ ਇਸ ਠੌਰੈਂ।
ਇਕ ਦਿਨ ਮਰਦਾਨੇ ਕਿਯ ਸਵਾਲ।
ਮਾਨੁਖ ਜਨਮ ਅਮੋਲਕ ਲਾਲ।
ਹੈਂ ਜਾਨਤਿ ਸਬਿ ਲੋਗ ਕਹਾਵਤ।
ਫਿਰ ਕਯੋਂ ਇਸ ਕੌ ਬਜਰਥ ਗਵਾਵਤਿ[1] ॥੭੨॥
[1]ਗਵਾਉਂਦੇ ਹਨ।

ਤਬਿ ਗੁਰੁ ਕਹੀ ਯਹੀ ਹਰਿ ਮਾਯਾ।
ਤਾਂਹਿ ਜਾਲ ਸਬਿ ਪਰ ਅਸ ਪਾਯਾ।
ਲਥ ਹੈ, ਪਰ ਦ੍ਰਿੜ ਅਮਲ ਨਰੱਖ ਹੈਂ[1]।
[1](ਇਹ ਮਾਇਆ ਦਾ ਜਾਲ) ਲਹਿ ਤਾਂ ਸਕਦਾ ਹੈ ਪਰ (ਇਹ ਜੀਵ) ਕਰਮਾ ਨੂੰ ਪੱਕੇ ਨਹੀਂਰੱਖਦੇ ਭਾਵ ਸ਼ੁਭ ਕਰਮ ਨਹੀਂ ਕਰਦੇ।
ਫਸ ਤਸਿ ਰਸ ਕਸ ਬਿਸ਼ਜਨ ਚਖ ਹੈਂ[1] ॥੭੩॥
[1]ਤਿਸ (ਮਾਇਆ) ਵਿੱਚ ਫਸ ਕੇ ਵਿਸ਼ਿਆਂ ਦੇਰਸਾਂ ਕਸਾਂ ਨੂੰ ਚਖਦੇ ਹਨ।
ਕਾਮ ਕ੍ਰੋਧ ਮਦ ਲੋਭ ਮੋਹ ਮੈਂ।
ਦੀਨ[1] ਰਹਤਿ ਅਗਜਾਨ ਖੋਹ[2] ਮੈਂ।
[1]ਦੁਖੀ। [2]ਕੰਦਰਾ (ਗੁਫਾ)।
ਸੁਮਤਿ ਨੈਨ ਪਰ ਤਿਮਰ[1] ਛਜੋਰਹਿ।
[1]ਅਨ੍ਹੇਰਾ (ਅਗਿਆਨ ਦਾ)।
ਕੀਮਤ ਲਾਲ ਸੁ ਲਖਤਿ ਸਕਤਿ ਨਹਿ[1] ॥੭੪॥
[1]ਜਾਣ ਨਹੀਂ ਸਕਦੇ।
ਪੂਰਬ ਪੁਨਜ ਉਦੈ ਹੁਇ ਆਵੈ।
ਈਸ ਦਯਾ ਦਿਲ ਸ਼ੌਕ ਜਗਾਵੈ।
ਮਿਲੈ ਬੈਦ ਗੁਰੁ ਗਯਾਨੰ ਪੂਰਾ।
ਨੈਨ[1] ਉਜਾਲਿ[2] ਦਿਖਾਲਿ ਜਹੂਰਾ[3] ॥੭੫॥
[1]ਬੁੱਧੀ ਰੂਪ ਨੇਤਰਾਂ 'ਚ। [2]ਪ੍ਰਕਾਸ਼ ਕਰਕੇ। [3]ਪ੍ਰਗਟ ਹੀ।
ਕਦਰ ਲਾਲ ਕੀ ਤਬਿ ਜਨ ਜਾਨੈ।
ਪਾਇ ਮਹਾਨ ਗਜਾਨ ਬਿਗਜਾਨੈ[1] ॥੭੬॥
[1]ਪ੍ਰਤੱਖ ਗਿਆਨ।

ਦੋਹਰਾ:
ਇਸ ਪਰ ਭੀ ਕਿਸ ਕਦਰ ਜਬਿ,
ਸ਼ੰਕ ਰਹੀ ਮਨ ਮਾਹਿਂ।
ਦੂਸਰ ਦਿਨ ਇਕ ਲਾਲ ਦੈ,
ਮਰਦਾਨੇ ਕੋ ਚਾਹਿ[1] ॥੭੭॥
[1]ਤੱਕ ਕੇ, ਦੇਖ ਕੇ।
ਖਾਵਨ ਹਿਤ ਲਜਾਵਨ ਕਹਜੋ,
ਯਾ ਕੋ ਬੇਚ ਬਜ਼ਾਰ।
ਮਾਨ ਹੁਕਮ ਗੁਰ ਕਾ ਚਲਜੋ,
ਮਰਦਾਨਾ ਮੁਦ ਧਾਰਿ[1] ॥੭੮॥
[1]ਅਨੰਦ ਹੋ ਕੇ।

ਚੌਪਈ:
ਜਾਇ ਬਜ਼ਾਰ ਬੀਚ ਮਰਦਾਨੇ।
ਬਹੁ ਲੋਗਨ ਕੋ ਕੀਨ ਦਿਖਾਨੇ।
ਕੋਊ ਸਾਗ ਕੋ ਆਟਾ ਸੇਰ।
ਕੋਊ ਰੁਪੱਯਾ ਕਪੜਾ ਫੇਰ ॥੭੯॥
ਦੇਵਹਿਂ ਮੋਲ ਲਾਲ ਲਖ ਮਨਕਾ[1]।
[1]ਮਣਕਾ ਜਾਣ ਕੇ।
ਤੈਸ ਭਾਵ ਹੈ ਮਾਨੁਖ ਤਨ ਕਾ।
ਸਾਲਸ ਰਾਇ ਜੁਵਾਹਰੀ ਜਬੈ।
ਪੇਖਜੋ ਪਰਖ ਹਰਖ ਲੈ[1] ਤਬੈ ॥੮੦॥
[1]ਪ੍ਰਸੰਨ ਹੋ ਕੇ।
ਨਜ਼ਰ[1] ਰਜਤਪਣ[2] ਇਕ ਸੌ ਕੀਨਾ।
[1]ਭੇਟਾ। [2]ਰੁਪਇਆ।
ਲਾਲ ਸਹਿਤ ਮਰਦਾਨੇ ਦੀਨਾ।
ਕਹਜੋ ਮੋਲਿ ਨਹਿ ਕੋਲ ਹਮਾਰੇ।
ਨਹਿ ਕੋ ਦੇਇ ਸਕੈ ਇਸ ਕਾਰੇ[1] ॥੮੧॥
[1]ਹੇ (ਭਾਈ ਮਰਦਾਨਾ)।

| | |
|---|---|
| ਲੈ ਵਾਪਸ ਮਰਦਾਨਾ ਆਯੋ। | |
| ਹਾਲ ਬਿਸਾਲ ਗੁਰੂ ਢਿਗ ਗਾਯੋ। | |
| ਕਹਿਂ ਗੁਰੁ ਕਯੋਂ ਭਾਈ ਮਰਦਾਨਾ। | |
| ਲਾਲ ਜਰਮ[1] ਕਾ ਮਰਮ[2] ਪਛਾਨਾ? ॥੯੨॥ | [1]ਮਨੁੱਖਾ ਜਨਮ ਰੂਪ। [2]ਭੇਦ। |
| ਜਾਹਿ ਰੁਪੱਯੇ ਵਾਪਸ ਦੈ ਆ। | |
| ਤਬਿ ਮਰਦਾਨਾ ਦੈਵਨ ਗੈਆ। | |
| ਜੌਹਰੀ ਲੇਤ ਨ ਗੁਰੁ ਰਖਵਾਏ। | |
| ਫਿਰਯੋ ਮਰਦਾਨਾ ਇਤ ਉਤ ਦਾਏ[1] ॥੯੩॥ | [1]ਏਧਰ ਓਧਰ (ਦੋਹੀਂ) ਤਰਫ਼ੀਂ। |
| ਮਾਨ ਅਚੰਭਾ ਜੌਹਰੀ ਤੂਰਨ। | |
| ਆਯੋ ਗੁਰੁ ਪਹਿ ਲਖਿ ਨਰ ਪੂਰਨ। | |
| ਤਬਿ ਤਾਂ ਕੋ ਗੁਰੁ ਸ਼ਬਦ ਸੁਨਾਯੋ। | |
| ਜਾਂ ਤੇ ਸੰਸੇ ਸ਼ੋਕ ਨਸਾਯੋ ॥੯੪॥ | |
| *ਸ੍ਰੀ ਮੁਖਵਾਕਯ: | *ਇਹ ਤੇ ਅਗਲੇ ਪੰਨੇ ਵਾਲਾ ਦੋਨੋਂ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਨਹੀਂ ਹਨ। |
| ਲਾਲੋ[1] ਲਾਲ[2] ਉਪਾਇਆ, ਲਾਲੋ[3] ਲਾਲ ਦਿਸੰਨ[11] ॥ | [1]ਪ੍ਰਮੇਸ਼ਰ ਨੇ। [2](ਮਨੁੱਖਾ ਜਨਮ ਰੂਪ) ਲਾਲ। [3]ਪ੍ਰੇਮੀਆਂ ਨੂੰ। [11](ਮਨੁੱਖਾ ਜਨਮ) ਲਾਲ (ਵਰਗਾ) ਦਿਸਦਾ ਹੈ। |
| ਜਿਨ੍ਹਾ ਲਾਲੀ[1] ਨੈਨ ਮੈਂ[2] ਦੂਜਾ ਨ ਜਾਣੰਨ ॥ | [1]ਭਗਤੀ ਰੂਪ ਲਾਲੀ। [2]ਮਨ ਬੁੱਧ ਰੂਪ ਨੇਤ੍ਰਾਂ ਵਿੱਚ। |
| ਸੁਨਿ ਸਾਲਸ ਤੂੰ ਜੌਹਰੀ, ਅਪਣਾ ਲਾਲ[1] ਪਛਾਣ ॥ | [1]ਪਿਆਰਾ (ਪ੍ਰਮੇਸ਼ਰ)। ਮਨੁੱਖਾ ਜਨਮ ਰੂਪ ਲਾਲ। |
| ਕੂੜੇ ਲਾਲ ਨ ਗੰਢ ਬੰਨ੍ਹ, ਲੈਸੀਰਬ ਸਿਵਾਣ ॥ | |
| ਕੰਕਰ ਪੱਥਰ ਸੰਜ ਕੈ[1] ਨਾਮ ਸਦਾਯੋ ਸ਼ਾਹਿ ॥ | [1]ਇਕੱਠੇ ਕਰਕੇ। |
| ਨਾਨਕ ਸਤਿਗੁਰ ਜੇ ਮਿਲੈ, ਤਾ ਕੋ ਸੁਝੇਰਾਹਿ ॥ | |
| ਚੌਪਈ: | |
| ਇਤਯਾਦਕ ਬਹੁ ਸ਼ਬਦ ਉਚਾਰੇ। | |
| ਜੋ ਸੁਨਿ ਜੌਹਰੀ ਮੁਦ ਮਨਿ ਧਾਰੇ। | |
| ਭੋਜਨ ਹੇਤ ਅਰਜ਼ ਤਿਹ ਕਰੀ। | |
| ਤਬਿ ਸਤਿਗੁਰ ਯਹਿ ਬਾਨਿ[1] ਉਚਰੀ ॥੯੫॥ | [1]ਬਾਣੀ। |
| ਸ੍ਰੀ ਮੁਖਵਾਕਯ: | |
| ਭੋਜਨ ਭੈ ਪ੍ਰੀਤ ਪਕਾਵਨ, ਲੁੱਚੀ ਲੋਚਾ ਪੂਰੀ ॥ | |
| ਮਿਠਯਾਈ ਮੁਖ ਹਰਿ ਹਰਿ ਬੋਲੈ, ਤਾ ਮਨਰਹੈ ਹਦੂਰੀ ॥ | |
| ਮੇਵਾ ਮਿਲਨ ਸੰਤਨ ਕਾ ਕਹੀਏ, ਸਤ ਕੇ ਬਾਗੇ ਜੋੜੇ[1] ॥ | [1]ਸੱਚ ਬੋਲਣਾ ਪੁਸ਼ਾਕਿਆਂ ਦੇ ਜੋੜੇ ਹਨ। |
| ਖਾਵਨ[1] ਖਾਇ ਅਘਾਵੈ[2] ਨਾਨਕ, ਜਉ ਬਿਖ ਤੈ[3] ਮਨ ਮੋੜੇ ॥ | [1]ਖਾਣਿਆਂ ਨੂੰ। [2]ਰੱਜ ਜਾਈਦਾ ਹੈ। [3]ਵਿਸ਼ਿਆਂ ਤੋਂ। |
| ਚੌਪਈ: | |
| ਐਸੇ ਐਸੇ ਸ਼ਬਦ ਘਨੇਰੇ। | |
| ਸੁਨਿ ਸਾਲਸ ਭੌ ਮੋਦ ਬਧੇਰੇ। | |
| ਦਰਸ ਪਰਸ ਕਰਿ ਭੌ ਬਡ ਭਾਗਾ। | |
| ਗੁਰੁ ਕਿਰਪਾ ਉਪਜਯੋ ਵੈਰਾਗਾ ॥੯੬॥ | |
| ਪਾਇ ਬਿਬੇਕ ਗਯਾਨ ਬਿਗਯਾਨਾ। | |
| ਭਯੋ ਬ੍ਰਹਮ ਗਯਾਨੀ ਸੁਖ ਮਾਨਾ। | |
| ਨਾਮ ਅਧਰਕਾ ਤਾਹਿ ਗੁਲਾਮੂ[1]। | [1]ਨੌਕਰ। |

| | |
|---|---|
| ਬੁੱਧਿ ਸੁੱਧ ਕਾ ਥਾ ਵਹਿ ਧਾਮੂ[1] ॥ ੮੭ ॥ | [1]ਉਹ ਚੰਗੀ ਬੁੱਧੀ ਦਾ ਘਰ ਸੀ। |
| ਗੁਰੁ ਕਿਰਪਾ ਕਾ ਭਾ ਅਧਿਕਾਰੀ। | |
| ਲੋਗਨ ਕੀ ਸ਼ਰਧਾ ਪਿਖਿ ਭਾਰੀ। | |
| ਤਾ ਕੋ ਸਤਿਗੁਰੁ ਦੈ ਨਿਜ ਬਾਨਾ[1]। | [1]ਭੇਖ, ਪੁਸ਼ਾਕਾ। |
| ਛੋਰਜੋ ਕਰਿ ਮਹੰਤ ਤਿਸ ਥਾਨਾ ॥ ੮੮ ॥ | |
| ਬਹੁ ਦਿਨ ਰਹਿ ਤਹਿ ਪੁਨਾ ਮੁਕੰਦਾ। | |
| ਲੀਨ ਬੰਗਾਲ ਦੇਸ ਕਾ ਫੰਦਾ[1]। | [1]ਰਸਤਾ। |
| ਭਾਗਲ ਪੁਰ[1] ਮੁਗੇਰ[2] ਤੇ ਆਦੂ। | [1]ਬਿਹਾਰ ਪ੍ਰਾਂਤ ਦੇ ਜ਼ਿਲ੍ਹੇ ਦਾ ਪ੍ਰਧਾਨ ਨਗਰ। [2]ਮੁੰਗੇਰ=ਬੰਗਾਲ ਪ੍ਰਾਂਤ ਦਾ ਇਕ ਨਗਰ। |
| ਉਤਰਤਿ ਗਏ ਮੁਰਸ਼ਦਾ ਬਾਦੂ[1] ॥ ੮੯ ॥ | [1]ਭਗੀਰਥੀ ਦੇ ਕਿਨਾਰੇ ਵੱਸਿਆ ਇਕ ਨਗਰ। |
| ਲੋਗ ਮੁਰੀਦ ਬਨੇ ਸਭ ਥਾਈਂ। | |
| ਗਏ ਗੁਰੂ ਚਲ ਜਹਾਂ ਜਹਾਂ ਈ। | |
| ਦੇਸ ਕਾਮਰੂ[1] ਢਾਕੇ[2] ਸ਼ਹਿਰ। | [1]ਕਾਮ ਰੂਪ=ਆਸਾਮ ਦੇਸ਼ ਵਿੱਚ ਪੂਰਬੀ ਬੰਗਾਲ ਦਾ ਭੂਟਾਨ ਦੀ ਸਰਹੱਦ ਉਪਰ ਇਕ ਜ਼ਿਲ੍ਹਾ ਅਤੇ ਉਸ ਦੇ ਆਸ-ਪਾਸ ਦਾ ਇਲਾਕਾ। [2]ਪੂਰਬੀ ਬੰਗਾਲ (ਪੂਰਬੀ ਪਾਕਿਸਤਾਨ) ਦੀਰਾਜਧਾਨੀ। |
| ਪਰੀ ਧੂੰਮ ਸੁਨਿ ਗੁਰ ਕਾ ਬਹਿਰ[1] ॥ ੮੯ ॥ | [1]ਆਉਣਾ। (ਅ) ਬਾਣੀ ਦਾ ਉਪਦੇਸ਼। |
| ਰੂਪ ਔਰਤੋਂ ਪਰ ਬਹੁ ਅਹੈਂ। | |
| ਕਾਮਰੂਪ ਯਾਹੀ ਤੇ ਕਹੈਂ। | |
| ਪੁਰਖ ਕੁਰੂਪ ਰੁਜੀ[1] ਬਹੁ ਹੋਵਤਿ। | [1]ਰੋਗੀ। |
| ਇਸ ਦਿਸ ਕੇ ਨਰ ਕੋ ਜਬਿ ਜੋਵਤਿ[1] ॥ ੯੦ ॥ | [1]ਦੇਖਦੀਆਂ ਹਨ। |
| ਤਬੈ ਨਾਰਿ ਵਹਿ ਮੋਹਤਿ ਹ੍ਵੈ ਕੈ। | |
| ਜੰਤਰ ਮੰਤਰ ਤੰਤਰ ਕੈ ਕੈ। | |
| ਹਾਵ ਭਾਵ[1] ਬਹੁ ਦਾਵ[2] ਦਿਖੈ ਹੈਂ। | [1]ਦਿਲ ਭਰਮਾਉਣ ਲਈ ਕੀਤੀ ਗਈ ਅੰਗਾਂ ਦੀ ਹਿਲਜੁਲ। [2]ਦਾਅ, ਛਲ। |
| ਪੁਰਖ ਤਈਂ ਨਿਜ ਬਸਿ ਕਰਿ ਲੈ ਹੈਂ ॥ ੯੧ ॥ | |
| ਜੋ ਨਰ ਤਾਂ ਕੀ ਮਾਨਤ ਨਾਹੀ। | |
| ਬਦਲ ਕਲੇਵਰ[1] ਰਾਖਹਿਂ ਪਾਹੀ[2]। | [1]ਸ਼ਰੀਰ। [2]ਕੋਲ, ਪਾਸ। |
| ਜਬਿ ਗੁਰੁ ਸਹਿ[1] ਬਾਲੇ ਮਰਦਾਨੇ। | [1]ਸਣੇ। |
| ਦੇਸ ਕਾਮਰੂ ਵੀਚ ਪਜਾਨੇ[1] ॥ ੯੨ ॥ | [1]ਗਏ। |
| ਗਯੋ ਮਰਦਾਨਾ ਗਾਉਂ[1] ਮਝਾਰੀ। | [1]ਪਿੰਡ। |
| ਮੇਂਢਾ[1] ਕਰਿ ਲੀਨੋ ਇਕ ਨਾਰੀ। | [1]ਭੇਡੂ। |
| ਪੁਨ ਗੁਰ ਬਾਲੇ ਦਿਸ ਜਬਿ ਆਈਆਂ। | |
| ਸਬਿ ਹੀ ਕੁੱਤੀ ਗਧੀ ਬਨਾਈਆਂ ॥ ੯੩ ॥ | |
| ਕਾਮਨਿ[1] ਕਾਮਨ[2] ਕਰੇ ਅਪਾਰੇ। | [1]ਇਸਤ੍ਰੀਆਂ ਨੇ। [2]ਟੂਣੇ। |
| ਨਿਫਲ ਭਏ ਜਯੋਂ ਭੂਤ ਅੰਗਾਰੇ[1]। | [1]ਭੂਤਾਂ ਦੀ ਅੱਗ ਦੇ ਅੰਗਿਆਰ। |
| ਮਰਦਾਨਾ ਗੁਰਿ ਨਰ ਕਰਿ ਲੀਨਾ[1]। | [1]ਮਨੁੱਖ ਬਣਾ ਲਿਆ। |
| ਤਿਨ* ਕੇ ਮੰਤ੍ਰ ਭਏ ਸਭਿ ਹੀਨਾ[1] ॥ ੯੪ ॥ | [1]ਨਿਸਫਲ। *ਇਸ ੯੪ ਨੰ: ਅੰਕ ਦੀ ਚੌਥੀ ਤੁਕ 'ਤਿਨ ਕੇ ਮੰਤ੍ਰ ਭਏ ਸਭ ਹੀਨਾ' ਤੋਂ ਇਸੇ ਹੀ ਬਿਸ੍ਰਾਮ ਦੇ ਅੰਕ ਨੰ: ੧੨੫ ਦੀ ਚੌਥੀ ਤੁਕ 'ਯਾ ਤੇ ਸੁਧ ਹੋਇ ਤੁਮ ਧਰਮਾ'। ਤੱਕ ਦੀ ਸਾਰੀ ਰਚਨਾ ਜੋ ਲਾਹੌਰ ਐਡੀਸ਼ਨ ਛਾਪਾ |

ਪੱਥਰ ਦੇ ਪੰਨਾ ੮੫ ਤੋਂ ੮੮ ਤੱਕ ਚਾਰ ਸਫ਼ਿਆਂ ਵਿੱਚ ਛਪੀ ਹੋਈ ਹੈ, ਗਿ: ਗਿਆਨ ਸਿੰਘ ਜੀ ਦੀ ਕ੍ਰਿਤ ਨਹੀਂ ਸਗੋਂ ਘਸੀਟਾ ਸਿੰਘ ਕਵੀਸ਼ਰ ਲਾਹੌਰ ਦੀ ਰਚਨਾ ਹੈ ਜੋ ਪੂਰਬਾਰਧ ਦੀ ਸਾਰੀ ਆਖੇਪ ਰਚਨਾ ਦਾ ਲੇਖਕ ਹੈ। ਇਸ ਰਚਨਾ ਦੇ ਆਖੇਪ ਹੋਣ ਦੇ ਹੇਠ ਲਿਖੇ ਕਾਰਨ ਹਨ: (੧) ਇਨ੍ਹਾਂ ਚਹੁੰ ਸਫ਼ਿਆਂ ਵਿਚ ਆਖੇਪਕਾਰ ਨੇ ਕਈ ਛੰਦ ਬਦਲੇ ਹਨ ਪਰ ਛੰਦ ਨੰਬਰ ਕਿਸੇ ਦਾ ਵੀ ਨਹੀਂ ਦਿੱਤਾ। (੨) ਪੰਨਾ ੮੮ ਦੇ ਅਖ਼ੀਰ ੪੨ ਨੰ: ਚੌਪਈ ਚਲਦੀ ਹੈ ਪਰ ਜਦ ੮੯ ਦੇ ਪੰਨੇ ਤੋਂ ਅਸਲ ਰਚਨਾ ਅਰੰਭ ਹੁੰਦੀ ਹੈ ਤਾਂ ਲਲਤ ਪਦ ਛੰਦ ਚਲ ਰਿਹਾ ਹੈ ਜੋ ਅਸਲ ਰਚਨਾ ਵਿੱਚ ੮੮ ਪੰਨੇ ਤੋਂ ਹੀ ਸ਼ੁਰੂ ਹੋਇਆ ਜਾਪਦਾ ਹੈ। ਆਖੇਪਕਾਰ ਨੇ ਚੌਪਈ ਲਿਖਦਿਆਂ ਹੀ ੮੮ ਪੰਨਾ ਮੁਕਾ ਲਿਆ ਹੈ। ਕਾਹਲੀ ਵਿੱਚ ਛੰਦ ਮੇਲਣਾ ਹੀ ਭੁੱਲ ਗਿਆ ਹੈ। ਅਸਲ ਕਵਿਤਾ ਵਿੱਚ ਪੰਨਾ ੯੦ ਤੇ ਅੰਕ ਨੰ: ੫੪ ਮੁਕਦਾ ਹੈ, ਜਿਸ ਦਾ ਮਤਲਬ ਹੈ ਕਿ ਇਨ੍ਹਾਂ ਆਖੇਪ ਹੋਇਆਂ ਚਾਰ ਸਫ਼ਿਆਂ ਦੀ ਅਸਲ ਰਚਨਾ ਵਿੱਚ ਕਵੀ ਜੀ ਨੇ ੧੨ ਛੰਦ ਬਦਲੇ ਸਨ। ੩. ਇਨ੍ਹਾਂ ਚਹੁੰ ਸਫ਼ਿਆਂ ਦੀ ਲਿਖਤ ਵੀ ਅਸਲ ਰਚਨਾ ਦੀ ਲਿਖਤ ਤੋਂ ਬਿਲਕੁਲ ਵੱਖਰੀ ਦਿੱਸਦੀ ਹੈ ਜੋ ਇਸ ਦੇ ਆਖੇਪ ਹੋਣ ਦਾ ਪ੍ਰਤੱਖ ਸਬੂਤ ਹੈ। ੪. ਇਨ੍ਹਾਂ ਚੋਹਾਂ ਹੀ ਸਫ਼ਿਆਂ ਦੇ ਉਪਰ ਹਾਸ਼ੀਏ ਦੇ ਬਾਹਰਵਾਰ ਖੱਬੇ ਪਾਸੇ (ਪੂ:) ਜਿਸ ਦਾ ਭਾਵ ਹੈ ਪੂਰਬਾਰਧ ਅਤੇ ਸੱਜੇ ਪਾਸੇ (ਪੰ:) - ਜਿਸ ਦਾ ਭਾਵ ਹੈ ਪੰਥ ਪ੍ਰਕਾਸ਼ ਛਪਿਆ ਹੋਇਆ ਹੈ। ਅਜਿਹੀ ਲਿਖਤ ਪਿਛਲੇ ਆਏ ਅਸਲ ਰਚਨਾ ਦੇ ਕਿਸੇ ਵੀ ਪੰਨੇ ਉੱਪਰ ਨਹੀਂ।

ਦੋਹਰਾ:

ਤਿਸੀ ਨਾਰਿ ਕੇ ਸੀਸ ਪਰ,
ਭਰਾ ਕੁੰਭ[1] ਜਲ ਸਾਥ। — [1]ਘੜਾ।
ਉਤਰੇ ਨਹਿਰਚ ਪਚਰਹੀ[1], — [1]ਯਤਨ ਕਰ ਕੇ ਹਾਰ ਰਹੀ।
ਚਿਪਟ ਗਯੋ ਸੰਗਿ ਮਾਥ[1] ॥ ੯੫ ॥ — [1]ਸਿਰ ਨਾਲ ਚਿੰਬੜ ਗਿਆ।

ਸ੍ਵੈਯਾ:

ਦੇਸ ਬੰਗਾਲ ਮੈ ਰਾਜਤ ਹੈ[1], — [1]ਬਿਰਾਜਦੀ ਹੈ।
ਇਕ ਨੂਰ ਸ਼ਹਾ ਸਭ ਨਾਰਿਨ ਰਾਨੀ।
ਤਾਹਿੰ ਪੈ ਜਾਇ ਪੁਕਾਰ ਕਰੀ,
ਇਕ ਆਇਓ ਫਕੀਰ ਬਡਾ ਇਲਮਾਨੀ[1]। — [1]ਆਲਮ, ਵਿਦਵਾਨ।
ਬਾਤ ਸੁਨੀ ਮਨ ਮਾਹਿ ਗੁਨੀ,
ਨਾਰਿ ਚੁਨੀ ਜੋਊ ਟਾਮਨ ਠਾਨੀ[1]। — [1]ਟੂਣੇ ਕਰਨ ਵਾਲੀਆਂ।
ਢੋਲ ਬਜਾ ਕੋਊ ਭੀਤ[1] ਦੁੜਾ, — [1]ਕੰਧ।
ਮੁਖ ਆਗ ਦਿਖਾ ਸਭਿ ਹਾਰ ਹਿਰਾਨੀ ॥ ੯੬ ॥

ਦੋਹਰਾ:

ਬਿਟਪ[1] ਚੜੀ ਮ੍ਰਿਗ ਛਾਲ ਪੈ, — [1]ਦਰੱਖ਼ਤਾਂ ਉਪਰ।
ਜੰਤ੍ਰ ਤੰਤ੍ਰ ਸਭਿ ਲੀਨ।
ਪਚਿ ਹਾਰੀ[1] ਬਸ ਨਹਿ ਚਲੇ, — [1]ਹਾਰ ਕੇ ਕੁੜ੍ਹਦੀਆਂ ਹਨ।
ਨੂਰ ਸ਼ਾਹਿ ਰਿਸ[1] ਕੀਨ ॥ ੯੭ ॥ — [1]ਕ੍ਰੋਧ।

ਕਬਿੱਤ:

ਚਲੀ ਤਬਿ ਆਪ ਮਨ ਭਯੋ ਸੰਤਾਪ,
ਦੇਖੋਂ ਕੈਸੋ ਯਿਹ ਫਕੀਰ ਦੇਸ ਹਮਰੇ ਮੈ ਆਇਓ ਹੈ।

ਮੰਤ੍ਰ ਮੁਖਿ ਪੜ੍ਹੇ ਬੈਠੀ ਜਾਇ ਊਚੇ ਥੜੇ,
ਹਾਥ ਕੀਨ ਦੋਊ ਖੜੇ ਬਲੁ ਕਛੁ ਨ ਬਸਾਇਓ ਹੈ[1]। [1]ਕੋਈ ਵੀ ਜ਼ੋਰ ਨ ਚਲਿਆ।
ਭਈ ਮਨ ਹੀਨ[1] ਗੁਰ ਮਹਿਮਾ ਕੋ ਚੀਨਿ, [1]ਟੁੱਟੇ ਮਨ ਵਾਲੀ।
ਹਾਥ ਜੋਰ ਕੈ ਅਧੀਨ ਸਿਰਿ ਚਰਨ ਨਿਵਾਯੋ ਹੈ।
ਪਹੁੰਚੀ ਗੁਰੁ ਪਾਇ[1] ਹਾਥ ਜੋਰ ਕੈ ਸੁਨਾਇ, [1]ਪਾਸ।
ਬਾਤ ਸੁਨੋ ਜਗਰਾਇ ਹਮੈਂ ਦਾਸੀ ਕੋ ਬਚਾਇਓ ਹੈ ॥੯੮॥

ਦੋਹਰਾ:
ਨੂਰ ਸ਼ਾਹਿ ਸੰਗ ਨਾਰਿ ਲੈ,
ਠਾਂਢੀ ਸਤਿਗੁਰ ਤੀਰ।
ਘੜਾ ਉਤਾਰੋ ਗੁਰੂ ਜੀ,
ਅਬ ਹਮ ਭਈ ਅਧੀਰ[1] ॥੯੯॥ [1]ਵਿਆਕੁਲ।
ਬਾਰ ਬਾਰ ਬਿਨਤੀ ਕਰੇ,
ਰਹੀ ਚਰਨ ਲਪਟਾਇ।
ਬਖਸ਼ੋ ਹਮਰੀ ਚੂਕ[1] ਗੁਰੁ, [1]ਗ਼ਲਤੀ, ਭੁੱਲ।
ਦਾਸੀ ਕਰੋ ਸਹਾਇ ॥੧੦੦॥

ਕਬਿੱਤ:
ਜੈਸੇ ਤੀਰ ਪਾਹਨ ਕੋ ਸਾਂਪ ਖਗ ਨਾਹਨ ਕੋ,
ਸਿਆਰ ਮ੍ਰਿਗਰਾਇਨ ਕੋ, ਚਾਹੇ ਬਲ ਧਾਰਿਆ[1]। [1]ਜਿਵੇਂ ਤੀਰ ਪੱਥਰ ਨੂੰ, ਸੱਪ ਗਰੁੜ ਨੂੰ, ਗਿੱਦੜ ਸ਼ੇਰ ਨੂੰ ਬਲ ਧਾਰ ਕੇ (ਮਾਰਨਾ) ਚਾਹੇ।
ਜੈਸੇ ਸੂਰ ਧਾਮ ਗਰਬਾਤ ਕਰੈ ਦੀਆ ਜੋਤ[1], [1]ਜਿਵੇਂ ਘਰ ਦੇ ਦੀਵੇ ਦੀ ਜੋਤ ਸੂਰਜ ਅੱਗੇ ਹੰਕਾਰ ਕਰੇ।
ਜੈਸੇ ਧਨ ਹੀਨ ਚਾਹੇ, ਰਾਜ ਭੋਗ ਸਾਰਿਆ।
ਜੈਸੇ ਚੀਟੀ[1] ਸਾਗਰ[2] ਕੇ ਪਾਰ ਜੈਬੋ ਚਾਹੇ ਚਿਤਿ, [1]ਕੀੜੀ। [2]ਸਮੁੰਦਰ।
ਪਿੰਗਲਾ ਸੁਮੇਰ ਕੇ ਸਿਖਰ ਮੈ ਉਤਾਰਿਆ[1]। [1]ਉਤਰਨਾ ਭਾਵ ਪਹੁੰਚਣਾ ਚਾਹੇ।
ਤੈਸੋ ਗੁਰਦੇਵ ਪਾਰਬ੍ਰਹਮ ਜਗਦੀਸ ਆਗੈ,
ਕਾਮਰੂ ਕੀ ਨਾਰਿ ਚਾਹੇਂ ਜਾਦੂ ਕੋ ਬਿਥਾਰਿਆ ॥੧੦੧॥

ਦੋਹਰਾ:
ਤ੍ਰਾਹਿ ਤ੍ਰਾਹਿ[1] ਕਰ ਕਾਂਪਤੀ, [1]ਰੱਖਿਆ ਕਰੋ, ਰੱਖਿਆ ਕਰੋ।
ਬਖਸ਼ੋ ਦੀਨ ਦਿਯਾਲ।
ਹਮ ਦਾਸੀ ਨਿਜ ਜਾਨ ਗੁਰੁ,
ਦੀਜੈ ਚਰਨ ਰੁਆਲ[1] ॥੧੦੨॥ [1]ਚਰਨ ਧੂੜ।

ਚੌਪਈ:
ਤਬ ਸਤਿਗੁਰ ਮਨ ਨਿਰਮਲ ਜਾਨੀ।
ਕਹਿਓ ਸ਼ਬਦ ਸੂਹੀ ਮੈ ਠਾਨੀ[1]। [1]ਬਣਾ ਕੇ, ਉਚਾਰ ਕੇ।
ਸੁਨੋ ਨੂਰ ਸ਼ਾਹ ਵਾਕ ਹਮਾਰਾ।
ਸਤਿਨਾਮ ਸਭਿ ਕਸ਼ਟ ਨਿਵਾਰਾ ॥੧੦੩॥

ਸ੍ਰੀ ਮੁਖ ਵਾਕ
ਰਾਗ ਸੂਹੀ ਮਹਲਾ ੧ ਕੁਚਜੀ ॥

ਮੰਞ ਕੁਚਜੀ[1] ਅਮਾਵਣਿ ਡੋਸੜੇ[2], ਹਉ ਕਿਉ ਸਹੁਰਾਵਣਿ ਜਾਉ ਜੀਉ ॥ — [1]ਮੈਂ ਖੋਟੇ ਢੰਗਾਂ ਵਾਲੀ ਹਾਂ। [2](ਮੇਰੇ ਵਿੱਚ) ਗਿਣਤ ਤੋਂ ਰਹਿਤ ਦੋਸ਼ ਹਨ।
ਇਕ ਦੂ ਇਕਿ ਚੜੰਦੀਆ, ਕਉਣੁ ਜਾਣੈ ਮੇਰਾ ਨਾਉ ਜੀਉ ॥
ਜਿਨ੍ਹੀ ਸਖੀ ਸਹੁਰਾਵਿਆ, ਸੇ ਅੰਬੀ ਛਾਵੜੀਏਹਿ[1] ਜੀਉ ॥ — [1]ਅੰਬਾਂ ਦੀ ਛਾਂ (ਵਾਂਗ ਸੁਖਦਾਈ)।
ਸੇ ਗੁਣ ਮੰਞੁ ਨ ਆਵਨੀ, ਹਉ ਕੈ ਜੀ ਦੋਸ ਧਰੇਉ ਜੀਉ ॥
ਕਿਆ ਗੁਣ ਤੇਰੇ ਵਿਥਰਾ[1], ਹਉ ਕਿਆ ਕਿਆ ਘਿਨਾ[2] ਤੇਰਾ ਨਾਉ ਜੀਉ ॥ — [1]ਵਿਸਥਾਰ ਨਾਲ ਕਹਾਂ। [2]ਲਵਾਂ।
ਇਕਤੁ ਟੋਲਿ ਨ ਅੰਬੜਾ[1], ਹਉ ਸਦ ਕੁਰਬਾਣੈ ਤੇਰੈ ਜਾਉ ਜੀਉ ॥ — [1](ਤੇਰੇ) ਇਕ ਪਦਾਰਥ ਦੇ (ਬਰਾਬਰ ਵੀ) ਨਹੀਂ ਪੁੱਜ ਸਕਦੀ।
ਸੁਇਨਾ ਰੁਪਾ[1] ਰੰਗੁਲਾ[2], ਮੋਤੀ ਤੈ ਮਾਣਿਕੁ ਜੀਉ ॥ — [1]ਚਾਂਦੀ। [2]ਅਨੰਦ ਦੇਣ ਵਾਲੇ।
ਸੈ ਵਸਤੂ ਸਹਿ ਦਿਤੀਆ, ਮੈ ਤਿਨ੍ ਸਿਉ ਲਾਇਆ ਚਿਤੁ ਜੀਉ ॥
ਮੰਦਰ ਮਿਟੀ ਸੰਦੜੇ[1], ਪਥਰ ਕੀਤੇ ਰਾਸਿ[2] ਜੀਉ ॥ — [1]ਮਿੱਟੀ ਦੇ ਮੰਦਰ ਭਾਵ ਸ਼ਰੀਰ। [2](ਖੁਰਾਕਾਂ ਜਾਂ ਦਵਾਈਆਂ ਦੇ) ਪੱਥਰ ਲਾ ਕੇ ਪੱਕੇ ਕੀਤੇ ਹਨ।
ਹਉ ਏਨੀ ਟੋਲੀ[1] ਭੁਲੀਅਸੁ, ਤਿਸੁ ਕੰਤ ਨ ਬੈਠੀ ਪਾਸਿ ਜੀਉ ॥ — [1]ਇਨ੍ਹਾਂ ਪਦਾਰਥਾਂ ਵਿੱਚ।
ਅੰਬਰਿ ਕੂੰਜਾ ਕੁਰਲੀਆ, ਬਗ ਬਹਿਠੇ ਆਇ[1] ਜੀਉ ॥ — [1]ਸਿਰ ਰੂਪ ਅਕਾਸ਼ ਤੋਂ ਕਾਲੇ ਕੇਸਾਂ ਦੀਆਂ ਕੂੰਜਾਂ ਬੋਲ ਕੇ (ਚਲੀਆਂ ਗਈਆਂ), ਚਿੱਟੇ ਕੇਸਾਂ ਰੂਪ ਬਗਲੇ ਆ ਬੈਠੇ ਹਨ ਭਾਵ ਬੁਢੇਪਾ ਆ ਗਿਆ ਹੈ।
ਸਾ ਧਨ[1] ਚਲੀ ਸਾਹੁਰੈ[2], ਕਿਆ ਮੁਹੁ ਦੇਸੀ ਅਗੈ ਜਾਇ ਜੀਉ ॥ — [1]ਉਹ ਜੀਵ ਰੂਪ ਇਸਤ੍ਰੀ। [2]ਪ੍ਰਲੋਕ।
ਸੁਤੀ ਸੁਤੀ ਝਾਲੁ ਥੀਆ[1], ਭੁਲੀ ਵਾਟੜੀਆਸੁ ਜੀਉ ॥ — [1]ਕਾਲ ਰੂਪ ਸਵੇਰਾ ਹੋ ਗਿਆ ਹੈ।
ਤੈ ਸਹ ਨਾਲਹੁ ਮੁਤੀਅਸੁ[1], ਦੁਖਾ ਕੂੰ ਧਰੀਆਸੁ[2] ਜੀਉ ॥ — [1]ਛੁਟੜ ਹੋ ਰਹੀ ਹਾਂ। [2]ਧਾਰਨ ਕਰ ਰਹੀ ਹਾਂ ਭਾਵ ਭੋਗ ਰਹੀ ਹਾਂ।
ਤੁਧੁ ਗੁਣ ਮੈ ਸਭਿ ਅਵਗਣਾ, ਇਕ ਨਾਨਕ ਕੀ ਅਰਦਾਸਿ ਜੀਉ ॥
ਸਭਿ ਰਾਤੀ[1] ਸੋਹਾਗਣੀ, ਮੈ ਦੋਹਾਗਣਿ ਕਾਈ ਰਾਤਿ[2] ਜੀਉ ॥੧॥ — [1]ਰਾਤਾਂ। [2]ਮਿਲਾਪ ਰੂਪ ਰਾਤ।
(ਪੰਨਾ ੭੬੨)

ਦੋਹਰਾ:

ਨੂਰ ਸ਼ਾਹਿ ਤਬ ਜਾਨਿਆ,
ਯੇਹ ਪੂਰਨ ਹੈਂ ਸੰਤ।
ਤੰਤੁ ਮੰਤੁ ਹਮ ਸਭਿ ਕਰੇ,
ਭਏ ਛੂਛ[1] ਪੁਨ ਅੰਤ ॥੧੦੪॥ — [1]ਨਿਸਫਲ।

ਚੌਪਈ:

ਤਬ ਸਤਿਗੁਰ ਮੁਖ ਗਿਰਾ ਅਲਾਈ।
ਵਾਹਿਗੁਰੂ ਕਹਿ ਲੇਹ ਉਤਰਾਈ।
ਜਬਿ ਇਕ ਨਾਰਿ ਵਾਹਿਗੁਰੂ ਬੋਲੀ।
ਸਿਰ ਤੇ ਘਟ ਉਤਰਾਇ ਅਡੋਲੀ ॥੧੦੫॥
ਦੇਖ ਅਚੰਭੇ ਭੀ ਸਭਿ ਨਾਰੀ।
ਭਈ ਮਗਨ ਸਭਿ ਬਲ ਤੇ ਹਾਰੀ।
ਤਬੀ ਉਪਾਇਨ[1] ਆਗੇ ਧਰੀ। — [1]ਭੇਟਾ।
ਭੂਖਨ ਬਸਨ ਜਰਾਉ ਜਰੀ[1] ॥੧੦੬॥ — [1]ਜੜਾਊ ਗਹਿਣੇ ਤੇ ਜ਼ਰੀ ਦੇ ਬਸਤ੍ਰ।
ਲੀਜੈ ਭੇਟ ਖਤਾ[1] ਭਈ ਹਮ ਤੇ। — [1]ਗ਼ਲਤੀ, ਭੁੱਲ।
ਬਖਸ਼ਨ ਹਾਰ ਬਡੇ ਤੁਮ ਸਭਿ ਤੇ।

ਅਬਿ ਹੀ ਤੇ ਸੁਨਿ ਸੁਆਮੀ ਗੁਰ ਬਰ[1]। — [1]ਹੇ ਸ੍ਰੇਸ਼ਟ ਗੁਰੂ ਜੀ।
ਸੰਤਨ ਸੰਗ ਨ ਕਰਿ ਹੈਂ ਸਰਬਰ[1] ॥੧੦੭॥ — [1]ਬਰਾਬਰੀ।
ਭਈ ਦੀਨ ਜਬਿ ਸਤਿਗੁਰ ਜਾਨੀ।
ਚਰਨ ਪਾਹੁਲੀ ਦੀ ਗਤਿ ਦਾਨੀ।
ਧਰਮ ਸਾਲ ਰਚਿ ਦੀਨਸ ਜਬੈ।
ਨਾਮੁ ਜਪਾਵਨ ਕੀਨਸ ਤਬੈ ॥੧੦੮॥
ਸੰਤ ਸਾਧ ਆਵਹਿ ਜਬਿ ਤੁਹਿ ਘਰ।
ਆਦਰੁ ਕਰੁ ਅਹਾਰੁ ਦੇਹੁ ਤਤ ਬਰ[1] ॥੧੦੯॥ — [1]ਤਦੋਂ ਚੰਗਾ ਭੋਜਨ ਦਿਉ।

ਦੋਹਰਾ:
ਹਾਥ ਜੋਰ ਬਿਨਤੀ ਕਰੈਂ,
ਸੁਨੋ ਸ੍ਰੀ ਗੁਰਦੇਵ।
ਹਮ ਮਤਿ ਮੰਦ ਉਧਾਰ ਹਿਤ,
ਕਰੋ ਬਤਾਵਨ ਭੇਵ ॥੧੧੦॥

ਚੌਪਈ:
ਸ੍ਰੀ ਮੁਖ ਤੇ ਗੁਰੁ ਸਬਦ ਉਚਾਰਾ।
ਆਪਾ ਖੋਵਨ ਸਤਿ ਬਿਉਹਾਰਾ[1]। — [1]ਅਪਣੱਤ ਮੇਟਣੀ ਸੱਚਾ ਕਰਤੱਬ ਹੈ।
ਜਿਨ ਮੇਂਢਾ ਮਰਦਾਨਾ ਕੀਆ।
ਇਕ ਸਲੋਕ ਗੁਰੁ ਤਿਸ ਕੋ ਦੀਆ ॥੧੧੧॥

*ਸਲੋਕ — *ਇਹ ਸ਼ਲੋਕ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਨਹੀਂ ਹੈ।
ਕੱਲਰ ਕੀ[1] ਵਣਜਾਰੀਆ, ਝੁੰਗੇ[2] ਮੁਸ਼ਕ[3] ਮੰਗੇਣ ॥ — [1]ਵਿਸ਼ਿਆਂ ਰੂਪ ਕੱਲਰ ਦੀਆਂ। [2]ਰੁੰਗੇ ਵਿੱਚ। [3]ਭਗਤੀ ਰੂਪ ਸੁਗੰਧੀ।
ਅਮਲਾਂ ਬਾਝੋਂ[1] ਨਾਨਕਾ, ਕਿਉਂ ਕਰਿ ਕੰਤ ਮਿਲੇਣ ॥੧॥ — [1]ਚੰਗੇ ਕਰਮਾਂ ਤੋਂ ਬਿਨਾਂ।
*ਮਹਲਾ ੧॥ — *ਇਹ ਸ਼ਲੋਕ ਸ੍ਰੀ ਰਾਗ ਦੀ ਵਾਰ ਵਿੱਚ ਪੰਨਾ ੮੫ 'ਤੇ ਹੈ।
ਗਾਂਲੀ ਅਸੀ ਚੰਗੀਆ, ਆਚਾਰੀ[1] ਬੁਰੀਆਹ ॥ — [1]ਕਰਤੱਬਾਂ ਕਰਕੇ।
ਮਨਹੁ ਕੁਸੁਧਾ[1] ਕਾਲੀਆ, ਬਾਹਰਿ ਚਿਟਵੀਆਹ ॥ — [1]ਅਪਵਿੱਤ੍ਰ।
ਰੀਸਾ ਕਰਹਿ ਤਿਨਾੜੀਆ, ਜੋ ਸੇਵਹਿ ਦਰੁ ਖੜੀਆਹ ॥
ਨਾਲਿ ਖਸਮੈ ਰਤੀਆ[1], ਮਾਣਹਿ ਸੁਖਿ ਰਲੀਆਹ[2] ॥ — [1]ਰੰਗੀਆਂ ਹੋਈਆਂ। [2]ਖ਼ੁਸ਼ੀਆਂ।
ਹੋਦੈ ਤਾਣਿ ਨਿਤਾਣੀਆ, ਰਹਹਿ ਨਿਮਾਨਣੀਆਹ ॥
ਨਾਨਕ ਜਨਮੁ ਸਕਾਰਥਾ[1], ਜੇ ਤਿਨ ਕੈ ਸੰਗਿ ਮਿਲਾਹ ॥੨॥ — [1]ਸਫਲਾ।

ਦੋਹਰਾ:
ਸ੍ਰੀ ਗੁਰੁ ਸਬਦ ਉਚਾਰ ਬਹੁ,
ਸਕਲ ਮਿਟਾਇਆ ਭਰਮ।
ਦੁਕ੍ਰਿਤ ਕਰਮ[1] ਤਜਾਗ ਕੇ, — [1]ਖੋਟੇ ਕਰਮ।
ਪਾਇਓ ਮਾਰਗ ਧਰਮ ॥੧੧੨॥

ਕਬਿੱਤ:
ਦੀਨੀ ਹੈ ਸੁਮੱਤ ਗੁਰੁ ਕਾਟੀ ਹੈ ਕੁਮੱਤ,
ਤਿਨ ਪਾਈ ਹੈ ਭਗਤਿ ਜਗਦੀਸ ਗੁਰ ਦੇਵ ਕੀ।
ਰਚੀ ਹੈ ਧਰਮ ਸਾਲ ਕੀਰਤ ਬਿਸਾਲ ਜਗ,
ਆਵੈ ਨਰ ਬਾਲ[1] ਪ੍ਰਸ਼ਾਦਿ ਪਾਵੇ ਸੇਵਕੀ[2]। — [1]ਇਸਤ੍ਰੀਆਂ। [2]ਭੋਜਨ ਛਕਦੇ ਤੇ ਸੇਵਾ ਕਰਦੇ ਹਨ।

ਸ਼ਬਦ ਸ਼ਲੋਕ ਲੋਕ ਪੜ੍ਹਤਿ ਆਨੰਦ ਮਾਨ,
ਕੀਰਤਨ ਜੋੜ[1] ਤ੍ਰਿਹਾਵਲ[2] ਅਤੇਵ ਕੀ[3]। — [1]ਜੋੜ ਮੇਲ ਹੁੰਦੇ ਹਨ। [2]ਕੜਾਹ ਪ੍ਰਸ਼ਾਦ। [3]ਬਹੁਤਾ ਕਰਦੇ ਹਨ।
ਕਛੂ ਕਾਲ ਰਹੇ ਫਿਰ ਅਨਤ[1] ਜਾਵੋ ਚਹੈਂ, — [1]ਹੋਰ ਥਾਂ।
ਮਰਦਾਨਾ ਚਲਾ ਸਾਥ ਪਾਥ[1] ਮਿਲੀ ਫੌਜ ਦੇਵ ਕੀ[2] ॥ ੧੧੩ ॥ — [1]ਰਸਤੇ ਵਿੱਚ। [2]ਦੇਵਾਂ (ਰਾਖਸ਼ਾਂ) ਦੀ।

ਚੌਪਈ:

ਤਿਹਿਂ ਕੋ ਪਿਖ ਮਰਦਾਨਾ ਡਰਿਓ।
ਹਾਇ ਹਾਇ ਗੁਰ ਮੈਂ ਅਬਿ ਮਰਿਓ।
ਅਨਿਕ ਭਾਂਤਿ ਬਾਲੇ ਉਪਦੇਸਾ।
ਡਰੋ ਨਹੀਂ ਹਮ ਸੰਗਿ ਜਗਤੇਸਾ ॥ ੧੧੪ ॥
ਤਬਿ ਗੁਰੁ ਕਹਾ ਨ ਡਰ ਮਰਦਾਨਾ।
ਮਰਨ ਨ ਦੇਵੈਂ ਤੁਝ ਕੋ ਜਾਨਾ।
ਜਾਵੋ ਨਗਰ ਸਗਰ[1] ਫਿਰ ਆਵੋ। — [1]ਸਾਰੇ ਸ਼ਹਿਰ ਵਿੱਚ।
ਕਰਿ ਆਹਾਰ ਮਨ ਕੋ ਤ੍ਰਿਪਤਾਵੋ ॥ ੧੧੫ ॥
ਮਰਦਾਨਾ ਕਹਿ ਜਰੋ[1] ਸੁ ਨਗਰਾ। — [1]ਸੜ ਜਾਵੇ।
ਬਸੇ ਜਹਾਂ ਰਾਖਸ਼ ਕੁਲ ਸਗਰਾ।
[1]ਤਪਤ ਕਰਾਹੈ* ਜਿਸੈ ਉਬਾਰਾ। — [1](ਬਾਲਾ ਕਹਿਣ ਲੱਗਾ ਹੈ)। *ਤਪੇ ਕੜਾਹੇ ਤੋਂ ਬਚਾਉਣ ਦਾ ਪ੍ਰਸੰਗ ਅਜੇ ਨਹੀਂ ਆਇਆ, ਉਹ ਅੱਗੇ ਇਸੇ ਬਿਸ੍ਰਾਮ ਦੇ ਅੰਕ ਨੰ: ੧੩੨-੩੩ ਵਿੱਚ ਆਵੇਗਾ।
ਅਬਿ ਭੀ ਰਾਖਾ ਵਹੀ ਤੁਮਾਰਾ ॥ ੧੧੬ ॥
[1]ਸੁਨਿ ਬਚ ਅਟਪਟ ਕਰਿ ਹੋ ਰੋਸੂ। — [1](ਮਰਦਾਨਾ ਕਹਿਣ ਲੱਗਾ ਹੈ)।
ਖਾਵੈ ਰਾਕਸ਼ ਮਰੋਂ ਬਿਦੋਸੂ।
ਮਾਰੋ ਆਪ ਤੋ ਮੈ ਹੂੰ ਮਰੋਂ।
ਨਗਰ ਓਰ ਮੁਖ ਮੈਂ ਨਹੀ ਕਰੋਂ ॥ ੧੧੭ ॥
[1]ਮਰਦਾਨਾਂ ਤੂੰ ਦੇਖ ਤਮਾਸਾ। — [1](ਗੁਰੂ ਜੀ ਕਹਿਣ ਲੱਗੇ ਹਨ)।
ਨਿਰੰਕਾਰ ਕਾਰਖ ਭਰਵਾਸਾ।
ਇਤਨੇ ਮੈਂ ਚੜ੍ਹ ਦੇਵ ਅਪਾਰਾ।
ਭੂਪਤ ਸੰਗਿ ਸੋ ਚੜ੍ਹੇ ਸ਼ਿਕਾਰਾ ॥ ੧੧੮ ॥
ਆਇ ਨਜ਼ੀਕ ਨਜ਼ਰ ਕਰਿ ਦੇਖਾ।
ਬੈਠੇ ਮਾਨੁਖ ਤੀਨ ਬਿਸੇਖਾ[1]। — [1]ਖ਼ਾਸ, ਸ੍ਰੇਸ਼ਟ।
ਕਹੀ ਵਜੀਰੈਂ ਸੰਗਿ ਸੋਰਾਜੈ।
ਦੀਨ ਅਹਾਰ ਸ਼ਿਕਾਰ ਮਹਾਰਾਜੈ ॥ ੧੧੯ ॥
ਚਿਰੰਕਾਲ ਤੇ ਨਰ ਆਹਾਰਾ।
ਮਿਲਜੋ ਆਜ ਭੇਜਯੋ ਕਰਤਾਰਾ।
ਦੌਰਿ ਜਾਇ ਤੀਨੋ ਗਹਿ ਆਨੋ।
ਮਤ ਕਿਤ ਭਾਗੈਂ ਜਤਨ ਸੁ ਠਾਨੋ ॥ ੧੨੦ ॥
ਰਾਖਸ਼ ਤੀਨ ਦੌਰਿ ਤਤਕਾਲਾ।

ਗੁਰੁ ਨਾਨਕ ਮਰਦਾਨਾ ਬਾਲਾ।
ਜਹਿਂ ਠਾਂ ਬੈਠੇ ਦ੍ਰਿਸ਼ਟਿ ਨ ਪਰੈਂ।
ਭਏ ਅੰਧ ਰਾਜਾ ਕੋ ਰਰੈਂ[1] ॥੧੨੧॥ — [1]ਕਹਿੰਦੇ ਹਨ।
ਪੁਨ ਵਜ਼ੀਰ ਕੋ ਪਠਵਾ[1] ਰਾਜੈ। — [1]ਭੇਜਿਆ।
ਕਰਿ ਵਿਚਾਰ ਦੇਖੋ ਕਿਯਾ ਕਾਜੈ।
ਤਬਿ ਵਜ਼ੀਰ ਮਨਿ ਨਿੰਮ੍ਰੀ ਕੀਨੋ।
ਦੇਹੁ ਦਰਸ ਦਾਸ ਨਿਜ ਚੀਨੋ ॥੧੨੨॥
ਕਰਿ ਕਿਰਪਾ ਪ੍ਰਭ ਦਰਸ਼ਨ ਦੀਨੋ।
ਕਹੁ ਵਜੀਰ ਕਿਮ ਆਗਮ[1] ਕੀਨੋ?। — [1]ਆਉਣਾ।
ਪੁਨ ਵਜੀਰ ਰਾਜੈ ਉਪਦੇਸਾ[1]। — [1]ਫੇਰ ਵਜ਼ੀਰ ਨੇ ਰਾਜੇ ਨੂੰ ਉਪਦੇਸ਼ ਦਿੱਤਾ।
ਚਰਨ ਗਹੇ[1] ਗੁਰੁ ਕਟੇ ਕਲੇਸਾ ॥੧੨੩॥ — [1](ਰਾਜੇ ਨੇ ਆ ਕੇ) ਚਰਨ ਪਕੜ ਲਏ।
ਅਨਿਕ ਭਾਂਤਿ ਕੀ ਦੀਨੀ ਸਿੱਖਾ[1]। — [1]ਸਿਖਿਆ।
ਸ਼ਬਦ ਸੁਣਾਇ ਸੁ ਮਨ ਮੈ ਲਿੱਖਾ[1]। — [1]ਜੋ ਉਪਦੇਸ਼ ਗੁਰਾਂ ਸੁਣਾਇਆ ਉਹ ਰਾਜੇ ਨੇ ਮਨ 'ਚ ਲਿਖ ਲਿਆ।
ਛੋਡਿ ਅਹਿੰਸਾ ਮਿਲੈ ਅਹਾਰਾ[1]। — [1]ਜੀਆਂ ਨੂੰ ਮਾਰਨਾ ਛੱਡੋ ਤੁਹਾਨੂੰ ਚੰਗਾ ਭੋਜਨ ਮਿਲੇਗਾ।
ਦੇਵ ਲੂਤ ਸਾਧੂ ਬ੍ਰਤਿ ਧਾਰਾ[1] ॥੧੨੪॥ — [1](ਰਾਖਸ਼ਾਂ ਦੇ ਰਾਜੇ) ਦੇਵ ਲੂਤ ਨੇ ਸਾਧੂਆਂ ਵਾਲਾ ਪ੍ਰਣ (ਨੇਮ) ਧਾਰਨ ਕਰ ਲਿਆ।

ਰਹੇ ਕਿਤਿਕ ਦਿਨ ਨਗਰ ਮਝਾਰਾ।
ਅਨਿਕ ਭਾਂਤਿ ਕੇ ਸ਼ਬਦ ਉਚਾਰਾ।
ਗੁਰੂ ਕਹੈਂ ਛੋਡੋ ਯਹਿ ਕਰਮਾ।
ਯਾਂਤੇ ਸੁੱਧ ਹੋਇ ਤੁਮ ਧਰਮਾ[1]* ॥੧੨੫॥ — [1]ਤੁਸੀਂ ਪਵਿੱਤ੍ਰ ਧਰਮੀ ਹੋ ਜਾਓਗੇ। *ਇਥੋਂ ਤੱਕ ਦੀ ਰਚਨਾ ਘਸੀਟਾ ਸਿੰਘ ਕਵੀਸ਼ਰ ਲਾਹੌਰ ਦੀ ਆਖੇਪ ਕੀਤੀ ਹੋਈ ਹੈ ਦੇਖੋ ਇਸੇ ਹੀ ਬਿਸ੍ਰਾਮ ਦੇ ਅੰਕ ਨੰ: ੯੪ ਦੀ ਹੇਠਲੀ ਟੂਕ।

*ਲਲਿਤਪਦ:

*ਲਲਿਤ ਪਦ' ਇਹ ਛੰਦ ਦਾ ਨਾਮ ਅਸਾਂ ਦਿੱਤਾ ਹੈ, ਮੂਲ 'ਚ ਨਹੀਂ ਹੈ। 'ਇਤਜਾਦਿਕ' ਤੋਂ ਗਿ: ਗਿਆਨ ਸਿੰਘ ਜੀ ਦੀ ਅਸਲ ਰਚਨਾ ਸ਼ੁਰੂ ਹੋਈ ਹੈ। ਆਖੇਪਕਾਰ ਪਿੱਛੇ ਚੌਪਈ ਲਿਖਦਾ ਆਇਆ ਹੈ ਤੇ ਕਾਹਲੀ ਵਿੱਚ ਉਹ ਛੰਦ ਜੋੜਨਾ ਵੀ ਭੁੱਲ ਗਿਆ ਹੈ। ਇਹ ਛੰਦ ਅਸਲ ਰਚਨਾ ਵਿੱਚ ਪਿਛਲੇ ਪੰਨੇ ਤੋਂ ਹੀ ਆ ਰਿਹਾ ਸੀ। ਲਾਹੌਰ ਐਡੀਸ਼ਨ ਛਾਪਾ ਪੱਥਰ 'ਚ ਇਥੋਂ ੮੯ ਸਫ਼ਾ ਸ਼ੁਰੂ ਹੁੰਦਾ ਹੈ।

ਇਤਜਾਦਿਕ ਸੁਨਿ ਸ਼ਬਦ ਗੁਰੂ ਕੇ,
ਬ੍ਰਹਮ ਗਿਆਨ ਤਿਨਿ ਹੋਯੋ।
ਮਗਨ ਭਏ ਆਤਮ ਮੈਂ ਐਸੇ,
ਜਯੋਂ ਜਲ ਜਲਹਿ ਸਮੋਯੋ[1]। — [1]ਮਿਲ ਜਾਂਦਾ ਹੈ।
ਸੀਸ ਨਾਇ[1] ਉਨਿ ਪ੍ਰੇਮ ਅਧਿਕ ਧਰਿ, — [1]ਸਿਰ ਨਿਵਾ ਕੇ।
ਉਸਤਤਿ ਗੁਰੁ ਕੀ ਕੀਨੀ।
ਕੰਦ ਮੂਲ[1] ਫਲ ਫੂਲ ਅਨਿਕ ਧਾ[2], — [1]ਕੰਦ ਮੂਲ=ਇਕ ਬੂਟਾ ਜੋ ਤਿੰਨ ਚਾਰ ਹੱਥ ਉੱਚਾ ਹੁੰਦਾ ਹੈ, ਇਸ ਦੇ ਪੱਤੇ ਸਿੰਮਲ ਜਿਹੇ ਹੁੰਦੇ ਹਨ ਅਤੇ ਜੜ੍ਹ ਮੋਟੀ ਹੁੰਦੀ ਹੈ। ਇਸ ਦੀ ਭਾਜੀ ਬਣਦੀ ਹੈ। (ਅ) ਕੰਦ=ਗਾਜਰ, ਗੱਠਾ ਆਦਿਕ ਜ਼ਮੀਨ ਦੇ ਅੰਦਰ ਹੋਣ ਵਾਲੇ ਪਦਾਰਥ। ਮੂਲ=ਵੇਲਾਂ ਅਤੇ ਬ੍ਰਿੱਛਾਂ ਦੀ ਜੜ੍ਹ ਵਿੱਚ ਹੋਣ ਵਾਲੇ ਖਾਣ ਯੋਗ ਪਦਾਰਥ। [2]ਅਨੇਕ ਤਰ੍ਹਾਂ ਦੇ।

ਲਜਾਇ ਭੇਟ ਬਹੁ ਦੀਨੀ ॥੧੨੬॥
ਅਬਿ ਲੌਂ ਅਧਿਕ ਅਹੇ ਜੋ ਤਿਹਠਾਂ,
ਕੇਲਾ, ਕੰਦ, ਕਦੂਰੀ[1]। — [1]ਇਕ ਤਰ੍ਹਾਂ ਦਾ ਲਾਲ ਫਲ।
ਸਵਾਦ ਸੁਧਾ ਸਮ ਛਕਿ ਮਰਦਾਨਾ,
ਭਯੋ ਮੋਦ ਮਨਿ ਭੂਰੀ।
ਤਹਿੰ ਤੈ ਚਲਿ ਗੁਰੁ ਇਸੀ ਭਾਂਤਿ,
ਬਹੁ ਲੋਗਨ ਤਾਈਂ ਤਾਰਤਿ।
ਕਈ ਮਾਹ[1] ਗਿਰ ਬਨ ਬਹੁ ਬਿਹਰੇ[2], — [1]ਮਹੀਨੇ। [2]ਬਿਚਰੇ, ਫਿਰਦੇ ਰਹੇ।
ਭੌ ਮਰਦਾਨਾ ਆਰਤ[1] ॥੧੨੭॥ — [1]ਦੁਖੀ।
ਲਗੀ ਭੂਖ ਬਹੁ ਦੂਖ ਪਾਇ ਕਰਿ,
ਗੁਰੁ ਬਿਦੂਖ[1] ਪਹਿ ਟੇਰਾ। — [1]ਸੁਖ ਸਰੂਪ।
ਪਉਨ ਅਹਾਰੀ ਤੁਮ ਨਿਰੰਕਾਰੀ
ਹਾਲ ਹੋਤ ਦੁਰ[1] ਮੇਰਾ। — [1]ਬੁਰਾ।
ਇਸ ਸੁਹਾਗ ਤੈ ਭਲੋ ਰੰਡੇਪਾ,
ਦੇਹੁ ਪੁਚਾਇ ਮੁਹਿ ਘਰ ਹੈ।
ਭਲੇ ਲੋਗ ਨਹਿ ਫਿਰ ਹੈਂ ਬਨ ਮੈਂ,
ਬੈਠਿ ਬੰਦਗੀ ਕਰਿ ਹੈਂ ॥੧੨੮॥
ਨਹੀ ਤੁ ਦਿਹੁ ਕੁਛ ਅਬਿ ਖਾਨੇ ਹਿਤ,
ਮਰਨ ਹੋਤ ਨਹਿ[1] ਮੇਰਾ। — [1]ਨਹੀਂ ਤਾਂ।
ਅਰਕ[1] ਤਰਫ ਗੁਰੁ ਅਰਕ[2] ਪਸਰ ਕੈ[3], — [1]ਅੱਕ ਦਾ ਬੂਟਾ। [2]ਕੂਹਣੀ ਭਾਵ ਹੱਥ। [3]ਫੈਲਾ ਕੇ।
ਹਸਿ ਸ੍ਰੀ ਮੁਖ ਤੈ ਟੇਰਾ।
ਇਸੀ ਆਕ ਕੇ ਫਲ ਤੁਮ ਖਾਵੋ,
ਗਿਰਾ[1] ਬਾਂਧ ਨਹਿ ਲੈਨੇ। — [1]ਗੰਢ, ਪੱਲੇ।
ਹਾਥ ਮਾਥਿ ਧਰਿ ਕਹਿ ਮਰਦਾਨਾ,
ਯਹਿ ਮਖੌਲ ਭਲ ਹੈਨੇ[1] ॥੧੨੯॥ — [1]ਹਨ।
ਯਹਿ ਖੁਵਾਇ ਅਬਿ ਸ਼ੀਘਰ ਮਾਰਤਿ,
ਯੌਂ ਤੋ ਕੁਛ ਦਿਨ ਜੀਤਾ।
ਪੈ ਸਸ਼ੰਕ[1] ਗੁਰੁ ਬਚਨ ਮਾਨਿ ਕਰਿ, — [1]ਫੇਰ ਸ਼ੰਕਾ ਸਹਿਤ ਹੀ।
ਫਲ ਜਬਿ ਖਾਵਨ ਕੀਤਾ।
ਖਾਯੋ ਸ੍ਵਾਦ ਸੁਧਾ ਸੁਖ ਪਾਯੋ,
ਲਾਲਚ ਬਸ ਕੁਝ ਬਾਂਧੇ।
ਜ਼ਹਿਰ ਕਹਿਰ[1] ਭੇ ਦੁਤੀ ਦਿਵਸ ਚਖਿ, — [1]ਬਹੁਤੇ ਜ਼ਹਿਰੀਲੇ।
ਫੈਂਕ ਦਏ[1] ਬਿਨ ਖਾਧੇ ॥੧੩੦॥ — [1]ਸੁੱਟ ਦਿੱਤੇ।
ਹਾਸੀ ਖੁਸ਼ੀ ਕਰਿਤ ਜਬਿ ਆਗੇ,
ਕਈ ਰੋਜ ਬਨ ਮਾਹੀਂ।
ਤਾਰਤਿ ਫਿਰੇ ਅਨਿਕਧਾ ਜੀਵਨ,
ਰਿਖ ਮੁਨਿ ਥੇ ਜੁ ਤਹਾਂ ਹੀਂ।

ਮਰਦਾਨਾ ਬਹੁ ਛੁਧਤ[1] ਦੁਖਤ ਹ੍ਵੈ,
ਗੁਰੁ ਢਿਗ ਤੈ ਬਰ ਜੋਰੀ[1]।
ਏਕਲ ਚਲ ਮਗ ਭੂਲ ਧਸ੍ਯੋ ਬਨਿ,
ਰਹਤਿ ਜਹਾਂ ਬਹੁ ਘੋਰੀ[1] ॥੧੩੧॥

[1]ਭੁੱਖਾ।
[1]ਬਦੋਬਦੀ।
[1]ਅਘੋਰੀ=ਕੀਨਾਰਾਮ ਵਾਮ-ਮਾਰਗੀਏ ਦਾ ਚਲਾਇਆ ਇਕ ਪੰਥ ਜੋ ਮਾਸ ਸ਼ਰਾਬ ਤੋਂ ਛੁੱਟ ਮਲ ਮੂਤ੍ਰ ਦਾ ਖਾਣਾ ਪੀਣਾ ਵੀ ਧਰਮ ਦਾ ਅੰਗ ਮੰਨਦਾ ਹੈ।

ਜੀਵ ਜੰਤੁ ਜੋ ਮਿਲਤਿ ਤਿਨੈ ਕਿਤ,
ਭੁੰਨ ਭੁੰਨ ਕੇ ਖੈ ਹੈਂ।
ਯਾਹੀ ਤੈ ਜਨ ਗਿਰਦ ਨਿਵਾਈ[1],
ਰਾਖਸ਼ ਤਿਨ ਕੋ ਕੈਹੈਂ।
ਕੌਡੇ ਨਾਮ ਅਘੋਰੀ ਕੇ ਕਰ,
ਚਰ੍ਯੋ[1] ਤਬੈ ਮਰਦਾਨਾ।
ਉਡੇ ਹਵਾਸ[1] ਤ੍ਰਾਸ ਬਹੁ ਧਰਿ ਕੈ,
ਗੁਰੁ ਕਾ ਕਿਯੋ ਧਜਾਨਾ ॥੧੩੨॥

[1]ਆਲੇ-ਦੁਆਲੇ ਦੇ।
[1]ਹੱਥ ਚੜ੍ਹ ਗਿਆ ਭਾਵ ਕਾਬੂ ਆ ਗਿਆ।
[1]ਹਿਸ ਦਾ ਬਹੁ ਬਚਨ=ਉਹ ਸ਼ਕਤੀ ਜਿਸ ਨਾਲ ਸ਼ਬਦ ਸਪਰਸ਼ ਰੂਪਰਸ ਅਤੇ ਗੰਧ ਦਾ ਗ੍ਰਹਣ ਕਰੀਦਾ ਹੈ।

ਬੇਦੀ ਬੰਸ ਹੰਸ[1] ਜਨ ਤਾਰਕ,
ਸਰਬਗ ਜਾਨ ਬਿਚੱਛਨ[1]।
ਪ੍ਰਗਟੇ ਤੁਰਤ ਆਇ ਗੁਰੁ ਤਹਿਂ ਠਾਂ,
ਜਹਿਂ ਲਾਗੋ ਵਹਿ ਭੱਛਨ[1]।
ਸਰਦ ਕੜਾਹਾ ਭਯੋ ਤੇਲ ਕਾ,
ਜਬਿ ਗੁਰੁ ਸ਼ਬਦ ਉਚਾਰਾ।
ਅਚਰਜ ਹ੍ਵੈ ਕੌਡੇ ਪਿਖਿ ਸ਼ਕਤੀ,
ਗੁਰੁ ਪਗ ਗਹੇ ਉਦਾਰਾ ॥੧੩੩॥

[1]ਸੂਰਜ।
[1]ਚਤੁਰ (ਸਤਿਗੁਰਾਂ)।
[1]ਖਾਣ।

ਗਯਾਨ ਦਿਢਾਇ ਮੋਖਦਾਇਕ ਤਿਹ,
ਆਗੇ ਚਲੇ ਗੁਸਾਈ*।

*ਅੰਕ ਨੰ: ੧੩੪ ਦੀ ਦੂਜੀ ਤੁਕ ਮੂਲ 'ਚ ਛਪਣੋ ਰਹਿ ਗਈ ਹੈ ਇਸ ਲਈ ਇਹ ਅੰਕ ਤਿੰਨਾਂ ਹੀ ਤੁਕਾਂ ਦਾ ਰਹਿ ਗਿਆ ਹੈ।

ਰਾਨਾ ਪੁਰ, ਸੋਨਾ ਗਢ, ਸੁੱਗਾ,
ਕੋਹ ਕੰਟਕ, ਪੁਰ ਬੀਜਾ।
ਰਾਮ ਟੇਕ, ਪੁਰ ਨਾਗ, ਅੰਕੋਲਾ,
ਪੁਰ ਬੁਰਹਾਨ, ਪਿਖੀਜਾ[1] ॥੧੩੪॥

[1](ਆਦਿ ਸ਼ਹਿਰ ਵੇਖੇ)।

ਬੰਧਜਾਚਲ ਕੋ ਪਾਵਨ ਕਰਤੇ,
ਨਦੀ ਨਰਬਦਾ ਨਾਖੀ[1]।
ਜੱਬਲਪੁਰ ਲਖ[1] ਚਿਤ੍ਰਕੂਟ[2] ਪਿਖਿ,
ਰਿਖਨਿ ਪੂਰਿ ਅਭਿਲਾਖੀ।
ਮੱਯਰ ਸ਼ਹਿਰ ਅਹੈ ਅਬਿ ਲੌਂ ਜਹਿਂ,
ਜੰਗਮ[1] ਕੀ ਤਹਿ ਰਜਾਸਤ।
ਪਿਖਿ ਪ੍ਰਤਾਪ ਸ਼ਕਤਿ ਵਹਿ ਗੁਰੁ ਕੀ,
ਨਿਜ ਮਤ ਕੋ ਯੌਂ ਭਾਸਤਿ[1] ॥੧੩੫॥

[1]ਲੰਘੀ।
[1]ਲੰਘ ਕੇ। [2]ਪਹਾੜ ਦਾ ਨਾਮ।
[1]ਸ਼ੈਵ ਮਤ ਦਾ ਇਕ ਫਿਰਕਾ ਜੋ ਜੋਗੀਆਂ ਦੀ ਇਕ ਸ਼ਾਖ਼ ਹੈ।
[1]ਆਪਣੇ ਮਤ ਨੂੰ ਐਉਂ ਕਹਿਣ ਲੱਗੇ।

ਕਬਿੱਤ:

ਹਾਲ ਭੋਲਾ ਨਾਥ ਜੁ ਕੇ ਮਾਥ ਕਾ ਜੋ ਮਾਥ ਨਿਜ,
ਧਰੇ ਹਿਤ ਸਾਥ ਹਾਥ ਮੀਚ ਕੇ ਨ ਆਇ ਹੈ।
[1]ਘੰਟਕਾ[2] ਬਜਾਇ ਗਾਇ ਬਜਾਹਿ ਗੁਨ ਮਹਾਂਦੇਵ[3],

[1]ਸ਼ਿਵ ਜੀ ਦੇ {ਮਾਥ} ਸ਼੍ਰੋਮਣੀ (ਪੰਥ) ਦਾ ਹਾਲ ਜੋ ਆਪਣੇ (ਮਾਥ) ਹਿਰਦੇ ਵਿੱਚ ਪ੍ਰੇਮ ਨਾਲ ਧਾਰਨ ਕਰਦਾ ਹੈ ਉਹ ਮੌਤ ਦੇ ਹੱਥ ਵਿੱਚ ਨਹੀਂ ਆਉਂਦਾ। [2]ਟੱਲੀਆਂ। [3]ਸ਼ਿਵ ਜੀ ਦੇ ਵਿਆਹ ਦੇ ਗੁਣ।

ਜਾਇ ਜੀਤ ਜਨਮ ਸੋ ਮਰਨ ਨ ਪਾਇ ਹੈ।
ਜਦਯਪਿ[1] ਨਾ ਨੀਲਕੰਠ[2] ਗੰਠ[3] ਨਿਜ[11] ਰਾਖੈ ਕਿਛੁ, — [1]ਭਾਵੇਂ। [2]ਸ਼ਿਵ ਜੀ। [3]ਗੰਢ (ਪੱਲੇ)। [11]ਆਪਣੇ।
ਦਾਸਨ ਕੋ ਭੁਗਤਿ[1] ਮੁਕਤਿ ਤੌਹੂ[2] ਦਾਇ ਹੈ[3]। — [1]ਖਾਣ ਯੋਗ ਪਦਾਰਥ। [2]ਤਾਂ ਵੀ। [3]ਦੇਂਦਾ ਹੈ।
ਭਜ ਸ਼ਿਵ ਲਿਵ ਲਾਇ ਅੰਤ ਤਨ ਤਜਿ ਜਾਇ,
ਅਖੈ ਪਦ ਪਾਇ ਸੁ ਕੈਲਾਸ[1] ਬਾਸ ਪਾਇ ਹੈ ॥੧੩੬॥ — [1]ਸ਼ਿਵ ਦਾ ਨਿਵਾਸ ਅਸਥਾਨ, ਇਕ ਪਹਾੜ ਦਾ ਨਾਮ।
ਸੁਨਿ ਮਤ ਯਾਹਿ ਗੁਰੁ ਕਹ੍ਯੋ ਗੁਨ[1] ਪੁਨ ਤਾਹਿ, — [1]ਵਿਚਾਰ ਕੇ।
ਨਾਹਿਂ ਮਤ ਨੀਕ ਥਾਰੋ ਭਾਰੋ ਭਵ ਦਾਨ ਹੈ[1]। — [1]ਤੁਹਾਡਾ ਮੱਤ ਠੀਕ ਨਹੀਂ ਹੈ (ਸਗੋਂ) ਭਾਰੀ ਜੰਮਣ (ਮਰਨ) ਦੇ ਦੇਣ ਵਾਲਾ ਹੈ।

ਜੇਤਿਕ ਪਹਾਰ ਕੇ ਬਸਨਵਾਰ ਹੈਂ ਅਪਾਰ,
ਆਪ ਹੀ ਕੋ ਸਬੀ ਜਨ ਦੇਵਤਾ ਬਖਾਨ ਹੈਂ।
ਭਯੋ ਸਿਵਰਾਜਾ ਖਾਸ, ਕਯੋ ਜਾ ਕਿਲਾਸ਼[1] ਬਾਸ, — [1]ਕੈਲਾਸ਼ ਪਰਬਤ ਤੇ।
ਦੇਵਤਾਨ ਦੇਵ ਯਾਤੇ ਮਹਾਂਦੇਵ ਭਾਨ ਹੈਂ[1]। — [1]ਦੇਵਤਿਆਂ 'ਚੋਂ ਵੱਡਾ ਦੇਵਤਾ ਹੋਣ ਕਰ ਕੇ ਮਹਾਦੇਵ ਕਹਿੰਦੇ ਹਨ।
ਭੂਪਤਿ ਹਿਮਾਲੈ ਆਲੈ[1] ਭਯੋ ਹੈ ਬਿਵਾਹਿ ਤਾਹਿ, — [1]ਹਿਮਾਲੇਰਾਜੇ ਦੇ ਘਰ।
ਪਾਰਬਤੀ ਸੰਗ ਜੋ ਪ੍ਰਸੰਗ ਜਨ ਗਾਨ ਹੈਂ[1] ॥੧੩੭॥ — [1]ਲੋਕ ਗਾਉਂਦੇ ਹਨ।
ਤਾਂਹੀ ਸਮੇਂ ਭਯੋ ਏਕ ਜੰਗਮ ਸੁ ਨਾਮੀ ਜਨ[1], — [1]ਆਦਮੀ।
ਪਾਰਬਤੀ ਹੂੰ ਤੈ ਤਿਨਿ ਲਯੋ ਦਾਨ ਜਾਇ ਹੈ।
ਸੋਈ ਕਾਨਫੂਲ ਸੀਸਫੂਲ ਮਾਲ ਹਾਲ ਏਹੁ,
ਧਾਰਿ ਕੈ ਬਿਸਾਲ ਨਾਲ ਘੰਟਕਾ ਬਜਾਇ ਹੈ[1]। — [1]ਉਹ ਕੰਨ ਫੁੱਲ ਤੇ ਸੀਸ ਫੁੱਲ (ਦੋਨੋ ਗਹਿਣੇ) ਤੇ ਮਾਲਾ (ਲੈ ਕੇ ਤੇ ਇਸ ਤਰ੍ਹਾਂ ਖ਼ੁਸ਼ੀ ਵਿੱਚ) ਬਹੁਤ {ਹਾਲ} ਮਸਤੀ ਧਾਰ ਕੇ ਨਾਲ ਹੀ ਟੱਲੀਆਂ ਵਜਾਉਣ ਲੱਗ ਪਿਆ।

ਜੰਗਮ[1] ਜਗਤ ਮਾਂਗਿ ਖਾਤਿ ਬਿਜਾਹਿ ਗਾਤਿ ਨਿੱਤ[2], — [1]ਜੰਗਮ ਤੋਂ ਚਲਿਆ ਫਿਰਕਾ। [2]ਹਮੇਸ਼ਾ ਸ਼ਿਵ ਦੇ ਵਿਆਹ ਦੇ ਗੀਤ ਗਾਉਂਦੇ ਹਨ।

ਹੋਇਗੋ ਹਿਸਾਬ ਤਬਿ ਮਾਰ ਬਹੁ ਖਾਇ ਹੈਂ।
ਬਿਨ ਹਰਿ ਨਾਮ ਪ੍ਰੇਮ ਭਗਤੀ ਨ ਪਾਇ ਖੇਮ[1], — [1]ਮੁਕਤੀ।
ਭਵ ਖੇਦ[1] ਨਾਹਿ ਟਰੈ ਬੇਦ ਨੇਮ ਗਾਇ ਹੈਂ ॥੧੩੮॥ — [1]ਜਨਮ (ਮਰਨ) ਦਾ ਦੁੱਖ।
ਹੁਤੇ ਬਡ ਭਾਗ ਬਿਨ ਲਾਗ[1] ਜੇ ਵਿਰਾਗਵਾਨ, — [1]ਦੋਸ਼ ਤੋਂ ਬਿਨਾ।
ਗੁਰੁ ਕੇ ਬਚਨ ਬਾਨਿ[1] ਬੇਧ[2] ਉਰ[3] ਤਾਂ ਗਏ। — [1]ਤੀਰਾਂ ਨਾਲ। [2]ਵਿੰਨ੍ਹੇ ਗਏ। [3]ਹਿਰਦੇ।
ਜਾਨਿ ਗੁਰੁ ਪੂਰਨ ਤੂਰਨ[1] ਉਪਦੇਸ ਲੀਨਿ, — [1]ਛੇਤੀ।
ਕੀਨ ਭਵ ਖੇਦ ਖੀਨ[1] ਚੀਨ ਨਿਜ ਹੂੰ ਲਏ[2]। — [1]ਨਾਸ। [2]ਆਪਣੇ ਆਪ ਨੂੰ ਜਾਣ ਲਿਆ।
ਹੋਇ ਕੈ ਰਵਾਨੈ[1] ਗੁਰੁ ਤਹਾਂ ਤੈ ਮਹਾਨੈ ਫਿਰ, — [1]ਚੱਲ ਕੇ।
ਟੀਕਰੀ ਤੈ ਹੋਇ ਕੈ ਫਰੀਦ ਵਾੜੇ ਹੈਂ ਗਏ।
ਪਾਇ ਜਹਿਂ ਸੰਗਲ ਸੁਰ ਕੂਪ[1] ਮਧ ਜੰਗਲ, — [1]ਖੂਹ।

ਫਰੀਦ ਤਜਿ ਦੰਗਲ[1] ਕਰਤਿ ਤਪ ਥੇ ਭਏ ॥ ੧੩੯ ॥

[1]ਸੰਸਾਰ ਨੂੰ ਛੱਡ ਕੇ।

ਦੋਹਰਾ:

ਮੇਲਾ ਹੋਵਤਿ ਜੇਠ ਮੈਂ, ਤਹਾਂ ਬਡੋ ਅਬਿ ਤੀਕ।
ਹਮ ਭੀ ਅਬਚਲ ਨਗਰ ਮਗ[1], ਜਾਵਤਿ ਪੇਖ੍ਯੋ ਠੀਕ ॥ ੧੪੦ ॥

[1]ਸ੍ਰੀ ਹਜ਼ੂਰ ਸਾਹਿਬ (ਨਦੇੜ) ਦੇਰਸਤੇ ਵਿੱਚ।

ਚੌਪਈ:

ਤਹਿਂ ਤੈ ਗੁਰ ਪੁਨ ਚਲਿ ਅਗਵਾਏ।
ਤਾਲ ਭੋਪਾਲ ਮਹਿਲ ਸਰ ਆਏ।
ਕੋਹ ਸਾਗਰ[1] ਪਿਖਿ ਪੁਨ ਚੰਦੇਰੀ।
ਕੋਹ ਕਿਰਾਨਾ ਨੀਕੈ ਹੇਰੀ[1] ॥ ੧੪੧ ॥

[1]ਸਾਗਰ ਨਾਮ ਦਾ ਪਹਾੜ।

[1]ਕਿਰਾਨਾ ਨਾਮ ਦਾ ਪਹਾੜ ਚੰਗੀ ਤਰ੍ਹਾਂ ਦੇਖਿਆ।

ਗੁਫਾ ਰਿਖੀ ਮੁਚਕੰਦਹਿ ਵਾਰੀ।
ਕਾਲ ਯਵਨ ਜਹਿਂ ਹੋਯੋ ਛਾਰੀ[1]।
ਪੇਖ ਧੌਲ ਪੁਰ ਆਦਿ ਮੁਕਾਮੂ।
ਬਾਂਗਰ ਦੇਸ ਪਿਖ੍ਯੋ ਗੁਨਿ ਧਾਮੂ ॥ ੧੪੨ ॥

[1]ਸੁਆਹ ਭਾਵ, ਨਾਸ।

ਦੋਹਰਾ:

ਕਰੇ ਨਾਨਕੀ ਜੀ ਤਬੈ, ਯਾਦ ਪ੍ਰੇਮ ਧਰਿ ਨੀਕ।
ਆਏ ਪੁਰ ਸੁਲਤਾਨ ਗੁਰੁ, ਦਯੋ ਦਰਸ ਤਿਂਹਿ ਠੀਕ ॥ ੧੪੩ ॥
ਗੁਰੁ ਕੀ ਪਹਿਲੀ ਜਾਤ੍ਰਾ, ਪਾਵਨ ਪਰਮ ਸੁਨਾਇ।
ਗੁਰੂ ਥਿਰੇ ਸੁਲਤਾਨ ਪੁਰ, ਧਯਾਇ ਥਿਰ੍ਯੋ ਇਤਿ ਆਇ ॥ ੧੪੪ ॥

ਇਤਿ ਸ੍ਰੀ ਗੁਰੁ ਪੰਥ ਪ੍ਰਕਾਸ਼ ਗ੍ਰੰਥੇ ਪੂਰਬਾਰਧੇ ਗਯਾਨ ਸਿੰਘ ਵਿਰਚਿਤੇ 'ਪਹਿਲੀ ਉਦਾਸੀ' ਬਰਨਨੰ ਨਾਮ ਸਪਤਮੋ ਬਿਸ੍ਰਾਮ ॥ ੭ ॥

## ੮. {ਦੂਜੀ ਉਦਾਸੀ ਸ਼ੁਰੂ, ਦੱਖਣ ਦੇਸ਼ ਦਾ ਸੈਰ, ਪਖੰਡੀ ਮਤਾਂ ਦਾ ਖੰਡਨ}

ਦੋਹਰਾ:

ਤਮ ਗੁਨ ਤਮ ਸੋਖਕ ਸਦਾ,
ਪੋਖਕ ਸਸ ਸਿਸ ਜਾਪ[1]।

[1](ਅਰਥ ਦੂਜੀ ਤੁਕ ਤੋਂ ਤੁਰੇਗਾ) ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ, ਸਰਦਰੁੱਤ ਦੀ ਪੂਰਨਮਾਸ਼ੀ ਦੇ ਚੰਦ੍ਰਮਾ (ਵਾਂਗ ਤਿੰਨਾਂ) ਤਾਪਾਂ ਦੀ ਤਪਸ਼ ਨੂੰ ਮੇਟਣ ਵਾਲੇ ਹਨ। (ਉਨ੍ਹਾਂ ਨੂੰ) ਤਮੋ ਗੁਣ ਦੇ ਅਨ੍ਹੇਰੇ ਨੂੰ ਸਦਾ ਲਈ ਖ਼ਤਮ ਕਰ ਦੇਣ ਵਾਲੇ ਅਤੇ ਸਿੱਖਾਂ ਰੂਪ ਖੇਤੀ ਦੀ ਪਾਲਣਾ ਕਰਨ ਵਾਲੇ ਜਾਣੋ।

ਸਰਦ ਸਸੀ ਪੂਰਨ ਗੁਰੂ,
ਪੰਚਮ ਹਰ ਤਪ ਤਾਪ[1] ॥੧॥

[1](ਅਰਥ ਦੂਜੀ ਤੁਕ ਤੋਂ ਤੁਰੇਗਾ) ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ, ਸਰਦਰੁੱਤ ਦੀ ਪੂਰਨਮਾਸ਼ੀ ਦੇ ਚੰਦ੍ਰਮਾ (ਵਾਂਗ ਤਿੰਨਾਂ) ਤਾਪਾਂ ਦੀ ਤਪਸ਼ ਨੂੰ ਮੇਟਣ ਵਾਲੇ ਹਨ। (ਉਨ੍ਹਾਂ ਨੂੰ) ਤਮੋ ਗੁਣ ਦੇ ਅਨ੍ਹੇਰੇ ਨੂੰ ਸਦਾ ਲਈ ਖ਼ਤਮ ਕਰ ਦੇਣ ਵਾਲੇ ਅਤੇ ਸਿੱਖਾਂ ਰੂਪ ਖੇਤੀ ਦੀ ਪਾਲਣਾ ਕਰਨ ਵਾਲੇ ਜਾਣੋ।

ਸ੍ਵੈਯਾ:

ਤਮ ਭ੍ਰਮ ਨਿਸਾਚਰ ਕਰਮ ਕੁਚਾਲ,
ਕਲੀ ਸਸਿਰੈਨ ਅਵਿਦਜਾ ਬਹੀ[1]।

[1](ਸੂਰਜ ਰੂਪ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਉਦੇ ਹੋਣ ਨਾਲ) ਭਰਮ ਰੂਪ ਅਨ੍ਹੇਰਾ, ਖੋਟੀਰੀਤੀ ਦੇ ਕਰਮ ਰੂਪ ਰਾਖਸ਼, ਕਲਜੁਗ ਰੂਪ ਚੰਦ੍ਰਮਾ ਤੇ ਅਵਿਦਿਆ ਰੂਪ ਰਾਤ ਰੁੜ੍ਹ ਗਈ ਭਾਵ ਉਪ੍ਰੋਕਤ ਸਾਰੇ ਸਮਾਪਤ ਹੋ ਗਏ।

ਗਨ ਮੱਤ ਦੁਰੱਤ ਨਖੱਤ ਲਟੇ,
ਸੁਕਚੀ ਕੁਮਦੀ ਕੁਮਤੀ ਸੁ ਤਹੀ[1]।

[1]ਸਾਰੇ ਖੋਟੇ ਮਤ ਤਾਰਿਆਂ ਵਾਂਗ ਛਪ ਗਏ ਅਤੇ ਖੋਟੀਆਂ ਮੱਤਾਂ ਰੂਪ ਕਮੀਆਂ ਉਥੇ ਹੀ ਸੁੰਗੜ ਗਈਆਂ।

ਪਤਿਤਾਵਲਿ ਪੇਚਕ ਨਾ ਨਿਕਸੇ
ਬਿਕਸੇ ਕਲ ਕਿੰਕਰ ਕੰਜ ਸਹੀ[1]।

[1](ਹੁਣ) ਪਾਪੀਆਂ ਰੂਪ ਉੱਲੂਆਂ ਦੀਆਂ ਮੰਡਲੀਆਂ (ਬਾਹਰ) ਨਹੀਂ ਨਿਕਲਦੀਆਂ (ਪਰ) ਦਾਸਾਂ ਰੂਪ ਕੰਵਲ ਚੰਗੀ ਤਰ੍ਹਾਂ ਖਿੜ ਪਏ ਹਨ।

ਗੁਰੁ ਪੰਚਮ ਮੈਂ ਗੁਨ ਹੈਂ ਰਵਿ ਸੇ ਸਬਿ,
ਪੈ ਅਧਿਕੈਂ ਯਹਿ ਤਾਪ ਨਹੀਂ[1] ॥੨॥

[1]ਸ੍ਰੀ ਗੁਰੂ ਅਰਜਨ ਦੇਵ ਜੀ ਵਿੱਚ ਸੂਰਜ ਵਰਗੇ (ਉਪ੍ਰੋਕਤ) ਸਾਰੇ ਹੀ ਗੁਣ ਹਨ, ਪਰ (ਉਨ੍ਹਾਂ ਵਿੱਚ) ਇਹ (ਗੁਣ) ਵੱਧ ਹੈ (ਕਿ ਸੂਰਜ ਵਾਂਗ) ਤਪਸ਼ ਨਹੀਂ ਹੈ।

*ਕਬਿੱਤ:

*ਲਾਹੌਰ ਐਡੀਸ਼ਨ ਛਾਪਾ ਪੱਥਰ ਮੂਲ ਵਿੱਚ ਇਹ ਅੰਕ ਨੰ: ੩ ਕਬਿੱਤ ਛੰਦ, ਅੰਕ ਨੰ: ੫ 'ਤੇ ਛਪਿਆ ਹੋਇਆ ਹੈ। ਤੇ ਇਥੇ ਛਪੇ ਅੰਕ ਨੰ: ੪ ਤੇ ੫ ਉਥੇ ਅੰਕ ਨੰ: ੩ ਤੇ ੪ 'ਤੇ ਛਪੇ ਹੋਏ ਹਨ। ਇਥੇ ਛਪਿਆ ਇਹ ਅੰਕ ਨੰ: ੩ ਮੰਗਲ ਦਾ ਛੰਦ ਹੋਣ ਕਰਕੇ ਅੰਕ ਨੰ: ੫ ਤੋਂ ਚੁੱਕ ਕੇ ਅੰਕ ਨੰ: ੩ ਤੇ ਲੈ ਆਂਦਾ ਹੈ।

ਦਯਾ ਕੇ ਸਦਨ[1] ਮਦ[2] ਮਦਨ[3] ਕਦਨ[11] ਗੁਰੁ,

[1]ਘਰ। [2]ਹੰਕਾਰ ਨੂੰ। [3]ਕਾਮ ਨੂੰ। [11]ਕੱਟਣ ਵਾਲੇ।

ਅਮਲ[1] ਕਮਲ ਖਿਰੇ ਬਦਨ[2] ਰਹਤਿ ਹੈਂ।

[1]ਉੱਜਲ। [2]ਮੁਖ।

ਸੰਗਤ ਸੁਜਾਨ[1] ਅਗਿਜਾਨ ਹਰ ਗਜਾਨ ਕਰਿ,

[1]ਚਤੁਰ, ਸਿਆਣੀ।

ਗਜਾਨ ਹਰਿ[1] ਦਾਸਨ ਕਲਜਾਨ ਸੁ ਕਰਤਿ ਹੈਂ।

[1]ਗਿਆਨ ਸਿੰਘ (ਕਹਿੰਦਾ ਹੈ)।

ਸਾਰਦ ਸੀ ਸੁਮਤਿ ਬਿਸਾਰਦ ਸ਼ਕਤਿ ਦੈ ਕੈ,
ਨਾਰਦ ਸੀ ਭਗਤਿ ਸੁਗਤਿ ਹੁਲਸਤਿ ਹੈਂ[1]।

[1]ਸਰਸੁਤੀ ਵਰਗੀ ਬਹੁਤ ਉੱਤਮ ਮਤਿ 'ਤੇ ਸ਼ਕਤੀ ਅਤੇ ਨਾਰਦ ਵਰਗੀ ਭਗਤੀ ਅਤੇ ਕੇਵਲ ਮੁਕਤੀ ਦੇ ਕੇ ਪ੍ਰਸੰਨ ਹੁੰਦੇ ਹਨ।

ਚਰਨ ਸਰਨ ਨਰ ਜਾਇ ਜੇ ਪਰਨ[1] ਗੁਰੁ,
[1]ਪੈਂਦੇ ਹਨ।

ਜਰਨ[1] ਮਰਨ ਤਾਂਹਿ ਛਿਨ ਮੈਂ ਹਰਤਿ ਹੈਂ ॥ ੩ ॥
[1]ਜੰਮਣ।

ਦੋਹਰਾ:

ਸੁਨੋ ਚਰਿੱਤ੍ਰ[1] ਪਵਿੱਤ੍ਰ ਗੁਰੁ,
[1]ਕੌਤਕ।

ਕਾਰਨ ਸੁਖ ਕਲਿਆਨ।
ਦੁਤੀ ਉਦਾਸੀ ਜਜੋਂ ਲਈ,
ਸੁਖਿ ਰਾਸੀ[1] ਗਤਿ ਦਾਨ[2] ॥ ੪ ॥
[1]ਸੁਖਾਂ ਦੀ ਹੱਦ। [2]ਮੁਕਤੀ ਦਾਤਾ।

ਕੇਤਕ ਦਿਨ ਸੁਲਤਾਨਪੁਰ,
ਪੂਰ[1] ਨਿਜ ਦਾਸਨਿ ਆਸ।
[1]ਪੂਰੀ ਕਰਕੇ।

ਪੰਦ੍ਰਾਂ ਸੈ ਉਨਸਠ* ਵਿਖੇ[1],
[1]ਸੰ: ੧੫੫੯ ਬਿ: ਵਿੱਚ। *ਤਵਾਰੀਖ ਗੁਰੂ ਖ਼ਾਲਸਾ ਛਾਪਾ ਪੱਥਰ ਦੇ ਪੰਨਾ ੯੬ ਤੇ ਦੂਜੀ ਉਦਾਸੀ ਨੂੰ ਚੱਲਣ ਦਾ ਸੰਮਤ ਕਵੀ ਜੀ ਨੇ ਆਪ ੧੫੬੨ ਬਿ: ਲਿਖਿਆ ਹੈ।

ਚਲੇ ਮੋਦ ਭਰਿ ਖਾਸ[1] ॥ ੫ ॥
[1]ਆਪ।

ਕਬਿੱਤ:

ਦੱਖਨ ਸੁ ਦਿਸ ਹੇਤ ਰੱਖਨ ਧਰਮ ਬੇਦ[1],
[1]ਵੇਦ ਧਰਮ ਭਾਵ ਆਸਤਕ ਧਰਮ।

ਭੇਦ ਮਤ ਖੰਡਨ ਪਖੰਡਨ ਹਰਨ ਹੈਂ।
ਜਾਇ ਕੈ ਗੁਰੁ ਬਠਿੰਡੇ ਹਰੇ ਹੈਂ ਬਤਿੰਡੇ ਬਾਦੀ[1],
[1]ਵਿਤੰਡਾ ਵਾਦੀਆਂ ਨੂੰ ਹਰਾਇਆ। {ਵਿਤੰਡਾ ਸ਼ਬਦ ਦੇ ਅਰਥਾਂ ਲਈ ਬਿਸ੍ਰਾਮ ੩ ਦੇ ਅੰਕ ੮੮ ਦੀਆਂ ਟਿੱਪਣੀਆਂ।

ਮਿਲਯੋ ਰਤਨ ਹਾਜੀ ਗਹੇ ਆ ਚਰਨ ਹੈਂ।
ਫੇਰ ਬੀਕਾ ਨੇਰ ਹੇਰ ਜੈਨ ਮਤ ਢੇਰ ਜਹਿਂ,
ਥਿਰ ਕੈ ਸ਼ਬਦ ਗੁਰੁ ਕੀਨ ਉਚਰਨ ਹੈਂ।
ਸੁਨਿ ਕੈ ਸਰੇਵੜੇ[1] ਬੁਰੇਵੜੇ ਬਦਨ[2] ਆਇ,
[1]ਜੈਨੀ। [2]ਬੁਰੇ ਮੂੰਹਾਂ ਵਾਲੇ।

ਗੁਰੁ ਪਾਸ ਖਾਸ ਮਤ ਕੀਨ ਯੌਂ ਬਰਨ ਹੈਂ[1] ॥ ੬ ॥
[1]ਆਪਣਾ ਮੱਤ ਐਉਂ ਵਰਣਨ ਕੀਤਾ।

ਭਏ ਆਦਿ ਨਾਥ[1], ਅਰਹੰਤ[2], ਜੈਨ[3], ਬੁੱਧ ਨਾਥ[11],
[1]ਜੈਨੀਆਂ ਦਾ ਪੂਜਯ ਦੇਵਤਾ 'ਜਿੱਨ ਭਗਵਾਨ' ਜਿਸ ਦਾ ਨਾਮ ਰਿਖਭ ਦੇਵ ਹੈ। ਜੈਨੀਆਂ ਦੇ ਚੌਵੀ ਅਵਤਾਰਾਂ ਨੂੰ ਤੀਰਥੰਕਰ ਆਖਦੇ ਹਨ, ਇਹ ਪਹਿਲਾ ਤੀਰਥੰਕਰ ਹੈ। [2]ਬਿਹਾਰ ਸੂਬੇ ਦੇ ਸ਼ਹਿਰ ਪਟਨੇ ਦੇ ਰਾਜੇ ਕੋਂਕਵੇਕ ਨੇ ਯੁਧਿਸ਼ਟਰੀ ਸ਼ਕ ੧੪੪੫ ਵਿੱਚ ਸਨਯਾਸ ਧਾਰ ਕੇ ਨਾਮ ਅਰਹੰਤਰਖਾਇਆ ਤੇ ਹਿੰਸਾ ਵਿਰੁੱਧ ਪ੍ਰਚਾਰ ਕੀਤਾ। ਯੁਧਿਸ਼ਟਰੀ ਸ਼ਕ ੧੫੩੨ ਵਿੱਚ ਇਸ ਦਾ ਦੇਹਾਂਤ ਹੋਇਆ। ਇਸ ਤੋਂ ਬਾਦ ੨੪ ਤੀਰਥੰਕਰ ਇਸ ਮੱਤ ਦੇ ਪ੍ਰਚਾਰਕ ਹੋਏ ਹਨ। [3]ਜੈਨ ਸ਼ਬਦ ਦਾ ਅਰਥ ਹੈ ਜਿੱਨ ਭਗਵਾਨ ਦੇ ਉਪਾਸ਼ਕ, ਪਰ ਏਥੇ ਕਵੀ ਜੀ ਦਾ ਭਾਵ ਦੂਜੇ ਤੀਰਥੰਕਰ ਦਾ ਹੋ ਸਕਦਾ ਹੈ ਜਿਸ ਦਾ ਨਾਮ ਹੈ 'ਅਜੰਤ ਨਾਥ'। [11]ਇਸ ਦਾ ਨਾਮ 'ਸੁਮਤੀ ਨਾਥ' ਵੀ ਹੈ ਜੋ ਪੰਜਵਾਂ ਤੀਰਥੰਕਰ ਹੈ {ਨੋਟ: ਇਨ੍ਹਾਂ ਦੇ ਮਾਤਾ ਪਿਤਾ, ਉਚਾਈ, ਲੱਛਣ ਤੇ ਉਮਰ ਆਦਿ ਦਾ ਜ਼ਿਕਰ ਵਿਸਥਾਰ ਦੇ ਡਰ ਤੋਂ ਨਹੀਂ ਲਿਖਿਆ। ਵਿਸਥਾਰ ਲਈ ਦੇਖੋ 'ਭਾਰਤ ਮਤ ਦਰਪਣ' ਕ੍ਰਿਤ ਮਹੰਤ ਗਣੇਸ਼ਾ ਸਿੰਘ ਜਾਂ 'ਜੈਨ ਤਤ੍ਵ ਪ੍ਰਕਾਸ਼'।}

ਆਦਿਕ ਹਮਾਰੇ ਜੇਊ ਚੌਬੀ ਅਵਤਾਰ ਹੈਂ।
ਤਿਨ ਹੂੰ ਚਲਾਯੋ ਮੱਤ ਹਮ ਜੋ ਭਜਤਿ ਸੱਤ[1],
[1]ਸੱਚਾ ਜਾਣ ਕੇ ਮੰਨਦੇ ਪੂਜਦੇ ਹਨ।

ਕਰਨੇ ਬਰਤ ਤਪ ਤਨ ਕ੍ਰਿਸ ਕਾਰ ਹੈਂ[1]।
[1]ਸ਼ਰੀਰ ਕਮਜ਼ੋਰ ਕਰਦੇ ਹਨ।

ਮੋਚਨੇ ਸੋਂ ਨੋਚਨੇ[1] ਜੋ ਬਾਲ ਏ ਬਿਸਾਲ ਤਪ,
[1]ਖਿੱਚ ਕੇ ਪੁੱਟਣੇ।

ਜੀਵਨ ਕੀ ਰਖਯਾ ਸਰਬ ਪਰਕਾਰ ਹੈਂ।
ਈਸ਼ ਹੈ ਨਾ ਕੋਇ ਕਾਲ ਕਰਮ ਤੈ ਬਿਹਾਰ ਹੋਇ[1], — [1]ਕੰਮ ਹੋ ਰਿਹਾ ਹੈ।
ਜੀਵ ਹੈਂ ਅਨੰਤ ਪੰਚ ਭੂਤਨ ਬਿਕਾਰ ਹੈਂ[1] ॥ ੭ ॥ — [1]ਪੰਜਾਂ ਤੱਤਾਂ ਦਾ ਕਾਰਜ ਹਨ।
ਐਸੇ ਮਤ ਜੈਨ ਸੁਨਿ ਕਹਯੋ ਸਤਿਗੁਰੁ ਪੁਨ,
ਮਤ ਜੋ ਤੁਮਾਰ ਹੈ ਅਸਾਰ[1] ਨਿਰਧਾਰੀਏ[2]। — [1]ਝੂਠਾ। [2]ਜਾਣੋ।
ਕਾਲ ਕਲਪਤ ਕਰਮ ਜਢ ਕਹਾਂ ਕਰੈਂ ਕੁਛ,
ਦੁੱਖ ਫਲ ਭੋਗ ਜੀਵ ਚਹੈਂ ਨ ਵਿਚਾਰੀਏ।
ਬਿਨ ਏਕ ਚੇਤਨ ਨਿਯੰਤਾ[1] ਕੈਸੇ ਕਾਜ ਹੋਇ, — [1]ਪ੍ਰੇਰਕ।
ਰਿਤੁ ਕੀ ਬਿਵਸਥਾ ਲੌਂ[1] ਆਦਿਕ ਵਿਚਾਰੀਏ। — [1]ਰੁੱਤਾਂ ਦੀ (ਤਬਦੀਲੀ ਦੀ) ਦਸ਼ਾ ਤੱਕ।
ਈਸ਼੍ਵਰ ਜਗਤ-ਪਤਿ ਓਪਤਿ ਖਪਤਿ[1] ਰਚੀ[2], — [1]ਉੱਤਪਤੀ ਅਤੇ ਲਯਤਾ। [2]ਬਣਾਈ ਹੈ।
ਜੀਵ ਕੇ ਬਚਾਏ ਬਚੈਂ ਜੀਵ ਕੌ ਲੌਂ[1] ਧਾਰੀਏ ॥ ੮ ॥ — [1]ਕਦੋਂ ਤੱਕ।

ਚੌਪਈ:

ਤਨ ਕ੍ਰਿਸ਼[1] ਕਰਨ ਕੁਟਨੋ ਬਰਮੀਂ[2]। — [1]ਕਮਜ਼ੋਰ। [2]ਸੱਪ ਦੀ ਖੁੱਡ ਕੁੱਟਣ ਦੇ ਬਰਾਬਰ ਹੈ।
ਧਾਨ ਹੇਤ ਤੁਸ ਛਰੈਂ ਨਿਕਰਮੀ[1]। — [1]ਨਿਕੰਮੇ (ਆਦਮੀ) ਚੌਲਾਂ ਵਾਸਤੇ ਫੂਸ ਨੂੰ (ਐਵੇਂ ਬਿਅਰਥ ਹੀ) ਕੁੱਟੀ ਜਾਂਦੇ ਹਨ।
ਮੰਦ ਅਚਾਰ[1] ਬਿਹਾਰ[2] ਤੁਮਾਰੋ। — [1]ਮਾਨਸਿਕ ਕਰਮ। [2]ਸ਼ਰੀਰਕ ਕਰਮ।
ਅਹੇ ਭ੍ਰੂਸ਼ਟ ਮਲਿਨ ਅਤਿ ਧਾਰੋ[1] ॥ ੯ ॥ — [1]ਬਹੁਤ ਮੈਲ ਨੂੰ ਧਾਰਦੇ ਹੋ।
ਨਾਵਣ ਧੋਵਣ ਨਹਿ ਤੁਮ ਕਰਿਹੋ।
ਮੂਤ੍ਰ ਮਲ[1] ਫੋਲਤਿ ਕਰ ਭਰਿਹੋ[2]। — [1]ਮੈਲ, ਵਿਸ਼ਟਾ। [2]ਹੱਥ ਭਰ ਲੈਂਦੇ ਹੋ।
ਜਲ ਮ੍ਰਿਤਕਾ[1] ਬਿਨ ਸੁੱਧ ਨ ਹੋਈ। — [1]ਮਿੱਟੀ।
ਸੋ ਤੁਮ ਬਰਤਤ ਕਬੀ ਨ ਕੋਈ ॥ ੧੦ ॥
ਈਸ਼੍ਵਰ ਰਚੇ ਕੇਸ ਤੁਮ ਨੋਚੋ[1]। — [1]ਖਿੱਚ ਕੇ ਪੁਟਦੇ ਹੋ।
ਕਯੋਂ ਨ ਨਰਕ ਦੁਖ ਹ੍ਵੈ ਤੁਹਿ ਸੋਚੋ।
ਨਰ ਤਨ ਕ੍ਰਿਯਾ ਪਿਸਾਚਨ ਕੇਰੀ[1]। — [1]ਰਾਖਸ਼ਾਂ ਦੀ ਹੈ।
ਹੈ ਆਵਤਿ ਦੁਰਗੰਧਿ ਬਧੇਰੀ ॥ ੧੧ ॥
ਈਸ ਉਪਾਸ ਨ ਭਗਤੀ ਗਯਾਨਾ।
ਕਰੋ ਤੁ ਪੈਹੋ ਪਦ ਨਿਰਬਾਨਾ[1]। — [1]ਦੁਖਰਹਿਤ ਪਦਵੀ।
ਜਲ ਮਾਟੀ ਕਰਿ ਸੁੱਧ ਰਹੀਜੈ।
ਜਥਾ ਲਾਭ ਸੰਤੋਖ ਗਹੀਜੈ[1] ॥ ੧੨ ॥ — [1]ਜਿਹੋ ਜਿਹਾ ਪਦਾਰਥ ਲੱਭ ਪਵੇ, ਉਸੇ ਵਿੱਚ ਭਲੀ ਪ੍ਰਕਾਰ ਪ੍ਰਸੰਨਤਾ ਗ੍ਰਹਣ ਕਰੇ।
ਸ੍ਵਾਸ ਸ੍ਵਾਸ ਪ੍ਰਮੇਸ੍ਵਰ ਭਜੋ।
ਮਤ ਸ੍ਰਿਸ਼ਟ ਗਹਿ ਭ੍ਰਿਸ਼ਟ ਸੁ ਤਜੋ।
ਮਾਨ ਬੈਨ ਗੁਰੁ ਕੇ ਤਬਿ ਜੈਨੀ।
ਲਗੈ ਕਰਨ ਹਰਿ ਭਗਤਿ ਸੁਖੈਨੀ ॥ ੧੩ ॥

ਦੋਹਰਾ:

ਚਲ ਸਰਸੇ ਸਰਸੇ ਗਏ,
ਸਰਸੇ ਪਰ ਥਿਰ ਨੀਕ[1]। — [1]{ਸਰਸੇ} ਬਹੁਤਾ (ਪੈਂਡਾ) ਚਲ ਕੇ {ਸਰਸੇ} ਸ਼ਹਿਰ ਪਹੁੰਚ ਗਏ (ਉਥੇ)

{ਸਰਸੇ} ਪਾਣੀ ਨਾਲ ਭਰੇ ਤਲਾਅ ਦੇ ਉੱਪਰ ਚੰਗੀ ਤਰ੍ਹਾਂ ਬੈਠ ਗਏ।

ਸਰਸੇ ਭੇ[1] ਨਰ ਨਾਰਿ ਪਿੱਖ, — [1]ਬਹੁਤ ਅਨੰਦ ਹੋ ਗਏ।
ਸਰਸੇ ਸਿੱਖ ਬਨਿ ਠੀਕ[1] ॥੧੪॥ — [1]ਠੀਕ ਸਿੱਖ ਬਣ ਕੇ (ਨਾਮ ਦੇ) {ਸਰਸੇ}ਰਸ ਸਹਿਤ ਹੋ ਗਏ।

ਮਨ-ਹਰੀ ਛੰਦ:

ਤਹਿਂ ਤੈ ਕਰਿ ਪਿਆਨਾ[1], ਪਿੱਖ ਬਹੁ ਥਾਨਾ, — [1]ਚੱਲ ਕੇ।
ਸ਼ਹਿਰ ਹਿਸਾਰ ਨਿਹਾਰਾ।
ਤਹਿਂ ਸ਼ੇਖ ਵਜੀਦਾ, ਮਿਲਾ ਰਸੀਦਾ[1], — [1](ਰੱਬ ਨੂੰ) ਪਹੁੰਚਿਆ ਹੋਇਆ।
ਗੋਸ਼ਟ ਭਈ ਅਪਾਰਾ।
ਪੁਨ ਪੁਸ਼ਕਰ ਰਾਜੂ, ਪਿਖਾ ਸਮਾਜੂ[1], — [1]ਇਕੱਠ।
ਮੇਲਾ ਜੁਰਯੋ ਮਹਾਨਾ।
ਤਹਿਂ ਲੋਗ ਅਪਾਰੇ, ਬਹੁ ਮਤਵਾਰੇ[1], — [1]ਮੱਤਾਂ ਵਾਲੇ।
ਆਏ ਸੁਨਿ ਗੁਰੁ ਗਾਨਾ[1] ॥੧੫॥ — [1]ਸ਼ਬਦ ਦਾ ਕੀਰਤਨ।
ਪਹਿਲੇ ਬੈਰਾਗੀ, ਹ੍ਵੈ ਸਬਿ ਆਗੀ,
ਨਿਜ ਮਤ ਐਸ ਬਖਾਨੋ।
ਮੂਰਤਿ ਅਭਿਰਾਮੰ[1], ਸਾਲ ਗਰਾਮੰ[2], — [1]ਸੁੰਦਰ। [2]ਸਾਲਗ੍ਰਾਮ ਪਿੰਡ ਕੋਲੋਂ ਗੰਡਕਾ ਨਦੀ 'ਚੋਂ ਨਿਕਲਿਆ ਗੋਲ ਪੱਥਰ ਜਿਸ ਉਪਰ ਚੱਕ੍ਰ ਦਾ ਚਿੰਨ੍ਹ ਹੁੰਦਾ ਹੈ। ਹਿੰਦੂ ਇਸ ਨੂੰ ਵਿਸ਼ਨੂੰ ਦੀ ਮੂਰਤੀ ਮੰਨਦੇ ਹਨ।
ਪੂਜੇ ਬਿਸ਼ਨੁ ਜਾਨੋ।
ਧਰਿ ਦੁਆਦਸ ਟੀਕੇ[1], ਮੁੰਦ੍ਰਾ[2] ਨੀਕੇ, — [1]ਵੈਸ਼ਨਵਾਂ ਦੇ ਬਾਰਾਂ ਤਿਲਕ {੧. ਮੱਥੇ ਤੇ, ੨. ਪੇਟ ਤੇ, ੩. ਛਾਤੀ ਤੇ, ੪. ਕੰਠ ਤੇ, ੫. ਸੱਜੀ ਕੁੱਖ ਤੇ, ੬. ਸੱਜੀ ਬਾਂਹ ਤੇ, ੭. ਸੱਜੇ ਮੋਢੇ ਤੇ, ੮. ਖੱਬੀ ਕੁੱਖ ਤੇ, ੯. ਖੱਬੀ ਬਾਂਹ ਤੇ, ੧੦. ਖੱਬੇ ਮੋਢੇ ਤੇ, ੧੧. ਪਿੱਠ ਤੇ, ੧੨. ਕਮਰ ਤੇ।} [2]ਧਾਰਮਕ ਚਿੰਨ੍ਹ। ਇਨ੍ਹਾਂ ਦੀ ਗਿਣਤੀ ਵੀ ਬਾਰਾਂ ਹੀ ਹੈ। {੧. ਜਨੇਊ। ੨. ਮ੍ਰਿਗਛਾਲਾ। ੩. ਮੁੰਜ ਦੀ ਤੜਾਗੀ। ੪. ਕਮੰਡਲ। ੫. ਬੋਦੀ (ਇਹ ਪੰਜ ਮੁੰਦ੍ਰਾ ਬ੍ਰਹਮਚਾਰੀ ਦੀਆਂ ਹਨ)। ੬. ਤਿਲਕ। ੭. ਕੰਠੀ। ੮. ਤੁਲਸੀ ਮਾਲਾ (ਇਹ ਤਿੰਨ ਮੁੰਦ੍ਰਾ ਵੈਸ਼ਨਵਾਂ ਦੀਆਂ ਹਨ)। ੯.ਰੁਦ੍ਰਾਖ ਮਾਲਾ। ੧੦. ਤ੍ਰਿਪੁੰਡਰ (ਇਹ ਦੋ ਸ਼ੈਵ ਮੁੰਦ੍ਰਾ)। ੧੧. ਤ੍ਰਿਦੰਡ (ਸਨਿਆਸੀ ਮੁੰਦ੍ਰਾ ਅਤੇ) ੧੨. ਕੰਨਾਂ ਦੀਆਂ ਮੁੰਦ੍ਰਾ (ਇਹ ਜੋਗੀ ਮੁੰਦ੍ਰਾ ਹੈ)।
ਕੰਠੀ ਛਾਪਰੁ ਮਾਲਾ।
ਕਰਿ ਧਾਮ ਸੁ ਚਾਰੈਂ[1], ਮਨਿ ਅਵਤਾਰੈਂ[2], — [1]ਚਾਰ ਧਾਮਾਂ ਦੀ (ਯਾਤ੍ਰਾ) ਕਰਕੇ। {ਚਾਰ ਧਾਮ- ੧. ਬਦਰੀ ਨਾਥ। ੨.ਰਾਮੇਸ਼ਰ। ੩. ਦੁਆਰਾਵਤੀ। ੪. ਪ੍ਰਯਾਗ।} [2]ਅਵਤਾਰਾਂ ਨੂੰ ਮੰਨ ਕੇ।
ਪੈ ਹੈਂ ਮੁਕਤਿ ਬਿਸਾਲਾ ॥੧੬॥
ਯਹਿ ਸੁਨਿ ਕਰਿ ਸਤਿਗੁਰੁ, ਬੋਲੇ ਯੌਂ ਫੁਰ[1], — [1]ਛੇਤੀ।
ਤੁਮ ਕੂਰੇ ਬੈਰਾਗੀ।
ਯਹਿ ਚਿੰਨ੍ਹ ਤੁਮਾਰੇ, ਨਹਿ ਨਿਸਤਾਰੇ,
ਬਜਰਥ ਦੇਹ ਤੁਮ ਦਾਗੀ[1]। — [1]ਸਾੜੀ ਹੈ।
ਜੋ ਭਟਕਤਿ ਧਾਮੰ[1], ਬਿਨ ਹਰਿ ਨਾਮੰ, — [1]ਚਹੁੰ ਧਾਮਾਂ ਵਿੱਚ।
ਪਾਨੀ ਪਾਹਨ[1] ਪਰਸੈਂ[2]। — [1]ਪੱਥਰ। [2]ਛੂਹੰਦੇ ਹਨ।
ਸਬਿ ਪਾਹਨ ਮੂਰਤਿ, ਪੂਜਤਿ ਧੂਰਤ[1], — [1]ਛਲੀਏ, ਠੱਗ।
ਸਾਚੋ ਬਿਸ਼ਨ ਨਾ ਦਰਸੈਂ ॥੧੭॥

ਸਤਿ ਚਿੱਤ ਅਬਨਾਸ਼ੀ, ਸ੍ਵੈ ਪ੍ਰਕਾਸ਼ੀ,
ਤਾ ਮੈ ਜਿਂਹਿ ਲਿਵ ਲਾਗੀ।
ਬੁਧਿ ਭੇਦ ਤਿਆਗੀ, ਦੁਬਿਧਾ ਭਾਗੀ,
ਸੋ ਸਾਚਾ ਬੈਰਾਗੀ।
ਉਨਿ ਗੁਰ ਬਚ ਸੁਨਿ ਕੈ, ਸਾਚੈ ਗੁਨਿ ਕੈ,
ਮਾਨ ਲੀਨ ਮਨਿ ਠੀਕੈਂ।
ਤਜਿ ਕਲਪਨ ਕ੍ਰਿਆ, ਗੁਰੁ ਮਗ ਫਰਿਆ,
ਸਤਿਨਾਮੁ ਜਪ ਨੀਕੈਂ ॥੧੮॥
ਇਸ ਹੀ ਬਿਧਿ ਸਾਰੇ, ਭੇਖ ਨਿਵਾਰੇ,
ਕਰਿ ਕਰਿ ਚਰਚਾ ਹਾਰੇ।
ਪਿਖ ਸਮਰਥ ਗੁਰੁ ਕਾ, ਹਿੰਦੂ ਤੁਰਕਾ,
ਲੱਗੇ ਗੁਰੁ ਪਗ ਸਾਰੇ।
ਗੁਰੁ ਕ੍ਰਿਪਾ ਕੀਨੀ, ਦੀਖਿਆ[1] ਦੀਨੀ,
ਸੁਭ ਗੁਨ ਭਗਤੀ ਭਾਵ ਦਏ।
ਕਰਿ ਮੱਜਨ[1] ਤੀਰਥ, ਭਜਨ ਕੀਰਤਿ,
ਪੁਨ ਅਜਮੇਰਹਿਂ ਆਇ ਗਏ ॥੧੯॥

[1]ਸਿਖਿਆ, ਗੁਰ ਮੰਤ੍ਰ।

[1]ਇਸ਼ਨਾਨ।

ਦੋਹਰਾ:

ਢਾਈ ਦਿਨ ਕਾ ਝੂਫੜਾ[1],
ਪੇਖ ਕਹਯੋ ਗੁਰ ਕਾਚ[1]।
ਇਸ ਪਰ ਕਯੋਂ ਜ਼ਰ[1] ਬਹੁ ਖਚੀ[2],
ਜੇ ਕਰਿ ਥੀ ਦਿਲ ਸਾਚ ॥੨੦॥

[1]ਅਜਮੇਰ ਵਿੱਚ ਤਾਰਾ ਗੜ੍ਹ ਪਹਾੜੀ ਦੀ ਢਲਾਣ ਵਿੱਚ ਇਕ ਮੰਦਰ ਹੈ, ਜਿਸ ਨੂੰ 'ਢਾਈ ਦਿਨ ਦਾ ਝੌਂਪੜਾ' ਕਹਿੰਦੇ ਹਨ, ਜਿਸ ਦਾ ਭਾਵ ਕੁਝ ਦਿਨਾਂ ਦੀ ਜ਼ਿੰਦਗੀ ਹੈ। ਇਹ ਮੰਦਰ ਪੁਰਾਤਨ ਭਵਨ ਕਲਾ ਦਾ ਸੁੰਦਰ ਨਮੂਨਾ ਹੈ। ਫਰਗੂਸਨ ਦੇ ਸ਼ਬਦਾਂ ਵਿੱਚ ਸਜਾਵਟ ਤੇ ਸੁੰਦਰਤਾ ਦੇ ਪੱਖ ਤੋਂ ਇਸ ਵਰਗਾ ਮੰਦਰ ਕਾਹਿਰਾ, ਫ਼ਰਾਂਸ, ਸਪੇਨ ਤੇ ਸੀਰੀਆ ਵਿੱਚ ਵੀ ਕੋਈ ਨਹੀਂ।

[1]ਝੂਠ ਹੈ।

[1]ਸੋਨਾ, ਦੌਲਤ, ਮਾਇਆ। [2]ਜੜੀ ਭਾਵ ਖਰਚੀ ਹੈ।

ਢਾਈ ਦਿਨ ਕਾ ਝੂਫੜਾ,
ਬੋਲਯੋ ਪੀਰ ਅਸਾਰ[1]।
ਜਿਨੀ ਚੱਲਣ ਜਾਣਿਆ,
ਸੇ ਕਿਉਂ ਕਰਨ ਬਿਥਾਰ[1] ॥੨੧॥

[1]ਪੀਰ ਨੇ ਝੂਠ ਬੋਲਿਆ ਹੈ।

[1]ਵਿਸਥਾਰ।

ਯਹਿ ਸੁਨਿ ਕਰਿ ਅਰ ਪਿੱਖ ਗੁਰੈਂ,
ਇਕਠੇ ਭਏ ਫਕੀਰ।
ਖਵਾਜੇ ਮੋਮਨ ਦੀਨ ਕੇ,
ਚੇਲੇ ਨੇਕ ਜ਼ਮੀਰ[1] ॥੨੨॥

[1]ਅੰਤਹਕਰਣ ਦੀ ਵਿਵੇਕ-ਸ਼ਕਤੀ।

ਕੈਸੇ ਰਹੇ ਫਕੀਰ ਜਗ,
ਭੇਖਿ ਫਕੀਰੀ ਧਾਰਿ।
ਯਹਿ ਸੁਾਲ ਸੁਨਿ ਉਨੀ ਕਾ,
ਸਤਿਗੁਰ ਕੀਨ ਉਚਾਰ ॥੨੩॥

ਚੌਪਈ:

ਪੀਰ ਕੀ ਮਤਿ ਮੁਰੀਦ ਹ੍ਵੈ ਰਹੈ[1]। — [1]ਪੀਰ ਦੀ ਮੱਤ ਮੁਰੀਦਾਂ ਵਰਗੀ ਹੋ ਰਹੇ।
ਖਫਨੀ, ਟੋਪੀ, ਸੇਲੀ ਗਹੈ।
ਯਹਿ ਥਾਨ ਮੁਰਦੇ ਕਾ ਮਾਨੈਂ।
ਸਬ ਤੈ ਨੀਚ ਆਪ ਕੋ ਜਾਨੈ ॥੨੪॥
ਬਹਤਿ ਦਰਿਆਉ ਕਹੇ ਬਰੇਤੀ[1]। — [1]ਵਗਦੇ ਦਰਿਆ ਨੂੰ ਬਰੇਤੀ ਕਹੇ ਭਾਵ ਉੱਚ ਅਵਸਥਾ ਵਿੱਚ ਰਹੇ।
ਹਰਖ ਸੋਗ ਕਿਹ ਕਰੇ ਨ ਹੇਤੀ[1]। — [1]ਮੋਹ।
ਸੂਨ ਨਗਰ ਮਹਿਂ ਕਰੈ ਅਹਾਰਾ[1]। — [1]ਅਫੁਰ ਅਵਸਥਾ ਰੂਪ ਸ਼ਹਿਰ ਵਿੱਚ (ਨਾਮ ਦਾ) ਭੋਜਨ ਛਕੇ।
ਤਜਿ ਕੁਟੰਬ[1] ਹ੍ਵੈ ਰਹੈ ਸੁਖਾਰਾ ॥੨੫॥ — [1]ਮੋਹ ਦੇ ਪ੍ਰਵਾਰ ਭਾਵ ਆਸੁਰੀ ਸੰਪਦਾ ਨੂੰ।
ਜੀਵਤ ਮਰੈ ਜਾਗਤ ਹੀ ਸੋਵੈ।
ਸਫਨ ਸਫਾ ਸਬਿ ਖਾਲਕ ਜੋਵੈ[1]। — [1]ਸਾਰੇ ਸੰਸਾਰ ਵਿੱਚ ਵਾਹਿਗੁਰੂ ਨੂੰ ਵੇਖੇ। {ਸਫ਼ਨ ਸਫ਼ਾ=ਸ਼ਤਰੰਜ, ਚੌਪੜ ਆਦਿ ਬਾਜ਼ੀ ਖੇਲਣ ਦਾ ਬਸਤ੍ਰ ਭਾਵ ਸੰਸਾਰ।}
ਸ਼ਾਦੀ ਗਮੀ ਨ ਗੁੱਸਾ ਮਾਨੈ।
ਪੈਗੰਬਰ ਕੋ ਨਿਜ ਸਮ ਜਾਨੈ ॥੨੬॥
ਕੰਚਨ ਖਾਕ[1] ਰੁ ਹੱਕ ਹਲਾਲੰ[2]। — [1]ਸੋਨੇ ਤੇ ਮਿੱਟੀ ਨੂੰ (ਇਕੋ ਜਿਹਾ ਸਮਝੇ)। [2]ਅਤੇ ਸੱਚ ਧਰਮ ਦੀ (ਕਮਾਈ ਕਰੇ)।
ਆਈ ਤਲਬ ਨ ਫੇਰੇ ਤਲੰ[1]। — [1]ਸੱਦਾ ਔਣ ਤੇ ਹੱਥ ਦੀ ਹਥੇਲੀ ਨ ਫੇਰੇ ਭਾਵ ਭਾਣੇ ਵਿੱਚ ਪ੍ਰਸੰਨ ਰਹੇ।
ਗਗਨ ਮੰਡਲ ਮਹਿ ਆਸਣ ਲਾਵੈ[1]। — [1]ਅਕਾਸ਼ ਵਾਂਗ ਵਿਆਪਕ ਵਾਹਿਗੁਰੂ ਦੇ {ਮੰਡਲ} ਸਰੂਪ ਵਿੱਚ ਟਿਕਿਆ ਰਹੇ।
ਤਬ ਹੀ ਫੱਕਰ[1]* ਫਕੀਰੀ ਪਾਵੈ ॥੨੭॥ — [1]ਫ਼ਕੀਰ। *ਏਥੇ ਮੂਲ 'ਚ ਪਾਠ 'ਫਰਕ' ਛਪਿਆ ਹੋਇਆ ਸੀ ਜੋ ਅਸ਼ੁੱਧ ਹੈ। ਅਸਾਂ ਸ਼ੁੱਧ ਕਰ ਦਿੱਤਾ ਹੈ।
ਯਹਿ ਸੁਨਿ ਉਨਿ ਪਦ ਪੰਕਜ ਚੁੰਮੈ।
ਗੁਰ ਕੇ ਗਿਰਦ ਔਰ ਪੁਨ ਝੂੰਮੇ।
ਤਹਿਂ ਤੈ ਪੁਨ ਗੁਰੁ ਚਲੇ ਅਗਾਰੀ।
ਦੇਸ ਮਾਲਵਾ ਪਿਖਯੋ ਉਦਾਰੀ ॥੨੮॥
ਮਿਲੇ ਘਨੇ ਕੰਨ ਪਾਟੇ ਜੋਗੀ।
ਮਦ ਰਸ ਭੋਗੀ[1] ਬ੍ਰਹਮ ਬਜੋਗੀ[2]। — [1]ਸ਼ਰਾਬ ਦਾ ਰਸ ਚੱਖਣ ਵਾਲੇ। [2]ਵਾਹਿਗੁਰੂ ਤੋਂ ਵਿਛੜੇ ਹੋਏ।
ਕਰਿ ਆਦੇਸ[1] ਉਨੈ ਬਚ ਗਾਏ। — [1]ਨਮਸਕਾਰ।
ਮਾਈ ਮੁੰਡੇ[1] ਫਿਰਤ ਕਿਥਾਏ? ॥੨੯॥ — [1]ਵਿਧਵਾ ਦੇ ਪੁੱਤਰ {ਮਾਈ ਮੁੰਡਾ=ਜਿਸ ਦੀ ਮਾਂ ਦਾ ਸਿਰ ਮੁੰਨਿਆ ਹੋਵੇ, ਹਿੰਦੂ ਮਤ ਅਨੁਸਾਰ ਵਿਧਵਾ ਦਾ ਸਿਰ ਮੁੰਨਣਾ ਇਕ ਜ਼ਰੂਰੀਰੀਤਿ ਹੈ।}
ਜੋਗੀ ਬਨ ਗੋਰਖ ਕਾ ਚੇਲਾ।
ਦਿਖਰੈ ਹੈਂ ਤੁਹਿ ਅਚਰਜ ਖੇਲਾ।
ਪੀ ਪਜਾਲਾ ਬਨ ਜਾ ਮਤਵਾਲਾ।
ਲੈ ਅਨਹਦ ਕਾ ਮੋਦ[1] ਬਿਸਾਲਾ ॥੩੦॥ — [1]ਅਨਹਦ ਸ਼ਬਦ ਦਾ ਅਨੰਦ।
ਜਾ ਕਾ ਮਨ ਅਨਹਦ ਮੈ ਲਾਗੈ।
ਬਿਸ਼ੇ ਬਾਸ਼ਨਾ ਤਾਂ ਕੀ ਭਾਗੈ।
ਬਿਨ ਹੱਠ ਜੋਗ ਕਿਯੇ ਮਦ ਪਾਨਾ[1]। — [1]ਸ਼ਰਾਬ ਪੀਣ ਤੋਂ।
ਹੋਇ ਨਾ ਅਨਹਦ ਮੈ ਗਲਤਾਨਾ[1] ॥੩੧॥ — [1]ਲੀਨ।

ਬਿਨ ਅਨਹਦ ਮਨ ਯੌਂ ਥਿਰ ਕਰਨੋ।
ਜੈਸ ਪੌਨ ਚਪਲਾ ਕਰ ਫਰਨੋ[1]।
[1]ਜਿਵੇਂ ਹਵਾ ਤੇ ਬਿਜਲੀ ਨੂੰ ਹੱਥ 'ਚ ਫੜਨਾ (ਅਸੰਭਵ) ਹੈ।
ਮਨ ਅਨਹਦ ਮੈਂ ਹ੍ਵੈ ਜਬਿ ਮਸਤ।
ਭੂਲ ਜਾਤਿ ਜਗਿ ਬਾਤ ਸਮਸਤ ॥੩੨॥
ਮਨ ਬੁਧਿ ਹ੍ਵੈ ਥਿਰ ਯਾ ਬਿਧਿ ਜਬਿ ਹੀ।
ਹੋਤ ਜੋਤ ਕਾ ਦਰਸ਼ਨ ਤਬਿ ਹੀ।
ਜਬੈ ਜੋਤ ਕੋ ਜੋਗੀ ਜੋਵੈ[1]।
[1]ਦੇਖਦਾ ਹੈ।
ਅਣਿਮਾਦਿਕ ਸਿਧ[1] ਹਾਜ਼ਰ ਹੋਵੈ ॥੩੩॥
[1]ਇਕ ਸਿੱਧੀ ਦਾ ਨਾਮ {ਅਣਿਮਾ=ਬਹੁਤ ਛੋਟੇ ਹੋ ਜਾਣਾ।}
ਬਿਬਿਧ[1] ਦਿਖਾਇ ਜਗਤ ਕੋ ਸਿੱਧੀ[2]।
[1]ਅਨੇਕ ਤਰ੍ਹਾਂ ਦੀਆਂ। [2]ਕਰਾਮਾਤਾਂ।
ਤਿਨ ਤੈ ਲੈ ਮਨ ਭਾਵਤ ਰਿੱਧੀ[1]।
[1]ਬਿਭੂਤੀ, ਮਾਇਆ।
ਜੋਗੀ ਜੁਗਤਿ ਸੰਗ ਯੌਂ ਜੀਵੈ।
ਪਜਾਲਾ ਪ੍ਰੇਮ ਪਦਾਰਥ ਪੀਵੈ ॥੩੪॥
ਮੁਕਤਿ ਭੁਗਤਿ ਯੌਂ ਮਿਲਤ ਅਪਾਰੀ।
ਤੁਮ ਭੀ ਮਮ ਮਤਿ ਗਹੋ ਉਦਾਰੀ ॥੩੫॥

ਦੋਹਰਾ:
ਯਹਿ ਮਤਿ ਸੁਨਿ ਜੋਗੀਨ ਕਾ
ਗੁਰੁ ਕਿਯ ਸਬਦ ਉਚਾਰ।
ਆਸਾ ਸੂਹੀ ਰਾਗਨੀ,
ਲਿੱਖੇ ਗ੍ਰੰਥ ਮਝਾਰ[1] ॥੩੬॥
[1]ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ।

ਚੌਪਈ:
ਪੁਨਾ ਗੁਰੂ ਜੋ ਬੈਨ ਉਚਾਰੇ।
ਸੋਊ ਅਰਥ ਤੈ ਲਿਖੈ ਸੁਧਾਰੇ[1]।
[1]ਉਨ੍ਹਾਂ (ਸ਼ਬਦਾਂ) ਦੇ ਅਰਥਾਂ ਤੋਂ ਸੋਧ ਕੇ ਲਿਖਿਆ ਹੈ।
ਮਨੂਆ ਮੂੰਡੈ ਮੂੰਡ ਮੁਡਾਵੈ[1]।
[1]ਮਨ (ਦੇ ਸੰਕਲਪਾਂ ਰੂਪ ਕੇਸਾਂ) ਨੂੰ ਮੁੰਨਣਾ ਹੀ ਸਿਰ ਮੁਨਾਵੇ।
ਬਿਨ ਮਨ ਮੂੰਡੇ ਜੁਗਤਿ ਨ ਪਾਵੈ ॥੩੭॥
ਮੂੰਡ[1] ਕਾਟਿ ਗੁਰੁ ਆਗੇ ਧਰੈ।
[1]ਹੰਕਾਰ ਰੂਪ ਸਿਰ।
ਮਨਿ ਮਤਿ ਤਜਾਗ ਗੁਰੂ ਮਤਿ ਧਰੈ।
ਮੂੰਡ ਮੂੰਡਾਵਨ ਗਹੈ ਗ੍ਰੀਬੀ।
ਕੋ ਬਿਰਲਾ ਗਤਿ ਲਹੈ ਨਸੀਬੀ[1] ॥੩੮॥
[1]ਭਾਗਾਂ ਵਾਲਾ।
ਪਾਚੋਂ ਇੰਦ੍ਰੀ ਬਸ ਮੈਂ ਰਾਖੈ।
ਮਨ ਥਿਰ ਕਰਿ ਬ੍ਰਹਮਾ ਨੰਦ ਚਾਖੈ।
ਦਸਵੇਂ ਦੁਆਰੇ ਤਾਲਾ ਜੜੈ[1]।
[1]ਜਿੰਦਾ ਲਾ ਦੇਵੇ ਭਾਵ ਸਾਹਾਂ ਨੂੰ ਦਸਮ ਦੁਆਰ 'ਚ ਟਿਕਾਵੇ।
ਅਠਸਠ ਹਾਟ[1] ਵੀਚ ਮਨਿ ਕੜੈ[2] ॥੩੯॥
[1]੬੮ ਹੱਟਾਂ ਵਾਲੇ ਸ਼ਰੀਰ ਵਿੱਚ। [2]ਬੰਨ੍ਹ ਕੇ (ਰੋਕ ਕੇ) ਰੱਖੇ।
ਰੋਪ ਲੰਪ ਕਾ ਪਜਾਲਾ ਪੀਵੈ[1]।
[1]ਵਿਸ਼ੇ ਲੰਪਟ ਹੋਣ ਤੋਂ ਮਨ ਨੂੰ ਰੋਕਣਾ ਹੀ ਪਿਆਲਾ ਪੀਵੇ।
ਲਗਨ ਲਗਾਇ ਸੁ ਮਗਨ ਰਹੀਵੈ।
ਰਿਦੇ ਕਮਲ ਕੋ ਅਮਲ ਚਰ੍ਹਾਵੈ[1]।
[1]ਨਾਮ ਦੀ ਮਸਤੀ ਚੜ੍ਹਾਵੇ।
ਜੋਗੀ ਅਜਰ[1] ਅਮਰ ਪਦ ਪਾਵੇ ॥੪੦॥
[1]ਕੱਟਣ ਤੋਂ ਰਹਿਤ (ਅ) ਬੁਢੇਪੇ ਤੋਂ ਰਹਿਤ।

ਦੋਹਰਾ:

ਕਰਮ ਜੋਗ[1] ਹੱਠ ਜੋਗ[2] ਪੁਨ,

[1]ਚਿੱਤ ਦੀ ਸ਼ੁੱਧੀ ਲਈ, ਫਲ ਦੀ ਇੱਛਾ ਤਿਆਗ ਕੇ ਪਰਉਪਕਾਰ ਵਾਸਤੇ ਕਰਮਾਂ ਦਾ ਕਰਨਾ। [2]ਹੱਠ ਨਾਲ ਸਿੱਧ ਹੋਣ ਵਾਲਾ ਜੋਗ। ਹਠ ਯੋਗ ਪ੍ਰਦੀਪਕਾ ਵਿੱਚ ਲਿਖਿਆ ਹੈ ਕਿ {ਹ} ਸੂਰਜ {ਠ} ਚੰਦ੍ਰਮਾ ਇਨ੍ਹਾਂ ਦੋਹਾਂ ਦਾ ਯੋਗ (ਸਬੰਧ) ਕਰਨਾ ਭਾਵ ਇੜਾ ਤੇ ਪਿੰਗਲਾ ਦਾ ਸੁਖਮਨਾ ਨਾਲ ਜੋੜਨਾ ਹਠ ਯੋਗ ਹੈ।

ਗ੍ਯਾਨ ਜੋਗ[1] ਬਡ ਚੀਨ।

[1]ਬ੍ਰਹਮ ਗਿਆਨ ਦੁਆਰਾ ਵਾਹਿਗੁਰੂ 'ਚ ਜੁੜਨਾ।

ਤੁਮ ਸੀਖ੍ਯੋ ਇਕ ਮੁਸ਼ਕਲੈ,
ਹਮ ਤੀਨੋ ਪ੍ਰਬੀਨ ॥੪੧॥
ਚਿੰਨ੍ਹ ਜੋਗ ਕੇ ਸਾਚ ਮਮ,
ਤੁਮ੍ਹੂੰ ਧਰੇ ਸਬਿ ਕੂਰ।
ਮੁੰਦ੍ਰਾ ਗੁਰੁ ਕਾ ਸਬਦ ਮਨਿ,
ਖਿੰਥਾ ਖਿਮਾ ਹਜੂਰ ॥੪੨॥
ਜਗ ਕੋ ਮਿਥ੍ਯਾ ਜਾਨਬੋ,
ਮੂੰਡ ਮੁੰਡਾਵਨ ਏਹੁ।
ਸਬਿ ਕੋ ਬ੍ਰਹਮਾਤਮ ਪਿਖੋ,
ਪੰਥ ਬਢਾਵਨਿ ਨੇਹੁ[1] ॥੪੩॥

[1](ਵਾਹਿਗੁਰੂ) ਪ੍ਰੇਮ ਹੀ ਪੰਥ ਵਧਾਉਣਾ ਹੈ।

ਖਾਕ ਪਾਕ[1] ਹਰਿ ਧ੍ਯਾਨ ਕੀ,

[1]ਹਰੀ ਦੇ ਧਿਆਨ ਦੀ ਪਵਿੱਤ੍ਰ ਸੁਆਹ (ਬਿਭੂਤੀ ਬਣਾਵੇ)।

ਝੋਲੀ[1] ਪਤੁ ਵੀਚਾਰ[2]।

[1]ਸ਼ਰਧਾ ਦੀ ਝੋਲੀ। [2]ਵੀਚਾਰ ਦਾ ਭਾਂਡਾ (ਖੱਪਰਰੱਖੇ)।

ਸੇਲੀ ਸਤ ਸੰਤੋਖ ਕੀ, ਜਤ ਜੰਗੋਟਾ[1] ਧਾਰ ॥੪੪॥

[1]ਲੰਗੋਟਾ।

ਮਦ[1] ਗੁਰੁ ਗ੍ਯਾਨ ਧ੍ਯਾਨ ਕਾ,

[1]ਅਮਲ, ਮਸਤੀ।

ਇਕ ਰਸ ਚਢ੍ਯੋ ਰਹਾਇ।
ਸਿੰਙੀ ਅਨਹਦ ਧੁਨ ਲਗੀ,
ਡੰਡਾ ਜੁਗਤਿ ਰਖਾਇ ॥੪੫॥

ਚੌਪਈ:

ਐਸੀ ਜੁਗਤਿ ਜੋਗ ਹਮ ਪਾਲਾ।
ਜਾਂ ਤੈ ਪਾਯੋ ਪੰਥ ਨਿਰਾਲਾ।
ਸਾਧਨ ਕਰਨ ਜੋਗ ਲੌ ਜੇਤੇ।
ਪਿਛਲੇ ਜੁੱਗਨ ਕੇ ਥੇ ਤੇਤੇ ॥੪੬॥
ਸੋ ਸਬਿ ਹੁਕਮ ਅਕਾਲਹਿ ਪਾਇ।
ਛੋਰਿ, ਹੋਰ ਮਗ ਲੀਨੋ ਆਇ।
ਨਾਮ ਜਪਨ ਭਗਤੀ ਹਰਿ ਗ੍ਯਾਨਾ।
ਸੁਖਦ ਸੁਖੈਨ ਸੁਲਭ ਸਦ ਜਾਨਾ ॥੪੭॥
ਤਾ ਪਰ ਸੰਤਨ ਸੰਗਤਿ ਗਹੈ।
ਮੁਕਤਿ ਭੁਗਤਿ ਸਬਿ ਕਰ ਤਲ[1] ਰਹੈ।

[1]ਹੱਥ ਦੀ ਤਲੀ 'ਤੇ ਭਾਵ ਪ੍ਰਤੱਖ।

ਢਪ੍ਯੋ[1] ਬੂਰ ਸੈਂ ਜ੍ਯੋਂ ਜਲ ਹੋਈ।

[1]ਢੱਕਿਆ।

ਗੰਧਲਾ ਚਪਲਾ[1] ਪੌਨ ਕਰਿ ਸੋਈ ॥੪੮॥

[1]ਚੰਚਲ।

ਰਵਿ ਪ੍ਰਤਿਬਿੰਬ[1] ਤਾਸ ਮੈ ਜੋ ਹੈ।

[1]ਸੂਰਜ ਦਾ ਅਕਸ।

ਦੀਸਤਿ ਨਹਿ ਵਹਿ ਕਾਹੂ ਕੋ ਹੈ।

ਪਾਇ ਔਖਦੀ[1] ਮੈਲ ਨਿਵਾਰੈ।
[1]ਦਵਾਈ।
ਪੌਨ ਬੰਦ ਕਰ ਬੂਰ ਉਤਾਰੈ ॥੪੯॥
ਫਿਰ ਤਤਕਾਲ ਰਵੀ ਦਰਸੈ ਹੈ[1]।
[1]ਸੂਰਜ ਦਿਸ ਪੈਂਦਾ ਹੈ।
ਅੰਤਹ ਕਰਣ ਮਾਹਿ ਤਜੋਂ ਪੈਹੈ[1]।
[1]ਤਿਵੇਂ ਅੰਤਹ ਕਰਣ ਵਿੱਚ (ਵੀ ਦੋਸ਼) ਪਾਈਦੇ ਹਨ।
ਮਲ ਚੰਚਲ ਆਵਰਨ[1] ਪਛਾਨੋ।
[1](ਪਾਪਾਂ ਦੀ) ਮੈਲ (ਕਰਕੇ ਮੈਲਾ ਵਾਸ਼ਨਾ ਰੂਪ ਹਵਾ ਨਾਲ) ਚੰਚਲ (ਅਤੇ ਅਗਿਆਨ ਦੇ) ਪੜਦੇ (ਨਾਲ ਢੱਕਿਆ ਹੋਇਆ ਹੈ)।
ਕਰਿ ਨਿਸਕਾਮ ਦੋਖ ਮਲ ਹਾਨੋ[1] ॥੫੦॥
[1]ਨਿਸਕਾਮ (ਕਰਮ) ਕਰ ਕੇ ਮੈਲ ਆਦਿਕ ਦੋਸ਼ਾਂ ਨੂੰ ਨਾਸ ਕਰੋ।
ਆਵਤ ਜਾਤ ਸ੍ਵਾਸ ਮੈਂ ਥਪੈ[1]।
[1]ਜੋੜੇ।
ਵਾਹਿਗੁਰੂ ਮਨਿ ਥਿਰ ਕਰਿ ਜਪੈ।
ਬਿਨ ਹੱਠ ਜੋਗ, ਹੋਇ ਮਨ ਥਿਰ ਯੌਂ[1]।
[1]ਇਸ ਤਰ੍ਹਾਂ ਮਨ ਟਿਕ ਜਾਂਦਾ ਹੈ।
ਦਰਸ ਜੋਤਿ ਸੁਨਿ ਅਨਹਦ ਫਿਰ ਯੌਂ[1] ॥੫੧॥
[1]ਫੇਰ ਇਸ ਤਰ੍ਹਾਂ ਜੋਤ ਦੇ ਦਰਸ਼ਨ ਕਰਦਾ ਤੇ ਅਨਹਦ (ਸ਼ਬਦ) ਸੁਣ ਲੈਂਦਾ ਹੈ।

ਬ੍ਰੱਹਮ ਗਜਾਨੀ ਗੁਰੁ ਸਰਣਾਈ।
ਜਾਇ, ਪਾਇ ਉਪਦੇਸ ਕਮਾਈ।
ਸ੍ਰਵਣ ਮੰਨਨ ਨਿਧਜਾਸਨ[1] ਕਰੈ।
[1]ਬਾਰ ਬਾਰ ਚਿੱਤ ਬ੍ਰਿਤੀ ਨੂੰ ਧਿਆਨ ਵਿੱਚ ਲਾਉਣ ਦੀ ਕਿਰਿਆ।
ਤੱਤਛਿਨ ਦੋਸ਼ ਅਵਰਣ ਸੁ ਟਰੈ ॥੫੨॥
ਬ੍ਰਹਮਾਤਮ ਹ੍ਵੈ ਗਜਾਨ ਸੱਖਜਾਤ[1]।
[1]ਪ੍ਰਤੱਖ।
ਭਰਮ ਭੇਦ ਅਗਜਾਨ ਬਿਲਾਤ[1]।
[1]ਨਾਸ ਹੋ ਜਾਂਦੇ ਹਨ।
ਬ੍ਰੱਹਮ ਗਜਾਨੀ ਬ੍ਰਹਮ ਸਮਾਨਾ।
ਹੋਵਤਿ, ਭਾਖਜੋ ਬੇਦ ਪੁਰਾਨਾ ॥੫੩॥
ਰਿੱਧਿ ਸਿੱਧਿ ਤਹਿਂ ਹਾਜਰ ਹੋਇ।
ਪੈ ਨਹਿ ਵਰ ਸਰਾਫ ਦੈ ਸੋਇ।
ਸਬਿ ਕੋ ਅਪਨਾਰੂਪ ਨਿਹਾਰੋ।
ਰਾਗ ਦ੍ਵੈਸ਼ ਨਹਿ ਕਿਸ ਸੋਂ ਧਾਰੋ ॥੫੪॥
ਗਜਾਨ ਭਗਤਿ ਬੈਰਾਗ ਦਿਨੋ ਦਿਨ।
ਬਢਿ ਹੈ, ਜੀਵਨ ਮੁਕਤਿ ਵਹੈ ਗਿਨ।
ਭਗਤਿ ਗਜਾਨ ਯਹਿ ਮਤ ਅਤਿ ਨੀਕਾ।
ਕੇਵਲ ਗਜਾਨ ਜੋਗ ਹਠ ਫੀਕਾ ॥੫੫॥
ਭਗਤਿ ਗਜਾਨ ਮਗ ਖਗ[1] ਪਹਚਾਨੋ।
[1]ਪੰਛੀ ਦਾ ਰਸਤਾ।
ਚੀਟੀ ਹਠ ਮਗ ਜੋਗ[1] ਪਛਾਨੋ।
[1]ਹਠ ਜੋਗ ਕੀੜੀ ਦਾ ਰਸਤਾ ਹੈ।
ਰਸਤਾ ਗਜਾਨ ਜਾਨਿ ਅਸ੍ਵਾਰੀ।
ਚਲਨੋ ਪਗ ਮਗ ਜੋਗ ਖਵਾਰੀ[1] ॥੫੬॥
[1]ਜੋਗ ਵਿੱਚ ਪੈਦਲ ਚਲਣ (ਵਾਂਗ) ਖੁਆਰ ਹੋਈਦਾ ਹੈ।
ਪੀਆ ਮਹਿਲ ਦੋਨੋ ਸਮ ਪੈ ਹੈ[1]।
[1]ਪਤੀ (ਪ੍ਰਮੇਸ਼ਰ) ਦਾ {ਮਹੱਲ} ਸਰੂਪ (ਗਿਆਨੀ ਤੇ ਜੋਗੀ) ਦੋਵੇਂ ਇੱਕੋ ਜਿਹਾ ਪਾ ਲੈਂਦੇ ਹਨ।

ਗਜਾਨੀ ਜੋਗੀ, ਸ੍ਰੁਤਿ[1] ਸਬਿ ਕੈ ਹੈਂ।
[1]ਵੇਦ।
ਪਜਾਲਾ ਜੋਊ ਨਾਮ ਰਸ ਪੀਵਤਿ।
ਉਤਰੈ ਨਸ਼ਾ ਨ, ਖੀਵਾ ਥੀਵਤਿ[1] ॥੫੭॥
[1]ਮਸਤ ਹੋ ਜਾਂਦਾ ਹੈ।

ਅਮਲ ਔਰ ਮਦਰਾ ਲੌ ਜੇਤੇ।
ਉਤਰ ਜਾਤਿ ਪ੍ਰਭਾਤ ਸੁ ਤੇਤੇ ॥੫੮॥

ਦੋਹਰਾ:

ਯਹਿ ਮਤ ਗੁਰੁ ਕਾ ਸੁਨਿ ਭਲੇ,
ਜੋਗੀ ਭਰਥਰਿ ਆਦਿ।
ਭਏ ਮੋਦ ਪ੍ਰਮੋਦ ਅਤਿ[1],
[1]ਬਹੁਤ ਤੋਂ ਬਹੁਤ ਅਨੰਦ।
ਤਜਯੋ ਬਾਦ ਬਿਬਾਦ[1] ॥੫੯॥
[1]ਚਰਚਾ ਤੇ ਝਗੜਾ।
ਗੁਰੁ ਰਵਿ ਰਵ ਰਿਸ਼ਮੇ ਸਮੁਖ,
ਕੁਮਤਿ ਕੁਮਦ ਸੁਕਚਾਤਿ[1]।
[1]ਗੁਰੂ ਰੂਪ ਸੂਰਜ ਦੀਆਂ ਬਾਣੀ ਰੂਪ ਕਿਰਨਾਂ ਦੇ ਸਾਹਮਣੇ ਖੋਟੀਆਂ ਮੱਤਾਂ ਦੀਆਂ ਕਮੀਆਂ ਮੀਚੀਆਂ ਗਈਆਂ।
ਅਮਲ ਰਿਦੇ ਜਨ ਕਮਲ ਜਿਮ,
ਹੋਇ ਮੋਦ ਬਿਗਸਾਤਿ[1] ॥੬੦॥
[1]ਦਾਸਾਂ ਦੇ ਉੱਜਲ ਹਿਰਦੇ ਕਮਲਾਂ ਵਾਂਗ ਖਿੜ ਕੇ ਅਨੰਦ ਹੋਏ।
ਤਹਿਂ ਤੈ ਚਲਿ ਭਲ ਗੁਰੂ ਪੁਨ,
ਪਹੁੰਚੇ ਜਬੈ ਉਜੈਨ।
ਸਪਰਾ ਗੰਗਾ[1] ਤਟ ਥਿਰੇ[2],
[1]ਇਕ ਨਦੀ ਦਾ ਨਾਮ। [2]ਕਿਨਾਰੇ ਬੈਠ ਗਏ।
ਲਗੇ ਸਬਦ ਧੁਨਿ ਕੈਨ[1] ॥੬੧॥
[1]ਸ਼ਬਦ ਉਚਾਰਨ ਕਰਨ ਲੱਗੇ।

ਚੌਪਈ:

ਸੁਨਿ ਕੈ ਲੋਗ ਦਰਸ ਹਿਤ ਆਏ।
ਭਏ ਮੋਦ ਪ੍ਰਮੋਦ ਮਹਾਏ।
ਕੇਚਿਤ ਥੇ ਜੋ ਮਤਸਰ ਪਾਗੇ[1]।
[1]ਈਰਖਾ 'ਚ ਭਰੇ ਹੋਏ।
ਚਰਚਾ ਪਰਚਾ[1] ਕਰਿ ਫਿਰ ਭਾਗੇ ॥੬੨॥
[1]ਪਰਚਾਵਾ।
ਮਹਾਂ ਕਾਲ ਕਾਲੇਸ਼੍ਵਰ ਨਾਮੂ।
ਜੋਤੀ ਲਿੰਗ ਪਿਖਯੋ ਸੁਖ ਧਾਮੂੰ[1]।
[1]ਸੁਖਾਂ ਦੇ ਘਰ (ਗੁਰਾਂ) ਨੇ ਮਹਾਂਕਾਲ ਕਾਲੇਸ੍ਵਰ ਜੋਤੀ ਲਿੰਗ ਨਾਮ ਦਾ (ਮੰਦਰ) ਵੇਖਿਆ।
ਪੁਨ ਹਰੱਸਦੀ[1] ਦੇਵੀ ਹੇਰੀ।
[1]ਦੇਵੀ ਦਾ ਨਾਮ।
ਜਾਹਿਂ ਸਾਖਿ[1] ਇਮ ਸੁਨੀ ਬਡੇਰੀ ॥੬੩॥
[1]ਸਾਖੀ, ਕਹਾਣੀ।
ਬਿੱਕ੍ਰਮ ਜੀਤ ਭੂਪ ਜੋ ਭਯੋ।
ਤਿਸ ਨੇ ਇਸ ਕੋ ਪ੍ਰਗਟ ਕਯੋ।
ਬਰ ਮਾਂਗਯੋ ਮੈਂ ਕਬੀ ਨ ਮਰੋਂ।
ਤਾਂ ਪਰ ਦੇਵੀ ਬਚਨ ਉਚਰੋ ॥੬੪॥
ਇਕ ਸੌ ਬਰਸ ਕਲੀ[1] ਮਰਯਾਦਾ।
[1]ਕਲਜੁਗ ਦੀ।
ਇਸ ਤੈ ਮੈਂ ਨ ਸਕੋਂ ਕਰਿ ਜ਼ਯਾਦਾ।
ਪੈ ਜਬਿ ਤੁਮ ਸੌ ਬਰਸ ਭੋਗ ਕਰਿ।
ਨਿਜ ਸਿਰ ਕਾਟ ਚਢੈਹੋ ਮੋ ਪਰ ॥੬੫॥
ਤਾਂ ਪਾਛੈ ਸੌ ਬਰਸ ਜਿਆਵੋਂ[1]।
[1]ਜਿਉਂਦਾਰਖਾਂਗੀ।
ਯਹਿ ਬਰ ਲੈ ਨ੍ਰਿਪ ਹ੍ਵੈ ਮੁਦ ਆਵੋ[1]।
[1]ਅਨੰਦ ਹੋ ਕੇ ਆ ਗਿਆ।
ਇਕ ਸੌ ਬਰਸ ਭੋਗ ਰਜਧਾਨੀ[1]।
[1]ਰਾਜ ਦਾ ਸੁਖ।

ਫਿਰ ਨਿਜ ਸਿਰ ਨਿਜ ਕਰ[1] ਨ੍ਰਿਪ ਗਜਾਨੀ ॥੬੬॥ — [1]ਆਪਣੇ ਹੱਥੀਂ।
ਕਾਟਿ ਚਢਾਇ ਸ਼ਕਤਿ ਪਰ[1] ਦੀਓ। — [1]ਦੇਵੀ ਉਪਰ।
ਸਤੰ ਜੀਵ[1] ਬਰ ਲੈ ਫਿਰ ਜੀਓ। — [1]ਸੌ ਵਰਹਾ ਜਿਉਂਦਾਰਹੁ।
ਯੌਂ ਹੀ ਤੀਨ ਬਾਰ ਬਰ ਪਾਯੋ।
ਬਰਸ ਤੀਨ ਸੌ ਰਾਜ ਕਮਾਯੋ ॥੬੭॥
ਕਰਿ ਕਰਿ ਜੰਗ ਘੋਰ ਅਤਿ ਭਾਰੇ।
ਜੀਤ ਕਰੇ ਬਸ ਸੱਤ੍ਰ ਅਪਾਰੇ।
ਪੱਛਮ ਗਜ਼ਨੀ ਲੌ ਹੈਰਾਤ[1]। — [1]ਸ਼ਹਿਰ।
ਪੂਰਬ ਦਿਸ ਅਸਾਮ ਲੌ ਖਜਾਤ[1] ॥੬੮॥ — [1]ਪ੍ਰਗਟ।
ਦੱਖਨ ਕੰਨਜਾ ਰਾਸ ਕੁਮਾਰੀ[1]। — [1]ਭਾਰਤ ਦਾ ਦਖਣੀ ਸਿਰੇ ਦਾ ਟਿਕਾਣਾ।
ਉੱਤਰ ਤਿੱਬਤ ਚੀਨ ਵੀਚਾਰੀ।
ਇਨ ਚਹੁੰ ਦਿਸ ਅੰਦਰ ਜਗ ਜੇਤਾ।
ਬਿੱਕ੍ਰਮ ਜੀਤ, ਜੀਤ ਲਿਯ ਤੇਤਾ ॥੬੯॥
ਤਖਤ ਦੇਹਲੀ ਜਾਂ ਦਿਨ ਥਿਰਜੋ[1]। — [1]ਬੈਠਾ।
ਸੰਮਤ ਨਿਜ ਚਲਾਇ ਉਨ ਧਰਜੋ।
ਇਕ ਸੌ ਪੈਂਤੀ ਬਰਸ ਬਿਤੇ ਜਬਿ।
ਸਾਲੀ ਬਾਹਨ ਭੂਪ ਭਯੋ ਤਬਿ ॥੭੦॥
ਨਦੀ ਨਰਬਦਾ ਤਟ[1] ਠਟਿ[2] ਜੰਗ। — [1]ਕਿਨਾਰੇ। [2]ਕਰਕੇ।
ਮਾਰਜੋ ਬਿਕਰਮ ਜੀਤ ਨਿਸੰਗ।
ਕਟ ਕਰਿ ਸੀਸ ਤਾਹਿੰ ਧਰ ਪਰਜੋ[1]। — [1]ਧਰਤੀ ਤੇ (ਸੁੱਟ ਦਿੱਤਾ)।
ਯਾਂ ਤੇ ਦੇਵੀ ਜਿਯਤ ਨ ਕਰਜੋ ॥੭੧॥

ਦੋਹਰਾ:

ਤਾ ਦਿਨ ਸੈ ਸਬਿ ਮੁਲਕ ਕਾ,
ਸਾਲਿ ਬਾਹਨ ਭੌ ਭੂਪ।
ਸ਼ਾਕਾ ਨਿਜ[1] ਤਿਸ ਨੈ ਤਬੈ, — [1]ਆਪਣਾ ਸ਼ਾਕਾ ਸੰਮਤ।
ਬਿਦਤਾਯੋ ਜਗ ਖੂਪ ॥੭੨॥
ਸਜਾਲ ਕੋਟ ਆਬਾਦ ਕਿਯ,
ਭਏ ਉਭੈ[1] ਤਿਹ ਪੂਤ। — [1]ਦੋ।
ਪੂਰਨ ਭਗਤ ਰਸਾਲੂ ਰਾਜਾ,
ਜਿਨ ਕੇ ਗੀਤ ਅਨੂਪ ॥੭੩॥
ਮਰਦਾਨੇ ਪ੍ਰਤਿ ਗਾਥ ਯਹਿ,
ਗੁਰ ਉਜੈਨ ਮੈ ਗਾਇ।
ਓਅੰਕਾਰ[1] ਇੰਦੌਰ ਢਿਗ, — [1]ਮੰਦਰ ਦਾ ਨਾਮ।
ਤੀਰ ਨਰਬਦਾ ਜਾਇ ॥੭੪॥
ਪਾਂਡਜੋ ਕੋ ਉਪਦੇਸ਼ ਕਿਯ,
ਬਾਨੀ ਓਅੰਕਾਰ।
ਜੋ ਸ੍ਰੀ ਗੁਰੂ ਗ੍ਰੰਥ ਮੈਂ,

ਲਿਖੀ ਆਹਿ ਸੁਖਕਾਰ ॥ ੭੫ ॥
ਬਾਲ ਘਾਟ ਲਖ[1] ਨਰਬਦਾ,
[1]ਲੰਘ ਕੇ।
ਕੋਹ ਕਾਮਠੀ[1] ਪੇਖ।
[1]ਮਹਾਂਦੇਵੀ ਦੁਰਗਾ ਦਾ ਪਹਾੜ।
ਅਨੰਤ ਮਲ ਪੁਰ ਮੈਂ ਗਏ,
ਆਏ ਲੋਗ ਬਿਸੇਖ[1] ॥ ੭੬ ॥
[1]ਬਹੁਤੇ।
ਚੌਪਈ:
ਸਜਾਮ ਤਿਲਕ ਕੌਡੀ ਬਹੁ ਪਹਿਰੀ।
ਜਟਾ ਮੁਕਟ ਗਰ ਗੁੰਜਾਂ ਗਹਿਰੀ[1]।
[1]ਗਲ ਵਿੱਚ ਬਹੁਤੀਆਂਰੱਤੀਆਂ (ਲਾਲੜੀਆਂ ਪਹਿਨੀਆਂ ਹੋਈਆਂ ਹਨ)।
ਬੂਝਜੋ ਗੁਰੁ ਤੁਮਾਰ ਮਤ ਕੋ ਹੈ।
ਲਗੇ ਸੁਨਾਵਨ ਯਾ ਬਿਧਿ ਸੋ ਹੈ ॥ ੭੭ ॥
ਮੱਲ ਅਸੁਰ ਨਾਸਕ ਮੱਲਾਰੀ[1]।
[1]ਮੱਲ ਨਾਮ ਦੇ ਦੈਂਤ ਨੂੰ ਨਾਸ ਕਰਨ ਵਾਲੇ {ਮੱਲਾਰੀ} ਭੈਰਉਂ।
ਧਰਜੋ ਰੂਪ ਹਰਿ ਜੋ ਸੁਖਕਾਰੀ।
ਸੋ ਸ੍ਵਰੂਪ ਹਮ ਨਿਸਦਿਨ ਧਜਾਵੈਂ।
ਬਾਹਨ ਸ੍ਵਾਨ[1] ਜਾਂਹਿ ਸ੍ਰੁਤਿ ਗਾਵੈਂ ॥ ੭੮ ॥
[1](ਜਿਸ ਦੀ) ਸਵਾਰੀ ਕੁੱਤਾ ਹੈ।
ਭੈਰਵ ਮਹਾਂਦੇਵ ਜਗ ਕਰਤਾ।
ਨਾਚਹਿਂ ਤਿਸ ਅਗੇ ਮੁਦ ਧਰਤਾ[1]।
[1]ਜਗਤ ਦੇ ਕਰਤਾ ਮਹਾਂਦੇਵ (ਸ਼ਿਵ ਜੀ ਦੇ ਅਵਤਾਰ) ਭੈਰਉਂ ਅੱਗੇ (ਅਸੀਂ) ਅਨੰਦ ਧਾਰ ਕੇ ਨਚਦੇ ਹਾਂ।
ਯਹਿ ਸੁਨਿ ਪੁਨ ਸਾਚੇ ਗੁਰੁ ਬੋਲੇ।
ਹਲਤ ਪਲਤ ਮੈਂ ਸੁਖਦ ਅਮੋਲੇ ॥ ੭੯ ॥
ਅਹੋ ਮੂਢ ਤੁਮ ਊਖਰ ਬਾਹੋ[1]।
[1]ਕੱਲਰ (ਦਾ ਖੇਤ) ਵਾਹੁੰਦੇ ਹੋ।
ਇਰਡ ਸੇਵਿ[1] ਫਲ ਆਂਬ ਸੁ ਚਾਹੋ।
[1]ਰਿੰਡ ਦੀ ਸੇਵਾ ਕਰਕੇ।
ਏਕ ਅਨਾਦਿ ਬ੍ਰਹਮ ਸੁਖ ਸਾਗਰ।
ਹਰ[1] ਹਰਿ[2] ਬਿਧਿ[3] ਤਿਹਂ ਰਚੇ ਉਜਾਗਰ[11] ॥ ੮੦ ॥
[1]ਵਿਸ਼ਨੂੰ। [2]ਸ਼ਿਵ। [3]ਬ੍ਰਹਮਾ। [11]ਪ੍ਰਗਟ।
ਭੈਰਵਾਦਿ ਗਨ[1] ਸਬਿ ਸ਼ਿਵ ਸੈਨਾ।
[1](ਸ਼ਿਵ ਦੇ) ਦਾਸ।
ਸੇਵੇ ਇਨਿ ਕਲਜਾਨ ਕੁਛ ਹੈ ਨਾ।
ਪੁਨ ਸੇਵਕ ਉਨ ਕਾ ਹ੍ਵੈ ਜੋਈ।
ਭੈਰਵ ਰੂਪ ਅੰਤ ਮਰ ਹੋਈ ॥ ੮੧ ॥
ਕੈ ਸ੍ਵਾਨ ਹ੍ਵੈ ਹੈ ਸ੍ਰੁਤਿ ਗਾਯੋ।
ਬਡੋ ਲਾਭ ਨਰ ਸ੍ਵਾਨ ਬਨਾਯੋ[1]।
[1]ਮਨੁੱਖ ਤੋਂ ਕੁੱਤਾ ਬਣਾ ਦਿੱਤਾ।
ਯਹਿ ਸੁਨਿ ਵਹਿ ਸਤਿਗੁਰੁ ਪਗ ਪਰੇ।
ਸਤਿਨਾਮੁ ਦੈ ਸਿੱਖ ਸੁ ਕਰੇ ॥ ੮੨ ॥
ਸਤਿ ਚਿਤ ਆਨਦ ਜੋ ਪ੍ਰਮਾਤਮ।
ਤਾਹਿਂ ਭਜੋ ਤੁਮ ਲਖਿ ਨਿਜ ਆਤਮ[1]।
[1]ਆਪਣਾ ਸਰੂਪ ਜਾਣ ਕੇ।
ਮਾਨ ਬੈਨ ਵਹਿ ਐਨ[1] ਸਿਧਾਰੇ।
[1]ਘਰਾਂ ਨੂੰ।
ਸਤਿਗੁਰੁ ਤਹਿਂ ਤੈ ਅਗਰ ਪਧਾਰੇ ॥ ੮੩ ॥
ਮਧੁਰ ਨਾਮ ਪੁਰ ਪਹੁਂਚੇ ਜਾਏ।
ਕ੍ਰਿਸ਼ਨਾ ਨਦੀ ਸੁ ਤੀਰ ਬਿਰਾਏ।

ਬਿਸਵਕ ਸੈਨ ਦੇਵ[1] ਕਾ ਮੰਦ੍ਰ। — [1]ਜਿਸ ਦੀ ਸੈਨਾ ਪਵਿੱਤ੍ਰ ਹੋਵੇ, ਵਿਸ਼ਨੂੰ। (ਅ) ਪੁਰਾਣਾਂ ਅਨੁਸਾਰ ਤੇਰਵਾਂ ਮੰਨੂੰ।
ਪਿਖਾ ਬਿਸਾਲ ਬਿਪਲ[1] ਬਡ ਸੁੰਦ੍ਰ ॥੮੪॥ — [1]ਬਹੁਤ ਵਿਸਥਾਰ ਸਹਿਤ।
ਤਾਹਿਂ ਉਪਾਸ਼ਕ ਗੁਰੁ ਢਿਗ ਆਏ।
ਪੀਤ[1] ਚਿੰਨ੍ਹ ਬਹੁ ਭਾਂਤਿ ਬਨਾਏ। — [1]ਪੀਲੇ।
ਬਿਸਵਕ ਸੈਨ ਦੇਵ ਹਮ ਸੇਵੈਂ।
ਬਾਂਛਤਿ ਫਲ ਸਬਿ ਇਸ ਤੇ ਲੇਵੈਂ ॥੮੫॥
ਤਾਸ ਭਗਤ ਸਬਿ ਬਿਨ ਸੰਦੇਹਾ।
ਪੈ ਹੈ ਬਿਸ਼ਨ ਲੋਕ ਤਜਿ ਦੇਹਾ।
ਗੁਰੂ ਕਹਯੋ ਤੁਮ ਸੀਂਚਤਿ ਸਾਖਾ[1]। — [1]ਟਾਹਣੀਆਂ ਸਿੰਜਦੇ ਹੋ।
ਜਾਂ ਤੇ ਨਹਿਂ ਪੂਜੈ ਅਭਿਲਾਖਾ ॥੮੬॥
ਐਸੇ ਦਾਸ ਬਿਸ਼ਨ ਕੇ ਕੇਤੇ।
ਹੈਂ, ਤਾਰਹਿਂ ਕਿਆ ਤੁਮ ਕੌ ਤੇਤੇ।
ਤਾਂ ਤੇ ਹਰਿ ਭਗਤੀ ਉਰ ਧਰੋ।
ਹ੍ਵੈ ਨਿਸਕਾਮ ਤੁ ਭਵਨਿਧ ਤਰੋ ॥੮੭॥
ਯਹਿ ਉਪਦੇਸ਼ ਮਾਨ ਵਹਿ ਗਏ।
ਮਨਮਥ[1] ਕੇ ਸੇਵਕ ਪੁਨ ਅਏ ॥੮੮॥ — [1]ਕਾਮਦੇਵ।

ਦੋਹਰਾ:
ਮਨਮਥ ਸਬਿ ਕੇ ਉਰਿ ਬਸੈ,
ਉਪਜਾਵੈ ਸੰਸਾਰ।
ਸੁਰ ਨਰ ਮੁਨਿ ਜਨ ਅਸੁਰ ਜਿਂਹ,
ਸੇਵਕ ਲਖਿ ਸੁਖਕਾਰ ॥੮੯॥

ਚੌਪਈ:
ਪੰਚ ਬਾਣ ਪੁਸ਼ਪਨ ਕੇ[1] ਲੀਏ। — [1]ਫੁੱਲਾਂ ਦੇ ਤੀਰ।
ਜੀਵ ਚਰਾਚਰ[1] ਜਿਹਂ ਬਸ ਕੀਏ। — [1]ਚੇਤਨ ਤੇ ਜੜ ਜੀਵ।
ਰਤਿ[1] ਅਤਿ ਸੁੰਦ੍ਰ ਤਿਯ ਸੰਗ ਸੋਹੈ। — [1]ਕਾਮ ਦੀ ਇਸਤ੍ਰੀ।
ਮਨਮਥ ਪ੍ਰਭੁ ਸਭਿ ਜਗ ਕੌ ਮੋਹੈ ॥੯੦॥
ਕ੍ਰਿਪਾ ਦ੍ਰਿਸਟ ਜਾਂ ਪਰ ਤਿਹ ਹੋਈ।
ਮੋਦ ਪ੍ਰਮੋਦ ਲਹੈ ਜਨ ਸੋਈ।
ਪੰਚ ਬਾਣ ਕੇ ਧਰਿ ਤਨ ਅੰਕਾ[1]। — [1]ਸ਼ਰੀਰ ਉਪਰ ਕਾਮ ਦੇ ਚਿੰਨ੍ਹ ਲਾ ਕੇ।
ਜੀਅਤ ਮੁਕਤਿ ਹਮ ਫਿਰਹਿਂ ਨਿਸੰਕਾ ॥੯੧॥
ਤਬਿ ਗੁਰੁ ਕਹਯੋ ਨਾ ਮਤ ਸੁਠ ਥਾਰੋ।
ਲਾਡੂ ਬੂਰ[1] ਮੂਰ[2] ਨਿਰਧਾਰੋ। — [1]ਬੂਰ ਦੇ ਲੱਡੂ। [2]ਮੁੱਢੋਂ ਹੀ।
ਬੇਦ ਅਮੂਲਕ[1] ਰਿਖੀਅਨ ਨਿੰਦਯੋ। — [1]ਵੇਦਾਂ ਦੇ ਵਿਰੁੱਧ ਹੈ।
ਨਾਮ ਲੇਤਿ ਜਹਿਂ ਹ੍ਵੈ ਸ਼ਰਮਿੰਦਯੋ ॥੯੨॥
ਪਾਰਬ੍ਰਹਮ ਹੈ ਸਬਿ ਜਗਿ ਕਰਤਾ।
ਬਿਧਿ ਹਰਿ ਹਰ ਰਚਿ ਪਾਲ ਸੰਹਰਤਾ[1]। — [1]ਨਾਸ ਕਰ ਦੇਂਦਾ ਹੈ।

ਬਿਸ਼ਨ ਪੁੱਤ੍ਰ ਮਨਮਥ ਹੈ ਗਾਯੋ।
ਸੋ ਕਿਮ ਈਸ੍ਵਰ ਤੁਮੈ ਬਤਾਯੋ ॥੯੩॥
ਜਿਹ ਸਿਮ੍ਰਤਿ[1] ਕਰਿ ਨਾਰੀ ਸੰਗਾ। — [1]ਜਿਸ ਦੀ ਯਾਦ ਨਾਲ।
ਹੋਤਿ ਗਜਾਨ ਗੁਨ ਸਕਲ ਬਿਭੰਗਾ[1]। — [1]ਨਾਸ।
ਆਸੁਰ ਸੰਪਤਿ ਮੈਂ ਬਖਜਾਤਾ[1]। — [1]ਅਉਗਣਾਂ 'ਚੋਂ ਮਸ਼ਹੂਰ।
ਸੋ ਕਿਮ ਹੋਇ ਮੁਕਤਿ ਕਾ ਦਾਤਾ ॥੯੪॥

ਦੋਹਰਾ:
ਮਾਨਿ ਬੈਨ ਉਪਦੇਸ਼ ਗਹਿ,
ਚਿੰਨਜ ਕਾਂਮ ਕੇ ਛੋਰਿ।
ਗਏ ਬੰਦਿ ਗੁਰੁ ਪਗ ਵਹੈ,
ਚਾਲੇ ਗੁਰੂ ਬਹੋਰ[1] ॥੯੫॥ — [1]ਫੇਰ।

ਚੌਪਈ:
ਮਾਂਗਧ ਪੁਰ ਪਹੁੰਚੇ ਜਬ ਜਾਈ।
ਮਿਲੇ ਕੁਬੇਰ ਉਪਾਸ਼ਕ ਆਈ।
ਨਵ ਨਿਧਿ ਹੇਮ ਪਾਦ[1] ਚਿੰਨ ਧਰੇ। — [1]ਸੋਨੇ ਦੇ ਪੈਰਾਂ ਦੇ।
ਨਿਜ ਮਤ ਕੇ ਯੌਂ ਬੈਨ ਉਚਰੇ ॥੯੬॥
ਹੈ ਕੁਬੇਰ ਹਰਿ ਕੇਰ ਭੰਡਾਰੀ।
ਮਾਯਾ ਹਾਥ ਵੀਚ ਤਿਹ ਸਾਰੀ।
ਨਵਿ ਨਿਧ ਕੇ ਪ੍ਰਭੁ[1] ਧਨਦ[2] ਕਹਾਵੈਂ। — [1]ਮਾਲਕ। [2]ਧਨ ਦੇ ਦਾਤੇ।
ਤਾਸ ਭਗਤ ਨਿਤ ਪ੍ਰਤਿ ਸੁਖ ਪਾਵੈਂ ॥੯੭॥
ਬਿਨ ਧਨ ਧਰਮ ਹੋਤਿ ਨਹਿ ਕੋਈ।
ਧਰਮ ਤੈ ਮੁਕਤਿ ਭੁਗਤਿ ਸਬਿ ਹੋਈ।
ਹਰੀ ਹਰ ਬਿਧਿ ਸੁਰੇਸ ਲੌ[1] ਜੇ ਹੈਂ। — [1]ਵਿਸ਼ਨੂੰ, ਸ਼ਿਵ, ਬ੍ਰਹਮਾ ਤੇ ਇੰਦ੍ਰ ਤੱਕ।
ਨਿਜ ਹਿਤ ਧਨ ਕੁਬੇਰ ਤੈ ਲੇ ਹੈਂ ॥੯੮॥
ਦਾਸੀ ਘਨੀ ਜੱਖਣੀ[1] ਜਾਂ ਕੀ। — [1]ਜੱਛਾਂ ਦੀਆਂ ਇਸਤ੍ਰੀਆਂ। {ਜੱਛ=ਕੁਬੇਰ ਦੀ ਸੇਵਾ ਵਿੱਚ ਰਹਿਣ ਵਾਲੀ ਦੇਵਤਿਆਂ ਦੀ ਇਕ ਜਾਤੀ।}
ਸੁਰ ਸੁੰਦ੍ਰੀ ਆਦਿ ਨਾਮ ਬਹੁ ਬਾਂਕੀ[1]। — [1]ਬਹੁਤ ਸੁੰਦਰ।
ਜੋ ਜਨ ਤਾਂ ਕੀ ਕਰਿ ਹੈ ਸੇਵਾ।
ਪੈ ਹੈ ਭੋਗ ਮੋਖ ਸੁਖ ਮੇਵਾ ॥੯੯॥
ਤਾਂ ਤੇ ਜੇ ਤੁਮ ਭੀ ਸਬਿ ਚਹੋ।
ਤਾਸ[1] ਅਨਜਨ ਭਗਿਤ[2] ਉਰਿ ਗਹੋ। — [1]ਤਿਸ (ਕੁਬੇਰ) ਦੀ। [2]ਅਨੰਨਿ-ਭਗਤੀ। {ਅਨੰਨਿ=ਅਨੰ=ਹੋਰ ਨਾਲਨਿ=ਨ ਸਬੰਧਰੱਖਣ ਵਾਲਾ। ਇਕ ਦਾ ਉਪਾਸ਼ਕ।}
ਗੁਰੁ ਕਹਯੋ ਤੁਮਰਾ ਮਤ ਕੂਰਾ।
ਸੇਵਨ[1] ਸੇਮਲ ਤਰੁਰਾਹੂਰਾ[2] ॥੧੦੦॥ — [1]ਮੰਨਣਾ। [2]ਸਿੰਬਲ ਤੇਰਹੂੜੇ ਦੇ ਦਰੱਖ਼ਤ (ਵਾਂਗ ਨਿਸਫਲ ਹੈ)। {ਰਹੂੜਾ=ਇਕ ਫਲਹੀਨ ਦਰੱਖ਼ਤ}।
ਧਨ ਸ੍ਵਾਮੀ ਕੁਬੇਰ ਕਿ ਨ ਹੋਈ[1]। — [1]ਕਿਉਂ ਨ ਹੋ ਜਾਵੇ।
ਧਨ ਤੈ ਤ੍ਰਿਪਤਿ ਹੋਤ ਨਹਿ ਕੋਈ।
ਜਿਮ ਜਿਮ ਲਾਭ ਤ੍ਰਿਸਨ ਤਿਮ ਬਾਢੈ।

ਸੰਸੈ ਬੰਧਨ ਹੋਵਤਿ ਗਾਢੈ ॥੧੦੧॥
ਮੁਕਤਿ ਬਿਚਾਰ ਦੂਰ ਕਿਤ ਰਹਿਹੀ।
ਤਾਂ ਤੇ ਤਯਾਗ ਸਦਾ ਸ੍ਰੁਤਿ ਕਹਿਹੀ।
ਭੋਰ[1] ਜੱਖਣੀ ਸੇਵਨ ਜੋਈ।
[1]ਬਹੁਤ ਥੋੜਾ ਜਿਹਾ ਵੀ।
ਅਤਿ ਕਚੀਲ[1] ਮਤ ਮੰਦ ਹੈ ਸੋਈ ॥੧੦੨॥
[1]ਬਹੁਤ ਅਪਵਿੱਤਰ।
ਤਾਂ ਤੇ ਸਤਿਗੁਰ ਸਰਣ ਸਿਧਾਈ[1]*।
[1](ਜੋ) ਗਏ ਹਨ। *ਇਥੇ ਅੰਕ ਨੰ: ੧੦੩ ਦੀ ਦੂਜੀ ਤੁਕ 'ਜਨਮ ਮਰਣ ਕੀ ਕਾਣ ਚੁਕਾਈ' ਤੋਂ ਇਸੇ ਹੀ ਬਿਸ੍ਰਾਮ ਦੇ ਅੰਕ ਨੰ: ੧੪੧ ਦੀ ਚੌਥੀ ਤੁਕ 'ਅਸੁਰ ਦੇਵ ਗਣ ਭੂਚਰ ਸਰਬਾਇਨ' ਤੱਕ ਦੀ ਰਚਨਾ ਆਖੇਪਕਾਰ ਘਸੀਟਾ ਸਿੰਘ ਕਵੀਸ਼ਰ ਲਾਹੌਰ ਦੀ ਹੈ ਜੋ ਲਾਹੌਰ ਐਡੀਸ਼ਨ ਛਾਪਾ ਪੱਥਰ ਦੇ ਪੰਨਾ ੧੦੧ ਤੋਂ ੧੦੪ ਤੱਕ ਛਪੀ ਹੋਈ ਹੈ। ਹੇਠ ਲਿਖੇ ਕਾਰਨਾਂ ਕਰਕੇ ਆਖੇਪਕਾਰ ਦੀ ਰਚਨਾ ਸਿੱਧ ਹੁੰਦੀ ਹੈ। ਅਸਲ ਰਚਨਾ ਦੇ ਪੰਨਾ ੧੦੦ ਦੇ ਅੰਤ ਤੱਕ ੯੭ ਨੰ: ਚੌਪਈ ਚਲ ਰਹੀ ਹੈ ਪਰ ੧੦੧ ਪੰਨੇ ਤੇ ਆਖੇਪਕਾਰ ਨੇ ਅੰਕ ਨੰ: ੩ ਲਾਇਆ ਹੈ। ਫਿਰ ੧੦੪ ਪੰਨੇ ਦੇ ਅਖੀਰ ੨੫ ਨੰ: ਚੌਪਈ ਚਲ ਰਹੀ ਹੈ ਪਰ ੧੦੫ ਪੰਨੇ ਤੇ ਕਵੀ ਜੀ ਦੀ ਅਸਲ ਰਚਨਾ ਦਾ ਅੰਕ ਨੰ: ੧੧੦ ਹੈ ਭਾਵ ਇਹ ਕਿ ਅਸਲ ਰਚਨਾ ਦੇ ਇਨ੍ਹਾਂ ਚੌਂਹ ਸਫ਼ਿਆਂ ਵਿੱਚ ਕਵੀ ਜੀ ਨੇ ੧੩ ਅੰਕ ਨੰ: ਬਦਲੇ ਸਨ। ਪਰ ਆਖੇਪਕਾਰ ਨੇ ੨੩ ਅੰਕ ਨੰ: ਲਿਖੇ ਹਨ। ਬਾਕੀ ਕਾਰਨ ਉਹੀ ਹੀ ਹੈ ਜੋ ਪਿੱਛੇ ਆਈ ਆਖੇਪ ਰਚਨਾ ਦੇ ਹਨ। ਵਿਸਥਾਰ ਲਈ ਦੇਖੋ ਪੂਰਬਾਰਧ ਬਿਸ੍ਰਾਮ ਨੰ: ੭ ਦੇ ਅੰਕ ਨੰ: ੯੪ ਦੀ * ਨਿਸ਼ਾਨ ਹੇਠਲੀ ਪੈਰ ਟੂਕ।

ਜਨਮ ਮਰਣ ਕੀ ਕਾਣ ਚੁਕਾਈ।
ਆਗੇ ਚਲੇ ਸ੍ਰੀ ਗੁਰ ਨਾਥਾ।
ਨਿਜਿ ਦਾਸਨ ਕੋ ਕਰਤਿ ਸਨਾਥਾ[1] ॥੧੦੩॥
[1]ਸਫਲ।
ਭਰਥਰਿ ਸਿਧਿ ਬੈਠੋ ਮਗ ਮਾਹੀ[1]।
[1]ਰਸਤੇ 'ਚ ਬੈਠ ਰਿਹਾ ਸੀ।
ਪਹੁੰਚੇ ਸ੍ਰੀ ਨਾਨਕ ਗਤਿ ਦਾਈ।
ਤ੍ਰੀਆਰਾਜ ਔਰ ਨ੍ਰਿਪ ਜੇਤੇ।
ਮਾਨਤਿ ਗੁਰੁ ਸਮ ਸਗਲੇ ਤੇਤੇ ॥੧੦੪॥
ਕਰਿ ਬਿਸਰਾਮ ਸ੍ਰੀ ਗੁਰੁ ਤਾਹੀਂ।
ਮਰਦਾਨਾ ਬਾਲਾ ਤਿਹਿਂ ਠਾਈਂ।
ਸੋ ਅਹਾਰ ਹਿਤ ਬਨ ਮੈ ਗਯੋ।
ਆਇ ਧਾਮ ਗੁਰੁ ਦਰਸਨ ਲਯੋ ॥੧੦੫॥
ਕਰਿ ਆਦੇਸ[1] ਪਗ ਬੰਦਨ ਕੀਨੀ।
[1]ਨਮਸਕਾਰ।
ਅਪੁਨੀ ਭਗਤਿ ਸਫਲ ਮਨਿ ਚੀਨੀ।
ਦੇਖ ਕ੍ਰਾਂਤਿ[1] ਮੁਖ ਬਚਨ ਅਲਾਵਾ।
[1]ਚਿਹਰੇ ਦੀ ਚਮਕ।
ਕੌਨ ਨਾਮ ਤੁਮ ਕਤ ਤੇ ਆਵਾ ॥੧੦੬॥
ਤਬਿ ਬਾਲੇ ਸੁਨਿ ਬਾਕ ਉਚਾਰਾ।
ਮੁਲਕ ਪੰਜਾਬ ਸੁ ਦੇਸ ਹਮਾਰਾ।
ਸ੍ਰੀ ਗੁਰੁ ਨਾਨਕ ਬੇਦੀ ਜਾਨੋ।
ਪਤਿਤ ਉਧਾਰਨ ਗਮਨ ਸੁ ਠਾਨੋ ॥੧੦੭॥
ਹਮ ਸੇਵਕ ਸੰਗਿ ਸਦਾ ਰਹਾਈ।
ਮੁਕਤਿ ਆਪਨੀ ਕੋ ਚਿਤਿ ਚਾਈ[1]।
[1]ਚਿੱਤ ਵਿੱਚ ਚਾਅ ਹੈ।

ਭਰਥਰਿ ਸੁਨਿ ਮਨਿ ਭਯੋ ਅਨੰਦਾ।
ਪ੍ਰਭੁ ਮਿਲੇ ਮਾਨੋ ਸੁਖ ਕੰਦਾ ॥੧੦੮॥
ਪਰਸੇ ਚਰਨ ਜੁਗਲ ਕਰ ਜੋਰੇ[1]। [1]ਦੋਨੋ ਹੱਥ ਜੋੜ ਕੇ।
ਬਿਭੋ ਭਾਗ[1] ਪ੍ਰਭ ਦਰਸ਼ਨ ਤੋਰੇ। [1]ਚੰਗੇ ਭਾਗਾਂ ਨੂੰ।
ਬਹੁਤ ਕਾਲ ਪ੍ਰਤੀਖਤ[1] ਰਹਿਓ। [1]ਉਡੀਕਦਾ।
ਸਭਿ ਸਾਧਨ ਕਾ ਅਬਿ ਫਲ ਲਹਿਓ ॥੧੦੯॥
ਬੈਠਿਓ ਜਬੈ ਸਮੀਪ ਗੁਸਾਈਂ।
ਸ੍ਰੀ ਮੁਖ ਸੇਂ ਗੁਰ ਗਿਰਾ ਅਲਾਈ[1]। [1]ਬਾਣੀ ਕਹੀ।
ਕਬ ਸੇਂ ਤੁਮ ਹਮ ਕੋ ਪਹਿਚਾਨਤਿ।
ਕੌਨ ਕਾਮ ਤੁਮ ਹਮ ਸੰਗਿ ਠਾਨਤਿ[1] ॥੧੧੦॥ [1]ਸਾਡੇ ਪਾਸੋਂ ਕਰਵਾਉਣਾ ਚਾਹੁੰਦੇ ਹੋ।
ਸੁਨੋ ਪ੍ਰਭੂ ਹਮ ਕਹਿਜੋਂ ਸੁਨਾਇ।
ਏਕ ਦਿਵਸ ਮੁਨਿ ਨਾਰਦ ਆਇ।
ਮਿਲਜੋ ਹਮੈ ਪ੍ਰੇਮ ਰੰਗ ਭੀਨਾ।
ਭਗਤਿ ਪਰਾਇਨ[1] ਕਰ ਮੈ ਬੀਨਾ[2] ॥੧੧੧॥ [1]ਆਸਰੇ। [2]ਹੱਥ 'ਚ ਵੀਣਾ ਸੀ।
ਕਰਿ ਡੰਡੌਤ ਪ੍ਰਕਰਮਾ ਕਰੀ।
ਕਛੁ ਪੂਛਨ ਕੀ ਮਨਸਾ ਧਰੀ।
ਦੇਵ ਰਿਖੀ[1] ਤਬਿ ਬਚਨ ਉਚਾਰਾ। [1]ਨਾਰਦ।
ਸਤਿ ਮਾਨੀਜੋਂ ਬਾਕ ਹਮਾਰਾ ॥੧੧੨॥
ਜੋ ਕਛੁ ਪੂਛਨ ਇੱਛਾ ਥਾਰੋ[1]। [1]ਤੁਹਾਡੀ।
ਅਬਿ ਕਿਛੁ ਕਾਲ ਧੀਰ ਮਨਿ ਧਾਰੋ।
ਤਲਵੰਡੀ ਬੇਦੀ ਕੁਲ ਮਾਹੀਂ।
ਭੇ ਅਵਿਤਾਰ ਜਗਤ ਗੁਰੁ ਤਾਹੀਂ ॥੧੧੩॥
ਸ੍ਰੀ ਨਾਨਕ ਗੁਰੁ ਨਾਮ ਧਰਾਯੋ।
ਮਤ ਪਾਖੰਡੀ ਸਕਲ ਦੁਰਾਯੋ[1]। [1]ਛੁਪ ਗਏ ਹਨ।
ਸਤਿ ਨਾਮੁ ਸਿਮਰਨ ਉਪਦੇਸੁ।
ਸਤਿ ਸਰੂਪੀ[1] ਮਿਟੈ ਕਲੇਸੁ ॥੧੧੪॥ [1]ਸੱਤ ਸਰੂਪ (ਗੁਰਾਂ) ਨਾਲ (ਮਿਲ ਕੇ)।
ਪ੍ਰਿਥਮ ਮਿਲੈਂ ਤੁਮ ਪੈ ਮਗ ਮਾਹੀਂ।
ਬੈਠੋ ਆਸਨ ਲਾਇ ਇਹਾਂ ਹੀ[1]* ॥੧੧੫॥ [1]ਇਸੇ ਥਾਂ। *ਏਥੇ ਮੂਲ 'ਚ ਪਾਠ 'ਕਦਾਈ' ਸੀ ਜਿਸ ਦਾ ਅਰਥ ਨਹੀਂ ਸੀ ਬਣਦਾ ਇਸ ਲਈ ਅਸਾਂ ਸੁਧ ਪਾਠ 'ਇਹਾਂ ਹੀ' ਬਣਾ ਦਿੱਤਾ ਹੈ ਜੋ ਅੱਗੋਂ ਜਾ ਕੇ ਅੰਕ ਨੰ: ੧੭ ਦੀ ਪਹਿਲੀ ਤੁਕ ਦੇ ਪਾਠ 'ਤਾਂ ਦਿਨ ਤੇ ਐਨ ਈਹਾਂ ਰਚ ਕਰਿ ਬੈਠਿਓ' ਤੋਂ ਦਰੁਸਤ ਸਾਬਤ ਹੋ ਜਾਂਦਾ ਹੈ।

ਦੋਹਰਾ:
ਜਾਇ ਜਾਇ[1] ਸਭਿ ਧਰਾ ਮੈ, [1](ਆਪ) ਜਾ ਜਾ ਕੇ।
ਸਾਗਰ ਪਰਬਤ ਮਾਹਿ।
ਸਤਿ ਨਾਮੁ ਉਪਦੇਸ ਕਰਿ,
ਸ੍ਰੀ ਗੁਰੁ ਗਤਿ ਦੇ ਤਾਹਿ ॥੧੧੬॥
ਕਬਿੱਤ:
ਸੁਨਿ ਮੁਨਿ ਬੈਨ ਚਿਤੁ ਅਤਿ ਹਰਖੈਨ[1] ਭਯੋ, [1]ਪ੍ਰਸੰਨ।

ਤਾਂ ਦਿਨਾਂ ਤੇ ਐਨ[1] ਈਹਾਰਚ ਕਰਿ ਬੈਠਿਓ।
[1]ਘਰ।
ਕੀਨੋ ਮੈ ਬਿਚਾਰ ਮੁਨੀ ਕੀਯੋ ਜੋ ਉਚਾਰ,
ਕਬਿ ਹੋਇਗੋ ਦਿਦਾਰ ਮਨ ਮੇਰੋ ਹਠ ਐਂਠਿਓ[1]।
[1]ਖਿੱਚ ਲਿਆ ਭਾਵ ਭਾਰਾ ਹਠ ਕੀਤਾ।
ਸਾਚੀ ਭਈ ਬਾਨੀ ਰਿਖਦੇਵ ਜੋ ਬਖਾਨੀ,
ਸੁਨੋ ਗੁਰੁ ਸੁਖਦਾਨੀ ਦੀਜੈ ਸੋਈ ਮਨ ਮੈਂਠਿਓ[1]।
[1]ਜੋ ਮੈਂ ਮਨ 'ਚ ਧਾਰੀ ਹੈ।
ਕਹੀ ਗੁਰਦੇਵ ਸੇਵ ਸਫਲ ਤੁਮਾਰੀ ਭਈ,
ਲੀਜੈ ਪੂਛ ਸੋਈ ਜੋਈ ਚਿੱਤਿ ਹੁਲਸੈਠਿਓ[1] ॥੧੧੭॥
[1]ਚਿੱਤ ਵਿੱਚ ਉਤਸ਼ਾਹ ਧਾਰਿਆ ਹੈ।

ਚੌਪਈ:

ਭਰਥਰਿ ਕਹੀ ਸੁਨੋ ਜਗਦੀਸਾ।
ਕ੍ਰਿਪਾ ਤੁਮਾਰ ਸਕਲ ਦੁਖ ਖੀਸਾ[1]।
[1]ਨਾਸ ਹੋ ਗਿਆ ਹੈ।
ਸਕਲ ਆਉ[1] ਮੈ ਸਾਧਯੋ ਜੋਗ।
[1]ਉਮਰ।
ਮਨ ਰੋਕਨ ਕਾ ਕੀਨੋ ਬੋਧ[1] ॥੧੧੮॥
[1]ਵਿਚਾਰ, ਜਤਨ।
ਮਨ ਨਿਰਮਲ ਜਬ ਹੋਵੈ ਪ੍ਰਾਨੀ।
ਤਬਿ ਮਿਲ ਹੈ ਪ੍ਰਭ ਸਾਰੰਗ ਪਾਨੀ[1]।
[1]ਅਕਾਲ ਪੁਰਖ।
ਜਨਮ ਮਰਨ ਕੇ ਸੰਕਟ ਖੋਵੈ।
ਅਨਦ ਸਰੂਪੀ ਬਿਚਰੈ ਜੋਵੈ[1] ॥੧੧੯॥
[1]ਦੇਖੇ।
ਪਿਆਲਾ ਮਦ ਕਾ ਪੀਏਂ[1] ਜੁਗੀਸ਼ੁਰ।
[1]ਪੀਂਦੇ ਹਨ।
ਤਾੜੀ[1] ਲਾਵੈਂ ਧਜਾਵੈਂ ਈਸ਼ਰ।
[1]ਸਮਾਧੀ।
ਕਵਨ ਭਾਂਤਿ ਕਰਿ ਦ੍ਰਿੜ ਵੈਰਾਗ*।
*ਭਾਵ ਇਹ ਕਿ ਜੋਗੀ ਲੋਕ ਤਾਂ ਸ਼ਰਾਬ ਦਾ ਪਿਆਲਾ ਪੀ ਕੇ ਸਮਾਧੀ ਲਾ ਲੈਂਦੇ ਹਨ, ਇਸ ਤਰ੍ਹਾਂ ਵਿਕਾਰਾਂ ਵੱਲੋਂ ਵੈਰਾਗ ਦ੍ਰਿੜ੍ਹ ਕਰ ਲੈਂਦੇ ਹਨ। ਤੁਹਾਡੇ ਮੱਤ ਵਿੱਚ ਕਿਸ ਸਾਧਨ ਨਾਲ ਵੈਰਾਗ ਦ੍ਰਿੜ੍ਹ ਕਰਦੇ ਹਨ?
ਬਿਨ ਬਿਰਾਗ ਹਰਿ ਪ੍ਰੇਮ ਨ ਲਾਗ ॥੧੨੦॥
ਯੇਹ ਸੰਸੇ ਮਨ ਮੇਰੇ ਸਤਿਗੁਰੁ।
ਨਾਰਦ ਸੋਂ ਮੈਂ ਕਹੀ ਬਾਤ ਫੁਰ[1]।
[1]ਜੋ ਗਲ ਸਫੁਰਨ ਹੋਈ।
ਸੋ ਕ੍ਰਿਪਾ ਕਰਿ ਸੰਸਾ ਦਹੋ[1]।
[1]ਸਾੜੋ, ਦੂਰ ਕਰੋ।
ਯਾਂ ਤੇ ਪਰਮ ਆਨੰਦ ਮੈਂ ਲਹੋਂ[1] ॥੧੨੧॥
[1]ਲਵਾਂ।
ਗੁਰ ਨਾਨਕ ਤਬਿ ਐਸ ਉਚਾਰਾ।
ਸੁਨੋ ਭਰਥਰੀ ਵਾਕ ਹਮਾਰਾ।
ਮਨ ਨਿਰਮਲ ਬਿਨ ਭਗਤਿ ਸੁ ਨਹੀ।
ਭਗਤਿ ਯੋਗ ਬੇਦੋਂ ਮੈਂ ਕਹੀ ॥੧੨੨॥
ਜੋ ਜਨ ਭਗਤਿ ਯੋਗ ਦ੍ਰਿੜ ਕਰੈ।
ਭਵ ਸਾਗਰ ਸੋ ਛਿਨ ਮੈ ਤਰੈ।
ਸੁਨੋ ਭਰਥਰੀ ਜੁਗਤਿ ਜੋਗ ਕੀ।
ਨਹਿਂ ਇੱਛਾ ਜਿਨਿ ਬ੍ਰਹਮ ਭੋਗ ਕੀ[1] ॥੧੨੩॥
[1]ਬ੍ਰਹਮਾ ਦੇ ਲੋਕ ਦੇ ਭੋਗਾਂ ਦੀ।
ਤਬਿ ਗੁਰ ਨਾਨਕ ਸ਼ਬਦ ਉਚਾਰਾ।
ਆਸਾਰਾਗ ਮਾਹਿ ਨਿਰਧਾਰਾ।
ਜੇ ਗਤਿ ਚਾਹਤਿ ਮਨੁਜ[1] ਬਿਚੱਛਨ[2]।
[1]ਮਨੁੱਖ। [2]ਚਤੁਰ।

ਧਰਤਿ ਜੋਗ ਕੇ ਸੋ ਅਸ ਲੱਛਨ ॥੧੨੪॥

ਆਸਾ ਮਹਲਾ ੧ ॥

| | |
|---|---|
| ਗੁਰੁ ਕਾ ਸਬਦੁ ਮਨੈ ਮਹਿ ਮੁੰਦ੍ਰਾ, ਖਿੰਥਾ[1] ਖਿਮਾ ਹਢਾਵਉ ॥ | [1]ਗੋਦੜੀ। |
| ਜੋ ਕਿਛੁ ਕਰੈ ਭਲਾ ਕਰਿ ਮਾਨਉ, ਸਹਜ ਜੋਗ ਨਿਧਿ ਪਾਵਉ ॥੧॥ | |
| ਬਾਬਾ ਜੁਗਤਾ ਜੀਉ ਜੁਗਹਿ ਜੁਗ ਜੋਗੀ, ਪਰਮ ਤੰਤ ਮਹਿ ਜੋਗੰ[1] ॥ | [1]ਹੇ ਬਾਬਾ! (ਜੋ ਜੀਵ) ਜੁਗਾਂ ਜੁਗਾਂ ਦੀਆਂ ਸੰਸਾਰਕ ਜੁਗਤੀਆਂ ਵਿੱਚ ਜੁੜਿਆ ਹੋਇਆ ਸੀ ਉਹ ਹੁਣ ਅਕਾਲ ਪੁਰਖ ਵਿੱਚ ਜੋੜ ਲਿਆ ਹੈ। |
| ਅੰਮ੍ਰਿਤ ਨਾਮ ਨਿਰੰਜਨ ਪਾਇਆ, ਗਿਆਨ ਕਾਇਆਰਸ ਭੋਗੰ[1] ॥੧॥ ਰਹਾਉ ॥ | [1]ਬੁੱਧੀ ਗਿਆਨਰਸ ਨੂੰ ਭੋਗਦੀ ਹੈ। |
| ਸਿਵ ਨਗਰੀ[1] ਮਹਿ ਆਸਣਿ ਬੈਸਉ, ਕਲਪ[2] ਤਿਆਗੀ ਬਾਦੰ[3] ॥ | [1]ਬ੍ਰਹਮ ਰੂਪ ਸ਼ਹਿਰ ਵਿੱਚ। [2]ਕਲਪਣਾ। [3]ਬਿਅਰਥ। |
| ਸਿੰਙੀ ਸਬਦੁ ਸਦਾ ਧੁਨਿ ਸੋਹੈ, ਅਹਿਨਿਸਿ ਪੂਰੈ ਨਾਦੰ[1] ॥੨॥ | [1](ਪੂਰਨ ਜਾਨਣਾ ਹੀ) ਰਾਤ ਦਿਨ ਨਾਦ ਪੂਰਦੇ ਹਾਂ। |
| ਪਤੁ ਵੀਚਾਰੁ[1] ਗਿਆਨ ਮਤਿ ਡੰਡਾ[2], ਵਰਤਮਾਨ ਬਿਭੂਤੰ[3] ॥ | [1]ਵੀਚਾਰ ਦਾ ਪਾਤ੍ਰ (ਭਾਂਡਾ)। [2]ਬੁਧੀ 'ਚ ਗਿਆਨ (ਧਾਰਨਾ) ਡੰਡਾ ਹੈ। [3]ਤਿੰਨਾਂ ਸਮਿਆਂ ('ਚ ਸੰਸਾਰ ਨੂੰ ਨਾਸ ਰੂਪ ਜਾਨਣਾ) ਗਿਭੂਤੀ ਹੈ। |
| ਹਰਿ ਕੀਰਤਿਰਹਰਾਸਿ[1] ਹਮਾਰੀ, ਗੁਰਮੁਖਿ ਪੰਥੁ ਅਤੀਤੰ[2] ॥੩॥ | [1]ਰਹੁ ਰੀਤ। [2]ਨਿਰਲੇਪ ਰਹਿਣਾ। |
| ਸਗਲੀ ਜੋਤਿ ਹਮਾਰੀ ਸੰਮਿਆ, ਨਾਨਾ ਵਰਨ ਅਨੇਕੰ[1] ॥ | [1]ਨਾਨਾ ਤਰ੍ਹਾਂ ਦੇ ਅਨੇਕਾਂ ਰੰਗਾਂ ਦੀ ਸਾਰੀ ਸ੍ਰਿਸ਼ਟੀ ਵਿੱਚ ਇਕ ਜੋਤ ਸਮਾਈ ਹੋਈ (ਜਾਣੀ ਹੈ) ਇਹੋ ਸਾਡੀ ਸੰਗਜ਼ਾ (ਅੱਲ) ਹੈ। |
| ਕਹੁ ਨਾਨਕ ਸੁਣਿ ਭਰਥਰਿ ਜੋਗੀ, ਪਾਰਬ੍ਰਹਮ ਲਿਵ ਏਕੰ[1] ॥੪॥ (ਪੰਨਾ ੩੫੯) | [1]ਇਕ ਪਾਰਬ੍ਰਹਮ ਵਿੱਚ ਬ੍ਰਿਤੀ ਲਾਉਣ (ਜੋਗ ਹੈ)। |

ਚੌਪਈ:

ਇਹ ਬਿਧਿ ਜੋ ਜਨ ਧਾਰੇ ਜੋਗ।
ਮਨ ਕੀ ਮੈਲ ਨਿਵਾਰੇ ਭੋਗ[1]। — [1]ਭੋਗਾਂ ਰੂਪ ਮੈਲ।
ਪੁਨ ਪਜਾਲਾ ਜੋ ਤੁਮੈ ਬਖਾਨਾ।
ਸੋ ਹਮ ਭਾਖਤਿ ਸੁਨਿ ਦੈ ਕਾਨਾ ॥੧੨੫॥

ਆਸਾ ਮਹਲਾ ੧ ॥

| | |
|---|---|
| ਗੁੜੁ ਕਰਿ ਗਿਆਨੁ, ਧਿਆਨੁ ਕਰਿ ਧਾਵੈ[1], ਕਰਿ ਕਰਣੀ ਕਸੁ[2] ਪਾਈਐ ॥ | [1]ਧਾਵੇ ਦੇ ਫੁੱਲ। [2]ਭਗਤੀ ਦਾ ਸੱਕ ਪਾਉਂਦੇ ਹਾਂ। |
| ਭਾਠੀ ਭਵਨੁ[1] ਪ੍ਰੇਮ ਕਾ ਪੋਚਾ, ਇਤੁਰਸਿ ਅਮਿਉ ਚੁਆਈਐ ॥੧॥ | [1](ਜੀਵਾਤਮਾ ਦਾ ਘਰ) ਦੇਹ ਦੀ ਭੱਠੀ (ਭਗਤੀ ਵਾਲੀ ਬ੍ਰਿਤੀ ਘੜੀ ਹੈ)। |
| ਬਾਬਾ ਮਨੁ ਮਤਵਾਰੋ[1] ਨਾਮਰਸ ਪੀਵੈ, ਸਹਜ ਰੰਗ[2] ਰਚਿ ਰਹਿਆ[3] ॥ | [1]ਮਸਤ ਹੋ ਰਿਹਾ ਹੈ। [2]ਸਹਜ ਸਰੂਪ ਦੇ ਅਨੰਦ ਵਿੱਚ। [3]ਲੀਨ ਹੋ ਰਿਹਾ ਹੈ। |
| ਅਹਿਨਿਸਿ ਬਨੀ ਪ੍ਰੇਮ ਲਿਵ ਲਾਗੀ[1], ਸਬਦੁ ਅਨਾਹਦ ਗਹਿਆ[2] ॥੧॥ ਰਹਾਉ ॥ | [1]ਰਾਤ ਦਿਨ ਜੋ ਪ੍ਰੇਮ 'ਚ ਲਿਵ ਲੱਗੀ ਹੈ ਇਹ {ਬਨੀ} ਵੰਨੀ ਹੈ। [2]ਹੱਦਰਹਿਤ {ਸ਼ਬਦ} ਬ੍ਰਹਮ ਨੂੰ ਗ੍ਰਹਿਣ ਕਰਨਾ ਅਨਾਹਦ ਸ਼ਬਦ ਹੈ। |
| ਪੂਰਾ ਸਾਚ ਪਿਆਲਾ[1] ਸਹਜੇ, ਤਿਸਹਿ ਪੀਆਏ ਜਾ ਕਉ ਨਦਰਿ ਕਰੇ ॥ | [1]ਸੱਚ ਦੀ ਸ਼ਰਾਬ ਦਾ {ਪੂਰਾ} ਭਰਿਆ ਹੋਇਆ ਇਹ ਗਿਆਨ ਦਾ ਪਿਆਲਾ ਹੈ। |
| ਅੰਮ੍ਰਿਤ ਕਾ ਵਾਪਾਰੀ ਹੋਵੈ, ਕਿਆ ਮਦਿ ਛੂਛੈ ਭਾਉ ਧਰੇ ॥੨॥ | |
| ਗੁਰੁ ਕੀ ਸਾਖੀ[1] ਅੰਮ੍ਰਿਤ ਬਾਣੀ, ਪੀਵਤ ਹੀ ਪਰਵਾਣੁ ਭਇਆ ॥[2] | [1]ਸਿਖਿਆ ਰੂਪ। [2]ਅੰਦਰ ਭਾਵ ਹਿਰਦੇ ਕਰਕੇ। |
| ਦਰ ਦਰਸਨ ਕਾ ਪ੍ਰੀਤਮੁ ਹੋਵੈ, ਮੁਕਤਿ ਬੈਕੁੰਠੈ ਕਰੈ ਕਿਆ ॥੩॥ | |
| ਸਿਫਤੀ ਰਤਾ ਸਦ ਬੈਰਾਗੀ, ਜੂਐ ਜਨਮੁ ਨ ਹਾਰੈ ॥ | |
| ਕਹੁ ਨਾਨਕ ਸੁਣਿ ਭਰਥਰਿ ਜੋਗੀ, ਖੀਵਾ[1] ਅੰਮ੍ਰਿਤ ਧਾਰੈ ॥੪॥ | [1]ਮਸਤ। |

ਚੌਪਈ:

ਭਰਥਰਿ ਸੁਨਿ ਮਨਿ ਸੰਸੈ ਨਾਸਾ।
ਹਰਿ ਦਰਸ਼ਨ ਕੀ ਧਾਰੀ ਆਸਾ।

ਭਯੋ ਬਿਦੇਹ ਨ ਸੁਰਤਿ ਸੰਭਾਰੀ।
ਕਿਯੋ ਸੁਚੇਤ ਗੁਰੁ ਕ੍ਰਿਪਾ ਧਾਰੀ ॥੧੨੬॥
ਆਗੈ ਮਿਲੇ ਵੈਸ਼ਨੋਂ ਸਾਧੂ।
ਕੰਠੀ ਤੁਲਸੀ ਵਿਸ਼ਨ ਅਰਾਧੂ।
ਗੁਰ ਸੈਂ ਪੂਛਤਿ ਕੋ ਮਤ ਤੁਮਰਾ।
ਬਿਨਾ ਚਿੰਨ੍ਹ ਨਹਿ ਲਖਤ ਸੁ ਪਰਾ[1] ॥੧੨੭॥ — [1]ਜਾਣਿਆ ਨਹੀਂ ਜਾਂਦਾ।
ਸਤਿਗੁਰ ਕਹੈਂ ਚਿੰਨ੍ਹ ਜੋ ਧਾਰੀ।
ਜਗ ਭਰਮਾਵਨ ਲੋਕਾਚਾਰੀ।
ਡਿੰਭ ਕਰੇ ਕਿਛੁ ਕਾਮ ਨ ਆਵੈ।
ਆਂਖ ਮੂੰਦ ਬਕ[1] ਧਯਾਨਹਿੰ ਲਾਵੈ ॥੧੨੮॥ — [1]ਬਗਲੇ ਵਾਂਗ।
ਕੰਠੀ ਬਾਂਧ ਬਿਦੇਸ਼ਨ ਰਟਨਾ[1]। — [1]ਫਿਰਨਾ।
ਤਿਲਕ ਦ੍ਵਾਦਸ[1] ਲੋਗਨ ਬਹੁ ਜਟਨਾ[2]। — [1]੧੨ ਤਿਲਕ ੯੩/੧੪। [2]ਜੜਨੇ ਭਾਵ ਲਾਉਣੇ।
ਆਸਨ ਅਨਿਕ ਭਾਂਤ ਕੇ ਕਰੈ।
ਮਨ ਮੈ ਵਿਸ਼ੈ ਵਾਸ਼ਨਾ ਧਰੈ ॥੧੨੯॥
ਸਭਿ ਫੋਕਟ ਕਿਛੁ ਕਾਮ ਨ ਆਵੈ।
ਦੁਹੂੰ ਲੋਕ ਕੇ ਸੁਖ ਬਿਨਸਾਵੈ।
ਮਾਰਗ ਦੋਇ ਜਗਤ ਮੈ ਜਾਨੋ।
ਇਕ ਚੀਟੀ[1] ਦੁਇ ਪੰਛੀ ਮਾਨੋ ॥੧੩੦॥ — [1]ਕੀੜੀ।
ਕ੍ਰਮ ਕ੍ਰਮ[1] ਕਰਿ ਚੀਟੀ ਜਬਿ ਚਲੇ। — [1]ਹੌਲੀ ਹੌਲੀ।
ਨਹਿ ਗਿਰ[1] ਚਰ੍ਹੈ ਜਤਨ ਕਰਿ ਭਲੇ। — [1]ਪਹਾੜ।
ਪੰਛੀ ਉਡੇ ਛਿਨਿਕ ਮੈ ਪਹੁੰਚੈ।
ਤਸ[1] ਗੁਰ ਮੰਤ੍ਰ ਜਗਤ ਮੈ ਮਹੁੰਚੇ[2] ॥੧੩੧॥ — [1]ਤਿਵੇਂ ਹੀ। [2]ਬਹੁਤ ਉੱਚੇ (ਥਾਂ ਪੁਚਾ ਦੇਂਦਾ ਹੈ)
ਆਗੇ ਸਤਿਗੁਰ ਤ੍ਰੇਤਾ ਦੁਆਪਰ।
ਤਿੱਹ ਜੁੱਗਨ ਮੈ ਧਰਮ ਪੂਜ ਬਰ[1]। — [1]ਧਰਮ ਦਾ ਪੂਜਨ ਵੱਡਾ (ਔਖਾ) ਸੀ।
ਅਬ ਕਲਿ ਕਾਲ ਸੁਖੈਨ ਸੁ ਜਾਨੋ।
ਪੰਖੀ ਮਾਰਗ ਸੁਗਮ[1] ਪਛਾਨੋ ॥੧੩੨॥ — [1]ਸੁਖਾਲਾ।
ਸਤਿ ਸੰਗਤ ਮੈ ਕਰੇ ਨਿਵਾਸ।
ਸਤਿਨਾਮੁ ਗੁਰਮੁਖਿ ਮੁਖੁ ਭਾਸ[1]। — [1]ਗੁਰਮੁਖਿ ਬਣ ਕੇ ਮੁਖੋਂ {ਭਾਸ} ਉਚਾਰਨ ਕਰੇ।
ਧ੍ਰੂਹ ਕੋ ਨਾਰਦ ਕਰਿ ਉਪਦੇਸ।
ਅਚੱਲ ਸੁ ਪਦਵੀ ਪਾਈ ਬੇਸ[1] ॥੧੩੩॥ — [1]ਸ੍ਰੇਸ਼ਟ, ਉੱਤਮ।
ਬਾਲਮੀਕ ਕੋ ਸਪਤ ਮੁਨੀਸ੍ਵਰ।
ਮਰਾ ਮਰਾ ਉਲਟੋ ਰਟਤੀਸਰ[1]। — [1]ਈਸ਼ਰ ਦੇ ਨਾਮ 'ਰਾਮ' ਨੂੰ ਉਲਟਾ 'ਮਰਾ ਮਰਾ' ਉਚਾਰਦਿਆਂ।
ਸੂਧੋ ਰਾਮ ਰਾਮ ਤਬਿ ਥੀਆ।
ਕੌਨ ਚਿੰਨ੍ਹ ਇਨਿ ਧਾਰਨ ਕੀਆ ॥੧੩੪॥
ਬਯਾਸ ਪਰਾਸਰ ਔਰ ਬਸ਼ਿਸ਼ਟ।
ਚਿੰਨ੍ਹ ਕੌਨ ਪੁਨ ਕੌਨ ਸੁ ਇਸ਼ਟ[1]। — [1]ਧਰਮ।
ਸਤਿਗੁਰੁ ਸਰਨ ਸਕਲ ਦੁਖੁ ਹਰੈ।

ਸਤਿ ਨਾਮੁ ਮੁਖ ਸੇਂ ਨਿਤ ਰਰੈ[1] ॥੧੩੫॥ — [1]ਉਚਾਰੇ।
ਮਨੁ ਨੀਵਾਂ ਨਿਰਮਲ ਥਿਤਿ[1] ਬਾਣੀ। — [1]ਟਿਕਾ ਵਾਲੀ।
ਇਹ ਬਿਚਾਰ ਸੰਤਨ ਸੁਖੁ ਖਾਣੀ।
ਸੰਤਨ ਕੀ ਸ਼ਰਧਾ ਜਿਨਿ ਰਾਖੀ।
ਸੁਨਤਿ ਸੁਨਾਵਤਿ ਗੁਰੁ ਕੀ ਸਾਖੀ[1] ॥੧੩੬॥ — [1]ਸਿਖਿਆ।
ਪੀਵਤਿ ਹੈਂ ਵੋਹ ਪੈ ਸਮ[1] ਸ੍ਵੱਛਾ[2]। — [1]ਦੁੱਧ ਵਾਂਗ। [2]ਉੱਜਲ।
ਸੁਖੁ ਪਾਵਤਿ ਜਗ ਮੈ ਪ੍ਰਤੱਛਾ।
ਕੀਰਤਿ ਨਿਰਮਲ ਜੋ ਮਨਿ ਧਾਰੈ।
ਜਨਮ ਜਨਮ ਕੇ ਦੂਖ ਨਿਵਾਰੈ ॥੧੩੭॥
ਮਤ ਅਨੇਕ ਅਚਾਰਜ ਧਰਮ[1]। — [1]ਧਰਮ ਦੇ ਮੋਢੀ।
ਅਨਿਕ ਥਾਪਨਾ ਮਨਿ ਕਰਿ ਕਰਮ[1]। — [1]ਮਨ ਕਰ ਕੇ ਅਨੇਕਾਂ ਕਰਮਾਂ ਦੀ ਥਾਪਨਾ ਕਰਦੇ ਹਨ।
ਨਬੀ[1] ਔਲੀਏ[2] ਪੀਰਨ ਪੀਰ। — [1]ਖ਼ਬਰ ਦੇਣ ਵਾਲਾ, ਪੈਗੰਬਰ। [2]ਧਰਮ ਦੇ ਆਗੂ {ਵਲੀ ਦਾ ਬਹੁ-ਵਚਨ ਔਲੀਆ।}
ਕੌਨ ਗਨੈ ਨਹੀਂ ਮਰਮ[1] ਸੁ ਧੀਰ ॥੧੩੮॥ — [1]ਭੇਦ ਨਹੀਂ (ਪਾਈਦਾ)।
ਜੋ ਮਾਨੈ ਇਨ ਕੇਰ ਮਤਨ ਕੋ।
ਅੰਧਕਾਰ ਜਿਮ ਪਾਵਸ ਜਨ ਕੋ[1]। — [1]ਜਿਵੇਂ ਅਨ੍ਹੇਰਾ ਜਨਾਂ ਨੂੰ (ਦੁੱਖ ਵਿੱਚ) {ਪਾਵਸ} ਪਾਉਂਦਾ ਹੈ।
ਜਿਮ ਖੱਦਜੋਤ[1] ਉਡਤਿ ਹੈਂ ਸਾਰੇ। — [1]ਟਟਹਿਣੇ।
ਤਸਕਰ ਦੰਭੀ[1] ਵਿਚਰਤਿ ਭਾਰੇ ॥੧੩੯॥ — [1]ਪਖੰਡੀਆਂ ਰੂਪ ਚੋਰ।
ਸਤਿ ਨਾਮੁ ਸੂਰਜ ਪ੍ਰਕਾਸ਼ਨ।
ਦੁਰੇ ਸਕਲ ਤਮਚਰ ਪਿਖ ਜਾਸਨ[1]। — [1]ਜਿਸ ਨੂੰ ਦੇਖ ਕੇ ਸਾਰੇ ਪਾਪ ਰੂਪ {ਤਮਚਰ} ਉੱਲੂ ਛਪ ਜਾਂਦੇ ਹਨ।
ਗੁਰਮੁਖਿ ਪੰਥ ਬਤਾਇਆ ਸਤਿਗੁਰੁ।
ਪਰੇ ਚਰਨ ਮਿਲਿ ਸਭਿ ਜਨ ਏ ਫੁਰ[1] ॥੧੪੦॥ — [1]ਇਹ ਸੋਚ ਕੇ।
ਪਰੇ ਪਗਨ ਜਬ ਗੁਰੁ ਨਿਜ ਜਾਨਾ।
ਖੁਲੇ ਕਪਾਟ ਤਿਮਰ[1] ਭਯੋ ਹਾਨਾ[2]। — [1]ਅਗਿਆਨ ਦਾ ਅਨ੍ਹੇਰਾ। [2]ਨਾਸ।
ਸੁਰ ਨਰ ਨਾਗ[1] ਜੱਛ[2] ਗੰਧਰਬ[3]। — [1]ਸੱਪ। [2]ਕੁਬੇਰ ਦੀ ਸੇਵਾ ਵਿੱਚ ਰਹਿਣ ਵਾਲੇ ਦੇਵਤੇ। [3]ਦੇਵ ਲੋਕ ਦਾ ਗਵੱਈਆ।
ਅਸੁਰ[1] ਦੇਵ[2] ਗਣ ਭੁਚਰ[3] ਸਰਬ ॥੧੪੧॥ — [1]ਦੈਂਤ। [2]ਦੇਵਤਿਆਂ ਦੇ ਦਾਸ। [3]ਧਰਤੀ 'ਤੇ ਫਿਰਨ ਵਾਲੇ।
ਇਨਿ *ਸਬਿ ਊਪਰ ਈਸ਼ਰ ਅਹੈ। — *ਸਬਿ ਊਪਰ ਤੋਂ ਗਿਆਨੀ ਗਿਆਨ ਸਿੰਘ ਜੀ ਦੀ ਆਪਣੀ ਰਚਨਾ ਸ਼ੁਰੂ ਹੁੰਦੀ ਹੈ ਜੋ ਲਾਹੌਰ ਐਡੀਸ਼ਨ ਛਾਪਾ ਪੱਥਰ ਦੇ ਪੰਨਾ ੧੦੫ ਤੋਂ ਸ਼ੁਰੂ ਹੁੰਦੀ ਹੈ। ਵਿਸਥਾਰ ਲਈ ਦੇਖੋ ਬਿਸ੍ਰਾਮ ੮ ਦੇ ਅੰਕ ੧੦੩ ਦੀ * ਨਿਸ਼ਾਨ ਦੀ ਪੈਰ ਟੂਕ।
ਜਿਹ ਆਗਜਾ ਮੈ ਏ ਸਬਰਹੈਂ।
ਕੋਟ ਬਿਸ਼ਨ ਸ਼ਿਵ ਬਿਧਿ[1] ਜਿਂਹ ਰਚੇ। — [1]ਬ੍ਰਹਮਾ।
ਤਾ ਕਾ ਭਗਤ ਕਾਲ ਤੇ ਬਚੇ ॥੧੪੨॥
ਤਪਤ ਚਿੰਨ੍ਹ ਧਰਿ ਮੂਰਤਿ ਪੂਜੈ।
ਜੇ, ਤਿਨ ਸਮ ਨਹਿ ਅਗਜ[1] ਕੋ ਦੂਜੈ। — [1]ਅਗਿਆਨੀ।
ਚੇਤਨ ਹ੍ਵੈ ਜਢ ਸੇਵੈ ਜੋਈ।
ਤੇਲ ਚਹੈਂ ਬਾਲੂ ਤੇ[1] ਸੋਈ ॥੧੪੩॥ — [1]ਰੇਤੇ 'ਚੋਂ।

ਜਾ ਮਹਿ ਨਹਿ ਸਫੁਰਨਤਾ ਸੱਤਾ[1]।
[1]ਸ਼ਕਤੀ।
ਬਜਰਥ ਕਸ਼ਟ ਤਿੰਹ ਸੇਵਿ ਅਸੱਤਾ[1]।
[1]ਸ਼ਕਤੀ-ਹੀਣ ਦੀ।
ਮਿਲੈ ਨਰਜਤ[1] ਜੈਸ ਮਧ ਸ਼ੁਕਤੀ[2]।
[1]ਚਾਂਦੀ। [2]ਸਿੱਪੀ ਵਿੱਚੋਂ।
ਤਜੋਂ ਜਵ ਤੇ ਨਹਿ ਭਗਤੀ ਮੁਕਤੀ ॥੧੪੪॥
ਸਤਜੰ ਗਜਾਨ ਮਨੰਤੰ ਬ੍ਰਹਮਾ[1]।
[1]ਬ੍ਰਹਮ ਸਤਿ, ਚਿੱਤ (ਗਿਆਨ ਸਰੂਪ) ਅਤੇ ਅਨੰਤ ਰੂਪ ਹੈ।
ਬੇਦ ਕਹਤਿ ਯੌਂ ਜਾ ਕੇ ਮਰਮਾ[1]।
[1]ਭੇਦ।
ਤਾ ਕੀ ਭਗਤਿ, ਭੁਗਤਿ ਦੈ ਮੁਕਤੀ।
ਵਹੈ[1] ਉਪਾਸ਼ਨ ਜੋਗ ਸ ਯੁਕਤੀ ॥੧੪੫॥
[1]ਉਹੋ ਬ੍ਰਹਮ।
ਯਹਿ ਸੁਨਿ ਪਰੇ ਗੁਰੂ ਪਗ ਸਾਰੇ।
ਨਿਜ ਮਤ ਤਜਿ ਗੁਰਮਤਿ ਲਿਯ ਧਾਰੇ ॥੧੪੬॥

ਦੋਹਰਾ:

ਮਲੈਵਾਰ[1] ਮੈ ਪੁਨ ਗਏ,
[1]ਦੇਸ ਦਾ ਨਾਮ।
ਬ੍ਰਹਮ ਗੁਪਤ ਮਤ ਵਾਰ[1]।
[1]ਗੁਪਤ ਬ੍ਰਹਮ ਦੇ ਮਤ ਵਾਲੇ।
ਮਿਲੇ ਗੁਰੂ ਢਿਗ, ਆਇ ਉਨਿ,
ਐਸੇ ਕੀਨ ਉਚਾਰ ॥੧੪੭॥

ਚੌਪਈ:

ਹਮਰੋ ਮਤ ਹੈ ਸਭ ਤੇ ਊਚਾ।
ਬ੍ਰਹਮ ਗੁਪਤਰਹਿ ਸਦ ਹੀ ਸੂਚਾ।
ਭਗਵਤ ਭਗਤਨ ਹਿਤ ਪ੍ਰਗਟੈ ਹੈਂ।
ਹਮ ਦੋਨੋ ਕੋ ਸੇਵਨ ਕੈ ਹੈਂ ॥੧੪੮॥
ਕੰਠੀ ਤੁਲਸੀ ਊਰਧ ਟੀਕੋ[1]।
[1]ਉਪਰ ਨੂੰ ਤਿਲਕ।
ਤਪਤ ਚਿੰਨ੍ਹ ਦਾਯਕ ਫਲ ਨੀਕੋ।
ਰੂਪ ਚਤ੍ਰਧਾ[1] ਈਸ਼ਰ ਧਾਰੇ।
[1]ਚਾਰ ਤਰ੍ਹਾਂ ਦੇ।
ਇਕ ਮਨ ਬਾਨੀ ਪਰਾ ਨਿਹਾਰੇ[1] ॥੧੪੯॥
[1]ਮਨ ਬਾਣੀ ਤੋਂ ਪਰੇ ਦੇਖੀਦਾ ਹੈ।
ਦੁਤੀ ਬਿਰਾਟ[1] ਤ੍ਰਿਤੀ ਕ੍ਰਿਸ਼ਨਾਦੀ।
[1]ਵਿਸਥਾਰ ਵਾਲਾ, ਫੈਲਿਆ ਹੋਇਆ ਸਰਗੁਣ ਸਰੂਪ।
ਚਤਰਥ ਸਾਲ ਗਿਰਾਮ[1] ਅਨਾਦੀ।
[1]'ਸਾਲ ਗ੍ਰਾਮ' ਨਾਮ ਦੇ ਪਿੰਡ ਪਾਸੋਂ ਗੰਡਕਾ ਨਦੀ ਵਿੱਚੋਂ ਨਿਕਲਿਆ ਗੋਲ ਪੱਥਰ, ਜਿਸ ਉਪਰ ਚੱਕ੍ਰ ਦਾ ਚਿੰਨ੍ਹ ਹੁੰਦਾ ਹੈ, ਹਿੰਦੂ ਇਸ ਨੂੰ ਵਿਸ਼ਨੂੰ ਦੀ ਮੂਰਤੀ ਮੰਨਦੇ ਹਨ।
ਸੇਵਨ ਕਰੈ ਚਾਰ ਯਹਿ ਜੋਈ।
ਮੁਕਤਿ ਚਤ੍ਰਧਾ ਪੈਹੈ ਸੋਈ ॥੧੫੦॥
ਯਹਿ ਸੁਨਿ ਸਤਿਗੁਰ ਪੁਨ ਹਸ ਬੋਲੇ।
ਸੁਖਦ ਸਰਬਦਾ ਬੈਨ ਅਮੋਲੇ।
ਚਿੰਨ੍ਹ ਧਰਨਿ ਅਰ ਜਵ ਕੀ ਸੇਵਾ।
ਹੈ ਬਜਰਥ, ਬਾਕੀ ਸੁਖ ਦੇਵਾ[1] ॥੧੫੧॥
[1]ਬਾਕੀ (ਚੇਤਨ) ਸੁਖ ਦੇਣ ਵਾਲਾ।
ਸਗੁਨ ਰੂਪ ਬੈਰਾਟ ਪ੍ਰਮਾਤਮ[1]।
[1]ਪ੍ਰਮਾਤਮਾ ਦਾ ਸਰਗੁਣ ਸਰੂਪ ਵੈਰਾਟ ਹੈ।
ਨਿਗੁਨ ਪਰਾ ਮਨ ਬਾਨੀ ਆਤਮ[1]।
[1]ਮਨ ਬਾਣੀ ਤੋਂ ਪਰੇ ਆਤਮਾ ਨਿਰਗੁਣ ਸਰੂਪ ਹੈ।
ਇਨ ਕਾ ਧਜਾਨ ਨਾਮ ਸੁਖਕਾਰੀ।

| | |
|---|---|
| ਪ੍ਰੇਮ ਭਗਤਿ, ਦਾ ਮੁਕਤਿ ਉਦਾਰੀ[1] ॥ ੧੫੨ ॥ | [1]ਸ੍ਰੇਸ਼ਟ ਮੁਕਤੀ ਦੇਣ ਵਾਲੀ ਹੈ। |
| ਧ੍ਰੂ ਪ੍ਰਹਿਲਾਦ ਦੱਤ[1] ਸੁਕ[2] ਬਜਾਸ। | [1]ਦੱਤਾ ਤ੍ਰੇਯ। [2]ਸੁਕਦੇਵ। |
| ਸਨਕਾਦਿਕ ਨਾਰਦ ਲੌ ਖਾਸ। | |
| ਦ੍ਰੂਪਤ ਸੁਤਾ[1] ਬ੍ਰਿੱਜ[2] ਨਰ ਨਾਰੀ। | [1]ਦ੍ਰੋਪਤੀ। [2]ਮਥਰਾ ਦੇ ਪਾਸ ਦਾ ਇਕ ਦੇਸ਼ ਜਿਸ ਵਿੱਚ ਕਿਸੇ ਸਮੇਂ ਬਹੁਤ ਗਊ ਵਾੜੇ ਸਨ। |
| ਕਹੋ ਭਯੋ ਕੋ ਮੁਦ੍ਰਾ[1] ਧਾਰੀ ॥ ੧੫੩ ॥ | [1]ਚਿੰਨ੍ਹ। |
| ਤਾਂ ਤੇ ਤੁਮ ਸਬਿ ਚਿੰਨ੍ਹ ਬਿਹਾਈ[1]। | [1]ਤਿਆਗ ਕੇ। |
| ਦ੍ਵੈਤ ਭਾਵ ਪਾਵਕ[1] ਮੈ ਪਾਈ। | [1]ਅੱਗ। |
| ਮੂਰਤਿ ਪੂਜਨ ਕੂਪ ਡਰੈ ਕੈ[1]। | [1]ਖੂਹ 'ਚ ਸੁੱਟ ਕੇ। |
| ਭਜੋ ਬ੍ਰਹਮ ਸਤਿ ਸੰਗਤ ਕੈਕੈ ॥ ੧੫੪ ॥ | |
| ਆਤਮ ਗਜਾਨ ਜਾਂਹਿ ਤੇ ਪੈਹੋ। | |
| ਕੈਵਲ ਮੁਕਤਿ ਪਾਇ ਭਵ ਦੈਹੋ[1]। | [1]ਜੰਮਣ (ਮਰਨ) ਨੂੰ ਸਾੜ ਲਵੋਗੇ। |
| ਯਾ ਬਿਧਿ ਸੁਨਿ ਸਾਚੀ ਗੁਰਬਾਨੀ। | |
| ਮੁਕਤਿ ਭੁਕਤਿ ਦਾ ਯੁਕਤੀ ਸਾਨੀ[1] ॥ ੧੫੫ ॥ | [1]ਦਲੀਲਾਂ ਨਾਲ ਮਿਲੀ ਹੋਈ। |
| ਬੈਖਾਨਸ[1] ਆਦਿਕ ਥੇ ਜੇਤੇ। | [1]ਵਾਨ ਪ੍ਰਸਤੀ=ਸਾਰੀਆਂ ਵਾਸ਼ਨਾ ਛੱਡ ਕੇ ਆਤਮਾ ਨੂੰ ਢੂੰਡਣ ਵਾਲਾ। |
| ਸਤਿਨਾਮੁ ਜਾਪਕ ਭੇ ਤੇਤੇ। | |
| ਵਹਿ ਜਬਿ ਗਏ ਔਰ ਪੁਨ ਆਏ। | |
| ਨੈਸ਼ਦ ਕਰਮੀ[1] ਜੇ ਕਹਿਲਾਏ ॥ ੧੫੬ ॥ | [1]ਕਰਮਾਂ ਦਾ ਖੰਡਨ ਕਰਨ ਵਾਲੇ। |
| ਬਿਸ਼ਨ ਰੂਪ ਸਬਿ ਜਗਿ ਸ੍ਰੁਤਿ ਗਾਵਤਿ[1]। | [1]ਵੇਦ ਕਹਿੰਦਾ ਹੈ। |
| ਤਾਂ ਤੇ ਹਮੈ ਨ ਕਰਮ ਸੁਹਾਵਤਿ। | |
| ਫਿਰੈਂ ਮੁਕਤਿ ਹਮ ਕ੍ਰਮ ਭ੍ਰਮ ਡਾਰੇ[1]। | [1]ਕਰਮਾਂ ਨੂੰ ਭ੍ਰਮ ਜਾਣ ਕੇ ਤਿਆਗ ਦਿੱਤਾ ਹੈ। |
| ਬ੍ਰਹਮ ਰੂਪ ਸਬਿ ਤਈਂ ਨਿਹਾਰੇ ॥ ੧੫੭ ॥ | |
| ਸ਼ਬਦ[1], ਸਪਰਸ[2], ਰੂਪ[3], ਰਸ[11] ਗੰਧ[22]। | [1](ਕੰਨਾਂ ਦਾ ਵਿਸ਼ਾ) ਸੁਣਨਾ। [2](ਚਮੜੀ ਦਾ ਵਿਸ਼ਾ) ਛੋਹਣਾ। [3](ਅੱਖਾਂ ਦਾ ਵਿਸ਼ਾ) ਵੇਖਣਾ। [11](ਰਸਨਾ ਦਾ ਵਿਸ਼ਾ) ਚੱਖਣਾ। [22](ਨਾਸਾਂ ਦਾ ਵਿਸ਼ਾ) ਸੁੰਘਣਾ। |
| ਜਿਹਂ ਇੰਦ੍ਰੀ ਸੋਂ ਜਿਹਂ ਸਨਬੰਧ। | |
| ਜੋ ਮਨ ਚਹੈ ਭੁਗੈ ਹੈਂ[1] ਸੋਊ। | [1]ਭੋਗਦੇ ਹਾਂ। |
| ਤਨ ਤੈ ਜੁਦਾ ਜੀਵ ਨਹਿ ਕੋਊ ॥ ੧੫੮ ॥ | |
| ਪੁਨ ਗੁਰੁ ਕਹਜੋ ਭ੍ਰਿਸ਼ਟ ਮਤ ਥਾਰਾ[1]। | [1]ਤੁਹਾਡਾ। |
| ਬਿਸ਼ਜਾਨੰਦ ਜੋ ਮਾਨਜੋ ਸਾਰਾ[1]। | [1]ਸ੍ਰੇਸ਼ਟ। |
| ਕਰਮ ਧਰਮ ਸਬਿ ਸ਼ਾਸਤ ਬੇਦਾ। | |
| ਹ੍ਵੈ ਹੈ ਬਿਜਰਥ, ਤੋਰ ਮਤ ਏਦਾ[1] ॥ ੧੫੯ ॥ | [1]ਇਸ ਤਰ੍ਹਾਂ ਤੁਹਾਡੇ ਮਤ ਨੂੰ (ਮੰਨ ਲੈਣ ਨਾਲ)। |
| ਦੋ ਮਗ ਜਗ ਮੈਂ ਬੇਦ ਬਤਾਏ। | |
| ਇਕ ਨਿਸਕਾਮ[1] ਸਕਾਮ[2] ਲਖਾਏ[3]। | [1]ਕਾਮਨਾਰਹਿਤ। [2]ਕਾਮਨਾ ਸਹਿਤ। [3]ਜਣਾਏ। |
| ਕਰੈ ਸਕਾਮ ਕਰਮ ਜਨ ਜੋਈ। | |
| ਸੁਖ ਦੁਖ ਨਰਕ ਸੁਰਗ ਲਹਿ ਸੋਈ ॥ ੧੬੦ ॥ | |
| ਜੇ ਨਿਸਕਾਮ ਕਰਮ ਜਨ ਕਰਿ ਹੈਂ। | |

ਮੁਕਤਿ ਹੋਇ ਸੋ ਭਵ ਦੁਖ ਹਰ ਹੈਂ।
ਉਭੈ ਭ੍ਰਿਸ਼ਟ ਮਤ ਤੁਮ ਜੋ ਮਾਨੈ।
ਹਮ ਕਿਮ ਤੁਮੈ ਬੈਸ਼ਨਵ ਜਾਨੈ? ॥੧੬੧॥
ਸੁਕ੍ਰਿਤ[1] ਕਰੈ ਨ ਫਲ ਕਛੁ ਚਾਹੈ। [1]ਪੁੰਨ।
ਨੈਸ਼ਦ ਕਰਮਿ ਸਾਚ ਜਨ ਸਾ ਹੈ[1]। [1]ਉਹ ਹੈ।
ਮਾਨ ਬੈਨ ਵਹਿ ਨਿਜ ਮਤਿ ਤਜਿ ਕੈ।
ਸਤਿਨਾਮੁ ਭਗਤੀ ਹਰਿ ਭਜਿ ਕੈ ॥੧੬੨॥
ਸੋ ਜਬਿ ਗਏ ਮੇਘ ਪ੍ਰਸਥਾਏ[1]। [1]ਬੱਦਲ ਦੀ ਪੂਜਾ ਕਰਨ ਵਾਲੇ ਆਏ।
ਮੇਘ ਬਰਖਿ ਸਬਿ ਜਗਹਿ ਜਿਵਾਏ।
ਤਾਂ ਤੇ ਤਾਂ ਕੋ ਹਮ ਸੇਵੈ ਹੈਂ।
ਅੰਤਹਿ ਤਨ ਤਜਿ ਮੇਘ ਬਨੈ ਹੈਂ ॥੧੬੩॥
ਕਹਜੋ ਗੁਰੂ ਹੈਂ ਮੇਘ ਅਪਾਰੇ।
ਈਸ਼੍ਵਰ ਏਕ ਬੇਦ ਕਹਿਂ ਚਾਰੇ।
ਹੁਕਮ ਬੀਚ ਹੈਂ ਬਾਦਲ ਤਾਂ ਕੇ।
ਯਹਿ ਸੁਨਿ ਭਏ ਸਿੱਖ ਵਹਿ ਬਾਂਕੇ[1] ॥੧੬੪॥ [1]ਸੁੰਦਰ।
ਭੂਪਤਿ ਹੁਤੋ ਤਹਾਂ ਕਾ ਜੋਈ।
'ਰਾਜਾਰਾਮ' ਨਾਮ ਪ੍ਰਗਟੋਈ।
ਸੁਜਸ ਗੁਰੂ ਕਾ ਸੁਨਿ ਚਲਿ ਆਯੋ।
ਦੈ ਭੇਟਾ ਗੁਰਿ ਪਗ ਲਪਟਾਯੋ ॥੧੬੫॥
ਜਾਤਿ ਕੁਲਾਲ[1] ਬਿਸਾਲ ਉਦਾਰੇ। [1]ਘੁਮਿਆਰ।
ਹਾਥ ਜੋਰਿ ਯੌਂ ਬੈਨ ਉਚਾਰੇ।
ਹੇ ਗੁਰੁ! ਸੁਨੇ ਬੇਦ ਮੈਂ ਚਾਰੇ।
ਨਹੀਂ ਸਾਂਤਿ ਮਨ ਭਯੋ ਹਮਾਰੇ ॥੧੬੬॥
ਦੋਹਰਾ:
ਬੇਦ ਉਦਧਿ ਸਮ[1] ਹੈ ਲਖੋ, [1]ਸਮੁੰਦਰ ਵਾਂਗ।
ਪਜਾਸ ਨ ਮੇਦਤਿ ਕਾਂਹਿ।
ਮੇਘ ਰੂਪ ਗੁਰੁਦੁਆਰ ਹ੍ਵੈ[1], [1]ਗੁਰਾਂ ਦੇ ਰਾਹੀਂ ਹੋ ਕੇ।
ਹੋਇ ਅਮੀ ਸਮ[1] ਵਾਂਹਿ[2] ॥੧੬੭॥ [1]ਅੰਮ੍ਰਿਤ ਵਾਂਗ ਹੋ ਜਾਂਦਾ ਹੈ। [2]ਉਹੋ (ਸਮੁੰਦਰ ਦਾ ਪਾਣੀ)।
ਸਰਧਾ ਪਿਖ ਨ੍ਰਿਪ ਕੀ ਗੁਰੂ,
ਦੀਜੋ ਤਬੈ ਉਪਦੇਸ।
ਸੁਨਤੇ ਉਰ ਮੈਂ ਸਾਂਤਿ ਭਜੋ,
ਕਟੇ ਕਲੇਸ ਅਸੇਸ[1] ॥੧੬੮॥ [1]ਸਾਰੇ।
ਸਦਾ ਵਰਤ ਸਠ ਤੀਨ ਸੌ,
ਆਗੇ ਦਏ ਲਵਾਇ।
ਦੌਲਤ ਤਿੰਹ ਢਿਗ ਅਧਿਕ ਥੀ,
ਸੋ ਦੀਨੀ ਇਉਂ ਲਾਇ ॥੧੬੯॥
ਅਬਿ ਲੌ ਤਾਂ ਕੀ ਕੁਲ ਵਿਖੈ,

ਚਲੀ ਆਤਿ ਵਹਿਰੀਤਿ।
ਮਿਟੈ ਕੈਸ ਉਪਦੇਸ਼ ਗੁਰੁ,
ਲੀਕ ਸਿਲਾ ਸਮ ਨੀਤ[1] ॥੧੭੦॥
ਸ਼ਰਧਾ ਧਰਿ ਨ੍ਰਿਪ ਨੈ ਤਹਾਂ,
ਗੁਰੁ ਕੋ ਲਯੋ ਥਿਰਾਇ।
ਥਿਰੇ ਪੇਖਿ ਤਹਿੰ ਗੁਰੂ ਕੌਂ,
ਈਹਾਂ ਥਿਰਜੋ ਅਧਜਾਇ ॥੧੭੧॥

ਇਤਿ ਸ੍ਰੀ ਗੁਰੁ ਪੰਥ ਪ੍ਰਕਾਸ਼ ਗ੍ਰੰਥੇ ਪੂਰਬਾਰਧੇ ਗਜਾਨ ਸਿੰਘ ਵਿਰਚਿਤੇ ਦੱਖਣ ਦਿਸ਼ਾ ਕੋ ਸੈਰ, ਪਖੰਡ ਮਤ ਖੰਡਨ ਬਰਨਨੰ ਨਾਮ ਅਸ਼ਟਮੋ ਬਿਸ੍ਰਾਮ॥੮॥

[1]ਪੱਥਰ ਦੀ ਲਕੀਰ ਵਾਂਗ ਹਮੇਸ਼ਾਂ (ਕਾਇਮ ਰਹਿੰਦਾ ਹੈ)।

## ੯. {ਦੱਖਣੀ ਭਾਰਤ ਤੇ ਲੰਕਾ ਦੀ ਸੈਰ, ਪਖੰਡੀ ਮਤ ਖੰਡਨ, ਦੂਜੀ ਉਦਾਸੀ ਸਮਾਪਤਿ}

ਸ੍ਵੈਯਾ:

ਬੀਰ ਨ ਧੀਰ ਨ ਸੱਤ ਪ੍ਰਤੱਗਜ[1] ਨ, — [1]ਸੱਚਾ ਪ੍ਰਣ ਕਰਨ ਵਾਲਾ।

ਤੱਗ[1] ਨ ਲੱਗ ਨ ਪ੍ਰੇਮ ਜੀਆ ਕੋ[2]। — [1]ਤੱਤ ਦਾ ਗਿਆਤਾ। [2]ਨ ਹੀ ਮੇਰੇ {ਜੀਅ} ਹਿਰਦੇ ਵਿੱਚ ਕੋਈ ਪ੍ਰੇਮ ਦੀ ਹੀ {ਲੱਗ} ਲਗਨ ਹੈ।

ਜਾਪ ਨ ਤਾਪ ਨ ਨੇਮ ਨ ਸੰਜਮ,
ਇੰਦ੍ਰੀ ਮਨ ਨਹਿ ਜੀਤ ਲੀਆ ਕੋ।
ਧ੍ਯਾਨ ਨ ਗ੍ਯਾਨ ਨ ਪੁਰਬ ਇਸਨਾਨ ਨ
ਖਾਨ ਨ ਪਾਨ ਨ ਦਾਨ ਦੀਆ ਕੋ।

ਸੋ ਕਰਨੀ ਤਰਨੀ ਵਰ ਨ[1], — [1]ਉਹ (ਉਪ੍ਰੋਕਤ ਮੇਰੀ) ਕਰਣੀ ਰੂਪ ਬੇੜੀ ਤਾਂ ਚੰਗੀ ਨਹੀਂ ਹੈ।

ਤਰਨਾ ਸਿਖ ਨਾਮ ਭਰੋਸ ਹੀਆ ਕੋ[1] ॥੧॥ — [1](ਪਰ ਸੰਸਾਰ ਸਮੁੰਦਰ ਤੋਂ) ਤਰਨ ਲਈ (ਮੇਰੇ) ਹਿਰਦੇ ਨੂੰ (ਇਸ ਗੱਲ ਦਾ) ਭਰੋਸਾ ਹੈ (ਕਿ ਮੇਰਾ) ਨਾਮ (ਗੁਰੂ ਕਾ) ਸਿਖ ਹੈ।

ਹੌਂ ਕੁਟਲੀ[1] ਕਪਟੀ[2] ਖਪਟੀ[3] — [1]ਟੇਢਾ ਚਲਣ ਵਾਲਾ। [2]ਛਲੀਆ। [3]ਖਪਾਉਣ ਵਾਲਾ।

ਪੁਰ ਪਾਪਕ[1] ਤਾਪਕ ਖਾਪਕ ਜੀਆ[2]। — [1]ਪਾਪਾਂ ਕਰ ਕੇ ਭਰਿਆ ਹੋਇਆ ਹਾਂ। [2]ਮੇਰਾ ਜੀਅ (ਹਿਰਦਾ) (ਤਿੰਨਾਂ) ਤਾਪਾਂ ਨਾਲ ਖਪਦਾ ਰਹਿੰਦਾ ਹੈ।

ਕੂਰ[1] ਕਰੂਰ[2] ਅਘੀ[3] ਅਗੁਨੀ[11] ਸਠ[22], — [1]ਝੂਠਾ। [2]ਕਰੜਾ। [3]ਪਾਪੀ। [11]ਗੁਨਾਹੀ। [22]ਮੂਰਖ।

ਕਾਮੀ ਕੁਗਾਮੀ[1] ਬਦੀ[2] ਰਹਿ ਜੀਆ। — [1]ਮੰਦ ਕਰਮੀ। [2]ਬੁਰਾਈ।

ਦੰਭ[1] ਦਗਾ[2] ਦੁਖਦਾ[3] ਦੁਰਚਾਰ[11] ਕਰੇ ਬਹੁ, — [1]ਪਾਖੰਡ। [2]ਧੋਖਾ। [3]ਦੁਖ ਦੇਣਾ ਆਦਿ। [11]ਖੋਟੇ ਕਰਮ।

ਨੇਕ[1] ਸੁ ਏਕ ਨ ਕੀਆ। — [1]ਚੰਗਾ ਕਰਮ।

ਐ ਪਰ ਗ੍ਯਾਨ ਹਰੀ ਸਿਖ ਮਾਤ੍ਰ[1], — [1]ਪਰ ਗਿਆਨ ਸਿੰਘ (ਕਹਿੰਦਾ ਹੈ ਕਿ ਮੈਨੂੰ ਕੇਵਲ) ਸਿਖ ਮਾਤ੍ਰ (ਹੀ ਸਮਝ ਕੇ)।

ਤਾਰਹਿੰਗੇ ਗੁਰੁ ਹੈ ਦ੍ਰਿਢ ਜੀਆ[1] ॥੨॥ — [1]ਹਿਰਦੇ ਵਿੱਚ ਪੱਕਾ (ਭਰੋਸਾ) ਹੈ।

ਦੋਹਰਾ:

ਮਲੈਂਵਾਰ[1] ਤੈ ਚਲੈਂ ਗੁਰ, — [1]ਦੇਸ਼ ਦਾ ਨਾਮ।

ਖਲੈਂ[1] ਦਲੈਂ[2] ਬਹੁ ਥਾਇੰ। — [1]ਮੂਰਖਾਂ ਨੂੰ। [2]ਦਲਣਗੇ, ਜਿੱਤਣਗੇ।

ਭਲੈਂ ਢਲੈਂ ਹਰ ਕਲੈਂ ਜਨ[1], — [1]ਭਲੀ ਪ੍ਰਕਾਰ ਕ੍ਰਿਪਾਲੂ ਹੋ ਕੇ ਸੇਵਕਾਂ ਦੀਆਂ {ਕਲੈਂ} ਕਲਪਣਾ ਨੂੰ {ਹਰ} ਮੇਟ ਦੇਣਗੇ।

ਆਦਿ ਗੁਰੂ ਸੁਖਦਾਇ ॥੩॥

ਚੌਪਈ:

ਰਾਜਾਰਾਮ ਨ੍ਰਿਪ ਕੋ ਤਾਰਯੋ।
ਕਿਤਿਕ ਕਾਲ ਗੁਰ ਤਹਾਂ ਗੁਜਾਰਯੋ।
ਹੋਇ ਬਿਦਾ ਪੁਨਿ ਤਹਿਂ ਤੇ ਚਾਲੇ।

ਮਗਿ[1] ਜਗਿ ਲੋਗਹਿਂ ਸੁਖਦ ਸੁਖਾਲੇ[2] ॥੪॥ — [1]ਰਸਤੇ ਵਿੱਚ। [2]ਸੁਖੈਨ ਹੀ ਸੁਖ ਦਿੰਦੇ (ਜਾਂਦੇ ਹਨ)।

ਸੇਲੀ[1] ਟੋਪੀ ਚੋਲਾ ਗਰ ਮੈ। — [1]ਦੇਖੋ ਬਿਸ੍ਰਾਮ ੬ ਦੇ ਅੰਕ ੭ ਦੀ ਪੈਰ ਟਿੱਪਣੀ ੨।

ਬਸਨ ਕਖਾਇ[1] ਕਮੰਡਲ ਕਰ ਮੈ[2]। — [1]ਭਗਵੇਂ ਬਸਤ੍ਰ। [2]ਹੱਥ ਵਿੱਚ।

ਮੇਘ ਮਰਾਲ[1] ਨਦੀ ਜਿਮ ਚਾਲੈਂ। — [1]ਹੰਸ।

ਧਰੈਂ ਜਹਾਂ ਪਗ ਕਰੈਂ ਨਿਹਾਲੈਂ ॥੫॥

ਚਤੁਰਾਨਨ[1] ਕੇ ਮਿਲੇ ਉਪਾਸੀ। — [1]ਬ੍ਰਹਮਾ।

ਤਿਨਿ ਨਿਜ ਮਤ ਕੀ ਰੀਤਿ ਪ੍ਰਕਾਸੀ।
ਸਬਿ ਜਗ ਕਾ ਕਰਤਾ ਅਜ ਅਹੈ।
ਬੇਦ ਪੁਰਾਨ ਸਿਮ੍ਰਤਿ ਸਬਿ ਕਹੈਂ ॥੬॥
ਬ੍ਰਹਮ ਲੋਕ ਪਰ ਧਾਮ ਤਾਹਿ ਕੋ।
ਜਾਇ ਜੁ ਤਹਿਂ ਢਿਗ ਆਇ ਨਾਹਿਂ ਕੋ।
ਦੰਡ, ਕਮੰਡਲ, ਦਾਢੀ, ਕੇਸਾ।
ਜੰਞੂ ਤਿਲਕ ਤਾਹਿ ਕੋ ਵੇਸਾ ॥੭॥
ਸੋ ਧਰਿ ਹਮ ਭੇ ਮੁਕਤਿ ਅਧਿਕਾਰੀ।
ਯਹਿ ਸੁਨਿ ਕਰਿ ਗੁਰ ਗਿਰਾ ਉਚਾਰੀ।
ਈਸ਼੍ਵਰ ਬਿਧਿ[1] ਨਹਿ ਬੇਦ ਬਤਾਯੋ।
[1]ਬ੍ਰਹਮਾ।
ਬ੍ਰਹਮਾ ਕੋ ਜਿਹ ਨੈ ਉਪਜਾਯੋ ॥੮॥
ਬੇਦ ਪਢਾਇ ਮ੍ਰਯਾਦ ਸਿਖਾਈ।
ਦੋਇ ਪ੍ਰਾਰਧ[1] ਆਯੁ ਬਨਾਈ।
[1]ਪ੍ਰਾਰਧ ਬ੍ਰਹਮਾ ਦੀ ਉਮਰ ਦਾ ਅੱਧਾ ਸਮਾਂ। (ਅ) ਇਕ ਗਿਣਤੀ, ਏਕੇ ਉਪਰ ਸਤਾਰਾਂ ਬਿੰਦੀਆਂ (੧੦੦੦੦੦੦੦੦੦੦੦੦੦੦੦੦੦੦), ਦੋ ਪ੍ਰਾਰਧ-ਬ੍ਰਹਮਾ ਦੀ ਸਾਰੀ ਉਮਰ।
ਸਰਬ ਸ਼ਕਤਿ ਮਤ ਈਸ਼੍ਵਰ ਸੋਈ।
ਤਾਂ ਕੀ ਭਗਤਿ ਮੁਕਤਿ ਦਾ ਹੋਈ ॥੯॥
ਹਰੀ ਹਰ ਬਿਧਿ ਜਿਹ ਬਹੁ ਉਪਜਾਏ।
ਤਾਹਿ ਭਜੋ ਤੁਮਹੂ ਮਨ ਲਾਇ।
ਗੁਰ ਬਚ ਬੇਧ ਗਏ[1] ਮਨ ਵਾਂ ਕੇ।
[1]ਵਿੰਨੇ ਗਏ।
ਸਤਿ ਨਾਮੁ ਜਾਪਕ ਭੇ ਬਾਂਕੇ ॥੧੦॥

ਦੋਹਰਾ:
ਅਗਨਿ ਪ੍ਰਸਤ[1] ਆਏ ਪੁਨਾ,
[1]ਅੱਗ ਦੀ ਪੂਜਾ ਕਰਨ ਵਾਲੇ।
ਬੈਠੇ ਸੀਸ ਨਿਵਾਇ।
ਜਬਿ ਲੌ ਅਗਨੀ ਤਨ ਬਿਖੈ,
ਤਬਿ ਲੌ ਜਨ ਜੀਵਾਇ ॥੧੧॥

ਚੌਪਈ:
ਨਿਕਸੈ ਅਗਨਿ ਸਰਦ ਹ੍ਵੈ ਦੇਹੀ।
ਤਾਂ ਤੇ ਜੀਵ ਚਿਤੰਨ ਹੈ ਏਹੀ[1]।
[1]ਤਿਸ ਅੱਗ ਕਰ ਕੇ ਹੀ ਇਹ ਜੀਵ ਚੇਤਨ ਹੈ।
ਤੀਨਰੂਪ ਅਗਨੀ ਕੇ ਮਾਨੋ।
ਪ੍ਰਕਾਸ਼ਕ ਰਵਿ ਆਦਿਕ ਜਾਨੋ ॥੧੨॥
ਬਜ਼ਾਪਕ ਜਢ ਚੇਤਨ ਮੈ ਦੂਜੋ।
ਵਹੈ ਪਚਾਵਤ ਜਿਆਵਤ ਬੂਝੋ[1]।
[1]ਸਮਝੋ ਉਹੋ ਹੀ (ਖ਼ੁਰਾਕ ਨੂੰ) ਪਚਾਉਂਦੀ ਤੇ ਜਿਉਂਦਿਆਂਰੱਖਦੀ ਹੈ।
ਤੀਸਰ ਜ਼ਾਹਰ ਦੇਤ ਬਿਹਾਰੂ[1]।
[1]ਕੰਮ ਦਿੰਦੀ ਹੈ।
ਪਾਕਾਦਿਕ ਬਿਬਿਧਾ ਪ੍ਰਕਾਰੂ[1] ॥੧੩॥
[1]ਅਨੇਕ ਤਰ੍ਹਾਂ ਦੇ ਭੋਜਨ ਆਦਿਕਾਂ ਦੇ (ਪਕਾਉਣ) ਦੇ।
ਤਾਂ ਤੇ ਤਾਂਹਿ ਉਪਾਸ਼ਕ ਜੋਈ।
ਤਨ ਤਜਿ ਤੇਜ[1] ਰੂਪ ਹ੍ਵੈ ਸੋਈ।
[1]ਅੱਗ।

ਜੀਵ ਜੁਦਾ ਨਹਿ ਤਾਂ ਤੇ ਕੋਈ।
ਗੁਰ ਕਹਿਂ ਅਗਨਿ ਨ ਚੇਤਨ ਹੋਈ ॥੧੪॥
ਜਢ, ਪਰਤੰਤਰ[1] ਜਾਂ ਤੇ ਆਹਿ।
ਪਾਂਚ ਭੂਤ ਮੈ ਗਨਨਾ ਤਾਹਿ[1]।
ਹਮਨ ਕਰਨ ਜੋ ਬੇਦ ਕਥੈਂ ਹੈਂ।
ਧੂੰਮ ਗੰਧ ਤੇ[1] ਮੇਘ ਬ੍ਰਖੈਂ ਹੈਂ ॥੧੫॥
ਤਾਂ ਤੇ ਉਪਜੈ ਅੰਨ ਅਪਾਰਾ।
ਜੋ ਛਕਿ ਜੀਵੈ ਸਬਿ ਸੰਸਾਰਾ।
ਯਹਿ ਸੁਨਿ ਉਨਿ ਗੁਰ ਕਾ ਮਤ ਗਹਜੋ।
ਆਗੇ ਮਗ ਸਤਿਗੁਰ ਪੁਨ ਲਹਜੋ ॥੧੬॥
'ਸ੍ਰਿੰਗੇਰੀ ਮਟ' ਸ਼ੰਕਰ ਕੇਰਾ*।
'ਚੰਦਨ ਬਨ' ਸਮੇਤ ਵਹਿ ਹੇਰਾ।
ਚਰਚਾ ਕਰਤ ਭਏ ਸੰਨਜਾਸੀ।
ਪਾਇ ਫਤੇ ਤਿਨਿ ਪਰ ਸੁਖਿਰਾਸੀ ॥੧੭॥
ਸ੍ਰੀ ਸੈਲ[1] ਕਾ ਸੈਲ ਕੀਨ ਪੁਨ।
ਮਿਲੇ ਰਿਖੀ ਮੁਨਿ ਤਪਸੀ ਅਨਗਨ।
ਜੋਤੀ ਲਿੰਗ[1] ਮੱਲਕਾ ਅਰਜਨ[2]।
ਪੂਜਤਿ ਭੇਖੀ ਜਾਂਹਿ ਅਪਰ ਜਨ ॥੧੮॥
ਕਰਿ ਗੋਸ਼ਟ ਗੁਰਿ ਸਬੈ ਹਟਾਏ।
ਈਸ੍ਵਰ ਕੀ ਭਗਤੀ ਮੈ ਲਾਏ।
ਤਹਿਂ ਤੇ ਚਲਿ ਗੁਰ ਅਲਖ ਅਭੇਵੀ।
ਤੁਲਾ ਭਵਾਨੀ[1] ਹੇਰੀ ਦੇਵੀ ॥੧੯॥
ਸ਼ਕਤਿ[1] ਭਗਤ ਗੁਰ ਪੈ ਚਲ ਆਏ।
ਨਿਜ ਮਤ ਕੇ ਯੌਂ ਬੈਨ ਅਲਾਏ।
ਜਿਨ ਮਾਯਾ ਸਭਿ ਜਗ ਉਪਜਾਯਾ।
ਜਿਹ ਪ੍ਰਤਾਪ ਨਿਗਮਾਗਮ ਗਾਯਾ ॥੨੦॥
ਪਾਰਬਤੀ ਲੌਂ ਰੂਪ ਅਪਾਰੇ।
ਅਸ਼ਟ ਭੁਜੀ ਹ੍ਵੈ ਅਸੁਰ ਸੰਘਾਰੇ।
ਜਾਂ ਕੀ ਨੈਨ ਕੋਰ ਕੀ ਓਰੈਂ।
ਨਿਰਖਤ ਹਰੀ ਹਰ ਬਿਧਿ ਨਹਿਂ ਬੋਰੈਂ ॥੨੧॥
ਹੇਮ ਪਾਦਕਾ ਚਿੰਨਜ[1] ਜੁ ਤਾਂ ਕਾ।

[1]ਪਰਾਧੀਨ।
[1]ਤਿਸ ਦੀ ਪੰਜਾਂ ਤੱਤਾਂ ਵਿੱਚ ਗਿਣਤੀ ਹੈ।
[1]ਸੁਗੰਧੀ ਵਾਲੇ ਧੁਏਂ ਤੋਂ।
*ਸ਼ੰਕਰਾਚਾਰਯ ਦੇ ਚਾਰ ਮੱਠ ਹਨ- ੧. ਮਲੇਵਾਰ ਵਿੱਚ ਸ੍ਰਿੰਗੇਰੀ ਨਾਮ ਦਾ। ੨. ਦੁਆਰਕਾ ਵਿੱਚ ਸਾਰਦਾ ਨਾਮ ਦਾ। ੩. ਜਗਨ ਨਾਥ ਵਿੱਚ ਗੋਵਰਧਨ ਨਾਮ ਦਾ। ੪. ਬਦਰੀ ਨਾਰਾਇਣ ਦੇ ਉੱਤੇ ਜੋਇਸੀ ਨਾਮ ਦਾ। ਇਹਨਾਂ ਚੌਹਾਂ ਮਠਾਂ ਦੇ ਮਹੰਤ ਆਪਣੇ ਆਪ ਨੂੰ ਸ਼ੰਕਰਾਚਾਰਯ ਅਖਵਾਉਂਦੇ ਹਨ।
[1]ਇਕ ਪਹਾੜ ਦਾ ਨਾਮ।
[1]ਗੋਦਾਵਰੀ ਕਿਨਾਰੇ ਤ੍ਰਿਅੰਬਕ ਸ਼ਹਿਰ ਦੇ ਇਕ ਸ਼ਿਵ ਮੰਦਰ ਦੇ ਸ਼ਿਵਲਿੰਗ। [2]ਇਕ ਪਹਾੜ ਦਾ ਨਾਮ ਜਿੱਥੇ ਚੰਦਨ ਤੇ ਅਰਜਨ ਦੇ ਦਰਖ਼ਤ ਬਹੁਤ ਹੁੰਦੇ ਹਨ।
[1]ਉਹ ਭਵਾਨੀ ਦੇਵੀ ਜਿੱਥੇ ਇਸਤ੍ਰੀ ਪੁਰਸ਼ਾਂ ਦੇ ਬਰਾਬਰ {ਤੁਲਾ} ਤੋਲ ਕੇ ਦਾਨ ਦੇਂਦੇ ਹਨ।
[1]ਮਾਇਆ ਦੇ।
[1]ਸੋਨੇ ਦੇ ਪੈਰਾਂ ਦਾ ਚਿੰਨ੍ਹ।

ਟੀਕਾ ਭਾਲ[1] ਲਾਲ ਸੁਚ ਬਾਂਕਾ।
[1]ਮੱਥੇ ਤੇ ਤਿਲਕ।
ਧਾਰਿ ਖਾਇ ਪਲ ਆਸਵ ਪੀਵੈ[1]।
[1](ਮਾਇਆ ਨੂੰ) ਜਮ੍ਹਾਂ ਕਰ ਕੇ ਮਾਸ ਖਾਵੇ ਤੇ ਸ਼ਰਾਬ ਪੀਵੇ।
ਭਗਤਿ ਮੁਕਤਿ ਲਹਿ ਸੁਖ ਸੋਂ ਜੀਵੈ ॥੨੨॥
ਦੇਵੀ ਰੂਪ ਨਾਰ ਸਬਿ ਲਖੈ।
ਜੈਸੇ ਰਹੈਂ ਖੁਸ਼ੀ ਤਜੋਂ ਰਖੈ ॥੨੩॥

ਦੋਹਰਾ:
ਜਨਨ ਹੇਤ ਜਨਨੀ ਭਈ[1],
[1]ਜੰਮਣ ਵਾਸਤੇ ਮਾਤਾ ਹੋਈ।
ਭੋਗ ਹੇਤ ਭਈ ਨਾਰ।
ਪੂਜਨ ਹਿਤ ਭਗਨੀ ਸੁਤਾ[1],
[1]ਭੈਣ ਤੇ ਪੁੱਤਰੀ।
ਦੇਵੀ ਰੂਪ ਅਪਾਰ ॥੨੪॥

ਚੌਪਈ:
ਤਾਂ ਪਰ ਗੁਰ ਯੌਂ ਗਿਰਾ ਉਚਾਰੀ।
ਅਹੋ ਛੋਡਿ ਨਰ, ਪੂਜਹਿ ਨਾਰੀ।
ਨਾਰ ਪੁਰਖ ਕਾ ਜੋੜਾ ਜੇਤੋ।
ਹੈ ਕਰਤਾਰ ਉਪਾਯੋ ਤੇਤੋ ॥੨੫॥
ਨਾਰੀ ਸਦਾ ਪੁਰਖ ਆਧੀਨਾ।
ਤਾਂ ਤੇ ਫਲ ਚਹੈਂ ਮੂਢ ਪ੍ਰਬੀਨਾ[1]।
[1]ਮੂਰਖ, ਚਤਰ ਬਣ ਕੇ।
ਈਸ਼੍ਵਰ ਦੇਵਰਚੇ ਜਯੋਂ ਔਰੈਂ।
ਦੇਵੀਰਚੀ ਲਖੋ ਤਿਸ ਤੌਰੈਂ ॥੨੬॥
ਪੀਪੇ ਭਗਤ ਅਰਾਧੀ ਜਬੈ।
ਦੈ ਨਹਿੰ ਸਕੀ ਮੁਕਤਿ ਤਿਹ ਤਬੈ।
ਫਿਰ ਜਢ ਮੂਰਤਿ ਧੂਰਤ[1] ਪੂਜੈਂ।
[1]ਠੱਗ, ਛਲੀਏ।
ਚੇਤਨ ਦੇਵ[1] ਨ ਜਿਨ ਕੋ ਸੂਝੈਂ[2] ॥੨੭॥
[1]ਅਕਾਲ ਪੁਰਖ। [2]ਦਿਸਦਾ।
ਸੁਨਿ ਗੁਰਿ ਬੈਨ ਐਨ ਸੁਖਦਾਈ।
ਭਏ ਭਗਤ ਹਰਿ ਸੋਂ ਮਨ ਲਾਈ।
'ਕੁੰਭ ਕੋਨੇ' ਕਾ ਸੁਨਿ ਗੁਰ ਮੇਲਾ।
ਗਏ ਤਹਾਂ ਪੇਖਯੋ ਬਡ ਖੇਲਾ ॥੨੮॥
ਸੂਰ ਉਪਾਸ਼ਕ ਸੌਰਯ[1] ਆਏ।
[1]ਸੂਰਜ ਨੂੰ ਮੰਨਣ ਵਾਲੇ।
ਅਰਣ ਪੁਸ਼ਪ[1] ਗਰ, ਤਿਲਕ ਬਨਾਏ।
[1]ਲਾਲ ਫੁੱਲਾਂ ਦੇ।
ਰਵਿ ਹੀ ਕੋ ਪ੍ਰਮੇਸ਼੍ਵਰ ਮਾਨੈ।
ਉਦੇ ਸਮੇਂ ਹਰਿ, ਸ਼ਿਵ ਮਧਜਾਨੈ[1] ॥੨੯॥
[1]ਚੜ੍ਹਨ ਸਮੇਂ ਬ੍ਰਹਮਾ ਤੇ ਦੁਪਹਿਰ ਸਮੇਂ ਸ਼ਿਵ।
ਤ੍ਰਿਤੀ ਸ਼ਾਂਤ ਬਪ ਸਾਂਝ ਲਖੈ ਹੈਂ[1]।
[1]ਸਾਂਝ ਸਮੇਂ ਤੀਜਾ ਸ਼ਾਂਤ ਰੂਪ ਭਾਵ ਵਿਸ਼ਨੂੰ ਜਾਣਦੇ ਹਾਂ।
ਚਤੁਰਥ ਰਵਿ ਮੰਡਲ ਮਯ ਧਜੈ ਹੈਂ[1]।
[1]ਚੌਥਾ ਸੂਰਜ ਰੂਪ ਮੰਡਲ ਜਾਣ ਕੇ ਧਿਆਉਂਦੇ ਹਾਂ।
ਪੰਚਮ ਦਰਸੇ ਬਿਨਾ ਨ ਖਾਵੈਂ।
ਤੇਜ ਰੂਪ ਬ੍ਰਹਮ ਰਵਿਹਿ ਲਖਾਵੈਂ[1] ॥੩੦॥
[1]ਸੂਰਜ ਨੂੰ ਹੀ ਤੇਜ ਰੂਪ ਬ੍ਰਹਮਾ ਜਾਣਦੇ ਹਾਂ।
ਤਨ ਤਜਿ ਰਵਿ ਮੈ ਲੈ ਹ੍ਵੈ ਜੈ ਹੈਂ।
ਏਹੀ ਮੁਕਤਿ ਕਹੈਂ ਹਮ ਪੈ ਹੈਂ ॥੩੧॥

ਦੋਹਰਾ:

ਗੁਰੂ ਕਹਯੋ ਰਵਿ ਅਗਨਿ ਕੋ,
ਪੁੰਜ[1] ਏਕ ਬਡ ਆਹਿ। — [1]ਸਮੂੰਹ, ਇਕੱਠ।
ਜਿਹ ਆਗਯਾ ਭਰਮਤਿ ਫਿਰਤਿ,
ਭਜਨ ਜੋਗ ਪ੍ਰਭੁ ਵਾਹਿ ॥੩੨॥
ਨੈਨ ਇੰਦ੍ਰੀ ਬੈਰਾਟ ਕੀ[1], — [1]ਬੈਰਾਟ ਸਰੂਪ ਦਾ ਨੇਤ੍ਰ ਇੰਦ੍ਰਾ।
ਸ੍ਰੁਤਿ ਸਿਮ੍ਰਤਿ ਕਹਿ ਯਾਂਹਿ।
ਮਨੂ ਪੁੱਤ੍ਰ ਰਵਿ ਨ੍ਰਿਪ ਭਯੋ,
ਤੁਮ ਮਾਨਤ ਹੋ ਕਾਂਹਿ ॥੩੩॥

ਚੌਪਈ:

ਯਹਿ ਸੁਨਿ ਉਨਿ ਪੁਨ ਲਿਯ ਉਪਦੇਸੂ।
ਸਤਿਨਾਮੁ ਟਾਰਕ ਕਾਲੇਸੂ।
ਗੁਰ ਚਲਿ ਸੇਤ ਬੰਧ[1] ਪਰ ਗਏ। — [1](ਰਾਮ ਚੰਦਰ ਜੀ ਦਾ ਲੰਕਾ ਨੂੰ ਜਾਣ ਲਈ ਸਮੁੰਦਰ 'ਤੇ) ਬੰਨ੍ਹਿਆ ਇਕ ਪੁਲ।
ਰਾਮ ਨਾਥ[1] ਪੁਲ ਦੇਖਤ ਭਏ ॥੩੪॥ — [1]ਰਾਮ ਦੇ ਸੁਆਮੀ ਸਤਿਗੁਰੂ ਜੀ ਨੇ ਪੁਲ ਦੇਖਿਆ। (ਅ) ਸੁਆਮੀ ਸਤਿਗੁਰੂ ਜੀ ਨੇਰਾਮ (ਦਾ ਬੰਨ੍ਹਿਆ) ਪੁਲ ਦੇਖਿਆ।
ਪੁਲ ਬਾਂਧਨ ਕੀ ਗਾਥ ਮਰਦਾਨੇ।
ਬੂਝੀ ਯੌਂ ਗੁਰ ਕਰੀ ਬਖਾਨੇ।
ਭੂਪਤਿ ਦਸਰਥ ਅਜ ਸੁਤ[1] ਭਯੋ। — [1]ਅੱਜਰਾਜੇ ਦਾ ਪੁੱਤਰ।
ਰਾਮ ਚੰਦ ਤਾਂ ਕੇ ਘਰ ਜਯੋ[1] ॥੩੫॥ — [1]ਪੈਦਾ ਹੋਇਆ।
ਰਾਜ ਰਿਖੀ ਤੈਂ[1] ਸ਼ਸਤ੍ਰ ਬਿਦਯਾ। — [1]ਵਿਸ਼ਵਾ ਮਿੱਤ੍ਰ ਤੋਂ।
ਮੁਨਿ ਬਸ਼ਿਸ਼ਟ ਤੈ ਬ੍ਰਹਮ ਸੁਬਿਦਯਾ।
ਪਾਇ, ਭਯੋ ਪੂਰਨ ਗੁਨਿ ਵਾਹੀ[1]। — [1]ਉਹ (ਰਾਮ ਚੰਦਰ ਜੀ) ਗੁਣਾਂ 'ਚ ਪੂਰਨ ਹੋ ਗਏ।
ਧਨੁਖ ਤੋਰਿ ਸੀਤਾ ਪੁਨ ਬਿਯਾਹੀ ॥੩੬॥
ਰਾਜ ਇਨੈ ਨ੍ਰਿਪ ਦਿਯ ਚਹੈ ਜਬੈ।
ਕੇਕਈ ਦੁਤੀ ਮਾਤ[1] ਤਿਹ ਤਬੈ। — [1]ਮਤ੍ਰੇਈ ਮਾਂ ਨੇ।
ਨਿਜ ਸੁਤ ਭਰਤ ਤਈਂ ਦਿਯ ਰਾਜੂ।
ਰਾਮਹਿ ਬਨ[1] ਦਿਯ ਕਿਯਾ ਕੁਕਾਜੂ ॥੩੭॥ — [1]ਰਾਮ ਚੰਦਰ ਨੂੰ ਬਨਬਾਸ।
ਭੂਪਤਿ ਹੁਤੋ ਤਾਹਿ ਆਧੀਨਾ।
ਤਾਂ ਤੇ ਤਿਹ ਕੁਕਾਜ ਯਹਿ ਕੀਨਾ।
ਸੀਤਾ ਸੰਗ ਰਾਮ ਕੇ ਆਈ।
ਬਨ ਮੈਂ ਰਾਵਨਿ ਸੋਊ ਚੁਰਾਈ ॥੩੮॥
ਕਸਕਿੰਧਾ ਪਤਿ[1] ਨ੍ਰਿਪ ਸੁਗ੍ਰੀਵੈ। — [1]ਕਸਕਿੰਧਾ ਸ਼ਹਿਰ ਦਾ ਮਾਲਕ।
ਸੰਗ ਦੋਸਤੀ ਰਾਮ ਕਰੀਵੈ।
ਤਾਂ ਕਾ ਦਲ ਲੈ ਕੈ ਨਿਜ ਸੰਗੈ।
ਰਾਵਨ ਹਰਨੇ ਹੇਤ, 'ਉਤੰਗੈ'[1] ॥੩੯॥ — [1]ਉੱਚਾ।
ਬਾਂਧਯੋ ਸੇਤ[1], ਸਿੰਧੁ ਪਰ ਆਈ। — [1]ਪੁਲ।

ਥਾਪਜੋ ਸ਼ਿਵਲਿੰਗ ਏਹੁ ਤਦਾਈ।
ਰਾਵਨ ਮਾਰ ਸੀਆ ਕੋ ਲੈ ਕੈ।
ਕੀਨੋ ਰਾਜ ਅਯੁਧਜਾ ਜੈ ਕੈ ॥੪੦॥

ਰਸਾਵਲ ਛੰਦ:

ਗਾਥ ਸਾਥ ਹਿਤ ਗਾਇ, ਫੇਰ ਦਿਸ ਔਰ ਪਜਾਨੇ।
ਪਾਰ ਸਿੰਧ ਤੈ ਹੋਇ, ਸੰਗਲਾਦੀਪ ਸਿਧਾਨੇ।
ਬਾਗ ਨ੍ਰਿਪ ਕਾ ਕਰਾ ਹਰਾ, ਥਾ ਪਰਾ ਸੁਕਾਨਾ[1]। [1]ਜੋ ਸੁੱਕਾ ਪਿਆ ਸੀ।
ਸੁਨਿਰਾਜਾ ਸ਼ਿਵਨਾਭ, ਆਇ ਚਰਨੀ ਲਪਟਾਨਾ ॥੪੧॥
ਪੁਨ ਰਾਨੀ ਆ ਕਰੀ ਅਰਜ਼, ਨ੍ਰਿਪ ਮਮ ਬਸ ਹੋਈ।
ਜੰਤ੍ਰ ਮੰਤ੍ਰ ਕਰ ਦੇਹੁ, ਯਾਹਿ ਪਰ ਗੁਰ ਰਵ ਗੋਈ[1] ॥੪੨॥ [1]ਬਾਣੀ ਕਹੀ।

*ਸ਼੍ਰੀ ਮੁਖ ਵਾਕ੍ਯ-

*ਇਹ ਦੋਵੇਂ ਹੀ ਤੁਕਾਂ ਮੁਖ ਵਾਕ ਨਹੀਂ, ਭਗਤ ਫਰੀਦ ਜੀ ਦੇ ਸ਼ਲੋਕ ਨੰ: ੧੨੭ ਦੀਆਂ ਤੁਕਾਂ ਹਨ। ਕਵੀ ਜੀ ਨੇ ਭੁਲੇਖੇ ਵਿੱਚ ਹੀ ਇਨ੍ਹਾਂ ਨੂੰ ਮੁਖ ਵਾਕ ਲਿਖ ਦਿੱਤਾ ਜਾਪਦਾ ਹੈ ਤੇ ਇਨ੍ਹਾਂ ਨੂੰ ਅੰਕ ਨੰ: ੪੨ 'ਚ ਗਿਣ ਲਿਆ ਹੈ ਏਸੇ ਕਰਕੇ ਅੰਕ ਨੰ: ੪੨ ਦੀਆਂ ਦੋ ਹੀ ਤੁਕਾਂ ਲਿਖੀਆਂ ਹਨ।

ਨਿਵਣ ਸੁ ਅਖਰੁ[1] ਖਵਣ ਗੁਣੁ[2] ਜਿਹਬਾ ਮਣੀਆ ਮੰਤੁ[3]।
ਏ ਤ੍ਰੈ ਭੈਣੇ ਵੇਸ ਕਰਿ, ਤਾ ਵਸ ਆਵੀ ਕੰਤ।

[1]ਨਿਉਂ ਕੇ ਚਲਣਾ ਚੰਗਾ ਜੰਤ੍ਰ ਹੈ। [2](ਕੌੜੇ ਬਚਨਾਂ ਨੂੰ) ਸਹਾਰਨਾ ਟੂਣਾ ਹੈ। [3]ਜ਼ਬਾਨ ਨਾਲ (ਮਿੱਠੇ ਤੇ ਪਿਆਰ-ਭਰੇ) ਮਣੀਆਂ ਵਰਗੇ (ਕੀਮਤੀ ਬਚਨ ਬੋਲਣੇ) ਮੰਤ੍ਰ ਹੈ।

ਰਾਜਾ ਰਾਣੀ ਤਈਂ ਸਿੱਖ ਕਰਿ, ਅਗ੍ਰ ਸਿਧਾਏ।
ਕਰਿ ਬਹੁਰਾਜੇ ਸਿੱਖ, ਧਰਮ ਉਪਦੇਸ਼ ਦਿਢਾਏ।
ਝੰਡੇ ਬਾਢੀ ਕੋ ਮਹੰਤ ਥਾਪਜੋ ਤਿਨ ਕੇਰੋ।
ਅਬਿ ਲੌ ਮਾਨਤ ਦੇਸ ਤਹਾਂ, ਗੁਰ ਤਈਂ ਬਧੇਰੋ ॥੪੩॥
ਲੰਕਾ ਲੌ ਕਰਿ ਸੈਰ, ਅਏ ਪੁਨ ਹਿੰਦ ਮਝਾਰੀ।
ਨਦੀ ਸੁ ਪਿਰਖਾ ਤੀਰ, ਸ਼ਹਿਰ ਪੇਖਜੋ ਕੰਜਕਾਰੀ।
ਸ਼ੈਵ ਲੋਕ[1] ਬਹੁ ਤੀਰ ਨਦੀ, ਬੈਠੇ ਲਿੰਗ ਪੂਜੈਂ। [1]ਸ਼ਿਵ ਦੇ ਉਪਾਸ਼ਕ।
ਰਚਿ ਮ੍ਰਿਤਕਾ ਕੇ ਜਜੈਂ[1], ਧਰੇ ਗਲਿ ਪਾਹਨ ਦੂਜੈਂ[2] ॥੪੪॥ [1]ਮਿੱਟੀ ਦੇ (ਸ਼ਿਵ ਲਿੰਗ) ਬਣਾ ਕੇ (ਤਾਂ) ਪੂਜਦੇ ਹਨ। [2]ਤੇ ਦੂਜੇ ਪੱਥਰ ਦੇ (ਸ਼ਿਵ ਲਿੰਗ) ਗਲਾਂ 'ਚ ਪਾਏ ਹੋਏ ਹਨ।

ਚੌਪਈ:

ਰੌਦਰ, ਉੱਗਰ, ਸ਼ੈਵ, ਪਾਸਪਤ।
ਜੰਗਮ, ਪਾਂਚ ਭੇਦ ਯਹਿ ਤਿਨਿ ਮਤ।
ਕਿੰਨਹੂ ਗਰਿ ਬਹੁ ਲਿੰਗ ਲਟਕਾਏ।
ਕਿਨਿ ਤ੍ਰਿਸੂਲ, ਰੁਦ੍ਰਾਖ[1] ਧਰਾਏ ॥੪੫॥ [1]ਰੁਦ੍ਰਾਖ ਦਰੱਖ਼ਤ ਦੇ ਫਲਾਂ ਦੀ ਮਾਲਾ।
ਕਰਨ ਫੂਲ[1] ਕਿਨਿ ਸੇਲੀ ਮੇਲੀ। [1]ਕੰਨ ਦਾ ਗਹਿਣਾ ਜੋ ਫੁੱਲ ਦੀ ਸ਼ਕਲ ਦਾ ਹੁੰਦਾ ਹੈ।
ਸਾਂਪ ਚਿੰਨ੍ਹ ਕਿਨਿ ਜਟਾ ਬੰਧੇਲੀ।
ਰਕਤ ਨੇਤ੍ਰ ਅਮਲਨਿ ਮਦ ਮਾਤੇ।
ਖਾਕ ਮਸਾਨ ਮਲੀ ਬਹੁ ਭਾਂਤੇ ॥੪੬॥

| | |
|---|---|
| ਤਪਤ ਚਿੰਨ੍ਹ ਤ੍ਰਿਸੂਲਨ ਕੇਰੇ। | |
| ਤਨ ਪਰ ਸਬਿ ਨੈ ਧਰੇ ਬਧੇਰੇ। | |
| ਬੋਲੇ ਸੋ ਸਤਿਗੁਰ ਢਿਗ ਆਈ। | |
| ਸ਼ੰਕਰ ਕਾ ਜੋ ਚਿੰਨਜ ਰਖਾਈ ॥੪੭॥ | |
| ਭੰਗ, ਧਤੂਰਾ, ਪੋਸਤ, ਆਕ[1]। | [1]ਅੱਕ। |
| ਛਕ ਕਰਿ ਰਹੇ ਮਸਤ ਬੇਬਾਕ[1]। | [1]ਨਿੱਡਰ, ਬੇਫ਼ਿਕਰ। |
| ਯੌਂ ਜਮ ਲੋਕ ਬਿਖੈ ਨਹਿ ਜੈ ਹੈਂ। | |
| ਤਨ ਤਜਿ ਸ਼ਿਵ ਕੇ ਲੋਕ ਸਿਧੈ ਹੈਂ ॥੪੮॥ | |
| ਯਾਂ ਤੇ ਸੁਰ ਨਰ ਅਸੁਰ ਅਪਾਰੇ। | |
| ਧਜਾਨ ਧਰਤਿ ਸ਼ੰਕਰ[1] ਕਾ ਸਾਰੇ। | [1]ਸ਼ਿਵ। |
| ਨਿਗਮਾਗਮ ਸਿੰਮ੍ਰਿਤਿ ਪੌਰਾਨਾ। | |
| ਸ਼ਿਵ ਕੋ ਈਸ਼੍ਵਰ ਸਬਿਨਿ ਬਖਾਨਾ ॥੪੯॥ | |
| ਸ਼ਿਵ ਸਮ ਔਰ ਦੇਵ ਨਹਿ ਗਜਾਨੀ। | |
| ਸ਼ਕਤਿ[1] ਤਾਂਹਿ ਕੀ ਆਦਿ ਭਵਾਨੀ। | [1]ਇਸਤ੍ਰੀ ਹੈ। |
| ਤਾ ਕੀ ਅੰਸ਼ ਲਖਮੀ ਆਦੀ। | |
| ਹੈ ਸਬਿ ਜਾਨਹੁ ਬੇ ਤਾਦਾਤੀ[1] ॥੫੦॥ | [1]ਅਣਗਿਣਤ। |
| ਪੁਨ ਗੁਰ ਕਹ੍ਯੋ ਸੁਨੋ ਦੁਰਭਾਗੇ[1]। | [1]ਖੋਟੇ ਭਾਗਾਂ ਵਾਲੇ। |
| ਪਸੂਅਨ ਸਮ ਜੁ ਅੰਗ ਤੁਮ ਦਾਗੇ[1]। | [1]ਸਾੜੇ। |
| ਸਬਿ ਅੰਗਨ ਮੈ ਹੀ ਸੁਰ ਬਸ ਹੈਂ। | |
| ਵਹਿ ਤੋ ਗਏ ਤੁਮਾਰੇ ਨਸ ਹੈਂ ॥੫੧॥ | |
| ਅਰ ਪੁਨ ਜਿਤਕ ਲਵਾਸ[1] ਤੁਮਾਰੋ। | [1]ਭੇਖ, ਪਹਿਰਾਵਾ। |
| ਅਸੁਰਨ ਤੈ ਕੁਛ ਕਮ ਨਹਿ ਸਾਰੋ। | |
| ਮਾਨੁਖ ਉੱਤਮ ਦੇਹ ਮਹਾਂਹੀ[1]। | [1]ਬਹੁਤੀ। |
| ਬਾਂਛਹਿ ਸਰਬ ਦੇਵਤੋ ਜਾਂਹੀ ॥੫੨॥ | |
| ਸੋ ਤੁਮ ਜਨਮ ਵਜਰਥ ਨਿਜ ਖੋਯੋ। | |
| ਭਜ੍ਯੋ ਨ ਪ੍ਰਭੂ ਨ ਜਗ ਸੁਖ ਜੋਯੋ[1]। | [1]ਦੇਖਿਆ। |
| ਜੈਸੋ ਦੇਵ ਸੇਵ ਹੈ ਜੋਈ। | |
| ਤਾਂ ਕੇ ਨਿਕਟ ਜਾਇ ਹੈ ਸੋਈ ॥੫੩॥ | |
| ਭੂਤ ਪ੍ਰੇਤ ਪਿਸਾਚਨ[1] ਸੈਨਾ[2]। | [1]ਮਾਸ ਖਾਣਿਆਂ ਦੀ। [2]ਫੌਜ। |
| ਹੈ ਸ਼ਿਵ ਕੀ, ਤੁਮ ਬਨ ਹੋ ਐਨਾ[1]। | [1]ਤੁਸੀਂ ਵੀ ਠੀਕ (ਉਨ੍ਹਾਂ ਵਰਗੇ ਹੀ) ਬਣ ਜਾਉਗੇ। |
| ਲਾਭ ਸ਼ਿਵਹਿ ਭਜ ਤੁਮ ਬਡ ਹੋਯੋ। | |
| ਬਨਹੋ ਪ੍ਰੇਤ ਮਨੁਖ ਤਨ ਖੋਯੌ ॥੫੪॥ | |
| ਯਹਿ ਕਹਿ ਸ੍ਰੁਤਿ[1] ਪੁਨ ਔਰ ਬਤੈ ਹੈਂ। | [1]ਵੇਦ। |
| ਤਪਤ ਚਿੰਨ੍ਹ ਜਨ ਜੇਊ ਧਰੈ ਹੈਂ। | |
| ਤਾਹੀ ਕੋ ਨਰ ਜੋਊ ਦਰਸੈਂ। | |
| ਤਾ ਕੋ ਪਾਪ ਪੁੰਜ ਪੁਨ ਪਰਸੈਂ[1] ॥੫੫॥ | [1]ਲੱਗਦੇ ਹਨ। |
| ਤੁਰਤ[1] ਸਚੈਲ[2] ਕਰੈ ਇਸ਼ਨਾਨਾ। | [1]ਛੇਤੀ। [2]ਸਣੇ ਕਪੜੀਂ। |

ਚੰਦ੍ਰਾਯਨ ਬ੍ਰਤ[1] ਕਰੈ ਮਹਾਨਾ।
ਪਾਪ ਦੂਰ ਤਾ ਕੋ ਤਬਿ ਹੋਈ*।
ਤੁਮਰੀ ਗਤੀ[1] ਕਹੈ ਕਜਾ ਕੋਈ ॥੫੬॥
ਤਾਂ ਤੇ ਦੂਰ ਕੂਰ ਮਤ ਤਜੋ।
ਪਾਰਬ੍ਰਹਮ ਪ੍ਰਮਾਤਮ ਭਜੋ।
ਜਾਂਹਿ ਦ੍ਵਾਰਿ ਪਰ ਬਿਧਿ ਸ਼ਿਵ ਹਰੀ।
ਦੇਵੀ ਅਨਿਕ ਜੋਰਿ ਕਰ ਖਰੀ[1] ॥੫੭॥
ਪੈਹੋ ਤਿਹ ਭਜਿ ਭੁਗਤੀ ਮੁਕਤੀ।
ਬੇਦ ਕਹਤਿ ਯਹਿ ਸਾਚੀ ਯੁਕਤੀ।
ਯਹਿ ਸੁਨਿ ਸਤਿਨਾਮੁ ਉਨਿ ਗਹਾ।
ਸਾਚਾ ਮਤ ਬੈਦਕ ਮਗ[1] ਲਹਾ[2] ॥੫੮॥

ਦੋਹਰਾ:
ਕਰ ਕਿਰਤਾਰਥ ਤਿਨੋਂ ਕੋ,
ਗਣ ਪੁਰ ਪਹੁੰਚੇ ਜਾਇ।
ਤੀਰ ਕੌਮਦੀ ਨਦੀ ਕੇ,
ਗਣਪ[1] ਪਿਖੇ ਬਹੁ ਭਾਇ ॥੫੯॥

ਚੌਪਈ:
ਬੈਠੇ ਤਿਹ ਠਾਂ ਗੁਰ ਜਬਿ ਜਾਏ।
ਗਾਣਪ ਲੋਕ ਅਧਿਕ ਚਲਿ ਆਏ।
ਤਪਤ ਚਿੰਨਜ ਅਨਗਨ ਤਨ ਲਾਏ।
ਨਿਜ ਮਤ ਕੇ ਯੌਂ ਬੈਨ ਅਲਾਏ ॥੬੦॥
ਹਮ ਗਣੇਸ਼ ਕੇ ਭਗਤ ਉਦਾਰੇ।
ਖਸ਼ਟ ਬਿਧਾ[1] ਸੁਖ ਲੈਹਿਂ ਅਪਾਰੇ।
ਗਣਪ ਹਰਿਦ੍ਰ ਔਰ ਉਚਿਸ਼ਟਿ।
ਨਵਨੀਤ, ਹੇਮ, ਸੰਤਾਨ ਕਨਿਸ਼ਟਿ[1] ॥੬੧॥
ਗਾਣਪ[1] ਪ੍ਰਥਮ ਬੈਨ ਯੌਂ ਗਾਏ।
ਮਹਿਮਾ ਗਣਪ ਸ੍ਰੁਤਿ ਸਬਿ ਗਾਏ।
ਹੈ ਗਨੇਸ਼ ਜਗਤੇਸ਼ ਬਖਾਨਾ।
ਜਾਂਹਿ ਰਚੇ ਬਿਧਿ ਹਰੀ ਹਰ ਨਾਨ੍ਹਾ ॥੬੨॥
ਮੰਗਲ ਦਾਨ ਅਮੰਗਲ ਹਾਰੀ[1]।
ਸੁੰਡ, ਦੰਤ, ਸਸਿ[1] ਚਿੰਨ੍ਹ ਜੁ ਧਾਰੀ।
ਤਿਲਕ ਸੰਧੂਰ ਭੂਰ ਦੁਖ ਹਰ ਕੈ।
ਜੀਵਤਿ ਭੁਗਤਿ, ਮੁਕਤਿ ਲਹਿ ਮਰ ਕੈ ॥੬੩॥
ਯਹਿ ਸੁਨਿ ਸਤਿਗੁਰ ਕਹ੍ਯੋ ਸੁਨਾਈ।
ਜਗ ਕਾਰਣ ਗਣਪਤਿ[1] ਨਹਿ ਭਾਈ।

[1]ਉਹ ਬ੍ਰਤ ਜਿਸ ਤੋਂ ਚੰਦ੍ਰ ਲੋਕ ਦੀ ਪ੍ਰਾਪਤੀ ਹੋਵੇ। (ਅ) ਚੰਦ੍ਰਮਾ ਦੇ ਵਧਣ ਘਟਣ ਨਾਲ ਬੁਰਕੀਆਂ ਦਾ ਵਧਾਉਣਾ ਘਟਾਉਣਾ।
*ਇਹ ਗੁਰਾਂ ਦਾ ਮਤ ਨਹੀਂ ਸਗੋਂ ਗੁਰੂ ਜੀ ਉਨ੍ਹਾਂ ਨੂੰ ਦੱਸਦੇ ਹਨ ਕਿ ਤੁਹਾਡੇ ਵੇਦ ਇਉਂ ਆਖਦੇ ਹਨ।
[1]ਹਾਲਤ।
[1]ਹੱਥ ਜੋੜ ਕੇ ਖੜੀਆਂ ਹਨ।
[1]ਵੈਦਕ (ਆਸਤਕ) ਰਸਤੇ ਦਾ। [2]ਜਾਣਿਆ।
[1]ਗਣੇਸ਼ ਦੇ ਉਪਾਸ਼ਕ।
[1]ਛੇ ਤਰ੍ਹਾਂ ਦੇ (ਗਣੇਸ਼ ਦੇ ਮਤ ਧਾਰ ਕੇ)।
[1]ਸੰਤਾਨ ਮਤ ਸਭ ਤੋਂ ਨੀਚ ਹੈ।
[1]ਗਣੇਸ਼ ਦੀ।
[1]ਖ਼ੁਸ਼ੀਆਂ ਦੇਣ ਵਾਲਾ ਤੇ ਗ਼ਮੀਆਂ ਨਾਸ ਕਰਨ ਵਾਲਾ।
[1]ਚੰਦ੍ਰਮਾ ਦੇ।
[1]ਗਣੇਸ਼।

ਤਾਂ ਕੋ ਸ਼ਿਵ ਸੁਤ[1] ਬੇਦ ਬਖਾਨੇ। — [1]ਸ਼ਿਵਾ ਦਾ ਪੁੱਤ੍ਰ।
ਪਾਰਬ੍ਰਹਮ ਨਹਿ ਕੋਈ ਮਾਨੇ ॥ ੬੪ ॥

ਦੋਹਰਾ:

ਤਜਿ ਗਜ[1] ਚਿੰਨ੍ਹ ਅਨੰਨਿ ਹ੍ਵੈ[2], — [1]ਹਾਥੀ ਦੇ। [2]ਇਕ ਵਾਹਿਗੁਰੂ ਦਾ ਭਗਤ ਹੋ ਕੇ {ਅਨੰਨਿ=ਦੂਜੇ ਨੂੰ ਨ ਮੰਨਣ ਵਾਲਾ।}
ਭਜੋ ਏਕ ਪਰਮੇਸ਼।
ਮਾਨ ਬੈਨ ਗਾਣਪ ਗਏ,
ਉਰਿ ਧਰਿ ਗੁਰਿ ਉਪਦੇਸ਼ ॥ ੬੫ ॥
ਪੁਨਾ ਹਰਿਦ੍ਰ ਯੌਂ ਕਹਜੋ,
ਚਤਰ ਭੁਜਾ ਪਟ ਪੀਤ[1]। — [1]ਚਾਰ ਬਾਹਾਂ ਤੇ ਪੀਲੇ ਬਸਤ੍ਰਾਂ ਵਾਲਾ।
ਸੇਵੋ ਦੇਵ ਤ੍ਰੈਨੈਨ ਕੋ[1], — [1]ਤਿੰਨਾਂ ਨੇਤ੍ਰਾਂ ਵਾਲੇ ਗਣੇਸ਼ ਨੂੰ।
ਅੰਕਸ ਪਾਸ ਉਪਵੀਤ[1] ॥ ੬੬ ॥ — [1](ਜਿਸ ਦੇ) ਪਾਸ ਕੁੰਡਾ ਤੇ ਜਨੇਊ ਹੈ।
ਤੁੰਡ, ਦੰਤ[1], ਤ੍ਰਿਸੂਲ ਚਿੰਨ੍ਹ, — [1]ਮੁਖ ਅਤੇ ਦੰਦ।
ਤਪਤ ਧਰੇ ਜਨ ਜੋਇ।
ਤਿਲਕ ਕਰੈ ਸੰਧੂਰ ਕਾ,
ਪਾਰ ਪਰੈ ਭਵ[1] ਸੋਇ ॥ ੬੭ ॥ — [1]ਸੰਸਾਰ ਤੋਂ।

ਚੌਪਈ:

ਗੁਰੂ ਕਹਜੋ ਯਹਿ ਤੁਮਰਾ ਭੇਦ।
ਅਹੇ ਬਜਰਥ ਅਮੂਲਕ ਬੇਦ[1]। — [1]ਵੇਦ ਦੇ ਵਿਰੁੱਧ ਹੈ।
ਪੀਤਰੰਗ ਪਟ ਪੀਤ[1] ਜੁ ਧਰੈਂ। — [1]ਪੀਲੇ ਬਸਤ੍ਰ।
ਪੀਤ ਵਸਤੁ ਸੋਂ ਪੂਜਨ ਕਰੈਂ ॥ ੬੮ ॥
ਤਬੈ ਹਰਿਦ੍ਰ ਨਾਮ ਗਣੇਸ਼।
ਕਹਿਲਾਵਤਿ ਸੋ ਪੂਤ ਮਹੇਸ਼।
ਤਿਹ ਪ੍ਰਮੇਸ਼ਰ ਕੋਇ ਨ ਭਾਖੈ।
ਜੋ ਭਾਖੈ ਸੋ ਸੀਂਚਤਿ ਸਾਖੈ[1] ॥ ੬੯ ॥ — [1]ਉਹ ਟਾਹਣੀਆਂ ਸਿੰਜਦਾ ਹੈ।
ਸ਼ਰਮਿੰਦੇ ਹ੍ਵੈ ਗਏ ਹਰਿਦ੍ਰੀ।
ਅਏ ਉਚਿਸ਼ਿਟ ਭਰਿਸ਼ਿਟ ਉਪਦ੍ਰੀ[1]। — [1]ਪਾਪੀ।
*ਪੂਰਬ ਉਕਤਿ ਚਿੰਨ੍ਹ ਜੇ ਧਰਿ ਹੈਂ। — *ਏਥੋਂ ਉਚਿਸ਼ਿਟ ਮਤ ਵਾਲੇ ਆਪਣਾ ਮਤ ਕਹਿਣ ਲੱਗੇ ਹਨ।
ਅੰਗਨ ਮੈ ਅੰਗਨਾ ਕੋ ਭਰਿ ਹੈਂ[1] ॥ ੭੦ ॥ — [1]ਇਸਤ੍ਰੀਆਂ ਨੂੰ (ਜੱਫੀਆਂ 'ਚ) ਪਕੜ ਲੈਂਦੇ ਹਨ।
ਆਪ ਪੀਏ ਮਦ[1] ਤਾਂਹਿ ਪਿਲਾਵੈ। — [1]ਸ਼ਰਾਬ।
ਚੁੰਬਨ[1] ਆਲਿੰਗਨ[2] ਮਨ ਭਾਵੈ। — [1]ਚੁੰਮਣਾ। [2]ਛਾਤੀ ਨਾਲ ਲਾਉਣਾ, ਅੰਗਾਂ ਨਾਲ ਲਾਉਣਾ।
ਆਸਨ ਬਿਬਿਧ[1] ਭੋਗ ਪੁਨ ਕਰੈਂ। — [1]ਤਰ੍ਹਾਂ ਤਰ੍ਹਾਂ ਦੇ ਆਸਨਾਂ ਨਾਲ।
ਨਿਜ ਪਰ ਤਿਯ[1] ਨਹਿ ਭੇਦ ਵਿਚਰੈਂ ॥ ੭੧ ॥ — [1]ਆਪਣੀ ਤੇ ਪਰਾਈ ਇਸਤ੍ਰੀ ਵਿੱਚ।
ਪਜਾਲੇ ਏਕ ਵੀਚ ਸਬਿ ਛਕਿ ਹੈਂ।
ਯਾਂ ਤੇ ਹਮ ਉਚਿਸ਼ਿਟ ਮਤ ਰਖ ਹੈਂ।
ਜੋ ਕੁਛ ਕਰਤਿ ਹਮਾਰਾ ਸ੍ਵਾਮੀ।
ਹਮ ਸਬਿ ਕਰੈਂ ਤੈਸ ਅਭਿਰਾਮੀ[1] ॥ ੭੨ ॥ — [1]ਸੁੰਦਰ, ਚੰਗਾ।

ਮਤ ਹਮਾਰ ਅਤਿ ਆਨੰਦ ਦੈ ਹੈ।
ਜੀਵਤ ਭੋਗ, ਮੋਖ ਮਰ ਲੈ ਹੈ।
ਕਹਯੋ ਗੁਰੂ ਮਤ ਅਤਿ ਭਰਿਸ਼ਟ ਤਵ।
ਨਰ ਸ੍ਰਿਸ਼ਟ[1] ਨਹਿਂ ਦ੍ਰਿਸ਼ਟਿ ਕਰੈਂ ਲਵ[2] ॥੭੩॥
[1]ਸ੍ਰੇਸ਼ਟ ਪੁਰਸ਼। [2]ਥੋੜ੍ਹੇ ਮਾਤ੍ਰ ਵੀ।
ਪਰ ਤਿਯ ਪਰਸੇ[1] ਅਘ ਪੁੰਜ ਪਰਸੈਂ[2]।
[1]ਛੁਹਣ ਨਾਲ। [2]ਬਹੁਤ ਪਾਪ ਲੱਗਦੇ ਹਨ।
ਮਦਰਾ ਪਾਨ ਹਾਨਿ ਧ੍ਰਮ ਕਰਸੈਂ[1]।
[1]ਸ਼ਰਾਬ ਦਾ ਪੀਣਾ ਧਰਮ ਦਾ ਨਾਸ ਕਰ ਦੇਂਦਾ ਹੈ।
ਯਾਦਵ ਕਰੇ ਨਾਸ ਮਦ ਪਾਨਾ।
ਪਰ ਤਿਯ ਸੰਗ ਭੰਗ ਭੇ ਨਾਨ੍ਹਾ[1] ॥੭੪॥
[1]ਅਨੇਕਾਂ ਹੀ ਨਾਸ ਹੋ ਗਏ।
ਲੰਕਾਪਤਿ[1] ਕਾ ਬੰਸ ਨਸਾਨਾ।
[1]ਰਾਵਨ।
ਇੰਦ੍ਰ ਲਹੇ ਭਗ ਚਿੰਨ੍ਹ ਕਿਤਾਨਾ[1]।
[1]ਕਿਤਨੇ ਹੀ ਭਗ ਦੇ ਨਿਸ਼ਾਨ।
ਮਰੇ ਕ੍ਰੀਚਕ[1] ਸਸੀ ਛਈ ਭੌਂ[2]।
[1]ਕ੍ਰੀਚਕ (ਆਦਿ ਸੌ ਭਰਾ) ਮਰ ਗਏ। [2]ਚੰਦ੍ਰਮਾ ਕਲੰਕੀ ਹੋ ਗਿਆ।
ਬਿਸ਼ੇ ਸੰਗ ਮਤਿ ਭੰਗ ਭਈ ਜੌਂ ॥੭੫॥
ਨਿਜ ਅਪ੍ਰਾਧ ਤਾਂਹਿ ਪਰ ਧਰਯੋ।
ਤੁਮੈ ਗਨੇਸ਼ ਬਿਸ਼ਈ ਜੁਰਰਯੋ।
ਹੈ ਗਨੇਸ਼ ਮੁਦ ਮੰਗਲ ਕਾਰੀ।
ਭਗਤ ਅਨੰਨਜ ਹਰੀ ਕਾ ਭਾਰੀ ॥੭੬॥
ਤੁਮ ਕੋ ਮਿਲ ਹੈ ਨਰਕ ਕਰਾਰਾ।
ਮਤ ਭਰਿਸ਼ਟ ਜੋ ਤੁਮ ਨੈ ਧਾਰਾ।
ਯਹਿ ਸੁਨਿ ਵਹਿ ਗੁਰਿ ਪਗ ਲਪਟਾਏ।
ਸਤਿਨਾਮੁ ਲੈ ਧਾਮ ਸਿਧਾਏ ॥੭੭॥

ਦੋਹਰਾ:

ਤ੍ਰੈਸੇਵੀ[1], ਰੌਦ੍ਰ[2], ਗਣਪ[3],
[1]ਤਿੰਨਾਂ ਦੇਵਤਿਆਂ (ਬ੍ਰਹਮਾ, ਬਿਸ਼ਨ ਤੇ ਸ਼ਿਵ) ਦੀ ਸੇਵਾ ਕਰਨ ਵਾਲੇ। [2]ਸ਼ਿਵ-ਉਪਾਸ਼ਕ। [3]ਗਣੇਸ਼-ਉਪਾਸ਼ਕ।
ਭੈਰਵ[1], ਸਕੰਧ[2], ਕੁਮਾਰ[3]।
[1]ਭੈਰੋਂ ਦੇ ਉਪਾਸ਼ਕ। [2]ਸ਼ਿਵ ਦੇ ਪੁੱਤਰ ਕਾਰਤਕੇਯ ਦੇ ਉਪਾਸ਼ਕ। [3]ਬ੍ਰਹਮਾ ਦੇ ਚਾਰ ਪੁੱਤਰਾਂ (ਸਨਕ, ਸਨੰਦਨ, ਸਨਾਤਨ ਤੇ) ਸਨਤ ਕੁਮਾਰ ਦੇ ਉਪਾਸ਼ਕ।
ਆਇ ਇਨੈ ਚਰਚਾ ਕਰੀ,
ਆਖਰ ਗਏ ਸੁ ਹਾਰ ॥੭੮॥

ਚੌਪਈ:

ਗਾਣਪ ਗਏ ਮਾਰਗੀ[1] ਆਏ।
[1]ਵਾਮ ਮਾਰਗੀ।
ਤਿਨਿ ਨਿਜ ਮਤ ਯੌਂ ਕਹਯੋ ਸੁਨਾਏ।
ਨਹਿ ਪ੍ਰਮੇਸ਼੍ਵਰ ਭਿੰਨ[1] ਜੀਵ ਹੈ।
[1]ਵੱਖਰਾ।
ਤਨ ਤੇ ਜੁਦਾ ਨ ਜੀਵ ਥੀਵ ਹੈ[1] ॥੭੯॥
[1]ਨਹੀਂ ਹੁੰਦਾ ਹੈ।
ਜਬਿ ਲੌ ਦੇਹ ਰਹੈ ਜਗ ਮਾਹੀ।
ਭੋਗ ਭੋਗ ਲੀਜੈ ਮਨਿ ਚਾਹੀ।
ਮਰੇ ਮੁਕਤਿ ਸਬਿ ਹੀ ਕੋ ਹੋਵੈ।
ਤਨ ਧਨ ਕਯੋਂ ਸਾਧਨ ਮੈ ਖੋਵੈ ॥੮੦॥
ਫਲ ਕਰਮਨ ਕਾ ਆਗੇ ਐਸਾ।

ਬੈਂਤ, ਬਾਂਸ ਤੇ ਫਲ ਚਹਿ ਜੈਸਾ।
ਈਸ਼੍ਵਰ ਹਊਆ ਬਾਲ ਡਰਾਵਾ।
ਕਲਪਜੋ ਕੂਰਨਿ ਕੂਰ ਬਨਾਵਾ[1] ॥੯੧॥
[1]ਝੂਠਿਆਂ ਨੇ ਕਲਪ ਕੇ ਝੂਠਾ ਹੀ (ਈਸ਼ਰ) ਬਣਾਇਆ ਹੈ।
ਜਗ ਅਨਾਦਿ ਪ੍ਰਵਾਹਾਕਾਰੂ[1]।
[1]ਪ੍ਰਵਾਹ ਰੂਪ ਸੰਸਾਰ ਦਾ ਆਦਿ ਨਹੀਂ।
ਆਵਤਿ ਚਲਜੋ ਨ ਪਾਰਾਵਾਰੂ।
ਬਰਖਾਦਿਕ ਰਿਤੁ[1] ਹ੍ਵੈ ਸੁਭਾਵ ਤੈ[2]।
[1]ਰੁੱਤਾਂ। [2]ਸੁੱਤੇ ਸਿੱਧ, ਆਪਣੇ ਆਪ।
ਈਸ਼੍ਵਰ ਮਾਨਨ ਕੌਨ ਭਾਵ ਤੈ[1] ॥੯੨॥
[1]ਈਸ਼ਰ ਨੂੰ ਕਿਸ ਮਤਲਬ ਲਈ ਮੰਨਣਾ ਹੈ।
ਜਿਨ ਨਿਸਚੇ ਹਮਰਾ ਮਤ ਕੀਨੋ।
ਮੁਕਤਿ ਭੁਕਤਿ ਤਿਨਿ ਕਰ ਤਲ[1] ਲੀਨੋ।
[1]ਹੱਥ ਦੀ ਤਲੀ 'ਤੇ।
ਭੈਰਵਿ ਚੱਕ੍ਰ[1] ਮੈ ਜੇ ਐਹੈਂ।
[1]ਤੰਤ੍ਰ ਸ਼ਾਸਤ੍ਰ ਅਨੁਸਾਰ ਵਾਮ ਮਾਰਗੀਆਂ ਦਾ ਇਕੱਠਾ ਹੋਇਆ ਮੰਡਲ ਜੋ ਇੱਕੋ ਭਾਂਡੇ ਵਿੱਚ ਮਾਸ ਖਾਂਦੇ ਤੇ ਸ਼ਰਾਬ ਪੀਂਦੇ ਹਨ।
ਸੇ ਫਿਰ ਭਵ ਚੱਕ੍ਰ[1] ਨਹਿ ਪੈਹੈਂ ॥੯੩॥
[1]ਸੰਸਾਰ (ਦੇ ਜੰਮਣ ਮਰਣ ਦੇ) ਚੱਕਰ ਵਿੱਚ।
ਪਾਂਚ ਮਕਾਰ[1] ਸੇਵ ਹੈ ਜੋਈ।
[1]ਪੰਜ ਮੰਮੇ=ਮਦਰਾ, ਮਾਸ, ਮੈਥਨ, ਮਾਇਆ, ਮੁੱਦ੍ਰਾ {ਮੁੱਦ੍ਰਾ-ਭੁਜੇ ਹੋਏ ਚਿੜਵੇ, ਛੋਲੇ ਤੇ ਕਣਕ ਦਾ ਬੇਰੜਾ।}
ਪ੍ਰਮਾਨੰਦ ਲਹੈ ਜਨ ਸੋਈ।
ਯਹਿ ਸੁਨਿ ਪੁਨ ਗੁਰਿ ਬੈਨ ਬਖਾਨੇ।
ਜਾਂ ਤੇ ਭਯੋ ਤਿਨੈ ਵਰ ਗਜਾਨੇ ॥੯੪॥
ਹੈ ਪ੍ਰਮੇਸ਼੍ਵਰ ਏਕ ਬਿਚਾਰੋ।
ਬਿਨਾ ਨਜੰਤਾ[1] ਚਲੈ ਨ ਕਾਰੋ[2]।
[1]ਪ੍ਰੇਰਕ {ਪ੍ਰਮੇਸ਼ਰ}। [2]ਕੰਮ।
ਮਾਯਾ ਸ਼ਕਤਿ ਤਾਹਿ ਕੀ ਜੋ ਹੈ।
ਰਚਜੋ ਜਗਤ ਨਾਨ੍ਹਾ ਬਿਧਿ ਕੋ ਹੈ ॥੯੫॥
ਜੀਵ ਸੁਤੰਤ੍ਰ ਕਰਮ ਕਰੈ ਹੈ।
ਫਲ ਦੁਖ ਸੁਖ ਸਬਿ ਈਸ਼੍ਵਰ ਦੈ ਹੈ।
ਇਕ ਘਰ ਮੈ ਜਿਮ ਏਕ ਸੁਆਮੀ।
ਹੋਇ, ਤੌ ਚਲਤਿ ਕਾਰ ਅਭਿਰਾਮੀ[1] ॥੯੬॥
[1]ਸੁੰਦਰ।
ਪੈਂਚ ਨਗਰ ਨ੍ਰਿਪ ਮੁਲਕਨ ਕੇਰੋ।
ਸ਼ਾਹਿਨ ਸ਼ਾਹਿ ਸ਼ਾਹਿਨ ਪਰ ਹੇਰੋ।
ਕਾਰ ਬ੍ਰਹਮੰਡਨ ਕਾ ਜਿਹਿ ਹਾਥ।
ਹੈ, ਤਾ ਕੋ ਕਹਿ ਸ੍ਰੁਤਿ ਜਗਨਾਥ ॥੯੭॥
ਤਾਂਹਿ ਉਪਾਸ਼ਨ ਜੋ ਜਨ ਕਰੈਂ।
ਮੁਕਤਿ ਭੁਗਤਿ ਲਹਿ ਭਵਨਿਧਿ ਤਰੈਂ।
ਪਾਂਚ ਮਕਾਰ ਜੋ ਸੇਵਨ ਕਰਿ ਹੈਂ।
ਨਰਕ ਪਰਨ ਮੈ ਫਰਕ ਨ ਫਰਿ ਹੈਂ[1] ॥੯੮॥
[1]ਫ਼ਰਕ ਨਹੀਂ ਫੜਦੇ ਭਾਵ ਜ਼ਰੂਰ ਹੀ ਨਰਕਾਂ ਵਿੱਚ ਪੈਂਦੇ ਹਨ।
ਸੁਨਿ ਉਪਦੇਸ਼ ਵੇਸ[1] ਯਹਿ ਗੁਰ ਕਾ।
[1]ਚੰਗਾ, ਸ੍ਰੇਸ਼ਟ।
ਭਏ ਸਿੱਖ ਛੋਰਜੋ ਭ੍ਰਮ ਉਰ ਕਾ।
ਆਗੇ ਸਤਿਗੁਰ ਕੀਯੋ ਪਜਾਨਾ।
ਸੰਗ ਲਏ ਬਾਲਾ ਮਰਦਾਨਾ ॥੯੯॥

ਸ਼ਿਵ ਕਾਂਚੀ ਸ਼ਿਵ ਪੱਟਨ[1] ਆਏ।
[1]ਸ਼ਿਵ ਦੇ ਸ਼ਹਿਰ ਸ਼ਿਵ-ਕਾਂਚੀ। {ਕਾਂਚੀ=ਹਿੰਦੂਆਂ ਦੀਆਂ ਸੱਤ ਪਵਿੱਤ੍ਰ ਪੁਰੀਆਂ ਵਿੱਚੋਂ ਇਕ ਪੁਰੀ, ਜੋ ਮਦਰਾਸ ਦੇ ਜ਼ਿਲਾ ਚੇਗਲ ਪਟ ਵਿੱਚ ਹੈ ਜਿਸ ਦਾ ਹੁਣ ਪ੍ਰਸਿੱਧ ਨਾਮ 'ਕਾਂਜੀ ਵਰੰ' ਹੈ।}

ਸਤੀ ਨਾਮ ਗਿਰਿ ਜਹਾਂ ਸੁਹਾਏ।
ਲਿੰਗ ਤਹਾਂ ਸ਼ਿਵ ਨਾਮ ਬਰੇਸ਼੍ਵਰ[1]।
[1]ਬਰੇਸ਼੍ਵਰ ਨਾਮ ਦਾ ਉੱਥੇ ਸ਼ਿਵ ਲਿੰਗ ਹੈ।
ਪੂਜੈਂ ਸਬਿ ਜਨ ਲਖਿ ਪ੍ਰਮੇਸ਼੍ਵਰ ॥ ੯੦ ॥

*ਛੰਦ:
*ਇਹ ਛੰਦ ਪਿੰਗਲ ਅਨੁਸਾਰ 'ਹਰਿ ਗੀਤਕਾ' ਛੰਦ ਹੈ ਜਿਸ ਦਾ ਲੱਛਣ ਹੈ, ਚਾਰ ਚਰਨ, ਪ੍ਰਤਿ ਚਰਨ ੨੮ ਮਾਤ੍ਰਾਂ, ੧੬-੧੨ ਮਾਤ੍ਰਾਂ ਤੇ ਬਿਸ੍ਰਾਮ, ਅੰਤ ਰਗਣ ਗਣ (ਸ਼ੀਸ਼)। ਇਸ ਛੰਦ ਨੂੰ ਦਸਮ ਗ੍ਰੰਥ ਵਿੱਚ ਸ਼ਸਤ੍ਰ ਨਾਮ ਮਾਲਾ ਵਿਖੇ 'ਛੰਦ ਵਡਾ' ਕਰਕੇ ਲਿਖਿਆ ਹੈ।

ਜਿਸ ਦਿਵਸ ਸਤਿਗੁਰ ਗਏ ਤਿਹ ਠਾਂ,
ਹੁਤੋ ਮੇਲਾ ਲਾਗਯੋ।
ਹਿਤ ਦਰਸ ਬਹੁ ਜਨ ਆਏ ਗੁਰਿ ਢਿਗ,
ਭਾਗ ਜਿਨ ਕਾ ਜਾਗਯੋ।
ਸੁਨਿ ਬੈਨ ਗੁਰ ਕੇ ਛੌਰ ਉਰ ਕੇ[1],
[1]ਹਿਰਦੇ ਦੇ (ਅਗਿਆਨ ਰੂਪ) ਛੌੜ (ਪੜਦੇ)।
ਭਏ ਉਨ ਕੇ ਦੂਰ ਹੈਂ।
ਗੁਰ ਬੂਝਯੋ ਤਬਿ ਭਾਖਜੋ ਉਨਿ
ਐਸ ਨਿਜ ਮਤ ਭੂਰ[1] ਹੈ ॥ ੯੧ ॥
[1]ਬਹੁਤਾ।
ਜਬਿ ਲੁਪਜੋ[1] ਬੈਦਕ ਧਰਮ ਮਾਰਗ[2],
[1]ਛੁਪ ਗਿਆ ਸੀ। [2]ਆਸਤਕ ਧਰਮ ਦਾ ਰਸਤਾ।
ਬੌਧ ਮਤ ਜਗਿ ਛਯੋ ਥਾ[1]।
[1]ਫੈਲ ਗਿਆ ਸੀ।
ਤਬਿ ਬੇਦ ਮਤ ਪ੍ਰਚਾਰ ਹਿਤ,
ਅਵਤਾਰ ਸ਼ੰਕਰ[1] ਭਯੋ ਥਾ।
[1]ਸ਼ੰਕਰਾਚਾਰਯ ਦਾ ਅਵਤਾਰ।
ਉਨਿ ਖੰਡ ਕੈ ਪਾਖੰਡ ਮਤ,
ਸ਼ਿਵ ਲਿੰਗ ਥਾਪਨ ਬਹੁ ਕੀਏ।
ਵਹਿ ਪਾਇ ਹੈਂ ਫਲ ਚਾਰ ਜੋ
ਸ਼ਿਵ ਲਿੰਗ ਪੂਜੈਂ ਦਿਲ ਦੀਏ ॥ ੯੨ ॥

ਸ੍ਵੈਯਾ:
ਯੌਂ ਸੁਨਿ ਕੈ ਤਿਨ ਕੀ ਬਤੀਆਂ,
ਗੁਰਿ ਹੱਸ ਕਹਜੋ ਮਤ ਨੀਕ ਨ ਥਾਰੈ[1]।
[1]ਤੁਹਾਡਾ।
ਜੇ ਕਰ ਲਿੰਗ ਅਹੇ ਜਢ ਈਸ਼੍ਵਰ,
ਤੌ ਗਿਰ ਹ੍ਵੈ ਸਬਿ ਉਚ ਕਰਤਾਰੈ।
ਚੰਦਨ ਫੂਲ ਸੁਗੰਧ ਚਢਾਵਹੁ,
ਭਾਵਹੁ[1] ਕੀਚ[2] ਵਿਖੈ ਦਿਹੁ ਡਾਰੈ।
[1]ਭਾਵੇਂ। [2]ਚਿੱਕੜ ਵਿੱਚ।
ਜੋ ਜਢ ਪਾਹਨ[1] ਹੀਨ ਕ੍ਰਿਆ ਨਿਜ,
[1]ਪੱਥਰ।
ਤੋਹਿ ਕਹਾਂ ਭਵ ਸਾਗਰ ਤਾਰੈ ॥ ੯੩ ॥
ਮਾਨਸ ਦੇਹ ਲਹੀ ਬਡ ਪੁੰਨਨਿ,
ਕਾਹੇ ਗਵਾਵਤ ਹੋ ਬਿਰਥਾਰੇ[1]।
[1]ਬਿਅਰਥ।
ਕੋਦਹਿ ਕਾਕ ਬਿਡਾਰਨ ਕੇ ਹਿਤ[1],
[1]ਕੋਧਰ ਦੇ ਖੇਤ ਤੋਂ ਕਾਵਾਂ ਨੂੰ ਉਡਾਉਣ ਵਾਸਤੇ।

ਚਿੰਤ ਮਨੀ ਤਨ ਡਾਰਤ ਬਾਰੇ[1]।
ਅੰਬ ਗਵਾਵਤ ਆਕ ਜਮਾਵਤ,
ਚਾਹਤਿ ਮਾਖਨ ਨੀਰ ਮਥਾਰੇ[1]।
ਨਾਹਿ ਕਲਜਾਨ ਭਵੈ ਤੁਮਾਰੀ,
ਜਢ ਪਾਹਨ ਤੇ ਲੈਹੁ ਠੀਕ ਬਿਚਾਰੇ ॥੯੪॥
ਭਾਗ ਜਗੈਂ ਜਿਨ ਕੇ ਜਬਿ ਹੀ,
ਤਬਿ ਪੂਰਨ ਤਾਂਹਿ ਗੁਰੂ ਮਿਲ ਜੈਹੈਂ।
ਜਾਂਹਿ ਮਹੇਸ਼[1] ਰਮੇਸ਼[2] ਗਨੇਸ਼, ਦਿਨੇਸ਼[3]
ਰਚੇ ਸਬਿ ਹੀ ਜਗ ਮੈ ਹੈਂ।
ਜੋਤ ਚਰਾਚਰ ਮੈ[1] ਜਿਸ ਕੀ,
ਤਿਸ ਕੀ ਭਗਤੀ ਅਰੁ ਨਾਮੁ ਦਿਢੈ ਹੈਂ।
ਤਾਂਹਿ ਧਿਆਇ ਭਲੇ ਮਨੁ ਲਾਇ,
ਸੁ ਆਤਮ ਮੈ ਪ੍ਰਮਾਤਮ ਪੈ ਹੈਂ ॥੯੫॥
ਮੋਹ ਮਹਾਂ ਮਦ ਨੀਂਦ ਅਗਜਾਨ,
ਪ੍ਰਮਾਦ ਮਤੀ ਜਨ ਜੇਊ ਮਿਲੈ ਸੈਂ[1]।
ਦੇਖ ਦੁਖੀ ਤਿਨ ਕੋ ਗੁਰ ਪੂਰਨ,
ਤੂਰਨ ਟੇਰ[1] ਕ੍ਰਿਪਾ ਕੇ[2] ਜਗੈ ਹੈਂ।
ਨਾਮ ਜਪਾਇ ਸੁਨਾਇ ਗਜਾਨ,
ਅਗਜਾਨ ਤਜਾਇ ਅਦ੍ਵੈਤ ਦਿਢੈ ਹੈਂ।
ਭੇਦਰੁ ਭ੍ਰਮ ਗਵਾਇ ਮਿਲਾਇ ਹੈਂ ਬ੍ਰਹਮ,
ਜਿਵੇਂ ਜਲ ਮੈ ਜਲ ਪੈ ਹੈਂ ॥੯੬॥
ਸੋਰਠਾ:
ਸੁਨਿ ਸਤਿਗੁਰ ਕੇ ਬੈਨ,
ਉਪਕਾਰੀ ਕ੍ਰਿਪਾ ਭਰੇ।
ਸਹੀ ਸਮਝ ਦਿਢ ਐਨ,
ਭਏ ਸਿੱਖ ਤਜਿ ਮਾਨ ਮਦ ॥੯੭॥
ਸ੍ਵੈਯਾ:
ਲੈ ਉਪਦੇਸ਼ ਸ੍ਰੀ ਗੁਰੂ ਕੋ,
ਸਤਿ ਨਾਮੁ ਲਗੇ ਜਪਨੇ ਸੁਖਕਾਰੀ।
ਈਸ਼੍ਵਰ ਕੀ ਭਗਤੀ ਯੁਤ ਗਜਾਨ,
ਵਿਸੇਖ[1] ਵੈਰਾਗ ਗਹਯੋ ਦਿਢ ਭਾਰੀ।
ਹੋਇ ਬਿਦਾ ਤਿਨ ਤੇ ਗੁਰ ਆਦਿ,
ਚਲੇ ਪੁਨ ਔਰਹਿ ਦੇਸ ਅਗਾਰੀ।
ਮੇਘ ਮਰਾਲ[1] ਨਦੀ ਜਿਮ ਚਾਲ,
ਨਿਹਾਲ ਫਿਰੈਂ ਕਰਤੇ ਜਨ ਝਾਰੀ[1] ॥੯੮॥
ਦੋਹਰਾ:
'ਤਾਮ੍ਰ ਪ੍ਰਨੀ' ਨਦੀ[1] ਤਟ,

[1]{ਬਾਰੇ} ਬਾਲਕਾਂ ਵਾਂਗ ਮਨੁਖਾ ਸ਼ਰੀਰ ਰੂਪ ਚਿੰਤਾਮਣੀ ਨੂੰ ਸੁੱਟ ਰਹੇ ਹੋ।
[1]ਪਾਣੀ ਰਿੜਕ ਕੇ।
[1]ਸ਼ਿਵ। [2]ਵਿਸ਼ਨੂੰ। [3]ਸੂਰਜ।
[1]ਚੇਤਨ ਤੇ ਜੜ੍ਹ ਵਿੱਚ।
[1]ਭੁਲੀ ਹੋਈ ਮਤ ਵਾਲੇ ਜਿਨ੍ਹਾਂ ਪੁਰਸ਼ਾਂ ਨੂੰ (ਇਹ) ਨਿਗਲ ਰਹੇ ਹਨ।
[1]ਛੇਤੀ ਬੁਲਾ ਕੇ। [2]ਕਿਰਪਾ ਕਰਕੇ।
[1]ਬਹੁਤਾ।
[1]ਹੰਸ।
[1]ਸਾਰੇ ਲੋਕਾਂ ਨੂੰ।
[1]ਟਿੰਨੇ ਵੈਲੀ ਦੀ ਇਕ ਨਦੀ ਜੋ ਅਗਸਤ ਕੂਟ ਤੋਂ ਨਿਕਲਦੀ ਹੈ, ਇਸ

ਵਿੱਚੋਂ ਮੋਤੀ ਕੱਢਦੇ ਹਨ।

ਸ਼ਹਿਰ ਜੁ 'ਟੂਟੀ ਕਰਨ'।
ਬੇਦ ਧੁਨੀ ਦਿਜ ਕਰਤਿ ਬਹੁ,
ਊਚੇ ਸੁਰ ਸੋਂ ਬਰਨ[1] ॥ ੯੯ ॥

[1]ਬੋਲ ਕੇ।

ਚੌਪਈ:

ਠੌਰ ਠੌਰ ਆਸਨ ਪਰ ਬੈਠੇ।
ਕੁੰਡੀ ਗੇਰ ਮੀਨ ਗਨ[1] ਐਂਠੇ[2]।

[1]ਬਹੁਤੀਆਂ ਮੱਛੀਆਂ। [2](ਫਸਾ ਕੇ) ਖਿੱਚ ਲੈਂਦੇ ਹਨ।

ਇਕ ਕਰ[1] ਸਬਨਿ ਗੌਮੁਖੀ[2] ਮਾਹੀ।

[1]ਹੱਥ। [2]ਗਊ ਦੇ ਮੁਖ ਦੀ ਸ਼ਕਲ ਵਰਗੀ ਇਕ ਥੈਲੀ (ਜਿਸ ਵਿੱਚ ਹੱਥ ਪਾ ਕੇ ਮਾਲਾ ਫੇਰਨੀ ਪੁੰਨ ਸਮਝਦੇ ਹਨ)।

ਕਰੈਂ ਸ਼ਿਕਾਰ ਦੁਤੀ ਸੋਂ ਚਾਹੀ ॥ ੧੦੦ ॥
ਪੇਖ ਹਸੇ ਤਿਹਿਂ ਕੋ ਗੁਰ ਗਜਾਨੀ।
ਜਿਹਿਂ ਅਵਤਾਰ ਹੇਤ ਕਲਜਾਨੀ।
ਅਹੋ ਦਿਜੋ ਤੁਮ ਕਰਤਿ ਨ ਅੱਛੀ।
ਬੇਦ ਉਚਾਰਤਿ ਮਾਰਤ ਮੱਛੀ ॥ ੧੦੧ ॥
ਜਯੋਂ ਤੀਤਰ ਰਵ ਨੀਕ ਉਚਰ ਹੈ[1]।

[1]ਚੰਗੀ ਬਾਣੀ ਬੋਲਦਾ ਹੈ।

ਜੀਵ ਅਪਾਰ ਮਾਰ ਪੁਨ ਚਰ ਹੈ[1]।

[1]ਖਾਂਦਾ ਹੈ।

ਸਾਧ ਭੇਸ ਜਯੋਂ ਠਗ ਤਨ ਧਰ ਕੈ।
ਲੇਤ ਬਿੱਤ[1] ਨਿਤ ਜਨ ਗਨ ਹਰ ਕੈ[2] ॥ ੧੦੨ ॥

[1]ਧਨ। [2]ਚੁਰਾ ਕੇ।

ਤਯੋਂ ਤੁਮ ਬੰਚਕ[1] ਭੇਖ ਬਨਾਏ।

[1]ਠੱਗਾਂ ਦੇ।

ਪਾਪ ਕਰਤਿ ਨਹਿ ਡਰਤਿ ਜਰਾਏ[1]।

[1]ਥੋੜਾ ਜਿਹਾ ਵੀ।

ਕੈਸ ਤੁਮੇਂ ਹਮ ਦਿਜਵਰ ਲਹੇਂ[1]।

[1]ਚੰਗੇ ਬ੍ਰਾਹਮਣ ਜਾਣੀਏਂ।

ਕਾਮ ਮਲੇਛਨ ਕੇ ਤੁਮ ਗਹੇ ॥ ੧੦੩ ॥
ਪ੍ਰਮਨੀਤ[1] ਮਾਨੀ ਗੁਰਬਾਨੀ।

[1]ਪ੍ਰਮਾਣੀਕ।

ਚੁਭੀ ਚਿੱਤਿ ਤਿਨ ਕੇ ਸਮ ਕਾਨੀ[1]।

[1]ਤੀਰ ਵਾਂਗ।

ਸਿੰਘ[1] ਸ਼ਬਦ ਸੁਨਿ ਮਿਰਗ ਪਲੈ ਹੈ।

[1]ਸ਼ੇਰ।

ਸੂਰ[1] ਕਿਰਨ ਤੇ ਜਯੋਂ ਤਮ[2] ਜੈ ਹੈ ॥ ੧੦੪ ॥

[1]ਸੂਰਜ। [2]ਅਨ੍ਹੇਰਾ।

ਕਰਿ ਦਰਸ਼ਨ ਸੁਨਿ ਗੁਰ ਕੀ ਬਾਨੀ।
ਪਾਪਨ ਪੰਕਿਤ[1] ਤਾਂਹਿ ਬਿਲਾਨੀ[2]।

[1]ਪਾਪਾਂ ਦੀ ਕਤਾਰ। [2]ਛਪ ਗਈ।

ਤਜਿ ਛਲ ਕਪਟ ਗਹੇ ਪਦ ਪਾਵਨ[1]।

[1]ਪਵਿੱਤ੍ਰ ਚਰਨ ਪਕੜੇ।

ਕਹਜੇ ਦੇਹੁ ਉਪਦੇਸ਼ ਸੁਹਾਵਨ ॥ ੧੦੫ ॥
ਜਾਂ ਤੇ ਆਵਾ ਗੌਨ[1] ਬਿਲਾਵੈ[2]।

[1]ਆਉਣ ਜਾਣ ਭਾਵ ਜੰਮਣ ਮਰਣ। [2]ਮਿਟ ਜਾਣ।

ਕੌਨ ਦੇਵ ਕੌ ਹਮ ਉਰ ਧਜਾਵੈਂ।
ਪਿਖਿ ਸ਼ਰਧਾ ਤਿਨ ਕੀ ਗੁਰ ਬੋਲੇ।
ਭੁਗਤਿ ਮੁਕਤਿ ਦਾ ਬੈਨ ਅਮੋਲੇ ॥ ੧੦੬ ॥

ਸ੍ਵੈਯਾ:

ਜੀਵ ਜਿਤੇ ਜਗ ਮਾਹਿ ਅਹੇ,
ਤੁਮ ਯਾਹਿ ਭਲੇ ਹਰਿ ਰੂਪ ਲਖੱਯੈ[1]।

[1]ਜਾਣੋ।

ਨਾਮ ਰਰੋ[1] ਹਰਿ ਧਜਾਨ ਧਰੋ, — [1]ਉਚਾਰੋ।
ਸੁਭ ਕਾਮ ਕਰੋ ਨਿਸਕਾਮ ਰਹੱਯੈ।
ਨਿੰਦਕ, ਹਿੰਸਕ[1], ਚੋਰ, ਲਵਾਰਨਿ[2], — [1]ਜੀਆਂ ਨੂੰ ਮਾਰਨ ਵਾਲੀ। [2]ਬਕਵਾਦੀ, ਝੂਠੇ ਵਾਅਦੇ ਕਰਨ ਵਾਲੇ।
ਯਾਰਨਿ ਜੁਆਰਨਿ ਸੰਗ ਨ ਕੱਯੈ।
ਧਾਰੁ ਰਿਦੈ ਕਰੁਣਾ ਮੁਦਤਾਦਿਕ,
ਕਾਮ ਮਦਾਦਿਕ[1] ਦੂਰ ਤਜੱਯੈ ॥੧੦੭॥ — [1]ਕਰੁਣਾ (ਆਪ ਤੋਂ ਨੀਵੇਂ ਤੇ ਦਯਾ ਕਰਨੀ)। ਮੁੱਦਤਾ (ਦੂਜੇ ਨੂੰ ਆਪ ਤੋਂ ਵਧਦਾ ਦੇਖ ਕੇ ਪ੍ਰਸੰਨ ਹੋਣਾ)। ਮੈਤ੍ਰੀ (ਬਰਾਬਰ ਦੇ ਨਾਲ ਮਿਤ੍ਰਤਾ ਕਰਨੀ)। ਉਪੇਖਜਾ (ਉਪਦੇਸ਼ ਨ ਮੰਨਣ ਵਾਲਿਆਂ ਵੱਲੋਂ ਉਪਰਾਮਤਾ)।

ਭੋਰ ਬਡੇ ਜਗ ਕੈ ਸੁਚ ਹ੍ਵੈ,
ਥਿਰ ਧਜਾਨ ਅਕਾਲ ਦਿਆਲ ਧਰੱਯੈ।
ਧਾਮ ਕੇ ਕਾਮ ਜਿਤੇ ਹਿਤ ਜੀਵਕ[1], — [1]ਰੁਜ਼ਗਾਰ ਵਾਸਤੇ।
ਤਾਂਹਿ ਭਲੇ ਛਲ ਛੋਰਿ ਕਮੱਯੈ।
ਲਾਭ ਜਥਾ ਸੁ ਤਥਾ ਦਿਢ ਤੋਖ ਕਰੋ[1], — [1]{ਜਥਾ} ਜਿੰਨਾ ਕੁ ਪਦਾਰਥ {ਲਾਭ} ਲੱਭੇ ਭਾਵ ਮਿਲੇ {ਤਥਾ} ਉਨੇ ਕੁ ਵਿੱਚ ਹੀ ਪੱਕਾ ਸੰਤੋਖ ਧਾਰਨ ਕਰੋ।
ਦਸਵੰਧ[1] ਹਰੀ ਹਿਤ ਦੱਯੈ। — [1]ਕਮਾਈ ਦਾ ਦਸਵਾਂ ਹਿੱਸਾ।
ਸੰਤਨ ਸੰਗਤਿ ਸੇਵ ਕਰੋ ਨਿਤ,
ਜਾਂ ਕਰ ਆਤਮ ਬ੍ਰਹਮ ਲਖੱਯੈ ॥੧੦੮॥
ਯਾ ਬਿਧਿ ਦੈ ਉਪਦੇਸ਼ ਘਨੋ,
ਪੁਨ ਵਾਹਿਗੁਰੂ ਗੁਰ ਮੰਤ੍ਰ ਦੀਨੋ।
ਜਾਪਕ ਜਾਂਹਿ ਬਿਨਾ ਪਰਯਾਸ[1], — [1]ਜਤਨ।
ਲਹੈਂ ਫਲ ਚਾਰ ਅਵਾਰ ਬਿਹੀਨੋ[1]। — [1]ਦੇਰੀ ਤੋਂ ਬਿਨਾ।
ਬੀਸਕ ਰੋਜ਼ ਤਹਾਂ ਰਹਿ ਕੈ ਗੁਰ,
ਜੀਵ ਅਪਾਰ ਉਧਾਰਨ ਕੀਨੋ।
ਹੋਇ ਬਿਦਾ ਤਹਿਂ ਤੇ ਗੁਰ ਪੂਰਨ,
ਤੂਰਨ ਔਰ ਦਿਸਾ ਮਗ ਲੀਨੋ ॥੧੦੯॥

ਚੌਪਈ:

ਪੰਥ ਮਹਾਨ ਭਾਵੀਏ ਮਿਲੇ।
ਧਰੇ ਜਮਾਤ[1] ਨਾਰ ਨਰ ਭਿਲੇ[2]। — [1]ਜਮਾਤ ਬਣਾਈ ਹੋਈ ਸੀ। [2]ਮਿਲ ਕੇ।
ਨੀਲ ਬਸਨ ਸਬਿ ਕੇ ਸਬਿ ਮੁੰਡਿਤ[1]। — [1]ਮੋਨੇ।
ਤੀਰਥ ਦੇਵ ਨ ਮਾਨੈਂ ਲੁੰਡਿਤ[1] ॥੧੧੦॥ — [1]ਲੁੱਚੇ, ਲੰਡੇ।
ਭੇਡਨ ਸਮ ਸਬਿ ਇਕਠੇ ਹੋਈ।
ਬੈਠੇ ਸਿਰ ਨੀਚੇ ਕਰਿ ਸੋਈ।
ਕਹਿਂ ਅਨੱਨਜ ਹਮ ਭਗਤਿ ਕ੍ਰਿਸ਼ਨ ਕੇ।
ਬਾਲ ਰੂਪ ਅਵਤਾਰ ਬਿਸ਼ਨ ਕੇ ॥੧੧੧॥
ਗ੍ਵਾਲਜੋਂ ਸੋਂ ਮਿਲਿ ਖਾਯੋ ਜਾ ਨੈ।
ਯਾਹੀ ਤੇ ਹਮ ਜੁਠ ਨ ਮਾਨੈ।
ਸੋ ਬਚ ਹੈਂ ਜੋ ਯਹਿ ਮਤ ਧਾਰੈਂ।
ਦੂਸਰ ਸਬਿ ਜਨ ਨਰਕ ਪਧਾਰੈਂ ॥੧੧੨॥

ਯਹਿ ਸੁਨਿ ਬਿਹੱਸ ਗੁਰੂ ਯੌਂ ਕਹਜੋ।
ਮਤੋ ਤੁਮਾਰ ਕੂਰ ਹਮ ਲਹਜੋ।
ਬਾਲਕ ਕ੍ਰਿਸ਼ਨ ਜਵਾਨ ਜਜੋਂ ਭਯੋ।
ਬਿਰਧ ਹੋਇ ਫਿਰ ਤਨ ਤਜਿ ਗਯੋ ॥੧੧੩॥
ਚਾਲ ਯਹੀ ਸਬਿ ਜੀਵਨ ਕੇਰੋ।
ਤਾਂ ਤੇ ਕ੍ਰਿਸ਼ਨਹਿ ਈਸ਼ ਨ ਹੇਰੋ।
ਜੋ ਪ੍ਰਣਾਮੀ[1] ਭਯੋ ਬਿਨਾਸੀ। [1]ਬਦਲ ਜਾਣ ਵਾਲਾ।
ਈਸ਼ਰ ਇਕ ਰਸ ਰਹਿ ਅਬਿਨਾਸੀ ॥੧੧੪॥
ਤਾਂ ਕੀ ਕਰਨਿ ਉਪਾਸ਼ਨ ਚਹੀਏ।
ਯਾਂ ਤੇ ਅਬਿਨਾਸੀ ਪਦ ਲਹੀਏ।
ਪ੍ਰਣਾਮੀ ਕੋ ਸੇਵੈ ਜੋਈ।
ਪ੍ਰਣਾਮੀ ਫਲ ਪੈਹੈ ਸੋਈ ॥੧੧੫॥
ਯੌਂ ਜਬਿ ਗੁਰਿ ਬਚ ਕਹੇ ਸੁਹੇਲੇ।
ਬੇਧ ਗਏ ਮਨ ਤਿਨ ਸਮ ਸੇਲੇ[1]। [1]ਬਰਛੇ ਵਾਂਗ।
ਪਰੇ ਚਰਨ ਬਖਸ਼ਾਵਨ ਕਾਰਨ।
ਗਹਿ ਉਪਦੇਸ਼ ਕੀਓ ਦ੍ਰਿਢ ਧਾਰਨ ॥੧੧੬॥
ਸਤਿਨਾਮੁ ਹਰਿ ਭਗਤਿ ਅਨੱਨਜ।
ਭਏ ਸਿੱਖ ਵਹਿ ਤਜਿ ਮਤ ਅਨੱਜ[1] ॥੧੧੭॥ [1]ਹਰ।

ਸ੍ਵੈਯਾ:

ਤਾਮ੍ਰ ਕਰੈ ਕਲਧੌਤ ਰਸਾਇਨ[1], [1]ਰਸਾਇਣ ਤਾਂਬੇ ਨੂੰ ਸੋਨਾ ਕਰ ਦੇਂਦੀ ਹੈ।
ਪਾਰਸ ਲੋਹ ਕੋ ਹੇਮ[1] ਬਨਾਵੈ। [1]ਸੋਨਾ।
ਕੀਟ ਸੁ ਭ੍ਰਿੰਗਿ ਕਰੈ ਤਰੁ ਚੰਦਨ[1], [1]ਭ੍ਰਿੰਗੀ ਕੀੜੇ ਨੂੰ (ਆਪਣਾ ਆਪ ਰੂਪ ਤਾਂ ਬਣਾ ਲੈਂਦੀ ਹੈ ਪਰ ਉਹ ਭ੍ਰਿੰਗ ਅੱਗੋਂ ਹੋਰ ਕੀੜਿਆਂ ਨੂੰ ਭ੍ਰਿੰਗੀ ਨਹੀਂ ਬਣਾ ਸਕਦੀ) ਤੇ ਚੰਦਨ (ਹੋਰ ਬ੍ਰਿੱਛਾਂ ਨੂੰ ਚੰਦਨ ਤਾਂ ਬਣਾ ਲੈਂਦਾ ਹੈ ਪਰ ਉਹ ਚੰਦਨ ਅੱਗੋਂ ਹੋਰ ਬ੍ਰਿੱਛਾਂ ਨੂੰ ਚੰਦਨ ਨਹੀਂ ਬਣਾ ਸਕਦਾ)।
ਮੂਢ ਸੁਧੀ ਸੰਗ[1] ਦੱਖ[2] ਕਹਾਵੈ। [1]ਮੂਰਖ ਬੁਧੀਮਾਨ ਦੀ ਸੰਗਤ ਕਰਕੇ। [2]ਚਤੁਰ।
ਬੰਗ ਭਵੈ ਰਜਤੰ ਸੰਗ ਔਖਧਿ[1], [1]ਦਵਾਈ ਨਾਲ ਕਲੀ ਚਾਂਦੀ ਹੋ ਜਾਂਦੀ ਹੈ।
ਬੈਦ ਸੁਧਾ ਬਿਖ ਕੋ[1] ਸੁ ਬਨਾਵੈ। [1]ਜ਼ਹਿਰ ਨੂੰ ਅੰਮ੍ਰਿਤ।
ਏ ਨ ਸਕੈਂ ਕਰਿ ਆਪ ਸਮਾਨ,
ਗੁਰੂ ਸਿਖ ਕੋ ਸਮ ਆਪ ਬਨਾਵੈ ॥੧੧੮॥

ਦੋਹਰਾ:

ਪਾਲਪ ਕੋਟ, ਚੰਡੂਰ ਗੜ੍ਹ,
ਔਰ ਤਰਾਵਨ ਕੋਟ।
ਨਦੀ ਸਿੰਧਰਾ ਤਟ ਚਲਤਿ,
ਗਿਰ ਬਨ ਪਿਖੇ ਅਟੋਟ[1] ॥੧੧੯॥ [1]ਅਣਗਿਣਤ।

ਚੌਪਈ:

ਬੀਆ ਬਾਨ ਮੈਂ ਬੈਠੇ ਜਾਏ।
ਇਕ ਗਿਰ ਪਰ ਤਰੁ ਤਰੇ[1] ਸੁਹਾਏ। [1]ਦਰੱਖ਼ਤ ਹੇਠ।

ਬੰਦਰ, ਰੀਛ, ਬਾਘ[1], ਬ੍ਰਿਕ[2] ਚੀਤੇ[3]।
[1]ਸ਼ੇਰ ਦੀ ਇਕ ਜਾਤੀ। [2]ਬਘਿਆੜ। [3]ਚਿੱਤ੍ਰੇ।
ਕੁੰਜਰ[1] ਕੇਹਰ[2] ਮ੍ਰਿਗ ਸਭੀਤੇ[3] ॥੧੨੦॥
[1]ਹਾਥੀ। [2]ਸ਼ੇਰ। [3]ਡਰੇ ਹੋਏ ਹਰਨ।
ਭੀਲ[1] ਕੁਚੀਲ[2] ਨਗਨ ਤਨ ਭਜਾਨਕ।
[1]ਇਕ ਜੰਗਲੀ ਅਸੱਭਯ ਜਾਤੀ। [2]ਅਪਵਿੱਤ੍ਰ (ਅ) ਮੈਲੇ।
ਰਾਖਸ਼ ਦੇਉ ਭੂਤ ਬਿਧਿ ਆਨਕ[1]।
[1]ਅਨੇਕ ਕਿਸਮਾਂ ਦੇ।
ਜੰਗਲ ਜੀਵ ਅਮੰਗਲ ਕਾਰੀ[1]।
[1]ਡਰਾਉਣੇ।
ਪਿਖਿ ਮਰਦਾਨਹਿ ਭੈ ਭਯੋ ਭਾਰੀ ॥੧੨੧॥
ਤਾਂ ਪਰ ਦੇਵ ਲੂਤ ਉਨਿ ਰਾਜਾ।
ਪਾਇ ਖਬਰ ਆਯੋ ਹਿਤ ਖਾਜਾ[1]।
[1]ਖਾਣ ਵਾਸਤੇ।
ਡਰਿ ਮਰਦਾਨੇ ਹੋਸ਼ ਉਡਾਨੇ।
ਕਹਯੋ ਮੁਝੇ ਅਬਿ ਖਯੋ[1] ਬਲਾ ਨੇ ॥੧੨੨॥
[1]ਖਾ ਲਿਆ।
ਗੁਰੂ ਕਹਯੋ ਨਹਿ ਡਰ ਮਰਦਾਨੇ।
ਪਿਖ ਮਾਲਕ ਕੇ ਰੰਗ ਮਹਾਨੇ।
ਤਬੈ ਸਤਿਗੁਰੂ ਸ਼ਬਦ ਉਚਾਰਾ।
ਮਨੋ ਲੂਤ[1] ਸਿਰ ਜਾਦੂ ਡਾਰਾ ॥੧੨੩॥
[1]ਦੇਵਲੂਤ (ਭੀਲਾਂ ਦੇ ਰਾਜੇ)।
ਤ੍ਰਾਹਿ ਤ੍ਰਾਹਿ[1] ਕਰਿ ਗੁਰ ਪਗ ਗਹੇ।
[1]ਰੱਖਿਆ ਕਰੋ, ਰੱਖਿਆ ਕਰੋ।
ਨਿਜ ਗੁਨਾਹ ਬਖਸ਼ਾਨੇ ਚਹੇ।
ਦੈ ਸਤਿਨਾਮੁ ਤਾਹਿ ਗੁਰਿ ਤਾਰਾ।
'ਪਾਲ ਘਾਟ' ਚਲਿ ਅਗਰ ਨਿਹਾਰਾ ॥੧੨੪॥
ਪਿਖ 'ਬਗਲੂਰ'[1], 'ਕੋਟਮ', 'ਪਾਟੌਰ'।
[1]ਬੰਗਲੌਰ ਸ਼ਹਿਰ।
'ਗੋਬੀ' ਆਦਿ ਸ਼ਹਿਰ ਬਹੁ ਠੌਰ।
ਰਤਨ ਗਿਰੀ ਪਰ ਬੈਠੇ ਆਈ।
ਗਾਯੋ ਸ਼ਬਦ ਉਚ ਧੁਨਿ ਭਾਈ[1] ॥੧੨੫॥
[1]ਭਾਈ (ਮਰਦਾਨੇ ਨੇ)।

ਸ੍ਵੈਯਾ:

ਤਹਿਂ ਸਿਧ ਸਾਧ ਜਿਤੇ ਤਪਸੀ,
ਮਨ ਮੋਦ ਭਏ ਸੁਨਿ ਕੈ ਸਬਿ ਹੀ।
ਢਿਗ ਆਇ ਕਰੀ ਚਰਚਾ ਬਹੁਧਾ[1],
[1]ਬਹੁਤ ਤਰ੍ਹਾਂ ਦੀ।
ਦਿਢ ਗਜਾਨ ਬਿਗਜਾਨ[1] ਲਹਯੋ ਤਬਿ ਹੀ।
[1]ਪ੍ਰਤੱਖ ਗਿਆਨ।
ਫਿਰ ਜਾਇ 'ਡਕੌਰ' ਪਿਖਯੋ ਵਹਿ ਮੰਦਰ,
ਛੱਪਨ[1] ਭੋਗ ਲਗੈਂ ਅਬਿ ਹੀ।
[1]ਛਿਪੰਜਾ (੫੬) ਤਰ੍ਹਾਂ ਦੇ ਭੋਜਨਾਂ ਦਾ।
ਪਿਖਿ ਸ਼ਹਰ ਬੜੋਦਾ, ਭੜੌਚਰੁ ਸੂਰਤ;
ਅਹਿਮਦਾਬਾਦ, ਅਏ ਜਬਿ ਹੀ ॥੧੨੬॥

ਚੌਪਈ:

ਸਾਂਭਰ ਵਤੀ ਨਦੀ ਤਟ ਥਿਰੇ।
ਕਰਿ ਦਰਸ਼ਨ ਮਨ ਲੋਗਨਿ ਫਿਰੇ।
ਸਤਿਨਾਮੁ ਜਪਨੇ ਬਹੁ ਲਾਏ।
ਭਰਮ ਕਰਮ ਸਿਲਿ ਜਜਨ[1] ਛੁਡਾਏ ॥੧੨੭॥
[1]ਪੱਥਰ ਪੂਜਨ।
ਇਕ ਨਾਗਰ[1] ਦਿਜ[2] ਕੀਨੀ ਸੇਵਾ।
[1]ਗੁਜਰਾਤੀ ਬ੍ਰਾਹਮਣਾਂ ਦੀ ਇਕ ਜਾਤੀ। [2]ਬ੍ਰਾਹਮਣ।

ਘਨੀ, ਚਹੇ ਲੀਨੋ ਸੁਤ ਮੇਵਾਂ[1]।
[1]ਪੁੱਤਰ ਦਾ ਫਲ।

ਆਸ ਤੋਸ[1] ਗੁਰਿ ਬਚਨ ਬਖਾਨਾ।
[1]ਛੇਤੀ ਪ੍ਰਸੰਨ ਹੋਣ ਵਾਲੇ।

ਹ੍ਵੈ ਹੈ ਸੁਤ ਤੁਵ ਸੰਤ ਮਹਾਨਾ ॥ ੧੨੮ ॥

ਤਾਂ ਕੇ ਸੁਤ ਦਾਦੂ[1] ਜੀ ਭਏ।
[1]ਗੁਜਰਾਤ ਸੂਬੇ ਦੇ ਸ਼ਹਿਰ ਅਹਿਮਦਾਬਾਦ 'ਚ ਦਾਦੂ ਜੀ ਦਾ ਜਨਮ ਹੋਇਆ। ਕਬੀਰ-ਪੰਥੀ ਸੰਤਾਂ ਦੀ ਸੰਗਤ ਕਰ ਕੇ ਗਿਆਨ ਪ੍ਰਾਪਤ ਕੀਤਾ। ਇਸ ਦਾ ਦਿਹਾਂਤ ਦਾਦੂ ਦੁਆਰੇ ਨਾਰਾਇਣੇ (ਜੈਪੁਰ) 'ਚ ੧੬੬੦ ਬਿ: ਵਿੱਚ ਹੋਇਆ।

ਦਾਦੂ ਪੰਥੀ ਜਿਹਿਂ ਨਿਰਮਏ[1]।
[1]ਜਿਸ ਤੋਂ ਪੈਦਾ ਹੋਏ।

ਤਹਿਂ ਤੈ ਚਲਿ ਮਗ ਜਨ ਘਨ ਤਾਰਤਿ[1]।
[1]ਰਸਤੇ ਦੇ ਲੋਕਾਂ ਨੂੰ ਬੱਦਲ (ਵਾਂਗ) ਤਾਰਦੇ।

ਅਏ 'ਸੀਧ ਪੁਰ' ਪੱਟਨ ਕਾਰਤ[1] ॥ ੧੨੯ ॥
[1]ਸੀਧ {ਪੱਟਨ} ਸ਼ਹਿਰ ਆ ਗਏ (ਜਿੱਥੇ ਸ਼ਿਵਾਂ ਦੇ ਵੱਡੇ ਪੁੱਤਰ) ਸ਼ਜਾਮ ਕਾਰਤਿਕ (ਦਾ ਅਸਥਾਨ ਹੈ)।

ਤੀਰਥ ਹੈ ਸੁ ਦੇਸ ਸਬਿ ਮਾਨੈ।
ਪਿੰਡ ਭਰਾਵਤ ਗਯਾ ਸਮਾਨੈ।
ਮੇਲਾ ਹੁਤੋ ਤੁਹਾਂ ਤਬਿ ਭਾਰੀ।
ਤਲਾਵਾੜਿ[1] ਪੁਨ ਝਾਲਾ ਵਾਰੀ[2] ॥ ੧੩੦ ॥
[1]ਤਲਵਾੜ ਦੇਸ਼ ਦੇ ਲੋਕ। [2]ਝਾਲਾਵਾਰ (ਦੇਸ਼) ਦੇ (ਲੋਕ)।

ਕਠਵਾਰੀ[1] ਗੁਜਰਾਤੀ ਬਨੇ[2]।
[1]ਕਾਠੀਆਵਾੜ (ਦੇਸ਼) ਦੇ ਲੋਕ। [2]ਸਜ ਫਬ ਕੇ।

ਆਏ ਹੁਤੇ ਨਾਰਿ ਨਰ ਘਨੇ।
ਜਬਿ ਗੁਰਿ ਤਹਿਂ ਰਬਾਬ ਬਜਵਾਯੋ।
ਸ਼ਬਦ ਹਰੀ ਮਹਿਮਾ ਕਾ ਗਾਯੋ ॥ ੧੩੧ ॥
ਸੁਨਿ ਕੈ ਮਨ ਸਬਿ ਕੇ ਗੁਰ ਓਰੀ[1]।
[1]ਤਰਫ।

ਭਏ ਰੁਜੂ[1] ਅਤਿਸੈ[2] ਬਰ ਜੋਰੀ[3]।
[1]ਧਿਆਨ ਖਿੱਚੇ ਗਏ। [2]ਬਹੁਤੇ। [3]ਬਦੋਬਦੀ।

ਸਬਿ ਕੋ ਗੁਰ ਹਰਿ ਭਗਤਿ ਦਿਢੈ ਕੈ।
ਅਏ ਕਾਠੀਆਵਾੜ ਚਲੈ ਕੈ ॥ ੧੩੨ ॥
ਪਿਖਯੋ ਸ਼ਹਿਰ ਇਕ 'ਪਾਲੀ ਟਾਨਾ'।
ਜੈਨ ਧਰਮ ਜਹਿਂ ਐਨ ਮਹਾਨਾ[1]।
[1]ਜਿੱਥੇ ਵੱਡਾ ਮੰਦਰ ਹੈ।

ਮੰਦਰ ਜੈਨਨ ਕਾ ਤਹਿਂ ਐਸਾ।
ਹੈ ਜਗਿ ਮਹਿ ਨਹਿ ਦੂਸਰ ਵੈਸਾ ॥ ੧੩੩ ॥
ਬੱਜ੍ਰ[1] ਖਚੇ[2] ਅਮੋਲਕ ਲਾਖੋਂ।
[1]ਹੀਰੇ। [2]ਜੜੇ।

ਸੋਨਾ ਚਾਂਦੀ ਕਹਿ ਲੌ ਭਾਖੋਂ।
ਹੇਰਿ ਕੁਬੇਰ ਗਰਬ ਜਹਿਂ ਭਾਜੈ[1]।
[1]ਜਿਸ ਨੂੰ ਦੇਖ ਕੇ ਕੁਬੇਰ ਦਾ ਵੀ ਹੰਕਾਰ ਟੁੱਟ ਜਾਂਦਾ ਹੈ।

ਦੁਤਿ[1] ਆਗੇਰਵਿ ਸਸਿ ਦੁਤਿ ਲਾਜੈ[2] ॥ ੧੩੪ ॥
[1]ਕ੍ਰਾਂਤੀ। ਸੋਭਾ, ਚਮਕ। [2]ਸ਼ਰਮਿੰਦਾ ਹੁੰਦੀਆਂ ਹਨ।

ਦਮਕੈਂ ਪਿਖ ਚਿਤ ਚਪਲਾ[1] ਚਮਕੈ[2]।
[1]ਬਿਜਲੀ। [2]ਕ੍ਰੋਧਵਾਨ ਹੋ ਜਾਂਦਾ ਹੈ।

ਮੰਦਾ[1] ਸੁਗੰਧਿ ਪੌਨ ਜਹਿਂਰਮਕੈ[2]।
[1]ਸਹਿਜੇ ਸਹਿਜੇ। [2]ਵਗਦੀ ਹੈ।

ਤਹਾਂ ਜਬੈ ਗੁਰਿ ਸ਼ਬਦ ਉਚਾਰਾ।
ਜੈਨ ਧਰਮ ਕੇ ਲੋਗ ਹਜਾਰਾ ॥ ੧੩੫ ॥
ਆਇ ਬੈਨ ਉਨਿ ਯਾ ਬਿਧਿ ਕਹੇ।
ਮਤ ਹਮਾਰ ਉੱਤਮ ਅਤਿ ਅਹੇ।

ਰੂਪ ਅਨੂਪ ਨ ਕਰ ਜੇ ਬਹੈ[1]। — [1]ਜੋ ਸੁੰਦਰ ਰੂਪ ਬਣਾ ਕੇ ਨਹੀਂ ਬੈਠਦਾ ਭਾਵ ਮੈਲਾ ਰਹਿੰਦਾ ਹੈ।
ਭੁਗਤਿ ਮੁਕਤਿ ਸੋਊ ਜਨ ਲਹੈ ॥੧੩੬॥
ਮੈਲੇ ਬਸਨ[1] ਦਸਨ[2] ਮਲ ਧਾਰੇ। — [1]ਬਸਤ੍ਰ। [2]ਦੰਦ।
ਸੰਜਮ ਤਪ ਬ੍ਰਤ ਕਰੇ ਅਪਾਰੇ।
ਨੋਚੇ[1] ਸਿਰ ਸੋਚੇ ਪਗ ਧਰਤੋ[2]। — [1]ਪੁੱਟੇ, ਖਿੱਚੇ। [2]ਸੋਚ ਕੇ (ਜੋ) ਪੈਰਰੱਖਦਾ ਹੈ।
ਮੁਖ ਪੱਟੀ ਬੱਟੀ ਗਹਿ ਡਰਤੋ[1] ॥੧੩੭॥ — [1](ਜੀਵ ਹਿੰਸਾ ਤੋਂ) ਡਰਦਾ, ਮੂੰਹ 'ਤੇ ਕੱਸ ਕੇ ਪੱਟੀ ਬੰਨ੍ਹ ਕੇ ਰੱਖਦਾ ਹੈ।
ਜੀਵ ਨ ਕੋਊ ਜਾਂ ਤੇ ਮਰੈ।
ਪਗ ਨਾਂਗੇ ਸਿਰ ਸਦ ਹੀ ਫਿਰੈ।
ਨਾਂਵਣ ਧੋਵਣ ਕਦੀ ਨ ਕਰੈਂ।
ਜਰ[1] ਜੋਰੂ[2] ਘਰ ਕਰਿ ਨਹਿ ਥਿਰੈਂ ॥੧੩੮॥ — [1]ਧਨ। [2]ਇਸਤ੍ਰੀ।
ਅਪਨੇ ਹੇਤ ਨ ਕੁਛ ਬਨਵਾਵੈਂ।
ਸਾਥ ਬਿਬੇਕ[1] ਮਾਂਗ ਕਰਿ ਖਾਵੈਂ। — [1]ਵਿਚਾਰ ਨਾਲ।
ਸੰਜਮ ਬਰਤ ਕਰੈਂ ਤਪ ਭਾਰੇ।
ਜਾਂ ਤੇ ਪੈਹੈਂ ਮੁਕਤਿ ਉਦਾਰੇ ॥੧੩੯॥
ਦੁਤੀ ਅਕਾਸ਼ ਅਲੌਕਕ[1] ਜੋ ਹੈ। — [1]ਅਸਚਰਜ।
ਸਿਲਾ ਅਰੋਹਨ[1] ਤਹਿਂ ਇਕ ਸੋਹੈ। — [1]ਪੱਥਰ ਦੀ ਪੌੜੀ।
ਤਾਂ ਪਰ ਮੁਕਤਿ ਜੀਵ ਜਾ ਪਰ ਹੈਂ।
ਤਾਂ ਤੇ ਤਵੇ ਬੂੰਦ ਜਯੋਂ ਜਰ ਹੈਂ[1] ॥੧੪੦॥ — [1]ਸੜ ਜਾਂਦੇ ਹਨ।
ਬੁਧ, ਜੈਨ, ਅਰਹੰਤ ਅਚਾਰਯ[1]। — [1]ਬੁੱਧ, ਜੈਨ ਤੇ ਅਰਹੰਤ ਇਹ ਤਿੰਨੇ ਹੀ ਜੈਨੀਆਂ ਦੇ ਗੁਰੂ ਹਨ।
ਭਏ ਜੋ ਹਮ ਪਰ ਚੌਬੀ ਆਰਯ[1]। — [1]ਚੌਵੀ ਸ੍ਰੇਸ਼ਟ (ਅਵਤਾਰ ਜਾਂ ਤੀਰਥੰਕਰ)।
ਤਿਨਿ ਯਹਿ ਉੱਤਮ ਮਤ ਬਿਦਤਾਯੋ।
ਜਿਨਿ ਮਾਨਯੋ ਸੁ ਮੁਕਤਿ ਕਹਾਯੋ ॥੧੪੧॥
ਈਸ ਮਾਨਨੋ ਅਹੇ ਬਿਅਰਥ।
ਕਰਮਨ ਤੈ ਸਿਧ ਹ੍ਵੈ ਸਬਿ ਅਰਥ[1]। — [1]ਮਤਲਬ।
ਇਤਯਾਦਿਕ ਨਿਜ ਮਤ ਕੀ ਬਾਤੈਂ।
ਗੁਰਿ ਢਿਗ ਉਨਿ ਮਾਨੀ ਬਖਯਾਤੈਂ ॥੧੪੨॥
ਤਾਂ ਪਰ ਸਤਿਗੁਰ ਬਚਨ ਉਚਾਰਾ।
ਅਤੀ ਅਧਮ[1] ਮਤ ਆਹਿ ਤੁਮਾਰਾ। — [1]ਨੀਚ।
ਜੀਵ ਜਿਤਿਕ ਜਗਿ ਈਸ ਉਪਾਏ।
ਪਾਇ ਨਮਿਤ[1] ਸਬੈ ਮਰ ਜਾਏ ॥੧੪੩॥ — [1]ਕਾਰਨ।
ਕੁਦਰਤਿ ਪ੍ਰਤਖ ਹਮ ਯਹਿ ਲਖ ਹੈਂ[1]। — [1]ਦੇਖਦੇ ਹਾਂ।
ਇਕ ਰੱਖਤ ਜੀਵਹਿ, ਇਕ ਭਖ ਹੈਂ[1]। — [1]ਇਕ ਜੀਵਾਂ ਦੀ ਰੱਖਿਆ ਕਰਦੇ ਹਨ ਤੇ ਇਕ (ਉਨ੍ਹਾਂ ਨੂੰ) ਖਾਂਦੇ ਹਨ।
ਰੱਖੇ ਰਹੇ ਨ ਮਾਰੇ ਮਰ ਹੈਂ।
ਪਾਪ ਪੁੰਨ ਕਹਿਨਾਵਤ ਕਰਿ ਹੈਂ[1] ॥੧੪੪॥ — [1]ਪਾਪ ਪੁੰਨ ਦੀ (ਗੱਲ ਐਵੇਂ) ਕਹਿਣ ਮਾਤ੍ਰ ਕਰਦੇ ਹਨ।
ਜੋ ਕੋਊ ਯਹਿ ਬਾਤ ਨ ਮਾਨੈ।
ਤੌ ਵਹਿ ਤਜੈ ਜੀਵ ਅੰਨ ਦਾਨੈ।
ਹੈ ਈਸ਼੍ਵਰ ਕਰਮਨ ਫਲ ਦਾਤੋ।

ਜਢ ਕਰਮਨ ਮੈਂ ਗਜਾਨ ਕਹਾ ਤੋ[1] ॥੧੪੫॥

[1]ਕਿੱਥੇ ਹੈ।

ਜਗਿ ਉਤਪਤਿ, ਥਿਤ ਲਯ ਜੋ ਕਰਿ ਹੈ।
ਈਸ੍ਵਰ ਵਹੀ ਮਾਨਨੋ ਪਰ ਹੈ।
ਬਿਸ੍ਵ ਚਰਾਚਰ ਕਾ[1] ਸਰਦਾਰੂ।

[1]ਚੇਤਨ ਤੇ ਜੜ ਸ੍ਰਿਸ਼ਟੀ ਦਾ।

ਮਾਨੁਖ ਕੋ ਦੀਨੀ ਕਰਤਾਰੂ ॥੧੪੬॥
ਐਸੀ ਉੱਤਮ ਦੇਹੀ ਪਾਏ।
ਮੈਲੇ ਰਹਿਨ ਅਗਜਾਨ ਮਹਾਂਏ।
ਮੁਕਤਿ ਤੁਮਾਰੀ ਹਾਸੀ ਲਾਇਕ।
ਜਲ ਮਰਨੋ ਯਹਿ ਹੈ ਦੁਖਦਾਇਕ ॥੧੪੭॥
ਮੋਚਨ ਸੋਂ ਸਿਰ ਨੋਚਨ ਕਰਨਾ[1]।

[1](ਵਾਲਾਂ ਨੂੰ) ਪੁੱਟਣਾ।

ਬਰਤਰਾਖਿ ਬਹੁ ਭੂਖੇ ਮਰਨਾ।
ਮਲ ਮੂਤ੍ਰ ਸੋਂ ਭਰਨੇ ਹਾਥਾ।
ਨਾਹਿ ਬਰਤਨੋ ਨੀਕੋ ਪਾਥਾ[1] ॥੧੪੮॥

[1]ਚੰਗਾ ਜਲ।

ਹੈ ਯਹਿਰੀਤਿ ਪ੍ਰੇਤਨ ਕੇਰੀ।
ਮੈਲ ਕੁਚੈਲੇ ਰਹਿਨ ਬਧੇਰੀ।
ਇਤਯਾਦਿਕ ਜੋ ਕ੍ਰਿਯਾ ਤੁਮਾਰੀ।
ਜਿਹਿਂ ਪਿਖਿ ਹੋਤ ਗਿਲਾਨੀ ਭਾਰੀ ॥੧੪੯॥
ਛੋਰਿ ਸਬੀ ਹਰਿ ਭਗਤਿ ਗਹੀਜੈ।
ਉੱਤਮ ਖਾਵਨ ਪੀਵਨ ਕੀਜੈ।
ਬ੍ਰੱਹਮ ਗਜਾਨੀ ਸੰਤਨ ਕੇਰੀ।
ਸੰਗਤਿ ਕਰਿ ਕਾਟੋ ਭਵ ਬੇਰੀ[1] ॥੧੫੦॥

[1]ਜੰਮਣ ਮਰਣ ਰੂਪ ਬੇੜੀ।

ਸੁਨਿ ਗੁਰ ਬਚਨ ਭਰੇ ਉਪਕਾਰੇ।
ਮੈਤ੍ਰੀ ਮੁਦਤਾ ਕਰੁਣਾ[1] ਵਾਰੇ[2]।

[1]ਕਰਣਾ, ਮੁਦਤਾ, ਮੈਤ੍ਰੀ ਤੇ ਉਪੇਖਜ਼ਾ ਦੇ ਅਰਥਾਂ ਲਈ ਬਿਸ੍ਰਾਮ ੯ ਦੇ ਅੰਕ ੧੦੭ ਦੀ ਟਿੱਪਣੀ। [2]ਵਾਲੇ (ਬਚਨ)।

ਪਰੇ ਸਰਨ ਜੈਨੀ ਤਬਿ ਆਏ।
ਸਤਿਨਾਮੁ ਗੁਰਿ ਮੰਤ੍ਰ ਸੁਨਾਏ ॥੧੫੧॥

ਦੋਹਰਾ:

ਤਾਰਤਿ ਮਗ ਯੌਂ ਜਨਨ ਬਹੁ,
ਅਏ ਪੁਨਾ ਗਿਰਨਾਰ[1]।

[1]ਪਹਾੜ ਦਾ ਨਾਮ।

ਜੂਨਾ ਗਢ ਮੈ ਮਿਲਜੋ ਤਬਿ,
ਨਰਸੀ[1] ਭਗਤਿ ਉਦਾਰ ॥੧੫੨॥

[1]ਨਾਗਰ ਜਾਤੀ ਦੇ ਬ੍ਰਹਮਣ ਨਰਸੀ ਭਗਤ ਦਾ ਜਨਮ ੧੫੦੭ ਬਿ: ਵਿੱਚ ਹੋਇਆ ਏਸੇ ਦੀ ਹੁੰਡੀ ਸਾਵਲ ਸ਼ਾਹ ਨੇ ਦੁਆਰਕਾ ਵਿੱਚ ਤਾਰੀ ਸੀ।

ਹਰਿ ਚਰਚਾ ਕਰਿ ਤਹਾਂ ਤੈ,
ਚਢੇ ਗਿਰੀ ਪਰ[1] ਜਾਇ।

[1]ਪਹਾੜੀ ਉੱਪਰ।

ਗਿਰਨਾਰੀ[1] ਲੌ ਸਿੱਧ ਸਬਿ,

[1]ਨਾਮ।

ਮਿਲੇ ਗੁਰੂ ਸੌਂ ਆਇ ॥੧੫੩॥
ਗੋਸ਼ਟ ਕਰਿ ਅਰ ਸ਼ਬਦ ਸੁਨਿ,

ਭਏ ਮੋਦ ਸਭਿ ਸੰਤ।
ਆਏ ਪੁਨ ਪਰਭਾਸ[1] ਮੈ,

[1]ਦੱਖਣ ਵਿੱਚ ਦੁਆਰਾ ਵਤੀ ਪਾਸ ਇਕ ਅਸਥਾਨ ਜਿਸ ਦਾ ਨਾਮ ਸੋਮ ਤੀਰਥ ਭੀ ਹੈ। ਏਥੇ ਜਾਦਵਾਂ ਦੀ ਕੁਲ ਦੀ ਕ੍ਰਿਸ਼ਨ ਜੀ ਸਮੇਤ ਸਮਾਪਤੀ ਹੋਈ ਸੀ।

ਤਾਰੇ ਲੋਕ ਅਨੰਤ ॥੧੫੪॥
ਚੌਪਈ:
ਮਾਨੋ ਤੀਨ ਦੇਵ ਤਨ ਧਰੇ।
ਬਿਹਰਤਿ[1] ਧਰਨੀ[2] ਮੋਦਹਿ ਭਰੇ।

[1]ਵਿਚਰ ਰਹੇ ਹਨ। [2]ਧਰਤੀ ਤੇ।

ਕੈ ਤ੍ਰਈ ਬੇਦ ਤੀਨ ਪ੍ਰਸਥਾਨਾ[1]।

[1]ਜਾਂ ਤਿੰਨ ਬੇਦ ਤਿੰਨ (ਸਰੂਪ ਧਾਰ ਕੇ) ਚਲ ਰਹੇ ਹਨ।

ਕੈ ਤੀਨੋ ਗੁਨ, ਕਾਲ ਮਹਾਨਾ[1] ॥੧੫੫॥

[1]ਤਿੰਨ ਮਹਾਨ ਸਮੇਂ (ਭੂਤ, ਭਵਿਖਤ ਤੇ ਵਰਤਮਾਨ)।

ਜਾਤਿ ਜਹਾਂ ਪਗ ਧਰਿ ਜਲ ਜਾਤਾ[1]।

[1]ਚਰਨ ਕਵਲ।

ਕਰੈਂ ਅਗਜਾਨ ਮੋਹ ਮਦ ਘਾਤਾ।
ਸੋਮਨਾਥ ਸ਼ਿਵ ਕੋ[1] ਪਿਖ, ਆਏ।

[1]ਸ਼ਿਵ ਦਾ ਸੋਮਨਾਥ ਮੰਦਰ।

ਪੁਰੀ ਸੁਦਾਮਾ[1], ਜਨ ਮੁਦ ਦਾਏ ॥੧੫੬॥

[1]ਸੁਦਾਮਾ ਪੁਰੀ ਜਿਸ ਦਾ ਹੁਣ ਨਾਮ 'ਪੋਰ ਬੰਦਰ' ਹੈ।

ਦ੍ਵਾਰਾਵਤੀ ਗੋਮਤੀ ਤੀਰੇ[1]।

[1]ਗੋਮਤੀ ਤਲਾਈ ਦੇ ਕਿਨਾਰੇ ਦੁਆਰਾਵਤੀ ਸ਼ਹਿਰ ਵਿੱਚ ਜਿਸ ਨੂੰ ਦੁਆਰਕਾ ਆਖਦੇ ਹਨ।

ਥਿਰੇ, ਘੋਖ ਜਹਿਂ ਸਿੰਧ ਗੰਭੀਰੇ[1]।

[1]ਜਿੱਥੇ ਡੂੰਘੇ ਸਮੁੰਦਰ ਦੀ ਉੱਚੀ ਧੁਨਿ ਹੁੰਦੀ ਰਹਿੰਦੀ ਹੈ।

ਪੇਖ ਸਾਰਦਾ ਮਠ ਠਠ[1] ਚਰਚਾ।

[1]ਕਰਕੇ।

ਕਰੇ ਲੋਗ ਹਰਿ ਭਗਤ ਸਪਰਚਾ[1] ॥੧੫੭॥

[1]ਪ੍ਰਚਾਵੇ ਸਹਿਤ।

ਬੇਟ ਦ੍ਵਾਰਕਾ ਮੰਦਰ ਘਨੇ।
ਬੈਰਾਗੀ ਦਿਜ ਚੇਲੇ ਬਨੇ।
ਮਸ਼ਕਾ ਮੰਡੀ, ਭੁਜ ਰਜਧਾਨੀ[1]।

[1]ਭੁਜ ਸ਼ਹਿਰ ਜੋ ਉਸ ਇਲਾਕੇ ਦੀਰਾਜਧਾਨੀ ਸੀ।

ਹੇਰਤਿ ਟੇਰਤਿ ਗੁਰੁ ਬਹੁ ਬਾਨੀ ॥੧੫੮॥
ਨਾਰਾਇਣ ਸਰ ਪਰ ਪਗ ਧਾਰੇ।
ਜਹਾਂ ਕਾਪੜੀ ਭੇਖ ਅਪਾਰੇ।
ਤਿਨ ਤੈ ਮਾਰਗ ਬਾਮ[1] ਤਜੈ ਕੇ।

[1]ਕੀਨਾਰਾਮ ਵਾਮ ਮਾਰਗੀਏ ਦਾ ਚਲਾਇਆ ਇਕ ਪੰਥ ਜੋ ਮਾਸ ਸ਼ਰਾਬ ਤੋਂ ਛੁਟ ਮਲ ਮੂਤ੍ਰ ਦਾ ਖਾਣਾ ਵੀ ਧਰਮ ਦਾ ਇਕ ਅੰਗ ਮੰਨਦੇ ਹਨ, ਮੁਰਦੇ ਦੀ ਖੋਪਰੀ ਵਿੱਚ ਖਾਣਾ ਪੀਣਾ ਪਵਿਤ੍ਰ ਮੰਨਦੇ ਹਨ।

ਹਰਿ ਭਗਤੀ ਨੀਕੀ ਦ੍ਰਿਢੈ ਕੈ ॥੧੫੯॥
ਕੱਛ ਦੇਸ ਹਰਿ ਭਗਤਿ ਬਿਸੇਸੂ[1]।

[1]ਬਹੁਤ (ਫੈਲ ਗਈ)।

ਸਿਸ ਕਾਪੜੀਓਂ ਕੇਰ ਅਸੇਸੂ[1]।

[1](ਜਿੱਥੇ ਪਹਿਲਾਂ) ਕਾਪੜੀਆਂ ਦੇ ਹੀ ਸਾਰੇ ਸਿੱਖ ਸਨ।

ਧਰਣੀ ਧਰ ਕੀ ਝਾੜੀ ਮਾਂਹੀਂ।
ਮਿਲੇ ਅਘੋਰੀ[1] ਭੀਲ[2] ਮਹਾਂਹੀਂ ॥੧੬੦॥

[1]ਵਾਮ ਮਾਰਗੀਏ ਸਾਧੂ। [2]ਇਕ ਜੰਗਲੀ ਅਸਭਯ ਜਾਤੀ।

ਜੋ ਨਰ ਕੋ ਫਰਿ ਤੁਰਤੈ ਖੈ ਹੈਂ।
ਮਹਾਂ ਭਯਾਨਕ ਪਿਖੇ ਨ ਜੈ ਹੈਂ।
ਸੁਨਿ ਕੈ ਸ਼ਬਦ ਭਏ ਮਤਵਾਰੇ।
ਮਨ ਤਨ ਦਿਯ ਗੁਰ ਪਗ ਪਰ ਵਾਰੇ ॥੧੬੧॥
ਦਿਬਯ[1] ਫੂਲ ਫਲ ਮੂਲ ਅਪਾਰੇ।

[1]ਜੰਗਲੀ।

ਸੁਧਾ ਸਮਾਨ ਸ੍ਵਾਦ ਜਿਨਿ ਭਾਰੇ।
ਧਰੇ ਉਪਾਇਨ[1] ਪਾਇਨ[2] ਆਗੇ। [1]ਭੇਟਾ। [2]ਚਰਨਾਂ।
ਗੁਰਿ ਚਰਨਨ ਮੈਂ ਅਤਿ ਅਨੁਰਾਗੇ ॥੧੬੨॥
ਗਾਵਹਿਂ ਨਾਚਹਿਂ ਬਾਦ[1] ਬਜਾਵੈਂ। [1]ਵਾਜੇ।
ਪਿਖਿ ਗੁਰਿ ਮੋਦ ਪ੍ਰਮੋਦ ਬਢਾਵੈਂ।
ਤ੍ਰਈ ਦੇਵ ਉਨ ਕੋ ਉਨਿ ਮਾਨਾ।
ਖੁਲੇ ਕਪਾਟ ਭਯੋ ਦਿਢ ਗਜਾਨਾ ॥੧੬੩॥
ਪੁਨ ਪੁਨ ਗੁਰਿ ਪਦਰਜ[1] ਸਿਰ ਧਰਹੀਂ। [1]ਚਰਨ ਧੂੜ।
ਭੂਰ ਭਾਗ ਨਿਜ ਬਰਨਨ ਕਰਹੀਂ।
ਇਕ ਟਕ ਹੇਰ ਰੂਪ ਰਸ ਘੂਟਹਿਂ[1]। [1]ਰੂਪ ਦੇਰਸ ਦੀਆਂ ਘੁਟਾਂ ਭਰਦੇ ਹਨ।
ਜਨਮ ਦਾਰਦੀ ਜਨ ਨਿਧਿ[1] ਲੂਟਹਿਂ ॥੧੬੪॥ [1]ਖ਼ਜ਼ਾਨਾ।
ਦੈ ਉਪਦੇਸ ਬੇਸ[1] ਤਿਨ ਤਾਂਈ। [1]ਸ੍ਰੇਸ਼ਟ।
ਚਲੇ ਗੁਰੂ ਤਹਿਂ ਤੈ ਅਗਵਾਈ।
ਅਮਰ ਕੋਟ ਲੌ ਨਗਰ ਅਪਾਰੇ।
ਪੇਖ ਅਏ ਮੁਲਤਾਨ ਮਝਾਰੇ ॥੧੬੫॥
ਦੋਹਰਾ:
ਸੁਨਿ ਕਰਿ ਆਵਨ ਗੁਰੂ ਕਾ,
ਜੇਤਿਕ ਪੀਰ ਫਕੀਰ।
ਥੇ ਤਹਿਂ, ਸਬਿ ਨੇ ਮਿਲ ਕਰੀ,
ਯਾ ਬਿਧਿ ਪੁਨ ਤਦਬੀਰ[1] ॥੧੬੬॥ [1]ਜੁਗਤੀ।
ਪਜਾਲਾ ਭਰਿ ਇਕ ਆਬ ਕਾ[1], [1]ਪਾਣੀ ਦਾ। (ਭਾਈ ਗੁਰਦਾਸ ਜੀ ਨੇ ਦੁੱਧ ਦਾ ਕਟੋਰਾ ਲਿਖਿਆ ਹੈ- 'ਅੱਗੋਂ ਪੀਰ ਮੁਲਤਾਨ ਦੇ ਦੁੱਧ ਕਟੋਰਾ ਭਰ ਲੈ ਆਈ'। ਵਾਰ ੧, ਪਉੜੀ ੪੪)।
ਪਠਜੋ ਗੁਰੂ ਕੇ ਪਾਸ।
ਡਾਰਿ ਪਤਾਸੇ ਫੂਲ ਧਰਿ,
ਦਯੋ ਫੇਰ[1] ਗੁਰਿ ਖਾਸ[2] ॥੧੬੭॥ [1]ਮੋੜ ਦਿੱਤਾ। [2]ਆਪ।
ਪੀਰੀਂ ਪੁਰ[1] ਮੁਲਤਾਨ ਹੈ, [1]ਪੀਰਾਂ ਨਾਲ ਭਰਿਆ ਹੋਇਆ।
ਉਨੈ ਜਨਾਯੋ ਏਹੁ।
ਰਹੈਂ ਫੂਲ ਸਮ ਗੁਰਿ ਕਹਜੋ,
ਭਏ ਖੁਸ਼ੀ ਪਿਖਿ ਵੇਹੁ[1] ॥੧੬੮॥ [1]ਉਹ (ਪੀਰ)।
ਸਦਾ ਸੁਹਾਗਨ, ਲਾਲ ਜੀ,
ਔਰ ਬਹਾਵਲ ਹੱਕ।
ਸੱਯਦ ਗੀਲਾਨੀ ਪੁਨਾ,
ਗੁਰ ਸੋਂ ਮਿਲੇ ਨਿਝੱਕ ॥੧੬੯॥
ਕਰਿ ਬਾਤੈ ਮਹਬੂਬ ਕੀ[1], [1]ਪਿਆਰੇ (ਪ੍ਰਮੇਸ਼ਰ) ਦੀਆਂ।
ਬਿਬਿਧ[1] ਫਕੀਰੀ ਕੇਰ। [1]ਅਨੇਕ ਤਰ੍ਹਾਂ ਦੀਆਂ।
ਲਹਜੋ ਪਰਸਪਰ ਮੋਦ ਅਤਿ,
ਕਹਜੋ ਗੁਰੂ ਹਸਿ ਫੇਰ ॥੧੭੦॥

ਗਰਦ[1] ਗੋਰ[2], ਗਰਮੀ, ਗਦਾ[3],
[1]ਧੂੜ। [2]ਕਬਰਾਂ। [3]ਫਕੀਰ (ਅ) ਮੰਗਤੇ।
ਤੋਫੇ ਤੁਮਰੇ ਭੂਰ।
ਔਰ ਚੀਜ਼ ਨਹਿ ਇਹਾਂ ਬਹੁ,
ਕਾਂ ਪਰ ਕਰਤ ਗਰੂਰ[1] ॥੧੭੧॥
[1]ਹੰਕਾਰ।
ਖਲੜੀ ਸ਼ਮਸ ਤਬ੍ਰੇਜ[1] ਕੀ,
[1]ਇਕ ਸੂਫ਼ੀ ਫ਼ਕੀਰ ਜਿਸ ਦਾ ਨਾਮ ਮਖ਼ਦੂਮ ਸ਼ਾਹ ਸ਼ਮਸੁੱਦੀਨ ਸੀ। ਅਨਲਹੱਕ (ਮੈਂ ਖ਼ੁਦਾ ਹਾਂ) ਕਹਿਣ ਤੇ ਮੁਲਤਾਨ ਦੇ ਹਾਕਮ ਨੇ ਇਸ ਦੀ ਖੱਲ ਉਤਰਵਾਈ ਸੀ।
ਪਿਖੀ ਫੱਕਰ ਕੀ ਚਾਹਿ[1]।
[1]ਚਾਹ ਕੇ।
ਜੋਊ ਕਾਜੀਅਨ ਕੇ ਕਹੇ,
ਦੀਨੀ ਥੀ ਉਨਿ ਲਾਹਿ ॥੧੭੨॥
ਅਬਿ ਲੌ ਵਾਲੋਂ ਸਹਿਤ ਵਹਿ,
ਹੈ ਹਮ ਪੇਖੀ ਆਪ।
ਲਾਇ ਮਸਾਲੇ ਗੁਫਾ ਮੈ,
ਰਖੀ ਮਜੌਰਨ[1] ਥਾਪਿ[2] ॥੧੭੩॥
[1]ਪੁਜਾਰੀਆਂ ਨੇ। [2]ਟਿਕਾ ਕੇ।
ਪੁਨ ਜਾਗਾ ਪ੍ਰਹਿਲਾਦ ਕੀ,
ਪੇਖੀ ਸਤਿਗੁਰੁ ਜਾਇ।
ਮਰਦਾਨੇ ਕੇ ਪੂਛਨੇ;
ਪਰ, ਯੋਂ ਕਹਯੋ ਸੁਨਾਇ ॥੧੭੪॥

ਚੌਪਈ:

ਭੂਪ ਹਿਰਨਕੱਸਪ ਇਕ ਭਯੋ।
ਨਾਸਤਕ ਮਤ ਤਿਹ ਰਿੰਦਿ ਧਰਿ ਲਯੋ।
ਤੀਰਥ ਦੇਵ ਪਿਤਰ ਦਿਜ ਸਾਧੂ।
ਜੱਗ ਦਾਨ ਤਪ ਜਪ ਆਗਾਧੂ[1] ॥੧੭੫॥
[1]ਬਹੁਤੇ।
ਮਾਨਨ ਪੂਜਨ ਸਬਿ ਕਾ ਛੋਰਾ।
ਪਾਪ ਪੁੰਨ ਨਹਿ ਮਾਨੈ ਭੋਰਾ[1]।
[1]ਥੋੜ੍ਹਾ ਜਿਹਾ ਵੀ।
ਈਸ਼੍ਵਰ ਨਹਿ ਕੋਊ ਪਰਲੋਕੂ।
ਪਾਂਚ ਭੂਤ ਕਾ[1] ਹੈ ਯਹਿ ਓਕੂ[2] ॥੧੭੬॥
[1]ਤੱਤਾਂ ਦਾ। [2]ਘਰ ਭਾਵ ਸ਼ਰੀਰ।
ਨਹਿ ਕੋ ਜੀਵ ਦੇਹ ਤੇ ਨਜਾਰਾ।
ਜੀਵਨ ਅਹੈ ਪ੍ਰਾਨ ਅਨੁਸਾਰਾ।
ਆਵਤਿ ਹੈ ਜਬਿ ਜਾ ਕੋ ਅੰਤਾ।
ਜੈਸਾ ਗਧਾ ਤੈਸ ਹੀ ਸੰਤਾ ॥੧੭੭॥
ਯਹਿ ਮਤ ਜਬਿ ਉਨਿ ਅਧਿਕ ਬਿਥਾਰਯੋ[1]।
[1]ਫੈਲਾਇਆ।
ਬੈਦਕ ਮਤੋ[1] ਸਮੂਲ[2] ਉਖਾਰਯੋ[3]।
[1]ਆਸਤਕ ਮਤ। [2]ਸਣੇ ਮੁੱਢ ਦੇ। [3]ਪੁੱਟ ਦਿੱਤਾ।
ਤਾਂ ਕੇ ਸੁਤ ਹੋਯੋ ਪ੍ਰਹਿਲਾਦੂ।
ਇਕ ਦਿਨ ਖੇਲਤਿ ਸਹਿ ਅਹਿਲਾਦੂ[1] ॥੧੭੮॥
[1]ਅਨੰਦ ਸਹਿਤ।
ਆਵੀ ਜਹਾਂ ਘੁਮਾਰ ਲਗਾਵੈ।
ਗਯੋ ਖੇਲਤੋ ਤਹਿਂ ਸਹਜਾਵੈ[1]।
[1]ਸਹਿਜ ਸੁਭਾ।

ਬਿੱਲੀ ਕੇ ਬੱਚੇ ਮਧ ਆਵੀ।
ਭੂਲਿ ਚੁਨੇ ਪਾਛੇ ਸੁਧ ਆਵੀ ॥੧੭੯॥
ਦੀਨੀ ਥੀ ਜਬ ਆਗ ਲਗਾਈ।
ਰਾਖੇ ਰਾਮ ਕਹਜੋ ਉਨਿ ਭਾਈ।
ਬਾਤੁ ਇਹੁ ਪ੍ਰਹਲਾਦ ਸੁ ਸੁਨੀ।
ਆਵੀ ਪੱਕੀ ਤੁ ਆਯੋ ਗੁਨੀ[1] ॥੧੮੦॥ — [1](ਇਹ) ਵਿਚਾਰ ਕੇ ਆਇਆ (ਕਿ ਵੇਖੀਏਰਾਮਰਖਦਾ ਹੈ ਕਿ ਨਹੀਂ)।
ਨਿਕਸੇ ਸਾਬਤ ਪੂਤ ਮਜਾਰੀ[1]। — [1]ਬਿੱਲੀ ਦੇ।
ਪੇਖ ਸਿਦਕ ਭੌ ਤਾਂ ਕੋ ਭਾਰੀ।
ਤਾਹੀਂ ਸਮੇਂ ਆਇ ਰਿਖਿ ਨਾਰਦ।
ਦੀਨੋ ਤਿਹ ਉਪਦੇਸ਼ ਬਿਸਾਰਦ[1] ॥੧੮੧॥ — [1]ਉੱਜਲ।
ਤਾਂ ਦਿਨ ਤੈ ਤਿਹ ਭਗਤਿ ਗਹੀ ਹਰਿ।
ਰਹਜੋ ਛੁਡਾਇ ਬਾਪ ਬਹੁ ਦੈ ਡਰ।
ਜਬਿ ਕੇਹੂੰ ਪ੍ਰਹਿਲਾਦ ਨ ਡਰਾ।
ਤਪਤ ਥੰਭ ਸੋਂ ਲਾਵਨ ਕਰਾ ॥੧੮੨॥
ਤਾਂ ਪਰ ਭੀ ਜਬ ਨਹਿ ਉਨ ਮਾਨੋ।
ਮਾਰਨ ਲਗੋ ਦੁਸ਼ਟ ਤਬਿ ਜਾਨੋਂ[1]। — [1]ਜਾਨ ਤੋਂ।
ਭਗਤ ਹੇਤ ਈਸ਼੍ਵਰ ਤਨ ਧਾਰਾ।
ਨਰ ਸਿੰਘ ਹ੍ਵੈ ਭੂਪਤਿ ਕੋ ਮਾਰਾ ॥੧੮੩॥
ਬੈਦਕ ਮਤ ਫਿਰ ਜਗਿ ਬਿਸਤਾਰਾ।
ਨਾਸਤਕ ਮਤ ਕਾ ਮੂਲ ਉਪਾਰਾ[1]। — [1]ਮੁੱਢ ਪੁੱਟ ਦਿੱਤਾ।
ਜਬਿ ਜਬਿ ਲੁਪਤ[1] ਧਰਮ ਹਰਿ ਭਗਤੀ। — [1]ਅਲੋਪ ਹੋ ਜਾਂਦਾ ਹੈ।
ਤਬਿ ਈਸ਼੍ਵਰ ਤਨ ਧਰਿ ਪਰ ਜਗਤੀ[1] ॥੧੮੪॥ — [1]ਜਗਤ ਵਿੱਚ।
ਕੈ ਨਿਜ ਭਗਤ ਪਿਗੰਮ੍ਰ ਪਠ ਹੈ।
ਮਾਰਗ ਧਰਮ ਭਗਤਿ ਫਿਰ ਠਟ ਹੈ[1] ॥੧੮੫॥ — [1]ਕਾਇਮ ਕਰ ਦੇਂਦਾ ਹੈ।

ਦੋਹਰਾ:
ਗਾਥ ਕਹਿ ਪ੍ਰਹਿਲਾਦ ਕੀ,
ਅਏ ਤੁਲੰਭੇ ਗਾਮ[1]। — [1]ਤੁਲੰਭਾ ਪਿੰਡ (ਜਿਸ ਨੂੰ ਹੁਣ ਮਖਦੂਮ ਪੁਰ ਆਖਦੇ ਹਨ) ਇਹ ਪੱਛਮੀ ਪਾਕਿਸਤਾਨ ਵਿੱਚ ਜ਼ਿਲ੍ਹਾ ਮੁਲਤਾਨ, ਥਾਣਾ ਕਬੀਰ ਵਾਲਾ ਦਾ ਇਕ ਪਿੰਡ ਹੈ।
ਠੱਗਨ ਕਾ ਸਰਦਾਰ ਤਹਿ,
ਥਾ ਤਬਿ ਸੱਜਨ ਨਾਮ ॥੧੮੬॥
ਮਰਦਾਨੇ ਕੋ ਲੇ ਗਯੋ,
ਘਰ ਨਿਜ ਖ੍ਵਾਵਨ ਹੇਤ।
ਛੀਨ ਲਯੋ ਜੋ ਪਾਸ ਥਾ,
ਗੁਰਿ ਲਖ ਕਰਿ ਪੁਨ ਭੇਤ ॥੧੮੭॥
ਤੁਰਤਹਿ[1] ਜਾਇ ਛੁਡਾ ਲਯੋ, — [1]ਛੇਤੀ।
ਠੱਗਹਿੰ ਕਰਿ ਉਪਦੇਸ਼।

ਅਪਨਾ ਬਿਰਦ ਪਛਾਨ ਕੈ,
ਤਾਂ ਕੇ ਕਟੇ ਕਲੇਸ਼ ॥ ੧੮੮ ॥
ਕਟਤਿ ਕੁਹਾਰਾ[1] ਚੰਦਨੈ, — [1]ਕੁਹਾੜਾ।
ਵਹਿ ਤਿਹ ਦੇਤ ਸੁਗੰਧਿ।
ਸੰਤਨ ਯਹੀ ਸੁਭਾਵ ਹੈ,
ਕਟਤਿ ਜਨੋ ਕੇ ਫੰਧ[1] ॥ ੧੮੯ ॥ — [1]ਫਾਹੇ।
ਜਗਿ ਜੀਵਨਿ ਮਗ[1] ਤਾਰਤੇ, — [1]ਰਸਤੇ ਵਿੱਚ ਜਗਤ ਦੇ ਜੀਵਾਂ ਨੂੰ।
ਤਲਵੰਡੀ ਪੁਨ ਆਇ।
ਮਾਤ ਪਿਤਾ ਪਿਖ ਮੁਦ[1] ਭਏ, — [1]ਅਨੰਦ।
ਅਏ ਦਰਸ ਹਿਤਰਾਇ[1] ॥ ੧੯੦ ॥ — [1]ਰਾਇ ਬੁਲਾਰ।
ਨਿਜ ਜਨ[1] ਪੁਰ ਜਨ[2] ਮਿਲਿ ਭਲੇ, — [1]ਆਪਣੇ ਦਾਸਾਂ। [2](ਤੇ) ਸ਼ਹਿਰ ਦੇ ਲੋਕਾਂ ਨੂੰ।
ਕਰਿ ਦਰਸ਼ਨ ਸੁਨਿ ਬਾਕ।
ਹ੍ਵੈ ਅਧਿਕਾਰੀ[1] ਮੁਕਤਿ ਕੇ, — [1]ਹੱਕਦਾਰ।
ਜਮ ਤੇ ਭਏ ਬਿਬਾਕ[1] ॥ ੧੯੧ ॥ — [1]ਨਿੱਡਰ। (ਅ) ਬਾਕੀ ਤੋਂ ਬਿਨਾਂ, ਹਿਸਾਬ ਦੇ ਲੈਣ ਦੇਣ ਤੋਂ ਮੁਕਤ।
ਕੇਤਿਕ ਦਿਨ ਤਹਿਂ ਰਹਿ ਪੁਨਾ,
ਆਏ ਪੁਰ ਸੁਲਤਾਨ।
ਪੰਦ੍ਰਾ ਸੈ ਅਠਸਠ ਹੁਤੋ[1], — [1]੧੫੬੮ ਬਿ: ਸੰਮਤ ਸੀ।
ਸੰਮਤ ਤਬਿ ਲਿਹੁ ਜਾਨ ॥ ੧੯੨ ॥
ਖਬਰ ਪਾਇ ਦਿਸ ਚਾਰ ਕੇ,
ਦਰਸੈਂ ਜਨ ਬਹੁ ਆਇ।
ਨੈਨ ਲਾਭ ਲਹਿਂ ਦਰਸ ਕਰਿ,
ਮੁਕਤਿ ਬੈਨ ਸੁਨਿ ਪਾਇ ॥ ੧੯੩ ॥
ਪਿਖਿ ਜੈਰਾਮ ਅਰ ਨਾਨਕੀ,
ਰਹੈਂ ਮੋਦ ਦਿਨ ਰੈਨ।
ਪੁਨਾ ਸੁਲੱਖਨੀ ਜੀ ਅਈ,
ਹੁਤੀ ਪਿਤਾ ਕੇ ਐਨ[1] ॥ ੧੯੪ ॥ — [1]ਪਿਤਾ ਦੇ ਘਰ ਭਾਵ ਪੇਕੇ।
ਸਿਰੀ ਚੰਦ ਲਖਮੀ ਸਸੀ[1], — [1]ਚੰਦ।
ਪਰੇ ਪਿਤਹਿ ਪਗ ਆਇ।
ਜਥਾ ਜੋਗ ਸਬਿ ਕੋ ਗੁਰੂ,
ਕੀਨੋ ਤੋਸ[1] ਸੁਹਾਇ[2] ॥ ੧੯੫ ॥ — [1]ਪ੍ਰਸੰਨ। [2]ਚੰਗੀ ਤਰ੍ਹਾਂ।
ਦੁਤੀ ਉਦਾਸੀ ਕਰਿ ਥਿਰੇ,
ਈਹਾਂ ਗੁਰੁ ਸੁਖਿ ਧਾਮ।
ਯਾਹੀ ਤੈ ਅਵਕਾਸ[1] ਪਿਖਿ, — [1]ਵਿਹਲ, ਸਮਾਂ।
ਧਜਾਇ ਕਰਜੋ ਬਿਸ੍ਰਾਮ ॥ ੧੯੬ ॥

ਇਤਿ ਸ੍ਰੀ ਗੁਰੁ ਪੰਥ ਪ੍ਰਕਾਸ਼ ਗ੍ਰੰਥੇ ਪੂਰਬਾਰਧੇ ਗਜਾਨ ਸਿੰਘ ਵਿਰਚਿਤੇ ਦੁਤੀ ਉਦਾਸੀ ਬਰਨਨੰ ਨਾਮ ਨਵਮੋ ਬਿਸ੍ਰਾਮ ॥ ੯ ॥

## ੧੦. {ਤੀਜੀ ਉਦਾਸੀ- ਉੱਤ੍ਰ ਦਿਸ਼ਾ ਦਾ ਪ੍ਰਸੰਗ}

ਸ੍ਵੈਯਾ:

ਸੂਰ ਪ੍ਰਤਾਪ ਸਸੀ ਸਮ ਸੀਤਲ,
ਚਿੰਤਮਨੀ ਮਨਿ ਚਿੰਤ ਪੁਰਾਈ[1]।

[1](ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ ਜਿਨ੍ਹਾਂ ਦਾ) ਪ੍ਰਤਾਪ ਸੂਰਜ (ਵਾਂਗ) ਹੈ, ਚੰਦ੍ਰਮਾਂ (ਵਾਂਗ) ਠੰਢੇ ਹਨ, ਚਿੰਤਾਮਣੀ (ਵਾਂਗ) ਮਨ ਦੀਆਂ ਚਿਤਵਣੀਆਂ (ਇੱਛਾਵਾਂ) ਪੂਰੀਆਂ ਕਰਨ ਵਾਲੇ ਹਨ।

ਕੰਜ ਅਲੇਪ ਅਛੇਪ ਅਕਾਸ਼,
ਅਡੋਲ ਸੁਮੇਰੁ ਅਭੈ ਮ੍ਰਿਗਰਾਈ[1]।

[1]ਕੰਵਲ (ਵਾਂਗ) ਨਿਰਲੇਪ, ਅਕਾਸ਼ (ਵਾਂਗ) ਨਿਰਖੋਭ, ਸੁਮੇਰ (ਪਰਬਤ ਵਾਂਗ) ਅਡੋਲ ਤੇ ਸ਼ੇਰ ਵਾਂਗ ਨਿਰਭੈ ਹਨ।

ਪਾਵਨ ਗੰਗ ਅਨੰਗ ਸੁਹਾਵਨ;
ਭਾਵਨ, ਪੌਨ ਅਬੰਧ ਰਹਾਈ[1]।

[1]ਗੰਗਾ (ਵਾਂਗ) ਪਵਿੱਤ੍ਰ, ਕਾਮਦੇਵ (ਵਾਂਗ) ਸੁੰਦਰ ਤੇ ਚੰਗੇ ਲੱਗਣ ਵਾਲੇ ਹਵਾ ਵਾਂਗ ਬੰਧਨਾਂ ਤੋਂ ਅਜ਼ਾਦ ਰਹਿਣ ਵਾਲੇ ਹਨ।

ਸਿੰਧੁ ਗੰਭੀਰ ਸਧੀਰ ਧਰਾ,
ਗੁਰ ਖਸ਼੍ਰਮ ਕੋ ਅਭਿਬੰਦ ਕਰਾਈ[1] ॥੧॥

[1]ਸਮੁੰਦਰ (ਵਾਂਗ) ਡੂੰਘੇ ਤੇ ਧਰਤੀ (ਵਾਂਗ) ਧੀਰਜੀ ਛੇਵੇਂ ਗੁਰਾਂ ਨੂੰ (ਮੈਂ) ਹਿਰਦੇ ਕਰ ਕੇ ਬੰਦਨਾਂ ਕਰਦਾ ਹਾਂ।

ਦੋਹਰਾ:

ਬਪੁ ਅਨੰਤ[1] ਨਾਨਕ ਗੁਰੂ,
[1]ਪ੍ਰਮੇਸ਼ਰ ਸਰੂਪ।
ਤਾਰਨ ਹਿਤ ਜਲ ਜਾਲ[1]।
[1]ਸਾਰੇ ਲੋਕਾਂ ਨੂੰ।
ਲੈਂਹ ਉਦਾਸੀ ਤੀਸਰੀ,
ਉੱਤ੍ਰ ਦਿਸ਼ਾ ਬਿਸਾਲ ॥੨॥
ਸੋ ਗਾਥਾ ਬਰਨਨ ਕਰੋਂ,
ਮਾਥਾ ਗੁਰਿ ਪਦ ਟੇਕ।
ਸੁਨੋ ਸ਼੍ਰੋਤਾ ਸੁਮਤਿ ਮਤਿ,
ਦਾਨ ਵਿਚਾਰ ਬਿਬੇਕ[1] ॥੩॥
[1](ਇਹ ਕਥਾ) ਵਿਚਾਰ ਤੇ ਗਿਆਨ ਦੇਣ ਵਾਲੀ ਹੈ।

ਮਨਹਰੀ ਛੰਦ:

ਗੁਰ ਚਾਹਜੋ ਚਲਨਾ, ਸੁਨਿ ਨਰ ਲਲਨਾ[1],
[1]ਇਸਤ੍ਰੀਆਂ।
ਪੁਰ ਸੁਲਤਾਨ ਬਿਸ਼ੰਦੇ[1]।
[1]ਵਾਸੀ।
ਮੁਖਿ ਮਨ ਕੁਮਲਾਏ, ਬਸ ਨ ਬਸਾਏ[1],
[1]ਵਾਹ ਨਹੀਂ ਚੱਲਦੀ।
ਰਾਖਜੋ ਚਹੈਂ ਮੁਕੰਦੇ।
ਬਾਲਾ ਮਰਦਾਨਾ, ਲੈ ਸੰਗਾਨਾ,
ਮਿਲ ਨਿਜ ਭਗਨੀ ਤਾਏ[1]।
[1]ਆਪਣੀ ਭੈਣ (ਨਾਨਕੀ ਜੀ) ਨੂੰ।
ਗੁਰ ਕਰਿ ਪੈਯਾਨੇ[1], ਲਖਿ ਦਰਯਾਨੇ[2],
[1]ਚੱਲ ਕੇ। [2](ਸਤਲੁਜ) ਦਰਿਆ ਲੰਘ ਕੇ।
ਕੀਰਤ ਪੁਰ ਢਿਗ ਆਏ ॥੪॥
ਮਿਲਿ ਬੁੱਢਣ ਸ਼ਾਹੈ, ਸਾਥ ਉਮਾਹੈ,
ਚਰਚਾ ਕਰਿ ਸੁਖ ਦੀਏ।
ਪੁਨ ਪੇਖ ਪੰਜੌਰੈ[1], ਤੀਰਥ ਧੌਰੈਂ[2],
[1]ਕੰਡਾਘਾਟ ਤਹਿਸੀਲ ਵਿੱਚ, ਕਾਲਕਾ ਦੇ ਨੇੜੇ ਇਕ ਪਿੰਡ। [2](ਤੇ) 'ਧਾਰਾ' ਨਾਮ ਦਾ ਤੀਰਥ।
ਜੋਹੜ ਸਰ ਥਿਰ ਥੀਏ[1]।
[1]ਟਿਕ ਗਏ।

| | |
|---|---|
| ਤਹਿਂ ਤੈ ਇਕ ਰਾਖਸ, ਦੁਖਦ ਮਹਾਂ ਕਸ[1], | [1]ਬਹੁਤਾ ਕਸ਼ਟ ਤੇ ਦੁੱਖ ਦੇਣ ਵਾਲਾ। |
| ਲੋਗਨਿ ਕਹੇ ਨਿਕਾਰਾ। | |
| ਫਿਰਿ ਚਲਿ ਗਿਰ ਊਚੈ, ਥਿਰਿ ਗੁਰ ਸੂਚੇ, | |
| ਪੇਖੇ ਲੋਗ ਹਜਾਰਾਂ ॥ ੫ ॥ | |
| ਵਹਿ ਥੇ ਬਿਨ ਪਾਨੀ, ਦੁਖੀ ਮਹਾਨੀ, | |
| ਚਸ਼ਮਾਂ[1] ਗੁਰੂ ਨਿਕਾਰਾ। | [1](ਪਾਣੀ ਦਾ) ਸੋਮਾ। |
| ਅਬਿ ਸੋ[1] ਸਰ ਮਾਂਹੀ[2], ਨਾਮ ਤਹਾਂ ਹੀ, | [1]ਉਹ (ਸੋਮਾ)। [2]ਸਰੋਵਰ ਵਿੱਚ। |
| ਹੈ ਗੁਰ ਕੇਰ[1] ਉਦਾਰਾ। | [1]ਗੁਰਾਂ ਦੇ ਨਾਮ ਦਾ। |
| ਤਹਿਂ ਤੈ ਹਰਿਦੁਆਰੇ, ਗੰਗ ਕਿਨਾਰੇ, | |
| ਗਏ ਜਬੈ ਅਘਹਾਰੀ[1]। | [1]ਪਾਪ ਨਾਸ਼ਕ (ਗੁਰੂ ਜੀ)। |
| ਗੁਰੁ ਸ਼ਬਦ ਉਚਾਰਾ, ਲੋਗ ਹਜਾਰਾਂ, | |
| ਆਏ ਸੁਨਿ ਮੁਦ ਧਾਰੀ ॥ ੬ ॥ | |
| ਕਰ ਕੈ ਬਹੁ ਚਰਚਾ, ਪਾਯੋ ਪਰਚਾ[1], | [1]ਕਰਾਮਾਤ ਦਾ ਚਮਤਕਾਰ ਦੇਖਿਆ। |
| ਭਏ ਸਿੱਖ ਸਤਿਨਾਮੀ। | |
| ਪੁਨ ਬਹੁ ਬੈਰਾਗੀ, ਪੇਖੇ ਆਗੀ[1], | [1]ਅੱਗੇ (ਜਾ ਕੇ)। |
| ਆਗੀ ਤਪਤਿ ਸਕਾਮੀ[1] ॥ ੭ ॥ | [1]ਅੱਗ ਤਾਪਦੇ ਹਨ ਕਾਮਨਾ ਸਹਿਤ। |
| ਕਬਿੱਤ: | |
| ਕਾਹੂੰ ਚਾਰ ਆਠ ਧੂਨੀ, ਖੋੜਸ ਤੈ ਦੂਨੀ ਕਹੂੰ[1], | [1]ਕਿਤੇ ਸੋਲਾਂ ਤੋਂ ਦੁਗਣੀਆਂ (ਭਾਵ ਬੱਤੀ ਧੂਣੀਆਂ ਹਨ)। |
| ਕਾਹੂੰ ਸਠ, ਅਠਸਠ[1] ਕੋ ਚੁਰਾਸੀ ਤਾਵਹੀ। | [1]ਅਠਾਹਠ (੬੮)। |
| ਕੋਊ ਮੂੰਡ ਪਟਕਤਿ[1], ਲਟਕਤਿ ਊਧੇ ਮੁਖ[2], | [1]ਸਿਰ (ਧਰਤੀ ਤੇ) ਮਾਰਦਾ ਹੈ। [2]ਮੂਧੇ ਮੂੰਹ। |
| ਭੁਜ ਸੁਸਕਤ[1] ਕੋ ਖੜੇ ਸ੍ਰੀ[2] ਕਹਾਵਹੀ। | [1]ਬਾਂਹ ਸੁਕਾਉਂਦੇ ਹਨ। [2]ਉਹ ਤਪਸੀ ਜੋ ਰਾਤ ਦਿਨ ਖੜਾ ਹੀ ਰਹੇ, ਬੈਠੇ ਤੇ ਲੇਟੇ ਨਾ। |
| ਕਾਹੂੰ ਕੀਲ[1] ਕੰਕਰੀ ਪੈ[2] ਰਾਖਯੋ ਨਿਜ ਡੀਲ[3] ਧਰਿ, | [1]ਕਿਲਾਂ। [2]ਰੋੜਾਂ ਉੱਪਰ। [3]ਸਰੀਰ। |
| ਆਸਨ ਕਪਾਲੀ[1] ਆਦਿ ਕਰਿ ਕੋ ਦਿਖਾਵਹੀ। | [1]ਜਿਸ ਆਸਨ ਵਿੱਚ ਸਿਰ ਦਾ ਤਾਲੂ ਜ਼ਮੀਨੇ 'ਤੇ ਅਤੇ ਟੰਗਾਂ ਆਕਾਸ਼ ਵੱਲ ਕਰੀਦੀਆਂ ਹਨ। |
| ਕੋਊ ਲੇਤ ਜਲ ਧਾਰ, ਕੋਊ ਬੈਠੋ ਬੀਚ ਬਾਰ[1], | [1]ਪਾਣੀ ਵਿੱਚ। |
| ਕੋਊ ਨਿਰਾਧਾਰ[1] ਫਲੋਹਾਰ[2] ਕੋ ਕਰਾਵਹੀ ॥ ੮ ॥ | [1]ਭੁੱਖਾ। [2]ਫਲ ਦਾ ਭੋਜਨ। |
| ਗੁਰੂ ਕਾ ਅਸ਼ਾਰਾ[1] ਪਾਇ, ਮਰਦਾਨੇ ਢਿਗ ਜਾਇ, | [1]ਇਸ਼ਾਰਾ। |
| ਮਾਂਗੀ ਆਗ ਜਬਿ ਤਬਿ ਆਗ ਤਿਨ ਕੋ ਲਗੀ। | |
| ਹਮਰੀ ਰਸੋਈ ਸ੍ਰਿਸ਼ਟ ਪਰ ਪਰੀ ਤੇਰੀ ਦ੍ਰਿਸ਼ਟਿ[1], | [1]ਨਿਗਾਹ। |
| ਏ ਤੋ ਭਈ ਭ੍ਰਿਸ਼ੱਟ ਨਿਸ਼ਟ ਕੈਹੈਂ ਤੋਹਿ ਨ ਭਗੀਂ[1]। | [1]ਨਿਸਚੇ ਨਾਲ ਕਹਿੰਦੇ ਹਾਂ। (ਹੁਣ) ਤੂੰ ਭੱਜ ਕੇ ਨ ਜਾਈਂ (ਭਾਵ ਤੈਨੂੰ ਹੁਣ ਜ਼ਰੂਰ ਮਾਰ ਦਿਆਂਗੇ)। |
| ਆਏ ਮਾਰ ਮਾਰ ਗਾਰ ਦੇਤਿ ਬੇ ਸ਼ੁਮਾਰ ਭਾਰ[1], | [1]ਅਣਗਿਣਤ ਤੇ ਬਹੁਤੀਆਂ। |
| ਦੌਰਿ ਮਰਦਾਨਾ ਲਪਟਾਨਾ[1] ਗੁਰ ਕੇ ਪਗੀਂ[2]। | [1]ਚਿੰਬੜ ਗਿਆ। [2]ਚਰਨੀ। |
| ਧੀਰਜ ਧਰਾਇ ਗੁਰ ਸ਼ਬਦ ਸੁਨਾਇ ਤਿਨੈ, | |
| ਕਹਯੋ ਚੌਂਕੇ ਥਾਰੇ[1] ਮੈਂ ਚੰਡਾਲਿ ਚੌਕਰੀ ਖਰੀ[2] ॥ ੯ ॥ | [1]ਤੁਹਾਡੇ। [2]ਚਾਰ ਚੰਡਾਲਣੀਆਂ ਖੜੀਆਂ ਹਨ। |
| ਤਥਾ ਹੀ ਸ੍ਰੀ ਮੁਖ ਵਾਕ੍ਯ | |
| ਕੁਬੁਧਿ ਡੂੰਮਣੀ[1] ਕੁਦਾਇਆ[2] ਕਸਾਇਣਿ, | [1]ਮਿਰਾਸਣ। [2]ਕਰੂਰਤਾ, ਬੇਤਰਸੀ। |

ਪਰ[1] ਨਿੰਦਾ ਘਟ ਚੂਹੜੀ, ਮੁਠੀ[2] ਕ੍ਰੋਧਿ[3] ਚੰਡਾਲਿ[11] ॥
[1]ਪਰਾਈ। [2](ਸ਼ਾਂਤੀ ਨੂੰ) ਲੁੱਟਣ ਵਾਲੀ। [3]ਕ੍ਰੋਧ ਬ੍ਰਿਤੀ (ਅ) ਕ੍ਰੋਧ ਦੀ ਇਸਤ੍ਰੀ, ਹਿੰਸਾ। [11]ਚੰਡਾਲੀ ਹੈ।

ਕਾਰੀ[1] ਕਢੀ ਕਿਆ ਥੀਐ ਜਾ ਚਾਰੇ ਬੈਠੀਆ ਨਾਲਿ ॥
[1]ਕਾਰਾਂ, ਲਕੀਰਾਂ।

{ਵਾਰ ਸ੍ਰੀਰਾਗ, ਸਲੋਕ ੨੦, ਪੰਨਾ ੯੧}

ਚੌਪਈ:

ਇਤਜਾਦਿਕ ਬਹੁ ਸ਼ਬਦ ਸੁਨੈ ਕੈ।
ਭਏ ਸੁੱਧ ਉਰ[1] ਗੁਰੁ ਪਗ ਪੈ ਕੇ।
[1]ਹਿਰਦੇ।
ਗਹਿ ਉਪਦੇਸ਼ ਨਾਮੁ ਸਤਿ ਲਾਗੇ।
ਕਰਮ ਭੇਦ ਭ੍ਰਮ ਖੇਦ[1] ਤਜਾਗੇ ॥੧੦॥
[1]ਕਸ਼ਟ।
ਪੁਨ ਤਪ ਤਾਪਨ ਪਰ ਗੁਰ ਕਹਾ।
ਅਤਿ ਉੱਤਮ ਨਰ ਤਨ ਤੁਮ ਲਹਾ।
ਜਾਂਹਿ ਸੁਰਾਸੁਰ[1] ਬਾਂਛਤਿ ਸਾਰੇ।
[1]ਦੇਵਤੇ ਤੇ ਦੈਂਤ।
ਇਸ ਬਿਨ ਮਿਲੇ ਨ ਮੋਖ ਉਦਾਰੇ ॥੧੧॥
ਤਾਵਨ[1] ਯਾਂਹਿ ਅਗਜਾਨੀ ਕਰਿ ਹੈਂ।
[1](ਦੇਹ ਨੂੰ) ਤਪਾਉਣਾ।
ਬਰਮੀ ਪੀਟੇ[1] ਸਾਂਪ[2] ਨ ਮਰ ਹੈ।
[1](ਦੇਹ ਰੂਪ) ਸੱਪ ਦੀ ਖੁੱਡ ਨੂੰ ਕੁੱਟਿਆਂ। [2](ਮਨ ਰੂਪ) ਸੱਪ।
ਨਰ ਨਾਰਾਯਣ ਦੇਹੀ[1] ਪਾਏ।
[1]ਨਾਰਾਇਣ ਦੀ ਪ੍ਰਾਪਤੀ ਕਰਾਉਣ ਵਾਲੀ ਮਨੁੱਖਾ ਦੇਹ।
ਦੇਵਨ ਦੁਖ ਯਹ ਪਾਪ ਮਹਾਏ[1] ॥੧੨॥
[1]ਬਹੁਤਾ।
ਚਹੀਏ ਸਤਿ ਸੰਗਤਿ ਨਿਤ ਕਰਕੈ।
ਕਾਮ ਕੋਹ[1] ਮਦ[2] ਮਤਸਰ[3] ਹਰ ਕੈ[11]।
[1]ਕ੍ਰੋਧ। [2]ਹੰਕਾਰ। [3]ਈਰਖਾ। [11]ਨਾਸ ਕਰਕੇ।
ਨਾਮ ਜਪੋ ਹਰਿ ਭਗਤੀ ਗਜਾਨਾ।
ਗੁਰ ਪੂਰੇ ਤੇ ਗਹੋ ਮਹਾਨਾ ॥੧੩॥
ਪੁਨ ਤੁਮ ਕਰਤਿ ਰਸੋਈ ਜੋਈ।
ਮਾਨਹਿ ਤਾਂਹਿ ਪਵਿਤ੍ਰ ਹੋਈ।
ਫਿਰ ਤੁਮ ਮੈਲੇ ਥੈਲੇ[1] ਮਾਂਹੀ।
[1]ਸ਼ਰੀਰ ਰੂਪ।
ਪਾਵਤਿ, ਕਜੋਂ ਸ਼ਰਮਾਵਤਿ ਨਾਹੀ ॥੧੪॥
ਤਾਂ ਤੇ ਤੁਮ ਯਹਿ ਸਾਚੀ ਜਾਨੋ।
ਕ੍ਰਮ ਕ੍ਰਿਯਾ ਸਬਿ ਭ੍ਰਮ ਮਹਾਨੋ।
ਲੋਗ ਰਿਝਾਵਨ ਹਿਤ ਸਬ ਕਰਹੀਂ।
ਮਾਨ ਪਤਿਸ਼ਟਾ[1] ਫਲ ਤਿੰਹ ਧਰਹੀਂ[2] ॥੧੫॥
[1]ਸਤਿਕਾਰ ਤੇ ਪੂਜਾ। [2]ਪਾਉਂਦੇ ਹਨ।
ਲੋਗ ਦਿਖਾਵਾ ਜਿਨਿ ਕੁਛ ਕੀਨਾ।
ਆਗੇ ਫਲ ਤਿਹਿਂ ਮਿਲੈਰਤੀ ਨਾ।
ਊਰਧ ਝੂਲਨ ਪਦ ਚਮਗਾਦਰ[1]।
[1]ਪੁੱਠੇ ਲਟਕਣਾ ਚਮਗਿੱਦੜ ਦੀ ਪਦਵੀ ਪਾ ਲੈਂਦਾ ਹੈ।
ਪੈਸਨ ਜਲ ਮੈ ਮਛਲੀ ਦਾਦਰ[1] ॥੧੬॥
[1]ਜਲ ਵਿੱਚ {ਪੈਸਨ} ਪੈਣ ਨਾਲ ਭਾਵ ਇਸ਼ਨਾਨ ਕਰਨ ਨਾਲ ਮੱਛੀ ਤੇ ਡੱਡੂ (ਬਣੀਦਾ ਹੈ)।
ਲਹਿਂ ਖੜੇ ਸ੍ਰੀ ਤਰੁ ਕੀ ਜੋਨੀ[1]।
[1]ਸਦਾ ਖੜੇ ਰਹਿਣ ਵਾਲੇ ਦਰੱਖ਼ਤ ਦੀ ਜੂਨ ਲੈਂਦੇ ਹਨ।
ਭੁਜਾ ਸੁਕਾਵਨ ਖੜ ਸੁਕ ਹੋਨੀ।
ਨਾਂਗੇ ਪਗ ਸਗ[1] ਬੰਦਰ ਹੋਵੈਂ।
[1]ਕੁੱਤੇ।
ਮੁੰਡਤਿ ਗਾਡਰ ਪਦਵੀ ਜੋਵੈਂ[1] ॥੧੭॥
[1]ਸਿਰ ਮੁੰਨੇ ਭੇਡਾਂ ਦੀ ਪਦਵੀ ਦੇਖਦੇ ਹਨ।

ਦੂਧ ਅਹਾਰੀ[1] ਕੱਟੇ ਬੱਛੇ।
[1]ਦੁੱਧ ਪੀਣੇ।

ਹ੍ਵੈਂ ਸੁਕ[1] ਸਾਰਕ[2] ਜੇ ਫਲ ਭੱਛੇ[3]।
[1]ਤੋਤੇ। [2]ਮੈਨਾ। [3]ਖਾਂਦੇ ਹਨ।

ਖੁਸਰੇ ਜਤੀ, ਜਟਾਂ ਬਟ ਧਾਰੇ[1]।
[1]ਜਟਾਂ ਧਾਰੀ ਬੋਹੜ ਬਣਦੇ ਹਨ।

ਸਾਂਪ ਗੁਫਾ ਸਹਿਂ ਤਾਪ ਭਠਜਾਰੇ[1] ॥੧੮॥
[1]ਗੁਫਾ 'ਚ ਰਹਿਣ ਵਾਲੇ ਸੱਪ ਤੇ ਤਾਪ ਸਹਾਰਨ ਵਾਲੇ ਭਠਿਆਰੇ।

ਆਂਖ ਮੀਚ ਆਂਧਰ ਪਦ[1] ਪੈ ਹੈਂ।
[1]ਅੰਨ੍ਹੇ ਦੀ ਪਦਵੀ।

ਜੈਸੋ ਕਰੈਂ ਤੈਸ ਪਲ ਲੈ ਹੈਂ।
ਤਾਂ ਤੇ ਲੋਗ ਦਿਖਾਵਨ ਤਜਿ ਕੈ।
ਪੈਹੁ ਬ੍ਰਹਮ ਪਦ ਬ੍ਰਹਮਹਿ ਭਜਿ ਕੈ ॥੧੯॥
ਇਤਜ਼ਾਦਿਕ ਬਚ ਗੁਰ ਕੇ ਸੁਨਿ ਕੈ।
ਸਾਚੇ ਸੁਖਦ ਮੁਕਤਿ ਦਾ ਗੁਨਿ ਕੈ।
ਛੋਡਿ ਦੰਭ ਦਿਖਲਾਵਾ ਕਰਮੂ।
ਗੁਰਮਤਿ ਧਰਿ ਉਰਿ ਭਏ ਸੁਕਰਮੂ ॥੨੦॥

*ਦੋਹਰਾ:

*ਅੰਕ ੨੧ ਦੇ ਦੋਹਰੇ ਦੀਆਂ ਦੋਨੋ ਤੁਕਾਂ ਮੂਲ ਵਿੱਚ ਅੱਗੇ ਪਿੱਛੇ ਛਪੀਆਂ ਹੋਈਆਂ ਸਨ ਅਸਾਂ ਇਨ੍ਹਾਂ ਨੂੰ ਦਰੁੱਸਤ ਕਰ ਦਿੱਤਾ ਹੈ।

ਬਰਫ ਹੋਇ ਘਨ ਸੰਗ ਤੈ[1],
[1](ਪਾਣੀ) ਬੱਦਲ ਦਾ ਸੰਗ ਕਰ ਕੇ ਬਰਫ਼ ਬਣ ਜਾਂਦਾ ਹੈ।

ਤਾਂ ਤੈ ਪਾਹਨ ਹੋਇ[1]।
[1]ਤਿਸ ਬਰਫ਼ ਤੋਂ (ਸਖ਼ਤ ਹੋ ਕੇ) ਪੱਥਰ ਹੋ ਜਾਂਦਾ ਹੈ।

ਨਿਮਕ ਖਾਨ ਮੈ ਜੇ ਪਰੈ[1]
[1](ਉਹ ਬਰਫ਼) ਜੇ ਲੂਣ ਦੀ ਖਾਣ 'ਚ ਪੈ ਜਾਵੇ।

ਪੁਨ ਪਾਨੀ ਹ੍ਵੈ ਸੋਇ ॥੨੧॥
ਤਜੋਂ ਕੁਸੰਗ ਪ੍ਰਭਾਵ ਤੈਂ[1],
[1]ਅਸਰ ਨਾਲ।

ਹੋਤ ਬ੍ਰਹਮ ਤੈ ਜੀਵ।
ਖਾਨ ਨਿਮਕ ਗੁਰੁ ਬਚਨ ਮੈ,
ਪਰੈ ਤੁ ਹ੍ਵੈ ਪੁਨ ਪੀਵ[1] ॥੨੨॥
[1]ਪਤੀ ਭਾਵ ਬ੍ਰਹਮ ਰੂਪ।

ਪੂਰਨ ਗੁਰੁ ਗਾਡੀ ਭਰੀ,
ਚੱਕ੍ਰ ਬੈਨ[1] ਚਲਾਇ।
[1]ਬਚਨਾਂ ਰੂਪ ਪਹੀਏ।

ਲੀਕ ਠੀਕ ਧਰ ਧੀ ਧਸੈ[1],
[1](ਸਿੱਖਾਂ ਦੀ) ਬੁਧੀ ਰੂਪ ਧਰਤੀ ਵਿੱਚ (ਅਸਰ ਹੋਣ ਰੂਪ) ਠੀਕ ਲੀਕ ਧਸਦੀ ਹੈ।

ਖਾਲੀ ਨਾਹਿ ਧਸਾਇ ॥੨੩॥
ਯਾ ਬਿਧਿ ਗੁਰ ਬਹੁ ਜਨਨ ਕੀ,
ਕਰਿ ਨੀਕੈ ਕਲਜ਼ਾਨ।
ਗਢ ਮੁਕਤੇਸ਼੍ਵਰ ਦੇਖ ਫਿਰਿ,
ਧਸੇ ਪਹਾਰ ਮਹਾਨ ॥੨੪॥
ਪਿਖਜੋ ਕਮਾਊਂ ਗਿਰ[1] ਭਲੇ,
[1]ਇਸ ਪਹਾੜ ਦਾ ਪੁਰਾਣਾ ਨਾਮ 'ਪੰਚ ਕੂਟਾ' ਹੈ ਤੇ ਸੰਸਕ੍ਰਿਤ ਵਿੱਚ ਇਸ ਨੂੰ 'ਪੂਰਮਾਚਲ' ਕਹਿੰਦੇ ਹਨ।

ਨੈਨੀਤਾਲ ਬਿਸਾਲ।
ਗਏ ਪੁਨਾ ਗੋਰਖ ਮਤੇ,
ਨਾਨਕ ਮਤਾ ਜੁ ਹਾਲ[1] ॥੨੫॥
[1]ਵਰਤਮਾਨ ਸਮੇਂ ਜੋ ਉਸ ਦਾ ਨਾਮ ਨਾਨਕ ਮਤਾ ਹੈ।

ਤ੍ਰਿਭੰਗੀ ਛੰਦ:

ਗੁਰ ਗਰਬ ਪ੍ਰਹਾਰੀ, ਬਾਨਿ ਉਚਾਰੀ,
ਹਿਤ ਉਪਕਾਰੀ, ਸੁਰ ਪਾਏ[1]। — [1]ਰਾਗ ਦੀ ਸੁਰ 'ਚ ਪਾ ਕੇ।
ਸੁਨਿ ਜੋਗੀ ਦੌਰੇ, ਗਰਬ ਗਦੌਰੇ[1], — [1]ਹੰਕਾਰ 'ਚ ਗਲਤਾਨ ਹੋਏ।
ਜੀਤਨ ਬੌਰੇ[1], ਤਹਿਂ ਆਏ। — [1]ਸ਼ੁਦਾਈ, ਝੱਲੇ।
ਗੁਰ ਕੋ ਆਦੇਸੇ[1], ਕਰਿ ਢਿਗ ਬੈਸੇ, — [1]ਨਮਸਕਾਰ।
ਗਰਬ ਭਰੈਸੇ, ਬੈਨਰਟੇ[1]। — [1]ਹੰਕਾਰ ਦੇ ਭਰੇ ਹੋਏ (ਉਨ੍ਹਾਂ) ਬਚਨ ਕਹੇ।
ਹਮਰੇ ਮਤ ਆਵੋ, ਮੁੰਦ੍ਰਾ ਪਾਵੋ,
ਸਾਧ ਕਹਾਵੋ, ਕਾਨ ਪਟੇ[1] ॥੨੬॥ — [1]ਕੰਨ ਪਾਟੇ ਭਾਵ ਗੋਰਖ ਦੇ ਚੇਲੇ।
ਹਠ ਜੋਗ ਕਮਾਵੋ, ਖਾਕ ਰਮਾਵੋ[1] — [1]ਸ਼ਰੀਰ 'ਤੇ ਸੁਆਹ ਦਾ ਲੇਪਨ ਕਰੋ।
ਮੂੰਡਿ ਮੁੰਡਾਵੋ[1], ਸਿੱਧ ਬਨੋ। — [1]ਸਿਰ ਮੁਨਾਉ।
ਬਡ ਆਦਰ ਪੈ ਹੋ, ਜਗਤ ਚਿਤੈ ਹੋ[1], — [1]ਜਗਤ ਨੂੰ ਆਪਣੇ ਵਲ ਨੂੰ ਖਿੱਚ ਲਵੋਗੇ।
ਚੇਲੇ ਕੈਹੋ, ਜਗਤ ਘਨੋ।
ਮਦ[1] ਪਜਾਲਾ ਪੀਵੋ, ਮਗਨ ਰਹੀਵੋ, — [1]ਸ਼ਰਾਬ ਦਾ।
ਬਾਂਛਤ ਜੀਵੋ, ਮਿਰਤੁ ਟਰੈ।
ਅਨਹਦ[1] ਖੁਲ ਜੈ ਹੈ, ਸੁਨਿ ਮੁਦ ਪੈ ਹੈ, — [1]ਅਨਹਦ ਸ਼ਬਦ।
ਰਿਧ ਸਿਧ ਰੈਹੈ, ਦ੍ਵਾਰ ਖਰੈ[1] ॥੨੭॥ — [1]ਖੜੀਆਂ ਰਹਿਣਗੀਆਂ।
ਸੁਨਿ ਗੁਰ ਮੁਸਕਾਏ, ਬੈਨ ਅਲਾਏ,
ਉਨੈ ਸੁਨਾਏ, ਐਸ ਭਲੇ।
ਤੁਮ ਝੂਠੇ ਜੋਗੀ, ਮਦ ਰਸ ਭੋਗੀ[1], — [1]ਸ਼ਰਾਬ ਦਾ ਰਸ ਭੋਗਣ ਵਾਲੇ।
ਬ੍ਰਹਮ ਬਿਓਗੀ[1], ਦੰਭ ਦਲੇ[2]। — [1]ਬ੍ਰਹਮ ਤੋਂ ਵਿਛੁੜੇ ਹੋਏ। [2]ਪਖੰਡ ਦੇ ਦਲੇ ਹੋਏ।
ਸ੍ਰੁਤਿ ਮੁੰਦ੍ਰਾ ਪਾਵੋ, ਲੋਗ ਦਿਖਾਵੋ,
ਕਾਨ[1] ਛਿਦਾਵੋ, ਤਿਯਨ ਸਮੰ[2]। — [1]ਕੰਨਾਂ ਵਿੱਚ। [2]ਇਸਤ੍ਰੀਆਂ ਵਾਂਗ ਕੰਨ ਪੜਵਾਉਂਦੇ ਹੋ।
ਨਹਿ ਨਾਮ ਜਪਾਨਾ, ਬ੍ਰਹਮ ਪਛਾਨਾ,
ਮਨ ਨ ਥਿਰਾਨਾ, ਸਮੰ ਦਮੰ[1] ॥੨੮॥ — [1]ਸਮ ਦਮ (ਸਾਧਨਾ ਨਾਲ)। {ਸਮ- ਮਨ ਦਾ ਰੋਕਣਾ। ਦਮ=ਇੰਦ੍ਰੀਆਂ ਦਾ ਰੋਕਣਾ।}

ਜਗ ਭੇਖ ਦਿਖਾਓ, ਤਤ੍ਵ[1] ਨ ਪਾਇਓ, — [1]ਸਿਧਾਂਤ, ਅਸਲੀਅਤ।
ਠਗਿ ਠਗਿ ਖਾਇਓ, ਤਨ ਪਾਲਿਓ।
ਜਬਿ ਅੰਤ ਮਰੈਹੋ, ਜਮ ਢਿਗ ਜੈਹੋ,
ਮਾਰ ਸੁ ਖੈਹੋ, ਯਹਿ ਘਾਲਿਓ[1]। — [1]ਕਮਾਈ ਦਾ ਇਹ (ਫਲ ਮਿਲੇਗਾ)।
ਸੁਨਿ ਤਿਨਿ ਖੁਨਸਾਈ[1], ਸਿਧ[2] ਦਿਖਾਈ, — [1]ਗੁੱਸਾ ਆਇਆ। [2]ਕਰਾਮਾਤ।
ਸੌਂਜ[1] ਉਡਾਈ, ਬਹੁ ਅਪਨੀ। — [1]ਸਮੱਗ੍ਰੀ।
ਕਿਨਿ ਫਰੂਆ[1] ਸੇਲੀ[2], ਸਿੰਙੀ[3] ਠੇਲੀ[11], — [1]ਰਾਖ (ਸੁਆਹ) ਇਕੱਠੀ ਕਰਨ ਵਾਲੀ ਫੌਹੜੀ। (ਅ) ਲੱਕੜ ਦਾ ਖੱਪਰ। [2]ਦੇਖੋ ਬਿਸ੍ਰਾਮ ੬ ਦੇ ਅੰਕ ੭ ਦੀ ਪੈਰ ਟਿੱਪਣੀ ੨। [3]ਜੋਗੀਆਂ ਦੀ ਤੁਰੀ ਜੋ ਸਿੰਗ ਦੀ ਹੰਦੀ ਹੈ। [11]ਧੱਕ ਕੇਰੋੜ ਦਿੱਤੀ ਭਾਵ ਉਡਾ ਦਿੱਤੀ।

ਕੁਲਹਿ[1] ਧਕੇਲੀ[2], ਕਿਨਿ ਜਪਨੀ[3] ॥੨੯॥ — [1]ਟੋਪੀ। [2]ਧੱਕ ਦਿੱਤੀ, ਭਾਵ ਉਡਾ ਦਿੱਤੀ। [3]ਕਿਸੇ ਨੇ ਮਾਲਾ।
ਕਿਨਹੂੰ ਮਿਰਗਾਨੀ[1], ਮੁੰਦ੍ਰ ਉਡਾਨੀ, — [1]ਹਰਨ ਦੀ ਖੱਲ।
ਛਟੀ ਭਗਾਨੀ, ਬੈਰਾਗਨਿ।

ਕਿਨਿ ਨਾਦ[1] ਬਗਾਯੋ, ਪਤ੍ਰ[2] ਘੁਕਾਯੋ,
[1]ਵਾਜਾ। [2]ਪਾਤ੍ਰ, ਭਾਂਡਾ।
ਡੰਡ[1] ਧਵਾਯੋ, ਕਿਨਿ ਨਾਗਨਿ[2]।
[1]ਡੰਡਾ। [2]ਸੱਪਣੀ।
ਨਭਿ ਸ਼ੂੰਕਤਿ ਫਿਰਹੀਂ, ਪੰਖਨਿ ਤਰਹੀਂ[1],
[1]ਖੰਭਾਂ ਨਾਲ ਤਰਦੀਆਂ ਭਾਵ ਉਡਦੀਆਂ ਹਨ।
ਭਯਾਨਕ ਰਰਹੀਂ[1], ਬੈਨ ਘਨੇ।
[1]ਬੋਲਦੀਆਂ ਹਨ।
ਪੁਨ ਖੁਦ ਖੁਨਸੈ ਕੈ[1], ਸ਼ਕਤਿ ਦਿਖੈ ਕੈ,
[1]ਆਪ ਗੁੱਸੇ ਹੋ ਕੇ।
ਸਿੰਘ ਸ੍ਰੂਪੈ ਕੈ, ਰੂਪ ਬਨੇ ॥੩੦॥
ਗੁਰੁ ਪਿਖੈਂ ਤਮਾਸ਼ੇ, ਬੈਠੇ ਖਾਸੇ[1],
[1]ਆਪ।
ਜੋਰ ਲਗਾ ਸੋ, ਜਬਿ ਹਾਰੇ।
ਤਬਿ ਕੌਸ[1] ਉਡਾਈ, ਛਰੀ ਬਗਾਈ,
[1]ਖੜਾਂਵ।
ਗਈ ਸੁ ਧਾਈ, ਬਲ ਧਾਰੇ।
ਸਿੱਧਨ ਕੀ ਸੌਜਨ[1], ਪਰ ਧਰਿ ਮੌਜਨ[2],
[1]ਸਮੱਗ੍ਰੀਆਂ। [2]ਉਪਰ ਖ਼ੁਸ਼ੀ ਧਾਰ ਕੇ।
ਮਾਰ ਧਫੌਜਨ[1], ਕਰਿ ਖ੍ਵਾਰੀ।
[1]ਧੱਫੇ।
ਸਬਿ ਮਾਰ ਉਤਾਰੀ, ਧਰ ਪਰ ਡਾਰੀ,
ਗੁਰੂ ਅਗਾਰੀ, ਲਿਆ ਡਾਰੀ ॥੩੧॥
ਪਿਖ ਸਿੱਧ ਲਜਾਏ[1], ਪੇਸ਼ ਨ ਜਾਏ,
[1]ਸ਼ਰਮਿੰਦੇ ਹੋਏ।
ਡਰੇ ਮਹਾਏ, ਬਲ ਹਾਰੇ।
ਕੌਸਨ ਤੈ ਡਰ ਕੈ, ਹਰਿ ਹਰਿ ਕਰਿ ਕੈ,
ਨਰ ਤਨ ਧਰਿ ਕੈ, ਫਿਰ ਸਾਰੇ।
ਗੁਰੁ ਕੈ ਢਿਗ ਆਏ, ਸੀਸ ਨਿਵਾਏ,
ਛਿਮਾ ਕਰਾਏ, ਗੋਨਾਹੇ[1]।
[1]ਆਪਣੇ ਗੁਨਾਹ।
ਜੋ ਥੇ ਨ ਬਿਬਾਦੀ[1], ਭਰਥਰਿ ਆਦੀ,
[1]ਝਗੜਾਲੂ।
ਸਿੱਧ ਮ੍ਰਯਾਦੀ, ਇਮ ਪ੍ਰਾਹੇ[1] ॥੩੨॥
[1]ਕਹਿੰਦੇ ਹਨ।
ਜੋ ਹੰਸਨ ਸੰਗੇ, ਉਡੈਂ ਕੁਲੰਗੇ[1],
[1]ਚਿੜੇ।
ਖੋਵਹਿਂ ਅੰਗੇ, ਪੰਖਾਹੀਂ[1]।
[1]ਅੰਗਾਂ ਨੂੰ ਤੇ ਖੰਭਾਂ ਨੂੰ ਖੁਹਾ ਲੈਂਦੇ ਹਨ।
ਯੱਦਯਪਿ ਹ੍ਵੈ ਮੱਤੇ, ਗਜ ਅਲਵੱਤੇ,
ਕੇਹਰ ਜਿੱਤੇ, ਨਹਿ ਤਾਹੀ[1]।
[1]ਭਾਵੇਂ ਨਿੱਡਰ ਹਾਥੀ (ਕਿੰਨੇ ਵੀ) ਮਸਤ ਹੋਣ (ਫਿਰ ਵੀ) ਉਨ੍ਹਾਂ ਤੋਂ ਸ਼ੇਰ ਜਿੱਤੇ ਨਹੀਂ ਜਾ ਸਕਦੇ।
ਗੁਰੁ ਨੀਕਾ ਕੀਨੋ[1], ਮਦ ਹਰ ਦੀਨੋ[2],
[1]ਚੰਗਾ ਕੀਤਾ। [2]ਹੰਕਾਰ ਦੂਰ ਕਰ ਦਿੱਤਾ।
ਨਾਥਨ ਪੀਨੋ, ਥੋ ਜੋਈ[1]।
[1]ਜੋ ਸਿੱਧਾਂ ਨੂੰ ਬਹੁਤਾ ਸੀ।
ਅਬ ਕਿਰਪਾ ਕੱਈਏ, ਸ਼ਬਦ ਸੁਨੱਈਏ,
ਆਨੰਦ ਦੱਈਏ, ਹਮ ਕੋਈ[1] ॥੩੩॥
[1]ਸਾਨੂੰ ਭੀ।
ਯਹਿ ਸੁਨਿ ਗੁਰੁ ਗਯਾਨੀ, ਗਿਰਾ ਬਖਾਨੀ,
ਆਨੰਦ ਦਾਨੀ, ਰਾਗ ਸੁਹੀ।
ਜੋ ਨਾਮ ਜਪਾਵਨ, ਭਗਤਿ ਗਹਾਵਨ,
ਗਿਆਨ ਦਿਢਾਵਨ, ਵਾਰ[1] ਉਹੀ[2]।
[1]ਵਾਲੀ। [2]ਉਹ (ਬਾਣੀ) ਸੀ।
ਸੁਨਿ ਕੈ ਸੁਖ ਮਾਨਾ, ਸਿਧਨ ਮਹਾਨਾ,
ਪੁਨਾ ਬਖਾਨਾ, ਪਿਖਨ ਹਿਤੈਂ।

ਕੁਛ ਹਮੈ ਖੁਵਾਵੋ, ਇਸ ਹੀ ਥਾਵੋਂ,
ਨਾਹਿ ਮੰਗਾਵੋ, ਔਰ ਕਿਤੈਂ ॥ ੩੪ ॥
ਯਹਿ ਸੁਨਿ ਗੁਰੁ ਪੂਰਨ, ਤਿਨ ਕੋ ਤੂਰਨ[1],
[1]ਛੇਤੀ।
ਕਹਜੋ ਜਰੂਰਨ, ਲਿਹੁ ਖਾਯੋ।
ਇਸ ਤਰੁਹਿ[1] ਹਿਲਾਵੋ, ਦੇਰ ਨ ਲਾਵੋ,
[1]ਦਰੱਖ਼ਤ ਨੂੰ।
ਗਿਰੈ[1] ਸੁ ਖਾਵੋ, ਮਨ ਭਾਯੋ।
[1]ਜੋ ਡਿੱਗੇ।
ਵਹਿ ਥਾ ਤਰੁ ਰੀਠਾ, ਹੋਯੋ ਮੀਠਾ,
ਅਬ ਲੌ ਨੀਠਾ[1] ਅਹੇ ਤਹਾਂ।
[1]ਪ੍ਰਤੱਖ (ਪ੍ਰਗਟ)।
ਫਲ ਸੀਰੀ[1] ਆਵਤਿ, ਜਨ ਬਹੁ ਲਜਾਵਤਿ,
[1]ਮਿੱਠੇ।
ਸਿਖ ਪਿਖ ਖਾਵਤਿ, ਪੁੰਨ ਮਹਾਂ ॥ ੩੫ ॥
ਸਿਧ ਸੁਨਿ ਬਿਸਮਾਏ, ਡਾਰ[1] ਹਿਲਾਏ,
[1]ਟਾਹਣੇ।
ਗਿਰੇ ਸੁ ਖਾਏ, ਫਲ ਤਾਂ ਕੇ।
ਮੀਠੇ ਭੇ ਸਾਰੇ, ਜੈਸ ਛੁਹਾਰੇ,
ਸਿੱਧ ਅਪਾਰੇ, ਛਕਿ ਛਾਕੇ[1]।
[1]ਛੱਕ ਕੇਰੱਜ ਗਏ।
ਗੁਰ ਤਈਂ ਨਿਹਾਰੋ, ਸ਼ਕਤੀ ਵਾਰੋ,
ਹਰਿ ਅਵਤਾਰੋ, ਮਨ ਠਾਨਾ[1]।
[1]ਮਨ ਵਿੱਚ ਮੰਨ ਲਿਆ।
ਕੀਨੀ ਮਿਤਰਾਈ, ਮਨਿ ਮੁਦ ਪਾਈ,
ਭੇ ਅਨੁਯਾਈ[1], ਸੁਖ ਮਾਨਾ ॥ ੩੬ ॥
[1]ਸੇਵਕ ਹੋ ਗਏ।
ਗੁਰ ਗਯਾਨ ਸੁਨੈ ਕੈ, ਨਾਮ ਦਿਢੈ ਕੈ,
ਭਗਤਿ ਸਿਖੈ ਕੈ, ਗਾਇ ਗੁਨਾ।
ਕੈ ਕੈ[1] ਤਿਨਿ ਰਾਜੀ, ਲੈ ਕੈ ਬਾਜੀ[2],
[1]ਕਰਕੇ। [2]ਜਿੱਤ ਕੇ।
ਚਲਨੇ ਸਾਜੀ[1], ਅਨਤ ਪੁਨਾ[2]।
[1]ਚਲਣ ਦੀ ਕੀਤੀ ਭਾਵ ਚਲੇ ਗਏ। [2]ਫੇਰ ਹੋਰ ਥਾਂ।
ਤਬਿ ਤੈ ਅਲਵੱਤਾ[1], ਨਾਮ ਬਿਦੱਤਾ[2],
[1]ਬਿਨਾ ਸੰਸੇ ਤੋਂ। [2]ਪ੍ਰਗਟ ਹੋਇਆ।
ਨਾਨਕ ਮੱਤਾ, ਉਸੀ ਥਲੈਂ।
ਗੁਰ ਕੀ ਧ੍ਰਮਸਾਲੀ, ਤਹਾਂ ਬਿਸਾਲੀ,
ਅਹੇ ਨਿਹਾਲੀ[1], ਹਮੈ ਭਲੈਂ ॥ ੩੭ ॥
[1]ਦੇਖੀ ਹੈ।

ਮਨਹਰੀ ਛੰਦ:

ਤਹਿਂ ਤੈ ਗੁਰੁ ਚਲ ਕੈ, ਪਿਖ ਬਹੁ ਥਲ ਕੈ[1],
[1]ਥਾਵਾਂ ਨੂੰ।
ਗੰਗਾ ਤਟ ਗਿਰ ਓਰੀ।
ਤਹਿਂ ਪਿਖੇ ਕਪਾਲਕ, ਮਤ ਕੇ ਪਾਲਕ[1],
[1]ਕਪਾਲਕ ਮਤ ਦੇ ਮੋਢੀ। {ਕਪਾਲਕ ਮਤ- ਇਕ ਸ਼ੈਵ ਮਤ ਜੋ ਭਿਖਿਆ ਲਈ ਖੋਪਰੀਰੱਖਦਾ ਹੈ ਤੇ ਸ਼ਰਾਬ ਮਾਸ ਦੀ ਆਮ ਵਰਤੋਂ ਕਰਦਾ ਹੈ।}
ਮੁਰਦੇ ਖਾਤ ਅਘੋਰੀ[1]।
[1]ਦੇਖੋ ਬਿਸ੍ਰਾਮ ੭ ਦੇ ਅੰਕ ੧੩੧ ਦੀ ਪੈਰ ਟਿੱਪਣੀ ੧।
ਸਬਿ ਜਿਨਹਿ ਗਿਲਾਨੀ, ਅਹੇ ਬਿਲਾਨੀ[1],
[1]ਦੂਰ ਕਰ ਦਿੱਤੀ ਹੈ।
ਮਾਸ ਸ੍ਵਾਨ ਲੌ[1] ਖਾਂਹੀਂ।
[1]ਕੁੱਤਿਆਂ ਤੱਕ ਦਾ।
ਕਰ ਨਰਨ ਕਪਾਲਾ[1], ਹਾਡਨ ਮਾਲਾ,
[1]ਹੱਥ 'ਚ ਬੰਦਿਆਂ ਦੀਆਂ ਖੋਪਰੀਆਂ।
ਭਯਾਨਕ ਰੂਪ ਦਿਖਾਹੀਂ ॥ ੩੮ ॥
ਜਨੁ ਦਨੁਜ ਕਰਾਲਾ[1], ਮਲਿਨ ਬਿਸਾਲਾ[2],
[1]ਜਾਣੋ ਡਰਾਉਣੇ ਦੈਂਤ ਹਨ। [2]ਬਹੁਤੇ ਮੈਲੇ।

ਅਤਿ ਦੁਰਗੰਧਿ ਬਿਥਾਰੇ[1]। — [1]ਫੈਲਾਉਂਦੇ ਹਨ।
ਸੰਗ ਲੀਨੇ ਬਾਲਾ[1], ਪੀਵਤ ਪਜਾਲਾ, — [1]ਇਸਤ੍ਰੀਆਂ।
ਮਦਰਾ ਭੰਗ ਅਪਾਰੇ।
ਤਿਨ ਕਾ ਸਰਦਾਰੂ, ਨਾਮ 'ਖੰਗਾਰੂ'
ਥਾ ਉਨ ਮਹਿ ਜੋ ਸਜਾਨਾ।
ਵਹਿ ਗੁਰ ਢਿਗ ਆਯੋ, ਜੋਰ ਜਨਾਯੋ,
ਨਿਜ ਮਤ ਐਸ ਬਖਾਨਾ ॥੩੯॥

ਦੋਹਰਾ:
ਰਕਤ ਪੁਸ਼ਪ[1] ਮਦ ਮਾਸ ਲੈ, — [1]ਲਾਲ ਫੁੱਲ।
ਚਿਤਾ ਭਸਮ[1] ਤਨਿ ਲਾਇ। — [1]ਚਿਖਾ ਦੀ ਸੁਆਹ।
ਜਿਨਿ ਭੈਰਵ ਯੁਤ ਭੈਰਵੀ[1], — [1]ਭੈਰੋਂ ਸਣੇ ਭੈਰੋਂ ਦੀ ਇਸਤ੍ਰੀ।
ਪੂਜੀ ਨਹਿ ਜਗ ਆਇ ॥੪੦॥

ਚੌਪਈ:
ਜਬਿ ਲਗ ਰੂਪ ਨ ਏਕ ਲਖੈ ਹੈਂ।
ਮੁਕਤਿ ਭੁਗਤਿ ਸੋ ਕੈਸੇ ਪੈ ਹੈਂ।
ਚਿਤਾ ਭਸਮ ਗੁਲ ਲਾਲ ਧਰੈ ਤਨਿ।
ਆਮਿਖ[1] ਸਬਸੈ ਕਾ ਬਾਂਛੈ ਮਨਿ ॥੪੧॥ — [1]ਮਾਸ।
ਨਾਰੀ ਨਰ ਦੋਨੋ ਇਕ ਜਾਤੀ।
ਨਾਰਿ ਉਦਾਰ[1] ਸਾਰ[2] ਬਖਜਾਤੀ। — [1]ਦਾਤੀ। [2]ਸ੍ਰੇਸ਼ਟ।
ਆਪਨ ਪਰ ਅਰ ਜਾਤਿ ਬਿਜਾਤੀ[1]। — [1]ਆਪਣੀ ਤੇ ਪਰਾਈ ਅਤੇ ਆਪਣੀ ਜ਼ਾਤ ਦੀ ਤੇ ਦੂਜੀ ਜ਼ਾਤ ਦੀ ਇਸਤ੍ਰੀ ਦਾ {ਭੇਦ} ਛੱਡ ਕੇ।
ਛੋਰਿ, ਭੇਟ ਲਹਿ ਮੋਦ ਮਹਾਂਤੀ[1] ॥੪੨॥ — [1]ਮਿਲ ਕੇ ਬਹੁਤ ਅਨੰਦ ਲਵੇ।
ਚਰਮ[1] ਚਰਮ ਕੋ ਯੋਗ[2] ਬਨਜੋ ਹੈ। — [1]ਚੰਮ। [2]ਸਬੰਧ, ਮੇਲ।
ਮੋਦ ਹੇਤੁ[1] ਸਬਿ ਕਾਂਹਿ ਗਨਜੋ ਹੈ। — [1]ਅਨੰਦ ਦਾ ਕਾਰਨ।
ਆਮਿਖ ਖਾਇ ਪਾਨ ਮਦ ਕਰੈਂ।
ਪੀਨ ਕੁਚੀ[1] ਕੋ ਭੁਜ ਮੈਂ ਭਰੈਂ[2] ॥੪੩॥ — [1]ਕਰੜੇ ਅਸਥਨਾਂ ਵਾਲੀ (ਇਸਤ੍ਰੀ)। [2]ਜੱਫੀ ਵਿੱਚ ਲਵੇ।
ਕਾਹੂੰ ਬਿਧਿ ਨਹਿ ਫੁਰੈ ਗਿਲਾਨੀ।
ਯਾਂ ਤੈ ਪਰੈ ਨ ਮੁਕਤਿ ਮਹਾਨੀ।
ਕਰਮ ਧਰਮ ਕਾ ਭ੍ਰਮ ਨਿਵਾਰੈਂ।
ਸਬਸੈ ਕੋ ਇਕ ਬ੍ਰਹਮ ਨਿਹਾਰੈਂ ॥੪੪॥
ਸਰਤਾ[1] ਜਿਮ ਸਾਗਰ[2] ਮੈ ਜੈ ਹੈ। — [1]ਨਦੀ। [2]ਸਮੁੰਦਰ।
ਆਵਤ ਨਹਿ, ਸਾਗਰ ਬਨਿਰੈ ਹੈ।
ਤੈਸੇ ਤਨ ਤਜਿ ਜੀਵ ਨ ਐ ਹੈਂ।
ਬ੍ਰਹਮ ਮਾਹਿ ਮਿਲ ਬ੍ਰਹਮ ਬਨੈ ਹੈਂ ॥੪੫॥
ਪਿੰਡ[1] ਦੀਏ ਮ੍ਰਿਤੁ[2] ਤ੍ਰਿਪਤ ਪਿਮਾਨੈ। — [1]ਪਿੱਤਰਾਂ ਨਮਿੱਤ ਅਰਪੇ ਹੋਏ ਜੌਂ ਆਦਿ ਦੇ ਆਟੇ ਦੇ ਪਿੰਨੇ। [2]ਮੁਰਦੇ ਨੂੰ।
ਖਾਵਤਿ ਦਿਜਰਚਿ[1] ਅਧਿਕ ਬਹਾਨੈ। — [1]ਬਣਾ ਕੇ।
ਪੁੰਨਜ ਪਾਪ ਦੋਜ਼ਕ ਅਰ ਭਿਸ਼ਤੂ।

ਯਹਿ ਕਲਪਨ ਬਿਨ ਮਾਨ ਸਮਸਤੁ[1] ॥੪੬॥ — [1]ਇਹ ਸਾਰੀ ਕਲਪਣਾ ਮੰਨਣ ਯੋਗ ਨਹੀਂ।
ਤਨ ਆਰੋਗ ਭੋਗ ਸੁਖ ਸ੍ਵਰਗੁ।
ਰੋਗੀ ਰੰਕ ਨਾਰਕੀ ਵਰਗੁ[1]। — [1]ਨਰਕ ਦੇ ਜੀਵ ਵਰਗਾ ਹੈ।
ਸ੍ਵਰਗ ਨਰਕ ਪਰਤੱਖ ਬਿਹਾਈ[1]। — [1]ਛੱਡ ਕੇ।
ਹੈ ਪ੍ਰੋਖ ਕਲਪਨ ਮੁਰਖਾਈ[1] ॥੪੭॥ — [1]ਗੁਪਤ (ਸੁਰਗ ਨਰਕ) ਦੀ ਕਲਪਣਾ ਕਰਨੀ ਮੂਰਖਤਾਈ ਹੈ।
ਭੌਤਕ ਤਨ ਭੂਤਨ[1] ਮਿਲ ਜੈ ਹੈ। — [1]ਪੰਜਾਂ ਤੱਤਾਂ ਦਾ ਸ਼ਰੀਰ ਤੱਤਾਂ ਵਿੱਚ।
ਜੀਵ ਜੁਦਾ ਨਹਿ ਕੋਇ ਰਹੈ ਹੈ।
ਯਹਿ ਅਪ੍ਰੋਖ[1] ਗਜਾਨ ਜਿਹ ਹੋਈ। — [1]ਪ੍ਰਤੱਖ।
ਜੀਵਤ ਮੁਕਤਿ ਫਿਰਤਿ ਜਨ ਸੋਈ ॥੪੮॥
ਔਰ[1] ਦੇਹ ਤਜਿ ਸਬਿ ਲਹਿਂ ਮੁਕਤੀ। — [1]ਹੋਰ (ਸਾਰੇ ਲੋਕ ਵੀ)।
ਸਬਸੈਂ ਉੱਤਮ ਯਹਿ ਮਮ ਯੁਕਤੀ।
ਯਾਮਲਰੁੱਦ੍ਰ[1] ਅਰ ਸ਼ਿਵ ਤੰਤ੍ਰ[2]। — [1]ਰੁਦ੍ਰ ਯਾਮਲ। {ਯਾਮਲ-ਤੰਤ੍ਰ-ਸ਼ਾਸਤ੍ਰ, ਜਿਸ ਵਿੱਚ ਸੰਸਾਰ ਦੀਰਚਨਾ, ਨਿੱਤ ਕਰਮ, ਜੋਤਸ਼ ਅਤੇ ਵਰਨ ਤੇ ਜਾਤੀ ਦੇ ਭੇਦਾਂ ਦਾ ਵਰਣਨ ਹੈ, ਸੰਸਕ੍ਰਿਤ ਦੇ ਛੇ ਯਾਮਲ ਹਨ- ੧. ਆਦਿ ਯਾਮਲ। ੨. ਬ੍ਰਹਮ ਯਾਮਲ। ੩. ਵਿਸ਼ਨ ਯਾਮਲ। ੪.ਰੁਦ੍ਰ ਯਾਮਲ। ੫. ਗਣੇਸ਼ ਯਾਮਲ। ੬. ਆਦਿਤਯ ਯਾਮਲ।} [2]ਸ਼ਿਵ ਦਾ ਬਣਾਇਆ ਹੋਇਆ ਤੰਤ੍ਰ ਸ਼ਾਸਤ੍ਰ। {ਤੰਤ੍ਰ ਸ਼ਾਸਤ੍ਰ=ਉਹ ਸ਼ਾਸਤ੍ਰ ਜਿਸ ਵਿੱਚ ਜਾਦੂ ਟੂਣੇ ਅਤੇ ਮੰਤ੍ਰਾਂ ਦੀ ਸ਼ਕਤੀ ਦਾ ਵਰਣਨ ਹੈ ਅਤੇ ਸ਼ਕਤੀ ਦੀ ਉਪਾਸ਼ਨਾ ਪ੍ਰਧਾਨ ਹੈ।}
ਮਮ ਮਤ ਹੈ ਸਬਿ ਤਿਨ ਕੇ ਅੰਤ੍ਰ[1] ॥੪੯॥ — [1]ਤਿਨਾਂ (ਉਪ੍ਰੋਕਤ ਦੋਹਾਂ ਗ੍ਰੰਥਾਂ) ਦੇ ਅੰਦਰ ਹੈ।
ਯਹਿ ਸੁਨਿ ਪੁਨ ਗੁਰ ਗਿਰਾ ਬਖਾਨੀ।
ਅਹੋ ਕਪਾਲਕ[1] ਅਤਿ ਅਗਜਾਨੀ। — [1]ਇਕ ਸ਼ੈਵ ਮਤ ਜੋ ਭਿਖਿਆ ਲਈ ਖੋਪਰੀ ਰੱਖਦਾ ਅਤੇ ਸ਼ਰਾਬ ਮਾਸ ਦਾ ਸੇਵਨ ਕਰਦਾ ਹੈ।
ਤਵ ਮਤ ਭ੍ਰਿਸ਼ਟ ਕਨਿਸ਼ਟ[1] ਗਹੈ ਸੋ। — [1]ਨੀਚ।
ਸ੍ਰੁਤਿ ਮਤ ਸ੍ਰਿਸ਼੍ਰ ਅਭ੍ਰਿਸ਼੍ਰ ਨ ਚਹੈ ਜੋ[1] ॥੫੦॥ — [1]ਜੋ ਵੇਦਾਂ ਦੇ ਸ੍ਰੇਸ਼ਟ ਤੇ ਪਵਿੱਤ੍ਰ ਮਤ ਨੂੰ ਨਹੀਂ ਚਾਹੁੰਦਾ।
ਨਿਜ ਨਿਜ ਕਰਮਨ ਕੇ ਅਨੁਸਾਰੈਂ।
ਥੂਲ ਦੇਹ ਤਜਿ ਲਿੰਗ ਸਿਧਾਰੈਂ[1]। — [1]ਅਸਥੂਲ ਦੇਹ ਛੱਡ ਕੇ ਸੂਖਮ ਸਰੀਰ ਜਾਂਦੇ ਹਨ।
ਪਰ ਤਿਯ ਮਦ ਮਾਸਾਦਿ ਜੁ ਸੇਵੈਂ[1]। — [1]ਵਰਤਦੇ ਹਨ।
ਨਿੰਦ ਕਰਮ ਕਰਿ ਅਪਜਸ ਲੇਵੈਂ ॥੫੧॥
ਪ੍ਰੇਤ ਭਾਵ ਤਜਿ, ਉਤਮ ਲੋਕੂ[1]। — [1]ਉੱਤਮ ਲੋਕ ਵਿੱਚ (ਜਾ ਕੇ)।
ਪਿੰਡ ਦਾਨ ਤੈ ਹੋਤਿ ਬਿਸੋਕੂ[1]। — [1]ਅਨੰਦ, ਸੁਖੀ।
ਨਰਕ ਸੁਰਗ ਬੇਸ਼ਕ ਪ੍ਰਤੱਖ ਹੈਂ*। — *ਪਿੰਡ ਦਾਨ ਨਾਲ ਸੁਖੀ ਹੋਣਾ ਮੰਨਣਾ ਹਿੰਦੂ ਮਤ ਹੈ, ਗੁਰਮਤਿ ਨਹੀਂ ਹੈ। ਗੁਰੂ ਜੀ ਆਪਣਾ ਮਤ ਅੱਗੇ ਚਲ ਕੇ ਕਹਿੰਦੇ ਹਨ, 'ਮੁਕਤਿ ਭੁਗਤਿ ਲਿਹੁ ਈਸ਼ਰ ਭਜਿ ਕੈ।' ਗੁਰਾਂ ਦਾ ਮਤ ਧਾਰਨ ਕਰਕੇ ਉਹ 'ਜਾਪਕ ਭੇ ਸਤਿਨਾਮੁ ਸੁਭਾਗੇ' ਬਣ ਗਏ। ਐਉਂ ਹਿੰਦੂ ਮਤ ਅਤੇ ਗੁਰਮਤਿ ਦਾ ਫ਼ਰਕ ਸਮਝ ਲੈਣਾ ਚਾਹੀਦਾ ਹੈ।
ਪੈ ਯਹਿ ਸਬਿ ਕਰਮਨ ਫਲ ਲਖ ਹੈਂ[1] ॥੫੨॥ — [1]ਜਾਣੋ।
ਤਾਰ ਤੰਮ[1] ਕਾ ਕਾਰਨ ਕੋਈ। — [1]ਛੋਟੇ ਵੱਡੇ (ਹੋਣ ਦਾ)।
ਪੂਰਬ ਕ੍ਰਿਤ ਬਿਨ[1] ਔਰ ਨ ਹੋਈ। — [1]ਪੂਰਬਲੇ ਕਰਮਾਂ ਤੋਂ ਬਿਨਾਂ।
ਸਰਬ ਬ੍ਰਹਮ ਪੇਖਨ ਯਹਿ ਗਜਾਨਾ।

ਕਾਰਣ ਮੁਕਤਿ ਠੀਕ ਸ੍ਰੁਤਿ ਮਾਨਾ ॥੫੩॥
ਪੈ ਤੁਮ ਜੋ ਨਿਜ ਗ੍ਯਾਨ ਬਖਾਨਾ।
ਤਾ ਸਮ ਦੂਸਰ ਨਹਿ ਅਗ੍ਯਾਨਾ।
ਪ੍ਰੇਤਨ ਮੈ ਬਡ ਭੈਰਵ ਪ੍ਰੇਤੂ।
ਹੈ ਤਿਹ ਮਨਨ ਅਨਰਥਨ[1] ਹੇਤੂ[2] ॥੫੪॥ [1]ਪਾਪਾਂ ਦਾ। [2]ਕਾਰਨ।
ਤਾ ਕਾ ਸੇਵਨ ਜੋ ਨਰ ਕਰ ਹੈਂ।
ਪ੍ਰੇਤ ਜੋਨ ਵਹਿ ਨਿਸਚੇ ਧਰਿ ਹੈਂ[1]। [1]ਧਾਰਦੇ ਭਾਵ ਪਾਉਂਦੇ ਹਨ।
ਤਾਂ ਤੇ ਤੁਮੂੰ ਭ੍ਰਿਸ਼ਟ ਮਤ ਤਜਿ ਕੈ।
ਮੁਕਤਿ ਭੁਗਤਿ ਲਿਹੁ ਈਸ਼੍ਵਰ ਭਜਿ ਕੈ ॥੫੫॥
ਯਹਿ ਸੁਨਿ ਵਹਿ ਗੁਰੁ ਕੇ ਪਗ ਲਾਗੇ।
ਜਾਪਕ ਭੇ ਸਤਿਨਾਮੁ ਸੁਭਾਗੇ ॥੫੬॥
ਦੋਹਰਾ:
ਗਏ ਕਪਾਲਕ ਜਬਿ ਚਲੇ,
ਸ੍ਵਗਤਨ[1] ਭਾਖ੍ਯੋ ਆਇ। [1]ਬੋਧੀਆਂ ਨੇ।
ਠੀਕ ਕਪਾਲਕ ਭ੍ਰਿਸ਼ਟ ਮਤ,
ਮਮ ਮਤ ਅਤਿ ਸੁਖਦਾਇ ॥੫੭॥
ਚੌਪਈ:
ਭੈਰਵਿ ਆਦਿ ਦੇਵ ਨਹਿ ਕੋਈ।
ਜੀਵ ਸੁੱਧ ਸਦ ਹੀ ਸ੍ਰੁਤਿ ਗੋਈ[1]। [1]ਵੇਦ ਨੇ ਕਿਹਾ ਹੈ।
ਦੇਹ ਤਜੇ ਫਿਰ ਜਨਮ ਨ ਆਵੈਂ।
ਦੁਖ ਸੁਖ ਦੈਵ ਜੋਗ[1] ਬਨ ਜਾਵੈਂ ॥੫੮॥ [1]ਕਰਮਾਂ ਦੇ ਸਬੰਧ ਕਰਕੇ। (ਅ) ਇਤਫ਼ਾਕ ਨਾਲ, ਅਚਨਚੇਤ।
ਤਾਂ ਤੇ ਬਾਂਛਤਿ ਖਾਵੈਂ ਪੀਵੈਂ।
ਭੋਗੈਂ ਭੋਗ ਨਿਰੋਗ ਰਹੀਵੈਂ।
ਯਹੈ ਮੁਕਤਿ ਮਤ ਮਾਂਹਿ ਹਮਾਰੇ।
ਗੁਰੂ ਕਹ੍ਯੋ ਸਿਰਿ ਖਾਕ ਤੁਮਾਰੇ ॥੫੯॥
ਹੈ ਨਰਕਨ ਕਾਰਣ ਮਤ ਥਾਰੋ।
ਤਾਂ ਤੇ ਤੁਮ ਭੀ ਇਸੈ ਬਿਸਾਰੋ।
ਜੌ ਤੁਮ ਹਲਤ ਪਲਤ ਸੁਖ ਚਾਹੋ।
ਬੇਦ ਬਿਹਤ ਆਚਰਣ ਨਿਬਾਹੋ[1] ॥੬੦॥ [1]ਵੇਦ (ਦੇ ਦੱਸੇ) ਅਨੁਸਾਰ ਚੰਗਾ ਜੀਵਨ ਬਤੀਤ ਕਰੋ।
ਸੁਗਤ ਕਪਾਲਕ ਤਜਿ ਨਿਜ ਮਤ ਕੋ।
ਚਲੇ ਗੁਰੂ ਤੈ ਪਾਇ ਸੁਮਤਿ ਕੋ।
ਛਿਪਣਕ[1] ਆਇ ਤਬੈ ਤਹਿਂ ਬੋਲ੍ਯੋ। [1]ਬੁੱਧ ਮੱਤ ਦਾ ਸੰਨਿਆਸੀ।
ਨਿਜ ਮਤ ਮੈਲਾ ਥੈਲਾ ਖੋਲ੍ਯੋ ॥੬੧॥
ਤੀਨ ਕਾਲ ਮੈਂ ਸਬਿ ਜਗ ਤਾਈਂ।
ਸਮਾਂ ਰਚਿਤ ਹੈ ਔਰ ਨ ਸਾਂਈਂ[1]। [1]ਮਾਲਕ (ਕਰਤਾ)।
ਖੇਤੀ ਘਾਸ ਜੀਵ ਹੈਂ ਜੇਤੇ।
ਸਮਾਂ ਪਾਇ ਕਰਿ ਉਪਜੈਂ ਤੇਤੇ ॥੬੨॥

ਉਤਪਤਿ ਇਸਥਿਤਿ ਪ੍ਰਲੈ ਕਰਿ ਹੈ।
ਕਾਲ ਸਦਾ ਸਬਿ ਕੇ ਸਿਰ ਪਰ ਹੈ।
ਈਸ੍ਵਰ ਜੀਵ ਅਧੀਨ ਕਾਲ ਕੇ।
ਹੈਂ ਸੁਰ ਅਸੁਰ ਸੁ ਤਾਹਿੰ ਬਾਲਕੇ ॥੬੩॥
ਯਹਿ ਸੁਨਿ ਪੁਨ ਬੇਦੀ ਕੁਲ ਕੇਤੂ।
ਦੇਤ ਭਏ ਉੱਤ੍ਰ ਸ੍ਰੁਤਿ ਸੇਤੂ[1]।
ਅਹੇ ਕਾਲ ਕੀ ਗਨਨਾ ਜੋਈ।
ਹੈ ਸੂਰਜ ਤੈ ਮਾਨੋ ਸੋਈ ॥੬੪॥
ਵਿਸੇ[1] ਚਸੇ[2] ਪਲ[3] ਘੜੀ ਪਹਰ ਦਿਨ।
ਪੱਖ ਮਾਸ ਰਿਤੁ[1] ਬਰਸ ਧਰੈਂ ਗਿਨ।
ਜਗਤ ਰਚਯੋ ਪ੍ਰਮੇਸ੍ਵਰ ਜਬਿ ਹੀ।
ਨਹਿ ਥਿਤ ਵਾਰ ਕਾਲ ਥਾ ਤਬਿ ਹੀ ॥੬੫॥
ਤਾਂ ਤੇ ਜਾਂ ਕੇ ਕਾਲ ਅਧੀਨਾ।
ਤਾਂ ਕੋ ਭਜਿ ਤਰ ਹੈਂ ਭਵ ਪੀਨਾ[1]।
ਯਹਿ ਸੁਣਿ ਛਿਪਣਕ ਹ੍ਵੈ ਸ਼ਰਮਿੰਦੇ।
ਗਏ ਬੰਦਿ ਪਦ ਆਨੰਦ ਕੰਦੇ ॥੬੬॥

ਦੋਹਰਾ:
ਯਾ ਬਿਧਿ ਬਹੁ ਮਤਵਾਰ ਜਨ[1],
ਕਰਿ ਚਰਚਾ ਫਰਿ ਹਾਰ[1]।
ਗਏ ਜਬੈ ਤਬਿ ਗੁਰੁ ਪਿਖਯੋ,
ਛੇਤ੍ਰ ਨੀਮ ਸੁ ਖਾਰ[1] ॥੬੭॥

ਰਿਖੀ ਮੁਨੀ ਜਹਿੰ ਸੂਤ[1] ਤੈ,
ਸੁਨਤੇ ਰਹੇ ਪੁਰਾਨ।
ਅਬਿ ਭੀ ਤਹਿੰ ਠਾਂਰਹਤਿ ਹੈਂ,
ਸਾਧੂ ਅਧਿਕ ਮਹਾਨ ॥੬੮॥

ਮਨਹਰੀ ਛੰਦ:
ਸੁਨਿ ਗੁਰੁ ਕਾ ਆਨਾ, ਰਿਖੀ ਕਿਤਾਨਾ[1],
ਮਿਲਿ ਦਰਸ਼ਨ ਕੋ ਆਏ।
ਕਰਿ ਗੋਸ੍ਰ ਗਿਆਨਾ, ਮਨ ਮੁਦ ਠਾਨਾ,
ਗੁਰੁ ਰਬਾਬ ਬਜਵਾਏ।
ਤਬ ਸ਼ਬਦ ਉਚਾਰਾ, ਗੁਰੁ ਕਰਤਾਰਾ,
ਜਹਿੰ ਲੌ ਧੁਨਿ ਸੁਨਿ ਪਾਈ।
ਰਿਖਿ ਸਾਧੂ ਜੇਤੇ, ਸੁਨਿ ਕਰਿ ਤੇਤੇ,
ਮਸਤ ਭਏ ਅਧਿਕਾਈ ॥੬੯॥
ਸਮ ਜਨਕ ਬਿਦੇਹੀ, ਭਏ ਅਦੇਹੀ[1],
ਸਬਿ ਹੀ ਤਹਿੰ ਬਿਨ ਦੇਰੈਂ।

[1]ਵੇਦ (ਮਤ) ਅਨੁਸਾਰ।
[1]੧੫ ਨਿਮਖ ਦਾ ਸਮਾਂ। [2]੧੫ ਵਿਸੇ ਦਾ ਸਮਾਂ। [3]੩ ਚਸੇ ਦਾ ਸਮਾਂ।
[1]ਰੁੱਤ।
[1]ਤਕੜਾ ਸੰਸਾਰ (ਸਮੁੰਦਰ)।
[1]ਬਹੁਤੇ ਮੱਤਾਂ ਵਾਲੇ ਲੋਕ।
[1]ਹਾਰ ਫੜ ਕੇ ਭਾਵ ਹਾਰ ਖਾ ਕੇ।
[1]ਨੀਮ ਖਾਰ ਛੇਤ੍ਰ, ਯੂ.ਪੀ. ਦੇ ਸੀਤਾ ਪੁਰ ਜ਼ਿਲ੍ਹੇ ਵਿੱਚ ਇਕ ਤੀਰਥ, ਜਿਸ ਦਾ ਅਸਲ ਨਾਮ ਨੈਮਿ ਸ਼ਾਰਣਯ (ਨੈਮਿ ਖਾਰ) ਸੀ।
[1]ਬਿਆਸ ਦਾ ਚੇਲਾ, ਜਿਸ ਦਾ ਨਾਮ 'ਲੋਮ ਹਰਖਣ' ਹੈ।
[1]ਕਿਤਨੇ ਹੀ ਭਾਵ ਬਹੁਤ।
[1]ਦੇਹ ਦੀ ਸੁੱਧ (ਹੋਸ਼) ਤੋਂ ਬਿਨਾਂ।

ਜਿਮ ਘੰਡਾ ਹੇਰੇ, ਕੇ ਮ੍ਰਿਗ ਹੇਰੇ,
ਸੁਨਿ ਕੈ ਸੁਰ ਤਿਨ ਕੇਰੈਂ[1]। [1]ਜਿਵੇਂ ਤਿਸ ਘੰਡਾ ਹੇੜੇ ਦੀ ਅਵਾਜ਼ ਸੁਣ ਕੇ ਹਰਣ (ਬੇ ਸੁੱਧ ਹੋਏ) ਦੇਖੀਦੇ ਹਨ।
ਬੰਸੀ ਗਿਰਧਰ ਕੀ[1], ਸੁਧਿ[2] ਤਿਯ ਨਰ ਕੀ, [1]ਕ੍ਰਿਸ਼ਨ ਦੀ ਬੰਸਰੀ। [2]ਬੁੱਧੀ, ਹੋਸ਼।
ਜਿਮ ਮੋਹਤ ਥੀ ਹੋਵਤਿ।
ਤਿਮ ਰਿਖੀ ਭੁਲਾਨੇ, ਅਪਨ ਅਪਾਨੇ[1], [1]ਆਪਣੇ ਆਪ ਨੂੰ।
ਇਕ ਟਕ ਗੁਰੁ ਦਿਸ ਜੋਵਤਿ[1] ॥੨੦॥ [1]ਤੱਕਦੇ ਹਨ।
ਗੁਰੁ ਸੁਰ ਥੰਭਾਈ[1], ਸੋਝੀ ਆਈ, [1]ਅਵਾਜ਼ਰੋਕੀ।
ਰਹੇ ਚਰਨ ਲਪਟਾਈ।
ਮੰਤ੍ਰ ਸਤਿ ਨਾਮੰ, ਦੈ ਸੁਖ ਧਾਮੰ,
ਚਲੇ ਗੁਰੂ ਅਗਵਾਈ।
ਸਰਜੂ ਤਟ ਸੁੱਧਜਾ[1], ਪੁਰੀ ਅਜੁੱਧਜਾ, [1]ਪਵਿੱਤ੍ਰ ਸਰਜੂ (ਨਦੀ) ਦੇ ਕਿਨਾਰੇ।
ਸੂਰਜ ਕੁੰਡ ਨਜੀਕੈਂ।
ਉਤਰੇ ਗੁਰ ਜਾਈ, ਜਨ ਸੁਖਦਾਈ,
ਪੁਰੀ ਨਿਹਾਰੀ ਨੀਕੈਂ ॥੨੧॥
ਜੋ ਗੁਰੁ ਢਿਗ ਜਾਵੈਂ, ਬਾਂਛਤ ਪਾਵੈਂ,
ਧੂੰਮ ਪਰੀ ਪੁਰਿ ਮਾਂਹੀਂ।
ਸੁਨਿ ਜਰੇ ਬਿਰਾਗੀ, ਚਰਚਾ ਲਾਗੀ,
ਆਏ ਚਲ ਗੁਰੁ ਪਾਹੀਂ।
ਬਹੁ ਬੋਲ ਅਵਿੰਡੇ[1], ਬਹਸ ਬਤਿੰਡੇ[2],
[1]ਅਵੈੜੇ। [2]ਦੇਖੋ ਬਿਸ੍ਰਾਮ ੩ ਦੇ ਅੰਕ ੮੮ ਦੀਆਂ ਟਿੱਪਣੀਆਂ ੧ ਤੇ ੨।
ਕਰਿ, ਮਦ ਧਰਿ ਯੌਂ ਭਾਖਯੋ।
ਗਲ ਕੰਠੀ ਮਾਲੰ, ਤਿਲਕ ਕਪਾਲੰ[1], [1]ਮੱਥੇ ਤੇ।
ਸਾਲ ਗਰਾਮਨ ਰਾਖਯੋ[1] ॥੨੨॥ [1]ਸਾਲ ਗ੍ਰਾਮ ਨੂੰ ਰੱਖੋ।
ਮੂਰਤਿ ਰਘੁਨਾਥੈਂ ਜਜ[1] ਹਿਤ ਸਾਥੈਂ, [1]ਪੂਜਾ ਕਰੋ।
ਧਾਮ ਚਾਰ ਪਰਸਾਵੋ[1]। [1]ਚਾਰ ਧਾਮ ਪਰਸੋ ਭਾਵ ਯਾਤ੍ਰਾ ਕਰੋ। {ਚਾਰ ਧਾਮ=੧. ਬਦਰੀ ਨਾਥ। ੨.ਰਾਮੇਸ੍ਵਰ। ੩. ਦੁਆਰਾਵਤੀ। ੪. ਪ੍ਰਯਾਗ।}
ਤਨ ਛਾਪ[1] ਲਗਾਏ, ਜਮ ਤਜਿ ਜਾਏ, [1]ਛਾਪਾ, ਦਾਗ਼।
ਪਿਖ ਚਿੰਨ੍ਹ ਬਿਸ਼ਨੁ ਸੁਹਾਵੋ।
ਸੁਨਿ ਗੁਰੁ ਮੁਸਕਾਏ, ਕਹਯੋ ਸੁਨਾਏ,
ਤੁਮ ਖੁਦ ਹੀ ਨ ਬਿਰਾਗੀ।
ਸਬਿ ਚਿੰਨ੍ਹ ਤੁਮਾਰੇ, ਲੋਗ ਦਿਖਾਰੇ,
ਪੈਹੋ ਰਾਮ ਨ ਆਗੀ[1] ॥੨੩॥ [1]ਅੱਗੇ (ਪ੍ਰਲੋਕ ਵਿੱਚ) ਜਾ ਕੇ।
ਜੇ ਦਾਗ ਦਗਾਏ, ਜਮ ਤਜਿ ਜਾਏ,
ਤੌ ਪਸੁ ਸਬੈ ਤਰੈ ਹੈਂ।
ਤੁਮ ਭੇਖਿ ਪਖੰਡੀ, ਅਧਿਕ ਅਫੰਡੀ[1], [1]ਹੰਕਾਰੀ, ਧੋਖੇਬਾਜ਼।
ਠਗਿ ਠਗਿ ਲੋਕਹਿਂ ਖੈਹੈਂ।

ਜਬਿ ਅੰਤ ਮਰੈਹੋ, ਲੇਖਾ ਦੈਹੋ,
ਪਛਤੈਹੋ, ਦੁਖ ਪੈਹੋ।
ਇਨ ਕਰਮਨ ਮਾਹੀਂ, ਮਾਖਨ ਨਾਹੀਂ,
ਕਾਹੇ ਨੀਰ ਮਥੈਹੋ[1] ॥ ੭੪ ॥ — [1]ਪਾਣੀ ਰਿੜਕਦੇ ਹੋ।
ਯਹਿ ਮਾਨੁਖ ਚੋਲਾ, ਲਾਲ ਅਮੋਲਾ,
ਕਾਹਿ ਬਿਅਰਥਾ ਖ੍ਵੈਹੋ।
ਬਿਨ ਪਾਨੀ ਪਾਹਨ[1], ਔਰੈ ਨਾਹਨ, — [1]ਪੱਥਰ।
ਜਿਸ ਤੀਰਥ ਪਰ ਜੈਹੋ।
ਪੂਜਨ ਜਢ ਮੂਰਤਿ, ਕਰਿ ਹੈਂ ਧੂਰਤਿ[1], — [1]ਠੱਗ, ਛਲੀਏ।
ਬਰਜਤਿ ਬੇਦ ਗਜਾਨੀ।
ਵਹਿ ਆਪ ਬੁਡੈਹੈਂ[1], ਤੁਮੈਂ ਤਰੈ ਹੈਂ, — [1]ਡੁੱਬ ਜਾਣਗੇ।
ਕੈਸ ਕਹੋ ਅਗਜਾਨੀ ॥ ੭੫ ॥
ਜੋ ਭਗਤੀ ਕਰਿ ਹੈਂ, ਨਾਮ ਉਚਰ ਹੈਂ,
ਏਕੋ ਬ੍ਰਹਮ ਉਪਾਸੈਂ[1]। — [1]ਉਪਾਸ਼ਨਾ ਕਰਦੇ ਹਨ।
ਸੇਵੈਂ ਗੁਰੁ ਪੂਰਨ, ਤਰ ਹੈਂ ਤੂਰਨ[1], — [1]ਛੇਤੀ।
ਜਾ ਸਚ ਖੰਡ ਨਿਵਾਸੈਂ।
ਗੁਰੁ ਸ਼ਬਦ ਉਚਾਰੇ, ਜੋ ਤਹਿਂ ਭਾਰੇ,
ਤਿਨ ਮੈਂ ਏਕ ਦਿਖੈਹੈਂ।
ਜਾਂ ਤੈ ਤਤ ਗਜਾਨੰ[1], ਹੋਇ ਮਹਾਨੰ, — [1]ਸਰੂਪ ਦਾ ਗਿਆਨ।
ਮੁਕਤਿ ਭੁਗਤਿ ਫਲ ਪੇਹੈਂ ॥ ੭੬ ॥

*ਸ੍ਰੀ ਮੁਖ ਵਾਕਜ- — *ਇਹ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਨਹੀਂ, ਇਸ ਲਈ ਮੁਖ ਵਾਕ ਨਹੀਂ ਹੈ।

ਬੈਰਾਗੀ ਸੋ ਜੋ ਬੈ ਮਹਿਂ[1], ਆਵੈ। — [1]ਤਿਆਗ ਬ੍ਰਿਤੀ ਵਿੱਚ।
ਸ਼ਿਵ[1] ਕੈ ਆਗੈ, ਸ਼ਕਤਿ[2] ਨਿਵਾਵੈ। — [1]ਆਤਮਾ। [2]ਅਵਿਦਿਆ।
ਸ਼ਿਵ ਸ਼ਕਤੀ ਕੇ[1] ਕਰਮ ਕਰੈ। — [1]ਆਤਮਕ-ਸ਼ਕਤੀ ਦੀ ਪ੍ਰਾਪਤੀ ਦੇ।
ਅਜਰ ਬਸਤੁ ਅਗੋਚਰ ਸਹੈ।
ਤਾਮਸ[1] ਤ੍ਰਿਸ਼ਨਾ ਮਮੈ[2] ਤਜਾਗੀ। — [1]ਤਮੋਗੁਣ, ਕ੍ਰੋਧ। [2]ਮਮਤਾ, ਮੇਰ।
ਨਾਨਕ ਕਹੈ ਸੋਈ ਬੈਰਾਗੀ।

ਦੋਹਰਾ:

ਯਾ ਬਿਧਿ ਦੈ ਉਪਦੇਸ਼ ਗੁਰੁ,
ਆਗੇ ਚਲੇ ਉਦਾਰ।
ਗੋਰਖ ਪੁਰ ਲਖਨਊ ਲਉ,
ਪੇਖਤਿ ਸ਼ਹਿਰ ਅਪਾਰ ॥ ੭੭ ॥

ਚੌਪਈ:

ਨੈਨੀਤਾਲ ਸੁ ਕੋਹ ਕਮਾਊਂ[1]। — [1]ਦੇਖੋ ਬਿਸ੍ਰਾਮ ੧੦ ਦੇ ਅੰਕ ੨੫ ਦੀ ਪੈਰ ਟਿੱਪਣੀ ੧।
ਫਕਰਨ ਸੋਂ ਪਰਚੇ ਬਹੁ ਥਾਊਂ।
ਜੱਮਲ ਖਾਚੀ ਗਿਰ ਪੁਨ ਹੇਰਾ।
ਮਾਨ ਸਰੋਵਰ ਝੀਲ ਬਧੇਰਾ[1] ॥ ੭੮ ॥ — [1]ਵੱਡੀ।

ਸੀਕਮ[1] ਮੁਲਕ ਜੁਲਕ ਗਿਰ[2] ਅੰਦਰ। — [1]ਸਿਕਮ ਮੁਲਕ। [2]ਜੁਲਕ ਨਾਮ ਦਾ ਪਹਾੜ।
ਰਜਧਾਨੀ ਤਮਲੌਂਗ[1] ਸੁ ਸੁੰਦਰ। — [1]ਤਾਮਲੁੰਗ ਸ਼ਹਿਰ।
ਮੁਲਕ ਨਿਪਾਲ ਸਾਲ[1] ਬਹੁ ਪੇਖਾ। — [1]ਸ੍ਰੇਸ਼ਟ, ਸੁੰਦਰ।
ਖਟਮੰਡੂ ਗ੍ਰਹ ਭੂਪ ਬਿਸੇਖਾ[1] ॥੭੯॥ — [1](ਨਿਪਾਲ ਦੇਸ ਦੀਰਾਜਧਾਨੀ) ਖਟਮੰਡੂ (ਸ਼ਹਿਰ ਵਿੱਚ) ਰਾਜੇ ਦੇ ਘਰ ਬਹੁਤ ਰਹੇ।

ਪਸੁਪਤਿ ਮਹਾਂ ਦੇਵ ਕਾ ਥਾਨੰ।
ਪਿਖ ਤਾਰੇ ਬਹੁ ਲੋਗ ਸੁਜਾਨੰ[1]। — [1]ਚਤੁਰ ਸਤਿਗੁਰਾਂ ਨੇ।
ਦਿਸ ਭੋਟਾਨ ਦਾਨ ਕਲਜਾਨਾ[1]। — [1]ਭੂਟਾਨ ਦੇਸ ਦੀ ਤਰਫ਼ ਮੁਕਤੀ ਦੇਣ ਵਾਸਤੇ।
ਚਲਿ ਢੋਲਾ ਗੜ੍ਹ ਪੇਖ ਮਹਾਨਾ ॥੮੦॥
ਲਲਤਾ ਪੱਟਨ, ਕੰਚਨ ਚੰਗਾ।
ਤਾਸੀ ਸੂਡਨ[1] ਸ਼ਹਿਰ ਉਤੰਗਾ[2]। — [1]ਸ਼ਹਿਰਾਂ ਦੇ ਨਾਮ। [2]ਉੱਚਾ ਭਾਵ ਵੱਡਾ।
ਤਾਂਹਿ ਦੇਸ ਕੀ ਸੋ ਰਜਧਾਨੀ।
ਹੈ ਤਹਿਂ ਬਹਿ ਇਕ ਨਦੀ ਮਹਾਨੀ ॥੮੧॥
ਤਾਂਹਿ ਕਿਨਾਰੇ ਥਿਰ ਗੁਰ ਰਾਈ।
ਗਾਯੋ ਸ਼ਬਦ ਸੁਖਦ ਸਬਿ ਤਾਈਂ।
ਜਾਂ ਕੋ ਸੁਨਿ ਜਲਚਰ[1] ਥਲਚਾਰੀ[2]। — [1]ਜਲ ਵਿੱਚ ਰਹਿਣ ਵਾਲੇ ਜੀਵ ਮੱਛ ਆਦਿ। [2]ਖੁਸ਼ਕੀ 'ਚ ਰਹਿਣ ਵਾਲੇ ਜੀਵ ਕੀੜੇ ਆਦਿ।
ਖੇਚਰ[1] ਭੂਚਰ[2] ਜੀਵ ਅਪਾਰੀ ॥੮੨॥ — [1]ਅਕਾਸ਼ 'ਚ ਵਿਚਰਨ ਵਾਲੇ ਜੀਵ ਪੰਛੀ ਆਦਿ। [2]ਧਰਤੀ ਤੇ ਵਿਚਰਨ ਵਾਲੇ ਜੀਵ ਹਰਨ ਆਦਿ।

ਦੌਰਿ ਅਏ ਦਹਿਦਿਸ ਤੈ ਲੱਛੀ[1]। — [1]ਲੱਖਾਂ ਹੀ।
ਸੁਰ ਨਰ ਦੇਵ ਅਸੁਰ ਪਸੁ ਪੱਛੀ।
ਆਪਨ ਪੌ[1] ਭੁਲਾ ਸਬਿ ਕਾਹੂੰ। — [1]ਆਪਣਾ ਆਪ।
ਛੇਰੀ[1] ਬ੍ਰਿਕ[2] ਸਿੰਘ[3] ਗਨ ਆਹੂੰ[11] ॥੮੩॥ — [1]ਬਕਰੀ। [2]ਬਘਿਆੜ। [3]ਸ਼ੇਰ। [11]ਬਹੁਤੇ ਹਰਨ।
ਕੁਹੀ[1] ਕਪੋਤ[2] ਮੋਰ ਅਹਿ ਸੰਗਾ[3]। — [1]ਬਾਜ਼ ਦੀ ਕਿਸਮ ਦੇ ਇਕ ਸ਼ਿਕਾਰੀ ਪੰਛੀ (ਤੋਂ)। [2]ਕਬੂਤਰ। [3]ਸੱਪ ਮੋਰਾਂ ਤੋਂ।

ਮੂਸ ਮਝਾਰੀ[1] ਬਾਜ ਬਿਹੰਗਾ[2]। — [1]ਚੂਹਾ ਬਿੱਲੀ ਤੋਂ। [2]ਪੰਛੀ ਬਾਜ਼ ਤੋਂ।
ਕੋਊ ਨਾਂਹਿ ਕਾਂਹਿ ਤੇ ਡਰ ਹੈਂ।
ਹਿੰਸਕ[1] ਨਾਂਹਿ ਕਾਂਹਿ ਕੋ ਹਰ ਹੈਂ[2] ॥੮੪॥ — [1]ਜੀਆਂ ਨੂੰ ਮਾਰਨ ਵਾਲੇ। [2]ਕਿਸੇ ਨੂੰ ਨਹੀਂ ਮਾਰਦੇ।
ਸਮ[1] ਸੁਭਾਵ ਸਬਿ ਕਾਹੂੰ ਹੋਵਾ। — [1]ਇੱਕੋ ਜੇਹਾ।
ਗੁਰ ਪ੍ਰਤਾਪ ਸਬਿਹਨ ਬਡ ਜੋਵਾ[1]। — [1]ਦੇਖਿਆ।
ਚਿੱਤ੍ਰਤ ਸੇ[1] ਇਕ ਟਕੈ ਨਿਹਾਰੈਂ। — [1]ਮੂਰਤੀਆਂ ਵਾਂਗ।
ਸ਼ਬਦਾਂਮ੍ਰਿਤ ਚਾਤ੍ਰਿਕ ਜਿਮ ਧਾਰੈ[1] ॥੮੫॥ — [1]ਸ਼ਬਦਾਂ ਰੂਪ ਅੰਮ੍ਰਿਤ ਪਪੀਹਿਆਂ ਵਾਂਗ ਪੀਂਦੇ ਹਨ।
ਚਕ੍ਰਵਾਕ[1] ਜਿਮ ਪਿਖੈਂ ਦਿਵਾਕਰ[2]। — [1]ਚਕਵੇ। [2]ਸੂਰਜ।
ਚਖ[1] ਚਕੋਰ ਗੁਰ ਪਿਖੈਂ ਨਿਸਾਕਰ[2]। — [1]ਨੇਤ੍ਰਾਂ ਰੂਪ। [2]ਗੁਰਾਂ ਰੂਪ ਚੰਦ੍ਰਮਾਂ ਨੂੰ।
ਗੁਰੁ ਥੰਭੇ[1] ਜਬਿ ਸ਼ਬਦ ਕਰਨ ਤੈ। — [1]ਰੁਕੇ, ਠਹਿਰੇ।
ਗਏ ਹੋਸ਼ ਧਰਿ ਬੰਦਿ[1] ਚਰਨ ਤੈ ॥੮੬॥ — [1]ਨਮਸਕਾਰ ਕਰਕੇ।
ਕੌਤਿਕ ਪਿਖਿ ਨ੍ਰਿਪ ਪਗ ਲਪਟਾਨਾ।

ਨਿਜ ਕਲਜਾਨ ਹੇਤ ਘਿਗਜਾਨਾ[1]। — [1]ਲੇਲ੍ਹੜੀਆਂ ਕੱਢਣ ਲੱਗਾ।
ਸਤਿ ਨਾਮੁ ਹਰਿ ਭਗਤੀ ਗਜਾਨਾ।
ਤਾਂ ਕੌਂ ਦੀਨੋ ਕ੍ਰਿਪਾ ਨਿਧਾਨਾ ॥੮੭॥
ਔਰ ਲੋਗ ਸਿਖ ਭਏ ਮਹਾਨੇ।
ਲਾਮੇ ਗੁਰੂ[1] ਅਏ ਤਿਸ ਥਾਨੇ। — [1]ਬੋਧੀਆਂ ਦੇ ਧਾਰਮਕ ਗੁਰੂ, ਲਾਮਾ ਗ੍ਰਹਸਥੀ ਨਹੀਂ ਹੁੰਦਾ।
ਗੋਸ਼ਟ ਕਰਿ ਗੁਰ ਕੇ ਅਨੁਯਾਈ[1]। — [1]ਅਨੁਸਾਰੀ, ਸੇਵਕ।
ਵਹਿ ਭੀ ਭਏ ਮੋਦ ਮਨਿ ਪਾਈ ॥੮੮॥
ਜੋ ਬਾਨੀ ਗੁਰ ਤਹਾਂ ਉਚਾਰੀ।
ਭੋਟਾਨੀ ਬਾਨੀ ਮੈਂ[1] ਸਾਰੀ। — [1]ਭੂਟਾਨ ਦੇਸ਼ ਦੀ ਬੋਲੀ ਵਿੱਚ।
ਜੋ ਉਨਿ ਸਬਿ ਨਿਜ ਢਿਗ ਲਿਖਿ ਰਾਖੀ।
ਅਬਿ ਲੌ ਪਢਿਤਿ ਰਰਤਿ[1] ਅਭਿਲਾਖੀ ॥੮੯॥ — [1]ਉਚਾਰਦੇ ਹਨ।
ਹੁਤੀ ਸ਼ਕਤਿ ਗੁਰ ਸ਼ਬਦ ਮਝਾਰੀ।
ਜੋ ਸੁਨਤਾ ਹੁਨਤਾ[1] ਅਨੁਸਾਰੀ। — [1]ਹੋ ਜਾਂਦਾ।
ਤਹਿਂ ਤੇ ਸਤਿਗੁਰ ਚਲੇ ਅਗੇਰੇ।
ਔਲੁਗ ਬੌਲੁਗ[1] ਮੰਦਰ ਹੇਰੇ ॥੯੦॥ — [1]ਭੂਟਾਨ ਦੇਸ਼ ਦੇ ਦੋ ਅਵਤਾਰਾਂ ਦੇ ਨਾਮ।
ਮੰਤ੍ਰਨ ਮੈਂ ਹੈਂ ਜਿਨ ਕੇ ਨਾਮੂ।
ਜਾਨਤਿ ਮੰਤ੍ਰੀ[1] ਲੋਗ ਤਮਾਮੂੰ। — [1]ਮੰਤ੍ਰ ਪੜ੍ਹਨ ਵਾਲੇ।
ਪੁਨਾ ਹਿਮਾਲੇ ਪਰ ਗੁਰ ਆਏ।
ਹੇਮ ਕੂਟ[1] ਪਰਬਤ ਸੁਖਦਾਏ ॥੯੧॥ — [1]ਹੇਮ ਕੁੰਟ (ਬਰਫ਼ ਦਾ ਪਹਾੜ)।
ਸਾਤ ਸ੍ਰਿੰਗ[1] ਸੋਭਤਿ ਜਹਿ ਚਾਰੂ[2]। — [1]ਸੱਤ ਚੋਟੀਆਂ। [2]ਸੁੰਦਰ।
ਪੰਡੁਰਾਜ[1] ਜਹਿਂ ਕਿਯ ਤਪ ਭਾਰੂ। — [1]ਪਾਂਡਵਾਂ ਦੇ ਪਿਤਾ ਪੰਡੂ ਰਾਜੇ ਨੇ।
ਮਹਾਂ ਕਾਲ ਕਾਲੀ ਕੇ ਮੰਦਰ।
ਤਟ ਤਲਾਵ ਤਹਿਂ ਹੈ ਅਤਿ ਸੁੰਦਰ ॥੯੨॥
ਜਹਾਂ ਦਸਮ ਗੁਰ ਕੇ ਪਿਤ ਮਾਤੈਂ।
ਪੂਰਬ ਤਪ ਕਰਿ ਬਰ ਲਿਯ ਖਜਾਤੈ[1] ॥੯੩॥ — [1]ਪ੍ਰਗਟ।

ਦੋਹਰਾ:
ਤਹੀਂ ਦਸਮ ਗੁਰ ਤਪ ਕਿਯੋ,
ਪੂਰਬ ਜਨਮ ਮਝਾਰ।
ਆਗਜਾ ਭਈ ਅਕਾਲ ਕੀ,
ਤਹੀਂ ਹੇਤੁ ਅਵਤਾਰ ॥੯੪॥
ਯਹਿ ਗਾਥਾ ਸਬਿ ਦਸਮ ਗੁਰੁ,
ਆਪਹਿ ਲਿਖੀ ਬਿਸਾਲ।
ਬੀਚ ਬਚਿੱਤ੍ਰ ਨਾਟਕਹਿ,
ਜਾਨਤਿ ਸਿੱਖ ਕਮਾਲ[1] ॥੯੫॥ — [1]ਸਾਰੇ।
ਪੇਖਿ ਬੱਦਰੀ ਨਾਥ ਕੋ,
ਗੰਗੋਤਰਿ ਲੌ ਖਾਸ[1]। — [1]ਆਪ।
ਲਖ ਕਰਿ[1] ਧੌਲੀ ਧਾਰ[2] ਪੁਨ, — [1]ਲੰਘ ਕੇ। [2]ਜ਼ਿਲ੍ਹਾ ਕਾਂਗੜੇ ਵਿੱਚ ਪਹਾੜ ਦੀ ਇਕ ਉੱਚੀ ਧਾਰਾ।

ਪਹੁੰਚੇ ਗਿਰ ਕੈਲਾਸ ॥ ੯੬ ॥

ਚੌਪਈ:

ਸ਼ਿਵਹਿ ਸੁਨਯੋ ਜਬਿ ਗੁਰ ਕਾ ਆਵਨ।

ਪਠਯੋ ਖੜਾਨਨ[1] ਹੇਤ ਲਜਾਵਨ। — [1]ਛੇ ਮੁੱਖਾਂ ਵਾਲਾ, ਸ਼ਿਵ ਦਾ ਪੁੱਤਰ, ਸ਼ਯਾਮ ਕਾਰਤਿਕ।

ਭਗਤ ਸ਼ਿਵਾਂ ਕੇ ਜੋ ਤਿਸ ਥਾਏ।

ਥੇ, ਆਯੋ ਨਿਜ ਸੰਗ ਲਵਾਏ[1] ॥ ੯੭ ॥ — [1]ਆਪਣੇ ਨਾਲ ਲੈ ਕੇ।

ਲੈ ਲਵਾਇ ਗੁਰ ਕੋ ਸ਼ਿਵ ਸਦਨਾ[1]। — [1]ਘਰ ਵੱਲ ਨੂੰ।

ਚਲੇ ਭਲੇ ਕਰਿ ਉਤਸ਼ਵ ਭਜਨਾ[1]। — [1]ਭਜਨ ਕਰਦੇ ਹੋਏ।

ਏਕ ਰਦਨ[1] ਸੁਖ ਸਦਨ ਬਦਨ ਗਜ[2]। — [1]ਇਕ ਦੰਦ ਵਾਲਾ, ਗਣੇਸ਼। [2]ਹਾਥੀ ਦੇ ਮੂੰਹ ਵਾਲਾ।

ਕਦਨ[1] ਬਿਘਨ ਆਗੇ ਆਯੋ ਸਜਿ ॥ ੯੮ ॥ — [1]ਕੱਟਣ ਵਾਲਾ।

ਨੰਦੀ[1] ਭ੍ਰਿੰਗੀ[2] ਆਦਿ ਅਪਾਰੇ। — [1]ਸ਼ਿਵਾ ਦੀ ਸਵਾਰੀ ਦਾ ਬੈਲ। [2]ਕਾਲਕਾ ਪੁਰਾਣ ਅਨੁਸਾਰ ਸ਼ਿਵਾ ਦਾ ਇਕ ਪ੍ਰਧਾਨ ਗਣ ਅਤੇ ਪੁੱਤਰ।

ਸ਼ਿਵ ਸੈਨਾ ਬਹੁਧਾ ਪ੍ਰਕਾਰੇ।

ਕਾਹੂੰ ਇਕ ਮੁਖ ਦੋ ਦਸ ਕਾਹੂੰ।

ਕੋ ਚਖ ਹੀਨ[1] ਜੰਘ[2] ਸਿਰ ਬਾਹੂੰ[3] ॥ ੯੯ ॥ — [1]ਅੱਖਾਂ ਤੋਂ ਬਿਨਾਂ। [2]ਲੱਤਾਂ ਬਿਨ। [3]ਸਿਰ ਤੇ ਬਾਹਾਂ ਬਿਨਾਂ।

ਸਜਾਲ ਸ੍ਵਾਨ ਖਰ ਊਂਟ ਬ੍ਰਿਕ[1] ਮੁਖ। — [1]ਬਘਿਆੜ।

ਅਤਿ ਭਯਾਨਕ ਦਾਨਕ ਆਨਿਕ ਦੁਖ[1]। — [1]ਅਨੇਕਾਂ ਦੁੱਖ ਦੇਣ ਵਾਲੇ।

ਜੋਗਨਿ ਭੂਤ ਪ੍ਰੇਤ ਬੈਤਾਲਾ[1]। — [1]ਸ਼ਿਵਾਂ ਦਾ ਇਕ ਗਣ। (ਅ) ਇਕ ਭੂਤ ਜਾਤੀ।

ਭਯਾਨਕ ਰੂਪ ਬਨੇ ਬਿਕਰਾਲਾ[1] ॥ ੧੦੦ ॥ — [1]ਡਰਾਉਣੇ।

ਪਿਖਿ ਮਰਦਾਨਾ ਅਤਿ ਡਰ ਪਾਨਾ।

ਧੀਰਜ ਦੀਨੋ ਗੁਰੂ ਮਹਾਨਾ ॥ ੧੦੧ ॥

ਦੋਹਰਾ:

ਸ਼ਿਵ ਸਮੀਪ ਜਬਿ ਗੁਰ ਗਏ,

ਸਹਿ ਦੇਵੀ ਤ੍ਰਿਪਰਾਰਿ[1]। — [1]ਪਾਰਬਤੀ ਸਣੇ ਸ਼ਿਵ।

ਬਾਘੰਬਰ[1] ਆਸਨ ਦਯੋ, — [1]ਸ਼ੇਰ ਦੀ ਖੱਲ ਦਾ।

ਪ੍ਰਸਪਰ[1] ਕਰੀ ਜੁਹਾਰ[2] ॥ ੧੦੨ ॥ — [1]ਆਪਸ ਵਿੱਚ। [2]ਨਮਸਕਾਰ।

ਚੌਪਈ:

ਕਰਿ ਹਰਿ ਚਰਚਾ ਮੋਦ ਬਢਾਯੋ।

ਰਿਖੀ ਸੁਰਨ[1] ਜੈਕਾਰ ਅਲਾਯੋ। — [1]ਦੇਵਤਿਆਂ।

ਭੰਗ ਧਤੂਰਾ ਜ਼ਹਿਰ ਘੁਟਾਈ।

ਪਯਾਲਾ ਸ਼ਿਵ ਦਿਯਾ ਚਹੈਂ ਗੁਰ ਤਾਈਂ ॥ ੧੦੩ ॥

ਗੁਰੂ ਕਹਯੋ ਮੁਹਿ ਨਾਮ ਖੁਮਾਰੀ[1]। — [1]ਮਸਤੀ।

ਚਢੀ ਰਹਤਿ ਨਿਸ ਦਿਨ ਇਕਸਾਰੀ।

ਕੂਰਾ ਅਮਲ ਨ ਯਹਿ ਮੁਹਿ ਭਾਵੈ।

ਕਬੀ ਚਢੈ ਜੋ ਪੁਨ ਉਤਰਾਵੈ ॥ ੧੦੪ ॥

ਪੁਨ ਸ਼ਿਵ ਕਹਯੋ ਸੁਨੋ ਗੁਰ ਗਯਾਨੀ।

ਰਾਵਰ ਬਿਨ ਅਸ ਕਾਜ ਮਹਾਨੀ।

ਕੌਨ ਅਹੇ ਜੋ ਜਾ ਜਗ ਕਰਤੋ।
ਕਲੀ[1] ਕੁਚਾਲ ਕਰਾਲਹਿ[2] ਹਰਤੋ[3] ॥੧੦੫॥
[1]ਕਲਜੁਗ ਦੀ। [2]ਡਰਾਉਣੀ। [3]ਨਾਸ ਕਰਦਾ।
ਮਨਿ ਮਲੀਨ ਜੀਵਨਿ ਸੁਧ ਕਰਤੋ।
ਹਰਿ ਭਗਤੀ ਜਗਤੀ[1] ਬਿਸਤਰਤੋ[2]।
[1]ਜਗਤ ਵਿੱਚ। [2]ਫੈਲਾਉਂਦਾ।
ਧੰਨਜ ਧੰਨਜ ਪੁਰਖਾਰਥ[1] ਥਾਰਾ।
[1]ਉੱਦਮ।
ਜਿਨ ਬੂਡਤਿ ਸ੍ਰੁਤਿ ਧਰਮ ਉਬਾਰਾ[1] ॥੧੦੬॥
[1]ਡੁਬਦਾ ਹੋਇਆ ਵੇਦ ਧਰਮ (ਆਸਤਕ ਧਰਮ) ਬਚਾ ਲਿਆ।
ਇਸੀ ਭਾਂਤਿ ਪੂਰਬ ਇਕ ਬਾਰਾ।
ਮਤ ਪਖੰਡ ਫੈਲਯੋ ਥਾ ਭਾਰਾ।
ਤਬਿ ਮੈ ਪਾਇ ਹੁਕਮ ਕਰਤਾਰਾ।
ਸ਼ੰਕਰ ਆਚਾਰਯ ਤਨ ਧਾਰਾ ॥੧੦੭॥
ਜਸ ਤੁਮ ਕਿਯ ਤਸ ਉੱਦਮ ਕਰ ਕੈ।
ਦੇਸ ਬਿਦੇਸ ਬਿਸੇਸਹਿ ਫਿਰ ਕੈ।
ਬਹੁ ਭੂਪਨ ਕੋ ਸੇਵਕ ਕੈ ਕੈ।
ਸ਼ਸਤ੍ਰ ਸ਼ਾਸਤ੍ਰ ਬਲ ਸੌਂ ਜੈ ਕੈ[1] ॥੧੦੮॥
[1]ਸ਼ਾਸਤ੍ਰਾਂ ਰੂਪ ਸ਼ਸਤ੍ਰਾਂ ਦੇ ਬਲ ਨਾਲ ਫ਼ਤਹ ਕਰਕੇ।
ਬੈਦਕ ਮਤ ਫਿਰ ਕਾਯਮ ਕੀਨੋ।
ਪੈ ਬੇਦਾਂਤ ਦਿਢਾਯੋ ਪੀਨੋ।
ਜਾਂ ਤੇ ਬਹੁ ਬਧ ਗਜਾਨੀ[1] ਭਏ।
[1]ਕਥਨੀ ਦਾ ਗਿਆਨੀ, ਕਰਣੀ ਰਹਿਤ ਬੁਲਾਰਾ।
ਕਥੈਂ ਗਜਾਨ ਪਰ ਨਾਹਿ ਕਮਏਂ ॥੧੦੯॥
ਪਿੰਡੀ[1] ਪੂਜਨ ਥੇ ਜੋ ਲਾਏ।
[1]ਸੁਆਹ ਦਾ ਗੋਲਾ।
ਮਮ ਹਾਰਦ[1] ਕੋ ਉਭੈ ਨ ਪਾਏ[2]।
[1]ਸਿਧਾਂ, ਮਨ ਦੇ ਭਾਵ। [2]ਦੋਹਾਂ (ਵੇਦਾਂਤੀ ਤੇ ਗੋਲੇ ਪੂਜਕਾਂ) ਨੇ ਨਹੀਂ ਜਾਣਿਆ।
ਜੋ ਮਤ ਅਬਿ ਤੁਮ ਧਰ ਬਿਸਤਾਰਾ।
ਨਾਮ ਭਗਤਿ ਹਰਿ ਧਜਾਨ ਉਦਾਰਾ ॥੧੧੦॥
ਸਤਿ ਸੰਗਤਿ ਕਰਿ ਸੰਤਨ ਸੇਵਾ।
ਬ੍ਰਹਮ ਗਜਾਨ ਦਿਢ[1] ਗਹਿਨ[2] ਅਭੇਵਾ[3]।
[1]ਪੱਕਾ। [2]ਗ੍ਰਹਣ ਕਰਨਾ। [3]ਭੇਦਰਹਿਤ, ਇਕਰਸ।
ਯਾਂ ਤੈ ਸਬਿ ਕਾ ਮਨ ਰਹਿ ਨੀਵਾਂ।
ਰਹਿ ਹੈ ਬਨੀ ਸਦਾ ਸ੍ਰੁਤਿ ਸੀਵਾਂ[1] ॥੧੧੧॥
[1]ਵੇਦਾਂ ਦੀ (ਬੱਧੀ ਹੋਈ) ਮਰਯਾਦਾ।
ਮਤੋ ਤੁਮਾਰ ਧਾਰ ਹੈ ਜੋਈ।
ਸੋ ਜਨ ਜਮ ਪੁਰ ਜਾਇ ਨ ਕੋਈ।
ਯਹਿ ਬਰ ਸੁਨਿ ਗੁਰ ਸ਼ਬਦ ਉਚਾਰਾ।
ਜੋ ਸੁਨਿ ਸ਼ਿਵ ਭਯੋ ਆਨੰਦ ਭਾਰਾ ॥੧੧੨॥
ਨਾਰਦ ਤੁੰਬਰ[1] ਆਦਿਕ ਜੇਤੇ।
[1]ਇੰਦ੍ਰ ਦੀ ਸਭਾ ਦਾ ਇਕ ਗਵੱਈਆ, ਜੋ ਗੰਧ੍ਰਬ ਜਾਤੀ ਦਾ ਹੈ। ਨਾਰਦ ਦੇ ਗਾਉਣ ਤੋਂਰਾਗਰਾਗਣੀਆਂ ਦੇ ਅੰਗ ਭੰਗ ਹੋ ਗਏ ਸਨ ਜੋ ਤੁੰਬਰ ਦੇ ਗਾਉਣ ਤੋਂ ਠੀਕ ਹੋ ਗਏ।
ਥੇ ਤਹਿਂ ਰਹੇ ਚਕਿਤ[1] ਸੁਨਿ ਤੇਤੇ।
[1]ਹੈਰਾਨ।
ਯਾ ਬਿਧਿ ਕਰਿ ਗੋਸ਼ਟ ਗੁਰ ਸ਼ਿਵ ਸੋਂ।
ਚਲੇ ਸੁਮੇਰ ਓਰ ਧਰਿ ਲਿਵ ਸੋਂ[1] ॥੧੧੩॥
[1](ਪ੍ਰਮੇਸ਼ਰ) ਨਾਲ ਲਿਵ ਲਗਾ ਕੇ।

ਦੋਹਰਾ:
ਅੰਗ੍ਰਹਿ, ਪੁਲੇ, ਪੁਲਸਤ, ਭ੍ਰਿਗੁ,
ਬਜਾਸ, ਬਿਸ਼ਸਟ ਰਿਖੀਸ।
ਜ੍ਹਾਲ, ਪਰਾਸਰ, ਬਾਮ ਦੇ,
ਮਗ ਮੈਂ ਮਿਲੇ ਮੁਨੀਸ ॥ ੧੧੪ ॥
ਕਰਿ ਬੰਦਨ ਕੰਦਨ ਅਜ਼ਾ[1],
ਪ੍ਰਸਪਰ ਮੋਦ ਬਢਾਇ।
ਭਗਤਿ ਗਜਾਨ ਹਰਿ ਨਾਮ ਕੀ,
ਚਰਚਾ ਕਰਿ ਗੁਨ ਗਾਇ ॥ ੧੧੫ ॥
ਚੌਪਈ:
ਆਗੇ ਚਲੇ ਗੁਰੂ ਕਰਤਾਰਾ।
ਹੇਰਤ ਗਿਰ ਬਨ ਭਾਂਤਿ ਅਪਾਰਾ।
ਮਾਰਕੰਡ, ਲੌਮਸ, ਪਰਸਰਾਮੂ।
ਸਨਕਾਦਿਕ ਆਦਿਕ ਗੁਨ ਧਾਮੂ ॥ ੧੧੬ ॥
ਆਪਸ ਮੈ ਕਹਿ ਸੁਨਿ ਗੁਨਿ ਗਾਹਾ[1]।
ਮੋਦ[1] ਪ੍ਰਮੋਦ[2] ਬਢਾਇ ਅਥਾਹਾ।
ਮਾਰਕੰਡ ਪੁਨ ਐਸ ਬਖਾਨਾ।
ਤਨ ਅਭਿਮਾਨ ਨ ਸਮ ਅਗਜਾਨਾ ॥ ੧੧੭ ॥
ਚਿਰ ਜੀਵਨ ਲਗ ਸੋਊ ਹਮਾਰੇ।
ਹੈ, ਸੋ ਹਰ[1] ਦੇਹੁ ਗਜਾਨ ਉਦਾਰੇ ॥ ੧੧੮ ॥
ਦੋਹਰਾ:
ਯਦਜਪਿ ਹਮ ਸਮਰੱਥ ਹੈਂ,
ਗਜਾਤਾ ਤੀਨੋ ਕਾਲ।
ਤਦਜਪਿ ਸਤਿਗੁਰ ਕਾ ਮਿਲਜੋ,
ਦਰਜਾ ਤੁਮੈ ਬਿਸਾਲ ॥ ੧੧੯ ॥
ਚੌਪਈ:
ਈਸ਼੍ਵਰ ਤੈ ਭੀ ਅਧਿਕ ਮਹਾਨੇ।
ਹੈ ਪਦ ਸਤਿਗੁਰ ਕਾ ਸ੍ਰੁਤਿ ਭਾਨੇ[1]।
ਭਏ ਰਿਖੀ ਅਵਤਾਰ ਅਚਾਰਯ[1]।
ਪੀਰ ਪਿਕੰਬਰ ਲਾਖੌਂ ਆਰਯ[1] ॥ ੧੨੦ ॥
ਪੈ ਦਰਜਾ ਸਤਿਗੁਰ ਕਾ ਕਾਹੂੰ।
ਮਿਲਜੋ ਨ ਅਬਿ ਲੌ ਯਾ ਜਗ ਮਾਹੂੰ।
ਜੋ ਤੁਮ ਕੋ ਦੀਨੋ ਕਰਤਾਰਾ।
ਭਵ ਬੰਧਨ ਛੁਟਕਾਵਨ ਹਾਰਾ ॥ ੧੨੧ ॥
ਤਾਂ ਤੇ ਹਮ ਕੋ ਭੀ ਉਪਦੇਸੂ।
ਦੈ ਕਰਿ ਕਟੋ ਕਲੇਸ਼ ਅਸੇਸੂ[1]।
ਯਹਿ ਸੁਨਿ ਪੁਨ ਗੁਰ ਦਿਯ ਸਤਿ ਨਾਮੂ।

[1]ਕਸ਼ਟਾਂ ਨੂੰ ਕੱਟਣ ਵਾਲੇ (ਸਤਿਗੁਰਾਂ ਨੂੰ)।
[1](ਵਾਹਿਗੁਰੂ ਦੇ) ਗੁਣਾਂ ਨੂੰ ਵਿਚਾਰਿਆ।
[1]ਅਨੰਦ। [2]ਵਿਸ਼ੇਸ਼ ਅਨੰਦ।
[1]ਨਾਸ ਕਰਕੇ।
[1]ਵੇਦ ਕਹਿੰਦਾ ਹੈ।
[1]ਧਾਰਮਕ ਆਗੂ।
[1]ਸ੍ਰੇਸ਼ਟ।
[1]ਸਾਰੇ।

ਬ੍ਰਹਮ ਗਜਾਨ ਆਤਮ ਸੁਖ ਧਾਮੂੰ[1] ॥੧੨੨॥ — [1]ਆਤਮਕ ਸੁਖ ਦਾ ਘਰ।
ਨਿਜ ਪਰ ਥਿਰ ਚਰ[1] ਮੈ ਸਮ ਬੁੱਧੀ। — [1]ਆਪਣੇ ਤੇ ਪਰਾਏ ਅਤੇ ਜੜ੍ਹ ਤੇ ਜੰਗਮ।
ਦੈ ਦੀਖਜਾ[1] ਤਿਨ ਕੋ ਗੁਰਿ ਸੁਧੀ[2]। — [1]ਸਿਖਿਆ। [2]ਪਵਿੱਤ੍ਰ (ਕਰ ਦਿੱਤਾ)।
ਆਗੇ ਪੁਨ ਸੁਮੇਰ ਪਰ ਗਏ।
ਗੋਰਖ ਆਦਿਕ ਸਿੱਧ ਮਿਲਏ ॥੧੨੩॥
ਮੰਗਲ, ਗੋਪੀ, ਭਰਥਰਿ ਨਾਥੈਂ।
ਭੰਗਰ, ਝੰਗਰ, ਘੁਗੂ, ਸਾਥੈਂ।
ਸਬਿ ਨੈ ਚਰਚਾ ਨਜਾਰੀ ਨਜਾਰੀ।
ਕਰ ਕੈ, ਆਖਰ ਬਾਜੀ ਹਾਰੀ ॥੧੨੪॥
ਪੁਨ ਗੋਰਖ ਬੋਲਜੋ ਸੁਨਿ ਬਾਲੇ[1]। — [1]ਹੇ ਬਾਲਕ ਭਾਵ ਹੇ ਗੁਰੂ ਨਾਨਕ।
ਆਗੇ ਜਾਵਤਿ ਕਹਾਂ ਉਤਾਲੇ[1]। — [1]ਛੇਤੀ।
ਮਲ ਮੂਤ੍ਰ ਕੀ ਦੇਹ ਤੁਮਾਰੀ।
ਮਾਰ ਖਾਇ ਹੋ ਜਾਇ ਅਗਾਰੀ ॥੧੨੫॥
ਕੌਨ ਸ਼ਕਤਿ ਕਰਿ ਆਏ ਈਹਾਂ।
ਆਗੇ ਜਾਵਨ ਕੀ ਕਜਾ ਈਹਾ[1]। — [1]ਇੱਛਾ।
ਚਿੰਨਜ ਧਰੋ ਹਮਰੇ ਤਨ ਮਾਹੀ।
ਜੋਗ ਜੁਗਤਿ ਸੀਖੋ ਮਨਿ ਚਾਹੀ[1] ॥੧੨੬॥ — [1]ਉਤਸ਼ਾਹ ਨਾਲ।
ਬਨੋ ਜਮਾਤੀ ਸਿੱਧਨ ਕੇਰੋ।
ਧਰੋ ਭੇਸ ਆਦੇਸਹਿ ਟੇਰੋ[1]। — [1]ਆਦੇਸ (ਨਮਸਕਾਰ) ਕਹੋ।
ਯਹਿ ਸੁਨਿ ਪੁਨ ਗੁਰ ਸ਼ਬਦ ਉਚਾਰੇ।
ਹੈਂ ਜੋ ਸ੍ਰੀ ਗੁਰੁ ਗ੍ਰੰਥ ਮਝਾਰੇ ॥੧੨੭॥
ਜਾਨਤਿ ਸਿੱਖ ਗੁਰੂ ਕੇ ਸਾਰੇ।
ਜੋ ਸੁਨਿ ਜੋਗੀ ਭਏ ਲਚਾਰੇ[1]। — [1]ਦੁਖੀ।
ਸਤਿਨਾਮੁ ਬਲ ਈਹਾਂ ਆਏ।
ਦਰਸ਼ਨ ਹਿਤ ਆਗੇ ਹਮ ਜਾਏਂ ॥੧੨੮॥
ਜੋਗ ਜੁਗਤਿ ਹਮ ਗੁਰ ਤੇ ਪਾਯੋ।
ਜਿਹ ਬਲ ਦੇਹ ਸਨੇਹ[1] ਜਲਾਯੋ। — [1]ਮੋਹ।
ਯਹਿ ਸੁਨਿ ਭਏ ਨਿਰੁੱਤ੍ਰ ਜੋਗੀ।
ਪੁਨ ਗੁਰ ਚਲੇ ਬ੍ਰਹਮਰਸ ਭੋਗੀ ॥੧੨੯॥
ਪੇਖਜੋ ਇਕ ਥਲ ਸੁਖਦ ਮਹਾਨਾ।
ਮਨਹੁ ਸ਼ਾਂਤਿ ਰਸ ਕੋ ਅਸਥਾਨਾ।
ਗਜਾਨ ਵਿਰਾਗ ਭਗਤਿ ਕੀ ਸੀਵਾ[1]। — [1]ਹੱਦ।
ਬੈਰ ਬਿਹਾਇ[1] ਫਿਰਤਿ ਜਹਿਂ ਜੀਵਾ ॥੧੩੦॥ — [1]ਤਿਆਗ ਕੇ।
ਤਹਿਂ ਭਸੁੰਡ[1] ਹਰਿ ਗੁਨ ਗਨ ਗਾਥਾ। — [1]ਕਾਕ ਭਸੁੰਡ।
ਕਹਤਿ ਸੁਨਤਿ ਰਿਖਿ ਮੁਨਿ ਹਿਤ ਸਾਥਾ।
ਕਥਾ ਸਮਾਪਤਿ ਜਬਿ ਤਿਹ ਭਈ।
ਸ਼ਬਦ ਧੁਨੀ ਤਬਿ ਗੁਰ ਅਸ ਕਈ ॥੧੩੧॥

ਜਾਂ ਕੋ ਸੁਨਤਿ ਮਸਤ ਸਭਿ ਹੋਏ।
ਪ੍ਰਮਾਨੰਦ ਵੀਚ ਮਨ ਪੋਏ[1]। — [1]ਪ੍ਰੋਏ ਗਏ।
ਸ਼ਬਦ ਕਰਨ ਤੈ ਜਬਿ ਗੁਰ ਠਹਿਰੇ।
ਕਾਕ ਭਸੁੰਡ ਮੋਦ ਭਰਿ ਗਹਿਰੇ[1] ॥੧੩੨॥ — [1]ਭਾਵ ਬਹੁਤੇ।
ਉਠ ਕਰਿ ਗੁਰ ਪਗ ਪਰ ਲਪਟਾਨਾ।
ਉਸਤਤਿ ਕਰੀ ਸਗਜਾਨ ਬਿਗਜਾਨਾ[1]। — [1]ਸਮਾਨ ਗਿਆਨ ਤੇ ਪ੍ਰਤੱਖ ਗਿਆਨ ਸਹਿਤ।
ਰਾਵਰ ਬ੍ਰਹਮ ਨਾਮੁ ਅਵਤਾਰਾ[1]। — [1]ਆਪ ਬ੍ਰਹਮ ਦੇ ਨਾਮੁ ਦੇ ਅਵਤਾਰ ਹੋ।
ਜਗਿ ਜਨ ਤਾਰਨ ਹਿਤ ਤਨ ਧਾਰਾ ॥੧੩੩॥
ਜਯੋਂ ਮਜੂਰ ਕੋ ਕਰੈ ਮਜੂਰੀ।
ਪੈ ਹੈ ਚੌਥੈ ਪਹਿਰ ਸੁ ਪੂਰੀ[1]। — [1]ਪੂਰੀ ਦਿਹਾੜੀ ਪਾ ਲੈਂਦਾ ਹੈ।
ਤਯੋਂ ਤਪ ਜਪ ਭਗਤੀ ਜਨ ਜੇਤੇ।
ਕਰਤਿ ਰਹੈ ਤ੍ਰੈ ਜੁੱਗਨ ਤੇਤੇ ॥੧੩੪॥
ਅਬਿ ਲੌ ਮਿਲੀ ਨ ਮੁਕਤਿ ਮਜੂਰੀ।
ਕਿਸ ਹੀ ਕੋ ਦਿਢ ਲਖੋ ਜਰੂਰੀ।
ਬਿਨ ਸਤਿਗੁਰ ਨ ਮਿਲੈ ਮਜੂਰੀ।
ਮਿਲਿ ਹੈ ਕਬਿ ਨ ਕੈਵਲ ਪੂਰੀ[1] ॥੧੩੫॥ — [1]ਪੂਰੀ ਕੈਵਲ ਮੁਕਤੀ।
ਅਬਿ ਲੌ ਸਤਿਗੁਰ ਕਾ ਅਵਤਾਰੂ।
ਭਯੋ ਨ, ਭਏ ਅਬੈ ਭਵਹਾਰੂ[1]। — [1]ਜੰਮਣ ਮਰਣ ਮੇਟਣ ਵਾਲੇ (ਆਪ)।
ਪੁਨ ਜਬਿ ਜਬਿ ਹਰਿ ਲੈ ਅਵਤਾਰਾ।
ਤਬਿ ਤਬਿ ਕਰੋਂ ਜਾਇ ਦੀਦਾਰਾ ॥੧੩੬॥
ਚਹਿਤੋ ਥਾ ਤੁਹਿ ਦੇਖਨ ਜਾਈ।
ਪਾਵਨ[1] ਕਿਯ ਮੋਹਿ ਆਪਹਿ ਆਈ। — [1]ਪਵਿੱਤ੍ਰ।
ਰਾਵਰ ਸਮ ਕਿਰਪਾਲ ਨ ਕੋਈ।
ਤਾਰਤਿ ਫਿਰਤਿ ਨਾਮੁ ਦੈ ਲੋਈ[1] ॥੧੩੭॥ — [1]ਲੋਕਾਂ ਨੂੰ।
ਤਾਂ ਤੇ ਅਬਿ ਮੁਹਿ ਹੇ ਗੁਰ ਪੂਰਨ !।
ਦਿਹੁ ਉਪਦੇਸ਼ ਤਰੌਂ ਜਿਮ ਤੂਰਨ[1]। — [1]ਛੇਤੀ।
ਬਚਨ ਤੁਮਾਰ ਜੋਊ ਉਰਿ ਧਰਿ ਹੈਂ।
ਤੀਰਥ ਗਨ ਕੋ ਤੀਰਥ ਕਰਿ ਹੈਂ ॥੧੩੮॥
ਸਤਿਨਾਮੁ ਵਾਹਿਗੁਰੂ ਮੰਤ੍ਰ।
ਦੀਨੋ ਗੁਰ ਨਿਜ ਗਜਾਨ ਸੁਤੰਤ੍ਰ।
ਰਿਖਿ ਖਗ[1] ਜਿਤੇ ਹੁਤੇ ਤਿਸ ਠੌਰੈਂ। — [1]ਪੰਛੀਆਂ ਦੀ ਸ਼ਕਲ ਵਿੱਚ ਰਿਖੀ।
ਦਿਯ ਉਪਦੇਸਿ ਸਬਿਨਿ ਗੁਰ ਗੌਰੈਂ[1] ॥੧੩੯॥ — [1]ਭਾਰੀ, ਚੰਗਾ।
ਗਦ ਗਦ[1] ਭਏ ਕਾਕ ਲੌ[2] ਸਭਿ ਹੀ। — [1]ਬਹੁਤ ਹੀ ਪ੍ਰਸੰਨ। [2]ਕਾਕ ਭਸੁੰਡ ਤੱਕ।
ਬੂਝਯੋ ਮਰਦਾਨੇ ਯੋਂ ਤਬਿ ਹੀ।
ਹੇ ਪ੍ਰਭੁ[1] ਕਾਕ ਦੇਹ ਕਿਮ ਪਾਈ। — [1]ਹੇ ਕਾਕ ਭਸੁੰਡ !
ਤੁਮ ਗਜਾਨੀ ਹਰਿ ਭਗਤਿ ਮਹਾਈ ॥੧੪੦॥
ਕਾਕ ਭਸੁੰਡ ਤਬੈ ਨਿਜ ਗਾਥਾ।

ਕਹਿਨ ਲਗੋ ਯਾ ਬਿਧਿ ਹਿਤ ਸਾਥਾ।
ਤੁਮ ਗੁਰ ਕੇ ਪ੍ਰੇਮੀ ਮਰਦਾਨਾ।
ਯਾਂ ਤੇ ਤੁਹਿ ਢਿਗ ਕਰੌਂ ਬਖਾਨਾ ॥੧੪੧॥
ਸੂਦਰ ਪ੍ਰਿਥਮ ਜਨਮ ਥੋ ਮੇਰੋ।
ਭਗਤਿ ਸਿਵਾਂ ਕੀ ਕਰਤਿ ਬਧੇਰੋ।
ਪੁਰੀ ਉਜੈਨ ਰਹੈ ਗੁਰ ਮੇਰਾ।
ਬਿਸ਼ਨ ਭਗਤਿ ਸੋ ਅਤੀ ਚੰਗੇਰਾ[1] ॥੧੪੨॥
[1]ਬਹੁਤਾ ਹੰਕਾਰ।
ਨਹਿ ਮੁਹਿ ਬਿਸ਼ਨੁੰ ਭਗਤਿ ਸੁਹਾਵੈ।
ਨਿੰਦਯਾ ਕਰੌਂ ਸੁ ਗੁਰੂ ਹਟਾਵੈ।
ਸ਼ਿਵ ਦਰਸ਼ਨ ਪ੍ਰਤੱਖ ਮੁਹਿ ਦੀਨੋ।
ਤਾਂ ਤੇ ਭਯੋ ਮੁਝੈ ਮਦ ਪੀਨੋ ॥੧੪੩॥
ਇਕ ਦਿਨ ਗੁਰ ਕਾ ਕਰਯੋ ਨਿਰਾਦਰ।
ਤਬਿ ਤਿਨ ਮੋਹਿ ਸ੍ਰਾਪ ਦਿਯ ਨਾਦਰ[1]।
[1]ਵੱਡਾ।
ਜੋਨ ਚੁਰਾਸੀ ਲਾਖ ਨਰਕ ਸਬਿ।
ਜਾਹੁ ਭੋਗ ਤੂੰ ਦੁਸ਼ਟ ਪੁਸ਼ਟ[1] ਅਬਿ ॥੧੪੪॥
[1]ਵੱਡੇ ਦੁਸ਼ਟ।
ਮੈ ਰੋਦਨ[1] ਸ਼ਿਵ ਆਗੇ ਕੀਨਾ।
[1]ਰੋਣਾ।
ਰਹਿ ਹੈ ਗਯਾਨ ਸ਼ਿਵਹਿ ਬਰ ਦੀਨਾ।
ਤਬਿ ਮੈ ਜੋਨਿ ਨਰਕ ਸਬਿ ਭੋਗੇ।
ਆਖਰ ਨਰ ਤਨ ਮਿਲਾ ਸੰਜੋਗੇ[1] ॥੧੪੫॥
[1]ਸੰਜੋਗ ਨਾਲ।
ਘੋਰ[1] ਦੁਖ ਨਰਕਨ ਮੈ ਸਹੇ।
[1]ਭਿਆਨਕ।
ਪੈ ਸ਼ਿਵ ਕ੍ਰਿਪਾ ਗਯਾਨ ਮੁਹਿ ਰਹੇ।
ਇਕ ਦਿਨ ਲੋਮਸ ਰਿਖਿ ਢਿਗ ਜਾਈ।
ਜਲਪ ਬਤਿੰਡੇ[1] ਚਰਚਾ ਲਾਈ ॥੧੪੬॥
[1]ਦੇਖੋ ਬਿਸ੍ਰਾਮ ੩ ਦੇ ਅੰਕ ੮੮ ਦੀਆਂ ਪੈਰ ਟਿੱਪਣੀਆਂ ੧ ਤੇ ੨।
ਕੋਪ ਹੋਇ ਰਿਖਿ ਤਬਿ ਯੌਂ ਕਹਾ।
ਤੂ ਸਮ ਕਾਕ ਅਧਿਕ ਬਕ ਰਹਾ।
ਜਾਹੁ ਕਾਕੁ ਤਨ ਧਰਿ ਤੂੰ ਅਬੈ।
ਡਰ ਕਰਿ ਮੈ ਪਕਰੇ ਪਗ ਤਬੈ ॥੧੪੭॥
ਹੋਇ ਦੀਨ ਜਬਿ ਮੈ ਘਿਗਿਆਨਾ[1]।
[1]ਤਰਲਾ ਕੀਤਾ।
ਪੁਨ ਕਿਰਪਾ ਕਰਿ ਰਿਖੀ ਬਖਾਨਾ।
ਗਯਾਨ ਬਿਗਯਾਨ ਪੁਨਾ ਰਹਿ ਤੋਹੀ।
ਮ੍ਰਿਤੁ[1] ਸੁਇੱਛਤ[2] ਪੁਨ ਤੁਵ ਹੋਹੀ ॥੧੪੮॥
[1]ਮੌਤ। [2]ਆਪਣੀ ਇੱਛਾ ਅਨੁਸਾਰ।
ਤਬਿ ਤੇ ਮੈ ਇਹ ਠੌਰ ਰਹਾਊਂ।
ਸਗੁਨ[1] ਕਥਾ ਹਰਿ, ਖਗਨ[2] ਸੁਨਾਊਂ।
[1]ਹਰੀ ਦੇ ਸਰਗੁਣ ਸਰੂਪ ਦੀ। [2]ਪੰਛੀਆਂ ਨੂੰ।
ਸਤਿਸੰਗਤਿ ਮੈ ਮਮ ਮਤਿ ਪਾਗੀ[1]।
[1]ਲਿਵਲੀਨ ਹੋਈ ਹੈ।
ਕਾਕ ਜੋਨਿ ਯੌਂ ਚਹੌਂ ਨ ਤਿਆਗੀ ॥੧੪੯॥
ਅਪ੍ਰਮਾਨ[1] ਹੈ ਆਯੂ[2] ਮੇਰੀ।
[1]ਮਿਣਤੀਰਹਿਤ। [2]ਉਮਰ।
ਕਈ ਬਾਰ ਮੈ ਪ੍ਰਲੈ ਹੇਰੀ।

ਜੁਗ ਹਜਾਰ ਕੋ ਬਿਧਿ[1] ਕਾ ਇਕ ਦਿਨ। — [1]ਬ੍ਰਹਮਾ।
ਹੈ ਇਤਨੋ ਹੀਰਾਤ ਲਿਹੁ ਗਿਨ ॥੧੫੦॥
ਐਸੇ ਤੀਸ ਦਿਵਸ ਕਾ ਮਾਸੂ[1]। — [1]ਮਹੀਨਾ।
ਦ੍ਵਾਦਸ ਮਾਸਹਿਂ ਬਰਸ ਬਿਲਾਸੂ[1]। — [1]ਅਨੰਦ ਦਾਇਕ।
ਸਹਸ ਬਰਖ[1] ਜਬਿ ਐਸ ਬਿਤਾਈ। — [1]ਸੌ ਵਰਹਾ।
ਤਬਿ ਬਿਧਿ ਮਰੈ ਪ੍ਰਲੈ ਹ੍ਵੈ ਜੈਈ ॥੧੫੧॥
ਪੁਨ ਬਿਧਿ ਉਪਜ ਜਗਤ ਉਪਜਾਵੈ।
ਥਿਰ ਚਰ[1] ਸੁਰ ਨਰ ਅਸੁਰ ਬਨਾਵੈ। — [1]ਜੜ੍ਹ ਤੇ ਜੰਗਮ।
ਕੇਤੇ ਬਿਧਿ ਮੋਹਿ ਦੇਖਤਿ ਮਰੇ।
ਪ੍ਰਲੈ ਕਾਲ ਬਹੁ ਬਾਰ ਨਿਹਰੇ[1] ॥੧੫੨॥ — [1]ਦੇਖੇ।
ਮੈਂ ਈਹਾਂ ਬੈਠਾ ਗੁਨ ਗੈਹੌਂ[1]। — [1]ਗਾਉਂਦਾ ਹਾਂ।
ਯਾਂ ਤੇ ਨਹਿਂ ਤਨ ਤਜਾਗਨ ਚੈਹੌਂ।
ਮਰਦਾਨੇ ਸੁਨਿ ਅਚਰਜ ਮਾਨਾ।
ਆਗੇ ਚਲੇ ਗੁਰੂ ਭਗਵਾਨਾ ॥੧੫੩॥

ਸ੍ਵੈਯਾ:

ਸਾਧ[1] ਸਮਾਧਿ ਪਰਾ ਜਹਿਂ ਦੱਤ[2], — [1]ਲਾ ਕੇ। [2]ਦੱਤਾ ਤ੍ਰੇਯ।
ਤਹਾਂ ਗੁਰ ਜਾਇ ਸੁ ਬੈਨ ਅਲਾਏ।
ਕਜੋਂ ਨਹਿ ਬੋਲਤਿ ਹੋ ਚਖ[1] ਖੋਲਤਿ, — [1]ਨੇਤ੍ਰ।
ਹੈ ਸਬਿ ਬ੍ਰਹਮ ਪਿਖੋ ਸੁਖ ਪਾਏ।
ਨਾਹਿ ਨਿਰਾਸ ਭਵੈ ਜਬਿ ਲੌਂ ਤਨਿ,
ਆਸ ਰਹੈ ਮਨ ਜੌਂ ਜਿਹਂ ਭਾਏ[1]। — [1]ਜੋ ਜਿਸ ਨੂੰ ਚੰਗਾ ਲੱਗਦਾ ਹੈ (ਉਸ ਲਈ) ਮਨ ਵਿੱਚ ਆਸਵੰਦ ਰਹੇ।
ਦੱਤ ਕਹਜੋ ਕੁਛ ਕਾਜ ਨ ਬੋਲਨਿ,
ਲੇਤਿ ਮਹਾ ਰਸ ਮੈ ਲਿਵ ਲਾਏ ॥੧੫੪॥
ਫੇਰ ਕਹਜੋ ਗੁਰ ਧੰਨਜ ਤੁਮੈ ਮਨ,
ਆਤਮ ਮੈ ਜਿਨ ਕੀਨ ਨਿਰੁੱਧਾ[1]। — [1]ਰੋਕਿਆ ਹੈ।
ਛੋਰਿ ਸਬੈ ਰਸ ਇੰਦ੍ਰਨ ਕੇ,
ਮਨ ਮੀਨ[1] ਰਖਜੋ ਕਰਿ ਆਨੰਦ ਉੱਧਾ[2]। — [1]ਮੱਛ। [2]ਸਮੁੰਦਰ।
ਕੀਨ ਭਲੇ ਸਿਤਕਾਰ ਗੁਰੈਂ ਉੱਠਿ,
ਦੱਤ ਦਿਗੰਬਰ[1] ਹ੍ਵੈ ਪਰਬੁੱਧਾ[2]। — [1]ਨਾਂਗੇ ਦੱਤਾ ਤ੍ਰੇਯ ਨੇ। [2]ਹੋਸ਼ ਵਿੱਚ ਹੋ ਕੇ।
ਆਪਸ ਮੈ ਮਿਲਿ ਆਨਦ ਲੈ ਪੁਨ,
ਆਗੇ ਚਲੇ ਗੁਰ ਬ੍ਰਹਮ ਬਿਸੁੱਧਾ[1] ॥੧੫੫॥ — [1]ਬ੍ਰਹਮ ਦੇ ਗਿਆਤਾ।
ਥੇ ਅਲਲਾ ਜਹਿਂ ਚੀਨ* ਬਿਹੰਗਮ[1], — [1]ਅਲਲਾ ਚੀਨ ਪੰਛੀ। *ਕਵਿ ਜੀ ਆਪਣੀ ਲਿਖਤ ਪੁਸਤਕ 'ਤਵਾਰੀਖ ਗੁਰੂ ਖ਼ਾਲਸਾ' ਪੰਜਾਬੀ (ਛਾਪਾ ਪੱਥਰ ੧੯੪੮ ਬਿ:) ਦੇ ਪੰਨਾ ੧੩੦ ਉਪਰ ਆਪ ਲਿਖਦੇ ਹਨ- 'ਕਿ ਜਨਮ ਸਾਖੀ ਦੀ ਪੋਥੀ ਵਿੱਚ ਜੋ ਅਲਲਾਚੀਨ ਦਾ ਮੇਲ ਲਿਖਿਆ ਹੈ ਸੋ ਅਹਿਲਿਚੀਨ ਪਦ ਦਾ ਅਲਲਾਚੀਨ ਹੋ ਗਿਆ ਦਿਸਦਾ ਹੈ, ਜਿਸ ਦਾ ਅਰਥ ਹੈ ਚੀਨ ਦੇ ਵਾਸੀ।'
ਫੀਲਨ[1] ਕੋ ਗਹਿ ਚੁੰਚ ਲਜਾਏ। — [1]ਹਾਥੀਆਂ।
ਜਾਇ ਮਿਲੇ ਪ੍ਰਹਿਲਾਦ ਤਈਂ ਤਹਿਂ,

ਹ੍ਵੈ ਬਿਸਮੈ ਤਿਹ ਬੈਨ ਅਲਾਏ।
ਗੰਮਤ[1] ਨ ਨਰ ਕੀ ਇਹ ਠਾਂ, — [1]ਪਹੁੰਚ।
ਤੁਮ ਕੈਸ ਅਏ? ਪੁਨ ਕੌਨ ਲਿਆਏ?।
ਜੋ ਜਪ ਨਾਮ ਅਏ ਤੁਮਹੂੰ,
ਗੁਰ ਆਪ ਕਹ੍ਯੋ ਹਮ ਸੋ ਜਪ ਆਏ ॥੧੫੬॥

ਕਬਿੱਤ:

ਕਾਂ ਕੋ ਦੂਧ ਚੋਯੋ ਕੈਸ ਬਰਤਨ ਕੀਨ ਸੂਧ[1], — [1]ਸੁੱਧ, ਸਾਫ਼
ਕੌਨ ਕੌਨ ਤਾਵ ਤਾਯੋ[1], ਜਾਮਨ[2] ਕੋ ਹੈ ਦਯੋ। — [1]ਕਿਸ ਤਪਸ਼ ਨਾਲ ਤੱਤਾ ਕੀਤਾ ਹੈ। [2]ਜਾਗ।
ਕਹਾਂ ਸੋ ਜਮਾਯੋ ਕੈਸ ਕਾਢਯੋ ਮਥਿ[1] ਮਾਖਨ ਕੋ, — [1]ਰਿੜਕ ਕੇ।
ਕੈਸ ਕੀਨਿ ਚਾਖਨ ਸੋ ਕੈਸ ਸ੍ਵਾਦ ਹੈ ਲਹਯੋ।
ਇਹੁ ਤਨ ਬਾਸਨ[1] ਨਿਵਾਸਨ ਹ੍ਵੈ[2] ਸੁੱਧ ਕੀਨਿ, — [1]ਭਾਂਡਾ। [2]ਵਾਸ਼ਨਾਂ ਤੋਂ ਰਹਿਤ ਹੋਣਾ।
ਖਿਮਾ ਤੈ ਸੰਤੋਖ ਦੂਧ ਚੋਇ ਤਪ ਮੈ ਤਯੋ[1]। — [1]ਸੇਵਾ ਰੂਪ ਤਪ ਨਾਲ ਇਸ ਨੂੰ ਗਰਮ ਕੀਤਾ ਹੈ।
ਉਪਦੇਸ ਜਾਮਨ ਔ ਸਤਿਸੰਗ ਮੈ ਜਮਾਇ,
ਮਥਨ ਬਿਬੇਕ ਏਕ[1] ਮਾਖਨ ਨਿਕੈ ਲਯੋ[2] ॥੧੫੭॥ — [1]ਵਿਚਾਰ ਕਰਨ ਰੂਪ ਰਿੜਕਿਆ ਹੈ। [2]ਇਕ (ਬ੍ਰਹਮ ਦਾ ਗਿਆਨ ਰੂਪ) ਮੱਖਣ ਕੱਢ ਲਿਆ ਹੈ।

ਦੋਹਰਾ:

ਚਾਖਨ ਭਾਣਾ ਮੰਨਨ ਕਿਯ,
ਬ੍ਰਮਾਨੰਦ ਸ੍ਵਾਦ।
ਯਹਿ ਉੱਤ੍ਰ ਸੁਨਿ ਗੁਰੁ ਤੈ,
ਭਯੋ ਮੋਦ ਪ੍ਰਹਿਲਾਦ ॥੧੫੮॥
ਕਰਿ ਗੋਸ਼ਟ ਬਹੁ ਪਰਸਪਰ,
ਭਰਿ ਉਰਿ ਮੋਦ ਪ੍ਰਮੋਦ।
ਚਾਹਯੋ ਜਬਿ ਪ੍ਰਹਿਲਾਦ ਜੂ,
ਗਾਯੋ ਗੁਰੂ ਸਰੋਦ[1] ॥੧੫੯॥ — [1]ਰਾਗ, ਕੀਰਤਨ।
ਕਿਤਿਕ ਦਿਵਸ ਗੁਰ ਤਹਿਂ ਰਹੇ,
ਗਯਾਨੀ ਭਗਤਿ ਬਿਚਾਰ।
ਧਯਾਇ ਕਰਯੋ ਬਿਸ੍ਰਾਮ ਇਤ,
ਗੁਰ ਕੋ ਥਿਰੇ ਨਿਹਾਰ ॥੧੬੦॥

ਇਤਿ ਸ੍ਰੀ ਗੁਰੁ ਪੰਥ ਪ੍ਰਕਾਸ਼ ਗੰਥੇ ਪੂਰਬਾਰਧੇ ਗਯਾਨ ਸਿੰਘ ਵਿਰਚਿਤੇ 'ਤ੍ਰਿਤੀ ਉਦਾਸੀ ਉੱਤ੍ਰ ਦਿਸਾ ਪ੍ਰਸੰਗ ਬਰਨਨੰ' ਨਾਮ ਦਸਮੋਂ ਬਿਸ੍ਰਾਮ॥੧੦॥

## ੧੧. {ਤੀਜੀ ਉਦਾਸੀ: ਸੁਮੇਰ ਪਰਬਤ, ਦੇਵ ਪੁਰੀਆਂ, ਸੁਰਗ, ਸਚਖੰਡ ਅਕਾਲ ਪੁਰਖ ਨਾਲ ਮੇਲ}

ਸੈਯਾ:

ਅਘ ਪੁੰਜ ਦਰੈਂ[1] ਮਨ ਸੁੱਧ ਕਰੈਂ,

[1](ਸੱਤਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ) ਸਾਰੇ ਪਾਪਾਂ ਨੂੰ ਦਲ ਦੇਂਦੇ ਹਨ।

ਤਨ ਤਾਪ ਹਰੈਂ ਸਮ ਦੇਵ ਸਰੈਂ[1]।

[1]ਗੰਗਾ ਵਾਂਗ। {ਦੇਵ ਸਰੈਂ- ਦੇਵ ਸਰੀ- ਦੇਵ ਨਦੀ- ਗੰਗਾ।}

ਭ੍ਰਮ ਅੰਧ ਛੁਟੈਂ ਮਦ ਚੋਰ ਹੁਟੈਂ,
ਅਗਤਾ ਨਿੰਦਰਾ ਸਮ ਸੂਰ ਦਰੈਂ[1]।

[1]ਸੂਰਜ ਵਾਂਗ ਭ੍ਰਮ ਦੇ ਅਨ੍ਹੇਰੇ ਤੋਂ ਛੁਡਾ ਦੇਂਦੇ ਹਨ, ਹੰਕਾਰ ਦੇ ਚੋਰਾਂ ਨੂੰ ਥਕਾ ਦੇਂਦੇ ਹਨ। ਅਗਿਆਨਤਾ ਦੀ ਨੀਂਦ ਨੂੰ ਦਲ ਦੇਂਦੇ ਹਨ।

ਬਨ ਗਜਾਨ ਬਧਾਵਨ ਕੋ ਬਰਖਾ,
ਸਮ ਚਿੰਤ ਮਨੀ ਮਨ ਚਿੰਤ ਹਰੈਂ[1]।

[1]ਗਿਆਨ ਰੂਪ ਜੰਗਲ ਦੇ ਵਧਾਉਣ ਨੂੰ ਬਰਖਾ (ਰੂਪ ਹਨ ਤੇ) ਚਿੰਤਾਮਣੀ ਵਾਂਗ ਮਨ ਦੀਆਂ ਚਿੰਤਾ ਦੂਰ ਕਰ ਦੇਂਦੇ ਹਨ।

ਗੁਰ ਸੱਤਮ ਸੱਤਮ ਕੇ ਪਦ ਉੱਤਮ,
ਜਾਨ ਇਹੈ ਕਵਿ ਧਜਾਨ ਧਰੈਂ[1] ॥੧॥

[1]ਸੱਤ ਸਰੂਪ ਸਤਵੇਂ ਗੁਰਾਂ ਦੇ ਉੱਤਮ ਚਰਨਾਂ ਵਿੱਚ ਇਹੋ ਜੇਹੇ (ਗੁਣ) ਜਾਣ ਕੇ (ਮੈਂ) ਕਵੀ (ਉਨ੍ਹਾਂ) ਦਾ ਧਿਆਨ ਧਾਰਦਾ ਹਾਂ।

ਦੋਹਰਾ:

ਸੱਚ ਖੰਡ ਮੈਂ ਜਾਂਹਿ ਜਿਮ,
ਸਚ ਅਖੰਡ ਨਿਹਾਰ[1]।

[1]ਸੱਚ ਸਰੂਪ ਤੇ ਅਖੰਡ ਸਰੂਪ ਵਾਹਿਗੁਰੂ ਦੇ ਦਰਸ਼ਨ ਕਰਨਗੇ।

ਖੰਡ ਅਸੱਚ ਸਚ ਮੰਡ ਹੈਂ,
ਕਾਸ਼ਮੀਰ ਲੌ ਸਾਰ[1] ॥੨॥

[1]ਕਸ਼ਮੀਰ ਤੋਂ ਲੈ ਕੇ ਸਾਰੇ ਮੁਲਕਾਂ ਵਿੱਚ ਝੂਠ ਦਾ ਖੰਡਨ ਤੇ ਸੱਚ ਦਾ ਮੰਡਨ (ਪ੍ਰੋੜ੍ਹਤਾ) ਕਰਨਗੇ।

ਐ ਹੈਂ ਪੁਰ ਸੁਲਤਾਨ ਜਜੋਂ,
ਕੈਹੈਂ ਏਤਿਕ ਗਾਥ।
ਇਸੀ ਅਧਜਾਇ ਮੈ ਸੁਨੋ ਅਬਿ,
ਦਾਇਕ ਮੁਕਤੀ ਪਾਥ[1] ॥੩॥

[1]ਰਸਤਾ।

ਮਰਦਾਨੇ ਬਾਲੇ ਤਈਂ,
ਛੋਰਯੋ ਢਿਗ ਪ੍ਰਹਿਲਾਦ।
ਦਰਸ਼ਨ ਹੇਤ ਅਦੁਤੀ ਕੇ[1],

[1]ਵਾਹਿਗੁਰੂ ਦੇ।

ਚਲਿ ਅਦੁਤੀ ਗੁਰ ਆਦਿ ॥੪॥
ਮੇਰੁ ਗੁਰੂ[1] ਚਲ ਮੇਰੁ ਪਰ[2],

[1]ਸ਼੍ਰੋਮਣੀ ਗੁਰੂ ਜੀ। [2]ਸੁਮੇਰ ਪਰਬਤ ਦੇ।

ਪਹੁੰਚੇ ਪੁਰੀ ਕੁਬੇਰ[1]।

[1]ਦੇਵਤਿਆਂ ਦਾ ਖ਼ਜ਼ਾਨਚੀ।

ਕਿੰਨਰ[1] ਗੰਧ੍ਰਬ[2] ਜੱਛ[3] ਗਨ,

[1]ਨਿੰਦਤ ਸ਼ਕਲ ਦਾ ਨਰ, ਜਿਸ ਦਾ ਧੜ ਮਨੁੱਖ ਦਾ ਤੇ ਮੂੰਹ ਘੋੜੇ ਦਾ ਹੁੰਦਾ ਹੈ। ਇਹ ਪੁਲਸਤ ਰਿਖੀ ਦੀ ਉਲਾਦ ਹਨ, ਇਹ ਕੁਬੇਰ ਦੀ ਸਭਾ ਵਿੱਚ ਨੱਚਦੇ ਹਨ। [2]ਦੇਵ ਲੋਕ ਦੇ ਗਵੱਈਏ। [3]ਦੇਵਤਿਆਂ ਦੀ ਇਕ ਖਾਸ ਜ਼ਾਤੀ, ਗੁਹਜਕ- ਕੁਬੇਰ ਦੀ ਸੇਵਾ ਵਿੱਚ ਰਹਿਣ ਵਾਲੇ ਦੇਵਤੇ।

ਆਏ ਗੁਰੁ ਢਿਗ ਹੇਰਿ ॥੫॥

ਚੌਪਈ:

ਗਾਯੋ ਸ਼ਬਦ ਗੁਰੂ ਜਬਿ ਤਹਾਂ।
ਮੋਦ ਪ੍ਰਮੋਦ ਲਹਯੋ ਪੁਨ ਮਹਾਂ।
ਕਹਿਂ ਗੰਧ੍ਰਬ ਉਰ ਸਾਂਤਿ ਹਮਾਰੇ।

ਭਏ ਸ੍ਰੋਦ[1] ਸੁਨਿ, ਦੇਹੁ ਸਿਖਾਰੇ ॥੬॥ — [1]ਰਾਗ, ਕੀਰਤਨ।
ਤਬਿ ਗੁਰ ਕਹ੍ਯੋ ਹਮਾਰੇ ਮਗ ਮੈ[1]। — [1]ਸਾਡੇ ਪੰਥ ਵਿੱਚ।
ਤੁਮ ਧਾਰਹੁਗੇ ਤਨ ਜਬਿ ਜਗ ਮੈ।
ਇਹੈ ਸ਼ਬਦ ਸਿਖ ਹੋਇ ਗਾਇ ਹੋ।
ਤਬੈ ਮਨੋਰਥ ਸਬੈ ਪਾਇ ਹੋ ॥੭॥
ਸਤਿਨਾਮੁ ਜਪ ਕਰਿ ਸਤਿ ਸੰਗਤਿ।
ਬ੍ਰਹਮ ਗ੍ਯਾਨ ਕੀ ਚਢਿ ਹੈ ਰੰਗਤਿ।
ਬ੍ਰਹਮ ਗ੍ਯਾਨ ਬਿਨ ਮਨੁਖ ਨ ਹੋਈ।
ਕੈਵਲ ਮੁਕਤਿ ਨ ਗ੍ਯਾਨ ਬਿਨੋਈ[1] ॥੮॥ — [1]ਬਿਨਾ।
ਆਗਮ ਨਿਗਮ ਅਚਾਰਯ ਸੰਤੈਂ।
ਕਹ੍ਯੋ ਸਪਤ ਕਰਿ[1] ਏਹੀ ਤੰਤੈ[2]। — [1]ਸਹੁੰ ਖਾ ਕੇ। [2]ਤੱਤ, ਨਿਚੋੜ।
ਤਬਿ ਗੁਰ ਬਚਨ ਬਖਾਨ੍ਯੋ ਜੋਈ।
ਅਬਿ ਪਿਖੀਅਤ ਹੈਂ ਪ੍ਰਤੱਖ੍ਯ ਸੋਈ ॥੯॥
ਸੋ ਗੰਧ੍ਰਬ ਸਿਖ ਗੁਰ ਕੇ ਰਾਗੀ।
ਹੈਂ ਗ੍ਯਾਨੀ ਬਹੁ ਬ੍ਰਹਮ ਅਨੁਰਾਗੀ[1]। — [1]ਪ੍ਰੇਮੀ।
ਗੰਧ੍ਰਬ ਮੋਦ ਭਏ ਸੁਨਿ ਸਬੈ।
ਤਿਨ ਤੈ ਹੋਇ ਵਿਦਾ ਗੁਰ ਤਬੈ ॥੧੦॥
ਇੰਦ੍ਰ ਪੁਰੀ ਮੈ ਪਹੁੰਚੇ ਸ੍ਵਾਮੀ।
ਸੁਰ ਨਰ ਅਸੁਰਨ ਪੂਰਨ ਕਾਮੀ[1]। — [1]ਕਾਮਨਾ ਪੂਰੀਆਂ ਕਰਨ ਵਾਲੇ।
ਜਹਾਂ ਦੇਵ ਗਨ ਬਸਤਿ ਅਪਾਰੇ।
ਆਹਿ ਅਪੰਚੀ[1] ਕ੍ਰਿਤ ਤਨ ਧਾਰੇ ॥੧੧॥ — [1](ਉਨ੍ਹਾਂ ਦੇ ਪੰਜਾਂ) ਸੂਖਮ ਤੱਤਾਂ ਦੇ ਸ਼ਰੀਰ ਧਾਰੇ ਹੋਏ ਸਨ {ਅਪੰਚੀ ਕ੍ਰਿਤ=ਉਹ ਤੱਤ ਜਿਨ੍ਹਾਂ ਦਾ ਪੰਚੀ ਕ੍ਰਿਤ ਨਹੀਂ ਕੀਤਾ ਗਿਆ, ਸੂਖਮ ਤੱਤ।}
ਮ੍ਰਿਤੁ ਲੋਕ ਮੈਂ[1] ਪੁੰਨ੍ਯ ਜੁ ਕਰਹੀਂ। — [1]ਮਾਤ ਲੋਕ ਵਿੱਚ।
ਭੋਗ ਕਾਮਨਾ ਮਨ ਮੈ ਧਰਹੀਂ।
ਤੇ ਤਨ ਤਜਿ ਸਬਿ ਸ੍ਵਰਗ ਸਿਧੈਹੈਂ।
ਨਾਰਿ ਪਰੀ ਨਰ ਦੇਵ ਬਨੈ ਹੈਂ ॥੧੨॥

ਕਬਿੱਤ:

ਭਿਸ਼ਤ ਸੁਰਗ ਕਹਿ ਹਿੰਦੂ ਔ ਤੁਰਕ ਜਾਹਿਂ,
ਪਿਖ੍ਯੋ ਗੁਰ ਸੋਊ ਜੋਊ ਸੁਕ੍ਰਿਤੀ[1] ਲਹਾਇ ਹੈਂ[2]। — [1]ਪੁੰਨੀ। [2]ਪ੍ਰਾਪਤ ਕਰਦੇ ਹਨ।
ਏਕ ਸਮ ਪਰਕਾਸ਼ ਮਨੀ ਨਰਹਤਿ ਖਾਸ[1], — [1]ਖਾਸ ਮਣੀਆਂ ਦਾ।
ਸਸਿ ਸੂਰ ਹੂੰ ਕੋ ਨੂਰ[1] ਨੀਚੇ ਰਹਿ ਜਾਇ ਹੈਂ। — [1]ਪ੍ਰਕਾਸ਼।
ਝਰਨੇ ਝਰਤਿ ਬਾਰ[1] ਸੁਧਾ[2] ਅਨੁਹਾਰ[3] ਬਹੁ, — [1]ਪਾਣੀ ਦੇ। [2]ਅੰਮ੍ਰਿਤ। [3]ਵਰਗੇ।
ਬਨ[1] ਬਾਗ ਸੌਰਭਿ[2] ਅਮਰ ਫਲ ਦਾਇ ਹੈਂ। — [1]ਬਗ਼ੀਚੇ। [2]ਸੁਗੰਧੀ।
ਸੀਤਲ ਸੁਗੰਧਿ ਮੰਦ[1] ਪੌਨ ਗੌਨ[2] ਭੌਨ ਭੌਨ[3], — [1]ਹੌਲੀ ਹੌਲੀ। [2]ਚਲਦੀ ਹੈ। [3]ਘਰਾਂ ਘਰਾਂ ਵਿੱਚ।
ਜੌਨ ਫਲ ਚਾਹਿ ਜੋਇ ਤੌਨ[1] ਸੋਇ ਪਾਇ ਹੈਂ ॥੧੩॥ — [1]ਉਹੋ ਫਲ।
ਬਾਂਛਤ ਮਿਲਤਿ ਭੋਗ ਬ੍ਯਾਪਤ[1] ਨ ਜਰਾ[2] ਰੋਗ, — [1]ਲਗਦਾ। [2]ਬੁਢੇਪੇ ਦਾ।

ਫਿਕਰ ਕਲੇਸ਼ ਸੋਗ ਕੋਊ ਨ ਨਿਹਾਰ ਹੈਂ।
ਸਬੈ ਰੂਪ ਰਾਸਿ[1] ਕਾਮ ਕੇਲ[2] ਕੇ ਨਿਵਾਸ ਖਾਸ, — [1]ਸੁੰਦਰ ਰੂਪ ਵਾਲੇ। [2]ਕ੍ਰੀੜਾ, ਭੋਗ।
ਭੂਖ ਨ ਪਜਾਸ ਜ੍ਵਾਨਰੈਹੈਂ ਏਕ ਸਾਰ ਹੈਂ।
ਕਾਰਬਾਰ ਕੋਊ ਨਹਿਂ, ਖੁਸ਼ੀ ਕੇ ਸਮਾਨ[1] ਰਹਿਂ, — [1]ਸਾਮਾਨ, ਸਮੱਗ੍ਰੀਆਂ।
ਦੀਨ ਨ ਅਧੀਨ ਕਿਹਿਂ ਕੋਊ ਰਹਿ ਵਾਰ ਹੈਂ[1]। — [1](ਜੋ ਉਥੋਂ ਦੇ) ਰਹਿਣ ਵਾਲੇ ਹਨ (ਉਹ) ਕੋਈ ਦੁਖੀ ਨਹੀਂ ਤੇ ਨ ਕੋਈ ਕਿਸੇ ਦੇ ਅਧੀਨ ਹੈ।

ਘਰਿ ਘਰਿ ਰਾਗ ਰੰਗ ਗਾਨ ਤਾਨ ਨਾਚ ਸੰਗ,
ਬੀਨ, ਮ੍ਰਿਦੰਗ, ਚੰਗ[1] ਬਾਜਤਿ ਅਪਾਰ ਹੈਂ ॥੧੪॥ — [1]ਧਾਤੂ ਦਾ ਤ੍ਰਿਸ਼ੂਲ ਦੀ ਸ਼ਕਲ ਦਾ ਵਾਜਾ ਜੋ ਲੋਹੇ ਦੇ ਕਿੱਲ ਨਾਲ ਵਜਾਈਦਾ ਹੈ।

ਇੰਦ੍ਰ, ਕੁਬੇਰ, ਹਰੀ, ਹਰ, ਬਿਧਿ ਆਦਿ ਦੇਵ,
ਰਹਤਿ ਸਦੇਵ[1] ਨਿਜ ਨਿਜ ਪੁਰ ਮਾਹਿਂ ਹੈਂ। — [1]ਸਦਾ, ਹਮੇਸ਼ਾਂ। (ਅ) ਹੋਰ ਦੇਵਤਿਆਂ ਸਣੇ।
ਜੋਊ ਜਨ ਜਾਂਹਿ ਚਾਹਿ[1] ਕਰਤਿ ਉਪਾਸ਼ਨਾ ਸੋ, — [1]ਇੱਛਾ ਧਾਰ ਕੇ।
ਤਨ ਤਜਿ ਜਾਇ ਵਹਾਂ ਪਾਇ ਪੁਰ ਤਾਹਿਂ ਹੈਂ।
ਕੋ ਸਾਲੋਕ[1] ਕੋ ਸਮੀਪ[2] ਕੋ ਸ੍ਵਰੂਪ[3] ਕੋ ਸਾਯੁਜ[11], — [1]ਸ਼ਲੋਕ ਮੁਕਤੀ- ਆਪਣੇ ਉਪਾਸ਼ਜ ਦੇਵਤਾ ਦੇ ਲੋਕ ਦੀ ਪ੍ਰਾਪਤੀ। [2]ਸਮੀਪ ਮੁਕਤੀ- ਆਪਣੇ ਉਪਾਸ਼ਜ ਦੇ ਕੋਲਰਹਿਣਾ। [3]ਸਰੂਪ ਮੁਕਤੀ- ਇਸ਼ਟ ਵਰਗੀ ਸ਼ਕਲ ਦਾ ਹੋਣਾ। [11]ਸਾਯੁਜ ਮੁਕਤੀ- ਉਪਾਸ਼ਜ ਨਾਲ ਉਪਾਸ਼ਕ ਦਾ ਜੁੜ ਜਾਣਾ। {ਉਪਾਸ਼ਜ- ਜਿਸ ਦੀ ਉਪਾਸ਼ਨਾ ਕੀਤੀ ਜਾਵੇ।}

ਮੁਕਤਿ ਪ੍ਰਕਾਰ ਚਾਰ ਏਹੀ ਸੋ ਲਹਾਹਿਂ ਹੈਂ।
ਜੈਸੋ ਜਪ ਤਾਪ ਪੁੰਨਜ ਕਰਿ ਨਰ ਜਾਇ ਤਹਾਂ,
ਤੈਸੋ ਭੋਗ ਭੋਗ ਫੇਰ ਮ੍ਰਿਤ ਲੋਕ ਪਾਹਿਂ ਹੈਂ ॥੧੫॥
ਜਦਜਪਿ ਹੈ ਸੁਖ ਸਾਰੇ ਸੁਰਗ ਮਝਾਰੇ ਭਾਰੇ,
ਤਦਜਪਿ ਹੈ ਦੁਖ ਜੋਊ ਸੋਊ ਭੀ ਸੁਨੀਜੀਏ।
ਏਕ ਅਤਿ ਸਹਿਤਾ[1] ਕਹਿਤ ਜਾਹਿਂ ਮਤਸਰ[2], — [1]ਦੂਜੇ ਦੀ ਮਾਣ ਵਡਿਆਈ ਦੇਖ ਕੇ ਨਾ ਸਹਾਰ ਸਕਣ ਦਾ ਸੁਭਾਉ। [2]ਈਰਖਾ।

ਦੁਤੀ ਰਾਖਸ਼ਨ ਡਰ ਅਧਿਕ ਲਹੀਜੀਏ।
ਤੀਸਰੋ ਹੈ ਖੀਨਤਾ[1] ਬਿਹੀਨਤਾ ਅਰਾਮ[2] ਅਤਿ, — [1]ਪੁੰਨ ਦੇ ਨਾਸ ਹੋਣ ਤੋਂ ਮਗਰੋਂ ਹੋਣ ਵਾਲਾ ਦੁੱਖ। [2]ਸੁਖ ਤੋਂ ਬਿਨਾਂ।
ਛੀਨ ਭਏ ਪੁੰਨਜ ਫੇਰ ਧਰਨਿ ਗਿਰੀਜੀਏ।
ਯਾਹੀ ਤੇ ਨ ਸੰਤ ਜਨ ਚਾਹਿਂ ਤਹਿਂ ਕਰੈਂ ਮਨਿ,
ਜੈਸੇ ਏਹ ਲੋਕ ਨਾਸੀ ਤੈਸੇ ਸੋ ਜਨੀਜੀਏ ॥੧੬॥
ਇਨਿ ਸਬਿ ਦੇਵਨ ਕੇ ਲੋਕਨ ਤੇ ਊਪਰ ਹੈ,
ਸਚਖੰਡ ਜੋ ਬਿਕੁੰਠ ਲੋਕ ਕਰਤਾਰ ਕੋ।
ਜਾਂਹਿ ਕਾ ਹੁਕਮ ਪਾਇ ਰਚਤਿ ਜਗਤ ਮਾਇ[1], — [1]ਮਾਇਆ।
ਹਰੀ[1] ਹਰ[2] ਅਜ[3] ਆਦਿ ਕਰੈਂ ਨਿਜ ਕਾਰ ਕੋ। — [1]ਵਿਸ਼ਨ। [2]ਸ਼ਿਵ। [3]ਬ੍ਰਹਮਾ।
ਸੋਈ ਆਹਿ ਈਸ਼੍ਵਰ ਜੁਗੀਸ਼੍ਵਰ ਧਜਾਵੈਂ ਜਾਂਹਿ,
ਸੁਰ ਨਰ ਅਸੁਰ ਨ ਪਾਹਿਂ ਤਾਹਿਂ ਪਾਰ[1] ਕੋ। — [1]ਅੰਤ।
ਜੇਤਿਕ ਭਗਤ ਜੋਗੀ ਬਿਸ਼ੇਰਸ ਤੈ ਬਿਓਗੀ[1], — [1]ਵਿਛੜੇ ਹੋਏ ਭਾਵ ਤਿਆਗੀ।
ਨਾਮਰਸ ਭੋਗੀ ਪੈ ਹੈਂ ਓਸ ਦਰਵਾਰ ਕੋ ॥੧੭॥
ਭੂਖ ਨ ਪਜਾਸ ਜਹੀਂ ਬਾਸ਼ਨਾ ਨ ਫੁਰੈ ਕਹੀਂ,

ਆਨੰਦ ਅਖੰਡ ਏਕਰਸ ਸਬਿ ਕੋ ਰਹੈਂ।
ਤੀਨ ਦੋਸ਼ ਹੀਨ ਪੀਨ[1] ਸੁਖ ਸਦ ਲੇਹੁ ਚੀਨ, — [1]ਭਾਰੀ।
ਲਿਵ ਲੀਨ ਮਨ ਮੀਨ[1] ਬ੍ਰਹਮ ਸਿੰਧ ਮੋਰਹੈਂ। — [1]ਮਨਾਂ ਰੂਪ ਮੱਛ।
ਕੋਟਿਕ ਮਹੇਸ਼[1] ਕਮਲੇਸ਼[2] ਬਿਧਿ[3] ਆਦਿ ਦੇਵ, — [1]ਸ਼ਿਵ। [2]ਵਿਸ਼ਨੂੰ। [3]ਬ੍ਰਹਮਾ।
ਮੁਨਿ ਜਨਿ ਅਵਤਾਰ ਖਰੇ ਪੌਰ ਪੋ[1] ਰਹੈਂ। — [1]ਦਰਵਾਜ਼ੇ ਉਪਰ ਖੜੇ।
ਨੂਰ ਕਾ ਜਹੂਰ ਭੂਰ ਨੂਰ ਭਰਪੂਰ ਰਹਜੋ,
ਨੂਰ ਕੌ ਨਿਹਾਰ ਯਾਰ ਨੂਰ ਹੀ ਲੌਂ ਹੋ ਰਹੈਂ[1] ॥੧੮॥ — [1]ਪ੍ਰਕਾਸ਼ ਦੇ ਚਮਤਕਾਰ ਦਾ ਬਹੁਤ ਪ੍ਰਕਾਸ਼ ਹੋ ਰਿਹਾ ਹੈ (ਉਹ) ਪਿਆਰੇ ਵਾਹਿਗੁਰੂ ਦਾ ਪ੍ਰਕਾਸ਼ ਦੇਖ ਕੇ ਪ੍ਰਕਾਸ਼ ਰੂਪ ਹੀ ਹੋ ਰਹੇ ਹਨ।

ਦੋਹਰਾ:
ਇਹ ਬ੍ਰਿਤੰਤ ਪ੍ਰਸੰਗ ਤੈ[1], — [1](ਚਲਦੇ) ਪ੍ਰਸੰਗ ਵਿੱਚ ਹੀ।
ਪੁਰੀਅਨ ਕੋ ਕਹਿ ਦੀਨ।
*ਇੰਦ੍ਰ ਪੁਰੀ ਕੀ ਸੁਨੋ ਅਬਿ, — *ਭਿਸਤ ਜਾਂ ਸੁਰਗ ਜਿਸ ਨੂੰ ਇੰਦਰ ਪੁਰੀ ਵੀ ਆਖਦੇ ਹਨ- ਦਾ ਜ਼ਿਕਰ ਪਿੱਛੇ ਇਸੇ ਬਿਸ੍ਰਾਮ ਦੇ ਅੰਕ ੧੧ ਤੋਂ ੧੬ ਤੱਕ ਕਵੀ ਜੀ ਕਰ ਆਏ ਹਨ। ਸਾਰੇ ਦੇਵਤਿਆਂ ਦੀਆਂ ਪੁਰੀਆਂ ਵੀ ਉਸੇ ਦੇ ਅੰਦਰ ਹਨ। ਉਨ੍ਹਾਂ 'ਚੋਂ ਕੁਬੇਰ, ਬ੍ਰਹਮਾ, ਬਿਸ਼ਨ, ਸ਼ਿਵ ਆਦਿ ਦੀਆਂ ਪੁਰੀਆਂ ਦਾ ਵੀ ਵਰਨਣ ਆ ਚੁੱਕਾ ਹੈ। ੧੭ ਤੇ ੧੮ ਅੰਕਾਂ ਵਿੱਚ ਸਚ ਖੰਡ ਬਾਰੇ ਵੀ ਲਿਖ ਆਏ ਹਨ। ਹੁਣ ਦੋਬਾਰਾ ਇੰਦ੍ਰ ਪੁਰੀ ਦਾ ਵਰਣਨ ਕਰਨ ਲੱਗੇ ਹਨ।
ਜਹਿਂ ਗੁਰ ਥਿਰੇ ਪ੍ਰਬੀਨ ॥੧੯॥
ਤਹਾਂ, ਸਤਿਗੁਰੂ ਸ਼ਬਦ ਜਬਿ,
ਗਾਯੋ ਸੁਰ ਮੈ ਪਾਇ।
ਸੁਨਿ ਅਪੱਛਰਾ ਦੇਵ ਸਬਿ,
ਮਸਤ ਭਏ ਅਧਿਕਾਇ ॥੨੦॥

ਚੌਪਈ:
ਰੂਪ ਅਮੋਲਕ ਪਿਖਿ ਧੁਨਿ ਸੁਨਿ ਕੈ।
ਸਰਬ ਸ਼ਕਤਿ ਮਤ ਗੁਰ ਕੌ ਗੁਨਿ ਕੈ।
ਪਰੇ ਚਰਨ ਸਬਿ ਦੋ ਕਰ ਜੋਰੀ।
ਬਿਨਤੀ ਕੀਨ ਨਿਹੋਰ[1] ਬਹੋਰੀ[2] ॥੨੧॥ — [1]ਨਿੰਮ੍ਰਤਾ ਸਹਿਤ। [2]ਫੇਰ।
ਤੁਮ ਕਰਤਾਰ ਰੂਪ ਜਗ ਨਾਥਾ।
ਹਮੈ ਦਰਸ ਦੈ ਕੀਓ ਸਨਾਥਾ[1]। — [1]ਸਫਲਾ।
ਦੀਜੈ ਅਸ ਉਪਦੇਸ਼ ਖਰਾਰੀ[1]। — [1]ਹੇ (ਹੰਕਾਰ ਰੂਪ) ਖਰ ਦੈਂਤ ਦੇ ਵੈਰੀ ਰਾਮ ਚੰਦਰ ਰੂਪ ਸਤਿਗੁਰੂ ਜੀ।
ਜਾਂ ਤੇ ਹ੍ਵੈਂ ਹਮ ਮੁਕਤਿ ਅਧਿਕਾਰੀ ॥੨੨॥
ਤਬਿ ਗੁਰ ਕਹਜੋ ਬਿਨਾ ਨਰ ਤਨ ਹੈ।
ਮੁਕਤਿ ਅਧਿਕਾਰੀ ਕੋਇ ਨ ਬਨ ਹੈ।
ਤਾਂ ਤੇ ਜਬਿ ਤੁਮ ਨਰ ਤਨ ਲਹਿ ਹੋ।
ਗੁਰ ਸਿਖ ਬਨਿ ਮੁਕਤੀ ਪਦ ਗਹਿ ਹੋ ॥੨੩॥
ਪੁਨ ਇੰਦ੍ਰ ਕਰਿ ਜੋਰ ਬਖਾਨਾ।
ਅਹੋ ਭਾਗ ਮਮ ਭੂਰ ਮਹਾਨਾ।
ਰਾਵਰ ਬਪੁ[1] ਪ੍ਰਤੱਖਜ ਕਰਤਾਰਾ। — [1]ਸਰੂਪ।

| | |
|---|---|
| ਨ੍ਰਿਖਯੋ ਮੈ ਸਤਿਗੁਰ ਅਵਤਾਰਾ ॥੨੪॥ | |
| ਈਸ਼ਰ ਤੈ ਭੀ ਦਰਜਾ ਭਾਰੀ। | |
| ਹੈ ਸਤਿਗੁਰ ਕਾ ਕਹਿਂ ਸ੍ਰੁਤਿ ਚਾਰੀ[1]। | [1]ਚਾਰੇ ਵੇਦ। |
| ਹਰਿ ਰਚਿ ਜੀਵ ਜਗਤ ਮੈ ਡਾਰੇ। | |
| ਸਤਿਗੁਰ ਭਵ ਤੇ[1] ਪਾਰ ਉਤਾਰੇ ॥੨੫॥ | [1]ਸੰਸਾਰ (ਸਮੁੰਦਰ ਤੋਂ)। |
| ਹਰਿ ਜੂ ਅਪਨਾ ਆਪ ਛਪੈ ਹੈਂ। | |
| ਸਤਿਗੁਰ ਪ੍ਰਗਟ ਕਰਿ ਦਿਖਲੈ ਹੈਂ। | |
| ਹਰਿ ਮਾਯਾ ਜੀਵਹਿਂ ਦੁਖ ਦੇਹੀ। | |
| ਸਤਿਗੁਰ ਮਾਯਾ ਦੂਰ ਕਰੇਹੀ ॥੨੬॥ | |
| ਮੈਂ ਭੀ ਭਯੋ ਆਜ ਬਡ ਭਾਗੀ। | |
| ਸਤਿਗੁਰ ਪਗ ਰਜ[1] ਮਮਿ ਮੁਖਿ ਲਾਗੀ। | [1]ਚਰਨ ਧੂੜ। |
| ਅਸ ਕਹਿ ਫਲ ਭਲ ਬਿਬਿਧ ਪ੍ਰਕਾਰੀ[1]। | [1]ਅਨੇਕ ਤਰ੍ਹਾਂ ਦੇ। |
| ਇੰਦ੍ਰ ਗੁਰ ਕੇ ਧਰੇ ਅਗਾਰੀ ॥੨੭॥ | |
| ਨਾਚ ਰੰਗ ਬਹੁ ਢੰਗ ਕਰਾਏ। | |
| ਉਤਸ਼ਵ ਕੀਨ ਅਧਿਕ ਮੁਦ ਦਾਏ। | |
| ਮੰਦਰ ਸੁੰਦਰ ਸੈਰ ਕਰਾਏ। | |
| ਜੇ ਬਿਸ੍ਵਕ੍ਰਮਾ[1] ਆਪ ਬਨਾਏ ॥੨੮॥ | [1]ਦੇਵਤਿਆਂ ਦਾ ਇੰਜੀਨੀਅਰ। |
| ਪੰਨਨ ਪਿਚਕੀ ਮੰਦ੍ਰ ਭ੍ਰਾਜੈਂ[1]। | [1]ਮੰਦਰ ਵਿੱਚ {ਪਿਚਕੀ} ਕਤਰ ਕੇ (ਜੜੇ ਹੋਏ) ਪੰਨੇ {ਭ੍ਰਾਜੈਂ} ਚਮਕ ਰਹੇ ਹਨ। |
| ਫੈਰੋਜਨ ਕੇ[1] ਫਾਟਕ[2] ਰਾਜੈਂ[3]। | [1]ਨੀਲੇ ਰਤਨਾਂ ਦੇ। [2]ਤਖਤੇ। [3]ਸੋਭਦੇ ਹਨ। |
| ਜਟੇ[1] ਜਵਾਹਰ ਬਿਦ੍ਰੁਮ[2] ਖੰਭੇ। | [1]ਜੜੇ ਹੋਏ ਹਨ। [2]ਮੂੰਗਿਆਂ ਦੇ। |
| ਪਿਖਿ ਸਸਿ[1] ਸੰਪਾ[2] ਸੂਰ[3] ਅਚੰਭੇ ॥੨੯॥ | [1]ਚੰਦ੍ਰਮਾ। [2]ਸੰਪਾਤਿ-ਸੂਰਜ ਦੇਰਥਵਾਹੀ ਅਰੁਣ ਦਾ ਪੁੱਤਰ, ਜਟਾਯੂ ਦਾ ਵੱਡਾ ਭਰਾ, ਜਿਸ ਦੀ ਸ਼ਕਲ ਗਿਰਝ ਜਿਹੀ ਲਿਖੀ ਹੈ। [3]ਸੂਰਜ। |
| ਗਜ ਮੋਤਿਨ ਕੀ[1] ਬੰਦਨਵਾਰਾ[2]। | [1]ਹਾਥੀ ਦੇ ਮੋਤੀਆਂ ਦੀ। [2]ਬੰਦਨ ਵਾਰ- ਮੰਗਲ ਸਮੇਂ ਦਰਵਾਜ਼ੇ 'ਤੇ ਲਟਕਾਈ ਜਾਣ ਵਾਲੀ ਮਾਲਾ। |
| ਜਨ ਤਾਰਾ ਗਨ ਪੋਏ ਤਾਰਾ[1]। | [1]ਜਾਣੋ ਬਹੁਤੇ ਤਾਰੇ ਤਾਰਾਂ ਵਿੱਚ ਪ੍ਰੋਤੇ ਹੋਏ ਹਨ। |
| ਲਾਲਨ ਕੇ ਬਹੁ ਕਲਸ ਦਮੱਕੈਂ[1]। | [1]ਚਮਕਦੇ ਹਨ। |
| ਜਨ ਬੀਜਰ ਗਨ[1] ਥਿਰੀ ਚਮੱਕੈਂ ॥੩੦॥ | [1]ਬਹੁਤੀਆਂ ਬਿਜਲੀਆਂ। |
| ਭਰੇ ਹੌਜ਼[1] ਅੱਤ੍ਰਨ ਕੇ ਘਨੇ। | [1]ਕੁੰਡ, ਚੁਬੱਚੇ। |
| ਬਿਬਿਧ ਬਿਤਾਨ[1] ਚਾਂਦ ਸੇ ਤਨੇ। | [1]ਚੰਦੋਏ। |
| ਦੇਵ ਅਪੱਸ੍ਰਾ ਇਤ ਉਤ ਭ੍ਰਾਜੈਂ[1]। | [1]ਪ੍ਰਕਾਸ਼ ਰਹੀਆਂ ਹਨ। |
| ਜਿਨਿ ਦੁਤਿ ਹੇਰਿ ਕਾਮਰਤਿ ਲਾਜੈਂ ॥੩੧॥ | |
| ਜੀਅ ਭਾਵਤ ਪੀਯ ਅਮੀ ਅਘਾਵੈਂ। | |
| ਬਾਂਛਤ ਸਬੈ ਅਮਰ ਫਲ ਖਾਵੈਂ। | |
| ਜਾਂ ਤੇ ਅਧਿਕ ਤੇਜ ਬਲ ਬਾਢੇ। | |
| ਕਾਮ ਕੇਲ ਮੈ ਰਹਿਂ ਅਤਿ ਠਾਂਢੇ ॥੩੨॥ | |
| ਜਹਿਂ ਤਹਿਂ ਨਾਚਤਿ ਗਾਵਤਿ ਪਰੀਆਂ। | |

ਅਨੰਦ ਪ੍ਰਦ[1] ਗੁਨ ਰੂਪ ਸੁ ਭਰੀਆਂ।
[1]ਦੇਣ ਵਾਲੀਆਂ।

ਕਹਿ ਲੌ ਗਿਨੌ ਸ੍ਰਗ ਸੁਖ ਯਾਵਤਿ[1]।
[1]ਸਾਰੇ।

ਜਿਹ ਸੁਨਿ ਪਿਖਿ ਮੁਨਿ ਮਨ ਲਲਚਾਵਤਿ ॥੩੩॥

ਨਾਰਦਾਦਿ ਰਿਖਿ ਜੇ ਤਹਿੰ ਗਏ।

ਕਹਿੰ ਪੁਰਾਨ ਵਹਿ ਲੰਪਟ[1] ਭਏ।
[1]ਵਿਸ਼ਿਆਂ 'ਚ ਖੱਚਤ।

ਗੁਰ ਵਹਿ ਮਿਥਜਾ[1] ਮਾਯਕ[2] ਚੀਨੇ।
[1]ਝੂਠੇ। [2]ਛਲ ਰੂਪ।

ਦ੍ਰਿਗ ਅੰਚਲ[1] ਚੰਚਲ ਨਹਿ ਕੀਨੇ ॥੩੪॥
[1]ਨੇਤ੍ਰਾਂ ਦੀਆਂ ਪਲਕਾਂ।

ਜੈਸ ਚਕ੍ਰਵਰਤੀ ਨਿਰਪ ਸਜਾਨੋ।

ਮ੍ਰਿਤਕ[1] ਖਿਲੌਨਨ ਪਰ ਨ ਲੁਭਾਨੋ ॥੩੫॥
[1]ਮਿੱਟੀ ਦੇ।

ਦੋਹਰਾ:

ਕੇਵਲ ਬਪ[1] ਕਰਤਾਰ ਲਖਿ,
[1]ਸਰੂਪ।

ਸਤਿਗੁਰ ਕਾ ਅਵਤਾਰ।

ਆਇ ਸਚੀ[1] ਪਗ ਬੰਦ ਕਰਿ,
[1]ਇੰਦ੍ਰ ਦੀ ਇਸਤ੍ਰੀ।

ਚਾਹੀ ਮੋਖ ਉਦਾਰ ॥੩੬॥

ਕਹਜੋ ਗੁਰੂ ਸੁਰ ਦੇਹ ਯਹਿ,

ਕੇਵਲ ਭੋਗ ਸਥਾਨ।

ਨਰ ਨਾਰਾਇਣ ਦੇਹ[1] ਮੈ,
[1]ਮਨੁੱਖਾ ਦੇਹ।

ਮੁਕਤਿ ਦਾਨ ਹ੍ਵੈ ਗਜਾਨ ॥੩੭॥

ਤਾਂ ਤੇ ਤੂੰ ਭੀ ਇੰਦ੍ਰ ਸਹਿ,

ਲੈ ਹੈਂ ਮਾਨੁਖ ਦੇਹ।

ਗੁਰ ਸਿਖ ਹ੍ਵੈ ਸਤਿਸੰਗ ਕਰਿ,

ਪੈ ਹੈਂ ਮੁਕਤਿ ਬਿਦੇਹ ॥੩੮॥

ਗੁਰੂ ਬਚਨ ਤੈ ਮਨੁਖ ਤਨ,

ਧਰੇ ਤਿਨੈ ਪੁਨ ਆਇ।

*ਇੰਦ੍ਰ ਸਾਹਿਬ ਸਿੰਘ[1] ਭਜੋ,
[1]ਮਹਾਰਾਜਾ ਪਟਿਆਲਾ। *ਮਹਾਰਾਜਾ ਸਾਹਿਬ ਸਿੰਘ ਪਟਿਆਲਾ ਤੇ ਉਨ੍ਹਾਂ ਦੀ ਮਹਾਰਾਣੀ ਆਸ ਕੌਰ ਨੂੰ ਇੰਦ੍ਰ ਤੇ ਸਚੀ ਦਾ ਅਵਤਾਰ ਕਹਿਣਾ ਕਵੀ ਜੀ ਦਾ ਆਪਣਾ ਨਿੱਜੀ ਖ਼ਿਆਲ ਜਾਂ ਲੋਕਾਂ ਤੋਂ ਸੁਣੀ ਸੁਣਾਈ ਗੱਲ ਹੀ ਹੈ। ਜਿਵੇਂ ਕਿ ਅਗਲੀ ਤੁਕ ਵਿੱਚ ਉਹ ਆਪ ਹੀ ਲਿਖਦੇ ਹਨ-'ਯਹਿ ਪ੍ਰਸੰਗ ਬਹੁ ਸਿਖਨ ਤੇ ਸੁਨਜੋ ਹਮੈ ਅਵਦਾਤ।' ਉਂਵ ਗੁਰ-ਸਿੱਖੀ ਦੀ ਪੂਰਨ ਰਹੁ-ਰੀਤ ਵਿੱਚ ਪਰਪੱਕ, ਉੱਚ ਆਚਰਨ ਦੇ ਮਾਲਕ, ਇਨਸਾਫ਼-ਪਸੰਦ ਤੇ ਪਰਉਪਕਾਰੀ ਸਿੱਖ ਮਹਾਰਾਜੇ ਦਾ ਇੰਦ੍ਰ ਨਾਲੋਂ ਵੀ ਬਹੁਤ ਉੱਚਾ ਦਰਜਾ ਸਮਝਣਾ ਚਾਹੀਦਾ ਹੈ।

ਆਸ ਕੌਰ[1] ਭਈ ਸਾਇ[2] ॥੩੯॥
[1]ਮਹਾਰਾਣੀ ਪਟਿਆਲਾ। [2]ਉਹ (ਸਚੀ)।

ਕਰੀ ਸੁੰਡ ਜਿਮ[1] ਜੁਗਨ ਕੀ[2],
[1]ਹਾਥੀ ਦੇ ਸੁੰਡਾਂ ਵਰਗੀਆਂ। [2]ਦੋਹਾਂ ਦੀਆਂ।

ਥੀ ਭੁਜ[1] ਜੰਘ[2] ਬਖਜਾਤ।
[1]ਬਾਹਾਂ। [2]ਲੱਤਾਂ।

ਯਹਿ ਪ੍ਰਸੰਗ ਬਹੁ ਸਿਖਨ ਤੈ,

ਸੁਨਜੋ ਹਮੈਂ ਅਵਦਾਤ[1] ॥੪੦॥
[1]ਪ੍ਰਗਟ।

ਗੁਰੂ ਭਗਤਿ ਦੋਨੋ ਭਏ,

ਧਨੀ[1] ਪਟਜਾਲੇ ਕੇਰ। — [1]ਮਾਲਕ (ਰਾਜਾ ਤੇਰਾਣੀ)।
ਪੁਨਜ ਕੀਏ ਕਾਯਮ ਜਿਨੈ,
ਅਬਿ ਲੌ ਬਿਦਤ ਬਧੇਰ ॥੪੧॥
ਇੰਦ੍ਰ ਪੁਰੀ ਤੈ ਗੁਰੂ ਜਬਿ,
ਚਲਨਾ ਚਾਹ੍ਯੋ ਫੇਰ।
ਗੁਰ ਮੂਰਤਿ ਉਰਵਸੀ[1] ਕੇ, — [1]ਨਾਮ ਅਪੱਛਰਾ।
ਪਿਖਿ ਉਰ ਵਸੀ[1] ਬਧੇਰ ॥੪੨॥ — [1]ਹਿਰਦੇ 'ਚ ਵੱਸ ਗਈ।
ਅੰਗਨਿ ਆਲਿੰਗਨ[1] ਚਹ੍ਯੋ, — [1]ਛੋਹਣਾ।
ਬਜੰਗ[1] ਸਮਝ ਗੁਰ ਤਾਂਹਿ। — [1]ਰਮਜ਼, ਇਸ਼ਾਰਾ।
ਕਹ੍ਯੋ ਕਪਟ ਫਲ ਯਵਨ ਬਪੁ[1], — [1]ਤੁਰਕਣੀ ਦਾ ਸ਼ਰੀਰ।
ਤੁਮ ਕੋ ਮਿਲ ਹੈ ਜਾਂਹਿ ॥੪੩॥
ਖਸ਼ਟਮ ਬਪੁ ਧਰ ਕਾਮਨਾ,
ਪੂਰਨ ਕਰਿ ਹੈਂ ਤੋਹਿ।
ਸੋਊ ਪਰੀ ਕੌਲਾਂ ਭਈ,
ਬਚਨ ਪਾਲ੍ਯੋ ਵੋਹਿ* ॥੪੪॥

*ਉਰਵਸੀ ਅਪੱਛਰਾ ਦੀ ਮੰਦ-ਭਾਵਨਾ ਨੂੰ ਸ਼ਾਂਤ ਕਰਨ ਦੀ ਬਜਾਇ ਉਸ ਦੀ ਛੇਵੇਂ ਜਾਮੇ ਵਿੱਚ ਕਾਮਨਾ ਪੂਰਨ ਕਰਨ ਦਾ ਵਚਨ ਦੇਣਾ ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਸਿਧਾਂਤਾਂ ਤੇ ਜੀਵਨ ਆਦਰਸ਼ਾਂ ਦੇ ਅਨੁਕੂਲ ਨਹੀਂ। ਸੰਗਲਾਦੀਪ ਦੇ ਰਾਜੇ ਸ਼ਿਵ ਨਾਭ ਵੱਲੋਂ ਗੁਰੂ ਜੀ ਦੇ ਆਚਰਨ ਦੀ ਪਰਖ ਲਈ ਭੇਜੀਆਂ ਪਦਮਨੀਆਂ ਜਿਨ੍ਹਾਂ ਦੇ ਮਨੋ-ਭਾਵ ਵੀ ਹੂ-ਬ-ਹੂ ਉਰਵਸੀ ਵਾਲੇ ਹੀ ਸਨ- ਨੂੰ ਤਾਂ ਗੁਰੂ ਜੀ 'ਗਾਛਹੁ ਪੁਤ੍ਰੀ ਰਾਜ ਕੁਆਰ' ਕਹਿ ਕੇ ਸ਼ਾਂਤ ਕਰ ਦੇਂਦੇ ਹਨ ਤੇ ਉਹ ਵਾਪਸ ਜਾ ਕੇ ਰਾਜੇ ਨੂੰ ਕਹਿੰਦੀਆਂ ਹਨ: ਕ੍ਰਿਪਾ ਦ੍ਰਿਸ਼ਟਿ ਪੁਨ ਹਮ ਪਰ ਕੀਨੀ। ਹਰਿ ਸਿਮਰਨ ਕੇ ਰਸ ਮਤ ਭੀਨੀ। ਇਹ ਤੋ ਪੂਰਨ ਪੁਰਖ ਕ੍ਰਿਪਾਲਾ। ਜਿਸ ਕੋ ਦਰਸ਼ਨ ਕਰਤ ਨਿਹਾਲਾ ॥੫੯॥ (ਸ੍ਰੀ ਗੁਰ ਨਾਨਕ ਪ੍ਰਕਾਸ਼ ਪੂਰਬਾਰਧ ਅਧਯਾਯ ੪੭) ਗੁਰੂ ਜੀ ਦੇ ਦਰਸ਼ਨਾਂ ਤੋਂ ਬਾਅਦ ਆਪਣੇ ਜੀਵਨ 'ਚ ਆਈ ਤਬਦੀਲੀ ਦਾ ਐਉਂ ਵਰਣਨ ਕਰਦੀਆਂ ਹਨ: ਬਿਸ਼ੇ ਭੋਗ ਬਿਸ਼ਟਾ ਕੀ ਨਯਾਈਂ। ਦੁਰਗੰਧਿਤ ਸੋ ਹਮੈ ਨ ਭਾਈ। ਰਿਦੈ ਸ਼ਾਂਤਿ ਪ੍ਰਾਪਤਿ ਸਭ ਭਾਂਤੀ। ਸੁਨਤਿ ਬਚਨ ਭੀ ਸੀਤਲ ਛਾਤੀ ॥੬੧॥ ਕਾਢਿ ਨਰਕ ਤੇ ਸੁਰਗ ਪੁਚਾਏ। ਐਸੋ ਸੰਤ ਪਿਖ੍ਯੋ ਨਿਸ ਜਾਏ। (ਸ੍ਰੀ ਗੁਰ ਨਾਨਕ ਪ੍ਰਕਾਸ਼ ਪੂਰਬਾਰਧ ਅਧਯਾਯ ੪੭) ਉਰਵਸੀ ਨੂੰ ਤੁਰਕਣੀ ਹੋਣ ਦਾ ਸ੍ਰਾਪ ਤੇ ਫਿਰ ਛੇਵੇਂ ਜਾਮੇ 'ਚ ਕਾਮਨਾ ਪੂਰਨ ਕਰਨ ਦਾ ਵਰ ਦੋ ਵਿਰੋਧੀ ਭਾਵਾਂ ਨੂੰ ਇਕ ਥਾਂ ਕਰਕੇ ਪੜ੍ਹਿਆਂ ਸਪੱਸ਼ਟ ਹੋ ਜਾਂਦਾ ਹੈ ਕਿ ਇਹ ਦੋਵੇਂ ਭਾਵ ਹੀ ਗੁਰੂ ਜੀ ਦੇ ਸੁਭਾਵ ਦੇ ਵਿਰੁੱਧ ਹਨ। ਉਨ੍ਹਾਂ ਕਿਸੇ ਮੰਦ-ਵਾਸ਼ਨਾ ਵਾਲੇ ਨੂੰ ਨਾ ਸ੍ਰਾਪਿਆ ਹੈ ਤੇ ਨ ਹੀ ਕਿਸੇ ਦੀ ਮੰਦ-ਭਾਵਨਾ ਦੀ ਪੂਰਤੀ ਦਾ ਕਦੇ ਵਰ ਦਿੱਤਾ ਹੈ, ਸਗੋਂ ਮੰਦ-ਵਾਸ਼ਨਾਂ ਮੇਟ ਕੇ ਰੱਬੀ ਰੰਗਣ ਚਾੜ੍ਹਨ ਦੇ ਅਣਗਣਿਤ ਸਬੂਤ ਤੇ ਵਾਕਿਆਤ ਹਨ। ਕੌਲਾਂ ਬਾਰੇ ਹੋਰ ਵਿਸਥਾਰ ਜਾਨਣ ਲਈ ਪੜ੍ਹੋ ਬਿਸ੍ਰਾਮ ੨੩ ਦੇ ਅੰਕ ਨੰ: ੧੭੧ ਤੇ * ਨਿਸ਼ਾਨ ਦੀ ਪੈਰ ਟੂਰ।

ਮਘਵਾ ਪੁਰ[1] ਤੈ ਤੁਰ ਗੁਰੂ, — [1]ਇੰਦ੍ਰ ਪੁਰੀ।
ਪਿਤ੍ਰ ਪ੍ਰਜਾ ਪਤਿ ਲੋਕ।
ਬ੍ਰਹਮਾ ਲੌ ਪਿਖਿ ਸਬਿਨ ਕੌ,
ਕੀਨੋ ਭਲੇ ਬਿਸੋਕ[1] ॥੪੫॥ — [1]ਅਨੰਦ।
ਚੌਪਈ:

| | |
|---|---|
| ਬਿਸ਼ਨ ਪੁਰੀ ਮੈ ਪਹੁੰਚੇ ਜਾਈ। | |
| ਸੂਰ ਸਸੀ ਜਹਿਂ ਨਹਿ ਦਰਸਾਈ। | |
| ਮਣਿ ਮਯ[1] ਧਰ ਪ੍ਰਕਾਸ਼ਤ ਸਾਰੀ। | [1]ਰੂਪ। |
| ਜਗਮਗਾਤ ਰਹਿ ਅਤਿ ਉਜਿਆਰੀ ॥੪੬॥ | |
| ਭਗਤ ਚਤੁਰਧਾ ਮੁਕਤਿ[1] ਨਿਹਾਰੇ। | [1]ਚਾਰ ਤਰ੍ਹਾਂ ਦੀਆਂ ਮੁਕਤੀਆਂ ਵਾਲੇ ਭਗਤ। |
| ਸਬੈ ਚਤਰ ਭੁਜ ਭੂਖਨ ਧਾਰੇ। | |
| ਸ਼ਬਦ ਸਪਰਸ ਰੂਪ ਰਸ ਗੰਧੀ। | |
| ਕਿਸੀ ਵਿਸ਼ੇ ਕੀ ਤਹਾਂ ਨ ਗੰਧੀ[1] ॥੪੭॥ | [1]ਬੋ ਭਾਵ ਥੋੜ੍ਹੇ ਮਾਤ੍ਰ ਵੀ ਨਹੀਂ। |
| ਤੇਜ ਰੂਪ ਸਬਿ ਕੇ ਤਨ ਸੋਹੈਂ। | |
| ਖਾਨ ਪਾਨ ਕੀ ਖਾਸ[1] ਨ ਕੋ ਹੈ। | [1]ਖ਼ਾਹਸ਼, ਇੱਛਾ। |
| ਬਿਸ਼ਨ ਦੇਵ ਸਬਿ ਜਗ ਕਾ ਪਾਲਕ। | |
| ਰੱਖਕ ਭਗਤਿ ਅਭਗਤਨ ਘਾਲਕ[1] ॥੪੮॥ | [1]ਪਾਪੀਆਂ ਨੂੰ ਮਾਰਨ ਵਾਲਾ। |
| ਤਿਨਿ ਆਵਨ ਜਬਿ ਗੁਰ ਕਾ ਸੁਨਾ। | |
| ਪਠੇ ਪਾਰਖਦ[1] ਲੇਨੇ ਪੁਨਾ। | [1]ਵਿਸ਼ਨੂੰ ਦੇ ਦਰਬਾਰੀ। |
| ਬਿਸ੍ਵਕਸੇਨ[1] ਆਦਿ ਮੁਦ ਪਾਏ। | [1]ਪਾਰਖਟ ਦਾ ਨਾਮ। |
| ਕਰਿ ਉਤਸ਼ਾਹ ਗੁਰਹਿਂ ਲੈ ਆਏ ॥੪੯॥ | |
| ਮਿਲੇ ਖੜੇ ਹ੍ਵੈ ਗੁਰ ਕੋ ਹਰੀ। | |
| ਪ੍ਰਸੰਸਾ ਪਰਸਪਰ ਬਹੁ ਕਰੀ। | |
| ਨਿਜ ਢਿਗ ਆਸਨ ਊਚ ਬਿਠਾਏ। | |
| ਕਰਿ ਚਰਚਾ ਪਰਚਾ[1] ਮੁਦ ਪਾਏ ॥੫੦॥ | [1]ਪ੍ਰਚਾਵਾ। |
| ਨਾਮ ਗਜਾਨ ਤਨ ਧਰਿ ਜਨ ਮਿਲੇ[1]। | [1]ਜਾਣੋ ਨਾਮ (ਸਤਿਗੁਰੁ) ਤੇ ਗਿਆਨ (ਬਿਸ਼ਨੂੰ) ਸ਼ਰੀਰ ਧਾਰ ਕੇ ਮਿਲੇ ਹਨ। |
| ਜੋਗ ਵਿਰਾਗ ਰੂਪ ਜਨ ਭਿਲੇ[1]। | [1]ਮਿਲੇ। |
| ਪੁਨ ਹਰਿ ਸੁਨੀ ਗੁਰੂ ਤੈ ਬਾਨੀ। | |
| ਗਜਾਨ ਵੈਰਾਗ ਭਗਤਿ ਨੈਸਾਨੀ ॥੫੧॥ | |
| ਜੈ ਜੈ ਬੋਲਿ ਅਨੰਦ ਬਢਾਯੋ। | |
| ਨਿਜ ਲੋਗਨ ਪ੍ਰਤਿ ਹਰਿ ਅਸ ਗਾਇਓ। | |
| ਜਦਜਪਿ ਆਚਾਰਯ ਅਵਤਾਰੂ। | |
| ਪੂਰਬ ਭਏ ਕਏ ਮਤ ਚਾਰੂ[1] ॥੫੨॥ | [1]ਸੁੰਦਰ ਮੱਤ ਚਲਾਏ। |
| ਤਦਜਪਿ ਸਤਿਗੁਰ ਕਾ ਅਵਤਾਰਾ। | |
| ਭਯੋ ਅਬੈ ਚਹੁਂ ਜੁਗਨ ਮਝਾਰਾ। | |
| ਬਿਨ ਸਤਿਗੁਰ ਕੇ ਕੀਏ ਉਪਦੇਸੂ। | |
| ਮਿਟਤਿ ਨ ਕਬਹੂੰ ਨਿਖਲ[1] ਕਲੇਸੂ ॥੫੩॥ | [1]ਸਾਰੇ। |
| ਨੇਤ[1] ਸਨਾਤਨ[2] ਯਹਿ ਕਰਤਾਰੈ। | [1]ਰੀਤੀ। [2]ਆਦੀ। |
| ਰਚੀ, ਨਿਗਮ ਆਗਮ ਕਹਿਂ ਸਾਰੈ। | |
| ਜੈਸ ਅਗਨਿ ਬਿਨ ਪਾਕ[1] ਨ ਹ੍ਵੈ ਹੈ। | [1]ਰਸੋਈ। |
| ਬਿਨਾ ਤਮਾਰੀ[1] ਤਮ[2] ਨਹਿ ਜੈਹੈ ॥੫੪॥ | [1]ਸੂਰਜ। [2]ਅਨ੍ਹੇਰਾ। |

ਪੰਖੀ ਉਡਤਿ ਪੰਖ ਤੈ ਨਭ[1] ਜਜੋਂ। — [1]ਅਕਾਸ਼।
ਮੁਕਤਿ ਨਾਹਿ ਗੁਰ ਗਜਾਨ ਬਿਨਾ ਤਜੋਂ।
ਤੀਨ ਜੁੱਗ ਜਿਨਿ ਭਗਤਿ ਕਮਾਈ।
ਸੋ ਅਬਿ ਗੁਰ ਸਿਖ ਹ੍ਵੈ ਹੈਂ ਆਈ ॥ ੫੫ ॥
ਸ਼ਰਧਾ ਗੁਰ ਬਚਨੋ ਪਰ ਕੈ ਹੈਂ।
ਕੈਵਲ ਮੁਕਤਿ ਗਜਾਨ ਗਹਿ ਲੈ ਹੈਂ।
ਬਿਸ਼ਨ ਦੇਵ ਜਬ ਐਸ ਬਖਾਨਾ।
ਸਰਬ ਦੇਵਤਨਿ ਦਿਢ ਮਨਿ ਮਾਨਾ ॥ ੫੬ ॥
ਮਾਨੁਖ ਤਨ ਧਰਿ ਗੁਰ ਤੈ ਦਿੱਖਜਾ[1]। — [1]ਦੀਖਿਆ, ਸਿੱਖਿਆ।
ਲੇਵੈਂ, ਭਈ ਸਬਿਨਿ ਮਨਿ ਇੱਛਯਾ।
ਯਾਹੀ ਤੇ ਸੁਰ ਆਇ ਹਮੇਸ਼ੈਂ।
ਗਹਿ ਗੁਰ ਮਾਰਗ ਦਹਿਤਿ[1] ਕਲੇਸ਼ੈਂ ॥ ੫੭ ॥ — [1]ਸਾੜਦੇ, ਨਾਸ਼ ਕਰਦੇ।
ਦਸਮ ਗੁਰੁ ਕੇ ਸਿੱਖ ਸਾਧੁ ਜਹਿਂ।
ਸਭਾ ਕਰਹਿਂ, ਹ੍ਵੈ ਸਾਬਤ ਤਹਿਂ ਯਹਿ।
ਦੇਵਨ ਸੀ ਸੂਰਤ ਸਬਿ ਰਾਜੈ।
ਕੀਰਤਨ ਕਥਾ ਗਜਾਨ ਬ੍ਰਹਮ ਭ੍ਰਾਜੈ[1] ॥ ੫੮ ॥ — [1]ਬ੍ਰਹਮ ਗਿਆਨ ਚਮਕਦਾ ਹੈ।

ਦੋਹਰਾ:

ਬਿਸ਼ਨ ਦੇਵ ਤੈ ਹ੍ਵੈ ਬਿਦਾ,
ਗੁਰ ਕੀਯ ਅੱਗ੍ਰ ਪਜਾਨ।
ਤੇਜਰੂਪ ਨਭ ਮਗ ਚਲੇ,
ਸੁਰ ਪਿਖਿ ਭਏ ਹੈਰਾਨ ॥ ੫੯ ॥

ਚੌਪਈ:

ਆਗੇ ਗਏ ਜਬੈ ਗੁਰ ਸ੍ਵਾਮੀ।
ਮਿਲਯੌ ਭਗਤ ਧ੍ਰੂ ਪੂਰਨ ਕਾਮੀ[1]। — [1]ਕਾਮਨਾ ਪੂਰਨ ਕਰਨ ਵਾਲੇ (ਸਤਿਗੁਰਾਂ ਨੂੰ)।
ਪਾਵਨ ਹਰਿ ਗੁਨ ਗਾਵਨ ਕਰੇ।
ਮੋਦ ਪ੍ਰਮੋਦ ਪਰਸਪਰ ਭਰੇ ॥ ੬੦ ॥
ਢਰੇ ਪ੍ਰੇਮ ਪੁਲਕੇ ਰੋਮਾਂਚਾ[1]। — [1]ਰੋਮ ਖੜੇ ਹੋ ਗਏ।
ਗਦ ਗਦ ਗਿਰਾ[1] ਥਿਰਾ ਮਨ ਮਾਚਾ[2]। — [1]ਭਾਵ ਕੰਠਰੁਕ ਗਿਆ। [2]ਖੁਸ਼ ਹੋ ਕੇ ਮਨ ਟਿਕ ਗਿਆ।
ਪ੍ਰਭ ਕੀ ਪੌਰਹਿ ਪਰ[1] ਧ੍ਰੂ ਥਿਰ ਹੈ। — [1]ਦਰਵਾਜ਼ੇ 'ਤੇ।
ਔਰ ਨਖਜਤ੍ਰ[1] ਗਿਰਦ ਤਿਹਿ ਫਿਰ ਹੈਂ ॥ ੬੧ ॥ — [1]ਤਾਰੇ।
ਹਰੀ[1] ਹਰ[2] ਅਜ[3] ਲੌ ਦੇਵ ਅਪਾਰੈਂ। — [1]ਵਿਸ਼ਨੂੰ। [2]ਸ਼ਿਵ। [3]ਬ੍ਰਹਮਾ।
ਪੈਗੰਮ੍ਰ ਅਵਤਾਰ ਹਜ਼ਾਰੈਂ।
ਖਰੇ ਚਿੱਤ੍ਰ ਸੇ[1] ਅੰਗ ਨ ਫਰਕੈਂ। — [1]ਤਸਵੀਰਾਂ ਵਾਂਗ।
ਸੁਸਕ[1] ਅਧਰ[2] ਮਨਿ ਛਤੀਆਂ ਧਰਕੈਂ ॥ ੬੨ ॥ — [1]ਸੁੱਕੇ। [2]ਬੁੱਲ੍ਹ।
ਹ੍ਵੈ ਹੈ ਹੁਕਮ ਕਹਾਂ ਧੋ[1] ਕੈਸੇ। — [1]ਕਿਸ ਤਰ੍ਹਾਂ ਦਾ।
ਚਿਤਵਤਿ ਰਹੈਂ ਅਦਬ ਸਹਿ ਐਸੇ।
ਜਬਿ ਸਤਿਗੁਰ ਤਹਿਂ ਪਹੁੰਚੇ ਜਾਈ।

ਲੀਨੋ ਨਿਜ ਢਿਗ ਪ੍ਰਭੂ ਬੁਲਾਈ ॥੬੩॥
ਸੂਰਤਿ ਮੂਰਤਿ ਰੰਗ ਨ ਰੂਪਾ।
ਪੇਖ੍ਯੋ ਨੂਰਹਿ ਨੂਰ ਸ੍ਰੂਪਾ।
ਅਮਿਤਿ ਅਪਾਰ ਦਸੋ ਦਿਸ ਮਾਹੀ।
ਜਗਮਗਾਤ ਪ੍ਰਕਾਸ਼ ਮਹਾਂਹੀਂ[1] ॥੬੪॥
[1]ਮਹਾਨ ਪ੍ਰਕਾਸ਼ ਚਮਕ ਰਿਹਾ ਹੈ।
ਕੋਟ ਬੀਜਰੀ[1] ਸੂਰ[2] ਅਪਾਰੈ।
[1]ਕ੍ਰੋੜਾਂ ਬਿਜਲੀਆਂ। [2]ਸੂਰਜ।
ਫੀਕੇ ਦੀਸਹਿਂ ਤਾਹਿਂ ਅਗਾਰੈ।
ਮਾਰਤੰਡ ਮੰਡਲ ਮੈ ਜੈਸੇ।
ਦੀਪ[1] ਨਖ੍ਯਤ[2] ਜੁਗਨੂ[3] ਗਤ[11] ਐਸੇ ॥੬੫॥
[1]ਦੀਵੇ। [2]ਤਾਰਿਆਂ। [3](ਤੇ) ਟਟਹਿਣਿਆਂ ਦੀ। [11]ਹਾਲਤ ਹੁੰਦੀ ਹੈ।
ਮਾਯਾ ਸਬਲ[1] ਪ੍ਰਭੂ ਹੈ ਵਹੈ।
[1]ਮਾਇਆ ਦੇ ਬਲ ਸਹਿਤ।
ਸਰਬ ਸ਼ਕਤਿ ਮਤ ਜਿਹਿਂ ਸ੍ਰੁਤਿ ਕਹੈਂ।
ਜਾਂ ਕੀ ਸੱਤਾ ਗਹਿ ਕਰਿ ਮਾਯਾ।
ਛਿਨ ਮਹਿ ਰਚਿ ਹੈ ਅੰਡ ਨਿਕਾਯਾ[1] ॥੬੬॥
[1]ਸਾਰੇ ਬ੍ਰਹਮੰਡ।
ਜੀਵ ਅਜੀਵ[1] ਅਸੁਰ ਸੁਰ ਜੇਤੇ।
[1]ਚੇਤਨ ਤੇ ਜੜ੍ਹ।
ਹੋਵਤਿ ਪਲ ਮੈ ਪ੍ਰਗਟ ਤੇਤੇ।
ਜਯੋਂ ਜੀਵਾਤਮ ਕੀ ਗਹਿ ਸੱਤਾ।
ਸ੍ਵਪਨ ਪਰਪੰਚ ਰਚਿਤ ਥਿਤਿ ਅੱਤਾ[1] ॥੬੭॥
[1](ਮਨ) ਬਹੁਤਾ ਟਿਕ ਕੇ ਸੁਪਨੇ ਦਾ ਸੰਸਾਰਰਚਦਾ ਹੈ।
ਤਹਿਂ ਤੇ ਗੁਰ ਕੋ ਭਯੋ ਅਵਾਜਾ।
ਜਿਹਿਂ ਹਿਤ ਗਏ ਕਰੋ ਵਹਿ ਕਾਜਾ।
ਨਾਮੁ ਭਗਤਿ ਬ੍ਰਹਮ ਗਯਾਨ ਦਿਢੈ ਕੈ।
ਧਰ ਪਰ ਪਰਮ ਧਰਮ ਬਿਥਰੈ ਕੈ ॥੬੮॥
ਦਸ ਬਪੁ ਥਪਿ[1] ਫਿਰ ਈਹਾਂ ਅੱਈਓ।
[1]ਦਸ ਸਰੂਪ ਧਾਰ ਕੇ।
ਇਸੀ ਜੋਤਿ ਮਹਿ ਜੋਤਿ ਮਿਲੱਈਓ।
ਜੋ ਜਨ ਬਚਨ ਤੁਮਾਰ ਕਮਾਵੈ।
ਸੋ ਭੀ ਹਮਰੇ ਰੂਪ ਸਮਾਵੈ ॥੬੯॥
ਯਹਿ ਬਾਨੀ ਸੁਨਿ ਸੁਖਦ ਮਹਾਨੀ।
ਪੁਨ ਅਸ ਉਸਤਤਿ ਗੁਰੂ ਬਖਾਨੀ ॥੭੦॥

ਤ੍ਰਿਭੰਗੀ ਛੰਦ:

ਜੈ ਦੀਨ ਦਯਾਲੰ, ਜਨ ਪ੍ਰਤਿਪਾਲੰ,
ਕਰਤ ਨਿਹਾਲੰ, ਨਿਜ ਦਾਸੰ।
ਹਰਿ ਹਰ ਬਿਧਿ ਬੰਦਨ[1], ਪਾਪ ਨਿਕੰਦਨ[2],
[1]ਵਿਸ਼ਨ, ਸ਼ਿਵ ਤੇ ਬ੍ਰਹਮਾ ਦੇ ਬੰਦਨਾ ਕਰਨ ਯੋਗ। [2]ਕੱਟਣ ਵਾਲੇ।
ਕਾਟ ਕੁਫੰਦਨ[1], ਸੁਖਰਾਸੰ।
[1]ਖੋਟੀਆਂ ਫਾਹੀਆਂ।
ਮਾਯਾ ਅਲਵੱਤਾ[1], ਲੈ ਤੁਵ ਸੱਤਾ,
[1]ਪ੍ਰੰਤੂ।
ਰਚਿ ਹੈ ਅੱਤਾ[1], ਜਗ ਅਖਲੰ[2]।
[1]ਬਹੁਤਾ। [2]ਸਾਰਾ।
ਫੁਰਨੇ ਚਖ ਕੋਰਨ, ਅੰਡ ਕਰੋਰਨ,
ਹੋਵਤ ਫੌਰਨ, ਤਵ ਨਿਖਲੰ[1] ॥੭੧॥
[1]{ਤਵ} ਤੇਰੇ ਨੇਤ੍ਰਾਂ ਦੇ ਕੋਨੇ ਫਰਕਣ ਨਾਲ {ਨਿਖਲੰ} ਸਮੂੰਹ ਕ੍ਰੋੜਾਂ ਬ੍ਰਹਮੰਡ ਛੇਤੀ (ਪੈਦਾ) ਹੋ ਜਾਂਦੇ ਹਨ।

ਯਹਿ ਤੇਰੀ ਮਾਯਾ, ਚਲਿਤ ਦਿਖਾਯਾ,
ਕੂਰ ਬਨਾਯਾ, ਸਾਚ ਸਮੰ।
ਜਿਮ ਖੇਲ ਮਦਾਰੀ, ਮਰੁ ਥਲੁ ਵਾਰੀ[1],
[1]ਮਾਰੂ ਥਲ 'ਚ ਪਾਣੀ।
ਰਜੁ ਮਝਾਰੀ, ਮਾਰ ਤਮੰ[1]।
[1]ਅਨ੍ਹੇਰੇ ਵਿੱਚਰੱਸੀ ਦਾ ਸੱਪ (ਪ੍ਰਤੀਤ ਹੁੰਦਾ ਹੈ)।
ਤੂੰ ਸਰਬ ਮਝਾਰਾ, ਰਹਤਿ ਨਿਰਾਰਾ,
ਰੂਪ ਤੁਮਾਰਾ, ਚਰਾਚਰੰ[1]।
[1]ਜੜ੍ਹ ਤੇ ਚੇਤਨ ਵਿੱਚ।
ਸਤਿ ਚਿਤ ਆਨੰਦਾ, ਆਨੰਦ ਕੰਦਾ[1],
[1]ਬੱਦਲ।
ਅਹੋ ਮੁਕੰਦਾ, ਸੁਰ ਅਸੁਰੰ ॥੭੨॥
ਜੈ ਜੈ ਜਗ ਕਰਣੰ[1], ਭਰਣ[2] ਸਘਰਣੰ[3]
[1]ਪੈਦਾ ਕਰਨ ਵਾਲੇ। [2]ਪਾਲਣਾ ਕਰਨ ਵਾਲੇ। [3]ਨਾਸ ਕਰਨ ਵਾਲੇ।
ਅਸਰਣ ਸਰਣੰ[1], ਸੁਖਰਾਸੀ।
[1]ਨਿਆਸਰਿਆਂ ਨੂੰ ਆਸਰਾ ਦੇਣ ਵਾਲੇ।
ਸਬਿ ਦੇਵਨ ਦੇਵਾ, ਅਲਖ ਅਭੇਵਾ,
ਦਾਯਕ ਮੇਵਾ, ਅਬਿਨਾਸੀ।
ਤਿਰਗੁਣ ਆਤੀਤਾ[1], ਪਤਿਤ ਪੁਨੀਤਾ,
[1]ਤਿੰਨਾਂ ਗੁਣਾਂ ਤੋਂ ਅਸੰਗ।
ਕਰਤਿ ਅਭੀਤਾ[1] ਸਰਣਾਯੰ।
[1]ਨਿਰਭੈ।
ਜੈ ਅਲਖ ਅਲੇਖੰ, ਰੂਪ ਨ ਰੇਖੰ,
ਬੇਖ ਅਬੇਖੰ, ਨਿਰਣਾਯੰ[1] ॥੭੩॥
[1]ਨਿਰਣਾ ਕਰ ਕੇ ਦੇਖਿਆ ਹੈ ਕਿ ਤੂੰ {ਬੇਖ} ਮੁੱਢ ਤੋਂ {ਅਬੇਖੰ} ਅਮੁੱਢ ਭਾਵ ਨੂੰ ਨਿਰਮੂਲ ਰੂਪ ਹੈ।
ਖਲ ਖੰਡ ਅਖੰਡੰ[1], ਤੇਜ ਪ੍ਰਚੰਡੰ[2],
[1]ਲਗਾਤਾਰ ਮੂਰਖਾਂ ਦਾ ਨਾਸ ਕਰਨ ਵਾਲੇ ਹੋ। [2]ਤਿੱਖੇ ਤੇਜ ਵਾਲੇ ਹੋ।
ਦੰਡ ਅਦੰਡੰ[1], ਛਲ ਛੰਡੰ[2]।
[1]ਆਪ ਦੰਡ ਤੋਂ ਅਦੰਡ ਹੋ। (ਅ) ਜਿਨ੍ਹਾਂ ਨੂੰ ਕੋਈ ਦੰਡ ਨਾ ਦੇ ਸਕੇ ਉਨ੍ਹਾਂ ਨੂੰ ਦੰਡ ਦੇਣ ਵਾਲੇ ਹੋ। [2]ਛਲ ਨੂੰ ਨਾਸ ਕਰਨ ਵਾਲੇ ਹੋ।
ਖੰਡਰੁ ਬ੍ਰਹਮੰਡਨ, ਅਖਲਹਿ ਮੰਡਨ[1],
[1]ਸਾਰਿਆਂ ਨੂੰ ਰਚਨ ਵਾਲੇ।
ਬਿਪਤਿ ਬਿਹੰਡਨ[1], ਬਰ ਬੰਡੰ[2]।
[1]ਬਿਪਤਾ ਨੂੰ ਨਾਸ ਕਰਨ ਵਾਲੇ। [2]ਵਰਾਂ ਨੂੰ ਵੰਡਣ ਵਾਲੇ।
ਜੈ ਬਿਸ੍ਵ ਬਿਭੂਖਨ[1], ਮੁਨਿ ਮਨ ਪੂਖਨ[2],
[1]ਸੰਸਾਰ ਦੇ ਗਹਿਣਾ ਰੂਪ। [2]ਤ੍ਰਿਪਤ ਕਰਨ ਵਾਲੇ।
ਅਤੀ ਅਦੂਖਨ[1], ਅਵਿਰੇਖੰ[2]।
[1]ਦੋਸ਼ਾਂ ਤੋਂ ਰਹਿਤ। [2]ਵਿਚਾਰਿਆ ਹੈ।
ਮਾਯਾ ਆਧਾਰੰ, ਨਿਰ ਬੇਕਾਰੰ,
ਸਰਬ ਪ੍ਰਕਾਰੰ, ਸਬ ਸੇਖੰ[1] ॥੭੪॥
[1]ਸਾਰਿਆਂ ਵਿੱਚੋਂ।
ਹਮਰਾ ਅਤਿ ਬੰਦਨ, ਲਿਹੁ ਜਗ ਬੰਦਨ[1],
[1]ਜਗਤ ਦੇ ਬੰਦਨਾ ਕਰਨ ਯੋਗ।
ਫੁਰੈ ਸੁਛੰਦਨ[1] ਛੰਦ ਸੁਚੈ[2]।
[1]ਸੁਤੰਤਰ, ਆਪ ਮੁਹਾਰੇ। [2]ਪਵਿੱਤ੍ਰ।
ਜਿਹ ਪਢਿ ਸੁਨਿ ਲੋਕੀ, ਹੋਇ ਬਿਸੋਕੀ[1],
[1]ਅਨੰਦ।
ਪੈਹਿਂ ਅਰੋਕੀ, ਪਦ ਸਉਚੈ[1] ॥੭੫॥
[1]ਪਵਿੱਤ੍ਰ ਪਦਵੀ।

ਦੋਹਰਾ:

ਤਥਾ ਮਸਤੁ[1] ਬਰ[2] ਦਰਸ ਗਹਿ[3],
[1](ਜਿਵੇਂ ਤੁਸਾਂ ਕਿਹਾ ਹੈ) ਤਿਵੇਂ ਹੀ ਹੋਵੇਗਾ। [2]ਵਰ ਲੈ ਕੇ। [3]ਦਰਸ਼ਨ ਕਰਕੇ।
ਆਇਸ[1] ਪਾਇ ਗੁਰੇਸ[2]।
[1]ਆਗਿਆ। [2]ਅਕਾਲ ਪੁਰਖ ਤੋਂ।
ਖਿਤ ਮੰਡਲ[1] ਕੀ ਦਿਸ ਫਿਰੇ,
[1]ਧਰਤੀ ਮੰਡਲ, ਮਾਤ ਲੋਕ।
ਗੁਰ ਹ੍ਵੈ ਮੋਦ ਬਿਸੇਸ ॥੭੬॥
ਸੁਰ ਨਰ ਮੁਨਿ ਜਨ ਸਿੱਧ ਗਨ,

ਸ਼ਕਤੀ ਅਤੀ ਨਿਹਾਰ।
ਦਰਸੈਂ ਗੁਰ ਕੋ ਮੋਦ ਧਰਿ,
ਪਰਸੈਂ ਪਗ ਸੁਖਕਾਰ ॥੭੭॥
ਕਹੈਂ ਪਰਸਪਰ ਆਜ ਲੌਂ,
ਨਰ ਤਨ ਧਾਰੀ ਕੋਇ।
ਗਯੋ ਨ ਆਗੇ ਜਾਇਗੋ,
ਆਏ ਜਹਿਂ ਗੁਰ ਹੋਇ ॥੭੮॥
ਊਨੇ ਪਰਬਤ ਆਇ ਗੁਰ,
ਸੰਗੀ ਲੀਨੇ ਸੰਗ।
ਰਿਖਿ ਮੁਨਿ ਗਨ ਕੌਂ ਮਿਲਤਿ ਮਗ,
ਚਲੇ ਕਿਲਾਸ਼ ਉਲੰਗ[1] ॥੭੯॥ — [1]ਲੰਘ ਕੇ।

ਚੌਪਈ:
ਮਤ ਕੋਊ ਮਨ ਸ਼ੰਕਾ ਮਾਨੇ।
ਸੁਰਨ ਪੁਰਨ[1] ਕਿਮ ਗੁਰੂ ਪਜਾਨੇ। — [1]ਦੇਵਤਿਆਂ ਦੀਆਂ ਪੁਰੀਆਂ ਵਿੱਚ।
ਸਨਕਾਦਿਕ ਨਾਰਦ ਭ੍ਰਿਗੁ ਆਦੀ।
ਜਾਤਿ ਰਹੇ ਜਿਮ ਬੇਤਾਦਾਦੀ[1] ॥੮੦॥ — [1]ਅਣਗਿਣਤ।
ਯਹਿ ਕੈਮੁੱਤਕ ਨਜਾਇ[1] ਲਿਆ ਹੈ। — [1]ਜਿਸ ਨੇ ਵੱਡਾ ਕੰਮ ਕਰ ਲਿਆ ਹੋਵੇ ਉਸ ਨੂੰ ਛੋਟਾ ਕੰਮ ਕਰਨ 'ਚ ਕੀ ਔਖਿਆਈ ਹੈ।
ਜਹਿਂ ਗਿਰ[1] ਉਡੈ ਤੂਲ[2] ਤਹਿਂ ਕਿਆ ਹੈ। — [1]ਪਹਾੜ। [2]ਰੂੰ।
ਉਨਿ ਤੈ ਦਹ ਗੁਨਿ ਸ਼ਕਤੀ ਵਾਰੇ।
ਥੇ ਸਤਿਗੁਰ ਪੂਰਨ ਅਵਤਾਰੇ ॥੮੧॥
ਜੇ ਜੇ ਕਾਮ ਸਤਿਗੁਰੂ ਕਰੇ।
ਕਹੋ ਕਹਾਂ ਕਿਸ ਰਿਖਿ ਮੁਨਿ ਧਰੇ[1]। — [1]ਕੀਤੇ।
ਪੇਖਿ ਪ੍ਰਸਪਰ ਕਹਿਂ ਮੁਨਿ ਬ੍ਰਿੰਦਾ।
ਹੈ ਨਰ ਤਨ ਯਹਿ ਸਹੀ ਗੁਬਿੰਦਾ ॥੮੨॥
ਬਿਹਰਤਿ[1] ਧਰਨੀ ਕਰਤਿ ਪਵਿੱਤਾ। — [1]ਵਿਚਰ ਕੇ।
ਲੋਗਨ ਕੀ ਕਲਜਾਨ ਨਮਿੱਤਾ।
ਸੰਗ ਪਿਖੇ ਬਾਲਾ ਮਰਦਾਨਾ।
ਯਾ ਬਿਧਿ ਛਬਿ[1] ਬਹੁ ਰਿਖਿਨਿ ਬਖਾਨਾ ॥੮੩॥ — [1]ਸੋਭਾ, ਉਪਮਾ।
ਯਹਿ ਗੁਨ ਤੀਨ[1] ਕਿ ਤੀਨ ਕਾਲ[2] ਹੈਂ। — [1]ਤਿੰਨ ਗੁਣ (ਰਜੋ, ਸਤੋ, ਤਮੋ)। [2]ਤਿੰਨ ਸਮੇਂ (ਭੂਤ, ਭਵਿੱਖਤ, ਵਰਤਮਾਨ)।
ਤੀਨ ਗਯਾਨ[1] ਕੈ ਤੀਨ ਜ੍ਵਾਲ[2] ਹੈਂ। — [1]ਤਿੰਨ ਤਰ੍ਹਾਂ ਦਾ ਗਿਆਨ (ਸਮਾਨ, ਵਿਸ਼ੇਸ਼, ? ?)। [2]ਤਿੰਨ ਅੱਗਾਂ (ਜਠਰਾਗਨੀ)-ਪੇਟ ਦੀ ਅੱਗ, ਬੜਵਾਨਲਿ-ਸਮੁੰਦਰ ਦੀ ਅੱਗ, ਦਵਾਨਲ-ਜੰਗਲ ਜਾਂ ਚੁੱਲੇ ਦੀ ਅੱਗ)।
ਤੀਨ ਲੋਕ[1] ਕਿਤ ਤੀਨ ਦੇਵ[2] ਹੈਂ। — [1]ਤਿੰਨ ਲੋਕ (ਸੁਰਗ, ਮਾਤ, ਪਤਾਲ)। [2]ਤਿੰਨ ਦੇਵਤੇ (ਬ੍ਰਹਮਾ, ਬਿਸ਼ਨ, ਸ਼ਿਵ)।
ਤੀਨ ਤ੍ਰਿਕ[1] ਕਿਤ[2] ਤੀਨ ਭੇਵ[3] ਹੈਂ ॥੮੪॥ — [1]ਤਿੰਨਾਂ ਦਾ ਇਕੱਠ ਜਿਵੇਂ ਗਿਆਤਾ, ਗਿਆਨ, ਗੇਯ ਆਦਿ। [2]ਜਾਂ। [3]ਤਿੰਨ ਭੇਦ (ਸਜਾਤੀ, ਬਿਜਾਤੀ, ਸੁਗਤ)।

ਬ੍ਰਹਮ ਈਸ਼ ਆਤਮ ਤਨ ਧਾਰੇ[1]। — [1](ਜਾਂ ਸਮਝੋ) ਬ੍ਰਹਮ, ਈਸ਼ਰ ਤੇ ਆਤਮਾ ਨੇ (ਹੀ ਤਿੰਨ) ਸ਼ਰੀਰ ਧਾਰੇ ਹਨ।

ਕਿਧੌਂ ਕਾਂਡ ਤ੍ਰੈ ਬੇਦ[1] ਉਦਾਰੇ। — [1]ਵੇਦ ਦੇ ਤਿੰਨ ਕਾਂਡ (ਕਰਮ, ਉਪਾਸ਼ਨਾ, ਗਿਆਨ)।
ਤੀਨ ਜੀਵ[1] ਤਿਨ ਤੀਨ ਅਵਸਥਾ[2]। — [1]ਤਿੰਨ ਜੀਵ (ਵਿਸ, ਤੈਜਸ, ਪ੍ਰੱਗਜ)। [2]ਤਿੰਨ ਅਵਸਥਾਵਾਂ।
ਆਨੰਦ ਤ੍ਰੈ[1], ਕੈ ਤੀਨੋ ਰਸਤਾ[2] ॥ ੮੫ ॥ — [1]ਤਿੰਨ ਅਨੰਦ (ਬ੍ਰਹਮਾਨੰਦ, ਭਜਨਾਨੰਦ, ਵਿਸ਼ਯਾਨੰਦ)। [2]ਤਿੰਨਰਾਹ (ਜੋਗ, ਭਗਤੀ, ਗਿਆਨ)।

ਯਾ ਬਿਧਿ ਰਿਖਿ ਬਹੁ ਕਲਪਨ ਕਰਿ ਕੈ।
ਬਾਰ ਬਾਰ ਬੰਦੇ ਮੁਦਿ ਭਰਿ ਕੈ।
ਯਾਰ ਕੰਦ ਤਿੱਬਤ ਸਬ ਹੇਰਾ।
ਸ਼ਹਿਰ ਅਸਕਰਦੂ ਥਿਰੇ ਬਧੇਰਾ ॥ ੮੬ ॥
ਹੁਤੋ ਕਲੰਦਰ ਗੌਸ[1] ਬੁਖਾਰੀ[2]। — [1]ਕਲੰਦਰ ਤੇ ਗੌਸ ਮੁਸਲਮਾਨ ਫ਼ਕੀਰਾਂ ਦੇ ਦਰਜੇ ਹਨ। [2]ਨਾਮ।
ਤਹਾਂ ਫਕੀਰ ਪੀਰ ਇਕ ਭਾਰੀ।
ਕਰਿ ਗੋਸ਼ਟ ਗੁਰ ਸੋਂ ਵਹਿ ਹਾਰਾ।
ਸਾਦਕ[1] ਬਨਾ ਨਿਮਯੋ ਜਗ ਸਾਰਾ ॥ ੮੭ ॥ — [1]ਸ਼ਰਧਾਲੂ।
ਅਬਿ ਲੌ ਜਗਾ ਅਹੇ ਗੁਰ ਕੇਰੀ।
ਦੁਰਗ[1] ਅਸਕਰਦੂ ਪਾਸ ਬਡੇਰੀ। — [1]ਕਿਲ੍ਹਾ।
ਨਾਨਕ ਪੀਰ ਨਾਮ ਸੈਂ ਧਜਾਵੈਂ।
ਮੰਨਤ ਕੇਰ ਕੜਾਹ ਚਢਾਵੈਂ ॥ ੮੮ ॥
ਜੰਮੂ ਕੀ ਸੀਮਾ[1] ਹੈ ਤਹਾਂ। — [1]ਹੱਦ।
ਯਹਿਂ ਤੇ[1] ਸਿਖ ਪਿਖਿ ਆਏ ਵਹਾਂ[2]। — [1]ਇਸ ਥਾਂ ਤੋਂ। [2]ਓਥੇ।
ਤਹਿਂ ਤੇ ਚਲਿ ਗੁਰ ਪੁੰਗਰ ਦੇਸ[1]। — [1]ਪੰਗੂ ਦੇਸ ਜਿਸ ਨੂੰ ਪਾਂਗਾ ਭੀ ਆਖਦੇ ਹਨ।
ਪੇਖੇ ਨੰਗੇ ਲੋਗ ਬਿਸੇਸ ॥ ੮੯ ॥
ਰਹਿ ਛੈ ਮਾਸ ਕੰਦਰਾ ਮਾਹੀ।
ਬਰਫ਼ ਢਰਤਿ ਫਿਰ ਨਿਕਸਤ ਨਾਹੀ।
ਕੰਦ ਮੂਲ ਪਲ[1] ਸਦ ਹੀ ਖੈਹੈਂ। — [1]ਮਾਸ।
ਅੰਨ ਨਹੀ ਤਹਿਂ ਪੈਦਾ ਹ੍ਵੈ ਹੈ ॥ ੯੦ ॥

ਦੋਹਰਾ:

ਮਨ ਮਹੇਸ਼[1] ਕੋ ਦੇਖਿ ਪੁਨ, — [1]ਪਹਾੜ ਦਾ ਨਾਮ।
ਮਾਨ ਸਰੋਵਰ ਆਇ।
ਮਾਨ ਤਲਾਈ ਕਹਤਿ ਜਿਹ,
ਮਿਲੇ ਸਿੱਧ ਬਹੁ ਤਾਇ[1] ॥ ੯੧ ॥ — [1]ਤਿਸ ਥਾਂ।

ਚੌਪਈ:

ਤਹਿਂ ਤੇ ਚਲਿ ਗੁਰ ਅਏ ਅਗਾਰੀ।
ਅਮਰ ਨਾਥ ਪੇਖਯੋ ਤ੍ਰਿਪੁਰਾਰੀ[1]। — [1]ਸ਼ਿਵ ਦਾ।
ਅਮਰ ਕਥਾ ਜਹਿਂ ਬੈਠਿ ਸੁਨਾਈ।
ਸ਼ਿਵਹਿ ਸ਼ਿਵਾ ਪ੍ਰਤਿ[1] ਇਕੰਤ ਥਿਰਾਈ[2] ॥ ੯੨ ॥ — [1]ਸ਼ਿਵ ਨੇ ਪਾਰਬਤੀ ਨੂੰ। [2]ਬੈਠ ਕੇ।
ਲਿੰਗ ਬਰਫ਼ ਕਾ ਕੰਦੂ ਅੰਦਰ।

ਬਨਿ ਹੈ ਇਸ ਤਦਬੀਰਹਿ[1] ਸੁੰਦਰ। — [1]ਢੰਗ ਨਾਲ।
ਹੈ ਸੁਰਾਖ ਪਰਬਤ ਕੇ ਮਾਂਹੀ।
ਤਿਹ ਪਰ ਹਿਮ[1] ਜਬਿ ਪਰ ਹੈ ਵਾਹੀਂ ॥੯੩॥ — [1]ਬਰਫ਼।
ਟਪਕ ਟਪਕ ਹਿਮ ਨੀਚੇ ਜਮ ਹੈ।
ਤਾਂ ਤੇ ਲਿੰਗ ਬਰਫ ਕਾਂ ਬਨ ਹੈ[1]। — [1]ਬਣ ਜਾਂਦਾ ਹੈ।
ਸਾਵਨ ਮਾਸ ਜਾਤ੍ਰ ਜੈਹੈਂ।
ਵਹੈ ਲਿੰਗ ਪਿਖਿ ਧੰਨਜ ਮਨੈ ਹੈਂ ॥੯੪॥
ਔਰਤ ਮਰਦ ਨਗਨ ਬਨਿ[1] ਜਾਹੀਂ। — [1]ਬਣ ਕੇ, ਹੋ ਕੇ।
ਭੋਜ ਪਤ੍ਰ ਇਕ ਕਮਰ ਰਖਾਹੀਂ।
ਪੂਜਾ ਆਧੀ ਲੇਤ ਗੁਸਾਈ।
ਜੋ ਛੜੀਆ[1] ਸੰਗ ਜਾਤ੍ਰ ਨ ਜਾਈ ॥੯੫॥ — [1]ਛਟੀ ਵਾਲਾ ਗੋਸਾਈਂ।
ਅੱਧੀ ਲੈਹੈਂ ਮੁੱਸਲਮਾਨੂ।
ਮਗ ਮੈ ਢਿਗ ਜੋ ਬਸੈਂ ਮਹਾਨੂੰ।
ਤਹਿਂ ਤੇ ਚਲਿ ਸਤਿਗੁਰ ਅਗਵਾਏ।
ਤੀਰਥ ਮਟਨ ਆਦਿ ਦਰਸਾਏ ॥੯੬॥
ਲੋਗ ਪਹਾਰੀ ਮਹਾਂ ਅਗਜਾਨੀ।
ਮਾਨਤਿ ਪਾਹਨ ਦੇਵਰੁ ਪਾਨੀ[1]। — [1]ਪੱਥਰਾਂ ਤੇ ਪਾਣੀ ਨੂੰ ਦੇਵਤੇ ਮੰਨਦੇ ਹਨ।
ਨਾਰ ਸਿੰਘ ਕੋ ਭੈਰੋਂ ਤਾਂਈ[1]। — [1]ਨਰ ਸਿੰਘ ਨੂੰ ਤੇ ਭੈਰੋਂ ਨੂੰ (ਵੀ ਮੰਨਦੇ ਹਨ)।
ਜਨਕ ਮਹਲ ਜਬਿ ਗਏ ਗੁਸਾਂਈ ॥੯੭॥

ਕਬਿੱਤ:

ਜੇਤਿਕ ਸੋ ਦੇਸ ਹਨੂਮਾਨ ਕੋ ਪ੍ਰਮੇਸ਼ ਜਾਨਿ,
ਪੂਜਤਿ ਮਹਾਨ ਕਰੈਂ ਜਾਨ ਲੌ ਕੁਰਬਾਨ ਹੈਂ।
ਗਏ ਜਬਿ ਤਹਾਂ ਗੁਰ ਆਏ ਸਬਿ ਲੋਕ ਜੁਰਿ[1], — [1]ਜੁੜ ਕੇ, ਇਕੱਠੇ ਹੋ ਕੇ।
ਕਹਯੋ ਉਨਿ ਦੇਵ ਫੁਰ[1] ਏਈ ਬਲਵਾਨ ਹੈ। — [1]ਸੱਚਾ ਦੇਵਤਾ।
ਏਕ ਹੀ ਫਲਾਂਗ ਸਿੰਧੁ ਪਾਰ ਹ੍ਵੈ ਉਜਾਰ ਬਨ[1], — [1]ਇਕ ਹੀ ਛਾਲ ਨਾਲ ਸਮੁੰਦਰ ਪਾਰ ਹੋ ਕੇ (ਰਾਵਣ ਦਾ) ਬਾਗ਼ ਉਜਾੜ ਦਿੱਤਾ।
ਲੰਕ ਜਾਰ[1] ਸੀਯ ਸੋਧ[2] ਦੀਨੋ ਰਾਮ ਆਨ ਹੈ। — [1]ਲੰਕਾ ਸਾੜ ਕੇ। [2]ਸੀਤਾ ਦੀ ਖ਼ਬਰ।
ਸਾਗਰ ਬੰਧਾਇ[1] ਲੰਕਪਤਿ ਘਾਇ[2] ਜਿਆਇ ਸ਼ੇਸ਼[3], — [1]ਸਮੁੰਦਰ ਤੇ (ਪੁਲ) ਬੰਨ੍ਹਾ ਕੇ। [2]ਰਾਵਣ ਮਾਰ ਕੇ। [3]ਲਛਮਣ ਨੂੰ ਜਿਉਂਦਾ ਕਰਕੇ। {ਸ਼ੇਸ਼ ਨਾਗ ਦਾ ਅਵਤਾਰ ਹੋਣ ਤੇ ਲਛਮਣ ਨੂੰ ਸ਼ੇਸ਼ ਕਿਹਾ ਹੈ।}
ਰਾਮ ਸੀਅ ਕੋ ਲਿਆਇ ਤਖਤ ਦਿਲਾਨ[1] ਹੈ ॥੯੮॥ — [1]ਦੁਆਇਆ।
ਅਪ੍ਰਮਾਨ[1] ਬਲ ਹਨੂਮਾਨ ਸਮ ਆਨ ਨਾਹਿਂ, — [1]ਮਿਣਤੀ ਤੋਂ ਰਹਿਤ।
ਪਾਇਕ[1] ਹੈ ਲਾਇਕ ਸੁਰਾਮ ਕੌ ਮਿਲਾਨ ਕੌ। — [1]ਸੇਵਕ।
ਯਾਂਹੀ ਤੇ ਸੇਵਤਿ ਹਮ, ਨਿਸ ਦਿਨ ਤਾਂਹੀ ਸਬਿ,
ਭੁਗਤਿ ਮੁਕਤਿ ਦਾਨ[1] ਜਾਨਤਿ ਨ ਆਨ ਕੋ। — [1]ਦੇਣ ਵਾਲਾ।
ਕਹਯੋ ਗੁਰ ਏਰੇ ਮੂਢ ਭੂਲੇ ਹੋ ਅਗੂਢ[1] ਤੁਮ, — [1]ਪ੍ਰਤੱਖ ਹੀ।
ਭਏ ਬੂਡ[1] ਬਾਵਰੇ ਨ ਕਰਤ ਸਜਾਨ ਕੋ। — [1]ਡੁੱਬੇ ਹੋਏ।
ਰਾਮ ਦਸਰਥ ਪੂਤ ਭਯੋ ਏਕ ਭੂਪ ਪੂਤ,

| | |
|---|---|
| ਹਨੂੰ ਤਾਹਿ ਦੂਤ[1] ਕੈਸੇ ਕਰਿ ਹੈ ਕਲਜਾਨ ਕੋ ॥੯੯॥ | [1]ਹਲਕਾਰਾ। |
| ਬਡੋ ਅਫਸੋਸ ਭਾਰੀ, ਧਾਰੀ ਮਤਿ ਦੋਸ਼ਵਾਰੀ | |
| ਪਾਇ ਸਰਦਾਰੀ ਫਿਰ ਪਾਜੀਪਨੋ[1] ਕਰਿ ਹੈ। | [1]ਕਾਇਰਤਾ, ਨੀਚਤਾ। |
| ਜੈਸੇ ਕੋਈ ਬਾਦਸ਼ਾਹਿ, ਰੰਕ[1] ਤੇ ਸੁ ਧਨ ਚਾਹਿ, | [1]ਕੰਗਾਲ। |
| ਸਿੰਘ[1] ਹੋਇ ਸਜਾਰ[2] ਤੈ ਧਰਤਿ ਅਤਿ ਡਰ ਹੈ। | [1]ਸ਼ੇਰ। [2]ਗਿੱਦੜ। |
| ਬਾਰੂ ਤੈ[1] ਚਹੈ ਸੁ ਤੇਲ, ਬਾਂਝ ਸੁਤ ਹੂੰ ਤੈ ਖੇਲ[2], | [1]ਰੇਤੇ ਤੋਂ। [2]ਵੰਝਿਆ ਤੋਂ ਖੇਡਦਾ ਪੁੱਤਰ। |
| ਪਾਹਨ[1] ਕੀ ਨਾਉ[2] ਤੈ ਦਰਜਾਉ ਕੌਨ ਤਰ ਹੈ। | [1]ਪੱਥਰ। [2]ਬੇੜੀ। |
| ਤੈਸੇ ਹੋਇ ਮਾਨੁਖ ਜੋ ਪੂਜੇ ਪਸੁ, ਪਾਨੀ, ਸਿਲ, | |
| ਗਜਾਨ ਸਿੰਘ ਜਾਨੋ ਸੋ ਤੋ ਬਿਨਾ ਪੂਛ ਖਰ[1] ਹੈ ॥੧੦੦॥ | [1]ਖੋਤਾ, ਗਧਾ। |
| ਜੋਨਿ ਜੇ ਅਪਾਰ ਸਬਿ ਹੀ ਕੋ ਸਰਦਾਰ ਨਰ, | |
| ਮਾਨੁਖ ਅਵਤਾਰ ਕਰਤਾਰ ਕੀਨ ਹੈ ਇਦੈ[1]। | [1]ਇਹੋ ਹੀ, ਇਸੇ ਨੂੰ ਹੀ। |
| ਜੈਸੇ ਬਾਨ ਰਾਘਵੇਸ[1] ਚੱਕ੍ਰ ਬੱਜ੍ਰ ਹਰਿ ਸੁਰੇਸ[2], | [1]ਰਾਮ ਚੰਦ੍ਰ ਦਾ ਤੀਰ। [2]ਵਿਸ਼ਨੂੰ ਦਾ ਸੁਦਰਸ਼ਨ ਚੱਕ੍ਰ ਤੇ ਇੰਦ੍ਰ ਦਾ ਬੱਜ੍ਰ। |
| ਦੰਡ ਧਰਮੇਸ ਮ੍ਰਿਤੁਨੇਸ ਕਾਹੇ ਨ ਖਿਦੈ[1]। | [1]ਮੌਤ ਦੇ ਈਸ਼ਰ ਧਰਮਰਾਜ ਦਾ ਦੰਡ ਕਿਸ ਨੂੰ ਦੁੱਖ ਨਹੀਂ ਦੇਂਦਾ? |
| ਤੈਸੇ ਗੁਰਬਾਨੀ ਬਲਵਾਨੀ ਸੁਨਿ ਕਾਨੀ ਜਨ, | |
| ਐਸੋ ਕੌਨ ਜਗ ਮਾਹਿ ਜਾਂਹਿ ਉਰ ਨ ਭਿਦੈ[1]। | [1]ਜਿਸ ਦਾ ਹਿਰਦਾ ਵਿੰਨ੍ਹਿਆ ਨਹੀਂ ਜਾਂਦਾ। |
| ਆਇ ਪਰੇ ਪਾਇ ਧਾਇ ਜੋਰਿ ਹਾਥ ਮਾਥ ਨਾਇ, | |
| ਭਾਇ ਧਰਿ ਚਹਯੋ ਭਲ[1] ਮਨ ਤਨ ਕੈ ਫਿਦੈ[2] ॥੧੦੧॥ | [1](ਆਪਣਾ) ਭਲਾ। [2]ਕੁਰਬਾਨ ਕੀਤਾ। |
| ਸਤਿਨਾਮੁ ਉਪਦੇਸ਼ ਭਗਤਿ ਜਗਤ ਏਸ, | |
| ਦੈ ਕਰਿ ਬਿਸੇਸ ਗਜਾਨ ਕਲਜਾਨ ਕਾਰੀਆ। | |
| ਇਸੀ ਤੌਰ ਕਈ ਠੌਰ ਗੌਰ[1] ਕਰਿ ਜਾਇ ਗੁਰ, | [1]ਖ਼ਿਆਲ। |
| ਛੁਡਵਾਇ ਮੰਦ ਮਤਿ ਬੈਦਕ ਦਿਢਾਰੀਆ[1]। | [1]ਵੈਦਕ ਮਤ (ਆਸਤਕ ਮਤ) ਪੱਕਾ ਕੀਤਾ। |
| ਜਾਇ ਕਸ਼ਮੀਰ ਪੁਨ ਸੁਖਦ ਸਧੀਰ ਗੁਰ, | |
| ਸ਼ਾਹਾਬਾਦ, ਨੰਤ ਨਾਗ ਆਦਿਕ ਨਿਹਾਰੀਆ। | |
| ਪਾਮ ਪੁਰ, ਸ਼ਾਹ ਪਈ, ਨੱਗਰ ਸ੍ਰੀ ਨਿਹਾਰ[1], | [1]ਸ੍ਰੀ ਨੱਗਰ (ਸ਼ਹਿਰ) ਦੇਖ ਕੇ। |
| ਊਚਿ ਠੌਰ ਬੈਠਿ ਗੁਰ ਸ਼ਬਦ ਉਚਾਰੀਆ ॥੧੦੨॥ | |
| ਸੁਨੀ ਧੁਨੀ[1] ਜਹਾਂ ਤੱਕ, ਦੁਨੀ ਗੁਨੀ[2] ਆਏ ਤੱਕ[3], | [1]ਅਵਾਜ਼। [2]ਦੁਨੀਆਂ ਦੇ ਗੁਣੀ। [3]ਦੇਖਣ ਲਈ। |
| ਚਿੱਤ੍ਰ ਸੇ ਰਹੇਂ ਹੈਂ ਤਕ[1] ਦੈ ਮਨ ਕਰਨ[2] ਹੈਂ। | [1]ਮੂਰਤਾਂ ਵਾਂਗ ਦੇਖਰ ਹੇ ਹਨ। [2]ਕੰਨ। |
| ਹੁਤੇ ਜੇ ਫਕੀਰ ਪੀਰ ਕਸ਼ਮੀਰ ਬੀਚ ਆਏ, | |
| ਭੀਰ ਭਈ ਗੁਰ ਤੀਰ[1] ਚਰਚਾ ਕਰਨ ਹੈਂ। | [1]ਕੋਲ, ਪਾਸ। |
| ਜੇਤਿਕ ਸ੍ਵਾਲ ਕੀਨ, ਪਾਇ ਕੈ ਜਵਾਬ ਪੀਨ[1], | [1]ਪੱਕੇ, ਤਕੜੇ। |
| ਭਏ ਸਬਿ ਦੀਨ ਗਹੇ ਗੁਰ ਕੇ ਚਰਨ ਹੈਂ। | |
| ਬਫਨਾਲ ਗਢਨ ਪੈ[1] ਬਿਦਵਾਨ ਜਢਨ ਪੈ[2], | [1](ਜਿਵੇਂ) ਤੋਪ-ਕਿਲ੍ਹਿਆਂ ਉਪਰ। [2]ਮੂਰਖਾਂ ਉਪਰ। |
| ਤੈਸੇ ਬਾਦੀਓਂ ਪੈ[1] ਗੁਰੂ ਬਚਨ ਵਰਨ ਹੈਂ[2] ॥੧੦੩॥ | [1]ਝਗੜਾਲੂਆਂ ਉਪਰ। [2]ਵਰ੍ਹਦੇ ਹਨ। (ਅ) ਵਰਣਨ ਕਰੀਦੇ ਹਨ। |
| ਪ੍ਰਗਨੇ ਕਾਮਾਨ ਤਟ ਗੰਗਾ ਹਰਿ ਮੁਕਟ ਕੇ, | |
| ਜਾਇ ਮਠ ਸਾਰਦ ਬਿਸਾਰਦ ਨਿਹਾਰੀਆ[1]। | [1]ਕਾਮਾਨ ਦੇ ਇਲਾਕੇ, ਗੰਗਾ ਦੇ ਕਿਨਾਰੇ, ਹਰੀ ਮੁਕਟ ਦੇ ਮਠ ਵਿੱਚ ਜਾ ਕੇ ਉੱਤਮ ਸਰਸੁਤੀ (ਦੁਰਗਾ) ਦੇਵੀ (ਦੀ ਮੂਰਤੀ) ਦੇਖੀ। |

ਕਨਕ[1] ਸਿੰਘਾਸਨ ਜਟਿਤਿ ਮਨਿ ਮਾਨਕ ਪੈ[2],
[1]ਸੋਨੇ ਦਾ। [2]ਉਪਰ ਮਣੀਆਂ ਤੇ ਮਾਣਕ ਜੜੇ ਹੋਏ।

ਦੁਰਗਾ ਕੀ ਮੂਰਤਿ ਪੂਜਤਿ ਦੇਸ ਸਾਰੀਆ।
ਸੁਨਿ ਗੁਰ ਆਵਨ ਔ ਗਾਵਨ ਗੁਸਾਂਈ ਦਿਜ,
ਭਾਮਨਿ[1] ਸਮੇਤ ਆਇ ਮਤ ਯੌਂ ਉਚਾਰੀਆ।
[1]ਇਸਤ੍ਰੀਆਂ।

ਦੁਰਗਾ ਜਜਨ[1] ਔਰ ਭਜਨ ਮਕਾਰ ਪਾਂਚ[2],
[1]ਪੂਜਨ। [2]ਪੰਜ ਮਕਾਰਾਂ ਦਾ ਸੇਵਨ। {ਪੰਜ ਮਕਾਰ-ਮਦਰਾ, ਮਾਸ, ਮੈਥਨ, ਮਾਇਆ, ਮੁਦ੍ਰਾ (ਭੁੱਜੇ ਹੋਏ ਚਣੇ ਤੇ ਚਿੜਵੇ ਅਤੇ ਕਣਕ ਦਾ ਬੇਰੜਾ}।

ਸਜਨ ਹੈਂ ਸਾਚ ਸੋ ਪਰਤਿ ਭਵ ਪਾਰੀਆ ॥੧੦੪॥
ਏਹੀ ਜਗ ਸਿਰਜਨ, ਪਾਲਨ, ਹਰਨ ਹਾਰ,
ਸਰਬ ਸ਼ਕਤਿਵਾਨ, ਮਾਯਾ, ਪ੍ਰਕ੍ਰਿਤੀ[1]।
[1]ਸਾਂਖ ਮਤ ਅਨੁਸਾਰ ਜਗਤ ਦਾ ਮੂਲ ਰੂਪ ਬੀਜ।

ਦੁਬਿਧਾ ਸ੍ਵਰੂਪ ਜਵ ਚੇਤਨ ਅਨੂਪ ਭੂਪ[1],
[1]ਜੜ੍ਹ ਤੇ ਚੇਤਨ ਦੋ ਤਰ੍ਹਾਂ ਦਾ (ਉਸ ਦਾ) ਸਰੂਪ ਹੈ ਉਪਮਾ ਤੋਂ ਰਹਿਤ ਤ {ਭੂ} ਤੱਤਾਂ ਦੀ {ਪ} ਮਾਲਕ ਹੈ।

ਰਜ ਸਤ ਤਮ ਗੁਨਰੂਪ ਹੋਇ ਵਿਰਤੀ[1]।
[1]ਵਰਤ ਰਹੀ ਹੈ।

ਤਮ ਗੁਨ ਹੂੰ ਤੇ ਮਹਿਤਤ੍ਵ[1] ਨਭ[2] ਪੌਨ ਤੇਜ[3],
[1]ਗੁਣਾਂ ਵਿੱਚ ਬਿਖਮਤਾ ਹੋਣ ਕਰ ਕੇ ਪ੍ਰਕ੍ਰਿਤੀ ਦੇ ਖੋਭ ਕਾਰਨ ਜੋ ਤੱਤ ਪੈਦਾ ਹੋਇਆ ਅਤੇ ਜੋ ਸ਼ਰੀਰ ਵਿੱਚ ਬੁੱਧੀ ਰੂਪ ਹੋ ਕੇ ਇਸਥਿਤ ਹੈ। [2]ਅਕਾਸ਼। [3]ਅੱਗ।

ਜਲ ਧਰ[1] ਕ੍ਰਮ ਤੈ[2] ਉਪਾਈ ਪ੍ਰਵਿਰਤੀ[3]।
[1]ਧਰਤੀ। [2]ਨੰਬਰਵਾਰ (ਪੈਦਾ ਹੋਏ)। [3](ਇਨ੍ਹਾਂ ਤੋਂ) ਸੂਖਮ ਸ੍ਰਿਸ਼ਟੀ ਪੈਦਾ ਕੀਤੀ।

ਇਨ ਹੀ ਤੈ ਥੂਲ ਭੂਤ ਭੌਤਕ ਪ੍ਰਪੰਚ ਭਜੋ[1],
[1]ਇਨ੍ਹਾਂ (ਪੰਜਾਂ ਸੂਖਮ ਤੱਤਾਂ) ਤੋਂ (ਪੰਜ) ਸਥੂਲ ਤੱਤ (ਤੇ ਉਨ੍ਹਾਂ ਤੋਂ ਅੱਗੋਂ) ਪੰਜ ਭੌਤਕ ਸੰਸਾਰ (ਪੈਦਾ) ਹੋਇਆ।

ਦੇਖੀਅਤਿ ਕਰਾਹਰ[1] ਸ੍ਰਿਸ਼ਟੀ ਜੁ ਫਿਰਤੀ ॥੧੦੫॥
[1]ਕੁਰਬਲ ਕੁਰਬਲ ਕਰਦੀ।

ਸੂਖਮ ਅਪੰਚੀਕ੍ਰਿਤ[1] ਰਜ ਗੁਨ ਕੀ ਸ੍ਰਿਸ਼ਟਿ,
[1]ਸੂਖਮ ਪੰਜ ਤੱਤ ਜਿਹੜੇ ਪੰਜਾਂ ਹਿੱਸਿਆਂ 'ਚ ਨਹੀਂ ਵੰਡੇ ਗਏ।

ਇੰਦ੍ਰੀ ਸਕਰਮ[1] ਪ੍ਰਾਣ ਵਿਸ਼ੇ ਰਸ ਮਾਨੀਏ[2]।
[1]ਕਰਮਾਂ ਸਹਿਤ ਇੰਦ੍ਰੀਆਂ ਭਾਵ ਪੰਜ ਕਰਮ ਇੰਦ੍ਰੀਆਂ। [2]ਪੰਜ ਪ੍ਰਾਣ ਤੇ ਚੌਦਾਂ ਵਿਸ਼ੇਰਸ ਮੰਨੋ।

ਇੰਦ੍ਰੀ ਗਜਾਨ[1] ਮਨਿ ਬੁਧਿ[2] ਸ਼ਬਦਾਦਿ[3],
[1]ਪੰਜ ਗਿਆਨ ਇੰਦ੍ਰੀਆਂ। [2]ਮਨ ਬੁਧਿ (ਚਿੱਤ ਤੇ ਹੰਕਾਰ ਚਾਰ ਅੰਤਹਕਰਣ)। [3]ਸ਼ਬਦ ਸਪਰਸ ਆਦਿ ਚੌਦਾਂ ਵਿਸ਼ੇ।

ਭਾਨਾਦਿ ਚੌਦਸ ਹੀ ਦੇਵ[1], ਸਤਗੁਨ ਤੈ ਪ੍ਰਮਾਨੀਏ[2]।
[1]ਸੂਰਜ ਆਦਿ ਚੌਦਾਂ ਦੇਵਤੇ। [2]ਸਤੋ ਗੁਣ ਤੋਂ (ਪੈਦਾ ਹੋਏ) ਮੰਨੋ।

ਈਸ਼੍ਵਰ[1] ਹਿਰਨ ਗ੍ਰਭ[2] ਬੈਸ੍ਵਾਨਰ[3] ਈਸ ਤੀਨ[11],
[1]ਸਖੋਪਤ ਸ੍ਰਿਸ਼ਟੀ ਦਾ ਅਭਿਮਾਨੀ (ਈਸ਼ਰ)। [2]ਸੁਪਨ ਸ੍ਰਿਸ਼ਟੀ ਦਾ ਅਭਿਮਾਨੀ (ਈਸ਼ਰ)। [3]ਜਾਗ੍ਰਤ ਸ੍ਰਿਸ਼ਟੀ ਦਾ ਅਭਿਮਾਨੀ (ਈਸ਼ਰ)। [11](ਇਹ) ਤਿੰਨ ਈਸ਼ਰ ਹਨ।

ਤੈਜਸ[1] ਪ੍ਰਾਗ[2] ਬਿਸ੍ਵ[3] ਜੀਵ* ਭਏ ਭਾਨੀਏ[11]।
[1]ਸੁਪਨ ਅਵਸਥਾ ਦਾ ਅਭਿਮਾਨੀ (ਜੀਵ)। [2]ਸਖੋਪਤ ਅਵਸਥਾ ਦਾ ਅਭਿਮਾਨੀ (ਜੀਵ)। [3]ਜਾਗ੍ਰਤ ਅਵਸਥਾ ਦਾ ਅਭਿਮਾਨੀ (ਜੀਵ)। [11](ਇਹ ਤਿੰਨ) ਜੀਵ ਹੋਏ ਕਹੀਏ ਹਨ। *ਇਥੇ ਮੂਲ 'ਚ ਪਾਠ 'ਜੀਤ' ਸੀ ਪਰ ਅਸਾਂ ਇਸ ਨੂੰ 'ਜੀਵ' ਸ਼ੁਧ ਸਮਝ ਕੇ ਠੀਕ ਕਰ ਦਿੱਤਾ ਹੈ।

ਹਰੀ ਹਰ ਅਜਰਮਾ ਉਮਾ ਸਾਰਦਾਇ ਤ੍ਰੈਈ[1],
[1]ਵਿਸ਼ਨੂੰ, ਸ਼ਿਵ, ਬ੍ਰਹਮਾ (ਤੇ ਉਨ੍ਹਾਂ ਦੀਆਂ ਤਿੰਨ ਸ਼ਕਤੀਆਂ) ਲੱਛਮੀ, ਪਾਰਬਤੀ ਤੇ ਸਰਸੁਤੀ ਆਦਿ।

ਰਚੇ ਜਗਿ ਕਾਰ ਏ ਚਲਾਵਨ ਕੋ ਜਾਨੀਏ ॥੧੦੬॥
ਜੇਤਕ ਪ੍ਰਪੰਚ ਹੈ ਬਿਰੰਚ[1] ਔ ਪਪੀਲਕਾ ਲੌਂ[2],
[1]ਬ੍ਰਹਮਾ ਤੋਂ। [2]ਕੀੜੀ ਤੱਕ।

ਜਾਯਾ[1] ਸਬ ਮਾਯਾ ਨੈ ਫੈਲਾਯਾ ਨਿਜ ਤਨ ਹੈ।
[1]ਪੈਦਾ ਕੀਤਾ।

ਯਾਹੀ ਕੋ[1] ਦੁਖਾਵਤਿ ਜੋ ਤਾਹੀ ਕੋ ਸੁ ਘਾਵਤਿ ਹੈ[2],
[1]ਇਸ (ਜਗਤ ਦੇ ਜੀਵਾਂ) ਨੂੰ। [2]ਮਾਰ ਦੇਂਦੀ ਹੈ।

ਅੰਸਾ ਅਵਤਾਰ[1] ਰਾਮ ਕ੍ਰਿਸ਼ਨਾਦਿ ਬਨ ਹੈ।
[1]ਜਿਸ ਅਵਤਾਰ ਵਿੱਚ ਦੇਵਤਿਆਂ ਦੀਆਂ ਕਲਾਂ ਦੇ ਕੁਝ (ਅੰਸ਼) ਹਿੱਸੇ

ਹੋਣ।

ਜਬਿ ਅਵਤਾਰਨ ਤੈ ਰਾਖਸ਼ ਮਰਤ ਨਾਹਿ,
ਆਪ ਸ਼ਮਸ਼ੇਰ ਗਹਿ ਫੇਰ ਤਿਨੈ ਹਨ ਹੈ।
ਐਸੀ ਸੁਨਿ ਬਾਨੀ ਦੇਵੀ ਭਗਤ ਕੀ ਗਜਾਨੀ ਗੁਰ,
ਦਾਨੀ ਮੋਖ ਭੋਗ ਬੋਲੇ ਖੋਲੇ ਗੁਨ ਗਨ ਹੈਂ ॥੧੦੭॥
ਜਦਜਪਿ ਉਪਾਯਾ ਜਗ ਮਾਯਾ ਤੁਮ ਸਾਚ ਗਾਯਾ,
ਤਦਜਪਿ ਸੁਤੰਤ੍ਰ ਨ ਸਾਕੈ ਕੁਛ ਕਰਿ ਹੈ।
ਬਿਨ ਪ੍ਰਮਾਨ[1] ਬਾਂਝ ਸੁਤਾ ਕੇ ਸਮਾਨ ਜਾਨ, — [1]ਸਬੂਤ।
ਮਾਨਨੌਂ ਅਦ੍ਰਿਸ਼ਟਿ[1] ਹੋਤ ਦ੍ਰਿਸ਼ਟਿ[2] ਅਨੁਸਰ ਹੈ। — [1]ਨ ਦਿੱਸਣ ਵਾਲੀ ਵਸਤੂ। [2]ਦਿੱਸਣ ਵਾਲੀ ਵਸਤੂ।
ਜੈਸੇ ਨਾਰਿ ਪੁਰਖ ਕੇ ਆਸਰੇ ਅਧੀਨ ਰਹਿ,
ਸੁਤਾ ਸੁਤ ਜਨਤਿ[1] ਨ ਜਨੈ ਬਿਨ ਨਰ ਹੈ[2]। — [1]ਧੀਆਂ ਪੁੱਤ੍ਰ ਜੰਮਦੀ ਹੈ। [2](ਪਰ) ਆਦਮੀ ਤੋਂ ਬਿਨਾਂ ਜੰਮ ਨਹੀਂ ਸਕਦੀ।
ਮਾਯਾ ਨਾਰਿ ਬ੍ਰਹਮ ਕੀ ਹੈ ਸ਼ਕਤਿ ਵਿਚਾਰ ਤੈਸੇ,
ਚਿਤ ਕੀ ਸ਼ਕਤਿ ਕਰਿ[1] ਜਗਤ ਬਿਥਰ ਹੈ[2] ॥੧੦੮॥ — [1]ਚੇਤਨ ਦੀ ਸ਼ਕਤੀ ਕਰਕੇ। [2]ਫੈਲਾ ਰਹੀ ਹੈ।
ਮਾਯਾ ਪ੍ਰਣਾਮੀ[1] ਮਿਥਜਾ[2] ਦੁਖਦ ਅਸੁਚੀ[3] ਕਾਮੀ[11], — [1]ਬਦਲ ਜਾਣ ਵਾਲੀ। [2]ਝੂਠੀ। [3]ਅਪਵਿੱਤ੍ਰ। [11]ਕਾਮ ਵਾਸ਼ਨਾ ਵਾਲੀ।
ਜੈਸੋ ਰੂਪ ਯਾ ਕੋ ਤੈਸੋ ਜਗ ਦਿਖਰਾਇ ਹੈ।
ਇੰਦ੍ਰ ਜਾਲ ਜਾਲ ਜਗ[1] ਸ੍ਵਪਨ ਬਿਸਾਲ[2] ਠੂਠ ਚੋਰ[3], — [1]ਸਾਰਾ ਜਗਤ ਇੰਦ੍ਰ ਜਾਲ (ਜਾਦੂਗਰ ਦਾ ਤਮਾਸ਼ਾ) ਹੈ। [2]ਵੱਡਾ ਸੁਪਨਾ। [3]ਟਾਹਣੀਆਂ ਤੋਂ ਬਿਨਾਂ ਦਰੱਖ਼ਤ ਦੇ ਮੁੱਢ ਨੂੰ ਚੋਰ (ਕਲਪ ਲੈਣ ਵਾਲਾ)।
ਰਾਜ ਬਜਾਲ[1] ਖਜਾਲ ਕੀਏ ਨਰਹਾਇ ਹੈ। — [1]ਰਸੀ 'ਚ (ਕਲਪਿਆ) ਸੱਪ।
ਸੱਤ ਹੈ ਨਿਹਾਰੇ ਤੈ ਬਿਚਾਰੇ ਤੇ ਅਸਤ ਹੋਇ, ਮਾਯਾ
ਛਲ ਰੂਪ ਅੰਸ਼ ਤਾ ਕੀ ਦੇਵੀਆਂ ਦਿਖਾਇ ਹੈ।
ਤਾਂ ਤੇ ਤੁਮ ਤਾਂ ਕੋ ਅਬਿ ਜਜਨ[1] ਭਜਨ ਕਰੋ, — [1]ਪੂਜਨ।
ਭਜਨ ਪ੍ਰਭੂ ਕੋ ਸੰਗਿ ਸਜਨ ਰਹਾਇ ਹੈ ॥੧੦੯॥
ਸਤਿ ਚਿਤ ਆਨੰਦ ਸ੍ਵਰੂਪ ਏਕਰਸ ਬ੍ਰਹਮ,
ਤਾਹੀ ਕੇ ਧਰਮ ਜਗ ਮਾਹਿ ਭਾਸ ਹੈਂ ਭਰੇ[1]। — [1]ਭਲੀ ਪ੍ਰਕਾਰ ਪ੍ਰਕਾਸ਼ ਕਰ ਰਹੇ ਹਨ।
ਹਰੀ ਹਰਿ ਬਿਧਿ[1] ਲੌ ਬਿਬਧਾ ਬਿਧਿ ਦੇਵੀਆਂ ਸੁ, — [1]ਅਨੇਕ ਕਿਸਮ ਦੀਆਂ।
ਇੰਤਜ਼ਾਰ[1] ਦ੍ਵਾਰ ਪੈ ਅਪਾਰ ਜਾਂਹਿ ਹੈਂ ਖਰੇ। — [1]ਉਡੀਕ ਵਿੱਚ।
ਤਾਂ ਕੀ ਸੁ ਨੈਨ ਸੈਨ[1] ਪਾਇ ਕੈ ਨਿਕਾਇ ਅੰਡ[2], — [1]ਸੈਨਤ, ਇਸ਼ਾਰਾ। [2]ਸਾਰੇ ਬ੍ਰਹਮੰਡ।
ਉਪਜਾਇ ਮਾਇ[1] ਪਾਰ[2] ਔ ਸੰਘਾਰ ਪੈ ਧਰੇ[3]। — [1]ਮਾਇਆ। [2]ਪਾਲਦੀ। [3]ਫੇਰ ਮਾਰ ਦੇਂਦੀ ਹੈ।
ਬੇਦ ਜਸ ਗਾਵੈਂ ਸੇਸ ਸਾਰਦ ਸੇ[1] ਧਜਾਵੈਂ, — [1]ਸ਼ੇਸ਼ ਨਾਗ ਤੇ ਸਰਸੁਤੀ ਵਰਗੇ।
ਜਾਹਿ ਅੰਤ ਹੂੰ ਨ ਪਾਵੈਂ, ਪੈ ਅਨੰਤ ਕਹਿੰ ਹ੍ਵੈ ਖਰੇ ॥੧੧੦॥
ਜੈਸੋ ਗੁਰ ਕਹਯੋ ਤੈਸੋ ਗਹਯੋ ਮਤ ਉਨਿ ਗੁਨਿ[1], — [1]ਵਿਚਾਰ ਕੇ।
ਸਤਿ ਨਾਮੁ ਜਪ ਥਪਿ[1] ਭਗਤੀ ਅਕਾਲ ਹੈ। — [1]ਧਾਰ ਕੇ, ਕਮਾ ਕੇ।
ਤੋਖਿ ਆਦਿ ਪੌਧਿ ਪੋਖ ਛੋਰ ਮਤਵਾਰੀ ਦੋਖ[1], — [1]ਸੰਤੋਖ ਆਦਿ (ਦੈਵੀ ਗੁਣਾਂ ਦੇ) ਬੂਟਿਆਂ ਨੂੰ ਪਾਲਣ ਲੱਗੇ ਤੇ ਝੱਲਪੁਣੇ ਵਾਲੇ ਅਉਗਣ ਛੱਡ ਦਿੱਤੇ।
ਭਏ ਅਧਿਕਾਰੀ ਮੋਖ[1] ਗੁਰੂ ਕੇ ਸੁ ਲਾਲ ਹੈਂ। — [1]ਮੁਕਤੀ ਦੇ ਹੱਕਦਾਰ।
ਚਲ ਕੈ ਤਹਾਂ ਤੇ ਗੁਰ ਜੰਮੂ ਓਰ ਆਏ ਦੂਰ[1], — [1]ਭਾਵ ਤੁਰ ਕੇ।

ਮਿਲੇ ਸਿਧ ਸੁਰਪੁਰ ਸੋਨ ਸਰ ਤਾਲ ਹੈ[1]।
ਦੇਖਿ ਪ੍ਰਮੰਡਲ[1], ਰਵਾਲ ਸਰ ਆਦਿ ਠੌਰ,
ਨਗਰ ਬਟਾਲਾ ਫਿਰ ਕੀਓ ਆ ਨਿਹਾਲ ਹੈ ॥ ੧੧੧ ॥

[1]ਸੁਰਪੁਰ (ਸ਼ਹਿਰ ਦੇ ਨੇੜੇ) ਸੋਨ ਸਰ ਤਾਲ (ਦੇ ਕਿਨਾਰੇ)।
[1]ਅਸਥਾਨ ਦਾ ਨਾਮ।

ਸੋਰਠਾ:

ਸਤਿਗੁਰ ਕੇ ਸੁਸਰਾਰ[1],
ਥੇ ਤਹਿਂ ਠਾਂ ਬਡ ਭਾਗ ਨਰ।
ਸੁਨਿ ਆਏ ਮੁਦ ਧਾਰ,
ਹਿਤ ਦਰਸ਼ਨ ਚਲਿ ਗੁਰੂ ਪੈ ॥ ੧੧੨ ॥

[1]ਸਹੁਰੇ।

ਦੋਹਰਾ:

ਸਾਸੁ[1] ਸਸੁਰ[2] ਗੁਰ ਸੁਤ[3] ਤਿਆ[11],
ਆਇ ਗਹੇ ਪਦ ਕੰਜ।
ਹਾਥ ਜੋਰਿ ਬਿਨਤੀ ਕਰੀ,
ਹੇ ਈਸ਼ਰ ਬਪੁ ਮੰਜ[1] ॥ ੧੧੩ ॥

[1]ਸੱਸ। [2]ਸਹੁਰਾ। [3]ਪੁੱਤਰ। [11]ਮਹਲ, ਮਾਤਾ ਸੁਲੱਖਣੀ ਜੀ।
[1]ਉੱਜਲ ਸਰੂਪ।

ਆਪ ਫਕੀਰੀ ਤੌਰ ਗਹਿ,
ਫਿਰ ਹੋ ਦੇਸ ਬਿਦੈਸ।
ਰਾਵਰ ਕੇ ਤਿਯ ਸੁਤਨ ਕਾ,
ਹੋਇ ਗੁਜ਼ਾਰਾ ਕੈਸ ॥ ੧੧੪ ॥
ਏਕ ਠੌਰ ਨਿਜ ਧਾਮ ਕਰਿ,
ਇਨ ਕੋ ਦੇਹੁ ਬਸਾਇ।
ਰਹੀਓ ਦੇਤਿ ਦੀਦਾਰ ਨਿਜ,
ਜਬਿ ਤੁਮਾਰ ਮਨਿ ਭਾਇ ॥ ੧੧੫ ॥
ਯਹਿ ਸੁਨਿ ਗੁਰ ਸੱਤਮ[1] ਕਹਯੋ,
ਭਲੀ ਕਰੈ ਕਰਤਾਰ।
ਅਬਿ ਕੁਛ ਦਿਨ ਈਹਾਂ ਥਿਰੋ,
ਬਨਿ ਹੈ ਸਬਿ ਬਿਵਹਾਰ ॥ ੧੧੬ ॥

[1]ਸੱਚ ਸਰੂਪ ਗੁਰਾਂ ਨੇ।

ਤਂਹਿ ਤੇ ਚਲਿ ਪੁਨ ਸਤਿਗੁਰੂ,
ਆਏ ਪੁਰ ਸੁਲਤਾਨ।
ਸ੍ਰੀ ਨਾਨਕੀ ਆਦਿ ਸਬਿ,
ਮਿਲੇ ਮੋਦ ਮਨਿ ਮਾਨ ॥ ੧੧੭ ॥
ਪੇਖਿ ਥਿਰੇ ਸ੍ਰੀ ਗੁਰ ਤਈਂ,
ਧਯਾਇ ਕਰਯੋ ਬਿਸ੍ਰਾਮ।
ਮਨ ਤਨ ਰਵ ਕਰਿ[1] ਗਯਾਨ ਹਰਿ,
ਗੁਰ ਕੋ ਕਰਤਿ ਪ੍ਰਣਾਮ ॥ ੧੧੮ ॥

[1]ਬਾਣੀ ਕਰਕੇ।

ਇਤਿ ਸ੍ਰੀ ਗੁਰੁ ਪੰਥ ਪ੍ਰਕਾਸ਼ ਗ੍ਰੰਥੇ ਪੂਰਬਾਰਧੇ ਗਯਾਨ ਸਿੰਘ ਵਿਰਚਿਤੇ 'ਤੀਸਰੀ ਉਦਾਸੀ ਸੁਮੇਰ ਪ੍ਰਸੰਗ ਬਰਨਨੰ' ਨਾਮ ਗਯਾਰਮੋ ਬਿਸ੍ਰਾਮ ॥ ੧੧ ॥

## ੧੨. {ਚੌਥੀ ਉਦਾਸੀ: ਤੁਰਕ ਦੇਸਾਂ ਦੀ ਸੈਰ, ਜੋਤੀ ਜੋਤਿ ਸਮਾਉਣਾ}

ਕਬਿੱਤ:

ਬੇਦਨ ਕੇ ਬਿੰਦ[1] ਹੈਂ ਕੁਨਿੰਦ[2] ਹੈਂ ਕਿਤੇਬਨ ਕੇ, — [1]ਬੇਤਾ, ਗਿਆਤਾ, ਜਾਣੂ। [2]ਕਰਤੇ।

ਜੁੱਗਨ ਕੀ ਜਿੰਦ ਚਾਰੋ ਚੱਕਰ[1] ਕੇ ਚੰਦ ਹੈਂ। — [1]ਚਹੁੰ ਦਿਸਾਂ।

ਇਲਮਨ ਏਸ ਹੈ ਸੁਰੇਸ ਖਾਨੀ ਤੱਤ੍ਵਨ ਕੇ[1], — [1]ਇਲਮਾਂ ਦੇ ਬਾਦਸ਼ਾਹ ਹਨ, ਚਹੁੰ ਖਾਣੀਆਂ ਤੇ ਪੰਜਾਂ ਤੱਤਾਂ ਦੇ ਇੰਦ੍ਰ (ਰਾਜੇ) ਹਨ।

ਪਾਦ ਬ੍ਰਹਮ ਧ੍ਰਮ ਕੇ ਸੁਕ੍ਰਮਨ ਕੇ ਕੰਦ ਹੈਂ[1]। — [1]ਬ੍ਰਹਮ ਦੇ ਧਰਮ ਦੇ ਚਰਨ ਹਨ ਅਤੇ ਚੰਗੇ ਕਰਮਾਂ ਦੇ ਬੱਦਲ ਹਨ।

ਬੰਦਨੀਯ ਬਰਨੋ ਕੇ[1] ਆਸਰਾ ਆਸ਼੍ਰਮੋ ਕੇ, — [1]ਚਹੁੰ ਵਰਨਾਂ ਦੇ ਬੰਦਨਾ ਕਰਨ ਯੋਗ।

ਸਾਧਨ ਕੇ ਸਿਧ ਬ੍ਰਿਧ ਮੁਕਤੀ ਅਮਿੰਦ ਹੈਂ[1]। — [1]ਸਾਧਨਾ ਦੇ ਸਿੱਧ ਕਰਨ ਵਾਲੇ ਅਤੇ ਵਡੀ (ਕੈਵਲ) ਮੁਕਤੀ ਛੇਤੀ (ਦੇਣ ਵਾਲੇ) ਹਨ।

ਤਰਾਤਾ ਜਨ ਆਮ ਕੇ[1] ਸੁ ਗਜਾਨ ਹਰੀ ਸ੍ਵਾਮਿ ਕੇ[2], — [1]ਆਮ ਲੋਕਾਂ ਦੇ ਤਾਰਨ ਵਾਲੇ। [2]ਮਾਲਕ (ਅਕਾਲ ਪੁਰਖ) ਦੇ।

ਸੁ ਵਾਹਿਗੁਰੂ ਨਾਮ ਕੇ ਬਰਨ ਚਾਰ ਬੰਦਿ ਹੈ[1] ॥੧॥ — [1]ਚਾਰ ਅੱਖਰਾਂ ਨੂੰ ਬੰਦਨਾ ਕਰਦਾ ਹਾਂ।

ਸ੍ਵੈਯਾ:

ਜਨ ਜਾਂ ਰਸ ਲਾਗਿ ਤਿਆਗਿ ਬਨਾਰਸ[1], — [1]ਪੁਰਸ਼ ਜਿਸ (ਆਤਮਰਸ ਦੀ ਪ੍ਰਾਪਤੀ ਦੀ) ਲਗਨ ਵਿੱਚ (ਗ੍ਰਹਸਤ ਦਾ) ਬਣਿਆ ਹੋਇਆਰਸ ਛੱਡ ਕੇ।

ਬਾਸ ਬਨਾਰਸ ਜਾਇ ਕਰੈਂ।

ਬਿਨ ਹੀਰਥ ਤੀਰਥ ਕੋਟ ਅਟੈਂ[1], — [1]ਰਥ (ਆਦਿ ਸਵਾਰੀਆਂ) ਤੋਂ ਬਿਨਾਂ ਹੀ (ਪੈਦਲ) ਕ੍ਰੋੜਾਂ ਤੀਰਥਾਂ 'ਤੇ ਫਿਰਦੇਰਹਿਣ।

ਤਟ ਜਾਇ ਭਗੀਰਥਿ ਦੇਹ ਹਰੈਂ[1]। — [1]ਗੰਗਾ ਦੇ ਕਿਨਾਰੇ 'ਤੇ ਜਾ ਕੇ ਸ਼ਰੀਰ ਤਿਆਗ ਦੇਣ।

ਪੁਨ ਜਾਂ ਰਸ ਕੇ ਚਸਕੇ ਬਸਕੇ[1], — [1]ਸੁਆਦ ਦੇ ਵੱਸ ਹੋ ਕੇ।

ਬਨ ਔ ਧਸ ਕੇ ਬਨ ਤਾਪ ਕਰੈਂ[1]। — [1]ਜੰਗਲ ਅਤੇ ਪਾਣੀ ਵਿੱਚ ਵੜ ਕੇ ਤਪੱਸਿਆ ਕਰਨ।

ਅਬਿ ਸੋ ਸੁਖ ਸਾਰ ਉਦਾਰ[1] ਮਿਲੈਂ, — [1]ਉੱਤਮ ਤੇ ਸ੍ਰੇਸ਼ਟ।

ਇਕ ਵਾਰ ਜੁ ਵਾਹਿਗੁਰੂ ਉਚਰੈਂ ॥੨॥

ਦੋਹਰਾ:

ਜਿਹ ਪਦ ਪਦਮ ਪਰਾਗ ਪਰ,

ਮੁਨਿ ਮਲਿੰਦ ਮਨ ਲੀਨ[1]। — [1]ਜਿਨ੍ਹਾਂ (ਸਤਿਗੁਰਾਂ) ਦੇ ਚਰਨ ਕੰਵਲਾਂ ਦੀ ਧੂੜ ਉਪਰ ਮੁਨੀਆਂ ਦੇ ਮਨ ਭੌਰਿਆਂ ਵਾਂਗ ਲੀਨ ਹਨ।

ਸਗੁਨ ਸਗੁਨ ਤਿਨ ਪਗਨ ਕੀ,

ਕੀਜੈ ਲਗਨ ਨਵੀਨ[1] ॥੩॥ — [1]. ਦੈਵੀ ਗੁਣਾਂ ਸਹਿਤ ਸਰਗੁਣ ਸਰੂਪ (ਸਤਿਗੁਰਾਂ) ਦੇ ਤਿੰਨਾਂ ਚਰਨਾਂ ਦੀ ਨਵੀਂ ਲਗਨ (ਪੈਦਾ) ਕਰੋ।

ਪਰੈ ਪਾਇ ਜੇ ਆਇ ਕੈ,

ਕਰੇ ਸਾਇ ਪਤਿਰਾਇ[1]। — [1]ਉਸ ਨੂੰ ਬਾਦਸ਼ਾਹ ਬਣਾ ਦੇਂਦੇ ਹਨ।

ਤਾਂ ਸ੍ਰੀ ਗੁਰੁ ਹਰਿ ਰਾਇ ਕੈ,

ਧਜਾਇ ਪਾਏ ਮਨ ਲਾਇ ॥੪॥

ਆਦਿ ਗੁਰੂ ਕਾ ਬਾਦ ਬਰ,

ਯਾਦ ਦਾਦਿ ਬੁਧਿ ਆਦਿ[1]। — [1]ਪਹਿਲੇ ਸਤਿਗੁਰੂ (ਸ੍ਰੀ ਗੁਰੂ ਨਾਨਕ ਦੇਵ ਜੀ ਦੀ ਕਥਾ) ਦਾ ਸ੍ਰੇਸ਼ਟ ਕਥਨ, ਯਾਦ ਸ਼ਕਤੀ ਤੇ (ਸ੍ਰੇਸ਼ਟ) ਬੁੱਧੀ ਆਦਿ ਦੇਣ ਵਾਲਾ ਹੈ।

ਆਧਿ ਬਿਆਧਿ ਉਪਾਧਿ ਹਰ[1], — [1]ਨਾਸ ਕਰਕੇ।

ਦਰਿ ਪ੍ਰਮਾਦਿ ਬਿਖਾਦ[1] ॥੫॥
ਕਹੋਂ ਉਦਾਸੀ ਚਤ੍ਰਥੀ[1],
ਚਤੁਰ ਸੁਨੋ ਚਿਤਿ ਚਾਹਿ।
ਚਤੁਰ ਹੋਇ ਫਲ ਚਤੁਰ[1] ਲਹਿ,
ਭੂਮਿ ਚਤੁਰਥੋ[1] ਪਾਹਿੰ ॥੬॥
ਪੱਛਮ ਬਿਰ ਪੱਛਮ ਦਿਸਾ,
ਪੱਛਮ ਵਾਸਿਨਿ ਜੀਤਿ[1]।
ਗੁਰਤਾ ਦੈ ਕਰਿ ਅੰਗਦੈ,
ਕਹੋਂ ਸਮਾਵਨ ਮੀਤ ॥੭॥

ਕਬਿੱਤ:
ਪੁਰ ਸੁਲਤਾਨ ਤੇ ਕਲਜਾਨ ਹੇਤ ਜੀਵਨ ਕੇ,
ਪਜਾਨ ਕੈ[1] ਪ੍ਰਮੋਦ ਦਾਨ[2] ਕਲਾਨੌਰ ਜੌਂ ਗਏ।
ਪਾਰ ਭਵ ਸਿੰਧ[1] ਤੇ ਕਰਨ ਹਾਰ, ਆਪ ਪਾਰ
ਹੋਇ ਐਰਾਵਤੀ[1], ਨਾਮ ਗਾਮ[2] ਦੂਈਏ ਗਏ।
ਜਿਮੀਦਾਰ ਦੂਦੀਏ[1] ਦਿਦਾਰ ਹੇਤ ਆਇ ਸਬਿ,
ਸੁਧਾ ਪਗ ਵਾਰ ਧਾਰ[1] ਸਿੱਖ ਤਬਿ ਹੀ ਠਏ[2]।
ਤਿਨੋ ਕੀ ਸਲਾਹਿ ਔ ਉਛਾਰਿ ਸੈ ਨਿਹਾਰ ਧਰਾ,
ਤਹਾਂ ਏਕ ਗਾਉਂ ਕੀ ਬੁਨਜਾਦ[1] ਡਾਰਤੇ ਭਏ ॥੮॥
ਸੰਮਤ ਥੋ ਪੰਦ੍ਰਾ ਸੈ ਸੱਤ੍ਰ ਪੈ ਏਕ ਨੇਕ,
*ਲਗਨ ਸਗਨ ਦਿਨ ਘਰੀ ਸੁਭ ਧਰ ਕੇ[1]।

[1](ਵਿਸ਼ਿਆਂ ਦਾ) ਪਾਗਲਪਨ ਤੇ ਦੁੱਖਾਂ ਨੂੰ ਦਲ ਦੇਂਦਾ ਹੈ।
[1]ਚੌਥੀ।
[1]ਚਾਰ ਫਲ।
[1]ਚੌਥੀ ਭੂਮਿਕਾ।
[1]ਅੰਤਲੀ ਵਾਰ ਲਹਿੰਦੇ ਦੀ ਤਰਫ ਪੱਛੋਂ ਵਾਸੀਆਂ ਨੂੰ ਜਿੱਤ ਕੇ।
[1]ਚੱਲ ਕੇ। [2]ਅਨੰਦ ਦੇ ਦਾਤੇ (ਸਤਿਗੁਰੂ)।
[1]ਸੰਸਾਰ ਸਮੁੰਦਰ।
[1]ਰਾਵੀ (ਨਦੀ) ਤੋਂ। [2]ਪਿੰਡ।
[1]ਗੋਤ ਦੇ।
[1]ਚਰਨਾਂਮ੍ਰਿਤ ਲੈ ਕੇ। [2]ਬਣ ਗਏ।
[1]ਨਿਉਂ।
[1]ਵਿਚਾਰ ਕੇ। *ਕਿਸੇ ਮਕਾਨ ਜਾਂ ਨੱਗਰ ਦੀ ਨਿਉਂ ਰਖਣ ਸਮੇਂ ਲਗਨ ਸਗੁਨ ਅਤੇ ਥਿੱਤਾਂ ਵਾਰਾਂ ਘੜੀਆਂ ਆਦਿ ਸੋਧਣੀਆਂ ਗੁਰਮਤਿ ਦੀ ਰਹੁ ਰੀਤ ਨਹੀਂ ਸਗੋਂ ਮਨਮਤਿ ਹੈ। ਸਾਹੇ ਸੋਧਨ ਦੇ ਸਬੰਧ ਵਿੱਚ ਸ੍ਰੀ ਗੁਰੂ ਨਾਨਕ ਦੇਵ ਜੀ ਆਪ ਫ਼ੁਰਮਾਉਂਦੇ ਹਨ : "ਸਾਹਾ ਗਣਹਿ ਨ ਕਰਹਿ ਬੀਚਾਰੁ ॥ ਸਾਹੇ ਊਪਰਿ ਏਕੰਕਾਰੁ ॥" ਹਰ ਕਾਰਜ ਦੇ ਅਰੰਭ ਵਿੱਚ ਵਾਹਿਗੁਰੂ ਅਤੇ ਸਤਿਗੁਰਾਂ ਪਾਸ ਅਰਦਾਸ ਕਰਨੀ ਹੀ ਪੂਰਨ ਗੁਰਮਤਿ ਹੈ : "ਕੀਤਾ ਲੋੜੀਐ ਕੰਮ ਸੁ ਹਰਿ ਪਹਿ ਆਖੀਐ ॥" ਅਤੇ "ਜੀਅ ਕੀ ਬਿਰਥਾ ਹੋਇ ਸੁ ਗੁਰ ਪਹਿ ਅਰਦਾਸਿ ਕਰਿ॥" ਵਾਹਿਗੁਰੂ ਜੀ ਨੂੰ ਭੁਲਾ ਕੇ ਲਗਨਾਂ ਸਗੁਨਾਂ ਮਗਰ ਲੱਗਣ ਵਾਲਿਆਂ ਦੇ ਚੰਗੇ ਸਗੁਨ ਵੀ ਮਾੜੇ ਸਗੁਨਾਂ ਵਿੱਚ ਬਦਲ ਜਾਂਦੇ ਹਨ : "ਸਗੁਨ ਅਪਸਗੁਨ ਤਿਸ ਕਉ ਲਗਹਿ ਜਿਸੁ ਚੀਤਿ ਨ ਆਵੈ ॥" ਥਿੱਤਾਂ ਵਾਰਾਂ ਦੇ ਪੂਜਕਾਂ ਨੂੰ ਹਜ਼ੂਰ ਨੇ ਮੁਗਧ ਗਵਾਰ ਦਾ ਖ਼ਿਤਾਬ ਦਿੱਤਾ ਹੈ: "ਥਿਤੀ ਵਾਰ ਸੇਵਹਿ ਮੁਗਧ ਗਵਾਰ ॥" ਗੁਰਮਤਿ ਰਹੁ-ਰੀਤ ਦੇ ਪ੍ਰਚੱਲਤ ਕਰਤਾ ਸਤਿਗੁਰੂ ਜੀ ਕਦ ਐਸਾ ਕਰ ਸਕਦੇ ਸਨ ਜਦ ਕਿ ਪਿੱਛੇ ਦਿੱਤੇ ਗੁਰਵਾਕ ਅਜਿਹੀ ਮਨਮਤਿ ਦਾ ਖੰਡਨ ਕਰਦੇ ਹਨ। ਗੁਰ ਘਰ ਦੇ ਅਨੰਨਜ ਸ਼ਰਧਾਵਾਨ, ਗੁਰਮਤਿ ਦੇ ਮਹਾਨ ਵਿਅਕਤੀ ਤੇ ਸਿਖਰਹੁ-ਰੀਤ ਦੇ ਮੁੱਖ ਪ੍ਰਚਾਰਕ ਭਾਈ ਗੁਰਦਾਸ ਜੀ ਜੋਤਸ਼, ਥਿੱਤਾਂ, ਵਾਰਾਂ, ਗ੍ਰਹਾਂ, ਨਛੱਤ੍ਰਾਂ ਅਤੇ ਲਗਨਾਂ ਸਗੁਨਾਂ ਬਾਰੇ ਐਉਂ ਫ਼ੁਰਮਾਉਂਦੇ ਹਨ: ਗੁਰਸਿਖ ਸੰਗਤਿ ਮਿਲਾਪ ਕੋ ਪ੍ਰਤਾਪ ਐਸੋ, ਪਤਿਬ੍ਰਤ ਏਕ ਟੇਕ ਦੁਬਿਧਾ ਨਿਵਾਰੀ ਹੈ। ਪੂਛਤ ਨ ਜੋਤਿਕ ਅਉ ਬੇਦ ਥਿਤ ਵਾਰ ਕਛੂ, ਗ੍ਰਹ ਔ ਨਛੱਤ੍ਰ ਕੀ ਨ ਸ਼ੰਕਾ ਉਰ ਧਾਰੀ ਹੈ। ਜਾਨਤ ਨ ਸਗੁਨ ਲਗਨ ਆਨ ਦੇਵ ਸੇਵ, ਸ਼ਬਦ ਸੁਰਤਿ ਲਿਵ ਨੇਹ ਨਿਰੰਕਾਰੀ ਹੈ। ਸਿਖ ਸੰਤ ਬਾਲਕ ਸ੍ਰੀ ਗੁਰ ਪ੍ਰਤਿਪਾਲਕ ਹੁਇ, ਜੀਵਨ ਮੁਕਤਿ ਗਤਿ ਬ੍ਰਹਮ ਬੀਚਾਰੀ

ਹੈ ॥੪੪੮॥ (ਕਬਿਤ ਸ੍ਵੈਯੇ ਭਾਈ ਗੁਰਦਾਸ ਜੀ)

ਸ੍ਰੀ ਕਰਤਾਰ ਜਪੁ ਕਰਤਾਰ ਬਪੁ[1] ਗੁਰ,
[1]ਸਰੂਪ।
ਨਾਮ ਕਰਤਾਰ ਪੁਰ ਥਪਿ[1] ਮੁਦ ਭਰ ਕੇ।
[1]ਰਖਿਆ।
ਲੌਪੁਰ[1] ਦੀਵਾਨ ਗੁਰ ਸੇਵਕ ਮਹਾਨ ਹੁਤੋ,
[1]ਲਾਹੌਰ ਦਾ।
ਕੀਨੀ ਸੋ ਕਰੋੜੀ ਮੱਲ ਸੇਵਾ ਪ੍ਰੇਮ ਭਰ ਕੇ।
ਧਾਮ ਧ੍ਰਮਸਾਲ ਤਹਿਂ ਬਿਸਦ[1] ਬਿਸਾਲ ਰਚਿ,
[1]ਉੱਜਲ, ਸੁੰਦਰ।
ਲਜਾਇ ਕੈ ਬਸਾਇ ਸਬਿ ਲੋਕ ਗੁਰ ਘਰ ਕੇ ॥੯॥
ਖੇਤੀ ਕਰਵਾਈ ਧਰਾ ਸਾਫ਼ ਬਨਵਾਈ ਬਹੁ,
ਆਨਦ ਬਢਾਈ ਕਰਵਾਈ ਸਬਿ ਕਾਰ ਹੈ।
ਰੌਨਕ ਬਢੀ ਬਿਸਾਲ ਥੋਰ ਦਿਨ ਮੈਂ ਕਮਾਲ[1],
[1]ਪੂਰਨ, ਮੁਕੰਮਲ।
ਵੀਚ ਧ੍ਰਮਸਾਲ ਸਿਖ ਭਜਨ ਉਚਾਰ ਹੈਂ।
ਲੰਗਰ ਅਪਾਰ ਰੈਨ ਦਿਨ ਇਕ ਸਾਰ ਬਟੈ[1],
[1]ਇੱਕੋ ਜਿਹਾ ਵਰਤਦਾ ਹੈ।
ਕੀਰ[1] ਔ ਫਕੀਰਨ ਕੀ ਭੀਰ ਰਹੈ ਭਾਰ ਹੈ।
[1]ਕੰਗਾਲਾਂ।
ਗੁਰੂ ਕਾ ਜ਼ਹੂਰ[1] ਦੂਰ ਦੂਰ ਮਸ਼ਹੂਰ ਭਯੋ,
[1]ਪ੍ਰਤਾਪ।
ਆਵੈਂ ਇਕ ਜਾਵੈਂ ਪਾਵੈਂ ਸਿਖ ਫਲ ਚਾਰ ਹੈਂ ॥੧੦॥
ਕਥਾ ਕੀਰਤਨ ਪੁਨ ਲਾਗੀ ਰਹੇ ਸਦਾ ਧੁਨਿ,
ਆਇ ਰਿਖਿ ਜਨ ਮੁਨਿ ਮਨਿ ਮੋਦ ਪਾਇ ਹੈਂ।
ਸਦਾ ਬ੍ਰਤ ਦੋਊ ਗੁਰ ਲਾਇ ਰਾਖੇ ਨੀਕ ਸੋਊ,
ਕੋਊ ਉਪਦੇਸ਼ ਲੇਵੈਂ ਭੋਜਨ ਕੋ ਖਾਇ ਹੈਂ।
ਜਾਇ ਨ ਨਿਰਾਸ ਕੋਇ ਆਵੈ ਧਰਿ ਆਸ ਜੋਇ,
ਜੈਸੀ ਜਾਂ ਕੀ ਵਾਸੁ[1] ਹੋਇ ਪੂਰੈਂ ਗੁਰ ਸਾਇ[2] ਹੈਂ।
[1]ਵਾਸ਼ਨਾ, ਇੱਛਾ। [2]ਉਹੋ ਹੀ।
ਅੰਨ ਹ੍ਵੈਂ ਅੰਬਾਰ[1] ਖੇਤਿ ਜਮ ਹੀ ਅਪਾਰ,
[1]ਅੰਨ ਦੇ ਢੇਰ ਹੁੰਦੇ ਹਨ।
ਬੇਸ਼ੁਮਾਰ ਧਨੁ ਆਵੈ ਪੈ ਲੁਟਾਵੈਂ ਗੁਰਰਾਇ ਹੈਂ ॥੧੧॥
ਰਿੱਧ ਸਿੱਧ ਹਾਥ ਜੋਰਿ ਰਹੈਂ ਖਰੀ ਦ੍ਵਾਰ ਪਰ,
ਦੁਰਗਾ ਬੁਹਾਰੈ ਦਰ[1] ਦੇਵ ਸੇਵ ਕਾਰ ਹੈਂ।
[1]ਬੂਹੇ 'ਤੇ ਝਾੜੂ ਦੇਂਦੀ ਹੈ।
ਪੂਤ ਗੁਰ ਪੂਤ[1] ਜੁਗ ਅਤਿ ਹੀ ਸਪੂਤ ਘਰ,
[1]ਪਵਿੱਤਰ।
ਲਖਮੀ ਸੁਲਖਨੀ ਸੁਲਖਨੀ ਜੀ[1] ਸਾਰ ਹੈਂ।
[1]ਲਛਮੀ ਵਰਗੀ ਚੰਗੇ ਲੱਛਣਾਂ ਵਾਲੀ ਮਾਤਾ ਸੁਲੱਖਣੀ ਜੀ।
ਮਾਤ ਤਾਤ[1] ਆਨੰਦ ਰਹਾਤਿ ਦਿਨ ਰਾਤ ਹੇਰਿ,
[1](ਸਤਿਗੁਰਾਂ ਦੇ) ਪਿਤਾ।
ਅੰਗ ਨ ਸਮਾਤ ਬਖਜਾਤ ਯੌਂ ਉਚਾਰ ਹੈਂ।
ਪੰਡਿਤ ਜੋ ਭਾਖੀ ਲਿਖਿ ਰਾਖੀ ਸਾਖੀ ਜਨਮ ਕੀ,
ਭਈ ਵਹੈ ਸਾਤ[1] ਬਾਤ ਪੇਖੀ ਆਜ ਸਾਰੁ ਹੈ ॥੧੨॥
[1]ਸੱਚੀ।
ਛਤ੍ਰ ਝੁਲੈਗਾ ਸੀਸ ਰਾਵ ਰੰਕ ਮਾਨੈ ਈਸ,
ਜੰਤਕ ਅਧ੍ਰਮ ਦੀਸ ਬਿਸ੍ਵੇ ਬੀਸ ਹਰ ਹੈਂ[1]।
[1]ਜਿੰਨਾਂ ਪਾਪ ਦਿਸਦਾ ਹੈ (ਉਸ ਨੂੰ) ਚੰਗੀ ਤਰ੍ਹਾਂ ਨਾਸ ਕਰ ਦੇਣਗੇ।
ਛਾਇ ਹੈ ਸੁ ਇਕਬਾਲ[1] ਦੇਸ ਦੇਸ ਪੈ ਬਿਸਾਲ,
[1]ਪ੍ਰਤਾਪ ਫੈਲੇਗਾ।
ਟਾਲ ਕੈ ਕੁਚਾਲ ਕਲੀ ਕਾਲ ਬਲ ਦਰ ਹੈਂ[1]।
[1]ਦਲ ਦੇਣਗੇ, ਨਾਸ ਕਰ ਦੇਣਗੇ।
ਸਿੰਧ ਪਾਰ ਜਾਇ ਪਾਇ ਫਤੇ ਔ ਪਖੰਡ ਖੰਡਿ,

ਈਸ਼੍ਵਰ ਕੀ ਭਗਤੀ ਗਯਾਨ ਬਿਸਤਾਰ ਹੈਂ[1]।
[1]ਫੈਲਾਉਣਗੇ।
ਦੇਵਨ ਕੇ ਲੋਕ ਓਕ ਹੇਰਿ ਕਰਤਾਰ ਹੂੰ ਕੋ[1],
[1]ਦੇਵਤਿਆਂ ਦੇ ਲੋਕ ਤੇ ਕਰਤਾਰ ਦਾ ਘਰ (ਸਚ ਖੰਡ) ਦੇਖ ਕੇ (ਗੁਰੂ ਜੀ)।
ਤਰਿ ਦਰਿਆਇ ਆਇ ਪਾਇ ਘਰ ਥਿਰ ਹੈਂ ॥੧੩॥
ਦੋਹਰਾ:
ਜੋ ਪੰਡਿਤ ਭਾਖੀ ਤਦੋਂ,
ਹਮ ਪੇਖੀ ਸਬਿ ਨੈਨ।
ਹਮ ਸਮ ਕੋ ਬਡਭਾਗ ਹੈ,
ਐਸੋ ਸੁਤ ਜਿਨਿ ਐਨਿ[1] ॥੧੪॥
[1]ਘਰ ਵਿੱਚ।
ਕਿਤਿਕ ਕਾਲ ਇਸ ਭਾਂਤਿ ਸੁਖਿ,
ਜਨਨਿ ਜਨਕ[1] ਲਹਿ ਭੂਰ।
[1]ਮਾਤਾ ਪਿਤਾ।
ਗੁਰੁ ਸਨਮੁਖ ਤਨ ਛੋਰਿ ਨਿਜ,
ਬਸੇ ਸੁ ਈਸ ਹਜ਼ੂਰ ॥੧੫॥
ਲਖਮੀ ਸਸਿ ਤੈ ਰੀਤਿ ਸਬਿ,
ਗੁਰੂ ਕਰਾਈ ਤਾਹਿ।
ਪੁਨਾ ਉਦਾਸੀ ਚਤੂਥੀ,
ਲੀਨ ਚਹੈਂ ਗੁਰ ਚਾਹਿ ॥੧੬॥
ਸ੍ਵੈਯਾ:
ਪੱਛਮ ਦੇਸ ਸ੍ਵੱਛ[1] ਕਰਯੋ ਚਹਿਂ,
[1]ਪਵਿੱਤ੍ਰ।
ਜਾਇ ਗੁਰੂ ਪਰਤੱਛ ਮਹਾਨੀ।
ਪੂਜ ਸਥਾਨ ਤੁਰਕਾਨ[1] ਫਿਰੈਂ ਜਿਮ,
[1]ਤੁਰਕਾਂ ਦੇ ਪੂਜਨੀਕ ਅਸਥਾਨਾਂ (ਵਿੱਚ)।
ਔਰ ਪਿਖੈਂ ਬਹੁ ਦੇਸ ਤੁਰਕਾਨੀ।
ਏਮਨਬਾਦ ਭਵੈ ਬਰਬਾਦ,
ਦਿਵੈਂ ਪੁਨ ਬਾਬਰ ਕੋ ਰਜਧਾਨੀ[1]।
[1]ਬਾਦਸ਼ਾਹੀ।
ਦੈ ਗੁਰਤਾ ਗੁਰ ਅੰਗਦ ਕੋ ਜਿਮ,
ਜੋਤਿ ਮੈ ਜੋਤਿ ਮਿਲੈ ਸੁਖਦਾਨੀ ॥੧੭॥
ਏਤਿਕ ਗਾਥ ਭਵੈ[1] ਇਸ ਧਜਾਇ
[1]ਹੋਵੇਗੀ।
ਵਿਖੇ, ਸੁਨਿ ਲੇਹੁ ਸ੍ਰੀ ਗੁਰ ਪਜਾਰੇ।
ਇਕ ਰੋਜ ਗੁਰੂ ਦਰਿਆਉ ਕੇ ਤੀਰ,
ਥਿਰੇ ਚਲਿ ਕੈ ਮਧ ਜੰਗਲ ਭਾਰੇ।
ਸਿੱਧ ਮੁਨੀਸ ਅਏ ਹਿਤ ਦੇਖਨ ਕੇ,
ਸੁਨਿ ਕੈ ਗੁਰ ਬੈਨ ਰਹੇ ਮੁਦ ਧਾਰੇ।
ਆਇ ਤਹਾਂ ਇਕ ਨਾਰ ਅਲੌਕਕ[1],
[1]ਅਸਚਰਜ।
ਦੂਰਹਿ ਤੇ ਤਿਨ ਕੀਨਿ ਜੁਹਾਰੇ[1] ॥੧੮॥
[1]ਨਮਸਕਾਰ।
ਰਤਿ[1] ਤੈ ਅਤਿ ਸੁੰਦਰ ਰੂਪ ਅਨੂਪਮ,
[1]ਕਾਮ ਦੀ ਇਸਤ੍ਰੀ।
ਖੋੜਸ ਸਾਲ[1] ਬਿਸਾਲ ਸੁਹਾਵੈ।
[1]ਸੋਲਾਂ ਸਾਲ (ਉਮਰ) ਦੀ।
ਭੂਸ਼ਨ[1] ਭੂਰ ਜਰਾਊ ਜਰੇ,
[1]ਗਹਿਣੇ।

| | |
|---|---|
| ਨਖ ਤੇ ਸਿਖ ਲੌਂ ਦੁਤਿ ਦੀਹ ਦਿਪਾਵੈ[1]। | [1]ਨਹੁੰਆਂ ਤੋਂ ਸਿਰ ਦੀ ਚੋਟੀ ਤੱਕ (ਉਸ ਦੀ) ਸੋਭਾ ਬਹੁਤ ਚਮਕਦੀ ਸੀ। |
| ਜਾ ਸਮ ਨਾਹਿ ਉਮਾ[1] ਕਮਲਾਂ[2], ਰਤਿ, | [1]ਪਾਰਬਤੀ। [2]ਲੱਛਮੀ। |
| ਹੂਰ, ਸਚੀ[1] ਪਿਖਿ ਨੂਰ ਲਜਾਵੈ। | [1]ਇੰਦ੍ਰ ਦੀ ਇਸਤ੍ਰੀ। |
| ਦੂਰ ਖਰੀ ਦਰਸੈ ਸੁ ਡਰੀ, | |
| ਪਰਸੇ ਡਰਿ ਪਾਇ ਨ ਆਇ ਸਕਾਵੈ ॥੧੯॥ | |
| ਧਜਾਵਤ ਜਾਂਹਿ ਸੁਰਾਸੁਰ ਕਿੰਨਰ[1], | [1]ਦੇਖੋ ਬਿਸ੍ਰਾਮ ੧੧ ਦੇ ਅੰਕ ੫ ਦੀਆਂ ਪੈਰ ਟਿੱਪਣੀਆਂ। |
| ਜੱਛ[1] ਮੁਨੱਛ ਬਿਲੱਛ ਪ੍ਰਕਾਰੈ[2]। | [1] ਦੇਖੋ ਬਿਸ੍ਰਾਮ ੧੧ ਦੇ ਅੰਕ ੫ ਦੀਆਂ ਪੈਰ ਟਿੱਪਣੀਆਂ |
| ਅੰਡ ਨਿਕਾਇ[1] ਬਨਾਇ ਥਿਰਾਇ, | [1]ਸਾਰੇ ਬ੍ਰਹਮੰਡਾਂ ਨੂੰ। |
| ਖਪਾਇ ਧਰੈ ਜੁ ਚਹੈ ਕਰ ਡਾਰੈ। | |
| ਸਾਰਦ ਨਾਰਦ ਸੇਸ ਮਹੇਸ, | |
| ਰਟੈਂ ਗੁਨ ਬੇਸ[1] ਲਹੈਂ ਨਹਿ ਪਾਰੈ। | [1]ਸੁੰਦਰ। |
| ਸੋ ਸ਼ਕਤੀ ਜਗਤੀ[1] ਭਗਤੀ[2] ਜਿਹ, | [1]ਜਗਤ ਵਿੱਚ। [2]ਸੇਵਾ ਵਾਸਤੇ। |
| ਆਇ ਸ੍ਰੀ ਗੁਰ ਦ੍ਵਾਰ ਬੁਹਾਰੈ[1] ॥੨੦॥ | [1]ਜਿਹੜੀ ਆ ਕੇ ਝਾੜੂ ਦੇਂਦੀ ਹੈ। |
| ਬਿਸ੍ਵ[1] ਬਿਬੱਸ[2] ਕਰੀ ਜਿਹ ਨੈ, | [1]ਸ੍ਰਿਸ਼ਟੀ। [2]ਅਧੀਨ। |
| ਛਲ ਕੈ ਬਲ ਕੈ ਝਲਕੈ[1] ਦਿਖਰੈ ਕੈ। | [1]ਚਮਤਕਾਰ। |
| ਮੋਹਿਤ ਹ੍ਵੈ ਪਰੇ ਜਿਹ ਪੈ ਸਬਿ, | |
| ਚਾਹਤਿ ਪੇਖਨ ਰੂਪ ਨਿਸੈ ਕੈ[1]। | [1]ਰਾਤ (ਦਿਨ)। |
| ਤਾਂ ਬਲ ਨਾਹਿ ਚਲੈ ਗੁਰ ਪੈ, | |
| ਹਾਵ[1] ਰੁ ਭਾਵ[2] ਰਹੀ ਬਹੁ ਕੈ ਕੈ। | [1]ਕਾਵਿ ਅਨੁਸਾਰ ਮਨ ਦੇ ਭਾਵ ਕਰ ਕੇ ਅੰਗਾਂ ਵਿੱਚ ਪੈਦਾ ਹੋਈ ਹਿਲਜੁਲ ਜਿਸ ਤੋਂ ਚਿੱਤ ਦੇ ਖਿਆਲਾਤ ਪ੍ਰਗਟ ਹੋਣ। [2]ਅੰਤਹਕਰਣ ਦੀ ਦਸ਼ਾ ਨੂੰ ਪ੍ਰਗਟ ਕਰਨ ਵਾਲਾ ਮਾਨਸਕ ਵਿਕਾਰ। |
| ਸ਼ੰਕਤ[1] ਯੌਂ ਢਿਗ ਆਵਤ ਨਾ, | [1]ਸੰਗਦੀ, ਡਰਦੀ। |
| ਮਤ ਐਸ ਮਤ ਐਸ ਕਹੈਂ ਦਰਸੀਂ ਨਹਿ ਐ ਕੈ ॥੨੧॥ | |
| ਦੋਹਰਾ: | |
| ਮਨ ਭਾਯਾ[1] ਮਾਯਾ ਕਰੇ, | [1]ਮਨ ਭਾਉਂਦੇ। |
| ਨਖਰੇ ਦਾਇ[1] ਅਦਾਇ[2]। | [1]ਛਲ ਵਲ। [2]ਢੰਗ। |
| ਜਬਿ ਗੁਰ ਨਹਿ ਤਿਸ ਦਿਸ ਪਿਖ੍ਯੋ, | |
| ਭਈ ਲੋਪ ਸ਼ਰਮਾਇ ॥੨੨॥ | |
| ਕਬਿੱਤ: | |
| ਬੂਝ੍ਯੋ ਮਰਦਾਨੇ ਮਹਾਰਾਜ ਏ ਮਹਾਨੇ ਨਾਰਿ, | |
| ਕੌਨ ਥੀ ਨਿਹਾਰ ਜਾਂਹਿ ਹਮ ਸਬਹੂੰ ਬਿਕੇ। | |
| ਨੂਰ[1] ਕੇ ਜ਼ਹੂਰ[2] ਆਗੇ ਫੀਕੇ ਸਸਿ ਸੂਰ ਲਾਗੇ, | [1]ਪ੍ਰਕਾਸ਼। [2]ਚਮਤਕਾਰ। |
| ਕੌਨ ਚਰਾਚਰ ਮੈ[1] ਜੋ ਯਾਂਹਿ ਪੇਖਿ ਨ ਚਕੇ[2]। | [1]ਜੜ੍ਹ ਚੇਤਨ (ਸ੍ਰਿਸ਼ਟੀ) ਵਿੱਚ। [2]ਹੈਰਾਨ ਨਾ ਹੋਵੇ। |
| ਹਾਵ ਭਾਵ ਦਾਵ ਘਾਵ ਗਾਨ ਤਾਨ ਠਾਨ[1] ਅਦਾ[2], | [1]ਕਰਕੇ। [2]ਢੰਗ, ਚਾਲ। |
| ਦੀਨ ਹ੍ਵੈ ਅਧੀਨ ਹਾਰੀ ਆਪ ਨੈਕ ਨ ਤਕੇ। | |
| ਕਹ੍ਯੋ ਗੁਰੂ ਮਾਯਾ ਏਹੁ ਜਗ ਭ੍ਰਮਾਯਾ ਜਿਨ, | |
| ਔਰ ਕੀ ਕਹਾ ਧੌ[1] ਹਰੀ ਹਰ ਅਜ ਸੇ ਛਕੇ ॥੨੩॥ | [1]ਹੋਰਨਾਂ ਦੀ ਕੀ (ਕਥਾ) ਕਹੀਏ। |

ਦੋਹਰਾ:
ਕੋਊਕ ਸੰਤ ਅਨੰਤ ਬਪੁ[1], [1]ਪ੍ਰਮੇਸ਼ਰ ਦਾ ਸਰੂਪ।
ਮਨ ਬਸ ਕੀਨੋ ਜਾਂਹਿ।
ਇਸ ਠਗਨੀ ਤੇ ਬਚਜੋ ਹੈ,
ਔਰੈ ਰਹੀ ਚਬਾਹਿ ॥੨੪॥
ਕਬਿੱਤ:
ਔਰ ਬਹੁ ਯਾ ਕੀ ਸੈਨ ਮਦ ਮਤਸਰ[1] ਮੈਨ[2], [1]ਈਰਖਾ। [2]ਕਾਮਦੇਵ।
ਮੋਹ ਕੋਹ[1] ਲੋਭ ਆਦਿ ਬਡੇ ਬੀਰ ਠੱਗ ਹੈਂ। [1]ਕ੍ਰੋਧ।
ਸ਼ਬਦ ਸਪ੍ਰਸ ਗੰਧ ਰੂਪ ਰਸ ਵਿਸ਼ੇ ਧੰਦਿ[1], [1]ਧੰਧਿਆਂ ਵਿੱਚ।
ਫੰਧ[1] ਪਾਇ ਲਾਲਚ ਕਾ ਬੰਧ ਰਾਖਜੋ ਜੱਗ ਹੈ। [1]ਫਾਹਾ।
ਕਾਨਨ[1] ਸਕਾਮ ਕ੍ਰਮ ਨਦੀ ਗਿਰ ਭੇਦ ਭ੍ਰਮ, [1]ਜੰਗਲ।
ਕੇਹਰ ਕਰੀ ਕੁਕ੍ਰਮ[1] ਰੋਕ ਰਹੇ ਮੱਗ[2] ਹੈਂ। [1]ਖੋਟੇ ਕਰਮਾਂ ਰੂਪ ਸ਼ੇਰ ਤੇ ਹਾਥੀ। [2]ਰਸਤਾ।
ਸ੍ਵਾਰਥੀ ਸਬੰਧੀ ਯਾਰ ਭੀਲ ਕੋਲ ਬਾਟ ਪਾਰ[1], [1]ਮਤਲਬੀ (ਲੋਕ) ਭੀਲ ਹਨ, ਸਬੰਧੀ ਸੂਰ ਤੇ ਯਾਰ ਰਾਹਮਾਰ ਹਨ।
ਤ੍ਰਿਸ਼ਨਾ ਹਿਰਸ[1] ਭਾਰ[2] ਲਾਗਰਹੀ ਅੱਗ ਹੈ ॥੨੫॥ [1]ਇੱਛਾ। [2]ਬਹੁਤੀ।
ਸ੍ਵੈਯਾ:
ਕੋ ਇਕ ਸਾਧ ਬਚਜੋ ਇਨ ਤੇ,
ਠਗਨੀ ਨਿਜ ਠੱਗ ਸੁ ਜਗ ਫਿਲਾਏ।
ਬੀਰ ਬਨੈਤ[1] ਹਠੀ ਸਬਿ ਹੈਂ, [1]ਬਾਂਕੇ (ਸੁੰਦਰ) ਸੂਰਮੇ।
ਛਡ ਹੈਂ ਨਹਿ ਤਾਂਹਿ ਜੁ ਯਾਂਹਿ ਮਨਾਏ।
ਕਾਮ ਬਲੀ ਸਰ[1] ਪਾਂਚ ਲੀਏ ਕਰ[2], [1]ਤੀਰ। [2]ਹੱਥ।
ਤੋਪ ਤੀਆ ਧਰਿ[1] ਦੇਤਿ ਉਡਾਏ। [1]ਬੀੜ ਕੇ।
ਜੀਤ ਲੀਏ ਤਿੰਨ ਲੋਕ ਜਿਨੈ,
ਤਿਨਿ ਸਾਧਨ ਕੇ ਪਗ ਮਾਥ ਝੁਕਾਏ ॥੨੬॥
ਸਿੰਘ[1] ਮਹਾਂ ਬਲਿ ਮੱਤ ਗਇੰਦਹਿ[2], [1]ਸ਼ੇਰ। [2]ਮਸਤ ਹਾਥੀ।
ਮਾਰ ਚਪੇਟਨ ਦੋਹਨ ਡਾਰੈਂ।
ਲਾਖਨ ਸੋਂ ਧਰਿ ਧੀਰ ਲਰੈਂ ਰਨ,
ਗਾਢੇ ਗਢਾਨ[1] ਜਿਤੈਂ ਬਿਨ ਬਾਰੈਂ[2]। [1]ਤਕੜੇ ਕਿਲ੍ਹੇ। [2]ਦੇਰੀ ਤੋਂ ਬਿਨਾਂ।
ਲੋਹ ਮਲੈਂ ਗਿਰ ਢਾਹਿ ਦਲੈਂ,
ਨ ਚਲੈਂ ਕਬਹੂੰ ਪ੍ਰਨ ਤੈ ਜੁ ਉਚਾਰੈਂ।
ਵਹਿ ਕਾਮ ਜਿੱਤੇ ਸਰ ਏਕਹਿ ਸੋਂ,
ਪੁਨ ਤਾਂ ਰਤਿਰਾਜ[1] ਕੋ ਸਾਧ ਪਛਾਰੈਂ ॥੨੭॥ [1]ਕਾਮਦੇਵ ਨੂੰ।
ਚੰਚਲ ਰੂਪ ਅਨੂਪ, ਨਿਧੀ ਗੁਨ,
ਜੋਬਨ ਸੋੜ[1] ਸ਼ਿੰਗਾਰ ਸੁਹਾਈ। [1]ਸੋਲਾਂ।
ਹਾਸ ਬਿਲਾਸ ਕਰੈ ਮੁਦ ਦਾ ਅਤਿ,
ਲਾਇ ਸੁਗੰਧਿ ਸੁ ਗਾਇ ਸੁਨਾਈ।
ਕਾਮ ਭਰੀ ਨਿਰਲੱਜ ਮਹਾਂ,
ਅਸ ਕਾਮਨਿ ਸੰਤ ਸਮੀਪ ਜੁ ਆਈ।

| | |
|---|---|
| ਸਮ ਮੇਰੁ[1] ਅਡੋਲ ਰਹੈਂ ਧਰਿ ਸੀਲ[2], | [1]ਸੁਮੇਰ ਪਰਬਤ ਵਾਂਗ। [2]ਜਤ। |
| ਲਖੈਂ ਨਿਸਚੈ ਭਗਨੀ[1] ਤਿਹ ਮਾਈ ॥੨੮॥ | [1]ਭੈਣ। |
| ਭਾਂਤਿ ਅਨੇਕ ਬਿਅੰਜਨ[1] ਕੋ ਪਿਖਿ, | [1]ਭੋਜਨ। |
| ਰੰਜਨ[1] ਕੇ ਹਿਤ ਨਾ ਮਨ ਚੈਹੈਂ। | [1]ਪ੍ਰਸੰਨ ਹੋਣ। |
| ਚੈਲ[1] ਪਵਿੱਤ੍ਰ ਬਚਿੱਤ੍ਰ ਅਵਾਸ[2] | [1]ਬਸਤ੍ਰ। [2]ਰੰਗ-ਬਰੰਗੇ ਘਰ। |
| ਅਮੋਲਕ ਹੇਰਿ ਨ ਲੋਲਪ[1] ਹ੍ਵੈ ਹੈਂ। | [1]ਲੁਭਾਇਮਾਨ। |
| ਪਰ ਕੋ ਧਨ ਧਾਮ ਤਿਯਾ ਸੁਖ ਸੰਪਤ[1], | [1]ਸਾਮਾਨ, ਸਮੱਗ੍ਰੀ। |
| ਰਾਜ ਤਿਲੋਕਹਿਂ ਲੌ ਨਹਿ ਚੈਹੈਂ। | |
| ਲਾਭ ਜਥਾ ਸੁ ਤਥਾ ਗਹਿ ਤੋਖ[1], | [1]ਜਿਹੋ ਜਿਹਾ (ਪਦਾਰਥ) ਲੱਭੇ, ਉਸੇ ਵਿੱਚ ਸੰਤੋਖ ਧਾਰਦੇ ਹਨ। |
| ਸੁ ਲੋਭ ਕੋ ਜੀਤਿ ਅਲੋਭਰਹੈ ਹੈਂ ॥੨੯॥ | |
| ਪਰਰੱਨ ਨ ਅੰਨ ਨ ਧੱਨ ਵਿਖੈ | |
| ਨਹਿ ਮੱਨ ਦਯੋ ਜਿਹ ਨੈਕ[1] ਕਹੀਂ[2]। | [1]ਥੋੜਾ ਜਿਹਾ ਵੀ। [2]ਕਦੇ। |
| ਨਹਿ ਕੰਨਿ ਸੁਨੀ ਪਰ ਨਿੰਦ ਕਬੀ, | |
| ਹਸਤੇ ਅਸਤੇਯ[1] ਕਰੀ ਜੁ ਨਹੀਂ। | [1]ਹੱਥ ਨਾਲ ਚੋਰੀ। |
| ਨਿਜ ਹੱਕ ਬਿਸ਼ੱਕ ਜੋ ਛੱਕ ਰਹੇ, | |
| ਸਤ ਬੱਕ[1] ਨਿਝੱਕ ਸ੍ਵੈ[2] ਬ੍ਰਹਮ ਕਹੀਂ। | [1]ਸੱਚ ਬੋਲਦੇ ਹਨ। [2]ਆਪਣੇ ਆਪ ਨੂੰ। |
| ਵਹਿ ਰੂਪ ਅਨੂਪਮ ਈਸ ਸਹੀ, | |
| ਜਿਨਿ ਲੋਭਰੁ ਛੋਭ[1] ਕੀ ਅੰਸ ਦਹੀ[2] ॥੩੦॥ | [1]ਕ੍ਰੋਧ। [2]ਸਾੜ ਦਿੱਤੀ। |
| ਅਤਿ ਮੂਰਖ ਚਿੱਤ ਮਲੀਨ ਮਹਾਂ, | |
| ਜੁ ਨਮਿੱਤ[1] ਬਿਨਾ ਨਿਤ ਦੇਵਹਿਂ ਗਾਰੀ[2]। | [1]ਕਾਰਨ। [2]ਗਾਲ੍ਹਾਂ। |
| ਬਹੁ ਤਾੜਨ ਤ੍ਰਜਨ[1] ਹਾਥ ਉਠਾਵਨ, | [1]ਧਮਕੀਆਂ ਦੇਂਦੇ ਹਨ। |
| ਨਿੰਦਨ ਸਾਥ ਨਿਰਾਦਰ ਭਾਰੀ। | |
| ਦੁਰ ਦੈ ਅਲਜ਼ਾਮ[1] ਕਰੈਂ ਬਦਨਾਮ, | [1]ਖੋਟੇ ਦੋਸ਼ ਲਾ ਕੇ। |
| ਸੁ ਕਾਮ ਬਿਗਾਰ ਧਰੈਂ ਅਪਕਾਰੀ[1]। | [1]ਵਿਘਨਕਾਰੀ। |
| ਨਹਿ ਕ੍ਰੋਧ ਫੁਰੈ ਤਿਨਿ ਪੈ ਜਿਹ ਕੋ, | |
| ਵਹਿ ਸਾਧ ਸਹੀ ਦਿਢ ਰੂਪ ਮੁਰਾਰੀ ॥੩੧॥ | |
| ਘਰਿ ਰਾਜ ਸਮਾਜ[1] ਦਰਾਜ ਮਹਾ[2], | [1]ਸਾਮਾਨ। [2]ਬਹੁਤ ਜ਼ਿਆਦਾ। |
| ਗਜ ਬਾਜ[1] ਨ ਲਾਜ ਕਿਸੂ ਕੀ ਧਰੈ ਹੈਂ। | [1]ਹਾਥੀ ਤੇ ਘੋੜੇ। |
| ਮਾਤ ਪਿਤਾ ਸੁਤ ਬੰਧੁ ਹਿਤੂ, | |
| ਬਨਤਾ[1] ਜਨਤਾ[2] ਸੁਖ ਦਾਇਕ ਵੈ ਹੈਂ। | [1]ਇਸਤ੍ਰੀ। [2]ਆਮ ਲੋਕ। |
| ਦੇਹ ਅਰੋਗ ਸ੍ਵਰੂਪ ਵਤੀ | |
| ਕਹਿ ਲੌ ਬਰਨੌ ਹਿਤ ਹ੍ਵੈ ਜਿਨ ਮੈ ਹੈਂ। | |
| ਸਬਿ ਨਾਸ ਭਏ ਨ ਜਏ[1] ਜਿਹ ਕਿੰਚਤ | [1]ਪੈਦਾ ਨ ਹੋਵੇ। |
| ਮੋਹ, ਸੁ ਸਾਧੁ ਸਹੀ ਸ੍ਰੁਤਿ ਕੈਹੈਂ ॥੩੨॥ | |
| ਦੁਰ[1] ਕਾਲ ਕੋ ਰੂਪ ਭਿਆਨਕ ਮਾਨਵ, | [1]ਖੋਟਾ। |
| ਕੋਪਿ ਕ੍ਰਿਪਾਨ ਕੁਰੂਪ ਦਿਖਾਵੈਂ। | |

ਬਹੁ ਜੱਖ[1] ਪਿਸਾਚ[2] ਬਿਤਾਲ[3] ਪਰੇਤ,
[1] ਦੇਖੋ ਬਿਸ੍ਰਾਮ ੧੧ ਦੇ ਅੰਕ ੫ ਦੀਆਂ ਪੈਰ ਟਿੱਪਣੀਆਂ। [2]ਮਾਸ ਖਾਣੇ ਜੀਵ। [3]ਇਕ ਭੂਤ ਜਾਤੀ।
ਕਮਾਲ[1] ਕਰਾਲ[2] ਕਰੂਰ[3] ਡਰਾਵੈਂ।
[1]ਬਹੁਤੇ। [2]ਭਿਆਨਕ। [3]ਨਿਰਦਈ (ਰੂਪ ਧਾਰ ਕੇ)
ਕਿਤ ਸਿੰਘ[1] ਭੁਜੰਗ[2] ਗਜਾਦਿ ਬੁਰੇ ਪਸੁ,
[1]ਸ਼ੇਰ। [2]ਸੱਪ।
ਖੇਦ ਕਰੈਂ ਬਹੁ ਆਨਿ ਸੰਤਾਵੈਂ।
ਨਿਜ ਆਤਮ ਨਿਤ ਅਸੰਗ ਲਖੈਂ ਦ੍ਰਿਢ,
ਦੇਹ ਅਨਿੱਤ[1] ਸੁ ਸਾਧੁ ਕਹਾਵੈਂ ॥੩੩॥
[1]ਝੂਠੀ।

ਦੋਹਰਾ:
ਇਤਜਾਦਿਕ ਗੁਨ ਜਾਂਹਿ ਮੈਂ,
ਜੀਵਨ ਮੁਕਤਿ ਸੁ ਸਾਧੁ।
ਤਾਂ ਕੇ ਨਿਕਟ ਨ ਜਾਇ ਹੈ,
ਮਾਯਾ ਠਗਨੀ ਬਜਾਧਿ ॥੩੪॥
ਸਿੱਖਨ ਕੇ ਕਲਜਾਨ ਹਿਤ,
ਕਰਤਿ ਚਰਿਤ[1] ਉਪਦੇਸ।
[1]ਕੌਤਕ।
ਕਥਾ ਕੀਰਤਨੁ ਸੰਤ ਸੰਗਿ,
ਗੁਰ ਢਿਗ ਰਹੈ ਬਿਸੇਸ ॥੩੫॥
ਬਾਬਾ ਬੁੱਢਾ, ਕਮਲੀਆ,
ਆਦਿਕ ਸਿਖ ਅਪਾਰ।
ਨਿਸ ਦਿਨ ਸੇਵੈਂ ਗੁਰੂ ਕੌਂ,
ਜਾਨ ਰੂਪ ਕਰਤਾਰ ॥੩੬॥

ਚੌਪਈ:
ਮਰਦਾਨੇ ਇਕ ਦਿਨ ਮਨ ਆਵੋ।
ਕਹਯੋ ਮੁਝੈ ਮੱਕਾ ਦਿਖਰਾਵੋ।
ਚਾਹਿਤ ਥੇ ਪਹਿਲੇ ਹੀ ਸਤਿਗੁਰ।
ਪੱਛਮ ਦੇਸ ਬਿਸੇਸ ਪਿਖਨ ਫੁਰ[1] ॥੩੭॥
[1]ਫੌਰਨ, ਛੇਤੀ।
ਸਜਾਲ ਕੋਟ ਚਲਿ ਜਾਇ ਥਿਰਾਏ।
ਲੋਗ ਘਨੇ ਦਰਸ਼ਨ ਕੋ ਆਏ।
ਕੇਤਿਕ ਸਿਖ ਭਏ ਬਡਭਾਗੀ।
ਹੋਏ ਮੁਕਤਿ ਭੁਗਤਿ ਕੇ ਭਾਗੀ ॥੩੮॥
ਸ਼ਹਿਰ ਵੀਚ ਭੇਜਯੋ ਮਰਦਾਨਾ।
ਪੈਸੇ ਦੋ ਦੇ ਐਸੇ ਗਾਨਾ[1]।
[1]ਕਿਹਾ।
ਸਾਚ ਏਕ ਕਾ ਇਕ ਕਾ ਕੂਰ।
ਲਜਾਵੋ ਸ਼ੀਘ੍ਰ ਹਮੈ ਜ਼ਰੂਰ[1] ॥੩੯॥
[1]ਜ਼ਰੂਰਤ (ਲੋੜ) ਹੈ।
ਫਿਰਾ ਸ਼ਹਿਰ ਮਰਦਾਨਾ ਸਾਰੂ।
ਮੂਲਾ ਭਗਤ ਦੀਨ ਲਿਖ ਚਾਰੂ[1]।
[1]ਸੁੰਦਰ (ਬਚਨ)।
ਜੀਵਨ ਝੂਠ ਮਰਨ ਹੈ ਸਾਚਾ।
ਏਹੀ ਲਿਖਾ ਜਬੈ ਗੁਰਿ ਬਾਚਾ[1] ॥੪੦॥
[1]ਪੜ੍ਹਿਆ।

ਹੋਇ ਖੁਸ਼ੀ ਤਾ ਕੋ ਸੰਗਿ ਲੀਨਾ।
ਕੁਛ ਦਿਨ ਰਾਖ ਫੇਰ ਪਠ ਦੀਨਾ।
ਸਾਲਿ ਬਾਹਨਰਾਜਾ ਇਕ ਭਯੋ।
ਜਿਨ ਅਬਾਦ ਯਹਿ ਕਸਬਾ ਕਯੋ ॥ ੪੧ ॥
ਪੂਰਨ ਭਗਤ ਭਯੋ ਸੁਤ ਤਾਂ ਕਾ।
ਕਿੱਸਾ ਜ਼ਾਹਰ ਹੈ ਜਗਿ ਜਾਂ ਕਾ।
ਤਾਂ ਕੀ ਜਗਾ ਕੂਪ[1] ਗੁਰਿ ਪੇਖਾ। [1]ਖੂਹ।
ਤਾਰੇ ਸਿਖ ਦੈ ਨਾਮ ਬਿਸੇਖਾ ॥ ੪੨ ॥
ਮੇਘ ਰੂਪ ਗੁਰ ਬਰਸਤਿ ਧਰ ਪੈ।
ਖੇਤੀ ਬਾਗ ਘਾਸ ਹ੍ਵੈ ਵਰ ਪੈ।
ਆਕ ਜਵਾਹਾਂ ਆਦਿਕ ਝਰਸੈਂ[1]। [1]ਝੜ ਜਾਂਦੇ ਹਨ, ਸੁੱਕ ਜਾਂਦੇ ਹਨ।
ਬਿਗਸਤਿ[1] ਸਿਖ ਤਜੋਂ ਸਾਕਤ ਤ੍ਰੂੱਸੈਂ[2] ॥ ੪੩ ॥ [1]ਖ਼ੁਸ਼ ਹੁੰਦੇ ਹਨ। [2]ਡਰਦੇ ਹਨ।
ਦੋਹਰਾ:
ਅਏ ਵਜੀਰਾ ਬਾਦ ਢਿਗ,
ਮਿਲਾ ਬਾਲ ਇਕ ਜਾਟ[1]। [1]ਇਕ ਜੱਟ ਦਾ ਮੁੰਡਾ।
ਗੁਰ ਕੀ ਸੇਵਾ ਪ੍ਰੇਮ ਸੈ,
ਕਰਿ ਮੇਵਾ ਲਿਯ ਖਾਟ ॥ ੪੪ ॥
ਭਏ ਖੁਸ਼ੀ ਗੁਰ ਤਾਹਿ ਪੈ,
ਨਜਰੀ ਨਜਰ ਨਿਹਾਲ।
ਸਤਿਨਾਮੁ ਕਰਮਾਤ ਦੈ,
ਕੀਨੋ ਪੀਰ ਬਿਸਾਲ ॥ ੪੫ ॥
ਚੌਪਈ:
ਪਹਿਲੇ ਨਾਮ ਹੁਤੋ ਸੁਲਤਾਨਾ।
ਗੁਰ ਸੁਲਤਾਨ ਸਖੀ ਕਿਯ ਗਾਨਾ।
ਕਰਾਮਾਤ ਜਬਿ ਲਗਾ ਦਿਖਾਵਨ।
ਮਾਨਨ ਲਗੀ ਖਲਕ ਮਨ ਭਾਵਨ ॥ ੪੬ ॥
ਗਹਿ ਤੁਰਕੋਂ ਨੇ ਤੁਰਕ ਬਨਾਯੋ।
ਸ਼ੇਖ ਅਹਿਮਦ ਤਿਹ ਨਾਮ ਧਰਾਯੋ।
ਹਿੰਦੂ ਤੁਰਕ ਅਬੀ ਲੌਂ ਮਾਨੈ।
ਨਾਮ ਸਖੀ ਸਰਵਰ ਬਾਖਾਨੈ ॥ ੪੭ ॥
ਪੈ ਉਨਿ ਨਹਿ ਉਪਕਾਰ ਬਿਸਾਰਾ।
ਗੁਰ ਕੋ ਮਾਨਤਿ ਰਹਾ ਉਦਾਰਾ।
ਯਾਹੀਂ ਤੇ ਗੁਰ ਕਾ ਅਸਥਾਨੋ।
ਹੈ ਮੁਕਾਨ[1] ਅੰਦਰ ਤਿਹ ਮਾਨੋ ॥ ੪੮ ॥ [1]ਪੀਰ ਖ਼ਾਨੇ ਦੇ।
ਨਿਕਟ ਵਜੀਰਾ ਬਾਦ ਜੁ ਅਹੇ।
ਨਾਮ ਨਗਾਹਾ ਤਾਂ ਕੋ ਕਹੇਂ।
ਮਰਜੋ ਜਹਾਂ ਸੋ ਧੌਂਕਲ ਨੀਕੈ।

ਡੇਰੇ ਇਸਮਾਈਲ ਨਜੀਕੈਂ ॥ ੪੯ ॥
ਗੁਰ ਐਸੇ ਬਹੁ ਕਰੇ ਨਿਹਾਲੇ।
ਪਾਰਸ ਚੰਦਨ ਸਮੰ ਬਿਸਾਲੈ।
ਧੱਨੀ[1] ਘੇਬੀ[2] ਪੋਠੋਹਾਰੈਂ[3]।

[1]ਜ਼ਿਲ੍ਹਾ ਜਿਹਲਮ ਦੀ ਤਸੀਲ ਚਕਵਾਲ ਦਾ ਇਲਾਕਾ। [2]ਫ਼ਤਹ ਜੰਗ ਅਤੇ ਪਿੰਡੀ ਘੇਪ ਦਾ ਇਲਾਕਾ ਜੋ ਜ਼ਿਲ੍ਹਾ ਕੈਂਬਲ ਪੁਰ (ਪੱਛਮੀ ਪਾਕਿਸਤਾਨ) ਵਿੱਚ ਹੈ, ਪਹਿਲਾਂ ਇਹਰਾਵਲਪਿੰਡੀ ਜ਼ਿਲ੍ਹੇ ਵਿੱਚ ਸੀ। [3]ਦਰਿਆ ਜਿਹਲਮ ਅਤੇ ਸਿੰਧ ਦੇ ਮਧ ਦਾ ਇਲਾਕਾ ਜਿਸ ਦਾ ਬਹੁਤਾ ਭਾਗ ਜ਼ਿਲ੍ਹਾਰਾਵਲਪਿੰਡੀ ਵਿੱਚ ਹੈ।

ਫਿਰ ਕਰਿ ਤਾਰੇ ਸਿਖ ਅਪਾਰੈਂ ॥ ੫੦ ॥
ਤੀਰਥ ਪਰ ਕਟਾਸ[1] ਜਬਿ ਗਏ।

[1]ਜ਼ਿਲ੍ਹਾ ਜਿਹਲਮ ਵਿੱਚ ਇਕ ਤੀਰਥ ਜੋ ਪਿੰਡ ਦਾਦਨ ਖਾਂ ਤੋਂ ੧੫ ਮੀਲ ਉੱਤ੍ਰ ਵੱਲ ਹੈ ਜਿਥੇ ਕੁਦਰਤੀ ਇਕ ਪਾਣੀ ਦਾ ਪ੍ਰਵਾਹ ਨਿਕਲਦਾ ਹੈ।

ਸੁਨਿ ਜੋਗੀ ਬੈਰਾਗੀ ਅਏ।
ਮੇਲਾ ਹੁਤੋ ਬਿਸਾਖੀ ਕੇਰੋ।
ਨ੍ਹਾਵਣ ਹਿਤ ਜਨ ਅਏ ਬਧੇਰੋ ॥ ੫੧ ॥
ਸੁਨਿ ਗੁਰ ਸ਼ਬਦ ਮਸਤ ਸਬਿ ਹੋਏ।
ਹੇਰਹਿਂ ਗੁਰ ਦਿਸ ਨਿਕਟ ਖਲੋਏ।
ਫਿਰਗੇ ਮਨ ਸਬਿ ਕੇ ਇਕ ਵਾਰੀ।
ਭਏ ਸਿੱਖ ਤਜਿ ਆਨ ਅਚਾਰੀ[1] ॥ ੫੨ ॥

[1]ਹੋਰ ਕਰਤੱਬ।

ਯਾਂਹੀ ਤੇ ਅਬਿ ਲੌਂ ਤਿਸ ਦੇਸੈਂ।
ਸਿੱਖੀ ਗੁਰ ਕੀ ਅਹੇ ਬਿਸੇਸੈਂ।
ਸਤਿਨਾਮੁ ਸਬਿ ਤਈਂ ਦਿਢਾਯੋ।
ਪਾਹਨ ਪੂਜਨ ਆਦਿ ਛੁਡਾਯੋ ॥ ੫੩ ॥
ਆਗੇ ਚਲੇ ਸਤਿਗੁਰੂ ਸ੍ਵਾਮੀ।
ਦੇਤਿ ਸੇਵਕਨਿ ਫਲ ਅਭਿਰਾਮੀ।
ਤਲਾਰੰਗ ਜਹਿਂ ਪਾਂਡਵ ਰਹੇ।
ਬਿਸ੍ਵਾਮਿਤ੍ਰ ਆਦਿ ਰਿਖਿ ਬਹੇ ॥ ੫੪ ॥
ਸੋ ਸਬਿ ਥਲ ਪਿਖਿ ਸਿੰਧੁ[1] ਕਿਨਾਰੇ।

[1]ਦਰਿਆ ਦਾ ਨਾਮ।

ਕਰਤਿ ਸੈਲ ਗੁਰ ਚਲੇ ਉਦਾਰੇ।
ਸੱਖਰ[1] ਭੱਖਰ[2] ਰੋੜੀ[3] ਭਾਵਤ।

[1]ਸ਼ਿਕਾਰਪੁਰ ਪਾਸ ਇਕ ਨੱਗਰ ਜਿਥੇ ਗੁਰੂ ਨਾਨਕ ਦੇਵ ਜੀ ਦਾ ਪ੍ਰਸਿੱਧ ਅਸਥਾਨ ਸਾਧ ਬੇਲਾ ਹੈ। [2]ਸਿੰਧ ਦਰਿਆ ਦਾ ਇਕ ਟਾਪੂ ਜੋ ਸੱਖਰ ਜ਼ਿਲ੍ਹੇ ਵਿੱਚ ਹੈ। ਇਥੇ ਇਕ ਪੁਰਾਣਾ ਕਿਲ੍ਹਾ ਹੈ। [3]ਇਕ ਸ਼ਹਿਰ ਜੋ ਸਿੰਧ ਦਰਿਆ ਦੇ ਕਿਨਾਰੇ ਹੈ।

ਜਹਾਂ ਦੁਰਗ[1] ਮਧ ਸਿੰਧੁ ਸੁਹਾਵਤ ॥ ੫੫ ॥

[1]ਕਿਲ੍ਹਾ।

ਪੀਰ ਸੰਗਿ ਤਹਿਂ ਗੋਸ਼ਟ ਕਰਕੈ।
ਪੁਨ ਸ਼ਿਕਾਰ ਪੁਰ ਤਈਂ ਨਿਹਰ ਕੈ।
ਔਰ ਖੈਰ ਪੁਰ ਪਿਖਿ ਲੜਕਾਨਾ।
ਸੇਵਨ[1] ਹੈਦ੍ਰਾਬਾਦ ਮਹਾਨਾ ॥ ੫੬ ॥

[1]ਭਾਵ ਠਹਿਰੇ।

ਸ਼ਹਿਰ ਨਗ੍ਰ ਠੱਟਾ ਨਦਿ ਤੀਰੈ[1]।

[1]ਦਰਿਆ (ਸਿੰਧ) ਦੇ ਕਿਨਾਰੇ।

ਨਿਕਸਤਿ ਠੁਮਰੇ[1] ਜਹਾਂ ਗੰਭੀਰੈਂ।
ਸਾਧੁ ਉਦਾਸੀ ਔਰ ਗੁਸਾਈਂ।
ਜੋ ਪਹਿਨਤਿ ਗਰ ਮੈਂ ਗਰਬਾਈ[1] ॥੫੭॥
ਠਹਿਰੇ ਪੁਨਾ ਕਰਾਚੀ ਬੰਦਰ[1]।
ਹੈ ਜਹਿਂ ਨਦੀ ਤੀਰ ਅਬਿ ਮੰਦਰ।
ਪੇਖੀ ਜਾਇ ਹਿੰਗੁਲਾ ਮਾਈ।
ਚੰਦ੍ਰ ਕੂਪ ਲੌ ਠੌਰ ਸੁਹਾਈ ॥੫੮॥
ਏਕ ਸਾਲ ਲੌਂ ਸਿੰਧੁ ਮਝਾਰੀ[1]।
ਇਤ ਉਤ ਬਿਚਰਿ ਖਲਕ ਬਹੁ ਤਾਰੀ।
ਪੀਰ ਬਾਛਰਾ[1] ਪਾਹਨ[2] ਪਾਨੀ।
ਮਾਨਤ ਥੀ ਤਹਿਂ ਸਬਿ ਹਿੰਦੁਵਾਨੀ ॥੫੯॥
ਜਹਾਂ ਜਹਾਂ ਸਤਿਗੁਰ ਤਬਿ ਗਏ।
ਚਰਚਾ ਕਰਿ ਅਰ ਸ਼ਕਤਿ ਦਿਖਏ।
ਸਤਿਨਾਮੁ ਹਰਿ ਭਗਤਿ ਦਿਢਾਈ।
ਝੂਠੇ ਮਤ ਸਬਿ ਦਏ ਛੁਡਾਈ ॥੬੦॥
ਅਬਿ ਲੌਂ ਉਸ ਸਬਿ ਦੇਸ ਮਝਾਰੀ।
ਨਗਰ ਗਾਉਂ ਹੈ ਜਿਤਿਕ ਅਪਾਰੀ।
ਦੋ ਦੋ ਚਾਰ ਚਾਰ ਧਰਮਸਾਲਾ।
ਕਹਿਤ ਠਿਕਾਨੇ ਜਿਨੈ ਬਿਸਾਲਾ ॥੬੧॥
ਹੈਂ ਸਬਿ ਮੈਂ ਗੁਰੁ ਗ੍ਰੰਥ ਪ੍ਰਕਾਸ਼ੈਂ।
ਕੀਰਤਨੁ ਕਥਾ ਨਿਤਾ ਪ੍ਰਤਿ ਭਾਸੈਂ[1]।
ਬਿਨ ਗੁਰ ਸ਼ਬਦ ਸੁਨੇ ਅਰ ਦਰਸੇ।
ਅੰਨੋਦਕ[1] ਕੋ ਨਹਿ ਵਹਿ ਪਰਸੇ[2] ॥੬੨॥
ਬਿਨ ਗੁਰੁ ਗ੍ਰੰਥ ਨ ਔਰੈ ਜਜੈਂ[1]।
ਵਾਹਿਗੁਰੂ ਬਿਨ ਔਰ ਨ ਭਜੈਂ।
ਸਿੰਧੁ ਸਮਾਨ ਨ ਗੁਰ ਕੀ ਸਿੱਖੀ।
ਹੈ ਨਹਿ ਕਹੀਂ ਸਹੀ ਹਮ ਪਿੱਖੀ ॥੬੩॥
ਦੋਹਰਾ:
ਪੇਖ ਬਿਲੋਚਸਤਾਨ ਗੁਰ,
ਪੁਨ ਪਿਖਿ ਰੇਗਸਤਾਨ।
ਫਿਰ ਕੰਧਾਰ ਗਜ਼ਨੀ ਭਲੇ,
ਪਿਖਯੋ ਮੁਲਕ ਅਫਗਾਨ[1] ॥੬੪॥
ਮਨਹਰੀ ਛੰਦ:
ਤਬ ਥਾ ਮਰਦਾਨਾ, ਗੁਰੂ ਸੰਗਾਨਾ,
ਏਕੋ ਮੁਸਲਮਾਨਾ।
ਪੁਨ ਨਿਜ ਪਹਿਰਾਵਾ, ਗੁਰੂ ਬਨਾਵਾ,

[1]ਹਿੰਗੁਲਾਜ ਦੇ ਨੇੜੇ ਪਹਾੜੀ 'ਚ ਨਿਕਲ ਪੱਥਰ ਦੇ ਮਣਕੇ। ਇਕ ਪਹਾੜੀ ਦੀ ਕੰਦਰਾਂ ਨੂੰ ਹਿੰਗਲਾਜ ਆਖਦੇ ਹਨ।
[1]ਮਾਣ ਨਾਲ।
[1]ਬੰਦਰਗਾਹ (ਸਮੁੰਦਰੀ ਜਹਾਜ਼ਾਂ ਦਾ ਅੱਡਾ)।
[1]ਸਿੰਧ ਦੇ ਇਲਾਕੇ ਵਿੱਚ।
[1]ਨਾਮ। [2]ਪੱਥਰ 'ਤੇ।
[1]ਉਚਾਰਨ ਕਰਦੇ ਹਨ।
[1]ਅੰਨ ਤੇ ਜਲ। [2]ਛੂਹੰਦੇ।
[1]ਪੂਜਦੇ।
[1]ਅਫਗਾਨਿਸਤਾਨ।

ਯੌਂ ਹਿਤ ਤੂਕ ਕਲਜਾਨਾ।
ਚੋਲਾ ਗਲ ਸੇਲੀ, ਖਫਨੀ ਮੇਲੀ,
ਨੀਲਕ ਰੰਗ ਸੁਹਾਵੈ।
ਕਰ[1] ਕੂਜਾ[2] ਖਾਸਾ[3], ਤਸਬੀ[11] ਆਸਾ[22],

[1]ਹੱਥ ਵਿੱਚ। [2]ਦਸਤੇ ਵਾਲਾ ਲੋਟਾ। [3]ਚੰਗਾ। [11]ਮਾਲਾ। [22]ਫਕੀਰਾਂ ਵਾਲਾ ਸੋਟਾ।

ਤਾਜ ਚੌਕਲਾ[1] ਭਾਵੈ ॥੬੫॥

[1]ਚਾਰ ਕਲੀਆਂ ਵਾਲੀ ਤਾਜ ਦੀ ਸ਼ਕਲ ਦੀ ਫਕੀਰਾਂ ਦੀ ਟੋਪੀ।

ਲਿਯ ਬਗਲ[1] ਕੁਰਾਨਾ, ਸਮ ਮੌਲਾਨਾ,

[1]ਕੱਛ ਵਿੱਚ।

ਵੇਸ ਫਕੀਰੀ ਸੋਹੈ।
ਜਹਿਂ ਜਹਿਂ ਗੁਰ ਜਾਵੈਂ, ਆਦਰ ਪਾਵੈਂ,
ਪਿਖਿ ਨਰ ਨਾਰੀ ਮੋਹੈਂ।
ਲਖਿ[1] ਬਲਖ, ਬੁਖਾਰਾ, ਮੁਲਕ ਅਪਾਰਾ,

[1]ਲੰਘ ਕੇ।

ਪਹੁੰਚੇ ਮੱਕੇ ਜਾਈ।
ਗੁਰ ਸੋਏ ਨਿਸ ਕੋ, ਕਾਬੇ[1] ਦਿਸ ਕੋ,

[1]ਕਾਬਾ, ਅਰਬ ਦੇਸ਼ ਦੇ ਮੱਕੇ ਸ਼ਹਿਰ ਵਿੱਚ ਮੁਸਲਮਾਨਾਂ ਦੇ ਕੇਂਦਰੀ ਧਰਮ ਮੰਦਰ।

ਪਗ ਪੰਕਜ ਫੈਲਾਈ ॥੬੬॥
ਜਬਿ ਭਯੋ ਸਕਾਰਾ[1], ਝਾੜੂ ਵਾਰਾ,

[1]ਸਵੇਰਾ।

ਆਯੋ ਜੀਵਣ ਨਾਮੀ।
ਤਿਨ ਐਸ ਬਗੋਯਾ[1], ਤੂੰ ਕੋ ਸੋਯਾ,

[1]ਕਿਹਾ।

ਬਡ ਬੇ ਅਦਬ ਅਕਾਮੀ[1]।

[1]ਬਿਨਾਂ ਕੰਮ ਤੋਂ।

ਘਰ ਓਰ ਖੁਦਾ ਕੇ, ਪਾਉਂ ਫਿਲਾ ਕੇ,
ਤੂੰ ਕਸ ਪਰਾ ਬਿਸੱਕੇ[1]।

[1]ਕਿਸ ਤਰ੍ਹਾਂ ਪਿਆ ਹੈਂ ਬੇ-ਫ਼ਿਕਰ ਹੋ ਕੇ।

ਗੁਰ ਉਤ੍ਰ ਦੀਆ, ਸੁਨ ਤੂੰ ਮੀਆਂ,
ਹਮ ਮੌਸਾਫਰ ਥੱਕੇ ॥੬੭॥
ਘਰ ਨਹੀ ਖੁਦਾ ਕਾ, ਜਿਤ ਵਲ ਬਾਂਕਾ,
ਤਿਤ ਵਲ ਪਗ ਮਮ ਕਰਿਓ।
ਉਨਿ ਪਕਰਿ ਫਿਰਾਏ, ਦੁਤੀ ਦਿਸਾਏ[1],

[1]ਤਰਫ਼।

ਜਬਿ ਤਜ ਫੇਰ ਨਿਹਰਿਓ।
ਪਗ ਗੁਰੂ ਅਗਾਰੀ, ਚਾਰ ਦੀਵਾਰੀ,
ਫਿਰ ਭੀ ਖਰੀ ਨਿਹਾਰੀ।
ਜਿਤ ਜਿਤ ਵਲ ਫੇਰੇ, ਤਿਤ ਤਿਤ ਹੇਰੇ,
ਕਾਬਾ ਚਰਨ ਅਗਾਰੀ ॥੬੮॥
ਯਹਿ ਕੌਤਕ ਭਾਰੀ, ਲੋਗ ਅਪਾਰੀ,
ਰਹੇ ਹੇਰ ਹੈਰਾਨੇ।
ਤਬਿ ਗੁਰੂ ਪਿਗੰਮ੍ਰ, ਅੱਵਲ ਨੰਬ੍ਰ,
ਉਨਿ ਖੁਦਾਇ ਬਪ[1] ਮਾਨੇ।

[1]ਸਰੂਪ।

ਯਹਿ ਮਾਚਯੋ ਰੌਰਾ, ਸਬਿ ਹੀ ਠੌਰਾ,
ਗੌਰਾ[1] ਮੁਲਕ ਮਝਾਰੀ।

[1]ਬਹੁਤਾ।

ਹਿਤ ਕਰਨ ਦਿਦਾਰਾ, ਲੋਕ ਹਜ਼ਾਰਾਂ,
ਆਵਨ ਜਾਵਨ ਭਾਰੀ ॥੬੯॥
ਰੁਕਨਲ ਦੀਂ ਕਾਜ਼ੀ, ਮੌਲਵਿ[1] ਹਾਜੀ, — [1]ਮੌਲਵੀ।
ਸਬਿ ਚਰਚਾ ਕਰਿ ਹਾਰੇ।
ਗੁਰ ਕੋ ਲਖਿ ਆਦਮ[1], ਹੋਏ ਖਾਦਮ[2], — [1]ਬਾਬਾ ਆਦਮ। [2]ਸੇਵਕ।
ਪੇਖੇ ਪਰਚੇ[1] ਭਾਰੇ ॥੭੦॥ — [1]ਕਰਾਮਾਤ ਦੇ ਚਮਤਕਾਰ।

ਦੋਹਰਾ:
ਜੇਤਕ ਸ੍ਵਾਲ ਜ੍ਵਾਬ ਤਬਿ
ਭਏ ਦੁਤ੍ਰਫੋਂ ਭਾਰ।
ਮੱਕੇ ਕੀ ਗੋਸ਼ਟ ਵਿਖੇ,
ਲਿਖੇ ਸਬੇ ਨਿਰਧਾਰ[1] ॥੭੧॥ — [1]ਨਿਰਣਾ ਕਰਕੇ।
ਗੁਰ ਕੌਂ ਰੂਪ ਖੁਦਾਇ ਲਖਿ,
ਰਖ ਲੀਨੀ ਗੁਰਿ ਕੌਸ[1]। — [1]ਖੜਾਂਵ।
ਜਾਨ ਤਬੱਰਕ[1] ਮਾਨ ਹੈਂ, — [1]ਪਵਿੱਤ੍ਰ।
ਅਬਿ ਲੌਂ ਮਧ ਤਿਹ ਹੌਸ[1] ॥੭੨॥ — [1]ਘਰ।
ਤਹਿਂ ਤੇ ਚਲਿ ਪੁਨ ਸਤਿਗੁਰੂ,
ਪਿਖੵੋ ਮਦੀਨਾ ਜਾਇ।
ਕਬਰ ਪਿਗੰਮ੍ਰ ਕੀ ਤਹਾਂ,
ਹੈ ਅਬਿ ਲੌਂ ਦਰਸਾਇ ॥੭੩॥
ਪੀਰ ਮੁਹੱਯਲ ਦੀਨ ਲੌਂ,
ਔਰ ਇਮਾਮਨ ਸਾਥ[1]। — [1]ਮੁਸਲਮਾਨ ਧਰਮ ਦੇ ਆਗੂਆਂ ਨਾਲ।
ਬਹਸ[1] ਭਈ ਦੀਨੀ[2] ਘਨੀ, — [1]ਚਰਚਾ। [2]ਧਾਰਮਕ।
ਹਾਰ ਟਿਕੵੋ ਉਨਿ ਮਾਥ ॥੭੪॥
ਇਸ ਹੀ ਤੌਰ ਇਰਾਨ ਮੈਂ,
ਗਏ ਸ਼ਹਿਰ ਬਗੁਦਾਦ।
ਗੋਸ਼ਟ ਪੀਰਨ ਪੀਰ ਸੋਂ[1], — [1]ਪੀਰਾਂ ਦੇ ਪੀਰ ਭਾਵ ਦਸਤਗੀਰ ਪੀਰ ਨਾਲ।
ਹੋਈ ਬੇ ਤਾਦਾਦ ॥੭੫॥

ਚੌਪਈ:
ਪੀਰ ਹਾਰ ਜਬਿ ਚਰਚਾ ਗਯੋ।
ਹ੍ਵੈ ਸ਼ਰਮਿੰਦਾ ਕੋਪਤਿ[1] ਭਯੋ। — [1]ਕ੍ਰੋਧਵਾਨ।
ਨਿਜ ਲੋਗਨ ਕੋ ਹੁਕਮ ਉਚਾਰੋ।
ਨਾਨਕ ਕੋ ਪਥਰਨ ਸੋਂ ਮਾਰੋ ॥੭੬॥
ਤੁਰਕ ਕੋਪ ਕਰਿ ਮਾਰਨ ਧਾਏ।
ਹੱਥ ਜਬ ਪਥਰਨ ਕੋ ਪਾਏ।
ਊਚੀ ਧੁਨਿ ਗੁਰ ਸ਼ਬਦ ਉਚਾਰਾ।
ਸੱਤਿ ਸ੍ਰੀ ਅੱਕਾਲ ਉਦਾਰਾ ॥੭੭॥
ਜਹਾਂ ਤਹਾਂ ਸਬਿ ਹੀ ਕੇ ਹਾਥਾ।

ਰਹੇ ਚਿਪਟ[1] ਪਥਰਨ ਕੇ ਸਾਥਾ।
[1]ਚਿੰਬੜ ਗਏ।

ਹਲ ਚਲ ਸਕੈਂ ਨ ਕਹਿ ਕੁਛ ਸਾਕੈਂ।
ਥਿਤ੍ਰ ਬਿਤ੍ਰ ਗੁਰ ਕੀ ਦਿਸ ਤਾਕੈਂ ॥੭੮॥
ਪੀਰ ਆਇ ਤਬਿ ਪਗ ਲਪਟਾਨਾ।
ਚਾਹਯੋ ਨਿਜ ਗੁਨਾਹ ਬਖਸ਼ਾਨਾ।
ਪੁਨ ਗੁਰ ਸਤਿਨਾਮ ਸੁਰ* ਊਚੇ[1]।
[1]ਉੱਚੀ ਅਵਾਜ਼ ਨਾਲ। *ਇਥੇ ਪਾਠ 'ਸੁਬ' ਛਪਿਆ ਹੋਇਆ ਸੀ ਜੋ ਅਸ਼ੁੱਧ ਹੈ ਅਸਾਂ ਸ਼ੁੱਧ ਪਾਠ 'ਸੁਰ' ਕਰ ਦਿੱਤਾ ਹੈ।

ਕਹਯੋ ਜਬੈ ਵਹਿ ਤਬਿ ਸਬਿ ਮੁਚੇ[1] ॥੭੯॥
[1](ਪੱਥਰ) ਛੁੱਟ ਗਏ।

ਗੁਰ ਕੋ ਸਬਿ ਨੇ ਸਿਜਦਾ ਠਾਨਾ[1]।
[1]ਨਮਸਕਾਰ ਕੀਤੀ।

ਐਨ ਖੁਦਾਇ ਵਜੂਦ[1] ਪਛਾਨਾ।
[1]ਸਰੂਪ।

ਹਲੱਬ ਸ਼ਹਿਰ ਜੋ ਹੈ ਰਜਧਾਨੀ।
ਬਾਦਸ਼ਾਹਿ ਤਹਿਂ ਸੁਨੀ ਕਹਾਨੀ ॥੮੦॥
ਥਾ ਹਾਰੂੰ ਰਸ਼ੀਦ[1] ਖਲੀਫਾ[2]।
[1]ਨਾਮ। [2]ਇਸਲਾਮ ਧਰਮ ਦਾ ਪ੍ਰਚਾਰਕ ਤੇਰਾਜ ਪ੍ਰਬੰਧਕ।

ਸੁਤ ਵਲੀਦ ਕਾ ਬਡੋ ਹਨੀਫਾ[1]।
[1]ਹਨੀਫ਼ਾ ਜਾਤੀ ਦੇ ਵਲੀਦ ਦਾ ਵੱਡਾ ਪੁੱਤਰ ਸੀ।

ਦੈ ਦੈ ਖਲਕਤ ਕੋ ਦੁਖ ਭਾਰੇ।
ਦੌਲਤ ਕੀਨੀ ਜਮਾਂ ਅਪਾਰੇ ॥੮੧॥
ਪੀਰ ਸਹਿਤ ਜਬ ਗੁਰ ਤਹਿਂ ਗਏ।
ਸਤਿਗੁਰ ਸ਼ਬਦ ਉਚਾਰਤ ਭਏ ॥੮੨॥

ਦੋਹਰਾ:

ਸ਼ਰ੍ਹਾ ਮੁਹੰਮਦੀ ਮੈਂ ਅਹੇ,
ਸੁਣਨਾ ਰਾਗ ਹਰਾਮ[1]।
[1]ਗੁਨਾਹ, ਪਾਪ।

ਬਾਦਸ਼ਾਹਿ ਨੈ ਗੁਰੂ ਪਰ,
ਦੈ ਕੈ ਯਹਿ ਅਲਜ਼ਾਮ[1] ॥੮੩॥
[1]ਦੋਸ਼।

ਚੌਪਈ:

ਪਕਰਨ ਹਿਤ ਬਹੁ ਲੋਗ ਪਠਾਏ।
ਬੰਧਨ ਮਾਹਿ ਗੁਰੂ ਨਹਿ ਆਏ।
ਦੀਪ ਸਿਖਾ ਅਤਿ ਵਾਹਕ ਤਨ ਤਜੋਂ[1]।
[1]ਦੀਵੇ ਦੀ ਲਾਟ ਜਿਵੇਂ ਬਹੁਤ ਚੰਚਲ ਹੁੰਦੀ ਹੈ (ਪਕੜੀ ਨਹੀਂ ਜਾਂਦੀ) ਤਿਵੇਂ (ਸਤਿਗੁਰਾਂ ਦਾ) ਸ਼ਰੀਰ।

ਹਾਰ ਰਹੇ ਕਰ ਚਰ੍ਹੈ ਨ[1] ਮਨ ਜਜੋਂ ॥੮੪॥
[1]ਹੱਥ 'ਤੇ ਨਹੀਂ ਚੜ੍ਹਦਾ ਭਾਵ ਪਕੜਿਆ ਨਹੀਂ ਜਾਂਦਾ।

ਸ਼ਾਹਿ ਆਇ ਤਬਿ ਗੁਰ ਪਗ ਪਰਾ।
ਨਿਜ ਨਿਜਾਤ[1] ਹਿਤ ਪ੍ਰਸ਼ਨ ਸੁ ਕਰਾ।
[1]ਕਲਿਆਣ।

ਗੁਰੂ ਨਸੀਹਤ ਨਾਮਾ ਗਾਯੋ।
ਕਾਰੂੰ ਕਾ ਦ੍ਰਿਸ਼ਟਾਂਤ ਦਿਖਾਯੋ ॥੮੫॥
ਸ਼ਕਤੀ ਯੁਤ ਗੁਰਬਾਨੀ ਕਾਨੀ[1]।
[1]ਤੀਰ ਵਾਂਗ।

ਬੇਧ ਗਈ ਉਰ[1] ਤਾਂਹਿ ਮਹਾਨੀ।
[1]ਹਿਰਦਾ ਵਿੰਨ੍ਹ ਗਈ।

ਭਯੋ ਮੁਰੀਦ ਗੁਰੂ ਕਾ ਪੀਨਾ।
ਧਨ ਸਬਿ ਬਾਂਟ ਗ੍ਰੀਬਹਿਂ ਦੀਨਾ ॥੮੬॥

ਛੋਰ ਦਈ ਜ਼ੁਲਮੀ ਬਦਰਾਹੀ।
ਤਤਪਰ ਭਯੋ ਬੰਦਗੀ ਮਾਹੀਂ।
ਸਿਰੇਪਾਉ ਮੱਕੇ ਤੈ ਜੋਈ।
ਮਿਲਜੋ ਖਲੀਫੇ ਕੋ ਥਾ ਸੋਈ ॥੮੭॥
ਸਤਿਗੁਰ ਕੀ ਵਹਿ ਨਜ਼ਰ ਗੁਜ਼ਾਰਾ।
ਚੀਜ਼ ਅਮੋਲਕ ਤੋਫਾ ਭਾਰਾ।
ਆਯਤ ਅਨਿਕ ਹਰੂਫਨ ਮਾਹੀ[1]।
ਪਿਖੀਅਤ ਹੈ ਤਾਂ ਪਰ ਅਬਿ ਚਾਹੀ ॥੮੮॥
ਦੇਹਰੇ ਨਾਨਕ ਮੈਂ ਸੋ ਖਾਸੈ[1]।
ਹੈ ਕਾਵਲ ਸਿੰਘ ਬੇਦੀ ਪਾਸੈ।
ਤਹਿਂ ਤੇ ਚਲਿ ਸਤਿਗੁਰ ਮੁਦ ਪਾਏ।
ਇਸਤਾਮੋਲ[1] ਪਿਖਯੋ ਪੁਨ ਆਏ ॥੮੯॥
ਇਸੀ ਤੌਰ ਬਹੁ ਠੌਰ ਨਿਹਰ ਕੈ।
ਲੋਗਨ ਤਈਂ ਕਲਜਾਨ ਸੁ ਕਰਿ ਕੈ।
ਉਤਰੇ ਪੁਨ ਤੇਮੂੰ ਦਰੀਆਏ।
ਸ਼ਹਿਰ ਹਿਰਾਤ ਪਿਖਯੋ ਮੁਦ ਪਾਏ ॥੯੦॥
ਨਗਰ ਅਕਸਰੇ ਆਇ ਥਿਰਾਏ।
ਬਾਗ ਗੁਰੂ ਕਾ ਅਬਿ ਜੋ ਕਹਾਏ।
ਦੋ ਹਜ਼ਾਰ ਘਰ ਸਿੱਖਨ ਕੇਰਾ।
ਹੈ ਤਿਸ ਗਿਰਦ ਨੁਵਾਹਿ[1] ਬਧੇਰਾ ॥੯੧॥
ਤਹਿਂ ਤੈ ਚਲਿ ਗੁਰ ਅਏ ਅਗਾਰੀ।
ਕਲਕਾ ਨਾਮ ਗਰਾਮ ਮਝਾਰੀ।
ਤਹਿਂ ਭੀ ਹੈ ਅਬਿ ਲੌਂ ਧਰਮਸਾਲਾ।
ਪੂਜਤ ਮਾਨਤ ਲੋਕ ਬਿਸਾਲਾ ॥੯੨॥
ਤਹਿਂ ਤੈ ਪੱਛਮ ਕੋਸ ਅਠਾਰਾਂ।
ਬਾਲੂਰੇਤ ਊਚ ਅਤਿ ਭਾਰਾ।
ਤਾਂ ਪਰ ਥਿਰਿ ਗੁਰਿ ਬੰਬ ਬਜਾਈ[1]।
ਜੋ ਸੁਨਿ ਖਲਕ ਤਮਾਸ਼ੇ ਆਈ ॥੯੩॥
ਪੈ ਊਪਰ ਜਨ ਚਢ ਨ ਸਕਾਏ।
ਜਬਿ ਗੁਰ ਕਹਯੋ ਪਰੇ ਪਗ ਆਏ।
ਯਹਿ ਅਜ਼ਮਤ ਅਬਿ ਲੌਂ ਤਹਿਂ ਜ਼ਾਹਰ।
ਹੈ ਅਤਿਸੈ ਪਿਖ ਹੈਂ ਸਬਿ ਮਾਹਰ[1] ॥੯੪॥
ਬਡੀ ਫਜਰ[1] ਨਿਤ ਬਜਤਿ ਨਗਾਰੇ।
ਹੋਤਿ ਕੁਦਰਤੀ ਸ਼ੋਰ ਅਪਾਰੇ।
ਊਪਰ ਜਾਵਨ ਹਿਤ ਜੋ ਚਾਹਿਤ।
ਰੇਤਿ ਖਿਸਰ ਪਗ ਨੀਚੇ ਲਾਹਿਤ ॥੯੫॥
ਮੇਲੇ ਹੋਲੀ ਕਾ ਦਿਨ ਆਵੈ।

[1]ਅਨੇਕਾਂ (ਲਿਪੀਆਂ ਦੇ) ਅੱਖਰਾਂ ਵਿੱਚ (ਕੁਰਾਨ ਦੀਆਂ) ਆਇਤਾਂ।
[1]ਖਾਸ (ਅਸਲੀ) ਚੋਲਾ।
[1]ਇਸਤੰਬੋਲ (ਸ਼ਹਿਰ)।
[1]ਆਲੇ-ਦੁਆਲੇ।
[1]ਨਗਾਰਾ ਵਜਾਇਆ।
[1]ਹੁੱਨਰ ਦੇ ਉਸਤਾਦ, ਤਜਰਬੇਕਾਰ ਲੋਕ।
[1]ਵੱਡੇ ਸਵੇਰੇ।

ਖੁਦ ਹੀ ਰੇਤਿ ਤਰੇ[1] ਉਤਰਾਵੈ। [1]ਹੇਠ।
ਤਬਿ ਜਨ ਮਿਲਿ ਬਹੁ ਬਾਦ ਬਜੈ ਕੈ[1]। [1]ਵਾਜੇ ਵਜਾ ਕੇ।
ਜਾਵਤ ਊਪਰ ਸਿਜਦਾ[1] ਕੈ ਕੈ ॥੯੬॥ [1]ਨਮਸਕਾਰ।
ਪਾਉਂ ਤੁਰੰਗਨ[1] ਚਿੰਨ੍ਹ ਨਿਹਾਰੈਂ। [1]ਘੋੜਿਆਂ ਦੇ।
ਕਰਿ ਜੁਹਾਰ ਸਬਿ ਐਸ ਉਚਾਰੈਂ।
ਨਾਨਕ ਪੀਰ ਗੁਰੂ ਗੋਬਿੰਦੋ।
ਰਹਿਤਿ ਇਹਾਂ ਸਹਿ ਫੌਜ ਬੁਲਿੰਦੋ ॥੯੭॥
ਮੰਨਤ ਕਾ ਕੜਾਹ ਪ੍ਰਸਾਦੂ।
ਬਾਂਟਤਿ ਤਹਿਂ ਥਾਂ ਬੇ ਤਾਦਾਦੂ।
ਦਿਵਸ ਖਰੇ[1] ਸਬਿ ਹੀ ਉਤਰਾਵਤਿ। [1]ਖੜੇ ਦਿਨ।
ਰੇਤੀ ਫਿਰ ਚਢਿ ਊਪਰ ਜਾਵਤਿ ॥੯੮॥
ਰਵਿ ਅਸਤੇ[1] ਜੇ ਕੋਰਹਿ ਜੈਹੈ। [1]ਸੂਰਜ ਛਿਪੇ (ਤੋਂ ਬਾਦ)।
ਊਪਰ, ਸੋ ਫਿਰਿ ਹਾਥ ਨ ਐਹੈ ॥੯੯॥

ਦੋਹਰਾ:
ਬਾਬਾ ਘਾੜੂਕਾ ਕਹੈਂ, ਨਾਮ ਤਾਹਿਂ ਕਾ ਜਾਨ[1]। [1]ਬਾਬੇ ਦੀ ਤਿਸ ਜਗ੍ਹਾ ਦਾ ਨਾਮ 'ਘਾੜੂਕਾ' ਕਹਿੰਦੇ ਹਨ।
ਮਾਨਤ ਤਿਸ ਕੋ ਦੇਸ ਸਬਿ, ਹਿੰਦੂ ਮੁਸਲਮਾਨ ॥੧੦੦॥

ਛੰਦ ਚਲਿ ਤਹਾਂ ਤੇ ਗੁਰ ਅਏ ਕਾਬਲ,
ਸ਼ਬਦ ਰਾਗ ਉਚਾਰਿਓ।
ਸੁਨਿ ਅਏ ਕਾਜ਼ੀ ਮੌਲਵੀ,
ਬਡ ਕੋਪ ਮਨ ਮੈ ਧਾਰਿਓ।
ਉਨਿ ਕਹਯੋ ਬੈਠ ਮਸੀਤ ਮੈ,
ਤੁਮ ਰਾਗ ਕਾਹੇ ਗਾਯੋ।
ਹੈ ਮਨ੍ਹਾ ਹਮਰੀ ਸ਼ਰ੍ਹਾ ਮੇ,
ਯਹਿ ਸ੍ਰੋਦ[1] ਕਰਨਿ ਬਤਾਯੋ ॥੧੦੧॥ [1]ਰਾਗ।
ਯਹਿ ਬਾਤ ਕਹਿ ਵਹਿ ਅਏ ਮਾਰਨ,
ਗੁਰ ਮਸੀਤ ਦੁੜਾਈਆ।
ਸਬਿ ਹੋਇ ਬਿਸਮੈ ਪਏ ਪੈਰੀਂ,
ਖਤਾ[1] ਨਿਜ ਬਖਸ਼ਾਈਆ। [1]ਗ਼ਲਤੀ।
ਤਬਿ ਗੁਰੂ ਕੌ ਖੁਦਾਇ ਬਪੁ[1] ਲਖਿ[2], [1]ਸਰੂਪ। [2]ਜਾਣ ਕੇ।
ਬਨੇ ਤੁਰਕ ਮੁਰੀਦ ਹੈਂ।
ਸ਼ੁਭ ਕਰਮ ਨੀਕੇ ਕਰਨ ਕੀ
ਫਿਰ ਕਰੀ ਸਬਿਨਿ ਤਗੀਦ[1] ਹੈ ॥੧੦੨॥ [1]ਪੱਕੀ ਕੀਤੀ।
ਗੁਰ ਕਹਯੋ ਰਾਗ ਹਰਾਮ ਜੇ,
ਤੌ ਕਯੋਂ ਪੈਗੰਬਰ ਹੈ ਸੁਨਾ।
ਨਿਜ ਤੀਯ ਥੀ ਜੋ ਆਇਸਾਂ,
ਤਿਹ ਕੋ ਸੁਨਾਯੋ ਭੀ ਪੁਨਾ।

ਇਕ ਰੋਜ਼ ਆਇ ਬਲੋਚ ਲਾਗੇ,
ਗਾਵਣੇ ਜਬਿ ਰਾਗ ਕੋ।
ਸੁਨਿ ਆਇਸਾਂ ਨੇ ਕਹਯੋ ਹਜ਼ਰਤ[1], [1]ਮੁਹੰਮਦ ਸਾਹਿਬ ਨੂੰ।
ਮਾਨ ਉਸ ਕੀ ਬਾਤ ਕੋ ॥੧੦੩॥
ਨਿਜ ਨਰਨ ਤੈ ਤਬਿ ਚੋਰੀਏ,
ਤਿਹ ਚੁੱਕ ਕਾਂਧੇ[1] ਲੈ ਗਏ। [1]ਮੋਢੇ 'ਤੇ।
ਸੁਨਿ ਰਾਤ ਭਰ ਤਹਿਂ ਗੀਤ ਨੀਕੇ,
ਫਜ਼ਰ[1] ਘਰ ਮੈ ਲੈ ਅਏ। [1]ਸਵੇਰੇ।
ਥੇ ਤਾਹਿ ਕੇ ਆਧੀਨ ਹਜ਼ਰਤ,
ਚਹਿਤ ਜੋ ਸੁ ਕਰਾਵਤੀ।
ਅਬਿ ਕਾਹਿ ਤੁਮ ਹਰਾਮ ਕਹਿਹੋ,
ਥੀ ਜੁ ਤਿਸ ਕੋ ਭਾਵਤੀ ॥੧੦੪॥
ਸੁਨਿ ਨਾਹਿ ਕਾਂਹਿ ਜਵਾਬ ਦੀਨੋ,
ਰਹੇ ਬਹੁ ਦਿਨ ਤਹਾਂ ਹੀ।
ਤਜਵਾਇ ਹਠ ਹੰਕਾਰ ਦੀਨੋ,
ਗਯਾਨ ਭਗਤੀ ਮਹਾਂ ਹੀ।
ਹੈ ਬੀਚ ਕਾਬਲ ਗੁਰੂ ਕਾ,
ਅਸਥਾਨ ਪੂਜਯ ਪਛਾਨੀਏ।
ਦਸ ਕੋਹ ਜਲਾਲਾਬਾਦ ਕੇ,
ਸੁਲਤਾਨ ਪੁਰ ਇਕ ਮਾਨੀਏ ॥੧੦੫॥
ਤਿਸ ਠੌਰ ਫਿਰ ਜਬਿ ਗੁਰ ਗਏ,
ਪਿਖਿ ਤੰਗ ਜਲ ਤੇ ਨਰਨ ਕੋ।
ਇਕ ਕਢਯੋ ਚਸ਼ਮਾ ਆਬ ਕਾ[1], [1]ਪਾਣੀ ਦਾ ਸੋਮਾ।
ਉਪਕਾਰ ਸਾਕੈ ਬਰਨ ਕੋ[1]। [1]ਕੌਣ ਕਹਿ ਸਕਦਾ ਹੈ।
ਸਬਿ ਤੁਰਕ ਹਿੰਦੂ ਮਾਨ ਹੈਂ,
ਕਹਿ ਆਬ ਨਾਨਕ ਪੀਰ ਕੋ।
ਗੁਰ ਪੁਨ ਪਿਸ਼ਾਵਰ ਮੈਂ ਅਏ,
ਮਗ ਤਾਰਤੇ ਜਨ ਭੀਰ ਕੋ ॥੧੦੬॥
ਫਿਰ ਆਇ ਹਸਨ ਅਬਦਾਲ ਜਬਿ,
ਗੁਰ ਸ਼ਬਦ ਰਾਗ ਉਚਾਰਯੋ।
ਸੁਨਿ ਬਹੁਤ ਲੋਗਨ ਸਿਖ ਹ੍ਵੈ,
ਮਨ ਤਨ ਸੁ ਗੁਰੁ ਪਰ ਵਾਰਯੋ।
ਤਹਿਂ ਹੁਤੋ ਏਕ ਫਕੀਰ ਪੀਰ,
ਸੁ ਵਲੀ ਨਾਮ ਕੰਧਾਰੀਆ।
ਪਿਖਿ ਪ੍ਰਭਤਾ ਗੁਰ ਈਸ਼ ਕੀ,
ਸੋ ਜਰਯੋ ਮਨ ਮੈ ਭਾਰੀਆ ॥੧੦੭॥
ਤਿਨ ਜੋਰਿ ਨਿਜ ਕਰਮਾਤ ਕੇ,

ਗਿਰ ਏਕ ਗੁਰ ਪਰ ਡਾਰਿਓ।
ਗੁਰ ਰੋਕਯੋ ਸੋ ਹਾਥ ਪੈ,
ਜੋ ਨਕਸ਼[1] ਅਬਿ ਭੀ ਨਿਹਾਰਿਓ।

[1](ਹੱਥ ਦਾ) ਚਿੰਨ੍ਹ (ਜਿਸ ਦੇ ਹੇਠੋਂ ਜਿੱਥੇ ਗੁਰੂ ਜੀ ਬੈਠੇ ਸਨ ਸੁੰਦਰ ਤੇ ਮਿੱਠੇ ਜਲ ਦਾ ਇਕ ਸੋਮਾ ਨਿਕਲਦਾ ਹੈ ਜੋ ਅੱਗੋਂ ਇਕ ਸਰੋਵਰ ਵਿੱਚ ਜਾ ਪੈਂਦਾ ਹੈ)।

ਪੁਨ ਜੋਗੀਆਂ ਕਾ ਆਇ ਟੀਲਾ,
ਢਿਗ ਰੁਤਾਸ[1] ਨਿਹਾਰਯੋ।
ਪਿਖਿ ਦੁਖੀ ਜਨ ਤਹਿਂ ਆਬ ਤੈ,
ਗੁਰ ਚਸ਼ਮਾ ਨੀਕ ਨਿਕਾਰਯੋ ॥੧੦੮॥

[1]ਸ਼ਹਿਰ।

ਦੋਹਰਾ:
ਸ਼ੇਰ ਸ਼ਾਹਿ ਪਤਸ਼ਾਹਿ ਜਹਿਂ,
ਕਿਲਾ ਬਨਾਯੋ ਫੇਰ।
ਔਰ ਕਹੀਂ ਜਲ ਨਾਹਿ ਥਾ,
ਵਹਿ ਲੀਨੋ ਮਧ ਘੇਰ ॥੧੦੯॥
ਚਸ਼ਮਾ ਬਾਹਰ ਪੁਨ ਭਯੋ,
ਫਿਰ ਤਿਹ ਅੰਦ੍ਰ ਲੀਨ।
ਆਖਰ ਬਾਹਰ ਹੀ ਰਹਯੋ,
ਖਿਚੀ ਦਿਵਾਰੈਂ[1] ਤੀਨ ॥੧੧੦॥

[1]ਕੰਧਾਂ।

ਕਰਾਮਾਤ ਪਿਖਿ ਗੁਰੂ ਕੀ,
ਚਸ਼ਮੇ ਦੁਆਰਾ ਸ਼ਾਹਿ।
ਗੁਰ ਅੰਗਦ ਕੋ ਦਰਸਯੋ,
ਪਿਖਿ ਸ਼ਕਤੀ ਬਡ ਚਾਹਿ ॥੧੧੧॥
ਦੈਨੀ ਚਹੀ ਜਗੀਰ ਕੁਛ,
ਲਈ ਨ ਸਤਿਗੁਰ ਰੰਚ[1]।

[1]ਥੋੜ੍ਹੀ ਜਿਹੀ ਵੀ।

ਅਏ ਏਮਨਾਬਾਦ ਉਤ,
ਗੁਰ ਹਾਰਕ ਪ੍ਰਪੰਚ[1] ॥੧੧੨॥

[1]ਛਲ ਨੂੰ ਨਾਸ ਕਰਨ ਵਾਲੇ।

ਛੰਦ ਲਾਲੋ ਆਦਿਕ ਸਿਖ ਭਗਤ, ਆ ਮਿਲੇ ਬਿਸਾਲਾ।
ਪੁਨ ਆਯੋ ਕਰਤਾਰ ਪੁਰੋਂ, ਚਲਿ ਭਾਈ ਬਾਲਾ।
ਸਤਿਸੰਗਤ ਪੁਨ ਲਗਾ ਹੋਣ, ਰਹਿ ਭੀਰ ਮਹਾਂਏ।
ਪਿਖਿ ਭਾਗੋ ਦੁਖ ਮਾਨਿ, ਜਾਇ ਪਾਠਾਨ ਸਿਖਾਏ ॥੧੧੩॥
ਪਾਪੀ ਕੋ ਨ ਸੁਹਾਇ[1] ਭਗਤ, ਹਰਿ ਸੰਤਨ ਸੰਗਾ।
ਖਰ[1] ਮਾਖੀ ਜਯੋਂ ਤਜਿ ਸੁਗੰਧਿ, ਮਲ[2] ਮਾਨਤਿ ਚੰਗਾ।

[1]ਚੰਗਾ ਨਹੀਂ ਲੱਗਦਾ।

[1]ਖੋਤਾ, ਗਧਾ। [2]ਮੈਲ ਨੂੰ।

ਕਹਯੋ ਪਠਾਠਨ ਗੁਰ ਤਈਂ, ਤੁਮ ਹੋ ਪਾਖੰਡੀ।
ਝੂਠੋ ਜਾਦੂਵਾਰ ਫਿਰਤ ਹੋ, ਮਹਾਂ ਅਫੰਡੀ[1] ॥੧੧੪॥

[1]ਵੱਡੇ ਹੰਕਾਰੀ।

ਤੁਮ ਜੁ ਕਹਯੋ ਥਾ ਰਾਜ, ਤੁਮਾਰਾ ਨਾਹਿ ਰਹਾਈ।

ਅਬਿ ਜੇ ਕਰ ਇਕ ਮਾਸ ਵੀਚ, ਨ ਭਯੋ ਸਚਾਈ।
ਤੌ ਹਮ ਤੁਮ ਕੌ ਦੇਹਿਂ ਸਜ਼ਾ, ਲਾਲੋ ਕੋ ਮਾਰੈਂ।
ਜੋ ਪਿਖਿ ਆਗੇ ਨਾਹਿ, ਕੋਊ ਫਿਰ ਕੂਰ ਉਚਾਰੈਂ ॥ ੧੧੫ ॥
ਯਹਿ ਕਹਿ ਫਿਰਿ ਉਨਿ ਨਜ਼ਰ ਬੰਦ, ਤੀਨੋ ਕੋ ਕੀਨੋ।
ਪੈਰ ਕੁਹਾੜਾ ਮਾਰ ਮੂਰਖਨਿ, ਅਪਨੇ ਲੀਨੋ।
ਲਾਇ ਮੂਛ ਕੋ ਹਾਥ ਸਿੰਘ[1], ਉਨਿ ਸੁਪਤ[2] ਜਗਾਯੋ। [1]ਸ਼ੇਰ। [2]ਸੁੱਤਾ।
ਬਿੱਛੂ ਜ਼ਹਰੀ ਸਾਂਪ ਛੇੜਿ, ਕਹਿਰੀ[1] ਗਲ ਪਾਯੋ ॥ ੧੧੬ ॥ [1]ਕਸ਼ਟ ਦੇਣ ਵਾਲਾ।
ਰਾਵਣ ਲੀਨੋ ਕਰਾਰੁਧਰ[1], ਸੰਤਨ ਤੈ ਜਬਿ ਹੀ। [1]ਲਹੂ ਦਾ ਟੈਕਸ।
ਤਾਂ ਤੇ ਸੀਤਾ ਭਈ, ਨਾਸ ਕੀਨੋ ਜਿਹ ਸਬਿ ਹੀ।
ਜਾਦਵ ਸੰਤ ਦੁਖਾਇ, ਪਾਇ ਫਰ[1] ਲਰਿ ਸਬਿ ਮੂਏ। [1]ਫਲ।
ਹਿਰੱਨ ਕੱਸਪ, ਕੰਸ, ਕੌਰਵ ਸੈਂ ਕਿਆ ਹੂਏ ॥ ੧੧੭ ॥
ਕਰਤਿ ਜੀਵ ਜਗਿ ਜੈਸ, ਤੈਸ ਫਲ ਈਸ਼੍ਵਰ ਦੈ ਹੈ।
ਹੋਨਹਾਰ ਜਬਿ ਬਸੈ ਚਿਤ, ਉਲਟੀ ਸਮਝੈ ਹੈ।
ਜਨਮੇਜੇ ਕੋ ਬਜਾਸ, ਜਦਜਪਿ ਥਾ ਬਹੁ ਸਮਝਾਯੋ।
ਤੌ ਭੀ ਉਨਿ ਦਿਜ ਸਾਧ ਘਾਇ[1], ਫਲ ਅਤਿ ਦੁਖ ਪਾਯੋ ॥ ੧੧੮ ॥ [1]ਮਾਰਕੇ।
ਭਾਵੀ[1] ਪ੍ਰੇਰੇ ਹਰੀ ਚੰਦ, ਕਿਆ ਕਿਆ ਦੁਖ ਪਾਏ। [1]ਹੋਣੀ।
ਭਾਵੀ ਕੇ ਬਸ ਬਲੀ ਭੂਪ[1], ਪਾਤਾਲ ਬਸਾਏ। [1]ਬਲਿਰਾਜਾ।
ਨਲ, ਪਾਂਡਵ, ਰਘਬੀਰ[1], ਭੀਰ[2] ਬਡ ਸਬਿਨਿ ਸਹਾਰੀ। [1]ਰਾਮ ਚੰਦਰ। [2]ਭੀੜਾ, ਮੁਸੀਬਤ।
ਭਾਵੀ ਹ੍ਵੈ ਪ੍ਰਤਿਕੂਲ[1], ਭੂਲ ਸੁਧ ਬੁਧ ਜਹਿ ਸਾਰੀ ॥ ੧੧੯ ॥ [1]ਉਲਟ।
ਜੋ ਕਰਨੋ ਚਹਿ ਕਰੈ, ਲਾਖ ਸਾਬੱਬ ਬਨੈ ਕੈ।
ਅਬਿ ਅਫਗਾਨਨ ਮੂਢ ਚਢੀ[1], ਭਾਵੀ ਖੁਨਸੈ ਕੈ[2]। [1]ਮੂਰਖ ਪਠਾਣਾਂ ਦੇ (ਸਿਰ) ਚੜ੍ਹੀ ਹੈ। [2]ਗੁੱਸੇ ਹੋ ਕੇ।
ਸਮਰਕੰਦ ਤੇ ਮੁਗਲ ਚੁਗੱਤਾ[1], ਲੈ ਦਲ ਧਾਯੋ। [1]ਬਾਬਰ। {ਚੁੱਗਤਾ- ਬਾਬਰ ਦੇ ਨਾਨਕਿਆਂ ਦਾ ਗੋਤ ਸੀ ਜਿਸ ਤੋਂ ਬਾਬਰ ਵੰਸ਼ੀਆਂ ਨੂੰ ਵੀ ਚੁਗੱਤੇ ਕਹਿਣ ਲੱਗ ਪਏ। ਚੁਗੱਤਾ ਗੋਤ ਚੰਗੇਜ਼ ਖ਼ਾਂ ਤਰਾਰੀ ਮੁਗਲ ਦੇ ਪੁੱਤਰ ਚਗਤਾਈ ਖ਼ਾਂ ਤੋਂ ਚਲਿਆ।}
ਮਾਰ ਲੂਟ ਬਹੁ ਖਲਕ, ਕਲਕ[1] ਹਲਚਾਲ ਮਚਾਯੋ ॥ ੧੨੦ ॥ [1]ਬੇਚੈਨੀ, ਘਬਰਾਹਟ।
ਆਇ ਏਮਨਾਬਾਦ, ਕਤਲ ਗਾਰਤ[1] ਕਰਿ ਸੁੱਟਯੋ। [1]ਤਬਾਹ।
ਬਾਕੀ ਲੀਨੇ ਪਕਰ, ਨਾਰਿ ਨਰ ਏਕ ਨ ਛੁੱਟਯੋ।
ਜਿਨ ਨਾਰਿਨ ਨਹਿ ਪੁਰਖ, ਦੂਸਰਾ ਕਬੀ ਨਿਹਾਰਾ।
ਹਿੰਦੁਵਾਨੀ ਤੁਰਕਾਨੀ, ਕਰਤਿ ਸੁ ਹਾਹਾਕਾਰਾ ॥ ੧੨੧ ॥
ਨਗਨ ਪਾਉਂ ਸਿਰ ਜਾਤਿ, ਜੰਗਲੋਂ ਕੀ ਦਿਸ ਭਾਗੀ।
ਮੁਗਲਨ ਕੇ ਕਰ ਚਢੀ, ਮਢੀ ਜੋਬਨ ਨਿਰਭਾਗੀ।
ਔਰ ਲੋਗ ਬਹੁ ਪਕਰਿ ਜਕਰਿ[1], ਬੋਝੇ ਉਠਵਾਏ। [1]ਬੰਨ੍ਹ ਕੇ।

ਗੁਰ ਭੀ ਸਹਿ ਸੰਗੀਨ[1], ਗਏ ਪਕਰੇ ਸੰਗਾਏ ॥੧੨੨॥
ਪਰ ਇਨ ਕੇ ਸਿਰ ਬੋਝ, ਸਿਰੋਂ ਤੈ ਊਪਰ ਜਾਵੈਂ।
ਮਰਦਾਨਾ ਰੱਬਾਬ ਵਾਇ[1], ਗੁਰ ਰਾਗ ਅਲਾਵੈਂ।
ਜਮਾਂਦਾਰ ਸਰਦਾਰ ਪੇਖਿ, ਯਹਿ ਅਜ਼ਮਤ ਭਾਰੀ।
ਬਾਦਸ਼ਾਹਿ ਕੈ ਪਾਸ ਜਾਇ, ਸਬਿ ਬਾਤ ਉਚਾਰੀ ॥੧੨੩॥
ਮੁਲਾਕਾਤ ਬਖਜਾਤ, ਸ਼ਾਹਿ ਗੁਰ ਕੀ ਜਬ ਹੋਈ।
ਨਿਜ ਬਜ਼ੀਰ ਸੋ ਕਹਜੋ, ਸ਼ਾਹਿ ਯਹਿ ਫੱਕਰ ਸੋਈ।
ਗਜ਼ਨੀ ਮੁਝ ਕੋ ਖ੍ਵਾਬ ਬੀਚ[1], ਜਿਨਿ ਥਾ ਅਸ ਭਾਖਾ।
ਚਲੋ ਹਿੰਦ ਕੇ ਬਨੋ ਸ਼ਾਹਿ, ਮੈਂ ਹੂੰ ਤੁਵ ਰਾਖਾ ॥੧੨੪॥
ਯਹਿ ਕਹਿ ਪੁਨ ਪਤਸ਼ਾਹਿ, ਗੁਰੂ ਕੇ ਪਗ ਲਪਟਾਨਾ।
ਧਰੀ ਨਜ਼ਰ[1] ਜ਼ਰ ਘਨੀ[2], ਗੁਰੂ ਨਹਿ ਲੀਨੋ ਆਨਾ।
ਫਿਰ ਬਾਬਰ ਨੈ ਭੰਗ, ਸਾਤ ਮੁੱਠੀ ਭਰਿ ਦੀਨੀ।
ਜਾਂ ਬਦਲੇ ਗੁਰ ਤਾਂਹਿਂ, ਸਾਤ ਸ਼ਾਹੀ ਬਖਸ਼ੀਨੀ* ॥੧੨੫॥

[1]ਸਾਥੀਆਂ ਸਮੇਤ।

[1]ਵਜਾਉਂਦਾ ਹੈ।

[1]ਸੁਪਨੇ ਵਿੱਚ।

[1]ਭੇਟਾ। [2]ਬਹੁਤ ਦੌਲਤ।

*ਭੰਗ ਦੀਆਂ ਸੱਤ ਮੁੱਠਾਂ ਦੇ ਬਦਲੇ ਬਾਬਰ ਨੂੰ ਸੱਤ ਬਾਦਸ਼ਾਹੀਆਂ ਬਖਸ਼ਣੀਆਂ ਤੇ ਮਰਦਾਨੇ ਦੇ ਇਹ ਕਹਿਣ ਤੇ ਕਿ ਤੁਸਾਂ ਬਾਦਸ਼ਾਹੀ ਤੁਰਕਾਂ ਨੂੰ ਦਿੱਤੀ ਹੈ ਤਾਂ ਤੁਹਾਡੀ ਕੌਮ ਕੀ ਕਰੇਗੀ- ਦੇ ਉੱਤਰ ਵਿੱਚ ਸਤਿਗੁਰਾਂ ਕਿਹਾ ਹੈ ਕਿ ਅਸੀਂ ਆਪਣੇ ਸੱਤ ਸਿਰ ਦੇ ਕੇ ਫੇਰ ਬਾਦਸ਼ਾਹੀ ਮੁਗਲਾਂ ਤੋਂ ਖੋਹ ਕੇ ਆਪਣੇ ਸਿੱਖਾਂ ਨੂੰ ਲੈ ਕੇ ਦਿਆਂਗੇ। ਇਹ ਖਿਆਲ ਕੇਵਲ ਕਵੀ ਜੀ ਨੇ ਹੀ ਪ੍ਰਗਟ ਕੀਤੇ ਹਨ, ਇਹ ਨਹੀਂ ਦੱਸਿਆ ਕਿ ਇਹ ਖਿਆਲ ਅਸੀਂ ਕਿਸ ਇਤਿਹਾਸਕ ਪੁਸਤਕ 'ਚੋਂ ਲਏ ਹਨ। ਹੋ ਸਕਦਾ ਹੈ ਕਿ ਕਿਸੇ ਮੁਸਲਮ ਤਾਰੀਖ਼ਦਾਨ ਨੇ ਐਸਾ ਜ਼ਿਕਰ ਕੀਤਾ ਹੋਵੇ ਪਰ ਇਹ ਗੱਲ ਗੁਰੂ ਸਾਹਿਬ ਦੇ ਜੀਵਨ, ਸੁਭਾਵ ਤੇ ਸਿਖ ਸਿਧਾਂਤਾਂ ਨਾਲ ਪੂਰੀ ਤਰ੍ਹਾਂ ਮੇਲ ਨਹੀਂ ਖਾਂਦੀ। ਉਹ ਕੋਈ ਬਹੁਤੇ ਵੱਡੇ ਭੰਗ ਦੇ ਅਮਲੀ ਨਹੀਂ ਸਨ ਸਗੋਂ ਉਨ੍ਹਾਂ ਬਾਰੇ ਇਹ ਅਖਾਣ ਆਮ ਪ੍ਰਚਲਤ ਹੈ ਕਿ 'ਪੋਸਤ ਭੰਗ ਅਫ਼ੀਮ ਮਦ, ਉਤਰ ਜਾਤ ਪ੍ਰਭਾਤ। ਨਾਮ ਖੁਮਾਰੀ ਨਾਨਕਾ ਚੜ੍ਹੀ ਰਹੇ ਦਿਨ ਰਾਤ।' ਇਤਿਹਾਸਕ ਪੱਖ ਤੋਂ ਖੋਜ ਕੀਤਿਆਂ ਸਭ ਤੋਂ ਪਹਿਲੀ ਲਿਖਤ ਪ੍ਰਾਚੀਨ ਜਨਮ ਸਾਖੀ (ਸ੍ਰੀ ਗੁਰੂ ਨਾਨਕ ਦੇਵ ਜੀ) ਮਿਲਦੀ ਹੈ, ਜਿਸ ਨੂੰ ਸੇਵਾ ਸਿੰਘ 'ਸੇਵਕ' ਨੇ ਸੰਪਾਦਿਤ ਕੀਤਾ ਹੈ, ਦੇ ਪੰਨਾ ੮੦ 'ਤੇ ਐਉਂ ਜ਼ਿਕਰ ਆਉਂਦਾ ਹੈ: "ਸ੍ਰੀ ਗੁਰੂ ਜੀ ਕਹਿਆ, ਕਿਛੁ ਮਾਂਗ ਲੇਹੁ। ਪਾਤਿਸ਼ਾਹ ਕਹਿਆ ਜੀ 'ਮੇਰੀ ਪਾਤਸ਼ਾਹੀ ਕੁਰਸੀ ਬਕੁਰਸੀ ਤਾਈਂ ਚਲਦੀ ਜਾਇ ਜੀ।' ਬਚਨ ਹੋਇਆ 'ਤੇਰੀ ਪਾਤਸ਼ਾਹੀ ਚਿਰ ਤਾਈਂ ਚਲੈਗੀ। ਜਾਂ ਤਾਈਂ ਨਿਆਉਂ ਤੇਰੇ ਘਰ ਵਿੱਚ ਰਹੇਗਾ।" ਇਸ ਤੋਂ ਬਾਦ ਦੂਜੀ ਲਿਖਤ ਮਹਿਮਾ ਪ੍ਰਕਾਸ਼ (ਕਾਵਿ) ਕ੍ਰਿਤ ਸਰੂਪ ਦਾਸ ਭੱਲਾ ਦੀ ਹੈ ਜਿਸ ਦਾ ਰਚਨ ਕਾਲ ਸੰਮਤ ੧੮੩੦-੩੩ ਬਿ: ਹੈ। ਇਸ ਦੀ ਇਕ ਹੱਥ ਲਿਖਤ ਸੈਂਚੀ ਸਿਖ ਰੈਫ਼ਰੈਂਸ ਲਾਇਬ੍ਰੇਰੀ ਅੰਮ੍ਰਿਤਸਰ ਵਿੱਚ ਪਈ ਹੈ, ਜਿਸ ਦਾ ਨੰ: ੧੧੫੧ ਹੈ, ਇਸ ਵਿੱਚ ਬਾਬਰ ਵੱਲੋਂ ਬੇਨਤੀ ਕੀਤੀ ਗਈ ਹੈ ਕਿ "ਕਰ ਸਿਫਤ ਸਨਾਇ ਬੇਨਤੀ ਕੀਨੀ। ਕਰ ਮਿਹਰ ਸਲਤਨਤ ਹਿੰਦ ਕੀ ਦੀਨੀ। ਕੁਰਸੀ ਬਕੁਰਸੀ ਹਮਰੇ ਚਲੇ। ਜੁੰਬਸ ਨਹੀ ਹੋਇ ਚਲੇ ਨਹੀ ਹਲੇ।" ਉੱਤਰ ਵਿੱਚ ਸਤਿਗੁਰਾਂ ਕਿਹਾ: ਤਬ ਮਿਹਰ ਬਚਨ ਕਰਿ ਬੋਲੇ ਦਿਆਲਾ। ਤੁਮ ਕਰੋ ਰਾਜ ਹਿੰਦ ਬਹੁ ਕਾਲਾ। ਜਬ ਛੁਟੇ ਅਦਾਲਤ ਹੋਇ ਬਿਅਦਲ। ਛੁਟੇ ਨਿਆਉਂ ਰਾਜ ਹੋਇ ਬਦਲ। (ਹੱਥ ਲਿਖਤ ਪੰਨਾ ੨੯੧) ਪੰਥ ਪ੍ਰਕਾਸ਼ ਤੋਂ ਪਹਿਲਾਂ ਦੀ ਤੀਜੀ ਲਿਖਤ ਸ੍ਰੀ ਗੁਰੂ ਨਾਨਕ ਪ੍ਰਕਾਸ਼ ਕ੍ਰਿਤ ਭਾਈ ਸੰਤੋਖ ਸਿੰਘ ਹੈ। ਉਸ ਵਿੱਚ ਜ਼ਿਕਰ ਆਉਂਦਾ ਹੈ ਕਿ ਬਾਬਰ ਨੇ ਜਦ ਫਕੀਰ ਜਾਣ ਕੇ ਗੁਰੂ ਜੀ ਨੂੰ

ਭੰਗ ਭੇਟਾ ਕੀਤੀ ਤਾਂ ਹਜ਼ੂਰ ਨੇ ਇਹ ਸ਼ਬਦ ਉਚਾਰਨ ਕੀਤਾ: ਭਉ ਤੇਰਾ ਭਾਂਗ ਖਲੜੀ ਮੇਰਾ ਚੀਤੁ ॥ ਮੈ ਦੇਵਾਨਾ ਭਇਆ ਅਤੀਤੁ ॥ (ਪੰ: ੭੨੧) ਕਰਤਾਰ ਦੇ ਭਉ ਨੂੰ ਭੰਗ ਕਿਹਾ ਚਿੱਤ ਨੂੰ ਖੱਲੜ ਦਸਿਆ ਤੇ ਨਿਰਲੇਪ ਰਹਿਣਾ ਮਸਤੀ ਚੜ੍ਹੀ ਆਖਿਆ। ਬਾਬਰ ਵੱਲੋਂ ਆਪਣੇ ਲਈ ਬਾਦਸ਼ਾਹੀ ਦਾ ਵਰ ਦਾਨ ਲੈਣ ਲਈ ਕੀਤੀ ਗਈ ਬੇਨਤੀ ਦੇ ਉੱਤਰ ਵਿੱਚ ਜੋ ਸਤਿਗੁਰਾਂ ਸ਼ਬਦ ਕਹੇ ਉਨ੍ਹਾਂ ਨੂੰ ਭਾਈ ਸੰਤੋਖ ਸਿੰਘ ਇੰਜ ਵਰਣਨ ਕਰਦੇ ਹਨ: ਕ੍ਰਿਪਾ ਦ੍ਰਿਸ਼ਟ ਅਵਿਲੋਕ ਕੈ, ਬੋਲਤ ਭੇ ਸਤ ਭਾਇ। ਜਗ ਪਾਤਸ਼ਾਹੀ ਭੋਗ ਹੋ, ਜਬ ਲਗ ਕਰੋ ਨਜਾਇ ॥੬੦॥ ਜਬ ਤੁਮਰੀ ਕੁਲ ਨਜ਼ਾਇ ਨ ਹੋਵਹਿ। ਪਤਿਸ਼ਾਹੀ ਸਗਰੀ ਸੋ ਖਵਹਿ। (ਨਾ. ਪ੍ਰ.) ਇਨ੍ਹਾਂ ਉਪ੍ਰੋਕਤ ਤਿੰਨਾਂ ਇਤਿਹਾਸਕ ਪੁਸਤਕਾਂ ਵਿੱਚ ਸੱਤ ਮੁੱਠਾਂ ਭੰਗ ਦੇ ਬਦਲੇ ਸਤ ਬਾਦਸ਼ਾਹੀਆਂ ਦੇਣ ਤੇ ਸੱਤ ਸਿਰ ਦੇ ਕੇ ਵਾਪਸ ਲੈ ਕੇ ਸਿੱਖਾਂ ਨੂੰ ਦੇਣ ਦਾ ਕੋਈ ਇਸ਼ਾਰਾ ਮਾਤ੍ਰ ਵੀ ਨਹੀਂ, ਸਗੋਂ ਤਿੰਨਾਂ ਦੀ ਹੀ ਮੁਤਫਿਕ ਰਾਇ ਹੈ ਕਿ ਸਤਿਗੁਰਾਂ ਨੇ ਬਾਬਰ ਦਾ ਸਿਦਕ, ਸ਼ਰਧਾ ਤੇ ਪ੍ਰੇਮ ਵੇਖ ਕੇ ਤੇ ਇਨਸਾਫ਼ ਕਰਨ ਦੀ ਪ੍ਰਤੱਗਿਆ ਕਰਵਾ ਕੇ ਹੀ ਬਾਦਸ਼ਾਹੀ ਦਾ ਵਰ ਦਾਨ ਬਖ਼ਸ਼ਿਆ ਸੀ ਤੇ ਨਾਲ ਸ਼ਰਤ ਇਹ ਲਾਈ ਸੀ ਕਿ ਜਦ ਤਕ ਤੇਰੀ ਕੁਲ ਵਿੱਚ ਇਨਸਾਫ਼ ਰਹੇਗਾ, ਰਾਜ ਕਾਇਮ ਰਹੇਗਾ। ਬੇ-ਇਨਸਾਫ਼ੀ ਦੀ ਸੂਰਤ ਵਿੱਚ ਰਾਜ ਨਸ਼ਟ ਕਰ ਬੈਠੋਗੇ। ਇਹੋ ਹੀ ਵਾਕਿਆਤ ਵਧੇਰੇ ਸਹੀ ਸਮਝਣੇ ਚਾਹੀਦੇ ਹਨ।

ਨਜ਼ਰੀ ਨਜ਼ਰ ਨਿਹਾਲ, ਗੁਰੂ ਸਮ ਗੁਰ ਹੀ ਜਾਨੋ।
ਤੈਸੀ ਦੀਨੀ ਦਾਤ, ਜੈਸ ਥੇ ਆਪ ਪ੍ਰਮਾਨੋ।
ਤੁਜ਼ਕ ਬਾਬਰੀ[1] ਵੀਚ, ਸ਼ਾਹਿ ਬਾਬਰ ਖੁਦ ਲਿਖਯੋ।
ਹਿੰਦੂ ਨਾਨਕ ਪੀਰ ਹਿੰਦ ਮੈਂ, ਮੈਂ ਬਡ ਪਿਖਯੋ ॥੧੨੬॥
ਗੁਰ ਤੇ ਆਗਜਾ ਪਾਇ, ਜਾਇ ਦਿਲੀ ਤਿਨਿ ਲੀਨੀ।
ਪਤਸ਼ਾਹੀ ਭਲ ਤੌਰ[1], ਸਾਤ ਪੀੜ੍ਹੀ ਤਿਨਿ ਕੀਨੀ।
ਹੁਤੋ ਪੰਦ੍ਰਾ ਸੈ ਅਠੱਤ੍ਰਾ, ਸੰਮਤ[1] ਜਾਨੋ।
ਸ਼ਬਦ ਗੁਰੂ ਕਾ ਭਯਾ ਸਫਲ, ਜੋ ਪਹਿਲ ਬਖਾਨੋ ॥੧੨੭॥
ਮਰਦਾਨੇ ਪੁਨ ਗੁਰੂ ਪਾਸ, ਅਸ ਅਰਜ਼ ਗੁਜ਼ਾਰੀ।
ਸ਼ਾਹੀ ਤੁਰਕੈਂ ਦਈ, ਕਰੈ ਕਿਆ ਉੱਮਤ ਥਾਰੀ[1]।
ਤਬਿ ਗੁਰੁ ਨਾਨਕ ਕਹਯੋ, ਸਾਤ ਸਿਰ ਹਮ ਨਿਜ ਦੈ ਕੈ।
ਪਤਸ਼ਾਹੀ ਫਿਰ ਦੈਂਹ, ਆਪਨੇ ਸਿੱਖੈਂ ਲੈ ਕੈ ॥੧੨੮॥
ਕਬਿੱਤ:
ਸੋਈ ਬਾਤ ਲੇਹੁ ਚੀਨ ਸਿਰ ਸਾਤ ਦੀਨ,
ਪਾਂਚਮੇਂ, ਅਸ਼ਟ ਗੁਰ, ਨੌਮ ਪਹਿਚਾਨੀਏ।
ਚਾਰੋ ਸੁਤ ਦਸਮ ਗੁਰੂ ਕੇ ਏਈ ਸਾਤ ਸਿਰ,
ਦੈ ਕੈ ਫਿਰ ਲੈ ਕੈ ਦਈ ਸਿੱਖਨ ਮਹਾਨੀਏ।
ਬਾਬਰ, ਹਿਮਾਊਂ, ਅਕਬਰ, ਜਹਾਗੀਰ ਬੀਰ,
ਸ਼ਾਹ ਜਹਾਂ, ਔਰੰਗ, ਬਹਾਦਰ[1] ਪ੍ਰਮਾਨੀਏ।
ਸਾਤ ਸ਼ਾਹ ਭਏ ਯੇ ਚੁਗੱਤੇ ਅਲਵੱਤੇ[1] ਨੀਕ,
ਫੇਰ ਪਰੋ ਰੌਰ ਸ਼ਾਹੀ ਜਾਤ ਰਹੀ[1] ਜਾਨੀਏ ॥੧੨੯॥

[1](ਬਾਬਰ ਦੀ ਆਪਣੇ ਹੱਥੀਂ ਲਿਖੀ) ਕਿਤਾਬ।
[1]ਚੰਗੇ ਢੰਗ ਨਾਲ।
[1]ਬਿਕ੍ਰਮੀ ਸੰਮਤ।
[1]ਤੁਹਾਡੀ (ਸਿੱਖ) ਕੌਮ।
[1]ਬਹਾਦਰ ਸ਼ਾਹ।
[1]ਬਿਨਾਂ ਸ਼ੱਕ ਤੋਂ।
[1]ਜਾਂਦੀ ਰਹੀ।

ਆਏ ਕਰਤਾਰ ਪੁਰ ਦਿਗ ਬਿਜੈ[1] ਕਰਿ ਗੁਰ,
ਭਗਤੀ ਗਜਾਨ ਮਤ ਥਾਪਯੋ ਜਹਿਂ ਜਹਿਂ ਗਏ।
ਖੰਡ ਕੈ ਪਖੰਡ ਮਤ ਮੰਡ ਤੈ ਸ੍ਰਤਿ ਪਥ[1],
ਹੰਢ ਕੈ[1] ਬਿਦੇਸ਼ ਕਥ ਬਾਨੀ[2] ਸੁਖ ਹੈਂ ਦਏ।
ਜੇਤੇ ਜਨ ਤਾਰੇ ਸਬਿ ਤਾਰੇ ਹੈ ਨ ਤੇਤੇ ਨਭ,
ਵਾਰੇ[1] ਹਰਿ ਗਜਾਨ ਕਵਿ ਅਭਿ[2] ਬੰਦਨਾ ਕਏ।
ਜਿਤ ਜਿਤ ਭਾਰੇ ਮਤਵਾਰੇ ਝਗਰੇ ਅਪਾਰੇ[1],
ਆਖਰ ਵਿਚਾਰੇ ਹਾਰੇ ਅਨੁਸਾਰੇ ਹੈਂ ਭਏ ॥੧੩੦॥
ਧਰਮ ਬਿਥਾਰਿ ਦੇਸ ਦੇਸ ਮੈ ਅਪਾਰ ਗੁਰੂ,
ਆਇ ਕਰਤਾਰ ਪੁਰ ਥਿਰ ਫਿਰ ਭਏ ਹੈਂ।
ਚਾਰ ਹੀ ਉਦਾਸੀ ਸੁਖਰਾਸੀ ਕਰਿ ਭਲੀ ਭਾਂਤਿ,
ਫੇਰ ਕਬਹੂੰ ਨ ਕਿਤ ਦੂਰ ਦੇਸ ਗਏ ਹੈਂ।
ਲੋਗ ਦੇਸ ਦੇਸ ਸੈਂ ਬਿਸੇਸ ਆਇਂ ਗੁਰੂ ਢਿਗ,
ਪਾਇਂ ਉਪਦੇਸ ਤੈ ਕਲੇਸ ਸੇਸ[1] ਹਏ ਹੈਂ।
ਹੋਇ ਸਤਿ ਸੰਗਿ ਤਹਿਂ ਲਾਗਜੋ ਸੁਰੰਗਰਹਿ,
ਸਹਿਤ ਉਮੰਗ ਕਥਾ ਕੀਰਤਿ ਸੁਨਏ ਹੈਂ ॥੧੩੧॥
ਲੰਗਰ ਅਪਾਰ ਹੋਇ ਬਾਨੀ ਕਾ ਉਚਾਰ ਚਾਰੁ,
ਆਇ ਨਰ ਨਾਰਿ ਪਾਇ ਚਾਰ ਫਲ ਜਾਇ ਹੈਂ।
ਬਾਬਾ ਬੁੱਢਾ, ਕਮਲੀਆ, ਅੰਗਦ ਗੁਰੂ ਤੈ ਆਦਿ,
ਸੇਵਕ ਅਪਾਰ ਸਿਖ ਟਹਿਲ ਕਮਾਇ ਹੈਂ।
ਭੂਰ[1] ਹੀ ਧਰਮ ਜਬਿ ਧਰਾ ਭਰਪੂਰ ਦਜੋ[2],
ਚਾਹਜੋ ਗੁਰੁ ਸਚੁ ਖੰਡ ਜਾਵਨੋ ਤਦਾਇ ਹੈਂ।
ਅੰਗਦ ਕੋ ਗੁਰੂ ਥਪਿ ਪੰਦ੍ਰਾਂ ਸੈ ਛਜਾਨਵੇਂ ਮੈ,
ਦਸਮੀ ਅਸੌਜ ਬਦੀ[1] ਗਏ ਸੋ ਸਮਾਇ ਹੈਂ ॥੧੩੨॥
ਹਿੰਦੂ ਔ ਤੁਰਕ ਸਬਿ ਸੇਵਕ ਥੇ ਜੋਊ ਤਬਿ,
ਏਕ ਤੋ ਦਫਨ[1] ਚਹੈਂ ਦੂਸਰੇ ਜਲਾਵਨੋ।
ਝਗਰਾ ਬਢਤਿ ਗੁਰਿ ਆਪ ਹੀ ਨਿਬੇਰਜੋ ਫੁਰ[1],
ਦੇਹ ਕੀਨ ਲੋਪ ਰਹਜੋ ਖੱਫਨ ਸੁਹਾਵਨੋ।
ਬਿਸਮੇ ਰਹਾਏ ਚੀਨ[1] ਆਧੋ ਆਧ ਕਰ ਲੀਨ,
ਦੁਹੂੰ ਉਭੈ ਰੀਤਿ ਕੀਨ ਸਬਿ ਬਿਧਿ ਪਾਵਨੋ।
ਐਸੋ ਗੁਰੂ ਧਜਾਇ, ਪਾਇ ਮਨ ਭਾਇ ਗਜਾਨ ਸਿੰਘ,
ਅਵਸਰ[1] ਪਾਇ ਧਜਾਇ ਕੀਨ ਹੈ ਥਿਰਾਵਨੋ ॥੧੩੩॥

ਇਤਿ ਸ੍ਰੀ ਗੁਰੁ ਪੰਥ ਪ੍ਰਕਾਸ਼ ਗ੍ਰੰਥੇ ਪੂਰਬਾਰਧੇ ਗਜਾਨ ਸਿੰਘ ਵਿਰਚਿਤੇ 'ਚਤੁਰਥ ਉਦਾਸੀ ਤੁਰਕਸਤਾਨ ਕਾ ਸੈਰ ਕਰਿ, ਆਦਿ ਗੁਰੂ ਕਾ ਜੋਤੀ ਜੋਤ ਸਮਾਵਨ ਬਰਨਨੰ' ਨਾਮ ਦ੍ਵਾਦਸਮੋ ਬਿਸ੍ਰਾਮ ॥ ੧੨ ॥

[1]ਸਾਰੀਆਂ ਦਿਸ਼ਾਂ ਨੂੰ ਜਿੱਤ ਕੇ।
[1]ਗਿਆਨ ਮਾਰਗ ਦੀ ਪ੍ਰੋੜ੍ਹਤਾ ਕਰਕੇ।
[1]ਫਿਰ ਕੇ। [2]ਬਾਣੀ ਉਚਾਰ ਕੇ।
[1]ਵਾਰਨੇ ਜਾਂਦਾ ਹੈ। [2]ਦਿਲੋਂ।
[1]ਵੱਡੇ ਮੱਤਾਂ ਵਾਲਿਆਂ ਬਹੁਤੇ ਝਗੜੇ ਕੀਤੇ।
[1]ਸਾਰੇ, ਬਹੁਤੇ।
[1]ਬਹੁਤਾ। [2]ਧਰਤੀ ਉੱਤੇ ਭਰ ਦਿੱਤਾ।
[1]ਅੱਸੂ ਮਹੀਨੇ ਦੀ ਅਨ੍ਹੇਰ ਪੱਖ ਦੀ ਦਸਵੀਂ (ਥਿੱਤ ਨੂੰ)।
[1]ਦੱਬਣਾ।
[1]ਫੌਰਨ, ਛੇਤੀ।
[1]ਦੇਖ ਕੇ।
[1]ਸਮਾਂ, ਮੌਕਾ।

## ੧੩. {ਸ੍ਰੀ ਗੁਰੂ ਅੰਗਦ ਦੇਵ ਜੀ ਮਹਾਰਾਜ ਦੀ ਕਥਾ ਅਰੰਭ}

ਸ੍ਵੈਯਾ:

ਜਿਨ ਕੇ ਧਰਿ ਧ੍ਯਾਨ ਸੁਜਾਨ ਭਏ[1], — [1](ਮੂਰਖ) ਚਤੁਰ ਹੋ ਗਏ।
ਸੁਰ ਗ੍ਯਾਨ ਛਏ[1] ਅਗ੍ਯਾਨ ਹਏ[2]। — [1]ਪਵਿੱਤਰ ਗਿਆਨ ਹੋ ਗਿਆ। [2]ਨਾਸ ਹੋ ਗਿਆ।
ਪਦ ਕੰਜ ਸੁ ਮੰਜ ਬਿਲੋਚਨ ਹੇਰਿ,
ਸਕੋਚਨ ਮੋਚਨ ਪਾਪ ਭਏ[1]। — [1]ਚੰਗੇ ਤੇ ਉੱਜਲ ਚਰਨ ਕੰਵਲਾਂ ਦੇ ਅੱਖੀਂ ਦੇਖਣ ਨਾਲ ਪਾਪ ਸੁੰਗੜ ਕੇ ਨਾਸ ਹੋ ਗਏ।

ਸੁਨਿ ਬੈਨ ਬਢੈ ਉਰ ਚੈਨ[1] ਮਹਾਂ, — [1]ਸ਼ਾਂਤੀ।
ਜਗ ਐਨ ਸੁ ਭਾਗ ਬਿਲਾਗ ਜਏ[1]। — [1]ਜਗ ਵਿੱਚ ਠੀਕ ਬੇਲਾਗ ਤੇ ਚੰਗੇ ਭਾਗ ਪੈਦਾ ਹੋ ਗਏ।
ਸਬਿ ਕੇ ਪ੍ਰਮਾਤਮ ਆਤਮ ਜੇ,
ਗੁਰ ਸਾਤਮ ਕੇ ਪਗ ਬੰਦਿ ਲਏ[1] ॥੧॥ — [1]ਜਿਹੜੇ ਸਾਰਿਆਂ ਦੇ (ਅੰਦਰ) ਪ੍ਰਮਾਤਮਾ ਰੂਪ ਅਤੇ ਆਪਣਾ ਆਪ ਰੂਪ ਹਨ (ਉਨ੍ਹਾਂ) ਸੱਤਵੇਂ ਗੁਰਾਂ (ਸ੍ਰੀ ਗੁਰੂ ਹਰਿਰਾਇ ਸਾਹਿਬ ਜੀ) ਦੇ ਚਰਨਾਂ 'ਤੇ ਨਮਸਕਾਰ ਕਰ ਲਈ ਹੈ।

ਥਿਤਿ ਦਾ ਚਿਤ ਕੇ ਬਿਤਿ ਦਾ ਹਿਤਿ ਕੇ,
ਨਿਤ ਦਾ ਮਿਤ ਕੇ ਸੁਖ ਪਾਰਕ ਹੈਂ[1]। — [1](ਦੂਜੇ ਗੁਰਾਂ ਦੇ ਪਵਿੱਤ੍ਰ ਕੌਤਕ) ਚਿੱਤ ਦਾ ਟਿਕਾਅ ਤੇ ਪ੍ਰੇਮ ਦਾ ਧਨ ਦੇਣ ਵਾਲੇ ਤੇ ਮਿਤ੍ਰ ਦੇ ਸੁਖਾਂ ਦੀ ਹਮੇਸ਼ਾਂ ਪਾਲਣਾ ਕਰਨ ਵਾਲੇ ਹਨ।

ਭ੍ਰਮ ਭੇਦਰੁ ਖੇਦ ਕੁਕ੍ਰਮ ਅਧ੍ਰਮ,
ਪਰੀਸ਼੍ਰਮ ਜਰਮ ਨਿਵਾਰਕ ਹੈਂ[1]। — [1]ਭਰਮ, ਭੇਦ, ਦੁੱਖ, ਖੋਟੇ ਕਰਮ, ਪਾਪ ਅਤੇ ਜੰਮਣ (ਮਰਨ) ਦੇ ਥਕੇਵੇਂ ਦੂਰ ਕਰਨ ਵਾਲੇ ਹਨ।

ਭਵ ਫੰਧ ਬੁਲੰਦ ਨਿਕੰਦ ਮੁਕੰਦ,
ਅਨੰਦ ਅਮੰਦ ਬਿਥਾਰਕ ਹੈਂ[1]। — [1]ਸੰਸਾਰ (ਦੇ ਮੋਹ ਆਦਿ) ਵੱਡੇ ਫਾਹਿਆਂ ਨੂੰ ਕੱਟਣ ਵਾਲੇ, ਮੁਕਤੀ ਦਾਤੇ ਤੇ ਛੇਤੀ ਅਨੰਦ ਫੈਲਾਉਣ ਵਾਲੇ ਹਨ।

ਗੁਰ ਦੁੰਦ ਚਰਿਤ੍ਰ ਪਵਿਤ੍ਰ ਬਿਚਿਤ੍ਰ,
ਸੁਮਿਤ੍ਰ ਕੁਮਿਤ੍ਰ ਸੁ ਤਾਰਕ ਹੈਂ[1] ॥੨॥ — [1]ਦੂਜੇ ਸਤਿਗੁਰੂ (ਸ੍ਰੀ ਗੁਰੂ ਅੰਗਦ ਦੇਵ ਜੀ) ਦੇ ਅਸਚਰਜ ਤੇ ਪਵਿੱਤ੍ਰ ਕੌਤਕ ਚੰਗੇ ਮਿੱਤ੍ਰਾਂ ਤੇ ਖੋਟੇ ਮਿੱਤਰਾਂ ਨੂੰ ਤਾਰਨ ਵਾਲੇ ਹਨ।

ਸੁਧਿ ਦਾ ਬੁਧਿ ਦਾ ਉਧਿ ਦਾ ਸੁਖ ਦਾ
ਦੁਖ ਦਾਰਦ ਦੁੰਦ ਨਿਵਾਰਕ ਹੈਂ[1]। — [1]ਪਵਿੱਤ੍ਰਤਾ, ਬੁੱਧੀ, ਉਚਿਤਾ ਤੇ ਸੁਖ ਦੇਣ ਵਾਲੇ, ਦੁਖ ਦਲਿੱਦਰ ਤੇ ਉਪੱਦ੍ਰਵ ਦੂਰ ਕਰਨ ਵਾਲੇ ਹਨ।

ਗੁਨ ਦਾਯਕ ਲਾਯਕ ਪਾਯਕ ਕੋ,
ਦੁਖ ਦਾਰਦ ਮਾਯਕ ਟਾਰਕ ਹੈਂ[1]। — [1]ਲਾਇਕ ਸੇਵਕ ਨੂੰ ਗੁਣਾਂ ਦੇ ਦਾਤੇ ਹਨ ਅਤੇ ਮਾਇਕ ਦੁੱਖ ਦਲਿਦ੍ਰ ਟਾਲ ਦੇਣ ਵਾਲੇ ਹਨ।

ਰਸਿ ਰਾਸਿ ਬਿਲਾਸ ਹੁਲਾਸ ਉਜਾਸਦ,
ਦਾਸਨ ਤ੍ਰਾਸ ਬਿਦਾਰਕ ਹੈਂ[1]। — [1]ਸਾਰੇਰਸਾਂ ਖੁਸ਼ੀਆਂ, ਅਨੰਦ ਤੇ ਪ੍ਰਕਾਸ਼ ਦੇ ਦਾਤੇ ਹਨ ਤੇ ਦਾਸਾਂ ਦੇ ਡਰ ਨਾਸ ਕਰਨ ਵਾਲੇ ਹਨ।

ਖਲਿਤਾ ਛਲਤਾ ਮਲਤਾ ਦਲਤਾ,
ਹਰਿ ਗ੍ਯਾਨਹਿ ਗ੍ਯਾਨ ਦਾਤਾਰਕ ਹੈਂ[1] ॥੩॥ — [1]ਮੂਰਖਤਾ, ਛਲ ਫਰੇਬ ਤੇ ਮਲੀਨਤਾ ਨੂੰ ਨਾਸ ਕਰਨ ਵਾਲੇ ਤੇ ਗਿਆਨ ਸਿੰਘ ਨੂੰ ਗਿਆਨ ਦੇ ਦਾਤੇ ਹਨ।

ਦੋਹਰਾ:

ਸ੍ਰੀ ਗੁਰੁ ਅੰਗਦ ਚੰਦ 'ਪਦ,

ਦੁੰਦ[1] ਪ੍ਰਦ ਆਦੁੰਦ[1]।

[1]ਸ੍ਰੀ ਗੁਰੂ ਅੰਗਦ ਦੇਵ ਜੀ ਦੇ ਚੰਦ੍ਰਮਾ ਵਰਗੇ (ਸੁੰਦਰ) ਦੋ ਚਰਨ ਏਕਤਾ ਦੇ ਦਾਤੇ ਹਨ।

ਦੁੰਦ ਹਾਥ ਕਰਿ ਬੰਦਿ ਕੈ,
ਬੰਦੋਂ ਆਨੰਦ ਕੰਦ[1] ॥੪॥

[1]ਦੋਨੋ ਹੱਥ ਜੋੜ ਕੇ ਅਨੰਦ ਦੇ ਬੱਦਲ (ਗੁਰਾਂ ਦੇ ਚਰਨਾਂ 'ਤੇ) ਬੰਦਨਾਂ ਕਰਦਾ ਹਾਂ।

ਦੁਰਤ ਦੁਰੈਂ ਸਦ ਗੁਨ ਫੁਰੈਂ,
ਢੁਰੈਂ ਪ੍ਰੇਮ ਕੀ ਢਾਰ[1]।

[1](ਮੇਰੇ) ਪਾਪ ਛਪ ਜਾਣ, ਚੰਗੇ ਗੁਣ ਸਫੁਰਨ ਹੋਣ, ਪ੍ਰੇਮ ਦੀ ਰੀਤੀ ਵਿੱਚ ਪਿਘਲ ਕੇ ਵਗ ਤੁਰਾਂ।

ਏਹੁ ਦੇਹੁ ਮੋਹਿ ਦਾਨ ਗੁਰ,
ਗਜਾਨ ਕਲਜਾਨ ਉਦਾਰ[1] ॥੫॥ — [1]ਸ੍ਰੇਸ਼ਟ ਮੁਕਤੀ।
ਨਿਜ ਸਿਸ[1] ਨਾਮ ਧ੍ਰੀਕ ਲਖਿ, — [1]ਸਿੱਖ।
ਅਪਨਾ ਬਿਰਦ[1] ਸੰਭਾਰ। — [1]ਫ਼ਰਜ਼, ਸੁਭਾਵ, ਧਰਮ।
ਛੇਮ[1] ਸਨੇਮ ਪ੍ਰੇਮ ਦੈ, — [1]ਕਲਿਆਣ।
ਕਰੋ ਏਮ ਭਵ ਪਾਰ ॥੬॥
ਸੁਨੋ ਸ੍ਰੋਤਾ ਸੁਮਤਿ ਮਤ,
ਦੈ ਮਨ ਕਾਨ ਵਿਚਾਰ।
ਕਥਾ ਦੁਤੀ ਗੁਰ ਕੀ ਕਥੋਂ,
ਜਥਾ ਜਾਇ ਫਲ ਚਾਰ ॥੭॥

ਕਬਿੱਤ:

ਪੰਦ੍ਰਾਂ ਸੌ ਏਕ ਸਾਠ ਸੰਮਤ ਨਿਹਾਰ ਪਾਠ[1], — [1]ਪੜ੍ਹ ਕੇ ਦੇਖੋ।
ਗਜਾਰਾਂ ਦਿਨ ਗਯੋ ਥਾ ਬੈਸਾਖ ਪ੍ਰਮਾਨੀਏ।
ਪ੍ਰਗਨੇ[1] ਮੁਕਤਿ ਸਰ ਮੱਤੇ ਕੀ ਸਰਾਂਇ[2] ਵਰ, — [1]ਇਲਾਕੇ। [2]ਪਿੰਡ ਦਾ ਨਾਮ।
ਨਾਂਗੇ ਕੀ ਸਰਾਂਇ ਤਰੁ ਅਬਿ ਜੋਊ ਭਾਨੀਏ[1]। — [1]ਜਿਸ ਨੂੰ ਹੁਣ ਬਹੁਤੇ (ਲੋਕ) ਨਾਂਗੇ ਦੀ ਸਰਾਂ ਕਹਿੰਦੇ ਹਨ।
ਫੇਰੂ ਚੰਦ ਤੇਹਣ[1] ਸੁ ਖੱਤ੍ਰੀ ਕੇ ਘਰ ਤਹਾਂ, — [1]ਗੋਤ।
ਮਾਈ ਸਭਰਾਈ ਤੈ ਬਿਦਿਤ ਭਏ ਜਾਨੀਏ।
ਰਵਿ ਕੇ ਪ੍ਰਕਾਸ਼ ਜਸੋਂ ਉਜਾਸ[1] ਭਯੋ ਧਾਮ ਮਾਹਿਂ, — [1]ਪ੍ਰਕਾਸ਼।
ਪੇਖਿ ਸੋ ਹਿਰਾਨ ਭਈ ਦਾਈ ਮਾਈ ਮਾਨੀਏ ॥੮॥
ਜਾਂ ਦਿਨ ਤੇ ਜਏ[1], ਦੇਸ ਮਾਲਵੇ ਮੈਂ ਭਏ, — [1]ਪੈਦਾ ਹੋਏ।
ਨਏ ਆਨੰਦ ਬਿਹਾਰ[1], ਬਾਰਿ ਬਾਰਿਦ ਅਪਾਰ ਹੈਂ[2]। — [1]ਕਾਰੋਬਾਰ। [2]ਬੱਦਲ ਬਹੁਤਾ ਪਾਣੀ (ਵਰ੍ਹਾਉਂਦੇ ਹਨ)
ਬਹੇ ਬਜਾਰਿ[1] ਏਕ ਸਾਰ ਸੀਤ, ਮੰਦ, ਗੰਧ ਵਾਰਿ[2], — [1]ਵਗਦੀ ਹੈ ਹਵਾ। [2]ਠੰਡੀ, ਹੌਲੀ ਹੌਲੀ ਤੇ ਸੁਗੰਧੀ ਵਾਲੀ।
ਕਾਮ, ਕੋਹ[1], ਲੋਭ, ਮੋਹ ਘਟੇ ਏਕ ਸਾਰ[2] ਹੈਂ। — [1]ਕ੍ਰੋਧ। [2]ਇਕ ਦਮ।
ਧਰਯੋ ਹੈ ਲਲਾਮ[1] ਨਾਮ ਲਹਿਣਾ ਸੁਖਦ ਆਮ[2], — [1]ਸੁੰਦਰ। [2]ਬਹੁਤੇ ਲੋਕਾਂ ਨੂੰ ਸੁਖ ਦੇਣ ਵਾਲੇ।
ਗਹਿਣਾ ਜਗਤ ਕੇ ਸੁ ਭਗਤ ਵਿਚਾਰ ਹੈਂ।
ਬਿਬਿਧ ਬਿਨੋਦ ਬਾਲ ਕੀਨ ਰਾਮ ਸੇ ਬਿਸਾਲ[1], — [1]ਰਾਮ ਚੰਦਰ ਵਰਗੇ ਅਨੇਕ ਤਰ੍ਹਾਂ ਦੇ ਬਹੁਤੇ ਬਾਲ-ਕੌਤਕ ਕੀਤੇ।
ਚਾਲ ਸ੍ਰਤਿ ਪਾਲ ਕਲਿ ਕੀ ਕੁਚਾਲ ਟਾਰ ਹੈਂ[1] ॥੯॥ — [1]ਵੈਦਕ (ਆਸਤਕ) ਰੀਤੀ ਨੂੰ ਪਾਲਦੇ ਤੇ ਕਲਜੁਗ ਦੀ ਖੋਟੀ ਚਾਲ ਨੂੰ ਦੂਰ ਕਰਦੇ ਹਨ।

ਚੌਪਈ:

ਪੰਦ੍ਰਾਂ ਸੌ ਅਠੱਤ੍ਰੇ ਮਾਂਹੀ।
ਬਾਬਰ ਸ਼ਾਹਿ ਅਯੋ ਜਬ ਚਾਹੀ[1]।
ਪਰਜੋ ਰੌਰ ਬਡ ਮੁਲਕ ਮਝਾਰੇ।
ਆਂਮ ਲੁਟੇਰਨ ਗਾਮ ਉਜਾਰੇ ॥੧੦॥
ਕੌਮ ਪਚਾਧੇ[1] ਭੱਟੀ[2] ਦੌਰੇ।
ਕੀਨ ਜ਼ੁਲਮ ਤਿਨਹੂੰ ਮਿਲਿ ਗੌਰੇ[1]।
ਫੇਰੂ ਚੰਦ ਸ਼ਾਹਿ ਥਾ ਭਾਰਾ।
ਮਾਲ ਗਯੋ ਲੁਟ ਤਾਂਹਿ ਅਪਾਰਾ ॥੧੧॥
ਲੈ ਸਬੰਧੀਅਨ ਕੋ ਸੰਗਾਈ।
ਬਸਯੋ ਖਡੂਰ ਗਾਮ ਮੈ ਆਈ।
ਫੇਰੂ ਕੀ ਥੀ ਭੈਣ ਫਿਰਾਈ।
ਸੋ ਖਡੂਰ ਮੈ ਬਸਤ ਸਦਾਈ ॥੧੨॥
ਲਹਿਣਾ ਜੀ ਕੀ ਪੁਨਾ ਸਗਾਈ[1]।
ਭਈ ਖਡੂਰ ਵੀਚ ਸੁਖਦਾਈ।
ਯਾਂ ਤੇ ਬਸੇ ਯਹਾਂ ਮੁਦ ਪਾਈ।
ਸਾਕ ਸਬੰਧੀ ਬਨੇ ਸਹਾਈ ॥੧੩॥
ਅਲਪ[1] ਕਾਲ ਮੈ ਬਹੁ ਬਜਾਪਾਰੂ।
ਕਰ ਕੇ, ਸੰਚਯੋ ਧਨ ਤਿਨਿ ਭਾਰੂ।
ਪੈ ਲਹਿਣਾ ਜੀ ਕੀ ਥੀ ਚਾਲੀ।
ਜਸ ਭਗਤਨ ਕੀ ਹੋਤ ਬਿਸਾਲੀ ॥੧੪॥
ਦਾਨ ਪੁੰਨ ਸੰਤਨ ਕੀ ਸੇਵਾ।
ਕਰੈਂ ਅਧਿਕ, ਪਾਯੋ ਜਿਸਿ ਮੇਵਾ[1]।
ਓਸ ਸਮੇਂ ਸਭਿ ਮੁਲਕ ਮਝਾਰੀ।
ਥੀ ਮੰਨਤ ਦੇਵੀ ਕੀ ਭਾਰੀ ॥੧੫॥
ਕੋ ਜੋਗੀ ਕੋਊ ਬੈਰਾਗੀ।
ਕੁਚਦ[1], ਗੁਸਾਈਂ, ਜੈਨੀ ਲਾਗੀ[2]।
ਥੇ ਸੇਵਕ ਇਨ ਹੀ ਕੇ ਹਿੰਦੂ।
ਭਗਤ ਹਰੀ ਕਾ ਕੋ ਇਕ ਬਿੰਦੂ[1] ॥੧੬॥
ਸਤਿ ਸੰਗਤ ਭਗਤੀ ਹਰਿ ਨਾਮੂੰ।
ਥੇ ਨ ਪੈਦ ਹੋਰਹੇ ਤਮਾਮੂੰ[1] ॥੧੭॥
ਦੋਹਿਰਾ:
ਫੇਰੂ ਸ਼ਾਹ ਭੀ ਭਗਤ ਥਾ,
ਦੇਵੀ ਕਾ ਮਸ਼ਹੂਰ।

[1]ਉਤਸ਼ਾਹ ਨਾਲ।

[1]ਪਚਾਧ ਦੇਸ਼ ਦੇ ਵਸਨੀਕ। (ਅ) ਪਚਾਧ ਦੇਸ਼ ਦੇ ਨਾਮ ਤੋਂ ਇਕ ਜਾਤੀ ਜੋਰਾਜਪੂਤਾਂ ਵਿੱਚੋਂ ਨਿਕਲੀ ਹੈ। {ਪਚਾਧ- ਪਸਚਮ ਦਿਸ਼ਾ ਦਾ। ਰਾਵੀ ਸਤਿਲੁਜ ਤੇ ਸਿੰਧ ਦੇ ਕਿਨਾਰੇ ਦਾ ਦੇਸ਼। ਇਹ ਪੰਜਾਬ ਦਾ ਪੱਛਮੀ ਦੇਸ਼ ਹੈ।} [2]ਜਦ ਵੰਸ਼ੀਰਾਜਪੂਤ, ਜੈਸਲਮੇਰ ਦੇਰਈਸ ਤੇ ਫੂਲਵੰਸ਼ੀ ਵੀ ਇਸੇ ਜਾਤੀ ਵਿੱਚੋਂ ਹਨ। ਮੁਸਲਮਾਨਾਂ ਦੇਰਾਜ ਸਮੇਂ ਬਹੁਤੇ ਭੱਟੀਰਾਜਪੂਤ ਮੁਸਲਮਾਨ ਹੋ ਗਏ ਸਨ।

[1]ਬਹੁਤੇ।

[1]ਮੰਗਣੀ, ਕੁੜਮਾਈ।

[1]ਥੋੜ੍ਹੇ।

[1]ਜਿਸ ਕਰ ਕੇ (ਗੁਰਗੱਦੀ ਰੂਪ) ਫਲ ਪਾਇਆ।

[1]ਇਕ ਮੱਤ। [2](ਉਪ੍ਰੋਕਤ ਮੱਤਾਂ ਪਿੱਛੇ ਸ੍ਰਿਸ਼ਟੀ) ਲੱਗੀ ਹੋਈ ਸੀ।

[1]ਜਾਣੀ ਦਾ ਸੀ।

[1]ਇਹ ਸਾਰੇ ਪੈਦਾ ਨਹੀਂ ਹੋ ਰਹੇ ਸਨ।

ਮੌਲੀ[1] ਖੂੰਡੀ ਰਖਤਿ ਨਿਤ,
ਖੇਲਤਿ ਹਾਲ[1] ਜਰੂਰ ॥੧੮॥
ਗੀਆ ਛੰਦ:
ਹਰ ਸਾਲ ਮੈ ਲੈ ਸੰਗ ਲੋਕਹਿਂ,
ਜਾਤ ਦੇਵੀ ਦਰਸ ਕੋ।
ਬਹੁ ਗਾਇ ਭੇਟ[1] ਚਢਾਇ ਭੇਟਾ,
ਪਾਇ ਮਨ ਅਤਿ ਹਰਸ[1] ਕੋ।
ਜਬਿ ਭਯੋ ਫੇਰੂ ਕਾਲ ਬਸ,
ਤਬਿ ਗਹ੍ਯੋ ਲਹਿਣੇ ਕਾਰ ਸੋ।
ਗਰ ਮਾਹਿ ਮੌਲੀ ਪਹਰ ਚੋਲਾ,
ਕੰਧ[1] ਖੂੰਡੀ ਧਾਰ ਸੋ ॥੧੯॥
ਕਰਿ ਭਾਲ[1] ਟੀਕਾ[2] ਲਾਲ ਨੀਕਾ,
ਗੀਤ ਦੁਰਗਾ ਕੇ ਰਟੈਂ।
ਜਿਹ ਭਾਂਤਿ ਦੇਵੀ ਹੋਇ ਰਾਜ਼ੀ,
ਕਾਰ ਸਾਜ਼ੀ ਸੋ ਠਟੈਂ[1]।
ਜੋ ਪਰੈ ਝਗਰਾ ਸਾਕਤੋਂ ਮੈਂ[1],
ਯਹੀ ਸੋਇ ਨਿਬੇਰ ਹੈਂ।
ਯੌਂ ਸ਼ਕਤਿ ਭਗਤਨ ਕਾ ਭਯੋ,
ਸਰਦਾਰ ਲਹਿਣਾ ਫੇਰ ਹੈਂ ॥੨੦॥
ਹਰ ਸਾਲ ਦੇਵੀ ਬੈਸ਼ਨੋ ਕੇ,
ਦਰਸ ਕੋ ਚਲ ਜਾਵਹੀਂ।
ਨਿਜ ਸੰਗ ਭਗਤਨ ਭੀਰ ਲੈ,
ਨਰ ਨਾਰਿ ਸਾਰ ਪੂਜਾਵਹੀਂ[1]।
ਜਹਿਂ ਸੰਤ ਦਰਸ਼ੈਂ ਪਾਉਂ ਪਰਸੈਂ,
ਕਰੈਂ ਸਰਸੈਂ[1] ਸੇਵ ਹੈਂ।
ਇਕ ਸਾਧੁ ਬਾਣੀ ਗੁਰੂ ਕੀ,
ਇਨ ਸੁਨ੍ਯੋ ਪਵਿਤ ਅਭੇਵ[1] ਹੈਂ ॥੨੧॥
ਗੁਰ ਮਿਲਨ ਕਾ ਦਿਨ ਉਸੀ ਤੇ,
ਬਡ ਸ਼ੌਕ ਜਾਗ੍ਯੋ ਹੈ ਤਬੈ।
ਫਿਰ ਚਲ੍ਯੋ ਦੇਵੀ ਦਰਸ ਕੋ,
ਨਿਜ ਸੰਗ ਸੰਗਿਨਿ[1] ਲੈ ਸਬੈ।
ਜਬਿ ਪਾਰ ਹ੍ਵੈ ਦਰਿਆਉ ਤੇ,
ਗੁਰ ਗਾਉਂ ਨਿਕਟ ਵਿਚਾਰਿਓ।
ਤਹਿਂ ਕਰਿ ਉਤਾਰਾ ਸੰਗ ਕਾ,
ਗੁਰੁ ਤਈਂ ਜਾਇ ਨਿਹਾਰਿਓ ॥੨੨॥
ਪਿਖਿ ਧਰਮਸਾਲ ਬਿਸਾਲ ਸੰਗਤਿ,

[1]ਖੰਮਣੀ (ਜੂੜੇ ਨੂੰ ਬੰਨ੍ਹਣ ਦਾ ਮੰਗਲ ਸੂਤ੍ਰ)।
[1]ਮਸਤੀ ਵਿੱਚ ਬੇ ਸੁੱਧ ਹੋ ਕੇ ਝੂਮਣਾ।
[1]ਦੇਵੀ ਦੀ ਉਸਤਤ ਦੇ ਗੀਤ।
[1]ਖੁਸ਼ੀ।
[1]ਮੋਢੇ 'ਤੇ।
[1]ਮੱਥੇ 'ਤੇ। [2]ਤਿਲਕ।
[1]ਕੰਮ ਦੀ ਬਨਾਵਟ ਉਸੇ ਤਰ੍ਹਾਂ ਦੀ ਬਣਾ ਲੈਂਦੇ ਹਨ।
[1]ਦੇਵੀ ਭਗਤਾਂ ਵਿੱਚ।
[1]ਸਾਰਿਆਂ ਤੋਂ ਪੂਜਾ ਕਰਵਾਉਂਦੇ ਹਨ।
[1]ਬਹੁਤੀ।
[1]ਇਕਰਸ।
[1]ਸੰਗੀਆਂ ਨੂੰ।

ਕਥਾ ਕੀਰਤਨ ਹੋਵਤੈਂ।
ਮਨ ਫਿਰ ਗਯੋ ਅਰ ਥਿਰ ਭਯੋ,
ਪਤਿਬ੍ਰਤ ਜਯੋਂ ਪਤਿ ਜੋਵਤੈਂ[1]।
[1]ਦੇਖਦਿਆਂ ਹੀ।
ਸੁਤ ਕੋਕਲਾ[1] ਜਿਮ ਬੈਨ ਸੁਨਿ,
[1]ਕੋਇਲ ਦੇ ਪੁੱਤਰ।
ਤਜਿ ਕਾਕ[1] ਪਿਕ ਦਿਸ[2] ਜਾਇ ਹੈਂ।
[1]ਕਾਂ। [2]ਕੋਇਲ ਦੀ ਤਰਫ਼।
ਗਤਿ ਭਈ ਮੁਰਗੀ ਬਤਕ ਕੇ ਸੁਤ,
ਵਾਰ ਵਾਰ ਤਟਾਇ ਹੈਂ[1] ॥੨੩॥
[1]ਇਹ ਹਾਲਤ ਹੋ ਗਈ (ਕਿ ਜਿਵੇਂ) ਬੱਤਖ਼ ਦੇ ਬੱਚੇ ਮੁਰਗੀ (ਨੂੰ ਛੱਡ ਕੇ) ਬਾਰ ਬਾਰ (ਬੱਤਖ਼ ਦੇ) {ਤਟ} ਕੋਲ {ਆਏ} ਆਉਂਦੇ ਹਨ।

ਗੁਰ ਚਰਨ ਪੈ ਦਿਯ ਵਾਰ ਮਨ,
ਤਨ ਧਨ ਸੁ ਆਪ ਮਿਟਾਯੋ।
ਨਿਜ ਸੰਗੀਆਂ ਕੋ ਭੀ ਪੁਨਾ,
ਲੈ ਜਾਇ ਦਰਸ ਕਰਾਯੋ।
ਗੁਰ ਬੈਨ ਸੁਨਿ ਸੁਖ ਐਨ,
ਨੈਨ ਨਿਹਾਰ ਰੂਪ ਅਨੂਪ ਕੇ।
ਸਬਿ ਭਏ ਚੇਰੇ ਬਿਨਾ ਬੇਰੇ[1],
[1]ਦੇਰੀ ਤੋਂ ਬਿਨਾਂ।
ਦੇਵ ਦੇਵਨ ਭੂਪ ਕੇ[1] ॥੨੪॥
[1]ਦੇਵਤਿਆਂ ਦੇ ਦੇਵ ਇੰਦ੍ਰ ਦੇਰਾਜਾ ਭੂਪ ਸਤਿਗੁਰਾਂ ਦੇ।
ਗੁਰ ਬੂਝਯੋ ਤੁਮ ਕਹਾਂ ਜੈਹੋ,
ਕਹਯੋ ਦੇਵੀ ਦਰਸ ਕੋ।
ਗੁਰ ਕਹਯੋ ਈਹਾ ਦਰਸ ਹ੍ਵੈ ਹੈ,
ਲਹਜੋ ਸਬਿ ਮਨ ਹਰਸ ਕੋ।
ਜਿਮ ਕਹਾ ਥਾ ਗੁਰ ਤੈਸ ਹੀ
ਭਯੋ ਦਰਸ ਸਬਿ ਕੋ ਦੇਵਿ ਕਾ[1]।
[1]ਦੇਵੀ ਦਾ।
ਗੁਰਦ੍ਵਾਰ ਠਾਂਢੀ ਅਸ਼ਟ ਭੁਜਿ[1]
[1]ਅੱਠਾਂ ਬਾਹਾਂ ਵਾਲੀ।
ਸਹਿ ਸਿੰਘ[1] ਬੀਰ ਅਭੇਵ ਕਾ[2] ॥੨੫॥
[1]ਸਣੇ ਸ਼ੇਰ। [2]ਬਹੁਤੀ ਬਹਾਦਰ।
ਇਨਿ ਸਬਿਨਿ ਸ਼ਕਤੀ[1] ਕਰਤਿ ਭਗਤੀ[2],
[1]ਦੇਵੀ। [2]ਸੇਵਾ।
ਗੁਰੂ ਕੀ ਜਬਿ ਹੇਰੀਆ।
ਫਿਰ ਗਏ ਸਬਿ ਕੇ ਤੁਰਤ ਹੀ ਮਨ,
ਸਿੱਖ ਭਏ ਬਿਨ ਦੇਰੀਆ।
ਗੁਰ ਤਈਂ ਦੇਵਨ ਦੇਵ ਲਖਿ,
ਮਨ ਤਨ ਸੁ ਦੀਨੋ ਵਾਰੀਆ।
ਸਤਿਨਾਮੁ ਲੈ ਉਪਦੇਸ਼ ਗੁਰ ਤੇ,
ਜਨਮ ਲੀਨ ਸੁਧਾਰੀਆ ॥੨੬॥
ਉਪਦੇਸ਼ ਭੇਸ ਬਿਸ਼ੇਸ਼ ਰੀਤੀ,
ਸਾਕਤੋਂ ਕੀ ਸਭਿ ਤਜੀ।
ਗੁਰ ਸਿਖਨ ਕੀ ਮਰਯਾਦ ਜੇਤਕ
ਹੁਤੀ, ਸਬਿ ਨੇ ਸੋ ਭਜੀ[1]।
[1]ਘਰ ਲਈ।
ਤਿਸ ਰੋਜ਼ ਤੇ ਫਿਰ ਨਾਹਿ ਕਬਹੂੰ,

ਕਿਤੈ ਲਹਿਣਾ ਜੀ ਗਏ।
ਨਿਜ ਦੇਹ ਗੇਹ[1] ਸਨੇਹ[2] ਪੁੱਤਰ, — [1]ਘਾਰ ਦਾ। [2]ਮੋਹ।
ਧਨ ਕਲੱਤਰ[1] ਤਜ ਦਏ ॥੨੭॥ — [1]ਇਸਤਰੀ ਦਾ।
ਤਬਿ ਹੁਤੋ ਪੰਦ੍ਰਾ ਸੌ ਤਿਰਾਸੀ,
ਸੰਮਤ ਬਿੱਕ੍ਰਮ ਜੀਤ ਸੋ।
ਜਿਹਿਂ ਰਿਖੀ ਸੁਰ ਨਰ ਮੁਨਿ ਧਜਾਵੈਂ,
ਪਾਇ ਲੀਨਾ ਮੀਤ ਸੋ।
ਤਨ ਮਨ ਸੁ ਧਨ ਸਬਿ ਅਰਪ ਗੁਰ ਕਉ,
ਲਗਯੋ ਸੇਵਾ ਕਰਨ ਹੈ।
ਨਹਿ ਖਾਨ ਪਾਨ ਸੁਹਾਇ[1] ਕਛ, — [1]ਚੰਗਾ ਨਹੀਂ (ਲੱਗਦਾ)।
ਬਿਨ ਸੇਵ ਗੁਰ ਕੇ ਚਰਨ ਹੈ ॥੨੮॥

ਦੋਹਿਰਾ:

ਪੁੰਨਜ ਪੁੰਜ[1] ਜਿਨ ਕੇ ਜਗੇ, — [1]ਸਮੂੰਹ, ਬਹੁਤੇ।
ਲਗੇ ਚਰਨ ਗੁਰ ਸੋਇ।
ਪਗੇ ਪ੍ਰੇਮ ਕੀ ਪਾਗ ਮੈ[1], — [1]ਪ੍ਰੇਮ ਦੀ (ਪਾਗ) ਰੰਗਣ ਵਿੱਚ (ਪਗੇ) ਰੰਗੇ ਗਏ ਹਨ। (ਅ) ਪ੍ਰੇਮ ਦੀ (ਪਾਗ) ਲੀਨਤਾ ਵਿੱਚ (ਪਗੇ) ਲੀਨ ਹੋਏ ਹਨ।
ਭਗੇ ਓਘ ਅਘ ਲੋਇ[1] ॥੨੯॥ — [1](ਇਸ) ਲੋਕ ਦੇ ਸਾਰੇ ਪਾਪ ਭੱਜ ਗਏ।

ਕਬਿੱਤ:

ਜੈਸੇ ਘਨਘੋਰ ਮੋਰ ਕੰਜ ਮੰਜ ਸੰਗ ਭੌਰ,
ਗੁੱਡੀ ਸੰਗ ਡੋਰ ਚੱਕ੍ਰਵਾਕ ਭੋਰ ਘਾਮ ਸੈਂ[1]। — [1]ਜਿਵੇਂ ਮੋਰ ਦੀ ਬੱਦਲ ਦੀ ਗਰਜ ਨਾਲ, ਭੌਰੇ ਦੀ ਉੱਜਲ ਕੰਵਲ ਨਾਲ, ਗੁੱਡੀ ਦੀ ਡੋਰ ਨਾਲ ਤੇ ਚਕਵੇ ਦੀ ਸਵੇਰ ਦੀ ਧੁੱਪ (ਭਾਵ ਸੂਰਜ) ਨਾਲ (ਪ੍ਰੀਤੀ ਵਧਦੀ ਹੈ)।

ਜੈਸੇ ਪਤੀਬ੍ਰਤ ਤੀਆ ਦੇਤਿ ਪੀਆ ਪ੍ਰਤਿ ਹੀਆ,
ਦੀਆ ਪੈ ਪਤੰਗ ਦੀਆ ਜੀਆ ਸੀਆਰਾਮ ਸੈਂ[1]। — [1]ਜਿਵੇਂ ਪਤੀਬ੍ਰਤਾ ਇਸਤ੍ਰੀ ਪਤੀ ਨੂੰ (ਆਪਣਾ) ਦਿਲ ਦੇ ਦੇਂਦੀ ਹੈ, ਦੀਵੇ ਉੱਤੇ ਪਤੰਗਾ (ਆਪਣੀ) ਜਾਨ (ਕੁਰਬਾਨ ਕਰ ਦੇਂਦਾ ਹੈ) ਤੇ ਸੀਤਾਰਾਮ ਨਾਲ (ਪ੍ਰੀਤੀ ਕਰਦੀ ਹੈ)।

ਮਾਤ ਕੀ ਪ੍ਰੀਤਿ ਪੂਤ ਚਾਤਕੀ ਸ੍ਵਾਂਤ ਚੀਤਿ,
ਜਾਤਕੀ ਭਗੀਰਥੀ ਲੌਂ ਤੀਰਥ ਸੁ ਧਾਮ ਸੈਂ[1]। — [1]ਪੁੱਤਰ ਦੇ ਮਨ 'ਚ ਮਾਂ ਦੀ ਪ੍ਰੀਤੀ, ਪਪੀਹੇ ਦੇ ਚਿੱਤ ਵਿੱਚ ਸ੍ਵਾਂਤੀ ਬੂੰਦ ਦੀ, ਯਾਤਰੂਆਂ ਦੀ (ਪ੍ਰੀਤੀ) ਗੰਗਾ ਆਦਿ ਚੰਗੇ ਤੀਰਥਾਂ ਤੇ ਗੁਰਧਾਮਾਂ ਨਾਲ ਹੈ।

ਤੈਸੇ ਸ੍ਰੀ ਲਹਿਣੇ ਕੀ ਪ੍ਰਤੀਤਿ ਪ੍ਰੀਤਿ ਨੀਤ,
ਬਢਤਿ ਬਿਨੀਤਿ ਗੁਰ ਸੇਵ ਸਤਿ ਨਾਮੁ ਸੈਂ[1] ॥੩੦॥ — [1]ਤਿਵੇਂ ਹੀ ਸ੍ਰੀ ਲਹਿਣਾ ਜੀ ਦੀ ਸ਼ਰਧਾ ਤੇ ਪ੍ਰੀਤੀ, ਨਿੰਮ੍ਰਤਾ, ਗੁਰਾਂ ਦੀ ਸੇਵਾ ਤੇ ਸਤਿਨਾਮ ਨਾਲ ਨਿੱਤ ਵਧ ਰਹੀ ਹੈ।

ਦਾਰਦੀ ਜਯੋਂ ਪਾਰਸ ਕੋ ਰੋਗੀ ਜਯੋਂ ਸੁਧਾਰਸ ਕੋ,
ਘਾਸ ਜੈਸੇ ਬਾਰਸ਼ ਕੋ ਧੋਬੀ ਧੂਪ ਕੋ ਚਹੇ[1]। — [1]ਕੰਗਾਲ ਜਿਵੇਂ ਪਾਰਸ ਨੂੰ, ਰੋਗੀ ਜਿਵੇਂ ਅੰਮ੍ਰਿਤਰਸ ਨੂੰ, ਘਾਹ ਜਿਵੇਂ ਬਰਖਾ ਨੂੰ (ਅਤੇ) ਧੋਬੀ (ਜਿਵੇਂ) ਧੁੱਪ ਨੂੰ ਚਾਹੁੰਦਾ ਹੈ।

ਜੋਗੀ ਜਯੋਂ ਇਕੰਤ ਭੋਗੀ ਭੋਗ ਜਯੋਂ ਸੁਤੰਤ,
ਬਿਵਚਾਰੀ ਚੋਰ, ਕਵੀ ਜੈਸੇ ਸੁਵਰਨ ਕੋ ਅਹੇ[1]। — [1]ਜੋਗੀ ਜਿਵੇਂ ਇਕੰਤ ਨੂੰ, ਭੋਗੀ ਜਿਵੇਂ ਭੋਗ ਨੂੰ, ਬਿਭਚਾਰੀ ਤੇ ਚੋਰ ਜਿਵੇਂ ਸੁਤੰਤ੍ਰਤਾ ਨੂੰ ਅਤੇ ਕਵੀ ਜਿਵੇਂ ਚੰਗੇ ਅੱਖਰਾਂ (ਭਾਵ ਚੰਗੀ ਛੰਦਰਚਨਾ) ਨੂੰ ਚਾਹੁੰਦਾ ਹੈ।

ਦੇਵਤਾ ਪਯੂਖ ਊਖ ਬਾਲਕ ਮਯੂਖ ਕੰਜ,
ਰੈਣ ਜਯੋਂ ਉਲੂਕ ਮੂਕ ਬੈਨ ਚੈਨ ਹ੍ਵੈ ਕਹੇ[1]।

[1]ਦੇਵਤਾ ਅੰਮ੍ਰਿਤ ਨੂੰ, ਬਾਲਕ ਗੰਨੇ ਨੂੰ, ਕੰਵਲ (ਸੂਰਜ ਦੀਆਂ) ਕਿਰਨਾਂ ਨੂੰ, ਉੱਲੂਰਾਤ ਨੂੰ ਅਤੇ ਗੁੰਗਾ ਬਚਨ ਕਹਿ ਕੇ ਸ਼ਾਂਤ ਹੋਣਾ (ਚਾਹੁੰਦਾ ਹੈ)।

ਤੈਸੇ ਸ੍ਰੀ ਲਹਿਣਾ ਜੀ ਗਹਿਣਾ ਸਿਖਨ ਚਹੇਂ,
ਰਹਿਣਾ ਗੁਰੂ ਕੇ ਪਾਸ ਸਹਿਣਾ ਤੁ ਕੋ ਕਹੇ[1] ॥੩੧॥

[1]ਤਿਵੇਂ ਸ੍ਰੀ ਲਹਿਣਾ ਜੀ ਸਿੱਖਾਂ 'ਚੋਂ ਗਹਿਣਾ (ਸ਼੍ਰੋਮਣੀ ਬਣਨਾ ਅਤੇ) ਗੁਰੂ ਦੇ ਪਾਸ (ਸਦਾ) ਰਹਿਣਾ ਚਾਹੁੰਦੇ ਹਨ (ਉਨ੍ਹਾਂ ਦੀ) ਸਹਾਰਨ ਸ਼ਕਤੀ ਨੂੰ ਤਾਂ ਕੋਈ ਕੀ ਕਹਿ ਸਕਦਾ ਹੈ।

ਬਾਰਿ ਜਯੋਂ ਅਥਾਹਿ ਮੀਨ ਚੰਦ ਜਯੋਂ ਚਕੋਰ ਚੀਨ,
ਸੂਮ ਚਿੱਤ ਬਿੱਤ ਲੀਨ ਕਿੱਤ ਮਿੱਤ ਮਿੱਤ ਹੈ[1]।

[1]ਜਿਵੇਂ ਡੂੰਘੇ ਪਾਣੀ ਵਿੱਚ ਮੱਛੀ ਨੇ, ਜਿਵੇਂ ਚੰਦ ਦੇਖਣ ਵਿੱਚ ਚਕੋਰ ਨੇ, ਧਨ ਵਿੱਚ ਸੂਮ ਨੇ ਅਤੇ ਮਿੱਤ੍ਰ ਵਿੱਚ ਮਿੱਤ੍ਰ ਨੇ (ਆਪਣਾ) ਚਿੱਤ ਲੀਨ ਕੀਤਾ ਹੋਇਆ ਹੈ।

ਕਾਸ਼ੀ ਬਾਸੀ ਮੁਕਤਿ ਜਗਜਾਸੀ ਗਯਾਨ ਯੁਕਤਿ,
ਨਿਵਾਸੀ ਘਰ ਭੁਕਤਿ ਸੁਧਾ ਸੀ ਚਾਹਿ ਬਿੱਤ ਹੈ[1]।

[1]ਕਾਸ਼ੀ ਵਿੱਚ ਵਸਣ ਵਾਲਾ ਮੁਕਤੀ, ਜਗਿਆਸੂ ਗਿਆਨ ਸਹਿਤ {ਹੋਣਾ} ਅਤੇ ਗ੍ਰਹਸਤੀ ਅੰਮ੍ਰਿਤ ਵਰਗੇ ਭੋਜਨ ਤੇ ਧਨ ਚਾਹੁੰਦਾ ਹੈ।

ਛੁਧਾਤਰ ਨਾਜ ਖਾਜ ਬਾਜ ਚਿਰੀ ਰਾਜਾ ਰਾਜ,
ਗਜ ਬਾਜ ਲੌਂ ਸਮਾਜ ਸੈਨ ਸਾਜ ਜਿੱਤ ਹੈ[1]।

[1]ਜਿਵੇਂ ਭੁਖੇ ਨੇ ਅੰਨ ਖਾਣ ਵਿੱਚ, ਬਾਜ ਨੇ ਚਿੜੀ ਦੇ ਖਾਣ ਵਿੱਚ, ਰਾਜੇ ਨੇ ਰਾਜ, ਹਾਥੀ, ਘੋੜੇ ਆਦਿ ਤੱਕ ਫੌਜ ਦਾ ਸਾਰਾ ਸਮਾਨ ਤੇ (ਆਪਣੀ) ਜਿੱਤ (ਵਿੱਚ ਚਿੱਤ ਦਿੱਤਾ ਹੋਇਆ ਹੈ)।

ਤੈਸੇ ਸ੍ਰੀ ਅੰਗਦ ਉਮੰਗ ਸੰਗ[1] ਗਯਾਨ ਸਿੰਘ,
ਦੀਓ ਗੁਰੂ ਚਰਨ ਟਹਲ ਮਾਂਹਿ ਚਿੱਤ ਹੈ ॥੩੨॥

[1]ਉਤਸ਼ਾਹ ਨਾਲ।

ਹੰਸ ਮਾਨ ਸਰਵਰ ਕਾਮੀ ਕਾਮ ਤਰੁਵਰ,
ਮੋਰ ਗਿਰਵਰ ਜਯੋਂ ਕਿਸ਼ੋਰ ਖੇਲਿ ਮੱਤ ਹੈਂ[1]।

[1]ਜਿਵੇਂ ਹੰਸ ਮਾਨ ਸਰੋਵਰ ਨੂੰ, ਕਾਮਨਾ ਵਾਲੇ ਕਲਪ ਬ੍ਰਿਛ ਨੂੰ, ਮੋਰ ਉੱਚੇ ਪਹਾੜਾਂ ਨੂੰ ਤੇ ਬਾਲਕ ਖੇਲ ਵਿੱਚ ਮਸਤ ਹੋਣਾ {ਚਾਹੁੰਦੇ ਹਨ}।

ਗੁੱਡੀ ਡੋਰ ਬਾਲ ਚਹਿੰ ਕੋਕਲਾ ਰਸਾਲ ਚਹਿੰ,
ਲੋਭੀ ਧਨ ਮਾਲ ਚਹਿੰ ਸੂਰ ਰਨ ਰੱਤ ਹੈਂ[1]।

[1]ਜਿਵੇਂ ਬਾਲਕ ਗੁੱਡੀ ਤੇ ਡੋਰ ਚਾਹੁੰਦੇ ਹਨ, ਕੋਇਲਾਂ ਅੰਬ ਚਾਹੁੰਦੀਆਂ ਹਨ, ਲੋਭੀ ਧਨ ਤੇ ਮਾਲ ਚਾਹੁੰਦੇ ਹਨ ਅਤੇ ਸੂਰਮੇ ਜੰਗ ਵਿੱਚ ਪ੍ਰੀਤੀ ਚਾਹੁੰਦੇ ਹਨ।

ਰਸਨਾ ਸ੍ਵਾਦ ਨਾਦ ਕਾਨ ਬੁਧਿ ਯਾਦ ਬਾਦ,
ਨਾਸਕਾ ਸੁਗੰਧਿ ਨੈਨ ਰੂਪ ਰਾਸ ਅੱਤ ਹੈਂ[1]।

[1]ਰਸਨਾ ਸੁਆਦ ਨੂੰ, ਕੰਨ ਸ਼ਬਦ ਨੂੰ, ਬੁਧੀ ਯਾਦ ਸ਼ਕਤੀ ਅਤੇ ਚਰਚਾ ਨੂੰ, ਨਾਸਾਂ ਸੁਗੰਧੀ ਨੂੰ ਅਤੇ ਨੇਤ੍ਰ ਬਹੁਤੇ ਸੁੰਦਰ ਰੂਪ ਨੂੰ ਚਾਹੁੰਦੇ ਹਨ।

ਤੈਸੇ ਗੁਰ ਆਦਿ ਕੀ ਜੁਗਾਦਿ ਰਤਿ ਭਗਤਿ,
ਚਹਿਤ ਚਿੱਤ ਚੌਂਪ ਸੋਂ ਜਗੱਤ ਤੈ ਬਿਰੱਤ ਹੈਂ[1] ॥੩੩॥

[1]ਤਿਵੇਂ ਦੂਜੇ ਗੁਰੂ (ਸ੍ਰੀ ਗੁਰੂ ਅੰਗਦ ਦੇਵ ਜੀ) ਜਗਤ ਤੋਂ ਉਪ੍ਰਾਮ ਹੋ ਕੇ ਚਿੱਤ ਦੇ ਉਤਸ਼ਾਹ ਤੇ ਪ੍ਰੀਤੀ ਨਾਲ ਪਹਿਲੇ ਸਤਿਗੁਰਾਂ (ਸ੍ਰੀ ਗੁਰੂ ਨਾਨਕ ਦੇਵ ਜੀ) ਦੀ ਸੇਵਾ ਕਰਨੀ ਚਾਹੁੰਦੇ ਹਨ।

ਦੋਹਰਾ:

ਅਤਿ ਸ਼ਰਧਾ ਧਰਿ ਪ੍ਰੇਮ ਯੁਤ
ਨਿਸ ਦਿਨ ਸੇਵ ਕਮਾਹਿਂ।
ਜਰਾ ਨ ਆਪ ਜਨਾਵਹੀਂ,
ਆਗਯਾ ਮਾਹਿਂ ਰਹਾਹਿਂ ॥੩੪॥

ਨਿਸ਼ਾਨੀ ਛੰਦ:

ਡੇਢ ਜਾਮ[1] ਜਬਿਰਹਤਿ ਜਾਮਨੀ[2],
ਗੁਰੂ ਨਿਤਾਪ੍ਰਤਿ ਜਾਗੈਂ।
ਸੌਚਾਦਿਕ[1] ਕਰਿ ਕ੍ਰਿਯਾ,
ਧਯਾਨ ਹਰਿ ਕੇ ਅਨੁਰਾਗੈਂ।
ਚਾਰ ਘਰੀ ਦਿਨ ਚਢੇ,
ਫੇਰ ਨਿਜ ਤਜਾਗ ਸਮਾਧੀ।
ਦੈਂ ਸਿੱਖਨਿ ਉਪਦੇਸ਼,
ਕਟੈਂ ਕਾਲੇਸ਼ ਬਿਆਧੀ ॥੩੫॥
ਸਭਾ ਬੀਚ ਪੁਨ ਬੈਠਿ,
ਸਭੀ ਕੋ ਦਰਸ਼ਨ ਦੇਵੈਂ।
ਸਿੱਖ ਸਾਧ ਸਿਧ ਪੀਰ,
ਸਭਾ ਸਤਿਗੁਰ ਕੀ ਸੇਵੈਂ।
ਸਿਖ ਹਜ਼ਾਰੋਂ ਆਇ ਨਿੱਤ,
ਬਹੁ ਬਿੱਤ[1] ਚਢਾਵੈਂ।
ਮਨ ਬਾਂਛਿਤ ਫਲ ਪਾਇ,
ਪੁਨਾ ਨਿਜ ਧਾਮ ਸਿਧਾਵੈਂ ॥੩੬॥
ਲੰਗਰ ਚਲੈ ਅਪਾਰ,
ਸ਼ਬਦ ਸਾਖੀ ਬਹੁ ਰਹਿਹੀਂ[1]।
ਸੇਵਾ ਲਹਿਣਾ ਕਰੇ,
ਕਾਹਿ ਸੋਂ ਕਿਛੁ ਨ ਕਹਿਹੀਂ।
ਖਾਨ ਪਾਨ ਅਪਮਾਨ[1] ਮਾਨ[2],
ਸੁਖ ਦੁਖ ਨ ਜਨਾਵੈਂ।
ਆਠ ਜਾਮ ਗੁਰੁ ਕਾਮ[1],
ਪ੍ਰੇਮ ਮੈ ਮਗਨਰਹਾਵੈਂ ॥੩੭॥
ਸ੍ਵਾਸ ਸ੍ਵਾਸ ਜਪੁ ਨਾਮ,
ਧਜਾਨ ਗੁਰੁ ਕਾ ਉਰਿ ਧਾਰੈਂ।
ਅਨਿਕ ਭਾਂਤਿ ਕੀ ਸ਼ਕਤਿ,
ਗੁਰੂ ਕੀ ਨਿੱਤ ਨਿਹਾਰੈਂ।
ਸੋ ਸਭਿ ਜੋ ਮੈ ਕਹਨ ਚਹੌਂ,
ਗੁਰ ਕਾ ਬ੍ਰਿਤੰਤਾ।
ਬਢ ਹੈ ਗ੍ਰੰਥ ਬਜੰਤ,
ਨਾਹਿ ਫਿਰ ਪੈਹੋਂ ਅੰਤਾ ॥੩੮॥
ਖਲਵਾੜੇ ਸੇ ਮੁਸ਼ਟ ਅੰਨਜ,
ਯਹਿ ਨਜਾਯ ਪਛਾਨੋ[1]।

[1]ਪਹਰ। [2]ਰਾਤ

[1]ਮੈਦਾਨ (ਟੱਟੀ) ਆਦਿ ਜਾਂ ਔਣ ਤੋਂ ਬਾਦ ਜਲ, ਮਿੱਟੀ, ਸਾਬਣ, ਆਦਿ ਨਾਲ ਕੀਤੀ ਜਾਣ ਵਾਲੀ ਪਵਿੱਤ੍ਰਤਾ।

[1]ਧਨ।

[1]ਹੁੰਦੀਆਂ ਰਹਿੰਦੀਆਂ ਹਨ।

[1]ਨਿਰਾਦਰ। [2]ਆਦਰ।

[1]ਗੁਰਾਂ ਦੀ ਸੇਵਾ।

[1]ਖਲਵਾੜੇ ਵਿੱਚੋਂ ਮੁੱਠੀ ਭਰ ਅੰਨ ਦਾ ਇਹ ਨਜਾਯ (ਅਖਾਣ) ਉਥੇ ਵਰਤੀਦਾ ਹੈ ਜਿੱਥੇ ਬਹੁਤੀ ਵਸਤੂ ਵਿੱਚੋਂ ਥੋੜ੍ਹੀ ਜਿਹੀ ਵਸਤੂ ਨਮੂਨੇ ਮਾਤ੍ਰ ਦਿਖਾਈ ਜਾਵੇ।

ਤਜੋਂ ਲਹਿਣੇ ਕੋ ਜੈਸ,
ਪਰਖਜੋ ਗੁਰੁ ਸੋ ਭਾਨੋਂ[1]। [1]ਕਹਿੰਦਾ ਹਾਂ।
ਅਰਧ ਨਿਸਾ[1] ਸੈਂ ਏਕ ਦਿਵਸ, [1]ਅੱਧੀਰਾਤ।
ਗੁਰ ਐਸ ਅਲਾਯੋ।
ਨਿਜ ਸਿੱਖਨ ਅਰ ਸੁਤਨ ਤਈਂ,
ਮਨਿ ਪਰਖਨ ਭਾਯੋ ॥ ੩੯ ॥
ਕਿਤਿਕ ਦਿਵਸ ਅਬਿ ਚਢਜੋ,
ਬਸਨ ਹਮਰੇ ਧੋ ਲਜਾਵੋ।
ਪਿਖਿ ਸੁਤ ਸਿੱਖਨ ਕਹਜੋ,
ਅਰਧ ਨਿਸ ਕਹਾਂ ਪਠਾਵੋ।
ਫਿਰ ਲਹਿਣੈ ਕੋ ਕਹਜੋ ਜਬੈ,
ਤਬਿ ਇਨ ਅਸ ਗਾਯੋ।
ਜਿਤਿਕ ਚਢਾਯੋ ਆਪ,
ਤਿਤਿਕ ਹੈ ਦਿਨ ਚਢਿ ਆਯੋ ॥ ੪੦ ॥
ਮਾਨ ਬੈਨ ਜਬਿ ਐਨ[1], [1]ਬਸਤ੍ਰ।
ਗਯੋ ਲਹਿਣਾ ਪਟ[1] ਧੋਣੇ। [1]ਠੀਕ।
ਸਿਖਰ ਦਿਵਸ[1] ਤਬਿ ਪੇਖਿ, [1]ਦਿਨ ਦਾ ਦੋਪਹਿਰਾ।
ਲਗਜੋ ਬਿਸਮੈ ਮਨਿ ਹੋਣੇ।
ਕਰਿ ਸਫਾਇ ਸੁਸਕਾਇ[1] [1]ਧੋ ਕੇ ਤੇ ਸੁਕਾ ਕੇ।
ਲਜਾਇ ਗੁਰੁ ਆਗੇ ਧਾਰੇ[1]। [1]ਰੱਖੇ।
ਪਿਖੀ ਅਰਧ ਨਿਸ ਫੇਰ,
ਗੁਰੂ ਕਰਤਾਰ ਨਿਹਾਰੇ ॥ ੪੧ ॥
ਪੁਨ ਇਕ ਦਿਨ ਬਹੁ ਸਿੱਖ,
ਦਰਸ ਹਿਤ ਗੁਰੁ ਢਿਗ ਆਏ।
ਬਰਖਾ ਪਰੀ ਅਪਾਰ,
ਨ ਲੰਗਰ ਕਰਨੇ ਪਾਏ।
ਸੰਗਤ ਭੂਖੀ ਹੇਰਿ,
ਫੇਰ ਗੁਰੁ ਕਹਜੋ ਸੁਨਾਈ।
ਯਹਿ ਕੀਕਰ ਤਰੁ[1] ਝੂਣ[2], [1]ਦਰੱਖ਼ਤ। [2]ਹਿਲਾਉ।
ਗਿਰੈਗੀ ਬਹੁਤ ਮਿਠਾਈ ॥ ੪੨ ॥
ਹਾਸਾ ਮਾਨਜੋ ਔਰ ਸਭਿਨਿ,
ਚਢਿ ਇਨੈ ਹਿਲਾਈ।
ਗਿਰੀ ਮਿਠਾਈ ਭਾਂਤਿ ਭਾਂਤਿ,
ਸੰਗਤ ਨੈ ਖਾਈ।
ਫਿਰ ਇਕ ਦਿਨ ਇਕ ਮੂਸ[1], [1]ਚੂਹਾ।
ਫਰਸ਼ ਪਰ ਮੁਰਦਾ ਹੇਰਾ।

ਪੂਤਨ ਛੁਹਯੋ ਨ ਲਖਿ ਅਪੂਤ[1]
ਇਨ ਬਿਨ ਢਿਲ ਗੇਰਾ ॥੪੩॥
ਪੁਨ ਜਬਿ ਧਾਨਕ[1] ਰੂਪ ਕੀਨ,
ਗੁਰਿ ਭਯਾਨਕ ਭੂਰੈਂ।
ਪਰਖਨ ਹਿਤ ਨਿਜ ਸੁਤਨ ਸਿਖਨ,
ਨਰਸਿੰਘ ਸਮ ਕ੍ਰੂਰੈਂ[1]।
ਤੌ ਭੀ ਲਹਿਣੇ ਬਿਨਾ,
ਔਰ ਨਹਿ ਕੋਈ ਠਹਿਰਾ।
ਫਿਰ ਮੁਰਦਾ ਖਵਲਾਨ ਹੇਤ
ਜਬਿ ਸਬਿ ਕੋ ਗਹਿਰਾ[1] ॥੪੪॥

ਬਿਨ ਲਹਿਣੇ ਨਹਿ ਜੁਰਤ[1],
ਖਾਨ ਕੀ ਕਾਹੂੰ ਕੀਨੀ।
ਅਤੀ ਕਸੌਟੀ[1] ਇਤਯਾਦਿਕ,
ਜਬਿ ਇਨ ਸਬਿ ਲੀਨੀ।
ਸਿੱਖੀ ਪਰਖੀ ਕਈ ਬੇਰ,
ਯੌਂ ਗੁਰੂ ਬਿਸੇਖੀ[1]।
ਸਹੀ ਤਾੜਨਾ ਇਤਿਕ,
ਜਿਤਿਕ ਨਹਿ ਜਾਵਤ ਲੇਖੀ[1] ॥੪੫॥
ਤਿੱਖੀ ਖੰਡੇ ਧਾਰ,
ਵਾਰ ਤੈ[1] ਨਿੱਕੀ ਸਿੱਖੀ।
ਰਿੱਖੀ[1] ਲਹਿਣੇ ਤਦੋਂ,
ਫੇਰ ਗੁਰ ਦਸਮ ਪਰਿੱਖੀ[1]।
ਜਯੋਂ ਕੁੰਦਨ[1] ਸਬਿ ਭਾਂਤਿ,
ਪਰਖ ਲਈਅਤਿ ਜਬਿ ਨੀਕੇ।
ਤਬਿ ਹੀ ਪਰ ਹੈ ਮੋਲ,
ਚਢਿਤਿ ਮੌਰਾਦਹਿ ਠੀਕੇ[1] ॥੪੬॥
ਤਯੋਂ ਸਤਿਗੁਰ ਸਬਿ ਭਾਂਤਿ,
ਸੁੱਧ ਜਬਿ ਲਹਿਣਾ ਲਖਯੋ।
ਲਾਇ ਅੰਗ ਸੋਂ ਅੰਗ,
ਨਾਮ ਤਬਿ ਅੰਗਦ ਰਖਯੋ।
ਜਯੋਂ ਪਾਰਸ ਕੋ ਛੁਹਿਤ ਲੋਹ,
ਸੁਇਨਾ ਹ੍ਵੈ ਜਾਈ।
ਗੁਰ ਕੀਯੋ ਆਪ ਸਮਾਨ,
ਸਾਧ ਕੀ ਇਹੈ ਵਡਾਈ ॥੪੭॥
ਪੈਸੇ ਪਾਂਚ ਨਲੇਰ ਏਕ,
ਗੁਰੁ ਲਯੋ ਮੰਗਾਈ।

[1]ਅਪਵਿੱਤ੍ਰ ਜਾਣ ਕੇ।
[1]ਭੀਲਾਂ (ਵਰਗਾ)।
[1]ਸਖਤ (ਸੁਭਾਵ ਧਾਰਿਆ)।
[1]ਅਵਾਜ਼ ਦਿੱਤੀ ਭਾਵ ਕਿਹਾ। (ਗੁਹਾਰ- ਅਵਾਜ਼ ਦੇਣੀ ਗੁਹਾਰ ਦਾ ਰੂਪਾਂਤ੍ਰ ਗਹਿਰਾ)।
[1]ਹਿੰਮਤ।
[1]ਕਰੜੀ ਪ੍ਰੀਖਿਆ।
[1]ਬਹੁਤੀ।
[1]ਲਿਖੀ।
[1]ਵਾਲ ਤੋਂ।
[1]ਰੱਖ ਲਈ।
[1]ਪਰਖੀ।
[1]ਸੋਨਾ।
[1]ਇੱਛਾ ਠੀਕ ਪੂਰੀ ਹੋ ਜਾਂਦੀ ਹੈ।

ਅੰਗਦ ਆਗੇ ਧਰੇ ਗੁਰੂ,
ਤਿਹ ਦਈ ਗੁਰਜਾਈ।
ਸੰਨ ਪੰਦ੍ਰਾ ਸੈ ਹੁਤੋ ਪਾਂਚ,
ਪਰ ਨੱਬੇ[1] ਤਬਿ ਹੀ। [1]ਸੰਮਤ ੧੫੯੫ ਬਿ:।
ਗੁਰੂ ਭਯੋ ਜਗ ਮਾਹਿ,
ਬਿਦਤ[1] ਗੁਰੁ ਅੰਗਦ ਜਬ ਹੀ ॥ ੪੮ ॥ [1]ਪ੍ਰਗਟ।
ਗੁਰ ਸੁਤ ਤਿਸ ਸੋਂ ਲਗੇ,
ਰਖਨ ਬਹੁ ਬਾਦ[1] ਬਿਬਾਦੰ[2]। [1]ਝਗੜਾ। [2]ਬਖੇੜਾ।
ਗੁਰਿਆਈ ਕੇ ਇਵਜ਼[1], [1]ਬਦਲੇ।
ਪਿਖ੍ਯੋ ਜਬਿ ਬਢਤ ਫਸਾਦੰ।
ਪਾਇ ਹੁਕਮ ਗੁਰ ਕੇਰ,
ਆਇ ਖੰਡੂਰ ਥਿਰਾਇ।
ਏਕ ਸਾਲ ਕੇ ਬਾਦ,
ਆਦਿ ਗੁਰੁ ਜਬੈ ਸਮਾਏ ॥ ੪੯ ॥
ਦੋਹਰਾ:
ਤਬਿ ਤੇ ਸਿੱਖੀ ਪੰਥ ਕੇ,
ਹੋਏ ਗੁਰੂ ਜੁਗਾਦਿ[1]। [1]ਦੂਜੇ ਗੁਰੂ।
ਰੌਣਕ ਭਈ ਖੰਡੂਰ ਮੈਂ,
ਦਿਨ ਦਿਨ ਬੇ ਤਾਦਾਦ[1] ॥ ੫੦ ॥ [1]ਅਣਗਿਣਤ।
ਗੁਰੁ ਅੰਗਦ ਜਯੋਂ ਗੁਰ ਭਯੋ,
ਸੋ ਗਾਥਾ ਸਭਿ ਗਾਇ।
ਪਿਖਿ ਅਵਸਰ ਬਿਸ੍ਰਾਮ ਕਾ[1] ਇਤੀ[2] [1]ਟਿਕਾਅ ਦਾ ਸਮਾਂ। [2]ਸੰਪੂਰਨ।
ਭਯੋ ਯਹਿ ਧਜਾਇ ॥ ੫੧ ॥

ਇਤਿ ਸ੍ਰੀ ਗੁਰੁ ਪੰਥ ਪ੍ਰਕਾਸ਼ ਗ੍ਰੰਥੇ ਪੂਰਬਾਰਧੇ ਗਯਾਨ ਸਿੰਘ ਵਿਰਚਿਤੇ
'ਦੁਤੀ ਗੁਰੂ ਕਾ ਪ੍ਰਸੰਗ ਬਰਨਨੰ' ਨਾਮ ਤ੍ਰਿਯੋਦਸਮੋ ਬਿਸ੍ਰਾਮ ॥ ੧੩ ॥

## ੧੪. {ਗੁਰਤਾ ਗੱਦੀ ਤੋਂ ਜੋਤੀ ਜੋਤ ਸਮਾਉਣ ਤੱਕ ਦੀ ਕਥਾ}

ਦੋਹਰਾ:

ਸ੍ਰੀ ਅਰਜਨ ਅਰਜਨ ਗੁਰੂ,
ਅਰਜਨ ਅਰਜਨ ਬਾਨਿ[1]।

[1]ਸ੍ਰੀ ਗੁਰੂ ਅਰਜਨ ਦੇਵ ਜੀ {ਅਰਜਨ} ਉੱਜਲ ਰੂਪ ਹਨ, (ਜਿਨ੍ਹਾਂ ਨੇ) ਅਰਜਨ ਦੇ (ਅਮੋਖ ਬਾਣਾਂ ਵਰਗੀ) ਬਾਣੀ {ਅਰਜਨ} ਸੰਗ੍ਰਹਿ ਕੀਤੀ।

ਅਰਿਜਨ ਅਰਜਨ ਨਿਜ ਸੁਨੈਂ,
ਅਰਜਨ ਅਰਜਨ ਦਾਨ[1] ॥੧॥

[1](ਉਹ) {ਅਰਿ} ਵੈਰੀਆਂ ਤੇ {ਜਨ} ਦਾਸਾਂ ਦੀਆਂ {ਅਰਜਨ} ਬੇਨਤੀਆਂ ਨੂੰ ਆਪ ਸੁਣਦੇ ਹਨ। {ਅਰਜਨ} ਕਲਪ ਬ੍ਰਿਛ (ਵਾਂਗ ਉਨ੍ਹਾਂ ਦੇ) ਦਾਨ ਦਾ {ਅਰਜ} ਵਿਸਥਾਰ {ਨ} ਨਹੀਂ (ਜਾਣਿਆ ਜਾ ਸਕਦਾ)।

ਕਬਿੱਤ:

ਕੋਮਲ ਕਮਲ ਹੂੰ ਤੇ ਅਮਲ ਅਨਿਲ ਹੂੰ ਤੇ,
ਧਵਲ ਧਵਲ ਜੂ ਤੈ ਨਵਲ ਬਰਨ ਹੈਂ[1]।

[1](ਪੰਜਵੇਂ ਗੁਰਾਂ ਦੇ ਚਰਨ) ਕੰਵਲ ਨਾਲੋਂ ਕੋਮਲ, ਅੱਗ ਨਾਲੋਂ ਨਿਰਮਲ, ਧਉਲੇ ਬਲਦ ਨਾਲੋਂ ਚਿੱਟੇ ਤੇ ਨਵੀਨਰੰਗ ਵਾਲੇ ਹਨ।

ਸੀਤਲ ਸੁਧਾਕਰ ਸੁਖਾਕਰ ਸਦਾਕਰ ਹੈਂ,
ਠਾਕੁਰ ਦਿਵਾਕਰ ਪ੍ਰਭਾਕਰ ਧਰਨ ਹੈਂ[1]।

[1]ਚੰਦ (ਵਰਗੇ) ਠੰਡੇ ਤੇ ਸਦਾ ਹੀ ਸੁਖਾਂ ਦੀ ਖਾਣ ਹਨ, ਸੂਰਜ ਦੇ ਮਾਲਕ ਅਤੇ ਧਰਤੀ 'ਤੇ ਚਾਨਣ ਕਰਨ ਵਾਲੇ ਹਨ।

ਸੁਖਦ ਸੁਧਾ ਸੇ ਧਰਿ ਬੀਰ ਬਸੁਧਾ ਸੇ,
ਪੂਜ ਪੂਤ ਜਸੁਧਾ ਸੇ ਮਨਸਾ ਕੇ ਸੁ ਭਰਨ ਹੈਂ[1]।

[1]ਅੰਮ੍ਰਿਤ ਵਾਂਗ ਸੁਖ ਦੇਣ ਵਾਲੇ, ਧਰਤੀ ਵਾਂਗ ਧੀਰਜੀ, ਕ੍ਰਿਸ਼ਨ ਵਾਂਗ ਪੂਜਨੀਕ ਤੇ ਕਾਮਨਾ ਪੂਰੀਆਂ ਕਰਨ ਵਾਲੇ ਹਨ।

ਪੋਖਨ ਭਰਨ ਦੁਖ ਦੋਖਨ ਹਰਨ,
ਜਗ ਤਾਰਨ ਤਰਨ ਗੁਰ ਪੰਚਮ ਚਰਨ ਹੈਂ[1] ॥੨॥

[1]ਪਾਲਣਾ ਤੇਰੱਖਿਆ ਕਰਨ ਵਾਲੇ, ਦੁੱਖਾਂ ਤੇ ਦੋਸ਼ਾਂ ਨੂੰ ਨਾਸ਼ ਕਰਨ ਵਾਲੇ ਤੇ ਸੰਸਾਰ ਸਮੁੰਦਰ ਤੋਂ ਤਾਰਨ ਲਈ ਪੰਜਵੇਂ ਗੁਰਾਂ ਦੇ ਚਰਨ ਜਹਾਜ਼-ਰੂਪ ਹਨ।

ਦੋਹਰਾ:

ਸ੍ਰੀ ਗੁਰੁ ਅੰਗਦ ਕੀ ਕਥਾ,
ਕਹੋਂ ਜਥਾਰਥ[1] ਸਾਰ[2]।

[1]ਸੱਚੀ। [2]ਸ੍ਰੇਸ਼ਟ।

ਚਿੱਤ ਸ਼ਾਂਤਿ ਦਾ ਨਿੱਤ ਸੁਖ,
ਬਿਘਨ ਸਘਨ ਘਨ ਬਜਾਰਿ[1] ॥੩॥

[1]ਸੰਘਣੇ ਬੱਦਲਾਂ (ਵਰਗੇ) ਬਿਘਨਾਂ ਨੂੰ ਹਵਾ (ਵਾਂਗ ਉਡਾ ਦੇਂਦੀ ਹੈ)।

ਚੌਪਈ:

ਜਬਿ ਤੈ ਗੁਰ ਗੁਰਤਾ ਲੈ ਆਏ।
ਨਗਰ ਖੰਡੂਰ ਜ਼ਰੂਰ ਥਿਰਾਏ।
ਮਨ ਕਰਤਾਰ ਪੁਰੇ ਮੈ ਰਹੈ।
ਜਯੋਂ ਪਤਿਬ੍ਰਤਾ ਪਤਿ ਚਿਤ ਚਹੈ ॥੪॥
ਹੁਤੀ ਭਗਤਿ ਹਰਿ ਕੀ ਇਕ ਮਾਈ।
ਸ੍ਰੀ ਅੰਗਦ ਕੀ ਭੂਆ ਫਿਰਾਈ[1]।

[1]ਨਾਮ।

ਤਾਂ ਕੇ ਘਰ ਇਕ ਕੋਠੇ ਮਾਂਹੀ।
ਰਹੈਂ ਜਨਾਵੈਂ ਕਾਹੂੰ ਨਾਂਹੀ ॥੫॥
ਹੁਤੋ ਸਿੱਖ ਇਕ ਭਾਈ ਭਿਰਾਈ।
ਜੋ ਸੇਵੈ ਨੀਕੈ ਮਨ ਲਾਈ।

ਏਕ ਵਕਤ ਗੁਰ ਭੋਜਨ ਗਹੈਂ।
ਸਦਾ ਸਮਾਧੀ ਮੈਂ ਥਿਰ ਰਹੈਂ ॥ ੬ ॥
ਜ਼ਜਾਦੇ ਬਾਤ ਨ ਕਿਸ ਸੋਂ ਕਰੈਂ।
ਨਹਿਂ ਜਾਵੈਂ ਕਬਹੂੰ ਨਿਜ ਘਰੈਂ।
ਗੁਰ ਕੇ ਸੁਤ ਦਾਸੂ ਅਰ ਦਾਤੂ।
ਬਨਤਾ[1] ਖੀਵੀ ਸਿੱਖਨਿ ਮਾਤੂ[2] ॥ ੭ ॥
ਆਵੈਂ ਜੇ ਗੁਰ ਕੇ ਢਿਗ ਕਬ ਹੀ।
ਦੈਂਹ ਉਠਾਇ ਪਾਸ ਤੈ ਤਬ ਹੀ।
ਸ੍ਰੀ ਨਾਨਕ ਜਬਿ ਇਤੈਂ ਸਮਾਏ।
ਸ੍ਰੀ ਅੰਗਦ ਜੀ ਸੁਨਿ ਮੁਰਝਾਏ ॥ ੮ ॥
ਉਪਜਾ ਅਤਿ ਵੈਰਾਗ ਮਨ ਮਾਂਹੀ।
ਕਰੈਂ ਬਾਤ ਕਿਸਹੀ ਸੋਂ ਨਾਂਹੀ।
ਲੀਨੋ ਬੂਹਾ ਬੰਦ ਕਰਾਈ।
ਭੀਤਰ ਥਿਰੇ ਸਮਾਧਿ ਲਗਾਈ ॥ ੯ ॥
ਸਿੱਧ ਸਾਧੁ ਹਿਤੁ ਦਰਸ਼ਨ ਆਵੈਂ।
ਦਰਵਾਜਾ ਨਹਿਂ ਕੋਇ ਖੁਲਾਵੈਂ।
ਤੀਨ ਮਾਸ ਬੀਤੇ ਜਬਿ ਐਸੇ।
ਗੁਰ ਸਮਾਧਿ ਧਰਿ ਅੰਦਰ ਬੈਸੇ ॥ ੧੦ ॥
ਉਤ ਗੁਰ ਆਦਿ ਪ੍ਰਲੋਕ ਪਧਾਰੇ।
ਇਤ ਯਹਿ ਕਾਂਹਿ ਨ ਦੇਂਹ ਦਿਦਾਰੇ।
ਬਜਾਕੁਲ ਭੇ ਸਿਖ ਬਿਨ ਗੁਰ ਦਰਸੇ।
ਖੇਤੀ ਜੈਸ ਬਿਨਾ ਘਨ ਬਰਸੇ ॥ ੧੧ ॥
ਜੈਸ ਚਕੋਰ ਉਮੱਸਜਾ ਮਾਂਹੀ।
ਮਨਿ ਬਿਨ ਫਨੀ ਬਾਰ ਬਿਨ ਮਾਹੀ[1] ॥ ੧੨ ॥

ਦੋਹਰਾ:
ਬਾਬੇ ਬੁੱਢੇ ਕੋ ਲਯੋ,
ਆਖਰ ਸਬਿ ਨੇ ਸੰਗ।
ਦਰਸ਼ਨ ਗੁਰ ਕਰਬੇ ਲੀਏ,
ਅਏ ਖੰਡੂਰ ਉਮੰਗਿ ॥ ੧੩ ॥

ਛੰਦ ਬਾਬੇ ਬੁੱਢੇ ਖੋਲ੍ਹ ਦੁਆਰਾ,
ਜਬਿ ਗੁਰ ਤਈਂ ਨਿਹਾਰਾ।
ਧਰੇ ਸਮਾਧਿ ਥਿਰੇ ਸਮ ਮੇਰੂ,
ਮਨੋ ਸ਼ਾਂਤਿ ਰਸ ਭਾਰਾ।
ਦਸਮੇਂ ਦ੍ਵਾਰ ਸ੍ਵਾਸ ਮਨ ਥਿਰ ਕਰਿ,
ਖਿੜਕੀ ਲੰਪਕ ਲਾਈ[1]।
ਸਿੱਧ ਸਾਧੁ ਜੋਗੀ ਜੇ ਆਏ,
ਰਹੇ ਪੇਖਿ ਬਿਸਮਾਈ ॥ ੧੪ ॥

[1](ਗੁਰਾਂ ਦੇ) ਮਹਲ। [2]ਮਾਤਾ।

[1]ਮਣੀ ਤੋਂ ਬਿਨਾਂ ਸੱਪ ਤੇ ਪਾਣੀ ਤੋਂ ਬਿਨਾਂ ਮੱਛੀ।

[1]ਤਾਕੀ ਨੂੰ ਕੁੰਡੀ ਲਾ ਦਿੱਤੀ ਭਾਵ ਤਾਕੀ ਬੰਦ ਕਰ ਦਿੱਤੀ।

ਭਵਰ ਗੁਫਾ ਮੈਂ[1] ਥਿਰੇ ਤਖਤ ਪਰ,
[1]ਦਸਵੇਂ ਦੁਆਰ ਵਿੱਚ।
ਪਿਖੇਂ ਜਹੂਰਾ ਨੂਰੀ[1]।
[1]ਪ੍ਰਕਾਸ਼ ਸਰੂਪ ਦਾ ਪ੍ਰਕਾਸ਼।
ਨਿਜਾਨੰਦ ਰਸ[1] ਅੰਮ੍ਰਿਤ ਧਾਰਾ,
[1]ਆਪਣੇ ਸਰੂਪ ਦੇ ਅਨੰਦ ਦਾ ਰਸ।
ਪੀਐਂ ਮਗਨ ਮਨਿ ਰੂਰੀ[1]।
[1]ਸੁੰਦਰ ਮਨ ਨਾਲ।
ਆਖਰ ਬਾਬੇ ਬੁੱਢੇ ਆਦਿਕ,
ਸਿਖਨਿ ਸਮਾਧਿ ਖੁਲ੍ਹਾਈ।
ਖੁਲ੍ਹੀ ਸਮਾਧਿ ਉਪਾਧਿ ਬਜਾਧਿ ਹਰ[1],
[1]ਉਪਾਧੀਆਂ ਤੇਰੋਗਾਂ ਨੂੰ ਨਾਸ਼ ਕਰਨ ਵਾਲੇ (ਸਤਿਗੁਰਾਂ ਦੀ)।
ਸਿੱਖਨਿ ਖੁਸ਼ੀ ਮਨਾਈ ॥੧੫॥
ਜੈ ਜੈ ਧੁਨਿ ਨਭ[1] ਧਰ[2] ਪਰ ਭਰਗੀ,
[1]ਅਕਾਸ਼। [2]ਧਰਤੀ।
ਸੁਰ ਸਿਖ ਸੁਮਨ ਬਸਾਵੈਂ[1]।
[1]ਸਿੱਖਾਂ ਰੂਪ ਦੇਵਤੇ ਫੁੱਲਾਂ ਦੀ ਬਰਖਾ ਕਰਦੇ ਹਨ।
ਜਥਾ ਸ਼ਕਤਿ ਸਿਖ ਭੇਟ ਚਢਾਵੈਂ,
ਬਾਂਛਿਤ ਫਲ ਭਲ ਪਾਵੈਂ।
ਬਾਬੇ ਬੁੱਢੇ ਅਰਜ਼ ਗੁਜ਼ਾਰੀ,
ਆਦਿ ਗੁਰੂ ਬਨਵਾਰੀ[1]।
[1]ਕਰਤਾਰ ਰੂਪ।
ਕਰੀ ਸਪੁਰਦ ਆਪ ਕੇ ਸੰਗਤਿ,
ਤੁਮ ਮਾਲੀ ਸਿਖ ਵਾਰੀ[1] ॥੧੬॥
[1]ਸਿੱਖੀ ਰੂਪ ਬਗ਼ੀਚੀ ਦੇ।
ਦਯਾ ਦ੍ਰਿਸ਼ਟਿ ਇਸ ਕਰੋ ਸ੍ਰਿਸ਼ਟਿ ਪਰ,
ਤੁਮ ਹੋ ਇਸ਼ਟ[1] ਹਮਾਰੇ।
[1]ਪੂਜਣ ਯੋਗ।
ਆਪ ਗੁਪਾਲ[1] ਪਾਲੀਏ ਸੰਗਤਿ,
[1]ਸੰਗਤਾਂ ਰੂਪ ਗਊਆਂ ਦੇ ਪਾਲਕ।
ਸਿਸ ਸਸ ਤੁਮ ਘਨ ਭਾਰੇ[1]।
[1]ਸਿੱਖੀ ਰੂਪ ਖੇਤੀ ਲਈ ਤੁਸੀਂ ਭਾਰੇ ਬੱਦਲ ਰੂਪ ਹੋ।
ਮਾਨੀ ਅਰਜ਼ ਸਿਖਨ ਕੀ ਸਤਿਗੁਰ,
ਆਦਿ ਗੁਰੂ ਕੀ ਰੀਤੀ।
ਅੰਗੀਕਾਰ ਕਰੀ ਹਿਤ ਸਿੱਖਨ,
ਸਭਾ ਲਗਾਇ ਸ ਪ੍ਰੀਤੀ ॥੧੭॥
ਬੈਠ ਸਿੰਘਾਸਨ ਪਰ ਨਿਤ ਹੀ ਪ੍ਰਤਿ,
ਚਾਰ ਘਟੀ[1] ਸੁਖਕਾਰੇ।
[1]ਘੜੀਆਂ।
ਦੇਵੈਂ ਦਰਸ ਹਰਸ[1] ਸਿੱਖਨ ਕੋ,
[1]ਖੁਸ਼ੀ।
ਕਰਸਿ[1] ਦਿਵਾਨ ਸਕਾਰੇ[2]।
[1]ਕਰਦੇ ਹਨ। [2]ਸਵੇਰੇ।
ਭਾਈ ਬਾਲੇ ਤੇ ਪੁਨ ਸੁਨਹੀਂ,
ਚਲਿਤ[1] ਆਦਿ ਗੁਰ ਕੇਰੇ।
[1]ਕੌਤਕ।
ਜਹਿਂ ਜਹਿਂ ਗਏ ਕੀਨ ਜੋ ਜੋ ਕ੍ਰਮ,
ਸੋਉ ਸੁਨਾਵਤਿ ਟੇਰੇ[1] ॥੧੮॥
[1]ਕਹਿ ਕੇ।
ਸੁਨਿ ਗੁਰ ਮਗਨ ਹੋਹਿਂ ਗੁਨਿ ਅਚਰਜ,
ਭਾਈ ਪੈੜਾ ਲਿਖ ਹੀਂ।
ਭਈ ਜਨਮ ਸਾਖੀ ਸੋ ਪੋਥੀ,
ਜੋ ਅਬਿ ਸਬਿ ਸਿਖ ਪਿਖਹੀਂ ॥੧੯॥

ਦੋਹਰਾ:

ਚਾਰ ਪਹਰ ਨਿਤ ਜਾਇ ਜਹਿਂ,
ਕਰੈਂ ਉੱਗ੍ਰ[1] ਤਪ ਭਾਰ। — [1]ਕਠਨ।
ਤਪਜਾਣਾ ਉਸ ਤਾਲ ਕੋ,
ਕਹਿਤ ਸਿਖ ਅਬਿ ਸਾਰ[1] ॥੨੦॥ — [1]ਸਾਰੇ।
ਏਕ ਪਹਰ ਉਪਦੇਸ਼ ਦੇਂਹ,
ਸੁਨੈਂ ਜਾਮ[1] ਇਕ ਗਾਥ[2]। — [1]ਪਹਿਰ। [2]ਕਥਾ (ਜਨਮ ਸਾਖੀ ਦੀ)।
ਕ੍ਰਿਯਾ, ਸ਼ੁਖਾਸਨ[1] ਜਾਮ ਇਕ, — [1]ਕ੍ਰਿਆ ਤੇ ਆਰਾਮ।
ਧਰੈਂ ਸਮਾਧੀ ਨਾਥ[1] ॥੨੧॥ — [1]ਸਤਿਗੁਰੂ (ਇਕ ਪਹਿਰ) ਸਮਾਧੀ ਲਾਉਂਦੇ ਹਨ।

ਨਿਸ਼ਾਨੀ ਛੰਦ:

ਇਸੀ ਭਾਂਤਿ ਬਿਵਹਾਰ ਨਿੱਤ,
ਸਤਿਗੁਰੂ ਨਿਬਾਹੈਂ।
ਭਏ ਬਿਦਿਤ ਸਬਿ ਦੇਸ ਮੈਂ,
ਗੁਰ ਦੁਤੀ ਮਹਾਂਹੈਂ।
ਸੰਗਤਿ ਦੇਸ ਬਿਦੇਸ ਤੈ,
ਨਿਤ ਗੁਰ ਢਿਗ ਆਵੈ।
ਅਰਪਿ ਉਪਾਇਨ[1] ਅਨਿਕਧਾ[2], — [1]ਭੇਟਾ। [2]ਅਨੇਕ ਤਰ੍ਹਾਂ ਦੀਆਂ।
ਫਲ ਬਾਂਛਿਤ ਪਾਵੈ ॥੨੨॥
ਦੌਲਤ ਲੰਗਰ ਮੈਂ ਪਰੈ,
ਅਭਜਾਗਤ[1] ਖਾਵੈਂ। — [1]ਸਾਧੂ, ਫਕੀਰ, ਮੰਗਤੇ।
ਭੀਰ ਘਨੀ ਗੁਰ ਦ੍ਵਾਰ ਪੈ,
ਨਿਸ ਦਯੋਸ ਰਹਾਵੈ।
ਅੱਖਰ ਤਬਿ ਗੁਰਿ ਗੁਰਮੁਖੀ,
ਸਿੱਖਨ ਹਿਤ ਕੀਨੇ*।

*ਗੁਰਮੁਖੀ ਅੱਖਰ ਅਸਲ ਵਿੱਚ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਸਮੇਂ ਪ੍ਰਚਲਤ ਸਨ। ਆਸਾ ਰਾਗ ਵਿੱਚ ਗੁਰੂ ਜੀ ਰਚਿਤ ਬਾਣੀ 'ਪਟੀ' ਦਰਜ ਹੈ, ਜਿਸ ਵਿੱਚ ਗੁਰਮੁਖੀ ਲਿਪੀ ਦੇ ਪੈਂਤੀ (੩੫) ਅੱਖਰਾਂ ਦਾ ਵਰਣਨ ਹੈ। ਸ੍ਰੀ ਗੁਰੂ ਨਾਨਕ ਪ੍ਰਕਾਸ਼ ਵਿੱਚ ਜ਼ਿਕਰ ਆਉਂਦਾ ਹੈ ਕਿ ਜਦ ਭਾਈ ਬਾਲਾ ਤਲਵੰਡੀ ਤੋਂ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦੀ ਜਨਮ ਪੱਤ੍ਰੀ ਲੈ ਕੇ ਖਡੂਰ ਸਾਹਿਬ ਆਏ ਤੇ ਸ੍ਰੀ ਗੁਰੂ ਅੰਗਦ ਦੇਵ ਜੀ ਮਹਾਰਾਜ ਨੇ ਉਸ ਨੂੰ ਸੰਸਕ੍ਰਿਤ ਅੱਖਰਾਂ ਵਿੱਚ ਲਿਖਿਆ ਦੇਖਿਆ ਤਾਂ ਹੁਕਮ ਕੀਤਾ ਕਿ ਕੋਈ ਐਸਾ ਸਿਖ ਬੁਲਾਉ ਜੋ ਸੰਸਕ੍ਰਿਤ ਤੇ ਗੁਰਮੁਖੀ ਦੋਨੋਂ ਤਰ੍ਹਾਂ ਦੇ ਅੱਖਰਾਂ ਨੂੰ ਜਾਣਦਾ ਹੋਵੇ, ਉਸ ਪਾਸੋਂ ਇਸ ਦਾ ਉਤਾਰਾ ਗੁਰਮੁਖੀ ਅੱਖਰਾਂ ਵਿੱਚ ਕਰਵਾ ਲਉ। ਤਦੋਂ ਖਹਿਰਾ ਗੋਤ ਦੇ ਮਹਿਮਾ ਨਾਮ ਜੱਟ ਨੇ ਕਿਹਾ: 'ਮਹਿਮਾ ਖਹਿਰਾ ਜੱਟ ਇਕ, ਕਹਿ ਗੁਰ ਅੰਗਦ ਪਾਸ। ਪੈੜਾ ਮੋਖਾ ਖੱਤ੍ਰੀ, ਸੁਲਤਾਨਹਿਂ ਪੁਰ ਬਾਸ॥੬੭॥ ਅੱਖਰ ਜਾਨਤ ਹੈ ਵਹਿ ਦੋਊ। ਪਢਿ ਲਿਖ ਹੈ ਬੁਲਵਈਏ ਸੋਊ॥' ਜਦ ਇਹ ਪੁੱਛਿਆ ਗਿਆ ਕਿ ਉਸ ਨੇ ਗੁਰਮੁਖੀ ਅੱਖਰਾਂ ਦੀ ਵਿੱਦਿਆ ਕਦੋਂ ਪੜ੍ਹੀ ਤਾਂ ਉੱਤਰ ਮਿਲਿਆ ਕਿ:- ਸਤਿਗੁਰ ਕ੍ਰਿਪਾ ਨਿਧਾਨ, ਸ੍ਰੀ ਨਾਨਕ ਜਗ ਬਿਦਿਤ ਜਬਿ। ਸੰਗਤਿ ਕੀਨਿ ਮਹਾਨ, ਜਾਨੀ ਬਿਦਯਾ ਬਰਨ ਤਬਿ। ਪਰ ਚੂੰਕਿ ਗੁਰਮੁਖੀ ਅੱਖਰਾਂ ਦੇ ਲਿਖਣ, ਪੜ੍ਹਨ, ਪੜ੍ਹਾਉਣ ਅਤੇ ਅੱਗੋਂ ਫੈਲਾਉਣ ਦਾ ਵਧੇਰੇ ਕੰਮ ਸ੍ਰੀ ਗੁਰੂ

ਅੰਗਦ ਦੇਵ ਜੀ ਮਹਾਰਾਜ ਦੇ ਸਮੇਂ ਜ਼ਿਆਦਾ ਜ਼ੋਰ ਸ਼ੋਰ ਨਾਲ ਹੋਇਆ ਜਿਸ ਕਰਕੇ ਆਮ ਲੇਖਕਾਂ ਵਾਂਗ ਗਿਆਨੀ ਜੀ ਨੇ ਵੀ ਇਹੋ ਹੀ ਲਿਖ ਦਿੱਤਾ ਕਿ ਗੁਰਮੁਖੀ ਅੱਖਰ ਸ੍ਰੀ ਗੁਰੂ ਅੰਗਦ ਦੇਵ ਜੀ ਮਹਾਰਾਜ ਨੇ ਰਚੇ ਹਨ। ਵਧੇਰੇ ਖੋਜ ਲਈ ਦੇਖੋ ਗੁਰਮੁਖੀ ਦਾ 'ਜਨਮ ਤੇ ਵਿਕਾਸ' ਰਚਿਤ ਸ: ਜੀ. ਬੀ. ਸਿੰਘ।

ਜੋ ਅਬਿ ਸਬਿ ਸਿੱਖ ਪਢਿਤ ਹੈਂ,
ਅਤਿ ਸੁਖਦ ਨਵੀਨੇ ॥੨੩॥
ਸੰਸਕ੍ਰਿਤ ਅਰ ਫਾਰਸੀ ਲੌ,
ਕਠਿਨ ਪਠਨ[1] ਹੈ।
ਰਸਤਾ ਗਿਰ[1] ਬਨ[2] ਨਦਿਨ[3] ਜਜੋਂ,
ਚਲਿ ਚਢਨ ਕਠਿਨ ਹੈ।
ਸਫਾ ਸੂਧ ਮਗ ਬਿਸਦ ਬਰ[1],
ਗੁਰਮੁਖੀ ਬਖਜਾਤੈਂ।
ਮਿਲਤਿ ਸਿਧਾਂਤ ਸੁਖੈਨ ਹੀ,
ਨਿਗਮਾਗਮ[1] ਜਾਂ ਤੈ[2] ॥੨੪॥
ਤਿਸੀ ਸਮੈ ਇਕ ਬਾਤ ਜੋ,
ਔਰੈ ਬਡ ਹੋਈ।
ਸ਼ੇਰ ਖਾਨ ਅਫਗਾਨ ਸੈਂ,
ਕਰਿ ਜੰਗ ਬਡੋਈ।
ਸ਼ਾਹ ਹਿਮਾਊ ਹਾਰ ਕੈ,
ਦਿਸ ਗਜ਼ਨੀ ਧਾਯੋ।
ਏਕਲ ਹੀ ਲਖਿ[1] ਬਜਾਸ ਕੋ,
ਢਿਗ ਗਾਮ ਜੁ ਆਯੋ ॥੨੫॥
ਬਾਬਰ ਤੇ ਸੁਨਿ ਰਖੀ ਥੀ,
ਗੁਰ ਕੀ ਵਡਿਆਈ।
ਧਰਿ ਉਮੈਦ ਮਨਿ ਫਜ਼ਲ[1] ਕੀ,
ਦਰਸੇ ਗੁਰੁ ਆਈ।
ਬੈਠੇ ਥੇ ਗੁਰ ਧਯਾਨ ਮੈਂ,
ਵਹਿ ਖੜਾ ਰਹਾਯੋ।
ਬੇ ਅਦਬੀ ਨਿਜ ਸਮਝ ਕੈ,
ਸ਼ਹਿ ਖੱਗ[1] ਉਠਾਯੋ ॥੨੬॥
ਗੁਰ ਪਰ ਖੜਗ ਨ ਨਿਕਸਯੋ,
ਬਲ ਕਰਿ ਵਹਿ ਹਾਰਾ।
ਅੰਤਰਜਾਮੀ ਗੁਰੂ ਨੈ,
ਤਬਿ ਐਸ ਉਚਾਰਾ।
ਸ਼ੇਰ ਖਾਨ ਕੇ ਸਾਮ੍ਹਣੇ,
ਕਯੋਂ ਨਹਿਂ ਖਗ ਝਾਰਯੋ।
ਢੀਠ ! ਪੀਠ ਦੈ ਭਗ ਅਯੋ,

[1]ਪੜ੍ਹਨਾ।

[1]ਪਹਾੜ। [2]ਜੰਗਲ। [3]ਨਦੀਆਂ।

[1]ਸਾਫ਼, ਸਿੱਧਾ, ਚੌੜਾ ਤੇ ਸ੍ਰੇਸ਼ਟਰਸਤਾ।

[1]ਵੇਦਾਂ ਤੇ ਸਾਸ਼ਤ੍ਰਾਂ ਦਾ। [2]ਜਿਨ੍ਹਾਂ (ਗੁਰਮੁਖੀ ਅੱਖਰਾਂ) ਤੋਂ।

[1]ਲੰਘ ਕੇ।

[1]ਬਖ਼ਸ਼ਸ਼।

[1]ਤਲਵਾਰ।

ਚਹਿ ਸੰਤਹਿਂ ਮਾਰਯੋ ॥੨੭॥
ਯਹਿ ਅਜ਼ਮਤ ਪਿਖਿ ਗੁਰੂ ਕੀ,
ਸ਼ਹਿ ਚਰਨੀ ਪਰਯੋ।
ਕਹਯੋ ਬਖ਼ਸ਼ੀਏ ਪੀਰ ਜੀ !
ਮੈ ਭੁਲਿ ਬਿਗਰਯੋ।
ਪਰ ਬਾਬਰ ਕੋ ਆਦਿ ਗੁਰੁ,
ਬਖ਼ਸ਼ੀ ਸਤ ਸ਼ਾਹੀ।
ਸੋ ਅਬਿ ਝੂਠੀ ਭਈ ਕਜੋਂ,
ਮੈਂ ਕੋਪਜੋ ਤਾਂਹੀ ॥੨੮॥
ਪਿਖਿ ਅਧੀਨਗੀ ਸ਼ਾਹਿ ਕੀ,
ਗੁਰੁ ਐਸ ਅਲਾਯੋ।
ਸਿਲਾ ਲੀਕ ਸਮ[1] ਨਹਿ ਮਿਟੈ, [1]ਪੱਥਰ ਦੀ ਲਕੀਰ ਵਾਂਗ।
ਗੁਰੁ ਆਦਿ ਜੁ ਗਾਯੋ।
ਜੇ ਕਰਿ ਤੁਮ ਨਹਿ ਖੈਂਚਤੇ,
ਅਬਿ ਮੁਝ ਪਰ ਖੰਡਾ।
ਤੌਂ ਤੁਮਰੌ ਅਰਿ[1] ਅਬੈ ਹੀ [1]ਵੈਰੀ।
ਹੋਤੋ ਸਤ ਖੰਡਾ[1] ॥੨੯॥ [1]ਸੌ ਟੁਕੜੇ।
ਯਾਂ ਤੇ ਬਾਰਹਿਂ ਬਰਸ ਲੌਂ,
ਅਬਿ ਤੁਹਿ ਦੁਖਰੈਹੈ।
ਫਿਰ ਦਿੱਲੀਪਤਿ ਹੋਹਿਂ ਤੂੰ,
ਸਤ ਪੁਸ਼ਤ[1] ਰਹੈ ਹੈ। [1]ਸੱਤ ਪੀੜ੍ਹੀਆਂ।
ਅਬੀ ਤੁਮਾਰੇ ਘਰ ਭਵੈ[1], [1]ਹੋਵੇਗਾ।
ਸ਼ਾਹਜ਼ਾਦਾ ਚਾਰੂ[1]। [1]ਸੁੰਦਰ।
ਬਾਦਸ਼ਾਹਿ ਵਹਿ ਹਿੰਦੁ ਕਾ,
ਹ੍ਵੈ ਹੈ ਬਡ ਭਾਰੂ ॥੩੦॥
ਸਿਜਦਾ[1] ਕਰਿ ਤਬਿ ਗੁਰੂ ਕੌ, [1]ਨਮਸਕਾਰ।
ਮਗ ਪਯੋ ਹਿਮਾਊਂ।
ਪੰਦ੍ਰਾਂ ਸੈ ਸਤਾਨਵਾਂ,
ਥਾ ਸਾਲ ਤਦਾਊਂ।
ਜੈਸੇ ਗੁਰੁ ਫੁਰਮਾਇਆ,
ਤੈਸੇ ਸਬਿ ਹੋਈ।
ਸ਼ਹਿ ਇਰਾਨ ਤੇ ਮਦਦ ਲੈ,
ਫਿਰ ਸ਼ਹਿ ਭਯੋ ਸੋਈ ॥੩੧॥
ਦੋਹਰਾ:
ਬਾਦਸ਼ਾਹ ਕੇ ਮਿਲਨ ਕੀ,
ਗਾਥਾ ਦਈ ਸੁਨਾਇ।
ਆਗੇ ਗੁਰੁ ਅਰ ਸਿਖਨ ਕੀ,

ਸੁਨੋ ਕਥਾ ਸੁਖਦਾਇ ॥ ੩੨ ॥
ਛੰਦ ਭਾਈ ਜੀਵਾ ਸਿੱਖ ਥਾ,
ਇੱਕ ਸ਼ਰਧਾ ਵਾਰਾ।
ਧਰਮ ਕਿਰਤ ਕਰਿ ਖਾਵਹੀ,
ਧਰਿ ਤੋਸ[1] ਉਦਾਰਾ।
ਨਿਤ ਪ੍ਰਤਿ ਖਿਚਰੀ ਦਧੀ[1] ਲਜਾਇ,
ਗੁਰੁ ਤਈਂ ਛਕਾਵੈ।
ਹੁਤੋ ਨੁਰੰਗਾ-ਬਾਦ ਕਾ[1],
ਤਹਿਂ ਤੇ ਨਿਤ ਆਵੈ ॥ ੩੩ ॥
ਔਰ ਸੇਵ ਸਤਸੰਗਿ ਕਰਿ,
ਰੰਗ ਮਨ ਕੋ ਲਾਵੈ।
ਭਯੋ ਸਿੱਧ[1] ਦਿਨ ਥੋਰ ਮੈਂ,
ਜਗ ਬਿਦਤਜੋ ਭਾਵੈ[1]।
ਗੁੱਜਰ ਨਾਮ ਲੁਹਾਰ ਇੱਕ,
ਪੁਨ ਗੁਰੁ ਢਿਗ ਆਯੋ।
ਚਰਨ ਬੰਦਿ ਕਰ ਜੋਰ ਕੈ,
ਯੌਂ ਅਰਜ਼ ਅਲਾਯੋ ॥ ੩੪ ॥
ਹੇ ਗੁਰ ! ਫਸੇ ਗ੍ਰਿਹਸਤ ਮੈਂ,
ਮੁਝ ਜੈਸੇ ਲੋਗੂ।
ਪੁੰਨ ਦਾਨ ਜਪ ਤਪ ਕਛੂ,
ਨਹਿ ਬਨਤਿ ਸੰਜੋਗੂ।
ਕੈਸੇ ਹਮਰਾ ਭਲਾ ਹ੍ਵੈ,
ਸੋ ਦਿਹੁ ਉਪਦੇਸ਼ੂ।
ਜਾਂ ਤੇ ਸਹਜ ਸੁਭਾਵ ਹੀ,
ਹਮ ਕਟੈਂ ਕਲੇਸ਼ੂ ॥ ੩੫ ॥
ਸੁਨਿ ਸਤਿਗੁਰੂ ਦਯਾਲ ਹ੍ਵੈ,
ਅਸ ਬਚਨ ਉਚਾਰੇ।
ਪਢਾ ਕਰੋ ਜਪਜੀ ਸਦਾ,
ਕਰਤੇ ਰਹੁ ਕਾਰੇ।
ਹੋਇ ਜੁ ਕਾਮ ਗ੍ਰੀਬ ਕਾ,
ਬਿਨ ਕਰੋ ਮਜੂਰੀ।
ਸੇਵ ਕਰੋ ਸਿਖ ਸਾਧ ਕੀ,
ਧਰਿ ਦਯਾ ਜਰੂਰੀ ॥ ੩੬ ॥
ਧਰਮ ਕਿਰਤ ਕਰਿ ਖਾਈਓ,
ਦਸਵੰਧ ਗੁਰੁ ਦੀਜੈ।
ਸਤ ਸੰਗਤਿ ਭਗਤੀ ਕਰੋ,
ਦ੍ਰਿਢ ਗਿਆਨ ਗਹੀਜੈ।

[1]ਸੰਤੋਖ।
[1]ਦਹੀਂ।
[1]ਪਿੰਡ ਦਾ।
[1]ਸ਼ਕਤੀਵਾਨ।
[1]ਪ੍ਰਗਟ ਹੋ ਗਿਆ।

ਇਨ ਬਾਤੋਂ ਸੈਂ ਸਹਜ ਹੀ,
ਗ੍ਰਿਹਸਤੀ ਲਹਿਂ ਮੁਕਤੀ।
ਸੁਨਿ ਸਿਖ ਸਬਿ ਹੀ ਖੁਸ਼ ਭਏ,
ਉਪਦੇਸ਼ ਸਯੁਕਤੀ[1] ॥੩੭॥ — [1]ਜੁਗਤੀ ਸਹਿਤ।
ਤਬਿ ਤੇ ਸਬਿ ਸਿਖਨ ਗਹੀ,
ਏਹੀ ਸੁਚਿ[1] ਰੀਤੀ। — [1]ਪਵਿੱਤ੍ਰ।
ਭੁਗਤਿ ਮੁਕਤਿ ਭਾਗੀ[1] ਭਏ, — [1]ਹਿੱਸੇਦਾਰ।
ਕਰਿ ਗੁਰੁ ਪਦ ਪ੍ਰੀਤੀ।
ਅਨਗਨ ਸਿੱਖ ਇਸ ਹੀ ਬਿਧੀ,
ਗੁਰੁ ਕੇ ਢਿਗ ਆਵੈਂ।
ਦੈ ਭੇਟਾ ਉਪਦੇਸ਼ ਲੈ,
ਬਾਂਛਿਤ ਫਲ ਪਾਵੈਂ ॥੩੮॥
ਪੁਨ ਇਕ ਜੁਲਕਾ[1] ਖੱਤ੍ਰੀ — [1]ਗੋਤ ਦਾ।
ਸਿੱਖ ਆਯੋ ਪਾਰੋ[1]। — [1]ਨਾਮ।
ਕਰਿ ਬੰਦਨ ਕਰ ਜੋਰ ਕੈ,
ਉਨਿ ਐਸ ਉਚਾਰੋ।
ਪਰਮ ਹੰਸ ਕਿਸ ਕੋ ਕਹੈਂ,
ਲੱਛਨ ਗੁਰੂ ਗਾਵੋ।
ਸੁਨਿ ਪ੍ਰਸ਼ਨ ਪ੍ਰਸੰਨ ਹ੍ਵੈ,
ਇਮ ਗੁਰੂ ਸੁਨਾਵੋ ॥੩੯॥
ਪੰਛੀ ਹੰਸ ਜੋ ਹੋਇ ਹੈਂ,
ਚੁਨਿ ਮੁਕਤਾ[1] ਖਾਹੀਂ। — [1]ਮੋਤੀ।
ਮਾਨ ਸਰੋਵਰ ਪਰ ਰਹੈਂ,
ਨਹ ਅਨਤੈ[1] ਜਾਹੀਂ। — [1]ਹੋਰ ਥਾਂ।
ਮਿਲੈ ਦੂਧ ਜਲ ਕੋ ਕਰੈਂ,
ਲਾ ਚੁੰਜ ਜੁਦਾ ਹੈਂ।
ਜਲ ਤਜਿ ਪਯ[1] ਪੀ ਲੇਤ ਹੈਂ, — [1]ਦੁੱਧ।
ਯਹਿ ਪਰਖ ਮੁਦਾ ਹੈ[1] ॥੪੦॥ — [1]ਪਰਖਣ ਦਾ ਮਤਲਬ ਹੈ ਭਾਵ ਪਰਖਣ ਦੀ ਨਿਸ਼ਾਨੀ ਹੈ।
ਤੈਸ ਬਿਬੇਕੀ ਸੰਤ ਜੋ,
ਪਰਮ ਹੰਸ ਕਹਾਵੈਂ।
ਮੁਕਤੀ ਮੁਕਤਾ[1] ਗਹਿਤ ਹੈਂ, — [1]ਮੁਕਤੀ ਰੂਪ ਮੋਤੀ।
ਸਤਿਸੰਗਿ ਰਹਾਵੈਂ।
ਆਤਮ[1] ਔਰ ਅਨਾਤਮਾ[2] — [1]ਚੇਤਨ। [2]ਜੜ੍ਹ।
ਇਹੁ ਏਕ ਜੁ ਦੀਸੈਂ।
ਚੁੰਚ ਬਚਨ ਬਿਬੇਕ ਸੋਂ[1], — [1]ਵਿਚਾਰ ਵਾਲੇ ਬਚਨਾਂ ਰੂਪ ਚੁੰਝ ਨਾਲ।
ਵਹਿ ਕਰੈਂ ਪ੍ਰਿਥੀਸੈਂ[1] ॥੪੧॥ — [1]ਵੱਖ ਵੱਖ।

ਸਤਿ ਚਿਤ ਆਨੰਦਰੂਪ ਜੋ,
ਆਤਮ ਬ੍ਰਹਮ ਪੂਰਨ।
ਕਰਿ ਦਿਖਲਾਵੈਂ ਦੇਹ ਤੇ,
ਵਹਿ ਨਜਾਰੋ ਤੂਰਨ[1]। [1]ਛੇਤੀ।
ਪਰਮ ਹੰਸ ਤਾ ਕੋ ਕਹੈਂ,
ਜੋ ਅਸ ਬ੍ਰਹਮ ਗਯਾਨੀ।
ਕਮਲ ਪੱਤ੍ਰ ਜਿਮ ਰਹਤ ਹੈਂ,
ਨਿਰਲੇਪ ਮਹਾਨੀ ॥ ੪੨ ॥
ਪ੍ਰਾਰਬਧ ਕੋ ਭੋਗ ਹੈਂ
ਸਮ ਲੋਗਨ ਔਰੈਂ।
ਮੈਂ ਕਰਤਾ ਮੈਂ ਭੋਗਤਾ,
ਯਹਿ ਤਜਜੋ ਤੌਰੈਂ[1]। [1]ਤ੍ਰੀਕਾ, ਢੰਗ।
ਯਹਿ ਮਮ ਯਹਿ ਮਮ ਨਾਂਹਿ ਹੈ,
ਇਤਜਾਦਿਕ ਦੁੰਦੂ[1]। [1]ਦ੍ਵੈਤ ਵਾਦ, ਦੋ ਵਿਰੋਧੀ ਭਾਵਾਂ ਦੀ ਹੋਂਦ।
ਸਬਿ ਤਜਿ ਬਿਚਰਤ ਜਿਤ ਕਿਤੈ,
ਸਾਨੰਦ[1] ਅਦੂੰਦੂ[2] ॥ ੪੩ ॥ [1]ਅਨੰਦ ਸਹਿਤ। [2]ਏਕਤਾ ਵਿੱਚ।
ਪ੍ਰਤਿਬਿੰਬ[1] ਜਯੋਂ ਬਿੰਬ ਮੈਂ[2] [1]ਅਕਸ। [2]ਸੂਰਜ ਵਿੱਚ।
ਘਟ ਫੂਟੇ[1] ਮਿਲਹੀ। [1]ਘੜੇ ਦੇ ਫੁੱਟਣ ਤੋਂ।
ਬ੍ਰਹਮਵੰਤ[1] ਜਨ ਬ੍ਰਹਮ ਹ੍ਵੈ, [1]ਬ੍ਰਹਮ ਨੂੰ ਜਾਨਣ ਵਾਲਾ।
ਅੰਤਹਿ ਬ੍ਰਹਮ ਭਿਲਹੀ[1]। [1]ਮਿਲ ਜਾਂਦਾ ਹੈ।
ਜਨਮ ਮਰਨ ਨਹਿਂ ਤਾਹਿ ਕੋ,
ਪੁਨ ਕਬਿ ਹੀ ਹੋਵੈ।
ਔਰ ਹਜਾਰੋਂ ਜਨੋ ਕੇ
ਵਹਿ ਬੰਧਨ ਖੋਵੈ ॥ ੪੪ ॥
ਦੋਹਰਾ:
ਮੋਦ ਹੋਇ ਪਾਰੋ ਗਯੋ,
ਲਗਜੋ ਸਾਧਨੋ ਮਾਂਹਿ।
ਬ੍ਰਹਮ ਗਜਾਨ ਗੁਰ ਅਮਰ ਤੈ,
ਪਾਯੋ ਪੁਨ ਤਿਹਿ ਚਾਹਿ ॥ ੪੫ ॥
ਚੌਪਈ:
ਮੱਸੂ, ਹੱਸੂ, ਖੱਤ੍ਰੀ ਭਾਈ।
ਦੋਨੋ ਗੁਰ ਢਿਗ ਅਏ ਤਦਾਈਂ।
ਕਾਮਦਾਰ[1] ਥੇ ਸੋ ਪਤਿਸ਼ਾਹੀ। [1]ਕਰਮਚਾਰੀ, ਮੁਲਾਜ਼ਮ, ਨੌਕਰ।
ਦੈ ਭੇਟਾ ਨਿਜ ਮੁਕਤੀ ਚਾਹੀ ॥ ੪੬ ॥
ਸ੍ਰੀ ਅੰਗਦ ਉਪਦੇਸ਼ ਉਚਾਰਯੋ।
ਦੇਹ ਅਨਿਤ[1] ਸਦਾ ਨਿਰਧਾਰਯੋ[2]। [1]ਝੂਠੀ। [2]ਸਮਝੋ।
ਆਤਮ ਬ੍ਰਹਮ ਨਿਤ ਨਿਜ ਲਖੀਏ।

ਯਹਿ ਨਿਸਚਾ ਦਿਢ ਨੀਕੈਰਖੀਏ ॥੪੭॥
ਅਸਤੀ[1] ਭਾਂਤੀ[2] ਪ੍ਰੇਯ[3] ਅੰਸ਼ ਬ੍ਰਹਮ[11]। — [1]ਹੈਤਾ, ਹੋਂਦ। [2]ਪ੍ਰਤੀਤੀ। [3]ਪਿਆਰ। [11](ਹਰ ਪਦਾਰਥ ਵਿੱਚ ਇਹ ਤਿੰਨ) ਬ੍ਰਹਮ ਦੀਆਂ ਅੰਸ਼ਾਂ ਹਨ।
ਨਾਮ ਰੂਪ ਮਾਯਾ ਅੰਸ਼ ਭ੍ਰਮ[1]। — [1]ਭਰਮ ਰੂਪ ਮਾਇਆ ਦੀਆਂ ਨਾਮ ਤੇ ਰੂਪ ਦੋ ਅੰਸ਼ਾਂ ਹਨ।
ਇਨ ਪਾਂਚਨ ਕੋ ਸਗਲ ਪਸਾਰਾ।
ਹੈ ਸ੍ਰੁਤਿ ਸਿੰਮ੍ਰਿਤ ਸਬਿਨਿ ਉਚਾਰਾ ॥੪੮॥
ਬ੍ਰਹਮ ਅੰਸ਼ ਸਦ ਇਕ ਰੱਸ ਗ੍ਰਾਮੀ[1]। — [1]ਸਾਰਿਆਂ ਵਿੱਚ।
ਮਾਯਾ ਅੰਸ਼ ਸਦਾ ਪ੍ਰਣਾਮੀ[1]। — [1]ਬਦਲ ਜਾਣ ਵਾਲੀ ਹੈ।
ਤਾਂ ਤੇ ਬ੍ਰਹਮ ਅੰਸ਼ ਨਿਜ ਰੂਪੰ।
ਲਖੋ, ਤਜੋ ਮਾਯਾ ਭ੍ਰਮ ਕੂਪੰ ॥੪੯॥
ਸਰਬ ਰੂਪ ਲਖਿ ਬ੍ਰਹਮ ਪਸਾਰਾ।
ਨਾਹਿ ਕਿਸੀ ਸੋਂ ਕੀਜੈ ਰਾਰਾ[1]। — [1]ਝਗੜਾ।
ਇਹੈ ਅਨੱਨਜ ਭਗਤਿ[1] ਸੁਖਦਾਈ। — [1]ਆਪਣੇ ਇਸ਼ਟ ਤੋਂ ਬਿਨਾਂ ਹੋਰ ਕਿਸੇ ਨੂੰ ਨਾ ਮੰਨਣਾ।
ਗਹੋ, ਲਹੋ ਕਲਜਾਨ ਸੁਹਾਈ ॥੫੦॥
ਕਰੋ ਨੌਕਰੀ ਦਸਵੰਧ ਦੇਵੋ।
ਜੰਗ ਵੀਚ ਬੀਰਨ ਪਦ ਲੇਵੋ।
ਦੇਸ ਕਾਲ ਕ੍ਰਮ ਬਿਨ ਤ੍ਰੈ ਮਿਲੇ।
ਤਨ ਕੌ ਕਬੀ ਕਾਲ ਨਹਿ ਗਿਲੇ[1] ॥੫੧॥ — [1]ਨਿਗਲਦਾ ਭਾਵ ਮਾਰਦਾ।
ਸੁਨਿ ਉਪਦੇਸ਼ ਗਏ ਸਿਖ ਹ੍ਵੈ ਕੈ।
ਮੱਲੂ ਸ਼ਾਹੀ, ਮਨਸੁਖ ਪੈ ਕੈ।
ਪੁਨਾ ਕਿਦਾਰੀ, ਦੀਪਾ, ਬੂਲੇ।
ਦਾਸ ਨਰੈਣ, ਸਹਾਰੀ, ਮੂਲੇ ॥੫੨॥
ਧਰਿ ਭੇਟਾ ਪਗ ਬੰਦਨ ਕੈ ਕੈ।
ਬੂਝਯੋ ਮੁਕਤੀ ਮਾਰਗ ਐ ਕੈ।
ਗੁਰੂ ਕਹਯੋ ਤੁਮ ਭਗਤਿ ਕਮਾਵੋ।
ਤਾਂ ਤੇ ਭੁਗਤਿ ਮੁਕਤਿ ਸੁਖ ਪਾਵੋ ॥੫੩॥
ਉਨੈ ਕਹਾ ਹਮ ਜਾਨਤ ਨਾਹੀ।
ਭਗਤੀ ਈਸ਼੍ਵਰ ਕੈਸ ਕਮਾਹੀ।
ਸ਼੍ਰੀ ਅੰਗਦ ਕਹਿ ਸੁਨੋ ਸੁਜਾਨਾ।
ਸਬਿ ਮੈ ਪਿਖੋ ਏਕ ਭਗਵਾਨਾ ॥੫੪॥
ਸੰਗਤਿ ਸੰਤਹਿਂ ਸੇਵਾ ਕਰੋ।
ਸ੍ਵਾਸ ਸ੍ਵਾਸ ਗੁਰ ਮੰਤ੍ਰ ਉਚਰੋ।
ਧਰਮ ਕਰਮ ਕ੍ਰਿਤ ਕਰੋ ਗੁਜ਼ਾਰਾ।
ਗੁਰ ਨਮਿੱਤ ਦਸਵੰਧ ਦਿਹੁ ਸਾਰਾ ॥੫੫॥
ਹਿੰਸਾ ਜੀਵ[1] ਨਾਹਿ ਕਿਹ ਕਰੀਓ। — [1]ਜੀਵਾਂ ਨੂੰ ਮਾਰਨਾ।
ਨਿੰਦਾ ਚੁਗਲੀ ਚਿੱਤ ਨ ਧਰੀਓ।
ਸਵਾ ਪਹਿਰ ਨਿਸਰਹਿਤੀ ਜਾਗੋ।

ਕਰਿ ਸੌਚਾਦਿ ਭਜਨ ਮੈ ਲਾਗੋ ॥੫੬॥
ਚਢੇ ਦਿਵਸ ਮੁਖ ਤੇ ਗੁਰਬਾਨੀ।
ਰਰੋ[1] ਕਰੋ ਨਿਜ ਕ੍ਰਿਤ ਮਹਾਨੀ। — [1]ਉਚਾਰੋ।
ਸਾਂਝ ਸਮੈਂ ਸਤਿ ਸੰਗਤਿ ਕਰੋ।
ਜਾਂ ਤੇ ਭਰਮ ਭੇਦ ਭੈ ਹਰੋ[1] ॥੫੭॥ — [1]ਦੂਰ ਕਰੋ।
ਸ੍ਰਵਣ ਕਰੋ ਜਾਤਿ ਨਿਜ ਜੈਸੋ[1]। — [1]ਨਾਮ ਦਾ ਸ੍ਰਵਣ (ਐਉਂ) ਕਰੋ ਜਿਵੇਂ ਆਪਣੀ ਜਾਤੀ (ਬਾਰੇ ਗਹੁ ਨਾਲ) ਸੁਣਦੇ ਹੋ।
ਮਨਨ ਦੇਹ ਸਮ ਦਿਢ ਧਰਿ ਬੈਸੋ[1]। — [1]ਮੰਨਨ ਨੂੰ ਦੇਹ ਵਾਂਗ ਪੱਕਾ ਕਰ ਕੇ ਬੈਠੋ।
ਨਿਧਜਾਸਨ[1] ਨਿਜ ਨਾਮ ਸਮਾਨੰ। — [1]ਗਿਆਨ ਦੀ ਪ੍ਰਪੱਕ ਅਵਸਥਾ ਨੂੰ।
ਕਰੋ, ਤੁ ਪੈਹੋ ਆਤਮ ਗਜਾਨੰ ॥੫੮॥
ਬ੍ਰਹਮਾਤਮ ਸਖਜਾਤ[1] ਜਬਿ ਹੋਈ। — [1]ਪ੍ਰਤੱਖ।
ਸੰਸੇ ਸ਼ੋਕ ਰਹੈ ਨਹਿ ਕੋਈ।
ਕੈਵਲ ਮੁਕਤਿ ਤਬੈ ਤੁਮ ਪੈਹੋ।
ਜਬੈ ਉਕਤ ਉਪਦੇਸ਼ ਕਮੈਹੋ ॥੫੯॥
ਸੋਰਠਾ:
ਸੁਨਿ ਗੁਰ ਤੈ ਉਪਦੇਸ਼,
ਨਿਰਸੰਸੇ ਹ੍ਵੈ ਸਿਖਨਿ ਤਬਿ।
ਹਤੇ ਕਲੇਸ਼ ਅਸੇਸ[1], — [1]ਸਾਰੇ।
ਗਏ ਮੋਦ ਭਰਿ ਧਾਮ ਨਿਜ ॥੬੦॥
ਚੌਪਈ:
ਦਿਨ ਦਿਨ ਅਨਗਨ ਜਨ ਸਿੱਖ ਬਨੈਂ।
ਗੁਰ ਉਪਦੇਸ਼ ਕਮਾਵੈਂ ਘਨੈਂ।
ਗੁਰੁ ਘਰੁ ਕਾ ਪ੍ਰਤਾਪੁ ਮਹਾਨੈ।
ਬਢਨ ਲਗਯੋ ਦਿਨ ਮਕਰ ਸਮਾਨੈਂ[1] ॥੬੧॥ — [1]ਮਕਰਰਾਸੀ ਭਾਵ ਮਾਘ ਦੇ ਮਹੀਨੇ ਦੇ ਦਿਨਾਂ ਵਾਂਗ।
ਨਿਰਮਲ ਪੰਥ ਧਰਮ ਕਾ ਚਾਲਾ।
ਜਿਹ ਸਮ ਜਗ ਨਹਿ ਔਰ ਬਿਸਾਲਾ।
ਜਾ ਕੀ ਸਾਖ[1] ਭਾਈ ਗੁਰਦਾਸੁ। — [1]ਉਗਾਹੀ।
ਨਿਜ ਬਾਨੀ ਮੈਂ ਯੌਂ ਕਹਿ ਖਾਸੁ[1] ॥੬੨॥ — [1]ਆਪ।
ਗੁਰੁ ਨਾਨਕ ਸਿੱਕਾ ਜਗ ਮਾਰਾ[1]। — [1]ਜਗਤ ਵਿੱਚ (ਸਿੱਖੀ ਦੀ) ਮੁਹਰ ਛਾਪ ਲਗਾਈ।
ਨਿਰਮਲ ਪੰਥ ਚਲਾਯੋ ਭਾਰਾ।
ਸਬਿ ਕੋ ਗੁਰੁ ਹਰਿ ਭਗਤਿ ਦਿਢਾਈ।
ਕਲਿ ਮੈ ਸਤਿਜੁਗ ਦਿਯ ਬਰਤਾਈ ॥੬੩॥
ਔਰ ਜਿਤਕ ਥੇ ਤਬਿ ਜਗ ਭੇਖੀ।
ਦੰਭੀ ਪਾਖੰਡੀ ਬਾਸੇਖੀ[1]। — [1]ਬਹੁਤੇ।
ਪੇਖਿ ਪ੍ਰਤਾਪ ਗੁਰੂ ਕਾ ਜਰਹੀਂ।
ਬਿਬਿਧਿ ਈਰਖਾ ਮਨ ਮੈ ਧਰਹੀਂ ॥੬੪॥
ਪੈ ਕੁਛ ਪੇਸ਼ ਨ ਤਿਨਕੀ ਜਾਵੈ।

ਜੁਗਨੂੰ[1] ਦੀਪਕਿ ਰਵਹਿੰ ਦਬਾਵੈ।
ਜੋਗੀ ਏਕ ਖੰਡੂਰ ਰਹਾਵੈ।
ਚੰਦ ਨਾਥ* ਬਡ ਦੰਭ ਦਿਖਾਵੈ ॥੬੫॥

[1]ਟਟਿਆਣਾ।
*ਤਵਾਰੀਖ਼ ਗੁਰੂ ਖ਼ਾਲਸਾ (ਛਾਪਾ ਪੱਥਰ) ਦੇ ਪੰਨਾ ੧੭੫ 'ਤੇ ਖ਼ੁਦ ਕਵੀ ਜੀ ਨੇ ਜੋਗੀ ਦਾ ਨਾਮ ਸ਼ਿਵਨਾਥ ਲਿਖਿਆ ਹੈ।

ਕੁਦਰਤਿ ਪਾਇ ਨ ਬਰਖਾ ਭਈ।
ਪਰਜੋ ਕਾਲ ਪਰਜਾ ਡੁਲ ਗਈ[1]।
ਤਬਿ ਜੋਗੀ ਨੇ ਛਲ ਯਹਿ ਕੀਨਾ।
ਯਾ ਬਿਧਿ ਲੋਗਨ ਕੋ ਕਹਿ ਦੀਨਾ ॥੬੬॥
ਦਿਹੁ ਖੰਡੂਰ ਤੈ ਗੁਰਹਿੰ ਨਿਕਾਰੀ।
ਤੌ ਬਰਖਾ ਕਰਵੈਹੋਂ ਭਾਰੀ।
ਜਢ ਜਾਟਨ[1] ਕੀਨੋ ਤਬਿ ਸੋਈ।
ਜੋਗੀ ਤਪੇ ਕਹਯੋ ਥਾ ਜੋਈ ॥੬੭॥
ਖਹਰੇ ਜਾਟਨ ਗੁਰਹਿੰ ਉਚਾਰੋ।
ਤਜਿ ਖਡੂਰ ਤੁਮ ਅਨਤ ਸਿਧਾਰੋ[1]।
ਤੀਨ ਲੋਕ ਪਤਿ ਗੁਰੁ ਭਗਵਾਨਾ।
ਤਜਿ ਖੰਡੂਰ ਕਿਯ ਦੂਹ ਪਯਾਨਾ ॥੬੮॥
ਚਹਿਤੇ ਗੁਰ ਤੌਂ ਪੁਰ ਉਲਟਾਤੇ।
ਖਿਮਾ ਬਡਨ ਛੋਟਨ ਉਤਪਾਤੇ[1]।
ਕਰੀ ਹਰੀ ਜਿਮ ਖਿਮਾ ਭ੍ਰਿਗੁ ਤੈ[1]।
ਤੈਸ ਗੁਰੂ ਕੀਯ ਜਾਟ ਵਰਗ ਤੈ[1] ॥੬੯॥
ਖਾਨ ਰਜਾਦੇ ਗਾਮ ਨਜੀਕੈ[1]।
ਉਤਰੇ ਜਾਇ ਗੁਰੂ ਤਹਿੰ ਨੀਕੈ।
ਜੰਗਲ ਮੈ ਮੰਗਲ ਤਹਿੰ ਭਯੋ।
ਲੰਗਰ ਕੀਰਤਨ ਅਧਿਕ ਚਲਯੋ ॥੭੦॥
ਉਤ ਬਰਖਾ ਨਹਿ ਤੌ ਭੀ ਹੋਈ।
ਜੋਗੀ ਜਾਟ ਲੱਜਤ ਭੇ[1] ਸੋਈ।
ਅਮਰਦਾਸ ਜਬਿ ਅਏ ਖਡੂਰੈਂ।
ਬਾਤ ਏਹੁ ਸੁਨਿ ਕੁਪੇ ਜਰੂਰੈਂ ॥੭੧॥
ਕਹਜੋ ਜਟਨ ਗੁਰ ਕੋ ਪੁਨ ਲਜਾਵੋ।
ਅਮਰ ਕਹਾ ਮਮ ਬਚਨ ਕਮਾਵੋ।
ਚਾਹਿਤ ਜੇ ਗੁਨਾਹ ਬਖ਼ਸ਼ਾਯਾ।
ਅਰੁ ਬਰਖਾ ਬਹੁ ਚਹਿਤ ਕਰਾਯਾ ॥੭੨॥
ਜੋਗੀ ਤਪੇ ਤਈ ਤੌਂ ਗਹਿ ਕੈ[1]।
ਲੈ ਜਾਵੋ ਸ਼ੀਘਰ[1] ਜਹਿੰ ਜਹਿੰ ਕੈ[2]।
ਬਰਖਾ ਤਹਿੰ ਤਹਿੰ ਤੁਰਤਹਿ ਹੋਈ।
ਬਿਨਾ ਦੇਰ ਜਾਟਨ ਕੀਯ ਸੋਈ ॥੭੩॥

[1]ਡੋਲ ਗਈ।
[1]ਮੂਰਖ ਜਟਾਂ ਨੇ।
[1]ਹੋਰ ਥਾਂ ਚਲੇ ਜਾਉ।
[1]ਵੱਡੇ ਖਿਮਾਂ ਕਰਦੇ ਹਨ ਤੇ ਛੋਟੇ ਉਪੱਦ੍ਰਵ ਕਰਦੇ ਹਨ।
[1](ਬ੍ਰਹਮਾ ਦੇ ਪੁੱਤ੍ਰ) ਭ੍ਰਿਗੂ ਤੇ, (ਜਿਸ ਨੇ ਵਿਸ਼ਨੂੰ ਜੀ ਦੀ ਵੱਖੀ 'ਚ ਲੱਤ ਮਾਰੀ ਸੀ)।
[1]ਸਾਰੇ (ਖਹਿਰੇ) ਜੱਟਾਂ ਤੇ।
[1]ਖਾਨ ਛਾਬੜੀ ਪਿੰਡ ਕੋਲ।
[1]ਸ਼ਰਮਿੰਦੇ ਹੋਏ।
[1]ਤਾਂ ਪਕੜ ਕੇ।
[1]ਛੇਤੀ। [2]ਜਿੱਥੇ ਜਿੱਥੇ (ਲੋੜ ਹੈ)।

ਪਕਰਿ ਘਸੀਟਤਿ ਜਹਾਂ ਫਿਰਾਂਹੀ।
ਬਰਖਾ ਪਾਛੇ ਬਰਸਤਿ ਜਾਹੀ।
ਮਰਯੋ ਅਤੀ ਦੁਖੁ ਪਾਇ ਸੁ ਜੋਗੀ।
ਕਰੀ ਜੈਸ ਥੀ ਤੈਸੀ ਭੋਗੀ ॥ ੭੪ ॥
ਬਰਖਾ ਤੈ ਦੁਰਭਿਖ[1] ਭੌ ਦੂਰੈਂ।
ਲਜਾਏ ਜੱਟ ਪੁਨ ਗੁਰਹਿਂ ਖਡੂਰੈਂ ॥ ੭੫ ॥

[1]ਅਕਾਲ, ਬੁਰਾ ਸਮਾਂ।

ਦੋਹਰਾ:
ਇਤਜਾਦਿਕ ਗਾਥਾ ਘਨੀ
ਚਲਤਿ ਦੁਤੀ ਗੁਰੁ ਕੇਰ।
ਹੈ ਬੇਯੰਤ ਲਹਿ ਅੰਤ ਕੋ,
ਕਹੋਂ ਮੇਰੁ ਤੇ ਸੇਰ[1] ॥ ੭੬ ॥

[1]ਸੁਮੇਰ ਪਰਬਤ 'ਚੋਂ ਸੇਰ ਭਾਵ ਬਹੁਤੀ 'ਚੋਂ ਥੋੜੀ (ਕਥਾ) ਕਹਿੰਦਾ ਹਾਂ।

ਨਿਸ਼ਾਨੀ ਛੰਦ:
ਭਗਯੋ ਹਿੰਮਾਊ ਜਬੈ ਥਾ,
ਤਬਿ ਤੈ ਅਫਗਾਨੂੰ।
ਸ਼ੇਰ ਸ਼ਾਹ ਪਤਸ਼ਾਹ ਭਯੋ,
ਜ਼ਾਲਮ ਮਾਹਾਨੂੰ।
ਤਾ ਕਾ ਪੂਤ ਸਲੇਮ ਸ਼ਾਹ, ਜਬਿ ਤਖਤ ਥਿਰਾਯੋ।
ਹੇਮੂੰ ਬਨੀਏ ਕੋ ਤਿਸੈ, ਵਾਜ਼ੀਰ ਬਨਾਯੋ ॥ ੭੭ ॥
ਚਾਮ ਦਾਮ ਕੇ[1] ਤਾਹਿ ਤਬਿ, ਜਗ ਮਾਹਿ ਚਲਾਏ।
ਕੰਚਨ[1] ਮਾਸੇ ਏਕ ਕੀ, ਮਧ ਮੇਖ ਠੁਕਾਏ।
ਵਹਿ ਜਬ ਤਰਫ ਲਾਹੌਰ ਕੇ, ਸਹਿ ਸ਼ਾਹਿ ਸਿਧਾਯੋ।
ਸ਼ਾਹੀ ਰਸਤਾ ਤਬਿ ਹੁਤੋ, ਏਹੀ ਅਧਿਕਾਯੋ ॥ ੭੮ ॥
ਉਤਰਿ ਬਜਾਸ ਤਟ ਥਿਰਯੋ ਜੌਂ, ਗੁਰੁ ਕਾ ਜਸ ਸੁਨਿ ਕੈ।
ਅਯੋ ਗੁਰੂ ਕੇ ਦਰਸ ਕੋ, ਮਨ ਮਹਿ ਯਹਿ ਗੁਨਿ ਕੈ।
ਨਹਿ ਤਜੀਮ[1] ਮੁਹਿ ਦੇਂਹ ਜੌਂ, ਦਿਂਹ ਤਾਜ਼ਾ ਹਲੂਆ[2]।
ਸਬਜ਼ ਅੰਗੂਰੁਰੁ ਸਾਉਗੀ, ਦਿਂਹ ਤਬਿ ਯਹਿ ਬਲੂਆ[1] ॥ ੭੯ ॥

[1]ਚੰਮ ਦੇ ਰੁਪਏ।
[1]ਸੋਨੇ।
[1]ਸਨਮਾਨ, ਆਦਰ। [2]ਕੜਾਹ।
[1]ਤਾਂ ਇਹ ਸ਼ਕਤੀ ਵਾਲੇ ਹਨ।

ਜਬਿ ਗੁਰੂ ਢਿਗ ਵਹਿ ਪਹੁਚੰਯੋ, ਗੁਰੁ ਲਰਕਨ ਸੰਗਾ।
ਖੇਲਤ ਥੇ ਨਿਜ ਮੌਜ ਸੌਂ, ਦਿਲ ਹਰਿ ਸੌਂਰੰਗਾ।
ਹੇਮੂੰ ਜਬਿ ਇਕ ਘੜੀ ਲੌਂ, ਤਹਿ ਖੜਾ ਰਹਾਯੋ।
ਗੁਰ ਇਸ ਕੀ ਦਿਸ ਨ ਪਿਖਯੋ, ਇਨ ਰੋਸ ਬਢਾਯੋ ॥ ੮੦ ॥
ਸਿੱਖ ਪਸ਼ੌਰੀ ਤਬੈ ਲਜਾਇ, ਪ੍ਰਸ਼ਾਦਿ ਰੁ ਮੇਵਾ।
ਗੁਰੁ ਅੱਗ੍ਰ ਯਹਿ ਭੇਟ ਦੈ, ਲਾਗਯੋ ਮਧ ਸੇਵਾ।
ਦਯੋ ਗੁਰੂ ਬਰਤਾਇ ਸੋ, ਹੇਮੂੰ ਭੀ ਪਾਯੋ।
ਸਰਬ ਸ਼ਕਤਿ ਮਤ ਗੁਰੂ ਕੌਂ, ਲਖਿ ਪਗ ਲਪਟਾਯੋ ॥ ੮੧ ॥

ਅਰਜ਼ ਕਰੀ ਮਮ ਸ਼ਾਹਿ ਕੀ, ਰਹਿ ਸਦ ਪਤਸ਼ਾਹੀ।
ਜੋ ਹੋਨਾ ਥਾ ਹੋ ਚੁਕਯੋ, ਗੁਰੁ ਕਹਾ ਅਚਾਹੀ[1]। [1]ਬਿਨਾਂ ਇੱਛਾ ਤੋਂ ਭਾਵ ਸਹਿਜ ਸੁਭਾ।
ਜਿਨ ਕੀ ਸ਼ਾਹੀ ਚਹਿਤ ਤੂੰ, ਯਹਿ[1] ਤੁਰਕ ਬਨੈ ਹੈਂ। [1]ਇਹ (ਸਲੇਮ ਸ਼ਾਹ)।
ਤੁਮ ਕੋ ਹਤ ਹੈਂ[1] ਮੁਗਲ ਫਿਰ, ਕਹੁ ਤੂੰ ਕਜਾ ਕੈਹੈਂ[2] ॥੯੨॥ [1]ਮਾਰ ਦੇਣਗੇ। [2]ਕੀ ਕਰੇਂਗਾ।
ਦੇਨੀ ਚਹੀ ਜਗੀਰ ਉਨਿ, ਕੁਛ ਮਨ ਖੁਨਸੈ ਕੈ[1]। [1]ਖਿਝ ਕੇ।
ਲਈ ਨਾ ਗੁਰੁ ਤਿਹ ਭੇਟ ਲੌ, ਵਹਿ ਗਯੋ ਰਿਸੈ ਕੈ[1]। [1]ਗੁੱਸੇ ਹੋ ਕੇ।
ਕੀਨੋ ਤੁਰਕ ਸਲੇਮ ਨੈ, ਤਿਸ ਕੋ ਤਤਕਾਲੈਂ[1]। [1]ਛੇਤੀ ਹੀ।
ਪੁਨ ਅਕਬਰ ਨੈ ਮਾਰਯੋ, ਵਹਿ ਕਰਿ ਦੁਰਹਾਲੈਂ[1] ॥੯੩॥ [1]ਬੁਰਾ ਹਾਲ।
ਇਸੀ ਤੌਰ ਨਿਤ ਸਤਿਗੁਰੂ, ਬਹੁ ਲੀਲ੍ਹਾ ਕਰਿਹੀਂ।
ਮਨੋ ਸ਼ਾਂਤਿ ਰਸ ਤਨ ਧਰੇ, ਸਿੱਖਨ ਦੁਖ ਹਰਹੀਂ।
ਕਾਮਤਰੂ ਸਮ[1] ਕਾਮਨਾ, ਸਿੱਖਨ ਕੀ ਪੂਰੈਂ। [1]ਕਲਪ ਬ੍ਰਿਛ ਵਾਂਗ।
ਨਿਸ ਦਿਨ ਬਨਯੋ ਅਨੰਦਰਹਿ, ਗੁਰੁ ਦੁਆਰ ਖੰਡੂਰੈਂ ॥੯੪॥
ਪੁਨ ਗੁਰੁ ਅੰਗਦ ਜੀ ਗਏ, ਨਿਜ ਨਗਰ ਹਰੀ ਕੇ[1]। [1]ਨਾਂਗੇ ਦੀ ਸਰਾਂਇ ਦੇ ਨੇੜੇ ਇਕ ਪਿੰਡ।
ਦੇਸ ਮਾਲਵੇ ਕੇ ਬਿਖੇ, ਜੋ ਹੈ ਅਬਿ ਨੀਕੇ।
ਹੁਤੋ ਦੇਸ ਕਾ ਚੌਧਰੀ, ਸਰਦਾਰ ਤਹਾਂ ਜੋ।
ਅਯੋ ਮਿਲਨ ਹਿਤ ਗੁਰੂ ਕੋ, ਧਰਿ ਮਾਨ ਮਹਾਂ ਸੋ ॥੯੫॥
ਅਦਬ ਨਾ ਕੀਨੋ ਮੂਢ ਨੈ, ਆ ਥਿਰਯੋ ਸਿਰ੍ਹਾਨੇ।
ਗੁਰਸਿਖ ਪਿਖ ਨਹਿ ਸਹਿ ਸਕੇ, ਤਿਹ ਲਗੇ ਉਠਾਨੇ।
ਰੋਕ ਸਿਖਨ ਕੇ ਸਤਿਗੁਰੂ, ਯੌਂ ਕਹਾ ਸੁਨਾਈ।
ਮਾਂਦ[1] ਸਰਦਾਰੀ ਕਾ ਇਸੈ, ਸੋ ਰਹੈ ਨ ਕਾਈ ॥੯੬॥ [1]ਹੰਕਾਰ (ਅ) ਰੋਗ।
ਕਰ[1] ਜੋਰੇ ਪੁਨ ਚੌਧਰੀ, ਬਖ਼ਸ਼ਾਵਨ ਚਾਹਾ। [1]ਹੱਥ।
ਰਹੈ ਜਾਟ ਔਲਾਦ ਤੁਵ, ਗੁਰ ਬਚਨ ਪ੍ਰਾਹਾ[1]। [1]ਕਿਹਾ।
ਸਿੱਖ ਮਾਲਵੇ ਕੇ ਅਏ, ਸੁਨਿ ਗੁਰੁ ਆਗਮਨੂੰ[1]। [1]ਆਉਣਾ।
ਕੀਨੀ ਸੇਵਾ ਬਹੁਤ ਹੀ, ਲੈਗੇ ਨਿਜ ਭਵਨੂੰ[1] ॥੯੭॥ [1]ਆਪਣੇ ਘਰਾਂ ਵਿੱਚ।
ਦੁਲਟ, ਧਾਲੀਵਾਲ, ਲੌ, ਬੈਰਾੜ, ਰੰਧਾਵੇ।
ਸ਼ਰਧਾ ਧਰ ਨਿਜ ਘਰਨ ਮੈਂ, ਜਬਿ ਹੀ ਲੈ ਜਾਵੇਂ।
ਭੁੱਲਰ, ਸਿੱਧੂ, ਬੰਗੇਰੀਅਨ[1], ਕੀਨੀ ਬਹੁ ਸੇਵਾ। [1]ਗੋਤ।
ਕਰਿ ਨਿਹਾਲ ਉਸ ਦੇਸ ਕਉ, ਗੁਰੁ ਅਲੱਖ ਅਭੇਵਾ ॥੯੮॥
ਆਏ ਪੁਨ ਖੰਡੂਰ ਮੈਂ ਰੌਣਕ ਬਡ ਹੋਈ।
ਲੋਗ ਗਰੀਬ ਫਕੀਰ ਬਹੁ, ਲੰਗਰ ਲਹਿਂ ਦੋਈ[1]। [1]ਦੋਨੋ ਵੇਲੇ।
ਹੁਤੋ ਬਡੇ ਇਕ ਚੌਧਰੀ, ਖੰਡੂਰਹਿਂ ਕੇਰਾ।

ਸਾਕਤ, ਹਿੰਸਕ, ਲਾਲਚੀ, ਮਦ[1] ਪੀਏ ਬਧੇਰਾ ॥ ੮੯ ॥ [1]ਸ਼ਰਾਬ।
ਕਬੀ ਨ ਗੁਰ ਢਿਗ ਅਯੋ ਥਾ, ਮਿਰਗੀ ਰੁਜਵਾਰਾ[1]। [1]ਮ੍ਰਿਗੀ ਦੇਰੋਗ ਵਾਲਾ।
ਨਿਜ ਮਤਲਬ ਕੇ ਵਾਸਤੇ, ਆ ਕਰੀ ਪੁਕਾਰਾ।
ਗੁਰੂ ਕਹਯੋ ਤੁਹਿ ਆਜ ਤੈ, ਮਿਰਗੀ ਨਹਿ ਆਵੈ।
ਜੇ ਕਰਿ ਮਦਰਾ ਤੂੰ ਪੀਐਂ, ਫਿਰ ਮਾਰ ਗਿਰਾਵੈ ॥ ੯੦ ॥
ਤਬਿ ਹੀ ਗੁਰੁ ਕੇ ਬਚਨ ਤੇ, ਮਿਰਗੀ ਰੁਜ ਨਾਸਾ।
ਸੁਖ ਸੌਂ ਕੁਝ ਦਿਨ ਚੌਧਰੀ, ਕਰਿ ਭੋਗ ਬਿਲਾਸਾ।
ਇਕ ਦਿਨ ਫਿਰ ਉਸ ਚੌਧਰੀ, ਮਦਰਾ ਬਹੁ ਪੀਤੀ।
ਨਿਜ ਮੰਦਰ ਕੇ ਸਿਖਰ ਪੈ, ਚਢਿ ਬੋਲੀ ਕੀਤੀ ॥ ੯੧ ॥
ਭੋ ਅੰਗਦ ! ਮੈਂ ਆਜ ਹੀ, ਪਿਖ ਮਦਰਾ ਪੀਓ।
ਬਚਨ ਤੁਮਾਰਾ ਕਜਾ ਕਰੈ, ਮੈ ਰੁਜ ਬਿਨ ਥੀਓ।
ਗੁਰੂ ਕਹਯੋ ਰਹੋ ਠਾਂਢ ਤੂੰ, ਮਿਰਗੀ ਅਬਿ ਆਈ।
ਬਚਨ ਹਮਾਰਾ ਤੈਂ ਤਜਯੋ, ਮਰ ਹੈਂ ਦੁਖ ਪਾਈ ॥ ੯੨ ॥
ਬਚਨ ਕਰਯੋ ਜਬਿ ਗੁਰੂ ਯੌਂ, ਮਿਰਗੀ ਤਿਹ ਉੱਠੀ।
ਦਈ ਭਵਾਲੀ ਮੌਤ ਨੈ, ਤਾ ਕੋ ਤਬਿ ਪੁੱਠੀ।
ਘੂਮ[1] ਝੂਮ[2] ਧਰ ਪੈ ਗਿਰਯੋ, ਗਰਦਨ ਤਿਹ ਟੂਟੀ। [1]ਗੇੜਾ ਖਾ ਕੇ। [2]ਹਿਲੋਰਾ ਖਾ ਕੇ।
ਤੜਫੜਾਇ ਕਰਿ ਤਾਹਿ ਕੀ, ਦੇਹੀ ਤਬਿ ਛੂਟੀ ॥ ੯੩ ॥
ਪਿਖਿ ਕੌਤਕ ਯਹਿ ਸਰਬ ਹੀ, ਜਨ ਅਚਰਜ ਹੋਇ।
ਗੁਰ ਕੇ ਬਚਨ ਅਮੋਘ[1] ਹੈਂ, ਰਘੁਬਰ ਸਰ ਜੋਇ[2]। [1]ਨਿਸ਼ਾਨੇ ਤੋਂ ਨਾ ਉੱਕਣ ਵਾਲੇ, ਸਫਲ। [2]ਰਾਮ ਚੰਦਰ ਦੇ ਤੀਰਾਂ (ਵਾਂਗ) ਵੇਖੇ।
ਜੋ ਗੁਰ ਢਿਗ ਚਲਿ ਆਵਹੀ, ਮਨ ਬਾਂਛਿਤ ਪਾਏ।
ਦੰਭ ਦਗਾ ਪਾਖੰਡ ਲੌ, ਸਬਿ ਦੀਨ ਹਟਾਏ ॥ ੯੪ ॥
ਚੋਰੀ ਯਾਰੀ ਨਿੰਦਜਾ, ਮਦ ਮੋਹ ਤਜਾਏ।
ਗੋਰ[1] ਮੜੀ ਸਿਲ[2] ਮੂਰਤਾਂ, ਨਹਿ ਕੋਇ ਪੁਜਾਏ। [1]ਕਬਰਾਂ। [2]ਪੱਥਰ ਦੀਆਂ।
ਵਰਤਯੌ ਤਬਿ ਯੌ ਕਲੀ ਮੈਂ, ਸਤਿਜੁਗ ਵਰਤਾਰਾ।
ਦੇਸ ਦੇਸ ਮੈਂ ਗੁਰੂ ਕਾ, ਫੈਲਯੋ ਜਸ ਭਾਰਾ ॥ ੯੫ ॥
ਗੁਰੁ ਅੰਗਦ ਕੇ ਧਾਮ ਮੈਂ, ਥੇ ਜੁਗ ਸੁਤ ਨੀਕੇ[1]। [1]ਦੋ ਚੰਗੇ ਪੁੱਤਰ।
ਦਾਤੂ, ਦਾਸੂ ਜਿਨੋ ਕੇ, ਜਗ ਨਾਮ ਅਲੀਕੇ[1]। [1]ਕਹੀਦੇ ਹਨ।
ਸੁਤਾ[1] ਗੁਰੂ ਕੀ ਏਕ ਥੀ, [1]ਪੁੱਤਰੀ।
ਅਮਰੋ ਜਿਹ ਨਾਮੂ।
ਤਾਂ ਕੀ ਸ਼ਾਦੀ ਗੁਰ ਕਰੀ,
ਬਾਸਰਕੇ ਗ੍ਰਾਮੂ ॥ ੯੬ ॥
ਅਮਰਦਾਸ ਖੱਤ੍ਰੀ ਤਹਾਂ, ਥਾ ਬਡ ਸਤਿਸੰਗੀ।
ਬਾਣੀ ਅਮਰੋ ਤੈ ਸੁਣੀ, ਲਾਗੀ ਤਿਹ ਚੰਗੀ।
ਪੂਛਯੋ ਬਾਨੀ ਕੌਨ ਕੀ? ਬੀਬੀ ਬਤਲਾਈ।

ਹੈ ਸ੍ਰੀ ਨਾਨਕ ਗੁਰੂ ਕੀ, ਹਮਰੇ ਪਿਤ ਪਾਈ ॥ ੯੭ ॥
ਤਿਨ ਤੇ ਮੈਂ ਹੂੰ ਸੀਖ ਲੀ, ਜੋ ਤੁਮੈ ਸੁਨਾਵੋਂ।
ਅਮਰਦਾਸ ਜੀ ਪੁਨ ਕਹਜੋ, ਮੁਹਿ ਦਰਸ ਕਰਾਵੋ।
ਮਾਨ ਬਚਨ ਤਬਿ ਅਮਰ ਕੋ, ਅਮਰੋ ਸੰਗ ਲਜਾਈ।
ਅਮਰ ਦਾਸ ਮਗ ਚਲਤ ਹੀ, ਮਨ ਯੌਂ ਠਹਿਰਾਈ ॥ ੯੮ ॥
ਜੇ ਕਰਿ ਮੁਝ ਕੋ ਦੇਹਂਗੇ, ਗੁਰੁ ਸੀਤ ਪ੍ਰਸ਼ਾਦੂ[1]।
ਤਬਿ ਹੀ ਹੋਵੋਂ ਸਿਖ ਮੈਂ, ਲਖਿ ਪੁਰਖ ਅਨਾਦੂ[1]।
ਆਇ ਬੰਦਨਾ ਕਰਿ ਥਿਰਜੋ,
ਗੁਰੁ ਦਿਲ ਕੀ ਜਾਨੀ।
ਭੋਜਨ ਅਪਨੇ ਥਾਲ ਤੇ,
ਦਿਯ ਸੀਤ ਮਹਾਨੀ ॥ ੯੯ ॥
ਪਿਖਿ ਅਜ਼ਮਤ ਖੁਸ਼ ਅਮਰ ਹ੍ਵੈ, ਗੁਰ ਚਰਨੀ ਲਾਗਾ।
ਤਨ ਮਨ ਧਨ ਕੁਰਬਾਨ ਕੈ, ਸਿੱਖ ਭੌ ਬਡਭਾਗਾ।
ਪੰਦ੍ਰਾਂ ਸਏ ਅਠਾਨਵੇਂ, ਗੁਰੁ ਸੇਵਾ ਪਕਰੀ।
ਆਯੂ[1] ਬਾਹਟ ਬਰਸ ਕੀ, ਤਬਿ ਥੀ ਤਿਹਿਂ ਤਕਰੀ ॥ ੧੦੦ ॥
ਲਗਜੋ ਕਰਨ ਤਪ ਅਧਿਕ ਹੀ, ਨਿਤ ਪ੍ਰਤਿ ਹਿਤ ਧਰਿ ਕੈ।
ਅਰਧ ਨਿਸਾ[1] ਤੈ ਜਾਗ ਕੈ, ਵਡ ਸਿਦਕ ਸੁ ਕਰ ਕੈ।
ਲੈ ਗਾਗਰ ਸਾਗਰ ਸ਼੍ਰਧਾ[1], ਤਬਿ ਅਮਰੁ ਸਿਧਾਵੈ।
ਬਜਾਸਾ ਨਦਿ[1] ਤ੍ਰੈ ਕੋਸ ਤੇ, ਕਲਸਾ[2] ਜਲ ਲਜਾਵੈ ॥ ੧੦੧ ॥
ਯੌਂ ਨਿਤਪ੍ਰਤਿ ਇਸ਼ਨਾਨ ਸੋ, ਗੁਰ ਕਾ ਕਰਵਾਵੈ।
ਔਰ ਹਜੂਰੀ ਟਹਲ ਜੋ, ਸਭਿ ਅਧਿਕ ਕਮਾਵੈ।
ਸਮਧਾ[1] ਬਨ ਤੇ[2] ਲਜਾਇ ਕੈ, ਲੰਗਰ ਮੋਂ, ਪਾਵੈ।
ਬਾਸਨ[1] ਮਾਂਜੈ ਪ੍ਰੇਮ ਸੌਂ, ਚੌਂਕਾ ਨਿਤ ਲਾਵੈ ॥ ੧੦੨ ॥
ਟਹਲ ਭਜਨ ਗੁਰੁ ਧਜਾਨ ਮੈਂ, ਨਿਸ ਦਿਵਸ ਬਿਤਾਵੈ।
ਆਪਾ ਕਬੀ ਨਾ ਕਿਸੀ ਕੋ, ਫਿਰ ਜਰਾ ਜਨਾਵੈ।
ਮਨ ਤਨ ਕਰਿ ਗੁਰੁ ਭਗਤਿ ਮੈਂ, ਅਤਿਰਾਚਜੋ ਜਬਿ ਹੀ।
ਯਾ ਬਿਧਿ ਬੀਤੇ ਸਾਲ ਜੋ, ਦ੍ਵਾਦਸ ਪੁਨ ਤਬਿ ਹੀ ॥ ੧੦੩ ॥

ਕਬਿਤ:

ਏਕ ਦਿਨ ਪੋਸ ਮਾਸ[1] ਉੱਠ ਕੈ ਅਮਰਦਾਸ,
ਰੋਜ ਕੇ ਵਕਤ ਖਾਸ ਚਲੇ ਮੋਦ ਧਾਰੀਆ।
ਘੁਮਡੇ ਅਪਾਰ ਘਨ[1] ਬੇਸ਼ੁਮਾਰ ਡਾਰੈਂ ਬਨ[2],

[1]ਗੁਰੂ ਜੀ ਦੇ ਛਕਣ ਤੋਂ ਬਚਿਆ ਭੋਜਨ।
[1]ਆਦਿਰਹਿਤ।
[1]ਉਮਰ।
[1]ਅੱਧੀਰਾਤ।
[1]ਸ਼ਰਧਾ ਦੇ ਸਮੁੰਦਰ।
[1]ਨਦੀ। [2]ਘੜਾ, ਗਾਗਰ।
[1]ਲਕੜਾਂ, ਬਾਲਣ। [2]ਜੰਗਲ ਤੋਂ।
[1]ਭਾਂਡੇ।
[1]ਪੋਹ ਦਾ ਮਹੀਨਾ।
[1]ਬਹੁਤ ਉਛਲੇ ਹੋਏ ਬੱਦਲ। [2]ਪਾਣੀ।

| | |
|---|---|
| ਬਜਾਰਿ[1] ਭੀ ਉਖਾਰੈ ਬਨ[2], ਬੀਜ[3] ਚਮਕਾਰੀਆ। | [1]ਹਵਾ। [2]ਜੰਗਲ, ਬ੍ਰਿਛ। [3]ਬਿਜਲੀ। |
| ਗਾਗਰ ਉਜਾਗਰ ਲੈ ਸਾਗਰ ਸਿਦਕ ਗੁਰੁ, | |
| ਸਾਗਰ ਸੋਂ[1] ਲੇਨ ਚਲੇ ਸਾਗਰ[2] ਸੁਧਾਰੀਆ। | [1]ਨਦੀ ਤੋਂ। [2]ਪਾਣੀ। |
| ਜਦਜਪਿ ਕਲੇਸ਼ ਤਨ ਬੇਸ਼ਕ ਬਿਸ਼ੇਸ਼ ਭਯੋ, | |
| ਤੌ ਭੀ ਮਨ ਮੈ ਅਸ਼ੇਸ਼[1] ਸੁਖ ਮੋਦ ਧਾਰੀਆ ॥੧੦੪॥ | [1]ਬਹੁਤਾ। |
| ਜੀਰਣ[1] ਸੀ ਲੋਈ ਸੋਈ ਭੀਗ ਹੋਈ ਤਰ[2] ਅਤਿ, | [1]ਪੁਰਾਣੀ। [2]ਗਿੱਲੀ। |
| ਦੋਈ ਜਨ[1] ਕੋਈ ਨ ਕਿਤੋਈ[2] ਜੋਈ ਜਾਪ ਹੈ[3]। | [1]ਦੂਜਾ ਆਦਮੀ। [2]ਕਿਤੇ ਵੀ। [3]ਜੋ ਜਾਣਦਾ ਹੋਵੇ। |
| ਬੀਜ ਚਮਕਾਵੈ ਦਰਸਾਵੈ ਮਗ ਡਰ ਪਾਵੈ, | |
| ਸ਼ੇਰ ਗਰਜਾਵੈਂ ਆਵੈਂ ਬੀਛੀ[1] ਬਹੁ ਸਾਂਪ ਹੈਂ। | [1]ਬਿੱਛੂ। |
| ਆਵੈਂ ਜਲ ਚੜੇ ਹੜੇ[1] ਲਕੜੇ[2] ਸੇ ਅੜੇਂ ਪਗ, | [1]ਹੜ੍ਹਾਂ ਦੇ। [2]ਲੱਕੜਾਂ। |
| ਫੜੇ ਧੀਰ ਜਾਵੈਂ ਪੜੇ ਮਨ ਨਹਿ ਕਾਂਪ ਹੈ[1]। | [1]ਮਨ 'ਚ ਕਾਂਬਾ ਨਹੀਂ ਪੈਂਦਾ। |
| ਆਗੈ ਚਢਯੋ ਦਰਜਾਇ ਆਵੈ ਬਢਯੋ ਸ਼ੋਰ ਪਾਏ, | |
| ਅਤਿ ਡਰ ਪਾਏ ਦੁਖਦਾਇ ਸੋ ਅਮਾਪ[1] ਹੈ ॥੧੦੫॥ | [1]ਬਹੁਤਾ। |
| ਮਹਾਂ ਘੋਰ ਤਮ ਤਰ[1] ਮਾਹਿ ਨਾ ਪਸਾਰਿਯੋ ਕਰ[2], | [1]ਬਹੁਤੇ ਭਿਆਨਕ ਤੇ ਗਾੜ੍ਹੇ ਅਨ੍ਹੇਰੇ ਵਿੱਚ। [2]ਹੱਥ ਪਸਾਰਿਆਂ। |
| ਦੀਸੈ ਊਚ ਨੀਚ ਧਰ ਬਿਨਾ ਬੀਜ ਲਸਕੇ[1]। | [1]ਬਿਜਲੀ ਚਮਕੇ ਤੋਂ ਬਿਨਾਂ। |
| ਪਾਥ ਸਾਥ[1] ਪਰੇ ਭਰੇ ਪਾਥ[2], ਹਾਥ ਪਾਉਂ ਠਰੇ, | [1]ਪਾਣੀ ਨਾਲ। [2]ਰਸਤੇ। |
| ਹਿੰਮ[1] ਸਾਥ ਸੁੰਨ ਖਰੇ[2] ਭਏ ਬਿਨਾ ਬਸ ਕੇ। | [1]ਬਰਫ, ਠੰਡ। [2]ਬਹੁਤੇ। |
| ਭਜਾਨਕ ਮਹਾਨ ਬਨ[1] ਸਘਨ ਸੁ ਨਿਰਜਨ[2], | [1]ਜੰਗਲ। [2]ਬਿਨਾਂ ਆਦਮੀਆਂ ਤੋਂ, ਸੁੰਨਾ। |
| ਕਾਹੀ ਸਰ ਘਾਸ ਘਨ[1] ਉਰਝਾਤ ਫਸ ਕੇ। | [1]ਬਹੁਤ ਹੈ। |
| ਪੱਤਨ ਕੁਪੱਤਨ[1] ਕੋ ਲਖਤ ਨਾ ਗਜਾਨ ਸਿੰਘ, | [1]ਚੰਗੇ ਪੱਤਣ ਤੇ ਮਾੜਾ ਪੱਤਣ ਜਾਣਿਆ ਨਹੀਂ ਜਾਂਦਾ। |
| ਜਤਨ ਨ ਬਨੈ ਧਰ ਪਾਉਂ ਜਾਤ ਧਸ ਕੇ[1] ॥੧੦੬॥ | [1]ਧਰਤੀ 'ਚ ਪੈਰ ਧਸਦੇ ਜਾਂਦੇ ਹਨ। |
| ਢਾਹੇ ਢਹਿ ਢਹਿ ਪਾਂਹਿ ਪਾਂਹਿ ਗਹਿ ਨਾਂਹਿ ਕਾਂਹਿ[1], | [1]ਢਿਗਾਂ ਡਿਗ ਡਿਗ ਪੈਂਦੀਆਂ ਹਨ ਕਿਤੋਂ ਵੀਰਾਹ ਨਹੀਂ ਲੱਭਦਾ। |
| ਥਿਸਲਤ ਪਗ ਜਾਂਹਿ[1] ਠਹਿਰਾਇ ਨਾਂਹਿ ਹੈਂ। | [1]ਪੈਰ ਤਿਲਕਦੇ ਜਾਂਦੇ ਹਨ। |
| ਮੱਛ ਕੱਛ ਅਸਰਾਲ[1] ਬਾਘ[2] ਬ੍ਰਿਕ[3] ਬਿਕਰਾਲ[11], | [1]ਦੋ ਮੂੰਹੀ ਮੋਟੀ ਸੱਪਣੀ ਜਾਂ ਸੱਪ। [2]ਸ਼ੇਰ। [3]ਬਘਿਆੜ। [11]ਭਿਆਨਕ। |
| ਅਜਦਾਹੇ ਬਯਾਲ[1] ਏ ਬਿਸਾਲ ਹੀ ਫਿਰਾਂਹਿਂ ਹੈਂ। | [1]ਅਜਗਰ-ਸੱਪ- ਉਹ ਸੱਪ ਜੋ {ਅੱਜ} ਬਕਰੇ ਨੂੰ {ਗਰ} ਨਿਕਲ ਜਾਵੇ। |
| ਭੂਤ ਪ੍ਰੇਤ ਜੱਛ, ਲੱਛ[1] ਰਾਖ਼ਸ਼ ਪ੍ਰਤੱਛ[2], | [1]ਜਾਣੋ। (ਅ) ਲੱਖਾਂ ਹੀ ਭਾਵ ਅਣਗਿਣਤ, ਬਹੁਤੇ। [2]ਪ੍ਰਗਟ ਹੀ। |
| ਦੂਰ ਰਹਿ ਕੈ ਸਮੱਛ ਹ੍ਵੈ[1], ਬਿਲੱਛ[2] ਹੀ ਡਰਾਂਹਿ ਹੈਂ। | [1]ਸਾਹਮਣੇ ਹੋ ਕੇ। [2]ਅਨੋਖੇ ਢੰਗਾਂ ਨਾਲ। |
| ਕੇਤੀ ਯੌਂ ਬਲਾਈਂ ਆਈਂ[1] ਜਗ ਸਾਈਂ ਕੀ ਪਠਾਈਂ, | [1]ਬਲਾਵਾਂ ਆਈਆਂ। |
| ਪ੍ਰਖਬੇ ਕੇ ਹੇਤ ਸ੍ਰੀ ਅਮਰ ਕੇ ਚਾਹਿ ਹੈਂ[1] ॥੧੦੭॥ | [1](ਵਾਹਿਗੁਰੂ ਦੀ) ਇੱਛਾ ਕਰਕੇ। |
| ਸਾਚ ਜਨ ਰਰੈਂ ਗਾਥ ਹਾਥ, ਪਰ ਧਰੈ ਮਾਥ[1], | [1]ਲੋਕ (ਇਹ) ਸੱਚੀ ਕਥਾ ਕਹਿੰਦੇ ਹਨ ਕਿ (ਪਹਿਲਾ ਕੋਈ) ਆਪਣੇ ਹੱਥ (ਦੀ ਤਲੀ) 'ਤੇ ਸਿਰਰੱਖੇ। |
| ਤਬਿ ਹੀ ਕੋ ਪਰੈ ਪਾਥ[1], ਅਪਨੇ ਮਹਬੂਬ ਕੇ[2]। | [1]ਰਸਤੇ। [2]ਪਿਆਰ ਦੇ। |
| ਸੋਹਣੀ ਮੇਹੀਂਵਾਲ, ਰਾਂਝਾ ਹੀਰ, ਸ਼ੀਰੀਂ ਫਰਿਹਾਦ, | |
| ਲੇਲੀ ਮਜਨੂੰ, ਜੁਲੈਖਾਂ ਵੇਖਾ ਯੂਸਫੂਬ ਕੇ[1]। | [1]ਯੂਸਫ ਤੇ ਜ਼ੁਲੈਖਾਂ ਦੇ ਤਾਈਂ ਵੇਖੋ। |
| ਐ ਪੈ ਇਤਜਾਦਿ ਕੂਰ ਆਸ਼ਕ ਹ੍ਵੈ ਭਏ ਸੂਰ[1], | [1]ਝੂਠੇ ਆਸ਼ਕ ਹੋ ਕੇ ਵੀ ਸੂਰਮੇ ਹੋ ਗਏ। |
| ਆਸ਼ਕ ਹਕੀਕੀ ਏ ਤੋ ਆਸ਼ਕ ਅਜੂਬ ਕੇ[1]। | [1]ਹਕੀਕੀ (ਸੱਚੇ, ਰੱਬੀ) ਆਸ਼ਕ (ਪ੍ਰੇਮੀ) ਤਾਂ ਅਸਚਰਜ ਸੂਰਮੇ ਆਸ਼ਕ |

ਹਨ।

ਸਿੱਖੀ ਵਾਲੋਂ ਨਿੱਕੀ ਖੰਨਜੋਂ[1] ਤਿੱਖੀ ਯੌਂ ਪਰਿੱਖੀ ਦਿੱਖੀ[2], — [1]ਖੰਡੇ ਤੋਂ। [2]ਪਰਖ ਕੇ ਦੇਖੀ ਹੈ।
ਲਿੱਖੀ ਪਿੱਕੀ ਗ੍ਰੰਥ ਨਿੱਖੀ[1] ਮਿੱਖੀ ਰਿੱਖੀ ਊਬ ਕੇ[2] ॥੧੦੮॥ — [1]ਗ੍ਰੰਥਾਂ ਵਿੱਚ ਲਿਖੀ ਵੇਖੀ ਹੈ। [2]ਰਿਖੀਆਂ ਦੀ ਕੁਲ ਲਈ ਵੀ ਇਹ ਘਬਰਾਹਟ ਹੈ ਭਾਵ ਬਹੁਤ ਕਠਨ ਹੈ। (ਮਿੱਖੀ=ਆਮਿਖ, ਕੁਲ, ਵੰਸ਼। ਊਬ-ਵਿਆਕੁਲਤਾ, ਘਬਰਾਹਟ}।

ਸਿਰੋਂ ਪਰੇ ਇਸ਼ਕ ਕਾ ਡੇਰਾ ਹੈ ਜਹਾਨ ਜਾਨੇ,
ਝੰਡੇ ਜਿੱਥੇ ਆਸ਼ਕੋਂ ਕੇ ਝੂਲਤੇ ਮੈਦਾਨ ਮੈਂ।
ਪੀਰ ਔ ਪਿਗੰਬਰ ਫਕੀਰ ਅਵਤਾਰ ਜਿੱਥੋਂ,
ਆਏ ਖ਼ੌਫ਼[1] ਹਟੈਂ ਪਾਛੇ ਰਹੇ ਨਾ ਓਸਾਨ ਮੈਂ[2]। — [1]ਡਰ। [2]ਹੋਸ਼ ਵਿੱਚ।
ਕਰਨੇ ਕਰਾਰ ਸੌਖੇ ਪਾਲਣੇ ਹੈਂ ਬੋਲ ਔਖੇ,
ਜਾਨ ਔ ਜਹਾਨ ਖੋ ਕੇ[1] ਪੁਯਤ[2] ਪਛਾਨ ਮੈਂ[3]। — [1]ਗਵਾ ਕੇ। [2]ਪੁੱਜਦੇ ਹਨ। [3]ਮੈਂ ਪਛਾਣਿਆ ਹੈ।
ਪਰਣ ਨਿਬਾਹੈ ਜੇ ਮਰਣ ਮਾਂਡੈ[1] ਗਯਾਨ ਸਿੰਘ, — [1]ਮਰਨਾ ਮਿਥ ਕੇ।
ਮਨ ਤਨ ਧਨ ਕਰੌਂ ਤਿਨ ਪੈ ਕੁਰਬਾਨ ਮੈਂ ॥੧੦੯॥
ਆਗ ਮੈ ਜਰਨ[1] ਜਾਇ ਹਿੰਮ ਮੈ ਗਰਨ ਸੌਖ[2], — [1]ਸੜਨ। [2]ਬਰਫ਼ 'ਚ ਗਲਣਾ ਸੌਖਾ ਹੈ।
ਸਿੰਘ ਸਾਂਪ ਫਰਨ ਲਰਨ ਅਰਿ ਚਾਹਿਬੋ।
ਗਿਰ ਤੈ ਗਿਰਨ ਸਬਿ ਧਰਨਿ ਫਿਰਨ,
ਏਕ ਪਾਉਂ ਪੈ ਥਿਰਨ, ਚਢਿ ਸੂਲਿ ਪੈ ਉਖਾਹਿਬੋ[1]। — [1]ਸੂਲੀ 'ਤੇ ਚੜ੍ਹ ਕੇ ਔਖਾ ਹੋਣਾ।
ਗਜ ਮੱਤ ਸੈਂ ਅਰਨ ਕਰਵੱਤ ਪੈ ਚਰ੍ਹਨ[1], — [1]ਚੜ੍ਹਨਾ ਭਾਵ ਚੀਰੇ ਜਾਣਾ।
ਦੁਖ ਅਤਿਸੈ ਜਰਨ[1] ਤਨ ਹਮਨ ਕਰਾਹਿਬੋ[2]। — [1]ਸਹਾਰਨਾ। [2]ਸ਼ਰੀਰ ਦਾ ਹਵਨ ਕਰਾ ਦੇਣਾ।
ਇਤਯਾਦਿਕ ਕਠਿਨ ਕਰੈ ਤੋ ਕਰਿ ਸਾਕੈਂ ਬਹੁ,
ਸਬਿ ਤੇ ਕਠਿਨ ਅਤਿ ਇਸ਼ਕ ਨਿਬਾਹਿਬੋ ॥੧੧੦॥
ਦੇਖੀਏ ਵਿਚਾਰੀ ਗੁਰ ਅਮਰ ਨਿਬਾਹਿਓ ਭਾਰੀ,
ਦੁਸ਼ਵਾਰੀ[1] ਬੇਸੁਮਾਰੀ ਸਾਰੀ ਸਿਰ ਸਹਿ ਕੈ। — [1]ਮੁਸ਼ਕਲਾਂ।
ਆਪ ਹੈ ਗਵਾਯੋ ਜਿਨ ਪਾਯੋ ਪੀਯਾ ਤਬੈ ਤਿਨਿ,
ਬਿਨ ਸਿਰ ਦੀਏ ਸੁਧਾ ਮੁਦਾ ਕਹਾਂ ਚਹਿਕੈ[1]। — [1]ਅੰਮ੍ਰਿਤ ਅਨੰਦ ਦੀ ਕਿਵੇਂ ਕੋਈ ਇੱਛਾ ਕਰ ਸਕਦਾ ਹੈ।
ਐਸੇ ਅਤਿ ਸਖਤ ਕੁਰੱਖਤ ਵਖਤ ਮਾਂਹਿ[1], — [1]ਔਖੇ ਸਮੇਂ ਵਿੱਚ।
ਰਾਖਯੋ ਧਰਮ ਧੀਰ ਜਿਨ ਸਿਦਕ ਉਮਾਹਿਕੈ[1]। — [1]ਉਤਸ਼ਾਹ ਨਾਲ।
ਜੀਵਨ ਤੈ ਧੋਏ ਹਾਥ ਮਨ ਰਾਖ ਬਿਸ੍ਵ ਨਾਥ[1], — [1]ਪ੍ਰਮੇਸ਼ਰ।
ਗੁਰੁ ਕੌ ਨਿਵਾਇ ਮਾਥ ਸਾਥ ਉਤਸ਼ਾਹਿ ਕੈ ॥੧੧੧॥
ਕੂਦ ਪਰੇ ਬਿਨਾ ਦੇਰ ਦਰਿਯਾਉ ਵੀਚ ਹੇਰ
ਪ੍ਰਭੁ ਨੈ ਪ੍ਰੇਮ ਦਰਿਯਾਉ ਕੀਨ ਥਾਹਿ[1] ਹੈ। — [1]ਥੱਲੇ, ਨੀਵਾਂ।
ਦੇਵਤਾ ਬਿਵਾਨ ਚਰ੍ਹ[1] ਆਏ ਆਸਮਨ ਪਰ, — [1]ਚੜ੍ਹ ਕੇ।
ਧੰਨਜ ਧੰਨਜ ਬੈਨ ਰਰ[1] ਫੂਲ ਬਰਸਾਹਿਂ ਹੈਂ। — [1]ਬਚਨ ਕਹਿ ਕੇ।
ਭਯੋ ਹੈ ਨਾ ਹੋਇ ਐਸੋ ਸਾਦਕ[1] ਤੁਮਾਰ ਜੈਸੋ, — [1]ਭਰੋਸੇ ਵਾਲਾ।
ਨੇਮ ਔ ਪ੍ਰੇਮ ਤੈਸੋ ਕਰੈ ਜੋ ਨਿਬਾਹਿ ਹੈਂ।
ਦੇਵਨ ਕੋ ਦੁਲਭ[1] ਸੁਲਭ[2] ਪਦ ਪਾਯੋ ਤੁਮ, — [1]ਔਖਾ ਲੱਭਦਾ ਹੈ। [2](ਉਹ) ਪਦ ਤੁਸਾਂ ਸੌਖਾ ਹੀ ਲੱਭ ਲਿਆ ਹੈ।
ਰਿਖਿ ਮੁਨਿ ਸਿੱਧੁ ਸਾਧ ਜਾਂਹਿ ਸਬਿ ਚਾਹਿ ਹੈਂ

॥ ੧੧੨ ॥

ਰਾਵਰੀ[1] ਸਰਨ ਜੋਊ ਐ ਹੈ ਪੈ ਹੈ ਚਾਰ ਫਲ,
[1]ਆਪ ਦੀ।

ਬਿਨ ਹੀ ਅਵਾਰ[1] ਬੇਸ਼ੁਮਾਰ ਜਨ ਤਾਰ ਹੈ।
[1]ਦੇਰ।

ਇੰਦੁ[1] ਔ ਬਿਭਾਸ[2] ਜੌ ਲੌ ਕੈਹੈਂ[3] ਪ੍ਰਕਾਸ਼ ਖਾਸ[11],
[1]ਚੰਦ। [2]ਸੂਰਜ। [3]ਕਰਨਗੇ। [11]ਆਪਣਾ।

ਤਬਿ ਲੌਂ ਰਹੈਗੋ ਨਾਮ ਰਾਵਰੋ ਉਚਾਰ ਹੈਂ।
ਏਕ ਵਾਰਿ ਨਾਮੁ ਲੈ ਹੈ ਆਪ ਕੋ ਜੋ ਜਗ ਮੈ ਹੈ,
ਜਮ ਕੋ ਨਾ ਸੋ ਪਿਖੈ ਹੈ ਜੈਹੈ ਭਵ ਪਾਰ ਹੈਂ।
ਐਸੇ ਸੁਨਿ ਸੁਰ ਬਾਨੀ[1] ਮਾਨੀ ਮੋਦ ਗੁਰੁ ਗਜਾਨੀ,
[1]ਦੇਵਤਿਆਂ ਦੀ ਬਾਣੀ।

ਠਾਨੀ ਨਮੋ ਦੇਵਤਾਨੀ[1] ਦਾਨੀ ਗਤਿ ਸਾਰ ਹੈਂ[2] ॥ ੧੧੩ ॥
[1]ਦੇਵਤਿਆਂ ਨੇ ਨਮਸਕਾਰ ਕੀਤੀ। [2](ਜੋ ਸਤਿਗੁਰੂ) ਸਾਰੀਆਂ ਮੁਕਤੀਆਂ ਦੇ ਦਾਤੇ ਹਨ।

ਬਿਨਾ ਬਾਰ[1] ਬਾਰ ਭਰੇ[2] ਤਜ ਕੈ ਅਵਾਰ[3] ਭਰ[11],
[1]ਬਿਨਾਂ ਦੇਰੀ ਤੋਂ। [2]ਪਾਣੀ ਭਰ ਕੇ। [3]ਬਹੁਤ ਕਾਹਲੀ ਨਾਲ। [11]ਭਲੀ ਤਰ੍ਹਾਂ।

ਆਏ ਮੋਦ ਧਾਰ ਕਰਿ ਪੁਰ ਪਾਸ ਹੈਂ ਜਬੈ।
ਮਗ ਮਾਂਹਿ ਹੁਤੋ ਖਾਸ ਜੋ ਜੁਲਾਹੇ ਕੋ ਅਵਾਸ[1],
[1]ਘਰ।

ਪਗ[1] ਲਗਿ ਕੀਲੀ ਤਾਸ[2] ਗਿਰੇ ਧਰ ਪੈ ਤਬੈ।
[1]ਪੈਰ। [2]ਤਿਸ ਜੁਲਾਹੇ ਦੀ।

ਐ ਪੈ ਨਾ ਸੰਭਾਰਿਓ ਦੇਹ, ਨੇਹ ਤੇਹ ਲੇਹ ਦੇਹ[1],
[1]{ਤੇਹ} ਤਿਨਾਂ ਸਤਿਗੁਰਾਂ ਨੇ {ਨੇਹ} ਪ੍ਰੇਮ ਵਿੱਚ {ਲੇਹ ਦੇਹ} ਬਹੁਤ ਕਾਹਲੀ ਕਰਕੇ।

ਜੇਹ ਕੇਹ ਜਲ ਵੇਹ ਲੀਓ ਹੈ ਬਚੈ ਸਭੈ[1]।
[1]ਜਿਵੇਂ ਕਿਵੇਂ ਉਹ (ਘੜੇ ਦਾ) ਸਾਰਾ ਜਲ ਬਚਾ ਲਿਆ।

ਸੁਨ ਕੈ ਖੜਾਕ ਜੋ ਝੜਾਕ[1] ਬੂਝਯੋ ਜੁਲਹੇ,
[1]ਛੇਤੀ।

ਤੜਾਕ ਦੈ[1] ਜੁਲਾਹੀ ਕਹਯੋ ਯੌ ਪੜਾਕ ਦੈ[2] ਤਬੈ ॥ ੧੧੪ ॥
[1]ਝਟਪਟ। [2]ਪੱਟਕ ਦੇ ਕੇ ਭਾਵ ਬਹੁਤ ਕਾਹਲੀ ਨਾਲ।

ਐਸੇ ਅਤਿ ਕਹਿਰ ਕਰਾਲ ਸੇ ਕਮਾਲ ਕਾਲ
ਮਾਂਹਿ[1], ਕੌਨ ਨਿਕਸਤ ਘਰ ਤੈ ਸੰਸਾਰੀ[2] ਹੈ।
[1]ਬਹੁਤੇ ਭਿਆਨਕ ਕਹਿਰ ਨਾਲ ਭਰੇ ਸਮੇਂ ਵਿੱਚ। [2]ਗ੍ਰਿਹਸਤੀ।

ਬਿਨਾ ਏਕ ਅਮਰੂ ਨਿਥਾਵੇ ਨਿਧਰੇ[1] ਨਿਮਾਨੇ,
[1]ਜਿਸ ਦਾ ਕੋਈ ਪੱਖੀ ਨਹੀਂ।

ਅੰਗਦ ਕੇ ਪਾਸ ਜਿਨਿ ਦੇਹ ਬੇਚ ਡਾਰੀ ਹੈ।
ਤਾਂ ਪਰ ਕਮਾਲ[1] ਹੈ ਬਿਸਾਲ ਏ ਚੁਹੱਤਰ ਸਾਲ,
[1]ਅਸਚਰਜ।

ਉਮਰ ਨਿਹਾਲ[1] ਯਾਂ ਕੀ ਚਾਲ ਬਾਲ ਵਾਰੀ ਹੈ[2]।
[1]ਦੇਖੋ। [2]ਤੋਰ ਬਾਲਕਾਂ ਵਰਗੀ ਹੈ।

ਅਚਰਜ ਬਾਤ ਯਾਂਵ ਕੋ ਚੈਨ ਨਾਹਿ ਦਿਨੇ ਰਾਤ,
ਟਹਲ ਕਮਾਤ ਹੀ ਰਹਾਤ ਬਡ ਭਾਰੀ ਹੈ ॥ ੧੧੫ ॥
ਸੁਨਿ ਤਾਂ ਕੇ ਬੈਨ ਐਨ ਖਯਾਲ ਹੂੰ ਨ ਕੈਨ[1] ਜਰਾ,
[1]ਕੀਤਾ।

ਸੋਕ ਹੈ ਨ ਨੋਕ[1] ਨੈਨ ਓਕ ਚੈਨ ਛਯੋ ਹੈ[2]।
[1](ਜੁਲਾਹੀ ਦੀਆਂ) {ਨੋਕ} ਤਰਕਾਂ ਦਾ ਸੋਗ ਨਹੀਂ ਹੈ। [2]ਨੇਤ੍ਰਾਂ ਦੇ ਘਰ ਵਿੱਚ ਸ਼ਾਂਤੀ ਭਰੀ ਹੋਈ ਹੈ।

ਗਾਗਰ ਲੈ ਸਾਗਰ ਉਜਾਗਰ ਰੋਜਾਗਰ ਜਯੋਂ,
ਸਾਗਰ ਸੈਂ ਨਾਨ੍ਹ ਸੁਖ ਸਾਗਰ ਕਰਾਯੋ ਹੈ[1]।
[1]{ਸਾਗਰ} ਪਾਣੀ ਦੀ ਗਾਗਰ ਲੈ ਕੇਰੋਜ਼ਾਨਾ ਵਾਂਗ {ਸਾਗਰ} ਪਾਣੀ ਨਾਲ ਸੁੱਖਾਂ ਦੇ ਸਮੁੰਦਰ (ਸ੍ਰੀ ਗੁਰੂ ਅੰਗਦ ਦੇਵ ਜੀ) ਦਾ ਇਸ਼ਨਾਨ ਕਰਵਾਇਆ।

ਜਰਾ ਨ ਜਨਾਯੋ ਜੋ ਉਠਾਯੋ ਥਾ ਕਲੇਸ਼ ਬੇਸ[1],
[1]ਬਹੁਤਾ।

ਐ ਪੈ ਸਤਿਗੁਰੂ ਧਜਾਨ ਠਾਂਨ ਜਾਨ ਲਯੋ ਹੈ।
ਆਇ ਕੈ ਦੀਵਾਨ ਮੈ ਥਿਰਾਏ ਮੋਦ ਮਾਨ ਗੁਰੂ

| | |
|---|---|
| ਸਿੱਖਨ ਕੋ ਗਜਾਨ[1] ਕੈ ਅਮਰ ਬੁਲਵਾਯੋ ਹੈ ॥੧੧੬॥ | [1]ਜਾਣੂ ਕਰਵਾਉਣ ਲਈ। |
| ਅੰਕ[1] ਭਰ ਲਯੋ ਗੁਰੁ ਅੰਗਦ ਅਮਰ ਤਾਈਂ, | [1]ਜੱਫੀ ਵਿੱਚ। |
| ਨੈਨ ਜਲ ਛਯੋ[1] ਕੀਯੋ ਬਚਨ ਬਖਾਨ ਹੈਂ। | [1]ਭਰ ਗਿਆ। |
| ਮਾਨ ਤੂੰ ਨਿਮਾਨਿਜੋ. ਨਿਥਾਵਿਓਂ ਕਾ ਥਾਨ ਤੂੰ, | |
| ਨਿਓਟਿਓਂ ਕੀ ਓਟ ਤੂੰ ਨਿਤਾਨਿਓਂ ਕਾ ਤਾਨ ਹੈਂ। | |
| ਇਤਜਾਦਿ ਬਰ ਦੈ ਕੈ ਦੰਪਤੈ[1] ਬੁਲੈ ਕੈ ਬੂਝਯੋ, | [1]ਜੁਲਾਹੀ ਤੇ ਜੁਲਾਹੇ ਨੂੰ। |
| ਕੀਨ ਤੌਂ ਜੁਲਾਹੀ ਸਬਿ ਨਿਸ ਕੌ ਬਜਾਨ[1] ਹੈ। | [1]ਰਾਤ (ਦੀ ਘਟਨਾ ਨੂੰ) ਵਰਣਨ ਕੀਤਾ। |
| ਹੋਇ ਕੈ ਪ੍ਰਸੰਨਜ ਧੰਨਜ ਧੰਨਜ ਕਹਿ ਅਮਰ ਕੋ, | |
| ਕਰ ਦੀਨੋ ਤਿਲਕ ਗੁਰਜਾਈ ਕੋ ਮਹਾਨ ਹੈ ॥੧੧੭॥ | |
| ਜਬਿ ਤੇ ਅਮਰ ਦਾਸ ਅਏ ਥੇ ਗੁਰੂ ਕੇ ਪਾਸ, | |
| ਬੂਝੀ ਥੀ ਨ ਬਾਤ ਤਾਸ[1] ਔਰ ਕੋਊ ਕਬਿ ਹੀ। | [1]ਤਿਸ (ਸ੍ਰੀ ਗੁਰੂ ਅਮਰ ਦਾਸ ਜੀ) ਨੂੰ। |
| ਨਿਜ ਕਰ[1] ਕਾ ਰੁਮਾਲ ਏਕ ਸਾਲ ਪਾਛੇ ਏਕ, | [1]ਹੱਥ। |
| ਬਖ਼ਸ਼ਤ ਰਹੇ ਤਾਂਹਿ ਸੀਸ ਰਾਖੇ ਸਬਿ ਹੀ। | |
| ਅਬਿ ਉਤਰਾਏ ਜਬਿ ਗਿਨੇ ਪਾਏ ਦ੍ਵਾਦਸ ਤੌਂ[1], | [1]ਤਾਂ ਬਾਰਾਂ ਹੋਏ। |
| ਭਏ ਕਾਮਰਾਸ[1] ਸਬਿ ਗੁਰੂ ਕਹਯੋ ਤਬਿ ਹੀ। | [1]ਪੂਰੇ, ਮੁਕੰਮਲ। |
| ਬਸੁ ਸੁਨ ਰਸ ਸਸਿ ਪੋਸ ਸੁਦੀ ਦੂਜ ਲਸ[1], | [1]ਸੰਮਤ ੧੬੦੮ ਬਿ: ਪੋਹ ਸੁਦੀ ਦੂਜ ਚਮਕਦੀ ਸੀ। {ਬਸੁ-੮, ਸੁਨ-੦, ਰਸ-੬, ਸਸਿ-੧=ਉਲਟਾਇਆਂ ੧੬੦੮}। |
| ਪੂਜ ਕੀਨ ਦੂਜ ਗੁਰੁ ਤੀਸਰ ਕੋ ਜਬਿ ਹੀ[1] ॥੧੧੮॥ | [1]ਦੂਜੇ ਗੁਰਾਂ ਨੇ ਜਦੋਂ ਤੀਜੇ ਗੁਰਾਂ ਨੂੰ ਪੂਜਨੀਕ ਕੀਤਾ ਭਾਵ ਗੁਰਤਾ ਗੱਦੀ ਬਖ਼ਸ਼ੀ। |

ਦੋਹਰਾ:

| | |
|---|---|
| ਸ੍ਰੀ ਗੁਰੁ ਦੁਤੀ ਅਦੁਤੀ ਬਪੁ[1], | [1]ਪ੍ਰਮੇਸ਼ਰ ਸਰੂਪ ਦੂਜੇ ਗੁਰੂ। |
| ਤ੍ਰਿਤੀ ਮਾਸ ਪਸਚਾਤ। | |
| ਗ੍ਰਹ ਨਭ ਦ੍ਰਸ਼ਨ ਬ੍ਰਹਮ, | |
| ਮਧੁ ਮਾਸ, ਚੌਥ ਸੁਦਿ ਜਾਤ[1] ॥੧੧੯॥ | [1]ਸੰਮਤ ੧੬੦੯ ਬਿ: ਮਹੀਨਾ ਚੇਤ ਸੁਦੀ ੪ ਜਾਣੋ। {ਗ੍ਰਹ- ੯, ਨਭ-੦, ਦਰਸ਼ਨ-੬, ਬ੍ਰਹਮ-੧=ਉਲਟਾਇਆ ੧੬੦੯}। |
| ਤ੍ਰਿਨ ਜਯੋਂ[1] ਤਨ ਤਜਿ ਤਨਕ ਮੈਂ[2] | [1]ਕੱਖ ਵਾਂਗ। [2]ਥੋੜ੍ਹੇ ਜਿਹੇ ਸਮੇਂ ਵਿੱਚ। |
| ਮਿਲੇ ਨੂਰ ਮੈ ਨੂਰ[1]। | [1]ਜੋਤ ਵਿੱਚ ਜੋਤ ਮਿਲ ਗਈ। |
| ਸੁਜਸੁ ਸੁ ਕੀਰਤਿ ਧਰਾ ਪਰ | |
| ਗਏ ਛੋਰ ਨਿਜ ਭੂਰ ॥੧੨੦॥ | |
| ਨਿਜ ਤਨ ਅੱਛਤ[1] ਸਮਾਧ ਨਿਜ, | [1]ਹੁੰਦਿਆਂ। |
| ਥੀ ਜੋ ਕਰੀ ਤਜਾਰ। | |
| ਸੋ ਖੰਡੂਰ ਅਬਿ ਮਾਨੀਅਤ, | |
| ਜੋੜ ਸਰਾਧਨ ਭਾਰ[1] ॥੧੨੧॥ | [1]ਸਰਾਧਾਂ ਦੇ ਦਿਨ ਵਿੱਚ ਭਾਰਾ ਜੋੜ ਮੇਲ ਹੁੰਦਾ ਹੈ। |
| ਦੁਤੀ ਗੁਰੂ ਕੀ ਗਾਥ ਕਹਿ, | |
| ਦੁਤੀ ਦੂਤ ਕਹਿ ਘਾਇ[1]। | [1]ਦ੍ਵੈਤ ਰੂਪ ਜਮਦੂਤ ਨੂੰ ਮਾਰ ਕੇ। |
| ਨਿਤੀ ਮਿਤੀ ਦਿਖਰਾ ਕਿਤੀ, | |
| ਥਿਤੀ ਸੁ ਕਿਤੀ ਅਧਜਾਇ[1] ॥੧੨੨॥ | [1]ਕਿਤੇ ਕਿਤੇ ਨੀਤੀ ਤੇ ਤ੍ਰੀਕਾਂ ਦਿਖਾ ਕੇ (ਇਸ) ਧਿਆਇ ਨੇ ਟਿਕਾਅ |

ਕਰ ਲਿਆ।

ਇਤਿ ਸ੍ਰੀ ਗੁਰੁ ਪੰਥ ਪ੍ਰਕਾਸ਼ ਗ੍ਰੰਥੇ ਪੂਰਬਾਰਧੇ ਗਯਾਨ ਸਿੰਘ ਵਿਰਚਿਤੇ 'ਦੁਤੀ ਗੁਰੂ ਕਾ ਜੋਤੀ ਜੋਤ ਸਮਾਵਨ ਪ੍ਰਸੰਗ ਬਰਨਨੰ' ਨਾਮ ਚੌਦਸਮੋ ਬਿਸ੍ਰਾਮ॥ ੧੪ ॥

## ੧੫. {ਸ੍ਰੀ ਗੁਰੂ ਅਮਰਦਾਸ ਜੀ ਦੀ ਕਥਾ}

ਦੋਹਰਾ:

ਇੰਦ੍ਰੀ ਬਿਲ ਮੈਂ ਮੂਸ ਮਨ[1], — [1]ਇੰਦ੍ਰੀਆਂ ਰੂਪ ਖੁੱਡਾਂ ਵਿੱਚੋਂ ਮਨ ਰੂਪ ਚੂਹਾ।
ਪਕਰਯੋ ਕਾਂਹਿ[1] ਨ ਜਾਇ। — [1]ਕਿਸੇ ਤਰ੍ਹਾਂ ਵੀ।
ਗੁਰੁ ਪਦ ਪਦਮ ਪ੍ਰੇਮ ਕਾ[1], — [1]ਗੁਰੂ ਦੇ ਚਰਨ ਕਮਲਾਂ ਦੇ ਪ੍ਰੇਮ ਦਾ।
ਪਕਰੋ ਪਾਰਦ[1] ਪਜਾਇ ॥੧॥ — [1]ਪਾਰਾ।

ਸ੍ਵੈਯਾ:

ਕਾਜ਼ੀ ਕੁਰੰਗ ਕੁਰੰਗ ਕਰੇ ਮਲ,
ਮੌਲਵੀ ਮੂਨਰੁ ਮੱਘ ਸੇ ਮਾਰੇ[1]। — [1]ਕਾਜ਼ੀਆਂ ਰੂਪ ਹਰਨਾਂ ਨੂੰ ਮਲ ਕੇ ਖੋਟੇ ਰੰਗਾਂ ਵਾਲੇ ਕਰ ਦਿੱਤਾ, ਹਰਨੀਆਂ ਅਤੇ ਜੰਗਲੀ ਬੱਤਖ਼ਾਂ ਵਰਗੇ ਮੌਲਵੀ ਮਾਰ ਦਿੱਤੇ।
ਸੇਖ ਸਿਆਲ ਸਸੇ[1] ਗਿਨਤੀ ਕਿਸ, — [1]ਸ਼ੇਖਾਂ ਰੂਪ ਗਿੱਦੜ ਤੇ ਸਹੇ।
ਸੱਯਦ ਸ਼ੇਰ ਸਹੱਸ੍ਰ ਸੰਘਾਰੇ[1]। — [1](ਜਦ ਕਿ) ਸੱਯਦਾਂ ਰੂਪ ਸ਼ੇਰ ਹਜ਼ਾਰਾਂ ਹੀ ਨਾਸ ਕਰ ਦਿੱਤੇ।
ਪਾਢੇ ਪਠਾਨ ਕਿਤਾਨ ਪਚਾਇ ਕੈ,
ਮੱਤ ਮਤੰਗ ਮੁਗੱਲ ਬਿਦਾਰੇ[1]। — [1]ਕਿਤਨੇ ਹੀ ਪਠਾਣਾਂ ਰੂਪ ਪਾੜੇ ਨਾਸ ਕਰ ਕੇ ਮੁਗਲਾਂ ਰੂਪ ਮਸਤ ਹਾਥੀ ਮਾਰ ਦਿੱਤੇ। {ਪਾੜਾ- ਭੂਰੇ ਰੰਗ ਦਾ ਹਰਨ ਜੋ ਦੋ ਫੁੱਟ ਉੱਚਾ ਹੁੰਦਾ ਹੈ।}
ਤਾਂ ਹਰਿਗੋਬਿੰਦ ਜੂ ਗੁਰੁ ਕੇ,
ਪਦ ਪੰਕਜ ਕੋ ਹਰਿ ਗਜਾਨ ਜੁਹਾਰੇ[1] ॥੨॥ — [1]ਨਮਸਕਾਰ ਕਰਦਾ ਹੈ।

ਦੋਹਰਾ:

ਮਰਦਨ[1] ਕਰੇ ਮਲੇਛ ਜਿਮ, — [1]ਨਾਸ, ਖ਼ਤਮ।
ਤਿਮ ਮਮ ਬਿਘਨ ਨਿਕੰਦ[1]। — [1]ਕੱਟ ਦਿਉ।
ਸ੍ਰੀ ਹਰਿ ਗੋਬਿੰਦ ਗੁਰੂ ਵਰ,
ਜੈ ਜੈ ਜੈ ਜਸ ਚੰਦ[1] ॥੩॥ — [1](ਆਪਦੇ) ਜਸ ਰੂਪ ਚੰਦ੍ਰਮਾ ਦੀ (ਤਿੰਨਾਂ ਲੋਕਾਂ ਵਿੱਚ) ਜੈ ਜੈ ਕਾਰ ਹੋ ਰਹੀ ਹੈ।
ਤੀਸ਼੍ਵਰ ਈਸ਼੍ਵਰ ਗੁਰੂ ਕੀ,
ਕਥਾ ਕਵੀਸ਼੍ਵਰ ਗਾਇ।
ਮਿਟੈ ਅਨੀਸ਼੍ਵਰ ਭਾਵ[1] ਤਿਹ, — [1]ਨਾਸਤਕ ਪੁਣਾ।
ਸੁਨੈ ਜੁ ਈਸ਼੍ਵਰ ਧਜਾਇ ॥੪॥

ਚੌਪਈ:

ਗਾਮ ਏਕ ਬਾਸਰਕੇ ਨਾਮੂ।
ਅਹੇ ਸੁਧਾਸਰ ਢਿਗ ਸੁਖ ਧਾਮੂ।
ਬਿਸ਼ਨ ਦਾਸ ਖੱਤ੍ਰੀ ਤਿਹ ਭੱਲਾ।
ਭਗਤ ਬਿਸ਼ਨੁ ਕਾ ਜਗਤ ਅਚੱਲਾ ॥੫॥
ਤਿਹ ਘਰ ਹਰੀ ਦਾਸ ਸੁਤ ਭਯੋ।
ਚੌਦਾਂ ਸੈ ਪਚਾਸ ਮੈ ਜਯੋ[1]। — [1]ਪੈਦਾ ਹੋਇਆ।
ਭੇਜ ਭਾਨ ਤਾਂ ਕੇ ਸੁਤ ਦੂਆ।
ਚੌਦਾਂ ਸੌ ਇਕਾਸੀਏ ਹੂਆ ॥੬॥
ਦੁੱਗਲ ਖੱਤ੍ਰੀ ਕੇ ਗਿਲਵਾਲੀ[1]। — [1]ਪਿੰਡ ਦਾ ਨਾਮ।

| | |
|---|---|
| ਤਾਂ ਕੀ ਸ਼ਾਦੀ ਭਈ ਉਤਾਲੀ[1]। | [1]ਛੇਤੀ। |
| ਆਈ ਲੱਖੋ ਨਾਮ ਸਮਾਨੀ[1]। | [1]ਇਸਤ੍ਰੀ। |
| ਪੂਤ ਪੂਤ[1] ਤਿਹ ਭਯੋ ਮਹਾਨੀ[2] ॥ ੭ ॥ | [1]ਪਵਿੱਤ੍ਰ ਪੁੱਤਰ। [2]ਵੱਡਾ। |
| ਪੰਦ੍ਰਾ ਸੌ ਛੱਤੀ ਬੈਸਾਖੈ। | |
| ਨੌਂ ਦਿਨ, ਸੁਦੀ ਚੌਦਸੈ ਚਾਖੈ[1]। | [1]ਦੇਖੀ। |
| ਅਮਰ ਦਾਸ ਪਰਗਟ ਤਬਿ ਭਏ। | |
| ਸਾਇਤ[1] ਨੇਕ ਨਖੱਤ੍ਰ ਲਏ ॥ ੮ ॥ | [1]ਘੜੀ। |
| ਬਾਲ ਉਮਰ ਮੈ ਐਸੇ ਕਾਮ। | |
| ਕੀਨੇ ਸਮ ਅਵਤਾਰਨ ਆਮ[1]। | [1]ਬਹੁਤੇ। |
| ਕਰੈਂ ਦੁਕਾਨ ਧਰਮ ਕੀ ਕਾਰੀ। | |
| ਭਜੈਂ[1] ਭਜਨ ਬੈਠੇ ਨਿਸ ਸਾਰੀ ॥ ੯ ॥ | [1]ਕਰਦੇ ਹਨ। |
| ਜੋ ਗਰੀਬ ਕੋ ਸਨਮੁਖ ਆਵੈ। | |
| ਖਾਨ ਪਾਨ ਪਹਿਰਾਨ ਦਿਲਾਵੈਂ। | |
| ਆਯੋ ਸਾਧੁ ਸੰਤ ਜਹਿਂ ਸੁਨੈਂ। | |
| ਕਰੈਂ ਸੇਵ ਸਤਿ ਸੰਗਤਿ ਪੁਨੈ ॥ ੧੦ ॥ | |
| ਰਚੇ ਰਹੈਂ ਹਰਿ ਭਗਤੀ ਮਾਂਹੀ। | |
| ਸਿੰਧੁ[1] ਮਾਂਹਿ ਜਯੋਂ ਮੀਨ[2] ਰਹਾਂਹੀ। | [1]ਸਮੁੰਦਰ। [2]ਮੱਛੀ। |
| ਹਰਿਦ੍ਵਾਰ ਹਰ ਸਾਲ ਪਧਾਰੈਂ। | |
| ਕਰਿ ਇਸ਼ਨਾਨ ਗੰਗ ਮੁਦ ਧਾਰੈਂ ॥ ੧੧ ॥ | |
| ਰਿਖੀਕੇਸ਼ ਬਨ ਤਪੋ ਸਿਧਰ ਹੈਂ। | |
| ਮਕਰ ਮਾਸੁ[1] ਤਹਿਂ ਬਾਸ ਸੁ ਕਰ ਹੈਂ। | [1]ਮਾਘ ਦਾ ਮਹੀਨਾ। |
| ਰਿਖੀ ਮੁਨੀ ਤਪਸੀ ਤਹਿਂ ਜੇਤੇ। | |
| ਪੇਖਿ ਸੁਭਾਵ ਜਾਂਹਿ ਬਲਿ ਤੇਤੇ ॥ ੧੨ ॥ | |
| ਗੰਗ ਵੀਚ ਨਿਸ ਅਰਧ ਖਰੋਵੈਂ। | |
| ਮਗਨ ਧਯਾਨ ਭਗਵਨ ਮੈਂ ਹੋਵੈਂ। | |
| ਪੁਨਾ ਬੱਦ੍ਰੀ ਨਾਥ ਸਿਧਾਰੈਂ। | |
| ਜਹਿਂ ਤਹਿਂ ਸੰਤਨ ਤਈਂ ਨਿਹਾਰੈਂ ॥ ੧੩ ॥ | |
| ਇਸੀ ਤੌਰ ਇਕ ਬੀਸਹਿ ਬਾਰੀ[1]। | [1]ਇੱਕੀ ਵਾਰੀਂ। |
| ਗੰਗ ਉਮੰਗ ਨ੍ਹਾਨ ਕੀਯ ਭਾਰੀ। | |
| ਜਦਜਪਿ ਪੂਰਨ ਸੰਤ ਅਪਾਰੇ। | |
| ਮਿਲੇ, ਕਰੀ ਸੰਗਤਿ ਮੁਦ ਧਾਰੇ ॥ ੧੪ ॥ | |
| ਤਦਜਪਿ ਗੁਰੂ ਨ ਧਾਰਯੋ ਕੋਈ। | |
| ਖਾਤ੍ਰ ਜਮਾਂ[1] ਨ ਕਿਸ ਤੈ ਹੋਈ। | [1]ਤਸੱਲੀ। |
| ਜਾਂ ਤੇ ਲਹਿਣੇ ਤੈ ਥਾ ਲਹਿਣਾ[1]। | [1]ਲੈਣਾ ਸੀ। |
| ਜਿਹ ਮਿਲ ਭਏ ਬੰਸ ਕੇ ਗਹਿਣਾ ॥ ੧੫ ॥ | |
| ਏਕ ਬੇਰ ਗੰਗਾ ਕੇ ਮਗ ਮੈਂ। | |

ਪਿਖ੍ਯੋ ਜੋਤਸ਼ੀ ਇਨ ਕੇ ਪਗ ਮੈਂ।
ਚਿੰਨ੍ਹ[1] ਪਦਮ ਕਾ ਅਤਿ ਸੁਭ ਸੋਹੈ। — [1]ਨਿਸ਼ਾਨ।
ਜੋ ਲੱਖਨ ਅਵਤਾਰਨ ਕੋ ਹੈ ॥੧੬॥
ਦਿਜਵਰ ਇਨ ਪ੍ਰਤਿ ਐਸੇ ਪ੍ਰਾਹਾ[1]। — [1]ਕਿਹਾ।
ਦੀਨ ਦੁਨੀ ਕੇ ਤੁਮ ਪਤਸ਼ਾਹਾ।
ਹੋਵਹੁੰਗੇ ਬਡ ਜੋਗੀ ਰਾਜੇ।
ਤੁਮ ਕੋ ਮਾਨੈ ਖਲਕ ਦਰਾਜੇ[1] ॥੧੭॥ — [1]ਬਹੁਤੀ ਸ੍ਰਿਸ਼ਟੀ।
ਯਹਿ ਸੁਨਿ ਇਨ ਪੁਨ ਦਿਜ ਪ੍ਰਤਿ ਕਹਾ।
ਤੁਮ ਕੋ ਭੀ ਮਿਲ ਹੈ ਧਨ ਮਹਾਂ।
ਤੀਰਥ ਕਰਿ ਘਰ ਆਇ ਥਿਰਾਏ।
ਪਹਿਲੇ ਸ਼ਾਦੀ ਨਾਹਿ ਕਰਾਏ ॥੧੮॥
ਪੁਨ ਨਿਜ ਜਨ ਪਰ ਜਨ[1] ਬਹੁ ਸੰਤੈਂ। — [1]ਪਰਾਏ ਲੋਕਾਂ।
ਕਹ੍ਯੋ ਤ ਸ਼ਾਦੀ ਕੀਨੀ ਤੰਤੈ[1]। — [1]ਛੇਤੀ।
ਸੰਮਤ ਪੰਦ੍ਰਾ ਸੌ ਇਕਹੱਤ੍ਰੇ।
ਸ਼ਾਦੀ ਭਈ ਗਾਮ ਸਨਖੱਤ੍ਰੇ ॥੧੯॥
ਆਈ ਮਨਸਾ ਦੇਈ ਸਮਾਣੀ[1]। — [1]ਘਰ ਵਾਲੀ, ਮਹਲ।
ਜੋ ਪ੍ਰਤੱਖ੍ਯ ਲਖਮੀ ਜਾਣੀ।
ਪੰਦ੍ਰਾ ਸੈ ਪੰਝੱਤਰੇ ਮਾਂਹੀ।
ਮੋਹਨ* ਸੁਤ ਉਪਜ੍ਯੋ ਘਰ ਤਾਂਹੀ ॥੨੦॥

*ਇਥੇ ਪਾਠ ਮੋਹਰੀ ਛਪਿਆ ਹੋਇਆ ਸੀ ਜੋ ਅਸਾਂ ਮੋਹਨ ਸੁੱਧ ਕਰ ਦਿੱਤਾ ਹੈ ਕਿਉਂਕਿ ਪਹਿਲੇ ਪੁੱਤਰ ਮੋਹਨ ਜੀ ਹੀ ਹੋਏ ਹਨ ਤੇ ਦੂਜੇ ਮੋਹਰੀ ਜੀ ਜਿਨ੍ਹਾਂ ਬਾਰੇ ਅੰਕ ੨੧ ਦੀ ਦੂਜੀ ਤੁਕ 'ਚ ਜ਼ਿਕਰ ਆ ਗਿਆ ਹੈ।

ਤਾਂ ਤੇ ਚਾਰ ਸਾਲ ਪੁਨ ਪਾਛੇ।
ਜਨਮ ਲਯੋ ਮੋਹਰੀ ਜੀ ਆਛੇ।
ਪੰਦ੍ਰਾ ਸੌ ਤਿਰਾਸੀਏ ਮਾਂਹੀ, ਬੀਬੀ ਭਾਨੀ ਪ੍ਰਗਟੀ ਆਹੀ ॥੨੧॥

ਦੋਹਰਾ:
ਕਿਤਕ ਸਾਲ ਬੀਤੇ ਜਬੈ,
ਦੰਪਤਿ[1] ਭਗਤ ਕਮਾਹਿਂ। — [1]ਇਸਤ੍ਰੀ-ਪਤੀ।
ਕਾਰਬਾਰ ਕਰਿ ਧਰਮ ਕਾ,
ਸੰਤਨ ਸੇਵ ਕਮਾਹਿਂ ॥੨੨॥

ਸ਼ੰਕਰ ਛੰਦ:
ਥੀ ਸੁਤਾ ਅੰਗਦ ਕੀ ਜੁ ਅਮਰੋ,
ਗ੍ਰਾਮ ਬਾਸਰ ਜਾਨ।
ਵਹਿ ਪਵਿਤ ਬਾਨੀ ਗੁਰੂ ਕੀ ਨਿਤ,
ਸੁਨਤ ਅਮਰ ਸੁਜਾਨ।
ਜਬਿ ਈਸ ਕੀਨੋ ਚਾਹਿ ਕੁਛ,
ਤਬਿ ਮੇਲ ਲੱਖ ਸਬੱਬ।

ਕਰਿ ਦੇਤ ਵੈਸ ਸਹਾਇਤਾ,
ਜਸ ਆਇ ਹੈ ਭਵਤੱਬ[1] ॥੨੩॥ — [1]ਕਿਸਮਤ (ਲੈ ਕੇ) ਆਉਂਦਾ ਹੈ।
ਇਕ ਦਿਵਸ ਬੀਬੀ ਅਈ ਅਮਰੋ,
ਮਿਲਨ ਹੇਤ ਖਡੂਰ।
ਤਿਹ ਸੰਗ ਆਯੋ ਅਮਰ ਭੀ,
ਮਨ ਧਾਰਿ ਸ਼ਰਧਾ ਭੂਰ।
ਕਰਿ ਦਰਸ ਗੁਰ ਪਗ ਪਰਸ ਕੈ[1] — [1]ਛੂਹ ਕੇ।
ਮਨ ਹਰਸ[1] ਅਧਿਕ ਬਢਾਇ। — [1]ਖ਼ੁਸ਼ੀ।
ਜੋ ਕਰਜੋ ਥਾ ਸੰਕਲਪ ਮਗ ਮੈਂ,
ਆਵਤੇ ਇਸ ਭਾਇ[1] ॥੨੪॥ — [1]ਇਸ ਤਰ੍ਹਾਂ ਦਾ।
ਨਿਜ ਥਾਲ ਤੈ ਜੌ ਸੀਤ[1] ਅਪਨਾ, — [1]ਸ਼ੀਤ ਪ੍ਰਸ਼ਾਦ।
ਦੇਂਹਗੇ ਗੁਰੁ ਮੋਹਿ।
ਸੋ ਗੁਰੂ ਅੰਗਦ ਜਾਨ ਦਿਲ ਕੀ,
ਦਯੋ ਖੁਸ਼ ਹ੍ਵੈ ਵੋਹਿ[1]। — [1]ਉਸ (ਸ੍ਰੀ ਅਮਰ ਦਾਸ ਜੀ) ਨੂੰ।
ਦਿਲ ਗਯੋ ਪ੍ਰੇਰਯੋ ਭਯੋ ਮੋਹਿਤ,
ਮਨੋ ਜਾਦੂ ਵਾਰ[1]। — [1]ਜਾਣੋ ਜਾਦੂ ਦਾ ਵਾਰ ਹੋ ਗਿਆ ਹੈ।
ਪਿਖਿ ਤੇਜ ਗੁਰ ਪ੍ਰਤਾਪ ਸ਼ਕਤੀ,
ਗਹੀ ਭਗਤੀ ਸਾਰ[1] ॥੨੫॥ — [1]ਸ੍ਰੇਸ਼ਟ।
ਜਿਮ ਮੋਰ ਮੇਘ, ਚਕੋਰ ਸਸਿ,
ਰਵਿ ਚਕ੍ਰਵਾਕ, ਪ੍ਰੀਤਿ[1]। — [1]ਚਕਵੇ ਦੀ ਸੂਰਜ ਨਾਲ ਪ੍ਰੀਤੀ ਹੈ।
ਪਤਿਬ੍ਰਤ ਤੀਆ ਸੰਗ ਪੀਆ,
ਦੇਹ ਜੀਆ ਨੀਤ[1]। — [1]ਦੇਹ ਦੀ ਜੀਵ ਨਾਲ ਨਿੱਤ (ਪ੍ਰੀਤੀ ਹੁੰਦੀ ਹੈ)।
ਗੁਰ ਬੈਨ ਪਰ ਮਨ ਮ੍ਰਿਗ ਕੀਨੋ,
ਐਨ ਆਸ਼ਕ ਸਾਚ।
ਮਨ ਤਨ ਸੁ ਧਨ ਸਬਿ ਵਾਰ ਗੁਰ ਪਰ,
ਛੋਰਿ ਜਗ ਮਗ ਕਾਚ ॥੨੬॥
ਗੁਰ ਪਦ ਸੁ ਪ੍ਰੇਮ ਪਿਲਾਇ ਪਾਰਦ,
ਮੂਸ ਮਨ ਥਿਰ ਕੀਨ।
ਨਿਜ ਦੇਹ ਗੇਹ ਸਨੇਹ ਤਜਿ,
ਭਜ ਭਗਤਿ ਗੁਰ ਮਨ ਮੀਨ।
ਜਬਿ ਅਯੋ ਥਾ ਗੁਰ ਪਾਸ,
ਅਮਰ ਸੁ ਦਾਸ ਬਿਰਧ ਸਰੀਰ।
ਥੀ ਉਮਰ ਬਾਹਟ ਬਰਸ ਕੀ,
ਬਡ ਪ੍ਰਾਕ੍ਰਮੀ[1] ਧੀਰ ॥੨੭॥ — [1]ਉੱਦਮੀ, ਬਲੀ।
ਤਬਿ ਪੰਦ੍ਰਾਂ ਸੌ ਪਰ ਸਤਾਨਵ,
ਹੁਤੋ ਸੰਮਤ ਸਾਰ।

ਪੁਨ ਬਰਸ ਦ੍ਵਾਦਸ ਸੇਵ ਕੀਨੀ,
ਅਤੀ ਸ਼ਰਧਾ ਧਾਰਿ।
ਨਿਤ ਅਰਧ ਨਿਸ ਉਠਿ ਬਿਜਾਸ ਤੈ
ਤ੍ਰੈ ਕੋਸ ਤੈ ਜਲ ਲਯਾਇ।
ਇਸ਼ਨਾਨ ਸਤਗੁਰ ਕੋ ਕਰਾਵੈ
ਨਹਿ ਜਨਾਵੈ ਕਾਇ ॥੨੮॥
ਪੁਨ ਲਜਾਇ ਸਮੱਧਾ[1] ਜੰਗਲੋਂ,
[1]ਲੱਕੜਾਂ।
ਫਿਰ ਕਰੈ ਲੰਗਰ ਸੇਵ।
ਪਹਿਰਾਨ ਖਾਨ ਨਾ ਪਾਨ ਚਾਹੈ,
ਮਾਨ ਕਿੰਚਤ[1] ਏਵ[2]।
[1]ਥੋੜ੍ਹਾ ਜਿਹਾ ਵੀ। [2]ਇਸ ਤਰ੍ਹਾਂ।
ਰਹਿ ਮਸਤ ਰੈਨ ਸਮਸਤ[1] ਦਿਨ,
[1]ਸਾਰਾ।
ਬਿਨ ਪ੍ਰਸਤ[1] ਏਕ ਅਕਾਲ।
[1]ਪੂਜਾ।
ਨਹਿ ਭਜੈ ਔਰੈਂ ਜਜੈ[1] ਕਾਹੂੰ,
[1]ਪੂਜਦੇ।
ਸਜੈ[1] ਕਿਰਤ[2] ਬਿਸਾਲ ॥੨੯॥
[1]ਕਰਦੇ ਹਨ। [2]ਸੇਵਾ।
ਅਸ ਕਰੀ ਸੇਵਾ ਲਹਜੋ ਮੇਵਾ,
ਦੁਲੱਭ ਦੇਵਹਿਂ ਜੋਇ[1]।
[1]ਜੋ (ਫਲ) ਦੇਵਤਿਆਂ ਨੂੰ ਵੀ ਔਖਾ ਲੱਭਦਾ ਹੈ।
ਫਲ ਅਮਰ ਦੀਨੋ ਅਮਰ ਕੋ ਗੁਰੁ,
ਅਮਰ ਜਜੋਂ[1] ਖੁਸ਼ ਹੋਇ।
[1]ਸ੍ਰੀ ਗੁਰੂ ਅੰਗਦ ਦੇਵ ਜੀ ਨੇ {ਅਮਰ} ਸ਼ਿਵ ਦੇਵਤੇ ਵਾਂਗ ਸ੍ਰੀ ਗੁਰੂ ਅਮਰ ਦਾਸ ਜੀ ਨੂੰ (ਗੁਰਤਾ ਗੱਦੀ ਰੂਪ) ਅਮਰ ਫਲ ਦਿੱਤਾ।

ਸੋ ਗਾਥ ਪਾਛੈ ਲਿਖ ਚੁਕੇ,
ਗੁਰੁ ਦੁਤੀ ਕੀ ਕਥ ਮਾਂਹਿ।
ਅਬ ਸੁਨੋ ਗੋਇੰਦਵਾਲ ਮੈਂ ਜਜੋਂ,
ਬਸੇ ਥੇ ਗੁਰੁ ਯਾਹਿ ॥੩੦॥
ਇਕ ਦਿਵਸ ਅੰਗਦ ਗੁਰੂ ਕੇ,
ਤਨ ਅੱਛਤ[1] ਸੰਮੁਖ ਜਾਨ।
[1]ਹੁੰਦਿਆਂ।
ਹਿਤ ਦਰਸ ਦੇਸ ਬਦੇਸ ਤੈ,
ਬਹੁ ਜੁਰੀ ਸੰਗਤਿ ਆਨ।
ਤਬਿ ਏਕ ਗੋਂਦੇ ਖੱਤ੍ਰੀ,
ਅਰਦਾਸ ਕੀਨੀ ਐਸ।
ਗੁਰੁ ਆਸ ਤੋਸ ਨਿਵਾਸ ਸਬਿ,
ਮਮ ਬਸੈ ਨਗਰੀ ਕੈਸ[1] ॥੩੧॥
[1]ਹੇ ਆਸਾਂ ਪੂਰੀਆਂ ਕਰਨ ਵਾਲੇ ਸਤਿਗੁਰੂ, ਸਾਰੇ ਘਰ ਤੇ ਮੇਰੀ ਨਗਰੀ ਕਿਵੇਂ ਵੱਸੇ।

ਜਹਿਂ ਚਹੋਂ ਗਾਉਂ ਬਸਾਨ ਮੈਂ,
ਤਹਿਂ ਭੂਤ ਪ੍ਰੇਤਰਹਾਹਿਂ।
ਹਮ ਘਰ ਬਨੈ ਹੈਂ ਦਿਵਸ ਕੋ,
ਵਹਿ ਗੇਰ ਨਿਸ ਕੌ ਜਾਹਿਂ।
ਅਬਿ ਆਪ ਕ੍ਰਿਪਾ ਸੋ ਕਰੋ,

ਜਜੋਂ ਹੋਇ ਪਿੰਡ ਅਬਾਦ।
ਨਿਜ ਸਿੱਖ ਲਾਇਕ ਕੋ ਬਸਾਵੋ,
ਲੇਹੁ ਹਿੱਸਾ ਆਧ ॥੩੨॥
ਤੁਮ ਰੂਪ ਹਰਿ ਕਰਤਾਰ ਪ੍ਰਤੱਖ,
ਸ਼ਕਤਿ ਵਾਰ ਅਪਾਰ।
ਜੋ ਸ਼ਰਨ ਆਵਤ ਪਾਵਤੋ ਸੋ,
ਭਾਵਤੋ[1] ਫਲ ਚਾਰ।
[1]ਮਨ ਭਾਉਂਦੇ।
ਫਲ ਵਾਰਿ ਤਰੁ ਜਲ ਵਾਰਿ ਸਰ,
ਨਰ ਨੀਤਿ ਸ਼ਕਤਿ ਜੁ ਵਾਰ[1]।
[1]ਫਲ ਵਾਲਾ ਦਰੱਖ਼ਤ, ਪਾਣੀ ਵਾਲਾ ਤਲਾ ਤੇ ਨੀਤੀ ਤੇ ਸ਼ਕਤੀ ਵਾਲਾ ਜੋ ਮਨੁੱਖ ਹੈ।
ਖਗ[1] ਮ੍ਰਿਗ ਪਸੁ ਨਰ ਆਇ ਅਰਥੀ[2]
[1]ਪੰਛੀ। [2]ਮੰਗਤਾ।
ਜਾਤ ਬਜਰਥ ਨ ਧਾਰ[1] ॥੩੩॥
[1]ਜਾਣੋ ਖ਼ਾਲੀ (ਵਾਪਸ) ਨਹੀਂ ਜਾਂਦੇ।
ਯੁਤ ਗਰਜ਼[1] ਕੀਨੀ ਅਰਜ਼ ਜੋ,
[1]ਇੱਛਾ ਸਹਿਤ।
ਤਿਹ ਲਰਜ਼[1] ਬਹੁ ਗੁਰ ਪਾਸ।
[1]ਕੰਬ ਕੇ ਭਾਵ ਨਿੰਮ੍ਰਤਾ ਤੇ ਅਦਬ ਨਾਲ।
ਗੁਰ ਵਰ ਜੁ ਸੁਨਿ ਨਿਜ ਬਿਰਦ ਦਿਸ[1] ਪਿਖਿ,
[1]ਆਪਣੇ ਸਿਖ ਦੀ ਤਰਫ {ਬਿਰਦ-ਸਿੱਖ}।
ਫਰਜ਼ ਸਮਝਯੋ ਖਾਸ[1]।
[1]ਆਪਣਾ।
ਬਿਨ ਤਰਜ[1] ਤੂਰਨ ਕਰਯੋ ਪੂਰਨ,
[1]ਬਿਨਾ ਗੁੱਸੇ ਤੋਂ ਭਾਵ ਖ਼ੁਸ਼ੀ ਨਾਲ।
ਕਰਜ ਜਿਮ[1] ਤਿਹ ਸਵਾਲ।
[1]ਜਿਵੇਂ ਸੁਆਲ ਕੀਤਾ ਸੀ।
ਗਿਨ ਗਟੀ[1] ਲਾਇਕ ਹਠੀ ਪਿਖਿ,
[1]ਵਿਚਾਰ ਕਰਕੇ।
ਦੈ ਛਟੀ ਅਮਰਹਿਂ ਭਾਲ[1] ॥੩੪॥
[1]ਮੱਥੇ 'ਤੇ (ਰਖ) ਦਿੱਤੀ।
ਕਰਿ ਦਯੋ ਤਾਂ ਕੇ ਸੰਗ,
ਰੰਗ ਚਢਾਇ ਢੰਗ ਬਿਸਾਲ।
ਪੁਨ ਕਹਯੋ ਜਹਿਂ ਲੌ ਛਟੀ ਫਿਰ ਹੈ,
ਸਾਥ ਹੁਕਮ ਅਕਾਲ।
ਨਹਿ ਭੂਤ ਪ੍ਰੇਤ ਪਿਸਾਚ ਕਬਹੀ,
ਆਇ ਅੰਦਰ ਕਾਰ[1]।
[1]ਲਕੀਰ ਦੇ ਅੰਦਰ।
ਯਹਿ ਨਗਰ ਬਸ ਹੈ ਸਗਰ ਨੀਕੋ,
ਹ੍ਵੈ ਉਜੱਗਰ ਅਪਾਰ ॥੩੫॥
ਜਿਮ ਪੁਰੀ ਮਥਰਾ ਜਮਨ ਤਟ,
ਸਰਜੂ[1] ਅਯੁਧਯਾ ਜੈਸ।
[1]ਨਾਮ ਨਦੀ।
ਤਟ ਗੰਗ ਕਾਂਸ਼ੀ, ਬਜਾਸ ਤਟ,
ਫਲ ਦੈਹ ਯਹਿ ਪੁਰ ਤੈਸ।
ਇਤਜਾਦਿ ਬਰ ਦੈ ਗੁਰੂ ਅੰਗਦ,
ਅਮਰ ਕੋ ਪਠ ਦੀਨ।
ਗੁਰ ਬੈਨ ਐਨ ਸੁ ਲੀਕ ਪਾਹਨਿ,
ਲਖ ਅਲੀਕ ਸੁ ਲੀਨ[1] ॥੩੬॥
[1]ਪੱਥਰ ਦੀ ਲਕੀਰ ਵਾਂਗ {ਅਲੀਕ} ਯੋਗ ਜਾਣ ਕੇ ਧਾਰਨ ਕਰ ਲਏ।
ਗੁਰ ਅਮਰ ਨੈ ਤਬਿ ਆਇ,

ਗੋਇੰਦਵਾਲ ਗੋਂਦੇ ਸੰਗ।
ਤਿਨ ਕਹ੍ਯੋ ਜਹਿ ਲੌਂ ਫੇਰ ਦੀਨੀ,
ਛਟੀ ਇਨਹਿ ਨਿਸੰਗ।
ਗੁਰ ਹੁਕਮ ਸੋਂ ਘਰ ਰਚੇ ਗੋਂਦੇ,
ਭਯੋ ਨਗਰ ਅਬਾਦ।
ਪੁਨ ਆਇ ਨਿਸ ਮੈਂ ਕਰੀ ਭੂਤਨ,
ਗੁਰੂ ਪਾਸ ਫਰਯਾਦ ॥੩੭॥
ਥੀ ਏਹ ਥੇਹ ਹਮਾਰ ਬਸਤੀ,
ਆਪ ਲੀਨੀ ਛੀਨ[1]। [1]ਖੋਹ।
ਅਬਿ ਕਹੋ ਹਮ ਕਿਤ ਜਾਂਹਿ,
ਦੇਹੁ ਬਤਾਇ ਜਾਗਾ ਪੀਨ[1]। [1]ਚੰਗੀ।
ਗੁਰ ਕਹ੍ਯੋ ਪੁਰ ਸੁਲਤਾਨੀਓਂ ਮੈਂ,
ਰਹੋ ਅਬਿ ਤੁਮ ਜਾਇ।
ਜੋ ਮੂੰਡ[1] ਨੰਗੇ ਖਾਇਂ ਤਿਹਂ ਸੰਗ, [1]ਸਿਰ।
ਤੁਮ ਨਿਸੰਗ ਲਿਹੁ ਖਾਇ ॥੩੮॥
ਪੁਨ ਖਲਵਾਰਾ[1] ਜੋ ਉਠਾਵੈ, [1]ਪਿੜ, (ਅ) ਦਾਣਿਆਂ ਦਾ ਬੋਹਲ।
ਦਏ ਬਿਨ ਗੁਰ ਕਾਰ[1]। [1]ਦਸਵੰਧ ਦੀ ਭੇਟਾ।
ਤਹਾਂ ਤੇ ਤੁਮ ਅੰਨ ਪਾਨੀ,
ਲੇਹੁ ਜੋਗ ਗੁਜ਼ਾਰ[1]। [1]ਗੁਜ਼ਾਰੇ ਜੋਗਾ।
ਜਹਿਂ ਸਿੱਖ ਗੁਰ ਕੇ ਹੋਇ ਇਕਠੇ,
ਕਰੈਂ ਸ਼ਬਦ ਉਚਾਰ।
ਤਹਿਂ ਆਇ ਥਿਰ ਕਰਿ ਸੁਨੋ ਤੁਮ,
ਯੌਂ ਹੋਇ ਸਹਜ ਉਧਾਰ ॥੩੯॥
ਵਹਿ ਗਏ ਬੰਦਨ ਕੈ ਭਏ ਖੁਸ਼,
ਆਗਜਾ ਗੁਰ ਪਾਇ।
ਜਯੋਂ ਕਹ੍ਯੋ ਗੁਰ ਵਹਿ ਛਕਤ ਹੈਂ,
ਬੇਸ਼ਕ ਲਿਹੁ ਪ੍ਰਤਜਾਇ।
ਜਹਿਂ ਬੀਸ ਨੰਗੇ ਸੀਸ ਛਕ ਹੈਂ,
ਤੀਸ ਕਾ ਉਡ ਜਾਇ।
ਪ੍ਰਸਾਦ ਹੋਇ ਪਚਾਸ ਕਾ,
ਤਹਿ ਸੰਤ ਸੌ ਤ੍ਰਿਪਤਾਇ[1] ॥੪੦॥ [1]ਰੱਜ ਜਾਂਦੇ ਹਨ।
ਬਿਨ ਸੰਤ ਔ ਦ੍ਵਿਜਾਦਿ ਜਨ,
ਮੁਗਧ ਜੋ ਨਰ ਖਾਹਿ।
ਹ੍ਵੈ ਨੀਤ ਜੈਸ ਮੁਰਾਦ ਤਸ,
ਯਹਿ ਰਵ[1] ਨ ਗੁਰ ਬਿਰਥਾਹਿ। [1]ਬਾਣੀ।
ਜਬਿ ਬਸ੍ਯੋ ਗੋਇੰਦਵਾਲ,
ਗੋਂਦੇ ਖੱਤ੍ਰੀ ਕੇ ਨਾਮ।

ਸਾਲ ਸੋਲਾਂ ਸੈ ਪਰੰ ਤ੍ਰੈ[1],
ਰਚੇ ਗੁਰ ਤੰਹਿ ਧਾਮ ॥੪੧॥
ਜੋ ਕਹਯੋ ਹਿੱਸਾ ਅਰਧ ਗੋਂਦੇ,
ਦਯੋ ਨਹਿ ਇਨ ਲੀਨ।
ਗੁਰ ਰਹੇ ਬੇਪ੍ਰਵਾਹਿ, ਕਾਂਹਿ ਸੁ
ਚਾਹਿ ਨਾਹਿਨ ਕੀਨ।
ਜਬਿ ਪਾਇ ਗੁਰਤਾ ਹੁਕਮ ਗੁਰ ਕਾ,
ਰਹੇ ਗੋਇੰਦਵਾਲ।
ਮ੍ਰਯਾਦ ਆਦਿ ਜੁਗਾਦਿ ਗੁਰ ਕੀ[1]
ਗਹੀ ਸਰਬ ਬਿਸਾਲ ॥੪੨॥
ਇਕ ਧਰਮਸਾਲਾ ਰਚਿ ਬਿਸਾਲਾ,
ਰਖਯੋ ਲੰਗਰ ਲਾਇ।
ਹ੍ਵੈ ਕਥਾ ਕੀਰਤਨ ਉਭੈ[1] ਵੇਲੇ,
ਸੁਨੈ ਜਨ ਬਹੁ ਆਇ।
ਸਿਖ ਭੇਟ ਦੈ ਉਪਦੇਸ਼ ਲੈ,
ਘਰ ਜਾਹਿਂ ਗਹਿ ਫਲ ਚਾਰ।
ਬਹੁ ਸਿੱਖ ਬੁੱਢੇ ਆਦਿ ਰਹਿਂ,
ਗੁਰ ਪਾਸ ਖਾਸ ਉਦਾਰ ॥੪੩॥
ਦੋਹਰਾ:
ਸਦਾ ਬਰਤ ਦੋ, ਦੁਹੂੰ ਗੁਰਿ,
ਪੁਰਾ[1] ਰਖੇ ਥੇ ਲਾਇ।
ਇਕ ਸਤ ਸੰਗਤਿ ਨਾਮ ਕਾ,
ਅਸਨ ਬਸਨ ਦੁਤੀਆਇ[1] ॥੪੪॥
ਅਬਿ ਈਸ਼੍ਵਰ ਤੀਸਰ ਗੁਰੂ,
ਤੀਸਰ ਜਾਰੀ ਕੀਨ।
ਸਦਾ ਬਰਤ ਕਰਮਾਤ ਕਾ,
ਕਭੀ ਨ ਕਿਨਿ ਜੌ ਦੀਨ ॥੪੫॥
ਰਸਾਵਲ ਛੰਦ:
ਬਾਈ ਮੰਜੀ ਗੱਦੀ ਬਖਸ਼ੀ,
ਕਰਾਮਾਤ ਪੁਰ[1] ਕਰਿ ਕੇ।
ਔਰ ਬਵੰਜਾ ਪੀਢੇ ਬਖਸ਼ੇ,
ਨਿਜ ਬਰਕਤ ਸੋਂ ਭਰਿ ਕੇ।
ਗੁਰੂ ਖਾਲਸੇ ਤਵਾਰੀਖ ਮੈ,
ਹਾਲ ਲਿਖੇ ਜਿਨਿ ਕੇਰੇ*।

[1]ਉੱਪਰ ਤਿੰਨ ਭਾਵ ੧੬੦੩ ਬਿ:।

[1]ਪਹਿਲੇ ਤੇ ਦੂਜੇ ਸਤਿਗੁਰਾਂ ਦੀ।

[1]ਦੋਨੋ।

[1]ਪਹਿਲਾਂ ਹੀ।

[1]ਭੋਜਨ ਤੇ ਬਸਤ੍ਰਾਂ ਦਾ ਦੂਜਾ।

[1]ਪੂਰਨ।

*ਬਾਈ ਮੰਜੀਆਂ ਤੇ ਬਵੰਜਾ ਪੀੜ੍ਹਿਆਂ ਦੇ ਮੁਕੰਮਲ ਸਮਾਚਾਰ ਠੇਠ ਪੰਜਾਬੀ ਵਾਰਤਕ ਵਿੱਚ 'ਤਵਾਰੀਖ਼ ਗੁਰੂ ਖ਼ਾਲਸਾ' ਦੇ ਪੰਜਵੇਂ ਹਿੱਸੇ 'ਪੰਥ ਖ਼ਾਲਸਾ' ਵਿੱਚ ਲਿਖੇ ਸਨ ਪਰ ਅਫ਼ਸੋਸ ਕਿ ਉਹ 'ਖ਼ਾਲਸਾ ਟ੍ਰੈਕਟ ਸੁਸਾਇਟੀ ਅੰਮ੍ਰਿਤਸਰ' ਦੇ ਜ਼ਿੰਮੇਵਾਰਾਂ ਨੇ ਗਿਆਨੀ ਜੀ ਤੋਂ ਲੈ ਕੇ ਨ ਛਾਪੇ ਤੇ ਨ ਹੀ ਵਾਪਸ ਕੀਤੇ। ਪਤਾ ਨਹੀਂ ਕਿ ਉਹ ਹੁਣ ਕਿਤੇ ਹਨ ਵੀ ਕਿ ਨਹੀਂ।

ਗ੍ਰੰਥ ਬਢਨ ਡਰ ਲਿਖੇ ਨ ਈਹਾਂ,
ਸੁਨੋ ਸਿੱਖ ਗੁਰ ਚੇਰੇ ॥੪੬॥
ਗੁਰ ਨਾਨਕ ਅੰਗਦ ਕੀਰੀਤੀ,
ਤੀਸਰ ਗੁਰ ਸਭਿ ਧਾਰੀ।
ਜਾਗੈਂ ਡੇਢ ਪਹਰ ਨਿਸ ਰਹਿਤੀ,
ਕਰੈਂ ਕ੍ਰਿਯਾ ਤਨਿ ਸਾਰੀ।
ਧਯਾਨ ਧਰੈਂ ਨਿਜ ਬ੍ਰਹਮਾਤਮ ਕਾ,
ਲਾਇ ਸਮਾਧੀ ਨੀਕੇ।
ਪੁਨ ਉਪਦੇਸ਼ ਦਰਸ ਸੁਖ ਦੇਵੈਂ,
ਥਿਰ ਦਿਵਾਨ ਮੈ ਨੀਕੇ ॥੪੭॥
ਮੇਖ[1] ਹੁਤੀ ਇਕ ਗਡੀ ਭੀਤਿ ਮੈਂ[2], — [1]ਕਿੱਲੀ। [2]ਕੰਧ ਵਿੱਚ।
ਜਾ ਕੋ ਸਿਖ ਅਬਿ ਦਰਸੈਂ।
ਕਰੈਂ ਤਪੱਸਜਾ ਖਰੇ[1] ਰਹੈਂ ਫਰਿ[2], — [1]ਖੜ੍ਹੇ। [2]ਫੜ ਕੇ।
ਦਿਨ ਭਰ ਪਗ ਸਿਖ ਪਰਸੈਂ।
ਚਾਰ ਕੁੰਟ ਤੇ ਸੰਗਤ ਆਵੈ,
ਰਹੈ ਭੀਰ ਗੁਰਦ੍ਵਾਰੇ।
ਤੋਫੇ[1] ਜਿਨਸ[2] ਦਰਬ ਬਹੁ ਅਰਪੈਂ, — [1]ਸੁਗਾਤਾਂ। [2]ਅੰਨ।
ਜਾਇਂ ਪਾਇ ਫਲ ਚਾਰੇ ॥੪੮॥
ਪੁਨ ਮੁਕਾਨ ਬਨਵਾਨ ਹੇਤ,
ਮੰਗਵਾਨ ਚਹੀ ਗੁਰ ਲਕਰੀ।
ਸਾਵਨ ਮੱਲ ਭਾਤੀਜੇ ਨਿਜ ਕੋ,
ਦੈ ਨਿਜ ਬਰਕਤ ਤਕਰੀ।
ਦੈ ਰੁਮਾਲ ਇਕ ਆਪ ਨੇ ਕਰ ਕਾ[1], — [1]ਹੱਥ ਦਾ।
ਕਹਯੋ ਪਹਾਰ ਮਝਾਰੇ।
ਜਾਹੁ ਚਿਤਾਇ[1] ਲਯਾਵੋ ਲਕਰੀ, — [1](ਲੋਕਾਂ ਦੇ ਮਨਾਂ ਨੂੰ ਆਪਣੇ ਵੱਲ) ਖਿੱਚ ਕੇ। (ਅ) ਮੰਗ ਕੇ।
ਹਮ ਹੈਂ ਮੱਦਦਗਾਰੇ ॥੪੯॥
ਮਾਨ ਬਚਨ ਵਹਿ ਉੱਤ੍ਰ ਦਿਸਾ ਚਲਿ,
ਮੰਡੀ[1] ਮੈਂ ਜਬ ਵਰਯੋ[2]। — [1]ਸ਼ਹਿਰ ਦਾ ਨਾਮ। [2]ਵੜਿਆ।
ਚਤ੍ਰੈਲਨ[1] ਰਾਜਾ ਥਾ ਤਹਿਂ ਤਬਿ, — [1]ਨਾਮ।
ਪੁੱਤ੍ਰ ਤਾਹਿਂ ਕਾ ਮਰਯੋ।
ਸਾਵਣ ਜਾਇ ਨ੍ਰਿਪ ਕੋ ਭਾਖਿਓ,
ਜੇ ਸੁਤ ਤੁਮਰਾ ਜੀਵੈ।
ਸਿੱਖ ਗੁਰੂ ਕਾ ਇਸ ਕੋ ਕਰੀਓ,
ਹਮ ਮੁਖ ਮਾਂਗਯੋ ਲੀਵੈਂ[1] ॥੫੦॥ — [1]ਲਵਾਂਗੇ।
ਮਾਨ ਭੂਪ ਜਬਿ ਪਗ ਇਸ ਪਰਯੋ,
ਤਬਿ ਇਨ ਗੁਰੂ ਮਨੈ ਕੈ।
ਧੋਇ ਰੁਮਾਲ ਬਾਲ ਮੁਖ ਪਾਯੋ,

ਉਠਯੋ ਗੁਰੂ ਗੁਰੁ ਕੈ ਕੈ[1]।
ਮੇਘ ਬੂੰਦ ਕੇ ਪਰਸਤ ਹੀ ਜਿਮ,
ਦਾਦਰ[1] ਜੀਵਤ ਮੂਆ।
ਪਾਇ ਜਰੀ[1] ਜਿਮ ਲਛਮਨ ਜੀਓ,
ਸੁਧਾ ਪਾਇ[1] ਦਲ ਦੂਆ[2] ॥੫੧॥

ਤਜੇਂ ਵਹਿ ਜੀਵਯੋ ਰਾਜ ਕੁਇਰ[1] ਜਬਿ,
ਜਨ ਪਿਖਿ ਅਚਰਜ ਮਨਯੋ।
ਭੂਪਤਿ ਵਹਿ ਪਰਵਾਰ ਸਹਿਤ ਤਬਿ,
ਸਿੱਖ ਗੁਰੂ ਕਾ ਬਨਯੋ।
ਲਕਰੀ ਜੇਤੀ ਚਾਹੀ ਸਾਵਣ,
ਤੇਤੀ ਤੁਲ੍ਹੇ ਬਨੈ ਕੈ[1]।
ਪਾਇ ਬਜਾਸ ਗੁਰੁ ਤੀਸਰ ਕੇ ਢਿਗ,
ਪਹੁਚਾਈ ਮੁਦ ਹ੍ਵੈ ਕੈ ॥੫੨॥
ਲੈ ਕੁਟੰਬ ਨਿਜ ਸੰਗ ਪੁਨਾ ਨ੍ਰਿਪ,
ਗੁਰ ਦਰਸ਼ਨ ਹਿਤ ਆਯੋ।
ਗੁਰੂ ਕਹਯੋ ਰਾਣੀ ਜੋ ਆਵੈ,
ਪੜਦਾ ਨਾਹਿ ਕਰਾਯੋ।
ਮਾਨ ਬਚਨ ਨ੍ਰਿਪ ਸਹਿਤ ਰਾਣੀਆਂ,
ਦਰਸਯੋ ਗੁਰੁ ਕੋ ਆਈ।
ਚਰਨਾਂਮ੍ਰਿਤ ਲੈ ਮੋਦ ਮਾਨ ਮਨਿ,
ਧਨ ਬਹੁ ਭੇਟ ਚਢਾਈ ॥੫੩॥
ਰਾਣੀ ਦੁਲਹਨ[1] ਨਈ ਅਈ ਇਕ,
ਤਿਸ ਨਹਿ ਘੁੰਘਟ ਚਾਯੋ[1]।
ਯਹਿ ਪਗਲੀ ਕਯੋਂ ਆਈ ਹਮ ਢਿਗ,
ਸਹਜੇ ਗੁਰੂ ਅਲਾਯੋ।
ਇਤਨਾ ਸੁਨਤਿ ਭਈ ਵਹਿ ਝੱਲੀ,
ਧਸੀ ਝੱਲ[1] ਮੈਂ ਜਾਈ।
ਰਹੇ ਪੇਖ ਬਿਸਮਾਦ ਸਬੈ ਜਨ,
ਗੁਰਬਾਣੀ ਅਜ਼ਮਾਈ ॥੫੪॥
ਖੋਜ ਰਹਯੋ ਨ੍ਰਿਪ ਕਾਨਨ ਮੈਂ ਸੋ,
ਰਾਣੀ ਕਿਤੈ ਨ ਪਾਈ।
ਕੁਛ ਦਿਨ ਬਾਦ ਬਿਦਾ ਹ੍ਵੈ ਗੁਰ ਤੈ,
ਜਬਿ ਨ੍ਰਿਪ ਗਯੋ ਸਿਧਾਈ।
ਸੱਚਨ ਸੱਚ ਨਾਮ ਇਕ ਗੁਰਸਿਖ,
ਪ੍ਰੇਮੀ ਭਗਤ ਕਹਾਵਤਿ।
ਜੰਗਲ ਤੈ ਲੰਗਰ ਹਿਤ ਲਕਰੀ,

[1]ਕਰਕੇ।
[1]ਡੱਡੂ।
[1](ਸੰਜੀਵਨੀ) ਬੂਟੀ।
[1]ਅੰਮ੍ਰਿਤ (ਪਾ ਕੇ)। [2](ਰਾਮ ਚੰਦਰ ਸਮੇਤ) ਦੂਜਾ ਦਲ (ਜਿਉਂਦਾ ਹੋ ਗਿਆ)।
[1]ਰਾਜੇ ਦਾ ਪੁੱਤਰ।
[1]ਬੇੜੇ ਬਨ੍ਹਾ ਕੇ।
[1]ਲਾੜੀ।
[1]ਘੁੰਡ ਨਾ ਚੁੱਕਿਆ।
[1]ਜੰਗਲ।

ਲਜਾਵਤ ਸੇਵ ਕਮਾਵਤਿ ॥੫੫॥
ਤਿਸ ਕੋ ਮਿਲੀ ਨਾਰਿ ਵਹਿ ਇਕ ਦਿਨ,
ਜੰਗਲ ਮਾਂਹਿ ਅਚਾਨਕ।
ਕਿਲਕਿਲਾਇ ਕਰਿ[1] ਕਾਟਨ ਆਈ, [1]ਚੀਕਾਂ ਮਾਰਦੀ।
ਨਗਨ ਅੰਗ ਤਨ ਭਜਾਨਕ।
ਡਰ ਕਰਿ ਦੌਰ ਸਿੱਖ ਨੇ ਆ ਜਬਿ,
ਗੁਰ ਢਿਗ ਬਾਤ ਸੁਨਾਈ।
ਕਰੁਨਾ ਕਰਿ[1] ਗੁਰ ਦੈ ਨਿਜ ਪਨਹੀ[2], [1]ਕਿਰਪਾ ਕਰਕੇ। [2]ਜੁੱਤੀ।
ਯੌਂ ਤਿਹ ਬਯੋਂਤ ਬਨਾਈ ॥੫੬॥
ਜਬਿ ਵਹਿ ਫੇਰ ਕਭੀ ਮਿਲ ਹੈ ਤੁਹਿ,
ਪਨਹੀ ਤਿਹ ਸਿਰਿ ਲਾਈਓ।
ਤਬਿ ਵਹਿ ਹ੍ਵੈ ਹੈ ਸਜਾਨੀ ਲੱਜਤ[1], [1]ਸ਼ਰਮਿੰਦਾ।
ਅਪਨੇ ਸੰਗ ਲਿਆਈਓ।
ਜਬਿ ਵਹਿ ਸਿਖ ਗਯੋ ਪੁਨ ਬਨ ਮੈ,
ਨਾਰਿ ਵੈਸ ਹੀ ਆਈ।
ਪਨਹੀ ਲਾਇ ਸਜਾਨੀ ਕਰ ਕੈ,
ਚਾਦਰ ਤਿਸੈ ਉਢਾਈ[1] ॥੫੭॥ [1]ਉੱਤੇ ਪਾ ਦਿੱਤੀ।
ਲੈ ਆਯੋ ਸੰਗ ਗੁਰ ਢਿਗ ਵਹਿ ਪੁਨ,
ਕਹਯੋ ਗੁਰੂ ਸਮਦਰਸੀ[1]। [1](ਸਾਰਿਆਂ ਨੂੰ) ਇੱਕੋ ਜਿਹਾ ਵੇਖਣ ਵਾਲੇ।
ਅਬਿ ਯਹਿ ਨਾਰਿ ਤੁਮਾਰ ਭਈ,
ਕਯੋਂ? ਨਗਨ ਅੰਗ ਤੁਮ ਦਰਸੀ।
ਅਰ ਯਹਿ ਪਨਹੀ ਭੀ ਤੁਹਿ ਬਖਸ਼ੀ,
ਲੈ ਜਾਵੋ ਨਿਜ ਧਾਮੂੰ।
ਅਪਨੇ ਕਰ ਸੋਂ ਜਾਂਹਿ ਛੁਹੈ ਹੈਂ,
ਨਸ ਹੈ ਪਗਲ ਤਮਾਮੂੰ[1]। [1]ਸਾਰਾ ਪਾਗਲਪਨ।
ਤਬਿ ਵਹਿ ਸਿਖ ਪਾਇ ਬਰ ਗੁਰ ਤੈ,
ਲੈ ਪਨਹੀ ਅਰ ਨਾਰੀ।
ਲੰਮੇ ਦੇਸ ਗਾਮ ਸ਼ੇਖੂਪੁਰ,
ਆਯੋ ਧਾਮ ਮਝਾਰੀ।
ਕਰਤ ਗੁਜ਼ਾਰਾ ਰਹਯੋ ਤੈਸ ਹੀ,
ਜੈਸ ਗੁਰੂ ਬਰ ਦੀਨੋ।
ਹੈ ਅਬ ਲੌਂ ਤਿਸ ਕੀ ਸੰਤਤਿ ਢਿਗ[1] [1]ਉਲਾਦ ਕੋਲ।
ਗੁਰ ਪਨਹੀ ਸੋ ਚੀਨੋ ॥੫੯॥
ਪੁਨ ਇਕ ਰੰਡੀ ਖਤ੍ਰਾਨੀ ਕਾ,
ਸੁਤ ਨਗਰੀ ਮੈ ਮਰਯੋ।
ਸੁਨਿ ਤਿਹ ਕਰਨਾ ਰਸ[1] ਕਰੁਨਾਕਰ[2], [1]ਕੀਰਨੇ। [2]ਕਿਰਪਾ ਦੀ ਖਾਣ (ਸਤਿਗੁਰਾਂ ਨੇ)।

ਨਿਜ ਉਰਿ ਕਰਨਾ ਭਰਯੋ[1]। — [1]ਤਰਸ ਆਇਆ।
ਕਰੀ ਬੇਨਤੀ ਪ੍ਰਭੂ ਅਗਾਰੀ,
ਜਬਿ ਲੌ ਮੈਂ ਧਰ ਮਾਹੂੰ[1]। — [1]ਮੈਂ ਧਰਤੀ ਵਿੱਚ ਹਾਂ ਭਾਵ ਮੇਰੇ ਸ਼ਰੀਰ ਦੇ ਹੁੰਦਿਆਂ।
ਤਬਿ ਲੌ ਮਾਤ ਪਿਤਾ ਕੇ ਆਗੇ,
ਮਰੇ ਨ ਪੁੱਤ੍ਰ ਕਾਹੂੰ ॥੬੦॥
ਪਰੀ ਕਬੂਲ ਬੇਨਤੀ ਗੁਰ ਕੀ,
ਪ੍ਰਮੇਸ੍ਵਰ ਨੈ ਮਾਨੀ।
ਤਬਿ ਤੇ ਗੋਇੰਦਵਾਲ ਮਝਾਰੇ,
ਅਬਿ ਲੌ ਬਿਦਿਤ ਕਹਾਨੀ।
ਰਾਮ ਚੰਦ ਕੇ ਵਕਤ ਔਧ ਮੈ[1], — [1]ਅਜੁਧਿਆ ਵਿੱਚ।
ਜਿਹ ਬਿਧਿ ਰੀਤੀ ਹੋਈ।
ਬਰਸ ਦੁ ਬਿੰਸਤ[1] ਦੰਪਤਿ ਸਨਮੁਖ[2], — [1]ਬਾਈ ਸਾਲ। [2]ਇਸਤ੍ਰੀ ਪਤੀ (ਭਾਵ ਮਾਤਾ ਪਿਤਾ) ਦੇ ਸਾਹਮਣੇ।
ਮਰਯੋ ਨ ਸੁਤ ਕਿਹ ਕੋਈ ॥੬੧॥
ਰੋਗੀ ਸੋਗੀ ਦੁਖੀ ਬਜੋਗੀ,
ਜੋ ਗੁਰ ਸਨਮੁਖ ਆਵੈਂ।
ਚਰਨਾਂਮ੍ਰਿਤ ਭੋਜਨ ਲੰਗਰ ਤੈ,
ਛਕਿ ਬਾਂਛਿਤ ਫਲ ਪਾਵੈਂ ॥੬੨॥
ਦੋਹਰਾ:
ਰਹਿਤ ਭੀਰ ਹਰ ਵਕਤ ਜਬਿ,
ਸਿੱਖਨ ਕੀ ਗੁਰ ਪਾਸ।
ਪੁਨਾ ਚੁਵਾਰੇ ਮੈਂ ਥਿਰੈਂ,
ਹ੍ਵੈ ਇਕੰਤ ਸੁਖਰਾਸਿ ॥੬੩॥
ਚੌਪਈ:
ਬੱਲੂ ਨਾਮ ਇਕ ਸੇਵਕ ਪਾਸੈਂ।
ਰਹੈ ਸਦਾ ਸੇਵੈ ਗੁਰ ਖਾਸੈਂ।
ਸਾਤ ਦਿਵਸ ਬਾਹਰ ਨਹਿ ਅਏ।
ਬਿਨ ਦਰਸ਼ਨ ਬਜਾਕੁਲ ਸਿਖ ਭਏ ॥੬੪॥
ਅਸਟਮ[1] ਦਿਨ ਸਬਿਹਨਿ ਮਿਲਿ ਜਾਈ। — [1]ਅਠਵੇਂ।
ਬੱਲੂ ਤੈ ਤਬਿ ਅਰਜ਼ ਕਰਾਈ।
ਜੋ ਮਨਜ਼ੂਰ ਗੁਰੂ ਫੁਰਮੈ ਕੈ[1]। — [1]ਗੁਰਾਂ ਨੇ ਪ੍ਰਵਾਣ ਕਰਕੇ।
ਬੈਠ ਸਿੰਘਾਸਨ ਦਰਸਨ ਦੈ ਕੈ ॥੬੫॥
ਕਰਯੋ ਨਿਹਾਲ ਸਿਖਨ ਕੌ ਨੀਕੈ।
ਨਾਨਕ ਰੂਪ ਲਖਾਯੋ[1] ਠੀਕੈ। — [1]ਜਣਾਇਆ।
ਜਯੋਂ ਬਰੂਪੀਆ ਰੂਪ ਬਟਾਵੈ।
ਭਾਂਤਿ ਭਾਂਤਿ ਕੀ ਬਾਤ ਸੁਨਾਵੈ ॥੬੬॥
ਬੁਧਿ ਜਨ ਯਾ ਢਿਗ ਵਰਤੀ[1] ਜਾਨੈ। — [1]ਕੋਲ ਰਹਿਣ ਵਾਲੇ।
ਦੂਸਰ ਰੂਪ ਮਜੂਦਹਿ ਮਾਨੈ[1]। — [1]ਦੂਜੇ (ਆਮ ਲੋਕ) ਵਰਤਮਾਨ ਰੂਪ ਨੂੰ ਹੀ ਮੰਨਦੇ ਹਨ।

ਤਜੋਂ ਗੁਰ ਇਛਜਾ ਸਿਖਨ ਅਨੁਸਾਰੀ।
ਰੂਪ ਦਿਖਾਵਤ ਅਨਿਕ ਪ੍ਰਕਾਰੀ ॥੬੭॥
ਚਕ੍ਰਵਾਕ[1] ਰਵਿ ਸਸਹਿ ਚਕੋਰੂ। — [1]ਚਕਵੇ ਦੀ।
ਪਤੀਬ੍ਰਤਾ ਪਤਿ ਮੇਘਨਿ ਮੋਰੂ।
ਕਰਤ ਪ੍ਰੇਮ ਤਜੋਂ ਗੁਰ ਸਿਖ ਗੁਰ ਮੈਂ।
ਬ੍ਰਹਮ ਪਿਖੈਂ ਧਰਿ ਸ਼ਰਧਾ ਉਰ ਮੈਂ ॥੬੮॥
ਪ੍ਰਾਤ ਨ੍ਹਾਇ ਗੁਰੁ ਧਜਾਨ ਧਰਾਵੈਂ।
ਟੀਕਾ ਚੰਦਨ ਊਰਧ[1] ਲਾਵੈਂ। — [1]ਉਪਰ ਨੂੰ।
ਖਫਨੀ ਚੋਲਾ ਸੇਲੀ ਮਾਲਾ।
ਪਹਿਨ ਸਿੰਘਾਸਨ ਥਿਰੈਂ ਕ੍ਰਿਪਾਲਾ ॥੬੯॥
ਦਰਸ਼ਨ ਦੈ ਉਪਦੇਸ਼ ਦਿਢਾਈਂ।
ਕਰੈਂ ਨਿਹਾਲ ਸਿਖ ਗਨ ਤਾਈਂ।
ਲੰਗਰ ਮੈਂ ਪੰਕਤਿ ਲਗਵੈ ਕੈ।
ਆਪ ਓਘਰਾ[1] ਛਕੈਂ ਮੰਗੈ ਕੈ ॥੭੦॥ — [1]ਬਾਥੂ ਜਿਹਾ ਇਕ ਜੰਗਲੀ ਅੰਨ। (ਅ) ਦਲੀਆ।
ਔਰ ਸਬਿਨ ਕੋ ਬਿਬਿਧ ਪ੍ਰਕਾਰੇ[1]। — [1]ਤਰ੍ਹਾਂ ਤਰ੍ਹਾਂ ਦੇ।
ਭੋਜਨ ਛਕਵਾਵੈਂ ਇਕ ਸਾਰੇ।
ਸੁਨੈਂ ਕਥਾ ਦਿਨ ਢਰੈ ਬਿਸਾਲੂ।
ਪੰਡਿਤ ਇਕ ਕੇਸੋ ਗੋਪਾਲੂ ॥੭੧॥
ਨਿਗਮਾਗਮ ਪੌਰਾਨਨ ਕੇਰੀ।
ਕਥਾ ਸੁਨਾਵੈ ਨਿਤ ਪ੍ਰਤਿ ਟੇਰੀ[1]। — [1]ਕਹਿ ਕੇ।
ਇਨੀ ਦਿਨੋ ਗੁਰ ਕੇ ਸੁਤ ਦਾਤੂ।
ਮਤਸਰ[1] ਧਰਿ ਉਰਿ ਬਹੁ ਬਖਜਾਤੂ ॥੭੨॥ — [1]ਈਰਖਾ।
ਨਿਜ ਪਿਤ ਕੀ ਗਾਦੀ ਨਿਜ ਹੱਕ।
ਸਮਝ, ਆਇ ਗੁਰ ਪਾਸ ਨਿਸ਼ੱਕ।
ਜਜੋਂ ਭ੍ਰਿਗੁ[1] ਲਾਤ ਬਿਸ਼ਨ ਕੇ ਮਾਰੀ। — [1]ਬ੍ਰਹਮਾ ਦੇ ਪੁੱਤਰ।
ਤਜੋਂ ਦਾਤੂ ਗੁਰੁ ਕੇ ਪਰਹਾਰੀ[1] ॥੭੩॥ — [1]ਮਾਰੀ।
ਸਤਿਗੁਰੁ ਚਰਨ ਤਾਂਹਿ ਕਾ ਫਰਾ।
ਨਿਜ ਗੁਰੁ ਸੁਤ ਲਖਿ ਕੋਪ ਨ ਕਰਾ।
ਪਿਖਿ ਸਿੱਖਨ ਯਹਿ ਹਰਕਤ ਮਾੜੀ।
ਚਹਜੋ ਪਕੜਨਾ ਅਖੀਆਂ ਤਾੜੀ[1] ॥੭੪॥ — [1]ਅੱਖਾਂ ਤਾੜੀਆਂ ਭਾਵ ਗੁੱਸੇ ਹੋਏ।
ਗੁਰੂ ਅਸ਼ਾਰੇ ਦੈ ਸੁ ਨਿਵਾਰੇ[1]। — [1]ਇਸ਼ਾਰੇ ਕਰ ਕੇ ਹਟਾਏ।
ਦਾਤੂ ਕੋ ਦਿਯ ਦਰਬ ਅਪਾਰੇ।
ਦਾਤੂ ਕਭੀ ਕਭੀ ਯੌਂ ਜਾਵੈ।
ਕਰਿ ਕਲੇਸ਼ ਪੁਨ ਦਰਬ ਲਿਆਵੈ ॥੭੫॥

ਦੋਹਰਾ:
ਪਿਖਿ ਕਲੇਸ਼ ਹਰ ਰੋਜ ਕਾ,
ਇਕ ਦਿਨ ਹੋਇ ਉਦਾਸ।

ਕਰੀ ਖਬਰ ਨਹਿ ਕਿਸੀ ਕੋ,
ਚਲ ਕਰਿ ਨਿਸ ਕੋ ਖਾਸ ॥੭੬॥
ਚੌਪਈ:
ਗਊ ਚਰਾਵਨ ਵਾਰਨ ਕੇਰਾ।
ਕੋਠਾ ਇਕ ਜੰਗਲ ਮੈਂ ਹੇਰਾ।
ਬਾਸਰ ਗ੍ਰਾਮ ਨਿਕਟਿ ਮਧ ਜੰਗਲ।
ਬੈਠ ਤਾਂਹਿ ਮਧ ਮੂਰਤਿ ਮੰਗਲ ॥੭੭॥
ਚਰਵਾਰਨ ਤੈ[1] ਦਰ[2] ਚੁਨਵਾਯੋ।
ਊਪਰ ਤਿਸ ਕੈ ਯੌਂ ਲਿਖਵਾਯੋ।
ਖੋਲੈ ਯਹਿ ਦਰਵਾਜਾ ਜੋਈ।
ਨਹਿ ਗਤਿ ਉਭੈ ਲੋਕ ਤਿਹ ਹੋਈ ॥੭੮॥
ਲਾਇ ਸਮਾਧਿ ਤਹਾਂ ਗੁਰੁ ਥਿਰੇ।
ਇਤ ਉਤ ਖੋਜ ਸਿੱਖ ਬਹੁ ਫਿਰੇ।
ਪਤਾ ਨ ਲਗਯੋ ਕਿਤੈ ਗੁਰੁ ਕੇਰਾ।
ਬਯਾਕੁਲ ਹੋਏ ਸਿੱਖ ਬਧੇਰਾ ॥੭੯॥
ਦੇਵਹਿਂ ਦਾਤੂ ਕੌ ਬਹੁ ਗਾਰੀ।
ਕਹੈਂ ਗਏ ਕਿਤ ਗੁਰੂ ਪਧਾਰੀ।
ਬਾਬੇ ਬੁੱਢੇ ਪੁਨਾ ਬਿਚਾਰੀ।
ਜਿਸ ਪਰ ਗੁਰੁ ਕਰਤੇ ਅਸਵਾਰੀ ॥੮੦॥
ਸੋ ਘੋੜੀ ਬੁੱਢੇ ਛੁਡਵਾਈ।
ਪੀਛੇ ਚਲੇ ਸਿੱਖ ਸਮੁਦਾਈ।
ਮਨਿ ਬਿਨ ਫਨੀ[1] ਮੀਨ ਜਲ ਬਿਨ ਜਯੋਂ।
ਗੁਰੁ ਦਰਸ਼ਨ ਬਿਨ ਬਯਾਕੁਲ ਸਿੱਖ ਤਯੋਂ ॥੮੧॥
ਬੜਵਾ[1] ਆਇ ਖਰੀ[2] ਤਹਿਂ ਹੋਈ।
ਜਹਿਂ ਬੈਠੇ ਥੇ ਪਤਿ ਤ੍ਰੈ ਲੋਈ[1]।
ਦਰਵਾਜੇ ਪਰ ਲਿਖਾ ਨਿਹਾਰਾ।
ਚਰਵਾਲਨ ਸਬਿ ਹਾਲ ਉਚਾਰਾ ॥੮੨॥
ਦੁਤੀ ਤਰਫ ਤੇ ਦਰ ਖੁਲਵਾਯੋ।
ਬਾਬੇ ਬੁਢੇ ਦਰਸ਼ਨ ਪਾਯੋ।
ਸਿੱਖ ਨਿਹਾਲ ਭਏ ਗੁਰ ਦਰਸੇ।
ਸੁਸਕ[1] ਖੇਤ ਜਿਮ ਬਾਰਸ਼ ਬਰਸੇ ॥੮੩॥
ਜਬਿ ਸਮਾਧਿ ਗੁਰੁ ਕੀ ਛੁਡਵਾਈ।
ਖਿਰੇ ਕਵਲ ਸਿੱਖ ਰਵਿ ਗੁਰ ਪਾਈ।
ਗੋਇੰਦਵਾਲ ਪੁਨਾ ਗੁਰੁ ਅਏ।
ਨਿਜ ਸਿੱਖਨ ਕੇ ਭਵ ਦੁਖ ਹਏ[1] ॥੮੪॥
ਉਤ ਦਾਤੂ ਅਤਿ ਹੀ ਦੁਖੁ ਜੋਵੈ[1]।
ਲਾਤ ਵੀਚ ਬਹੁ ਪੀਰਾ ਹੋਵੈ।

[1]ਚਰਵਾਹਿਆਂ ਤੋਂ। [2]ਦਰਵਾਜ਼ਾ, ਬੂਹਾ।

[1]ਮਣੀ ਤੋਂ ਬਿਨਾਂ ਸੱਪ।

[1]ਘੋੜੀ। [2]ਖੜ੍ਹੀ।

[1]ਤਿੰਨਾਂ ਲੋਕਾਂ ਦੇ ਮਾਲਕ (ਸਤਿਗੁਰੂ)।

[1]ਸੁੱਕਾ।

[1]ਸੰਸਾਰਕ ਦੁੱਖ ਮੇਟ ਦਿੱਤੇ।

[1]ਦੇਖਦਾ ਹੈ ਭਾਵ ਦੁਖੀ ਹੋ ਰਿਹਾ।

ਆਇ ਸਮੀਪ ਨਹੀਂ ਬਖਸ਼ਾਵੈ।
ਲੱਜਤ ਭਯੋ ਨ ਮੁਖ ਦਿਖਲਾਵੈ ॥੮੫॥
ਜਾਨੀ ਜਾਨ ਗੁਰੂ ਦਿਲ ਜਾਨੀ।
ਹਰਖ ਸ਼ੋਕ ਬਿਨੁ ਬ੍ਰਹਮ ਗਿਆਨੀ।
ਲੋਗ ਪ੍ਰੇਰਯੋ ਦਾਤੂ ਆਯੋ।
ਨਿਜ ਗੁਨਾਹ ਬਖਸ਼ਾਵਨ ਚਾਹਯੋ ॥੮੬॥
ਗੁਰੂ ਪ੍ਰਸਾਦ ਦਯੋ ਨਿਜ ਕਰ ਤੈ[1]। [1]ਆਪਣੇ ਹੱਥੋਂ।
ਪੀੜਾ ਭਈ ਨਸ਼ਟ ਸਬਿ ਜਰ ਤੈ[1] ॥੮੭॥ [1]ਜੜ੍ਹ ਤੋਂ।

ਦੋਹਰਾ:
ਇਸੀ ਸਮੇਂ ਇਕ ਭਗਤਿ ਹਰਿ,
ਆਯੋ ਗੁਰੁ ਕੇ ਤੀਰ।
ਜੁਲਕਾ[1] ਖਤ੍ਰੀ ਡੱਲੇ ਕਾ, [1]ਗੋਤ।
ਪਾਰੋ ਨਾਮ ਸਧੀਰ ॥੮੮॥

ਚੌਪਈ:
ਆਤਮ ਗਿਆਨ ਹੇਤ ਤਿਨ ਤਬਿ ਹੀ।
ਬਿਨਤੀ ਕਰੀ ਗੁਰੂ ਢਿਗ ਜਬਿ ਹੀ।
ਸਤਿਗੁਰੁ ਸਤੁ ਉਪਦੇਸ ਦਿਢਾਵਾ।
ਪੂਰਨ ਗਜਾਨ ਰਿਦੈ ਹ੍ਵੈ ਆਵਾ ॥੮੯॥
ਜੋਗ ਵਿਰਾਗ ਗਜਾਨ ਬਿਗਜਾਨਾ[1]। [1]ਪਰਤੱਖ ਗਿਆਨ।
ਗੁਰੁ ਤੈ ਲੈ ਮੁਦ ਭਯੋ ਮਹਾਨਾ।
ਰਿਧਿ ਸਿਧਿ ਗੁਰੁ ਬਖਸ਼ਿ ਅਪਾਰਾ।
ਪਰਮ ਹੰਸ ਤਿਹ ਨਾਮ ਉਚਾਰਾ ॥੯੦॥
ਅਯੋ ਧਾਂਮ ਪੁਨ ਗਾਮ ਸੁ ਅਪਨੇ।
ਲਾਏ ਜਨ ਬਹੁ ਭਗਤਿ ਹਰਿ ਜਪਨੇ।
ਧਰਮ ਕਿਰਤ ਕਰਿ ਛਕੈ ਛਕਾਵੈ।
ਰਹੈ ਅਲੇਪ ਕਮਲ ਜਯੋਂ ਭਾਵੈ[1] ॥੯੧॥ [1]ਭਾਣੇ ਵਿੱਚ।
ਕਬਿ ਹੀ ਘਰ ਕਬਿ ਹੀ ਗੁਰ ਪਾਸੂ।
ਰਹੇ ਮਗਨ ਮਧ ਬ੍ਰਹਮ ਅਭਿਜਾਸੂ।
ਇਕ ਦਿਨ ਗੁਰੁ ਦਿਸ ਚਲਿਓ ਜਾਈ।
ਰਤਿ ਬਿਹੰਗ[1] ਪਗ ਧਰਨਿ ਟਿਕਾਈ ॥੯੨॥ [1]ਪ੍ਰੀਤੀ ਪੰਛੀਆਂ ਵਾਲੀ ਹੈ।
ਮਗ ਮੈ ਮਿਲਾ ਨਵਾਬ ਬਿਸੇਸੂ[1]। [1]ਵੱਡਾ।
ਅਬਦੁੱਲਾ ਖਾਂ ਹਾਕਮ ਦੇਸੂ।
ਕਰਾਮਾਤ ਪਿਖਿ ਅਚਰਜ ਭਯੋ।
ਹਾਥ ਜੋਰਿ ਇਨ ਕੇ ਪਗ ਪਯੋ ॥੯੩॥
ਬੁਝਯੋ ਕਿਆ ਹੈ ਨਾਮੁ ਤੁਮਾਰੋ।
ਕਰੋ ਮੁਰੀਦ ਮੋਹਿ ਦੁਖ ਹਾਰੋ।
ਪਾਰੋ ਕਹਾ ਨਾਮ ਮਮ ਪਾਰੋ।

ਨਿਜ ਗੁਰ ਦਰਸ਼ਨ ਹੇਤ ਸਿਧਾਰੋਂ ॥ ੯੪ ॥
ਕਹਜੋ ਨਵਾਬ ਪੀਰ ਜੋ ਥਾਰੋ।
ਧੰਨਜਤਾ ਜੋਗ ਮੋਹਿ ਦਰਸਾਰੋ।
ਪਾਰੋ ਕਹਾ ਸੰਗ ਜੋ ਸੈਨਾ।
ਅਪਰ ਬਿਭੂਤਿ ਤਜੋ ਸਬਿ ਐਨਾ ॥ ੯੫ ॥
ਤਬਿ ਤੁਮ ਹਮਰੇ ਸੰਗ ਸਿਧਾਰੋ।
ਗੁਰਹਿੰ ਦਰਸ ਪੈਹੋ ਫਲ ਚਾਰੋ।
ਤਾਜ ਸਮਾਜ[1] ਜੋ ਤਾਹਿ ਸੰਗਾਈ। — [1]ਮੁਕਟ ਤੇ ਹੋਰ ਸਾਮਾਨ।
ਆਯੋ ਗੁਰੁ ਢਿਗ ਭੇਟ ਚਢਾਈ ॥ ੯੬ ॥
ਕਿਤਿਕ ਦਿਵਸ ਕਰਿ ਸੰਗਤਿ ਸੇਵਾ।
ਪਾਯੋ ਬ੍ਰਹਮ ਗਜਾਨ ਸੁਚ ਮੇਵਾ।
ਪਾਰਸ ਪੂਰਨ ਗੁਰੁ ਉਪਦੇਸੂ।
ਛੁਹਤ ਮਨੂਰ ਸੁਵਰਨ ਭੌ ਵੇਸੂ[1] ॥ ੯੭ ॥ — [1]ਸ੍ਰੇਸ਼ਟ ਸੋਨਾ ਹੋ ਗਿਆ।
ਬਿਦਾ ਹੋਇ ਪਾਰੋ ਸੰਗ ਗਯੋ।
ਸਿਦਕੀ ਸਿੱਖ ਗੁਰੂ ਕਾ ਭਯੋ ॥ ੯੮ ॥

ਦੋਹਰਾ:

ਪ੍ਰੇਮੀ ਪਾਰੋ ਕਾ ਹੁਤੋ,
ਲਾਲੂ ਖਤ੍ਰੀ ਔਰ।
ਡੱਲੇ ਵਾਸੀ ਭਗਤ ਹਰਿ,
ਸੁਨੈ ਗੁਰੂ ਜਸ ਗੌਰ[1] ॥ ੯੯ ॥ — [1]ਬਹੁਤਾ, (ਅ) ਧਿਆਨ ਨਾਲ।
ਇਕ ਦਿਨ ਪਾਰੋ ਸੰਗ ਵਹਿ,
ਆਯੋ ਸਤਿਗੁਰੁ ਪਾਸ।
ਸ਼ਰਧਾ ਸਹਿ ਧਰਿ ਭੇਟ 'ਕਰਿ,
ਬੰਦਨ ਪਗ ਸੁਖਰਾਸਿ ॥ ੧੦੦ ॥
ਦਰਸ਼ਨ ਸਸਿ ਗੁਰੁ ਰਵ ਸੁਧਾ,
ਚਖੁ ਸ੍ਰੁਤ ਪੁਟ ਕਰਿ ਪਾਂਨ[1]। — [1]ਚੰਦ੍ਰਮਾ ਰੂਪ ਸਤਿਗੁਰਾਂ ਦੇ ਨੇਤ੍ਰਾਂ ਨਾਲ ਦਰਸ਼ਨ ਕੀਤੇ ਤੇ ਬਾਣੀ ਰੂਪ ਅੰਮ੍ਰਿਤ ਨੂੰ ਕੰਨਾਂ ਦੇ ਡੋਨਿਆਂ ਨਾਲ ਪੀਕੇ।
ਤਜਿ ਸਮੱਸਤ[1] ਜਗ ਮਸਤ ਹ੍ਵੈ, — [1]ਸਾਰਾ।
ਬਸਤ[1] ਗਹੀ ਗੁਰੁ ਗਜਾਨ ॥ ੧੦੧ ॥ — [1]ਵਸਤੂ, ਸ਼ੈ।

ਚੌਪਈ:

ਇਕ ਦਿਨ ਸਹਜ ਸੁਭਾਇ ਕ੍ਰਿਪਾਲੂ।
ਕਹਜੋ ਸੁਰੰਗ ਚਲੂਲਜੋ ਲਾਲੂ[1]। — [1]ਲਾਲੂ ਨੂੰ (ਨਾਮ ਦਾ) ਗੂਹੜਾਰੰਗ ਚੜ੍ਹਿਆ ਹੈ।
ਪੁਨ ਨਿਜ ਕਰ[1] ਲਾਲੂ ਕੇ ਭਾਲੂ[2]। — [1]ਹੱਥ। [2]ਮੱਥੇ 'ਤੇ।
ਧਾਰਿ ਕ੍ਰਿਪਾਲੂ ਕੀਨ ਨਿਹਾਲੂ ॥ ੧੦੨ ॥
ਸੰਗਤ ਬਖਸੀ ਗੁਪਤ[1] ਬਿਸਾਲੂ। — [1]ਭੂਤਾਂ ਪ੍ਰੇਤਾਂ ਦੀ।
ਸਤਿਗੁਰ ਨਦਰੀ ਨਦਰ ਨਿਹਾਲੂ।
ਜੋ ਚਹਿ ਤਿਨ ਤੇ ਕਾਮ ਕਰਾਵੈ।

ਦੂਰੁ ਦੂਰ ਤੇ ਜਿਨਸ[1] ਮੰਗਾਵੈ ॥੧੦੩॥ — [1]ਅੰਨ।
ਭੂਤ ਪ੍ਰੇਤ ਲਾਗਜੋ ਜਿਹ ਰਹੈ।
ਜਾਵੈ ਤਜਿ ਲਾਲੂ ਜਬ ਕਹੈ।
ਲਾਲੂ ਪ੍ਰਗਟਿਓ ਪੀਰ ਅਪਾਰੇ।
ਨਿਸ ਦਿਨ ਰਹੈ ਭੀਰ ਬਹੁ ਦ੍ਵਾਰੇ ॥੧੦੪॥
ਹੁਤੋ ਪ੍ਰੇਮੀ ਲਾਲੂ ਕੇਰਾ।
ਇਕ ਪਠਾਨ ਤਾਜਰ[1] ਬਾਡੇਰਾ। — [1]ਵਪਾਰੀ।
ਸੋ ਨਿਤ ਦੇਸ ਬਿਦੇਸੈਂ ਜਾਵੈ।
ਭਰਿ ਜਹਾਜ ਬੇਚੇ ਲੈ ਆਵੈ ॥੧੦੫॥
ਇਕ ਦਿਨ ਕੁਦਰਤਿ ਪਾਇ ਇਲਾਹੀ।
ਅਯੋ ਤੁਫਾਨ ਸਮੁੰਦ੍ਰ ਮਾਹੀਂ।
ਫੂਟ ਜਹਾਜ ਤਾਂਹਿ ਕਾ ਗਯੋ।
ਸੋ ਕਿਤ ਬਹਤਾ[1] ਤੀਰ[2] ਲਗਯੋ ॥੧੦੬॥ — [1]ਰੁੜ੍ਹਦਾ। [2]ਕਿਨਾਰੇ।
ਦੇਖਯੋ ਤਿਹ ਠਾਂ ਨਗਰ ਵਸੰਦਾ।
ਗਯੋ ਤਾਂਹਿ ਢਿਗ ਜਬਿ ਵਹਿ ਬੰਦਾ।
ਕਿਸਮ ਜਨਾਤ ਗੁਪਤ ਬਹੁ ਭਾਂਤੈ[1]। — [1]ਬਹੁਤ ਤਰ੍ਹਾਂ ਦੀਆਂ ਗੁਪਤ ਭੂਤਾਂ ਦੀਆਂ ਕਿਸਮਾਂ।
ਬਸਤਿ ਹੁਤੀ ਤਿਸ ਠੌਰ ਬਖਯਾਤੈਂ ॥੧੦੭॥
ਉਨੈ ਬੂਝਯੋ ਇਸ ਕੋ ਜਬੈ।
ਇਨ ਹਵਾਲ ਨਿਜ ਭਾਖਯੋ ਸਬੈ।
ਤਬਿ ਹੀ ਗੁਪਤਨਿ ਖਾਤਰ[1] ਕੀਨੀ। — [1]ਸੇਵਾ।
ਮਨ ਭਾਵਤ ਦੌਲਤ ਤਿਹ ਦੀਨੀ ॥੧੦੮॥
ਦੋਇ ਲਾਲ ਲਾਲੂ ਹਿਤ ਦਏ।
ਆਂਖ ਮੁੰਦਾਇ ਪੁਚਾਵਤ ਭਏ।
ਜਬਿ ਪਠਾਨ ਨਿਜ ਨੈਨ ਉਘਾਰੇ[1]। — [1]ਨੇਤ੍ਰ ਖੋਲ੍ਹੇ।
ਪਹੁੰਚਯੋ ਪੇਖਾ ਧਾਂਮ ਮਝਾਰੇ ॥੧੦੯॥
ਲਾਲ ਭੇਟ ਲਾਲੂ ਕੀ ਕਰੇ।
ਹਾਲ ਸੁਨਾਯੋ ਨਿਜ ਸਬਿ ਭਰੇ[1]। — [1]ਭਲੀ ਤਰ੍ਹਾਂ।
ਲਾਲੂ ਲਾਲ ਲੀਏ ਕਰ ਦੋਈ।
ਆਇ ਧਰੇ ਗੁਰੁ ਆਗੇ ਸੋਈ ॥੧੧੦॥
ਕਹਯੋ ਗੁਰੂ ਇਨ ਕੋ ਨਦਿ ਨਾਖੋ[1]। — [1]ਨਦੀ 'ਚ ਸੁੱਟ ਦਿਉ।
ਰਾਮਰਤਨ ਹਿਰਦੇ ਮੈਂ ਰਾਖੋ।
ਲਾਲੋ ਮਾਨ ਬਚਨ ਗੁਰੁ ਕੇਰੇ।
ਲਾਲ ਜਾਇ ਬਜਾਸਾ ਮੈ ਗੇਰੇ ॥੧੧੧॥
ਦੋਹਰਾ:
ਧੰਨਜ ਗੁਰੂ ਅਰ ਸਿੱਖ ਧੰਨਜ,
ਮਹਿਮਾ ਕਹੀ ਨ ਜਾਇ।
ਸਾਰਦ[1] ਨਾਰਦ ਸੇਸ[2] ਬਿਧਿ[3], — [1]ਸਰਸੁਤੀ। [2]ਸ਼ੇਸ਼ ਨਾਗ। [3]ਬ੍ਰਹਮਾ।

ਕਹੈਂ ਤੁ ਪਾਰ ਨ ਪਾਇ ॥ ੧੧੨ ॥
ਐਸੇ ਐਸੇ ਅਨਿਕ ਸਿੱਖ,
ਆਵਹਿਂ ਬਹੁ ਗੁਰੁ ਪਾਸ।
ਲਖਿ[1] ਅਪਾਰ ਗਾਥਾ ਤਿਨੈ,
ਯਹਿ ਇਤਿ ਭਯੋ ਨਿਵਾਸ[1] ॥ ੧੧੩ ॥

[1]ਜਾਣ ਕੇ।

[1]ਇਹ ਅਧਿਆਇ ਸਮਾਪਤ ਹੋ ਗਿਆ ਹੈ।

ਇਤਿ ਸ਼੍ਰੀ ਗੁਰੁ ਪੰਥ ਪ੍ਰਕਾਸ਼ ਗ੍ਰੰਥੇ ਪੂਰਬਾਰਧੇ ਗਜ਼ਾਨ ਸਿੰਘ ਵਿਰਚਿਤੇ 'ਅਮਰ ਦਾਸ ਗੁਰੂ ਕੀ ਗਾਥਾ ਬਰਨਨੰ' ਨਾਮ ਪੰਦ੍ਰਸਮੋ ਬਿਸ੍ਰਾਮ ॥ ੧੫ ॥

## ੧੬. {ਸ੍ਰੀ ਗੁਰੂ ਅਮਰ ਦਾਸ ਜੀ ਦਾ ਜੋਤੀ ਜੋਤ ਸਮਾਉਣਾ}

ਦੋਹਰਾ:

ਸ੍ਰੀ ਗੁਰੁ ਚਰਨਨ ਸ਼ਰਨ ਹਰ,
ਜਰਨ ਮਰਨ ਦੁਖ ਫੰਦ[1]।

[1]ਸ੍ਰੀ ਗੁਰੂ ਜੀ ਦੇ ਚਰਨਾਂ ਦੀ ਸ਼ਰਨ ਬੁਢੇਪੇ ਤੇ ਮੌਤ ਦੇ ਦੁੱਖਾਂ ਦੇ ਫਾਹਿਆਂ ਨੂੰ {ਹਰ} ਮੇਟਣ ਵਾਲੀ ਹੈ।

ਜਯੋਂ ਆਰਸ ਵਤ ਕੋ ਕਟੈ,
ਪਾਰਸ ਦਾਰਦ ਦੁੰਦ[1] ॥ ੧ ॥

[1]ਜਿਵੇਂ ਗਿਆਨ (ਅਗਿਆਨ ਦੇ) ਦੁੱਖ ਨੂੰ ਅਤੇ ਪਾਰਸ ਦੁਖਦਾਈ ਗਰੀਬੀ ਨੂੰ ਕਟ ਦੇਂਦਾ ਹੈ। {ਸੰ: ਆਰਸ਼-ਰਿਖੀ ਨਾਲ ਹੈ ਜਿਸ ਦਾ ਸਬੰਧ ਭਾਵ ਗਿਆਨ। ਵਤ-ਖੇਦ, ਦੁੱਖ। ਦੁੰਦ-ਦੁਖਦਾਈ}।

ਛਪਯ:

ਨਿਤਯਾਨੰਦ ਮੁਕੰਦ,
ਸਚਦਾਨੰਦ ਗਯਾਨ ਘਨ[1]।

[1](ਸ੍ਰੀ ਗੁਰੂ ਹਰਿਰਾਇ ਸਾਹਿਬ ਜੀ) ਸਦਾ ਰਹਿਣ ਵਾਲੇ ਅਨੰਦ ਤੇ ਮੁਕਤੀ ਦੇ ਦਾਤੇ ਹਨ, ਸਤਿ, ਚਿੱਤ ਅਨੰਦ ਸਰੂਪ ਤੇ ਗਿਆਨ ਦੇ ਬੱਦਲ ਹਨ।

ਅਜਰਨਿ ਜਰ ਅਜ ਅਜਿਤ,
ਅਰੁਜ ਆਜਾਨ ਬਾਹੁ ਭਨ[1]।

[1]ਨਾ ਸਹਾਰੀਆਂ ਜਾਣ ਵਾਲੀਆਂ ਸ਼ਕਤੀਆਂ ਨੂੰ ਸਹਾਰਨ ਵਾਲੇ, ਜਨਮਰਹਿਤ, ਜਿੱਤੇ ਨਾ ਜਾਣ ਵਾਲੇ, ਰੋਗਾਂ ਤੋਂ ਬਿਨਾਂ, ਗੋਡਿਆਂ ਤੱਕ ਬਾਹਾਂ ਵਾਲੇ ਕਹੀਦੇ ਹਨ।

ਚੰਦਹੁਂ ਤੈ ਦਹਿ ਚੰਦ,
ਚੰਦ ਮੁਖ ਜੋਤ ਜਗਮਗਤ[1]।

[1]ਚੰਦ੍ਰਮਾਂ ਵਾਂਗ ਮੁੱਖ ਦੀ ਜੋਤ ਚੰਦ ਦੀ ਚਾਨਣੀ ਨਾਲੋਂ ਦਸ ਗੁਣਾਂ ਜ਼ਿਆਦਾ ਚਮਕ ਰਹੀ ਹੈ।

ਅਕਲ ਕਲਾ ਭਰਪੂਰ,
ਪੂਰ ਦਾਸਾਨ ਆਸ ਨਿਤ[1]।

[1]ਅਖੰਡ ਸ਼ਕਤੀਆਂ ਵਿੱਚ ਪਰੀ ਪੂਰਨ ਹਨ ਅਤੇ ਦਾਸਾਂ ਦੀਆਂ ਆਸਾਂ ਨਿਤ ਪੂਰੀਆਂ ਕਰਦੇ ਹਨ।

ਸਦ ਅਗਮ ਅਗੋਚਰ ਬਿਗਤ ਗਤਿ,
ਅਮਿੱਤ ਪ੍ਰਭਾ ਸੋਭਾ ਧਰਨਿ[1]।

[1]ਹਮੇਸ਼ਾਂ ਮਨ ਦੀ ਪਹੁੰਚ ਤੇ ਇੰਦ੍ਰੀਆਂ ਦੇ ਵਿਸ਼ਿਆਂ ਤੋਂ ਰਹਿਤ, ਬੇਗਤਿਆਂ ਨੂੰ ਮੁਕਤੀ ਦੇਣ ਵਾਲੇ, ਮਿਣਤੀਰਹਿਤ ਪ੍ਰਕਾਸ਼ ਵਾਲੇ ਤੇ ਧਰਤੀ ਨੂੰ ਸੁੰਦਰਤਾ ਦੇਣ ਵਾਲੇ ਹਨ।

ਅਸ ਸ੍ਰੀ ਗੁਰੂ ਪ੍ਰਭ ਹਰਿਰਾਇ ਕੇ,
ਗਯਾਨ ਸਿੰਘ ਬੰਦੈ ਚਰਨ ॥ ੨ ॥

ਦੋਹਰਾ:

ਬਹੁ ਗੁਰ ਸਿੱਖਨ ਕੀ ਕਥਾ,
ਔਰ ਬਾਉਲੀ ਕੇਰ।
ਜੋਤੀ ਜੋਤ ਸਮਾਨ ਲੌਂ,
ਕਹੌਂ ਧਯਾਇ ਮੈ ਟੇਰ[1] ॥ ੩ ॥

[1]ਉਚਾਰ ਕੇ।

ਸੰਕਰ ਛੰਦ:

ਇਕ ਸਿੱਖ ਡੱਲੇ ਕਾ ਸੁ ਖੱਤ੍ਰੀ,
ਛੁਰਾ ਖਾਨਾ ਨਾਮ।
ਨਿਤ ਕਰੈ ਭਗਤੀ ਹਰੀ ਗੁਰ ਕੀ,
ਭਯੋ ਸ਼ਕਤੀ ਧਾਮ।

ਨਿਜ ਸੰਗ ਨਿੱਤ ਬਹੁ ਸਿਖਨ ਕੋ,
ਗੁਰੁ ਪਾਸ ਲਜਾਵੈ ਪ੍ਰੇਰ।
ਕਰਵਾਇ ਦਰਸ ਦਿਲਾਇ ਭੇਟਾ,
ਜਪਾਇ ਨਾਮ ਬਧੇਰ ॥੪॥
ਯੌਂ ਭਲਾ ਕਰਿ ਹੈ ਜਨਨ ਕਾ[1], — [1]ਲੋਕਾਂ ਦਾ।
ਮਨਿ ਧਾਰ ਕਰਿ ਉਪਕਾਰ।
ਵਹਿ ਭਯੋ ਪ੍ਰਗਟ ਜਗਤ ਮੈਂ,
ਗੁਰੁ ਭਗਤ ਨੀਕ ਉਦਾਰ।
ਇੱਕ ਦਿਨ ਮਹੇਸ਼ੇ ਧੀਰ[1] ਖਤ੍ਰੀ, — [1]ਗੋਤ।
ਸੁਲਤਾਨ ਪੁਰੀਏ ਆਇ।
ਪ੍ਰਸ਼ਾਦ ਛਕਿ ਗੁਰੁ ਲੰਗਰੋਂ,
ਦੈ ਭੇਟ ਦਰਸ਼ਨ ਪਾਇ ॥੫॥
ਕਰ ਜੋਰਿ ਗੁਰੁ ਪਹਿ ਅਰਜ ਕੀਨੀ,
ਸਿਖ ਕੀਜੈ ਨਾਥ।
ਗੁਰ ਕਹਯੋ ਹੋਵਨ ਸਿੱਖ ਔਖਾ,
ਦੈਨ ਮਨ ਧਨ ਸਾਥ।
ਨਹਿ ਰਹੈ ਸੰਪਤਿ[1] ਤੋਹਿ ਘਰ, — [1]ਬਿਭੂਤੀ।
ਫਿਰ ਲੋਗ ਕਰਿ ਹੈਂ ਹਾਸ।
ਗੁਰੁ ਗੋਰ[1] ਮਾਂਹਿ ਮੁਰੀਦ[2] ਮੁਰਦਾ, — [1]ਗੁਰੂ ਦੀ ਆਗਿਆ ਰੂਪ ਕਬਰ ਵਿੱਚ। [2]ਸਿੱਖ।
ਹ੍ਵੈ ਸਮਾਵੈ ਖਾਸ[1] ॥੬॥ — [1]ਆਪ।
ਯਹਿ ਸੁਨਿ ਮਹੇਸ਼ੇ ਪੁਨ ਕਹਯੋ,
ਦਿਹੁ ਸਿਦਕ ਸਿੱਖੀ ਜਾਂਹਿ।
ਪਗ ਰਾਵਰੇ ਪੈ ਵਾਰ ਡਾਰੈ,
ਕੋਟਿ ਬੈਭਵ[1] ਵਾਹਿ[2]। — [1]ਕ੍ਰੋੜਾਂ ਬਿਭੂਤੀਆਂ। [2]ਉਹ (ਸਿੱਖ)।
ਪਿਖਿ ਸਿਦਕ ਪ੍ਰੇਮ ਬਿਸਾਲ ਸਿੱਖ ਕਾ,
ਦਯੋ ਗੁਰੁ ਉਪਦੇਸ਼।
ਫਿਰ ਅਸ ਕਸੌਟੀ[1] ਮੈ ਕਸਯੋ[2], — [1]ਪ੍ਰੀਖਿਆ। [2]ਪਰਖਿਆ।
ਦਿਨ ਥੋਰ ਮਾਹਿ ਅਸ਼ੇਸ਼[1] ॥੭॥ — [1]ਬਹੁਤਾ।
ਧਨ ਧਾਮ ਧਰ ਜਗ ਸੰਪਤਾ ਥੀ,
ਜਿਤਕ ਸਿਖ ਕੇ ਪਾਸ।
ਸਬਿ ਨਾਸ ਹੋਈ ਪੇਖਿ ਜਨ ਬਹੁ,
ਲਗੇ ਕਰਨੇ ਹਾਸ।
ਪਰ ਸਿਦਕ ਉਸਕਾ ਰਹਾ ਕਾਇਮੁ,
ਕਹੈ ਲੋਗਹਿਂ ਐਸ।
ਸੁਖ ਚਿੱਤ ਬਿੱਤ ਅਮਿੱਤ ਅਖੈਜ,
ਲਹਯੋ ਹਮ ਸੋ ਹੈਸ[1] ॥੮॥ — [1]ਚਿੱਤ ਦਾ ਸੁਖ ਰੂਪ ਬਹੁਤਾ ਤੇ ਨਾਸ ਰਹਿਤ ਧਨ ਮੈਂ ਲੈ ਲਿਆ ਹੈ।

ਯਹਿ ਜਗਤ ਸੁਖ ਧਨ ਕਾਮ ਕਿਸ,
ਨਹਿ ਸੰਗ ਚਾਲੈਂ ਕਾਂਹਿ।
ਇਕ ਸਿਦਕ ਨਿਬਹੈ ਜਾਂਹਿ ਕਾ,
ਵਹਿ ਪਰਮ ਪਦਵੀ ਪਾਂਹਿ।
ਇਮ ਪਰਖ ਕਰਿ ਗੁਰੁ ਹਰਖ ਮਨਿ[1], [1]ਮਨ 'ਚ ਪ੍ਰਸੰਨ ਹੋ ਕੇ।
ਪੁਨ ਬਰਖ[1] ਕ੍ਰਿਪਾ ਦ੍ਰਿਸ਼ਟਿ। [1]ਬਰਖਾ ਕਰਕੇ।
ਬਹੁ ਬਖਸ਼ ਸੰਪਤਿ ਕਹਯੋ ਪੁਨ,
ਰਹਿ ਭਗਤਿ ਘਰ ਤੁਵ ਇਸ਼ਟ[1] ॥੯॥ [1]ਪ੍ਰੇਮ।
ਯਹਿ ਪੇਸ਼ਗੋਈ[1] ਗੁਰੂ ਕੀ, [1]ਭਵਿੱਖ ਬਾਣੀ।
ਅਬ ਪੇਖੀਐ ਪਰਤੱਖਯ।
ਹੈ ਰਾਮਜਸ ਦੀਵਾਨ ਜਿਸ ਕੀ,
ਸੰਤਤੀ ਮੈ ਲਖਯ[1]। [1]ਉਲਾਦ ਵਿੱਚ ਜਾਣੋ।
ਇਸ ਭਾਂਤਿ ਸਦਹਾ[1] ਸਿੱਖਨ ਕੋ, [1]ਸੈਂਕੜੇ।
ਗੁਰਿ ਪਰਖਿ ਤਾਕਯੋ ਨੀਕ।
ਇਕ ਅਯੋ ਪੰਡਿਤ ਬੈਸ਼ਨੋ,
ਗੁਰਿ ਦਰਸ ਹਿਤ ਪੁਨ ਠੀਕ ॥੧੦॥
ਥੀ ਰੀਤਿ ਤਬਿ ਇਸ ਗੁਰੂ ਕੀ,
ਜੋ ਦਰਸ ਹਿਤ ਕੋ ਆਇ।
ਛਕਿ ਅੰਨਜ ਪਹਿਲੇ ਲੰਗਰੋਂ,
ਪੁਨ ਗੁਰਹਿਂ ਦਰਸੈ ਜਾਇ।
ਦਿਜ ਸੁਨੀ ਜਬਿ ਯਹਿ ਰੀਤਿ,
ਮਾਨੀ ਨਹਿ, ਗਿਲਾਨੀ ਠਾਨ[1]। [1]ਨਫ਼ਰਤ ਕੀਤੀ।
ਜਬਿ ਲਗਯੋ ਰੋਟੀ ਕਰਨ ਸੋ,
ਨਿਜ ਖੋਦ ਕੈ ਅਸਥਾਨ ॥੧੧॥
ਕਿਤਿ ਨਿਕਸ ਅਸਤੀ[1] ਚਰਮ ਸੂਕਾ, [1]ਹੱਡੀਆਂ।
ਭਯੋ ਸੋ ਹੈਰਾਨ।
ਬਹੁ ਜਤਨ ਸੋ ਕਰਿ ਚਕਿ[1] ਪੁਨਾ, [1]ਚੱਕ੍ਰਤ ਹੋ ਕੇ।
ਕਸ਼ਮੀਰ ਦਿਸ ਕਿਯ ਪਯਾਨ।
ਜਹਿਂ ਜਾਇ ਚੌਕਾ ਲਾਇ ਸੋ,
ਤਹਿਂ ਅਸਤੀਆ ਨਿਕਸਾਂਇ।
ਜਬਿ ਧਯਾਨ ਧਾਰੈ ਵਿਸ਼ਨ ਕਾ,
ਗੁਰੁ ਅਮਰ ਹੀ ਦਰਸਾਂਇ ॥੧੨॥
ਨਹਿ ਸਕਯੋ ਚਲ ਪੁਨ ਅਯੋ ਟਲ[1], [1]ਮੁੜ ਕੇ।
ਗੁਰ ਪਾਸ ਗੋਇੰਦਵਾਲ।
ਛਕਿ ਅੰਨਜ ਲੰਗ੍ਰ ਗੁਰ ਪਿਖੇ,
ਤੌ ਬਿਸ਼ਨਰੂਪ ਬਿਸਾਲ।

ਗਹਿ ਚਰਨ ਹੋਯੋ ਸਿਖ ਪੁਨਾ,
ਗੁਰਿ ਕਹਯੋ ਤਿਹ ਕੋ ਅੱਛ[1]। — [1]ਚੰਗੀ ਤਰ੍ਹਾਂ।
ਇਕ ਦ੍ਵਿਜ[1] ਸ੍ਰੇਸ਼ਟ ਹਮ ਪਿਖਯੋ, — [1]ਬ੍ਰਹਮਣ।
ਤਿਹ ਕਰਿ ਰਸੋਈ ਸ੍ਵੱਛ[1] ॥੧੩॥ — [1]ਪਵਿੱਤ੍ਰ।
ਫਿਰ ਡਾਰ ਲੀਨੀ ਮਹਾਂ ਮੈਲੇ,
ਚਰਮ ਥੈਲੇ ਮਾਂਹਿ[1]। — [1]ਚੰਮ ਦੇ ਥੈਲੇ ਭਾਵ ਸ਼ਰੀਰ ਵਿੱਚ।
ਬਿਪ ਕਹਯੋ ਸੋ ਨਹਿ ਹੋਇ ਦ੍ਵਜ,
ਚੰਮਾਰ ਕੋਊ ਆਹਿ।
ਗੁਰ ਕਹਯੋ ਸਾਚੀ ਕਹੀ ਤੁਮ,
ਜੋ ਕਰੈਂ ਚਰਮ ਅਭਿਮਾਨ[1]। — [1]ਚੰਮ (ਭਾਵ ਸ਼ਰੀਰ) ਦਾ ਹੰਕਾਰ।
ਤਿਹ ਸ੍ਰੁਤਿ ਸਿੰਮ੍ਰਿਤਿ ਸੰਤ ਜਨ,
ਚੰਮਾਰ ਕਰਤ ਬਖਾਨ ॥੧੪॥

ਚੌਪਈ:

ਬ੍ਰਹਮ ਅਭਿਮਾਨੀ[1] ਬ੍ਰਹਮਨ ਜਾਨੋ। — [1]ਬ੍ਰਹਮ ਦਾ ਅਭਿਮਾਨ ਕਰਨ ਵਾਲਾ ਭਾਵ ਮੈਂ ਬ੍ਰਹਮ ਹਾਂ ਕਹਿਣ ਵਾਲਾ।
ਅਹੰਜੀਵ[1] ਕਹਿੰ ਛਤ੍ਰੀ ਮਾਨੋ। — [1]ਮੈਂ ਜੀਵ ਹਾਂ।
ਬੁਧਿ ਹੰਕਾਰੀ ਬੈਸ ਲਖੀਜੈ।
ਕਰਮ ਅਭਿਮਾਨੀ ਸ਼ੂਦ੍ਰ ਲੀਜੈ ॥੧੫॥
ਚਰਮ ਰੂਪ ਤਨ ਕਾ ਅਭਿਮਾਨੀ।
ਸੋ ਚੰਡਾਲ ਚਮਾਰ ਮਹਾਨੀ।
ਕਰਮ ਧਰਮ ਭ੍ਰਮ ਜਿਹ ਸਬਿ ਛੋਰੇ।
ਸੋ ਸੰਨਜਾਸੀ ਲਖੋ ਬਹੋਰੇ[1] ॥੧੬॥ — [1]ਪੁਨਾ, ਫੇਰ।
ਮਨ ਥਿਰ ਕਰਿ ਇੰਦ੍ਰੀ ਬਲ ਤੋਰੈ।
ਬਾਨ ਪ੍ਰਸਤੀ ਅਸਤੀ[1] ਸੋਰੈ[2]। — [1]ਹੈ। [2]ਉਹ।
ਜਹਿਂ ਲੌ ਸੁਨੀਅਤ ਦਿਸਤ ਪਸਾਰਾ।
ਬ੍ਰਹਮਰੂਪ ਪਿਖ ਚਰੈ[1] ਉਦਾਰਾ ॥੧੭॥ — [1]ਵਿਚਰਦਾ ਹੈ।
ਤਾਂ ਕੋ ਲਖੋ ਨੀਕ ਬ੍ਰਹਮਚਾਰੀ।
ਤਨ ਪਾਲੈ ਸੋ ਗ੍ਰਿਹਸਥੀ ਭਾਰੀ।
ਬਰਣਾਸ਼੍ਰਮ ਪ੍ਰਮਾਰਥਕ[1] ਏ ਹੈਂ। — [1]ਆਤਮ ਵਿੱਦਿਆ ਦੇ ਦੇਣ ਵਾਲੇ ਹਨ।
ਬਿਵਹਾਰਕ[1] ਸੁਨ ਲੌ ਅਬਿ ਜੇ ਹੈਂ ॥੧੮॥ — [1]ਦੁਨਿਆਵੀ।
ਕਰੈਂ ਜੀਵਕਾ[1] ਧਰਮ ਮਿਲੌਨੀ[2]। — [1]ਰੁਜ਼ਗਾਰ। [2]ਧਰਮ ਨਾਲ ਮਿਲਿਆ ਹੋਇਆ।
ਪਾਲੈ ਤਨ ਕੁਟੰਬ ਜ਼ਨ[1] ਛੋਨੀ[2]। — [1]ਇਸਤ੍ਰੀ। [2]ਪੁੱਤਰ।
ਜੇਤੀ ਆਮਦਨੀ ਜਿਹ ਪਰੈ[1]। — [1]ਪ੍ਰਾਪਤ ਹੋਵੇ।
ਤਿਸ ਅਨੁਸਾਰ ਪੁੰਨ ਜੋ ਕਰੈ ॥੧੯॥
ਜ਼ਰ ਜੋਰੂ ਧਰ ਜੋ ਨਰਖੈ ਹੈਂ।
ਤਿਨ ਕੌ ਛਾਦਨ[1] ਭੋਜਨ ਦੈ ਹੈਂ। — [1]ਬਸਤ੍ਰ।
ਐਸੇ ਸੰਤਨ ਕੀ ਜੋ ਸੇਵਾ।

ਕਰੈ, ਪੁੰਨਜ ਤਿਹ ਕਹਿੰ ਸ੍ਰੁਤਿ ਭੇਵਾ[1] ॥੨੦॥ — [1]ਵੇਦਾਂ ਦੇ ਜਾਣੂੰ।
ਸੋਊ ਗ੍ਰਿਹਸਤੀ ਸਾਚੌ ਭਾਰੀ।
ਜਤੀ ਅਸਟਧਾ[1] ਸੋ ਬ੍ਰਹਮਚਾਰੀ। — [1]ਅੱਠ ਤਰ੍ਹਾਂ ਦਾ।
ਕੰਦ[1] ਮੂਲ[2] ਛਕਿ ਬਨ ਮੈ ਰਹੈਂ। — [1]ਫਲ। [2]ਧਰਤੀ 'ਚੋਂ ਨਿਕਲਣ ਵਾਲੀਆਂ ਖਾਣ ਯੋਗ ਵਸਤਾਂ।
ਤਾਂ ਕੋ ਬਾਨ ਪ੍ਰਸਤੀ ਕਹੈਂ ॥੨੧॥
ਸੁਤ[1] ਦਾਰਾ[2] ਧਨ ਧਾਮ ਤਜਾਗਾ। — [1]ਪੁੱਤਰ। [2]ਇਸਤ੍ਰੀ।
ਤਾਂਹਿ ਸੰਨਜਾਸੀ ਲਖੋ ਸਭਾਗਾ।
ਬੇਦ ਬਿੱਦਿਆ ਪਢੈ ਕਮਾਵੈ।
ਸੋ ਬ੍ਰਹਮਨ ਬਿਵਹਾਰੀ[1] ਭਾਵੈ ॥੨੨॥ — [1]ਦੁਨਿਆਵੀ।
ਸ਼ਸਤ੍ਰ ਸੈਂ ਅਜੀਵਕਾ[1] ਕਰੈਂ। — [1]ਰੋਜ਼ਗਾਰ।
ਤਾਂ ਕੋ ਛੱਤ੍ਰੀ ਬੁਧਿ ਜਨਰਰੈਂ।
ਖੇਤੀ ਬਣਜ ਕਰੇ ਨਰ ਜੋਈ।
ਬੈਸ ਬਿਹਾਰੀ[1] ਜਾਨੋ ਸੋਈ ॥੨੩॥ — [1]ਸੰਸਾਰੀ।
ਟਹਿਲ ਕਮਾਇ ਜੁ ਕਰੈ ਗੁਜ਼ਾਰਾ।
ਤਾਂ ਕਾ ਸ਼ੂਦ੍ਰ ਨਾਮ ਉਚਾਰਾ।
ਯੌਂ ਬਰਣਾਸ਼੍ਰਮ ਧਰਮ ਸੁਨੈ ਕੈ।
ਸਿੱਖਨ ਕੇ ਸੰਦੇਹ ਛਿਦੈ ਕੈ[1] ॥੨੪॥ — [1]ਸੰਸੇ ਕੱਟ ਕੇ।
ਨਿਰ ਸੰਦੇਹ ਗਜਾਨ ਦ੍ਰਿੜਾਯੋ।
ਜਾਂ ਤੈ ਭਵ[1] ਦੁਖ ਸਰਬ ਪਲਾਯੋ[2] ॥੨੫॥ — [1]ਸੰਸਾਰ ਦਾ। [2]ਨੱਸ ਗਿਆ।

ਦੋਹਰਾ:
ਸਹਿ[1] ਸਿੱਖਨ ਉਪਦੇਸ਼ ਯਹਿ, — [1]ਸਮੇਤ।
ਸੁਨਿ ਦਿਜਵਰ ਵਹਿ ਨੀਕ।
ਬ੍ਰਹਮ ਗਜਾਨ ਗਹਿ, ਭ੍ਰਮ ਕ੍ਰਮ
ਤਜਿ, ਹੋਯੋ ਸਿੱਖ ਠੀਕ ॥੨੬॥
ਪੁਨ ਹਾਕਮ ਥੇ ਸ਼ੇਖ ਜੋ,
ਬਸਤੇ ਗੋਇੰਦਵਾਲ।
ਤਿਨ ਕੇ ਸੁਤ ਜ਼ਾਲਮ ਭਏ,
ਅਤਿ ਬਦ ਖੋ[1] ਬਦ ਚਾਲ ॥੨੭॥ — [1]ਬੁਰੀਆਂ ਆਦਤਾਂ ਵਾਲੇ।

ਚੌਪਈ:
ਗੁਰੁਸਿਖ ਜਲ ਭਰਨੇ ਜਬਿ ਜਾਵੈਂ।
ਮਾਰ ਗੁਲੇਲੇ ਘੜੇ ਗਿਰਾਵੈਂ।
ਬਹੁ ਬਿਧਿ ਔਰ ਸਿਖਨ ਦੁਖ ਦੇਵੈਂ।
ਮਾਰ ਗੁਲੇਲੇ ਘੜੇ ਗਿਰਾਵੈਂ।
ਬਹੁ ਬਿਧਿ ਔਰ ਸਿਖਨ ਦੁਖ ਦੇਵੈਂ।
ਨਿਰਬਲ ਕੋ ਪਿਖਿ ਲੂਟ ਸੁ ਲੇਵੈਂ ॥੨੮॥
ਸੁਨਿ ਪੁਕਾਰ ਸਿੱਖਨਿ ਗੁਰੁ ਕਹੈਂ।
ਨਿਜ ਕਰਮਨ ਫਲ ਆਪੇ ਲਹੈਂ।

ਕੁਦਰਤਿ ਸਾਥ ਸੰਨਜਾਸੀ ਆਏ।
ਸਿੱਖਨ ਜਜੋਂ ਵਹਿ ਭੀ ਸੰਤਾਏ[1] ॥੨੯॥ [1]ਦੁਖੀ ਕੀਤੇ।
ਹੱਲਾ ਕਰਿ ਸੰਨਜਾਸਿਨਿ ਤਬੈ।
ਲੂਟ ਮਾਰ ਕਤਲਾਏ ਸਬੈ।
ਇਸੀ ਤੌਰ ਮਰਵਾਹੇ[1] ਖੱਤ੍ਰੀ। [1]ਗੋਤ ਦੇ।
ਵਾਸੀ ਗੋਇੰਦਵਾਲ ਅਵੱਤ੍ਰੀ[1] ॥੩੦॥ [1]ਅਵੈੜੇ।
ਪਿਖਿ ਗੁਰੁ ਕਾ ਪ੍ਰਤਾਪ ਅਪਾਰੇ।
ਸਹਿ ਨ ਸਕੇ ਮਤਸਰ[1] ਕੇ ਮਾਰੇ। [1]ਈਰਖਾ।
ਬਾਦਸ਼ਾਹਿ ਢਿਗ ਗਏ ਫਰਜਾਦੀ।
ਔਰ ਨ ਲਿਯ ਕੁਛ ਬਿਨ ਬਰਬਾਦੀ ॥੩੧॥
ਜਿਨਿ ਜਿਨਿ ਗੁਰੁ ਸੋਂ ਕਰਜੋ ਬਿਖੇਰਾ।
ਤਿਨੈ ਈਸ਼ ਦਿਯ ਦੁੱਖ ਘਨੇਰਾ।
ਜਿਨਿ ਜਿਨਿ ਜਗ ਮੈਂ ਸਾਧ ਦੁਖਾਏ।
ਤਿਨ ਤਿਨ ਫਲ ਬਰਬਾਦੀ ਪਾਏ ॥੩੨॥
ਹੈ ਯਹਿ ਨੇਤ[1] ਸਨਾਤਨ[2] ਧੁਰ ਕੀ। [1]ਨਿਯਮਾਵਲੀ। [2]ਬਹੁਤ ਪੁਰਾਣੀ।
ਮਿਟੈ ਕੈਸ ਅਬਿ ਵਾਰੀ ਗੁਰੁ ਕੀ ॥੩੩॥

ਰਸਾਵਲ ਛੰਦ:

ਪੁਨ ਗੁਰੁ ਲਗੇ ਬਾਵਲੀ ਰਚਨੇ,
ਸੋਲਾਂ ਸੌ ਮਧਿ ਤੇਰਾਂ।
ਉਤ ਚਤੌੜ[1] ਪਰ ਕਈ ਸਾਲ ਤੇ, [1]ਰਾਜਿਸਥਾਨ ਵਿੱਚ ਇਕ ਪ੍ਰਸਿੱਧ ਕਿਲ੍ਹਾ।
ਸ਼ਾਹਿ ਲੜਤ ਤਬਿ ਹੇਰਾ।
ਪੀਰ ਫਕੀਰ ਮਨਾਇ ਰਹਜੋ ਬਹੁ,
ਗੜ੍ਹ ਨ ਟੂਟਜੋ ਜਬਿ ਹੀ।
ਟੋਡਰ ਮੱਲ ਦਿਵਾਨ ਸਿੱਖ ਗੁਰੁ,
ਕਹਜੋ ਸ਼ਾਹਿ ਢਿਗ ਤਬਿ ਹੀ ॥੩੪॥
ਜ਼ਾਹਰ ਪੀਰ ਸਰਬ ਸ਼ਕਤੀ ਯੁਤ,
ਅਮਰ ਦਾਸ ਗੁਰ ਅਬਿ ਹੈਂ।
ਸ੍ਰੀ ਨਾਨਕ ਕੀ ਗਾਦੀ ਊਪਰ,
ਰਵਿ ਸਮ ਜਾਨਤ ਸਬਿ ਹੈਂ।
ਬਦਲੇ ਭੰਗ* ਜਾਂਹਿ ਗੁਰ ਨਾਨਕ, *ਦੇਖੋ ਪੂਰਬਾਰਧ ਬਿਸ੍ਰਾਮ ਨੰ: ੧੨ ਦੇ ਅੰਕ ੧੨੪ ਦੇ ਹੇਠ * ਨਿਸ਼ਾਨ ਦੀ ਪੈਰ ਟੂਕ।
ਬਾਬਰ ਕੋ ਪਤਿਸ਼ਾਹੀ।
ਬਖਸ਼ੀ ਸਾਤ[1] ਬਾਤ ਯਹਿ ਜ਼ਾਹਰ, [1]ਸੱਤ।
ਹੈ ਹਜ਼ਰਤ ਕੋ ਵਾਹੀ[1] ॥੩੫॥ [1]ਉਹੀ ਪਾਤਸ਼ਾਹੀ ਆਪ ਨੂੰ (ਮਿਲੀ ਹੋਈ) ਹੈ।
ਸੁਨਿ ਪਤਸ਼ਾਹਿ ਕਰੀ ਗੁਰਿ ਮੰਨਤ,
ਪਠੇ ਮਾਤਬਰ[1] ਗੁਰੁ ਪੈ। [1]ਇਤਬਾਰ ਵਾਲੇ (ਬੰਦੇ)।
ਇਤ ਦਿਸ ਸਭਾ ਵੀਚ ਗੁਰ ਸਹਜੇ,

ਕਰੀ ਬਾਤ ਯੌਂ ਫੁਰੁ[1] ਪੈ।
ਟੂਟੈ ਕੜਾ ਬਾਵਲੀ ਕਾ ਜਬਿ,
ਤਬਿ ਚਤੌੜ ਗੜ੍ਹ ਤੁਟ ਹੈ।
ਯਹਿ ਸੁਨਿ ਸ਼ਾਹਿ ਭੇਜ ਕਾਰੀਗਰ,
ਤੁੜਵਾਯੋ ਕੜ ਝਟ ਹੈ ॥੩੬॥

[1]ਛੇਤੀ।

ਇਤ[1] ਦਿਸ ਕੜਾ ਟੂਟਜੋ ਜਬਿ ਹੀ,
ਉਤ ਚਤੌੜ ਗੜ੍ਹ ਟੂਟਜੋ*।

[1]ਤਰਫ਼।

*ਮੁਹੰਮਦ ਜ਼ਕਾਉਲਾ ਦੀ 'ਤਾਰੀਖ਼ ਹਿੰਦੁਸਤਾਨ' ਅਤੇ 'ਗੁਰੂ ਖ਼ਾਲਸਾ ਤਵਾਰੀਖ਼' ਛਾਪਾ ਪੱਥਰ ਦੇ ਪੰਨਾ ੧੯੧ ਉਪਰ ਖ਼ੁਦ ਕਵੀ ਜੀ ਨੇ ਬਾਉਲੀ ਦੇ ਕੜ ਟੁੱਟਣ ਦਾ ਸੰਮਤ ੧੬੧੬ ਬਿ: ਲਿਖਿਆ ਹੈ ਤੇ ਪੰਨਾ ੧੯੧ ਦੀ ਪੈਰ ਟੂਕ ਦੀ ਬਾਕੀ ਪੰਨਾ ੧੯੨ ਹੇਠ ਲਿਖਿਆ ਹੈ ਕਿ ਅਕਬਰ ਨੇ ਬਾਦਸ਼ਾਹੀ ਦੀ ਵਾਗਡੋਰ ੧੬੧੯ ਬਿ: ਵਿੱਚ ਸੰਭਾਲੀ ਤੇ ਹੋਰ ਕਈ ਵੱਡੇ-ਵੱਡੇ ਜੰਗਾਂ ਤੋਂ ਬਾਦ ਚਤੌੜ 'ਤੇ ਹਮਲਾ ਕੀਤਾ। ਇਤਿਹਾਸਾਂ ਵਿੱਚ ਚਤੌੜ ਫ਼ਤਹ ਕਰਨ ਦਾ ਸੰਮਤ ਮਾਰਚ ੧੫੬੮ ਈ: ਅਰਥਾਤ ੧੬੨੫ ਬਿ: ਦਿੱਤਾ ਹੈ। ਇਸ ਹਿਸਾਬ ਤਾਂ ਸਿੱਧ ਹੁੰਦਾ ਹੈ ਕਿ ਉਪਰਲੀ ਸਾਖੀ ਹੋਈ ਹੀ ਨਹੀਂ। ਫਿਰ ਬਾਦਸ਼ਾਹ ਦੀ ਮੰਦ-ਭਾਵਨਾ ਦੀ ਪੂਰਤੀ ਲਈ ਗੁਰੂ ਜੀ ਐਸਾ ਬਚਨ ਕਿਵੇਂ ਕਰ ਸਕਦੇ ਸਨ। ਐਸਾ ਕਰਨਾ ਸਤਿਗੁਰਾਂ ਦੇ ਸੁਭਾਵ ਤੇ ਗੁਰਮਤਿ ਸਿਧਾਂਤਾਂ ਦੇ ਵੀ ਵਿਰੁੱਧ ਸੀ।

ਬਚਨ ਸਤਿ ਹੋਯੋ ਗੁਰ ਕੇਰਾ,
ਸਹਜ ਭਾਇ ਜੋ ਛੂਟਯੋ।
ਚੌਰਾਸੀ ਲਖ ਜੋਨਿ ਕਟਨ ਹਿਤ,
ਪੌਰੀ ਰਚੀ ਚੁਰਾਸੀ।
ਜਪੁਜੀ ਪਢਿ ਮਨਿ ਥਿਰ ਕਰਿ ਸ਼ਰਧਾ,
ਨ੍ਹਾਇ ਕਟੈ ਜਮ ਫਾਸੀ ॥੩੭॥
ਸੰਮਤ ਸੌਲਾਂ ਸੌ ਥਾ ਇੱਕੀ,
ਤਬਿ ਲਿਹੁ ਠੀਕ ਪਛਾਨੋ।
ਕਿਤਕ ਮਾਸ ਪਾਛੇ ਫਿਰ ਅਕਬਰ,
ਅਯੋ ਲਹੌਰ ਦਿਸਾਨੋ।
ਸਹਿਤ ਸੰਗੀਅਨ ਲੰਗਰ ਤੇ ਛਕਿ,
ਦਰਸ਼ਨ ਗੁਰ ਕੋ ਕੀਨੋ।
ਪਿਖਿ ਪ੍ਰਤਾਪ ਨੂਰ ਬ੍ਰਿਧਾਪਨ,
ਤੱਜਬ ਮਾਨਜੋ ਪੀਨੋ ॥੩੮॥
ਬੂਝਯੋ ਗੁਰੁ ਕਿਯਾ ਖਾਵਤ ਖਾਨਾ,
ਜਿਹ ਬਲ ਯਹਿ ਮੁਖ ਲਾਲੀ।
ਉਮਰ ਬਾਨਵੇ ਬਰਸ ਸਰਸ ਅਤਿ[1]
ਨੌਜਵਾਨ ਸਮ ਚਾਲੀ[1]।
ਗੁਰੂ ਕਹਜੋ ਯਹਿ ਯਾਦ ਹੱਕ[1] ਫਲ,
ਛਕਤਿ ਓਗਰਾ ਹਮ ਹੈਂ।
ਸ਼ਾਹਿ ਕਹਜੋ ਵਹਿ ਹਮੇਂ ਦਿਲਾਵੋ,
ਦਯੋ ਛਕਜੋ ਸ਼ਹਿ ਛਮ ਹੈਂ[1] ॥੩੯॥

[1]ਬਹੁਤ ਵੱਡੀ।
[1]ਤੋਰ।
[1]ਖ਼ੁਦਾ ਦੇ ਸਿਮਰਨ ਦਾ।
[1]ਖਿਮਾ ਕਰਨ ਵਾਲੇ (ਸਤਿਗੁਰਾਂ) ਦਿੱਤਾ ਤੇ ਬਾਦਸ਼ਾਹ ਨੇ ਛਕਿਆ।

ਜਿਤਨੀ ਵਾਰੀ ਮੂੰਹ ਹਿਲਾਏ,
ਸ੍ਵਾਦ ਤਿਤੈ ਬਤਲਾਏ।
ਔਰ ਅਮੀਰਨ ਕੋ ਭੀ ਦਿਆਯੋ,
ਵਹਿ ਸ਼ਬਿ ਛਕਿ ਬਿਸਮਾਏ।
ਜਾਨ ਖੁਦਾਇ ਰੂਪ ਸਤਿਗੁਰ ਕੋ,
ਸਿਜਦਾ[1] ਸਭਿ ਨੇ ਕੀਨਾ।
[1]ਨਮਸਕਾਰ।
ਲੰਗਰ ਹੇਤ ਗਾਉਂ ਦ੍ਵਾਦਸ ਕਾ,
ਸ਼ਾਹਿ ਪਟਾ[1] ਲਿਖ ਦੀਨਾ ॥੪੦॥
[1]ਸਨਦ, ਅਧਿਕਾਰ ਪੱਤ੍ਰ।
ਕੀਨੋ ਨਹਿ ਕਬੂਲ[1] ਗੁਰ ਜਦਜਪਿ,
[1]ਪ੍ਰਵਾਣ।
ਤਦਜਪਿ ਸ਼ਾਹਿ ਦੈ ਗਯੋ।
ਔਰ ਬਹੁਤ ਜ਼ਰ ਦੈ ਕਰਿ ਭੇਟਾ,
ਦਿਸ ਲਾਹੌਰ ਸਿਧਯੋ ॥੪੧॥

ਦੋਹਰਾ:
ਏਕ ਦਿਵਸ ਇਕ ਖੱਤ੍ਰੀ,
ਮਾਣਕ ਨਾਮ ਸੁਜਾਨ।
ਧਸਯੋ[1] ਬਾਵਲੀ ਮਧਿ ਥਾ,
[1]ਵੜਿਆ ਸੀ।
ਤੋੜਨ ਕੜ ਪਹਿਚਾਨ ॥੪੨॥

ਕਬਿੱਤ:
ਬੂਡ ਗਯੋ[1] ਤਾਂਹਿ ਮਾਂਹਿ ਖੋਜ ਰਹੇ ਮਿਲਯੋ ਨਾਂਹਿ,
[1]ਡੁੱਬ ਗਿਆ।
ਜਲ ਭੌ ਅਥਾਹਿ ਵਾਂਹਿ ਬਾਵਲੀ ਮੈਂ ਭਾਰ ਹੀ।
ਤੀਨ ਦਿਨ ਬੀਤੇ ਜਬਿ ਗੁਰੂ ਢਿਗ ਕਹਯੋ ਤਬਿ,
ਗਏ ਗੁਰ ਬਾਵਲੀ ਕੇ ਤੀਰ ਤਾਤਕਾਰ[1] ਹੀ।
[1]ਛੇਤੀ।
ਕੀਓ ਸੋ ਹਕਾਰਨ[1] ਉਚਾਰਨ ਕੈ ਨਾਮ ਤਾਂਹਿ,
[1]ਬੁਲਾਇਆ।
ਬਾਰ[1] ਨ ਲਗਾਈ ਅਯੋ ਬਾਹਰ ਸੁ ਵਾਰ ਹੀ[2]।
[1]ਦੇਰੀ। [2]ਪਾਣੀ ਤੋਂ।
ਜੈਸੇ ਕੋਊ ਟੁਬਕੀ ਲਗਾਇ ਨ੍ਹਾਇ ਨਿਕਸਤਿ,
ਬਿਕਸਤਿ ਭਯੋ[1] ਤੈਸੇ ਸੋਊ ਤਬਿ ਸਾਰ ਹੀ[2] ॥੪੩॥
[1]ਖ਼ੁਸ਼ ਹੋ ਗਿਆ। [2]ਬਹੁਤ ਹੀ।
ਆਇ ਗੁਰੁ ਤੀਸਰ ਜੁਗੀਸ਼ਰ ਕੇ ਪਾਦ ਕੰਜ,
ਗਹੇ ਤਬਿ ਮਾਣਕ ਨੈ ਦੂਖ ਭੰਜ ਪਾਵਨੋ।
ਤਾਂਹਿ ਸੀਸ ਧਾਰਿ ਹਾਥ ਕਹਯੋ ਗੁਰੁ ਪ੍ਰੇਮ ਸਾਥ,
ਜੀਵੜ ਤੂੰ ਥੀਵੜ ਸੁਖੀਵੜ ਅਗਾਵਨੋ[1]।
[1]ਤੂੰ ਜੀਵੜਾ (ਜਿਉਂਦਾ) ਹੋ ਗਿਆ ਹੈਂ, ਅੱਗੇ ਨੂੰ ਵੀ ਸੁਖੀ ਹੋਵੇਂਗਾ।
ਐਹੋ ਮਮ ਮਾਨਕ ਤੂੰ ਬੂਡਯੋ ਅਚਾਨਕ ਥੋ,
ਅਬਿ ਤੁਵ ਸੰਤਤਿ ਅਨੰਤ ਹ੍ਵੈ ਬ੍ਰਿਧਾਵਨੋ[1]।
[1]ਉਲਾਦ ਬਹੁਤ ਵਧੇਗੀ।
ਐਸੋ ਬਰੁ ਦੀਨੋ ਗੁਰੁ ਲੀਨੋ ਅੰਕ ਲਾਇ[1] ਫੁਰੁ[2],
[1]ਜੱਫੀ ਵਿੱਚ ਲੈ ਕੇ। [2]ਛੇਤੀ।
ਕੀਨੋ ਸਮ੍ਰਿੱਧ[1] ਰਿਧਿ ਸਿਧਿ ਦੈ ਸੁਹਾਵਨੋ ॥੪੪॥
[1]ਸ਼ਕਤੀਆਂ ਦਾ ਮਾਲਕ।
ਹੇਰਿ ਗੁਰੁ ਸ਼ਕਤਿ ਚਕਿਤ[1] ਸਭਿ ਭਏ ਲੋਗ,
[1]ਹੈਰਾਨ।
ਸੋਗ ਗਯੋ, ਛਯੋ ਪ੍ਰਮੋਦ[1] ਉਰਿ[2] ਸਬਿ ਕੇ।
[1]ਅਨੰਦ ਭਰ ਗਿਆ। [2]ਹਿਰਦੇ ਵਿੱਚ।

ਸੰਤਤਿ ਮਹਾਨ ਭਈ ਤਾਂਹਿ ਕੀ ਜਹਾਨ ਪਰ,
ਜੀਵੜੇ ਸਦਾਵਤ ਹੈਂ ਅਬਿ ਲੌ ਸੁ ਤਬਿ ਕੇ।
ਔਰ ਏਕ ਭਯੋ ਹੈ ਹਿੰਦਾਲ* ਨਾਮ ਜਾਟ ਕੁਲ,
*ਇਹ 'ਨਿਰੰਜਨ' ਸ਼ਬਦ ਦਾ ਹਰ ਵਕਤ ਉਚਾਰਨ ਕਰਦਾ ਰਹਿੰਦਾ ਸੀ, ਜਿਸ ਕਰਕੇ ਇਸ ਦੀ ਸੰਪ੍ਰਦਾਇ ਦਾ ਨਾਂ ਹੀ 'ਨਿਰੰਜਨੀਏ' ਪੈ ਗਿਆ ਹੈ।
ਨਗਰ ਜੰਡਜਾਲੇ ਕਾ ਬਿਸਾਲੇ ਸਿਖ ਜਬਿ ਕੇ।
ਸੇਵ ਗੁਰੁ ਲੰਗਰ ਕੀ ਕਰਤ ਅਮੇਵ[1] ਨਿੱਤ,
[1]ਮਿਣਤੀ ਤੋਂ ਰਹਿਤ।
ਚਿੱਤ ਹਰਿ ਗੁਰੁ ਕੀ ਭਗਤਿ ਰਹਯੋ ਫਬ ਕੇ[1] ॥੪੫॥
[1]ਸਜ ਕੇ।
ਏਕ ਦਿਨ ਸਹਜ ਸੁਭਾਵ ਗੁਰੂ ਲੰਗਰ ਮੈ,
ਆਇ ਸਬਿ ਹੀ ਨੈ ਕਰੀ ਮਗ ਮੈਂ ਪ੍ਰਨਾਮ[1] ਹੈ।
[1]ਨਮਸਕਾਰ।
ਚੂਨ[1] ਥੋ ਹਿੰਦਾਲ ਗੁਧੇ[2] ਹਾਥ ਭਰੇ ਜਾਨਿ ਰੁਧੇ[3],
[1]ਆਟਾ। [2]ਗੁੰਨ੍ਹਦਾ ਸੀ। [3](ਆਟੇ ਨਾਲ) ਹੱਥ ਭਰੇ ਤੇਰੁੱਝੇ ਹੋਏ ਜਾਣ ਕੇ।
ਪੀਠ ਰਾਖਿ ਕੀਨੀ ਉਧੇ ਹੋਇ ਕੈ ਨਮਾਮਿ ਹੈ[1]।
[1]ਪਿੱਠ ਤੇ (ਦੋਵੇਂ ਹੱਥ) ਰੱਖ ਕੇ ਮੂਧਾ ਹੋ ਕੇ (ਨਿਉਂ ਕੇ) ਨਮਸਕਾਰ ਕੀਤੀ।
ਤਾਂਹਿ ਕੀ ਭਗਤਿ ਬੁਧਿ ਪੇਖਿ ਗੁਰੁ ਭਏ ਮੁਦ[1],
[1]ਅਨੰਦ।
ਦਯਾ ਨਿਧਿ ਕੀਨੋ ਸੋਊ ਰਿਧਿ ਸਿਧਿ ਧਾਮ[1] ਹੈ।
[1]ਘਰ।
ਕਹਯੋ ਗੁਰੁ ਤਾਂਹਿ ਪ੍ਰਤਿ ਯਾਹੀ ਬਿਧਿ ਨਿਤ ਪ੍ਰਤਿ,
ਰਹਯੋ ਤੁਮ ਠੀਕ ਕਰਤ ਬੰਦਨਾਂ ਤਮਾਮਿ ਹੈ[1] ॥੪੬॥
[1]ਸਾਰਿਆਂ (ਸਮਿਆਂ ਵਿੱਚ) ਤੂੰ (ਇਸੇ ਤਰ੍ਹਾਂ) ਠੀਕ ਨਮਸਕਾਰ ਕਰਦਾ ਰਹੀਂ।

ਔਰ ਏਕ ਹੁਤੋ ਤਾਕੇ ਕਟ ਮੈ[1] ਤ੍ਰਿਕੋਨ ਪਟ[2],
[1]ਲੱਕ ਵਿੱਚ। [2]ਤਿਕੋਨਾ ਕਪੜਾ।
ਬਾਂਧਯੋ ਅਗਾਰੀ ਤਬਿ ਠਟ ਕਰਿ ਠੀਕ ਹੀ[1]।
[1]ਚੰਗੀ ਤਰ੍ਹਾਂ ਸਵਾਰ ਕੇ।
ਸੋਊ ਗੁਰੁ ਹੇਰਿ ਕਹਯੋ ਟੇਰਿ ਫੇਰ ਤਾਂਹਿ ਪ੍ਰਤਿ,
ਐਸੋ ਪਟ ਕਟ ਮੈਂ ਰਖੱਈਓ ਨਿਤ ਨੀਕ ਹੀ।
ਸੁਜਨਾ ਕਹਤ ਤਾਂਹਿ ਤਣੀਆਂ ਕਹਤਿ ਕੋਊ,
ਲਘੁ ਲਘੁ ਕੁੜੀਆਂ ਕੇ ਕਟ ਹੋਤ ਠੀਕ ਹੀ।
ਐਸੋ ਪਟ ਕਟ ਧਰਿ ਰਾਖਤ ਹਮੇਸ਼ ਵਹਿ,
ਲਟਕਤਿ ਆਗੇ ਪਟ ਫੂਲ ਸੁਠ[1] ਠੀਕ ਹੀ ॥੪੭॥
[1]ਸੁੰਦਰ ਫੁੱਲ।
ਪੀਠ ਪਰ ਹਾਥ ਧਾਰਿ ਕਰਿ ਹੈਂ ਨਮਸਕਾਰ,
ਕਟ ਮੈਂ ਤ੍ਰਿਕੋਨ ਪਟ ਫੂੰਦੇਦਾਰ[1] ਧਾਰਿ ਹੈਂ।
[1]ਫੁੰਮਣ ਵਾਲਾ।
ਆਜ ਲਗ ਰੀਤਿ ਯਾਹੀ ਚਲੀ ਜਾਤ ਤਿਨਿ ਮਾਂਹੀ,
ਸਿੱਖ ਜੇ ਹਿੰਦਾਲ ਕੇ ਹਿੰਦਾਲੀਏ ਅਪਾਰ ਹੈਂ।
ਵੀਚ ਜੰਡਿਜਾਲੇ ਵਹਿ ਮਿਲਤਿ ਬਿਸਾਲੇ ਆਇ,
ਮੇਲਾ ਬਹੁ ਲਗਤਿ ਜਗਤ ਜਾਨੈ ਸਾਰ[1] ਹੈਂ।
[1]ਸਾਰਾ।
ਭਯੋ ਗੁਰੁ ਘਰ ਸੰਗ ਫੇਰ ਜਯੋ ਵਿਰੋਧ ਤਾਂਹਿ,
ਸੋਊ ਗਾਥ ਆਗੇ ਚਲਿ ਕਰਿ ਹੋਂ ਉਚਾਰ ਹੈਂ ॥੪੮॥
ਔਰ ਏਕ ਸੁਨੋ ਗਾਥ ਸੰਗ ਹੀ ਮੇਂ ਹਿਤ ਸਾਥ,
ਗੰਗੂ ਸ਼ਾਹੀ ਸਿੱਖ ਜਯੋਂ ਕਹਾਵਤ ਭੇ ਭੂਰ ਹੈਂ।
ਗੰਗੂ ਨਾਮ ਖੱਤ੍ਰੀ ਥਾ ਬਨੀਆਂ ਨਿਧਨੀਆਂ[1] ਸੁ,
[1]ਗ਼ਰੀਬ।
ਉੱਤਰ ਦਿਸਨੀਆਂ ਬਸਨੀਆਂ[1] ਜਰੂਰ ਹੈ।
[1]ਉੱਤਰ (ਪਹਾੜ) ਦੀ ਦਿਸ਼ਾ ਵਿੱਚ ਵੱਸਣ ਵਾਲਾ।
ਗੁਰੂ ਕਾ ਸੁਜਸ ਸੁਨਿ ਆਯੋ ਗੁਰੂ ਪਾਸ ਪੁਨ,

ਮਨ ਮੈ ਸੰਕੋਚ ਧਰਿ ਖਰੋਰਹਜੋ ਦੂਰ ਹੈ।
ਲਾਗ ਰਹੀ ਭੀਰ ਗੁਰ ਤੀਰ ਬਹੁ ਸਿੱਖਨ ਕੀ,
ਅਸਨ ਬਸਨ[1] ਧਨ ਅਰਪਤ ਭੂਰ ਹੈਂ ॥੪੯॥
[1]ਭੋਜਨ ਤੇ ਬਸਤ੍ਰ।
ਹੁਤੋ ਵਹਿ ਦਾਰਦੀ ਨ ਔਰ ਕਛੂ ਪਾਸ ਤਾਂਹਿ,
ਚਾਰ ਪੈਸਾ ਭਰ ਗੁੜ ਲਜਾਯੋ ਭੇਟੁ ਹੇਤ ਹੀ।
ਚਿੱਤ ਮੈਂ ਚਿਤਾਰੇ ਏਹੁ ਐਸੀ ਭੇਟ ਕੈਸੇ ਦੇਹੁਂ,
ਇਨ ਕੈ ਨ ਕਮੀ ਕੇਹੁ ਲੈਹੈਂ ਕਬਿ ਏਤ ਹੀ।
ਗੁਰੁ ਢਿਗ ਆਵਨੇ ਕਾ ਲਗੈ ਅਵਕਾਸ[1] ਨਾਂਹਿ,
[1]ਵਿਹਲ।
ਆਸ ਧਰਿ ਹੋਇ ਕੈ ਉਦਾਸ ਖਰੋ ਚੇਤ ਹੀ[1]।
[1]ਬੜਾ ਯਾਦ ਕਰਦਾ ਹੈ।
ਸ੍ਰੀ ਗੁਰੁ ਤੀਸਰ ਜੁ ਈਸ਼੍ਵਰ ਸੂਬੱਗ ਜਾਨਿ,
ਲਯੋ ਸੋ ਬੁਲਾਇ ਢਿਗ ਲਖਿ ਸਭਿ ਭੇਤ ਹੀ ॥੫੦॥
ਜੈਸੇ ਜਦੁਪਤਿ[1] ਲਏ ਤੰਦੁਲ[2] ਸੁਦਾਮਾ ਤੇਹੈਂ,
[1]ਕ੍ਰਿਸ਼ਨ ਜੀ ਨੇ। [2]ਚਾਉਲ।
ਤੈਸੇ ਗੁਰੁ ਲਹਯੋ ਗੁੜੁ ਤਾਂਹਿ ਤੈ ਸੁਧਾਰ ਹੈਂ।
ਆਪ ਕਿਛੁ ਪਾਇ ਮੁਖਿ ਔਰ ਵਰਤਾਇ ਦੀਨੋ,
ਭਏ ਪ੍ਰਸੰਨ ਗੁਰੁ ਤਾਹੂੰ ਪੈ ਅਪਾਰ ਹੈਂ।
ਕੀਨੋ ਸਿਤਕਾਰ ਦੀਨੋ ਹਾਥ ਸਿਰ ਧਾਰ ਤਾਂਹਿ
ਰਿੱਧਿ ਸਿੱਧਿ ਕੋ ਅਗਾਰ[1] ਕੀਨੋ ਪੀਨੋ ਭਾਰ[2] ਹੈ।
[1]ਘਰ। [2]ਬਹੁਤ ਭਾਰਾ।
ਬਖਸ਼[1] ਬਿਸਾਲ ਭਰਜੋ ਛਿਨ ਮੈ ਨਿਹਾਲ ਕਰਜੋ,
[1]ਬਖ਼ਸ਼ਸ਼ ਨਾਲ।
ਗੰਗੂ ਸ਼ਾਹੀ ਆਜ ਕਲ ਸਿਖ ਭੀ ਅਪਾਰ ਹੈਂ ॥੫੧॥
ਇਤਜਾਦਿ ਸਿੱਖਨ ਕੋ ਬਖਸ਼ੈਂ, ਬਿਸਾਲ ਕਰਿ,
ਅੰਗਦ ਗੁਰੂ ਕੇ ਬਰ ਸਫਲ ਦਿਖਾਏ ਹੈਂ।
ਕੋਸ਼[1] ਕਰਾਮਾਤ ਕੇ ਜੋ ਆਦਿ ਗੁਰ ਜਮ੍ਹਾਂ ਕਰੇ,
[1]ਖ਼ਜ਼ਾਨੇ।
ਪੋਸ ਧਨ ਸੂਮ ਜਯੋਂ ਜੁਗਾਦਿ ਨੇ ਬਢਾਏ ਹੈਂ[1]।
[1]ਸੂਮ ਵਾਂਗ (ਕਰਾਮਾਤ ਦੇ) ਧਨ ਨੂੰ {ਪੋਸ} ਸਾਂਭ ਕੇ ਦੂਜੇ ਗੁਰਾਂ ਨੇ (ਖ਼ਜ਼ਾਨੇ) ਵਧਾਏ।
ਵੇਈ ਗੰਜ ਪੁੰਜ ਅਜਮਤ ਕੇ ਅਭੰਜ ਇਨਿ[1],
[1]ਉਹੀ ਕਰਾਮਾਤ ਦੇ ਸਾਰੇ ਅਟੁੱਟ ਖ਼ਜ਼ਾਨੇ ਇਨ੍ਹਾਂ (ਸ੍ਰੀ ਗੁਰੂ ਅਮਰ ਦਾਸ ਜੀ ਨੇ)।
ਬਾਈ ਠੌਰ ਸਦਾਬ੍ਰਤ ਧਰ ਕੈ[1] ਲੁਟਾਏ ਹੈਂ।
[1]ਲਾ ਕੇ।
ਆਏ ਜੋ ਹਜੂਰ[1] ਮਨ ਭਾਏ ਫਲ ਪਾਏ ਤਿਨਿ,
[1]ਪਾਸ।
ਜ਼ਾਹਰ ਜਗਤ ਪੀਰ ਹੋਇ ਕੈ ਸਿਧਾਇ ਹੈਂ ॥੫੨॥
ਜੈਸੇ ਅਕਬਰ ਸ਼ਾਹਿ ਬਾਈ ਸੂਬੇ ਕੀਨ ਆਹਿ,
ਰੱਯਤ ਬਢਾਯੋ ਚਾਹਿ ਅਰਿ ਗਨ ਘਾਇ ਕੈ[1]।
[1]ਸਾਰੇ ਵੈਰੀ ਮਾਰ ਕੇ।
ਤੈਸੇ ਬਾਈ ਸਿੱਖਨ ਕੋ ਮੰਜੀਆਂ ਬਖਸ਼ ਬਾਈ,
ਕੀਨ ਗੁਰ ਸਿੱਖੀ ਬਿਰਧਾਵਨ ਉਪਾਇ ਕੈ।
ਜੈਸੇ ਕੋਊ ਧਨੀ ਘਨੀ ਕੋਠੀਆ ਰਚਾਇ ਨਿਜ,
ਬਨਜ ਬਢਾਵਤਿ ਗੁਮਾਸ਼ਤੇ[1] ਬਿਠਾਇ ਕੈ।
[1]ਗੁਮਾਸ਼ਤਾ- ਵਪਾਰੀ ਦਾ ਏਜੰਟ (ਮੁਨਸ਼ੀ)।
ਤੈਸੇ ਗੁਰਿ ਧਰਮ ਧੁਰੀਨ[1] ਕੀਨ ਚੀਨ[2] ਚਿੱਤ,
[1]ਧਰਮ ਦੇ ਆਸਰਾ ਰੂਪ। [2]ਜਾਣ ਕੇ।
ਦੀਨ ਹਰਿ ਭਗਤਿ ਮੈ ਜਗਤ ਲਗਾਇ ਕੈ ॥੫੩॥

ਦੋਹਰਾ:

ਇਸੀ ਭਾਂਤਿ ਬ੍ਰਹ ਚਰਿਤ[1] ਕਰਿ, [1]ਕੌਤਕ।
ਤਾਰੇ ਸਿਖ ਬਖ੍ਯਾਤ।
ਰਾਮਦਾਸ ਸੋਢੀ ਤਈਂ,
ਲਾਇਕ ਪਿਖਿ ਸਬਿ ਭਾਂਤਿ ॥ ੫੪ ॥
ਅਪਨੀ ਜਾਗਾ ਗੁਰੂ ਥਪਿ[1], [1]ਬਿਠਾ ਕੇ।
ਸੋਲਾਂ ਸੈ ਇਕਤੀਸ।
ਭਾਦੋਂ ਪੂਰਨ ਮਾਸਿ ਕੋ[1], [1]ਪੂਰਨਮਾਸ਼ੀ ਨੂੰ।
ਤਨ ਤਜਿ ਮਿਲੇ ਪ੍ਰਮੀਸ[1] ॥ ੫੫ ॥ [1]ਪ੍ਰਮੇਸ਼ਰ ਨਾਲ।

ਇਤਿ ਸ਼੍ਰੀ ਗੁਰੁ ਪੰਥ ਪ੍ਰਕਾਸ਼ ਗ੍ਰੰਥੇ ਪੂਰਬਾਰਧੇ ਗਜ਼ਾਨ ਸਿੰਘ ਵਿਰਚਿਤੇ 'ਤੀਸਰ ਗੁਰ ਕਾ ਜੋਤੀ ਜੋਤ ਸਮਾਵਣ ਪ੍ਰਸੰਗ ਬਰਨਨੰ' ਨਾਮ ਖੋੜਸਮੋ ਬਿਸ੍ਰਾਮ ॥ ੧੬ ॥

## ੧੭. {ਸ੍ਰੀ ਗੁਰੂ ਰਾਮਦਾਸ ਜੀ ਦੀ ਕਥਾ}

ਦੋਹਰਾ:

ਬਿਘਨ ਹਰਨ ਮੰਗਲ ਕਰਨ,
ਜਨਮ ਮਰਨ ਦੁਖ ਹਾਰ[1]।

[1]ਬਿਘਨਾਂ ਨੂੰ ਦੂਰ ਕਰਨ ਵਾਲੇ, ਖ਼ੁਸ਼ੀਆਂ ਦੇ ਦਾਤੇ ਤੇ ਜੰਮਣ ਮਰਨ ਦੇ ਦੁੱਖਾਂ ਨੂੰ ਮੇਟਣ ਵਾਲੇ ਹਨ।

ਹਲਤ ਪਲਤ ਸੁਖਦਾ ਚਲਿਤ,
ਛਲ ਤਜਿ ਗੁਰਿ ਉਰਿ ਧਾਰ[1] ॥੧॥

[1]ਜਿਨ੍ਹਾਂ ਦੇ ਕੌਤਕ ਲੋਕ-ਪ੍ਰਲੋਕ ਵਿੱਚ ਸੁਖ ਦੇਣ ਵਾਲੇ ਹਨ (ਉਨ੍ਹਾਂ) ਗੁਰਾਂ ਨੂੰ ਛਲ ਛੱਡ ਕੇ ਹਿਰਦੇ 'ਚ ਧਾਰਨ ਕਰ।

ਸ੍ਵੈਯਾ:

ਬਿਨ ਅੰਜਨ ਰੂਪ ਨਿਰੰਜਨ, ਨੈਨ
ਪ੍ਰਭੰ ਜਨ ਖੰਜਨ ਕੰਜਨ ਊਪੰ[1]।

[1]ਮਾਇਆਰਹਿਤ ਨਿਰੰਜਨ ਸਰੂਪ ਹਨ (ਜਿਨ੍ਹਾਂ ਦੇ) ਨੇਤ੍ਰਾਂ ਦੀ ਸੋਭਾ ਮਾਨੋ ਮਮੋਲਿਆਂ ਤੇ ਕੰਵਲਾਂ ਦੀ ਉਪਮਾ (ਵਰਗੀ ਹੈ)।

ਕਰਿ ਗੰਜਨ ਮੰਜਨ ਅੰਜਨ ਗਜਾਨ ਦੈ,
ਰੰਜਨ ਦਾਸੰ ਖਾਸਨ ਖੂਪੰ[1]।

[1]ਗਿਆਨ ਦਾ ਸੁਰਮਾ ਦੇ ਕੇ (ਅਗਿਆਨ ਦੀ ਮੈਲ ਨੂੰ) ਕੱਟ ਕੇ {ਮੰਜਨ} ਸ਼ੁਧ ਕਰ ਦੇਂਦੇ ਹਨ ਅਤੇ ਆਪਣੇ ਦਾਸਾਂ ਨੂੰ ਚੰਗੀ ਤਰ੍ਹਾਂ ਪ੍ਰਸੰਨ ਕਰ ਦੇਂਦੇ ਹਨ।

ਰਵਿ ਬਾਲ ਮਰਾਲ ਬਿਸਾਲ ਸਸੀ,
ਨਵ ਨੀਤ ਅਨੰਗ ਰਾਜੀਵ ਅਨੂਪੰ[1]।

[1]ਸਵੇਰ ਦੇ ਸੂਰਜ, ਹੰਸ, ਚੰਦ੍ਰਮਾ, ਮੱਖਣ, ਕਾਮਦੇਵ ਤੇ ਕੰਵਲ ਆਦਿ ਤੋਂ ਵੀ ਬਹੁਤ ਸੁੰਦਰ ਹਨ।

ਉਰਿ ਠਾਨ ਧਜਾਨ ਗਜਾਨ ਹਰੀ,
ਗੁਰੁ ਕਾਨ੍ਹ ਹਰੀ ਵਰ ਬਾਲ ਸ੍ਵਰੂਪੰ[1] ॥੨॥

[1]ਗਿਆਨ ਸਿੰਘ (ਕਹਿੰਦਾ ਹੈ ਕਿ ਮੈਂ ਉਸ) ਸ੍ਰੇਸ਼ਟ ਬਾਲ ਸਰੂਪ ਸ੍ਰੀ ਗੁਰੂ ਹਰਿ ਕ੍ਰਿਸ਼ਨ ਸਾਹਿਬ ਜੀ ਦਾ ਹਿਰਦੇ 'ਚ ਧਿਆਨ ਧਾਰਦਾ ਹਾਂ।

ਦੋਹਰਾ:

ਰਾਮਦਾਸ ਗੁਰ ਕੀ ਕਥਾ,
ਪਥਾ ਜਥਾਰਥ ਸਾਰ[1]।

[1]ਸ੍ਰੇਸ਼ਟ ਗਿਆਨ ਦਾ ਰਸਤਾ ਹੈ।

ਜਥਾ ਮੇਰੁ ਤੈ ਕਨ ਤਥਾ,
ਕਹੋਂ ਮਥਾ ਧਰਧਾਰ[1] ॥੩॥

[1]ਜਿਵੇਂ ਸੁਮੇਰ ਪਰਬਤ 'ਚੋਂ ਇਕ ਕਿਣਕਾ ਤੇ ਸਮੁੰਦਰ ਰਿੜਕ ਕੇ (ਰਤਨ ਕੱਢਣ ਵਾਂਗ ਸੰਖੇਪ ਕਥਾ) ਤਿਵੇਂ ਕਹਿੰਦਾ ਹਾਂ।

ਚੌਪਈ:

ਕਥਾ ਗੁਰੂ ਕੀ ਸੁਖਦ ਸੁਹਾਨੀ।
ਹਾਨੀ ਕਰਿ ਅਗਤਾ ਹਰਖਾਨੀ[1]। — [1]ਅਗਿਆਨਤਾ ਨੂੰ ਨਾਸ ਕਰ ਕੇ ਪ੍ਰਸੰਨਤਾ (ਲਿਆਉਂਦੀ ਹੈ)।
ਖਾਨੀ ਗੁਨ ਗਨ[1] ਮਨ ਸੁਧ ਕਰਨੀ। — [1]ਸਾਰੇ ਗੁਣਾਂ ਦੀ ਖਾਣ ਹੈ।
ਕਰਨੀ ਜਜੋਂ ਮਦਾਦਿ ਤਰੁ ਹਰਨੀ[1] ॥੪॥ — [1]ਹਥਣੀ ਵਾਂਗ ਹੰਕਾਰ ਆਦਿ ਬ੍ਰਿੱਛਾਂ ਨੂੰ ਪੁੱਟਣ ਵਾਲੀ ਹੈ।
ਹਰਨੀ ਬੁਧਿ ਬੰਧਨ ਹਿਤ ਬਜਾਰੀ[1]। — [1]ਬੁੱਧੀ ਰੂਪ ਹਰਨੀ ਦੇ ਬੰਧਨ (ਮੋਹ ਜਾਲ ਨੂੰ ਉਡਾਉਣ ਵਾਸਤੇ) ਹਵਾ ਹੈ।
ਬਾਰੀ ਸੁਜਸ ਗੰਧਿ ਸੁਖਕਾਰੀ[1]। — [1]ਸ੍ਰੇਸ਼ਟ ਜਸ ਰੂਪ ਸੁਗੰਧੀ ਦੀ ਸੁਖਦਾਈ ਬਗ਼ੀਚੀ ਹੈ।
ਕਾਰੀ ਭਵ ਰੁਜ ਹਾਰਕ ਚਾਰੀ[1]। — [1]ਸੰਸਾਰ ਰੂਪਰੋਗ ਦੇ ਮੇਟਣ ਵਾਲੀ ਚੰਗੀ ਦਵਾਈ ਹੈ।
ਚਾਰੀ ਫਲਦ ਕਾਮ ਤਰੁ ਡਾਰੀ[1] ॥੫॥ — [1]ਚਾਰੇ ਫਲ ਦੇਣ ਵਾਲੀ ਕਲਪ ਬ੍ਰਿਛ ਦੀ ਡਾਲੀ ਹੈ।
ਡਾਰੀ ਦੈਵੀ ਸੰਪਤਿ ਸਾਰੀ[1]। — [1]ਸਾਰੀ ਦੈਵੀ ਸੰਪਦਾ (ਸ਼ੁਭ ਗੁਣਾਂ) ਦੀ ਡਾਰ ਹੈ।
ਸਾਰੀ ਦਾਸਨ ਪੰਚ ਭਤਾਰੀ[1]। — [1]ਦਾਸਾਂ ਰੂਪ ਦ੍ਰੋਪਤੀ ਦੀ ਸਾੜ੍ਹੀ (ਪੜਦਾ ਢਕਣ ਵਾਲੀ) ਹੈ। {ਪੰਜ-ਪੰਜਾਂ-

ਭਤਾਰੀ-ਪਤੀਆਂ ਵਾਲੀ=ਦ੍ਰੋਪਤੀ।}

ਤਾਰੀ ਸੰਸੇ ਬਿਹੰਗ ਉਡਾਰੀ[1]* ॥੬॥

[1]ਸੰਸਿਆਂ ਰੂਪ ਨਦੀ (ਤੋਂ ਪਾਰ ਕਰਨ ਵਾਲੀ) ਪੰਛੀ ਦੀ ਉਡਾਰੀ ਹੈ।

*ਅੰਕ ਨੰ: ੬ ਦੀ ਚੌਥੀ ਤੁਕ ਪੱਥਰ ਦੇ ਛਾਪੇ 'ਚ ਕਿਤੇ ਛਪਣੋ ਰਹਿ ਗਈ ਹੈ, ਇਸ ਲਈ ਇਸ ਅੰਕ ਦੀਆਂ ਤਿੰਨ ਹੀ ਤੁਕਾਂ ਰਹਿ ਗਈਆਂ ਹਨ।

ਡਾਰੀ ਤਿਯ ਹਿਤ ਮੁਕਤਿ ਮਸੂਕੈ[1]।

[1]ਮੁਕਤੀ ਰੂਪ ਮਾਸ਼ੂਕ (ਜਿਸ ਨਾਲ ਪਿਆਰ ਕੀਤਾ ਜਾਵੇ- ਦੀ ਪ੍ਰਾਪਤੀ) ਵਾਸਤੇ (ਮਾਇਆ ਰੂਪ) ਇਸਤ੍ਰੀ ਦਾ ਤਿਆਗ ਕਰਵਾ ਦੇਣ ਵਾਲੀ ਹੈ।

ਸੂਕੈਂ ਅਗੁਨ ਜਵਾਸ ਅਰੂਕੈਂ[1]।

[1]ਅਉਗਣਾਂ ਰੂਪ ਜਵਾਂਹੇਂ ਨੂੰ ਬਿਨਾ ਰੋਕ ਟੋਕ ਤੋਂ ਸੁਕਾਉਣ ਵਾਲੀ ਹੈ।

ਰੂਕੈ ਮਨਿ ਸਿੱਖਨਿ ਗੁਰੁ ਗੁਨ ਮੈਂ[1]।

[1]ਸਿੱਖਾਂ ਦੇ ਮਨਾਂ ਨੂੰ ਗੁਰਾਂ ਦੇ ਗੁਣਾਂ ਵਿੱਚ ਟਿਕਾਉਣ ਵਾਲੀ ਹੈ।

ਗੁਨ ਮੈਂ ਪਿਖੇ ਚਿੰਤਨ ਸਭਹੁਨ ਮੈਂ[1] ॥੭॥

[1]ਮੈਂ ਸਾਰਿਆਂ (ਸ੍ਰੋਤਿਆਂ) ਵਿੱਚ ਚਿੰਤਨ (ਸਿਮਰਨ) ਵਾਲੇ ਗੁਣ ਦੇਖੇ ਹਨ।

ਹੁਨ ਮੈਂ ਅਰਜ਼ ਕਰੋਂ ਸਭ ਆਗੇ।
ਆਗੇ ਸੁਨੋ ਕਥਾ ਬਡ ਭਾਗੇ।
ਭਾਗੇ ਭਰਮ ਭੇਦ ਦੁਖ ਉਰ ਕਾ।
ਉਰਕਾ ਪਾਤ ਜੈਸ ਜਗ ਫੁਰਕਾ[1] ॥੮॥

[1]ਜਿਵੇਂ ਜਗਤ ਵਿੱਚ ਅਕਾਸ਼ 'ਚੋਂ ਡਿੱਗੇ ਅੰਗਾਰ ਛੇਤੀ (ਨਾਸ ਹੋ ਜਾਂਦੇ ਹਨ)।

ਸ੍ਰੀ ਗੁਰੁ ਰਾਮਦਾਸ ਕੀ ਗਾਥਾ[1]।

[1]ਉਸਤਤੀ ਦੀ।

ਗਾਥਾ[1] ਸੁਨੋ ਸਜਨ ਹਿਤ ਸਾਥਾ।

[1]ਕਥਾ।

ਸਾ ਥਾ ਧਰਾ ਰੂਪ ਰਘੁਵਰ ਸੋ[1]।

[1](ਸ੍ਰੀ ਗੁਰੂਰਾਮ ਦਾਸ ਜੀ ਨੇ) {ਸ} ਉਸ ਰਾਮਚੰਦ੍ਰ {ਸੋ} ਵਰਗਾ ਰੂਪ ਧਾਰਿਆ {ਥਾ} ਸੀ।

ਵਰ ਸੋ ਬਾਨ ਬੈਨ ਹਰ ਅਰਿ ਸੋ[1] ॥੯॥

[1]ਬਚਨਾਂ ਰੂਪ ਸ੍ਰੇਸ਼ਟ ਤੀਰਾਂ ਨਾਲ ਉਨ੍ਹਾਂ (ਕਾਮ ਆਦਿ) ਵੈਰੀ ਮਾਰੇ।

ਅਰਸ਼ੋ[1] ਉਤਰੇ ਵੀਚ ਲਾਹੌਰੇ।

[1]ਸੱਚ ਖੰਡ ਤੋਂ। {ਅੰ:, ਅਰਸ਼-ਰਾਜ ਸਿੰਘਾਸਨ, ਖ਼ੁਦਾ ਦਾ ਤਖ਼ਤ, ਸੱਚ ਖੰਡ।}

ਹੌਰੇ ਕਰਿ ਤਾਰੇ ਜਨ ਗਉਰੇ[1]।

[1](ਪਾਪਾਂ ਨਾਲ) ਭਾਰੇ (ਹੋਏ ਲੋਕਾਂ ਨੂੰ) ਹੌਲੇ (ਪਾਪਾਂ ਤੋਂ ਰਹਿਤ) ਕਰ ਕੇ ਤਾਰਿਆ।

ਪੰਦ੍ਰਾਂ ਸੌ ਇਕਾਨਵੇ ਚਾਰੂ[1]।

[1]ਸੁੰਦਰ।

ਭਾਦ੍ਰੋਂ ਸੁਦੀ ਤੀਜ ਗੁਰਵਾਰੂ[1] ॥੧੦॥

[1]ਵੀਰਵਾਰ ਦਿਨ।

ਸੋਢੀ ਹਰੀਦਾਸ ਹਰਿ ਦਾਸੂ।
ਦਯਾ ਕੌਰ ਮਾਤਾ ਘਰ ਖਾਸੂ।
ਰਾਮਦਾਸ ਸ੍ਰੀਰਾਮ ਅਵਤਾਰੂ[1]।

[1]ਪ੍ਰਮੇਸ਼ਰ ਦੇ ਅਵਤਾਰ।

ਪ੍ਰਗਟ ਭਏ ਜਗਤੈ ਸੁਖ ਕਾਰੂ ॥੧੧॥
ਬਾਜ[1] ਬਜਾਇ ਸੁਮਨ ਸੁਰ ਬਰਖੇ[2]।

[1]ਵਾਜੇ। [2]ਦੇਵਤਿਆਂ ਨੇ ਫੁੱਲਾਂ ਦੀ ਬਰਖਾ ਕੀਤੀ।

ਸ਼ਹਿਰ ਲਾਹੌਰ ਨਾਰਿ ਨਰ ਹਰਖੇ।
ਘਰ ਹਰਦਾਸ ਬਧਾਈ ਆਵੈਂ।
ਬਾਦ ਬਜਾਇ ਗੀਤ ਬਹੁ ਗਾਵੈਂ ॥੧੨॥
ਪੁਰ ਲਾਹੌਰ ਮੈਂ ਮੰਗਲ ਹੋਵਾ।
ਭਨਤ ਨ ਜਾਇ ਬਨਤ ਥੋ ਜੋਵਾ[1]।

[1]ਕਿਹਾ ਨਹੀਂ ਜਾਂਦਾ ਵੇਖਣਾ ਹੀ ਬਣਦਾ ਸੀ।

ਬਾਲ ਚਲਿਤ ਐਸੇ ਗੁਰੁ ਕਰਹੀਂ।
ਜਨ ਗਨ ਮਨ ਭਗਤੀ ਅਨੁਸਰਹੀਂ ॥੧੩॥
ਖੇਲਨ ਵੀਚ ਬਾਲਕਨ ਤਾਈਂ।

ਉਪਦੇਸ਼ੈਂ ਭਗਤੀ ਜਗ ਸਾਈਂ।
ਚਲਨ ਚਿਤੌਨ[1] ਹਸਨ ਮੁਸਕਾਵਨ। — [1]ਦੇਖਣਾ।
ਜਾਗਨ ਸੋਵਨ ਪੀਵਨ ਖਾਵਨ ॥੧੪॥
ਬੈਠਨ ਊਠਨ ਬੋਲਨ ਐਸਾ।
ਹੋਵਤਿ ਅਵਤਾਰੋਂ ਕਾ ਜੈਸਾ।
ਬਾਲ ਉਮਰ ਬ੍ਰਿਧਨ ਸੀ ਚਾਲੈਂ[1]। — [1]ਵੱਡਿਆਂ ਵਰਗੀਆਂ ਰੀਤਾਂ।
ਕੋਵਿਦ[1] ਪਿਖਿ ਰਹਿਂ ਤੱਜਬ ਕਮਾਲੈਂ[2] ॥੧੫॥ — [1]ਵਿਦਵਾਨ (ਜੋਤਸ਼ੀ)। [2]ਬਹੁਤੇ ਹੈਰਾਨ।
ਰੇਖਨ ਕੇ ਚਿੰਨ੍ਹ[1] ਪੇਖਿ ਬਖਾਨੈਂ। — [1]ਹੱਥਾਂ ਪੈਰਾਂ ਦੀਆਂ ਲਕੀਰਾਂ ਦੇ ਨਿਸ਼ਾਨ।
ਈਸ ਸਮਾਨ ਇਸੈ ਜਗ ਮਾਨੈ।
ਰਾਜ ਜੋਗ ਯਹਿ ਅਧਿਕ ਕਮਾਵੈਂ।
ਇਨਿ ਪਦ[1] ਰਾਵ ਰੰਕ ਸਿਰ ਨ੍ਹਾਵੈਂ[2] ॥੧੬॥ — [1]ਚਰਨਾਂ ਤੇ। [2]ਰਾਜੇ ਤੇ ਕੰਗਾਲ ਸਿਰ ਨਿਵਾਉਣਗੇ।
ਇਸੀ ਭਾਂਤਿ ਬਹੁ ਕਾਲ ਬਿਤਯੋ।
ਮਾਤ ਪਿਤਾ ਸੁਰ ਪੁਰਿ ਮਗ ਲਯੋ[1]। — [1]ਦੇਵਪੁਰੀ ਦਾ ਰਸਤਾ ਲਿਆ ਭਾਵ ਸ਼ਰੀਰ ਤਿਆਗ ਗਏ।
ਹੁਤੇ ਨਾਨਕੇ ਬਾਸਰ ਗਾਮੂੰ[1]। — [1]ਪਿੰਡ।
ਨਾਨੀ ਲੈ ਗਈ ਇਨ ਨਿਜ ਧਾਮੂੰ ॥੧੭॥
ਸਾਤ ਬਰਸ ਕੀ ਥੀ ਤਬਿ ਆਯੂ[1]। — [1]ਉਮਰ।
ਰਹੇ ਨਾਨਕੇ ਘਰ ਸੁਖ ਪਾਯੂ[1]। — [1]ਪਾ ਕੇ।
ਅਮਰ ਦਾਸ ਤਹਿ ਤਾਲ ਲਗਾਵਹਿਂ।
ਲੋਗ ਘਨੇ ਤਹਿਂ ਸੇਵ ਕਮਾਵਹਿਂ ॥੧੮॥
ਰਾਮਦਾਸ ਤਹਿਂ ਜਾਇ ਹਮੇਸੈਂ।
ਘੁੰਗਨੀ ਚਨੇ[1] ਪਕੌੜੇ ਬੇਸੈਂ[2]। — [1]ਉਬਲੇ ਹੋਏ ਛੋਲੇ। [2]ਵੇਸਣ ਦੇ। (ਅ) ਚੰਗੇ।
ਲਾਇ ਛਾਬੜੀ ਬੇਚੈ ਬੈਸਾ।
ਬਨਾ ਸੰਜੋਗ ਏਕ ਦਿਨ ਐਸਾ ॥੧੯॥

ਦੋਹਰਾ:

ਅਮਰ ਦਾਸ ਨਿਜ ਸੁਤਾ ਕੀ,
ਕਰਨ ਸਗਾਈ ਹੇਤ[1]। — [1]ਮੰਗਣੀ ਕਰਨ ਵਾਸਤੇ।
ਦਿਜ[1] ਕੋ ਭੇਜਨ ਲਗੇ ਜਬਿ, — [1]ਬ੍ਰਾਹਮਣ।
ਕਰਜੋ ਸਮਾਣੀ[1] ਏਤ[2] ॥੨੦॥ — [1]ਗੁਰੂ ਕੇ ਮਹਲ (ਮਾਤਾ ਦਯਾ ਕੌਰ ਜੀ ਨੇ)। [2]ਇਸ ਤਰ੍ਹਾਂ।
ਰਾਮਦਾਸ ਕੋ ਸਮੁਖ ਪਿਖਿ,
ਆਵਤ ਸੁੰਦਰ ਰੂਪੁ।
ਐਸਾ ਹੀ ਨੀਂਗਰ[1] ਹੁਵੈ, — [1]ਲੜਕਾ, ਮੁੰਡਾ।
ਆਯੂ ਰੂਪ ਅਨੂਪ ॥੨੧॥
ਅਮਰ ਧਰਮ ਬਪੁ[1] ਐਸ ਸੁਨਿ, — [1]ਧਰਮ ਦੇ ਸਰੂਪ ਸ੍ਰੀ ਗੁਰੂ ਅਮਰਦਾਸ ਜੀ ਨੇ।
ਰਾਮਦਾਸ ਕੋ ਪਾਸ।
ਬੋਲਿ[1] ਜਾਤਿ ਕੁਲ ਬੂਝ ਕੈ, — [1]ਬੁਲਾ ਕੇ, ਸੱਦ ਕੇ।
ਰੇਖ ਪੇਖਿ ਬਡ ਖਾਸ ॥੨੨॥

ਕਹਯੋ ਯਾਹਿ ਸਮ ਇਹੀ ਹੈ,
ਔਰ ਨਹੀਂ ਜਗ ਕੋਇ।
ਸ਼ਗਨ ਸਗਾਈ[1] ਦੈ ਤਬੈ,
ਪੁਨ ਬਿਵਾਹ ਦਿਯ ਸੋਇ ॥੨੩॥
ਇਸੀ ਸਾਲ ਮੈ ਅਮਰ ਜੀ,
ਗਏ ਦੁਤੀ ਗੁਰੁ ਪਾਸ।
ਸੇਵ ਦ੍ਵਾਦਸ ਸਾਲ ਕਰਿ,
ਗੱਦੀ ਪਾਈ ਖਾਸ ॥੨੪॥
ਇਨ ਹੀ ਬਾਰਹ ਬਰਸ ਕੇ,
ਅੰਦ੍ਰ ਗੋਇੰਦਵਾਲ।
ਕਰਿ ਅਬਾਦ ਤਹਿਂ ਥੇ ਬਸੇ,
ਰਚ ਕਰਿ ਧਾਮ ਬਿਸਾਲ ॥੨੫॥
ਰਾਮਦਾਸ ਕੋ ਭੀ ਤਹੀਂ
ਅਮਰਦਾਸ ਨਿਜ ਪਾਸ।
ਘਰ ਰਚਵਾਇ ਬਸਾਇ ਰਖ,
ਕਰੈਂ ਪਾਲਨਾ ਖਾਸ ॥੨੬॥
ਰਾਮਦਾਸ ਗੁਰੁ ਅਮਰ ਕੋ,
ਲਖਿ ਜਗਦੀਸ਼ ਸਖਜਾਤ।
ਰਾਤ ਦਿਵਸ ਸੇਵਾ ਕਰੈਂ, ਜਾਂ ਤੇ ਭਏ ਬਖਜਾਤ ॥੨੭॥
ਚੌਪਈ:
ਇਕ ਦਿਨ ਸੋਢੀ ਲਵ ਪੁਰ ਕੇਰੇ।
ਗੰਗਾ ਨ੍ਹਾਵਣ ਚਲੇ ਬਧੇਰੇ।
ਗੋਇੰਦਵਾਲ ਜਾਇ ਕਰਿ ਡੇਰਾ।
ਰਾਮਦਾਸ ਢਿਗ ਦਿਜ ਪਠਿ ਟੇਰਾ[1] ॥੨੮॥
ਹਮ ਸ਼ਰੀਕ ਤੁਮਰੈ ਹੈਂ ਆਏ।
ਮਿਲ ਜਾਵਹੁ ਲਜਾਵਹੁ ਪਹੁਨਾਏ[1]।
ਅਮਰ ਏਹੁ ਸੁਨਿ ਸਹਜ ਸੁਭਾਏ।
ਸੈਂਢ ਜ਼ੁਬਾਨ[1] ਕਹਯੋ ਇਸ ਭਾਏ ॥੨੯॥
ਰਾਮਦਾਸ ਕਾ ਕੋਊ ਸ਼ਰੀਕ।
ਰਹਿਂ ਹੈ ਨਾਂਹਿ ਜਗਤ ਮੈਂ ਠੀਕ।
ਪੁਨ ਬੁਲਾਇ ਉਨ ਕੋ ਘਰ ਖਾਸ[1]।
ਭੋਜਨ ਖਿਲਤ[1] ਦਏ ਬਡਰਾਸਿ[2] ॥੩੦॥
ਗੁਨ ਗਾਵਤ ਵਹਿ ਗੰਗਹਿ ਗਏ।
ਪਰ ਗੁਰ ਬਚਨ ਸੱਤ ਸਬਿ ਭਏ।
ਮਰੀ[1] ਪਰੀ ਤਿਨ ਕੋ ਬਡ ਤਹੇਂ।
ਬਹੁਤ ਮਰੇ ਥੋਰੇ ਹੀ ਰਹੇ ॥੩੧॥

[1]ਮੰਗਣੀ ਦਾ ਸ਼ਗਨ। {ਸ਼ਗਨ-ਮੰਗਣੀ ਸਮੇਂ ਛੁਹਾਰੇ ਤੇ ਕੁਝ ਹੋਰ ਸਮੱਗਰੀ ਜੋ ਲੜਕੀ ਵਾਲੇ ਮੁੰਡੇ ਦੀ ਝੋਲੀ ਪਾਉਂਦੇ ਹਨ।}

[1]ਬ੍ਰਹਮਣ ਨੂੰ ਕਹਿ ਭੇਜਿਆ।

[1]ਪ੍ਰਾਹੁਣਚਾਰੀ।

[1]ਦਬੀ ਜ਼ਬਾਨ ਨਾਲ।

[1]ਆਪਣੇ ਘਰ।

[1]ਪੁਸ਼ਾਕੇ। [2]ਸਾਰਿਆਂ ਨੂੰ।

[1]ਛੂਤ ਦੀ ਬੀਮਾਰੀ, ਹੈਜ਼ਾ, ਪਲੇਗ ਆਦਿ।

ਸੋਢੀ ਖੱਤ੍ਰੀ ਵੀਚ ਲਾਹੌਰੈਂ।
ਹੁਤੇ ਬਸਤ ਤਬਿ ਅਤਿਸੈ ਗੌਰੈਂ।
ਜਨਮ ਸਥਾਨ ਗੁਰੂ ਦਰ ਜਹਾਂ।
ਹੈ ਅਬਿ[1], ਥੇ ਸੋਢੀ ਤਬਿ ਤਹਾਂ ॥ ੩੨ ॥ — [1]ਜਿੱਥੇ ਜਨਮ ਅਸਥਾਨ ਗੁਰਦੁਆਰਾ ਹੁਣ ਹੈ।
ਯਾਹੀ ਤੈਂ ਸੁ ਸੋਢੀਓਂ ਕੇਰਾ।
ਕਹਿਲਾਵਤ ਮਹੱਲਾ ਹਮ ਹੇਰਾ।
ਪੈ ਵਹਿ ਥੇ ਹੰਕਾਰੀ ਭਾਰੀ।
ਨਹਿ ਸ੍ਰਾਪ ਬਖਸ਼ਾਯੋ ਕਾਰੀ[1] ॥ ੩੩ ॥ — [1]ਵੱਡਾ।
ਆਖਰ ਜਬਿ ਥੋਰੇ ਹੀ ਰਹੇ।
ਦਸਮ ਗੁਰੂ ਉਤ ਗਾਦੀ ਬਹੇ।
ਤਿਨ ਢਿਗ ਜਬਿ ਬਖਸ਼ਾਵਨ ਗਏ।
ਹੋਨਹਾਰ ਬਚ ਐਸ ਕਢਏ ॥ ੩੪ ॥
ਹਮ ਸ਼ਰੀਕ ਗੁਰੁ ਕੇ ਹੈਂ ਆਏ।
ਉਨਿ ਭੀ ਸੁਨਿ ਯਹਿ ਬੈਨ ਅਲਾਏ।
ਨਾਹਿ ਸ਼ਰੀਕ ਗੁਰੂ ਕਾ ਕੋਈ।
ਰਹਜੋ ਨ ਰੈਹੈ ਆਗੇ ਕੋਈ ॥ ੩੫ ॥
ਦੇਖੋ ਬੋਲਨ ਕੇਰ ਬਿਚਾਰਾ।
ਬਰ[1] ਕੀ ਠੌਰ ਸਾਪ[2] ਲਿਯ ਭਾਰਾ। — [1]ਵਰ। [2]ਸਰਾਪ।
ਤਬਿ ਤੇ ਸੋਢੀ ਲਵਪੁਰ ਜੋਊ।
ਗੁਰੁ ਉਲਾਦ ਬਿਨ, ਰਹਾ ਨ ਕੋਊ ॥ ੩੬ ॥

ਭੁਜੰਗ ਪ੍ਰਯਾਤ ਛੰਦ:

ਗੁਰੂ ਤੀਸਰੇ ਕੇ ਹੁਤੇ ਪੂਤ ਨੀਕੇ।
ਉਭੇ[1] ਮੋਹਣ ਮੋਹਰੀ ਨਾਮ ਠੀਕੇ। — [1]ਦੋ।
ਹੁਤੀ ਕੰਨਜਾ ਧੰਨਜਾ ਜੋਗ[1] ਭਾਨੀ। — [1]ਧੰਨਜਤਾ ਜੋਗ।
ਰਮੰਦਾਸ ਸ਼ਾਦੀ ਤਿਸੈ ਸੰਗ ਠਾਨੀ ॥ ੩੭ ॥
ਭਏ ਤੀਨ ਬੇਟੇ ਤਿਸੀ ਸੈ ਸੁ ਮਾਨੋ।
ਪ੍ਰਿਥੀ ਚੰਦ ਚੰਦ[1] ਮਹਾਂ ਦੇਵ ਜਾਨੋ। — [1]ਚੰਦ (ਵਰਗੇ ਸੁੰਦਰ)।
ਗੁਰੂ ਅਰਜਨੰ ਮੱਲ ਆਚੱਲ ਪਾਲੰ[1]। — [1]ਲਗਾਤਾਰ ਪਾਲਣਾ ਕਰਨ ਵਾਲੇ (ਪ੍ਰਮੇਸ਼ਰ ਦਾ ਸਰੂਪ)।
ਰਹੇ ਗੋਇੰਦਵਾਲ ਬੇਸਾਲ ਕਾਲੰ[1] ॥ ੩੮ ॥ — [1]ਬਹੁਤ ਸਮਾਂ।
ਗੁਰੂ ਕੋ ਸਬੰਧੀ ਲਖੈਂ ਨਾਂਹਿ ਦੋਈ[1]। — [1]ਦੋਵੇਂ (ਬੀਬੀ ਭਾਨੀ ਜੀ ਤੇ ਗੁਰੂ ਰਾਮਦਾਸ ਜੀ)।
ਧਰੇ ਈਸ ਭਾਵੰ[1] ਕਰੈਂ ਸੇਵ ਸੋਈ। — [1]ਈਸ਼ਰ ਭਾਵ ਧਾਰ ਕੇ ਭਾਵ ਗੁਰੂ ਅਮਰਦਾਸ ਜੀ ਨੂੰ ਪ੍ਰਮੇਸ਼ਰ ਰੂਪ ਸਮਝ ਕੇ।

ਗੁਰੂ ਦੂਸਰੇ ਕੀ ਅਮਰਦਾਸ ਜੈਸੇ।
ਕਰੀ ਸੇਵ ਨੀਕੈ ਰੰਮਦਾਸ ਤੈਸੇ ॥ ੩੯ ॥
ਪੁਨਾ ਬਾਉਲੀ ਕੀ ਕਰੀ ਕਾਰ ਭਾਰੀ।
ਦਿਨੇ ਰਾਤ ਹੀ ਆਲਸੰ ਤਾਂਹਿ ਟਾਰੀ।
ਬਿਤੇ ਬਰਸ ਕੇਤੇ ਤਿਸੇ ਕਰਤ ਸੇਵਾ।

ਚਢਯੋ ਤਰੁ ਮੁਰਾਦੰ[1] ਲਗਯੋ ਚਾਹਿ ਮੇਵਾ[2] ॥੪੦॥ — [1]ਮੁਰਾਦ (ਭਾਵਨਾ) ਦਾ ਦਰੱਖ਼ਤ (ਸਿਰੇ) ਚੜ੍ਹ ਗਿਆ ਭਾਵ ਮੁਰਾਦ ਪੂਰੀ ਹੋਣ ਦੇ ਨੇੜੇ ਪਹੁੰਚ ਗਏ। [2]ਗੁਰਤਾ ਗੱਦੀ ਰੂਪ ਫਲ।

ਦਿਨੰ ਏਕ ਮਾਂਹੀ ਗੁਰੂ ਤੀਸਰੰ ਨੈ।
ਪਿਖ੍ਯੋ ਧ੍ਯਾਨ ਧਰ ਕੈ ਦਿਲੰ ਈਸਰੰ ਨੈ[1]। — [1]ਈਸ਼ਰ ਸਰੂਪ ਗੁਰੂ ਅਮਰਦਾਸ ਜੀ ਨੇ ਦਿਲ ਵਿੱਚ।
ਲਖ੍ਯੋ ਲਾਇਕੰ ਰਾਮਦਾਸੰ ਗੁਰਜਾਈ।
ਦਯੋ ਚਾਹਿੰ ਤਾਂ ਕੋ ਮਨੰ ਮੋਦ ਛਾਈ[1] ॥੪੧॥ — [1]ਮਨ ਵਿੱਚ ਅਨੰਦ ਭਰ ਕੇ।
ਪੁਨਾ ਪਰਖਨੇ ਕੀ ਕਰੀ ਬਯੋਂਤ ਐਸੇ।
ਸਮੇਂ ਏਕ ਸਾਰੇ ਗੁਰੂ ਪਾਸ ਬੈਸੇ।
ਤਬੈ ਬੈਨ ਭਾਖੇ ਗੁਰੂ ਐਸ ਖਾਸੰ[1]। — [1]ਆਪ।
ਰਚੌਂ ਚੌਂਤਰੇ ਬਾਪਿਕਾ ਤੀਰਰਾਸੰ[1] ॥੪੨॥ — [1]ਸਾਰੇ ਬਾਉਲੀ ਦੇ ਕਿਨਾਰੇ ਥੜੇ ਬਣਾਉ।
ਤਹਾਂ ਬੈਸਹੋਂ ਮੈਂ ਨਿਤੰ ਜਾਇ ਨੀਕੈ।
ਕਰੈਂ ਸੰਗਤਾਂ ਆਇ ਕੈ ਦਰਸ ਠੀਕੈ।
ਗਏ ਮਾਨ ਬੈਨੰ ਥੜੇ ਕੀਨ ਐਨੰ[1]। — [1]ਠੀਕ, ਚੰਗੇ।
ਗੁਰੂ ਜਾਇ ਪੇਖੇ ਤਬੈ ਆਪ ਨੈਨੰ ॥੪੩॥
ਕਹ੍ਯੋ ਨਾਹਿ ਨੀਕੈ ਬਨੈ ਏਹੁ ਕੋਈ।
ਦਯੋ ਸੋ ਗਿਰਾਈ ਕਹ੍ਯੋ ਫੇਰ ਹੋਈ[1]। — [1]ਫੇਰ ਹੋਣ ਭਾਵ ਫੇਰ ਦੋਬਾਰਾ ਬਣਾਉ।
ਪੁਨਾ ਤ੍ਯਾਰ ਹੋਏ ਥੜੇ ਔਰ ਠੀਕੈਂ।
ਗੁਰੂ ਪੇਖਿ ਭਾਖ੍ਯੋ ਬਨੈ ਨਾਹਿ ਨੀਕੈਂ ॥੪੪॥
ਦਯੋ ਸੋ ਗਿਰਾਈ ਕਹ੍ਯੋ ਔਰ ਸਾਜੋ[1]। — [1]ਹੋਰ ਬਣਾਉ।
ਘਨੇ ਛੋਰਿ ਬੈਸੇ ਸਿਖੰ ਪੂਤ ਕਾਜੋ[1]। — [1]ਬਹੁਤੇ ਸਿਖ ਤੇ ਪੁੱਤਰ ਕੰਮ ਛੱਡ ਬੈਠੇ।
ਕਈ ਬਾਰ ਯੌਂ ਜੌ ਗੁਰੂ ਨੇ ਢਹਾਏ।
ਤਬੈ ਸਿੱਖ ਪੂਤਾਨ ਯੌਂ ਬੈਨ ਗਾਏ ॥੪੫॥
ਅਤੀ ਬੂਢ ਹੋਏ ਰਹੀ ਨ ਠਿਕਾਨੇ।
ਮਤੀ ਆਪ ਕੀ, ਸੋ ਹਮੇਂ ਠੀਕ ਜਾਨੇ।
ਥੜੇ ਠੀਕ ਨਾਂਹੀ ਅਸਾਂ ਤੈ ਬਨੈ ਹੈਂ।
ਤਿਸੀ ਤੈ ਰਚਾਵੋ ਭਲੇ ਜੋ ਰਚੈ ਹੈ ॥੪੬॥
ਦਿਵੋ ਤਾਹਿ ਕੋ ਆਪ ਇੱਨਾਮ ਭਾਰੂ।
ਨਹੀ ਚਾਹਿ ਤਾਂ ਕੀ ਹਮੈਂ ਲੈਨ ਚਾਰੂ।
ਉਭੈ ਪੂਤ ਨਾਤੀ[1] ਸਭੀ ਸਿੱਖ ਔਰੈਂ। — [1]ਪੋਤਰੇ।
ਗਏ ਭਾਖਿ ਐਸੇ ਤਬੈ ਛੋਰ ਠੌਰੈਂ ॥੪੭॥
ਰਹ੍ਯੋ ਰਾਮਦਾਸੰ ਥੜੇ ਜੋ ਬਨਾਵੈ।
ਗੁਰੂ ਹੇਰਿ ਤਾਂ ਕੋ ਤਬੈ ਗੇਰ ਜਾਵੈਂ।
ਨਹੀ ਰਾਗ ਰੋਖੰ[1] ਦਿਲੰ ਮਾਂਹਿ ਧਾਰੇ। — [1]ਮੋਹ ਤੇ ਗੁੱਸਾ।
ਭਲੇ ਨਿੰਮ੍ਰੀ ਭਾਵ ਸੋਂ ਯੌਂ ਉਚਾਰੇ ॥੪੮॥
ਅਹੇਂ ਜੀਵ ਅਲਪੱਗ੍ਯ[1] ਹਮ ਤੁੱਛ ਬੁੱਧੀ। — [1]ਥੋੜੀ ਸਮਝ ਵਾਲੇ।
ਬੁਰੇ ਨੇਕ ਕੀ ਨ ਕਿਛੂ ਆਹਿ ਸੁੱਧੀ[1]। — [1]ਹੋਸ਼, ਅਕਲ।
ਜਿਮੈ ਪੂਤਰੀ ਦਾਰੁ ਕੀ[1] ਹੋਤ ਨੀਕੈ। — [1]ਲੱਕੜ ਦੀ ਪੁਤਲੀ।

ਨਟੰ ਜਯੋਂ ਪ੍ਰੇਰੈ ਕਰੈ ਤੈਸ ਠੀਕੈ ॥੪੯॥
ਨਹੀ ਕਰਮ ਆਕਰਮ ਕਾ[1] ਮਰਮ[2] ਜਾਨੋਂ। — [1]ਮਾੜੇ ਕਰਮ ਦਾ। [2]ਭੇਦ।
ਜਿਵੈਂ ਆਪ ਪ੍ਰੇਰੈਂ ਤਿਵੈਂ ਕਾਮ ਠਾਨੋਂ।
ਯਹੀ ਧਰਮ ਹੈ ਸਿਖ ਕਾ ਠੀਕ ਐਨੋ[1]। — [1]ਚੰਗੀ ਤਰ੍ਹਾਂ।
ਰਿਦੈ ਆਗਜਾ ਗੁਰੂ ਕੀ ਮਾਨ ਲੈਨੋ ॥੫੦॥
ਨਹੀਂ ਬੈਠਨੋ ਹੈ ਹਮੈਂ ਔਰ ਠਾਮੰ[1]। — [1]ਸਾਨੂੰ ਬੈਠਣ ਵਾਸਤੇ ਹੋਰ ਕੋਈ ਥਾਂ ਨਹੀਂ ਹੈ।
ਪਰੈ ਫੇਰ ਕਰਨੋ ਕਿਛੂ ਆਨ ਕਾਮੰ[1]। — [1](ਜਿਹੜਾ) ਫੇਰ ਕਰਨਾ ਪਵੇ (ਐਸਾ) ਕੋਈ ਹੋਰ ਕੰਮ (ਵੀ ਨਹੀਂ ਹੈ) ਭਾਵ ਇੱਕੋ ਇਕ ਸੇਵਾ ਦਾ ਹੀ ਕੰਮ ਹੈ।

ਰਰੇ ਬੈਨ ਐਸੇ ਰਸੰ ਪ੍ਰੇਮ ਸਾਨੇ[1]। — [1]ਪ੍ਰੇਮਰਸ 'ਚ ਮਿਲੇ ਹੋਏ।
ਸੁਧਾ ਸੋਂ ਲਪੇਟੇ[1] ਮਹਾਂ ਨੀਤ ਵਾਨੇ ॥੫੧॥ — [1]ਅੰਮ੍ਰਿਤ ਵਿੱਚ ਭਿੱਜੇ ਹੋਏ।
ਗੁਰੂ ਮੋਦ ਹੋਏ ਤਬੈ ਯੌਂ ਸੁਨੈ ਕੈ।
ਲਯੋ ਪਰਖ ਨੀਕੇ ਭਲੀ ਭਾਂਤਿ ਤੈ ਕੈ[1]। — [1]ਤਾ ਦੇ ਕੇ, ਪ੍ਰੀਖਿਆ ਕਰਕੇ।
ੳੁਰੰ ਸੰਗ[1] ਲਾਯੋ ਗੁਰੰ ਰਾਮਦਾਸੰ। — [1]ਛਾਤੀ ਨਾਲ।
ਭੁਜਾ ਵੀਚ[1] ਲੈ ਕੇ ਕਰਜੋ ਕਾਮ ਰਾਸੰ[2] ॥੫੨॥ — [1]ਜੱਫੀ ਵਿੱਚ। [2]ਸਾਰਾ ਕੰਮ।
ਜਿਮੈ ਪਾਰਸੰ ਕੇ ਛੁਹੇ ਲੋਹ ਹੇਮੰ[1]। — [1]ਲੋਹਾ ਸੋਨਾ (ਹੋ ਜਾਂਦਾ ਹੈ)।
ਬਨੈ ਦੇਰ ਨਾਹੀ, ਭਏ ਯਾਹਿ ਤੇਮੰ[1]। — [1]ਤਿਵੇਂ ਇਹ (ਸ੍ਰੀ ਗੁਰੂ ਰਾਮਦਾਸ ਗੁਰੂ ਰੂਪ) ਹੋ ਗਏ।
ਕਰਯੋ ਆਪ ਜੈਸੋ ਰਮੰਦਾਸ ਤਾਈਂ।
ਯਹੀ ਪੂਰਨੰ ਸਾਧ ਕੀ ਹੈ ਬਡਾਈ ॥੫੩॥
ਪੁਨਾ ਸਿੱਖ ਥੇ ਗੁਰੂ ਕੇ ਔਰ ਜੇਤੇ।
ਪਰੇ ਰਾਮਦਾਸੈਂ ਪਗੀਂ[1] ਆਇ ਤੇਤੇ। — [1]ਚਰਨੀਂ।
ਗੁਰੂ ਪੂਤ ਭੀ ਮੋਹਰੀ ਆਇ ਲਾਗਾ।
ਪਦੰ ਰਾਮਦਾਸੰ ਭਯੋ ਬੱਡ ਭਾਗਾ ॥੫੪॥
ਭਯੋ ਰਾਮਦਾਸੰ ਗੁਰੂ ਐਸ ਭਾਤੰ।
ਹੁਤੋ ਖੋੜਸੰ ਸੈ ਸਤਾਈ[1] ਬਖ੍ਯਾਤੰ ॥੫੫॥ — [1]ਸੰਮਤ ੧੬੨੭ ਬਿ:।

ਦੂਮਲਾ ਛੰਦ:

ਇਕ ਦਯੋਸ ਸ੍ਰੀ ਗੁਰੁ ਤੀਸਰ ਨੈ,
ਧਰ ਧਯਾਨ ਮਹਾਨ ਸੁ ਜਾਨ ਲਯੋ।
ਜਬਿ ਰਾਮਦਾਸ ਪਰਵਾਰ ਬਢੈ,
ਤਬਿ ਕਬਿ ਈਹਾਂ ਗੁਜ਼ਰਾਨ ਭਯੋ।
ਇਨ ਕੇ ਬਸਨੇ ਹਿਤ ਔਰ ਨਗਰ,
ਇਕ ਰਚ ਦਈਏ ਅਬਿ ਨੀਕ ਸਹੀ।
ਤਿਸ ਮੈਂ ਬਸ ਹੈਂ ਰਸ ਹੈਂ ਸੁਖ ਸੋਂ,
ਗੁਰੁ ਤੀਸਰ ਮਨ ਮੈ ਧਾਰ ਯਹੀ ॥੫੬॥
ਇਕ ਨਯੋ ਸੁ ਨਗਰ ਬਸਾਇ ਦਯੋ,
ਸੰਨ ਸੋਲਾਂ ਸੈ ਸਤ ਬੀਸ ਮਹੇਂ[1]। — [1]ਵਿੱਚ।
ਰਮਦਾਸ ਪੁਰਾ ਤਿਹ ਨਾਮ ਧਰਯੋ,
ਅਬਿ ਅੰਮ੍ਰਿਤਸਰ ਜਨ ਜਾਂਹਿ ਕਹੇਂ।

ਤਿਹ ਮਾਂਹਿ ਬਸਾਇ ਦਯੋ ਰਚਿ ਧਾਮ,
ਸੁ ਰਾਮਦਾਸ ਗੁਰੁ ਕੋ ਤਬਿ ਹੀ।
ਤਬਿ ਰਾਮਦਾਸ ਰਹਿਂ ਕਬੀ ਸੁਧਾਸਰ,
ਗੋਇੰਦਵਾਲ ਰਹੈਂ ਕਬਿ ਹੀ ॥੫੭॥
ਮਨ ਦੈ ਤਨ ਦੈ ਬਹੁ ਸੇਵ ਕਰੈਂ,
ਕਰਿ ਬੰਦਨ ਆਵਹਿ ਫੇਰ ਚਲੇ।
ਗੁਰੁ ਅਮਰ ਜਬੈ ਪਰਲੋਕ ਗਏ,
ਤਬਿ ਤੈ ਨਿਜ ਪੁਰ ਯਹਿ ਥਿਰੇ ਭਲੇ।
ਗੁਰੁ ਆਦਿ ਜੁਗਾਦਿ ਅਮਰ ਕੀਰੀਤੀ[1],
[1]ਪਹਿਲੇ, ਦੂਜੇ ਤੇ ਤੀਜੇ ਗੁਰਾਂ ਦੀ ਮਰਯਾਦਾ।
ਰਾਮਦਾਸ ਸਭਿ ਭਲੇ ਗਹੀ।
ਬਹੁ ਸੰਗਤਿ ਦੇਸ ਬਦੇਸਨ ਤੈ,
ਨਿਤ ਆਵਤਿ ਜਾਵਤਿ ਰਹੇ ਤਹੀਂ ॥੫੮॥
ਸਿਖ ਦਸਵੰਧ ਦੇਵੈਂ ਗੁਰ ਕੋ ਸੇਵੈਂ,
ਲੈ ਉਪਦੇਸ ਕਲੇਸ ਕਟੈਂ।
ਗੁਰੁ ਤੇ ਫਲ ਚਾਰ ਪਾਇ ਘਰ ਜਾਵੈਂ,
ਕਿਰਤਿ ਧਰਮ ਕੀ ਬ੍ਰਿਤਿ ਠਟੈਂ[1]।
[1]ਧਰਮ ਦੀ ਕ੍ਰਿਤ ਵਾਲੀ ਬ੍ਰਿਤੀ ਬਣਾ ਲੈਂਦੇ ਹਨ।
ਅਮਰ ਦਾਸ ਗੁਰੁ ਰਾਮਦਾਸ ਕੋ,
ਖਾਸ ਕਹਜੋ ਥਾ ਇਕ ਦਿਵਸੰ।
ਪੁਰ ਰਮਦਾਸ ਪਾਸ ਇਕ ਤੀਰਥ,
ਅਤਿ ਨੀਕੋ ਹੈ ਪੁਰਾ ਦਿਸੰ[1] ॥੫੯॥
[1]ਪੂਰਬ ਦੀ ਤਰਫ਼।

ਦੋਹਰਾ:
ਰਾਮਦਾਸ ਗੁਰੁ ਇਸੀ ਤੈ,
ਆਇ ਬੈਠ ਇਸ ਥਾਇ।
ਭਜਨ ਕਰੈਂ ਪਰਮੇਸ਼ ਕੋ
ਤਾਲ ਖੁਦਾਵਹਿਂ ਸਾਇ[1] ॥੬੦॥
[1]ਉਸੇ ਜਗ੍ਹਾ।
ਲੋਕ ਦੇਸ ਕੇ ਆਇਂ ਬਹੁ,
ਛਕਿ ਲੰਗਰ ਪ੍ਰਸ਼ਾਦ।
ਦਰਸ ਭਜਨ ਕਰਿ, ਤਾਲ ਕੋ
ਖੋਦੈਂ ਸਹਿ ਅਹਿਲਾਦ ॥੬੧॥

ਕਬਿੱਤ:
ਐਸੀ ਭਾਂਤਿ ਨਿਤਾਪ੍ਰਤਿ ਕਰਤ ਸੁਕ੍ਰਿਤ ਕ੍ਰਿਤ[1],
[1]ਪੁੰਨ ਕਰਮ।
ਰਹਜੋ ਬਿਵਹਾਰ ਬ੍ਰਤ[1] ਗੁਰੂ ਕੌ ਸੁ ਦੇਸ ਹੈ।
[1]ਵਰਤਾਰਾ ਵਰਤ ਰਿਹਾ ਹੈ।
ਤਾਂਹੀ ਸਮੇਂ ਸੁਨੋ ਏਕ ਬਾਤ ਭਈ ਔਰ ਜੇਕ[1],
[1]ਜਿਹੜੀ ਇਕ ਗੱਲ।
ਸੁਧਾਸਰ ਤਾਲ ਨੇਕ ਭਯੋ ਜੈਸ ਬੇਸ[1] ਹੈ।
[1]ਉੱਤਮ, ਬੇ-ਮਿਸਾਲ।
ਮਦਰ[1] ਸੁ ਦੇਸ ਮਾਂਹਿ ਪੱਟੀ ਨਾਮ ਗ੍ਰਾਮ ਆਹਿ,
[1]ਮਾਝੇ ਦੇ।
ਹੁਤੋ ਏਕ ਨੀਕ ਤਾਂਹਿ ਖੱਤ੍ਰੀ ਨਰੇਸ ਹੈ।
ਹੁਤੀ ਤੱਕਿ ਧਾਮ ਚਾਰ ਸੁਤਾ ਸੁ ਕੁਮਾਰ ਚਾਰੁ[1],
[1]ਚਾਰ ਸੁੰਦਰ ਕੰਵਾਰੀਆਂ ਪੁੱਤ੍ਰੀਆਂ ਘਰ 'ਚ ਪੈਦਾ ਹੋਈਆਂ ਦੇਖ ਕੇ।

ਰੂਪ ਗੁਨ ਕੀ ਅਗਾਰ[1] ਹਾਰਕ[2] ਕਲੇਸ ਹੈਂ ॥੬੨॥
[1]ਘਰ। [2]ਨਾਸ ਕਰਨ ਵਾਲੀਆਂ।

ਏਕ ਰੋਜ਼ ਆਪਸ ਮੈਂ ਬਹਨ ਬਹਨ ਮਿਲਿ,
ਕਹਨ ਸੁ ਲਾਗੀ ਪਾਗੀ ਕ੍ਰਮ ਰਸ ਰੇਖ ਹੀ[1]।
[1]ਕਰਮਰੇਖ ਦੇ {ਰਸ} ਸਿਧਾਂਤ 'ਚ ਲੀਨ ਹੋਈਆਂ।

ਤੀਨ ਕਹੈਂ ਐਸੀ ਬਾਤ ਖੈ ਹੈਂ ਹਮ ਦਯੋ ਤਾਤ[1],
[1]ਪਿਤਾ ਦਾ।

ਚਤਰਥੁ ਕਹਯੋ ਖਾਤ ਮੈ ਤੋ ਨਿਜ ਲੇਖ[1] ਹੀ।
[1]ਆਪਣਿਆਂ ਕਰਮਾਂ ਦਾ।

ਏਹੀ ਬਾਤ ਸੁਨਿ ਗੂਢ[1], ਕੋਪ ਭਯੋ ਬਾਪ ਮੂਢ,
[1]ਗੁੱਝ, ਡੂੰਘੀ।

ਕਹਯੋ ਮੈ ਅਗੂਢ[1] ਰੂਢ[2], ਲੈਂਹੁ ਅਬਿ ਪੇਖ ਹੀ।
[1]ਪ੍ਰਤੱਖ। [2]ਉੱਤਮ (ਬਾਤ)।

ਤਾਂ ਹੀ ਸਮੇਂ ਏਕ ਅਤਿ ਦੀਨ[1] ਨਰ ਬੋਲ ਲੀਨ,
[1]ਬਹੁਤ ਗਰੀਬ।

ਹਾਥ ਪਾਉਂ ਜਾਂਹਿ ਖੀਨ[1] ਕੁਸ਼ਟੀ ਵਿਸੇਖ[2] ਹੀ ॥੬੩॥
[1]ਝੜੇ ਹੋਏ। [2]ਵੱਡਾ ਕੋਹੜੀ ਸੀ।

ਧਰ ਕੈ ਪਿਟਾਰਿ[1] ਮਾਂਹਿ ਤਾਂਹਿ ਸੰਗ ਦਈ ਵਜਾਹਿ,
[1]ਪਿਟਾਰੀ, ਖਾਰੀ।

ਚਤਰਥ ਸੁਤਾ ਵਾਹਿ ਨਿਜ ਨ੍ਰਿਪ[1] ਜਬਿ ਹੀ।
[1]ਰਾਜੇ ਨੇ ਉਹ ਆਪਣੀ ਚੌਥੀ ਲੜਕੀ।

ਭੂਪ ਕੀ ਕੁਮਾਰਿ[1] ਤਬਿ ਜ਼ੇਵਰ[2] ਉਤਾਰ ਸਭਿ,
[1]ਰਾਜੇ ਦੀ ਪੁੱਤਰੀ। [2]ਗਹਿਣੇ।

ਜੀਰਣ ਸੇ ਚੀਰ ਧਾਰ[1] ਤਨ ਪਰ ਸਭਿ ਹੀ।
[1]ਪਾਟੇ ਪੁਰਾਣੇ ਜਿਹੇ ਕੱਪੜੇ ਪਾ ਕੇ।

ਤਾਤ ਕੋ[1] ਤਜਾਗ ਓਕ[2], ਚਲੀ ਤਬਿ ਹ੍ਵੈ ਬਿਸ਼ੋਕ[3],
[1]ਪਿਤਾ ਦਾ। [2]ਘਰ। [3]ਅਨੰਦ ਹੋ ਕੇ।

ਸ਼ੋਕ ਭਰੇ ਲੋਕ ਹੇਰਿ ਠੋਕ ਭਾਲ ਦਬਿ ਹੀ[1]।
[1]ਦੇਖ ਕੇ ਲੋਕ ਸ਼ੋਕ ਨਾਲ ਭਰ ਗਏ (ਤੇ ਹੱਥਾਂ ਨਾਲ) ਦੱਬ ਕੇ ਮੱਥੇ ਠੋਕਦੇ ਹਨ ਭਾਵ ਰਾਜੇ ਦੇ ਕਰਤੱਬ 'ਤੇ ਅਫ਼ਸੋਸ ਕਰਦੇ ਹਨ।

ਪਤਿ ਕੀ ਪਿਟਾਰੀ ਸੁ ਕੁਮਾਰੀ ਨਿਜ ਸੀਸ ਧਾਰੀ,
ਛੋਡਿ ਨਿਜ ਧਾਮ ਗ੍ਰਾਮ ਕੋ[1] ਪਧਾਰੀ[2] ਤਬਿ ਹੀ ॥੬੪॥
[1]ਆਪਣੇ ਘਰ ਤੇ ਪਿੰਡ ਨੂੰ। [2]ਚੱਲੀ।

ਸ੍ਵੈਯਾ:

ਜਾਇ ਜਿਸੇ ਪੁਰ ਕੇ ਢਿਗ ਸੋ,
ਪਿਖਿ ਤਾਲ[1] ਧਰੇ ਪਤਿ ਕੀ ਤਹਿਂ ਖਾਰੀ।
[1]ਤਲਾਅ (ਅ) ਛੱਪੜ।

ਮਾਂਗ ਸੁ ਭੀਖ ਗ੍ਰਾਮਨ ਤੇ ਨਿਤ,
ਤਾਂਹਿ ਖੁਵਾਇ ਕੈ ਖਾਇ ਪਿਛਾਰੀ।
ਰੀਤਿ ਮਹਾਂਨ ਪਤੀ ਬ੍ਰਤਾਨ ਕੀ,
ਨੀਤ[1] ਭਲੇ ਨਿਰਬਾਹਿਤ ਸਾਰੀ।
[1]ਨਿੱਤ, ਹਮੇਸ਼ਾਂ।

ਜਾਨ ਪਤੀ ਪ੍ਰਮੇਸ਼੍ਵਰ ਰੂਪੁ,
ਕਰੇ ਬਹੁ ਸੇਵ ਸੁ ਭੂਪ ਦੁਲਾਰੀ ॥੬੪॥

ਹੇਕ[1] ਸਮੇਂ ਧਰਮੱਗ ਤੀਯਾ[2] ਵਹਿ[3],
[1]ਇਕ। [2]ਧਰਮ ਦੀ ਜਾਣੂ ਇਸਤ੍ਰੀ ਨੇ। [3]ਉਹ (ਆਪਣਾ ਪਤੀ)।

ਆਨ ਸੁਧਾਸਰ ਤੀਰ[1] ਉਤਾਰਾ।
[1]ਅੰਮ੍ਰਿਤਸਰ ਦੇ ਕਿਨਾਰੇ।

ਹੈ ਦੁਖ ਭੰਜਨੀ ਨਾਮ ਜਹਾਂ ਬਦਰੀ,
ਤਰੁ[1] ਕੇ ਸੁ ਤਰੇ[2] ਤਿਹ ਧਾਰਾ[3]।
[1]ਬੇਰੀ ਦੇ ਦਰੱਖ਼ਤ। [2]ਹੇਠਾਂ। [3]ਤਿਸ ਨੂੰ ਰੱਖ ਦਿੱਤਾ।

ਆਪ ਗਈ ਗੁਰੁ ਲੰਗਰ ਮਾਂਗਨ,
ਬੈਠ ਰਹਯੋ ਤਹਿਂ ਸੋ ਰੁਜਵਾਰਾ[1]।
[1]ਓਹਰੋਗੀ (ਪਤੀ)।

ਮੇਖ ਕੀ[1] ਆਨ ਲਗੀ ਸੰਕ੍ਰਾਂਤਿ[2]
[1]ਵੈਸਾਖ ਮਹੀਨੇ ਦੀ। [2]ਸੰਗ੍ਰਾਂਦ-ਮਹੀਨੇ ਦਾ ਪਹਿਲਾ ਦਿਨ।

ਤਿਸੀ ਦਿਨ ਥੋ ਪੁਰਬੀ ਛਿਨ ਭਾਰਾ[1] ॥੬੬॥
[1]ਭਾਰੀ ਪੁਰਬ ਦਾ ਸਮਾਂ ਸੀ।

ਭਾਗ ਜਗੇ ਤਿਸ ਕੇ ਅਤਿ ਹੀ ਭਲ[1]
[1]ਚੰਗੇ।

| | |
|---|---|
| ਕਾਕ[1] ਅਏ ਤਬਿ ਹੀ ਜੁਗ ਕਾਰੇ[2]। | [1]ਕਾਂ। [2]ਦੋ ਕਾਲੇ। |
| ਤਾਲ ਕੇ ਮੱਧ ਕਰਜੋ ਤਿਨ ਮੱਜਨ[1] | [1]ਇਸ਼ਨਾਨ। |
| ਸੱਜਨ[1] ਹੋਇ ਮਰਾਲ[2] ਪਧਾਰੇ। | [1]ਸੋਭਾ ਸਹਿਤ। [2]ਹੰਸ। |
| ਕੌਤਕ ਏਹੁ ਨਿਹਾਰ ਤਬੈ, | |
| ਤਿਨਹੂੰ ਮਨਿ ਮੱਜਨ ਹੇਤ ਵਿਚਾਰੇ। | |
| ਤਜਾਗ ਪਿਟਾਰਿ ਭਲੇ ਹਲਚਾਲ[1] | [1]ਹਿਲਜੁਲ ਕਰਕੇ। |
| ਸੁ ਤਾਲ ਕੇ ਮੱਧ ਧਸਜੋ ਬਲ ਕਾਰੇ[1] ॥੬੭॥ | [1]ਬਲ ਕਰਕੇ। |
| ਤਾਂ ਤਨ ਕੋ ਪਰਸਜੋ[1] ਜਬਿ ਹੀ ਜਲ, | [1]ਛੁਹਿਆ। |
| ਸੁੱਧ ਭਜੋ ਤਨ ਰੋਗ ਬਿਨਾਸੋ। | |
| ਅੰਗ ਸਬੂਤ[1] ਭਏ ਸਗਰੇ, | [1]ਸਾਬਤ। |
| ਸਮ ਕੰਚਨ[1] ਰੰਚ ਨ ਖੇਦ ਰਹਾ ਸੋ[2]। | [1]ਸੋਨੇ ਵਾਂਗ। [2]ਉਸ ਨੂੰ ਥੋੜਾ ਜਿਹਾ ਵੀ ਦੁੱਖ ਨਾ ਰਿਹਾ। |
| ਬਾਰਹਿ ਬਾਰ ਜੁਹਾਰ[1] ਕਰੇ | [1]ਨਮਸਕਾਰ। |
| ਸਰ ਕੌ[1], ਤਨ ਕੋ ਪਿਖਿ ਧਾਰ ਹੁਲਾਸੋ[2]। | [1]ਸਰੋਵਰ ਨੂੰ। [2]ਖੁਸ਼ ਹੁੰਦਾ ਹੈ। |
| ਆਇ ਤਹਾਂ ਤਬਿ ਹੀ ਵਹਿ ਨਾਰਿ, | |
| ਨਿਹਾਰਿ[1] ਪਤੀ ਮਨਿ ਧਾਰ ਤਰਾਸੋ[2] ॥੬੮॥ | [1]ਦੇਖ ਕੇ। [2]ਮਨ ਵਿੱਚ ਡਰ ਗਈ। |
| ਬੂਝਨ ਕੀਨ ਅਹੋ ਤੁਮ ਕੌਨ ਸੁ, | |
| ਮੋ ਪਤਿ ਕੋ ਕਿਹ ਠਾਂ ਤੁਮ ਡਾਰਾ। | |
| ਜੇਕਰ ਪਾਪ ਕਰਜੋ ਹਮਰੇ ਹਿਤ, | |
| ਮੈਂ ਨ ਛੁਹਉਂ ਕਬਿ ਅੰਗ ਤੁਮਾਰਾ। | |
| ਹੇ ਧਰਮੱਗ ਤੀਯਾ ! ਸੁਨਿਯੇ ਸਭਿ, | |
| ਸਾਚ ਕਹੌਂ ਪਤਿ ਮੈਂ ਹੂੰ ਤੁਮਾਰਾ। | |
| ਰੋਗ ਗਯੋ ਸੁਧ[1] ਦੇਹ ਭਯੋ ਜਿਮ, | [1]ਅਰੋਗ। |
| ਸੋ ਪਰਸੰਗ ਸੁਨੋ ਮਮ ਸਾਰਾ ॥੬੯॥ | |
| ਮਾਂਗਨ ਹੇਤ ਗਈ ਜਬਿ ਤੂੰ, | |
| ਮੁਝ ਕੋ ਰਖ ਕੈ ਇਸ ਤਾਲ ਕਿਨਾਰੇ। | |
| ਤੌ ਜੁਗ ਕਾਕ ਇਹਾਂ ਕਰਿ ਮੱਜਨ, | |
| ਸੱਜਨ ਹੋਇ ਮਰਾਲ ਪਧਾਰੇ। | |
| ਕੌਤਕ ਹੇਰਿ ਰਹਜੋ ਬਿਸਮੈ ਪੁਨ, | |
| ਮੈਂ ਭੀ ਗਿਰਜੋ ਚਲਿਕੈ ਮੱਧ ਬਾਰੇ[1]। | [1]ਪਾਣੀ ਵਿੱਚ। |
| ਮੱਜਤ ਹੀ ਸਬਿ ਰੋਗ ਨਸਜੋ ਮਮ, | |
| ਸਾਬਤ ਅੰਗ ਭਏ ਯਹਿ ਸਾਰੇ ॥੭੦॥ | |
| ਜਦਜਪਿ ਸਾਚ ਕਹੀ ਸਬਿ ਹੀ ਉਨਿ, | |
| ਤਦਜਪਿ ਨੈਕ[1] ਨਹੀ ਤ੍ਰਿਯ ਮਾਨੀ। | [1]ਥੋਹੜੀ ਜਿਹੀ ਵੀ (ਗੱਲ)। |
| ਸਹੁ[1] ਪਾਇ ਰਹਜੋ ਸੌ ਸੌ ਕਸਮੇ[2], | [1]ਪਤੀ। [2]ਸੌਹਾਂ, ਸੁਗੰਧਾਂ। |
| ਪਰ ਨਾਰਿ ਸਤੀ ਨ ਰਤੀ ਪਤਿਆਨੀ[1]। | [1]ਪਤੀਬ੍ਰਤਾ ਇਸਤ੍ਰੀ ਨੇ {ਰਤੀ} ਥੋੜ੍ਹਾ ਜਿਹਾ ਵੀ ਭਰੋਸਾ ਨਾ ਕੀਤਾ। |
| ਇਕ ਸਿੱਖ ਅਚਾਨਕ ਆਨ ਸੁਨਿਓ, | |

ਸੁ ਚਰਿੱਤ੍ਰ ਬਚਿੱਤ੍ਰ[1] ਪਵਿੱਤ੍ਰ ਮਹਾਨੀ। [1]ਅਸਚਰਜ ਕੌਤਕ।
ਉਨਿ ਦੰਪਤਿ[1] ਕੋ ਨਿਜ ਸੰਗ ਲਵਾਇ ਕੇ[2], [1]ਇਸਤ੍ਰੀ ਪਤੀ। [2]ਆਪਣੇ ਨਾਲ ਲੈ ਜਾ ਕੇ।
ਜਾਇ ਗੁਰੂ ਢਿਗ ਬਾਤ ਬਖਾਨੀ ॥ ੭੧ ॥
ਸੋ ਸੁਨਿ ਕੈ ਰਾਮਦਾਸ ਗੁਰੂ,
ਧਰਿ ਧ੍ਯਾਨ ਪਿਖ੍ਯੋ ਸਭਿ ਸਾਚ ਨਿਹਾਰੀ।
ਪੁਨ ਤਾਂ ਤਿਯ ਕਾ ਸਿਤਕਾਰ ਕਰ੍ਯੋ ਬਡ,
ਆਪ ਕਹ੍ਯੋ ਸਤ[1] ਹੈ ਤੁਵ ਭਾਰੀ। [1]ਪਤੀਬ੍ਰਤਾ ਧਰਮ।
ਤੋ ਸਤ ਕੇ ਬਲ ਤੇ ਸੁਨਿ ਸੁੰਦਰਿ[1], [1]ਹੇ ਸੁੰਦਰ (ਪੁੱਤਰੀ)।
ਸੁੰਦਰ ਦੇਹ ਭਈ ਇਸ ਸਾਰੀ।
ਹੈ ਤੁਮਰੋ ਪਤਿ ਏਹੁ ਸਹੀ,
ਗੁਰ ਵਾਕ ਧਰ੍ਯੋ ਮਨ ਮੈ ਦਿਢ ਨਾਰੀ ॥ ੭੨ ॥
ਮੋਦ ਭਰੇ ਤਬਿ ਹੀ ਸਭਿ ਹੀ ਨਰ,
ਤੀਰਥ ਕੀ ਸ਼ਕਤੀ ਪਿਖਿ ਭਾਰੀ।
ਆਪ ਸ੍ਰੀ ਗੁਰ ਆਇ ਪੁਨਾ,
ਤਹਿ ਲ੍ਯਾਇ ਪ੍ਰਸ਼ਾਦ ਸੁ ਬੰਦਨ ਧਾਰੀ।
ਤਰੁ ਬੇਰਿ[1] ਅਹੇ ਅਬਿ ਲੌ ਜਿਹ ਠਾਂ, [1]ਬੇਰੀ ਦਾ ਦਰੱਖ਼ਤ।
ਗੁਰਿ ਨਾਮ ਧਰ੍ਯੋ ਦੁਖ ਭੰਜਨਿ ਭਾਰੀ।
ਪਾਵਤ ਹੈਂ ਫਲ ਚਾਰਿ[1] ਅਬੈ, [1]ਸੁੰਦਰ।
ਨਰ ਨਾਰਿ ਜੁ ਨ੍ਹਾਵਤ ਆਇ ਸਕਾਰੀ[1] ॥ ੭੩ ॥ [1]ਸਵੇਰੇ, ਅੰਮ੍ਰਿਤ ਵੇਲੇ।
ਇਸ ਤੀਰਥ ਕੀ ਮਹਿਮਾਂ ਬਿਸਤੀਰਤ[1], [1]ਵਿਸਥਾਰ ਨਾਲ।
ਆਪ ਪੁਨਾ ਗੁਰ ਚੌਥੇ ਗਾਈ।
ਗੁਰ ਗ੍ਰੰਥ ਵਿਖੇ ਬਹੁ, ਹੈਂ ਸਿਖ ਜਾਨਤ,
ਯਾ ਹਿਤ ਕਿੰਚਤ ਮੈਹੂੰ ਦਿਖਾਈ।
ਤਥਾ ਹੀ–
ਰਾਗੁ ਗੂਜਰੀ ਮਹਲਾ ੪ ॥
ਅੰਮ੍ਰਿਤ ਸਰੁ ਸਤਿਗੁਰੁ ਸਤਿਵਾਦੀ ਜਿਤੁ ਨਾਤੈ ਕਊਆ ਹੰਸੁ ਹੋਹੈ[1] ॥ [1]ਸੱਚ ਬੋਲਣ ਵਾਲੇ ਸਤਿਗੁਰਾਂ ਦਾ ਇਹ ਅੰਮ੍ਰਿਤ ਸਰ ਸਰੋਵਰ ਹੈ ਜਿਸ ਵਿੱਚ ਇਸ਼ਨਾਨ ਕੀਤਿਆਂ ਕਾਂ ਹੰਸ ਹੋ ਜਾਂਦਾ ਹੈ।
(ਪੰਨਾ ੪੯੩)
ਯਦਯਪਿ ਏਹੁ ਕਥਾ ਬਹੁਧਾ[1], [1]ਬਹੁਤ ਜਗ੍ਹਾ।
ਗੁਰ ਪੰਚਮ ਕੇ ਪ੍ਰਸੰਗ ਮੈਂ ਗਾਈ।
ਹੈ ਗੁਰ ਸਿੱਖਨ ਪੂਰਬ[1], ਪੈ [1]ਪਹਿਲੇ ਸਿੱਖਾਂ ਨੇ।
ਚਹੀਏ ਥੀ ਲਿਖਨੀ ਗੁਰੁ ਚੌਥਿ ਪ੍ਰਥਾਈ[1] ॥ ੭੪ ॥ [1]ਪਰ ਚੌਥੇ ਗੁਰਾਂ ਦੇ ਪ੍ਰਸੰਗ ਵਿੱਚ ਲਿਖਣੀ ਚਾਹੀਦੀ ਸੀ।
ਕ੍ਯੋਂ ਕਰਿ ਜੋ ਗੁਰੁ ਸਿੱਖਨ ਸਾਖਿਨ
ਤੈ[1], ਗੁਰੁ ਵਾਕ ਅਹੇ ਬਲਵਾਰੋ। [1]ਸਾਖੀਆਂ ਤੋਂ।
ਯਾ ਹਿਤ ਮੈਂ ਅਬਿ ਸੋਚ ਭਲੇ,
ਗੁਰੁ ਚੌਥਹਿ ਕੇ ਪ੍ਰਸੰਗ ਮੈਂ ਧਾਰੋ[1]। [1]ਰੱਖਿਆ ਹੈ।
ਜਾਂ ਦਿਨ ਤੇ ਕੁਸ਼ਟੀ ਸੁਸ਼ਟੀ

ਤਨ ਭੌ[1], ਕਰਿ ਮੱਜਨ ਸੱਜਨ ਸਾਰੋ[2]। — [1]ਕੁਸ਼ਟੀ ਸਰੀਰ ਬਹੁਤ ਹੀ ਠੀਕ ਹੋ ਗਿਆ ਹੈ। [2]ਇਸ਼ਨਾਨ ਕਰ ਕੇ ਸਾਰਾ (ਸ਼ਰੀਰ) {ਸੱਜਨ} ਸੋਭਾ ਸਹਿਤ (ਹੋ ਗਿਆ ਹੈ)।

ਤਾਂ ਦਿਨ ਤੇ ਮਹਿਮਾਂ ਇਸ ਤਾਲ ਕੀ,
ਹੋਨ ਲਗੀ ਦਿਨ ਹੀ ਦਿਨ ਭਾਰੋ ॥੭੫॥
ਲੋਗ ਬਿਸਾਖੀ ਦਿਵਾਲੀ ਪੈ ਆਇ,
ਸ਼ਨਾਨ ਲਗੇ ਕਰਨੇ ਬਹੁ ਮੇਲਾ।
ਔ ਗੁਰੁ ਖਾਸ[1] ਸ੍ਰੀ ਰਾਮਦਾਸ, — [1]ਆਪ।
ਲਗੇ ਖੁਦਵਾਵਨ ਰੋਜ ਨਵੇਲਾ[1]। — [1]ਨਵਾਂ (ਸਰੋਵਰ)।
ਅਵਤ ਦੇਸ ਬਿਦੇਸਨ ਤੈ ਸਿੱਖ,
ਤੀਰਥ ਕਾ ਪਰਗੋ ਬਡ ਹੇਲਾ[1]। — [1]ਤੀਰਥ ਦੇ (ਦਰਸ਼ਨਾਂ ਲਈ) ਵੱਡਾ ਹੱਲਾ ਪੈ ਗਿਆ ਭਾਵ ਬਹੁਤੇ ਲੋਕ ਦਰਸ਼ਨਾਂ ਲਈ ਆਉਣ ਲੱਗ ਪਏ।

ਲੰਗਰ ਆਦਿ ਸਭੀ ਬਿਵਹਾਰ,
ਚਲਜੋ ਗੁਰੁ ਕੋ ਤਬਿ ਜਾਇ ਸੁਹੇਲਾ ॥੭੬॥
ਤ੍ਰਿਭੰਗੀ ਛੰਦ:
ਸਿੱਖ ਗੁਰੁ ਕੇ ਪਾਇਨ[1], ਪਾਸ ਉਪਾਇਨ[2], — [1]ਚਰਨਾਂ ਦੇ। [2]ਭੇਟਾ।
ਅਰਪੈਂ ਆਇਨ[1], ਬਿੱਤ[2] ਮਹਾਂ। — [1]ਆ ਕੇ। [2]ਧਨ।
ਪਦ ਪੰਕਜ ਪਰਸੈਂ, ਦਰਸਨ ਦਰਸੈਂ,
ਮਨ ਮਹਿ ਹਰਸੈਂ, ਕਿੱਤ ਕਹਾਂ[1]। — [1]ਕਿਤਨੇ ਕੁ ਕਹਾਂ ਭਾਵ ਬਹੁਤ ਹੀ।
ਗੁਰ ਦੈ ਉਪਦੇਸੰ, ਕਟੈਂ ਕਲੇਸੰ,
ਰਹੈ ਨ ਲੇਸੰ, ਅਗਿਆਨੰ।
ਮਨ ਬਾਂਛਿਤ ਪਾਵਹਿੰ, ਪੁਨਾ ਸਿਧਾਵਹਿੰ,
ਘਰ ਕੋ ਜਾਵੈਂ, ਧਰ ਧਜਾਨੰ ॥੭੭॥
ਸਰ ਸੁਧਾ ਖੁਦਾਯਾ[1], ਮੁਕਤੀ ਦਾਯਾ, — [1]ਅੰਮ੍ਰਿਤ ਸਰ (ਸਰੋਵਰ) ਪੁਟਵਾਇਆ।
ਨ੍ਹਾਯਾ ਪਾਯਾ ਜੋ ਸਬਿ ਹੀ।
ਸ੍ਰੁਤਿ ਗੁਨ ਖਟ ਚੰਦਾ, ਸਾਲ ਅਮੰਦਾ[1], — [1](ਸੰਮਤ) ੧੬੩੪ (ਬਿ:) ਦਾ ਚੰਗਾ ਸਾਲ ਸੀ। {ਸ੍ਰੁਤਿ- ਵੇਦ=੪, ਗੁਣ=੩, ਖਟ=੬, ਚੰਦ=੧=ਉਲਟਾ ਕੇ ੧੬੩੪ ਬਿ: ਬਣਿਆ।}

ਦਾਇ ਅਨੰਦਾ, ਥਾ ਤਬਿ ਹੀ।
ਗੁਰੁ ਉਚਰੈਂ ਬਾਨੀ, ਧਰਮ ਧਰਾਨੀ[1], — [1]ਧਰਮ ਨੂੰ ਧਾਰਨ ਕਰਾਉਣ ਵਾਲੀ।
ਪ੍ਰੇਮ ਪਗਾਨੀ[1], ਸੁਖ ਖਾਨੀ। — [1]ਪ੍ਰੇਮ 'ਚ ਲੀਨ ਕਰਨ ਵਾਲੀ।
ਨਿਰਵੇਦਹਿ ਸਾਨੀ[1], ਬੇਦ ਮਿਲਾਨੀ[2], — [1]ਵੈਰਾਗ ਨਾਲ ਮਿਲੀ ਹੋਈ। [2]ਗਿਆਨ ਦੇ ਨਾਲ ਮਿਲਾਉਣ ਵਾਲੀ।
ਗਿਆਨਦ ਦਾਨੀ[1], ਬ੍ਰਹਮਾਨੀ[2] ॥੭੮॥ — [1]ਗਿਆਨ ਦਾ ਆਨੰਦ ਦੇਣ ਵਾਲੀ। [2]ਬ੍ਰਹਮ ਤੋਂ ਆਈ ਹੋਈ।
ਰਿਧਿ ਸਿੱਧ ਪ੍ਰਦਾਨੀ, ਮੋਦ ਮਿਲਾਨੀ,
ਬਿਜੈ ਕਰਾਨੀ, ਸਰ ਮੁਕਤੀ।
ਜਿਹਂ ਪਢਿ ਸੁਨਿ ਭਗਤੀ, ਪੈਂਹਿ ਬ੍ਰਿੱਕਤੀ[1], — [1]ਬਿਰੱਕਤ ਪੁਰਸ਼ ਭਗਤੀ ਪਾ ਲੈਂਦੇ ਹਨ।
ਸ਼ਕਤੀ ਜਗਤੀ, ਨਰ ਯੁਕਤੀ[1]। — [1]{ਸ਼ਕਤੀ} ਮਾਇਆ ਧਾਰੀ ਭਾਵ ਗ੍ਰਹਸਤੀ ਪੁਰਸ਼ ਜਗਤ ('ਚਰਹਿਣ) ਦੀ ਜੁਗਤੀ (ਪਾ ਲੈਂਦੇ ਹਨ)।

ਗੁਰੁ ਥਿਰਿ ਸਿੰਘਾਸਨ, ਪੂਰੈਂ ਆਸਨ[1], — [1]ਆਸਾਂ।

ਜਾਇ ਨਿਰਾਸ ਨ, ਕੋਇ ਕਭੀ।
ਨਦਿ ਨਾਮੁ ਬਹਾਯੋ[1], ਲੰਗਰ ਲਾਯੋ, — [1]ਨਾਮ ਦਾ ਦਰਿਆ ਵਗਾ ਦਿੱਤਾ।
ਜੋ ਜਿਹ ਭਾਯੋ[1], ਦੇਤਿ ਸਭੀ ॥੭੯॥ — [1]ਚਾਹਿਆ, ਮੰਗਿਆ।
ਇਮ ਨਿਤਯੰ ਪਰਤੀ[1], ਰਹਿਤ ਅਚਰਤੀ[2], — [1]ਹਰਰੋਜ਼। [2]ਰਹਿਣੀ 'ਚ ਰਹਿੰਦੇ ਹਨ।
ਸ਼ਕਤੀ ਵਰਤੀ, ਗੁਰੁ ਕੇਰੀ।
ਇਕ ਮਗ ਮੈਂ ਆਵੈਂ, ਇਕ ਫਿਰ ਜਾਵੈਂ,
ਏਕ ਥਿਰਾਵੈਂ, ਕਿਤ ਦੇਰੀ[1]। — [1]ਇਕ ਕੁਝ ਦੇਰ ਤੱਕ ਠਹਿਰਦੇ ਹਨ।
ਇਮ ਗੁਰੂ ਅਗਾਰੀ, ਭੀਰ ਅਪਾਰੀ,
ਨਿਸ ਦਿਨ ਭਾਰੀ, ਰਹਿ ਲਾਗੀ।
ਫਲ ਨੀਕੇ ਚਾਰੇ, ਸਿੱਖ ਅਪਾਰੇ,
ਪਾਇ ਸਿਧਾਰੈਂ, ਵਡ ਭਾਗੀ ॥੮੦॥
ਬਹੁ ਬੁੱਢੇ ਸਾਹਿਬ, ਆਦਿ ਮੁਸਾਹਿਬ[1], — [1]ਸੁਹਬਤ 'ਚ ਰਹਿਣ ਵਾਲਾ, ਸਾਥੀ, ਪਾਰਖਦ, ਏ.ਡੀ.ਸੀ.।
ਨਿਤ ਰਹਾਇਬ[1], ਗੁਰਿ ਪਾਸੰ। — [1]ਰਹਿੰਦੇ ਹਨ।
ਗੁਰ ਸਭਾ ਲਗਾਵੈਂ, ਨਿਤ ਪ੍ਰਤਿ ਭਾਵੈਂ,
ਸਿੱਖ ਥਿਰਾਵੈਂ, ਬਹੁ ਖਾਸੰ।
ਪੁਨ ਆਇ ਰਬਾਬੀ, ਕਰ ਹੈਂ ਆਬੀ[1], — [1](ਬਾਣੀ ਦੀ) ਤਰਾਵਤ।
ਰਹਿ ਨਿਤ ਫਾਬੀ, ਸ਼ਬਦ ਧੁਨੀ।
ਮੁਨਿ ਮਨ ਬਿਰਮਾਵੈਂ[1], ਰਾਗ ਅਲਾਵੈਂ, — [1]ਪ੍ਰਸੰਨ ਕਰ ਲੈਂਦੇ ਹਨ।
ਮਿਲ ਮਿਲ ਗਾਵੈਂ, ਚਾਰ ਗੁਨੀ ॥੮੧॥
ਭੋਜਨ ਗੁਰੁ ਘਰ ਤੈ, ਦਿਨ ਦਿਨ ਪਰਤੈ,
ਇਕਰਸ ਵਰਤੈ, ਸਭ ਤਾਂਈ।
ਜੋ ਜੈਸੋ ਬਾਂਛੇ, ਤੈਸੋ ਆਛੇ,
ਮਿਲ ਹੈ ਪਾਛੇ, ਸੁਖਦਾਈ।
ਬਹੁ ਸੰਗਤ ਆਵਤਿ, ਬਿੱਤ[1] ਚਢਾਵਤਿ, — [1]ਧਨ।
ਨਿਤ ਲਗਾਵਤਿ, ਗੁਰੁ ਸੋਈ।
ਇਮ ਭਲ ਬਿਵਹਾਰੂ, ਚਲਯੋ ਚਾਰੂ,
ਜਾਵਤਿ ਭਾਰੂ, ਸਭ ਕੋਈ ॥੮੨॥
ਸਤਿਗੁਰ ਕੀ ਬਾਨੀ, ਅੰਮ੍ਰਿਤ ਸਾਨੀ[1], — [1]ਮਿਲੀ ਹੋਈ।
ਬੇਦ ਸਮਾਨੀ, ਸੁਖਦਾਨੀ।
ਪਠਿ ਸੁਨਿ ਨਰ ਨਾਰੀ, ਕਟੈਂ ਬਿਕਾਰੀ,
ਲਹਿਂ ਫਲ ਚਾਰੀ, ਮਨ ਮਾਨੀ।
ਜਨ ਪਾਇ ਬਿਬੇਕੈਂ[1], ਭਵ ਦੁਖ ਛੇਕੈਂ[2], — [1]ਗਿਆਨ। [2]ਸੰਸਾਰਕ ਦੁੱਖ ਕੱਟ ਲੈਂਦੇ ਹਨ।
ਦਰਸੈਂ ਏਕੈ, ਪਰਬ੍ਰਹਮੰ।
ਗੁਰੁ ਕਰਤਿ ਚਰਿੱਤਰ[1], ਐਸ ਬਚਿੱਤਰ[2], — [1]ਕੌਤਕ। [2]ਅਸਚਰਜ।
ਪਰਮ ਪਵਿੱਤਰ, ਯੁਤ ਧਰਮੰ ॥੮੩॥
ਇਮ ਸਿੱਖ ਅਪਾਰੇ, ਸਤਿਗੁਰ ਭਾਰੇ,

ਭਵ ਨਿਧਿ ਤਾਰੇ, ਕਰ ਪਾਰੇ।
ਪੁਨ ਸੁਨੋ ਗੁਰਜਾਈ, ਜਯੋਂ ਸੁਖਦਾਈ,
ਅਰਜਨ ਪਾਈ, ਸੁਖ ਕਾਰੇ।
ਇਕ ਗੁਰ ਕਾ ਭਾਈ, ਹੁਤੋ ਵਡਾਈ[1], [1]ਵੱਡਾ ਭਰਾ ਸੀ।
ਆਯੋ ਧਾਈ, ਗੁਰ ਪਾਸੰ।
ਤਿਹ ਨਾਮ ਸਹਾਰੀ, ਭਗਤ ਅਪਾਰੀ,
ਮਨ ਮੁਦ ਧਾਰੀ, ਧਰ ਆਸੰ ॥ ੮੪ ॥
ਉਨਿ ਅਰਜ਼ ਗੁਜ਼ਾਰੀ, ਗੁਰੂ ਅਗਾਰੀ,
ਚਲੋ ਖਰਾਰੀ[1], ਲਾਹੌਰੰ। [1]ਖਰ ਦੈਂਤ ਦੇ ਵੈਰੀ ਭਾਵ ਪ੍ਰਮੇਸ਼ਰ ਰੂਪ।
ਮਮ ਸੁਤ ਕੋ ਬਜਾਹੂ, ਹੈ ਉਤਸ਼ਾਹੂ,
ਆਪ ਤਹਾਂ ਹੂੰ, ਸਿਰ ਮੌਰੰ[1]। [1]ਉੱਥੇ ਆਪ ਹੀ ਸ਼੍ਰੋਮਣੀ ਹੋ।
ਚਲੀਏ ਸੁਖ ਦਾਵਨ, ਕਰੀਏ ਪਾਵਨ,
ਭੂਮ ਸੁਹਾਵਨ, ਸੋਇ ਸਹੀ।
ਤਬਿ ਗੁਰੂ ਵਖਾਨਾ, ਹਮਰਾ ਜਾਨਾ,
ਬਨੈ ਨ ਆਨਾ[1] ਕੋਇ ਕਹੀ[2] ॥ ੮੫ ॥ [1]ਹੋਰ ਥਾਂ। [2]ਕਿਸੇ ਤਰ੍ਹਾਂ ਵੀ ਕਿਤੇ।

ਦੋਹਰਾ:
ਪੁਨਾ ਸਹਾਰੀ ਜੋਰਿ ਕਰ;
ਕਹਯੋ ਗੁਰੂ ਕੇ ਪਾਸ।
ਜੇ ਕਰਿ ਆਪ ਨ ਚਲਤ ਹੋ,
ਪਠੋ ਏਕ ਸੁਤ ਖਾਸ[1] ॥ ੮੬ ॥ [1]ਆਪਣਾ ਪੁੱਤਰ।

ਤੋਟਕ ਛੰਦ:
ਤਬ ਪ੍ਰਿਥੀ ਚੰਦ ਕੋ ਗੁਰੂ ਕਹਾ।
ਤੁਮ ਜਾਹੋ ਇਨ ਕੇ ਸੰਗ ਵਹਾਂ।
ਉਨਿ ਦਯੋ ਜਵਾਬ ਸ਼ਿਤਾਬ[1] ਭਲੇ। [1]ਛੇਤੀ।
ਹਮਰੇ ਤਹਿਂ ਗਏ ਨ ਕਾਮ ਚਲੇ ॥ ੮੭ ॥
ਪੁਨ ਗੁਰ ਅਰਜਨ ਕਉ ਪਠਯੋ ਤਹਾਂ।
ਹਿਤ ਪਰਖਨ ਕੇ ਇਸ ਭਾਂਤਿ ਕਹਾ।
ਹਮਰੇ ਬੁਲਵਾਏ ਬਿਨੁ ਕਬਿ ਹੀ।
ਤੁਮ ਆਵਨ ਨਾਹਿ ਕਰਯੋ ਅਬਿ ਹੀ ॥ ੮੮ ॥
ਸੁਨਿ ਮਾਨ ਰਿਦੈ ਗੁਰਵਾਕ ਭਲੇ।
ਤਿਨ ਸੰਗ ਲਹੌਰਹਿਂ ਓਰ[1] ਚਲੇ। [1]ਤਰਫ਼।
ਦਿਨ ਕੇਤਕ ਜਾਇ ਲਾਹੌਰ ਰਹੇ।
ਗੁਰ ਪੰਚਮ ਵੀਚ ਬਿਵਾਹਿ ਅਹੇ ॥ ੮੯ ॥
ਤਿਨ ਸੋਂ ਗੁਰੁ ਨਾ ਕਿਛੁ ਬਾਤ ਕਰੈਂ।
ਵਹਿ ਮੋਹ ਅਨੇਕਨ ਭਾਂਤਿ ਧਰੈਂ ॥ ੯੦ ॥
ਮਿਲਿ ਬਾਲਕ ਹਾਸ ਬਿਲਾਸ ਠਟੈ[1]। [1]ਕਰਦੇ ਹਨ।
ਬਹੁ ਹਸਨ ਰਸਨ ਕੀ ਬਾਤ ਰਟੈਂ[1]। [1]ਰਸਨਾ ਤੋਂ ਹੱਸਣ ਦੀਆਂ ਗੱਲਾਂ ਕਰਦੇ ਹਨ।

ਗੁਰੁ ਭਲਾ ਬੁਰਾ ਕਿਛੁ ਨਾਹਿ ਕਹੈਂ।
ਨਿਜ ਧਜਾਨ ਵਿਖੈ ਥਿਰ ਚਾਹਿ ਰਹੈਂ[1] ॥੯੧॥ — [1]ਇੱਛਾ ਅਨੁਸਾਰ ਟਿਕੇ ਰਹਿੰਦੇ ਹਨ।

ਗੀਆ ਛੰਦ:
ਇਸ ਭਾਂਤਿ ਸੋ ਗੁਰ ਬਜਾਹਿ ਪੇਖਜੋ
ਨਿਜ ਸਬੰਧੀ ਕੇਰ ਹੀ।
ਉਰਿ ਰਹੇ ਧਰਿ ਨਿਰਵੇਦ[1], — [1]ਹਿਰਦੇ 'ਚ ਵੈਰਾਗ ਧਾਰ ਕੇ ਰਹੇ।
ਭੇਦ ਨ ਸਕਜੋ ਕੋਊ ਹੇਰ ਹੀ।
ਤਨ ਥਿਰਯੋ ਵੀਚ ਲਾਹੌਰ ਕੇ,
ਮਨ ਰਹਜੋ ਗੁਰ ਕੇ ਪਾਸ ਹੈ।
ਕਬਿ ਗੁਰ ਬੁਲਾਵੈਂ ਮੁਝੈ ਨਿਜ ਢਿਗ,
ਕਰੈਂ ਨਿਸ ਦਿਨ ਆਸ ਹੈਂ ॥੯੨॥
ਗੁਰਿ ਦਰਸ ਹਿਤ ਬਹੁ ਪ੍ਰੇਮ ਉਮਗੈ[1], — [1]ਉਛਲਦਾ ਹੈ।
ਨੈਨ ਜਲ ਭਰਿ ਆਵਹੀਂ[1]*। — [1]ਨੇਤ੍ਰਾਂ 'ਚ ਜਲ ਭਰ ਆਉਂਦੇ ਹਨ। *ਇਥੇ ਪਾਠ 'ਸਾਲ ਹੈਂ' ਛਪਿਆ ਹੋਇਆ ਸੀ ਪਰ ਤੁਕਾਂਤ ਅਗਲੀ ਤੁਕ ਨਾਲ ਨਹੀਂ ਰਲਦਾ ਸੀ, ਇਸ ਲਈ ਸੁੱਧ ਕਰ ਦਿੱਤਾ ਹੈ।
ਢਿਵ ਸਦਨ ਪੈ[1] ਮਗ ਪਿਖੈਂ ਨਿਸ ਦਿਨ, — [1]ਘਰ ਭਾਵ ਕੋਠੇ ਉਪਰ।
ਚਿੱਤ ਚੈਨ ਨ ਪਾਵਹੀਂ।
ਨਹਿ ਆਇ ਸਾਕੈਂ ਆਪ ਤੇ[1], — [1]ਆਪਣੇ ਆਪ।
ਗੁਰ ਬਚਨ ਕੇ ਬਸ ਮੈ ਪਰੇ।
ਪੁਨ ਏਕ ਚਿਠੀ ਲਿਖੀ ਗੁਰ ਦਿਸ,
ਐਸ ਬਿਧਿ ਸੁਨ ਲੇਹੁ ਭਰੇ[1] ॥੯੩॥ — [1]ਭਲੀ ਤਰ੍ਹਾਂ।

ਸ੍ਰੀ ਮੁਖ ਵਾਕ
ਮਾਝ ਮਹਲਾ ੫
ਮੇਰਾ ਮਨੁ ਲੋਚੈ[1] ਗੁਰ ਦਰਸਨ ਤਾਈ ॥ — [1]ਚਾਹੁੰਦਾ ਹੈ।
ਬਿਲਪ ਕਰੇ ਚਾਤ੍ਰਿਕ ਕੀ ਨਿਆਈ[1] ॥ — [1]ਪਪੀਹੇ ਵਾਂਗ ਵਿਰਲਾਪ ਕਰਦਾ ਹੈ।
ਤ੍ਰਿਖਾ ਨ ਉਤਰੈ ਸਾਂਤਿ ਨ ਆਵੈ ਬਿਨੁ ਦਰਸਨ ਸੰਤ ਪਿਆਰੇ ਜੀਉ ॥੧॥
ਹਉ ਘੋਲੀ ਜੀਉ ਘੋਲਿ ਘੁਮਾਈ[1] ਗੁਰ ਦਰਸਨ ਸੰਤ ਪਿਆਰੇ ਜੀਉ ॥੧॥ ਰਹਾਉ ॥ — [1]ਵਾਰਨੇ ਫੇਰਨੇ।

ਇਸ ਭਾਂਤਿ ਪਾਤੀ[1] ਦੁਖ ਨਿਪਾਤੀ[2], — [1]ਪੱਤ੍ਰਕਾ। [2]ਦੁੱਖਾਂ ਨੂੰ ਨਾਸ ਕਰਨ ਵਾਲੀ।
ਮੋਦ ਦਾਤੀ ਪ੍ਰੇਮ ਸੋਂ।
ਲਿਖਿ ਪਠੀ ਪੁਰ ਰਮਦਾਸ ਮੈਂ[1] — [1]ਅੰਮ੍ਰਿਤਸਰ ਵਿੱਚ ਭੇਜੀ।
ਗੁਰ ਪਾਸ ਨੀਕੇ ਨੇਮ ਸੋਂ[1]। — [1]ਨਿਯਮ ਅਨੁਸਾਰ।
ਵਹਿ ਚਢੀ ਪ੍ਰਿਥੀ ਚੰਦ ਕੇ ਕਰ[1], — [1]ਹੱਥ।
ਪਢੀ ਜਬਿ ਉਨ ਖਾਸ ਹੀ[1]। — [1]ਆਪ ਹੀ।
ਨਹਿੰ ਗੁਰੂ ਚਤਰਥੁ ਕੋ ਦਿਖਾਈ,
ਆਪ ਰਾਖੀ ਪਾਸ ਹੀ ॥੯੪॥
ਦਿਨ ਕਿਤਕ ਬੀਤੇ ਫਿਰ ਜਬੈ,

ਨਹਿਂ ਅਯੋ ਉੱਤ੍ਰ ਕੈਸ ਹੂੰ[1]। [1]ਕਿਸੇ ਤਰ੍ਹਾਂ ਦਾ ਵੀ।
ਪੁਨ ਦੂਸਰੀ ਇਕ ਔਰ ਪਾਤੀ,
ਲਿਖੀ ਅਰਜਨ ਐਸ ਹੂੰ।
ਤਥਾ ਹੀ:
ਤੇਰਾ ਮੁਖੁ ਸੁਹਾਵਾ ਜੀਉ ਸਹਜ ਧੁਨਿ ਬਾਣੀ[1] ॥ [1](ਮੁਖੋਂ ਨਿਕਲੀ) ਬਾਣੀ ਦੀ ਅਵਾਜ਼ ਸ਼ਾਂਤੀ ਦੇਣ ਵਾਲੀ ਹੈ।
ਚਿਰੁ ਹੋਆ ਦੇਖੇ ਸਾਰਿੰਗ ਪਾਣੀ[1] ॥ [1]ਪ੍ਰਮੇਸ਼ਰ ਰੂਪ ਸਤਿਗੁਰੂ।
ਧੰਨ ਸੁ ਦੇਸੁ ਜਹਾ ਤੂ ਵਸਿਆ ਮੇਰੇ ਸਜਣ ਮੀਤ ਮੁਰਾਰੇ ਜੀਉ ॥੨॥
ਹਉ ਘੋਲੀ ਹਉ ਘੋਲਿ ਘੁਮਾਈ ਗੁਰ ਸਜਣ ਮੀਤ ਮੁਰਾਰੇ ਜੀਉ ॥੧॥ ਰਹਾਉ ॥
ਯਹਿ ਗਈ ਚਿੱਠੀ ਜਬੈ ਇੱਠੀ[1], [1]ਪਿਆਰੀ।
ਭ੍ਰਾਤ ਡਿੱਠੀ ਤੈਸ ਹੈ।
ਨਹਿ ਗੁਰੂ ਚਤਰਥੁ ਕੌ ਦਿਖਾਈ,
ਧਾਰ ਭਾਰੀ ਦ੍ਵੈਸ ਹੈ ॥੯੫॥
ਇਸ ਭਾਂਤਿ ਪ੍ਰਿਥੀ ਚੰਦ ਮਨ ਮੈਂ,
ਸੋਚ ਰਾਖੀ ਕੋਲ ਹੀ।
ਜੌ ਸੁਨੈਂਗੇ ਗੁਰ ਏਹੁ ਚਿੱਠੀ,
ਲੈਂਹ ਤਾਂ ਕੋ ਬੋਲ ਹੀ[1]। [1]ਬੁਲਾ ਲੈਣਗੇ।
ਪੁਨ ਪੇਖ ਕੈ ਅਤਿ ਪ੍ਰੇਮ ਤਾ ਕਾ,
ਗੁਰ ਗੁਰਜਾਈ ਦੇਵ ਹੈਂ।
ਨਹਿ ਚਲੈਗੋ ਫਿਰ ਜ਼ੋਰ ਮੇਰਾ,
ਰਹੋਂਗੋ ਮੈ ਏਵ ਹੈਂ ॥੯੬॥
ਯਹਿ ਪਾਪ ਪ੍ਰਿਥੀ ਚੰਦ ਕੇ,
ਮਨ ਮਾਹਿ ਤਬਿ ਹੀ ਬਜਾਪਜੋ[1]। [1]ਚਿੰਬੜ ਗਿਆ।
ਫਿਰ ਕਹੋ ਕੌਨ ਮਿਟਾਇ ਸਾਕੈ,
ਆਪ ਹਰਿ ਜੋ ਥਾਪਜੋ[1]। [1]ਮਨ 'ਚ ਕਰਨਾ ਧਾਰਿਆ ਹੈ।
ਪੁਨ ਤ੍ਰਿਤੀ ਪਾਤੀ ਦੁਖ ਨਿਪਾਤੀ,
ਸ਼ਾਂਤਿ ਦਾਤੀ ਯੌਂ ਲਿਖੀ।
ਸੋ ਚਢੀ ਗੁਰੁ ਕਰ, ਪਢੀ ਉਰ ਭਰਿ,
ਬਢੀ ਪ੍ਰੀਤੀ ਹੈ ਤਿਖੀ ॥੯੭॥
ਤਥਾ ਹੀ
ਇਕ ਘੜੀ ਨ ਮਿਲਤੇ ਤਾ ਕਲਜੁਗੁ ਹੋਤਾ[1] ॥ [1]ਕਲਜੁਗ (ਦੀ ਉਮਰ ਜਿੰਨਾ ਸਮਾਂ ਪ੍ਰਤੀਤ) ਹੁੰਦਾ ਹੈ।
ਹੁਣਿ ਕਦਿ ਮਿਲੀਐ ਪ੍ਰਿਅ ਤੁਧੁ ਭਗਵੰਤਾ ॥
ਮੋਹਿ ਰੈਣਿ ਨ ਵਿਹਾਵੈ[1] ਨੀਦ ਨ ਆਵੈ ਬਿਨੁ ਦੇਖੇ ਗੁਰ ਦਰਬਾਰੇ ਜੀਉ ॥੩॥ [1]ਰਾਤ ਨਹੀਂ ਲੰਘਦੀ।
ਹਉ ਘੋਲੀ ਜੀਉ ਘੋਲਿ ਘੁਮਾਈ ਤਿਸੁ ਸਚੇ ਗੁਰ ਦਰਬਾਰੇ ਜੀਉ ॥੧॥ ਰਹਾਉ ॥
ਤ੍ਰਿਭੰਗੀ ਛੰਦ:

ਯਹਿ ਪਾਤੀ ਲਿਖ ਕੈ, ਦੈ ਕੈ ਸਿਖ ਕੈ[1], — [1]ਸਿੱਖ ਦੇ (ਹੱਥ 'ਚ) ਦੇ ਕੇ।
ਪਠਜੋ ਸਿਖ ਕੈ[1], ਬਹੁ ਭਾਂਤੀ। — [1]ਸਿੱਖਿਆ ਦੇ ਕੇ।
ਨਹਿ ਔਰੈ ਦੱਯੋ, ਗੁਰ ਢਿਗ ਜੱਯੋ,
ਤਿੰਹਿ ਪਕਰੱਯੋ ਯਹਿ ਪਾਤੀ।
ਸੋਈ ਕੀਨੀ, ਗੁਰ ਕੌ ਦੀਨੀ,
ਸਤਿਗੁਰ ਲੀਨੀ, ਮੋਦ ਭਰੇ।
ਅਰਜਨ ਕੀ ਚਿੱਠੀ, ਜਬਿ ਗੁਰ ਡਿੱਠੀ,
ਲਾਗੀ ਮਿੱਠੀ, ਸੋਧ ਕਰੇ[1] ॥ ੯੮ ॥ — [1]ਪੜਤਾਲ ਕਰਨ ਲੱਗੇ।
ਯਹਿ ਤੀਸਰ ਆਈ, ਬੂਝਜੋ ਸਾਂਈ,
ਤਿਸ ਸਿਖ ਤਾਂਈ, ਇਸ ਤੌਰੰ[1]। — [1]ਇਸ ਢੰਗ ਨਾਲ।
ਜੁਗ ਚੀਰੀ[1] ਆਗੇ, ਕਹੁ ਵਡ ਭਾਗੇ, — [1]ਦੋ ਚਿੱਠੀਆਂ।
ਤੁਮ ਪਹੁੰਚਾਗੇ, ਕਿਸ ਠੌਰੰ।
ਤਬਿ ਸਿਖਿ ਸੁਨਾਈ, ਮੈਂ ਪਹੁੰਚਾਈ,
ਪ੍ਰਿਥੀਏ ਪਾਈ, ਮੁਝ ਪਾਸੋਂ।
ਤਬਿ ਹੀ ਬੁਲਵਾਯੋ, ਪ੍ਰਿਥੀਆ ਆਯੋ,
ਗੁਰੂ ਸੁਨਾਯੋ, ਇਮ ਤਾ ਸੋਂ ॥ ੯੯ ॥
ਤੁਮਰੇ ਢਿਗ ਆਈ, ਚਿੱਠੀ ਕਾਈ,
ਅਰਜਨ ਭਾਈ, ਕੇਰ ਕਹੋ।
ਤਬਿ ਪ੍ਰਿਥੀਆ ਬੋਲਾ, ਕਪਟ ਕਠੋਲਾ[1], — [1]ਛਲ ਦਾ ਕਠ-ਪੁਤਲਾ।
ਸਤ[1] ਤੇ ਡੋਲਾ, ਐਸ ਅਹੋ। — [1]ਸੱਚ।
ਨਹਿ ਹਮ ਕੋ ਹੇਰੀ, ਚੀਰੀ ਚੇਰੀ[1], — [1]ਚਿੱਠੀ ਚੁੱਠੀ।
ਅਰਜਨ ਕੇਰੀ, ਕੋਇ ਕਬੀ।
ਯੌਂ ਸੁਨਿ ਗੁਰ ਗਜਾਨੀ, ਐਸ ਵਖਾਨੀ,
ਕੂਰ[1] ਨ ਬਾਨੀ, ਗੋਇ[2] ਅਬੀ ॥ ੧੦੦ ॥ — [1]ਝੂਠ। [2]ਕਹਿ।
ਫਿਰ ਤਾਹਿ ਅਲਾਯੋ, ਹਮ ਲਖ ਪਾਯੋ[1], — [1]ਮੈਂ ਜਾਣ ਲਿਆ ਹੈ।
ਤੁਮੈ ਸੁਨਾਯੋ, ਕੂਰ ਕਿਸੌਂ।
ਤੁਮ ਹ੍ਵੈ ਜਗ ਸ੍ਵਾਮੀ, ਗੁਰ ਅਭਿਰਾਮੀ[1], — [1]ਸੁੰਦਰ।
ਬਾਤ ਨ ਖਾਮੀ[1], ਕਹੋ ਇਸੌਂ। — [1]ਕੱਚੀ।
ਕਜਾ ਹੁੰਡੀ[1] ਭਾਰੀ, ਹਮ ਨੇ ਮਾਰੀ, — [1]ਸ਼ਾਹੂਕਾਰ ਦਾ ਟੋਂਬੂ (ਚੈੱਕ) ਜਿਸ ਨਾਲਰੁਪਈਆ ਵਸੂਲ ਕਰੀਦਾ ਹੈ।
ਚੀਰੀ ਥਾਰੀ, ਹਿਤ ਲੋਭੀ।
ਜਿਸ ਹਿਤ ਮੁਹਿ ਤਾਰਤ, ਬੰਕ ਨਿਹਾਰਤ[1], — [1]ਤਾੜਦੇ ਹੋ ਤੇ ਟੇਢਾ ਦੇਖਦੇ ਹੋ।
ਰਾਵਰ ਧਾਰਤ, ਚਿਤ ਖੋਭੰ[1] ॥ ੧੦੧ ॥ — [1]ਗੁੱਸਾ।
ਦੋ ਉਂਗਲ ਭਰ ਕਾ, ਕਾਗਜ਼ ਵਰਕਾ[1], — [1]ਪੱਤ੍ਰਾ।
ਤੁਮਰੇ ਘਰ ਕਾ, ਹਮ ਲੈ ਹੈਂ।
ਧਨ ਔਰ ਅਪਾਰੇ, ਹਾਥ ਹਮਾਰੇ,
ਆਵਤ ਥਾਰੇ, ਢਿਗ ਦੈ ਹੈਂ।

ਹਮ ਕਾਰ[1] ਤੁਮਾਰੀ, ਨਿਸ ਦਿਨ ਭਾਰੀ,
ਕਰਿ ਹੈਂ ਸਾਰੀ, ਜਗ ਹੇਰੈ।
ਯਹਿ ਦਈ ਵਡਾਈ, ਆਖਰ ਆਈ,
ਚੋਰੀ ਲਾਈ, ਸਿਰ ਮੇਰੈ ॥ ੧੦੨ ॥

[1]ਸੇਵਾ।

ਦੂਮਲਾ ਛੰਦ:
ਗੁਰਰਾਮਦਾਸ ਧਰਿ ਧਯਾਨ ਪਿਖਯੋ,
ਤਬਿ ਚੀਰੀ ਉਭੈ ਨਿਹਾਰ ਲਈ।
ਵਹਿ ਪ੍ਰਿਥੀ ਚੰਦ ਕੀ ਜੇਬ ਵਿਖੈ ਥੀ,
ਤਿਹ ਠਾਂ ਭਲ ਮੌਜੂਦ[1] ਪਈ।

[1]ਪ੍ਰਤੱਖ।

ਗੁਰ ਸਰਬੱਗ ਲਖਯੋ ਮਨ ਮੈ ਯਹਿ,
ਚੋਰ ਚਤੁਰ ਕਹਿਲਾਵਤ ਹੈ।
ਹ੍ਵੈ ਢੀਠ ਨੀਠ[1] ਝਗਰਤ ਝੂਠੋ ਹੀ,
ਉਲਟਾ ਹਮੈਂ ਦਬਾਵਤ ਹੈ ॥ ੧੦੩ ॥

[1]ਚੰਗੀ ਤਰ੍ਹਾਂ।

ਤਬਿ ਕਹਯੋ ਏਕ ਸੇਵਕ ਕੋ ਸਤਿਗੁਰ,
ਤੁਮ ਇਸ ਕੀ ਅਬਿ ਜੇਬ ਪਿਖੋ।
ਉਨਿ ਪ੍ਰਿਥੀ ਚੰਦ ਕੀ ਜੇਬ ਪਿਖੀ,
ਜੁਗ ਚੀਰੀ ਨਿਕਸੀ ਤਾਹਿ ਵਿਖੋਂ[1]।

[1]ਵਿੱਚੋਂ।

ਪੁਨ ਬੈਨ ਕਠੋਰ ਪ੍ਰਿਥੀਏ ਕੇਤਕ,
ਗੁਰ ਕੌ ਕਹੇ ਅਵਾਚ[1] ਤਬੈ।

[1]ਨ ਕਹਿਣ ਯੋਗ।

ਸੁਨਿ ਰਾਮਦਾਸ ਗੁਰ ਕੋਪ ਹੋਇ ਕਰਿ,
ਕਹਯੋ ਜਾਹੁ ਮੁਝ ਢਿਗੋਂ ਅਬੈ ॥ ੧੦੪ ॥
ਪਿਤਾ ਸੰਗ ਝਗਰਨ ਤੈ ਹ੍ਵੈ,
ਪਾਪ ਤੁਝੈ ਸੰਤਾਪ ਮਹਾਂ।
ਕਪਟੀ ਕੂਰ ਕਲਾਪੀ[1] ਮੀਣੇ[2] !
ਪਾਪੀ ਤੁਮ ਨਰ ਹੋ ਯਹਾਂ।

[1]ਵੱਡੇ। [2]ਮੀਸਣੇ {ਮੀਣਾ-ਮੀਸਣਾ, ਮਿੱਨ੍ਹ, ਛਲ ਨੂੰ ਪ੍ਰਗਟ ਨਾ ਹੋਣ ਦੇਣ ਵਾਲਾ}।

ਯਾ ਬਿਧਿ ਸੁਨ ਕਰਿ ਤਬੈ ਪ੍ਰਿਥੀਆ,
ਕਹਿ ਕੁਬੈਨ ਨਿਜ ਧਾਮ ਗਯੋ।
ਪੁਨ ਲਹੌਰ ਤੈ ਅਰਜਨ ਤਾਂਈ,
ਰਾਮਦਾਸ ਗੁਰ ਬੋਲ ਲਯੋ[1] ॥ ੧੦੫ ॥

[1]ਬੁਲਾ ਲਿਆ।

ਦਿਨ ਕੇਤਕ ਫਿਰ ਗੁਰੁ ਰਾਮਦਾਸ ਕੀ,
ਸੇਵਾ ਅਰਜਨ ਦੇਵ ਕਰੀ।
ਨਿਸ ਦਯੋਸ ਰਹੈ ਗੁਰ ਕੇ ਢਿਗ ਹੀ,
ਅਨੁਸਾਸਨ[1] ਮਾਨਹਿ ਸਰਬ ਖਰੀ[2]।

[1]ਆਗਿਆ। [2]ਚੰਗੀ ਤਰ੍ਹਾਂ।

ਗੁਰੁ ਮੈਂ ਧਰਿ ਈਸ਼੍ਵਰ ਬੁੱਧਿ ਭਲੇ,
ਮਨ ਸੁੱਧ ਬਿਰੁੱਧ ਨ ਕੋਇ ਕਰੇ।
ਗੁਨ ਜੇਤਕ ਗ੍ਰੰਥਨ ਮਾਂਹਿ ਕਹੇ,

ਸਭਿ ਗੁਰ ਅਰਜਨ ਮੈਂ ਆਹਿ ਭਰੇ[1] ॥ ੧੦੬ ॥
[1]ਭਲੀ ਪ੍ਰਕਾਰ।
ਬਾਬੇ ਬੁੱਢੇ ਅਰ ਗੁਰਦਾਸੰ,
ਭਾਈ ਸਾਲ੍ਹੋ ਆਦਿ ਵਰੈਂ[1]।
[1]ਸ੍ਰੇਸ਼ਟ (ਸਿੱਖਾਂ) ਨੇ।
ਗੁਰ ਸਿੱਖਨ ਮਿਲ ਕਰਿ ਕਈ ਬਾਰ,
ਗੁਰ ਪਾਸ ਰਰਜੋ ਅਸ ਜੋਰਿ ਕਰੈਂ[1]।
[1]ਹੱਥ ਜੋੜ ਕੇ।
ਅਬਿ ਠੀਕ ਭਯੋ ਗੁਰੁ ਗਾਦੀ ਲਾਯਕ,
ਅਰਜਨ ਸਭਿ ਬਿਧਿ ਹਮ ਲਖ੍ਯੋ।
ਪੁਨ ਰਾਮਦਾਸ ਸਤਿਗੁਰੁ ਨੈ ਭੀ,
ਸਮਾਂ ਅਖੀਰੀ ਨਿਕਟ ਪਿਖ੍ਯੋ ॥ ੧੦੭ ॥
ਤਬਿ ਰੀਤਿ ਸਭੀ ਗੁਰ ਕੇ ਘਰ ਕੀ,
ਕਰਿ ਕੈ ਭਰ ਕੈ ਮਨ ਮੋਦ ਸਹੀ।
ਗੁਰ ਰਾਮਦਾਸ ਨੈ ਦਈ ਗੁਰਜਾਈ,
ਗੁਰ ਅਰਜਨ ਕੋ ਠੀਕ ਵਹੀਂ[1]।
[1]ਉਥੇ (ਅੰਮ੍ਰਿਤਸਰ ਵਿੱਚ)।
ਸੰਮਤ ਸੋਲਾਂ ਸੌ ਸੈਂਤੀ ਥਾ,
ਜਾਨਤ ਹੈਂ ਗੁਰ ਸਿੱਖ ਸਭੇ।
ਦਿਨ ਕੇਤਕ ਫੇਰ ਰਹੇ ਧਰ ਪੈ,
ਗੁਰ ਰਾਮਦਾਸ ਮਨਿ ਮੋਦ ਫਬੇ ॥ ੧੦੮ ॥
ਗੁਰ ਕੇ ਘਰ ਕਾ ਬਿਵਹਾਰ ਸਭੀ,
ਗੁਰੁ ਪੰਚਮ ਕੀ ਭੁਜ ਥਾਪ ਦਯੋ[1]।
[1]ਭਾਵ ਹੱਥਾਂ 'ਚ ਸੌਂਪ ਦਿੱਤਾ।
ਸਮਰੱਥ ਗੁਰੂ ਸਿਰ ਹੱਥ ਧਰ੍ਯੋ,
ਨਿਜ ਜੋਤ ਦਈ ਗੁਨ ਗੱਥ ਕਯੋ[1]।
[1]ਸਮੂੰਹ ਗੁਣਾਂ ਸਹਿਤ ਕਰ ਦਿੱਤਾ।
ਨਵ ਨਿੱਧਿ, ਸਿੱਧਿ ਦਸ, ਰਿੱਧਿ ਦਈ,
ਸਮਰਿੱਧ[1] ਕਰ੍ਯੋ ਸਭਿ ਬਿੱਧਿ ਮਏ[2]।
[1]ਵੱਡੀ ਬਿਭੂਤੀ ਵਾਲੇ। [2]ਸਭ ਤਰ੍ਹਾਂ ਨਾਲ।
ਬਿਵਹਾਰ ਜਿਤੇ ਗੁਰ ਕੇ ਘਰ ਕੇ,
ਸਮਝਾਇ ਸੁ ਗੋਇੰਦਵਾਲ ਗਏ ॥ ੧੦੯ ॥
ਕਰਿ ਮੱਜਨ ਵੀਚ ਬਾਉਲੀ ਪੁਨਹਾਂ,
ਗੁਰੁ ਸਮਾਧਿ ਢਿਗ[1] ਜਾਇ ਭਲੇ।
[1]ਸ੍ਰੀ ਗੁਰੂ ਅਮਰਦਾਸ ਜੀ ਦੀ ਸਮਾਧ ਕੋਲ।
ਤ੍ਰਿਣ ਜਯੋਂ ਤਨ ਤਜਿ ਰਾਮਦਾਸ ਗੁਰੁ,
ਜੋਤਿ ਵੀਚ ਨਿਜ ਜੋਤਿ ਰਲੇ।
ਤਬਿ ਸੰਮਤ ਸੋਲਾਂ ਸੈ ਅਠੱਤੀ ਥਾ,
ਭਾਦ੍ਰੋਂ ਸੁਦੀ ਤੀਜ ਲਖ ਲੈ[1]।
[1]ਜਾਣ ਲਉ।
ਕਰਿ ਲੌਕਕ[1] ਬੈਦਕ ਰੀਤਿ[2] ਅਰੱਜਨ,
[1]ਸੰਸਾਰਕ (ਭਾਈਚਾਰਕ ਤੇ ਸਮਾਜਿਕ) ਰਸਮਾਂ। [2]ਧਾਰਮਿਕਰਹੁ-ਰੀਤਾਂ।
ਆਇ ਸੁਧਾਸਰ ਕੁਟੰਬ ਲੈ ॥ ੧੧੦ ॥

ਦੋਹਰਾ:

ਰਾਮਦਾਸ ਗੁਰ ਕੀ ਕਥਾ,
ਜਥਾ ਜੋਗ ਪ੍ਰਕਾਸ।
ਠੌਰ ਥਿਤੀ ਕੀ ਪਿਖਿ ਇਤੀ,

ਇਤੀ ਸੁ ਕਿਤੀ ਨਿਵਾਸ[1] ॥ ੧੧੧ ॥

ਇਤਿ ਸ੍ਰੀ ਗੁਰੁ ਪੰਥ ਪ੍ਰਕਾਸ਼ ਗ੍ਰੰਥੇ ਪੂਰਬਾਰਧੇ ਗਯਾਨ ਸਿੰਘ ਵਿਰਚਿਤੇ 'ਚਤਰਥੁ ਗੁਰੂ ਕਾ ਜੋਤੀ ਜੋਤ ਸਮਾਵਨ ਪ੍ਰਸੰਗ ਬਰਨਨੰ' ਨਾਮ ਸਤਾਰਮੋ ਬਿਸ੍ਰਾਮ ॥ ੧੭ ॥

[1] ਏਥੇ ਠਹਿਰਨ ਦੀ ਜਗ੍ਹਾ ਦੇਖ ਕੇ ਧਿਆ ਨੇ ਸਮਾਪਤੀ ਕਰ ਦਿੱਤੀ।

## ੧੯. {ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਦੀ ਕਥਾ ਅਰੰਭ}

ਦੋਹਰਾ:

ਕਾਂਤੀ ਕੰਦ੍ਰਪ ਕੋਟ ਕੀ,
ਕਹੇ ਕੌਨ ਕਮਨੀਯ[1]।

[1]ਕ੍ਰੋੜਾਂ ਕਾਮ ਦੇਵਾਂ ਦੀ {ਕਾਂਤੀ} ਸੁੰਦਰਤਾ ਨੂੰ ਕੌਣ {ਕਮਨੀਯ} ਸੁੰਦਰ ਕਹਿ ਸਕਦਾ ਹੈ।

ਸ੍ਰੀ ਹਰਿ ਕ੍ਰਿਸ਼ਨ ਕੁਮਾਰ ਬਪ,
ਤਾਂ ਤੇ ਅਤਿ ਰਮਨੀਯ[1] ॥੧॥

[1](ਕਿਉਂਕਿ) ਬਾਲ ਸਰੂਪ ਸ੍ਰੀ ਗੁਰੂ ਹਰਿ ਕ੍ਰਿਸ਼ਨ ਸਾਹਿਬ ਜੀ ਤਿਨ੍ਹਾਂ (ਕ੍ਰੋੜਾਂ ਕਾਮਦੇਵਾਂ ਦੀ ਸੁੰਦਰਤਾ) ਨਾਲੋਂ ਬਹੁਤ ਸੁੰਦਰ ਹਨ।

ਸ੍ਵੈਯਾ:

ਲੋਚਨ ਚਾਰੁ ਬਿਮੋਚਨੁ ਸੋਚਨੁ,
ਪੋਚ ਸਕੋਚਨ ਨੋਚਨ ਵਾਰੇ[1]।

[1](ਸ੍ਰੀ ਗੁਰੂ ਹਰਿ ਕ੍ਰਿਸ਼ਨ ਸਾਹਿਬ ਜੀ ਦੇ) ਸੁੰਦਰ ਨੇਤ੍ਰ ਸੋਚਾਂ ਨੂੰ ਕੱਟਣ ਵਾਲੇ ਅਤੇ {ਪੋਚ} ਨੀਚਤਾ ਨੂੰ ਉਖੇੜ ਕੇ ਸਮੇਟਣ (ਖ਼ਤਮ ਕਰਨ) ਵਾਲੇ ਹਨ।

ਅੰਜਨ ਤੈ ਬਿਨਰੰਜਨ ਕੈ,
ਮਦ ਭੰਜਨ ਕੰਜਨ ਖੰਜਨ ਭਾਰੇ[1]।

[1]ਸੁਰਮੇ ਤੋਂ ਬਿਨਾਂ ਹੀ ਪ੍ਰਸੰਨ ਕਰਨ ਵਾਲੇ ਅਤੇ ਕੰਵਲ ਤੇ ਮਮੋਲੇ ਦੇ ਭਾਰੇ ਹੰਕਾਰ ਨੂੰ ਭੰਨਣ ਵਾਲੇ ਹਨ।

ਦੁਤਿ ਦਾਮਨ ਜਯੋਂ ਦਮਕੈ ਦੁਤਿ ਆਂਜਨ,
ਕੁੰਦ ਕਲੀ ਬਿਕਸੀ ਸੁਖ ਕਾਰੇ[1]।

[1]{ਆਂਜਨ} ਦੰਦਾਂ ਦੀ ਸੋਭਾ ਬਿਜਲੀ ਦੀ ਚਮਕ ਵਾਂਗ ਚਮਕਦੀ ਹੈ (ਜਾਂ ਸਮਝੋ) ਮਰਤਬਾਨ ਦੇ ਫੁੱਲਾਂ ਦੀਆਂ ਸੁਖਦਾਈ ਕਲੀਆਂ ਖਿੜੀਆਂ ਹੋਈਆਂ ਹਨ।

ਅਸਰੂਪ ਅਨੂਪਮ ਬਾਲ ਗੁਰੂ ਪਰ,
ਪ੍ਰਾਨ ਗਜਾਨ ਹਰੀ ਨਿਜ ਵਾਰੇ ॥੨॥
ਅਰਜਨ ਦੇਵੰ ਅਰਜਨ ਸੇਵੰ,
ਅਰਜਨ ਜੇਵੰ ਅਰਜਨ ਪੂਰੈ[1]।

[1]ਦੇਵਤਿਆਂ ਦੇ {ਅਰਜਨ} ਕਲਪ ਬ੍ਰਿਛ ਵਾਂਗ (ਕਾਮਨਾ ਪੂਰੀਆਂ ਕਰਨ ਵਾਲੇ) ਅਤੇ {ਅਰਜਨ} ਦਾਸਾਂ ਦੇ ਸੇਵਨ ਯੋਗ ਹਨ। {ਅਰਜਨ} ਕਉ ਬ੍ਰਿੱਛ ਵਰਗੀ ਸੋਭਾ ਹੈ {ਅਰਜਨ} ਮਨੋਰਥਾਂ ਨੂੰ ਪੂਰਨ ਕਰਨ ਵਾਲੇ ਹਨ।

ਅਰਜਨ ਤੂਲੰ ਅਰਜਨ ਮੂਲੰ,
ਅਰਿਜਨ ਸੂਲਦ ਅਰਜਨ ਰੂਰੈ[1]।

[1](ਜਿਨ੍ਹਾਂ ਦੇ ਗੁਣਾਂ ਦੀ) {ਅਰਜ} ਚੌੜਾਈ ਤੇ ਲੰਬਾਈ {ਨ} ਨਹੀਂ (ਜਾਣੀ ਜਾਂਦੀ) {ਅਰਜਨ} ਉੱਦਮ ਦੇ ਮੁੱਢ ਹਨ {ਅਰਿਜਨ} ਵੈਰੀ ਜਨਾਂ ਲਈ ਦੁਖਦਾਈ (ਪਰ) {ਅਰਜਨ} ਸ਼ੁਧ ਅੰਤਹ ਕਰਨ ਵਾਲਿਆਂ ਲਈ ਸੁੰਦਰ ਸਰੂਪ ਹਨ।

ਅਰਜਨ ਮਾਨਸ ਅਰਜਨਿ ਬਾਨਿਸ,
ਅਰਜਨ ਠਾਨਸ ਅਰਿਜਨ ਚੂਰੈ[1]।

[1](ਸਾਧ ਸੰਗਤ ਰੂਪ) ਮਾਨ ਸਰੋਵਰ ਦੇ {ਅਰਜਨ} ਉਜਲ ਹੰਸ ਹਨ {ਅਰਜਨ} ਅਰਜਨ ਦੇ ਤੀਰਾਂ ਵਰਗੀ ਬਾਣੀ ਦੀ {ਅਰਜਨ} ਬੱਦਲ (ਵਾਂਗ ਬਰਖਾ ਕਰ ਕੇ ਕਾਮਾਦਿਕ) {ਅਰਿਜਨ} ਵੈਰੀ ਜਨਾਂ ਨੂੰ ਚੂਰਨ ਕਰ ਦੇਂਦੇ ਹਨ।

ਤਾਂ ਗੁਰ ਅਰਜਨ ਕੇ ਗੁਨ ਅਰਜਨ,
ਅਰਜਨ ਪਰਜਨ ਫਰਜ਼ ਜ਼ਰੂਰੈ[1] ॥੩॥

[1]ਤਿਸ {ਅਰਜਨ} ਸ੍ਰੀ ਗੁਰੂ ਅਰਜਨ ਦੇਵ ਜੀ ਦੇ (ਬੇਅੰਤ) {ਅਰਜਨ} ਨਿਰਮਲ ਗੁਣ ਹਨ। ਉਹ {ਪਰਜਨ} ਪਰਾਏ ਜਨਾਂ ਦੀਆਂ {ਅਰਜਨ} ਬੇਨਤੀਆਂ ਨੂੰ ਸੁਣਨਾ ਵੀ ਆਪਣਾ ਜ਼ਰੂਰੀ ਫਰਜ਼ ਸਮਝਦੇ ਹਨ।

ਦੋਹਰਾ:

ਪੰਚਮ ਗੁਰ ਕੀ ਪੰਚ ਦਰ,
ਕਥਾ ਪੰਚ ਪਰਸੰਚ[1]।

[1]ਪੰਜਵੇਂ ਗੁਰਾਂ ਦੀ {ਪੰਚ} ਉੱਤਮ ਕਥਾ {ਪੰਚ} ਗੁਰਮੁਖਾਂ ਦੇ {ਦਰ} ਰਾਹੀਂ ਆਪਣੇ ਹਿਰਦੇ ਅੰਦਰ ਭਲੀ ਤਰ੍ਹਾਂ ਇਕੱਤ੍ਰ ਕਰੋ।

ਪੰਚਨ ਧਰਿ ਕਰਿ ਪੰਚ ਸੁਰ,
ਸੁਨੋ ਸ੍ਰੋਤਾ ਪੰਚ[1] ॥੪॥

[1]ਪੰਜਾਂ (ਸਤ ਸੰਤੋਖ ਆਦਿਕਾਂ ਨੂੰ) ਧਾਰ ਕੇ ਅਤੇ ਪੰਜਾਂ (ਗਿਆਨ ਇੰਦ੍ਰੀਆਂ) ਨੂੰ ਇਕ ਸੁਰ ਕਰ ਕੇ ਮੁਖੀ ਸ੍ਰੋਤਾ ਜਨੋ (ਕਥਾ) ਸੁਣੋ।

ਬਿਸਵੇ ਰਿਤੁ[1] ਚਾਂਦੁ ਬਿਸਾਖ ਵਦੀ ਸਤਮੀ, — [1]ਬਸੰਤਰੁੱਤ।
ਕੁਜਵਾਰ[1] ਸੁ ਚਾਰੁ ਸਕਾਰੇ[2]। — [1]ਮੰਗਲਵਾਰ। [2]ਅੰਮ੍ਰਿਤ ਵੇਲੇ।
ਪ੍ਰਗਟੇ ਪੁਰ ਗੋਇੰਦਵਾਲ ਵਿਖੈ,
ਮੁਦ ਦਾਂਨ ਸਗੱਨ ਲਗੱਨ ਮਝਾਰੇ[1]। — [1]ਅਨੰਦ ਦੇਣ ਵਾਲੇ ਸ਼ਗਨਾਂ ਤੇ ਲਗਨਾਂ ਵਿੱਚ।
ਘਰ ਮੈ ਪਰਕਾਸ਼ ਹੁਲਾਸ ਬਢਯੋ ਪੁਰ[1], — [1]ਸ਼ਹਿਰ 'ਚ ਅਨੰਦ ਵਧਿਆ।
ਫੂਲ ਅਕਾਸ਼ਹਿ ਤੈ ਸੁਰ ਡਾਰੇ[1]। — [1]ਦੇਵਤਿਆਂ ਸੁੱਟੇ।
ਫਿਰਗੇ ਤਬਿ ਹੀ ਸਬਿ ਹੀ ਜਨ ਕੇ ਮਨ ਹੈਂ,
ਹਰਿਨਾਮ ਦਿਸਾ ਬਿਨ ਬਾਰੇ[1] ॥੪॥ — [1]ਬਿਨਾਂ ਦੇਰੀ ਤੋਂ।
ਬਾਲ ਚਰਿੱਤ੍ਰ ਪਵਿੱਤ੍ਰ ਕਰੇ ਅਸ,
ਲੋਗ ਬਚਿਤ੍ਰ[1] ਕਰੇ ਭਵ[2] ਪਾਰੇ। — [1]ਅਣਗਿਣਤ। [2]ਸੰਸਾਰ (ਸਮੁੰਦਰ ਤੋਂ)।
ਏਕ ਸਮੈ ਗੁਰ ਤੀਸਰ ਕੇ ਢਿਗ,
ਖੇਲਤਿ ਗਾਦੀ ਪੈ ਜਾਇ ਪਧਾਰੇ[1]। — [1]ਗੁਰਗੱਦੀ ਦੇ ਉਪਰ ਚਲੇ ਗਏ।
ਲੈ ਕਰਿ ਗੋਦ ਸਮੋਦ[1] ਕਹ੍ਯੋ ਉਨਿ, — [1]ਅਨੰਦ ਸਹਿਤ ਹੋ ਕੇ।
ਹੋਵਹੁਗੇ ਤੁਮਹੂੰ ਗੁਰੁ ਭਾਰੇ।
ਬਾਤ ਬਖ੍ਯਾਤ[1] ਭਈ ਵਹਿ ਸਾਤ[2], — [1]ਪ੍ਰਗਟ। [2]ਸੱਚੀ।
ਬਨੇ ਗੁਰੁ ਏਹੁ ਮਹਾਂ ਸੁਖਕਾਰੇ ॥੫॥
ਧਨ ਜਦ੍ਯਪਿ ਜੇਤਕ ਥਾ ਘਰ ਮੈਂ,
ਅਸਬਾਬ ਸਮੇਤ ਨਰੰਚਕ ਛੋਰਾ।
ਅਪਨੇ ਘਰ ਮੈ ਸਬਿ ਡਾਲ ਲਯੋ[1], — [1]ਪਾ ਲਿਆ।
ਪਿਰਥੀ ਸਸਿ ਨੈ ਕਰਿ ਕੈ ਬਡ ਜ਼ੋਰਾ।
ਪੁਨ ਫੇਰ ਮਸੰਦ ਬੁਲੰਦ ਲਏ,
ਵਿੱਤ ਦੈ ਰਿਸ਼ਵੱਤ ਅਪਾਰ ਬਹੋਰਾ[1]। — [1]ਫੇਰ ਬਹੁਤਾ ਧਨ ਵੱਢੀ ਦੇ ਕੇ ਵੱਡੇ ਮਸੰਦ (ਆਪਣੇ ਬਣਾ) ਲਏ।
ਗੁਰ ਕੀ ਦਿਸ ਆਵਨ ਦੇਹ ਕਿਸੇ ਨਹਿਂ,
ਬਾਦ ਬਿਬਾਦ[1] ਰਖੈ ਨਿਸ ਭੋਰਾ[2] ॥੬॥ — [1]ਝਗੜਾ ਤੇ ਬਖੇੜਾ। [2]ਰਾਤ ਦਿਨ।
ਜਬਿ ਆਮਦਨੀ ਸਬਿ ਬੰਦ ਭਈ,
ਗੁਰਿ ਜ਼ੇਵਰ ਬੇਚ ਸੁ ਲੰਗਰ ਦੇਵੈਂ।
ਫਿਰ ਆਖਰ ਬੰਦ ਭਯੋ ਵਹਿ ਭੀ,
ਬਿਨ ਆਮਦ ਤੈ[1] ਕਹਂ ਲੌ ਖਰਚ ਖੇਵੈਂ[2]। — [1]ਆਮਦਨੀ ਤੋਂ ਬਿਨਾਂ। [2]ਕਿਥੋਂ ਤੱਕ ਖ਼ਰਚ ਸਹਾਰਨ।
ਗੁਰੁ ਮਾਤਲ[1] ਜੋ ਗੁਰਦਾਸ ਅਯੋ, — [1]ਮਾਮਾ।
ਅਤਿਸੈ ਬਿਸਮਾਇ ਰਹ੍ਯੋ ਲਖਿ ਭੇਵੈਂ[1]। — [1]ਭੇਦ ਨੂੰ ਜਾਣ ਕੇ।
ਬਿਰਧਾਦਿਕ[1] ਸਿੱਖਨ ਸੋਂ ਮਿਲ ਕੈ, — [1]ਬਾਬਾ ਬੁੱਢਾ ਜੀ ਆਦਿਕ।

ਤਿਨਿ ਉੱਦਮ ਯਾ ਬਿਧਿ ਕੀਨ ਅਮੇਵੈਂ ॥੭॥
ਪਿਖਿ ਵੇਲਹਿ ਮੇਲਹਿ ਕਾਤਕ ਕਾ[1], — [1]ਦੀਵਾਲੀ ਦੇ ਮੇਲੇ ਦਾ ਸਮਾਂ।
ਦਿਸ ਚਾਰਹੁਂ ਕੇ ਮਗ ਮੈਂ ਚਲ ਜਾਵੈਂ।
ਮਿਲਿ ਸੰਗਤ ਕੋ ਬਹੁ ਪ੍ਰੇਰ ਲਿਆਇ,
ਝੁਕਾਇ ਗੁਰੂ ਪਦ ਭੇਟ ਦਿਵਾਵੈਂ।
ਪਿਰਥੀ ਸਸਿ ਕੀ ਜਬਰੀ ਬਹੁਧਾ[1], — [1]ਬਹੁਤ ਤਰ੍ਹਾਂ ਦੀ ਜ਼ਬਰਦਸਤੀ।
ਗੁਰ ਕੀ ਸਬਰੀ[1] ਸਬਿ ਰੀਤਿ ਸੁਨਾਵੈ। — [1]ਸਬਰ, ਸੰਤੋਖ।
ਸੁਨਿ ਕੈ ਸਬਿ ਸਿੱਖ ਪੁਨਾ ਨਿਜ, ਦੇਸ
ਬਦੇਸਨ ਔਰਹਿਂ ਜਾਇ ਜਨਾਵੈਂ ॥੮॥
ਜਬਿ ਫੈਲ ਗਈ ਇਮ ਦੇਸ ਬਦੇਸਨ ਮੈਂ,
ਪ੍ਰਿਥੀ ਸਸਿ ਕੀ ਬੁਰਿਆਈ।
ਦਸਵੰਧ ਜਿਤੋ ਜਿਸ ਪੈ ਤਬਿ ਥਾ,
ਗੁਰ ਕਾ ਗੁਰ ਕੇ ਢਿਗ ਦੀਨ ਪੁਚਾਈ।
ਪੁਨ ਲੰਗਰ ਆਦਿ ਬਿਹਾਰ ਜਿਤੋ,
ਗੁਰੁ ਕਾ ਲਗਜੋ ਚਲਨੇ ਬਹੁ ਭਾਈ[1]। — [1]ਬਹੁਤ ਤਰ੍ਹਾਂ।
ਰਾਜ ਬਾਜ[1] ਰਥਾਦਿ[2] ਗਊ ਮਹਿਖੀ[3], — [1]ਹਾਥੀ। [2]ਘੋੜੇ। [3]ਮੱਝਾਂ।
ਬਹੁ ਜ਼ੇਵਰ ਬਾਸਨ[1] ਲੀਨ ਬਨਾਈ ॥੯॥ — [1]ਗਹਿਣੇ ਤੇ ਭਾਂਡੇ।
ਭੀਰ ਰਹੈ ਗੁਰ ਕੈ ਦਰ ਪੈ,
ਮਨ ਬਾਂਛਿਤ ਪਾਇ ਸਬੈ ਜਨ ਜਾਏ।
ਪੇਖਿ ਰਿਸਾਇ ਮਹਾਂ ਦੁਖ ਪਾਇ,
ਪ੍ਰਿਥੀ ਸਸਿ ਕਾ ਬਸ ਨਾਹਿ ਬਸਾਏ[1]। — [1]ਵਾਹ ਨਹੀਂ ਚੱਲਦੀ।
ਸੰਗਤਿ ਦੇਸ ਬਦੇਸਨ ਤੈ,
ਬਸਤੂ ਬਹੁ ਲੈ ਗੁਰ ਕੇ ਢਿਗ ਆਏ।
ਪਾਇਨ ਪਾਸ[1] ਉਪਾਇਨ[2] ਦੈ ਬਹੁ, — [1]ਚਰਨਾਂ ਕੋਲ। [2]ਭੇਟਾ।
ਲੈ ਉਪਦੇਸ ਕਲੇਸ ਮਿਟਾਏ ॥੧੦॥
ਪੁਨ ਆਪ ਦਿਵਾਨ ਲਗਾਇ ਥਿਰੈਂ ਗੁਰੁ,
ਚਾਰੁ ਚਹੂੰ ਦਿਸ ਸਿਖ ਬਿਰਾਜੈ[1]। — [1]ਬੈਠਦੇ ਹਨ।
ਸੁਚ ਹੇਮ[1] ਸਿੰਘਾਸਨ ਹੀਰਨ ਸੋਂ — [1]ਸੋਨੇ ਦਾ।
ਖਚਜੋ[1], ਪਿਖਿ ਸੂਰ ਸਸੀ ਦੁਤਿ[2] ਲਾਜੈ। — [1]ਜੜਿਆ ਹੋਇਆ। [2]ਚਮਕ।
ਗੁਰ ਰੂਪ ਅਨੂਪਮ ਤਾਂ ਪਰ ਭ੍ਰਾਜਤ[1], — [1]ਚਮਕਦੇ ਹਨ।
ਜੈਸ ਰਮੇਂਦ੍ਰ[1] ਸੁਰੇਂਦ੍ਰ[2] ਰਾਜੈ। — [1]ਵਿਸ਼ਨੂੰ। [2]ਇੰਦ੍ਰ।
ਵਰ ਚਾਮਰੁ ਚਾਰੁ ਚਲੈ ਚਹੁ ਘਾ[1], — [1]ਚਹੁੰ ਤਰਫ਼ੀ।
ਪਿਖਿ ਸਿਖ ਰਰੈਂ ਗੁਰ ਕੇਰ ਸਦਾ ਜੈ ॥੧੧॥
ਵਰ ਰਾਗ ਅਲਾਪਤ ਖਾਪਤ ਸੋਗਹਿਂ,
ਸਾਜ ਮਿਲਾਇ ਬਨਾਇ ਰਬਾਬੀ।
ਗੁਰ ਚਾਰਿਨਿ ਕੀ ਵਰ ਬਾਨਿ ਉਚਾਰਤ,

ਜੋ ਸੁਨ ਤਜਾਗਤ ਚਿੱਤਿ ਖਰਾਬੀ।
ਆਵਤ ਜਾਵਤ ਸਿੱਖ ਘਨੇ,
ਬਹੁ ਭੀਰ ਰਹੇ ਗੁਰੁ ਕੇ ਢਿਗ ਫਾਬੀ।
ਮਾਘ ਬਿਤੇ ਦਿਨ ਜਯੋਂ ਸਰਸਾਵਤ[1], — [1]ਵਧਦੇ ਹਨ।
ਤਯੋਂ ਰਮਦਾਸ ਪੁਰੇ ਮਹਿਂ ਆਬੀ[1] ॥ ੧੨ ॥ — [1]ਤਰਾਵਟ, ਰੌਣਕ।
ਹੋਨ ਲਗੀ ਦਿਨ ਹੀ ਦਿਨ ਮੈਂ ਗੁਲਜ਼ਾਰ[1], — [1]ਖਿੜਾਵਟ।
ਅਗਾਰ[1] ਬਜ਼ਾਰ ਬਨੈ ਹੈਂ। — [1]ਘਰ।
ਨਰ ਨਾਰਿ ਅਪਾਰ ਹਜ਼ਾਰਹਿਂ ਆਵਤ,
ਨਿਤਹਿਂ ਬਿੱਤ[1] ਅਮਿਤਹਿਂ[2] ਦੈਹੈਂ। — [1]ਧਨ। [2]ਬਹੁਤਾ।
ਗੁਰ ਸੋ ਧਨ ਲੈ ਕਰ ਲੰਗਰ ਲਾਵਤ,
ਪਾਵਤ ਭੋਜਨ ਜੋ ਜਨ ਐਹੈਂ।
ਗੁਰ ਕੋ ਦਰਸੈਂ ਪਰਸੈਂ ਹਰਸੈਂ,
ਗਹਿ ਕੈ ਉਪਦੇਸ਼ ਸ੍ਵਦੇਸ਼ ਸਿਧੈ ਹੈਂ ॥ ੧੩ ॥
ਤਾਲ ਮਹਾਨ ਲਗੇ ਖੁਦਵਾਨ,
ਸੁਧਾਸਰ ਜਾਨ ਸਮਾਨ ਜੁ ਅਰਜਨ[1]। — [1]ਅਲਪ ਬ੍ਰਿਛ।
ਅਰਜਨ[1] ਕੀਨ ਮਜੂਰ ਘਨੇ ਸਿਖ, — [1]ਇਕੱਠੇ।
ਕੇਤਕ ਲਾਵੈਂ ਪਜਾਵੈਂ ਸੁ ਕਰਜਨ[1]। — [1]ਕਈ ਜਨ (ਸੇਵਕ) {ਸੁ ਕਰ} ਆਪਣੇ ਹੱਥੀਂ {ਪਜਾਵੈ} ਆਵੈ ਲਾਉਂਦੇ ਹਨ।
ਅਰਜਨ[1] ਪੂਰਨ ਹਾਰ ਅਪਾਰ ਸੁ, — [1]ਮਨੋਰਥ।
ਦੇਵਤ ਸਿੱਖਨ ਕੋ ਗਤਿ ਅਰਜਨ[1]। — [1]ਸ੍ਰੇਸ਼ਟ ਮੁਕਤੀ।
ਅਰਜਨ ਜਯੋਂ[1] ਗੁਰ ਸਿੱਖਨ ਬੂਝਯੋ, — [1]ਪਾਂਡਵਾਂ ਦੇ ਮੰਝਲੇ ਭਰਾ ਵਾਂਗ।
ਏਕ ਦਿਨਾ ਗੁਰ ਸਾਹਿਬ ਅਰਜਨ ॥ ੧੪ ॥

ਦੋਹਰਾ:
ਅੰਮ੍ਰਿਤੁ ਸਰ ਕਿਹ ਹੇਤੁ ਤੈ[1], — [1]ਕਿਸ ਕਾਰਨ ਕਰਕੇ।
ਨਾਮ ਭਯੋ ਯਹਿ ਤਾਲ।
ਸੰਸਾ ਹਮਰਾ ਹਰੋ[1] ਗੁਰੁ, — [1]ਮੇਟੋ, ਦੂਰ ਕਰੋ।
ਕਹਿ ਫੁਰ[1] ਗਾਥ ਬਿਸਾਲ ॥ ੧੫ ॥ — [1]ਛੇਤੀ।

ਚੌਪਈ:
ਤਬਿ ਗੁਰੁ ਪੰਚਮ ਐਸ ਬਖਾਨਾ।
ਗੁਰ ਸਿਖ ਸਿਦਕੀ ! ਸੁਨੋ ਮਹਾਨਾ।
ਚਾਰ ਹੇਤੁ[1] ਤੈ ਭਯੋ ਨਾਮ ਯਹਿ। — [1]ਕਾਰਨ।
ਸੋ ਹੇਤੂ ਅਬਿ ਸਬਿ ਹੀ ਦਿਹਂ ਕਹਿ ॥ ੧੬ ॥
ਜਬਿ ਸ੍ਰੀ ਅੰਗਦ ਕੋ ਗੁਰਿਆਈ।
ਮਿਲੀ ਤੁ ਸ੍ਰੀ ਸਸਿ[1] ਕੋਪ ਬਢਾਈ। — [1]ਸ੍ਰੀ ਚੰਦ ਨੇ।
ਦਯੋ ਸ੍ਰਾਪ ਐਸੇ ਮੂੰਹ ਪਾੜਾ।
ਗੱਦੀ ਲਈ ਕੋੜ੍ਹੀ ਕਰਿਆੜਾ[1] ॥ ੧੭ ॥ — [1]ਕਿਰਾੜ ਨੇ।
ਤਬਿ ਤੇ ਉਨ ਕੇ ਕੁਸ਼ਟ ਨਿਸ਼ਾਨੀ।

ਏਕ ਅੰਗੂਠੇ ਚਰਨ ਰਹਾਨੀ।
ਤਾਂ ਕਾ ਤਿਨ ਕੋ ਦਰਦ ਅਪਾਰੇ।
ਰਹੈ ਰੈਨ ਦਿਨ ਨੀਂਦ ਨ ਧਾਰੇਂ ॥੧੮॥
ਅਮਰ ਦੇਵ ਨਿਜ ਮੁਖ ਮੈਂ ਧਰ ਕੈ।
ਜਬਿ ਤਕ ਥਿਰੈ ਅੰਗੂਠਾ ਫਰ ਕੈ।
ਤਬਿ ਤੱਕ ਨੀਂਦ ਗੁਰੂ ਕੌ ਆਵੈ।
ਇਸ ਫ਼ਿਕਰ ਮੈਂ ਅਮਰ ਰਹਾਵੈ ॥੧੯॥
ਸਿਰੀ ਚੰਦ ਢਿਗ ਵਹਿ ਪੁਨ ਗਏ।
ਸੇਵਾ ਅਰਜ਼ ਕਰਤ ਬਹੁ ਭਏ।
ਹ੍ਵੈ ਖੁਸ਼ ਸਿਰੀ ਸਸਿ ਗਿਰਾ ਅਲਾਈ।
ਜਰੀ[1] ਅੰਮ੍ਰਿਤੀ ਮਿਲੈ ਕਿਥਾਈ ॥੨੦॥ [1]ਬੂਟੀ।
ਸੋ ਘਸ ਚਰਨ ਅੰਗਦਹਿਂ ਲਾਵੈਂ।
ਤਬਿ ਹ੍ਵੈ ਮਰਜ਼[1] ਦੂਰ ਸੁਖ ਪਾਵੈਂ। [1]ਰੋਗ।
ਤਾਂ ਦਿਨ ਤੇ ਗੁਰੁ ਅਮਰ ਮਹਾਨੰ।
ਕਰੀ ਤਲਾਸ਼[1] ਜਰੀ ਬਹੁ ਥਾਨੰ ॥੨੧॥ [1]ਭਾਲ।
ਆਖਰ ਇਸੀ ਜਗ੍ਹਾ[1] ਤੈ ਪਾਈ। [1]ਇਸ (ਅੰਮ੍ਰਿਤਸਰ ਵਾਲੀ) ਜਗ੍ਹਾ ਤੋਂ।
ਜਬਿ ਵਹਿ ਘਸ ਕਰ ਚਰਨ ਲਗਾਈ।
ਤਤਛਿਨ ਮਰਜ਼ ਦੂਰ ਵਹਿ ਭਈ।
ਨਿਸ[1] ਦੂਰ ਜਯੋਂ ਸੁਰ ਪਿਖਈ[2] ॥੨੨॥ [1]ਰਾਤ। [2]ਸੂਰਜ ਨੂੰ ਵੇਖ ਕੇ।
ਯਾਂਹੀ ਤੇ ਗੁਰ ਤੀਸਰ ਐ ਕੈ।
ਰਾਮਦਾਸ ਪੁਰ ਇਹਾਂ ਬਸੈ ਕੈ।
ਜਰੀ ਮਿਲੀ ਥੀ ਜਹਿਂ ਤੇ 'ਵਹਾਂ।
ਤਾਲ ਲਗਾਵਨ ਹਿਤ ਉਨ ਕਹਾ' ॥੨੩॥
ਮਿਲੀ ਅੰਮ੍ਰਿਤੀ ਜਰੀ ਜਾਂਹਿ ਤੈ।
ਨਾਮ ਅੰਮ੍ਰਿਤ ਸਰ ਭਯੋ ਤਾਂਹਿ ਤੈ।
ਇਕ ਕਾਰਣ ਯਹਿ ਕਹ੍ਯੋ ਸੁਨਾਈ।
ਦੂਸਰ ਸੁਨੋ ਭਲੇ ਮਨ ਲਾਈ ॥੨੪॥
ਰਾਮਦਾਸ ਗੁਰੁ ਬਾਧ੍ਯੋ ਗਾਮੂ[1]। [1]ਪਿੰਡ।
ਨਾਮ ਅਪਨੇ ਪਰ ਰਾਖ੍ਯੋ ਨਾਮੂ।
ਪੁਨ ਨਿਜ ਗੁਰ ਕੇ ਨਾਮ ਸੁ ਪਰ ਹੈ।
ਨਾਮ ਤਾਲ ਕਾ ਦੀਨੋ ਧਰ ਹੈ ॥੨੫॥
ਨਾਮ ਅਮਰ ਸਰ ਥਾ ਉਨ ਰਾਖਾ।
ਲੋਗਨ ਅੰਮ੍ਰਿਤ ਸਰ ਕਿਯ ਭਾਖਾ।
ਤੀਸਰ ਕਾਰਨ ਔਰ ਸੁਨੀਜੈ।
ਜਾਂ ਤੇ ਸੰਸੇ ਸਗਲੇ ਛੀਜੈਂ[1] ॥੨੬॥ [1]ਨਾਸ ਹੋ ਜਾਣ।
ਗਾਥ ਪੁਰਾਨ ਭਵਿਖਤ ਕੇਰੀ।
ਸੁਨੋ ਸੁਨੈਹੈਂ ਹਮ ਸਬਿ ਟੇਰੀ ॥੨੭॥

ਸ੍ਵੈਯਾ:
ਥਾ ਸਤਿਜੁੱਗ ਵਿਖੈ ਯਹਿ ਤੀਰਥ,
ਲੋਪ ਭਯੋ ਬਿਦਤੋ ਤਬਿ ਜੈਸੇ।
ਭੂਪਤਿ ਏਕ ਇਕ-ਵਾਕ ਭਯੋ,
ਕੁਲ ਸੂਰਜ ਮੈਂ ਧਰਮੀ ਰਵਿ ਹੈਸੇ[1]।
[1]ਸੂਰਜ ਵਾਂਗ ਧਰਮੀ ਸੀ।
ਆਇ ਤਿਨੈ ਇਸ ਦੇਸ ਵਿਖੈ,
ਬਡ ਜਗਯ ਅਰੰਭ ਕਿਯੋ ਠਟ ਐਸੇ[1]।
[1]ਇਸ ਤਰ੍ਹਾਂ (ਮਨ 'ਚ) ਧਾਰ ਕੇ।
ਦੇਸ ਬਸੇਸ ਭਵੈ ਇਹ ਪਾਵਨ,
ਤੀਰਤ ਮੋਖਦ ਭੋਗ ਬਨੈਸੇ[1] ॥੨੮॥
[1]ਬਣ ਜਾਵੇ।
ਦੇਵ ਰਿਖੀਸ਼ ਮੁਨੀਸ਼ ਬੁਲਾਇ,
ਜਬੈ ਨ੍ਰਿਪ ਜਗਯ ਸੰਪੂਰਨ ਕੀਨੋ।
ਔਰ ਰਮੇਸ਼[1] ਮਹੇਸ਼[2] ਸੁਰੇਸ਼[3],
[1]ਵਿਸ਼ਨੂੰ। [2]ਸ਼ਿਵ। [3]ਇੰਦ੍ਰ।
ਅਜਾਦਿਕ[1] ਦੇਵਨ ਹ੍ਵੈ ਮੁਦ ਪੀਨੋ[2]।
[1]ਬ੍ਰਹਮਾ ਆਦਿਕ। [2]ਬਹੁਤ ਅਨੰਦ ਹੋ ਕੇ।
ਹੋਇ ਮਨੋਰਥ ਪੂਰਨ ਤੋਰ,
ਸਭੀ ਸੁਰ ਯੌਂ ਮਿਲ ਕੈ ਬਰ ਦੀਨੋ।
ਭੂਪ ਕਹ੍ਯੋ ਇਸ ਦੇਸ ਵਿਖੈ,
ਵਰ ਤੀਰਥ ਹੋਇ ਇਹਾਂ ਸੁਚ ਚੀਨੋ ॥੨੯॥
ਯੌਂ ਸੁਨਿ ਕੈ ਬਿਧਿ ਨੈ[1] ਬਰ ਦੀਨ,
[1]ਬ੍ਰਹਮਾ ਨੇ।
ਤਥਾ ਅਸਤੂ[1] ਬਡ ਤੀਰਥ ਹੋਈ।
[1](ਜਿਵੇਂ ਤੂੰ ਕਿਹਾ ਹੈ) ਤਿਵੇਂ ਹੀ ਹੋਵੇਗਾ।
ਪਾਦ ਪਖਾਰ ਲਹੋ[1] ਸਬਿ ਕੇ,
[1]ਚਰਨ ਧੋ ਲਵੋ।
ਚਰਨਾਂਮ੍ਰਿਤ ਦੇਵ ਰਿਖੀਸਨ ਜੋਈ।
ਡਾਰ ਦਿਵੋ ਇਸ ਕੁੰਡ ਵਿਖੈ,
ਨ੍ਰਿਪ ਕੀਨਹੁ ਕਾਮ ਤਬੈ ਪੁਨ ਸੋਈ।
ਥਾ ਇਕ ਤਾਲ ਇਹਾਂ ਲਘੁ ਸਾ[1],
[1]ਛੋਟਾ ਜਿਹਾ।
ਤਿਸ ਮਾਂਹਿ ਸੁਧਾ ਪਗ[1] ਦੀਨ ਸਮੋਈ[2] ॥੩੦॥
[1]ਚਰਨਾਂਮ੍ਰਿਤ। [2]ਮਿਲਾ ਦਿੱਤਾ।
ਨਾਮ ਸੁਧਾਸਰ ਆਪ ਧਰ੍ਯੋ ਅਜ,
ਔਰ ਦਯੋ ਬਰ ਐਸ ਉਚਾਰੇ।
ਆਵਹਿਗੋ ਜਬਿ ਘੋਰ ਕਲੀ[1]
[1]ਭਿਆਨਕ ਕਲਜੁਗ।
ਤਬਿ ਤੀਰਥ ਆਦਿ ਭਗੀਰਥਿ[1] ਸਾਰੇ।
[1]ਗੰਗਾ ਆਦਿਕ।
ਹੋਇ ਕੈ ਲੋਪ ਬਸੈਂ ਸਬਿ ਹੀ,
ਇਸ ਤੀਰਥ ਮਾਂਹਿ ਮਹਾਂ ਮੁਦ ਧਾਰੇ।
ਤਾਂਹਿ ਸਮੈ ਇਸ ਤੀਰਥ ਕਾ,
ਪ੍ਰਤਾਪ ਬਢੈ ਜਗ ਮਾਂਹਿ ਅਪਾਰੇ ॥੩੧॥
ਜੋ ਸਭ ਤੀਰਥ ਤੇ ਫਲ ਹ੍ਵੈਂ,
ਇਸ਼ਨਾਨ ਕੀਏ ਇਸ ਤੇ ਜਨ ਪੈ ਹੈਂ।
ਔਰ ਨਹੀ ਇਸ ਕੇ ਸਮ ਤੀਰਥ,

ਕੋਇ ਰਹੈ ਜਗ ਮਾਂਹਿ ਤਬੈ ਹੈ।
ਮਜਨ[1] ਜੋ ਨਰ ਨਾਰਿ ਕਰੈਂ ਬਿਧਿ — [1]ਇਸ਼ਨਾਨ।
ਸੰਜੁਤ[1], ਸੋ ਫਲ ਚਾਰ ਲਹੈ ਹੈਂ। — [1]ਬਿਧੀ ਸਹਿਤ।
ਨਾਂਹਿ ਰਹੈ ਜਮ ਤ੍ਰਾਸ ਕਿਸੈ,
ਇਸ ਤੀਰਥ ਕੇ ਪਰਸੇ ਹਰਿ ਪੈ ਹੈਂ ॥ ੩੨ ॥
ਲੋਪ ਰਹੈ ਅਬਿ ਤੋ ਯਹਿ ਤੀਰਥ,
ਆਵਹਿਗੋ ਕਲਜੁੱਗ ਜਬੈ ਹੀ।
ਧਾਰ ਹਰੀ ਭਗਤਾ ਅਵਤਾਰ,
ਹਰੈਂ ਭੁਵ[1] ਭਾਰ ਅਪਾਰ ਤਬੈ ਹੀ। — [1]ਧਰਤੀ ਦਾ।
ਖੰਡ ਪਖੰਡਨਿ ਕੇ ਮਤ ਕੋ,
ਭਗਤੀ ਅਰ ਗਜਾਨ ਦਿੜ੍ਹਾਇ ਸਬੈ ਹੀ।
ਲੋਗਨ ਕੀ ਕਲਜਾਨ ਹਿਤੈ,
ਬਿਦਤਾਵਹਿੰਗੇ ਵਹਿ ਯਾਂਹਿ ਤਬੈ ਹੀ ॥ ੩੩ ॥
ਫੇਰ ਬਢੈ ਪ੍ਰਤਾਪ ਦਿਨੋ ਦਿਨ,
ਹੋਇਂ ਗੁਰੂ ਜਬਿ ਹੀ ਅਵਤਾਰੇ।
ਘੋਰ ਕਲੀ ਮਹਿਂ ਤੀਰਥ ਏਹੁ,
ਸਬੈ ਨਰ ਨਾਰਿ ਚੰਡਾਰ ਲੌ ਤਾਰੇ।
ਭੂਪਤਿ ਕੌ ਇਤਜਾਦਿਕ ਦੈ ਬਰ,
ਦੇਵ ਸਭੀ ਨਿਜ ਲੋਕ ਪਧਾਰੇ।
ਮੋਦ ਮਹਾਂ ਮਨਿ ਮਾਨ ਪੁਨਾ,
ਨ੍ਰਿਪ ਆਪ ਗਯੋ ਨਿਜ ਦੇਸ ਸਿਧਾਰੇ ॥ ੩੪ ॥
ਪਾਵਨ ਪੇਖਿ ਸੁਹਾਵਨ ਭੂਮਿ,
ਇਹਾਂ ਰਿਖਿ ਬ੍ਰਿੰਦ ਬਸੇ ਪੁਨ ਆਈ।
ਐਰਾਵਤੀ[1] ਜਿਹ ਕੈ ਦਿਸ ਪੱਛਮ, — [1]ਰਾਵੀ (ਨਦੀ)।
ਪੂਰਬ ਓਰ ਬਿਪਾਸ[1] ਸੁਹਾਈ। — [1]ਬਿਆਸ (ਨਦੀ)।
ਮੱਦ੍ਰ ਦੇਸ ਸੁ ਭੱਦ੍ਰ ਦਾਨ,
ਜੁਵਾਂ ਨਰੁ ਅੰਨ ਕੀ ਖਾਨ ਮਹਾਂਈ[1]। — [1]ਇਹ ਪੰਜਾਬ ਦੇਸ਼ ਚੰਗੀ ਸ੍ਰੇਸ਼ਟਤਾ ਦੇਣ ਵਾਲਾ ਜਵਾਨ (ਬਹਾਦਰ) ਆਦਮੀਆਂ ਤੇ ਅੰਨ ਦੀ ਵੱਡੀ ਖਾਣ ਹੈ।
ਫੇਰ ਕਰਜੋ ਲਵ ਕੁੱਸਨ ਸੋ[1] ਜਬਿ, — [1]ਲਊ ਤੇ ਕੁੱਸੂ ਨਾਲ।
ਜੰਗ ਸ੍ਰੀ ਰਘੁਬੀਰ[1] ਇਹਾਂ ਹੀ ॥ ੩੫ ॥ — [1]ਰਾਮ ਚੰਦਰ ਨੇ।
ਜਬਿ ਸੀਤਹ ਕੋ ਬਨਬਾਸ ਦਯੋ,
ਇਸ ਦੇਸ ਵਿਖੈ ਵਹਿ ਆਇ ਰਹਾਈ।
ਤਟ ਐਰਾਵਤੀ ਕਵਿ ਆਦਿ ਰਿਖੀ,
ਬਲਮੀਕ ਹੁਤੋ ਰਹਿਤੋ ਇਸ ਠਾਂਈ।
ਹੈ ਜਹਿਂ ਠਾਇ ਲਾਹੌਰ ਕਿਲਾ ਅਬਿ,
ਪਾਸ ਰਹੀ ਤਿਹ ਕੇ ਸੀਅ[1] ਆਈ। — [1]ਸੀਤਾ।
ਪੈਦਾ ਭਏ ਲਵ ਕੁਸੁ ਇਹਾਂ,

ਪਢਿ ਬਿਦਜਾ ਰਿਖੀਸ ਤੇ ਈਸਤਾ[1] ਪਾਈ ॥੩੬॥
[1]ਪਾਤਸ਼ਾਹੀ।
ਯਾਂ ਹਿਤ ਆਹਿ ਮਕਾਨ[1] ਤਿਨੈ,
[1]ਮੰਦਰ।
ਅਬ ਲੌ ਸੁ ਕਿਲੇ ਮਧ ਜਾਨਤ ਲੋਈ।
ਕੀਨ ਲਹੌਰ ਅਵਾਦ ਲਊ,
ਅਰ ਭੂਪ ਭਯੋ ਇਸ ਦੇਸਹਿਂ ਸੋਈ।
ਜਗਜ ਜਬੈ ਰਘੁਬੀਰ ਕਰਜੋ,
ਤਬਿ ਅਸ੍ਵ[1] ਫੜਯੋ ਉਨ ਕੋ ਇਨਿ ਵੋਈ[2]।
[1]ਘੋੜਾ। [2]ਉਹੋ ਹੀ (ਜੋ ਅਸ੍ਵਮੇਧ ਜੱਗ ਲਈ ਛਡਿਆ ਸੀ)।
ਤਾਂ ਪਰ ਔਧਿ ਤੇ[1] ਫੌਜ ਅਈ,
[1]ਅਜੁੱਧਿਆ ਤੋਂ।
ਲਵ ਕੁਸੁ ਲਰੇ ਤਬਿ ਜਾਇ ਅਗੋਈ[1] ॥੩੭॥
[1]ਅੱਗੋਂ ਹੀ।
ਜੰਗ ਅਭੰਗ[1] ਭਯੋ ਇਹ ਠਾਂ,
[1]ਲਗਾਤਾਰ।
ਜਹਿਂ ਹੈ ਅਬਿ ਸ਼ੈਹਰ ਤਾਲ ਉਦਾਰੇ।
ਜੀਤ ਭਈ ਲਵ ਕੁੱਸਹਿਂ ਕੀ,
ਅਵਸੇਧ ਲੌ[1] ਭੂਮਿ ਗਿਰੇ ਜਬਿ ਹਾਰੇ।
[1]ਰਾਮ ਚੰਦਰ ਤੱਕ (ਸਾਰੇ ਫੌਜੀ)।
ਤੌ ਮਿਥਲੇਸ ਸੁਤਾ[1] ਸਬਿ ਭੇਤ,
[1]ਸੀਤਾ ਨੇ।
ਕਹਜੋ ਨਿਜ ਪੂਤਨ ਪਾਸ ਉਚਾਰੇ।
ਯਾਂ ਹਿਤ ਇੰਦ੍ਰ ਤੈ ਲਵ ਨੇ,
ਕਰਵਾਈ ਸੁਧਾ[1] ਬਰਖਾ ਇਸ ਥਾਰੇ[2] ॥੩੮॥
[1]ਅੰਮ੍ਰਿਤ ਦੀ। [2]ਇਸ ਥਾਂ।
ਲੋਗ ਜਿਵਾਇ ਦਏ ਰਘੁਬੀਰ ਲੌ,
ਆਪਸ ਮਾਹਿ ਮਿਲੇ ਮੁਦ ਪਾਏ।
ਲੈ ਨਿਜ ਸੰਗ ਪੁਨਾ ਸੀਅ ਕੋ,
ਰਘੁਬੀਰ ਸਸੈਨ ਨਿਜੈਨ ਸਿਧਾਏ[1]।
[1]ਸਣੇ ਫੌਜ ਆਪਣੇ ਘਰ ਨੂੰ ਚਲੇ ਗਏ।
ਲਵ ਵੀਚ ਲਾਹੌਰ ਕਸੂਰ ਕੁਸੂਰਹਿ,
ਰਾਜ ਕਰਜੋ ਬਹੁ ਕਾਲ ਬਿਤਾਏ।
ਤਿਸ ਹੀ ਕੁਲ ਮੈਂ ਗੁਰੁ ਨਾਨਕ, ਔ
ਰਾਮਦਾਸ ਭਏ ਸਰਬਗਜ ਮਹਾਏ ॥੩੯॥
ਅੰਮ੍ਰਿਤ ਕੀ ਬਰਖਾ ਇਸ ਠੌਰ,
ਭਈ ਤਬਿ ਥੀ ਇਹੁ ਜਾਨੁ ਬਿਸੇਖੀ[1]।
[1]ਬਹੁਤੀ।
ਔ ਅਪਨੇ ਬਡਿਆਨ ਕੀ ਜਾਇ[1],
[1]ਵੱਡਿਆਂ ਦੀ ਜਗ੍ਹਾ।
ਬਸਾਵਨ ਕੀਨ ਸੁ ਪਾਵਨ ਪੇਖੀ।
ਯਾ ਹਿਤ ਨਾਮ ਸੁਧਾਸਰ ਯਾਹਿ,
ਕਰਜੋ ਬਿਦਤਾਵਨ ਤੀਰਥ ਲੇਖੀ[1]।
[1]ਜਾਣ ਕੇ।
ਬੂਝਨ ਕੀਨ ਜੁ ਸੰਗਤ ਨੈ,
ਗੁਰ ਪੰਚਮ ਉੱਤਰ ਦੀਨ ਅਸੇਖੀ[1] ॥੪੦॥
[1]ਪੂਰਾ, ਮੁਕੰਮਲ।
ਯਾ ਬਿਧਿ ਕਾਰਨ ਚਾਰ ਵਿਚਾਰ,
ਕਹੇ ਗੁਰੁ ਚਾਰੁ[1] ਜਜੋਂ ਨਾਮ ਭਯੋ ਹੈ।
[1]ਸੁੰਦਰ (ਗੁਰਾਂ ਨੇ)।
ਹੈ ਸਤਜੁੱਗ ਕੋ ਤੀਰਥ ਏਹੂ, ਗੁਰੁ ਬਿਦਤਾਂਵਨ ਤਾਂਹਿ ਕਯੋ

ਹੈ।
ਔ ਗੁਰੁ ਪੰਚਮ ਯਾ ਹਿਤ ਹੀ,
ਜਸ ਗ੍ਰੰਥ ਵਿਖੇ ਬਹੁ ਯਾਹਿ ਕਯੋ ਹੈ।
ਗਯਾਨ ਹਰੀ ਬਹੁ ਤੀਰਥ ਕੀਨ,
ਨ ਨੈਨਨ ਐਨ[1] ਇਸੋ ਲਖਯੋ ਹੈ[2] ॥੪੧॥ — [1]ਠੀਕ। [2]ਦੇਖਿਆ।

ਦੋਹਰਾ:
ਔਰ ਬਾਤ ਸਾਜਨ ਸੁਨੋ
ਕਹੌਂ ਸਾਤ[1] ਬਖਜਾਤ[2]। — [1]ਸੱਚੀ। [2]ਪ੍ਰਗਟ।
ਦਾਦਰ[1] ਨਹਿ ਕਾਦਰ[2] ਰਚਯੋ, — [1]ਡੱਡੂ। [2]ਪ੍ਰਮੇਸ਼ਰ ਨੇ।
ਇਸ ਤੀਰਥ ਮੈਂ ਜਾਤ[1] ॥੪੨॥ — [1]ਜਾਣੋ।
ਬਹੁਤੇ ਪ੍ਰੀਖਜਾ ਕਰਿ ਚੁਕੇ,
ਪਰਖਹੁ ਔਰੈਂ ਖਾਸ[1]। — [1]ਹੋਰ (ਤੁਸੀਂ) ਆਪ ਪਰਖ ਲਵੋ।
ਡੱਡ ਨਾ ਰਹਿ ਨਹਿਂ ਬੋਲ ਹੈ,
ਇਹਾਂ ਕਭੀ ਕਿਸਿ ਮਾਸ[1] ॥੪੩॥ — [1]ਕਿਸੇ ਵੀ ਮਹੀਨੇ 'ਚ।
ਉਭੈ ਓਰ ਹਸਲੀ ਵਿਖੈ,
ਔਰ ਮੱਧ ਗੁਰੁ ਬਾਗ[1]। — [1]ਹਸਲੀ ਵਿੱਚ ਦੋਹੀਂ ਪਾਸੀਂ ਅਤੇ ਗੁਰੂ ਕੇ ਬਾਗ ਵਿੱਚ {ਹਸਲੀ- ਛੋਟੀ ਨਹਿਰ ਜਿਸ ਰਾਹੀਂ ਪਹਿਲਾਂਰਾਵੀ ਦਰਿਆ ਦਾ ਤੇ ਹੁਣ ਵੱਡੀ ਨਹਿਰ ਦਾ ਪਾਣੀ ਸਰੋਵਰ 'ਚ ਆ ਕੇ ਪੈਂਦਾ ਹੈ, ਇਹ ਹੁਣ ਸੂਏ ਤੋਂ ਸਰੋਵਰ ਤੱਕ ਛੱਤੀ ਹੋਈ ਹੈ, ਪਹਿਲਾਂ ਖੁੱਲ੍ਹੀ ਹੁੰਦੀ ਸੀ}।
ਦਾਦਰ ਸਾਦਰ[1] ਰਹਿਤ ਬਹੁ, — [1]ਬੇ ਫਿਕਰ ਹੋ ਕੇ (ਅ) ਨਿਕਲਦੇ।
ਛੋਰਿ ਤਲਾਉ ਵਿਭਾਗ[1] ॥੪੪॥ — [1]ਹਿੱਸਾ।
ਮਾਨ ਸਰੋਵਰ ਕੀ ਅਹੇ,
ਸਹੀ ਨਿਸ਼ਾਨੀ ਏਹ।
ਡੱਡ ਨਹਿਂ ਰਹਿ ਨਹਿਂ ਬੋਲ ਹੈ,
ਬਗੁਲਾ ਚੁੰਚ ਨ ਦੇਹ ॥੪੫॥
ਯਹੀ ਨਿਸ਼ਾਨੀ ਸਹੀ ਸਬਿ,
ਹੈ ਅੰਮ੍ਰਿਤ ਸਰ ਮਾਂਹਿ।
ਲੋਗ ਸਿਆਨੇ ਜਾਨ ਹੈਂ,
ਜੋ ਧਰਿ ਧਯਾਨ ਪਿਖਾਹਿ ॥੪੬॥
ਅੰਮ੍ਰਿਤ ਸਰ ਜਯੋਂ ਨਾਮ ਭਜੋ,
ਇਸ ਤੀਰਥ ਕਾ ਠੀਕ।
ਸੋ ਗਾਥਾ ਕਹਿ ਦਈ ਅਬਿ,
ਔਰ ਸੁਨੋ ਪੁਨ ਨੀਕ ॥੪੭॥

ਸ੍ਵੈਯਾ:
ਤਾਲ ਬਿਸਾਲ ਖੁਦਾਇ ਰਹੇ,
ਗੁਰੁ ਪੰਚਮ ਦੌਲਤ ਲਾਇ ਸੁ ਚਿੱਤੈਂ[1]। — [1]ਚਿੱਤ ਲਾ ਕੇ।
ਸੰਗਤ ਦੇਸ ਬਦੇਸਨ ਤੈ,

ਨਿਤ ਆਇ ਕਢੈਂ ਬਹੁ ਕਾਰ ਅਮਿੱਤੈਂ[1]। — [1]ਬਹੁਤੀ ਗਾਰ।
ਤਾਂ ਪਰ ਭੀ ਗੁਰੁ ਭੂਰ ਮਜੂਰ,
ਜਰੂਰ ਲਗਾਵਤ ਦੈ ਕਰਿ ਬਿੱਤੈਂ[1]। — [1]ਧਨ।
ਸਿੱਖਨ ਕਾ ਧਨ ਆਵਤ ਜੇਤਕ,
ਲਾਵਤ ਲੰਗਰ ਔ ਸਰ[1] ਇੱਤੈਂ[2] ॥ ੪੮ ॥ — [1]ਅਤੇ ਸਰੋਵਰ ਤੇ। [2]ਇਸ ਤਰ੍ਹਾਂ।
ਹਿਤ ਤਾਲ ਬਿਸਾਲ ਘਨੋ ਚਹੀਏ ਧਨ,
ਯਾ ਹਿਤ ਸੋਚ ਗੁਰੂ ਦਿਨ ਏਕੈ।
ਭਾਈ ਕਲਜਾਨਾ ਮਹਾਨਾ ਹੁਤੋ ਸਿਖ,
ਸੋਊ ਪਠਜੋ ਦਿਸ ਉੱਤਰ ਨੇਕੈ[1]। — [1]ਨੇਕ ਸਿੱਖ ਨੂੰ।
ਭਾਖਜੋ, ਭੂਪਤਿ ਕੋਊ ਚਿਤਾਇ ਕੈ[1], — [1](ਗੁਰਾਂ ਨੇ) ਕਿਹਾ ਕਿਸੇਰਾਜੇ ਦਾ ਮਨ ਆਪਣੇ ਵੱਲ ਖਿੱਚ ਕੇ। (ਅ) ਮੰਗ ਕੇ।
ਲਿਆਵਹੁ ਬਿੱਤ ਅਮਿੱਤ ਵਸੇਕੈ[1]। — [1]ਬਹੁਤਾ ਅਣਗਿਣਤ ਧਨ।
ਜਾਇ ਵਹੈ ਮਧ ਮੰਡੀ ਰਹਜੋ,
ਤਬਿ ਸਾਹਿਬ ਸੈਨ ਥਾ ਭੂਪਤਿ ਨੇਕੈ ॥ ੪੯ ॥
ਸਾਲ ਗਰਾਮ ਹੁਤੋ ਵਹਿ ਪੂਜਤ,
ਬਰਤ ਰਖਾਵਤ ਥੋ ਸਬਿ ਕਾਹੂੰ।
ਭੇਖ ਬਿਰਾਗਨ ਕਾ ਵਹਿ ਸੇਵਕ,
ਬੈਸਨੋ ਔਰ ਸਬੀ ਪਰਜਾ ਹੂੰ।
ਭਾਈ ਕਲਿਜਾਨ ਬਿਨਾ ਗੁਰੁ ਆਨ[1], — [1]ਹੋਰ ਕਿਸੇ ਨੂੰ।
ਮਨੇ ਨਹਿ ਜੌਂ, ਤਬਿ ਭੂਪਤਿ ਤਾਹੂੰ[1]। — [1]ਤਿਸ ਰਾਜੇ ਪਾਸ।
ਲੈ ਫਰਿ ਲੋਗ ਗਏ ਇਸ ਕੋ,
ਨ੍ਰਿਪ ਮਾਰਨ ਹੇਤ ਕਹਜੋ ਜਬਿ ਤਾਂਹੂ[1] ॥ ੫੦ ॥ — [1]ਤਿਸ ਭਾਈ ਕਲਿਆਣੇ ਨੂੰ।
ਖੇਦ[1] ਭਯੋ ਨ੍ਰਿਪ ਕੋ ਅਤਿਸੈ, — [1]ਕਸ਼ਟ, ਦੁੱਖ।
ਜਬਿ ਮਰਨ ਲਗੋ ਸਿਖ ਤੈ ਬਖਸ਼ਾਯੋ।
ਪਢਿ ਕੈ ਸਤਿਨਾਮੁ ਜਬੈ ਨ੍ਰਿਪ ਕੇ ਮੁਖ,
ਸਿੱਖ ਦਯੋ ਜਲ ਤੌ ਬਿਗਸਾਯੋ[1]। — [1]ਖਿੜ ਪਿਆ ਭਾਵ ਦੁਖ ਦੂਰ ਹੋ ਗਿਆ।
ਪਿਖ ਕੈ ਕਰਮਾਤ ਸਖਜਾਤ[1] ਤਬੈ, — [1]ਪ੍ਰਗਟ।
ਨ੍ਰਿਪ ਸਿਖ ਭਯੋ ਗੁਰੁ ਕੈ ਢਿਗ ਆਯੋ।
ਆਮਦਨੀ ਮਧ ਤੈ ਦਸਵੰਧ,
ਘਨੋ ਧਨ ਭੂਪਤਿ ਭੇਟ ਚਢਾਯੋ ॥ ੫੧ ॥
ਦੋਹਰਾ:
ਤਬਿ ਹੀ ਗੁਰੁ ਪਢ ਰਹੇ ਥੇ,
ਯਹਿ ਤੁਕ ਕਰੀ ਉਚਾਰ।
ਲੇਖੁ ਨ ਮਿਟਈ ਹੇ ਸਖੀ,
ਜੋ ਲਿਖਿਆ ਕਰਤਾਰਿ* ॥ ੫੨ ॥ — *ਇਹ ਤੁਕ ਪੰ: ੯੩੬ 'ਤੇ ਓਅੰਕਾਰ ਬਾਣੀ ਵਿੱਚ ਹੈ।
ਚੌਪਈ:
ਯਹਿ ਸੁਨਿ ਤਬੈ ਨ੍ਰਿਪ ਮਨਿ ਧਾਰਾ।

ਮੈ ਆਯੋ ਸੁਤ[1] ਲੈਨ ਉਦਾਰਾ[2]। [1]ਪੁੱਤਰ। [2]ਸ੍ਰੇਸ਼ਟ।
ਗੁਰੁ ਆਗੈ ਤੈ ਐਸ ਉਚਾਰੈਂ।
ਲੇਖ ਨ ਮਿਟਤ ਜੁ ਕਿਯ ਕਰਤਾਰੈਂ ॥੫੩॥
ਤਾਂ ਤੇ ਪੀਰ ਫਕੀਰਨ ਸੇਵਨ।
ਹੈ ਨਿਸਫਲ ਕੋ ਸਕੈ ਨ ਦੇਵਨ।
ਲੌਂਟ ਜਾਨ ਹਿਤ[1] ਤਜਾਰੀ ਕਈ। [1]ਮੁੜ ਜਾਣ ਵਾਸਤੇ।
ਸਤਿਗੁਰੁ ਜਾਨ ਸੁ ਦਿਲ ਕੀ ਲਈ ॥੫੪॥
ਕਹਿ ਪਠਯੋ ਭੂਪਤਿ ਕੇ ਤਾਂਈਂ।
ਖੇਲਿ ਸ਼ਿਕਾਰ ਸਕਾਰੇ[1] ਜਾਂਈਂ। [1]ਸਵੇਰੇ।
ਮਾਨ ਭੂਪ ਨਿਸ ਕੋ ਤਬਿਰਹਯੋ।
ਸੋਵਤ ਸੁਪਨਾ ਯਾ ਬਿਧਿ ਲਹਯੋ[1] ॥੫੫॥ [1]ਦੇਖਿਆ।
ਘਰ ਚੰਡਾਰ ਕੇ ਜਨਮਯੋ ਜਾਈ[1]। [1]ਜਾ ਕੇ ਜੰਮਿਆ।
ਚਾਲੀ ਸਾਲ ਉਮਰ ਤਹਿਂ ਪਾਈ।
ਭਯੋ ਬਿਵਾਹ ਸੁਤਾ ਸੁਤ[1] ਭਏ। [1]ਧੀਆਂ ਪੁੱਤਰ।
ਕਾਮ ਚੰਡਾਲਨ ਕੇ ਸਬਿ ਕਏ ॥੫੬॥
ਚਢਯੋ ਤਾਪ ਪੁਨ ਮ੍ਰਿਤੂ ਪਾਈ।
ਇਤਨੇ ਮੈਂ ਜਾਗ੍ਰਤ ਹ੍ਵੈ ਆਈ।
ਅਚਰਜ ਮਾਨ ਭੂਪ ਨਿਜ ਹਾਲੂ।
ਬੋਲ ਵਜੀਰਹਿਂ ਕਰਯੋ ਬਿਸਾਲੂ ॥੫੭॥
ਕਹ੍ਯੋ ਵਜੀਰ ਸ੍ਵਪਨ ਹ੍ਵੈ ਕਰੋਂ[1]। [1]ਝੂਠਾ।
ਤਾਂ ਪਰ ਕਰੋ ਨ ਖਜਾਲ ਜਰੂਰੋ।
ਚਢ੍ਯੋ ਦਿਵਸ ਗੁਰੁ ਚਢੇ ਸ਼ਿਕਾਰਾ।
ਭੂਪਤਿ ਕੋ ਲੀਨੋ ਸੰਗਾਰਾ[1] ॥੫੮॥ [1]ਨਾਲ।
ਕਰਤ ਅਖੇਟਕ[1] ਅਸ੍ਵ ਧਵਾਏ[2]। [1]ਸ਼ਿਕਾਰ। [2]ਘੋੜੇ ਭਜਾਏ।
ਉਸੀ ਗਾਮ[1] ਢਿਗ ਪਹੁੰਚੇ ਜਾਏ। [1]ਪਿੰਡ।
ਭੂਪਤਿ ਧਰਾ ਗਾਂਮ[1] ਪਹਿਚਾਨੀ। [1]ਪਿੰਡ ਦੀ ਧਰਤੀ।
ਕਰੀ ਉਮਰ ਭਰ ਜਹਿਂ ਕ੍ਰਿਸਾਨੀ[1] ॥੫੯॥ [1]ਖੇਤੀ।
ਮਿਲੈਂ ਗ੍ਰਾਮ ਕੇ ਲੋਗ ਗੁਰਹਿ ਜਯੋਂ।
ਪਿਖਿ ਪਛਾਨ ਨ੍ਰਿਪ ਲੱਜਤ ਹ੍ਵੈ ਤਯੋਂ।
ਅਏ ਗਾਂਮ ਕੇ ਨਿਕਟਿ ਸੁ ਜਬਿ ਹੀ।
ਲੋਗਨ ਗੁਰੂ ਉਤਾਰੇ ਤਬਿ ਹੀ ॥੬੦॥
ਨਜ਼ਰ ਨਿਆਜ਼[1] ਗੁਰੁ ਕੋ ਸਬਿ ਦੇਹੀਂ। [1]ਭੇਟ ਪੂਜਾ।
ਆਪਸ ਮਾਂਹਿ ਸੁ ਬਾਤ ਕਰੇਹੀਂ।
ਯਹਿ ਕਿਮ ਭੰਗੀ ਨ੍ਰਿਪ ਬਨਿ ਆਯੋ।
ਉਮਰ ਭਰੈਂ ਹਮ ਘਰੈਂ ਕਮਾਯੋ[1] ॥੬੧॥ [1]ਸਾਰੀ ਉਮਰ ਸਾਡੇ ਘਰੀਂ ਕਮਾਈ ਕਰਦਾ ਰਿਹਾ ਹੈ।
ਪਾਇ ਖਬਰ ਤਿਹ ਕੇ ਸਨਬੰਧੀ।

ਆਏ ਪਿਖਿ ਬਿਸਮਾਏ ਧੰਧੀ[1]। [1]ਧੰਦੇ ਕਰਨ ਵਾਲੇ, ਕਾਮੇ।
ਉਭੈ ਦਿਸਾ ਤੈ ਸਭੈ ਸਿਆਨੈਂ[1]। [1]ਦੋਹਾਂ ਪਾਸਿਆਂ ਤੋਂ ਸਾਰੇ ਪਛਾਣਦੇ ਹਨ।
ਕਹਿ ਨ ਸਕੈਂ ਕੁਛ ਅਚਰਜ ਮਾਨੈਂ ॥੬੨॥
ਆਖਰ ਜਬਿ ਉਨਿ ਰੌਰ ਮਚਾਯੋ।
ਗੁਰੁ ਮੁਰਦਾ ਵਿੱਚ ਕਬਰ ਦਿਖਾਯੋ।
ਨ੍ਰਿਪ ਗੁਰੁ ਅਏ ਸੁਧਾਸਰ ਓਰੀ[1]। [1]ਅੰਮ੍ਰਿਤਸਰ ਦੀ ਤਰਫ਼।
ਬੂਝਯੋ ਗੁਰੁ ਸੋਂ ਨ੍ਰਿਪ ਕਰ ਜੋਰੀ[1] ॥੬੩॥ [1]ਹੱਥ ਜੋੜ ਕੇ।
ਗਯੋ ਚਰਿਤ[1] ਯਹਿ ਬਰਤ ਕਹਾਂ[2] ਹੈ। [1]ਕੌਤਕ। [2]ਕਿਸ ਤਰ੍ਹਾਂ।
ਪ੍ਰਤਖ ਮੈਂ ਤਹਿਂ ਜਨਮ ਲਹਾ ਹੈ।
ਚਾਲੀ ਸਾਲ ਉਮਰ ਤਹਿਂ ਪਾਈ।
ਸ੍ਵਪਨ ਭਯੋ ਇਤ ਅਲਪ ਮਹਾਂਈ[1]। [1]ਬਹੁਤ ਥੋੜਾ (ਸਮਾਂ)।
ਗੁਰੂ ਕਹਯੋ ਤੁਵ ਲੇਖ ਮਝਾਰਾ।
ਭੋਗਨ ਹੁਤੋ ਜਨਮ ਯਹਿ ਸਾਰਾ ॥੬੪॥
ਗੁਰੁ ਦਰਸ਼ਨ ਕੇ ਫਲ ਕੇ ਬਲ ਸੋਂ।
ਦਯੋ ਭੁਗਾਇ ਸ੍ਵਪਨ ਮੈਂ ਭਲ ਸੋ।
ਲੇਖ ਲਿਖਯੋ ਥਾ ਜੋ ਕਰਤਾਰਾ।
ਨਾਹਿ ਮਿਟਯੋ ਅਰ ਮਿਟਗੋ ਭਾਰਾ ॥੬੫॥
ਭੂਪਤਿ ਤਬੈ ਗੁਰਹਿਂ ਪਗ ਲਾਗਾ।
ਸੇਵਕ ਭੌ ਗੁਰ ਕਾ ਵਡਭਾਗਾ।
ਟਹਿਲ ਤਾਲ ਕੀ ਉਨਹਿਂ ਕਰਾਈ।
ਕਈ ਬਾਰ ਧਨ ਦਯੋ ਮਹਾਂਈ ॥੬੬॥
ਦੋਹਰਾ:
ਕਾਰ ਕਢਾਵੈਂ ਤਾਲ ਕੀ,
ਨਿਤ ਪ੍ਰਤਿ ਗੁਰੁ ਸਹਿ ਨੇਮ।
ਇਕ ਦਿਨ ਦੇਵਨ ਸਹਿ[1] ਹਰੀ, [1]ਦੇਵਤਿਆਂ ਸਣੇ।
ਬਨਿ ਮਜੂਰ ਲਹਿ ਪ੍ਰੇਮ ॥੬੭॥
ਚੌਪਈ:
ਆਇ ਕਾਰ ਕਢਨੇ ਜਬਿ ਲਾਗੇ।
ਪਿਖੇ ਸਤਿਗੁਰੂ ਅਤਿ ਅਨੁਰਾਗੇ।
ਔਰ ਕਿਸੀ ਨੇ ਭੇਦ ਨ ਜਾਨਾ।
ਕਰਿ ਬੰਦਨ ਗੁਰੁ ਸ਼ਬਦ ਬਖਾਨਾ ॥੬੮॥
ਤਥਾ ਹੀ
ਸੰਤਾ ਕੇ ਕਾਰਜਿ ਆਪਿ ਖਲੋਇਆ ਹਰਿ ਕੰਮੁ ਕਰਾਵਣਿ
ਆਇਆ ਰਾਮ ॥
(ਪੰ: ੭੮੩)
ਇਤਯਾਦਿਕ ਬਹੁ ਸਬਦ ਉਚਾਰੇ।
ਲਿਖੇ ਜੁ ਹੈਂ ਗੁਰੁ ਗ੍ਰੰਥ ਮਝਾਰੇ।

ਬਿਸ਼ਨ ਦੇਵ[1] ਜਹਿ ਕਾਰ ਕਰਾਈ।
ਹਰਿ ਪੌੜੀ ਗੁਰੁ ਰਚੀ ਤਹਾਂਈਂ ॥੬੯॥
ਸੰਮਤ ਸੌਲਾਂ ਸੈ ਇਕਤਾਲੀ।
ਮੈਂ, ਮੰਦਰ ਯਹਿ ਰਚਾ ਬਿਸਾਲੀ।
ਮੀਆਂ ਮੀਰ ਤੈ ਨੀਉਂ ਰਖਾਈ।
ਕਾਰੀਗਰੇ ਪਲਟਿ ਕਰਿ ਲਾਈ ॥੭੦॥
ਯਹਿ ਪਿਖਿ ਪੁਨ ਗੁਰੁ ਯੌਂ ਬਚ ਕਹੇ।
ਧਰੀ ਤੁਰਕ ਕੀ ਨੀਉ ਨ ਰਹੇ*।

[1]ਅਕਾਲ ਪੁਰਖ ਨੇ।

*ਮੀਆਂ ਮੀਰ ਗੁਰੂ ਜੀ ਦਾ ਅਨੰਨਜ ਸ਼ਰਧਾਵਾਨ ਸੀ। ਉਸ ਦੇ ਹੱਥੋਂ ਰੱਖੀ ਨਿਉਂ ਨੂੰ ਗੁਰੂ ਜੀ ਕਿਵੇਂ ਐਸਾ ਬਚਨ ਕਹਿ ਸਕਦੇ ਸਨ। ਗੁਰ ਪ੍ਰਤਾਪ ਸੂਰਜ ਗ੍ਰੰਥ ਵਿੱਚ ਜ਼ਿਕਰ ਆਉਂਦਾ ਹੈ ਕਿ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਪਹਿਲੀ ਇੱਟ ਆਪ ਰੱਖੀ ਜਿਸ ਨੂੰ ਕਾਰੀਗਰ ਨੇ ਚੁੱਕ ਕੇ ਤੇ ਉਲਟਾ ਪੁਲਟਾ ਕੇ ਰੱਖ ਦਿੱਤਾ ਜਿਸ 'ਤੇ ਗੁਰੂ ਜੀ ਨੇ ਕਿਹਾ ਕਿ ਇਹ ਮੰਦਰ ਇਕ ਵਾਰ ਗਿਰ ਕੇ ਫੇਰ ਬਣੇਗਾ ਤੇ ਦੋਬਾਰਾ ਇਸ ਨੂੰ ਮੇਰੇ ਸਿੱਖ ਉਸਾਰਣਗੇ। (ਦੇਖੋ ਸ੍ਰੀ ਗੁਰ ਪ੍ਰਤਾਪ ਸੂਰਜ ਰਾਸ ੨ ਅੰ: ਪ੩ ਅੰ: ੧੩ ਤੋਂ ੧੯ ਤੱਕ।)

ਏਕ ਬਾਰ ਜਰ ਤੈ ਉਡ ਜੈ ਹੈ।
ਪੁਨ ਸਿੱਖਨ ਕਰ ਤੈ[1] ਦ੍ਰਿਢ[2] ਹ੍ਵੈ ਹੈ ॥੭੧॥

[1]ਹੱਥੋਂ। [2]ਪੱਕੀ।

ਕਹਜੋ ਜੈਸ ਗੁਰੁ ਭਜੋ ਤੈਸ ਹੈ।
ਆਗੇ ਚਲ ਕਰਿ ਲਿਖੋਂ ਵੈਸ ਹੈ।
ਇਸੀ ਸਮੇਂ ਇਕ 'ਆਦਮ' ਨਾਮੀ।
ਸਿੱਧੂ ਗੋਤ ਜਾਟ ਸੁਤ ਕਾਮੀ[1] ॥੭੨॥

[1]ਪੁੱਤਰ ਦੀ ਕਾਮਨਾ ਵਾਲਾ।

ਮੁਲਕ ਮਾਲਵੈ ਤੇ ਚਲਿ ਆਯੋ।
ਸੁਜੱਸ ਗੁਰੂ ਕਾ ਸੁਨਿ ਅਧਕਾਯੋ।
ਬ੍ਰਿਧ ਉਮਰ ਦੰਪਤਿ[1] ਬਹੁ ਸੇਵਾ।
ਲਗੇ ਕਰਨ, ਚਹਿਂ ਫਲ ਸੁਤ ਮੇਵਾ ॥੭੩॥

[1]ਇਸਤ੍ਰੀ ਤੇ ਪਤੀ ਨੇ।

ਆਦਮ ਲਕਰੀ ਬਨ ਤੈ[1] ਲਜਾਵੈ।
ਦੋਇ ਵਕਤ ਗੁਰੁ ਲੰਗਰ ਪਾਵੈ।

[1]ਜੰਗਲ ਤੋਂ।

ਚੌਂਕਾ ਬਰਤਨ ਮਾਈ ਕਰੈ[1]।
ਸ੍ਵਾਸ ਸ੍ਵਾਸ ਸਤਿਨਾਮੁ ਉਚਰੈ ॥੭੪॥

[1]ਮਾਈ (ਲੰਗਰ 'ਚ) ਲੇਪਨ ਤੇ ਭਾਂਡੇ (ਮਾਂਜਣ ਦਾ ਕੰਮ) ਕਰਦੀ ਹੈ।

ਬੀਤੇ ਕਈ ਸਾਲ ਜਬਿ ਐਸੇ।
ਸੰਗਤਿ ਇਕ ਦਿਨ ਅਈ ਬਿਸੇਸੈਂ[1]।

[1]ਬਹੁਤ।

ਝਰੀ ਲਗੀ ਲਕਰੀ ਨਹਿ ਪਾਈ।
ਸੀਤ[1] ਭੂਖ ਨੈ ਬਹੁ ਸੰਤਾਈ ॥੭੫॥

[1]ਠੰਡ।

ਲਕਰੀ ਆਦਮ ਪਾਸ ਜਮ੍ਹਾਂ ਥੀ।
ਦਈ ਸਿਖਨ ਕੋ ਬਿਨਾ ਤਮਾ[1] ਥੀ।

[1]ਲਾਲਚ।

ਹ੍ਵੈ ਖੁਸ਼ ਸਿੱਖਨ ਵਕਤ ਗੁਜਾਰਾ।
ਗੁਰੁ ਢਿਗ ਚਲਜੋ ਪ੍ਰਸੰਗ ਉਦਾਰਾ ॥੭੬॥
ਸਿੱਖਨ ਮਹਿਮਾਂ ਆਦਮ ਕੇਰੀ।

ਟਹਿਲ ਕਰਨ ਕੀ ਜਬਿ ਬਹੁ ਟੇਰੀ।
ਗੁਰੁ ਪ੍ਰਸੰਨਜ ਹ੍ਵੈ ਆਦਮ ਤਾਂਈਂ।
ਕਹਯੋ ਮਾਂਗ ਬਰ ਜੋ ਤੁਹਿ ਭਾਈ[1] ॥੭੭॥ — [1]ਤੈਨੂੰ ਚੰਗਾ ਲੱਗਦਾ ਹੈ।
ਗੁਰੁ ਸਿਖੀ ਸੁਤ ਦੰਪਤਿ ਚਾਹਾ।
ਸ੍ਰੀ ਨਾਨਕ ਦੈਹੈਂ ਗੁਰੁ ਪ੍ਰਾਹਾ[1]। — [1]ਕਿਹਾ।
ਲੈ ਬਰ ਵਹਿ ਪੁਨ ਘਰ ਨਿਜ ਆਏ।
ਬਰਸ ਬਾਦ ਸੁਤ ਭਯੋ ਤਿਨਾਏ ॥੭੮॥
ਘਰ ਮੈਂ ਕੁਛ ਖਾਵਨ ਕੋ ਨਹਿ ਥਾ।
ਗਾਮ[1] ਉਗ੍ਰਾਹੀ ਕਰਿ ਦਈ ਤਹਿ ਥਾ। — [1]ਪਿੰਡ (ਵਾਲਿਆਂ ਨੇ)।
ਦੋਇ ਸਾਲ ਕਾ ਜਬਿ ਸੁਤ ਭਯੋ।
ਮਾਥ ਟਿਕਾਵਨ ਗੁਰੁ ਢਿਗ ਅਯੋ ॥੭੯॥
ਜਥਾ ਸ਼ਕਤਿ ਭੇਟਾ ਧਨ ਭਯੋ।
ਗੁਰੁ ਤੈ ਨਾਮ ਧਰਾਵਨ ਕਯੋ।
ਭਗਤਿ ਭਾਵ ਕਰਿ ਤੁਮ ਸੁਤ ਜੋਵਾ[1]। — [1]ਦੇਖਿਆ ਹੈ।
ਗੁਰੂ ਕਹਯੋ ਭਗਤੂ ਯਹਿ ਹੋਵਾ ॥੮੦॥
ਜਨਮਤ ਹੀ ਇਨ ਗਾਮ ਉਗ੍ਰਾਹਿਆ।
ਕਰੈ ਰਾਜ ਸੰਤਤਿ[1] ਇਸ ਚਾਹਿਆ[2] ॥੮੧॥ — [1]ਉਲਾਦ। [2](ਆਪਣੀ) ਇੱਛਾ ਅਨੁਸਾਰ।

ਦੋਹਰਾ:
ਪੁਨ ਭਗਤੂ ਸੇਵਾ ਕਰੀ,
ਖਸਟਮ ਗੁਰੁ ਕੀ ਖਾਸ[1]। — [1]ਆਪ।
ਪਦਵੀ ਭਾਈ ਕੀ ਲਹੀ,
ਰਿਧਿ ਸਿਧਿ ਭਯੋ ਨਿਵਾਸ[1] ॥੮੨॥ — [1]ਘਰ।
ਅਬਿ ਲੌਂ ਸੰਤਤਿ ਤਾਂਹਿ ਕੀ,
ਰਾਜ ਕਰਤ ਜਗ ਆਹਿ।
ਭਾਈ ਕੈਂਥਲ ਕੋ ਪਤੀ[1] — [1]ਕੈਂਥਲ ਦਾ ਰਾਜਾ ਭਾਈ ਦੇਸੂ ਸਿੰਘ ਹੋਇਆ (ਜਿਸ ਦਾ ਪੁੱਤਰ ਭਾਈ ਲਾਲ ਸਿੰਘ ਤੇ ਪੋਤਰਾ ਭਾਈ ਉਦਯ ਸਿੰਘ ਹੋਇਆ, ਜਿਸ ਨੇ ਆਪਣੀ ਸਰਪ੍ਰਸਤੀ 'ਚ ਭਾਈ ਸੰਤੋਖ ਸਿੰਘ ਤੋਂ ਗੁਰਪ੍ਰਤਾਪ ਸੂਰਜ ਗ੍ਰੰਥ ਲਿਖਵਾਇਆ)।
ਭਯੋ ਇਸੀ ਕੁਲ ਮਾਂਹਿ ॥੮੩॥
ਕੀਰਤਿ ਗੁਰੁ ਕੀ ਮਾਲਤੀ,
ਫੂਲ ਰਹੀ ਜਗਿ ਫੈਲ[1]। — [1]ਚੰਬੇਲੀ ਦੇ ਫੁੱਲ (ਦੀ ਖ਼ੁਸ਼ਬੋ) {ਵਾਂਗ} ਜਗ 'ਚ ਫੈਲ ਰਹੀ ਹੈ।
ਸੁਜੱਸ ਸਰਦ ਸਸਿ ਪੂਨਜੋਂ,
ਅਲਿ ਚਕੋਰ ਸੁਖਿ ਗੈਲ[1] ॥੮੪॥ — [1]ਸਰਦਰੁੱਤ ਦੀ ਪੁੰਨਿਆ ਦੇ ਚੰਦ ਵਾਂਗ ਸ੍ਰੇਸ਼ਟ ਜਸ (ਫੈਲ ਰਿਹਾ ਹੈ) ਜਿਸ ਨੂੰ ਪਾ ਕੇ ਸਿਖ ਭੌਰੇ ਤੇ ਚਕੋਰਾਂ ਵਾਂਗ ਸੁਖ ਦੇਰਾਹ ਪੈ ਰਹੇ ਹਨ।
ਮੰਜ* ਨਾਮ ਰਜਪੂਤ ਇਕ, — *ਹੋਰ ਗ੍ਰੰਥਾਂ 'ਚ ਨਾਮ ਮੰਝ ਹੈ।
ਗਾਂਮ ਰਾਮ ਪੁਰ ਕੇਰ।
ਸੁਨਿ ਸ਼ਕਤੀ ਸਤਿਗੁਰੂ ਕੀ,

ਅਯੋ ਸਰਨ ਗੁਰੁ ਫੇਰ ॥ ੮੫ ॥
ਸੇਵਕ ਥਾ ਸੁਲਤਾਨ ਕਾ,
ਆਈ ਤਿਸੈ ਗਿਲਾਨਿ[1]। [1]ਨਫ਼ਰਤ (ਸੁਲਤਾਨ ਤੋਂ)।
ਸਿਖ ਹੋਇ ਤਿਨ ਜਾਇ ਘਰ,
ਢਾਹਿਓ ਪੀਰ ਮੁਕਾਨ[1] ॥ ੮੬ ॥ [1]ਪੀਰ ਦਾ ਮੰਦਰ।
ਚੌਪਈ:
ਜਬਿ ਲੋਗੋਂ ਨੈ ਤਿਸੈ ਡਰਾਯੋ।
ਤਬਿ ਤਿਨ ਯਾ ਬਿਧਿ ਸਬਿਨਿ ਸੁਨਾਯੋ।
ਹਿੰਦੂ ਧਰਮ ਦੇਵਤਾ ਮੋਟੋ[1]। [1]ਹਿੰਦੂ ਧਰਮ (ਹੀ ਇਕ) ਵੱਡਾ ਦੇਵਤਾ ਹੈ।
ਤੁਰਕ ਮਲੇਛਹਿਂ ਮਾਨਨ ਖੋਟੋ ॥ ੮੭ ॥
ਸੀਸ ਨਿਵਾਵੈ ਤੁਰਕ ਅਗਾਰੀ।
ਖੋਇ ਧਰਮ ਨਰ ਦੇਹ ਬਿਗਾਰੀ।
ਦੋਖੀ ਗਊ ਦੇਵਤਨ ਕੇ ਜੋ।
ਇਨੈ ਮਾਨ ਹੈ ਨਰਕ ਪਰੈ ਸੋ ॥ ੮੮ ॥
ਸਤਿਗੁਰੁ ਭੀ ਵਹਿ ਕਸਜੋ ਕਸੌਟੀ[1]। [1]ਪਰਖ 'ਚ ਪਰਖਿਆ।
ਭਯੋ ਨਾਸ ਧਨ ਕਿਸਮਤ ਲੌਟੀ[1]। [1]ਫਿਰ ਗਈ।
ਕਰੈਂ ਸ਼ਰੀਕ ਤਾਂਹਿ ਉਪਹਾਸਾ[1]। [1]ਠੱਠਾ, ਮਖ਼ੌਲ।
ਪੀਰ ਕੋਪ ਤੈ ਸਬਿ ਧਨ ਨਾਸਾ ॥ ੮੯ ॥
ਮੰਜ ਕਹੇ ਯਹਿ ਸਭ ਜਗ ਕਾਚਾ।
ਗੁਰੁ ਸਿਖ ਲੈਹਿਂ ਮੁਕਤਿ ਧਨੁ ਸਾਚਾ।
ਪਗਲਾ ਜਾਨ ਸ਼ਰੀਕਨ ਭਾਰੀ।
ਛੀਨਿ ਧਾਮ ਧਨ ਦਜੋ ਨਿਕਾਰੀ ॥ ੯੦ ॥
ਪਤੀਬ੍ਰਤਾ ਤੀਆ ਤਿਹ ਭਾਏ[1]। [1]ਚੰਗੀ ਸੀ।
ਦੰਪਤਿ ਜਾਇ ਲਾਹੌਰ ਥਿਰਾਏ।
ਕਰੈਂ ਮਜੂਰੀ ਜੋ ਕੁਛ ਪਾਵੈਂ।
ਤਾਂ ਕੇ ਹਿਸੇ ਚਾਰ ਬਨਾਵੈਂ ॥ ੯੧ ॥
ਦੋ ਹਿੱਸੇ ਮੈਂ ਕਰੈਂ ਗੁਜਾਰਾ।
ਏਕ ਪਠਾਵਹਿਂ ਗੁਰੁ ਢਿਗ ਸਾਰਾ।
ਏਕ ਖੁਲਾਵੈਂ ਨਿੱਤ ਗਰੀਬੈਂ।
ਯਾਂ ਬਿਧਿ ਕਰੈਂ ਰਹੈਂ ਖੁਸ਼ ਜੀਵੈਂ[1] ॥ ੯੨ ॥ [1]ਜੀਅ ਵਿੱਚ।
ਪੁਨ ਸਤਿਗੁਰੁ ਤਿਹ ਪਰਖਨ ਹੇਤਾ।
ਪਠਜੋ ਮੇਵੜਾ[1] ਤਾਹਿ ਨਿਕੇਤਾ[2]। [1]ਅਰਦਾਸੀਆ। [2]ਘਰ।
ਤਲਬ ਰੁਪਯੇ ਕਰੇ ਪਚੀਸੋ[1]। [1]ਪੱਚੀ (੨੫) ਰੁਪਏ (ਗੁਰਾਂ ਨੇ) ਮੰਗਾਏ ਹਨ।
ਸੁਨਿ ਦੰਪਤਿ ਖੁਸ਼ ਭਏ ਅਤੀ ਸੋ ॥ ੯੩ ॥
ਨਿਜ ਕੰਨਜਾ ਕੀ ਕਰਿ ਕੁੜਮਾਈ।
ਦਏ ਰਜਤਪਣ[1] ਗੁਰੁ ਹਿਤ ਲਿਆਈ। [1]ਰੁਪਏ।
ਕਿਤਕ ਕਾਲ ਜਬਿ ਔਰ ਬਿਤਾਯੋ।

ਮਨ ਅਡੋਲ ਤਿਨ ਕੇਰ ਰਹਾਯੋ ॥੯੪॥
ਪੁਨ ਗੁਰੁ ਸਿਦਕ ਪਰਖਬੇ ਕਾਜੈਂ।
ਪਠਯੋ ਮੇਵੜਾ ਤਿਹ ਦਰਵਾਜੈਂ।
ਤੀਸ ਰਜਤਪਣ ਪੁਨ ਮੰਗਵਏ।
ਸਿੱਖਣੀ ਗਿਰਵੀ ਧਰਿ[1] ਸਿੱਖ ਦਏ ॥੯੫॥ [1]ਗਹਿਣੇਰੱਖ ਕੇ।
ਮਨ ਅਡੋਲ ਦੋਨੋ ਕਾ ਰਹਾ।
ਧੰਨਜ ਭਾਗ ਅਪਨਾ ਕਰਿ ਲਹਾ[1]। [1]ਕਰ ਕੇ ਜਾਣਿਆ।
ਪੁਨ ਜਬਿ ਹੀ ਗੁਰ ਢਿਗ ਵਹਿ ਆਯੋ।
ਕਰਿ ਦਰਸ਼ਨ ਮਨਿ ਅਤਿ ਹਰਖਾਯੋ ॥੯੬॥
ਰਹਿ ਤਹਿਂ ਲਗੋ ਕਰਨ ਬਹੁ ਸੇਵਾ।
ਬਨ ਤੈ ਲਕਰੀ ਲਯਾਇ ਅਭੇਵਾ[1]। [1]ਲਗਾਤਾਰ।
ਘਾਸ ਅਪੂਰਬ[1] ਗੁਰਿ ਘੋਰਨ ਹਿਤ। [1]ਨਵਾਂ, ਤਾਜ਼ਾ।
ਖੋਤ ਲਯਾਵੈ ਅਤਿ ਹਿਤ ਦੈ ਚਿੱਤ ॥੯੭॥
ਨਿੰਮਰ ਰਹੈ ਜਨਾਵੈ ਨਾਹੀ।
ਸ੍ਵਾਸ ਸ੍ਵਾਸ ਸਤਿਨਾਮੁ ਜਪਾਹੀ।
ਇਕ ਦਿਨ ਲਕਰੀ ਲੇਵਨ ਗਯੋ।
ਆਂਧੀ ਅਈ ਅੰਧੇਰਾ ਭਯੋ ॥੯੮॥
ਕੰਕਰ ਸਿਕਤਾ[1] ਉਡੈ ਅਪਾਰੀ। [1]ਰੇਤਾ।
ਸਨਮੁਖ ਪੌਨ ਹਟਾਇ ਪਿਛਾਰੀ।
ਆਂਖ ਧੂਰ ਪਰ ਕਰਿ ਮੁੰਦ ਗਈ।
ਪਗਨ ਅਗਰ ਚਲਿ ਮਗ ਨ ਦਿਸਈ[1] ॥੯੯॥ [1]ਪੈਰ ਨਹੀਂ ਅੱਗੇ ਚੱਲਦਾ ਤੇ ਨਾ ਹੀਰਾਹ ਦਿਸਦਾ ਹੈ।
ਮਗ ਮਹਿਂ ਕੂਪ[1] ਥੋਰ ਜਲ ਵਾਰੋ। [1]ਖੂਹ।
ਹੁਤੋ, ਨ ਪਿਖਯੋ ਸੁ ਗਿਰਯੋ ਮਝਾਰੋ।
ਭੀਗਨ[1] ਦਯੋ ਕਾਠ[2] ਤਹਿ ਨਾਹੀ। [1]ਭਿੱਜਣ। [2]ਲੱਕੜਾਂ।
ਰਖਯੋ ਰਾਤ ਭਰ ਸੀਸ ਉਠਾਹੀ ॥੧੦੦॥
ਸਿਮਰੈ ਗੁਰਹਿਂ ਪ੍ਰੇਮ ਪ੍ਰਨ ਪੂਰੋ।
ਲਕਰੀ ਪੁਗੀ ਨ[1] ਸੰਸਾ ਭੂਰੋ। [1]ਪੁੱਜ ਨਹੀਂ ਸਕੀਆਂ।
ਕਰੀ ਪ੍ਰੇਮ ਨੈਂ ਖੈਂਚ ਬਿਸਾਲਾ।
ਗੁਰੁ ਸਰਬਗਯ ਲਖਯੋ ਸਿੱਖ ਹਾਲਾ ॥੧੧੧॥
ਰਹਯੋ ਨ ਗਯੋ ਬਡੀ ਨਿਸ ਜਗ ਕੈ[1]। [1]ਅੰਮ੍ਰਿਤ ਵੇਲੇ ਜਾਗ ਕੇ।
ਚਲੇ ਧਾਇ ਗੁਰੁ ਤਿਸ ਦਿਸ ਭਗ ਕੈ[1]। [1]ਦੌੜ ਕੇ।
ਕੁੰਚਰ[1] ਬੰਧਨ ਮੋਚਨ[2] ਜੈਸੇ। [1]ਹਾਥੀ ਦੇ। [2]ਕੱਟਣ (ਵਾਸਤੇ)।
ਗਏ ਹਰੀ, ਗੁਰੁ ਸ਼ੀਘਰ ਤੈਸੇ ॥੧੧੨॥
ਰੱਸੇ ਲਿਆਵਹੁ ਜਲਦ ਸੁਨਾਏ।
ਦਾਸ ਮਿਲੇ ਲੈ ਦੌਰ ਸੁ ਜਾਏ।
ਕੂਪ ਤੀਰ ਜਾ ਗੁਰੁ ਅਸ ਟੇਰਯੋ।

ਕਜੋਂ ਨਹੀਂ ਕਾਸਟ ਸਿਰ ਤੈ ਗੇਰਿਓ ॥੧੧੩॥
ਨਿੰਮਰ ਹ੍ਵੈ ਭਾਈ ਮੰਜ ਭਾਖਾ।
ਕਾਠ ਸੁਸਕ[1] ਲੰਗਰ ਹਿਤ ਰਾਖਾ।
ਯਹਿ ਤਨ ਭੀਗਜੋ ਬਿਗਰਤ ਨਾਹੀ।
ਲਕਰੀ ਭੀਗੀ ਜਰ ਹੈ ਨਾਹੀ ॥੧੦੪॥
ਪਹਿਲੇ ਸੁਸਕ ਕਾਠ ਨਿਕਰਾਯੋ।
ਪੁਨਾ ਨਿਕਰਿ, ਗੁਰੁ ਪਗ ਲਪਟਾਯੋ।
ਪੇਖਿ ਸੁ ਪ੍ਰੇਮ ਨੇਮ ਮੰਜ ਕੇਰਾ।
ਉਰ ਕਰੁਨਾ ਭਰਿ[1] ਗੁਰੁ ਯੌਂ ਟੇਰਾ ॥੧੦੫॥
ਮਾਂਗ ਮੰਜ ਜੋ ਤੁਹਿ ਮਨ ਭਾਈ।
ਹਾਥ ਜੋਰਿ ਮੰਜ ਅਰਜ਼ ਅਲਾਈ।
ਹੇ ਗੁਰੁ ! ਆਪ ਨਗਨ ਪਗ ਆਏ।
ਦਾਸ ਜਾਨ ਅਸ ਕੀਨੀ ਦਾਏ ॥੧੦੬॥
ਯਹਿ ਕੁਛ ਨਈ ਕਈ ਤੁਮ ਨਾਹੀ।
ਹੇਤ ਦ੍ਰੋਪਤੀ ਕੀਨੀ ਯਾਹੀ।
ਗਜ ਹਿਤ ਬਾਹਨ[1] ਤਜ ਜਿਮ ਦੌਰੇ।
ਅੰਮ੍ਰੀਕ ਹਿਤ ਕਿਤ ਕਿਯ ਹੌਰੇ[1] ॥੧੦੭॥

ਸਿੱਖੀ ਸਿਦਕ ਨਾਮੁ ਹਰਿ ਭਗਤੀ।
ਆਤਮ ਗਜਾਨ ਸੇਵ ਯੁਤ ਸ਼ਕਤੀ[1]।
ਰਾਵਰ ਪਦ ਅਰਬਿੰਦ ਮਿਲਿੰਦੂ[1]।
ਰਹਿ ਮਨ ਮੋਰ ਚਕੋਰ ਸੁ ਇੰਦੂ[1] ॥੧੦੮॥
ਔਰ ਕਛੂ ਨਹਿ ਚਾਹੋਂ ਕਬੀ।
ਰਹਿ ਮਮ ਮਤ ਤਸ ਜਸ ਹੈ ਅਬੀ ॥੧੦੯॥
ਦੋਹਰਾ:
ਰਿਧਿ ਸਿਧਿ ਹਰਿ ਭਗਤਿ ਗੁਰੁ,
ਬਖਸ਼ਜੋ ਆਤਮ ਗਜਾਨ।
ਪੁਨ ਸਬਿ ਸਿਖਨ ਸੁਨਾਇ ਗੁਰੁ,
ਯਾ ਬਿਧਿ ਕੀਨ ਬਖਾਨ ॥੧੧੦॥
ਮੰਜ ਪਿਆਰਾ ਗੁਰੂ ਨੂੰ ਗੁਰ ਮੰਜ ਪਜਾਰਾ ॥
ਮੰਜ ਗੁਰੂ ਕਾ ਬੋਹਿਥਾ[1] ਜਗ ਲੰਘਨ ਹਾਰਾ ॥
ਮਾਨ ਹੁਕਮ ਗੁਰੁ ਕਾ ਪੁਨਾ,
ਮੰਜ ਗਜੋ ਨਿਜ ਧਾਮ।
ਤਿਯ ਸੁਤ ਸੁਤਾ ਇਕਠੇ ਭਏ,
ਲੰਗਰ ਲਾਯੋ ਆਮ ॥੧੧੧॥
ਰਿੱਧਿ ਸਿੱਧਿ ਸਬਿ ਬਿਧ ਖਰੀ[1],
ਰਹਿ ਦਰ ਪਰ ਨਰ ਭੀਰ।

[1]ਬਾਲਣ ਸੁੱਕਾ।
[1]ਹਿਰਦਾ ਕ੍ਰਿਪਾ ਨਾਲ ਭਰਕੇ।
[1]ਅਸਵਾਰੀ।
[1]ਆਪਣੀ ਕੀਰਤੀ (ਮਹਿਮਾ) ਨੂੰ ਹੌਲਿਆਂ ਕੀਤਾ ਭਾਵ ਭਗਤਿ ਨੂੰ ਵੱਡਾ ਬਣਾਇਆ।
[1]ਸੇਵਾ ਸ਼ਰੀਰਕ ਬਲ ਦੇ ਸਹਿਤ।
[1](ਮੇਰਾ ਮਨ) ਆਪ ਦੇ ਚਰਨ ਕੰਵਲਾਂ ਦਾ ਭੌਰਾ (ਬਣਿਆ ਰਹੇ)।
[1]ਆਪ ਦੇ ਮੁਖ ਰੂਪ ਚੰਦ੍ਰਮਾ ਦਾ ਮੇਰਾ ਮਨ ਚਕੋਰ (ਬਣਿਆ) ਰਹੇ।
[1]ਜਹਾਜ਼।
[1]ਖੜੀਆਂ ਰਹਿੰਦੀਆਂ ਹਨ।

ਮੰਜ ਭਗਤ ਜਗ ਬਿਦਿਤ ਭੌ[1], — [1]ਪ੍ਰਗਟ ਹੋ ਗਿਆ।
ਸੇਵਹਿਂ ਪੀਰ ਫਕੀਰ ॥ ੧੧੨ ॥
ਸੁਜੱਸ ਪੂਰ[1] ਨਿਜ ਜਗਤ ਮੈਂ, — [1]ਭਰ ਕੇ ਭਾਵ ਫੈਲਾ ਕੇ।
ਅੰਤ ਲਹੀ ਕੈਵੱਲ[1]। — [1]ਕੈਵਲ ਮੁਕਤੀ।
ਅਵਸਰ[1] ਪੇਖਿ ਅਧਜਾਇ ਯਹਿ, — [1]ਸਮਾਂ।
ਈਹਾਂ ਭਯੋ ਅਚੱਲ[1] ॥ ੧੦੩ ॥ — [1]ਟਿਕ ਗਿਆ ਭਾਵ ਸਮਾਪਤ ਹੋ ਗਿਆ।

ਇਤਿ ਸ੍ਰੀ ਗੁਰੁ ਪੰਥ ਪ੍ਰਕਾਸ਼ ਗ੍ਰੰਥੇ ਪੂਰਬਾਰਧੇ ਗਯਾਨ ਸਿੰਘ ਵਿਰਚਿਤੇ
'ਪੰਚਮ ਗੁਰੂ ਕਾ ਪ੍ਰਸੰਨ ਬਰਨਨੰ' ਨਾਮ ਅਸ਼ਟ ਦਸਮੋ ਬਿਸ੍ਰਾਮ ॥ ੧੮ ॥

## ੧੯. {ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਦੀ ਕਥਾ- ਜਾਰੀ}

ਦੋਹਰਾ:
ਮਨ ਅਨਗਨ ਸੰਕਲਪ ਬਨ,
ਕੰਟਕ ਦੁਖਦ ਅਪਾਰ[1]। — [1]ਮਨ ਅਣਗਿਣਤ ਸੰਕਲਪਾਂ ਦਾ ਜੰਗਲ ਹੈ (ਜਿਸ ਵਿੱਚ) ਬਹੁਤੇ ਦੁਖਦਾਈ ਕੰਡੇ ਹਨ।
ਗੁਰੂ ਪਗਨ ਸੋਂ ਲਗਨ ਕੀ,
ਅਗਨਿ ਜਗਨ ਕਰਿ ਜਾਰ[1] ॥੧॥ — [1]ਗੁਰੂ ਚਰਨਾਂ ਦੀ ਲਗਨ ਰੂਪ ਅੱਗ ਬਾਲ ਕੇ ਸਾੜ ਦੇਹ।

ਸ੍ਵੈਯਾ:
ਰਹਿਤੋ ਕਿਤ ਸੇਵਨ ਦੇਵਨ ਕੋ,
ਕਹਿਤੋ ਕਿਤ ਕੌਨ ਪੁਰਾਨ ਕਥਾ।
ਬਹਿਤੋ[1] ਬ੍ਰਣਾਸ਼੍ਰਮ ਭੇਦ ਸਬੈ, — [1]ਰੁੜ੍ਹ ਜਾਂਦੇ।
ਦਹਿਤੋ ਪਥ ਬੇਦ ਸੁਕ੍ਰਿਤ ਤਥਾ[1]। — [1]ਵੇਦਾਂ ਅਤੇ ਪੁੰਨ ਦਾ ਰਾਹ ਸੜ ਜਾਂਦਾ।
ਢਹਿਤੋ ਧਰਮ ਹਿੰਦੁ ਮਿਨਾਰ[1] ਤਦੋਂ, — [1]ਮੁਨਾਰਾ।
ਚਹਿਤੋ ਜਗਿ ਕੌਨ ਕਲਜਾਨ ਪਥਾ[1]। — [1]ਮੁਕਤੀ ਦਾ ਰਸਤਾ।
ਜਗ ਬੰਦਨ ਨੰਦਨ ਖਸ਼ਟ ਗੁਰੂ[1], — [1]ਜਗਤ ਦੇ ਬੰਦਨਾਂ ਕਰਨ ਯੋਗ ਛੇਵੇਂ ਗੁਰਾਂ ਦੇ ਸਪੁੱਤਰ (ਸ੍ਰੀ ਗੁਰੂ ਤੇਗ਼ ਬਹਾਦਰ ਜੀ)।
ਨਹਿ ਦੇਵਤ ਜੌ ਹਿਤੁ ਹਿੰਦੁ[1] ਮਥਾ[2] ॥੨॥ — [1]ਹਿੰਦੂਆਂ ਵਾਸਤੇ। [2]ਸੀਸ।

ਸੋਰਠਾ:
ਧਰਮ ਕਾਜ[1] ਜਿਹ ਲਾਜ, — [1]ਧਰਮ ਦਾ ਕੰਮ (ਜਾਣ ਕੇ)।
ਰਾਖੀ ਜੰਞੂ ਤਿਲਕ ਕੀ।
ਪਗ[1] ਜਹਾਜ ਤਿਹ ਆਜ, — [1]ਚਰਨਾਂ ਰੂਪ।
ਹਰਿ ਗਜਾਨ ਫਰਿ[1] ਪਾਰ ਪਰ ॥੩॥ — [1]ਫੜ ਕੇ।

ਨਿਸ਼ਾਨੀ ਛੰਦ:
ਸ੍ਰੀ ਗੁਰੁ ਅਰਜਨ ਦੇਵ ਜੀ,
ਹਿਤ ਪਰਉਪਕਾਰੇ।
ਮੰਦਰ ਸਹਿ ਤਾਲਾਵ ਕੀ,
ਕਰਵਾਵਹਿਂ ਕਾਰੇ[1]। — [1]ਸੇਵਾ।
ਤਜਾਰ ਪੰਜਾਵੇ[1] ਸਿੱਖ ਕਰੈਂ, — [1]ਇੱਟਾਂ ਦੇ ਆਵੇ।
ਤਨ, ਮਨ, ਧਨ ਲਾਏ।
ਆਨ ਸਿੱਖ ਚਹੁੰ ਕੂੰਟ ਤੇ,
ਧਨ ਦੇਤ ਮਹਾਂਏ ॥੪॥
ਫਫੜੇ ਨਾਮ ਗਰਾਮ ਮੈਂ,
ਇੱਕ ਬਹਿਲੋ ਨਾਮੀ।
ਮੁਲਕ ਮਾਲਵੇ ਕਾ ਹੁਤੋ,
ਸਿੱਧੂ ਜਟ ਜਾਮੀ[1]। — [1]ਸਿੱਧੂ ਜੱਟਾਂ ਦੇ ਘਰ ਜੰਮਿਆ ਸੀ।
ਖੂੰਡੀ ਖਲੜੂਰਾਖਤੋ,
ਸੇਲੀ[1] ਸੁਲਤਾਨੀ। — [1]ਦੇਖੋ ਬਿਸ੍ਰਾਮ ੬ ਦੇ ਅੰਕ ੭ ਦੀ ਪੈਰ ਟਿੱਪਣੀ ੨।

ਜਾਇ ਨਗਾਹੇ ਧੌਂਕਲੈਂ
ਲੈ ਲੋਗ ਮਹਾਨੀ ॥ ੫ ॥
ਪੰਚਮ ਗੁਰੂ ਬੁਲਾਯੋ,
ਤਿਸ ਕੋ ਸਿੱਖ ਪਠ ਕੈ[1]। [1]ਭੇਜ ਕੇ।
ਨਿਜ ਘਰ ਤੈ ਗੁਰੁ ਢਿਗ ਅਯੋ,
ਸੋ ਅਤਿ ਮਨ ਹਠ ਕੈ।
ਖੂੰਡੀ ਖਲੜੂ ਆਦਿ ਜੋ,
ਬਾਨਾ ਸਰਵਰੀਆ।
ਬਹਾਇ[1] ਦਰਜਾਇ ਸਤੱਦ੍ਰਵੈਂ[2], [1]ਰੋੜ੍ਹ ਕੇ। [2]ਸਤਿਲੁਜ ਵਿੱਚ।
ਆ ਗੁਰੁ ਪਗ ਫਰੀਆ ॥ ੬ ॥
ਹੋਇ ਸਿਖ ਸਿਦਕੀ ਹਠੀ,
ਸੇਵਾ ਬਹੁ ਭਾਈ[1]। [1]ਚੰਗੀ ਲੱਗੀ।
ਖੋਦੈ ਤਾਲ ਬਿਸਾਲ ਹੀ,
ਮਨ ਤਨ ਧਨ ਲਾਈ।
ਸੂਪ[1] ਫਾਹੁਰੀ[2] ਹਾਥ ਲੈ, [1]ਛੱਜ। [2]ਫਾਹੁੜੀ।
ਚੁਕ ਮੈਲਾ[1] ਕੂਰਾ[2]। [1]ਵਿਸ਼ਟਾ। [2]ਕੂੜਾ।
ਵੀਚ ਪੰਜਾਵੇ ਪਾਵਹੀ,
ਜਸੋਂ ਪੱਕੇ ਪੂਰਾ ॥ ੭ ॥
ਖਾਵੈ ਟੁਕਰੇ ਮਾਂਗ ਕੈ, ਅ
ਤਿ ਅਲਪ ਅਹਾਰਾ[1]। [1]ਬਹੁਤ ਥੋੜਾ ਭੋਜਨ।
ਵਾਹਿਗੁਰੂ ਦਮ ਦਮ ਰਟੈ[1] [1]ਸਾਹ ਸਾਹ ਜਪਦਾ ਹੈ।
ਰਹਿ ਨਿੰਮ੍ਰ ਭਾਰਾ।
ਤਿੱਖੀ ਧਾਰ ਤਰਵਾਰ ਤੈ,
ਉਨਿ ਬਾਲਹੁ ਨਿੱਕੀ।
ਬਾਰਾਂ ਬਰਸ ਨਿਬਾਹੀਆ,
ਜਬਿ ਬਹਿਲੋ ਸਿੱਖੀ ॥ ੮ ॥
ਖੁਸ਼ੀ ਹੋਇ ਬਖਸ਼ੀ ਗੁਰੂ,
ਰਿਧਿ ਸਿੱਧਿ ਅਪਾਰੀ।
ਸਿੱਖੀ ਮਾਲਵ ਦੇਸ ਕੀ
ਪਦ ਭਾਈ ਭਾਰੀ[1]। [1]'ਭਾਈ' ਦੀ ਵੱਡੀ ਪਦਵੀ।
ਤਬਿ ਤੈ ਸੰਤਤਿ[1] ਤਾਂਹਿ ਕੀ [1]ਉਲਾਦ।
ਭਾਈ ਕੇ ਕਹੀਏ।
ਦੇਸ ਮਾਲਵਾ ਮਾਨ ਹੈ
ਤਬਿ ਲੌ ਬਿਦਤਹੀਏ[1] ॥ ੯ ॥ [1]ਪ੍ਰਗਟ ਹੈ।
ਦੋਹਰਾ:
ਇਸੀ ਸਮੇਂ ਗੁਰੁ ਪੰਚਮੇਂ,
ਸ਼ਹਿਰ ਲਹੌਰਹਿ ਜਾਇ।

ਤਿਆਰ ਕਰਾਈ ਬਾਉਲੀ,
ਕੇਤਕ ਮਾਸ ਥਿਰਾਇ[1] ॥੧੦॥ [1](ਉਥੇ) ਰਹਿ ਕੇ।
ਭਾਈ ਬੁਧੂ ਘੁਮਾਰ ਨੇ,
ਕਈ ਲਾਖ ਇੱਟ ਲਾਇ।
ਗਿਰ ਸਮ[1] ਆਵਾ ਤਜਾਰ ਕਰਿ, [1]ਪਹਾੜ ਵਾਂਗ। (ਉੱਚਾ ਤੇ ਵੱਡਾ)।
ਗੁਰੁ ਕੋ ਘਰ ਲੇ ਜਾਇ ॥੧੧॥
ਸਹਿ[1] ਸਿੱਖਨ ਪ੍ਰਸ਼ਾਦ ਕਰਿ, [1]ਸਣੇ।
ਛਕਵਾਜੋ ਧਰਿ ਆਸ।
ਆਵਾ ਪੱਕੈ ਨਫਾ ਹ੍ਵੈ,
ਕਰਵਾਈ ਅਰਦਾਸ ॥੧੨॥
ਚੌਪਈ:
ਲੱਖੁ ਨਾਮ ਸਿੱਖ ਗੁਰੁ ਗੌਰੈਂ[1]। [1]ਗੁਰੂ ਕਾ ਭਾਰੀ ਸਿੱਖ।
ਰਹਿਤ ਮਸਤ ਇਕ ਵੀਚ ਲਹੌਰੈਂ।
ਸੋ ਭੀ ਤਿਸੀ ਸਮੇਂ ਤਹਿੰ ਆਯੋ।
ਪੰਗਤਿ ਮੈਂ ਵਹਿ ਜਾਨ ਨਾ ਪਾਯੋ ॥੧੩॥
ਦਰਵਾਜੇ ਪਰ ਬੈਠ ਰਹਾ ਸੋ।
ਨਹਿ ਪ੍ਰਸ਼ਾਦਿ ਤਿਹ ਮਿਲਾ ਤਹਾਂ ਸੋ।
ਛਕਿ ਪ੍ਰਸ਼ਾਦ ਜਬਿ ਅੰਦਰ ਖਾਸ[1]। [1]ਖਾਸ ਅਰਦਾਸ।
ਆਵਾ ਪੱਕੇ ਭਈ ਅਰਦਾਸ ॥੧੪॥
ਤਬਿ ਲੱਖੂ ਬਾਹਰ ਅਸ ਕਹਾ।
ਆਵਾ ਕੱਚਾ ਬੁੱਧੂ ਰਹਾ।
ਰਾਮ ਚੰਦ ਜਜੋਂ ਸਵਰੀ ਕੇਰੀ[1]। [1]ਭੀਲਣੀ ਦੀ।
ਮਹਿਮਾ ਨਿਜ ਤੈ ਕਰੀ ਬਧੇਰੀ ॥੧੫॥
ਕ੍ਰਿਸ਼ਨ ਪ੍ਰਤਗਜਾ ਅਪਨੀ ਹਾਰੀ।
ਰਾਖੀ ਭੀਖਮ ਕੀ ਬਡ ਭਾਰੀ*।

*ਕ੍ਰਿਸ਼ਨ ਜੀ ਨੇ ਪ੍ਰਤੱਗਿਆ ਕੀਤੀ ਸੀ ਕਿ ਮੈਂ ਕੁਰੂਛੇਤ੍ਰ ਦੇ ਜੰਗ ਵਿੱਚ ਸ਼ਸਤ੍ਰ ਨਹੀਂ ਫੜਾਂਗਾ ਕੇਵਲ ਰਥ ਹੀ ਹੱਕਾਂਗਾ। ਭੀਸ਼ਮ ਨੇ ਪ੍ਰਣ ਕੀਤਾ ਕਿ ਮੈਂ ਸ਼ਸਤ੍ਰ ਫੜਾ ਕੇ ਛੱਡਾਂਗਾ। ਸੋ ਭੀਸ਼ਮ ਦੀ ਪ੍ਰਤੱਗਿਆ ਸੱਚੀ ਕਰਨ ਲਈ ਕ੍ਰਿਸ਼ਨ ਜੀ ਨੇ ਚੱਕ੍ਰ ਫੜਿਆ। (ਦੇਖੋ ਮਹਾਨ ਕੋਸ਼ ਦਾ 'ਭੀਸ਼ਮ' ਪਦ)

ਰੀਤਿ ਯਹੀ ਰਾਖਤ ਸਦ ਹਰਿ ਹੈ।
ਪੂਰਨ ਕਰਤ ਭਗਤ ਜੋਰਰ ਹੈ[1] ॥੧੬॥ [1]ਕਹਿੰਦਾ ਹੈ।
ਤਜੋਂ ਗੁਰੁ ਸਿੱਖਨ ਕੀ ਬਡਿਆਈ।
ਰਾਖਤ ਅਪਨੀ ਪੈਜ ਹਰਾਈ[1]। [1]ਪ੍ਰਤੱਗਿਆ ਤਿਆਗ ਕੇ।
ਮਾਤ ਪਿਤਾ ਜਜੋਂ ਨਿਜ ਸੁਤ ਕੇਰੀ।
ਪੂਰਨ ਕਰਤ ਬਾਤ ਨਿਜ ਗੇਰੀ[1] ॥੧੭॥ [1]ਛੱਡ ਕੇ।
ਗੁਰੁ ਰਾਖੀ ਲੱਖੂ ਕੀ ਬਾਤ।
ਆਵਾ ਕੱਚਾ ਰਹਜੋ ਬਖਜਾਤ।
ਪੁਨ ਬੁੱਧੂ ਸਤਿਗੁਰੁ ਢਿਗ ਆਯੋ।

ਗੁਰੁ ਨੇ ਲੱਖੂ ਪਾਸ ਪਠਾਯੋ ॥੧੮॥
ਜਾਇ ਖੁਲਾਈ ਤਾਂਹਿ ਮਿਠਾਈ।
ਹ੍ਵੈ ਖੁਸ਼ ਲੱਖੂ ਗਿਰਾ ਅਲਾਈ[1]। — [1]ਬਾਣੀ ਕਹੀ।
ਆਵਾ ਤੁਹਿ ਅਬਿ ਪਕਤਾ ਨਾਹੀ।
ਪੈ ਪੱਕੇ ਕੇ ਭਾਉ ਬਿਕਾਹੀ ॥੧੯॥
ਉਸੀ ਸਾਲ ਬਰਖਾ ਅਸ ਹੋਈ।
ਗਿਰੇ ਮਕਾਨ ਰਹਾ ਇਕ ਕੋਈ।
ਬਾਦਸ਼ਾਹਿ ਬੰਧਾ[1] ਲਗਵਾਯੋ। — [1]ਬੰਨ੍ਹ।
ਸ਼ਾਹਿ ਬਿਲਾਵਲ ਤੈ ਕਿਲੇ ਤਾਯੋ[1] ॥੨੦॥ — [1]ਬਿਲਾਵਲ ਸ਼ਾਹ ਦੀ ਜਗ੍ਹਾ ਤੋਂ ਕਿਲ੍ਹੇ ਤੱਕ।
ਈਂਟ ਖਪੀ ਸਭਿ ਤਾਂਹਿ ਮਝਾਰੇ।
ਜਾਂ ਕੇ ਹੈਂ ਨਿਸ਼ਾਨ ਅਬਿ ਭਾਰੇ।
ਲੋਗਨ ਕੇ ਘਰ ਗਿਰੇ ਮਹਾਂਈਂ।
ਪੱਕੀ ਈਂਟ ਨਾ ਮਿਲੈ ਕਿਥਾਂਈਂ ॥੨੧॥
ਬੁੱਧੂ ਕੀ ਤਬ ਈਟੇਂ ਕੱਚੀ।
ਬਿਕੀ ਭਾਉ ਪੱਕੀ ਕੇ ਸੱਚੀ।
ਸਿੱਖ ਕਾ ਬਚਨ ਕੀਓ ਗੁਰੁ ਪੂਰਨ।
ਫੈਲਯੋ ਸੁਜੱਸ ਗੁਰੂ ਕਾ ਤੂਰਨ[1] ॥੨੨॥ — [1]ਛੇਤੀ।

ਦੋਹਰਾ:
ਤਬੈ ਬਹੋੜੂ ਨਾਮ ਸਿੱਖ,
ਜਾਤਿ ਸੁਨਾਰੇ ਆਇ।
ਟਹਿਲ ਤਾਲ ਕੀ ਬਹੁ ਕਰੀ,
ਖੁਸ਼ੀ ਗੁਰੈਂ ਤੇ ਪਾਇ ॥੨੩॥
ਧਰਮ ਕਿਰਤ ਕਰਿ ਜਾਇ ਘਰ,
ਲਗਯੋ ਗੁਜਾਰਨ ਕਾਲ।
ਲੰਗਰ ਗੁਰੁ ਕੇ ਨਾਮ ਪਰ,
ਰਾਖਯੋ ਲਾਇ ਬਿਸਾਲ ॥੨੪॥
ਸਰਦ ਸਸੀ ਜਯੋਂ[1] ਕੀਰਤੀ, — [1]ਸਰਦਰੁੱਤ ਦੇ ਚੰਦ੍ਰਮਾ ਵਾਂਗ।
ਛਾਈ[1] ਤਿਹ ਜਗ ਮਾਹਿ। — [1]ਫੈਲੀ।
ਅੰਤਹਿ ਲੀਨੋ ਪਰਮ ਪਦ,
ਗੁਰੁ ਸੇਵਾ ਫਲ ਯਾਹਿ ॥੨੫॥

ਕਬਿਤ:
ਨਗਰ ਬਠਿੰਡੇ ਵਾਰ[1] ਦਿਜ[2] ਏਕ ਸ਼ਾਹੂਕਾਰ, — [1]ਵਾਲਾ। [2]ਬ੍ਰਹਮਣ।
ਹੇਤ ਬਿਵਹਾਰ[1] ਗੰਗਾਰਾਮ ਨਾਮ ਜਾਨੀਏ। — [1]ਵਪਾਰ ਵਾਸਤੇ।
ਏਕ ਸੌ ਸ਼ੁਤ੍ਰ[1] ਲਾਦ ਬਾਜਰੀ ਜੁਮਾਰ[2] ਆਦਿ, — [1]ਊਠ। [2]ਜੁਆਰ, ਚਰੀ।
ਤਰਫ ਲਾਹੌਰ ਚਲਯੋ ਬੇਚਬੇ ਪ੍ਰਮਾਨੀਏ[1]। — [1]ਜਾਣੋ।
ਗੁਰੁ ਪੈ ਖਰਚ[1] ਸੁਨਿ ਥਿਰਯੋ ਜਾਇ ਤਹੀਂ ਗੁਨਿ[2], — [1](ਅੰਨ ਦਾ) ਖ਼ਰਚ। [2]ਵਿਚਾਰ ਕੇ।

| | |
|---|---|
| ਪੇਖਯੋ ਤਲਾਬ ਖੋਦੈਂ ਲੋਗ ਬਹੁਤਾਨੀਏ[1]। | [1]ਬਹੁਤੇ। |
| ਕੇਤੇ ਰਚੈਂ[1] ਈਂਟ ਕੇਤੇ ਚੂਨਾ ਰਹੇ ਪੀਠ, | [1]ਬਣਾਉਂਦੇ ਹਨ। |
| ਕੇਤੇ ਕੱਢੈਂ ਕਾਰ ਨੀਠ[1], ਕੇਤੇ ਲਾਵੈਂ ਆਵੇ ਮਾਨੀਏ ॥੨੬॥ | [1]ਭਲੀ ਤਰ੍ਹਾਂ (ਸਰੋਵਰ ਵਿੱਚੋਂ) ਗਾਰ ਕੱਢ ਰਹੇ ਹਨ। |
| ਦੇਸ ਔ ਬਿਦੇਸ ਕੇ ਅਪਾਰ ਸਿੱਖ ਕਰੈਂ ਕਾਰ, | |
| ਲੰਗਰ ਪਹਿਰ ਚਾਰ ਬੇਸ਼ੁਮਾਰ ਬਰਤੈ। | |
| ਸੈਂਕੜੇ ਗਰੀਬ ਔ ਮਜੂਰ ਪੇਟ ਪੂਰ[1] ਖਾਹਿਂ, | [1]ਭਰ ਕੇ। |
| ਸੈਂਕੜੇ ਪ੍ਰੇਮੀ ਸਿੱਖ ਦੇਵੈਂ ਲਜਾਇ ਘਰ ਤੈ। | |
| ਦੇਖਿ ਖਲਜਗਨ[1] ਮਗਨ ਭਯੋ ਗੰਗਾਰਾਮ, | [1]ਬਹੁਤਾ ਇਕੱਠ। |
| ਗੁਰੂ ਕੌ ਦਰਸ ਮਨ ਫਿਰ ਗਯੋ ਤਰ[1] ਤੈਂ[2]। | [1]ਬਹੁਤਾ। [2](ਤਦੋਂ) ਤੋਂ। |
| ਦੋਇ ਦਿਨ ਲੰਗਰ ਨ ਭਯੋ ਅੰਨ ਨਾਹਿ ਅਯੋ, | |
| ਬਿਰਤਿ ਅਕਾਸੀ[1] ਪੇਖ ਦੂਜ ਦਯਾ ਧਰਿ ਤੈ[2] ॥੨੭॥ | [1]ਬਿਹੰਗਮ ਬ੍ਰਿਤੀ, ਸੰਤੋਖ ਬ੍ਰਿਤੀ। [2]ਧਾਰਨ ਕੀਤੀ। |
| ਏਕ ਸਦ ਮਨ[1] ਅੰਨ ਦੀਓ ਦੂਜ ਲੰਗਰ ਮੈਂ, | [1]ਸੌ ਮਣ। |
| ਏਕ ਦਿਨ ਹੀ ਮੈਂ ਭਯੋ ਖਰਚ ਸੁ ਹੇਰਯੋ[1]। | [1]ਦੇਖਿਆ। |
| ਦੂਏ ਦਿਨ ਫੇਰ ਦੀਨ ਤੀਸਰੇ ਚਤੁਰ ਚੀਨ[1], | [1]ਤੀਜੇ ਤੇ ਚੌਥੇ ਦਿਨ (ਵੀ ਦਿੱਤਾ) ਜਾਣੋ। |
| ਆਖਰ ਪ੍ਰਬੀਨ ਸਬਿ ਅੰਨ ਤਹਿਂ ਗੇਰਯੋ। | |
| ਸਿੱਖਨ ਕੀ ਹੇਰਿ ਰੀਤਿ ਤਾਂਹਿ ਭਿ ਬਢੀ ਪ੍ਰੀਤਿ, | |
| ਪ੍ਰਤੀਤ ਧਰਿ ਭਯੋ ਸਿਖ ਗੁਰ ਕੇਰਯੋ[1]। | [1]ਗੁਰਾਂ ਦਾ। |
| ਮਨ ਤਨ ਧਨ ਲਾਇ ਸੇਵਕ ਹੀ ਬਹੁ ਭਾਇ, | |
| ਬਰਸ ਬਿਤਾਇ ਭਯੋ ਸਿੱਧ[1] ਸੋ ਬਧੇਰਜੋ ॥੨੮॥ | [1]ਸ਼ਕਤੀਵਾਨ। |
| ਪਾਇ ਗੁਰੁ ਆਇਸ[1] ਰਿਹਾਇਸ਼ ਬਠਿੰਡੇ ਕੀਨ, | [1]ਆਗਿਆ। |
| ਨੌਮ ਗੁਰੂ ਤਕ ਰਾਖੀ ਦੇਹ ਨਿਜ ਤਾਂਹਿ ਹੈ। | |
| ਕਰੈ ਜੋ ਬਚਨ ਹੋਇ ਪੂਰਨ ਸੋ ਤੂਰਨ[1] ਹੀ, | [1]ਛੇਤੀ। |
| ਲੋਗ ਸਬਿ ਦੇਸ ਕੇ ਮੰਨਤਰਹੇ ਵਾਹਿ ਹੈਂ। | |
| ਗੁਰੂ ਕੀ ਅਪਾਰ ਸੇਵ ਰਹਯੋ ਕਰਵਾਤ ਭੇਵ[1], | [1]ਭੇਤੀ ਹੋ ਕੇ। |
| ਸਿਧੀ ਚੰਦ ਬਿਧੀ ਚੰਦ ਖੱਤਰੀ ਥੇ ਤਾਂਹਿ ਹੈਂ। | |
| ਕਰਤ ਸੋ ਰਹੇ ਸੇਵ ਤਾਂਹਿ ਕੀ ਅਭੇਵ[1] ਅਤਿ, | [1]ਲਗਾਤਾਰ। |
| ਆਸ ਧਰਿ ਸੁਤ ਏਵ ਭਯੋ ਬਚ ਜਾਂਹਿ ਹੈਂ ॥੨੯॥ | |
| ਹੋਇ ਸੁਤ ਥਾਰੋ[1] ਘਰ ਸੇਤ ਬੋਦੀ ਵਾਰੋ[2] ਵਰ, | [1]ਤੁਹਾਡੇ ਘਰ। [2]ਚਿੱਟੀ ਬੋਦੀ ਵਾਲਾ। |
| ਕਰਾਮਾਤੀ ਭਾਰੋ ਤਰ[1] ਮਾਨੈ ਜਗ ਸਬਿ ਹੈ। | [1]ਬਹੁਤਾ। |
| ਜੈਸ ਕਹਯੋ ਤੈਸ ਲਹਯੋ ਭਯੋ ਮੂਲ ਚੰਦ ਨਾਮੀ, | |
| ਸਿਧੀ ਚੰਦ ਘਰ ਸੇਤ ਬੋਦੀ ਵਾਰੋ ਤਬਿ ਹੈ। | |
| ਕਰਾਮਾਤ ਜਾਂਹਿ ਤੈ ਅਪਾਰ ਹੀ ਬਿਦਿਤ ਭਈ, | |
| ਭਯੋ ਸੋ ਫਕੀਰ ਪੀਰ ਬਿਦਤ[1] ਅਲਬ[2] ਹੈ। | [1]ਪ੍ਰਗਟ। [2]ਤਿਆਗੀ। |
| ਸ਼ਹਿਰ ਸੁਨਾਮ ਗੰਗਾਰਾਮ ਕੀ ਸੰਤਾਨ ਆਮ[1], | [1]ਬਹੁਤੀ ਉਲਾਦ (ਰਹਿੰਦੀ ਹੈ)। |
| ਭਾਈ ਮੂਲ ਚੰਦ ਕੀ ਸਮਾਧਿ ਤਹਾਂ ਅਬਿ ਹੈ ॥੩੦॥ | |

ਦੋਹਰਾ:

ਸੰਤਤਿ ਗੰਗਾਰਾਮ ਕੀ
ਕਾਰ ਭੇਟ ਤਿਹ ਲੇਤ।
ਸੁਨੋ ਕਥਾ ਇਤ ਗੁਰੂ ਕੀ,
ਦੁਖ ਹਾਰਕ[1] ਸੁਖਿ ਹੇਤ[2] ॥੩੧॥

[1]ਮੇਟਣ ਵਾਲੀ। [2]ਕਾਰਨ।

ਪੱਟੀ ਨਗਰ ਨਗੀਚ[1] ਕੇ,
ਢਿੱਲੋਂ ਗਿੱਲ ਜਟ ਆਇ।
ਕਰੈਂ ਸੇਵ ਬਹੁ ਤਾਲ ਕੀ,
ਜਾਹਿਂ ਚਾਰ ਫਲ ਪਾਇ ॥੩੨॥

[1]ਫਾ: ਨਜ਼ਦੀਕ, ਨੇੜੇ।

ਲਾਲਾ, ਲੰਗਾਹਾ ਹੁਤੇ,
ਪੈਂਚ ਪਰਗਨੇ ਕੇਰ[1]।
ਗ੍ਰਾਮਨ ਤੈ ਬਹੁ ਸਿਖਨ ਕੋ,
ਲਜਾਵਤ ਸੋ ਨਿਤ ਘੇਰ ॥੩੩॥

[1]ਇਲਾਕੇ ਦੇ।

ਕਬਿੱਤ:

ਮੰਦਰ ਰਚਾਯੋ ਅਤਿ ਸੁੰਦਰ ਅਪਾਰ ਗੁਰੁ,
ਮੁਕਤਿ ਚਤੁਰ ਦਾਇ ਜਾਂਹਿ ਦ੍ਵਾਰ ਚਾਰ ਹੈ[1]।

[1]ਜਿਸ ਦੇ ਚਾਰ ਦਰਵਾਜ਼ੇ ਚਾਰ ਮੁਕਤੀਆਂ ਦੇਣ ਵਾਲੇ ਹਨ।

ਚਮਕ ਦਮਕ ਚਾਰੁ[1] ਚਾਰ ਦਿਸਹੂੰ ਤੇ[2] ਚਾਰਿ[3],

[1]ਸੁੰਦਰ। [2]ਚਹੁੰਆਂ ਤਰਫਾਂ ਤੋਂ। [3]ਚਹੁੰਆਂ (ਦਰਵਾਜ਼ਿਆਂਰਾਹੀਂ)।

ਚਾਰ ਹੀ ਬਰਨ ਆਇ ਪਾਇਂ ਫਲ ਚਾਰ[1] ਹੈਂ।

[1]ਚਾਰੇ ਫਲ (ਧਰਮ, ਅਰਥ, ਕਾਮ ਤੇ ਮੋਖ)।

ਚਾਰ ਚਾਰ ਜਾਂਮ, ਚਾਰ ਬਰਨ ਕੋ ਉਚਾਰ ਨਾਮ[1],

[1]ਅੱਠੇ ਪਹਿਰ ਚਾਰ ਅੱਖਰਾਂ (ਵਾਹਿਗੁਰੂ) ਦੇ ਨਾਮ ਦਾ ਉਚਾਰਨ ਹੁੰਦਾ ਹੈ।

ਆਸ਼੍ਰਮ ਸੁ ਚਾਰ, ਚੱਕ ਚਾਰ ਕੋ ਵਿਚਾਰ ਹੈਂ[1]।

[1](ਜਿੱਥੇ) ਚਾਰੇ ਆਸ਼੍ਰਮ ਚਹੁੰ ਚੱਕਾਂ (ਦੇ ਮਾਲਕ ਪ੍ਰਮੇਸ਼ਰ) ਦਾ ਹੀ ਵਿਚਾਰ ਕਰਦੇ ਹਨ।

ਸੰਪ੍ਰਦਾਇ ਚਾਰ, ਚਾਰ ਸੰਪਦਾ, ਸਾਧਨ ਚਾਰ,
ਚਾਰ ਬੇਦ ਸਾਰ, ਚਾਰ ਦਸ ਲੋਕ ਸਾਰ ਹੈ[1] ॥੩੪॥

[1]ਚਾਰੇ ਸੰਪ੍ਰਦਾਵਾਂ (ਸੰਨਿਆਸੀ, ਵੈਰਾਗੀ ਉਦਾਸੀ ਤੇ ਨਿਰਮਲੇ ਹਰਿਮੰਦਰ ਨੂੰ ਮੰਨਦੀਆਂ ਹਨ) ਚਾਰ ਤਰ੍ਹਾਂ ਦੀ ਬਿਭੂਤੀ (ਧਰਤੀ, ਧਨ, ਇਸਤ੍ਰੀ, ਹਾਥੀ, ਘੋੜੇ ਆਦਿ ਦੇ ਦਾਤਾ ਹਨ। ਚਾਰ ਸਾਧਨ (ਬਿਬੇਕ, ਵੈਰਾਗ, ਖਟ ਸੰਪਤੀ, ਮੁਕਤੀ ਇੱਛਾ ਇਥੋਂ ਮਿਲਦੇ ਹਨ। ਇਹ ਹਰਿਮੰਦਰ) ਚਹੁੰ ਵੇਦਾਂ ਦਾ ਤੱਤ ਹੈ (ਇਸ ਲਈ ਇਹ ਅਸਥਾਨ) ਚੌਦਾਂ ਲੋਕਾਂ ਵਿੱਚੋਂ ਸ੍ਰੇਸ਼ਟ ਹੈ।

ਮੰਦਰ ਕੇ ਅੰਦਰ ਜੋ ਜਾਨ ਹੇਤ ਪੁਲ ਕੀਨ,
ਸੁੰਦਰ ਬਿਸਦ[1] ਚੀਨ ਬਿਪਲ[2] ਸੁਹਾਵਨੋ।

[1]ਉੱਜਲ, ਚਿੱਟਾ। [2]ਬਹੁਤਾ।

ਕਦਮ ਚੁਰਾਸੀ ਵਾਹਿ ਸਦਮ ਲੌਂ ਹੇਤੁ ਯਾਂਹਿ,
ਛਦਮ ਚੁਰਾਸੀ ਲਾਖ ਜੋਨਿ ਹੋਇ ਭਾਵਨੋ[1]।

[1]{ਸਦਮ} ਸ੍ਰੀ ਹਰਿਮੰਦਰ ਤੱਕ ਉਹ (ਪੁਲ) ਚੁਰਾਸੀ ਕਦਮਾਂ (ਲੰਬਾ) ਹੈ। ਇਸ ਦਾ ਕਾਰਨ ਇਹ ਹੈ ਕਿ ਭਾਵਨਾ (ਸ਼ਰਧਾ ਨਾਲ ਉਪਰ ਦੀ ਲੰਘਣ ਵਾਲਿਆਂ ਦੀ) ਚੁਰਾਸੀ ਲੱਖ ਜੂਨ ਛਪ ਜਾਂਦੀ ਭਾਵ ਮਿਟ ਜਾਂਦੀ ਹੈ।

ਚਲਤਿ ਸਨੇਮ ਗੁਰੁ ਪਗ ਧਰਿ ਪ੍ਰੇਮ ਜੋਇ,
ਹੋਇ ਨਾਹਿ ਤਾਂਹਿ ਪੁਰ ਸਲਾਤ ਪਰ ਜਾਵਨੋ[1]।

[1]ਜਿਹੜਾ ਸਿਖ ਨੇਮ ਨਾਲ ਗੁਰਾਂ ਦੇ ਚਰਨਾਂ ਦਾ ਪ੍ਰੇਮੀ ਹੋ ਕੇ (ਪੁਲ) ਉਪਰ ਚੱਲਦਾ ਹੈ ਉਸ ਦਾ ਮੁਸਲਮਾਨਾਂ ਦੇ ਮਤ ਅਨੁਸਾਰ (ਜਮ ਮਾਰਗ ਵਿੱਚ ਨਰਕ ਦੀ ਅੱਗ ਤੇ ਬੱਝਾ) ਸਿਰਾਤ ਨਾਮ ਦੇ ਪੁਲ ਉਪਰ ਜਾਣਾ ਨਹੀਂ ਹੁੰਦਾ।

ਸੰਤ ਜੇ ਮਰਾਲ ਮਾਲ, ਥਿਰ ਹੈਂ ਬਿਸਾਲ ਤਾਹਿਂ,
ਤਿਨ ਕੋ ਨਿਹਾਲ ਜਨ ਹ੍ਵੈ ਨਿਹਾਲ ਪਾਵਨੋ[1] ॥੩੫॥

[1]ਜਿਹੜੇ ਹੰਸਾਂ ਵਰਗੇ ਸੰਤ (ਗੁਰਮੁਖ) ਤਿਸ ਪੁਲ ਉੱਤੇ ਕਤਾਰਾਂ ਬੰਨ੍ਹਕੇ

ਬਹੁਤ ਬੈਠਦੇ ਹਨ, ਤਿਨਾਂ ਨੂੰ ਦੇਖ ਕੇ ਲੋਕ ਨਿਹਾਲ ਤੇ ਪਵਿੱਤ੍ਰ ਹੁੰਦੇ ਹਨ।

ਤਾਲ ਤਜਾਰ ਭਏ ਗੁਰੁ ਖੁਸ਼ੀ ਕੇ ਸਮਾਨ ਕਏ,
ਪਰਸ਼ਾਦ ਬਰਤਏ ਅਏ ਸਿੱਖ ਭਾਰ ਹੈਂ।
ਮੰਜ, ਪੈੜਾ, ਮੋਖਾ, ਬਾਲੂ, ਭਗਤੂ, ਬਹਿਲੋ, ਲਾਲੂ;
ਸਾਲ੍ਹੋ, ਕਲਜਾਨ, ਰੂਪੇ ਆਦਿਕ ਅਪਾਰ ਹੈਂ।
ਭਾਵਨਾ ਕੇ ਅਨੁਸਾਰ ਰਿੱਧਿ ਸਿੱਧਿ ਫਲ ਚਾਰ
ਖਿਲਤ[1] ਅਪਾਰ ਗੁਰੁ ਬਖਸ਼ੇ ਸੁ ਧਾਰ ਹੈਂ[2]।
ਸੁਜੱਸ ਉਚਾਰਤ ਵਿਚਾਰਤ ਗੁਰੂ ਕੇ ਗੁਨ,
ਦੇਸ ਦੇਸ ਸਿੱਖ ਚਲੇ ਮੋਦ ਅਤਿ ਧਾਰ ਹੈਂ ॥੩੬॥

[1]ਸਿਰੋਪਾਉ, ਪੁਸ਼ਾਕੇ। [2]ਉਨ੍ਹਾਂ ਪਹਿਨ ਲਏ।

ਦੋਹਰਾ:
ਖੋੜਸ ਸੈ ਪੈਂਤਾਲੀਏ[1],
ਮੰਦਰ ਭਯੋ ਤਿਆਰੁ।
ਕਥਾ ਔਰ ਇਕ ਤਬਿ ਭਈ,
ਸੋ ਸਬਿ ਸੁਨੋ ਸੁਧਾਰ ॥੩੭॥

[1]੧੬੪੫ ਬਿ: ਵਿੱਚ।

ਚੌਪਈ:
ਹੁਤੋ ਵਜੀਰ ਖਾਨ ਵਾਜੀਰ।
ਬਾਦਸ਼ਾਹ ਕਾ ਬਡੋ ਅਮੀਰ।
ਰੋਗ ਜਲੰਧਰ[1] ਤਾਂ ਕੋ ਭਯੋ।
ਅਨਿਕ ਉਪਾਵਨ ਤੈ ਨਹਿ ਗਯੋ ॥੩੮॥

[1]ਜਲੋਦਰ (ਪੇਟ 'ਚ ਪਾਣੀ ਪੈ ਜਾਣਾ) ਰੋਗ।

ਪੀਰ ਫਕੀਰ ਅਨੇਕ ਮਨਾਏ।
ਕਿਨਹੂੰ ਕਰੀ ਨ ਜਰੀ[1] ਸਹਾਏ।
ਗੁਰੁ ਅਰਜਨ ਕੀ ਸੁਨਿ ਵਡਿਆਈ।
ਅਯੋ ਸੁਧਾਸਰ ਧਰਿ ਆਸਾਈ[1] ॥੩੯॥

[1]ਥੋੜ੍ਹੀ ਜਿਹੀ ਵੀ।

[1]ਆਸਾਰੱਖ ਕੇ।

ਦੁਖ ਭੰਜਨਿ ਢਿਗ ਗੁਰੁ ਥੜੇ ਪਰ।
ਬੈਠੇ ਰਹੈਂ ਕਰਾਇੰ ਕਾਰ ਵਰ।
ਦਾਸਨਿ ਖਾਨ[1] ਸੁ ਗੁਰੁ ਅਗਵਾਈ[2]।
ਕਾਢ ਪਾਲਕੀ ਤੈ ਦਿਯ ਪਾਈ ॥੪੦॥

[1]ਦਾਸਾਂ ਨੇ ਵਜ਼ੀਰ ਖਾਨ ਨੂੰ। [2]ਗੁਰਾਂ ਦੇ ਅੱਗੇ।

ਬੈਠਯੋ ਖਰਯੋ ਨ ਤਾਂ ਤੈ ਜਾਈ।
ਦੁਖੀ ਦੇਖਿ ਗੁਰੁ ਕਰੁਨਾ[1] ਆਈ।
ਕਹਯੋ ਗੁਰੂ ਬੁੱਢੇ ਜੀ ਤਾਈਂ।
ਕਾਰ ਕਢਤ ਥੋ ਤਾਲ ਤਹਾਂਈਂ ॥੪੧॥

[1]ਦਇਆ, ਤਰਸ।

ਕ੍ਰਿਪਾ ਦ੍ਰਿਸ਼ਟਿ ਯਾਹਿ ਪਰ ਹੇਰੋ।
ਅਯੋ ਸ਼ਰਣ ਯਹਿ ਗੁਰੁ ਘਰ ਕੇਰੋ।
ਸੁਨਿ ਕਰਿ ਮੌਨ ਬਿਰਧ ਪੁਨ ਰਹਾ।
ਤੀਨ ਬਾਰ ਗੁਰੁ ਜਬਿ ਯੋਂ ਕਹਾ ॥੪੨॥
ਢੋਵਤ ਕੀਚ[1] ਭਰੀ ਜੋ ਖਾਰੀ[2]।
ਪੇਟ ਵਜ਼ੀਰ ਊਪਰ ਸੋ ਮਾਰੀ।

[1]ਚਿੱਕੜ। [2]ਟੋਕਰੀ।

ਤਾਂਹਿ ਚੋਟ ਤੈ ਦੋਊ ਕਲਾਂ[1]। — [1]ਦੋਵੇਂ ਕਲਾਂ ਭਾਵ ਟੱਟੀ ਤੇ ਉਲਟੀ।
ਛੁਟੀ ਤਾਂਹਿ ਤਤਛਿਨ ਭੌ ਭਲਾ[1] ॥ ੪੩ ॥ — [1]ਤੰਦਰੁਸਤ ਹੋ ਗਿਆ।
ਪੁਨ ਗੁਰੁ ਨਿਜ ਕਰ ਤੈ ਪ੍ਰਸ਼ਾਦੂ।
ਦਯੋ ਗਯੋ ਮਿਟ ਸਰਬ ਬਿਖਾਦੂ[1]। — [1]ਦੁੱਖ, ਰੋਗ।
ਬਿਨ ਰੁਜ[1] ਭਯੋ ਵਜੀਰ ਖਾਨ ਜੌਂ। — [1]ਰੋਗ ਤੋਂ ਬਿਨਾਂ।
ਦਾਨ ਜਹਾਨ ਸੁਜਾਨ ਜਾਨ ਜੌਂ[1] ॥ ੪੪ ॥ — [1]ਉਸ ਨੇ ਜਾਣਿਆ ਕਿ ਸੁਜਾਨ (ਸਤਿਗੁਰਾਂ) ਨੇ (ਮੈਨੂੰ) ਜਹਾਨ (ਜ਼ਿੰਦਗੀ) ਦਾ ਦਾਨ ਦਿੱਤਾ ਹੈ।

ਮਾਨ ਅਸਾਨ ਮਹਾਨ ਕਿਤਾਨੋ[1]। — [1]{ਕਿਤਾਨੋ} ਬਹੁਤ ਵੱਡਾ ਅਹਿਸਾਨ ਮੰਨਿਆ।
ਪੁਨ ਪੁਨ ਗੁਰਿ ਪਗ ਬੰਦਨ ਠਾਨੋ।
ਭਯੋ ਖੁਸ਼ੀ ਅਤਿ ਹੀ ਸੁਖ ਪਾਯੋ।
ਗਯੋ ਰਾਜ ਜਨ ਫਿਰ ਕਰ[1] ਆਯੋ ॥ ੪੫ ॥ — [1]ਹੱਥ ਵਿੱਚ।
ਬੇ ਨਜ਼ੀਰ ਮੁਦ ਮਾਨ ਮਹਾਈ[1]। — [1]ਉਪਮਾਰਹਿਤ ਬਹੁਤ ਅਨੰਦ ਮੰਨ ਕੇ।
ਬਿੱਤ[1] ਬਹੁਤ ਗੁਰ ਭੇਟ ਚਢਾਈ। — [1]ਧਨ, ਮਾਇਆ।
ਗੁਰ ਪਹਿਰਹਿ ਤਹਿ ਸਹਿ ਅਹਿਲਾਦਾ।
ਸੁਨੈ ਸੁਖਮਨੀ ਛਕੈ ਪ੍ਰਸ਼ਾਦਾ ॥ ੪੬ ॥
ਜੋ ਸਿੱਖ ਨਿਤ ਕੜਾਹ ਕਰਿ ਖ੍ਵਾਵੈ।
ਬਡੀ ਫਜ਼ਰ[1] ਸੁਖਮਨੀ ਸੁਨਾਵੈ। — [1]ਵੱਡੇ ਤੜਕੇ।
ਐਸੋ ਸਿਖ ਗੁਰੁ ਤੈ ਮੰਗ ਲਯੋ।
ਉਮਰ ਭਰਹਿ ਨਿਜ ਪਾਸ ਰਖਯੋ ॥ ੪੭ ॥

ਦੋਹਰਾ:

ਹ੍ਵੈ ਮੁਰੀਦ ਸਾਦਕ[1] ਵਹੈ, — [1]ਸਿਦਕ ਵਾਲਾ।
ਮਨ ਤਨ ਰੋਗ ਗਵਾਇ।
ਗਯੋ ਧਾਮ ਫਿਰ ਸ਼ਾਹਿ ਢਿਗ,
ਕਰੀ ਤਰੀਫ ਮਹਾਂਇ ॥ ੪੮ ॥
ਜੋ ਮਹਿਮਾ ਸੁਨਿ ਸ਼ਾਹਿ ਭੀ,
ਚਾਹ ਦਰਸ ਕੀ ਕੀਨ।
ਆਯੋ ਜਬੈ ਲਾਹੌਰ ਦਿਸ,
ਅਕਬਰ ਸ਼ਾਹਿ ਪ੍ਰਬੀਨ ॥ ੪੯ ॥

ਚੌਪਈ:

ਸੋਲਾਂ ਸੈ ਅਠਤਾਲੀ ਮਾਂਹੀ।
ਸ਼ਾਹਿ ਦਰਸਜੋ ਗੁਰ ਕੋ ਚਾਹੀ[1]। — [1]ਉਤਸ਼ਾਹ ਨਾਲ।
ਸ਼ਰਫੀ[1] ਧਰੀ ਪਾਂਚ ਸੌ ਭੇਟਾ। — [1]ਮੁਹਰਾਂ, {ਅਸ਼ਰਫ਼ੀ ਦਾ ਸੰਖੇਪ।}
ਸੁਨਿ ਉਪਦੇਸ ਸ਼ੋਕ ਸਬਿ ਮੇਟਾ ॥ ੫੦ ॥
ਗੁਰੂ ਤਿਹਾਵਲ[1] ਦਿਯ ਪ੍ਰਸਾਦੂ। — [1]ਕੜਾਹ ਪ੍ਰਸ਼ਾਦ।
ਛਕਜੋ ਸ਼ਾਹਿ ਨੈ ਸਹਿ ਅਹਿਲਾਦੂ[1]। — [1]ਅਨੰਦ ਸਹਿਤ।
ਕਰੀ ਅਰਜ਼ ਖਿਜਮਤ[1] ਫੁਰਮਾਵੋ। — [1]ਸੇਵਾ।
ਥਾ ਦੁਰਭਿਖ[1] ਤਬੈ ਬਹੁ ਥਾਵੋ[2] ॥ ੫੧ ॥ — [1]ਕਾਲ, ਕਹਤ, ਭੁਖ ਮਰੀ। [2]ਬਹੁਤ ਥਾਵਾਂ ਵਿੱਚ।

ਪਰਜਾ ਕੌ ਗੁਰੁ ਅੰਨ ਦਿਲਾਯੋ।
ਔਰ ਮਾਮਲਾ ਮਾਫ ਕਰਾਯੋ।
ਗੁਰ ਚੱਕ ਕੀ ਜ਼ਮੀਨ ਪਤਿਸ਼ਾਹਿ।
ਜੁਦੀ[1] ਕਰਾਇ ਮਾਫ ਕੀ ਚਾਹਿ[2] ॥੫੨॥

[1]ਵੱਖਰੀ, ਅੱਡ। [2]ਖੁਸ਼ੀ ਨਾਲ (ਮਾਮਲਾ) ਮੁਆਫ਼ ਕਰ ਦਿੱਤਾ।

ਆਠ ਹਜ਼ਾਰ ਬਿਘੇ ਜਾਮੀਨ।
ਦਯੋ ਪਟਾ[1] ਲਿਖਿ ਔਰ ਨਵੀਨ।

[1]ਸਨਦ, ਅਧਿਕਾਰ-ਪੱਤਰ।

ਤਰਨ ਤਾਰਨ ਜਹਿਂ ਗੁਰੂ ਬਸਾਯਾ।
ਬਾਦਸ਼ਾਹਿ ਪੁਨ ਐਸ ਅਲਾਯਾ[1] ॥੫੩॥

[1]ਕਿਹਾ।

ਤੀਸਰ ਗੁਰ ਢਿਗ ਮੈਂ ਜਬਿ ਆਇਆ।
ਗਾਉਂ ਦ੍ਵਾਦਸ[1] ਪਟਾ ਚੜ੍ਹਾਇਆ।

[1]ਬਾਰਾਂ ਪਿੰਡ।

ਸੋ ਤੁਮ ਕਯੋਂ ਅਬਿ ਲੌਂ ਨਹੀ ਲੀਨੇ।
ਕਹਯੋ ਗੁਰੂ ਗੁਰ ਮਰਜੀ ਥੀ ਨੇ[1] ॥੫੪॥

[1]ਨਹੀਂ ਸੀ।

ਹੈ ਗੁਰ ਕਾ ਘਰ ਫਕਰਨ ਕੇਰਾ।
ਲਵੈਂ ਜਗੀਰ ਤੁ ਭਵੈ ਬਖੇਰਾ।
ਚਹੀਅਤ ਜਿਤਕ ਸਿੱਖ ਦੇ ਜਾਵੈਂ।
ਲੰਗਰ ਆਦਿ ਕਾਰ ਨਿਬਾਹਵੈਂ ॥੫੫॥
ਜੇਤਕ ਅਧਿਕ ਬਢੈ ਬਿਵਹਾਰਾ।
ਬਿਘਨ ਬੰਦਗੀ ਮੈ ਹ੍ਵੈ ਭਾਰਾ।
ਜਾਨ ਫਕੀਰ ਗੁਰੂ ਕੋ ਗੌਰੈਂ[1]।

[1]ਵੱਡਾ।

ਬੰਦਿ ਚਰਨ ਸ਼ਹਿ ਗਯੋ ਲਹੌਰੈਂ ॥੫੬॥

ਦੋਹਰਾ:
ਤਬਿ ਤੈ ਮਹਿਮਾ ਗੁਰੂ ਕੀ,
ਬਢੀ ਅਧਿਕ ਜਗ ਮਾਹਿ।
ਹਾਕਮ ਭੀ ਪੰਜਾਬ ਕੇ,
ਦਰਸ਼ਨ ਕੌ ਚਲ ਜਾਹਿਂ ॥੫੭॥
ਜਥਾ ਜੋਗ ਸੇਵਾ ਕਰੈਂ,
ਲੰਗਰ ਮੰਦਰ ਤਾਲ।
ਰਖੀ ਇਮਾਰਤ ਬਹੁਤ ਠਾਂ,
ਸਤਿਗੁਰਿ ਲਾਇ ਬਿਸਾਲ[1] ॥੫੮॥

[1]ਬਹੁਤ ਥਾਈਂ ਸਤਿਗੁਰਾਂ ਨੇ ਵੱਡੀਆਂ ਇਮਾਰਤਾਂ (ਬਣਾਉਣੀਆਂ) ਸ਼ੁਰੂ ਕਰਰੱਖੀਆਂ ਸਨ।

ਸ੍ਵੈਯਾ:
ਔਰ ਸੁਨੋ ਇਕ ਗਾਥ ਭਲੀ
ਹਿਤ ਸਾਥ, ਸਕਾਥ[1] ਭਈ ਤਬਿ ਜਾਨੋ।

[1]ਸਫਲੀ।

ਲੋਪ[1] ਹੁਤੋ ਇਕ ਸਾਧ ਸਮਾਧਿ

[1]ਲੁਕਿਆ ਹੋਇਆ।

ਧਰੇ[1], ਧਰ ਮੈਂ[2] ਬਹੁ ਕਾਲ ਕੋ[3] ਮਾਨੋ[11]।

[1]ਸਮਾਧੀ ਲਾ ਕੇ। [2]ਧਰਤੀ ਵਿੱਚ। [3]ਸਮੇਂ ਦਾ। [11]ਜਾਣੋ।

ਤਾਂਹਿ ਨਿਕਾਰਨ ਹੇਤ, ਵਿਚਾਰਨ
ਕੀਨ ਗੁਰੂ ਸਰਬਗਜ ਮਹਾਨੋ।

ਉੱਤਰ ਓਰ ਸੁਧਾਸਰ ਤੈ,
ਜਹਿਂ ਥਾ ਤਬਿ ਜੰਗਲ ਮੰਗਲ ਦਾਨੋ[1] ॥੫੯॥ — [1]ਅਨੰਦ ਦੇਣ ਵਾਲਾ।
ਖਾਮ ਤਲਾਵ ਸੁਹਾਵਹਿ ਤੀਰ[1], — [1]ਕੱਚੇ ਤਲਾਅ ਦੇ ਸੋਹਣੇ ਕਿਨਾਰੇ 'ਤੇ।
ਹੁਤੋ ਤਰੁ ਸ਼ੀਸ਼ਮ ਕੋ[1] ਇਕ ਭਾਰੀ। — [1]ਟਾਹਲੀ ਦਾ ਰੁੱਖ।
ਤਾਂਹਿ ਤਰੇ ਕਬਹੀ ਕਬਹੀ,
ਗੁਰ ਜਾਇ ਥਿਰਾਵਤ ਥੇ[1] ਸੁਖਕਾਰੀ। — [1]ਬੈਠਦੇ ਸਨ।
ਇਕ ਰੋਜ ਤਹਾਂ ਇਕ ਸਿਖ ਪਸ਼ੌਰ ਕੋ,
ਬਿੱਤ[1] ਧਰਯੋ ਬਹੁ ਲਜਾਇ ਅਗਾਰੀ। — [1]ਧਨ।
ਨਾਮ ਸੰਤੋਖਾ[1] ਹੁਤੋ ਤਿਹ ਕੋ, — [1]ਉਲਾਦ।
ਅਰ ਸੰਤਤਿ ਨਾਹਿ ਥੀ ਤਾਂਹਿ ਅਗਾਰੀ[1] ॥੬੦॥ — [1]ਘਰ ਵਿੱਚ।
ਸਿਖ ਦੋ ਕਰ ਜੋਰ ਕਰੀ ਬਿਨਤੀ,
ਗੁਰੁ ! ਪੁੱਤ੍ਰ ਦੇਹੁ ਜੁ ਨਾਮ ਰਹਾਈ।
ਧਰਿ ਧਯਾਨ ਪਿਖਯੋ ਗੁਰੁ ਜੂ ਜਬ ਹੀ,
ਨਹਿ ਸੰਤਤਿ ਭਾਗ ਵਿਖੈ ਤਿਹ ਪਾਈ।
ਲੇਖ ਲਿਖਯੋ ਤੁਮਰੇ ਸੁਤ ਨਾਹਿ,
ਕਹਯੋ ਗੁਰੁ ਜੌ ਤਬਿ ਹੀ ਸਿਖ ਜਾਈ।
ਲਯਾਨ ਸਮਾਨ ਧਰਯੋ ਲਿਖਬੇ ਕਹੁ,
ਦੇਹੁ ਅਬੈ ਲਿਖ ਸਿੱਖ ਸੁਨਾਈ ॥੬੧॥
ਹੋਇ ਖੁਸ਼ੀ ਬਖਸ਼ਯੋ ਗੁਰੁ ਨੈ ਸੁਤ,
ਔ ਧਨ ਤਾਂਹਿ ਸੋਂ ਤਾਲ ਖੁਦਾਯੋ।
ਜੌਂ ਦਸ ਹਾਥ ਧਰਾ ਖੁਦਗੀ[1], — [1]ਧਰਤੀ ਪੁੱਟੀ ਗਈ।
ਮਧ ਤੈ ਮਠ ਏਕ ਤਬੈ ਦਰਸਾਯੋ।
ਤਾਂ ਮੱਧ ਸਾਧ ਸਮਾਧਿ ਧਰੇ,
ਜੁਗੀਆ ਇਕ ਜੋਗ ਕਲਾ ਨਿਕਸਾਯੋ।
ਬਾਹਰ ਕਾਢਿ ਕਰਯੋ ਜਬਿ ਚੇਤਨ[1], — [1]ਹੋਸ਼ ਸਹਿਤ।
ਤੌ ਜੁਗੀਏ ਇਮ ਬੈਨ ਅਲਾਯੋ ॥੬੨॥
ਭੂਪ ਬਿਦੇਹ[1] ਭਯੋ ਜਬਿ ਹੀ, — [1]ਜਨਕਰਾਜਾ।
ਜੁਗ ਤ੍ਰੇਤਹ ਰਾਮ ਲਹਾ ਅਵਤਾਰਾ।
ਏਕ ਸਮੈ ਕਿਸ ਕਾਰਣ ਤੈ,
ਗੁਰੁ ਮੋਹਿ ਬਿਦੇਹਿ ਯੌਂ ਸ੍ਰਾਪ ਉਚਾਰਾ।
ਜਾਹੁ ਪਿਖੋ ਕਲਿ ਕੋ ਤੁਮਹੂੰ,
ਤਬਿ ਮੈ ਬਖਸ਼ਾਵਨ ਹੇਤ ਪੁਕਾਰਾ।
ਭੂਪ ਕਹਯੋ 'ਕਲਿ ਮੈ ਹਰਿ ਹ੍ਵੈਂ ਗੁਰ
ਰੂਪ, ਕਰੈਂ ਤੁਮਰੋ ਨਿਸਤਾਰਾ' ॥੬੩॥
ਤਾਂਹਿ ਸਮੇਂ ਇਕ ਠੌਰ ਨਜੀਕ,
ਹੁਤੋ ਇਕ ਤੀਰਥ ਦੱਖਣ ਓਰੀ।

ਤਾਂ ਤਟ ਪੁੰਗਵ[1] ਪੁੰਜ ਜੁਗੀਸ
ਮੁਨੀਸ, ਹੁਤੇ ਕਰਤੇ ਤਪ ਜੋਰੀ।
ਯਾਂ ਹਿਤ ਮੈਂ ਗੁਰੁ ਆਇਸ ਲੈ,
ਇਸ ਠੌਰਹਿਂ ਆਇ ਸਮਾਧਿ ਬਟੋਰੀ[1]।
ਜਾਨ ਲਯੋ ਹਮ ਨੈ ਨਿਸਚੈ,
ਤੁਮ ਤੈ ਕਲਜਾਨ ਭਵੈ ਅਬਿ ਮੋਰੀ ॥੬੪॥
ਯੌਂ ਕਹਿ ਕੈ ਜੁਗੀਏ ਸਿਰ ਨਾਇ,
ਚਹਜੋ ਉਪਦੇਸ਼ ਕਲੇਸ਼ ਨਿਕੰਦੇ[1]।
ਤੌ ਗੁਰ ਬ੍ਰਹਮ ਗਜਾਨ ਦਿਢਾਇ,
ਕਟੇ ਤਿਸ ਕੇ ਸਭਿ ਹੀ ਭਵ ਫੰਧੇ[1]।
ਹੋਇ ਨਿਸੰਸ ਤਬੈ ਕ੍ਰਿਤ ਕਾਰਯ[1],
ਤਾਂਹਿ ਪ੍ਰਸੰਸ ਗੁਰਹਿਂ ਪਗ ਬੰਦੇ।
ਫੋਰ ਕਪਾਲਹਿ[1] ਛੋਰ ਤਬੈ ਤਨ,
ਬ੍ਰਹਮ ਭਯੋ ਜਲ ਬੂੰਦ ਮਨਿੰਦੇ[1] ॥੬੫॥
ਤਾਲ ਲਗਾਵਨ ਕੈ ਮਿਸ ਸੈਂ[1],
ਸਰਬੱਗਜ ਗੁਰੂ ਜੁਗੀਆ ਨਿਸਤਾਰਯੋ।
ਧਨ ਜਾਂ ਸਿਖ ਸੋਂ ਸਰ ਪੱਕ ਭਯੋ[1],
ਤਿਹ ਨਾਮ ਪੈ ਨਾਮ ਤਲਾਬ ਉਚਾਰਯੋ।
ਸੰਮਤ ਖੋੜਸ ਸੈ ਸ੍ਰੁਤਿ ਪਾਂਚ ਵਿਖੈ[1],
ਗੁਰ ਕੌਤਕ ਏਹੁ ਦਿਖਾਰਯੋ।
ਹੇਰ ਰਹੇ ਬਿਸਮੈ ਸਬਿ ਲੋਗ,
ਗੁਰੂ ਸ੍ਰਬੱਗਜ ਭਲੇ ਦਿਢ ਧਾਰਯੋ ॥੬੬॥
ਪ੍ਰਿਥੀ ਸਸਿ ਜੌ ਬਹੁ ਭਾਂਤਿ ਹਮੇਸ਼,
ਕਲੇਸ਼ ਰਖੇ ਗੁਰ ਸੌਂ ਤਬਿ ਗੌਰਾ[1]।
ਸਿੱਖਨ ਕੀ ਦਰਖਾਸਤ ਪੈ,
ਗੁਰੁ ਦੇਸ ਵਿਖੈ ਪੁਨ ਕੀਨ ਸੁ ਦੌਰਾ[1]।
ਦੈ ਉਪਦੇਸ਼ ਕਲੇਸ਼ ਅਸੇਸ[1],
ਕਟੇ ਨਿਜ ਦਾਸਨ ਕੇ ਭਲ ਤੌਰਾ[1]।
ਮਾਸ ਕਈ ਪੁਰ ਆਸ[1] ਸ੍ਰੀ ਗੁਰੁ,
ਐਸਹਿ ਸੈਲ ਕਰਯੋ ਬਹੁ ਠੌਰਾ ॥੬੭॥
ਇਨ ਹੀ ਦਿਨ ਮਾਫਕ ਸੰਨਦ ਸ਼ਾਹਿ,
ਸ੍ਰੀ ਗੁਰੁ ਪੇਖ ਜ਼ਮੀਨ ਸੁਹਾਵਨ[1]।
ਦਸ ਕੋਸ ਸੁਧਾਸਰ ਤੈ ਦਿਸ ਪੂਰਬ,
ਕੀਨ ਭਲੇ ਇਕ ਗਾਉਂ ਬਸਾਵਨ।
ਸੋਲਾਂ ਸੈ ਸਰ ਦੋਇ ਵਿਖੈ[1] ਗੁਰ,

[1]ਸ੍ਰੇਸ਼ਟ ਕਿਨਾਰੇ।
[1]ਬ੍ਰਿਤੀਆਂ ਇਕੱਠੀਆਂ ਕਰ ਕੇ ਸਮਾਧੀ ਲਾਈ।
[1]ਕਲੇਸ਼ਾਂ ਨੂੰ ਕੱਟਣ ਵਾਲਾ।
[1]ਸੰਸਾਰ ਦੇ ਫਾਹੇ।
[1](ਆਪਣਾ ਮੁਕਤੀ ਰੂਪ) ਕਾਰਜ ਕਰਕੇ।
[1]ਦਸਮ ਦੁਆਰ ਨੂੰ ਭੰਨ ਕੇ।
[1]ਵਾਂਗ।
[1]ਬਹਾਨੇ ਨਾਲ।
[1]ਸਰੋਵਰ ਪੱਕਾ ਹੋਇਆ।
[1]ਸੰਮਤ ੧੬੪੫ ਬਿ: ਵਿੱਚ।
[1]ਬਹੁਤਾ।
[1]ਚੱਕ੍ਰ ਲਾਇਆ।
[1]ਸਾਰੇ।
[1]ਚੰਗੀ ਤਰ੍ਹਾਂ।
[1]ਆਸਾਂ ਪੂਰੀਆਂ ਕਰਨ ਵਾਲੇ (ਸਤਿਗੁਰਾਂ ਨੇ)।
[1]ਗੁਰਾਂ ਨੇ ਬਾਦਸ਼ਾਹ ਵੱਲੋਂ {ਮਾਫਕ} ਮੁਆਫ਼ੀ ਦੇ ਪਟੇ ਵਾਲੀ ਸੋਹਣੀ ਜ਼ਮੀਨ ਵੇਖ ਕੇ।
[1]ਸੰਮਤ ੧੬੫੨ ਬਿ: ਵਿੱਚ।

| | |
|---|---|
| ਨੀਵ ਧਰੀ ਤਰਨ ਤਾਰਨ ਭਾਵਨ[1]। | [1]ਮਨ ਭਾਉਂਦੇ (ਤੀਰਥ ਦੀ)। |
| ਖੋੜਸ ਸੈ ਸਰ ਚਾਰ[1] ਵਿਖੈ, | [1]ਸੰਮਤ ੧੬੫੪ ਬਿ:। |
| ਪੁਨ ਤਾਲ ਤਹਾਂ ਗੁਰੁ ਕੀਨ ਲਗਾਵਨ ॥ ੬੮ ॥ | |
| ਇਸ ਹੀ ਪੁਨ ਸੰਮਤ ਵੀਚ ਸਿਰੀ ਗੁਰੁ, | |
| ਪਾਰ ਦਰਜਾਇ ਬਿਪਾਸਹਿ[1] ਜੈ ਕੈ। | [1]ਬਿਆਸ ਦੇ। |
| ਗਰਜੀ[1] ਸੁਨਿ ਸਿੱਖਨ ਕੀ ਅਰਜੀ, | [1]ਲੋੜਵੰਦ। |
| ਮਰਜੀ ਨਿਜ ਸੌਂ ਬਹੁ ਦੇਸ ਪਿਖੈ ਕੈ। | |
| ਨਾਮ ਹਰੀ ਭਗਤੀ ਬ੍ਰਹਮ ਗਯਾਨ, | |
| ਦਿਢਾਇ ਕਰੇ ਸਿਖ ਪਾਰ ਭਵੈ ਕੈ[1]। | [1]ਸੰਸਾਰ ਸਮੁੰਦਰ ਤੋਂ। |
| ਚੀਨ ਜਮੀਨ ਕਿੱਤਾ ਇਕ ਪੀਨ[1], | [1]ਜ਼ਮੀਨ ਦਾ ਇਕ ਵੱਡਾ ਟੁਕੜਾ ਦੇਖ ਕੇ। |
| ਨਵੀਨ ਗਰਾਂਮ ਬਸਾਨ ਹਿਤੈ ਕੈ[1] ॥ ੬੯ ॥ | [1]ਨਵਾਂ ਪਿੰਡ ਵਸਾਉਣ ਵਾਸਤੇ। |
| ਸੱਯਦ ਖਾਨ ਅਜ਼ੀਮ ਹੁਤੋ ਤਬਿ, | |
| ਹਾਕਮ ਵੀਚ ਜਲੰਧਰ ਨੀਕੋ। | |
| ਦੋਸਤ ਪੋਸਤ ਜੈਸ ਫਕੀਰਨ, | |
| ਥਾ ਵਹਿ ਪੀਰਨ ਕੇਰ ਸਦੀਕੋ[1]। | [1]ਸਿਦਕੀ ਸੀ। |
| ਸੋ ਸੁਨਿ ਕੈ ਗੁਰ ਕੋ ਜਸ, ਆਇ | |
| ਮੁਰੀਦ ਭਯੋ ਮਨ ਔ ਤਨ ਹੀ ਕੋ। | |
| ਨੀਮ ਖੁਦਾਇ[1] ਰਹੀਮ[2] ਕਰੀਮ[3], | [1]ਛੋਟਾ ਖ਼ੁਦਾ। [2]ਕਿਰਪਾਲੂ। [3]ਬਖ਼ਸ਼ਿੰਦ। |
| ਫਹੀਮ[1] ਕਲੀਮ[2] ਲਖਯੋ ਗੁਰ ਜੀ ਕੋ ॥ ੭੦ ॥ | [1]ਗਿਆਨਵਾਨ। [2]ਬਾਨੀ ਦੇ ਰਚਣਹਾਰ। |
| ਜੌਂ[1] ਪਤਿਸ਼ਾਹਿ ਗਯੋ ਗੁਰ ਪੈ, | [1]ਜਦੋਂ ਦਾ। |
| ਅਰ ਖਾਨ ਵਜੀਰ ਮੁਰੀਦ ਪਛਾਨੇ[1]। | [1](ਲੋਕਾਂ ਨੇ) ਪਛਾਣਿਆ। |
| ਯਾਂ ਹਿਤ ਭੀ ਸਭਿ ਲੋਗ ਲਿਹਾਜ | |
| ਰਖੈਂ, ਗੁਰ ਕੋ ਬਡ ਹਾਕਮ ਮਾਨੇ। | |
| ਖੋੜਸ ਸੈ ਪਚਵੰਜਾ ਵਿਖੈ, | |
| ਕਰਤਾਰ ਪੁਰਾ ਗੁਰੁ ਕੀਨ ਬਸਾਨੇ। | |
| ਇਤ ਆਦਿਕ ਕਾਰ ਅਪਾਰ, ਹਿਤੈ | |
| ਉਪਕਾਰ ਕਰੇ ਗੁਰੁ ਪੰਚਮ ਜਾਨੇ ॥ ੭੧ ॥ | |
| ਕਬਿੱਤ: | |
| ਫੇਰ ਉਪਕਾਰ ਗੁਰੁ ਅਤਿ ਹੀ ਵਿਚਾਰ, | |
| ਜਿਮ ਜੀਵਨ ਉਧਾਰ ਹ੍ਵੈ ਸੰਸਾਰ ਪਾਰ ਲਾਵਨੋ। | |
| ਰਾਮ ਸਰ ਨਾਮ ਤਾਲ ਤੀਰ ਤੰਬੂ ਲਾ ਬਿਸਾਲ, | |
| ਕੀਓ ਹੈ ਕਮਾਲ[1] ਗੁਰੁ ਗ੍ਰੰਥ ਜੀ ਰਚਾਵਨੋ। | [1]ਸੰਪੂਰਨ, ਤਮਾਮ। |
| ਬਾਨੀ ਜੋਰਿ ਬਾਨੀ ਗੁਰੂ ਚਾਰ ਕੀ[1] ਮਹਾਨੀ, | [1](ਪਹਿਲੇ) ਚਹੁੰਆਂ ਸਤਿਗੁਰਾਂ ਦੀ ਬਾਣੀ (ਅਤੇ ਅੱਗੋਂ ਆਪਣੀ, ਭਗਤਾਂ ਤੇ ਭੱਟਾਂ ਆਦਿ ਦੀ) ਬਾਣੀ ਜੋੜ ਕੇ। |
| ਗੁਨ ਖਾਨੀ ਸੁਖਦਾਨੀ ਸਿਮਟਾਨੀ[1] ਜੋ ਸੁਹਾਵਨੋ। | [1]ਇਕੱਠੀ ਕਰ ਦਿੱਤੀ। |
| ਭੀਤਰ ਕਨਾਤ ਖਾਸ[1], ਬੈਠ ਗੁਰੁ ਸੁਖਰਾਸ, | [1]ਆਪ। |
| ਉਚਰੈਂ ਜੁ ਗੁਰਦਾਸ ਬਾਹਰ ਲਿਖਾਵਨੋ ॥ ੭੨ ॥ | |

ਸ੍ਰੀ ਗੁਰੁ ਨਾਨਕ ਕੀ ਆਦਿ ਮੈ ਲਿਖਾਇ ਬਾਨੀ,
ਦੂਸਰ ਤੀਸਰ ਪੁਨ ਚਤੁਰਥ ਕੇਰ ਹੈਂ।
ਆਪਨੀ ਲਿਖਾਇ ਪੁਨ ਭਗਤਨ ਕੀ ਅਲਾਇ,
ਗੰਗ ਧਾਰ ਭਾਇਕ[1] ਸੁਭਾਇ[2] ਕਹੀ ਟੇਰ ਹੈਂ[3]।
[1]ਵਾਂਗ। [2]ਸੁੱਤੇ ਸਿੱਧ। [3](ਉੱਚੀ) ਬੋਲ ਕੇ ਕਹਿੰਦੇ ਹਨ।
ਪਾਂਚ ਗੁਰੂਆਨ ਕੀ ਜੋ ਬਾਨਿ ਤਾਂ ਕੇ ਅਵਸਾਨ[1],
[1]ਅੰਤ ਵਿੱਚ।
ਕਰ ਹੈਂ ਬਖਾਨ ਨਾਮ ਨਾਨਕ ਅਦੇਰ[1] ਹੈਂ।
[1]ਬਿਨਾਂ ਦੇਰ ਤੋਂ।
ਏਕ ਸਾਲ ਮੈਂ ਸੁਧਾਰ[1] ਕੀਨ ਗੁਰੁ ਗ੍ਰੰਥ ਤਜਾਰ,
[1]ਸੋਧ ਕੇ।
ਸੋਲਾਂ ਸੈ ਇਕਾਹਟੇ ਵਿਚਾਰ ਬਿਨ ਦੇਰ ਹੈਂ ॥੭੩॥
ਉਲਥਾ* ਸੁ ਚਾਰੁ, ਚਾਰ ਬੇਦ ਕੋ ਵਿਚਾਰ ਸਾਰ[1],
[1]ਚਹੁੰ ਵੇਦਾਂ ਨੂੰ ਵਿਚਾਰ ਕੇ (ਉਨ੍ਹਾਂ ਦੇ) ਸਿਧਾਂਤ ਦਾ ਉੱਤਮ ਤੇ ਸੁੰਦਰ ਉਲੱਥਾ ਕੀਤਾ ਹੈ। *ਵੇਦਾਂ ਦੇ ਉਸ ਸਿਧਾਂਤ ਦਾ ਉਲਥਾ ਸਮਝਣਾ ਚਾਹੀਏ ਜਿਹੜਾ ਸਿਧਾਂਤ ਗੁਰਮਤਿ ਦੇ ਸਿਧਾਂਤ ਨਾਲ ਮਿਲਦਾ-ਜੁਲਦਾ ਹੈ।
ਕੀਨ ਨਿਰਧਾਰ ਚਾਰ ਮੁਕਤਿ ਦਾਤਾਰ ਹੈਂ।
ਆਸ਼੍ਰਮ ਵਰਣ ਚਾਰ ਜਾਂ ਤੈ ਪੈਂਹਿ ਫਲ ਚਾਰ,
ਬਿਨ ਹੀ ਸਾਧਨ ਚਾਰ ਬਜਾਧਨ ਉਪਾਰ ਹੈਂ[1]।
[1]ਸ਼ਰੀਰਕਰੋਗਾਂ ਨੂੰ ਪੁੱਟ ਦੇਂਦੇ ਹਨ।
ਹਰਿ ਗੁਰ ਭਗਤੀ ਗਜਾਨ ਨਾਮ ਸੰਤ ਸੇਵ,
ਇਨ ਬਿਨ ਔਰ ਨ ਦਿਖਾਯੋ ਕਛੂ ਸਾਰ[1] ਹੈ।
[1]ਸ੍ਰੇਸ਼ਟ।
ਜਗਤ ਜਲਧ ਤੈ[1] ਜਹਾਜ ਜਯੋਂ ਜਗਜਾਸਿਨ ਕੋ,
[1]ਸੰਸਾਰ ਸਮੁੰਦਰ ਤੋਂ।
ਜਲਦੀ ਜਰੂਰ ਜਾਨੋ ਜਾਹਰ ਜੁ ਤਾਰ ਹੈਂ ॥੭੪॥
ਕੋਵਿਦ[1] ਕਵੀਸ ਨਿਗਮਾਗਮ ਮੁਨੀਸ ਮਤ,
[1]ਵਿਦਵਾਨ।
ਸਬ ਕੋ ਇਹੀ ਸੁ ਬੀਸ ਬਿਸਵੇ[1] ਬਿਸੇਸ ਤੈ।
[1]ਪੂਰਨ (ਨਿਸਚੇ ਸਹਿਤ)।
ਜੌਨ ਸੀ ਜ਼ਬਾਨ ਤੈ ਪ੍ਰਮਾਨ ਕੋ[1] ਗਿਆਨ ਹੋਇ,
[1]ਪੁਰਸ਼ਾਂ ਨੂੰ।
ਸ਼ੀਘ੍ਰ ਅਸਾਨ, ਸੋ ਬਖਾਨ ਸਮ ਏਸ ਤੈ[1]।
[1]ਏਸ ਕਰ ਕੇ {ਸੋ} ਉਸੇ (ਬੋਲੀ ਵਿੱਚ) ਵਖਿਆਨ ਵਾਂਗ (ਬਾਣੀ ਉਚਾਰਨ ਕੀਤੀ ਹੈ)।
ਬ੍ਰਹਮ ਬੇਤਾ ਬ੍ਰਹਮਰੂਪ ਤਾਂ ਕੀ ਬਾਂਨੀ ਬੇਦ ਖੂਪ[1],
[1]ਉੱਤਮ।
ਤਾਰਤ ਹੈ ਭ੍ਰਮ ਕੂਪ ਗਜਾਨ ਦੈ ਨਿਸੇਸ ਤੈ[1]।
[1]ਗਿਆਨ ਦਾ ਚੰਦ੍ਰਮਾ ਦੇ ਕੇ।
ਸੋਈ ਸਹੀ ਆਰਯ ਅਚਾਰਯ[1] ਵਿਚਾਰਯ ਹੈ,
[1]ਸ੍ਰੇਸ਼ਟ ਗੁਰੂ।
ਭ੍ਰਮ ਭੇਦ ਖਾਰਯ ਹ੍ਵੈ[1] ਜਾਹਿਂ ਉਪਦੇਸ ਤੈ ॥੭੫॥
[1]ਦੂਰ ਹੋ ਜਾਣ।
ਸੰਸਕ੍ਰਿਤ ਮੂਲ, ਭਾਖਾ ਸ਼ਾਖਾ ਸਮ ਤੂਲ[1],
[1]ਸੰਸਕ੍ਰਿਤ (ਭਾਸ਼ਾ) ਦਰੱਖ਼ਤ ਦੇ ਮੁੱਢ {ਸਮ} ਵਾਂਗ ਹੈ ਤੇ {ਭਾਖਾ} ਪ੍ਰਾਂਤਕ ਬੋਲੀਆਂ ਟਾਹਣੀਆਂ ਦੇ {ਤੂਲ} ਤੁਲ (ਸਮਾਨ) ਹਨ।
ਐਪੈ ਫਲ ਫੂਲ ਛਾਯਾ ਪਾਇ ਸ਼ਾਖਾ ਤੈ ਜਹਾਨ ਹੈ।
ਪੁਨਾ ਬੇਦ ਬਾਨੀ ਜੈਸੇ ਈਸ਼ਰ ਬਖਾਨੀ ਮਾਨੀ,
ਤੈਸੇ ਹਰਿ ਬਪੁ ਗੁਰੁ ਗ੍ਰੰਥ ਪ੍ਰਮਾਨ ਹੈ[1]।
[1]ਤਿਵੇਂ ਹਰੀ ਦੇ ਸਰੂਪ (ਸਤਿਗੁਰਾਂ ਦੀ ਬਾਣੀ) ਸ੍ਰੀ ਗੁਰੂ ਗ੍ਰੰਥ ਸਾਹਿਬ ਪ੍ਰਮਾਣੀਕ ਹਨ।
ਈਸ ਕਹਯੋ ਬੇਦ[1] ਯਾ ਮੈ ਬੇਦ ਹੈ ਪ੍ਰਮਾਨ[2] ਜੈਸੇ,
[1]ਵੇਦ ਈਸ਼ਰ ਨੇ ਉਚਾਰੇ ਹਨ। [2]ਸਬੂਤ।
ਤੈਸੇ ਗੁਰੁ ਗ੍ਰੰਥ, ਗੁਰੈਂ ਈਸ਼ਰ ਬਖਾਨ ਹੈਂ।
ਯਾਹਿ ਭੇਦ ਹੂੰ ਤੇ, ਬਿਨਾ ਖੇਦ[1] ਗੁਰੁ ਬਾਨੀ ਬੇਦ[2],
[1]ਕਸ਼ਟ, ਦੁੱਖ। [2]ਗੁਰਬਾਣੀ ਹੀ ਵੇਦ ਹੈ।
ਬਲਿਕੈ[1] ਅਧਿਕ ਬੇਦ ਹੂੰ ਤੈ ਹਮ ਜਾਨ ਹੈਂ ॥੭੬॥
[1]ਸਗੋਂ।

ਬੇਦ ਮੈ ਬਖੇਰੇ[1] ਹੈਂ ਘਨੇਰੇ ਜਗਜਾਦਿ ਕੇਰੇ, [1]ਝਗੜੇ।
ਔਰ ਇਤੀਹਾਸ ਕ੍ਰਮ ਭ੍ਰਮ[1] ਭੇਦ ਭਾਰ ਹੈਂ। [1]ਤਰਤੀਬ ਦਾ ਭੁਲੇਖਾ।
ਸ੍ਰੀ ਗੁਰੂ ਗ੍ਰੰਥ ਮਾਂਹਿ ਏਕ ਭੀ ਬਖੇਰਾ ਨਾਹਿ,
ਕੈਵਲ ਮੁਕਤਿ ਪਥ[1] ਕੇਵਲ ਉਚਾਰ ਹੈ। [1]ਰਸਤਾ।
ਬੇਦ ਅਧਿਕਾਰ ਤੀਨ ਵਰਣ ਕੋ ਉਤਾਰੈਂ ਪਾਰ,
ਔਰ ਕੋਊ ਪਢੈ ਸੁਨੈ ਹੋਇ ਪਾਪੀ ਭਾਰ ਹੈ।
ਯਾਵਤ[1] ਹੈਂ ਨਰ ਨਾਰਿ ਦ੍ਵਿਜ[2] ਤੈ ਚੰਡਾਰ[3] ਤੱਕ, [1]ਜਿਤਨੇ। [2]ਬ੍ਰਹਮਣ। [3]ਚੰਡਾਲ।
ਗੁਰੂ ਗ੍ਰੰਥ ਜੀ ਤੈ ਹੋਤ ਸਬਿ ਕੋ ਉਧਾਰ ਹੈ ॥੨੭॥
ਅਘ ਓਘ[1] ਨਾਸੈਂ ਪੁੰਨ ਪੁੰਜ ਪ੍ਰਕਾਸੈਂ, [1]ਸਾਰੇ ਪਾਪ।
ਕਾਮ ਆਦਿਕ ਬਿਨਾਸੈਂ ਔ ਹੁਲਾਸੈਂ[1] ਦੈਵੀ ਗੁਨ ਹੈਂ। [1]ਵਧਦੇ ਫੁਲਦੇ ਹਨ।
ਹੋਇ ਮਨ ਨੀਮਾ ਧੀਮਾ[1] ਸੀਮਾ[2] ਪ੍ਰੇਮ ਭਗਤੀ ਕੀ, [1]ਨੀਵਾਂ ਤੇ ਧੀਰਜ ਵਾਲਾ। [2]ਹੱਦ।
ਸ਼ਕਤੀ ਸਰਬ ਜਸ ਜਗਤੀ ਪੈ ਪੁਨ ਹੈ[1]। [1]ਪੁਨਾ ਸਾਰੇ ਜਗਤ ਵਿੱਚ ਜੱਸ ਹੁੰਦਾ ਹੈ।
ਸਾਧੁ ਸੇਵ ਸੰਤ ਸੰਗਿ ਨਾਮ ਰੰਗ ਸੁੱਧ ਬੁਧਿ,
ਬ੍ਰਹਮ ਗਜਾਨ ਦਯਾ ਯੁਤ ਕੀਰਤਨ ਧੁਨ[1] ਹੈ। [1]ਅਵਾਜ਼।
ਚਹੈ ਚਾਰ ਫਲ ਜੋਊ ਜਗ ਤੈ ਉਧਾਰ ਜਨ,
ਨਿਤ ਪ੍ਰਤਿ ਗੁਰੂ ਗ੍ਰੰਥ ਜੀ ਕੋ ਪਢੈ ਸੁਨ ਹੈ ॥੨੮॥
ਸੋਲਾਂ ਸੌ ਇਕਾਹਟੇ ਮੈ ਗੁਰੁ ਗ੍ਰੰਥ ਕਰਿ ਤਜਾਰ,
ਜਿਲਦ ਬੰਧਾਂਵਨੇ ਲਾਹੌਰ ਮੈਂ ਪਠਾਯੋ ਹੈ।
ਭਾਈ ਬੰਨੋ ਜੀ ਕੇ ਹਾਥ ਤਾਂਹਿ ਐਸੀ ਕੀਨੀ ਬਾਤ,
ਦੂਸਰੋ ਗ੍ਰੰਥ ਸਾਥ ਤਜਾਰ ਕਰਿ ਲਜਾਯੋ ਹੈ।
ਪੇਖਿ ਗੁਰ ਕਹਜੋ ਬਿਨਾ ਆਗਜਾ ਤੇ ਲਿਖਵਾਯੋ,
ਖਾਰੀ ਬੀੜ* ਯਾ ਤੇ ਨਾਮ ਯਾਹਿ ਕੋ ਰਹਾਯੋ ਹੈ। *ਪੁਰਾਣੇ ਵਿਚਾਰਵਾਨਾਂ ਦਾ ਖ਼ਿਆਲ ਹੈ ਕਿ ਭਾਈ ਬੰਨੋ ਵੱਲੋਂ ਕੁਝ ਵਾਧੂ ਬਾਣੀ ਵਿੱਚ ਦਰਜ ਕਰਨ ਕਰਕੇ ਗੁਰਾਂ ਨੇ ਇਸ ਦਾ ਨਾਮ 'ਖਾਰੀ ਬੀੜ' ਕਿਹਾ ਸੀ।
ਐ ਪੈ ਪ੍ਰਮਾਨ ਧਰ[1] ਨਿਜ ਛਾਪ[2] ਦੀਨੀ ਕਰਿ, [1]ਪ੍ਰਵਾਨ ਕਰਕੇ। [2]ਮੁਹਰ।
ਦੀਨੋ ਬਰ[1] ਸਮ ਫਰ[2] ਦੁਹੂੰ ਤੈ ਅਲਾਯੋ ਹੈ ॥੨੯॥ [1]ਵਰ। [2]ਇੱਕੋ ਜੇਹਾ ਫਲ।
ਆਦਿ ਗੁਰੂ ਗ੍ਰੰਥ ਖਾਸ[1] ਕੀਨੋ ਪ੍ਰਕਾਸ਼ [1]ਆਪ।
ਹਰਿਮੰਦਰ ਮੈ, ਸਿਖ ਰਾਸ[1] ਭੇਟ ਭੇ ਚਢਾਵਤੇ। [1]ਸਾਰੇ।
ਪੇਖ ਕੈ ਬਖੀਲ[1] ਮਤਸਰ ਵਸ ਬਿਨਾ ਢੀਲ, [1]ਚੁਗਲਾਂ ਨੇ।
ਚੁਗਲੀ ਉਗਲੀ[1] ਪਤਿਸ਼ਾਹਿ ਪਾਸ ਜਾਵਤੇ[2]। [1]ਕਹੀ। [2]ਜਾ ਕੇ।
ਰਚੀ ਹੈ ਕਿਤਾਬ ਬਡ ਅਰਜਨ ਨੈ ਖਰਾਬ,
ਦੀਨ ਇਸਲਾਮ ਲੌ ਹੈ ਨਿੰਦੇ ਮਨ ਭਾਵਤੇ।
ਸੁਨ ਕਰਿ ਸ਼ਾਹਿ ਗੁਰੂ ਗ੍ਰੰਥ ਕੋ ਮੰਗਾਇ ਚਾਹਿ[1] [1]ਇੱਛਾ ਕਰ ਕੇ ਮੰਗਵਾਇਆ।
ਕਲਾਨੌਰ ਮਾਂਹਿ ਪੈ ਪਢਾਇ ਪੇਖਜੋ ਯਾਵਤੇ[1] ॥੩੦॥ [1]ਇਸ ਤਰ੍ਹਾਂ।
ਭਾਈ ਗੁਰਦਾਸ ਪਠਯੋ[1] ਬਾਬਾ ਬੁੱਢਾ ਪਾਸ ਖਢਜੋ[2], [1]ਪਾਠ ਕੀਤਾ। [2]ਖੜਾ ਰਿਹਾ।
ਤਹਾਂ ਹੀ ਸਬਦ ਏਹੁ ਨਿਕਸਿਓ ਸੁਹਾਵਨੋ।
ਖਾਕ ਨੂਰ ਕਰਦਮ ਆਲਮ ਏ ਦੁਨੀਆਇ[1]*, [1]ਆਪਣੇ ਪ੍ਰਕਾਸ਼ ਨਾਲ ਮਿੱਟੀ ਤੋਂ ਦੁਨੀਆਂ ਦੇ {ਆਲਮ} ਜੀਵ ਪੈਦਾ ਕੀਤੇ

ਹਨ। *ਤੁਕ ਦਾ ਸ਼ੁੱਧ ਪਾਠ ਐਉਂ ਹੈ- "ਖਾਕ ਨੂਰ ਕਰਦੰ ਆਲਮ ਦੁਨੀਆਇ ॥'

ਇਤਜਾਦਿ ਵਾਕਯ ਸੁਨਿ ਭਯੋ ਸ਼ਾਹਿ ਪਾਵਨੋ[1]।
[1]ਪਵਿੱਤ੍ਰ।
ਚੁਗਲ ਕੇ ਕਹੇ ਪੁਨ ਮੁਗਲ ਨੇ ਔਰ ਠੌਰ,
ਧਰ ਕਰਿ ਅੰਗੁਰੀ ਸੋ ਕੀਨ ਜੋ ਬਤਾਵਨੋ।
ਤਹਾਂ ਤੈ ਭੀ ਦੁਸ਼ਟਨ ਕੈ ਮੁਸ਼ਟ ਪੁਸ਼ਟ ਲਾਗੀ ਬਡ[1],
[1]ਤਕੜੀ ਵੱਡੀ ਮੁੱਕੀ ਵੱਜੀ।
ਸ਼ੱਕ੍ਰ ਮਲਾਮਤ ਕੀ ਮਿਲੀ ਮਲੁ ਖਾਵਨੋ[1] ॥੮੧॥
[1]ਫਿਟਕਾਰਾਂ ਰੂਪ ਮੈਲ ਦੀ ਸ਼ੱਕਰ ਖਾਣ ਨੂੰ ਮਿਲੀ।
ਕਾਰਣ[1] ਕਰੀਮ[2] ਕ੍ਰਿਪਾ ਕੀਜੀਏ ਰਹੀਮ[3]
[1]ਸ੍ਰਿਸ਼ਟੀ ਨੂੰ ਪੈਦਾ ਕਰਨ ਵਾਲੇ। [2]ਬਖ਼ਸ਼ਿੰਦ। [3]ਦਿਆਲੂ।
ਸੱਚਾ, ਖਾਲਕ ਖਲਕ[1] ਖੁਦ[2] ਖਸਮ ਅਪਾਰ ਹੈ।
[1]ਸ੍ਰਿਸ਼ਟੀ ਦਾ ਮਾਲਕ। [2]ਆਪ।
ਭਵ[1] ਦੁਖ ਨਾਸਕ ਸ਼ਬਦ ਏਹੁ ਤਬਿ ਆਯੋ,
[1]ਸੰਸਾਰ ਦੇ।
ਤੀਨ ਚਾਰ ਵਾਰ ਐਸੇ ਲਯੋ ਜੋ ਨਿਹਾਰ ਹੈ।
ਜਹਾਂ ਜਹਾਂ ਪਵੈ ਤਹਾਂ ਨਿਕਸੈ ਸਿਫਤ ਨਾਮੁ,
ਸਤ ਸੰਗਿ ਈਸ਼੍ਵਰ ਗੁਰੂ ਕਾ ਜਸ ਭਾਰ ਹੈ।
ਸੁਨਿ ਪੇਖਿ ਸ਼ਾਹਿ ਭਯੋ ਮੋਦ ਮਨ ਮਾਹਿ,
ਗੁਰੂ ਕਾਮਲ[1] ਫਕੀਰ ਲਖੇ ਆਰਫ[2] ਵਿਚਾਰ ਹੈ ॥੮੨॥
[1]ਪੂਰਨ। [2]ਆਤਮ ਗਿਆਨੀ।
ਏਕ ਸੌ ਅਸ਼ਰਫੀ[1] ਖਿਲਤ[2] ਗੁਰੂ ਜੀ ਕੋ ਦੈ ਕੈ,
[1]ਮੁਹਰਾਂ। [2]ਸਿਰੋਪਾਉ, ਪੁਸ਼ਾਕਾ।
ਚੁਗਲੋਂ ਕੋ ਲਾਨ੍ਹਤ ਦੈ ਰੁਖਸਤ ਕੀਨ ਹੈ।
ਬਾਦ ਏਕ ਮਾਹਿ ਕੇ[1] ਉਛਾਹਿ ਕੇ ਸਹਿਤ ਸ਼ਾਹਿ,
[1]ਇਕ ਮਹੀਨੇ ਦੇ ਪਿੱਛੋਂ।
ਆਯੋ ਗੁਰੁ ਢਿਗ ਜਾਤੋ ਦੇਹਲੀ ਕੌ ਚੀਨ ਹੈ।
ਦਰਸ ਪਰਸ ਕਰਿ[1] ਸਰਜ ਹਰਸ[2] ਹੋਇ,
[1](ਚਰਨ) ਛੁਹ ਕੇ। [2]ਬਹੁਤ ਅਨੰਦ।
ਗੁਰੂ ਤੈ ਸ਼ਬਦ ਸੁਨਿ ਭਯੋ ਮੋਦ ਪੀਨ ਹੈ।
ਦੈ ਕੈ ਬਹੁ ਨਜ਼ਰ ਨਿਆਜ਼[1] ਖੁਸ਼ੀ ਗੁਰੁ ਤੇ ਲੈ,
[1]ਭੇਟਾ ਪੂਜਾ। (ਅ) ਸੁੱਖਣਾ ਦੀ ਭੇਟਾ।
ਦੱਖਨ ਕਾ ਦੇਸ ਜਾਇ ਫਤੇ ਏਸ ਕੀਨ ਹੈ ॥੮੩॥
ਸੋਲਾਂ ਸਤ ਬਾਹਟੇ ਮੈ[1] ਅਕਬਰ ਖਾਯੋ ਮੌਤ[2],
[1]ਸੰਮਤ ੧੬੬੨ ਬਿ: ਵਿੱਚ। [2]ਮੌਤ ਨੇ ਖਾ ਲਿਆ।
ਭਯੋ ਜਹਾਂਗੀਰ ਸ਼ਾਹਿ ਬਿਨਾ ਧੀਰ ਜ੍ਵਾਨ ਹੈ।
ਸ਼ਾਹਿਜ਼ਾਦਾ ਖੁਸਰੋ ਅੰਮੀਰ[1] ਜਹਾਂਗੀਰ ਸੰਗ,
[1](ਜਹਾਂਗੀਰ ਦਾ ਪੁੱਤਰ) ਸ਼ਹਿਜ਼ਾਦਾ ਅਮੀਰ ਖੁਸਰੋ।
ਬਿਗਰ ਤਗੀਰ ਹੋਇ[1] ਥਿਰਯੋ ਇਹਾਂ ਆਨ ਹੈ।
[1]ਦੁਖੀ ਹੋ ਕੇ।
ਗੁਰੂ ਤੈ ਅਰਧ ਲਾਖ ਮਾਂਗਯੋ ਖਰਚ ਤਾਂਹਿ,
ਗੁਰੂ ਨੈ ਵਿਚਾਰਯੋ ਉਭੈ ਰੀਤਿ ਨੁਕਸਾਨ ਹੈ।
ਦੈਹੈਂ ਸ਼ਾਹਿ ਬੁਰਾ ਮਾਨੈ ਨਾਹਿ ਦੈਹੈਂ ਦੰਗਾ ਠਾਨੈ,
ਕਰਿ ਹੈ ਖਰਾਬੀ ਏਹੁ ਅਬਿ ਹੀ ਨਿਦਾਨ ਹੈ[1] ॥੮੪॥
[1]ਬੱਚਾ ਹੈ (ਅ) ਅਣਜਾਣ ਹੈ।
ਨੇੜ ਹੈ ਖੁਦਾਇ ਕੈ ਘਸੁੰਨ ਏਹੁ ਨਜਾਇ ਗੁਨਿ[1],
[1]ਕਹਾਵਤ ਵਿਚਾਰ ਕੇ।
ਦੈ ਕਰਿ ਹਜ਼ਾਰ ਪਾਂਚ ਤਾਂ ਕੋ ਗੁਰ ਟਾਲਯੋ।
ਜਬੈ ਵਹਿ ਕਾਬਲ ਤੈ ਪਕਰਾਇ ਮੰਗਵਾਇ,
ਸ਼ਾਹਿ ਨੇ ਲਾਹੌਰ ਵੀਚ ਮਰਵਾਇ ਡਾਲਯੋ।
ਤਬਿ ਹੀ ਬਖੀਲ[1] ਬਿਨਾ ਢੀਲ ਲੈ ਅਪੀਲ[2] ਦੌਰੇ,
[1]ਚੁਗ਼ਲ। [2]ਅਰਜ਼ੀ।

ਦ੍ਵੈਸ਼ ਕੀ ਦਲੀਲ ਜੀਲ[1] ਛੇਰੀ ਐਸ ਚਾਲਜੋ[2]। — [1]ਚਲਾਕ (ਲੋਕਾਂ) ਨੇ। {ਸੰ: ਜੀਰ- ਜੀਲ- ਚਲਾਕ}। [2]ਐਸੀ ਚਾਲ ਨਾਲ ਛੇੜੀ।

ਸੁਲਹੀ ਸੁਲੱਬੀ ਖਾਨ ਹੂੰ ਕੇ ਵਾਰਸਾਨ ਤੈ[1], — [1]ਹੱਕੀਆਂ ਤੋਂ।

ਕਰਾਈ ਫਰਜਾਦ ਮੇਹਰਵਾਨ ਚੰਦੂ ਕਾਲਜੋ[1] ॥੯੫॥ — [1](ਮਨ ਦੇ) ਕਾਲਿਆਂ ਨੇ।

ਐਸੇ ਛੇੜ ਛਾੜ ਕਰਿ ਚੰਦੂ ਸ਼ਾਹੀ ਮੌਕਾ ਫਰਿ[1], — [1]ਫੜ ਕੇ ਭਾਵ ਪਾ ਕੇ।

ਦੁਗਲੀ ਕੇ[1] ਚੁਗਲੀ ਉਗਲੀ ਜਾਇ ਸ਼ਾਹਿ ਪੈ। — [1]ਵਿਭਚਾਰਨ ਦੇ ਪੁੱਤਰ ਨੇ।

ਗੁਰੂ ਅਰਜਨ ਦੈ ਰਜਤਪਨ[1] ਆਧ ਲਾਖ, — [1]ਰੁਪਏ।

ਖੁਸਰੋ ਕੋ ਕਹ੍ਯੋ ਥਾ ਬਨੈਗੋ ਤੁਹੀਂ ਸ਼ਾਹਿ ਪੈ।
ਪੁਨਾ ਆਪ ਬਖਜਾਤ ਸਾਚੋ ਸ਼ਾਹਿ ਹੈ ਕਹਾਤ,

ਚੋਰ ਧਾੜਵੀ ਰਖਾਤ ਮਰਵਾਤ ਨਿਤ ਰਾਹਿ ਪੈ[1]। — [1]ਨਿਤ ਡਾਕੇ ਮਰਵਾਉਂਦਾ ਹੈ।

ਸੁਨਿ ਕੈ ਸਕੋਪ ਸ਼ਾਹਿ ਗੁਰੂ ਕੌ ਲਾਹੌਰ ਮਾਂਹਿ,
ਬੋਲਿ ਬੂਝ੍ਯੋ ਹਾਲ ਚਾਹਿ ਭਯੋ ਕਿਛ ਨਾਹਿ ਪੈ ॥੯੬॥

ਦੋਹਰਾ:

ਤਬਿ ਗੁਰੁ ਚੰਦੂ ਦੁਸ਼ਟ ਕੈ,
ਦੈ ਬੁਰਜਾਈ ਸੀਸ।
ਸੋਲਾਂ ਸੈ ਤ੍ਰੇਹਟ ਵਿਖੇ

ਤਨ ਤਜਿ ਭਏ ਇਕੀਸ[1] ॥੯੭॥ — [1]ਇਕ ਈਸ਼ਰ ਦਾ ਰੂਪ ਭਾਵ ਜੋਤੀ ਜੋਤ ਸਮਾ ਗਏ।

ਇਤਿ ਸ੍ਰੀ ਗੁਰੁ ਪੰਥ ਪ੍ਰਕਾਸ਼ ਗ੍ਰੰਥੇ ਪੂਰਬਾਰਧੇ ਗਜਾਨ ਸਿੰਘ ਵਿਰਚਿਤੇ 'ਪੰਚਮ ਗੁਰੂ ਕਾ ਪ੍ਰਸੰਗ ਬਰਨਨੰ' ਨਾਮ ਉਨੀਸਮੋ ਬਿਸ੍ਰਾਮ ॥੧੯॥

## ੨੦. {ਪ੍ਰਿਥੀ ਚੰਦ ਅਤੇ ਚੰਦੂ ਦਾ ਵਿਰੋਧ, ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਦਾ ਜੋਤੀ ਜੋਤ ਸਮਾਵਣਾ}

ਸ੍ਵੈਯਾ:

ਦੁੰਦ ਨਿਕੰਦ ਮੁਕੰਦ ਅਮੰਦ,
ਅਨੰਦ ਸੁਛੰਦ ਬੁਲੰਦ ਦਨਿੰਦੂ[1]।

[1]ਦੁੱਖਾਂ ਨੂੰ ਕੱਟਣ ਵਾਲੇ ਮੁਕਤੀ ਦਾਤੇ ਸ੍ਰੇਸ਼ਟ ਅਨੰਦ ਸਰੂਪ, ਸੁਤੰਤਰ ਤੇ ਬਹੁਤ ਵੱਡੇ ਸੂਰਜ ਹਨ।

ਹਿੰਦੁਨ ਜਿੰਦੁ ਰਖਿੰਦ ਧ੍ਰਮਿੰਦ,
ਕਇੰਦ ਤੁਰਕਿੰਦ ਬ੍ਰਿੰਦ ਬੁਲਿੰਦੂ[1]।

[1]ਹਿੰਦੂਆਂ ਦੀ ਜਿੰਦ ਤੇ ਧਰਮ ਦੀ ਰੱਖਿਆ ਕੀਤੀ ਅਤੇ ਸਾਰੇ ਤੁਰਕਾਂ ਤੋਂ ਉੱਚੇ ਕਰ ਦਿੱਤੇ।

ਪੰਥ ਮ੍ਰਿਗਿੰਦ ਰਚਿੰਦ ਅਨਿੰਦ,
ਮਨਿੰਦ ਸੁਰਿੰਦ ਗੁਬਿੰਦ ਮ੍ਰਿਗਿੰਦੂ[1]।

[1]ਸ੍ਰੀ ਗੁਰੂ ਗੋਬਿੰਦ ਸਿੰਘ ਨੇ (ਦੇਵਤਿਆਂ ਦੇ ਰਾਜੇ) ਇੰਦ੍ਰ ਵਰਗੇ ਉਸਤਤ ਯੋਗ ਭਾਵ ਬਹਾਦਰ ਸਿੰਘਾਂ ਦਾ ਪੰਥ ਰਚਿਆ।

ਚਿੰਦ ਦਨਿੰਦ ਸੁਖਿੰਦ ਕਵਿੰਦ,
ਸੁ ਪਾਦਰੁਬਿੰਦ ਭਵਿੰਦ ਮਲਿੰਦੂ[1] ॥੧॥

[1]ਸੂਰਜ ਵਾਂਗ (ਰੌਸ਼ਨ) ਚਿਤਵਨੀ ਤੇ ਸੁਖਾਂ ਦੇ ਦਾਤੇ ਅਤੇ ਕਵੀਆਂ ਦੇ ਬਾਦਸ਼ਾਹ (ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ) ਸ੍ਰੇਸ਼ਟ ਚਰਨ ਕੰਵਲਾਂ ਦਾ (ਮੇਰਾ ਮਨ) ਭੌਰਾ ਹੋ ਰਿਹਾ ਹੈ।

ਦੋਹਰਾ:

ਬੂਝਜੋ ਸ੍ਰੋਤਾ ਜਨ ਪੁਨਾ,
ਕਹੋ ਕਵੀ ! ਬਿਸਤਾਰ।
ਚੰਦੂ ਪ੍ਰਿਥੀ ਚੰਦ ਨੈ,
ਕਰਜੋ ਬੈਰ ਕਜੋਂ ਭਾਰ[1] ॥੨॥

[1]ਬਹੁਤਾ।

ਸੁਨੋ ਸ੍ਰੋਤਾ ਸੁਮੱਤਿ ਜਨ !
ਬੀਜ ਬੈਰ[1] ਦਿਹੁ ਗਾਇ[2]।
ਪੋਥੀ ਰਵਿ ਪ੍ਰਕਾਸ਼[1] ਮੈਂ,
ਹੈ ਬਿਸਤਾਰ ਮਹਾਂਇ ॥੩॥

[1]ਵੈਰ ਦਾ ਕਾਰਨ। [2]ਕਹਿ ਦੇਂਦਾ ਹਾਂ।

[1]ਸੂਰਜ ਪ੍ਰਕਾਸ਼।

ਚੌਪਈ:

ਜਬਿ ਗੁਰੁ ਅਰਜਨ ਗਾਦੀ ਬੈਸੇ।
ਕੀਨੇ ਬੈਰ ਪ੍ਰਿਥੀ ਚੰਦ ਐਸੇ।
ਬਹੁਧਾ[1] ਰਖੇ ਕਲੇਸ਼ ਅਸੇਸੂ[2]।
ਧਨ ਤਿਸ ਕੇ ਢਿਗ ਹੁਤੋ ਬਿਸੇਸੂ ॥੪॥

[1]ਅਨੇਕ ਤਰ੍ਹਾਂ ਦੇ। [2]ਬਹੁਤੇ।

ਦੈ ਦੈ ਬਹੁ ਬਿੱਤ ਤਾਂਹਿ ਮਸੰਦੈਂ।
ਸਿੱਖਨ ਕੋ ਅਪਨੀ ਦਿਸ ਫੰਧੈ।
ਸੋ ਬਾਬੇ ਬੁੱਢੇ ਗੁਰਦਾਸੈਂ।
ਸਾਲ੍ਹੋ ਆਦਿ ਸਿਖਨ ਮਿਲਿ ਖਾਸੈਂ[1] ॥੫॥

[1]ਮੁਖੀ ਸਿੱਖਾਂ ਨੇ।

ਪ੍ਰਿਥੀ ਚੰਦ ਕੇ ਕਾਬੂ ਮਾਂਹੀ।
ਆਵਨ ਦਏ ਸਿੱਖ ਗੁਰ ਨਾਂਹੀ।
ਫੌਜਦਾਰ ਸੁਲਹੀ ਖਾਂ ਤਬੈ।
ਏਸ ਦੇਸ ਕਾ ਥਾ ਤਬਿ ਫਬੈ ॥੬॥

ਦੈ ਰਿਸ਼ਵਤ ਪ੍ਰਿਥੀ ਸਸਿ ਤਾਂ ਕੋ।
ਮੱਦਦਗਾਰ ਕੀਓ ਨਿਜ ਬਾਂਕੋ[1]। [1]ਚੰਗਾ।
ਅਕਬਰ ਬਾਦਸ਼ਾਹਿ ਢਿਗ ਅਰਜੀ।
ਦਈ ਪ੍ਰਿਥੀਏ ਸਹਿ[1] ਤਿਹ ਮਰਜੀ ॥੭॥ [1]ਨਾਲ।
ਪਰ ਪਤਸ਼ਾਹਿ ਹੁਕਮ ਯਹਿ ਦਯੋ।
ਵਾਲਦ[1] ਜਿਹ ਗਾਦੀ ਦੈ ਗਯੋ। [1]ਪਿਤਾ।
ਸੋ ਬਦਲਾਵਨ ਬਦ ਇਨਸਾਫੀ।
ਹਮ ਤੈ ਹੋਤ ਨਰਾਖਹੁ ਮਾਫੀ ॥੮॥
ਹਾਰ ਪ੍ਰਿਥੀਆ ਘਰ ਮੈ ਆਯੋ।
ਸੁਲਹੀ ਜੋਰ ਬਥੇਰਾ ਲਾਯੋ।
ਹੁਤੋ ਵਜ਼ੀਰ ਖਾਨ ਲਾਹੌਰੀ।
ਖਾਦਮ[1] ਗੁਰ ਕਾ ਸਾਦਿਕ ਗੌਰੀ[2] ॥੯॥ [1]ਸੇਵਕ। [2]ਵੱਡਾ ਸ਼ਰਧਾਵਾਨ।
ਤਿਨ ਸੁਲਹੀ ਖਾਂ ਕੋ ਸਮਝਾਯੋ।
ਬੈਸ ਬਖੇਰਾ ਐਸ ਮਿਟਾਯੋ।
ਤੀਸਰ ਗੁਰ ਕੋ ਜੋ ਪਤਸ਼ਾਹਿ।
ਦੈ ਗਯੋ ਥਾ ਸੰਨਦ ਲਿਖਿ ਚਾਹਿ ॥੧੦॥
ਦ੍ਵਾਦਸ ਪਿੰਡਨ ਕੀ ਪਹਿਚਾਨੋ।
ਕਰਜੋ ਨ ਥਾ ਗੁਰੁ ਏਕ ਪ੍ਰਮਾਨੋ[1]। [1]ਪ੍ਰਵਾਣ, ਅੰਗੀਕਾਰ।
ਥੀ ਬੀਬੀ ਭਾਨੀ ਢਿਗ ਸਾਈ[1]। [1]ਉਹ।
ਸੰਨਦ ਪ੍ਰਿਥੀ ਸਸਹਿ ਦਿਲਾਈ ॥੧੧॥
ਜਿਸ ਅਨੁਸਾਰ ਤੀਸ ਹਜਾਰਾ।
ਮਿਲੀ ਜਿਮੀ ਪ੍ਰਿਥੀਏ ਕੋ ਸਾਰਾ[1]। [1]ਸਾਰੀ (ਅ) ਚੰਗੀ।
ਹੇਹਰ* ਗ੍ਰਾਮ ਕਲੇਰ ਅਬਾਦੀ[1]। [1]ਹੇਹਰ ਤੇ ਕਲੇਰ (ਦੋ) ਪਿੰਡਾਂ ਦੀ ਆਬਾਦ (ਵਾਹੀ ਯੋਗ) ਜ਼ਮੀਨ। *ਹੇਹਰ ਪਿੰਡ, ਤਸੀਲ ਤੇ ਜ਼ਿਲ੍ਹਾ ਲਾਹੌਰ ਵਿੱਚ ਕੋਟ ਲਖਪਤ ਰੇਲਵੇ ਸਟੇਸ਼ਨ ਤੋਂ ਅਗਨ ਕੋਣ ੮ ਮੀਲ ਹੈ।
ਪੰਦ੍ਰਾਂ ਸਹਸ ਬਿਘੇ ਤਾਦਾਦੀ[1] ॥੧੨॥ [1]ਗਿਣਤੀ ਵਿੱਚ।
ਸਤਲੁਜ ਪਾਰ ਮਾਲਵੇ ਮਾਂਹੀ।
ਗੈਰ ਅਵਾਦ ਇਤਨ ਹੀ ਆਹੀ।
ਪ੍ਰਿਥੀਏ ਕਉ ਸੁਲਹੀ ਦੇਵਾਈ।
ਹੇਹਰੈ ਬਸਯੋ ਪ੍ਰਿਥੀ ਸਸਿ ਜਾਈ ॥੧੩॥
ਅੰਮ੍ਰਿਤ ਸਰ ਸਮ ਤਾਲ ਲਗਾਵਨ।
ਲਗਯੋ ਜਬੈ ਤਹਿਂ ਮੇਲਾ ਲਾਵਨ।
ਯਹਿ ਸੁਨਿ ਪੁਨ ਗੁਰ ਬੈਨ ਉਚਾਰਾ।
ਜਲ ਨਹਿ ਰਹਿ ਤਹਿਂ ਤਾਲ ਮਝਾਰਾ ॥੧੪॥
ਸੁਨਿ ਪ੍ਰਿਥੀਏ ਬਹੁ ਜਤਨ ਕਰਾਏ।
ਤੌ ਭੀ ਜਲ ਨਹਿ ਤਹਿਂ ਰਹਵਾਏ।
ਜੋ ਅਬਿ ਲੌ ਭੀ ਸੁਸਕ ਰਹਾਵਤ[1]। [1]ਸੁੱਕਾ ਰਹਿੰਦਾ ਹੈ।

ਗੁਰੂ ਬਚਨ ਕੋ ਸਹੀ ਦਿਖਾਵਤ ॥ ੧੫ ॥

ਦੋਹਰਾ:

ਪ੍ਰਿਥੀ ਸਸਿ ਬੇਸਬਰ ਨੈ,
ਤੌ ਭੀ ਸਬਰ ਨ ਕੀਨ।
ਆਮਦਨੀ ਪ੍ਰਭਤਾ ਘਨੀ[1],
[1]ਬਹੁਤੀ ਵਡਿਆਈ।
ਗੁਰ ਕੀ ਪਿਖਿ ਹ੍ਵੈ ਖੀਨ[1] ॥ ੧੬ ॥
[1]ਦੁਖੀ, ਵਿਆਕੁਲ।

ਕਬਿੱਤ:

ਗੁਰੂ ਚੱਕ ਕੇਰ ਮਲਕੀਯਤ ਕੇ ਲੇਨ ਹੇਤ,
ਹਾਕਮ ਲਾਹੌਰ ਢਿਗ ਨਾਲਿਸ਼[1] ਗੁਜ਼ਾਰੀਆ[2]।
[1]ਫ਼ਰਿਆਦ। [2]ਕੀਤੀ।
ਫੌਜਦਾਰ ਖਾਨ ਸੁਲਹੀ ਕੀ ਫੁਰਮਾਇਸ਼ ਸੈਂ[1],
[1]ਸਿਫਾਰਸ਼ ਨਾਲ।
ਡਿਗਰੀ[1] ਕਰਾਇ ਕਰਿ ਲੈਨ ਚਾਹੀ ਸਾਰੀਆ।
[1]ਅਦਾਲਤ ਦਾ ਉਹ ਫ਼ੈਸਲਾ ਜਿਸ ਦੁਆਰਾ ਇਕ ਧੜੇ ਨੂੰ ਕੋਈ ਅਧਿਕਾਰ ਪ੍ਰਾਪਤ ਹੋਵੇ।

ਹੇਰ ਕੈ ਹਮੇਸ਼ ਕਾ ਕਲੇਸ਼ ਗੁਰੂ ਬਿਨਾ ਦੇਰ,
ਛੋਰ ਗੁਰ ਚੱਕ[1] ਜਾ ਬਡਾਲੀ[2] ਬਾਸ ਧਾਰੀਆ।
[1]ਅੰਮ੍ਰਿਤਸਰ। [2]ਅੰਮ੍ਰਿਤਸਰ ਤੋਂ ਛੇ ਸੱਤ ਮੀਲ ਦੂਰ ਇਕ ਪਿੰਡ।
ਤਹਾਂ ਹੀ ਗੁਰੂ ਕੇ ਘਰ ਸ਼ਾਹਜ਼ਾਦਾ ਭਯੋ ਵਰ[1],
[1]ਸ੍ਰੇਸ਼ਟ।
ਹਰਿ ਗੁਬਿੰਦ ਹਰਿ ਅਵਤਾਰ ਬਲਕਾਰੀਆ[1] ॥ ੧੭ ॥
[1]ਬਲਵਾਨ।
ਤਾਂ ਪਰ ਭੀ ਬਿਨਾ ਬਾਰ[1] ਕੀਨੇ ਬਹੁ ਪੀਨੇ ਵਾਰ[2],
[1]ਬਿਨਾਂ ਦੇਰੀ ਤੋਂ। [2](ਮਾਰਨ ਲਈ) ਤਕੜੇ ਵਾਰ ਕੀਤੇ।
ਮਤਸਰ ਧਾਰ[1] ਪ੍ਰਿਥੀ ਚੰਦ ਨਿਰਧਾਰ[2] ਹੈ।
[1]ਈਰਖਾ ਕਰਕੇ। [2]ਨਿਸਚਾ ਕਰਕੇ।
ਦਾਈ ਸਿਖਰਾਈ ਲਾਇ ਜ਼ਹਰ ਥਨਾਂ ਕੋ ਆਈ,
ਪੂਤਨਾ[1] ਜਯੋਂ ਪਾਈ ਤਿਨ ਮ੍ਰਿਤ ਉਦਾਰ[2] ਹੈ।
[1]ਪੂਤਨਾ, ਬਲ ਦੀ ਪੁੱਤਰੀ, ਵਕਾਸੁਰ ਤੇ ਅਘਾਸੁਰ ਦੀ ਭੈਣ ਜੋ ਕੰਸ ਦੀ ਪ੍ਰੇਰੀ ਹੋਈ ਦਾਈ ਬਣ ਕੇ ਨੰਦ ਦੇ ਘਰ ਥਣਾਂ ਨੂੰ ਜ਼ਹਿਰ ਲਾ ਕੇ ਦੁੱਧ ਪਿਲਾਣ ਦੇ ਬਹਾਨੇ ਕ੍ਰਿਸ਼ਨ ਨੂੰ ਮਾਰਨ ਗਈ ਸੀ। [2]ਚੰਗੀ ਮੌਤ।

ਫੇਰ ਰੂਪੇ ਡੋਗਰ ਖਿਲਾਵੇ ਤੈ ਦਿਲਾਈ ਵਿਸ[1],
[1]ਜ਼ਹਿਰ।
ਔਰ ਏਕ ਦ੍ਵਜ ਤੈ[1] ਕਰਾਈ ਏਹੁ ਕਾਰ ਹੈ।
[1]ਬ੍ਰਹਮਣ ਤੋਂ (ਇਸ ਦਾ ਨਾਮ ਤੁਲਸੀ ਦਾਸ ਸੀ)।
ਇਤਯਾਦਿ ਬੁਰਿਆਈ ਪ੍ਰਿਥੀ ਸਸਿ ਜੋ ਕਮਾਈ,
ਲਿਖੀ ਭਾਈ[1] ਸੂਰਜ ਪ੍ਰਕਾਸ਼ ਮਾਂਹਿ ਸਾਰ[2] ਹੈ ॥ ੧੮ ॥
[1]ਭਾਈ ਸੰਤੋਖ ਸਿੰਘ ਜੀ ਨੇ। [2]ਸਾਰੀ।
ਤਾਂਹੀ ਸਮੇਂ ਚੰਦੂ ਸ਼ਾਹੀ ਥਾ ਦਿਵਾਨ[1] ਬਾਦਸ਼ਾਹੀ,
[1]ਨਾਜ਼ਿਮ, ਸੂਬੇ ਦਾ ਮਾਲ ਮੰਤ੍ਰੀ।
ਤਾਂਹਿ ਘਰ ਸੁਤਾ ਆਹੀ[1] ਹੇਤ ਤਾਂ ਸਗਾਈ[2] ਹੈ।
[1]ਪੁੱਤਰੀ ਸੀ। [2]ਉਸ ਦੀ ਮੰਗਣੀ ਵਾਸਤੇ।
ਨਾਈ ਦ੍ਵਜ ਕਰਗੇ ਪਸਿੰਦ ਹਰਿ ਗੋਬਿੰਦ ਜੀ ਕੋ,
ਤਾਂ ਪਰ ਦਿਵਾਨ ਸ ਗੁਮਾਨ ਯੌਂ ਅਲਾਈ ਹੈ।
ਖੱਤ੍ਰੀ ਪੁਜਾਰੀ ਵਹਿ ਮਾਰੀ ਜਾਤਿ ਮੋਰੀ ਸਮ[1],
[1](ਉਨ੍ਹਾਂ ਦੀ) ਮੋਰੀ ਵਾਂਗ ਮਾੜੀ ਜ਼ਾਤ ਹੈ।
ਈਂਟ ਏ ਚੁਵਾਰੇ ਕੀ ਕੁਲੀਨ ਮੇਰੀ ਜਾਈ[1] ਹੈ।
[1]ਪੁੱਤਰੀ।
ਐ ਪੈ ਏਕ ਬਾਤ ਨੀਕ ਹੈ ਬਖਜਾਤ ਮੇਰੀ ਸੁਤਾ,
ਪੀਰ[1] ਘਰ ਜੈ ਹੈ ਔਸ ਦੈ ਹੈ ਜਗ ਮਾਈ ਹੈ ॥ ੧੯ ॥
[1]ਗੁਰੂ।
ਸੁਨਿ ਕੈ ਗਰਬ ਭਰੀ ਬਾਨੀ ਏਹੁ ਨਾਹਿ ਜਰੀ[1],
[1]ਨ ਸਹਾਰੀ।
ਸਿੱਖਨ ਖਬਰ ਖਰੀ[1] ਗੁਰੁ ਪੈ ਪੁਚਾ ਦਈ।
[1]ਅਸਲ, ਠੀਕ।
ਇਸੀ ਹੇਤੁ ਗੁਰੂ ਚਾਹਿ[1] ਨਾਤਾ ਮੋੜ ਦੀਨੋ ਤਾਂਹਿ,
[1]ਇਸੇ ਕਾਰਨ ਕਰ ਕੇ ਗੁਰਾਂ ਨੇ {ਚਾਹਿ} ਸੋਚ ਕੇ।

ਸੁਨਿ ਕੈ ਦੀਵਾਨ ਬੈਰਿ ਬੁਧੀ ਠਾਂਨ ਹੈ ਲਈ।
ਜਦਜਪਿ ਹੱਤਕ ਨਿਜ ਅਧਿਕ ਦਿਵਾਨ ਮਾਨ,
ਰਹ੍ਯੋ ਬਲ ਠਾਨ ਪਰ ਪੇਸ਼ ਕੁਛ ਨਾ ਗਈ।
ਪ੍ਰਿਥੀ ਸਸਿ ਸਾਰ[1] ਪਾਇ ਮਿਲ੍ਯੋ ਤਬਿ ਤਾਂਹਿ ਜਾਇ, — [1]ਖਬਰ।
ਜੈਸੇ ਕੋ ਤੈਸਾ ਮਿਲਾਇ ਬਾਤ ਜਬਿ ਏ ਭਈ ॥੨੦॥
ਔਰ ਦੋ ਪਠਾਨ ਹੁਤੇ ਸੁਲਹੀ ਸੁਲੱਬੀ ਖਾਨ,
ਚੌਕਰੀ ਚੰਡਾਲ ਠਾਨ[1] ਤੁਹਮਤੇਂ[2] ਲਗਾਇ ਹੈਂ। — [1]ਚੰਡਾਲ ਚੌਂਕੜੀ (ਇਕੱਠੀ) ਕਰਕੇ। [2]ਦੋਸ਼।
ਸ਼ਾਹਿ ਤੈ ਹੁਕਮ ਲੀਨ ਹਨੂਮਾਨ ਵਾਰੋ[1] ਚੀਨ[2], — [1]ਹਨੂਮਾਨ ਵਾਲਾ ਹੁਕਮ ਭਾਵ ਛੇਤੀ ਪਹੁੰਚਣ ਵਾਲਾ। [2]ਜਾਣੋ।
ਦੋ ਸੈ ਅਸਵਾਰ ਦੀਨ ਸੁਲਬੀ ਸੰਗਾਇ ਹੈਂ।
ਗੁਰੁ ਅਰਜਨ ਪਰ ਆਯੋ ਅਰਿ ਜੋਸ਼ ਧਰਿ,
ਪ੍ਰਿਥੀ ਸਸਿ ਸੰਗ ਤਰ ਕੋਪ[1] ਕੋ ਬਢਾਇ ਹੈਂ। — [1]ਬਹੁਤਾ ਕ੍ਰੋਧ।
ਐ ਪੈ ਪ੍ਰਹਿਲਾਦ ਸਮ ਰੱਛਕ ਜੈਂ[1] ਆਦਿ ਬ੍ਰਹਮ, — [1]ਜਿਨ੍ਹਾਂ ਦੇ।
ਤਾਂਹਿ ਕਾਂਹਿ ਗਮ ਭ੍ਰਮ ਦੋਖੋ ਕਿਆ ਬਨਾਇ ਹੈਂ ॥੨੧॥
ਉਤਰੇ ਬਜਾਸ ਜਬਿ ਪੁਗੀ ਨਾਂਹਿ[1] ਆਸ ਤਾਂਹਿ, — [1]ਪੂਰੀ ਨ ਹੋਈ।
ਸੱਯਦ ਹਸਨ ਅਲੀ ਕੋਪ ਧਰਿ ਆਯੋ ਹੈ।
ਸੁਲਹੀ ਕੇ ਪਦਰ ਪੈ[1] ਰਹ੍ਯੋ ਹੁਤੋ ਨੌਕਰ ਸੋ, — [1]ਪਿਤਾ ਕੋਲ।
ਮਾਂਗੀ ਤਨਖਾਹਿ ਤਾਂਹਿ, ਸਖਤ ਅਲਾਯੋ ਹੈ[1]। — [1](ਸੁਲਬੀ ਨੇ) ਕਰੜੇ (ਬਚਨ) ਕਹੇ।
ਸੱਯਦ ਨੈ ਗਾਰਿ ਸੁਨਿ ਖੈਂਚ ਤਰਵਾਰ ਮਾਰਿ,
ਸੁਲਬੀ ਕਾ ਕਾਟਿ ਸਿਰ ਧਰ ਪੈ ਗਿਰਾਯੋ ਹੈ।
ਸੰਗੀ ਹਟ ਗਏ ਪਾਛੇ ਗੁਰੂ ਈਸ ਰਾਖੇ ਆਛੇ,
ਦੁਸ਼ਟਨ ਉਪਾਇ ਭੂਤ ਆਰਗ ਜਥੋਂ ਬਿਲਾਇ ਹੈਂ[1] ॥੨੨॥ — [1]ਦੁਸ਼ਟਾਂ ਦੇ ਜਤਨ ਭੂਤਾਂ ਦੀ ਅੱਗ ਵਾਂਗ ਛਪ ਗਏ।
ਏਹੁ ਸੁਨਿ ਚੰਦੂ ਮੰਦੂ ਪ੍ਰਿਥੀ ਸਸਿ ਫਰਿ ਫੰਧੂ[1], — [1]ਮਾੜੇ ਚੰਦੂ ਨੇ ਪ੍ਰਿਥੀ ਚੰਦ ਨੂੰ ਵੀ ਫੜ ਕੇ (ਨਾਲ) ਫਸਾ ਲਿਆ।
ਸ਼ਾਹਿ ਪੈ ਸੁਨਾਯੋ ਗੁਰੂ ਸੁਲਬੀ ਕਟਾ ਦਯੋ।
ਰਾਖਤ ਹੈ ਚੋਰ ਪਾਸ ਧਾੜਵੀ ਅਪਾਰ ਖਾਸ,
ਐਸੀ ਐਸੀ ਕਹਿ ਦਿਲ ਸ਼ਾਹਿ ਕਾ ਫਟਾ ਦਯੋ।
ਸੁਲਹੀ ਖਾਂ ਫੌਜਦਾਰ ਚੰਦੂ ਮੰਦੂ ਖਾਰ ਧਾਰਿ[1], — [1]ਈਰਖਾ ਕਰਕੇ।
ਪਾਂਚ ਸੌ ਸ੍ਵਾਰ ਸੰਗ ਗੁਰੂ ਪੈ ਚਢਾ ਦਯੋ।
ਹੇਹਰ ਗਰਾਮ ਆਇ ਗਿਨੇ ਬਹੁ ਦਾਇ ਘਾਇ
ਇਨਿ ਠਟੀ[1] ਔਰ ਹਰਿ ਔਰ ਹੀ ਠਟਾ ਦਯੋ[2] ॥੨੩॥ — [1]ਧਾਰੀ, ਸਕੀਮ ਸੋਚੀ। [2]ਕਰ ਦਿੱਤੀ।
ਪਾਇ ਏਹੁ ਸਾਰ[1] ਗੁਰੂ ਕਰਤਾਰ ਪਾਸ ਖਾਸ[2], — [1]ਖ਼ਬਰ। [2]ਆਪ।
ਕਰੀ ਅਰਦਾਸ ਦਾਸ ਰੱਖਕ ਸੁਨੀਜੀਏ।
ਮਾਰ ਜਥੋਂ ਜਲਾਦ[1] ਅਹਿਲਾਦ ਸਹਿ[2] ਆਦਿ ਪ੍ਰਭ, — [1]ਹਰਨਾਖਸ਼। [2]ਅਨੰਦ ਨਾਲ।
ਪ੍ਰਹਿਲਾਦ ਰਾਖਯੋ ਪੈ ਸਧਨਾ ਗੁਨੀਜੀਏ[1]। — [1]ਵਿਚਾਰੋ।
ਬਾਰਨ ਕੀ ਬਾਰ ਜਿਮ ਬਾਰ ਨ ਲਗਾਈ[1], — [1]ਜਿਵੇਂ ਹਾਥੀ ਦੀ (ਰੱਖਿਆ ਕਰਨ) ਵਾਰੀ ਦੇਰ ਨਹੀਂ ਲਾਈ ਸੀ।
ਔ ਬਢਾਈ ਰਾਸਿ ਚੀਰ ਪੀਰ ਦ੍ਰੋਪਤੀ ਹਨੀਜੀਏ[1]। — [1]ਅਤੇ ਬਹੁਤੇ ਬਸਤ੍ਰ ਵਧਾ ਕੇ ਦ੍ਰੋਪਤੀ ਦੀ ਪੀੜਾ ਨਾਸ ਕੀਤੀ।

ਅੰਮਰੀਕ ਆਦਿ ਕੀ ਤਦਾਦ[1] ਕੌਨ ਸਾਕੈ ਕਹਿ,
ਮਰਯਾਦ ਸਾਧੁ ਪਾਲ[1] ਤੂੰਹੈਂ ਹੀ ਸੁਨੀਜੀਏ ॥੨੪॥
ਗੁਰੂ ਕਾ ਵੀਚਾਰ ਕਰਤਾਰ ਮਨਜ਼ੂਰ ਕੀਨ,
ਉਤ ਦਿਸ ਪਾਪੀ ਪਾਪ ਚਿਤਵਤ ਪ੍ਰੇਰਯੋ।
ਚਢਯੋ ਜੌ ਸ਼ਿਕਾਰ ਖਾਨ ਸੁਲਹੀ ਪ੍ਰਮੋਦ ਮਾਨ,
ਪੇਖਬੇ ਕੇ ਹੇਤ ਆਵੇ ਦਿਸ[1] ਅਸ੍ਵ ਫੇਰਯੋ।
ਉਡਯੋ ਜਨਾਵਰ ਉਝਕ ਕਰਿ[1] ਘੋੜਾ ਤਾਂਹਿ,
ਰੁਕਯੋ ਨ ਕਾਂਹਿ ਵਾਂਹਿ ਆਵੇ ਮਧ ਗੇਰਯੋ।
ਜਰਯੋ ਸਮੇਤ ਅਸ੍ਵ ਮਰਯੋ ਸੁ ਕਾਫਰ ਹ੍ਵੈ
ਪਰਯੋ ਨਰਕ ਭਰਯੋ ਕੀਓ ਨਿਜ ਹੇਰਯੋ[1] ॥੨੫॥

ਛਪਯ:
ਨਿਰਵੈਰਨ ਸੋਂ ਵੈਰ ਕਰਤ,
ਨਾਹੱਕ[1] ਜਨ ਜੋਈ।
ਸੁਲਹੀ ਜਯੋਂ ਝਰ ਪਰਤ,
ਮਰਤ ਅਵਗਤਿ[1] ਗਹਿ ਸੋਈ।
ਸੰਤ ਸਹਾਈ ਸਦਾ ਈਸ,
ਜਸ ਬੇਦ ਬਖਾਨਤ।
ਨਿਜ ਦਾਸਨ ਹਿਤ ਆਪ ਹਰੀ,
ਅਵਤਾਰ ਸੁ ਠਾਨਤ।
ਯਹਿ ਕੌਤਕ ਅਜ਼ਮਤ ਪੇਖ ਕੈ,
ਪ੍ਰਿਥੀ ਚੰਦ ਬਿਸਮੈ ਰਹਯੋ।
ਉਤ ਚੰਦੂ ਮੱਲ ਦਿਵਾਨ ਸੁਨਿ,
ਦੁਸ਼ਟ ਪੁਸ਼ਟ[1] ਮਨਿ ਦੁਖ ਲਹਯੋ ॥੨੬॥
ਕਈ ਮਾਸ ਕੇ ਬਾਦ
ਬਾਦਸ਼ਾਹ ਅਯੋ ਲਹੌਰੈਂ।
ਪ੍ਰਿਥੀ ਚੰਦ ਜਬ ਚਲਯੋ,
ਮਿਲਨ ਚੰਦੂ ਕੋ ਗੌਰੈਂ[1]।
ਕੁਦਰਤਿ ਈਸ਼ਰ ਪਾਇ,
ਸੂਲ ਉਠਿ ਮਰਯੋ ਸੁ ਮਗ ਮਹਿਂ।
ਮਿਹਰਵਾਨ ਸੁਤ ਤਾਂਹਿ,
ਗਯੋ ਪੁਨ ਚਲਿ ਚੰਦੂ ਪਹਿ।
ਮਿਲਿ ਮਤਾ ਦੁਹੂੰ ਕਰਿ ਸ਼ਾਹਿ ਪੈ,
ਚੁਗਲੀ ਉਗਲੀ[1] ਜਾਇ ਅਸ।
ਯਹ ਕਰੇ ਖੂੰਨ ਅਰਜਨ ਗੁਰੂ,
ਸੁਲੱਬੀ ਸੁਲਹੀ ਪ੍ਰਿਥੀ ਸਸਿ ॥੨੭॥
ਅਰਧ ਲਾਖ ਰੁਪੱਯਾ ਦੱਯਾ,

[1]ਗਿਣਤੀ।
[1](ਧਰਮ ਦੀ) ਮਰਯਾਦਾ ਤੇ ਸਾਧੂਆਂ ਦੀ ਪਾਲਣਾ ਕਰਨ ਵਾਲਾ।
[1]ਭੱਠੇ ਦੀ ਤਰਫ਼।
[1]ਤ੍ਰੁੱਬਕ ਕੇ।
[1]ਆਪਣੇ ਕੀਤੇ (ਮਾੜੇ ਕਰਮਾਂ ਦਾ ਫਲ) ਪਾਉਂਦਾ ਵੇਖਿਆ।
[1]ਬਿਨਾਂ ਕਾਰਨ ਦੇ।
[1]ਬੇਗਤਿ, ਜਿਸ ਦੀ ਮੁਕਤੀ ਨਾ ਹੋਵੇ।
[1]ਵੱਡੇ ਦੁਸ਼ਟ ਨੇ।
[1](ਕਿਸੇ ਸਾਜ਼ਸ਼ ਦੇ) ਖ਼ਿਆਲ ਨਾਲ।
[1]ਕਹੀ।

ਬਾਕੀ ਬਹੁ ਮੱਦਤ।
ਖੁਸਰੋ ਸ਼ਾਹੀ ਸ਼ਤ੍ਰੂ ਤਈਂ,
ਦੀਨੋ ਕਰਿ ਸ਼ਿੱਦਤ[1]। — [1]ਬਹੁਤੇ ਕਰਕੇ।
ਪੁਨ ਤਾਂ ਕੋ ਥਾ ਕਹਜੋ,
ਸ਼ਾਹਿ ਤੂੰ ਹੀ ਬਨ ਜੈਹੈਂ।
ਚੋਰ ਧਾੜਵੀ ਰਾਖ,
ਬਹੁਤ ਡਾਕੈ ਮਰਵੈ ਹੈਂ।
ਵਹਿ ਜਮਾਂ ਖਜਾਨਾ ਰਖਤ ਬਹੁ,
ਸਚਾ ਸ਼ਹਿ ਕਹਿਲਾਤ ਪੁਨ।
ਕਛ ਕਰੁਗ[1] ਫਸਾਦ ਉਮੈਦ ਹੈ, — [1]ਕਰੇਗਾ।
ਜਨ ਲਾਖੋਂ ਭਏ ਮੁਰੀਦ ਗੁਨ ॥੨੮॥
ਇਤਜਾਦਕ ਬਹੁ ਬਾਤ,
ਕੂਰ[1] ਉਨ ਕੂਰਨ ਗਾਈ[2]। — [1]ਝੂਠ। [2]ਝੂਠਿਆਂ ਨੇ ਕਹੀ।
ਇਸੀ ਕਦਰ[1] ਇਕ ਵਾਰ, — [1]ਇਸੇ ਤਰ੍ਹਾਂ।
ਨਵੀਸਨ ਤੇ[1] ਭਿ ਲਿਖਾਈ। — [1]ਮੁਨਸ਼ੀਆਂ ਤੋਂ।
ਯੌਂ ਬਹੁ ਲੂਤੀ[1] ਲਾਇ, — [1]ਚੁਆਤੀ ਭਾਵ ਚੁਗਲੀ।
ਸ਼ਾਹ ਕਾ ਮਨ ਭ੍ਰਮਾਯੋ।
ਤੂਰਨ[1] ਪੂਰਨ ਗੁਰੂ ਤਈਂ, — [1]ਛੇਤੀ।
ਲਵ ਪੁਰ[1] ਮੰਗਵਾਯੋ। — [1]ਲਾਹੌਰ।
ਪੁਨ ਮੁਲਾਕਾਤ ਪਤਿਸ਼ਾਹਿ ਸੋਂ,
ਖਾਂ ਵਜੀਰ ਦ੍ਵਾਰੇ[1] ਭਈ। — [1]ਰਾਹੀਂ।
ਪਿਖਿ ਨੂਰ ਜਹੂਰ ਦਿਦਾਰ ਗੁਰੁ[1], — [1]ਗੁਰਾਂ ਦੇ ਦਰਸ਼ਨਾਂ ਦੇ ਪ੍ਰਕਾਸ਼ ਦੀ ਚਮਕ ਦੇਖ ਕੇ।
ਬਾਦਸ਼ਾਹਿ ਕੀ ਸ਼ੱਕ ਗਈ ॥੨੯॥
ਦੋਹਰਾ:
ਸ਼ਾਹਿ ਕਹਜੋ ਜੋ ਆਪ ਨੇ,
ਕੀਨੀ ਨਈ ਕਿਤਾਬ।
ਹਿੰਦੂ ਤੁਰਕ ਦੁਹਿ ਮੈਂ ਬਡੋ,
ਰਾਖਜੋ ਕਾਹਿ ਸਵਾਬ[1] ॥੩੦॥ — [1]ਕਿਸ (ਕਰਮ ਦਾ) ਪੁੰਨ।
ਯਹਿ ਸੁਨਿ ਸਤਿਗੁਰ ਸ਼ਬਦ ਪੁਨ,
ਉਚਾਰਜੋ ਤਾਂਹਿ ਜਵਾਬ।
ਸੁਨੋ ਸ੍ਰੋਤਾ ਸ਼ਬਦ ਵਹਿ,
ਕਾਟਕ[1] ਸਿਖਨ ਅਜਾਬ[2] ॥੩੧॥ — [1]ਕੱਟਣ ਵਾਲਾ। [2]ਸਿਖਾਂ ਦੇ ਦੁੱਖ।
ਸ੍ਰੀ ਮੁਖ ਵਾਕਜ
ਰਾਮਕਲੀ ਮਹਲਾ ੫ ॥
ਕੋਈ ਬੋਲੈ ਰਾਮ ਰਾਮ ਕੋਈ ਖੁਦਾਇ ॥
ਕੋਈ ਸੇਵੈ ਗੁਸਈਆ ਕੋਈ ਅਲਾਹਿ ॥੧॥
ਕਾਰਣ ਕਰਣ[1] ਕਰੀਮ[2] ॥ — [1](ਸੰਸਾਰ ਦੇ) ਕਾਰਨਾਂ ਨੂੰ ਕਰਨ ਵਾਲੇ। [2]ਬਖ਼ਸ਼ਸ਼ ਕਰਨ ਵਾਲਾ।

| | |
|---|---|
| ਕਿਰਪਾ ਧਾਰਿ ਰਹੀਮ[1] ॥੧॥ ਰਹਾਉ ॥ | [1]ਰਹਿਮ ਕਰਨ ਵਾਲਾ, ਕ੍ਰਿਪਾਲੂ। |
| ਕੋਈ ਨਾਵੈ ਤੀਰਥਿ ਕੋਈ ਹਜ[1] ਜਾਇ। | [1]ਮੱਕੇ ਦੀ ਯਾਤ੍ਰਾ। |
| ਕੋਈ ਕਰੈ ਪੂਜਾ ਕੋਈ ਸਿਰੁ ਨਿਵਾਇ[1] ॥੨॥ | [1]ਨਿਮਾਜ਼ ਪੜ੍ਹਦਾ ਹੈ। |
| ਕੋਈ ਪੜੈ ਬੇਦ ਕੋਈ ਕਤੇਬ ॥ | |
| ਕੋਈ ਓਢੈ[1] ਨੀਲ ਕੋਈ ਸੁਪੇਦ[2] ॥੩॥ | [1]ਪਹਿਨਦਾ ਹੈ। [2]ਚਿੱਟੇ (ਬਸਤ੍ਰ)। |
| ਕੋਈ ਕਹੈ ਤੁਰਕੁ ਕੋਈ ਕਹੈ ਹਿੰਦੂ ॥ | |
| ਕੋਈ ਬਾਛੈ ਭਿਸਤੁ ਕੋਈ ਸੁਰਗਿੰਦੂ[1] ॥੪॥ | [1]ਬੈਕੁੰਠ। |
| ਕਹੁ ਨਾਨਕ ਜਿਨਿ ਹੁਕਮ ਪਛਾਤਾ ॥ | |
| ਪ੍ਰਭ ਸਾਹਿਬ ਕਾ ਤਿਨ ਭੇਦੁ ਜਾਤਾ ॥੫॥੯॥ | |
| (ਪੰਨਾ ੮੮੫) | |
| ਚੌਪਈ: | |
| ਬਾਦ ਪੱਖ[1] ਜੇ ਜਰਾ ਨ ਠਾਨੈ। | [1]ਪੱਖ-ਪਾਤ। |
| ਰਾਮ ਖੁਦਾਇ ਏਕ ਕਰਿ ਮਾਨੈ। | |
| ਸਬਿ ਦੁਨੀਆ ਮੈਂ ਨੂਰ ਇਲਾਹੀ। | |
| ਪਿਖਿ ਭਜ ਹੈਂ ਤਜ ਹੈਂ ਗੁਮਰਾਹੀ[1] ॥੩੨॥ | [1]ਭੁੱਲ। |
| ਤਜਿ ਬਦ ਅਮਲ ਨੇਕ ਮਗ ਸਜੈ। | |
| ਵਾਹਦ ਏਕ[1] ਖੁਦਾ ਕੋ ਭਜੈ। | [1]ਇੱਕੋ ਇਕ। |
| ਸੰਗਤ ਕਰੈ ਆਰਫਨ ਕੇਰੀ[1]। | [1]ਆਤਮ ਗਿਆਨੀਆਂ ਦੀ। |
| ਕਰੈ ਬੰਦਗੀ ਤਜਿ ਮੈਂ ਮੇਰੀ ॥੩੩॥ | |
| ਹਿੰਦੂ ਤੁਰਕ ਹੋਇ ਕਿ ਨ ਕੋਈ। | |
| ਪੈ ਹੈ ਭਿਸ਼ਤ ਪਰਮ ਗਤਿ ਸੋਈ। | |
| ਇਤਜਾਦਿਕ ਗੁਰ ਕੇ ਸੁਨਿ ਬੈਨਾ। | |
| ਸ਼ਾਹਿ ਭਯੋ ਖੁਸ਼ ਪਾਈ ਚੈਨਾ ॥੩੪॥ | |
| ਬੋਲ ਚਾਲ ਲਜਾਕਤ[1] ਪਹਿਰਾਵਾ। | [1]ਯੋਗਤਾ। |
| ਪੇਖਿ ਸ਼ਾਹਿ ਕੇ ਮਨ ਦਿਢ[1] ਆਵਾ। | [1]ਨਿਸਚਾ। |
| ਯਹਿ ਨਹਿ ਹਿਰਸ[1] ਰਖਤ ਦੁਨਿਆਵੀ। | [1]ਇੱਛਾ। |
| ਪੀਰ ਫਕੀਰ ਨਫਸ ਪਰ[1] ਹਾਵੀ[2] ॥੩੫॥ | [1]ਮਨ ਉੱਤੇ। [2]ਕਾਬੂ ਪਾਇਆ ਹੋਇਆ ਹੈ। |
| ਕੁਛ ਵਜ਼ੀਰ ਖਾਂ ਢਿਗ ਤੈ ਮਹਿਮਾ। | |
| ਕਰੀ ਤੁ ਮਿਟਯੋ ਸ਼ਾਹਿ ਕਾ ਵਹਿਮਾ। | |
| ਖਿਲਤ[1] ਮੋਲ ਬਡ ਕਾ ਕੁਛ ਨਕਦੀ। | [1]ਸਿਰੋਪਾਓ, ਪੁਸ਼ਾਕਾ। |
| ਕਰੀ ਨਜ਼ਰ[1] ਗੁਰ ਕੀ ਸ਼ਾਹਿ ਅਗਦੀ[2] ॥੩੬॥ | [1]ਭੇਟਾ। [2]ਬਾਦਸ਼ਾਹ ਨੇ ਅੱਗੋਂ (ਆਪਣੇ ਵੱਲੋਂ)। |
| ਯਹਿ ਪਿਖਿ ਚੰਦੂ ਦੁਸ਼ਟ ਰਿਸਾਯੋ। | |
| ਅਵਸਰ[1] ਪਾਇ ਸ਼ਾਹਿ ਢਿਗ ਜਾਯੋ[2]। | [1]ਸਮਾਂ। [2]ਜਾ ਕੇ। |
| ਕਹਯੋ ਯਾਂਹਿ ਢਿਗ ਬਹੁਤ ਖਜ਼ਾਨਾ। | |
| ਹੈ ਕਹਿਲਾਵਤ ਸ਼ਾਹਿ ਸਚਾਨਾ[1] ॥੩੭॥ | [1]ਸੱਚਾ ਪਾਤਸ਼ਾਹ। |
| ਸ਼ਾਹੀ ਦੁਸ਼ਮਨ ਖੁਸਰੋ ਤਾਂਈ। | |
| ਅਰਧ ਲਾਖ ਦਿਯ ਰਜਤਪਣਾਈ[1]। | [1]ਰੁਪਏ। |
| ਕਰਯੋ ਵਾਇਦਾ[1] ਤਖਤ ਦਿਲੈ ਹੈਂ। | [1]ਇਕਰਾਰ। |

ਸ਼ਿੱਦਤ ਕਰਿ[1] ਮੱਦਤ ਦਈ ਐ ਹੈਂ[2] ॥ ੩੮ ॥ — [1]ਬਹੁਤ ਕਰਕੇ। [2]ਇਸ ਤਰ੍ਹਾਂ (ਅ) ਇਨ੍ਹਾਂ ਨੇ।

ਦੋਹਰਾ:

ਯਾ ਬਿਧਿ ਦੁਸ਼ਟ ਸਿਖਾਇ ਸ਼ਹਿ,
ਹੁਕਮ ਦਿਲਾਯੋ ਯਾਹਿ।
ਸ਼ਾਹੀ ਦੁਸ਼ਮਨ ਕੋ ਦਈ,
ਮੱਦਦ ਜੋ ਗੁਰੁ ਚਾਹਿ ॥ ੩੯ ॥
ਕੈ ਦੋ ਲਾਖ ਚੱਟੀ[1] ਦਿਵੈਂ, — [1]ਦੰਡ, ਜੁਰਮਾਨਾ।
ਨਹੀ ਤਾਂ ਕੈਦ ਰਹਾਂਹਿ।
ਯਹਿ ਕਹਿ ਸ਼ਾਹਿ ਸ ਵਜ਼ੀਰ ਖਾਂ,
ਲਯੋ ਪਸ਼ਾਵਰ ਰਾਹਿ ॥ ੪੦ ॥
ਕੋਤਵਾਲ ਨੈ ਗੁਰੂ ਕੌਂ,
ਕੀਨੋ ਤਬੈ ਅਸੀਰ[1]। — [1]ਕੈਦੀ।
ਸੁਨਿ ਸਿੱਖਨ ਮਿਲ ਕੈ ਚਹਜੌ,
ਦੈਨੀ ਜਰੇ ਕਸੀਰ[1] ॥ ੪੧ ॥ — [1]ਬਹੁਤਾ ਧਨ।
ਪੈ ਚੰਦੂ ਮੰਦੂ ਤਬੈ,
ਸਮਾਂ ਪੇਖਿ ਝਟ ਜਾਇ।
ਹ੍ਵੈ ਜ਼ਾਮਨ ਖੁਦ ਗੁਰੂ ਕੌਂ,
ਕੈਦ ਕਰਯੋ ਘਰ ਲਯਾਇ ॥ ੪੨ ॥
ਪੈੜਾ ਪੈਰਾਣਾ ਜੇਠਾ,
ਲੰਙਾ[1] ਬਿਧੀਆ, ਜੈਦ। — [1]ਲੰਙਾਹਾ।
ਸਿੱਖ ਜੁ ਥੇ ਯਹਿ ਗੁਰੂ ਸੰਗਿ,
ਔਰ ਠੌਰ ਕਿਯੇ ਕੈਦ ॥ ੪੩ ॥
ਨਿਜ ਪੁੱਤ੍ਰੀ ਕਾ ਸਾਕ ਪੁਨ,
ਚੰਦੂ ਹਿਤ ਮਨਵਾਨ।
ਤਸਦੀਏ[1] ਦੀਏ ਘਨੇ, — [1]ਤਸੀਹੇ, ਕਸ਼ਟ।
ਗੁਰ ਕੋ ਦੁਸ਼ਟ ਸ਼ਿਤਾਂਨ ॥ ੪੪ ॥

ਚੌਪਈ:

ਪ੍ਰਿਥਮ ਦੇਗ ਕੇ ਬੀਚ ਬੈਠਾਏ।
ਨੀਚੇ ਲਕਰੀ ਭਾਰ ਜਲਾਏ।
ਗੁਰੁ ਕੋ ਭਯੋ ਜਾਨ ਤਸਦੀਆ।
ਸਹਿ ਨਹਿ ਸਕਯੋ ਪਿਰਾਣਾ ਜੀਆ ॥ ੪੫ ॥
ਅਰਜ ਗੁਰੂ ਢਿਗ ਦੌਰ ਸੁ ਕਰੀ।
ਹੇ ਗੁਰੁ ਦਿਹੁ ਇਸ਼ਾਰਤ ਜਰੀ[1]। — [1]ਥੋੜਾ ਜਿਹਾ ਇਸ਼ਾਰਾ।
ਦਿੱਲੀ ਲਵ ਪੁਰ ਕੋ ਗਹਿ ਕਰ ਮੈਂ[1]। — [1]ਹੱਥ 'ਚ ਫੜ ਕੇ।
ਮੇਂਢਨ ਜਯੋਂ ਭਿੜਾਇ ਦਿਹੁਂ ਹਰ ਮੈਂ[1] ॥ ੪੬ ॥ — [1]ਛੱਤ੍ਰਿਆਂ ਵਾਂਗ ਭਿੜਾ ਕੇ ਮਾਰ ਦਿਆਂਗਾ।
ਕਹੋ ਤ ਤੁਰਕਨ ਮੂਲ ਉਪਾਰੋਂ[1]। — [1]ਜੜ੍ਹਾਂ ਪੁੱਟ ਦਿਆਂ।
ਯਾ ਚੰਦੂ ਕੋ ਸਹਿ ਕੁਲ ਗਾਰੋਂ[1]। — [1]ਸਣੇ ਕੁਲ ਗਾਲ੍ਹ ਦਿਆਂ।

| | |
|---|---|
| ਗੁਰੂ ਕਹਯੋ ਜਹਿਂ ਤੈ ਤੈਂ ਪਾਈ। | |
| ਸ਼ਕਤਿ ਤਹਾਂ ਕਿਯਾ ਨਹੀ ਇਤਾਈ[1] ॥੪੭॥ | [1]ਇਤਨੀ ਕੁ। |
| ਜਰਨਾ ਕਰ ਨਾਂਹਿ ਤ ਖਿਚ ਲੈ ਹੈਂ। | |
| ਛੂਛਾ[1] ਰਹਿ ਫਿਰ ਅਤਿ ਦੁਖ ਪੈ ਹੈਂ। | [1]ਖਾਲੀ। |
| ਹਮ ਯਹਿ ਭਾਵੀ[1] ਮਾਨ ਅਕਾਲ। | [1]ਹੋਣੀ, ਭਾਣਾ। |
| ਦੁਸ਼ਟ ਮੂੰਡ[1] ਦੈ ਦੋਸ਼ ਕਰਾਲ[2] ॥੪੮॥ | [1]ਸਿਰ। [2]ਭਿਆਨਕ। |
| ਤਨ ਤਜ ਹੈਂ ਤੁਮ ਤੂਸ਼ਨਿ[1] ਰਹੋ। | [1]ਚੁੱਪ। |
| ਹਰਖ ਸੋਗ ਕੁਛ ਹਮੈਂ ਨ ਕਹੋ। | |
| ਹਮ ਨੇ ਇਮ ਹੀ ਕਾਰਨ ਕਰਨਾ। | |
| ਤੁਮ ਨਹਿ ਜਾਨੋ ਮੋਹਿ ਅਚਰਨਾ[1] ॥੪੯॥ | [1]ਕਰਤੱਬ, ਕੌਤਕ। |
| ਪੁਨ ਤਨ ਯਹਿ ਹੈ ਕੂਰ ਅਨਾਤਮ[1]। | [1]ਝੂਠਾ ਤੇ ਜੜ੍ਹ ਹੈ। |
| ਹਮ ਸਤਿ ਚਿਤ ਆਨੰਦ ਪ੍ਰਮਾਤਮ। | |
| ਦੇਹ ਸਬੰਧ ਜਰਾ ਮੁਹਿ ਨਾਹੀ। | |
| ਦੁਖ ਸੁਖ ਫਲ ਕਾਰਨ ਤਨ ਪਾਹੀ ॥੫੦॥ | |
| ਆਤਮ ਇਸ ਤੇ ਨਿਆਰੋ ਰਹੈ। | |
| ਜੈਸ ਸਦਨ ਮੈ[1] ਜਨ ਕੋ ਅਹੈ। | [1]ਘਰ ਵਿੱਚ। |
| ਆਤਮ ਕਾਟਯੋ ਕਟੈ ਨ ਮਰੈ। | |
| ਉਡੈ ਨ ਗਰੈ[1] ਨ ਅਗਨੀ ਜਰੈ ॥੫੧॥ | [1]ਗਲਦਾ ਨਹੀਂ। |
| ਦੁਸ਼ਟ ਕਸ਼ਟ ਯਹਿ ਤਨ ਕੋ ਦੈ ਹੈਂ। | |
| ਹਮ ਸਾਖੀ[1] ਨਜਾਰੋ ਦਰਸੈ ਹੈਂ। | [1]ਗਵਾਹ ਰੂਪ ਬਣ ਕੇ। |
| ਗਜਾਨੀ ਅਗਜਾਨੀ ਕਾ ਭੇਦ। | |
| ਇਤਨਾ ਹੀ ਹੈ ਕਹਿਂ ਸੰਤ ਬੇਦ ॥੫੨॥ | |
| ਅਗਜਾਨੀ ਮਾਨਤ ਤਨ ਮੈਂ ਹੂੰ। | |
| ਗਜਾਨੀ ਜਾਨਤ ਮੈਂ ਤਨ ਨੈਹੂੰ। | |
| ਤੁਮ ਭੀ ਯਹੀ ਗਜਾਨ ਉਰਿ ਧਰਿ ਕੇ। | |
| ਪਿਖੋ ਮੌਨ ਰਹਿ ਕੌਤਕ ਹਰਿ ਕੇ ॥੫੩॥ | |
| ਦੇਗ ਵੀਚ ਤੈ ਗੁਰੂ ਨਿਕਾਰੇ। | |
| ਚੰਦੂ ਪੁਨਾ ਕੁਵਾਕ ਉਚਾਰੇ। | |
| ਕੂਕਰ ਮੁਝੇ ਜੁ ਤੁਮ ਥਾ ਕਹਾ। | |
| ਤਾਂ ਕਾ ਫਲ ਯਹਿ ਤੁਮ ਨੇ ਲਹਾ ॥੫੪॥ | |
| ਅਬਿ ਭੀ ਨਾਤਾ[1] ਮੇਰਾ ਮਾਨੋ। | [1]ਸਾਕ। |
| ਨਾ ਤਰ[1] ਦੈਹੌਂ ਕਸ਼ਟ ਮਹਾਨੋ। | [1]ਨਹੀਂ ਤਾਂ। |
| ਗੁਰੂ ਕਹਯੋ ਦੰਤੀ ਕੇ ਦਾਂਤਾ[1]। | [1]ਹਾਥੀ ਦੇ ਦੰਦ। |
| ਕੇਲੇ ਫਲ, ਤਿਯ[1], ਤੇਲ[2], ਬਖਜਾਤਾ ॥੫੫॥ | [1]ਇਸਤ੍ਰੀ (ਦਾ ਹਠ)। [2]ਤਿਲ ਆਦਿ ਦੇ (ਬੀਜਾਂ ਵਿੱਚੋਂ) ਤੇਲ ਇਕ ਵਾਰ ਹੀ ਨਿਕਲਦਾ ਹੈ। |
| ਸਿੰਘ ਸਪਰਸ[1] ਸਜਨ ਕੀ ਬਾਨੀ[2]। | [1]ਸ਼ੇਰ ਦਾ (ਸ਼ੇਰਨੀ ਨਾਲ) ਸਬੰਧ। [2]ਸ੍ਰੇਸ਼ਟ ਪੁਰਸ਼ਾਂ ਦੇ ਬਚਨ। |

| | |
|---|---|
| ਏਕ ਬਾਰ ਹ੍ਵੈਂ ਕਹਿਤ ਜਹਾਨੀ[1]। | [1]ਦੁਨੀਆਂ। |
| ਸੁਨਿ ਰਿਸ ਠਾਨ ਦੁਸ਼ਟ ਘਰ ਗਯੋ। | |
| ਗੁਰੁ ਕੋ ਕਾਰਾ ਗ੍ਰਹ[1] ਮੈਂ ਦਯੋ ॥੫੬॥ | [1]ਜਿਹਲ, ਬੰਦੀਖਾਨਾ। |
| ਹੁਤੀ ਸਨੁੱਖਾ[1] ਤਾਂਹਿ ਘਰ ਏਕ। | [1]ਨੂੰਹ। |
| ਗੁਰੁਸਿਖ ਕੀ ਬੇਟੀ ਅਤਿ ਨੇਕ। | |
| ਸੁਨਿ ਹਵਾਲ ਵਹਿ ਲਗੀ ਬਿਸੂਰਨ[1]। | [1]ਝੂਰਨ। |
| ਅਰਧ ਨਿਸਾ[1] ਉਠਿ ਖੁਫੀਆ[2] ਤੂਰਨ[3] ॥੫੭॥ | [1]ਅੱਧੀਰਾਤ। [2]ਗੁਪਤ। [3]ਛੇਤੀ। |
| ਮੇਵਾ ਮਿਸ਼ਰੀ ਦੂਧ ਮਿਠਾਈ। | |
| ਲੈ ਕਰਿ ਗੁਰਹਿਂ ਛਕਾਵਨ ਆਈ। | |
| ਰੋਕੀ ਪਹਿਰੇਦਾਰ ਸਿਪਾਹੀ। | |
| ਜ਼ੇਵਰ ਰਿਸ਼ਵਤ[1] ਦੀਨੋ ਤਾਂਹੀ ॥੫੮॥ | [1]ਗਹਿਣਿਆਂ ਦੀ ਵੱਢੀ। |
| ਤਮਾਂ ਤੇਲ ਦੈ ਨਰਮ ਚਰਮ ਕਰਿ[1]। | [1]ਲਾਲਚ ਰੂਪ ਤੇਲ ਦੇ ਕੇ ਚਮੜੇ (ਵਾਂਗ) ਨਰਮ ਕਰਕੇ। |
| ਸਾਦਿਕ[1] ਪਰੀ ਜਾਇ ਗੁਰ ਪਗ ਪਰ। | [1]ਸਿਦਕ ਵਾਲੀ। |
| ਕਹਤ ਭਈ ਹੇ ਗੁਰੁ ! ਜਗ ਨਾਥਾ। | |
| ਮੁਝ ਆਜਜ਼[1] ਕੇ ਨਹਿ ਕੁਛ ਹਾਥਾ ॥੫੯॥ | [1]ਗਰੀਬਣੀ। |
| ਤੁਮਰੇ ਸਿਖ ਕੀ ਮੈਂ ਹੂੰ ਬੇਟੀ। | |
| ਅਈ ਦੁਸ਼ਟ ਘਰ ਸੁਨਿ ਧਰ ਲੇਟੀ[1]। | [1](ਤੁਹਾਡਾ ਹਾਲ) ਸੁਣ ਕੇ ਵਿਆਕੁਲ ਹੋ ਗਈ। |
| ਦੁਸ਼ਟ ਸਸੁਰ[1] ਮਮ ਬੁਰਾ ਕਮਾਵੈ। | [1]ਸਹੁਰਾ (ਚੰਦੂ)। |
| ਅਪਨੀ ਜਰ[1] ਕਰ ਅਪਨ ਉਠਾਵੈ[2] ॥੬੦॥ | [1]ਜੜ੍ਹ। [2]ਆਪਣੇ ਹੱਥੀਂ ਪੁੱਟਦਾ ਹੈ। |
| ਦਿਹੁ ਬਰ ਇਹੁ, ਹ੍ਵੈ ਮ੍ਰਿਤੁ ਮੇਰੀ। | |
| ਇਸ ਪਾਪੀ ਕੀ ਬੂਡੈ ਬੇਰੀ[1]। | [1]ਬੇੜੀ ਡੁੱਬ ਜਾਵੇ। |
| ਖਾਨ ਪਾਨ ਕੁਛ ਆਪ ਨ ਕੀਨਾ। | |
| ਗੁਜ਼ਰੇ ਆਠ ਪਹਰ ਦੁਖ ਪੀਨਾ[1] ॥੬੧॥ | [1]ਭਾਰੇ ਦੁੱਖਾਂ ਵਿੱਚ। |
| ਗੁਰੂ ਕਹਜੋ ਹਮ ਇਸ ਕੇ ਘਰ ਕਾ। | |
| ਖਾਂਨ ਪਾਨ ਨਹਿ ਕਰੈਂ ਵਿਚਰਕਾ[1]। | [1]ਇਹ ਵੀਚਾਰ ਕੀਤਾ ਹੈ। |
| ਚੰਦੂ ਸਹਿ ਕੁਟੰਬ, ਯਹਿ ਸਚੁ ਹੈ। | |
| ਮਰੈ ਦੁਖੀ ਹ੍ਵੈ ਨਰਕੇ ਪਚਿ ਹੈ[1] ॥੬੨॥ | [1]ਨਰਕਾਂ ਵਿੱਚ ਸੜੇਗਾ। |
| ਤੂੰ ਅਬਿ ਹੀ ਇਨ ਕੋ ਕਰਿ ਤਜਾਗਨ। | |
| ਤਨ ਤਜਿ ਚਲ ਹਮ ਸੋਂ ਬਡ ਭਾਗਨਿ। | |
| ਸੁਨਿ ਬਰ ਹਰਖ ਸੋਕ ਯੁਤ ਗਈ। | |
| ਉਰਿ ਧਰਿ ਗੁਰੁ ਮੂਰਤਿ ਧਰ ਪਈ[1] ॥੬੩॥ | [1]ਧਰਤੀ 'ਤੇ ਲੇਟ ਗਈ। |
| ਹੋਤ ਪੀਰ ਕੁਛ, ਔਰਨ ਕਹੈ। | |
| ਗੁਰੁ ਸੰਗ ਚਲਨ ਮੋਦ ਯੁਤ[1] ਚਹੈ ॥੬੪॥ | [1]ਅਨੰਦ ਸਹਿਤ। |
| ਦੋਹਰਾ: | |
| ਦਿਵਸ ਚਢੈ ਚੰਦੂ ਦੁਸ਼ਟ, | |
| ਆਯੋ ਪੁਨ ਗੁਰ ਤੀਰ[1]। | [1]ਕੋਲ, ਪਾਸ। |

ਬੈਠੈਂ ਪਿਖੈਂ ਨਾ ਪਰ ਸਕੈਂ,
ਫਲਕੇ[1] ਪਰੇ ਸਰੀਰ ॥੬੫॥
[1]ਫਲੂਹੇ, ਫਿਲਕਰੇ, ਛਾਲੇ।

ਚੌਪਈ:
ਕਹਯੋ ਨੀਂਦ ਜਿਮ ਤੁਮੈ ਨ ਆਈ।
ਪੀੜਾ ਕਰਿ ਨਿਸ ਆਜ ਇਥਾਈ।
ਤਜੋਂ ਮੁਝ ਕੋ ਗੁਜ਼ਰੇ ਤ੍ਰੈ ਸਾਲਾ।
ਨਹਿੰ ਨਿੰਦ੍ਰਾ, ਰਹਿ ਚਿੰਤ ਕਰਾਲਾ[1] ॥੬੬॥
[1]ਬਹੁਤੀ।

ਘਰ ਮੈਂ ਬੈਠੀ ਸੁਤਾ ਕੁਮਾਰੀ।
ਲੋਕ ਕਹਿਤ ਕੁਛ ਕਜ[1] ਹ੍ਵੈ ਭਾਰੀ।
[1]ਦੋਸ਼, ਅਉਗਣ।

ਯਾਂ ਤੇ ਨਾਤਾ ਲੇਤ ਨ ਕੋਈ।
ਤਜੀ ਜੁ ਤੁਮ ਕਿਤ ਮਿਲਤ ਨ ਢੋਈ ॥੬੭॥
ਯਾਂ ਤੋ ਮਾਨੋ ਨਾਤਾ ਵਾਂ ਕਾ।
ਨਹੀ ਤੋ ਹਤ ਹੌਂ ਦੈ ਦੁਖ ਬਾਂਕਾ।
ਗੁਰੂ ਕਹਯੋ ਤੂੰ ਕਜਾ ਕਰਿ ਸਕ ਹੈਂ।
ਮੁੰਡ[1] ਕਲੰਕ ਤੋਰ ਹਰਿ ਰਖ ਹੈਂ ॥੬੮॥
[1]ਸਿਰ ਤੇ।

ਭਾਵੀ[1] ਪਰਾਰਬਧ[2] ਜਸ ਹ੍ਵੈ ਹੈ।
[1]ਹੋਣਹਾਰ। [2]ਦੇਹ ਦੇ ਅਰੰਭ ਕਰਨ ਵਾਲਾ ਕਰਮ।

ਸੁਖ ਦੁਖ ਤੈਸ ਸਬੀ ਜਨ ਪੈ ਹੈਂ।
ਭੋਗਤ ਚਿੱਤ ਥਿਰਰਖਿ ਨਰ ਗਜਾਨੀ।
ਬਿਹਬਲ[1] ਹ੍ਵੈ ਭੋਗਤ ਅਗਜਾਨੀ ॥੬੯॥
[1]ਵਿਆਕੁਲ, ਦੁਖੀ।

ਚੰਦੂ ਕਹਿ ਨਹਿੰ ਗਜਾਨ ਸੁਨਾਵੋ।
ਮਾਨੋ ਨਾਤਾ ਕੈ ਦੁਖ ਪਾਵੋ।
ਗੁਰੂ ਕਹਯੋ ਤੂੰ ਕਰਿ ਮਨ ਭਾਵਤ।
ਹਮ ਨਿਜ ਬਾਨੀ ਨਹਿ ਬਦਲਾਵਤ ॥੭੦॥
ਜੈਸ ਗਧੇ ਕਉ ਮਿਸ਼ਰੀ ਜ਼ਹਿਰ।
ਨੀਕ ਉਪਦੇਸ਼ ਬੁਰੋ ਤਸ ਕਹਰ[1]।
[1]ਤਿਵੇਂ ਚੰਗਾ ਉਪਦੇਸ਼ ਬੁਰੇ ਬੰਦੇ ਨੂੰ ਦੁੱਖ ਦੇਂਦਾ ਹੈ।

ਮਲ ਕਾ ਕੀਟ[1] ਖੁਸ਼ੀ ਮਲ ਮਾਂਹੀ।
[1]ਵਿਸ਼ਟਾ ਦਾ ਕੀੜਾ।

ਦੂਧ ਛੋੜਿ ਚੀਚੜ ਰਤ ਖਾਂਹੀ ॥੭੧॥
ਤਜੋਂ ਵਹਿ ਦੁਸ਼ਟ ਪੁਸ਼ਟ ਰਿਸ ਕੈ ਕੈ[1]।
[1]ਬਹੁਤਾ ਗੁੱਸਾ ਕਰਕੇ।

ਬਾਲੂ ਰੇਤ[1] ਤਪਾਇ ਧਰੈ ਕੈ[2]।
[1]ਮੋਟਾਰੇਤਾ। [2](ਭੱਠੀ ਉੱਤੇ) ਰਖਾ ਕੇ।

ਗੁਰੁ ਊਪਰ ਕਰਛੇ ਭਰਵੈ ਕੈ।
ਲਗਯੋ ਡਰਾਵਨ[1] ਸਿਲ ਦਿਲ[2] ਹ੍ਵੈ ਕੈ ॥੭੨॥
[1]ਪੁਆਉਣ। [2]ਪੱਥਰ ਦਿਲ।

ਕਰੈ ਜਲਾਦ ਕਸਾਈ ਮਾਤੈ[1]।
[1]ਮਾਤ ਪਾ ਦਿੱਤੇ।

ਚੰਦੂ ਚੰਡਾਲ ਕਰਾਲ[1] ਬਖਜਾਤੇ।
[1]ਭਿਆਨਕ।

ਪਿਖਿ ਪਿਖਿ ਸਿਖ ਲੁਹਰੀਆਂ ਲੇਵੈਂ।
ਗੁਰ ਨ ਸ਼ਕਤਿ ਦਿਖਾਵਨ ਦੇਵੈਂ ॥੭੩॥
ਗੋਰਖ ਆਦਿ ਸਿੱਧ ਚਲਿ ਆਏ।

ਦੇਵੀ ਦੇਵ ਪੀਰ ਸਮੁਦਾਏ।
ਗੁਪਤ ਆਇ ਗੁਰ ਕੋ ਦਰਸਾਂਹੀ।
ਆਗਜਾ ਬਿਨ ਕਛੁ ਕਰਿ ਨ ਸਕਾਂਹੀਂ[1] ॥੭੪॥ — [1]ਲੂਹਰੀਆਂ, ਕਚੀਚੀਆਂ।
ਕਹੈਂ ਪਰਸਪਰ[1] ਉਸਤਤਿ ਗੁਰੁ ਕੀ। — [1]ਆਪਸ ਵਿੱਚੀਂ।
ਜਰਨਾ ਜਰੀ ਅਜਰ[1] ਇਨਿ ਧੁਰ ਕੀ। — [1]{ਅਜਰ} ਜਿਸ ਨੂੰ ਨਾ ਸਹਾਰਿਆ ਜਾਵੇ ਉਸ ਨੂੰ {ਜਰਨਾ} ਸਹਾਰਨ ਦੀ (ਸ਼ਕਤੀ ਨੂੰ) {ਜਰੀ} ਸਹਾਰਿਆ ਭਾਵ ਗੁਪਤਰਖਿਆ।
ਇਤਨੀ ਸ਼ਕਤਿ ਰਾਖ ਨ ਦਿਖਾਈ।
ਧੀਰਜ ਤਾਂ ਕੀ ਅਵਧਿ ਲਗਾਈ[1] ॥੭੫॥ — [1]ਹੱਦ ਲਾ ਦਿੱਤੀ ਭਾਵ ਧੀਰਜ ਦੀ ਹੱਦ ਕਰ ਦਿੱਤੀ।
ਬ੍ਰੱਹਮ ਗਜਾਨੀ ਇਨ ਸਮ ਕੋਊ।
ਭਯੋ ਨ ਹੈ ਨ ਅਗਾਰੀ ਹੋਊ।
ਤਪਤ ਰੇਤ ਗੁਰ ਪਰ ਵਹਿ ਡਾਰੈਂ।
ਹਾਇ ਨ ਤੋਬਾ ਗੁਰੂ ਉਚਾਰੈਂ ॥੭੬॥
ਡਾਰਨ ਵਾਰਨ ਕੇ ਕਰ ਕਾਂਪੈਂ।
ਗਿਰ ਸੁਮੇਰ ਸਮ ਗੁਰੁ ਤਿਨ ਜਾਪੈਂ।
ਥਿਰੇ ਅਡੋਲ ਲੋਲ[1] ਨਹਿ ਅੰਗਾ। — [1]ਚੰਚਲ।
ਮਾਤ ਦਧੀਚ[1] ਕਰਜੋ ਸਰਬੰਗਾ[2] ॥੭੭॥ — [1]ਸ਼ਾਂਤੀ ਦੇ ਗ੍ਰਭ ਤੋਂ ਅਥਰਵਾ ਦਾ ਪੁੱਤਰ ਇਕ ਵੈਦਿਕ ਰਿਸ਼ੀ। [2]ਸਾਰਿਆਂ ਪੱਖਾਂ ਤੋਂ।
ਜਨਕ ਬਿਦੇਹੀ ਗਨਤੀ ਕੇਹੀ।
ਭਈ ਨ ਤਿਹ ਗਤਿ[1] ਏਹੀ ਜੇਹੀ। — [1]ਹਾਲਤ, ਦਸ਼ਾ।
ਪੁਨਾ ਦੁਸ਼ਟ ਨੇ ਲੋਹ ਤਪਾਈ।
ਤਾਂ ਪਰ ਗੁਰੁ ਕੌਂ ਦਯੋ ਬਿਠਾਈ ॥੭੮॥
ਚਰਨ ਤਲੀ ਕਾ ਜਰਹੀ ਮਾਸਾ।
ਗੁਰੂ ਅਡੋਲ ਥਿਰੇ ਅਨੱਜਾਸਾ[1]। — [1]ਬਿਨਾਂ ਜਤਨ ਤੋਂ।
ਸਾਖੀ ਹ੍ਵੈ ਗੁਰ ਤਨ ਤੇ ਨਜਾਰੇ।
ਪੇਖੈਂ ਪਰਾਰਬਧ ਕੇ ਕਾਰੇ[1] ॥੭੯॥ — [1]ਕੌਤਕ।
ਦੋਹਰਾ:
ਮੀਆਂ ਮੀਰ ਬਡ ਪੀਰ ਤਬਿ,
ਯੌਂ ਕਹਿ ਪਠਜੋ ਪਿਗਾਮ[1]। — [1]ਸੁਨੇਹਾ।
ਬਹੁਤ ਜਰੀ ਜ਼ਰਨਾ ਅਜਰ
ਕਰੀ ਅੱਤਿ[1] ਇਨ ਖਾਮ[2] ॥੮੦॥ — [1]ਜ਼ਿਆਦਤੀ। [2]ਇਸ ਕੱਚੇ ਭਾਵ ਖੋਟੇ (ਚੰਦੂ) ਨੇ।
ਆਗਜਾ ਦੇਹੁ ਅਬਿ ਹੀ ਕਰੋਂ,
ਗਰਕ ਦੁਸ਼ਟ ਕਾ ਧਾਮ।
ਕੈ ਦੁਖ ਦੈ ਪਰਵਾਰ ਸਹਿ,
ਮਾਰੋਂ ਕਰਿ ਹਾਰਾਮ[1] ॥੮੧॥ — [1]ਅਪਵਿੱਤ੍ਰ।
ਕਰਾਮਾਤ ਕੇ ਸਿੰਧੁ[1] ਤੁਮ, — [1]ਸਮੁੰਦਰ।
ਕਜੋਂ ਨ ਦੇਤ ਇਕ ਬਿੰਦ[1]। — [1]ਬੂੰਦ, ਕਣੀ।
ਚਹੋਂ ਤਾਂ ਧਰਤੀ ਉਲਟ ਦਿਹੁਂ,

ਇਹੁ ਚੰਦੂ ਕਜਾ ਮੰਦ ॥ ੮੨ ॥
ਯਹਿ ਸੁਨਿ ਪੁਨ ਗੁਰ ਕਹਿ ਪਠਯੋ,
ਹਮ ਕੋ ਦੂਖ ਨ ਰੰਚ[1]।
ਆਤਮ ਸਦਾ ਅਸੰਗ[1] ਹੈ,
ਤਨ ਮਿਥਯਾ ਪਰਪੰਚ[1] ॥ ੮੩ ॥
ਸਤਿ ਚਿਤ ਆਨੰਦ ਆਤਮਾ,
ਬ੍ਰਹਮਰੂਪ ਮਮ ਆਹਿ।
ਦੁਖ ਸੁਖ ਤਨ ਕੋ ਧਰਮ ਹੈ,
ਮਨ ਬੁਧੀ ਲੌ ਚਾਹਿ[1] ॥ ੮੪ ॥
ਹਮ ਅਸੰਗ ਸਬਿ ਤੈ ਪਰੇ,
ਹੈਂ ਅਕਾਸ਼ ਵਤ ਜਾਨ।
ਤੀਨ ਦੇਹ[1] ਤ੍ਰੈ ਜੀਵ[2] ਕੇ,
ਸਾਖੀ ਬਪੁ ਭਗਵਾਨ[1] ॥ ੮੫ ॥
ਬ੍ਰਹਮ ਗਯਾਨੀ ਦੇਹ ਕੇ,
ਸੁਖ ਦੁਖ ਤੇ ਨਿਰਲੇਪ।
ਜੈਸੇ ਜਲ ਮਹਿ ਕਮਲ ਰਹਿ,
ਨਹਿਂ ਮਨ ਮਨਤ ਬਿਛੇਪ[1] ॥ ੮੬ ॥
ਕਰਾਮਾਤ ਕੀ ਬਾਤ ਕੋ,
ਪੇਖਹੁ ਨੈਨ ਉਘਾਰ[1]।
ਜਿਤਕ ਗੁਪਤ ਸੁਰ ਅਸੁਰ ਜੱਛ,
ਹਾਜ਼ਰ ਚਹਿਤ ਅਸ਼ਾਰ[1] ॥ ੮੭ ॥
ਪਰ ਗੁਰੁ ਨਾਨਕ ਜੋ ਕਹਯੋ,
ਸਾਤ ਸੀਸ ਨਿਜ ਲਾਇ।
ਦੀਨੀ ਬਦਲੇ ਭੰਗ ਕੇ*,
ਸਿਰ ਦੈ ਲੈਂਹ ਫਿਰਾਇ[1] ॥ ੮੮ ॥
ਵਹੈ ਬਚਨ ਹਮ ਪਾਲ ਹੈਂ,
ਪਾਛੈ ਪਾਲੈਂ ਔਰ[1]।
ਕਰਾਮਾਤ ਦਿਖਰਾਵਨੀ,
ਅਹੇ ਕਹਿਰ ਅਤਿ ਗੌਰ[1] ॥ ੮੯ ॥
ਪੀਰ ਪਿਗੰਬਰ ਔਲੀਏ[1],
ਭਏ ਅਨਿਕ ਅਵਤਾਰ।
ਤਨ ਕਿਸਹੂੰ ਕੇ ਨਹਿਂ ਰਹੇ,
ਜ਼ਾਹਰ ਮੱਧ ਸੰਸਾਰ ॥ ੯੦ ॥
ਅੰਤ ਸਮੇਂ ਕਾਇਮ ਰਹੇ,

[1]ਥੋੜ੍ਹਾ ਜਿਹਾ ਵੀ।
[1]ਨਿਰਲੇਪ।
[1]ਸਰੀਰ ਤੇ ਸੰਸਾਰ ਝੂਠਾ ਹੈ।
[1]ਇੱਛਾ ਮਨ ਤੇ ਬੁੱਧੀ ਤੱਕ (ਰਹਿੰਦੀ ਹੈ)।
[1]ਤਿੰਨ ਦੇਹਾਂ (ਸਥੂਲ ਸੂਖਮ ਤੇ ਕਾਰਨ)। [2]ਤਿੰਨ ਜੀਵ (ਵੈਸਵਾਨਰ, ਤੈਜਸ ਤੇ ਪ੍ਰੱਗ)।
[1]ਵਾਹਿਗੁਰੂ ਸਾਖੀ ਰੂਪ ਹੈ।
[1]ਦੁੱਖ, ਕਸ਼ਟ।
[1]ਖੋਲ੍ਹ ਕੇ।
[1]ਇਸ਼ਾਰਾ।
*ਭੰਗ ਦੇ ਬਦਲੇ ਸੱਤ ਸੀਸ ਦੇਣ ਬਾਰੇ ਦੇਖੋ ਪੰਨਾ ੫੫੨ ਤੇ * ਨਿਸ਼ਾਨ ਦੀ ਪੈਰ ਟੂਕ।
[1]ਮੋੜ ਲਵਾਂਗੇ।
[1]ਹੋਰ ਭਾਵ ਗੁਰੂ ਤੇਗ ਬਹਾਦਰ, ਮਾਤਾ ਗੂਜਰੀ ਜੀ ਅਤੇ ਚਾਰੇ ਸਾਹਿਬਜ਼ਾਦੇ।
[1]ਬਹੁਤ ਵੱਡਾ ਜ਼ੁਲਮ ਹੈ।
[1]ਕਰਾਮਾਤੀ।

ਭਾਵੀ ਮਾਨੈ ਸੀਸ।
ਬ੍ਰਹਮ ਗਯਾਨੀ ਬ੍ਰਹਮ ਵਹਿ,
ਕਹਿੰ ਸ੍ਰੁਤਿ[1] ਸੰਤ ਮੁਨੀਸ ॥ ੯੧ ॥ — [1]ਵੇਦ।
ਇਤਯਾਦਕ ਬਿਗਯਾਨ ਮਯ[1], — [1]ਪ੍ਰਤੱਖ ਗਿਆਨ ਸਰੂਪ।
ਸੁਨਿ ਸਤਿਗੁਰ ਕੇ ਬੈਨ।
ਮੀਆਂ ਮੀਰ ਕੁਰਬਾਨ ਭੌ[1], — [1]ਹੋਇਆ।
ਜਾਨੇ ਗੁਰ ਹਰਿ ਐਨ[1] ॥ ੯੨ ॥ — [1]ਠੀਕ ਹਰੀ (ਰੂਪ)।
ਸਹੇਂ ਕਲੇਸ਼ ਬਿਸ਼ੇਸ਼[1] ਗੁਰੁ, — [1]ਬਹੁਤੇ।
ਨੱਕ ਨ ਬਟਯੋ ਰੰਚ।
ਆਖਰ ਉਸ ਬਦਕਾਰ ਨੈ[1] — [1]ਖੋਟੀ ਕਾਰ ਕਰਨ ਵਾਲੇ (ਚੰਦੂ) ਨੇ।
ਕਰਯੋ ਐਸ ਪਰਪੰਚ[1] ॥ ੯੩ ॥ — [1]ਛਲ।
ਤਾਜੀ ਮੁਰਦਹਿ ਗਾਂਇ ਕੀ,
ਖੱਲ ਮੰਗਾਇ ਚਮਾਰਿ[1]। — [1]ਚਮਿਆਰ (ਪਾਸੋਂ)।
ਲਗਯੋ ਸਿਲਾਵਨ ਤਾਂਹਿ ਮੈਂ,
ਜਬਿ ਵਹਿ ਦੁਸ਼ਟ ਚੰਡਾਰ ॥ ੯੪ ॥
ਹਿੰਦੁ ਧਰਮ ਹਿਤ ਰਾਖਬੇ,
ਤਬਿ ਗੁਰ ਕਰਿ ਬੀਚਾਰ।
ਕਹਯੋ ਨ੍ਹਾਇ ਦਰਯਾਇ ਹਮ,
ਮਾਨੈਂ ਕਹਾ ਤੁਮਾਰ* ॥ ੯੫ ॥

*ਸਤਿਗੁਰਾਂ ਦਾ ਇਹ ਕਹਿਣਾ ਕਿ ਅਸੀਂ ਇਸ਼ਨਾਨ ਕਰਕੇ ਤੇਰਾ ਕਿਹਾ ਮੰਨ ਲਵਾਂਗੇ, ਸਤਿਗੁਰਾਂ ਦੇ ਸੁਭਾਵ ਤੇ ਆਦਰਸ਼ ਦੇ ਬਿਲਕੁਲ ਉਲਟ ਹੈ। ਹਜ਼ੂਰ ਦੇ ਆਪਣੇ ਬਚਨ ਹਨ: ਬਚਨ ਕਰੇ ਤੈ ਖਿਸਕਿ ਜਾਇ ਬੋਲੇ ਸਭਿ ਕਚਾ ॥ (ਵਾਰ ਮਾਰੂ ਮਹਲਾ ੫, ਪੰ: ੧੦੯੯)

ਸੁਨਿ ਮੂਰਖ ਮਨਿ ਮੋਦ ਹ੍ਵੈ,
ਪਹਿਰਾ ਦੈ ਨਿਜ ਸੰਗਿ।
ਰਾਵੀ ਤਟ[1] ਗੁਰੁ ਕੋ ਪਠਯੋ, — [1]ਕਿਨਾਰੇ।
ਤਹਿ ਗੁਰੁ ਜਾਇ ਨਿਸੰਗ ॥ ੯੬ ॥
ਕਰਿ ਸ਼ਨਾਨ ਜਪੁ ਜਪਿ[1] ਭਲੇ, — [1]ਜਪੁਜੀ ਪੜ੍ਹ ਕੇ।
ਤ੍ਰਿਣ ਜਯੋਂ ਤਨ ਤਹਿੰ ਛੋਰਿ।
ਜੋਤੀ ਜੋਤ ਸਮਾ ਗਏ,
ਯੌਂ ਕਹਿ ਸਿਖਨ ਬਹੋਰ ॥ ੯੭ ॥
ਆਗ ਦਾਗ* ਨਹਿ ਦੀਜੀਓ

*ਮਹਿਮਾ ਪ੍ਰਕਾਸ਼ (ਕਾਵਿ) ਵਿੱਚ ਐਉਂ ਲਿਖਿਆ ਹੈ- ਮਿਲ ਸੰਗਤ ਬੇਬਾਨ ਬਣਾਇਆ। ਅਖੰਡ ਭਜਨ ਸਤਿਗੁਰ ਗੁਨ ਗਾਇਆ। ਇਸ਼ਨਾਨੁ ਕਰਾਇ ਨਿਰਮਲ ਤਨ ਦਿਆਲ। ਪਹਿਰਾਏ ਬਸਤ੍ਰ ਪਾਵਨ ਤਿਹ ਕਾਲ। ਐਰਾਵਤੀ ਨਦੀ ਪਰ ਲਿਆਏ। ਚੰਦਨ ਚਿਤਾ ਪਰ ਆਨ ਰਖਾਏ। ਪਾਵਨ ਦੇਹ ਕਰਾ ਸਸਕਾਰ। ਤੀਨ ਲੋਕ ਭਇਆ ਜੈ ਜੈਕਾਰ। ਮਹਿਮਾ ਪ੍ਰਕਾਸ਼ ਵਾਰਤਕ ਵਿੱਚ ਵੀ ਐਉਂ ਆਇਆ ਹੈ:- ਅਰ ਪਰਮ ਪਵਿੱਤ੍ਰ ਸ਼ਰੀਰ ਕੋ ਲੇਕਰ ਸਸਕਾਰ ਕੀਆ। ਗੁਰ ਪ੍ਰਤਾਪ ਸੂਰਜ ਵਿੱਚ ਵੀ ਦੋ ਥਾਵੇਂ ਭਾਈ ਸੰਤੋਖ ਸਿੰਘ ਜੀ ਹਜ਼ੂਰ ਦੇ ਸਰੀਰ ਦਾ ਸਸਕਾਰ ਕਰਨਾ ਲਿਖਦੇ ਹਨ:- 'ਚੰਦਨ ਚਿਖਾ ਜਲਾਇ ਸ਼ਰੀਰ'। ਦੇਖੋ ਰਾਸ ੪, ਅੰਸੂ ੬੪, ਅੰਕ ੩੯।

ਹੋਰ 'ਕਰਿ ਸਸਕਾਰ ਭਲੀ ਬਿਧਿ ਨਾਲੇ'। ਦੇਖੋ ਰਾਸ ੪, ਅੰ: ੧੦, ਅੰ: ੪੧।

ਕੀਜੋ ਜਲ ਪਰਵਾਹਿ।
ਜੋ ਸਿਖ ਮੁਹਿ ਦਰਸਜੋ ਚਹੈ,
ਪਿਖੇ ਦਰਜਾਇ ਸੁ ਚਾਹਿ ॥੯੮॥
ਪੱਛਮ ਦਿਸ ਮਮ ਪਗ ਲਖੇ
ਉਤਰ ਕੀ ਦਿਸ ਸੀਸ।
ਐਸੋ ਧਰੈ ਜੋ ਧਜਾਨ ਮਮ,
ਭਵੈ ਰੂਪ ਸੋ ਈਸ* ॥੯੯॥

*ਇਹ ਕਵੀ ਜੀ ਦਾ ਆਪਣਾ ਹੀ ਖਿਆਲ ਸਮਝਣਾ ਚਾਹੀਦਾ ਹੈ। ਸਤਿਗੁਰੂ ਜੀ ਦੀ ਬਾਣੀ ਵਿੱਚੋਂ ਕਿਤੇ ਵੀ ਆਪਣੀ ਦੇਹ ਦੇ ਧਿਆਨ ਧਾਰਨ ਦਾ ਉਪਦੇਸ਼ ਨਹੀਂ ਮਿਲਦਾ।

ਸੋਲਾਂ ਸੈ ਤ੍ਰੇਹਟ, ਸੁਦੀ
ਜੇਠ ਚਤੁਰਥੀ ਖੂਪ।
ਮਿਲੇ ਜੋਤ ਮੈ ਜੋਤ ਗੁਰੁ,
ਤਨ ਕੀਨੋ ਜਲ ਰੂਪ ॥੧੦੦॥
ਚਰਿਤ ਏਹੁ ਸੁਨਿ ਝੁਰਤ ਭੌ,
ਚੰਦੂ ਮਨਿ ਮੁਰਝਾਇ।
ਤਿਸੀ ਸਮੇ ਮਰ ਨੁਖਾ[1] ਤਿਹ,
ਗਈ ਕਲੰਕ ਚਢਾਇ ॥੧੦੧॥
ਗੁਰੂ ਗਮਨ ਪਰਲੋਕ ਸੁਨਿ,
ਪਰਜੋ ਰੌਰ ਲਾਹੌਰ।
ਗਾਰੀਂ ਦੇਵੈਂ ਦੁਸ਼ਟ ਕੋ,
ਨਰ ਨਾਰੀ ਮਿਲਿ ਗੌਰ[1] ॥੧੦੨॥
ਧਰਮ ਸਾਲ ਸਿਖ ਗਨ ਜੁਰੇ,
ਕਰੁਣਾ[1] ਕੀਰਤਨ ਕੀਨ।
ਲੌਕਕ ਬੈਦਕ ਰੀਤਿ[1] ਸਬਿ,
ਕੀਨੀ ਸਿਖਨ ਪ੍ਰਬੀਨ ॥੧੦੩॥
ਚਮ ਚਮਾਰ ਸਿਰ ਡਾਰ ਗੁਰੁ,
ਧਰਮ ਧਰਾ ਸਮ[1] ਧਾਰਿ।
ਸਿੱਖਨ ਹੇਤ ਜਹਾਜ ਜਗ,
ਪੰਚਮ ਬੇਦ ਸੁਧਾਰ[1] ॥੧੦੪॥
ਪੰਚਮ ਗੁਰੁ ਬਹੁ ਚਰਿਤ ਕਰਿ
ਮਿਲੇ ਜੋਤਿ ਮੈ ਜੋਤਿ।
ਅਵਸਰ ਪਾਇ ਅਧਜਾਇ ਇਹੁ,
ਭਯੋ ਇਹਾਂ ਥਿਰ ਹੋਤ* ॥੧੦੫॥

[1]ਨੂੰਹ।

[1]ਬਹੁਤੇ।

[1]ਵੈਰਾਗ ਮਈ।

[1]ਧਾਰਮਕ ਮਰਯਾਦਾ।

[1]ਧਰਤੀ ਵਾਂਗ।

[1]ਪੰਜਵਾਂ ਵੇਦ (ਸ੍ਰੀ ਗੁਰੂ ਗ੍ਰੰਥ ਸਾਹਿਬ) ਬਣਾਇਆ।

*ਗਿਆਨੀ ਗਿਆਨ ਸਿੰਘ ਜੀ ਨੇ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਦੀ ਸ਼ਹੀਦੀ ਦਾ ਪ੍ਰਸੰਗ ਹੂਬਹੂ ਗੁਰ ਪ੍ਰਤਾਪ ਸੂਰਜ ਤੋਂ ਲਿਆ ਹੈ। ਕਵਿਤਾ ਦਾ ਰੰਗ ਆਪਣਾ ਹੈ ਤੇ ਪ੍ਰਸੰਗ ਸੰਖੇਪ ਹੈ। ਗੁਰ ਪ੍ਰਤਾਪ ਸੂਰਜ ਦੀ ਲਿਖਤ ਵਿੱਚ ਭਾਈ ਸੰਤੋਖ ਸਿੰਘ ਜੀ ਨੇ ਜੋ ਇਹ ਲਿਖਿਆ ਹੈ ਕਿ ਜਹਾਂਗੀਰ ਦਾ ਦਿਲ

ਗੁਰਾਂ ਨਾਲ ਚੰਗਾ ਸੀ, ਇਹ ਠੀਕ ਨਹੀਂ ਹੈ। ਪਤਾ ਨਹੀਂ ਭਾਈ ਸੰਤੋਖ ਸਿੰਘ ਨੇ ਇਹ ਖਬਰ ਕਿਸੇ ਮੁਸਲਮਾਨ ਪੱਖੀ ਤੋਂ ਸੁਣੀ ਹੈ ਜਾਂ ਜਹਾਂਗੀਰ ਵੱਲੋਂ ਚੰਦੂ ਨੂੰ ਗੁਰਾਂ ਦੇ ਹਵਾਲੇ ਕਰ ਦੇਣ ਵਾਲੇ ਪ੍ਰਸੰਗ ਤੋਂ ਪ੍ਰਭਾਵਤ ਹੋ ਕੇ ਉਸ ਨੂੰ ਨਿਰਦੋਸ਼ ਮੰਨ ਕੇ ਸ਼ਰਧਾਲੂ ਵੀ ਮੰਨ ਲਿਆ ਹੈ ਪਰ ਜਹਾਂਗੀਰ ਦੀ ਆਪਣੀ ਲਿਖੀ 'ਤੋਜ਼ਕ ਜਹਾਂਗੀਰੀ' ਦੀ ਲਿਖਤ 'ਚੋਂ ਉਸ ਦਾ ਤਅੱਸਬ, ਜ਼ਾਲਮਾਨਾ ਸੁਭਾਵ ਸਾਫ਼ ਸਾਫ਼ ਨਜ਼ਰੀਂ ਪੈਂਦਾ ਹੈ, ਜਿਸ ਵਿੱਚ ਉਹ ਸਤਿਗੁਰਾਂ ਲਈ ਬੜੇ ਬੇਅਦਬੀ ਭਰੇ ਸ਼ਬਦ ਵਰਤਦਾ ਹੈ ਅਤੇ ਕਤਲ ਕਰ ਦੇਣ ਤੱਕ ਦਾ ਵਹਿਸ਼ੀਆਨਾ ਹੁਕਮ ਜਾਰੀ ਕਰਦਾ ਹੈ। ਪਾਤਸ਼ਾਹ ਦੀ ਆਪਣੀ ਉਸ ਫ਼ਾਰਸੀ ਲਿਖਤ ਦਾ ਪੰਜਾਬੀ ਅਨੁਵਾਦ ਅੱਗੇ ਦਰਜ ਕਰਦੇ ਹਾਂ: "ਗੋਇੰਦਵਾਲ ਵਿੱਚ ਜੋ ਕਿ ਦਰਯਾਇ ਬਿਆਸ ਦੇ ਕੰਢੇ 'ਤੇ ਹੈ (ਗੁਰੂ) ਅਰਜਨ ਨਾਮੀ ਇਕ ਹਿੰਦੂ ਪੀਰੀ ਤੇ ਸ਼ੈਖੀ ਦੇ ਭੇਸ ਵਿੱਚ ਰਹਿੰਦਾ ਸੀ। ਚੁਨਾਂਚਿ ਸਿੱਧੇ ਸਾਦੇ ਹਿੰਦੂਆਂ ਵਿੱਚ ਬਹੁਤ ਸਾਰੇ ਬਲਕਿ ਮੂਰਖ ਤੇ ਬਿਅਕਲ ਮੁਸਲਮਾਨਾਂ ਨੂੰ ਭੀ ਆਪਣੀ ਰਹਿਤ ਬਹਿਤ ਦਾ ਧਾਰਨੀ ਬਣਾ ਕੇ ਆਪਣੀ ਪੀਰੀ ਤੇ ਗੁਰੂ ਪੁਣੇ ਦਾ ਢੋਲ ਬੜੇ ਜ਼ੋਰ ਸ਼ੋਰ ਨਾਲ ਵਜਾਇਆ ਹੋਇਆ ਸੀ। ਉਸ ਨੂੰ ਗੁਰੂ ਕਹਿੰਦੇ ਸਨ। ਸਭਨਾਂ ਪਾਸਿਆਂ ਤੋਂ ਝੂਠ ਦੇ ਪੁਜਾਰੀਆਂ ਦੇ ਟੋਲਿਆਂ ਦੇ ਟੋਲੇ ਉਸ ਵੱਲ ਆਉਂਦੇ ਤੇ ਉਸ ਪਰ ਪੂਰਾ ਭਰੋਸਾ ਪ੍ਰਗਟ ਕਰਦੇ ਸਨ। ਤਿੰਨ ਚਾਰ ਪੁਸ਼ਤਾਂ ਤੋਂ ਉਨ੍ਹਾਂ ਨੇ ਇਸ ਦੁਕਾਨ ਨੂੰ ਗਰਮ ਕਰ ਰਖਿਆ ਸੀ। ਕਿਤਨੇ ਚਿਰ ਤੋਂ ਮੇਰੇ ਦਿਲ ਵਿੱਚ ਇਹ ਆਉਂਦੀ ਸੀ ਕਿ ਇਸ ਝੂਠੀ ਦੁਕਾਨ ਨੂੰ ਦੂਰ ਕਰ ਦਿਆਂ ਜਾਂ ਉਸ (ਗੁਰੂ ਅਰਜਨ ਸਾਹਿਬ) ਨੂੰ ਦੀਨ ਇਸਲਾਮ ਦੀ ਜਮਾਤ ਵਿੱਚ ਲੈ ਆਵਾਂ। ਉਪ੍ਰੋਕਤ ਲਿਖਤ ਤੋਂ ਸਾਬਤ ਹੈ ਕਿ ਪਾਤਸ਼ਾਹ ਦੇ ਮਨ ਵਿੱਚ ਤਅੱਸਬ ਤੇ ਵੈਰ ਪਹਿਲੋਂ ਤੋਂ ਹੀ ਸੀ। 'ਦੂਰ ਕਰ ਦਿਆਂ ਜਾਂ 'ਇਸਲਾਮ ਵਿੱਚ ਲੈ ਆਵਾਂ' ਉਸ ਦੇ ਦਿਲ ਵਿੱਚ ਪਹਿਲਾਂ ਤੋਂ ਹੀ ਭਰੀ ਹੋਈ ਸੀ। ਉਸ ਨੂੰ ਬਹੁਤ ਦੁੱਖ ਮੁਸਲਮਾਨਾਂ ਦੇ ਸਿਖ ਬਣਨ ਦਾ ਸੀ। ਤੇ ਉਪ੍ਰੋਕਤ ਖਿਆਲ ਵੀ ਉਸ ਦੇ ਸੁਣੇ ਸੁਣਾਏ ਜਾਂ ਚੁਗ਼ਲ ਖ਼ੋਰਾਂ ਦੇ ਪ੍ਰਚਾਰੇ ਹੋਏ ਸਨ। ਇਨ੍ਹਾਂ ਵਿੱਚ ਸਚਾਈ ਰਤੀ ਮਾਤ੍ਰ ਵੀ ਨਹੀਂ ਸੀ। ਕਿਉਂਕਿ ਇਨ੍ਹਾਂ ਬਾਰੇ ਪਾਤਸ਼ਾਹ ਨੇ ਆਪ ਖੋਜ ਪੜਤਾਲ ਕਰਨ ਦੀ ਖੇਚਲ ਉੱਕਾ ਹੀ ਨਹੀਂ ਕੀਤੀ। ਫਿਰ ਪਾਤਸ਼ਾਹ ਲਿਖਦਾ ਹੈ: 'ਕਿ ਇਨ੍ਹਾਂ ਹੀ ਦਿਨਾਂ ਵਿੱਚ ਖ਼ੁਸਰੋ ਉਸ ਰਸਤੇ ਲੰਘਿਆ। ਇਸ ਪੁਰਸ਼ (ਭਾਵ ਗੁਰੂ ਜੀ) ਨੇ ਇਰਾਦਾ ਕੀਤਾ ਕਿ ਉਸ (ਖ਼ੁਸਰੋ) ਨੂੰ ਮਿਲੇ। ਉਸ ਪੜਾਅ ਉੱਤੇ ਜਿੱਥੇ ਕਿ ਉਸ ਦੀ ਜਗ੍ਹਾ ਤੇ ਟਿਕਾਣਾ ਸੀ, ਖ਼ੁਸਰੋ ਦਾ ਡੇਰਾ ਹੋਇਆ ਦੇਖ ਕੇ ਉਸ ਨੂੰ ਮਿਲਿਆ, ਕਈ ਗੱਲਾਂ ਕੀਤੀਆਂ ਤੇ ਉਸ ਦੇ ਮੱਥੇ ਪਰ ਆਪਣੀ ਉਂਗਲ ਨਾਲ ਕੇਸਰ ਦਾ ਟਿੱਕਾ ਲਾਇਆ, ਜਿਸ ਨੂੰ ਕਿ ਹਿੰਦੂ ਤਿਲਕ ਆਖਦੇ ਤੇ ਸ਼ਗਨ ਸਮਝਦੇ ਹਨ। ਜਦ ਇਹ ਖ਼ਬਰ ਮੇਰੇ ਕੰਨਾਂ ਵਿੱਚ ਪਹੁੰਚੀ ਮੈਂ ਉਸ ਦੇ ਝੂਠ ਨੂੰ ਚੰਗੀ ਤਰ੍ਹਾਂ ਜਾਣਦਾ ਸਾਂ ਮੈਂ ਹੁਕਮ ਦਿੱਤਾ ਕਿ ਉਸ ਨੂੰ ਹਾਜ਼ਰ ਕਰਨ, ਉਸ ਦੇ ਘਰ ਬਾਰ ਤੇ ਪੁੱਤਰਾਂ ਨੂੰ ਮੁਰਤਜ਼ਾ ਖ਼ਾਂ ਨੂੰ ਬਖ਼ਸ਼ ਦਿੱਤੇ ਤੇ ਉਸ ਦੇ ਮਾਲ ਜਾਇਦਾਦ ਨੂੰ ਜ਼ਬਤ ਕਰ ਕੇ ਮੈਂ ਹੁਕਮ ਕੀਤਾ ਕਿ ਉਸ ਨੂੰ ਕਤਲ ਦੀ ਕਰੜੀ ਸਜ਼ਾ ਦਿੱਤੀ ਜਾਵੇ। ' ਇਸ ਲਿਖਤ ਤੋਂ ਇਹ ਗੱਲ ਸਾਫ਼ ਹੋ ਜਾਂਦੀ ਹੈ ਕਿ ਪਾਤਸ਼ਾਹ ਨੇ ਸ਼ਿਕਾਯਤ ਸੁਣ ਕੇ ਪੜਤਾਲ ਕੋਈ ਨਹੀਂ ਕੀਤੀ ਤੇ ਬਿਨਾਂ ਸੋਚੇ ਸਮਝੇ, ਕਮੀਨੇ ਤਅੱਸਬੀ ਜੋਸ਼ ਵਿੱਚ ਆ ਕੇ ਭਾਰੀ ਅਤਿਆਚਾਰ ਦਾ ਹੁਕਮ ਦੇ ਦਿੱਤਾ, ਜੋ ਜਹਾਂਗੀਰ ਬਾਦਸ਼ਾਹ ਦੇ ਜ਼ੁਲਮ, ਅਨਜਾਯ, ਧੱਕੇ, ਤਅੱਸਬ ਤੇ ਵਹਿਸ਼ੀਆਨਾ ਪਨ ਦੀ ਮੂੰਹ ਬੋਲਦੀ ਤਸਵੀਰ ਹੈ। ਹੁਣ ਲਓ ਖ਼ੁਸਰੋ ਦੀ ਸਤਿਗੁਰਾਂ ਨੂੰ ਮਿਲਣ ਦੀ ਗੱਲ। ਮਹਿਮਾ ਪ੍ਰਕਾਸ਼ (ਕਾਵਿ) ਵਿੱਚ ਸਤਿਗੁਰਾਂ ਵੱਲੋਂ ਸ਼ਹਿਜ਼ਾਦੇ ਖ਼ੁਸਰੋ ਨੂੰ ਕੇਵਲ ਰੋਟੀ ਦੇਣੀ ਹੀ ਲਿਖੀ ਹੈ। ਕਵੀ ਸੰਤੋਖ ਸਿੰਘ ਜੀ ਨੇ ਗੁਰ ਪ੍ਰਤਾਪ ਸੂਰਜ ਵਿੱਚ ਕੁਝ ਦਿਨ ਕੋਲ ਰੱਖ ਕੇ ਖਾਨ ਪਾਨ ਦੇ ਖ਼ਰਚ ਲਈ ਧਨ ਦਿੰਦੇ ਰਹੇ ਤੇ ਤੁਰਨ ਲੱਗੇ ਨੂੰ ਪੰਜ ਹਜ਼ਾਰ ਰੁਪਿਆ ਦਿੱਤਾ। ਦਬਿਸਤਾਨ-ਮਜ਼ਾਹਬ ਵਿੱਚ ਸ਼ਹਿਜ਼ਾਦੇ ਦੇ ਹੱਕ ਵਿੱਚ ਕੇਵਲ ਦੁਆ

ਕਰਨੀ ਲਿਖੀ ਹੈ ਤੇ ਜਹਾਂਗੀਰ ਦੀ ਤੁਜ਼ਕ ਵਿੱਚ ਮੱਥੇ 'ਤੇ ਤਿਲਕ ਕਰਨਾ ਤੇ ਖ਼ਾਸ ਵਰਤਾਉ ਕਰਨਾ ਲਿਖਿਆ ਹੈ। ਗਿਆਨੀ ਜੀ ਨੇ ਜ਼ਿਆਦਾ ਤਰ ਗੁਰ ਪ੍ਰਤਾਪ ਸੂਰਜ ਗ੍ਰੰਥ ਵਿੱਚ ਆਏ ਪ੍ਰਸੰਗ ਨੂੰ ਹੀ ਆਪਣੇ ਲਫ਼ਜ਼ਾਂ ਵਿੱਚ ਸੰਖੇਪ ਕਰ ਕੇ ਲਿਖਿਆ ਹੈ। ਸ਼ਹਿਜ਼ਾਦਾ ਖ਼ੁਸਰੋ ਦੇ ਗੁਰੂ ਜੀ ਨੂੰ ਮਿਲਣ ਬਾਰੇ ਕਿਸੇ ਨੇ ਉਸ ਸਮੇਂ ਅੱਖੀਂ ਦੇਖੀ ਲਿਖੀ ਹੋਵੇ, ਐਸੀ ਕੋਈ ਲਿਖਤ ਅਜੇ ਤੱਕ ਨਹੀਂ ਮਿਲੀ। ਜਹਾਂਗੀਰ ਤੋਂ ਲੈ ਕੇ ਹੁਣ ਤੱਕ ਲਿਖਣ ਵਾਲਿਆਂ ਨੇ ਸੁਣੀਆਂ ਸੁਣਾਈਆਂ ਹੀ ਗੱਲਾਂ ਲਿਖੀਆਂ ਹਨ। ਸ਼ਹਿਜ਼ਾਦਾ ਖ਼ੁਸਰੋ ਅਸਲ ਵਿੱਚ ਗੁਰੂ ਜੀ ਨੂੰ ਮਿਲਿਆ ਹੀ ਨਹੀਂ। ਇਹ ਸਤਿਗੁਰਾਂ ਉਪਰ ਇਕ ਊਜ ਲਾਈ ਗਈ ਸੀ ਜੋ ਤਅੱਸਬੀ ਮੁਸਲਮਾਨ ਹਾਕਮਾਂ, ਚੰਦੂ ਤੇ ਪ੍ਰਿਥੀਏ ਜਾਂ ਉਨ੍ਹਾਂ ਦੇ ਪਰਵਾਰ ਵੱਲੋਂ ਜਾਣ ਬੁਝ ਕੇ ਘੜੀ ਗਈ ਸੀ। ਜਦ ਅਸੀਂ ਬਾਦਸ਼ਾਹ ਦੇ ਆਪਣੇ ਲਿਖੇ ਅਨੁਸਾਰ ਉਸ ਦਾ ਰੋਜ਼ ਨਾਮਚਾ ਦੇਖਦੇ ਹਾਂ ਤਾਂ ਸ਼ਹਿਜ਼ਾਦਾ ਖ਼ੁਸਰੋ ਦੇ ਸਤਿਗੁਰਾਂ ਨੂੰ ਨਾ ਮਿਲਣ ਦੀ ਗੱਲ ਆਪਣੇ ਆਪ ਹੀ ਸਪੱਸ਼ਟ ਹੋ ਜਾਂਦੀ ਹੈ। ਬਾਦਸ਼ਾਹ ਲਿਖਦਾ ਹੈ ਕਿ ੧੯ ਅਪ੍ਰੈਲ ਨੂੰ ਸਵੇਰੇ ਸੁਲਤਾਨ ਪੁਰ ਪੁੱਜਾ। ਇਥੇ ਦੁਪਹਿਰ ਤੱਕ ਰਿਹਾ, ਫੇਰ ਪੁਲ ਤੋਂ ਪਾਰ ਹੋ ਗੋਇੰਦਵਾਲ ਪੁੱਜਾ। ਹੁਣ ਬਾਦਸ਼ਾਹ ਸਹਿਜੇ ਸਹਿਜੇ ਮੁਕਾਮ ਕਰਦਾ ੨੨ ਅਪ੍ਰੈਲ ਨੂੰ ਜੈਪਾਲ ਅਪੜਦਾ ਹੈ ਇਹ ਪਿੰਡ ਲਾਹੌਰੋਂ ੭ ਕੋਹ ਉਰੇ ਹੈ। ਐਉਂ ਲਗ ਪਗ ੧੨ ਕੁ ਦਿਨ ਪਾਤਸ਼ਾਹ ਮਾਝੇ ਵਿੱਚ ਰਿਹਾ ਪਰ ਖ਼ੁਸਰੋ ਦੇ ਗੁਰੂ ਜੀ ਨੂੰ ਮਿਲਣ ਦੀ ਗੱਲ ਪਾਤਸ਼ਾਹ ਤੱਕ ਨ ਅਪੜੀ। ੨੮ ਅਪ੍ਰੈਲ ਨੂੰ ਪਾਤਸ਼ਾਹ ਲਾਹੌਰ ਦੇ ਲਾਗੇ ਮਿਰਜ਼ਾ ਕਾਮਰਾਜ ਦੇ ਬਾਗ 'ਚ ਜਾ ਅਪੜਦਾ ਹੈ। ੧ ਮਈ ਨੂੰ ਖ਼ੁਸਰੋ ਫੜ ਕੇ ਪਾਤਸ਼ਾਹ ਦੇ ਪੇਸ਼ ਕੀਤਾ ਗਿਆ। ਉਸ ਨੂੰ ਤੇ ਉਸ ਦੇ ਸਾਥੀਆਂ ਨੂੰ ਸਖ਼ਤ ਸਜ਼ਾਵਾਂ ਦੇ ਕੇ ਮਰਵਾਇਆ ਗਿਆ। ਖ਼ੁਸਰੋ ਦੇ ਹਮਾਇਤੀਆਂ ਨੂੰ ਡੰਨਿਆ ਗਿਆ ਤੇ ਜਿਨ੍ਹਾਂ ਪਾਤਸ਼ਾਹ ਦੀ ਸਹਾਇਤਾ ਕੀਤੀ ਸੀ ਉਨ੍ਹਾਂ ਨੂੰ ਇਨਾਮ ਦਿੱਤੇ ਗਏ। ੭ ਮਈ ਤੱਕ ਬਾਦਸ਼ਾਹ ਕਾਮਰਾਜ ਦੇ ਬਾਗ਼ 'ਚ ਰਿਹਾ। ਖ਼ੁਸਰੋ ਦੇ ਮਾਮਲੇ ਨੂੰ ਮੁੱਕ ਚੁਕਿਆਂ ੧੩ ਦਿਨ ਹੋਰ ਲੰਘ ਗਏ। ੨੦ ਮਈ ਤੋਂ ਬਾਅਦ ਕਿਸੇ ਦਿਨ ਪਾਤਸ਼ਾਹ ਦੇ ਕੰਨੀ ਇਹ ਖ਼ਬਰ ਗੁਰ ਦ੍ਰੋਹੀਆਂ ਵੱਲੋਂ ਘੜ ਕੇ ਪਾਈ ਗਈ ਜੋ ਤਅੱਸਬ ਭਰੇ ਅਫ਼ਸਰਾਂ ਦੇ ਰਾਹੀਂ ਪੁਚਾਈ ਗਈ। ਦੂਜੀ ਗੱਲ ਇਹ ਕਿ ਜਦ ਪਾਤਸ਼ਾਹ ਨੇ ਚੰਦੂ ਨੂੰ ਗੁਰੂ ਕਾ ਦੋਸ਼ੀ ਜਾਣ ਕੇ ਗੁਰੂ ਹਰਿ ਗੋਬਿੰਦ ਜੀ ਦੇ ਹਵਾਲੇ ਕਰ ਦਿੱਤਾ ਤੇ ਕਿਹਾ ਕਿ ਜੋ ਸਜ਼ਾ ਤੁਸੀਂ ਚਾਹੋ ਇਸ ਨੂੰ ਦਿਉ। ਇਸ ਘਟਨਾ ਤੋਂ ਸਾਫ ਹੋ ਜਾਂਦਾ ਹੈ ਕਿ ਪਾਤਸ਼ਾਹ ਨੂੰ ਸਾਬਤ ਹੋ ਗਿਆ ਸੀ ਕਿ ਸ੍ਰੀ ਗੁਰੂ ਅਰਜਨ ਦੇਵ ਜੀ ਨਿਰਦੋਸ਼ ਸਨ। ਚੰਦੂ ਵਰਗੇ ਗੁਰ ਘਰ ਕੇ ਦੋਖੀਆਂ ਦੀਆਂ ਮਨਘੜਤ ਊਜਾਂ ਨੂੰ ਸੱਚੀਆਂ ਸਮਝ ਕੇ ਮੈਂ ਉਨ੍ਹਾਂ ਬਾਰੇ ਪਹਿਲੋਂ ਵੀ ਗ਼ਲਤ ਸੋਚਦਾ ਰਿਹਾ ਤੇ ਅੰਤ ਨੂੰ ਸ਼ਹੀਦ ਕਰਨ ਦਾ ਵਹਿਸ਼ੀਆਨਾ ਹੁਕਮ ਦੇ ਕੇ ਆਪਣੇ ਆਪ ਨੂੰ ਕਲੰਕੀ ਕਰ ਲਿਆ। ਆਪਣੇ ਇਸੇ ਕੀਤੇ ਗੁਨਾਹ 'ਤੇ ਪੜਦਾ ਪਾਉਣ ਲਈ ਹੀ ਚੰਦੂ ਨੂੰ ਗੁਰਾਂ ਦੇ ਹਵਾਲੇ ਕਰ ਦਿੱਤਾ। ਐਉਂ ਕਰ ਕੇ ਪਾਤਸ਼ਾਹ ਨੇ ਲੋਕਾਂ ਵਿੱਚ ਆਪਣੀ ਨਿਰਦੋਸ਼ਤਾ ਦਾ ਸਿੱਕਾ ਬਿਠਾ ਲਿਆ। ਇਹੋ ਖ਼ਿਆਲ ਆਮ ਪ੍ਰਚੱਲਤ ਹੋ ਗਿਆ। ਇਥੋਂ ਤੱਕ ਕਿ ਪਾਤਸ਼ਾਹ ਵੱਲੋਂ ਕਤਲ ਕਰ ਦੇਣ ਦੇ ਹੁਕਮ ਦਾ ਪਤਾ ਫ਼ਾਰਸੀ ਇਤਿਹਾਸਕਾਰ ਦਬਿਸਤਾਨ ਮਜ਼ਾਹਬ ਵਾਲੇ ਨੂੰ ਵੀ ਨਹੀਂ ਲੱਗਾ ਤੇ ਕਈ ਅੰਗਰੇਜ਼ੀ, ਫ਼ਾਰਸੀ ਤੇ ਉਰਦੂ ਦੇ ਇਤਿਹਾਸਕਾਰਾਂ ਨੂੰ ਵੀ ਇਹ ਜਾਣਕਾਰੀ ਨਹੀਂ ਮਿਲ ਸਕੀ।

ਇਤਿ ਸ੍ਰੀ ਗੁਰੁ ਪੰਥ ਪ੍ਰਕਾਸ਼ ਗ੍ਰੰਥੇ ਪੂਰਬਾਰਧੇ ਗਜਾਨ ਸਿੰਘ ਵਿਰਚਿਤੇ 'ਪੰਚਮ ਗੁਰੂ ਕਾ ਜੋਤੀ ਜੋਤ ਸਮਾਵਨ ਅੰਤਮ ਪ੍ਰਸੰਗ ਬਰਨਨੰ' ਨਾਮ ਬੀਸਮੋਂ ਬਿਸ੍ਰਾਮ॥੨੦॥

## ੨੧. {ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਜਨਮ, ਬਾਲ ਲੀਲਾ, ਗੁਰਤਾ ਗੱਦੀ, ਪਾਤਸ਼ਾਹ ਨੂੰ ਮਿਲਣਾ ਤੇ ਕਿਲ੍ਹੇ ਗੁਆਲੀਅਰ ਜਾਣਾ}

ਦੋਹਰਾ:

ਧਰਮ ਧੁਰੰਧਰ ਧਰਾ ਪਰ,
ਧਰਜੋ ਧਰਮ ਅਵਤਾਰ[1]।

[1]ਧਰਮ ਦਾ {ਧੁਰੰਧਰ} ਭਾਰ ਚੁੱਕਣ ਵਾਲੇ (ਪ੍ਰਮੇਸ਼ਰ) ਨੇ (ਸ੍ਰੀ ਗੁਰੂ ਗੋਬਿੰਦ ਸਿੰਘ ਰੂਪ) ਧਰਮ ਦਾ ਅਵਤਾਰ ਧਾਰਿਆ ਹੈ।

ਦਵਨ ਯਵਨ ਕੁਲ ਅਵਨਿ ਪਰ,
ਭਵਨ ਪਵਨ ਸ੍ਰੁਤਿ ਸਾਰ[1] ॥੧॥

[1]ਧਰਤੀ ਉਪਰ ਤੁਰਕਾਂ ਦੀ ਕੁਲ ਨੂੰ ਦਬਾਉਣ ਵਾਸਤੇ ਅਤੇ {ਭਵਨ} ਸੰਸਾਰ ਵਿੱਚ {ਪਵਨ} ਪਵਿੱਤ੍ਰ ਵੇਦਾਂ ਦੀ {ਸਾਰ} ਸੰਭਾਲ ਕਰਨ ਲਈ।

ਕਬਿੱਤ:

ਚਕ੍ਰ ਚਕ੍ਰ ਪਾਨੀ ਹਾਨੀ ਦੁਜਨ ਸਜਨ ਮਾਨੀ,
ਜਾਨੀ ਜਜੋਂ ਭਵਾਨੀ ਕੀ ਕ੍ਰਿਪਾਨੀ ਦਨੁ ਜਾਨੀ ਪੈ[1]।

[1]ਜਿਵੇਂ {ਚੱਕ੍ਰ ਪਾਨੀ} ਵਿਸ਼ਨੂੰ ਦਾ ਸੁਦਰਸ਼ਨ ਚੱਕ੍ਰ ਦੁਰਜਨਾਂ (ਖੋਟੇ ਪੁਰਸ਼ਾਂ ਦੁਰਬਾਸਾ ਆਦਿ ਦੇ) ਮਾਰਨ ਲਈ ਅਤੇ ਸੱਜਣਾਂ (ਸ੍ਰੇਸ਼ਟ ਪੁਰਸ਼ਾਂ ਅੰਬ੍ਰੀਕ ਭਗਤ ਆਦਿਕਾਂ ਦੇ) ਮਾਣ ਵਧਾਉਣ ਲਈ (ਪ੍ਰਗਟ ਹੋਇਆ) ਅਤੇ {ਭਵਾਨੀ} ਚੰਡੀ ਦੀ ਤਲਵਾਰ ਦਾਨਵਾਂ (ਰਾਖਸ਼ਾਂ) ਦੀ ਕੁਲ ਉੱਪਰ (ਉਸ ਨੂੰ ਖ਼ਤਮ ਕਰਨ ਲਈ ਪ੍ਰਗਟ ਹੋਈ) ਜਾਣੀ ਗਈ ਹੈ।

ਪੱਬਨ ਬਿਲੱਛਨ ਸੁ ਪੱਛਨ ਕੇ ਤੱਛਨ ਕੋ,
ਅੱਛ ਜਜੋਂ ਪ੍ਰਤੱਛ ਦੱਛ ਬੱਜ੍ਰ ਬੱਜ੍ਰ ਪਾਨੀ ਪੈ[1]।

[1]ਜਿਵੇਂ {ਬਿਲਛਣ} ਵਿਲੱਖਣ (ਅਨੋਖੇ ਭਾਵ ਵੱਡੇ) ਪਹਾੜਾਂ ਦੇ {ਪੱਛਨ} ਖੰਭਾਂ ਦੇ {ਤੱਛਨ} ਕੱਟਣ ਨੂੰ {ਬਜ੍ਰਪਾਨੀ} ਇੰਦ੍ਰ ਦਾ ਬੱਜ੍ਰ ਦੱਛ ਉਪਰ ਪ੍ਰਗਟ ਹੋਇਆ।

ਸੂਲੀ ਕੀ ਤ੍ਰਿਸੂਲ ਨ੍ਰਿਮੂਲ ਕੂਲ ਤ੍ਰਿਪੁਰ ਕੋ,
ਬਾਨ ਅਵਧੇਸ ਏਸ ਲੰਕ ਅਭਿਮਾਨੀ ਪੈ[1]।

[1](ਜਿਵੇਂ) ਸ਼ਿਵ ਦਾ ਤ੍ਰਿਸ਼ੂਲ ਤ੍ਰਿਪੁਰ ਦੈਂਤ ਦੀ ਕੁਲ ਨੂੰ {ਨ੍ਰਿਮੂਲ} ਨਾਸ ਕਰਨ ਲਈ (ਪ੍ਰਗਟ ਹੋਇਆ ਅਤੇ ਜਿਵੇਂ) {ਅਵਧੇਸ}ਰਾਮ ਚੰਦਰ ਦੇ ਤੀਰ ਹੰਕਾਰੀ {ਏਸ ਲੰਕ}ਰਾਵਣ ਉਪਰ (ਉਸ ਨੂੰ ਮਾਰਨ ਲਈ ਪ੍ਰਗਟ ਹੋਏ)।

ਤੈਸੇ ਹਰਿ ਗਜਾਨੀ ਗੁਰੁ ਦਸਮ ਕ੍ਰਿਪਾਨੀ,
ਬਲਵਾਨੀ ਜਗ ਜਾਨੀ ਬਿਦਤਾਨੀ ਤੁਰਕਾਨੀ ਪੈ[1] ॥੨॥

[1]ਗਿਆਨ ਸਿੰਘ (ਕਹਿੰਦਾ ਹੈ) ਤਿਵੇਂ ਹੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਬਲ ਵਾਲੀ ਕ੍ਰਿਪਾਨ (ਜ਼ਾਲਮ) ਤੁਰਕਾਂ ਉਪਰ (ਉਨ੍ਹਾਂ ਨੂੰ ਖ਼ਤਮ ਕਰਨ ਲਈ) ਪ੍ਰਗਟ ਹੋਈ ਜਾਣੀ ਗਈ ਹੈ।

ਦੋਹਰਾ:

ਦਹਿਮ ਗੁਰੂ ਇਕ ਲਹਿਮ ਮਹਿੰ,
ਦਹਿ ਮਮ ਦੁੰਦਹਿ ਸਹਿਮ[1]।

[1]{ਦਹਿਮ} ਦਸਵੇਂ ਸਤਿਗੁਰੂ ਜੀ! ਇਕ {ਲਹਿਮ} ਖਿਨ ਵਿੱਚ ਮੇਰੇ {ਦੁੰਦ} ਝਗੜੇ ਤੇ {ਸਹਿਮ} ਡਰ {ਦਹਿ} ਸਾੜ ਦਿਉ।

ਰਹਿਮ ਫਹਿਮ ਦੈ ਛਹਿਮ ਸਹਿ,
ਗਹਿ ਮਮ ਕਰ ਹਰ ਅਹਿਮ[1] ॥੩॥

[1](ਰਹਿਮ) ਕਿਰਪਾ ਕਰ ਕੇ ਮੈਨੂੰ (ਛਹਿਮ ਸਹਿ) ਖਿਮਾ ਦੇ ਸਹਿਤ {ਫਹਿਮ} ਬੁੱਧੀ ਦਿਉ ਅਤੇ ਮੇਰਾ {ਕਰ} ਹੱਥ ਫੜ ਕੇ {ਅਹਿਮ} ਮੁਸ਼ਕਲਾਂ {ਹਰ} ਨਾਸ (ਕਰ ਦਿਉ)।

ਖਸ਼ਟਮ ਗੁਰੂ ਬਲਿਸ਼ਟ ਕੀ,
ਇਸ਼ਟ ਸ੍ਰਿਸ਼ਟ ਆਭ੍ਰਿਸ਼ਟ[1]।

[1]{ਬਲਿਸ਼ਟ} ਮਹਾਂ ਬਲੀ ਛੇਵੇਂ ਸਤਿਗੁਰਾਂ ਦੀ {ਇਸ਼ਟ} ਪਿਆਰੀ ਸ੍ਰੇਸ਼ਟ ਤੇ {ਆਭ੍ਰਿਸ਼ਟ} ਚੜ੍ਹਦੀ ਕਲਾ ਦੀ।

ਕਥਾ ਨਿਸ਼ਟ ਕਰ ਦੁਸ਼ਟ ਕੁਲ,

ਦ੍ਰਿਸ਼ਟੈਹੋਂ ਅਤਿ ਮਿਸ਼ਟ[1] ॥੪॥

[1]{ਅਤਿ ਮਿਸ਼ਟ} ਬਹੁਤ ਮਿੱਠੀ ਕਥਾ ਦਿਖਾਉਂਦੇ ਹਾਂ ਜੋ ਦੁਸ਼ਟਾਂ ਦੀ ਕੁਲ ਨੂੰ ਨਾਸ ਕਰੇਗੀ।

ਸ੍ਵੈਯਾ:

ਦੋਸ਼ ਬਿਦਾਰ ਸ਼ਿੰਗਾਰ ਗ੍ਰੰਥਨ,
ਪੰਥਨ ਕੋ ਸੁਖ ਦਾ ਫਲ ਚਾਰੂ[1]।

[1]{ਕਵਿਤਾ} ਦੋਸ਼ਾਂ ਨੂੰ ਨਾਸ ਕਰਨ ਵਾਲੀ, ਗ੍ਰੰਥਾਂ ਦਾ ਸ਼ਿੰਗਾਰ, ਸਾਰੇ ਮਤਾਂ ਨੂੰ ਸੁਖ ਤੇ ਚਾਰੇ ਫਲ ਦੇਣ ਵਾਲੀ ਹੈ।

ਦਾਸ ਮਲਿੰਦਨ ਕੋ ਅਰਬਿੰਦ,
ਜੁਗਿਆਸਨ ਕੋ ਬ੍ਰਹਮ ਬਿੰਦਕ ਭਾਰੂ[1]।

[1]ਦਾਸਾਂ ਰੂਪ ਭੌਰਿਆਂ ਨੂੰ ਕੰਵਲ ਵਾਂਗ (ਸੁਗੰਧੀ ਦੇਣ ਵਾਲੀ) ਅਤੇ ਜਗਿਆਸੂਆਂ ਨੂੰ ਭਾਰੀ ਬ੍ਰਹਮ ਦੇ ਜਨਾਉਣ ਵਾਲੀ ਹੈ।

ਕੰਦ ਅਨੰਦ ਬੁਲੰਦ ਪ੍ਰਦਾ,
ਦੁਖ ਦੁੰਦ ਗਜਿੰਦਨ ਪੈ ਮਿਰਗਾਰੂ[1]।

[1]ਅਨੰਦ ਦਾ ਬੱਦਲ, ਉਚਿਤਾ ਦੇਣ ਵਾਲੀ, ਦੁੱਖਾਂ ਤੇ ਉਪੱਦ੍ਰਵਾਂ ਰੂਪ ਹਾਥੀਆਂ ਨੂੰ ਸ਼ੇਰਾਂ ਵਾਂਗ (ਮਾਰਨ ਵਾਲੀ) ਹੈ।

ਗ੍ਯਾਨ ਹਰੀ ਕਵਿਤਾ ਸਵਿਤਾ
ਭਵਤਾ, ਗੁਰੁ ਖਸ਼ਟ ਚਰਿੱਤ੍ਰ ਚਾਰੂ[1] ॥੪॥

[1]ਗਿਆਨ ਸਿੰਘ (ਕਹਿੰਦਾ ਹੈ) ਮੇਰੀ ਕਵਿਤਾ ਦੀ {ਭਵਤਾ} ਸੁੰਦਰਤਾ {ਸਵਿਤਾ} ਸੂਰਜ ਵਾਂਗ ਹੈ। ਕਿਉਂਕਿ ਇਸ ਵਿੱਚ ਛੇਵੇਂ ਸਤਿਗੁਰਾਂ ਦੇ ਸੁੰਦਰ ਕੌਤਕ ਹਨ।

ਖੋੜਸ ਸੈ ਸਰ ਦੋਇ ਅਸਾੜ,
ਵਦੀ ਥਿਤਿ ਏਕਮ ਭੌ ਅਵਤਾਰੀ[1]।

[1]ਸੋਲਾਂ ਸੌ ਬਵੰਜਾ (੧੬੫੨ ਬਿ:) ਹਾੜ ਵਦੀ ਏਕਮ ਥਿੱਤ ਨੂੰ (ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ) ਅਵਤਾਰ ਹੋਇਆ।

ਦੇਵਨ ਆਇ ਕਰੀ ਬਰਖਾ ਫੁੱਲ,
ਜੈਤਿ ਧੁਨੀ ਨਭ ਮਾਂਹਿ ਉਦਾਰੀ[1]।

[1]ਅਕਾਸ਼ ਵਿੱਚ ਸ੍ਰੇਸ਼ਟ ਜੈ ਜੈਕਾਰ ਦੀ ਅਵਾਜ਼ ਹੋਈ।

ਮੋਦ ਛਜੋ ਪੁਰ ਮੈਂ ਘਰ ਹੀ ਘਰ,
ਪੈ ਦਰ ਹੀ ਦਰ ਬੰਦਨ ਵਾਰੀ[1]।

[1]ਸ਼ਹਿਰ ਵਿੱਚ ਘਰ ਘਰ (ਅੰਦਰ) ਅਨੰਦ ਭਰ ਗਿਆ ਅਤੇ ਹਰ ਬੂਹੇ ਉਪਰ ਬੰਦਨ ਮਾਲਾ ਬੰਨ੍ਹੀ ਹੋਈ ਹੈ। {ਬੰਦਨ ਮਾਲਾ- ਬੱਚੇ ਦੇ ਜਨਮ ਦੀ ਖੁਸ਼ੀ ਵਿੱਚ ਫੁੱਲ ਪੱਤੇ ਆਦਿ ਦੀ ਮਾਲਾ ਜੋ ਬੂਹੇ ਉਪਰ ਬੰਨ੍ਹੀ ਜਾਂਦੀ ਹੈ।}

ਦੇਵਤ ਪੁੰਨ ਸਗੁੰਨ ਸੁ ਲੇਵਤ,
ਸੇਵਤ ਨਾਮ ਗੁਰੂ ਨਰ ਨਾਰੀ[1] ॥੬॥

[1]ਪੁੰਨ ਦਾਨ ਦੇਂਦੇ ਹਨ ਚੰਗੇ ਸ਼ਗਨ ਲੈਂਦੇ ਹਨ, ਇਸਤ੍ਰੀ ਪੁਰਸ਼ ਗੁਰੂ ਕਾ ਨਾਮ ਜਪਦੇ ਹਨ।

ਕਬਿਤ:

ਆਇ ਕੈ ਲੁਗਾਈ[1] ਦੈਂ ਬਧਾਈ ਗੰਗ ਮਾਤ ਤਾਈਂ,

[1]ਇਸਤ੍ਰੀਆਂ।

ਛਾਈ ਧੁਨਿ ਮੰਗਲ ਪ੍ਰਦਾਈ ਘਰ ਘਰ ਹੈ[1]।

[1]ਖੁਸ਼ੀਆਂ ਦੇ ਦੇਣ ਵਾਲੀ ਅਵਾਜ਼ ਘਰ ਘਰ ਵਿੱਚ ਭਰ ਗਈ।

ਬਿਬਿਧ ਬਜਤ ਬਾਜ[1] ਕੌਤਕ ਤਮਾਸ਼ੇ ਨਾਦ[2],

[1]ਅਨੇਕ ਤਰ੍ਹਾਂ ਦੇ ਵਾਜੇ ਵਜਦੇ ਹਨ। [2]ਸ਼ਬਦ (ਹੋ ਰਿਹਾ ਹੈ)।

ਤੋਰਨ[1] ਪਤਾਕੈ[2] ਸੋ ਝਲਾਕੈਂ ਦਰ ਦਰ ਹੈਂ[3]।

[1]ਬੰਦਨ ਮਾਲਾ ਦੇਖੋ ਇਸ ਬਿਸ੍ਰਾਮ ਦੇ ਪਿਛਲੇ ਅੰਕ ਦੀ ਟਿਪਣੀ। [2]ਝੰਡੀਆਂ। [3]ਹਰ ਬੂਹੇ ਉੱਤੇ ਚਮਕ ਰਹੀਆਂ ਹਨ।

ਦੂਬ ਔ ਅਸੀਸ ਕੇ ਦਿਵੱਯਾ ਖੂਬ ਬਖਸ਼ੀਸ਼,
ਭੂਸ਼ਨ ਪਟੰਬਰ ਲੈ ਜਾਤ ਭਰ ਭਰ ਹੈਂ[1]।

[1]ਹਰਾ ਘਾਹ ਤੇ ਅਸੀਸਾਂ ਦੇਣ ਵਾਲੇ, ਗਹਿਣਿਆਂ ਤੇ ਰੇਸ਼ਮੀ ਕੱਪੜਿਆਂ ਦੀਆਂ ਬਖਸ਼ਸ਼ਾਂ (ਨਾਲ ਝੋਲੀਆਂ) ਭਰ ਭਰ ਕੇ ਲੈ ਜਾਂਦੇ ਹਨ।

ਕੰਚਨ ਰਜਤਪਣ ਜ਼ੇਵਰ ਜਰਾਊ ਮਣਿ,
ਹੀਰਨ ਕੇ ਹਾਰ ਗਣ ਦੇਤਿ ਵਰ ਬਰ ਹੈਂ[1] ॥੭॥

[1]ਸੋਨੇ ਤੇ ਚਾਂਦੀ ਦੇ ਮਣੀਆਂ (ਜੜਤ) ਜੜਾਊ ਗਹਿਣੇ ਅਤੇ ਹੀਰਿਆਂ ਦੇ

ਚੰਗੇ ਤੋਂ ਚੰਗੇ ਬਹੁਤੇ ਹਾਰ ਦੇਂਦੇ ਹਨ।

ਭਏ ਅਵਤਾਰ ਸੁਨਿ ਜਾਚਕ[1] ਅਪਾਰ ਅਏ,
[1]ਮੰਗਤੇ।

ਦਾਨ ਗੁਰੁ ਦਏ ਰਹਯੋ ਰੰਕ[1] ਕੋ ਨ ਧਰ[2] ਹੈ।
[1]ਕੰਗਾਲ। [2]ਧਰਤੀ 'ਤੇ।

ਜ਼ੇਵਰ ਨ ਏਕ ਛੋਰਾ ਗਾਂਇ ਗਜ[1] ਬੈਲ ਘੋਰਾ,
[1]ਹਾਥੀ।

ਬਸਨ ਬਜਾਰ ਜੋਰਾ ਟੋਰਾ ਹੂੰ ਨ ਪਰ ਹੈ[1]।
[1]ਬਜ਼ਾਰ ਵਿੱਚ ਬਸਤ੍ਰਾਂ ਦਾ ਜੋੜਾ ਭਾਲਿਆਂ ਵੀ ਨਹੀਂ ਲੱਭਦਾ।

ਗਾਂਮ ਮੈਂ ਨ ਨਾਜ ਰਹਯੋ ਧਾਂਮ ਨ ਸਮਾਜ ਰਹਯੋ,
ਜਮ੍ਹਾਂ ਏਕ ਜਾਮ ਕੋ ਨਾ ਦਾਮ ਰਹਯੋ ਘਰ ਹੈ[1]।
[1]ਪਿੰਡ 'ਚ ਅਨਾਜ ਨ ਰਿਹਾ, ਘਰ 'ਚ ਸਮਾਨ ਨ ਰਿਹਾ, ਘਰ ਵਿੱਚ ਇਕ ਪਹਿਰ ਦੇ (ਖਰਚ ਜੋਗਾ) {ਦਾਮ}ਰੁਪਇਆ ਪੈਸਾ ਨਾ ਰਿਹਾ।

ਸ੍ਰੀ ਮਾਤ ਗੰਗ ਕੇ ਪੁਸ਼ਾਕ ਏਕ ਅੰਗ ਰਹੀ,
ਗੁਰੂ ਕੇ ਭੀ ਧੋਤੀ ਪਾਗ ਮਾਲਾ ਰਹੀ ਕਰ ਹੈ[1] ॥ ੮ ॥
[1]ਹੱਥ ਵਿੱਚ।

ਸ੍ਵੈਯਾ:

ਹੇਰ ਕੁਬੇਰ ਡਰਯੋ ਮਨ ਮੈਂ,
ਮਘਵਾ[1] ਛਪਿ ਮੇਘਨ ਮਾਂਹਿ ਪਯੋ ਹੈ।
[1]ਇੰਦ੍ਰ।

ਭੁਲਗੀ ਸੁਧਿ ਸਾਤਹੁੰ[1] ਸਿੱਧਨ ਕੀ,
[1]ਸੱਤ ਸੁੱਧਾਂ {ਧੀਰਜ, ਬੁਧਿ ਬਿਬੇਕ ਬਲ ਗਤਿ ਮਤਿ ਅਉਸਰ ਬਾਤ। ਸਿੰਘਨ ਡਰ ਤੁਰਕਾਨ ਕੀ ਭੂਲ ਗਈਂ ਸੁਧ ਸਾਤ। ਪੰਥ ਪ੍ਰਕਾਸ਼}

ਨਵ ਨਿੱਧਨ ਰਿੱਧਿਨ ਹੋਸ਼ ਗਯੋ ਹੈ।
ਕਮਲਾ ਡਰ ਕੈ ਹਰ ਕੈ ਲਪਟੀ,
ਕਪਟੀ ਰਤਨਾਕਰ ਅਥਾਹਿ ਭਯੋ ਹੈ[1]।
[1]ਲੱਛਮੀ ਡਰ ਕੇ ਵਿਸ਼ਨੂੰ ਨਾਲ ਚਿੰਬੜ ਗਈ (ਕਿਤੇ ਸਤਿਗੁਰੂ ਜੀ ਮੈਨੂੰ ਵੀ ਪਕੜ ਕੇ ਦਾਨ ਨਾ ਕਰ ਦੇਣ) ਅਤੇ ਛਲੀਆ ਸਮੁੰਦਰ ਡੂੰਘਾ ਹੋ ਗਿਆ (ਕਿ ਕਿਤੇ ਮੇਰੇ 'ਚੋਂ ਸਾਰੇਰਤਨ ਕੱਢ ਕੇ ਗੁਰੂ ਜੀ ਦਾਨ ਨ ਕਰ ਦੇਣ।

ਮਤ ਮੋਹਿ ਉਠਾਇ ਦਿਵੈਂ ਗੁਰੁ ਦਾਨ,
ਸੁਮੇਰੁ ਭਿ ਹੇਰ ਚੁਫੇਰ ਛਯੋ ਹੈ[1] ॥ ੯ ॥
[1]ਸੁਮੇਰ ਪਰਬਤ (ਸੋਨੇ ਦਾ ਪਹਾੜ) ਵੀ (ਇਹ) ਦੇਖ ਕੇ ਚਾਰ ਚੁਫੇਰੇ ਫੈਲ ਗਿਆ।

ਬਹੁ ਦੇਸ ਬਦੇਸਨ ਮੈਂ ਬਿਸਤੀਰਤ,
ਕੀਰਤਿ ਮਾਲਤੀ ਫੂਲ ਗਈ[1]।
[1](ਗੁਰਾਂ ਦੀ) ਮਹਿਮਾ ਮਾਲਤੀ ਦੇ ਫੁੱਲ ਵਾਂਗ ਫੈਲ ਗਈ।

ਪਰਚਾ ਗੁਰੁ ਦਾਨ ਘਰੋ ਘਰ ਮੈਂ,
ਚਰਚਾ ਕਿਤ ਮਾਲ ਮਰਾਲ ਛਈ[1]।
[1]ਕਿਸੇ ਥਾਂ ਗੁਰਾਂ ਦੇ ਦਾਨ ਦੀ ਕਰਾਮਾਤ ਦੀ ਚਰਚਾ ਘਰ ਘਰ ਵਿੱਚ ਹੰਸਾਂ ਦੀ ਡਾਰ ਵਾਂਗ ਫੈਲ ਗਈ ਹੈ।

ਧਰਿ ਆਸ ਅਯੋ ਨ ਨਿਰਾਸ ਗਯੋ,
ਮਨ ਇੱਛਤ ਦੌਲਤ ਦੋਇ ਲਹੀ[1]।
[1]ਦੋ ਤਰ੍ਹਾਂ ਦੀ ਭਾਵ ਲੋਕ ਪ੍ਰਲੋਕ ਦੀ ਦੌਲਤ ਲੈ ਲਈ।

ਹਰਿ ਗੋਬਿੰਦ ਕੇ ਬਿਦਤਾਵਨ ਕੀ[1],
[1]ਪ੍ਰਗਟ ਹੋਣ ਦੀ।

ਤਿਨ ਲੋਕ ਵਿਖੈ ਪਰ ਧੂੰਮ ਗਈ ॥ ੧੦ ॥

ਦੁਲਰਾਵਤ[1] ਮਾਤ ਹਿਯੇ ਹੁਲਸਾਤ[2],
[1]ਲਾਡ ਲਡਾਉਂਦੀ ਹੈ। [2]ਹਿਰਦੇ ਵਿੱਚ ਪ੍ਰਸੰਨ ਹੁੰਦੀ ਹੈ।

ਸਮਾਤ ਨ ਅੰਗ ਉਮੰਗ[1] ਭਰੈਂ।
[1]ਉਤਸ਼ਾਹ।

ਪੁਚਕਾਰਤ[1] ਮਾਰਤ ਸੋ ਚੁਟਕੀ,
[1]ਪੁਚ ਪੁਚ ਸ਼ਬਦ ਕਰ ਕੇ ਬੁਲਾਉਂਦੀ ਹੈ।

ਕਰ ਕੰਜ ਵਿਖੈ ਮੁਖ ਮੰਜ ਫਰੈਂ[1]।
[1](ਮਾਤਾ ਜੀ ਆਪਣੇ) ਹੱਥ ਕੰਵਲਾਂ ਵਿੱਚ ਉੱਜਲ ਮੁਖ ਨੂੰ ਫੜਦੇ ਹਨ।

ਕਰਿ ਚੁੰਮਨ ਚਿੱਬਕ ਹੱਥਰੁ ਮੱਥ,
ਉਲੱਥ ਪੁਲੱਥ ਸੁਕੱਥ ਕਰੈਂ[1]।
[1]ਠੋਡੀ, ਹੱਥ ਤੇ ਮੱਥੇ ਨੂੰ ਚੁੰਮਦੇ ਹਨ (ਸਾਹਿਬਜ਼ਾਦੇ ਨੂੰ) ਉਲੱਦ ਪੁਲੱਦ

(ਕਰਦੇ ਹੋਏ) ਚੰਗੀਆਂ ਗੱਲਾਂ ਕਰਦੇ ਹਨ।

ਰਸ ਰਾਸ ਬਿਲਾਸ ਹੁਲਾਸ ਸਮੋਦ,
ਪ੍ਰਮੋਦ ਬਿਨੋਦ ਕੈ ਗੋਦ ਧਰੈਂ[1] ॥੧੧॥

[1]{ਰਾਸ} ਸਾਰੇ {ਬਿਲਾਸ} ਬਚਨ {ਰਸ} ਪਿਆਰ {ਹੁਲਾਸ} ਉਤਸ਼ਾਹ ਤੇ {ਸਮੋਦ} ਅਨੰਦ ਸਹਿਤ (ਕਰਦੇ ਹਨ ਫਿਰ) ਬਹੁਤੇ ਅਨੰਦ ਨਾਲ {ਬਿਨੋਦ} ਖੇਡਾਂ ਕਰਵਾ ਕੇ ਗੋਦੀ ਵਿੱਚ ਬਿਠਾ ਲੈਂਦੇ ਹਨ।

ਮੁਖ ਚੰਦ ਅਰੁਬਿੰਦ ਮਨਿੰਦ ਅਨਿੰਦਤ,
ਭ੍ਰਿੰਗ ਚਕੋਰ ਚਿਤੈਂ ਮੰਡਰੈਂ ਹੈਂ[1]।

[1](ਸਾਹਿਬਜ਼ਾਦੇ ਦਾ ਮੁੱਖ ਚੰਦ੍ਰਮਾ ਤੇ ਕੰਵਲ ਵਰਗਾ ਉਸਤਤ ਯੋਗ ਹੈ। (ਸਿੱਖ) ਚਕੋਰਾਂ ਤੇ ਭੌਰਿਆਂ (ਵਾਂਗ) ਦੇਖ ਕੇ ਘੁੰਮ ਰਹੇ ਹਨ।

ਪਗ ਨੇਵਰ ਜ਼ੇਵਰ ਕੰਕਨ ਕਿੰਕਨਿ,
ਮਾਲ ਮਨੀ ਹਿਯ ਪੈ ਝਲਕੈ ਹੈਂ[1]।

[1]ਪੈਰਾਂ ਵਿੱਚ ਝਾਂਜਰਾਂ, (ਹੱਥਾਂ ਵਿੱਚ) ਕੜੇ, (ਲੱਕ 'ਚ) ਤੜਾਗੀ ਆਦਿ ਗਹਿਣੇ ਅਤੇ ਮਣੀਆਂ ਦੀ ਮਾਲਾ ਛਾਤੀ 'ਤੇ ਚਮਕ ਰਹੀ ਹੈ।

ਕਚ ਮੇਚਕ ਚਿੱਕਨ ਆਨਨ ਪੈ,
ਲਟਕੈਂ ਜਨ ਨਾਗ ਬਚਾ ਸਸਿ ਪੈ ਹੈਂ[1]।

[1]ਕਾਲੇ ਤੇ ਚੀਕਣੇ ਵਾਲ ਮੁੱਖ 'ਤੇ ਲਟਕ ਰਹੇ ਹਨ, ਜਾਣੋ ਚੰਦ ਦੇ ਉੱਤੇ ਸੱਪਾਂ ਦੇ ਬੱਚੇ ਹਨ।

ਝਲਕੈ ਝਗੁਲੀ ਮਧ ਯੌਂ ਤਨਕੀ ਦੁਤਿ,
ਇੰਦੁ ਮਨੋ ਮੱਧ ਮੇਘ ਲਸੈਂ ਹੈਂ[1] ॥੧੨॥

[1]ਝੱਗੀ ਵਿੱਚ ਸਰੀਰ ਦੀ ਸ਼ੋਭਾ ਐਉਂ ਚਮਕ ਰਹੀ ਹੈ ਜਾਣੋ ਬੱਦਲਾਂ ਦੇ ਵਿੱਚ ਦੀ ਚੰਦ ਚਮਕ ਰਿਹਾ ਹੈ।

ਕਰਿ ਭੋਜਨ ਮਾਤ ਪਿਤਾ ਢਿਗ ਪੈ,
ਮਿਲ ਬਾਲਨ ਖੇਲ ਨਿਹਾਲ ਕਰੈ ਹੈਂ।
ਕਬਹੂੰ ਕਿਲਕਾਰਤ[1] ਟਾਰਤ ਸ਼ੋਕ,
ਨਿਹਾਰਤ ਲੋਗ ਬਿਸਾਰਤ ਗੇਹੈਂ[1]।
ਗੁਰੁ ਬਾਲਕ ਮਾਲਕ ਬਿੱਸ੍ਵ[1], ਬਸੋ
ਉਰਿ ਮੋਹਿ, ਸਦਾ ਹਰਿ ਗਜਾਨ ਚਹੇ ਹੈਂ* ॥੧੩॥

[1]ਚੀਕਾਂ ਮਾਰਦੇ ਹਨ।
[1]ਦੇਖਣ ਵਾਲੇ ਲੋਕ ਘਰਾਂ ਨੂੰ ਭੁਲਾ (ਬੈਠਦੇ ਹਨ)।
[1]ਸੰਸਾਰ ਦੇ।
*ਇਸ ਅੰਕ ਨ: ੧੩ ਦੀਆਂ ਤਿੰਨ ਹੀ ਤੁਕਾਂ ਹਨ। ਇਕ ਤੁਕ ਕਿਤੇ ਛਾਪਾ ਪੱਥਰ ਐਡੀਸ਼ਨ ਵਿੱਚ ਛਪਣੋਂ ਰਹਿ ਗਈ ਹੈ।

ਛਪਯ:
ਚਰਨ ਬਰਨ ਸਮ ਕੰਜ,
ਅਰਨ ਸੁਖ ਮੰਜ ਸਸੀ ਜਨ[1]।

[1]ਚਰਨਾਂ ਦਾ ਰੰਗ (ਲਾਲ) ਕੰਵਲਾਂ ਵਰਗਾ ਹੈ ਜਾਣੋ ਮੁਖ ਚੰਦ੍ਰਮਾ (ਵਰਗਾ) ਉੱਜਲ ਹੈ।

ਬਸਨ ਬਿਲੋਕਨ ਹਸਨ ਦਸਨ,
ਦਾਮਨਿ ਦਮਕਨ ਘਨ[1]।

[1]ਬਸਤ੍ਰਾਂ ਵਿੱਚ ਹੱਸਣ ਸਮੇਂ ਦੰਦ (ਐਉਂ) ਦਿਸਦੇ ਹਨ (ਜਿਵੇਂ) ਬੱਦਲਾਂ ਵਿੱਚ ਬਿਜਲੀ ਚਮਕਦੀ ਹੈ।

ਜਬਿ ਕਿ ਚਿਬਕ ਕਪੋਲ,
ਲੋਲ ਕੁੰਡਲ ਰਵਿ ਨਵ ਵਤ[1]।

[1]ਜਦੋਂ ਕਿ ਠੋਡੀ ਤੇ ਗੱਲ੍ਹਾਂ ਉਪਰ ਨਵੇਂ ਸੂਰਜ ਵਾਂਗ ਕੁੰਡਲ ਹਿੱਲ ਰਹੇ ਹਨ।

ਭ੍ਰਿਕੁਟੀ ਕੁਟਿਲ ਸੁ ਧਨੁਖ ਮਦਨ,
ਛਬਿ ਅੰਗ ਅਨੰਗ ਅਤਿ[1]।

[1]ਕਾਮਦੇਵ ਦੇ ਧਨੁਖ ਵਰਗੇ ਟੇਢੇ ਭ੍ਰਵੱਟੇ ਹਨ, ਅਤੇ ਅੰਗਾਂ ਦੀ ਸੋਭਾ ਬਹੁਤ (ਅਨੰਗ) ਸੁੰਦਰ ਹੈ।

ਗਤਿ ਗਇੰਦ ਕੇਹਰ ਠਵਨ,
ਕਦਲਿ ਜੰਘ ਭੁਜ ਕਰਭਿ ਕਰ[1]।

[1]ਤੋਰ ਹਾਥੀ (ਵਰਗੀ) ਤੇ {ਠਵਨ} ਖੜ੍ਹਨਾ ਸ਼ੇਰ (ਵਰਗਾ) ਹੈ, ਲੱਤਾਂ ਕਲੇ (ਵਰਗੀਆਂ ਅਤੇ) ਬਾਹਾਂ ਹਾਥੀ ਦੇ ਬੱਚੇ ਦੀ ਸੁੰਡ (ਵਰਗੀਆਂ ਹਨ)।

ਆਜਾਨ ਬਾਹੁ ਸੁਖਮਾ ਨਿਵਾਸ,
ਗੁਰੁ ਹਰਿਗੋਬਿੰਦ ਦੁਖ ਦੁੰਦ ਹਰ[1] ॥੧੪॥

[1]ਲੰਬੀਆਂ ਬਾਹਾਂ ਵਾਲੇ, ਸੋਭਾ ਦਾ ਘਰ, (ਹੇ) ਗੁਰੂ ਹਰਿਗੋਬਿੰਦ ਸਾਹਿਬ ਜੀ (ਮੇਰੇ) ਭਿਆਨਕ ਦੁੱਖਾਂ ਨੂੰ ਨਾਸ ਕਰ ਦਿਉ।

### ਪਾਧਰੀ ਛੰਦ:

ਗੁਰੁ ਹਰਿ ਗੋਬਿੰਦ ਸੁਚ[1] ਉਮਰ ਬਾਲ।
ਨਿਤ ਕਰਤ ਚਰਿਤ ਨੀਕੇ ਬਿਸਾਲ।
ਨਿਜ ਸਿੱਖਨ ਪੂਰਨ ਕਰਤ ਆਸ।
ਸਮ ਰਾਮ ਕ੍ਰਿਸ਼ਨ ਕਰਹੀਂ ਬਿਲਾਸ।
ਨਹਿ ਧਰੈਂ ਕਿਸੀ ਕਾ ਜਰਾ ਤ੍ਰਾਸ।
ਰਖ ਟੇਕ ਏਕ ਅਕਾਲ ਖਾਸ ॥੧੫॥

[1]ਪਵਿੱਤ੍ਰ।

ਬਡ ਧੀਰ ਭੀਰ[1] ਸੁਠਿ ਅਤਿ[2] ਸੁਸ਼ੀਲ[3]।
ਸਬਿ ਭਾਂਤਿ ਬਾਤ[1] ਸਮ੍ਰੱਥ ਡੀਲ[2]।
ਪਿਖਿ ਸੰਤ ਸਿੱਖ ਸਭਿ ਸਹਿ ਹੁਲਾਸ।
ਕਰਿ ਜਥਾ ਜੋਗ ਗੁਰੁ ਢਿਗ ਨਿਵਾਸ ॥੧੬॥

[1]ਭੀੜ ਵਿੱਚ ਵੱਡੇ ਧੀਰਜ ਵਾਲੇ। [2]ਬਹੁਤੇ ਸੁੰਦਰ। [3]ਚੰਗੇ ਸੁਭਾਵ ਵਾਲੇ।
[1]ਗੱਲਾਂ ਵਿੱਚ। [2]ਕੱਦ (ਵੱਡਾ)।

ਮਨ ਤਨ ਧਨ ਕਰਿ ਅਤਿ ਕਰੈਂ ਸੇਵ।
ਦ੍ਰਿਢ ਮਾਨੈਂ ਗੁਰੁ ਦੇਵਾਨ ਦੇਵ।
ਅਬਿ ਸੁਨੋ ਸ੍ਰੋਤਾ ਗਾਥ ਤੈਸ।
ਗੁਰੁ ਅਰਜਨ ਪੀਛੇ ਭਈ ਜੈਸ ॥੧੭॥
ਜਬਿ ਪੰਚਮ ਗੁਰੁ ਤਨ ਤਜ ਲਾਹੌਰ।
ਮਿਲਿ ਭਏ ਬ੍ਰਹਮ ਮੈਂ ਬ੍ਰਹਮ ਗੌਰ।
ਜੋ ਚੰਦੂ ਮੰਦੂ ਕਿਯ ਕੁਕਾਜ।
ਸੁਨਿ ਹਰਗੋਵਿੰਦ ਰਿਸ ਧਰਿ ਦਰਾਜ[1] ॥੧੮॥

[1]ਬਹੁਤਾ।

ਕਰੁਨਾਰਸ ਘਰ ਪੁਰ ਛਯੋ ਭੂਰ।
ਦਿੰਹ ਗਾਰੀ ਚੰਦੂ ਕੋ ਵਿਸੂਰ[1]।
ਸਭਿ ਸਾਕ ਸਬੰਧੀ ਹਿਤ ਮੁਕਾਣ।
ਪੁਰ ਰਾਮਦਾਸ ਭੇ ਜਮਾਂ ਆਣਿ ॥੧੯॥

[1]ਝੂਰ ਝੂਰ ਕੇ।

ਗੁਰੁ ਹਰਿ ਗੁਬਿੰਦ ਕਰ ਧਰਿ ਕਪੋਲ[1]।
ਅਤਿ ਸੋਚ ਰਹੇ ਥੇ ਹ੍ਵੈ ਅਲੋਲ[1]।
ਪਿਖਿ ਬਾਬੇ ਬੁੱਢੇ ਸਮ ਬਸ਼ਿਸ਼ਟ।
ਢਿਗ ਬੈਠ ਸਮੋਧੇ[1] ਗਜਾਨ ਦਿਸ਼ਟਿ[2] ॥੨੦॥

[1]ਗੱਲ੍ਹ 'ਤੇ ਹੱਥਰੱਖ ਕੇ।
[1]ਟਿਕ ਕੇ।
[1]ਸਮਝਾਇਆ। [2]ਗਿਆਨ ਦ੍ਰਿਸ਼ਟੀ (ਵਾਲੇ ਗੁਰੂ ਹਰਿਗੋਬਿੰਦ ਜੀ ਨੂੰ)।

ਗੁਰੁ ਅਰਜਨ ਨਹਿ ਭੇ ਸੋਚ ਜੋਗ।
ਜਿਨ ਸੁਜੱਸ ਬਿਥਾਰਯੋ ਤਿਹੂੰ ਲੋਗ।
ਬਹੁ ਤਾਲ ਬਾਵਲੀ ਕੂਪ[1] ਲਾਇ।
ਰਚਿ ਧਰਮ ਥਾਨ ਕਸਬੇ[1] ਬਸਾਇ ॥੨੧॥

[1]ਖੂਹ।
[1]ਛੋਟੇ ਸ਼ਹਿਰ।

ਪਤਤਾਵਲਿ[1] ਤਾਰਨ ਹੇਤ ਭਾਰ।
ਤੀਰਥ ਬਿਦਤਾਏ ਅਤਿ ਉਦਾਰ।
ਹਿਤ ਭਵਸਿੰਧੁ ਤਾਰਨ ਸਿਖਨ ਗੋਤ[1]।

[1]ਪਾਪੀਆਂ ਦੀਆਂ ਕਤਾਰਾਂ।
[1]ਸਿੱਖਾਂ ਦੀ ਕੌਮ ਨੂੰ।

ਗੁਰੁ ਗ੍ਰੰਥ ਬੇਦਿ ਵਰ ਰਚਜੋ ਪੋਤ[1] ॥੨੨॥
[1]ਵੇਦਾਂ ਤੋਂ ਵੀ ਸ੍ਰੇਸ਼ਟ ਜਹਾਜ਼ ਰੂਪ।

ਗਤਿ[1] ਬ੍ਰਹਮ ਗਜਾਨੀ ਕੀ ਦਿਖਾਇ।
[1]ਰੀਤੀ।

ਸਿਰ ਸ਼ਤਰੂ[1] ਕੇ ਕਾਲੰਕ ਲਾਇ।
[1]ਵੈਰੀ।

ਤਨ ਤਜਜੋ ਭਏ ਜਲ ਰੂਪ ਏਸ[1]।
[1]ਇਸ ਤਰ੍ਹਾਂ।

ਜਿਮ ਰਾਮ ਚੰਦ ਸਰਜੂ ਵਿਖੇ ਸੁ[1] ॥੨੩॥
[1]ਸਰਜੂ (ਨਦੀ) ਵਿੱਚ।

ਸਿਖ ਅਨਗਨ ਕੋ ਵਹਿ ਗਏ ਤਾਰ।
ਨਹਿ ਸੋਚਨ ਜੋਗ ਸੁ ਲਿਹੁ ਵਿਚਾਰ।
ਫਲ ਪੁੰਨ ਪੁੰਜ[1] ਤਨ ਮਨੁਖ ਪਾਇ।
[1]ਸਮੂੰਹ ਪੁੰਨਾਂ ਦੇ ਫਲ ਕਰਕੇ।

ਜੋ ਬਿਸ਼ਜੋਂ ਮੇਂ ਜਨ ਗੇ ਗਮਾਇ[1] ॥੨੪॥
[1]ਗਵਾ ਗਏ।

ਨਹਿ ਭਗਤਿ ਜੋਗ ਵੈਰਾਗ ਗਜਾਨ।
ਸਾਧਜੋ, ਨਹਿ ਸਿਰ ਲੌ ਦਯੋ ਦਾਨ।
ਨਹਿ ਧਰਮ ਜੁਧ ਕਰਿ ਸੀਸ ਦੀਨ।
ਨਹਿ ਭਏ ਹਕੀਕੀ ਇਸ਼ਕ ਮੀਨ[1] ॥੨੫॥
[1]ਰੱਬੀ ਪਿਆਰ ਦੇ ਮੱਛ।

ਨਰ ਤਨ ਜਿਨ ਦਜੋ ਬਿਅਰਥ ਖੋਇ।
ਵਹਿ ਸੋਚਨ ਜੋਗੁ ਸਬੈ ਹੋਇ।
ਨਹਿ ਜਪਜੋ ਨਾਮ ਗੁਰੁ ਸਿੱਖ ਹੋਇ।
ਸਤਸੰਗਿ ਨ ਕੀਨੋ ਪੁਰਬ ਕੋਇ ॥੨੬॥
ਨਹਿ ਦਸਵੰਧ ਦੀਨੋ ਗੁਰੂ ਹੇਤ।
ਵਹਿ ਮੂਰਖ ਸੋਚਨ ਜੋਗ ਜੇਤ[1]।
[1]ਜਿਤਨੇ ਹਨ।

ਜਿਨ ਹ੍ਵੈ ਅਤੀਤ[1] ਧਨ ਜਮ੍ਹਾਂ ਕੀਨ।
[1]ਤਿਆਗੀ।

ਹ੍ਵੈ ਗ੍ਰਿਸਤੀ ਸੰਤ ਨ ਸੇਵ ਕੀਨ ॥੨੭॥
ਢਿਗ ਹੋਵਤ ਮੰਗਤੈਂ ਦਿਯ ਜਵਾਬ।
ਤਨ ਮਨ ਧਨ ਖੋਯੋ ਮਗ ਖਰਾਬ।
ਗੁਨ ਤਜਿ ਅਵਗਨ ਗਹਿ ਕੀਨ ਨਿਦ।
ਨਹਿ ਬ੍ਰਹਮਾਤਮ ਦ੍ਰਿਢ[1] ਜਾਂਹਿ ਬਿੰਦ[2] ॥੨੮॥
[1]ਪੱਕੀ ਤਰ੍ਹਾਂ। [2]ਜਾਣਿਆ।

ਨਹਿ ਮਹਿਮਾਂ ਗੁਰੁ ਕੀ ਕਰੀ ਸੇਵ।
ਵਹਿ ਜਨ ਜਢ[1] ਸੋਚਨ ਜੋਗ ਏਵ[2]।
[1]ਮੂਰਖ। [2]ਏਸ ਤਰ੍ਹਾਂ ਦੇ।

ਨਹਿ ਬਿਪਤਾ ਮੈਂ ਜਿਨਿ ਗਹਜੋ ਧੈਰ[1]।
[1]ਧੀਰਜ।

ਨਹਿ ਨਿਜ ਸ਼ੱਤ੍ਰੂ ਤੈ ਲਯੋ ਬੈਰ ॥੨੯॥
ਪ੍ਰਮਾਰਥ ਨਹਿ ਉਪਕਾਰ ਕੀਨ।
ਨਿਜ ਸ੍ਵਾਰਥ ਹੀ ਮੈ[1] ਰਹਜੋ ਦੀਨ[2]।
[1]ਖ਼ੁਦਗਰਜ਼ੀ ਵਿੱਚ। [2]ਦੁਖੀ ਰਿਹਾ।

ਨਹਿ ਸੰਤ ਮਾਤ ਪਿਤ ਕਰੀ ਸੇਵ।
ਵਹਿ ਸੋਚਨੀਯ ਜਨ ਹੈ ਅਭੇਵ[1] ॥੩੦॥
[1]ਲਗਾਤਾਰ।

ਇਤਜਾਦਿਕ ਬਾਤੈਂ ਧਰਮ ਕੇਰ।
ਕਹਿ ਬੁੱਢੇ ਦੈ ਕਰਿ ਧੀਰ ਫੇਰ।
ਗੁਰੂ ਗ੍ਰੰਥ ਪਢਾਯੋ ਗੁਰੁ ਨਮਿੱਤ।

ਸਬਿ ਲੋਕਕ ਬੈਦਕ ਕਰੀ ਕ੍ਰਿਤ[1] ॥੩੧॥ — [1]ਦੁਨਿਆਵੀ ਤੇ ਧਾਰਮਿਕਰੀਤੀ ਕੀਤੀ।
ਥਹੁ ਅਸਨ[1] ਬਸਨ[2] ਅੱਸ੍ਵ[3] ਗੁਰੂ ਹੇਤ। — [1]ਭੋਜਨ। [2]ਬਸਤ੍ਰ। [3]ਘੋੜਾ।
ਗੁਰੁ ਬੁੰਗੇ ਭਏ ਅਕਾਲ ਦੇਤ।
ਗੁਰੁ ਸਿੱਖਨ ਕੇ ਕਲਜਾਨ ਕਾਜ।
ਯਹਿ ਨੀਕ ਚਲਾਯੋ ਤਬਿ ਰਵਾਜ ॥੩੨॥
ਬਰ ਦੀਨੋ ਜੋ ਸਿਖ ਸਿਖ ਨਮਿੱਤ।
ਅਸਵਾਰੀ ਪੋਸ਼ਸ਼[1] ਦੈਂਹ ਬਿੱਤ[2]। — [1]ਪੁਸ਼ਾਕ। [2]ਧਨ।
ਵਹਿ ਪ੍ਰਾਨੀ ਫਲ ਤਿੰਹਿ ਪਾਇਂ ਖਾਸ।
ਲਹਿਂ ਸੁਗਤਿ[1] ਨ ਜਮ ਕਾ ਪਿਖੈਂ ਤ੍ਰਾਸ ॥੩੩॥ — [1]ਚੰਗੀ ਮੁਕਤੀ।
ਪੁਨ ਬਾਬੇ ਬੁੱਢੇ ਸਿੱਖ ਬਟੋਰ[1]। — [1]ਇਕੱਠੇ ਕਰਕੇ।
ਹਿਤ ਤਿਲਕ ਦੇਨ ਕਿਯ ਮਤਾ ਗੌਰ[1]। — [1]ਵੱਡੀ ਸਲਾਹ ਕੀਤੀ।
ਮਿਲਿ ਭਾਈ ਸਾਲੋ ਜੀ ਗੁਰਦਾਸ।
ਬੂਲਾ ਅਰੁ ਬਹਿਲੋ, ਭਗਤੂ ਖਾਸ ॥੩੪॥
ਜੇਠਾ, ਪੈਰਾਣਾ, ਅਰਥ ਮੱਲ।
ਬਿਧੀਆ, ਲੰਙਾਹਾ ਪੈੜਾ ਭੱਲ।
ਇਤਜਾਦਿਕ ਸਿੱਖਨ ਸਭਾ ਲਾਇ।
ਬੈਠਾਯੋ ਗੁਰੁ ਕੋ ਉੱਚ ਥਾਇ ॥੩੫॥
ਤਬਿ ਬਾਬੇ ਬੁੱਢੇ ਤਿਲਕ ਕੀਨ।
ਕੁੰਕਮ[1] ਮਦ[2] ਚੰਦਨ ਕੇਰ ਚੀਨ। — [1]ਕੇਸਰ। [2]ਕਸਤੂਰੀ। {ਸੰ: ਮ੍ਰਿਗ ਮਦ ਦਾ ਸੰਖੇਪ}
ਗੁਰੁ ਮਾਮੇ ਮਉ ਗ੍ਰਾਮ ਵਾਰ।
ਦਸਤਾਰ ਦਈ ਬਡ ਮੋਲ ਵਾਰ ॥੩੬॥
ਪੁਨ ਭੱਲੇ ਤੇਹਣ ਆਦਿ ਸਬਿਨਿ।
ਪਗਰੀ ਦੋਸ਼ਾਲੇ ਦਏ ਤਵਨ[1]। — [1]ਤਿਨ੍ਹਾਂ ਨੇ।
ਪੁਨ ਸਬੈ ਮਸੰਦਨ ਹ੍ਵੈ ਅਗਾਰਿ।
ਦਈ ਸੇਲੀ[1] ਟੋਪੀ ਮਾਲ ਸਾਰ[2] ॥੩੭॥ — [1]ਕਾਲੀ ਉੱਨ ਜਾਂਰੇਸ਼ਮ ਦੀ ਗੁੰਦਵੀਂ ਇਕਰੱਸੀ, ਜਿਸ ਨੂੰ ਫ਼ਕੀਰ ਸਿਰ ਉੱਪਰ ਪੱਗ ਜਾਂ ਟੋਪੀ 'ਤੇ ਬੰਨ੍ਹਦੇ ਹਨ ਜਾਂ ਜਨੇਊ ਵਾਂਗ ਗਲ ਵਿੱਚ ਪਹਿਨਦੇ ਹਨ। [2]ਚੰਗੀ ਮਾਲਾ।
ਵਹਿ ਲੈ ਕਰਿ ਗੁਰੁ ਸਿਤਕਾਰ ਸਾਥ।
ਧਰਿ ਚੌਕੀ ਪਰ ਤਿੰਹਿ ਟੇਕ ਮਾਥ।
ਇਕ ਤੇਗ ਬੇਗ ਬ੍ਰਿੱਧ ਤੈ[1] ਮੰਗਾਇ। — [1](ਬਾਬਾ) ਬੁੱਢਾ ਜੀ ਤੋਂ।
ਭਾਖਜੋ ਇਹੁ ਮਮ ਗਰ ਦੇਹੁ ਪਾਇ ॥੩੮॥
ਥਾ ਬਾਬਾ ਬੁੱਢਾ ਅਤੀ ਬ੍ਰਿੱਧ।
ਪੁਰ[1] ਕਰਾਮਾਤ ਬਖਜਾਤ ਸਿੱਧ। — [1]ਭਰੇ ਹੋਏ।
ਬਡ ਉਮਰ ਸਵਾ ਸੌ ਬਰਸ ਕੇਰ।
ਤਪਸੀ ਅਤਿ ਲਖਤ ਨ ਏਰ ਫੇਰ[1] ॥੩੯॥ — [1]ਹੇਰ ਫੇਰ, ਵਲ ਛਲ।
ਉਨਿ ਤੇਗ ਦਾਹਿਨੇ[1] ਦਈ ਪਾਇ। — [1]ਸੱਜੇ (ਮੋਢੇ ਉਪਰ)।
ਨਹਿ ਬਦਲਾਵਨ ਗੁਰੁ ਦਈ ਸਾਇ[1]। — [1]ਉਹ (ਤਲਵਾਰ)।

ਪੁਨ ਦੁਤੀ ਤੇਗ ਕਰਿ ਨਮੋ ਧਾਰ[1]। — [1]ਪਾ ਲਈ।
ਜੁਗ[1] ਮੀਰੀ[2] ਪੀਰੀ[3] ਕੀ ਉਚਾਰ ॥੪੦॥ — [1]ਦੋ (ਤਲਵਾਰਾਂ)। [2]ਪਾਤਸ਼ਾਹੀ ਦੀ। [3]ਫਕੀਰੀ ਦੀ।
ਤਬਿ ਸਭਾ ਮੱਧ ਗੁਰ ਕਹਯੋ ਏਹ।
ਹਮ ਸ਼ਸਤ੍ਰ ਸੋਂ ਪਿਤ ਬੈਰ ਲੇਂਹ।
ਨਿਜ ਕਰਾਮਾਤ ਗੁਰੁ ਘਰੈ ਰੱਖ[1]। — [1]ਭਾਵ ਆਪਣੀ ਕਰਾਮਾਤ ਨਹੀਂ ਦਿਖਾਵਾਂਗੇ।
ਚੰਦੂ ਕਾ ਛੋਡੈਂ ਨਾਹਿ ਕੱਖ ॥੪੧॥
ਮੁਖ ਕਾਲਾ ਕਰਿ ਸਿਰ ਜੂਤ ਮਾਰ।
ਖੁਲਵਾਇ ਸਗਾਂ ਸੋਂ[1] ਕਰਿ ਖ੍ਵਾਰ। — [1]ਕੁੱਤਿਆਂ ਨਾਲ।
ਜੇ ਹਤੋਂ ਨ[1] ਤਿਹ ਇਮ ਕਰਿ ਬਿਹਾਲ। — [1]ਨਾ ਮਾਰਾਂ।
ਤੌ ਲਗੈ ਪਾਪ ਮੁਹਿ ਅਸ ਕਰਾਲ[1] ॥੪੨॥ — [1]ਭਿਆਨਕ।
ਜੋ ਗੁਰੁ ਬੇਮੁਖੁ ਔ ਨਿੰਦਕ ਤਾਂਇ।
ਕ੍ਰਿਤਘਨ[1] ਮਿਤ ਧੋਹੀ[2] ਜ਼ਹਰ ਦਾਇ[3]। — [1]ਕੀਤੇ ਉਪਕਾਰਾਂ ਨੂੰ ਭੁਲਾ ਦੇਣ ਵਾਲਾ। [2]ਮਿਤ੍ਰ ਨਾਲ ਧੋਖਾ ਕਰਨ ਵਾਲਾ। [3]ਜ਼ਹਿਰ ਦੇਣ ਵਾਲਾ।
ਅਕਾਰਣ ਦ੍ਰੋਹੀ[1] ਕੁਲਹਿ ਘਾਤ[2]। — [1]ਬਿਨਾਂ ਕਾਰਣ ਤੋਂ ਛਲ ਕਰਨ ਵਾਲਾ। [2]ਕੁਲ ਦਾ ਨਾਸ ਕਰਨ ਵਾਲਾ।
ਖਲਵਾਰੈਂ ਨਗਰ ਦਹਿ[1] ਕੁਜਾਤ ॥੪੩॥ — [1](ਨੂੰ) ਸਾੜਨ ਵਾਲਾ।
ਪਰ ਧਨ ਤਿਯ ਧਰ ਘਰ ਛਿਨਤ ਜੋਇ[1]। — [1]ਜੋ ਖੋਹ ਲੈਂਦਾ ਹੈ।
ਪਰ ਸੰਪਤਿ[1] ਕੋ ਪਿੱਖਿ ਦੁਖੀ ਹੋਇ। — [1]ਬਿਭੂਤੀ, ਸਮੱਗ੍ਰੀ।
ਦੁਖਦਾਯਕ ਕੁਲ ਨਿਜ ਪਿਤਾ ਮਾਤ।
ਪਰ ਛਿਦ੍ਰ[1] ਤਕੈ ਬਿਸ੍ਵਾਸ ਘਾਤ[2] ॥੪੪॥ — [1]ਦੋਸ਼। [2]ਭਰੋਸਾ ਦੇ ਕੇ ਮਾਰ ਦੇਣ ਵਾਲਾ।
ਇਤਯਾਦਕ ਹੈਂ ਜੋ ਮਹਾਂ ਪਾਪ।
ਸਬਿ ਲਗੈਂ ਮੁਝੈ ਸਹਿ ਸੰਤ ਸਾਪ[1]। — [1]ਸ੍ਰਾਪ।
ਜੌ ਮੈਂ ਚੰਦੂ ਕੋ ਨਾਂਹਿ ਮਾਰਿ।
ਰਖਵੈਹੋਂ ਰੌਰਵ ਨਰਕ ਡਾਰਿ[1] ॥੪੫॥ — [1]ਜੇ ਚੰਦੂ ਨੂੰ ਮਾਰ ਕੇ ਭਿਆਨਕ ਨਰਕ ਵਿੱਚ ਸੁੱਟ ਕੇ ਨਾ ਰੱਖਾਂ।
ਤੌ ਮੈ ਗੁਰੁ ਅਰਜਨ ਕੇਰ ਪੂਤ।
ਕਿਉ ਕਰਿ ਬਿਦਤੈਹੋਂ ਗੁਰੁ ਸਪੂਤ।
ਯਹਿ ਜੋ ਪ੍ਰਤਗਜਾ[1] ਹਮੈ ਕੀਨ। — [1]ਪ੍ਰਣ।
ਗੁਰੁ ਨਾਨਕ ਪੂਰਨ ਕਰੈਂ ਪੀਨ[1] ॥੪੬॥ — [1]ਵੱਡਾ।
ਇਮ ਸਪਤ[1] ਕਰੀ* ਜਬਿ ਗੁਰੁ ਬਿਸਾਲ। — [1]ਸੁਗੰਧ, ਸਹੁੰ। *ਇਥੇ ਸਤਿਗੁਰਾਂ ਵੱਲੋਂ ਪਿਤਾ ਦਾ ਵੈਰ ਲੈਣ ਲਈ ਪ੍ਰਤੱਗਿਆ ਤੇ ਸੁਗੰਧਾਂ ਆਦਿ ਦਾ ਜ਼ਿਕਰ ਕਵੀ ਜੀ ਕਰ ਰਹੇ ਹਨ। ਇਸ ਦਾ ਮਤਲਬ ਦੁਨਿਆਵੀ ਲੋਕਾਂ ਵਰਗੇ ਬਦਲੇ ਲੈਣ ਵਾਲੇ ਜਜ਼ਬਾਤ ਦਾ ਵਰਣਨ ਨਹੀਂ, ਸਗੋਂ ਸਤਿਗੁਰਾਂ ਦੀ ਬੀਰ ਰਸੀ ਬ੍ਰਿਤੀ ਨੂੰ ਦਿਖਾ ਰਹੇ ਹਨ। ਸਤਿਗੁਰਾਂ ਦੇ ਰਿਦੇ ਅੰਦਰ ਵੈਰ ਦਾ ਨਿਵਾਸ ਨਹੀਂ ਸੀ ਪਰ 'ਉਤਸ਼ਾਹ' ਜੋ ਬੀਰ ਰਸ ਦਾ ਸਥਾਈ ਭਾਵ ਹੈ- ਅੰਦਰੋਂ ਬੀਰ ਰਸ ਦਾ ਹੁਲਾਰਾ ਮਾਰ ਰਿਹਾ ਸੀ। ਹਜ਼ੂਰ ਦਾ ਮਨਸ਼ਾ ਕੇਵਲ ਚੰਦੂ ਨੂੰ ਮਾਰ ਕੇ ਉਸ ਤੋਂ ਪਿਤਾ ਦਾ ਬਦਲਾ ਲੈਣਾ ਹੀ ਨਹੀਂ ਸੀ। ਜੇ ਇਹ ਗੱਲ ਹੁੰਦੀ ਤਾਂ ਚੰਦੂ ਨੂੰ ਬੁਰੀ ਹਾਲਤ ਕਰ ਕੇ ਮਾਰ ਦੇਣ ਤੋਂ ਬਾਦ ਸ਼ਸਤ੍ਰ ਧਾਰਨ ਤੇ ਜੰਗਾਂ ਜੁੱਧਾਂ ਦਾ ਪ੍ਰੋਗਰਾਮ ਮੁੱਕ ਜਾਣਾ ਚਾਹੀਦਾ ਸੀ, ਪਰ ਜੰਗ ਸਾਰੇ ਮਗਰੋਂ ਹੀ ਹੋਏ ਹਨ। ਇਸ ਲਈ ਜਦ ਸਤਿਗੁਰਾਂ ਤੱਕਿਆ ਕਿ ਸ਼ਾਂਤ ਸਰੂਪ ਪੰਚਮ ਪਾਤਸ਼ਾਹ ਜੀ ਦੇ ਸਹਾਰਾ ਤੇ ਸ਼ਾਂਤੀ ਵਿੱਚ ਰਹਿ ਕੇ ਦੁੱਖ ਝੱਲਣ ਦਾ ਜ਼ਾਲਮਾਂ ਅਤੇ ਜਰਵਾਣਿਆਂ 'ਤੇ ਕੋਈ

ਅਸਰ ਨਹੀਂ ਪੈ ਰਿਹਾ ਤਾਂ ਸ਼ਾਂਤ-ਰਸ ਦੀ ਰੱਖਿਆ ਲਈ ਬੀਰ-ਰਸ ਨੂੰ ਪ੍ਰਚਾਰਨ ਦਾ ਪ੍ਰੱਣ ਕੀਤਾ। ਪਿਤਾ ਜੀ ਦੀ ਸ਼ਹੀਦੀ ਡਰ ਦੇਣ ਵਾਲੀ ਸੀ ਪਰ ਮਹਾਂ ਬਲੀ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਆਪਣੀ ਬਾਲ ਉਮਰ ਵਿੱਚ ਹੀ ਮਹਾਨ ਨਿਰਭੈਤਾ ਤੇ ਅਣਹੋਣੀ ਨੂੰ ਹੋਣੀ ਕਰ ਦੇਣ ਦੀ ਸਮਰੱਥਾ ਪ੍ਰਗਟ ਕੀਤੀ। ਇਹ ਉਹਨਾਂ ਦੀ ਮਹਾਨਤਾ, ਪ੍ਰਬੀਨਤਾ ਤੇ ਉਚਿਆਈ ਦੀ ਦਲੀਲ ਹੈ। ਹਿਰਾਤ ਤੇ ਬਿੰਧਜਾਚਲੋਂ ਪਾਰ ਤੱਕ ਇਕ ਪੱਕੀ ਪਾਤਸ਼ਾਹੀ ਦੇ ਮਾਲਕ, ਖ਼ਜ਼ਾਨਿਆਂ ਤੇ ਅਣਗਿਣਤ ਫੌਜਾਂ ਵਾਲੇ ਪ੍ਰਬਲ ਤੇਜ ਪ੍ਰਤਾਪੀ ਬਾਦਸ਼ਾਹ ਦੇ ਸਾਹਮਣੇ ਇਕ ਫਕੀਰੀ ਗੱਦੀ 'ਤੇ ਬੈਠ ਕੇ ਬੇ-ਫ਼ੌਜ, ਬੇ-ਮੁਲਕ ਤੇ ਬੇ-ਖ਼ਜ਼ਾਨਾ ਵਿਅਕਤੀ ਦੇ ਰੂਪ ਵਿੱਚ ਬੀਰ-ਰਸ ਧਾਰਨ ਤੇਰਾਜ ਪਲਟਾ ਦੇਣ ਦਾ ਪ੍ਰਣ ਕਰਨਾ ਸਤਿਗੁਰਾਂ ਦੀ ਕਿੱਡੀ ਵੱਡੀ ਵਿਸ਼ਾਲਤਾ, ਸਮੱਰਥਾ, ਸ਼ਖ਼ਸੀਅਤ ਦੀ ਉੱਚਤਾ ਤੇ ਮਹਾਨਤਾ ਦਾ ਲੱਛਣ ਹੈ। ਗੁਰੂ ਜੀ ਦੇ ਦਿਲ ਅੰਦਰ ਮੁਲਕਗੀਰੀ ਦੀ ਹਵਸ, ਰਾਜ ਦਾ ਲੋਭ ਤੇ ਨੀਵੇਂ ਬਦਲੇ ਲੈਣ ਦੀ ਬ੍ਰਿਤੀ ਨਹੀਂ ਸੀ ਪਰ ਦਬੇਲ ਪਰਜਾ ਵਿੱਚ ਧਰਮ ਦਾ ਭਾਵ, ਸੱਚਾਈ, ਆਨ ਸ਼ਾਨ ਤੇ ਬੀਰ-ਰਸ ਭਰ ਕੇ ਸੁਤੰਤ੍ਰਤਾ ਦੇਣ ਦੇ ਅਸੂਲ ਨੂੰ ਪਾਲਣ ਦਾ ਆਦਰਸ਼ ਕੰਮ ਕਰ ਰਿਹਾ ਸੀ। ਇਹ ਸਭ ਕੁਝ ਉਹਨਾਂ ਆਪਣੇ ਕ੍ਰਾਂਤੀਕਾਰੀ ਜੀਵਨ ਵਿੱਚ ਮੂਰਤੀਮਾਨ ਕਰ ਦਿਖਾਇਆ।

ਭੁਜ[1] ਅਧਰ[2] ਫਰਕ ਭੇ ਨੈਨ ਲਾਲ।
[1]ਬਾਹਾਂ। [2]ਬੁੱਲ੍ਹ।
ਸੁਨਿ ਪੇਖਿ ਸਿੱਖ ਸਿਦਕੀ ਕਮਾਲ[1]।
[1]ਪੂਰਨ।
ਖੁਸ਼ ਭਏ ਕਹੇਂ ਹ੍ਵੈ ਇਸੀ ਢਾਲ ॥੪੭॥
ਕੁਛ ਕਾਇਰ ਕੂਰਨ[1] ਪਰੀ ਸੋਚ।
[1]ਝੂਠਿਆਂ ਨੂੰ।
ਜੇਰਖਤ ਸ਼ੱਤ੍ਰਤਾ ਡਰੇ ਪੋਚ[1]।
[1]ਨੀਚ।
ਪੁਨ ਸੰਗਤਿ ਪ੍ਰਤਿ ਗੁਰੁ ਕਹਯੋ ਵਾਕ।
ਲਜਾਵਹੁ ਸੁੱਚ ਸ਼ਸਤ੍ਰ ਅੱਸ੍ਰ ਚਲਾਕ ॥੪੮॥
ਯਹਿ ਭੇਟਾ ਦੈ ਹੈ ਸਿਖ ਜੋਇ।
ਫਲ ਚਾਰ ਲਹੈ ਗੁਰੁ ਘਰੋਂ ਸੋਇ।
ਫਿਰ ਲਿਖੇ ਹੁਕਮ ਨਾਮੇ ਅਪਾਰ।
ਸਿਖ ਲਜਾਏ ਭੇਟਾ ਮੋਦ ਧਾਰ ॥੪੯॥
ਗੁਰੁ ਪੇਖਿ ਖੁਸ਼ੀ ਹ੍ਵੈ ਕਰਿ ਬਿਸਾਲ।
ਨਿਜ ਸਿੱਖਨ ਕੋ ਕੀਨੋ ਨਿਹਾਲ।
ਜਬਿ ਦੇਸ ਦੇਸ ਯਹਿ ਸੁਨੀ ਬਾਤ।
ਗੁਰੁ ਕੀਨ ਪ੍ਰਤਗਜਾ ਐਸ ਭਾਂਤਿ ॥੫੦॥
ਤਬਿ ਸਿੱਖ ਸਭੈ ਅਤਿ ਜੋਰ ਲਾਇ।
ਧਨ ਅਸ੍ਰ ਹਥਜਾਰ ਅਪਾਰ ਲਜਾਇ।
ਅਰਪੈਂ, ਪੁਨ ਖੁਸ਼ ਹ੍ਵੈ ਰਹੈਂ ਪਾਸ।
ਬਹੁ ਸਸਤ੍ਰ ਬਿੱਦਜਾ ਸਿਖੈਂ ਖਾਸ ॥੫੧॥
ਦਿਨ ਥੋਰ ਵੀਚ ਬਡ ਭਾ ਜ਼ਹੂਰ[1]।
[1]ਵੱਡਾ ਪ੍ਰਤਾਪ ਹੋ ਗਿਆ।
ਧਨ ਸੰਗ ਖਜਾਨੇ ਗਏ ਪੂਰ।
ਅਸ੍ਰ ਸ਼ਸਤ੍ਰ ਆਏ ਬੇਸ਼ੁਮਾਰ।
ਬਹੁ ਜ਼ੇਵਰ ਜਰੇ ਜਰਾਉ ਚਾਰੁ[1] ॥੫੨॥
[1]ਸੁੰਦਰ ਜੜਾਊ ਜੜੇ ਬਹੁਤ ਗਹਿਣੇ।
ਗੁਰਿ ਘਨੀ ਅਨੀ[1] ਰਖ ਲਈ ਫੇਰ।
[1]ਬਹੁਤੀ ਫੌਜ।

ਨਿਤ ਚਢਿ ਬਨ ਮੈਂ ਖੇਲੈਂ ਅਖੇਰ[1]।
[1]ਸ਼ਿਕਾਰ।

ਲੈ ਸੰਗ ਸ਼ਿਕਾਰੀ ਸ੍ਵਾਂਨ[1] ਸਾਜ਼[2]।
[1]ਕੁੱਤੇ। [2]ਸਾਮਾਨ।

ਬਹੁ ਲਗਰ[1] ਝਗਰ[2] ਸ਼ਿਕਰੇ[3] ਸੁ ਬਾਜ ॥੫੩॥
[1]ਲਗੜ=ਇਕ ਸ਼ਿਕਾਰੀ ਪੰਛੀ ਜੋ ਕਾਲੀ ਅੱਖ ਵਾਲਾ ਹੁੰਦਾ ਹੈ। ਇਹ ਝਗੜ ਪੰਛੀ ਦੀ ਮਦੀਨ ਹੈ, ਇਸ ਦਾ ਕੱਦ ਝਗੜ ਨਾਲੋਂ ਵੱਡਾ ਹੁੰਦਾ ਹੈ। [2]ਝਗੜ ਇਕ ਸ਼ਿਕਾਰੀ ਪੰਛੀ ਜੋ ਲਗੜ ਦਾ ਨਰ ਹੁੰਦਾ ਹੈ। [3]ਸ਼ਿਕਰਾ=ਗੁਲਾਬੀ ਅੱਖ ਵਾਲਾ ਇਕ ਸ਼ਿਕਾਰੀ ਪੰਛੀ ਜੋ ਬਾਸ਼ੇ ਤੋਂ ਛੋਟਾ ਹੁੰਦਾ ਹੈ। ਇਹ ਮਦੀਨ ਹੈ, ਇਸ ਦੇ ਨਰ ਦਾ ਨਾਉਂ 'ਚਚਕ' ਜਾਂ 'ਚਿਪਕ' ਹੈ।

ਜੁਰਰੇ[1] ਕੁਹੀ[2] ਚੀਤੇ ਸਜਾਹ ਗੋਸ਼[3]।
[1]ਜੁਰਰਾ=ਇਹ ਬਾਜ਼ ਦਾ ਨਰ ਹੈ, ਇਸ ਦਾ ਕੱਦ ਬਾਜ਼ ਨਾਲੋਂ ਛੋਟਾ ਹੁੰਦਾ ਹੈ। [2]ਕੁਹੀ=ਕਾਲੀ ਅੱਖ ਵਾਲਾ ਬਾਜ਼ ਦੀ ਕਿਸਮ ਦਾ ਇਕ ਸ਼ਿਕਾਰੀ ਪੰਛੀ। ਇਹ ਮਦੀਨ ਹੈ। ਇਸ ਦੇ ਨਰ ਦਾ ਨਾਉਂ 'ਕੋਹੀਲਾ' ਹੈ। ਇਸ ਦਾ ਰੰਗ ਸੁਰਖ਼ੀ ਮਿਲਿਆ ਕਾਲਾ ਹੈ। [3]ਕਾਲੇ ਕੰਨਾਂ ਵਾਲੇ ਚਿਤ੍ਰੇ।

ਬਨ ਜੀਵਨ ਕੀ ਜੁ ਭੁਲਾਤ ਹੋਸ਼।

ਮ੍ਰਿਗ[1] ਸਿੰਘ[2] ਸਸੇ[3] ਪਾੜ੍ਹੇ[11] ਝਿੰਖਾਰ[22]।
[1]ਹਰਨ। [2]ਸ਼ੇਰ। [3]ਸਹੇ। [11]ਭੂਰੇਰੰਗ ਦੇ ਦੋ ਫ਼ੁੱਟ ਉੱਚੇ ਹਰਨ। [22]ਬਾਰਾਂ ਸਿੰਗੇ।

ਗੁਰੁ ਮੁਕਤਿ ਕਰੈਂ ਹਤ ਕੈ ਅਪਾਰ ॥੫੪॥

ਪੁਨ ਸੁਧਾ ਸਰੋਵਰ ਤਟ ਬਿਸਾਲ।

ਗੁਰੁ ਰਚਯੋ ਤਖਤ ਬੁੰਗਾ ਅਕਾਲ।

ਸੁਭ ਹਾੜ ਸੁਦੀ ਦਸਮੀ ਸੁਧਾਇ।

ਸੰਮਤ ਸੋਲਾਂ ਸੈ ਚੌਹਟ ਥਾਇ[1] ॥੫੫॥
[1]ਸੀ।

ਬਡ ਭੂਖਨ ਸ਼ਸਤ੍ਰ ਬਸਤ੍ਰ ਸਾਜ।

ਗੁਰੁ ਸੋਭਾ ਮੱਧ ਪਰ ਤਖਤ ਭ੍ਰਾਜ[1]।
[1]ਚਮਕ ਦਮਕ (ਨਾਲ ਬੈਠੇ)।

ਸਿਰਪੇਚ[1] ਜਿਗ੍ਹਾ ਕਲਗੀ ਸੁਹਾਇ।
[1]ਦਸਤਾਰ।

ਜਿਹ ਦਮਕ ਚਮਕ ਦਾਮਨਿ ਲਜਾਇ[1] ॥੫੬॥
[1]ਬਿਜਲੀ ਨੂੰ ਸ਼ਰਮਿੰਦਾ (ਕਰਦੀ ਹੈ)।

ਉਰਿ ਮੁਕਤ ਮਾਲ ਉਡਗਨ ਲਜਾਤ[1]।
[1]ਗਲ ਵਿੱਚ (ਸਜੀ) ਮੋਤੀਆਂ ਦੀ ਮਾਲਾ (ਵੇਖ ਕੇ) ਸਮੂੰਹ ਤਾਰੇ ਸ਼ਰਮਸਾਰ (ਹੁੰਦੇ ਹਨ)।

ਸ੍ਰੁਤਿ ਕੁੰਡਲ ਲੋਲ ਕਪੋਲ ਲਸਾਤ[1]।
[1]ਕੰਨਾਂ ਵਿੱਚ ਕੁੰਡਲ ਗੱਲ੍ਹਾਂ 'ਤੇ ਹਿਲਦੇ ਤੇ ਚਮਕਦੇ ਹਨ।

ਕਰ ਕੰਕਨ ਕੰਚਨ ਖਚੇ ਹੀਰ[1]।
[1]ਹੱਥਾਂ ਵਿੱਚ ਸੋਨੇ ਦੇ ਕੜੇ ਹਨ (ਜਿਨ੍ਹਾਂ ਵਿੱਚ) ਹੀਰੇ ਜੜੇ ਹੋਏ ਹਨ।

ਪਿਖਿ ਛਾਪ ਛੱਲੇ ਤਜਿ ਇੰਦ੍ਰ ਧੀਰ ॥੫੭॥

ਬਡਰਤਨ ਜਟਤ ਧਨੁ ਕੰਧਿ[1] ਸਜਤ।
[1]ਮੋਢੇ 'ਤੇ ਧਨੁਸ਼।

ਜਿਹ ਪੇਖ ਸੁਰੇਂਦ੍ਰ[1] ਧਨਖ ਲਜਤ।
[1]ਸ਼ਿਵ ਦਾ।

ਕਟ ਮੈਂ ਤੁਨੀਰ ਸਰ ਜਾਲ ਪੂਰ[1]।
[1]ਲੱਕ ਨਾਲ ਭੱਥਾ ਬਹੁਤੇ ਤੀਰਾਂ ਨਾਲ ਭਰਿਆ ਹੋਇਆ ਹੈ।

ਜਨ ਮ੍ਰਿਤੁ ਕੈਦ ਬੈਰੀਨ ਭੂਰ[1] ॥੫੮॥
[1]ਜਾਣੋ ਬਹੁਤੇ ਵੈਰੀਆਂ ਦੀ ਮੌਤ ਕੈਦ ਕੀਤੀ ਹੈ।

ਗਰਿ ਧਰੀ ਭਗੌਤੀ ਜੁਗ ਬੁਲੰਦ[1]।
[1]ਦੋ ਵੱਡੀਆਂ ਤਲਵਾਰਾਂ।

ਜਨ ਕਾਲ ਜੀਭ ਕਰਿ ਰਖੀ ਬੰਦ।

ਪਰ ਪ੍ਰਿਸ਼ਟ[1] ਢਾਲ ਸੋਭਿਤ ਬਿਸਾਲ।
[1]ਪਿੱਠ ਉੱਪਰ।

ਸਹਿ ਚਾਰੁ ਚੰਦ ਕਛੁ ਪਰੁਖ ਵਾਲਿ[1] ॥੫੯॥
[1]ਸੁੰਦਰ ਚੰਦ ਦੇ ਸਹਿਤ ਕੱਛੂ ਦੀ (ਪਿੱਠ ਵਾਂਗ) ਕਠੋਰਤਾ ਵਾਲੀ। (ਅ) ਕਛੁਪਰਖਵਾਲ ਪਾਠ ਮੰਨ ਕੇ ਕੱਛਪ (ਅਵਤਾਰ ਵਾਂਗ) ਰੱਖਿਆ ਕਕਨ ਵਾਲੀ।

ਨਵਰਤਨ ਕੇਰ ਕੰਠਾ ਸੁ ਕੰਠ[1]। — [1]ਗਲ ਵਿੱਚ।
ਜਨ ਨਵ ਗ੍ਰਹਿ ਰਾਖੇ ਪੋਇ ਗੰਠ[1]। — [1]ਗੰਢ ਵਿੱਚ ਪ੍ਰੋ ਕੇ।
ਅਬਦੁੱਲਾ ਢਾਢੀ ਜਸ ਸੁਨਾਇ।
ਨਿਤ ਸਾਕੇ ਮਰਦਨ[1] ਐਸ ਭਾਇ ॥ ੬੦ ॥ — [1]ਬਹਾਦਰਾਂ ਦੇ ਕਾਰਨਾਮੇ।
ਸੁਨਿ ਕਾਯਰ ਭੀ ਹ੍ਵੈਂ ਸੂਰਬੀਰ।
ਲਰ ਮਰੈਂ ਜੰਗ ਮੈਂ ਸ਼ਤ੍ਰੁ ਚੀਰ।
ਸੁਨਿ ਸੁਜਸ ਗੁਰੂ ਕਾ ਸੁਭਟ[1] ਆਇ। — [1]ਸੂਰਮੇ।
ਢਿਗ ਰਹੈਂ ਗੁਰੂ ਕੇ ਮੋਦ ਪਾਇ ॥ ੬੧ ॥
ਗੁਰੁ ਸਬਿ ਕੋ ਅਸ੍ਵ ਹਥਜਾਰ ਦੇਤ।
ਧਨੁ ਜ਼ੇਵਰ ਬਸਨ ਜੁ ਚਹੈ ਜੇਤ[1]। — [1]ਜਿਤਨਾ।
ਪ੍ਰਸ਼ਾਦ ਲੰਗਰੋਂ ਵਖਤ ਦੋਇ।
ਛਕਵਾਵੈਂ ਬਹੁ ਬਿਧਿ ਮੋਦ ਹੋਇ ॥ ੬੨ ॥
ਸਿਖਰਾਵੈਂ ਬਿਦਜਾ ਸ਼ਸਤ੍ਰ ਕੇਰ।
ਜੋ ਸਿਖ ਕਰਿ ਕਾਯਰ ਹ੍ਵੈਂ ਦਲੇਰ।
ਯਹਿ ਦੇਸ ਦੇਸ ਜਬਿ ਭਈ ਸਾਰ[1]। — [1]ਖ਼ਬਰ।
ਚਲ ਅਏ ਬਹੁਤ ਇਸ ਇਲਮਵਾਰ ॥ ੬੩ ॥
ਗੁਰੁ ਧਨ ਬਾਂਛਿਤ ਸਬਿ ਤਈਂ ਦੇਹਿਂ।
ਮਨ ਬਿਧੈ ਜੈਸ ਬਿਧਿ ਕਰੈਂ ਤੇਹਿਂ।
ਦੋ ਵਕਤ ਥਿਰੈਂ ਦਰਵਾਰ ਲਾਇ।
ਨਿਤ ਸੰਗ ਮਸੰਦਨ ਸਿਖ ਆਇ ॥ ੬੪ ॥
ਧਨ ਤੋਫੇ ਅਰਪੈਂ ਬੇਸ਼ੁਮਾਰ।
ਗੁਰੁ ਘਰ ਤੇ ਫਲ ਲੈ ਜਾਹਿਂ ਚਾਰ।
ਧਨ ਸਾਥ ਗੁਰੂ ਕੇ ਭਰੇ ਕੋਸ਼[1]। — [1]ਖ਼ਜ਼ਾਨੇ।
ਜੋ ਪੇਖਿ ਧਨਦ[1] ਕੀ ਜਾਤ ਹੋਸ਼ ॥ ੬੫ ॥ — [1]ਕੁਬੇਰ (ਦੇਵਤਿਆਂ ਦਾ ਖ਼ਜ਼ਾਨਚੀ)।
ਗੁਰੁ ਕੇਰ ਅਰੂਜ[1] ਨਮੂਜ[2] ਪੇਖਿ। — [1]ਤ੍ਰੱਕੀ। [2]ਨਾਮਵਰੀ, ਮਸ਼ਹੂਰੀ।
ਇੰਦ੍ਰ ਭੀ ਲੱਜਤ ਹ੍ਵੈ ਬਿਸੇਖ।
ਜੁਗ ਵਕਤ ਬਾਜ ਮੰਗਲ[1] ਜੁ ਬਜਤ। — [1]ਖੁਸ਼ੀ ਦੇ ਵਾਜੇ।
ਸੁਨਿ ਨੌਬਤ ਗਰਜਨ ਮੇਘ ਲਜਤ ॥ ੬੬ ॥
ਅਸਮਾਨ ਵੀਚ ਫਰਰੈਂ[1] ਨਿਸ਼ਾਨ। — [1]ਝੂਲਦੇ ਹਨ।
ਜਿਹ ਚਮਕ ਪੇਖਿ ਤੜਤਾ ਲਜਾਨ[1]। — [1]ਬਿਜਲੀ ਸ਼ਰਮਿੰਦਾ ਹੁੰਦੀ ਹੈ।
ਗੁਰੁ ਸਭਾ ਪੇਖਿ ਸੁਰ ਸਭਾ ਲਜਤ।
ਸੁਨਿ ਗਾਇਨ ਗੰਧ੍ਰਬ ਮੌਨ ਭਜਤ[1] ॥ ੬੭ ॥ — [1]ਚੁੱਪ ਹੋ ਜਾਂਦੇ ਹਨ।
ਗੁਰ ਬਾਲ ਭਾਨ[1] ਬਿਦਤੇ ਸੁ ਜਗਤ। — [1]ਸਵੇਰ ਦੇ ਸੂਰਜ।
ਕਲ ਕੰਜ[1] ਖਿਰੇ ਸਿਖ ਸੰਤ ਭਗਤ। — [1]ਸੁੰਦਰ ਕੰਵਲਾਂ (ਵਾਂਗ)।
ਤਮ ਤੁਰਕ ਤੇਜ ਭੌ ਤਿੱਤ੍ਰ ਬਿੱਤ੍ਰ[1]। — [1]ਤੁਰਕਾਂ ਦੇ ਤੇਜ ਦਾ ਅਨ੍ਹੇਰਾ ਉਡ ਪੁਡ ਗਿਆ।
ਖੁਸ਼ ਭਏ ਪਥਕ ਚਕਵਾਕ ਮਿੱਤ੍ਰ[1] ॥ ੬੮ ॥ — [1]ਗੁਰਾਂ ਦੇ ਮਿਤ੍ਰਾਂ ਰੂਪਰਾਹੀ ਤੇ ਚਕਵੇ।

ਮੁਰਝਾਏ ਕੈਰਵ ਕੁਮਤਿ ਚੋਰ[1]।
[1]ਖੋਟੀ ਮਤਿ ਵਾਲੇ (ਪੁਰਸ਼) ਕਮੀਆਂ ਤੇ ਚੋਰਾਂ (ਵਾਂਗ) ਮੁਰਝਾ ਗਏ।
ਭੌ ਮੰਦ ਚੰਦ ਚੰਦੂ ਸੁ ਚਕੋਰ[1]।
[1]ਚੰਦੂ ਰੂਪ ਚੰਦ੍ਰਮਾ ਫਿੱਕਾ ਪੈ ਗਿਆ ਸਣੇ (ਆਪਣੇ ਸਾਥੀਆਂ ਰੂਪ) ਚਕੋਰਾਂ ਦੇ।
ਮਤ ਕ੍ਰਮ ਕਾਂਡ ਪਾਖੰਡ ਨਖਤ[1]।
[1]ਤਾਰਿਆਂ ਵਾਂਗ।
ਲਟਗੇ[1] ਪਿਖਿ ਪ੍ਰਭਾ[2] ਗਜਾਨ ਭਗਤਿ ॥੧੯॥
[1]ਛਪ ਗਏ। [2]ਸੋਭਾ।
ਜਨ ਨਿੰਦਕ ਨਿਸਚਰ ਬਹੇ ਲੂਕ[1]।
[1]ਚੋਰਾਂ ਵਾਂਗ ਲੁਕ ਕੇ ਬੈਠ ਗਏ। {ਨਿਸਚਰ-ਨਿਸ-ਰਾਤ ਨੂੰ ਚਰ-ਵਿਚਰਨ ਵਾਲਾ=ਚੋਰ।}
ਦੋਖੀ ਹੰਕਾਰੀ ਭੇ ਉਲੂਕ[1]।
[1]ਉੱਲੂ।
ਸਿੱਖ ਸੰਗਤ ਸਜਨ ਜਗਤ ਐਨ[1]।
[1]ਚੰਗੀ ਤਰ੍ਹਾਂ।
ਸੁਖ ਲਹਯੋ ਪ੍ਰਕਾਸ਼ੇ ਗਜਾਨ ਨੈਨ ॥੨੦॥
ਇਮ ਜਬਿ ਗੁਰੁ ਕਾ ਬਹੁ ਬਢਯੋ ਤੇਜ।
ਦਸਹੂੰ ਦਿਸ ਜਗ ਮੈਂ ਜਸ ਅਮੇਜ[1] ॥੨੧॥
[1]ਮਿਲ ਗਿਆ, ਫੈਲ ਗਿਆ।

ਦੋਹਰਾ:

ਮਕਰ ਰਵੀ ਜਿਮ[1] ਗੁਰੂ ਕਾ,
[1]ਮਕਰਰਾਸ ਦੇ ਸੂਰਜ ਵਾਂਗ।
ਦਿਨ ਦਿਨ ਦੁਗਨ ਪ੍ਰਤਾਪ।
ਬਢਨ ਲਗਯੋ ਜਯੋਂ ਜਗਤ ਪੈ,
ਤਯੋਂ ਭਯੇ ਸਤ੍ਰੁਨ ਤਾਪ ॥੨੨॥
ਸਕੇ ਸਹਾਰ ਨ ਕੇਤੁ ਜਿਮ,
ਗ੍ਰਸਨ ਹੇਤ ਉਪਚਾਰ[1]।
[1]ਕੇਤੂ (ਗ੍ਰਹਿ) ਵਾਂਗ ਗ੍ਰਸਣ ਲਈ ਯਤਨ ਕਰਨ ਲੱਗੇ।
ਕਰਤ, ਪੇਸ਼ ਨਹਿ ਚਰਤ ਕੁਛ[1],
[1]ਪਰ ਕੁਝ ਪੇਸ਼ ਨਹੀਂ ਚਲਦੀ।
ਆਖਰ ਮਤਸਰ[1] ਧਾਰ ॥੨੩॥
[1]ਈਰਖਾ।
ਗੁਰੁ ਪ੍ਰਤਗਜਾ ਜੋ ਕਰੀ,
ਫਰੀ ਨ੍ਰਿਪਨ ਕੀ ਰੀਤਿ।
ਮਿਹਰਵਾਨ ਸੁਤ ਪ੍ਰਿਥੀ ਸਸਿ,
ਤਾਂ ਤੇ ਹੋਇ ਸਭੀਤਿ[1] ॥੨੪॥
[1]ਡਰ ਸਹਿਤ।
ਚੰਦੂ ਮੰਦੂ ਪਾਸ ਤਿਨ,
ਦੇਹਲੀ ਮੈਂ ਪੁਨ ਜਾਇ।
ਬਾਤ ਬਨਾਇ ਸੁਨਾਇ ਬਹੁ,
ਲੂਤੀ[1] ਦੀਨੀ ਲਾਇ ॥੨੫॥
[1]ਚੁਗਲੀ ਰੂਪ ਚੁਆਤੀ।
ਆਗ ਲਾਗ ਕੀ ਜਾਗ ਕੈ[1],
[1]ਦੁਸ਼ਮਣੀ ਦੀ ਅੱਗ ਬਲ ਕੇ।
ਭੜਕੀ ਪੁਨ ਅਧਿਕਾਇ।
ਸੁਤਾ ਕੁਮਾਰੀ ਸਮੁਖ ਪਿਖਿ,
ਪਠੀ ਬਜਾਰ ਸਹਾਇ[1] ॥੨੬॥
[1](ਉਸ ਅੱਗ ਦੀ) ਸਹਾਇਤਾ ਲਈ (ਮਾਨੋ ਇਹ) ਹਵਾ ਭੇਜੀ ਹੈ।
ਮਨ ਜਰ ਬਰ[1] ਕੋਇਲਾ ਭਯੋ,
[1]ਸੜ ਬਲ ਕੇ।
ਤਨ ਅਬਿ ਹ੍ਵੈ ਜਿਮ ਛਾਰੁ[1]।
[1]ਸੁਆਹ।
ਸੋ ਉਪਾਇ ਸਠ ਕਰੈਗੋ,
ਰਾਵਨ ਜਯੋ ਹਠ ਧਾਰ ॥੨੭॥

ਜਾਂਹਿ ਮਜਬ ਕੁਲ ਪੁਰਸ਼ ਕਾ,
ਭਯੋ ਚਹੈ ਜਬਿ ਨਾਸ।
ਪੀਰ ਫਕੀਰਨ ਸਾਥ ਸੋ,
ਕਰਤ ਬਾਦ ਬਕਾਵਾਸ ॥੭੮॥
ਸੋਊ ਨੀਕੀ ਲਗਤ ਤਿਹ
ਜਾਂ ਤੇ ਹੋਇ ਬਿਨਾਸ।
ਕੁੰਡੀ ਲੀਲਤ ਮੀਨ ਜਯੋਂ,
ਦੀਪ ਪਤੰਗ ਹੁਲਾਸ[1] ॥੭੯॥

[1]ਜਿਵੇਂ ਮੱਛੀ ਕੁੰਡੀ ਨਿਗਲਦੀ ਹੈ ਅਤੇ ਪਤੰਗਾ ਦੀਵਾ ਦੇਖ ਕੇ ਖ਼ੁਸ਼ ਹੁੰਦਾ ਹੈ।

ਜੋ ਕੁਛ ਭਾਵੀ ਕਰਯੋ ਢਹਿ,
ਤੈਸੀ ਬੁਧਿ ਸਹਾਇ।
ਹੋਵਤ ਪ੍ਰਾਪਤ ਪੁਰਸ਼ ਕੋ,
ਪਿਖੋ ਕੰਸ ਪ੍ਰਥਾਇ[1] ॥੮੦॥

[1]ਪ੍ਰਸੰਗ ਵਿੱਚ।

ਚੌਪਈ:
ਮਿਹਰਵਾਨ ਤੈ ਸੁਨਿ ਬਹੁ ਬਾਤੈਂ।
ਚੰਦੂ ਲਗਯੋ ਵਿਚਾਰਨ ਘਾਤੈਂ[1]।

[1]ਦਾਅ ਪੇਚ।

ਪਹਿਲੇ ਪਠੇ ਗੁਰੂ ਢਿਗ ਸਜਾਨੇ।
ਨਾਤਾ ਲੇਹੁ ਬਾਦ[1] ਦਿਹੁ ਜਾਨੈ ॥੮੧॥

[1]ਝਗੜਾ।

ਪਾਛੇ ਭਈ ਸੁ ਗਈ ਬਿਹਾਏ[1]।

[1]ਲੰਘ ਗਈ।

ਆਗੇ ਨੀਕੀ ਲੇਹੁ ਬਨਾਏ।
ਦੈਹੋਂ ਧਨ ਅਨਗਨ ਸੰਗ ਬੇਟੀ।
ਬਿਧਿ ਨੇ[1] ਲਿਖੀ ਸੁ ਜਾਤਿ ਨ ਮੇਟੀ ॥੮੨॥

[1]ਬਿਧਾਤੇ ਨੇ।

ਬਾਦਸ਼ਾਹਿ ਢਿਗ ਕਾਮ ਜੁ ਹੋਈ।
ਤੁਮਰਾ ਕਰਹੌਂ ਮਨ ਦੈ ਸੋਈ।
ਤੁਮ ਹਮ ਸਾਕ ਬਨੈਂ ਜਬਿ ਗਾੜ੍ਹੇ।
ਫਿਰ ਦੁਸ਼ਮਨ ਕੋ ਸਕੈ ਬਿਗਾੜੇ ॥੮੩॥
ਅਬਿ ਭੀ ਬਾਤ ਲੇਹੁ ਮਮ ਮਾਨੀ।
ਗਿਰੇ ਬੇਰ ਕੁਛ ਭਈ ਨ ਹਾਨੀ।
ਰਾਜਨੀਤਿ ਤੁਮ ਪਢੀ ਕਿ ਨਾਂਹੀ।
ਮੇਲ ਰਖਨ ਸਮ ਨੀਕ ਨ ਕਾਹੀ[1] ॥੮੪॥

[1]ਕੋਈ ਗੱਲ ਚੰਗੀ ਨਹੀਂ।

ਗੁਰੁ, ਪੰਡਿਤ, ਕਵਿ, ਬੈਦ, ਅੰਮੀਰ।
ਯਾਰ, ਰਸੋਈਆ, ਬਿਪ[1], ਫਕੀਰ।

[1]ਬ੍ਰਹਮਣ।

ਬੇਟਾ, ਬਨਤਾ[1], ਪੌਰੀ[2], ਮੰਤ੍ਰੀ[3]।

[1]ਇਸਤ੍ਰੀ। [2]ਦਰਬਾਨ। [3]ਸਲਾਹਕਾਰ।

ਕਾਰਦਾਰ[1], ਭਟ[2], ਡੂੰਮਰੁ ਸੰਤ੍ਰੀ[3] ॥੮੫॥

[1]ਅਹਿਲਕਾਰ। [2]ਜਸ ਕਰਨ ਵਾਲਾ। [3]ਪਹਿਰੇਦਾਰ।

ਇਨ ਸੋਂ ਕਭੀ ਬਿਗਾਰ ਨ ਕਰੀਏ।
ਬਿਗਰੇ ਦੇਤ ਦੁੱਖ ਇਨਿ ਡਰੀਏ।
ਪਿਤਾ ਤੁਮਾਰੇ ਕੂਕਰ ਮੋਹੀ।

ਕਹਜੋ, ਲਹਜੋ ਫਲ ਮੁਝ ਤੈ ਵੋਹੀ ॥੮੬॥
ਬੀਤੀ ਬਾਤ ਸਬੀ ਦਿਹੁ ਜਾਨੇ।
ਲੇਵਹੁ ਨਾਤਾ ਬਨੋ ਸਿਆਨੇ।
ਜੇ ਅਬਿ ਭੀ ਨਹਿ ਮਾਨਨ ਕੈਹੋ[1]। — [1]ਕਿਹਾ ਨਹੀਂ ਮੰਨੋਗੇ।
ਨਿਜ ਪਿਤ ਤੈ ਜ਼ਜਾਦੇ ਫਲ ਪੈ ਹੋ ॥੮੭॥
ਪਾਛੇ ਪਛਤਾਵਨ ਹੀ ਰੈਹੈ।
ਬਿਤਜੋ ਵਖਤ ਫਿਰ ਹਾਥ ਨ ਐ ਹੈ।
ਸੁਤਾ ਕੁਮਾਰੀ ਬੈਠੀ ਘਰ ਹੈ।
ਨਿਰਖਿ[1] ਅਗਨਿ ਨਿਤ ਮਮ ਉਰਿ ਬਰ ਹੈ[2] ॥੮੮॥ — [1]ਦੇਖ ਕੇ। [2]ਬਲਦੀ।

ਦੋਹਰਾ:

ਇਤਜਾਦਿਕ ਬਾਤੈਂ ਲਿਖੀ,
ਚੰਦੂ ਮੰਦੂ ਜੋਇ।
ਪਾਤੀ ਪਢਿ[1] ਗੁਰੁ ਉਤ੍ਰ ਦਿਯ, — [1]ਪਤ੍ਰਕਾ (ਚਿੱਠੀ) ਪੜ੍ਹ ਕੇ।
ਉਰਿ ਰਿਸ ਨੈਨ ਸਮੋਇ[1] ॥੮੯॥ — [1]ਹਿਰਦੇ ਤੇ ਨੇਤ੍ਰਾਂ 'ਚ ਗੁੱਸਾ ਭਰ ਕੇ।
ਧਮਕਾਵਤ ਕਿਆ ਹਮੈ ਅਬਿ,
ਮਨਵਾਵਤ ਕਿਆ ਸਾਕ।
ਕਰਨ ਚਹਿਤ ਜੋ ਲੇਹ ਕਰਿ,
ਨਿਕਟ ਮ੍ਰਿਤੁ ਤੁਵ ਝਾਕ[1] ॥੯੦॥ — [1]ਤੇਰੀ ਮੌਤ (ਤੈਨੂੰ) ਨੇੜੇ (ਹੋ ਕੇ) ਤੱਕ ਰਹੀ ਹੈ।

ਚੌਪਈ:

ਜੋ ਪ੍ਰਤਗਯਾ ਹਮਨੈ ਕੀਨੀ।
ਤੈ ਭੀ ਸੁਨ ਰਾਖੀ ਸਬਿ ਪੀਨੀ[1] ॥੯੧॥ — [1]ਕਰੜੀ।
ਸੋ ਨਹਿ ਟਰੈ ਸੂਰ ਸਸਿ[1] ਟਰ ਹੈਂ। — [1]ਸੂਰਜ ਤੇ ਚੰਦ।
ਕਰਿ ਕੁਮੌਤ ਅਬਿ ਤੁਮ ਕੌ ਹਰ ਹੈਂ[1]। — [1]ਮਾਰਾਂਗੇ।
ਸਕੈਂ ਨ ਤੀਨੋ ਦੇਵ ਬਚਾਏ।
ਮਰ ਹੈਂ ਪਰ ਹੈਂ ਵੀਚ ਜੁ ਆਏ[1] ॥੯੨॥ — [1]ਜੇ ਆ ਕੇ ਵਿੱਚ ਪੈਣਗੇ (ਤਾਂ ਉਹ ਵੀ) ਮਰ ਜਾਣਗੇ।
ਸੰਤ ਰੂਪ ਗੁਰੁ ਬ੍ਰਹਮ ਗਜਾਨੀ।
ਉਨ ਕਾ ਦ੍ਰੋਹੀ[1] ਤੂੰ ਅਭਿਮਾਨੀ। — [1]ਵੈਰੀ।
ਤੁਮ ਕੁਟੰਬ ਕੁਮਦੀ ਬਨ[1] ਐ ਹੈ। — [1]ਕਮੀਆਂ ਦਾ ਬਗ਼ੀਚਾ ਹੈ।
ਹਮ ਰਵਿ[1] ਸਬਿ ਕੋ ਅਬਿ ਮੁਰਝੈ ਹੈਂ ॥੯੩॥ — [1]ਸੂਰਜ (ਵਾਂਗ)।
ਦੂਤਨ[1] ਜਾਇ ਕਹੀ ਢਿਗ ਚੰਦੂ। — [1]ਵਕੀਲਾਂ, ਹਲਕਾਰਿਆਂ।
ਭਯੋ ਬਿਸੂਰਤ[1] ਸੂਰਤ ਮੰਦੂ[2]। — [1]ਝੂਰਦਾ ਹੈ। [2]ਭੈੜੀ ਸ਼ਕਲ ਵਾਲਾ।
ਪੁਨ ਗੁਨਿ ਸੰਗ ਰਫੀਕਨ ਸਾਰੀ[1]। — [1]ਫਿਰ ਸਾਥੀਆਂ ਨਾਲ ਸਾਰੀ ਵਿਚਾਰ ਕਰਕੇ।
ਜਾਇ ਸ਼ਾਹ ਢਿਗ ਅਰਜ਼ ਗੁਜ਼ਾਰੀ ॥੯੪॥
ਨਾਨਕ ਭਯੋ ਫਕੀਰ ਉਦਾਰੇ।
ਵਲੀ[1] ਬਿਸਾਲ ਪੰਜਾਬ ਮਝਾਰੇ। — [1]ਕਰਾਮਾਤੀ।
ਤਾਂ ਕੀ ਪਾਂਚ ਪੁਸ਼ਤ[1] ਤਸ[2] ਹੋਈ। — [1]ਪੀੜ੍ਹੀਆਂ। [2]ਤਿਸ ਵਰਗੀਆਂ।

ਕਰੀ ਕੁਰੀਤਿ ਨ ਕਿਨਹੂੰ ਕੋਈ ॥੯੫॥
ਪੰਚਮ ਗੁਰੁ ਅਰਜਨ ਨੈ ਪੀਨੀ[1]। [1]ਤਕੜੀ।
ਖੁਸਰੋ ਕੋ ਮਦਦ ਥੀ ਦੀਨੀ।
ਤਾਂ ਪਰ ਚੱਟੀ[1] ਕਰੀ ਹਜੂਰੈਂ। [1]ਦੰਡ, ਜੁਰਮਾਨਾ।
ਦ੍ਵੈ ਲੱਖ ਹ੍ਵੈ ਹੈ ਯਾਦ ਜਰੂਰੈਂ ॥੯੬॥
ਤੀਨ ਦਿਵਸ ਵਹਿ ਕੈਦ ਰਹੈ ਕੈ।
ਭਯੋ ਮ੍ਰਿਤੁ ਪੁਨ ਹੈਜ਼ਾ ਹ੍ਵੈ ਕੈ।
ਹਰਿ ਗੁਬਿੰਦ ਅਬ ਤਾਂ ਕੇ ਪੂਤੈਂ।
ਰਾਖੀ ਫੌਜ ਅਧਿਕ ਮਜਬੂਤੈਂ ॥੯੭॥
ਸੱਚਾ ਪਾਤਸ਼ਾਹਿ ਕਹਿਲਾਵਤ।
ਸਿਰ ਪੁਰ ਮੁੱਠਾ ਚੌਰ ਫਿਰਾਵਤ।
ਚੋਰ ਧਾੜਵੀ ਅਧਿਕਰਖੈ ਹੈ।
ਡਾਕੇ ਦੂਰ ਦੂਰ ਮਰਵੈ ਹੈ ॥੯੮॥
ਛੋਰਿ ਫਕੀਰੀ ਉਨਿ ਨ੍ਰਿਪ ਰੀਤੀ।
ਗਹੀ, ਜੰਗ ਕੀਰਖ ਹੈ ਨੀਤੀ।
ਮਾਝਾ ਦੇਸ਼ ਲੜਾਕਾ ਭਾਰੀ।
ਹੈ ਉਮੈਦ ਕੁਛ ਕਰੈ ਖਵਾਰੀ ॥੯੯॥
ਦੌਲਤ ਦੇਵਤ ਸਿਖ ਅਪਾਰਾ।
ਮੁਲਕ ਮੁਰੀਦ ਅਹੇ ਤਿਹ ਸਾਰਾ।
ਯਹਿ ਸੁਨ ਸ਼ਾਹਿ ਕੋਪ ਮਨ ਠਾਨਾ।
ਤਲਬੇ[1] ਗੁਰੁ ਹਿਤ ਲੈਨ ਜੁਰਮਾਨਾ ॥੧੦੦॥ [1]ਸੱਦੇ।
ਚੰਦੂ ਹ੍ਵੈ ਖੁਸ਼ ਮਨਿ ਠਹਰਾਈ।
ਐ ਹੈਂ ਈਹਾਂ ਦਿਹੁਂ ਮਰਵਾਈ।
ਭਾਵੀ ਪ੍ਰੇਰੇ ਸਮਝ ਨ ਪਾਈ।
ਆਪਹਿ ਅਪਨੀ ਮੌਤ ਬੁਲਾਈ ॥੧੦੧॥
ਅਵਸਰ[1] ਪਾਇ ਵਜੀਰ ਖਾਨ ਜਬਿ। [1]ਸਮਾਂ।
ਗਯੋ ਸ਼ਾਹਿ ਢਿਗ ਬਾਤ ਸੁਨੀ ਸਬਿ।
ਕਰੀ ਅਰਜ ਨਹਿ ਗੁਰੂ ਐਸ ਹੈ।
ਕਰਤ ਸ਼ਕਾਯਤ ਚੰਦੂ ਜੈਸ ਹੈ ॥੧੦੨॥
ਕਰਾਮਾਤ ਗੁਰੂ ਕੀ ਬਡਜਾਈ।
ਕਹਿ ਕਰਿ ਪੁਨ ਨਿਜ ਬਿਤੀ ਸੁਨਾਈ।
ਲੰਗਰ ਗੁਰੁ ਨਿਤ ਦੇਤ ਅਪਾਰੈਂ।
ਰਹਿਤ ਗ੍ਰੀਬ ਮੁਤਾਜ[1] ਹਜਾਰੈਂ ॥੧੦੩॥ [1]ਲੋੜਵੰਦ।
ਚੰਦੂ ਫੌਜ ਉਨ੍ਹੀ ਕੋ ਕੈਹੈ।
ਦੁਸ਼ਮਨ ਬਾਤ ਅਜੋਗ ਬਨੈ ਹੈ।
ਬਦਲੇ ਸਾਕ ਦੁਸ਼ਮਨੀ ਜੈਸੇ।
ਚੰਦੂ ਰਖਤ ਕਹੀ ਸਬਿ ਤੈਸੇ ॥੧੦੪॥

ਬਾਬਰ ਗੁਰੁ ਨਾਨਕ ਕਾ ਚੇਰਾ[1]।
[1]ਸੇਵਕ।
ਮੇਲ ਹਿੰਮਾਊ ਅੰਗਦ ਕੇਰਾ।
ਤੀਸਰ ਚਤੁਰਥ ਪੰਚਮ ਗੁਰੈਂ।
ਮਿਲਜੋ ਥਾ ਅਕਬਰ ਦਿਮ ਢੁਰੈਂ[1] ॥ ੧੦੫ ॥
[1]ਨੀਵਾਂ ਹੋ ਕੇ।
ਕਥਾ ਜਥਾਰਥ[1] ਅਧਿਕ ਸੁਨਾਈ।
[1]ਸੱਚੀ।
ਦਯੋ ਸ਼ਾਹਿ ਕਾ ਚਿੱਤ ਟਿਕਾਈ।
ਸ਼ਾਹਿ ਹੁਕਮ ਇਸ ਹੀ ਕੋ ਦਯੋ।
ਕਿੰਚੈ ਬੇਗ ਦੁਤੀ ਸੰਗ ਕਯੋ ॥ ੧੦੬ ॥

ਦੋਹਰਾ:
ਯਹਿ ਦੋਨੋ ਜਬਿ ਗੁਰੂ ਕੋ,
ਲਜਾਵਨ ਹਿਤ ਗੁਰੁ ਪਾਸ।
ਗਏ ਭੇਟ ਧਰਿ ਬੰਦ ਕਰ,
ਕਹੀ ਕਥਾ ਸਬਿ ਖਾਸ ॥ ੧੦੭ ॥
ਗੁਰੁ ਪਹਿਲੇ ਹੀ ਚਹਿਤ ਥੇ,
ਬਨਜੋ ਵਹੈ ਸੰਜੋਗ।
ਪ੍ਰਤੱਗਜਾ ਪੂਰਨ ਭਵੈ[1],
[1]ਹੋਵੇਗੀ।
ਸ਼ਤ੍ਰੂ ਕਾ ਹਤ ਰੋਗ[1] ॥ ੧੦੮ ॥
[1]ਵੈਰੀ (ਚੰਦੂ ਰੂਪ) ਰੋਗ ਦਾ ਨਾਸ ਕਰਕੇ।
ਸੁਨਿ ਖੁਸ਼ ਹ੍ਵੈ ਗੁਰੁ ਮਾਤ ਤੈ,
ਆਗਜਾ ਲਈ ਉਦਾਰ।
ਬਿਰਧਾਦਿਕ ਸਿੱਖਨ ਤਈਂ,
ਸੌਂਪਿ ਸਰਬ ਬਿਵਹਾਰ ॥ ੧੦੯ ॥

ਚੌਪਈ:
ਮਗ ਉਲੰਘ ਗੁਰੁ ਦਿੱਲੀ ਆਏ।
ਟੀਲੇ ਮਜਨੂੰ ਪਰ ਥੈਰਾਏ[1]।
[1]ਠਹਿਰੇ।
ਜਾਇ ਵਜ਼ੀਰ ਸ਼ਾਹਿ ਢਿਗ ਸਾਰੀ।
ਬਾਤ ਕਹੀ ਗੁਰੁ ਕੇਰ ਉਦਾਰੀ ॥ ੧੧੦ ॥
ਜ਼ਜਾਫਤ[1] ਸ਼ਾਹਿ ਮੋਦ ਹ੍ਵੈ ਪਠੀ।
[1]ਪ੍ਰੀਤੀ ਭੋਜਨ।
ਮੁਲਾਕਾਤ ਦੂਸਰ ਦਿਨ ਠਠੀ[1]।
[1]ਕੀਤੀ।
ਚੌਂਕੀ ਊਪਰ ਗੁਰੈਂ ਬਿਠਾਯੋ।
ਅਦਬੁ ਸਾਥ ਢਿਗ ਤਖਤ ਸੁਹਾਯੋ ॥ ੧੧੧ ॥
ਰੂਪ ਅਨੂਪ ਪੇਖਿ ਗੁਰੁ ਕੇਰਾ।
ਨੂਰ ਜ਼ਹੂਰ ਇਕਬਾਲ ਬਧੇਰਾ[1]।
[1]ਚਿਹਰਾ ਬਹੁਤੇ ਪ੍ਰਕਾਸ਼ ਵਾਲਾ ਤੇ ਵੱਡੇ ਭਾਗਾਂ ਵਾਲਾ ਹੈ।
ਧਰਜੋ ਬੀਰ ਰਸ ਮਨੋ ਸਰੀਰ।
ਦਿਪਤ[1] ਪ੍ਰਤਾਪ ਰਿਦਾ ਗੰਭੀਰ ॥ ੧੧੨ ॥
[1]ਚਮਕਦਾ ਹੈ।
ਸੀਰੀ ਸੁਖਨ ਤਸੀਰੀ ਵਾਰੇ[1]।
[1]ਮਿੱਠੇ ਬੋਲ ਅਸਰ ਵਾਲੇ।
ਜੈਸੇ ਚਹੀਏ ਤੈਸ ਉਚਾਰੇ।
ਅਤਿ ਮਾਕੂਲ ਕਾਯਦੇ ਸਾਥ[1]।
[1]ਬਹੁਤੇ ਯੋਗ ਤ੍ਰੀਕੇ ਨਾਲ।

ਬੂਝੀ ਖੈਰ ਅਫੀਯਤ ਬਾਤ[1] ॥ ੧੧੩ ॥ — [1]ਸੁਖ ਤੇ ਆਰਾਮ ਦੀ ਗੱਲ ਪੁੱਛੀ।
ਸੁਨ ਕਰਿ ਸ਼ਾਹਿ ਖੁਸ਼ੀ ਅਤਿ ਹੋਯਾ।
ਚੰਦੂ ਕੇਰ ਸ਼ੱਕ ਸਭ ਖੋਯਾ।
ਬਿਸਮੈ ਹ੍ਵੈ ਪਰਖਨ ਕੇ ਹੇਤੈਂ[1]। — [1]ਵਾਸਤੇ।
ਕੀਨੋ ਪ੍ਰਸ਼ਨ ਨੀਤਿ ਨਿਕੇਤੈਂ[1] ॥ ੧੧੪ ॥ — [1]ਨੀਤੀ ਦੇ ਘਰ ਬਾਦਸ਼ਾਹ ਨੇ।
ਕਹੋ ਪੀਰ ! ਮੱਧ[1] ਤੁਰਕਰੁ ਹਿੰਦੂ। — [1]ਵਿੱਚੋਂ।
ਮਰਤਬ ਪਾਵਤ ਕੌਨ ਬੁਲਿੰਦੂ[1]। — [1]ਉੱਚੀ ਪਦਵੀ।
ਯਹਿ ਸੁਨਿ ਗੁਨਿ ਗੁਰੁ ਸ਼ਬਦ ਉਚਾਰਾ।
ਰਾਗ ਪ੍ਰਭਾਤੀ ਗ੍ਰੰਥ ਮਝਾਰਾ ॥ ੧੧੫ ॥

ਸ਼ਬਦ:

*ਅਵਲਿ[1] ਅਲਹ ਨੂਰੁ[2] ਉਪਾਇਆ ਕੁਦਰਤਿ[3] ਕੇ ਸਭ ਬੰਦੇ ॥ — [1]ਪਹਿਲਾਂ। [2]ਪ੍ਰਕਾਸ਼। [3]ਸ਼ਕਤੀ, ਮਾਇਆ। *ਪ੍ਰਭਾਤੀ ਰਾਗ ਵਿੱਚ ਇਹ ਕਬੀਰ ਜੀ ਦਾ ੭ਵਾਂ ਸ਼ਬਦ ਪੰਨਾ ੧੩੪੯ ਤੋਂ ਸ਼ੁਰੂ ਹੁੰਦਾ ਹੈ।
ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ ॥੧॥
ਲੋਗਾ ਭਰਮਿ ਨ ਭੂਲਹੁ ਭਾਈ ॥
ਖਾਲਿਕੁ[1] ਖਲਕ[2] ਖਲਕ ਮਹਿ ਖਾਲਿਕੁ ਪੂਰਿ ਰਹਿਓ ਸ੍ਰਬ ਠਾਂਈ ॥੧॥ ਰਹਾਉ ॥ — [1]ਸ੍ਰਿਸ਼ਟੀ ਦਾ ਮਾਲਕ। [2]ਸ੍ਰਿਸ਼ਟੀ।
ਮਾਟੀ[1] ਏਕ ਅਨੇਕ ਭਾਂਤਿ ਕਰਿ ਸਾਜੀ ਸਾਜਨਹਾਰੈ। — [1](ਪੰਜਾਂ ਤੱਤਾਂ ਦੀ) ਮਿੱਟੀ।
ਨ ਕਛੁ ਪੋਚ[1] ਮਾਟੀ ਕੇ ਭਾਂਡੇ ਨਾ ਕਛੁ ਪੋਚ ਕੁੰਭਾਰੈ[2] ॥੨॥ — [1]ਕਮੀ, ਘਾਟਾ। [2]ਪ੍ਰਮੇਸ਼ਰ ਵਿੱਚ।
ਸਭ ਮਹਿ ਸਾਚਾ ਏਕੋ ਸੋਈ ਤਿਸ ਕਾ ਕੀਆ ਸਭੁ ਕਿਛੁ ਹੋਈ ॥
ਹੁਕਮੁ ਪਛਾਨੈ ਸੁ ਏਕੋ ਜਾਨੈ ਬੰਦਾ ਕਹੀਐ ਸੋਈ ॥੩॥

ਚੌਪਈ:

ਇਤਜਾਦਿਕ ਗੁਰੁ ਗ੍ਰੰਥਹਿ ਕੇਰੇ।
ਬਚਨ ਸ਼ਾਹਿ ਪ੍ਰਤਿ ਜਬਿ ਗੁਰੁ ਟੇਰੇ[1]। — [1]ਕਹੇ।
ਰਾਮ ਰਹੀਮ ਖੁਦਾਇ ਅਕਾਲ।
ਅਹੇ ਏਕ ਕੇ ਨਾਮ ਬਿਸਾਲ ॥ ੧੧੬ ॥
ਕਰੈ ਬੰਦਗੀ ਤਾਂ ਕੀ ਜੋਈ।
ਛੋਰਿ ਗੁਨਾਹ ਰਾਹ ਗਹਿ ਕੋਈ।
ਹਿੰਦੂ ਤੁਰਕ ਪਰ ਖਜਾਲ ਨ ਹੋਈ।
ਲਹੈ ਨਜਾਤ[1] ਭਜੈ ਪ੍ਰਭ ਜੋਈ ॥ ੧੧੭ ॥ — [1]ਮੁਕਤੀ।
ਜਿਸ ਕੇ ਛੂਟ ਗਜਾ ਭ੍ਰਮ ਉਰ ਕਾ[1]। — [1]ਹਿਰਦੇ ਦਾ।
ਤਿਸ ਕੈ ਕਜਾ ਹਿੰਦੂ ਕਿਜਾ ਤੁਰਕਾ।
ਸਬਿ ਮੈਂ ਏਕ ਬ੍ਰਹਮ ਹੀ ਜਾਨੈ।
ਜਥਾ ਗਗਨ[1] ਬਜਾਪਕ ਪ੍ਰਮਾਨੈ ॥ ੧੧੮ ॥ — [1]ਅਕਾਸ਼।
ਯਹਿ ਸੁਨਿ ਸ਼ਾਹਿ ਪੁਨ ਧੰਨਜ ਵਖਾਨਾ।
ਤੁਮ ਹੋ ਸ੍ਰੀ ਨਾਨਕ ਕੇ ਥਾਨਾਂ।
ਹਿੰਦੂ ਤੁਰਕ ਜਾਂਹਿ ਕੌ ਮਾਨੈ।
ਬਾਂਛਿਤ ਫਲ ਭਲ ਲਹਿ ਕਲਜਾਨੈ ॥ ੧੧੯ ॥
ਕਰੀ ਭੇਟ ਬਹੁ ਜ਼ਰ[1] ਧਰਿ ਸ਼ਰਧਾ। — [1]ਧਨ।

ਪਿਖਿ ਚੰਦੂ ਕੋ ਬਢੀ ਸਪਰਧਾ[1]। — [1]ਈਰਖਾ।
ਹੋਇ ਬਿਦਾ ਗੁਰੁ ਡੇਰੇ ਆਏ।
ਸ਼ਾਹਿ ਪੇਖਿ ਭੌ ਮੋਦ ਮਹਾਂਏ[1] ॥੧੨੦॥ — [1]ਬਹੁਤ ਅਨੰਦ ਹੋਏ।
ਸ਼ਰਧਾ ਪ੍ਰੇਮ ਬਢ੍ਯੋ ਸ਼ਹਿ ਐਸੇ।
ਸਸਿ ਪੂੰਨ੍ਯੋ ਪਿਖਿ ਹ੍ਵੈ ਸਿੰਧ ਜੈਸੇ[1]। — [1]ਜਿਵੇਂ ਪੁੰਨਿਆਂ ਦਾ ਚੰਦ ਵੇਖ ਕੇ ਸਮੁੰਦਰ (ਵਧਦਾ ਹੈ)।
ਏਕ ਹਜ਼ਾਰ ਰਜਤਪਣ[1] ਰੋਜ[2]। — [1]ਰੁਪਏ। [2]ਇਕ ਦਿਨ ਦੇ।
ਭੇਜਤ ਜ਼ਜਾਫਤ ਗੁਰੁ ਦਿਗ ਭੋਜ[1] ॥੧੨੧॥ — [1]ਭੋਜਨ ਲਈ।
ਕਬਹੀ ਕਬੀ ਸ਼ਿਕਾਰ ਸਿਧਾਵੈ।
ਗੁਰੁ ਕੋ ਭੀ ਨਿਜ ਸੰਗ ਲਿਜਾਵੈ।
ਪਿਖਿ ਲਾਘਵਤਾ[1] ਤੀਰ ਤੁਫੰਗੈ[2]। — [1]ਫੁਰਤੀ। [2]ਬੰਦੂਕ (ਚਲਾਉਣ) ਦੀ।
ਚੜਤ ਗੁਰੂ ਕੀ ਔਰ ਤੁਰੰਗੈ[1] ॥੧੨੨॥ — [1]ਅਤੇ ਗੁਰੂ ਕੀ ਘੋੜੇ ਤੇ ਚੜ੍ਹਤ।
ਗੁਰੂ ਨਿਸ਼ਾਨਾ ਏਕ ਨ ਚੂਕੈਂ[1]। — [1]ਉਕਦੇ ਨਹੀਂ।
ਨਿਕਸੈਂ ਬਨ ਮ੍ਰਿਗ ਹਨੈਂ ਅਚੂਕੈ।
ਜਹਿ ਲੌ ਤੀਰ ਗੁਰੂ ਕਾ ਜਾਵੈ।
ਤਹਿਂ ਲੌ ਦੁਤੀ ਨ ਕੋਇ ਪੁਚਾਵੈ ॥੧੨੩॥
ਧਨੁਖ ਭਿ ਗੁਰੁ ਕਾ ਚਢੈ ਨ ਕਿਸ ਤੈ।
ਆਵੈਂ ਸੁਨਿ ਬਹੁ ਜਨ ਮਨ ਰਿਸ ਤੈ।
ਦਿਨ ਦਿਨ ਪ੍ਰੀਤਿ ਸ਼ਾਹਿ ਕੀ ਗੁਰੁ ਸੋਂ।
ਬਢਤ ਸਸੀ ਦੁਤੀਆ ਸਮ[1] ਉਰ ਸੋਂ[2] ॥੧੨੪॥ — [1]ਦੂਜ ਦੇ ਚੰਦ ਵਾਂਗ। [2]ਦਿਲੋਂ।

ਦੋਹਰਾ:

ਇਕ ਦਿਨ ਗਏ ਸ਼ਿਕਾਰ ਜਬਿ,
ਨਿਕਸ੍ਯੋ ਭਯਾਨਕ ਸ਼ੇਰ।
ਸ਼ਾਹਿ ਸਬਿਨ ਕੋ ਹੁਕਮ ਦਿਯ,
ਹਤੋ ਸਾਥ ਸ਼ਮਸ਼ੇਰ[1] ॥੧੨੫॥ — [1]ਤਲਵਾਰ ਨਾਲ।

ਪਾਧਰੀ ਛੰਦ:

ਤਬ ਸੂਰਬੀਰ ਇਕ ਏਕ ਧਾਏ।
ਗਹਿ ਢਾਲ ਤੇਗ ਚਲ ਬੇਗ[1] ਜਾਇ। — [1]ਛੇਤੀ।
ਲਰਿ ਮਰੇ ਸਿੰਘ ਸੈਂ ਜਬੈ ਦਸਕ।
ਤਬਿ ਗੁਰੁ ਭੀ ਧਰਿ ਉਰਿ ਤਮਕ ਰਸਕ[1] ॥੧੨੬॥ — [1]ਹਿਰਦੇ ਵਿੱਚ ਬੀਰਰਸ ਧਾਰ ਕੇ।
ਗਹਿ ਢਾਲ ਭਗੌਤਾ[1] ਹੱਥ ਸੁੱਚ। — [1]ਖੰਡਾ।
ਕੇਹਰ ਲਲਕਾਰ੍ਯੋ ਬੋਲਿ ਉੱਚ।
ਵਹਿ ਅਯੋ ਭਬਕ ਨਿਜ ਤੌਰ ਫੇਰਿ[1]। — [1]ਰੁਖ਼ ਮੋੜ ਕੇ।
ਗੁਰੁ ਤੇਗ ਬੇਗ ਹਤ ਕਰ੍ਯੋ ਢੇਰ ॥੧੨੭॥
ਪਿਖਿ ਸ਼ਾਹਿ ਅਮੀਰ ਵਜੀਰ ਸਾਰ[1]। — [1]ਸਾਰੇ।
ਬਡ ਤੱਜਬ[1] ਰਹਿਗੇ ਬਲ ਨਿਹਾਰ। — [1]ਹੈਰਾਨ।
ਤਬਿ ਤੈ ਦਿਢ ਸਬਿ ਸੌਂ ਬਢੀ ਪ੍ਰੀਤਿ।

ਢਿਗ ਸ਼ਾਹਿ ਬੁਲਾਵੈ ਗੁਰਹਿਂ ਨੀਤ ॥੧੨੮॥
ਕਰਿ ਬਾਤੈਂ ਨੀਤੀ ਜੰਗ ਕੇਰ।
ਸ਼ਹਿ ਧਰੇ ਪ੍ਰੀਤਿ ਦਿਨ ਦਿਨ ਬਧੇਰ।
ਪਿਖਿ ਚੰਦੂ ਮਨ ਮੈਂ ਜਰੈ ਭਾਰ[1]। [1]ਬਹੁਤ ਸੜਦਾ ਹੈ।
ਨਹਿਂ ਚਲੈ ਪੇਸ਼ ਕੁਛ ਤਾਂਹਿ ਕਾਰ ॥੧੨੯॥
ਇੱਕ ਦਿਵਸ ਸ਼ਾਹਿ ਕੋ ਚਢ੍ਯੋ ਤਾਪ।
ਚੰਦੂ ਯੌਂ ਥਾਪ੍ਯੋ ਤਬੈ ਪਾਪ।
ਇਕ ਹੁਤੋ ਨਜੂਮੀ[1] ਬਡੋ ਦੁਸ਼ਟ। [1]ਜੋਤਸ਼ੀ।
ਰਹਿ ਪਾਸ ਸ਼ਾਹਿ ਕੇ ਖਾਸ ਪੁਸ਼ਟ[1] ॥੧੩੦॥ [1]ਬਹੁਤਾ (ਪਾਪੀ)।
ਤਿਸ ਕੋ ਦੈ ਚੰਦੂ ਬਹੁਤ ਦਾਮ[1]। [1]ਦਮੜੇ, ਰੁਪਏ।
ਸਿਖਲਾਯੋ ਕਰਨੇ ਹਿਤ ਕੁਕਾਂਮ।
ਤਬਿ ਜਾਇ ਨਜੂਮੀ ਸ਼ਾਹਿ ਪਾਸ।
ਯਹਿ ਬਾਤ ਸੁਨਾਇ ਬਢਾਇ ਤ੍ਰਾਸ ॥੧੩੧॥
ਅਬਿ ਸਾਢ ਸਤੀ ਗ੍ਰਹਿ[1] ਅਯੋ ਆਪ। [1]ਸਨਿੱਚਰ ਗ੍ਰਹਿ ਦੀ ਦੁਖਦਾਈ ਦਸ਼ਾ, ਜੋ ਸਾਢੇ ਸੱਤ ਸਾਲ ਰਹਿੰਦੀ ਹੈ।
ਤਬਿ ਟਰੈ ਜਿ ਹੋਵੈ ਹੋਮ ਜਾਪ।
ਫਿਰ ਕਹ੍ਯੋ ਸ਼ਾਹਿ ਕਛੁ ਕਰਿ ਉਪਾਵ।
ਤਬਿ ਲਗ੍ਯੋ ਦੁਸਟ ਕਾ ਪੁਸਟ ਦਾਵ[1] ॥੧੩੨॥ [1]ਤਕੜਾ ਦਾਅ।
ਯੌਂ ਕਹ੍ਯੋ ਨਜੂਮੀ ਸੁਨੋ ਸ਼ਾਹਿ।
ਜੋ ਹਰਿਗੋਬਿੰਦ ਬਡ ਪੀਰ ਯਾਹਿ।
ਹੈ ਸਬਿ ਬਾਤਨ ਸਮਰੱਥ ਭਾਰ।
ਸੋ ਕਰੈ ਹੋਮ ਜੋ ਜਪ ਅਪਾਰ ॥੧੩੩॥
ਦਿਨ ਚਾਲੀ ਕਿਲੇ ਗੁਲੇਰ[1] ਮਾਂਹਿ। [1]ਗੁਆਲੀਅਰ।
ਹਿਤ ਹਜ਼ਰਤ[1], ਤੌਂ ਗ੍ਰਹਿ ਟਰੈ ਯਾਹਿ। [1]ਆਪ ਦੇ ਵਾਸਤੇ।
ਢਿਗ ਤੈ ਤਬਿ ਚੰਦੂ ਕੇ ਰਫੀਕ[1]। [1]ਸਾਥੀ, ਮਿੱਤਰ।
ਸਬਿ ਲਗੇ ਕਹਿਨ ਯਹਿ ਬਾਤ ਠੀਕ ॥੧੩੪॥
ਪੁਨ ਚੰਦੂ ਨੇ ਭੀ ਕਰੀ ਅਰਜ਼।
ਗੁਰੁ ਕਰੈਂ ਜਾਪ ਦਿਢ[1] ਟਰੈਂ ਮਰਜ਼[2]। [1]ਪੱਕੀ। [2]ਬੀਮਾਰੀ।
ਜਿਮ ਬਾਦਸ਼ਾਹਿ ਕਾ ਭਲਾ ਹੋਇ।
ਤਿਮ ਬਿਨਾ ਦੇਰ ਗੁਰੁ ਕਰੈਂ ਸੋਇ ॥੧੩੫॥
ਜਬਿ ਸਾਢ ਸਤੀ ਤੈ ਡਰਤ ਸ਼ਾਹਿ।
ਗੁਰੁ ਢਿਗ ਸਬਿ ਕਹ੍ਯੋ ਹਵਾਲ ਯਾਹਿ।
ਸੁਨਿ ਸਤਗੁਰੁ ਨੈ ਤਬਿ ਕਿਯ ਵਿਚਾਰ।
ਅਬਿ ਜੇ ਨਹਿ ਮਾਨੈ ਹ੍ਵੈ ਵਿਗਾਰ ॥੧੩੬॥
ਤਬਿ ਸ਼ਾਹਿ ਪ੍ਰਤਿ ਗੁਰੁ ਕਹ੍ਯੋ ਐਸ।
ਜਿਮ ਟਰੈ ਕਸ਼ਟ ਹਮ ਕਰੈਂ ਤੈਸ।
ਪਰ ਸਾਢ ਸਤੀ ਗ੍ਰਹਿ ਤੋਹਿ ਨਾਂਹਿ।

ਹੈ ਜਾਂਹਿ ਅਈ ਸਿਰ ਲੈਹ ਤਾਂਹਿ ॥੧੩੭॥
ਨਿਜ ਸਿਵਰ[1] ਫੌਜ ਗੁਰੁ ਵਹੀਂ ਛੋਰਿ। — [1]ਡੇਰਾ।
ਸਿੱਖ ਪਾਂਚ ਸੰਗ ਲੈ ਕਰਿ ਬਹੋਰ[1]। — [1]ਫੇਰ, ਪੁਨਾ।
ਚਲਿ ਕਿਲੇ ਗ੍ਵਾਲੀਅਰ ਥਿਰੇ ਆਨ।
ਸ਼ਹਿ ਪਠਜੋ ਦੁਰਗ ਪਤਿ ਕੋ[1] ਫੁਰਮਾਨ ॥੧੩੮॥ — [1]ਕਿਲ੍ਹੇ ਦੇ ਦਰੋਗੇ ਨੂੰ।
ਗੁਰੁ ਆਵਤ ਤੁਮ ਢਿਗ ਹਰਿ ਗੋਬਿੰਦ।
ਸਬਿ ਭਾਂਤਿ ਰਾਖੀਓ ਖੁਸ਼ ਅਨਿੰਦ[1]। — [1]ਬਹੁਤੇ ਖ਼ੁਸ਼।
ਵਹਿ ਦੁਰਗ ਪਤੀ ਹਰਿਦਾਸ ਨਾਮ।
ਥਾ ਹਰਿ ਗੁਰੁ ਭਗਤ ਵਿਚਾਰ ਧਾਮ ॥੧੩੯॥
ਅਤਿ ਖੁਸ਼ੀ ਹੋਇ ਉਨਿ ਗਹੇ ਚਰਨ।
ਬਹੁ ਲਗਜੋ ਗੁਰੂ ਕੀ ਸੇਵ ਕਰਨ।
ਜੋ ਕੈਦ ਨ੍ਰਿਪ ਥੇ ਤਹਿਂ ਬਿਸੇਖ।
ਸਬਿ ਭਏ ਖੁਸ਼ੀ ਗੁਰੁ ਦਰਸ ਦੇਖਿ ॥੧੪੦॥
ਜੋ ਜ਼ਜਾਫਤ[1] ਗੁਰੁ ਹਿਤ ਪਠੈ ਸ਼ਾਹਿ। — [1]ਪ੍ਰੀਤੀ ਭੋਜਨ।
ਸੋ ਗੁਰੂ ਛਕਾਵੈਂ ਸਬਿਨਿ ਚਾਹਿ ॥੧੪੧॥

ਦੋਹਰਾ:
ਨਾਂਹਿ ਆਪ ਤਿਸ ਮਾਹਿ ਤੈਂ,
ਖਾਂਹਿ ਗੁਰੂ ਕੁਛ ਆਹਿ।
ਮਿਹਨਤ ਕਰਿ ਸਿਖ ਲਿਆਵਹੀਂ,
ਸੋਈ ਗੁਰੁ ਛਕਾਹਿਂ ॥੧੪੨॥
ਕਿਲੇਦਾਰ ਹਰਿਦਾਸ ਨਿਤ,
ਕਰੈ ਟਹਲ ਸਬਿ ਭਾਂਤਿ।
ਜਾਮ ਹੋਮ ਸਤਿਗੁਰੁ ਕਰੈਂ,
ਸ਼ਾਹਿ ਹੇਤ ਬਖਜ਼ਾਤ ॥੧੪੩॥

ਚੌਪਈ:
ਚੰਦੂ ਮੰਦੂ ਮਨ ਖੁਸ਼ ਭਯੋ।
ਦਰਬ ਨਜੂਮੀ ਕੋ ਬਹੁ ਦਯੋ।
ਪੁਨ ਹਰਦਾਸ ਪਾਸ ਜਨ ਖਾਸ।
ਭੇਜਜੋ ਧਨ ਦੈ ਰਿਸ਼ਵਤ ਤਾਸ ॥੧੪੪॥
ਇਕ ਪੌਸ਼ਾਕ ਜ਼ਹਿਰ ਕੀ ਪਠੀ[1]। — [1]ਭੇਜੀ।
ਪਹਿਰਾਵੌਂ ਗੁਰੁ ਕੌ ਹ੍ਵੈ ਹਠੀ[1]। — [1]ਹੱਠ ਨਾਲ, ਜ਼ੋਰ ਨਾਲ।
ਜਜੋਂ ਤਜੋਂ ਕਰਿ ਮਧ ਕੈਦ ਰਖਾਵੌਂ।
ਮਮ ਰਿਪ[1] ਕੋ ਤੁਮ ਮਾਰ ਖਪਾਵੌਂ ॥੧੪੫॥ — [1]ਵੈਰੀ।
ਛਲ ਬਲ ਕਰਿ ਯਾਹੀ ਤੈ ਮੈਹੂੰ।
ਤੁਮ ਢਿਗ ਪਠਜੋ ਮਾਰ ਦਿਹੁ ਕੈਹੂੰ[1]। — [1]ਕਿਸੇ ਤਰ੍ਹਾਂ।
ਪਾਂਚ ਹਜ਼ਾਰ ਦਰਬ ਮੈ ਦੈਹੌਂ।
ਅਪਰ ਸ਼ਾਹਿ ਤੈ ਮਾਨ ਕਰੈਹੋਂ ॥੧੪੬॥

ਪਠਜੋ ਜੁ ਚੰਦੂ ਇਤਜਾਦਿਕ ਲਿਖਿ।
ਅਗਰ ਧਰਜੋ ਗੁਰੁ ਕਿਲੇਦਾਰ ਸਿੱਖ।
ਪਢਿ ਗੁਰੁ ਕਹਜੋ ਕਰੈ ਸੁ ਭਰੈ।
ਜਾਂ ਕਾ ਪਾਪ ਬਾਪ ਤਿਹ ਪਰੈ[1] ॥੧੪੭॥

[1]ਜਿਸ ਦਾ ਪਾਪ {ਬਾਪ} ਬੀਜਿਆ ਹੋਇਆ ਹੈ ਉਸੇ ਤੇ ਪਵੇਗਾ। {ਬਾਪ=ਬੀਜਿਆ।}

ਰਾਗ ਰੋਖ ਬਿਨ ਗੁਰੁ ਤਹਿਂ ਰਹਿਹੀਂ।
ਨਿਜ ਦਾਸਨ ਰਾਸਨ ਦੁਖ ਦਹਿਹੀ[1]।
ਥਿਰੇ ਪੇਖਿ ਗੁਰੁ ਕੌਂ ਇਸ ਤੌਂਰੈਂ।
ਕਿਯ ਬਿਸ੍ਰਾਮ ਧਜਾਇ ਇਸ ਠੌਂਰੈਂ ॥੧੪੮॥

[1]ਸਾਰੇ ਦੁੱਖਾਂ ਨੂੰ ਸਾੜਦੇ ਹਨ।

ਇਤਿ ਸ੍ਰੀ ਗੁਰੁ ਪੰਥ ਪ੍ਰਕਾਸ਼ ਗ੍ਰੰਥੇ ਪੂਰਬਾਰਧੇ ਗਜਾਨ ਸਿੰਘ ਵਿਰਚਿਤੇ 'ਖਸ਼ਟਮ ਗੁਰੂ ਕਾ ਸ਼ਾਹ ਸੋਂ ਮਿਲਨ, ਕਿਲ੍ਹੇ ਗੁਆਲੀਏਰ ਮੈਂ ਜਾਵਨ ਪ੍ਰਸੰਗ ਬਰਨਨੰ' ਨਾਮ ਇਕੀਸਮੋਂ ਬਿਸ੍ਰਾਮ ॥੨੧॥
।

## ੨੨. {ਬੰਦੀਛੋੜ ਸਤਿਗੁਰਾਂ ਨੇ ਬਵੰਜਾ ਕੈਦੀਰਾਜੇ ਛੁਡਾਉਣੇ ਤੇ ਚੰਦੂ ਨੂੰ ਮਾਰਨਾ}

ਦੋਹਰਾ:

ਬੀਨ ਬੀਨ ਨਾਵੀਨ ਪਦ,
ਦੀਜੈ ਭੂਸ਼ਿਤ ਬੀਨ[1]।

[1]{ਬੀਨ} ਕਥਨ (ਕਵਿਤਾ) ਦੇ {ਭੂਸ਼ਿਤ} ਸ਼ਿੰਗਾਰਨ ਲਈ ਮੈਨੂੰ {ਬੀਨ} ਚੁਣ ਚੁਣ ਕੇ ਨਵੇਂ {ਪਦ} ਸ਼ਬਦ ਦਿਉ।

ਦਾਨੀ ਸੁਮਤਿ ਕਵੀਨ ਕੋ,
ਬਾਨੀ ਮਾਤ ਪ੍ਰਬੀਨ[1] ॥੧॥

[1]ਕਵੀਆਂ ਨੂੰ ਸ੍ਰੇਸ਼ਟ ਮਤਿ ਦੇਣ ਵਾਲੀ ਹੇ ਚਤੁਰ ਸਰਸੁਤੀ ਮਾਤਾ!

ਸ੍ਵੈਯਾ:

ਬਰ ਦੇਹੁ ਬਿਸਾਰਦ ਬੁਧਿ ਬਢੈ,
ਬਰ ਬੈਨ ਬਨਾਇ ਬਖਾਂਨ ਕਰੋਂ[1]।

[1](ਹੇ ਮਾਤਾ ਮੈਨੂੰ ਇਹ) ਵਰ ਦਿਉ (ਕਿ ਮੇਰੀ) ਉੱਤਮ ਬੁੱਧੀ ਵਧੇ (ਜਿਸ ਕਰਕੇ) ਚੰਗੇ ਬਚਨ ਬਣਾ ਕੇ ਉਚਾਰਨ ਕਰਾਂ।

ਬਲ ਜਾਇ ਕਵੀ ਬਲ ਪਾਇ ਤੁਮੈਂ,
ਬਿਬਿਧਾ ਬਹੁ ਛੰਦ ਸੁਛੰਦ ਰਰੋਂ[1]।

[1](ਮੈਂ) ਕਵੀ (ਤੁਹਾਡੇ ਉਪਰੋਂ) ਬਲਿਹਾਰ ਜਾਂਦਾ ਹਾਂ, ਤੁਹਾਡਾ ਬਲ ਪਾ ਕੇ ਅਨੇਕ ਤਰ੍ਹਾਂ ਦੇ ਬਹੁਤੇ (ਸੁੰਦਰ) ਛੰਦ ਆਪਣੀ ਇੱਛਾ ਅਨੁਸਾਰ ਵਰਣਨ ਕਰਾਂ।

ਬਿਘਨੀ ਬਨ ਹੇਤ ਦਵਾਨਿਲ ਜਯੋਂ,
ਬਸ ਤੋ ਬਿਨ ਆਸ ਨ ਆਨ ਧਰੋਂ[1]।

[1]ਬਿਘਨਾਂ ਦੇ ਜੰਗਲ ਨੂੰ ਸਾੜਨ ਵਾਸਤੇ ਤੂੰ ਡੌਂ ਅਗਨੀ ਵਾਂਗ ਹੈਂ, ਬਸ ਮੈਂ ਤੇਰੇ ਬਿਨਾਂ ਹੋਰ (ਕਿਸੇ) ਦੀ (ਵੀ) ਆਸ ਨਹੀਂ ਕਰਦਾ।

ਹਰਿ ਗਜਾਨ ਨ ਆਨ ਚਹੈ ਜਗਮਾਤ,
ਬਖਜਾਤ ਸੰਪੂਰਨ ਗ੍ਰੰਥ ਕਰੋਂ[1] ॥੨॥

[1]ਹੇ ਜਗਤ ਮਾਤਾ (ਸਰਸੁਤੀ) ਗਿਆਨ ਸਿੰਘ ਹੋਰ ਕੁਝ ਨਹੀਂ ਚਾਹੁੰਦਾ, ਪ੍ਰਗਟ ਹੀ (ਮੈਂ ਇਹ ਸ੍ਰੀ ਗੁਰੂ ਪੰਥ ਪ੍ਰਕਾਸ਼) ਗ੍ਰੰਥ ਸੰਪੂਰਨ ਕਰਨਾ (ਚਾਹੁੰਦਾ) ਹਾਂ।

ਦੋਹਰਾ:

ਨਿਕਸ ਦੁਰਗ ਤੇ[1] ਨ੍ਰਿਪਨ ਸਹਿ[2],
ਸ਼ਾਹਿ ਤਈਂ ਅਪਨਾਇ[1]।
ਹਤ ਹੈਂ[1] ਚੰਦੂ ਦੁਸ਼ਟ ਕੋ,
ਕਥੈਂ ਕਥਾ ਯਹਿ ਧਜਾਇ ॥੩॥

[1]ਕਿਲ੍ਹੇ ਤੋਂ। [2]ਰਾਜਿਆਂ ਸਮੇਤ।
[1]ਆਪਣਾ ਬਣਾ ਕੇ।
[1]ਮਾਰਨਗੇ।

ਚੌਪਈ:

ਗੁਰ ਸਿੱਖਨ ਜਬ ਯਹਿ ਸੁਨ ਪਾਈ।
ਸਤਿਗੁਰ ਕਿਲ੍ਹੇ ਗੁਲੇਰ[1] ਰਹਾਈ।
ਦੇਸ ਦੇਸ ਤੈ ਤਹਿਂ ਚਲ ਆਵੈਂ।
ਬਹਿਰ ਦਿਵਾਰਹਿਂ ਬੰਦਿ ਸਿਧਾਵੈ[1] ॥੪॥

[1]ਗੁਆਲੀਅਰ।
[1]ਬਾਹਰੋਂ ਹੀ ਕੰਧਾਂ ਨੂੰ ਨਮਸਕਾਰ ਕਰ ਕੇ ਚਲੇ ਜਾਂਦੇ ਹਨ।

ਜੇ ਕੋਉ ਬੂਝੈ ਤਬਿ ਕਹਿਂ ਐਸਾ।
ਹਮਰਾ ਈਸ਼੍ਵਰ ਹੈ ਮਧ ਬੈਸਾ।
ਇਸੀ ਲਵਾਸ[1] ਵੀਚ ਜਗ ਸਾਈਂ।
ਹੈ ਪ੍ਰਗਟਯੋ ਹਮ ਹਿਤ ਸੁਖਦਾਈ ॥੫॥

[1]ਜਾਮੇ, ਸਰੂਪ।

ਪੇਖਿ ਸਿਦਕ ਜਗ ਹੱਕਾ ਬੱਕਾ[1]।
ਰਹਿ, ਕਹਿਂ ਕਿਯ ਸਿੱਖਨ ਮੱਕਾ।
ਜਬਿ ਤਹਿਂ ਚਾਲੀ ਦਿਵਸ ਬਿਤਏ।

[1]ਬਹੁਤ ਹੈਰਾਨ।

ਬਾਦਸ਼ਾਹਿ ਨੈ ਯਾਦ ਨ ਕਏ ॥੬॥
ਚੰਦੂ ਕੋਸ਼ਸ਼ ਅਧਿਕ ਰਖਾਵੈ।
ਸ਼ਹਿ ਢਿਗ ਬਾਤ ਨ ਕੋਊ ਚਲਾਵੈ।
ਜਬਿ ਵਹਿ ਖਬਰ ਸੁਧਾਸਰ[1] ਪਾਈ। [1]ਅੰਮ੍ਰਿਤਸਰ।
ਬਜਾਕੁਲ ਹ੍ਵੈ ਤਬਿ ਗੰਗਾ ਮਾਈ ॥੭॥
ਸਾਰ[1] ਲੈਨ ਹਿਤ ਬ੍ਰਿਧ ਪਠਾਯੋ[2]। [1]ਖ਼ਬਰ। [2]ਬਾਬਾ ਬੁੱਢਾ ਜੀ ਨੂੰ ਭੇਜਿਆ।
ਬਾਬਾ ਬੁੱਢਾ ਗੁਰੁ ਢਿਗ ਆਯੋ।
ਸਮਾਚਾਰ ਸਬਿ ਸੁਨੇ ਸੁਨਾਏ।
ਭੋਜਨ ਛਕਿ ਜਬਿ ਗੁਰੁ ਸੁਪਤਾਏ[1] ॥੮॥ [1]ਸੌਂ ਗਏ।
ਤਬਿ ਭਾਈ ਜੇਠੇ, ਪੈਰਾਣੇ।
ਬਹਲੋ ਕੇ[1] ਰਾਜਾਦੇ[2], ਭਾਣੇ। [1]ਗੋਤ ਦੇ। [2]ਨਾਮ।
ਕਾਲੇ ਦੁੱਲਟ, ਸਾਈਂ ਦਿੱਤੇ।
ਬਿਧੀਏ ਮਿਲਿ ਬ੍ਰਿਧ ਮਤੇ ਸੁ ਕਿੱਤੇ[1] ॥੯॥ [1]ਬਾਬਾ ਬੁੱਢਾ ਜੀ ਨਾਲ ਮਿਲ ਕੇ ਸਲਾਹ ਮਸ਼ਵਰੇ ਕੀਤੇ।
ਚੰਦੂ ਦੁਸ਼ਟ ਦੁਸ਼ਮਨੀ ਕੈ ਹੈ।
ਜ਼ਿਕਰ ਸ਼ਾਹਿ ਢਿਗ ਹੋਨ ਨ ਦੈ ਹੈ।
ਨਿਕਸਨ ਕਠਿਨ ਕਿਲੇ ਤੈ ਭਾਰੀ।
ਕਰੋ ਉਪਾਇ ਬਨੈ ਜਿਮ ਕਾਰੀ[1] ॥੧੦॥ [1]ਇਲਾਜ, ਉਪਾਇ।
ਤਬਿ ਭਾਈ ਜੇਠੇ ਪੈਰਾਣੇ।
ਕੇਹਰ ਬਪ ਬਨਿ ਅਰਧ ਨਿਸਾਨੇ[1]। [1]ਸ਼ੇਰ ਰੂਪ ਬਣਾ ਕੇ ਅੱਧੀ ਰਾਤ ਨੂੰ।
ਰੰਗ ਮਹਿਲ[1] ਮੈ ਜਹਿਂ ਸ਼ਾਹ ਸੋਯੋ। [1]ਬਾਦਸ਼ਾਹ ਦੇ ਸੌਣ ਦਾ ਖ਼ਾਸ ਮਹਿਲ।
ਜਾਇ ਡਰਾਯੋ ਸੁਖੁ ਸਬਿ ਖੋਯੋ ॥੧੧॥
ਤ੍ਰਸਤ[1] ਸ਼ਾਹਿ ਜਬਿ ਨੈਨ ਉਘਾਰੇ[2]। [1]ਡਰ ਕੇ। [2]ਖੋਲ੍ਹੇ।
ਕੇਹਰ ਪਿਖੇ ਉਭੈ ਭੈਕਾਰੇ[1]। [1]ਦੋ ਭਿਆਨਕ ਸ਼ੇਰ ਦੇਖੇ।
ਜਾਨਯੋ ਸਾਢਸਤੀ ਯਹਿ ਆਈ।
ਜਿਹ ਹਿਤ ਗੁਰੁ ਜਪ ਕਰਤ ਮਹਾਂਈ ॥੧੨॥
ਇਹੁ ਚਿਤਵ ਸ਼ਹਿ ਗੁਰੂ ਧਜਾਏ।
ਤਬਿ ਹੀ ਕੇਹਰ ਦੂਰ ਪਰਾਏ[1]। [1]ਚਲੇ ਗਏ।
ਤਰਫਤ ਰੈਨ ਸ਼ਾਹਿ ਬਿਤਰਾਈ[1]। [1]ਰਾਤ ਲੰਘਾਈ।
ਸੁਬਹਿ ਸਭਾ ਮੈਂ ਬੈਠਯੋ ਆਈ ॥੧੩॥
ਬੋਲਿ ਨਜੂਮੀ ਮੰਤ੍ਰੀ ਸਾਰੇ।
ਬਿਤਯੋ ਹਵਾਲ ਕਹਯੋ ਬਿਸਤਾਰੇ।
ਕਹਯੋ ਨਜੂਮੀ ਪੰਡਿਤ ਫੇਰ।
ਸਾਢ ਸਤੀ ਬਨਿ ਆਈ ਸ਼ੇਰ ॥੧੪॥
ਕਾਜੀ ਔਰ ਮੌਲਵੀ ਜੋਈ।
ਕਹੈਂ ਸਰਾਰ[1] ਅਹੈ ਯਹਿ ਕੋਈ। [1]ਭੂਤਨਾ।
ਬੈਦ ਹਕੀਮਨ ਰੋਗ ਬਤਾਯੋ।

ਸਜਾਨਨਿ ਸ੍ਵਪਨਾ ਝੂਠ ਲਖਾਯੋ ॥੧੫॥
ਅਸਲ ਬਾਤ ਨਹਿ ਕਿਨਹੂੰ ਪਾਈ।
ਕਰੀ ਪੁਨਾ ਨਿਸ ਕੋ ਤਕਰਾਈ।
ਲੋਹ ਕਨਾਤ ਜਾਲ ਤਨਵਾਏ।
ਪਹਿਰੇ ਲਾਇ ਨਖਸ[1] ਧੁਖਵਾਏ ॥੧੬॥ [1]ਜੰਤ੍ਰ, ਤਵੀਤ।
ਤੌ ਭੀ ਉਭੈ ਗੁਰੂ ਕੇ ਸਿੱਖ।
ਜੋਗ ਕਲਾ ਮੈਂ ਥੇ ਜੋ ਦੱਖ[1]। [1]ਚਤੁਰ।
ਬਿਦਜਾ ਕਾਲਬ[1] ਬਦਲਨ ਕੇਰੀ। [1]ਸ਼ਰੀਰ।
ਆਵਤ ਥੀ ਜਿਨ ਤਈਂ ਬਧੇਰੀ ॥੧੭॥
ਬਨਿ ਕਰ ਸ਼ੇਰ ਨਿਸਾ ਕੋ ਆਏ।
ਜਗਜੋ ਸ਼ਾਹਿ ਡਰ ਲਹਜੋ ਮਹਾਏ।
ਹਰਿ ਗੋਬਿੰਦ ਗੁਰੁ ਕੋ ਜਬਿ ਧਜਾਯੋ।
ਟਰੀ ਉਪਾਧਿ ਸ਼ਾਹਿ ਸੁਖ ਪਾਯੋ ॥੧੮॥
ਇਸੀ ਤੌਰ ਨਿਤ ਨਿਸਾ ਮਝਾਰੀ।
ਜਹਾਂਗੀਰ ਦੁਖ ਪਾਵਤ ਭਾਰੀ।
ਭਯੋ ਬਿਮਾਰ ਲਚਾਰ ਬਧੇਰੈ।
ਬਿਤਜੋ ਹਾਲ ਨਿਤ ਸਬਿ ਢਿਗ ਟੇਰੈ ॥੧੯॥
ਚੰਦੂ ਆਦਿ ਦੁਸ਼ਟ ਜਨ ਸੁਨ ਕੈ।
ਗੁਰੁ ਦਿਸ ਤੈ ਧੋਖਾ ਦਿਹਂ ਗੁਨ ਕੈ[1]। [1]ਵਿਚਾਰ ਕੇ (ਬਾਦਸ਼ਾਹ ਨੂੰ) ਸਤਿਗੁਰਾਂ ਦੀ ਤਰਫ਼ੋਂ ਧੋਖਾ ਦਿੰਦੇ ਹਨ।
ਹ੍ਵੈ ਹਕੀਮ ਪੁਨ ਜੇਠੇ ਭਾਈ।
ਜਾਇ ਸ਼ਾਹਿ ਢਿਗ ਸਰਬ ਸੁਨਾਈ ॥੨੦॥
ਨਿਸ ਮੈਂ ਤੁਮ ਕੋ ਸ਼ੇਰ ਡਰੈਂ ਹੈਂ।
ਰਖ ਹੈਂ ਗੁਰੂ ਨਹੀ ਛਕ ਜੈ ਹੈਂ।
ਕਹਜੋ ਸ਼ਾਹਿ ਤੈਂ ਪਾਈ ਮਰਜ਼[1]। [1]ਬੀਮਾਰੀ ਲੱਭ ਲਈ ਹੈ।
ਹਰੋ[1] ਯਾਹਿ ਮਮ ਮਾਨੋ ਅਰਜ਼ ॥੨੧॥ [1]ਦੂਰ ਕਰੋ।
ਪਿਖ ਸ਼ਰਧਾ ਜੇਠੇ ਪੁਨ ਰਰਾ[1]। [1]ਕਿਹਾ।
ਨਹਿ ਇਨਸਾਫ ਤੁਮਾਰੇ ਜਰਾ।
ਕਜੋਂ ਨਹਿ ਖੇਦ ਤੁਮੈ ਅਸ ਹੋਈ।
ਧਰਮ ਜੁਬਾਨ ਨ ਤੁਮਰੇ ਦੋਈ ॥੨੨॥
ਹਰਿ ਗੋਬਿੰਦ ਗੁਰੁ ਤੁਮੈ ਬੁਲਾਯੋ।
ਰਾਖਯੋ ਬਹੁ ਦਿਨ ਨੇਹੁ[1] ਜਨਾਯੋ। [1]ਪ੍ਰੇਮ।
ਕਿਸੀ ਦੁਸ਼ਟ ਦੁਸ਼ਮਨ ਕੇ ਕਹੇ।
ਪਠਜੋ ਦੁਰਗ ਮਹਿ ਜਹਿਂ ਅਬਿ ਅਹੇ ॥੨੩॥
ਚਾਲੀ ਦਿਨ ਤੈ ਅਧਿਕ ਬਿਤਾਏ।
ਭਲਾ ਚਹਿਤ ਤੌਂ ਲੇਹੁ ਬੁਲਾਏ।
ਜੇ ਕਰ ਆਜ ਨ ਉਨ੍ਹੈ ਬੁਲੈ ਹੈਂ।

ਟਰੈਂ ਨ ਕੇਹਰ[1] ਆਵਤ ਖੈਹੈਂ ॥੨੪॥ — [1]ਸ਼ੇਰ।

ਦੋਹਰਾ:

ਤਰਸਤ ਤਿਨਕੇ ਦਰਸ ਕੋ,
ਸਿੱਖ ਹਜਾਰੋਂ ਬੈਸ[1]। — [1]ਬੈਠੇ।
ਬਦ ਅਸੀਸ ਸਬਿ ਦੇਤ ਤੁਹਿ,
ਭਲਾ ਹੋਇ ਕਹੁ ਕੈਸ ॥੨੫॥

ਚੌਪਈ:

ਯਹਿ ਸੁਨ ਸ਼ਾਹਿ ਕਾਂਪਯੋ ਐਸੇ।
ਤੇਜ ਪੌਨ ਤੈ ਕਦਲੀ[1] ਜੈਸੇ। — [1]ਕੇਲਾ
ਪਾਇ ਬਿਦਾਈ ਜੇਠਾ ਗਯੋ।
ਸ਼ਾਹਿ ਅਧਿਕ ਮਨਿ ਤ੍ਰਾਸਤ ਭਯੋ ॥੨੬॥
ਮੀਆਂ ਮੀਰ ਬਡ ਪੀਰ ਲਹੌਰੀ।
ਪਹੁਂਚਯੋ ਤਿਸੀ ਦਿਵਸ ਤਿਸ ਠੌਰੀ।
ਅਤੀ ਬ੍ਰਿਧ ਤਨ ਭੌਹਿਂ ਬਿਸਾਲਾ[1]। — [1]ਭ੍ਰਵੱਟੇ।
ਮੁਖ ਪਰ ਪਰਤ ਪੀਤ ਸਿਤ ਬਾਲਾ[1] ॥੨੭॥ — [1]ਪੀਲੇ ਤੇ ਚਿੱਟੇ ਵਾਲ।
ਮੁੰਦ੍ਰਿਤ ਲੋਚਨ ਊਪਰ ਛਾਏ[1]। — [1]ਮੀਟੀਆਂ ਅੱਖਾਂ ਉੱਪਰ ਫੈਲੇ ਹੋਏ ਹਨ।
ਬੋਲਤ ਕਬਹੂੰ ਬਹੁਤ ਬੁਲਾਏ।
ਬਹਰ ਜਗਤ ਤੈ ਬ੍ਰਿਤਿ ਉਠਾਈ।
ਨਿਜਾਨੰਦ[1] ਰਸ ਲੇਤ ਸਦਾਈ ॥੨੮॥ — [1]ਆਪਣੇ ਸਰੂਪ ਦੇ ਅਨੰਦ ਦਾ।
ਗਯੋ ਸ਼ਾਹਿ[1] ਤਬਿ ਤਿਸ ਕੈ ਪਾਸੈਂ। — [1]ਪਾਤਸ਼ਾਹ ਜਹਾਂਗੀਰ।
ਹ੍ਵੈ ਇਕੰਤ ਯੌਂ ਬੂਝਯੋ ਖਾਸੈਂ[1]। — [1]ਆਪ।
ਕਹੋ ਪੀਰ ਜੀ ਸੰਤਨ ਲੱਛਨ।
ਸਮਝ ਜੋਇ ਮੈਂ ਸੇਵੋਂ ਸ੍ਵੱਛਨ[1] ॥੨੯॥ — [1]ਪਵਿੱਤ੍ਰ (ਸੰਤਾਂ ਨੂੰ)।
ਕਹਯੋ ਪੀਰ ਸੁਨ ਸੰਤਨ ਭੂਖਨ[1]। — [1]ਗਹਿਣੇ ਭਾਵ ਸੁਨਹਿਰੀ ਗੁਣ।
ਰਹੈਂ ਬਿਕਾਰਨ ਤੈ ਆਦੂਖਨ[1]। — [1]ਦੋਸ਼ਾਂ ਤੋਂ ਰਹਿਤ।
ਸ਼ਾਂਤਿ ਚਿੱਤ ਬ੍ਰਿਤਿ ਰਖੈਂ ਟਿਕਾਈ।
ਨਾਂਹਿਂ ਬਾਸਨਾ ਫੁਰ ਹੈ ਕਾਈ ॥੩੦॥
ਮੁਰਦੇ ਸਮ ਹ੍ਵੈ ਜਗ ਮੈਂ ਰੈਹੈਂ।
ਸਬਿ ਰਸ ਤਜਿ ਆਤਮ ਰਸੁ ਲੈ ਹੈਂ।
ਮਨ ਇੰਦ੍ਰੀ ਕੋ ਬਸ ਮੈਂ ਰਾਖੈਂ।
ਸਹਿਜ ਸੁਭਾਇ ਆਇ ਸੋ ਚਾਖੈਂ ॥੩੧॥
ਰੋਕ ਬ੍ਰਿਤਿ ਆਤਮ ਮੈਂ ਲਾਵੈਂ।
ਸਰਬ ਬ੍ਰਹਮ ਪਿਖਿ ਦ੍ਵੈਤ ਗਵਾਵੈਂ।
ਦੁਖ ਸੁਖ ਅਧਿਕ ਦੇਇ ਜੌ ਕੋਈ।
ਰਹੈਂ ਅਡੋਲ ਮੇਰੁ ਸਮ ਸੋਈ ॥੩੨॥
ਰਾਗ ਰੋਖ[1] ਨਹਿ ਫੁਰਨੌ ਪਾਵੈਂ। — [1]ਮੋਹ ਤੇ ਗੁੱਸਾ।
ਫੁਰਨੇ ਪਰ ਅਸ੍ਵਾਰ ਰਹਾਵੈਂ।

ਕਰਾਮਾਤ ਜੌ ਇਤਕ ਰਖਾਵੈਂ।
ਫੂਕ ਮਾਰ ਬ੍ਰਹਮੰਡ ਉਡਾਵੈਂ ॥ ੩੩ ॥
ਸੂਰ ਸਸੀ ਤਾਰਾ ਗਨ ਤੋਰੈਂ।
ਨੌਕਾ ਜਿਮ ਧਰਤੀ ਕਉ ਬੋਰੈਂ[1]।
ਤੌ ਭੀ ਕਰਾਮਾਤ ਨਹਿ ਦੇਵੈਂ।
ਨਿਜਾਨੰਦ ਮੈਂ ਮਗਨ ਰਹੇਵੈਂ ॥ ੩੪ ॥
ਜਿਮ ਗੁਰੁ ਅਰਜਨ ਲਵਪੁਰ ਮਾਂਹੀ[1]।
ਸਹੇ ਕਸ਼ਟ ਅਸ ਕਹੇ ਨ ਜਾਂਹੀ।
ਕਰਾਮਾਤ ਕੇ ਥੇ ਸਿੰਧ[1] ਪੂਰੇ।
ਨਾਹਿ ਦਿਖਾਈ ਜਰਾ[1] ਜਰੂਰੇ[2] ॥ ੩੫ ॥
ਨਿਜਾਨੰਦ ਤੈ ਬ੍ਰਿਤਿ ਨ ਚਾਲੀ।
ਰਹੇ ਅਡੋਲ ਅਮੋਲ ਬਿਸਾਲੀ।
ਦੇਹ ਸਬੰਧ ਨ ਜਰਾ ਜਨਾਯੋ।
ਜੀਵਤ ਮ੍ਰਿਤਕ ਹੋਇ ਦਿਖਾਯੋ ॥ ੩੬ ॥
ਸਿਖ ਜੁ ਥੇ ਤਿਨ ਕੇ ਕਰਮਾਤੀ।
ਸੋ ਭੀ ਰਖੇ ਬਰਜ ਬਖਜਾਤੀ।
ਯਹਿ ਸੁਨਿ ਮੈਂ ਦਰਸ਼ਨ ਹਿਤ ਗਯੋ।
ਬੰਦਿ ਚਰਨ ਧੰਨ ਧੰਨਜ ਅਲਯੋ ॥ ੩੭ ॥
ਜਰਨਾ ਅਜਰ[1] ਪੇਖਿ ਤਿਨ ਕੇਰੀ।
ਉਛਰਜੋ ਮਨ ਮਮ ਅਸ ਤਿਸ ਬੇਰੀ।
ਚਾਹਜੋ ਉਲਟਾ ਕਰੌਂ ਲਾਹੌਰੈਂ।
ਪੈ ਬਰਜਜੋ ਗੁਰੁ ਦੈ ਸੌਂਹ ਗੌਰੈਂ ॥ ੩੮ ॥
ਹਰਿ ਗੁਬਿੰਦ ਅਬਿ ਤਿਨ ਕੇ ਪੂਤ।
ਹੈਂ ਸਭਿ ਬਿਧਿ ਤਿਨ ਸਮ ਮਜ਼ਬੂਤ।
ਚਹੈਂ ਤ ਉਲਟ ਪੁਲਟ ਕਰਿ ਡਾਰੈਂ।
ਪੈ ਵਹਿ ਜਰਨਾ ਰਖਤ ਅਪਾਰੈਂ ॥ ੩੯ ॥
ਜਿਨ ਕੋ ਕਿਲੇ ਗੁਲੇਰ ਮਝਾਰੇ।
ਰਖਜੋ ਤੁਮੈ ਕਰਿ ਬੰਦ ਬ੍ਰਿਥਾਰੇ[1] ॥ ੪੦ ॥

ਦੋਹਰਾ:
ਬਾਦਸ਼ਾਹਿ ਯਹਿ ਬਾਤ ਸੁਨਿ,
ਬ੍ਰਿਧ ਪੀਰ ਤੈ ਸਾਚ।
ਕਾਂਪਜੋ ਮਨ ਡਰਿ ਢਰ ਪਰਜੋ[1],
ਸਹੀ ਨ ਗੀ ਗੁਰਿ ਆਂਚ[1] ॥ ੪੧ ॥

ਚੌਪਈ:
ਗੁਰੁ ਪ੍ਰਤਾਪ ਸੁਨਿ ਸ਼ਹਿ ਡਰਿ ਡੋਲਜੋ।
ਤੁਰਤ ਵਜ਼ੀਰ ਖਾਨ ਕੋ ਬੋਲਜੋ।
ਤੁਮ ਮੁਰੀਦ ਸਾਦਿਕ ਗੁਰੁ ਕੇਰੋ।

[1]ਡਬੋ ਦੇਣ।
[1]ਲਾਹੌਰ ਵਿੱਚ।
[1]ਸਮੁੰਦਰ।
[1]ਥੋੜ੍ਹੀ ਜੇਹੀ ਵੀ। [2]ਜ਼ਰੂਰਤ (ਲੋੜ) ਪੈਣ 'ਤੇ ਵੀ।
[1]ਨ ਸਹਾਰੀ ਜਾਣ ਵਾਲੀ (ਸ਼ਕਤੀ) ਨੂੰ ਸਹਾਰਨਾ।
[1]ਐਵੇਂ ਹੀ, ਬਿਨਾਂ ਮਤਲਬ।
[1]ਢਲ ਗਿਆ, ਨਰਮ ਹੋ ਗਿਆ।
[1]ਤਕਲੀਫ਼।

ਕਹਜੋ ਕਰੋ ਯਹਿ ਕਾਰਜ ਮੇਰੋ ॥੪੨॥
ਤੂਰਨ ਪੂਰਨ ਗੁਰਹਿੰ ਲਜਾਵੋ।
ਭੂਲ ਗੁਨਾਹ ਮੋਰ ਬਖਸ਼ਾਵੋ।
ਮਾਨ ਵਜੀਰ ਖਾਨ ਚਲ ਗਯੋ।
ਗੁਰੁ ਪਹਿ ਕਰਤ ਬੇਨਤੀ ਭਯੋ ॥੪੩॥
ਕੈਦੀ ਨ੍ਰਿਪਨ ਜਬੈ ਯਹਿ ਸੁਨੀ।
ਅਏ ਦੁਖਤ ਕਰਿ ਰੋਦਨ ਧੁਨੀ[1]।

[1]ਰੋਣ ਦੀ ਅਵਾਜ਼।

ਅਤਿ ਘਿਗਿਆਇ[1] ਚਰਨ ਲਪਟਾਏ।

[1]ਲੇਲੜੀਆਂ ਕੱਢ ਕੇ।

ਹਮੈ ਆਪ ਬਿਨ ਕੈਸ ਬਿਤਾਏ ॥੪੪॥
ਕੋ ਹਮ ਕੋ ਫਿਰ ਆਨ ਛੁਡੈ ਹੈ।
ਤੁਮ ਬਿਨ ਰੱਛਕ ਕੋ ਨ ਦਿਸੈ ਹੈ।
ਸ੍ਰੀ ਕਰਤਾਰ ਰੂਪ ਤੁਮ ਧਰਹੋ।
ਸਰਨਾਗਤ ਕੇ ਬੰਧਨ ਹਰਹੋ ॥੪੫॥
ਬ੍ਰਿਦ[1] ਗਰੀਬ ਨਿਵਾਜ਼ ਸੰਭਾਰੋ।

[1]ਸੁਭਾਵ, (ਅ) ਫ਼ਰਜ਼।

ਕਾਟੋ ਬੰਧਨ ਅਬੈ ਹਮਾਰੋ।
ਦੀਨ ਬੈਨ ਬਹੁ ਤਿਨ ਕੇ ਸੁਨ ਕੈ।
ਧੀਰਜ ਦਯੋ ਗੁਰੁ ਮਨ ਗੁਰ ਕੈ ॥੪੬॥
ਕਹਯੋ ਵਜੀਰ ਖਾਨ ਕੇ ਤਾਈਂ।
ਹਮੈਂ ਬੰਦਗੀ ਕਰੈਂ ਇਹਾਂਈਂ।
ਕੈ ਯਹਿ ਕੈਦੀ ਛੂਟੈਂ ਸਬਿ ਹੀ।
ਨਾਹਿ ਤ ਹਮ ਭੀ ਜਾਂਹਿ ਨ ਕਬਿ ਹੀਂ ॥੪੭॥
ਗੁਰੁ ਰੁਖ ਪਿਖਿ ਵਜ਼ੀਰ ਖਾਂ ਤਬੈ।
ਆਇ ਸ਼ਾਹਿ ਢਿਗ ਭਾਖੀ ਸਬੈ।
ਐਸੀ ਭਾਂਤਿ ਬਾਤ ਰਚਿ[1] ਕਹੀ।

[1]ਗੱਲ ਬਣਾ ਕੇ।

ਮਾਨੈ ਜਹਾਂਗੀਰ ਜਯੋਂ ਸਹੀ ॥੪੮॥
ਸੁਨਿ ਪਤਸ਼ਾਹਿ ਪੁਨਾ ਯੌਂ ਭਾਖਾ।
ਗੁਰੁ ਕਾ ਬਚਨ ਸੀਸ ਹਮ ਰਾਖਾ।
ਦਾਮਨ[1] ਪਕਰਿ ਗੁਰੂ ਕਾ ਜੇਤੇ।

[1]ਪੱਲਾ।

ਨਿਕਸੈਂ ਕੈਦੀ ਛੂਟੈਂ ਤੇਤੇ ॥੪੯॥
ਤਬਿ ਵਜੀਰ ਖਾਂ ਵਹੈ ਕਮਾਯੋ[1]।

[1](ਬਾਦਸ਼ਾਹ ਦੇ) ਉਸੇ (ਬਚਨ) 'ਤੇ ਅਮਲ ਕੀਤਾ।

ਜਯੋਂ ਗੁਰੁ ਚਹਯੋ ਭਯੋ ਤਯੋਂ ਸਾਯੋ[1] ॥੫੦॥

[1]ਉਹ ਉਵੇਂ ਹੀ ਹੋਇਆ।

ਬਾਵਨ ਪਾਲਯੋ* ਕਾ[1] ਗੁਰੁ ਜਾਮਾ[2]।

[1]ਬਵੰਜਾ ਪੱਲਿਆਂ (ਕਲੀਆਂ) ਦਾ। [2]ਚੋਲਾ। *ਇਥੇ ਪਾਠ 'ਬਾਲਯੋਂ' ਛਪਿਆ ਹੋਇਆ ਸੀ ਜੋ ਸਾਡੇ ਖਿਆਲ ਵਿੱਚ ਅਸ਼ੁੱਧ ਹੈ।

ਪਹਰ ਫਰਾਇ ਛੁਡਏ ਤਮਾਮਾਂ।
ਯਹਿ ਜਬਿ ਖਬਰ ਜਬਰ[1] ਸੁਨ ਪਾਈ।

[1]ਜ਼ਬਰਦਸਤ।

ਆਏ ਜਨ ਦਰਸ਼ਨ ਸਮੁਦਾਈ ॥੫੧॥
ਦੇਸ ਦੇਸ ਗੁਰੁ ਕੀਰਤਿ ਫੈਲੀ।

ਮਨਹੁ ਮਾਲਤੀ ਫੂਲੀ ਅਮੈਲੀ[1]। — [1]ਉੱਜਲ।
ਧੰਨਜ ਧੰਨਜ ਗੁਰੁ ਪਰ ਉਪਕਾਰੀ।
ਕਹੈਂ ਐਸ ਮਿਲਿ ਸਬਿ ਨਰ ਨਾਰੀ ॥ ੫੨ ॥

ਸ੍ਵੈਯਾ:
ਜਸੋਂ ਮਿਥਲੇਸ[1] ਵਿਸ਼ੇਸ਼ ਕਢੇ, — [1]ਜਨਕ (ਰਾਜੇ) ਤੋਂ।
ਨਰਕਾਂਨ ਤੈ[1] ਨਾਰਕੀ[2] ਜੀਵ ਅਪਾਰੀ। — [1]ਨਰਕਾਂ ਤੋਂ। [2]ਨਰਕ ਦੇ।
ਦੈਂਤ ਬਨਾਸੁਰ ਕੋ ਹਰ[1] ਜਸੋਂ, — [1]ਮਾਰ ਕੇ।
ਜਦੁ ਨਾਥ[1] ਛੁਡਾਇ ਲਈ ਬਹੁ ਨਾਰੀ। — [1]ਜਿਵੇਂ ਕ੍ਰਿਸ਼ਨ ਜੀ ਨੇ।
ਰਾਵਨ ਬੰਦ ਤੈ[1] ਜਸੋਂ ਸੁਰ ਬ੍ਰਿੰਦਨ[2], — [1]ਕੈਦ ਤੋਂ। [2]ਸਾਰੇ ਦੇਵਤਿਆਂ ਦੇ।
ਫੰਧ[1] ਕਟੇ ਰਘੁਚੰਦ[2] ਸੁਧਾਰੀ। — [1]ਫਾਹੇ। [2]ਸ਼੍ਰੀਰਾਮ ਚੰਦਰ ਜੀ ਨੇ।
ਤਾਂਹਿ ਮਨਿੰਦ[1] ਨਰਿੰਦ[2] ਬਰਿੰਦ[3], — [1]ਉਨ੍ਹਾਂ ਵਾਂਗ। [2]ਰਾਜੇ। [3]ਸਾਰੇ (ਭਾਵ ਬਵੰਜਾ)।
ਕਢੇ ਹਰਿ ਗੋਬਿੰਦ ਜੁ ਉਪਕਾਰੀ ॥ ੫੩ ॥
ਪਾਰਸ ਨਾਥ ਗਹੇ ਨਰ ਨਾਥ[1], — [1]ਪਕੜੇ ਹੋਏਰਾਜੇ।
ਮਛੰਦ੍ਰ ਨਾਥ ਜਸੋਂ ਜਾਇ ਛੁਡਾਏ।
ਜੈਸ ਜਰਾ ਸਿੰਧ ਕੀ ਬੰਦ ਤੈ,
ਨ੍ਰਿਪ ਪੁੰਜ[1] ਗੁਬਿੰਦ[2] ਰਿਹਾਇ ਕਰਾਏ[3]। — [1]ਸਾਰੇਰਾਜੇ। [2]ਸ੍ਰੀ ਕ੍ਰਿਸ਼ਨ ਜੀ ਨੇ। [3]ਛੁਡਾਏ।
ਫੰਧਕ ਤੈ[1] ਜਿਮ ਜੀਵ ਘਨੇ, — [1]ਸ਼ਿਕਾਰੀਆਂ ਤੋਂ।
ਛੁਡਵਾਵਤ ਹੈਂ ਧਰਮੀ ਬਹੁ ਥਾਏ।
ਤਸੋਂ ਹਰਿ ਗੋਬਿੰਦ ਜੁ ਗੁਰੁ, ਭੂਪ[1] — [1]ਰਾਜੇ।
ਛੁਡਾਇ, ਭਲੇ ਬੰਦੀ ਛੋੜ ਕਹਾਏ ॥ ੫੪ ॥
ਸੰਗ ਲਵਾਇ[1] ਗੁਰੈਂ ਮੁਦ ਪਾਇ[2], — [1]ਨਾਲ ਲੈ ਕੇ। [2]ਅਨੰਦ ਹੋ ਕੇ।
ਵਜ਼ੀਰ ਖਾਂ ਸ਼ਾਹਿ ਸੋਂ ਆਇ ਮਿਲਾਏ।
ਸ਼ਾਹਿ ਗਹੇ ਪਦ ਪੰਕਜ ਦੋ,
ਕਰ ਜੋਰਿ ਨਿਜੰ ਅਪਰਾਧ ਛਿਮਾਏ[1]। — [1]ਬਖ਼ਸ਼ਵਾਏ।
ਦਾਨ ਪ੍ਰਾਨ ਦਏ ਤੁਮਹੂੰ ਮੁਹਿ,
ਸਾਫਸਤੀਨ ਤੇ ਲੀਨ ਬਚਾਏ।
ਆਵਹਿਂ ਸੋ ਬਨ ਸ਼ੇਰ, ਮੁਝ ਨਿਤ
ਖਾਵਨ, ਰਾਖਤ ਆਪ ਹਟਾਏ ॥ ੫੫ ॥
ਏਹੁ ਅਹਿਸਾਨ[1] ਮਹਾਂਨ ਕਰਜੋ, — [1]ਪਰਉਪਕਾਰ।
ਮੁਝੈ ਪੈ ਨਹਿ ਜਾਇ ਦਯੋ ਇਵਜ਼ਾਨਾ[1]। — [1]ਬਦਲਾ।
ਜਾਪੁ ਕਰਜੋ ਹਮਰੇ ਹਿਤ ਜਾਇ,
ਸਹੀ ਤਕਲੀਫ਼ ਛਿਮੋ[1] ਸੁਖਦਾਨਾ। — [1]ਬਖ਼ਸ਼ੋ।
ਯੌਂ ਸੁਨ ਕੈ ਮੁਸਕਾਇ ਗੁਰੂ,
ਸਹਿ ਨੀਤ[1] ਪ੍ਰੀਤ ਸੁ ਬੈਨ ਬਖਾਨਾ। — [1]ਨੀਤੀ ਸਹਿਤ।
ਹੈ ਗੁਰੁ ਕੋ ਘਰ ਕਾਮ ਤਰੂ[1], — [1]ਕਲਪ ਬ੍ਰਿਛ।
ਚਿਤਵੈ ਜਸ[1] ਜੋ ਫਲ ਲੇਤ ਮਹਾਨਾ ॥ ੫੬ ॥ — [1]ਜਿਸ ਤਰ੍ਹਾਂ ਦਾ।

ਕਬਿਤ:

ਮਲ ਹੀਨ ਮੁਕਰ ਸਮਾਨ[1] ਗੁਰੁ ਘਰ ਜਾਨ, — [1]ਸ਼ੀਸ਼ੇ ਵਾਂਗ।
ਜੈਸੋ ਮੁਖ ਕਰਿ ਦੇਖੈ ਤੈਸੋ ਹੀ ਦਿਖਾਇ ਹੈਂ।
ਰਾਵਰ ਕੇ ਬਡੇ ਮੇਲ ਰਾਖ ਬਰ[1] ਲੇਤ ਰਹੇ, — [1]ਵਰ।
ਆਪ ਹਜ਼ਰਤ ਤਿਮ ਚਹਿਤ ਭਲਾਇ[1] ਹੈਂ। — [1]ਹੇ ਬਾਦਸ਼ਾਹ (ਅਸੀਂ) ਆਪ ਦੀ ਭਲਾਈ ਚਾਹੁੰਦੇ ਹਾਂ।
ਸ਼ਾਹਿ ਕੇ ਨਜੀਕ ਚੌਂਕੀ ਚੰਦਨ ਪੈ ਬੈਠੇ ਗੁਰੁ,
ਜ਼ੇਵਰ ਜਰਾਉ ਜਰੇ ਅੰਗਨ ਸੁਹਾਇ ਹੈਂ।
ਸੀਸ ਸਿਰਪੇਚ[1] ਜਿਗ੍ਹਾ ਕਲਗੀ ਦਮਕ ਰਹੀ[2], — [1]ਦਸਤਾਰ। [2]ਚਮਕ ਰਹੀ ਹੈ।
ਕਰ ਮੈਂ[1] ਕਪੂਰੀ[2] ਸਿਮਰਨਾ ਝਲਕਾਇ ਹੈਂ[3] ॥੫੭॥ — [1]ਹੱਥ ਵਿੱਚ। [2]ਕਪੂਰ ਦਾ। [3]ਚਮਕਾਉਂਦੇ ਹਨ।
ਅਤਿ ਹੀ ਅਮੋਲ ਰੰਗ ਢੰਗ ਮੈ ਅਤੋਲ,
ਗੁਰੁ ਫੇਰ ਰਹੇ ਤਾਂਹਿ ਮਨ ਸ਼ਾਹ ਕਾ ਫਿਰਾਯੋ ਹੈ[1]। — [1]ਫਿਰ ਗਿਆ, ਖਿੱਚਿਆ ਗਿਆ।
ਪੇਖਿ ਲਲਚਾਇ ਸ਼ਾਹਿ ਕਹਜੋ ਐਸੋ ਔਰ ਨਾਹਿਂ,
ਦੂਰ ਹੀ ਤੈ ਆਯੋ ਗੁਰੁ ਕਹਜੋ ਸਿਖ ਲਜਾਯੋ ਹੈ।
ਸਹਿਤ ਸੰਕੋਚ ਸ਼ਾਹਿ ਕਹਜੋ ਏਕ ਦਾਨਾ ਯਾਹਿ,
ਕੀਜੀਏ ਇਨਾਯਤ[1] ਤਵੱਰੁਕ[2] ਭਾਯੋ ਹੈ[3]। — [1]ਬਖ਼ਸ਼ਸ਼ ਕਰੋ। [2]ਪ੍ਰਸ਼ਾਦ (ਵਜੋਂ)। [3](ਮੈਨੂੰ ਇਹ) ਚੰਗਾ ਲੱਗਾ ਹੈ।
ਏਕ ਯਾਦਗਾਰ ਦੂਜੋ ਰੱਖਕ ਲਖੈ ਹੋਂ ਸਾਰ[1], — [1]ਚੰਗਾਰਾਖਾ ਜਾਣਾਂਗਾ।
ਕਰਹੋਂ ਇਮਾਮ ਤਸਵੀ ਕੋ ਮੇਰੁ ਠਾਯੋ ਹੈਂ[1] ॥੫੮॥ — [1]ਮੇਰੁ (ਮਣਕੇ) ਦੀ ਥਾਂ (ਆਪਣੀ) ਮਾਲਾ ਦਾ ਸ਼੍ਰੋਮਣੀ ਮਣਕਾ ਬਣਾਵਾਂਗਾ।
ਪੇਖਿ ਪਤਿਸਾਹਿ ਕੋ ਉਮਾਹਿ ਮਾਂਹਿ ਗੁਰੂ ਤਬਿ,
ਕਹਜੋ ਯਾਹਿ ਰਾਖੀਏ ਸਮੱਗ੍ਰ ਹੀ[1] ਆਪ ਹੈ। — [1]ਸਾਰਾ (ਸਿਮਰਨ)।
ਐ ਪੈ ਏਕ ਮਾਲਾ ਸਮ ਯਾਹਿ ਕੇ ਬਿਸਾਲਾ ਆਹਿ,
ਆਲਾ ਲਾਲਾ ਚੰਦੂ ਕੇ[1] ਲਈ ਸੁ ਕਰਿ ਪਾਪ ਹੈ। — [1]ਚੰਦੂ ਲਾਲ ਦੇ ਘਰ ਹੈ।
ਤਾਂ ਪਰ ਬ੍ਰਿਤੰਤ ਸਭਿ ਸੁਨਜੋ ਪਤਸ਼ਾਹਿ ਜਬਿ,
ਚੰਦੂ ਕੋ ਦ੍ਰੋਹੀ[1] ਗੁਰੁ ਪਾਪੀ ਲਯੋ ਥਾਪ ਹੈ[2]। — [1]ਵੈਰੀ। [2]ਮੰਨ ਲਿਆ।
ਲਯੋ ਸੋ ਬੁਲਾਈ ਮਾਲਾ ਤਲਬ ਫੁਰਮਾਈ[1], — [1]ਮਾਲਾ ਲਿਆਉਣ ਲਈ ਕਿਹਾ।
ਗੁਰੂ ਪੇਖੇ ਜੋ ਤਿਥਾਂਈਂ[1] ਚੰਦੂ ਤਾਈਂ ਚਢਜੋ ਤਾਪ ਹੈ ॥੫੯॥ — [1]ਓਥੇ।
ਸਾਫ਼ ਇਨਕਾਰੀ ਹੋਇ ਕਹਜੋ ਨ ਨਿਹਾਰੀ ਮੈਂ ਹੂੰ,
ਮਾਲਾ ਲਘੁ ਭਾਰੀ ਕੈਹੂੰ[1] ਗੁਰੁ ਕੀ ਕਿਥਾਂਈਂ ਥੀ। — [1]ਛੋਟੀ ਵੱਡੀ ਕਿਸੇ ਤਰ੍ਹਾਂ ਦੀ ਵੀ।
ਤਾਂ ਪਰ ਤਲਾਸ਼ੀ ਜਬਿ ਭਈ ਤਾਹਿਂ ਘਰ ਖਾਸੀ[1], — [1]ਚੰਗੀ ਤਰ੍ਹਾਂ।
ਨਿਕਸੀ ਜਿਨਸ[1] ਸਬਿ ਗੁਰੂ ਜੋ ਲਿਖਾਈ ਥੀ। — [1](ਮਾਲਾ ਆਦਿ) ਚੀਜ਼ਾਂ।
ਤਾਂ ਹੀ ਸਮੇਂ ਵਾਰਦਾਤ[1] ਆਈ ਯਾਦ ਸ਼ਾਹਿ ਤਾਈਂ, — [1]ਘਟਨਾ।
ਖਾਂ ਵਜ਼ੀਰ ਪੀਰ ਬਿਰਧ ਸਭੈ ਜੋ ਸੁਨਾਈ ਥੀ।
ਕੋਪ ਹੋਇ ਸ਼ਾਹ ਕਹਜੋ ਜੌ ਨ ਹੋਤੀ ਬਿਦਿਤ[1] ਏ, — [1]ਪ੍ਰਗਟ।
ਕਜਾਮਤ[1] ਮੈ ਤੌਂ ਤੋ ਮੁਝੇ ਅਤਿ ਦੁਖਦਾਈ ਥੀ ॥੬੦॥ — [1]ਪ੍ਰਲੋ ਤੋਂ ਮਗਲੋਂ ਅੰਤਲੇ ਦਿਨ ਸ਼ਰੀਰਾਂ ਵਿੱਚ ਰੂਹਾਂ ਦੀ ਕਾਇਮੀ ਦਾ ਨਾਮ ਕਿਆਮਤ ਹੈ।

ਏਰੇ ਚੰਦੂ ਮੰਦੂ ਤੈ ਕੁਕਾਜ ਕੀਨੋ ਭਾਰੀ ਅਤਿ,

| | |
|---|---|
| ਬੇਟੀ ਕੇ ਬਦਲ[1] ਬਾਦ[2] ਗੁਰੂਅਨ ਸੋਂ ਫਰਜੋ। | [1]ਬਦਲੇ ਵਿੱਚ। [2]ਝਗੜਾ। |
| ਝੂਠੀ ਮੂਠੀ ਚੁਗਲੀ ਸੁਨਾਇ ਕੈ ਭਖਾਯੋ ਮੁਝੇ*, | *ਗੁਰੂ ਜੀ ਨੂੰ ਸ਼ਹੀਦ ਕਰਨ ਦਾ ਹੁਕਮ ਜਹਾਂਗੀਰ ਬਾਦਸ਼ਾਹ ਨੇ ਆਪ ਦਿੱਤਾ ਹੈ (ਦੇਖੋ ਤੋਜ਼ਕ ਜਹਾਂਗੀਰੀ) ਦੋਸ਼ ਸਾਰਾ ਚੰਦੂ ਦਾ ਦਸ ਰਿਹਾ ਹੈ। ਹੋ ਸਕਦਾ ਹੈ ਕਿ ਜਹਾਂਗੀਰ ਨੂੰ ਸਚਾਈ ਦਾ ਪਤਾ ਹੁਣ ਲੱਗਾ ਹੋਵੇ। ਉਸ ਸਮੇਂ ਚੰਦੂ ਨੇ ਗੁਰਾਂ ਬਾਰੇ ਝੂਠੀਆਂ ਊਜਾਂ ਲਾ ਕੇ ਪਾਤਸ਼ਾਹ ਤੋਂ ਗੁਰੂ ਜੀ ਦੇ ਕਤਲ ਦਾ ਹੁਕਮ ਲਿਖਵਾ ਲਿਆ ਹੋਵੇ। |
| ਪੰਚਮ ਗੁਰੂ ਕੋ ਬੁਲਵਾਯੋ ਘਰ ਮੈਂ ਹਰਜੋ[1]। | [1]ਸ਼ਹੀਦ ਕਰ ਦਿੱਤਾ। |
| ਜਾਹੁ ਅਬਿ ਤੂੰ ਭੀ ਦਫਾ ਹੋਰੁ ਨਿਜ ਕੀਆ ਭਰ, | |
| ਐਸੇ ਕਹਿ ਹਾਥ ਜੋਰਿ ਗੁਰੂ ਆਗੇ ਯੌਂ ਰਰਜੋ[1]। | [1]ਕਿਹਾ। |
| ਰਾਵਰੋ[1] ਗੁਨਾਹੀ ਚੰਦੂ ਮਨ ਚਾਹੀ ਦੇਹੁ ਸਜ਼ਾ, | [1]ਆਪ ਦਾ। |
| ਅਭੀ ਗਹਿ ਲੇਹੁ ਯਾਹਿ ਛਿਮਾ ਮੋਹਿ ਪੈ ਕਰਜੋ ॥ ੬੧ ॥ | |
| ਆਇਸ[1] ਗੁਰੂ ਕੀ ਪਾਇ ਤਾਹੀਂ ਸਮੇ ਸਭਾ ਵੀਚ, | [1]ਆਗਿਆ। |
| ਭਾਈ ਜੇਠੇ, ਪੈੜੇ, ਬਿਧੀ ਚੰਦ, ਚੰਦੂ ਕੋ ਗਹਜੋ। | |
| ਪਗਰੀ ਉਤਾਰ ਬਾਂਧਿ ਮੁਸ਼ਕਾਂ ਬਜ਼ਾਰ ਵੀਚ, | |
| ਮਾਰਤ ਪਜਾਰ[1] ਧੂਰ ਡਾਰ ਊਚ ਯੌਂ ਕਹਜੋ। | [1]ਜੁੱਤੀਆਂ {ਫਾ: ਪੈਜ਼ਾਰ}। |
| ਇਹੁ ਗੁਰੁ ਦ੍ਰੋਹੀ ਪਾਪੀ ਤਾਪੀ ਦੂਜ ਸੰਤ ਕੋ ਹੈ, | |
| ਹੋਇ ਸਿਖ ਜੋਈ ਯਾਹਿਂ ਮਾਰੈ ਪਨਹੀ ਵਹਯੋ[1]। | [1]ਓਹੀ (ਇਸ ਦੇ) ਜੁੱਤੀਆਂ ਮਾਰੋ। |
| ਐਸੇ ਸੁਨਿ ਬਾਲਕ ਬਜਾਰੀ[1] ਤਾਰੀ[2] ਮਾਰੈਂ, ਡਾਰੈਂ | [1]ਬਜ਼ਾਰ ਵਿੱਚ। [2]ਤਾੜੀਆਂ। |
| ਧੂਰ, ਭੂਰ ਸਿਖਨ ਕੇ ਜੂਤ ਚੰਦੂ ਨੈ ਸਹਜੋ ॥ ੬੨ ॥ | |
| ਭਈ ਭੀਰ ਭਾਰੀ ਕੋਊ ਮਾਰੈ ਦੇਵੈ ਗਾਰੀ ਬਡ, | |
| ਲਾਨ੍ਹਤ ਕਾ ਤਬਕ[1] ਸਬਕ ਮਿਲੈ ਤਾਂਹਿ ਹੈ। | [1]ਤਉਕ=ਅਪ੍ਰਾਧੀ ਦੇ ਗਲ 'ਚ ਪਾਇਆ ਭਾਰੀ ਕੜਾ ਜਾਂ ਜ਼ੰਜੀਰ। |
| ਡੇਰੈ ਮੈਂ ਲਜਾਇ ਪਕਰਾਇ ਸ੍ਵਾਨ ਰਖਕਨ[1], | [1]ਕੁੱਤਿਆਂ ਦੇਰਾਖਿਆਂ ਨੂੰ। |
| ਆਏ ਗੁਰੁ ਸ਼ਾਹਿ ਤੈ ਬਿਦਾ ਲੈ ਸ ਉਮਾਹਿ ਹੈ। | |
| ਸਿਖ ਦਿਲਵਾਲੀ[1] ਭੇਟ ਲੈ ਕਰ ਬਿਸਾਲੀ ਆਏ, | [1]ਦਿੱਲੀ ਦੇ। |
| ਸਬਿ ਹ੍ਵੈ ਖੁਸ਼ਾਲੀ[1] ਕਹੈਂ ਗਹਯੋ ਦੁਸ਼ਟ ਯਾਹਿ ਹੈ। | [1]ਖੁਸ਼ ਹੋ ਕੇ। |
| ਦੁਤੀ ਦਿਨ ਸ਼ਾਹਿ ਗੁਰੁ ਡੇਰੇ ਮਾਹਿ ਆਯੋ ਚਾਹਿਂ[1], | [1]ਦਰਸ਼ਨ ਕਰਨ ਲਈ। {ਚਾਹ=ਤੱਕਣਾ ਦੇਖਣਾ।} |
| ਕੀਨੀ ਮਿਲਿ ਬਾਤ ਭੇਟ ਦੀਨੀ ਬਹੁ ਚਾਹਿ[1] ਹੈ ॥ ੬੩ ॥ | [1]ਲੋੜਵੰਦ ਹੋ ਕੇ। |
| ਤਾਹੀਂ ਸਮੇਂ ਕੈਦੀ ਰਾਜੇ ਆਏ ਹਰਦਾਸ ਸੰਗ, | |
| ਸਬਿ ਸੈਂ ਦਿਲਾਏ ਨਜ਼ਰਾਨੇ ਗੁਰੁ ਸ਼ਾਹਿ ਕੌ। | |
| ਕਸਮ ਕਰਾਇ ਬਦੀ ਸਬਿ ਤੈ ਛੁਡਾਇ ਗੁਰ, | |
| ਬਖਸ਼ਾਏ ਸਿਰੇਪਾਇ ਸ਼ਾਹਿ ਤੈ ਸਬਾਹਿ ਕੌ[1]। | [1]ਸਾਰਿਆਂ ਨੂੰ। |
| ਪਠਵਏ[1] ਨਿਜ ਨਿਜ ਧਾਮ ਗਏ ਨਾਮ ਲੇਤ, | [1]ਭੇਜ ਦਿੱਤੇ। |
| ਕੀਰਤਿ ਗੁਰੂ ਕੀ ਗੰਗ ਫੈਲੀ ਪਾਇ ਥਾਹਿ ਕੌ[1]। | [1]ਕੌਣ {ਥਾਹਿ} ਥੱਲਾ ਭਾਵ ਅੰਤ ਪਾ ਸਕਦਾ ਹੈ। |
| ਸ਼ਾਹਿ ਕੋ ਪ੍ਰਮੋਦ[1] ਦੈ ਕੈ ਬਿਦਾ ਹ੍ਵੈ ਕੈ ਤਾਂ ਤੇ ਗੁਰੁ, | [1]ਬਹੁਤ ਅਨੰਦ। |
| ਆਏ ਸੁਧਾਸਰ ਓਰ ਕਹੇ ਕੋ ਉਛਾਹਿ ਕੌ[1] ॥ ੬੪ ॥ | [1]ਅੰਮ੍ਰਿਤਸਰ ਦੀ ਤਰਫ਼। |
| ਹਰਦਾਸ ਕਿਲੇਦਾਰ ਆਯੋ ਗੁਰੁ ਸੰਗ, ਜਾਹਿ | |
| ਚਢਜੋ ਨਾਮਰੰਗ ਔ ਉਮੰਗ[1] ਬ੍ਰਹਮ ਗਜਾਨ ਕੋ। | [1]ਉਤਸ਼ਾਹ ਨੂੰ। |

ਜੇਠਾ, ਪੈੜਾ, ਬਿਧੀਆ, ਸੰਘੇੜਾ[1] ਨੰਦਾ, ਅਮੀਆਂ ਜੂ, — [1]ਗੋਤ।
ਨਿਝਰ[1] ਰੰਧਾਵਾ, ਕਾਲਾ ਦੁਲਟ ਸੁਜਾਨ ਕੋ। — [1]ਨਾਮ।
ਭਾਈ ਕਾਰਜਾਦਾ[1], ਭਾਣਾ, ਸਾਂਈਂ ਦਿੱਤਾ ਔ ਪਿਰਾਣਾ, — [1]ਭਾਈ (ਬਹਿਲੋ ਦੀ ਬੰਸ) ਦਾ ਰਜਾਦਾ ਨਾਮ।
ਆਦਿਕ ਅਪਾਰ ਸਿੱਖ ਸੰਗ ਕਰੇ ਬਜਾਨ ਕੋ।
ਜਹਾਂ ਗੁਰੁ ਜਾਵੈਂ ਸਿੱਖ ਦਰਬ ਚਢਾਵੈਂ,
ਦਰਸਾਵੈਂ ਫਲ ਪਾਵੈਂ ਲਾਵੈਂ ਪਨਹੀ ਦਿਵਾਨ ਕੋ[1] ॥੬੫॥ — [1]ਚੰਦੂ ਨੂੰ ਜੁੱਤੀਆਂ ਮਾਰਦੇ ਹਨ।
ਆਏ ਸੁਧਾਸਰ ਮਿਲੀ ਮਾਤ ਪ੍ਰਮੋਦ ਭਰ,
ਔਰ ਗੁਰਦਾਸ ਆਦਿ ਮਿਲੇ ਸਿਖ ਆਇ ਕੈ।
ਚੰਦੂ ਕੋ ਨਿਹਾਰ ਸਬਿ ਮੋਦ ਧਾਰ ਮਾਰ ਕਰੈਂ,
ਕੌਡੀਆਂ ਮੰਗਾਈ ਸੋ ਬਜ਼ਾਰ ਮੈ ਫਿਰਾਇ ਕੈ।
ਬੀਤਯੋ ਏਕ ਮਾਸ ਸੁਖ ਰਾਸਿ ਥਿਰੇ ਸੁਧਾਸਰ,
ਪਾਤਸ਼ਾਹਿ ਤਰਫ, ਲਹੌਰ ਅਯੋ ਧਾਇ ਕੈ।
ਮਿਲਯੋ ਗੁਰੁ ਤਾਈਂ ਬਹੁ ਦਰਬ ਚਢਾਈ ਭੇਟ,
ਪੁਨਾ ਬੇਗਮਾਤ[1] ਆਈ ਆਗਯਾ ਕੋ ਪਾਇ ਕੈ ॥੬੬॥ — [1]ਬੇਗਮਾਂ।
ਦੁਤੀ ਦਿਨ ਸ਼ਾਹਿ ਸੰਗ ਗੁਰੂ ਕੋ ਲਵਾਇ[1], — [1]ਨਾਲ ਲੈ ਕੇ।
ਧਸਯੋ ਲਵ ਪੁਰ ਜਾਇ ਗੁਰੁ ਉਤਰੇ ਮੁਜੰਗ[1] ਮੈਂ। — [1]ਮੁਜੰਗ ਗੋਤ ਦੇ ਪਠਾਣ ਅਜ਼ੀਜ਼ ਦਾ ਵਸਾਇਆ ਲਾਹੌਰ ਸ਼ਹਿਰ ਦਾ ਇਕ ਮਹੱਲਾ।

ਕਿੰਚੇ ਬੇਗ ਔ ਵਜੀਰ ਖਾਂਨ ਰਹੈਂ ਸੇਵ ਵੀਚ,
ਸ਼ਾਹਿ ਕੀ ਤਰਫ ਤੈ ਸਦੈਵ ਗੁਰੁ ਸੰਗ ਮੈਂ।
ਸਿੱਖ ਗਨ ਆਇ ਦੇਸ ਦੇਸ ਤੈਂ ਚਢਾਇੰ ਭੇਟ,
ਪਾਇੰ ਫਲ ਚਾਰ ਘਰ ਜਾਇੰ ਫਿਰ ਰੰਗ ਮੈਂ[1]। — [1]ਅਨੰਦ ਵਿੱਚ।
ਲਾਗੀ ਰਹੇ ਭੀਰ ਨਿਸ ਦਿਨ ਗੁਰੁ ਤੀਰ[1], — [1]ਕੋਲ।
ਸਿਖ ਚੰਦੂ ਕੋ ਨਿਹਾਰਿ ਮਾਰ ਗਾਰਿ ਦੈਂ ਉਮੰਗ ਮੈਂ ॥੬੭॥

ਦੋਹਰਾ:
ਚੰਦੂ ਕੌ ਨਿਤ ਯੌਂ ਮਿਲੈ,
ਮਾਰ ਜੁਤੀਅਨ ਗਾਰਿ।
ਦੀਨ ਭਯੋ ਅਤਿਸੈ ਦੁਖੀ,
ਹਾ ਹਾ ਕਰੇ ਪੁਕਾਰ ॥੬੮॥

ਚੌਪਈ:
ਇਕ ਦਿਨ ਗੁਰੁ ਤੈ ਆਇਸ ਲੈ ਕੈ।
ਜੇਠੇ ਆਦਿਕ ਸਿਖਨ ਲਿਜੈ ਕੈ।
ਫੇਰਯੋ ਸ਼ਹਿਰ ਪਿਖਯੋ ਨਰ ਨਾਰੀ।
ਜ਼ੁਲਮ ਚਿਤਾਰ ਤਾਹਿੰ ਦਿਹੰ ਗਾਰੀ ॥੬੯॥
ਪਰੇ ਕ੍ਰਿਮ ਤਨ ਕ੍ਰਿਸ ਅਤਿ[1] ਹੋਵਾ। — [1]ਬਹੁਤ ਕਮਜ਼ੋਰ।
ਤਰਫਤ ਦੁਖ ਸੋਂ ਜਾਇ ਨ ਜੋਵਾ[1]। — [1]ਦੇਖਿਆ।
ਪਾਛੇ ਬਾਲਕ ਫਿਰੈਂ ਅਨੰਤੈਂ।

ਜਨ ਜਮਾਤ ਚੰਦੂ ਮਾਹੰਤੈਂ ॥ ੭੦ ॥
ਪਨਹੀ ਕੀ ਪੂਜਾ ਬਹੁ ਕਰੈਂ।
ਤਾਨ੍ਹੇ ਗਾਰਿ ਬਿਬਿਧ ਜਸ ਰਰੈਂ।
ਧੂਰ ਭੂਰ ਅਲਤਾ[1] ਬਰਸੈ ਹੈਂ।
ਤਾੜੀ ਜੂਤੇ ਬਾਦ ਬਜੈ ਹੈਂ[1] ॥ ੭੧ ॥
ਮਾਥੇ ਘਾਉ[1] ਤਿਲਕ ਜਨ ਦੀਨੋ।
ਮਹਦ ਨਾਰੀ ਨਰਕ ਨ ਕੀਨੋ[1]।
ਤ੍ਰਿਣ ਗਲੀਜ਼ਨ[1] ਚਵਰ ਢੁਲਾਵੈਂ।
ਮਾਲਾ ਜੂਤਨ ਫੂਲ ਪਹਿਰਾਵੈਂ ॥ ੭੨ ॥
ਕੌਡੀ ਮਾਂਗਤ ਫਿਰਤ ਦੁਕਾਨੋਂ।
ਭੀਖ ਮਹੰਤ ਉਗ੍ਰਾਹਿਤ ਮਾਨੋ।
ਸਿੱਖ ਪੇਖਿ ਤਿਹ ਪਨਹੀ ਮਾਰੈਂ।
ਮਨੋ ਭੇਟ ਦੈ ਜਨਮੁ ਸੁਧਾਰੈਂ ॥ ੭੩ ॥
ਸਗਰ ਨਗਰ ਡਗਰਨ ਮੈਂ[1] ਫੇਰਜੋ।
ਸਬਿ ਨਰ ਨਾਰਿਨ ਪਾਪੀ ਹੇਰਜੋ।
ਦੁਖਤ ਦੇਖਿ ਤਿਹ ਦਯਾ ਨ ਕਰੈਂ।
ਕਰਿ ਕਰਤੂਤ ਯਾਦ ਦੁਰ ਰਰੈਂ[1] ॥ ੭੪ ॥
ਕਹਿਂ ਗੁਰੁ ਦ੍ਰੋਹੀ ਨਿੰਦਕ ਜੋਈ।
ਉਭੈ ਲੋਕ ਦੁਖ ਲਹਿ ਇਮ ਸੋਈ।
ਥੀ ਜੋ ਸਪਤ[1] ਸਤਿਗੁਰੂ ਕਰੀ।
ਆਜ ਪਾਲ ਦਿਖਰਾਈ ਖਰੀ ॥ ੭੫ ॥
ਜਿਸ ਭੜਭੂੰਜੇ ਸਿਖ ਕੇ ਭਠ ਤੈਂ।
ਚੰਦੂ ਰੇਤ ਮੰਗਾ ਕਰਿ ਹਠ ਤੈਂ।
ਪੰਚਮ ਗੁਰੂ ਉਪਰ ਥਾ ਗੇਰਾ।
ਅਬਿ ਚੰਦੂ ਕੋ ਤਿਸ ਸਿਖ ਹੇਰਾ ॥ ੭੬ ॥
ਕੋਪ ਹੋਇ ਭਰਿ ਕੜਛਾ ਭਾਰਾ।
ਬਾਲੂ ਤਪਤ[1] ਦੁਸ਼ਟ ਪਰ ਡਾਰਾ।
ਕਰਛਾ ਮਾਰ ਕਮਰ ਤਿਹ ਤੋਰੀ।
ਤੜਫੜਾਇ ਕਰਿ ਗਿਰਜੋ ਬਹੋਰੀ ॥ ੭੭ ॥
ਬਦਲਾ ਗੁਰੁ ਦ੍ਰੋਹੀ ਤੈ ਲੀਨਾ।
ਸਫਲ ਜਨਮ ਉਰ ਸੀਤਲ ਕੀਨਾ।
ਅਤਿ ਦੁਖ ਪਾਇ ਮਰਜੋ ਤਹਿਂ ਚੰਦੂ।
ਰੌਰਵ[1] ਨਰਕ ਪਰਜੋ ਜਾ ਮੰਦੂ ॥ ੭੮ ॥
ਲੋਥ ਘਸੀਟ ਭੰਗੀਅਨ ਡਾਰੀ।
ਗੰਦੇ ਨਾਲੇ ਮਧ ਦੈ ਗਾਰੀ ॥ ੭੯ ॥

[1]ਲਾਖ ਤੋਂ ਬਣਿਆ ਇਕ ਤਰ੍ਹਾਂ ਦਾ ਲਾਲਰੰਗ ਜੋ ਸ਼ਾਦੀਆਂ ਵਿੱਚ ਵਰਤੀਦਾ ਹੈ।
[1]ਤਾੜੀਆਂ ਤੇ ਜੁੱਤੀਆਂ ਦੇ ਵਾਜੇ ਵਜਾਉਂਦੇ ਹਨ।
[1]ਜ਼ਖ਼ਮ।
[1]ਵੱਡਾ ਨਾਰਕੀ (ਜਿਸ ਲਈ ਕੋਈ ਵੀ) ਨਰਕ ਨਹੀਂ ਬਣਾਇਆ।
[1]ਗੰਦੇ ਕੱਖਾਂ ਦਾ।
[1]ਸਾਰੇ ਸ਼ਹਿਰ ਦੇ ਬਾਜ਼ਾਰਾਂ ਵਿੱਚ।
[1]ਤ੍ਰਿਸਕਾਰ ਬੋਧਕ ਸ਼ਬਦ 'ਦੂਰ ਹੋ ਜਾ' ਕਹਿੰਦੇ ਹਨ। (ਅ) ਦੁਰ ਫਿਟੇ ਮੂੰਹ ਆਖਦੇ ਹਨ।
[1]ਸੌਂਹ, ਪ੍ਰਤੱਗਿਆ।
[1]ਤੱਤਾਰੇਤਾ।
[1]ਭਿਆਨਕ।

ਦੋਹਰਾ:
ਸੰਤ ਦ੍ਰੋਹੀ ਨਿੰਦਕਨ,
ਹ੍ਵੈ ਹੈ ਏਹੀ ਹਾਲ।
ਚੰਦੂ ਦ੍ਵਾਰਾ ਗੁਰੂ ਨੇ,
ਪਰਤਖ ਦਯੋ ਦਿਖਾਲ ॥੯੦॥
ਸੋਲਾਂ ਸੈ ਪਛੱਤ੍ਰੈ[1],
ਮਾਰਜੋ ਚੰਦੂ ਦੁਸ਼ਟ।
ਅਬਿ ਅਧਜਾਇ ਪੂਰਨ ਭਯੋ,
ਪੂਰਨ ਗੁਰੁ ਤੇ ਤੁਸ਼ਟ[1] ॥੯੧॥
ਇਤਿ ਸ੍ਰੀ ਗੁਰੁ ਪੰਥ ਪ੍ਰਕਾਸ਼ ਗ੍ਰੰਥੇ ਪੂਰਬਾਰਧੇ ਗਜਾਨ ਸਿੰਘ ਵਿਰਚਿਤੇ
'ਚੰਦੂ ਮਰਨ ਪ੍ਰਸੰਗ ਬਰਨਨੰ' ਨਾਮ ਬਾਈਸਮੋਂ ਬਿਸ੍ਰਾਮ॥੨੨॥

[1]ਸੰਮਤ ੧੬੭੫ ਬਿ: ਨੂੰ।
[1]ਪ੍ਰਸੰਨ ਹੋ ਗਏ।

## ੨੩. {ਕਸ਼ਮੀਰ ਦੀ ਸੈਰ, ਹਰਿਗੋਬਿੰਦ ਪੁਰ ਵਸਾਉਣਾ, ਕੌਲਾਂ ਦਾ ਪ੍ਰਸੰਗ}

ਦੋਹਰਾ:

ਦੁਸ਼ਟ ਦਰਨ ਪਾਰਨ ਸਰਨ,
ਕਰਨ ਸਰਬ ਸੁਖ ਸਾਰ[1]। — [1]ਦੁਸ਼ਟਾਂ ਨੂੰ ਦਲਣ ਵਾਲੀ, ਸ਼ਰਨ (ਆਇਆਂ ਦੀ) ਪਾਲਣਾ ਕਰਨ ਵਾਲੀ, ਸਾਰੇ ਸ੍ਰੇਸ਼ਟ ਸੁਖਾਂ ਨੂੰ (ਪੈਦਾ) ਕਰਨ ਵਾਲੀ।

ਸ੍ਰੀ ਭਗੌਤੀ ਸਿਮਰ ਮਨ,
ਪਰੈਂ ਬਿਘਨ ਸਿੰਧੁ ਪਾਰ[1] ॥੧॥ — [1]ਹੇ ਮਨ (ਐਸੀ) ਸ੍ਰੀ ਸਾਹਿਬ ਦਾ ਸਿਮਰਨ ਕਰ (ਤੂੰ) ਬਿਘਨਾਂ ਦੇ ਸਮੁੰਦਰ ਤੋਂ ਪਾਰ ਲੰਘ ਜਾਵੇਂਗਾ।

ਕਸ਼ਮੀਰਾਦਿਕ ਸੈਲ ਕਰਿ,
ਪੁਰ ਨਿਜ ਨਾਮ ਬਸਾਇ[1]। — [1]ਆਪਣੇ ਨਾਮ 'ਤੇ ਸ਼ਹਿਰ (ਸ੍ਰੀ ਹਰਿ ਗੋਬਿੰਦ ਪੁਰ) ਵਸਾਉਣਗੇ।
ਕੌਲਾਂ ਕੋ ਪ੍ਰਸੰਗ ਹ੍ਵੈ,
ਸੁਨੋ ਮੱਧ ਇਸ ਧਜਾਇ ॥੨॥

ਲਲਤ ਪਦ ਛੰਦ:

ਜਹਾਂਗੀਰ ਕੀ ਗੁਰੂ ਸੰਗ ਥੀ,
ਬਹੁਤ ਪਰੀਤੀ ਹੋਈ।
ਗੁਰੁ ਕੋ ਰਖੈ ਲਾਹੌਰ ਆਪ ਰਹਿ,
ਕਰੈ ਬਾਤ ਬਹੁ ਸੋਈ।
ਜਬਿ ਜਬਿ ਚਢੈ ਸ਼ਿਕਾਰ ਸੈਰ ਮੈਂ,
ਗੁਰੁ ਕੋ ਸੰਗ ਰਖਾਏ।
ਖੜਗ ਸੰਗ[1] ਗੁਰੁ ਸ਼ੇਰ ਕਈ ਬਿਰ[2], — [1]ਤਲਵਾਰ ਨਾਲ। [2]ਵਾਰੀ।
ਸ਼ਹਿ ਕੋ ਮਾਰ ਦਿਖਾਏ ॥੩॥
ਤੀਰ ਤੁਫੰਗਨ ਕੇਰ[1] ਨਿਸ਼ਾਨੇ, — [1]ਬੰਦੂਕਾਂ ਦੇ।
ਜਬਿ ਕਬਿ ਸ਼ਾਹ ਰਖੈ ਹੈਂ।
ਤਬਿ ਸਬਿ ਸ਼ਾਹੀ ਸੂਰਨ ਤੈ[1] ਗੁਰੁ, — [1]ਸੂਰਮਿਆਂ ਤੋਂ।
ਪਹਿਲ ਨਿਸ਼ਾਨਾ ਕੈ ਹੈਂ[1]। — [1]ਗੁਰੂ ਜੀ ਪਹਿਲਾਂ ਨਿਸ਼ਾਨਾ ਫੁੰਡ ਦੇਂਦੇ ਹਨ।
ਗੁਰੁ ਭਾਟੀ ਦਰਵਾਜੇ ਉਤਰੇ,
ਲੰਗਰ ਚਲੈ ਅਪਾਰੇ।
ਨਿਤ ਫਕੀਰ ਮੁਹਤਾਜ[1] ਛਕੈਂ ਬਹੁ, — [1]ਲੋੜਵੰਦ।
ਆਵੈਂ ਸਿੱਖ ਹਜਾਰੇ ॥੪॥
ਗੁਰੁ ਦੋ ਵਕਤ ਦਿਵਾਨ ਲਗਾਵੈਂ,
ਕੀਰਤਨ ਕਥਾ ਕਰਾਵੈਂ।
ਦੀਨ ਦੁਨੀ ਕੇ[1] ਹਰਿ ਗੋਵਿੰਦ ਗੁਰੁ, — [1]{ਦੁਨੀ} ਇਸ ਲੋਕ (ਅਤੇ) {ਦੀਨ} ਪ੍ਰਲੋਕ ਦੇ।
ਸਾਚੇ ਸ਼ਾਹਿ ਕਹਾਵੈਂ।
ਸਿੱਖਨ ਕੋ ਮਸੰਦ ਸਬਿ ਮੁਲਕੋਂ,
ਗੁਰੁ ਢਿਗ ਪ੍ਰੇਰ ਲਿਆਵੈਂ।
ਦਰਬ ਹਥਜਾਰ ਅਸ੍ਵ ਦੈ ਭੇਟਾ,
ਸਿੱਖ ਚਾਰ ਫਲ ਪਾਵੈਂ ॥੫॥

ਜਾਇਦਾਤ ਚੰਦੂ ਕੀ ਜ਼ਬਤੀ[1],
ਸ਼ਾਹਿ ਕੋਪ ਹ੍ਵੈ ਜਬਿ ਹੀ।
ਬਜਾਸਾ ਤਟ[1] ਤਿਹ ਗਾਮ[2] ਰੁਹੀਲਾ,
ਜ਼ਬਤ ਭਯੋ ਥਾ ਤਬਿ ਹੀ।
ਬਾਦਸ਼ਾਹਿ ਤੈ ਸੰਨਦ[1] ਲੈ ਗੁਰੁ,
ਸੋਊ ਬਸਾਵਨ ਕੀਨਾ।
ਸੋਲਾਂ ਸਏ ਸਤੱਤ੍ਰ ਮਾਂਹੀ,
ਹਰਿ ਗੁਬਿੰਦ ਪੁਰ ਪੀਨਾ[1] ॥੬॥
ਗਾਮ ਬਸਾਇ ਤਹਾਂ ਤੈ ਜਬਿ ਗੁਰੁ,
ਬਾਰਠ[1] ਮੈ ਚਲ ਆਏ।
ਸ੍ਰੀ ਚੰਦ ਤਹਿਂ ਕਰਤ ਹੁਤੋ ਤਪ,
ਮਿਲੇ ਤਾਂਹਿ ਮੁਦ ਪਾਏ।
ਦੇਹਰੇ ਨਾਨਕ ਜਗਜ[1] ਆਇ ਕਰਿ[2],
ਬੇਦੀ ਸਬਿ ਸਿਤਕਾਰੇ।
ਦਾਨ ਮਾਨ ਦੂਜ ਸੰਤਨ ਕੋ ਦੈ,
ਜਨ ਗ੍ਰੀਬ ਬਹੁ ਪਾਰੇ ॥੭॥
ਆਇ ਸੁਧਾਸਰ ਕੀਨੋ ਮੇਲਾ,
ਦੀਪ ਮਾਲ ਕਾ ਭਾਰਾ।
ਸੰਗਤ ਦੇਸ ਬਦੇਸੋਂ ਲੈ ਕਰਿ,
ਅਏ ਮਸੰਦ ਅਪਾਰਾ।
ਕਾਰ ਭੇਟ ਬਹੁ ਸਿਖਨ ਚਢਾਈ,
ਫਲ ਮਨ ਭਾਵਤ ਪਾਏ।
ਬਾਦਸ਼ਾਹਿ ਨੈ ਪੁਨਾ ਗੁਰੂ ਕੌਂ,
ਲਯੋ ਲਹੌਰ ਮੰਗਾਏ ॥੮॥
ਸੱਤਾ ਅਰ ਬਲਵੰਡ ਰਬਾਬੀ, ਗੁਜਰੇ ਤਹਿਂ ਤਬਿ ਦੋਈ।
ਬਾਵਕ ਨਾਮ ਰਬਾਬੀ ਰਾਖਜੋ,
ਸ਼ਬਦ ਸੁਨਾਵੈ ਸੋਈ।
ਪੀਰ ਫਕੀਰ ਤੁਰਕ ਲਾਹੌਰੀ,
ਸੰਤ ਭਗਤ ਬਹੁ ਹਿੰਦੂ।
ਗੁਰੁ ਕੀ ਸਭਾ ਵੀਚ ਨਿਤ ਆਵੈਂ,
ਪਾਵੈਂ ਮੋਦ ਬੁਲਿੰਦੂ ॥੯॥
ਕਬੀ ਕਬੀ ਗੁਰੁ ਮੀਆਂ ਮੀਰ ਢਿਗ,
ਜਾਵੈਂ ਵਹਿ ਭੀ ਆਵੈ।
ਰੰਗ ਇਲਾਹੀ ਪਿਖੈ ਦਿਖਾਵੈ
ਤੱਜਬ ਪੀਰ ਰਹਾਵੈ।
ਗਜਾਨ ਬਿਗਜਾਨ[1] ਮਾਰਫਤ[2], ਊਚੀ
ਮਜਲ[1] ਫਕੀਰਨ ਵਾਰੀ।

[1]ਜ਼ਬਤ ਕਰ ਲਈ।
[1]ਕਿਨਾਰੇ। [2]ਪਿੰਡ।
[1]ਪਟਾ, ਅਧਿਕਾਰ ਪੱਤ੍ਰ।
[1]ਤਕੜਾ ਸ਼ਹਿਰ।
[1]ਪਿੰਡ ਦਾ ਨਾਮ।
[1]ਆ ਕੇ ਜੱਗ ਕੀਤਾ। [2]ਹੈਰਾਨ।
[1]ਪ੍ਰਤੱਖ ਗਿਆਨ। [2]ਆਤਮ ਗਿਆਨ।
[1]ਅਵਸਥਾ।

ਕਰਿ ਪ੍ਰਤੱਖਜ ਦਿਖਾਵੈਂ ਸਬਿ ਕੋ,
ਮਿਲੈ ਜੈਸ ਅਧਿਕਾਰੀ ॥੧੦॥
ਦੋਹਰਾ:
ਜਹਾਂਗੀਰ ਕਸ਼ਮੀਰ ਕੇ,
ਸੈਰ ਹੇਤ ਕਿਯ ਪਯਾਨ[1]। [1]ਜਾਣਾ ਕੀਤਾ ਭਾਵ ਗਿਆ।
ਗੁਰੁ ਕੋ ਲੀਨੋ ਸੰਗ ਨਿਜ,
ਕਰਿ ਸਿਤਕਾਰ ਮਹਾਨ ॥੧੧॥
ਚੌਪਈ:
ਬਾਦਸ਼ਾਹਿ ਕੌ ਨ੍ਰਿਪ ਪਹਾਰੀ।
ਮਿਲੇ ਆਇ ਦੈ ਨਜ਼ਰਾਂ ਭਾਰੀ।
ਗੁਰੁ ਕੋ ਭੀ ਭੇਟਾ ਦਿਲਵਾਵੈ।
ਨ੍ਰਿਪਨ ਤੈ, ਸ਼ਹਿ ਜਹਿ ਚਲਿ ਜਾਵੈ ॥੧੨॥
ਸੈਰ ਸ਼ਿਕਾਰ ਬਹੁਤ ਦਿਨ ਕੀਨਾ।
ਉੱਤ੍ਰ ਦਿਸ ਕਾ ਤਬਿ ਗੁਰੁ ਪੀਨਾ[1]। [1]ਬਹੁਤਾ।
ਸੁਨਿ ਗੁਰੁ ਆਵਨ ਸਿਖ ਬਹੁ ਆਵੈਂ।
ਕਰੈਂ ਦਰਸ ਬਹੁ ਭੇਟ ਚਢਾਵੈਂ ॥੧੩॥
ਲੈ ਕਰਿ ਪੁਨ ਗੁਰੁ ਤੈ ਉਪਦੇਸ਼ੂ।
ਪਾਇ ਚਾਰ ਫਲ ਕਟੈਂ ਕਲੇਸ਼ੂ।
ਮਾਧੋ ਦਾਸ ਸਿਖ ਇਕ ਗਯਾਨੀ।
ਰਹੇ ਵੀਚ ਕਸ਼ਮੀਰ ਮਹਾਨੀ ॥੧੪॥
ਸੇਵਾ ਦਾਸ ਪੁੱਤਰ ਤਿਸ ਕੇਰਾ।
ਸਿਖ ਕਰਯੋ ਜਿਨ ਦੇਸ ਬਧੇਰਾ।
ਭਾਗ ਭਰੀ ਬ੍ਰਿਧਾ ਤਿਸ ਮਾਈ।
ਗੁਰੁ ਹਿਤ ਰਖੀ ਪੁਸ਼ਾਕ ਬਨਾਈ ॥੧੫॥
ਕਰੈਂ ਪ੍ਰਤੀਖਨ[1] ਗੁਰੁ ਆਗਵਨੂੰ[2]। [1]ਉਡੀਕਣਾ। [2]ਆਉਣਾ।
ਪ੍ਰੇਮ ਭਗਤਿ ਕੇ ਤੀਨੋ ਭਵਨੂ[1]। [1]ਤਿੰਨੇ (ਮਾਧੋ ਦਾਸ, ਭਾਗ ਭਰੀ ਤੇ ਪੁੱਤਰ ਸੇਵਾ ਦਾਸ) ਪ੍ਰੇਮਾ ਭਗਤੀ ਦੇ ਘਰ ਸਨ।
ਗੁਰ ਦਰਸ਼ਨ ਨਿਸ ਦਿਨ ਇਮ ਚਾਹੈਂ।
ਜਯੋਂ ਚਕੋਰ ਸਸਿ ਹੇਤ ਉਮਾਹੈਂ[1] ॥੧੬॥ [1]ਚੰਦ ਵਾਸਤੇ ਉਤਸ਼ਾਹ ਕਰਦੇ ਹਨ।
ਗੁਰੁ ਸੂਬੱਗ ਜਾਨ ਸਬਿ ਲਈ।
ਗੁੱਡੀ ਡੋਰ ਜਿਮੈਂ ਗਤਿ ਭਈ[1]। [1]ਗੁੱਡੀ ਤੇ ਡੋਰ ਵਾਂਗ ਹਾਲਤ ਹੋ ਗਈ। ਭਾਵ ਗੁਰੂ ਜੀ ਸੇਵਕਾਂ ਦੀ ਪ੍ਰੀਤੀ ਦੇ ਖਿੱਚੇ ਜਾ ਰਹੇ ਹਨ।
ਭਗਤਨ ਕੈ ਵਸ ਈਸ਼੍ਵਰ ਜੈਸੇ।
ਪ੍ਰੇਮੀ ਸਿੱਖਨ ਵਸ ਗੁਰੁ ਤੈਸੇ ॥੧੭॥
ਜਾਇ ਤਿਨੈਂ ਗੁਰੁ ਦਰਸ਼ਨ ਦੀਨਾ।
ਭਏ ਮੋਦ ਜਯੋਂ ਜਲ ਮਿਲਿ ਮੀਨਾ[1]। [1]ਮੱਛੀਆਂ।
ਕ੍ਰਿਖੀ ਸੁਸਕ ਮੇਘ ਜਯੋਂ ਬਰਸੇ[1]। [1]ਜਿਵੇਂ ਬੱਦਲ ਵਰ੍ਹੇ ਤੋਂ ਸੁੱਕੀ ਖੇਤੀ (ਹਰੀ ਹੋ ਜਾਂਦੀ ਹੈ)।

ਗੁਰੁ ਕੋ ਪਿਖਿ ਸਿਖ ਹੋਏ ਸਰਸੇ[1] ॥੧੮॥ — [1]ਅਨੰਦ।
ਸੁਨਿ ਗੁਰੁ ਆਵਨ ਸਿਖ ਸਬਿ ਦੇਸੀ[1]। — [1](ਕਸ਼ਮੀਰ) ਦੇਸ ਦੇ।
ਗੁਰੁ ਦਰਸ਼ਨ ਹਿਤ ਅਏ ਬਿਸੇਸੀ[1]। — [1]ਬਹੁਤੇ।
ਜਥਾ ਸ਼ਕਤਿ ਉਨਿ ਭੇਟ ਚਢਾਈ।
ਭਏ ਮੋਦ ਪ੍ਰਮੋਦ ਮਹਾਂਈ ॥੧੯॥
ਸ੍ਰੀ ਨਗਰ ਮੈ ਸ਼ਾਹਿ ਥਿਰਾਨਾ।
ਅਏ ਗੁਰੂ ਤਹਿਂ ਤੈ ਕਰ ਪਜਾਨਾ[1]। — [1]ਕੂਚ ਕਰਕੇ।
ਬਾਰਾਂਮੂਲੇ ਉਤਰੇ ਆਈ।
ਜਹਿਂ ਬਾਵਨ ਅਵਤਾਰ ਭਇਆਈ[1] ॥੨੦॥ — [1]ਹੋਇਆ ਹੈ।
ਕੱਸ਼ਪ ਜਯੋਂ ਕਸ਼ਮੀਰ ਬਸਾਯਾ।
ਸੋ ਪ੍ਰਸੰਗ ਗੁਰੁ ਸਿਖਨ ਸੁਨਾਯਾ।
ਚਲੇ ਪਵੰਗਮ[1] ਚਢਿ ਗਿਰ ਲੰਘਤ[2]। — [1]ਘੋੜੇ ਤੇ। [2]ਪਹਾੜਾਂ ਨੂੰ ਲੰਘਦੇ।
ਮਗ ਮੈ ਤਾਰਤ ਪਾਰਤ ਸੰਗਤ ॥੨੧॥
ਹਫਸਾਵਾਦ[1] ਪਹੁਚੇ ਆਈ। — [1]ਹਾਫ਼ਜ਼ਾਬਾਦ।
ਕਰਮ ਚੰਦ ਜਹਿ ਸਿੱਖ ਰਹਾਈ।
ਕਰੀ ਸੇਵ ਤਿਸ ਨੇ ਮਨ ਲਾਏ।
ਕਈ ਰੋਜ ਗੁਰੁ ਰਖੇ ਟਿਕਾਏ ॥੨੨॥
ਗਿਰਦ ਨਿਵਾਸੀ ਕੀ ਬਹੁ ਸੰਗਤ।
ਸੁਨਿ ਗੁਰੁ ਆਵਨ ਅਈ ਉਮੰਗਤ।
ਜ਼ੇਵਰ ਬਸਨ ਅੱਸ੍ਰ ਹਥਜਾਰੇ।
ਨਕਦੀ ਭੇਟਾ ਦਈ ਅਪਾਰੇ ॥੨੩॥
ਕਰਿ ਦਰਸ਼ਨ ਲੀਨੋ ਉਪਦੇਸ਼ੂ।
ਭਏ ਮੋਦ ਪ੍ਰਮੋਦ ਵਿਸੇਸੂ ॥੨੪॥
ਦੋਹਰਾ:
ਤਹਿਂ ਤੈ ਚਲ ਕਰਿ ਸਤਿਗੁਰੂ,
ਮਗ ਬਹੁ ਸਿਖਨਿ ਤਾਰ।
ਜਾ ਤਲਵੰਡੀ[1] ਦਰਸਯੋਂ, — [1]ਨਨਕਾਣਾ ਸਾਹਿਬ।
ਆਦਿ ਗੁਰੂ ਦਰਵਾਰ ॥੨੫॥
ਚੌਪਈ:
ਸ੍ਰੀ ਗੁਰੁ ਨਾਨਕ ਜਿਸ ਜਿਸ ਠੌਰੈਂ।
ਕਰੇ ਚਰਿਤ ਪਾਵਨ ਅਤਿ ਗੌਰੈਂ।
ਦਰਸੇ ਖਸ਼ਟਮ ਗੁਰੁ ਸਬਿ ਜਾਏ।
ਕਰਿ ਬੰਦਨ ਪ੍ਰਸ਼ਾਦ ਕਰਾਏ ॥੨੬॥
ਸੁਨਿ ਗੁਰੁ ਆਵਨ ਸਿੱਖ ਅਪਾਰੇ।
ਆਏ ਦਰਸ਼ਨ ਹਿਤ ਮੁਦ ਧਾਰੇ।
ਦਰਬ ਅਪਾਰ ਭੇਟ ਗੁਰੁ ਹੋਈ।
ਹੁਤੋ ਨਿਮਾਣੀ[1] ਕਾ ਦਿਨ ਸੋਈ ॥੨੭॥ — [1]ਜੇਠ ਸੁਦੀ ੧੧ਵੀਂ ਜਿਸ ਨੂੰ ਨਿਰਜਲਾ ਇਕਾਦਸ਼ੀ ਕਹਿੰਦੇ ਹਨ।

ਯਾਹੀ ਤੇ ਮੇਲਾ ਤਹਿਂ ਹੇਰੋ।
ਅਬਿ ਲੌ ਹੋਤ ਨਿਮਾਣੀ ਕੇਰੋ।
ਤਹਿਂ ਤੈ ਚਲਿ ਮੱਦ੍ਰੀ[1] ਗੁਰੁ ਆਏ। — [1]ਪਿੰਡ ਦਾ ਨਾਮ।
ਸਿਖ ਕਿਦਾਰੇ ਆਦਿ ਮਿਲਾਏ ॥੨੮॥
ਰੋਗ ਹਜੀਰ ਦੂਰ ਤਿਹ ਭਯੋ।
ਜੂਤਾ ਗੁਰ ਕਾ ਜਬੈ ਛੁਹਯੋ।
ਅਬਿ ਲੌ ਸੋ ਪਨਹੀ[1] ਗੁਰੁ ਕੇਰੀ। — [1]ਜੁੱਤੀ।
ਹੈ ਤਹਿਂ, ਹਰ ਹੈਰੋਗ ਬਧੇਰੀ[1] ॥੨੯॥ — [1]ਬਹੁਤੇਰੋਗ ਦੂਰ ਕਰਦੀ ਹੈ।
ਗਾਮ ਮਟਵੀਂ ਤਹਿਂ ਤੈ ਆਏ।
ਮਿਲੇ ਸਿੱਖ ਦ੍ਵਜ[1] ਬਹੁ ਧਰਿ ਭਾਏ। — [1]ਬ੍ਰਹਮਣ ਸਿੱਖ।
ਰਾਵੀ ਤੀਰ ਗਾਂਮ ਮੰਡਜਾਲੀ।
ਥਾ ਤਹਿਂ ਦੁਆਰਾ ਭਗਤ ਬਿਸਾਲੀ ॥੩੦॥
ਮਰਵਾਹਾ[1] ਖੱਤ੍ਰੀ ਬਡ ਭਾਗੂ। — [1]ਗੋਤ।
ਸੁਤਾ ਤਾਂਹਿ ਕਮਲਾ ਅਵਤਾਰੂ[1]। — [1]ਉਸ ਦੀ ਪੁੱਤ੍ਰੀ ਲੱਛਮੀ ਦਾ ਅਵਤਾਰ ਸੀ।
ਸੁਨਿ ਮਹਿਮਾਂ ਗੁਰੁ ਕੀ ਤਿਨ ਚਾਹੀ।
ਨਿਜ ਕੰਨਜਾ ਗੁਰੁ ਸੰਗ ਬਿਵਾਹੀ ॥੩੧॥
ਭਾਗੀ[1] ਬ੍ਰਹਮਨ ਮੱਟੂ ਵਾਰੇ। — [1]ਨਾਮ।
ਸਾਹਾ ਸੋਧਨ* ਲੌ ਬਿਵਹਾਰੇ। — *ਸਾਹਾ ਸੋਧਨ ਤੋਂ ਭਾਵ ਸ਼ਾਦੀ ਦਾ ਦਿਨ ਮੁਕੱਰਰ ਕਰਨ ਤੋਂ ਹੈ। ਸਾਹਾ ਸੋਧਨ ਸਮੇਂ ਗ੍ਰਹਾਂ, ਨਛੱਤ੍ਰਾਂ ਤੇ ਜੋਗਨੀਆਂ ਆਦਿ ਦੀ ਵੀਚਾਰ ਕਰਨ ਦੀ ਕੋਈ ਲੋੜ ਨਹੀਂ। ਹਜ਼ੂਰ ਦਾ ਫ਼ੁਰਮਾਨ ਹੈ: "ਸਾਹਾ ਗਣਹਿ ਨ ਕਰਹਿ ਬੀਚਾਰੁ॥ ਸਾਹੇ ਊਪਰਿ ਏਕੰਕਾਰੁ।"
ਵੀਚ ਖਰੇ ਹ੍ਵੈ ਕਾਰ ਕਰਾਯੋ।
ਭਾਈ ਕਾ ਖਤਾਬ[1] ਬਡ ਪਾਯੋ ॥੩੨॥ — [1]ਉਪਾਧੀ, ਪਦਵੀ, ਲਕਬ।
ਹੈ ਸੰਤਤਿ[1] ਤਿਸ ਕੀ ਅਬਿ ਤਹਾਂ। — [1]ਉਲਾਦ।
ਹਰਿ ਗੁਰੁ ਭਗਤ ਉਜਾਗਰ ਮਹਾਂ।
ਲੈ ਡੋਲਾ ਗੁਰੁ ਨਿਜ ਪੁਰ ਆਏ।
ਮਾਤਾ ਗੰਗ ਉਮੰਗ ਬਢਾਏ ॥੩੩॥
ਸ਼ਗਨ ਕੀਨ ਸਬਿ ਸਾਦੀ ਕੇਰੇ।
ਦਾਨ ਗਰੀਬਨ ਦਏ ਬਥੇਰੇ।
ਤੀਨ ਸਨੁਖਾ[1] ਚਾਂਦ ਸੀ ਘਰ ਮੈਂ। — [1]ਨੂੰਹਾਂ।
ਪੇਖਿ ਪੇਖਿ ਪਗ ਟਿਕਤ ਨ ਧਰ ਮੈਂ[1] ॥੩੪॥ — [1]ਧਰਤੀ ਤੇ।
ਇਤ ਉਤ ਫਿਰਤ ਫੂਲ ਸੀ ਫੂਲੀ।
ਲੇਤ ਬਧਾਈ ਆਨੰਦ ਝੂਲੀ[1]। — [1]ਮਸਤ ਹੋਈ।
ਪੂਤ ਸਪੂਤ ਬੀਰ ਪ੍ਰਤਾਪੀ।
ਮਿੱਤ੍ਰਨਿ ਪਾਰਕ ਸੱਤ੍ਰਨਿ ਖਾਪੀ ॥੩੫॥
ਦੌਲਤ ਘਰ ਮੈਂ ਉਭੈ[1] ਮਹਾਨੈਂ। — [1]ਦੋਨੋਂ (ਤਰ੍ਹਾਂ ਦੀ, ਦੁਨਿਆਵੀ ਤੇ ਦੈਵੀ ਗੁਣਾਂ ਦੀ)।
ਰਾਵਰੰਕ[1] ਖਲਕਤ ਸਬਿ ਮਾਨੈ। — [1]ਰਾਜੇ ਤੇ ਕੰਗਾਲ।

ਪੌਤ੍ਰ ਖੇਲਤ ਸੁਖਦ ਸੁਹਾਵਨ।
ਕੋ ਬਡਭਾਗਨਿ ਮਮ ਸਮ ਪਾਵਨ ॥੩੬॥
ਐਸੇ ਕਹਿ ਗੰਗਾ ਹਰਖੈ ਹੈ।
ਬਾਰ ਬਾਰਿ ਗੁਰੁ ਬਿਰਧ[1] ਮਨੈ ਹੈ। [1]ਵੱਡੇ ਗੁਰਾਂ ਨੂੰ।
ਗੁਰੂ ਨਿਤਾ ਪ੍ਰਤਿ ਲਾਇ ਦਿਵਾਨਾ।
ਦੈ ਉਪਦੇਸ਼ ਸਿੱਖਨ ਕਲਜਾਨਾ ॥੩੭॥
ਸਿੱਖ ਮਸੰਦ ਬ੍ਰਿੰਦ ਨਿਤ ਆਵੈਂ।
ਅਰਪਿ ਉਪਾਇਨ[1] ਬਾਂਛਤਿ ਪਾਵੈਂ। [1]ਭੇਟਾ।
ਜਾਮ ਜਾਮਨੀ[1] ਰਹੀ ਜਗੈ ਕੈ। [1]ਪਹਿਰਰਾਤ।
ਸੌਚ ਇਸ਼ਨਾਨ ਕ੍ਰਿਯਾ ਗੁਰੁ ਕੈ ਕੈ ॥੩੮॥
ਹੋਇ ਇਕੰਤ ਸੁਤੰਤ ਥਿਰਾਵੈਂ।
ਨਿਜਾਨੰਦ ਮੈਂ ਬ੍ਰਿਤਿ ਲਗਾਵੈਂ।
ਥਿਰੈਂ ਸਭਾ ਮੈਂ ਪੁਨ ਗੁਰੁ ਆਈ।
ਕੀਰਤਨ ਕਥਾ ਸੁਨੈਂ ਮਨ ਲਾਈ ॥੩੯॥
ਪੁਨ ਸ਼ਿਕਾਰ ਸੰਗ ਸੁਭਟਨ[1] ਜਾਵੈਂ। [1]ਸੂਰਮਿਆਂ ਨਾਲ।
ਸ਼ਸਤ੍ਰ ਬਿਦਜਾ ਸਿਖਨ ਸਿਖਾਵੈਂ।
ਪੁਨਾ ਆਇ ਲੰਗਰ ਬਰਤਵੈ ਹੈਂ।
ਭੋਜਨ ਅਰਥੀ[1] ਭਾਵਤ ਪੈ ਹੈ[2] ॥੪੦॥ [1]ਲੋੜਵੰਦ। [2]ਮਨ ਭਾਉਂਦਾ ਛਕਦੇ ਹਨ।
ਢਰੇ ਦਿਵਸ ਢਾਢੀ ਜਸ ਰਰੇ।
ਧਰਮ ਜੁੱਧ ਸਾਕੇ ਜਿਨ ਕਰੇ।
ਤਿਨ ਕੀ ਵਾਰੈਂ ਐਸ ਉਚਾਰੈਂ।
ਜੋ ਸੁਣ ਕਾਯਰ ਭੀ ਰਣ ਪਾਰੈਂ[1] ॥੪੧॥ [1]ਜੰਗ ਪਾ ਲੈਂਦੇ ਹਨ।
ਨੌ ਵਾਰਾਂ ਪਰ ਧੁਨੀ[1] ਚਢਾਈ। [1]ਗਾਉਣ ਦੀ ਧਾਰਨਾ, ਗਾਉਣ ਦਾ ਢੰਗ।
ਗੁਰੂ ਗ੍ਰੰਥ ਮੈਂ ਗੁਰਹਿੰ ਜੋ ਭਾਈ[1]। [1](ਜੋ ਵਾਰਾਂ ਦੀਆਂ ਧੁਨੀਆਂ) ਗੁਰਾਂ ਨੂੰ ਚੰਗੀਆਂ ਲੱਗੀਆਂ।
ਸੁਨਿ ਰਹਿਰਾਸ ਅਰਦਾਸ ਕਰੈ ਕੈ।
ਹਰਿਮੰਦਰ ਕੌ ਬੰਦਨ ਕੈ ਕੈ ॥੪੨॥
ਚੌਕੀ ਸੁਨੈ ਕਾਨੜੇ ਕੇਰੀ।
ਪੁਨਾ ਆਰਤੀ ਸੋਹਿਲਾ ਟੇਰੀ।
ਨਿਜ ਨਿਜ ਥਾਨ ਬਿਰਾਜੈਂ ਜਾਈ।
ਸੁਖ ਸੌਂ ਯੌਂ ਦਿਨ ਰੈਨ ਬਿਤਾਈ ॥੪੩॥
ਧਨ ਅਨਗਨ ਸੰਗਤ ਕਾ ਆਵੈ।
ਸਬਿ ਬਿਵਹਾਰ ਚਲਜੋ ਇਮ ਜਾਵੈ।
ਯਹਿ ਸਤਿਗੁਰੁ ਕੀ ਗਾਥਾ ਕਹੀ।
ਸੁਨੋ ਸ਼ਾਹਿ ਕੀ ਜੋ ਵਿੱਚ ਰਹੀ ॥੪੪॥
ਦੋਹਰਾ:
ਜਹਾਂਗੀਰ ਕਸ਼ਮੀਰ ਮੈਂ,
ਛੋਡਜੋ ਥਾ ਗੁਰੁ ਜੋਇ।

ਕੁਛ ਦਿਨ ਰਹਿ ਤਹਿਂ ਤੈ ਚਲਯੋ,
ਗਿਲਯੋ ਮ੍ਰਿਤੁ ਮਗ ਸੋਇ[1] ॥੪੫॥ [1]ਉਸ ਨੂੰ ਰਸਤੇ 'ਚ ਮੌਤ ਨੇ ਨਿਕਲ ਗਿਆ ਭਾਵ ਮਰ ਗਿਆ।
ਸ਼ਾਹਿਦਰੇ ਮੈਂ ਮਕਬਰਾ,
ਬਨਯੋ ਤਾਂਹਿ ਬਡ ਆਹਿ।
ਸੋਲਾਂ ਸਏ ਇਕਾਸੀਏ,
ਸ਼ਾਹਿਜਹਾਂ ਭਯੋ ਸ਼ਾਹਿ ॥੪੬॥
ਮੀਆਂ ਮੀਰ ਜਹਾਂਗੀਰ ਤੈ,
ਮਹਿਮਾਂ ਗੁਰੁ ਕੀ ਭਾਰ।
ਸ਼ਾਹਿ ਜਹਾਂ ਸੁਨ ਰਖੀ ਥੀ,
ਯਾਂ ਤੈ ਮਨਿ ਮੁਦ ਧਾਰ ॥੪੭॥
ਉਜਰ ਖ੍ਵਾਹੀ ਕੋ[1] ਗਏ, [1]ਅਫ਼ਸੋਸ ਕਰਨ ਲਈ।
ਸਤਗੁਰੁ ਜਬੈ ਲਹੌਰ।
ਤਹਿਂ ਹੀ ਗੁਰੂ ਥਿਰਾ ਲਏ,
ਸ਼ਾਹਿ ਪ੍ਰੇਮ ਕਰਿ ਗੌਰ ॥੪੮॥
ਜਬਿ ਜਬਿ ਚਢੈ ਸ਼ਿਕਾਰ ਸ਼ਹਿ,
ਗੁਰੁ ਕੋ ਸੰਗ ਰਖਾਇ।
ਸੂਰਬੀਰਤਾ ਗੁਰੂ ਕੀ,
ਪਿਖਿ ਨਿਤ ਪ੍ਰੇਮ ਬਢਾਇ ॥੪੯॥
ਰਸਦ ਪਾਂਚ ਸੌ ਰਜਤ ਪਣ[1], [1]ਰੁਪਏ।
ਨਿਤ ਪ੍ਰਤਿ ਏਕ ਹਜ਼ਾਰ।
ਪਠੈਂ ਰੁਜੀਨਾ[1] ਗੁਰੂ ਢਿਗ, [1]ਇਕ ਦਿਨ ਦਾ ਖ਼ਰਚ।
ਪੀਰ ਬੀਰ ਲਖਿ ਭਾਰ ॥੫੦॥
ਦਿੱਲੀ ਦੱਖਨ ਦੇਸ ਦਿਸ,
ਦੌਰੇ ਚਢਯੋ ਸ਼ਾਹਿ।
ਸਤਿਗੁਰੁ ਰਹੇ ਮੁਜੰਗ ਮੈਂ,
ਸੰਗਤ ਨਿਤ ਬਹੁ ਆਹਿ ॥੫੧॥
ਲਲਤ ਪਦ ਛੰਦ:
ਬੰਦੋਬਸਤ ਕਰਿ ਸ਼ਾਹਿ ਮੁਲਕ ਕਾ,
ਫਿਰ ਲਾਹੌਰ ਮੈਂ ਆਯੋ।
ਤਾਜਰ[1] ਸਿੱਖ ਇਕ ਅਸ੍ਵ ਬੁਖਾਰੀ[2], [1]ਸੌਦਾਗਰ। [2]ਬੁਖ਼ਾਰੇ ਦੇ ਇਲਾਕੇ ਦਾ ਘੋੜਾ।
ਤੋਫਾ ਗੁਰੁ ਹਿਤ ਲਯਾਯੋ।
ਸੁਨਿ ਤ੍ਰੀਫ ਸ਼ਹਿ ਕਰਿ ਪਸੰਦ ਅਸ੍ਵ,
ਜਬਰਨ ਸਿਖ ਲੈ ਲੀਨਾਂ।
ਸੋਲਾਂ ਸਹਸ[1] ਰੁਪਯਾ ਦਯੋ ਤਹਿਂ, [1]ਸੋਲਾਂ ਹਜ਼ਾਰ।
ਸੋ ਸਿਖ ਗੁਰੁ ਕੋ ਦੀਨਾ ॥੫੨॥
ਸੁਨਿ ਤ੍ਰੀਫ਼ ਅੱਸ੍ਵ ਕੀ ਸਿਖ ਤੈ ਗੁਰੂ,
ਕਹਯੋ ਨ ਗਮ ਕਰਿ ਰਾਈ।

ਬਾਜੀ ਗੁਰੁ ਕਾ ਘਰ ਗੁਰੁ ਐ ਹੈ,
ਕੂਰਾ ਕਰਿ ਸ਼ਹਿ ਤਾਂਈਂ।
ਭਯੋ ਬਿਮਾਰ ਤੁਰੰਗ[1] ਤਬੈ ਵਹਿ, [1]ਘੋੜਾ।
ਕਰਿ ਇਲਾਜ ਤ੍ਰਕ ਹਾਰੇ।
ਰੁਸਤਮ ਖਾਂ ਕਾਜੀ ਸ਼ਾਹੀ ਥਾ,
ਸ਼ਹਿ ਤਿਹ ਦਯੋ ਵਿਚਾਰੇ ॥ ੫੩ ॥
ਗੁਰੁ ਡੇਰੇ ਢਿਗ ਥਾ ਮੁਜੰਗ ਮੈਂ,
ਕਾਜੀ ਕਾ ਘਰ ਚੀਨੋ[1]। [1]ਜਾਣੋ।
ਤਹਿ ਭੀ ਵਹਿ ਜਬਿ ਭਯੋ ਨ ਰਾਜੀ,
ਤਿਸ ਤੈ ਮੁਲ ਗੁਰੁ ਲੀਨੋ।
ਤਾਜੀ[1] ਰਾਜੀ ਭਯੋ ਗੁਰੂ ਢਿਗ, [1]ਘੋੜਾ।
ਪਿਖਿ ਸਿਖ ਖੁਸ਼ੀ ਮਨਾਈ।
ਕਾਜੀ ਆਇ ਰਜਤਪਣ ਮਾਂਗੈ,
ਗੁਰੁ ਨਿਤ ਦੈਂਹ ਟਰਾਈ[1] ॥ ੫੪ ॥ [1]ਟਾਲ ਦੇਂਦੇ ਹਨ।
ਇਕ ਦਿਨ ਕੋਪ ਹੋਇ ਅਤਿ ਕਾਜੀ,
ਪਾਜੀ[1] ਯੌਂ ਦੁਰ ਟੇਰੋ[2]। [1]ਨੀਚ ਨੇ। [2]ਇਉਂ ਖੋਟਾ (ਬਚਨ) ਕਿਹਾ।
ਮੈਂ ਅਬਿ ਹੋਇ ਦਮਾਦ[1] ਗੁਰੂ ਕਾ, [1]ਜਵਾਈ।
ਲੈਹੁਂ ਰਜਤਪਣ ਹੇਰੋ।
ਇਹੁ ਸੁਨਿ ਬੁੱਢੇ ਸਾਹਿਬ ਖਿਝ ਕਰਿ,
ਕਾਜੀ ਪ੍ਰਤਿ ਉਚਾਰਾ।
ਤੂੰ ਕਯਾ ਮੂਢ ਬਕਤ, ਅਬਿ ਬਨ ਹੈ,
ਗੁਰੂ ਦਮਾਦ ਤੁਮਾਰਾ ॥ ੫੫ ॥
ਯਹਿ ਸੁਨਿ ਹ੍ਵੈ ਬਿਸਮੈ ਗੁਰੁ ਬ੍ਰਿਧ ਕੋ,
ਕਹਯੋ ਗਜਬ[1] ਕਿਆ ਕੀਨੋ। [1]ਕਹਿਰ।
ਬਚਨ ਤੁਮਾਰ ਨ ਟਰ ਹੈ ਕਬਿ ਹੀ,
ਟਰੈ ਲੇਖ ਬਿਧਿ ਪੀਨੋ[1]। [1]ਬਿਧਾਤੇ ਦਾ ਲਿਖਿਆ ਤਕੜਾ ਲੇਖ।
ਲੀਕ ਅਲੀਕ ਸਿਲਾ ਕੀ ਰਵ ਤੁਵ[1], [1]ਤੁਹਾਡੀ ਬਾਣੀ ਪੱਥਰ ਦੀ ਅਮਿੱਟ ਲਕੀਰ (ਵਾਂਗ) ਹੈ।
ਜੈਸ ਕਹਯੋ ਤਸ ਹ੍ਵੈ ਹੈ।
ਮੇਰੁ[1], ਧ੍ਰੂਵ[2], ਧਰ[3], ਚਲੈ ਕਦਾਪੀ[11], [1]ਸੁਮੇਰ ਪਰਬਤ। [2]ਧ੍ਰੂ ਮੰਡਲ। [3]ਧਰਤੀ। [11]ਜੇ ਕਦੀ ਚੱਲ ਪੈਣ ਭਾਵ ਆਪਣੇ ਟਿਕਾਣੇ ਤੋਂ ਹਿੱਲ ਪੈਣ।
ਬਚਨ ਨ ਤੋਹਿ ਚਲੈ ਹੈ ॥ ੫੬ ॥
ਹਮੈ ਹੋਇ ਜਗ ਮੈਂ ਉਪਹਾਸੀ[1], [1]ਮਖ਼ੌਲ, ਠੱਠਾ।
ਜਬਿ ਤ੍ਰਕਨੀ ਹ੍ਵੈ ਦਾਸੀ।
ਮਾਤ ਗੰਗ ਕਜਾ ਕਹੈਂ ਸੰਗਤਾਂ,
ਕਰੈਂ ਨਿੰਦ ਮੁਹਿ ਖਾਸੀ[1]। [1]ਬਹੁਤੀ।
ਕੁਛ ਦਿਨ ਬੀਤੇ ਬ੍ਰਿੱਧ ਬਚਨ ਨੈ,
ਯਾ ਬਿਧਿ ਬਜ਼ੋਂਤ ਬਨਾਈ।

| | |
|---|---|
| ਤਿਸ ਕਾਜੀ ਕੇ ਸੁਤਾ ਕੁਮਾਰੀ[1], | [1]ਕੰਵਾਰੀ ਪੁੱਤਰੀ। |
| ਥੀ ਰਤਿ ਰੂਪ ਸੁਹਾਈ[1] ॥੫੭॥ | [1]ਰਤੀ (ਕਾਮ ਦੀ ਇਸਤ੍ਰੀ) ਦੇ ਰੂਪ (ਵਰਗੀ) ਸੋਹਣੀ। |
| ਗੁਨ ਗਨ ਮੰਦਰ ਅਤਿ ਦੁਤਿ[1] ਸੁੰਦਰ, | [1]ਸੋਭਾ, ਕ੍ਰਾਂਤੀ। |
| ਜ੍ਵਾਨ ਜਪੈ ਨਿਤ ਮੌਲਾ[1]। | [1]ਪ੍ਰਮੇਸ਼ਰ ਨੂੰ। |
| ਕਮਲਾ ਕਿਧੌਂ ਦੁਤੀ ਪ੍ਰਗਟਾਨੀ[1] | [1]ਜਾਂ ਦੂਜੀ ਲਛਮੀ ਪ੍ਰਗਟ ਹੋਈ ਹੈ। |
| ਕਮਲ ਫੂਲ ਸੀ ਕੌਲਾਂ। | |
| ਬੈਠਿ ਕੁਰਾਨ ਪਢੈ ਮਧ ਬਾਰੀ, | |
| ਕਰੈ ਬੰਦਗੀ ਭਾਰੀ। | |
| ਤ੍ਰਿਛੇ ਨੈਨ ਚਿਤੇ[1] ਨਿਤ ਗੁਰੁ ਕੋ, | [1]ਦੇਖਦੀ ਹੈ। |
| ਸੀਨੇ ਪਈ ਚੰਗਾਰੀ[1] ॥੫੮॥ | [1]ਹਿਰਦੇ 'ਚ (ਪ੍ਰੇਮ ਦੀ) ਚੰਗਿਆੜੀ। |
| ਇਸ਼ਕ ਮੁਸ਼ਕ ਖਾਂਸੀ ਕਿਮ ਛਿਪ ਹੈ, | |
| ਅਗਨੀ ਘਾਸ ਘਸੋਰੀ[1]। | [1](ਸੁੱਕੇ) ਘਾਹ ਵਿੱਚ ਛੁਪਾਈ ਹੋਈ ਅੱਗ। |
| ਰੂਪ ਅਨੂਪ ਗੁਰੂ ਮੁਖਿ ਸਸਿ ਪਿਖਿ, | |
| ਹੋਈ ਮਸਤ ਚਕੋਰੀ। | |
| ਜ਼ੇਵਰ ਜਰੇ ਜਰਾਊ ਜਗਮਗ, | |
| ਸੋਹਿਤ ਅੰਗਨਿ ਸਾਰੇ। | |
| ਕਲਗੀ ਜਿਗਾ ਪੇਚਸਿਰ ਸਸਿ ਪਰ[1], | [1]ਦਸਤਾਰ ਰੂਪ ਚੰਦ੍ਰਮਾ ਉਪਰ। |
| ਜਰੇ ਮਨੋ ਗਨ ਤਾਰੇ ॥੫੯॥ | |
| ਕੁੰਡਲ ਲੋਲ ਕਪੋਲਨ ਝਲਕੈਂ[1], | [1]ਗੱਲ੍ਹਾਂ ਉਪਰ ਹਿਲਦੇ ਕੁੰਡਲ ਚਮਕਦੇ ਹਨ। |
| ਅਲਕੈਂ[1] ਖਲਕੈਂ[2] ਮੋਹੈਂ। | [1]ਕੇਸਾਂ ਦੀਆਂ ਪੇਚਦਾਰ ਲਟਾਂ ਜੋ ਗੱਲ੍ਹਾਂ 'ਤੇ ਲਟਕਦੀਆਂ ਹੋਣ। [2]ਖ਼ਲਕਤ ਨੂੰ। |
| ਭੌਂਹ[1] ਮਰੋਰ ਮੰਦ[2] ਮੁਸਕਾਵਨ, | [1]ਭ੍ਰਵੱਟੇ। [2]ਹੌਲੀ ਹੌਲੀ। |
| ਪਿਖਿ ਥਿਰ ਚਿਤਰਹਿ ਕੋ ਹੈਂ। | |
| ਸਜਾਮ ਸਮੱਸ੍ਰ ਪੂਰਨ ਸਸਿ ਗਿਰਦ, | |
| ਜਨ ਤਮ ਸਘਨ ਥਿਰਾਯੋ[1]। | [1]ਮੁੱਖ ਰੂਪ ਪੁੰਨਿਆ ਦੇ ਚੰਦ ਉਦਾਲੇ ਕਾਲਾ ਦਾੜ੍ਹਾ ਜਾਣੋ ਗਾੜ੍ਹਾ ਅਨ੍ਹੇਰਾ ਟਿਕਿਆ ਹੋਇਆ ਹੈ। |
| ਭੁਜ ਪ੍ਰਲੰਭ ਜਨ ਕਰਭਿ ਕਰੀ ਕਰ, | |
| ਕਦਲੀ ਜੰਘ ਸੁਹਾਯੋ[1] ॥੬੦॥ | [1]ਹਾਥੀ ਦੇ ਬੱਚੇ ਦੀ ਸੁੰਡ ਵਾਂਗ ਜਾਣੋ ਲੰਬੀਆਂ ਬਾਹਾਂ ਹਨ ਤੇ ਲੱਤਾਂ ਕੇਲੇ ਵਰਗੀਆਂ ਸੋਂਹਦੀਆਂ ਹਨ। |
| ਉਦਰ ਤ੍ਰਿਵਲੀ ਬਿਸਦ ਉਰ ਸੁਠ ਸੁੱਚ, | |
| ਉੱਚ ਸਕੰਧ ਛਬਿ ਪੂਰੇ[1]। | [1]ਪੇਟ ਦੇ ਤਿੰਨ ਉਤਮ ਵਲ ਹਨ, ਛਾਤੀ ਸੁੰਦਰ ਤੇ ਪਵਿੱਤ੍ਰ ਹੈ, ਉੱਚੇ ਮੋਢੇ ਸੁੰਦਰਤਾ ਦੇ ਭਰੇ ਹੋਏ ਹਨ। |
| ਬਿੰਦ੍ਰਮ ਅਧਰ ਦਸਨ ਜਨ ਹੀਰੇ, | |
| ਜਰੇ ਕਵਲ ਮੈਂ ਰੂਰੇ[1]। | [1]ਜਾਣੋ ਬੁੱਲ੍ਹ ਮੂੰਗੇ ਹਨ, ਦੰਦ ਹੀਰੇ ਹਨ, ਮੁੱਖ ਰੂਪ ਕੰਵਲ ਵਿੱਚ ਸੁੰਦਰ ਜੜੇ ਹੋਏ ਹਨ। |
| ਅੰਜਨ ਬਿਨ ਦ੍ਰਿਗ ਕੰਜਨ, ਖੰਜਨ | |
| ਕੇ ਮਦ ਭੰਜਨ ਹਾਰੇ[1]। | [1]ਕੰਵਲਾਂ ਵਰਗੇ ਨੇਤ੍ਰ ਸੁਰਮੇ ਤੋਂ ਬਿਨਾਂ ਹੀ ਮਮੋਲਿਆਂ ਦੇ ਹੰਕਾਰ ਨੂੰ ਭੰਨਣ ਵਾਲੇ ਹਨ। |

ਤਿਛੀ ਚਿਤੌਨ ਬਿਛੀ ਸੀ ਡਸ ਹੈ
ਬਰਛੀ ਘਾਉ ਜਨ ਮਾਰੇ[1] ॥੬੧॥

[1]ਤਿੱਖੀ ਝਾਕਣੀ ਠੂੰਹੀਂ ਵਾਂਗ ਡੰਗ ਮਾਰਦੀ ਹੈ ਜਾਂ ਜਾਣੋ ਬਰਛੀ ਜ਼ਖ਼ਮ ਕਰਦੀ ਹੈ।

ਸ਼ਸਤ੍ਰ ਬਸਤ੍ਰ ਸਜ ਜਬਿ ਗੁਰ ਚਢ ਕਰਿ,
ਚਪਲ ਤੁਰੰਗ[1] ਕੁਦਾਵੈਂ।
[1]ਚੰਚਲ ਘੋੜਾ।
ਤਜੋਂ ਤਜੋਂ ਮਨ ਕੌਲਾਂ ਕਾ ਕੂਦਤ,
ਸੁਧ ਬੁਧ ਸਬਿ ਬਿਸਰਾਵੈ।
ਨੂਰ ਜਹੂਰ ਇਲਾਹੀ ਗੁਰੁ ਕਾ[1],
[1]ਗੁਰਾਂ ਦੇ ਚਿਹਰੇ ਦਾ ਬਹੁਤਾ ਇਲਾਹੀ ਪ੍ਰਕਾਸ਼।
ਪਿਖਿ ਸੋ ਭਈ ਦਿਵਾਨੀ।
ਇੱਕ ਟਕ ਪੇਖਤ ਰਹਿ ਦਿਸ ਗੁਰ ਕੀ,
ਬਿਨ ਹੀ ਦਾਮ ਬਿਕਾਨੀ ॥੬੨॥
ਸੁੰਦਰ ਸੂਰਤਿ[1] ਮੋਹਨਿ ਮੂਰਤਿ,
[1](ਗੁਰਾਂ ਦੀ) ਸੁੰਦਰ ਸ਼ਕਲ।
ਪੂਰਤ ਆਨੰਦ ਭਾਰੀ[1]।
[1]ਭਾਰੀ ਅਨੰਦ 'ਚ ਭਰੀ ਹੋਈ।
ਬਸਗੀ ਮਨ ਮੈਂ ਠਸਗੀ ਤਨ ਮੈਂ[1],
[1]ਸ਼ਰੀਰ ਵਿੱਚ ਪ੍ਰਵੇਸ਼ ਕਰ ਗਈ।
ਫਸਗੀ ਨਾਰਿ ਵਿਚਾਰੀ।
ਇਕ ਦਿਨ ਕਾਜੀ ਪਾਜੀ ਨੈਂ[1] ਪਿਖਿ,
[1]ਨੀਚ ਨੇ।
ਮਾਰ ਤਾਂਹਿ ਕੋ ਕੀਨੀ।
ਦਾਸੀ ਹਾਥ ਪਠੀ ਲਿਖ ਚੀਰੀ[1],
[1]ਚਿੱਠੀ।
ਕੌਲਾਂ ਹ੍ਵੈ ਅਤਿ ਦੀਨੀ ॥੬੩॥
ਦੀਨ ਦਯਾਲ ਗਰੀਬ ਨਿਵਾਜੂ,
ਸ਼ਰਨਾਗਤ ਪ੍ਰਤਿਪਾਲਕ।
ਤੁਮੀ ਖੁਦਾਇ ਰਸੂਲ[1] ਸਵਾਮੀ,
[1]ਪੈਗ਼ੰਬਰ।
ਹਲਤ ਪਲਤ[1] ਮਮ ਮਾਲਕ।
[1]ਲੋਕ ਪ੍ਰਲੋਕ ਵਿੱਚ।
ਆਜਜ਼[1] ਦੀਨ[2] ਦਿਵਾਨੀ ਦਾਸੀ,
[1]ਗ਼ਰੀਬ। [2]ਦੁਖੀ।
ਸ਼ਰਣ ਰਾਵਰੀ[1] ਆਈ।
[1]ਆਪ ਜੀ ਦੀ।
ਜਲ ਬਿਨ ਮੀਨ[1] ਦੀਨ ਫਨਿ ਮਣਿ ਬਿਨ[2],
[1]ਮੱਛੀ। [2]ਮਣੀ ਤੋਂ ਬਿਨਾਂ ਸੱਪ ਦੁਖੀ ਹੁੰਦਾ ਹੈ।
ਤਜੋਂ ਮਮ ਦਸ਼ਾ ਬਿਤਾਈ[1] ॥੬੪॥
[1]ਹਾਲਤ ਬੀਤਦੀ ਹੈ।
ਬਿਨ ਦਰਸ਼ਨ ਰਾਵਰ ਇਕ ਪਲ ਮੁਹਿ,
ਜੁਗ ਸਮ ਬਿਤਿਤ ਦੁਹੇਲਾ।
ਜ਼ਰ ਜ਼ੇਵਰ ਤੇਵਰ ਬੀਛੀ ਸੀ,
ਸਬਿ ਪਰਵਾਰ ਬਘੇਲਾ[1]।

[1]ਧਨ ਗਹਿਣੇ ਤੇ ਬਸਤ੍ਰ ਠੂਹੀਆਂ ਵਰਗੇ ਤੇ ਸਾਰਾ ਪ੍ਰਵਾਰ ਸ਼ੇਰ (ਵਾਂਗ ਦੁਖਦਾਈ ਹੈ)।

ਕੈ ਅਬਿ ਚਰਨ ਸ਼ਰਨ ਮੁਹਿ ਰਾਖਹੁ,
ਨਹੀ ਤੋ ਬਿਸ[1] ਖਾ ਮਰ ਹੌਂ।
[1]ਜ਼ਹਿਰ।
ਪ੍ਰਾਨ ਦਾਨ ਮੁਹਿ ਦੇਹੁ ਪੀਰ ਜੀ,
ਅਬਿ ਬਜੋਗ ਨਹਿੰ ਜਰ ਹੌਂ[1] ॥੬੫॥
[1]ਹੁਣ ਮੈਂ ਵਿਛੋੜਾ ਸਹਾਰ ਨਹੀਂ ਸਕਦੀ।
ਸੁਨਿ ਬਿਨਤੀ ਗਿਣਤੀ ਬਿਨ ਗੁਰਿ ਉਰਿ,

| | |
|---|---|
| ਕਰੁਣਾ ਉਪਜੀ ਭਾਰੀ[1]। | [1]ਹਿਰਦੇ ਵਿੱਚ ਬਹੁਤੀ ਕਿਰਪਾ ਪੈਦਾ ਹੋਈ। |
| ਕਹਯੋ ਹੋਇ ਹੈ ਮਨਸ਼ਾ[1] ਪੂਰਨ, | [1]ਇੱਛਾ। |
| ਤੂਰਨ[1] ਅਬੈ ਤੁਮਾਰੀ। | [1]ਛੇਤੀ। |
| ਇਹੁ ਸੰਦੇਸ਼ ਕਿਰਣ ਰਵਿ ਜਯੋਂ ਲਹਿ[1], | [1]ਇਸ ਸੁਨੇਹੇ ਰੂਪ ਸੂਰਜ ਦੀ ਕਿਰਣ ਨੂੰ ਦੇਖ ਕੇ (ਭਾਵ ਸੁਣ ਕੇ)। |
| ਖਿਲਯੋ ਕਵਲ ਉਰ ਕੌਲਾਂ। | |
| ਸਿਜਦੇ[1] ਸ਼ੁਕਰ ਲਾਖ ਹੀ ਕੀਨੇ, | [1]ਨਮਸਕਾਰਾਂ। |
| ਲਖਯੋ ਪੀਰ ਦਿਢ ਮੌਲਾ[1] ॥ ੬੬ ॥ | [1]ਗੁਰੂ ਜੀ ਨੂੰ ਪੱਕਾ ਰੱਬ ਜਾਣਿਆ। |
| ਫੁਰੇ ਕਪੋਲ[1] ਅਧਰ[2] ਚਖ[3] ਭੁਜ[11] ਕੁਚ[22], | [1]ਗੱਲ੍ਹਾਂ। [2]ਬੁੱਲ੍ਹ। [3]ਨੇਤ੍ਰ। [11]ਬਾਹਾਂ। [22]ਅਸਥਣ। |
| ਅੰਗੀਆ[1] ਤਨੀਆਂ ਤੂਟੀ। | [1]ਚੋਲੀ ਦੀਆਂ। |
| ਜਰਦੀ[1] ਜਰਦੀ[2] ਦੂਰ ਭਈ ਮੁਖ, | [1]ਪੀਲੱਤਣ। [2]ਛੇਤੀ। |
| ਹੋਯੋ ਬੀਰ ਬਧੂਟੀ[1]। | [1]ਚੀਚ ਵਹੁਟੀ (ਵਾਂਗ) ਮੁਖ (ਲਾਲ ਸੁਰਖ਼) ਹੋ ਗਿਆ। |
| ਦੁਤੀ ਦਿਵਸ ਗੁਰੁ ਡੇਰਾ ਤਹਿਂ ਤੈ, | |
| ਨਿਸ ਕੌ ਕੂਚ ਕਰਾਯੋ। | |
| ਕੌਲਾਂ ਸਾਰ[1] ਪਾਇ ਜ਼ਰ ਜ਼ੇਵਰ, | [1]ਖ਼ਬਰ। |
| ਲਿਯ ਘਰ ਤੈ ਮਨ ਭਾਯੋ ॥ ੬੭ ॥ | |
| ਡਾਰ ਕਮੰਦ ਦੁਆਰ ਦਰੀਚੀ[1], | [1]ਰੱਸਾ ਸੁੱਟ ਕੇ ਬਾਰੀਰਾਹੀਂ। |
| ਉਤਰ ਗੁਰੂ ਢਿਗ ਆਈ। | |
| ਸਿੰਧ ਅਨੰਦ ਬੁਲੰਦ ਬਢੋ ਜਨ, | |
| ਸੂਮ ਪਰਮ ਨਿਧਿ[1] ਪਾਈ। | [1]ਵੱਡਾ ਖ਼ਜ਼ਾਨਾ। |
| ਗਦ ਗਦ ਗਿਰਾ[1] ਰੁਮਾਂਚ ਭਯੋ ਤਨ[2], | [1]ਰੁਕੇ ਹੋਏ ਕੰਠ 'ਚੋਂ ਨਿਕਲੀ ਅਵਾਜ਼। [2]ਸ਼ਰੀਰ ਦੇਰੋਮ ਖੜੇ ਹੋ ਗਏ। |
| ਗੁਰੁ ਪਦ ਪਦਮ ਗਹਾਨੇ[1]। | [1]ਗੁਰਾਂ ਦੇ ਚਰਨ ਕੰਵਲ ਪਕੜ ਲਏ। |
| ਅੱਸ੍ਵ ਚਢਾਇ ਲਵਾਇ ਸੰਗ ਤਿਹ[1], | [1]ਉਸ ਨੂੰ (ਆਪਣੇ) ਨਾਲ ਲੈ ਕੇ। |
| ਗੁਰੁ ਨਿਜ ਪੁਰ ਦਿਸ ਪਜਾਨੇ ॥ ੬੮ ॥ | |
| ਦੋਹਰਾ: | |
| ਰਾਮਦਾਸ ਪੁਰ ਗੁਰ ਅਏ, | |
| ਘਰ ਘਰ ਭਯੋ ਉਛਾਹਿ। | |
| ਅੰਮ੍ਰਿਤਸਰ ਤੈ ਪਛਮ ਦਿਸ, | |
| ਪਿਖਿ ਸੁਠ ਬਟ ਤਰੁ ਛਾਹਿ[1] ॥ ੬੯ ॥ | [1]ਸੁੰਦਰ ਬੋਹੜ ਦੇ ਦਰੱਖ਼ਤ ਦੀ ਛਾਂ। |
| ਤੰਬੂ ਤਹਿਂ ਲਗਵਾਇ ਗੁਰਿ, | |
| ਕੌਲਾਂ ਦਈ ਉਤਾਰ। | |
| ਪੁਨ ਮੁਕਾਨ ਬਨਵਾ ਦਯੋ, | |
| ਕੇਤਕ ਦਿਨ ਮੈ ਚਾਰੁ[1] ॥ ੭੦ ॥ | [1]ਸੁੰਦਰ। |
| ਚੌਪਈ: | |
| ਕਰਿ ਹਰਿਮੰਦਰ ਮੈਂ ਗੁਰ ਬੰਦਨ। | |
| ਬੰਦੇ ਪਗ ਮਾਤਾ ਜਗ ਬੰਦਨ[1]। | [1]ਜਗਤ ਦੇ ਬੰਦਨਾ ਕਰਨ ਯੋਗ ਮਾਤਾ ਜੀ। |
| ਕੌਲਾਂ ਹਿਤ ਮਾਤਾ ਰਿਸ ਠਈ[1]। | [1]ਗੁੱਸਾ ਕੀਤਾ। |

ਕਹਯੋ ਗੁਰੂ ਬੇਬਸਿ ਹ੍ਵੈ ਗਈ ॥੭੧॥
ਬਿਰਧ ਬਚਨ ਤੈ ਯਹਿ ਸਬਿ ਭਯੋ।
ਪੁਨ ਜਗਿ ਭੂਸ਼ਨ ਤੂਸ਼ਨ ਥਯੋ[1]। [1]ਜਗਤ ਦੇ ਗਹਿਣਾ ਰੂਪ ਗੁਰੂ ਜੀ ਚੁੱਪ ਹੋ ਗਏ।
ਘਰ ਤੈ ਉਠ ਦਿਵਾਨ ਮੈ ਆਏ।
ਉਤ ਕਾਜੀ ਕੀ ਸੁਨੋ ਕਥਾਏ ॥੭੨॥
ਪਿਖੀ ਨਾ ਕੌਲਾਂ ਘਰ ਮੈ ਜਬੈ।
ਬੂਡਯੋ ਸ਼ੋਕ ਨਦੀ ਮਧ ਤਬੈ।
ਕਾਜੀ ਕੋ ਕਾਜਨ[1] ਦੈ ਗਾਰੀ। [1]ਕਾਜ਼ੀ ਦੀ ਘਰ ਵਾਲੀ।
ਤੈ ਜਵਾਨ ਕਯੋਂ ਰਖੀ ਕੁਮਾਰੀ[1] ॥੭੩॥ [1]ਕੰਵਾਰੀ (ਅ) ਲੜਕੀ।
ਤਾਂ ਪਰ ਮਾਰ ਅਧਿਕ ਤੈਂ ਕਰੀ।
ਦੁਖੀ ਹੋਇ ਕਿਤ ਗਈ ਕਿ ਮਰੀ।
ਤੂਸ਼ਨ ਰਹੁ ਅਬਿ ਕਹੋ ਨ ਕਾਹੀ।
ਨਹੀਂ ਤ ਇਜ਼ਤ ਚੋਗੁਨ ਜਾਹੀ ॥੭੪॥
ਕਿਤਕ ਦਿਵਸ ਬੀਤੇ ਪੁਰ ਮਾਂਹੀ।
ਚਰਚਾ ਚਲੀ ਘਰੋ ਘਰ ਯਾਹੀ।
ਭਈ ਉਮਰ ਬਡ ਨਾਹਿ ਨਿਕਾਹੀ[1]। [1]ਵਿਆਹੀ।
ਤਾਂ ਪਰ ਕਾਜੀ ਮਾਰੀ ਵਾਹੀ[1] ॥੭੫॥ [1]ਉਸ (ਕੌਲਾਂ) ਨੂੰ ਮਾਰਿਆ।
ਮਰੀ ਜ਼ਹਰ ਖਾ ਹ੍ਵੈ ਦੁਖਜਾਰੀ।
ਖੁਫੀਆ ਦਫਨ[1] ਘਰਹਿ ਕਰਿ ਡਾਰੀ ॥੭੬॥ [1]ਗੁਪਤ ਦੱਬ ਦਿੱਤੀ।

ਦੋਹਰਾ:

ਕਈ ਮਾਸ ਕੇ ਬਾਦ ਜਬ,
ਦਾਮ ਅਸ੍ਵ ਕੇ ਲੈਨ।
ਕਾਜੀ ਆਯੋ ਸੁਧਾਸਰ,
ਕਿਯ ਆਦਰ ਗੁਰੁ ਐਨ[1] ॥੭੭॥ [1]ਚੰਗੀ ਤਰ੍ਹਾਂ।

ਚੌਪਈ:

ਗੁਰੂ ਕਹਯੋ ਅਬਿ ਰਾਤ ਗੁਜ਼ਾਰੋ।
ਦੌਲਤ ਲੈ ਘਰ ਫਜ਼ਰ[1] ਪਧਾਰੋ। [1]ਸਵੇਰੇ।
ਕੌਲਾਂ ਕੋ ਗੁਰੁ ਅਸ ਕਹਿ ਪਠਯੋ।
ਬਾਪ ਅਯੋ ਤੁਵ ਖਾਣਾ ਠਟਯੋ[1] ॥੭੮॥ [1]ਬਣਾਉ।
ਮਾਨ ਹੁਕਮ ਕੌਲਾਂ ਨੇ ਤਬਿ ਹੀ।
ਕਰਯੋ ਤਯਾਰ ਖਾਣਾ ਬਿਧਿ ਸਬਿ ਹੀ।
ਕਾਜੀ ਕੋ ਗੁਰੁ ਸੇਵਕੁ ਸੰਗੈ।
ਕੌਲਾਂ ਕੇ ਘਰ ਪਠਯੋ ਨਿਸੰਗੈ ॥੭੯॥
ਪਲੰਘ ਬਿਛਾਇ ਬਿਠਾਯੋ ਦਾਸੀ।
ਜ਼ੇਵਰ ਬਸਨ ਅਮੋਲਕ ਰਾਸੀ[1]। [1]ਸਾਰੇ।
ਕੌਲਾਂ ਪਹਿਰ, ਥਾਰ ਲੈ ਖਾਨਾ।
ਆਗੇ ਧਰਿ ਸਲਾਮ ਝੁਕ ਠਾਨਾ ॥੮੦॥

ਪਰੇਸ਼ਾਨ ਹੈਰਾਨ ਭਯੋ ਪਿਖਿ।
ਬੂਝਯੋ ਗਮ ਮੈਂ ਖਾਣਾ ਭੌ ਬਿਖ[1]।
ਕਹਿ ਖੁਦਾਇ ਮਾਰੀ ! ਤੂੰ ਕਹਾਂ।
ਆਈ ਨਿਕਸ, ਦੀਨ ਦੁਖ ਮਹਾਂ ॥੮੧॥
ਕੌਲਾਂ ਕਹਯੋ ਖੁਦਾਇ ਨ ਮਾਰੀ।
ਭਯੋ ਸਹਾਇਕ ਭਵਨਿਧਿ ਤਾਰੀ[1]।
ਕਾਦਰ[1] ਕੀਨ ਸਬੰਧ ਪੀਰ ਸੋਂ[2]।
ਦੀਨ ਦੁਨੀ ਕੇ ਥੰਭ ਮੀਰ ਜੋ[1] ॥੮੨॥
ਕੌਲਾਂ ਯੌਂ ਜਬਿ ਬੈਨ ਉਚਾਰਾ।
ਮਾਨਹੁ ਲੂਣ ਜ਼ਖਮ ਪਰ ਡਾਰਾ।
ਖਾਣਾ ਖਾਯਾ ਕੁਛ ਨਹਿ ਖਾਯਾ।
ਰਿਸ ਧਰਿ ਗਾਰੀ ਦੇਤ ਸਿਧਾਯਾ ॥੮੩॥
ਤਰਫਤ ਰਾਤ ਕਟੀ ਉਨਿ ਸਾਰੀ।
ਚਢੈ ਗਟੀ[1] ਉਤਰੈ ਕਿਤ ਭਾਰੀ।
ਲੈ ਕਰਿ ਆਵੋਂ ਲਸ਼ਕਰ ਸ਼ਾਹੀ।
ਮਾਰਿ ਦੁਹਿਨ ਲਿਹੁੰ ਪਲਟਾ[1] ਯਾਹੀ ॥੮੪॥
ਦਿਵਸ ਚਢੇ ਕਾਜੀ ਘਰ ਗਯੋ।
ਕੌਲਾਂ ਕਾ ਸਬਿ ਹਾਲ ਸੁਨਯੋ।
ਪੁਨ ਦਿਨ ਚਢੇ ਸ਼ਾਹਿ ਢਿਗ ਜਾਈ।
ਪਗਰੀ ਲਾਹਿ ਫਰਯਾਦ ਸੁਨਾਈ ॥੮੫॥
ਆਗੇ ਸ਼ਾਹਿ ਰਿਸਯੋ ਕਿਸੁ ਸੰਗੈ।
ਸਿਰੋਂ ਨਗਨ ਪਿਖਿ ਰਿਸਯੋ ਕੁਢੰਗੈ।
ਮੌਕਾ ਪਿਖਿ ਵਜੀਰ ਖਾਂ ਕਹਾ।
ਕਾਜੀ ਅਹੇ ਕੁਪੱਤਾ ਮਹਾਂ ॥੮੬॥
ਬੀਸ ਬਰਸ ਕੀ ਸੁਤਾ ਕੁਮਾਰੀ।
ਨਾਹਿ ਨਿਕਾਹੀ ਹ੍ਵੈ ਦੁਖਜਾਰੀ।
ਤਾਂ ਪਰ ਮਾਰ ਚਾਬਕਨ ਦਈ।
ਨਿਕਸ ਕਿਤੈ ਵਹਿ ਗੁਰੁ ਪੁਰ ਗਈ ॥੮੭॥
ਜਹਾਂ ਗਰੀਬ ਫਕੀਰ ਹਜਾਰੋਂ।
ਅਸਨ ਬਸਨ[1] ਪਾਵਤ ਗੁਰੁ ਦ੍ਵਾਰੋਂ।
ਸੋ ਭੀ ਤਹਿੰ ਰਹਿ ਦਿਵਸ ਗੁਜ਼ਾਰੇ।
ਗਯੋ ਦਰਬ ਹਿਤ ਅਯੋ ਨਿਹਾਰੇ ॥੮੮॥
ਹਜ਼ਰਤ ਬਖਸ਼ਯੋ ਅਸ੍ਵ ਜੁ ਯਾਹੀ।
ਸੋ ਗੁਰੁ ਢਿਗ ਇਨਿ ਬੇਚਯੋ ਚਾਹੀ।
ਗੁਰੁ ਇਲਾਜ ਤਿਸ ਕਾ ਕਰਵਾਯੋ।
ਰਾਜੀ ਭਯੋ ਤ ਕਾਜੀ ਭਾਯੋ[1] ॥੮੯॥

[1]ਖਾਣਾ ਜ਼ਹਿਰ ਹੋ ਗਿਆ।
[1]ਸੰਸਾਰ ਸਮੁੰਦਰ ਤੋਂ ਤਾਰ ਦਿੱਤੀ।
[1]ਕਰਤਾਰ ਨੇ। [2]ਗੁਰਾਂ ਨਾਲ !
[1]ਜੋ (ਸੱਚੇ) ਪਾਤਸ਼ਾਹ ਹਨ।
[1]ਗਿਣਤੀ।
[1]ਬਦਲਾ।
[1]ਭੋਜਨ ਤੇ ਬਸਤ੍ਰ।
[1]ਕਾਜ਼ੀ ਨੂੰ (ਘੋੜਾ) ਚੰਗਾ ਲੱਗਾ।

ਜ਼ਰ ਹਜ਼ੂਰ ਤਾਜਰ ਕੋ ਜੇਤੀ[1]। — [1]ਆਪ ਨੇ ਸੌਦਾਗਰ ਨੂੰ ਜਿੰਨੀ {ਜ਼ਰ} ਮਾਇਆ ਦਿੱਤੀ।
ਦਈ, ਮੰਗਤ ਯਹਿ ਗੁਰੁ ਤੈ ਤੇਤੀ।
ਨਿਜ ਬੇਟੀ ਕੀ ਤੁਹਮਤਿ[1] ਤਿਨ ਕੌਂ। — [1]ਅਣਹੋਇਆ ਦੋਸ਼।
ਦੇਤ, ਸ਼ਰਮ ਨਹਿ ਆਵਤ ਇਨ ਕੌਂ ॥੯੦॥
ਐਸੀ ਬੇਹੂਦਾ ਸੁਨਿ ਬਾਤੈਂ।
ਗੁਰੁ ਸੋਂ ਸ਼ਹਿ ਕਬਿ ਲਰੈ ਬਖਜਾਤੈਂ।
ਬਿਗਰਨ ਸੰਗ ਫਕੀਰਨ ਸ਼ਾਹੈਂ।
ਬਿਨੁ ਬਦੁ ਦੁਆਇ[1] ਔਰ ਨਹਿ ਲਾਹੈ[2] ॥੯੧॥ — [1]ਬੁਰੀਆਂ ਅਸੀਸਾਂ। [2]ਨਫ਼ਾ, ਲਾਹਾ, ਲਾਭ।
ਅਹੇ ਫਕੀਰਨ ਕੇਰ ਘਰਾਨਾ।
ਗੁਰੁ ਨਾਨਕ ਕਾ ਲਖੋ ਮਹਾਨਾ।
ਬਿਰਧ ਆਪ ਕੇ ਹੂਏ ਜੇਤੇ।
ਮੰਨਤ ਰਹੇ ਤਿਨੈ ਕੁਲ ਤੇਤੇ ॥੯੨॥
ਤਾਂ ਪਰ ਸਬਿ ਹੀ ਗਾਥ ਸੁਨਾਈ।
ਜਹਾਂਗੀਰ ਤੈ ਬਾਬਰ ਤਾਂਈਂ।
ਸੁਨਿ ਵਜੀਰ ਤੈ ਸ਼ਾਹਿ ਉਚਾਰੀ।
ਕਾਜੀ ਕਰਤ ਸ਼ਰਾਰਤ ਭਾਰੀ ॥੯੩॥
ਦੋਹਰਾ:
ਕਾਜੀ ਪਾਜੀ ਦੁਖੀ ਹ੍ਵੈ,
ਗਯੋ ਗਾਥ ਸੁਨਿ ਸਾਰ।
ਸਹਿ ਸਿੱਖਨ ਗੁਰੁ ਖੁਸ਼ ਭਏ,
ਟਰੀ ਬਲਾਇ ਸੁਖਾਰ[1] ॥੯੪॥ — [1]ਸੁਖਾਲੀ।
ਕਬਿੱਤ:
ਲਾਇ ਕੈ ਦੀਵਾਨ ਕੀਰਤਨ ਕਰਵਾਇਂ ਨਿਤ,
ਜਾਇ ਕੈ ਸ਼ਿਕਾਰ ਮਾਰ ਸ਼ੇਰ ਸੂਰ ਲਜਾਇ ਹੈਂ।
ਢਰੇ ਦਿਨ ਢਾਢੀਓਂ ਤੈਂ ਧਰਮ ਸਾਕੇ[1] ਬਾਂਕੇ ਜੰਗ, — [1]ਧਰਮ ਦੀ ਖ਼ਾਤਰ ਕੁਰਬਾਨੀ ਦਾ ਵਾਕਿਆ।
ਸੁਨੈ ਜਾਂ ਤੇ ਸਿਖਨ ਕੋ ਬੀਰ ਰਸੁ ਆਇ ਹੈਂ।
ਬਿੱਦਜਾ ਸਿਖਾਵੈਂ ਸ਼ਸਤ੍ਰ ਸਬਿ ਸਿੱਖਨ ਕੋ,
ਔਰ ਹਿਤ ਸਾਥ ਬ੍ਰਹਮ ਬਿਦਜਾ ਦਿਵਾਇ ਹੈਂ।
ਜਾਂ ਤੈ ਬ੍ਰਹਮ ਗਜਾਨ ਭਜ[1], ਦੇਹ ਗੇਰ[2] ਨੇਹ[3] ਤਜਿ, — [1]ਪ੍ਰਾਪਤ ਕਰਕੇ। [2]ਘਰ। [3]ਮੋਹ।
ਜੰਗ ਸਜ ਛੋਰਿ ਲਜ[1] ਲਰੈਂ ਆਗੈ ਧਾਇ ਹੈਂ ॥੯੫॥ — [1]ਲਾਜ ਛੱਡ ਕੇ।
ਸਿੱਖ ਦੇਸ ਦੇਸ ਤੈ ਜੁ ਆਵਤ ਬਿਸੇਸ,
ਬਿੱਤ[1] ਲਜਾਵਤ ਹਥਜਾਰ ਅੱਸ੍ਵ, ਪਾਵਤ ਅਸੀਸ ਸੋ। — [1]ਧਨ।
ਸਜੀ ਸੈਨ ਐਨ[1] ਗੁਰੁ ਚੈਨ ਉਰਿ ਸੂਰਨ ਕੇ, — [1]ਚੰਗੀ ਫ਼ੌਜ।
ਲੱਛ ਕੇ ਬਿਧੱਜਾ[1] ਅੱਛ[2] ਪੈ ਹੈਂ ਬਖਸ਼ੀਸ਼ ਸੋ। — [1]ਨਿਸ਼ਾਨੇ ਵਿੰਨ੍ਹਣ ਵਾਲੇ। [2]ਚੰਗੀ।
ਦੂਰ ਦੂਰ ਹੂੰ ਤੇ ਸੁਨਿ ਸੂਰਬੀਰ ਆਵੈਂ ਭੂਰ[1], — [1]ਬਹੁਤੇ।
ਗੁਰੂ ਕੋ ਜਹੂਰ ਨੂਰ[1] ਪੇਖਿ ਲਖੈਂ ਈਸ ਸੋ। — [1]ਚਿਹਰੇ ਦਾ ਪ੍ਰਕਾਸ਼।
ਸਾਦਰ[1] ਬਹਾਦਰ ਗੁਰੂ ਤੈ ਮਾਨ ਗਜਾਨ ਪਾਇ, — [1]ਨਿਡੱਰ।

ਅੰਗ ਦੈ ਉਮੰਗ[1] ਜੰਗ ਚਾਹੈਂ ਬਿਸ੍ਵੇ ਬੀਸ[2] ਸੋ ॥ ੯੬ ॥

[1]ਉਤਸ਼ਾਹ ਨਾਲ (ਆਪਣਾ) ਸਰੀਰ ਦੇਂਦੇ ਹਨ। [2]ਪੂਰਨ ਤੌਰ 'ਤੇ, ਦਿਲੀ ਇਰਾਦੇ ਨਾਲ।

ਸ਼ਾਦੀ ਏਕ ਭਈ ਥੀ ਗੁਰੂ ਕੀ ਡੱਲੇ ਗ੍ਰਾਮ ਮਾਂਹਿ,
ਨਾਮ ਥਾ ਦਮੋਦਰੀ ਸਮਾਣੀ ਕੋ[1] ਪਛਾਨੀਏ।

[1](ਗੁਰੂ ਕੇ) ਮਹਿਲਾਂ ਦਾ।

ਦੁਤੀ ਸ਼ਾਦੀ ਨਾਨਕੀ ਸੋ ਤੀਸਰੀ ਮਰਵਾਹੀ ਸੰਗ,
ਹੋਈ ਇਸੀ ਸਾਲ ਮਾਹਿ ਨੀਕੇ ਪ੍ਰਮਾਨੀਏ।
ਹੁਤੀ ਏਕ ਬਹਨ[1] ਦਮੋਦਰੀ ਕੀ ਰਾਮੋ ਨਾਮ,

[1]ਭੈਣ।

ਗਾਮ ਸੋ ਡਰੋਲੀ[1] ਸਾਈਂ ਦਿੱਤੇ ਘਰ ਮਾਨੀਏ।

[1]ਡਰੋਲੀ ਪਿੰਡ, ਲੁਧਿਆਣਾ ਫ਼ੀਰੋਜ਼ਪੁਰ ਲਾਈਨ 'ਤੇ ਡਗਰੂ ਸਟੇਸ਼ਨ ਤੋਂ ਇਕ ਮੀਲ ਦੱਖਣ ਤੇ ਮੋਗੇ ਤੋਂ ਛੇ ਮੀਲ ਹੈ।

ਦੰਪਤੀ[1] ਪ੍ਰੇਮੀ ਨੇਮੀ ਸੇਵਕ ਗੁਰੂ ਕੇ ਹੁਤੇ,

[1]ਇਸਤ੍ਰੀ ਤੇ ਪਤੀ।

ਰਚਯੋ ਧਾਮ ਨਯੋ ਤਿਨ ਸੁੰਦਰ ਮਹਾਨੀਏ ॥ ੯੭ ॥
ਜਬਿ ਲੌਂ ਨ ਗੁਰੂ ਬਸੈਂ ਆਇ ਇਸ ਧਾਮ ਮਾਂਹਿ,
ਤਬਿ ਲੌਂ ਨਿਵਾਸ ਹਮ ਨਾਹਿ ਕਰ ਹੈਂ ਕਬੈ।
ਏਕ ਤੋ ਤਿਨੋ ਕੀ ਖੈਂਚ ਦੂਜੇ ਸਿਖ ਮਾਲਵੇ ਕੇ,
ਚਾਹਿਤ ਦਰਸ ਕੀਨ ਸਤਿਗੁਰੁ ਕੋ ਸਬੈ।
ਤੀਜੇ ਜੋਗੀਓਂ ਨੇ ਛੀਨ ਲੀਨ ਥੋ ਸਮੱਸਤ ਬਨ[1],

[1]ਸਾਰਾ ਜੰਗਲ ਖੋਹ ਲਿਆ ਸੀ।

ਨਾਨਕ ਮਤੇ ਸੈਂ ਅਲਮਸਤ[1] ਕਾਢਯੋ ਦਬੈ[2]।

[1]ਇਕ ਉਦਾਸੀ ਸਾਧੂ ਜੋ ਗੁਰਾਂ ਦਾ ਸਿਦਕੀ ਸੀ, ਉਦਾਸੀਆਂ ਦੇ ਚੌਹਾਂ ਧੂੰਇਆਂ ਵਿੱਚੋਂ ਇਕ ਧੂੰਏਂ ਦਾ ਮੋਢੀ। [2]ਦਬਾ ਨਾਲ, ਧੱਕੇ ਨਾਲ।

ਇਤਯਾਦਿ ਕਾਮ ਗੁਰੁ ਪੂਰਨ ਕਰਨ ਹਿਤ,
ਪੂਰਨ ਸੁ ਕਾਮ ਗੁਰੁ[1] ਤੂਰਨ[2] ਚਲੇ ਤਬੈ ॥ ੯੮ ॥

[1]ਕਾਮਨਾ ਪੂਰੀਆਂ ਕਰਨ ਵਾਲੇ ਸਤਿਗੁਰੂ। [2]ਛੇਤੀ।

ਤਰਨ ਸੁ ਤਾਰਨ ਖੰਡੂਰ ਗੋਇੰਦਵਾਲ ਆਦਿ,
ਕਰ ਕੈ ਨਿਹਾਲ ਕਰਤਾਰ ਪੁਰ ਜੌ ਗਏ।
ਸੁਨਿ ਗੁਰੁ ਆਗਮ ਦਰਸ ਹਿਤ ਆਏ ਸਿਖ,
ਗਾਮ ਮੀਰ ਵਹਿੜ ਕੇ[1] ਪਠਾਨ ਹਿਤ ਠਾਂ ਅਏ।

[1]ਵਹਿੜ ਕੇ ਮੀਰ ਪਿੰਡ।

ਪੈਦੇ ਖਾਂ ਪਠਾਨ ਜਵਾਨ ਪਹਿਲਵਾਨ ਰਾਖਯੋ ਗੁਰੁ,
ਔਰ ਭੀ ਮੁਲਾਜ਼ਮ[1] ਦਸਕ ਜਵਾਨ ਹੈਂ ਕਏ।

[1]ਨੌਕਰ।

ਚਲ ਕੈ ਤਹਾਂ ਤੇ ਭਵ ਪਾਰ ਕੇ ਕਰਨਹਾਰ[1],

[1]ਸੰਸਾਰ ਤੋਂ ਪਾਰ ਕਰਨ ਵਾਲੇ।

ਸਤਲੁਜ ਪਾਰ ਹ੍ਵੈ ਡਰੋਲੀ ਗਾਮ ਮੈਂ ਗਏ ॥ ੯੯ ॥
ਦੰਪਤਿ ਕੀ ਵਾਸ਼ਨਾ ਸਸੰਪਤਿ[1] ਪੂਰਨ ਕਰਿ,

[1]ਸਮੱਗ੍ਰੀ ਸਣੇ।

ਤੂਰਨ ਅਕੰਪਤ[1] ਸੁ ਦਏ ਫਲ ਚਾਰ ਹੈਂ।

[1]ਕਾਇਮ ਰਹਿਣ ਵਾਲੇ।

ਤਾਂਹੀ ਸਮੈਂ ਸੁੱਧੂ ਨਾਮ ਤਰਖਾਨ ਸੁਲਤਾਨੀ,
ਡੋਲਾ ਲੀਏ ਜਾਤ ਸਿਖ ਸੁਤਾ ਕੋ ਉਦਾਰ ਹੈ।
ਸੁਨਿ ਕੀਰਤਨ ਧੁਨੀ ਸਿਖ ਸੁਤਾ ਡੋਰਾ ਛੋਰਾ,
ਆਈ ਗੁਰੁ ਪਾਸ ਹੇਤ ਦਰਸ ਵਿਚਾਰ ਹੈ।
ਪੇਖਿ ਪਤੀ ਕੋਪਯੋ ਤਾਂਹਿ ਆਯੋ ਗੁਰੁ ਸਭਾ ਮਾਂਹਿ,
ਫਿਰਯੋ ਮਨ ਵਾਹਿ ਭਯੋ ਗੁਰੁ ਸਿਖ ਸਾਰ[1] ਹੈ ॥ ੧੦੦ ॥

[1]ਸ੍ਰੇਸ਼ਟ, ਉੱਤਮ।

ਜਾਇ ਨਿਜ ਘਰ ਤਾਂਹਿ ਪੀਰ ਖਾਨਾ[1] ਦਯੋ ਢਾਹਿ,

[1]ਸੁਲਤਾਨ ਪੀਰ ਦਾ ਮੰਦਰ।

ਸੁਲਤਾਨ ਕੇਰ ਆਹਿ ਹੁਤੋ ਤਾਂ ਕੇ ਘਰ ਹੈ।
ਰੂਪ ਚੰਦ ਪੂਤ ਤਾਂ ਕੇ ਘਰ ਮੈਂ ਸਪੂਤ ਭਯੋ,
ਭਾਈ ਕਾ ਖਿਤਾਬ ਤਾਂਹਿ ਲੀਨੋ ਸੇਵ ਕਰ ਹੈ[1]। — [1]ਜਿਨ੍ਹਾਂ ਨੂੰ {ਪ੍ਰਮਾਨ} ਲੋਕ ਭਾਈ ਰੂਪੇ ਕੇ ਕਹਿੰਦੇ ਹਨ।
ਜਾਂਹਿ ਕੀ ਸੰਤਾਨ ਹੈ ਜਹਾਨ ਮੈਂ ਮਹਾਨ ਅਬਿ,
ਭਾਈ ਰੂਪੇ ਕੇ ਪ੍ਰਮਾਨ ਜੈਂ ਬਖਾਨ ਕਰਿ ਹੈਂ।
ਦੇਸ ਮਾਲਵੇ ਮੈਂ ਤਾਰ ਸਿਖਨ ਅਪਾਰ ਗੁਰੁ,
ਕਰ੍ਹੇ ਨਾਮ ਗ੍ਰਾਮ ਥਿਰੇ ਜਾਇ ਮੋਦ ਭਰ ਹੈਂ ॥੧੦੧॥
ਤਹਾਂ ਤੈ ਪਹੋਏ, ਕੁਰੁਖੇਤ੍ਰ ਹ੍ਵੈ ਕਰਨਾਲ,
ਗਢ-ਮੁਕਤੇਸ਼੍ਵਰ, ਭਗੀਰਥੀ[1] ਨਹਾਇ ਕੈ। — [1]ਗੰਗਾ ਵਿੱਚ।
ਜਾਇ ਕੈ ਨਾਨਕ ਮਤੇ ਗੁਰੂ ਜੀ ਸਮੋਦ ਅਤੇ[1], — [1]ਬਹੁਤੇ ਅਨੰਦ ਸਹਿਤ।
ਜੋਗੀਓਂ ਪੈ ਪਾਈ ਫਤੇ ਗਤੇ ਦਾਨ ਭਾਇ ਕੈ[1]। — [1]ਮੁਕਤੀ ਦਾਤਾ ਗੁਰੂ ਜੀ ਨੇ ਚੰਗੀ ਤਰ੍ਹਾਂ।
ਕੁਛ ਧਮਕਾਇ ਕਰਾਮਾਤ ਦਿਖਰਾਇ ਗੁਰੁ,
ਹਰਾ ਕੀਓ ਪੀਪਰ ਚੰਦਨ ਛਿਟਕਾਇ ਕੈ।
ਜਾਂਹਿ ਕੈ ਨਿਸ਼ਾਨੀ ਪਾਤ ਪਾਤ ਪੈ[1] ਬਖਜਾਤ, — [1]ਪੱਤੇ ਪੱਤੇ 'ਤੇ।
ਅਬਿ ਹੂੰ ਲੌ ਦੇਖੀ ਜਾਤ ਹੈ, ਸੁਹਾਤ ਸੁਖਦਾਇ ਕੈ ॥੧੦੨॥

ਦੋਹਰਾ:

ਚਲ ਕਰਿ ਨਾਨਕ ਮਤੇ ਸੈਂ,
ਮਗ ਲੋਗਨ ਕੋ ਤਾਰ।
ਪੁਨਾ ਡਰੋਲੀ ਗਾਮ ਮੈਂ,
ਆਏ ਗੁਰ ਸੁਖਕਾਰ ॥੧੦੩॥

ਚੌਪਈ:

ਗੰਗ ਮਾਤ ਲੌ ਸਬਿ ਪਰਵਾਰੂ।
ਹੁਤੋ ਤਹਾਂ ਨਿਜ ਲਯੋ ਸੰਗਾਰੂ[1]। — [1]ਨਾਲ।
ਸਿੱਖਨ ਕੋ ਮਗ ਮੈਂ ਜਗਿ ਤਾਰਤ।
ਦੈ ਉਪਦੇਸ਼ ਕਲੇਸ਼ ਬਿਦਾਰਤ[1] ॥੧੦੪॥ — [1]ਨਾਸ ਕਰਦੇ।
ਅਏ ਸੁਧਾਸਰ ਗੁਰੁ ਸੁਖ ਧਾਮੂੰ।
ਸਿੱਖ ਸੇਵਕ ਆ ਮਿਲੇ ਤਮਾਮੂੰ।
ਪਿਖਿ ਇਕੰਤ ਭਗਵੰਤਹਿ ਤਾਂਈ।
ਕੌਲਾਂ ਗਹੇ ਕਵਲ ਪਗ[1] ਆਈ ॥੧੦੫॥ — [1]ਚਰਨ ਕੰਵਲ।
ਦੁਖ ਬਜੋਗ ਕੇ[1] ਅਧਿਕ ਉਚਾਰੇ। — [1]ਵਿਛੋੜੇ ਦੇ।
ਨੈਨ ਨੀਰ ਸੋਂ ਪਾਦ ਪਖਾਰੇ[1]। — [1]ਚਰਨ ਧੋ ਦਿੱਤੇ।
ਪ੍ਰੇਮ ਬਿਵੱਸ ਜਨ ਹ੍ਵੈ ਕਰਿ ਬੌਰੀ[1]। — [1]ਝੱਲੀ, ਸ਼ੁਦਾਇਣ।
ਖਿਰੇ ਕਵਲ ਪਰ ਲਪਟੀ ਭੌਰੀ ॥੧੦੬॥
ਮਨ ਮੈ ਗਿਨਤ ਧੰਨਜ ਦਿਨ ਆਜੂ।
ਮਨੋ ਰੰਕ ਨਿਧਿ ਪਾਯੋ ਰਾਜੂ[1]। — [1]ਜਾਣੋ ਕੰਗਾਲ ਨੇਰਾਜ ਦਾ ਖ਼ਜ਼ਾਨਾ ਪਾ ਲਿਆ।
ਇਕ ਟਕ ਲੈਤ ਰੂਪ ਰਸ ਗੋਰੀ[1]। — [1]ਇਸਤ੍ਰੀ (ਕੌਲਾਂ)।

ਜਨ ਪੂਨਜੋ ਸਸਿ ਲਹਾ[1] ਚਕੋਰੀ ॥੧੦੭॥
ਦੈ ਧੀਰਜ ਗੁਰੁ ਆਨੰਦ ਦੀਨੋ।
ਗ੍ਯਾਨ ਦਿਵਾਇ ਸ਼ੋਕ ਸਬਿ ਛੀਨੋ।
ਮੋਦ ਹੋਇ ਕੌਲਾਂ ਘਰ ਗਈ।
ਸੁਖ ਸੋਂ ਕਾਲ ਬਿਤਾਵਤ ਭਈ ॥੧੦੮॥
ਸਤਿਗੁਰ ਲਾਇ ਦਿਵਾਨ ਹਮੇਸੈਂ।
ਸਿੱਖਨ ਕੋ ਸੁਖ ਦੇਤ ਬਿਸੇਸੈਂ।
ਭੋਜਨ ਮਾਤ ਗੰਗ ਢਿਗ ਪਾਵੈਂ।
ਨਿਜ ਮਹਿਲਨ ਮੈ ਨਿਸਾ ਬਿਤਾਵੈਂ ॥੧੦੯॥
ਠੌਰ ਠੌਰ ਸੁਭਟਨ ਕੇ ਪਹਿਰੇ।
ਖਰੇ ਰਹੈਂ ਭਰਿ ਆਨੰਦ ਗਹਰੇ।
ਹੋਇ ਸਵੇਰ ਅਖੇਰ[1] ਸਿਧਾਵੈਂ।
ਸ਼ਸਤ੍ਰ ਬਿਦਯਾ ਬਹੁ ਬਿਰਧਾਵੈਂ ॥੧੧੦॥
ਪਹਿਲਵਾਨ ਪੈਂਦੇ ਖਾਂ ਆਦੀ।
ਕੁਸ਼ਤੀ[1] ਦਿਖਰਾਵੈਂ ਨਿਤ ਸ਼ਾਦੀ[2]।
ਸੂਰਬੀਰ ਜੋ ਆਏ ਬਹਾਦਰ।
ਗੁਰੁ ਨਿਜ ਢਿਗ ਰਾਖੈਂ ਤਿਹ ਸਾਦਰ ॥੧੧੧॥
ਰਾਠ[1] ਧਾਰਵੀ[2] ਲੋਗ ਅਪਾਰੈਂ।
ਖੁਸ਼ ਹ੍ਵੈ ਗੁਰੁ ਢਿਗ ਦਿਵਸ ਗੁਜ਼ਾਰੈਂ।
ਬਸਤਰ ਸ਼ਸਤਰ ਅਸਵ ਅਮੋਲੇ।
ਬਖਸ਼ੈਂ ਗੁਰੁ ਸਬਿ ਤਈਂ ਅਡੋਲੇ ॥੧੧੨॥

ਦੋਹਰਾ:
ਬਢੈ ਹੌਸਲਾ ਸਿੱਖਨ ਕਾ,
ਬਾਂਛਿਤ ਗੁਰੁ ਤੈ ਪਾਇ।
ਰੌਣਕ ਭੀਰ ਅਪਾਰ ਨਿਤ,
ਗੁਰੁ ਦਰਵਾਰ ਰਹਾਇ ॥੧੧੩॥

ਚੌਪਈ:
ਸਿਖ ਦਰਗਾਹੀ ਮੱਲ, ਭੰਡਾਰੀ।
ਸੰਤੂ, ਮਨਸਾਰਾਮ, ਬਿਹਾਰੀ।
ਤਖਤੂ, ਤੀਰਥ, ਉੱਪਲ[1] ਬੂਲਾ।
ਨਿਵਲਾ, ਫੱਤੂ, ਨਿਹਾਲੂ, ਮੂਲਾ ॥੧੧੪॥
ਪਰਸਰਾਮ, ਬਨਵਾਲੀ, ਕਾਲਾ।
ਭਗਤੂ, ਭੱਲਨ, ਭਾਰਾ, ਮਾਲਾ।
ਜੱਟੂ, ਕਲਮਾਨਾ, ਪੈਰਾਗਾ।
ਰਾਊ, ਰਤਨਾ, ਪਹਿਲੂ, ਸਾਗਾ ॥੧੧੫॥
ਸਿੰਘਾ, ਜਾਤੀ ਮਲਕ, ਪਿਰਣਾ।
ਜੇਠਾ, ਪੈੜਾ, ਬਾਬਕ, ਭਾਣਾਂ।

[1]ਦੇਖਿਆ (ਅ) ਪ੍ਰਾਪਤ ਕੀਤਾ।
[1]ਸ਼ਿਕਾਰ।
[1]ਘੋਲ। [2]ਖੁਸ਼ੀ ਨਾਲ।
[1]ਰਾਜਪੂਤਾਂ ਦੀ ਇਕ ਜਾਤੀ। [2]ਡਾਕੂ।
[1]ਗੋਤ।

ਬਿਧੀ ਚੰਦ, ਪੈਂਦੇ ਖਾਂ, ਭੂਰਾ।
ਇਤਯਾਦਕ ਸਿਖ ਰਹੈਂ ਹਜੂਰਾ ॥ ੧੧੬ ॥
ਸਬਿ ਹੀ ਸੂਰਬੀਰ ਬਡ ਜੋਧੇ।
ਛਕੇ[1] ਬੀਰ ਰਸ ਬਕੇਂ ਸਬੋਧੇ[2]।
[1]ਭਰੇ ਹੋਏ। [2]ਵਿਚਾਰ ਨਾਲ ਬੋਲਦੇ ਹਨ।
ਸ਼ਸਤ੍ਰ ਬਿਦਯਾ ਮੈ ਸਬ ਪੂਰਨ।
ਪਰੇ ਜੰਗ ਤੌ ਜੀਤੈਂ ਤੂਰਨ ॥ ੧੧੭ ॥
ਅਰਜਨ, ਭੀਮ, ਕਰਣ ਸਮ ਸਾਰੇ।
ਗੁਰੂ ਸਹੀ ਕ੍ਰਿਸ਼ਨਾ ਅਵਤਾਰੇ।
ਪ੍ਰਗਟ ਗੁਪਤ ਜੀਵਤ ਜਗ ਜੇਤੇ।
ਮਾਨਤ ਹੁਕਮ ਗੁਰੂ ਕਾ ਤੇਤੇ ॥ ੧੧੮ ॥
ਦੌਲਤ ਦੀਨੀ[1] ਔ ਦੁਨੀਆਵੀ।
[1]ਧਰਮ ਦੀ ਭਾਵ ਸ਼ੁਭ ਗੁਣਾਂ ਦੀ।
ਗੁਰੁ ਘਰ ਮਾਂਹਿ ਸੁ ਆਹਿ ਅਮਾਵੀ[1]।
[1]ਗਿਣਤੀ ਤੋਂ ਰਹਿਤ।
ਪਤਨੀ ਤ੍ਰੈ ਘਰ ਜਨ ਤ੍ਰੈ ਸ਼ਕਤੀ।
ਧਰੇ ਮਨੋ ਤਨ ਪਤਿ ਹਿਤ ਭਗਤੀ[1] ॥ ੧੧੯ ॥
[1]ਪਤੀ ਦੀ ਸੇਵਾ ਵਾਸਤੇ।
ਚਾਰ ਪੂਤ ਸਮ ਚਾਰੁ ਪਦਾਰਥ।
ਬਿਹਰਤ[1] ਘਰ ਮੈਂ ਆਨਦ ਸਾਰਥ[2]।
[1]ਖੇਡਦੇ ਫਿਰਦੇ ਹਨ। [2]ਅਨੰਦ ਸਹਿਤ।
ਮੰਗਲ ਮੈਂ ਨਿਸ ਦਿਵਸ ਬਿਤਾਂਹੀ।
ਸਬਿ ਬਿਧਿ ਸੁਖ ਗੁਰੂ ਘਰ ਆਹੀ ॥ ੧੨੦ ॥
ਇਕ ਦਿਨ ਗੁਰੁ ਆਇਸ[1] ਲੈ ਕੌਲਾਂ।
[1]ਆਗਿਆ।
ਗਮਨੀ ਮਹਿਲਨ[1] ਸਿੰਮ੍ਰਤ ਮੌਲਾ।
[1]ਗੁਰੂ ਕੇ ਮਹਿਲਾਂ (ਘਰ) ਵਿੱਚ।
ਮਾਤ ਗੰਗ ਕੇ ਪਗ ਸਿਰ ਧਾਰਾ।
ਦੀਨ ਅਸੀਸ ਕੀਨ ਸਿਤਕਾਰਾ ॥ ੧੨੧ ॥
ਪੁਨ ਗੁਰੁ ਪਤਨੀ ਤੀਨਹੁ ਤਾਂਈ।
ਬੰਦਨ ਕਰੀ ਮਿਲੀ ਮੁਦ ਪਾਈ।
ਹਿਤ ਸੋਂ ਪਰਸਪਰ[1] ਬਾਤੈਂ ਕੀਨੀ।
[1]ਆਪਸ ਵਿੱਚ।
ਕੌਲਾਂ ਸਬਿਨਿ ਬਧਾਈ ਦੀਨੀ ॥ ੧੨੨ ॥
ਖੇਲਤ ਸਾਹਿਬਜ਼ਾਦੇ ਚਾਰੋਂ।
ਗੁਰਦਿੱਤਾ ਮਲ, ਅਟਲ ਉਦਾਰੋ।
ਬੀਬੀ ਬੀਰੋ ਦੇਵੀ ਮਾਨੋ।
ਯਹਿ ਦਮੋਦਰੀ ਕੇ ਤ੍ਰੈ ਜਾਨੋ ॥ ੧੨੩ ॥
ਸੂਰਜ ਮੱਲ ਗੋਦ ਮਰਵਾਹੀ।
ਅਨੀਰਾਇ ਸੁਤ ਨਾਨਕੀ ਆਹੀ।
ਕੌਲਾਂ ਸਬਿਨਿ ਪੇਖਿ ਮੁਦ ਮਾਨਾ।
ਲੈ ਲੈ ਗੋਦ ਪਜਾਰ ਬਹੁ ਠਾਨਾਂ ॥ ੧੨੪ ॥
ਜਥਾ ਜੋਗ ਧਨ ਕੀਨ ਨਿਛਾਵਰ[1]।
[1]ਵਾਰਨਾ ਕੀਤਾ।
ਦਾਸੀ ਦਾਸਨ ਦਯੋ ਉਤਾਵਰ[1]।
[1]ਛੇਤੀ।

ਸਬਿ ਸੌਂ ਕੌਲਾਂ ਕਰਤਿ ਸਨੇਹੂ।
ਮਨ ਮੈਂ ਕਹਿ ਬਡਭਾਗਨਿ ਏਹੂ ॥੧੨੫॥
ਜਗਤ ਪੂਜਜ ਪਤਿ ਪਾਯੋ ਸੁੰਦਰ।
ਸਰਬ ਸ਼ਕਤਿ ਮਤ ਗੁਨ ਗਨ ਮੰਦਰ।
ਧੰਨਜ ਜਨਮ ਇਨ ਤੀਨੋ ਕੇਰੇ।
ਪਤਿ ਸੁਤ ਧਨ ਸੁਖ ਸਬਿ ਜਿਨ ਹੇਰੇ ॥੧੨੬॥
ਅਹੋ ਅਭਾਗਨਿ ਮੈ ਹੂੰ ਰਹੀ।
ਨਹਿਂ ਔਲਾਦ ਪੀਰ ਤੈ ਲਈ।
ਪ੍ਰੀਤਿ ਭੀ ਮੇਰੀ ਪੀਰ ਨ ਚੀਨੀ।
ਭੇਦ ਰਖਯੋ ਲਖ ਜਾਤਿ ਮਲੀਨੀ ॥੧੨੭॥
ਕੌਲਾਂ ਤਬਿ ਮਨ ਐਸ ਬਿਸੂਰਤ[1]। — [1]ਝੂਰਦੀ।
ਸਬਿ ਕੋ ਬੰਦਿ ਉਠੀ ਦੁਖਿ ਪੂਰਤ।
ਦ੍ਰਿਗ ਜਲ ਡਾਰਤ ਨਿਜ ਘਰ ਆਈ।
ਸੁੰਦਰ ਜ਼ੇਵਰ ਬਸਨ ਬਿਹਾਈ[1] ॥੧੨੮॥ — [1]ਲਾਹ ਦਿੱਤੇ।
ਅਵਨਿ[1] ਸੈਨ ਕਰਿ ਨੈਨ ਸਨੀਰਾ। — [1]ਧਰਤੀ ਤੇ।
ਖਾਨ ਪਾਨ ਤਜਿ ਪਰੀ ਅਧੀਰਾ।
ਦਾਸੀ ਰਹੀ ਬੂਝ ਰਿਸ ਕਾਰਨ।
ਨਾਂਹਿ ਕਾਂਹਿ ਕਿਛ ਕਰੈ ਉਚਾਰਨ ॥੧੨੯॥
ਸਫਰੀ ਜਯੋ[1] ਤਰਫਤ ਨਿਸ ਕਾਟੀ। — [1]ਮੱਛੀ ਵਾਂਗ।
ਗੁਰੁ ਮੂਰਤਿ ਉਰ ਮੈਂ ਦ੍ਰਿੜ ਥਾਟੀ[1]। — [1]ਪੱਕੀ ਤਰ੍ਹਾਂ ਟਿਕਾ ਲਈ।
ਇਤ ਨਿਤ ਗੁਰੁ ਨਿਸ ਬਡੀ ਜਗੰਤੇ।
ਸੌਚ ਨ੍ਹਾਨ ਕਰਿ ਧਯਾਨ ਧਰੰਤੇ ॥੧੩੦॥
ਤਾਂ ਦਿਨ ਨਿਜਾਨੰਦ ਮੈ ਬ੍ਰਿਤੀ।
ਥਿਰ ਨਹਿ ਹੋਇ ਰਹੈ ਉਤ ਫਿਰਤੀ।
ਖੈਂਚ ਪ੍ਰੇਮ ਨੇ ਕੀਨ ਮਹਾਨਾ।
ਧਰਿ ਉਰਿ ਧਯਾਨ ਤਬੈ ਗੁਰੁ ਜਾਨਾ ॥੧੩੧॥
ਈਸ਼੍ਵਰ ਸੰਤ ਪ੍ਰੇਮ ਕੇ ਬਸ ਹੈਂ।
ਨੇਮ ਪ੍ਰੇਮ ਆਗੇ ਸਭਿ ਨਸ ਹੈਂ।
ਸਵਰੀ[1] ਕਰਮਾ ਬਾਈ[2], ਮੀਰਾਂ[3]।

[1]ਭੀਲਣੀ, ਮਤੰਗ ਰਿਖੀ ਦੀ ਚੇਲੀ, ਜੋ ਪੰਪਾ ਸਰ ਦੇ ਕਿਨਾਰੇ ਰਹਿੰਦੀ ਸੀ। ਇਸ ਦੇ ਪ੍ਰੇਮ ਵਸ ਹੋ ਕੇ ਰਾਮ ਚੰਦਰ ਜੀ ਨੇ ਜੂਠੇ ਬੇਰ ਖਾਧੇ ਸਨ। [2]ਦੱਖਣ ਦੇ ਖਾਜਲ ਗ੍ਰਾਮ ਨਿਵਾਸੀ ਪੰਡਿਤ ਪਰਸਰਾਮ ਦੀ ਪੁੱਤਰੀ ਜੋ ਵਿਸ਼ਨ ਭਗਤੀ 'ਚ ਲੀਨ ਰਹਿੰਦੀ ਸੀ। ਇਸ ਦੀ ਖਿਚੜੀ ਖਾਣ ਲਈ ਜਗਨ ਨਾਥ ਜੀ ਖੁਦ ਗਏ ਸਨ। ਇਸ ਦਾ ਅਸਥਾਨ ਬ੍ਰਿੰਦਾਬਨ ਵਿੱਚ ਹੈ। ਜਗਨ ਨਾਥ ਪਾਸ ਵੀ ਇਸ ਦਾ ਮੰਦਰ ਹੈ। [3]ਰਾਜਾ ਰਤਨ ਸਿੰਘ ਰਾਠੌਰ 'ਮੇਰਤਾ' ਦੇ ਰਾਜੇ ਦੀ ਪੁੱਤਰੀ, ਇਸ ਦਾ ਜਨਮ ੧੫੪੯ ਬਿ: ਵਿੱਚ ਹੋਇਆ। ਮੇਵਾਰ ਦੇ ਰਾਜ ਕੁਮਾਰ ਭੋਜਰਾਜ ਨਾਲ ਜੋ ਚਤੌੜ ਦੇ ਰਾਜੇ ਰਾਣਾ ਸਾਂਗਾ ਦਾ ਪੁੱਤਰ ਸੀ, ਸੰਮਤ ੧੫੭੩ ਬਿ: ਵਿੱਚ ਸ਼ਾਦੀ ਹੋਈ। ਘਰ 'ਚ ਅਜੋੜ ਰਿਹਾ ਕਿਉਂਕਿ ਰਾਣਾ ਦੁਰਗਾ ਭਗਤ ਸੀ ਤੇ ਇਹ ਕ੍ਰਿਸ਼ਨ ਉਪਾਸ਼ਕ ਸੀ। ਪਤੀ ਦੇ ਮਰਨ ਬਾਦ ਮੀਰਾਂ ਤੀਰਥ ਯਾਤ੍ਰਾ ਕਰਦੀ ਹੋਈ ਦਾ ਦੁਆਰਕਾ ਵਿੱਚ

੧੬੦੩ ਬਿ: ਵਿੱਚ ਦੇਹਾਂਤ ਹੋ ਗਿਆ।

ਗਨਕਾ[1], ਦ੍ਰੁਪਤ ਸੁਤਾ[2], ਅਹੀਰਾਂ[3] ॥੧੩੨॥

[1]ਉਹ ਵੇਸਵਾ ਜੋ ਤੋਤੇ ਨੂੰ ਰਾਮ ਨਾਮ ਪੜ੍ਹਾਉਂਦੀ ਨਾਮਰਸ 'ਚ ਲਗ ਕੇ ਮੁਕਤ ਹੋਈ। [2]ਦ੍ਰੋਪਤੀ। [3]ਗੋਪੀਆਂ।

ਜਿਨ ਕੀ ਕਥਾ ਪੁਰਾਨਨ ਗਾਈ।
ਸੋਊ ਬਨੀ ਈਹਾਂ ਅਬਿ ਆਈ।
ਪ੍ਰਿਯਾ[1] ਪ੍ਰੀਤਿ ਬਸ ਬਜਾਕੁਲ ਭਾਰੀ।
ਸਹਿ ਨਹਿ ਸਕੇ ਗੁਰੁ ਸੁਖਕਾਰੀ ॥੧੩੩॥

[1]ਪਿਆਰੀ (ਕੌਲਾਂ) ਦੀ।

ਸ਼ੀਘਰ ਚੱਲ ਕੌਲਾਂ ਗ੍ਰਹਿ ਗਏ।
ਕੌਲਾਂ ਕਵਲ ਨੈਨ ਦਰਸਏ[1]।
ਹਰਨੀ ਦ੍ਰਿਗ ਤਰਨੀ ਪਰ ਧਰਨੀ[1]।
ਚੰਪਕ ਬਰਨੀ ਪਰੀ ਬਿਵਰਨੀ[1] ॥੧੩੪॥

[1]ਗੁਰੂ ਜੀ ਦੇ ਦਰਸ਼ਨ ਕੀਤੇ।
[1]ਹਰਨੀ (ਵਰਗੇ) ਨੇਤ੍ਰਾਂ ਵਾਲੀ ਇਸਤ੍ਰੀ (ਕੌਲਾਂ) ਧਰਤੀ 'ਤੇ ਪਈ ਹੈ।
[1]ਚੰਬੇ ਦੇ ਫੁੱਲ ਦੇ ਰੰਗ ਵਰਗੀ (ਕੌਲਾਂ) ਕੁਮਲਾਈ ਪਈ ਹੈ।

ਦੈ ਧੀਰਜ ਗੁਰੁ ਬੂਝਨ ਕੀਨੀ।
ਬੰਦਨ ਕਰਿ ਕੌਲਾਂ ਹ੍ਵੈ ਦੀਨੀ।
ਕਹਯੋ ਸਰਬ ਬਿਧਿ ਤੁਮ ਸਮਰੱਥ।
ਧਰਯੋ ਪੁਨਾ ਦਾਸੀ ਸਿਰ ਹੱਥ ॥੧੩੫॥
ਲੋਗਨ ਕੀ ਇਛਾ ਸਬਿ ਪੂਰਤ।
ਆਵੈ ਸ਼ਰਣ ਸੁ ਨੇਕ ਅਰ ਧੂਰਤ[1]।
ਔਰ ਸਰਬ ਸੁਖ ਜਯੋਂ ਮੁਹਿ ਦਏ।
ਜਨਮ ਮਰਨ ਕੇ ਬੰਧਨ ਟਏ[1] ॥੧੩੬॥

[1]ਛਲੀਆ, ਠੱਗ।
[1]ਟਾਲੇ ਭਾਵ ਦੂਰ ਕੀਤੇ।

ਪੂਰਬ ਪੁੰਨਜ ਜਗਜ[1] ਕੋ ਭਾਰਾ।
ਤਾਂ ਤੇ ਦਾਮਨ[1] ਗਹਯੋ ਤੁਮਾਰਾ।
ਤੀਨੋ ਮਹਲਨ ਕੋ ਸੁਤ ਜੈਸੇ।
ਦਏ ਏਕ ਬਖਸ਼ੋ ਮੋਹਿ ਤੈਸੇ ॥੧੩੭॥

[1]ਜਾਗਿਆ ਹੈ।
[1]ਪੱਲਾ।

ਜਾਂ ਤੇ ਜਗ ਮੈ ਨਾਮ ਰਹਾਹੀ।
ਗੁਰੂ ਕਹਯੋ ਤੈਂ ਮਾਂਗਯੋ ਕਿਸਾਹੀ[1]।
ਬਿਤ ਸੁਤ ਲੌਂ ਜਗ ਕੂਰ ਪਸਾਰਾ।
ਕਯੋਂ ਨ ਸੰਭਾਲਤ ਆਗਲ ਦ੍ਵਾਰਾ[1] ॥੧੩੮॥

[1]ਕਿਸ ਤਰ੍ਹਾਂ ਦੀ (ਮੰਗ) ਮੰਗੀ ਹੈ।
[1]ਪ੍ਰਲੋਕ।

ਕਹਾਂ ਪੁਤ੍ਰ ਤੇ ਕਾਰਜ ਸਰ ਹੈਂ।
ਛੋਰ ਚਲੈਂ ਏਕਲ ਜਬ ਮਰ ਹੈਂ ॥੧੩੯॥

ਦੋਹਰਾ:

ਤੋਂ ਭੀ ਸਾਚੀ ਪ੍ਰੀਤਿ ਤੈਂ,
ਜੈਸ ਕਰੀ ਹਮ ਸੰਗ।
ਨਾਮ ਰਖਨ ਜਗ ਮੈ ਚਹਯੋ,
ਦੈ ਹੈਂ ਪੁਤ ਅਭੰਗ[1] ॥੧੪੦॥

[1]ਨਾਸ ਨਾ ਹੋਣ ਵਾਲਾ।

ਚੌਪਈ:

ਨਾਮ ਤੋਰ ਪਰ ਤਾਲ ਲਗੈ ਹੈਂ।
ਜਾਂ ਤੇ ਨਾਮਿ ਤੋਰਿ ਸਦ ਰੈਹੈ।

ਸੁਜੱਸ ਪੁੰਨਜ ਤੁਵ ਨਾਮ ਬਿਸੇਸੈਂ।
ਬਿਦਤ[1] ਹੋਇ ਹੈ ਦੇਸ ਬਿਦੇਸੈਂ ॥੧੪੧॥ — [1]ਪ੍ਰਗਟ, ਮਸ਼ਹੂਰ।
ਯਹਿ ਸੁਨਿ ਕੌਲਾਂ ਅਤਿ ਹਰਖਾਈ[1]। — [1]ਬਹੁਤ ਖ਼ੁਸ਼ ਹੋਈ।
ਤਾਲ ਬਿਸਾਲ ਦਯੋ ਗੁਰੁ ਲਾਈ।
ਜੋ ਅਬਿ ਹੈ ਅੰਮ੍ਰਿਤਸਰ ਮਾਂਹੀ।
ਸਬਿ ਲੋਗਨ ਮੈਂ ਬਿਦਤ ਮਹਾਂਹੀ ॥੧੪੨॥
ਸੋਲਾਂ ਸੈ ਤਿਰਾਸੀਏ ਸਾਲੈਂ।
ਭਈ ਗਾਥ ਯਹਿ ਲਖੋ ਬਿਸਾਲੈਂ।
ਰਾਮੇਂ ਕੇ ਘਰ ਨਗਰ ਬਟਾਲੈ।
ਗੁਰਦਿੱਤੇ ਕਾ ਬਜਾਹ ਬਿਸਾਲੈ ॥੧੪੩॥
ਕਰਕੈ ਮਾਤ ਗੰਗ ਤਨ ਛੋਰਾ।
ਇਸੀ ਸਾਲ ਮੈਂ ਲਖੋ ਬਹੋਰਾ।
ਭਾਈ ਮਿਹਰਾ ਗੁਰੁ ਸਿਖ ਭਾਰਾ।
ਹੁਤੋ ਪ੍ਰੇਮੀ ਅਧਿਕ ਉਦਾਰਾ ॥੧੪੪॥
ਤਿਸਨੇ ਬਡ ਇਕ ਧਾਮ ਰਚਯੋ।
ਤਾਹਿਂ ਚੱਠ ਪਰ ਗੁਰਹਿਂ ਲਿਗਯੋ[1]। — [1]ਲੈ ਕੇ ਗਿਆ।
ਮਾਤ ਗੰਗ ਸਹਿ ਨਗਰ ਬਕਾਲੇ।
ਤਾਂ ਕੇ ਘਰ ਗੁਰ ਗਏ ਬਿਸਾਲੇ ॥੧੪੫॥
ਗੰਗ ਮਾਤ ਤਹਿਂ ਗੁਰੁ ਕੋ ਕਹਾ।
ਮੇਰਾ ਤਨ ਛੁਟੇਗੋ ਯਹਾਂ।
ਮਮ ਪਤਿ ਦਾਗ ਲਯੋ ਜਲ ਜੈਸੇ।
ਮਮ ਤਨ ਜਲ ਪ੍ਰਵਾਹਿਜੋ ਤੈਸੇ ॥੧੪੬॥
ਜੈਸ ਕਹਯੋ ਤੈਸੇ ਗੁਰ ਕਯੋ।
ਬਜਾਸਾ ਮੈਂ ਪ੍ਰਵਾਹ ਤਿਹਿਂ ਦਯੋ।
ਲੈਕਿਕ[1] ਬੈਦਕ[2] ਸਬਿ ਹੀ ਰੀਤੀ। — [1]ਸੰਸਾਰਕ। [2]ਧਾਰਮਕ।
ਆਇ ਸੁਧਾਸਰ ਕਰੀ ਸਪ੍ਰੀਤੀ ॥੧੪੭॥
ਗੁਰੁ ਦੋ ਵਕਤ ਦਿਵਾਨ ਲਗਾਵੈਂ।
ਸੁਨੈ ਸ੍ਰੋਦ[1] ਸ਼ਿਕਾਰ ਸਿਧਾਵੈਂ। — [1]ਰਾਗ, ਕੀਰਤਨ।
ਸੂਰਬੀਰ ਜੋ ਗੁਰ ਢਿਗ ਐਹੈਂ।
ਦੈ ਬਹੁ ਦਰਬ ਸਰਬਰਖ ਲੈਹੈਂ ॥੧੪੮॥
ਸ਼ਸਤ੍ਰ ਬਿਦਜਾ ਸਬਿਨਿ ਸਿਖਾਵੈਂ।
ਕੁਸ਼ਤੀ ਬਹੁਧਾ[1] ਕਰੈਂ ਕਰਾਵੈਂ। — [1]ਬਹੁਤ ਤਰ੍ਹਾਂ।
ਪੈਂਦੇ ਖਾਂ ਲੌ ਤੁਰਕ ਜੁਰੈ ਹੈਂ।
ਸਬਿ ਤੈ ਅਧਿਕ ਤਿਨੈ ਗੁਰੁ ਚੈਹੈਂ ॥੧੪੯॥
ਪੁਨ ਨਿਤ ਪ੍ਰਤਿ ਕੌਲਾਂ ਗ੍ਰਹਿ ਜਾਵੈਂ।
ਰੀਤਿ ਇਹੁ ਪਿਖਿ ਸਿਖ ਖੁਨਸਾਵੈ[1]। — [1]ਖਿਝਦੇ ਹਨ।
ਔਰ ਲੋਗ ਕਹਿਂ ਹ੍ਵੈ ਗੁਰੁ ਹਿੰਦੂ।

ਤੁਰਕਨ ਸੌਂ ਹਿਤ ਰਖਤ ਬੁਲਿੰਦੂ ॥੧੫੦॥
ਤੁਰਕ ਸੁਤਾ ਘਰ ਮਾਹਿ ਬਸਾਈ।
ਛੋਰ ਗਿਲਾਨੀ ਰਹੈਂ ਤਹਾਂਈ।
ਮਾਰ ਜੀਵ ਬਨ ਤੈ ਨਿਤ ਲਜਾਵੈਂ।
ਦਯਾ ਨ ਮਨ ਮੈਂ ਜਰਾ ਉਪਾਵੈਂ ॥੧੫੧॥
ਜਮ੍ਹਾਂ ਜਗੀਰੈਂ ਜੰਗੀ ਕਰ ਹੈਂ[1]।
[1]ਜੰਗੀ ਸਾਮਾਨ ਇਕੱਠਾ ਕਰ ਰਹੇ ਹਨ।
ਕਹਿਂ ਪਤਿਸ਼ਾਹਨ ਸੋਂ ਹਮ ਲਰ ਹੈਂ।
ਲਰੈਂ ਤੁ ਅਪਨਾ ਆਪ ਗਮੈਂ ਹੈਂ[1]।
[1]ਗਵਾ ਲੈਣਗੇ।
ਖਲਕ[1] ਖੁਦਾ ਕੋ ਦੂਖ ਦਿਵੈ ਹੈਂ ॥੧੫੨॥
[1]ਸ੍ਰਿਸ਼ਟੀ, ਦੁਨੀਆਂ।
ਪੀਰ ਫਕੀਰਨ ਕੀ ਸ਼ੁਭ ਰੀਤੀ।
ਛੋਰ ਗਹੀ ਇਨ ਸਬਿ ਬਿਪ੍ਰੀਤੀ[1]।
[1]ਉਲਟੀਰੀਤੀ।
ਯੌਂ ਅਸਿੱਖ ਬਹੁ ਨਿੰਦਾ ਕਰੈਂ।
ਸੁਨਿ ਸਿਖ ਨਾਹਿ ਜਰੈਂ ਲਰ ਪਰੈਂ ॥੧੫੩॥
ਯੌਂ ਜਬਿ ਪਸਰਜੋ ਨਿੰਦ ਅਪਵਾਦਾ[1]।
[1]ਝਗੜਾ।
ਅਰ ਸੰਗਤ ਮੈਂ ਬਢਜੋ ਬਿਬਾਦਾ[1]।
[1]ਉਲਟੀ ਚਰਚਾ।
ਤੌਂ ਜੇਠੇ ਭਾਈ ਗੁਰਦਾਸੈਂ।
ਭਗਤੂ ਆਦਿ ਸਿਖਨ ਮਿਲ ਖਾਸੇਂ ॥੧੫੪॥
ਬਾਬਾ ਬੁੱਢੇ ਪਾਸ ਉਚਾਰੀ।
ਤੁਮਹੋ ਬਿਰਧ ਗੁਰੁਨ ਸਮ ਭਾਰੀ।
ਗੁਰੁ ਭੀ ਮਾਨਤ ਤੁਮਰੀ ਬਾਤੈਂ।
ਰਾਖਤ ਅਦਬ ਅਧਿਕ ਬਖਜਾਤੈ ॥੧੫੫॥
ਤੁਮ ਸਮਝਾਵੋ ਗੁਰਹਿਂ ਵਿਚਾਰੀ।
ਹੋਇ ਹੋਇ ਨਿੰਦ ਜਾਂ ਤੇ ਜਗ ਭਾਰੀ।
ਬਡੇ ਪੁਰਖ ਸੋ ਕਰਮਨ ਤਯਾਗਤ।
ਜੀਵਨ ਭਲੇ ਹੇਤ ਅਨੁਰਾਗਤ[1] ॥੧੫੬॥
[1]ਪ੍ਰੇਮ ਕਰਦੇ ਹਨ।
ਜੋ ਜੋ ਕਰਮ ਬ੍ਰਿਧ ਜਨ[1] ਕਰ ਹੈਂ।
[1]ਵੱਡੇ ਪੁਰਸ਼।
ਲਘੁ ਜਨ ਭੀ ਗਨ ਵੈਸ ਅਚਰ ਹੈ[1]।
[1]ਛੋਟੇ ਲੋਕ ਵੀ ਬਹੁਤੇ ਵੈਸਾ ਹੀ ਕੰਮ ਕਰਨ ਲੱਗ ਪੈਂਦੇ ਹਨ।
ਤਾਂ ਤੇ ਗਾਹੈਂ ਬ੍ਰਿਧ ਮਗ ਸੋਈ।
ਜਾਂ ਤੇ ਬਾਲ ਬੁਧਿਨਿ ਭਲ ਹੋਈ[1] ॥੧੫੭॥
[1]ਜਿਸ ਕਰ ਕੇ ਥੋੜ੍ਹੀ ਬੁੱਧੀ ਵਾਲਿਆਂ ਦਾ ਭਲਾ ਹੋਵੇ।
ਜਦਯਪਿ ਪੀਰ, ਫਕੀਰ, ਭੁਪਾਲਾ।
ਨਿਹਕਲੰਕ ਕਹੀਯਤ ਇਨਿ ਚਾਲਾ।
ਅਰ ਸਮ੍ਰੱਥ ਕੋ ਹ੍ਵੈ ਹੈ ਦੋਸ਼ ਨ।
ਤੌਂ ਭੀ ਚਹੀਏ ਨਿਜ ਧ੍ਰਮ ਪੋਸਨ[1] ॥੧੫੮॥
[1]ਪਾਲਣਾ।
ਤੁਰਕ ਤੁਰਕਨੀ ਕਾ ਸੰਗ ਤਜੈਂ।
ਅਪਨੋ ਕਰਮ ਧਰਮ ਦਿੜ ਭਜੈਂ।
ਬ੍ਰਿਧ ਕਹਜੋ ਤੁਮ ਜਿਤਕ ਬਖਾਨਤ।

ਸਾਚ ਸਹੀ ਪੈ ਗੁਰੁ ਸਬਿ ਜਾਨਤ ॥੧੫੯॥
ਹਮ ਤੁਮ ਜੀਵ ਸਦਾ ਅਲਪੱਗਜ।
ਗੁਰੂ ਈਸ ਬਪੁ[1] ਹੈਂ ਸੂਬੱਗਜ।
[1]ਸਰੂਪ।
ਅਪਨੀ ਮਰਯਾਦਾ ਰਚਿ ਆਪ।
ਈਸ ਰਹਯੋ ਖੁਦ ਥਾਪ ਉਥਾਪਿ[1] ॥੧੬੦॥
[1]ਅਸਥਾਪਨ ਕਰ ਕੇ ਆਪ ਹੀ ਮੇਟ ਰਿਹਾ ਹੈ।
ਕ੍ਰਿਸ਼ਨ ਅਨਿਕ ਮਰਯਾਦਾ ਤੋਰੀ।
ਤਜੀ ਬੇਦ ਕੁਲ ਲਾਜ ਬਹੋਰੀ।
ਸੂਰਜ ਕ੍ਰਿਸ਼ਨ ਸਰਬ ਥਾਂ ਲਾਗੇ[1]।
[1]ਜਿਵੇਂ ਸੂਰਜ ਦੀਆਂ {ਕ੍ਰਿਸ਼ਨ} ਕਿਰਨਾਂ (ਚੰਗੀਆਂ ਮਾੜੀਆਂ) ਸਾਰੀਆਂ ਥਾਵਾਂ 'ਚ ਲੱਗਦੀਆਂ ਹਨ।
ਆਗ ਵਿਖੇ ਸਬਿ ਜਰ ਹ੍ਵੈਂ ਆਗੇ[1] ॥੧੬੧॥
[1](ਅੱਗ ਨਾਲ ਲੱਗਣ ਵਾਲੀਆਂ ਸਾਰੀਆਂ ਕਿਰਨਾਂ) ਅੱਗ ਵਿੱਚ ਸੜ ਕੇ ਅੱਗ ਦਾ ਰੂਪ ਹੀ ਹੋ ਜਾਂਦੀਆਂ ਹਨ।
ਤਜੋਂ ਸਮਰਥ ਕੋ ਦੋਸ਼ ਨਾ ਭਾਈ।
ਜੋ ਕੁਛ ਕਰੈਂ ਲਖੋ ਭਲ ਸਾਈ।
ਤੌ ਭੀ ਤੁਮਰੇ ਕਹੇ ਕਰੈ ਹੈਂ।
ਅਰਜ ਗੁਰੂ ਢਿਗ, ਜੇ ਮੰਨ ਲੈ ਹੈਂ ॥੧੬੨॥
ਸਮਾਂ ਪਾਇ ਬ੍ਰਿਧ ਨੈ ਕਰ ਜੋਰੀ।
ਬਿਨਤੀ ਗੁਰੁ ਪਹਿ ਕੀਨ ਨਿਹੋਰੀ[1]।
[1]ਝੁਕ ਕੇ, ਨਿਉਂ ਕੇ।
ਰਾਵਰ ਮਰਯਾਦਾ ਕੇ ਪਾਲਕ।
ਆਚਾਰਯ[1] ਸਿੱਖਨ ਕੇ ਮਾਲਕ ॥੧੬੩॥
[1]ਧਰਮ ਦੇ ਉਪਦੇਸ਼ ਦਾਤਾ।
ਜਿਹ ਹਿਤ ਜਗਤ ਕਰਤ ਅਪਵਾਦੂ[1]।
[1]ਨਿੰਦਾ।
ਸੰਗਤ ਤਿਨ ਸੋਂ ਰਖਤ ਬਿਵਾਦੂ[1]।
[1]ਝਗੜਾ।
ਸੋਊ ਕਾਮ ਤਜ ਦੀਜੈ ਸ੍ਵਾਮੀ।
ਦੀਜੈ ਸੁਖ ਸਿੱਖਨਿ ਅਭਿਰਾਮੀ[1] ॥੧੬੪॥
[1]ਸੁੰਦਰ।
ਸੁਨਿ ਗੁਰੁ ਕਹਯੋ ਬਚਨ ਬ੍ਰਿਧ ਥਾਰਾ।
ਬ੍ਰਹਮ ਅਸਤ੍ਰ ਰਘੁਵਰ ਸਰ ਭਾਰਾ[1]।
[1]ਬ੍ਰਹਮਾ ਦੇ ਦਿੱਤੇ ਹੋਏ ਸ਼ਸਤ੍ਰ ਅਤੇਰਾਮ ਚੰਦਰ ਦੇ ਤੀਰ ਵਾਂਗ ਤਾਕਤਵਰ ਹੈ।
ਗਯੋ ਨਖਾਲੀ ਦਿਢ ਫਲ ਦੀਓ।
ਅਬਿ ਬਵੇਕ[1] ਜੋ ਚਾਹਿਤ ਕੀਓ ॥੧੬੫॥
[1]ਧਾਰਮਿਕ ਫ਼ੈਸਲਾ।
ਸੋ ਹਮ ਕਰ ਹੈਂ ਅੰਗੀਕਾਰੇ।
ਗੁਰ ਸਿਖ ਹੈਂ ਮੁਹਿ ਪ੍ਰਾਨ ਪਿਆਰੇ।
ਕੌਲਾਂ ਕਾ ਤਜਾਗਨ ਜੋ ਕੈ ਹੈਂ।
ਸੋ ਬਿਨ ਤਜਾਗੇ ਤਜਾਗੀ ਜੈ ਹੈ ॥੧੬੬॥
ਪੰਦ੍ਰਾਂ ਦਿਨ ਹੈ ਅਵਧਿ[1] ਰਹਾਈ।
[1]ਉਮਰ।
ਨਿਜ ਤਪ ਫਲ ਸਬ ਭੋਗ ਲਗਈ[1]।
[1]ਲਵੇਗੀ।
ਪੁਨ ਬ੍ਰਿਧ ਕਹਯੋ ਤਾਲ ਲਗਵਾਵੋ।
ਸਰ ਬਬੇਕ* ਤਿਹ ਨਾਮ ਧਰਾਵੋ ॥੧੬੭॥
*ਬਿਬੇਕ ਪਦ ਸੰਸਕ੍ਰਿਤ ਦੇ ਵਿਵੇਦ ਪਦ ਤੋਂ ਬਣਿਆ ਹੈ ਜਿਸ ਦੇ ਅਰਥ ਹਨ ਵਿਚਾਰਨਾ, ਸਤਿ ਅਸਤਿ ਦਾ ਨਿਰਣਯ, ਬ੍ਰਹਮ ਤੇ ਜਗਤ ਦਾ ਫ਼ਰਕ ਸਮਝਾ ਸਕਣ ਵਾਲਾ ਗਿਆਨ। ਜਾਪਦਾ ਹੈ ਕਿ ਇਸ ਅਸਥਾਨ 'ਤੇ ਏਕਾਂਤ

ਬਨ ਵਿੱਚ ਬੈਠ ਕੇ, ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਸਿੱਖਾਂ ਨੂੰ ਬਿਬੇਕ ਜਾਂ ਗਿਆਨ ਦਾ ਉਪਦੇਸ਼ ਕਰਦੇ ਹੁੰਦੇ ਸਨ। ਉਸੇ ਯਾਦਗਾਰ ਵਿੱਚ ਇਥੇ ਬਿਬੇਕ ਸਰ ਸਰੋਵਰ ਬਣਿਆ। ਇਸ ਸਰੋਵਰ ਦੇ ਕਿਨਾਰੇ ਹਮੇਸ਼ਾਂ ਤਿਆਗੀ ਤੇ ਗਿਆਨੀ ਸਿੱਖ ਵਸਦੇ ਰਹੇ ਹਨ। ਮੈਕਾਲਫ਼ ਨੇ ਵੀ ਇਸ ਅਸਥਾਨ ਨੂੰ ਗਿਆਨ ਦਾਨ ਦੀ ਯਾਦਗਾਰ ਲਿਖਿਆ ਹੈ। ਬਿਬੇਕ ਪਦ ਦਾ ਅਰਥ ਤਨਖ਼ਾਹ ਜਾਂ ਦੰਡ ਕੋਸ਼ਾਂ ਵਿੱਚ ਨਹੀਂ ਹੈ। ਇਨ੍ਹਾਂ ਅਰਥਾਂ ਵਿੱਚ ਬਿਬੇਕ ਪਦ ਦਸਮ ਪਾਤਸ਼ਾਹ ਜੀ ਦੇ ਅੰਮ੍ਰਿਤ ਦੀ ਮਰਯਾਦਾ ਤੋਰਨ ਤੋਂ ਵਰਤਿਆ ਜਾਣ ਲੱਗਾ ਹੈ। ਛੇਵੇਂ ਪਾਤਸ਼ਾਹ ਵੇਲੇ ਅਜੇ ਬਿਬੇਕ ਪਦ ਦੇ ਤਨਖ਼ਾਹ ਜਾਂ ਦੰਡ ਅਰਥ ਪ੍ਰਚਲਤ ਨਹੀਂ ਸਨ ਹੋਏ। ਇਸ ਲਈ ਬਿਬੇਕ ਸਰ ਦੇ ਇਹ ਅਰਥ ਕਰਨੇ ਕਿ ਛੇਵੇਂ ਸਤਿਗੁਰਾਂ ਨੂੰ ਕੋਈ ਤਨਖ਼ਾਹ ਲੱਗੀ ਸੀ ਤਾਂ ਸਰੋਵਰ ਬਣਿਆ ਸੀ, ਠੀਕ ਨਹੀਂ ਹਨ। ਭਾਈ ਗੁਰਦਾਸ ਜੀ ਨੇ ਜੋ ਉਸ ਸਮੇਂ ਮੌਜੂਦ ਸਨ, ਆਪਣੀ ਬਾਣੀ ਵਿੱਚ ਇਸ ਘਟਨਾ ਦਾ ਕਿਤੇ ਪਤਾ ਨਹੀਂ ਦਿੱਤਾ। ਮਹਿਮਾ ਪ੍ਰਕਾਸ਼ ਵਿੱਚ ਵੀ ਬਿਬੇਕ ਸਰ ਦਾ ਇਹ ਪ੍ਰਸੰਗ ਨਹੀਂ ਹੈ।

ਜਾਂ ਤੇ ਰਹੈ ਬਿਦਿਤ ਇਹੁ ਗਾਥਾ।
ਸੁਨਿ ਗੁਰ ਕੀਨ ਵਹੇ ਹਿਤ ਸਾਥਾ।
ਵਤਸਲ ਭਗਤ[1] ਸੁਸੀਲ ਸੁਭਾਊ[2]।
ਗੁਰੁ ਸਮ ਭਯੋ ਨਾ ਹ੍ਵੈ ਹੈ ਕਾਓ ॥੧੬੮॥
ਕੀਨੋ ਸੋਊ ਜੋ ਸਿੱਖਨ ਭਾਖਯੋ।
ਅਪਨਾ ਮਾਨ ਨ ਰੰਚਕ ਰਾਖਯੋ।
ਐਸੋ ਸ੍ਵਾਮੀ ਕਰੈ ਸੋ ਸੇਵਨ।
ਮੁਕਤਿ ਭੁਗਤਿ ਜੋ ਚਾਹੈ ਲੇਵਨ ॥੧੬੯॥

[1]ਭਗਤਾਂ ਦੇ ਪਿਆਰੇ। [2]ਚੰਗੇ ਨਰਮ ਸੁਭਾਉ ਵਾਲੇ।

ਦੋਹਰਾ:
ਸੋਲਾਂ ਸਏ ਪਚਾਸੀਏ,
ਸਰ ਬਿਬੇਕ ਕਿਯ ਤਯਾਰ।
ਕੌਲਾਂ ਕੌ ਸਿਤਕਾਰਿ ਕਰਿ,
ਭੇਜਯੋ ਪੁਰ ਕਰਤਾਰ ॥੧੭੦॥
ਕੁਛ ਦਿਨ ਰਹੀ ਬਿਮਾਰ ਤਹਿਂ,
ਗੁਰੁ ਕਰਿ ਜੰਗ ਇਥਾਇ[1]।
ਗਏ ਜਬੈ ਤਹਿਂ ਦਰਸ ਕਰਿ,
ਬਸੀ ਸੁ ਗੁਰਪੁਰ ਜਾਇ* ॥੧੭੧॥

[1]ਏਥੇ (ਅੰਮ੍ਰਿਤਸਰ)।

*ਗਿਆਨੀ ਗਿਆਨ ਸਿੰਘ ਜੀ ਨੇ ਸ੍ਰੀ ਗੁਰੁ ਪੰਥ ਪ੍ਰਕਾਸ਼ ਦੇ ਪੂਰਬਾਰਧ ਦੇ ਤਕਰੀਬਨ ਸਾਰੇ ਪ੍ਰਸੰਗ ਭਾਈ ਸੰਤੋਖ ਸਿੰਘ ਰਚਿਤ ਸ੍ਰੀ ਗੁਰ ਪ੍ਰਤਾਪ ਸੂਰਜ 'ਚੋਂ ਹੀ ਲਏ ਹਨ। ਆਪ ਇਸ ਦਾ ਨਾਮ ਵੀ ਸੰਖੇਪ ਸੂਰਜ ਪ੍ਰਕਾਸ਼ ਹੀ ਰੱਖਣਾ ਚਾਹੁੰਦੇ ਸਨ (ਦੇਖੋ ਸ੍ਰੀ ਗੁਰੂ ਪੰਥ ਪਕਾਸ਼ ਉਤ੍ਰਾਰਧ ਬਿਸ੍ਰਾਮ ਪਹਿਲੇ ਦਾ ਅੰਕ ਨੰ: ੨੬) ਇਸ ਲਈ ਕੌਲਾਂ ਦਾ ਪ੍ਰਸੰਗ ਸ੍ਰੀ ਗੁਰਪ੍ਰਤਾਪ ਸੂਰਜ ਵਾਂਗ ਹੀ ਸੰਖੇਪ ਰੂਪ ਵਿੱਚ ਦਿੱਤਾ ਹੈ। ਇਸ ਪ੍ਰਸੰਗ ਦੀ ਪੁਰਾਣੀ ਖੋਜ ਕਰਦਿਆਂ ਸ੍ਰੀ ਗੁਰ ਪ੍ਰਤਾਪ ਸੂਰਜ ਤੋਂ ਪਹਿਲਾਂ ਦੀਆਂ ਰਚਨਾਵਾਂ ਮਹਿਮਾ ਪ੍ਰਕਾਸ਼ (ਕਾਵਿ) ੧੮੫੭ ਬਿ: ਤੇ ਮਹਿਮਾ ਪ੍ਰਕਾਸ਼ (ਵਾਰਤਕ) ੧੭੯੮ ਬਿ: ਦੀਆਂ ਲਿਖੀਆਂ ਮਿਲਦੀਆਂ ਹਨ। ਇਨ੍ਹਾਂ ਦੋਹਾਂ ਵਿੱਚ ਹੀ ਕੌਲਾਂ ਦਾ ਪ੍ਰਸੰਗ ਨਹੀਂ ਹੈ। ਇਸੇ ਤਰ੍ਹਾਂ ਹੀ ਛੇਵੇਂ ਸਤਿਗੁਰਾਂ ਦੇ ਸਮਕਾਲੀ ਮੁਸਲਮਾਨ ਲੇਖਕ ਮੁਹਸਨ ਫਾਨੀ ਦੀ ਲਿਖੀ ਕਿਤਾਬ ਦਬਿਸਤਾਨਿ ਮਜ਼ਾਹਬ ਵਿੱਚ ਛੇਵੇਂ ਸਤਿਗੁਰਾਂ ਦੇ ਹੋਰ ਕਈ ਪ੍ਰਸੰਗ ਤਾਂ ਲਿਖੇ ਹਨ ਪਰ ਕੌਲਾਂ ਦਾ ਜ਼ਿਕਰ ਤੱਕ ਵੀ ਨਹੀਂ ਹੈ। ਛੇਵੇਂ ਪਾਤਸ਼ਾਹ ਜੀ ਦੇ ਸਮਕਾਲੀ ਦੂਜੇ ਲੇਖਕ ਭਾਈ

ਗੁਰਦਾਸ ਜੀ ਹੋਏ ਹਨ ਜਿਨ੍ਹਾਂ ਨੇ ਵਾਰ ੨੬, ਪਉੜੀ ੨੪ ਵਿੱਚ ਗੁਰੂ ਜੀ ਦੇ ਬੀਰ ਰਸੀ ਜੀਵਨ ਉਪਰ ਲੋਕਾਂ ਦੀਆਂ ਉਸ ਵੇਲੇ ਦੀਆਂ ਸ਼ੰਕਾਵਾਂ ਤੇ ਇਤਰਾਜ਼ਾਂ ਦਾ ਜ਼ਿਕਰ ਤਾਂ ਕੀਤਾ ਹੈ ਪਰ ਕੌਲਾਂ ਬਾਰੇ ਕੋਈ ਇਸ਼ਾਰਾ ਤੱਕ ਵੀ ਨਹੀਂ। ਜੇ ਕੌਲਾਂ ਦਾ ਪ੍ਰਸੰਗ ਜਿਵੇਂ ਇਥੇ ਦਿੱਤਾ ਹੈ- ਹੋਇਆ ਹੁੰਦਾ ਤਾਂ ਇਸ ਪਉੜੀ ਵਿੱਚ ਜ਼ਿਕਰ ਜ਼ਰੂਰ ਹੁੰਦਾ। ਭਾਈ ਸੰਤੋਖ ਸਿੰਘ ਜੀ ਦੇ ਸਮੇਂ ਦੇ ਨੇੜੇ-ਤੇੜੇ ਦੇ ਹੋਰ ਲੇਖਕਾਂ ਤੇ ਮਗਰਲੇ ਇਤਿਹਾਸਕਾਰਾਂ ਨੇ ਕੌਲਾਂ ਦੇ ਪ੍ਰਸੰਗ ਬਾਰੇ ਜੋ ਕੁਝ ਲਿਖਿਆ ਹੈ ਉਹ ਇਸ ਤਰ੍ਹਾਂ ਹੈ: ੧. ਸ੍ਰੀ ਗੁਰੂ ਸਿਧਾਂਤ ਪਾਰਿਜਾਤ ਗ੍ਰੰਥ ਪੰਡਿਤ ਹਰਿ ਸਿੰਘ ਜੀ ਕ੍ਰਿਤ ਦੇ ਗਿਆਰਵੇਂ ਵਿਸ਼੍ਰਾਮ ਵਿੱਚ ਐਉਂ ਲਿਖਿਆ ਹੈ: (ਸੰਸਕ੍ਰਿਤ ਦਾ ਪੰਜਾਬੀ ਅਨੁਵਾਦ) ਕੌਲਾਂ ਵੱਲੋਂ ਇਕ ਦਾਸੀ ਦੇ ਹੱਥ ਆਈ ਚਿੱਠੀ ਦੇ ਉੱਤਰ ਵਿੱਚ ਗੁਰੂ ਜੀ ਆਖਦੇ ਹਨ: 'ਜੇ ਉਸ (ਕੌਲਾਂ) ਨੂੰ (ਕਾਮ) ਭੋਗ ਦੀ ਇੱਛਾ ਨਹੀਂ ਤਾਂ (ਪਰਮਾਰਥੀ) ਸ਼ਰਧਾ ਸਮੇਤ ਆਵਨ ਵਿੱਚ ਕੋਈ ਰੋਕ ਨਹੀਂ।' (ਦੋਬਾਰਾ ਵਾਪਸ ਆ ਕੇ ਕੌਲਾਂ ਦੀ ਦਾਸੀ ਨੇ ਕਿਹਾ) ਹੇ ਦੇਵ ਉਸ ਨੂੰ ਕਾਮ ਭੋਗ ਦੀ ਮਲੀਨ ਇੱਛਾ ਨਹੀਂ, ਉਸ ਨੂੰ ਕੇਵਲ ਆਪ ਦੇ ਦਰਸ਼ਨਾਂ ਦੀ ਹੀ ਇੱਛਾ ਹੈ। ਹੇ ਪ੍ਰਭੋ! ਉਹ (ਕੌਲਾਂ ਜੀ) ਤੁਸਾਡੇ ਨਾਲ ਸ੍ਰੀ ਅੰਮ੍ਰਿਤਸਰ ਜੀ ਜਾਣਾ ਚਾਹੁੰਦੀ ਹੈ। ੨. ਇਤਿਹਾਸ ਗੁਰੂ ਖਾਲਸਾ (ਹਿੰਦੀ) ਦੇ ਕਰਤਾ ਸਾਧੂ ਸ਼੍ਰੀ ਗੋਬਿੰਦ ਸਿੰਘ ਜੀ ਲਿਖਦੇ ਹਨ:- ਸ਼੍ਰੀ ਗੁਰੂ ਜੀ ਨੇ ਉਸ ਕੇ ਨਿਵਾਸ ਕੇ ਲੀਏ ਏਕ ਪ੍ਰਿਥਕ ਮੰਦਿਰ ਬਨਵਾਇਆ ਔਰ ਕਿਹਾ ਕਿ 'ਜੈਸੀ ਤੁਮਾਰੀ ਇੱਛਾ ਹੋ ਆਪਣਾ ਜੀਵਨ ਪੂਰਾ ਕਰੋ। ਉਸ ਕੀ ਪ੍ਰਤੀ ਛਿਨ ਪ੍ਰਮੇਸ਼ਰ ਪਰਾਇਣਤਾ ਦੇਖ ਕਰ ਸ਼੍ਰੀ ਗੁਰੂ ਜੀ ਉਸ ਪਰ ਵਿਸ਼ੇਖ ਪ੍ਰਸੰਨ ਰਹਿਤੇ ਔਰ ਹਰ ਤਰ੍ਹਾਂ ਕੀ ਉਸ ਕੀ ਖਾਤਰੀ ਰਖਤੇ। ਕੁਛ ਸਮਯ ਐਸੇ ਹੀ ਬਤੀਤ ਹੂਆ ਤੋ ਏਕ ਦਿਨ ਕੌਲਾਂ ਨੇ ਆਪਣੇ ਸਭੀ ਆਭੂਖਨ ਤਥਾ ਕੁਛ ਨਕਦੀ ਜੋ ਕਿ ਉਸ ਕੀ ਮਾਤਾ ਨੇ ਉਸ ਕੋ ਦਿਯੇ ਥੇ, ਇਕੱਤ੍ਰ ਕਰ ਕੇ ਸ੍ਰੀ ਗੁਰੂ ਹਰਿਗੋਬਿੰਦ ਜੀ ਕੇ ਆਗੇ ਰਖ ਦੀਆ ਔਰ ਹਾਥ ਜੋੜ ਕਰ ਕਹਾ ਕਿ 'ਦੀਨ ਬੰਧੋ! ਇਸ ਮੇਰੇ ਪੈਸੇ ਕੋ ਕਿਸੀ ਐਸੇ ਧਰਮ ਕਾਰਯ ਮੇਂ ਲਗਾ ਦੀਜੀਏ ਜਿਸ ਸੇ ਕੁਛ ਕਾਲ ਮੇਰਾ ਨਾਮ ਇਸ ਸੰਸਾਰ ਪਰ ਰਹਿ ਜਾਏ। ਸ੍ਰੀ ਗੁਰੂ ਜੀ ਨੇ ਉਸ ਧਨ ਸੇ ਉਸੀ ਕੇ ਨਾਮ ਕਾ ਏਕ ਤਾਲਾਬ ਖੁਦਾ ਦੀਆ ਜੋ ਕਿ ਅਬ ਤਕ ਮਹਾਂ ਪ੍ਰੱਖਯਾਤ ਪਰਮ ਪਵਿੱਤ੍ਰ ਅੰਮ੍ਰਿਤਸਰ ਸ਼ਹਿਰ ਮੇਂ ਕੌਲਸਰ ਕੇ ਨਾਮ ਸੇ ਪ੍ਰਸਿੱਧ ਹੈ। (ਪੰ: ੨੯੬) ੩. ਸਭ ਤੋਂ ਅਖ਼ੀਰਲੇ ਲੇਖਕ ਬਿਦੇਸ਼ੀ ਤੇ ਅਨਜ ਭਾਸ਼ਾ ਵਿੱਚ ਲਿਖਣ ਵਾਲੇ ਮਿ: ਐਮ.ਏ. ਮੈਕਾਲਫ ਨੇ ਆਪਣੀ ਲਿਖੀ ਪੁਸਤਕ ਜਿਲਦ ਚਉਥੀ, ਪੰਨਾ ੪੩ ਤੇ ੪੪ 'ਤੇ ਇਤਿਹਾਸ ਗੁਰੂ ਖ਼ਾਲਸਾ (ਹਿੰਦੀ) ਵਾਲੇ ਪ੍ਰਸੰਗ ਨੂੰ ਹੀ ਠੀਕ ਮੰਨ ਕੇ ਆਪਣੀ ਭਾਸ਼ਾ ਵਿੱਚ ਕਲਮਬੰਦ ਕੀਤਾ ਹੈ। ੪. ਰਾਏ ਸਾਹਿਬ ਲਾਲਾ ਕਨ੍ਹਯਾ ਲਾਲ ਜੀ ਆਪਣੀ ਤਾਰੀਖੇ ਪੰਜਾਬ (ਉਰਦੂ) ਵਿੱਚ ਇਸ ਪ੍ਰਕਾਰ ਲਿਖਦੇ ਹਨ: "ਕੌਲਾਂ ਨਾਮ ਕਾਜ਼ੀ ਕੀ ਲੜਕੀ ਗੁਰੂ ਜੀ ਕੇ ਜਮਾਲੇ ਬਾ ਕਮਾਲ ਪਰ ਸ਼ੇਫਤਾ ਹੋ ਗਈ ਔਰ ਗੁਰੂ ਜੀ ਕੇ ਸਾਥ ਅੰਮ੍ਰਿਤਸਰ ਆ ਗਈ। ਉਸ ਕੀ ਦਰਖਾਸਤ ਅਗਰਚਿਹ ਔਰ ਥੀ ਮਗਰ ਗੁਰੂ ਜੀ ਨੇ ਕਹਾ ਤੁਮ ਗ਼ੈਰ ਖਿਆਲ ਦਿਲ ਮੈਂ ਨ ਕਰੋ ਹਮਾਰੀ ਗੁਰਿਆਈ ਕੇ ਖਾਨਦਾਨ ਮੇਂ ਪਹਿਲੇ ਗੁਰੂ ਜੀ ਸੇ ਲੇ ਕਰ ਆਜ ਤੱਕ ਮੁਬਾਸ਼ਰਤ ਮਨ੍ਹਾ ਹੈ।" (ਪੰ: ੩੦) ੫. ਉਮਦਾਤੁੱਤ੍ਵਾਰੀਖ (ਫ਼ਾਰਸੀ) ਦਫ਼ਤਰਿ ਅੱਵਲ ਵਿੱਚ (ਪੰ: ੨੭) 'ਤੇ ਐਉਂ ਲਿਖਿਆ ਹੈ:- (ਫ਼ਾਰਸੀ ਰਚਨਾ ਦਾ ਪੰਜਾਬੀ ਉਲਥਾ) ਕਾਜ਼ੀ ਦੀ ਕੌਲਾਂ ਨਾਮ ਦੀ ਦਾਸੀ ਜੋ ਇਨ੍ਹਾਂ ਮਹਾਨ ਵਿਅਕਤੀ ਭਾਵ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ 'ਤੇ ਨਿਸਚਾ ਧਾਰਨ ਵਾਲਿਆਂ ਭਾਵ ਸਿੱਖਾਂ ਦੀ ਸੰਗਤਿ ਵਿੱਚੋਂ ਸ੍ਰੀ ਗੁਰੂ ਜੀ ਦੇ ਉਪਦੇਸ਼ ਨਾਲ ਵਡਜਾਈ ਗਈ। ੬. ਗਿਆਨੀ ਗਿਆਨ ਸਿੰਘ ਜੀ ਆਪਣੀ ਲਿਖਤ 'ਤਵਾਰੀਖ਼ ਗੁਰੂ ਖਾਲਸਾ' ਛਾਪਾ ਪੱਥਰ ਭਾਗ ਪਹਿਲਾ (੧੯੪੯ ਬਿ: ਵਿੱਚ ਛਪੀ) ਦੇ ਪੰਨਾ ੨੨੬-੨੨੭ 'ਤੇ ਕੌਲਾਂ ਦੇ ਪ੍ਰਸੰਗ ਬਾਰੇ ਆਪਣੀ ਹੀ ਕਲਮ ਨਾਲ ਐਉਂ ਲਿਖਦੇ ਹਨ:- "ਗੁਰੂ ਜੀ ਦੇ ਡੇਰੇ ਸਤਸੰਗ ਦਾ ਵਿਚਾਰ ਤੇ ਗੁਰੂ ਦੀ ਬਾਣੀ

ਦਾ ਉਚਾਰ ਹਰ ਵੇਲੇ ਸਿੱਖ ਕਰਦੇ ਰਹਿੰਦੇ। ਓਸ ਕਾਜ਼ੀ ਦੀ ਬੇਟੀ ਕੌਲਾਂ ਨਾਮ ਜਦਯਪਿ ਰੱਬ ਦੀ ਬੰਦਗੀ ਵਿੱਚ ਰੱਤੀ ਹੋਈ 'ਦੀਵਾਨਿ ਹਾਫ਼ਜ਼' ਆਦਿਕ ਕਿਤਾਬਾਂ ਪੜ੍ਹਦੀ ਰਹਿੰਦੀ ਪਰ ਗੁਰੂ ਜੀ ਦੀ ਬਾਣੀ ਸੁਣ ਕੇ ਓਸ ਨੂੰ ਐਸਾ ਅਸਰ ਹੋਯਾ ਕਿ ਦਿਲੀ ਸਾਦਿਕ ਮੁਰੀਦ ਬਣ ਗਈ। ਤੇ ਗੁਰੂ ਨਾਨਕ ਦੇਵ ਜੀ ਦੇ ਮਤ ਨੂੰ ਸੱਚਾ, ਹੋਰ ਮਤਾਂ ਨੂੰ ਧੋਖੇ ਦੀ ਟੱਟੀ ਦੱਸਣ ਲਗ ਪਈ। ਇਕ ਤਾਂ ਪਹਿਲੇ ਹੀ ਓਸ ਦੇ ਬਾਪ ਕਾਜ਼ੀ ਨਾਲ ਘੋੜੇ ਦੀ ਕੀਮਤ ਲੈਣ ਦੇਣ ਤੋਂ ਸਿੱਖਾਂ ਦੀ ਬੋਲੀ ਠੋਲੀ ਹੋ ਗਈ ਸੀ, ਦੂਸਰੇ ਜਦ ਕੌਲਾਂ ਤੋਂ ਗੁਰੂ ਜੀ ਦੀ ਬਾਣੀ ਦੀ ਤਾਰੀਫ਼ ਸੁਣਦਾ ਤਾਂ ਜਲਦਾ ਬਲਦਾ ਆਖਦਾ ਸੀ ਕਿ ਤੂੰ ਕਾਫਰ ਦੀ ਕਲਾਮ ਨੂੰ ਚੰਗਾ ਆਖਦੀ ਹੈਂ ਸੋ ਸ਼ਰ੍ਹਾ ਮੁਹੰਮਦੀ ਦੇ ਅਨੁਸਾਰ ਕਤਲ ਕਰਨੇ ਜੋਗ ਹੈਂ। ਕਾਜ਼ੀ ਦੇ ਘਰ ਹਿਰਨਕੱਸ਼ਪ ਤੇ ਪ੍ਰਹਿਲਾਦ ਵਾਲਾ ਸੰਬਾਦ ਰਹਿਣ ਲੱਗਾ ਪਰ ਕੌਲਾਂ ਨੂੰ ਭੀ ਓਸ ਸੱਚੇ ਹਕੀਕੀ ਇਸ਼ਕ ਨੇ ਚੁੱਪ ਨਾ ਰਹਿਣ ਦਿੱਤਾ। ਓੜਕ ਕਾਜ਼ੀ ਓਸ ਦੇ ਕਤਲ ਦਾ ਫਤਵਾ ਦੇਣ ਨੂੰ ਤਿਆਰ ਹੋ ਗਿਆ। ਤਦ ਕੌਲਾਂ ਦੀ ਮਾਂ ਨੇ ਬੇਟੀ ਦੀ ਜਾਨ ਬਚਾਵਨ ਲਈ ਰਾਤ ਨੂੰ ਘਰੋਂ ਨਿਕਾਲ ਦਿੱਤਾ, ਓਸ ਨੇ ਹੋਰ ਕਿਤੇ ਆਪਣੀ ਜਾਨ ਬਚਦੀ ਨ ਦੇਖ ਕੇ ਆਪਣੇ ਮੁਰਸ਼ਦ ਪੀਰ ਅਬਦੁੱਲਾ (ਜਿਸ ਦੀ ਕਬਰ ਹੁਣ ਮੁਜ਼ੰਗਾਂ ਵਿੱਚ ਮੰਨੀ ਦੀ ਹੈ) ਨੂੰ ਨਾਲ ਲੈ ਕੇ ਅੰਮ੍ਰਿਤਸਰ ਗੁਰੂ ਜੀ ਦੀ ਸ਼ਰਨ ਆ ਕੇ ਅਰਜ਼ ਕੀਤੀ ਕਿ ਨਿਮਾਣਿਆਂ ਦਾ ਮਾਣ, ਨਿਓਟਜਾਂ ਦੀ ਓਟ ਗੁਰੂ ਦਾ ਘਰ ਸੁਣ ਕੇ ਮੈਂ ਤੁਹਾਡੀ ਸ਼ਰਨ ਆਈ ਹਾਂ। ਗੁਰੂ ਸਾਹਿਬ ਨੇ ਓਸ ਨੂੰ ਨਾਮ ਵਿੱਚ ਰੱਤੀ ਹੋਈ ਤੇ ਸੱਚ ਪਰ ਕਾਇਮ ਦੇਖ ਕੇ ਧੀਰਜ ਦਿੱਤਾ ਤੇ ਲੰਗਰੋਂ ਪ੍ਰਸ਼ਾਦ ਲਗਾਇ ਦਿੱਤਾ ਅਤੇ ਇਕ ਕੋਠਾ ਓਸ ਦੇ ਰਹਿਣ ਵਾਸਤੇ ਅਧ ਕੋਸ ਦੇ ਫਾਸਲੇ ਪਰ ਬਣਵਾ ਕੇ ਓਸ ਦੀ ਰਾਖੀ ਪੈਂਦੇ ਖਾਂ ਦੇ ਸਪੁਰਦ ਕੀਤੀ।" ਉਪ੍ਰੋਕਤ ਵੀਚਾਰ ਤੋਂ ਸਪੱਸ਼ਟ ਹੈ ਕਿ ਕੌਲਾਂ ਸਤਿਗੁਰਾਂ ਪਾਸੋਂ ਜੀਅ ਦਾਨ ਲੈਣ ਲਈ ਹੀ ਅੰਮ੍ਰਿਤਸਰ ਆਈ ਸੀ ਅਤੇ ਸਤਿਗੁਰਾਂ ਦੀ ਹਜ਼ੂਰੀ 'ਚਰਹਿ ਕੇ ਪੂਰਨ ਗੁਰਮਤਿ ਅਨੁਸਾਰ ਨਾਮ ਦੀ ਰੰਗਣ ਵਿੱਚ ਰੰਗੀਜ ਕੇ ਬ੍ਰਹਮ ਗਿਆਨ ਨੂੰ ਪ੍ਰਾਪਤ ਹੋਈ ਜਿਸ ਦੇ ਫਲ ਸਰੂਪ ਅੰਤ ਨੂੰ ਕਵੀ ਜੀ ਦੇ ਕਥਨ 'ਬਸੀ ਸੁ ਗੁਰਪੁਰ ਜਾਇ' ਅਨੁਸਾਰ ਸੱਚ ਖੰਡ ਵਿੱਚ ਜਾ ਵਸੀ। ਸਤਿਗੁਰਾਂ ਦੇ ਸੁਭਾਵ ਬਾਰੇ ਕਵੀ ਖੁਦ ਇਸੇ ਬਿਸ੍ਰਾਮ ਦੇ ਅੰਕ ਨੰ: ੧੧੦ ਵਿੱਚ ਆਪ ਲਿਖਦੇ ਹਨ:- 'ਵਤਸਲ ਭਗਤ ਸੁਸੀਲ ਸੁਭਾਊ। ਗੁਰ ਸਮ ਭਯੋ ਨ ਹ੍ਵੈ ਹੈ ਕਾਊ।' ਗੁਰੂ ਜੀ ਦੇ ਸਮੇਂ ਦੇ ਮਹਾਨ ਪੁਰਖ ਤੇ ਮਹਾਨ ਵਿਦਵਾਨ ਕਵੀ ਤੇ ਲੇਖਕ ਭਾਈ ਗੁਰਦਾਸ ਜੀ ਆਪਣੇ ਅੱਖੀਂ ਵੇਖ ਕੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਬਾਬਤ ੨੪ਵੀਂ ਵਾਰ ਦੀ ੨੧ਵੀਂ ਪਉੜੀ ਵਿੱਚ ਐਉਂ ਅੰਕਤ ਕਰਦੇ ਹਨ: ਹਰਖਹੁੰ ਸੋਗਹੁੰ ਬਾਹਰਾ ਹਰਣ ਭਰਣ ਸਮਰੱਥ ਸਰੰਦਾ। ਰਸ ਕਸ ਰੂਪ ਨ ਰੇਖ ਵਿੱਚ ਰਾਗ ਰੰਗ ਨਿਰਲੇਪ ਰਹੰਦਾ। ਗੋਸਟ ਗਿਆਨ ਅਗੋਚਰਾ ਬੁਧਿ ਬਲ ਬਚਨ ਬਿਬੇਕ ਨ ਛੰਦਾ। ਗੁਰ ਗੋਵਿੰਦ ਗੋਵਿੰਦ ਗੁਰ 'ਹਰਿ ਗੋਬਿੰਦ' ਸਦਾ ਵਿਗਸੰਦਾ। ਅਚਰਜ ਨੋ ਅਚਰਜ ਮਿਲੈ ਵਿਸਮਾਦੈ ਵਿਸਮਾਦ ਮਿਲੰਦਾ। ਗੁਰਮੁਖ ਮਾਰਗ ਚੱਲਣਾ ਖੰਡੇਧਾਰ ਕਾਰ ਨਿਬਹੰਦਾ। ਗੁਰ ਸਿਖ ਲੈ ਗੁਰ ਸਿੱਖ ਚਲੰਦਾ ॥੨੧॥

ਕਾਸ਼ਮੀਰ ਜਹਾਂਗੀਰ ਸੋਂ,
ਗੁਰੁ ਧੀਰ ਕਾ ਜਾਨ[1]।
ਕੌਲਾਂ ਕੀ ਕਥ ਕਵਲ ਸੀ,
ਕਹਿ ਯਹਿ ਧਿਯਾਯ ਥਿਰਾਨ[1] ॥੧੭੨॥

[1]ਜਹਾਂਗੀਰ ਨਾਲ ਧੀਰਜ ਵਾਲੇ ਸਤਿਗੁਰਾਂ ਦਾ ਕਸ਼ਮੀਰ ਜਾਣਾ।

[1]ਠਹਿਰ ਗਿਆ, ਸਮਾਪਤ ਹੋ ਗਿਆ।

ਇਤਿ ਸ੍ਰੀ ਗੁਰੁ ਪੰਥ ਪ੍ਰਕਾਸ਼ ਗ੍ਰੰਥੇ ਪੂਰਬਾਰਧੇ ਗਯਾਨ ਸਿੰਘ ਵਿਰਚਿਤੇ 'ਕੌਲਾਂ ਕਾ ਪ੍ਰਸੰਗ ਬਰਨਨੰ' ਨਾਮ ਤੇਈਸਮੋਂ ਬਿਸ੍ਰਾਮ॥੨੩॥

## ੨੪. {ਕਿਲ੍ਹਾ ਲੋਹਗੜ੍ਹ (ਅੰਮ੍ਰਿਤਸਰ) ਅਤੇ ਹਰਿਗੋਬਿੰਦ ਪੁਰ ਦੇ ਜੰਗ}

ਦੋਹਰਾ:
ਏਕੰਕਾਰ[1] ਅਕਾਲ ਪ੍ਰਭੁ, — [1]ਇੱਕੋ ਇਕ ਸਰੂਪ।
ਨਿਰਭਵ[1] ਸਦ ਨਿਰਵੈਰੁ। — [1]ਜਨਮ ਤੋਂ ਰਹਿਤ।
ਕਲਿਮਲ ਨਿਖਲ ਨਿਕੰਦ ਹੈ,
ਨਾਮ ਜਾਹਿ ਬਿਨ ਧੈਰ[1] ॥੧॥ — [1]ਜਿਸ ਦਾ ਨਾਮ ਬਿਨਾਂ {ਧੈਰ} ਦੇਰੀ ਦੇ ਸਾਰੇ ਪਾਪਾਂ ਨੂੰ ਕੱਟ ਦੇਂਦਾ ਹੈ।

ਸ੍ਵੈਯਾ:
ਤਾਹਿਂ ਭਜੋ ਉਰ ਨਾਹਿ ਲਜੋ,
ਜਗ ਕਾਮ ਤਜੋ ਲਖਿ ਕੂਰ ਮਹਾਂਈ।
ਸੰਗਤ ਸੇਵ ਕਰੋ ਸੁਭ ਸੰਤਨ,
ਖੋਟਨ ਸੰਗ ਕੁਕਾਮ ਬਿਹਾਈ[1]। — [1]ਖੋਟੇ ਕੰਮ ਛੱਡ ਕੇ।
ਦਾਨ ਦਿਜੈ ਸ਼ਕਤੀ ਅਨੁਸਾਰ,
ਕਰੋ ਭਗਤੀ ਪ੍ਰਭੁ ਕੀ ਮਨ ਲਾਈ।
ਗਜਾਨ ਹਰੀ ਕਹਿ ਕੋਇ ਕਰੈ ਯਹਿ,
ਈਸ ਭਵੈ ਵਹਿਰਾਮ ਦੁਹਾਈ[1] ॥੨॥ — [1]ਇਹ ਕੰਮ ਕੋਈ ਵੀ ਕਰ ਕੇ ਵੇਖ ਲਵੇ ਉਹ ਈਸ਼ਰ ਰੂਪ ਹੋ ਜਾਂਦਾ ਹੈ, ਇਹ ਰੱਬੀ ਹੁਕਮ ਹੈ।

ਦੋਹਿਰਾ:
ਲੋਹਗਢ ਹਰਗੋਬਿੰਦ ਪੁਰ,
ਜੰਗ ਹੋਇ ਹੈਂ ਜੈਸ।
ਇਸ ਅਧਜਾਇ ਮੈਂ ਸੋ ਕਥਾ,
ਸੁਨੋ ਸ੍ਰੋਤਾ ਬੈਸ[1] ॥੩॥ — [1]ਬੈਠ ਕੇ, ਟਿਕ ਕੇ।

ਲਲਤ ਪਦ ਛੰਦ:
ਸ਼ਾਹਿ ਇਰਾਨ ਬਾਜ ਇੱਕ ਅਦਭੁਤ,
ਰੰਗ ਸੁਫੇਦ ਸੁਹਾਵਨ।
ਸ਼ਾਹਿ ਜਹਾਂ ਢਿਗ ਤੋਫਾ[1] ਪਠਜੋ, — [1]ਸੁਗਾਤ।
ਹੇਤ ਸ਼ਿਕਾਰ ਦਿਖਾਵਨ।
ਧਰਿ ਨਿਜ ਹਾਥ ਸਾਥ ਉਤਸ਼ਾਹੈ,
ਸ਼ਾਹਜਹਾਂ ਪਤਿਸ਼ਾਹੂ।
ਖੇਲਤ ਨਿਤ ਸ਼ਿਕਾਰ ਚਿੱਤ ਦੈ,
ਮਾਰਤ ਖਗ ਗਨ ਆਹੂ[1] ॥੪॥ — [1]ਸਾਰੇ ਪੰਛੀਆਂ ਨੂੰ ਮਾਰਦਾ ਹੈ।
ਇਕ ਦਿਨ ਸ਼ਾਹਿ ਬਾਜ ਵਹਿ ਛੋਡਜੋ,
ਪਰ ਸੁਰਕਾਬ[1] ਜੁ ਭਾਵਤ[2]। — [1]ਚਕਵੇ ਉਪਰ। {ਸੁਰਖਾਬ- ਚਕਵਾ}। [2]ਜਿਹੜਾ (ਮਨ ਨੂੰ) ਭਾਉਂਦਾ ਸੀ।
ਕਰੀ ਨ ਚੋਟ ਹੁਤੋ ਵਹਿ ਰਜਜੋ,
ਪਾਛੇ ਗਯੋ ਉਡਾਵਤ।
ਕੁੱਤੇ ਬਾਜ ਕਮੀਨੇ ਨਰ ਯਹਿ,
ਰੱਜੇ ਕਾਮ ਨ ਦੈਹੈਂ।
ਰਹਜੋ ਸ਼ਾਹਿ ਦਿਸ ਬਾਜ ਪੇਖ ਬਹੁ,

ਅਯੋ ਨ ਫੇਰ ਪਿਛੈਹੈਂ ॥੫॥
ਮੀਰ ਸ਼ਿਕਾਰੀ[1] ਲਾਇ ਪਿਛਾਰੀ,
[1]ਸ਼ਿਕਾਰ ਦੇ ਮਹਿਕਮੇ ਦਾ ਵੱਡਾ ਅਫ਼ਸਰ।
ਸ਼ਾਹਿ ਲਾਹੌਰੈਂ ਆਯੋ।
ਇਤ ਤੈ ਚਢੇ ਸ਼ਿਕਾਰ ਗੁਰੂ ਭੀ,
ਰੱਬ ਸਬੱਬ ਬਨਾਯੌ।
ਬਾਜ ਸੁਫੈਦ ਮਗਰ ਸੁਰਕਾਬੈਂ,
ਜਾਵਤ ਗੁਰੂ ਨਿਹਾਰਾ।
ਨਿਜ ਕਰ ਤੈ ਨਿਜ ਬਾਜ ਤਜਜੋ ਗੁਰੁ
ਤਿਹ ਸੁਰਕਾਬ ਝੱਟ ਮਾਰਾ ॥੬॥
ਉਤਰੇ ਬਾਜ ਜਬੈ ਜੁਗ[1] ਤਿਹ ਪਰ[2],
[1]ਦੋਵੇਂ। [2]ਤਿਸ (ਚਕਵੇ ਦੇ) ਉਪਰ।
ਗੁਰੁ ਪਕਰਾਇ ਮੰਗਾਏ।
ਬਾਜ ਸੁਫੈਦ ਹਾਥ ਨਿਜ ਲੈ ਗੁਰੁ,
ਗੁਨ ਤਿਸ ਖੁਸ਼ ਹ੍ਵੈ ਗਾਏ।
ਸ਼ਾਹੀ ਮੀਰ ਸ਼ਿਕਾਰੀ ਗੁਰ ਢਿਗ,
ਆਇ ਤਬੈ ਯੌਂ ਗਾਯੋ।
ਬਾਜ ਇਹੁ ਹੈ ਸ਼ਾਹਿਜਹਾਂ ਕਾ,
ਸ਼ਾਹਿ ਇਰਾਨ ਪਠਾਯੋ ॥੭॥
ਤੁਮ ਨੇ ਪਕਰ ਲੀਆ ਭਲ ਕੀਨਾ,
ਅਬਿ ਹਮ ਕੋ ਦੈ ਦੀਜੈ।
ਗੁਰੂ ਕਹਜੋ ਨਹਿ ਲੈਣ ਗਏ ਹਮ,
ਆਯੋ ਦੈਂਹ ਨ ਬੀਜੈਂ[1]।
[1](ਇਹ ਬਾਜ ਆਪੇ) ਆਇਆ ਹੈ (ਇਸ ਕਰ ਕੇ ਅਸੀਂ ਕਿਸੇ) ਦੂਜੇ ਨੂੰ ਨਹੀਂ ਦੇਂਦੇ।

ਸ਼ਾਹੀ ਲੋਗਨ ਜੋਰ ਜਨਾ ਕਰਿ,
ਬਕਜੋ ਕਿਛੂ ਹ੍ਵੈ ਤਕੜੇ।
ਮੁੰਜ, ਗੁਲਾਮ, ਤੁੱਛ ਬੁੱਧੀ ਨਰ,
ਜੋਰ ਬਿਗਾਨੇ ਅਕੜੇ ॥੮॥
ਜਬਿ ਵਹਿ ਟਰੇ ਨ ਪਰੇ ਗਰੇ ਬਹੁ[1],
[1]ਬਹੁਤੇ ਗਲ ਪੈਣ ਲੱਗੇ।
ਫਿਰ ਗੁਰੁ ਕਰੇ ਛਿਤਾਵਨ[1]।
[1]ਛਿੱਤ੍ਰ ਮਰਵਾਏ।
ਜਾਇ ਪੁਕਾਰੇ ਸ਼ਾਹਿ ਪਾਸ ਵੇਹਿ,
ਚੋਟਾਂ ਲਗੇ ਦਿਖਾਵਨ।
ਕਾਜੀ ਪਾਜੀ ਰੁਸਤਮ ਖਾਂ ਭੀ,
ਢਿਗ ਤੈ ਲੂਤੀ[1] ਲਾਈ।
[1]ਚੁਆਤੀ।
ਕਰਤ ਜਬਰਦਸਤੀ ਨਿਤ ਹੀ ਗੁਰੁ,
ਅਪਨੀ ਕਥਾ ਸੁਨਾਈ ॥੯॥
ਬਾਦਸ਼ਾਹਿ ਕਾ ਦਿਲ ਭੜਕਾਯੋ,
ਮੂੜ੍ਹਨ ਕੂੜ ਅਲੈ ਕੈ[1]।
[1]ਮੂਰਖਾਂ ਨੇ ਝੂਠ ਕਹਿ ਕੇ।
ਸਾਤ ਹਜ਼ਾਰੀ ਮੁਗਲਸ ਖਾਂ ਸ਼ਹਿ,

ਪਠਜੋ ਸੈਨ ਬਹੁ ਦੈ ਕੈ।
ਪਾਇ ਖਬਰ ਗੁਰੁ ਲੈ ਨਿਜ ਸੁਭਟਨ[1],
ਲਰੇ ਅਗਾਰੀ ਹ੍ਵੈ ਕੈ।
ਗਾਮ* ਬਡਾਲੀ ਨਿਕਟ ਬਿਸਾਲੀ,
ਪਰਜੋ ਜੰਗ ਤਬਿ ਐ ਕੈ ॥੧੦॥
ਤੀਨ ਪਹਿਰ ਅਤਿ ਕਹਰ ਜੰਗ ਭੌ,
ਤੀਰ ਤੁਫੰਗਨ ਕੇਰਾ[1]।
ਜਵਾਂਨ ਕਿਕਾਨ[1] ਚੀਰ ਬਹੁ ਡਾਰੇ,
ਗੁਰੁ ਤੀਰਨ ਬਿਨੁ ਬੇਰਾ।
ਪਰੀ ਰਾਤ ਤਬਿ ਹਟ ਦਲ ਦੋਊ,
ਉਤਰੇ ਹੋਇ ਪਿਛਾਰੀ।
ਰੈਨ ਅੰਧੇਰੀ ਅਰਧ ਦੇਖ ਗੁਰੁ,
ਮੌਕਾ ਠੀਕ ਵਿਚਾਰੀ ॥੧੧॥
ਹੱਲਾ ਕਰਵਾਯੋ ਦੁਸ਼ਮਨ ਪਰ,
ਹਾਲਚਾਲ[1] ਬਡ ਪਾਈ।
ਤੁਰਕੀ ਦਲ ਥਲ ਤਜ ਘਬਰਾ ਕੈ,
ਇਤ ਉਤ ਪਰਜੋ ਭਗਾਈ[1]।
ਬਿਨ ਪਹਿਚਾਨ ਭੁਲਾਵੇ ਸਿੱਖਨ[1],
ਆਪਸ ਮੈਂ ਲਰ ਮੂਏ।
ਬਹੁ ਸਰਦਾਰ ਅਪਾਰ ਸਿਪਾਹੀ,
ਲੁਕਮਾਂ ਤੇਗਨ ਹੂਏ[1] ॥੧੨॥
ਮੌਲਾ ਬਖਸ਼ ਅਹਮਦ ਖਾਂ ਮੂਏ,
ਕੌਲਾਂ ਕੇ ਜੁਗ ਭਾਈ।
ਗਾਜੀ ਪਠ ਕਾਜੀ ਪਾਜੀ ਨਿਜ,
ਬਾਜੀ ਬੁਰਦ ਕਰਾਈ[1]।

ਫਤੇ ਪਾਇ ਗੁਰੁ ਡੇਰੇ ਆਇ,
ਸ਼ਾਹਿ ਸਾਰ[1] ਸੁਨਿ ਸਾਰੀ।
ਮੈਦੀ ਖਾਂ ਹੁਸੈਨ ਖਾਂ ਜੋਧੇ,
ਪਠੇ ਫੌਜ ਦੈ ਭਾਰੀ ॥੧੩॥
ਇਤ ਬਿਵਾਹ ਥਾ ਗੁਰੂ ਸੁਤਾ ਕਾ,
ਇਨ ਹੀ ਦਿਨੋ ਮਝਾਰੀ।
ਤਜਾਰ ਮਿਠਾਈ ਆਦਿ ਵਸਤੁ ਸਭ,
ਰਾਖੀ ਥੀ ਕਰਿ ਭਾਰੀ।
ਏਸ ਜੰਗ ਤੈ ਪਹਿਲੇ ਕੁਛ ਦਿਨ,
ਸਿਖ ਬਹੁ ਗੁਰੁ ਢਿਗ ਆਏ।

[1]ਸੂਰਮਿਆਂ ਨੂੰ।
*ਪਾ : ਬਟਾਲੀ।
[1]ਬੰਦੂਕਾਂ ਦਾ।
[1]ਘੋੜੇ।
[1]ਹਲਚਲੀ।
[1]ਏਧਰ ਓਧਰ ਭੱਜ ਗਿਆ।
[1]ਸਿੱਖਾਂ ਦੇ ਭੁਲੇਖੇ।
[1]ਤਲਵਾਰਾਂ ਦੀ ਬੁਰਕੀ ਹੋ ਗਏ ਭਾਵ ਮਾਰੇ ਗਏ।
[1]ਫੌਜੀ ਸੂਰਮੇ ਭੇਜੇ (ਪਰ ਫਿਰ ਵੀ) ਨੀਚ ਕਾਜ਼ੀ (ਜੰਗ ਦੀ) ਆਪਣੀ ਖੇਲ ਹਾਰ ਗਿਆ। {ਬਾਜੀ ਬੁਰਦ ਕਰਾਉਣਾ- ਸ਼ਤਰੰਜ ਦੀ ਖੇਲ ਵਿੱਚ ਇਕੱਲੇ ਬਾਦਸ਼ਾਹ ਦਾ ਰਹਿ ਜਾਣਾ।}
[1]ਖ਼ਬਰ।

ਲੰਗਰ ਬਰਤ ਚੁਕਯੋ ਥਾ ਯਾਂ ਤੇ,
ਗੁਰੁ ਘਰਿ ਪਠਯੋ ਕਹਾਏ[1] ॥੧੪॥ — [1]ਕਹਿ ਭੇਜਿਆ।
ਦੇਹੁ ਮਿਠਾਈ ਇਨ ਸਿੱਖਨ ਕੋ
ਦਯੋ ਜਵਾਬ ਸਮਾਨੀ[1]। — [1]ਗੁਰੂ ਕੇ ਮਹਿਲ (ਮਾਤਾ ਦਾਮੋਦਰੀ ਜੀ)।
ਗੁਰੂ ਕਹ੍ਯੋ ਸਿੱਖਨ ਕੋ ਦੇਤ ਨ,
ਖੈ ਹੈ ਲੁੱਟ ਤੁਕਾਨੀ।
ਸੋਈ ਬਚਨ ਗੁਰੂ ਕਾ ਪੂਰਨ,
ਹੋਯੋ ਚਾਹਿਤ ਅਬਿ ਹੈ।
ਸ਼ਾਹੀ ਫੌਜ ਅਈ ਫਿਰ ਭਾਰੀ,
ਸੁਨੀ ਖਬਰ ਗੁਰੁ ਜਬਿ ਹੈ ॥੧੫॥
ਕਿਲਾ ਲੋਹ ਗਢ ਕਾਇਮ ਕੀਨੋ,
ਲਰਤ ਹੇਤ ਗੁਰੁ ਤਬਿ ਹੀ।
ਬਿਧੀ ਚੰਦ, ਪੈਦੇ ਖਾਂ, ਸੰਘਾ;
ਭਾਨੂੰ, ਜੇਠਾ, ਸਬਿ ਹੀ।
ਠੌਰ ਠੌਰ ਨਿਜ ਸੁਭਟ ਗੁਰੂ ਨੈ,
ਕਾਯਮ ਕਰਿ ਯੌਂ ਭਾਖ੍ਯੋ।
ਜੰਗ ਨਿਸੰਗ ਕਰੋ ਸਤ੍ਰੁਨ ਸੌਂ,
ਹਰੋ[1], ਨ ਡਰ ਉਰ ਰਾਖ੍ਯੋ ॥੧੬॥ — [1]ਮਾਰੋ।
ਕਠਨ ਕੁਵੰਡ[1] ਪ੍ਰਚੰਡ[2] ਤੀਰ ਗਹਿ, — [1]ਕਰੜਾ ਧਨੁਸ਼। [2]ਤਿੱਖੇ।
ਗੁਰੁ ਬਲਵੰਡ ਖਰੋਏ।
ਕੜ ਕੜਾਟ ਕੇ ਠਾਟ ਦੁਹੂੰ ਦਿਸ[1], — [1]ਦੋਹਾਂ ਪਾਸਿਆਂ ਤੋਂ ਕੜ ਕੜ ਆਦਿ ਸ਼ਬਦਾਂ ਦੇ {ਠਾਟ} ਅਵਾਜ਼ੇ।
ਤੋਪ ਜੰਬੂਰਨ[1] ਹੋਏ। — [1]ਛੋਟੀਆਂ ਤੋਪਾਂ (ਦੁਆਰਾ)।
ਧੂਰ ਧੂਮ ਸੋਂ ਪੂਰ ਗਯੋ ਨਭ[1], — [1]ਅਕਾਸ਼।
ਸੂਰ ਨੂਰ[1] ਨਹਿ ਦਰਸੈ। — [1]ਸੂਰਜ ਦਾ ਪ੍ਰਕਾਸ਼।
ਮੇਂਹ ਸਮਾਨ ਤੀਰ ਗੋਲੀ ਬਹੁ,
ਦੁਹੂੰ ਓਰ ਤੈ ਬਰਸੈਂ ॥੧੭॥
ਗੋਲੀ ਗੋਲੇ ਤੀਰ ਬਾਹਰ ਤੈ,
ਚਲਿ ਗਢ ਮਾਹਿ[1] ਗਡੈ ਹੈਂ। — [1]ਕਿਲ੍ਹੇ ਵਿੱਚ।
ਭੀਤਰ ਤੈ ਜੋ ਸਿੱਖ ਚਲਾਵੈਂ,
ਸੱਤ੍ਰੁਨ ਪ੍ਰਾਨ ਸੁ ਲੈ ਹੈਂ।
ਤੋਪ ਕਾਠ ਕੀ ਬਹੁ ਬਨਵੈ ਕੈ,
ਚਲਵਾਈ ਗੁਰੁ ਭਾਰੇ।
ਮਾਰ ਕਰਯੋ ਬਿਹਬਲ ਤੁਰਕੀ ਦਲ,
ਅੰਗ ਭੰਗ ਕਰਿ ਡਾਰੇ ॥੧੮॥
ਜਦਯਪਿ ਬਹੁ ਸਰਦਾਰ ਗੁਰੂ ਨੈ,
ਤੀਰਨ ਸੰਗ ਬਿਦਾਰੇ[1]। — [1]ਮਾਰ ਦਿੱਤੇ (ਅ) ਖਿੰਡਾ ਦਿੱਤੇ।

ਤੌਂ ਭੀ ਆਵਤ ਬਡੀ ਘਟਾ ਸਮ,
ਤੁਰਕੀ ਸੈਨ ਅਪਾਰੇ।
ਗੁਰੁ ਵਿਚਾਰ ਪ੍ਰਵਾਰ ਤਬੈ ਨਿਜ,
ਘਰ ਤੈ ਦਯੋ ਨਿਕਾਰੇ।
ਗਾਡੀਰਥ ਡੋਰੇ ਬਹੁ ਤੋਰੇ,
ਸੰਗ ਸੁਭੱਟ ਰਖਵਾਰੇ ॥੧੯॥
ਸੰਗ ਲਯੋ ਅਸਬਾਬ ਜਰੂਰੀ,
ਬਾਕੀ ਤਜਯੋ ਅਪਾਰੇ।
ਸਿੱਖ ਚੁਭਾਲੂ ਗਾਮ ਕੇ ਥੇ ਸੰਗ,
ਤਾਂ ਤੇ ਉਭੈ ਪਧਾਰੇ[1]।
ਇਤ ਗੁਰ ਲਰਤ ਰਹੇ ਨਿਸ ਸਾਰੀ,
ਜਬਿ ਦਿਨ ਦਈ ਦਿਖਾਈ।
ਹੱਲੇ ਪਰ ਹੱਲਾ ਤੁਰਕੀ ਦਲ,
ਕਰਤ ਬਢਯੋ ਅਗਵਾਈ[1] ॥੨੦॥
ਤਬਿ ਨਿਜ ਸੁਭੱਟ ਸੈਨ ਸਿਮਟੈ ਕੈ[1],
ਗੁਰੁ ਇਹ ਬਿਯੋਂਤ ਬਨਾਈ।
ਕਿਲਾ ਛੋਰ ਕਰਿ ਗੋਰ ਬਾਂਧ[1] ਪੁਨ,
ਆਏ ਨਿਕਸ ਇਦਾਈ ॥੨੧॥

ਦੋਹਰਾ:

ਤਾਲ ਰਾਮਸਰ ਨਿਕਟ ਪਿਖਿ,
ਲਰਨ ਹੇਤ ਮੈਦਾਨ।
ਗੁਰੂ ਜੰਗ ਹਿਤ ਥਿਰੇ ਤਹਿਂ,
ਉਤ ਤੁਰਕਨ ਬਲ ਠਾਂਨ ॥੨੨॥
ਬਚਨ ਮਿਠਾਈ ਲੁਟਨ ਕਾ,
ਕੀਨੋ ਥਾ ਗੁਰ ਜੋਇ।
ਸ਼ਹਿਰ ਲੁਟਯੋ ਸਬਿ ਤੂਰਕੋ ਨੇ
ਛਕੀ ਮਿਠਾਈ ਸੋਇ ॥੨੩॥
ਮੁਗਲਸ ਖਾਂ ਗੁਰੁ ਖਬਰ ਗਹਿ,
ਲੈ ਸੰਗ ਸੈਨ ਮਹਾਂਇ।
ਪਰਯੋ ਧਾਇ ਇਕ ਬਾਰ ਹੀ,
ਗੁਰੁ ਧੁਜਨੀ ਪਰ[1] ਆਇ ॥੨੪॥

ਪਾਧਰੀ ਛੰਦ:

ਤਬਿ ਮਜਯੋ ਜੰਗ ਗਾਢਾ ਕਰਾਲ[1]।
ਬਹੁ ਉੱਠੇ ਸਬਦ ਤੜ ਭੜ[1] ਬਿਸਾਲ।
ਜਿਮ ਭਾੜ ਵੀਚ[1] ਦਾਨੇ ਭੁਜੰਤ।
ਤਿਮ ਤੁਪਕ ਜਮੂਰੇ[1] ਬਹੁ ਛੁਡੰਤ ॥੨੫॥
ਜੁਗ ਓਰ ਬੀਰ ਸਾਨੱਧ ਬੱਧ[1]।

[1]ਇਸ ਕਰ ਕੇ ਓਧਰ ਨੂੰ ਚਲੇ ਗਏ।
[1]ਅੱਗੇ ਨੂੰ ਵਧਿਆ।
[1]ਆਪਣੀ ਫੌਜ ਦੇ ਸੂਰਮੇ ਇਕੱਠੇ ਕਰਕੇ।
[1]ਗੋਲ ਘੇਰਾ ਬਣਾ ਕੇ।
[1]ਫੌਜ ਉਪਰ।
[1]ਤਕੜਾ ਭਿਆਨਕ।
[1]ਦਾਣੇ ਭੁੰਨਣ ਜਾਂ ਬੰਦੂਕਾਂ ਦੇ ਇੱਕੋ ਵਾਰ ਚਲਣ ਤੋਂ ਹੋਈ ਅਵਾਜ਼।
[1]ਭੱਠ ਵਿੱਚ।
[1]ਛੋਟੀਆਂ ਤੋਪਾਂ।
[1]ਸ਼ਸਤ੍ਰ ਬੰਨ੍ਹ ਕੇ ਤਿਆਰ-ਬਰ-ਤਿਆਰ ਹੋਏ।

ਰਸ ਛਕੇ ਬੀਰ ਕੋਪੇ ਬਿਹੱਦ[1]।
[1]ਬੀਰ-ਰਸ ਵਿੱਚ ਭਰੇ ਹੋਏ ਬਹੁਤੇ ਕ੍ਰੋਧਵਾਨ ਹੋਏ।
ਇਤ ਬਿਧੀ ਚੰਦ ਪੈਂਦੇ ਸੁ ਖਾਨ।
ਨਹਿ ਬਲੀ ਛਲੀ[1] ਕੋ ਜਿਨਿ ਸਮਾਨ ॥੨੬॥
[1]ਜੰਗ ਦੇ ਦਾਅ-ਪੇਚ ਜਾਨਣ ਵਾਲਾ।
ਨਿਵਲੂ, ਨਿਹਾਲ, ਮੋਹਨ, ਗੁਪਾਲ।
ਜੇਠਾ, ਲੰਗਾਹ, ਪੈੜਾ, ਜਮਾਲ।
ਸਿੰਘਾ, ਸੁ ਜਾਤੀ ਮਲਕ, ਪ੍ਰੋਧ[1]।
[1]ਪ੍ਰੋਹਿਤ।
ਮੁਹਰੂ, ਕਲਜਾਨ, ਕਾਲਾ, ਸਬੋਧ[1] ॥੨੭॥
[1]ਵਿਚਾਰਵਾਨ।
ਭਾਨੂੰ, ਭੰਡਾਰਿ, ਭੱਲਨ ਬਿਰਾਰ[1]।
[1]ਗੋਤ।
ਗੁਰਿ ਸੂਰਬੀਰ ਇਤਿ ਆਦਿ ਭਾਰ।
ਸਬਿ ਲਰਤ ਅੱਤ੍ਰ ਧਰਿ[1] ਸੱਤ੍ਰ ਸੰਗ।
[1]ਸ਼ਸਤ੍ਰਧਾਰੀ ਹੋ ਕੇ।
ਬਡ ਚੱਤ੍ਰ ਤਜਨ ਤੀਰੋ ਤੁਫੰਗ[1] ॥੨੮॥
[1]ਬੰਦੂਕ।
ਇਕ ਠੌਰ ਅਰਜੋ ਭਾਨੂੰ ਸੁਭੱਟ।
ਜਿਨ ਧਰੇ ਸ਼ੱਤ੍ਰ ਬਹੁ ਕੱਟ ਫੱਟ[1]।
[1]ਕੱਟ ਵੱਢ ਕੇਰੱਖ ਦਿੱਤੇ।
ਉਤ ਸ਼ਮਸ ਖਾਂਨ ਨਿਕਸਿਓ ਜਵਾਨ।
ਬਡ ਗਰਜ ਤਰਜ ਕਰਿ ਬਰਜ ਭਾਨੁ[1] ॥੨੯॥
[1]ਭਾਨੂੰ ਨੂੰ ਤਾੜ ਕੇਰੋਕਿਆ।
ਜੁਗ ਓਰ ਤੀਰ ਛੁੱਟੇ ਤੁਫੰਗ।
ਜੁਝ[1] ਗਿਰੇ ਬੀਰ ਬਹੁ ਸਹਿ ਤੁਰੰਗ।
[1]ਲੜਦੇ ਲੜਦੇ। (ਅ) ਸ਼ਹੀਦ ਹੋ ਕੇ।
ਫਿਰ ਧਰਿ ਕ੍ਰੋਧ ਉਠ ਜੁੱਟੇ ਬੀਰ।
ਤਨ ਸੁਟੇ ਚੀਰ ਨਹਿ ਛੁਟੇ ਧੀਰ ॥੩੦॥
ਇਕ ਵਾਰ ਦੁਹੂੰ ਅਸਿ ਵਾਰ ਕੀਨ[1]।
[1]ਤਲਵਾਰਾਂ ਦੇ ਵਾਰ ਕੀਤੇ।
ਧਰ ਗਿਰੇ ਮੁਨਾਰੇ ਮਨੋ ਪੀਨ[1]।
[1]ਵੱਡੇ।
ਜਨ ਖਾਇ ਭੰਗ ਲੇਟੇ ਮਲੰਗ।
ਧੁਨਿ ਆਫਰੀਨ[1] ਪਿਖਿ ਭਈ ਜੰਗ ॥੩੧॥
[1]ਸ਼ਾਬਾਸ਼ ਦੀ ਅਵਾਜ਼।
ਪੁਨ ਪਰੇ ਧਾਇ ਅਰਰਾਇ[1] ਔਰ।
[1]ਅਰੜਾ ਕੇ।
ਲਰਰਹਜੋ ਬਿਧੀ ਸਸਿ ਜੌਨ ਠੌਰ।
ਕੜ ਕਾੜ ਤੁਪਕ ਸੜ ਸਾੜ ਤੀਰ[1]।
[1]ਬੰਦੂਕਾਂ (ਦੇ ਚੱਲਣ ਤੋਂ ਹੋਈ ਅਵਾਜ਼) ਕਾੜ ਕਾੜ ਤੇ ਤੀਰਾਂ (ਦੇ ਚੱਲਣ ਤੋਂ ਹੋਈ ਅਵਾਜ਼) ਸਾੜ ਸਾੜ।
ਝੜ ਝਾੜ ਬਾੜ ਭਟ ਪਾੜ ਭੀਰ[1] ॥੩੨॥
[1]{ਝੜ ਝਾੜ} ਚਲਾ ਚਲਾ ਕੇ {ਬਾੜ} ਬੰਦੂਕਾਂ ਦੇ ਇਕੱਠੇ ਵਾਰ, ਸੂਰਮਿਆਂ ਦੀ ਭੀੜ ਨੂੰ ਪਾੜ ਸੁੱਟਿਆ।
ਖਿਚ ਤੇਗ ਬੇਗ[1] ਬਢਿ ਅਗਰ ਬੀਰ[2]।
[1]ਛੇਤੀ। [2]ਸੂਰਮਾ ਅੱਗੇ ਵਧਿਆ।
ਬਹੁ ਸਿਟਤ ਜਵਾਨ ਕਿ ਕਾਨ ਚੀਰ[1]।
[1]ਘੋੜੇ।
ਝੱਟ ਪੱਟ ਭੱਟ ਬਰ ਲਪਟ ਲਪਟ[1]।
[1]ਛਤੀ ਚੰਗੇ ਸੂਰਮੇ (ਆਪਸ ਵਿੱਚ) ਚਿੰਬੜ ਚਿੰਬੜ ਕੇ।
ਸੱਟਪੱਟ ਕੱਟ ਧਰ ਦਪਟ ਦਪਟ[1] ॥੩੩॥
[1]ਧਰਤੀ 'ਤੇ ਦੌੜ ਦੌੜ ਕੇ ਛੇਤੀ ਕੱਟ ਦੇਂਦੇ ਹਨ।
ਬਕ ਅਕਟ ਬਿਕਟ ਦੈ ਦੈ ਫਲੰਗ[1]।
[1]ਅਸਤ ਬਿਅਸਤ ਬੋਲਦੇ ਹਨ, ਛਾਲਾਂ ਮਾਰ ਮਾਰ ਕੇ (ਉਛਲਦੇ ਹਨ)।
ਜਿਮ ਕੁਦਤ ਧਮਾਲੀ[1] ਨਟ ਮਲੰਗ।
[1]ਲੁੱਡੀ ਵਿੱਚ।
ਨਹਿੰ ਟਰੈ ਪੈਰ ਪੀਛੇ ਸੁ ਏਕ।

ਬਢਿ ਆਗੇ ਬਾਹਿਤ ਤੇਗ ਨੇਕ[1] ॥੩੪॥ — [1]ਚੰਗੀ ਤਰ੍ਹਾਂ।
ਦੁਹਿ ਦਿਸਨ ਰੌਰ ਮਾਚਯੋ ਕਰਾਲ।
ਕਟ ਗਿਰੇ ਸੁਭਟ ਕੇਤਕ ਬਿਸਾਲ।
ਤਬਿ ਸਿੰਘੇ ਪ੍ਰੋਹਤ ਕੌ ਹਕਾਰ[1]। — [1]ਸੱਦ ਕੇ।
ਗੁਰੁ ਪਠਯੋ ਸੁ ਕਾਲੇ ਦੁੱਲਟ ਨਾਰ[1] ॥੩੫॥ — [1]ਨਾਲ।
ਭੱਲਨ ਔ ਭਗਤੂ, ਲਾਲ ਚੰਦ।
ਯਹਿ ਬੀਰ ਪਠੇ ਦੈ ਦਲ ਬੁਲੰਦ।
ਜਹਿੰ ਬਿਧੀ ਚੰਦ ਪੈਦੇ ਸੁ ਖਾਨ।
ਥੇ ਲਰਤ ਪਰਯੋ ਥਾ ਜੋਰ ਆਨ ॥੩੬॥
ਇਹ ਕੁਮਕ[1] ਪਹੁੰਚੈ ਜਬੈ ਜਾਇ। — [1]ਸਹਾਇਤਾ ਲਈ।
ਵਹਿ ਲਰੇ ਹੋਇ ਖੁਸ਼ ਦਿਲ ਬਢਾਇ ॥੩੭॥

ਦੋਹਰਾ:

ਤੀਰ ਤੁਫੰਗਨ ਤੇਗ ਕੀ,
ਬੇਗ ਧਰੀ ਅਸ ਮਾਰ।
ਤੁਰਕ ਚਮੂੰ ਬਿਚਲਾ ਦਈ,
ਜਿਮ ਘਨ ਫਾੜਤ ਬਜਾਰਿ[1] ॥੩੮॥ — [1]ਤੁਰਕਾਂ ਦੀ ਫ਼ੌਜ (ਐਉਂ) ਖਿੰਡਾ ਦਿੱਤੀ ਜਿਵੇਂ ਹਵਾ ਬੱਦਲਾਂ ਨੂੰ ਪਾੜ ਦੇਂਦੀ ਹੈ।

ਮਹਿੰਦੀ ਖਾਨ, ਹੁਸੈਨ ਖਾਂ,
ਮੁਗਲਸ ਖੈਂ[1] ਤਬਿ ਹੇਰਿ। — [1]ਮੁਗਲਸ ਖਾਂ (ਆਦਿਕਾਂ) ਨੇ।
ਤੱਜਬ ਰਹਿ ਕਹਿੰ ਗਜਬ ਕਿਯ,
ਗੁਰੁ ਸਿੱਖਨ ਯਹਿ ਫੇਰ ॥੩੯॥

ਭੁਜੰਗ ਪ੍ਰਯਾਤ ਛੰਦ:

ਜਿਤਯੋ ਜੰਗ ਹਾਰਯੋ ਹਮਾਰੀ ਜੁ ਸੈਨਾਂ।
ਕਹਿਰ ਜ਼ਹਿਰ ਕੀਨੋ ਗੁਰੂ ਕੇ ਸਿਖੈਨਾਂ[1]। — [1]ਸਿੱਖਾਂ ਨੇ।
ਮਹਾਂ ਕੋਪ ਕੈ ਕੈ ਨਿਜੰ ਫੌਜ ਮੋਰੀ।
ਭਏ ਆਪ ਆਗੇ ਕਰਯੌ ਜੰਗ ਜੋਰੀ ॥੪੦॥
ਬਜੇ ਬਾਦ ਮਾਰੂ[1] ਮਹਾਂ ਮੇਘ ਲਾਜੇ। — [1]ਜੰਗੀ ਵਾਜੇ।
ਸੁਨੇ ਜਾਹਿ ਕੇ ਭੀ ਨਹੀ ਕੂਰ[1] ਭਾਜੇ। — [1]ਕਾਇਰ।
ਉਠੀ ਹੂਲ ਹਾਲੰ[1] ਕਰਾਲੰ ਬਿਸਾਲੰ। — [1]ਡੰਡਰੌਲੀ।
ਨਚੇ ਭੂਤ ਭੈਰੋਂ ਸੁ ਕਾਲੀ ਬਿਤਾਲੰ ॥੪੧॥
ਅਈ ਜੋਗਨੀ ਭੋਗਨੀ[1] ਮਾਸ ਲੋਹੂ। — [1]ਛਕਣ ਵਾਲੀਆਂ।
ਫਿਰੈਂ ਗੀਧ[1] ਸਿੰਗਾਲ[2] ਔ ਕਾਕ ਕੋਹੂ[3]। — [1]ਗਿਰਝਾਂ। [2]ਗਿੱਦੜ। [3]ਪਹਾੜੀ ਕਾਂ।
ਮਚਯੋ ਤੀਰ ਤੁਫੰਗ ਕਾ ਜੰਗ ਭਾਰੀ।
ਦੁਹੂੰ ਓਰ ਜੋਧੇ ਲਰੇ ਹ੍ਵੈ ਅਗਾਰੀ ॥੪੨॥
ਕੜਾ ਕਾੜ ਮਾਰੇ[1] ਦੜਾ ਦਾੜ ਸੁੱਟੇ[2]। — [1](ਜਦੋਂ ਬੰਦੂਕਾਂ ਦੇ ਵਾਰ) ਮਾਰਦੇ ਹਨ ਤਾਂ ਕੜ ਕੜ (ਦੀ ਅਵਾਜ਼ ਹੁੰਦੀ ਹੈ)। [2](ਜਦ ਮਾਰ ਕੇ ਸੂਰਮਿਆਂ ਨੂੰ) ਸੁੱਟਦੇ ਹਨ ਤਾਂ ਦੜ ਦੜ ਦੀ ਅਵਾਜ਼ ਹੁੰਦੀ ਹੈ।

ਸੜਾ ਸਾੜ[1] ਤੇਗਾਂਨ ਸੋਂ ਮਿੰਜ[2] ਕੁੱਟੇ।
[1]ਤਲਵਾਰਾਂ ਦੇ ਚੱਲਣ ਦੀ ਅਵਾਜ਼। [2]ਮਿੱਝ।
ਕਟੇ ਅੰਗ ਜੋਧਾ ਲਗੇ ਘਾਇ ਘੁੰਮੈ[1]।
[1]ਜ਼ਖ਼ਮੀ ਹੋ ਕੇ ਘੁੰਮਦੇ ਹਨ।
ਗਿਰੈਂ ਹ੍ਵੈ ਬਿਸੋਧਾ[1] ਲਿਟੇ ਬ੍ਰਿੰਦ ਭੂਮੈਂ ॥੪੩॥
[1]ਬੇਹੋਸ਼ ਹੋ ਕੇ।
ਕ੍ਰਿਪਾਨੰ ਮਿਆਨੰ ਕਿਤਾਨੰ[1] ਕਢੈ ਹੈ।
[1]ਕਿਤਨੇ (ਹੀ ਸੂਰਮੇ)।
ਕਿਕਾਨੰ ਜ੍ਵਾਨੰ ਕ੍ਰਿਪਾਨੰ ਸੁ ਲੈ ਹੈਂ[1]।
[1]ਜਵਾਨ (ਸੂਰਮੇ) ਚੰਗੇ ਘੋੜੇ ਤੇ ਕ੍ਰਿਪਾਨਾਂ ਲੈਂਦੇ ਹਨ।
ਸੁ ਕਾਨੰ ਪ੍ਰਮਾਨੰ[1] ਕਮਾਨੰ ਖਿਚੈ ਕੈ।
[1]ਕੰਨ ਤੱਕ।
ਕਿ ਚੀਰੈਂ ਸਰੀਰੈਂ ਸੁ ਤੀਰੈਂ ਚਲੈ ਕੇ ॥੪੪॥
ਅਲੀ ਯਾ ਅਲੀ ਐਲ ਪਾਰੈਂ[1] ਤੁਰਕਾਨੀ।
[1]ਡੰਡਰੌਲੀ ਪਾਉਂਦੇ ਹਨ।
ਗੁਰੂ ਹੀ ਗੁਰੂ ਬੋਲ ਹੈਂ ਸਿੱਖ ਬਾਨੀ।
ਮਹਾਂ ਨਾਦ[1] ਭੈਆਨਕੈ ਬੀਰ ਕੂਕੈਂ।
[1]ਸ਼ਬਦ।
ਲਰੈਂ ਚੌਂਪ ਚਿਤੰ[1] ਢਿਗੰ ਢੂਕ ਢੂਕੈਂ[2] ॥੪੫॥
[1]ਚਿੱਤ ਦੇ ਉਤਸ਼ਾਹ ਨਾਲ। [2]ਨੇੜੇ ਢੁਕ ਢੁਕ ਕੇ।
ਗਿਰੈਂ ਜਯੋਂ ਮੁਨਾਰੇ ਇਕੇ ਬਾਰ ਜੂਝੈਂ[1]।
[1]ਸ਼ਹੀਦ ਹੋ ਜਾਂਦੇ ਹਨ।
ਭਿੜੈਂ ਭੇੜ ਜੋਧਾ ਕਿਸੈ ਨਾਹਿ ਬੂਝੈਂ।
ਘਨੀ ਸੈਨ ਤੁਰਕਾਨ ਕੀ ਔਰ ਆਈ।
ਪਰੀ ਧਾਇ ਸਿੱਖਾਂਨ ਪੈ ਹੂਲ ਪਾਈ[1] ॥੪੬॥
[1]ਹੱਲਾ ਕਰਕੇ।
ਕਿਨੈ ਤੀਰ ਨੇਜਾ ਕਿਨੈ ਤੇਗ ਬਾਹੀ।
ਕਿਨੈ ਮਾਰ ਬੰਦੂਕ ਆਚੂਕ ਲਾਹੀ[1]।
[1]ਨਾ ਉੱਕਣ ਵਾਲੇ ਨਿਸ਼ਾਨੇ ਨਾਲ (ਧੌਣ) ਲਾਹ ਦਿੱਤੀ।
ਮਹਾਂ ਭੇੜ ਮਾਚਯੋ ਬਹੈ ਸ੍ਰੋਨ[1] ਅੰਗੈਂ।
[1]ਲਹੂ।
ਭਏ ਲਾਲ ਬਾਗੇ[1] ਮਨੋ ਫਾਗ ਰੰਗੈਂ[2] ॥੪੭॥
[1]ਪੁਸ਼ਾਕੇ। [2]ਜਾਣੋ ਹੋਲੀ ਦਾ ਰੰਗ ਲੱਗਾ ਹੈ।
ਧਰਾ ਲਾਲ ਹੋਈ ਮਚਯੋ ਕੀਚ ਉਥੰ[1]।
[1]ਓਥੇ ਚਿੱਕੜ ਹੋ ਗਿਆ।
ਕਟੇ ਹੱਥ ਮਥੰ ਚਢੇ ਲੁਥ ਲੁਥੰ।
ਅੱਲਾ ਬੋਲ ਹੱਲਾ ਕਰਯੋ ਯੌਂ ਤੁਰਕਾਨੈ।
ਮਹਾਂ ਮੇਘ ਮਾਨੋ ਚਢਯੋ ਹੈ ਮਹਾਨੈ ॥੪੮॥
ਕਰੀ ਤੀਰ ਗੋਲੀਨ ਕੀ ਪੀਨ[1] ਬਰਖਾ।
[1]ਤਕੜੀ।
ਘਨੇ ਜ੍ਵਾਨ ਸਿਖਾਂਨ ਕੋ ਪ੍ਰਾਨ ਕਰਖਾ[1]।
[1]ਪ੍ਰਾਣ ਖਿੱਚੇ ਭਾਵ ਸ਼ਹੀਦ ਕਰ ਦਿੱਤੇ।
ਇਤੈ ਸਿੱਖ ਭੀ ਨ ਹਟੈਂ ਪੈਰ ਪਾਛੈ।
ਲਰੈਂ ਹ੍ਵੈ ਅਗਾਰੀ ਨਿਜੰ ਜੀਤ ਬਾਂਛੇ ॥੪੯॥
ਗਏ ਜੂਝ ਕੇਤੇ ਬਡੋ ਝਾਲ ਝੱਲਾ।
ਇਤੇ ਮੈ ਗੁਰੂ ਭੀ ਆਏ ਬੋਲ ਹੱਲਾ।
ਘਨੇ ਬੀਰ ਬਾਂਕੇ ਗੁਰੂ ਸੰਗ ਆਏ।
ਜਿਨੈ ਆਨ ਸਿਖਾਂਨ ਕੈ ਦਿਲ ਬਢਾਏ ॥੫੦॥
ਮਚਯੋ ਤੀਰ ਤੋਫੰਗ ਕੋ ਜੰਗ ਭਾਰੰ।
ਪਰੈਂ ਗੁੱਲਕਾ ਉਲਕਾ ਜਯੋਂ ਅਸਾਰੰ[1] ॥੫੧॥
[1](ਅਕਾਸ਼ ਵਿੱਚੋਂ) ਗੋਲੀਆਂ ਡਿਗਦੇ ਤਾਰਿਆਂ ਵਾਂਗ ਬੇ-ਸੰਭਾਲ ਪੈਂਦੀਆਂ ਹਨ।

ਦੋਹਰਾ:
ਜੈਸੇ ਪੱਕੇ ਖੇਤ ਪਰ,
ਚੇਤ ਮਾਸ ਮੈਂ ਜਾਨ।

ਗੋਲੇ[1] ਮੇਂਹ ਬਰਸਾਇ ਬਹੁ, — [1]ਗੜੇ।
ਕਰਤਿ ਮੇਘ ਨੁਕਸਾਨ ॥੫੨॥
ਤਜੋਂ ਸੱਤ੍ਰਨ ਕੀ ਸੈਨ ਪਰ,
ਤੀਰ ਗੁਰੂ ਬਰਸਾਇ।
ਬਡੇ ਬਡੇ ਸਰਦਾਰ ਬਹੁ
ਛਿਨ ਮੈਂ ਦਏ ਖਪਾਇ ॥੫੩॥
ਚੌਪਈ:
ਤੀਰ ਸਮੀਰ[1] ਤੇਜ ਗੁਰੁ ਕੇਰੇ। — [1]ਹਵਾ (ਵਾਂਗ)।
ਮੇਘ ਸੱਤ੍ਰ ਦਲ ਫਟਜੋ ਬਧੇਰੇ।
ਪਾਂਚ ਹਜ਼ਾਰੀ[1] ਸਾਤ ਹਜ਼ਾਰੀ। — [1]ਪੰਜ ਹਜ਼ਾਰ ਫ਼ੌਜ ਦਾ ਅਫ਼ਸਰ।
ਤੱਕ ਤੱਕ ਅਫਸਰ ਹਤੇ ਅਪਾਰੀ ॥੫੪॥
ਇਕ ਇਕ ਤੀਰ ਸਰੀਰਨ ਦਸ ਦਸ।
ਚੀਰਤਿ ਜੌ ਗੁਰੁ ਮਾਰਤਿ ਕਸ ਕਸ।
ਤੁੱਕੇ[1] ਗੁਰੁ ਕੇ ਸੁੱਕੇ ਜਾਹੀਂ। — [1]ਤੀਰ।
ਨਿਕਸ ਤੁਰੰਗਨ ਅੰਗਨ ਮਾਹੀ ॥੫੫॥
ਹੱਥ ਮੱਥ ਸੱਥਲ[1] ਕਟ ਗੇਰੇ। — [1]ਪੱਟ।
ਰੁੰਡ[1] ਮੁੰਡ[2] ਧਰ ਮਾਂਹਿ ਬਿਖੇਰੇ[3]। — [1]ਧੜ। [2]ਸਿਰ। [3]ਧਰਤੀ ਵਿੱਚ ਖਿਲਾਰ ਦਿੱਤੇ।
ਚਢੀ ਲੁੱਥ ਪੈ ਲੁੱਥ ਮਹਾਂਈ।
ਸੀਢੀ[1] ਮਨੋ ਸ੍ਵਰਗ ਕੋ ਲਾਈ ॥੫੬॥ — [1]ਪਉੜੀ।
ਫੁਟੈਂ ਮਸ਼ਕ ਜਜੋਂ ਤੀਰ ਲਗੈਂ ਤਨ।
ਛੁਟੈਂ ਫੁਹਾਰੇ ਰੰਗ ਭਰੈਂ ਜਨ।
ਸੈਨ ਸੱਤ੍ਰ ਕੀ ਬਿਚਲੀ[1] ਐਸੇ। — [1]ਖਿੰਡ ਗਈ।
ਲਗੇ ਆਗ ਬਨ ਗਜ ਗਨ ਜੈਸੇ[1] ॥੫੭॥ — [1]ਜੰਗਲ ਨੂੰ ਅੱਗ ਲੱਗਿਆਂ ਜਿਵੇਂ ਬਹੁਤੇ ਹਾਥੀ (ਖਿੰਡ ਜਾਂਦੇ ਹਨ)।
ਗੁਰੁ ਸੁਭਟਨ[1] ਤਬਿ ਮੌਕਾ ਪੈ ਕੈ। — [1]ਸੂਰਮਿਆਂ ਨੇ।
ਦਯੋ ਜ਼ੋਰ ਤਰਵਾਰ ਉਠੈ ਕੈ।
ਅਲੀ ਮੁਹੰਮਦ ਖਾਂ ਸਰਦਾਰ।
ਸਿੰਘਾ[1] ਲਰਿ ਜੂਝੇ ਇਕ ਵਾਰ ॥੫੮॥ — [1]'ਸਿੰਘਾ' ਨਾਮ ਗੁਰੂ ਕਾ ਸੂਰਮਾ।
ਭਾਈ ਨੰਦਾ ਮਿਰਜਾ ਬੇਗ।
ਭਏ ਸ਼ਹੀਦ ਉਭੈ ਸਹਿ ਤੇਗ[1]। — [1]ਦੋਵੇਂ ਤਲਵਾਰਾਂ (ਦੇ ਵਾਰ) ਸਹਾਰ ਕੇ।
ਪਾਂਚ ਹਜ਼ਾਰੀ ਮੌਲਾ ਬਖਸ਼।
ਹੀਰਾ ਨੰਦ ਮਰੇ ਭਿਰ ਸ਼ਖਸ਼[1] ॥੫੯॥ — [1](ਦੋਨੋ) ਮਰਦ (ਬਹਾਦਰ) ਭਿੜ ਕੇ ਮਰ ਗਏ।
ਬਿਧੀ ਚੰਦ ਪੈਦੇ ਖਾਂ ਜੋਧੈ।
ਪਰੇ ਏਕ ਦਿਸ ਤੈ ਕਰਿ ਕ੍ਰੋਧੇ।
ਊਦਾ, ਦਾਰਾ, ਬੀਰ ਹਰੀ ਕੇ।
ਅਮੀਆਂ, ਜੀਤੂ, ਗਿੱਲ ਭਰੀ ਕੇ[1] ॥੬੦॥ — [1](ਪਿੰਡ ਦੇ)।
ਮੁਹਰੂ ਰੰਧਾਵਾ, ਨੈਹਾਲਾ।

ਮੋਹਨ, ਬਾਘਾ, ਦਾਸ ਗੁਪਾਲਾ।
ਜੈਤਾ, ਤੋਤਾ, ਕਿਸ਼ਨਾ, ਤਖਤੂ।
ਦੇਵੀ ਦਾਸ, ਪਰਾਗਾ, ਬਖਤੂ ॥੬੧॥
ਭੱਲਨ, ਕਾਲਾ, ਭਾਰਾ, ਭਗਤੂ।
ਜੇਠਾ, ਪੈੜਾ, ਤਿਲੋਕਾ, ਜਗਤੂ।
ਜਾਤੀ ਮਲਕ, ਪ੍ਰੋਹਤ ਸੂਰਾ।
ਬਾਬਕ, ਦਜਾਲਾ, ਰਾਮਾ, ਭੂਰਾ ॥੬੨॥
ਇਤਜਾਦਿਕ ਗੁਰੁ ਕੇ ਬਡ ਸੂਰੇ।
ਸ਼ਸਤ੍ਰ ਬਿਦਜਾ ਮੈਂ ਸਬਿ ਪੂਰੇ।
ਪਰੇ ਸੱਤ੍ਰ ਸੈਨਾਂ ਪਰ ਧਾਈ।
ਅਰੇ, ਕਰੇ ਸ਼ਸਤ੍ਰ ਬਹੁਤਾਂਈ[1] ॥੬੩॥

[1](ਜੋ) ਅੜੇ (ਉਨ੍ਹਾਂ 'ਚੋਂ) ਬਹੁਤਿਆਂ ਨੂੰ (ਮਾਰਨ ਲਈ) ਸ਼ਸਤ੍ਰਾਂ ਦੇ (ਵਾਰ) ਕੀਤੇ।

ਉਤ ਦੂੰਦੇ ਖਾਂ, ਖਾਨ ਬਹਾਦਰ।
ਇਸਮਾਯਲ ਖਾਂ, ਮਿਰਜ਼ਾ ਕਾਦਰ।
ਦਿਦਾਰ ਅਲੀ ਖਾਂ, ਮੈਦੀ ਖਾਨ।
ਕਾਯਮ ਖਾਂ, ਲੁਤਫੁੱਲਹ ਖਾਣ ॥੬੪॥
ਖਵਾਜਾ ਬੇਗ, ਕਲੰਦਰ ਖਾਨ।
ਕਰੀਮ ਬੇਗ, ਹੁਸੈਨਾ ਖਾਨ।
ਮੁਗਲਸ ਖਾਂ ਲੌ ਅਫਸਰ ਸ਼ਾਹੀ।
ਭਿਰੈਂ ਅਧਿਕ ਮਨਿ ਰੋਸ ਬਢਾਹੀ ॥੬੫॥
ਪੈ ਗੁਰੁ ਕਰ ਤੈ[1] ਜਬਿ ਬਹੁ ਮਰੇ।

[1]ਗੁਰਾਂ ਦੇ ਹੱਥੋਂ।

ਸਨਮੁਖ ਜੂਝਿ ਭਿਸ਼ਤ ਮੈ ਪਰੇ।
ਮੁਗਲਸ ਖਾਂ ਤਬਿ ਆਇ ਅਰਜੋ ਹੈ।
ਲਰ ਕਰਿ ਬਹੁ ਹ੍ਵੈ ਸਮੁਖ ਮਰਜੋ ਹੈ ॥੬੬॥
ਜਬਿ ਸਰਦਾਰ ਮਰੇ ਤੁਰਕਾਨੀ।
ਭਾਗ ਚਲੀ ਤਬਿ ਸੈਨ ਮਹਾਨੀ।
ਗੁਰੁ ਕੇ ਸੁਭਟਨ ਮਗਰ ਦਬਾਯੋ[1]।

[1]ਪਿੱਛਾ ਕੀਤਾ।

ਅਰਯੋ ਜੋਊ ਖਗ[1] ਮਾਰ ਗਿਰਾਯੋ ॥੬੭॥

[1]ਤਲਵਾਰ।

ਦੋਹਰਾ:
ਅਜਬ ਤਮਾਚੇ[1] ਗਜਬ ਕੇ[2]
ਲਗੇ ਮਲੇਛਨ ਅੰਗ।

[1]ਅਸਚਰਜ ਪਸਤੌਲ। [2]ਕਹਿਰ ਦੇ।

ਭੁੰਨੇ ਦਾਨੇ ਭਾੜ ਜਯੋਂ[1]
ਸਿੱਖਨ ਮਾਰ ਤੁਫੰਗ ॥੬੮॥

[1]ਭੱਠ ਵਾਂਗ।

ਮਰੇ ਸਿਖ ਜੇ ਜੰਗ ਮੈਂ,
ਸੋ ਸਬਿ ਗੁਰੁ ਉਠਵਾਇ।
ਪ੍ਰਾਨ ਹੀਨ ਫੁਕਵਾ ਦਏ,
ਜ਼ਖਮੀ ਲਏ ਬਚਾਇ ॥੬੯॥

ਪੁਨ ਗੁਰੁ ਪਹੁੰਚ ਚੁਭਾਲ ਮੈਂ[1], [1](ਪਿੰਡ) ਵਿੱਚ।
ਬੀਬੀ ਬੀਰੋ ਕੇਰ।
ਕਰਯੋ ਬਜਾਹਿ ਉਤਸ਼ਾਹਿ ਸਹਿ,
ਦੀਨੋ ਦਾਜ ਥਧੇਰ ॥੭੦॥
ਸੋਲਾਂ ਸਏ ਸਤਾਸੀਏ
ਜੇਸਟ[1] ਦਿਨ ਛਬੀਸ। [1]ਜੇਠ ਮਹੀਨਾ।
ਜੰਗ ਬਜਾਹਿ ਯਹਿ ਤਿਸੀ ਦਿਨ,
ਹੋਏ ਬਿਸ੍ਵੇ ਬੀਸ[1] ॥੭੧॥ [1]ਪੂਰਨਰੀਤੀ ਨਾਲ।
ਹਾਰ ਜੰਗ ਤੈ ਤੁਰਕ ਗਨ,
ਗਏ ਜੁ ਲਵਪੁਰ[1] ਧਾਇ। [1]ਲਾਹੌਰ।
ਸ਼ਾਹਿ ਜਹਾਂ ਢਿਗ ਹਾਲ ਸਬਿ,
ਕਹਯੋ ਭਯੋ ਜਿਸ ਭਾਇ ॥੭੨॥
ਚੌਪਈ:
ਸੁਨਿ ਪਤਿਸ਼ਾਹਿ ਅਧਿਕ ਬਿਸਮਾਯੋ।
ਹੇਤ ਸਲਾਹਿ ਸਬਿਨਿ ਬੁਲਵਾਯੋ।
ਕਹਯੋ, ਗੁਰੂ ਬਡ ਤਜੱਬ ਕੀਨਾ[1]। [1]ਹੈਰਾਨ (ਕਰ ਦੇਣ ਵਾਲਾ ਕੰਮ) ਕੀਤਾ।
ਨਿਜ ਤੈ ਦਹ ਗੁਨ ਕੋ ਹਰ ਦੀਨਾ[1] ॥੭੩॥ [1]ਆਪਣੇ ਨਾਲੋਂ ਦਸ ਗੁਣਾ (ਫੌਜ) ਨੂੰ ਮਾਰ ਦਿੱਤਾ।
ਮੁਗਲਸ ਖਾਂ ਲੌ ਬਹੁ ਸਰਦਾਰੇ।
ਬਿਨੁ ਛਲ ਜੰਗ ਵੀਚ ਲਰਿ ਮਾਰੇ।
ਗਜਬ ਤਮਾਚਾ ਅਜਬ ਗੁਜ਼ਾਰਾ[1]। [1]ਕਹਿਰ ਦਾ ਅਸਚਰਜ ਹੱਲਾ ਕੀਤਾ।
ਬਿਨ ਸਮਾਨ ਲਰਿ ਲਸ਼ਕਰ ਮਾਰਾ ॥੭੪॥
ਅਬਿ ਉਮਰਾਵ ਸੋਇ ਚਢਿ ਜਾਵੈ।
ਲੈ ਬਹੁ ਸੈਨ ਜੁ ਗਹਿ ਕਰਿ ਲਜਾਵੈ।
ਸੁਨਿ ਵਜੀਰ ਖਾਂ ਦੋ ਕਰ ਜੋਰੇ।
ਕਹਯੋ ਬਾਜ ਨਹਿ ਤੁਮਰੇ ਥੋਰੇ ॥੭੫॥
ਥੋਰੀ ਬਾਤ ਸਿਚਾਨੇ ਕੇਰੋ[1]। [1]ਬਾਜ਼ ਦੀ।
ਜਿਹ ਹਿਤ ਇਤਨਕ ਬਢਯੋ ਬਖੇਰੋ।
ਅਜ਼ਮਤ[1] ਹਸ਼ਮਤ[2] ਗੁਰੁ ਢਿਗ ਭਾਰੀ। [1]ਕਰਾਮਾਤ। [2]ਧਨ ਦੌਲਤ। (ਅ) ਲਾਉ ਲਸ਼ਕਰ।
ਹੈ ਖਲਕਤ ਖਾਦਿਮ[1] ਉਨਿ ਸਾਰੀ ॥੭੬॥ [1]ਸੇਵਕ।
ਬਡੇ ਆਪ ਕੇ ਸ਼ਾਹਿ ਜੁ ਭਏ।
ਗੁਰੁ ਗਾਦੀ ਕੋ ਪੂਜਤ ਭਏ।
ਜਹਾਂਗੀਰ ਲੌ ਬਾਬਤ ਤਾਂਈਂ।
ਭਈ ਜੁ ਗਾਥਾ ਸਭੈ ਸੁਨਾਈ ॥੭੭॥
ਪੀਰ ਫਕੀਰਨ ਕੀ ਸੋ ਗਾਦੀ।
ਹੈ ਪੁਰ[1] ਅਜ਼ਮਤ ਲਖੋ ਅਨਾਦੀ[2]। [1]ਭਰੀ ਹੋਈ। [2]ਮੁੱਢ ਤੋਂ।
ਫਤੇ ਫਕੀਰਨ ਪਰ ਜੋ ਪੈਹੋ।
ਤੌ ਕਿਆ ਮਾਲ ਮੁਲਕ ਜਿੱਤ ਲੈਹੋ ॥੭੮॥

ਲਹਨ ਫਕੀਰਨ ਸੋਂ ਬਦਨਾਮੀ।
ਬਿਨ ਬਦ ਦੁਆਇ[1] ਨ ਹਾਸਲ ਦਾਮੀ[2]।

[1]ਬੁਰੀ ਅਸੀਸ। [2]ਇਕ ਦਾਮ ਵੀ ਪ੍ਰਾਪਤ ਨਹੀਂ ਹੁੰਦਾ। {ਦਾਮ- ਇਕ ਪੁਰਾਣਾ ਸਿੱਕਾ ਜੋ ਰੁਪਏ ਦਾ ਪੰਜਾਹਵਾਂ ਹਿੱਸਾ ਸੀ।}

ਅਰ ਵਹਿ ਤਜਿ ਨਿਜ ਸ਼ਹਿਰ ਸਿਧਾਏ।
ਲੂਟ ਸਿਪਾਹੀ ਸ਼ਾਹੀ ਲਜਾਏ ॥੭੯॥
ਦੌਰ ਗਜੋਂ ਪਰ ਫੌਜ ਚਢਾਨੀ।
ਯਹਿ ਨਹਿ ਸ਼ਾਹਿਨ ਰੀਤਿ ਮਹਾਨੀ।
ਨਿਜ ਸਰੀਰ ਕੀ ਕੁਸਲ[1] ਮਨੀਜੈ।

[1]ਸੁੱਖ।

ਬੈਰ ਫਕੀਰਨ ਸੌਂ ਤਜਿ ਦੀਜੈ ॥੮੦॥
ਢਿਗ ਤੈ ਕਿੰਚੈ ਬੇਗ ਬਖਾਨਾ।
ਬਾਤ ਬਾਜ਼ ਕੀ ਤੁੱਛ ਮਹਾਨਾ।
ਲੋਗ ਹਜਾਰੋਂ ਹ੍ਵੈ ਹੈਂ ਘਾਤੈਂ[1]।

[1]ਨਾਸ।

ਨਾਹਿ ਲਾਭ ਕੁਛ ਔਰ ਬਖਤਾਤੈਂ ॥੮੧॥
ਸੁਨਿ ਪਤਿਸ਼ਾਹਿ ਮਾਨ ਮਨ ਲੀਨਾ।
ਬੈਰ ਭਾਵ ਗੁਰੁ ਸੋਂ ਤਜ ਦੀਨਾ।
ਪੁਨ ਗੁਨਿ[1] ਯਹਿ ਦਿਯ ਹੁਕਮ ਲਿਖਾਈ।

[1]ਵਿਚਾਰ ਕੇ।

ਅੰਮ੍ਰਿਤਸਰ ਨ ਬਸੈਂ ਗੁਰੁ ਆਈ ॥੮੨॥
ਔਰ ਠੌਰ ਜਹਿਂ ਚਹੈਂ ਸੁ ਰੈਹੈਂ।
ਨਾਹਿ ਦੁਸ਼ਮਨੀ ਹਮ ਸੋ ਗੈਹੈਂ ॥੮੩॥
ਸੋਰਠਾ:
ਗੁਰ ਪ੍ਰਤਾਪ ਕੀ ਭੰਗ,
ਖਾਨ ਵਜੀਰ ਪਿਲਾਇ ਕੈ।
ਬਾਦਸ਼ਾਹਿ ਕੋ ਰੰਗ,
ਅਪਨੇ ਢੰਗ ਚਢਾ ਲਯੋ ॥੮੪॥
ਚੌਪਈ:
ਨਿਜ ਪੁਤ੍ਰੀ ਕੀ ਸ਼ਾਦੀ ਕੈ ਕੈ।
ਗੁਰੁ ਚੁਭਾਲ ਤੈ ਪੁਨਾ ਚਲੈ ਕੈ।
ਤਾਰਨ ਤਰਨ ਖੰਡੂਰ ਥਿਰੈ ਕੈ।
ਗੁਰੁਦ੍ਵਾਰਨ ਪ੍ਰਸ਼ਾਦ ਕਰੈ ਕੈ ॥੮੫॥
ਗੋਇੰਦਵਾਲ ਪੂਜਿ ਗੁਰਦ੍ਵਾਰੇ।
ਪੁਨ ਗੁਰੁ 'ਪੁਰ ਕਰਤਾਰ' ਪਧਾਰੇ।
ਪਰੀ ਧੂੰਮ ਸਬਿ ਦੇਸ ਮਝਾਰੈ।
ਦਰਸ਼ਨ ਕੌ ਸਿਖ ਅਏ ਅਪਾਰੈ ॥੮੬॥
ਕਹੈਂ ਪਰਸਪਰ ਲੋਗ ਅਭੀਤੇ[1]।

[1]ਨਿਡੱਰ ਹੋ ਕੇ।

ਸ਼ਾਹਿ ਜਹਾਂ ਸੋਂ ਲਰਿ ਗੁਰੁ ਜੀਤੇ।
ਅਨਗਨ ਧਨ ਸਿਖ ਭੇਟ ਚਢਾਵੈਂ।
ਪਾਇ ਚਾਰ ਫਲ ਧਾਮ ਸਿਧਾਵੈਂ ॥੮੭॥

ਦੋਇ ਮਾਸ ਗੁਰੁ ਤਹਾਂ ਥਿਰਾਏ।
ਸਿੱਖਨ ਕੋ ਸੁਖ ਦਏ ਮਹਾਏ।
ਪੈਦੇ ਖਾਂ ਕੀ ਸ਼ਾਦੀ ਕੀਨੀ।
ਤਿਸੀ ਠੌਰ ਤਬਿ ਉਤਸ਼ਵ ਭੀਨੀ ॥ ੮੮ ॥
ਬਨ ਮ੍ਰਿਗ ਕੇਹਰ ਤਹਿਂ ਬਹੁ ਮਾਰੇ।
ਗਊ ਮਹਿਖ[1] ਜਨ ਕਰੇ ਸੁਖਾਰੇ। — [1]ਮੱਝਾਂ।
ਪੈਦੇ ਖਾਂ ਕੋ ਤਹਿ ਹੀ ਛੋਰਾ।
ਗੁਰੁ 'ਪੁਰ ਹਰਿ ਗੋਬਿੰਦ' ਕੀ ਓਰਾ[1] ॥ ੮੯ ॥ — [1]ਤਰਫ਼।
ਚਢੇ ਸੰਗ ਲੈ ਨਿਜ ਭਟ ਭੀਰੈਂ।
ਉਤਰੇ ਪਾਰ ਬਜਾਸਾ ਤੀਰੈਂ[1]। — [1]ਕਿਨਾਰੇ।
ਕਰਤ ਅਖੇਰ ਬ੍ਰਿਤਿ[1] ਮਗ ਫਿਰੇ। — [1]ਸ਼ਿਕਾਰ ਖੇਲਦੇ।
ਹਰਿ ਗੋਬਿੰਦ ਪੁਰ ਢਿਗ ਜਾ ਥਿਰੇ ॥ ੯੦ ॥
ਊਚ ਥੇਹ ਇਕ ਤੀਰ ਬਿਪਾਸਾ।
ਸੁਠ ਥਲ[1] ਰਹਿਨ ਹੇਤ ਚੌਮਾਸਾ[2]। — [1]ਚੰਗਾ ਥਾਂ। [2]ਚਾਰ ਮਹੀਨੇ ਹਾੜ ਸੁਦੀ ੧੨ ਤੋਂ ਕੱਤਕ ਸੁਦੀ ੧੨ ਤੱਕ ਦਾ ਸਮਾਂ।
ਪਿਖਿ ਤਹਿਂ ਤੰਬੂ ਦਏ ਲਗਾਈ।
ਥਿਰੇ ਸੈਨ ਸਹਿ ਤਹਿਂ ਮੁਦ ਪਾਈ ॥ ੯੧ ॥
ਬਾਰ ਬਾਰ ਬਰ ਬਾਰਿ ਬਸੈ ਹੈ[1]। — [1]ਬਾਰ ਬਾਰ ਚੰਗਾ ਪਾਣੀ ਵਰ੍ਹਦਾ ਹੈ।
ਬਾਰਦ ਬ੍ਰਿੰਦ ਬਹਾਰ ਬਢੈ ਹੈਂ[1]। — [1]ਬੱਦਲ ਬਹੁਤਾ ਅਨੰਦ ਵਧਾਉਂਦੇ ਹਨ।
ਬਰ ਤਰਵਰ ਸਰਵਰ ਪਰ ਸੋਹੈਂ[1]। — [1]ਦਰਿਆ ਦੇ ਕੰਢੇ 'ਤੇ ਚੰਗੇ ਦਰੱਖ਼ਤ ਸੋਂਹਦੇ ਹਨ।
ਧਰ ਹਰਯਾਵਲ ਭਲ ਮਨ ਮੋਹੈਂ ॥ ੯੨ ॥
ਤੜਤਾ ਤਰਜਤ[1] ਗਰਜਤ ਘਟਾਂ। — [1]ਬਿਜਲੀ ਤਾੜਦੀ ਹੈ।
ਰਹਿਤ ਨਮੂਦ ਬੂੰਦ ਬਹੁ ਛਟਾ[1]। — [1](ਪਾਣੀ ਦੀਆਂ) ਬਹੁਤੀਆਂ ਬੂੰਦਾਂ (ਅਤੇ ਬਿਜਲੀ ਦੀਆਂ) ਚਮਕਾਂ {ਨਮੂਦ} ਦਿਸਦੀਆਂ ਰਹਿੰਦੀਆਂ ਹਨ।
ਬਹਿਤ ਬਿਪਾਸ ਬੇਗ ਬਡ ਸੰਗਾ[1]। — [1]ਵੱਡੇ ਜ਼ੋਰ ਨਾਲ ਬਿਆਸ (ਦਰਿਆ) ਵਗਦਾ ਹੈ।
ਬ੍ਰਿੰਦ ਉਠੰਤ ਉਤੰਗ ਤਰੰਗਾ[1] ॥ ੯੩ ॥ — [1]ਉੱਚੀਆਂ ਲਹਿਰਾਂ।
ਕੋਕਿਲ[1] ਮੋਰ ਸ਼ੋਰ ਸੁਠ ਠਟ ਹੀਂ[2]। — [1]ਕੋਇਲਾਂ। [2]ਸੁੰਦਰ ਸ਼ੋਰ ਕਰਦੇ ਹਨ।
ਦਾਦਰ ਸਾਦਰ ਪਪਿਹਾ ਰਟਹੀਂ[1]। — [1]ਡੱਡੂ ਤੇ ਪਪੀਹੇ ਬੇ-ਫ਼ਿਕਰ ਹੋ ਕੇ ਬੋਲਦੇ ਹਨ।
ਰਿਤੁ ਪਾਵਸ[1] ਭਾਵਸ ਸਬਿ ਕਾਹੂੰ। — [1]ਵਰਖਾਰੁੱਤ।
ਪੈ ਬਜੋਗੀਅਨ ਦੁਖਦ ਮਹਾਂ ਹੂੰ ॥ ੯੪ ॥
ਗੁਰੁ ਦਿਵਾਨਿ ਸੁਰਪਤਿ ਸਮ ਛਾਜੈ[1]। — [1]ਇੰਦ੍ਰ ਵਾਂਗ ਫਬਦੇ ਹਨ।
ਪੇਖਿ ਪ੍ਰਤਾਪ ਸੁਧਰਮਾਂ ਲਾਜੈ[1]। — [1]ਇੰਦ੍ਰ ਦੀ ਸਭਾ ਸ਼ਰਮਿੰਦਾ ਹੁੰਦੀ ਹੈ।
ਸਿੱਖ ਮਸੰਦ ਸੁਭਟ ਸਮੁਦਾਏ।
ਬੱਧ ਸਨੱਧ[1] ਬਿਹੱਦ ਸੁਹਾਇ ॥ ੯੫ ॥ — [1]ਸ਼ਸਤ੍ਰ ਬੰਨ੍ਹ ਕੇ ਤਿਆਰ ਬਰ ਤਿਆਰ।
ਜੋਰਿ ਹਾਥ ਸਭਿ ਗੁਰੂ ਅਗਾਰੀ।
ਖਰੇ ਰਹੈਂ ਆਗਜਾ ਅਨੁਸਾਰੀ ॥ ੯੬ ॥
ਦੋਹਰਾ:

ਸ਼ਾਹੀ ਬਾਜ ਗੁਜ਼ਾਰ[1] ਇਕ,
ਘੇਰੜ[1] ਖੱਤ੍ਰੀ ਜਾਤ।
ਮਾਲਕ ਹੁਤੋ ਜਮੀਨ ਕਾ,
ਬਹੁ ਪਿੰਡਨ ਬਖਜਾਤ ॥ ੯੭ ॥
ਚੌਪਈ:
ਨਾਮ ਤਾਂਹਿ ਕਾ ਥਾ ਭਗਵਾਨਾ।
ਤਿਸ ਨੇ ਮਨ ਮੈ ਯਹਿ ਦ੍ਰਿਢ ਠਾਨਾਂ।
ਗਾਮ ਰੁਹੀਲਾ ਚੰਦੂ ਵਾਰੋ।
ਲਯੋ ਦਬਾਇ ਇਨੈ ਜਿਮ ਭਾਰੋ ॥ ੯੮ ॥
ਤਿਮ ਜਮੀਨ ਹਮਰੀ ਅਬਿ ਛੀਨ।
ਮਤ ਕਿਤ ਗਾਮ ਬਸੈ ਹੈਂ ਪੀਨ[1]।
ਹੈਂ ਸਮ੍ਰੱਥ ਏ ਚਹਿਤ ਸੁ ਕਰਿ ਹੈਂ।
ਪਤਿਸ਼ਾਹਿਨ ਤੈ ਭੀ ਨਹਿ ਡਰ ਹੈਂ ॥ ੯੯ ॥
ਤਾਂ ਤੇ ਇਨ ਕੋ ਅਬੀ ਉਠੈ ਹੈਂ।
ਪਾਛੇ ਫਿਰ ਮਮ ਜੋਰ ਨਾ ਪੈ ਹੈ।
ਯਹਿ ਮਨਿ ਧਰਿ ਉਨਿ ਗੁਰੁ ਢਿਗ ਜਾਏ।
ਕਹਜੋ ਸਿਵਰ ਨਿਜ[1] ਲੇਹੁ ਉਠਾਏ ॥ ੧੦੦ ॥
ਨਹੀਂ ਤੁ ਜਬਰਨ ਦੈਹੁਂ ਨਿਕਾਰੀ।
ਦੇਸ ਏਹੁ ਮਮ ਸਬਿ ਅਨੁਸਾਰੀ।
ਉਨਿ ਨਿਜ ਮ੍ਰਿਤੁ ਆਇ ਹਕਾਰੀ[1]।
ਸੋਯੋ ਸ਼ੇਰ ਜਗਾਯੋ ਭਾਰੀ ॥ ੧੦੧ ॥
ਗੁਰੂ ਕਹਜੋ ਥਲ ਊਚ ਪਿਖੈ ਕੈ।
ਢਿਗ ਨਿਜ ਗਾਮ ਥਿਰੇ ਹਮ ਐ ਕੈ।
ਕੁਛ ਦਿਨ ਰਹਿ ਕਰਿ ਖੇਲ ਸ਼ਿਕਾਰੈਂ।
ਜੈ ਹੈਂ ਤੁਮਰੋ ਕਛੁ ਨ ਬਿਗਾਰੈਂ ॥ ੧੦੨ ॥
ਯਹਿ ਸੁਨਿ ਭੀ ਉਨਿ ਧੀਰ ਨ ਧਰੀ।
ਬਾਨੀ ਬਹੁਤ ਅਵਾਚ[1] ਉਚਰੀ।
ਜੋ ਸੁਨਿ ਸਿੱਖ ਸਹਾਰ ਨ ਸੱਕੇ।
ਲਗੇ ਮਾਰਨੇ ਤਿਸ ਕੌ ਧੱਕੇ ॥ ੧੦੩ ॥
ਸੋ ਗੁਰੂਅਨ ਕੋ ਲੈ ਲੈ ਨਾਮੂੰ।
ਗਾਰੀ ਦੈਨ ਲਗਯੋ ਮਤਿ ਖਾਮੂੰ[1]।
ਤਾਂ ਪਰ ਗੁਰੂ ਅਸ਼ਾਰਾ[1] ਕੀਨਾ।
ਸਿੱਖਨ ਮਾਰ ਡਾਰਿ ਨਦਿ[1] ਦੀਨਾ ॥ ੧੦੪ ॥
ਥੇ ਹਮਰਾਹੀ[1] ਤਾਂ ਕੇ ਜੇਤੇ।
ਇਤ ਉਤ ਗਏ ਡਰਤਿ ਭਗ ਤੇਤੇ।
ਹਰਿ ਗੋਬਿੰਦ ਪੁਰ ਨਿਕਟਿ ਜਮੀਨ।
ਹੁਤੀ ਜੁ ਅਧਿਕ ਤਾਂਹਿ ਕੀ ਪੀਨ ॥ ੧੦੫ ॥

[1]ਸਰਕਾਰੀ ਠੇਕੇਦਾਰ।
[1]ਗੋਤ।
[1]ਤਕੜਾ।
[1]ਆਪਣਾ ਡੇਰਾ।
[1]ਸੱਦੀ।
[1]ਨਾ ਕਹਿਣ ਯੋਗ।
[1]ਕੱਚੀ ਮਤ ਵਾਲਾ।
[1]ਇਸ਼ਾਰਾ।
[1](ਬਿਆਸਾ) ਨਦੀ ਵਿੱਚ।
[1]ਸਾਥੀ।

ਸੋ ਗੁਰੁ ਨਿਜ ਪੁਰ ਸੰਗ ਲਗਾਈ।
ਚੱਕ ਨਿਕਾਰ[1] ਪੁਟਾਈ ਖਾਈ। [1]ਪਿੰਡ (ਦਾ ਰਕਬਾ) ਕੱਢ ਕੇ।
ਏਕ ਮਸਤਿ ਸਰਾਂਇ ਪਵਾਈ।
ਲੰਗਰ ਤਹਿਂ ਬਡ ਦਯੋ ਲਗਾਈ ॥੧੦੬॥
ਦੋਹਰਾ:
ਜਬਿ ਘੇਰੜ ਗੁਰੁ ਮਾਰਯੋ,
ਤਾਂਹਿ ਦੇਸ ਮੈਂ ਭਾਰ।
ਪਰਯੋ ਦਬਾਉ ਸੁ ਗੁਰੂ ਕਾ,
ਮਨਨ ਲਗੇ ਜਨ ਸਾਰ[1] ॥੧੦੭॥ [1]ਸਾਰੇ ਲੋਕ।
ਸੰਗਤ ਦੇਸ ਬਦੇਸ ਤੈ,
ਗੁਰੁ ਢਿਗ ਨਿਤ ਤਹਿਂ ਆਇ।
ਭੇਟਾ ਦਰਬ ਹਥਯਾਰ ਅੱਸ੍ਵ,
ਦੈ ਬਾਂਛਿਤ ਲੈ ਜਾਇ ॥੧੦੮॥
ਚੌਪਈ:
ਰਤਨ ਚੰਦ ਘੇਰੜ ਕਾ ਬੇਟਾ।
ਸੁਨਿ ਪਿਤ ਮਰਨ ਧਰਨ ਪਰ ਲੇਟਾ।
ਕਰਮ ਚੰਦ ਚੰਦੂ ਸੁਤ ਤਾਂਈ।
ਲੀਨੋ ਅਪਨੇ ਸੰਗ ਮਿਲਾਈ ॥੧੦੯॥
ਮਿਲ ਕੈ ਦੁਹੂੰ ਦੁਖਯਾਰਨ ਜਾਈ।
ਜਾਲੰਧਰ ਫਰਯਾਦ ਸੁਨਾਈ।
ਅਬਦੁਲੇ ਖਾਂ ਸੂਬੇਦਾਰੂ।
ਸੁਨਿ ਬਹੁ ਰਿਸਯੋ ਜਲੰਧਰ ਵਾਰੂ[1] ॥੧੧੦॥ [1]ਵਾਲਾ।
ਚਢਯੋ ਬੇਗ[1] ਲੈ ਲਸ਼ਕਰ ਭਾਰਾ। [1]ਛੇਤੀ।
ਜਨ ਸਾਗਰ ਨਿਜ ਤਜਯੋ ਕਿਨਾਰਾ।
ਜਰਾਸਿੰਧ ਹਿਤ[1] ਕਾਲ ਜਮਨ ਜਿਮ। [1](ਦੀ ਮਦਦ) ਵਾਸਤੇ।
ਧਯੋ ਕ੍ਰਿਸ਼ਨ ਪਰ ਆਯੋ ਏਹੁ ਤਿਮ ॥੧੧੧॥
ਕਰਿ ਮਦ ਪਾਨ ਖਾਨ[1] ਸਹਿ ਕ੍ਰੋਧਾ। [1]ਅਬਦੁੱਲਾ ਖਾਂ ਸੂਬਾ ਜਾਲੰਧਰ।
ਚਲਯੋ ਸਹਿਸ ਦਸ[1] ਲੈ ਸੰਗ ਜੋਧਾ। [1]ਦਸ ਹਜ਼ਾਰ।
ਪਰਸਰਾਮ ਪਰ ਸਹਸ ਬਾਹੁ ਜਯੋਂ।
ਮ੍ਰਿਤੁ ਪ੍ਰੇਰਯੋ ਅਯੋ ਮੂਢ ਤਯੋਂ ॥੧੧੨॥
ਸੰਤਤਿ ਸਗਰ ਕਪਲ ਜਿਮ ਜਾਰੀ[1]। [1]ਸਗੜਰਾਜੇ ਦੀ ਉਲਾਦ ਜਿਵੇਂ ਕਪਲ ਰਿਸ਼ੀ ਨੇ ਸਾੜ ਦਿੱਤੀ ਸੀ।
ਤਿਮ ਗੁਰੁ ਇਨ ਕੌਂ ਦੈਹੈਂ ਗਾਰੀ[1]। [1]ਗਾਲ੍ਹ ਦੇਣਗੇ।
ਗਰਬਤ ਮਗ ਉਲੰਘ ਲਖਿ[1] ਬਜਾਸੈਂ। [1]ਲੰਘ ਕੇ।
ਉਤਰਯੋ ਜਾਇਰੁਹੀਲੇ ਪਾਸੈਂ[1] ॥੧੧੩॥ [1](ਪਿੰਡ) ਕੋਲ।
ਜਥੇਦਾਰ ਇਕ ਬੈਰਮ ਖਾਨ।
ਦੁਤੀ ਮੁਹੰਮਦ ਖਾਨ ਪਠਾਨ।
ਅਲੀ ਬਖ਼ਸ਼ ਪੁਨ ਖਾਂ ਬਲਵੰਡ।

ਜੀਤੇ ਜਿਨੈ ਘਮੰਡ ਪ੍ਰਚੰਡ[1] ॥੧੧੪॥
[1]ਤਿੱਖੇ ਜੰਗ।
ਨਬੀ ਬਖ਼ਸ਼, ਕਰੀਮ ਜੁ ਬਖਸ਼।
ਥੇ ਸੁਤ ਸੂਬੇ ਕੇ ਬਡ ਸ਼ਖਸ[1]।
[1]ਵੱਡੇ ਮਰਦ (ਜੋਧੇ)।
ਜਥੇਦਾਰ ਇਹ ਕਾਯਮ ਕੀਨੇ।
ਸੂਰਬੀਰ ਨਾਮੀ[1] ਬਡ ਪੀਨੇ[2] ॥੧੧੫॥
[1]ਮਸ਼ਹੂਰ। [2]ਤਕੜੇ।
ਯਹਿ ਸੁਨਿ ਗੁਰੁ ਦੁੰਦਭਿ[1] ਬਜਵਾਯੋ।
[1]ਧੌਂਸਾ।
ਅਗਰ ਹੋਇ ਕਰਿ ਜੰਗ ਮਚਾਯੋ।
ਨਾਨੋ, ਜੱਟੂ, ਭੱਟ ਕਲਜਾਨਾ।
ਬਿਧੀ ਚੰਦ, ਜੇਠਾ, ਭਟ ਗਜਾਨਾ ॥੧੧੬॥
ਮਥਰਾ, ਮੱਲਾ, ਪਰਾਗਾ, ਲਾਲੂ।
ਭੱਲਨ, ਕਾਲਾ, ਨਾਨੋ, ਬਾਲੂ।
ਗੁਰੁ ਭੱਟ ਭਿਰੇ ਅਗਰ ਸਹਿ ਸੈਨਾ।
ਦਾਂਤ ਕਰੇ ਖੱਟੇ ਤੁਰਕੈਨਾਂ ॥੧੧੭॥
ਸ੍ਵੈਯਾ:
ਬੈਰਮ ਖਾਨ, ਮੁਹੰਮਦ ਖਾਨ,
ਲਏ ਸੰਗ ਸੈਨ ਮਹਾਨ ਅਗਾਰੈਂ।
ਆਇ ਭਿਰੇ ਅਰਰਾਇ ਸਬੈ,
ਜੁਗ ਓਰਨ ਤੀਰ ਤੁਫੰਗ ਪ੍ਰਹਾਰੈਂ।
ਮਾਰ ਮਚੀ ਨ ਤਚੀ ਕਿਨ ਠੌਰ,
ਗਚੀ ਧਰ ਲੁੱਥ ਪੈ ਲੁੱਥ ਅਪਾਰੈਂ[1]।
[1]ਲੋਥਾਂ ਤੇ ਬਹੁਤੀਆਂ ਲੋਥਾਂ (ਚੜ੍ਹ ਕੇ) ਧਰਤੀ ਢਕੀ ਗਈ।
ਹੇਰ ਹਿਰਾਨ ਰਹੇ ਤੁਰਕੀ
ਸਰਦਾਰ, ਲਰੈਂ ਜਿਮ ਸਿੱਖ ਉਦਾਰੈਂ ॥੧੧੮॥
ਜੁਗ ਓਰਨ ਦੀਹ ਦਮਾਮਿ[1] ਬਜੈਂ,
[1]ਵੱਡੇ ਧੌਂਸੇ।
ਸੁਨਿ ਕੈ ਜਿਹ ਕਾਯਰ ਜੰਗ ਸਜੈਂ।
ਸਿਖ ਛੇਰ ਤੁਰੰਗ ਸੰਭਾਰ ਤੁਫੰਗ,
ਬਢੈਂ ਮੱਧ ਜੰਗ ਉਮੰਗ ਭਜੈਂ[1]।
[1]ਉਤਸ਼ਾਹ ਸਹਿਤ ਹੋ ਕੇ।
ਨ ਲਜੈਂ ਨਾ ਕਜੈਂ ਮੁਖ ਢਾਲਨ ਸੋ[1],
[1]ਸ਼ਰਮ ਨਹੀਂ ਕਰਦੇ ਤੇ ਨਾ ਹੀ ਢਾਲਾਂ ਨਾਲ ਮੂੰਹ ਢੱਕਦੇ ਹਨ।
ਨ ਭਜੈਂ, ਸਮ ਕੇਹਰ ਗਾਜ ਗਜੈਂ[1]।
[1]ਸ਼ੇਰ ਤੇ ਬਿਜਲੀ ਵਾਂਗ ਗੱਜਦੇ ਹਨ।
ਨ ਤਜੈਂ ਬਿਨ ਜੈ, ਨਰਜੈਂ ਕਰਿ ਛੈ ਅਰਿ[1],
[1]ਵੈਰੀਆਂ ਨੂੰ ਨਾਸ਼ ਕਰਕੇ।
ਚਾਹਿੰ ਬਿਜੈ ਰਨ ਮਾਹਿ ਅਜੈ[1] ॥੧੧੯॥
[1]ਜੰਗ ਵਿੱਚ ਅਜਿੱਤ ਜਿੱਤ ਚਾਹੁੰਦੇ ਹਨ।
ਇੱਕ ਓਰ ਜਟੂ ਭੱਟ ਜੱਟ ਜੁਟਯੋ,
ਇਕ ਓਰ ਰਹਯੋ ਮਥਰਾ ਲਰਿ ਹੈ।
ਕਿਤਿ ਭੱਲਨ ਭਾਲੁ ਜਿਮੈਂ[1] ਭਬਕੈ,
[1]ਰਿੱਛ ਵਾਂਗ।
ਕਿਤ ਦੁੱਲਟ ਕਾਲਾ ਰਹਯੋ ਅਰ ਹੈ।
ਬਿਧੀ ਚੰਦ ਰਹਯੋ ਕਿਤਿ ਬੇਧ ਅਰੈਂ[1],
[1]ਵੈਰੀਆਂ ਨੂੰ ਵਿੰਨ੍ਹ ਰਿਹਾ ਹੈ।
ਕਿਤਿ ਜੇਠਹਿ ਹੇਠਹਿ ਲਿਯ ਕਰ ਹੈ[1]।
[1]ਜੇਠੇ ਨੇ ਹੱਥ ਦੇ ਹੇਠਾਂ ਕਰ ਲਿਆ ਹੈ।

ਇਤ ਤੇ ਉਤ ਨਾਨਹੁ ਆਦਿ ਘਨੇ,
ਹਿਤ ਮਦੱਤ ਔ ਖਬਰੈਂ ਫਿਰ ਹੈ[1] ॥੧੨੦॥ — [1]ਖ਼ਬਰਾਂ ਲੈਂਦੇ ਫਿਰਦੇ ਹਨ।
ਉਤ ਬੈਰਮ ਖਾਂਨ ਮੁਹੰਮਦ ਖਾਨ,
ਅਲੀ ਬਖਸ਼ੰ, ਬਲਵੰਡ[1] ਅਰਯੋ। — [1]ਬਲਵੰਡ ਖ਼ਾਂ।
ਜੁਗ ਪੂਤ ਯੁਤੰ[1] ਅਬਦੁਲਹਿ ਖਾਂ, — [1]ਦੋਹਾਂ ਪੁੱਤਰਾਂ ਸਮੇਤ।
ਚਢਿ ਫੀਲ[1] ਪਿਖੈ ਰਣ ਮੈਂ ਬਰਯੋ[2]। — [1]ਹਾਥੀ ਤੇ। [2]ਵੜ ਕੇ।
ਬਹੁ ਤੁੱਪਕ[1] ਤੋਮਰ[2] ਤੀਰ ਗੁਲੇਲ, — [1]ਬੰਦੂਕਾਂ। [2]ਬਰਛੇ।
ਜੰਜੈਲ[1] ਜੰਬੂਰਨ[2] ਜੋਰ ਪਰਯੋ। — [1]ਭਾਰੀ ਤੇ ਲੰਬੀ ਬੰਦੂਕ। [2]ਛੋਟੀਆਂ ਤੋਪਾਂ।
ਬਰਖੈਂ ਗੁਲਕਾ ਸਰ ਓਰ ਉਭੈ[1], — [1]ਦੋਹਾਂ ਤਰਫਾਂ ਤੋਂ ਗੋਲੀਆਂ ਤੇ ਤੀਰ ਬਰਖਾ ਕਰ ਰਹੇ ਹਨ।
ਜਿਨ ਕੋ ਪਿਖਿ ਸਾਵਨ ਮੇਂਹ ਡਰਯੋ ॥੧੨੧॥
ਜੁਗ ਓਰਨ[1] ਜੋਰਨ ਸੋਂ ਲਰਹੀਂ, — [1]ਦੋਹਾਂ ਤਰਫਾਂ ਤੋਂ।
ਟਰਹੀਂ ਭੱਟ ਨਾਹਿ ਪਿਛਾਂਹਿ ਜਰੈ[1]। — [1]ਥੋੜ੍ਹਾ ਜਿਹਾ ਵੀ।
ਬਲ ਧਾਰਿ ਮਹਾਂ ਲਲਕਾਰ ਪੁਕਾਰ,
ਅਪਾਰ ਲਰੈਂ ਬਹੁ ਬਾਰ[1] ਕਰੈਂ। — [1]ਵਾਰ।
ਧਰ ਸੂਰ ਦੜਾ ਦੜ ਭੂਰ[1] ਗਿਰੈਂ, — [1]ਬਹੁਤੇ।
ਬਰ[1] ਹੂਰ ਜਿਨੈ ਮਨ ਮੋਦ ਭਰੈਂ। — [1]ਵਰ ਕੇ।
ਨ ਟਰੈਂ ਪਗ ਏਕ ਡਰੈਂ ਨ ਜਰਾ,
ਰਸ ਬੀਰ ਛਕੇ[1] ਰਣ ਧੀਰ ਧਰੈਂ ॥੧੨੨॥ — [1]ਬੀਰਰਸ 'ਚ ਭਰੇ।
ਬਹੁ ਜੋਰਨ ਤੈ ਦੁਹੂੰ ਓਰਨ ਤੈ,
ਸਮ ਓਰਨ ਕੈ ਗੁਲਕਾ ਸਰ ਭਾਰੈਂ[1]। — [1]ਬਹੁਤੇ ਤੀਰ ਤੇ ਗੋਲੀਆਂ ਗੜਿਆਂ ਵਾਂਗ (ਵਰ੍ਹਦੀਆਂ ਹਨ)।
ਬਡ ਹੋਤ ਅਵਾਜ ਚਟਾਪਟ ਕੀ[1], — [1]ਛੇਤੀ (ਚੱਲਣ) ਦੀ।
ਜਿਮ ਆਗ ਲਗੀ ਬਨ ਬਾਂਸਨ ਜਾਰੈ।
ਅਤਿ ਮਾਰ ਸਥਾਰ ਕਰਜੋ[1] ਬਡ ਬੀਰਨ, — [1]ਸੱਥਰ ਪਾ ਦਿੱਤੇ।
ਖੇਤ ਕਿਸਾਨ ਕਟਜੋ ਜਿਮ ਜ੍ਵਾਰੈਂ।
ਅਤਿ ਰੋਸ ਬਢਾਇ ਬਰਸਾਇ ਰਹੇ,
ਬਿਨੁ ਬਾਰ[1] ਉਭੈ ਦਿਸ ਤੈ ਬਲ ਧਾਰੈਂ ॥੧੨੩॥ — [1]ਬਿਨਾਂ ਦੇਰੀ ਤੋਂ।
ਕਿਤਿ ਘਾਇਲ[1] ਹਾਇ ਉਚਾਰਤ ਆਰਤ[2], — [1]ਜ਼ਖ਼ਮੀ। [2]ਦੁਖੀ ਹੋ ਕੇ।
ਬੀਰ ਬਗਾਰਤ[1] ਧੀਰ ਧਰੈ ਹੈਂ। — [1]ਵੰਗਾਰਦੇ ਹਨ।
ਕਿਤਿ ਏਕਹਿ ਬਾਰ ਹਕਾਰ ਉਭੈ,
ਕਰਿ ਏਕਹਿ ਬਾਰ ਸੁ ਜੂਝ ਪਰੈਂ ਹੈਂ[1]। — [1]ਕਿਤੇ ਇੱਕੋ ਵਾਰੀ ਇਕ ਦੂਜੇ ਨੂੰ ਬੁਲਾ ਕੇ ਤੇ ਇਕੱਠਾ ਵਾਰ ਕਰ ਕੇ ਸ਼ਹੀਦ ਹੋ ਜਾਂਦੇ ਹਨ।
ਕਿਤਿ ਅੱਸ੍ਰ ਫਿਰੈਂ ਅਸਵਾਰ ਬਿਨਾਂ,
ਕਿਤ ਬੀਰ ਲਰੈਂ ਅਤਿ ਧੀਰ ਅਰੈ ਹੈਂ[1]। — [1]ਅੜਦੇ ਹਨ।
ਕਿਤਿ ਘਾਉ[1] ਭਕਾ ਭੱਕ ਬੋਲ ਰਹੇ, — [1]ਜ਼ਖ਼ਮ।
ਬਹਿ ਖੂੰਨ ਰਹਜੋ ਝਰਨਾ ਜਜੋਂ ਝਰੈ ਹੈਂ ॥੧੨੪॥
ਧਰਨੀ ਵਰਨੀ ਗੁਲ ਲਾਲਹਿ ਕੇ[1], — [1]ਧਰਤੀ ਲਾਲੇ ਦੇ ਫੁੱਲ ਦੇਰੰਗ ਵਰਗੀ (ਲਾਲ ਹੋ ਰਹੀ ਹੈ)।

ਭਟ ਭੀਗ ਰਹੇ ਜਨ ਪਾਗ ਖਿਲੈਂ[1]। — [1]ਮਾਨੋ ਹੋਲੀ ਖੇਲ ਰਹੇ ਹਨ।
ਚਢਿ ਲੋਥਨਿ ਊਪਰ ਲੋਥ ਪਰੀ,
ਜਨ ਸੀਢੀ ਧਰੀ ਸੁਰਗੈਂ ਸੁ ਪਿਲੈਂ[1]। — [1]ਮਾਨੋ ਸੁਰਗ ਨੂੰ ਜਾਣ ਵਾਸਤੇ ਪੌੜੀ ਖੜੀ ਕੀਤੀ ਹੈ।
ਨਟ ਔ ਪਟਿਵਾਜ[1] ਮਲੰਗਨ ਜਿਉ[2], — [1]ਗੱਤਕੇ-ਬਾਜ਼ਾਂ (ਅਤੇ)। [2]ਭੰਗੀ ਫ਼ਕੀਰਾਂ ਵਾਂਗੂ।
ਭਟ ਦੈ ਦੈ ਫਲੰਗਨ ਖੋਲਿ ਦਿਲੈਂ[1]। — [1]ਸੂਰਮੇ ਦਿਲ ਖੋਲ੍ਹ ਕੇ ਛਾਲਾਂ ਮਾਰ ਮਾਰ ਕੇ।
ਲਰਹੀਂ ਮਰਹੀਂ ਤਰਹੀਂ ਭਵ ਸਿੰਧੁ,
ਬਧੂ ਮੁਕਤੀ ਵਰਹੀਂ ਸੁ ਚਿਲੈਂ[1] ॥੧੨੫॥ — [1]{ਸੁ ਚਿਲੈਂ} ਚੰਗੀ ਤਰ੍ਹਾਂ ਆਪਣੇ ਮਨ ਦਾ ਭਾਵ ਪ੍ਰਗਟ ਕਰ ਕੇ ਮੁਕਤੀ ਰੂਪ ਵਹੁਟੀ ਨੂੰ ਵਰ ਲੈਂਦੇ ਹਨ। (ਅ) {ਸੁਚਿ ਲੈਂ} ਪਵਿੱਤ੍ਰ ਮੁਕਤੀ ਰੂਪ ਵਹੁਟੀ ਨੂੰ ਵਰ ਲੈਂਦੇ ਹਨ।

ਉਮਡਜੋ ਤੁਰਕੀ ਦਲ ਸਿੰਧੁ ਸਮੰ,
ਗੁਰੁ ਸਮੁੱਖ ਚਾਂਦ ਸਪੂਰਨ ਕੈ[1]। — [1]ਪੁੰਨਿਆਂ ਦੇ ਚੰਦ੍ਰਮਾ ਰੂਪ ਗੁਰਾਂ ਦੇ ਸਾਹਮਣੇ।
ਬਡ ਮਾਰ ਮਚੀਰਣ ਭੀਮ[1] ਭਯੋ, — [1]ਭਿਆਨਕ ਜੰਗ।
ਅਤਿ ਪੂਰ ਗਯੋ ਨਭ ਧੂਰਨ ਕੈ।
ਮੁਖ ਕਾਯਰ ਭੇ ਜਰਦੈਂ ਜਰਦੈਂ[1], — [1]ਜ਼ਰਦੇ ਪਲਾਅ (ਵਾਂਗ) ਪੀਲੇ ਹੋ ਗਏ।
ਸਮ ਇੰਦ ਬਧੂ[1] ਮੁਖ ਸੂਰਨ ਕੈ। — [1]ਚੀਚ ਵਹੁਟੀ ਵਾਂਗ (ਲਾਲ)।
ਗਨ ਭੈਰਵ ਭੂਤ ਪਿਸਾਚਨਿ[1] ਜੋਗਨਿ, — [1]ਮਾਸ ਖਾਣੀਆਂ।
ਮੋਦ ਬਢਯੋ ਘਰ ਹੂਰਨ ਕੈ ॥੧੨੬॥
ਸੰਗ ਬੈਰਮ ਖਾਨ ਜੁਟਜੋ ਮਥਰਾ,
ਸਥਰਾ ਕਤਰਾ ਕਰਿ ਬੈਰਿਨ ਡਾਰਾ[1]। — [1]ਵੈਰੀਆਂ ਦੇ ਸੱਥਰ ਪਾ ਕੇ ਕਤਰਾ ਕਤਰਾ ਕਰ ਸੁੱਟਿਆ।
ਖੈਂਚ ਕਿਰਪਾਨ ਮਿਆਨਨ ਤੈ,
ਜੁਗ ਜਵਾਂਨ ਭਿਰੇ ਭਰਿ ਮੋਦ ਅਪਾਰਾ।
ਰਸ ਬੀਰ ਛਕੇ[1] ਮੁਖਿ ਮਾਰ ਬਕੇ[2], — [1]ਭਰੇ ਹੋਏ। [2]ਮੁਖੋਂ ਮਾਰ ਲੌ ਬੋਲਦੇ ਹਨ।
ਲਰਤੇ ਨ ਥਕੇ ਸੁ ਤਕੇਂ ਬਲ ਧਾਰਾ।
ਭਟ ਢਾਲ ਸੰਜੋਇ ਉਭੈ ਕੱਟ ਜੌ,
ਝਟ ਜੂਝ ਗਿਰੇ ਜੁਗ ਏਕਹਿੰ ਬਾਰਾ ॥੧੨੭॥

ਭੁਜੰਗ ਪ੍ਰਯਾਤ ਛੰਦ:

ਜੁਟਜੋ ਖਾਨ ਮਾਹੰਮਦੂ ਸੰਗ ਜੱਟੂ।
ਕਰਜੋ ਭਟ ਭੇਰੰ ਉਭੈ ਬੀਰ ਹੱਠੂ[1]। — [1]ਦੋਹਾਂ ਹਠੀ ਸੂਰਮਿਆਂ ਨੇ ਜੰਗ ਕੀਤਾ।
ਗਿਰੇ ਜੂਝ ਦੋਈ ਘਨਜੋਂ ਕੋ ਹਰੈ ਕੈ[1]। — [1]ਬਹੁਤਿਆਂ ਨੂੰ ਮਾਰ ਕੇ।
ਭਈ ਮੋਦ ਹੂੰਰੈਂ ਸੁ ਸੂਰੈਂ ਬਰੈ ਕੈ[1] ॥੧੨੮॥ — [1]ਸੂਰਮਿਆਂ ਨੂੰ ਵਰ ਕੇ।
ਤਬੈ ਕੋਪ ਕੈ ਕੈ ਪਰਜੋ ਧਾਇ ਸੂਬਾ।
ਲਏ ਸੈਨ ਭਾਰੀ ਉਭੈ ਪੂਤ ਖੂਬਾ[1]। — [1]ਦੋਵੇਂ ਚੰਗੇ ਪੁੱਤਰ।
ਬਜੇ ਬਾਦ ਮਾਰੂ[1] ਪ੍ਰਲੈ ਮੇਘ ਮਾਨੋ। — [1]ਜੰਗੀ ਵਾਜੇ।
ਭਿਰੀ ਸੈਨ ਦੋਈ ਮਚਜੋ ਘੱਮਸਾਨੋ ॥੧੨੯॥
ਇਤੰ ਤੈ[1] ਗੁਰੂ ਭੀ ਲਏ ਸਿੱਖ ਸੈਨਾ। — [1]ਏਧਰੋਂ।
ਭਏ ਸੱਤ੍ਰੂ ਕੇ ਸਾਮੁਹੇ ਜਾਇ ਐਨਾ।
ਉਭੈ ਓਰ ਜੁੱਟੇ ਮਹਾਂ ਰੋਹ ਮਾਤੇ।

ਭਏ ਸੂਰ ਮਧਜਾਨ ਜਯੋਂ ਸੂਰ ਤਾਤੇ[1] ॥੧੩੦॥
[1]ਦੋਪਹਿਰ ਦੇ ਸੂਰਜ ਵਾਂਗ ਸੂਰਮੇ ਤੱਤੇ ਹੋ ਗਏ।

ਘਨੋ ਤੀਰ ਤੋਫੰਗ ਕੋ[1] ਜੰਗ ਸਜਯੋ।
[1]ਬੰਦੂਕਾਂ ਦਾ।

ਜਿਸੈ ਦੇਖ ਕੈ ਸਾਵਨੰ ਮੇਹ ਲਜਯੋ।
ਹਲਾ ਹੂਲ ਪਾਰੀ[1] ਧਲਾ ਧੂਲ ਮੱਚਾ[2]।
[1]ਹਲਚਲੀ ਪਾ ਦਿੱਤੀ। [2]ਧਰਤੀ 'ਤੇ ਧੂੜ ਫੈਲ ਗਈ।

ਬਿਨਾ ਘਾਇ ਤੈ ਨ ਤਬੈ ਕੋਇ ਬੱਚਾ ॥੧੩੧॥
ਪਰੈ ਸਾਰ ਕੀ ਧਾਰ[1] ਅੱਪਾਰ ਭਾਰੀ।
[1]ਲੋਹੇ ਦੀ ਧਾਰ ਪੈ ਰਹੀ ਹੈ ਭਾਵ ਸ਼ਸਤ੍ਰਾਂ ਦੇ ਵਾਰ ਹੋ ਰਹੇ ਹਨ।

ਮਿਲੈ ਨਾਹਿ ਲੈਨੀ ਕਿਸੀ ਕੌ ਸੰਭਾਰੀ।
ਕਰੇ ਹੈਂ ਸਿਪਾਹੀ ਉਭੈ ਓਰ ਪੋਲੇ[1]।
[1]ਕਮਜ਼ੋਰ।

ਪਰੇ ਚੇਤ ਮਾਨੋ ਪਕੇ ਖੇਤ ਗੋਲੇ[1] ॥੧੩੨॥
[1]ਮਾਨੋ ਚੇਤ ਦੇ ਮਹੀਨੇ ਪੱਕੇ ਖੇਤ ਵਿੱਚ ਗੜੇ ਪਏ ਹਨ।

ਜਬੈ ਤੀਰ ਗੋਲੀ ਮੁਕੇ ਖੈਂਚ ਤੇਗੈਂ।
ਭਿਰੇ ਆਪ ਵੀਚੈਂ ਬਲੀ ਬੀਰ ਬੇਗੈਂ।
ਚਲੀ ਸੈਫ[1] ਸਾਫੰ ਸਫਾ ਅੰਗ ਕੱਟੈ।
[1]ਸਿੱਧੀ ਤਲਵਾਰ।

ਮਨੋ ਮ੍ਰਿਤੁ ਕੀ ਜੀਭ ਹੀ ਪ੍ਰਾਨ ਚੱਟੈ ॥੧੩੩॥
ਚਲੀ ਸੈਹਥੀ[1] ਸੇਲ[2] ਸਾਂਗੰ[3] ਦਮੱਕੈ[11]।
[1]ਬਰਛੀ। [2]ਨੇਜ਼ਾ, ਸੇਲਾ। [3]ਇਕ ਤਰ੍ਹਾਂ ਦੀ ਬਰਛੀ ਜੋ ਦਸ ਫੁੱਟ ਲੰਬੇ ਛੜ ਵਾਲੀ ਹੁੰਦੀ ਹੈ, ਸਾਰਾ ਛੜ ਲੋਹੇ ਨਾਲ ਮੜ੍ਹਿਆ ਹੁੰਦਾ ਹੈ, ਨੋਕਦਾਰ ਫਲ ਚਾਰ ਫੁੱਟ ਲੰਬਾ ਹੁੰਦਾ ਹੈ। [11]ਚਮਕਦੀ ਹੈ।

ਕਿਧੋ ਸੱਪਨੀ ਪੰਖਵਾਰੀ[1] ਲਪੱਕੈ[2]।
[1]ਖੰਭਾਂ ਵਾਲੀ। [2](ਖਾਣ ਨੂੰ) ਉਛਲ ਕੇ ਪੈਂਦੀ ਹੈ।

ਸਰੋਹੀ[1] ਫੁਲਾਦੀ ਜੁਨੱਬੀ[2] ਹਲੱਬੀ[3]।
[1]ਸਿਰੋਹੀ ਨੱਗਰ ਦੀ ਬਣੀ ਤਲਵਾਰ ਦੀ ਕਿਸਮ ਜੋ ਫੁਲਾਦੀ ਜਾਂ ਸਕੇਲੇ ਦਿਆਂ ਪੱਤ੍ਰਾਂ ਵਿੱਚ ਕੱਚਾ ਲੋਹਾ ਦੇ ਕੇ ਘੜੀ ਜਾਂਦੀ ਹੈ। [2]ਆਰਮੇਨੀਆ ਦੇਸ਼ ਦੇ ਜਨੱਬ ਨੱਗਰ ਵਿੱਚ ਬਣੀ ਹੋਈ ਤਲਵਾਰ। [3]ਸ਼ਾਮ ਦੇਸ਼ ਦੇ ਹਲੱਬ ਸ਼ਹਿਰ ਦੀ ਬਣੀ ਹੋਈ ਤਲਵਾਰ।

ਸੁਕੱਤੇ ਦੁਧਾਰੇ[1] ਅਪਾਰੈਂ ਅਰੱਬੀ[2] ॥੧੩੪॥
[1]ਕੱਟਣ ਵਾਲੇ ਖੰਡੇ। [2]ਅਰਬ ਦੇਸ਼ ਦੇ ਬਣੇ ਹੋਏ।

ਚਲਾਵੈਂ ਗਿਰਾਵੈਂ ਨ ਝੱਕੈਂ ਨ ਥੱਕੈਂ।
ਮਨੋ ਬੀਜਰੀ ਕੋਟ ਮੇਘੰ ਦਮੱਕੈਂ।
ਕਹੂੰ ਖੱਗ[1] ਪੈ ਖੱਗ ਬੱਜੈ ਠਣੱਕੈ।
[1]ਤਲਵਾਰ।

ਘੜੈਂ ਘਾੜ ਠੱਠਜਾਰ ਲੋਹਾਰ ਪਕੈ[1] ॥੧੩੫॥
[1]ਪੱਕੀ ਤਰ੍ਹਾਂ।

ਕਟੈਂ ਢਾਲ ਸੰਜੋਇ ਪੇਟੀ ਝਟੱਕੈਂ[1]।
[1]ਛੇਤੀ ਨਾਲ।

ਅੱਧੋ ਅੱਧ ਕੈ ਕੈ ਧਰਾ ਪੈ ਪਟੱਕੈਂ[1]।
[1]ਸੁੱਟਦੇ ਹਨ।

ਬਹੈਂ ਖੂਨ ਧਾਰੈਂ ਪਨਾਰੈ ਸਮਾਨੈਂ[1]।
[1]ਪ੍ਰਨਾਲਿਆਂ ਵਾਂਗ।

ਭਈ ਭੂਮਿ ਲਾਲੰ ਕਰਾਲੰ ਮਹਾਨੈਂ ॥੧੩੬॥
ਇਸੋ ਕੀਚ ਮਚਯੋ ਧਰਾ ਵੀਚ ਆਈ।
ਧਸੈਂ ਅੱਸ੍ਰ ਜਵਾਨੰ ਚਲਯੋ ਨਾਹਿ ਜਾਈ।
ਭਈ ਰੇਲ ਪੇਲੰ[1] ਮਿਲੇ ਮੇਲ ਮੇਲੈਂ[2]।
[1]ਧੱਕੋ ਧੱਕੀ ਹੋਈ। [2]ਐਉਂ ਮਿਲੇ ਜਿਵੇਂ ਮੇਲ ਵਿੱਚ ਜਾਂ ਮੇਲੇ ਵਿੱਚ ਮਿਲਦੀ ਹੈ।

ਭਿਗੇ ਅੰਗ ਲੋਹੂ ਮਨੋ ਫਾਗ[1] ਖੇਲੈਂ ॥੧੩੭॥
[1]ਹੋਲੀ।

ਭੁਜਾ[1], ਸੱਥਲੰ[2], ਹੱਥ, ਮੱਥੇ[3], ਬਿਲੱਛੀ[11]।
[1]ਬਾਂਹ। [2]ਪੱਟ। [3]ਸਿਰ। [11](ਐਉਂ) ਸੋਭ ਰਹੇ ਹਨ।

ਤਰਫੈਂ ਵੀਚ ਲੋਹੂ ਕਿਰੋਹੂ[1] ਸੁ ਮੱਛੀ।
[1]ਇਕ ਪ੍ਰਕਾਰ ਦੀ ਮੱਛੀ।

ਪਰੀ ਲੁੱਥ ਪੈ ਲੁੱਥ ਆਗੁੱਧ ਭਾਰੇ[1]।
[1]ਲੋਥਾਂ ਤੇ ਲੋਥਾਂ ਆ ਪਈਆਂ ਤੇ ਵੱਡੇ ਢੇਰ (ਬਣ ਗਏ)।
ਧਰਾ ਰੁੰਡ ਮੁੰਡੰ ਸੁ ਝੁੰਡੰ ਬਿਥਾਰੇ[1] ॥੧੩੮॥
[1]ਧਰਤੀ 'ਤੇ ਬਹੁਤੇ ਧੜ ਤੇ ਸਿਰ ਖਿੰਡੇ ਪਏ।
ਤੱਛਾ ਮੁੱਛ[1] ਜੋਧੇ ਸੁਟੈਂ ਝੱਟ ਕੈ ਕੈ।
[1]ਵੱਢ ਟੁੱਕ ਕੇ।
ਬਢੈਂ ਬਾਢ ਬਾਢੀ ਬਨੰ ਜੈਸ ਜੈ ਕੈ[1]।
[1]ਜਿਵੇਂ ਜੰਗਲ ਵਿੱਚ ਜਾ ਕੇ ਤਰਖਾਣ (ਆਪਣੇ ਹਥਿਆਰਾਂ ਦੀ) ਤਿੱਖੀ ਧਾਰ ਨਾਲ ਲੱਕੜਾਂ ਨੂੰ ਵੱਢਦਾ ਹੈ।
ਕਟਾ ਕੁੱਟ ਮੱਚੀ ਫਟਾ ਫੱਟ ਡਾਰੈਂ[1]।
[1]ਛੇਤੀ ਸੁੱਟਦੇ ਹਨ।
ਘੜੈਂ ਘਾੜ ਮਾਨੋ ਠਠੇਰੇ ਅਪਾਰੈਂ ॥੧੩੯॥
ਖਚਾ ਖੱਚ ਬਾਹੈਂ ਗਚਾ ਗੱਚ ਤੇਗੈਂ[1]।
[1]ਖਚਾ-ਖੱਚ (ਅਵਾਜ਼ ਨਾਲ ਤਲਵਾਰਾਂ) ਚਲਾਉਂਦੇ ਹਨ। (ਤਲਵਾਰਾਂ ਲਹੂ ਨਾਲ) ਗੱਚਾ ਗੱਚ ਹੋ ਜਾਂਦੀਆਂ ਹਨ।
ਪਟਾ ਪੱਟ ਗੇਰੈਂ ਦੜਾ ਦਾੜ ਬੇਗੈਂ[1]।
[1]ਪਟਾ ਸ਼ਸਤ੍ਰ ਨਾਲ ਛੇਤੀ {ਪੱਟ} ਚੀਰ ਕੇ ਦੜਾ ਦਾੜ ਸੁੱਟ ਦੇਂਦੇ ਹਨ।
ਭਕਾ ਭਕ ਬੋਲੈਂ ਖੁਲ੍ਹੇ ਘਾਉ ਭਾਰੇ।
ਬਹੇ ਖੂਨ ਜੈਸੇ ਪਨਾਰੇ ਫੁਹਾਰੇ ॥੧੪੦॥
ਕਹੂੰ ਅੱਸ੍ਵ ਡੋਲੈਂ ਬਿਨਾ ਅੱਸਵਾਰੈਂ।
ਕਹੂੰ ਮਾਰ ਮਾਰੰ ਬਕੈਂ ਬੀਰ ਭਾਰੈਂ।
ਅਈ ਜੋਗਨੀ ਭੋਗਨੀ[1] ਖੂਨ ਮਾਸੰ।
[1]ਛਕਣ ਲਈ।
ਛਕੈਂ ਬਾਂਛਤੰ ਸ੍ਵਾਨ ਸ੍ਰਿੰਗਾਲ[1] ਖਾਸੰ ॥੧੪੧॥
[1]ਗਿੱਦੜ।
ਨਚੈਂ ਭੂਤ ਭੈਰੋਂ ਤਚੈਂ ਕਿੱਲਕਾਰੀ[1]।
[1]ਚੀਕਾਂ ਮਾਰਦੀਆਂ ਹਨ।
ਅਟੈਂ ਭੂਤ ਬਾਲਾ[1] ਰਟੈਂ[2] ਗੀਤ ਗਾਰੀ।
[1]ਰੱਜੀਆਂ ਹੋਈਆਂ ਭੂਤਾਂ ਦੀਆਂ ਇਸਤ੍ਰੀਆਂ। [2]ਬੋਲਦੀਆਂ ਹਨ।
ਭਰਜੋ ਖੱਪਰ ਕਾਲੀ ਛਕਜੋ ਦੈ ਅਸੀਸੰ।
ਗੁਰੂ ਸਿੱਖ ਰੈਹੈਂ ਸਦਾ ਛੱਤ੍ਰ ਸੀਸੰ ॥੧੪੨॥

ਦੋਹਰਾ:

ਕੋਪ ਹੋਇ ਸੂਬਾ ਤਬੈ,
ਨਿਜ ਸੈਨਾ ਸਿਮਟਾਇ[1]।
[1]ਇਕੱਠੀ ਕਰਕੇ।
ਅਰਜੋ ਸੰਮੁਖ ਹ੍ਵੈ ਗੁਰੂ ਕੈ,
ਕਰਿ ਸੁਭਟੈਂ ਅਗਵਾਇ ॥੧੪੩॥

ਪਾਧਰੀ ਛੰਦ:

ਤਬ ਨਬੀ ਬਖਸ਼ ਕਰਿ ਅੱਟ ਨਾਦ[1]।
[1]ਉੱਚੀ ਬੋਲ ਕੇ।
ਬਹੁ ਤਜੇ ਤੀਰ ਕਰ ਬੱਕ ਬਾਦ[1]।
[1]ਬਕਵਾਸ।
ਗੁਰੁ ਆਇਸ ਲੈ ਪੈ ਪਰਸ ਰਾਮ।
ਬਡ ਨਬੀ ਬਖ਼ਸ਼ ਸੋਂ ਕਰ ਸੰਗ੍ਰਾਮ ॥੧੪੪॥
ਧਰ ਪਰੇ ਜੁਝ ਜਬ ਉਭੈ ਬੀਰ।
ਪਿਖਿ ਭ੍ਰਾਤ ਤਾਂਹਿ ਕੇ ਬਿਨਾਂ ਧੀਰ।
ਕਾਰੀਮ ਬਖ਼ਸ਼ ਦੈ ਅਧਿਕ ਜੋਰ।
ਬਹੁ ਤਜੇ ਤੀਰ ਕਿਯ ਜੰਗ ਘੋਰ ॥੧੪੫॥
ਸੋ ਬਿਧੀ ਚੰਦ ਨੇ ਹਤਜੋ ਧਾਇ।
ਬਹੁ ਦਾਵ ਘਾਵ ਕਰਕੈ ਉਪਾਇ।
ਪਿਖਿ ਮਰੇ ਪੂਤ ਜੁਗ ਜੰਗ ਵੀਚ।

ਤਬ ਸੂਬਾ ਪ੍ਰੇਰਯੋ ਅਯੋ ਮੀਚ[1] ॥ ੧੪੬ ॥ — [1]ਮੌਤ ਦਾ।
ਸੰਗ ਲੀਏ ਭਟਨ ਕੀ ਅਧਿਕ ਭੀਰ।
ਹ੍ਵੈ ਸੰਮੁਖ ਲਗੇ ਸਬਿ ਤਜਨ ਤੀਰ।
ਕਰਿ ਅਲੀ ਅਲੀ ਬਕ ਮਾਰ ਮਾਰ।
ਕਿਯ ਜੰਗ ਘੋਰ ਭਯਾਨਕ ਅਪਾਰ ॥ ੧੪੭ ॥
ਗੁਰੁ ਕਾਨ ਪ੍ਰਮਾਨ ਕਮਾਨ ਤਾਨ।
ਸਮ ਮੇਂਹ ਤੀਰ ਬਰਖਾ ਬਰਖਾਨ।
ਕੋ ਪਾਂਚ ਹਜਾਰੀ ਸੱਤ ਹਜਾਰ।
ਧਰ ਦਏ ਗੇਰ ਬਡ ਬਡ ਸਰਦਾਰ ॥ ੧੪੮ ॥
ਤਹ ਜਵਾਨ ਕਿਕਾਨਨ ਕਿਯ ਸਥਾਰ।
ਗੁਰੁ ਤੁੱਕੇ[1] ਸੁੱਕੇ ਕੱਢੇ ਪਾਰ। — [1]ਤੀਰ।
ਆਖਰ ਬਡ ਸੂਬੇ ਅਸ੍ਵ ਛੇਰ।
ਢਿਗ ਢੁੱਕ ਗੁਰੂ ਕੌ ਕਹਯੋ ਟੇਰ ॥ ੧੪੯ ॥
ਤੁਮ ਹਤੇ ਸੁਭੱਟ ਹਮਰੇ ਕਿਤਾਨ।
ਅਬ ਜੀਵਤ ਤੁਮੈ ਨ ਦੈਹਂ ਜਾਨ।
ਹਮ ਸੰਗ ਲਰੋ ਗਹਿ ਕਰਿ ਤਰਵਾਰ।
ਤੁਮ ਬੀਰ ਬਲੀ ਹਮ ਸੁਨੇ ਭਾਰ ॥ ੧੫੦ ॥
ਯਹਿ ਕਹਿ ਕਰਿ ਛੇਰਿ ਤੁਰੰਗ ਬੇਗ।
ਗੁਰੁ ਪਰ ਉਨਿ ਬਾਹੀ ਖੈਂਚ ਤੇਗ।
ਗੁਰੁ ਹੱਥ ਫੁਲੱਥੇ[1] ਕੇਰ ਕੀਨ। — [1]ਗੱਤਕੇ ਦੇ ਹੱਥ।
ਨਿਜ ਕੋ ਬਚਾਇ ਤਿਹ ਮੂੰਡ ਲੀਨ[1] ॥ ੧੫੧ ॥ — [1]ਉਸ ਦਾ ਸਿਰ ਲੈ ਲਿਆ।
ਸਿਰ ਗਿਰਯੋ ਸੱਤ੍ਰ ਕਾ ਧਰਾ ਐਸ।
ਪੱਕ ਨਾਲੀਏਰ ਟੁੱਟ ਪਰੈ ਜੈਸ।
ਪਿਖਿ ਖਾਂ ਨਜੀਬ ਇੱਕ ਪਟੇਬਾਜ[1]। — [1]ਗੱਤਕੇ ਦਾ ਖਿਡਾਰੀ।
ਉਨਿ ਧਾਇ ਆਇ ਕੁਦਾਇ ਬਾਜ[1] ॥ ੧੫੨ ॥ — [1]ਘੋੜਾ।
ਅਤਿ ਸ਼ੀਘਰ ਗੁਰੁ ਪਰ ਕਰਯੋ ਵਾਰ।
ਦੈ ਹਾਥ ਰਾਖਯੋ ਗੁਰੁ ਕੋ ਕਰਤਾਰੁ।
ਗੁਰੂ ਭੀ ਉਭਾਰ[1] ਤਰਵਾਰ ਝੱਟ। — [1]ਉੱਗ੍ਰ ਕੇ, ਚੁੱਕ ਕੇ।
ਸਿਰ ਸੁਟਯੋ ਸੱਤ੍ਰ ਕਾ ਐਸ ਕੱਟ ॥ ੧੫੩ ॥
ਜਿਮ ਬਧਨਾ[1] ਲਾਹਿਤ ਹੈ ਘੁਮਾਰ। — [1]ਮਿੱਟੀ ਦਾ ਘੜਿਆ ਭਾਂਡਾ।
ਪੁਨ ਔਰ ਅਏ ਕਰਿ ਮਾਰ ਮਾਰ।
ਗੁਰੁ ਸਿੱਖਨ ਹੱਲਾ ਕਰਿ ਅਪਾਰ।
ਬਹੁਤੋਂ ਕੇ ਡਾਰੇ ਅੰਗ ਝਾਰ ॥ ੧੫੪ ॥
ਸੁਤ ਚੰਦੂ ਕਾ ਭੀ ਕਰਮ ਚੰਦ।
ਇਸ ਹੱਲੇ ਮੈਂ ਹੀ ਮਰਯੋ ਮੰਦ।
ਤਬਿ ਦੋਇ ਘੜੀ ਥੀ ਗਈ ਰਾਤ।
ਬਿਨ ਭੂਪ ਲਰੈ ਫਿਰ ਕੋ ਬਖਯਾਤ ॥ ੧੫੫ ॥

ਘਬਰਾਇ ਸੈਨ ਤਬਿ ਸੱਤ੍ਰ ਕੇਰ।
ਇਤ ਉਤੈ ਚਲੀ ਭਗ ਬਿਨਾ ਦੇਰ।
ਕੋ ਅਰਤ ਜਾਤ ਕੋ ਭਗਜੋ ਜਾਤ।
ਪਰਿ ਪੀਛੇ ਸਿੱਖਨ ਕਰੇ ਘਾਤ[1] ॥ ੧੫੬ ॥ — [1]ਨਾਸ।
ਭੈ ਤਿਮਰ ਸਬੱਬ[1] ਮਗ ਮਿਲਤ ਨਾਂਹਿ। — [1]ਡਰ ਤੇ ਅਨ੍ਹੇਰੇ ਦੇ ਕਾਰਨ।
ਨਹਿਂ ਭਗਜੋ ਜਾਇ ਗਿਰ ਗਿਰ ਪਰਾਹਿਂ।
ਫਿਰ ਉਚ ਧੁਨੀ ਸੋਂ ਟੇਰ ਟੇਰ[1]। — [1]ਉੱਚੀ ਅਵਾਜ਼ ਨਾਲ ਬੋਲ ਬੋਲ ਕੇ।
ਉਨਿ ਦਈ ਦੁਹਾਈ ਗੁਰੂ ਕੇਰ ॥ ੧੫੭ ॥
ਤਬਿ ਤਿਨੈ ਛੋਰਿ ਸਿੱਖ ਹਟ ਪਿਛਾਹਿਂ।
ਸਬਿ ਅਏ ਗੁਰੂ ਕੇ ਪਾਸ ਚਾਹਿਂ।
ਬਜਵਾਏ ਦੁੰਦਭਿ ਫਤੇ ਕੇਰ[1]। — [1]ਜਿੱਤ ਦੇ ਧੌਂਸੇ ਵਜਵਾਏ।
ਜੈ ਗੁਰੁ ਕੀ ਭੀ ਕਹਿਂ ਉਚ ਟੇਰ ॥ ੧੫੮ ॥
ਜਗਵਾਇ ਮਸਾਲੈਂ ਗੁਰੂ ਫੇਰ।
ਉਠਵਾਏ ਜਖ਼ਮੀ ਸਿੱਖ ਹੇਰ।
ਸਿਲਵਾਇ ਜਖ਼ਮ ਸਿਤਕਾਰ ਕੀਨ।
ਮਨ ਭਾਵਤ ਸਬਿਨਿ ਇਨਾਮ ਦੀਨ ॥ ੧੫੯ ॥
ਫਿਰ ਦਿਵਸ ਚਢੇ ਗੁਰੁ ਸਿੱਖਨ ਲਾਸ਼।
ਪ੍ਰਵਾਹ ਦਈ ਦਰਯਾ ਬਿਪਾਸ[1] ॥ ੧੬੦ ॥ — [1]ਬਿਆਸ ਦਰਿਆ ਵਿੱਚ।

ਦੋਹਿਰਾ:

ਲੋਥ ਅਬੱਦੁਲੇ ਖਾਨ ਕੀ,
ਸਹਿ ਸਰਦਾਰਨ ਔਰ।
ਦਫਨ ਕਰਾ[1] ਤਿਨ ਊਪਰੈ, — [1]ਦਬਾ ਕੇ।
ਰਚਵਾ ਊਚੀ ਠੌਰ[1] ॥ ੧੬੧ ॥ — [1]ਥੜਾ ਬਣਵਾ ਕੇ।
ਤਾਂ ਪਰ ਬੈਠੈ ਸਤਿਗੁਰੂ,
ਨਾਮ ਦਮਦਮਾਂ ਕੀਨ।
ਦਸ ਬਾਰੈਂ ਹਜ਼ਾਰ ਤੁਰਕ,
ਮਰਜੋ ਜੁ ਥਾ ਤਹਿਂ ਪੀਨ ॥ ੧੬੨ ॥
ਕੁਛ ਦਬਵਾਏ ਗਢਜੋਂ ਮੈਂ[1], — [1]ਟੋਇਆਂ ਵਿੱਚ।
ਕੁਛ ਡਾਰੇ ਦਰਯਾਇ।
ਜਲਚਰ[1] ਥਲਚਰ[2] ਖੇਚਰੈਂ[3], — [1]ਜਲ ਜੰਤੂ। [2]ਖੁਸ਼ਕੀ ਦੇ ਜਾਨਵਰ। [3]ਅਕਾਸ਼ 'ਚ ਉੱਡਣ ਵਾਲੇ ਪੰਛੀ।
ਛਕੈਂ ਮੋਦ ਮਨਿ ਪਾਇ ॥ ੧੬੩ ॥
ਜਗਜ ਜੰਗ[1] ਪੂਰਨ ਭਯੋ, — [1]ਜੰਗ ਰੂਪ ਯੱਗ।
ਯਹਿ ਪੂਰਨ ਗੁਰੁ ਕੇਰ।
ਪੂਰਨ ਭਯੋ ਧਜਾਯ ਯਹਿ,
ਜੀਤ ਸਪੂਰਨ ਰੇਰ[1] ॥ ੧੬੪ ॥ — [1]ਮੁਕੰਮਲ ਜਿੱਤ ਕਹਿ ਕੇ।

ਇਤਿ ਸ੍ਰੀ ਗੁਰੁ ਪੰਥ ਪ੍ਰਕਾਸ਼ ਗ੍ਰੰਥੇ ਪੂਰਬਾਰਧੇ ਗਜਾਨ ਸਿੰਘ ਵਿਰਚਿਤੇ 'ਲੋਹਗੜ੍ਹ, ਹਰਿਗੋਬਿੰਦ ਪੁਰ ਜੰਗ ਪ੍ਰਸੰਗ ਬਰਨਨੰ' ਨਾਮ ਚੌਬੀਸਮੋ

## ੨੫. {ਬਾਬਾ ਅਟੱਲਰਾਇ, ਭਾਈ ਗੁਰਦਾਸ ਤੇ ਡਰੋਲੀ ਦੀ ਕਥਾ ਅਤੇ ਮਾਲਵੇ ਦਾ ਜੰਗ}

ਦੋਹਰਾ:

ਕੀਰਤਿ ਮੰਜਲ ਮਾਲਤੀ,
ਬਿਸਤੀਰਤ ਜੁਗ ਲੋਕ[1]।

[1]ਗੁਰਾਂ ਦੀ ਉੱਜਲ ਕੀਰਤੀ (ਰੂਪ) ਮਾਲਤੀ (ਦੇ ਫੁੱਲ) ਦੋਹਾਂ ਲੋਕਾਂ 'ਚ ਫੈਲ ਰਹੇ ਹਨ।

ਸਦ ਗੁਨ ਮਾਲ ਮਰਾਨ ਗੁਰੁ,
ਪਹੁੰਚਾਵਤ ਗੁਰੁ ਓਕ[1] ॥੧॥

[1]ਸ੍ਰੇਸ਼ਟ ਗੁਣਾਂ ਰੂਪ ਹੰਸਾਂ ਦੀ ਡਾਰ (ਸੇਵਕਾਂ ਨੂੰ) ਗੁਰਾਂ ਦੇ ਘਰ ਪੁਚਾ ਦੇਂਦੀ ਹੈ।

ਧਰਨੀ ਭਾਰ ਉਤਾਰਜੋ,
ਹਤੇ ਮਲੇਛ ਬ੍ਰਿੰਦ।
ਰਾਮ ਕ੍ਰਿਸ਼ਨ ਜਜੋਂ ਚੇਸ਼ਟਾ[1],
ਕਰਿ ਸ਼੍ਰੀ ਹਰ ਗੋਬਿੰਦ ॥੨॥

[1]ਲੀਲ੍ਹਾ, ਕੌਤਕ।

ਅਟਲਰਾਇ ਗੁਰਦਾਸ ਕੀ,
ਗਾਥ ਡਰੌਲੀ ਕੇਰ।
ਜੰਗ ਮਾਲਵੇ ਜਜੋਂ ਭਯੋ,
ਕਹੌਂ ਗਾਥ ਅਬਿ ਟੇਰ ॥੩॥

ਚੌਪਈ:

ਕਿਤਕ ਮਾਸ ਪੁਰ ਹਰਗੋਬਿੰਦ।
ਥਿਰੇ ਗੁਰੂ ਹਾਰਕ ਦੁਖ ਦੁੰਦ[1]।
ਮੰਦਰ ਸੁੰਦਰ ਰਚੇ ਉਦਾਰੇ।
ਪੁਰ ਮੈਂ ਰੌਣਕ ਬਢੀ ਅਪਾਰੇ ॥੪॥

[1]ਭਿਆਨਕ ਦੁੱਖਾਂ ਨੂੰ ਮੇਟਣ ਵਾਲੇ।

ਜੰਗ ਪ੍ਰਸੰਗ ਜੀਤ ਸੁਨਿ ਸੰਗਤਿ।
ਦੇਸ ਦੇਸ ਤੈ ਅਈ ਉਮੰਗਤ[1]।
ਗੁਰੁ ਕੋ ਦਰਸੈਂ ਮਨਿ ਮੁਦ ਪਾਏ।
ਅਰਪੈਂ ਬਿਬਿਧ ਅਕੋਰ ਅਨਾਏ[1] ॥੫॥

[1]ਉਤਸ਼ਾਹ ਨਾਲ।

[1]ਅਨੇਕ ਤਰ੍ਹਾਂ ਦੀਆਂ ਭੇਟਾਂ ਲਿਆ ਕੇ।

ਸ਼ਸ਼ਤ੍ਰ ਬਸਤ੍ਰ ਦਰਬ ਅਪਾਰੇ।
ਸੁੰਦਰ ਅੱਸ੍ਵ ਅਮੋਲ ਉਦਾਰੇ।
ਬੇਸ਼ੁਮਾਰ ਗੁਰੁ ਕੇ ਢਿਗ ਆਏ।
ਗੁਰੁ ਸੁਭਟਨ ਬਖਸ਼ੈਂ ਮੁਦ ਪਾਏ ॥੬॥
ਚਤੁਰ ਮਾਸ ਤਹਿ ਰਹੇ ਸੁਹਾਵਨ।
ਸਸ ਸਿਸ ਗਨ[1] ਕੀਨੇ ਬਿਰਧਾਵਨ।
ਤਹਿਂ ਤੇ ਚਲਿ ਮਗ ਸਿੱਖਨਿ ਤਾਰਤ।
ਸੁਜਸ ਮਾਲਤੀ ਸੀ ਬਿਸਤਾਰਤ ॥੭॥

[1]ਖੇਤੀ (ਵਾਂਗ) ਬਹੁਤੇ ਸਿੱਖ।

ਬਾਬੇ ਬੁੱਢੇ ਯਾਦ ਜੁ ਕੀਨੋ।
ਪੁਰ ਰਮਦਾਸ ਜਾਇ ਗੁਰੁ ਚੀਨੋ[1]।
ਗੁਰੁ ਕੋ ਦਰਸ ਬ੍ਰਿਧ ਮੁਦ ਹ੍ਵੈ ਕੈ।
ਗੁਰੁ ਪੁਰ ਗਯੋ ਸੁ ਦੇਹ ਤਜੈ ਕੈ ॥੮॥

[1]ਦੇਖਿਆ।

ਰਹੇ ਕਿਤਿਕ ਦਿਨ ਤਹਿਂ ਜਗ ਸਾਂਈ।
ਲੌਕਕ ਬੈਦਕ ਰੀਤਿ ਕਰਾਈ।
ਬ੍ਰਿਧ ਕੇ ਪੌਤ੍ਰ ਭਾਣੇ ਤਾਂਈਂ।
ਬ੍ਰਿਧ ਠੌਰ ਦਸਤਾਰ ਬੰਧਾਈ ॥ ੯ ॥
ਪੁਨ ਤਹਿਂ ਤੇ ਚਲਿ ਗੁਰੁ ਮੁਦ ਧਾਰੇ।
ਸ੍ਰੀ ਨਾਨਕ ਕੇ ਪੁਰ ਕਰਤਾਰੇ।
ਜਾਇ ਮਨਾਇ ਪ੍ਰਸ਼ਾਦ ਕਰਾਏ।
ਬੇਦੀ ਸਬਿ ਪੂਜੇ ਬਹੁ ਭਾਏ ॥ ੧੦ ॥
ਤਹਿਂ ਤੈ ਚਲਿ ਸਿਖਹਿ ਸੁਖ ਦੇਤੇ।
ਹਯ ਹਥਜਾਰ ਨਜ਼ਰ ਜ਼ਰ ਲੇਤੇ[1]।
[1]ਘੋੜੇ, ਸ਼ਸਤ੍ਰਾਂ ਤੇ ਧਨ ਦੀ ਭੇਟਾ ਲੈਂਦੇ।
ਆਇ ਸੁਧਾਸਰ ਪੁਨਾ ਥਿਰਾਏ।
ਸੁਨਿ ਬਹੁ ਸਿੱਖ ਦਰਸ ਹਿਤ ਆਏ ॥ ੧੧ ॥
ਪੁਰ ਕਰਤਾਰੋ[1] ਸਬਿ ਪਰਵਾਰ।
[1]ਦੁਆਬੇ ਵਾਲੇ ਕਰਤਾਰ ਪੁਰ ਤੋਂ।
ਲਯੋ ਬੁਲਾਇ ਅਯੋ ਚਲਿ ਸਾਰ[1]।
[1]ਸਾਰਾ।
ਪੈਂਦੇ ਖਾਂ ਭੀ ਆਯੋ ਸੰਗੈਂ।
ਤੱਜਬ ਰਹਯੋ ਕਥਾ ਸੁਨਿ ਜੰਗੈਂ ॥ ੧੨ ॥
ਮੇਲਾ ਦੀਪ ਮਾਲ ਨਿਕਟਾਯੋ।
ਗੁਰੁ ਆਵਨ ਸੁਨਿ ਸਬਿ ਉਮਗਾਯੋ[1]।
[1]ਸਾਰੇ ਉਛਲ ਕੇ ਆਏ।
ਲੈ ਮਸੰਦ ਸਿੱਖਨ ਕੋ ਸੰਗੈਂ।
ਗੁਰੁ ਪਗ ਦਰਸੈਂ ਆਇ ਉਮੰਗੈਂ ॥ ੧੩ ॥
ਅੱਸ੍ਰ ਹਥਜਾਰ ਬਸਨ[1] ਬਹੁ ਦਰਬੁ[2]।
[1]ਬਸਤ੍ਰ। [2]ਧਨ।
ਅਰਪਯੋ ਗੁਰਹਿਂ ਸਿਖਨਿ ਬਿਧਿ ਸਰਬੁ।
ਬਾਂਛਿਤ ਫਲ ਉਪਦੇਸ਼ ਗਹੈ ਕੈ।
ਨਿਜ ਨਿਜ ਗ੍ਰਹਿਨ[1] ਗਏ ਮੁਦ ਹ੍ਵੈ ਕੈ ॥ ੧੪ ॥
[1]ਘਰਾਂ ਨੂੰ।
ਪੂਰਬ ਜਯੋਂ ਗੁਰੁ ਰਹਿਨ ਲਗੇ ਤਹਿਂ।
ਸਬਿ ਸੁਖ ਸਾਰਦ[1] ਭੀ ਨ ਸਕੈ ਕਹਿ।
[1]ਸਰਸੁਤੀ।
ਸਾਹਿਬਜ਼ਾਦੇ ਜਦਜਪਿ ਪਾਚੌਂ।
ਸਬਿ ਬਿਧਿ ਸ਼ਕਤਿ ਯੁਕਤ ਥੇ ਸਾਚੌਂ ॥ ੧੫ ॥
ਤੌ ਭੀ ਅਟਲਰਾਇ ਬਲਕਾਰੀ।
ਅਜ਼ਮਤ[1] ਨਿਤ ਦਿਖਰਾਇ ਅਪਾਰੀ।
[1]ਕਰਾਮਾਤ।
ਚਾਪੈਂ ਚਰਣ[1] ਛਕਾਇ ਮਿਠਾਈ।
[1]ਚਰਨ ਘੁਟਦੇ ਹਨ।
ਅਰਪੈਂ ਖੂੰਡੀ ਗੇਂਦ ਜੁ ਲਿਆਈ ॥ ੧੬ ॥
ਤੁਸ਼ਟ[1] ਹੋਇ ਤਿਸ ਕੋ ਫਲ ਚਾਰੈਂ।
[1]ਪ੍ਰਸੰਨ।
ਦੇਤਿ ਨ ਲਾਵਤ ਬਾਰ[1] ਉਦਾਰੈਂ।
[1]ਦੇਰ।
ਦੇਸ ਦੇਸ ਮੈਂ ਭਏ ਬਖਯਾਤੈਂ।
ਦਿਖਰਾਵੈਂ ਨਿੱਤ ਬਹੁ ਕਰਮਾਤੈਂ ॥ ੧੭ ॥

ਸੋਨੀ[1] ਖੱਤ੍ਰੀ ਗੁਰਮੁਖਿ ਨਾਮੀ। [1]ਗੋਤ ਦੇ।
ਤਾਂ ਕਾ ਸੁਤ ਮੋਹਣ ਅਭਿਰਾਮੀ।
ਅਟਲਰਾਇ ਸੋਂ ਨਿਤਪ੍ਰਤਿ ਖੇਲੈਂ।
ਖੁੱਦੋ ਖੂੰਡੀ ਸੋਂ ਬਹੁ ਪੇਲੈਂ[1] ॥੧੮॥ [1]ਧਕਦੇ ਹਨ, ਰੋੜ੍ਹਦੇ ਹਨ।
ਦੌਰ ਦੌਰ ਬਾਲਕ ਬਹੁ ਝੇਲੈ[1]। [1]ਰੋਕਦੇ ਹਨ।
ਨਿਜ ਨਿਜ ਦਿਸ ਕੋ ਪੇਲ ਧਕੇਲੈਂ[1]। [1]ਦਬਾ ਕੇ ਧਕਦੇ ਹਨ।
ਕੋ ਜੀਤੈ ਕਬਹੂੰ ਕੋ ਹਾਰੈਂ।
ਕੋਦਕ[1] ਨਿਤ ਮਿਲਿ ਮੋਦ ਬਿਥਾਰੈਂ[2] ॥੧੯॥ [1]ਬੱਚੇ। [2]ਅਨੰਦ ਫੈਲਾਉਂਦੇ ਹਨ।
ਖੇਲਤਿ ਸਾਂਝ ਏਕ ਦਿਨ ਭਈ।
ਮੀਟੀ[1] ਮੋਹਨ ਸਿਰ ਰਹਿ ਗਈ। [1]ਦਾਈ, ਬਾਜ਼ੀ।
ਅਟਲਰਾਇ ਤਿੰਹ ਐਸ ਸੁਨਾਈ।
ਤੁਮ ਤੈ ਲੇਹੁਂ ਫਜ਼ਰ[1] ਮੈਂ ਦਾਈ ॥੨੦॥ [1]ਸਵੇਰੇ।
ਨਿਜ ਨਿਜ ਧਾਮ ਬਾਲ ਸਬਿ ਗਏ।
ਮਾਤ ਪਿਤਾ ਪਿਖਿ ਆਨੰਦ ਭਏ।
ਦੈਵ ਜੋਗ ਤੈ[1] ਮੋਹਨ ਤਾਂਈ। [1]ਕਰਮਾਂ ਦੇ ਸੰਜੋਗ ਨਾਲ।
ਡਸਜੋ ਸਰਪ ਮਰਜੋ ਨਿਸ ਸਾਈ[1] ॥੨੧॥ [1]ਉਸੇਰਾਤ।
ਮਾਤ ਪਿਤਾ ਕੇ ਥਾ ਸੁਤ ਸੋਈ।
ਕੀਨ ਬਿਰਲਾਪ ਰੁਦਨ[1] ਬਹੁਤੋਈ[2] ॥੨੨॥ [1]ਰੋਣਾ। [2]ਬਹੁਤਾ।

ਦੋਹਰਾ:
ਅਟਲਰਾਇ ਬਡ ਭੋਰ ਜਗ[1], ਨਿੱਤ ਕ੍ਰਿਯਾ ਕਰਿ ਸਾਰ[2]। [1]ਵੱਡੇ ਤੜਕੇ ਜਾਗ ਕੇ। [2]ਸਾਰੀ।
ਖੇਲਨ ਕੇ ਅਸਥਾਨ ਜਾ, ਲੀਨੇ ਸਖਾ ਹਕਾਰ[1] ॥੨੩॥ [1]ਮਿੱਤ੍ਰ ਸੱਦ ਲਏ।

ਚੌਪਈ:
ਬਾਲ ਰਵੀ ਸਮ[1] ਦੁਤਿ[2] ਅਤਿ ਸੁੰਦਰ। [1]ਸਵੇਰ ਦੇ ਸੂਰਜ ਵਾਂਗ। [2]ਚਮਕ।
ਸਦ ਗੁਨ ਗਨ ਅਜ਼ਮਤ ਕੇ ਮੰਦਰ।
ਜ਼ੇਵਰ ਜਰੇ ਜਰਾਉ ਅਪਾਰੇ।
ਸੋਹਿਤ ਅੰਗ ਅੰਗ ਦੁਤਿ ਵਾਰੇ ॥੨੪॥
ਸੇਵਕ ਸੰਗ ਸੁ ਖੂੰਡੀ ਹਾਥਾ।
ਅੰਕੁਸ[1] ਧਰੇ ਮਨੋ ਗਣ ਨਾਥਾ[2]। [1]ਕੁੰਡਾ। [2]ਗਣੇਸ਼।
ਕਹਜੋ ਨ ਮੋਹਨ ਅਬਿ ਲੌਂ ਆਯੋ।
ਲਜਾਵਨ ਹਿਤ ਇਕ ਬਾਲ ਪਠਾਯੋ ॥੨੫॥
ਮਰਜੋ ਪਰਜੋ ਤਿਨ ਮੋਹਨ ਹੇਰਾ।
ਮਾਪੇ ਕਰਤ ਬਿਲਾਪ ਬਧੇਰਾ।
ਬਾਲਕ ਖਬਰ ਦਈ ਜਬਿ ਆਏ।
ਅਟਲਰਾਇ ਤਿਹ ਧਾਮ ਸਿਧਾਏ ॥੨੬॥
ਕਹਜੋ ਅਰੇ ਮੋਹਨ ਮਮ ਦਾਈ।
ਲੈ ਕਰਿ ਜੈ ਹੈਂ ਕਹਾਂ ਪਲਾਈ[1]। [1]ਦੌੜ ਕੇ।

ਡਾਰ ਗਰੇ ਖੂੰਡੀ ਨਿਜ ਕਰ ਤੇ[1]। [1]ਆਪਣੇ ਹੱਥ ਨਾਲ।
ਕਹਯੋ ਸੀਡ ਦਿਹੁ ਮਮ ਉਠਿ ਧਰ ਤੇ[1] ॥੨੭॥ [1]ਧਰਤੀ ਉੱਤੇ।
ਬਲ ਕਰਿ ਬਾਂਹੁਂ ਸੁ ਲੀਨ ਉਠਾਈ।
ਮੋਹਨ ਉਠਯੋ ਨੀਂਦ ਜਿਮ ਪਾਈ।
ਅਟਲਰਾਇ ਤਿਹ ਸੰਗ ਲਵਾਈ[1]। [1]ਨਾਲ ਲੈ ਕੇ।
ਪੂਰਬ ਜਯੋਂ ਮਿਲਿ ਖੇਲ ਮਚਾਈ ॥੨੮॥
ਮੀਟੀ, ਸੀਡ, ਪੋਤ, ਪਿੱਤ, ਦਾਈ।
ਨਾਮ ਲਖੋ ਬਾਜੀ ਕੇ ਭਾਈ।
ਪੇਖਿ ਨਾਰਿ ਨਰ ਭਏ ਪ੍ਰਸੰਨ।
ਕਹਿ ਗੁਰੁ ਧੰਨ ਗੁਰੂ ਸੁਤ ਧੰਨ ॥੨੯॥
ਜਿਮ ਰੋਵਨ ਪੀਟਨ ਕਾ ਰੌਰਾ।
ਥਾ, ਤਿਮ ਹਰਖ[1] ਬਢਯੋ ਅਤਿ ਗੌਰਾ[2]। [1]ਅਨੰਦ। [2]ਬਹੁਤ ਭਾਰੀ।
ਅਟਲਰਾਇ ਕੀ ਕੀਰਤਿ ਭਾਰੀ।
ਫੈਲੀ ਮਨਹੁ ਮਾਲਤੀ ਬਾਰੀ[1] ॥੩੦॥ [1]ਜਾਣੋ ਮਾਲਤੀ (ਦੇ ਫੁੱਲਾਂ) ਦੀ ਬਗ਼ੀਚੀ ਹੈ।
ਯਹਿ ਗਾਥਾ ਸੁਨਿ ਗੁਰੁ ਬਿਸਮਾਏ।
ਦੋਇ ਘਰੀ ਲੌ ਮੌਨ ਰਹਾਏ।
ਮਨ ਮੈ ਗਿਨਤੀ ਕਰਿ ਯੌਂ ਕਹੇ[1]। [1]ਇਉਂ (ਬਚਨ) ਕਹੇ।
ਰਾਜ ਦੁਸ਼ਟ ਤੁਰਕਨ ਕਾ ਅਹੇ ॥੩੧॥
ਮਰੈ ਸ਼ਾਹਿ ਯਾ ਪੂਤ ਸ਼ਾਹਿ ਕੋ।
ਸੋ ਭੀ ਕਹੈ ਜਿਵਾਉ ਯਾਂਹਿ ਕੋ।
ਨਾਹਿ ਜਿਆਵੈਂ ਤਉ ਦੁਖ ਦੈ ਹੈ।
ਜਿਆਵੈਂ ਪ੍ਰਭੁ ਮਰਯਾਦਾ ਖ੍ਵੈ ਹੈ ॥੩੨॥
ਪ੍ਰਮੇਸ੍ਵਰ ਕਰਮਨ ਫਲ ਦੈ ਹੈਂ।
ਸੋ ਹਮ ਮੇਟਿ ਦੂਰ ਤਿਹ ਪੈ ਹੈਂ[1]। [1]ਤਿਸ ਪ੍ਰਮੇਸ਼ਰ ਤੋਂ ਦੂਰ ਪੈ ਜਾਵਾਂਗੇ ਭਾਵ ਦੂਰ ਹੋ ਜਾਵਾਂਗੇ।
ਅਤੀ ਅਜੋਗ ਬਾਤ ਯਹਿ ਕੀਨੀ।
ਐਸੇ ਠਟ[1] ਗੁਰੁ ਰਿਸ ਥਟ ਪੀਨੀ[2] ॥੩੩॥ [1]ਧਾਰ ਕੇ, ਠਾਣ ਕੇ, ਸੋਚ ਕੇ। [2]ਬਹੁਤਾ ਗੁੱਸਾ ਕੀਤਾ।
ਕਹਯੋ ਜੇ ਅਬਿ ਨਹਿਂ ਇਸੈ ਹਟੈ ਹੈਂ।
ਇਸ ਤੈ ਦਹਗੁਨ ਔਰ ਦਿਖੈ ਹੈ।
ਕੋਸ਼ ਸ਼ਕਤਿ ਕੇ[1] ਸਬੀ ਲੁਟੈ ਹੈ। [1]ਕਰਾਮਾਤ ਦੇ ਖ਼ਜ਼ਾਨੇ।
ਗੁਰੁ ਘਰ ਕਾ ਪ੍ਰਤਾਪ ਘਟੈ ਹੈ ॥੩੪॥
ਦਰਗਹਿ ਜਾਇ ਸ਼ਰਮਿੰਦਾ ਹ੍ਵੈ ਹੈ।
ਪ੍ਰਮੇਸ੍ਵਰ ਤੈ ਦੂਰ ਪਰੈ ਹੈ[1]। [1]ਚਲਿਆ ਜਾਵੇਗਾ।
ਅਟਲਰਾਇ ਇਤਨੇ ਮੈ ਆਯੋ।
ਤਿਸ ਦਿਸ ਰਿਸ ਸੋਂ ਪਿਖਿ ਗੁਰਿ ਗਾਯੋ ॥੩੫॥
ਕਰਾਮਾਤ ਤੁਮ ਅਧਿਕ ਦਿਖੈ ਹੋ।
ਯਹਿ ਨਹਿ ਭਲੀ ਬਾਤ ਸੁਤ ਕੈ ਹੋ।

ਅਜਰ ਓਜ ਅਜ਼ਮਤ ਕਾ ਜਰਨਾ[1]।
[1]ਕਰਾਮਾਤ (ਰੂਪ) ਅਜਰ (ਵਸਤੂ) ਦਾ ਬਲ ਸਹਾਰਨਾ।
ਆਹਿ ਨੀਕ ਸ੍ਰੁਤਿ[1] ਸੰਤਨ ਵਰਨਾ[2] ॥੩੬॥
[1]ਵੇਦਾਂ। [2]ਵਰਣਨ ਕੀਤਾ ਹੈ।
ਕਰਾਮਾਤ ਹੈ ਕਹਿਰ ਦਿਖਾਨੋ।
ਸੋ ਤੁਮ ਕਰਿਹੋ ਰੋਜ ਮਹਾਨੋ।
ਅਬਿ ਤੁਮ ਰਹੋ ਕਿ ਹਮ ਹੀ ਰੈਹੈਂ।
ਇਕ ਘਰ ਨ੍ਰਿਪ ਨ ਦੋਇ ਰਹੈ ਹੈਂ ॥੩੭॥
ਏਕ ਮਜਾਨ ਮੈ ਜੁਗ ਤਰਵਾਰੈਂ।
ਕੇਹਰਿ ਜੁਗ ਇਕ ਬਿਪਨ ਮਝਾਰੈਂ[1]।
[1]ਇਕ ਜੰਗਲ ਵਿੱਚ ਦੋ ਸ਼ੇਰ।
ਨਾਹਿ ਸਮਾਵਤ ਤਜੋਂ ਇਕ ਘਰ ਹੈਂ।
ਦੇਇ ਅਜ਼ਮਤੀ ਰਹਿਤ ਨ ਨਰ ਹੈਂ ॥੩੮॥
ਨਿਜ ਪਿਤ ਪ੍ਰਭੁ ਗੁਰੂ ਤੈ ਸੁਨਿ ਕੈ।
ਤੂਸ਼ਨ ਰਹਿ ਜਗ ਭੂਸ਼ਨ ਗੁਨਿ ਕੈ[1]।
[1](ਸਤਿਗੁਰਾਂ ਨੂੰ) ਜਗਤ ਦਾ ਗਹਿਣਾ (ਰੂਪ) ਵਿਚਾਰ ਕੇ (ਅਟੱਲਰਾਇ ਜੀ) ਚੁੱਪ ਕਰ ਰਹੇ।
ਜਗ ਬੰਦਨ ਕੋ[1] ਕਰਿ ਕੈ ਬੰਦਨ।
[1]ਜਗਤ ਦੇ ਬੰਦਨਾਂ ਕਰਨ ਯੋਗ (ਸਤਿਗੁਰਾਂ) ਨੂੰ।
ਗੁਰੁ ਨੰਦਨ[1] ਤਬਿ ਜਾਇ ਸੁਛੰਦਨ[2] ॥੩੯॥
[1]ਪੁੱਤਰ। [2]ਸੁਤੰਤਰ, ਆਪਣੀ ਇੱਛਾ ਅਨੁਸਾਰ।
ਤਾਲ ਕੌਲਸਰ ਤਟ[1] ਦਿਸ ਦੱਖਨ।
[1]ਕਿਨਾਰੇ।
ਤ੍ਰਿਨ ਜਯੋਂ ਨਿਜ ਤਨ ਤਜਯੋ ਬਿਚੱਚਨ[1]।
[1]ਚਤੁਰ (ਅਟੱਲਰਾਏ ਜੀ) ਨੇ।
ਯਹਿ ਸੁਨਿ ਪੁਨ ਗੁਰੁ ਤਹੀਂ ਪਧਾਰੇ।
ਮ੍ਰਿਤੁ ਕ੍ਰਿੱਤੁ[1] ਕੀਨੀ ਬਿਧਿ ਸਾਰੇ ॥੪੦॥
[1]ਮ੍ਰਿਤਕ ਕ੍ਰਿਆ।
ਗਈ ਸਦਨ ਸੁਧ ਰੁਦਨਤ ਮਾਈ।
ਬਰਨਤ ਸਮਰਥਤਾ ਬਡ ਜਾਈ।
ਦੈ ਧੀਰਜ ਸਬਿ ਸੈਂ ਗੁਰ ਟੇਰਾ।
ਰਾਮਦਾਸ ਪੁਰ ਬਵੈ ਬਧੇਰਾ ॥੪੧॥
ਇਕ ਹਰਿਮੰਦਰ ਅਰ ਇਸ ਦੇਹਰਾ।
ਪੂਜ ਹੋਇ ਹੈ ਸਬਿ ਜਗ ਕੇਹਰਾ[1]।
[1]ਜਗਤ ਦਾ।
ਜੋ ਸ਼ਵ[1] ਇਨ ਢਿਗ ਹ੍ਵੈ ਹੈ ਦਾਹੂ[2]।
[1]ਮੁਰਦਾ। [2]ਸਸਕਾਰ।
ਗੁਰੁ ਪੁਰ ਬਸ ਹੈ ਨਿਸਚੇ ਵਾਹੂ[1] ॥੪੨॥
[1]ਉਹ।
ਇਸ ਪੁਰ ਕਾ ਇਹੁ ਹੋਯੋ ਸੂਬਾ।
ਚੋਰ ਯਾਰ ਕੋ ਡੰਡੈ ਖੂਬਾ।
ਹੋਇ ਜਾਤ੍ਰਾ ਸਫਲ ਤਾਂਹਿ ਕੀ।
ਮੰਨੈ ਜੁ ਕੁਨਸ[1] ਪ੍ਰਥਮ ਯਾਹਿ ਕੀ ॥੪੩॥
[1]ਮੰਨਤ, ਸੁੱਖਣਾ।

ਦੋਹਰਾ:
ਸੋਲਾਂ ਸਏ ਸਤਾਸੀਏ,
ਦਸਮੀ ਸ੍ਰਾਧਨ[1] ਹੋਤ।
[1]ਭਾਵ ਅਸੂ ਵਦੀ ਦਸਵੀਂ।
ਅਟਲਰਾਇ ਤਜਿ ਅਟਲ ਜਸ,
ਮਿਲੇ ਜੋਤਿ ਮੈਂ ਜੋਤਿ ॥੪੪॥

ਸ੍ਵੈਯਾ:

ਬਾਤ ਬਖਜਾਤ ਭਈ ਜਬਿ ਏਹੁ,
ਤਬੈ ਸਿੱਖ ਦੇਸਨ ਤੈ ਬਹੁ ਆਏ।
ਖੈਂਚ ਸ੍ਵਾਸ ਉਦਾਸ ਭਏ ਮਿਲਿ,
ਰਾਇ ਅਟਲਹਿ ਕੀ ਗਤਿ ਗਾਏ[1]। [1]ਹਾਲ ਚਾਲ ਕਹਿੰਦੇ ਹਨ।
ਦੈ ਉਪਦੇਸ਼ ਵਿਸ਼ੇਸ਼ ਤਿਨੈ ਗੁਰੁ,
ਕੂਰੇ ਜਗਤ ਸਬੰਧ ਦਿਖਾਏ।
ਫੇਰ ਕਹੈਂ ਧੰਨ ਰਾਇ ਅਟੱਲ ਸੁ,
ਕੀਰਤਿ ਜਾਂਹਿ ਅਟੱਲ ਰਹਾਏ ॥੪੫॥
ਦਿਨ ਏਕ ਦਿਵਾਨ ਵਿਖੈ ਗੁਰੁ ਕੇ ਢਿਗ,
ਸਿੱਖੀ ਸਿਦਕ ਕੀ ਬਾਤ ਚਲੀ।
ਢਿਗ ਤੈ ਗੁਰਦਾਸ ਕਹਯੋ ਨਿਰਬਾਹਿਤ,
ਕੋ ਇਕ ਸਾਦਿਕ[1] ਸਿੱਖ ਬਲੀ। [1]ਸਿਦਕ ਵਾਲਾ।
ਚਹੀਏ ਬਹੁਧਾ[1] ਗੁਰੁ ਸਿਖਨ ਕੋ, [1]ਬਹੁਤ ਕਰਕੇ।
ਦਿਲ ਮਾਂਹਿ ਧਰੈਂ ਦ੍ਰਿਢ[1] ਭਾਂਤਿ ਭਲੀ। [1]ਪੱਕਾ ਭਰੋਸਾਰੱਖਣ।
ਗੁਰੁ ਸ੍ਵਾਂਗ ਧਰੈਂ ਪਰਖੈਂ ਜੁ ਕਸੈਂ[1], [1]ਕਸਵੱਟੀ ਲਾ ਕੇ।
ਪਰ ਸਿੱਖ ਤਜੈਂ ਨਿਸਚਾ ਨ ਥਲੀ[1] ॥੪੬॥ [1]ਰਿਦੇ ਰੂਪ ਅਸਥਾਨ 'ਚੋਂ।

ਨਿਸ਼ਾਨੀ ਛੰਦ:

ਪੁਨ ਨਿਜ ਕਵਿਤਾ ਕੇ ਉਨੈ,
ਇਮ ਬਚਨ ਉਚਾਰੇ।
ਜੇ ਗੁਰੁ ਸ੍ਵਾਂਗ ਬਰੱਤਦਾ,
ਸਿੱਖ ਸਿਦਕ ਨਾ ਹਾਰੇ।
ਕੁਛਕ ਗਰਬ ਉਰਿ ਤਾਂਹਿ ਕੇ,
ਜਬਿ ਗੁਰੂ ਨਿਹਾਰਾ।
ਗਰਬ ਪ੍ਰਹਾਰੀ[1] ਹੈ ਗੁਰੂ, [1]ਹੰਕਾਰ ਨੂੰ ਨਾਸ ਕਰਨ ਵਾਲੇ।
ਸਿੱਖੀ ਰਖਵਾਰਾ ॥੪੭॥
ਜਯੋਂ ਕ੍ਰਿਸਾਨ ਮਧ ਖੇਤ ਤੈ,
ਨਾਦੀਨ ਨਿਕਾਰਤਿ[1]। [1]ਨਿਕੰਮਾ ਘਾਹ ਕੱਢਦਾ ਹੈ।
ਮਾਲੀ ਰਖਯਾ ਬਾਗ ਹਿਤ,
ਦੁਰ ਤਰੁ[1] ਕਟਿ ਡਾਰਤਿ। [1]ਮਾੜੇ ਦਰੱਖ਼ਤ।
ਉਭੈ ਲੋਕ ਤਯੋਂ ਸਿਖਨ ਕੇ,
ਰੱਖਕ ਗੁਰੁ ਭਾਰੇ।
ਖਨਨ ਹੇਤ ਲਘੁ ਤਰੂ ਜਯੋਂ,
ਸਿੱਖ ਕਾ ਹੰਕਾਰੇ[1] ॥੪੮॥ [1]ਛੋਟੇ ਦਰੱਖ਼ਤ ਵਾਂਗ ਸਿੱਖ ਦਾ ਹੰਕਾਰ ਪੁੱਟਣ ਵਾਸਤੇ।
ਦੈ ਬਹੁ ਬਿੱਤ[1] ਗੁਰਦਾਸ ਕੋ, [1]ਧਨ!
ਹਿਤ ਲਯਾਵਨ ਘੋਰੇ।
ਕਾਬਲ ਕੀ ਦਿਸ ਕੋ ਪਠਯੋ,

ਸੰਗ ਸਿੱਖ ਬਹੁ ਤੋਰੇ।
ਜਾਇ ਖਰੀਦੇ ਕਾਬਲੋਂ,
ਭਾਈ ਅੱਸ੍ਵ ਜਥਿ ਹੀ।
ਲਗਜੋ ਰੁਪੱਯੇ ਦੇਨ ਜੌਂ,
ਠਿਕਰੀ ਭਈ ਤਬਿ ਹੀ ॥੪੯॥
ਸਮਝਜੋ ਮੁਝ ਸੌਂ ਗੁਰੂ ਨੈ,
ਬਡ ਦਗਾ ਕਮਾਯੋ।
ਭਰਿ ਸੰਦੂਕ ਠਿਕਰੀਨ ਕਾ,
ਅਸ੍ਵ ਲੈਨ ਪਠਾਯੋ।
ਤੁਰਕ ਸੁਦਾਗਰ ਜਬਿ ਲਖੈ[1], [1]ਜਾਨਣਗੇ।
ਗਹਿ ਮੁਹਿ ਦੁਖ ਦੈਹੈਂ।
ਕਹੈਂ ਫਰੇਬੀ ਠੱਗ ਮੁਹਿ,
ਤਾਂ ਤੈ ਭਗ ਜੈ ਹੈਂ[1] ॥੫੦॥ [1]ਨੱਸ ਜਾਵਾਂ।
ਯਹਿ ਠਟ[1] ਤੰਬੂ ਪਾੜ ਕੈ, [1]ਸੋਚ ਕੇ।
ਪਾਛੇ ਕੌ ਭਾਗਜੋ।
ਡਰਤ ਨ ਨਿਸ ਦਿਨ ਕਿਤ ਥਿਰਜੋ,
ਲਜਜਾ ਦੁਖ ਪਾਗਜੋ[1]। [1]ਸ਼ਰਮ ਦੇ ਦੁੱਖ 'ਚਰੰਗਿਆ ਹੋਇਆ।
ਭੇਸ ਫਕੀਰੀ ਧਾਰ ਕੈ,
ਨਿਜ ਦੇਸ ਤਜੈ ਕੈ।
ਪੁਰੀ ਬਨਾਰਸ ਮੈਂ[1] ਥਿਰਜੋ, [1]ਕਾਂਸ਼ੀ ਸ਼ਹਿਰ ਵਿੱਚ।
ਢਿਗ ਸਿੱਖਨ ਜੈ ਕੈ ॥੫੧॥
ਏਕ ਸਾਲ ਤਿਨਿ ਰਹਿ ਤਹਾਂ,
ਗੁਰੁ ਸਿੱਖ ਬਹੁ ਕੀਨੇ।
ਦੈ ਉਪਦੇਸ਼ ਵਿਸ਼ੇਸ਼ ਹੀ,
ਬੰਧ ਕਾਟੇ ਪੀਨੇ[1]। [1](ਜੰਮਣ ਮਰਣ ਦੇ) ਤਕੜੇ ਬੰਧਨ ਕੱਟ ਦਿੱਤੇ।
ਇਤ ਸੁਦਾਗਰੈਂ ਜਬਿ ਪਿਖਜੋ,
ਧਸਿ ਤੰਬੂ ਮਾਂਹੀ।
ਪਰਜੋ ਅਸ਼ਰਫ਼ੀ ਸੋਂ[1] ਭਰਜੋ, [1]ਮੁਹਰਾਂ ਨਾਲ।
ਸੰਦੂਕ ਖੁਲ੍ਹਾ ਹੀ ॥੫੨॥
ਕਹਜੋ ਸਿੱਖਨ ਕੋ ਕਿਤ ਗਜੋ ਹੈ?
ਮਾਲਕ ਥਾਰਾ[1]। [1]ਤੁਹਾਡਾ।
ਸਿੱਖਨ ਯਹਿ ਸਬਿ ਭੇਤ ਲਖਿ,
ਗੁਰੁ ਤਈਂ ਜੁਹਾਰਾ[1]। [1]ਨਮਸਕਾਰ ਕੀਤੀ।
ਲਾਲ ਚੰਦ ਮੁਨਸ਼ੀ ਗਜੋ ਥਾ,
ਜੋ ਸੰਗ ਭਾਈ।
ਅਰਧ ਲਾਖ ਥੀ ਅਸ੍ਵਨ ਕੀ,

ਜੋ ਕੀਮਤਿ ਪਾਈ ॥ ੫੩ ॥
ਸੋ ਉਨ ਕੋ ਦੈ ਅਸ੍ਵ ਲੈ,
ਨਿਜ ਗੁਰੁ ਢਿਗ ਆਯੋ।
ਪੇਖਿ ਤੁਰੰਗ ਸੁਰੰਗ ਸੁੱਚ,
ਗੁਰੁ ਮੁਦ ਹ੍ਵੈ ਗਾਯੋ।
ਕਹੋ ਕਹਾਂ ਤੁਮ ਨੇ ਤਜਜੋ,
ਭਾਈ ਗੁਰਦਾਸੈ।
ਉਠਿ ਕਰ ਜੋਰਿ ਬਖਾਨਜੋ,
ਤੁਮ ਮਾਲਕ ਖਾਸੈਂ[1] ॥ ੫੪ ॥ [1]ਆਪ ਹੀ ਹੋ।
ਤੁੱਛ ਬੁੱਧੀ ਹਮ ਜੀਵ ਹੈਂ,
ਤੁਮ ਸਰਬਗ ਈਸ਼੍ਵਰ।
ਤੁਵ ਮਾਯਾ ਭ੍ਰਮਾਯਾ,
ਸੁਰ ਅਸੁਰ ਮੁਨੀਸ਼੍ਵਰ।
ਜਯੋਂ ਨਟ ਪ੍ਰੇਰੀ ਪੂਤਰੀ,
ਨਚ ਹੈ ਬਹੁ ਭਾਵੈਂ[1]। [1]ਬਹੁਤ ਤਰ੍ਹਾਂ।
ਤਯੋਂ ਸਬਿ ਜਗ ਬਸ ਰਾਵਰੇ[1], [1]ਆਪ ਦੇ।
ਕਰਿ ਹੈ ਜੁ ਕਰਾਵੈਂ ॥ ੫੫ ॥
ਵਤਸਲ[1] ਭਗਤਨ ਰੱਖਕ ਹੋ, [1]ਪਿਆਰੇ।
ਤੁਮ ਗ੍ਰੀਬ ਨਿਵਾਜੁ।
ਬਿਰਦ[1] ਸੰਭਾਰਤ ਆਪਨੋ, [1]ਫ਼ਰਜ਼।
ਕਟਿ ਭਰਮ ਦਰਾਜੁ[1]। [1]ਵੱਡਾ
ਸੁਨਿ ਪ੍ਰਸੰਗ ਯਹਿ ਸਿੱਖ ਸਬਿ,
ਮਨਿ ਬਹੁ ਬਿਸਮਾਏ।
ਤਹਾਂ ਤੂਲ[1] ਕਿਮ ਥਿਰ ਰਹੇ, [1]ਰੂੰ।
ਗਿਰ[1] ਜਹਾਂ ਉਡਾਏ ॥ ੫੬ ॥ [1]ਪਹਾੜ।
ਕਾਂਸੀ ਵਾਸੀ ਸਿੱਖਨ ਕੋ,
ਗੁਰਿ ਲਿਖਯੋ ਐਸੇ।
ਚੋਰ ਹਮਾਰਾ ਰਾਖਯੋ
ਤੁਮ ਨਿਜ ਢਿਗ ਕੈਸੇ।
ਦੈ ਮੁਸ਼ਕਾਂ ਗੁਰਦਾਸ ਕੋ,
ਮਮ ਪਾਸ ਪਠਾਵੋ।
ਤਾਉ ਕਸੌਟੀ ਔਰ ਦੈ,
ਗੁਰੁ ਚਹਿਂ ਪਰਖਾਵੋ ॥ ੫੭ ॥
ਜਦਯਪਿ ਸਿੱਖਨ ਕੋ ਭਲਾ,
ਇਹੁ ਹੁਕਮ ਨ ਭਾਯੋ।
ਦੈ ਮੁਸ਼ਕਾਂ ਗੁਰਦਾਸ ਕੋ,
ਨਹਿਂ ਚਹੈਂ ਪਠਾਯੋ।

ਪੈ ਭਾਈ ਗੁਰਦਾਸ ਨੈਂ,
ਸਮਝਯੋ ਯਹਿ ਨੀਕੈ।
ਲਾਇ ਕਸੌਟੀ ਤਾਉ ਦੈ
ਚਹਿਂ ਪਰਖਯੋ[1] ਠੀਕੈ ॥੫੮॥ — [1]ਪਰਖਣਾ ਚਾਹੁੰਦੇ ਹਨ।
ਬਹੁ ਸੰਗਤ ਕੋ ਸੰਗ ਲੈ,
ਨਿਜ ਮੁਸ਼ਕੈਂ ਬਾਂਧੀ।
ਆਯੋ ਚਲਿ ਸਤਿਗੁਰੂ ਪੈ,
ਦਿਢ ਸਿੱਖੀ ਸਾਂਧੀ[1]। — [1]ਪੱਕੀ ਸਿੱਖੀ ਜੋੜ ਲਈ।
ਕਹਯੋ ਗੁਰੂ ਸਿਦਕੀ ਬਡੋ,
ਸਿਖ ਤੂੰ ਗੁਰੁ ਕੇਰੋ।
ਪਰਯੋ ਕਾਮ ਜਬਿ ਆਇ ਕੈ,
ਤਜਿ ਭਗਯੋ ਬਧੇਰੋ ॥੫੯॥
ਕਹਾਂ ਲਗੇ ਭਗ ਜਾਵਤੋ[1], — [1]ਕਿੱਥੋਂ ਤੱਕ ਭੱਜ ਜਾਂਦਾ।
ਦਿਹੁ ਉੱਤਰ ਭਾਈ।
ਹਾਥ ਜੋਰਿ ਗੁਰਦਾਸ ਨੈ,
ਯੌਂ ਅਰਜ਼ ਅਲਾਈ।
ਬੂੰਦ ਸਿੰਧੁ ਜੁਗਨੂੰ ਰਵੀ,
ਕੈਸੇ ਸਮੁਹਾਵੈ[1]। — [1](ਪਾਣੀ ਦੀ) ਬੂੰਦ ਸਮੁੰਦਰ ਦੀ ਤੇ ਟਟਹਿਣਾ ਸੂਰਜ ਦੀ ਕਿਵੇਂ ਬਰਾਬਰੀ ਕਰ ਸਕਦਾ ਹੈ।
ਪੰਥੀ[1] ਧੂੰਮ[2] ਅਕਾਸ਼ ਕੋ, — [1]ਰਾਹੀ। [2]ਧੂੰਆਂ।
ਕਿਆ ਰੋਕ ਦਿਖਾਵੈ ॥੬੦॥
ਅੰਡ ਬ੍ਰਹਮੰਡ ਪ੍ਰਚੰਡ ਕੀ,
ਗੂਲਰ ਕਾ ਜੰਤੂ[1]। — [1]ਆਂਡੇ ਦੀ ਸ਼ਕਲ ਦੇ {ਪ੍ਰਚੰਡ} ਸਾਰੇ ਬ੍ਰਹਮੰਡ ਦੀ ਗੂਲਰ ਨਾਮ ਦੇ ਬ੍ਰਿਛ ਦੇ ਫਲ 'ਚ ਰਹਿਣ ਵਾਲਾ ਇਕ ਨਿੱਕਾ ਜਿਹਾ ਜੀਵੇ।
ਕਹਾਂ ਬਾਤ ਕਰਿ ਸਕਤ ਹੈ,
ਤੁਮ ਤੈਸ ਅਨੰਤੂ[1]। — [1]ਬੇਅੰਤ ਹੋ।
ਦੀਨ ਅਗਜਾਨੀ ਭਿਖਕ ਹਮ,
ਆਨਾਥ[1] ਪਤੰਤਰ[2]। — [1]ਯਤੀਮ। [2]ਗੁਲਾਮ।
ਸਰਬਗ ਦਾਤਾ ਤੁਮ ਸਦਾ,
ਦਯਾ ਨਿਧਿ ਸੁਤੰਤਰ ॥੬੧॥
ਤੁਮ ਜੰਤੀ[1] ਹਮ ਜੰਤ[2] ਹੈਂ, — [1]ਵਾਜੇ ਵਜਾਉਣ ਵਾਲੇ। [2]ਵਾਜੇ।
ਨਟ ਪੁਤ੍ਰੀ ਨਜਾਈ[1]। — [1]ਨਟ ਦੀ ਪੁਤਲੀ ਵਾਂਗ।
ਜਯੋਂ ਪ੍ਰੇਰਤ ਤਯੋਂ ਕਰਤ ਹੈਂ,
ਕੁਛ ਹਮ ਨ ਬਸਾਈ[1]। — [1]ਸਾਡੇ ਵੱਸ ਵਿੱਚ ਕੁਝ ਵੀ ਨਹੀਂ ਹੈ।
ਭੂਲਨਹਾਰੇ ਹਮ ਸਦਾ,
ਤੁਮ ਬਖਸ਼ਿੰਦ ਆਹੀ।
ਗਹੇ ਪਦਮ[1] ਐਸ ਕਹਿ, — [1]ਚਰਨ ਕੰਵਲ।

ਗੁਰ ਤ੍ਰਾਹੀ ਤ੍ਰਾਹੀ[1] ॥ ੬੨ ॥
ਨਿਰ ਹੰਕਾਰ ਬਿਕਾਰ ਬਿਨ,
ਲਖਿ[1] ਗੁਰੁ ਮੁਸਕਾਏ।
ਕਹ੍ਯੋ ਧੰਨ ਸੋ ਸਿੱਖ ਹੈਂ,
ਜੋ ਭੁਲ ਬਖਸ਼ਾਏ।
ਮੁਸ਼ਕੈਂ ਬੰਧੀ ਪੇਖ ਕੈ,
ਕਰੁਨਾ ਜਲ ਛਾਯੋ[1]।
ਨਿਜ ਕਰ ਤੈ ਛੋਰਨ ਕਰੀ[1],
ਧੰਨ ਧੰਨ ਅਲਾਯੋ ॥ ੬੩ ॥
ਢਿਗ ਬੈਠਾਇ ਪਹਿਨਾਯੋ,
ਸਿਰਪਾਉ ਅਮੋਲੇ।
ਧੰਨਜ ਸਿਦਕ ਸਿੱਖੀ ਤੁਵੰ,
ਗੁਰੁ ਮੁਖ ਤੇ ਬੋਲੇ ॥ ੬੪ ॥
ਦੋਹਰਾ:
ਪੁਰ ਕਰਤਾਰ ਘਰ ਪ੍ਰੇਮ ਚੰਦ,
ਸੂਰਜ ਮੱਲ ਕੋ ਬਯਾਹਿ।
ਇਸੀ ਸਾਲ ਮੈਂ ਕਰ੍ਯੋ ਗੁਰੁ,
ਸਹਿ ਉਤਸ਼ਹਿ ਮਹਾਹਿ[1] ॥ ੬੫ ॥
ਚੌਪਈ:
ਇਕ ਦਿਨ ਗੁਰੂ ਅਖੇਰ ਸਿਧਾਰੇ[1]।
ਚਾਰਹੁਂ ਪੂਤ ਸਪੂਤ ਸੰਗਾਰੇ।
ਕੇਤਕ ਦਿਨ ਬਾਹਰ ਹੀਰਹੇ।
ਸੇਵ ਦਰਸ ਕਰਿ ਜਨ ਮੁਦ ਲਹੇ ॥ ੬੬ ॥
ਮਿਲਿ ਗੁਰੁ ਸਿੱਖ ਅਗਾਰੀ ਆਵੈਂ।
ਅੱਗਰ ਤੈ ਅੱਗਰ ਲੈ ਜਾਵੈਂ।
ਪੁਰ ਗੁਰਦਾਸ ਜ਼ਿਲੇ ਮੈਂ ਗਈ।
ਬਾਰਠ ਨਾਮ ਗਾਮ ਜਹਿਂ ਹਏ ॥ ੬੭ ॥
ਸ੍ਰੀ ਚੰਦ ਦਰਸੇ ਤਹਿਂ ਜਾਈ।
ਜਾਨ ਬ੍ਰਿਧ[1] ਨਿਜ ਭੇਟ ਚਢਾਈ।
ਪਾਏ ਪਗ ਤਿੰਹਿ ਨਿਜ ਸੁਤ ਚਾਰੇ।
ਅਤਿ ਸੁੰਦ੍ਰ ਦੁਤਿ ਜੇਵਰ ਧਾਰੇ ॥ ੬੮ ॥
ਪੇਖਿ ਸ੍ਰੀ ਸਸਿ[1] ਦੈ ਕਰਿ ਪਜਾਰੂ।
ਕਹ੍ਯੋ ਏਕ ਮੁਹਿ ਦੇਹੁ ਉਦਾਰੂ।
ਗੁਰੂ ਕਹ੍ਯੋ ਲੇਵੋ ਜੋ ਚਾਹੈਂ।
ਗਹੀ ਗੁਰਦਿੱਤੇ ਕੀ ਉਨਿ ਬਾਹੈਂ ॥ ੬੯ ॥
ਰਿੱਧਿ ਸਿੱਧਿ ਤਪ ਭਰੀ ਮਹਾਂਹੀਂ।
ਸੇਲੀ ਤਾਜ[1] ਦਯੋ ਨਿਜ ਤਾਹੀਂ।

[1]ਰੱਖਿਆ ਕਰੋ, ਰੱਖਿਆ ਕਰੋ।
[1]ਜਾਣ ਕੇ।
[1]ਕਿਰਪਾ (ਕਰਕੇ ਅੱਖਾਂ ਵਿੱਚ) ਪਾਣੀ ਭਰ ਆਏ।
[1]ਆਪਣੇ ਹੱਥੀਂ ਮੁਸ਼ਕਾਂ ਖੋਲ੍ਹੀਆਂ।
[1]ਵੱਡੇ ਉਤਸ਼ਾਹ ਨਾਲ।
[1]ਸ਼ਿਕਾਰ ਗਏ।
[1]ਬਜ਼ੁਰਗ।
[1]ਸ੍ਰੀ ਚੰਦ।
[1]ਸੇਲ੍ਹੀ ਤੇ ਟੋਪੀ।

ਗੁਰਦਿੱਤਾ ਬਾਬੇ ਕਾ ਭਯੋ।
ਯਾਹੀ ਤੈ ਬਾਬਾ ਬਿਦਤਯੋ ॥੭੦॥
ਸਿੱਖੀ ਤਲੀ ਪਹਾਰਨ ਕੇਰੀ[1]।
ਤਹਿਂ ਤੈ ਚਢ ਕਰਿ ਗੁਰੁ ਬਹੁ ਹੇਰੀ।
ਸੰਗ ਸੁਭੱਟ ਥਾ ਏਕ ਹਜਾਰੂ।
ਔਰ ਸਾਧੁ ਸਿੱਖ ਮਿਲੇ ਅਪਾਰੂ ॥੭੧॥
ਕਰੈਂ ਸੇਵ ਸਿਖ ਭੇਟ ਚਢਾਵੈਂ।
ਆਗੇ ਤੈ ਆਗੇ ਲੈ ਜਾਵੈਂ।
ਸਤਲੁਜ ਪਾਰ ਪਹੂਚੇ ਜਾਈ।
ਤਾਰਾ ਚੰਦ ਮਿਲ੍ਯੋ ਨ੍ਰਿਪ ਆਈ ॥੭੨॥
ਪੁਰ ਬੈਲਾਸ[1] ਤਾਂਹਿ ਰਜਧਾਨੀ।
ਕਹਿਲੂਰ ਦੂਣ[1] ਕੋ ਪਤੀ ਮਹਾਨੀ।
ਜਹਾਂਗੀਰ ਤੈ ਗੁਰੁ ਇਕ ਵਾਰੀ।
ਕਾਮ ਕਰਾਯੋ ਥਾ ਤਿਸ ਭਾਰੀ ॥੭੩॥
ਤਬਿ ਤੈ ਮੁਲਾਕਾਤ ਗੁਰੁ ਕੇਰੀ।
ਸ਼ਰਧਾ ਯੁਤ ਨ੍ਰਿਪ ਰਖਤ ਬਧੇਰੀ।
ਦੈ ਭੇਟਾ ਨ੍ਰਿਪ ਅਰਜ਼ ਗੁਜ਼ਾਰੀ।
ਭੂਮੀ ਅਤਿ ਰਮਣੀਕ ਹਮਾਰੀ ॥੭੪॥
ਤਲੇ ਪਹਾਰਨ ਦੇਸ ਸੁਹਾਵਨ।
ਇਕ ਪੁਰ ਈਹਾਂ ਕਰੋ ਬਸਾਵਨ।
ਇਕ ਦਿਸ ਸਤਲੁਜ ਦੁਤੀ ਪਹਾਰੂ।
ਥਲ ਅਤਿ ਸੁਠ[1] ਹਿਤ ਸੈਰ ਸ਼ਿਕਾਰੂ ॥੭੫॥
ਮਾਨ ਅਰਜ਼ ਗੁਰੁ ਤਿਸ ਦਿਸ ਗਏ।
ਸੈਰ ਸ਼ਿਕਾਰ ਸੰਗ ਤਿਹ ਕਏ।
ਪਿਖਿ ਗੁਰੁ ਕਿਤਾ[1] ਜਮੀਨ ਸੁਹਾਵਨ।
ਕੀਰਤ ਪੁਰ ਤਹਿ ਕੀਨ ਬਸਾਵਨ ॥੭੬॥
ਸੰਨਦ[1] ਨ੍ਰਿਪ ਤੈ ਗੁਰੁ ਲਿਖਵਾਈ।
ਮਾਫ਼ੀ ਪਾਂਚ ਗ੍ਰਾਮ ਕੀ ਪਾਈ।
ਗੁਰਦਿੱਤੇ ਕੋ ਤਹਿਂ ਗੁਰੁ ਛੋਰਾ।
ਆਪ ਸੁਧਾਸਰ ਅਏ ਬਹੋਰਾ[1] ॥੭੭॥
ਹਰਿਮੰਦਰ ਬੰਦਨ ਕਰਿ ਥਿਰੇ।
ਹੇਤ ਸ਼ਿਕਾਰ ਕਬੀ ਬਨ ਫਿਰੇ।
ਦਰਸ ਹੇਤ ਸੰਗਤਿ ਬਹੁ ਆਵੈ।
ਮਨ ਬਾਂਛਿਤ ਗੁਰੁ ਤੇ ਬਰ ਪਾਵੈ ॥੭੮॥
ਬਿਰਧ[1] ਮਸੰਦ ਬੁਲੰਦ ਅਨੰਤੈ।
ਪੀਰ ਫਕੀਰ ਅਮੀਰ ਬਿਅੰਤੈ।
ਆਇ ਪਦਮ ਪਦ ਗੁਰੁ ਕੇ ਪਰਸੈਂ।

[1]ਪਹਾੜਾਂ ਦੀ ਜੜ੍ਹ ਪਾਸ ਦੇ ਇਲਾਕੇ ਦੀ ਸਿੱਖੀ।
[1]ਬਿਲਾਸਪੁਰ।
[1]ਕਹਿਲੂਰ ਨਾਮ ਦੀ ਦੂਣ (ਦੂਣ- ਦੋ ਪਹਾੜਾਂ ਦੇ ਵਿਚਕਾਰਲਾ ਮੈਦਾਨ)।
[1]ਬਹੁਤ ਸੁੰਦਰ ਥਾਂ।
[1]ਟੁਕੜਾ।
[1]ਪਟਾ, ਅਧਿਕਾਰ ਪੱਤ੍ਰ।
[1]ਫੇਰ।
[1]ਵੱਡੀ ਉਮਰ ਦੇ।

ਚਖ[1] ਚਕੋਰ ਕਰਿ ਮੁਖ ਸਸਿ[2] ਦਰਸੈਂ ॥੭੯॥
[1]ਨੇਤ੍ਰਾਂ ਨੂੰ। [2]ਚੰਦ੍ਰਮਾ ਰੂਪ।

ਨਿਜ ਨਿਜ ਇਛਜਾ ਕੇ ਅਨੁਸਾਰੈਂ।
ਪਾਇ ਚਾਰ ਫਲ ਧਾਂਮ ਸਿਧਾਰੈਂ।
ਕੀਰਤਿ ਗੁਰੂ ਮਾਲਤੀ ਫੂਲੀ।
ਸਦਗੁਨ ਮਾਲ ਮਰਾਲਨ ਭੂਲੀ[1] ॥੮੦॥
[1](ਗੁਰਾਂ) ਚੰਗੇ ਗੁਣਾਂ ਰੂਪ ਹੰਸਾਂ ਦੀ ਡਾਰ ਭੁੱਲੀ ਫਿਰਦੀ ਹੈ ਭਾਵ ਗੁਰਾਂ ਦੇ ਗੁਣ ਸਾਰੇ ਸੰਸਾਰ ਵਿੱਚ ਫੈਲ ਗਏ ਹਨ।

ਸਰਦ ਸਸੀ ਪੂਰਨ ਜੌਨ੍ਹਾਈ[1]।
[1](ਗੁਰਾਂ ਦੀ ਕੀਰਤੀ) ਸਰਦਰੁਤ ਦੀ ਪੂਰਨਮਾਸ਼ੀ ਦੇ ਚੰਦ ਦੀ ਚਾਨਣੀ ਵਰਗੀ ਉੱਜਲ ਹੈ।

ਪਾਰਦ ਸ਼ੀ ਉਜਜਾਰੀ ਭਾਈ[1]।
[1]ਪਾਰੇ ਵਰਗੀ ਚਮਕਦੀ ਚੰਗੀ ਲੱਗਦੀ ਹੈ।

ਜਹ ਕਹ ਚਹੁ ਦਿਸ ਸੁਖਦ ਸੁਹੇਲੀ।
ਰਾਇ ਬੇਲ[1] ਕੈ ਖਿਰੀ ਚੰਬੇਲੀ ॥੮੧॥
[1]ਮੋਤੀਏ ਦੀ ਜਾਤੀ ਦੀ ਇਕ ਵੇਲ ਜਿਸ ਨੂੰ ਸੁਗੰਧੀ ਵਾਲੇ ਚਿੱਟੇ ਫੁੱਲ ਲੱਗਦੇ ਹਨ।

ਦੇਸ ਦੇਸ ਤੈ ਗੁਰੁ ਕੀ ਕਾਰੈ[1]।
[1]ਦਸਵੰਧ ਦੀ ਭੇਟਾ।

ਚਲੀ ਆਇ ਕੁਛ ਵਾਰ ਨ ਪਾਰੈ।
ਤਜ਼ੋਂ ਹੀ ਹੋਵੈ ਖਰਚ ਅਪਾਰੇ।
ਸਿੱਖ ਮਸੰਦ ਚਲਾਵੈਂ ਕਾਰੇ[1] ॥੮੨॥
[1]ਕੰਮ।

ਇਸੀ ਸਾਲ ਭਾਈ ਗੁਰਦਾਸੈ।
ਤਨ ਤਜਿ ਲਯੋ ਗੁਰੂ ਪੁਰ ਬਾਸੈ।
ਗਏ ਮੁਕਾਣ ਤਾਂਹਿ ਕੀ ਤਬੈ।
ਗੋਇੰਦਵਾਲ ਮਿਲੇ ਜਨ ਸਬੈ ॥੮੩॥
ਜੱਲ੍ਹਨ ਸਾਧੁ ਮਿਲਯੋ ਤਹਿ ਆਈ।
ਸਿੱਧ ਬਖਜਾਤ ਜੁ ਹੁਤੋ ਮਹਾਂਈ।
ਕਰਾਮਾਤ ਬਹੁ ਪਿਖੀ ਪਿਖਾਈ।
ਮਜਲ[1] ਫਕੀਰੀ ਗੁਰੁ ਤੈ ਪਾਈ ॥੮੪॥
[1]ਅਵਸਥਾ।

ਬੰਦਿ ਚਰਨ ਸਿੱਖ ਹੋਇ ਪਧਾਰਾ।
ਗੁਰੂ ਸੁਧਾਸਰ ਦਿਸ ਕਿਯ ਤਜਾਰਾ।
ਗਾਮ ਛਾਪਰੀ, ਚੋਲ੍ਹੇ ਆਦੀ।
ਆਵਤ ਮਗ ਬਹੁ ਪਿਖੇ ਅਬਾਦੀ ॥੮੫॥
ਬਾਦਸ਼ਾਹਿ ਢਿਗ ਚੁਗਲ ਹਮੇਸ਼ੈਂ।
ਚੁਗਲੀ ਗੁਰੁ ਪਰ ਕਰੈਂ ਬਿਸ਼ੇਸ਼ੈਂ।
ਚੋਰ ਧਾੜਵੀ ਗੁਰੂ ਰਖੇ ਹੈਂ।
ਜ਼ਬਰਦਸਤੀਆਂ ਅਧਿਕ ਕਰੈ ਹੈਂ ॥੮੬॥
ਕਈ ਹਜਾਰ ਮੁਲਾਜ਼ਮ ਸ਼ਾਹੀ।
ਜੰਗਨ ਮੈਂ ਹਤ ਕਰੇ ਫਨਾਹੀ[1]।
[1]ਮਾਰ ਕੇ ਨਾਸ ਕਰ ਦਿੱਤੇ।

ਸੂਬਾ ਹਤਯੋ ਜਲੰਧਰ ਵਾਰਾ।
ਮਰੇ ਬੀਰ ਤਿਹ ਸੰਗ ਹਜ਼ਾਰਾਂ ॥੮੭॥
ਸ਼ਾਹੀ ਹੁਕਮ ਅਦੂਲ ਕਰੈ ਕੈ[1]।
[1]ਸ਼ਾਹੀ ਹੁਕਮ ਮੰਨਣ ਤੋਂ ਇਨਕਾਰ ਕਰਕੇ।

ਬਸਯੋ ਸੁਧਾਸਰ ਮੈ ਪੁਨ ਐ ਕੈ।
ਫੌਜ ਬਟੋਰੀ[1] ਅਬਿ ਉਨਿ ਭਾਰੀ। — [1]ਇਕੱਠੀ ਕੀਤੀ।
ਖਲਕ ਮੁਰੀਦ ਕਰੀ ਨਿਜ ਸਾਰੀ ॥੮੮॥
ਸ਼ਾਹੀ ਮੁਲਕ ਰੋਕਨਾ ਚੈਹੈ।
ਬਦਰ ਨੈਨ[1] ਬਡ ਗਦਰ[2] ਮਚੈ ਹੈ। — [1](ਸਾਡੀਆਂ) ਅੱਖਾਂ ਤੋਂ ਉਹਲੇ ਹੋ ਕੇ। [2]ਹਲਚਲ, ਗੜਬੜ।
ਅਬਿ ਤੋ ਬੰਦੋਬਸਤ ਬਨ ਜੈ ਹੈ।
ਫਿਰ ਪਾਛੈ ਪਛੁਤਾਵਨ ਰੈਹੈ ॥੮੯॥
ਔਰ ਬਾਤ ਬਹੁ ਐਸ ਸੁਨਾਈ।
ਬਾਦਸ਼ਾਹਿ ਕੋ ਦਯੋ ਭਖਾਈ।
ਮੁਗਲਸ ਖਾਂ ਲੌ ਬਡ ਸਰਦਾਰੇ।
ਯਾਦ ਦਿਲਾਏ ਜੋ ਗੁਰਿ ਮਾਰੇ ॥੯੦॥

ਸ਼ੰਕਰ ਛੰਦ:

ਕੋਪ ਹੋਇ ਕਰਿ ਬਾਦਸ਼ਾਹਿ ਤਬਿ,
ਗੁਰੁ ਕੌ ਆਖਿ ਪਠਾਯੋ ਐਸ।
ਪੀਰ ਫਕੀਰਨ ਵਾਰੀ ਰੀਤੀ,
ਰਖੀ ਨ ਅਬਿ ਤੁਮ ਕੋਈ ਕੈਸ।
[1]ਕਾਜ਼ੀ ਕੀ ਤੁਮ ਸੁਤਾ ਨਿਕਾਸੀ, — [1]ਕਿਸੇ ਤਰ੍ਹਾਂ ਵੀ।
ਜਬਰਨ ਰਾਖਯੋ ਬਾਜ਼ ਹਮਾਰ।
ਬਨਯੋ ਚਹਿਤ ਤੁਮ ਰਾਜੇ ਜਗ ਕੇ,
ਜਾਂ ਤੇ ਸੈਨ ਬਟੇਰਤ ਭਾਰ ॥੯੧॥
ਸਾਤ ਹਜ਼ਾਰ ਹਤਯੋ ਪਹਿਲੇ ਲਰਿ,
ਦਸ ਹਜ਼ਾਰ ਭਟ ਮਾਰਯੋ ਫੇਰ।
ਨਾਜ਼ਮ ਆਜ਼ਮ[1] ਅਬਦੁੱਲਾ ਖਾਂ, — [1]ਵੱਡਾ ਸੂਬਾ।
ਸਰਦਾਰ ਹਮਾਰੇ ਮਾਰੇ ਢੇਰ।
ਮਾਝਾ ਮੁਲਕ ਲੜਾਕਾ ਭਾਰੀ,
ਸੋ ਤੁਮ ਰਾਖਯੋ ਸਬਿ ਅਪਨਾਇ।
ਤਾਂ ਤੇ ਛੋਡਿ ਮੁਲਕ ਇਹੁ ਬਸਤੀ[1], — [1](ਅੰਮ੍ਰਿਤਸਰ) ਸ਼ਹਿਰ।
ਔਰ ਠੌਰ ਕਿਤਿ ਠਹਿਰੋ ਜਾਇ ॥੯੨॥
ਨਹੀ ਤੁ ਫੌਜ ਹਮਾਰੀ ਭਾਰੀ,
ਐਹੈ ਅਬਿ ਹੀ ਤੁਮ ਪਰ ਧਾਇ।
ਫੇਰ ਦੁਤਰਫੋਂ ਹਟਨਾ ਪੀਛੇ,
ਮੁਸ਼ਕਲ ਬਨ ਹੈ ਅਤਿਸੈ ਆਇ।
ਰੋਕਤ ਰਹਯੋ ਵਜ਼ੀਰ ਖਾਨ ਮੁਹਿ,
(ਨਹੀ ਤੁ) ਅਬਿ ਲੌ ਹੋਤੀ ਇਕ ਕੀ ਏਕ।
ਅਰਨੋ[1] ਲਰਨੋ ਹਰਨੋ ਮਰਨੋ[2], — [1]ਅੜਨਾ। [2]ਮਾਰਨਾ ਤੇ ਮਰਨਾ।
ਕਾਮ ਫਕੀਰਨ ਕੋ ਨਹਿ ਨੇਕ[1] ॥੯੩॥ — [1]ਚੰਗਾ।
ਇਤਯਾਦਿਕ ਸ਼ਹਿ ਕੀ ਬਹੁ ਬਾਤੈਂ,

ਸੁਨਿ ਗੁਰਿ ਕੀਨੋ ਐਸ ਵਿਚਾਰ।
ਈਹਾਂ ਲਰਨ ਭਲਾ ਅਬਿ ਨਾਹੀ,
ਹੈ ਸਿਰ ਪਰ ਲਾਹੌਰ ਹਮਾਰ।
ਕਰਨੇ ਹੈਂ ਹਮ ਜੰਗ ਜ਼ਰੂਰੀ,
ਭਰਨੇ ਪੇਟ ਜੋਗਨੀ ਕੇਰ।
ਲੈਣੋ ਰਾਜ ਨ ਔਰ ਕਿਛੁ ਕੰਮ,
ਲੀਲ੍ਹਾ ਬਾਲ ਗਈ ਪਰ ਟੇਰ[1] ॥ ੯੪ ॥

[1]ਬਾਲ ਲੀਲ੍ਹਾ ਸਮੇਂ {ਟੇਰ} ਕਹੀ (ਗੱਲ ਕਰਨੀ) ਪੈ ਗਈ ਹੈ।

ਤਾਂ ਤੇ ਅਬਿ ਚਲਿ ਮੁਲਕ ਮਾਲਵੇ,
ਕਰੀਏ ਜੰਗ ਸੰਗ ਤੁਰਕਾਨ।
ਜਜੋਂ ਮਝੈਲ ਪ੍ਰਤਜਾਇ ਲਏ, ਤਜੋਂ
ਪਰਖੈਂ ਮਲਵੱਈਯਨ ਕੋ ਰਣ ਠਾਨ।
ਇਹੁ ਵਿਚਾਰ ਗੁਰ ਚੜ੍ਹੇ ਤਹਾਂ ਤੇ,
ਸਹਿ ਪਰਵਾਰ ਚਮੂੰ ਨਿਜ ਭਾਰ[1]।

[1]ਆਪਣੀ ਭਾਰੀ ਫ਼ੌਜ।

ਹੋਇ ਉਦਾਸ ਸੁਧਾਸਰ ਵਾਸੀ,
ਭਏ ਤਿਆਰ ਚਲਨੈ ਸੰਗਾਰ ॥ ੯੫ ॥
ਸਬਿ ਕੋ ਧੀਰਜ ਦੈ ਗੁਰ ਭਾਖਜੋ,
ਹਰਿਮੰਦਰ ਕੀ ਬਾਂਹਿ ਗਹਾਇ।
ਰੰਕ[1] ਬਸੈ ਜੋ ਧਨੀ ਬਸੈ ਸੋ,

[1]ਕੰਗਾਲ।

ਈਹਾਂ ਭੁਗਤਿ ਮੁਕਤਿ ਫਿਰ ਪਾਇ।
ਜੋ ਗੁਰਪੁਰ ਕਾ ਬੁਰਾ ਚਿਤੈ ਹੈ,
ਬਿਨੁ ਮਾਰੇ ਆਪੇ ਮਰ ਜਾਇ।
ਇਤਜਾਦਿਕ ਬਰ ਭਗਤਿ ਗਜਾਨ ਤਰ[1],

[1]ਬਹੁਤੇ।

ਦੈ ਸਿੱਖਨ ਕੇ ਧੀਰ ਬੰਧਾਇ ॥ ੯੬ ॥
ਚਲੇ ਗੁਰੂ ਮਗ, ਸਗਨ ਲਗਨ* ਗਨ,

*ਲਗਨਾਂ ਸਗਨਾਂ ਬਾਰੇ ਗੁਰਬਾਣੀ ਅੰਦਰ ਜ਼ਿਕਰ ਆਇਆ ਹੈ: 'ਸਗਨ ਅਪਸਗਨ ਤਿਸ ਕੋ ਲਗੇ ਜਿਸ ਚੀਤ ਨ ਆਵੈ ॥' ਅਰਥਾਤ ਜਿਨ੍ਹਾਂ ਨੂੰ ਵਾਹਿਗੁਰੂ ਚੇਤੇ ਨਹੀਂ ਆਉਂਦਾ ਉਨ੍ਹਾਂ ਨੂੰ ਚੰਗੇ ਸ਼ਗਨ ਵੀ ਬੁਰੇ ਸ਼ਗਨ ਹੋ ਕੇ ਲੱਗਦੇ ਹਨ।

ਭਲੇ ਭਏ, ਜਨ ਜੀਤ ਜਨਾਇ।
ਧੂਰਿ ਭੂਰਿ ਉਡਿ ਪੂਰ ਗਜੋ ਨਭ,
ਸੂਰ ਨੂਰਿ[1] ਤਬਿ ਰਹਜੋ ਦਬਾਇ।

[1]ਸੂਰਜ ਦਾ ਚਾਨਣ।

ਕਰਿ ਇਸ਼ਨਾਨ ਤਰਨ ਤਾਰਨ ਕੇ,
ਸਨੇ ਸਨੇ ਮਗ ਨਦੀ ਉਲੰਘ।
ਗਾਂਮ ਡਰੋਲੀ ਜਾਇ ਥਿਰਾਏ,
ਆਏ ਸਿਖ ਹਿਤ ਸੇਵ ਉਮੰਗ ॥ ੯੭ ॥
ਅਰਪੈਂ ਹਯ[1] ਹਥਜਾਰ ਜ਼ਰ[2] ਬਹੁਧਾ[3],

[1]ਘੋੜੇ। [2]ਸੋਨਾ, ਧਨ। [3]ਬਹੁਤ ਗਿਣਤੀ ਵਿੱਚ।

ਨਿਸ ਦਿਨ ਗੁਰੁ ਢਿਗ ਭੀਰ ਰਹਾਇ।
ਪਾਇ ਚਾਰ ਫਲ ਚਲਿ ਘਰ ਜਾਵੈਂ,

ਬਹੁ ਦਿਨ ਰਹੇ ਗੁਰੂ ਤਿਸ ਥਾਇ।
ਇਕ ਦਿਨ ਰੂਪਾ ਸੁੱਧੂ ਖਾਤੀ[1],
[1]ਤਰਖਾਣ।
ਬੇਟਾ ਬਾਪ ਗਏ ਬਨ ਬੱਢਨ ਬਾਢ[1]।
[1]ਜੰਗਲ ਵਿੱਚ ਲੱਕੜਾਂ ਵੱਢਣ।
ਕੂਨ੍ਹਾ[1] ਭਰਿ ਜਲ ਕਾ ਸੰਗ ਲੀਓ,
[1]ਕਪੜੇ ਦੀ ਛੋਟੀ ਮਸ਼ਕ। (ਅ) ਕੋਰਾ ਕੁੱਜਾ।
ਕੀਓ ਲਟਕਾਵਨ ਤਰੁ ਸੋਂ ਠਾਢਿ[1] ॥੯੮॥
[1]ਖੜੇ ਹੋ ਕੇ।
ਪੌਨ ਲੋਇ ਲਗ ਸਰਦ ਭਯੋ ਅਤਿ,
ਜੇਠ ਮਾਸ ਕੋ ਕਹਿਰ ਦੁਪਹਿਰ।
ਬਾਢਤ ਬਾਢ[1] ਤ੍ਰਿਖਾਤੁ[2] ਹ੍ਵੈ ਜਬਿ,
[1]ਲੱਕੜਾਂ ਵੱਢਦਿਆਂ। [2]ਬਹੁਤ ਪਿਆਸੇ।
ਲਗੇ ਪੀਣ ਪਾਨੀ ਸੋ ਗਹਿਰ[1]।
[1]ਪਕੜ ਕੇ।
ਅਤੀ ਸਰਦ ਪਿਖਿ ਕਹ੍ਯੋ ਦੁਹਿਨ ਤਬਿ,
ਇਹੁ ਜਲ ਤੋ ਹੈ ਗੁਰ ਕੇ ਜੋਗ।
ਐਸੇ ਜਲ ਕੇ ਪੀਵਨ ਲਾਇਕ,
ਹਮ ਗਰੀਬ ਨਹਿ ਕਿਰਤੀ ਲੋਗ ॥੯੯॥
ਜੋ ਜੋ ਉੱਤਮ ਵਸਤ ਅਹੇ ਜਗਿ,
ਸੋ ਸਭਿ ਲਾਇਕ ਸਤਿਗੁਰ ਕੇਰ।
ਜਦਯਪਿ ਮਰਨ ਤਕ ਭਏ ਤ੍ਰਿਖਾ ਕਰਿ,
ਤੌ ਭੀ ਪੀਓ ਨ ਜਲ ਉਨ ਫੇਰ।
ਬਾਰ ਬਾਰ ਚਿਤਵੈਂ ਸਤਿਗੁਰੁ ਕੋ,
ਕਹੈਂ ਛਕੈਂ ਕਿਤ ਤੈਂ ਗੁਰੁ ਆਨ।
ਉਤ ਦਿਸ ਖੈਂਚ ਪ੍ਰੇਮ ਨੇ ਕੀਨੀ,
ਸਰਬਗ ਗੁਰੁ ਲੀਨੋ ਸਭਿ ਜਾਨ ॥੧੦੦॥
ਬਿਰਦ ਸੰਭਾਰ ਭਗਤ ਵਤਸਲ ਨਿਜ[1],
[1]ਆਪਣੇ ਭਗਤਾਂ ਨਾਲ ਪਿਆਰ ਕਰਨ ਦਾ ਸੁਭਾਵ ਯਾਦ ਕਰਕੇ।
ਠਹਿਰੇ ਨਾਹਿ ਦੁਪਹਿਰੇ ਮਾਂਹਿ।
ਚਢਿ ਡਰੋਲੀਓਂ ਏਕਲ ਧਾਏ,
ਦਾਸਨ ਰਖ੍ਯਾ ਹੇਤ ਉਮਾਹਿ।
ਗਜ ਗੁਹਾਰ[1] ਸੁਨਿ ਬਿਸ਼ਨ ਧਏ ਜਿਮ,
[1]ਹਾਥੀ ਦੀ ਅਵਾਜ਼।
ਆਏ ਕ੍ਰਿਸ਼ਨ ਦ੍ਰੋਪਤੀ ਹੇਤ।
ਪਹੁੰਚੇ ਤੀਸ ਕੋਸ ਤਿਮ ਛਿਨ ਮੈਂ,
ਮਿਸ[1] ਸ਼ਿਕਾਰ ਕਿਨਿ ਲਖ੍ਯੋ ਨ ਭੇਤ ॥੧੦੧॥
[1]ਬਹਾਨੇ।
ਬਯਾਕੁਲ ਭਏ ਤ੍ਰਿਖਾਤੁ ਜਹਿਂ ਸਿਖ,
ਬੂਝ੍ਯੋ ਜਲ ਹੈ ਕਿ ਨ ਤੁਮ ਪਾਸ?।
ਆਏ ਦੂਰ ਸ਼ਿਕਾਰ ਕਰਤ ਹਮ,
ਜਲ ਨਹਿਂ ਮਿਲਤ ਲਗੀ ਅਤਿ ਪਿਆਸ।
ਆਂਖ ਉਘਾਰ ਪਿਖਯੋ ਜਬਿ ਸੁੱਧੂ,
ਹਰਿਗੋਬਿੰਦ ਗੁਰ ਖਰੇ ਸ੍ਵਾਰ।
ਉਠ ਸ਼ੀਘ੍ਰ ਰੂਪੇ ਯੁਤ ਸਾਨੰਦ,

ਬੰਦਨ ਕਰਿ ਗੁਰੁ ਤਈਂ ਉਤਾਰ ॥ ੧੦੨ ॥
ਸੁਸਕਤ ਕ੍ਰਿਖੀ ਮੇਘ ਜਨੁ ਬਰਸਯੋ[1],
ਪਾਯੋ ਸੁਧਾ[1] ਮ੍ਰਿਤਕ ਜਨ ਚਾਹਿ[2]।
ਬਸਨ ਬਿਛਾਇ ਬਿਠਾਇ ਛਾਇ ਤਰੁ,
ਜਲ ਪਿਲਾਇ ਪੀਓ ਪੁਨ ਤਾਂਹਿ।
ਜਲ ਐਸੋ ਕਬਿ ਪੀਓ ਨ ਆਗੇ,
ਗੁਰੂ ਸਰਾਹਤ ਬਾਰੰਬਾਰ।
ਧੰਨਜ ਗੁਰੂ ਧੰਨਜ ਸਿੱਖ ਪ੍ਰੇਮੀ,
ਜਿਨ ਕੀ ਗਾਥਾ ਅਪਰ ਅਪਾਰ ॥ ੧੦੩ ॥

[1]ਸੁਕਦੀ ਖੇਤੀ ਲਈ ਜਾਣੋ ਬੱਦਲ ਰੂਪ ਹੋ ਕੇ ਵਰ੍ਹੇ।
[1]ਅੰਮ੍ਰਿਤ। [2]ਇੱਛਾ ਅਨੁਸਾਰ।

ਦੋਹਰਾ:
ਰੂਪੇ ਕੋ ਬਖ਼ਸ਼ੀ ਗੁਰੁ,
ਮੰਜੀ[1], ਰਿਧਿ ਸਿਧਿ ਸਾਥ।
ਸਿੱਖੀ ਭਗਤਿ ਗਜਾਨ ਦਿਢ,
ਦੈ ਕਰਿ ਕੀਓ ਸਨਾਥ[1] ॥ ੧੦੪ ॥

[1]ਗੱਦੀ।
[1]ਸਫਲ।

ਚੌਪਈ:
ਜਬੈ ਡਰੌਲੀ ਤੇ ਗੁਰੁ ਆਏ।
ਪੀਛੇ ਸੁਭਟ ਅਧਿਕ ਚਢਿ ਧਾਏ।
ਬਿਧੀਚੰਦ ਪੈਂਦੇ ਖਾਂ ਆਦਿਕ।
ਆਇ ਪਹੂਚੇ ਢਿਗ ਸੁਖ ਸਾਧਕ[1] ॥ ੧੦੫ ॥

[1]ਸੁੱਖਾਂ ਨੂੰ ਦੇਣ ਵਾਲੇ (ਸਤਿਗੁਰੂ)।

ਸੁਨਿ ਗਾਥਾ ਸਬਿ ਬਿਸਮੈਂ ਭਏ।
ਧੰਨਜ ਸਿੱਖ ਗੁਰੁ ਧੰਨਜ ਅਲਏ।
ਤਹਿ ਤੇ ਚਾਰ ਕੋਸ ਜਬਿ ਆਏ।
ਪਰੀ ਨਿਸਾ ਤਿਸ ਠੌਰ ਬਿਤਾਏ ॥ ੧੦੬ ॥
ਭਾਈ ਰੂਪੇ ਤੇ ਤਹਿਂ ਗਾਮੂੰ।
ਬਸਵਾਯੋ ਰੂਪਾ ਅਭਿਰਾਮੂੰ।
ਸੁੱਧੂ ਰੂਪਾ ਤਹਾਂ ਬਸਾਏ।
ਦੇਗ[1] ਚਲਾਈ ਜਗਿ ਬਿਦਤਾਏ ॥ ੧੦੭ ॥
ਸਤਿਗੁਰ ਲੌਟ[1] ਡਰੌਲੀ ਆਏ।

[1]ਲੰਗਰ।
[1]ਮੁੜ ਕੇ।

ਸੁਨਿ ਪ੍ਰਸੰਗ ਜਨ ਅਤਿ ਹਰਖਾਏ।
ਕਹੈਂ ਪਰਸਪਰ ਸਾਹਿਬ ਐਸੋ।
ਰੱਖਕ ਦਾਸਨ ਭਯੋ ਨ ਹੈ ਸੋ ॥ ੧੦੮ ॥
ਬਾਬਾ ਗੁਰਦਿੱਤਾ ਜੀ ਆਯੋ।
ਕੀਰਤਪੁਰੋਂ, ਗੁਰਹਿਂ ਦਰਸਾਯੋ।
ਮਿਲਜੋ ਪਰਵਾਰ ਮਹਾਂ ਮੁਦ ਪਾਈ।
ਤਬਿ ਹੀ ਗੁਰੁਦਿੱਤੇ ਕੀ ਮਾਈ ॥ ੧੦੯ ॥
ਪਤਿ ਮੂਰਤਿ ਉਰਿ ਧਰਿ ਤਨ ਤਜ ਕੈ।
ਗੁਰ ਪੁਰ ਬਸੀ ਜਾਇ ਮੁਦ ਭਜ ਕੈ[1]।

[1]ਅਨੰਦ ਪ੍ਰਾਪਤ ਕਰਕੇ।

ਪੀਛੇ ਰੀਤਿ ਕਰੀ ਗੁਰੁ ਵਾਂ ਕੀ[1]। [1]ਉਸ (ਮਾਤਾ ਜੀ) ਦੀ।
ਅਬਿ ਲੌ ਹੈ ਸਮਾਧ ਤਹਿਂ ਤਾਂ ਕੀ ॥੧੧੦॥
ਪੁਨ ਗੁਰੁ ਨਿਜ ਸਬਿ ਹੀ ਪਰਵਾਰੂ।
ਭੇਜ ਦਯੋ ਮਧ ਪੁਰ ਕਰਤਾਰੂ।
ਆਪ ਗੁਰੂ ਤਹਂ ਤੈ ਸਹਿ ਸੈਨਾ।
ਚਢ ਕਰਿ ਚਲੇ ਅੱਗ੍ਰ ਸੁਖ ਦੈਨਾ ॥੧੧੧॥
ਦੋਹਰਾ:
ਧੌਲੇ ਕਾਂਗੜ[1] ਜਬਿ ਗਏ, [1]ਪਿੰਡ।
ਜੋਧ ਸ਼ਾਹ ਸਰਦਾਰ।
ਸੁਨਿ ਮਹਿਮਾ ਸਤਿਗੁਰੂ ਕੀ,
ਮਿਲ੍ਯੋ ਆਇ ਮੁਦ ਧਾਰਿ ॥੧੧੨॥
ਚੌਪਈ:
ਮਹਿਰ ਮਿੱਠਾ[1] ਜੋ ਧਾਲੀਵਾਲੂ[2]। [1]ਨਾਮ। [2]ਗੋਤ।
ਭਯੋ ਚੌਧਰੀ ਬਿਦਿਤ ਬਿਸਾਲੂ।
ਅਕਬਰ ਸ਼ਾਹਿ ਸੁਤਾ ਤਿਹ ਬਜਾਹੀ।
ਰੂਪ ਬਲਵਤੀ ਹੁਤ ਮਹਾਂਹੀ ॥੧੧੩॥
ਦੇਸ ਪਤੀ ਮਿੱਠਾ ਤਬਿ ਭਯੋ।
ਚੈਨ ਬੇਗ ਤਾਂ ਕੇ ਸੁਤ ਜਯੋ[1]। [1]ਪੈਦਾ ਹੋਇਆ।
ਉਮਰ ਸ਼ਾਹੁ ਤਿਹ ਸੁਤ ਬਡ ਜੋਧਾ।
ਭਯੋ ਨ੍ਰਿਪ ਦੇਸੀ ਅਨਰੋਧਾ[1] ॥੧੧੪॥ [1]ਆਪਣੇ ਦੇਸ ਦਾ ਬਲੀ ਰਾਜਾ।
ਜੋਧ ਸ਼ਾਹੁ ਤਾਂ ਕਾ ਸੁਤ ਨੀਕਾ।
ਭਯੋ ਜੋ ਗੁਰੁ ਕਾ ਸਿਖ ਅਲੀਕਾ[1]। [1]ਯੋਗ, ਕਾਬਿਲ।
ਸਲੇਮ ਸ਼ਾਹੁ ਭੀ ਤਿਸ ਕਾ ਭਾਈ।
ਸੂਰਬੀਰ ਬਡ ਸਿੱਖ ਕਹਾਈ ॥੧੧੫॥
ਲਸ਼ਕਰ ਗੁਰੁ ਸੰਗ ਹੁਤੋ ਅਪਾਰੀ।
ਕਰੀ ਸੇਵ ਇਨ ਗੁਰੁ ਕੀ ਭਾਰੀ।
ਗੁਰੁ ਸੋਂ ਮਿਲਿ ਸ਼ਿਕਾਰ ਨਿਤ ਜਾਵੈਂ।
ਸ਼ਸਤ੍ਰ ਬਿਦਜਾ ਅਧਿਕ ਬਢਾਵੈਂ ॥੧੧੬॥
ਲੋਗ ਅਪਾਰ ਭਏ ਸਿੱਖ ਦੇਸੀ।
ਸੰਗਤਿ ਨਿਤ ਬਹੁ ਆਇ ਬਿਦੇਸੀ।
ਰਹੇ ਭੀਰ ਆਵੈਂ ਇਕ ਜਾਵੈਂ।
ਗੁਰੁ ਦੋ ਵਕਤ ਦਿਵਾਨ ਲਗਾਵੈਂ ॥੧੧੭॥
ਸ਼ਸਤ੍ਰ ਬਸਤ੍ਰ ਅਸ੍ਵ ਅਮੋਲੇ।
ਦਰਬ ਭੇਟ ਸਿੱਖ ਦੈਂਹ ਅਤੋਲੇ।
ਗੁਰੂ ਸਿੰਘਾਸਨ ਪਰ ਅਸ ਸੋਹੈਂ।
ਪੂਰਨਿ ਸਸਿ ਜਨੁ ਉਡਗਨ ਮੋਂ ਹੈਂ[1] ॥੧੧੮॥ [1]ਬਹੁਤੇ ਤਾਰਿਆਂ ਵਿੱਚ ਪੁੰਨਿਆਂ ਦੇ ਚੰਦ ਵਾਂਗ।
ਸੁਰ ਸਿੱਖਨ ਮੈਂ ਇੰਦ੍ਰ ਸਮਾਨੰ।

ਜਨੁ ਜਾਦਵ ਗਨ ਮੈਂ ਭਗਵਾਨੰ[1]। [1]ਕ੍ਰਿਸ਼ਨ।
ਚਹੁੰ ਦਿਸ ਤੈ ਜਨ ਬੰਦਨ ਠਾਨੈਂ।
ਦੌਲਤ ਅਰਪੈਂ ਬਿਬਿਧਿ ਮਹਾਨੈਂ ॥੧੧੯॥
ਸੰਗਤਿ ਕਾਬਲ ਕੀ ਤਹਿ ਆਈ।
ਦੌਲਤ ਤਿਨ ਬਹੁ ਭੇਟ ਚਢਾਈ।
ਤਾਰਾ ਚੰਦ ਤਖਤ ਮੱਲ ਦੋਈ।
ਥੇ ਮਸੰਦ ਤਿਨਿ ਕੇ ਸੰਗਿ ਜੋਈ ॥੧੨੦॥
ਬਾਤ ਤੁਰੰਗਨ ਕੀ ਜਬਿ ਚਾਲੀ।
ਤਿਨੈ ਸੁਨਾਈ ਬਾਤ ਬਿਸਾਲੀ।
ਸ਼ਾਹਿ ਜਹਾਂ ਕੇ ਹੈਂ ਜੁਗ ਤਾਜੀ[1]। [1]ਦੋ ਘੋੜੇ।
ਜਿਨ ਸਮ ਦੁਨੀਆਂ ਮਹਿਂ ਨਹਿਂ ਬਾਜੀ[1] ॥੧੨੧॥ [1]ਘੋੜੇ।
ਬਾਤ ਏਹੁ ਚਿਤ ਚੁਭ ਗਈ ਗੁਰੁ ਕੇ।
ਔਰ ਸੁਦਾਗਰ ਭੀ ਆ ਢੁਰ ਕੇ[1]। [1]ਆ ਮਿਲੇ।
ਤਿਨ ਤੈ ਅਸ੍ਵ ਬਹੁਤ ਗੁਰੁ ਲਏ।
ਵਹਿ ਭੀ ਬਾਤ ਸੁਨਾਵਤ ਭਏ ॥੧੨੨॥
ਸ਼ਾਹਿ ਜਹਾਂ ਕੇ ਅਸ੍ਵਨ ਵਾਰੀ।
ਕਹੀ ਤਰੀਫ ਉਨੈ ਜਬਿ ਭਾਰੀ।
ਸੁਨਿ ਗੁਰੁ ਸਭਾ ਵੀਚ ਪੁਨ ਕਹਾ।
ਹੈ ਕੋਊ ਸਿਖ ਜਾਇ ਜੋ ਤਹਾਂ ॥੧੨੩॥
ਜੈਸ ਕੈਸ ਵਹਿ ਤਾਜੀ ਲਜਾਵੈ।
ਚਾਰ ਪਦਾਰਥ ਗੁਰੁ ਤੈ ਪਾਵੈ।
ਸੁਨਿ ਗੁਰ ਬੈਨ ਔਰ ਚੁਪ ਰਹੇ।
ਬਿਧੀ ਚੰਦ ਉਠਿ ਗੁਰ ਪਦ ਗਹੇ ॥੧੨੪॥
ਕਹਜੋ ਕਿਰਪਾ ਜੇ ਰਾਵਰਿ ਪਾਵੈ।
ਗਿਰ ਕੌ[1] ਮਸ਼ਕ[2] ਉਠਾਇ ਲਜਾਵੈ। [1]ਪਹਾੜ ਨੂੰ। [2]ਮੱਛਰ।
ਗੁਰੁ ਕਹਜੋ ਤੁਮ ਹੋ ਸਬਿ ਲਾਯਕ।
ਹਨੂ ਜਥਾ ਰਘੁਬਰ ਕੇ ਪਾਯਕ[1] ॥੧੨੫॥ [1]ਜਿਵੇਂ ਰਾਮ ਚੰਦਰ ਦੇ ਸੇਵਕ ਹਨੂਮਾਨ (ਹੋਏ ਹਨ)।
ਪੁਨ ਬਿਧੀਏ ਭਾਖਜੋ ਕਰ ਜੋਰੇ।
ਕਹਾਂ ਸ਼ਾਹਿ ਕੇ ਇਹ ਜੁਗ ਘੋਰੇ।
ਜੇ ਸਹਾਇਤਾ ਰਾਵਰ ਪਾਊਂ।
ਰਵਿ ਮਘਵਾ ਕੇ ਅਸ੍ਵ[1] ਲਿਆਊਂ ॥੧੨੬॥ [1]ਸੂਰਜ ਤੇ ਇੰਦਰ ਦੇ ਘੋੜੇ।
ਸੁਨਿ ਖੁਸ਼ ਹ੍ਵੈ ਗੁਰੁ ਆਗਜਾ ਦੀਨੀ।
ਜਾ ਲਾਹੌਰ ਤਿਨ ਇਹ ਬਿਧਿ ਕੀਨੀ।
ਉਤਰਜੋ ਜੀਵਣ ਖਾਤੀ[1] ਸਿਖ ਕੇ। [1]ਤਰਖਾਣ।
ਲਜਾਵੇ ਘਾਸ ਅਤੀ ਸੁਠ ਪਿਖ ਕੇ ॥੧੨੭॥
ਸ਼ਾਹੀ ਤਬੇਲੇ ਬੇਚੇ ਜਾਏ।

ਮਿਲੇ ਜੋ ਕਰੇ ਖਰਾਯਤ ਖਾਏ[1]।
ਨੀਤ ਦਰੋਗਾ ਖੁਸ਼ ਹ੍ਵੈ ਲੇਵੈ।
ਉਨ ਹੀ ਘੋਰਨ ਕੋ ਵਹਿ ਦੇਵੈ ॥੧੨੮॥
ਇਕ ਦਿਲਬਾਗ ਦੁਤੀ ਗੁਲਬਾਗ।
ਘਾਸ ਖਾਇ ਵਹਿ ਹ੍ਵੈਂ ਬਾਗ ਬਾਗ[1]।
ਨਿਸ ਕਾ ਉਗਜਾ ਖੁਰਚ ਕਰਿ ਲਜਾਵੈ।
ਮਣੀ ਬਡੂਰਯ ਸਮ[1] ਜੁ ਸੁਹਾਵੈ ॥੧੨੯॥
ਕਰੈ ਸੇਵ ਗੁਰੁ ਕੇ ਅਸ੍ਵ ਜਾਨੀ।
ਉਰਿ ਗੁਰੁ ਮੂਰਤਿ ਮੁਖਿ ਗੁਰਬਾਨੀ।
ਨਿਤ ਪ੍ਰਤਿ ਅਤਿ ਸੁਠ ਲਜਾਵੈ ਘਾਸੂ।
ਬੇਚੇ ਜਾਇ ਦਰੋਗੇ ਪਾਸੂ ॥੧੩੦॥
ਬਾਤੇਂ ਐਸੀ ਮੀਠੀ ਮੀਠੀ।
ਕਰੈ, ਜੁ ਸੁਨਿ ਹ੍ਵੈ ਮੋਹਿਤ ਨੀਠੀ[1]।
ਇਕ ਦਿਨ ਘਾਸ ਨ ਇਨ ਪਹੁੰਚਾਯੋ।
ਔਰ ਘਾਸ ਨਹਿਂ ਅਸ੍ਵਨ ਖਾਯੋ ॥੧੩੧॥
ਸੌਂਧੇ ਖਾਨ ਦਰੋਗੇ ਜਾਨਾ।
ਬਿਧੀਏ ਕੋ ਬੁਲਾਇ ਸਨਮਾਨਾ।
ਨੌਕਰ ਰਾਖ ਲਯੋ ਨਿਜ ਪਾਸੈ।
ਲਜਾਵਨ ਹਿਤ ਨਿਤ ਅਸ੍ਵਨ ਘਾਸੈ ॥੧੩੨॥
ਬਿਧੀਆ ਘਾਸ ਤਿਨੈ ਨਿਤ ਡਾਰੇ।
ਬਿਬਿਧਿ ਸੇਵ ਕਰਿ ਪਾਦ ਜੁਹਾਰੇ[1]।
ਸਾਚੇ ਪਾਤਿਸ਼ਾਹਿ ਕੇ ਘੋਰੇ।
ਲਹੇ[1] ਚਿੱਤ ਮੈਂ ਕਹੇ ਬਹੋਰੇ[2] ॥੧੩੩॥
ਦੇਖਿ ਦਰੋਗਾ ਸੰਗੀ ਔਰੈਂ।
ਖੁਸ਼ ਹੋਹਿਂ ਸੁਨਿ ਬਾਤਾਂ ਗੌਰੈਂ[1]।
ਲੋਗ ਤਬੇਲੇ[1] ਮੈਂ ਥੇ ਜੇਤੇ।
ਰਹੈਂ ਖੁਸ਼ੀ ਬਿਧੀਏ ਪਰ ਤੇਤੇ ॥੧੩੪॥
ਮਿਲੈ ਨੌਕਰੀ ਜੇਤਿਕ ਇਨੈ।
ਕਰਿ ਪ੍ਰਸ਼ਾਦ ਖੁਲਾਵੈ ਤਿਨੈ ॥੧੩੫॥
ਦੋਹਰਾ:
ਖੰਗਰ[1] ਇਕ ਨਿਤ ਘਾਸ ਮੈਂ, ਰਾਖੇ ਲਜਾਇ ਲੁਕਾਇ।
ਅਰਧ ਨਿਸਾ ਕੌ ਬੁਰਜ ਚਢਿ, ਫੈਂਕੇ ਬੀਚ ਦਰਯਾਇ ॥੧੩੬॥
ਉਛਰਤ ਕੇਊ ਮੱਛ ਇਹ, ਲੋਗਨ ਰਾਖਯੋ ਜਾਨ।
ਬਿਧੀ ਚੰਦ ਸਬਿ ਭੇਤ ਲਿਯ, ਕਰ ਕੈ ਸੇਵ ਮਹਾਨ

[1]ਪੁੰਨ ਕਰ ਕੇ (ਫੇਰ ਆਪ) ਖਾਂਦਾ ਹੈ।
[1]ਬਹੁਤ ਖ਼ੁਸ਼।
[1]ਹਰੇਰੰਗ ਦੀਆਂ ਮਣੀਆਂ ਵਰਗਾ।
[1]ਭਲੀ ਤਰ੍ਹਾਂ।
[1](ਘੋੜਿਆਂ ਦੇ) ਪੈਰਾਂ 'ਤੇ ਨਮਸਕਾਰ ਕਰਦਾ ਹੈ।
[1]ਜਾਣ ਕੇ। [2]ਬਾਰ ਬਾਰ।
[1]ਚੰਗੀਆਂ।
[1]ਤਵੇਲਾ– ਲੰਮਾਰੱਸਾ, ਜਿਸ ਨਾਲ ਘੋੜੇ ਬੰਨ੍ਹੇ ਜਾਣ, (ਭਾਵ:– ਅਸਤਬਲ। (ਅ) ਅਸ੍ਵ ਸ਼ਾਲਾ, ਘੋੜੇ ਬੰਨ੍ਹਣ ਦੀ ਥਾਂ।
[1]ਆਵੇ ਦੀ ਅੱਗ ਨਾਲ ਬਹੁਤੀਆਂ ਇੱਟਾਂ ਦਾ ਪੰਘਰ ਕੇ ਬਣਿਆ ਹੋਇਆ ਪੱਥਰ ਦੇ ਅਕਾਰ ਦਾ ਭਿੱਕਾ।

॥ ੧੩੭ ॥
ਚੌਪਈ:
ਭਯੋ ਮਾਤਬਰ[1] ਦਰੋਗੇ ਕੇਰੋ। [1]ਇਤਬਾਰ ਯੋਗ, ਭਰੋਸੇ ਯੋਗ।
ਔਰ ਲੋਗ ਬਸ ਕਰੇ ਬਧੇਰੋ।
ਇਕ ਦਿਨ ਮਹਫਲ ਉਨੈ ਜਮਾਈ[1]। [1](ਸਾਰਿਆਂ ਦਾ) ਇਕੱਠ ਬੁਲਾਇਆ।
ਬਿਧੀਏ ਬਹੁਤ ਸ਼ਰਾਬ ਪਿਲਾਈ ॥ ੧੩੮ ॥
ਭਏ ਬਿਹੋਸ਼ ਨੀਂਦ ਤਿਨਿ ਆਈ।
ਜਾਨਯੋ ਸਤਿਗੁਰ ਭਯੋ ਸਹਾਈ।
ਤਬਿ ਬਿਧੀਏ ਧਰਿ ਦ੍ਰਿੜਤਾ ਭਾਰੀ।
ਜੇਬ ਦਰੋਗੇ ਤੈ ਕਢਿ ਤਾਰੀ[1] ॥ ੧੩੯ ॥ [1]ਕੁੰਜੀ।
ਤਾਲਾ[1] ਖੋਲ੍ਹਿ ਕਢਯੋ ਅਸਬਾਬ। [1]ਜਿੰਦਾ।
ਜ਼ੇਵਰ ਜ਼ੀਨ ਜੁ ਜਰਯੋ ਜਰਾਵ[1]। [1]ਜੜਾਊ ਜੜੇ ਗਹਿਣੇ ਤੇ ਕਾਠੀ।
ਡਾਰਿ ਅਸ੍ਵ ਪਰ ਗੁਰੂ ਮਨਾਯੋ।
ਦੈ ਲਗਾਮ ਹਯ ਊਪਰ ਆਯੋ ॥ ੧੪੦ ॥
ਇਤ ਉਤ ਫੇਰਿ ਛੇਰਿ ਕਿਯ ਤਜਾਰਾ।
ਬੁਰਜ ਚਢਾ ਇਕ ਚਾਬਕ ਮਾਰਾ।
ਉਛਰਿ ਅਸ੍ਵ ਸਰਤਾ ਮੈਂ ਪਰਾ[1]। [1]ਨਦੀ 'ਚ ਜਾ ਪਿਆ।
ਤਰ ਕਰਿ ਪਾਰ ਨਦੀ ਜਾ ਖਰਾ ॥ ੧੪੧ ॥
ਹੁਤੋ ਕਿਲੇ ਕੇ ਨੀਚੇ ਨਾਲਾ।
ਤਬਿ ਬਹਤੋ ਜਨ ਲਖਤ ਬਿਸਾਲਾ।
ਤਾ ਮੈਂ ਅਸ੍ਵ ਜਬੈ ਥਾ ਗਿਰਾ।
ਪਹਿਰੂ ਜਾਨਯੋ ਮੱਛ ਉਛਰਾ ॥ ੧੪੨ ॥
ਦੋਹਰਾ:
ਬਿਧੀ ਚੰਦ ਆਨੰਦ ਸੋਂ,
ਲੈ ਦਿਲਬਾਗ ਤੁਰੰਗ।
ਧੌਲੇ ਕਾਂਗੜ ਗ੍ਰਾਮ ਆ,
ਅਰਪਯੋ ਗੁਰਹਿ ਉਮੰਗ ॥ ੧੪੩ ॥
ਬਿਧੀਏ ਕੋ ਗੁਰਿ ਰਿੱਧਿ ਸਿੱਧਿ,
ਬਖਸ਼ਯੋ ਭਗਤੀ ਗਜਾਨ।
ਟਹਲ ਕਰਾਈ ਅਸ੍ਵ ਕੀ,
ਪੇਖਿ ਮਹਾਂ ਮੁਦ ਠਾਨ ॥ ੧੪੪ ॥
ਚੌਪਈ:
ਅਬਿ ਲਹੌਰ ਕੀ ਸੁਨ ਲਿਹੁ ਬਾਤੈਂ।
ਜਗੇ ਲੋਗ ਹੋਈ ਪ੍ਰਭਾਤੈ।
ਘੋਰਾ ਨਹਿ ਪਿਖਯੋ ਘੁਰਸਾਰੈਂ[1]। [1]ਤਬੇਲੇ ਵਿੱਚ।
ਭਯੋ ਕਹਿਰ ਸਬਿ ਹਹਿਰ[1] ਵਿਚਾਰੈਂ ॥ ੧੪੫ ॥ [1]ਕੰਬਦੇ ਹੋਏ।
ਦ੍ਵਾਰ ਕਿਵਾਹ[1] ਨ ਉਘਰਯੋ[2] ਕੋਈ। [1]ਦਰਵਾਜ਼ੇ ਦਾ ਤਖ਼ਤਾ। [2]ਖੁੱਲ੍ਹਾ।

ਲਗੀ ਨ ਸੰਨ੍ਹ ਗਯੋ ਕਿਤ ਹੋਈ।
ਕੈ ਨਭ[1] ਚਢਯੋ ਕਿ ਧਰ ਮੈਂ ਗਡਯੋ। [1]ਅਕਾਸ਼।
ਨਹਿ ਸੁਰਾਖ[1] ਕਿਤ ਪਿਖੀਅਤ ਬਢਯੋ ॥੧੪੬॥ [1]ਗਲੀ, ਮੋਰੀ।
ਸੁਨ ਕਰਿ ਸ਼ਾਹਿ ਕੋਪ ਹ੍ਵੈ ਕਹਾ।
ਮਮ ਹਯ ਰਖ ਸਕ ਹੈ ਕੋਉ ਕਹਾਂ।
ਖੋਜ[1] ਨਿਕਾਰੋ ਫੌਜ ਚਢਾਵੋ। [1]ਪੈੜ।
ਜਿਹ ਢਿਗ ਹੋਇ ਤਿਸੈ ਰਾਹਿ ਲਯਾਵੋ ॥੧੪੭॥
ਦੁਰਗ ਬੁਰਜ ਤੇ ਅੱਗ੍ਰ ਸੁਰਾਕ[1]। [1]ਸੁਰਾਗ਼- ਪੈੜ, ਖੋਜ।
ਨਹਿ ਨਿਕਸੇ ਹਾਰੇ ਸਬਿ ਤਾਕ[1]। [1]ਤੱਕ ਕੇ, ਦੇਖ ਕੇ।
ਜਾਇ ਸ਼ਾਹਿ ਢਿਗ ਅਰਜ਼ ਗੁਜ਼ਾਰੀ।
ਚੋਰ ਫਰਿਸ਼ਤਾ ਹ੍ਵੈ ਕੋ ਭਾਰੀ ॥੧੪੮॥
ਬੁਰਜ ਚਢਾਇ ਕੁਦਾਇ ਦਰਿਆਏ।
ਜਲ ਹੀ ਜਲ ਲੈ ਗਯੋ ਕਿਥਾਏਂ।
ਔਹ ਸੁਰਾਕ ਨ ਨਿਕਸਤ ਕਹੀਂ।
ਬੋਲੇ ਸ਼ਾਹਿ ਨਜੂਮੀ ਤਹੀਂ ॥੧੪੯॥
ਡਾਰੇ ਰਮਲ[1] ਤਿਨੇ ਭੀ ਘਨੇ। [1]ਡਾਲਣੇ ਸਿੱਟੇ।
ਗੁਰਿ ਬੁਧਿ ਫੇਰੀ ਰਹਿਂ ਅਨਬਨੇ।
ਇਤ ਗੁਰ ਸੈਨਾ ਸਹਿ ਸਿਖ ਸੂਰੇ।
ਪੇਖਿ ਤੁਰੰਗ ਉਮੰਗਹਿਂ ਪੂਰੇ ॥੧੫੦॥
ਬਿਧੀ ਚੰਦ ਤੈ ਗਾਥਾ ਸੁਨਿ ਸੁਨਿ।
ਸਾਧੁ ਸਾਧੁ[1] ਕਹਿਂ ਬਡ ਬੁਧਿ ਗੁਨਿ ਗੁਨਿ। [1]ਸ਼ਾਬਾਸ਼, ਸ਼ਾਬਾਸ਼।
ਹਸ ਹਸ ਕਹੈਂ ਗੁਰੂ ਤੂੰ ਐਸੇ।
ਹਨੂੰਮਾਨ ਰਘੁਬਰ ਢਿਗ ਜੈਸੇ ॥੧੫੧॥
ਪੈ ਦਿਲਬਾਗ ਤਜਾਗ ਤ੍ਰਿਣ ਦਾਨਾ।
ਤਜੈ ਨੈਨ ਤੈ ਨੀਰ ਮਹਾਨਾ।
ਨਿਜ ਜੋੜੀ ਕੇ ਹਯ ਕੋ ਚਹਯੋ।
ਗੁਰਿ ਸ੍ਰਬੱਗਯ ਜਾਨਿ ਤਬਿ ਕਹਯੋ ॥੧੫੨॥
ਭਾਈ ਬਿਧੀਏ ਦੂਸਰ ਤਾਜੀ।
ਲਯਾਵੋ ਤਬਿ ਹ੍ਵੈ ਇਹੁ ਅਸ੍ਵ ਰਾਜੀ।
ਐਸੇ ਹੀ ਦੂਸਰ ਤਹਿ ਹ੍ਵੈ ਹੈ।
ਅਤਿ ਸੰਤਾਪ ਉਭੈ ਮਨਿ ਪੈ ਹੈ ॥੧੫੩॥
ਕੈ ਇਸ ਕੋ ਅਬਿ ਵਹੀਂ ਪੁਚਾਵੋ।
ਨਹੀਂ ਤਾਂ ਉਸ ਕੋ ਈਹਾਂ ਲਯਾਵੋ।
ਪੁਨ ਬਿਧੀਏ ਨਿੰਮ੍ਰ ਹ੍ਵੈ ਕਹਾ।
ਸੋਊ ਬਨੈ ਜੋ ਰਾਵਰ ਚਹਾ ॥੧੫੪॥
ਕੌਨ ਬਾਤ ਐਸੀ ਜਗ ਮਾਂਹੀਂ।
ਚਹੋ ਜੁ ਆਪ ਸੁ ਬਨ ਹੈ ਨਾਹੀਂ।

ਰਾਵਰ ਕੀ ਸਹਾਇਤਾ ਸੰਗੂ।
ਐਹੈ ਈਹਾਂ ਦੁਤੀ ਤੁਰੰਗੂ ॥੧੫੫॥
ਚਲਨ ਲਗੇ ਜਬਿ ਗੁਰਿ ਪਦ ਬੰਦੇ।
ਥਾਪੀ ਦੈ ਗੁਰੁ ਹੋਇ ਅਨੰਦੇ।
ਕਹਯੋ ਜੈਸ ਤੂੰ ਚਹਿਤ ਸੁ ਹੋਊ।
ਤੁਵ ਕ੍ਰਿਤ ਬਿਘਨ ਨ ਪਰ ਹੈ ਕੋਊ ॥੧੫੬॥
ਲੈ ਬਰ ਬਿਧੀ ਚੰਦ ਮਗ ਪਯੋ।
ਪਹੁੰਚਤ ਜਾਇ ਲਾਹੌਰਹਿਂ ਭਯੋ।
ਗੁਰ ਕਾ ਸਿੱਖ ਬਹੋੜੂ ਨਾਮੀ।
ਹੁਤੋ ਬਜ਼ਾਜ਼ ਖੱਤ੍ਰੀ ਜਾਮੀ[1] ॥੧੫੭॥ — [1]ਖੱਤ੍ਰੀਆਂ ਦੇ ਘਰ ਦਾ ਜਨਮ ਸੀ।
ਤਿਸ ਕੇ ਘਰ ਬਿਧੀਆ ਤਬਿ ਗਯੋ।
ਸੋ ਭੀ ਪੇਖਿ ਖੁਸ਼ੀ ਅਤਿ ਭਯੋ।
ਜਾਨਿ ਨਿਕਟ ਵਰਤੀ ਗੁਰ ਕੇਰੋ।
ਸੇਵਾ ਕੀਨੀ ਤਾਂਹਿ ਬਧੇਰੋ ॥੧੫੮॥
ਗੁਰਿ ਮਹਿਮਾ ਦੋਊ ਮਿਲਿ ਗਾਵੈਂ।
ਔਰ ਸਿੱਖਨ ਕੋ ਸਿਦਕ ਦਿਢਾਵੈਂ।
ਹਿੰਦੁਸਤਾਨੀ ਪੋਸ਼ਸ਼[1] ਸਾਰੀ। — [1]ਪੁਸ਼ਾਕ।
ਬਨਵਾਈ ਬਿਧੀਏ ਇਕ ਭਾਰੀ ॥੧੫੯॥
ਭੇਸ ਨਜੂਮੀ ਖੋਜੀ ਧਰਿ ਕੈ[1]। — [1]ਬਣਾ ਕੇ।
ਥਿਰਯੋ ਜਾਇ ਢਿਗ ਦੁਰਗਹਿ ਦਰ ਕੈ[1]। — [1]ਕਿਲ੍ਹੇ ਦੇ ਬੂਹੇ ਕੋਲ ਜਾ ਬੈਠਾ।
ਲੋਗ ਰਮਲੀਆ ਲਖਿ[1] ਬਹੁ ਆਏ। — [1]ਜੋਤਸ਼ੀ ਜਾਣ ਕੇ।
ਜੋ ਬੂਝੈ ਤਿਹ ਪਤੇ ਲਗਾਏ ॥੧੬੦॥
ਸੁਨਿ ਮਹਿਮਾ ਦਰੋਗਾ ਭੀ ਅਯੋ।
ਕਰਿ ਪ੍ਰੀਖਿਆ ਢਿਗ ਸ਼ਾਹਿ ਲੈਗਯੋ।
ਤਸਲੀਮਾਤ ਕਾਇਦੇ ਸੰਗ[1]। — [1]ਨਮਸਕਾਰ (ਚੰਗੇ) ਢੰਗ ਨਾਲ।
ਜਾਇ ਸ਼ਾਹਿ ਕੋ ਕਰੀ ਨਿਸੰਗ ॥੧੬੧॥
ਧਜਾਨ ਗੁਰੂ ਕਾ ਬਿਧੀਏ ਧਰਾ।
ਨਾਹਿਂ ਪਛਾਨਨ ਕਾਹਿਂ ਸੁ ਕਰਾ।
ਸ਼ਾਹਿ ਸਰੂਪ ਲਿਬਾਸ ਨਿਹਰ ਹੈ।
ਕਹਯੋ ਬਿਦੇਸੀ ਨਰ ਤੂੰ ਭਰ ਹੈਂ[1] ॥੧੬੨॥ — [1]ਤੂੰ ਚੰਗਾ ਆਦਮੀ ਹੈਂ।
ਜੋ ਤੂੰ ਪਤਾ ਅਸ੍ਵ ਕਾ ਦੈ ਹੈਂ।
ਤੌ ਇਕ ਲਾਖ ਰਜਤਪਣ[1] ਪੈ ਹੈਂ। — [1]ਰੁਪਏ।
ਔਰ ਇਨਾਮ ਭਿ ਅਧਿਕ ਲਹੈ ਹੈਂ।
ਆਗੇ ਕੋ ਇਜ਼ਤ ਬਨ ਜੈ ਹੈ ॥੧੬੩॥
ਸੁਨਿ ਬਿਧੀਏ ਮਨਿ ਗੁਰੂ ਮਨੈ ਕੈ।
ਬਾਤੈਂ ਬਿਬਿਧਾ[1] ਸਾਚ ਦਿਢੈ ਕੈ। — [1]ਅਨੇਕ ਤਰ੍ਹਾਂ ਦੀਆਂ।

ਫਾਰ ਡਾਰ[1] ਦਸਹੂੰ ਦਿਸ ਪਿਖ ਕੈ।
[1]ਡਾਲਣੇ ਸੁੱਟ ਕੇ।
ਗਿਨ ਗਿਨਾਇ ਕਛੁ ਅਟਪਟ ਲਿਖ ਕੈ[1] ॥੧੬੪॥
[1]ਅਗੜ ਦੁਗੜਾ ਲਿਖ ਕੇ।
ਅੰਗ ਤੁਰੰਗ ਰੰਗ ਢੰਗ ਭਾਏ[1]।
[1]ਕਿਸਮ।
ਜਿਤਕ ਯਾਦ ਥੇ ਪਤੇ ਲਗਾਏ।
ਸੁਨਿ ਯਕੀਨ ਮਨ ਸਬਿਹਨਿ ਆਯੋ।
ਖੁਸ਼ੀ ਭਏ ਮਾਨੋ ਹਯ ਪਾਯੋ ॥੧੬੫॥
ਪੁਨ ਬਿਧੀਏ ਬਿਧਿ ਅਪਨੀ ਲਾਈ।
ਕਹਜੋ ਚੋਰ ਅਸ੍ਵ ਦੇਹੁਂ ਦਿਖਾਈ।
ਪੈ ਵਹਿ ਠੌਰ ਮੁਝੈ ਇਕ ਵਾਰੀ।
ਗਯੋ ਜਹਾਂ ਤੈ ਦੇਹੁ ਦਿਖਾਰੀ ॥੧੬੬॥
ਜਜੋਂ ਮੈਂ ਕਹੋਂ ਕਰੋ ਤੁਮ ਸਬੀ।
ਤੌ ਤੁਰੰਗ ਮਿਲਿ ਜੈਹੈ ਅਬੀ।
ਸੁਨਿ ਪਤਿਸ਼ਾਹਿ ਦਰੋਗੇ ਤਾਈਂ।
ਕਹਜੋ ਕਰੋ ਜੋ ਏਹੁ ਕਰਾਈ ॥੧੬੭॥
ਮਾਨਿ ਹੁਕਮ ਬਿਧੀਏ ਕੋ ਵਾਹੀਂ[1]।
[1]ਉਸੇ ਥਾਂ।
ਲੈ ਗਏ ਸੰਗ ਤਬੇਲੇ ਮਾਹੀਂ।
ਜਿਮ ਇਨ ਕਹਜੋ ਤਿਮੈਂ ਉਨਿ ਕੀਨੇ।
ਗੁਰਿ ਮਾਯਾ ਕੀਨੇ ਮਤਿ ਹੀਨੇ ॥੧੩੮॥
ਬਿਧੀਏ ਕਹਾ ਗਯੋ ਅਸ੍ਵ ਜੈਸੇ।
ਸਭੀ ਸਬੱਬ ਬਨਾਵੋ ਤੈਸੇ।
ਤਬਿ ਉਨਿ ਆਧੀ ਨਿਸਾ ਬਿਤਾਏ।
ਜੰਦੇ ਸਬਿ ਦਰਵਾਜਨ ਲਾਏ ॥੧੬੯॥
ਕੁੰਜੀ ਸਬਿ ਬਿਧੀਏ ਕੋ ਦਈ।
ਜਹਿਂ ਤਹਿ ਦਿਯੇ ਸੁ ਲਾਇ ਸਬਿ ਤਈਂ।
ਪੁਨ ਉਨਿ ਅਸ੍ਵ ਗੁਲਬਾਗ ਨਿਕਾਰਾ।
ਜੀਨ ਪਵਾਇ ਦੀਨ ਕਰਿ ਤਜਾਰਾ ॥੧੭੦॥
ਕਹਿਤ ਸੁਨਤ ਲਾਰੇ ਬਹੁ ਦੇਤੈਂ।
ਘੋਰਾ ਪਕਰਜੋ ਹੋਇ ਸੁਚੇਤੈ।
ਗੁਰੂਅਨ ਕੋ ਮਨ ਮੈਂ ਧਰਿ ਧਜਾਨਾ।
ਪੁਨ ਤੁਰੰਗ ਪਦ ਬੰਦਨ ਠਾਨਾ ॥੧੭੧॥
ਸਬਿ ਕੇ ਦੇਖਤ ਹ੍ਵੈ ਅਸਵਾਰੇ।
ਇਤ ਉਤ ਫੇਰਜੋ ਦੋ ਇਕ ਵਾਰੇ।
ਉਚੇ ਸੁਰ ਤਬਿ ਸਬਿਨਿ ਸੁਨਾਯੋ।
ਸੁਨੋ ਖੋਜ ਮੈਂ ਆਛੇ ਪਾਯੋ ॥੧੭੨॥
ਬਿਧੀਆ ਨਾਮ ਚੋਰ ਲੈ ਗਜੋ।
ਹਰਿਗੋਬਿੰਦ ਗੁਰ ਢਿਗ ਪਹੁਂਚਜੋ।
ਦੇਸ ਮਾਲਵੇ ਕਾਂਗੜ ਗਾਮੂ।

ਹੈ ਦਿਲਬਾਗ ਖੜੋ ਗੁਨ ਧਾਮੂ ॥੧੭੩॥
ਯਹਿ ਸੁਨਿ ਸਬਿ ਕੇ ਮਨ ਹਰਖਾਏ।
ਜਾਨਯੋ ਦਿਢ ਅਬਿ ਹਯ ਮਿਲ ਜਾਏ।
ਪੁਨ ਬਿਧੀਏ ਨੇ ਐਸੇ ਕਹਾ।
ਪ੍ਰਥਮ ਅਸ੍ਵ ਵਿਚ ਨੌਕਰੀ ਲਹਾ ॥੧੭੪॥
ਖੋਜ ਬਤਾਵਨ ਕਾ ਅਬਿ ਲਾਖੋ[1]।
ਸ਼ਾਹਿ ਰੁਪੱਯਾ ਦੇਨਾ ਭਾਖੋ।
ਅਬਿ ਲੌ ਕੌਡੀ ਦੀਨੀ ਨਾਹੀਂ।
ਇਸ ਬਾਬਤ ਲੈ ਚਲਯੋ ਯਾਹੀਂ[1] ॥੧੭੫॥
ਔਰ ਇਨਾਮ ਜੋ ਦੇਨੋ ਕਹਾ।
ਸੋ ਕਰਜਾ ਮਮ ਸ਼ਹਿ ਸਿਰ ਰਹਾ।
ਚਹਿਤ ਜੁ ਭਲਾ ਪਚਾਇ ਸੁ ਦੈਹੇਂ।
ਨਤੁ ਲੇਖਾ ਦਰਗਹਿ ਵਿਚ ਲੈਹੇਂ ॥੧੭੬॥
ਅਸ ਕਹਿ ਚਾਬਕ ਹਯ ਕੋ ਮਾਰਾ।
ਬੁਰਜ ਚਢਾਇ ਨਦੀ ਵਿਚ ਡਾਰਾ ॥੧੭੭॥
ਦੋਹਰਾ:
ਬਿਧੀਏ ਦੂਸਰ ਅਸ੍ਵ ਭੀ,
ਹਿਕਮਤ ਅਮਲੀ ਸੰਗ[1]।
ਲਯਾਇ ਦਯੋ ਜਬਿ ਗੁਰੂ ਕੌ,
ਤਬਿ ਗੁਰਿ ਸਾਥ ਉਮੰਗ ॥੧੭੮॥
ਨਿਜ ਭੁਜ ਮੈਂ ਭਰਿ ਤਾਹਿਂ ਕੋ,
ਛਾਤੀ ਸੰਗ ਲਗਾਇ।
ਛੀਨਾ[1] ਸੀਨਾ[2] ਗੁਰੂ ਕਾ,
ਦੀਨਾ ਬਰ ਅਧਿਕਾਇ ॥੧੭੯॥
ਚੌਪਈ:
ਬਿਧੀਏ ਗੁਰਿ ਪਦ ਸੀਸ ਲੁਠਾਯੋ[1]।
ਜਰਾ ਨ ਅਪਨਾ ਆਪ ਜਨਾਯੋ।
ਪੁਨ ਅਸ ਲਯਾਵਨ ਕੀ ਸੁਨਿ ਗਾਥਾ।
ਬਿਧੀਏ ਤੈ, ਬਿਧਿ[1] ਬਿਬਿਧਿ[2] ਸੁ ਪਾਥਾ[3] ॥੧੮੦॥
ਜੋਧ ਸ਼ਾਹ ਸੰਗ ਬਾਤੈਂ ਕਰਿ ਕਰਿ।
ਹਸੈਂ ਅਧਿਕ ਸਤਿਗੁਰੁ ਮੁਦ ਭਰਿ ਭਰਿ।
ਜੋ ਜੋ ਸੁਨੈ ਗੁਨੈ ਪੁਨ ਹਸੈਂ।
ਬਢਯੋ ਹਾਸਰਸ ਤਹਿਂ ਸਹਿ ਰਸੈਂ[1] ॥੧੮੧॥
ਪੁਨ ਉਤਸ਼ਵ ਗੁਰ ਬਡ ਕਰਵਾਯੋ।
ਪੰਚਾਮ੍ਰਿਤ[1] ਬਹੁ ਸਬਿਨਿ ਛਕਾਯੋ।
ਦੋਨੋ ਹਯ ਇਕਠੇ ਬੰਧਵਾਏ।
ਮਿਲੇ ਤੁਰੰਗ ਉਭੈ ਮੁਦ ਪਾਏ ॥੧੮੨॥

[1]ਇਕ ਲੱਖਰੁਪਇਆ।
[1]ਇਸ ਘੋੜੇ ਨੂੰ।
[1]ਚਤੁਰਾਈ ਦੇ ਕਰਤੱਬ ਨਾਲ।
[1]ਬਿਧੀ ਚੰਦ ਦਾ ਗੋਤ। [2]ਛਾਤੀ, ਦਿਲ।
[1]ਰੱਖ ਦਿੱਤਾ।
[1]ਕ੍ਰਮਵਾਰ। [2]ਬਹੁਤ। [3]ਰਸਤੇ ਦੀ।
[1]ਅਨੰਦ ਸਹਿਤ।
[1]ਕੜਾਹ ਪ੍ਰਸ਼ਾਦ।

ਜਾਨ ਭਾਈ[1] ਇਕ ਨਾਮ ਸੁਹੇਲਾ[2]।
ਜਿਨੈ ਸੁਹਾਯੋ ਸਬੈ ਤਵੇਲਾ।
ਗੁਰੁ ਦਿਵਾਂਨ ਮੈਂ ਜੋਧੇ ਸਾਰੇ।
ਭਰੇ ਬੀਰਰਸ ਥਿਰੇ ਉਦਾਰੇ ॥੧੮੩॥
ਤਬ ਬਿਧੀਏ ਕਰਿ ਜੋਰਿ ਬਖਾਨਾ।
ਅਬ ਹ੍ਵੈ ਹੈ ਸੰਗ੍ਰਾਮ[1] ਮਹਾਨਾ।
ਸ਼ਾਹਿਜਹਾਂ ਬਹੁ ਚਮੂੰ[1] ਚਢੈ ਹੈ।
ਯਾ ਮੈਂ ਸੰਸਾ ਜਰਾ ਨ ਐਹੈ ॥੧੮੪॥
ਅਪਨੇ ਕਰੋ ਜੰਗ ਕੇ ਤਜਾਰੇ।
ਜੰਗ ਹੇਤ ਥਲ ਪਿਖੋ ਉਦਾਰੇ।
ਜੋਧ ਸ਼ਾਹ ਤਬ ਅਰਜ਼ ਗੁਜ਼ਾਰੀ।
ਸਾਤ ਕੋਸ ਹੈ ਜਲ ਥਲ[1] ਭਾਰੀ ॥੧੮੫॥
ਕੋਸਨ ਲੌ ਚੌਤਰਫੇ ਜੰਗਲ।
ਹੇਤ ਉਦੰਗਲ[1] ਦਾਯਕ ਮੰਗਲ।
ਨਹਿ ਜਲ ਸੱਤ੍ਰਨ ਕੋ ਕਹਿੰ ਮਿਲ ਹੈ।
ਹੈ ਇਕ ਹੀ ਠਾਂ ਸੋ ਹਮ ਮਲ ਹੈਂ ॥੧੮੬॥

ਦੋਹਰਾ:
ਜੋਧ ਸ਼ਾਹਿ ਕੀ ਬਾਤ ਗੁਰੁ,
ਮਾਨ ਠਾਂਨ ਦਿਢ ਲੀਨ।
ਸਬੈ ਸੁਭਟ ਭੀ ਖੁਸ਼ ਭਏ,
ਜੰਗ ਤਜਾਰੀ ਕੀਨ ॥੧੮੭॥
ਬਿਬਿਧਾਯੁਧ[1] ਗੁਲਕਾਂ[2] ਬਰੂਦ,
ਹਯ ਧਨ ਬਸਨ ਅਪਾਰ।
ਗੁਰੁ ਸਬਿ ਕੋ ਨਿਜ ਕੋਸ਼ ਤੈ[1],
ਦੀਨੋਂ ਬਾਂਟ ਸੁਧਾਰ ॥੧੮੮॥

ਚੌਪਈ:
ਜੋੜੀ ਹਯ ਜੋ ਬਿਧੀਆ ਲਜਾਏ।
ਜੀਨ ਪਵਾਇ ਗੁਰੂ ਮੰਗਵਾਏ।
ਜਬਰ[1] ਜਵਾਹਰ ਜਾਹਰ ਜਰੇ।
ਜਗਮਗ ਜੋਤਿ[1] ਹੋਤ ਛਬਿ ਭਰੇ ॥੧੮੯॥
ਚਾਮੀਕਰ ਕੇ[1] ਜ਼ੇਵਰ ਸਾਰੇ।
ਨਗ ਮਾਂਨਿਕ ਹੀਰੇ ਸੰਚਾਰੇ[1]।
ਕਲਗੀ ਜਿਗਾ ਜਰਾਊ ਮਾਥੈ।
ਚਾਂਦ[1] ਚਾਂਦ ਸਮ[2] ਸੋਹਿਤ ਸਾਥੈ ॥੧੯੦॥
ਰਵਿ[1] ਕਿਰਣਾ ਲਗ ਕਿਰਣਾ ਛੁਟੈਂ।
ਰਵਿ ਸਸਿ ਨਖੱਤਨ ਕੀ ਛਬਿ[1] ਲੂਟੈਂ।

[1]ਦਿਲਬਾਗ ਘੋੜੇ ਦਾ ਨਾਮ। [2]ਗੁਲਬਾਗ ਘੋੜੇ ਦਾ ਨਾਮ।
[1]ਜੰਗ।
[1]ਫ਼ੌਜ।
[1]ਪਾਣੀ ਦੀ ਥਾਂ।
[1]ਜੰਗ ਵਾਸਤੇ।
[1]ਅਨੇਕ ਤਰ੍ਹਾਂ ਦੇ ਸ਼ਸਤ੍ਰ। [2]ਗੋਲੀਆਂ।
[1]ਆਪਣੇ ਖ਼ਜ਼ਾਨੇ ਤੋਂ।
[1]ਜ਼ਬਰਦਸਤ ਭਾਵ ਬਹੁਤੇ ਕੀਮਤੀ।
[1]ਜੋਤ ਚਮਕਦੀ ਹੈ।
[1]ਸੋਨੇ ਦੇ।
[1]ਜੜੇ ਹੋਏ।
[1]ਟਿੱਕਾ। [2]ਚੰਦ ਵਾਂਗ।
[1]ਸੂਰਜ ਦੀਆਂ।
[1]ਤਾਰਿਆਂ ਦੀ ਸੋਭਾ।

ਝਾਲਰ ਜਰੀ ਝੁਲਤ ਸੁਭ ਝੇਲੀ[1]।
[1]ਚਮਕਦੀ ਹੈ।
ਮਾਨਹੁ ਚਪਲਾ ਸਕਲ ਸਕੇਲੀ[1] ॥੧੯੧॥
[1]ਜਾਣੋ ਸਾਰੀ ਬਿਜਲੀ ਹੀ ਇਕੱਠੀ ਕੀਤੀ ਹੈ।
ਰੇਸ਼ਮ ਡੋਰਨ ਸੋਂ ਡੁਰਿਆਏ[1]।
[1]ਰੱਸੀਆਂ ਫੜ ਕੇ ਤੋਰੇ।
ਲੈ ਕਰ ਦਾਸ ਗੁਰੂ ਢਿਗ ਆਏ।
ਸ਼ਸਤ੍ਰ ਬਸਤ੍ਰ ਜ਼ੇਵਰ ਚਾਰੀ[1]।
[1]ਸੁੰਦਰ।
ਸਜ ਕਰਿ ਹਰਿਗੁਬਿੰਦ ਗੁਰੁ ਭਾਰੀ ॥੧੯੨॥
ਜੈਤ ਧੁਨੀ[1] ਅਰਦਾਸ ਕਰੈ ਕੈ।
[1]ਜਿੱਤ ਦੀ ਅਵਾਜ਼।
ਦੀਹ ਦਮਾਮੇਂ[1] ਬਹੁ ਵਜਵੈ ਕੈ।
[1]ਵੱਡੇ ਧੌਂਸੇ।
ਜਾਨ ਭਾਈ ਪਰ ਕਰਿ ਅਸਵਾਰੀ।
ਚਲੇ ਅਧਿਕ ਸੁਭਟਨ ਸੰਗਾਰੀ ॥੧੯੩॥
ਚਢੇ ਲੰਕ ਪਰ ਜਨ ਰਘੁਨਾਥਾ[1]।
[1]ਰਾਮ ਚੰਦਰ।
ਕਪਿ ਗਨ[1] ਸਿੱਖ ਬਲੀ ਗੁਰੁ ਸਾਥਾ।
[1]ਬਾਦਰਾਂ ਦੀ ਫ਼ੌਜ (ਵਾਂਗ)।
ਜੋਧ ਸ਼ਾਹਿ ਸੋਂ ਬਾਤ ਕਰੰਤੇ।
ਸਗਨ ਭਏ ਸਭ ਮਗਨ[1] ਚਲੰਤੇ ॥੧੯੪॥
[1]ਰਸਤੇ ਵਿੱਚ।
ਕਹੁੰ ਤੇਜ ਕਿਤ ਚਾਲ ਸੁਹਾਤੀ।
ਸੁੰਮ ਛੁਹਾਵਤ ਅਗਲੇ ਛਾਤੀ।
ਕਰਤ ਕੁੰਡਲੀ ਜੁਗ ਇਕ ਵਾਰੈ[1]।
[1]ਇੱਕੋ ਵਾਰ ਦੋਹਾਂ (ਅਗਲੇ ਪੈਰਾਂ ਦੀਆਂ) ਕੁੰਡਲੀਆਂ ਬਣਾ ਲੈਂਦਾ ਹੈ।
ਕਹੁੰ ਚਾਲ ਕਿਤ ਪਾਵਤ ਲਾਰੈ[1] ॥੧੯੫॥
[1]ਦੌੜ।
ਕਿਤੁ ਲਘੁ ਛਾਲ ਕਰਾਹਿਂ ਦ੍ਰਾਜੈਂ[1]।
[1]ਲੰਬੀ (ਛਾਲ)।
ਜਾਨ ਭਾਈ ਕੋ ਪਿਖਿ ਨਟ ਲਾਜੈਂ।
ਛਿਤ[1] ਛੁਹਾਇ ਛੇਤੀ ਪਗ ਗਨ ਕੈ[2]।
[1]ਧਰਤੀ ਨਾਲ। [2]ਪੈਰ ਗਿਣ ਗਿਣ ਕੇ।
ਧਰਤ ਚਲਤ ਅਨੁਸਾਰੈ ਮਨ ਕੈ ॥੧੯੬॥
ਥਈ ਥਈ ਕਰਿ ਨਚਤ ਉਤਾਲੈਂ[1]।
[1]ਛੇਤੀ।
ਬਲੀ ਚਪਲ[1] ਤਨ ਪੀਨ ਬਿਸਾਲੈਂ[2]।
[1]ਚੰਚਲ। [2]ਸਰੀਰ ਬਹੁਤਾ ਕਰੜਾ ਹੈ।
ਚੰਚਲ ਚਲਤ ਚਾਲ ਕਿਤ ਦੌਰੈ।
ਮ੍ਰਿਗ ਛੌਨੇ ਪੌਨੈ ਪਛਿ ਛੋਰੈ[1] ॥੧੯੭॥
[1]ਹਰਨਾਂ ਦੇ ਬੱਚਿਆਂ ਤੇ ਹਵਾ ਨੂੰ ਪਿੱਛੇ ਛੱਡਦਾ ਜਾਂਦਾ ਹੈ।
ਜਿਤਕ ਤੁਰੰਗਨ ਕੇ ਗੁਨ ਭਾਰੇ।
ਚਿਤਵ ਚਖਨ ਚਕਤੇ ਚਿੱਤ ਸਾਰੇ[1] ॥੧੯੮॥
[1]ਅੱਖਾਂ ਨਾਲ ਵੇਖ ਕੇ ਸਾਰੇ ਚਿੱਤ ਵਿੱਚ ਚੱਕ੍ਰਿਤ ਹੋ ਜਾਂਦੇ ਹਨ।

ਦੋਹਰਾ:
ਕਾਂਗੜ ਤੈ ਚਲਿ ਤਾਲ ਪਰ,
ਥਿਰੇ ਗੁਰੂ ਮੁਦ ਪਾਇ।
ਜਲ ਤ੍ਰਿਣ[1] ਜੰਗਲ ਅਧਿਕ ਪਿਖਿ,
[1]ਘਾਹ।
ਤੰਬੂ ਦਏ ਲਵਾਇ ॥੧੯੯॥

ਸੋਰਠਾ:
ਖਬਰ ਪਾਇ ਸਬ ਦੇਸ,
ਊਂਟ ਗੱਡੇ ਭਰ ਰਸਦ ਕੇ।

| | |
|---|---|
| ਗੁਰੁ ਢਿਗ ਲਜਾਇ ਬਿਸੇਸ, | |
| ਅਰਪ ਅੰਬਾਰ[1] ਲਗਾ ਦਏ ॥੨੦੦॥ | [1]ਢੇਰ। |
| ਕਬਿਤ: | |
| ਸਤਿਗੁਰੁ ਥਿਰੇ ਇਤ ਭਈ ਜਯੋਂ ਲਾਹੌਰ ਉਤ, | |
| ਸੋਊ ਸੁਨੋ ਪ੍ਰੇਮ ਯੁਤ ਗੁਰ ਸੁਤ[1] ਕਾਂਨ ਦੈ। | [1]ਹੇ ਗੁਰੂ ਦੇ ਪੁੱਤਰੋ ! (ਭਾਵ ਗੁਰ ਸਿਖੋ)। |
| ਬਿਧੀਆ ਜੌ ਆਯੋ ਦੌਰ ਪਾਛੇ ਪਰੀ ਰੌਰ ਗੌਰ[1], | [1]ਬਹੁਤਾਰੌਲਾ। |
| ਬੰਦ ਸਬਿ ਠੌਰ ਪੌਰ[1] ਕੁੰਜੀ ਕੌਨ ਆਂਨ ਦੈ। | [1]ਦਰਵਾਜ਼ੇ। |
| ਦੌਰਾ ਦੌਰ ਫਿਰੈਂ ਇਮ ਪਿੰਜਰੇ ਮੈਂ ਪੰਖੀ ਜਿਮ, | |
| ਕੈਦੀ ਭਏ ਸਬੈ ਤਿਮ ਸ਼ਾਹਿ ਗਾਰੀ ਤਾਂਨ[1] ਦੈ। | [1]ਤਿਨਾਂ ਨੂੰ। |
| ਅਟਾਂ ਪੈ ਪੁਕਾਰੈਂ ਚਢੇ[1] ਖੇਤੀ ਰਖਵਾਰੇ ਖਢੇ, | [1]ਅਟਾਰੀਆਂ ਉੱਤੇ ਚੜ੍ਹ ਕੇ ਐਉਂ ਪੁਕਾਰਾਂ ਕਰਦੇ ਹਨ ਜਿਵੇਂ ਖੇਤੀ ਦੇਰਾਖੇ ਖੜ ਕੇ ਬੋਲਦੇ ਹਨ। |
| ਹੋਇ ਕੈ ਲਚਾਰੇ ਬਢੇ ਤਾਰੇ ਸਾਰੇ[1] ਧਜਾਨ ਦੈ ॥੨੦੧॥ | [1]ਦੁਖੀ ਹੋ ਕੇ ਸਾਰੇ ਜਿੰਦੇ ਵੱਢ ਸੁੱਟੇ। |
| ਸੁਨ ਕੈ ਹਵਾਲ ਸ਼ਾਹਿ ਕੋਪ ਕੈ ਅਧਿਕ ਤਾਂਹਿ, | |
| ਰਖ ਕੈ ਕਚਹਿਰੀ ਮਾਂਹਿ ਬੀੜਾ[1] ਯੌਂ ਉਚਾਰਯੋ। | [1](ਨੰਗੀ ਤਲਵਾਰ ਤੇ) ਪਾਨ ਦਾ ਬੀੜਾ। |
| ਚੁੱਕੈ ਕੋਊ ਗੁਰੂ ਪਰ ਪਾਵੈ ਸੋ ਮਰਤਬ ਵਰ[1], | [1]ਚੰਗਾ ਅਹੁਦਾ। |
| ਸੈਨ ਲੈ ਕੈ ਜਾਇ ਤਰੁ[1] ਲਜਾਵੈ ਗਹਿ ਮਾਰਯੋ। | [1]ਬਹੁਤੀ। |
| ਗੁਰੂ ਕਾ ਪ੍ਰਤਾਪ ਬਲ ਜਾਨਤ ਥੇ ਜੇਊ ਭਲ, | |
| ਤੇ ਤੋ ਸਬਿ ਗਏ ਟਲ ਧਰਿ ਡਰ ਭਾਰਿਯੋ। | |
| ਲਲਾ ਬੇਗ ਕਾਬਲ ਕੇ ਸੂਬੇ ਬੇਗ[1] ਚੁੱਕੀ ਤੇਗ, | [1]ਛੇਤੀ। |
| ਕਹਯੋ ਜੀਤੋਂ ਸ਼ਹਿਨਸ਼ਾਹ ਯਾਹਿ ਕਜਾ ਵਿਚਾਰਯੋ[1] ॥੨੦੨॥ | [1]ਇਹ ਵਿਚਾਰੇ ਕੀ ਹਨ। |
| ਖੁਸ਼ੀ ਹੋਇ ਬਾਦਸ਼ਾਹਿ ਸਿਰੋਪਾਉ ਦੀਓ ਤਾਂਹਿ, | |
| ਬਾਈ ਸਹਸ[1] ਫੌਜ ਵਾਹਿ ਸੰਗ ਦੈ ਪਠਾਯੋ ਹੈ। | [1]ਬਾਈ (੨੨) ਹਜ਼ਾਰ। |
| ਮੇਘ ਜਿਮ ਧਾਇ ਆਇ, ਜੰਗ ਤਾਂਹਿ ਦੀਓ ਪਾਇ, | |
| ਹੁਤੀ ਫੌਜ ਥੱਕੀ ਭੁੱਖੀ ਦਮ ਨ ਦਿਵਾਯੋ ਹੈ। | |
| ਤੀਨਕ ਹਜਾਰ ਹੁਤੋ ਸੁਭਟ ਗੁਰੂ ਕੇ ਸੰਗ, | |
| ਡੋਢਕ ਹਜ਼ਾਰ ਭੱਟ ਜੋਧ ਸ਼ਾਹ ਲਜਾਯੋ ਹੈ। | |
| ਸਿੱਧੂ ਔਰ ਬਰਿਆਰ, ਧਾਰੀਵਾਰ, ਢਿਲੋਂ, ਗਿਲ, | |
| ਦੁੱਲਟ, ਰੰਧਾਵੇ, ਹਰੀ[1] ਦੇਸ ਚਲ ਆਯੋ ਹੈ ॥੨੦੩॥ | [1]ਹਰੀ ਕੇ ਗੋਤ ਦੇ। |
| ਕਾਲ੍ਹੇ ਕੇ, ਬੰਗੇਰੀਏ, ਜਵੰਧੇ, ਮਾਂਨ, ਭੁਲਰ ਲੌ, | |
| ਜਿਮੀਂਦਾਰ ਦੇਸ ਵਾਰਿ[1] ਲੈ ਹਥਜਾਰ ਆਏ ਹੈਂ। | [1]ਦੇਸ ਵਾਲੇ ਭਾਵ ਇਲਾਕੇ ਦੇ ਪਿੰਡਾਂ ਦੇ। |
| ਮਾਨੋ ਸ਼ਾਹੀ ਫੌਜ ਹੂੰ ਕੀ ਆਨ ਮਾਨ ਪੇਸ਼ਵਾਈ, | |
| ਮਿਜਮਾਨੀ ਠਾਨੀ[1] ਤਿਨ ਮਿਲੇ ਅੱਗ੍ਰ ਜਾਏ ਹੈਂ। | [1]ਜਾਣੋ ਸ਼ਾਹੀ ਫੌਜ ਦੇ ਆਦਰ ਵਿੱਚ ਅੱਗੋਂ ਆ ਕੇ ਪ੍ਰਾਹੁਣਚਾਰੀ ਕੀਤੀ। |
| ਪਤਰਾਂ ਸਿਪਰ[1] ਗੋਲੇ ਲਡੂਵਾ, ਪਕੌਰੇ ਸੇਲ[2], | [1]ਢਾਲਾਂ ਦੀਆਂ ਪੱਤਲਾਂ। [2]ਨੇਜ਼ੇ। |
| ਖਪਰੇ[1] ਜਲੇਬ, ਚੱਕ੍ਰ ਘੇਵਰ[2] ਚਬਾਏ ਹੈਂ। | [1]ਚੌੜੇ ਤੀਰ। [2]ਘ੍ਰਿਤਕਾਰ=ਸ਼ਹਿਦ ਦੇ ਛੱਤੇ ਵਰਗੀ ਬਹੁਤਾ ਘਿਉ ਲੱਗ ਕੇ ਬਣਨ ਵਾਲੀ ਇਕ ਕਿਸਮ ਦੀ ਮਠਿਆਈ। |
| ਗੋਰੀਆਂ ਸ਼ੱਕਰ ਪਾਰੇ, ਛਰਰੇ ਨੁਕਦੀ[1], ਤੇਗ | [1]ਸ਼ਰਰੇ ਨੁਗਦੀ (ਮਿਠਾਈ ਹੈ। {ਨੁਗਦੀ=ਛੋਲਿਆਂ ਦੇ ਆਟੇ ਦੀ ਤੇਲ ਵਿੱਚ |

ਤਲੀ ਹੋਈ ਨਮਕੀਨ ਪਕੌੜੀ। (ਅ) ਖੰਡ ਵਿੱਚ ਮਿਲਾਈ ਹੋਈ ਮਿੱਠੀ ਨੁਗਦੀ।}

ਲਾਂਬੀ ਸੀ ਮਿਠਾਈ, ਬੇਗ[1] ਮਿਸਰੀ ਪਿਲਾਏ ਹੈਂ ॥੨੦੪॥
[1]ਛੇਤੀ (ਸ਼ਸਤ੍ਰ ਚਲਾਉਣ ਰੂਪ)।

ਖਾਇ ਐਸੇ ਖਾਨੇ ਹੈਂ ਮਹਾਨੇ ਮੋਦ ਤੁਰਕਾਨੇ,
ਜਾਨੈ ਲੌਂ ਕੁਰਬਾਨੈ ਕਰਬੇ ਕੀ ਮਨ ਠਾਂਨ ਕੈ।
ਹੋਇ ਕੈ ਨਿਸੰਗ ਅੰਗ ਖੋਲ੍ਹ ਕੈ ਉਮੰਗ ਸੰਗ,
ਛੋਰ ਕੈ ਤੁਫੰਗ[1] ਔ ਖਤੰਗ[2] ਧਨੁ[3] ਤਾਂਨ ਕੈ।
[1]ਬੰਦੂਕ। [2]ਤੀਰ। [3]ਧਨੁਖ।
ਨਟਨ ਜਯੋਂ ਦੈ ਫਲੰਗ[1] ਜੰਗ ਹੈ ਅਭੰਗ ਮੰਡਯੋ,
[1]ਛਾਲਾਂ ਮਾਰ ਕੇ।
ਸੁਸਤੀ ਬਿਦਾਰ[1] ਉਰਿ ਚੁਸਤੀ ਸੁ ਆਨ ਕੈ।
[1]ਦੂਰ ਕਰਕੇ।
ਨਿਕਸੇ ਜ੍ਵਾਨ ਉਭੈ ਓਰ ਬਲਵਾਂਨ ਆਨ,
ਘਮਸਾਨ ਠਾਂਨ[1] ਲਲਕਾਰ ਸੁ ਮਹਾਨ ਕੈ ॥੨੦੫॥
[1]ਜੰਗ ਕਰਦੇ ਹਨ।

ਗੁਰੁ ਦਿਸ ਹੂੰ ਤੈ ਪੈਦੇ ਖਾਨ ਬਿਧੀ ਚੰਦ ਲੈ ਕੇ,
ਚਾਰਕ ਹਜਾਰ ਸਿਖ ਆਗੇ ਆਨ ਲੜੇ ਹੈਂ।
ਉਤ ਤੈ ਕਮਰ ਬੇਗ ਦੂੰਦੇ ਖਾਨ ਸਰਦਾਰ,
ਆਠਕ ਹਜ਼ਾਰ ਲੈ ਜਰਾਰ[1] ਫੌਜ ਅੜੇ ਹੈਂ।
[1]ਲੜਾਕੀ।
ਤੀਰਨ ਤੁਫੰਗਨ ਜੰਜੈਲਨ[1] ਜੰਬੂਰਨ[2] ਕੀ,
[1]ਲੰਬੀਆਂ ਬੰਦੂਕਾਂ। [2]ਛੋਟੀਆਂ ਤੋਪਾਂ।
ਦੁਹੂੰ ਓਰ ਹੂੰ ਤੈ ਜ਼ੋਰ ਬਾੜ[1] ਬਹੁ ਝੜੇਹੈਂ।
[1]ਬਹੁਤੀਆਂ ਬੰਦੂਕਾਂ ਦਾ ਇਕੱਠਾ ਵਾਰ।
ਮਾਨੋ ਮਧੁ ਮਾਸ ਮਾਂਹਿ[1] ਮਹਾਂ ਮੇਘ ਤੈ ਮਹਾਂਇ
[1]ਚੇਤ ਦੇ ਮਹੀਨੇ ਵਿੱਚ।
ਏਕ ਬਾਰ ਹੀ ਅਥਾਹਿ ਮੇਹਂ ਗੋਲੇ[1] ਪੜੇ ਹੈਂ ॥੨੦੬॥
[1]ਓਲੇ, ਗੜੇ।

ਏਕ ਪਹਿਰ ਕਹਿਰ ਤੀਰ ਗੋਲੀ ਕੀ ਲਹਿਰ ਝਰੀ,
ਲਾਗੀ ਰਹੀ ਜਹਿਰ ਭਰੀ[1] ਹਹਿਰ ਗਏ[2] ਭੱਟ ਹੈਂ।
[1]ਦੁਖ ਭਰੀ। [2]ਕੰਬ ਗਏ।
ਤੀਰ ਗੋਲੀ ਗਏ ਮੁੱਕ ਜਬਿ ਤਬਿ ਢਿਗ ਢੁੱਕ,
ਗਹਿ ਸ਼ਮਸ਼ੇਰੈਂ ਸਮ ਸ਼ੇਰੈਂ ਬੁੱਕ ਝੱਟ ਹੈਂ[1]।
[1]ਤਲਵਾਰਾਂ ਫੜ ਕੇ ਸ਼ੇਰ ਵਾਂਗ ਛੇਤੀ ਗੱਜ ਪਏ।
ਦੋਊ ਦਲ ਦੀਹ ਦਰਯਾਇ ਕੀ ਲਹਿਰ ਬਢੇ,
ਬਹਿਰ ਸੁ ਠਹਿਰ[1], ਬੰਦੂਕ ਗਈ ਹੱਟ ਹੈਂ।
[1]ਦੋਵੇਂ ਫੌਜਾਂ ਵੱਡੇ ਦਰਿਆਵਾਂ ਦੀਆਂ ਲਹਿਰਾਂ ਵਾਂਗ ਵਧਦੀਆਂ ਹੋਈਆਂ ਮੈਦਾਨੇ ਜੰਗ ਰੂਪ (ਬਹਿਰ) ਸਮੁੰਦਰ ਵਿੱਚ ਜਾ ਕੇਰੁਕ ਗਈਆਂ।
ਭਏ ਹੱਥ ਵੱਥ[1] ਜ੍ਵਾਨ ਆਪਸ ਮੈਂ ਜਬ ਆਂਨ,
[1]ਹੱਥੋ ਪਾਈ।
ਬ੍ਰਛੀ ਕ੍ਰਿਪਾਨ ਸੇਲ ਪੇਲ[1] ਘਾਇ ਸੱਟ ਹੈ[2] ॥੨੦੭॥
[1]ਚਲਾ ਕੇ। [2]ਜ਼ਖ਼ਮੀ ਕਰ ਸੁੱਟਦੇ ਹਨ।

ਅੰਗ ਭੰਗ ਬਦਰੰਗ ਹ੍ਵੈ ਕੁਢੰਗ ਗਿਰੈਂ,
ਜੰਗ ਕੀ ਉਮੰਗ ਮੈਂ ਨਿਸੰਗ ਅੰਗ ਖੰਡ ਹੈਂ[1]।
[1]ਟੁਕੜੇ ਕਰ ਦੇਂਦੇ ਹਨ।
ਮਾਰ ਮਾਰ ਹੀ ਪੁਕਾਰ ਕਿਲਕਾਰ ਪੈਂ ਹੈਂ[1]
[1]ਚੀਕਾਂ ਮਾਰਦੇ ਹਨ।
ਭੱਟ ਨਟ ਪਟ-ਬਾਜਨ ਜਯੋਂ ਭਾਜਨ ਉਮੰਡ ਹੈਂ[1]।
[1]ਉਤਸ਼ਾਹ ਨਾਲ ਭੱਜਦੇ ਹਨ।
ਕੋਊ ਤੁੱਕੇ ਸੁੱਕੇ ਸੇਝੈਂ[1] ਨੇਜੈਂ ਸੌਂ ਕਰੇਜੇ ਬੇਝੈਂ[2],
[1]ਸੁੱਕੇ ਤੀਰ ਲੰਘਾ ਦੇਂਦੇ ਹਨ। [2]ਵਿੰਨ੍ਹਦੇ ਹਨ।
ਰੇਜੇ ਰੇਜੇ[1] ਕਰੈਂ ਕੋਊ ਤੇਗ ਦੈ ਪ੍ਰਚੰਡ ਹੈਂ[2]।
[1]ਟੁਕੜੇ ਟੁਕੜੇ। [2]ਤਿੱਖੀ ਤਲਵਾਰ ਮਾਰ ਕੇ।
ਕਾਹੂੰ ਹੱਥ ਮੱਥ[1] ਬੱਖ[2] ਸੱਥਲ[3] ਕਟੇ ਹੈਂ ਕੰਧ[11],
[1]ਸਿਰ। [2]ਵੱਖੀ। [3]ਪੱਟ। [11]ਮੋਢੇ।
ਕੋਊ ਊਧੇ[1] ਸੂਧੇ[2] ਪਰੇ ਮਰੇ ਭਾਰ ਕੰਡ ਹੈਂ[3] ॥੨੦੮॥
[1]ਉਲਟੇ ਭਾਵ ਮੂਧੇ। [2]ਸਿੱਧੇ। [3]ਪਿੱਠ ਪਰਨੇ ਮਰੇ ਪਏ ਹਨ।

ਮੰਡ ਕੈ ਘਮੰਡ ਪ੍ਰਚੰਡ ਬਲਵੰਡ ਤਬਿ,
ਰੁੰਡ ਮੁੰਡ ਤੁੰਡ ਝੁੰਡ ਧਰਾ ਪੈ ਬਿਥਾਰੇ ਹੈਂ[1]।
[1]ਬਲੀ ਸੂਰਮਿਆਂ ਨੇ ਤਿੱਖਾ ਜੰਗ ਰਚ ਕੇ ਬਹੁਤੇ ਧੜ, ਸਿਰ ਤੇ ਮੂੰਹ ਧਰਤੀ 'ਤੇ ਖਿੰਡਾਏ ਹਨ।

ਘਾਉ[1] ਬੋਲੈਂ ਭੱਕ ਭੱਕ, ਘਾਯਲ ਸੁ ਅੱਕ ਬੱਕ[2],
[1]ਜ਼ਖ਼ਮ। [2]ਜ਼ਖ਼ਮੀ ਦੁਖੀ ਹੋ ਕੇ ਬੋਲਦੇ ਹਨ।
ਬਾਹੈ[1] ਬੀਰ ਤੱਕ ਤੱਕ, ਤੇਗ ਬੇਗ ਭਾਰੇ ਹੈਂ[2]।
[1]ਚਲਾਉਂਦੇ ਹਨ। [2]ਛੇਤੀ ਭਾਰੀਆਂ ਤਲਵਾਰਾਂ।
ਡੋਲਤ ਕਿਕਾਂਨ ਛੂਛੇ[1] ਕੋਊ ਨਾਂਹਿ ਕਾਂਹਿ ਪੂਛੇ,
[1]ਖ਼ਾਲੀ ਘੋੜੇ ਫਿਰਦੇ ਹਨ।
ਬਾਜਤ ਹੈਂ ਮਾਰੂ ਦੀਹ ਦੁੰਦਭਿ[1] ਨਗਾਰੇ ਹੈਂ।
[1]ਵੱਡੇ ਜੰਗੀ ਧੌਂਸੇ।
ਸਾਰ[1] ਸੰਗ ਸਾਰ ਬਜਯੋ ਘੜਤ ਠਠਜਾਰ ਮਾਨੋ,
[1]ਲੋਹਾ, ਸ਼ਸਤ੍ਰ।
ਕੈਧੋ ਬਹੁ ਬਾਢੀਓਂ ਨੇ ਬਾਢ ਬਢ ਧਾਰੇ ਹੈਂ[1] ॥੨੦੯॥
[1]ਜਾਂ ਬਹੁਤੇ ਤਰਖਾਣਾਂ ਨੇ ਲੱਕੜਾਂ ਵੱਢ ਕੇਰੱਖੀਆਂ ਹਨ।
ਪਰੀ ਪੁਨਾਰੈਨ ਐਨ ਅੰਧਕਾਰ ਛਾਯੋ ਗੈਨ[1],
[1]ਅਕਾਸ਼ ਵਿੱਚ।
ਸੈਨ ਤੁਰਕੈਨ ਬਿਨ ਚੈਨ ਭਈ ਸਾਰੀਆ।
ਆਵਤ ਹੀ ਦਏ ਥੇ ਲਰਾਇ ਥੱਕੇ ਭੁੱਖੇ ਸਾਇ[1],
[1]ਉਹ (ਫ਼ੌਜੀ)।
ਔਰ ਨ ਸਮਾਂਨ ਕਾਇ ਮਿਲੇ ਸੁਖਕਾਰੀਆ।
ਦੇਸ ਸਬਿ ਬਾਂਧਯੋ ਬੈਰ ਫੇਰ ਕਿਮ ਹੋਇ ਖੈਰ[1],
[1]ਸੁਖ।
ਧਰੈਂ ਕੈਸੇ ਧੈਰ[1] ਪਰੇ ਆਨ ਵੀਚ ਖ੍ਵਾਰੀਆ[2]।
[1]ਧੀਰਜ। [2]ਦੁੱਖ ਵਿੱਚ, ਕਸ਼ਟ ਵਿੱਚ।
ਅਧਿਕ ਉਜਾੜ ਝਾੜ ਫਾੜਤ ਬਸਨ ਤਨ,
ਪਥ[1] ਪਾਥ[2] ਆਵਤ ਨ ਹਾਥ ਰਹੇ ਹਾਰੀਆ ॥੨੧੦॥
[1]ਰਸਤਾ। [2]ਪਾਣੀ।
ਪੋਸ ਮਾਸ[1] ਪਰੈ ਹਿੰਮ[2] ਬਜਾਰਿ[3] ਬਹੇ ਤੇਜ ਤਿੰਮ,
[1]ਪੋਹ ਦਾ ਮਹੀਨਾ। [2]ਬਰਫ਼। [3]ਹਵਾ।
ਉਬਰਨ[1] ਹੋਇ ਕਿਮ ਤੁਰਕਨ ਜਾਤ ਕੋ।
[1]ਬਚਾਉ।
ਜਾਡੇ ਸੋਂ ਜੁਡਾਏ ਜਾਤ[1] ਥਰ ਥਰ ਕਾਂਪੈ ਗਾਤ[2],
[1]ਪਾਲੇ ਨਾਲ ਜੁੜਦੇ ਜਾਂਦੇ ਹਨ। [2]ਸ਼ਰੀਰ।
ਹਥਜਾਰ ਛੂਟੇ ਜਾਤ ਕਹਿ ਨ ਸਕੈ ਬਾਤ ਕੋ।
ਗੁਰੂ ਕੀ ਪ੍ਰੇਰੀ ਬਾਤ ਲਪਟ[1] ਹਿਮਾਲੇ ਆਤ,
[1]ਹਵਾ ਛੋਹ ਕੇ।
ਸੀਰੀ ਸੀਰੀ ਚੀਰੀ ਜਾਤ ਬਲ ਤਨ ਕਾਂਤਿ ਕੋ[1]।
[1]ਠੰਡੀ ਠੰਡੀ ਚੀਰਦੀ ਜਾਂਦੀ ਹੈ ਸਰੀਰ ਦੇ ਬਲ ਤੇ {ਕਾਂਤ} ਚਿਹਰੇ ਦੀ ਚਮਕ ਨੂੰ।
ਜਦਯਪਿ ਥੀ ਸਰਦੀ ਕੀ ਵਰਦੀ ਪਹਿਨ ਰਾਖੀ,
ਤੌ ਭੀ ਏ ਉਫਾਤ[1] ਕੀਏ ਜਾਤ ਘਾਤ[2] ਗਾਤ ਕੋ ॥੨੧੧॥
[1]ਆਫ਼ਤ, ਮੁਸੀਬਤ। [2]ਨਾਸ।
ਮੁਗਲ ਪਠਾਨ ਸ਼ੇਖ ਸੱਯਦ ਅਰਾਂਮ ਤਨ
ਹੁਤੇ, ਜਿਨ ਸੀਤ ਬਾਤ[1] ਕਬੀ ਨ ਸਹਾਰੇ ਹੈਂ।
[1]ਠੰਡੀ ਹਵਾ।
ਗੁਰੂ ਓਰ ਸਿੱਖ ਜੱਟ, ਰਹੇ ਥੇ ਜੋ ਜੰਗ ਠੱਟ[1],
[1]ਕਰ।
ਹੁਤੇ ਸੀਤ ਬਾਤ ਕੇ ਜਿਤੱਜਾ ਭੱਟ ਭਾਰੇ ਹੈਂ।
ਔਰ ਖਾਂਨ ਪਾਂਨ ਠੌਰ ਠੌਰ ਮੇ ਅੰਗੀਠੇ ਗੌਰ,
ਸੇਕ ਸੇਕ ਜਾਇ ਅਰੈਂ ਛੇਕ ਛੇਕ[1] ਮਾਰੇ ਹੈਂ।
[1]ਵੈਰੀਆਂ ਨੂੰ ਵਿੰਨ੍ਹ ਵਿੰਨ੍ਹ ਕੇ।
ਜਮ ਭੀ ਨ ਤਿਨੈ ਜੋਹੈ[1] ਸੀਤ ਬਪੁਰਾ ਤੁ ਕੋ ਹੈ?
[1]ਤਕਦਾ, ਦੇਖਦਾ।
ਸਮਰਥ ਗੁਰੂ ਹੋਹੈਂ ਜਿਨੈਂ ਰਖਵਾਰੇ ਹੈਂ ॥੨੧੨॥
ਰਾਤ ਭਰ ਰਹਯੋ ਜੰਗ, ਤੁਰਕਨ ਕੇ ਠਰੇ ਅੰਗ,

ਭਏ ਜਵ ਔ ਕੁਢੰਗ ਧਾਇ ਸਿੱਖ ਕੂਟ ਹੈਂ।
ਭੂਰ ਭੂਖ ਪਜਾਸ ਨੇ ਹੈਰਾਂਨ ਪਰੇਸ਼ਾਨ ਕਰੇ,
ਕਰੈਂ ਕਜਾ ਹਥੱਯਾ[1] ਬਾਗੈਂ ਅੱਸ੍ਰ ਕੀ ਛੂਟ ਹੈਂ। [1]ਹੱਥਾਂ ਵਿੱਚੋਂ।
ਖਿਸਕ ਰਕਾਬ ਤੈ ਸ਼ਿਤਾਬ ਪਗ ਗਿਰੈਂ ਧਰ,
ਪਾਇ ਸੋ ਅਜਾਬ[1] ਮਰੈਂ ਸਕਤ ਨ ਊਠ ਹੈਂ। [1]ਦੁੱਖ।
ਮਰਤ ਬਿਨਾ ਹੀ ਮਾਰੇ ਤੁਰਕ ਵਿਚਾਰੇ ਆਜ,
ਆਈ ਰਾਤ ਕਜਾਮਤ ਕੀ ਬਿੱਧਣ[1] ਨ ਝੂਠ ਹੈਂ ॥੨੧੩॥ [1]ਦੁਖਦਾਈ।

ਬਿਧੀ ਚੰਦ ਪੈਦੇ ਖਾਂਨ ਕਾਲ੍ਹਾ ਔ ਰਜਾਦਾ ਜ੍ਵਾਨ,
ਭਟ ਭੀਰ ਲੈ ਮਹਾਂਨ ਗੁਰੁਮਤਾ ਕਰ ਹੈਂ।
ਖੈਂਚ ਸ਼ਮਸ਼ੇਰੈਂ ਸਮ ਸ਼ੇਰੈਂ ਪਰੈਂ ਕੂਦ ਜਾਇ
ਕਾਟ ਕਾਟ ਗੇਰੈਂ ਬਾਢੀ ਬਢੈਂ ਜਿਮ ਤਰੁ ਹੈਂ।
ਘਾਟ ਤਰਵਾਰ ਧਾਰ ਕੇ ਉਤਾਰ ਪਾਰ ਕੀਨੇ,
ਦੂੰਦੇ ਖਾਂ ਕਮਰ ਬੇਗ ਆਦਿ ਅਫਸਰ ਹੈਂ।
ਆਠਕ ਹਜਾਰ ਕਾ ਸਥਾਰ[1] ਇਮ ਡਾਰ ਦਯੋ, [1]ਸੱਥਰ, ਢੇਰ।
ਜਿਮੀਂਦਾਰ ਕਾਟ ਕੈ ਜਵਾਰ ਜਿਮ ਧਰ ਹੈਂ ॥੨੧੪॥

ਸੁਨ ਕੈ ਹਿਰਾਂਨ ਭਯੌ ਲਲਾ ਬੇਗ ਕੋਪ ਠਯੋ,
ਕਹਯੋ ਨਿਜ ਪੂਤਨ ਕੋ ਜਾਹੁ ਕਰੋ ਜੇਤ ਹੈ[1]। [1]ਜਿੱਤ।
ਹੋਇ ਕੈ ਸੁਚੇਤ ਸੈਨ ਲੈ ਕੈ ਖੇਤ ਜੈ ਕੈ ਲਰੋ,
ਗੁਰੂ ਕੋ ਚਾਹੈ ਕੈ ਲਜਾਓ ਅੱਸ੍ਰਨ ਸਮੇਤ ਹੈ।
ਕਾਸਮ ਬੇਗ ਸ਼ਮੱਸ ਚਮੂੰ ਲੈ ਬੇਗ ਖੈਂਚ ਤੇਗ,
ਆਇ ਧਾਇ ਕੀਨੋ ਜੰਗ ਅਤੀ ਮੱਧ ਖੇਤ[1] ਹੈ। [1]ਜੰਗ ਦੇ ਮੈਦਾਨ ਵਿੱਚ।
ਇਤ ਤੈ ਸਲੇਮ ਸ਼ਾਹ ਜੋਧ ਸ਼ਾਹ ਮੋਹਨ ਲੌ,
ਸੰਗ ਭਟ ਭੀਰ ਲੈ ਜਿਤੱਯਾ ਜੰਗ ਕੇਤ ਹੈ[1] ॥੨੧੫॥ [1]ਕਿਤਨੇ ਹੀ ਜੰਗਾਂ ਦੇ ਜਿੱਤਣ ਵਾਲੇ ਹਨ।

ਜਾਇ ਧਾਇ ਜ੍ਵਾਨ ਲਰੇ ਕੀਨ ਘਮਸਾਨ ਭਰੇ[1], [1]ਭਲੀ ਤਰ੍ਹਾਂ।
ਤੁਰਕਨ ਓਸਾਨ ਹਰੇ[1] ਰੁੰਡ ਮੁੰਡ ਕਰਕੈ[2]। [1]ਹੋਸ਼ ਭੁਲਾ ਦਿੱਤੇ। [2]ਸਿਰਾਂ ਤੋਂ ਧੜ (ਵੱਖ) ਕਰ ਦਿੱਤੇ।
ਜਦਜਪਿ ਪਠਾਂਨ ਜ੍ਵਾਂਨ ਮੁਗਲ ਮਹਾਨ ਲਰੇ
ਐ ਪੈ ਸੀਤ ਕਰੇ ਜਵ ਅੰਗ ਰਹੇ ਠਰਕੈ।
ਔਰ ਗੁਰੂ ਗੌਰ ਉਚਿ ਠੌਰ ਖਰੇ ਕਰੈਂ ਜੰਗ,
ਤੀਰਨ ਕੀ ਛੌਰ ਛੋਰਿ[1] ਰਹੇ ਤਿਨੈ ਹਰ ਕੈ। [1]ਬਹੁਤੇ ਤੀਰਾਂ ਦਾ ਇਕੱਠਾ ਵਾਰ ਛੱਡ ਕੇ।
ਆਖਰ ਲਚਾਰ ਹੋਇ ਅਲੀ ਅਲੀ ਮਾਰ ਮਾਰ,
ਬੋਲ ਕੈ ਤੁਰਕ ਭੱਟ ਆਇ ਮਰੈਂ ਲਰ ਕੈ ॥੧੨੬॥

ਜੇਤਕ ਤੁਰੱਕ ਮਰੈਂ ਤਿਨ ਕੇ ਹਥਜਾਰ ਅਸ੍ਰ,
ਲੇਤ ਹੈਂ ਅਪਾਰ ਹੀ ਸੰਭਾਰ ਸਿੱਖ ਝੱਟ ਹੈਂ।
ਸੀਸ ਸਿਵ ਲੇਤ ਕੱਟ, ਸੂਰਨ ਜਰੂਰ ਝੱਟ,
ਹੂਰ ਸੱਟਪੱਟ[1] ਬਰ ਵਰਜਾਤ ਖਟ ਹੈ[2]। [1]ਛੇਤੀ। [2]ਚੰਗੇ ਵਰ ਲੱਭ ਕੇ ਲੈ ਜਾਂਦੀਆਂ ਹਨ। {ਖਟ-ਸੰ: ਚਾਹੁਣਾ, ਇੱਛਾ ਕਰਨੀ, ਢੂੰਡਣਾ, ਲੱਭਣਾ}।

ਭੈਰਵਿ ਪਿਸਾਚ[1] ਭੂਤ ਆਂਤਨ ਕੇ ਹਾਰ ਕੂਤ[2],
ਡਾਰ ਗਰ ਨਚੈਂ ਊਤ ਤਚੈਂ ਨਾਦ ਅੱਟ ਹੈਂ[1]।
ਮਾਸਹਾਰੀ ਮਾਸ ਕੇ ਗਿਰਾਸ ਰਾਸਿ ਖਾਸ ਲੀਵੈਂ[1],
ਜੋਗਨੀ ਸ੍ਰੌਨ ਪੀਵੈਂ ਚੰਡਿ ਮੇਦ ਚੱਟ ਹੈਂ[1] ॥੨੧੭॥

[1]ਮਾਸ ਖਾਣੇ ਜੀਵ। [2]ਆਂਦਰਾਂ ਦੇ ਹਾਰ ਕਰ ਕੇ ਭਾਵ ਬਣਾ ਕੇ।
[1]ਮੂਰਖ ਉੱਚੀਆਂ ਅਵਾਜ਼ਾਂ ਛੱਡਦੇ ਭਾਵ ਦੇਂਦੇ ਹਨ।
[1]ਖਾਸ ਮਾਸ ਦੀਆਂ ਬਹੁਤੀਆਂ ਗ੍ਰਾਹੀਆਂ ਲੈਂਦੇ ਹਨ।
[1]ਗੁੱਸੇ 'ਚ ਆ ਕੇ ਮਿੱਝ ਚਟਦੀਆਂ ਭਾਵ ਖਾਂਦੀਆਂ ਹਨ। {ਚੰਡਿ- ਗੁੱਸੇ ਨਾਲ।}

ਦੋਊ ਪੂਤ ਮਰੇ ਸੁਨਿ ਲਲਾ ਬੇਗ ਰੋਯੋ ਪੁਨ,
ਜਾਨ ਲਯੋ ਠੀਕ ਉਨ ਹੋਇ ਜੀਤ ਨਾਂਹਿ ਹੈ।
ਐ ਪੇ ਅਬਿ ਭਾਗੈਂ ਤਬਿ ਕੁਲ ਕੋ ਕਲੰਕ ਲਾਗੈ,
ਸਿੱਖ ਭੀ ਨ ਜਾਨ ਦੈ ਹੈਂ ਲੈਹੈ ਜਾਨ ਸ਼ਾਹਿ ਹੈ।
ਗੁਰੂ ਅਵਤਾਰ ਕੈ ਪੈਗੰਮ੍ਰ ਹੈਂ ਵਲੀ ਸਹੀ,
ਇਨ ਕੇ ਸਮੁੱਖ ਮਰਿ ਭਿਸ਼ਤ ਤੋ ਪਾਹਿ ਹੈਂ।
ਐਸੇ ਮਨ ਠਟ ਕਰਿ[1] ਲਲਾ ਬੇਗ ਹਠ ਧਰਿ,
ਔਰ ਭਟ ਪਠਿ ਵਰ ਦਏ ਖੇਤ ਮਾਹਿ ਹੈ[1] ॥੨੧੮॥

[1]ਠਾਣ ਕੇ, ਸੋਚ ਕੇ।
[1]ਚੰਗੇ ਸੂਰਮੇ ਜੰਗ ਦੇ ਮੈਦਾਨ ਵਿੱਚ ਭੇਜ ਦਿੱਤੇ।

ਗੁਲ ਖਾਂ ਭੀਖਮ ਖਾਂ ਬੁਲਿੰਦ ਖਾਂ ਬੁਲੰਦ ਬੀਰ,
ਏਕ ਏਕ ਬੁਜੋ[1] ਨਿਤ ਹੁਤੇ ਜੇਊ ਖਾਵਤੇ।
ਆਇ ਫੁਨਿ ਅਰਰਾਇ ਪਾਇ ਘਮਸਾਨ ਦਯੋ,
ਭਏ ਬਹੁ ਜ੍ਵਾਂਨਨ ਕਿਕਾਂਨਨ ਕੋ ਘਾਵਤੇ[1]।
ਇਤ ਤੈ ਮਲਕ ਜਾਤੀ ਭੱਲਨ ਭਗਤੂ ਆਦਿ,
ਗੁਰੂ ਕੇ ਪਠਾਏ ਭਟ ਭਿਰੇ[1] ਜਾਇ ਭਾਵਤੇ[2]।
ਸੈਫ[1] ਸੇਲ[2] ਤੇਗ ਬੇਗ ਬਾਹਿ ਲਾਹਿ ਘਾਣ ਸੁੱਟੇ[3],
ਗੁਰੂ ਭੀ ਸਰੋਘ ਖਰ[1] ਭਏ ਬਰਖਾਵਤੇ ॥੨੧੯॥

[1]ਬੱਕਰੇ।
[1]ਘੋੜਿਆਂ ਨੂੰ ਮਾਰਦੇ (ਆਏ)।
[1]ਭਿੜੇ, ਲੜੇ। [2]ਮਨ ਭਾਉਂਦਾ।
[1]ਸਿੱਧੀਆਂ ਤਲਵਾਰਾਂ। [2]ਨੇਜ਼ੇ। [3]ਛੇਤੀ ਚਲਾ ਕੇ ਬਹੁਤੇ (ਦੁਸ਼ਮਣ) ਮਾਰ ਦਿੱਤੇ।
[1]ਬਹੁਤੇ ਤਿੱਖੇ ਤੀਰ।

ਹਾਰ ਸੋ[1] ਮਸਾਲ ਤੈ ਬਿਸਾਲ ਹੀ ਮਤਾਬ ਚਾੜ੍ਹ,
ਐ ਪੈ ਪੌਨ ਬੰਦ ਕਰੇ[1] ਭਯੋ ਅੰਧਕਾਰ ਹੈ।
ਝਾਰਨ ਕੇ ਸਿਖ ਭੇਤੀ ਇਤ ਉਤ ਦੌਰੈਂ ਛੇਤੀ,
ਲਾਘਵਤਾ[1] ਜੇਤੀ ਬਨੈ ਤੇਤੀ ਧਰੈਂ ਮਾਰ ਹੈਂ।
ਤੁਰਕ ਘਬਰਾਇ ਤਰ[1], ਬੂਝੈਂ ਨ ਅਪਰ ਪਰ[2],
ਆਪਸ ਮੈਂ ਜੁਝੇ ਲਰਿ, ਤਮ ਕੇ ਅਧਾਰ ਹੈ[1]।
ਸਿੱਖਨ ਬਿਦਾਰੇ[1] ਕੁਛ ਜਾੜੇ ਜਢ ਕਰ ਡਾਰੇ[2],
ਗਿਰ ਗਿਰ ਪੈਹੈਂ ਬਿਜ[1] ਮਾਰੇ ਜਨੋਂ ਮਿਨਾਰ ਹੈਂ ॥੨੨੦॥

[1]{ਸੋ} ਉਨ੍ਹਾਂ (ਤੁਰਕਾਂ ਨੇ) ਹਾਰ ਕੇ।
[1]ਹਵਾ ਬੁਝਾ ਦੇਂਦੀ ਹੈ।
[1]ਫੁਰਤੀ।
[1]ਬਹੁਤ। [2]ਆਪਣਾ ਤੇ ਪਰਾਇਆ।
[1]ਅਨ੍ਹੇਰੇ ਦੇ ਆਸਰੇ ਭਾਵ ਅਨ੍ਹੇਰੇ ਦੇ ਕਾਰਨ।
[1]ਮਾਰੇ। [2]ਪਾਲੇ ਨੇ ਹਿਲਣ ਜੋਗੇ ਨਾ ਰਹਿਣ ਦਿੱਤੇ।
[1]ਬਿਜਲੀ।

ਤੀਨੋ ਸਰਦਾਰ ਜੁਝ ਗਏ ਸੁਝ[1] ਪਾਇ ਲੱਲਾ[2],
ਅੱਲਾ ਅੱਲਾ ਬੋਲਿ ਥਰਥੱਲਾ ਵਾਂਗੁ ਕਦਲੀ[1]।
ਜੇਤਕ ਥੇ ਬਾਕੀ ਪਾਸ ਤਿਨੈ ਭਯੋ ਐਸੇ ਤ੍ਰਾਸ,
ਪਰੇ ਹੀ ਭਰਤ ਸ੍ਵਾਸ ਪੋਸਤੀ ਜਨੋਂ ਗਧਲੀ[1]।
ਲਲਾ ਪਛੁਤਾਇ ਰੋਇ ਕਹੇ ਹਾਇ ਕੈਸੇ ਕਰੋਂ

[1]ਖ਼ਬਰ। [2]ਲਲਾ ਬੇਗ।
[1]ਕੇਲੇ ਵਾਂਗ ਕੰਬਿਆ।
[1]ਗਾੜ੍ਹੇ ਪੋਸਤੀ ਵਾਂਗ ਪਏ ਹੀ ਹਾਹੁਕੇ ਲੈਂਦੇ ਹਨ।

ਠਟੀ ਜੋ ਖੁਦਾਇ ਸਾਇ[1] ਨਾਂਹਿ ਜਾਇ ਬਦਲੀ।
[1]ਉਹ।
ਦੇਖੋ ਨਾਗਹਾਨੀ[1] ਆਸਮਾਨੀ ਟੂਟੀ ਆਫਤ ਕਿਆ,
[1]ਅਚਾਨਕ। {ਫਾ: ਨਾਗਹਾਂ- ਅਚਾਨਕ।}
ਹਮ ਹੀ ਪੈ ਆਨ ਪਰੀ ਸੀਤ ਭਰੀ ਬਦਲੀ ॥੨੨੧॥
ਹਾਇ ਅਫਸੋਸ ਦੋਸ਼ ਦੇਵੈਂ ਕਾਂਹਿ ਗਏ ਹੋਸ਼,
ਦਲ ਸਬਿ ਮਰਜੋ ਪੈ ਨ ਸਰਜੋ ਕਿਛ ਕਾਮ ਹੈ।
ਮੋਚਤ ਹੈ[1] ਨੈਨ ਨੀਰ ਸੋਚਤ ਅਧੀਰ ਹੋਯੋ,
[1]ਛੱਡਦਾ ਹੈ, ਕੇਰਦਾ ਹੈ।
ਰੈਨ ਭਈ ਦੂਰ, ਸੂਰ ਚਢਜੋ ਤੇਜ ਧਾਮ[1] ਹੈ।
[1]ਰੌਸ਼ਨੀ ਦਾ ਘਰ ਸੂਰਜ।
ਲਲਾ ਬੇਗ ਬੇਗ ਹ੍ਵੈ ਤਜਾਰ ਹਥਜਾਰ ਗਹਿ,
ਦੁੰਦਭਿ ਬਜਾਇ ਨਿਜ ਸੈਨ ਲੈ ਤਮਾਮ ਹੈ।
ਆਇ ਜੁਟਜੋ ਗੁਰੂ ਸੰਗ ਅਧਿਕ ਉਮੰਗ ਸੰਗ,
ਤੀਰ ਔ ਤੁਫੰਗਨ ਕੋ ਜੰਗ ਕੀਨ ਜਾਂਮ ਹੈ[1] ॥੨੨੨॥
[1]ਜੰਮ ਕੇ ਭਾਵ ਟਿਕ ਕੇ।
ਗੁਰੂ ਜਾਨ ਭਾਈ ਪਰ ਚਰ੍ਹ[1] ਖੇਤ ਵੀਚ ਖਰ੍ਹ[2],
[1]ਚੜ੍ਹ ਕੇ। [2]ਖੜੇ ਹੋਏ।
ਸੰਗ ਭਟ ਭੀਰ ਵਰ ਤੀਰ ਗੋਲੀ ਬਰਸੈਂ।
ਚੋਬ ਦੀਹ[1] ਦੂਹਰੀ ਦਮਾਮਨ ਪੈ[2] ਪਰੈ ਐਸ,
[1]ਭਾਰੀਆਂ, ਵੱਡੀਆਂ। [2]ਧੌਂਸਿਆਂ ਉੱਪਰ।
ਜੋਊ ਸੁਨਿ ਕੂਰ[1] ਲਰੈਂ ਸੂਰ ਅਤਿ ਹਰ ਸੈਂ।
[1]ਕਾਇਰ।
ਤੀਰ ਗੋਲੀ ਬਰਖਤ ਜਾਨ ਅਰਿ ਕਰਖਤ[1],
[1]ਵੈਰੀਆਂ ਦੀ ਜਾਨ ਖਿੱਚਦੀਆਂ ਹਨ।
ਸਰਕਤ ਸਾਰ[1] ਫਰਕਤ ਘਾਏ ਤਰਸੈਂ[2]।
[1]ਸ਼ਸਤ੍ਰ ਹੌਲੀ ਹੌਲੀ ਚਲਦੇ ਹਨ। [2](ਜਿਨ੍ਹਾਂ ਦੇ) ਜ਼ਖ਼ਮ ਫਰਕਦੇ ਹਨ (ਉਹ ਜ਼ਿੰਦਗੀ ਨੂੰ) ਤਰਸਦੇ ਹਨ।
ਮਾਰ ਕਰੇ ਪੋਲੇ, ਮੇਘ ਡਾਰ ਜਜੋਂ ਅਤੋਲੇ ਗੋਲੇ,
ਪਕੇ ਖੇਤ ਚੇਤ ਛੋਲੇ, ਖੋਲ੍ਹੇ ਰਾਹਿ ਦਰਸੈਂ[1] ॥੨੨੩॥
[1]ਜਿਵੇਂ ਬੱਦਲਾਂ ਵੱਲੋਂ ਭਾਰੀ ਗੜੇ ਸੁੱਟ ਕੇ ਚੇਤ ਦੇ ਮਹੀਨੇ ਛੋਲਿਆਂ ਦੇ ਪੱਕੇ ਖੇਤ ਵਿੱਚਰਾਹ ਖੋਲ੍ਹ ਦਿਸਦੇ ਹਨ।
ਭੂਮ ਭਈ ਲਾਲ ਰੰਗ, ਕੀਚ ਮਚਜੋ[1] ਵੀਚ ਜੰਗ,
[1]ਚਿੱਕੜ ਹੋ ਗਿਆ।
ਧਸਤ ਤੁਰੰਗ ਅੰਗ, ਚਲ ਨਾ ਸਕਤ ਹੈਂ।
ਲੁੱਥ ਪਰ ਲੁੱਥ ਚਰ੍ਹੀ ਮਾਨੋ ਗੁੱਥ ਜੁੱਥ ਧਰੀ[1],
[1]ਜਾਣੋ {ਜੁੱਥ} ਬਹੁਤੀਆਂ (ਲੋਥਾਂ) {ਗੁੱਥ} ਗੁੰਦ ਕੇਰੱਖੀਆਂ ਹਨ।
ਕੈਧੋ ਸੀਢੀ[1] ਕਰੀ ਸੂਰ ਸੁਰਗ ਸਿਧੱਤ ਹੈਂ[2]।
[1]ਪਉੜੀ। [2]ਜਾਂਦੇ ਹਨ।
ਡਾਰੇ ਹੈਂ ਕਿਕਾਨ[1] ਜ੍ਵਾਨ ਤੁੱਥ ਮੁੱਥ ਕਰਿ[2] ਬਹੁ,
[1]ਘੋੜੇ। [2]ਵੱਢ ਟੁੱਕ ਕੇ।
ਹੱਥ ਮੱਥ[1] ਸੱਥਲ[2] ਅਕੱਥ[3] ਹੀ ਰੁਲਤ ਹੈਂ।
[1]ਸਿਰ। [2]ਪੱਟ। [3]ਅਣਗਿਣਤ।
ਮਾਨੋ ਗਿਰ ਗੇਰੂ ਤਟ ਮੂਰਤੈਂ ਅਘਟ ਠੱਟ,
ਕੱਟ ਅੱਟਪੱਟ ਸੱਟੀ ਜਲ ਅਲਵੱਤ ਹੈਂ[1] ॥੨੨੪॥
[1]ਜਾਣੋ ਗੇਰੂ ਦੇ ਪਹਾੜ ਕੋਲ ਬੇ-ਮੇਲ ਮੂਰਤਾਂ ਬਣਾ ਕੇ ਤੇ ਕੱਟ ਕੇ, ਅਗੜ-ਦੁਗੜੀਆਂ {ਅਲਵੱਤ} ਬਿਨਾਂ ਸੰਸੇ ਤੋਂ ਜਲ ਵਿੱਚ ਸੁੱਟ ਦਿੱਤੀਆਂ ਹਨ।
ਭੈਰਵਿ ਪਿਸਾਚ ਪ੍ਰੇਤ ਜੋਗਨੀ ਚੁਰੇਲ ਦੇਤ[1]
[1]ਚੁੜੇਲਾਂ।
ਹਾਕ, ਫਿਰੈ ਵੀਚ ਖੇਤ ਗੀਧ ਸ੍ਵਾਂਨ ਸਜਾਲ ਹੈਂ।
ਮਾਸ ਬਹੁ ਭਾਂਤਿ ਖਾਇ ਹਾਰ ਗਰ ਆਂਤ ਪਾਇ[1],
[1]ਗਲ ਵਿੱਚ ਆਂਦਰਾਂ ਦੇ ਹਾਰ ਪਾ ਕੇ।
ਤਾਰੀ ਕਿਲਕਾਰੀ ਦਾਇ ਵਾਇ ਕੈ ਕਪਾਲ ਹੈਂ[1]।
[1]ਹੱਥਾਂ ਦੀ ਤਾੜੀ ਤੇ ਚੀਕਾਂ ਦਿੰਦੀਆਂ ਭਾਵ ਮਾਰਦੀਆਂ ਹਨ, ਖੋਪਰੀਆਂ ਵਜਾ ਕੇ।
ਭੂਤਨ ਕੀ ਗੋਰੀ[1] ਨਿਜ ਪੂਤਨ ਦੈ ਲੋਰੀ,
[1]ਇਸਤ੍ਰੀਆਂ ਭਾਵ ਭੂਤਨੀਆਂ।
ਭਰਿ ਲੋਹੂ ਕੀ ਕਟੋਰੀ ਨਾਹਿ ਥੋਰੀ ਸੋ ਪਿਆਲ ਹੈਂ।

ਨਾਰਦ ਕਲ੍ਹੈ ਅਛੂਤ ਨਾਚਤ ਫਿਰੈਂ ਅਕੂਤ[1], — [1]ਨਾਰਦ ਅਤੇ ਉਸ ਦੀ ਇਸਤ੍ਰੀ ਜੋ ਛੂਹਣ ਤੋਂ ਰਹਿਤ ਹਨ, ਬੇ-ਅੰਦਾਜ਼ਾ ਭਾਵ ਬਹੁਤ ਨਚਦੇ ਹਨ।
ਜੈ ਜੈਕਾਰ ਮਜਬੂਤ ਗੁਰੂ ਕੀ ਸੰਭਾਲ ਹੈਂ ॥੨੨੫॥
ਜੰਗ ਭਯੋ ਭਾਰੀ ਮਰੇ ਸੂਰਮੇਂ ਅਪਾਰੀ,
ਹੂਰ ਪਰੀ ਬਰੀ ਸਾਰੀ ਕਰੀ ਹੈਂ ਸੁਹਾਗ ਵਾਰੀਆ।
ਜੋਧਨ ਕੋ ਜੋਧ ਲੈ[1] ਸਲੇਮ ਸ਼ਾਹਿ ਆਦਿ ਬੀਰ, — [1]ਸੂਰਮਿਆਂ ਨੂੰ ਜੋਧ ਸ਼ਾਹ ਨਾਲ ਲੈ ਕੇ।
ਭੀਰ ਮਲਵੱਯਨ ਸੁ ਭਯੱਨ[1] ਅਪਾਰੀਆ। — [1]ਮਲਵਈਆਂ ਭਰਾਵਾਂ ਦੀ।
ਪੈਦੇ ਖਾਂਨ ਬਿਧੀ ਚੰਦ ਸੱਤ੍ਰ ਨਬੇਰੇ ਬ੍ਰਿੰਦ,
ਮਾਰ ਹਰਿਗੁਬਿੰਦ ਗੁਰੁ ਕਰੇ ਭਵ ਪਾਰੀਆ।
ਅਰਜੋ ਲਲਾ ਬੇਗ ਗੁਰੁ ਮਾਰ ਤੇਗ ਬੇਗ ਤਾਂਹਿ,
ਲਾਹਿ ਸਿਰ ਸੁਟਜੋ ਜਿਮ ਕੱਦੂ ਕੱਟ ਡਾਰੀਆ ॥੨੨੬॥
ਬਾਕੀ ਭਾਗ ਚਲੇ ਤੁਰਕ ਭਏ ਨਾਹਿ ਖਲੇ,
ਧਾਇ ਸੋ ਭੀ ਦਲ ਮਲੇ[1] ਮਾਰ ਸਿੱਖਨ ਸੁਧਾਰ ਕੈ। — [1]ਦਲ ਕੇ ਮਲ ਸੁੱਟੇ।
ਜਦੀ ਸਿਖ ਭੂਰ ਬਰੇ ਹੂਰ ਸੂਰ ਜਖਮੀ ਭੇ[1], — [1]ਭਾਵੇਂ ਬਹੁਤੇ ਸਿੱਖ ਸੂਰਮੇ ਹੂਰਾਂ ਨੇ ਵਰ ਲਏ (ਤੇ ਕੁਝ) ਜ਼ਖ਼ਮੀ ਹੋ ਗਏ।
ਭਾਈ ਜਾਨ ਘੋੜਾ ਖੇਤ ਰਹਯੋ ਜੇਤ ਭਾਰਿ ਕੈ[1]। — [1]ਵੱਡੀ ਜਿੱਤ ਕਰਕੇ।
ਤਦਜਪਿ ਗੁਰੁ ਕੀ ਜੀਤ ਭਈ ਜਾਂ ਕੇ ਜੁਰੇ ਗੀਤ,
ਖੁਸ਼ੀ ਭਏ ਸਿਖ ਮੀਤ ਗਏ ਤੁਰਕ ਹਾਰਕੈ।
ਖੇਤ ਜੋ ਰਹਾਏ ਸਬਿ ਭਿਸ਼ਤਿ ਸਿਧਾਏ,
ਗੁਰ ਸੰਮੁਖ ਥੇ ਆਏ ਯਾਂ ਤੇ ਗਏ ਫੰਧ ਫਾਰਿ ਕੈ[1] ॥੨੨੭॥ — [1](ਜਮਾਂ ਦੀਆਂ) ਫਾਹੀਆਂ ਪਾੜ ਕੇ ਭਾਵ ਕੱਟ ਕੇ।
ਤੁਰਕ ਦਫਨਾਏ[1] ਦਮਦਮਾ ਬਨਵਾਏ, — [1]ਦਬਾ ਦਿੱਤੇ।
ਗੁਰੂ ਤਾਂ ਪਰ ਥਿਰਾਏ, ਮਹਾਂ ਮੋਦ ਮਨਿ ਧਾਰ ਹੈਂ।
ਸਿੱਖਨ ਕੋ ਦੀਏ ਬਰ ਸਿੱਖੀ ਮੋਖ ਭੋਗ ਭਰ[1], — [1]ਭਲੀ ਪ੍ਰਕਾਰ।
ਨਾਮ ਅਬਿ ਗੁਰੂ ਸਰ ਤਹਾਂ ਗੁਰਦ੍ਵਾਰ ਹੈ।
ਸੋਲਾਂ ਸੌ ਅਠਾਸੀ ਤਬਿ ਹੁਤੋ ਭਯੋ ਜੰਗ ਜਬਿ,
ਦੇਸ ਸਿੱਖ ਥਯੋ ਸਬਿ ਸੁਕ੍ਰਿਤ ਨਿਹਾਰ ਹੈ।
ਸੁਨੀ ਜਬਿ ਸ਼ਾਹਿਜਹਾਂ ਅਚਰਜ ਭਯੋ ਮਹਾਂ,
ਢਿਗ ਤੈ ਵਜੀਰ[1] ਕਹਾ ਗੁਰੂ ਪੀਰ ਭਾਰ ਹੈ ॥੨੨੮॥ — [1]ਵਜ਼ੀਰ ਖ਼ਾਂ ਨੇ।
ਏਤੀ ਕੌਨ ਸਮਰੱਥ ਜਨ ਜਗ ਮੈ ਰਖੱਤ,
ਬਾਦਸ਼ਾਹਿ ਸੰਗ ਹੱਥ ਕਰੈ ਬਿਨ ਸਾਜ[1] ਹੈ। — [1]ਸਾਮਾਨ ਤੋਂ ਬਿਨਾਂ।
ਤੀਨ ਵਾਰ ਅਜ਼ਮਾਇ ਲੀਨ ਘਮਸਾਨ ਪਾਇ,
ਵੱਲ ਹੈ ਖੁਦਾਇ ਤਿਨੈ ਦੇਤ ਫਤੇ ਤਾਜ ਹੈ[1]। — [1]ਫਤਹ ਦਾ ਤਾਜ।
ਐ ਪੈ ਜੀਤ ਲੈਹੈਂ ਤੋ ਫਕੀਰ ਤੈ ਕਿਆ ਪੈਹੈਂ ਹਮ,
ਨਾ ਹੀ ਗੁਰੂ ਪਾਸ ਕੋਊ ਕੋਸ਼[1] ਦੇਸ ਰਾਜ ਹੈ। — [1]ਖ਼ਜ਼ਾਨਾ।
ਨਾਹਕ[1] ਲਰੈ ਹੈਂ ਮਰਵੈ ਹੈਂ ਫੌਜ ਕੋ ਪਠੈ ਹੈਂ, — [1]ਐਵੇਂ, ਬਿਨਾਂ ਮਤਲਬ।
ਕਹਾਂ ਪ੍ਰਵਾਹਿ ਥਾਰੇ ਵੈਸੇ[1] ਬਹੁ ਬਾਜ ਹੈਂ ॥੨੨੯॥ — [1]ਤੁਹਾਨੂੰ ਕੀ ਪ੍ਰਵਾਰ ਹੈ ਤੁਹਾਡੇ (ਕੋਲ) ਉਸ ਵਰਗੇ।
ਤਾਂ ਪਰ ਵਿਚਾਰੋ ਦਿਲਬਾਗ ਤੋ ਗਯੋ ਹੈ ਮਾਰੋ,

ਗੁਲਬਾਗ ਭੀ ਨਿਹਾਰੋ ਤਾਂਹਿ ਬਿਨ ਮਰ ਹੈ।
ਬਾਦਸ਼ਾਹਿ ਦਾਨੇ[1] ਹ੍ਵੈ ਹੈਂ ਫੱਕਰ ਨਿਦਾਨੇ[2] ਰੈਹੈਂ — [1]ਚਤੁਰ। [2]ਅਣਜਾਣ।
ਸਜਾਨੈ ਜੋ ਅਮੀਰ, ਨਾ ਫਕੀਰਨ ਸੋਂ ਅਰ ਹੈਂ।
ਪੀਰ ਹੈਂ ਫਕੀਰ ਗੁਰੁ ਅਜ਼ਮਤ ਵਾਰੇ ਭਾਰੇ,
ਨਾਗ ਕਾਰੇ ਛੇਰਿ ਛੈਰਿ ਕੌਨ ਸੁਖੀ ਪਰ ਹੈ[1]। — [1]ਹੋਵੇਗਾ।
ਐਸੀ ਬਹੁ ਭਾਂਤਿ ਜੋ ਵਜ਼ੀਰ ਖਾਂ ਸੁਨਾਈ ਬਾਤ,
ਸੁਨਿ ਸ਼ਾਹਿ ਤਜਯੋ ਬੈਰ ਭਜਯੋ ਮੋਨ ਡਰ ਹੈ[1] ॥੨੩੦॥ — [1]ਡਰ ਕੇ ਚੁੱਪ ਹੋ ਗਿਆ।

ਦੋਹਰਾ:

ਭਰੀ ਕਚਹਿਰੀ ਮੈਂ ਰਰੀ[1], — [1]ਕਹੀ।
ਸਬਿਹਨਿ ਸ਼ਾਹਿ ਸੁਨਾਇ।
ਪੌਨ ਭਰੀ ਖੱਲ ਅੱਸ੍ਵ ਹਿਤ[1], — [1]ਹਵਾ (ਨਾਲ) ਭਰੀ ਖੱਲ (ਭਾਵ) ਘੋੜੇ ਵਾਸਤੇ।
ਕਯੋਂ ਤਕਲੀਫ ਉਠਾਂਇ ॥੨੩੧॥
ਲਘੁ ਹਾਸਲ[1] ਬਹੁ ਖਰਚ ਹ੍ਵੈ — [1]ਘੱਟ ਲਾਭ।
ਜਿਹਿ, ਸੋ ਕਰੋ ਨ ਕਾਂਮ।
ਸੁਨਿ ਉਮਰਾਵਨ ਕਹਯੋ ਪੁਨ,
ਭਲੀ ਇਹੀ ਸੁਖ ਧਾਮ ॥੨੩੨॥
ਸ਼ਾਹਿ ਯਾਹਿ ਠਟ[1] ਹਟ ਬਹਯੋ, — [1]ਸੋਚ ਕੇ।
ਪਠਯੋ ਨ ਪੁਨ ਭਟ ਕਾਇ।
ਗੁਰੂ ਫਤੇ ਰਣ ਕਰਿ ਥਿਰੇ,
ਇਤ ਇਹੁ ਥਿਰਯੋ ਅਧਜਾਇ ॥੨੩੩॥

ਇਤਿ ਸ੍ਰੀ ਗੁਰੁ ਪੰਥ ਪ੍ਰਕਾਸ਼ ਗ੍ਰੰਥੇ ਪੂਰਬਾਰਥੇ ਗਯਾਨ ਸਿੰਘ ਵਿਰਚਿਤੇ 'ਅਟੱਲਰਾਇ, ਮਾਲਵੇ ਜੰਗ ਕੋ ਪ੍ਰਸੰਗ ਬਰਨਨੰ' ਨਾਮ ਪੱਚੀਸਮੋ ਬਿਸ੍ਰਾਮ॥੨੫॥

## ੨੬. {ਬਿਧੀ ਚੰਦ ਦੀ ਕਥਾ, ਸ੍ਰੀ ਕਰਤਾਰ ਪੁਰ ਅਤੇ ਫਗਵਾੜੇ ਦੇ ਜੰਗ}

ਦੋਹਰਾ:

ਸੁਕਬਿ ਸਹਾਯਕ ਸਾਰਦਾ*,
ਸੇਤ ਸੁਰੰਗ ਸੁਹਾਇ[1]।
ਸ਼ਕਤਿ ਸਫੁਰਨਾ ਸਰਬਦਾ,
ਦੇਹੁ ਸਦਾ ਜਗ ਮਾਇ[1] ॥੧॥

*ਏਥੇ ਸ਼ਾਰਦਾ ਦਾ ਮੰਗਲ ਕਵੀ ਜੀ, ਕਵਿ ਸੰਕੇਤ ਮਰਯਾਦਾ ਜਾਣ ਕੇ ਹੀ ਕਰ ਰਹੇ ਹਨ, ਸ਼ਾਰਦਾ ਦੇ ਮੰਗਲ ਬਾਰੇ ਵਿਸਥਾਰ ਸਹਿਤ ਦੇਖੋ ਪੂਰਬਾਰਧ ਦੇ ਪਹਿਲੇ ਬਿਸ੍ਰਾਮ ਦੇ ਅੰਕ ਨੰ: ੩ ਦਾ ਆਦਿ ਅਤੇ ਅੰਤ ਦਾ ਭਾਵ।

[1]ਸੁਹਣੇ ਚਿੱਟੇਰੰਗ ਵਾਲੀ, ਚੰਗੇ ਕਵੀਆਂ ਦੀ ਸਹਾਇਕ ਤੇ ਸੋਭਨੀਕ ਸੁਰਸੁਤੀ!

[1]ਹੇ ਜਗਤ ਮਾਤਾ (ਜਿਵੇਂ ਹੋਰ ਕਵੀਆਂ ਨੂੰ) ਹਮੇਸ਼ਾ ਸਫੁਰਨ ਸ਼ਕਤੀ (ਦੇਂਦੀ ਹੈਂ ਤਿਵੇਂ ਮੈਨੂੰ ਵੀ) ਸਦਾ (ਸਫੁਰਨ ਸ਼ਕਤੀ) ਦੇਹੁ।

ਬਿਧੀ ਚੰਦ ਕੀ ਗਾਥ ਕੁਛ,
ਪੁਰ ਕਰਤਾਰਹਿ ਜੰਗ।
ਸੁਨੋ ਸ੍ਰੋਤਾ ਸਿੱਖ ਅਬਿ
ਚਿੱਤ ਦੈ ਸਬਿ ਪ੍ਰਸੰਗ ॥੨॥

ਦ੍ਵੈਯਾ ਛੰਦ:

ਜੰਗ ਜੀਤ ਪੁਰ ਕਾਂਗੜ ਮੈਂ ਗੁਰੁ,
ਆਇ ਥਿਰੇ ਪੁਨ ਮਨਿ ਮੁਦ ਪਾਇ[1]।
ਜੋਧ ਸ਼ਾਹਿ ਤੈ ਆਦਿ ਸਿੱਖ ਸਭਿ,
ਸੇਵੈਂ ਮਨ ਤਨ ਧਨ ਕਰਿ ਭਾਇ[1]।
ਦੇਸ ਬਦੇਸਨ ਮੈਂ ਗੁਰੁ ਕੀਰਤਿ,
ਬਿਸਤੀਰਤ[1] ਭੀ ਜੈਸੇ ਪੂਨਯੋ ਚੰਦ।
ਮਾਲ ਮਰਾਲ[1] ਕਿ[2] ਰਾਇ ਬੇਲ[3] ਸੀ,
ਕਿਧੋ ਮਾਲਤੀ ਕੇਰ ਸੁਗੰਧਿ ॥੩॥
ਕਾਲੂ ਨਾਥ ਨਿਥਾਨੇ ਵਾਲਾ, ਮਿਲਯੋ
ਆਇ ਦੈ ਭੇਟਾ ਦੁਗਧ[1] ਸੁਧਾਰ।
ਪੇਖਿ ਨਿੰਮ੍ਰਿਤਾ ਬਾਤੈਂ ਸੁਨਿ ਤਿਹ,
ਕਰਾਮਾਤ ਗੁਰੁ ਬਖਸ਼ੀ ਔਰ ਅਪਾਰ।
ਕੇਤਕ ਦਿਨ ਤਹਿਂ ਰਹਿ ਗੁਰੁ ਗਮਨੇ,
ਜੋਧ ਸ਼ਾਹਿ ਕੋ ਦੈ ਬਰ ਆਤਮ ਗਜਾਨ।
ਦੁੰਦਭਿ[1] ਬਜਤ ਚਲਤ ਮਗ[2] ਸੈਨਾ,
ਉਡਤ ਧੂਲ ਛਾਯੋ ਅਸਮਾਨ ॥੪॥
ਪ੍ਰੇਮ ਬਿਬੱਸ[1] ਪ੍ਰੇਮੀ ਸਿਖੱਨ ਕੇ,
ਭਗਤ ਵਤਸਲ[1] ਨਿਜ ਬ੍ਰਿਦ[2] ਸੰਭਾਲ।
ਮੇਘ, ਮਰਾਲ ਚਾਲ ਚਲਿ ਸਲਿਤਾ[1],
ਦੇਸ ਮਾਲਵਾ ਕੀਨੋ ਗੁਰੂ ਨਿਹਾਲ।
ਨਿਕਟ ਗ੍ਰਾਂਮਨ ਕੀ ਸੁਨਿ ਸੰਗਤ,
ਜਹਾਂ ਜਾਇਂ ਤਹਿਂ ਆਵੈ ਧਾਇ।
ਦੁੱਧ ਦਹੀਂ ਘ੍ਰਿਤ ਅੰਨ ਬਸਨ ਬਹੁ,

[1]ਮਨ 'ਚ ਅਨੰਦ ਹੋ ਕੇ।
[1]ਪ੍ਰੇਮ ਕਰਕੇ
[1]ਫੈਲ ਗਈ।
[1]ਹੰਸਾਂ ਦੀ ਡਾਰ। [2]ਜਾਂ। [3]ਮੋਤੀਏ ਦੀ ਜਾਤੀ ਦੀ ਇਕ ਵੇਲ।
[1]ਦੁੱਧ ਦੀ।
[1]ਧੌਂਸੇ। [2]ਰਸਤੇ।
[1]ਅਧੀਨ।
[1]ਭਗਤਾਂ ਨਾਲ ਪਿਆਰ ਕਰਨਾ। [2]ਸੁਭਾਵ, ਨੇਮ, ਫ਼ਰਜ਼।
[1]ਨਦੀ।

ਧਨ ਅਰਪੈਂ ਗੁਰੁ ਅੱਗ੍ਰ ਭੇਟਾ ਲਜਾਇ ॥੫॥
ਗੁਰੁ ਕੋ ਦਰਸੈਂ ਪਰਸੈਂ ਪਗ[1], ਮਨਿ ਹਰਸੈਂ[2]
[1]ਚਰਨ ਛੂੰਹਦੇ ਹਨ। [2]ਖੁਸ਼ ਹੁੰਦੇ ਹਨ।
ਐਸੇ ਜੈਸੇ ਪਾਯੋਂ ਪਾਰਸ ਰੰਕ[1]।
[1]ਕੰਗਾਲ ਨੇ।
ਕ੍ਰਿਪਾ ਦ੍ਰਿਸ਼ਟਿ ਬ੍ਰਿਸ਼ਟਿ[1] ਕਰਿ ਸਤਿਗੁਰੁ,
[1]ਵਰਖਾ।
ਬਖਸੈਂ ਚਾਰ ਪਦਾਰਥ ਸਿੱਖਨ ਨਿਸੰਕ।
ਇਸੀ ਤੌਰ ਬਿਚਰਤ ਲਖਿ[1] ਸਤਿਲੁਜ,
[1]ਲੰਘ ਕੇ।
ਪੁਨ ਗੁਰੁ ਆਏ ਪੁਰ ਕਰਤਾਰ।
ਪਤਨੀ ਪੁੱਤ੍ਰ ਪਤੋਹੂ[1] ਪੌਤ੍ਰ,
[1]ਨੂੰਹਾਂ।
ਪ੍ਰਤੀਖਤ ਥੋ[1] ਜਹਿਂ ਸਬ ਪ੍ਰਵਾਰ ॥੬॥
[1]ਉਡੀਕਦਾ ਸੀ।
ਚਹਿਤ ਕਹਿਤ ਮੈਂ ਜਯੋਂ ਕਿਸਾਨ ਘਨ ਬਾਰਸ਼,
ਚੱਕ੍ਰਵਾਕ ਜਿਮ ਸੂਰ ਉਭਾਰ[1]।
[1]{ਕਹਤ} ਔੜ ਵਿੱਚ ਕਿਸਾਨ ਬਦਲ ਦੀ ਵਰਖਾ ਅਤੇ ਚਕਵਾ (ਚਕਵੀ) ਸੂਰਜ ਦਾ ਚੜ੍ਹਾ ਚਾਹੁੰਦਾ ਹੈ।

ਮਿਲੇ ਪਰਸਪਰ ਮੋਦ ਮਾਨ ਮਨਿ,
ਜਥਾ ਜੋਗ ਗੁਰੁ ਕਿਯ ਸਬ ਕਾ ਸਿਤਕਾਰ।
ਨਿਜ ਜਨ ਪਰ ਜਨ ਸਿੱਖ ਸੇਵਕ ਘਨ,
ਜਨ ਚਕੋਰ ਗਨ ਗੁਰੁ ਪੂਰਨ ਸਸਿ ਕੋ ਰਹੇ ਨਿਹਾਰ।
ਦੇਸ ਦੇਸ ਤੈ ਲੈ ਸਿਖੱਨ ਕੋ,
ਅਏ ਮਸੰਦ ਬ੍ਰਿੰਦ ਗਹਿ ਸਾਰ[1] ॥੭॥
[1]ਖ਼ਬਰ ਸੁਣ ਕੇ।
ਕਹੈਂ ਪਰਸਪਰ ਸੁਜੱਸ ਗੁਰੂ ਕਾ,
ਜੰਗ ਸ਼ਾਹਿਜਹਾਂ ਸੰਗ ਕੀਨੇ ਜੈਸ।
ਮੀਰੀ ਪੀਰੀ ਕੋ ਮਾਲਕ ਗੁਰੁ,
DIrj bIrjvMq[1] n hoXo koAU kbhUM aYs[
[1]ਬਲਵਾਨ।
ਸੌਢਬੰਸ ਸਿੰਧ ਤੈ ਸਸਿ[1] ਇਕਰਸ,
[1]ਸੋਢ ਬੰਸ ਰੂਪ ਸਮੁੰਦਰ 'ਚੋਂ ਚੰਦ੍ਰਮਾ ਰੂਪ।
ਪ੍ਰਗਟੇ ਸਾਚੇ ਪਾਤਸਾਹ ਯਹਿ ਠੀਕ।
ਦੇਗ ਤੇਗ ਕੇ ਧਨੀ ਬਲੀ ਬਡ,
ਹਲਤ ਪਲਤ ਮੈ ਰੱਖਕ ਸਿੱਖ ਗਨ ਨੀਕ ॥੮॥
ਫਤੇ ਰਕਾਬ ਸੰਗ ਰਹਿ ਇਨਹੂੰ,
ਗੁਰੁ ਘਰ ਕਾ ਦੋਸ਼ੀ ਨਹਿਂ ਛੋਡਯੋ ਕੋਇ।
ਸ਼ਾਹਿਜਹਾਂ ਡਰਿ ਲਰਨ ਦਯੋ ਛੱਡ,
ਜੋ ਆਯੋ ਚਢਿ ਮਾਰਯੋ ਸੋਇ।
ਐਸੀ ਬਾਤੈਂ ਬਹੁ ਬਖਯਾਤੈਂ,
ਕਰਿ ਕਰਿ ਪੁਨ ਪੁਨ ਦਰਸੈਂ ਗੁਰੁ ਕੋ ਚਾਹਿ।
ਭੀਰ ਰਹੇ ਗੁਰ ਤੀਰ[1] ਸਿੱਖਨ ਕੀ,
[1]ਪਾਸ, ਕੋਲ।
ਸੋਹਿਤ ਗੁਰੁ ਜਨ ਸਸਿ ਉਡਗਨ ਮਾਹਿਂ[1] ॥੯॥
[1]ਬਹੁਤੇ ਤਾਰਿਆਂ 'ਚ ਚੰਦ।
ਦੋਹਰਾ:
ਏਕ ਦਿਵਸ ਨਿਜ ਮਹਲ ਮੈਂ,
ਗੁਰੂ ਕਰੀ ਸਬਿ ਬਾਤ।

ਬਿਧੀਆ ਲਜਾਯੋ ਅੱਸ੍ਰ ਜਿਮ,
ਜੰਗ ਭਯੋ ਬਖਜਾਤ ॥੧੦॥
ਗੁਰੁ ਪਤਨੀ ਸ੍ਰੀ ਨਾਨਕੀ,
ਸੁਨਿ ਗਾਥਾ ਬਿਸਮਾਇ।
ਬਿਧੀਏ ਕੋ ਪੇਖਨ ਚਹਯੋ,
ਸੋ ਗੁਰੁ ਲੀਓ ਬੁਲਾਇ ॥੧੧॥
ਨਿਸ਼ਾਨੀ ਛੰਦ:
ਕਰਿ ਬੰਦਨਾ ਬਿਧੀਏ ਪੁਨਾ,
ਸਬਿ ਬਾਤ ਸੁਨਾਈ।
ਜੈਸੇ ਲਜਾਯੋ ਅੱਸ੍ਰ ਥਾ,
ਪੁਨ ਭਈ ਲਰਾਈ।
ਸੁਨਿ ਮਾਤਾ ਹਸ ਖੁਸ਼ੀ ਹ੍ਵੈ,
ਪੁਨ ਕਹਿ ਸਿੱਖ ਹ੍ਵੈ ਕੈ।
ਤੈਂ ਚੋਰੀ ਕਯੋਂ ਨਹਿੰ ਤਜੀ,
ਉਨਿ ਬੰਦਨ ਕੈ ਕੈ ॥੧੨॥
ਕਹਯੋ ਮਾਤ ਮੈਂ ਏਕ ਦਿਨ,
ਬਹੁ ਭੈਂਸ ਚੁਰਾਈ।
ਖਬਰ ਪਾਇ ਵਾਹਰ[1] ਚਢੀ,
ਸੋ ਪਹੁੰਚੇ ਆਈ।
ਚੋਲੇ ਗਾਂਮ ਨਜੀਕ ਮੈਂ
ਸੋ ਛੱਪੜ ਬਾਰੀ[1]।
ਅਦਲੀ ਨਾਮ ਇਕ ਸਿਖ ਥਾ,
ਤਹਿੰ ਗੁਰੂ ਕਾ ਭਾਰੀ ॥੧੩॥
ਮੈਂ ਤਿਸ ਕੇ ਢਿਗ ਜਾਇ ਕੈ,
ਸਬਿ ਭੇਤ ਬਤਾਯੋ।
ਕਹੇ ਤਾਂਹਿ ਕੇ ਮੈਂ ਪੁਨਾ,
ਗੁਰੁ ਅਰਜਨ ਧਯਾਯੋ।
ਕਾਰੀ ਤੈ ਭੂਰੀ ਭਈ[1]
ਸੋ ਭੈਂਸਾਂ ਸਾਰੀ।
ਨਹਿੰ ਪਛਾਨ ਮਾਲਕ ਸਕੇ,
ਤਜ ਗਏ ਪਿਛਾਰੀ ॥੧੪॥
ਸੋਊ ਭੈਂਸ ਮੈਂ ਬੇਚ ਕੈ*,
ਅਦਲੀ ਸੰਗ ਜਾਈ।
ਅਜ਼ਮਤ ਪਿਖਿ ਬਡ ਗੁਰੂ ਕੀ,

[1]ਚੋਰ ਨੂੰ ਫੜਨ ਲਈ ਮਗਰ ਚੱਲੀ ਕੁਝ ਬੰਦਿਆਂ ਦੀ ਟੋਲੀ।

[1]ਛੱਪੜ ਵਿੱਚ ਵਾੜ ਦਿੱਤੀਆਂ।

[1]ਕਾਲੀਆਂ ਤੋਂ ਬੂਰੀਆਂ ਹੋ ਗਈਆਂ।

*ਹੋਰ ਸਿੱਖ ਇਤਿਹਾਸ ਦੀਆਂ ਪੁਸਤਕਾਂ ਵਿੱਚ ਲਿਖਿਆ ਹੈ ਕਿ ਮੱਝਾਂ ਵੇਚੀਆਂ ਨਹੀਂ, ਸਗੋਂ ਭਾਈ ਅਦਲੀ ਜੀ ਦੇ ਕਹਿਣ 'ਤੇ ਦਿਨ ਚੜ੍ਹਨ ਤੋਂ ਪਹਿਲਾਂ ਅਨ੍ਹੇਰੇ ਵਿੱਚ ਹੀ ਉਹ ਮੱਝਾਂ ਬਿਧੀ ਚੰਦ ਮਾਲਕਾਂ ਦੇ ਪਿੰਡ ਕੋਲ ਛੱਡ ਆਇਆ ਸੀ ਜਿੱਥੋਂ ਉਹ ਆਪੋ ਆਪਣੇ ਘਰੀਂ ਚਲੀਆਂ ਗਈਆਂ।

ਪਕਰੀ ਸਰਨਾਈ।
ਸਤਿਨਾਮੁ ਉਪਦੇਸ ਦੈ,
ਗੁਰੂ ਪੁਨ ਮਮ ਰਰਜੋ[1]। [1]ਮੈਨੂੰ ਕਿਹਾ।
ਚੋਰੀ ਯਾਰੀ ਆਦਿ ਲੌਂ,
ਮੰਦ ਕਰਮ ਨ ਕਰਜੋ ॥੧੫॥
ਮੈਂ ਪੁਨ ਦੋ ਕਰ ਜੋਰ ਕੈ
ਇਹੁ ਅਰਜ਼ ਸੁਨਾਈ।
ਚੋਰੀ ਕੀ ਮੁਹਿ ਬਾਂਨ ਹੈ[1], [1]ਆਦਤ।
ਨਹਿ ਹਟੈ ਗੁਸਾਂਈ।
ਗੁਰੂ ਕਹਜੋ ਜਬਿ ਨਹਿਂ ਹਟੈ,
ਤਬ ਹਿਤ ਉਪਕਾਰੇ।
ਚੋਰੀ ਕੀਜੋ ਧਨੀ ਕੀ,
ਦਿਹੁ ਗ੍ਰੀਬਨ ਭਾਰੇ ॥੧੬॥
ਤਬਿ ਤੇ ਮੈਂ ਬਡ ਧਨੀ ਕੇ,
ਘਰ ਕਰਿਹੋਂ ਚੋਰੀ।
ਆਜਜ਼[1] ਸੰਤ ਗ੍ਰੀਬ ਕੋ, [1]ਲੋੜਵੰਦ।
ਖੁਲਵੈਹੋਂ ਹੋਰੀ[1]। [1]ਹੋਰਨਾ (ਯਤੀਮਾਂ) ਨੂੰ।
ਇਕ ਦਿਨ ਏਕ ਬ੍ਰਹਮਨੀ,
ਰੰਡੀ ਨੇ ਪ੍ਰਾਹੋ[1]। [1]ਕਿਹਾ।
ਦੇਹੁ ਰਜਤਪਣ[1] ਪਾਂਚ ਸੌ [1]ਰੁਪਏ।
ਮੈਂ ਸੁਤਾ ਬਿਵਾਹੋਂ ॥੧੭॥
ਜਹਾਂਗੀਰ ਕੀ ਬੇਗਮਾਂ,
ਕਾ ਉਤ੍ਰਜੋ ਡੇਰਾ।
ਤਹਾਂ ਪਹੂਚਜੋ ਭੇਸ ਮੈਂ,
ਕਰਿ ਬੁਢੀਆ ਕੇਰਾ।
ਤੋੜ ਬਕਸ[1] ਕਾ ਜੰਦਰਾ [1]ਸੰਦੂਕ।
ਬਹੁ ਮਾਲ ਨਿਕਾਰਾ।
ਬਦਰਾ[1] ਲਜਾਯੋ ਏਕ ਹੀ, [1]ਥੈਲੀ, ਤੋੜਾ।
ਤਜ ਆਯੋ ਸਾਰਾ ॥੧੮॥
ਬਹੁਤ ਲੋਕ ਪਕਰੇ ਗਏ,
ਤਿਹ ਚੋਰੀ ਬਦਲੇ।
ਮਾਰ ਕੂਟ ਬਹੁਤੈਂ ਪਰੀ,
ਬਡ ਮਾਚਜੋ ਜਦਲੇ[1]। [1]ਰੌਲਾ ਪੈ ਗਿਆ।
ਤਰਸ ਖਾਇ ਮੈਂ ਜਾਇ ਕੈ,
ਆਮਲ[1] ਕੇ ਪਾਸੈਂ। [1]ਹਾਕਮ।
ਸਬਿ ਜਨ ਔਰ ਛੁਡਾ ਦਏ,

ਸਚੁ ਕਹਿ ਕੈ ਖਾਸੈਂ[1] ॥੧੯॥ — [1]ਆਪ।
ਤੱਜਬ[1] ਰਹਿ ਆਮਲ ਪੁਨਾ, — [1]ਹੈਰਾਨ।
ਢਿਗ ਸ਼ਾਹਿ ਪੁਚਾਯੋ।
ਹ੍ਵੈ ਬਿਧੱੜਕ ਢਿਗ ਸ਼ਾਹਿ ਕੈ,
ਮੈਂ ਸਚ ਸਬਿ ਗਾਯੋ।
ਹੀਰਾ ਮੋਤੀ ਸ੍ਵਰਨ ਲੌ,
ਲਾਖਨ ਕੀ ਮਾਯਾ।
ਸਬ ਤਜਿ ਤੈਂ ਕਜੋਂ ਏਕ ਹੀ
ਬਦਰਾ ਓਠਾਯਾ ॥੨੦॥
ਮੈ ਭਾਖਜੋ ਅਰਜਨ ਗੁਰੂ,
ਮੁਝ ਤਈ ਦਿਢਾਯੋ।
ਚੋਰੀ ਬਿਨ ਪਰ ਹੇਤ ਕੇ[1], — [1]ਪਰਉਪਕਾਰ ਤੋਂ ਬਿਨਾਂ।
ਨਹਿ ਕਬੀ ਕਰਾਯੋ।
ਇਸ ਹਿਤ ਮੈਂ ਰਜਤਪਣ
ਸੈ ਪੰਜ ਉਠਾਯੋ।
ਮਾਗਜੋ ਜਿਤਨਾ ਬ੍ਰਹਮਨੀ,
ਉਤਨਾ ਹੀ ਲਜਾਯੋ ॥੨੧॥
ਬਾਤ ਏਹੁ ਸੁਨਿ ਸ਼ਾਹਿ ਨੈ,
ਖੁਸ਼ ਹ੍ਵੈ ਮੋਹਿ ਛੋਰਾ।
ਧੰਨਜ ਗੁਰੂ ਧੰਨਜ ਸਿੱਖ ਤੂੰ,
ਸ਼ਹਿ ਕਹਜੋ ਬਹੋਰਾ[1] ॥੨੨॥ — [1]ਪੁਨਾ, ਫੇਰ।

ਦੋਹਰਾ:
ਇਸੀ ਤੌਰ ਇਕ ਔਰ ਤਿਯ,
ਨਿਧਨੀ ਭਈ ਪ੍ਰਸੂਤ[1]। — [1]ਕੰਗਾਲ ਇਸਤ੍ਰੀ ਨੂੰ ਬੱਚਾ ਜੰਮਿਆ।
ਬਨੀਏ ਧਨੀਏ ਕੀ[1] ਕਰੀ, — [1]ਧਨੀ ਬਾਣੀਏ ਦੇ।
ਚੋਰੀ ਜਾਇ ਅਛੂਤ[1] ॥੨੩॥ — [1]ਲੁਕ ਕੇ।
ਹੇਤ ਗੁਜਾਰੇ ਤਾਂਹਿ ਕੋ,
ਲਜਾਇ ਮਾਲ ਬਹੁ ਦੀਨ।
ਐਸੇ ਹੀ ਉਪਕਾਰ ਹਿਤ,
ਚੋਰੀ ਮੈਂ ਬਹੁ ਕੀਨ ॥੨੪॥

ਨਿਸ਼ਾਨੀ ਛੰਦ:
ਮਾਤ ਨਾਨਕੀ ਬਾਤ ਸੁਨਿ, ਹਸ ਐਸ ਉਚਾਰਾ।
ਬਿਧੀ ਚੰਦ ਸੁਤ ਤੈਂ ਕਰੇ, ਜਜੋਂ ਬਹੁ ਉਪਕਾਰਾ।
ਨਿਜ ਗੁਰੁ ਕੋ ਜਜੋਂ ਲਜਾ ਦਏ, ਤੈਂ ਘੋੜੇ ਸ਼ਾਹੀ।
ਜ਼ੇਵਰ ਜੇ ਵਰ[1] ਤਜੋਂ ਮੁਝੇ, ਬੇਗਮ ਕੇ ਲਜਾਹੀ ॥੨੫॥ — [1]ਜੋ ਚੰਗੇ ਗਹਿਣੇ।
ਤੋਹਿ ਤਬੈ ਮੈ ਮਾਨਹੋਂ, ਉਪਕਾਰੀ ਸਾਚਾ।
ਮਾਨ ਬੈਨ ਕਰਿ ਬੰਦਨਾ, ਚਾਲਜੋ ਮੁਦ ਮਾਚਾ[1]। — [1]ਅਨੰਦ 'ਚ ਮਸਤ ਹੋ ਕੇ।

ਲਸ਼ਕਰ ਉਤਰਯੋ ਜਾ ਪਿਖਯੋ, ਢਿਗ ਗੋਇੰਦਵਾਲੈਂ।
ਨੂਰ ਜਹਾਂ ਬੇਗਮ ਹੁਤੀ, ਲਿਯ ਜਾਵਤ ਮਾਲੈਂ ॥੨੬॥
ਪਿਖਿ ਖੁਸ਼ ਹ੍ਵੈ ਗੁਰੁ ਧਯਾਇ, ਕੈ ਇਕ ਕੋਹੇ ਲਾਗੇ[1]। [1]ਇਕ ਕੋਹ ਨੇੜੇ।
ਪਹਰ ਰਾਤ ਤੇ ਕੂਚ ਕੈ, ਵਹਿ ਚਾਲੀ ਆਗੇ।
ਹਥਨੀ ਪਰ ਬੇਗਮ ਚਢੀ, ਸੁਠ ਵੀਚ ਅੰਬਾਰੀ।
ਕਨਕ[1] ਡੱਬਾ ਭਰਿ ਜੇਵਰੈਂ, ਨਿਜ ਧਰਯੋ ਅਗਾਰੀ ॥੨੭॥ [1]ਸੋਨੇ ਦਾ।
ਬਿਧੀਆ ਗੁਰੂ ਮਨਾਇ ਕੈ, ਹਥਨੀ ਸੰਗ ਹੂਆ।
ਹਥਨੀ ਕੇ ਪੀਛੇ ਚਢਯੋ, ਥਾ ਇਕ ਨਰ ਦੂਆ।
ਆਗੇ ਚਲਤ ਮਸਾਲਚੀ, ਸੰਗ ਪਹਰੂ ਗੌਰੈਂ[1]। [1]ਬਹੁਤੇ।
ਬਿਧੀਆ ਤਿਨ ਮੈਂ ਮਿਲ ਚਲਯੋ, ਨਹਿ ਜਾਨਯੋ ਔਰੈਂ ॥੨੮॥
ਕਿਤਕ ਦੂਰ ਚਲ ਉਤਰਯੋ ਥਾ, ਚਢਯੋ ਜੁ ਪਾਛੇ।
ਵਹਿ ਪਿਸ਼ਾਬ ਕਰਨੇ ਥਿਰਯੋ[1], ਬਿਧੀਏ ਚਢ ਪਾਛੇ। [1]ਰੁਕ ਗਿਆ, ਬੈਠ ਗਿਆ।
ਬੇਗਮ ਥੀ ਕੁਛ ਨੀਂਦ ਮੈਂ, ਇਹੁ ਡੱਬਾ ਲੈ ਕੈ।
ਝੱਟ ਹਥਨੀ ਤੈ ਉਤਰ ਕੈ, ਨਠ ਅਯੋ ਤਕੈ ਕੈ ॥੨੯॥
ਬੇਗਮ ਕਰੀ ਪੁਕਾਰ ਜੌਂ, ਪਾਛੈ ਬਹੁ ਧਾਏ।
ਝਾਰਨ ਔ ਅੰਧਕਾਰ ਮੈਂ, ਯਹਿ ਉਨੈ ਨ ਪਾਏ[1]। [1]ਇਹ ਬਿਧੀ ਚੰਦ ਉਨ੍ਹਾਂ ਨੂੰ ਨਾ ਲੱਭਾ।
ਇਹੁ ਬਿਧਿ ਬਿਧੀਆ ਲੈ ਅਯੋ, ਡੱਬਾ ਢਿਗ ਮਾਈ।
ਜ਼ੇਵਰ ਅਦਭੁਤ ਦੇਖ ਕੈ, ਆਸੀਸ ਅਲਾਈ ॥੩੦॥
ਸਿਰ ਤੋਂ ਲੈ ਨਖ ਤਕ[1] ਹੁਤੇ, ਪਹਰਨ ਕੇ ਜ਼ੇਵਰ। [1]ਨਹੁੰਆਂ ਤੱਕ।
ਜਰੇ ਜਵਾਹਰ ਜਗਮਗੈਂ, ਸਸਿ ਸੂਰਹਿਂ ਤੇ ਵਰ[1]। [1]ਚੰਦ ਸੂਰਜ ਤੋਂ ਵੀ ਚੰਗੇ ਚਮਕਦੇ ਹਨ।
ਪੁਨ ਜਬਿ ਗੁਰੁ ਮਹਲੀ ਅਏ, ਉਨ ਕੋ ਦਿਖਰਾਏ।
ਕੀਮਤ ਸਾਠਕ ਲਾਖ ਕੇ ਥੇ, ਪਿਖਿ ਬਿਸਮਾਏ ॥੩੧॥
ਲਜਾਵਨ ਬਿਧਿ ਬਿਧੀਏ ਕਹੀ, ਸੁਨਿ ਗੁਰ ਮੁਸਕਾਨੇ।
ਦੀਨੇ ਬਰ ਬਹੁ ਭਾਂਤਿ ਕੇ, ਖੁਸ਼ ਹੋਇ ਮਹਾਂਨੇ।
ਜਦਜਪਿ ਅਧਿਕ ਅਮੋਲ ਥੇ, ਵਹਿ ਜ਼ੇਵਰ ਭਾਰੇ।
ਅੰਗ ਤੁਰਕਨੀ ਕੇ ਲਗੇ, ਇਹੁ ਮਾਤ ਵਿਚਾਰੇ ॥੩੨॥
ਪੈਦੇ ਖਾਂ ਕੀ ਤੀਆ ਕੋ, ਕੁਛ ਬਾਬਕ ਤੀ ਕੋ[1]। [1]ਇਸਤ੍ਰੀ ਨੂੰ।
ਬਖਸ਼ ਦਏ ਪੁਨ ਮਾਤ ਨੇ, ਤਬਿ ਸਬਿ ਉਨ ਹੀ ਕੋ।
ਵਸਤੂ ਏਤਕ ਮੋਲ ਕੀ, ਕੋ ਦੇਤ ਬਖਰਾਤਾ।
ਗੁਰੁ ਘਰ ਸਮ ਗੁਰੁ ਘਰ ਅਹੇ, ਨਹਿਂ ਔਰੈਂ ਦਾਤਾ ॥੩੩॥

ਦੋਹਰਾ:

ਇਤਜਾਦਿਕ ਬਿਬਧਾ[1] ਕਰੇ, [1]ਅਨੇਕ ਤਰ੍ਹਾਂ ਦੇ।
ਬਿਧੀਏ ਅਦਭੁਤ[1] ਕਾਂਮ। [1]ਅਸਚਰਜ।
ਸ੍ਰੀ ਗੁਰੁ ਪੁਰ ਕਰਤਾਰਰਹਿਂ,

ਪੁਰਵਹਿਂ ਦਾਸਨ ਕਾਮ[1] ॥੩੪॥    [1]ਕਾਮਨਾ।
ਹਾਕਲਾ ਛੰਦ:
ਸਿੱਖ ਦੇਸ ਦੇਸ ਤੈ ਆਵੈਂ।
ਧਨ ਬਹੁ ਗੁਰੁ ਕੋ ਅਰਪਾਵੈਂ।
ਕਰਿ ਦਰਸ਼ਨ ਮੋਦ ਬਢੈ ਕੈ।
ਘਰ ਜਾਂਹਿ ਚਾਰ ਫਲ ਪੈ ਕੈ ॥੩੫॥
ਇਮ ਨਿਤ ਬਿੱਤ[1] ਆਇ ਅਪਾਰੈਂ।    [1]ਧਨ।
ਤਿਮ ਖਰਚ ਕਰੈਂ ਗੁਰੁ ਭਾਰੈਂ।
ਜਿਮ ਗੰਗਾ ਨੀਰ ਬਹੰਤਾ[1]।    [1]ਵਗਦਾ ਹੈ।
ਤਿਮ ਚਲੈ ਬਿਹਾਰ ਸੁਤੰਤਾ[1] ॥੩੬॥    [1]ਸੁਤੰਤਰ।
ਪੁਨ ਮਾਘ ਮਾਸ ਸ ਉਛਾਹੂ[1]।    [1]ਉਤਸ਼ਾਹ ਨਾਲ।
ਕਿਯ ਤੇਗ ਬਹਾਦਰ ਬਜਾਹੂ।
ਫਿਰ ਇਨ ਹੀ ਦਿਨੋ ਮਝਾਰਾ।
ਇਕ ਅਯੋ ਸੁਦਾਗਰ ਭਾਰਾ ॥੩੭॥
ਸਿਖ ਗੁਰੁ ਕਾ ਸਾਦਿਕ[1] ਪੂਰਾ।    [1]ਸਿਦਕ ਵਾਲਾ।
ਉਨਿ ਦਰਬ ਚਢਾਯੋ ਰੂਰਾ[1]।    [1](ਤੇ) ਸੁੰਦਰ (ਚੀਜ਼ਾਂ)।
ਇਕ ਅਸ੍ਵ ਅਮੋਲਕ ਦੀਆ।
ਜਿਸ ਕੇ ਸਮ ਨਹਿਂ ਜਗ ਬੀਆ[1] ॥੩੮॥    [1]ਦੂਜਾ।
ਇਕ ਪੋਸ਼ਸ਼[1] ਕੀਮਤ ਭਾਰੀ।    [1]ਪੁਸ਼ਾਕ।
ਹਥਜਾਰ ਪਾਂਚ ਸੰਗਾਰੀ।
ਅਰਪੇ ਗੁਰੁ ਕੋ ਮੁਦ ਪਾਏ।
ਬਰ ਬਾਂਛਤ ਪਾਇ ਸਿਧਾਏ ॥੩੯॥
ਵਹਿ ਵਸਤੁ ਸਬੀ ਜਗ ਸਾਂਈ।
ਬਖਸ਼ੀ ਪੈਦੇ ਖਾਂ ਤਾਂਈ।
ਉਨਿ ਬਸਤ੍ਰ ਸ਼ਸਤਰ ਸਜ ਕੈ।
ਵਹਿ ਅਸ੍ਵ ਕੁਦਾਯੋ ਰਜ ਕੈ ॥੪੦॥
ਲਘੁ[1] ਛਾਲ ਬਡੀ ਕਰਵਾਏ।    [1]ਛੋਟੀ।
ਜਿਹ ਪਿਖਿ ਨਟ ਹਰਨ ਲਜਾਏ।
ਦੌਰੇ ਤਜਿ ਪੌਨ ਪਿਛੈ ਹੈਂ।
ਨਹਿ ਪੰਖੀ ਸਕਤ ਮਿਲੈ ਹੈਂ ॥੪੧॥
ਅਸ ਚੁਸਤਿ ਚਲਾਕ ਫਿਰਾਏ।
ਮਛਰੀ ਮਾਮੋਲ ਲਜਾਏ[1]।    [1]ਮੱਛੀ ਤੇ ਮਮੇਲਾ ਸ਼ਰਮਿੰਦੇ ਹੋਏ।
ਜਨ ਨੈਨ ਨਾਗਰੀ[1] ਤੀਖੇ।    [1]ਇਸਤ੍ਰੀ ਦੇ।
ਉਸ ਹੀ ਤੇ ਪਲਟਨ ਸੀਖੇ ॥੪੨॥
ਸਬਿ ਪੇਖਿ ਪੇਖਿ ਬਿਸਮਾਹੀ।
ਕਹਿਂ ਅੱਸ੍ਵ ਬਿਕੀਮਤ ਆਹੀ।

ਗੁਰੁ ਵਸਤੁ ਦਈ ਬਡ ਜੈਸੋ।
ਹੰਕਾਰ ਬਢ੍ਯੋ ਤਿਹ ਤੈਸੋ ॥੪੩॥
ਨਿਜ ਮਿੱਤ੍ਰ ਸਬੰਧਿਨ ਪਾਹੇ[1]। [1]ਕੋਲ।
ਪੈਦੇ ਖਾਂ ਐਸ ਪਰਾਹੇ[1]। [1]ਕਹਿੰਦਾ ਹੈ।
ਬਡ ਬਲੀ ਬੀਰ ਮਮ ਸਾਂਨੀ[1]। [1]ਮੇਰੇ ਵਰਗਾ।
ਨਹਿਂ ਹੈ ਜਗ ਮੈਂ ਕਿਤ ਆਂਨੀ[1] ॥੪੪॥ [1]ਹੋਰ।
ਗੁਰੁ ਢਿਗ ਤੋ ਦੂਜੋ ਕੋ ਹੈ।
ਨਹਿਂ ਪਾਦਸ਼ਾਹਿ ਪੈ ਹੋ ਹੈ।
ਯਾਹੀ ਤੇ ਗੁਰੁ ਮੋਹਿ ਦੈ ਹੈਂ।
ਜੋ ਆਛੀ ਵਸਤੂ ਐ ਹੈਂ ॥੪੫॥
ਜੇ ਗੁਰੁ ਨ ਰਖੈਂ ਮੁਹਿ ਰਾਜੀ।
ਤੌ ਮੈਂ ਉਲਟੈ ਹੋਂ ਬਾਜੀ[1]। [1]ਖੇਡ।
ਵਹਿ ਬਢ੍ਯੋ ਤਾਹਿ ਹੰਕਾਰਾ।
ਜਿਹ ਗਰਬ[1] ਲੰਕਪਤਿ[2] ਮਾਰਾ ॥੪੬॥ [1]ਹੰਕਾਰ ਨੇ। [2]ਰਾਵਣ।
ਸਭਿ ਕੌਰਵ ਯਾਦਵ ਨਾਸੇ।
ਹਰਣਾਖਸ ਕੰਸ ਬਿਨਾਸੇ।
ਅਬਿ ਪੈਦੇ ਖਾਂ ਭੀ ਮਰ ਹੈ।
ਹੰਕਾਰ ਤਾਂਹਿ ਤਿਹ ਹਰ ਹੈ[1] ॥੪੭॥ [1]ਮਾਰ ਦੇਵੇਗਾ।
ਗੁਰੁ ਖੇਲ ਬਾਲਕਨ ਵਾਰੀ।
ਰਚਿ ਖੇਲਤਰੂਪ ਮੁਰਾਰੀ[1]। [1]ਪ੍ਰਮੇਸ਼ਰ ਰੂਪ (ਸਤਿਗੁਰੂ)।
ਅਬਿਰਣ ਠਟ[1] ਇਸ ਹੀ ਦ੍ਵਾਰੇ। [1]ਜੰਗ ਕਰਕੇ।
ਬਹੁ ਤੁਰਕਨ ਤਈਂ ਸੰਘਾਰੈਂ ॥੪੮॥
ਸਬਿ ਸਾਚ ਸਜਾਨੇ ਕੈ ਹੈਂ।
ਬਿਨੁ ਪਾਤ੍ਰ[1] ਵਸਤੁ ਨਰੈ ਹੈ। [1]ਭਾਂਡੇ ਬਿਨਾਂ।
ਦੁੱਧ ਸੀਹਣੀ[1] ਨਾਹਿ ਰਹਾਹੀ। [1]ਸ਼ੇਰਨੀ ਦਾ।
ਬਿਨ ਸੁਇਨੇ ਪਾਤ੍ਰ ਕਾਹੀ[1] ॥੪੯॥ [1]ਕਿਸੇ (ਹੋਰ ਭਾਂਡੇ) ਵਿੱਚ।
ਲਘੁ ਬਰਤਨ ਮੈਂ ਵਥੁ ਜਜਾਦੇ।
ਜੇ ਪਰੈ ਤੁ ਜੈਹੈ ਬਾਦੇ[1]। [1]ਬਿਅਰਥ।
ਪੁਨ ਸ੍ਵਾਂਤਿ[1] ਸਰਪ ਮੁਖ ਜੈਸੇ। [1]ਸ੍ਵਾਂਤੀ ਬੂੰਦ।
ਹ੍ਵੈ ਜ਼ਹਿਰ ਇਹਾਂ ਭਯੋ ਤੈਸੇ ॥੫੦॥
ਦੋਹਰਾ:
ਬਖਸ਼ੀ ਪੈਦੇ ਖਾਂਨ ਕੋ,
ਜਿਤਕ ਵਸਤ ਗੁਰੁ ਨੀਕ।
ਇਹੀ ਪਹਿਨ ਤੁਮ ਆਈਓ,
ਹਮਰੇ ਢਿਗ ਨਿਤ ਠੀਕ ॥੫੧॥
ਸ਼ਸਤ੍ਰ ਬਸਤ੍ਰ ਅਸ੍ਵ ਸਹਿ,

| | |
|---|---|
| ਸੋ ਸਬਿ ਤਾਂਹਿ ਦਮਾਦ[1]। | [1]ਜਵਾਈ। |
| ਉਸਮਾਂਨ ਖਾਨ ਨੇ ਲੈ ਲਏ, | |
| ਕਰ ਕੈ ਅਧਿਕ ਬਿਖਾਦ[1] ॥ ੫੨ ॥ | [1]ਝਗੜਾ। |
| ਕਬਿੱਤ: | |
| ਪੈਂਦੇ ਖਾਂ ਕੀ ਤੀਆ ਨਿਜ ਪੀਆ ਤੈ[1] ਦਿਲਾਇ ਦੀਆ, | [1]ਆਪਣੇ ਪਤੀ (ਪੈਂਦੇ ਖਾਂ) ਤੋਂ। |
| ਬਖਸ਼ੀਆ ਗੁਰੂ ਕਾ ਜਮਾਈ ਕੋ ਸਮਾਨ ਹੈ। | |
| ਅਕਟ[1] ਬਿਕਟ[2] ਬਲਵਾਂਨ ਜ੍ਵਾਂਨ ਮਹਾਂ ਭਟ, | [1]ਨਾ ਕੱਟਿਆ ਜਾਣ ਵਾਲਾ। [2]ਬਹੁਤਾ ਸਖ਼ਤ। |
| ਕਟੈ ਨ ਕ੍ਰਿਪਾਂਨ ਜੇ ਨ ਮਾਨੈ ਕਾਨ ਆਨ[1] ਹੈਂ। | [1]ਜਿਹੜਾ ਹੋਰ ਕਿਸੇ ਦੀ ਕਨੌਂਡ ਨਹੀਂ ਮੰਨਦਾ। |
| ਤੇਊ[1] ਤੀਆ ਕੀ ਜੁਬਾਨ ਕੋਮਲ ਕ੍ਰਿਪਾਨ, | [1]ਉਨ੍ਹਾਂ ਨੂੰ। |
| ਕਾਟ ਕਰ ਹੈਂ ਅਧੀਨ ਨਿਜ ਦੀਨ ਖ੍ਵੈਂ ਇਮਾਨ[1] ਹੈਂ। | [1]ਆਪਣਾ ਧਰਮ ਤੇ ਈਮਾਨ ਗਵਾ ਕੇ। |
| ਤੈਸੇ ਅਬਿ ਪੈਦੇ ਖਾਂਨ ਨਾਰੀ ਜੀਤ ਖ੍ਵੈ ਸਮਾਨ[1], | [1](ਗੁਰੂ ਕਾ ਬਖ਼ਸ਼ਿਆ) ਸਾਮਾਨ ਗਵਾ ਕੇ। |
| ਗੁਰੂ ਪੈ ਨ ਆਯੋ ਅਤਿ ਹੋਇ ਲਜਜਾਵਾਨ ਹੈ ॥ ੫੩ ॥ | |
| ਪੁਨਾ ਏਕ ਦਿਨ ਗੁਰੁਦਿੱਤਾ ਜੀ ਸ਼ਿਕਾਰ ਗਏ, | |
| ਸੁਕਲ ਸਿਚਾਨਾ[1] ਉਸਮਾਂਨ ਖਾਨ ਨੈ ਗਹਯੋ। | [1]ਚਿੱਟਾ ਬਾਜ। |
| ਪੈਦੇ ਖਾਂਨ ਕੋ ਬੁਲਾਇ ਗੁਰੂ ਭੀ ਰਹੇ ਮੰਗਾਇ, | |
| ਗਏ ਹੈਂ ਮੁਕਰ ਸਾਇ ਭਾਖੈਂ ਹਮ ਨਾ ਲਹਯੋ[1]। | [1]ਉਹ (ਸਾਰੇ) ਆਖਦੇ ਹਨ ਕਿ ਅਸਾਂ (ਤਾਂ) ਦੇਖਿਆ ਹੀ ਨਹੀਂ। |
| ਕਹਯੋ ਗੁਰ ਸਹਜ ਭਾਇ ਕੂਰ ਨਾ ਅਲਾਇ[1], | [1]ਝੂਠ ਨਾ ਕਹੁ। |
| ਹੋਨਹਾਰ ਨੈ ਫਿਰਾਇ ਦਈ ਮਤਿ ਯੌਂ ਕਹਯੋ। | |
| ਕਸਮ ਤਿਹਾਰੋ ਬਾਜ ਹਮੇਂ ਨਾ ਨਿਹਾਰੋ, | |
| ਤੁਮ ਤੁਹਮਤ[1] ਉਚਾਰੋ ਕੂਰ ਗੁਰੂ ਪੀਰ ਹ੍ਵੈ ਅਹਯੋ[2] ॥ ੫੪ ॥ | [1]ਝੂਠੀ ਊਜ। [2]ਇਹੋ ਜੇਹੇ ਗੁਰੂ ਪੀਰ ਹੋ ਕੇ। |
| ਤਬੈ ਗੁਰੂ ਗੁੱਸਾ ਖਾਇ ਬਿਧੀ ਚੰਦ ਕੋ ਪਠਾਇ, | |
| ਤਾਂ ਕੇ ਘਰ ਤੈ ਮੰਗਾਇ ਸਭਾ ਮੈਂ ਦਿਖਾਯੋ ਹੈ। | |
| ਐ ਪੈ ਪੈਦੇ ਖਾਂਨ ਢੀਠ ਕਹਯੋ ਪੁਨ ਹਠ ਪੀਠ[1], | [1]ਬਹੁਤਾ ਹਠ ਕਰਕੇ। |
| ਆਪ ਹੀ ਲੁਕਾਯੋ ਤੁਮ ਆਪ ਬਿਦਤਾਯੋ ਹੈ। | |
| ਗੁਰੂ ਕਹਯੋ ਨਿਮਕ ਹਰਾਮੀ ਪਾਪੀ ਮੂਢ, | |
| ਤੈਂ ਤੋ ਕੂਰੀ ਸੌਂਹ ਖਾਈ ਚੋਰ ਚਤਰ ਕਹਾਯੋ ਹੈ। | |
| ਐਸੇ ਕਹਿ ਗੁੱਸਾ ਖਾਇ ਸਿੱਖਨ ਤੈ ਕੁਟਵਾਇ, | |
| ਇਜ਼ਤ ਗਮਾਇ[1] ਸਭਾ ਮੈਂ ਸੇ ਨਿਕਰਾਯੋ ਹੈ ॥ ੫੫ ॥ | [1]ਇੱਜ਼ਤ ਲਾਹ ਕੇ। |
| ਦੁਖੀ ਹੋਇ ਘਰ ਜਾਇ ਹਾਲ ਸਬ ਹੀ ਸੁਨਾਇ, | |
| ਕਹਯੋ ਸ਼ਾਹੀ ਫ਼ੌਜ ਲਯਾਇ ਗੁਰੂ ਕੌ ਗਹਾਇ ਹੈ[1]। | [1]ਪਕੜਾਂਵਾਂਗਾ। |
| ਤਾਂ ਕੀ ਲਾਗ ਆਗ ਕੋ ਬਢਾਯੋ ਪੌਨ ਉਸਮਾਂਨ[1], | [1]ਤਿਸ (ਪੈਂਦੇ ਖਾਂ) ਦੀ ਦੁਸ਼ਮਣੀ ਰੂਪ ਅੱਗ ਨੂੰ (ਉਸ ਦੇ ਜਵਾਈ) ਉਸਮਾਨ ਖਾਨ ਰੂਪ ਹਵਾ ਨੇ ਵਧਾਇਆ। |
| ਬਸੀਆਂ ਤੈਂ[1] ਭਾਈਚਾਰਾ ਲੀਓ ਸੰਗ ਜਾਇ ਹੈ। | [1]ਬਸੀਆਂ (ਨਾਮ ਦੇ ਪਿੰਡਾਂ) ਤੋਂ। |
| ਸੂਬਾ ਥੋ ਕੁਤਬ ਦੀਂ ਬਿਰਾਦਰ[1] ਜਲੰਧਰ ਮੈਂ, | [1]ਭਰਾ। |
| ਤਾਂ ਕੇ ਢਿਗ ਗਯੋ ਧਾਇ ਹੇਤ ਜੌ ਸਹਾਇ ਹੈ। | |
| ਤਾਂਹਿ ਸਮਝਾਯੋ ਪੈਦੇ ਖਾਂਨ ਤੈ ਬੁਰਾ ਕਮਾਯੋ, | |

ਐਸੇ ਵਲੀ ਨਜਾਮਤ ਸੋਂ[1] ਬੈਰ ਤੂੰ ਬਢਾਇ ਹੈ ॥੫੬॥
[1]ਬਖਸ਼ਸ਼ਾਂ ਦੇ ਮਾਲਕ ਨਾਲ।
ਪੈਦੇ ਖਾਂ ਅਲਾਯੋ, ਤੈਂ ਭੀ ਗੁਰੂ ਕਾ ਕੜਾਹ ਖਾਯੋ,
ਸੂਬੇ ਕਹਯੋ ਬਾਤ ਨੱਕੇ ਨਕਟੇ ਕੀ ਤੂੰ ਕਹੀ[1]।
[1]ਤੂੰ ਤਾਂ ਉਹ ਗੱਲ ਕਹੀ (ਜਿਵੇਂ) {ਨਕਟਾ} ਨੱਕ ਕਟਿਆ (ਬੰਦਾ) {ਨੱਕ} ਸਾਬਤ ਨੱਕ ਵਾਲੇ ਨੂੰ (ਨਕਟਾ ਕਹੇ)।
ਮੈਂ ਤੋ ਖਾਯੋ ਹੈ ਕਿ ਨਾਂਹੀ ਤੁਮ ਤੋ ਪਲੇ ਹੋ ਤਾਂਹੀ,
ਐ ਪੈ ਮੇਰੀ ਸਾਮ[1] ਆਇ ਜਾਤ ਭਾਈ ਤੈਂ ਲਹੀ।
[1]ਸ਼ਰਨ।
ਮੱਦਤ ਬਨੈਗੀ ਜੈਸ ਕਰਿਹੋਂ ਮੈਂ ਤੇਰੀ ਤੈਸ,
ਜਾਹਿ ਫਰਜਾਦ ਕਰਿ ਸ਼ਾਹਿ ਪਾਸ ਤੂੰ ਸਹੀ।
ਗਏ ਸੋ ਲਹੌਰ ਫਰਜਾਦ ਕੀਨੀ ਗੌਰ ਤੌਰ[1],
[1]ਚੰਗੇ ਢੰਗ ਨਾਲ।
ਪੇਸ਼ ਇਨ ਕੀ ਵਜੀਰ ਖਾਂਨ ਜਾਨ ਦੈ ਨਹੀ[1] ॥੫੭॥
[1]ਪੇਸ਼ ਨਹੀਂ ਜਾਣ ਦਿੰਦਾ।

ਚੌਪਈ:

ਆਖਰ ਹੋਇ ਲਚਾਰ ਅਪਾਰੇ[1]।
[1]ਬਹੁਤੇ ਦੁਖੀ ਹੋ ਕੇ।
ਫਜਰ ਬਡੀ[1] ਸ਼ਹਿ ਦ੍ਵਾਰ ਬਿਚਾਰੇ।
[1]ਵੱਡੇ ਤੜਕੇ।
ਬਾਂਸ ਸੰਗ ਮੁਰਗੀ ਬੰਧ ਖਰੇ।
ਕਰੀ ਚਿਕਾਵਨ[1] ਅਤਿ ਦੁਖ ਭਰੇ ॥੫੮॥
[1]ਮੁਰਗੀ ਤੋਂ ਚੀਕਾਂ ਮਰਵਾਈਆਂ।
ਸੁਨੀ ਫਰਜਾਦ ਸ਼ਾਹਿ ਤਿਨ ਕੇਰੀ।
ਪਿਖ੍ਯੋ ਵਜ਼ੀਰ ਖਾਂਨ ਦਿਸ ਹੇਰੀ।
ਖਾਂ ਵਜੀਰ ਕਰ ਜੋਰ ਵਖਾਨਾ।
ਮਦਰ ਪਦਨ ਬਿਨ[1] ਪੈਦੇ ਖਾਨਾ ॥੫੯॥
[1]ਮਾਂ ਪਿਉ ਤੋਂ ਬਿਨਾਂ।
ਰੁਲਤ ਫਿਰਤ ਇਹੁ ਗੁਰੁ ਢਿਗ ਗਯੋ।
ਦਯਾ ਧਾਰਿ ਗੁਰੁ ਪਾਰਨ ਕਯੋ[1]।
[1]ਗੁਰਾਂ ਨੇ ਪਾਲਿਆ।
ਪਹਿਲਵਾਨ ਕਿਯ ਦੈ ਸੁ ਖੁਰਾਕੈਂ।
ਬਜਾਹ ਦਯੋ ਧਨੁ ਧਾਮ ਪੁਸ਼ਾਕੈਂ ॥੬੦॥
ਬਡਾ ਹੋਇ ਹੰਕਾਰ ਉਪਾਯੋ।
ਅਦਬ ਗੁਰੂ ਕਾ ਇਨ ਨ ਰਖਾਯੋ।
ਬਾਜ ਆਦਿ ਬਹੁ ਬਸਤੁ ਚੁਰਾਈ।
ਇਸ ਕੇ ਘਰੋਂ ਗੁਰੂ ਨਿਕਸਾਈ ॥੬੧॥
ਥੱਪੜ ਮਰਵਾਯੋ ਉਨਿ ਯਾਹੀ।
ਪਿਤਾ ਪੁਤ੍ਰ ਕੋ ਤਾੜਤ ਚਾਹੀ[1]।
[1](ਸੁਧਾਰਨ ਦੀ) ਇੱਛਾ ਨਾਲ ਤਾੜਦਾ ਹੈ।
ਨਿਮਕ ਖਾਇ ਇਨ ਕੀਨ ਬੁਰਾਈ।
ਤਾਂ ਪਰ ਆਯੋ ਦਾਦ ਉਠਾਈ[1] ॥੬੨॥
[1]ਫ਼ਰਿਆਦ ਕਰਨ।
ਸੁਨਿ ਪਤਿਸ਼ਾਹਿ ਤੂਸ਼ਨੀ[1] ਭਯੋ।
[1]ਚੁੱਪ।
ਇਸ ਕੋ ਬਹਿਰ ਨਿਕਾਰਨ ਕਯੋ।
ਕਈ ਮਾਸ ਪੈਦੇ ਖਾਂ ਰੁਲਾ।
ਪੁਨ ਅਸਵਾਰ ਪਾਂਚ ਸੌ ਖੁਲ੍ਹਾ[1] ॥੬੩॥
[1]ਖੁੱਲ੍ਹਾ ਭਾਵ ਪਿੰਡਾਂ ਵਾਲਿਆਂ ਦਾ।
ਭਾਈਅਨ ਕੋ ਲੈ ਸ਼ਾਹਿ ਪੌਰ ਪੈ[1]।
[1]ਦਰਵਾਜ਼ੇ 'ਤੇ।
ਕਰੀ ਫਰਜਾਦ ਸੁ ਅਧਿਕ ਗੌਰ ਪੈ[1]।
[1](ਆਪਣੇ ਵੱਲੋਂ) ਬਹੁਤਾ ਧਿਆਨ ਦੁਆਉਣ ਲਈ।

ਏਕ ਹਜਾਰ ਰਜਤਪਣ ਦੀਨਾ।
ਰਿਸ਼ਵਤ ਖ਼ਾਨ-ਸਲਾਂਮਤ ਲੀਨਾ ॥੬੪॥
ਸ਼ਾਹਿ ਪਾਸ ਉਨ ਜਾਇ ਖੜ੍ਹਾਯੋ[1]। [1]ਖੜਾ ਕੀਤਾ।
ਝੂਠ ਸਾਚ ਇਨ ਬਹੁਤ ਸੁਨਾਯੋ।
ਅਪਨੀ ਸੂਰ-ਬੀਰਤਾ ਭਾਰੀ।
ਬਲ ਭਲ ਕਹਿਂ ਪੁਨ ਐਸ ਉਚਾਰੀ ॥੬੫॥
ਤੀਨ ਵਾਰਿ ਮੈਂ ਗੁਰੂ ਜਿਤਾਯੋ।
ਸ਼ਾਹੀ ਫੌਜ ਤਈਂ ਬਹੁ ਘਾਯੋ[1]। [1]ਮਾਰਿਆ।
ਸੁੰਦ੍ਰ ਡੀਲ ਬੁਲੰਦ ਨਿਹਰ ਕੈ[1]। [1]ਸੁੰਦਰ (ਰੂਪ ਅਤੇ) ਉੱਚਾ ਕੱਦ ਵੇਖ ਕੇ।
ਬਲੀ ਬਿਸਾਲ ਸੁ ਬੀਰ ਬਿਚਰ ਕੈ ॥੬੬॥
ਬਿਬਿਧਾ[1] ਬਾਤ ਜੰਗ ਕੀ ਸੁਨ ਕੈ। [1]ਅਨੇਕ ਤਰ੍ਹਾਂ ਦੀਆਂ।
ਭੇਤੀ ਦੁਸ਼ਮਨ ਗੁਰੁ ਕਾ ਗੁਨ ਕੈ।
ਕਾਲੇ ਖਾਂਨ ਪਸ਼ੌਰੀ ਸੂਬਾ।
ਹੁਤੋ ਮਜੂਦ[1] ਬਹਾਦਰ ਖੂਬਾ ॥੬੭॥ [1]ਕੋਲ ਸੀ।
ਅਬਦੁੱਲ ਖਾਂ ਖੋਜਾ ਕਿਯ ਤਜਾਰੇ।
ਜੰਗ ਜਿਨੋ ਨੇ ਜੀਤੇ ਭਾਰੇ।
ਤੀਸ ਹਜ਼ਾਰ ਚਮੂੰ ਸੰਗ ਦੈ ਕੈ।
ਪਠੇ ਪੁਨਾ ਬਡ ਇਜ਼ਤ ਕੈ ਕੈ ॥੬੮॥
ਕਹਾ ਗੁਰੂ ਕੋ ਪਕਰਿ ਲਜਾਵੋ।
ਨਹੀਂ ਤੁ ਲਰ ਕਰਿ ਰਣ ਮੈਂ ਘਾਵੋ।
ਸੂਬੇ ਜਾਲੰਧਰ ਕੋ ਲਿਖਯੋ।
ਤੁਮ ਭੀ ਸਬਿ ਬਿਧਿ ਮਦਦਰਖਯੋ ॥੬੯॥
ਦੋਹਰਾ:
ਪੈਦੇ ਖਾਂ ਅਰ ਸ਼ਾਹਿ ਕੀ,
ਗਾਥਾ ਦਈ ਸੁਨਾਇ।
ਸ੍ਰੀ ਹਰਿਗੋਬਿੰਦ ਚੰਦ ਕੀ,
ਸੁਨੋ ਇਤੈ ਸਤ ਭਾਇ[1] ॥੭੦॥ [1]ਸੱਚੀ ਵਿਚਾਰ।
ਦ੍ਵੈਯਾ ਛੰਦ:
ਸਭਾ ਸੁਧਰਮਾਂ ਵੀਚ ਸਿੰਘਾਸਨ,
ਸ੍ਰੀ ਗੁਰੁ ਸੋਭਿਤ ਇੰਦ੍ਰ ਮਨਿੰਦ[1]। [1]{ਸੁਧਰਮਾ} ਇੰਦ੍ਰ ਦੀ ਸਭਾ (ਵਰਗੀ ਸਿੱਖਾਂ ਦੀ) ਸਭਾ ਵਿੱਚ ਸਿੰਘਾਸਣ (ਉੱਪਰ) ਸ੍ਰੀ ਗੁਰੂ ਜੀ ਇੰਦ੍ਰ ਵਾਂਗ ਸੋਭਦੇ ਹਨ।
ਸਿੱਖ ਸੁਭਟ ਸਮ ਦੇਵਨ ਸੋਹਿਤ,
ਚਹੁਂ ਦਿਸ ਬਹੁ ਦੇਸਨ ਕੇ ਬ੍ਰਿੰਦ।
ਆਇ ਲਾਹੌਰੋਂ ਸਿੱਖ ਏਕ ਨੇ,
ਖਬਰ ਦਈ ਸਬਿ ਸਤਿਗੁਰੁ ਪਾਸ।
ਪੈਦੇ ਖਾਂਨ ਸੈਨ ਬਹੁ ਲਜਾਯੋ,
ਸੰਗ ਚਢਾਇ ਜੰਗ ਹਿਤ ਖਾਸ[1] ॥੭੧॥ [1]ਆਪ।

ਕਹ੍ਯੋ ਗੁਰੂ ਨਹਿ ਚਿੰਤ ਕਰੋ ਚਿਤ,
ਸ੍ਰੀ ਨਾਨਕ ਰਾਖੈਂ ਸਬਿ ਲਾਜ।
ਜੋ ਚਢ ਆਵੈਂ ਜਮ ਘਰ ਜਾਵੈਂ,
ਪਾਵੈਂ ਫਤੇ ਨ ਹ੍ਵੈ ਤਿਨ ਕਾਜ।
ਪੁਨ ਗੁਰੁ ਬਿਧੀ ਚੰਦ ਦਿਸ ਸਾਨੰਦ
ਹੇਰ[1], ਕਹ੍ਯੋ ਅਬਿ ਤੁਮ ਹੋਹੁ ਸੁਚੇਤ। — [1]ਅਨੰਦ ਸਹਿਤ ਦੇਖ ਕੇ।
ਆਵਤ ਚਮੂੰ ਚਢੀ ਜੋ ਅਰਿ ਕੀ,
ਕਰੋ ਸ਼ਿਕਾਰ ਤਾਂਹਿ ਮਧ ਖੇਤ ॥੭੨॥
ਜਾਤੀ ਮਲਕ, ਬਿਧੀ ਚੰਦ, ਲੱਖੂ ਆਦਿਕ,
ਬੀਰਨ ਤਜਾਰੀ ਦੀਨ ਕਰਾਇ।
ਦਾਰੂ[1] ਗੋਰੀ ਸ਼ਸਤ੍ਰ ਬਸਤ੍ਰ, — [1]ਬਰੂਦ।
ਜਥਾ ਜੋਗ ਅਸ੍ਵ ਦੀਨੇ ਸਬਿਹਨਿ ਤਾਇਂ।
ਭਈ ਖਬਰ ਜਬ ਜਬਰ[1] ਸਿੱਖਨ ਇਹੁ, — [1]ਜ਼ਬਰਦਸਤ।
ਆਏ ਦੇਸ ਦੇਸ ਤੈ ਬਹੁਤੇ ਧਾਇ।
ਅਰਪਿ ਉਪਾਇਨ[1] ਗੁਰੁ ਪਾਇਨ ਢਿਗ[2], — [1]ਭੇਟਾ। [2]ਚਰਨਾਂ ਪਾਸ।
ਹੋਹਿਂ ਮੋਦ ਗੁਰ ਦਰਸ਼ਨ ਪਾਇ ॥੭੩॥
ਕਹੈਂ ਗੁਰੂ ਕਿਨ ਤੁਮੈਂ ਬੁਲਾਯੋ,
ਹੈ ਇਹੁ ਜੰਗ ਜਾਨ ਬਾਜੀ ਲਿਹੁ ਜਾਨ।
ਕਹਿਂ ਸਿੱਖ ਜਾਂ ਦਿਨ ਸਿੱਖ ਭਏ ਹਮ,
ਤਾਂ ਦਿਨ ਅਰਪੇ ਸਿਰ ਗੁਰੁ ਆਗੇ ਆਨ।
ਅਬਿ ਕੁਛ ਨਵੇਂ ਨਹੀਂ ਹਮ ਦੈਨੇ,
ਹੈ ਤਨ ਮਨ ਧਨ ਸਬਿ ਸਤਿਗੁਰ ਕੇਰ।
ਗੁਰੂ ਸਿਦਕ ਬਖਸ਼ੈਂ ਜਿਸ ਕੋ,
ਸੋ ਗੁਰੂ ਕੀ ਵੱਥ ਅਰਪੈਂ ਗੁਰੁ ਕੋ ਹੋਇ ਦਲੇਰ ॥੭੪॥
ਇਮ ਸੁਨਿ ਕ੍ਰਿਪਾ ਦ੍ਰਿਸ਼ਟਿ ਬ੍ਰਿਸ਼ਟਿ[1] ਕਰਿ, — [1]ਵਰਖਾ।
ਸਤਿਗੁਰੁ ਕੀਨੋ ਸਿੱਖਨ ਤਈਂ ਨਿਹਾਲ।
ਜਾਂ ਤੇ ਲਰੈਂ ਨਿਸੰਗ ਜੰਗ ਮੈਂ,
ਦੀਨੋ ਆਤਮ ਗਯਾਨ ਬਿਸਾਲ।
ਉਤ ਜਾਲੰਧਰ ਤੈ ਤੁਰਕਾਨੀ,
ਨਿਸ ਕੋ ਧਾਈ ਦਿਸ ਪੁਰ ਕਰਤਾਰ।
ਮਾਨੋ ਲੀਨ ਉਛਾਲਾ ਸਾਗਰ,
ਬੜਵਾਨਲ[1] ਗੁਰੁ ਊਪਰ ਭਾਰ ॥੭੫॥ — [1]ਸਮੁੰਦਰ ਦਾ ਪਾਣੀ ਸਾੜਨ ਵਾਲੀ ਅੱਗ।
ਉਡਗਨ[1] ਚੰਦ ਨ ਪਰੈਂ ਦਿਖਾਈ, — [1]ਤਾਰੇ।
ਉਡੀ ਧੂਲਿ ਛਾਯੋ ਨਭ ਭੌਨ[1]। — [1]ਅਕਾਸ਼ ਰੂਪ ਘਰ।
ਕਿਧੌਂ ਉਮਡ[1] ਬਾਦਲ ਭਾਦਵ ਕੇ[2] — [1]ਝੁਕ ਕੇ। [2]ਭਾਦ੍ਰੋਂ (ਦੇ ਮਹੀਨੇ) ਦੇ।
ਆਏ ਘੁਮਡ ਘੋਰ ਊਪਰ ਗੁਰੁ ਪੌਨ[1]। — [1]ਉੱਛਲ ਕੇ ਤੇ ਗੱਜ ਕੇ ਗੁਰਾਂ ਰੂਪ ਹਵਾ ਦੇ ਉਪਰ ਆਏ।

ਬ੍ਰਿੰਦ ਤੁਰਕ ਦਲ ਸਲਭ ਮਨਿੰਦੈ[1],
[1]ਟਿੱਡੀ ਦਲ ਵਾਂਗ।
ਸੁ ਹਰਿਗੋਬਿੰਦ ਸਿੰਧੇ ਪਰ[1] ਆਇ।
[1]ਸਮੁੰਦਰ ਉਪਰ।
ਬੂਡ ਬੂਡ[1] ਸਗਰੇ ਮਰ ਜੈਹੈਂ,
[1]ਡੁੱਬ ਡੁੱਬ ਕੇ।
ਪੈ ਹੈਂ ਪਾਰ ਨ ਪਾਉਂ ਲਗੈ ਹੈਂ ਕਾਇ ॥੭੬॥
ਮਗ ਮੈਂ ਮਲਕ ਦਤਾਰ ਮਿਲਜੋ,
ਲੈ ਜੂੰਨ ਪਾਚ ਸੌ, ਭਾਈ ਕੁਤਬਖਾਨ ਕੋ ਆਨ।
ਔਰ ਤੁਰਕਾਨੀ ਇਤ ਉਤ ਤੈ ਬਹੁ,
ਮਿਲੀ ਭਯੋ ਦਲ ਦੁਜਨ[1] ਮਹਾਂਨ ॥੭੭॥
[1]ਭਾਵ ਤੁਰਕਾਂ ਦਾ।

ਦੋਹਰਾ:

ਗੁਰੁ ਪੁਰ ਪਰ ਹਮਲਾ ਕਰਾ,
ਬਡੀ ਫਜਰ[1] ਤੁਰਕਾਂਨ।
[1]ਵੱਡੇ ਤੜਕੇ।
ਖਬਰ ਪਾਇ ਗੁਰੁ ਭਟ ਘਨੇ,
ਅਰੇ ਅੱਗ੍ਰ ਬਲ ਠਾਂਨ ॥੭੮॥

ਪਾਧਰੀ ਛੰਦ:

ਗੁਰੁ ਪ੍ਰੋਹਤ ਜਾਤੀ ਮਲਕ ਬੀਰ।
ਲੱਖੂਮਲ, ਕਾਲਾ ਮਹਾਂ ਧੀਰ।
ਭਟ ਔਰ ਅਧਿਕ ਸਾਨੱਧ ਬੱਧ[1]।
[1]ਸ਼ਸਤ੍ਰ ਬੰਨ੍ਹ ਕੇ ਤਿਆਰ ਬਰ ਤਿਆਰ।
ਸਭ ਦੋਇ ਹਜਾਰਕ ਅੱਗ੍ਰ ਬੱਧ[1] ॥੭੯॥
[1]ਅੱਗੇ ਵਧੇ।
ਜੁਗ ਓਰ ਤੁਫੰਗਨਿ ਧੁਨਿ ਉਠਾਇ।
ਜਿਮ ਭਾੜ ਵਿਖੈ[1] ਦਾਨੇ ਭੁਜਾਇ।
[1]ਭੱਠ ਵਿੱਚ।
ਹ੍ਵੈ ਪਾਰ ਸਰੀਰ ਸੁ ਚੀਰ ਤੀਰ।
ਹਤ ਸੁੱਟਤ[1] ਮੀਰ[2] ਅਮੀਰ[3] ਧੀਰ ॥੮੦॥
[1]ਮਾਰ ਸੁੱਟਦੇ ਹਨ। [2]ਸਰਦਾਰ। [3]ਹਾਕਮ।
ਬਿਆ ਦਿਸ ਤੈ[1] ਅਮੀਆ, ਮਿਹਰ ਚੰਦ।
[1]ਦੂਜੇ ਪਾਸੇ ਤੋਂ।
ਜਾ ਪਰੇ ਧਾਇ ਲੈ ਸੁਭਟ ਬ੍ਰਿੰਦ।
ਸਿਖ ਅਏ ਜੁ ਥੇ ਬਹੁ ਦੇਸ ਕੇਰ।
ਵਹਿ ਲਰੈਂ ਅੱਗ੍ਰ ਹ੍ਵੈ ਹ੍ਵੈ ਬਧੇਰ ॥੮੧॥
ਬਡ ਭਯੋ ਕੁਲਾਹਲ[1] ਮਚਜੋ ਜੰਗ।
[1]ਡੰਡਰੌਲਾ।
ਧਰ ਪਰੇ ਕਿਤਕ ਹ੍ਵੈ ਅੰਗ ਭੰਗ।
ਜਿਮ ਬਸਤ ਗੋਲੇ[1] ਮੇਂਹ ਅਪਾਰ।
[1]ਗੜੇ।
ਤਜੋਂ ਗੋਲੀ ਤੀਰਨ ਝਰਤ ਬਾਰ[1] ॥੮੨॥
[1]ਪਾਣੀ ਝੜਦਾ ਹੈ।
ਬਡ ਬਜਤ ਜੁਝਾਊ ਉਭੈ ਓਰ[1]।
[1]ਦੋਹੀਂ ਪਾਸੀਂ ਵੱਡੇ ਜੰਗੀ ਵਾਜੇ ਵਜਦੇ ਹਨ।
ਰਸ ਬੀਰ ਛਕੇ[1] ਭਟ ਲਰੈਂ ਜੋਰ।
[1]ਭਰੇ ਹੋਏ।
ਗੁਰੁ ਤੈ ਗਹਿ ਆਇਸ[1] ਸਹਿ ਉਛਾਹਿ।
[1]ਆਗਿਆ ਲੈ ਕੇ।
ਗੁਰਦਿੱਤਾ ਜੀ ਲੈ ਭਟ ਮਹਾਂਹਿ ॥੮੩॥
ਨਿਜ ਸੈਨ ਤਈਂ ਦੇਤੋ ਸੁ ਧੀਰ।
ਇਤ ਉਤੈ ਰੱਖਕ ਪੁਰ ਫਿਰੈਂ ਬੀਰ।

ਜਿਸ ਓਰ ਘੋਰ[1] ਅਰਿ ਜੋਰ ਦੇਂਹਿ। — [1]ਬਹੁਤਾ।
ਤਹਿਂ ਜਾਇ ਧਾਇ ਸਰ ਪਾਇ ਮੇਂਹ[1] ॥੮੪॥ — [1]ਤੀਰਾਂ ਦਾ ਮੀਂਹ ਪਾਉਂਦੇ ਹਨ।
ਬਹੁ ਮਾਰ ਪਿਛਾਂਹਿ ਹਟਾਇ ਦੇਤ।
ਇਮ ਫਿਰੇ ਬੀਰ ਬਡ ਜੰਗ ਲੇਤ।
ਉਤ ਆਵੈਂ ਤੁਰਕ ਧਵਾਇ ਬਾਜ[1]*। — [1]ਘੋੜੇ ਭਜਾਉਂਦੇ। *ਏਥੇ ਪਾਠ ਸਾਜ ਛਪਿਆ ਹੋਇਆ ਸੀ, ਅਸਾਂ ਦਰੁਸਤ ਕਰ ਦਿੱਤਾ ਹੈ।
ਅਰਿ ਦੁੰਦਭਿ ਦੀਹ ਸੁਰਹੇ ਬਾਜ[1] ॥੮੫॥ — [1]ਵੈਰੀਆਂ ਦੇ ਵੱਡੇ ਧੌਂਸੇ ਵੱਜ ਰਹੇ ਹਨ।
ਨਹਿ ਧੂੰਮ ਧੂਰ ਮੈਂ[1] ਕੁਛ ਦਿਸਾਇ। — [1]ਧੂੰਏਂ ਅਤੇ ਧੂੜ ਵਿੱਚ।
ਜੋ ਗਿਰੈ ਸੁ ਨੀਚੇ ਰਹਿ ਦਬਾਇ।
ਇਮ ਲਰੈਂ ਬੀਰ ਬਡ ਦੌਰ ਦੌਰ।
ਸੁ ਖਤੰਗ ਤੁਫੰਗਨ[1] ਛੋਰਿ ਛੋਰਿ ॥੮੬॥ — [1]ਤੀਰਾਂ ਅਤੇ ਬੰਦੂਕਾਂ ਨੂੰ।
ਅਰਿ ਸਿਪਰ[1] ਸੰਜੋਇਨ ਫੋਰ ਫੋਰ। — [1]ਢਾਲਾਂ।
ਕਰਿ ਅੰਗ ਭੰਗ ਸਿਰ ਤੋਰ ਤੋਰ।
ਧਰ ਸੁੱਟਤ ਹੇਲੇ ਘਾਲ ਘਾਲ[1]। — [1]ਹੱਲੇ ਕਰ ਕਰ ਕੇ।
ਕਰਿ ਮਾਰ ਮਾਰ ਸਰ ਡਾਲ ਡਾਲ[1] ॥੮੭॥ — [1]ਤੀਰ ਸੁੱਟ ਸੁੱਟ ਕੇ।
ਇਕ ਅੰਧਕਾਰ ਇਕ ਧੂਰ ਭੂਰ।
ਮੂੰਹ ਅੱਖੀਂ ਨਾਸਾਂ ਗਏ ਪੂਰ।
ਥਾ ਹਾੜ ਮਾਸ ਅਤਿ ਹੀ ਖਰਾਬ।
ਬਹੁ ਲਗੀ ਪਜਾਸ ਨਹਿ ਮਿਲੈ ਆਬ[1] ॥੮੮॥ — [1]ਪਾਣੀ।
ਇਕ ਅਏ ਥਕੇ ਕਰਿ ਮਜਲ ਦੂਰ।
ਬਹੁ ਪਰੀ ਮਾਰ ਅਗਜੋਂ ਜਰੂਰ।
ਕੁਛ ਗੁਰੁ ਮਾਯਾ ਨੇ ਹਤੀ ਮਤਿ।
ਇਮ ਤੁਰਕ ਸੈਨ ਘਬਰਾਇ ਅਤਿ ॥੮੯॥
ਹਟਿ ਪਾਛੇ ਧਾਏ ਬਿਨ ਪਛਾਨ।
ਲਰ ਮਰੇ ਸੁ ਆਪਸ ਮੈਂ ਮਹਾਂਨ।
ਕੁਛ ਗੁਰੁ ਸਿੱਖਨ ਦੈ ਦੱਬ ਭਾਰ[1]। — [1]ਬਹੁਤਾ ਦਬਾ ਦੇ ਕੇ।
ਸਰ ਗੁਲਕਾ ਉਲਕਾ ਸਮੰ ਡਾਰ[1] ॥੯੦॥ — [1]ਤੀਰ ਤੇ ਗੋਲੀਆਂ ਟੁੱਟਦਿਆਂ ਤਾਰਿਆਂ ਵਾਂਗ ਸੁੱਟ ਰਹੇ ਹਨ।
ਇਮ ਅਰਧਕ ਸੈਨਾ ਸੱਤ੍ਰੂ ਕੇਰ।
ਗਿਰ ਪਰੀ ਧਰਾ ਪਰ ਲਗੇ ਢੇਰ।
ਅਫਸਰ ਘਬਰਾਏ ਫਿਰੈਂ ਦੌਰ।
ਨਹਿ ਸੁਨੈ ਕੋਇ ਕਿਛੁ ਕਰੈਂ ਗੌਰ[1] ॥੯੧॥ — [1]ਖਿਆਲ ਨਹੀਂ ਕਰਦੇ।
ਆਖਰ ਸਮਝਾਇ ਬੁਝਾਇ ਭੂਰ।
ਨਿਜ ਸੈਨਾ ਪੁਰ ਤੈ[1] ਕਰੀ ਦੂਰ। — [1]ਸ਼ਹਿਰ ਤੋਂ।
ਬਹੁ ਤੁਪਕ ਦੂਰੋਂ ਰਹੇ ਤਜਤ।
ਨਹਿ ਹੋਇ ਅਗਾਰੀ ਜੰਗ ਸਜਤ[1] ॥੯੨॥ — [1]ਜੰਗ ਨਹੀਂ ਕਰਦੇ।

ਦੋਹਰਾ:

ਦਿਵਸ ਚਢਜੋ ਤਬ ਅਫਸਰੈਂ,

ਸੈਨ ਸੰਭਾਰਨ ਕੀਨ।
ਅਰਧਕ ਦਲ ਨਿਜ ਮਰਜੋ ਪਿਖਿ,
ਭਏ ਸ਼ੋਕ ਮੈ ਲੀਨ ॥ ੯੩ ॥
ਕਾਲੇ ਖਾਂ ਪੈਦੇ ਤਈਂ,
ਕਈ ਮਲਾਮਤ ਭੂਰ[1]।
[1]ਬਹੁਤੀਆਂ ਫਿਟਕਾਰਾਂ ਪਾਈਆਂ।
ਦਈ ਚੋਬ ਦੁਹਿਰੀ ਪੁਨਾ,
ਜੰਗ ਮਚਾਯੋ ਸੂਰ ॥ ੯੪ ॥
ਅਲੀ ਅਲੀ ਧੁਨਿ ਉਠੀ ਅਸ,
ਸੁਨਿ ਸੁਰ ਲੋਕ ਡਰਾਂਨ।
ਬਹਿਰ ਸ਼ਹਿਰ ਤੈ ਬੀਰ ਗੁਰੁ,
ਲਰੇ ਅੱਗ੍ਰ ਹ੍ਵੈ ਆਨ ॥ ੯੫ ॥

ਪ੍ਰਮਾਣਕਾ ਛੰਦ:

ਤਜੰਤ ਤੀਰ ਤੁੱਪਕੈ[1]।
[1]ਬੰਦੂਕਾਂ।
ਉਭੈ ਦਿਸਾਂਨ ਕੁੱਪ ਕੈ[1]।
[1]ਦੋਹਾਂ ਪਾਸਿਆਂ ਤੋਂ ਕ੍ਰੋਧਵਾਨ ਹੋ ਕੇ।
ਧਵਾਇ ਅਸ੍ਵ ਆਵਹੀਂ।
ਸੁ ਮੋਰਚੇ ਚਢਾਵਹੀਂ ॥ ੯੬ ॥
ਗੁਰੂ ਕੇ ਲਾਲ ਜਾਇ ਕੈ।
ਕਰੈਂ ਪਿਛਾਂਹ ਘਾਇ ਕੈ।
ਪ੍ਰਹਾਰ ਸੱਤ੍ਰ ਗੇਰਤੇ।
ਪਰੇ ਬਿਹਾਲ ਟੇਰਤੇ[1] ॥ ੯੭ ॥
[1]ਬੋਲਦੇ ਹਨ।
ਰਟੰਤ ਆਬ[1] ਨਾ ਮਿਲੈ।
[1]ਪਾਣੀ ਮੰਗਦੇ ਹਨ।
ਉਠਾਇ ਹੈਂ ਨ ਕੋ ਤਿਨੈ।
ਬਿਧੀ ਸੁ ਚੰਦ ਜੁ ਕਹੀਂ[1]।
[1]ਕਿਸੇ ਥਾਂ।
ਹਰੰਤ ਸੱਤ੍ਰ ਢੂਕਹੀਂ[1] ॥ ੯੮ ॥
[1]ਨੇੜੇ ਹੋ ਕੇ ਵੈਰੀਆਂ ਨੂੰ ਮਾਰਦੇ ਹਨ।
ਕਿਤੈ ਸੁ ਬੀਰ ਅੰਮੀਆ[1]।
[1]ਅਮੀਆ ਨਾਮ ਸੂਰਮਾ।
ਕਟੰਤ ਨਾਹਿ ਕੰਮੀਆ[1]।
[1]ਘੱਟ ਨਹੀਂ ਕੱਟਦਾ ਭਾਵ ਬਹੁਤ ਵੈਰੀਆਂ ਨੂੰ ਮਾਰਦੇ ਹਨ।
ਅਰੱਤ ਜਿੱਤ ਮੇਹਰਾ[1]।
[1]ਜਿੱਥੇ ਮਿਹਰਾ ਨਾਮ ਸੂਰਮਾ ਅੜਦਾ ਹੈ।
ਕਰੱਤ ਕੱਟ ਬੇਹਰਾ[1] ॥ ੯੯ ॥
[1]ਵਿਹਲ ਕਰਦਾ ਜਾਂਦਾ ਹੈ।
ਲੱਖੁ ਲਖਾਂਹਿ ਲੇਤ ਹੈ[1]।
[1]ਲੱਖੂ (ਸੂਰਮਾ) ਜਾਣ ਲੈਂਦਾ ਹੈ (ਕਿ ਉਹ ਮਰ ਗਿਆ ਹੈ)।
ਜਿਸੈ ਸੁ ਸਾਂਗ ਦੇਤ ਹੈ[1]।
[1]ਜਿਸ ਨੂੰ ਬਰਛੀ ਮਾਰਦਾ ਹੈ।
ਜਿਤੈ[1] ਸੁ ਸਿਖ ਧਾਇ ਹੈਂ।
[1]ਜਿਸ ਪਾਸੇ।
ਮੈਦਾਂਨ ਸੋ ਛੁਡਾਇ ਹੈਂ ॥ ੧੦੦ ॥
ਗੁਰੂ ਕੋ ਬਡੋ ਪੂਤ ਜੋ[1]।
[1]ਉਹ ਪਵਿੱਤ੍ਰਤਾ ਨਾਲ।
ਲਰੱਤਿ ਅਤਿ ਪੂਤ ਸੋ।
ਬਰੱਖ ਬਾਨ ਮੇਂਹ ਸੋ।
ਕਰਤ ਸੱਤ੍ਰ ਛੇਹ[1] ਸੋ ॥ ੧੦੧ ॥
[1]ਨਾਸ।

ਅਰੱਤ ਅੱਗ੍ਰ ਆਇ ਕੈ।
ਸੁ ਪੈਦੇ ਖਾਂਨ ਧਾਇ ਕੈ।
ਕਹੂੰ ਬੁਲੰਦ ਖਾਂ ਲਰੈ।
ਕਿ ਉੱਸਮਾਂਨ ਖਾਂ ਅਰੈ ॥੧੦੨॥
ਕਿਤੈ ਕੁੱਤਬ ਖਾਨ ਹੈ।
ਲਰੱਤ ਆ ਮਿਦਾਨ ਹੈ।
ਮਹਾਂਨ ਜੰਗ ਹੈ ਮਚਯੋ।
ਨ ਕੋਇ ਘਾਵ[1] ਤੈ ਬਚਯੋ ॥੧੦੩॥
[1]ਜ਼ਖ਼ਮ।
ਪਰੰਤ ਤੀਰ ਗੁੱਲਕਾਂ।
ਸਮਾਨ ਮੇਂਹ ਉੱਲਕਾ[1]।
[1]ਮੀਂਹ ਤੇ ਟੁੱਟਦਿਆਂ ਤਾਰਿਆਂ ਵਾਂਗ।
ਤੁਫੰਗ ਤਾੜ ਤਾੜ ਦੇ[1]।
[1]ਬੰਦੂਕਾਂ ਤਾੜ ਤਾੜ ਸ਼ਬਦ ਕਰ ਕੇ (ਚਲਦੀਆਂ ਹਨ)।
ਸੁਟੰਤ ਦਾੜ ਦਾੜ ਦੇ[1] ॥੧੦੪॥
[1]ਦਾੜ ਦਾੜ ਸ਼ਬਦ ਕਰ ਕੇ ਸੁੱਟਦੀਆਂ ਹਨ।
ਸੜੱਕ ਬਾਨ ਮਾਰ ਹੈਂ[1]।
[1]ਤੀਰ ਮਾਰਦੇ ਹਨ ਤਾਂ ਸੜੱਕ (ਸ਼ਬਦ) ਹੁੰਦਾ ਹੈ)।
ਧੜੱਕ ਭੂਮਿ ਡਾਰ ਹੈ[1]।
[1]ਧਰਤੀ 'ਤੇ ਸੁੱਟਦੇ ਹਨ ਤਾਂ ਧੜੱਕ (ਸ਼ਬਦ ਹੁੰਦਾ ਹੈ)।
ਫਿਰੰਤ ਅਸ੍ਵ ਛੂਛ ਹੈਂ[1]।
[1]ਘੋੜੇ ਖ਼ਾਲੀ ਫਿਰਦੇ ਹਨ।
ਨ ਕੋਇ ਕਾਂਹਿ ਪੂਛ ਹੈਂ ॥੧੦੫॥
ਕਿਤੈ ਤੁਰੰਗ ਭੰਗ ਹ੍ਵੈ[1]।
[1]ਘੋੜੇ ਅੰਗ ਭੰਗ ਹੋ ਕੇ।
ਗਿਰੰਤ ਬੀਰ ਸੰਗ ਹ੍ਵੈ।
ਤਲੇ ਸ੍ਵਾਰਿ ਆਇ ਹੈਂ।
ਨ ਕੋ ਤਿਨੈ ਉਠਾਇ ਹੈਂ ॥੧੦੬॥
ਤਲੱਫ਼ ਔਂ ਤਲੱਫ਼ ਕੈ[1]।
[1]ਤੜਫ ਤੜਫ ਕੇ।
ਮਰੰਤ ਸੂਰ ਹੱਫ ਕੈ[1]।
[1]ਹੰਭ ਕੇ, ਥੱਕ ਕੇ।
ਘਮੰਡ ਘੋਰ ਮੱਚਯੋ[1]।
[1]ਭਿਆਨਕ ਜੰਗ ਹੋਇਆ।
ਕਰਾਲ[1] ਕਾਲ ਨੱਚਯੋ ॥੧੦੭॥
[1]ਭੈਦਾਇਕ।
ਬਿਤਾਲ[1] ਭੂਤ ਜੋਗਨੀ।
[1]ਪ੍ਰੇਤ।
ਫਿਰੰਤ ਖੂਨ ਭੋਗਨੀ[1]।
[1]ਛਕਦੀਆਂ।
ਭਰੇ ਜੁ ਸ਼੍ਰੋਣ ਛੱਪਰੈਂ[1]।
[1]ਲਹੂ ਦੇ ਛੱਪੜ।
ਪਿਵੰਤ ਪੂਰ[1] ਖੱਪਰੈਂ ॥੧੦੮॥
[1]ਭਰ ਕੇ।
ਕਿਲਕਲਾਇ ਕਾਲਕਾ[1]।
[1]ਕਾਲੀ ਚੀਕਾਂ ਮਾਰਦੀ ਹੈ।
ਪਰੋਇ ਰੁੰਡ ਮਾਲ ਕਾ[1]।
[1]ਸਿਰਾਂ ਦੀ ਮਾਲਾ ਪ੍ਰੋਂਦੀ ਹੈ।
ਸੁ ਰੁੱਦ੍ਰ ਕੋ[1] ਚਢਾਵਤੀ।
[1]ਸ਼ਿਵ ਜੀ ਨੂੰ।
ਨਚਾਵਤੀ ਟਪਾਵਤੀ ॥੧੦੯॥
ਮਹਾਂਨ ਮੋਦ ਪਾਵਤੀ।
ਗੁਰੁਨ ਜੈ ਅਲਾਵਹੀਂ[1]।
[1]ਗੁਰੂਆਂ ਦੀ ਜੈ ਜੈ ਕਾਰ ਬੋਲਦੀ ਹੈ।
ਕੁਲਾਹਲੰ ਕਮਾਲ ਭੌ[1]।
[1]ਬਹੁਤ ਡੰਡਰੌਲਾ ਹੋਇਆ।
ਹਲਾਚਲੰ ਬਿਸਾਲ ਭੌ[1] ॥੧੧੦॥
[1]ਬਹੁਤ ਹਲਚਲੀ ਹੋਈ।

ਤੁਰਕ ਜੋਰ ਦੈਂ ਜਿਤੈ[1]। [1]ਜਿਸ ਪਾਸੇ।
ਭਿਰੰਤ ਸਿਖ ਜਾ ਤਿਤੈਂ[1]। [1]ਉਸੇ ਪਾਸੇ।
ਤੁਰੰਗ ਤੀਰ ਛੋਰ ਕੈ।
ਸੰਜੋਇ ਅੰਗ ਫੋਰ ਕੈ ॥੧੧੧॥
ਤੜਾਕ[1] ਭੂਮਿ ਸੱਟਹੀਂ। [1]ਝੱਟ ਕਰਕੇ।
ਝੜਾਕ[1] ਮੂੰਡ ਕੱਟਹੀਂ। [1]ਛੇਤੀ।
ਅਰੈਂ[1] ਪਿਛਾਂਹਿ ਧੱਕ ਹੈਂ। [1]ਵੈਰੀਆਂ ਨੂੰ।
ਸੁ ਮਾਰ ਮਾਰ ਬੱਕ ਹੈਂ[1] ॥੧੧੨॥ [1]ਬੋਲਦੇ ਹਨ।
ਤੁਰਕੈਨ ਐਨ[1] ਘਾਂਵਹੀਂ। [1]ਚੰਗੀ ਤਰ੍ਹਾਂ।
ਸੁ ਆਪ ਕੋ ਬਚਾਵਹੀਂ।
ਨ ਪੈਰ ਪਾਛ ਪੱਟਤੈ।
ਨਿਜੰ ਸੁ ਥੰਭ ਥੱਟਤੈ[1] ॥੧੧੩॥ [1]ਆਪਣੇ ਆਪ ਨੂੰ ਥੰਮੇ ਵਾਂਗ ਬਣਾ ਲੈਂਦੇ ਹਨ।
ਰਹੇ ਤੁਰੱਕ ਤੱਜਬੈਂ।
ਕਹੈਂ ਕਜਾ ਭਯੋ ਗੱਜਬੈਂ[1]। [1]ਕਹਿਰ।
ਹਮਾਰ ਸੈਨ ਭੂਰ ਹੈ।
ਅਪਾਰ ਬੀਰ ਸੂਰ ਹੈਂ ॥੧੧੪॥
ਸਮਾਨ ਜੰਗ ਕੈਨ ਕੋ[1]। [1]ਜੰਗ ਕਰਨ ਨੂੰ ਸਮਾਨ ਵੀ ਹੈ।
ਕਮੀ ਸੁ ਕਾਂਹਿ ਹੈ ਨ ਕੋ।
ਗੁਰੂ ਕੇ ਸਿਖ ਹੈਂ ਇਮੈਂ।
ਸੁ ਨੂਣ ਆਰਦੈ ਜਿਮੈ[1] ॥੧੧੫॥ [1]ਜਿਵੇਂ ਆਟੇ 'ਚ ਲੂਣ ਹੁੰਦਾ ਹੈ।
ਸਮਾਨ ਜੰਗ ਤੀਰ ਨਾਂ[1]। [1]ਕੋਲ ਨਹੀਂ ਹੈ।
ਸਪਾਹਿ[1] ਚੰਗ ਬੀਰ ਨਾ। [1]ਫ਼ੌਜ।
ਦਿਖੱਤ ਅਤਿ ਥੋਰ ਹੈਂ।
ਲਰੱਤ ਘੱਤ[1] ਜੋਰ ਹੈਂ ॥੧੧੬॥ [1]ਪਾ ਕੇ।
ਕਰੰਤ ਹਮੈਂ ਚੂਰ ਏ।
ਮਰੰਤ ਨਾਹਿ ਸੂਰ ਏ।
ਕਿਧੋ ਸਰੀਰ ਆਹਿਨੀ[1]। [1]ਲੋਹੇ ਦੇ।
ਬਨੇ ਕਿ ਯਾਂਹਿ ਪਾਹਿਨੀ[1] ॥੧੧੭॥ [1]ਪੱਥਰ ਦੇ।
ਨਹੀ ਸੰਜੋਇ ਕਾਂਹਿ ਪੈ।
ਬਿਧੈ ਨ ਅੰਗ ਤਾਂਹਿ ਪੈ।
ਕਿਧੋ ਕਿ ਆਬਹਜਾਤ[1] ਜੋ। [1]ਅੰਮ੍ਰਿਤ।
ਪਿਵੰਤ ਯਿਹ ਬਖਜਾਤ ਸੋ ॥੧੧੮॥
ਗੁਰੂ ਪਿਲਾਇ ਹੈ ਇਨੈ।
ਹਤੇ ਨ ਯਾਂਹਿ ਤੈ ਕਿਨੈ।
ਕਿਧੋਂ ਖੁਦਾਇ ਮੱਦਤੰ।
ਇਨੈ, ਹਮਾਰ ਸ਼ਿੱਦਤੰ[1] ॥੧੧੯॥ [1]ਸਾਡੇ 'ਤੇ ਸਖ਼ਤੀ ਕਰਦੇ ਹਨ।

ਚਲੱਤ ਨਾਹਿ ਪੇਸ਼ ਹੈ।
ਹਮਾਰ, ਸੰਗ ਏਸ ਹੈ[1]। [1]ਇਨ੍ਹਾਂ ਨਾਲ।
ਕਹੈਂ ਦਨਾਇ ਪਾਸ ਤੇ[1]। [1]ਕੋਲੋਂ ਸਿਆਣੇ ਆਖਦੇ ਹਨ।
ਸੁਨੋ ਜੁ ਯਾਂਹਿ ਵਾਸਤੇ[1] ॥੧੨੦॥ [1]ਇਸ ਦਾ ਕਾਰਨ।
ਤੁਰਕੈਨ ਸੈਨ ਤੱਨ ਦੈ।
ਲਰੰਤ ਨਾਹਿ ਮੱਨ ਦੈ।
ਹੁਕਮ ਸੰਗ ਹੈਂ ਅਏ।
ਨ ਸ਼ੌਕ ਜੰਗ ਕੋ ਹਏ ॥੧੨੧॥
ਜਹਾਂ ਤਕੈਂ ਬਸਾਇ ਹੈਂ[1]। [1]ਜਿਥੋਂ ਤੱਕ ਵਾਹ ਚਲਦੀ ਹੈ।
ਸੁ ਜਾਨ ਕੌ ਬਚਾਇ ਹੈਂ।
ਨ ਹਾਰ ਜੀਤ ਲਾਜ ਹੈਂ।
ਤਕਾਇ ਦਾਇ ਭਾਜ ਹੈਂ ॥੧੨੨॥
ਗੁਰੂ ਕਿ ਸਿੱਖ ਜੇਤ ਹੈਂ।
ਚਹੰਤ ਚਿੱਤ ਜੇਤ ਹੈਂ।
ਇਨੈ ਕੁਰਬਾਨ ਹੈ ਕਿਤੋ[1]। [1]ਕੀਤਾ ਹੋਇਆ ਹੈ।
ਜਹਾਂਨ ਜਾਨ ਲੌ ਜਿਤੋ ॥੧੨੩॥
ਗੁਰੂ ਕੇ ਨਾਮ ਊਪਰੈਂ।
ਸੁ ਯਾਂਹਿ ਤੈਂ ਹੱਦੂ ਪਰੈ[1]। [1]ਹੱਦੋਂ ਪਰੇ।
ਲਰੰਤ ਸ਼ੌਕ ਜ਼ੌਕ ਸੈ[1]। [1]ਉਤਸ਼ਾਹ ਨਾਲ।
ਨਿਹਾਤ ਹੋਇ ਚੌਕਸੈ[1] ॥੧੨੪॥ [1]ਬਹੁਤ ਹੀ ਹੁਸ਼ਿਆਰ ਹੋ ਕੇ।
ਨ ਦੇਤ ਸੀਸ ਸੰਗ ਹੈਂ।
ਨਜਾਤ[1] ਏਕ ਮੰਗ ਹੈਂ। [1]ਮੁਕਤੀ।
ਨ ਚਾਹਿ ਔਰ ਧਾਰ ਹੈਂ।
ਸਿਦੱਕ ਏਕ ਪਾਰਿ ਹੈਂ ॥੧੨੫॥
ਜੁ ਪਾਂਚ ਮਰਨ ਆਇ ਹੈਂ।
ਪਚਾਸ ਕੋ ਭਗਾਇ ਹੈਂ ॥੧੨੬॥

ਦੋਹਰਾ:

ਇਹੁ ਸੁਨਿ ਕਾਲੇ ਖਾਂਨ ਪੁਨ,
ਕੁਤਬ ਖਾਂਨ ਸੈ ਚੰਗ[1]। [1]ਚੰਗੀ ਤਰ੍ਹਾਂ (ਮਿਲ ਕੇ)।
ਅਨਵਰ ਖਾਂ ਅਬਦੁੱਲ ਖਾਂ,
ਪੈਦੇ ਖਾਂਨ ਉਮੰਗ ॥੧੨੭॥
ਬਹੁ ਸਿਤਕਾਰ ਬੰਗਾਰ ਕੈ,
ਸੈਨ ਐਨ ਲੈ ਸੰਗ।
ਪਰੇ ਧਾਇ ਅਰਰਾਇ[1] ਸਭਿ, [1]ਅਰੜਾ ਕੇ, ਬੋਲ ਕੇ।
ਲਗੇ ਕਰਨ ਬਡ ਜੰਗ ॥੧੨੮॥

ਰਸਾਵਲ ਛੰਦ:

ਮਚਯੋ ਜੰਗ ਗਾਢਾ।

ਰਸੰ ਬੀਰ ਬਾਢਾ।
ਮਹਾਂਮਾਰ ਮੱਚੀ।
ਕਲ੍ਹੈ[1], ਚੰਡਿ ਨੱਚੀ ॥੧੨੯॥
[1]ਨਾਰਦ ਦੀ ਇਸਤ੍ਰੀ ਕਲਹਾ।
ਤਛਾ ਮੁੱਛ[1] ਹੋਈ।
[1]ਵੱਢ ਟੁੱਕ।
ਨਹੀਂ ਪੁੱਛ ਕੋਈ।
ਰੁਲੈਂਰੁੰਡ[1] ਮੁੰਡੰ[2]।
[1]ਧੜ। [2]ਸਿਰ।
ਪਰੇ ਖੇਤ[1] ਝੁੰਡੰ[2] ॥੧੩੦॥
[1]ਜੰਗ ਦੇ ਮੈਦਾਨ 'ਚ। [2]ਢੇਰਾਂ ਦੇ ਢੇਰ।
ਲਰੈਂ ਝੂੰਮ ਝੂੰਮੈ।
ਗਿਰੇ ਘੂਮ ਭੂਮੈਂ।
ਘਨੇ ਘਾਇ ਘੋਲ੍ਹੈਂ।
ਭਕਾ ਭੱਕ ਬੋਲੈਂ ॥੧੩੧॥
ਬਕੈਂ[1] ਹਾਇ ਹਾਏ।
[1]ਬੋਲਦੇ ਹਨ।
ਜਿਨੈ ਘਾਇ ਖਾਏ।
ਤਿਨੈ ਬੀਰ ਔਰੈਂ।
ਦਿਵੈਂ ਧੀਰ ਗੌਰੈਂ[1] ॥੧੩੨॥
[1]ਬਹੁਤੀ।
ਮਰੈਂ ਸੂਰ ਜੇਤੇ।
ਬਰੈਂ ਹੂਰ ਤੇਤੇ।
ਤਿਨੈ ਹੇਰ ਔਰੈਂ।
ਮਰੈਂ ਮਾਰ ਗੌਰੈਂ ॥੧੩੩॥
ਘਨੈ ਖੱਗ[1] ਬਾਹੈਂ।
[1]ਤਲਵਾਰਾਂ।
ਅਧੋ ਅੱਧ ਲਾਹੈਂ।
ਸਰੋਹੀ ਚਲੈਹੈਂ।
ਲਹੁ ਸੋਂ ਡੁਬੈ ਹੈਂ ॥੧੩੪॥
ਭਈ ਲਾਲ ਬਾਨੋ[1]।
[1]ਲਾਲਰੰਗ ਵਾਲੀ।
ਮ੍ਰਿਤੂ ਜੀਭ ਮਾਨੋ।
ਦੁਧਾਰੇ ਪ੍ਰਹਾਰੈਂ[1]।
[1]ਖੰਡੇ ਚਲਾਉਂਦੇ ਹਨ।
ਸਿਰੰ ਸੱਤ੍ਰ ਫਾਰੈਂ ॥੧੩੫॥
ਪ੍ਰਚੰਡੈ ਘੁਮੰਡੈਂ[1]।
[1]ਤਿੱਖੇ ਜੰਗ ਵਿੱਚ।
ਅਰੈਂ ਖੰਡ ਖੰਡੈਂ।
ਬਢੈਂ ਬਾਢ ਬਾਢੀ[1]।
[1](ਜਿਵੇਂ) ਤਰਖਾਣ ਲੱਕੜਾਂ ਵੱਢਦੇ ਹਨ।
ਬਨੰ ਰਾਇ ਗਾਢੀ[1] ॥੧੩੬॥
[1]ਵੱਡੇ ਜੰਗਲ ਵਿੱਚ (ਜਾ ਕੇ) ਚੰਗੀ ਤਰ੍ਹਾਂ।
ਕਟੈਂ ਕੋਇ ਠੌਰੈਂ[1]।
[1]ਜਗ੍ਹਾਂ (ਉੱਤੇ ਹੀ)।
ਚਲੈਂ ਭਾਗ ਗੌਰੈਂ।
ਪਰੇ ਸੂਰ ਘੋਰੇ[1]।
[1]ਘੋੜੇ।
ਮਚਯੋ ਜੰਗ ਘੋਰੇ[1] ॥੧੩੭॥
[1]ਭਿਆਨਕ।
ਫਿਰੈਂ ਛੂਛ[1] ਘੋਰੇ।
[1]ਖ਼ਾਲੀ।

ਕਛੂ ਨਾਹਿ ਥੋਰੇ।
ਘਨੇ ਸੱਤ੍ਰੂ ਕਾਟੈਂ।
ਅਸੀਂ ਸ੍ਰੋਣ ਚਾਟੈਂ[1] ॥੧੩੮॥ — [1]ਤਲਵਾਰਾਂ ਲਹੂ ਚਟਦੀਆਂ।
ਚਲੈਂ ਬਾਨ ਲੱਛੈਂ[1]। — [1]ਨਿਸ਼ਾਨੇ (ਵੱਲ ਨੂੰ)।
ਮਨੋ ਅਹਿ ਸਪੱਛੈਂ[1]। — [1]ਖੰਭਾਂ ਵਾਲੇ ਸੱਪ।
ਫਿਰੈਂ ਫੂੰਕਰਾਤੇ।
ਕਰੈਂ ਪ੍ਰਾਨ ਹਾਤੇ[1] ॥੧੩੯॥ — [1]ਨਾਸ।
ਘਨੇ ਰਾਮਜੰਗੇ[1]। — [1]ਬੰਦੂਕਾਂ।
ਹਤੈਂ ਹ੍ਵੈ ਨਿਸੰਗੇ।
ਭਰੈਂ ਫੇਰ ਗੋਲੀ।
ਉਭੈ ਤ੍ਰੈ[1] ਅਤੋਲੀ[2] ॥੧੪੦॥ — [1]ਦੋ ਤਿੰਨ। [2]ਭਾਰੀਆਂ।
ਜੜੈਂ ਮੋੜ ਤੋੜੇ[1]। — [1]ਤੋੜਾ-ਤੋਪ ਤੇ ਬੰਦੂਕ ਨੂੰ ਅੱਗ ਦੇਣ ਵਾਲਾ ਡੋਰਾ।
ਕਲਾ ਪੈ, ਨ ਥੋੜੇ[1]। — [1](ਬੰਦੂਕ ਦੀ) ਕਲਾ ਉਪਰ ਬਹੁਤੇ।
ਕੜਾ ਕਾੜ ਮਾਰੈਂ।
ਦੜਾ ਦਾੜ ਡਾਰੈਂ ॥੧੪੧॥
ਕਿਤੈ ਮਾਰ ਨੇਜੇ।
ਬਿਧੇ ਹੈਂ ਕਰੇਜੇ।
ਕਿਤੈ ਮਾਰ ਭਾਲੇ।
ਸੁਟੈਂ ਕੈ ਬਿਹਾਲੇ ॥੧੪੨॥
ਛੁਟੀ ਖੂੰਨ ਧਾਰੈਂ।
ਸਮੰ ਸੋ ਫੁਹਾਰੈਂ।
ਫਬਯੋ ਧੂੰਮ ਧੂਰੰ।
ਦਬਯੋ ਸੂਰ ਨੂਰੰ[1] ॥੧੪੩॥ — [1]ਸੂਰਜ ਦਾ ਚਾਨਣ।
ਭਯੋ ਅੰਧਕਾਰੈ।
ਮਨੋ ਮੇਘ ਕਾਰੈ।
ਹਸੈ ਜੌ ਪਲੀਤੇ[1]। — [1]ਜਦੋਂ ਪਲੀਤੇ ਚਮਕਦੇ ਹਨ। {ਪਲੀਤਾ- ਉਹ ਬੱਤੀ ਜਿਸ ਨਾਲ ਜਗਦੇ ਤੋੜੇ ਨਾਲੋਂ ਜਗਾ ਕੇ ਬਰੂਦ ਨੂੰ ਅੱਗ ਦੇਈਦੀ ਹੈ।}
ਲਸੈਂ ਬਿਜਲੀ ਤੇ[1] ॥੧੪੪॥ — [1]ਬਿਜਲੀ ਵਾਂਗ ਚਮਕਦੇ ਹਨ।
ਪਰੈ ਬੂੰਦ ਬਾਨੰ[1]। — [1]ਬੂੰਦਾਂ ਵਾਂਗ ਤੀਰ।
ਗੜੇ ਗੁਲਕਾਨੰ[1]। — [1]ਗੜਿਆਂ ਵਾਂਗ ਗੋਲੀਆਂ।
ਤੜੱਕਾ ਬੰਦੂਕੈਂ।
ਕੜੱਕੈਂ ਅਚੂਕੈਂ[1] ॥੧੪੫॥ — [1]ਅਚੁੱਕ ਬੰਦੂਕਾਂ ਬਿਜਲੀ ਵਾਂਗ ਕੜਕਦੀਆਂ ਹਨ।
ਚਮੱਕੈਂ ਜੁ ਤੋੜੇ।
ਟਟਜਾਨੇ ਨਾ ਥੋੜੇ[1]। — [1]ਬਹੁਤੇ ਟਟਹਿਣਿਆਂ ਵਾਂਗ ਤੋੜੇ ਚਮਕਦੇ ਹਨ।
ਤਚੈਂ ਸੂਰ ਕੂਕੈਂ।
ਪਿਕੰ ਮੋਰ ਹੂਕੈਂ[1] ॥੧੪੬॥ — [1]ਸੂਰਮੇ ਕੂਕਾਂ ਛੱਡਦੇ ਭਾਵ ਮਾਰਦੇ ਹਨ- (ਜਾਣੋ) ਕੋਇਲਾਂ 'ਤੇ ਮੋਰ ਬੋਲਦੇ ਹਨ।

ਬਜੈਂ ਬਾਦ ਮਾਰੂ।
ਘਨੰ ਘੋਖ ਭਾਰੂ[1]। — [1]ਬੱਦਲਾਂ ਦੀ ਭਾਰੀ ਗਰਜ (ਵਾਂਗ) ਜੰਗੀ ਵਾਜੇ ਵਜਦੇ ਹਨ।
ਬਹੈਂ ਖੂੰਨ ਧਾਰੈਂ।
ਸਮੰ ਸੋ ਪ੍ਰਨਾਰੈਂ[1] ॥੧੪੭॥ — [1]ਪ੍ਰਣਾਲਿਆਂ ਵਾਂਗ।
ਮਚਜੋ ਜੰਗ ਭਾਰੀ।
ਉਭੈ ਓਰ ਕਾਰੀ[1]। — [1]ਚੰਗਾ, ਤਕੜਾ।
ਸਬੈ ਮਾਸਹਾਰੀ।
ਛਕੈਂ ਮੋਦ ਧਾਰੀ ॥੧੪੮॥
ਅਏ ਭੈਰਵੇਯੰ।
ਪਿਯੇ ਸ੍ਰੋਣ ਤੇਯੰ[1]। — [1]ਉਹ।
ਖੜੇ ਹ੍ਵੈ ਡਕਾਰੈਂ।
ਗੁਰੂ ਜੈ ਉਚਾਰੈਂ ॥੧੪੯॥
ਗੁਰੂ ਕੇ ਸਪੂਤੰ।
ਲਰੈਂ ਮੱਜਬੂਤੰ।
ਘਨੇ ਸੱਤ੍ਰ ਮਾਰੈਂ।
ਸਰੋਘੰ ਪ੍ਰਹਾਰੈਂ[1] ॥੧੫੦॥ — [1]ਬਹੁਤੇ ਤੀਰ ਮਾਰਦੇ ਹਨ।
ਗੁਰੂ ਦੂਰ ਠਾਂਢੇ।
ਹਤੈਂ ਸੱਤ੍ਰ ਗਾਢੇ।
ਤੁੱਕੇ[1] ਤੱਕ ਮਾਰੈਂ। — [1]ਤੀਰ।
ਸਰਦਾਰੈਂ ਬਿਦਾਰੈਂ ॥੧੫੧॥
ਦੁ ਤੀਨੰ ਹਜ਼ਾਰੀ।
ਕਰੇ ਸਿੰਧੁ ਪਾਰੀ[1]। — [1]ਸਮੁੰਦਰੋਂ ਪਾਰ ਭਾਵ ਮਾਰ ਦਿੱਤੇ।
ਪਰੇ ਖੇਤ ਐਸੇ।
ਬਢੇ ਬਾਢ ਜੈਸੇ ॥੧੫੨॥
ਉਠਾਏ ਨ ਉੱਠੇ।
ਮਨੋ ਰੋਹ ਰੁੱਠੇ[1]। — [1]ਗੁੱਸੇ 'ਚਰੁੱਸੇ ਹੋਏ ਹਨ।
ਕਿਧੋਂ ਖਾਇ ਭੰਗੈਂ।
ਸੁੱਤੇ ਹੈਂ ਮਲੰਗੈਂ[1] ॥੧੫੩॥ — [1]ਭੰਗੀ ਫ਼ਕੀਰ।
ਗੜੇ ਮਾਸ ਚੇਤੰ।
ਪੜੇ ਜੈਸ ਖੇਤੰ।
ਕਰਜੋ ਤੈਸ ਹਾਲੰ।
ਤੁਰਕੈਂ ਸੈਨ ਜਾਲੰ[1] ॥੧੫੪॥ — [1]ਸਾਰੀ ਦਾ।
ਤੁੱਕੇ ਚੀਰ ਸੁੱਕੇ।
ਪਰੇ ਪਾਰ ਉੱਕੇ[1]। — [1]ਸਾਰੇ।
ਉਭੈ ਤੀਨ ਚਾਰੰ।
ਵਿਚੋਂ ਹੋਇ ਪਾਰੰ ॥੧੫੫॥

ਲਗੈ ਜਾਂਹਿ ਕਾਂਨੀ[1]। — [1]ਤੀਰ।
ਮੰਗੈਂ ਨਾਹਿ ਪਾਨੀ।
ਇਮੰ ਸੱਤ੍ਰ ਭਾਰੇ।
ਗੁਰੂ ਜੌਂ ਬਿਦਾਰੇ ॥੧੫੬॥

ਦੋਹਰਾ:
ਅਨੀ ਘਨੀ ਨਿਜ ਹਨੀ ਪਿਖਿ[1], — [1]ਆਪਣੀ ਬਹੁਤੀ ਫ਼ੌਜ ਮਰੀ ਵੇਖ ਕੇ।
ਤੁਰਕ ਭਏ ਹੈਰਾਨ।
ਅਨਵਰ ਖਾਂ ਤਬ ਕੋਪ ਕੈ,
ਲਰਯੋ ਗੁਰੂ ਸੌਂ ਆਂਨ ॥੧੫੭॥

ਤੋਮਰ ਛੰਦ:
ਸਮ ਮੇਘ ਗਰਜ ਸੁ ਆਇ।
ਸਰ ਮੈਂਹ ਖਰ[1] ਬਰਖਾਇ। — [1]ਮੀਂਹ ਵਾਂਗ ਤਿੱਖੇ ਤੀਰ।
ਨਹਿ ਲੈਨ ਦੇਤ ਸੰਭਾਲ।
ਸਿੱਖ ਕੀਨ ਦੀਨ ਬਿਸਾਲ[1] ॥੧੫੮॥ — [1]ਬਹੁਤੇ ਦੁਖੀ।
ਗੁਰੁ ਅੱਸ੍ਰ ਕੋ ਦਿਯ ਘਾਇ।
ਗੁਰੁ ਈਸ਼ਰ ਲੀਨ ਬਚਾਇ।
ਪਿਖਿ ਕੋਪ ਬਿਧੀਏ ਧਾਇ।
ਧਨੁ ਤਾਂਨ[1] ਕਾਂਨ ਲਗਾਇ ॥੧੫੯॥ — [1]ਧਨੁਸ਼ ਖਿੱਚ ਕੇ।
ਖਰ ਬਾਨ ਅਰਿ ਸਿਰ ਮਾਰ।
ਭਿਦ[1] ਕਢਯੋ ਪਾਰ ਕਪਾਰ[2]। — [1]ਵਿੰਨ੍ਹ ਕੇ। [2]ਖੋਪਰੀ ਵਿੱਚ ਦੀ।
ਧਸ ਗਯੋ ਪੰਖਨ ਤਾਂਇ[1]। — [1]ਖੰਭਾਂ ਤੱਕ।
ਇਮ ਅਨੀ ਮਾਥ ਦਿਖਾਇ[1] ॥੧੬੦॥ — [1]ਮੱਥੇ 'ਚ ਤੀਰ ਦੀ ਚੁੰਝ ਇਉਂ ਦਿੱਸਦੀ ਹੈ।
ਜਨ ਲਾਲ ਟੀਕਾ[1] ਸੋਹਿ। — [1]ਤਿਲਕ।
ਫੁੱਲ ਧਰਯੋ ਦਾੜਮ ਕੋਹਿ[1]। — [1]ਅਨਾਰ ਦਾ।
ਕਿਤ ਕੋਪ ਸਿੱਖ ਬਿਸਾਲ[1]। — [1]ਸਿੱਖ ਦਾ ਬਹੁਤਾ ਕ੍ਰੋਧ।
ਜਾ ਥਿਰਯੋ ਪਰ ਅਰਿ ਭਾਲ[1] ॥੧੬੧॥ — [1]ਵੈਰੀ ਦੇ ਮੱਥੇ 'ਤੇ।
ਕਿਤ ਬਾਂਸ ਅੰਕੁਰੁ ਹੋਰ।
ਗਿਰ ਸ੍ਰਿੰਗ[1] ਨਿਕਸਯੋ ਫੋਰ। — [1]ਪਹਾੜ ਦੀ ਚੋਟੀ ਨੂੰ।
ਧਰ ਗਿਰਯੋ ਘੁੰਮ ਸੁ ਹਾਰ।
ਜਨ ਬ੍ਰਿੱਛ ਬਜਾਰ[1] ਉਖਾਰ ॥੧੬੨॥ — [1]ਹਵਾ ਨੇ।
ਤਿਹ ਗਏ ਸੰਗੀ ਧਾਇ।
ਸਰਦਾਰ ਨਿਜ ਮਰਵਾਇ।
ਇਹੁ ਪੇਖ ਪੈਦੇ ਖਾਂਨ।
ਬਹੁ ਕੋਪ ਆਯੋ ਜ੍ਵਾਂਨ ॥੧੬੩॥
ਇਮ ਗਰਜ ਤਰਜ[1] ਸੁਨਾਇ। — [1]ਤਾੜ ਕੇ।
ਜਨ ਭੂਮਿ ਫਟਤੀ ਜਾਇ।

ਸਰ ਖਰਨ ਝਰਿ[1] ਦਿਯ ਲਾਇ।
[1]ਝੜੀ।
ਗੁਰੁ ਓਰ[1] ਜੋਰ ਲਗਾਇ ॥੧੬੪॥
[1]ਗੁਰਾਂ ਵੱਲ ਨੂੰ।
ਗੁਰੁ ਢਾਲ ਪਰ ਸਬਿ ਲੀਨ।
ਸਮ ਭੂਤ ਅਗਨੀ ਕੀਨ[1]।
[1]ਭੂਤਾਂ ਦੀ ਅੱਗ ਵਾਂਗ (ਖਿਨ ਵਿੱਚ ਬੇ-ਅਸਰ) ਕਰ ਦਿੱਤੇ।
ਪੁਨ ਤੇਗ ਬੇਗ ਉਠਾਇ।
ਗੁਰੁ ਸੰਮੁਖ ਆਯੋ ਧਾਇ ॥੧੬੫॥
ਇਤ ਤੈ ਭੀ ਹਰਿਗੋਬਿੰਦ।
ਗਜ ਇੰਦ ਪਰ ਮ੍ਰਿਗੰਦ[1]।
[1]ਵੱਡੇ ਹਾਥੀ ਉੱਤੇ ਸ਼ੇਰ (ਵਾਂਗ)।
ਤਿਮ ਭੱਬਕ ਰਵਕ[1] ਸੁ ਆਇ।
[1]ਭਬਕ {ਰਵਕ} ਬੋਲ ਕੇ ਭਾਵ ਮਾਰ ਕੇ।
ਪ੍ਰਚੰਡ ਖੰਡਾ ਚਾਇ[1] ॥੧੬੬॥
[1]ਤਿੱਖਾ ਖੰਡਾ ਚੁੱਕ ਕੇ।
ਢਿਗ ਢੁੱਕ ਪੈਦੇ ਖਾਂਨ।
ਗੁਰੁ ਕਹਯੋ ਫੇਰ ਕਿਕਾਂਨ[1]।
[1]ਘੋੜੇ ਨੂੰ ਫੇਰ ਕੇ।
ਕਰਿ ਬਾਰ[1] ਨਿਮਕ ਹਰਾਮਿ।
[1]ਵਾਰ ਕਰ।
ਨਹਿ ਹੌਸ[1] ਰਹਿ ਤੁਵ ਖਾਂਮਿ[2] ॥੧੬੭॥
[1]ਇੱਛਾ। [2]ਕੱਚੀ (ਮਤਿ) ਵਾਲੇ।
ਯਹਿ ਸੁਨਤ ਪੈਦਾ ਖਾਂਨ।
ਦੈ ਛਾਰ[1] ਛੋਰਿ ਕਿਕਾਂਨ।
[1]ਛਾਲ ਮਾਰ ਕੇ।
ਕ੍ਰਿਪਾਂਨ ਪਾਂਨ ਉਭਾਰ।
ਝਟ ਕੀਨ ਗੁਰੁ ਪਰ ਵਾਰ ॥੧੬੮॥
ਇਨ ਢਾਲ ਪਰ ਸੋ ਲੀਨ।
ਉਨ ਔਰ ਤੀਨਕ ਕੀਨ।
ਤਬ ਗਯੋ ਖੰਡਾ ਟੂਟ।
ਤਿਸ ਰਹੀ ਕਰ ਮੈਂ ਮੂਠ ॥੧੬੯॥
ਫਿਰ ਅਤੀ ਸ਼ੀਘ੍ਰ ਧਾਇ।
ਹਯ[1] ਗਹਯੋ ਗੁਰੁ ਕਾ ਆਇ।
[1]ਘੋੜਾ।
ਚਹਿ ਹਯ ਸਮੇਤ ਗਿਰਾਏ।
ਚੁਕ ਰਹਯੋ ਬਲ ਬਹੁ ਲਾਇ ॥੧੭੦॥
ਵਹਿ ਜਦਯਪਿ ਥਾ ਬਲਵਾਂਨ।
ਚੁਕ ਲੇਤ ਦੋਇ ਕਿਕਾਂਨ।
ਲਠ ਕੂਪ ਮੈਂ ਰਜੁ ਠਾਨ[1]।
[1]ਖੂਹ ਦੀ ਲੱਠ ਵਿੱਚਰੱਸਾ ਪਾ ਕੇ।
ਚੁਕ ਲੇਤ ਹਰਟ ਸਮਾਨ[1] ॥੧੭੧॥
[1]ਹਰਟ ਦਾ (ਸਾਰਾ) ਸਾਮਾਨ।
ਕਰ ਮੁਸਟ ਕਾ ਪ੍ਰਹਾਰ[1]।
[1]ਹੱਥ ਦੀ ਮੁੱਕੀ ਮਾਰ ਕੇ।
ਥਾ ਸੁਟਤ ਸੰਢਹਿ ਮਾਰਿ।
ਪਗ ਅੱਗ੍ਰ ਹਸਤੀ ਕੇਰ[1]।
[1]ਹਾਥੀ ਦੇ ਅਗਲੇ ਪੈਰ।
ਉਨ ਚੁੱਕੇ ਥੇ ਬਹੁ ਬੇਰ ॥੧੭੨॥
ਹਮ ਸਾਚੁ ਕਹਿ ਹੈਂ ਟੇਰ[1]।
[1]ਬੋਲ ਕੇ।
ਕੋ ਚੁੱਕੈ ਕਯੋਂ ਨ ਸੁਮੇਰ।

ਵਹਿ ਭੀ ਨ ਸਾਕੈ ਚਾਇ[1]। — [1]ਚੁੱਕ ਨਹੀਂ ਸਕਦਾ।
ਗੁਰੁ ਅਤੀ ਗਰੂਏ ਭਾਇ[1] ॥੧੭੩॥ — [1]ਗੁਰੂ ਜੀ ਬਹੁਤੇ ਭਾਰੇ ਵਿਚਾਰੋ।
ਪਤਿ ਤੀਨ ਲੋਕਹਿਂ ਜੋਇ।
ਕਿਮ ਸਕੈ ਚੁੱਕ ਤਿਹ ਕੋਇ ॥੧੭੪॥

ਦੋਹਰਾ:

ਗਿਰਜੋ ਨ ਚੁੱਕਜੋ ਗਯੋ ਅੱਸ੍ਰ,
ਰਹਜੋ ਪੈਦ ਖਾਂ ਹਾਰ।
ਪੈ ਚਲਨੇ ਨਹਿ ਦਯੋ ਤਿਹ,
ਗੁਰੁ ਰਕਾਬ ਰਹਿ ਮਾਰ ॥੧੭੫॥
ਲਗੈ ਤੇਗ ਨਹਿ ਬੇਗ ਤਿਸ,
ਰਹਜੋ ਬਾਮਿ ਦਿਸ ਲਾਗ[1]। — [1]ਖੱਬੇ ਪਾਸੇ (ਘੋੜੇ ਦੇ ਨਾਲ) ਲੱਗ ਕੇ।
ਦਈ ਢਾਲ ਗੁਰੁ ਮੂੰਡ[1] ਤਿਹ, — [1]ਸਿਰ 'ਤੇ।
ਗਿਰਜੋ ਵਹਿ ਅੱਸ੍ਰ ਭਾਗ[1] ॥੧੭੬॥ — [1]ਉਹ ਡਿੱਗ ਪਿਆ ਤੇ ਘੋੜਾ ਭੱਜ ਪਿਆ।

ਪਾਧਰੀ ਛੰਦ:

ਗੁਰੁ ਬੀਰ ਪੈਦ ਖਾਂ ਕੇਰ ਜੰਗ।
ਭਟ ਪਿਖੈਂ ਦੁਹੂੰ ਦਿਸ ਕੇ ਨਿਸੰਗ।
ਉਤ ਤੁੰਗ ਅਟਾਂ[1] ਚਢਿ ਨਗਰ ਕੇਰ। — [1]ਓਧਰ ਉੱਚੀਆਂ ਅਟਾਰੀਆਂ 'ਤੇ।
ਨਰ ਨਾਰਿ ਰਹੇ ਗੁਰੁ ਜੰਗ ਹੇਰ ॥੧੭੭॥
ਪੁਨ ਅੰਤਹਿ ਪੁਰ[1] ਗੁਰੁ ਕੇਰ ਖਾਸ। — [1]ਮਹਿਲਾਂ ਵਿੱਚ।
ਰਣ ਪਿਖੈਂ ਝਰੋਖਨ ਉਰਿ ਤ੍ਰਾਸ।
ਸਬਿ ਸ੍ਰੀ ਗੁਰੁ ਨਾਨਕ ਕੋ ਮਨਾਇ।
ਪ੍ਰਸ਼ਾਦ ਸੁਖਤ ਹੈਂ ਬਿਬਿਧਿ ਭਾਇ[1] ॥੧੭੮॥ — [1]ਅਨੇਕ ਤਰ੍ਹਾਂ ਦੇ ਪ੍ਰੇਮ ਨਾਲ।
ਜਗ ਕੰਤ ਰਾਖ ਭਗਵੰਤ ਲਾਜ।
ਤੁਰਕਾਨ ਕੇਰ ਹ੍ਵੈ ਹਾਨਿ ਆਜ।
ਪੁਨ ਛੁਟੀ ਮੂਰਛਾ ਪੈਦ ਖਾਨ।
ਗੁਰੁ ਓਰ ਧਯੋ ਬਰਬਾਦ ਠਾਂਨ ॥੧੭੯॥
ਗੁਰੁ ਕਹਿਂ ਪਠਾਂਨ ਹ੍ਵੈ ਸਾਵਧਾਂਨ।
ਕਰਿ ਤੁਰਤ ਫੁਰਤ ਸਿਰਿ ਧਰ ਕ੍ਰਿਪਾਨ[1]। — [1](ਗੁਰਾਂ ਨੇ) ਛੇਤੀ ਫੁਰਤੀ ਕਰ ਕੇ (ਪੈਂਦੇ ਖ਼ਾਂ ਦੇ) ਸਿਰ 'ਚ ਕ੍ਰਿਪਾਨ ਮਾਰੀ।
ਫਿਰ ਗਈ ਤਾਰ ਸਾਬਨ ਸਮਾਨ।
ਜਨ ਫਰਦੈ[1] ਚੀਰ ਡਾਰਜੋ ਤਰਖਾਨ ॥੧੮੦॥ — [1](ਲੱਕੜ ਦੇ) ਫੱਟੇ।
ਉਨਿ ਕਹਜੋ ਗਿਰਤ ਗੁਰੁ ! ਰਾਖ ਲੇਹੁ।
ਗੁਰੁ ਕਹਜੋ ਅਰੇ ਕਲਮਾ ਪੜ੍ਹੇਹੁ।
ਉਨ ਕਹਾ ਭਈ ਕਲਮਾਂ ਕ੍ਰਿਪਾਨ।
ਤੁਵ ਮਿਸਰੀ ਮਿਸਰੀ ਮਿਲੀ ਪਾਨ[1] ॥੧੮੧॥ — [1]ਤੁਹਾਡੀ ਮਿਸਰ ਦੀ ਬਣੀ ਹੋਈ ਕ੍ਰਿਪਾਨ (ਮੈਨੂੰ) ਪੀਣ ਨੂੰ ਮਿਸ਼ਰੀ ਮਿਲੀ ਹੈ।
ਜਬਿ ਜੂਝਜੋ ਪੈਂਦੇ ਖਾਂਨ ਸੂਰ।
ਸਿਰ ਰੁੱਦ੍ਰ[1] ਲੀਨ ਰੂਹ ਬਰਜੋ ਹੂਰ। — [1]ਸ਼ਿਵ ਨੇ।

ਉਤ ਦਿਸ ਨਿਸੰਗ ਉਸਮਾਂਨ ਖਾਨ।
ਗੁਰੁ ਪੂਤ ਗੁਰੁਦਿੱਤੇ ਬਲੀ ਜਾਂਨ ॥੧੮੨॥
ਅਤਿ ਮੰਡ ਘਮੰਡ ਪ੍ਰਚੰਡ ਭਾਰ[1]। [1]ਬਹੁਤਾ ਵੱਡਾ ਤੇ ਤਿੱਖਾ ਜੰਗ ਕਰਕੇ।
ਕਰਿ ਖੰਡ ਖੰਡ ਦਿਯ ਧਰਨਿ ਡਾਰ।
ਇਹੁ ਪੇਖ ਕੁਤਬ ਖਾਂ ਆਇ ਫੇਰ।
ਆ ਲਰਯੋ ਅੱਗ੍ਰ ਹ੍ਵੈ ਕਰਿ ਦਲੇਰ ॥੧੮੩॥
ਇਕ ਦਿਸ ਤੈ ਕਾਲੇ ਖਾਂਨ ਧਾਇ।
ਲੈ ਸੰਗ ਸੂਰ ਬਹੁ ਭਿਰਯੋ ਆਇ।
ਇਕ ਅਏ ਤੁਰਕ ਥੇ ਦੂਰ ਚੱਲ।
ਪੁਨ ਖਾਨ ਪਾਨ ਮਿਲਯੋ ਨ ਭੱਲ[1] ॥੧੮੪॥ [1]ਚੰਗਾ।
ਭੇ ਲਰਤ ਜਾਂਮ ਤ੍ਰੈ ਗਏ ਥੱਕ।
ਇਮ ਲਰੈਂ ਨ ਤਨ ਦੈ ਰਹੇ ਅੱਕ।
ਚਢਗੋ ਦੁਪਹਿਰ ਗਰਮੀ ਮਹਾਂਹਿਂ।
ਬਹੁ ਮਰੇ ਪਰੇ ਸੰਗੀ ਦਿਖਾਂਹਿਂ ॥੧੮੫॥
ਕੁਛ ਤਰਫਤ ਘਾਇਲ[1] ਪਰੇ ਭੂਮ। [1]ਜ਼ਖ਼ਮੀ।
ਜਿਮ ਗਏ ਬਿੱਤ[1] ਤੈ ਹਾਲ ਸੂਮ। [1]ਧਨ।
ਨਹਿ ਮਿਲੈ ਆਬ[1] ਤਿਹ ਚੁੱਕੈ ਕੋਇ। [1]ਪਾਣੀ।
ਇਹੁ ਪੇਖ ਚਹੈਂ ਨਹਿ ਲਰਨ ਸੋਇ ॥੧੮੬॥
ਪਰ ਰੁਕੇ ਰੁਕਾਏ ਲਰੇ ਆਇ।
ਦਿਯ ਜੰਗ ਖਤੰਗ ਤੁਫੰਗ[1] ਪਾਇ। [1]ਤੀਰਾਂ ਤੇ ਬੰਦੂਕਾਂ ਦਾ।
ਬਹੁ ਗੁਲਕਾਂ ਤੀਰ ਬਸਾਇ ਖੇਤ।
ਗੁਰੁ ਸਿਖ ਲਰੈਂ ਅਤਿ ਹ੍ਵੈ ਸੁਚੇਤ ॥੧੮੭॥
ਜਬਿ ਤੀਰ ਗੋਲੀਆਂ ਗਏ ਮੁੱਕ।
ਤਬ ਖੈਂਚ ਕ੍ਰਿਪਾਨਾ ਪਏ ਢੁੱਕ[1]। [1]ਨੇੜੇ ਹੋ ਕੇ।
ਇਕ ਹਸਨ ਅਲੀ ਸੱਯਦ ਬੁਲੰਦ।
ਇਮ ਫਿਰੈ ਬਕਤ[1] ਕਹਿ ਹਰਿਗੁਬਿੰਦ ॥੧੮੮॥ [1]ਬੋਲਦਾ।
ਸੁਨਿ ਗੁਰੂ ਲਰੇ ਤਿਹ ਸੰਗ ਆਇ।
ਉਨ ਕਰੇ ਬਾਰ ਬਹੁ ਦਾਇ ਘਾਇ।
ਕੁਛ ਅਯੋ ਜਖਮ ਗੁਰੁ ਕੇ ਸ਼ਰੀਰ।
ਤਬਿ ਜਗਯੋ ਰੋਸ ਅਤਿਸੈ ਗੰਭੀਰ ॥੧੮੯॥
ਦੈ ਬੇਗ ਤੇਗ ਸਿਰ ਸੁੱਟਯੋ ਕੱਟ।
ਜਨ ਨਾਲੀਏਰ ਟੂਰ ਪਰਯੋ ਝੱਟ।
ਯਹਿ ਪੇਖਿ ਅਯੋ ਤਿਹ ਸਕਾ ਬੀਰ।
ਥਾ ਤੀਨ ਹਜਾਰੀ ਬਲੀ ਬੀਰ ॥੧੯੦॥
ਉਨ ਅੱਸ੍ਰ ਧਵਾਇ ਜੁ ਕੀਨ ਵਾਰ।
ਗੁਰੁ ਆਪ ਬਚੇ ਵਹਿ ਲਯੋ ਮਾਰ।

ਪੁਨ ਔਰ ਅਏ ਦ੍ਵੈ ਬਢ[1] ਉਮੰਗ। — [1]ਵਧ ਕੇ।
ਇਕ ਲੱਖੂ ਨੇ ਲਿਯ ਸਾਂਗ ਸੰਗ[1] ॥੧੯੧॥ — [1]ਬਰਛੀ ਨਾਲ।
ਇਕ ਬਿਧੀ ਚੰਦ ਨੇ ਕਰ੍ਯੋ ਹਾਨ।
ਨਹਿਂ ਦਏ ਗੁਰੂ ਲਗ ਉਭੈ ਜਾਨ।
ਪੁਨ ਕੁਤਬ ਖ਼ਾਨ ਸੰਜੋਇ ਸੰਗ।
ਥੇ ਮਢੇ ਹੁਤੇ ਨਿਜ ਸਬੈ ਅੰਗ ॥੧੯੨॥
ਨਿਜ ਮਰੇ ਬੀਰ[1] ਪਿਖਿ ਰੋਸ ਧਾਰ। — [1]ਭਰਾ।
ਗੁਰੁ ਓਰ ਅਯੋ ਬਕ[1] ਮਾਰ ਮਾਰ। — [1]ਬੋਲਦਾ।
ਹ੍ਵੈ ਅੱਗ੍ਰ ਪਰ੍ਯੋ ਲੱਖੂ ਸੁ ਜਾਇ।
ਲਲਕਾਰ ਬੰਗਾਰ ਕਰਾਰ ਪਾਇ[1] ॥੧੯੩॥ — [1]ਸਥਿਰਤਾ ਪਾ ਕੇ, ਭਾਵ ਟਿਕ ਕੇ।
ਧਨੁ[1] ਤਾਨ ਕਾਨ ਲਗ ਐਂਚ[2] ਬਾਨ। — [1]ਧਨੁਸ਼। [2]ਖਿੱਚ ਕੇ।
ਉਨਿ ਲਖੂ ਪਰ ਬਹੁ ਤਜੇ ਆਨ।
ਇਨ ਸਭਿ ਬਚਾਇ ਨਿਜ ਸਾਂਗ ਡਾਰ।
ਦਿਯ ਕੁਤਬਦੀਨ ਕਾ ਅੱਸ੍ਵ ਮਾਰ ॥੧੯੪॥
ਤਿਹ ਚਹ੍ਯੋ ਹਤਨ ਗਯੋ ਕੁਤਬ ਭਾਗ।
ਇਕ ਔਰ ਬੀਰ ਆ ਲਰਨ ਲਾਗ।
ਤਿਸ ਪਰਿ ਪਰਿਹਾਰ ਲਖੂ ਕ੍ਰਿਪਾਨ।
ਲਿਯ ਮੂੰਡ ਲਾਹਿ ਕੱਦੂ ਸਮਾਨ ॥੧੯੫॥
ਫਿਰ ਲਯੋ ਮਲੇਛਨ ਤਾਂਹਿ ਘੇਰ।
ਬਹੁ ਸੱਤ੍ਰਨ ਕੇ ਉਨ ਕਰੇ ਢੇਰ।
ਬਹੁ ਲਗੇ ਘਾਵ ਭੀਗ੍ਯੋ ਸ੍ਰੋਣ।
ਸਭਿ ਕਹੈਂ ਯਾਂਹਿ ਸੋ ਲਰੈ ਕੌਣ ॥੧੯੬॥
ਇਹ ਅਗਨਿ ਲਾਟ ਸੀ ਰਹ੍ਯੋ ਫੂਕ।
ਪੁਨ ਕੁਤਬ ਖਾਂਨ ਢਿਗ ਆਇ ਢੂਕ।
ਲਿਯੇ ਸੰਗ ਔਰ ਬਹੁ ਬੀਰ ਭੀਰ।
ਤਿਨ ਤੀਰ ਛੋਰ ਬੇਧ੍ਯੋ ਸਰੀਰ ॥੧੯੭॥
ਸਿਖ ਰੇਜ ਰੇਜ[1] ਹ੍ਵੈ ਮਰ੍ਯੋ ਕੱਟ। — [1]ਟੁਕੜੇ ਟੁਕੜੇ।
ਸਰਦਾਰ ਹੂਰ ਨੇ[1] ਬਰ੍ਯੋ ਝੱਟ। — [1]ਹੂਰਾਂ ਦੀ ਸਰਦਾਰਨੀ ਨੇ। (ਅ) {ਸਰਦਾਰ} ਸਿੱਖ ਨੂੰ ਹੂਰ ਨੇ।
ਪੁਨ ਮਿਹਰਾ, ਅਮੀਆਂ ਇਸੀ ਭਾਇ।
ਰਣ ਜੂਝੇ ਸੱਤ੍ਰ ਅਧਿਕ ਘਾਇ ॥੧੯੮॥
ਪਿਖਿ ਕਾਲੇ ਦੁੱਲੁਟ ਛੇਰ ਅੱਸ੍ਵ।
ਬਹੁ ਸੱਤ੍ਰ ਹਨੇ ਮਧ ਸੈਨ ਧੱਸ੍ਵ[1]। — [1]ਧਸ ਕੇ, ਵੜ ਕੇ।
ਇਕ ਏਕ ਤੀਰ ਦੁਹਿ ਚਹੁੰਨ ਚੀਰ।
ਕਢ ਹੈਂ ਸੁ ਪਾਰ ਬਢ ਬੀਰ ਧੀਰ ॥੧੯੯॥
ਪੁਨ ਬਿਧੀ ਚੰਦ ਲੌ ਬੀਰ ਔਰ।
ਤਿਹ ਭਏ ਸਹਾਯਕ ਜਾਇ ਗੌਰ।

ਦੈ ਦੱਬ ਸੈਨ ਤੁਰਕੈਨ ਤਾਂਇ।
ਬਹੁ ਜ੍ਵਾਨ ਕਿਕਾਨਨ ਤਈਂ ਘਾਇ ॥੨੦੦॥
ਕਟਰੁੰਡ ਮੁੰਡ ਸੁੱਟ ਥੌੜ ਥੋੜ[1]। — [1]ਜਗ੍ਹਾ–ਜਗ੍ਹਾ।
ਕਰਿ ਚੌੜ[1] ਦੌੜ ਨਿਜ ਅਏ ਠੌੜ[2]। — [1]ਤਬਾਹੀ, ਬਰਬਾਦੀ। [2]ਥਾਂ।
ਪਿਖਿ ਕੁਤਬ ਖਾਂਨ ਰਿਸ ਕੈ ਮਹਾਂਨ।
ਲੈ ਸੰਗ ਭੀਰ ਧੈ[1] ਪਰਯੋ ਆਂਨ ॥੨੦੧॥ — [1]ਧਾ ਕੇ, ਦੌੜ ਕੇ।
ਗੁਰ ਸਮੁਖ ਆਇ ਬਹੁ ਮਾਰ ਮਾਰ।
ਬਕ ਰਹਯੋ ਹੁਤੋ ਮੁੰਹ ਫਾਰ ਫਾਰ[1]। — [1]ਮੂੰਹ ਪਾੜ ਪਾੜ ਕੇ ਬੋਲ ਰਿਹਾ ਸੀ।
ਗੁਰੂ ਖੈਂਚ ਬਾਨ ਮੁਖ ਮੈਂ ਪ੍ਰਹਾਂਨ।
ਧਰ[1] ਸੁਟਯੋ ਲੁਠਯੋ[2] ਛੁਟਿਓ ਪ੍ਰਾਂਨ ॥੨੦੨॥ — [1]ਮਾਰ ਕੇ। [2]ਲੇਟ ਗਿਆ।
ਤਿਹ ਥਿਰ ਹ੍ਵੈ ਲਰੇ ਥੋਰ।
ਪਿਖਿ ਹਾਥ ਸਿੱਖਨ ਭਗ ਗੇ ਬਹੋਰ ॥੨੦੩॥

ਦੋਹਰਾ:

ਨਿਜ ਸੰਗੀ ਬਹੁ ਮਰੇ ਪਿਖਿ,
ਕਾਲੇ ਖਾਂ ਰਿਸ ਠਾਨ।
ਪਾਛੇ ਹਟਨ ਹਰਾਮ ਲਖਿ[1], — [1]ਜਾਣ ਕੇ।
ਲਰਨ ਮਰਨ ਹਕ ਮਾਂਨ ॥੨੦੪॥

ਭੁਜੰਗ ਪ੍ਰਯਾਤ ਛੰਦ:

ਬਚੇ ਬੀਰ ਜੇਤੇ ਕਰੇ ਏਕ ਠੌਰੈਂ।
ਲਿਯੇ ਸੰਗ ਧਾਯੋ ਕਰਯੋ ਰੌਰ ਗੌਰੈਂ।
ਭਯੋ ਸਾਮੁਹੇ ਬੀਰ ਤਾਜੀ[1] ਚਲੈ ਕੈ। — [1]ਘੋੜਾ।
ਗੁਰੂ ਕੋ ਬੰਗਾਰਯੋ ਢਿਗੰ ਢੋਇ ਕੈ ਕੈ[1] ॥੨੦੫॥ — [1]ਨੇੜੇ ਢੁੱਕ ਕੇ।
ਘਨੋ ਧੀਰ ਦੈ ਬੀਰ ਸੰਗੀਨ ਤਾਈਂ।
ਤਬੈ ਬਾਦ ਮਾਰੂ[1] ਦਯੋ ਬੱਜਵਾਈ। — [1]ਜੰਗੀ ਵਾਜੇ।
ਉਡੀ ਗ੍ਰਿੱਧ ਬ੍ਰਿੱਧੰ[1] ਸਿਵਾ[2] ਸ੍ਵਾਨ[3] ਬੋਲੈਂ। — [1]ਵੱਡੀਆਂ ਗਿਰਝਾਂ। [2]ਗਿਦੜੀਆਂ। [3]ਕੁੱਤੇ।
ਰਟੈਂ ਕੰਕ ਬੰਕੰ[1] ਪਰੀ ਹੂਰ ਡੋਲੈਂ ॥੨੦੬॥ — [1]ਕਾਂ ਟੇਢੇ ਬੋਲਦੇ ਹਨ।
ਮਚੈਂ[1] ਭੂਤ ਭੈਰੋਂ ਤਚੈਂ ਕਿਲਕਾਰੀ[2]। — [1]ਖ਼ੁਸ਼ ਹੁੰਦੇ ਹਨ। [2]ਚੀਕਾਂ ਮਾਰਦੇ ਹਨ।
ਨਚੈਂ ਜੋਗਨੀ ਭੋਗਨੀ ਸ੍ਰੋਨ ਸਾਰੀ[1]। — [1]ਸਾਰੀਆਂ ਲਹੂ ਪੀਣੀਆਂ ਜੋਗਣੀਆਂ।
ਹਲਾ ਹੂਲ ਕੈ ਕੈ[1] ਧਏ ਏਕ ਬਾਰੈਂ। — [1]ਹਲਚਲੀ ਪਾ ਕੇ।
ਤਚੈ[1] ਸੋ ਖਤੰਗੈ[2] ਤੁਫੰਗੈ[3] ਅਪਾਰੈਂ ॥੨੦੭॥ — [1]ਛਡਦੇ ਹਨ। [2]ਤੀਰ। [3]ਬੰਦੂਕਾਂ।
ਗੁਰੂ ਬੀਰ ਗੰਭੀਰ ਸਧੀਰ ਭਾਰੀ।
ਇਕੈ ਬਾਰ ਹੀ ਬਾਰ ਝਾਰੈ[1] ਅਪਾਰੀ। — [1]ਇਕੱਠਾ ਵਾਰ ਕਰਦੇ ਹਨ।
ਭਿਦੈ[1] ਕੰਧ[2] ਛਾਤੀ ਛਿਦੈਂ[3] ਪੇਟ ਕਾ ਹੂੰ। — [1]ਵਿੰਨ੍ਹਦੇ ਹਨ। [2]ਮੋਢੇ। [3]ਕੱਟਦੇ ਹਨ।
ਫਟੈਂ ਮੁੰਡ[1] ਤੁੰਡ[2] ਕਟੈਂ ਜੰਘ ਬਾਹੂੰ[3] ॥੨੦੮॥ — [1]ਸਿਰ। [2]ਮੂੰਹ। [3]ਲੱਤਾਂ ਤੇ ਬਾਹਾਂ।
ਭਰੀ ਫੇਰ ਗੋਲੀ ਜੜੇ ਮੋੜ ਤੋੜੇ[1]। — [1]ਤੋਪ ਤੇ ਬੰਦੂਕ ਨੂੰ ਅੱਗ ਦੇਣ ਵਾਲੇ ਡੋਰੇ।
ਛੁਟੈਂ ਤੀਰ ਤੀਖੇ ਦੁਹੂੰ ਦਿਸ ਨ ਥੋੜੇ।

ਦੜਾਦਾੜ ਡਿੱਗੈਂ ਨਹੀ ਫੇਰ ਉੱਠੇ।
ਪਰੇ ਮੂਧ[1] ਸੂਧੇ ਕਿਤੇ ਟੇਢ ਪੁੱਠੇ ॥੨੦੯॥
[1]ਮੂੰਹ ਹੇਠਾਂ ਕਰਕੇ।
ਭਿੜੈਂ[1] ਭੇੜ[2] ਭਾਰੀ ਗਿੜੈਂ ਗੇੜ ਖੈ ਕੈ।
[1]ਜੰਗ ਵਿੱਚ। [2]ਡਿੱਗਦੇ ਹਨ।
ਸਬੈ ਜੀਤ ਚੈਹੈਂ ਲਰੈਂ ਅੱਗ੍ਰ ਐ ਕੈ।
ਗੁਰੂ ਤਾਂਨ[1] ਕੰਮਾਨ ਕੋ ਕਾਨ ਤੋੜੀ[2]।
[1]ਖਿੱਚ ਕੇ। [2]ਕੰਨ ਤੱਕ।
ਕਰੈਂ ਬਾਨ ਬਰਖਾ ਕਿਛੂ ਨਾਹਿ ਥੋੜੀ ॥੨੧੦॥
ਮਰੇ ਜ੍ਵਾਂਨ ਕਿਕਾਂਨ[1] ਜੌ ਭੂਰ ਸੰਗੀ[2]।
[1]ਘੋੜੇ। [2]ਬਹੁਤੇ ਸਾਥੀ।
ਰਹੇ ਥੋਰ ਤੌ ਖਾਂਨ ਕਾਲੇ ਉਤੰਗੀ[1]।
[1]ਉੱਚੇ ਹੋ ਕੇ।
ਢਿਗੰ ਢੁੱਕ ਕੈ ਢੀਠ ਹ੍ਵੈ ਤੀਰ ਛੋਰੇ।
ਸਮੰ ਮੇਂਹ ਭਾਦੋਂ ਗੁਰੂ ਪੈ ਨ ਥੋਰੇ ॥੨੧੧॥
ਗੁਰੂ ਕੋਪ ਕੈ ਤੀਰ ਤੀਖੈਂਨ ਜੋਰਾ[1]।
[1]ਤਿੱਖੇ ਤੀਰਾਂ ਦਾ ਜੋੜਾ।
ਤਚਜੋ[1], ਖਾਂਨ ਬਚਜੋ ਗਿਰਜੋ ਤਾਂਹਿ ਘੋਰਾ।
[1]ਛੱਡਿਆ।
ਤਬੈ ਖਾਂਨ ਬੋਲਜੋ ਕਰੋ ਜੰਗ ਧਰਮੰ।
ਅਹੇ ਆਦਿ ਛੱਤ੍ਰੀਨ ਕੋ ਜੈਸ ਕਰਮੰ ॥੨੧੨॥
ਖਰੋ ਪੈਰ ਪਜਾਦੇ ਲਰੋ ਖੱਗ ਸਾਥੰ[1]।
[1]ਤਲਵਾਰ ਨਾਲ।
ਤੁਮੈ ਭੀ ਕਹੈਹੋ[1] ਬਲੀ ਬੀਰ ਨਾਥੰ।
[1]ਅਖਵਾਉਂਦੇ ਹੋ।
ਤਬੈ ਛੋਰਿ ਘੋਰਾ ਗੁਰੂ ਖੈਂਚ ਖੰਡਾ।
ਮੰਡਜੋ ਖਾਨ ਸੋਂ ਆਨ ਘੋਮੰਡ ਚੰਡਾ[1] ॥੨੧੩॥
[1]ਤਿੱਖਾ ਜੰਗ ਸ਼ੁਰੂ ਕੀਤਾ।
ਉਭੈ ਬੀਰ ਬਾਂਕੇ ਬਲੀ ਜੰਗ ਜੁੱਟੇ।
ਪਰੈ ਤੇਗ ਠੰਕਾਰ ਠਠਜਾਰ ਕੁੱਟੇ।
ਦੁਹੂੰ ਓਰ ਕੈ ਸੈਨ ਸੂਰੇ ਨਿਹਾਰੈਂ।
ਲਰੈਂ ਸੂਰ ਦੋਊ ਧਰੇ ਧੀਰ ਭਾਰੈਂ ॥੨੧੪॥
ਮਨੋ ਮਤ ਦੰਤੀ ਕਿਧੋ ਕੇਹਰੀ ਦ੍ਵੈ[1]।
[1]ਜਾਣੋ (ਦੋ) ਮਸਤ ਹਾਥੀ ਜਾਂ ਦੋ ਸ਼ੇਰ ਹਨ।
ਜਰਾਸਿੰਧ ਭੀਮੰ[1] ਰਾਮ ਰਾਵਣੰ ਹ੍ਵੈ।
[1]ਭੀਮਸੈਨ।
ਕਿਧੋਂ ਇੰਦ੍ਰ ਬ੍ਰਿੱਤ੍ਰਾਸਰੰ[1] ਜੰਗ ਕੈਹੈਂ।
[1]ਦੈਂਤਾਂ ਦਾ ਰਾਜਾ ਬ੍ਰਿੱਤ੍ਰ।
ਮਨੋ ਕ੍ਰਿਸ਼ਨ ਚੰਡੂਰ[1] ਏਊ ਲਰੈ ਹੈਂ ॥੨੧੫॥
[1]ਕੰਸ ਦਾ ਇਕ ਪਹਿਲਵਾਨ।
ਮੁਰੂ ਕੈ ਮੁਰਾਰੀ[1] ਗੁਰੂ ਤੈਸ ਜੁੱਟੇ।
[1]ਮੁਰ ਦੈਂਤ ਤੇ ਵਿਸ਼ਨੂੰ (ਵਾਂਗ)।
ਇਕੌ ਏਕ ਕੀਏ ਬਿਨਾ ਨਾਹਿ ਛੁੱਟੇ।
ਪਟੇ ਬਾਜ[1] ਦੋਊ ਪਹਿਲਵਾਂਨ ਭਾਰੇ।
[1]ਗੱਤਕੇ ਦੇ ਖਿਡਾਰੀ।
ਕਰੇ ਬਾਰ ਔ ਦਾਵ ਘਾਵੰ ਅਪਾਰੇ ॥੨੧੬॥
ਫੁਟੇ ਢਾਲਿ ਸੰਜੋਇ ਤੈ ਘਾਇ[1] ਆਏ।
[1]ਜ਼ਖ਼ਮ।
ਬਲੀ ਬੀਰ ਸੂਰੇ ਜਰਾ ਨਾ ਜਨਾਏ।
ਪੁਨਾ ਖੱਗ ਪੈ ਖੱਗ ਉੱਠੈਂ ਠਨੱਕੈ[1]।
[1]ਠਣ ਠਣ ਦੀ ਅਵਾਜ਼ ਆਉਂਦੀ ਹੈ।
ਉਠੈਂ ਸੋ ਚੰਗਾਰੇ ਟੱਟਜਾਨੇ ਚਮੱਕੈਂ ॥੨੧੭॥
ਚਢੇ ਮੰਦ੍ਰੂੰ ਪੈ ਨਰੰ ਨਾਰਿ ਹੇਰੈਂ।
ਪ੍ਰਭੂ ਰਾਖ ਲੇ ਹਿੰਦੁ ਕੀ ਲਾਜ ਟੇਰੈਂ।

ਉਭੈ ਸੈਨ ਕੇ ਸੂਰ ਔ ਹੂਰ ਪੇਖੈਂ।
ਦਿਯੇ ਨੈਨ ਚਿੱਤੰ ਮਨੋ ਚਿਤ੍ਰ ਲੇਖੈਂ[1] ॥੨੧੮॥
[1]ਨੇਤ੍ਰ ਦੇਖਣ 'ਚ ਇਉਂ ਲਾਏ ਹੋਏ ਹਨ ਜਾਣੋ ਤਸਵੀਰਾਂ ਲਿਖੀਆਂ ਹੋਈਆਂ ਹਨ।

ਕਹੈਂ ਜੁੱਧ ਸੁੱਧੰ ਇਸੋ ਕੌਨ ਕੈ ਹੈਂ।
ਤਕਾ ਤਕ[1] ਬੰਗਾਰ ਕੈ ਸੋ ਲਰੈ ਹੈਂ।
[1]ਤੱਕ ਤੱਕ ਕੇ।
ਗੁਰੂ ਤਮਕ[1] ਤੇਗੰ ਤੱਕ ਬੇਗ ਝਾਰੀ।
[1]ਗੁੱਸੇ 'ਚ ਹੋ ਕੇ।
ਬਹੀ ਤਾਰ ਸਾਬੂਨ ਜਸੋਂ ਖਾਂ ਮਝਾਰੀ ॥੨੧੯॥
ਕਟਜੋ ਟੋਪ ਮੁਡੰ ਧਰੰ ਧਾਇ ਧਸੀ।
ਪਰੀ, ਹੂਰ, ਕਾਲੀ, ਗੁਰੂ ਸੈਨ ਹੱਸੀ।
ਕਰਜੋ ਅੱਧ ਅਧੰ ਪਰਜੋ ਭੂਮਿ ਮੇਲਾ[1]।
[1]ਧਰਤੀ 'ਚ ਮਿਲਿਆ ਪਿਆ ਹੈ।
ਮਨੋ ਚੀਰ ਕਰਵੱਤ੍ਰੈਂ ਦੀਨ ਕੇਲਾ ॥੨੨੦॥

ਦੋਹਰਾ:
ਚਢਿ ਬਿਵਾਨ ਬਰ ਹੂਰ ਵਰ,
ਗਯੋ ਭਿਸ਼ਤ ਕੋ ਖਾਂਨ।
ਬਜੇ ਨਗਾਰੇ ਫਤੇ ਕੇ,
ਦਿਸ[1] ਗੁਰੁ ਅਨੀ[2] ਮਹਾਂਨ ॥੨੨੧॥
[1]ਤਰਫ਼। [2]ਫ਼ੌਜ ਵਿੱਚ।

ਚੌਪਈ:
ਭਗੀ ਤੁਰਕਾਨੀ ਬਹੁ ਮੁਰਝਾਈ।
ਬਿਨੁ ਅਫਸਰ ਕੋ ਕਰੇ ਲਰਾਈ।
ਜਿਸ ਦਿਸ ਜਿਹ ਮੁਖ ਤਿਸ ਦਿਸ ਭਾਗੇ।
ਬਲ ਧਰਿ ਸਿੱਖ ਪਿਛਾਰੀ ਲਾਗੇ ॥੨੨੨॥
ਇਕ ਇਕ ਅੱਗ੍ਰ ਬੀਸ ਦਸ ਜਾਂਹੀ।
ਜੈਸ ਬ੍ਰਿਕ ਤੈ[1] ਅਜਾ ਪਲਾਹੀ[2]।
[1]ਬਘਿਆੜ ਤੋਂ। [2]ਬੱਕਰੀਆਂ ਦੌੜਦੀਆਂ ਹਨ।
ਕਾਟਤ ਸਿੱਖ ਨਿਤੰਬ[1] ਸਕੰਧੇ[2]।
[1]ਚਿੱਤੜ। [2]ਮੋਢੇ।
ਪਿਖੈਂ ਨ ਪੀਛੈ ਜਨ ਭਏ ਅੰਧੇ ॥੨੨੩॥
ਲਏ ਗੇਰ ਕਿਛੁ ਗਏ ਪਲਾਈ।
ਤੁਰਕੈਂ ਤ੍ਰੀਕ ਸੁ ਬਿੱਧਣ[1] ਆਈ।
[1]ਦੁਖਦਾਈ ਤ੍ਰੀਕ ਭਾਵ ਕਿਆਮਤ ਦਾ ਦਿਨ।
ਹਾੜ ਮਹੀਨਾ ਕਹਿਰ ਦੁਪਹਿਰੇ।
ਪਜਾਸ ਤ੍ਰਾਸ ਦੁਖੀ ਕਿਯ ਗਹਰੇ[1] ॥੨੨੪॥
[1]ਬਹੁਤੇ।
ਬਚੇ ਜੁ ਖੇਤ[1] ਨਿਕੇਤ ਪਧਾਰੇ[2]।
[1]ਜੰਗ ਦੇ ਮੈਦਾਨ 'ਚੋਂ। [2]ਘਰਾਂ ਨੂੰ ਚਲੇ ਗਏ।
ਦਈ ਖਬਰ ਗੁਰੁ ਸਭੇ ਬਿਦਾਰੇ[1]।
[1]ਮਾਰ ਦਿੱਤੇ।
ਘਰ ਘਰ ਸਜਾਪੇ ਤੁਰਕਨ ਹੋਹੀਂ।
ਰੋਵਤ ਪੀਟਤ ਤਿਯ ਸਿਰ ਖੋਹੀਂ ॥੨੨੫॥
ਹੈ ਹੈ ਓਹਿ ਓਹਿ ਧੁਨੀ ਉਠੈ ਹੈਂ।
ਨਾਇਣ ਦੇਤ ਤਲੀਮ[1] ਪਿਟੈ ਹੈਂ।
[1]ਅਲਾਹਣੀਆਂ।
ਕਰੁਨਾਰਸ ਜਮ ਰਾਗ ਛਯੋ ਧਰ[1]।
[1]ਸੋਗ ਤਰੋਣਾ ਪਿੱਟਣਾ ਧਰਤੀ 'ਤੇ ਫੈਲ ਗਿਆ।
ਉਰ ਕਪੋਲ ਪੱਟ ਬਾਦ ਬਜੈਂ ਭਰ[1] ॥੨੨੬॥
[1]ਛਾਤੀ, ਗੱਲ੍ਹਾਂ ਤੇ ਪੱਟਾਂ ਦੇ ਭਲੀ ਪ੍ਰਕਾਰ ਵਾਜੇ ਵਜਦੇ ਹਨ।

ਇਤ ਸਤਿਗੁਰੁ ਰਣ ਫਤੇ ਕਰੈ ਕੈ।
ਸੈਨ ਸੰਭਾਰਨ ਕੀਨੀ ਐ ਕੈ।
ਸਿੱਖ ਸ਼ਹੀਦ ਸਾਤ ਸੌ ਭਏ।
ਦਹਿ ਗੁਨ ਤੁਰਕ ਮਰੇ ਤਹਿਂ ਪਏ ॥੨੨੭॥
ਸਿੱਖ ਉਠਾਇ ਗੁਰੂ ਜਲਵਾਏ।
ਸੱਤ੍ਰੁ ਪਰੇ ਬਹੁ ਰਹੇ ਦਬਾਏ।
ਮੁਰਦਨ ਸੰਗ ਸਕੀਰਣ ਧਰਾ[1]। — [1]ਧਰਤੀ ਢੱਕੀ ਗਈ।
ਭਈ ਦੂਰ ਲੌ ਗਾਮ ਚੁਫਿਰਾ ॥੨੨੮॥
ਮਾਸ ਅਹਾਰੀ ਬ੍ਰਿੰਦ ਫਿਰਾਵੈਂ।
ਛਕਿ ਪਲ[1] ਬੋਲਤ ਤ੍ਰਾਸ ਉਪਾਵੈਂ। — [1]ਮਾਸ।
ਜੋਗਨਿ ਭੈਰਵਿ ਭੂਤ ਪ੍ਰੇਤੰ।
ਨੱਚਤ ਕਿਲਕੈਂ ਤੱਚਤ ਖੇਤ[1] ॥੨੨੯॥ — [1]ਚੀਕਾਂ ਮਾਰਦੀਆਂ ਹਨ ਜੰਗ ਦੇ ਮੈਦਾਨ ਵਿੱਚ।
ਬਹੁ ਬਦਬੋਈ ਉਠੀ ਦਿਸ ਚਾਰੀ।
ਇਸ ਹਿਤ ਗੁਰੁ ਚਿੱਤ ਬ੍ਰਿਤਿ ਉਠਾਰੀ।
ਪੁਨ ਬੁੱਢਣ ਸ਼ਹਿ ਪ੍ਰੇਮੀ ਸੰਤੈਂ।
ਦਰਸ਼ਨ ਚਹਜੋ ਵਖਤ ਨਿਜ ਅੰਤੈਂ ॥੨੩੦॥
ਅਰ ਦੇਸੀ ਬਹੁ ਤੁਰਕ ਸੰਘਾਰੇ।
ਤਿਨੈ ਸਬੰਧੀ ਦ੍ਵੈਸ਼ ਉਠਾਰੇ।
ਚਤਰਥ ਸਿੱਖ ਮਾਲਵੇ ਕੇਰੇ।
ਚਹੈਂ ਦਰਸ ਧਰਿ ਪ੍ਰੇਮ ਬਧੇਰੇ ॥੨੩੧॥
ਯਾਂ ਤੇ ਗੁਰੁ ਤਜਿ ਪੁਰੁ ਕਰਤਾਰੈਂ।
ਸਯੰਦਨ[1] ਸਕਟੇ[2] ਜੋਰ ਅਪਾਰੈਂ। — [1]ਰੱਥ। [2]ਗੱਡੇ।
ਕੀਰਤਿਪੁਰ ਦਿਸ ਸਹਿ ਪਰਵਾਰੈਂ।
ਚਲੇ ਭਲੇ ਸਹਿ ਲਸ਼ਕਰ ਭਾਰੈਂ ॥੨੩੨॥
ਦੋਹਰਾ:
ਧੀਰ ਮੱਲ ਨਿਜ ਮਾਤ ਸਹਿ[1], — [1]ਸਣੇ।
ਰਖ ਲੁਕਾਇ ਗੁਰੁ ਗ੍ਰੰਥ।
ਰਹਜੋ ਤਹਾਂ ਨਹਿ ਅਯੋ ਸਹਿ[1], — [1]ਨਾਲ।
ਜੁਦਾ ਗਹਜੋ ਨਿਜ ਪੰਥ ॥੨੩੩॥
ਕਰ ਰਾਖਜੋ ਥਾ ਪਹਿਲ ਹੀ,
ਤੁਰਕਨ ਸੋਂ ਉਨਿ ਮੇਲ।
ਦੇਤ ਰਹਜੋ ਥਾ ਭੇਤ ਸਬਿ,
ਚਿੱਠੀ ਦ੍ਵਾਰਾ ਝੇਲ[1] ॥੨੩੪॥ — [1]ਝਗੜੇ ਦੇ, ਜੰਗ ਦੇ। (ਅ) ਗੁਪਤ (ਭੇਤ)।
ਗੁਰ ਸਿਖ ਖੱਤ੍ਰੀ ਕਰਮ ਸਸਿ[1] — [1]ਕਰਮ ਚੰਦ।
ਮੁਨਸ਼ੀ ਸੂਬੇ ਕੇਰ।
ਧੀਰ ਮੱਲ ਕੇ ਵਹੈ ਖਤ,
ਦਏ ਗੁਰੂ ਢਿਗ ਫੇਰ[1] ॥੨੩੫॥ — [1]ਮੋੜ ਭੇਜੇ।

ਪੁਨ ਜਬਿ ਗੁਰੁਦਿੱਤਾ ਚਢਜੋ[1]
ਤਾਂ ਕੇ ਪਾਠ ਨਮਿੱਤ।
ਮਾਂਗਜੋ ਦਯੋ ਨ ਗ੍ਰੰਥ ਜੀ,
ਔਰ ਭਿ ਕਈ ਕੁਹਿਤ[1] ॥੨੩੬॥
ਕਰਤ ਰਹਜੋ ਜਬਿ ਧੀਰ ਮੱਲ,
ਤਬਿ ਗੁਰੁ ਧਰਿ ਕਛੁ ਰੋਸ।
ਕਹਜੋ ਜੁ ਬਰਤੈਂ ਤਾਂਹਿ ਸੋਂ
ਲਗੈ ਤਿਸੈ ਸਿਖ ਦੋਸ ॥੨੩੭॥
ਧੀਰ ਮੱਲ ਕੀ ਸੰਤਤੀਂ,
ਸੈਂ[1] ਅਬਿ ਲੌਂ ਗੁਰੁ ਸਿੱਖ।
ਯਾਂਹੀ ਤੇ ਨਹਿਂ ਬਰਤ ਹੈਂ
ਅਬਿ ਲੌਂ ਜ਼ਾਹਰ ਪਿੱਖ ॥੨੩੮॥
ਚੌਪਈ:
ਪੁਰ ਕਰਤਾਰੋਂ ਗੁਰੁ ਮਗ ਲਯੋ।
ਕੀਰਤਪੁਰ ਪਰਵਾਰ ਪਠਯੋ।
ਆਪ ਸੈਨ ਸਹਿ ਚਾਲੇ ਸ੍ਵਾਮੀ।
ਜਾਂਨਤ ਥੇ ਸਬਿ ਅੰਤ੍ਰਜਾਂਮੀ ॥੧੩੯॥
ਢਿਗ ਫਗਵਾੜੇ ਪਹੁੰਚੇ ਜਬੈ।
ਸੁਨਜੋ ਪੂਤ ਸੂਬੇ ਕੇ ਤਬੈ।
ਬੈਰ ਬਾਪ ਕਾ ਲਿਹੁਂ ਇਹੁ ਠੱਟ ਕੈ[1]।
ਕਰੇ ਲੋਗ ਬਹੁ ਇਕਠੇ ਹਠ ਕੈ ॥੨੪੦॥
ਖਾਂਨ ਮੁਹੰਮਦ ਧੌਂਸ[1] ਬਜੈ ਕੈ।
ਦਸਕ ਹਜ਼ਾਰ ਤੁਰਕ ਸੰਗ ਲੈ ਕੈ।
ਗੁਰੁ ਡੇਰੇ ਪਰ ਨਿਸ ਕੋ ਆਈ।
ਪਰਜੋ ਅਚਾਂਨਕ ਮਾਰ ਮਚਾਈ ॥੨੪੧॥
ਸਿੱਖਨ ਭੀ ਹ੍ਵੈ ਝਟਪਟ ਤਜਾਰੇ।
ਜ੍ਵਾਲਾ ਬਮਣੀ[1] ਤਜੀ ਅਪਾਰੇ।
ਸਰ ਖਰ[1] ਗੁਰੁ ਭੀ ਐਸੇ ਤਜੇ।
ਭਾਦਵ ਮੇਂਹ ਜਾਂਹਿ ਪਿਖਿ ਲਜੇ ॥੨੪੨॥
ਬਾਂਨ ਬੰਦੂਕ ਅਚੂਕਨ ਜਾਂਹੀ[1]।
ਦੜ ਦੜ ਗਿਰੈਂ ਸੱਤ੍ਰੂ ਧਰ ਮਾਂਹੀ।
ਹੁਤੀ ਗਾਂਡਵੀ ਧਾੜ[1] ਤੁਰਕਾਨੀ।
ਚਲੇ ਭਾਗ ਤਜਿ ਲਾਜ ਗਿਲਾਨੀ ॥੨੪੩॥
ਤੇਗੈਂ ਖਿੱਚਿ ਸਿੱਖ ਬੇਗੈਂ ਪਰੇ।
ਜਿਮ ਮਿਰਗਨ ਪਰ ਚੀਤੇ ਢਰੇ[1]।
ਕਿਤਕ ਤੁਫੰਗ ਖਤੰਗਨ ਗਾਲੇ।
ਕੇਤਕ ਕੀਨੇ ਤੇਗ ਹਵਾਲੇ ॥੨੪੪॥

[1]ਚੜ੍ਹਾਈ ਕੀਤੀ, ਜੋਤੀ ਜੋਤਿ ਸਮਾਏ।
[1]ਖੁਟਿਆਈਆਂ।
[1]ਉਲਾਦ ਨਾਲ।
[1]ਸੋਚ ਕੇ।
[1]ਧੌਂਸਾ, ਨਗਾਰਾ।
[1]ਬੰਦੂਕਾਂ।
[1]ਤਿੱਖੇ ਤੀਰ।
[1]ਨਿਸ਼ਾਨੇ ਤੋਂ ਬਾਹਰ ਨਹੀਂ ਜਾਂਦੇ।
[1]ਥਾਂ ਥਾਂ ਤੋਂ ਇਕੱਠਾ ਕੀਤਾ ਹੋਇਆ ਲੁਟੇਰਿਆਂ ਦਾ ਟੋਲਾ।
[1]ਦੌੜ ਕੇ ਪਏ।

ਪੁਨ ਗੁਰੁ ਪ੍ਰੇਰੀ ਆਈ ਆਂਧੀ।
ਤੁਰਕਨ ਸਮੁਖ ਭਈ ਚਖਿਆਂਧੀ[1]।
ਅਪਨ ਪਰਾਯਾ ਨਾਂਹਿ ਪਛਾਨੇ।
ਆਪਸ ਮੈਂ ਕਟ ਮਰੇ ਮਹਾਨੇ ॥੨੪੫॥
ਥੋਰੇ ਬਚੇ ਭਾਗਿ ਕਿਤ ਕਹੀਂ[1]।
ਬਹੁਤੇ ਰਹੇ ਖੇਤ ਮੈਂ ਤਹੀਂ।
ਮਰਯੋ ਮੁਹੰਮਦ ਖਾਂ ਸੁਤ ਨਾਜ਼ਮ[1]।
ਫਤੇ ਖਾਂਨ ਪਤਿ ਕੋਟਲੀ ਆਜ਼ਮ[1] ॥੨੪੬॥
ਜਦਯਪਿ ਪਹਲੇ ਹਮਲੇ ਮਾਂਹੀ।
ਗੁਰੁ ਡੇਰਾ ਲੁਟ ਗਯੋ ਮਹਾਂਹੀ।
ਸਿਖ ਭੀ ਥੇ ਮਰ ਗਏ ਘਨੇਰੇ।
ਫਤੇ ਲਈ ਪੁਨ ਸੱਤ੍ਰੁਨਿਬੇਰੇ ॥੨੪੭॥
ਅਰ ਸਿੱਖਨ ਤੁਰਕਨ ਕੇ ਘੋਰੇ।
ਹਰ ਕਰਿ ਛੀਨ ਲੀਨ ਨਹਿਂ ਥੋਰੇ।
ਦੁਬਿੱਸਤਾਨ ਕਿਤਾਬ ਮਝਾਰੇ[1]।
ਲਿਖੀ ਲਰਾਈ ਏਹੁ ਸੁਧਾਰੇ ॥੨੪੮॥

ਦੋਹਰਾ:

ਫਗਵਾੜੇ ਕਾ ਜੰਗ ਗੁਰੁ,
ਕਰਿ ਹ੍ਵੈ ਸਤਲੁਜ ਪਾਰ।
ਕੀਰਤ ਪੁਰ ਮੈਂ ਆ ਥਿਰੇ,
ਮਹਾਂ ਮੋਦ ਮਨ ਧਾਰ ॥੨੪੯॥
ਕੀਰਤਿ ਬਿਸਤੀਰਤਿ ਭਈ,
ਘਰ ਘਰ ਪੁਰ ਪੁਰ ਦੇਸ।
ਮਨਹੁ ਸਰਦ ਰਿਤੁ ਚਾਂਦਨੀ,
ਫੈਲੀ ਗੁਰੁ ਰਾਂਕੇਸ[1] ॥੨੫੦॥
ਕੁਮਤਿ ਕਮਲ ਮੁੰਦੇ, ਖਿਰੇ
ਸਾਦਕ ਕਵੀ ਚਕੌਰ[1]।

ਜੰਗ ਗਾਥ ਕਹਿ ਧਯਾਯ ਯਹਿ,
ਇਸਥਤਿ ਭਯੋ ਬਹੋਰ ॥੨੫੧॥

ਇਤਿ ਸ੍ਰੀ ਗੁਰੂ ਪੰਥ ਪ੍ਰਕਾਸ਼ ਗ੍ਰੰਥੇ ਪੂਰਬਾਰਧੇ ਗਯਾਨ ਸਿੰਘ ਵਿਰਚਿਤੇ 'ਕਰਤਾਰ ਪੁਰ, ਫਗਵਾੜੇ ਕੋ ਜੰਗ' ਪ੍ਰਸੰਗ ਬਰਨਨੰ ਨਾਮ ਛਬੀਸਮੋਂ ਬਿਸ੍ਰਾਂਮ॥੨੬॥

[1]ਅੱਖਾਂ ਅੰਨ੍ਹੀਆਂ ਹੋ ਗਈਆਂ।
[1]ਕੋਈ ਕਿਤੇ ਕੋਈ ਕਿਤੇ ਭੱਜ ਗਿਆ।
[1]ਸੂਬੇ ਦਾ ਪੁੱਤਰ।
[1]ਵੱਡੀ ਕੋਟਲੀ ਦਾ ਰਾਜਾ।
[1]ਦਬਿਸਤਾਨੇ ਮਜ਼ਾਹਬ ਨਾਮ ਦੀ ਕਿਤਾਬ ਵਿੱਚ।
[1]ਪੁੰਨਿਆ ਦੇ ਚੰਦ ਰੂਪ ਸਤਿਗੁਰਾਂ ਦੀ।
[1]ਖੋਟੀਆਂ ਮਤਾਂ ਵਾਲੇ ਪੁਰਸ਼ ਕਮਲਾਂ ਵਾਂਗ ਮਿਚ ਗਏ ਅਤੇ ਕਮੀਆਂ ਤੇ ਚਕੋਰਾਂ ਵਰਗੇ ਸਿਦਕੀ ਸਿੱਖ ਖਿੜ ਪਏ।

## ੨੭. {ਬਾਬਾ ਗੁਰਦਿੱਤਾ ਜੀ ਦਾ ਪ੍ਰਸੰਗ ਤੇ ਰੋਪੜ ਦਾ ਜੰਗ}

ਦੋਹਰਾ:

*ਸ੍ਰੀ ਚੰਡਕਾ ਖੰਡਕਾ,

*ਚੰਡੀ ਜਾਂ ਸਰਸੁਤੀ ਦੇ ਮੰਗਲ ਕਵਿ ਸੰਕੇਤ ਮਰਯਾਦਾ ਦੇ ਹਨ, ਕਵਿ ਜੀ ਦੇ ਇਸ਼ਟ ਮੰਗਲ ਨਹੀਂ। ਇਸ ਬਾਰੇ ਵਧੇਰੇ ਵਿਸਥਾਰ ਲਈ ਦੇਖੋ ਪੂਰਬਾਰਧ ਬਿਸ੍ਰਾਮ ੧ ਕਵਿ ਸੰਕੇਤ ਮਰਯਾਦਾ ਦੂਜੇ ਮੰਗਲ ਨਾਲ ਦਰਜ ਲੇਖ।

ਅਸੁਰਨ ਝੁੰਡ ਪ੍ਰਚੰਡ[1]।

[1]ਹੇ ਸ੍ਰੀ ਚੰਡੀ (ਤੂੰ) ਜੰਗ ਵਿੱਚ ਸਮੂੰਹ ਦੈਂਤਾਂ ਨੂੰ ਨਾਸ਼ ਕਰਨ ਵਾਲੀ ਹੈਂ। {ਪ੍ਰਚੰਡ-ਜੰਗ}।

ਮੰਡਨ ਅੰਡ ਬ੍ਰਹਮੰਡ ਸਬਿ,
ਸਾਸਟਾਂਗ ਸਮ ਦੰਡ[1] ॥੧॥

[1](ਅਤੇ ਤੂੰ) ਆਂਡੇ (ਦੀ ਸ਼ਕਲ ਵਰਗੇ) ਸਾਰੇ ਬ੍ਰਹਮੰਡ ਨੂੰ (ਵੀ) ਰਚਣ ਵਾਲੀ ਹੈਂ (ਮੈਂ ਤੈਨੂੰ) ਡੰਡੇ ਵਾਂਗ (ਲੰਮਾ ਪਾ ਕੇ) ਅੱਠਾਂ ਅੰਗਾਂ ਸਹਿਤ (ਨਮਸਕਾਰ ਕਰਦਾ ਹਾਂ)।

ਗੁਰੁਦਿੱਤੇ ਜੀ ਤਨ ਤਜਜੋ,
ਭਏ ਗੁਰੂ ਹਰਿਰਾਇ।
ਗੁਰੁ ਖਸ਼ਟਮ ਗੁਰੁ ਪੁਰ ਬਸੈਂ*,

*ਛੇਵੇਂ ਪਾਤਸ਼ਾਹ ਸਾਹਿਬ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਇਸ ੨੭ਵੇਂ ਬਿਸ੍ਰਾਮ ਵਿੱਚ ਨਹੀਂ ਸਗੋਂ ਅਗਲੇ ਭਾਵ ੨੯ਵੇਂ ਬਿਸ੍ਰਾਮ ਵਿੱਚ ਜੋਤੀ ਜੋਤਿ ਸਮਾਉਣਗੇ।

ਕਥਾ ਕਥੈਂ ਇਹੁ ਧਜਾਇ ॥੨॥

ਚੌਪਈ:

ਸ੍ਰੀ ਹਰਿਗੋਬਿੰਦ ਆਨੰਦ ਕੰਦ[1]। — [1]ਅਨੰਦ ਦੇ ਬੱਦਲ।
ਕੰਦਨ ਕਰਿ ਹੈਂ ਦੁੰਦ ਬ੍ਰਿੰਦ[1]। — [1]ਸਾਰੇ ਦੁੱਖ ਕੱਟ ਦੇਂਦੇ ਹਨ।
ਬ੍ਰਿਦ[1] ਸੰਭਾਰ ਰਾਖਹੈਂ ਲਾਜੈਂ[2]। — [1]ਫ਼ਰਜ਼। (ਅ) ਸਿੱਖ। (ੲ) ਸੁਭਾਉ। [2]ਲਜਿਆ, ਸ਼ਰਨਾ। (ਅ) ਪਤਿ, ਇਜ਼ਤ।
ਲਾਜੈਂ ਤੀਨੋ ਕਟੈਂ ਸਸਾਜੈਂ[1] ॥੩॥ — [1]ਤਿੰਨਾਂ ਦੋਸ਼ਾਂ (ਮਲ, ਵਿਖੇਪ ਤੇ ਅਵਰਨ) ਨੂੰ (ਉਨ੍ਹਾਂ ਦੀ) ਸਮੱਗ੍ਰੀ ਸਣੇ ਕੱਟ ਦੇਂਦੇ ਹਨ।
ਸਾਜੈਂ ਪਾਇ[1] ਆਇ ਪੁਰੁ ਕੀਰਤ। — [1](ਘੋੜਿਆਂ 'ਤੇ) ਕਾਠੀਆਂ ਪਾ ਕੇ।
ਕੀਰਤਿ ਭਈ ਜਗਤ ਬਿਸਤੀਰਤ।
ਤੀਰਥ ਤੈ ਤੀਰਥ ਜਿਨਿ ਗ੍ਰੰਥਾ[1]। — [1]ਜਿਨ੍ਹਾਂ (ਗੁਰੂਆਂ ਦੇ ਰਚੇ) ਸ੍ਰੀ ਗੁਰੂ ਗ੍ਰੰਥ ਸਾਹਿਬ ਤੀਰਥਾਂ ਤੋਂ ਵੀ {ਤੀਰਥ} ਪਵਿੱਤ੍ਰ ਹਨ।
ਗ੍ਰੰਥਾ ਚਿਦ ਜਢ ਕਟੈਂ ਕੁਪੰਥਾ[1] ॥੪॥ — [1]ਖੋਟੇ ਰਾਹ ਪਾਉਣ ਵਾਲੀ ਚੇਤਨ ਤੇ ਜੜ੍ਹ ਦੀ ਗੰਢ ਨੂੰ ਕੱਟ ਦੇਂਦੇ ਹਨ।
ਪੰਥਾ ਪਰ ਇਕ ਦਿਵਸ ਸਕਾਰੇ[1]। — [1]ਇਕ ਦਿਨ ਸਵੇਰੇਰਾਹ ਪੈ ਕੇ।
ਸਕਾਰੇ ਕਰਿ ਢਿਗ ਸੰਤ ਪਧਾਰੇ[1]। — [1]ਸ਼ਿਕਾਰ ਕਰਦੇ ਹੋਏ ਸੰਤ (ਬੁੱਢਣ ਸ਼ਾਹ) ਪਾਸ ਪੁੱਜੇ।
ਧਾਰੇ ਬੁੱਢਣ ਸ਼ਾਹਿ ਜੁ ਆਸਾ।
ਆਸਾ ਆਸ੍ਰਿਤ[1] ਹੁਤੋ ਨਿਰਾਸਾ ॥੫॥ — [1]ਸੋਟੇ ਦੇ ਆਸਰੇ (ਤੁਰਨ ਵਾਲਾ ਭਾਵ ਬਹੁਤ ਬੁੱਢਾ)।
ਸਾਲ ਪਾਂਚ ਸੌ ਕੀ ਥੀ ਆਯੂ[1]। — [1]ਉਮਰ।
ਗੁਰੁ ਨਾਨਕ ਤੇ ਸੀਖਜਾ ਪਾਯੂ[1]। — [1]ਪਾਈ ਸੀ।
ਕਰਿ ਦਰਸ਼ਨ ਗੁਰੁ ਕੇ ਪਗ ਬੰਦੇ।
ਕਹਜੋ ਬ੍ਰਿਦ ਪਾਲਜੋ ਸੁਖ ਕੰਦੇ ॥੬॥
ਅੰਤ ਸਮੇਂ ਮੁਹਿ ਦਰਸ਼ਨ ਦੀਨਾ।

ਕਿਯ ਕ੍ਰਿਤਾਰਥ ਸੰਕਟ ਛੀਨਾ[1]। [1]ਕਸ਼ਟ ਕੱਟ ਕੇ ਸਫਲਾ ਕਰ ਦਿੱਤਾ।
ਤਪਸੀ ਜੋਗੀ ਭਗਤ ਮੁਨੀਸ਼ਰ।
ਅੰਤ ਸਮੇਂ ਚਹਿੰ ਦਰਸ਼ਨ ਈਸ਼ਰ ॥੭॥
ਨੇਤਿ ਨੇਤਿ[1] ਜਿਹ ਬੇਦ ਕਥੈਂ ਹੈਂ। [1]ਬੇਅੰਤ ਬੇਅੰਤ।
ਸੇਖ[1] ਸਾਰਦਾ[2] ਅੰਤੁ ਨ ਪੈ ਹੈਂ। [1]ਸ਼ੇਸ਼ਨਾਗ। [2]ਸਰਸੁਤੀ।
ਸੋ ਸਰੂਪ ਰਾਵਰ ਮੈਂ ਹੇਰਾ।
ਜਾਂ ਤੇ ਕਟਯੋ ਚੁਰਾਸੀ ਫੇਰਾ ॥੮॥
ਇਮ ਕਹਿ ਉਨਿ ਤ੍ਰਿਣ ਜਯੋਂ ਤਨ ਤਯਾਗਾ।
ਲੀਨ ਭਯੋ ਗੁਰੁ ਮੈਂ ਬਡ ਭਾਗਾ।
ਸ਼ਬਦ ਰਬਾਬੀ ਬਾਵਕ ਪਢਯੋ।
ਕਬਰ ਬਨਾਈ ਧਰ ਮੈਂ ਗਢਯੋ[1] ॥੯॥ [1]ਧਰਤੀ ਵਿੱਚ ਦੱਬ ਦਿੱਤਾ।
ਜਾਂ ਕੋ ਅਬ ਲੌ ਸਿੱਖ ਸਬਿ ਦਰਸੈਂ।
ਲੋਗ ਹਜਾਰੋਂ ਮੰਨਤ ਕਰਸੈਂ[1]। [1]ਕਰਦੇ ਹਨ।
ਯਾ ਬਿਧਿ ਗੁਰੁ ਤਹਿ ਚਰਿਤ ਅਪਾਰੈਂ।
ਕਰੈਂ ਸਿੱਖਨ ਕੋ ਭਵ ਨਿਧਿ ਪਾਰੈਂ ॥੧੦॥
ਤਾਰਾ ਚੰਦ ਭੂਪ ਕਹਿਲੂਰੀ।
ਆਯੋ ਗੁਰ ਢਿਗ ਭਰ ਮੁਦ ਭੂਰੀ।
ਮਿਲ ਕੈ ਨਿੱਤ ਸ਼ਿਕਾਰ ਸਿਧਾਵੈਂ।
ਸੇਵਕ ਰਹਯੋ ਬਨਯੋ ਸਦ ਭਾਵੈਂ[1] ॥੧੧॥ [1]ਨੇਕ ਖ਼ਿਆਲਾਂ ਕਰਕੇ।
ਉਤ ਦਿਸ ਬਾਦਸ਼ਾਹਿ ਜਬ ਸੁਨਾ।
ਖੈਂਚੇ ਸ੍ਵਾਸ ਮੂੰਡ ਨਿਜ ਧੁਨਾ[1]। [1]ਹਾਹੁਕੇ ਲਏ ਤੇ ਆਪਣਾ ਸਿਰ ਫੇਰਿਆ।
ਤੱਜਬ ਰਹਿ, ਕਹਿ ਗੱਜਬ ਭਯੋ[1]। [1]ਹੈਰਾਨ ਹੋ ਕੇ ਕਿਹਾ ਕਿ ਕਹਿਰ ਵਰਤ ਗਿਆ ਹੈ।
ਜੋ ਚਢ[1] ਗਯੋ ਫੇਰ ਨਹਿ ਅਯੋ ॥੧੨॥ [1]ਜਿਹੜਾ ਗੁਰਾਂ ਉਪਰ ਚੜ੍ਹ ਕੇ ਗਿਆ।
ਢਿਗ ਤੈ ਖਾਂਨ ਵਜੀਰ ਉਚਾਰੀ।
ਪੀਰ ਫਕੀਰ ਵਲੀ[1] ਗੁਰੁ ਭਾਰੀ। [1]ਕਰਾਮਾਤੀ।
ਸੂਰਬੀਰ ਬਡ ਸ਼ਕਤੀ ਵਾਰੋ।
ਉਨਿ ਸਮ ਨਹਿੰ ਕੋਊ ਨਿਰਧਾਰੋ[1] ॥੧੩॥ [1]ਵਿਚਾਰੋ।
ਕੋਸ਼[1] ਦੇਸ ਕੁਛ ਢਿਗ ਨਰਖੈ ਹੈਂ। [1]ਖ਼ਜ਼ਾਨਾ।
ਆਵਤ ਲਾਖੋਂ ਖਰਚ ਕਰੈ ਹੈਂ।
ਪੂਰਨ ਕਰਤ ਮੁਰਾਦ[1] ਜਹਾਨੈ। [1]ਇੱਛਾ।
ਚਿੰਤ ਮਨੀ ਤਰੁ ਕਲਪ ਸਮਾਨੈ ॥੧੪॥
ਯਾਂ ਹੀ ਤੇ ਸਬਿ ਜਗ ਤਿਹ ਮੰਨ ਹੈ।
ਅਰਪਤ ਸਬ ਜਨ ਮਨ ਤਨ ਧਨ ਹੈ।
ਹਜ਼ਰਤ ਚਾਰ ਬਾਰ ਪਠਿ ਫੌਜੈਂ।
ਲਿਯ ਅਜਮਾਇ ਸਕਤਿ ਗੁਰੁ ਓਜੈਂ[1] ॥੧੫॥ [1]ਬਲ।
ਹਾਸਦ[1] ਜਨ ਤੁਵ ਮਨ ਭਰਮੈ ਹੈਂ। [1]ਈਰਖਾਲੂ।

ਜਜੋਂ ਵਹਿ ਕਹਿ ਹੈਂ ਤਜੋਂ ਤੁਮ ਕੈ ਹੈ[1]। — [1]ਤੁਸੀਂ ਕਰਦੇ ਹੋ।
ਤੁਮ ਕੋ ਬਾਦ[1] ਨ ਰਖਨੋ ਚਹੀਏ। — [1]ਝਗੜਾ।
ਪੀਰ ਫਕੀਰਨ ਸੋਂ ਦੁਆ[1] ਲਹੀਏ ॥੧੬॥ — [1]ਅਸ਼ੀਰਵਾਦ।
ਮਤ ਕਿਤ ਬਦ ਦੁਆਇ[1] ਵਹਿ ਦੈ ਹੈਂ। — [1]ਪੂਰੀਆਂ ਅਸੀਸਾਂ।
ਹਜ਼ਰਤ ਕੇ ਤਨ ਪਰ ਸੋ ਪੈ ਹੈਂ।
ਜਾਨ ਸੰਗ ਹੀ ਅਹੇ ਜਹਾਂਨ।
ਟਰੈ ਨ ਉਨ ਕੀ ਸੈਫ[1] ਜੁਬਾਨ ॥੧੭॥ — [1]ਤਲਵਾਰ ਵਰਗੀ।
ਬਡੇ ਤੁਮਾਰੇ ਸ਼ਹਿ ਭੀ ਯਾਂ ਤੈ।
ਮਾਨਤਰਹੇ ਗੁਰੈਂ ਬਖਜਾਤੈ।
ਜਹਾਂਗੀਰ ਬਾਬਰ ਤੇ ਲੈ ਕੋ।
ਭਈ ਜੈਸ ਸਬਿ ਬਾਤ ਸੁਨੈ ਕੈ ॥੧੮॥
ਕਹਜੋ, ਗੁਰੂ ਸੋਂ ਤੁਮ ਭੀ ਤਾਂ ਤੈ।
ਰਾਖੋ ਮੇਲ ਰਹੈ ਸੁਖ ਸਾਂਤੈ[1]। — [1]ਸ਼ਾਂਤੀ।
ਤਿਫ਼ਲ[1] ਫੱਕਰ ਨਿਜ ਸਿਰੜ ਪੁਗੈ ਹੈਂ। — [1]ਬੱਚੇ।
ਦਾਨਾ[1] ਲੋਗ ਅਮੀਰ ਤਜੈ ਹੈਂ[2] ॥੧੯॥ — [1]ਸਿਆਣੇ। [2](ਹੱਠ) ਛੱਡ ਦੇਂਦੇ ਹਨ।
ਪੁਨ ਅਬਿ ਵਹਿ ਯਹਿ ਦੇਸ ਤਜੈ ਕੈ।
ਧਸੇ ਪਹਾਰਨ ਮੈਂ ਕਿਤ ਜੈ ਕੈ।
ਜੇ ਅਬਿ ਉਨ ਪਰ ਫੌਜ ਪਠੈ ਹੋ।
ਬਢੈ ਰਾਰ[1] ਬਹੁ ਖਲਕ ਕਟੈ ਹੋ ॥੨੦॥ — [1]ਲੜਾਈ।
ਤਾਰਾ ਚੰਦਾਦਿਕ ਨ੍ਰਿਪ ਕੋਹੀ[1]। — [1]ਪਹਾੜੀ ਰਾਜੇ।
ਹੈਂ ਮੁਰੀਦ ਉਨ ਕੈ ਸੰਗ ਹੋਹੀ।
ਪੁਨ ਭਾਗਜੋਂ ਕੇ ਪੀਛੇ ਪੜਨਾ।
ਪੀਰ ਫਕੀਰਨ ਕੇ ਸੰਗ ਅੜਨਾ ॥੨੧॥
ਲਾਭ ਥੋਰ ਜਹਿਂ ਖਰਚ ਮਹਾਨੇ।
ਇਨ ਕਾਮਨ ਤੈ ਬਰਜਤ ਸਜਾਨੇ ॥੨੨॥

ਦੋਹਰਾ:

ਸੁਨਿ ਪਤਿਸ਼ਾਹਿ ਵਿਚਾਰ ਪੁਨ,
ਫੌਜ ਪਠਾਈ ਨਾਂਹਿਂ।
ਕੀਰਤਿ ਬਿਸਤੀਰਤਿ[1] ਗੁਰੂ, — [1]ਫੈਲ ਗਈ।
ਕੀਰਤ ਪੁਰੈਂ ਰਹਾਹਿਂ ॥੨੩॥

ਨਿਸ਼ਾਨੀ ਛੰਦ:

ਗੁਰੁ ਆਵਨ ਕੀਰਤ ਪੁਰੈਂ,
ਸੁਨਿ ਸਿੱਖ ਮਲਵੱਯਨ।
ਦਰਸ਼ਨ ਕੀਨੋ ਆਇ ਕੈ,
ਦੈ ਭੇਟਾ ਭੱਯਨ[1]। — [1]ਭਾਵਨਾ ਨਾਲ। (ਅ) ਭਰਾਵਾਂ ਨੇ।
ਭੱਲਨ, ਭਗਤੂ, ਮੋਹਨੰ, ਕਾਲਾ, ਸ਼ਾਹ ਜੋਧਾ।

ਬਹਿਲੋ, ਰੂਪਾ, ਭੂਦੜੈ; ਕਲਜਾਨਾ, ਗੋਧਾ ॥੨੪॥
ਬਿਧੀ ਚੰਦ ਮਸੰਦ ਗਨ, ਬਹੁ ਸੇਵ ਕਮਾਵੈਂ।
ਨਿਤ ਪ੍ਰਤਿ ਦੇਸ ਬਦੇਸ ਤੈ, ਬਹੁ ਸੰਗਤਿ ਆਵੈ।
ਅਰਪ ਉਪਾਇਨ[1] ਗੁਰੂ ਕੋ, ਬਾਂਛਤ ਫਲ ਪੈ ਹੈ। [1]ਭੇਟਾ।
ਇਕ ਜਾਵਤ ਇਕ ਆਵਹੀਂ, ਬਡ ਭੀਰ ਰਹੈ ਹੈ ॥੨੫॥
ਲਾਖਨ ਲੌਂ ਧਨ ਆਇ ਹੈ, ਗੁਰੁ ਖਰਚੈਂ ਸੋਊ।
ਚਲਜੋ ਜਾਇ ਬਿਵਹਾਰ ਯੌਂ, ਸਹਜੇ ਗੁਰੁ ਕੋਊ[1]। [1]ਗੁਰਾਂ ਦਾ।
ਅਸਨ[1] ਬਸਨ[2] ਉਪਦੇਸ਼ ਲੌਂ, ਕੀਰਤਨ ਹਰਿ ਨਾਮੂ। [1]ਭੋਜਨ। [2]ਬਸਤ੍ਰ।
ਸਦਾਬ੍ਰਤ ਨਿਸਦਿਨ ਚਲੈ, ਜਨ ਪੈਂਹ ਤਮਾਮੂ ॥੨੬॥
ਲਗੈ ਦਿਵਾਂਨ ਦੁ ਵਕਤ ਹੀ, ਗੁਰੁ ਸਿੱਖਨ ਮਾਂਹੀ।
ਸੋਭਤ ਜਜੋਂ ਹਰਿ ਸੁਰਨ ਮੈਂ[1], ਮਘਵਾ ਸਮ ਆਹੀ[2]। [1]ਦੇਵਤਿਆਂ ਵਿੱਚ ਵਿਸ਼ਨੂੰ। [2]ਇੰਦ੍ਰ ਸਮਾਨ ਹਨ।
ਕੀਰਤਨ ਬਾਵਕ ਲੌ ਗੁਨੀ, ਨਿਤ ਐਸਾ ਕਰਹੀਂ।
ਨਾਰਦ ਤੁੰਬ੍ਰ[1] ਗੰਧ੍ਰਬੰ, ਸੁਨਿ ਲੱਜਾ ਧਰ ਹੀਂ ॥੨੭॥ [1]ਇਕ ਗੰਧਬ ਦਾ ਨਾਮ।
ਕਬੀ ਕਬੀ ਆਖੇਰ[1] ਕੌਂ, ਗੁਰੁ ਬਨ ਮਧ ਜੈਹੈਂ। [1]ਸ਼ਿਕਾਰ।
ਬਨ ਮ੍ਰਿਗ ਕੇਹਰ ਆਦਿਕੈਂ ਹਤ[1] ਮੁਕਤਿ ਕਰੈ ਹੈਂ। [1]ਮਾਰ ਕੇ।
ਦੇਸ ਬਦੇਸ ਮੈਂ ਕੀਰਤੀ, ਗੁਰੁ ਕੀ ਬਡ ਝੂਲੀ[1]। [1]ਫੈਲ ਗਈ।
ਗੰਗ ਧਾਰ ਚੰਦ ਚਾਂਦਨੀ, ਕਿਤ ਮਾਲਤੀ ਫੂਲੀ ॥੨੮॥
ਆਕੀ ਹੈਂ ਪਤਿਸ਼ਾਹਿ ਤੈ, ਗੁਰੁ ਹਰਿਗੋਬਿੰਦੰ।
ਦੇਸ ਦੇਸ ਤੈਂ ਆਵਹੀਂ, ਸੁਨ ਕੈ ਨਰ ਬ੍ਰਿੰਦੰ।
ਜਦਜਪਿ ਮੁਜਰਮ[1] ਸ਼ਾਹਿ ਕੇ, ਬਹੁ ਗੁਰ ਸਰਨਾਈ। [1]ਦੋਸ਼ੀ।
ਆਵਤ, ਗੁਰੁ ਨਹਿਂ ਦੇਵਹੀਂ, ਸ਼ਹਿ ਰਹਿ ਬਲ ਲਾਈ ॥੨੯॥
ਇਸੀ ਸਮੇਂ ਪ੍ਰਤਾਪ ਸਿੰਘ, ਇਕ ਜੈਪੁਰ ਦਿਸ ਕਾ।
ਰਾਜਪੂਤ ਰਾਜਾ ਅਯੋ, ਸੰਗ ਬੇਟਾ ਤਿਸ ਕਾ।
ਤੁਰਕ ਕਰਨ ਹਿਤ ਸ਼ਾਹਿ ਨੇ, ਥਾ ਤਿਸੈ ਗਹਾਯੋ[1]। [1]ਪਕੜਨਾ ਚਾਹਿਆ।
ਧਰਮ ਜਾਂਨ ਹਿਤ ਰਾਖਨੇ, ਭਗਿ ਗੁਰੁ ਸਰਨਾਇਓ ॥੩੦॥
ਔਰ ਕਿਸੀ ਨੇ ਨਹਿਂ ਦਈ, ਥੀ ਤਿਸੈ ਪਨਾਹੈ[1]। [1]ਸ਼ਰਨ, ਓਟ।
ਓਟ ਨਿਓਟਜੋਂ ਕੀ ਗੁਰੂ, ਸੋ ਦਿਯ ਫਿਰ ਨਾਹੈ[1]। [1]ਫਿਰ ਉਸਰਾਜੇ ਨੂੰ (ਵਾਪਸ) ਨਹੀਂ ਦਿੱਤਾ।
ਪੁਨ ਸ਼ਿਵ ਸਿੰਘ ਰਾਣਾ ਲਰਜੋ, ਸੰਗ ਲਸ਼ਕਰ ਸ਼ਾਹੀ।
ਭਾਗ ਅਯੋ ਗੁਰੁ ਸ਼ਰਣ ਮੈਂ, ਇਨ ਦੀਨੋ ਨਾਹੀ ॥੩੧॥
ਪੁਨ ਇਕ ਜੈਸਲਮੇਰ ਕੇ, ਰਾਜੇ ਕਾ ਭਾਈ।
ਸਾਂਗਾਰਾਣਾ ਭਾਗ ਕੈ, ਆਯੋ ਸਰਣਾਈ।
ਬੇਟੀ ਸੁੰਦਰ ਤਾਂਹਿ ਕੀ, ਥੀ ਸੂਬੇ ਚਾਹੀ।
ਤੁਰਕ ਜਾਂਨ ਤਿਹ ਨਾ ਦਈ, ਅਰ ਲਰਜੋ ਮਹਾਂਹੀ

॥ ੩੨ ॥
ਫਿਰ ਇਕ ਮੰਗਲ ਸ਼ਾਹਿ ਜੀ, ਹੇਮੂ ਕਾ ਨਾਤੀ[1]। [1]ਪੋਤ੍ਰਾ।
ਮੁਜਰਮ[1] ਸ਼ਾਹੀ ਗੁਰੂ ਪੈ, ਆਯੋ ਬਖਜ਼ਾਤੀ। [1]ਦੋਸ਼ੀ।
ਇਤਜ਼ਦਿਕ ਇਸ ਤੌਰ ਕੇ, ਬਹੁ ਗੁਰ ਢਿਗ ਆਵੈਂ।
ਜੋ ਆਵੈ ਤਿਸ ਕੋ ਗੁਰੂ, ਨਿਜ ਸ਼ਰਣ ਰਖਾਵੈਂ ॥ ੩੩ ॥
ਯਥਾ ਯੋਗ ਗੁਰੁ ਦੇਵ ਹੈਂ, ਸਭਿ ਤਈਂ ਗੁਜ਼ਾਰਾ।
ਰਹੈਂ ਮੋਦ ਮਨ ਮਾਨ ਕੈ, ਨਿਤ ਜਾਹਿਂ ਸ਼ਿਕਾਰਾ।
ਕਬਹੀ ਤੀਰ ਦਰਯਾਉ ਕੇ, ਝਾਰਨ ਪਾਹਾਰਨ।
ਇਤ ਦਿਸ ਰੋਪੜ ਲੌ ਕਬੀ, ਬਨ ਮ੍ਰਿਗ ਬਹੁ ਮਾਰਨ ॥ ੩੪ ॥
ਰੋਪੜ ਮੋਰਡ[1] ਕੋਟਲਾ, ਕੇ ਤੁਰਕ ਸੂਦਾਰੂ। [1]ਮੋਰੰਡੇ (ਸ਼ਹਿਰ ਦੇ)।
ਕੋਹੀ[1] ਰਾਜੇ ਜਿਤਕ ਥੇ, ਸਭਿ ਦਬੈਂ ਅਪਾਰੂ। [1]ਪਹਾੜੀ।
ਨਜ਼ਰ[1] ਨਜਾਜ[2] ਦੈ ਗੁਰੂ ਕੋ, ਭਰ[3] ਮੇਲ ਰਖੈ ਹੈਂ। [1]ਭੇਟਾ। [2]ਸੁਖਣਾ। [3]ਭਲੀ ਪ੍ਰਕਾਰ।
ਯਾ ਬਿਧਿ ਸੁਖ ਸੋਂ ਗੁਰੂ ਕਾ, ਬਿਵਹਾਰ ਚਲੈ ਹੈਂ ॥ ੩੫ ॥
ਨਿਤ ਪ੍ਰਤਿ ਗੁਰੂ ਦਿਵਾਨ ਲਾ, ਸਿਖੈਂ ਦਰਸ ਦੈਹੈਂ।
ਭਗਤੀ ਗਜਾਨ ਬਿਗਜਾਨ[1] ਲੌ, ਉਪਦੇਸ਼ ਦਿਢੈ ਹੈਂ। [1]ਪ੍ਰਤੱਖ ਗਿਆਨ।
ਜਦਜਪਿ ਮੇਲਾ ਨਿੱਤ ਹੀ, ਗੁਰੁ ਪਾਸ ਰਹੈ ਹੈਂ।
ਤਦਜਪਿ ਮੇਲੇ ਚਾਰ ਜੋ, ਹਰਿ ਸਾਲ ਲਗੈ ਹੈਂ ॥ ੩੬ ॥
ਮਾਘੀ ਹੋਲੀ ਬੈਸਾਖੀ, ਔਂ ਦੀਵਾਲੀ ਐ ਹੈਂ।
ਇਨ ਪਰ ਲਾਖੋਂ ਸਿਖ ਆ, ਤਹਿਂ ਜਮ੍ਹਾਂ ਜੁ ਹ੍ਵੈ ਹੈਂ।
ਸੰਗ ਮਸੰਦਨ ਆਇ ਕੈ, ਦਸਵੰਧ ਸਭਿ ਦੈਹੈਂ।
ਨਕਦੀ ਜਿਨਸ[1] ਅਪਾਰ ਕੇ ਅੰਬਾਰ[2] ਲਗੈ ਹੈਂ ॥ ੩੭ ॥ [1]ਅੰਨ। [2]ਢੇਰ।
ਦੂਧ ਪੂਤ ਧਨ ਧਾਂਮ ਲੌਂ, ਬਾਂਛਤ ਸਿਖ ਪੈ ਹੈਂ।
ਦਰਸ਼ਨ ਕਰਿ ਉਪਦੇਸ਼ ਲੈ, ਭਵ ਸਿੰਧੁ ਤਰੈ ਹੈਂ।
ਪਿਖਿ ਕੋਹੀ ਨ੍ਰਿਪ ਬਿਸਮ ਹ੍ਵੈਂ, ਬਡ ਮੇਲ ਰਖੈ ਹੈਂ।
ਕੇਚਿਤ ਸਿੱਖ ਗੁਰੁ ਢਿਗ ਰਹਹਿਂ, ਕੇਤਕ ਘਰ ਜੈ ਹੈਂ ॥ ੩੮ ॥
ਜਹਿਂ ਤਹਿਂ ਸਦਗੁਨ ਗੁਰੂ ਕੇ, ਜਨ ਸੁਨੈ ਸੁਨੈ ਹੈਂ।
ਧਰਮ ਕ੍ਰਿਤਿ ਕਰਿ ਖਾਵਹੀਂ, ਹਰਿ ਭਗਤਿ ਕਮੈ ਹੈਂ।
ਵਾਹਿਗੁਰੂ ਕੋ ਜਪ ਭਲੇ, ਭ੍ਰਮ ਭੇਦ ਕਟੈ ਹੈਂ।
ਰਿਦੇ ਮੁਕਰ ਕੋ[1] ਸੁੱਧ ਕੈ, ਬ੍ਰਹਮਾਤਮ ਪੈ ਹੈਂ ॥ ੩੯ ॥ [1]ਸ਼ੀਸ਼ੇ ਨੂੰ।
ਨਿਜਾਨੰਦ ਮੈਂ ਮਗਨ ਹ੍ਵੈ, ਮਨ ਕੋ ਬਸ ਕੈ ਹੈਂ।
ਅੰਤ੍ਰ ਮੁਖ ਬ੍ਰਿਤਿ ਸਦਰਖੈਂ, ਬੇਕਾਰ[1] ਤਜੈ ਹੈਂ। [1]ਅਉਗਣ।
ਅਣੁਮਾਦਿਕ ਸਿੱਧੀ[1] ਸਭੈ, ਤਿਨ ਤਈਂ ਫੁਰੈ ਹੈਂ। [1]ਅਣੁਮਾ-ਉਹ ਸਿੱਧੀ ਜਿਸ ਨਾਲ ਅਣੂ ਵਰਗੇ ਬਰੀਕ ਹੋ ਜਾਈਦਾ ਹੈ।
ਪੈ ਵਹਿ ਨਹਿਂ ਦਿਖਾਇ ਹੈਂ, ਵਥ ਅਜਰ ਜਰੈ[1] ਹੈਂ ॥ ੪੦ ॥ [1]ਨ ਗੁਪਤਰੱਖੀ ਜਾਣ ਵਾਲੀ ਸ਼ਕਤੀ ਨੂੰ ਗੁਪਤ ਰੱਖਦੇ ਹਨ।

ਬਿਚਰੈਂ ਜੀਵਨ ਮੁਕਤਿ ਹ੍ਵੈ, ਭਵ ਬੰਧ[1] ਕਟੈ ਹੈਂ। [1]ਸੰਸਾਰ ਦੇ ਬੰਧਨ।
ਸ੍ਰੀ ਗੁਰੁਦਿੱਤੇ ਕੀ ਕਥਾ, ਅਬ ਸੁਨੋ ਸੁਨੈ ਹੈਂ।
ਜਿਨ ਕਾਰਣ ਤੈ ਤਨ ਤਜਜੋ, ਸੋ ਬਰਣਨ ਕੈ ਹੈਂ ॥੪੧॥
ਇਕ ਦਿਨ ਇਕ ਸਿੱਖੀ ਖੱਤ੍ਰੀ ਨਾਗੋਰਾਇ ਆਯੋ।
ਗੁਰੁ ਕੋ ਦਰਸਜੋ ਮੋਦ ਹ੍ਵੈ, ਧਨ ਬਹੁਤ ਚਢਾਯੋ।
ਸੰਗ ਤਾਂਹਿ ਪ੍ਰਵਾਰ ਥਾ, ਇਕ ਬੇਟੀ ਪਾਵਨ।
ਰੂਪਵਤੀ ਥੀ ਅਤੀ ਸੋ, ਪਿਖਿ ਰਤੀ[1] ਲਜਾਵਨ। [1]ਕਾਮਦੇਵ ਦੀ ਇਸਤ੍ਰੀ।
ਤਿਸ ਕੀ ਦਿਸ ਗੁਰੁ ਦੇਰ ਲੌਂ, ਦੇਖਤ ਰਹਿਵਾਏ।
ਜਾਨਜੋ ਸਿਖ ਮਮ ਸੁਤਾ ਕੋ, ਗੁਰੁ ਚਹਿਤ ਪ੍ਰਣਾਏ ॥੪੨॥
ਧੰਨਜ ਭਾਗ ਨਿਜ ਮਾਨ ਕੈ, ਸਿੱਖ ਅਰਜ਼ ਪ੍ਰਕਾਸੀ।
ਹੇ ਗੁਰੁ ਇਸ ਮਮ ਸੁਤਾ[1] ਕੋ, ਕਰਿ ਲਿਹੁ ਨਿਜ ਦਾਸੀ। [1]ਪੁਤੱਰੀ।
ਕਹਜੋ ਗੁਰੂ ਜੋ ਸਿਖ ਸੁਤਾ, ਸੋ ਸੁਤਾ ਹਮਾਰੀ।
ਹਮ ਤੋ ਰਚਨਾ ਈਸ ਕੀ, ਸੁਠ[1] ਰਹੇ ਨਿਹਾਰੀ ॥੪੩॥ [1]ਸੁੰਦਰ।
ਪੁਨ ਤਿਸ ਹੀ ਕੇ ਰੂਪ ਮੈਂ, ਮੋਹਜੋ ਗੁਰੁਦਿੱਤਾ।
ਗੁਰੁ ਤੈ ਚੋਰੀ ਤਾਂਹਿ ਸੋਂ, ਉਨਿ ਬਜਾਹਿ ਕਰਿ ਲਿੱਤਾ*।

*ਇਹ ਪ੍ਰਸੰਗ ਬਾਬਾ ਗੁਰਦਿੱਤਾ ਜੀ ਦੇ ਜੀਵਨ ਦੇ ਬਿਲਕੁਲ ਵਿਰੁੱਧ ਹੈ। ਬਾਬਾ ਜੀ ਨੂੰ ਜਿੱਥੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਵੱਡੇ ਸਪੁੱਤਰ ਹੋਣ ਦਾ ਮਾਣ ਪ੍ਰਾਪਤ ਸੀ, ਉਥੇ ਆਪ ਜੀ ਦੇ ਉੱਤਮ ਤੇ ਉੱਜਲ ਜੀਵਨ ਦਾ ਸਦਕਾ ਬਾਬਾ ਸ੍ਰੀ ਚੰਦ ਜੀ ਨੇ ਆਪ ਜੀ ਨੂੰ ਆਪਣਾ ਉਤ੍ਰਾਧਿਕਾਰੀ ਚੁਣਿਆ ਤੇ ਉਨ੍ਹਾਂ ਨੂੰ 'ਬਾਬਾ ਗੁਰਦਿੱਤਾ, ਦੀਨ ਦੁਨੀ ਦਾ ਟਿੱਕਾ' ਦਾ ਵਰਦਾਨ ਦਿੱਤਾ। ਉਹ ਪਿਤਾ ਸਤਿਗੁਰੂ ਜੀ ਦੇ ਆਗਿਆਕਾਰੀ ਸਪੁੱਤਰ ਸਨ। ਕਵੀ ਜੀ ਅੱਗੇ ਜਾ ਕੇ ਉਨ੍ਹਾਂ ਨੂੰ ਆਪ ਦਿਢ ਬ੍ਰਹਮ ਗਿਆਨੀ ਲਿਖਦੇ ਹਨ :- "ਨਿੰਮ੍ਰ ਰਹਜੋ ਨ ਕੁਛ ਕਹਜੋ ਦਿਢ ਬ੍ਰਹਮ ਗਜਾਨੀ ॥' ਅਜਿਹੇ ਬ੍ਰਹਮ ਗਿਆਨੀ ਦੇ ਜੀਵਨ ਵਿੱਚ ਅਜਿਹੀ ਘਟਨਾ ਸੰਭਵ ਨਹੀਂ, ਹੋ ਸਕਦਾ ਹੈ ਕਿ ਕਿਸੇ ਅਨਮਤੀ ਲੇਖਕ ਦੀ ਮਨਘੜਤ ਕਲਪਨਾ ਹੋਵੇ।

ਪਾਇ ਸਾਰ[1] ਗੁਰੁ ਕੋਪ ਹ੍ਵੈ, ਗੁਰੁਦਿੱਤੇ ਜੀ ਕੋ। [1]ਖਬਰ।
ਕਰੀ ਮਲਾਮਤ ਅਧਿਕ ਹੀ[1] ਇਮ ਕਹਿ ਕਰਿ ਠੀਕੋ ॥੪੪॥ [1]ਬਹੁਤ ਹੀ ਝਿੜਕਿਆ।
ਸਿੱਖ ਕੀ ਸੁਤਾ ਸੋ ਮਮ ਸੁਤਾ, ਤੁਹਿ ਜੋਗ ਨ ਬਜਾਹਨ।
ਜਿਸ ਹਿਤ ਕੀਨ ਕੁਕਾਂਮ ਤੈਂ, ਸੋ ਭੁਗਤੈਂ ਨਾਹਿਨ।
ਸ੍ਰਾਪ ਏਹੁ ਸੁਨਿ ਬਾਪ ਤੈ, ਅਰ ਝਿਰਕੀ ਭਾਰੀ।
ਗੁਰੁਦਿੱਤਾ ਜੀ ਲੱਜਤ ਹ੍ਵੈ, ਨਿਜ ਗਯੋ ਅਗਾਰੀ[1] ॥੪੫॥ [1]ਆਪ ਘਰ ਨੂੰ ਚਲੇ ਗਏ।
ਹੋਨਹਾਰ ਨਹਿ ਟਰਤ ਹੈ, ਕਾਹੂੰ ਤੈ ਕਬਹੀ।
ਪੀਰ ਪਿਕੰਬਰ ਅਸੁਰ ਸੁਰ, ਅਵਤਾਰ ਹ੍ਵੈ ਜਬਿ ਹੀ।
ਸਬਿ ਬਿਧਿ ਲਾਯਕ ਬਡੋ ਥਾ, ਗੁਰੁ ਕੋ ਸੁਤ ਪਜਾਰਾ।
ਭਾਵੀ ਮੁਖੋਂ ਕਢਾ ਦਯੋ, ਇਹੁ ਸ੍ਰਾਪ ਕਰਾਰਾ[1] ॥੪੬॥ [1]ਕਰੜਾ।
ਜੈਸੀ ਹ੍ਵੈ ਭਵਤੱਬਜਤਾ[1], ਤਸ ਮਿਲੈ ਸਹਾਈ। [1]ਹੋਣੀ, ਭਾਵੀ।
ਪੁਨਾ ਜੋਗ[1] ਇਕ ਔਰ ਭੀ, ਤਬਿ ਮਿਲਜੋ ਆਈ। [1]ਸੰਜੋਗ, ਸੰਬੰਧ।

| | |
|---|---|
| ਗੁਰੁਦਿੱਤਾ ਜੀ ਨਿਤ ਪ੍ਰਤੈਂ, ਆਖੇਰ[1] ਸਿਧਾਵੈਂ। | [1]ਸ਼ਿਕਾਰ। |
| ਗਊ ਮਰੀ ਤਿਹ ਬਾਂਨ ਸੋਂ, ਮ੍ਰਿਗ ਕੇ ਭੋਲਾਵੈਂ[1] ॥੪੭॥ | [1]ਹਰਨ ਦੇ ਭੁਲੇਖੇ ਵਿੱਚ। |
| ਪਾਪ ਭਯੋ ਜਗ ਨਿੰਦ ਹੈ, ਇਹੁ ਸੋਚ ਵਿਚਰ ਕੈ। | |
| ਪੁਨ ਉਨ ਗਊ ਜਿਵਾ ਦਈ, ਸਤਿਨਾਮੁ ਉਚਰ ਕੈ। | |
| ਗੁਰੁ ਢਿਗ ਲੋਗਨ ਆਇ ਕੈ, ਜਬਿ ਕਹੀ ਸੁਨਾਏ। | |
| ਸੁਨਿ ਗੁਰੁ ਉਰਿ ਰਿਸ ਠਾਂਨ ਕੈ, ਤੂਸ਼ਨਿ ਰਹਵਾਏ[1] ॥੪੮॥ | [1]ਚੁੱਪ ਹੋ ਰਹੇ। |
| ਜਬਿ ਗੁਰੁਦਿੱਤਾ ਜੀ ਅਏ, ਰਿਸ ਧਰਿ ਗੁਰੁ ਭਾਖਾ। | |
| ਪ੍ਰਭ ਕਾ ਹੁਕਮੁ ਮਿਟਾਇ ਕੈ, ਤੈਂ ਅਪਨਾ ਰਾਖਾ। | |
| ਦੈਵ ਜੋਗ[1] ਕਰਿ ਤੀਰ ਸੋਂ, ਗੋ ਮਰੀ[2] ਜਿਵਾਈ। | [1]ਕਰਮਾਂ ਦੇ ਸੰਬੰਧ ਨਾਲ (ਅ) ਅਚਾਨਕ। [2]ਮਰੀ ਹੋਈ ਗਾਂ। |
| ਕਰਾਮਾਤ ਦਿਖਰਾਇ ਕੈ, ਚਹਿਂ ਖਲਕ ਨਿਵਾਈ ॥੪੯॥ | |
| ਕਰਾਮਾਤ ਦਿਖਰਾਵਨੀ, ਹੈ ਕਹਿਰ ਜਰੂਰੀ। | |
| ਪ੍ਰਭੁ ਰਜਾਇ ਮਿਟਾਇ ਕੈ, ਪਰਨੋ ਹੈ ਦੂਰੀ[1]। | [1]ਦੂਰ ਪੈਣਾ ਹੈ ਭਾਵ ਦੂਰ ਹੋਣਾ ਹੈ। |
| ਸੁਮਤਿ ਸੰਤ ਸਮ੍ਰੱਥ ਜੇ, ਹੋਏ ਪੁਨ ਹ੍ਵੈ ਹੈਂ। | |
| ਕਰਾਮਾਤ ਨਹਿਂ ਦੇਤ ਹੈਂ, ਸਿਰ ਲੌ ਦੈ ਦੈ ਹੈ ॥੫੦॥ | |
| ਸਿਰੜ[1] ਨ ਦੀਨੋ ਸਿਰ ਦਯੋ, ਲਖਿ[2] ਤੋਰਿ ਪਿਤਾਮੇ[3]। | [1]ਹਠ। [2]ਜਾਣ ਲੈ। [3]ਤੇਰੇ ਦਾਦੇ (ਸ੍ਰੀ ਗੁਰੂ ਅਰਜਨ ਦੇਵ ਜੀ) ਨੇ। |
| ਅਟਲਰਾਇ ਕੀ ਬਾਤ ਭੀ, ਤੈਂ ਪਿਖੀ ਤਮਾਮੇ[1]। | [1]ਸਾਰੀ। |
| ਰੰਕ ਰਾਵ ਜਬਿ ਕਿਸੀ ਕਾ, ਅਬਿ ਕੋਊ ਮਰਹੈ। | |
| ਬਾਦੀ[1] ਤੁਰਕ ਦ੍ਵਾਰ ਪੈ, ਲਿਆ ਹਮਰੇ ਧਰਹੈ ॥੫੧॥ | [1]ਝਗੜਾਲੂ। |
| ਕੌਨ ਕੌਨ ਕੋ ਕਰੋਗੇ, ਤੁਮ ਜਗ ਮੈਂ ਜ਼ਿੰਦਾ। | |
| ਹਲਤ ਪਲਤ[1] ਇਸ ਬਾਤ ਤੈ, ਹ੍ਵੈ ਹੈਂ ਸ਼ਰਮਿੰਦਾ। | [1]ਲੋਕ ਪ੍ਰਲੋਕ ਵਿੱਚ। |
| ਪੁਨਾ ਹਮਾਰੇ ਅਛਤ ਹੀ[1], ਤੁਮ ਹਮ ਤੇ ਜਜਾਦੈਂ। | [1]ਹੁੰਦਿਆਂ ਹੀ। |
| ਚਹਿਤ ਬਡਾਈ ਜਗਤ ਤੈ, ਦੈ ਅਜ਼ਮਤ ਬਾਦੈਂ[1] ॥੫੨॥ | [1]ਬਿਅਰਥ, ਫ਼ਜ਼ੂਲ। |
| ਦੋਇ ਤੇਗ ਇਕ ਮਜਾਂਨ ਮੈਂ, ਨ੍ਰਿਪ ਜੁਗ[1] ਇਕ ਸ਼ਹਰੈ। | [1]ਦੋਰਾਜੇ। |
| ਰਹਿ ਨਹਿਂ ਸਕ ਹੈਂ ਕੈਸ ਹੂੰ, ਤਿਮ ਹਮ ਤੁਮ ਠਹਿਰੈਂ[1]। | [1](ਇਸ) ਜਗ੍ਹਾ ਵਿੱਚ। |
| ਸਹੀ[1] ਗੁਰਦਿੱਤੇ ਜੀ ਲਹੀ[2], ਨਿਜ ਪਿਤ ਕੀ ਬਾਨੀ। | [1]ਠੀਕ। [2]ਜਾਣੀ। |
| ਨਿੰਮ੍ਰ ਰਹਯੋ ਨ ਕੁਛ ਕਹਯੋ, ਥੋ ਦਿਢ ਬ੍ਰਹਮ ਗਜਾਨੀ ॥੫੩॥ | |
| ਰਾਗ[1] ਰੋਖ[2] ਬਿਨੁ ਉਨਿ ਭਲੇ, ਉਪਦੇਸ਼ ਸੁਨੈ ਕੈ। | [1]ਮੋਹ। [2]ਗੁੱਸਾ। |
| ਕਰਿ ਬੰਦਨ ਜਗ ਬੰਦਨੈ[1], ਪ੍ਰਕ੍ਰਮਾਂ ਲੈ ਕੈ। | [1]ਜਗਤ ਦੇ ਬੰਦਨਾਂ ਕਰਨ ਜੋਗ (ਸਤਿਗੁਰਾਂ) ਨੂੰ। |
| ਜਾਇ ਇਕਾਕੀ ਬਨ ਵਿਖੈ, ਊਪਰ ਪਾਹਾਰੀ। | |
| ਜਹਿਂ ਸਮਾਧਿ ਅਬਿ ਹੈ ਉਨੈ, ਜਨ ਮੰਨਤ ਝਾਰੀ[1] ॥੫੪॥ | [1]ਬਹੁਤੇ ਲੋਕ। |
| ਸਰਪ ਕਾਂਚਰੀ ਜਯੋਂ[1] ਤਜਯੋ, ਨਿਜ ਤਨ ਛਿਨ ਮਾਂਹੀ। | [1]ਸੱਪ ਦੀ ਕੁੰਜ ਵਾਂਗ। |
| ਸੋਲ੍ਹਾਂ ਸੌ ਥਾ ਬਾਨਵਾਂ ਤਬਿ ਸੰਮਤ ਵਾਹੀ[1]। | [1]ਉਸ ਸਮੇਂ। |

ਕੁਸਮਾਂਜੁਲ[1] ਸੁਰ ਬਰਖ ਕੈ ਬੇਵਾਂਨ ਚਢੈ ਕੈ। — [1]ਫੁੱਲਾਂ ਦੇ ਬੁੱਕ (ਭਰ ਕੇ)।
ਗਾਵਤ ਨ੍ਰਿਤਤ ਸੁਰ ਨਟੀ[1], ਚਾਲੇ ਨਭ[2] ਲੈ ਕੈ ॥ ੫੫ ॥ — [1]ਦੇਵਤਿਆਂ ਦੀਆਂ ਨਾਚੀਆਂ। [2]ਅਕਾਸ਼ ਵਿੱਚ।
ਇਨਿ ਬਿਵਾਂਨ ਰਵਿ ਸਮ ਦਿਪੈ, ਉਡਗਨ ਸਮ ਔਰੈਂ[1]। — [1]ਇਨ੍ਹਾਂ ਭਾਵ ਬਾਬਾ ਗੁਰਦਿੱਤਾ ਜੀ ਦਾ ਬਿਬਾਣ ਸੂਰਜ ਵਾਂਗ ਅਤੇ ਹੋਰ ਦੇਵਤਿਆਂ ਦੇ ਬਿਬਾਣ ਤਾਰਿਆਂ ਵਾਂਗ ਚਮਕਦੇ ਹਨ।
ਚਲੇ ਜਾਤ ਨਭ ਮੰਡਲੈਂ, ਸਹਿ ਉਤਸ਼ਵ ਗੌਰੈਂ।
ਜਹਿਂ ਜਹਿਂ ਲੌ ਸੁਰ ਗੰਮਤਾ[1], ਤਹਿਂ ਲੌ ਪਹੁੰਚਾਏ। — [1]ਦੇਵਤਿਆਂ ਦੀ ਪਹੁੰਚ ਸੀ।
ਕਰਿ ਕਰਿ ਬੰਦਨ ਗੁਰੁ ਸੁਤੈਂ, ਨਿਜ ਨਿਜ ਪੁਰ ਆਏ ॥ ੫੬ ॥
ਗੁਰੁ ਪੁਰੁ ਮੈਂ ਗੁਰੁ ਸੁਤ ਗਯੋ, ਅਚੁੱਤ ਪਦ ਲਇਓ।
ਪੁਰ ਕੀਰਤਿ ਪੁਰ ਕੀਰਤੈਂ[1], ਸਹਿ[2] ਤਨ ਤਜ ਗਇਓ। — [1]ਕੀਰਤਪੁਰ ਨੂੰ ਜਸ ਨਾਲ ਭਰ ਕੇ। [2]ਛੇਤੀ। {ਸਹਿਸਾਈ ਦਾ ਸੰਖੇਪ, ਸਹਿ-ਛੇਤੀ।}
ਇਹੁ ਕੌਤਕ ਸੁਨਿ ਪੂਤ ਕਾ, ਨਿਜ[1] ਗੁਰੁ ਬਿਸਮਾਏ। — [1]ਆਪਣੇ ਆਪ ਵਿੱਚ।
ਗਏ ਤਹਾਂ ਜਹਿਂ ਤਨ ਤਜਜੋ, ਸਹਿ ਜਨ ਸਮੁਦਾਏ[1] ॥ ੫੭ ॥ — [1]ਬਹੁਤੇ ਲੋਕਾਂ ਸਣੇ।
ਅੰਤਹਿ ਪੁਰ[1] ਸੁਨਿ ਗੁਰੂ ਕੇ, ਮਰਵਾਹੀ ਆਦੂ। — [1]ਮਹਿਲਾਂ ਵਿੱਚ।
ਸਿਮਰਨ ਕਰਿ ਗੁਨ ਗਨ ਤਿਨੈ, ਬਹੁ ਕੀਨ ਬਿਖਾਦੂ[1]। — [1]ਬਹੁਤਾ ਦੁੱਖ (ਮਹਿਸੂਸ) ਕੀਤਾ।
ਰੀਤੀ ਲੌਕਕ ਬੈਦਕੈਂ, ਮ੍ਰਿਤ ਕ੍ਰਿਯਾ ਕਰਾਈ[1]। — [1]ਮ੍ਰਿਤਕ ਕ੍ਰਿਆ ਸੰਸਾਰਕ ਤੇ ਧਾਰਮਕ (ਗੁਰਮਤਿ ਅਨੁਸਾਰ) ਕੀਤੀ।
ਸਾਕ ਸਬੰਧੀ ਸਿਖ ਅਏ, ਸੁਨਿ ਕੈ ਸਮੁਦਾਈ ॥ ੫੮ ॥
ਧੀਰ ਮੱਲ ਇਕ ਨਹਿ ਅਯੋ, ਹਠ ਕਰਕੈ ਪੀਨਾ।
ਪਾਠ ਹੇਤ ਗੁਰੁ ਗ੍ਰੰਥ ਭੀ, ਨਹਿਂ ਮੰਗਜੋ ਦੀਨਾ।
ਯਾਂਹੀ ਤੇ ਗੁਰੁ ਖਸ਼ਟਮੇਂ, ਰਿਸ ਬਾਨੀ ਗੋਈ[1]। — [1]ਕਹੀ।
ਧੀਰ ਮੱਲ ਸੋਂ ਬਰਤ ਹੈ, ਨਹਿ ਗੁਰੁ ਸਿੱਖ ਕੋਈ ॥ ੫੯ ॥
ਯਾਂਹੀ ਤੇ ਸਿੱਖ ਤਬੀ ਤੈ, ਤਿਹ ਸੰਤਤਿ ਸੰਗੈ[1]। — [1]ਉਲਾਦ ਨਾਲ।
ਨਹੀ ਮੇਲ ਕੁਛ ਰਖਤ ਹੈਂ, ਨਹਿ ਮਾਨਤ ਚੰਗੈ ॥ ੬੦ ॥

ਦੋਹਰਾ:

ਗੁਰੁਦਿੱਤੇ ਕਾ ਚਲਤ ਸੁਨਿ[1], ਸਿਖ ਮਸੰਦ ਬਹੁ ਆਇ। — [1]ਚਲਾਣਾ ਸੁਣ ਕੇ।
ਅਤਿ ਅਫਸੋਸ ਜਨਾਵਹੀਂ, ਗੁਰੁ ਉਪਦੇਸ਼ੈਂ ਤਾਂਹਿ ॥ ੬੧ ॥

ਚੌਪਈ:

ਗੁਰੂ ਸੰਬੋਧਨ[1] ਸਬਿ ਕੋ ਕਰੈਂ। — [1]ਉਪਦੇਸ਼।
ਧੀਰਜ ਗਜਾਨ ਦਾਨ ਇਮ ਰਰੈਂ[1]। — [1]ਕਹਿੰਦੇ ਹਨ।
ਬਰਸ ਮਾਸ ਦਿਨ ਸ੍ਵਾਸ ਜੁ ਲਿਖੇ।
ਭੋਗੈਂ ਤਿਤਕ ਜੀਵ ਤਨ ਵਿਖੇ ॥ ੬੨ ॥
ਕਾਰਨ ਔਰ ਮ੍ਰਿਤੁ ਕੇ ਜੇਤੇ।
ਬਨੇ ਬਹਾਨੇ ਝੂਠੇ ਤੇਤੇ।
ਦੁਖ ਸੁਖ ਲਾਭ ਹਾਨਿ ਬਿਵਹਾਰੈਂ।
ਪਾਵਤ ਜੀਵ ਕਰਮ ਅਨੁਸਾਰੈਂ ॥ ੬੩ ॥

ਲਘੁ ਬਹੁ ਹੋਤ ਨ ਕਿਯ ਉਪਚਾਰੋ[1]।
[1]ਇਲਾਜ ਕੀਤਿਆਂ (ਸਾਹ) ਵੱਧ ਘੱਟ ਨਹੀਂ ਹੁੰਦੇ।
ਕਰਨੈ ਹਾਰ ਨ ਭੂਲਨ ਹਾਰੋ।
ਸਮਝ ਇਹੀ ਨਿਰਸੰਸੇ ਰਹੀਏ।
ਪ੍ਰਭੁ ਭਾਵੀ ਪੈ ਦ੍ਰਿੜਤਾ ਗਹੀਏ[1] ॥੬੪॥
[1]ਵਾਹਿਗੁਰੂ ਦੇ ਭਾਣੇ ਨੂੰ ਪੱਕੀ ਤਰ੍ਹਾਂ ਮੰਨੋ।
ਹਤਨ ਜਿਵਾਵਨ ਹਾਰ ਨਜੰਤਾ[1]।
[1]ਮਾਰਨ ਤੇ ਜਿਉਂਦਾਰੱਖਣ ਵਾਲਾ ਪ੍ਰੇਰਕ।
ਬਿਨ ਕਰਤਾਰ ਨ ਮਾਨਜੋ ਸੰਤਾਂ।
ਸ੍ਵਾਨ ਬ੍ਰਿਤਿ ਇਕ ਸਿੰਘ ਬ੍ਰਿਤਿ ਅਹੇ[1]।
[1]ਕੁੱਤਾ ਬ੍ਰਿਤੀ ਤੇ ਇਕ ਸ਼ੇਰ ਬ੍ਰਿਤੀ ਹੈ।
ਗੁਰਮੁਖਿ ਤਜਿ ਸਗ[1] ਸਿੰਘ[2] ਕੀ ਗਹੇ ॥੬੫॥
[1]ਕੁੱਤਾ। [2]ਸ਼ੇਰ।
ਲਾਠੀ ਈਂਟ ਹਤੈ ਜਿਮ ਕੋਊ।
ਲਾਠੀ ਈਂਟ ਤਈਂ ਗਹਿ ਸੋਊ[1]।
[1]ਉਹ ਕੁੱਤਾ।
ਦੋਸ਼ ਤਿਨੀ ਕਾ[1] ਸੋ ਦਿਢ ਗੈਹੈ।
[1]ਤਿਸ ਲਾਠੀ ਜਾਂ ਇੱਟ ਦਾ।
ਹਤਨ ਹਾਰ ਪਰ ਬਾਰ ਨ ਕੈਹੈ[1] ॥੬੬॥
[1]ਵਾਰ ਨਹੀਂ ਕਰਦਾ।
ਕੇਹਰ ਹਤਨ ਹਾਰ ਪਰ ਪੈਹੈ[1]।
[1]ਸ਼ੇਰ, ਮਾਰਨ ਵਾਲੇ ਉਪਰ ਪੈਂਦਾ ਹੈ।
ਦੋਸ਼ ਤਾਂਹਿ ਲਖਿ ਰੋਸ ਬਢੈ ਹੈ।
ਸ੍ਵਾਂਨ ਬ੍ਰਿਤਿ ਸਦ ਹੀ ਦੁਖਦਾਈ।
ਕੇਹਰਿ ਬ੍ਰਿਤੀ ਸੁਖਦ ਮਹਾਂਈ ॥੬੭॥
ਯਾ ਬਿਧਿ ਬਿਬਿਧਾ[1] ਗੁਰੁ ਉਪਦੇਸ਼ੈਂ।
[1]ਅਨੇਕ ਢੰਗਾਂ ਨਾਲ।
ਸੁਨ ਕਰਿ ਸਿੱਖ ਮਸੰਦ ਅਸੇਸੈਂ[1]।
[1]ਸਾਰੇ।
ਨ੍ਰਿਬਿਖਾਦ[1] ਹ੍ਵੈ ਕੈ ਨਿਰਸੰਸੈ।
[1]ਕਲੇਸ਼ਰਹਿਤ।
ਤਜਿ ਬਿਵਾਦ[1] ਗੁਰੁ ਕੋ ਪ੍ਰਸੰਸੈਂ ॥੬੮॥
[1]ਚਰਚਾ, ਬਹਿਸ।
ਕਰੈਂ ਕੀਰਤਨ[1] ਕੀਰਤਿਪੁਰ ਮੈਂ।
[1]ਜਸ, ਉਸਤਤ।
ਕੀਰਤਿ ਬਿਸਤੀਰਪਿ[1] ਪੁਰ ਪੁਰ ਮੈਂ।
[1]ਫੈਲ ਗਈ।
ਪੁਨਾ ਸਤ੍ਰਮੀ[1] ਕਾ ਦਿਨ ਆਯੋ।
[1]ਸਤਾਰ੍ਹਵੀਂ।
ਜਗਜ ਦਾਂਨ ਗੁਰੁ ਬਹੁਤ ਕਰਾਯੋ ॥੬੯॥
ਸ੍ਰੀ ਹਰਿਰਾਇ ਹਾਥ ਤੇ ਸਾਰੀ।
ਕ੍ਰਿਯਾ ਕਰਮ ਕਰਵਾਯੋ ਭਾਰੀ।
ਪੁਨ ਸਤਿਗੁਰੁ ਬਡ ਸਭਾ ਲਗਾਈ।
ਇਨ ਹੀ ਕੋ ਦਸਤਾਰ ਬੰਧਾਈ ॥੭੦॥
ਬੇਦੀ, ਤੇਹਣ, ਭੱਲਨ ਕੇਰੀ।
ਪੁਨ ਦਸਤਾਰੈਂ, ਭਈ ਬਧੇਰੀ।
ਸਿੱਖਨ ਮਸੰਦਨ ਬ੍ਰਿੰਦਨ ਆਈ[1]।
[1]ਸਾਰਿਆਂ ਨੇ ਆ ਕੇ।
ਪੱਗ ਦੁਸ਼ਾਲੇ ਦਏ ਮਹਾਂਈ ॥੭੧॥
ਤਬਿ ਹੀ ਸਬਿ ਕੇ ਮਨ ਫੁਰਿ ਆਈ।
ਨਿਸਚੈ ਪੈਹੈਂ ਇਹੈ ਗੁਰਜਾਈ।
ਸਿੱਖਨ ਲਾਖਨ ਲੌ ਧਨ ਅਰਪਾ।
ਤੋਫੇ ਬਿਬਿਧ ਦਏ ਤਜਿ ਦਰਪਾ[1] ॥੭੨॥
[1]ਹੰਕਾਰ ਤਿਆਗ ਕੇ।

ਲਗੇ ਅੰਬਾਰ[1] ਸ਼ੁਮਾਰ ਨ ਐਹੈ[2]। — [1]ਢੇਰ। [2]ਗਿਣਤੀ ਨਹੀਂ ਆਉਂਦੀ ਭਾਵ ਅਣਗਿਣਤ।
ਪੇਖਿ ਨ੍ਰਿਪ ਕੋਹੀ[1] ਬਿਸਮੈ ਹੈਂ। — [1]ਪਹਾੜੀ ਰਾਜੇ।
ਬਰਤਜੋ ਸਬਿਨ ਪ੍ਰਸਾਦ ਅਪਾਰੀ।
ਸੋਕ ਨਸਜੋ ਪਿਖਿ ਉਤਸ਼ਵ ਭਾਰੀ ॥੭੩॥
ਮੰਗਲ ਮਯ ਬਹੁ ਬਜੇ ਸ਼ਦਾਨੇ[1]। — [1]ਖੁਸ਼ੀ ਦੇ ਵਾਜੇ {ਫਾ: ਸ਼ਾਦਯਾਨੇ}।
ਭੱਟ ਨਕੀਬਨ[1] ਸੁਜਸ ਬਖਾਂਨੇ। — [1]ਰਾਜਿਆਂ ਦੇ ਅੱਗੇ ਅੱਗੇ ਬੋਲਣ ਵਾਲਿਆਂ ਨੇ।
ਸਬੈ ਸਰਾਹੈਂ ਸ੍ਰੀ ਹਰਿਰਾਇ।
ਧੀਰ ਮੱਲ ਕੀ ਨਿੰਦ ਅਲਾਏ[1] ॥੭੪॥ — [1]ਕਹਿੰਦੇ ਹਨ।

ਦੋਹਰਾ:
ਜਿਤਕ ਲੋਗ ਆਏ ਹੁਤੇ,
ਬਿਦਾ ਸਬੈ ਗੁਰੁ ਕੀਨ।
ਸਿਰੇਪਾਉ ਸਭਿ ਕੋ ਦਏ,
ਪੂਜਾ ਭੀ ਕਿਹ[1] ਦੀਨ ॥੭੫॥ — [1]ਕਿਸੇ ਕਿਸੇ ਨੂੰ।

ਚੌਪਈ:
ਇਮ ਉੱਛਵ[1] ਕਰਿ ਸੋਕ ਨਸਾਯੋ। — [1]ਉਤਸ਼ਾਹ।
ਅੰਤਰ ਵਹਿਰ ਪ੍ਰਮੋਦ ਬਢਾਯੋ।
ਕਰਿ ਬੰਦਨ ਜਗਬੰਦਨ ਤਾਂਈ[1]। — [1]ਜਗਤ ਦੇ ਬੰਦਨਾ ਕਰਨ ਯੋਗ (ਸਤਿਗੁਰਾਂ) ਨੂੰ।
ਸਿਖ ਮਸੰਦ ਬ੍ਰਿੰਦ ਸਬਿ ਜਾਂਈ[1] ॥੭੬॥ — [1]ਸਾਰੀਆਂ ਜਗ੍ਹਾਂ ਦੇ ਸਾਰੇ ਸਿੱਖ ਤੇ ਮਸੰਦ।
ਹਰਿਗੋਬਿੰਦ ਗੁਰੁ ਉਰਿ ਧਰਿ ਚੰਦ।
ਪਾਇ ਅਨੰਦ ਕਾਟ ਦੁਖ ਦੁੰਦ[1]। — [1]ਭਿਆਨਕ ਦੁੱਖ।
ਨਿਜ ਨਿਜ ਦੇਸ ਪੁਰੈਂ[1] ਨਰ ਜਾਂਹੀ। — [1]ਸ਼ਹਿਰਾਂ ਵਿੱਚ।
ਜਹਿਂ ਤਹਿਂ ਗੁਰੁ ਕਾ ਸੁਜੱਸ ਬਢਾਹੀਂ ॥੭੭॥
ਜਾਵੈਂ ਗੁਰ ਮੂਰਤਿ ਧਰਿ ਉਰ ਮੈਂ।
ਚਰਚਾ ਚਲੀ ਦੇਸ ਪੁਰ ਪੁਰ ਮੈਂ।
ਸੁਤ ਬਿਸਾਲ ਗੁਰ ਯੁਤ ਬਿਸਾਲ ਗੁਨ[1]। — [1]ਸਤਿਗੁਰਾਂ ਦਾ ਵੱਡਾ ਪੁੱਤਰ ਬਹੁਤੇ ਗੁਣਾਂ ਸਹਿਤ ਸੀ।
ਅਟਲਰਾਇ ਸਮ ਚਲਤ[1] ਕੀਨ ਉਨਿ[2] ॥੭੮॥ — [1](ਸ਼ਰੀਰ ਤਿਆਗਣ ਦਾ) ਕੌਤਕ। [2]ਉਨ੍ਹਾਂ (ਭਾਵ ਬਾਬਾ ਗੁਰਦਿੱਤਾ ਜੀ) ਨੇ।
ਅਹੋ ਸ਼ਕਤਿ ਮਤ[1] ਗੁਰੁ ਘਰ ਜੈਸੋ। — [1]ਸ਼ਕਤੀਆਂ (ਕਰਾਮਾਤਾਂ) ਵਾਲਾ।
ਭਯੋ ਨ ਹੈ ਨਹਿ ਹ੍ਵੈ ਕੋ ਐਸੋ।
ਕਹਿਤ ਸੁਨਤ ਨਿਤ ਗੁਰੁ ਗੁਨ ਗਾਹੈਂ।
ਪਰਸਪਰੰ[1] ਸਿਖ ਧਰਮ ਨਿਬਾਹੈਂ ॥੭੯॥ — [1]ਆਪਸ ਵਿਚੀਂ।
ਇਤ ਗੁਰੁ ਨਿਤਪ੍ਰਤਿ ਲਾਇ ਦਿਵਾਨੈ।
ਨਿਜ ਸਿੱਖਨ ਕੀ ਕਰੈਂ ਕਲਜਾਨੈ।
ਕਬੀ ਸ਼ਿਕਾਰ ਪਹਾਰਨ ਮਾਂਹੀ।
ਕਬਿ ਨਦਿ ਤਟ[1] ਮੈਦਾਂਨਨ ਜਾਂਹੀ ॥੮੦॥ — [1]ਨਦੀ ਦੇ ਕਿਨਾਰੇ।
ਸਾਂਗਾਰਾਣਾ, ਸਿੰਘ ਪ੍ਰਤਾਪ।
ਜੋਧ ਸ਼ਾਹਿ ਲੌਂ ਨ੍ਰਿਪ ਅਮਾਪ[1]। — [1]ਬਹੁਤੇਰਾਜੇ।

ਭੱਲਨ, ਕਾਲਾ, ਮੋਹਨ, ਬਿਧੀਆ।
ਭਾਨਾ, ਮੁਹਰੂ, ਜਾਤੀ[1] ਨਿਧੀਆ ॥ ੮੧ ॥ [1]ਜਾਤੀ ਮਾਲਕ।
ਇਤਜਾਦਿਕ ਸਬਿ ਸੰਗ ਰਹੈ ਹੈਂ।
ਬਨ ਜੀਵਨ ਹਤ[1] ਮੁਕਤੀ ਦੈ ਹੈਂ। [1]ਜੰਗਲੀ ਜੀਵਾਂ ਨੂੰ ਮਾਰ ਕੇ।
ਬੇਸ਼ੁਮਾਰ ਧਨ ਨਿਤ ਪ੍ਰਤਿ ਆਵੈ।
ਗੁਰੁ ਖਰਚੈਂ ਸਬਿ ਲੰਗਰ ਲਾਵੈਂ ॥ ੮੨ ॥
ਸਾਨੰਦ ਕਾਰ ਬੁਲੰਦ ਸੁਛੰਦ।
ਐਸ ਮੁਕੰਦ ਚਲੰਦ ਅਦੁੰਦ[1]। [1]ਇਸ ਤਰ੍ਹਾਂ ਮੁਕਤੀ ਦਾਤਾ ਸਤਿਗੁਰੂ ਹਰਖ ਸੋਗ ਤੋਂ ਰਹਿਤ ਹੋ ਕੇ ਅਨੰਦ ਸਹਿਤ (ਏਡੇ) ਵੱਡੇ ਕੰਮ ਨੂੰ ਆਪਣੀ ਇੱਛਾ ਅਨੁਸਾਰ ਚਲਾਉਂਦੇ ਹਨ।
ਇਕ ਦਿਨ ਪੁਨ ਗੁਰੁ ਗਏ ਸ਼ਿਕਾਰੈਂ।
ਰੋਪੜ ਦਿਸ ਕਿਤ ਦੂਰ ਪਧਾਰੈਂ[1] ॥ ੮੩ ॥ [1]ਚਲੇ ਗਏ।
ਜਾਂਨ ਮੁਹੰਮਦ ਖਾਂਨ ਨਵਾਬ।
ਰੋਪੜ-ਪਤਿ ਅਤਿ ਹੁਤੋ ਖਰਾਬ।
ਸੋ ਭੀ ਖੇਲਤ ਹੁਤੋ ਸ਼ਿਕਾਰੂ।
ਭਯੋ ਟਾਕਰਾ ਬਢ ਗਈ ਰਾਰੂ[1] ॥ ੮੪ ॥ [1]ਲੜਾਈ ਵਧ ਗਈ।
ਮਚਯੋ ਤੁਫੰਗ[1] ਖਤੰਗਨ[2] ਜੰਗ। [1]ਬੰਦੂਕਾਂ ਤੇ। [2]ਤੀਰਾਂ ਦਾ।
ਕਰੇ ਨਿਸੰਗ ਤੁਰਕ ਅੰਗ ਭੰਗ।
ਹ੍ਵੈ ਕੁਰੰਗ ਸਮ ਭਗੇ ਕੁਰੰਗੇ[1]। [1]ਖੋਟੇਰੰਗਾਂ ਵਾਲੇ ਹੋ ਕੇ ਹਰਨਾਂ ਵਾਂਗ ਭੱਜ ਗਏ।
ਛੀਨੇ[1] ਸਿੱਖਨ ਤੁਰੰਗ ਸੁਰੰਗੇ[2] ॥ ੮੫ ॥ [1]ਖੋਹ ਲਏ। [2]ਚੰਗੇਰੰਗਾਂ ਦੇ ਘੋੜੇ।
ਮਰੇ ਦਸਕ ਜਖਮੀ ਬਹੁ ਭਏ।
ਮਾਂਨ ਪਠਾਂਨ ਹਾਰ ਘਰ ਗਏ।
ਦੂਸਰ ਦਿਵਸ ਕੋਟਰੇ ਵਾਰੇ[1]। [1]ਕੋਟਲੇ (ਪਿੰਡ) ਵਾਲੇ।
ਰਹਿਮਤ ਖਾਂਨ, ਖਾਂਨ ਸਰਦਾਰੇ ॥ ੮੬ ॥
ਖਾਂਨ ਦਲੇਲ, ਅਕਰਮ ਖਾਂ ਆਦਿਕ।
ਪੁਰ ਬਹਲੋਲ ਕੇਰ ਰਣ ਸਾਧਕ[1]। [1]ਜੰਗਾਂ ਦੇ ਜੇਤੂ।
ਮਾਛੀਵਾੜਿਯੋ, ਬਸੀਓਂ, ਕਿੜੀ।
ਗਾਂਮ[1] ਸਘੋਲ, ਮੋਰਡਾ, ਭਿੜੀ ॥ ੮੭ ॥ [1]ਪਿੰਡ।
ਰੰਗੜ[1] ਅਏ ਸਜਾਲਬੇ ਕੇਰੇ[2]। [1]ਮੁਸਲਮਾਨਾਂ ਦੀ ਇਕ ਜਾਤੀ। [2](ਪਿੰਡ) ਦੇ।
ਲਸ਼ਕਰ ਤੁਰਕਨ ਭਯੋ ਬਧੇਰੇ।
ਰੋਪੜੀਓਂ ਨੇ ਇਕਠੇ ਸਬਿ ਹੀ।
ਕਰੇ ਹੇਤ ਮੱਦਤ ਨਿਜ ਤਬਿ ਹੀ ॥ ੮੮ ॥
ਬੰਬ ਬਜਾਇ[1] ਚਢੇ ਮਿਲਿ ਸਾਰੇ। [1]ਧੌਂਸੇ ਵਜਾ ਕੇ।
ਗੁਰੁ ਸੋਂ ਲਰਨੇ ਹੇਤ ਪਧਾਰੇ।
ਪਾਇ ਸਾਰ[1] ਗੁਰੁ ਕੀਨੀ ਤਯਾਰੀ। [1]ਖ਼ਬਰ।
ਲਈ ਬਟੋਰ[1] ਚਮੂੰ[2] ਨਿਜ ਸਾਰੀ ॥ ੮੯ ॥ [1]ਇਕੱਠੀ ਕਰ ਲਈ। [2]ਫ਼ੌਜ।
ਸੁਭਟ ਬਿਕਟ[1] ਸਬ ਨਿਕਟਿ ਬੁਲਾਏ। [1]ਲੜਾਕੇ ਸੂਰਮੇ।

| | |
|---|---|
| ਆਯੁੱਧ ਸੰਜੋਏ ਬਖਸ਼ਾਏ। | |
| ਸੈਫ[1] ਸਰੋਹੀ[2] ਕੱਤੇ[3] ਤੇਗੇ[11]। | [1]ਸਿੱਧੀ ਤਲਵਾਰ। [2]ਸਿਰੋਹੀ ਨਗਰ 'ਚ ਬਣੀ ਹੋਈ ਤਲਵਾਰ। [3]ਛੋਟੇ ਖੜਗ, ਜੋ ਚੌੜੇ ਤੇ ਸਿੱਧੇ ਹੁੰਦੇ ਹਨ। {ਅ: ਕਤੀਰ-ਕੱਤੇ।} [11]ਮੁੜਵੀਆਂ ਚੌੜੀਆਂ ਤੇ ਭਾਰੀਆਂ ਤਲਵਾਰਾਂ। |
| ਦੋਧਾਰੈ[1] ਤਰਵਾਰੈਂ ਬੇਗੇ[2] ॥੯੦॥ | [1]ਖੰਡੇ। [2]ਇਕ ਪ੍ਰਕਾਰ ਦੇ ਖੰਡੇ। |
| ਗੁਜਰਾਤੀ[1] ਸੂਰਤੀ[2] ਹਲੱਬੀ[3]। | [1]ਗੁਜਰਾਤ ਦੇ ਇਲਾਕੇ ਦੀ ਬਣੀ ਤਲਵਾਰ। [2]ਸੂਰਤ ਸ਼ਹਿਰ ਦੀ ਬਣੀ ਹੋਈ ਤਲਵਾਰ। [3]ਸ਼ਾਮ ਦੇਸ਼ ਦੇ ਹਲੱਬ ਸ਼ਹਿਰ ਦੀ ਬਣੀ ਹੋਈ ਤਲਵਾਰ। |
| ਫੌਲਾਦੀ ਅਸਪਾਦੀ[1] ਜੁਨੱਬੀ[2]। | [1]ਅਸਪਾਤ ਦੀ ਬਣੀ ਹੋਈ ਤਲਵਾਰ। [2]ਆਰਮੇਨੀਅਮ ਦੇਸ਼ ਦੇ ਜੁਨੱਬ ਸ਼ਹਿਰ ਦੀ ਬਣੀ ਹੋਈ ਤਲਵਾਰ। |
| ਸੇਲ[1] ਸੈਹਥੀ[2] ਸਿਪਰ[3] ਅਪਾਰੇ। | [1]ਨੇਜ਼ੇ, ਬਰਛੇ। [2]ਬਰਛੀਆਂ। [3]ਢਾਲਾਂ। |
| ਖਪਰੇ[1] ਤੀਰ ਤੁਕੇ[2] ਅਨਿਆਰੇ[3] ॥੯੧॥ | [1]ਚੌੜੇ ਫਲਾਂ ਵਾਲੇ ਤੀਰ। [2]ਕੁੰਡੀਆਂ ਵਾਂਗ ਮੁੜੀਆਂ ਹੋਈਆਂ ਮੁਖੀਆਂ ਵਾਲੇ ਤੀਰ। [3]ਨੋਕਦਾਰ ਤੀਰ। |
| ਭੱਥੇ ਕਠਿਨ ਕੁਵੰਡ[1] ਸੰਭਾਰੇ। | [1]ਕਰੜੇ ਧਨੁਸ਼। |
| ਪਾਂਚ ਕੋਸ ਚਢਿ ਅੱਗ੍ਰ ਪਧਾਰੇ। | |
| ਲਿਯ ਮੁਕਾਬਲਾ ਅਰਿਨ ਸੰਗਾਰੇ[1]। | [1]ਵੈਰੀਆਂ ਨਾਲ। |
| ਮਚਯੋ ਜੰਗ ਭਟਰਣ ਭਬਕਾਰੇ[1] ॥੯੨॥ | [1]ਸੂਰਮੇ ਜੰਗ ਵਿੱਚ ਗੱਜੇ। |
| ਤਾਰਾ ਚੰਦ[1] ਅਰ ਨਾਲਾਗਢੀਆ। | [1]ਕਹਿਲੂਰ ਰਿਆਸਤ ਦਾ ਰਾਜਾ। |
| ਅਏ ਨ੍ਰਿਪ ਗੁਰੁ ਮੱਦਤ ਬਢੀਆ[1]। | [1]ਅੱਗੇ ਵਧ ਕੇ। |
| ਤੀਰ ਤੁਫੰਗਨ ਜੰਗ ਪ੍ਰਚੰਡ[1]। | [1]ਤਿੱਖਾ, ਤੇਜ਼। |
| ਸੁਭਟ ਰਹੇ ਬਡ ਦੁਹਿਦਿਸ ਮੰਡ[1] ॥੯੩॥ | [1]ਸ਼ੁਰੂ ਕਰ ਰਹੇ ਹਨ। |
| ਧੂੰਮ ਧੂਰ ਸੋਂ ਨਭ ਭਰ ਗਯੋ। | |
| ਨੂਰ ਸੂਰ[1] ਜਾਰੂਰ ਦਬਯੋ। | [1]ਸੂਰਜ ਦਾ ਚਾਨਣ। |
| ਪਿਖੀਅਤ ਧੁਖਤ ਪਲੀਤੇ[1] ਤੋੜੇ[2]। | [1]ਬੰਦੂਕ ਤੇ ਤੋਪ ਨੂੰ ਅੱਗ ਦੇਣ ਵਾਲੀਰੱਸੀ। [2]ਤੋਪ ਤੇ ਬੰਦੂਕ ਨੂੰ ਅੱਗ ਦੇਣ ਦਾ ਡੋਰਾ। |
| ਜਨ ਜੁਗਨੂੰ ਭਾਦਵ[1] ਨਹਿ ਥੋੜੇ ॥੯੪॥ | [1]ਜਾਣੋ ਭਾਦਰੋਂ ਦੇ ਮਹੀਨੇ ਦੇ ਟਟਹਿਣੇ। |
| ਨੀਲੇ ਰੰਗ ਬਾਂਨੇ[1] ਤ੍ਰੁਕਾਂਨੇ। | [1]ਪੁਸ਼ਾਕੇ। |
| ਜਨ ਘਨ ਉਮਡਯੋ ਆਇ ਮਹਾਨੇ। | |
| ਬਰਸੈਂ ਗੋਲੀ ਤੀਰ ਅਪਾਰੈਂ। | |
| ਗੋਲੇ ਮੇਂਹ ਮੇਘ ਜਨ ਡਾਰੈਂ ॥੯੫॥ | |
| ਮਾਰ ਮਾਰ ਰਵ[1] ਸੂਰ ਉਚਰਹੀਂ। | [1]ਬਾਣੀ। |
| ਕੋਕਲ ਗਨ ਮਯੂਰ ਜਨ ਰਰਹੀਂ[1]। | [1]ਜਾਣੋ ਕੋਇਲਾਂ ਤੇ ਮੋਰ ਬੋਲ ਰਹੇ ਹਨ। |
| ਦੀਹ ਦਮਾਂਮੇ[1] ਢੋਲ ਨਗਾਰੇ। | [1]ਵੱਡੇ ਧੌਂਸੇ। |
| ਬੱਜਤ ਲੱਜਤ ਸੁਨਿ ਘਨ ਭਾਰੇ ॥੯੬॥ | |
| ਬੀਜ ਬੇਗ ਜਿਮ[1] ਤੇਗ ਚਮੱਕੈਂ। | [1]ਤੇਜ ਬਿਜਲੀ ਵਾਂਗ। |
| ਕੜ ਕੜਾਕ ਬੰਦੂਕ ਕੜੱਕੈਂ। | |
| ਭਿੜੈਂ ਭੇੜ ਭਟ[1] ਕਟ ਕਟ ਡਾਰੈਂ। | [1]ਸੂਰਮੇ ਜੰਗ ਕਰਦੇ ਹਨ। |
| ਬਾਢ ਬਢਤ ਬਾਢੀ ਜਨ ਭਾਰੈਂ[1] ॥੯੭॥ | [1]ਜਾਣੋ ਤਰਖਾਣ ਭਾਰੀ ਲੱਕੜਾਂ ਵੱਢਦੇ ਹਨ। |

| | |
|---|---|
| ਖੰਡੇ ਸਿਪਰਨ ਪਰ[1] ਇਮ ਪਰਹੀਂ। | [1]ਢਾਲਾਂ ਉਪਰ। |
| ਜਜੋਂ ਬਿਦਾਣ[1] ਅਹਿਰਣੁ ਪਰ ਢਰਹੀ[2]। | [1]ਵੱਡੇ ਹਥੌੜੇ। [2]ਵਜਦੇ ਹਨ। |
| ਬਜੈਂ ਸਾਰ ਸੋਂ ਸਾਰ[1] ਅਪਾਰੇ। | [1]ਸ਼ਸਤ੍ਰ ਨਾਲ ਸ਼ਸਤ੍ਰ। |
| ਜਨ ਬਹੁ ਘਾੜ[1] ਘੜਤ ਠਠਜਾਰੇ ॥੯੮॥ | [1]ਭਾਂਡੇ। |
| ਬੀਰ ਫਲੰਗ[1] ਜੰਗ ਮੈਂ ਦੈ ਹੈਂ[2]। | [1]ਛਾਲਾਂ। [2]ਮਾਰਦੇ ਹਨ। |
| ਜਨ ਨਟ ਮਿਲਿ ਬਹੁ ਭਰਥੂ ਪੈ ਹੈਂ। | |
| ਦੀਨ ਮਜਬ ਕਾ ਜੁੱਧ ਵਿਚਰ ਕੈ। | |
| ਉਧੱਤ[1] ਹ੍ਵੈ ਬਡ ਕ੍ਰੁੱਧ ਸੁ ਧਰਿ ਕੈ ॥੯੯॥ | [1]ਉੱਚੇ ਹੋ ਕੇ। |
| ਅਲੀ ਅਲੀ ਗੁਰੁ ਗੁਰੂ ਅਵਾਜੈਂ। | |
| ਕਢਤ, ਬਢਤ ਦੁਹਿ ਦਿਸੈਂ ਦਰਾਜੈਂ[1]। | [1]ਬਹੁਤਾ। |
| ਕਟ ਕਟ ਸੁਟਤ ਅੱਗ੍ਰ ਪਗ ਧਰ ਕੈ। | |
| ਚਹਿਤ ਜੀਤ ਲਰਹੀਂ ਭਟ ਅਰ ਕੈ ॥੧੦੦॥ | |
| ਬਢ ਬਢ ਮਰਤ ਸੂਰ ਬਰ ਹੂਰੈਂ। | |
| ਚਢ ਰਢ ਜਾਤ ਬਿਵਾਂਨਨ ਭੂਰੈਂ। | |
| ਚਢੀ ਲੋਥ ਪਰ ਲੋਥ ਤਹਾਂ ਹੈ। | |
| ਮਰੇ ਜ੍ਵਾਨ ਕਿਕਾਂਨ ਮਹਾਂ ਹੈ ॥੧੦੧॥ | |
| ਘਾਇਲ ਘਨੇ ਹਾਇ ਕਹਿਂ ਪਾਂਨੀ। | |
| ਕੋਇ ਨ ਸੁਨ ਹੈ ਤਿਨ ਕੀ ਬਾਨੀ। | |
| ਲੋਟਤ ਪਰੇ ਡਸੇ ਜਨ ਬਿੱਛੂ। | |
| ਤੌ ਭੀਰਣ ਜੀਤਨ ਕੇ ਇੱਛੂ ॥੧੦੨॥ | |
| ਹੱਥ ਮੱਥ ਸੱਥਲ[1] ਰੁੰਡ[2] ਮੁੰਡੂ[3]। | [1]ਪੱਟ। [2]ਧੜ। [3]ਸਿਰ। |
| ਬਿਖਰੇ ਪਰੇ ਧਰਾ ਪੈ ਝੁੰਡੂ। | |
| ਜਹਿਂ ਤਹਿਂ ਭਰੇ ਲਹੂ ਕੇ ਛੱਪਰ[1]। | [1]ਛੱਪੜ। |
| ਪੀਵਤ ਕਾਲੀ ਭਰਿ ਭਰਿ ਖੱਪਰ ॥੧੦੩॥ | |
| ਭੂਤ ਪ੍ਰੇਤ ਪਿਸਾਚ[1] ਅਪਾਰੀ। | [1]ਮਾਸ ਖਾਣੇ ਜੀਵ। |
| ਭੈਰਵਿ ਜੋਗਨਿ ਦੈ ਕਿਲਕਾਰੀ। | |
| ਕਰ ਕਪਾਲ ਗਰ ਹਾਰ ਆਂਤ ਕੇ[1]। | [1]ਹੱਥ 'ਚ ਖੋਪਰੀਆਂ ਤੇ ਗਲ੍ਹ 'ਚ ਆਂਦਰਾਂ ਦੇ ਹਾਰ ਪਹਿਨਦੀਆਂ ਹਨ। |
| ਧਰੈਂ, ਭਰੈਂ ਸੁਰ[1] ਭਾਂਤਿ ਭਾਂਤਿ ਕੈ ॥੧੦੪॥ | [1](ਗੀਤ) ਗਾਉਂਦੀਆਂ ਹਨ। |
| ਗੀਧ[1] ਸਜਾਲ[2] ਸ੍ਵਾਨ[3] ਕਾਲੋਲੈਂ[11]। | [1]ਗਿਰਝਾਂ। [2]ਗਿੱਦੜ। [3]ਕੁੱਤੇ। [11]ਖੁਸ਼ ਹੁੰਦੇ ਹਨ। |
| ਬਾਂਛਤ ਖਾਇ ਪਾਇ ਮੁਦ ਬੋਲੈਂ। | |
| ਤੁਰਕਨ ਕੇ ਸਰਦਾਰਨ ਹੱਲਾ। | |
| ਕੀਨ ਜੋਰ ਦੈ ਦੀਨ ਥਰਥੱਲਾ[1] ॥੧੦੫॥ | [1]ਹਲਚਲੀ ਪਾ ਦਿੱਤੀ। |
| ਤਬਿ ਗੁਰ ਉਰਿ ਰਿਸ ਧਰਿ ਥਿਰ ਹ੍ਵੈ ਕੈ। | |
| ਤਜੇ ਤੀਰ ਸਮ ਮੇਂਹ ਤਨੈ ਕੈ[1]। | [1]ਖਿੱਚ ਕੇ। |
| ਤਕ ਤਕ ਤੁਰਕਨ ਕੇ ਸਰਦਾਰੂ। | |
| ਡਾਰੇ ਧਰ ਪਰ ਮਾਰ ਅਪਾਰੂ ॥੧੦੬॥ | |

ਸਾਂਗੇਰਾਣੇ ਸਿੰਘ ਪ੍ਰਤਾਪੈ।
ਜੋਧ ਸ਼ਾਹਿ ਬਿਧੀਏ ਲੌ ਖਾਪੈਂ[1]। — [1]ਖਪਾਉਂਦੇ ਹਨ।
ਸੱਤ੍ਰਨ ਕੋ ਬਲ ਧਰਿ ਨ੍ਰਿਪ ਕੋਹੀ[1]। — [1]ਪਹਾੜੀ ਰਾਜੇ।
ਮਾਰਤ ਡਾਰਤ ਧਰ ਪਰ ਸੋਹੀ[1] ॥੧੦੭॥ — [1]ਸੁਹਣੇ ਲੱਗਦੇ ਹਨ।
ਤੀਛਨ ਭੀਛਨ ਈਛਨ ਭਾਰੇ[1]। — [1]ਤਿੱਖੇ, ਭਿਆਨਕ ਤੇ ਭਾਰੇ {ਈਛਨ} ਤੀਰ।
ਸ਼ੂੰਕਤ ਨਭ ਮੈਂ ਫਿਰੈਂ ਅਪਾਰੇ।
ਫੁੰਕਤ ਮਨੋ ਸਪੱਛ ਅਹਿ ਕਾਰੇ[1]। — [1]ਖੰਭਾਂ ਵਾਲੇ ਕਾਲੇ ਸੱਪ।
ਛੁਹੈਂ ਜਾਂਹਿ ਤਿਹ ਪ੍ਰਾਂਨ ਨਿਕਾਰੇ ॥੧੦੮॥
ਚੀਰ ਸ੍ਰੀਰ ਜ੍ਵਾਨ ਕਿਕਾਂਨਨ।
ਪਰ ਹੈਂ ਪਾਰ ਡਾਰ ਹੈਂ ਥਾਂਨਨ[1]। — [1]ਥਾਂ 'ਤੇ ਹੀ ਸੁੱਟ ਦੇਂਦੇ ਹਨ।
ਦੈ ਕਰ ਜੋਰ ਗੁਰੂ ਕੇ ਜੋਧਨ।
ਕਰੇ ਸੱਤ੍ਰ ਗਨ ਅਤੀ ਬਿਸੋਧਨ[1] ॥੧੦੯॥ — [1]ਬਹੁਤੇ ਬੇਹੋਸ਼ ਕਰ ਦਿੱਤੇ।
ਮਾਂਨ ਹਾਰ ਪਾਛੇ ਭਗ ਚਲੇ।
ਸਿੱਖਨ ਪਾਛੇ ਪਰ[1] ਦਲ ਮਲੇ। — [1]ਪਿੱਛੇ ਪੈ ਕੇ।
ਹਾਥ ਕਾਂਨ ਸੌਂ ਗਏ ਲਗਾਈ।
ਫਿਰ ਨਹਿਂ ਲਰਿ ਹੈਂ ਗੁਰੁ ਸੋਂ ਆਈ ॥੧੧੦॥

ਦੋਹਰਾ:

ਹਾਰ ਮਾਨ ਕੈ ਤੁਰਕ ਗਨ,
ਅਤਿ ਹੀ ਬਿਪਤਿ ਉਠਾਇ।
ਨਿਜ ਨਿਜ ਗ੍ਰਾਂਮਨ ਮੈਂ ਗਏ,
ਸਜਾਪੇ ਭਏ ਮਹਾਂਇ ॥੧੧੧॥

ਚੌਪਈ:

ਸਤਿਗੁਰੁ ਫਤੇ ਪਾਇ ਘਰ ਆਏ।
ਸੁਭਟਨ ਦਏ ਇਨਾਮ ਮਹਾਂਏ।
ਵੀਚ ਪਹਾਰਨ ਦੇਸਨ ਸਾਰਨ।
ਸੁਜਸ ਉਚਾਰਨ ਗੁਰੁ ਨਰ ਨਾਰਿਨ ॥੧੧੨॥
ਜੰਗ ਜੀਤ ਕੀ ਧਾਂਕ[1] ਬਧੇਰੀ। — [1]ਮਸ਼ਹੂਰੀ (ਅ) ਦਬਾ ਦਬ।
ਪੁਰ ਪੁਰ ਪਰੀ ਭਰੀ ਗੁਰੁ ਕੇਰੀ[1]। — [1]ਹਰ ਸ਼ਹਿਰ ਵਿੱਚ ਗੁਰਾਂ ਦੀ (ਧਾਂਕ) ਚੰਗੀ ਤਰ੍ਹਾਂ ਪੈ ਗਈ।
ਗੁਰੁ ਜਸ ਸੁਨਿ ਜਨ ਰਾਠ[1] ਬਹਾਦਰ। — [1]ਰਾਜਿਸਥਾਨ ਦੀ ਇਕ ਜੱਟ ਜਾਤੀ।
ਗੁਰੁ ਢਿਗ ਐਹੈਂ ਰੈਹੈਂ ਸਾਦਰ ॥੧੧੩॥
ਦੇਸ ਦੇਸ ਤੈ ਬਹੁ ਸਿੱਖ ਆਵੈਂ।
ਜੰਗ ਜੀਤ ਸੁਨਿ ਮੋਦ ਬਢਾਵੈਂ।
ਦਰਸ਼ਨ ਕਰੈਂ ਭੇਟ ਬਹੁ ਦੈ ਹੈਂ।
ਪਾਇ ਚਾਰ ਫਲ ਘਰੈ ਸਿਧੈ ਹੈਂ ॥੧੧੪॥
ਉਤ ਦਿਸ ਦੇਸੀ ਤੁਰਕਨ ਸਾਰਨ।
ਠੌਰ ਠੌਰ ਕੇ ਮਿਲ ਸਰਦਾਰਨ।
ਸੂਬੇ ਪਾਸ ਜਾਇ ਸਰਹੰਦੈ।

ਰੋਏ, ਚਾਹੀ ਮਦਦ ਬੁਲੰਦੈ ॥ ੧੧੫ ॥
ਨਾਜ਼ਮ ਆਜ਼ਮ ਹਾਲ ਲਿਖਾਯੋ[1]। [1]ਸੂਬੇ ਨੇ ਬਹੁਤਾ ਹਾਲ ਲਿਖ ਕੇ।
ਹਿਤ ਆਗਜਾ ਢਿਗ ਸ਼ਾਹਿ ਪਠਾਯੋ।
ਪੁਨ ਇਕ ਉਨ ਹੀ ਦਿਨੋ ਮਝਾਰੀ।
ਅਰਬੀ ਪੀਰ ਅਯੋ ਬਡ ਭਾਰੀ ॥ ੧੧੬ ॥
ਹਸਨ ਅਲੀ ਤਿਹ ਨਾਮ ਪਛਾਨੋ।
ਕਹੈਂ ਪਜਦ ਪੂਰੈ ਕੈਵਾਨੋ[1]। [1]ਉਸ ਨੂੰ {ਪਜਦ} ਅੱਲਾ ਦਾ ਜਿਗਰ ਤੇ {ਪੂਰੈ ਕੈਵਾਨੋ} ਸਤਵੇਂ ਆਸਮਾਨ ਦਾ ਸਿਤਾਰਾ ਕਹਿੰਦੇ ਹਨ (ਇਹ ਉਸ ਦਾ ਖਿਤਾਬ ਸੀ)।
ਸ਼ਾਹਿ ਜਹਾਂ ਲੌ ਤੁਰਕ ਸੁ ਜੇਤੇ।
ਮਾਨੈ ਤਾਂਹਿ ਅਧਿਕ ਹੀ ਤੇਤੇ ॥ ੧੧੭ ॥
ਕਰਾਮਾਤ ਕਾ ਪੁੰਜ[1] ਬਖਾਨੈਂ। [1]ਸਮੂੰਹ, (ਅ) ਖ਼ਜ਼ਾਨਾ।
ਸ਼ਾਹਿ ਪੇਸ਼ਵਾਈ ਤਿਹ ਠਾਨੈ[1]। [1]ਅਗਵਾਈ ਕਰਦਾ ਹੈ ਭਾਵ ਅੱਗੋਂ ਲੈਣ ਆਉਂਦਾ ਹੈ।
ਗੁਰੁ ਜਸੁ ਸੁਨਿ ਸੋ ਗੁਰੁ ਢਿਗ ਆਯੋ।
ਪੈ ਮਗ ਆਵਤ ਇਮ ਠਹਿਰਾਇਓ ॥ ੧੧੮ ॥
ਤਾਜਾ ਹਲੂਆ[1] ਸੇਉ ਅਜ਼ੀਮ[2]। [1]ਕੜਾਹ। [2]ਵੱਡਾ ਸੇਉ ਦਾ (ਫਲ)।
ਦੈਹੈਂ ਮੁਝ ਕੋ ਉਠਿ ਤਾਜ਼ੀਮ[1]। [1]ਅਦਬ ਨਾਲ।
ਤੌ ਮੈਂ ਲਖੋਂ ਅਜ਼ਮਤੀ ਗੁਰੁ ਕੋ।
ਜਾਂਨੀ ਜਾਨ ਗੁਰੂ ਸਬਿ ਉਰ ਕੋ ॥ ੧੧੯ ॥
ਜੋ ਉਨ ਕਲਪਯੋ ਥਾ ਸਬਿ ਦੀਨੋ।
ਪੁਨ ਉਨਿ ਸ੍ਵਾਲ ਯਾਹਿ ਬਿਧਿ ਕੀਨੋ।
ਮਾਲਕ ਪਾਲਕ ਜਗ ਕਾ ਜੋਈ।
ਹੈ ਕਿ ਨਹੀ ਅਰ ਰਹਿ ਕਹਿੰ ਸੋਈ[1] ॥ ੧੨੦ ॥ [1]ਉਹ ਕਿੱਥੇ ਰਹਿੰਦਾ ਹੈ।
ਮਿਲ ਹੈ ਕੈਸ ਹੋਇ ਕਿਆ ਸੁਮਰਾ[1]। [1]ਫਲ।
ਕਿਤਕ ਭੇਦ ਹੈ ਉਸ ਸੈਂ ਤੁਮਰਾ।
ਪੁਨ ਗੁਰੁ ਉੱਤ੍ਰ ਦੀਨੇ ਜੋਈ।
ਭੁਕਤਿ ਮੁਕਤਿ ਦਾ ਸੁਨ ਲਿਹੁ ਸੋਈ ॥ ੧੨੧ ॥
ਜਾਂ ਕੇ ਨਾਮ ਅਕਾਲ ਖੁਦਾਇ।
ਕਰਤਾ ਭਰਤਾ[1] ਜਗ ਕਾ ਸਾਇ[2]। [1]ਮਾਲਕ। [2]ਉਹ।
ਸਤਿ ਚਿਤ ਆਨੰਦ ਰੂਪ ਅਨੂਪ।
ਅਹੇ ਅਨਾਦੀ ਪ੍ਰੇਰਕ ਭੂਪ ॥ ੧੨੨ ॥
ਨਭ ਜਯੋਂ[1] ਘਟ ਘਟ ਮਾਂਹਿ ਰਹੈ ਹੈ। [1]ਅਕਾਸ਼ ਵਾਂਗ (ਵਿਆਪਕ)।
ਅੰਤ੍ਰਜਾਂਮੀ ਸੱਤਾ ਦੈ ਹੈ।
ਸੰਤਨ ਕੀ ਸੰਗਤਿ ਤੈ ਮਿਲ ਹੈ।
ਭ੍ਰਮ ਭੇਦ ਭਵ ਬੰਧਹਿ ਗਿਲ ਹੈ[1] ॥ ੧੨੩ ॥ [1]ਸੰਸਾਰ ਦੇ ਬੰਧਨਾਂ ਨੂੰ ਨਾਸ਼ ਕਰ ਦੇਂਦਾ ਹੈ।
ਕੈਵਲ ਮੁਕਤੀ ਫਲ ਭਲ ਪੈ ਹੈਂ।
ਜਾਂ ਕੇ ਦਰਜੇ ਸਾਤ ਕਹੈ ਹੈਂ।
ਸੁਭ ਇਛਾ ਪਹਿਲੇ ਜਿਹ ਹੈ ਹੈ।

ਤਜਿ ਦੁਕ੍ਰਿਤ[1] ਸੁਕ੍ਰਿਤ[2] ਸੋ ਕੈ ਹੈ[3] ॥੧੨੪॥
[1]ਪਾਪ। [2]ਪੁੰਨ। [3]ਕਰਦਾ ਹੈ।
ਅੰਤਹਿ-ਕਰਨ ਸੁੱਧ ਹ੍ਵੈ ਜਾਂ ਤੈ।
ਸ੍ਵੈ ਬਿਚਾਰਨਾ[1] ਉਪਜੈ ਤਾਂ ਤੈ।
[1]ਆਪਣੇ ਆਪ ਦੀ ਵੀਚਾਰ।
ਜਗ ਭੋਗਨ ਤੈ ਹੋਇ ਵਿਰਾਗਾ।
ਵਿਸ਼ੇ ਵਾਸ਼ਨਾ ਦੈ ਹੈ ਤਜਾਗਾ ॥੧੨੫॥
ਸੰਗਤਿ ਕਰਤ ਆਰਫਨ ਕੇਰੀ।
[1]ਕਟਤ ਮੋਹ ਮਾਯਾ ਕੀ ਬੇਰੀ[2]।
[1]ਆਤਮ ਗਿਆਨੀਆਂ ਦੀ। [2]ਬੇੜੀ।
ਆਤਮ ਔਰ ਅਨਾਤਮ ਕੇਰੋ[1]।
[1]ਸੱਤ ਤੇ ਅਸੱਤ ਦਾ। (ਅ) ਚੇਤਨ ਤੇ ਜੜ੍ਹ ਦਾ।
ਹੋਤ ਬਿਵੇਕ ਨੇਕ[1] ਤਿਹ ਹੇਰੋ ॥੧੨੬॥
[1]ਚੰਗਾ ਨਿਰਣਯ।
ਪਹੁੰਚੈ ਤਨੁ ਮਾਨਸਾ[1] ਮਾਂਹੀ।
[1]ਮਨ ਦੇ ਸੰਕਲਪਾਂ ਦਾ ਘੱਟ ਫੁਰਨਾ, ਮਨ ਦੀ ਸੂਖਮ ਦਸ਼ਾ।
ਸਮ[1] ਦਮ[2] ਆਦਿ ਕਰੈ ਸੋ ਚਾਹੀ[3]।
[1]ਮਨ ਦਾ ਰੋਕਣਾ। [2]ਇੰਦ੍ਰੀਆਂ ਦਾ ਰੋਕਣਾ। [3]ਸ਼ੌਕ ਨਾਲ।
ਸ਼ਬਦ ਸਪਰਸ ਰੂਪ ਰਸ ਗੰਧੀ।
ਇਨਿ ਦਿਸ ਤੈ ਜਿਨਿ ਇੰਦ੍ਰੀ ਬੰਧੀ[1] ॥੧੨੭॥
[1]ਰੋਕ ਕੇ ਰੱਖੀਆਂ।
ਬ੍ਰਿਤਿ ਰਖਤ ਅੰਤ੍ਰਮੁਖਿ ਮਨ ਕੀ।
ਫੁਰੈ ਨ ਇੱਛਾ ਤਨ ਧਨ ਜਨ ਕੀ[1]।
[1]ਇਸਤ੍ਰੀ ਦੀ {ਫਾ: ਜ਼ਨ-ਇਸਤ੍ਰੀ}।
ਆਠੋ ਜਾਂਮ ਬੰਦਗੀ ਮਾਂਹੀ।
ਰੈਹੈ ਮਗਨ ਲਗਨ ਲਗਿ ਤਾਂਹੀ ॥੧੨੮॥
ਸ਼ੌਕ ਜੌਕ ਸੈਂ[1] ਜੁਹਦ[2] ਕਮੈ ਹੈ।
[1]ਅਨੰਦ ਨਾਲ। [2]ਤਪੱਸਿਆ।
ਦੁੰਦ[1] ਕੁਤਰਕ ਦੂਖ ਸਬਿ ਸੈਹੈ।
[1]ਦੋ ਵਿਰੋਧੀ ਪਦਾਰਥ, ਹਰਖ ਸੋਗ ਆਦਿ।
ਸ਼ਰਧਾ ਕਰਿ ਗੁਰੁ ਮੰਤ੍ਰ ਕੇਰਾ।
ਕਰੈ ਅਭਜਾਸ ਖਾਸ ਬਹੁਤੇਰਾ ॥੧੨੯॥
ਜੋ ਮੁਰਸ਼ਦ[1] ਕਹਿਯੋ ਦਿਢ ਮਾਨੈ।
[1]ਉਸਤਾਦ, ਗੁਰੂ।
ਰਹੈ ਤਾਹਿ ਪਰ ਹੀ ਸਵਧਾਨੈ।
ਤਨ ਮਨ ਧਨ ਅਰਪੈ ਗੁਰੁ ਪੈਹੈ।
ਅਤਿ ਨਿੰਮ੍ਰਹਿ ਭਗਤਿ ਕਮੈ ਹੈ ॥੧੩੦॥
ਮੁਰਦਾ ਹੋਇ ਮੁਰੀਦ ਰਹਾਵੈ[1]।
[1]{ਮੁਰੀਦ} ਸਿੱਖ ਮੁਰਦੇ ਵਾਂਗ ਹੋ ਰਹੇ।
ਗੁਰੂ ਗੋਰ ਮੈਂ[1] ਤਬੈ ਸਮਾਵੈ।
[1]ਗੁਰਾਂ ਦੀ ਆਗਿਆ ਰੂਪ ਕਬਰ ਵਿੱਚ।
ਆਸ਼ਕ[1] ਜਯੋਂ ਮਸ਼ੂਕ[2] ਕੋ ਚੈਹੈ।
[1]ਪ੍ਰੇਮੀ। [2]ਜਿਸ ਨਾਲ ਪ੍ਰੇਮ ਕੀਤਾ ਜਾਵੇ।
ਲੋਭੀ ਧਨ, ਕਾਮੀ ਤਿਯ ਤੈਹੈ[1] ॥੧੩੧॥
[1]{ਤੈਹੈ} ਤਿਵੇਂ ਕਾਮੀ ਪੁਰਸ਼ ਇਸਤ੍ਰੀ (ਚਾਹੁੰਦਾ ਹੈ)।
ਚਾਤਿਕ ਸ੍ਵਾਂਤਿ, ਮੀਨ ਜਲ ਜੈਸੇ[1]।
[1]ਜਿਵੇਂ ਪਪੀਹਾ ਸ੍ਵਾਂਤੀ ਬੂੰਦ ਨੂੰ ਅਤੇ ਮੱਛੀ ਜਲ ਨੂੰ (ਚਾਹੁੰਦੀ ਹੈ)।
ਪ੍ਰਭ ਕੋ ਮਿਲਨ ਸਿਖ ਚਹਿ ਤੈਸੇ।
ਸਹੈ ਕਸੌਟੀ[1] ਉਤਰੈ ਪੂਰਾ।
[1]ਪਰਖ ਰੂਪ ਕਸਵੱਟੀ।
ਤਬਿ ਮੁਰਸ਼ਦ ਹ੍ਵੈ ਖੁਸ਼ੀ ਜਰੂਰਾ ॥੧੩੨॥
ਬ੍ਰਹਮ ਗਜਾਨ ਉਪਦੇਸ਼ ਦਿਵੈ ਹੈ।
ਨੂਰ ਖੁਦਾਇ ਜ਼ਰੂਰ ਲਖੈ ਹੈ[1]।
[1]ਖੁਦਾ ਦੇ ਪ੍ਰਕਾਸ਼ ਨੂੰ ਪ੍ਰਗਟ ਹੀ ਜਣਾ ਦੇਂਦਾ ਹੈ।
ਸ੍ਰਵਣ ਕਰੈ ਜੋ ਸਮ ਨਿਜ ਜਾਤੀ[1]।
[1]ਆਪਣੀ ਜ਼ਾਤ ਵਾਂਗ (ਉਪਦੇਸ਼) ਸ੍ਰਵਣ ਕਰੇ।

ਕਰੈ ਮਨਨ ਬਜਕਤੀ ਸੋ ਭਾਂਤੀ[1] ॥੧੩੩॥
[1](ਆਪਣੇ) ਸ਼ਰੀਰ ਦੀ ਤਰ੍ਹਾਂ (ਉਪਦੇਸ਼ ਦਾ) ਮੰਨਣ ਕਰੇ।

ਨਿਧਜਾਸਨ ਨਿਜ ਨਾਮ ਸਮਾਨੈਂ[1]।
[1](ਉਪਦੇਸ਼ ਨੂੰ) ਆਪਣੇ ਨਾਮ ਵਾਂਗ ਪ੍ਰਪੱਕ ਕਰੇ।

ਕਰਿ ਹੈ ਪੈ ਹੈ ਪਰਮ ਨਿਧਾਨੈ।
ਐਸੇ ਸਾਧਨ ਕਰਿ ਹੈ ਜੋਊ।
ਚਤਰਥ ਦਰਜਾ ਪੈਹੈ ਸੋਊ ॥੧੩੪॥
ਸਤ੍ਰਾਪਤਿ[1] ਹੈ ਜਾ ਕੋ ਨਾਮੂ।
[1]ਬ੍ਰਹਮ ਗਿਆਨ ਦੀ ਪ੍ਰਾਪਤੀ।

ਜੋ ਹੈ ਫਲ ਕਰਤੱਬਨ ਤਮਾਮੂ[1]।
[1]ਸਾਰੇ ਕਰਤੱਬਾਂ ਦਾ।

ਜਬਿ ਇਹੁ ਦਰਜਾ ਪ੍ਰਾਪਤ ਭਯੋ।
ਆਵਾ ਗਵਨ ਭਵਨ ਦੁਖੁ[1] ਗਯੋ ॥੧੩੫॥
[1]ਜੰਮਣ ਮਰਣ ਦੇ ਚੱਕ੍ਰਾਂ ਦਾ ਦੁੱਖ।

ਨਿਜਾਨੰਦ[1] ਕੇ ਵੀਚ ਸਮਾਯੋ।
[1]ਆਪਣੇ ਸਰੂਪ ਦੇ ਅਨੰਦ ਵਿੱਚ।

ਅਪਨੇ ਆਪ ਵਿਖੈ ਪ੍ਰਭੁ ਪਾਯੋ।
ਨਹਿ ਮਹਿਬੂਬ[1] ਜੁਦਾ ਕੁਛ ਰਹਜੋ।
[1]ਜਿਸ ਨਾਲ (ਹੁੱਬ) ਪਿਆਰ ਕਰੀਏ ਭਾਵ ਵਾਹਿਗੁਰੂ।

ਜੀਵ ਬ੍ਰਹਮ ਏਕੈ ਹੀ ਲਹਜੋ[1] ॥੧੩੬॥
[1]ਜਾਣਿਆ।

ਨੂਰ ਜ਼ਹੂਰ ਹਜ਼ੂਰ ਨਿਹਾਰਾ[1]।
[1]{ਨੂਰ} ਪ੍ਰਕਾਸ਼ ਨੂੰ {ਜ਼ਹੂਰ} ਪ੍ਰਗਟ ਹੀ (ਹਜ਼ੂਰ) ਨੇੜਿਓਂ (ਨਿਹਾਰਾ) ਦੇਖਿਆ।

ਫਲ ਫੁਲ ਪੇਡ[1] ਬੀਜ ਬਿਸਥਾਰਾ[2]।
[1]ਦਰੱਖ਼ਤ ਦਾ ਮੁੱਢਲਾ ਭਾਗ। [2](ਇਹ ਸਾਰਾ) ਬੀਜ ਦਾ ਹੀ ਫੈਲਾਉ ਹੈ।

ਮਾਨੁਖ ਤਨ ਅਰ ਸਾਧਨ ਕੇਰੋ।
ਹੈ ਫਲ ਭਲ ਏਹੀ ਦਿਢ ਹੇਰੋ ॥੧੩੭॥
ਭੂਖਨ ਕਨਕ ਲੋਹ ਹਥਜਾਰੈਂ[1]।
[1](ਜਿੰਨਾ) ਗਹਿਣਿਆਂ ਦਾ ਸੋਨੇ ਨਾਲੋਂ ਤੇ ਹਥਿਆਰਾਂ ਦਾ ਲੋਹੇ ਨਾਲੋਂ (ਫ਼ਰਕ ਹੈ)।

ਪ੍ਰਭ ਸੈਂ ਇਤਨਾ ਫਰਕ ਹਮਾਰੈਂ।
ਸੁਪਨਾਵੀ ਤੈ ਸੁਪਨ ਸ੍ਰਿਸ਼ਟੀ[1]।
[1]ਸੁਪਨੇ ਵਾਲੇ ਜੀਵ ਤੋਂ (ਜਿਵੇਂ) ਸੁਪਨੇ ਦੀ ਸ੍ਰਿਸ਼ਟੀ (ਪੈਦਾ ਹੁੰਦੀ ਹੈ)।

ਤਯੋਂ ਪ੍ਰਭੁ ਤੈ ਇਹੁ ਦੁਨੀਆ ਦ੍ਰਿਸ਼ਟੀ[1] ॥੧੩੮॥
[1]ਦਿਸਦੀ ਹੈ।

ਨੀਂਦ ਅਵਿਦਜਾ ਕੇ ਬਸ ਜੁਦਾ।
ਭਾਸਤ, ਜਾਗੇ ਇਕ ਹੀ ਮੁਦਾ[1]।
[1]ਅਵਿਦਿਆ ਰੂਪ ਨੀਂਦ ਦੇ ਵਸ ਹੋਣ ਕਰ ਕੇ ਜੀਵ ਨੂੰ ਵਾਹਿਗੁਰੂ ਆਪਣੇ ਆਪ ਤੋਂ ਵੱਖਰਾ ਪ੍ਰਤੀਤ ਹੁੰਦਾ ਹੈ ਪਰ ਗਿਆਨ ਅਵਸਥਾ ਵਿੱਚ ਜਾਗ ਪੈਣ ਤੇ ਇਕ ਹੀ ਰੂਪ (ਮੁਦਾ) ਮਤਲਬ (ਸਮਝ ਲੈਂਦਾ ਹੈ)।

ਇਕਰਸ ਆਠ ਪਹਰ ਚਿਤ ਬ੍ਰਿਤੀ।
ਬ੍ਰਹਮਾਤਮ ਜਿਹਰਹਿ ਥ੍ਰਿਤੀ[1] ॥੧੩੯॥
[1]ਟਿਕੀ ਰਹਿੰਦੀ ਹੈ।

ਅਠ ਦਸ ਸਿੱਧੀ[1] ਤਾਂ ਕੇ ਅੱਗ੍ਰ।
[1]ਅਠਾਰਾਂ ਸਿੱਧੀਆਂ।

ਖਰੀ ਰਹਿਤ ਕਰ ਜੋਰ ਸਮੱਗ੍ਰ[1]।
[1]ਸਾਰੀਆਂ ਹੱਥ ਜੋੜ ਕੇ।

ਪੈ ਵਹਿ ਉਨ ਕੋ ਬਰਤਤ ਕਮ ਹੈ*।
*ਇਹ ਪੰਜਵੀਂ ਭੂਮਿਕਾ ਹੈ ਜਿਸ ਦਾ ਨਾਮ 'ਅਸੰਸ਼ਕਤਿ' ਹੈ। ਇਸ ਦਾ ਅਰਥ ਹੈ ਸਿੱਧੀ ਆਦਿ ਸ਼ਕਤੀਆਂ ਤੋਂ ਮਨ ਦੀ ਉਪ੍ਰਾਮਤਾ।

ਮਨ ਮਹਿਬੂਬ ਵਿਖੇ ਰਹਿ ਰਮ ਹੈ*[1] ॥੧੪੦॥
[1]ਮਨ ਪਿਆਰੇ (ਵਾਹਿਗੁਰੂ) ਵਿੱਚ ਮਿਲਿਆ ਰਹਿੰਦਾ ਹੈ। *ਇਹ 'ਪਦਾਰਥਾਭਾਵਨੀ' ਨਾਮ ਦੀ ਛੇਵੀਂ ਭੂਮਿਕਾ ਹੈ, ਜਿਸ ਦਾ ਮਤਲਬ ਹੈ ਵਾਹਿਗੁਰੂ ਜੀ ਤੋਂ ਬਿਨਾਂ ਹੋਰ ਸਾਰੇ ਪਦਾਰਥਾਂ ਆਦਿ ਦੀਆਂ ਵਿਚਾਰਾਂ ਦਾ ਮਿਟ ਜਾਣਾ।

ਸਬਿ ਕੋ ਅਪਨੇ ਅੰਗ ਨਿਹਾਰਤ।

ਕਾਹੂੰ ਕੋ ਨਹਿ ਜਜਾਵਤ ਮਾਰਤ*।

ਪੈ ਜਿਮ ਨਿਜ ਅੰਗਨ ਤੈ ਕਾਮੂ।
ਜੁਦਾ ਜੁਦਾ ਜਨ ਲੇਤ ਤਮਾਮੂ ॥੧੪੧॥
ਸਬਿ ਹੀ ਅੰਗ ਸਬਿਨ ਕੋ ਪਜਾਰੇ।
ਹੈਂ, ਪੈ ਮਸਤਕ[1] ਅਧਿਕ ਉਦਾਰੈ।
ਤਜੋਂ ਹੀ ਸੰਤ ਸੇਵਨੇ ਜੋਗੈਂ।
ਨੀਚ ਨਖੁਨ[1] ਕਟਤ ਸਬਿ ਲੋਗੈਂ ॥੧੪੨॥
ਦਬਿਸਤਾਨ[1] ਕਿਤਾਬ ਮਝਾਰੀ।
ਗਾਥਾ ਇਹੁ ਹਮ ਲਿਖੀ ਨਿਹਾਰੀ ॥੧੪੩॥
ਦੋਹਰਾ:
ਸੁਨਿ ਉੱਤ੍ਰ ਸਤਿਗੁਰੂ ਤੈ,
ਪੀਰ ਅਧਿਕ ਮੁਦ ਪਾਇ।
ਗਯੋ ਬੰਦਨਾ ਕਰਿ ਭਲੇ,
ਖਾਤ੍ਰ ਜਮਾਂ[1] ਕਰਾਇ ॥੧੪੪॥
ਸ਼ਾਹਿ ਪਾਸ ਉਨਿ ਬਹੁਤ ਹੀ,
ਗੁਰੁ ਕੀ ਮਹਿਮਾਂ ਕੀਨ।
ਜੋ ਸੁਨ ਕਰਿ ਪਤਸ਼ਾਹਿ ਨੇ,
ਬੈਰ ਭਾਵ ਤਜ ਦੀਨ ॥੧੪੫॥
ਹੁਕਮ ਨ ਸੂਬੇ ਕੋ ਦਯੋ,
ਗੁਰੁ ਦਿਸ ਅਯੋ ਨ ਕਾਇ।
ਏਤਕ ਗਾਥਾ ਗਾਇ ਅਬਿ,
ਇਤੀ ਭਯੋ ਇਹੁ ਧਜਾਇ ॥੧੪੬॥

ਇਤਿ ਸ਼੍ਰੀ ਗੁਰੁ ਪੰਥ ਪ੍ਰਕਾਸ਼ ਗ੍ਰੰਥੇ ਪੂਰਬਾਰਧੇ ਗਜਾਨ ਸਿੰਘ ਵਿਰਚਿਤੇ 'ਗੁਰੁਦਿੱਤੇ ਜੀ ਕਾ ਪ੍ਰਸੰਗ, ਰੋਪੜ ਜੰਗ' ਬਰਨਨੰ ਨਾਮ ਸਤਾਈਸਮੋਂ ਬਿਸ੍ਰਾਂਮ ॥੨੭॥

*ਇਸ ਸੱਤਵੀਂ ਭੂਮਿਕਾ ਦਾ ਨਾਮ 'ਤੁਰੀਆ' ਹੈ। ਤੁਰੀਆ ਉਹ ਆਤਮਕ-ਅਵਸਥਾ ਹੈ, ਜਿੱਥੇ ਜਾ ਕੇ ਮੈਂ ਤੂੰ ਦੀ ਪ੍ਰਤੀਤੀ ਮਿਟ ਜਾਂਦੀ ਹੈ।

[1]ਮੱਥਾ ਭਾਵ ਸਿਰ।

[1]ਨੀਚ ਪੁਰਖ ਨੂੰ ਨਹੁੰਆਂ ਵਾਂਗ।

[1]ਮੁਹੰਮਦ ਮੁਹਸਿਨ 'ਫਾਨੀ' ਦੀ ਸੰ: ੧੭੦੨ ਬਿ: ਵਿੱਚ ਲਿਖੀ ਇਕ ਕਿਤਾਬ, ਜਿਸ ਵਿੱਚ ਸਿੱਖ ਧਰਮ ਤੇ ਇਤਿਹਾਸ ਸਬੰਧੀ ਕਈ ਲੇਖ ਪੜ੍ਹਨ ਯੋਗ ਹਨ।

[1]ਤਸੱਲੀ।

## ੨੮. {ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਨੂੰ ਗੁਰਿਆਈ, ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਜੋਤੀ ਜੋਤਿ ਸਮਾਉਣਾ}

ਦੋਹਰਾ:

ਰਾਮਦਾਸ ਗੁਰੁ ਖਾਸ ਹਰਿ,
ਦਾਸਨ ਸੁਖਦ ਹੁਲਾਸ[1]।
[1]ਸ੍ਰੀ ਗੁਰੂ ਰਾਮਦਾਸ ਜੀ ਆਪ ਹਰੀ ਰੂਪ ਹਨ। ਦਾਸਾਂ ਨੂੰ ਸੁਖ ਤੇ ਖ਼ੁਸ਼ੀ ਦੇਣ ਵਾਲੇ ਹਨ।

ਮ੍ਰਿਤੁ ਪਾਸ ਕੀ ਤ੍ਰਾਸ ਕੋ,
ਕਰੈਂ ਨਾਸ ਭਜ ਤਾਸ[1] ॥੧॥
[1]ਮੌਤ ਦੀ ਫਾਹੀ ਦੇ ਡਰ ਨੂੰ ਨਾਸ ਕਰਦੇ ਹਨ (ਹੇ ਮਨ ਤੂੰ) ਤਿਨ੍ਹਾਂ (ਸਤਿਗੁਰਾਂ ਨੂੰ) ਯਾਦ ਕਰ।

ਗੁਰਜਾਈ ਹਰਿਰਾਇ ਕੋ,
ਦੈ ਗੁਰੁ ਹਰਿਗੋਬਿੰਦ।
ਤਜ ਹੈਂ ਤਨ ਜਿਮ ਸੋ ਕਥਾ,
ਸੁਨੋ ਸ੍ਰੋਤਾ ਬ੍ਰਿੰਦ ॥੨॥

ਚੌਪਈ:

ਕੀਰਤਪੁਰਿ ਕੀਰਤਿ ਪੁਰਿ ਕੈਹੈਂ[1]।
[1]ਜਸ ਦਾ ਸ਼ਹਿਰ ਕਹਿੰਦੇ ਹਨ।
ਖਸ਼ਟਮ ਗੁਰੁ ਗਨ ਸਿੱਖਨ ਤਰੈ ਹੈਂ।
ਨਾਨ੍ਹਾ ਬਿਧਿ ਇਮ ਲੀਲਾ ਕਰਹੀਂ।
ਜੋ ਸੁਨਿ ਸਿਖ ਗਨ ਭਵਨਿਧਿ[1] ਤਰਹੀਂ ॥੩॥
[1]ਸੰਸਾਰ ਸਮੁੰਦਰ ਤੋਂ।
ਇਕ ਦਿਨ ਉਪਬਨ[1] ਕਾ ਗੁਰੁ ਸੈਰ।
[1]ਬਾਗ਼।
ਕਰਤ ਫਿਰਤ ਥੇ ਸਾਨੰਦ ਧੈਰ[1]।
[1]ਅਨੰਦ ਤੇ ਧੀਰਜ ਨਾਲ।
ਸੰਗਾਤੀ ਨਾਤੀ[1] ਬਖਜਾਤੀ।
[1]ਨਾਲ ਸੀ ਪੋਤ੍ਰਾ (ਸ੍ਰੀ ਹਰਿਰਾਇ ਸਾਹਿਬ ਜੀ)।
ਸੁੰਦ੍ਰ ਬਪੁ[1] ਬਯ[2] ਬਾਲ ਸੁਹਾਤੀ ॥੪॥
[1]ਸ਼ਰੀਰ। [2]ਉਮਰ।
ਬਾਵਨ ਬਲੀ ਕੇਰ ਬਡ ਜਾਮਾਂ[1]।
[1]ਬਵੰਜਾ ਕਲੀਆਂ ਦਾ ਵੱਡਾ ਚੋਲਾ। {ਬਲੀ=ਵਲੀ ਭਾਵ ਕਲੀ।}
ਗੁਰ ਹਰਿਰਾਇ ਹੁਤੋ ਅਭਿਰਾਮਾ।
ਅਤਿ ਸੁਠ ਫੂਲ ਖਿਰੇ ਮਗ ਮਾਂਹੀ।
ਥੇ, ਜਾਮਾਂ ਲਗ ਟੂਟੇ ਵਾਹੀਂ[1] ॥੫॥
[1]ਉਥੇ ਹੀ।
ਸ੍ਰੀ ਗੁਰੁ ਸੁਮੱਤਿ ਸਿਖਾਵਨ ਕਾਜੈਂ[1]।
[1]ਵਾਸਤੇ।
ਕਹਜੋ, ਕਿ ਜਾਮਾ ਪਹਿਨ ਦਰਾਜੈਂ[1]।
[1]ਲੰਬਾ, ਵੱਡਾ।
ਕਜੋਂ ਨ ਸੰਭਾਰ ਸੰਕੋਚ ਚਲੈ ਹੋ।
ਚਪਲ ਚਾਲ ਚਲਿ[1] ਬਿਘਨ ਕਰੈ ਹੋ ॥੬॥
[1]ਤੇਜ਼ ਚਾਲ ਚੱਲ ਕੇ।
ਮਾਨ ਪਿਤਾਮੈ ਕੇਰ ਸਿਖਾਵਨ[1]।
[1]ਦਾਦਾ (ਗੁਰੂ) ਜੀ ਦੀ ਸਿੱਖਿਆ।
ਜਾਂਮਾ ਕਰ ਸੋਂ[1] ਕਰਜੋ ਉਠਾਵਨ।
[1]ਹੱਥ ਨਾਲ।
ਫਿਰ ਕਬਿ ਹੀ ਨਹਿਂ ਛੋਰ ਚਲੇ ਸੋ।
ਅੰਤ ਪ੍ਰਯੰਤ ਨਿਬਹਜੋ ਭਲੇ ਸੋ ॥੭॥
ਜਿਮ ਸ੍ਰੀ ਅੰਗਦ ਬਡਰੁਜ[1] ਧਾਰਾ।
[1]ਰੋਗ।
ਖੇਦ[1] ਸਹਜੋ ਪਰ ਸੋ ਨਹਿਂ ਟਾਰਾ।
[1]ਕਸ਼ਟ।
ਪੁਨ ਗੁਰੁ ਅਮਰ ਤਿਨੋ ਕੀ ਸੇਵਾ।

ਦੁਸਕ੍ਰਿਤ[1] ਗਹੀ ਸਹੀ ਲਿਯ ਮੇਵਾ ॥੮॥ — [1]ਜਿਸ ਦਾ ਕਰਨਾ ਬਹੁਤ ਔਖਾ ਸੀ।
ਇਕ ਦਿਨ ਸੋ ਪੁਨ ਨਿਜ ਗੁਰੁ ਸੰਗੈ।
ਜਾਤ ਬਰਾਬਰ, ਸੁਨਿ ਪ੍ਰਸੰਗੈ।
ਹਲ ਕਰਿ ਭੁਜ ਗੁਰੁ ਆਗੇ ਗਈ।
ਸਮਝ੍ਯੋ ਅਮਰ ਬਿਅਦਬੀ ਭਈ ॥੯॥
ਭੁਜ[1] ਕੋ ਸਜਾ ਏਹੁ ਭੁਗਤਾਈ। — [1]ਬਾਂਹ।
ਲਯੋ ਕਾਮ ਨਹਿ ਸੋ ਸੁਸਕਾਈ[1]। — [1]ਸੁੱਕਾ ਦਿੱਤੀ।
ਤਿਮ ਗੁਰੁ ਸੱਤਮ ਪ੍ਰਣ ਨਿਬਾਹਾ।
ਜਾਮਾ ਛੋਰਿ ਨ ਚਲੇ ਕਦਾਹਾ ॥੧੦॥
ਅਲਪ ਉਮਰ ਮੈਂ ਬਡ ਮਤਿ ਪਾਈ।
ਲਏ ਰਿਝਾਇ ਸੇਵਿ ਜਗ ਸਾਂਈ।
ਗੁਰੁ ਭੀ ਆਦਰ ਤਿਹ ਬਹੁ ਠਾਨੈਂ।
ਭਵੈ ਗੁਰੂ ਇਹੁ ਸਬਿ ਅਨੁਮਾਨੈ ॥੧੧॥

ਰਸਾਵਲ ਛੰਦ:

ਗੁਰੂ ਦਿਵਾਂਨ ਲਗਾਵੈਂ ਨਿਤ ਪ੍ਰਤਿ,
ਕੀਰਤਨ ਕਥਾ ਕਰਾਵੈਂ।
ਸਿੱਖ ਮਸੰਦ ਬੁਲੰਦ ਆਇ ਨਿਤ,
ਦੈ ਭੇਟਾ ਘਰ ਜਾਵੈਂ।
ਅਬਦੁਲ ਖਾਂ ਢਾਢੀ ਜਸ ਗੁਰੁ ਕਾ,
ਜੰਗਨ ਕੀਰਚਿ ਵਾਰੈਂ।
ਐਸੇ ਰੰਗ ਢੰਗ ਸੋਂ ਉਚਰੈ,
ਕਾਯਰ ਸੁਨਿ ਰਨ ਪਾਰੈਂ[1] ॥੧੨॥ — [1]ਜੰਗ ਕਰਨ ਲੱਗ ਪੈਂਦੇ ਹਨ।
ਇਕ ਦਿਨ ਬਾਵਕ ਆਇ ਰਬਾਬੀ,
ਗੁਰੁ ਢਿਗ ਅਰਜ਼ ਸੁਨਾਈ।
ਹੇ ਗੁਰੁ ਰਾਵਰ ਕ੍ਰਿਪਾ ਤੇ ਹਮ,
ਪਾਏ ਸੁਖ ਬਹੁ ਭਾਈ[1]। — [1]ਬਹੁਤ ਤਰ੍ਹਾਂ ਦੇ।
ਜਿਮ ਲਕਰੀ ਬਾਵਨ ਕੇ ਕਰ ਕੀ[1], — [1]ਬਾਵਨ ਅਵਤਾਰ ਦੇ ਹੱਥ ਦੀ।
ਬਢੀ ਸੰਗ ਉਨ ਹੀ ਕੈ।
ਪਾਰਸ ਸੰਗ ਲੋਹ ਹ੍ਵੈ ਕੰਚਨ[1], — [1]ਸੋਨਾ।
ਚੰਦਨ ਤਰੁ ਹ੍ਵੈ ਨੀਕੈ[1] ॥੧੩॥ — [1]ਜਿਵੇਂ ਚੰਦਨ ਦੀ ਸੰਗਤ ਕਰਨ ਨਾਲ ਦਰੱਖ਼ਤ ਚੰਗਾ ਭਾਵ ਚੰਦਨ ਹੋ ਜਾਂਦਾ ਹੈ।

ਤਜੋਂ ਗੁਰੂਅਨ ਕੀ ਸੰਗਤਿ ਤੈ ਹਮ,
ਨੀਚਨ ਲਹੀ ਬਡਾਈ।
ਅਬਿ ਮਮ ਅੰਤ ਸਮਾ ਨਿਕਟਾਯੋ,
ਤਜਹੌਂ ਤਨ ਸਹਸਾਈ[1]। — [1]ਛੇਤੀ।
ਕਰਿ ਬੰਦਨ ਤਿਹ ਜਾਇ ਸੁਛੰਦਨ[1], — [1]ਆਪਣੀ ਇੱਛਾ ਅਨੁਸਾਰ।
ਨਿਜ ਤਨ ਤ੍ਰਿਨ ਜਯੋਂ ਤਜਾਗਾ।

ਤਿਸ ਕਾ ਸੁਤ ਚਤੁਰਾ ਤਿਸ ਪਾਛੇ,
ਕੀਰਤਨ ਕਰਨੇ ਲਾਗਾ ॥ ੧੪ ॥
ਜਾਤੀ-ਮਲਕ ਪ੍ਰੋਹਤ ਗੁਰ ਕਾ,
ਇਨ ਹੀ ਦਿਵਸ ਮਝਾਰਾ।
ਨਿਜ ਸੁਤ ਦਯਾਰਾਮ ਕੋ ਗੁਰੁ ਢਿਗ,
ਤਜਿ ਪ੍ਰਲੋਕ ਪਧਾਰਾ।
ਲਾਲ ਚੰਦ ਨਿਜ ਸੁਤ ਕੋ ਬਿਧੀਏ,
ਗੁਰਮਤਿ ਬਿਬਿਧ[1] ਸਿਖੈ ਕੈ।
[1]ਅਨੇਕ ਤਰ੍ਹਾਂ ਨਾਲ।
ਗੁਰੁ ਆਗਜਾ ਤੈ ਜਾਇ ਸਿੰਧ ਮੈਂ,
ਸਿੱਖੀ ਬਹੁ ਬਿਰਧੈ ਕੈ ॥ ੧੫ ॥
ਸੁੰਦਰ ਸ਼ਾਹ ਪੀਰ ਜੋ ਤਹਿਂ ਥਾ,
ਗੁਰੁ ਸਿਖੀ ਕਾ ਦ੍ਵੈਸੀ[1]।
[1]ਵਿਰੋਧੀ, ਵੈਰੀ।
ਕਰਾਮਾਤ, ਬਾਤਨ ਸੋਂ ਜੀਤਜੋ,
ਤਿਸ ਕੋ ਇਨ ਬਿਧਿ ਐਸੀ।
ਜਾਂ ਤੇ ਉਨਿ ਭੀ ਸਾਦਿਕ[1] ਸਿਖ ਹ੍ਵੈ,
[1]ਭਰੋਸੇ ਵਾਲਾ।
ਗੁਰੁ ਸਿੱਖੀ ਬਿਰਧਾਈ।
ਕੇਤਕ ਦਿਨ ਤਹਿਂ ਰਹਿ ਇਹ ਦੋਊ,
ਗੁਰ ਪੁਰ ਗਏ ਸਿਧਾਈ ॥ ੧੬ ॥
ਇਸ ਹੀ ਤੌਰ ਔਰ ਬਹੁ ਸਿੱਖਨ,
ਗੁਰੁ ਸਨਮੁਖ ਤਨ ਛੋਰੇ।
ਗੁਰੁ ਪੁਰ ਸੱਚ ਖੰਡ ਬਡਭਾਗੇ,
ਬਸੇ ਬੰਧ ਭਵ ਤੋਰੇ[1]।
[1]ਸੰਸਾਰ ਦੇ ਬੰਧਨ ਤੋੜ ਕੇ।
ਜਿਸ ਕੋ ਸੁਰ ਨਰ ਮੁਨਿ ਜਨ ਨਜਾਵਤ,
ਸੋ ਸਰੂਪ ਗੁਰੁ ਕੇਰੋ।
ਅੰਤ ਸਮੈਂ ਜਿਨ ਦਰਸ ਧਰਜੋ ਉਰ,
ਕਜੋਂ ਨ ਕਟੈਂ ਜਗਿ ਫੇਰੋ ॥ ੧੭ ॥
ਪੁਨ ਗੁਰੁ ਭੀ ਨਿਜ ਨਿਕਟ ਸਮਾਂ ਲਖਿ,
ਸਿੱਖ ਮਸੰਦ ਬੁਲਵਾਏ।
ਕੀਰਤ ਬਿਸਤੀਰਤ[1] ਗੁਰ ਕੀ ਸਬਿ,
[1]ਜਸ ਫੈਲਾਉਂਦੇ ਹੋਏ।
ਕੀਰਤਪੁਰ ਚਲਿ ਆਏ।
ਦਰਸੈਂ ਗੁਰੁ ਕੋ ਪਰਸੈਂ ਪਗ ਸਿਖ,
ਹਰਸੈਂ[1] ਮਨ, ਧਨ ਬਰਸੈਂ[2]।
[1]ਖ਼ੁਸ਼ ਹੋ ਕੇ। [2]ਵਰਖਾ ਕਰਦੇ ਹਨ।
ਕਰਸੈਂ ਫਰਕ ਨ ਹਰ ਸ਼ੈ[1] ਅਰਪਤ,
[1]ਹਰ ਸ਼ੈ, ਹਰ ਚੀਜ਼।
ਜੇਤਕ ਲਜਾਵੈਂ ਘਰ ਸੈਂ[1] ॥ ੧੮ ॥
[1]ਘਰ ਤੋਂ।
ਜ਼ੇਵਰ ਰਤਨ ਹਥਜਾਰ ਬਸਨ ਅੱਸ੍ਵ,
ਬੇਸ਼ੁਮਾਰ ਆਮੋਲਕ।

ਖਰ੍ਹੇ[1] ਕਰੈਂ ਅਰਦਾਸ ਮੇਵਰੇ[2],
ਪਰੈ ਬਿੱਤ[1] ਬਹੁ ਗੋਲਕ।
ਕੀਰਤਪੁਰ ਕੇ ਚਹੁ ਦਿਸ ਉਤਰੇ,
ਸਿੱਖ ਕੀਰਤਨ ਕਰਹੀਂ।
ਗੁਰੈਂ ਰਿਝਾਵਨ ਹਿਤ ਹੋਲੀ ਮੈਂ,
ਕੌਤਕ ਅਨਿਕ ਬਿਥਰਹੀਂ ॥੧੯॥
ਗਾਇ ਧਮਾਰ[1] ਵਾਇ[2] ਡਫ[3] ਝਾਂਜੈਂ[11],
ਰੰਗ ਗੁਲਾਲ[1] ਉਡੈ ਹੈਂ।
ਮੋਦ ਪ੍ਰਮੋਦ[1] ਬਿਨੋਦ[2] ਕੁਲਾਹਲ[3],
ਹਾਸ ਬਿਲਾਸ ਬਢੈ ਹੈਂ।
ਫਾਗ ਦਜੋਸ[1] ਗੁਰੁ ਫਰਸ਼ ਕਰਾਏ,
ਸੁਕਲ ਬਿਤਾਂਨੇ[1] ਤਾਨੇ।
ਸੁਚ ਮਸਨੰਦ ਅਮੰਦ ਬੁਲੰਦੈ[1],
ਬਿਛੀ, ਥਟੇ ਉਪਧਾਨੇ[1] ॥੨੦॥
ਬਡ ਮੈਦਾਂਨ ਰਖਾਇ ਲਗਾਯੋ,
ਗੁਰੂ ਦਿਵਾਂਨ ਮਹਾਨੈ।
ਧਰੇ ਕਮਲ ਕਰ ਮੈਂ ਕਰ ਨਾਤੀ[1],
ਤੀਨੋ ਸੁਤਨ ਸੰਗਾਨੈ।
ਸਾਂਗਾ[1] ਜੋਧ[2] ਪ੍ਰਤਾਪ ਸਿੰਘ ਲੌਂ,
ਸੋਹਿਤ ਸੁਭਟ ਸੁ ਭੱਲੋ[1]।
ਥਿਰੇ ਸਭਾ ਮੈਂ ਆਇ ਜਬੈ ਗੁਰੁ,
ਆਨੰਦ ਉਦਧਿ ਉਛੱਲੋ[1] ॥੨੧॥
ਤਿਸ ਦਿਸ ਲਾਇ ਰਹੇ ਥੇ ਸਿਖ ਚਖਿ[1],
ਚਕਵਨ ਰਵਿ ਜਨ ਦਰਸੇ[1]।
ਮਹਿਲ ਮੇਘ ਮੈ ਸੇ[1] ਗੁਰੁ ਨਿਕਸੇ,
ਈਦ ਚਾਂਦ ਸੈਂ ਸਰਸੇ[1]।
ਥਿਰੇ ਸਿੰਘਾਸਨ ਪਰ ਗੁਰੁ ਸੋਹਿਤ,
ਜਨ ਸੁਰ ਗਨ ਮੈਂ ਏਂਦ੍ਰ।
ਸਿੱਖ ਚਕੋਰ ਚਖਿ ਇਕ ਟਕ ਦਰਸੈਂ,
ਪੂਰਨ ਗੁਰੁ ਰਾਕੇਂਦ੍ਰ[1] ॥੨੨॥
ਲਖਿ ਨਿਜ ਸ੍ਰਿਸ਼ਟਿ[1] ਦ੍ਰਿਸ਼ਟਿ ਕ੍ਰਿਪਾ ਕਰਿ,
ਸੁਧਾ ਬ੍ਰਿਸ਼ਟ[1] ਗੁਰੁ ਕਰਹੀਂ।
ਪੁਰਵੈਂ ਮਨੋ ਕਾਮਨੈ ਸਬਿ ਕੀ,
ਤਾਪ ਸੋਕ ਦੁਖ ਹਰਹੀਂ।
ਜਨ ਗਨ ਕੌਤਕ ਅਨਿਕ ਦਿਖੈ ਹੈਂ,

[1]ਖੜੇ ਹੋ ਕੇ। [2]ਅਰਦਾਸੀਏ।
[1]ਧਨ।
[1]ਹੋਲੀ ਦਾ ਗੀਤ। (ਅ) ਚੌਦਾਂ ਮਾਤ੍ਰਾਂ ਦਾ ਇਕ ਤਾਲ। (ੲ) ਇਕਰਾਗਣੀ। [2]ਵਜਾਉਂਦੇ ਹਨ। [3]ਢੱਡਾਂ। [11]ਛੈਣੇ।
[1]ਲਾਲੇ ਦੇ ਫੁੱਲ ਦੇਰੰਗ ਦਾ ਸਿੰਘਾੜੇ ਆਦਿਕ ਦਾ ਰੰਗੀਨ ਆਟਾ।
[1]ਬਹੁਤਾ ਅਨੰਦ। [2]ਕੌਤਕ। [3]ਡੰਡਰੌਲਾ।
[1]ਹੋਲੀ ਦੇ ਦਿਨ।
[1]ਚਿੱਟੇ ਚੰਦੋਏ।
[1]ਪਵਿਤ੍ਰ ਗੱਦੀ ਬਹੁਤ ਚਮਕਦੀ।
[1](ਉਪਰ) ਸਿਰਹਾਣੇਰੱਖੇ ਹੋਏ ਹਨ।
[1]ਆਪਣੇ ਹੱਥ ਕਮਲ ਵਿੱਚ ਪੋਤ੍ਰੇ (ਸ੍ਰੀ ਗੁਰੂ ਹਰਿਰਾਇ ਸਾਹਿਬ ਜੀ) ਦਾ ਹੱਥ ਫੜਿਆ ਹੋਇਆ ਹੈ।
[1]ਰਾਣਾ ਸਾਂਗਾ। [2]ਜੋਧਾਰਾਇ ਕਾਂਗੜੇ ਦਾ ਰਾਜਾ।
[1]ਚੰਗੇ ਸੂਰਮੇ।
[1]ਅਨੰਦ ਦਾ ਸਮੁੰਦਰ ਉੱਛਲ ਪਿਆ।
[1]ਨੇਤ੍ਰ।
[1]ਜਾਣੋ ਚਕਵਿਆਂ ਨੇ ਸੂਰਜ ਵੇਖਿਆ।
[1]ਮਹਿਲਾਂ ਰੂਪ ਬੱਦਲਾਂ ਵਿੱਚੋਂ।
[1]ਬਹੁਤੇ (ਮੁਬਾਰਕ)।
[1]ਗੁਰਾਂ ਰੂਪ ਪੁੰਨਿਆਂ ਦੇ ਚੰਦ ਨੂੰ।
[1]ਆਪਣੀ ਰਚਨਾ ਭਾਵ ਸਿੱਖੀ ਜਾਣ ਕੇ।
[1]ਅੰਮ੍ਰਿਤ ਦੀ ਬਰਖਾ।

ਗੁਰੁ ਮੰਦ ਮੰਦ ਮੁਸਕੈ ਹੈਂ।
ਬਿਦ੍ਰੁਮ ਅਧਰਨ ਮੈਂ ਦੁਤਿ ਦਸਨਨ,
ਦਾਂਮਨ ਸੀ ਦਮਕੈ ਹੈ[1] ॥੨੩॥

[1]ਬੁੱਲ੍ਹਾਂ ਰੂਪ ਮੂੰਗਿਆਂ ਵਿੱਚ ਦੰਦਾਂ ਦੀ ਸੋਭਾ ਬਿਜਲੀ ਵਾਂਗ ਚਮਕਦੀ ਹੈ।

ਭੁਜ ਬਲਵੰਡ ਪ੍ਰਚੰਡ ਸੁੰਡ ਸੀ,
ਰਿਪ ਅਖੰਡ ਜਿਨ ਖੰਡੇ[1]।

[1]{ਪ੍ਰਚੰਡ} ਹਾਥੀ ਦੀ ਸੁੰਡ ਵਰਗੀਆਂ ਬਲਵਾਨ ਬਾਹਾਂ ਹਨ, ਜਿਨ੍ਹਾਂ ਨਾਲ ਨਾ ਮਾਰੇ ਜਾ ਸਕਣ ਵਾਲੇ ਵੈਰੀਆਂ ਨੂੰ ਟੁਕੜੇ ਟੁਕੜੇ ਕਰ ਦਿੱਤਾ।

ਕੁੰਡਲ* ਲੋਲ ਕਪੋਲਨ ਡੋਲਨ,

*ਗੁਰੂ ਜੀ ਦੇ ਕੰਨਾਂ ਵਿੱਚ ਕੁੰਡਲਾਂ ਦੀ ਗੱਲ ਕਵੀ-ਕਲਪਣਾ ਹੀ ਜਾਪਦੀ ਹੈ। ਗੁਰੁਬਾਣੀ ਅੰਦਰ ਤਾਂ ਚੰਗੇ ਗੁਣਾਂ ਦੇ ਗਹਿਣੇ ਪਾਉਣ ਦਾ ਉਪਦੇਸ਼ ਹੈ:- 'ਮਨ ਮੋਤੀ ਜੇ ਗਹਿਣਾ ਹੋਵੈ।' ਨੱਕ ਕੰਨ ਛੇਦਨਾ ਗ਼ੁਲਾਮਾਂ ਦੀਆਂ ਨਿਸ਼ਾਨੀਆਂ ਹਨ। ਗੁਰੂ ਸਾਹਿਬਾਨ ਸਬੰਧੀ ਅਜਿਹੀਆਂ ਲਿਖਤਾਂ ਨੂੰ ਆਖੇਪ ਜਾਂ ਅਨਮਤੀਆਂ ਦੀਆਂ ਲਿਖਤਾਂ ਸਮਝਣਾ ਚਾਹੀਏ।

ਬੋਲਨ ਧਰਮ ਸੁ ਮੰਡੇ[1]।

[1]ਸ੍ਰੇਸ਼ਟ (ਸਿੱਖ) ਧਰਮ ਦੇਰਚਣਹਾਰ ਸਤਿਗੁਰਾਂ ਦੇ ਬੋਲਣ ਸਮੇਂ ਗੱਲ੍ਹਾਂ 'ਤੇ ਚੰਚਲ ਕੁੰਡਲ ਹਿਲਦੇ ਹਨ।

ਮੁਕਤਾ ਮਾਲ ਬਿਸਾਲ[1] ਵਿਡੂਰਯ[2],
ਵਿਚ ਵਿਚ ਲਾਲ ਸੁਹਾਵਤ।
ਜਨ ਉਡਗਨ ਬਿਬਿਧਿ ਮੁਖ ਸਸਿ ਢਿਗ,
ਝਲਕਤ ਛਲਕਤ ਭਾਵਤ[1] ॥੨੪॥

[1]ਮੋਤੀਆਂ ਦੀ ਲੰਬੀ ਮਾਲਾ। [2]ਮਣੀਆਂ।

[1]ਜਾਣੋ ਮੁਖ ਰੂਪ ਚੰਦ ਕੋਲ ਅਨੇਕ ਤਰ੍ਹਾਂ ਦੇ ਬਹੁਤੇ ਤਾਰੇ ਚਮਕਦੇ ਤੇ ਡਲ੍ਹਕਦੇ ਸੋਹਣੇ ਲੱਗਦੇ ਹਨ।

ਕਲਗੀ ਜਿਗਾ ਜਰਾਊ ਰਵਿ ਸੀ[1],

[1]ਸੂਰਜ ਵਰਗੀ।

ਚਵਰ ਚਾਰੁ ਜੁਗ ਢੁਰਹੀਂ[1]।

[1]ਸੁੰਦਰ ਚੌਰ ਚੌਹਾਂ ਪਾਸਿਆਂ ਤੋਂ ਝੁਲਦੇ ਹਨ।

ਆਵਤ ਹੰਸ ਚੁਗਨ ਜਨ ਮੁਕਤਾ[1],

[1]ਮੋਤੀ।

ਧਨਖ ਭੌਂਹ[1] ਪਿਖਿ ਮੁਰਹੀਂ।

[1]ਭ੍ਰਵੱਟਿਆਂ ਰੂਪ ਧਨੁਸ਼ ਨੂੰ।

ਪੋਸ਼ਸ਼ ਬਿਸਦ ਦਿਸਦ ਬਪੁ ਸੁੰਦ੍ਰ,
ਥਿਰੇ ਮਨੋ ਸੁਰਰਾਈ[1]।

[1]ਚਿੱਟੀ ਪੁਸ਼ਾਕ ਤੇ ਸੁੰਦਰ ਸਰੀਰ (ਐਉਂ) ਦਿਸਦਾ ਹੈ ਜਾਣੋ ਇੰਦ੍ਰ ਬੈਠਾ ਹੈ।

ਕੰਚਨ ਦੰਡੀ ਖਰੇ ਦਹਿਨ ਦਿਸ,
ਬਾਂਏ ਸੁਭਟ ਮਹਾਂਈ[1] ॥੨੫॥

[1]ਸੱਜੇ ਪਾਸੇ ਸੋਨੇ ਦੀਆਂ ਚੋਬਾਂ ਵਾਲੇ ਚੋਬਦਾਰ ਅਤੇ ਖੱਬੇ ਪਾਸੇ ਬਹੁਤੇ ਸੂਰਮੇ ਖੜੇ ਹਨ।

ਅੱਗ੍ਰ ਸਿੱਖ ਮਸੰਦ ਮੇਵਰੇ[1],

[1]ਅਰਦਾਸੀਏ।

ਅਰਣ ਬਰਣ[1] ਸਬਿ ਸੋਹੈਂ।

[1]ਲਾਲਰੰਗ।

ਥੈਲੇ ਭਰੇ ਅਬੀਰ[1] ਗੁਲਾਲੀ[2],

[1]ਅਬੀਰ {ਅ: ਅਬੀਰ=ਕਸਤੂਰੀ, ਗੁਲਾਬ, ਕੇਸਰ ਤੇ ਚੰਦਨ ਦੀ ਮਿਲਾਵਟ ਤੋਂ ਬਣੀ ਹੋਈ ਇਕ ਤਰ੍ਹਾਂ ਦੀ ਗੁਲਾਲ।} [2]ਗੁਲਾਲ-ਲਾਲੇ ਦੇ ਫੁੱਲ ਦੇਰੰਗ ਦਾ ਸਿੰਘਾੜੇ ਆਦਿ ਦਾ ਰੰਗੀਨ ਆਟਾ।

ਅਲਤਾ ਕੁਮਿਕੁਮਿ ਕੋ ਹੈ[1]।

[1]ਅਲਤਾ-ਲਾਖ ਤੋਂ ਬਣੇ ਹੋਏ ਇਕ ਤਰ੍ਹਾਂ ਦੇ ਲਾਲਰੰਗ ਦੀ (ਕੁਮਿਕੁਮਿ) ਗੁਲਾਬਦਾਨੀ ਭਰੀ ਹੋਈ ਹੈ।

ਰਹੇ ਉਡਾਇ ਚਲਾਇਂ ਕੁਮਕੁਮਾ[1],

[1]ਲਾਖ ਦੇ ਗੋਲੇ, ਜਿਨ੍ਹਾਂ ਵਿੱਚ ਗੁਲਾਲ ਭਰ ਕੇ ਹੋਲੀ ਦੇ ਮੌਕੇ ਚਲਾਈਦੇ ਹਨ। ਇਹ ਇਤਨੇ ਪਤਲੇ ਤੇ ਭੁਰਭੁਰੇ ਹੁੰਦੇ ਹਨ ਕਿ ਜ਼ਰਾ ਵੀ ਠੋਹਕਰ ਵਜਣ ਤੋਂ ਫਟ ਜਾਂਦੇ ਹਨ ਤੇ ਗੁਲਾਲ ਖਿਲਰ ਜਾਂਦਾ ਹੈ।

ਤਕ ਤਕ ਪਿਚਕਾ[1] ਛੋਰਤ।

[1]ਪਿਚਕਾਰੀਆਂ।

ਜਨ ਸੰਧਜਾ ਗੁਰੁ ਪਗ ਲਪਟਾਈ,

| | |
|---|---|
| ਘਟਾਂ ਕਿ ਬੂੰਦੈਂ ਡੋਰਤ[1] ॥੨੬॥ | [1]{ਕਿ} ਜਾਣੋ ਬਦਲੀਆਂ ਬੂੰਦਾਂ ਡੋਲ੍ਹਦੀਆਂ ਹਨ। |
| ਸਾਜ ਅਵਾਜ ਨਿਕਾਰਤ ਭਰੂਆ[1], | [1]ਸਾਜ਼ ਵਜਾਉਣ ਵਾਲੇ। |
| ਰਾਗੀ ਰਾਗ ਧਮਾਰੈਂ[1]। | [1]ਇਕ ਰਾਗ ਦਾ ਨਾਮ। |
| ਗਾਵਤ ਭਾਵਤ ਕਰਤ ਹਾਸਰਸ, | |
| ਕੋ ਕਿਹ ਦੇਵਤ ਗਾਰੈਂ। | |
| ਸਿੱਖ ਮਸੰਦ ਬ੍ਰਿੰਦ ਗੁਰ ਸੂਰੇ, | |
| ਸੰਗ ਉਮੰਗ ਖਿਲੈ ਹੈਂ[1]। | [1]ਖੇਡਦੇ ਹਨ। |
| ਰੰਗ ਉਲੀਚਤ[1] ਭੀਚਤ ਪਿਚਕਾ[2] | [1]ਪਿਚਕਾਰੀਆਂ ਨੂੰ (ਭੀਚਤ) ਦਬਾ ਕੇਰੰਗ (ਉਲੀਚਤ)। [2]ਛਿੜਕਦੇ ਹਨ। |
| ਅਲਤਾ ਮੂਠ ਚਲੈ ਹੈਂ[1] ॥੨੭॥ | [1]ਸੰਘਾੜੇ ਦੇ ਆਟੇ ਦੀਆਂ ਮੁੱਠਾਂ (ਭਰ ਕੇ) ਚਲਾਉਂਦੇ ਹਨ। |
| ਸ੍ਰੀ ਜਗ ਕੰਤ ਸੰਤ ਸਿੱਖਨ ਪਤਿ, | |
| ਖੇਲਤ ਹੋਰੀ[1] ਆਛੈ। | [1]ਹੋਲੀ। |
| ਕਰਤ ਕਲੋਲ[1] ਲੋਲ ਗਤਿ[2] ਨਰ ਜਿਮ, | [1]ਕੌਤਕ। [2]ਚੰਚਲ ਚਾਲ। |
| ਬੋਲਤ ਬੋਲ ਬਿਲਾਛੈ[1]। | [1]ਵਿਲੱਖਣ, ਅਸਚਰਜ। |
| ਖੋਲ੍ਹਨ ਮੁਖ ਝੋਲਨ ਰੋਲਨ ਕੇ, | |
| ਡੋਲ੍ਹਨ ਰੰਗ ਝਕਝੋਲਨ[1]। | [1](ਗੁਲਾਲ ਦੇ) {ਰੋਲਨ} ਮਿਲਾਉਣ ਵਾਸਤੇ ਥੈਲਿਆਂ (ਝੋਲਿਆਂ) ਦੇ ਮੂੰਹ ਖੋਲ੍ਹਦੇ ਹਨ ਤੇ {ਝਕਝੋਲਨ} ਜ਼ੋਰ ਨਾਲ ਝਟਕਾ ਦੇ ਕੇਰੰਗ ਡੋਲ੍ਹਦੇ ਹਨ। |
| ਬੋਲ ਅਮੋਲਨ ਸੰਗ ਠਠੋਲਿਨ, | |
| ਡੋਲਨ ਅਧਿਕ ਕਲੋਲਨ[1] ॥੨੮॥ | [1]ਅਮੋਲਕ ਬਚਨਾਂ ਨਾਲ ਠੱਠਾ ਮਖ਼ੌਲ (ਕਰਦੇ ਹਨ) ਅਤੇ ਬਹੁਤੇ ਕੌਤਕਾਂ ਵਿੱਚ {ਡੋਲਨ} ਝੂਲਦੇ ਫਿਰਦੇ ਹਨ। |
| ਸਿੱਖ ਮਸੰਦ ਬ੍ਰਿੰਦ ਪਰਧਾਨੇ[1], | [1]ਬਹੁਤੇ ਮੁਖੀ। |
| ਪਗੇ ਪ੍ਰੇਮ ਹੁਲਸੈ ਕੈ[1]। | [1]ਖ਼ੁਸ਼ ਹੋ ਕੇ ਪ੍ਰੇਮ 'ਚਰੰਗੇ ਗਏ। |
| ਡਾਰ ਅਬੀਰ ਅਤਰ ਛਿਰਕਾਵਤ, | |
| ਗੁਰੁ ਪਰ, ਮੋਦ ਬਢੈ ਕੈ। | |
| ਤਿਨ ਪਰ ਭੀ ਗੁਰੁ ਭਰਿ ਮੁਠਿ ਅਲਤਾ[1], | [1]ਦੇਖੋ ਬਿਸ੍ਰਾਮ ੨੮ ਦੇ ਅੰਕ ੨੬ ਦੀ ਪੈਰ ਟਿੱਪਣੀ। |
| ਲਾਘਵਤਾ ਕਰਿ[1] ਡਾਰੈਂ। | [1]ਫੁਰਤੀ ਕਰਕੇ। |
| ਮੀਂਡੈਂ ਮੁਖ ਡਾਢੀ ਪਰ ਜਬਰਨ[1], | [1]ਜ਼ਬਰਦਸਤੀ ਮੂੰਹ ਅਤੇ ਮੁਖ ਉਪਰ (ਮੀਂਡੈ) ਮਲ ਦੇਂਦੇ ਹਨ। |
| ਹਾਸ ਬਿਲਾਸ ਉਚਾਰੈਂ ॥੨੯॥ | |
| ਮਾਨ ਸ੍ਰੇਯ ਮਹਾਂਨ ਸਿੱਖ ਨਿਜ[1], | [1]ਮਹਾਨ ਸਿੱਖ ਆਪਣੀ ਕਲਿਆਣ ਮੰਨ ਕੇ। |
| ਸੰਗ ਉਮੰਗ ਖਿਲੈ ਹੈਂ[1]। | [1]ਖੇਡਦੇ ਹਨ। |
| ਗੁਰੁ ਸਿੱਖਨ ਕੋ ਮੇਲ ਸੁਹੇਲਾ[1] | [1]ਗੁਰਾਂ ਦਾ ਮੇਲ ਸਿੱਖਾਂ ਨੂੰ ਸੁਖਦਾਈ ਹੈ। |
| ਹਲਤ ਪਲਤ ਸੁਖ ਦੈ ਹੈਂ। | |
| ਤੀਨ ਦਿਵਸ ਨਿਤ ਏਕ ਜਾਂਮ[1] ਗੁਰੁ, | [1]ਪਹਿਰ। |
| ਮੇਲ ਖੇਲ ਇਮ ਕਰ ਕੈ। | |
| ਤਾਰੇ ਸਿਖ ਅਪਾਰੈਂ ਭਵ ਤੇ, | |
| ਕ੍ਰਿਪਾ ਦ੍ਰਿਸ਼ਟਿ ਨਿਹਰ ਕੈ ॥੩੦॥ | |
| ਹੋਲਾ ਮੇਲਾ ਪੂਰਨ ਕਰ ਕੈ, | |
| ਪੂਰਨ ਗੁਰ ਪੁਨ ਤੂਰਨ[1]। | [1]ਛੇਤੀ। |

ਬਡ ਦਰਬਾਰ ਕਰਜੋ ਦਿਨ ਚਤੁਰਥ,
ਸਿਖ ਮਸੰਦ ਸੰਪੂਰਨ।
ਭੇਜਿ ਨਕੀਬ[1] ਬੁਲਾਏ ਆਏ, — [1]ਬੁਲਾ ਕੇ ਲਿਆਉਣ ਵਾਲਾ ਸੇਵਾਦਾਰ।
ਜੇਵਰ ਤੇਵਰ[1] ਸਜ ਕੈ। — [1]ਗਹਿਣੇ ਤੇ ਕੱਪੜੇ।
ਭਾਇਨ ਬਿਬਿਧਿ ਉਪਾਇਨ ਲਜਾਇਨ[1], — [1]ਭਾਵਨਾ ਨਾਲ ਅਨੇਕ ਤਰ੍ਹਾਂ ਦੀਆਂ ਭੇਟਾ ਲਿਆਉਂਦੇ ਹਨ।
ਅਰਪਾਇਨ ਹਿਤ ਲਜ ਕੈ[1] ॥੩੧॥ — [1]ਅਰਪਣ ਵਾਸਤੇ {ਲਜ ਕੈ} ਲੱਝ ਕੇ ਭਾਵ ਲੱਭ ਕੇ।
ਇਤ ਗੁਰੁ ਭ੍ਰਿਤਨ[1] ਫਰਸ਼ ਸਰਸ ਕਰਿ[2], — [1]ਸੇਵਾਦਾਰਾਂ ਨੇ। [2]ਸੁੰਦਰ ਵਿਛਾਈ ਕਰਕੇ।
ਤਨਜੋ ਬਿਤਾਨਾਂ[1] ਪਾਵਨ। — [1]ਚੰਦੋਆ।
ਝਾਲਰ ਜਰੀ ਝਮਕ ਝੁਕ ਝੂਲਤ,
ਮੁਕਤਾ ਲਰੀ ਸੁਹਾਵਨ[1]। — [1]ਜਰੀ ਦੀ ਝਾਲਰ ਝੁਕ ਕੇ ਝੂਲਦੀ ਤੇ ਚਮਕਦੀ ਹੈ ਅਤੇ ਮੋਤੀਆਂ ਦੀਆਂ ਲੜੀਆਂ ਸੋਹਣੀਆਂ ਲੱਗਦੀਆਂ ਹਨ।

ਜਰੇ ਜਵਾਹਰ ਜਗਮਗਾਤ ਅਤਿ[1], — [1]ਬਹੁਤ ਚਮਕਦੇ ਹਨ।
ਕੰਚਨ ਥੰਭ ਥਿਰਾਏ[1]। — [1]ਸੋਨੇ ਦੇ ਥੰਮ ਭਾਵ ਚੋਬਾਂ ਖੜੀਆਂ ਕੀਤੀਆਂ।
ਬਡ ਮਸਨੰਦ ਅਮੰਦ ਦੀਹ ਦੁਤਿ,
ਬੁਲੰਦ ਉਪਧਾਂਨ ਸੁਹਾਏ[1] ॥੩੨॥ — [1]ਬਹੁਤੀ ਸੋਭਾ ਵਾਲੀ ਵੱਡੀ ਗੱਦੀ ਚਮਕਦੀ ਹੈ ਤੇ ਉੱਚੇ ਸਰਹਾਣੇ ਸੋਹਣੇ ਲੱਗਦੇ ਹਨ।

ਤਾਂ ਪਰ ਲਗੋ ਚੰਦੋਆ ਚਮਕਤ,
ਚਕਿਤ ਚਿੱਤ ਚਖਿ ਦੇਖੈਂ[1]। — [1]ਅੱਖਾਂ ਨਾਲ ਦੇਖਣ ਵਾਲੇ ਦੇ ਚਿੱਤ ਨੂੰ ਚਕ੍ਰਿਤ (ਹੈਰਾਨ) ਕਰ ਦੇਂਦਾ ਹੈ।
ਸੁਚ ਮਖਤੂਲ ਮੁਕੈਸ਼ੀ ਝਾਲਰ[1] — [1]ਸੁੱਚੇਰੇਸ਼ਮ ਤੇ ਮੁਕੈਸ਼ ਵਾਲੀ ਝਾਲਰ ਹੈ। {ਮੁਕੈਸ਼-ਚਾਂਦੀ ਦੀਆਂ ਪਤਲੀਆਂ ਤੇ ਚਪਟੀਆਂ ਤਾਰਾਂ।}

ਲਾਲਨ ਲਰੀ ਬਿਸੇਖੈਂ[1]। — [1]ਲਾਲਾਂ ਦੀਆਂ ਬਹੁਤੀਆਂ ਲੜੀਆਂ ਹਨ।
ਪਦਮਰਾਗ ਆਦਿਕ ਮਨਿ ਅਨਗਨ,
ਜਟਜੋ ਚਾਂਦ ਮਧ ਚਮਕੈ[1]। — [1]ਲਾਲ ਕੰਵਲ ਵਰਗੇਰੰਗ ਦੀਆਂ ਅਣਗਿਣਤ ਮਣੀਆਂ (ਦਾ ਬਣਾ ਕੇ) ਜੜਿਆ ਹੋਇਆ ਚੰਦ (ਚੰਦੋਏ ਦੇ) ਵਿਚਕਾਰ ਚਮਕਦਾ ਹੈ।

ਛੱਬਾ ਛੁੱਟਜੋ ਚਿੰਤ ਮਨਿ ਕਾ ਵਿਚ[1], — [1]ਵਿਚਕਾਰ ਚਿੰਤਾਮਣੀ ਦਾ ਛੱਬਾ ਲਟਕ ਰਿਹਾ ਹੈ।
ਨੀਲਮ ਹੀਰੇ ਦਮਕੈਂ[1] ॥੩੩॥ — [1]ਚਮਕਦੇ ਹਨ।
ਕਹਿ ਨ ਸਕੈ ਸਾਰਦ[1] ਅਹਿ[2] ਸਬਿ ਛਬਿ[3] — [1]ਸਰਸੁਤੀ। [2]ਸ਼ੇਸ਼ ਨਾਗ। [3]ਸੋਭਾ।
ਤਬਿ ਕਬਿ ਕੋਨ ਸੁਨਾਵੈਂ।
ਰਵਿ ਸਸਿ ਸੰਪਾ ਉਡਗਨ ਸਿਮਟੇਂ[1], — [1]ਸੂਰਜ, ਚੰਦ੍ਰਮਾ, ਸੰਪਾਤੀ ਤੇ ਬਹੁਤੇ ਤਾਰੇ ਇਕੱਠੇ ਹੋਏ ਹੋਏ ਹਨ। {ਸੰਪਾਤੀ- ਸੂਰਜ ਦੇਰਥਵਾਹੀ ਅਰੁਣ ਦਾ ਛੋਟਾ ਪੁੱਤਰ, ਜੋ ਜਟਾਯੂ ਦਾ ਛੋਟਾ ਭਰਾ ਸੀ।}

ਆਖਰ ਇਹੀ ਬਤਾਵੈਂ।
ਪੁਨ ਗੁਰੁ ਪੂਰਨ ਸਜਿ ਲਵਾਸ[1] ਸਬਿ, — [1]ਪੁਸ਼ਾਕ ਸਜਾ ਕੇ।
ਤੂਰਨ ਆਇ ਥਿਰਾਏ।
ਤੇਗ ਬਹਾਦਰ, ਸੂਰਜ ਮਲ ਜੀ,
ਅਨੀਰਾਇ ਸੰਗ ਆਏ ॥੩੪॥
ਬਹੁ ਸਿਤਕਾਰ ਪਿਆਰ ਸੈਂ ਭੁਜ ਗਹਿ[1], — [1]ਬਾਂਹ ਫੜ ਕੇ।

ਨਾਤੀ[1] ਨਿਕਟਿ ਬਿਠਾਏ।
ਜੇਵਰ ਜੇਵਰ ਜਰੇ ਜ੍ਵਾਹਰ[1],
ਤੇਵਰ[1] ਅੰਗਨ ਸੁਹਾਏ।
ਉਮਰ ਨਵੀਨ ਮ੍ਰਿਦੁਲ[1] ਨਿੰਮ੍ਰ ਅਤਿ,
ਸੁੰਦ੍ਰ ਸਾਂਤਿ ਸ੍ਵਰੂਪੰ।
ਨੂਰ ਜਹੂਰ ਭੂਰ ਮੁਖਿ ਦਮਕਤ,
ਸਮ ਸਸਿ ਸਦਨ ਅਨੂਪੰ[1] ॥੩੫॥

ਪੇਖਿ ਸੁਰੇਸ[1] ਧਨੇਸ[2] ਚਕਿਤ ਹ੍ਵੈਂ[3],
ਗੁਰ ਕੀ ਬਿਭੌ[1] ਮਹਾਨੰ।
ਜਨ ਸੁਰ ਸਭਾ ਸਹਿਤ ਮਘਵਾ ਲੌਂ[1],
ਸੋਹਿਤ ਗੁਰੁ ਭਗਵਾਨੰ।
ਮਤ ਕੋਊ ਮਨ ਮਾਨੈ ਮ੍ਰਿਖਾ[1],
ਉਸਤਤਿ ਕਵਿ ਨੈ ਗਾਈ।
ਅਚਰਜ ਨਹੀ ਸਾਚ ਹੀ ਹ੍ਵੈ ਹੈਂ,
ਜਹਾਂ ਗੁਰੂ ਜਗ ਸਾਂਈ ॥੩੬॥
ਕੀਰਤਨ ਕਰੈਂ ਰਬਾਬੀ ਰਾਗੀ,
ਜੋ ਸੁਨਿ ਗੰਧ੍ਰਬ ਚੌਂਕੈਂ[1]।
ਛਰੀ ਜਰਾਵ ਜਰੀ ਗਹਿ ਠਾਂਢੇ,
ਸੇਵਕ ਨਿਜ ਨਿਜ ਮੌਕੇਂ[1]।

ਜਨ ਗਨ ਗੁਰੁ ਦਿਸ ਦਰਸੈਂ ਇਕ ਟਕ,
ਪਰਮ ਪ੍ਰੇਮਰਸ ਘੁਟੈਂ[1]।
ਪੋਖੈਂ[1] ਗੁਰੁ ਸੁ ਦ੍ਰਿਸ਼ਟਿ ਕਰਿ ਸਭਿ ਕੋ
ਸਿੱਖ ਚਾਰ ਫਲ ਲੂਟੈਂ ॥੩੭॥
ਪੁਨ ਗੁਰੁ ਭੋਗ ਪਵਾਇ ਸ਼ਬਦ ਕਾ
ਉਠਿ ਅਰਦਾਸ ਸੁਧੈ ਕੇ।
ਸ੍ਰੀ ਹਰਿਰਾਇ ਤਈਂ ਨਿਜ ਗਾਦੀ,
ਊਪਰ ਭਲੇ ਬਿਠੈ ਕੈ।
ਬ੍ਰਿਧ ਅੰਸ[1] ਸ੍ਰੀ ਭਾਨੇ ਜੀ ਤੇ,

ਕੇਸਰ ਤਿਲਕ ਕਰੈ ਕੈ।
ਪੈਸੇ ਪਾਂਚ ਨਲੇਰ ਏਕ ਧਰਿ,
ਤੀਨ ਪ੍ਰਕ੍ਰਮਾਂ ਲੈ ਕੈ ॥੩੮॥
ਜਗਬੰਦਨ ਬੰਦਨ ਕਰਿ ਦੀਨੀ,
ਨੰਦਨ ਨੰਦਨ ਤਾਂਈਂ[1]।

[1]ਪੋਤ੍ਰੇ (ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਨੂੰ)।
[1]ਜਿਹੜੇ ਗਹਿਣਿਆਂ ਵਿੱਚ ਸ੍ਰੇਸ਼ਟ ਜਵਾਹਰ ਜੜੇ ਹੋਏ ਸਨ।
[1]ਕਪੜੇ, ਪੁਸ਼ਾਕੇ।
[1]ਕੋਮਲ।
[1]ਉਪਮਾਰਹਿਤ ਚੰਦ ਦੇ ਘਰ (ਭਾਵ ਮੰਡਲ) ਵਰਗੇ ਗੁਰਾਂ ਦੇ ਮੁਖ ਦਾ ਬਹੁਤ ਪ੍ਰਕਾਸ਼ ਪ੍ਰਤੱਖ ਹੀ ਚਮਕਦਾ ਹੈ।
[1]ਇੰਦ੍ਰ। [2]ਕੁਬੇਰ। [3]ਹੈਰਾਨ ਹੋ ਜਾਂਦੇ ਹਨ।
[1]ਬਿਭੂਤ, ਸੱਮਗ੍ਰੀ।
[1]ਇੰਦ੍ਰ ਵਾਂਗ।
[1]ਝੂਠੀ।
[1]ਤ੍ਰੱਬਕ ਉਠਦੇ ਹਨ।
[1]ਜੜਾਊ ਜੜੀਆਂ ਛਟੀਆਂ (ਭਾਵ ਛੋਟੀਆਂ ਚੋਬਾਂ) ਫੜ ਕੇ ਸੇਵਕ ਆਪੋ ਆਪਣੇ ਟਿਕਾਣਿਆਂ 'ਤੇ ਖੜੇ ਹਨ।
[1]ਘੁੱਟਾਂ ਭਰਦੇ ਹਨ ਭਾਵ ਮਸਤ ਹੋ ਰਹੇ ਹਨ।
[1]ਪ੍ਰਸੰਨ ਕਰਦੇ ਹਨ।
[1]ਬਾਬਾ ਬੁੱਢਾ ਜੀ ਦੀ ਉਲਾਦ ਭਾਵ ਬਾਬਾ ਜੀ ਦਾ ਪੋਤਰਾ ਭਾਈ ਸ੍ਰਵਣ ਜੀ ਦਾ ਪੁੱਤਰ।
[1]ਜਗਤ ਦੇ ਬੰਦਨਾ ਕਰਨ ਯੋਗ (ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ) ਆਪਣੇ ਪੁੱਤਰ (ਬਾਬਾ ਗੁਰਦਿੱਤਾ ਜੀ) ਦੇ ਪੁੱਤਰ (ਸ੍ਰੀ ਗੁਰੂ ਹਰਿਰਾਇ ਜੀ)

ਨੂੰ ਨਮਸਕਾਰ ਕੀਤੀ।

ਕਲਗੀ ਜਿਗਾ ਅਮੋਲ ਸਿਰੇਪਾ,
ਦੀਨੇ ਸਹਿ ਗੁਰਜਾਈ।
ਪੁਨ ਸੁਨਾਇ ਸਬਿ ਕੋ ਗੁਰੁ ਭਾਖਯੋ,
ਇਨ ਕੋ ਮਮ ਬਪੁ[1] ਮਾਨਜੋ।
ਰਾਗ ਰੋਖ ਬਿਨ ਤੀਨੋ ਪੁੱਤ੍ਰਨ,
ਝਟ ਉਠਿ ਬੰਦਨ ਠਾਨਜੋ ॥੩੯॥
ਪੁਨਾ ਮਸੰਦਨ ਸੇਲੀ[1] ਟੋਪੀ,
ਮਾਲਾ ਚੋਲੇ ਦੀਏ।
ਸੋ ਉਠਾਇ ਹਰਿ ਰਾਇ ਪਾਇ ਤਨ,
ਅਧਿਭੁਤ ਦੁਤਿ ਯੁਤ ਥੀਏ।
ਪੁਨ ਭਾਂਨੇ ਅੱਸ੍ਵ ਉਮਦਾ[1] ਕਲਗੀ,
ਜਿਗਾ ਜਰਾਊ ਅਰਪੇ।
ਕਲਗੀ ਜਿਗਾ ਦੁਸ਼ਾਲਾ ਸਰ ਹਯ,
ਜੋਧ ਸ਼ਾਹਿ ਸਮਰੱਪੇ ॥੪੦॥
ਭਲ੍ਹਨ, ਭਗਤੂ, ਮੋਹਨ, ਕਾਲੇ,
ਲਾਲ ਚੰਦ ਲੌ ਸਿੱਖਨ।
ਜਥਾ ਸ਼ਕਤਿ ਜ਼ੇਵਰ ਹਯ ਬਸਤ੍ਰ,
ਮੁਕਤਾ[1] ਦਏ ਬਿਲੱਖਨ[2]।
ਲਗੇ ਅੰਬਾਰ[1] ਅਪਾਰ ਅੱਗ੍ਰ ਗੁਰ,
ਬੇਸ਼ੁਮਾਰ ਧਨ ਆਯੋ।
ਸ੍ਰੀ ਹਰਿਰਾਇ ਹਾਥ ਤੈ ਗੁਰੁ ਭੀ,
ਭ੍ਰਿਤਹਿਂ ਬਹੁਤ ਧਨ ਦਿਜਾਯੋ[1] ॥੪੧॥
ਤੋਰ ਦਰਿੱਦ੍ਰ ਦਏ ਜਾਚਕਨ[1],
ਜੇ ਗੁਰੁ ਸਨਮੁਖ ਆਏ।
ਪੇਖਿ ਲੋਗ ਨ੍ਰਿਪ ਅਚਰਜ ਮਾਨੈਂ,
ਜਹਾਂ ਜਹਾਂ ਵਹਿ ਜਾਏ।
ਸ੍ਰੀ ਹਰਿਰਾਇ ਅਗਾਰੀ ਨਿਧਿ ਸਿਧਿ,
ਸਮ੍ਰੱਥਤਾ[1] ਸਭਿ ਆਈ।
ਬਦਨ ਸਦਨ ਦੁਤਿ[1] ਤਤਛਿਨ ਹੋਯੋ,
ਮਦਨ[1] ਨਿਹਾਰ ਲਜਾਈ ॥੪੨॥
ਬਡ ਉਤਸ਼ਾਹਿ ਉਮਾਹਿ ਪੇਖਿ ਸਿੱਖ,
ਚਾਹਿਂ ਬਿਦਾ ਸਬਿ ਹੋਏ।
ਪੈ ਖਸ਼ਟਮ ਗੁਰੁ ਅਬਿ ਤਨ ਤਜ ਹੈਂ,
ਸਮਝ ਇਹੈ ਦੁਖ ਪੋਏ[1]।
ਆਸਿਖ[1] ਆਇਸ[2] ਸੀਖਜਾ ਗੁਰੁ ਤੈ,
ਲੈ ਸਿਖ ਨਿਜ ਨਿਜ ਪੁਰ ਕੋ।

[1]ਮੇਰਾ ਸਰੂਪ।

[1]ਦੇਖੋ ਬਿਸ੍ਰਾਮ ੬ ਦੇ ਅੰਕ ੭ ਦੀ ਪੈਰ ਟਿੱਪਣੀ ੨।

[1]ਵਧੀਆ ਘੋੜਾ।

[1]ਮੋਤੀ। [2]ਵਿਲੱਖਣ, ਅਨੋਖੇ।

[1]ਢੇਰ।

[1]ਨੌਕਰਾਂ (ਤੇ ਗ਼ਰੀਬਾਂ) ਨੂੰ ਦੁਆਇਆ।

[1]ਮੰਗਤਿਆਂ ਦਾ।

[1]ਸ਼ਕਤੀ।

[1]ਮੁਖ ਸੋਭਾ ਦਾ ਘਰ।

[1]ਕਾਮਦੇਵ।

[1]ਦੁੱਖ 'ਚ ਪ੍ਰੋਏ ਗਏ, ਦੁੱਖ 'ਚ ਵਿੰਨ੍ਹੇ ਗਏ।

[1]ਅਸ਼ੀਰਵਾਦ। [2]ਆਗਿਆ।

ਪਾਇ ਸਿਰੋਪਾ ਸੰਗ ਮਸੰਦਨ,
ਚਲੇ ਕਹਿਤ ਜਸ ਗੁਰੁ ਕੋ ॥੪੩॥
ਪੁਨ ਗੁਰੁ ਅੰਤਹਿ ਪੁਰ[1] ਜਬਿ ਪਹੁੰਚੇ, — [1]ਮਹਿਲਾਂ ਵਿੱਚ।
ਮਰਵਾਹੀ ਰਿਸ ਕੱਢ ਕੈ[1]। — [1]ਬਹੁਤ ਗੁੱਸੇ ਹੋ ਕੇ।
ਕਹ੍ਯੋ ਪੌਤ੍ਰ ਕੋ ਦਈ ਗੁਰਿਜਾਈ,
ਲਾਇਕ ਪੁੱਤ੍ਰਨ ਛੱਡ ਕੈ।
ਬਡ ਪੌਤ੍ਰ ਨੇ ਛਲ ਬਲ ਕਰਿ ਭਲ,
ਪੁਰ ਕਰਤਾਰ ਸੰਭਾਰਾ।
ਗੁਰੂ ਗ੍ਰੰਥ ਜੀ ਭੀ ਢਿਗ ਰਾਖ੍ਯੋ,
ਜਿਸ ਪਰ ਕਰੈ ਗੁਜਾਰਾ ॥੪੪॥
ਜਬਿ ਲਗ ਤੁਮ ਹੋ ਤਬਿ ਲਗ ਹੀ ਹਮ,
ਇਸ ਪੁਰ ਮਾਂਹਿ ਰਹੈ ਹੈਂ।
ਪਾਛੇ ਕਰਿ ਹਰਿਰਾਇ ਸ਼੍ਰੀਕਤ[1] — [1]ਸ਼ਰੀਕਾ, (ਅ) ਈਰਖਾ।
ਛੀਨ ਸਬੀ ਕੁਛ ਲੈਹੈਂ।
ਤਾਂ ਤੇ ਔਰ ਠੌਰ ਕਿਤ ਹਮਹੂੰ,
ਜਾਇ ਥਿਰੈ ਹੈਂ ਅਬਿ ਹੀ।
ਸੁਨਿ ਗੁਰ ਬਹੁ ਧੀਰਜ ਦੈ ਭਾਖ੍ਯੋ,
ਕਰੋ ਨ ਚਿੰਤਾ ਕਬਿ ਹੀ ॥੪੫॥
ਗੁਰੁ ਕਾ ਪੰਥ ਬਢੈ ਬਹੁ ਜਗ ਮੈਂ,
ਇਨੈਂ ਕਮੀ ਨਹਿ ਕਾਈ।
ਇਨ ਪੀਛੈ ਬਹੁ ਕਰੈਂ ਗੁਜਾਰਾ,
ਪੈਹੈਂ ਕਬੀ ਗੁਰਿਜਾਈ*। — *ਇਹ ਸ੍ਰੀ ਗੁਰੁ ਤੇਗ਼ ਬਹਾਦਰ ਸਾਹਿਬ ਜੀ ਦੀ ਗੁਰਿਆਈ ਵੱਲ ਇਸ਼ਾਰਾ ਹੈ।

ਸੂਰਜ ਮਲ ਕੀ ਸੂਰਜ ਕੇ ਸਮ,
ਸੰਸਤਿ[1] ਬਡ ਪ੍ਰਕਾਸੈ। — [1]ਉਲਾਦ।
ਬੈਨ ਐਨ ਸਤ ਪਤਿ ਕੇ ਸੁਨਿ ਮਨਿ,
ਭਈ ਮੋਦ ਵਹਿ ਖਾਸੈ[1] ॥੪੬॥ — [1]ਆਪਣੇ ਆਪ ਵਿੱਚ। (ਅ) ਬਹੁਤ।
ਪੁਨਾ ਨਾਨਕੀ ਜੀ ਅਵਸਰ[1] ਪਿਖਿ, — [1]ਸਮਾਂ, (ਅ) ਵਿਹਲ।
ਕਰਿ ਬੰਦਨ ਅਸ ਭਾਖ੍ਯੋ।
ਮਮ ਸੁਤ ਸੂਧ[1] ਬਿਹਾਰ ਨ ਜਾਨੈ, — [1]ਸਿੱਧੇ ਸੁਭਾਵ ਵਾਲਾ।
ਇਸ ਹਿਤ ਤੁਮ ਕਜਾ ਰਾਖ੍ਯੋ।
ਇਕ ਸੁਤ ਅਟਲਰਾਇ ਮਮ,
ਤੁਮਰੇ ਕੋਪ ਹੋਨ ਤੈ ਮਰ੍ਯੋ।
ਅਬਿ ਫਿਰ ਹਮੈ ਤੁਮਾਰੇ ਪੀਛੈ,
ਕਬੈ ਸ਼੍ਰੀਕਨ ਛਰ੍ਯੋ[1] ॥੪੭॥ — [1]ਕਦੋਂ ਸ਼ਰੀਕਾਂ ਨੇ ਛੱਡਿਆ।
ਸੁਨਿ ਘਰਨੀ ਤੈ[1] ਤਾਨ੍ਹੇ ਬਾਨੀ[2], — [1]ਘਰ ਵਾਲੀ (ਮਾਤਾ ਨਾਨਕੀ ਜੀ) ਤੋਂ। [2]ਮਿਹਣਿਆਂ ਵਾਲੇ ਬਚਨ।
ਕੁਛ ਰਿਸ ਗੁਰ ਉਰਿ ਆਈ।

ਤਿਸ ਦਿਸ ਫੈਂਕ[1] ਰੁਮਾਲ ਹਾਥ ਕਾ,
[1]ਸੁੱਟ ਕੇ।
ਕਹਯੋ ਲੇਹੁ ਗੁਰਜਾਈ।
ਸਾਥ ਕਲੇਸ਼ ਲਈ ਦੁਖ ਦੈ ਹੈ,
ਸਿਰ ਲੌਂ ਦੈਨੋ ਪੈ ਹੈ।
ਪੈ ਤੁਵ ਨੰਦਨ ਕੇ ਘਰ ਨੰਦਨ,
ਜਗ ਬੰਦਨ ਬਿਦਤੈ ਹੈ ॥ ੪੮ ॥
ਮੰਡ ਘੁਮੰਡ ਪ੍ਰਚੰਡ ਬਿਹੰਡੈ,
ਅਰਿ ਅਖੰਡ ਬਲਵੰਡੈ[1]।
[1]ਤਿੱਖੇ ਜੰਗ ਰਚ ਕੇ ਬਲਵਾਨ ਵੈਰੀਆਂ ਨੂੰ {ਅਖੰਡ} ਲਗਾਤਾਰ ਨਾਸ ਕਰੇਗਾ।
ਰੁੰਡ ਮੁੰਡ ਤੁੰਡ ਝੁੰਡ ਬਖੇਰੈ
ਧਰਾ, ਅਡੰਡਨ ਡੰਡੈ[1]।
[1]ਬਹੁਤੇ ਧੜ ਸਿਰ ਤੇ ਮੂੰਹ ਧਰਤੀ 'ਤੇ ਖਲਾਰ ਦੇਵੇਗਾ ਅਤੇ (ਅਡੰਡਨ) ਆਕੀਆਂ ਨੂੰ ਡੰਡ ਦੇਵੇਗਾ।
ਮੰਡੈ ਨਿਜ ਜਸ ਅੰਡ ਬ੍ਰਹਮੰਡੈ,
ਮਤ ਪਖੰਡ ਗਨ ਖੰਡੈ[1]।
[1]ਆਂਡੇ ਦੀ ਸ਼ਕਲ ਦੇ ਬ੍ਰਹਮੰਡ ਵਿੱਚ ਆਪਣਾ ਜਸ ਫੈਲਾਵੇਗਾ ਅਤੇ ਸਾਰੇ ਪਾਖੰਡੀ ਮੱਤਾਂ ਦਾ ਖੰਡਨ ਕਰੇਗਾ।
ਮਾਰਤੰਡ ਆਖੰਡਲ ਕੇ ਸਮ,
ਹ੍ਵੈ ਹੈ ਚੰਡ ਬਰਬੰਡੈ[1] ॥ ੪੯ ॥
[1]ਸੂਰਜ ਤੇ ਇੰਦ੍ਰ ਵਾਂਗ ਤਿਖੇ ਤੇ ਬਲਵਾਨ ਹੋਣਗੇ।
ਬੀਰ ਬਲੀ ਬਡ ਪੰਥ ਚਲੈ ਹੈ,
ਖ੍ਵੈ ਹੈ[1] ਤੁਰਕਨ ਸ਼ਾਹੀ।
[1]ਨਾਸ ਕਰੇਗਾ।
ਮੀਰੀ ਪੀਰੀ ਔ ਜਗ ਗੀਰੀ[1]
[1]ਜਗਤ ਨੂੰ ਫਤਹ ਕਰਨਾ।
ਹਿੰਦੁਨ ਹੱਦ ਰਖਾਹੀ[1]।
[1]ਹਿੰਦੂ ਧਰਮ ਦੀ ਰਾਖੀ ਕਰੇਗਾ।
ਗੁਰੁ ਘਰ ਕਾ ਬਡ ਦੀਪਕ ਹ੍ਵੈ ਹੈ,
ਕਰੈ ਕਮਾਲ ਉਜਾਲਾ[1]।
[1]ਪੂਰਨ ਪ੍ਰਕਾਸ਼ ਕਰੇਗਾ।
ਪੈ ਤਿਸ ਹੀ ਲੌ ਰਹਿ ਗੁਰ ਗਾਦੀ,
ਪਾਛੇ ਪੰਥ ਬਿਸਾਲਾ ॥ ੫੦ ॥
ਇਤਜਾਦਿਕ ਭਾਵਿੱਖਤ ਬਾਚ[1] ਬਹੁ,
[1]ਬਚਨ।
ਜਬਿ ਗੁਰੁ ਖਸਟਮ ਟੇਰੇ[1]।
[1]ਕਹੇ।
ਪਾਂਹਨ ਲੀਕ ਅਲੀਕ ਨੀਕ ਸਬਿ,
ਸਚ ਲਖਿ ਨਿਜ ਪਤਿ ਕੇਰੇ[1]।
[1]ਪੱਥਰ ਦੀ ਲੀਕ ਵਾਂਗ ਨਾ ਮਿਟਣ ਵਾਲੇ ਆਪਣੇ ਪਤੀ ਦੇ ਚੰਗੇ ਤੇ ਸਾਰੇ ਸੱਚੇ ਬਚਨ ਜਾਣ ਕੇ।
ਸ੍ਰੀ ਨਾਨਕੀ ਭਈ ਮੁਦਤ ਸੁਨਿ,
ਗੁਰੁ ਘਰ ਨਿਸ ਬਸ ਆਛੈ।
ਆਏ ਬਾਹਰ ਜਾਹਰ ਈਸ਼ਰ,
ਜਿਨੈ ਜੁਗੀਸ਼ਰ ਬਾਂਛੈ ॥ ੫੧ ॥
ਪ੍ਰਭੁ ਹੇਤ ਉਧਾਰਨ ਸਿੱਖਨ,
ਨਰ ਪਰ ਕ੍ਰਿਆ[1] ਕਰਹੀਂ।
[1]ਭਲੀ ਤਰ੍ਹਾਂ ਕ੍ਰਿਆ।
ਪੂਰਨ ਬ੍ਰਹਮ ਲਖੇ ਗੁਰੁ ਜਿਨ ਦਿਢ,

ਸੋ ਭਵ ਸਾਗਰ ਤਰਹੀਂ ॥੫੨॥

ਦੋਹਰਾ:

ਯਾ ਬਿਧਿ ਜਲਧ ਬਵੇਕ[1] ਗੁਰੁ, — [1]ਗਿਆਨ ਦੇ ਸਮੁੰਦਰ।
ਸਮਾਂ ਬਿਤਾਵਨ ਕੀਨ।
ਪਿਖਿ ਨਿੰਮ੍ਰੀ ਹਰਿਰਾਇ ਪ੍ਰਤਿ,
ਕਰੈਂ ਸਨੇਹ ਨਵੀਨ ॥੫੩॥
ਪ੍ਰਮਾਰਥ[1] ਬਿਵਹਾਰ ਸਬਿ, — [1]ਆਤਮ ਵਿਦਿਆ।
ਹਸਤਾਮਲ ਸਮਝਾਨ[1]। — [1]ਹੱਥ 'ਤੇਰੱਖੇ ਔਲੇ ਵਾਂਗ (ਪ੍ਰਤੱਖ ਕਰਕੇ) ਸਮਝਾਉਂਦੇ ਹਨ।
ਪੁਨ ਸਿਖ ਗਨ ਪ੍ਰਵਾਰ ਕੋ,
ਕਰਿ ਬਿਸ਼ੋਕ[1] ਦੈ ਗਜਾਨ ॥੫੪॥ — [1]ਸ਼ੋਕਰਹਿਤ।
ਕੋਠਾ ਜੋ ਇਕ ਪ੍ਰਿਥਮ ਹੀ,
ਪੁਰੀ ਪਤਾਲ ਮਝਾਰ।
ਰਚ ਰਾਖਜੋ ਥਾ ਤਹਾਂ ਗੁਰੁ,
ਪਹੁੰਚੇ ਮਨ ਮੁਦ ਧਾਰ ॥੫੫॥

ਚੌਪਈ:

ਸਿਖ ਮਸੰਦ ਸਕਲ ਪ੍ਰਵਾਰੂ।
ਤਹਿਂ ਪਹੁੰਚੇ ਸਬਿ ਗੁਰੁ ਸੰਗਾਰੂ।
ਗੁਰ ਕਾ ਗਵਨ ਪ੍ਰਲੋਕ[1] ਵਿਚਰ ਕੈ। — [1]ਪ੍ਰਲੋਕ ਜਾਣ ਭਾਵ ਜੋਤੀ ਜੋਤਿ ਸਮਾਉਣ।
ਸ਼ੋਕਾਤ੍ਰ[1] ਸਬਿ ਦ੍ਰਿਗ ਜਲ ਭਰ ਕੈ ॥੫੬॥ — [1]ਸ਼ੋਕ ਨਾਲ ਵਿਆਕੁਲ।
ਚਿੱਤ੍ਰ ਲਿਖੇ ਸੇ ਗੁਰੈਂ ਨਿਹਾਰੇ[1]। — [1]ਗੁਰਾਂ ਨੇ (ਉਹ ਸਾਰੇ) ਲਿਖੀਆਂ ਤਸਵੀਰਾਂ ਵਰਗੇ (ਜੜੇ ਹੋਏ) ਦੇਖੇ।
ਦੇਹ ਗੇਹ ਕੇ ਨੇਹ ਬਿਸਾਰੇ[1]। — [1]ਸ਼ਰੀਰਾਂ ਤੇ ਘਰਾਂ ਦੇ ਮੋਹ ਭੁਲਾ ਦਿੱਤੇ।
ਲਗੀ ਬ੍ਰਿਤਿ ਸਬਿ ਕੀ ਗੁਰੁ ਮਾਂਹੀ।
ਬਾਤ ਨ ਕਰੈ ਕੋਇ ਸੰਗ ਕਾਂਹੀ ॥੫੭॥
ਪੈ ਮਨ ਹੀ ਮਨ ਸਬਿ ਇਮ ਕੈਹੈਂ[1]। — [1]ਕਹਿੰਦੇ ਹਨ।
ਮੰਦ ਭਾਗੀ ਹਮ ਸੰਗ ਨ ਜੈਹੈਂ[1]। — [1]ਜਾਵਾਂਗੇ।
ਪੁਨ ਗੁਰਿ ਸਭਿ ਪਰ ਦ੍ਰਿਸ਼ਟਿ ਪਸਾਰੀ।
ਅਪਨੀ ਸ਼ਕਤਿ ਬ੍ਰਿਸ਼ਟਿ[1] ਕਰਿ ਭਾਰੀ ॥੫੮॥ — [1]ਵਰਖਾ।
ਬ੍ਰਹਮ ਗਜਾਨ ਸਬਿ ਕੇ ਉਰ ਦਯੋ।
ਜਿਹ ਪ੍ਰਤਾਪ ਉਨਿ ਇਹੁ ਦਿਢ ਠਯੋ[1]। — [1]ਪੱਕਾ (ਨਿਸਚਾ) ਹੋ ਗਿਆ।
ਤੀਨੋ ਕਾਲ ਮ੍ਰਿਖਾ[1] ਜਗ ਅਹੇ। — [1]ਮਿਥਿਆ, ਝੂਠਾ।
ਬ੍ਰਹਮਾਤਮ ਸਾਖੀ ਨਿਤ ਰਹੇ[1] ॥੫੯॥ — [1]ਆਪਣਾ ਆਪ ਰੂਪ ਬ੍ਰਹਮ ਦ੍ਰਿਸ਼ਟਾ (ਦੇਖਣ ਵਾਲਾ) ਸਦਾ (ਕਾਇਮ) ਰਹਿੰਦਾ ਹੈ।
ਤੀਨ ਅਵਸਥਾ ਗਜਾਤਾ ਜੋਈ[1]। — [1]ਤਿੰਨਾਂ ਅਵਸਥਾਂ (ਜਾਗ੍ਰਤ ਸੁਪਨ ਤੇ ਸਖੋਪਤ) ਦਾ ਜੋ ਜਾਣੂ ਹੈ।
ਨਿਸਚੇ ਹਮ ਆਤਮ ਹੈਂ ਸੋਈ।
ਦੇਹ ਸਬੰਧ ਹਮੈਂ ਕੁਛ ਨਾਹੀ।
ਜਨਮਜੋ ਇਹੁ ਤਨ ਮਰ ਹੈ ਯਾਹੀ ॥੬੦॥
ਮਰਣ ਪ੍ਰਾਣ ਬਿਜੋਗ ਕਲਾਪਕ[1]। — [1]ਦੇਹ ਨਾਲੋਂ ਪ੍ਰਾਣਾਂ ਦਾ ਵਿਛੋੜਾ ਹੀ ਮਰਣਾ ਕਲਪਿਆ ਹੋਇਆ ਹੈ।

ਬ੍ਰਹਮਾਤਮ ਹਮ ਨਭ ਜਯੋਂ[1] ਬਿਜਾਪਕ। — [1]ਅਕਾਸ਼ ਵਾਂਗ।
ਤਨ ਮਿਥਯਾ ਜੜ ਦੁਖਦ ਨਿਹਾਰੋ।
ਸਤਿ ਚਿਤ ਆਨੰਦਰੂਪ ਹਮਾਰੋ[1] ॥੬੧॥ — [1]ਦੇਖ ਲਿਆ ਹੈ।
ਕਟੈ ਨ ਜਰੈ ਨ ਗਰੈ ਕਦਾਂਹੀ[1]। — [1]ਉਹ ਆਤਮਾ ਨ ਕੱਟੀਦਾ ਹੈ ਨ ਸੜਦਾ ਹੈ ਨ ਕਦੇ ਗਲ਼ਦਾ ਹੈ।
ਜਨਮ ਮਰਨ ਆਤਮ ਮੈਂ ਨਾਹੀ।
ਯਾਂਹੀ ਤੈ ਗੁਰੁ ਅਰਜਨ ਰਰੈਂ[1]। — [1]ਕਹਿੰਦੇ ਹਨ।
'ਨਹ ਕਿਛੁ ਜਨਮੈ ਨਹ ਕਿਛੁ ਮਰੈ' ॥੬੨॥
ਇਹ ਵਿਚਾਰ ਸਬਿ ਕੋ ਦਿਢ ਭਯੋ।
ਭਏ ਬਿਸ਼ੋਕ ਸੋਕ ਸਭਿ ਗਯੋ।
ਪੁਨ ਬਹਿਰੰਤ੍ਰ ਤੈ ਸੋ ਕੋਠਾ[1]। — [1]ਫੇਰ ਉਹ ਕੋਠਾ ਅੰਦਰੋਂ ਤੇ ਬਾਹਰੋਂ।
ਲੇਪਨ ਕੀਨ ਸੁਗੰਧਿਤ ਸੋਠਾ[1] ॥੬੩॥ — [1]ਸੁੰਦਰ ਸੁਗੰਧੀਆਂ ਨਾਲ।
ਕੁੰਕਮ[1] ਚੰਦਨ ਅਗਰ[2] ਕਪੂਰ। — [1]ਕੇਸਰ। [2]ਇਕ ਪ੍ਰਕਾਰ ਦੀ ਸੁਗੰਧੀ ਵਾਲੀ ਲੱਕੜੀ।
ਬਿਬਿਧਾ ਅਤਰ ਛਿਰਕਯੋ ਭੂਰਿ।
ਮਾਲ ਬਿਸਾਲ ਫੂਲ ਲਰਕਾਈ।
ਫੈਲ ਸੁਗੰਧੀ ਗਈ ਦਿਸਾਈ[1] ॥੬੪॥ — [1]ਸਾਰੇ ਪਾਸੀਂ।
ਡਾਰ ਕੁਸਾਸਨ* ਮ੍ਰਿਦੁਲ ਬਿਛੌਨਾ[1]। — [1]ਦੱਭ ਦੇ ਆਸਣ ਦਾ ਕੋਮਲ ਵਿਛਾਉਣਾ ਵਿਛਾ ਕੇ। *ਦੱਭ ਦਾ ਆਸਣ ਵਿਛਾਉਣਾ ਤੇ ਕੋਲ ਘਿਉ ਦਾ ਦੀਵਾ ਬਾਲਣਾ ਆਦਿ ਰੀਤਾਂ ਦਾ ਸੰਬੰਧ ਹਿੰਦੂ ਧਰਮ ਨਾਲ ਹੈ, ਸਿਖ ਧਰਮ ਨਾਲ ਨਹੀਂ। ਗੁਰਬਾਣੀ ਅੰਦਰ ਇਨ੍ਹਾਂ ਰੀਤਾਂ ਦਾ ਜ਼ੋਰਦਾਰ ਖੰਡਨ ਮਿਲਦਾ ਹੈ ਜਿਵੇਂ ਕਿ 'ਦੀਵਾ ਮੇਰਾ ਏਕੁ ਨਾਮੁ' ਆਦਿ ਤੋਂ ਸਪੱਸ਼ਟ ਹੈ। ਸਤਿਗੁਰਾਂ ਸਬੰਧੀ ਅਜਿਹੀਆਂ ਲਿਖਤਾਂ ਮੰਨਣ ਯੋਗ ਨਹੀਂ ਹਨ।
ਕੀਨ ਘ੍ਰਿਤ ਦੀਪਕ ਢਿਗ ਤੋਨਾ[1]। — [1]ਤਿਸ (ਆਸਨ) ਕੋਲ।
ਤਬਿ ਸਤਿਗੁਰੁ ਸੰਗਤਿ ਪਰ ਸਾਰੀ[1]। — [1]ਸਾਰੀ ਸੰਗਤ ਉੱਪਰ।
ਕ੍ਰਿਪਾ ਦ੍ਰਿਸ਼ਟਿ ਬ੍ਰਿਸ਼ਟਿ[1] ਕਰਿ ਭਾਰੀ ॥੬੫॥ — [1]ਵਰਖਾ।
ਕਹਯੋ ਕਰੋ ਸਬਿ ਮੰਗਲ ਚਾਰੂ।
ਪਢੋ ਸ਼ਬਦ ਸਾਨੰਦ ਉਦਾਰੂ।
ਹਮ ਜੈਹੈਂ ਅਬਿ ਅਪਨੇ ਧਾਮੂੰ।
ਕਰਯੋ ਨ ਸ਼ੋਕ ਰਰਯੋ ਸਤਿਨਾਮੂ ॥੬੬॥
ਸੋ ਪ੍ਰਿਯ ਮਮ[1] ਜੋ ਕਹਯੋ ਕਮਾਵੈ। — [1]ਉਹ ਮੈਨੂੰ ਪਿਆਰਾ ਹੈ।
ਅੰਤ ਸਮੇਂ ਸੋ ਗੁਰੁ ਪੁਰ ਪਾਵੈ।
ਅਸ ਕਹਿ ਦੈ ਕਰਿ ਸਬਿਨ ਦਿਲਾਸਾ[1]। — [1]ਭਰੋਸਾ।
ਧੀਰਜ ਗਯਾਂਨ ਦੀਨ ਨਿਜ ਖਾਸਾ[1] ॥੬੭॥ — [1]ਆਪਣੇ ਵੱਲੋਂ ਬਹੁਤਾ।
ਪੁਨਾ ਜੋਧ ਸ਼ਾਹ ਭਾਨੇ ਤਾਂਈਂ।
ਕਹਯੋ ਸਾਤ ਦਿਨ ਰਹੋ ਇਥਾਂਈਂ।
ਸਪਤਮ ਦਿਨ ਹਰਿ ਰਾਇ ਕਿਵਾਰੈਂ[1]। — [1]ਦਰਵਾਜ਼ੇ ਦੇ ਤਖ਼ਤੇ।
ਖੋਲ੍ਹੈ, ਪੁਨ ਸੋ ਹਮੈਂ ਨਿਹਾਰੈ ॥੬੮॥
ਇਮ ਕਹਿ ਪ੍ਰਭ ਕੋਠੇ ਮੈਂ ਗਏ।

ਦ੍ਵਾਰ ਕਿਵਾਰ ਅਸੰਜੁਤ ਕਏ[1]।
[1]ਬੰਦ ਕਰ ਦਿੱਤੇ।

ਬੈਸੇ ਪਦਮਾਸਨ[1] ਗੁਰੁ ਈਸ਼ਰ।
[1]ਸੱਜੇ ਪੱਟ 'ਤੇ ਖੱਬਾ ਪੈਰ ਤੇ ਖੱਬੇ ਪੱਟ ਤੇ ਸੱਜਾ ਪੈਰਰੱਖ ਕੇ ਪਿੱਠ ਪਿੱਛੋਂ ਹੀ ਹੱਥ ਕਰ ਕੇ ਸੱਜੇ ਹੱਥ ਨਾਲ ਸੱਜੇ ਪੈਰ ਦਾ ਅੰਗੂਠਾ ਤੇ ਖੱਬੇ ਹੱਥ ਨਾਲ ਖੱਬੇ ਪੈਰ ਦਾ ਅੰਗੂਠਾ ਫੜਨਾ, ਛਾਤੀ ਤੋਂ ਚਾਰ ਉਂਗਲ ਦੀ ਵਿੱਥ 'ਤੇ ਠੋਡੀਰੱਖ ਕੇ ਨੱਕ ਦੀ ਨੋਕ ਉਪਰ ਨਿਗਾਹ ਜਮਾਉਣੀ।

ਜੈਸੋ ਕਰਿ ਹੈਂ ਸਿੱਧ ਜੁਗੀਸ਼ਰ ॥ ੬੯ ॥
ਮਨ ਇੰਦ੍ਰੀ ਕੋ ਰੋਕ ਗੁਸਾਂਈਂ।
ਨਿਜਾਨੰਦ ਮੈਂ ਬ੍ਰਿਤਿ ਟਿਕਾਈ।

ਜਦੁ ਪਤਿ ਜਿਮ[1] ਨਿਰਜਨ ਬਨ[2] ਮਾਂਹੀ।
[1]ਕ੍ਰਿਸ਼ਨ ਵਾਂਗ। [2]ਉਹ ਜੰਗਲ ਜਿੱਥੇ ਕੋਈ ਆਦਮੀ ਨਾ ਹੋਵੇ।

ਜਾਇ ਸਮਾਧੀ ਸਾਧੀ ਆਹੀ[1] ॥ ੭੦ ॥
[1]ਲਾ ਲਈ ਹੈ।

ਛੈ ਦਿਨ ਗੁਰੁ ਥਿਰ[1] ਰਖੀ ਸਮਾਧੀ।
[1]ਟਿਕ ਕੇ।

ਅਦ੍ਵੈ ਅਚੱਲ ਸਰੂਪ ਅਗਾਧੀ।

ਬਡੀ ਫਜਰ[1] ਸਾਤਮ ਦਿਨ ਲਾਗੇ[2]।
[1]ਵੱਡੇ ਤੜਕੇ, ਅੰਮ੍ਰਿਤ ਵੇਲੇ। [2]ਜਦੋਂ ਸੱਤਵਾਂ ਦਿਨ ਸ਼ੁਰੂ ਹੋਇਆ।

ਫੋਰ ਕਪਾਰ[1] ਗਏ ਤਨ ਤਜਾਗੇ ॥ ੭੧ ॥
[1]ਦਸਮ ਦੁਆਰ ਫੋੜ ਕੇ।

ਗੁਰੁ ਆਗਵਨ ਸੁਰਨ ਸੁਨਿ ਫੌਰਨ[1]।
[1]ਦੇਵਤਿਆਂ ਨੇ ਗੁਰਾਂ ਦਾ ਆਉਣਾ ਸੁਣ ਕੇ {ਫੌਰਨ} ਬਹੁਤ ਛੇਤੀ।

ਸਜਿ ਬਿਵਾਂਨ ਬਡ ਉਤਸ਼ਵ[1] ਤੌਰਨ।
[1]ਢੰਗ ਨਾਲ।

ਬ੍ਰਹਮਾਦਿਕ ਮਿਲਿ ਸਬਿ ਤਹਿਂ ਆਏ।

ਜੈ ਜੈ ਧੁਨਿ ਕਰ ਸੁਮਨ ਬਸਾਏ[1] ॥ ੭੨ ॥
[1]ਫੁੱਲਾਂ ਦੀ ਬਰਖਾ ਕੀਤੀ।

ਗੁਰੁ ਹਿਤ ਪੁਨ ਬਿਵਾਂਨ ਇਕ ਆਯੋ।

ਰਵਿ ਸਸਿ ਸੰਪਾ ਜਨ ਸਿਮਟਾਯੋ[1]।
[1]ਜਾਣੋ ਸੂਰਜ, ਚੰਦ ਤੇ ਸੰਪਾਤੀ ਇਕੱਠੇ ਕੀਤੇ ਹਨ। {ਸੰਪਾਤੀ=ਸੂਰਜ ਦੇਰਥਵਾਹੀ ਅਰੁਣ ਦਾ ਛੋਟਾ ਪੁੱਤਰ ਜੋ ਜਟਾਯੂ ਦਾ ਭਰਾ ਸੀ।}

ਮਣ ਗਣਰਚਿਤ ਖਚਤ ਜਗਮਗਹੀਂ[1]।
[1]ਬਹੁਤੀਆਂ ਮਣੀਆਂ (ਰਚਿਤ) ਘੜ ਕੇ (ਖਚਤ) ਜੜੀਆਂ ਹੋਈਆਂ ਚਮਕਦੀਆਂ ਹਨ।

ਲਾਲ ਬਿਸਾਲ ਦੀਪ ਸੇ ਜਗਹੀਂ ॥ ੭੩ ॥

ਪੁਤਲੀ ਚਾਰ ਚਵਰ ਕਰ ਲੀਏ[1]।
[1]ਚਾਰ ਪੁਤਲੀਆਂ ਦੇ ਹੱਥਾਂ 'ਚ ਚੌਰ ਲਏ ਹੋਏ ਹਨ।

ਕਲਸ ਉਤੰਗ ਪਤਾਕਾ ਥੀਏ[1]।
[1]ਉੱਚੇ ਕਲਸ ਤੇ ਝੰਡੀਆਂ (ਲਾਈਆਂ ਹੋਈਆਂ) ਹਨ।

ਬੇਗਵੰਤ ਅਤਿ ਇਛਜਾ ਚਾਰੀ[1]।
[1]ਬਹੁਤ ਤੇਜ਼ ਤੇ ਇੱਛਾ ਅਨੁਸਾਰ ਚੱਲਣ ਵਾਲਾ।

ਤਾਂ ਪਰ ਗੁਰੂ ਕਰੀ ਅਸਵਾਰੀ ॥ ੭੪ ॥

ਗੀਰਬਾਂਨ[1] ਸਬਿ ਆਨ ਚੁਫੇਰੇ।
[1]ਦੇਵਤੇ।

ਜੈ ਜੈਕਾਰ ਉਚਾਰ ਬਧੇਰੇ।

ਕੁਸਮਾਂਜਲ[1] ਭਰਿ ਭਰਿ ਬਰਸਾਂਵੈਂ।
[1]ਫੁੱਲਾਂ ਦੇ ਬੁੱਕ।

ਕਲਪ-ਤਰੂ[1] ਫੁਲ ਮਾਲ ਚਢਾਵੈਂ ॥ ੭੫ ॥
[1]ਕਲਪ ਬ੍ਰਿੱਛ।

ਦੇਵ ਬਧੂਟੀ[1] ਅੱਗ੍ਰ ਨਾਚੈਂ।
[1]ਅਪੱਛਰਾਂ।

ਕਮਲਾਸਨ ਅਸਤੋਤ੍ਰ ਬਾਚੈ[1]।
[1]ਬ੍ਰਹਮਾ ਉਸਤਤ ਦੇ ਛੰਦ ਪੜ੍ਹਦਾ ਹੈ।

ਜਿਸ ਸੁਰ ਕੇ ਪੁਰ ਮੈਂ ਗੁਰੁ ਜਾਵੈਂ।
ਦਰਸ ਹੇਤ ਸੋ ਆਗੈ ਆਵੈਂ ॥ ੭੬ ॥
ਧੂਪ ਧੁਖਾਇ ਗੰਧਿ ਮਹਕਾਵੈਂ।

| | |
|---|---|
| ਮੰਗਲਚਾਰ[1] ਉਚਾਰ ਸੁਨਾਵੈਂ। | [1]ਖ਼ੁਸ਼ੀਆਂ ਦੇ ਗੀਤ। |
| ਬਾਰ ਬਾਰ ਆਰਤੀ ਉਤਾਰੈਂ। | |
| ਅਭਿਖੇਕੈ[1] ਜੈ ਧੁਨੀ ਉਚਾਰੈਂ ॥੭੭॥ | [1]ਪੂਜਾ ਕਰਦੇ ਹਨ। |
| ਜਹਿਂ ਲਗ ਪਹੁੰਚਨ ਜਿਹ ਸੁਰ ਸ਼ਕਤੀ। | |
| ਤਹਿਂ ਪਹੁੰਚਾਇ ਫਿਰੈਂ ਸਹਿ ਭਗਤੀ[1]। | [1]ਇਸਤ੍ਰੀਆਂ ਸਣੇ। |
| ਬ੍ਰਹਮ ਲੋਕ ਵੈਕੁੰਠਹਿਂ ਤੈ ਪਰ[1]। | [1]ਪਰੇ ਭਾਵ ਅੱਗੇ। |
| ਥਿਰੇ ਜਾਇ ਗੁਰੁਪੁਰਿ ਮੈਂ ਗੁਰੁ ਵਰ ॥੭੮॥ | |
| ਜਹਾਂ ਨ ਮਾਯਾ ਦੁੰਦ[1] ਬਿਆਪਤ। | [1]ਦੋ ਵਿਰੋਧੀ ਪਦਾਰਥ ਭਾਵ ਹਰਖ ਸੋਗ ਆਦਿ। (ਅ) ਦੁੱਖ। |
| ਇਕ ਰਸ ਪ੍ਰਮਾਨੰਦ ਰਹਾਵਤ। | |
| ਔਰ ਸੁਰਨ ਕੇ ਪੁਰ ਹੈਂ ਜੇਤੇ। | |
| ਤੀਨ ਦੋਸ਼ ਕਰਿ ਬਿਜਾਪਤ[1] ਤੇਤੇ ॥੭੯॥ | [1]ਦੋਸ਼ਾਂ ਸਹਿਤ ਹਨ। |
| ਪੁੰਨਜ ਜੱਨਜ ਫਲ ਭੁਗ ਹ੍ਵੈਂ ਖੀਨੈ[1]। | [1]ਪੁੰਨਾਂ ਤੋਂ ਪੈਦਾ ਹੋਏ ਫਲ ਭੋਗਣ ਤੋਂ ਬਾਦ ਨਾਸ ਹੋ ਜਾਂਦੇ ਹਨ। |
| ਅਤਿ ਸਹਿਤਾ[1] ਕਾ ਦੁੱਖ ਅਤਿ ਪੀਨੈ। | [1]ਦੂਜੇ ਦੀ ਮਾਣ ਵਡਿਆਈ ਵੇਖ ਕੇ ਨ ਸਹਾਰਨ ਦਾ ਸੁਭਾਉ। |
| ਅਰ ਅਸੁਰਨ[1] ਡਰ ਸਬਿਨ ਰਹਾਈ। | [1]ਦੈਂਤਾਂ ਦਾ। |
| ਗੁਰੁ ਪੁਰ ਮੈਂ ਯਹਿ ਤੀਨੋ ਨਾਹੀ ॥੮੦॥ | |
| ਦੋਹਰਾ: | |
| ਗੁਰ ਖਸ਼ਟਮ ਗੁਰੁ ਪੁਰਿ ਬਸੇ, ਸੁਰਨ ਰਹੱਸ[1] ਅਤਿ ਕੀਨ। | [1]ਅਨੰਦ, ਖ਼ੁਸ਼ੀ। |
| ਇਤ ਗੁਰੁ ਤਨ ਯੁਤ ਸਿੱਖਨ ਕੀ, ਗਾਥਾ ਸੁਨੋ ਪ੍ਰਬੀਨ ॥੮੧॥ | |
| ਚੌਪਈ: | |
| ਜਬਿ ਕੋਠੇ ਮਧ ਥੇ ਗੁਰੁ ਗਏ। | |
| ਸਿੱਖ ਚੁਫੇਰੇ ਥਿਰ ਰਹਿਵਏ[1]। | [1]ਬੈਠੇ ਰਹੇ। |
| ਭਜਨ ਕੀਰਤਨ ਕਰਤ ਗੁਜਾਰੇ। | |
| ਛੈ ਦਿਨ, ਸਾਤਮ ਦਿਵਸ ਸਕਾਰੇ[1] ॥੮੨॥ | [1]ਸੱਤਵੇਂ ਦਿਨ ਸਵੇਰੇ (ਅੰਮ੍ਰਿਤ ਵੇਲੇ)। |
| ਅਰੁਣ ਬਰਣ ਨਭ[1] ਚਮਕ ਬਿਵਾਂਨਨ। | [1]ਅਕਾਸ਼ ਦਾ ਲਾਲਰੰਗ। |
| ਪਿਖਿ, ਜੈ ਧੁਨਿ ਸੰਖਨ ਸੁਨਿ ਕਾਨਨ। | |
| ਬੁਧਿਵਾਂਵਨ ਸਿੱਖਨ ਦਿਢ ਜਾਨਾ। | |
| ਗੁਰੁ ਸਹਿ ਸੁਰਨ[1] ਗਏ ਅਸਮਾਨਾ ॥੮੩॥ | [1]ਦੇਵਤਿਆਂ ਸਮੇਤ। |
| ਸ੍ਰੀ ਹਰਿਰਾਇ ਨ੍ਹਾਇ ਹ੍ਵੈ ਤਜਾਰੈ। | |
| ਜਪੁਜੀ ਪਾਠ ਕੀਨ ਥਿਰ ਦ੍ਵਾਰੈ[1]। | [1]ਦਰਵਾਜ਼ੇ ਅੱਗੇ ਬੈਠ ਕੇ। |
| ਖੁਲ੍ਹੇ ਕਿਵਾਰ ਆਪ ਹੀ ਜਬੈ। | |
| ਗੁਰੁ ਤਨ ਪਿਖ੍ਯੋ ਪ੍ਰਾਨ ਬਿਨੁ ਤਬੈ ॥੮੪॥ | |
| ਥਿਰੇ ਕੁਸਾਸਨ ਪੈ ਪਦਮਾਸਨ[1]। | [1]ਦੱਭ ਦੇ ਆਸਣ 'ਤੇ ਪਦਮ ਆਸਣ ਲਾ ਕੇ ਬੈਠੇ ਸਨ। |
| ਲਗੇ ਕੰਧ ਸੋਂ ਕੰਧ ਸ੍ਵਾਸ ਨ[1]। | [1]ਕੰਧ ਨਾਲ ਮੋਢੇ ਲੱਗੇ ਹੋਏ ਸਨ ਪਰ ਸਰੀਰ ਵਿੱਚ ਸਾਹ ਨਹੀਂ ਸਨ। |
| ਸ੍ਰੀ ਹਰਿਰਾਇ ਜਾਇ ਪਗ ਬੰਦੇ। | |

ਗੁਰੁ ਸੁਤ, ਭਾਨਾ, ਜੋਧ, ਮਸੰਦੇ ॥ ੮੫ ॥
ਸਤਲੁਜ ਜਲ ਮੰਗਵਾਇ ਨ੍ਹਵਾਏ।
ਸੁਠ ਬਿਵਾਂਨ ਪਰ ਧਰਿ ਪੌਢਾਏ[1]। — [1]ਲੰਮੇ ਪਾ ਦਿੱਤੇ।
ਗੁਰੁ ਪਤਨੀ ਜੁਗ ਸਹਿ ਤਿਯ ਔਰੈਂ।
ਆਈ ਦ੍ਰਿਗ ਜਲ ਡਾਰਤ ਗੌਰੈਂ ॥ ੮੬ ॥
ਖੁਲ੍ਹੇ ਕੇਸ ਤਨ ਤਾੜਤ[1] ਕੂਕੈਂ*। — [1]ਸ਼ਰੀਰ ਨੂੰ ਕਸ਼ਟ ਦੇਂਦੀਆਂ ਹਨ। *ਸਤਿਗੁਰ ਦੇ ਮਹਲ ਅਤੇ ਹੋਰ ਗੁਰਸਿੱਖ ਇਸਤ੍ਰੀਆਂ ਗੁਰਮਤਿ ਸਿਧਾਂਤ ਤੋਂ ਜਾਣੂ ਅਤੇ ਗੁਰਬਾਣੀ ਦੇ ਉਪਦੇਸ਼ਾਂ ਦੀਆਂ ਭਲੀ ਭਾਂਤ ਧਾਰਨੀ ਸਨ। ਉਨ੍ਹਾਂ ਵੱਲੋਂ ਅਜਿਹਾ ਕਰਨਾ ਸੰਭਵ ਨਹੀਂ ਹੋ ਸਕਦਾ। ਉਨ੍ਹਾਂ ਨੂੰ ਇਹ ਤੁਕਾਂ ਚੰਗੀ ਤਰ੍ਹਾਂ ਕੰਠ ਸਨ ਕਿ "ਮਤ ਮੈ ਪਿਛੈ ਕੋਈ ਰੋਵਸੀ ਸੋ ਮੈ ਮੂਲਿ ਨ ਭਾਇਆ ॥"
ਤੁਮ ਬਿਨ ਜਗ ਸੁਖ ਪਾਤ ਅਲੂਕੈਂ[1]। — [1]ਅਕਾਸ਼ 'ਚੋਂ ਅੰਗਿਆਰਾਂ ਦੇ ਡਿੱਗਣ ਵਾਂਗ ਹਨ।
ਦਰਸ਼ਨ ਬੰਦਨ ਕਰਿ ਬਿਸਮੋਹੈਂ[1]। — [1]ਹੈਰਾਨ ਹੁੰਦੀਆਂ ਹਨ।
ਮੁਖ ਕੀ ਕਾਂਤਿ[1] ਜਿਯਤ ਸਮ ਸੋਹੈ ॥ ੮੭ ॥ — [1]ਚਮਕ।
ਪਸ਼ਮੰਬਰ[1] ਪਾਟੰਬਰ[2] ਪਾਏ। — [1]ਪਸ਼ਮ ਦੇ ਬਸਤ੍ਰ। [2]ਰੇਸ਼ਮ ਦੇ ਬਸਤ੍ਰ।
ਊਪਰ ਫੂਲ ਸਮ੍ਹਾਲ ਬਸਾਏ[1]। — [1]{ਸਮ੍ਹਾਲ} ਸੰਭਾਲ ਕੇ ਭਾਵ ਚੰਗੀ ਤਰ੍ਹਾਂ ਉਪਰ ਫੁੱਲਾਂ ਦੀ ਵਰਖਾ ਕੀਤੀ।
ਜੈ ਜੈ ਧੁਨਿ ਸੰਗਤ ਨੇ ਕਰੀ।
ਇਕ ਦਿਸ ਅਖਿਲ ਚਮੂੰ[1] ਗੁਰੁ ਖਰੀ[2] ॥ ੮੮ ॥ — [1]ਸਾਰੀ ਫੌਜ। [2]ਖੜੀ ਹੈ।
ਰੋਵਨ ਕਰਤ ਭਰਤ ਬਡ ਸ੍ਵਾਸੈਂ[1]। — [1]ਵੱਡੇ ਸਾਹ ਭਰਦੇ ਹਨ ਭਾਵ ਹਾਹੁਕੇ ਲੈਂਦੇ ਹਨ।
ਕਹੈਂ ਕੌਨ ਪੁਰਵੈ[1] ਹਮ ਆਸੈਂ। — [1]ਪੂਰੀਆਂ ਕਰੇਗਾ।
ਭਈ ਭੀਰ ਸਬਿ ਫੂਲ ਬਸਾਵੈਂ।
ਨਿਕਟਿ ਹੋਇ ਬੰਦਨ ਕਰਿ ਜਾਵੈਂ ॥ ੮੯ ॥
ਮਿਲਿ ਭਲ ਸਿੱਖਨ ਸੁਤਨ ਮਸੰਦੈਂ।
ਲਯੋ ਬਿਵਾਂਨ ਉਠਾਇ ਬੁਲੰਦੈ।
ਸ੍ਰੀ ਹਰਿਰਾਇ ਸੁ ਚਵਰ ਢੁਰਾਵੈਂ।
ਧਨ ਗਨ ਕੰਚਨ[1] ਫੂਲ ਬਸਾਵੈਂ ॥ ੯੦ ॥ — [1]ਸੋਨਾ।
ਚਲੇ ਰਬਾਬੀ ਗਾਵਤ ਆਗੇ।
ਪਾਵੈਂ ਧਨ ਜਹਿਂ ਪੌੜੀ ਲਾਗੇ।
ਚੰਦਨ ਚਿਖਾ ਬੁਲੰਦ ਚਿਨਾਈ।
ਤਾਂ ਪਰ ਧਰਿ[1] ਲਕਰੀ ਬਹੁ ਪਾਈ ॥ ੯੧ ॥ — [1](ਗੁਰਾਂ ਦਾ ਸ਼ਰੀਰ ਉੱਪਰ) ਰੱਖ ਕੇ।
ਸੂਰਜ ਮਲ ਜਬਿ ਅਗਨੀ ਦੀਨੀ।
ਕੂਕੈਂ ਨਿਸਰੀ[1] ਸਬਿ ਕੀ ਪੀਨੀ[2]। — [1]ਨਿਕਲ ਗਈਆਂ। [2]ਬਹੁਤੀਆਂ।
ਪਾਯਕ[1] ਸੁਭਟ ਰੁਦਨ ਬਹੁ ਕਰਹੀਂ। — [1]ਦਾਸ।
ਕਹੈਂ ਸਰਨ ਹਮ ਕਾਂ ਕੀ ਫਰਹੀਂ ॥ ੯੨ ॥
ਹੇ ਗੁਰ ਤੁਮ ਬਿਨ ਕੌਨ ਹਮਾਰੀ।
ਸੁਧ ਲੈਹੈ ਕੈਹੈ[1] ਪ੍ਰਤਿਪਾਰੀ। — [1]ਕਰੇਗਾ।
ਪੁਨੈ ਪ੍ਰਤਾਪ ਸਿੰਘ ਨ੍ਰਿਪ ਹੇਰਾ[1]। — [1]ਦੇਖਿਆ।
ਅਬਿ ਰਖਕ ਕੋ ਰਹਯੋ ਨ ਮੇਰਾ ॥ ੯੩ ॥

ਗਹਿ ਕਰਿ ਤੁਰਕ ਦੂਖ ਬਡ ਦੈ ਹੈਂ।
ਉਸ ਜੀਵਨ ਤੈ ਮਰਨ ਭਲੈ ਹੈ।
ਤਾਂ ਤੇ ਚਲੌਂ ਗੁਰੂ ਕੈ ਸੰਗੈ।
ਅਸ ਵਿਚਾਰ ਉਰਿ ਧਾਰਿ ਉਮੰਗੈ ॥੯੪॥
ਛਾਰ ਮਾਰ ਵਿਚ ਚਿਖਾ ਸੁ ਪਯੋ।
ਗੁਰੁ ਪਗ ਪਰ ਧਰਿ ਮੁਖ ਜਰ ਗਯੋ।
ਤਿਮ ਹੀ ਕੂੱਦਯੋ ਸਾਂਗਾਰਾਨਾ।
ਗੁਰੁ ਬਿਨ ਜੀਵਨ ਦੁਖਦ ਪਛਾਨਾ ॥੯੫॥
ਸਿੱਖ ਏਕ ਪ੍ਰੇਮੀ ਹਰਿਦਿੱਤਾ।
ਤਿਨ ਭੀ ਜਰ ਕਰਿ ਗੁਰੁ ਸੰਗ ਲਿਤਾ।
ਔਰ ਕਿਤਕ ਰਜਪੂਤਨ ਤਬੈ।
ਕਸਦ[1] ਕੀਨ ਕੁਦਨ ਕਾ ਜਬੈ ॥੯੬॥
ਗੁਰੁ ਹਰਿਰਾਇ ਪੁਨਾ ਸਬ ਬਰਜੇ।
ਜੋਧ ਆਦਿ ਸੁਭਟੋਂ ਨੇ ਤਰਜੇ[1]।
ਅਰੁ ਗੁਰੁ ਭੁਜ ਖੁਦ ਉਨ ਕੀ ਗਹੀ।
ਦੈਂਹੁਂ ਨ ਤੁਰਕੈਂ ਬਾਨੀ ਕਹੀ* ॥੯੭॥

[1]ਅ: ਇਰਾਦਾ।

[1]ਤਾੜੇ।

*ਰਾਜਪੂਤ ਰਾਜਾ ਪ੍ਰਤਾਪ ਸਿੰਘ ਤੇ ਰਾਣਾ ਸਾਂਗਾ ਅਤੇ ਭਾਈ ਹਰਿਦਿੱਤਾ ਆਦਿ ਕੁਝ ਪ੍ਰੇਮੀ ਵਿਅਕਤੀਆਂ ਦਾ ਗੁਰਾਂ ਦੇ ਸ਼ਰੀਰ ਨਾਲ ਚਿਖਾ ਵਿੱਚ ਪੈ ਕੇ ਸੜ ਜਾਣ ਦਾ ਪ੍ਰਸੰਗ ਹੋਰ ਕਿਸੇ ਸਿਖ ਇਤਿਹਾਸਕਾਰ ਨੇ ਨਹੀਂ ਲਿਖਿਆ। ਇਹ ਗਿਆਨੀ ਜੀ ਦੀ ਨਵੀਨ ਖੋਜ ਸਮਝਣੀ ਚਾਹੀਦੀ ਹੈ। ਪਰ ਮੁਸਲਮਾਨ ਲੇਖਕ ਮੁਹੰਮਦ ਮੁਹਸਿਨ 'ਫਾਨੀ' ਨੇ ਆਪਣੀ ਕਿਤਾਬ ਦਬਿਸਤਾਨੇ ਮਜ਼ਾਹਬ ਵਿੱਚ ਦੋ ਵਿਅਕਤੀਆਂ ਦੇ ਚਿਖਾ 'ਚ ਪੈ ਕੇ ਸੜ ਜਾਣ ਦਾ ਪ੍ਰਸੰਗ ਲਿਖਿਆ ਹੈ। ਪਹਿਲੇ ਦਾ ਨਾਮ ਰਾਜਾ ਰਾਮ ਜੋ ਸਤਿਗੁਰਾਂ ਦਾ ਸੇਵਾਦਾਰ ਸੀ ਤੇ ਦੂਜਾ ਸਤਿਗੁਰਾਂ ਦੇ ਜਵਾਈ ਦਾ ਸੇਵਕ ਇਕ ਜੱਟਾਂ ਦਾ ਮੁੰਡਾ ਲਿਖਿਆ ਹੈ। (ਦੇਖੋ ਸਿਖ ਰੈਫ੍ਰੰਸ ਲਾਇਬ੍ਰੇਰੀ ਅੰਮ੍ਰਿਤਸਰ ਫ਼ਾਰਸੀ ਹੱਥ-ਲਿਖਤ ਪ੍ਰਤੀ ਨੰ: ੬੪੬/੧੧੨, ਸਫ਼ਾ ੮੩)

ਕਰ ਕਪਾਲ ਕਿਰਿਆ ਪੁਨ ਚਲੇ।
ਹਿਤ ਇਸ਼ਨਾਨ ਤੋਰ ਤ੍ਰਿਨ* ਭਲੇ।

*ਕਪਾਲ ਕ੍ਰਿਆ ਕਰਨੀ ਅਤੇ ਕੱਖ ਤੋੜਨੇ ਆਦਿ ਦਾ ਗੁਰਮਤਿ ਰਹੁ-ਰੀਤ ਨਾਲ ਕੋਈ ਸੰਬੰਧ ਨਹੀਂ, ਸਗੋਂ ਮਨਮਤ ਹੈ। ਕੋਈ ਵੀ ਪੂਰਨ ਗੁਰਸਿਖ ਐਸਾ ਨਹੀਂ ਕਰਦਾ, ਫਿਰ ਸਤਿਗੁਰਾਂ ਸਮੇਂ ਅਜਿਹਾ ਕਰਨਾ ਅਣਬਣ ਗੱਲ ਹੈ। ਅਜਿਹੇ ਕਥਨ ਮੰਨਣ ਯੋਗ ਨਹੀਂ ਹਨ।

ਰੋਦਨ ਕਰੈਂ ਸਿਖ ਗਨ ਭੂਰੈਂ[1]।
ਹੇ ਪ੍ਰਭੁ ਕੌਨ ਕਾਮਨਾ ਪੂਰੇ ॥੯੮॥
ਤਥਾ ਮਸੰਦ ਬੁਲੰਦ ਰੁਵੈਂ ਹੈਂ।
ਕੋ ਸਿਤਕਾਰ ਹਮਾਰ ਕਰੈ ਹੈ[1]।
ਦਾਸੀ ਦਾਸ ਦੇਸ ਪ੍ਰਵਾਰੂ।
ਰੋਇ ਕਹੈਂ ਕੋ ਹਮੈਂ ਸੰਭਾਰੂ ॥੯੯॥
ਜਨ ਕਰੁਨਾ ਰਸ ਡਾਰਯੋ ਡੇਰਾ।
ਗੁਰੁ ਬਜੋਗ ਤੈ ਕਸ਼ਟ ਬਧੇਰਾ।
ਭਾਨੇ ਸਾਹਿਬ ਸਬਿ ਸਮਝਾਏ।

[1]ਬਹੁਤ ਜ਼ਿਆਦਾ।

[1]ਕਰੇਗਾ।

ਗੁਰੁ ਜੀਵਤ ਸਦ ਅੰਗ ਸੰਗਾਏ ॥੧੦੦॥
ਸ਼ਰਧਾ ਧਰਿ ਸਿਮਰੈ ਜੋ ਜਹਾਂ।
ਪੁਰਵੈਂ ਗੁਰੁ ਸ਼ਰਧਾ ਤਿਹ ਤਹਾਂ।
ਸ਼ਕਤਿ ਬੁਲੰਦ ਜਗਤ ਜਿਨ ਕਾਦਰ[1]। [1]ਜਿਨ੍ਹਾਂ ਨੇ ਜਗਤ ਨੂੰ {ਕਾਦਰ} ਪੈਦਾ ਕੀਤਾ ਹੈ।
ਗੁਰੁ ਸਦ ਹੀ ਹੈਂ ਹਾਦਰ ਨਾਦਰ[1] ॥੧੦੧॥ [1]ਕੋਲ ਪ੍ਰਗਟ ਹਨ।
ਔਰ ਲੋਗ ਜਗ ਕੇ ਹੈਂ ਜੈਸੇ।
ਸਤਿਗੁਰੁ ਕੋ ਨ ਲਖੋ ਤੁਮ ਤੈਸੇ।
ਤਾਂ ਤੇ ਸ਼ੋਕ ਕਰੋ ਨਹਿਂ ਕੋਊ।
ਸ੍ਰੀ ਗੁਰੁ ਸਦਾ ਸਹਾਯਕ ਹੋਊ ॥੧੦੨॥
ਪੁਨ ਹਰਿਰਾਇ ਗੁਰੂ ਸਮਰੱਥ।
ਹੈ ਸਿਰ ਪਰ ਤੁਮਰੇ ਜਿਨਿ ਹੱਥ।
ਲੋਕ ਪ੍ਰਲੋਕ ਅਰਥ[1] ਪ੍ਰਮਾਰਥ[2]। [1]ਮਾਇਆ ਦੀ ਇੱਛਾ। [2]ਮੁਕਤੀ ਦੀ ਇੱਛਾ।
ਪੁਰਵੈਂ[1] ਤੁਮਰੇ ਸਬੈ ਸ੍ਵਾਰਥ[2] ॥੧੦੩॥ [1]ਪੂਰੀਆਂ ਕਰਨਗੇ। [2]ਸਾਰੀਆਂ ਲੋੜਾਂ।
ਇਮ ਸਭਿਹਨ ਕੋ ਧੀਰਜ ਦਯੋ।
ਕਰਿ ਇਸ਼ਨਾਨ ਪ੍ਰਸ਼ਾਦ ਬਰਤਯੋ ॥੧੦੪॥
ਦੋਹਰਾ:
*ਸੋਲਾਂ ਸਏ ਪਚਾਂਨਵੇ

*ਕਵੀ ਜੀ ਨੇ ਆਪਣੀ ਲਿਖਤ ਤਵਾਰੀਖ਼ ਗੁਰੂ ਖ਼ਾਲਸਾ ਛਾਪਾ ਪੱਥਰ ਦੇ ਪੰਨਾ ੩੪੯ ਉੱਤੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਜੋਤੀ ਜੋਤਿ ਸਮਾਉਣ ਦਾ ਸੰਮਤ ਇਉਂ ਲਿਖਿਆ ਹੈ: 'ਚੇਤ ਸੁਦੀ ੫ ਸ਼ੁਕਰਵਾਰ ਨੌ ਘੜੀ ਰਾਤ ਗਈ ਸੰਮਤ ੧੭੦੧ ਨੂੰ ਕੀਰਤਪੁਰ ਵਿੱਚ ਜੋਤੀ ਜੋਤਿ ਸਮਾਏ।

ਚੇਤ ਸੁਦੀ ਥਿਤਿ ਪਾਂਚ[1]। [1]ਸੰ: ੧੬੯੫ ਬਿ: ਮਹੀਨਾ ਚੇਤ ਦੀ ਚਾਨਣੇ ਪੱਖ ਦੀ ਪੰਜਵੀਂ ਥਿਤ ਸੀ।
ਹਰਗੁਬਿੰਦ ਗੁਰ ਤਨ ਤਜਯੋ,
ਸਿੱਧ ਜੋਗਿਨ ਸਮ ਸਾਚ ॥੧੦੫॥
ਲੌਕਕ ਬੈਦਕ ਰੀਤਿ ਸਬਿ,
ਕਰੇ ਜੱਗਜ ਬਡ ਦਾਂਨ।
ਸ੍ਰੀ ਸਪਤਮ ਗੁਰੁ ਗੁਰੁ ਭਏ,
ਪੁਨ ਕਾਯਮ ਉਨਿ ਥਾਂਨ[1] ॥੧੦੬॥ [1]ਉਨ੍ਹਾਂ ਦੇ ਥਾਂ (ਗੁਰਤਾ-ਗੱਦੀ) 'ਤੇ ਬੈਠ ਗਏ।
ਹਰਿਗੁਬਿੰਦ ਪੂਰਨ ਗੁਰੂ,
ਕੀ ਪੂਰਨ ਕਹਿ ਗਾਥ।
ਪੂਰਨ ਭਯੋ ਧਜਾਇ ਯਹਿ,
ਟੇਕ ਸਪੂਰਨ ਮਾਥ[1] ॥੧੦੭॥ [1]ਪੂਰਾ ਮੱਥਾ।

ਇਤਿ ਸ੍ਰੀ ਗੁਰੁ ਪੰਥ ਪ੍ਰਕਾਸ਼ ਗ੍ਰੰਥੇ ਪੂਰਬਾਰਧੇ ਗਯਾਨ ਸਿੰਘ ਵਿਰਚਿਤੇ 'ਖਸਟਮ ਗੁਰੁ ਕਾ ਜੋਤੀ ਜੋਤਿ ਸਮਾਵਨ' ਪ੍ਰਸੰਗ ਬਰਨਨੰ ਨਾਮ ਅਠਾਈਸਮੋਂ ਬਿਸ੍ਰਾਮ ॥੨੮॥

## ੨੯. {ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਦੀ ਕਥਾ- ਆਰੰਭ}

ਦੋਹਰਾ:

ਗੁਰੂ ਅਰਜਨ ਅਰਜਨ ਤਰੂ,
ਅਰਜਨ ਜਸ ਵਿਸਤਾਰ[1]।

[1]ਸ੍ਰੀ ਗੁਰੂ ਅਰਜਨ ਦੇਵ ਜੀ (ਅਰਜਨ ਤਰੂ) ਕਲਪ ਬ੍ਰਿੱਛ (ਵਾਂਗ ਕਾਮਨਾ ਪੂਰੀਆਂ ਕਰਨ ਵਾਲੇ ਹਨ ਉਨ੍ਹਾਂ ਦਾ) (ਅਰਜਨ) ਉੱਜਲ ਜਸ ਫੈਲ ਰਿਹਾ ਹੈ।

ਅਰਜਨ ਬਾਨੀ ਗ੍ਰੰਥ ਕਿਯ,
ਪੋਤ ਹੇਤ ਭਵ ਪਾਰ[1] ॥੧॥

[1]ਸੰਸਾਰ ਸਮੁੰਦਰ ਤੋਂ ਪਾਰ ਕਰਨ ਲਈ (ਪੋਤ) ਜਹਾਜ਼ ਰੂਪ ਅਤੇ ਅਰਜਨ ਦੇ ਬਾਣਾਂ (ਵਰਗੀ ਅਮੋਘ) ਬਾਣੀ ਦਾ ਗ੍ਰੰਥ ਸਾਹਿਬ ਉਚਾਰਨ ਕੀਤਾ ਹੈ।

ਸ੍ਵੈਯਾ:

ਸੁਖਕੰਦ ਮੁਕੰਦ ਅਦੁੰਦ ਗੁਰੂ,
ਤੁਵ ਪਾਦਰੁਬਿੰਦ ਮਲਿੰਦ ਰਹੌਂ[1]।

[1]ਸੁਖਾਂ ਦੇ ਬੱਦਲ, ਮੁਕਤੀ ਦਾਤੇ, ਦੁੰਦ (ਦੋ ਵਿਰੋਧੀ ਭਾਵਾਂ) ਤੋਂ ਰਹਿਤ, ਹੇ ਸਤਿਗੁਰੂ ਜੀ ! (ਕਿਰਪਾ ਕਰੋ ਕਿ ਮੈਂ) ਤੁਹਾਡੇ ਚਰਨਾਂ ਕੰਵਲਾਂ ਦਾ ਭੌਰਾ (ਬਣਿਆ) ਰਹਾਂ।

ਨਹਿ ਚਾਹਤ ਔਰ ਗ਼ਜਾਨ ਹਰੀ,
ਗੁਨ ਰਾਵਰ ਕੇ ਨਿਸ ਦਯੋਸ ਕਹੌਂ।
ਬਿਘਨਾ ਤਮ ਰੈਨ ਕੁਹੂ ਹਿਤ ਸੂਰ,
ਤੁਮੈਂ ਨਭ ਮੋਂ ਉਰਿ ਵਾਸ ਲਹੌਂ[1]।

[1]ਬਿਘਨਾ ਰੂਪ (ਕੁਹੂ) ਮੱਸਿਆ ਦੀ ਅਨ੍ਹੇਰੀਰਾਤ ਨੂੰ (ਦੂਰ ਕਰਨ) ਵਾਸਤੇ (ਆਪਣੇ) ਹਿਰਦੇ ਦੇ ਅਕਾਸ਼ ਵਿੱਚ ਤੁਹਾਡਾ ਸੂਰਜ (ਵਾਂਗ) ਵਾਸ ਲਵਾਂ।

ਮਨ ਕੇ ਗਨ ਮੰਦ ਮਨੋਰਥ ਜੇ,
ਉਡਗੱਨ ਨਿਸਾਚਰ ਬ੍ਰਿੰਦ ਦਹੌਂ[1] ॥੨॥

[1]ਬਹੁਤੇ ਤਾਰਿਆਂ ਤੇ ਉੱਲੂਆਂ (ਵਰਗੇ) ਮਨ ਦੇ ਜੇਹੜੇ ਬਹੁਤੇ ਮਾੜੇ ਸੰਕਲਪ ਹਨ (ਉਨ੍ਹਾਂ) ਸਾਰਿਆਂ ਨੂੰ ਸਾੜ ਦਿਆਂ।

ਗੁਰੁ ਸੱਤਮ ਕੀ ਸੁਨ ਲੇਹੁ ਕਥਾ,
ਨਰ ਸੱਤਮ[1] ਕਾਂਨ ਲਗਾਇ ਮਨੈ।

[1]ਹੇ ਸ੍ਰੇਸ਼ਟ ਪੁਰਸ਼ੋ।

ਸ਼ਰਧਾ ਭਗਤੀ ਬਿਸਵਾਸ ਯੁਤੈ,
ਸੁਨਿ ਕੈ ਗੁਨਿ ਕੈ ਧਰਿ ਹੈਂ ਜੁ ਮਨੈ।
ਤਿਨ ਕੋ ਸੁਤ ਦਾ ਬਿਤ ਦਾ ਹਿਤ ਦਾ,
ਚਿਤ ਦਾ ਕਿਤ ਦਾ ਨਿਤ ਦਾਇ ਘਨੈ[1]।

[1](ਇਹ ਕਥਾ) ਉਨ੍ਹਾਂ ਨੂੰ ਪੁੱਤਰ, ਧਨ, ਪ੍ਰੇਮ, ਚਿੰਤਨ (ਸਿਮਰਨ) ਤੇ ਕੀਰਤੀ (ਜਸ) ਨੂੰ ਹਮੇਸ਼ਾਂ ਬਹੁਤਾ ਦੇਣ ਵਾਲੀ ਹੈ।

ਫਲ ਚਾਰ ਉਦਾਰ ਦਤਾਰ ਵਿਚਾਰ,
ਸੁ ਧਾਰ ਲਹੈਂ ਹਰਿ ਗ਼ਜਾਨ ਭਨੈ[1] ॥੩॥

[1]ਗਿਆਨ ਸਿੰਘ ਕਹਿੰਦਾ ਹੈ ਕਿ ਸ੍ਰੇਸ਼ਟ ਚਾਰ ਫਲਾਂ ਦੇ ਦਾਤੇ (ਵਾਹਿਗੁਰੂ ਜੀ) ਨੂੰ (ਇਸ ਕਥਾ ਦੀ) ਸ੍ਰੇਸ਼ਟ ਵੀਚਾਰ ਦੁਆਰਾ (ਉਹ ਹਿਰਦੇ ਵਿਚ) ਧਾਰਨ ਕਰ ਲਈਦਾ ਹੈ।

ਮਾਘ ਸੁਦੀ ਰਵਿਵਾਰ ਤ੍ਰਯੋਦਸ,
ਸੰਮਤ ਖੋੜਸ ਸੈ ਜੁ ਸਤਾਸੀ[1]।

[1]ਮਾਘ ਸੁਦੀ ੧੩, ਦਿਨ ਐਤਵਾਰ, ਸੰਮਤ ੧੬੮੭ ਬਿ:।

ਧਰ[1] ਭਾਰ ਉਤਾਰਨ ਹੇਤ ਲਯੋ,

[1]ਧਰਤੀ ਦਾ।

ਅਵਤਾਰ ਹਰੀ ਹਰਿਰਾਇ ਅਨਾਸੀ[1]।

[1]ਨਾਸ ਤੋਂ ਰਹਿਤ ਹਰੀ (ਵਾਹਿਗੁਰੂ ਜੀ) ਨੇ।

ਬਹੁ ਕੀਨ ਚਰਿੱਤ੍ਰ ਪਵਿੱਤ੍ਰ ਬਚਿੱਤ੍ਰ[1],

[1]ਅਨੋਖੇ, ਅਸਚਰਜ।

ਦਏ ਬਰ ਰੰਕ ਕਰੇ ਨ੍ਰਿਪ ਰਾਸੀ[1]।

[1]ਵਰ ਦੇ ਕੇ ਬਹੁਤੇ ਕੰਗਾਲ ਰਾਜੇ ਕਰ ਦਿੱਤੇ।

| | |
|---|---|
| ਇਹੁ ਭੀਮ ਭਵਾਂਬੁਧ[1] ਪਾਰ ਕਰੇ ਜਨ, | [1]ਭਿਆਨਕ ਸੰਸਾਰ ਸਮੁੰਦਰ। |
| ਕੋਟਿਨ ਕੋਟਿ ਅਤੋਟ ਜਗਜਾਸੀ[1] ॥ ੪ ॥ | [1]ਵਾਹਿਗੁਰੂ ਜੀ ਨੂੰ ਜਾਨਣ ਦੀ ਇੱਛਾ ਵਾਲੇ। |
| ਲਰਕਾਪਨ ਮੈਂ ਜਪ ਤਾਪਨ ਮੈਂ ਲਗਿ, | |
| ਆਪਨ ਪੌਂ ਦਿਢ ਕੀਨ ਸਹੀ[1]। | [1]ਆਪਣੇ ਆਪ ਸਰੂਪ ਨੂੰ ਪੱਕੀ ਤਰ੍ਹਾਂ ਪ੍ਰਤੱਖ ਕਰ ਲਿਆ। |
| ਗੁਰੁ ਦੇਵ ਪਿਤਾਮਹਿ[1] ਕੀ ਕਰਿ ਸੇਵ, | [1]ਦਾਦੇ ਦੀ। |
| ਅਤੀ ਬਧਵੀ[1] ਪਦਵੀ ਸੁ ਲਹੀ। | [1]ਵੱਡੀ। |
| ਸਬਿ ਰੀਤਿ ਪੁਨੀਤ ਪ੍ਰਤੀਤਿ ਸੁ ਨੀਤਿ, | |
| ਪੁਰਾ ਗੁਰੂਆਂਨ ਸਮਾਨ ਗਹੀ[1]। | [1]ਸਾਰੀ ਪਵਿੱਤ੍ਰ ਰੀਤੀ, ਨਿਸਚਾ, ਚੰਗੀ ਨੀਤੀ ਪਹਿਲੇ ਗੁਰਾਂ ਵਾਂਗ ਗ੍ਰਹਿਣ ਕੀਤੀ। |
| ਅਸਲੋਂ[1] ਇਕ ਜੋਤ ਰੁ ਜਾਤਿ ਵਹੀ, | [1]ਅਸਲ ਵਿੱਚ। |
| ਬਦਲੀ ਇਕ ਦੇਹ ਪੁਸ਼ਾਕ ਯਹੀ[1] ॥ ੫ ॥ | [1]ਇਹ ਦੇਹ ਰੂਪ ਪੁਸ਼ਾਕ। |
| ਸ਼ਕਤੀ ਭਗਤੀ ਜਗਤੀ ਭਰ ਪੂਜ, | |
| ਗਿਆਤ ਸੁਹਾਤ ਬਖਜਾਤ ਵਹੀ[1]। | [1]ਉਹੀ (ਪਹਿਲਿਆਂ ਸਤਿਗੁਰਾਂ ਵਾਲੀ) ਸ਼ਕਤੀ, ਭਗਤੀ ਅਤੇ ਜਗਤ ਭਰ ਦੀ ਪੂਜਾ ਤੇ ਗਿਆਤ (ਗਿਆਨ ਸ਼ਕਤੀ) ਪ੍ਰਗਟ ਹੀ ਸੋਭ ਰਹੀ ਹੈ। |
| ਭਟ ਭੀਰ ਚਮੂੰ ਢਿਗ ਆਯੁਧ ਜਦੱਪਿ, | |
| ਨਾਹਿ ਕਭੀ ਪਰ ਰਾਰ ਚਹੀ[1]। | [1]ਲੜਾਈ ਦੀ ਇੱਛਾ ਨਹੀਂ ਕੀਤੀ। |
| ਸਬਿ ਕੇ ਕਰ ਮਾਲ ਗਹਾਇ ਦਈ, | |
| ਪਲ ਖਾਵਨ ਘਾਵਨ ਜੀਵ ਨਹੀ[1]। | [1]ਸਾਰਿਆਂ ਦੇ ਹੱਥਾਂ 'ਚ ਮਾਲਾਂ ਫੜਾ ਦਿੱਤੀਆਂ (ਅਤੇ ਕਿਹਾ ਕਿ) ਮਾਸ ਨਹੀਂ ਖਾਣਾ ਤੇ ਜੀਵ ਨਹੀਂ ਮਾਰਨੇ। |
| ਸਿਖ ਸੰਗਤ ਆਮਦਨੀ ਅਧਿਕੈ, | |
| ਰਹਿਂ ਸ਼ਾਂਤਿ ਸਰੂਪ ਅਨੂਪ ਮਹੀ[1] ॥ ੬ ॥ | [1]ਧਰਤੀ (ਵਾਂਗ)। |
| ਨਿਤ ਜਾਮ ਨਿਸਾ ਰਹਿਤੀ ਜਗ ਕੈ, | |
| ਕਰਿ ਸੌਚ ਇਸ਼ਨਾਨ ਬਿਧਾਂਨ ਵਰੈਂ[1]। | [1]ਨਿੱਤ ਇਕ ਪਹਿਰਰਾਤ ਰਹਿੰਦੀ ਤੋਂ ਜਾਗ ਕੇ ਸੌਚ (ਮੈਦਾਨ ਜਾਣ ਤੋਂ ਮਗਰੋਂ ਦੀ ਪਵਿੱਤ੍ਰਤਾ) ਕਰ ਕੇ (ਬਿਧਾਨ) ਨੇਮ ਨਾਲ (ਵਰੈਂ) ਸ੍ਰੇਸ਼ਟ ਇਸ਼ਨਾਨ ਕਰਦੇ ਹਨ। |
| ਪਦਮਾਸਨ ਸਾਧ ਕੁਸਾਸਨ ਪੈ, | |
| ਨਿਰਵਾਸਨ ਹੋਇ ਸਮਾਧਿ ਧਰੈਂ[1]। | [1]ਘਾਹ ਦੇ ਆਸਣ ਤੇ ਪਦਮਾਸਨ ਲਾ ਕੇ ਵਾਸ਼ਨਾ ਤੋਂ ਰਹਿਤ ਹੋ ਕੇ ਸਮਾਧੀ ਲਾਉਂਦੇ ਹਨ। |
| ਨਿਜ ਰੂਪ ਪ੍ਰਮਾਤਮ ਆਤਮ ਮੈਂ, | |
| ਮਨ ਕੋ ਲਿਵ ਲੀਨ ਬਿਲੀਨ ਕਰੈਂ[1]। | [1]ਲਿਵ ਲਾ ਕੇ ਚੰਗੀ ਤਰ੍ਹਾਂ ਲੀਨ ਕਰਦੇ ਹਨ। |
| ਪਰਮਾਨੰਦ ਕੋ ਰਸ ਲੇਤ ਭਲੇ, | |
| ਤਨ ਕੋ ਫਲ ਜੋ ਗਨ ਗ੍ਰੰਥ ਰਰੈਂ[1] ॥ ੭ ॥ | [1]ਸ਼ਰੀਰ ਧਾਰਨ ਦਾ ਜੋ ਫਲ ਬਹੁਤੇ ਗ੍ਰੰਥ ਕਹਿੰਦੇ ਹਨ। |
| ਇਤ ਗਾਇਕ[1] ਆਇ ਕਰੈਂ ਭਜਨਾਯਨ[2], | [1]ਰਾਗੀ। [2]ਭਜਨ ਦੇ ਘਰ (ਸਾਧ ਸੰਗਤ ਵਿੱਚ ਆ ਕੇ ਕੀਰਤਨ)। |
| ਲਾਯਨ ਵਾਰ[1] ਸੁਨਾਯਨ ਸਿੱਖੈਂ। | [1]ਆਸਾ ਦੀ ਵਾਰ। |
| ਬਹੁ ਬਾਜਤ ਬਾਦ[1] ਮ੍ਰਿਦੰਗ ਉਪੰਗ[2], | [1]ਵਾਜੇ (ਸਾਜ) ਵਜਦੇ ਹਨ। [2]ਨਸਤ੍ਰੰ ਨਾਮ ਦਾ ਵਾਜਾ। |
| ਰਬਾਬ ਸਰੰਦਨ ਕੀ ਧੁਨਿ ਤਿਖੈਂ। | |
| ਗਨ ਨੌਬਤ ਦ੍ਵਾਰ ਝਰੈਂ[1] ਸਦ ਹੀ, | [1]ਵਜਦੀਆਂ ਹਨ। |

ਸੁਰ ਸੰਗ ਨਫਰੀਨ[1] ਮੇਲ ਵਰਿਖੈਂ[2]।
[1]ਸ਼ਹਿਨਾਈ, ਫੂਕ ਨਾਲ ਵਜਾਉਣ ਵਾਲਾ ਇਕ ਵਾਜਾ। [2]ਬਹੁਤ ਚੰਗੀ ਤਰ੍ਹਾਂ।

ਸੁਨਿ ਜੋ ਸਬਿ ਕੋ ਅਤਿ ਪ੍ਰੇਯ[1] ਲਗੈ,
[1]ਪਿਆਰਾ।

ਉਰਿ ਪ੍ਰੇਮ ਜਗੈ ਸਿੱਖ ਹ੍ਵੈ ਬ੍ਰਹਮ ਪਿਖੈਂ[1] ॥ ੮ ॥
[1]ਸਿੱਖ ਹੋ ਕੇ ਬ੍ਰਹਮ ਨੂੰ ਵੇਖ ਲੈਂਦੇ ਹਨ।

ਗੁਰੁ ਹੋਤ ਪ੍ਰਭਾਤ ਸਮਾਧਿ ਤਜੈਂ,
ਸੁਚ ਨੀਕ ਉਸਨੀਕ[1] ਸਜੈਂ ਮੁਦ ਦਾਏ।
[1]ਪਵਿੱਤ੍ਰ ਤੇ ਚੰਗੀ ਦਸਤਾਰ।

ਸਭਿ ਅੰਗਿ ਅਦੂਖਨ[1] ਭੂਖਨ ਧਾਰ,
[1]ਦੋਸ਼ਾਂ ਤੋਂ ਰਹਿਤ ਅੰਗਾਂ ਵਿੱਚ।

ਪੁਸ਼ਾਕ ਸੁ ਪਾਕ ਸੁਗੰਧਿ ਲਗਾਏ।
ਸ੍ਰੁਤ ਕੁੰਡਲ* ਲੋਲ ਅਮੋਲ ਕਪੋਲਨ,
*ਦੇਖੋ ਬਿਸ੍ਰਾਮ ੨੮ ਦੇ ਅੰਕ ੨੪ ਦੇ * ਨਿਸ਼ਾਨ ਦੀ ਪੈਰ ਟਿੱਪਣੀ।

ਪੈ ਲਰਕੈਂ ਸਬਜੇ ਝਲਕਾਏ[1]।
[1]ਜਦੋਂ ਕੰਨਾਂ ਵਿੱਚ (ਪਾਏ ਹੋਏ) ਅਮੋਲਕ ਤੇ ਸੁੰਦਰ ਕੁੰਡਲ ਗਲ੍ਹਾਂ ਉਪਰ ਹਿਲਦੇ ਹਨ ਤਾਂ ਸਬਜ਼ੇ (ਹਰੇਰੰਗ ਦੇਰਤਨ) ਚਮਕਦੇ ਹਨ।

ਸਸਿ ਪੈ ਜੁਗ ਓਰ ਉਭੈ ਰਵਿ ਮਾਨਹੁ,
ਪਾਨ ਅਮੀਂ ਹਿਤ ਹੈਂ ਠਹਿਰਾਏ[1] ॥ ੯ ॥
[1]ਜਾਣੋ ਚੰਦ ਦੇ ਉਪਰ ਦੋਹੀਂ ਪਾਸੀਂ ਦੋ ਸੂਰਜ ਅੰਮ੍ਰਿਤ ਪੀਣ ਲਈ ਠਹਿਰੇ ਹੋਏ ਹਨ।

ਕਲਗੀ ਸਿਰਪੇਚ ਜਿਗਾ ਜਬਰੈਂ,
ਸੁ ਜਰਾਵ ਜਵਾਹਰ ਜੋਤਿ ਦਿਪਾਏ[1]।
[1]ਦਸਤਾਰ ਉਪਰ (ਸਜਾਈ ਹੋਈ) ਕਲਗੀ ਤੇ ਜਿਗ੍ਹਾ ਵਿੱਚ ਜੜੇ ਹੋਏ ਜ਼ਬਰਦਸਤ ਜਵਾਹਰਾਤਾਂ ਦੀ ਜੋਤ ਚਮਕ ਰਹੀ ਹੈ।

ਮੁਕਤਾ ਗਜ ਮਾਲ ਬਿਸਾਲ ਵਿਡੂਰਯ
ਭਾਂਤਿ ਅਨੇਕਨ ਨੂਰ ਲਸਾਏ[1]।
[1]ਹਾਥੀਆਂ ਦੇ ਮੋਤੀਆਂ ਦੀ ਲੰਬੀ ਮਾਲਾ ਵਿੱਚ ਅਨੇਕ ਤਰ੍ਹਾਂ ਦੀਆਂ (ਵਿਡੂਰਯ) ਮਣੀਆਂ ਦਾ ਪ੍ਰਕਾਸ਼ ਚਮਕ ਰਿਹਾ ਹੈ।

ਊਰਧ ਪੁੰਡਰ[1] ਸੇਲੀ ਗਰੈਂ[2],
[1]ਵੈਸ਼ਨਵਾਂ ਦਾ ਖੜਾ ਤਿਲਕ ਜੋ (ਪੁੰਡਰ) ਗੰਨੇ ਦੀਆਂ ਤਿੰਨ ਖੜੀਆਂ ਪੋਰੀਆਂ ਦੀ ਸ਼ਕਲ ਦਾ ਹੁੰਦਾ ਹੈ। [2]ਗਲ ਵਿੱਚ ਸੇਲੀ ਹੈ। (ਸੇਲੀ-ਕਾਲੀ ਉੱਨ ਜਾਂਰੇਸ਼ਮ ਦੀ ਗੁੰਦੀ ਹੋਈਰੱਸੀ ਜਿਸ ਨੂੰ ਫਕੀਰ ਸਿਰ ਉਪਰ ਪੱਗ ਜਾਂ ਟੋਪੀ ਦੇ ਉਪਰ ਦੀ ਬੰਨ੍ਹਦੇ ਹਨ ਜਾਂ ਜਨੇਊ ਵਾਂਗ ਗਲ ਵਿੱਚ ਪਹਿਨ ਲੈਂਦੇ ਹਨ।

ਸੁ ਕਪੂਰਨ ਮਾਲ ਕਰੈਂ[1] ਜੁ ਫਿਰਾਏ।
[1]ਹੱਥ ਵਿੱਚ।

ਕੰਧ ਕੁਵੰਡ ਕਠੋਰ[1] ਅਸੀ ਗਰ[2],
[1]ਮੋਢੇ ਤੇ ਕਰੜਾ ਧਨੁਸ਼। [2]ਗਲ ਵਿੱਚ ਤਲਵਾਰ।

ਖੰਜਰ ਮੰਜ[1] ਸੁ ਪੇਟੀ ਸੁਹਾਏ ॥ ੧੦ ॥
[1]ਉੱਜਲ।

ਪੁਰ ਅੰਤਹਿ ਤੈ[1] ਗੁਰੁ ਆਵਤ ਜੌਂ,
[1]ਮਹਿਲਾਂ ਤੋਂ।

ਤੁਰਿ ਅੱਗਰ ਕੰਚਨ ਦੰਡਨ ਵਾਰੇ[1]।
[1]ਸੋਨੇ ਦੀਆਂ ਚੋਬਾਂ ਵਾਲੇ (ਚੋਬਦਾਰ) ਅੱਗੇ ਤੁਰਦੇ ਹਨ।

ਬਾਦ[1] ਬਜੈਂ ਬਹੁ ਮੰਗਲ ਮੈ,
[1]ਵਾਜੇ।

ਜਸ ਭਾਟ ਨਕੀਬ[1] ਅਜੀਬ ਉਚਾਰੇ।
[1]ਰਾਜਿਆਂ ਦੇ ਅੱਗੇ ਅੱਗੇ ਬੋਲਣ ਵਾਲੇ।

ਹੇਤ ਦਿਦਾਰ ਅਪਾਰ ਥਿਰੇ,
ਨਰ ਨਾਰਿ ਖਰੇ ਤਕਹੀਂ ਗੁਰੁ ਦ੍ਵਾਰੇ[1]।
[1]ਗੁਰਾਂ ਦੀ ਤਰਫ਼।

ਸਸਿ ਈਦ[1] ਗੁਰੈਂ ਪਿਖਹੀਂ ਝੁਕਹੀਂ,
[1]ਈਦ ਦੇ ਚੰਦ (ਵਾਂਗ)।

ਕਿਤ ਕੋ ਕਰਵੈਂ ਲਖਹੀਂ[1] ਸਿਖ ਭਾਰੇ ॥ ੧੧ ॥
[1]ਚਕਵੇ (ਵਾਂਗ) ਸੂਰਜ ਹੀ ਜਾਣਦੇ ਹਨ।

ਕਲਧੌਂਤ[1] ਸਿੰਘਾਸਨ ਨੀਲਮ ਹੀਰ,
[1]ਸੋਨੇ ਦਾ।

ਮਨੀਨ ਖਚਜੋ ਸਮ ਸੂਰ ਦਿਪੈ ਹੈ[1]।
[1]ਸੂਰਜ ਵਾਂਗ ਚਮਕਦਾ ਹੈ।

ਤਾਂ ਪਰ ਆਂਨ ਦਿਵਾਂਨ ਵਿਖੈ,
ਥਿਰਹੀਂ ਗੁਰੁ ਇੰਦਰ ਸੀ ਛਬਿ ਛੈਹੈ[1]। [1]ਸੋਭਾ ਹੋ ਰਹੀ ਹੈ।
ਸੇਵਕ ਚੌਰ ਮੁਠਾ ਬਿਜਨਾ[1] [1]ਪੱਖਾ।
ਕਰਹੀਂ, ਹਰਹੀਂ ਮਦ ਸ਼ਾਹਿਨ ਸ਼ੈਹੈਂ[1]। [1]ਸ਼ਹਿਨਸ਼ਾਹਾਂ ਦਾ ਹੰਕਾਰ ਦੂਰ ਕਰਦੇ ਹਨ।
ਪੇਖਿ ਬਿਭੌ[1] ਮਰਯਾਦ ਸਭਾ ਗੁਰੁ [1]ਬਿਭੂਤੀ, ਸਮੱਗ੍ਰੀ।
ਕੀ, ਸੁਰ ਕੀ ਧਰਮਾਂ ਭਿ ਲਜੈ ਹੈ[1] ॥੧੨॥ [1]ਦੇਵਤਿਆਂ ਦੀ ਸਭਾ ਵੀ ਸ਼ਰਮਿੰਦਾ ਹੋ ਰਹੀ ਹੈ।
ਜੋਤ ਉਦੋਤ ਅਕੋਤ ਦਿਪੈ ਮੁਖਿ,
ਖੋਤ ਪ੍ਰਭਾ ਮਦ ਬਾਲ ਰਵੈ ਹੈਂ[1]। [1](ਗੁਰਾਂ ਦੇ) ਮੁਖ ਦੀ ਜੋਤ ਦਾ (ਅਕੋਤ) ਬੇਅੰਤ ਪ੍ਰਕਾਸ਼ ਚਮਕ ਰਿਹਾ ਹੈ (ਉਹ) ਸਵੇਰ ਦੇ ਸੂਰਜ ਦੀ ਸੋਭਾ ਦੇ ਹੰਕਾਰ ਨੂੰ (ਵੀ) ਨਾਸ ਕਰ ਰਿਹਾ ਹੈ।
ਦੋ ਕਰ ਜੋਰਿ ਖਰੀ ਰਹਿੰ ਅੱਗਰ,
ਸਿੱਧ ਦਸੋਂ-ਅਠ ਨਿੱਧਿ ਨਵੈ ਹੈਂ।
ਸਿੱਖ ਮਸੰਦ ਬੁਲੰਦ ਸੁਭੱਟ,
ਬ੍ਰਿੰਦ ਪਗੈਂ ਪਰਸੈਂ ਹਰਸੈ ਹੈਂ।
ਚੰਦ ਅਮੰਦ[1] ਗੁਰੂ ਮੁਖਿ ਓਰ, [1]ਉੱਜਲ।
ਚਕੋਰਨ ਜਯੋਂ ਸਭਿ ਹੀ ਦਰਸੈ ਹੈਂ ॥੧੩॥
ਦੇਵਨ ਕੋ ਗੁਰੁ ਜਯੋਂ ਸੁਰ ਬ੍ਰਿੰਦ
ਵਿਖੈ, ਸਸਿ ਪੂਰਨ ਤਾਰਨ ਮਾਂਹੀ।
ਬਯਾਸ ਜਿਮੈਂ ਮੁਨਿ ਮੰਡਲ ਮੈਂ,
ਸੁਰ ਝੁੰਡਨ ਮਾਂਹਿ ਅਖੰਡਲ[1] ਆਹੀ। [1]ਇੰਦ੍ਰ।
ਸੂਰ ਜਿਵੈਂ ਨਵ ਹੀ ਗ੍ਰਹ ਮੈਂ,
ਰਤਨੋ ਮਧ ਚਿੰਤ ਮਨੀ ਵਰ ਚਾਹੀ[1]। [1]ਚੰਗੀ ਲਗਦੀ ਹੈ।
ਪਾਰਸ ਬਾਵਨ ਜਯੋਂ[1], ਤਿਮ ਸਿਖਨ [1]ਜਿਵੇਂ (ਪੱਥਰਾਂ ਵਿੱਚ) ਪਾਰਸ (ਤੇ ਬ੍ਰਿੱਛਾਂ ਵਿੱਚ) ਚੰਦਨ।
ਮੈਂ, ਹਰਿਰਾਇ ਗੁਰੂ ਛਬਿ ਛਾਂਹੀ[1] ॥੧੪॥ [1]ਸੋਭਾ ਪਾਉਂਦੇ ਹਨ।
ਸੰਗਤਿ ਕੋ ਉਪਦੇਸ਼ਤ ਨੀਤ,
ਸਪ੍ਰੀਤਿ ਪ੍ਰਤੀਤਿ ਭਜੋ ਸਤਿਨਾਮੈਂ।
ਕਾਮ ਕ੍ਰੋਧ ਮਦਾਦਿ ਵਿਕਾਰ
ਤਜੋ, ਨ ਸਜੋ[1] ਕਬਹੂੰ ਬਦਕਾਮੈਂ। [1]ਨ ਕਰੋ।
ਨਾਹਿ ਚੁਰਾਵਨ ਕਾਂਹਿ ਕਰੋ ਕੁਛ,
ਨਿੰਦ ਬਿਬਾਦ ਬਿਖਾਦ ਹਰਾਮੈਂ[1]। [1]ਝਗੜਾ ਕਰਨਾ ਅਤੇ ਕਿਸੇ ਦਾ ਦਿਲ ਤੋੜਨਾ ਹਰਾਮ ਸਮਝੋ।
ਮਾਤ ਪਿਤਾ ਗੁਰਦੇਵਹਿ ਸੇਵ,
ਅਭੇਵ[1] ਕਰੋ ਭਗਤੀ ਸੁਖਧਾਮੈਂ ॥੧੫॥ [1]ਇਕਰਸ, ਲਗਾਤਾਰ।
ਮਾਨੁਖ ਦੇਹ ਦੁਲੰਭ ਅਹੇ,
ਵਿਸ਼ਿਆਨ ਵਿਖੇ ਇਸ ਕੋ ਨਹਿ ਹਾਰੋ।
ਕੂਰ ਪਦਾਰਥ ਸ੍ਵਾਰਥ[1] ਜੇ, [1]ਆਪਣੇ ਮਤਲਬ।
ਪ੍ਰਮਾਰਥ[1] ਹੀਨ ਨਿਰਾਰਥ ਧਾਰੋ। [1]ਆਤਮ ਵਿਦਿਆ।
ਪਾਂਇ ਪਰੋ ਸੁਭ ਸੰਤਨ ਕੇ,

ਸਦ-ਕਾਮ[1] ਕਰੋ ਨਿਸਕਾਮ ਅਪਾਰੋ।
[1]ਚੰਗਾ ਕੰਮ।
ਪਾਵਨ ਪੋਤ[1] ਗਹੋ ਸਤ-ਸੰਗਤਿ,
[1]ਪਵਿੱਤ੍ਰ ਜਹਾਜ਼।
ਆਪ ਤਰੋ ਪਿਤਰੈਂ ਨਿਜ ਤਾਰੋ ॥੧੬॥
ਯਾਵਤ[1] ਹੈ ਪ੍ਰਪੰਚ ਬਿਰੰਚ[2] ਰਚਜੋ,
[1]ਜਿਥੋਂ ਤੱਕ। [2]ਬ੍ਰਹਮਾ ਨੇ।
ਤਤ ਪੰਚਨ ਕੇਰ ਪਸਾਰੋ।
ਸੂਖਮ ਥੂਲ ਚਰਾਚਰ[1] ਕੋ,
[1](ਚਰ) ਤੁਰਨ ਫਿਰਨ ਵਾਲੇ ਜੀਵ ਤੇ (ਅਚਰ) ਇਕ ਥਾਂ ਖੜੇ ਰਹਿਣ ਵਾਲੇ ਜੀਵ।
ਨਿਜ ਆਤਮਰੂਪ ਅਨੂਪ ਨਿਹਾਰੋ।
ਆਤਮ ਸੱਤ ਅਸੱਤ ਅਨਾਤਮ[1],
[1]ਆਤਮਾ ਤੋਂ ਵੱਖਰਾ (ਸੰਸਾਰ)।
ਮੱਤ ਸੁਮੱਤਿ[1] ਇਹੈ ਦ੍ਰਿਢ ਧਾਰੋ।
[1]ਬੁੱਧੀ ਵਿੱਚ ਸਿੱਖਿਆ।
ਹੈ ਸਤਿ ਚਿੱਤ ਅਨੰਦ ਪ੍ਰਮਾਤਮ,
ਆਤਮ ਬ੍ਰਹਮ ਅਭੇਦ ਵਿਚਾਰੋ ॥੧੭॥
ਨਾਮ ਜਪੋ ਬ੍ਰਹਮ ਗਜਾਨ ਥਪੋ[1],
[1]ਧਾਰੋ।
ਭਗਤੀ ਹਰਿ ਕੀ ਗੁਰੁ ਕੀ ਦ੍ਰਿਢ ਪਾਰੋ।
ਕੰਚਨ ਭੂਖਨ ਜਜੋਂ[1] ਜਗ ਕੋ,
[1]ਸੋਨੇ ਦੇ ਗਹਿਣਿਆਂ ਵਾਂਗ।
ਪਰਮਾਤਮ ਰੂਪ ਅਨੂਪਮ ਧਾਰੋ।
ਜੀਵਨ ਕੋ ਨਹਿ ਥੀਵਨ[1] ਜਿਉਂ ਦੁਖ,
[1]ਨ ਹੋਣ।
ਤੈਸ ਅਜੀਵਨ ਕੈ ਨਿਜ ਪਾਰੋ[1]।
[1]ਉਸੇ ਤਰ੍ਹਾਂ ਦੇ (ਅਜੀਵਨ) ਰੁਜ਼ਗਾਰ ਨਾਲ ਆਪਣੇ ਆਪ ਦੀ ਪਾਲਣਾ ਕਰੋ।
ਤਾਂ ਮਧ ਤੈ ਦਸਵੰਧ ਗੁਰੂ ਹਿਤ,
ਦੇਤ ਰਹੋ ਤੁ ਗਹੋ ਸੁਖ ਸਾਰੋ ॥੧੮॥
ਵਾਹਿਗੁਰੂ ਹਰਿ ਵਾਹਿਗੁਰੂ,
ਨਿਤ ਸਾਸਹਿ ਸਾਸ ਜਪੋ ਮਨ ਲਾਈ।
ਲੋਕ ਪ੍ਰਲੋਕਨ ਕੋ ਜੁ ਵਿਸ਼ੇ ਸੁਖ,
ਯਾਂਹਿ ਲਖੋ ਨਿਸਚੈ ਦੁਖਦਾਈ।
ਹ੍ਵੈ ਨਿਰਵਾਸ[1] ਭਲੇ ਇਨ ਤੈ,
[1]ਵਾਸ਼ਨਾ ਰਹਿਤ।
ਚਿਤ ਕੀ ਬ੍ਰਿਤਿ ਅੰਤਰਿ ਲੇਹੁ ਟਿਕਾਈ।
ਗਜਾਨ ਗਹੋ ਨਿਸਚੈ ਭਗਤੀ,
ਵਰਤੋ ਨਿਰਵੇਦਹਿ[1] ਬੇਦ ਅਲਾਈ ॥੧੯॥
[1]ਵੈਰਾਗ ਵਿੱਚ।
ਸੀਖ ਹਮਾਰੀ ਭਲੇ ਸੁਨਿ ਕੈ,
ਮੁਨਿ ਕੈ[1] ਨਿਧਜਾਸਨ[2] ਜੋ ਸਿੱਖ ਕੈ ਹੈ[3]।
[1]ਮੰਨਣ ਕਰਕੇ। [2]ਪ੍ਰਪੱਕ। [3]ਕਰੇਗਾ।
ਨੇਮ ਸਪ੍ਰੇਮ ਕਰੈ ਸਤ ਸੰਗਤਿ,
ਰੰਗਤ ਮੈ[1] ਮਨ ਕੋ ਰੰਗ ਲੈ ਹੈ।
[1](ਗਿਆਨ ਦੀ) ਰੰਗਣ ਵਿਚ।
ਤਾਂਹਿ ਸਖਜਾਤ ਭਵੈ[1] ਬ੍ਰਹਮ ਗਜਾਨ,
[1]ਪ੍ਰਤੱਖ ਹੋ ਜਾਂਦਾ ਹੈ।
ਮਹਾਂਨ ਕਲਜਾਨ ਨਿਦਾਂਨ[1] ਸੁ ਪੈ ਹੈ।
[1]ਅੰਤ ਨੂੰ।
ਜੀਵਨ ਭੋਗ ਸੁਖੈਨ, 'ਸੁਖੈ-ਪਦ-
ਅਚੁਤ'[1], ਅੰਤਹਿ ਜਾਇ ਸੁ ਲੈਹੈ ॥੨੦॥
[1]ਨਾਸ ਤੋਂ ਰਹਿਤ ਤੇ ਅਗਿੜ ਪਦਵੀ।

ਐਸ ਗੁਰੂ ਨਿਤ ਬੈਸ ਸਿੰਘਾਸਨ,
ਦਾਸਨਿ ਰਾਸਿਨ[1] ਆਸ ਪੂਰੈ ਹੈਂ। — [1]ਸਾਰੀਆਂ।
ਔ ਬਿਬਿਧਾ[1] ਬਿਵਹਾਰ ਸੁਧਾਰਨ — [1]ਅਨੇਕ ਤਰ੍ਹਾਂ ਦੇ।
ਕਾਰਨ, ਬੈਨ ਉਚਾਰਨ ਕੈ ਹੈਂ।
ਸਿੱਖਨ ਕੋ ਪਰਖਾਰਥ[1] ਸ੍ਵਾਰਥ — [1]ਉੱਦਮ।
ਔ ਪਰਮਾਰਥ ਨੀਕ ਦਿਵੈ ਹੈਂ।
ਦੈ ਸੂਕਟੈਂ[1] ਉਪਦੇਸ਼ ਹਮੇਸ਼, — [1]ਮਾਲਾ ਫੇਰਨ ਦਾ।
ਬਸ਼ੇਸ਼ ਕਲੇਸ਼ ਅਸ਼ੇਸ਼[1] ਕਟੈ ਹੈਂ ॥੨੧॥ — [1]ਸਾਰੇ।

ਕਬਿਤ:

ਬੈਨ ਗੁਰੁ ਐਨ ਧਾਰਿ ਸਿੱਖ ਸਬਿ ਹੀ ਉਦਾਰ,
ਅਰਪ ਅਪਾਰ ਭੇਟ ਚਾਰ ਫਲ ਪਾਇ ਹੈਂ।
ਏਤਨੈ ਮੈਂ ਸੂਪਕਾਰ[1] ਆਇ ਗੁਰੁ ਕੌ ਜੁਹਾਰ[2], — [1]ਲਾਂਗਰੀ, ਰਸੋਈਆ। [2]ਨਮਸਕਾਰ (ਕਰਕੇ)।
ਭਜੋ ਤਯਾਰ ਲੰਗਰ ਉਚਾਰ ਫਿਰ ਜਾਇ ਹੈਂ।
ਗੁਰੂ ਆਪ ਜਾਇ ਅਰਦਾਸ ਕਰਵਾਇ ਪੁਨ,
ਧੌਂਸ[1] ਬਜਵਾਇ ਗਰੀਬ ਗੁਰਬੈਂ ਦਿਵਾਇ ਹੈਂ। — [1]ਨਗਾਰਾ।
ਪਾਛੇ ਆਛੇ ਪੰਗਤਿ ਲਵਾਇ ਸਿੱਖ ਸੁਭਟਨ,
ਮਸੰਦਨ ਸੰਗਾਇ ਪ੍ਰਸ਼ਾਦ ਆਪ ਪਾਇ ਹੈਂ ॥੨੨॥
ਗੁਰੂ ਕਾ ਪ੍ਰਸ਼ਾਦ-ਸੀਤ[1] ਸਿੱਖ ਪਾਇ ਜਗ ਜੀਤ, — [1]ਸੀਤ ਪ੍ਰਸ਼ਾਦ-ਛਕਣ ਤੋਂ ਬਚਿਆ ਪ੍ਰਸ਼ਾਦ।
ਜਮ ਤੈ ਅਭੀਤ ਹੋਇ[1] ਨੀਤ ਸੁਖ ਪਾਇ ਲੈ[2]। — [1]ਨਿਰਭੈ ਹੋ ਕੇ। [2]ਪਾ ਲੈਂਦੇ ਹਨ।
ਗੁਰੂ ਜਾਇ ਨਿਜ ਧਾਮ ਪਲੰਘ ਪੈ ਸੁਖਧਾਮ,
ਕਰਿ ਹੈਂ ਅਰਾਮ ਸਿਖ ਨਿਜ ਠਾਂਮ ਜਾਇ ਲੈ[1]। — [1]ਆਪੋ ਆਪਣੇ ਥਾਵਾਂ ਤੇ ਜਾ ਕੇ।
ਢਰੇ ਦਿਨ ਫੇਰ ਗੁਰੁ ਸੌਚ ਇਸ਼ਨਾਨ ਕਰਿ,
ਆਯੁਧ ਪੁਸ਼ਾਕ ਧਰਿ ਭਟਨ ਸੰਗਾਇ ਲੈ।
ਬਜਵਾ ਨਗਾਰਨ ਸਧਾਰਨ ਸ੍ਵਾਰਨ ਲੈ[1], — [1]ਆਮ (ਸਾਰਿਆਂ) ਅਸਵਾਰਾਂ ਨੂੰ ਨਾਲ ਲੈ ਕੇ।
ਝਾਰਨ ਪਹਾਰਨ ਮਝਾਰਨ ਅਵਾਇ ਲੈ[1] ॥੨੩॥ — [1]ਖੁੱਲ੍ਹੇ ਫਿਰਦੇ ਹਨ।
ਬਾਉਰੈ[1] ਸੁ ਲਗਵਾਇ ਜੀਵਨ ਗਹਾਇ ਲੇਤ[2], — [1]ਹਰਨਾਂ ਨੂੰ ਫਸਾਉਣ ਦੀਆਂ ਜਾਲੀਆਂ। [2]ਜਿਉਂਦਿਆਂ ਨੂੰ ਹੀ ਪਕੜ ਲੈਂਦੇ ਹਨ।
ਮਾਰਨੇ ਨ ਦੇਤ ਆਪ ਮਾਰਤ ਨ ਕਾਂਹਿ ਹੈਂ।
ਕੇਤਕ ਸੁਭੱਟ ਝੱਟ ਪੱਟ ਅਸ੍ਵ ਕੋ ਧਵਾਇ,
ਗਹਿਤ ਹਰਾਇ ਪਾਢੇ[1] ਮ੍ਰਿਗ ਬ੍ਰਿਕ[2] ਚਾਹਿ ਹੈਂ[3]। — [1]ਪਾੜ੍ਹੇ (ਪਾੜ੍ਹਾ-ਭੂਰੇਰੰਗ ਦਾ ਦੋ ਫੁੱਟ ਉੱਚਾ ਹਰਨ।) [2]ਬਘਿਆੜ। [3]ਸ਼ੌਕ ਨਾਲ।
ਕਰ ਪਰ ਬਾਜ ਧਾਰਿ ਹੋਇ ਬਾਜ ਪੈ[1] ਸਵਾਰ, — [1]ਘੋੜੇ ਉੱਪਰ।
ਨਿਤ ਹੀ ਸ਼ਿਕਾਰ ਗੁਰੁ ਇਮ ਹੀ ਕਰਾਹਿ ਹੈਂ।
ਜੀਵਤ ਗਹਾਇ ਲਯਾਵੈਂ ਏਕ ਘੇਰ ਮੈਂ[1] ਰਖਾਵੈਂ, — [1]ਵਾੜੇ ਵਿੱਚ।
ਕੋਊ ਨਾਂਹਿ ਕਾਂਹਿ ਘਾਵੈ[1] ਬੈਰ ਸੋ ਤਜਾਹਿ ਹੈਂ ॥੨੪॥ — [1]ਮਾਰਦਾ।
ਬਾਘ[1] ਬ੍ਰਿਕ ਮ੍ਰਿਗ ਸਸੇ[2] ਰੀਛ ਰੋਜ ਪਾਢੇ ਬਸੇ[3], — [1]ਸ਼ੇਰ। [2]ਸਹੇ। [3]ਬਾਜ਼ ਦੀ ਕਿਸਮ ਦੇ ਸ਼ਿਕਾਰੀ ਪੰਛੀ।
ਕਕੜੈਲ[1] ਤੀਤਰਾਦਿ ਏਕ ਠਾਂ ਰਹੇਤ ਹੈਂ। — [1]ਪਹਾੜੀ ਹਰਨ।

ਜਥਾ ਜੋਗ ਭੋਜਨ ਦਿਲਾਵੈਂ ਗੁਰੁ ਸਬਿ ਹੀ ਕੋ,
ਕੋਊ ਦਿਨ ਰਾਖ ਫੇਰ ਛੋਰ ਬਨ ਦੇਤ ਹੈਂ।
ਲੋਕ ਦੇਖ ਦੇਖਿ ਰੈਹੈਂ ਤੱਜਬ ਬਿਸੇਖ,
ਐ ਹੈ ਦੂਰੋਂ ਚਲਿ ਪੇਖਿ ਕੈ ਹੈਂ ਗੁਰੂ ਕਲਾ ਕੇਤੁ ਹੈਂ[1]। — [1]ਸ਼ਕਤੀ ਦੇ ਘਰ।
ਸਾਂਝ ਸਮੇਂ ਕੀਰਤਨ ਰਹਿਰਾਸ ਅਰਦਾਸ
ਸੁਨਿ, ਗੁਰੁ ਜਾਂਹਿ ਘਰ ਤੌਰ ਇਸ ਨੇਤ[1] ਹੈਂ ॥੨੫॥ — [1]ਨਿਤ ਇਸ ਤਰ੍ਹਾਂ।
ਐਸੇ ਹੀ ਬਿਹਾਰ ਗੁਰੁ ਘਰ ਕੋ ਅਪਾਰ ਨਿਤ,
ਚਲਤ ਸੁਖੈਨ ਐਨ ਬਿਬਿਧ ਪ੍ਰਕਾਰ ਸੋ।
ਸਿੱਖ ਏਕ ਐ ਹੈਂ ਏਕ ਜੈ ਹੈਂ ਬਡ ਭੀਰ ਰੈਹੈ,
ਭੇਟ ਬੇਸ਼ੁਮਾਰ ਦੈ ਹੈਂ ਪੈ ਹੈਂ ਫਲ ਚਾਰ ਸੋ।
ਭਾਈ ਭਾਨਾ ਨਿਜ ਸੁਤ ਸ੍ਰਵਣ ਕੋ ਸੌਂਪ ਗੁਰੈਂ,
ਜਾਇ ਨਿਜ ਘਰ ਗਯੋ ਸ੍ਵਰਗ ਸਿਧਾਰ ਸੋ।
ਮਾਤ ਮਰਵਾਹੀ ਭੀ ਇਨੋ ਹੀ ਦਿਨ ਮਾਹੀ,
ਸਚ ਖੰਡ ਨਿਜ ਪਤਿ ਪਾਹੀ ਗਈ ਹੀ ਪਧਾਰ ਸੋ[1] ॥੨੬॥ — [1]ਉਹ ਆਪਣੇ ਪਤੀ (ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ) ਪਾਸ ਹੀ ਚਲੀ ਗਈ।
ਸ੍ਰੀ ਮਾਤ ਨਾਨਕੀ ਭੀ ਨਿਜ ਸੁਤ ਸਾਦਰ ਲੈ,
ਤੇਗ ਜੁ ਬਹਾਦਰ ਸਮੇਤ ਬਿੱਤ ਭੂਰ ਹੈ[1]। — [1]ਬਹੁਤੇ ਧਨ ਸਣੇ।
ਨਿਜ ਪਤਿ ਹੂੰ ਕੇ ਸਤਿ ਬੈਨ ਐਨ ਧਾਰਿ ਉਰਿ,
ਜਾਇ ਕੇ ਬਕਾਲੇ ਗਾਂਮ ਬਸੀ ਕਿਤ ਦੂਰ ਹੈ।
ਗਿਰਦ ਨਿਵਾਹੀ[1] ਸਿੱਖ ਸੇਵ ਕਰੈਂ ਤਾਹੀਂ ਪਿਖਿ, — [1]ਆਲੇ ਦੁਆਲੇ ਦੇ।
ਮਸਤ ਰਹਾਹੀ ਸੁਤ ਵਾਂਹੀ ਕਲਾ ਪੂਰ ਹੈ।
ਅਨੀਰਾਇ ਬ੍ਰਿਤਿ ਬ੍ਰਹਮ ਮੈਂ ਲਗਾਇ ਨਿਤ ਰਹੇ,
ਸੂਰਜ ਮੱਲ ਚਤਰ ਸਬੈ ਹੀ ਭਾਂਤਿ ਰੂਰ ਹੈ ॥੨੭॥
ਦਯਾਰਾਮ, ਲਾਲਚੰਦ, ਸ੍ਰਵਣ, ਦਯਾਲਾ, ਕਾਲਾ;
ਭਗਤੂ, ਜਗਤੂ, ਰੂਪਾ, ਹੀਰਾ, ਬੀਰਾ, ਬਹਿਲੌ।
ਇਤਯਾਦਿ ਸਿੱਖ ਖਾਸ ਰੈਹੈਂ ਨਿਤ ਗੁਰੂ ਪਾਸ,
ਕੰਮ ਕਾਰ ਕਰੈਂ ਰਾਸਿ[1] ਨਿਜ ਨਿਜ ਪਹਿਲੌਂ। — [1]ਸਾਰੇ।
ਭਗਤੂ ਕਰਾਵੈ ਖੇਤੀ ਕਾਮਯੋਂ ਤੈ ਲਾਇ ਹੇਤੀ[1], — [1]ਹਿਤ ਲਾ ਕੇ।
ਰੋਟੀ ਚੁਕਵਾਇ ਛੇਤੀ ਖ੍ਵਾਇ ਜਾਇ ਸਹਿਲੌਂ[1]। — [1]ਸੁਖੱਲਿਆਂ ਹੀ।
ਏਕ ਦਿਨ ਕਾਮਯੋਂ ਨੇ ਚਹਯੋ ਘ੍ਰਿਤ ਕਹਯੋ ਇਮ,
ਰੁੱਖੀ ਰੋਟੀ ਖੈਹੈਂ ਤੋ ਕਮੈਹੈਂ ਹਮ ਕਹਿ ਲੌਂ[1] ॥੨੮॥ — [1]ਕਦੋਂ ਤੱਕ।
ਫੇਰੂ ਨਾਮ ਖੱਤ੍ਰੀ ਥਾ ਏਕ ਲੰਮੇ ਦੇਸ ਕੇਰੋ,
ਗੁਰੂ ਕੇ ਦਰਸ ਹਿਤ ਆਇ ਰਹਯੋ ਵਹਿੰਹੀ।
ਨੂਣ ਮ੍ਰਿਚ ਗੁੜ ਆਦਿ ਗਠੜੀ ਉਠਾਇ ਕੰਧਿ[1], — [1]ਮੋਢਿਆਂ ਤੇ ਚੁੱਕ ਕੇ।
ਬੇਚੇ ਜਾਇ ਪਿੰਡਨ ਮੈਂ ਫੇਰੇ ਫਿਰ ਰਹਿਹੀ।
ਭਗਤੂ ਕਰਾਤ ਕਾਰ ਜਹਾਂ ਕੁਦਰਤ ਨਾਰ[1], — [1]ਨਾਲ।

ਆਯੋ ਵਹਿ ਚਾਏ[1] ਭਾਰ ਜਾਤ ਮਗ ਤਹਿੰਹੀ। [1]ਚੁੱਕ ਕੇ।
ਘ੍ਰਿਤ ਹੁਤੋ ਕੁਪੀ ਮਾਹਿ ਸੌਦਾ ਬੇਚ ਲਜਾਯੋ ਵਾਹਿ,
ਭਗਤੂ ਜੀ ਤਾਂ ਤੇ ਚਾਹਿ[1] ਲੀਓ ਘ੍ਰਿਤ ਕਹਿੰਹੀ ॥੨੯॥ [1]ਲੋੜ ਅਨੁਸਾਰ।
ਕਾਮਜਾਂ ਕੋ ਦੀਓ ਇਨੈ ਮਨ ਇਛ ਲੀਓ ਤਿਨੈ,
ਭਾਈ ਖੁਸ਼ ਥੀਓ[1] ਕਹੇ ਦਾਮ ਦੈਹੌਂ ਫੇਰ ਸੋ। [1]ਕਹਿ ਕੇ।
ਕੁੱਪੀ ਥੀ ਸੋ ਭਰੀ ਬੱਧ ਰਹਯੋ ਘ੍ਰਿਤ ਥੋਰੋ ਮੱਧ,
ਫੇਰੂ ਕਹਯੋ ਤੋਲ ਬੱਧ ਲੈ ਹੋ ਮੋਲ ਢੇਰ ਸੋ।
ਫਜ਼ਰੇ[1] ਨਿਹਾਰੀ ਜਬੈ ਤੋਲਬੇ ਕੀ ਧਾਰੀ ਮਨਿ, [1]ਸਵੇਰੇ।
ਭਰੀ ਪਰੀ ਪਾਈ ਕਰਾਮਾਤ ਬਡ ਹੇਰ ਸੋ।
ਗਯੋ ਭਾਈ ਪਾਸ ਗਹੇ ਪਾਇ ਕਹਯੋ ਤਾਸ,
ਲਾਜ ਗੁਰੂ ਹੀ ਰਖਤ ਖਾਸ[1] ਭਗਤਨ ਕੇਰ ਸੋ ॥੩੦॥ [1]ਆਪਣੇ।
ਗੁਰੂ ਪਾਸ ਲਜਾਇ ਕੈ ਸੁਨਾਇ ਕੈ ਪ੍ਰਸੰਗ ਸਬਿ,
ਭਾਈ ਭਗਤੂ ਨੇ ਤਾਂ ਕੋ ਸਿਖ ਬਨਵਯੋ ਹੈ।
ਤਾਂ ਦਿਨ ਤੇ ਫੇਰੂ ਗੁਰੁ ਲੰਗਰ ਕੀ ਸੇਵ ਗਹੀ,
ਕੇਤਕ ਬਰਸ ਮਾਂਹਿ ਸਹੀ[1] ਸਿਖ ਭਯੋ ਹੈ। [1]ਪੂਰਾ।
ਗੁਰੂ ਹਰਿਰਾਇ ਮੋਦ ਪਾਇ ਤਾਂਹਿ ਦੀਨੋ ਵਰ,
ਲੰਗਰ ਅਟੋਟ ਪੰਥ ਤੇਰੋ ਚਲੇ ਕਹਯੋ ਹੈ।
ਤਾਂ ਪਰ ਮਸੰਦ ਕੈ ਕੈ[1] ਸਿਰੇਪਾਉ ਦੈ ਕੈ ਤਾਹਿੰ, [1]ਕਰਕੇ, ਬਣਾ ਕੇ।
ਲੰਮੇ[1] ਨੱਕੇ[2] ਦੇਸਨ ਕੀ ਕਾਰ ਪੈ ਪਠਯੋ ਹੈ[3] ॥੩੧॥ [1]ਲੰਮਾ-ਪਿਸ਼ਾਵਰ ਅਟਕ ਆਦਿ ਦੇ ਇਲਾਕੇ ਦਾ ਉੱਤ੍ਰ ਪੱਛਮੀ ਦੇਸ਼। (ਅ) ਰਾਵੀ ਤੇ ਬਿਆਸ ਦੇ ਵਿਚਕਾਰਲਾ ਦੇਸ਼। [2]ਨੱਕਾ-ਲਾਹੌਰ ਤੋਂ ਦੱਖਣ, ਰਾਵੀ ਤੇ ਸਤਲੁਜ ਦੇ ਵਿਚਕਾਰ ਦਾ ਦੇਸ਼। [3]ਦਸਵੰਧ ਲੈਣ ਲਈ ਭੇਜਿਆ।

ਪ੍ਰਗਨੇ ਚੂਹਣੀ ਕੇ ਜਾਇ ਮੁਹਣੀ ਮੂਰਤਿ ਸਾਇ[1], [1]ਉਹ (ਭਾਈ ਫੇਰੂ ਜੀ)।
ਗਾਂਮ ਮੌੜ ਮੀਏਂ ਕੇ ਰਹਾਇ ਧਾਮ ਪਾਇ ਕੈ।
ਲੰਗਰ ਲਗਾਯੋ ਬਿਦਤਾਯੋ ਗੁਰੂ ਕੋ ਮਸੰਦ,
ਬਿਰਧਾਯੋ ਸਿੱਖੀ ਕੋ ਸੁ ਦੇਸ ਮੈਂ ਰਹਾਇ ਕੈ।
ਹਰ ਸਾਲ ਨਿਜ ਨਾਲ ਸੰਗਤਿ ਬਿਸਾਲ ਲਜਾਇ,
ਦਿਲਵਾਵੈ ਬਹੁ ਮਾਲ ਗੁਰੂ ਪਾਸ ਆਇ ਕੈ।
ਗੁਰੂ ਜਯੋਂ ਗੁਬਿੰਦ ਮ੍ਰਿਗਿੰਦ ਤੈ ਬੁਲਿੰਦ ਪਦ,
ਪਾਯੋ ਹੈ ਸਨੰਦ[1] ਸੋ ਸੁਨੈਹੋਂ ਤਹਿੰ ਜਾਇ ਕੈ ॥੩੨॥ [1]ਅਨੰਦ ਸਹਿਤ।
ਅਬਿ ਔਰ ਸੁਨੋ ਗਾਥ ਹਿਤ ਸਾਥ ਗੁਰੂ ਕੇਰ,
ਸ਼ਾਹਿਜਹਾਂ ਸੰਗ ਜਯੋਂ ਨਿਸੰਗ ਮੇਲ ਹੈ ਭਯੋ।
ਬਡਾ ਪੂਤ ਦਾਰਾ ਤਾਂਹ ਹੁਤੋ ਅਤਿ ਪਿਆਰਾ ਵਾਂਹਿ,
ਵਾਲ ਸ਼ੇਰ ਮੂਛ ਕਾ ਨੌਰੰਗੇ ਖੁਲਵਾ ਦਯੋ।
ਭਯੋ ਸੁ ਬਿਮਾਰ ਰਹੇ ਬੈਦ ਬਲ ਲਾਇ ਹਾਰ,
ਦਿਨ ਦਿਨ ਭਾਰ ਸੋ ਲਚਾਰ[1] ਹੋਤ ਹੀ ਗਯੋ। [1]ਉਹ ਬਹੁਤਾ ਦੁਖੀ।
ਕਹਯੋ ਤੌ ਤਬੀਬਨ[1] ਜੇ ਹਰੜ ਨਸੀਬ ਹੋਇ[2] [1]ਹਕੀਮਾਂ ਨੇ। [2]ਪ੍ਰਾਪਤ ਹੋਵੇ।
ਬੀਸ ਤੋਲੇ, ਏਕ ਦਾਨਾ ਲੌਂਗ ਮਾਸੇ ਕੋ ਥਾਯੋ[1] ॥੩੩॥ [1]ਹੋਵੇ।

ਸੁਨਿ ਕਰਿ ਬਾਦਸ਼ਾਹਿ ਕੀਨ ਸੋ ਤਲਾਸ਼[1] ਚਾਹਿ[2],
[1]ਢੂੰਡ, ਭਾਲ। [2]ਲੋੜ ਸਮਝ ਕੇ।
ਦੇਸ ਦੇਸ ਮਾਂਹਿ ਤੈ ਸੁਦਾਗਰੋਂ ਕੇ ਪਾਹਿ ਹੈਂ।
ਸਾਤ ਹੀ ਵਲਾਇਤ ਕੈ[1] ਸ਼ਾਹਿਨ ਕੋ ਪਠੇਜੋ ਲਿਖਿ,
[1]ਮੁਲਕਾਂ ਦੇ।
ਜਹਾਂ ਜਹਾਂ ਪੈਦਾ ਹੋਤ ਪਠੇ ਨਰ ਤਾਂਹਿ ਹੈਂ।
ਕਹੂੰ ਭੀ ਨਾ ਦੋਈ ਪਾਏ ਹਾਰ ਫਿਰ ਲੋਗ ਆਇ,
ਪੀਰ ਕਸ਼ਮੀਰ ਵਾਰੇ ਕਹਜੋ ਢਿਗ ਸ਼ਾਹਿ ਹੈ।
ਗੁਰੂ ਹਰਿਰਾਇ ਪਾਸ ਦੋਈ ਚੀਜ ਏਹੀ ਖਾਸ,
ਔਰ ਗਜ ਮੋਤੀ ਜੋਤੀ[1] ਸੁੰਦ੍ਰ ਮਹਾਂਹਿ ਹੈ ॥੩੪॥
[1]ਚਮਕੀਲੇ।
ਮੁਲਾਕਾਤ ਮੇਰੀ ਜਬਿ ਹੋਈ ਥੀ ਨਿਹਾਰੇ ਤਬਿ,
ਐਸੇ ਬਡ ਤੋਫੇ ਸਬਿ ਗੁਰੂ ਘਰ ਮਾਂਹਿ ਹੈਂ।
ਉਨ ਕੇ ਮੁਰੀਦ ਹੈਂ ਅਪਾਰੇ ਅਤਿ ਪ੍ਰੇਮ ਵਾਰੇ,
ਸ਼ਾਹਿਨ ਦੁਲੰਭ[1] ਤੋਫੇ ਲਜਾਇ ਦੇਤ ਤਾਂਹਿ ਹੈਂ।
[1]ਜੋ ਬਾਦਸ਼ਾਹਾਂ ਨੂੰ ਔਖੇ ਲੱਭਦੇ ਹਨ।
ਗਏ ਸ੍ਰੀ ਨਾਨਕ ਜੀ ਅਨਿਕ ਬਲਾਯਤੋਂ ਮੈਂ,
ਮਿਲੇ ਸੋ ਨਜ਼ਰ[1] ਤੋਫੇ ਤਿਨ ਕੋ ਤਹਾਂਹਿ ਹੈਂ।
[1]ਭੇਟਾ।
ਜਾਹਰੀ ਜਹਾਨੀ ਮਾਯਾ ਬਾਤਨੀ ਇਮਾਨੀ ਕੇਰ[1],
[1]ਸੰਸਾਰ ਦੀ ਪ੍ਰਤੱਖ ਮਾਇਆ ਅਤੇ ਅੰਦਰੂਨੀ ਧਰਮ (ਭਾਵ ਦੈਵੀ ਗੁਣਾਂ) ਦੀ ਮਾਇਆ ਦੇ।
ਗੁਰੂ ਹਰਿਰਾਇ ਸਹੀ ਸਾਚੇ ਪਾਤਿਸ਼ਾਹਿ ਹੈਂ ॥੩੫॥
ਫਿਰਜੋ ਮੈਂ ਭੀ ਦੇਸ ਦੇਸ ਪੀਰ ਔ ਫਕੀਰ ਵੇਸ[1],
[1]ਚੰਗੇ।
ਪੇਖੇ ਹੈਂ ਅਸੇਸ[1] ਪੈ ਨ ਏਸ ਸਮ ਕੋਇ ਹੈ।
[1]ਸਾਰੇ।
ਉਮਰਾਵ ਕੋਊ ਖਾਸ ਭੇਜੋ ਅਬਿ ਗੁਰੂ ਪਾਸ,
ਖੁਸ਼ੀ ਕਰਿ ਲਜਾਵੈ ਰਾਸ[1] ਕਾਂਮ ਜਾਂ ਤੇ ਹੋਇ ਹੈ।
[1]ਠੀਕ, ਪੂਰਾ।
ਪੀਰ ਤੈ ਤਰੀਫ਼ ਸੁਨਿ ਸ਼ਾਹਿ ਖੁਸ਼ੀ ਹੋਇ ਪੁਨ,
ਪਠੇਜੋ ਉਮਰਾਵ ਗੁਨਿ ਜਾਇ ਤਿਨੈ ਜੋਇ ਹੈ[1]।
[1]ਦਰਸ਼ਨ ਕੀਤੇ।
ਝੁਕ ਕੈ ਸਲਾਂਮ ਕੀਨ ਤੋਫੇ ਧਨ ਭੇਟ ਦੀਨ,
ਸ਼ਾਹਿ ਕੀ ਅਰਜ਼ ਪੀਨ ਕੀਨ ਦੀਨ ਹੋਇ ਹੈ ॥੩੬॥
ਸ਼ਾਹਿ ਜੋ ਮੁਰਾਸਲਾ ਪਠਾਯੋ[1] ਸੋ ਪਢਾਯੋ, ਤਾ ਮੈਂ
[1]ਪੱਤ੍ਰ ਭੇਜਿਆ।
ਲਿਖਵਾਯੋ ਲੀਜੀਏ ਸਲਾਂਮ ਮਮ ਸੌ ਗੁਨੈ।
ਜ਼ਾਤਿ ਰੱਬ ਕੀ ਫਕੀਰ ਪਾਕ ਰੋਸ਼ਨ ਜ਼ਮੀਰ[1] ਤੁਮ,
[1]ਪਵਿੱਤ੍ਰ ਤੇ ਪ੍ਰਕਾਸ਼ ਦਿਲ ਵਾਲੇ ਹੋ।
ਬੇਨਜ਼ੀਰ[1] ਪੀਰਨ ਕੇ ਪੀਰ ਹਮ ਹੈਂ ਸੁਨੈ।
[1]ਉਪਮਾ-ਰਹਿਤ।
ਬਾਬਰ ਪੈ ਮੇਹਰ ਕੈ ਸ੍ਰੀ ਗੁਰੂ ਨਾਨਕ ਜੂ,
ਭੰਗ ਕੇ ਬਦਲ* ਸ਼ਾਹੀ ਸਾਤ ਬਖਸ਼ੀ ਉਨੈ।
*ਭੰਗ ਦੀਆਂ ਸੱਤ ਮੁੱਠਾਂ ਬਦਲੇ ਬਾਬਰ ਨੂੰ ਸੱਤ ਪਾਤਸ਼ਾਹੀਆਂ ਦੇਣ ਬਾਰੇ ਵਿਸਥਾਰ ਸਹਿਤ ਦੇਖੋ ਬਿਸ੍ਰਾਮ ੧੨ ਦੇ ਅੰਕ ੧੨੫ ਦੀ * ਨਿਸ਼ਾਨ ਦੀ ਟਿੱਪਣੀ।
ਦੀਓ ਬਰ ਢਰਿ[1] ਅੰਗਦ ਹਿੰਮਾਊਂ ਤਾਂਈ,
[1]ਕ੍ਰਿਪਾਲੂ ਹੋ ਕੇ।
ਅਮਰ ਗੁਰੂ ਥੇ ਢਰੇ ਅਕਬਰ ਪੈ ਪੁਨੈ ॥੩੭॥
ਰਾਮਦਾਸ ਅਰਜਨ ਪਾਸ ਖਾਸ[1] ਜਾਇ ਸ਼ਾਹਿ,
[1]ਆਪ।
ਮਨ ਇੱਛ ਕਾਂਮ ਰਾਸਿ[1] ਰਾਸ[2] ਕੀਏ ਹੈਂ ਵਰੋ[3]।
[1]ਸਾਰੇ। [2]ਪੂਰੇ। [3]ਚੰਗੇ।

ਪਦਰ[1] ਹਮਾਰੇ ਕੇ ਪਜਾਰੇ ਰਖਵਾਰੇ ਭਏ, — [1]ਪਿਤਾ।
ਜਾਨ ਜੁ ਅਪਾਰੇ ਗੁਰੁ ਛੀਂਵੇਂ ਦੁਖ ਹੈਂ ਦਰੋ।
ਜਦੀ ਮੈਹੂੰ ਦੂਤ ਊਤ ਹਾਸਦੋਂ ਕੇ[1] ਕਹੇ ਕੈਹੂੰ[2], — [1]ਮੂਰਖ ਤੇ ਈਰਖਾਲੂ (ਦੂਤ) ਚੁਗਲਾਂ ਦੇ। [2]ਜੇ ਕਦੀ।
ਪਠੀ ਫੌਜ ਤੈਹੂੰ[1] ਪੈ ਨ ਬੈਰ ਕੀਨ ਹੈ ਖਰੋ। — [1]ਤਾਂ ਵੀ।
ਘਰ ਗੁਰੂਆਨ ਕਾਂਨ ਸੁਨਾ ਮੈਂ ਕਲਪ ਤਰੁ,
ਤਾਂ ਤੇ ਨਿਜ ਬ੍ਰਿਦ[1] ਸੰਭਾਰ ਆਪ ਭੀ ਢਰੋ ॥੩੮॥ — [1]ਸੁਭਾਵ, ਧਰਮ।
ਤੋਫੇ ਤੀਨ ਪੀਨ ਆਪ ਪਾਸ ਜੋ ਨਵੀਨ ਬਡ,
ਬਖਸ਼ੀਏ ਚੀਨ[1] ਹੇਤ ਪਰ ਉਪਕਾਰ ਹੈ। — [1]ਜਾਣ ਕੇ।
ਐਸੀ ਭਾਂਤਿ ਬਾਤ ਬਹੁ ਸ਼ਾਹਿ ਕੀ ਬਖਜਾਤ ਸੁਨਿ,
ਤੋਫੇ ਤੀਨ ਜਾਤ[1] ਦਏ ਗੁਰੂ ਯੌਂ ਵਿਚਾਰ ਹੈ। — [1]ਤਿੰਨ ਕਿਸਮਾਂ ਦੇ।
ਏਕ ਮਾਂਗੇ ਸ਼ਾਹਿ ਦੂਜੇ ਦਾਰਾ ਸਤਸੰਗੀ ਆਹਿ,
ਜਾਂਹਿ ਹੇਤ ਚਾਹਿ ਵਾਹਿ ਕੀਨ ਉਪਚਾਰ ਹੈਂ[1]। — [1]ਜਿਸ ਕਾਰਨ ਕਰ ਕੇ (ਗੁਰੂ ਜੀ) ਵੀ ਉਸ (ਦਾਰਾ ਸ਼ਕੋਹ) ਦਾ ਇਲਾਜ ਕਰਨਾ ਚਾਹੁੰਦੇ ਹਨ।

ਬੂਝੇ ਗੁਨ ਸਿੱਖਨ ਤੋ ਕਹਯੋ ਗੁਰੁ ਹਰੜ ਏ,
ਸਿੰਧੁ ਮੇਂ ਸੈਂ ਲਯਾਯੋ ਥਾ ਧਨੰਤ੍ਰ ਅਵਤਾਰ ਹੈ ॥੩੯॥
ਚੌਦਾਂ ਸਰਸਾਹੀ[1] ਤੋਲ ਦੁਲਭ ਅਮੋਲ ਗੁਨ, — [1]ਇਕ ਤੋਲ ਜੋ ਦੋ ਤੋਲੇ ਜਾਂ ਸੇਰ ਕੱਚੇ ਦਾ ਸੋਲਵਾਂ ਹਿੱਸਾ ਹੁੰਦਾ ਸੀ।
ਹਾਥ ਮੈਂ ਗਹਾਇ ਤੋ ਜਲਾਬ ਲਗ ਜਾਇ ਹੈ।
ਮਲ ਕੀ ਨ ਅੰਸ ਰੈਹੈ ਉਦਰ ਬਿਕਾਰ[1] ਜੈਹੈ, — [1]ਪੇਟ ਦਾ ਵਿਗਾੜ।
ਸ਼ੇਰ ਮੂਛ ਬਾਰ ਸੂਈ ਸਾਰ ਲੌਂ ਗਿਰਾਇ ਹੈ[1]। — [1]ਸ਼ੇਰ ਦੀ ਮੁੱਛ ਦਾ ਵਾਲ ਅਤੇ ਲੋਹੇ ਦੀ ਸੂਈ ਤੱਕ (ਨੂੰ ਬਾਹਰ) ਕੱਢ ਦੇਂਦੀ ਹੈ।

ਏਕ ਮਾਸਾ ਲੌਂਗ ਏਹੈ ਹਾਜਮਾ ਕਰੈ ਹੈ ਅਤਿ,
ਕੁੱਵਤ[1] ਬਢੈਹੈ ਨਾਰਿ ਬੀਸ ਲੌ ਭੁਗਾਇ ਹੈ। — [1]ਤਾਕਤ।
ਗਜ ਮੋਤੀ ਏ ਅਮੋਲ ਚਮਕ ਦਮਕ ਲੋਲ[1], — [1]ਚੰਚਲ।
ਤੋਲਾ ਇਕ ਤੋਲ ਗੋਲ ਔਰ ਕੋਲ ਨਾਇ ਹੈ[1] ॥੪੦॥ — [1]ਨਹੀਂ ਹੈ।
ਆਦਿ ਗੁਰੁ ਖੰਡ ਬ੍ਰਹਮੰਡ ਫਿਰੇ ਜੌ ਅਖੰਡ[1]; — [1]ਲਗਾਤਾਰ।
ਐਸੇ ਬਲਵੰਡ[1] ਤੋਫੇ ਝੁੰਡ[2] ਆਏ ਤਬਿ ਹੈਂ। — [1]ਬਲ ਦੇਣ ਵਾਲੇ। [2]ਬਹੁਤੇ।
ਸਿੰਧਨ[1] ਸੁਰਿੰਦਨ[2] ਨਰਿੰਦਨ[3] ਮੁਨਿੰਦਨ[11], — [1]ਸਮੁੰਦਰਾਂ ਨੇ। [2]ਇੰਦ੍ਰਾਂ ਨੇ। [3]ਰਾਜਿਆਂ ਨੇ। [11]ਵੱਡੇ ਮੁਨੀਆਂ ਨੇ।
ਜਛਿੰਦਨ[1] ਫਨਿੰਦਨ[2] ਸੁ ਭੇਟ ਦੀਂ ਅਲੱਭ ਹੈਂ। — [1]ਕੁਬੇਰਾਂ ਨੇ। [2]ਸ਼ੇਸ਼ ਨਾਗਾਂ ਨੇ।
ਗੁਰੂ ਘਰ ਮਾਂਹਿ ਨ ਪ੍ਰਵਾਹਿ ਕਾਂਹਿ ਚੀਜ਼ ਨੀਜ਼[1] — [1]ਪੁਨਾ, ਫੇਰ।
ਦੀਨ ਦੁਨੀਆਵੀ ਬਡ ਦੌਲਤ ਸੁਲੱਭ ਹੈਂ।
ਲੈ ਕੇ ਉਮਰਾਵ ਗਯੋ ਪੇਖਿ ਸ਼ਾਹਿ ਖੁਸ਼ੀ ਭਯੋ,
ਦਾਰਾ ਕਾ ਇਲਾਜ ਕਯੋ ਗਯੋ ਰੋਗ ਸਭ ਹੈ ॥੪੧॥
ਕਰੇ ਬਡ ਦਾਂਨ ਸ਼ਾਹਿ ਜਲਸੇ ਖੁਸ਼ੀ ਕੇ ਚਾਹਿ[1], — [1]ਉਤਸ਼ਾਹ ਨਾਲ।
ਸ਼ੁਕਰੀਆ ਭੇਟ ਗੁਰੂ ਪਾਹਿ ਪਠ ਹੈ ਦਯੋ।
ਬਾਦ ਚੰਦ ਮਾਹਿ ਕੇ[1] ਸ਼ਕੋਹਿ ਦਾਰਾ ਹੋਹਿ ਖੁਸ਼, — [1]ਕੁਝ ਮਹੀਨਿਆਂ ਮਗਰੋਂ।
ਲੌਂਪੁਰ ਕੋ ਜਾਤ ਗੁਰੂ ਪਾਸ ਆਤ ਹੈ ਭਯੋ।
ਬਸਨ ਅਤੋਲ[1] ਅਸ੍ਰ ਆਯੁਧ ਅਮੋਲ ਬਡ, — [1]ਬਹੁਤੇ ਬਸਤ੍ਰ।

ਜ਼ੇਵਰ ਜਰਾਊ ਧਨ ਭੇਟ ਬਹੁ ਹੈ ਦਯੋ।
ਹਾਥ ਜੋਰ ਨਾਇ ਸਿਰ ਬੈਠ ਢਿਗ ਕਹਯੋ ਫਿਰ,
ਆਪ ਕਰਿ ਕ੍ਰਿਪਾ ਬਚਾਇ ਮੁਝ ਕੋ ਲਯੋ ॥੪੨॥
ਕਾਰਣ[1] ਕਰੀਮ[2] ਆਪਰਾਜ਼ਕ[3] ਰਹੀਮ[11] ਬਡ,

[1]ਜਗਤ ਦੇ ਪੈਦਾ ਕਰਨ ਵਾਲੇ। [2]ਕਿਰਪਾਲੂ। [3]ਰੋਜ਼ੀ ਦੇਣ ਵਾਲੇ। [11]ਦਇਆਲੂ।

ਭੀਮ ਭਵ ਰੋਗ ਕੇ ਹਕੀਮ ਕੀਮਗਰ ਹੋ[1]।

[1]ਜੰਮਣ (ਮਰਨ) ਦੇ ਭਿਆਨਕ ਰੋਗ ਦੇ ਰਸਾਇਣੀ ਹਕੀਮ ਹੋ।

ਕਾਮਲ[1] ਕਬੀਰ[2] ਬੇਨਜ਼ੀਰ[3] ਬੀਰ ਧੀਰ, ਨੀਰ

[1]ਪੂਰਨ। [2]ਵੱਡੇ। [3]ਉਪਮਾਰਹਿਤ।

ਸਿੰਧ ਜਯੋਂਰੀ ਭੀਰ[1] ਪੀਰ ਪੀਰਨ ਕੇ ਸਰ ਹੋ[2]।

[1]ਸਮੁੰਦਰ ਦੇ ਪਾਣੀ ਵਾਂਗ ਡੂੰਘੇ ਹੋ। [2]ਪੀਰਾਂ ਦੇ ਸ਼੍ਰੋਮਣੀ ਪੀਰ ਹੋ।

ਆਰਫ[1] ਫਕੀਰ ਵਰ[2] ਰੌਸ਼ਨ ਜ਼ਮੀਰ[3],

[1]ਗਿਆਨ ਵਾਨ। [2]ਸ੍ਰੇਸ਼ਟ। [3]ਪ੍ਰਕਾਸ਼-ਆਤਮਾ।

ਪਰ ਪੀਰ ਭੀਰ ਹਰ[1] ਕੀਰ ਕੋ[2] ਅਮੀਰ ਕਰਿ ਹੋ।

[1]ਪਰਾਇਆਂ ਦੀ ਪੀੜਾ ਤੇ ਭੀੜਾ (ਮੁਸੀਬਤ) ਨੂੰ ਦੂਰ ਕਰਨ ਵਾਲੇ ਹੋ। [2]ਕੰਗਾਲਾਂ ਨੂੰ।

ਅਜ਼ਮਤ ਸੀਮ ਬੀਮ ਗਾਰਕ ਗਨੀਮ ਭੀਮ,
ਪਾਰਕ ਯਤੀਮਨ ਫਹੀਮ ਧੀਮ ਤਰ ਹੋ[1] ॥੪੩॥

[1](ਬੀਮ) ਭਾਰੀ ਕਰਾਮਾਤ ਦੀ ਹੱਦ, ਭਿਆਨਕ ਵੈਰੀਆਂ ਨੂੰ ਗਾਲਣ ਵਾਲੇ, ਅਨਾਥਾਂ ਨੂੰ ਪਾਲਣ ਵਾਲੇ ਅਤੇ ਬਹੁਤੀ ਬੁਧੀ ਵਾਲੇ ਗਿਆਨਵਾਨ ਹੋ।

ਫਜ਼ਲ[1] ਅਲਾਹਿ ਕੋ ਮਹਾਂਹਿ ਹੋਇ ਜਾਂਹਿ ਪਰ,

[1]ਬਖਸ਼ਸ਼।

ਸਿਦਕ ਰਖਾਇ ਥਾਰੀ ਬੰਦਗੀ ਉਠਾਯ ਹੈ[1]।

[1]ਤੁਹਾਡੀ ਭਗਤੀ ਕਰਦਾ ਹੈ।

ਬੁਗਜ[1] ਬਖੀਲੀ[2] ਪਸ ਗੈਬਤ[3] ਸੋਹਬਤ ਬਦ[11],

[1]ਵੈਰ। [2]ਚੁਗਲੀ। [3]ਪਿੱਠ ਪਿੱਛੇ ਨਿੰਦਾ ਕਰਨੀ। [11]ਬੁਰੀ ਸੰਗਤ।

ਹਸਦ ਹਰਨ ਹਿਤ ਕਸਦ ਰਖਾਯ ਹੈ[1]।

[1]ਈਰਖਾ ਨੂੰ ਨਾਸ ਕਰਨ ਵਾਸਤੇ ਇਰਾਦਾਰੱਖਦਾ ਹੈ।

ਤਜ ਕੈ ਸ਼ਰਾਰਤ ਗੁਜ਼ਾਰਤ[1] ਟਹਿਲ ਜੋਇ, ਬੂਝਨ ਬੁਝਾਰਤ ਤਜਾਰਤ ਕਮਾਯ ਹੈ[2]।

[1]ਕਰਦਾ ਹੈ। [2]ਗਿਆਨ ਨੂੰ ਸਮਝਣ ਰੂਪ ਵਪਾਰ ਦੀ ਕਮਾਈ ਕਰਦਾ ਹੈ।

ਦੈ ਕੈ ਤਨ ਮਨ ਧਨ ਮੁਰਦਾ ਮੁਰੀਦ ਬਨਿ[1],

[1]ਮੁਰਦੇ ਵਾਂਗ ਸੇਵਕ ਬਣ ਕੇ।

ਗੁਰੂ ਗੋਰ ਮੈਂ[1] ਸਮਾਇ ਤੌ ਪਰਮਪਦ ਪਾਇ ਹੈ ॥੪੪॥

[1]ਗੁਰਾਂ ਦੀ ਆਗਿਆ ਰੂਪ ਕਬਰ ਵਿੱਚ।

ਗੁਰੂ ਮੇਰੋ ਮੀਆਂ ਮੀਰ ਆਰਫ[1] ਫਕੀਰ ਪੀਰ,

[1]ਗਿਆਨਵਾਨ।

ਅੱਗਤਾ[1] ਜੰਜੀਰ ਕਟੀ ਜਾਂਹਿ ਕੀ ਕ੍ਰਿਪਾਹਿ ਤੈ।

[1]ਅਗਿਆਨਤਾ ਦੀ।

ਕੀਓ ਮੈਂ ਅਭਜਾਸ ਖਾਸ ਹੋਇ ਜਗ ਤੈ ਉਦਾਸ,
ਰੋਕ ਮਨ ਇੰਦ੍ਰੀ ਰਾਸਿ[1] ਬਡ ਉਤਸ਼ਾਹਿ ਤੈ।

[1]ਸਾਰੀਆਂ।

ਪਾਂਚ ਤਤ ਕੋ ਬਿਥਾਰ ਜਿਤਕ ਸੰਸਾਰ ਏਹੁ,
ਪਚੀਸ ਪ੍ਰਕ੍ਰਿਤ ਵਿਚਾਰ ਚੀਨ ਚਾਹਿ ਤੈ[1]।

[1]ਪੱਚੀ ਪ੍ਰਕ੍ਰਿਤੀਆਂ ਦੀ ਵੀਚਾਰ ਦੁਆਰਾ (ਬੜੇ) ਸ਼ੌਕ ਨਾਲ ਜਾਣਿਆ ਹੈ।

ਦੇਸ ਕਾਲ ਵਸਤੁ ਜੀਵ ਈਸ ਕੋ ਸਮੱਸਤਿਰੂਪ[1],

[1]ਸਾਰਾ ਰੂਪ।

ਪਾਂਚ ਕੋਸ਼[1] ਅਸਤਿ ਪਰੇ ਆਤਮ ਹੈ ਯਾਹਿ ਤੈ[2] ॥੪੫॥

[1]ਪੰਜ ਪੜਦੇ (ਅੰਨਮਯ, ਪ੍ਰਾਣਮਯ, ਮਨੋਮਯ, ਵਿਗਿਆਨ ਮਯ ਤੇ ਅਨੰਦ ਮਯ)। [2]ਅਸਤੀ (ਭਾਂਤੀ ਤੇ ਪ੍ਰਿਯ) ਰੂਪ ਆਤਮਾ ਇਨ੍ਹਾਂ (ਸਾਰਿਆਂ) ਤੋਂ ਪਰੇ ਹੈ।

ਬੇਦ ਭੇਦ ਚੀਨ ਕੀਨ ਫਾਰਸੀ ਉਪਨਿਸ਼ਦ,
ਪਠੇ ਖਟ ਗੁਰੂ ਦ੍ਵਾਰ ਪ੍ਰਸਥਾਨ ਤੀਨ ਮੈਂ[1]।

[1](ਮੈਂ) ਵੇਦਾਂ ਦੇ ਭੇਦ ਨੂੰ ਜਾਣਿਆਂ, ਉਪਨਿਸ਼ਦਾਂ ਦਾ ਫ਼ਾਰਸੀ ਵਿੱਚ ਉਲੱਥਾ ਕੀਤਾ, ਛੇ (ਸ਼ਾਸਤ੍ਰ) ਗੁਰਾਂ ਦੁਆਰਾ ਪੜ੍ਹੇ (ਅਤੇ ਅਗੋਂ ਇਨ੍ਹਾਂ ਤਿੰਨਾਂ ਦਾ) (ਪ੍ਰਸਥਾਨ) ਵਿਸਥਾਰ ਕੀਤਾ।

ਆਰਫ ਫਕੀਰ ਰਿੰਦ[1] ਜੇਤਕ ਤੁਰਕ ਹਿੰਦੂ,

[1]ਆਜ਼ਾਦ ਖਿਆਲ।

ਬਿਦਤ ਬ੍ਰਹਮ ਬਿੰਦ[1] ਤਿਨੈ ਸੰਗ ਕੀਨ ਮੈਂ।
[1]ਬ੍ਰਹਮ ਨੂੰ ਜਾਨਣ ਵਾਲੇ ਮਸ਼ਹੂਰ ਸਨ।
ਯਾਹੀ ਤੈਂ ਤੁਰਕ ਜੋ ਹੈਂ ਕਾਫਰ ਕਹਿਤ ਮੋ ਹੈਂ,
ਸਗ ਜੇ ਸ਼ਰ੍ਹਾ ਕੇ ਹੋਹੈਂ ਭੌਹੈਂ ਭਰੇ ਕੀਨ ਮੈਂ[1]।
[1]ਜੇਹੜੇ ਸ਼ਰ੍ਹਾ ਦੇ ਕੁੱਤੇ ਹਨ (ਉਹ) (ਕੀਨ) ਦੁਸ਼ਮਣੀ 'ਚ ਭਰੇ ਹੋਏ (ਭੌਹੈਂ) ਭੌਂਕਦੇ ਹਨ।

ਐ ਪੈ ਮਨ ਸਾਂਤਿ ਨਾਂਹਿ ਭਯੋ ਥਿਰ ਬ੍ਰਹਮ ਮਾਂਹਿ,
ਤਾਂਹੀ ਤੈ ਤੁਮਾਰੇ ਪਾਹਿ ਆਯੋ ਚਾਹਿ ਚੀਨ ਮੈਂ[1] ॥੪੬॥
[1]ਮੈਂ (ਇਹ) ਜਾਣ ਕੇ ਤੇ ਇੱਛਾ ਕਰ ਕੇ ਆਇਆ ਹਾਂ।

ਐਸੇ ਸੁਨਿ ਤਾਂ ਕੋ ਸ੍ਵਾਲ ਗੁਰੂ ਜੀ ਮੇਹਰ ਨਾਲ,
ਉੱਤ੍ਰ ਰਸਾਲ[1] ਦਯੋ ਸਹਿਤ ਮਸਾਲ ਹੈ[2]।
[1]ਸੁੰਦਰ। [2]ਦ੍ਰਿਸ਼ਟਾਂਤ ਸਹਿਤ।
ਜੈਸੇ ਜੰਗ ਜੁਰੇ ਮੁਰੇ ਸੁਭੱਟ ਪਿਛਾਂਹਿ ਨਾਹਿ,
ਸਤੀ ਚਢਿ ਚਿਖਾ ਪੈ ਨ ਘਰ ਕੋ ਸੰਭਾਲ ਹੈ।
ਰਾਗ ਪੈ ਕੁਰੰਗ ਔ ਭੁਜੰਗ ਜ੍ਯੋਂ ਉਮੰਗ ਆਇ,
ਦੀਪ ਪੈ ਪਤੰਗ ਅੰਗ ਦੈ ਨਿਸੰਗ ਡਾਲ ਹੈ।
ਤੈਸੇ ਸ਼ੌਕ ਠਾਨ ਕੈ, ਜਹਾਂਨ ਜਾਨ ਕੁਰਬਾਨ,
ਮਾਂਨ ਅਪਮਾਂਨ ਹਾਂਨ, ਜਬੈ ਘਾਲ ਘਾਲ ਹੈ ॥੪੭॥

ਬਿਨਾ ਨਿਰਵੇਦ ਚੱਸ ਪੂਰਨ ਗੁਰੂ ਕੇ ਵੱਸ,
ਬੇਦ ਕੋ ਰਹੱਸ ਕੱਸ ਪੱਸ ਨ ਸਕਾਇ ਹੈ[1]।
[1]ਵੈਰਾਗ ਦੀ (ਚੱਸ) ਰੰਗਤ ਤੋਂ ਬਿਨਾਂ ਅਤੇ ਪੂਰਨ ਗੁਰਾਂ ਦੇ ਅਧੀਨ (ਆਗਿਆਕਾਰ) ਹੋਏ ਤੋਂ ਬਿਨਾਂ ਵੇਦਾਂ ਦੇ ਸਿਧਾਂਤ ਨੂੰ (ਕੱਸ) ਕੋਈ ਪੁਰਸ਼ ਵੀ (ਪੱਸ) ਦੇਖ ਨਹੀਂ ਸਕਦਾ।

ਆਤਮ ਅਨਾਤਮ ਪ੍ਰਮਾਤਮ ਬਿਵੇਕ ਏਕ,
ਅਨ੍ਵੈ ਵਿਤ੍ਰੇਕ ਬਿਨ ਸ੍ਵਾਤਮ ਨ ਪਾਇ ਹੈ[1]।
[1]ਇਕ ਪ੍ਰਮਾਤਮਾ ਦੀ ਵਿਚਾਰ (ਅਤੇ) ਆਤਮਾ ਦੇ (ਅਨ੍ਵੈ) ਸੰਜੋਗ (ਤੇ) ਅਨਾਤਮ (ਜੜ੍ਹ) ਦੇ (ਵਿਤ੍ਰੇਕ) ਵਿਜੋਗ ਤੋਂ ਬਿਨਾ ਆਪਣੇ ਆਤਮਾ ਨੂੰ ਨਹੀਂ ਪਾਈਦਾ ਹੈ।

ਭ੍ਰਮ ਭੇਦ ਖੇਦ ਛੇਦ ਸ਼ਾਂਤਿ ਅਵਿਦਾਤਿ ਮਾਂਹਿ,
ਜੌ ਪੈ ਚਿੱਤ ਬ੍ਰਿੱਤ ਨਿੱਤ ਥਿੱਤਿ ਹੀ ਚਹਾਇ ਹੈ[1]।
[1]ਜੇ ਕਰ (ਅਵਦਾਤ) ਸੁੰਦਰ ਸ਼ਾਂਤੀ ਵਿੱਚ ਚਿੱਤ ਦੀ ਬ੍ਰਿਤੀ ਨੂੰ ਟਿਕਾਉਣਾ ਚਾਹੁੰਦੇ ਹੋ ਤਾਂ (ਖੇਦ) ਦੁਖਦਾਈ ਭ੍ਰਮ ਤੇ ਭੇਦ ਨੂੰ (ਛੇਦ) ਕੱਟ ਦਿਉ।

ਤਵ ਤੁਮ ਨਵ ਅਭ੍ਯਾਸ ਖਾਸ ਗਹੋ ਉਰਿ,
ਨਚਕੇਤਾ[1] ਪ੍ਰਤਿ ਰਿਖਿ ਆਰੁਣੀ[2] ਜੋ ਗਾਇ ਹੈ ॥੪੮॥
[1]ਇਕ ਰਿਖੀ ਦਾ ਨਾਮ। [2]ਉਦਿਆਲਕ ਰਿਖੀ।

ਮੱਖਕਾ ਇਕੱਤ੍ਰ ਕਰੈਂ ਮਧੁ ਰਸ ਬਹੁ ਤਰ੍ਹੈਂ,
ਜੁਦਾ ਨਾ ਦਿਖਾਈ ਪਰੈ ਫੇਰ ਜੈਸ ਕੋਇ ਹੈ[1]।
[1](ਸ਼ਹਿਦ ਦੀਆਂ) ਮੱਖੀਆਂ ਬਹੁਤ ਤਰ੍ਹਾਂ ਦੇਰਸ ਇਕੱਤ੍ਰ ਕਰ ਕੇ (ਮਧੁ) ਸ਼ਹਿਦ (ਬਣਾਉਂਦੀਆਂ ਹਨ) ਜਿਸ ਤਰ੍ਹਾਂ ਫੇਰ ਕੋਈ ਵੀ ਰਸ ਵੱਖਰਾ ਨਹੀਂ ਦਿਸਦਾ।

ਤੈਸੇ ਬ੍ਰਹਮ ਮੈਂ ਬਿਲੀਨ ਹੋਇ ਹੈਂ ਸਖੋਪੋਤਿ ਮੈਂ[1],
[1]ਗਾੜ੍ਹੀ ਨੀਂਦ ਵਿਚ।
ਜੋਇ ਨਾਹਿ ਕੋਇ[1] ਹਮ ਬ੍ਰਹਮ ਮੈਂ ਮਿਲੋਇ ਹੈ।
[1]ਕੋਈ ਨਹੀਂ ਦੇਖਦਾ ਭਾਵ ਜਾਣਦਾ।
ਸਾਗਰ ਕੀ[1] ਨਦੀ ਜਦਿ ਸਾਗਰ[2] ਮੈਂ ਜਾਤ,
[1]ਪਾਣੀ। [2]ਸਮੁੰਦਰ।
ਰਤਨਾਕਰ ਸਮਾਤ ਹਮ ਜਾਨੈ ਨਾਂਹਿ ਸੋਇ ਹੈਂ।
ਐਹੈ ਜੀਵ ਬ੍ਰਹਮ ਤੈ ਸਮੈਹੈ ਜਾਇ ਤਹਾ ਤਿਮ,
ਐ ਪੈ 'ਹਮ ਬ੍ਰਹਮ ਹੈਂ' ਨ ਗ੍ਯਾਨ ਤਿਨੈ ਹੋਇ ਹੈ ॥੪੯॥
ਸੂਕ ਜਾਤ ਸਾਖਾ ਸੋਇ ਜੀਵ ਛੋਰ ਜਾਤ ਜੋਇ,

ਜਗਤ ਰੁ ਦੇਹਨ ਮੈਂ ਏਹ ਤਜੋਂ ਚਿਤੰਨ ਹੈ[1]।

[1]ਜਿਹੜੇ (ਦਰੱਖਤ ਨੂੰ) ਜੀਵ ਛੱਡ ਜਾਂਦਾ ਹੈ ਉਸ ਦੀਆਂ ਟਾਹਣੀਆਂ ਸੁੱਕ ਜਾਂਦੀਆਂ ਹਨ ਤਿਵੇਂ (ਦਰੱਖਤ ਦੇ ਜੀਵ ਵਾਂਗ) ਜਗਤ ਅਤੇ ਦੇਹਾਂ ਵਿੱਚ ਚੇਤਨ ਬ੍ਰਹਮ ਹੈ।

ਬਿੰਬ ਤੈ ਨ ਨਜਾਰੋ ਪ੍ਰਤਿਬਿੰਬ, ਤਜੋਂ ਬਿਚਾਰੋ ਬ੍ਰਹਮ ਜੀਵ,
ਨਿਰਧਾਰੋ ਕੁਛ ਕਿੰਚਤ ਨ ਭਿੰਨ ਹੈ[1]।

[1](ਜਿਵੇਂ) (ਬਿੰਬ) ਸੂਰਜ (ਤੋਂ ਉਸਦਾ) (ਪ੍ਰਤਿਬਿੰਬ) ਅਕਸ (ਵਖਰਾ ਨਹੀਂ ਹੁੰਦਾ) ਤਿਵੇਂ ਵਿਚਾਰ ਕੇ ਨਿਸਚਾ ਕਰੋ ਕਿ ਬ੍ਰਹਮ ਤੋਂ ਜੀਵ ਕੁਝ ਥੋੜੇ ਮਾਤ੍ਰ ਵੀ ਵਖਰਾ ਨਹੀਂ ਹੈ।

ਸੈਂਧਵ ਕੀ ਖਿਲ ਜਾਤ ਮਿਲ ਜਲ ਮਾਂਹਿ ਜਿਮ,
ਪਹਿਲੇ ਨਜਾਰੀ ਥੀ ਨ ਹੋਤ ਫੇਰ ਅੰਨ ਹੈ[1]।

[1]ਜਿਵੇਂ (ਸੇਂਧਵ) ਸਮੁੰਦਰ ਦੀ (ਖਿਲ) ਝੱਗ (ਜਲ ਚੋਂ ਪੈਦਾ ਹੋ ਕੇ ਫੇਰ) ਜਲ ਵਿੱਚ ਹੀ ਸਮਾ ਜਾਂਦੀ ਹੈ, ਨ ਉਹ ਪਹਿਲਾਂ (ਜਲ ਤੋਂ) ਵਖਰੀ ਸੀ ਤੇ ਨ ਹੀ ਫੇਰ ਵੱਖ ਹੁੰਦੀ ਹੈ।

ਕੋਰੀ ਡਰੀ ਨੂਣ ਕੀ ਜਯੋਂ ਪਰੀ ਵਾਰਿ ਵਾਰਿ ਹੋਤਿ,
ਚਿਕਨੀ ਨ ਹੋਇ ਤਜੋਂ ਭਯੋ ਅਗ੍ਯਾਨ ਮੰਨ ਹੈ[1] ॥੫੦॥

[1](ਕੋਰੀ) ਥਿੰਧਿਆਈ ਤੋਂ ਬਿਨਾਂ ਲੂਣ ਦੀ ਡਲੀ ਪਾਣੀ ਵਿੱਚ ਪੈ ਕੇ ਪਾਣੀ (ਦਾ ਰੂਪ) ਹੀ ਹੋ ਜਾਂਦੀ ਹੈ (ਪਰ ਲੂਣ ਦੀ) ਥਿੰਧਿਆਈ ਵਾਲੀ (ਡਲੀ) ਪਾਣੀ ਨਹੀਂ ਹੋ ਸਕਦੀ ਤਿਵੇਂ ਮਨ ਅਗਿਆਨ ਦੀ ਚਿਕਨੱਤ ਕਰ ਕੇ (ਬ੍ਰਹਮ ਰੂਪ ਨਹੀਂ ਹੋ ਸਕਦਾ)।

ਬੀਜ ਮਾਂਹਿ ਬਟ, ਪਤ ਸੂਤ ਮੈਂ ਅਘਟ ਠਟ,
ਮ੍ਰਿਤਕਾ ਮੈਂ ਘਟ ਮਟ ਮ੍ਰਿਤਕਾ ਸਰੂਪ ਹੈ[1]।

[1]ਬੀਜ ਵਿਚੋਂ (ਪੈਦਾ ਹੋਇਆ) ਬੋਹੜ (ਬੀਜ ਦਾ ਹੀ ਰੂਪ ਹੈ), ਸੂਤ ਵਿਚੋਂ (ਅਘਟ) ਇਕਰਸ (ਠਟ) ਬਣਿਆ ਹੋਇਆ (ਪਟ) ਕਪੜਾ (ਸੂਤ ਦਾ ਹੀ ਰੂਪ ਹੈ ਅਤੇ) ਮਿੱਟੀ ਚੋਂ (ਬਣਿਆ ਹੋਇਆ) ਘੜਾ ਤੇ ਮਕਾਨ ਵੀ ਮਿਟੀ ਦਾ ਹੀ ਸਰੂਪ ਹੈ।

ਸਾਰ ਮੈਂ ਹਥ੍ਯਾਰ, ਬੀਚੀ ਬੁਦਬੁਦਾ ਪਾਨੀ ਧਾਰ,
ਭੂਖਨ ਅਨੇਕ ਏਕ ਕੰਚਨ ਅਨੂਪ[1] ਹੈ।

[1]ਜਿਵੇਂ ਲੋਹੇ ਚੋਂ ਬਣੇ ਹੋਏ ਹਥਿਆਰ (ਲੋਹੇ ਦਾ ਹੀ ਰੂਪ ਹਨ), ਪਾਣੀ ਦੀ ਧਾਰ ਚੋਂ (ਬਣੇ ਹੋਏ) (ਬੀਚੀ) ਲਹਿਰਾਂ ਤੇ ਬੁਲਬੁਲੇ (ਪਾਣੀ ਦਾ ਹੀ ਰੂਪ ਹਨ), ਇਕੋ ਸੁੰਦਰ ਸੋਨੇ ਦੇ (ਬਣੇ ਹੋਏ) ਅਨੇਕਾਂ ਗਹਿਣੇ (ਸੋਨੇ ਦਾ ਹੀ ਸਰੂਪ) ਹਨ।

ਤੈਸੇ ਹੀ ਜਗਤ ਜੋ ਦਿਖੱਤ ਹੈ ਨਾਨੱਤ ਅੱਤਿ[1],
ਬ੍ਰਹਮ ਹੈ ਨ ਨਜਾਰੋ ਜੌ ਬਿਚਾਰੌ, ਚਿੱਤ ਖੂਪ ਹੈ।

[1]ਬਹੁਤਾ (ਨਾਨੱਤ) ਅਨੇਕ ਤਰ੍ਹਾਂ ਦਾ।

ਐਸੇ ਸੁਨਿ ਅਭ੍ਯਾਸ ਭਯੋ ਦਾਰਾ ਮੋਦ ਖਾਸ[1],
ਨਿਜਾਨੰਦ ਮਾਂਹਿ ਮਨ ਭਯੋ ਸਾਂਤਿ ਰੂਪ ਹੈ ॥੫੧॥

[1]ਬਹੁਤ ਅਨੰਦ।

ਓਅੰ ਸ੍ਰੀ ਵਾਹਿਗੁਰੂ ਪਾਇ ਗੁਰੁ ਮੰਤ੍ਰ[1],
ਸੁਤੰਤ੍ਰ ਅਭ੍ਯਾਸ ਸ੍ਵਾਸ ਸ੍ਵਾਸ ਕੀਨ ਮੰਨ੍ਯ ਹੈ*।

[1](ਓਅੰ) ਅਕਾਲ ਪੁਰਖ ਦਾ (ਸ੍ਰੀ) ਸੋਭਾ ਵਾਲਾ ਨਾਮ ਵਾਹਿਗੁਰੂ ਗੁਰਮੰਤ੍ਰ ਪਾ ਕੇ।

*ਕਈਆਂ ਸੱਜਣਾਂ ਨੂੰ ਇਹ ਭੁਲੇਖਾ ਲਗ ਸਕਦਾ ਹੈ ਕਿ ਸ਼ਾਇਦ ਦਾਰਾ ਸ਼ਕੋਹ ਨੂੰ ਗੁਰਾਂ ਨੇ 'ਓਅੰ ਸ੍ਰੀ ਵਾਹਿਗੁਰੂ' ਹੀ ਗੁਰ ਮੰਤ੍ਰ ਦਿੱਤਾ ਹੈ ਪਰ ਭਾਈ ਗੁਰਦਾਸ ਜੀ ਨੇ ਗੁਰ ਮੰਤ੍ਰ ਬਾਰੇ ਸਾਰੇ ਸ਼ੰਕੇ ਦੂਰ ਕਰ ਦਿੱਤੇ ਹਨ। ਉਹ ਲਿਖਦੇ ਹਨ ਕਿ: ਵਾਹਿਗੁਰੂ ਗੁਰ ਮੰਤ੍ਰ ਹੈ ਜਪਿ ਹਉਮੈ ਖੋਈ। (ਵਾਰ ੧੩ ਪਉੜੀ ੨)

ਸਬਿ ਮੈਂ ਨਿਹਾਰ੍ਯੋ ਬ੍ਰਹਮ ਭ੍ਰਮ ਕ੍ਰਮ ਛੋਰਿ,
ਗਹ੍ਯੋ ਸੁਕ੍ਰਮ ਸੁਧ੍ਰਮ ਮਗ ਭਗਤੀ ਅਨੰਨ੍ਯ[1] ਹੈ।
ਭੂਖਨ ਕਨਕ ਜਿਮ ਲੋਹ ਹ੍ਵੈ ਅਨਿਕ ਰੂਪ,

[1]ਆਪਣੇ ਇਸ਼ਟ ਤੋਂ ਬਿਨਾਂ ਦੂਜੇ ਨੂੰ ਨ ਮੰਨਣਾ।

ਤਨਕ ਨ ਔਰ ਤਿਮ ਬਿਨਾ ਬ੍ਰਹਮ ਅੰਨਜ ਹੈ[1]।

[1]ਜਿਵੇਂ ਸੋਨੇ ਦੇ ਗਹਿਣੇ ਤੇ ਲੋਹੇ (ਦੇ ਹਥਿਆਰ) ਅਨੇਕ ਤਰ੍ਹਾਂ ਦੇ (ਹੁੰਦਿਆਂ ਹੋਇਆਂ ਵੀ ਸੋਨੇ ਤੇ ਲੋਹੇ ਤੇ) ਥੋੜੇ ਜਿਹੇ ਵੀ ਹੋਰ (ਵਖਰਾ ਸਰੂਪ) ਨਹੀਂ ਹੁੰਦੇ ਤਿਵੇਂ ਬ੍ਰਹਮ ਤੋਂ ਬਿਨਾਂ (ਅੰਨਜ) ਹੋਰ (ਜਿੰਨਾ ਵੀ ਸੰਸਾਰ ਦਾ ਪਸਾਰਾ ਹੈ ਉਹ ਬ੍ਰਹਮ ਤੋਂ ਵਖਰਾ ਸਰੂਪ ਨਹੀਂ) ਹੈ।

ਦੇਸ ਵੇਸ ਹੀਨ[1] ਪ੍ਰਮੇਸ ਮੈਂ ਨਿਵੇਸ ਕਰਿ,
ਸਾਂਤਿ ਪਦ ਪਾਇ ਭਯੋ ਦਾਰਾ ਜੋਗ ਧੰਨਜ ਹੈ ॥੫੨॥

[1]ਸ਼ਾਹੀ ਲਿਬਾਸ ਤੋਂ ਬਿਨਾ।

ਮੌਲੇ ਹੂਏ ਤਰੈਂ ਜਿਮ ਬਾਵਨ ਚੰਦਨ ਕਰੈ,
ਚਢਤ ਝਟਤਰੰਗ ਪਾਹੈ ਪਟੈ ਬੇਸ ਹੈ[1]।

[1]ਜਿਵੇਂ ਫੁੱਲਿਆਂ ਹੋਇਆਂ ਦਰੱਖਤਾਂ ਨੂੰ ਬਾਵਨ ਚੰਦਨ, (ਚੰਦਨ) ਕਰ ਦੇਂਦਾ ਹੈ ਅਤੇ ਪਾਹ ਦੇਣ ਨਾਲ ਬਸਤ੍ਰ ਨੂੰ ਛੇਤੀ (ਬੇਸ) ਸੁੰਦਰਰੰਗ ਚੜ੍ਹ ਜਾਂਦਾ ਹੈ।

ਪਾਰਸ ਬਨੈ ਹੈ ਜੇਮ ਲੋਹ ਕੋ ਖਾਲਸ ਹੇਮ,
ਬਾਰਸ਼ ਤੇ ਖਾਰਸ ਜਯੋਂ ਧੂਰ ਨਾ ਰਹੇਸ ਹੈ[1]।

[1]ਜਿਵੇਂ ਪਾਰਸ ਲੋਹੇ ਨੂੰ ਖਾਲਸ ਸੋਨਾ ਬਣਾ ਦੇਂਦਾ ਹੈ ਅਤੇ ਬਾਰਸ਼ (ਪੈਣ) ਨਾਲ (ਖਾਰਸ) ਜਵਾਹਾਂ ਤੇ ਧੂੜ ਨਹੀਂਰਹਿੰਦੇ।

ਕੀਟ ਕੌ ਭ੍ਰਿੰਗੀ ਤਜੋਂ ਦੁਅੰਗੀ ਗੁਰੂ ਨਿਜ ਰੂਪ,
ਸਾਧਨ ਸਪੰਨ ਸਿਖ ਤਾਂਈ ਕਰੈਂ ਏਸ ਹੈਂ[1]।

[1]ਜਿਵੇਂ (ਇਕ ਖਾਸ ਕਿਸਮ ਦੇ) ਕੀੜੇ ਨੂੰ ਭ੍ਰਿੰਗੀ (ਆਪਣਾ ਰੂਪ ਕਰ ਲੈਂਦੀ ਹੈ ਤਿਵੇਂ (ਦੁਅੰਗੀ) ਦੋਹਾਂ ਲੋਕਾਂ ਵਿੱਚ ਪੱਖ ਕਰਨ ਵਾਲੇ ਗੁਰੂ ਸਾਧਨਾ ਸਹਿਤ ਸਿੱਖ ਨੂੰ ਏਸ ਤਰ੍ਹਾਂ (ਆਪਣਾ ਰੂਪ) ਕਰ ਲੈਂਦੇ ਹਨ।

ਗੁਰੁ ਉਪਦੇਸ਼ ਤੈ ਬਿਸ਼ੇਸ਼ ਦਾਰਾ ਭਯੋ ਤੈਸ,
ਰਹੀ ਨਾ ਕਲੇਸ਼ਨ ਅਸ਼ੇਸ਼ਨ[1] ਕੀ ਲੇਸ ਹੈ[2] ॥੫੩॥ — [1]ਸਾਰਿਆਂ। [2]ਥੋੜੇ ਮਾਤ੍ਰ (ਹੋਂਦ)।
ਜੈਸੇ ਚਲਵੱਯਾ ਤੀਰ ਬੇਧਤ[1] ਨਿਸ਼ਾਨਾ ਧੀਰ, — [1]ਵਿੰਨ੍ਹਦਾ ਹੈ।
ਭਰੀ ਗਾਡੀ ਜਾਤ ਚੀਰਿ ਧਰਤੀ ਖੁਭਾਇ ਹੈ[1]। — [1]ਖੁੱਭ ਕੇ।
ਜੈਸੇ ਛੇਤੀ ਮੇਘ ਝਰੀ[1] ਖੇਤੀ ਕੋ ਕਰੈ ਹੈ ਹਰੀ, — [1]ਬੱਦਲ ਦੀ ਝੜੀ।
ਚਾਤ੍ਰਿਕ ਔ ਸੀਪ ਕੋ ਸ੍ਵਾਂਤਿ[1] ਸ਼ਾਂਤਿ ਦਾਇ ਹੈ। — [1]ਸ੍ਵਾਂਤੀ ਬੂੰਦ।
ਸ਼ਕਤਿ ਅੰਬੋਹ[1] ਸ੍ਰੀ ਗੁਰੁ ਤੈ ਦਾਰਾ ਸ਼ਕੋਹ, — [1]ਸ਼ਕਤੀਆਂ ਦੇ ਇਕੱਠ।
ਆਨੰਦ ਸੰਦੋਹ ਹੋਹ[1] ਗਯੋ ਬਿਦਾ ਪਾਇ ਹੈ। — [1]ਪੂਰਨ ਅਨੰਦ ਹੋ ਕੇ।
ਜਨਕ, ਸਿਖਰ ਧ੍ਵਜ ਦਾਈ[1] ਕੇ ਮਨਿੰਦ[2] ਦਾਰੇ, — [1]ਇਕ ਬ੍ਰਹਮ ਗਿਆਨੀਰਾਜਾ। [2]ਵਾਂਗ।
ਕਾਰਬਾਰ ਸ਼ਾਹੀ ਕੇ ਸੰਭਾਰੇ ਸਾਰੇ ਜਾਇ ਹੈ ॥੫੪॥
ਦਾਰੇ ਕਾ ਪ੍ਰਸੰਗ ਸੁਨਿ ਔਰ ਜਗਜਾਸੀ[1] ਚੰਗ, — [1]ਮੁਕਤੀ ਦੀ ਇੱਛਾ ਵਾਲੇ।
ਆਵੈਂ ਗੁਰੂ ਪੈ ਉਮੰਗ ਸਤ ਸੰਗ ਕਰਿ ਹੈਂ।
ਪਾਇ ਗਜਾਨ ਗੌਰ[1] ਔਰ ਭਗਤੀ, ਨਿੰਮ੍ਰ ਤੌਰ[2], — [1]ਵੱਡਾ, ਬਹੁਤਾ। [2]ਢੰਗ ਨਾਲ।
ਜਾਇ ਨਿਜ ਨਿਜ ਠੌਰ ਮਹਿਮਾਂ ਉਚਰ ਹੈਂ।
ਧੂੰਮ[1] ਦੇਸ ਦੇਸਨ ਸੁ ਪਰੀ[2] ਦਰਵੇਸ਼ਨ ਮੈਂ, — [1]ਮਸ਼ਹੂਰੀ। [2]ਪੈ ਗਈ, ਹੋ ਗਈ।
ਆਵੈਂ ਬਹੁ ਭੇਸਨ[1] ਅਸੇਸਨ ਉਧਰ ਹੈਂ[2]। — [1]ਭੇਖਾਂ ਦੇ। [2](ਗੁਰੂ ਜੀ) ਸਾਰਿਆਂ ਦਾ ਉਧਾਰ ਕਰ ਦੇਂਦੇ ਹਨ।
ਰੰਗਤ ਅਜੀਬ ਸਤਸੰਗਤ ਕੀ ਰੈਨੀ ਮਾਂਹਿ[1], — [1]ਮੱਟੀ ਵਿੱਚ।
ਆਵੈ ਜੋਊ ਚਾਹਿ ਤਾਹਿ ਗੁਰੂ ਜੀ ਸੁਧਰ ਹੈ ॥੫੫॥

ਦੋਹਰਾ:

ਚਰਿਤ ਕਰਤ ਸ੍ਰੀ ਸਤਿਗੁਰੂ,
ਦਾਸਨ ਭਰਤ[1] ਸੁ ਆਸ। — [1]ਪੂਰੀ ਕਰਦੇ ਹਨ।

ਇਕ ਦਿਨ ਇਕ ਸਿਖ ਗੁਰੂ ਪੈ,
ਕੀਨੀ ਇਮ ਅਰਦਾਸ ॥ ੫੬ ॥
ਚੌਪਈ:
ਹੇ ਗੁਰੁ ਸਿਖ ਗ੍ਰੀਬ ਜੋ ਹੋਹੈ।
ਬਨੈ ਸੇਵ ਤਿਸ ਤੈ ਨਹਿ ਕੋਹੈ।
ਗ੍ਰਸਜੋ ਗ੍ਰਿਸਤ ਧੰਧਜੋਂ ਮਾਂਹੀ।
ਸਤ ਸੰਗਤ ਭੀ ਕਰਿ ਨ ਸਕਾਹੀ ॥ ੫੭ ॥
ਐਸੇ ਸਿੱਖਨ ਕੀ ਜਜੋਂ ਮੁਕਤੀ।
ਹੋਇ, ਕਹੋ ਸ੍ਰੀ ਗੁਰੁ ਸੋ ਯੁਕਤੀ।
ਸੁਨਿ ਗੁਰੁ ਕਹਜੋ ਸਹਿਤ ਜੋ ਭਗਤੀ।
ਸੇਵੈ ਸੰਤਹਿ ਜਸ ਹ੍ਵੈ ਸ਼ਕਤੀ ॥ ੫੮ ॥
ਸੰਤਨ ਮੁਖਿ ਤਿਸ ਕਾ ਜਬ ਦਾਨਾ।
ਪਰ ਹੈ, ਕਰਿ ਹੈ ਸੰਪਤਿ ਨਾਨਾ[1]। — [1]ਅਨੇਕ ਤਰ੍ਹਾਂ ਦੀ ਸਮੱਗ੍ਰੀ।
ਤਾਂ ਪਰ ਸੁਨੋ ਸਾਖ[1] ਇਕ ਕੈਹੈਂ। — [1]ਗਵਾਹੀ, ਸਾਖੀ।
ਪੁੰਨ ਜਨਕ[1] ਜੋ ਬ੍ਰਿਧ[2] ਸੁਨੈ ਹੈਂ ॥ ੫੯ ॥ — [1]ਪੁੰਨਾ ਨੂੰ ਪੈਦਾ ਕਰਨ ਵਾਲੀ। [2]ਬਜ਼ੁਰਗ।
ਅਤੀ ਦਾਰਿਦੀ[1] ਥਾ ਇਕ ਗ੍ਰੇਹੀ। — [1]ਬਹੁਤ ਗ਼ਰੀਬ।
ਸਦਾ ਦੀਨ[1] ਸੋ ਰਿਣੀ[2] ਰਹੇਹੀ। — [1]ਦੁਖੀ। [2]ਕਰਜ਼ਾਈ।
ਜੋੜਾ ਚਟਕਾ[1] ਤਿਸ ਘਰ ਰਹਿਹੀਂ। — [1]ਚਿੜੇ ਚਿੜੀ ਦਾ ਜੋੜਾ।
ਤਾਂਹਿ ਦੁਖੀ ਪਿਖਿ ਸੋ ਦੁਖੁ ਲਹਿਹੀਂ ॥ ੬੦ ॥
ਵਹਿ ਭੀ ਥੇ ਪੂਰਬ ਸਿਖ ਸਿਖਨੀ।
ਪੰਖੀ ਭਏ ਦੋਸ਼ ਕਿਤ ਧਿਖਨੀ[1]। — [1]ਬੁਧੀਮਾਨ।
ਪੂਰਬ ਜਨਮ ਗਜਾਤ ਤਿਨ ਆਹੀ।
ਯਾਂ ਤੇ ਰੀਤਿ ਗਹੀ ਉਨਿ ਯਾਹੀ ॥ ੬੧ ॥
ਉਸ ਕੈ ਘਰ ਤੈ ਚੁਕ ਚੁਕ ਦਾਨੇ।
ਧਰਮ ਸਾਲ ਢਿਗ ਹੁਤੀ ਮਹਾਂਨੇ।
ਤਹਿੰ ਸੰਤਨ ਕੇ ਲੰਗਰ ਮਾਂਹੀ।
ਪਾਵੈਂ ਸੋ ਨਿਤ ਪ੍ਰਤਿ ਤਹਿੰ ਚਾਹੀ ॥ ੬੨ ॥
ਤਹਿ ਤੈ ਸੰਤ ਮੁਸਾਫਰ ਖਾਵੈਂ।
ਉਸ ਕੀ ਸੰਪਤਿ[1] ਬਧਤੀ ਜਾਵੈ। — [1]ਬਿਭੂਤੀ, ਸਮੱਗ੍ਰੀ।
ਜਦਜਪਿ ਧਨੀ ਹੋਇ ਉਨਿ ਭਾਰਾ।
ਗਹਜੋ ਕੁਮਾਰਗ ਬਡ ਹੰਕਾਰਾ ॥ ੬੩ ॥
ਤੌ ਭੀ ਸੰਤਨ ਕੇ ਮੁਖ ਦਾਨਾ।
ਪਰੈ, ਬਢੈ ਸੁਖ ਸੰਪਤਿ ਨਾਨਾ।
ਲੋਗ ਕਹੈਂ ਇਹੁ ਪਾਪੀ ਭਾਰੀ।
ਕਿਮ ਸੰਪਤਿ ਇਸ ਬਢੈ ਅਪਾਰੀ ॥ ੬੪ ॥
ਪੁਨ ਉਨ ਨਿਜ ਗ੍ਰਹ ਨਯੋ ਰਚਯੋ।
ਖੋਇ ਆਲ੍ਹਣਾ ਉਨ ਕਾ ਦਯੋ।

ਰਹੇ ਆਲ੍ਹਣਾ ਪੁਨ ਵਹਿ ਪਾਈ।
ਨਾਹਿ ਰਚਨ ਉਨ ਦਯੋ ਤਿਨਾਈ[1] ॥੬੫॥ [1]ਤਿਨਾ (ਘਰ ਵਾਲਿਆਂ) ਨੇ।
ਆਖਰ ਉਸ ਕੀ ਪਿਖਿ ਬਦਨੀਤੀ।
ਗਹੀ ਰੀਤਿ ਬਿਪ੍ਰੀਤਿ[1] ਅਭੀਤੀ[2]। [1]ਉਲਟਾ। [2]ਨਿਰਭੈ ਹੋ ਕੇ।
ਧਰਮਸਾਲ ਸੰਤਨ ਕੇ ਦਾਂਨੇ।
ਨਿਤ ਪ੍ਰਤਿ ਲਜਾਇ ਉਠਾਇ ਮਹਾਂਨੇ ॥੬੬॥
ਡਾਰੈਂ ਵੀਚ ਰਸੋਈ ਤਾਂ ਕੇ।
ਸੰਪਤਿ ਘਟੀ ਅੰਨ ਵਹਿ ਖਾ ਕੇ।
ਭਯੋ ਦਾਰਿਦੀ ਪੁਨ ਵਹਿ ਜਬ ਹੀ।
ਆਯੋ ਸ਼ਰਣ ਗੁਰੂ ਕੀ ਤਬ ਹੀ ॥੬੭॥
ਗੁਰ ਉਪਦੇਸ ਸੁਦੇਸ ਦਿਵਾਯੋ।
ਜਥਾ ਸ਼ਕਤਿ[1] ਪੁੰਨ ਕਰਨ ਲਗਾਯੋ। [1]ਸ਼ਕਤੀ ਅਨੁਸਾਰ।
ਭ੍ਰਮ ਕੁਕਰਮ ਅਧ੍ਰਮ ਪਰਿਹਾਰਾ[1]। [1]ਪਾਪ ਨਾਸ ਕੀਤਾ।
ਭੇਦ ਖੇਦ[1] ਸਭਿ ਖੇਦ[2] ਨਿਕਾਰਾ ॥੬੮॥ [1]ਦੁੱਖ। [2]ਖਦੇੜ ਕੇ।
ਭੁਕਤਿ ਮੁਕਤਿ ਕਾ ਕਿਯ ਅਧਿਕਾਰੀ।
ਸੁਖ ਸੰਪਤਿ ਬਖਸ਼ੀ ਤਹਿੰ ਸਾਰੀ ॥੬੯॥

ਦੋਹਰਾ:

ਨਦਰੀ ਨਦਰਿ ਨਿਹਾਲ ਗੁਰੁ,
ਕਰਿ ਪ੍ਰਤਿਪਾਲ ਬਿਸਾਲ।
ਸ਼ਰਨਾਗਤ ਕੀ ਗਤਿ ਕਰੈਂ,
ਸੰਸੇ ਸ਼ੋਕ ਜਵਾਲ[1] ॥੭੦॥ [1]ਘਟਾ ਦੇਂਦੇ ਹਨ, ਨਾਸ ਕਰ ਦੇਂਦੇ ਹਨ।
ਇਕ ਦਿਨ ਗੁਰੂ ਸ਼ਿਕਾਰ ਮੈਂ,
ਅਜਗਰਿ ਨਿਰਖਜੋ ਭਾਰਿ[1]। [1]ਭਾਰੀ ਸੱਪ ਵੇਖਿਆ।
ਚਿਪਟੇ ਚੀਟੇ ਚੀਟਿਕਾ[1], [1]ਕੀੜੇ ਕੀੜੀਆਂ ਚਿੰਬੜੇ ਹੋਏ।
ਤਾਂ ਕੋ ਖਾਹਿ ਅਪਾਰ ॥੭੧॥

ਚੌਪਈ:

ਪਟਕਤ ਪੂੰਛ ਸੁ ਫਟਕਤ ਤਨੈ[1]। [1]ਪੂਛ ਨੂੰ ਜ਼ੋਰ ਨਾਲ ਧਰਤੀ ਤੇ ਮਾਰਦਾ ਹੈ ਤੇ ਸਰੀਰ ਨੂੰ ਛੰਡਦਾ ਹੈ।
ਤਰਫਤ ਲਿਟਤ ਬਜਾਕੁਲ ਘਨੈ।
ਉਲਟੈ ਪੁਲਟੈ ਦੁਖੀ ਕਮਾਲਾ।
ਕੀਟਨ ਕਟਿ ਕੀਏ ਛਿਦ੍ਰ ਕਰਾਲਾ[1] ॥੭੨॥ [1]ਭਿਆਨਕ ਮੋਰੀਆਂ।
ਦਯਾ ਧਾਰਿ ਗੁਰੁ ਬਾਂਨ ਪਰਿਹਾਰਾ।
ਅਰਧ ਚੰਦ੍ਰਕਾਕਾਰ ਉਦਾਰਾ[1]। [1]ਅੱਧੇ ਚੰਦ ਦੀ ਸ਼ਕਲ ਦਾ ਸ੍ਰੇਸ਼ਟ (ਤੀਰ)।
ਕਟਜੋ ਮੂੰਡ ਅਜਗਰ ਕਾ ਜਬਹੀ।
ਸੁਰਪੁਰ ਚਲਜੋ ਜਾਨ[1] ਚਢਿ ਤਬ ਹੀ ॥੭੩॥ [1]ਸਵਾਰੀ ਤੇ।
ਪਿਖਿ ਸਿੱਖਨ ਚਕ੍ਰਿਤ ਹ੍ਵੈ ਬੂਝਜੋ।
ਹੇ ਗੁਰੁ ਕਹੋ ਕੌਨ ਇਹੁ ਹੂਜਜੋ[1]। [1]ਹੈਸੀ।

ਕਹਯੋ ਗੁਰੂ ਇਹੁ ਪੂਰਬ ਪੰਡਿਤ।
ਹੁਤੋ ਮਹੰਤ ਪਖੰਡੀ ਲੰਡਤ[1] ॥੭੪॥ — [1]ਨਿਰਲੱਜ, ਬੇ-ਹਯਾ।
ਦੰਭ ਦਿਖਾਇ ਅਚੰਭ ਬਿਸੇਸੈਂ[1]। — [1]ਬਹੁਤੇ ਹੈਰਾਨ ਕਰਨ ਵਾਲੇ।
ਜਨ ਪਰਿਤਾਰਣ ਕਰੇ ਆ ਸੇਸੈਂ[1]। — [1]ਬਹੁਤੇ ਲੋਕਾਂ ਨੂੰ ਠਗਦਾ ਸੀ।
ਸਿਖ ਸੇਵਕ ਨਿਜ ਕਰੇ ਅਪਾਰਾ।
ਠਗ ਠਗ ਜਗ ਖਾਯੋ ਇਨ ਭਾਰਾ ॥੭੫॥
ਲੋਲਪ[1] ਲੋਭੀ ਬਿਸ਼ਜਨ ਲੰਪਟ[2]। — [1]ਚੰਚਲ। [2]ਵਿਸ਼ਈ, ਕਾਮੀ।
ਥੋਰੇ ਪਵਜਨ ਕੋ ਦੈ ਸੰਕਟ।
ਅਹੰਬ੍ਰਹਮ[1] ਕਹਿ ਰਿਦੇ ਨ ਧਾਰੈ। — [1]ਮੈਂ ਹੀ ਬ੍ਰਹਮ ਹਾਂ।
ਪ੍ਰੇਮ ਭਗਤਿ ਨਹਿ ਨਿਜ ਪ੍ਰਣ ਪਾਰੈ ॥੭੬॥
ਆਖਰ ਤਨ ਤਜਿ ਇਹ ਗਤ[1] ਪਾਈ। — [1]ਦਸ਼ਾ, ਹਾਲਤ।
ਸੇਵਕ ਚੀਟੇ ਭਏ ਸੁ ਆਈ।
ਭਲਾ ਨ ਕੀਨ ਲੀਨ ਧਨ ਜਿਨ ਤੈ।
ਪਾਵਤ ਕਸ਼ਟ ਕਟਾਵਤ ਤਿਨ ਤੈ ॥੭੭॥
ਦੁਖੀ ਦੇਖ ਉਪਜੀ ਮੁਹਿ ਦਾਯਾ[1]। — [1]ਦਯਾ।
ਪੁਨ ਇਨ ਹਮਰਾ ਦਰਸ਼ਨ ਪਾਯਾ।
ਯਾਂ ਤੇ ਹਤ[1] ਗਤਿ ਉਤਮ[2] ਦੀਨੀ। — [1]ਮਾਰ ਕੇ। [2]ਕੈਵਲ ਮੁਕਤੀ।
ਸੁਨਿ ਸਿੱਖਨ ਦਿਢ ਧਰਿ ਉਰਿ ਲੀਨੀ ॥੭੮॥

ਦੋਹਰਾ:

ਬ੍ਰਹਮ ਗਯਾਨ ਦਿਢ ਬਿਨਾ ਜੋ,
ਕਾਚੇ ਗੁਰੂ ਕਹਾਹਿਂ।
ਨਹਿ ਸੰਸੇ ਸਿੱਖਨ ਹਰੈਂ,
ਅੰਤਹਿ ਨਰਕ ਪਚਾਹਿਂ[1] ॥੭੯॥ — [1]ਸੜਦੇ ਹਨ।

ਨਿਸ਼ਾਨੀ ਛੰਦ:

ਕੋਮਲ ਅਤਿ ਨਵਨੀਤ ਤੈ[1], — [1]ਮੱਖਣ ਤੋਂ ਵੀ ਬਹੁਤੇ ਨਰਮ।
ਗੁਰੁ ਸਹਿਜ ਸੁਭਾਵੈਂ।
ਸਿੱਖਨ ਕੋ ਸੁਖ ਸਭਿ ਦਿਵੈਂ,
ਜੋ ਸ਼ਰਨ ਸਿਧਾਵੈਂ।
ਗੋਂਦਾ ਨਾਮ ਮਸੰਦ ਥਾ,
ਇਕ ਪ੍ਰੇਮੀ ਪੂਰੋ।
ਕਾਬਲ ਮੈਂ ਰਹਿ ਲੰਗਰ ਦੈ,
ਸ਼ਰਧਾ ਧਰਿ ਭੂਰੋ ॥੮੦॥
ਧਯਾਵੈ ਉਰਿ ਗੁਰੁ ਮੂਰਤੀ,
ਮੁਖਿ ਮੰਤ੍ਰ ਉਚਾਰੈ।
ਧਰੈ ਧਯਾਨ ਨਿਤ ਗੁਰੂ ਕਾ,
ਪੂਜਾ ਬਿਸਤਾਰੈ[1]। — [1]ਬਹੁਤ ਪੂਜਾ ਕਰਦਾ ਹੈ।
ਇਕ ਦਿਨ ਵੀਚ ਧਯਾਨ ਕੇ,

ਧਰਿ ਪ੍ਰੇਮ ਬਧੇਰੇ।
ਗਹੇ ਚਰਨ ਨਿਜ ਕਰਨ ਸੋਂ[1], — [1]ਹੱਥਾਂ ਨਾਲ।
ਗੁਰੁ ਕੇ ਦਿਢ[1] ਹੇਰੇ[2] ॥੮੧॥ — [1]ਪੱਕੀ ਤਰ੍ਹਾਂ। [2]ਦੇਖ ਕੇ।
ਟਿਕੀ ਬ੍ਰਿਤਿ ਗੁਰੁ ਰੂਪ ਮੈਂ,
ਦਿਢ ਲਗੀ ਸਮਾਧੀ।
ਸਿੰਧੁ ਬਿੰਦੁ[1] ਜਯੋਂ, ਲੈ ਭਯੋ, — [1]ਸਮੁੰਦਰ ਵਿੱਚ ਬੂੰਦ ਵਾਂਗ।
ਮਨ ਛੋਰਿ ਉਪਾਧੀ।
ਥਿਰੇ ਸਿੰਘਾਸਨ ਇਤ ਗੁਰੂ,
ਨਹਿੰ ਚਰਨ ਹਿਲਾਏ।
ਸੂਪਕਾਰ[1] ਕਰਿ ਬੇਨਤੀ, — [1]ਲਾਂਗਰੀ।
ਪੁਨ ਪੁਨ ਫਿਰ ਜਾਏ ॥੮੨॥
ਗੁਰੁ ਬਿਨੁ ਲੰਗਰ ਨਾਂ ਬ੍ਰਤੈ,
ਦਿਨ ਥੋਰ ਰਹਾਵਾ।
ਪਿਖਿ ਸਬਿ ਸਿਖ ਬਿਸਮੈ ਭਏ,
ਗੁਰੁ ਅੰਗ ਨ ਹਲਾਵਾ।
ਗੁਰੁ ਸਮਝੈਂ ਜੇ ਪਗੁ ਹਲੈ,
ਗੋਂਦਾ ਅਕੁਲੈ ਹੈ[1]। — [1]ਘਬਰਾ ਜਾਵੇਗਾ।
ਤੀਨ ਜਾਮ[1] ਯੌਂ ਹੀ ਬਿਤੇ, — [1]ਤਿੰਨ ਪਹਿਰ।
ਨਹਿ ਹਲੈ ਚਲੈ ਹੈ ॥੮੩॥
ਜਬਿ ਸਮਾਧਿ ਉਨ ਉਤ[1] ਤਜੀ, — [1]ਓਧਰ (ਕਾਬਲ ਵਿੱਚ)।
ਇਤ ਗੁਰੁ ਉਠਿ ਤਬਿ ਹੀ।
ਭੋਜਨ ਕੀਨੋ ਆਪ ਜੌ,
ਬਰਤਯੋ ਪੁਨ ਸਭਿ ਹੀ।
ਦੁਤੀ ਦਿਵਸ ਦੀਵਾਂਨ ਮੈਂ
ਸਿੱਖਨ ਜਬਿ ਬੂਝੀ।
ਤਿਨੈ ਨਿਸ਼ੰਕੈ ਕਰਨ ਕੋ,
ਗੁਰੁ ਗਾਈ ਗੂਝੀ[1] ॥੮੪॥ — [1]ਗੁਪਤ (ਗਲ) ਕਹੀ।
ਸੁਨਿ ਪ੍ਰਸੰਗ ਪ੍ਰਸੰਸਹੀਂ,
ਸਿਖ ਗੁਰੈਂ ਬਿਸਾਲੂ।
ਕਹੈਂ ਗੁਰੂ ਸਮ ਗੁਰੂ ਹੀ,
ਹੈਂ ਕੋਮਲ ਦਯਾਲੂ।
ਪ੍ਰਣ-ਪਾਲ ਸ਼ਰਣਾਗਤੈ,
ਸਮਰਥੁ ਬਪੁ[1] ਈਸਰ। — [1]ਸਰੂਪ।
ਤ੍ਰਿਕਾਲਗ[1] ਸ੍ਰਬਗਯ[2] ਹੈਂ — [1]ਤਿੰਨਾਂ ਸਮਿਆਂ ਦੇ ਗਿਆਤਾ। [2]ਸਾਰਿਆਂ ਦੇ ਗਿਆਤਾ।
ਨਿੱਤ ਧੇਯ ਮੁਨੀਸਰ[1] ॥੮੫॥ — [1]ਵੱਡੇ ਮੁਨੀਆਂ ਦੇ ਧਿਆਨ ਕਰਨ ਜੋਗ।
ਸਮਾਂ ਪਾਇ ਸਿਖ ਕਾਬਲੀ,

ਜਬਿ ਅਏ ਮਹਾਂਨੇ।
ਅਨਗਨ ਧਨ ਉਨਿ ਭੇਟ ਦੈ,
ਪਗ ਗੁਰੂ ਗਹਾਂਨੇ[1]। — [1]ਫੜੇ।
ਦੂਧ ਪੂਤ ਧਨ ਧਾਂਮ ਤੀ[1], — [1]ਇਸਤ੍ਰੀ।
ਫਲ ਭਲ ਸਭਿ ਪਾਏ।
ਈਹਾਂ ਕੇ ਸਿਖਨ ਉਨੈਂ,
ਬੂਝੀ ਗਥ ਸਾਏ[1] ॥੯੬॥ — [1]ਉਹਨਾਂ ਕਥਾ ਪੁੱਛੀ।
ਮਾਸ ਪੱਖਜ ਦਿਨ ਕਹਿ ਵਹੀ,
ਪੁਨ ਉਨ ਇਮ ਗਾਯੋ।
ਉਸ ਦਿਨ ਗੋਂਦਾ ਜਾਮ ਤ੍ਰੈ,
ਮਧ ਧਜਾਂਨ ਰਹਾਯੋ।
ਸਿਖਨ ਕੇ ਸੰਸੇ ਨਸੇ,
ਸ਼ਰਧਾ ਬਡ ਬਾਢੀ।
ਪਗੇ[1] ਧਜਾਨ ਗੁਰੁ ਪਗਨ ਮੈਂ[2] — [1]ਰੰਗੇ ਗਏ। [2]ਚਰਨਾਂ ਵਿੱਚ।
ਯੁਤ ਭਗਤੀ ਗਾਢੀ ॥੯੭॥

ਦੋਹਰਾ:
ਗੁਰੁ ਸਿਖਨ ਅਰੁ ਗੁਰਨ ਕੀ,
ਗਾਥਾ ਅਪਰ ਅਪਾਰ।
ਜੋ ਸਰਧਾ ਧਰਿ ਸਿਖ ਸੁਨੈ,
ਸੋ ਉਤ੍ਰੈ ਭਵ ਪਾਰ ॥੯੮॥

ਇਤਿ ਸ੍ਰੀ ਗੁਰੁ ਪੰਥ ਪ੍ਰਕਾਸ਼ ਗ੍ਰੰਥੇ ਪੂਰਬਾਰਧੇ ਗਜਾਨ ਸਿੰਘ ਵਿਰਚਿਤੇ 'ਸੱਤਮ ਗੁਰੂ ਕਾ ਸੱਤਮ ਪ੍ਰਸੰਗ' ਬਰਨਨੰ ਨਾਮ ਉਨੱਤੀਸਮੋਂ ਬਿਸ੍ਰਾਮ॥੨੯॥

## ੩੦. {ਦਾਰਾ ਸ਼ਕੋਹ ਤੇ ਰਾਮਰਾਇ ਜੀ ਦਾ ਪ੍ਰਸੰਗ}

ਦੋਹਰਾ:

ਤਾਦਾਤਮ ਆਨਾਤਮਾਂ,
ਕਲਪਤ ਜਾਮੈ ਧਾਰ[1]।

[1]ਜਿਸ (ਬ੍ਰਹਮ) ਵਿੱਚ (ਅਨਾਤਮ) ਜੜ੍ਹ ਸੰਸਾਰ ਦਾ (ਤਦਾਤਮ) ਉਹੋ ਜੇਹਾ ਰੂਪ ਹੀ ਕਲਪਿਆ ਹੋਇਆ ਹੈ।

ਜਗਦਾਤਮ ਪ੍ਰਮਾਤਮਾਂ,
ਆਤਮ ਲਖਿ ਪਰ ਪਾਰ[1] ॥੧॥

[1]ਉਸ ਜਗਤ ਦੇ ਆਤਮਾ ਰੂਪ ਪ੍ਰਮਾਤਮਾ ਨੂੰ ਆਪਣਾ ਆਪ ਰੂਪ ਜਾਣ ਕੇ (ਸੰਸਾਰ ਸਮੁੰਦਰ ਤੋਂ) ਪਾਰ ਪੈ ਜਾ।

ਚੌਪਈ:

ਸਤੱਮ ਗੁਰੁ ਉਰਿ ਧਰਿ ਕਰਿ ਸਤੱਮ[1]।
[1]ਸ਼ਰਧਾ।

ਸਤੱਮ ਗਾਥ ਸਾਥ ਹਿਤ ਅਤੱਮ[1]।
[1]ਬਹੁਤੇ ਪ੍ਰੇਮ ਨਾਲ (ਸਤੱਮ) ਸੱਚੀ ਕਥਾ (ਕਹਿੰਦਾ ਹਾਂ)।

ਤਮ ਅਗਜਾਨ ਹਾਰਕ ਰਵਿ ਰਿਸ਼ਮੇਂ[1]।
[1](ਇਹ ਕਥਾ) ਅਗਿਆਨ ਦੇ ਅਨ੍ਹੇਰੇ ਨੂੰ ਸੂਰਜ ਦੀਆਂ ਕਿਰਨਾਂ ਵਾਂਗ ਨਾਸ ਕਰਨ ਵਾਲੀ ਹੈ।

ਰਿਸ਼ਮੇਂ ਰਸੇ ਨ ਫਸੇ ਜੁ ਬਿਸਮੇ[1] ॥੨॥
[1]ਜਿਹੜੇ (ਪੁਰਸ਼) (ਰਿਸ਼ਮੇ) ਥੋੜੇ ਜੇਹੇ ਵੀ (ਕਥਾ ਵਿੱਚ) (ਰਸੇ) ਪ੍ਰੇਮੀ ਹੋਏ ਹਨ ਉਹ ਵਿਸ਼ਿਆਂ ਵਿੱਚ ਨਹੀਂ ਫਸਦੇ। (ਅ) ਜਿਹੜੇ (ਬਿਸ ਮੇਂ) ਸੰਸਾਰ ਵਿੱਚ ਫਸੇ ਹੋਏ ਹਨ ਉਹ ਗੁੱਸੇ ਵਿੱਚ ਲੀਨ ਨਹੀਂ ਹੁੰਦੇ।

ਬਿਸਮੇ ਹੋਹਿਂ, ਨ ਜੋਹਿਨ ਜਮ ਹੈ[1]।
[1](ਉਹ) ਅਸਚਰਜ ਰੂਪ ਹੋ ਜਾਂਦੇ ਹਨ (ਉਨ੍ਹਾਂ ਨੂੰ) ਜਮ ਨਹੀਂ ਤੱਕ ਸਕਦੇ।

ਜਮ ਹੈਂ ਜਿਨ ਉਰਿ ਗੁਨ ਗੁਰੁ ਰਮ ਹੈ[1]।
[1]ਜਿਨ੍ਹਾਂ ਦੇ ਹਿਰਦੇ ਵਿੱਚ ਚੰਗੇ ਗੁਣ ਪੈਦਾ ਹੁੰਦੇ ਹਨ ਉਹ ਗੁਰਾਂ ਦਾ (ਜਸ) ਉਚਾਰਨ ਕਰਦੇ ਹਨ।

ਰਮ ਹੈ ਸੁਮਤਿ ਧਜਾਨ ਹਰਿ ਤਿਨ ਕੇ[1]।
[1]ਤਿਨਾਂ ਦੀ ਸ੍ਰੇਸ਼ਟ ਮਤਿ ਵਿੱਚ (ਰਮ) ਵਿਆਪਕ ਹਰੀ ਦਾ ਧਿਆਨ (ਪ੍ਰਾਪਤ) ਹੈ।

ਤਿਨਕੇ ਸਮ ਜਗਿ ਸੁਖ ਸਬਿ ਜਿਨ ਕੇ[1] ॥੩॥
[1]ਜਿਨ੍ਹਾਂ ਦੇ (ਹਿਰਦੇ ਵਿੱਚ) ਸਾਰੇ ਜਗਤ ਦੇ ਸੁਖ ਕੱਖ ਵਾਂਗ ਹਨ।

ਜਿਨ ਕੇ ਜਨਮ ਗਏ ਤੇ ਗੁਰਪੁਰ[1]।
[1](ਉਹ ਪੁਰਸ਼ ਆਪਣੇ) ਜਨਮ ਨੂੰ ਜਿੱਤ ਕੇ ਸੱਚ ਖੰਡ ਚਲੇ ਗਏ।

ਪੁਰ ਸ਼ਕਤੀ ਭਗਤੀ ਤਿਨ ਉਰ ਫੁਰ[1]।
[1]ਤਿਨ੍ਹਾਂ ਦੇ ਹਿਰਦੇ ਸ਼ਕਤੀ ਤੇ ਭਗਤੀ ਨਾਲ (ਫੁਰ) ਛੇਤੀ ਭਰ ਗਏ।

ਫੁਰਤ ਨਾ ਫੁਰਨਾ ਤਿਨ ਅਨ ਕੋ[1] ਹੈ।
[1]ਹੋਰ ਕੋਈ (ਅਨ) ਕਾਮ ਆਦਿ ਦਾ।

ਕੋਹੈ ਸਮ ਥਿਤ[1] ਚਿਤ ਤਿਨ ਕੋ ਹੈ ॥੪॥
[1]ਪਹਾੜ ਵਾਂਗ ਟਿਕਿਆ ਹੋਇਆ ਹੈ।

ਕੋਹੈ ਹੋਹੈ ਲਗੈ ਨ ਤਰਕੈਂ[1]।
[1](ਤਰਕੈਂ) ਤਰਕਾਂ (ਚੋਭਵੀਆਂ ਨੁਕਤਾ ਚੀਨੀਆਂ ਤੇ (ਕੋਹੈ) ਕ੍ਰੋਧ ਦੇ (ਹੋਹੈ) ਧੱਕੇ ਨਹੀਂ ਲਗਦੇ।

ਤਰ ਕੈ ਪਾਰ ਭਵਾਂਬੁਧ ਪਰ ਕੈ[1]।
[1]ਤਰ ਕੇ ਸੰਸਾਰ ਸਮੁੰਦਰ ਉਪਰੋਂ ਪਾਰ ਪੈ ਜਾਂਦਾ ਹੈ।

ਪਰ ਕੈ ਪ੍ਰੀਤੀ[1] ਗੁਰਨ ਚਰਨ ਮੈਂ।
[1](ਪਰ) ਵਿਸ਼ੇਸ਼ ਪ੍ਰੀਤੀ ਕਰਕੇ।

ਰਨ ਮੈਂ ਭਟ ਜਗੋਂ ਨਟ ਨਟਪਨ ਮੈਂ[1] ॥੫॥
[1]ਜਿਵੇਂ ਸੂਰਮਾ ਜੰਗ ਵਿੱਚ ਅਤੇ ਨਟ ਨਾਟਕ (ਤਮਾਸ਼ੇ) ਵਿੱਚ (ਪ੍ਰੀਤੀ ਕਰਦਾ ਹੈ)।

ਪਨ ਮੈਂ ਮਨ ਦਿਢ ਰਹਿ ਸਤਵਾਦੀ[1]।
[1](ਜਿਨ੍ਹਾਂ ਦਾ) ਮਨ ਸਤ ਵਕਤਾ ਹੋ ਕੇ (ਗੁਰੂ ਦੀ) (ਪਨ) ਉਸਤਤ ਵਿੱਚ ਰਹਿੰਦਾ ਹੈ।

ਵਾਦੀ ਜੀਤ ਮੀਤ ਸੁਖ ਸ਼ਾਦੀ[1]।
[1](ਉਹ) ਵਿਰੋਧੀਆਂ ਨੂੰ ਜਿੱਤ ਕੇ ਮਿਤ੍ਰਾਂ ਨੂੰ ਸੁਖ ਤੇ ਖੁਸ਼ੀ ਦੇਂਦੇ ਹਨ।

ਸਾਦੀ ਸੂਧੀ ਬਾਨੀ ਵਾਲਨ[1]।
[1](ਐਸੇ) ਸਿਧੀ ਸਾਦੀ ਕਵਿਤਾ ਵਾਲਿਆਂ (ਗੁਰਸਿਖਾਂ ਦੀਆਂ)।

ਵਾਲਿਨ ਲਗਤ ਪਜਾਰੀ ਚਾਲਨ[1] ॥੬॥
[1](ਚਾਲਨ) ਰੀਤੀਆਂ (ਵਾਲਿਨ) ਬਾਲਕਾਂ ਭਾਵ ਜਗਿਆਸੂਆਂ ਨੂੰ ਪਿਆਰੀਆਂ ਲਗਦੀਆਂ ਹਨ।

ਚਾਲ ਨ ਲਵਨ ਕਵਿਨ ਮੋ ਪੈ ਹੈ[1]।
[1](ਇਵੇਂ ਹੀ) ਮੇਰੇ ਪਾਸ ਕਵੀਆਂ (ਵਰਗੀ) (ਚਾਲਰੀਤੀ) (ਲਵਨ) ਆਟੇ

'ਚ ਲੂਣ ਵਾਂਗ ਭਾਵ ਥੋੜੇ ਮਾਤ੍ਰ ਵੀ ਨਹੀਂ ਹੈ।

ਪੈ ਹੈ ਨਿਸਚੇ ਸਿਖਨ ਸੁਹੈ ਹੈ।
ਹ੍ਵੈ ਹੈ ਜ਼ੇਵਰ ਜੈਸ ਕੁਸੁੰਦਰ[1]।
ਸੁੰਦਰ ਰਤਨ ਜਟਯੋ ਬਡ ਅੰਦਰ ॥੭॥
ਪ੍ਰੇਮੀ ਗੁਰੁ ਸਿਖ ਜਉਹਰੀ ਜੇ ਹੈਂ।
ਗੁਰੁ ਗੁਨ ਗਾਹਕ ਆਦ੍ਰੇ ਤੇ ਹੈਂ[1]।
ਯਾਂ ਤੇ ਬੰਦਨ ਕਰਿ ਗੁਰੁ ਸਿੱਖਨ।
ਲਿਖਨ ਹੇਤ ਚਲੈਹੋਂ ਲਿੱਖਨ[1] ॥੮॥
ਸਿਦਕੀ ਸਿੱਖ ਗੁਰੂ ਕੇ ਪਜਾਰੇ।
ਸੁਨੋ ਗਾਥ ਗੁਰੁ ਕੇਰ ਉਦਾਰੇ।
ਇਕ ਦਿਨ ਗੁਰੂ ਦੀਵਾਂਨ ਮਝਾਰੀ।
ਥਿਰੇ ਸਿੰਘਾਸਨ ਪਰ ਸੁਖਕਾਰੀ ॥੯॥
ਮਘਵਾ ਸਮ ਸੁਰ ਸਿੱਖਨ ਕੇ ਮੱਧ[1]।
ਉਡਗਨ ਮੈਂ ਸਸਿ ਪੂਨਯੋਂ ਤੈ ਬੱਧ[1]।
ਤਾਂ ਦਿਨ ਹੁਤੋ ਬਿਸਾਖੀ ਮੇਲਾ।
ਗੁਰੁ ਸਿੱਖਨ ਕੋ ਸੁਖਦ ਸੁਹੇਲਾ[1] ॥੧੦॥
ਲਾਖਹੁੰ ਸਿੱਖ ਮਸੰਦ ਬਿੰਦ੍ਰੈਂ।
ਪਰਸੈਂ ਪਗ ਦਰਸੈਂ ਸੁਖਕੰਦੈਂ।
ਅਰਪ ਉਪਾਇਨ[1] ਪਾਇਨ ਅੱਗਰ।
ਪਾਇਨ ਫਲ ਭਲ ਇਛਤ ਸਮੱਗਰ ॥੧੧॥
ਲਗੇ ਅੰਬਾਰ[1] ਅਪਾਰ ਸੁ ਵਸਤੈਂ।
ਬੇਸ਼ੁਮਾਰ ਧਨ ਅਯੋ ਸਮੱਸਤੈਂ[1]।
ਜੈ ਜੈਕਾਰ ਸੰਗਤਾਂ ਕਰਹੀਂ।
ਧੰਨ ਗੁਰੂ ਹਰਿਰਾਇ ਉਚਰਹੀਂ ॥੧੨॥
ਫੈਲਯੋ ਦੇਸ ਦੇਸ ਜਸ ਗੁਰੁ ਕਾ।
ਮਨੋ ਮਾਲਤੀ ਚਾਂਦਨਿ ਬੁਰਕਾ[1]।
ਹਿੰਦੂ ਤੁਰਕ ਫਕੀਰ ਗ੍ਰੇਹੀ[1]।
ਦਰਸੈਂ ਆਇ ਸਰਸ[1] ਫਲ ਲੇਹੀਂ ॥੧੩॥
ਨਾਮੁ ਭਗਤ-ਗਿਰ ਸੰਤ ਗੁਸਾਂਈ[1]।
ਪਰਸਨ[1] ਚਲਯੋ ਹਿੰਗਲਾ ਮਾਈ[2]।
ਤਿਨ ਸੌ ਸਾਠ ਫਕੀਰ ਸੰਗਾਤੀ।
ਇਕ ਤੈ ਏਕ ਅਧਿਕ ਬਿਖ੍ਯਾਤੀ ॥੧੪॥
ਅਜ਼ਮਤ ਸੁਜਸ ਗੁਰੂ ਕਾ ਸੁਨ ਕੈ।

[1]ਜੋ ਸੁੰਦਰ ਨ ਹੋਵੇ।

[1]ਉਹ (ਮੇਰੀ ਕਵਿਤਾ ਰੂਪ ਗਹਿਣੇ ਦਾ) ਆਦਰ ਕਰਨਗੇ।

[1]ਲੇਖਣੀ, ਕਲਮ।

[1]ਦੇਵਤਿਆਂ ਰੂਪ ਸਿੱਖਾਂ ਵਿੱਚ ਇੰਦ੍ਰ ਵਾਂਗ।

[1]ਤਾਰਿਆਂ ਵਿੱਚ ਪੂੰਨਿਆਂ ਦੇ ਚੰਦ ਤੋਂ ਵੀ ਵਧ ਕੇ।

[1]ਆਸਾਨੀ ਨਾਲ ਸੁਖ ਦੇਣ ਵਾਲਾ।

[1]ਭੇਟਾ।

[1]ਢੇਰ।

[1]ਸਾਰਿਆਂ (ਪਾਸਿਆਂ ਤੋਂ)।

[1]ਜਾਣੋ ਮਾਲਤੀ (ਫੁੱਲੀ ਹੋਈ ਨੇ ਚੰਦ ਦੀ) ਚਾਨਣੀ ਦਾ ਲਿਬਾਸ (ਪਹਿਨਿਆ ਹੋਇਆ ਹੈ)।

[1]ਗ੍ਰਹਸਤੀ।

[1]ਬਹੁਤਾ।

[1]ਗੁਸਾਈਂ (ਭੇਖ ਦਾ) ਸੰਤ ਸੀ।

[1]ਛੋਹਣ, ਯਾਤ੍ਰਾ ਕਰਨ। [2]ਹਿੰਗਲਾਟ ਵਿੱਚ ਨਿਵਾਸ ਕਰਨ ਵਾਲੀ ਦੇਵੀ। (ਹਿੰਗਲਾਟ- ਹਿੰਗੋਲ ਨਦੀ ਦੇ ਕੰਢੇ ਲਾਸਾ ਬੇਲਾਰਾਜ ਅੰਦਰ ਇਕ ਦੇਵੀ ਦਾ ਮੰਦਰ ਜੋ ਮੇਕਰਾਨ ਸਾਹਿਲ ਉੱਤੇ ਹਿੰਗਲਾ ਪਰਬਤ ਦੇ ਸਿਰੇ ਤੇ ਹੈ ਜਿੱਥੇ ਸਤੀ ਦੇਵੀ ਦਾ ਤਾਲੂਆ ਡਿੱਗਿਆ ਦਸਦੇ ਹਨ।

ਆਯੋ ਦਰਸ਼ਨ ਹਿਤ ਇਮ ਗੁਨ ਕੈ।
ਰੂਪ ਚਤੁਰ ਭੁਜ[1] ਨਿਜ ਦਿਖਰੈ ਹੈਂ। [1]ਚਹੁੰ ਬਾਹਾਂ ਵਾਲਾ ਭਾਵ ਵਿਸ਼ਨੂੰ।
ਗਰਮਾਂ ਗਰਮ ਕੜਾਹੁ ਛਕੈ ਹੈਂ ॥੧੫॥
ਲੈ ਲੈ ਨਾਮ ਜਿ ਸਬਿਨਿ ਦਿਲੈ ਹੈਂ।
ਤੌਂ ਹਮ ਹਰਿ ਬਪੁ[1] ਗੁਰੈਂ ਲਖੈ ਹੈਂ[2]। [1]ਹਰੀ ਦਾ ਸਰੂਪ। [2]ਜਾਣਾਂਗੇ।
ਇਹੁ ਉਰਿ ਧਰਿ ਜਬਿ ਗੁਰੁ ਢਿਗ ਆਯੋ।
ਰੂਪ ਚਤੁਰ ਭੁਜ ਹਰਿ ਗੁਰੁ ਪਾਯੋ[1] ॥੧੬॥ [1]ਵਿਸ਼ਨੂੰ ਦਾ ਚਤੁਰ ਭੁਜ ਰੂਪ ਗੁਰਾਂ ਨੇ ਬਣਾ ਲਿਆ।
ਗੁਰੁ ਪ੍ਰਸ਼ਾਦ[1] ਗਰਮ ਮੰਗਵਾਯੋ। [1]ਕੜਾਹ ਪ੍ਰਸ਼ਾਦ।
ਸਬਿ ਕੋ ਨਾਮ ਬੁਲਾਇ ਦਿਲਾਯੋ।
ਪਿਖਿ ਅਜ਼ਮਤ ਸਿਖ ਹੋਵਨ ਚਹਿ ਕੈ।
ਕਹਜੋ ਪਦਮ ਪਦ[1] ਗੁਰੁ ਕੇ ਗਹਿ ਕੈ ॥੧੭॥ [1]ਚਰਨ ਕੰਵਲ।
ਜੈਸੇ ਸੁਨੇ ਤੈਸ ਹੀ ਹੇਰੇ।
ਬੂਝਜੋ ਗੁਰੁ ਕਿਤ ਜਾਤ ਅਗੇਰੇ।
ਹਾਥ ਜੋਰਿ ਗਿਰ-ਭਗਤ ਸੁਨਾਈ।
ਪਰਸਨ ਜੈਂਹੁ ਹਿੰਗੁਲਾ ਮਾਈ ॥੧੮॥
ਗੁਰੂ ਕਹਜੋ ਜੇ ਦੇਵੀ ਦਰਸੋ।
ਈਹਾਂ ਹੀ, ਤੌਂ ਫਿਰ ਕਜਾ ਕਰ ਸੋ।
ਕਹਜੋ ਭਗਤ ਗਿਰ ਜੇ ਇਮ ਹ੍ਵੈ ਹੈ।
ਤੌਂ ਹਮ ਸਬਿ ਤੁਵ ਸਿਖ ਬਨ ਜੈਹੈਂ ॥੧੯॥
ਕਹਜੋ ਗੁਰੂ ਸ੍ਰੀ ਨਾਨਕ ਦੇਹਰੇ।
ਜਾਵਹੁ ਦਰਸੋ ਬਡੇ ਸਵੇਹਰੇ।
ਗੁਰੁ ਸੁਤ ਸ੍ਰੀ ਚੰਦ ਸਤ ਬ੍ਰਿਧੈਂ[1]। [1]ਵਡੀ (ਸਤ) ਉਮਰ ਵਾਲੇ ਹਨ।
ਭਏ ਹਮਾਰੇ ਅਤੀ ਸਮ੍ਰਿਧੈਂ[1] ॥੨੦॥ [1]ਬਹੁਤ ਵੱਡੀ ਸਮੱਗ੍ਰੀ ਵਾਲੇ।
ਮਿਹਰ ਚੰਦ ਗੁਰੁ ਅੰਸ ਜੁ ਵਹਾਂ।
ਸੱਮ੍ਰਥ ਦਈ ਉਸੈ ਉਨ ਮਹਾਂ।
ਹਰਿ ਦਰਸ਼ਨ ਤੁਮ ਪਾਯੋ ਈਹਾਂ।
ਦੁਰਗਾ ਪਿਖਿ ਸਿਖ ਹੋਵਹੁ ਤੀਹਾਂ[1] ॥੨੧॥ [1]ਤਹਾਂ, ਓਥੇ।
ਆਸਯ[1] ਮਾਂਨ ਭਗਤ ਗਿਰ ਤਬ ਹੀ। [1]ਆਗਿਆ।
ਗਯੋ ਜਮਾਤ ਸਹਿਤ ਤਹਿਂ ਜਬ ਹੀ।
ਬਡੀ ਫਜ਼ਰ[1] ਦੁਰਗਾ ਕੇ ਦਰਸ਼ਨ। [1]ਵੱਡੇ ਤੜਕੇ।
ਪਾਏ, ਆਈ ਦੇਹਰਾ ਪਰਸਨ ॥੨੨॥
ਮਿਹਰ ਚੰਦ ਤੈ ਮੰਤ੍ਰ ਲਯੋ।
ਹਟ ਕਰਿ ਫੇਰ ਗੁਰੂ ਢਿਗ ਅਯੋ।
ਆਵਤ ਪਿਖਿ ਗੁਰੁ ਬਚਨ ਉਚਾਰੇ।
ਆਉ ਭਗਤ ਭਗਵਾਨ ਪਜਾਰੇ ॥੨੩॥
ਦਰਗਹਿ ਭਯੋ ਪ੍ਰਵਾਂਨ ਤੂੰ ਅਹੇ।

ਇਹੁ ਸੁਨਿ ਉਨਿ ਗੁਰੁ ਕੇ ਪਗ ਗਹੇ।
ਉਮਕਯੋ[1] ਪ੍ਰੇਮ ਦ੍ਰਿਗਨ ਜਲ ਛਾਯੋ। [1]ਉਛਲਿਆ।
ਗਦ ਗਦ ਗਿਰਾ ਰੁਮਾਂਚ ਉਠਾਯੋ[1] ॥੨੪॥ [1]ਕੰਠਰੁਕ ਗਿਆ ਤੇਰੋਮ ਖੜੇ ਹੋ ਗਏ।
ਪ੍ਰੇਮ ਬਿਬਸ ਅਤਿ ਸ਼ਰਧਾ ਉਰ ਕੇ।
ਛੋਡੈ ਨਾਂਹਿ ਪਦਮ ਪਦ ਗੁਰੁ ਕੇ।
ਇਕ ਛੋਰੈ ਤਬਿ ਦੂਸਰ ਫਰਹੀ।
ਕੋ ਆਂਖਿਨ ਪਰ ਕੋ ਸਿਰਿ ਧਰਹੀ ॥੨੫॥
ਸੀਤ ਪ੍ਰਸ਼ਾਦ ਗੁਰੂ ਕਾ ਪੁਨ ਛਕ।
ਬ੍ਰਹਮਾਨੰਦ ਵਿਖੇ ਸਬਿ ਗੇ ਛਕ[1]। [1]ਸਾਰੇ ਭਰ ਗਏ।
ਸਿਖੀਰੀਤਿ ਗੁਰੂ ਤੈ ਸਿੱਖੀ।
ਗੁਰੁ ਮੂਰਤਿ ਨਿਜ ਨਿਜ ਉਰਿ ਲਿੱਖੀ ॥੨੬॥
ਗੁਰੁ ਘਰ ਕੇ ਸੋ ਸੰਤ ਉਦਾਸੀ।
ਭਏ ਨੀਕ ਸਾਦਕ[1] ਸੁਖਰਾਸੀ। [1]ਚੰਗੇ ਸਿਦਕ ਵਾਲੇ।
ਤਬਿ ਤੈ ਭੇਖ ਉਦਾਸਿਨ ਮਾਂਹੀ।
ਜਟਾਂ ਬਿਭੂਤਿ ਜੰਜੀਰ ਚਲਾਹੀ ॥੨੭॥
ਬਿਦਾ ਪਾਇ ਵਹਿ ਗੁਰ ਤੇ ਗਏ।
ਨਿਜ ਨਿਜ ਡੇਰਨ ਜਾਇ ਥਿਰਏ।
ਦਸਮ ਗੁਰੂ ਲੌ ਤੌਰ ਮਸੰਦਨ[1]। [1]ਮਸੰਦਾਂ ਦੀ ਤਰ੍ਹਾਂ।
ਆਵਤ ਰਹੇ ਗੁਰਹਿਂ ਸੋ ਬੰਦਨ ॥੨੮॥
ਦੋਹਰਾ:
ਮਘਾ ਦੇਸ ਪੂਰਬ ਵਿਖੇ,
ਗੁਰੁ ਸਿੱਖੀ ਪੁਨ ਕੀਨ।
ਪੰਥ ਪ੍ਰਦਰਸ਼ਨ[1] ਮੈਂ ਲਿਖੀ, [1]ਗਿਆਨੀ ਜੀ ਲਿਖਤ ਇਕ ਪੁਸਤਕ, ਜਿਸ ਦਾ ਨਾਮ ਸ੍ਰੀ ਗੁਰੂ ਪੰਥ ਪ੍ਰਕਾਸ਼ ਦੀ ਅੰਮ੍ਰਿਤਸਰ ਐਡੀਸ਼ਨ ਦੇ ਪੰਨਾ ੯੫੪ ਤੇ 'ਭੇਖ ਪ੍ਰਭਾਕਰ' ਲਿਖਿਆ ਹੈ ਇਹ ਪੁਸਤਕ ਹੁਣ ਨਹੀਂ ਮਿਲਦੀ। ਬਾਦ ਵਿੱਚ ਤਵਾਰੀਖ ਗੁਰੂ ਖਾਲਸਾ ਦੇ ਪੰਜਵੇਂ ਭਾਗ ਪੰਥ ਖਾਲਸਾ ਵਿੱਚ ਇਸ ਨੂੰ ਸ਼ਾਮਲ ਕਰ ਦਿੱਤਾ ਸੀ।
ਅਧਿਕ ਗਾਥ ਲਿਹੁ ਚੀਨ ॥੨੯॥
ਕਬਿਤ:
ਕੇਤਕ ਦਿਵਸ ਪਾਇ ਮਾਝੇ ਕੇ ਸਿੱਖਨ ਆਇ,
ਪਾਸ ਗੁਰੂ ਹਰਿਰਾਇ ਬਿਨੈ ਬਹੁ ਗਾਇ ਹੈਂ।
ਕਹਯੋ ਦੇਸ ਮੈਂ ਬਿਸੇਸ[1] ਸਿੱਖ ਸਿੱਖਨੀ ਅਸੇਸ[2], [1]ਬਹੁਤੇ। [2]ਸਾਰੇ।
ਬ੍ਰਿਧ ਬਾਲ ਚਾਲ ਕਰਿ[1] ਆਇ ਨ ਸਕਾਇ ਹੈਂ। [1]ਚੱਲ ਕੇ।
ਰਾਵਰੋ ਦਰਸ ਚਾਹੈਂ ਅਤਿ ਹੀ ਉਮਾਹੈਂ ਮਨਿ,
ਬ੍ਰਿਦ[1] ਨਿਬਾਹੈਂ ਆਪ ਆਪਨੋ ਸੁਭਾਇ ਹੈਂ। [1]ਧਰਮ, ਨਿਯਮ।
ਕੀਜੀਏ ਨਿਹਾਲ ਉਸ ਦੇਸ ਕੋ ਨਿਹਾਲ[1] ਭਲੇ, [1]ਦੇਖ ਕੇ।
ਕਿਰਸਾਂਨ ਮਾਲੀ ਪਾਲੀ ਭੁਪਤਿ ਕੇ ਭਾਇ ਹੈਂ[1] ॥੩੦॥ [1]ਰਾਜੇ ਦੀ ਤਰ੍ਹਾਂ।

| | |
|---|---|
| ਮਾਨ ਕੈ ਅਰਜ਼ ਗੁਰੁ ਫਰਜ਼ ਸਮਝ ਨਿਜ, | |
| ਸਿੱਖਨ ਗਰਜ਼ ਹਿਤ ਪੂਰਨ ਕਰਨ[1] ਹੈ। | [1]ਸਿੱਖਾਂ ਦੀ ਇੱਛਾ ਪੂਰੀ ਕਰਨ ਵਾਸਤੇ। |
| ਚਲੇ ਪੁਰ ਕੀਰਤ ਤੈ ਗੁਰੁ ਪੁਰ ਕੀਰਤਿ[1], | [1]ਜਸ ਨਾਲ ਭਰੇ ਹੋਏ (ਗੁਰੂ ਜੀ)। |
| ਅਮੀਰਤ ਸਸੈਨ ਬਿਸਤੀਰਤ ਵਰਨ ਹੈ[1]। | [1](ਜਿਨ੍ਹਾਂ ਦੀ) ਸਰਦਾਰਾਂ ਸਣੇ ਫ਼ੌਜ ਵੱਡੇ ਵਿਸਥਾਰ ਵਾਲੀ ਕਹੀਦੀ ਹੈ। |
| ਸਤਲੁਜ ਪਾਰ ਨਿਜ ਸੈਨ ਕੋ ਉਤਾਰ ਫਿਰ, | |
| ਤਰੇ ਆਪ ਤਰਨੀ ਪੈ ਤਾਰਨ ਤਾਰਨ ਹੈ[1]। | [1]ਤਾਰਨ ਲਈ (ਤਰਨ) ਜਹਾਜ਼ ਰੂਪ ਸਤਿਗੁਰੂ ਜੀ (ਤਰੀ) ਬੇੜੀ ਤੇ (ਚੜ੍ਹ ਕੇ) ਆਪ (ਤਰੇ) ਪਾਰ ਲੰਘੇ। |
| ਸਿੱਖਨ ਸਵਰ[1] ਆਯੋ ਜਵਰ ਖਵਰ[2] ਪਾਇ, | [1]ਸਬਰ, ਸੰਤੋਖ। [2]ਜ਼ਬਰਦਸਤ ਖ਼ਬਰ। |
| ਔੜ[1] ਮੈਂ ਅੱਭ੍ਰ[2] ਮਾਨੋ ਅਭਰ ਭਰਨ ਹੈ[3] ॥੩੧॥ | [1]ਬਰਖਾ ਦਾ ਅਭਾਵ, ਸੋਕਾ। [2]ਬੱਦਲ। [3]ਖਾਲੀਆਂ ਨੂੰ ਭਰਨ (ਆਇਆ) ਹੈ। |
| ਗੁਰੁ ਪ੍ਰਮੇਸ ਦੇਸ ਦ੍ਵਾਬੇ ਮੈਂ ਬਿਸੇਸ[1] ਸਿੱਖ, | [1]ਬਹੁਤੇ। |
| ਤਾਰੇ ਹੈ ਅਸੇਸ[1] ਪੈ ਕਲੇਸ ਸੇਸ ਹਰ ਕੈ[2]। | [1]ਸਾਰੇ। [2]ਸਾਰੇ ਕਲੇਸ਼ ਮੇਟ ਕੇ। (ਸੇਸ-ਅਸੇਸ ਦਾ ਸੰਖੇਪ-ਸਾਰੇ)। |
| ਪੁਨਾ ਕਰਤਾਰ ਪੁਰ ਰੂਪ ਕਰਤਾਰ ਗੁਰੁ, | |
| ਥਿਰ ਕੁਛ ਦਿਨ ਫੁਰ[1] ਪਾਰ ਬਜਾਸ ਪਰ ਕੈ[2]। | [1]ਛੇਤੀ। [2]ਹੋ ਕੇ। |
| ਤਾਰ ਕੈ ਸੁ ਦੇਸ ਔ ਉਧਾਰ ਕੈ ਸਿੱਖਨ ਵੇਸ[1] | [1]ਚੰਗੀ ਤਰ੍ਹਾਂ। |
| ਟਾਰ ਕੈ ਅਸੇਸ ਦੁੰਦ[1] ਦੋਖਿਨ ਬਿਦਰ ਕੈ[2]। | [1]ਸਾਰੇ ਦੁੱਖ। [2]ਦੋਸ਼ਾਂ ਨੂੰ ਨਾਸ ਕਰਕੇ। |
| ਮੇਘ ਨਦੀ ਹੰਸ ਚਾਲ ਕ੍ਰਿਪਾ ਦ੍ਰਿਸ਼ਟਿ ਬ੍ਰਿਸਿਟ[1] ਨਾਲ, | [1]ਵਰਖਾ। |
| ਕੀਓ ਹੈ ਨਿਹਾਲ ਦੇਸ ਉਪਦੇਸ਼ ਕਰ ਕੈ ॥੩੨॥ | |
| ਜਾਇ ਰਾਮਦਾਸ ਪੁਰ ਸੁਧਾਸੁਰ ਨ੍ਹਾਇ ਗੁਰੁ, | |
| ਬੰਦਿ[1] ਹਰਿਮੰਦਰ ਪ੍ਰਸ਼ਾਦ ਬਰਤਾਯੋ ਹੈ। | [1]ਨਮਸਕਾਰ ਕਰੇ। |
| ਉੱਤ੍ਰ ਕੀ ਓਰ ਖਿਸ ਤਾਲ ਹੁਤੋ ਤਾਲ ਬਹੁ[1], | [1]ਪਹਾੜ ਦੀ ਤਰਫ ਦਾ ਸ੍ਰੋਵਰ ਦਾ ਬਹੁਤਾ (ਹਿੱਸਾ) ਟੁੱਟ ਫੁੱਟ ਗਿਆ ਸੀ। (ਖਿਸਤਾਲ=ਖਸਤਹ ਹਾਲ=ਟੁੱਟੀ ਫੁੱਟੀ ਹਾਲਤ ਵਿੱਚ।) |
| ਮਦਤ ਬਿਸਾਲ ਲਾਇ ਤਜਾਰ ਕਰਵਾਯੋ ਹੈ। | |
| ਦਰਵਾਰ[1] ਅੰਦਰ ਲਗਾਇ ਦਰਵਾਰ[2] ਨਿੱਤ, | [1]ਸ੍ਰੀ ਹਰਿਮੰਦਰ ਸਾਹਿਬ ਦੇ। [2]ਦੀਵਾਨ। |
| ਸਿੱਖਨ ਦਿਦਾਰ ਦੈ ਸੰਸਾਰ ਤੈ ਤਰਾਯੋ ਹੈ। | |
| ਆਵੈਂ ਨਿਤ ਪ੍ਰਤਿ ਸਿੱਖ ਸੰਗਤ ਮਸੰਦ ਬ੍ਰਿੰਦ, | |
| ਭੇਟ ਦੈ ਬੁਲਿੰਦ[1] ਫਲ ਪੈਹੈਂ ਮਨ ਭਾਯੋ ਹੈ ॥੩੩॥ | [1]ਉੱਚੀ, ਵੱਡੀ। |
| ਕਈ ਮਾਸ ਵਾਸ ਕਰਿ ਸਿੱਖਨ ਕੀ ਆਸ ਭਰ[1], | [1]ਇੱਛਾ ਪੂਰੀ ਕਰਕੇ। |
| ਗੁਰੂ ਸੁਖ ਰਾਸਿ ਤਰੁ ਕਲਪ ਸਮਾਂਨ ਹੈਂ। | |
| ਚਲ ਕੈ ਤਹਾਂ ਤੈ ਫਿਰ ਤਾਰਨ ਤਰਨ ਗੁਰੁ, | |
| ਤਾਰਨ ਤਰਨ ਜਾਇ ਕੀਨ ਇਸ਼ਨਾਨ ਹੈ। | |
| ਦਰਵਾਰਿ ਜਾਇ ਕਰਿ ਬੰਦਨ ਦਰਸ ਪਾਇ, | |
| ਸਾਤ ਦਿਨ ਲੌ ਥਿਰਾਇ ਮੋਦ ਮਨ ਮਾਨ ਹੈ। | |
| ਤਹਾਂ ਤੈ ਖੰਡੂਰ ਆਇ ਦੂਸਰੇ ਗੁਰੂ ਕੀ ਜਾਇ[1], | [1]ਜਗ੍ਹਾ, ਅਸਥਾਨ। |
| ਪ੍ਰਸ਼ਾਦ ਭੇਟ ਦਾਇ ਸਾਸਾਂਟਾਂਗ ਠਾਨ ਹੈ[1] ॥੩੪॥ | [1]ਅੱਠਾਂ ਅੰਗਾਂ ਸਹਿਤ (ਨਮਸਕਾਰ) ਕੀਤੀ। |
| ਧੂਰਿ ਮੁਖ ਲਾਇ ਦੀਪ ਘ੍ਰਿਤ ਜਗਾਇ ਕੈ, | |
| ਸੁਗੰਧਿ ਮਹਕਾਇ ਮਾਲ ਸੁਮਨ[1] ਚਢਾਇ ਕੈ। | [1]ਫੁੱਲਾਂ ਦੀ ਮਾਲਾ। |

ਪਕਵਾਂਨ ਪਕਵਾਇ ਗੁਰੂ ਅੰਸ ਕੋ ਖੁਲਾਇ,
ਸਿਤਕਾਰ ਭੇਟ ਦਾਇ ਜਥਾ ਜੋਗ ਭਾਇ ਕੈ[1]। — [1]ਜੈਸਾ ਜੋਗ ਸੀ ਪ੍ਰੇਮ ਕੀਤਾ।
ਫੇਰ ਸੈਨ[1] ਸਿੱਖਨ ਛਕਾਇ ਕਰਿ ਜਾਚਕਨ[2], — [1]ਫੌਜ। [2]ਮੰਗਤਿਆਂ ਨੂੰ।
ਰਾਤ ਜਾਗਾ ਕਰਵਾਯੋ ਭਜਨ ਕਰਾਇ ਕੈ।
ਆਇ ਕੈ ਗੋਇੰਦਵਾਲ ਪੁਨਾ ਇਸੀ ਢਾਲ ਗੁਰੁ,
ਕੀਨ ਹੈ ਬਿਸਾਲ ਚਾਲ[1] ਅਤਿ ਹੁਲਸਾਇ ਕੈ ॥੩੫॥ — [1]ਰੀਤੀ।
ਕੀਨ ਇਸ਼ਨਾਨ ਸ੍ਰੀ ਬਾਉਲੀ ਸੁਪਾਂਨ[1], — [1]ਪਉੜੀਆਂ (ਉੱਪਰ)।
ਸਬਿਧਾਂਨ[1] ਜਪਜੀ ਕੇ ਪਾਠ ਠਾਂਨ[2] ਮਨ ਮਾਂਨ ਹੈ। — [1]ਬਿਧੀ ਸਹਿਤ। [2]ਕੀਤੇ।
ਜਦਜਪਿ ਥੇ ਗੁਰੂ ਅਵਤਾਰ ਸਮ੍ਰੱਥ ਪ੍ਰਭੂ,
ਕਰਮ ਕਰਨ ਤੈ ਨ ਚਹਿਤ ਕਲਜਾਨ ਹੈ।
ਤਦਜਪਿ ਸੁ ਮਰਯਾਦ ਸਿੱਖਨ ਸਿਖਾਵਨ ਕੋ,
ਜਪ ਤਪ ਦਾਨ ਬ੍ਰਤ ਕਰਤ ਬਿਧਾਂਨ ਹੈ।
ਜੈਸੇ ਪਢੇ ਪੰਡਿਤ ਭੀ ਬਾਲਕ ਪਢਾਵਨ ਕੋ
ਲਿਖਤ ਬਰਾਖਰੀ ਮੁਹਾਰਨੀ[1] ਬਖਾਂਨ ਹੈ ॥੩੬॥ — [1]ਮਾਤ੍ਰਾ ਸਹਿਤ ਬਾਰਾਂ ਅੱਖਰਾਂ ਦੀ ਮੁਹਾਰਨੀ।
ਜੱਗ ਕਰਵਾਇ ਪਕਵਾਨ ਬਿਬਧਾਇ[1], — [1]ਅਨੇਕ ਤਰ੍ਹਾਂ ਦੇ।
ਗੁਰੁ ਅੰਸ ਕੋ ਛਕਾਇ ਬਹੁ ਕੀਨ ਸਿਤਕਾਰ ਹੈ।
ਸਾਰ[1] ਪਾਇ ਨਰ ਮਾਈ ਸੰਗਤੈਂ ਅਪਾਰ ਆਈ, — [1]ਖਬਰ।
ਗਿਰਦ ਨਿਵਾਈ ਤੈ[1] ਚਢਾਈ ਭੇਟ ਭਾਰ ਹੈ। — [1]ਆਲੇ ਦੁਆਲੇ ਤੋਂ।
ਸਬਿ ਕੋ ਛਕਾਯੋ ਪ੍ਰਸ਼ਾਦਿ ਅਹਿਲਾਦ ਸਹਿ[1], — [1]ਅਨੰਦ ਨਾਲ।
ਐ ਹੈ ਏਕ ਜੈ ਹੈ ਧਨ ਦੈ ਹੈ ਬੇਸ਼ੁਮਾਰ ਹੈਂ।
ਗੁਰੂ ਸੈਨ ਕੋ ਦਿਲੈ ਹੈਂ ਬਾਕੀ ਲੰਗਰ ਲਗੈ ਹੈਂ,
ਕੁਛ ਜਾਚਕਨ ਦੈ ਹੈਂ ਪੈ ਹੈਂ ਗੋਲਕ ਵਿਚਾਰ ਹੈਂ ॥੩੭॥
ਕੀਰਤਨ ਕਥਾ ਜਥਾ ਰੁਚੀ ਕਰਵਾਹਿੰ ਤਥਾ,
ਸਿੱਖਨ ਕੋ ਪਥਾ[1] ਮੋਖ ਭੋਗਦ ਦਿਢਾਇ ਹੈਂ। — [1]ਰਸਤਾ।
ਤਬੈ ਦੂਤ ਆ ਉਚਾਰਾ ਆਵਤ ਸ਼ਕੋਹ ਦਾਰਾ[1], — [1]ਦਾਰਾ ਸ਼ਕੋਹ।
ਸ਼ਾਹਿਜ਼ਾਦਾ ਜੰਗ ਹਾਰਾ ਭਗਯੋ ਖੌਫ ਖਾਇ ਹੈ।
ਬੂਝਯੋ ਗੁਰੁ ਭਯੋ ਕੈਸ ਤਬੈ ਤਿਨ ਕਹਯੋ ਐਸ,
ਸ਼ਾਹਿ ਜਹਾਂ ਦਯੋ ਤਾਂਹਿ ਤਖਤ ਬਿਠਾਇ ਹੈ।
ਕਾਰਵਾਰ ਸ਼ਾਹੀ ਸਾਰਾ ਜਬੈ ਇਸ ਕੌ ਸੰਭਾਰਾ,
ਨੌਰੰਗ ਫਸਾਦ ਭਾਰਾ ਕੀਨ ਤਬੈ ਆਇ ਹੈ ॥੩੮॥
ਦੂਜੇ ਦੋਊ ਭਾਈ ਉਨ ਲਏ ਸੋ ਮਿਲਾਈ ਸੰਗਿ,
ਕਸਮ ਕੁਰਾਨ ਚਾਈ[1] ਮੈਂ ਨ ਸ਼ਾਹੀ ਚਾਹਿ ਹੌਂ। — [1]ਚੁੱਕੀ ਭਾਵ ਖਾਧੀ।
ਏਕ ਬਨੋ ਮੀਰ[1] ਦੂਜੋ ਹੂਜੀਓ ਵਜ਼ੀਰ ਧੀਰ, — [1]ਬਾਦਸ਼ਾਹ।
ਮੈਂ ਤੋ ਹ੍ਵੈ ਫਕੀਰ ਮੱਕੇ ਜਾਇ ਕੈ ਰਹਾਹਿ ਹੌਂ।
ਕਾਫਰ ਹੈ ਭਯੋ ਦਾਰਾ ਹਿੰਦੂ ਮਤ ਧਾਰਾ ਇਨ,
ਤਜ ਕੈ ਕੁਰਾਨ ਬੇਦ ਪਢਤ ਸਰਾਹਿ ਹੌਂ[1]। — [1](ਉਨ੍ਹਾਂ ਨੂੰ ਹੀ) ਸਲਾਹੁੰਦਾ ਹੈ।

ਮਾਰਨੋ ਸਵਾਬ[1] ਸੋਊ ਦਹਿਰੀਆ[2] ਭਯੋ ਜੋਊ,
[1]ਪੁੰਨ। [2]ਨਾਸਤਕ (ਅ: ਦਹਰੀ=ਨਾਸਤਕ=ਰੱਬ ਤੇ ਪ੍ਰਲੋਕ ਨੂੰ ਨ ਮੰਨਣ ਵਾਲਾ।)

ਐਸੇ ਦਿਢ ਠਾਨ ਤੀਨੋ ਲਰੇ ਆ ਅਗਾਹਿ ਹੌਂ ॥੩੯॥

ਤੀਨ ਰੋਜ ਮਾਚਯੋ ਜੰਗ ਖੂੰਨ ਭਿਗੇ ਤਾਜੀ ਤੰਗ[1],
[1]ਘੋੜਿਆਂ ਦੇ ਤੰਗ।

ਮੁਗਲ ਪਠਾਨ ਰਜਪੂਤ ਅੰਗ ਦੈ[1] ਲਰੇ।
[1]ਪੱਖ ਕਰਕੇ। (ਅ) ਸਹਾਇਤਾ ਦੇ ਕੇ।

ਤੋਪਨ ਕੀ ਤੜਾ ਭੜੀ[1] ਤੁਪਕਨ ਬਾੜ ਝੜੀ[2],
[1]ਤੜਭੜੀ ਦੀ ਆਵਾਜ਼। [2]ਬੰਦੂਕਾਂ ਦੇ ਇਕੱਠੇ ਵਾਰ ਹੋਏ।

ਲੋਥ ਪਰ ਲੋਥ ਚੜ੍ਹੀ ਪੜੀ[1] ਕਟ ਹੈਂ ਪਰੇ[2]।
[1]ਪਈ ਹੈ। [2](ਸੂਰਮੇ) ਕੱਟੇ ਪਏ ਹਨ।

ਸਰਕਤ[1] ਸਾਰ[2] ਗੋਲੀ ਤੀਰਨ ਕੀ ਮਾਰ ਪਰੇ,
[1]ਚਲਦੇ ਹਨ। [2]ਸ਼ਸਤ੍ਰ।

ਸਾਵਨ ਕੇ ਮੇਂਹ ਮੇਘ[1] ਪੇਖਿ ਲਾਜ ਹੈਂ ਖਰੇ[2]।
[1]ਵਰ੍ਹਦੇ ਬੱਦਲ। [2]ਬਹੁਤੇ ਸ਼ਰਮਿੰਦੇ ਹੁੰਦੇ ਹਨ।

ਖਾਯੋ ਥਰਥੱਲਾ ਧਰਾ ਨਾਵ ਜਜੋਂ ਅਵੱਲਾ[1],
[1]ਧਰਤੀ ਨੇ ਬੇੜੀ ਵਾਂਗ ਅਣੋਖਾ ਹਿਲੋਰਾ ਖਾਧਾ।

ਦਿਲ ਸਬਹੂੰ ਕਾ ਹੱਲਾ ਅੱਲਾ ਅੱਲਾ ਬੋਲ ਹੈਂ ਭਰੇ[1] ॥੪੦॥
[1]ਜੰਗ ਵਿੱਚ। (ਭਰ=ਜੰਗ। ਨਿਰੁਕਤ ਵਿੱਚ ਲਿਖਿਆ ਹੈ ਕਿ ਜਿੱਤਣ ਵਾਲੇ ਨੂੰ ਧਨ ਤੇ ਜਸ ਨਾਲ ਭਰ ਦੇਂਦਾ ਹੈ ਇਸ ਕਰੇ ਜੰਗ ਦਾ ਨਾਮ ਭਰ ਹੈ।)

ਫੀਲ[1] ਪੈ ਸੇ ਕੂਦ ਦਾਰਾ ਚਢਯੋ ਅੱਸ੍ਵ[2] ਯੌਂ ਵਿਚਾਰਾ,
[1]ਹਾਥੀ। [2]ਘੋੜੇ ਤੇ।

ਹੱਲਾ ਕਰਵੈਹੂੰ ਭਾਰਾ ਮੈਂ ਹੂੰ ਆਗੈ ਜਾਇ ਕੈ।

ਸੈਨ ਨੇ ਨਿਹਾਰਾ ਮਨ ਧਾਰਾ ਦਿਢ ਮਰਯੋ ਦਾਰਾ,

ਔਰ ਨਾ ਵਿਚਾਰਾ ਭਾਗ ਪਰੀ ਦਹਿਲਾਇ ਕੈ[1]।
[1]ਡਰ ਕੇ।

ਫੇਰ ਕੌਨ ਸੁਨੇ ਕਾਂਹਿ ਏਕ ਆਗੇ ਏਕ ਜਾਂਹਿ,

ਨੌਰੰਗ ਲਖਾਹਿ ਫਤੇ ਸੂਜੇ ਕੋ ਗਹਾਇ ਕੈ[1]।
[1]ਔਰੰਗਜ਼ੇਬ ਨੇ ਆਪਣੀ ਫਤਹ ਜਾਣ ਕੇ (ਆਪਣੇ ਭਰਾ) ਸ਼ੁਜਾਅ ਨੂੰ ਪਕੜ ਲਿਆ।

ਦੂਸਰੇ ਕੋ[1] ਮਰਵਾਇ ਆਗਰੇ ਕਿਲੇ ਮੈ ਆਇ,
[1]ਦੂਜੇ (ਭਰਾ ਮੁਰਾਦ ਬਖਸ਼) ਨੂੰ।

ਸ਼ਾਹਿਜਹਾਂ ਥਾ ਤਹਾਂਇ[1] ਕੈਦ ਕੀਓ ਭਾਇ ਕੈ[2] ॥੪੧॥
[1]ਓਥੇ ਸੀ। [2](ਆਪਣੀ) ਮਨ ਮਰਜ਼ੀ ਨਾਲ।

ਹੁਤੋ ਸੋ ਲਚਾਰ[1] ਔ ਬੀਮਾਰ ਬੂਢਾ ਭਾਰ[2] ਭਯੋ,
[1]ਦੁਖੀ। [2]ਬਹੁਤਾ।

ਕਯੋ ਨਾ ਲਿਹਾਜ ਜਰਾ ਨੌਰੰਗ ਨੇ ਬਾਪ ਕੋ।

ਕਸਮ ਕੁਰਾਨ ਕੋ ਚਲਾਨ ਠਾਨ ਸਿੰਧੁ ਮਾਂਹਿ[1]
[1]ਸਮੁੰਦਰ ਵਿੱਚ ਭੇਜ ਦਿਤਾ।

ਕੌਲ ਤੇ ਕਰਾਰ ਡਾਰ ਦਏ ਕੂਪ ਆਪ ਕੋ[1]।
[1]ਖੂਹ ਦੇ ਪਾਣੀ ਵਿੱਚ।

ਛਲ ਬਲ ਸਾਥ ਬਾਪ ਬੀਰਨ ਕੋ[1] ਕੈਦ ਥਾਪਿ[2],
[1]ਭਰਾਵਾਂ ਨੂੰ। [2]ਕਰਕੇ।

ਸ਼ਾਹੀ ਲਈ ਹਾਥਿ ਕਾਮ ਕਰਿ ਲੀਨੋ ਆਪ ਕੋ।

ਦੇਖੋ ਕਰਤਾਰ ਕੀਨ ਕਲਿਜੁਗ ਕੈਸੋ ਪੀਨ[1],
[1]ਤਕੜਾ, ਕਰੜਾ।

ਬੇੜਾ ਬੂਡਯੋ[1] ਧਰਮ ਕਾ ਪਾਰ ਪਰਯੋ ਪਾਪ ਕੋ ॥੪੨॥
[1]ਡੁੱਬ ਗਿਆ।

ਦਾਰਾ ਭਗ ਆਯੋ ਦਿੱਲੀ ਦੌਲਤ ਤਹਾਂ ਤੈ ਮਿਲੀ,

ਜੇਤਕ ਸੋ ਬਿਨਾ ਢਿੱਲੀ ਆਵਤ ਲਗਾਇ ਹੈ[1]।
[1](ਆਪਣੇ ਨਾਲ) ਲਈ ਆਉਂਦਾ ਹੈ।

ਸੰਗ ਮੈ ਸ੍ਵਾਰ ਹੈਂ ਜਰਾਰ[1] ਪਾਂਚਕ ਹਜਾਰ,
[1]ਲੜਾਕੇ।

ਭਲਕੇ ਬਜਾਸ ਪਾਰ ਹੋਇ ਇਤ ਆਇ ਹੈ।

ਪੀਛੇ ਲਸ਼ਕਰ ਬੇਸ਼ੁਮਾਰ ਐਹੇ ਨੌਰੰਗ ਕੋ,

ਗਹਿਨੇ ਕੇ ਹੇਤ ਕਿਤ ਰਹਿਨੇ ਨ ਦਾਇ ਹੈ।

ਦੂਜੇ ਦਿਨ ਦਾਰਾ ਖਾਸ[1] ਆਯੋ ਚਲਿ ਗੁਰੂ ਪਾਸ,
[1]ਆਪ।

ਬਦਨ ਪ੍ਰਸੰਨ ਜਾਸ ਗਜਾਨ ਦਮਕਾਇ ਹੈ[1] ॥੪੩॥
[1]ਚਮਕਦਾ ਹੈ।

ਦੋਹਰਾ:

ਮੁਕਤਿ ਭੁਗਤਿ ਦਾਨੀ ਗੁਰੂ,
ਮਾਨੀ[1] ਮੁਨਿੰਦ ਨਰਿੰਦ।
[1]ਮੰਨਣ ਯੋਗ।
ਸਭਾ ਸੁਰਿੰਦ ਸਮਾਨ[1] ਸਜਿ,
[1]ਇੰਦ੍ਰ ਵਾਂਗ।
ਬੈਠੇ ਰੂਪ ਗੁਬਿੰਦ ॥੪੪॥
ਚਿਦਾਨੰਦ ਸੰਦੋਹ ਕੋ[1]
[1](ਸੰਦੋਹ) ਸੰਪੂਰਨ (ਸਤਿ) ਚਿੱਤ ਅਨੰਦ (ਸਰੂਪ ਸਤਿਗੁਰਾਂ) ਨੂੰ।
ਬੰਦਯੋ ਦਾਰਾ ਸ਼ਕੋਹ।
ਦੁੰਦ[1] ਦੋਖ ਨਹਿ ਸ਼ੋਕ ਜਿਹ,
[1]ਦੁੱਖ।
ਕਿੰਚਤ ਕੋਹ[1] ਨ ਮੋਹ ॥੪੫॥
[1]ਕ੍ਰੋਧ।

ਚੌਪਈ:

ਕਿਸ਼ਤੀ[1] ਪਾਂਚ ਜ੍ਵਾਹਰ ਕੇਰੀ।
[1]ਕਿਸ਼ਤੀ ਦੀ ਸ਼ਕਲ ਦੇ ਥਾਲ।
ਦਿਪਤ[1] ਜੋਤਿ ਜਿਨ ਕੇਰ ਬਧੇਰੀ।
[1]ਚਮਕਦੀ ਹੈ।
ਜ਼ੇਵਰ ਆਯੁਧ ਬਸਨ ਅਤੋਲੇ।
ਲੋਲ[1] ਤੁਰੰਗ ਸੁਰੰਗ ਅਮੋਲੇ ॥੪੬॥
[1]ਚੰਚਲ।
ਅਰਪਿ ਅਕੋਰ[1] ਪਦਮ ਪਦ ਪਰਸੇ।
[1]ਭੇਟਾ।
ਮਾਨ ਸਰੋਵਰ ਸੇ ਗੁਰ ਦਰਸੇ।
ਸਿੱਖ ਸੰਤ ਜਹਿਂ ਹੰਸ ਅਪਾਰੇ।
ਸਦ ਗੁਨ ਮੁਕਤਾ[1] ਗ੍ਰਾਹਕ ਭਾਰੇ ॥੪੭॥
[1]ਚੰਗੇ ਗੁਣਾਂ ਦੇ ਮੋਤੀਆਂ ਦੇ।
ਬੈਠਯੋ ਨਿੰਮ੍ਰਿ ਹ੍ਵੈ ਤਹਿਂ ਦਾਰਾ।
ਸੁੰਦਰਰੂਪ ਅਨੂਪ ਉਦਾਰਾ।
ਜ਼ੇਵਰ ਜਬਰ ਜ੍ਵਾਹਰ ਜਰੇ।
ਜੋਤਿ ਜਗਮਗੈ ਅੰਗਨਿ ਧਰੇ ॥੪੮॥
ਰਾਗਰੋਖ[1] ਬਿਨੁ ਦ੍ਰਿਢ ਬ੍ਰਹਮ ਗਜਾਨੀ।
[1]ਮੋਹ ਤੇ ਕ੍ਰੋਧ।
ਮਾਨਤ ਨਾਂਹਿ ਲਾਭ ਕੁਛ ਹਾਨੀ।
ਸੁਖ ਅਜੰਨਜ[1] ਗਹਿ ਬਦਨ ਪ੍ਰਸੰਨ।
[1]ਆਤਮਕ ਸੁਖ।
ਜੈਸ ਜੁਗੀਸ਼ ਮੁਨੀਸ਼ ਅਨੰਨ[1] ॥੪੯॥
[1]ਇਕ ਪ੍ਰਮੇਸ਼ਰ ਦੀ ਲਗਨ ਵਾਲੇ।
ਸਮ ਪ੍ਰਹਿਲਾਦ ਤੁਰਕ ਕੁਲ ਮਾਂਹੀ।
ਮਰੁ ਥਲ ਮੈਂ[1] ਜਿਮ ਸੁਰਤਰੁ ਆਹੀ।
[1]ਮਾਰੂ ਧਰਤੀ ਵਿੱਚ।
ਕਾਕਨ ਕੁਲ ਸੁਤ ਕੋਕਲ ਜੰਨਾ[1]।
[1]ਜਿਵੇਂ ਕਾਵਾਂ ਦੀ ਕੁਲ ਵਿੱਚ ਕੋਇਲ ਦਾ ਪੁੱਤਰ ਪੈਦਾ ਹੋ ਗਿਆ ਹੈ।
ਬੰਸ ਬਕਨ ਮੈਂ ਹੰਸ ਉਪੰਨਾ[1] ॥੫੦॥
[1]ਬਗਲਿਆਂ ਦੀ ਬੰਸ ਵਿੱਚ ਹੰਸ ਪੈਦਾ ਹੋ ਗਿਆ ਹੈ।
ਪਰਮਾਰਥ ਮੈਂ ਪ੍ਰੀਤਿ ਲਗਾਈ।
ਜਨਮ ਮਰਨ ਕੀ ਚਿੰਤ ਮਿਟਾਈ।
ਬਿਸ਼ੇ ਬਾਸ਼ਨਾ ਦੁਰਮਤਿ ਛੋਰੀ।
ਫਾਂਸੀ ਸ਼ਰ੍ਹਾ ਸਿੰਧੁ ਮਹਿ ਬੋਰੀ[1] ॥੫੧॥
[1]ਡੋਬ ਦਿੱਤੀ।
ਸਤਿ ਸੰਗਤਿ ਮੈਂ ਪਰਮ ਪ੍ਰੀਤੀ।

ਸਤ ਪ੍ਰਤੱਗ[1] ਗੁਨੱਗ[2] ਬਿਨੀਤੀ[3]।
[1]ਪ੍ਰਣ ਪੂਰਾ ਕਰਨ ਵਾਲਾ। [2]ਗੁਣਾਂ ਦਾ ਗਿਆਤਾ। [3]ਨਿੰਮ੍ਰਤਾ ਵਾਲਾ।
ਕਰ ਸਿਤਕਾਰ ਗੁਰੂ ਤਬਿ ਟੇਰਾ[1]।
[1]ਕਿਹਾ।
ਜੰਗ ਪ੍ਰਸੰਗ ਸੁਨਜੋ ਸਬਿ ਤੇਰਾ ॥੫੨॥
ਕਹੋ ਚਿਤ ਮੈਂ ਅਬਿ ਕਜ਼ਾ ਆਹੀ।
ਜੇ ਚਾਹਤ ਦੁਨੀਆਂ ਕੀ ਸ਼ਾਹੀ।
ਤੌ ਹਮ ਨਿਜ ਸਹਿ ਸੈਨ ਮੁਰੀਦੈਂ[1]।
[1]ਆਪਣੀ ਫ਼ੌਜ ਤੇ ਸੇਵਕਾਂ ਸਣੇ।
ਲੈ ਕਰਿ ਲਰ ਹੈਂ ਬੋਲਿ ਸ਼ਹੀਦੈਂ[1] ॥੫੩॥
[1]ਸ਼ਹੀਦਾਂ ਨੂੰ ਬੁਲਾ ਕੇ।
ਅਰ ਦਰਗਾਹਿ ਵੀਚ ਕਰਿ ਅਰਜੀ।
ਸ਼ਾਹੀ ਲੈ ਦਿੰਹ ਜੇ ਤੁਹਿ ਮਰਜੀ।
ਸੁਨਿ ਗੁਰ ਕੇ ਬਚ ਸੁਖਦ ਅਮੋਲੇ।
ਜਨ ਭਵ ਤਾਰਕ ਪੋਤ ਅਲੋਲੇ[1] ॥੫੪॥
[1]ਜਾਣੋ ਸੰਸਾਰ ਸਮੁੰਦਰ ਤੋਂ ਤਾਰਨ ਵਾਲੇ ਤੇ ਨ ਡੋਲਣ ਵਾਲੇ ਜਹਾਜ਼ ਹਨ।
ਦਾਰੇ ਕਹਜੋ ਜੋਰਿ ਕਰ ਦੋਹੀ[1]।
[1]ਦੋਨੋ ਹੱਥ ਜੋੜ ਕੇ।
ਰਾਵਰ ਜੈਸ ਕਹੋ ਤਸ ਹੋਹੀ।
ਜੇ ਤੁਮ ਚੀਟੀ ਕਰ ਸਿਰ ਧਰਿ ਹੈਂ।
ਸੋ ਸਮ੍ਰੱਥ ਹ੍ਵੈ ਸਾਗਰ ਤਰ ਹੈ ॥੫੫॥
ਚਹੋ ਮਸ਼ਕ[1] ਤੇ ਸੈਲ[2] ਤੁੜੈ ਹੋ।
[1]ਮੱਛਰ। [2]ਪਹਾੜ।
ਅਜੈ ਪੂਤ ਤੈ ਗਜੈ ਢਹੈ ਹੋ[1]।
[1]ਬਕਰੀ ਦੇ ਪੁੱਤਰ ਤੋਂ ਹਾਥੀ ਨੂੰ ਢਹਾ ਸਕਦੇ ਹੋ।
ਪੈ ਮੈਂ ਚਹਿਤ ਨ ਦੁਨੀਆਂ ਸ਼ਾਹੀ।
ਸੰਸੇ ਸ਼ੋਕ ਅਧਿਕ ਜਿਸ ਮਾਂਹੀ ॥੫੬॥
ਪ੍ਰਵਿਰਤੀ ਦੁਖ ਦੋਖਨ ਖਾਨੀ।
ਲਖੋ ਨਵਿਰਤੀ ਸੁਖਦ ਮਹਾਨੀ।
ਤਪ ਫਲ ਨਰ ਜਗਰਾਜ ਕਮੈ ਹੈ।
ਨਰਕ ਹਕੂਮਤ ਤੈ ਪੁਨ ਪੈ ਹੈ ॥੫੭॥
ਤਾਂ ਤੇ ਤੁਮ ਜੋ ਕਿਰਪਾ ਕਰ ਕੈ।
ਬਖਸ਼ੀ ਪਤਿਸ਼ਾਹੀ ਮੁਹਿ ਢਰ ਕੈ[1]।
[1]ਕ੍ਰਿਪਾਲੂ ਹੋ ਕੇ।
ਸਾਤ ਵਲਾਇਤ ਕੀ ਜੁ ਹਕੂਮਤ।
ਤਿਸ ਆਗੈ ਸਬਿ ਦੁਖਦ ਖਸੂਮਤ[1] ॥੫੮॥
[1]ਖ਼ਰਾਬੀ ਹੈ, ਝਗੜਾ ਹੈ।
ਯਮ[1] ਇੰਦ੍ਰ ਬਿਧਿ[2] ਲੌ ਜੇ ਹਾਕਮ।
[1]ਧਰਮਰਾਜਾ। [2]ਬ੍ਰਹਮਾ।
ਤੀਨ ਦੋਖ ਕਰਿ ਗ੍ਰਸਤ ਸਦਾਕਮ[1]।
[1]ਹਮੇਸ਼ਾਂ।
ਬ੍ਰਹਮ ਗਜਾਨੀ ਕੀ ਪਤਿਸ਼ਾਹੀ।
ਸਮ ਨਹਿਂ ਦੂਸਰ ਕੋ ਜਗ ਮਾਂਹੀ ॥੫੯॥
ਅਚੁਤ[1] ਅਨੂਪਮ[2] ਸੁਖ ਜਿਸ ਕੇਰਾ।
[1]ਅਗਿੜ, ਨਾਸ-ਰਹਿਤ। [2]ਉਪਮਾ-ਰਹਿਤ।
ਇਕ ਰਸ ਸਦਾ ਅਖੰਡ ਬਧੇਰਾ।
ਮਾਯਕ[1] ਦੁੰਦ[2] ਦੋਖ ਹੈਂ ਜੇਤੇ।
[1]ਮਾਇਆ ਕਰਕੇ। [2]ਦੁੱਖ।
ਬਜਾਪਤ ਤਹਾਂ ਨ ਕਿੰਚਤ ਤੇਤੇ ॥੬੦॥
ਸੁਖ ਸਰੂਪ ਆਤਮ ਇਕ ਹੱਯੇ।

ਬਾਕੀ ਦੁਖਦ ਅਨਾਤਮ[1] ਪੱਯੇ। — [1]ਆਤਮਾ ਤੋਂ ਉਲਟ, ਜੜ੍ਹ।
ਜਗ ਸੁਖ ਜਿਤਕ ਲੋਗ ਜੁਗ ਕੇਰੇ[1]। — [1]ਦੋਹਾਂ ਲੋਕਾਂ ਦੇ।
ਆਤਮ ਸੁਖ ਕਰਿ ਲਿਪੇ ਸੁ ਹੇਰੇ ॥੬੧॥
ਜਯੋਂ ਕੰਦਲੇ[1] ਪਰ ਕੰਚਨ ਝਮਕਤ[2]। — [1]ਚਾਂਦੀ ਦਾ ਪੱਤ੍ਰਾ ਜਿਸ ਉਪਰ ਸੋਨਾ ਚੜ੍ਹਿਆ ਹੋਇਆ ਹੋਵੇ। [2]ਸੋਨਾ ਚਮਕਦਾ ਹੈ।
ਤਯੋਂ ਸਬਿ ਪਰ ਆਤਮ ਸੁਖ ਚਮਕਤ।
ਇਸ ਸ਼ਾਹੀ ਕਾ ਜੋ ਪਾਤਿਸ਼ਾਹਿ।
ਬ੍ਰਹਮਾਦਿਕ ਪ੍ਰਸੰਸੈਂ ਤਾਹਿ ॥੬੨॥
ਤਾਂ ਤੇ ਕ੍ਰਿਪਾ ਕਰੋ ਅਬਿ ਏਹੀ।
ਔਰ ਨ ਸ਼ਾਹੀ ਚਹਿ ਚਿਤ ਕੇਹੀ[1] ॥੬੩॥ — [1]ਕਿਸੇ ਤਰ੍ਹਾਂ ਦੀ ਵੀ।

ਦੋਹਰਾ:
ਔਰ ਏਕ ਕ੍ਰਿਪਾ ਕਰੋ,
ਸੈਨ ਨੁਰੰਗੇ ਤਾਂਇ।
ਇਕ ਦਿਨ ਰੋਕਹੁ ਘਾਟ ਪੈ,
ਮੈਂ ਲਖ ਜੈਹੁਂ ਅਗਾਇ[1] ॥੬੪॥ — [1]ਮੈਂ ਅੱਗੇ ਲੰਘ ਜਾਵਾਂ।
ਮਾਂਨ ਬੈਨ ਗੁਰ ਐਨ ਨਿਜ,
ਸੈਨ ਪਠੀ ਬਰ ਘਾਟ[1]। — [1]ਘਾਟ ਉੱਪਰ।
ਦਾਰੂ ਗੋਲੀ ਤੋਪ ਲੌ,
ਸੌਂਪ ਗੁਰੈਂ ਨਿਜ ਠਾਟ[1] ॥੬੫॥ — [1](ਦਾਰਾ ਸ਼ਕੋਹ ਨੇ) ਆਪਣਾ (ਸਾਰਾ ਫ਼ੌਜੀ) ਸਾਮਾਨ ਗੁਰਾਂ ਨੂੰ ਸੌਂਪ ਕੇ।

ਚੌਪਈ:
ਦਾਰਾ ਲੌਪੁਰ ਓਰ[1] ਪਧਾਰਾ। — [1]ਲਾਹੌਰ ਦੀ ਤਰਫ਼।
ਗੁਰੂ ਘਾਟ ਪਰ ਡੇਰਾ ਡਾਰਾ।
ਸੇਵਕ ਜਨ ਦੇਸੀ ਮਿਲ ਭਾਰੇ।
ਲਸ਼ਕਰ ਗੁਰੁ ਢਿਗ ਭਯੋ ਅਪਾਰੇ ॥੬੬॥
ਪਾਰ ਹੋਨ ਹਿਤ ਨੌਕਾ[1] ਸਾਰੀ। — [1]ਬੇੜੀਆਂ।
ਗੁਰੂ ਮੰਗਾਈ ਦੈ ਧਨ ਭਾਰੀ।
ਉਤ ਤੈ ਲਸ਼ਕਰ ਸ਼ਾਹੀ ਆਯੋ।
ਉਨ ਭੀ ਪਾਰ ਉਤਰਨਾ ਚਾਹਯੋ ॥੬੭॥
ਵਹਿ ਮਾਂਗੈਂ ਯਹਿ ਦੇਵਹਿਂ ਨਾਹੀ।
ਬਢੀ ਪ੍ਰਸਪਰ ਰਾਰ ਮਹਾਂਹੀ।
ਦੇਸੀ ਲੋਗਨ ਕਾ ਝਲਕਾਰਾ।
ਗੁਰ ਢਿਗ ਜਬਿ ਉਨਿ ਅਧਿਕ ਨਿਹਾਰਾ ॥੬੮॥
ਬਦਰ ਦੀਨ ਉਮਰਾਵ ਨੁਰੰਗੀ।
ਸੋਚੀ ਬਾਤ ਪੁਨਾ ਇਮ ਚੰਗੀ।
ਜੇ ਹਮ ਗੁਰੁ ਸੋ ਇਹਾਂ ਲਰੈ ਹੈਂ।
ਤੌ ਦਾਰਾ ਕਿਤ ਦੂਰ ਲਖੈ ਹੈ[1] ॥੬੯॥ — [1]ਲੰਘ ਜਾਵੇਗਾ।
ਫਿਰ ਵਹਿ ਹਮਰੇ ਹਾਥ ਨ ਐ ਹੈ।

ਸ਼ਾਹੀ ਕੋਪ ਵਿਖੈ ਹਮ ਪੈ ਹੈਂ[1]।
[1]ਭਾਵ ਨੁਰੰਗਾ ਗੁੱਸੇ ਹੋਵੇਗਾ।
ਇਹੁ ਵਿਚਾਰ ਗੁਰੁ ਪੈ ਸਰਦਾਰੂ।
ਪਠ ਕਰਿ ਠਟਜੋ[1] ਐਸ ਇਕਰਾਰੂ ॥੨੦॥
[1]ਕੀਤਾ।
ਪਹਿਲੇ ਆਪ ਪਾਰ ਹ੍ਵੈ ਆਵੈਂ।
ਪਾਛੇ ਹਮ ਫਿਰ ਅਗ੍ਰ ਸਿਧਾਵੈਂ।
ਮਾਨ ਗੁਰੂ ਇਕ ਦਿਵਸ ਮਝਾਰੀ।
ਸਨੇ ਸਨੇ ਨਿਜ ਸੈਨ ਉਤਾਰੀ ॥੨੧॥
ਆਏ ਦੇਸ ਦ੍ਵਾਬੇ ਮਾਂਹੀਂ।
ਨੂਰ ਮਹਿਲ ਆਦਿਕ ਬਹੁ ਠਾਂਹੀਂ।
ਉਤ੍ਰ ਉਤ੍ਰ[1] ਕੀਰਤ ਪੁਰ ਆਏ।
[1](ਰਸਤੇ 'ਚ) ਉਤਰਦੇ ਉਤਰਦੇ, ਠਹਿਰਦੇ ਠਹਿਰਦੇ।
ਨਿਜ ਦਾਸਨ ਕੀ ਆਸ ਪੁਰਾਏ ॥੨੨॥
ਆਠ ਪਹਰ ਇਮ ਲਸ਼ਕਰ ਸ਼ਾਹੀ।
ਰੁਕ ਕਰਿ ਉਤ੍ਰਜੋ ਪਾਰ ਜਬਾਹੀ[1]।
[1]ਜਦੋਂ।
ਦਾਰਾ ਪਹੁੰਚਜੋ ਵੀਚ ਲਹੌਰੈਂ।
ਦੌਲਤ ਤਹਿਂ ਤੈ ਲੀਨੀ ਗੌਰੈਂ[1] ॥੨੩॥
[1]ਭਾਰੀ, ਬਹੁਤੀ।
ਬਾਕੀ ਸਬੀ ਖਜ਼ਾਨਾ ਸ਼ਾਹੀ।
ਦਯੋ ਲੁਟਾਇ ਗ੍ਰੀਬੈਂ ਚਾਹੀ।
ਪਾਂਚ ਹਜ਼ਾਰ ਸ੍ਵਾਰ ਸੰਗਾਨਾ।
ਸਿੰਧ ਦੇਸ ਕੀ ਓਰ ਪਜਾਨਾ ॥੨੪॥
ਸਿੰਧੀ ਥੇ ਅਮੀਰ ਤਬਿ ਜੋਈ।
ਮਦਤਗਾਰ ਭਯੋ ਨਹਿ ਕੋਈ।
ਪਾਛੇ ਪਾਛੇ ਲਸ਼ਕਰ ਸ਼ਾਹੀ।
ਦਾਰਾ ਅੱਗ੍ਰ ਅੱਗ੍ਰ ਫਿਰਾਹੀ ॥੨੫॥
ਆਖਰ ਦਾਰੇ ਐਸ ਵਿਚਾਰਾ।
ਕਬਿ ਲੌਂ ਮੈ ਅਸ ਫਿਰੋਂ ਅਵਾਰਾ[1]।
[1]ਸੁਸਤ, ਨਿਕੰਮਾ।
ਲੋਗਨ ਕੋ ਦੁਖ ਹੋਵਤ ਭਾਰਾ।
ਤਾਂ ਤੈ ਜਗ ਤੈ ਲਹੌਂ ਕਿਨਾਰਾ ॥੨੬॥
ਜੈਸੇ ਚੀਲ[1] ਮਾਸ ਕੋ ਗੈਹੈ[2]।
[1]ਇੱਲ। [2]ਪਕੜ ਲੈਂਦੀ ਹੈ।
ਆਨ ਤੁੰਡ ਤੈ ਮੁੰਡ ਤੁੜੈ ਹੈ[1]।
[1]ਹੋਰ (ਇੱਲਾਂ) ਦੀਆਂ ਚੁੰਝਾਂ ਨਾਲ ਆਪਣਾ ਸਿਰ ਤੁੜਾਉਂਦੀ ਹੈ।
ਤਜ ਕੈ ਪਲ[1] ਭਲ ਸੋ ਸੁਖ ਭਜ ਹੈ[2]।
[1]ਮਾਸ। [2]ਭੋਗਦੀ ਹੈ।
ਲਜ ਹੈ[1] ਹਮੈ ਤਿਮੈਂ ਹੀ ਸਜ ਹੈ[2] ॥੨੭॥
[1](ਜੇ ਨ ਛੱਡਿਆ ਤਾਂ) ਸਾਨੂੰ ਸ਼ਰਮਸਾਰ ਹੋਣਾ ਪਵੇਗਾ। [2](ਇੱਲ ਦੇ ਮਾਸ ਛੱਡਣ ਵਾਂਗ ਸਾਨੂੰ) ਤਿਵੇਂ ਹੀ (ਕਰਨਾ) ਸਜਦਾ ਹੈ।
ਭਜ ਹੈ ਆਤਮ, ਸੁਖ ਲਹਿ ਅਜ ਹੈ[1]।
[1]ਅਬਿਨਾਸੀ ਸੁਖ ਲੈ ਲੈਂਦਾ ਹੈ।
ਅਜ ਹੈ ਵਕਤ ਲਹੈਂ ਸੁਖੁ ਰਜ ਹੈ।
ਅਸ ਵਿਚਾਰ ਦੌਲਤ ਥੀ ਜੇਤੀ।
ਦਈ ਸੰਗੀਅਨ ਕੋ ਬੰਡ ਤੇਤੀ ॥੨੮॥
ਕੁਛ ਜਰ[1] ਏਕ ਨਫਰ[2] ਲੈ ਘੋੜਾ।
[1]ਸੋਨਾ, ਧਨ। [2]ਨੌਕਰ।

ਤਜਿ ਸਬਿ ਕੋ ਏਕਲ ਕਿਤ ਦੌੜਾ।
ਪੁਨ ਵਹਿ ਸਬਿ ਕੁਛ ਦੈ ਕੈ ਨਫਰੈਂ।
ਲੀਨੀ ਆਪ ਫਕੀਰੀ ਸਫਰੈਂ[1] ॥੭੯॥ — [1]ਮੁਸਾਫਰਾਂ ਵਾਂਗ।
ਹੋਇ ਮੋਦ ਜਨ ਧਨ ਬਹੁ ਲੈ ਕੈ।
ਧੈ ਕੈ ਗਏ ਧਾਮ ਨਿਜ ਭੈ ਕੈ।
ਲਸ਼ਕਰ ਸ਼ਾਹੀ ਦੇਹਲੀ ਆਯੋ।
ਦਾਰਾ ਨਾਹਿ ਉਨੈ ਕਿਤ ਪਾਯੋ ॥੮੦॥
ਦਾਰਾ ਏਕਲ ਫਿਰਤ ਅਵਾਰਾ।
ਵੀਚ ਅਫਗਾਨਸਤਾਨ ਪਧਾਰਾ।
ਧਾਰਾ ਹਰਖ ਸ਼ੋਕ ਉਰਿ ਨਾਹੀ।
ਨਿਜਾਨੰਦ ਮੈ ਮਗਨ ਰਹਾਹੀ ॥੮੧॥
ਸਹਿਜੇ ਮਿਲੇ ਖਾਇ ਸੋ ਲੈ ਹੈ।
ਨਿਜ ਹਿਤ ਸ੍ਵਾਲ ਨ ਕਾਂਹਿ ਕਰੈ ਹੈ।
ਕਈ ਕਈ ਦਿਨ ਛੁਧਤ[1] ਰਹੈ ਹੈ। — [1]ਭੁੱਖਾ।
ਸੀਤ[1] ਵਾਤ[2] ਸਿਰ ਆਤਪ ਸੈਹੈ[3] ॥੮੨॥ — [1]ਠੰਡ। [2]ਹਵਾ। [3]ਧੁੱਪ ਸਹਾਰਦਾ ਹੈ।
ਬਦਨ ਹੁਤੋ ਨਵਨੀਤਿ ਸਮਾਨੋ[1]। — [1]ਚਿਹਰਾ ਮੱਖਣ ਵਰਗਾ (ਕੋਮਲ) ਸੀ।
ਪਗ ਚਲਨੋ ਅਤਿ ਕਠਿਨ ਠਿਕਾਨੇ[1]। — [1]ਪੈਰਾਂ ਨਾਲ ਚੱਲ ਕੇ ਟਿਕਾਣੇ ਤੇ (ਪਹੁੰਚਣਾ) ਬਹੁਤ ਔਖਾ ਸੀ।
ਤੌ ਭੀ ਮਨ ਆਨੰਦ ਰਹਾਵੈ।
ਮਿੱਥਜਾ ਤਨੁ ਧਨੁ ਜਗ ਦਰਸਾਵੈ ॥੮੩॥
ਜਹਿ ਜਹਿਂ ਜਾਇ ਲੋਕ ਨਿਰਖੈ ਕੈ[1]। — [1]ਦੇਖ ਕੇ।
ਚਮਕ ਦਮਕ ਬਡਰੂਪ ਪਿਖੈ ਕੈ।
ਕਹੈਂ ਅਮੀਰ ਸ਼ਹਿਨਸ਼ਾਹ ਕੋਈ।
ਕੈਰ ਸਾਇਨੀ, ਸਿੱਧ ਕਿ ਹੋਈ ॥੮੪॥
ਝਲਕਤ ਮੁਖ ਪੈ ਨੂਰ ਇਲਾਹੀ।
ਇਹੁ ਪੈਕੰਬਰ ਹੈ ਕੋ ਆਹੀ।
ਸਬਿ ਕੀ ਸੁਨੈ, ਨ ਇਹੁ ਕੁਛ ਕੈ ਹੈ।
ਮਸਤ ਸਮਸਤ ਰੈਨ ਦਿਨ[1] ਰੈਹੈ ॥੮੫॥ — [1]ਸਾਰੀਆਂਰਾਤਾਂ ਤੇ ਦਿਨ ਭਾਵ ਹਮੇਸ਼ਾਂ।
ਇਕ ਦਿਨ ਲਾਗੀ ਭੂਖ ਮਹਾਂਏ।
ਖਰੇ ਹਰੇ ਥੇ ਚਨੇ[1] ਸੁ ਖਾਏ। — [1]ਛੋਲੇ।
ਭਏ ਨ ਹਜ਼ਮ ਦਰਦ ਬਹੁ ਭਯੋ।
ਤੌ ਭੀ ਨਿਸਚਾ ਨਾਹਿ ਡੁਲਜੋ ॥੮੬॥
ਪੁਨ ਇਕ ਦਿਨ ਹਿਤ ਅੰਨ ਪਕਾਵਨ।
ਦਾਰਾ ਲਾਗਜੋ ਆਗ ਮਚਾਵਨ।
ਮਾਰੀ ਫੂਕ ਖਾਕ ਉਡਿ ਦਾਢੀ[1]। — [1]ਦਾੜ੍ਹੀ ਵਿੱਚ।
ਪਰੀ, ਜਰੀ ਕੁਛ ਰਹੀ ਸੁ ਡਾਢੀ[1] ॥੮੭॥ — [1]ਉਹ ਦਾੜ੍ਹੀ।
ਲੋਗਨ ਪੇਖਿ ਭਰੇ ਦ੍ਰਿਗ ਨੀਰਾ।

ਕਹੇਂ ਅਹੇ ਕੋਊ ਯਾਹਿ ਅਮੀਰਾ।
ਜਗਜੋ ਸ਼ੋਕ ਕੈ ਬਿਪਤਾ ਮਾਂਹੀਂ।
ਭਯੋ ਫਕੀਰ ਧੀਰ ਬਡ ਆਹੀ ॥੮੮॥
ਨੌਰੰਗ ਇਸ਼ਤਿਹਾਰ ਕੀਯ ਜਾਰੀ।
ਇਕ ਹਜ਼ਾਰ ਦੀਨਾਰ[1] ਉਚਾਰੀ। [1]ਮੁਹਰ।
ਗੈਹੈ[1] ਦਾਰੇ ਕੋ ਸੋ ਲੈ ਹੈ। [1]ਪਕੜੇ।
ਫੈਲੀ ਬਾਤ ਏਹੁ ਜਗ ਮੈ ਹੈ ॥੮੯॥
ਇਕ ਦਿਨ ਦਾਰਾ ਹੁਜਰੇ[1] ਮਾਹੀ। [1]ਹੁਜਰਾ, ਨਿਮਾਜ਼ ਪੜ੍ਹਨ ਵਾਲਾ ਕਮਰਾ।
ਪਢਿ ਨਿਵਾਜ ਥਾ ਬੈਠਾ ਆਹੀ।
ਇਸ ਦਿਸ ਪਿਖਿ ਇਕ ਕਾਜੀ ਪਾਜੀ[1]। [1]ਝੂਠੇ।
ਦਾਰਾ ਸਮਝ ਇਸੇ ਭਯੋ ਰਾਜੀ ॥੯੦॥
ਹਾਕਮ ਕੋ ਲਜਾਇ ਪਕਰਾਯੋ।
ਉਨਿ ਨੌਰੰਗ ਕੇ ਪਾਸ ਪੁਚਾਯੋ।
ਨੌਰੰਗ ਭਯੋ ਖੁਸ਼ੀ ਮਨ ਮੈ ਹੈ।
ਫਤੁਵਾ ਮੌਲਵੀਆਂ ਤੇ ਲੈ ਹੈ ॥੯੧॥
ਦਾਰੇ ਕੌ ਫਿਰ ਕਤਲ ਕਰਾਯੋ।
ਦੁਸ਼ਟਨ ਕੇ ਉਰਿ ਤ੍ਰਾਸ ਨ ਆਯੋ ॥੯੨॥

ਦੋਹਰਾ:

ਬਾਦਸ਼ਾਹਿ ਬਾਦੀ[1] ਮਹਾਂ, [1]ਝਗੜਾਲੂ।
ਹੋਯੋ ਔਰੰਗ ਜੇਵ।
ਤੁਰਕ ਕਰਨ ਚਹਿ ਹਿੰਦੁ ਕੋ,
ਗਹੀ ਦੁਸ਼ਟ ਯੌਂ ਟੇਵ[1] ॥੯੩॥ [1]ਆਦਤ।

ਸ੍ਵੈਯਾ:

ਮੰਦਰ ਹਿੰਦੁਨ ਕੇ ਗਿਰਵਾਇ,
ਚਿਨਾਇ ਦਈ ਤਿਨ ਠੌਰ ਮਸੀਤੈਂ।
ਭਾਂਤਿ ਅਨੇਕਨ ਕੀ ਕਰਿ ਕਿੱਲਤ[1], [1]ਤੰਗੀ।
ਜੋਰ ਜਨਾਇ ਬਢਾਇ ਅਨੀਤੈਂ[1]। [1]ਬੇਇਨਸਾਫ਼ੀ ਵਧਾ ਕੇ।
ਟਿਕਟ[1], ਜੇਜੀਆ[2], ਡੰਡ ਬਿਧਾ ਬਹੁ[3], [1]ਟੈਕਸ, ਮਸੂਲ। [2]ਮੁਸਲਮਾਨਾਂ ਨੂੰ ਛੱਡ ਕੇ ਗੈਰ ਮੁਸਲਮਾਨਾਂ ਤੇ ਲੱਗਾ ਟੈਕਸ। [3]ਬਹੁਤ ਤਰ੍ਹਾਂ ਦਾ।
ਯਾ ਹਿਤ ਹਿੰਦੁਨ ਪੈ ਧਰਿ ਦੀਤੇ।
ਜਾਂ ਕਰਿ ਹੋਈ ਸੁ ਤੰਗ ਮਹਾਂ,
ਖੁਦ ਹੀ ਮੁਸਲੇ ਬਨਿ ਜਾਇਂ ਸਭੀਤੇ[1] ॥੯੪॥ [1]ਡਰ ਨਾਲ।
ਪੂਜਨ ਦੇਵਨ, ਸੇਵਨ ਤੀਰਥ,
ਖੇਵਨ[1] ਜੱਗਰੁ ਹੋਮ ਹਟਾਏ। [1]ਕਰਨੇ।
ਬੇਦ ਪੁਰਾਨ ਕਥਾ ਸੁ ਜਥਾਰਥ[1], [1]ਸੱਚੀ।
ਨਾ ਕਰਨੀ ਸੁਨਨੀ ਕਿਤ ਪਾਏ।
ਸੁੰਦਰ ਔਰਤ ਮੰਦਰ ਹਿੰਦੁਨ

ਕੋ, ਨ ਅਕੂਤ[1] ਅਛੂਤ[2] ਰਹਾਏ।
ਲਾਹਿ ਸਵਾ ਮਣ ਤੱਗ[1] ਨਿਤਾ ਪ੍ਰਤਿ,
ਹਾਕਮ ਸ਼ਾਹਿ ਕੇ ਪਾਸ ਪੁਚਾਏਂ ॥ ੯੫ ॥
ਰੱਖਕ ਹਿੰਦ ਨ੍ਰਿੰਦ ਬ੍ਰਿੰਦ ਜੁ
ਥੇ[1], ਨਹਿਂ ਜਿੰਦ ਕਿਸੀ ਮੱਧ ਛੋਰੀ।
ਮਾਰਿ ਬਿਰਾਦਰ[1] ਪਾਦਰ[2] ਕੈਦ
ਕਰੇ, ਦੁਖ ਨਾਦਰ[1] ਦੀਨ ਨ ਥੋਰੀ।
ਨੇਮ ਧਰੰਮ ਜਿ ਅਹਿਦ-ਪਿਮਾਨ[1],
ਸੁਗੰਦ ਕੁਰਾਨ ਭਿ ਸਿੰਧਹਿ ਬੋਰੀ[1]।
ਹਾਸਦ[1], ਹਿੰਦੁਨ ਕੋ ਦੁਖਦਾ,
ਨਹਿਂ ਬਾਸ਼ਦ[1] ਸ਼ਾਹਿ ਦੁਤੀ ਜਗਿ ਖੋਰੀ[2] ॥ ੯੬ ॥
ਬਡ ਪੀਰ ਫਕੀਰ ਅਮੀਰ ਬਰਿੰਦਨ[1]
ਜਿੰਦ ਹਿਤੈ ਹਿੰਦੁ ਧਰਮ ਦਏ[1]।
ਤੁਰਕਾ ਬਨਿ ਖੋਇ ਇਮਾਂ ਝੁਰਕਾ[1]
ਬੁਰਕਾ ਸਿਰ ਲਾਨ੍ਹਤ ਧਾਰ ਗਏ।
ਗੁਰ ਤੇਗ ਬਹਾਦਰ ਸੇ ਸਿਰ ਸਾਦਰ
ਦੈ[1], ਜਸ ਨਾਦਰ ਧਰਮ ਲਏ[2]।
ਸਿਰਮੱਦ ਬਿਹੱਦ ਵਲੀ ਬਧ ਭੌਂ[1],
ਇਮ ਔਰ ਘਨੇ ਭਵ ਪਾਰ ਪਏ ॥ ੯੭ ॥
ਲਾਖਹੁਂ ਲੋਗਨ ਕੋ ਨਿਜ ਦੀਨ,
ਸਜੋਰ ਤਰਵਾਰ ਮਨਾਇ ਦਿਖਾਰਾ।
ਨਾਹਿਂ ਕਬੂਲ ਕਰਯੋ ਜਿਸ ਨੇ,
ਵਹਿ ਧਾਰ ਤਰਵਾਰ ਕੇ ਘਾਟ ਉਤਾਰਾ।
ਆਰਯ ਕੋਟਿਕ ਖਾਰਯ ਹੋਇ[1],
ਭਏ ਮੁਸਲੇ ਤਬਿ ਹ੍ਵੈ ਅਤਿ ਖ੍ਵਾਰਾ।
ਹੇਤ ਦੁਨੀ ਨਿਜ ਦੀਨ ਬਢਾਇ ਕੇ,
ਨੌਰੰਗ ਨੌਰੰਗ[1] ਖੂਬ ਖਿਲਾਰਾ ॥ ੯੮ ॥
ਦੋਹਰਾ:
ਕਾਜੀ ਪਾਜੀ ਮੌਲਵੀ,
ਹਾਸਦ ਪੀਰ ਫ਼ਕੀਰ।
ਸੁਨਿ ਗੁਰ ਸੁਜਸ ਸੁ ਜਰਤ ਥੇ[1],
ਦੁਸ਼ਟ ਪੁਸ਼ਟ[1] ਬੇਪੀਰ ॥ ੯੯ ॥
ਕਬਿਤ:
ਸਤਿਗੁਰ ਸੂਰ ਨੂਰ ਤੇਜ ਪ੍ਰਤਾਪ ਭੂਰ,
ਕੁਮਦੀ ਕੁਮਤੀ ਕੂਰ ਪੇਖਿ ਸਕੁਚਾਇ ਹੈਂ[1]।

[1](ਅਕੂਤ) ਨਿੰਦਾ ਤੋਂ ਰਹਿਤ। [2]ਛੋਹਣ ਤੋਂ ਰਹਿਤ।
[1]ਜਨੇਊ।
[1]ਸਾਰੇਰਾਜੇ ਜੋ ਹਿੰਦੂਆਂ ਦੇਰਾਖੇ ਸਨ।
[1]ਭਰਾ। [2]ਪਿਉ।
[1]ਅਣੋਖੇ, ਵੱਡੇ।
[1]ਪ੍ਰਤੱਗਿਆ ਦੇ ਨਿਯਮ (ਅ) ਇਕਰਾਰ-ਨਾਮੇ।
[1]ਸਮੁੰਦਰ ਵਿੱਚ ਡੋਬ ਦਿੱਤੀ।
[1]ਈਰਖਾਲੂ।
[1]ਨਹੀਂ ਹੋਇਆ। [2]ਵੈਰ ਭਾਵਰੱਖਣ ਵਾਲਾ।
[1]ਬਹੁਤਿਆਂ ਨੇ।
[1]ਜਿੰਦ (ਰੱਖਣ) ਵਾਸਤੇ ਹਿੰਦੂ ਧਰਮ ਦੇ ਦਿੱਤਾ ਭਾਵ ਤੁਰਕ ਬਣ ਗਏ।
[1]ਧਰਮ ਗਵਾ ਕੇ ਝੁਰਦੇ ਹਨ।
[1]ਬੇਫਿਕਰੀ ਨਾਲ ਸਿਰ ਦੇ ਕੇ। [2]ਅਣੋਖਾ ਜਸ (ਤੇ ਹਿੰਦੂ) ਧਰਮ (ਦੋਨੋਂਰੱਖ) ਲਏ।
[1]ਸਰਮੱਦ (ਫ਼ਕੀਰ ਵਰਗੇ) ਬਹੁਤੇ ਵਲੀ (ਰੱਬ ਦੇ ਪਿਆਰੇ) ਮਾਰੇ ਗਏ।
[1]ਕ੍ਰੋੜਾਂ ਆਰੀਏ (ਹਿੰਦੂ ਧਰਮ) ਤੋਂ ਖਾਰਜ ਹੋ ਕੇ।
[1]ਨੁਰੰਗੇ ਨੇ (ਜ਼ੁਲਮ ਦਾ) ਨਵਾਂਰੰਗ।
[1]ਸੜਦੇ ਸਨ।
[1]ਵੱਡੇ ਦੁਸ਼ਟ।
[1]ਸਤਿਗੁਰਾਂ ਰੂਪ ਸੂਰਜ ਦਾ ਪ੍ਰਤਾਪ ਰੂਪ ਬਹੁਤਾ (ਤੇਜ) ਪ੍ਰਕਾਸ਼ ਵੇਖ ਕੇ ਖੋਟੀਆਂ ਮੱਤਾਂ ਰੂਪ ਕਮੀਆਂ ਤੇ ਝੂਠ (ਰੂਪ ਅਨ੍ਹੇਰਾ) ਸੁੰਗੜ ਜਾਂਦੇ ਹਨ।

ਬਜਾਕੁਲ ਚਕੋਰ ਚੋਰ ਪੇਚਕ ਪਖੰਡੀ ਹੋਰ,
ਪਥਕ ਸਜਨ ਕੰਜ ਖਿਰੇ ਹੀ ਰਹਾਇ ਹੈਂ[1]।

[1]ਚੋਰਾਂ ਰੂਪ ਚਕੋਰ ਤੇ ਹੋਰ ਪਖੰਡੀਆਂ ਰੂਪ ਉੱਲੂ ਬੇਹੋਸ਼ ਹੋ ਜਾਂਦੇ ਹਨ ਅਤੇਰਾਹੀਆਂ ਤੇ ਕੰਵਲਾਂ ਵਰਗੇ ਸਜਨ (ਸਿੱਖ) ਖਿੜੇ ਹੀ ਰਹਿੰਦੇ ਹਨ।

ਏਕ ਦਿਨ ਅਕਸਰ[1] ਮਤਸਰ ਵਸ ਪਰ[2],
[1]ਬਹੁਤੀ। [2]ਈਰਖਾ ਦੇ ਵਸ ਹੋ ਕੇ।

ਹ੍ਵੈ ਨਰਾਜੀ[1] ਕਾਜੀ ਪਾਜੀ[2] ਮੌਲਵੀਓਂ ਜਾਇ ਹੈ।
[1]ਗੁੱਸੇ ਹੋ ਕੇ। [2]ਝੁਨਿਆਂ।

ਮਿਲ ਬਹੁ ਦੁਗਲੀ ਕੇ[1] ਮੁਗ਼ਲੀ ਕੇ ਸ਼ਾਹਿ ਪਾਸ[2],
[1]ਵੇਸਵਾ ਦੇ ਪੁੱਤਰਾਂ ਨੇ। [2]ਮੁਗ਼ਲੀ ਦੇ ਪੁੱਤਰ (ਨੁਰੰਗੇ) ਬਾਦਸ਼ਾਹ ਕੋਲ।

ਉਗਲੀ ਚੁਗ਼ਲੀ ਖਾਸ ਤੁਗ਼ਲੀ ਬਢਾਇ ਹੈ[1] ॥੧੦੦॥
[1](ਤੁਗਲੀ) ਗਲਤੀ ਕਰਾਉਣ ਲਈ ਵਧਾ ਕੇ ਖਾਸ ਚੁਗਲੀ (ਉਗਲੀ) ਕੀਤੀ। (ਅ: ਤੁਗ਼ਲੀਤੁ ਦਾ ਸੰਖੇਪ ਤੁਗਲੀ। ਤੁਗ਼ਲੀਤੁ=ਗ਼ਲਤੀ ਵਿੱਚ ਪਾਉਣਾ।)

ਗੁਰੂ ਹਰਿਰਾਇ ਪੀਰ ਹਿੰਦੁ ਕੇ ਫ਼ਕੀਰ,
ਔ ਅਮੀਰ ਬੇਨਜ਼ੀਰ[1] ਜਗ ਪੂਜ ਬਖਜਾਤ ਹੈਂ।
[1]ਬੇਮਿਸਾਲ।

ਸੈਨ ਐਨ[1] ਪਾਸ ਹੈ ਜਰਾਰ[2] ਧਨ ਬੇਸ਼ੁਮਾਰ,
[1]ਚੰਗੀ ਫ਼ੌਜ। [2]ਲੜਾਕੀ।

ਦੇਵਤ ਮੁਰੀਦ ਜਗ ਸਾਰ[1] ਬਹੁ ਭਾਂਤਿ ਹੈਂ।
[1]ਸਾਰੇ ਜਗਤ ਦੇ।

ਕਰਾਮਾਤ ਦਿਖਰਾਤ ਜੈਸ ਭਾਂਤਿ ਚਾਹੈ ਕੋਊ,
ਚੌਰ ਕਰਵਾਤ ਸਾਚੋ ਸ਼ਾਹਿ ਕਹਿਲਾਤ ਹੈਂ।
ਰੱਖਤ ਸ਼ਾਹੀ ਤੈ ਉਗ੍ਰਾਹੀ ਕਰਿ ਖਾਹੀ ਵਾਹੀ[1],
[1]ਉਹ ਖਾਂਦਾ ਹੈ।

ਆਪ ਸ਼ਾਹੀ ਹੁਕਮ ਕੋ ਨਾਹੀਂ ਸੋ ਕਮਾਤ ਹੈਂ ॥੧੦੧॥
ਦਾਰਾ ਜਬ ਭਯੋ ਥਾ ਲਚਾਰਾ ਔ ਬਿਮਾਰਾ ਭਾਰਾ,
ਇਨ ਹੀਂ ਦੁਆਈਂ ਦੈ[1] ਬਚਾਈ ਜਾਨ ਤਾਹਿ ਕੋ।
[1]ਅਸੀਸਾਂ ਦੇ ਕੇ, ਅਰਦਾਸਾਂ ਕਰਕੇ। (ਅ) ਦਵਾਈਆਂ ਦੇ ਕੇ।

ਫੇਰ ਜਬਿ ਭਾਗਜੋ ਪੀਛੇ ਲਸ਼ਕਰ ਲਾਗਜੋ ਸ਼ਾਹੀ,
ਯਾਹੀ ਨੈ ਮਦਤ ਦੀਨ ਰੋਕ ਲੀਨ ਰਾਹਿ ਕੋ।
ਦਾਰਾ ਕੋ ਪਜਾਰਾ ਭਾਰਾ ਸਮਝਜੋ ਉਦਾਰਾ[1] ਉਨਿ,
[1]ਚੰਗਾ।

ਮਨ ਮੈ ਨ ਧਾਰਾ ਡਰ ਜਰਾ ਭਰ ਸ਼ਾਹਿ ਕੋ।
ਉਨ ਕੌ ਬੁਲੱਯੇ ਕਰਾਮਾਤ ਦੇਖ ਲੱਯੇ,
ਪਾਛੇ ਦੀਨ ਮਨਵੱਯੇ ਹੱਯੇ ਕਾਮ ਬਡ ਲਾਹਿ ਕੋ[1] ॥੧੦੨॥
[1]ਨਫੇ ਵਾਲਾ।

ਹਿੰਦੁ ਕੇ ਮਲਾਹਿ ਭਾਰੇ ਪੇਸ਼ਵਾ[1] ਹੈ ਵਾਹਿ,
[1]ਗੁਰੂ, ਆਗੂ।

ਜਬਿ ਦੀਨ ਮਾਂਹਿ ਆਹਿਂ ਤਾਹਿਂ ਦੇਖਿ ਔਰ ਅਬਿ ਹੀ।
ਖੁਦ ਹੀ ਕਬੂਲ ਦੀਨ ਇਸਲਾਮ ਕੈ ਹੈਂ[1] ਪੀਨ[2],
[1]ਕਰ ਲੈਣਗੇ। [2]ਪੱਕੀ ਤਰ੍ਹਾਂ।

ਔਰੰਗ ਭੀ ਮਾਨ ਲੀਨ ਸਾਚ ਚੀਨ ਤਬਿ ਹੀ।
ਜਾਲਮ ਖਾਂ ਉਮਰਾਇ ਪਠਜੋ ਫੌਜ ਦੈ ਮਹਾਂਇ,
ਚਾਰਕ ਮਜਲ ਆਇ ਉਤ੍ਰਯੋ ਸੋ ਜਬਿ ਹੀ।
ਮਾਸ ਕੱਚਾ ਖਾਯੋ ਗਯੋ ਸੂਲ ਉਠਿ ਸੋਊ ਮੁਯੋ,
ਫੌਜ ਮਾਂਹਿ ਹੈਜ਼ਾ ਪਯੋ ਭਾਗੀ ਪਾਛੇ ਸਬਿ ਹੀ ॥੧੦੩॥
ਦੂੰਦੇ ਖਾਂ ਦਸ ਹਜ਼ਾਰੀ ਪਠਜੋ ਫੇਰ ਜੌ ਕੰਧਾਰੀ,
ਫੌਜ ਲੈ ਅਪਾਰੀ ਚਢਿ ਸੋਊ ਜਬ ਹੈ ਅਯੋ।
ਸੱਯਦ ਥੇ ਬੈਰੀ ਤਾਂ ਕੇ ਚਾਰਕ ਮਜਲ ਆ ਕੇ,

ਸੋਯੋ ਹੋਯੋ ਸੁਟਜੋ ਘਾ ਕੇ[1] ਪਾ ਕੇ ਫਤੇ ਸੋ ਗਯੋ[2]।
[1]ਮਾਰ ਕੇ ਸੁੱਟ ਦਿੱਤਾ। [2]ਭਾਵ ਮਰ ਗਿਆ।

ਫੇਰ ਏਕ ਔਰ ਚਰ੍ਹਜੋ ਸੋ ਭੀ ਹ੍ਵੈ ਲਚਾਰ ਮਰਜੋ
ਗੁਰੂ ਇਤ ਸੁਨਿ ਰਰਜੋ[1] ਬਾਬੇ[2] ਬਰ ਥਾ ਦਯੋ।
[1]ਕਿਹਾ। [2]ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ।

ਤੁਮ ਪਰ ਜੋ ਚਢੈ ਹੈ ਆਗ ਭੂਤ ਜਜੋਂ ਬਿਲੈ ਹੈ[1],
[1]ਭੂਤਾਂ ਦੀ ਅੱਗ ਵਾਂਗ ਛਪ ਜਾਵੇਗਾ।

ਸੋਊ ਹੋਤ ਜੈ ਹੈ, ਬਾਚ[1] ਗੁਰੂ ਸਾਚ ਹੈ ਭਯੋ ॥੧੦੪॥
[1]ਬਚਨ।

ਫੇਰ ਕਾਂਹਿ ਸ਼ਾਹਿ ਪਾਹਿ ਕਹਜੋ ਜੇ ਹੈ ਤੁ ਚਾਹਿ,
ਤੌ ਹੈ ਰਾਹਿ ਗੁਰੂ ਕੇ ਅਧੀਨਗੀ ਬੁਲਾਵ ਕੋ[1]।
[1]ਗੁਰੂਆਂ ਨੂੰ ਬੁਲਾਉਣ ਦਾ ਰਾਹ ਅਧੀਨਗੀ ਹੈ।

ਸੋਈ ਬਾਤ ਪਾਤਿਸ਼ਾਹਿ ਮਾਨ ਬਿਨੈ ਬਹੁ ਠਾਨ,
ਲਿਖ ਮਾਨ ਪੱਤ੍ਰ ਪਠਾਯੋ ਉਮਰਾਵ ਕੋ।
ਆਇ ਉਮਰਾਇ ਸੁਖ ਸਦਮ[1] ਗੁਰੂ ਕੇ ਚੁੰਮੇ,
[1]ਸੁੱਖਾਂ ਦੇ ਘਰ।

ਕਦਮ ਪਦਮ[1] ਲੀਏ ਛਦਮ ਸੁਭਾਵ ਕੋ[2]।
[1]ਚਰਨ ਕੰਵਲ। [2]ਕਪਟ ਵਾਲੇ ਸੁਭਾਵ ਨਾਲ।

ਦੀਨੀ ਅਰਦਾਸਿ[1] ਅਰਦਾਸਿ ਹੋਇ ਸ਼ਾਹਿ ਦਿਸੋਂ
[1]ਭੇਟਾ।

ਕੀਨੀ ਅਰਦਾਸਿ ਭੀਨੀ ਵਰ ਦਾਸ ਭਾਵ ਕੋ[1] ॥੧੦੫॥
[1]ਬਹੁਤੇ ਦਾਸਾ ਭਾਵ 'ਚ ਭਿੱਜੀ ਬੇਨਤੀ ਕੀਤੀ ਹੈ।

ਗੁਰੂ ਸਰਬੱਗ੍ਯ[1] ਤੱਗ੍ਯ[2] ਤ੍ਰਿਕਾਲੱਗ੍ਯ[3] ਕਹਜੋ ਤਾਹਿ,
[1]ਸਾਰਿਆਂ ਦੇ ਜਾਣੂ। [2]ਤੱਤ ਦੇ ਗਿਆਤੇ। [3]ਤਿੰਨਾਂ ਸਮਿਆਂ ਦੇ ਜਾਣੂ।

ਛਲ ਬਲ ਕਾਹਿ ਸ਼ਾਹਿ ਹਮ ਸੋਂ ਕਮਾਤ ਹੈ।
ਹਮਰੇ ਨ ਕੋਈ ਬੈਰੀ, ਮੀਤਿ ਰੀਤਿ ਚੀਤਿ ਲਖੋ[1],
[1](ਸਾਡੀ) ਰੀਤੀ ਮਿਤ੍ਰਾਂ ਵਾਲੀ ਹੈ ਚਿੱਤ ਵਿੱਚ ਜਾਣੋ।

ਸੁਰਤਰੁ ਸਮ ਫਲ ਨੀਤ ਹੂੰ ਕੋ ਪਾਤ ਹੈ[1]।
[1]ਕਲਪ ਬ੍ਰਿਛ ਵਾਂਗ (ਅਪਣੀ) ਨੀਅਤ ਦਾ ਫਲ ਪਾਉਂਦਾ ਹੈ।

ਖਾਨ ਪਾਨ ਡੇਰਾ ਕਰਵਾਇ ਤਾਂਹਿ ਪੁਨਾ ਗੁਰੁ,
ਸੋਢੀ ਬੇਦੀ ਭੱਲੇ ਸਿਖ ਮਾਸੰਦ ਬਖਜਾਤ ਹੈ।
ਬੁਲਵਾਇ ਭਾਇ ਯੁਤ ਬੁਝੇ[1] ਕਹੇ ਕੌਨ ਉਤ[2],
[1]ਪ੍ਰੇਮ ਨਾਲ ਪੁੱਛਿਆ। [2]ਓਥੇ (ਦਿੱਲੀ, ਬਾਦਸ਼ਾਹ ਨੁਰੰਗੇ ਪਾਸ)

ਤੁਮ ਮੈਂ ਸਪੁੱਤ ਨੁੱਤ ਜੋਗ ਤਿਤ ਜਾਤ ਹੈ[1] ॥੧੦੬॥
[1]ਤੁਹਾਡੇ ਵਿਚੋਂ ਉਪਮਾ ਯੋਗ ਸੁਪੁੱਤ੍ਰ ਤਿਸ ਥਾਂ ਕੌਣ ਜਾਂਦਾ ਹੈ।

ਆਹਿ ਪ੍ਰਤਿਭਿੱਗਜਾ ਤੁਮੈ ਪੂਰਬ ਪ੍ਰਤਗੱਜਾ ਹਮੈਂ,
ਸਵਾ ਜਾਂਮ ਦਿਨ ਲਗਜਾਂ ਬਿਨਾ ਤੁਰਕ ਨਾ ਪਿਖੈਂ[1]।
[1](ਇਹ ਤਾਂ) ਤੁਹਾਨੂੰ (ਪ੍ਰਤਿਭਿਗਜਾ) ਪਹਿਲਾਂ ਹੀ ਗਿਆਨ ਹੈ ਕਿ ਅਸਾਂ ਪਹਿਲੇ ਹੀ ਪ੍ਰਣ ਕੀਤਾ ਹੋਇਆ ਹੈ ਕਿ ਸਵਾ ਪਹਿਰ ਦਿਨ ਚੜ੍ਹੇ ਤੋਂ ਬਿਨਾਂ ਤੁਰਕ ਨੂੰ ਨਹੀਂ ਦੇਖਦੇ।

ਤਾਂ ਤੈ ਹਮਰੋ ਨ ਜਾਨ ਬਨੈ ਤਿਸ ਥਾਨ,
ਕੋਊ ਪਠੀਏ ਪਛਾਨ ਜੋ ਸੁਜਾਨ ਤੁਮ ਕੋ ਦਿਖੈ।
ਬਾਤਨ ਰਿਝਾਇ ਕਰਾਮਾਤ ਦਿਖਰਾਇ,
ਜੈਸ ਬਨੈ ਤੈਸ ਭਾਇ ਨੀਕ ਦਾਇ ਸ਼ਾਹਿ ਕੋ ਸਿਖੈ[1]।
[1]ਜਿਸ ਤਰ੍ਹਾਂ ਬਣ ਸਕੇ ਓਸੇ ਤਰ੍ਹਾਂ ਹੀ ਬਾਦਸ਼ਾਹ ਨੂੰ ਚੰਗੀ ਸਿੱਖਿਆ ਦੇਵੇ।

ਸੁਨਿ ਸਬਿ ਹੀ ਨੈ ਗੁਨਿ[1] ਕਹਜੋ ਧੁਨਿ[2] ਆਪ ਬਿਨੁ,
[1]ਵਿਚਾਰ ਕੇ। [2]ਬੋਲ ਕੇ ਕਿਹਾ।

ਕੌਨ ਐਸੇ ਕਾਮ ਪੁਨ ਕਰਿ ਸਕ ਹੈ ਤਿਖੈ[1] ॥੧੦੭॥
[1]ਔਖੇ।

ਸੋਚਤ ਥੇ ਤਹਾਂ ਸਥਿਰਾਮ-ਰਾਇ ਆਯੋ ਤਬਿ,
ਜੋਤਿ ਭਾਲ[1] ਰਹੀ ਫਬ ਮਾਨੋ ਰਵੀ ਬਾਲ[2] ਹੈ।
[1]ਮੱਥੇ ਤੇ [2]ਸਵੇਰ ਦਾ ਸੂਰਜ।

ਗੁਰੁ ਪਗ ਬੰਦਿ ਥਿਰਜੋ ਆਸਨ ਹੁਤਾਸਨ ਸੋਂ[1],
[1]ਗੁਰਾਂ ਦੇ ਚਰਨਾਂ ਤੇ ਨਮਸਕਾਰ ਕਰ ਕੇ (ਹੁਤਾਸਨ) ਅਗਨੀ ਦੇਵਤੇ (ਸੋਂ) ਵਾਂਗ ਆਸਨ ਤੇ ਬੈਠ ਗਿਆ।

ਢੰਗ ਪਾਕ ਸਾਸਨ ਸੋਂ ਅੰਗਨ ਬਿਸਾਲ ਹੈ[1]।
[1](ਜਿਸ ਦੇ) ਅੰਗਾਂ ਦਾ ਬਹੁਤਾ ਢੰਗ (ਪਾਕ ਸਾਸਨ) ਇੰਦ੍ਰ ਵਰਗਾ ਹੈ।

ਹਾਥ ਜੋਰਿ ਨਾਇ ਮਾਥ[1] ਬੂਝਯੋ ਹਿਤ ਸਾਥ ਨਾਥ,
[1]ਸਿਰ ਨਿਵਾ ਕੇ।

ਕੌਨ, ਬਾਤ ਐਸੀ ਜਾਂ ਪੈ ਸੋਚਤ ਬਿਸਾਲ ਹੈਂ।
ਸਜਾਨਨ ਸੁਨਾਯੋ ਤੁਰਕੇਸ ਨੈ ਬੁਲਾਯੋ,
ਗੁਰੈਂ ਹਾਲ ਸਮਝਾਯੋ ਪ੍ਰਤਗੱਜਾ ਕੋ ਕਮਾਲ ਹੈ[1] ॥੧੦੮॥

[1]ਪ੍ਰਣ ਦਾ (ਕਮਾਲ) ਪੂਰਨ ਹਾਲ ਸਮਝਾਇਆ।

ਰਾਮਰਾਇ ਸਹਜਿ ਸੁਭਾਇ ਕਹਜੋ ਹੈਂ ਮਸੰਦ,
ਬ੍ਰਿੰਦ ਗੁਰੂ ਜਾਦੇ[1] ਬ੍ਰਿਧ ਸਿੱਖ ਸਬਿ ਲਾਇਕੈ[2]।
ਕਜੋਂ ਨ ਕੋਊ ਜਾਤ ਉਤਪਾਤ ਕੋ ਚਰਨ[1],
ਕਾਹਿ ਹੇਰਤ ਧਰਨਿ ਸੋਚ ਤ੍ਰਾਸ ਕੋ ਬਢਾਇ ਕੈ।
ਬੇਦੀ ਏਕ ਬ੍ਰਿਧ ਨੈ ਨਿਵੇਦੀ[1] ਬਾਤ ਕਹਜੋ ਤੁਮ,
ਕਜੋਂ ਨ ਸੋਚ ਛੇਦੀ ਬਨੋ ਭੇਦੀ ਤਾਂਹਿਂ ਜਾਇ ਕੈ[1]।

[1]ਗੁਰਾਂ ਦੇ ਸਾਹਿਬਜ਼ਾਦੇ। [2]ਯੋਗ।
[1]ਉਪੱਦ੍ਰ ਮੇਟਣ (ਲਈ)।
[1]ਬੇਨਤੀ ਨਾਲ।
[1]ਉਥੇ ਜਾ ਕੇ ਤੇ ਭੇਤੀ ਹੋ ਕੇ ਕਿਉਂ ਨਹੀਂ (ਸੋਚ) ਚਿੰਤਾ ਨੂੰ ਕੱਟਣ ਵਾਲੇ ਬਣਦੇ।

ਗੁਰੂ ਕੇ ਬੁਲੰਦ ਫਰਜ਼ੰਦ ਕੰਦ ਆਨੰਦ ਹੋ[1],
ਜੀਤਿ ਤੁਰਕਿੰਦ ਹੂਜੈ ਹਿੰਦੁ ਸੁਖ ਦਾਇਕੈ[1] ॥੧੦੯॥

[1]ਗੁਰਾਂ ਦੇ ਵੱਡੇ ਪੁੱਤ੍ਰ ਆਨੰਦ ਦੇ ਬੱਦਲ ਹੋ।
[1]ਨੁਰੰਗੇ ਨੂੰ ਜਿੱਤ ਕੇ ਹਿੰਦੂਆਂ ਲਈ ਸੁਖ ਦੇਣ ਵਾਲੇ ਹੋਵੋ।

ਬੋਲਜੋ ਰਾਮਰਾਇ ਮੋਦ ਦਾਇ ਔ ਨਸਾਇ ਸੋਚ,
ਮੈਹੂੰ ਜੈਹੂੰ ਬਿਨਾ ਦੇਰ ਨੈਕ[1] ਗੁਰੁ ਜੌ ਕਹੈਂ।
ਹੋਹਿਂ ਜੌ ਸਹਾਇ ਗੁਰੁ ਕੋ ਹੈ ਤੁਰਕ ਰਾਇ ਤਬਿ,
ਯਾਹਿ ਕੇ ਪਿਤੰਦਰ ਪਿਕੰਬਰ ਕੋ ਜਾ ਗਹੈਂ[1]।

[1]ਥੋੜ੍ਹਾ ਜਿਹਾ।
[1]ਏਸ ਦੇ ਦੂਜੇ ਪਿਉ ਪੈਗੰਬਰ ਨੂੰ ਵੀ ਜਾ ਪਕੜਾਂਗੇ। (ਪਿਤੰਦ੍ਰ=ਪਿਤ=ਅੰਤਰ=ਹੋਰ ਪਿਉ, ਦੂਜਾ ਪਿਉ।)

ਜਾਂ ਕੈ ਸੀਸ ਧਾਰੈਂ ਹਾਥ ਹ੍ਵੈ ਹੈ ਸਮਰੱਥ ਸੋ,
ਅਕੱਥ ਕੋ ਕਥੱਯਾ ਔ ਦਿਖੱਯਾ ਪੱਥ ਕੋ ਵਹੈ[1]।

[1]ਨ ਕਹੀ ਜਾਣ ਵਾਲੀ ਗੱਲ ਨੂੰ ਕਹਿਣ ਵਾਲਾ ਅਤੇਰਸਤਾ ਦਿਖਾਉਣ ਵਾਲਾ (ਵਹੈ) ਉਹ ਹੋ ਜਾਂਦਾ ਹੈ।

ਸਸਕ ਤੈ ਸ਼ੇਰ ਤੁੜਵੈਹੈਂ ਮਸ਼ਕ ਤੈ ਮੇਰੁ[1], ਬਖ਼ਸ਼ ਤੈ ਯਾ ਕੈ ਕੌਨ ਬਾਤ ਜੋ ਨ ਹੋ ਅਹੈ[2] ॥੧੧੦॥

[1]ਸਹੇ ਤੋਂ ਸ਼ੇਰ ਅਤੇ ਮੱਛਰ ਤੋਂ ਸੁਮੇਰ (ਪਰਬਤ) ਤੁੜਵਾ ਸਕਦੇ ਹਨ। [2](ਉਹ) ਕਿਹੜੀ ਗਲ ਹੈ ਜੋ ਇਨ੍ਹਾਂ ਦੀ ਬਖ਼ਸ਼ਸ਼ ਨਾਲ ਨਹੀਂ ਹੋ ਸਕਦੀ।

ਸੁਨਿ ਸਬਿਹਨਿ ਪ੍ਰਸੰਨ ਹੋਇ ਕਹਜੋ ਧੰਨ,
ਘਾਇਕ ਬਿਘਨ ਤੂ ਬਿਨਾਯਕ ਸੋਂ ਹੋਂ ਵਰੈ[1]।
ਤਾਂ ਪਰ ਬਿਨੀਤ ਪ੍ਰਤੀਤਿ ਨੀਤਿ ਪ੍ਰੀਤਿ ਯੁਤ[1],
ਹੇਰ ਗੁਰੁ ਨਿਜ ਸੁਤ ਤਾਈਂ[1] ਕਹਜੋ ਯੌਂ ਭਰੈਂ[2]।
ਜਾਹੁ ਤੁਰਕੇਸ ਪੈ ਧਜਾਇ ਜਗਤੇਸ ਗੁਰੈਂ
ਹਮ ਭੀ ਪ੍ਰਵੇਸ ਬੇਸ[1] ਤੇਰੀ ਜੀਹ ਪੈ ਕਰੈਂ।
ਜੋਊ ਕੈਹੈਂ ਹੋਹੈ ਸੋਊ ਪੈਹੈ ਦੇਰ ਨਾਹਿ ਕੋਊ,
ਜੋਗ ਯਾ ਅਜੋਗ ਹੋਊ ਲੋਗ ਅਪਰੈਂ ਪਰੈਂ[1] ॥੧੧੧॥

[1]ਤੂੰ ਬਿਘਨਾਂ ਨੂੰ ਨਾਸ ਕਰਨ ਵਾਲਾ ਗਣੇਸ਼ ਨਾਲੋਂ ਵੀ ਸ੍ਰੇਸ਼ਟ ਹੋਵੇਂ।
[1]ਤਦੋਂ ਵਿਸ਼ੇਸ਼ ਨਿੰਮ੍ਰਤਾ, ਭਰੋਸੇ, ਨੀਤੀ ਅਤੇ ਪ੍ਰੀਤੀ ਸਹਿਤ।
[1]ਗੁਰਾਂ ਨੇ ਆਪਣੇ ਪੁੱਤਰ ਨੂੰ ਦੇਖ ਕੇ। [2]ਭਲੀ ਤਰ੍ਹਾਂ।
[1]ਚੰਗੀ ਤਰ੍ਹਾਂ।
[1]ਯੋਗ ਹੋਵੇ ਜਾਂ ਅਯੋਗ ਹੋਵੇ (ਅਤੇ ਭਾਵੇਂ) (ਅਪਰੈਂ) ਇਸ ਲੋਕ (ਵਿੱਚ ਹੋਵੇ ਤੇ ਭਾਵੇਂ) (ਪਰੈਂ) ਪ੍ਰਲੋਕ (ਵਿਚ ਹੋਵੇ)।

ਕਰੀਓ ਪ੍ਰਪੰਚ[1] ਨਾਹਿ ਡਰੀਓ ਨ ਰੰਚ[2] ਤਾਂ ਤੈ[3],
ਬਚਨ ਤੁਮਾਰ ਨਾ ਬਿਰੰਚ[1] ਫੇਰ ਸੱਕ ਹੈ।
ਸ਼ਾਹਿ ਕੀ ਖੁਸ਼ਾਮਦ ਖੁਸ਼ੀ ਕੇ ਹੇਤ[1] ਮਤ ਕਿਤ[2],
ਗੁਰੂ ਮਤ ਬਾਨੀ ਕੇ ਬਰਖਿਲਾਫ[1] ਬੱਕ ਹੈਂ।
ਐਸੇ ਬਹੁ ਭਾਵਨ ਸਿਖਾਵਨ ਸੁਹਾਵਨ ਦੈ[1],

[1]ਛਲ। [2]ਥੋੜ੍ਹਾ ਜਿਹਾ ਵੀ। [3]ਤਿਸ (ਨੁਰੰਗੇ) ਤੋਂ।
[1]ਬ੍ਰਹਮਾ।
[1]ਵਾਸਤੇ। [2]ਮਤਾਂ ਕਿਤੇ।
[1](ਤੂੰ) ਉਲਟ ਬੋਲ ਪਵੇਂ।
[1]ਬਹੁਤੇ ਪ੍ਰੇਮ ਨਾਲ ਸੋਹਣੀਆਂ ਸਿਖਿਆਵਾਂ ਦੇ ਕੇ।

ਧਾਰ ਮੱਥ ਹੱਥ ਸਮਰੱਥ ਕੀਨ ਫੱਕ ਹੈ[1]।
[1]ਸਿਰ ਤੇ ਹੱਥਰੱਖ ਕੇ (ਫੱਕ) ਛੇਤੀ ਹੀ ਸ਼ਕਤੀਵਾਨ ਕਰ ਦਿੱਤਾ।

ਰਾਮਰਾਇ ਪਾਇ ਸਿੱਧ[1] ਸ਼ਕਤਿ ਅਬਿੱਧ[2],
[1]ਸ਼ਕਤੀਆਂ, ਕਰਾਮਾਤਾਂ। [2]ਵਿੰਨ੍ਹਣ ਤੋਂ ਰਹਿਤ।

ਸਬਿ ਗੋਪ ਪ੍ਰਸਿੱਧ[1], ਭਯੋ ਨਿਡਰ ਬਿਸ਼ੱਕ ਹੈ ॥੧੧੨॥
[1]ਗੁਪਤ ਤੇ ਪ੍ਰਗਟ।

ਮਾਤ ਪਿਤ ਹੂੰ ਤੈ ਪਾਇ ਆਸਿਖ[1] ਆਇਸ[2],
[1]ਅਸੀਸ। [2]ਆਗਿਆ।

ਹ੍ਵੈ ਕੈ ਤਜਾਰ ਅਸ੍ਵਾਰ ਰਥ ਚਲੱਯੋ ਸੋ ਨਿਸੰਗ ਹੈ।
ਭਾਈ ਤਾਰਾ, ਗੁਰਦਾਸ ਬਹਿਲੋ ਕੇ ਸੰਗ ਖਾਸ[1],
[1]ਆਪਣੇ ਨਾਲ।

ਔਰ ਲੈ ਮਸੰਦ ਸਿਖ ਬ੍ਰਿੰਦ ਬਿਭੌ[1] ਸੰਗ ਹੈ।
[1]ਸਮੱਗ੍ਰੀ।

ਸਹਿਤ ਉਮੰਗ ਚਲਿ ਸੰਗ ਉਮਰਾਵ ਭਲ,
ਦਿਲੀ ਮਜਨੂ ਕੇ ਟਿਲੇ ਡੇਰਾ ਕੀਨ ਚੰਗ ਹੈ।
ਪਾਇ ਸਾਰ[1] ਸ਼ਾਹਿ ਨੈ ਸਲਾਹਿ ਕਰ ਕਾਜੀ ਸਾਥ,
[1]ਖਬਰ।

ਬੁਜੋ ਪਠਜੋ ਚਾਹਿ ਮਾਂਹਿ ਜ਼ਜਾਫਤ ਸਢੰਗ ਹੈ[1] ॥੧੧੩॥
[1]ਬੱਕਰਾ ਭੇਜਿਆ ਖੁਸ਼ੀ ਵਿੱਚ ਪ੍ਰਾਹੁਣਚਾਰੀ ਦੇ ਢੰਗ ਨਾਲ।

ਫੇਰ ਸ਼ਾਹੀ ਕਾਜੀ ਖਾਸ[1] ਆਯੋ ਰਾਮਰਾਇ ਪਾਸ,
[1]ਆਪ।

ਪੇਖਬੇ ਕੋ ਧਰਿ ਆਸ ਬਾਤੈਂ ਕੀਨੀ ਵਾਹਿ ਹੈਂ।
ਬੁਜੋ ਕੋ ਕੁਹਾਇ[1] ਰਾਮਰਾਇ ਪਾਇ ਲੰਗਰ ਮੈਂ,
[1]ਬੱਕਰੇ ਨੂੰ ਕੱਟ ਵੱਢ ਕੇ।

ਕਾਜੀ ਕੋ ਦਿਲਾਈ ਰਾਦ[1] ਲੈ ਗਯੋ ਸੋ ਚਾਹਿ ਹੈ।
[1]ਬੱਕਰੇ ਦੀ ਲੱਤ।

ਦੁਤੀ ਦਿਨ ਸ਼ਾਹਿ ਨੈ ਮੰਗਾਯੋ ਬੁਜੋ ਵਾਹਿ[1],
[1]ਉਹੋ ਬੱਕਰਾ।

ਕਹਜੋ ਯਾਹਿ ਸ਼ਾਹਿਜ਼ਾਦੇ ਕੋ ਹੈ, ਸੋਈ ਸੋਈ ਚਾਹਿ ਹੈ[1]।
[1]ਕਿਹਾ ਕਿ ਇਹ ਬੱਕਰਾ ਸ਼ਾਹਿਜ਼ਾਦੇ ਦਾ ਸੀ (ਤੇ ਹੁਣ) ਉਹ (ਸ਼ਹਜ਼ਾਦਾ) ਉਹੀ (ਬੱਕਰਾ) ਮੰਗਦਾ ਹੈ।

ਗੁਰੂ* ਕਹਜੋ ਔਰ ਦੇਂਹੁ ਸੋ ਤੋ ਖਾਯੋ ਗਯੋ ਅਬਿ,
*ਔਰੰਗਜ਼ੇਬ ਨੇ ਅਸਲ ਵਿੱਚ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਨੂੰ ਹੀ ਬੁਲਾਇਆ ਸੀ। ਖਾਸ ਕਾਰਨਾਂ ਕਰਕੇ ਗੁਰੂ ਜੀ ਨਹੀਂ ਗਏ। ਉਨ੍ਹਾਂ ਨੇ ਆਪਣੇ ਥਾਂ ਆਪਣੇ ਵੱਡੇ ਸਾਹਿਬਜ਼ਾਦੇ ਨੂੰ ਕਰਾਮਾਤਾਂ ਨਾਲ ਭਰਪੂਰ ਕਰਕੇ ਭੇਜਿਆ ਸੀ। ਹੋ ਸਕਦਾ ਹੈ ਗੁਰੂ ਕਾ ਸਾਹਿਬਜ਼ਾਦਾ ਹੋਣ ਕਰਕੇ ਲੋਕ ਜਾਂ ਬਾਦਸ਼ਾਹ ਰਾਮਰਾਇ ਜੀ ਨੂੰ 'ਗੁਰੂ ਕੇ' ਜਾਂ 'ਗੁਰੂ' ਕਹਿ ਕੇ ਹੀ ਬੁਲਾਉਂਦੇ ਹੋਣ ਪਰ ਗੁਰੂ ਘਰ ਦੀ ਰਹੁ ਰੀਤ ਅਨੁਸਾਰ ਇਕ ਗੁਰੂ ਸਾਹਿਬ ਦੇ ਗੁਰਤਾ ਗੱਦੀ ਪਰ ਬਿਰਾਜਮਾਨ ਹੁੰਦਿਆਂ ਹੋਇਆਂ ਕਿਸੇ ਦੂਜੇ ਵਿਅਕਤੀ ਜਾਂ ਸਾਹਿਬਜ਼ਾਦੇ ਨੂੰ ਕਦੇ ਵੀ ਕਿਸੇ ਨੇ 'ਗੁਰੂ' ਨਹੀਂ ਆਖਿਆ ਏਸ ਲਈ ਏਥੇ ਜਾਂ ਅੱਗੇ ਜਿੱਥੇ ਕਿਤੇ ਵੀ ਸ੍ਰੀ ਰਾਮਰਾਇ ਜੀ ਲਈ ਕਵਿ ਜੀ ਨੇ 'ਗੁਰੂ' ਸ਼ਬਦ ਵਰਤਿਆ ਹੈ ਉਥੇ 'ਗੁਰੂ' ਤੋਂ ਭਾਵ ਗੁਰੂ ਕੇ ਸਾਹਿਬਜ਼ਾਦੇ ਬਾਬਾ ਰਾਮਰਾਇ ਜੀ ਹੀ ਲੈਣਾ ਚਾਹੀਦਾ ਹੈ। ਕਿਉਂਕਿ ਇਹ 'ਗੁਰੂ' ਸ਼ਬਦ 'ਗੁਰ ਸੁਤ' ਦਾ ਹੀ ਸੰਖੇਪ ਹੈ ਕਈ ਥਾਈਂ ਸ੍ਰੀ ਰਾਮਰਾਇ ਜੀ ਲਈ 'ਗੁਰ ਸੁਤ' ਹੀ ਵਰਤਿਆ ਹੈ ਦੇਖੋ ਇਸੇ ਬਿਸ੍ਰਾਮ ਦੇ ਅੰ: ਨੰ: ੧੨੦ ਵਿੱਚ- 'ਮੁਲਾਕਾਤ ਹੇਤ ਗੁਰ ਸੁਤ ਕੋ ਬੁਲਾਯੋ ਹੈ'।

ਦੂਤ[1] ਕਹਜੋ ਹਾਰੈ ਦੈ ਕੈ ਲੇਤ ਔਰ ਨਾਹਿਂ ਹੈ ॥੧੧੪॥
[1]ਨੁਰੰਗੇ ਦਾ ਸੁਨੇਹਾ ਲੈ ਕੇ ਆਉਣ ਵਾਲਾ।

ਕਪਟ ਵਿਸ਼ੇਸ਼ ਤੁਰਕੇਸ ਕੋ ਵਿਚਾਰ ਇਨਿ,
ਬੁਜੋ ਸੋ ਜਿਵਾਇ ਪਠ ਦੀਨ ਢਿਗ ਸ਼ਾਹਿ ਤੈ।
ਐ ਪੈ ਲਾਤ ਤੀਨ ਤਾਹਿ ਚੀਨ ਸ਼ਾਹਿ ਤੱਜਬ ਹ੍ਵੈ,
ਬੂਝਯੋ ਚੌਥੀ ਲਾਤ ਗਈ ਕਹਾਂ ਕਹੋ ਯਾਂਹਿ ਤੈ[1]।
[1]ਇਸ ਬੱਕਰੇ ਦੀ।

ਕਹਜੋ ਸਿਖ ਹਿੱਸੇ ਤੀਨ ਖਾਏ ਗੁਰਿ ਜਿਵਾਇ ਦੀਨ[1],
[1](ਤਿੰਨ ਹਿੱਸੇ) ਜਿਉਂਦੇ ਕਰ ਦਿੱਤੇ ਹਨ।

ਚੌਥਾ ਹਿੱਸਾ ਕਾਜੀ ਲੀਨ ਲਗਵਾਵੋ ਵਾਂਹਿ ਤੈ।

ਬੂਝਜੋ ਸ਼ਾਹਿ ਕਾਜੀ ਤਾਂਈ ਲਾਜੀ ਮਤਿ ਪਾਜੀ ਕੇਰ[1],
[1]ਝੂਠੇ ਕਾਜ਼ੀ ਦੀ ਬੁੱਧੀ ਸ਼ਰਮਿੰਦਾ ਹੋਈ।

ਕਾਰ ਸਾਜੀ ਥੀ ਦਰਾਜੀ ਬਾਜੀ ਹਾਰੀ ਤਾਂਹਿ ਤੈ[1] ॥ ੧੧੫ ॥
[1](ਕਾਜ਼ੀ ਨੇ ਜਿਹੜੀ ਛਲ ਦੀ) ਵੱਡੀ ਖੇਲਰਚੀ ਸੀ ਉਹ (ਉਸ ਖੇਲ ਦੀ) ਬਾਜੀ ਹਾਰ ਗਿਆ।

ਨੌਰੰਗ ਨਿਹਾਰ ਕਰਾਮਾਤ ਬਾਤ ਨੌਰੰਗ ਏ,
ਔਰੰਗ ਪੈ ਔਰੰਗ ਕੋ ਔਰੈ ਰੰਗ ਹੈ ਭਯੋ[1]।
[1](ਨੌਰੰਗ) ਛਲ ਵਾਲੀ ਕਰਾਮਾਤ ਅਤੇ ਨਵੇਂਰੰਗ ਦੀ (ਇਹ) ਗੱਲ ਦੇਖ ਕੇ (ਔਰੰਗ) ਤਖਤ ਦੇ (ਪੈ) ਉੱਪਰ (ਬੈਠੇ) ਔਰੰਗਜ਼ੇਬ ਦਾ ਹੋਰ ਹੀਰੰਗ ਹੋ ਗਿਆ।

ਬੁਲਵਾਇ ਉਲਮਾਇ[1] ਫੁਜ਼ਲਾਇ[2] ਉਮਰਾਇ[3],
[1]ਵਿਦਵਾਨ। [2]ਵੱਡੇ। [3]ਅਹਿਲਕਾਰ, ਸਰਦਾਰ।

ਕਾਜੀ ਹਾਜੀ ਪੀਰ ਔ ਫ਼ਕੀਰ ਮੌਲਵੀ ਲਯੋ।
ਕਹਜੋ ਪਤਿਸ਼ਾਹਿ ਠੇਠ[1] ਹਿੰਦੂ ਪੀਰ ਬਾਤ ਹੇਠ,
[1]ਸਾਫ਼, ਸਪੱਸ਼ਟ।

ਕੈਸੇ ਆਵੈ ਕਹੋ ਨੇਠ[1] ਮਸ਼ਵਰਾ ਯੌਂ ਠਯੋ[2]।
[1]ਚੰਗੀ ਤਰ੍ਹਾਂ। [2]ਇਉਂ ਸਲਾਹ ਕੀਤੀ।

ਬਾਗ ਮੈ ਬੁਲਾਵੋ ਤਾਂਹਿ ਕੂਪ ਪੈ[1] ਬਿਛਾਵੋ ਫਰਸ਼,
[1]ਖੂਹ ਦੇ ਉੱਪਰ।

ਤਾਂ ਪਰ ਬਿਠਾਵੋ ਗਿਰੈ ਮਾਂਹਿ ਜੀਤ ਯੌਂ ਲਯੋ[1] ॥ ੧੧੬ ॥
[1]ਐਉਂ ਜਿੱਤ ਲਵਾਂਗੇ।

ਸੋਈ ਕਰਵਾਯੋ ਬੁਲਵਾਯੋ ਗੁਰੁ ਕੋ ਬਿਠਾਯੋ,
ਜੁੰਮਸ਼ ਨ ਖਾਯੋ[1] ਸੋ ਰਹਾਯੋ ਪਟ[2] ਵੈਸ ਹੀ।
[1]ਹਿਲੋਰਾ ਨਹੀਂ ਖਾਧਾ ਭਾਵ ਹਿੱਲਿਆ ਨਹੀਂ। [2]ਕੱਪੜਾ।

ਜੇਤਕ ਸ੍ਵਾਲ ਕੀਨ ਤੇਤਕ ਜ੍ਵਾਬ ਦੀਨ,
ਚੀਨਿ ਅਜ਼ਮਤ[1] ਮਤਿ ਹੀਨ ਭਏ ਥੈਂ ਤਹੀ[2]।
[1]ਕਰਾਮਾਤ ਦੇਖ ਕੇ। [2]ਉਸੇ ਥਾਂ।

ਫੇਰ ਖਾਨਾ ਤਜਾਰ ਕਰਵਾਯੋ ਗੁਰੂ ਪੈ ਪਠਾਯੋ,
ਉਘਰਾਯੋ ਜਬੈ[1] ਫੂਲ ਪੁੰਜ[2] ਪਾਯੋ ਸੋ ਸਹੀ[3]।
[1]ਜਦੋਂ (ਢੱਕਣ) ਖੁਲਵਾਇਆ। [2]ਫੁੱਲਾਂ ਦਾ ਢੇਰ। [3]ਠੀਕ, ਨਿਸਚੇ ਕਰਕੇ।

ਲੈ ਕੇ ਉਮਰਾਵ ਜੋਊ ਚਾਵ ਸੋਂ ਗਯੋ ਥਾ,
ਭਯੋ ਤੱਜਬ ਅਦਾਵ ਕਰਿ[1] ਆਯੋ ਸ਼ਾਹਿ ਪੈ ਚਹੀ[2] ॥ ੧੧੭ ॥
[1]ਅਦਬ ਨਾਲ (ਨਮਸਕਾਰ) ਕਰਕੇ। [2]ਬਾਦਸ਼ਾਹ ਕੋਲ (ਚਹੀ) ਦਿਖਾਉਣ ਵਾਸਤੇ।

ਮਾਲਤੀ ਚੰਬੇਲੀ ਰਾਇ ਬੇਲੀ ਔ ਗੁਲਾਬ ਗੁਲ[1],
[1]ਫੁੱਲ।

ਸੌਰਭ ਨਵੇਲੀ ਯੁਤ ਨੌਰੰਗ ਨੇ ਹੇਰੀਆ[1]।
[1]ਨਵੀਂ ਸੁਗੰਧੀ ਸਹਿਤ ਭਾਵ ਤਾਜ਼ੇ ਫੁੱਲ ਨੁਰੰਗੇ ਨੇ ਦੇਖੇ।

ਸਭਾ ਕੋ ਦਿਖਾਏ ਬਰਤਾਏ ਭਾਏ[1] ਸਬਿ ਹੀ ਕੋ,
[1]ਚੰਗੇ ਲੱਗੇ।

ਤੱਜਬ ਰਹਾਏ ਬਾਤ ਕਾਜੀ ਪਾਜੀ[1] ਟੇਰੀਆ[2]।
[1]ਝੂਠੇ ਕਾਜੀ ਨੇ। [2]ਕਹੀ।

ਨਾਨਕ ਜੀ ਇਨ ਕੇਰੇ ਭਏ ਜੋ ਬਡੇਰੇ,
ਫਿਰੇ ਮੁਲਕ ਬਥੇਰੇ ਸੀਖੇ ਜਾਦੂ ਬਹੁਤੇਰੀਆ।
ਜਾਇ ਉਨ ਮੱਕੇ ਹੱਕੇ ਬੱਕੇ ਥਾ ਖਲੱਕੇ ਕੀਨ[1],
[1]ਖਲਕਤ ਨੂੰ ਬਹੁਤ ਹੈਰਾਨ ਕਰ ਦਿੱਤਾ ਸੀ।

ਫੇਰੇ ਦਿਲ ਲੋਗਨ ਕੇ ਕਾਬਾ ਕਹੈਂ ਫੇਰੀਆ ॥ ੧੧੮ ॥
ਕੈਹੈਂ ਹਮ ਕਸਮ ਖਾਰਸਮ ਇਨੈ ਹੈ ਐਹੈ[1],
[1]ਇਨ੍ਹਾਂ ਦੀ ਇਹਰੀਤੀ ਹੈ।

ਬਿਸਮ ਕਰਿਸਮ ਤਲਿਸਮ ਕਰਾਨ ਕੀ[1]।
[1](ਬਿਸਮ) ਹੈਰਾਨ ਕਰਨ ਵਾਲਾ (ਤਲਿਸਮ) ਜਾਦੂ ਦਾ (ਕਰਿਸਮ) ਚਮਤਕਾਰ ਹੈ।

ਇਸੀ ਤੌਰ ਹਿੰਦੂ ਇਨੈ ਗੌਰ[1] ਹੈਂ ਮੁਰੀਦ ਕੀਏ,
[1]ਬਹੁਤੇ।

ਔਰ ਬਹੁ ਭਾਂਤਿ ਹੈਂ ਸੁਨਾਤ ਬਾਤ ਗਜਾਨ ਕੀ।
ਪਠੀਏ ਪੋਸ਼ਾਕ ਅਬੀ ਕਹਿਰ ਜ਼ਹਿਰ ਪਗੀ[1],
[1]ਸਖ਼ਤ ਜ਼ਹਿਰ ਵਿਚਰੰਗੀ ਹੋਈ।

ਪਹਿਰ ਨ ਜੀਵੈ ਪਹਿਰ ਲਹਿਰ ਪਛਾਨ ਕੀ[1]।
[1](ਇਸ ਨੂੰ) ਪਹਿਨ ਕੇ (ਇਕ) ਪਹਿਰ ਵੀ ਨਹੀਂ ਜਿਊਣਗੇ (ਇਹ

ਪੁਸ਼ਾਕ) (ਲਹਿਰ) ਅੱਗ ਦਾ ਭਬੂਕਾ ਪਛਾਣੀ ਹੈ।

ਸੋਈ ਕੀਨ ਸ਼ਾਹਿ ਪਠ ਦੀਨ ਹੈ ਪੁਸ਼ਾਕ ਵਾਹਿ,
ਗੁਰੂ ਧਾਰ ਲੀਨ ਜਾਂਹਿ ਨਾਂਹਿ ਕੁਛ ਹਾਨ ਕੀ[1] ॥੧੧੯॥ — [1]ਜਿਸ (ਪੁਸ਼ਾਕ) ਨੇ ਕੋਈ ਨੁਕਸਾਨ ਨਹੀਂ ਕੀਤਾ।
ਕਰਾਮਾਤ ਚਾਰ[1] ਬਖਜਾਤ ਪੇਖਿ ਸ਼ਾਹਿ ਪੁਨ, — [1]ਗਿਣਤੀ 'ਚ ਉਪ੍ਰੋਕਤ ਚਾਰ ਕਰਾਮਾਤਾਂ।
ਮੁਲਾਕਾਤ ਹੇਤ ਗੁਰੂ ਸੁਤ ਕੋ ਬੁਲਾਯੋ ਹੈ।
ਪਾਲਕੀ ਪਠਾਈ ਉਮਰਾਵ ਦੈ ਸੰਗਾਈ[1], — [1]ਨਾਲ ਦੇ ਕੇ।
ਦਿਲ ਕਪਟ ਰਖਾਈ ਨਾ ਕਹਾਰ[1] ਕੋ ਪਠਾਯੋ ਹੈ। — [1]ਪਾਲਕੀ ਚੁੱਕਣ ਵਾਲੇ।
ਰਾਮਰਾਇ ਧਜਾਇ ਗੁਰੈਂ ਸਤਿਨਾਮ ਗਾਇ,
ਮਧ ਪਾਲਕੀ ਥਿਰਾਇ[1] ਨਭ ਮਾਰਗ[2] ਚਲਾਯੋ ਹੈ। — [1]ਵਿੱਚ ਬੈਠ ਕੇ। [2]ਅਕਾਸ਼ ਦੇਰਸਤੇ।
ਬਿਨ ਹੀ ਕਹਾਰਨ ਨਿਹਾਰ ਨਰ ਨਾਰਿਨ
ਬਜਾਰਨ ਅਗਾਰਨ ਮੈਂ[1] ਚਰਚਾ ਚਲਾਯੋ ਹੈ ॥੧੨੦॥ — [1]ਘਰਾਂ ਵਿਚ।
ਸ੍ਰੀ ਗੁਰੂ ਨਾਨਕ ਕੀ ਗਾਦੀਪਤਿ ਕੋ ਸਪੂਤ,
ਨੌਰੰਗ ਬੁਲਾਯੋ ਜਾਂਹਿ ਨੌਰੰਗ[1] ਦਿਖਾਯੋ ਹੈ। — [1]੨੪ (ਕਰਾਮਾਤਾਂ ਦਾ) ਨਵਾਂਰੰਗ।
ਬੁਜੋ[1] ਖਾਇ ਜਿੰਦਾ ਕੀਨ ਖਾਣਾ ਫੂਲ ਕਰਿ ਦੀਨ, — [1]ਬੱਕਰਾ।
ਜਾਮਾ ਜ਼ਹਿਰ ਪਹਿਰ ਲੀਨ ਕੂਪ ਪੈ ਥਿਰਾਯੋ ਹੈ[1]। — [1]ਖੂਹ ਉੱਪਰ ਬੈਠ ਗਿਆ ਹੈ।
ਪੇਖੋ ਅਬਿ ਪਾਲਕੀ ਸ੍ਵਾਰ ਜਾਤ ਨਿਰਾਧਾਰ[1] — [1]ਆਸਰੇ (ਭਾਵ ਕਹਾਰਾਂ) ਤੋਂ ਬਿਨਾਂ।
ਸਹੀ[1] ਕਰਤਾਰ ਅਵਤਾਰ ਯਹੀ ਆਯੋ ਹੈ। — [1]ਠੀਕ, ਅਸਲੀ।
ਸੁੰਦ੍ਰ ਸਰੂਪ ਹੈ ਅਨੂਪ ਕਾਮ ਭੂਪ ਖੂਪ[1], — [1]ਕਾਮਦੇਵ ਤੋਂ ਵੀ ਚੰਗਾਰਾਜਾ ਹੈ।
ਬਨ ਹੈਂ ਮੁਰੀਦ ਹਮੈ ਗੁਰੂ ਏਹੀ ਭਾਯੋ ਹੈ ॥੧੨੧॥
ਸ਼ਾਹਿ ਕੀ ਕਚਹਿਰੀ ਮਾਂਹਿਂ ਯਾਹਿ ਬਿਧਿ ਗਏ, ਤੌ
ਆਲਮਗੀਰ[1] ਉਠ ਕੈ ਬਗਲ-ਗੀਰ ਹੈਂ ਭਏ[2]। — [1]ਔਰੰਗਜ਼ੇਬ ਨੇ। [2]ਜੱਫੀ ਪਾ ਲਈ।
ਔਰ ਏਕ ਬਧਕੇ[1] ਬਿਸਿਦਕੇ[2] ਨੇ ਕੀਨ ਬਾਤ, — [1]ਵਧੀਕੀ ਦੀ। [2]ਬੇਸਿਦਕੇ (ਨੁਰੰਗੇ) ਨੇ।
ਤੇਜ ਕਾਂਟੇ ਸਾਰ ਕੇ ਖਿਲਾਰ ਪਟ ਸੌਂ ਛਏ[1]। — [1]ਲੋਹੇ ਦੇ ਤਿੱਖੇ ਕੰਡੇ ਖਿਲਾਰ ਕੇ ਕੱਪੜੇ ਨਾਲ ਢੱਕ ਦਿੱਤੇ।
ਤਾਂ ਪਰ ਬਿਠਏ ਕਾਂਟੇ ਫੂਲ ਭਏ ਤੂਲ ਸਮ[1], — [1]ਰੂੰ ਵਾਂਗ (ਨਰਮ)।
ਪੇਖਿ ਹੈਂ ਹਿਰਾਨ ਸਬਿ ਨੇ ਪਛਾਨ ਹੈ ਲਏ।
ਠੀਕ ਕਰਾਮਾਤੀ ਬਖਜਾਤੀ ਗੁਰੂ ਨਾਤੀ[1] ਏਹੂ, — [1]ਇਹ ਸ੍ਰੀ ਗੁਰੂ (ਹਰਿ ਗੋਬਿੰਦ ਸਾਹਿਬ ਜੀ। ਦੇ (ਨਾਤੀ) ਪੜਪੋਤ੍ਰੇ ਹਨ।
ਕੇਹੂ ਭਾਂਤਿ ਬਾਤ ਤਲੇ ਆਤ ਨਾਂਹਿਂ ਹੈਂ ਭਏ ॥੧੨੨॥
ਤਾਂਹੀ ਸਮੇ ਕਾਜੀ ਹਾਜੀ ਉਮਰ ਦਰਾਜੀ[1] ਏਕ, — [1]ਲੰਬੀ ਉਮਰ ਦੇ।
ਆਯੋ ਕਾਰ ਸਾਜੀ ਕੋ ਨਿਵਾਜੀ ਸ਼ਾਹਿ ਤਾਕ[1] ਹੈ। — [1](ਜਿਹੜਾ) ਸਾਜ਼ਸ਼ ਕਰਨ ਆਇਆ ਸੀ (ਉਸ ਨੂੰ) ਬਾਦਸ਼ਾਹ ਨੇ (ਤਾਕ) ਦੇਖ ਕੇ ਵਡਿਆਇਆ। (ਮਾਣ ਆਦਰ ਕੀਤਾ)।
ਦੀਨੇ ਫਲ ਮਕੇ ਔ ਮਦੀਨੇ ਕੇ ਨਵੀਨੇ ਪੀਨੇ[1], — [1]ਤਾਜ਼ੇ ਤੇ ਮੋਟੇ ਫਲ।
ਤੋਫੇ ਸ਼ਾਹਿ ਜੀ ਨੇ ਚੀਨੇ ਪਰਸ਼ਾਦ ਪਾਕ ਹੈ[1]। — [1]ਸ਼ਾਹ ਨੇ (ਉਹ ਫਲ) ਪਵਿੱਤ੍ਰ ਪ੍ਰਸ਼ਾਦ ਜਾਣੇ।
ਸ਼ਾਹਿ ਨੇ ਦਿਖਾਇ ਰਾਮਰਾਇ ਕੋ ਸੁਨਾਇ ਕਹ੍ਯੋ,
ਐਸੇ ਫਲ ਆਪ ਭੀ ਮੰਗਾਇ ਲਜਾਇ ਸਾਕ ਹੈਂ[1]। — [1]ਲਿਆ ਸਕਦੇ ਹੋ।
ਕਹ੍ਯੋ ਇਨੈ ਕਾਂਹਿ[1] ਗੁਰੁ ਘਰ ਮੈ ਪ੍ਰਵਾਹਿ ਨਾਹਿਂ, — [1]ਇਨ੍ਹਾਂ (ਵਰਗੀ) ਕਿਸੇ ਚੀਜ਼ ਦੀ ਵੀ।
ਪਾਸ ਹੀ ਤੈ ਦਏ ਖਾਸ[1] ਵੈਸ ਹੀ[2] ਝਟਾਕ ਹੈਂ[3] ॥੧੨੩॥ — [1]ਆਪ (ਰਾਮਰਾਇ ਜੀ ਨੇ)। [2]ਉਹੋ ਜਿਹੇ ਹੀ (ਫਲ)। [3]ਬਹੁਤ ਛੇਤੀ, ਭਾਵ ਉਸੇ ਵੇਲੇ।

ਇਤਜਾਦਿ ਕਰਾਮਾਤ ਭਾਂਤਿ ਬਹੁ ਬਖਜਾਤ ਪੇਖਿ,
ਪਾਤਸ਼ਾਹਿ ਚਾਹਿ ਗਹੇ[1] ਕਦਮ[2] ਇਨ੍ਹਾਹਿੰ ਕੇ। — [1]ਸ਼ੌਕ ਨਾਲ ਫੜੇ। [2]ਚਰਨ।
ਹਾਥ ਜੋਰਿ ਕਹਜੋ ਸਾਫ ਕੀਜੀਏ ਗੁਨਹਿ ਮਾਫ,
ਕਰਵਾਏ ਮੈ ਖਿਲਾਫ਼ ਕਾਮ ਜੋ ਤੁਮਾਹਿੰ ਕੇ।
ਮਜ਼੍ਹਬ ਕੇ ਪੱਖ ਕਰਿ ਮਤਸਰ[1] ਉਰਿ ਧਰਿ, — [1]ਈਰਖਾ।
ਆਪ ਸੰਗਿ ਛਰ ਵਰ[1] ਕੀਨੇ ਬਹੁ ਚਾਹਿ ਕੇ[2]। — [1]ਛਲ ਵਲ। [2]ਇੱਛਾ ਕਰ ਕੇ ਭਾਵ ਜਾਣ ਬੁੱਝ ਕੇ।
ਪੂਰਨ ਫਕੀਰ ਪੀਰ ਰੋਸ਼ਨ ਜ਼ਮੀਰ[1] ਆਪ, — [1]ਪ੍ਰਕਾਸ਼ ਵਾਲੀ ਆਤਮਾ ਵਾਲੇ।
ਐਨ[1] ਹੀ ਖੁਦਾਇ, ਕੈ[2] ਪਿਗੰਬਰ ਹੋ ਤਾਂਹਿ ਕੇ ॥ ੧੨੪ ॥ — [1]ਠੀਕ, ਅਸਲੀ। [2]ਜਾਂ।

ਲੀਨ ਮੈ ਪਰਖ ਬੀਨ[1] ਫਰਕ ਬਿਹੀਨ ਅਬਿ, — [1]ਦੇਖ ਕੇ।
ਦੀਨ ਜੋ ਦਿਦਾਰ ਆਪ ਕੀਨ ਮੋ ਨਿਹਾਲ ਹੈ।
ਚਾਹਿਵ ਥਾ ਜੈਸ ਮੈਂ ਮੁਸਾਹਿਬ[1] ਪਠਾਯੋ ਤੈਸ, — [1]ਸੁਹਬਤ ਵਿੱਚ ਰਹਿਣ ਵਾਲਾ, ਸਾਥੀ ਪਾਰਖਦ (A.D.C.)।
ਸਾਹਿਬ ਨੈ ਲਾਹਿ ਬਡ ਦੀਨ ਮੋਹਿ ਪਾਲ ਹੈ[1]। — [1]ਸਾਹਿਬ (ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਨੇ ਮੇਰਾ ਵੱਡਾ (ਭਰਮ ਦਾ) (ਪਾਲ) ਪੜਦਾ ਲਾਹ ਦਿੱਤਾ ਹੈ।
ਪਾਵਨ[1] ਕਰੀਜੋ ਅਬ ਈਹਾਂ ਹੀ ਰਹੀਜੋ ਆਪ, — [1]ਪਵਿੱਤ੍ਰ।
ਲੀਜੋ ਮਨ ਚਾਹਿ ਮੋਹਿ ਸੇਵਕ ਨਿਹਾਲ ਹੈ[1]। — [1]ਦੇਖ ਕੇ ਭਾਵ ਜਾਣ ਕੇ।
ਤਾਂਹਿ ਰੋਜ ਹੂੰ ਤੇ ਰੋਜ਼ ਸ਼ਾਹਿ ਕਾ ਸਰੋਜ ਦਿਲ,
ਖਿਲ ਹਿਲਮਿਲ ਗਯੋ[1] ਗੁਰੂ ਸੁਤ ਨਾਲ ਹੈ ॥ ੧੨੫ ॥ — [1](ਰੋਜ਼) ਗਮਗੀਨ ਬਾਦਸ਼ਾਹ ਦਾ ਦਿਲ (ਕੰਜ) ਕੰਵਲ (ਵਾਂਗ) ਖਿੜ ਕੇ (ਹਿਲਮਿਲ) ਪਰਚ ਗਿਆ।

ਰਾਮਰਾਇ ਜੀ ਨੈ ਭੀ ਬਜੀਰਨ ਅਮੀਰਨ ਕੋ,
ਬਾਤੈਂ ਕਰਾਮਾਤੈਂ ਸੈਂ ਬਖਜਾਤੈਂ ਅਪਨਾ ਲਯੋ।
ਮਤਨ ਤਮਾਮ ਪੈ ਇਮਾਮ[1] ਨਿਜ ਮਤ ਥਾਪ, — [1]ਵੱਡਾ।
ਪ੍ਰਤਾਪ ਨਿਜ ਸੈਂ ਪ੍ਰਤਾਪ ਹਾਸਦੈਂ ਦਯੋ[1]। — [1]ਈਰਖਾਲੂਆਂ ਨੂੰ ਦੁੱਖ ਦਿੱਤਾ।
ਲਾਖੋਂ ਹੀ ਮੁਰੀਦ ਭਏ ਬਿੱਤ[1] ਬਹੁ ਭਾਂਤਿ ਅਏ, — [1]ਧਨ।
ਫਲ ਇੱਛ ਪਾਤ ਭਏ[1] ਸਾਮ ਗੁਰੁ ਜੋ ਅਯੋ[2]। — [1](ਮਨ ਦੀ) ਇੱਛਾ (ਅਨੁਸਾਰ) ਫਲ ਪਾਏ। [2]ਜੋ (ਵੀ) ਗੁਰਾਂ (ਦੇ ਸਪੁੱਤਰ) ਦੀ (ਸਾਮ) ਸ਼ਰਨ ਵਿੱਚ ਆਇਆ।
ਗੁਰੁ ਸੁਤ ਪਾਸ ਭੀਰ ਰੈਹੈ ਪਰਜੋ ਹੀ ਬਹੀਰ,
ਰੰਕ ਔ ਅਮੀਰ ਆਵੈ ਜਾਵੈ ਜਸ ਹੈ ਛਯੋ[1] ॥ ੧੨੬ ॥ — [1]ਫੈਲ ਗਿਆ।

ਮੇਘ ਸੰਘ ਮੋਰ ਕੀ ਚਕੋਰ ਕੀ ਸਸੀ ਸੈਂ[1], — [1]ਚੰਦ ਨਾਲ।
ਬਿੱਤ ਚੋਰ ਕੀ ਪ੍ਰੀਤਿ ਤਿਮ ਸ਼ਾਹਿ ਇਨ ਸੈਂ ਕਰੈਂ।
ਸਭਾ ਮੈਂ ਬੁਲਾਵੈ ਨਿੱਤ ਚਿੱਤ ਪ੍ਰਚਾਵੈ,
ਬਹੁ ਬਾਤ ਪ੍ਰਤਾਵੈਂ ਔ ਰਹਾਵੈਂ ਮੋਦ ਸੈਂ ਭਰੈਂ।
ਬਿਬਿਧ ਬਿਸੇਸ ਤੋਫੇ[1] ਆਵੈਂ ਦੇਸ ਦੇਸ ਤੈ ਜੋ, — [1]ਅਨੇਕ ਤਰ੍ਹਾਂ ਦੇ ਖ਼ਾਸ ਤੁਹਫ਼ੇ (ਸੁਗਾਤਾਂ)।
ਇਨ ਪੈ ਪਠਾਵੈ ਔ ਕਮਾਵੈ ਸੇਵ ਸੈਂ ਤਰ੍ਹੈਂ[1]। — [1]ਸੈਂਕੜੇ ਢੰਗਾਂ ਨਾਲ।
ਸੈਲ ਕੋ[1] ਸਿਧਾਰੈ ਤੌ ਸੰਗਾਰੈ ਲੈ ਪਧਾਰੈ, — [1]ਸੈਰ ਨੂੰ।
ਬਾਤ ਬਾਤ ਮੈ ਨਿਹਾਰੈ ਕਰਾਮਾਤ ਭਾਂਤਿ ਸੈਂ ਵਰੈ[1] ॥ ੧੨੭ ॥ — [1]ਸੈਂਕੜੇ ਤਰ੍ਹਾਂ ਦੀਆਂ ਸ੍ਰੇਸ਼ਟ ਕਰਾਮਾਤਾਂ।

| | |
|---|---|
| ਜੇਤੋ ਰੋਜ ਨੌਰੰਗ ਨੇ ਕਰਨਾ ਹੈ ਕਾਂਮ ਤੇਤੋ, | |
| ਏਕ ਰੋਜ ਪਹਿਲੇ ਹੀ ਗੁਰੁ ਲਿਖ ਦੇਵ ਹੈ। | |
| ਦੁਤੀ ਦਿਨ ਪੇਖੇ ਜਬਿ ਲੇਖੇ[1] ਸਬਿ ਸਾਚ ਲਿਖਯੋ, | [1]ਹਿਸਾਬ। |
| ਤੱਜਬ[1] ਰਹਾਇ ਗਾਇ ਗੱਜਬ ਕਰੇਵ ਹੈਂ[2]। | [1]ਹੈਰਾਨ। [2]ਕਹਿੰਦਾ ਹੈ (ਗਜ਼ਬ) ਅਚਰਜ (ਗੱਲਾਂ) ਕਰਦੇ ਹਨ। |
| ਬੇਗਮੋਂ ਕੇ ਨਾਮ ਰੂਪ ਚਿੰਨਜ[1] ਰਾਤ ਹੂੰ ਕੀ ਬਾਤ, | [1]ਨਿਸ਼ਾਨ। |
| ਬਖਜਾਤ ਪੂਛੇ ਸੇ ਬਤਾਵੈਂ ਸਬਿ ਭੇਵ ਹੈਂ। | |
| ਜੇਤਕ ਜ੍ਵਾਹਰ ਖਜਾਨੇ ਗੋਪ ਜਾਹਰ[1] ਥੇ, | [1]ਗੁਪਤ ਤੇ ਪ੍ਰਗਟ। |
| ਸਬਿ ਹੀ ਬਤਾਏ ਪਾਏ ਤੇ ਸੁਨਾਏ ਜੇਵ ਹੈਂ[1] ॥੧੨੮॥ | [1]ਜਿਵੇਂ ਸੁਣਾਏ ਸਨ ਤਿਵੇਂ ਹੀ ਪਾਏ (ਦੇਖੇ)। |
| ਮੱਛੀ ਮਰਵਾਵੈ ਅੱਛੀ ਆਵੈਂ ਤੇਤੀ ਜੇਤੀ ਗਾਵੈ, | |
| ਹਾਰ ਝਖ ਮਾਰ ਰੈਹੈ ਝਖ[1] ਹੋਰ ਆਇ ਨਾ। | [1]ਮੱਛੀ। |
| ਜੈਹੈ ਜੌ ਸ਼ਿਕਾਰੈਂ ਮਾਰੈਂ ਤੇਤੇ ਮ੍ਰਿਗ ਜੇਤੇ ਕੈਹੈ, | |
| ਜਜਾਦੇ ਕਮ ਨੈ ਹੈਂ ਪੈ ਹੈਂ ਜੈ ਹੈ ਬਲ ਕਾਇ ਨਾ[1]। | [1]ਕਿਸੇ ਦਾ ਜ਼ੋਰ ਨਹੀਂ ਚਲਦਾ। |
| ਨਿੰਦਕ ਗੁਰੂ ਕਾ ਕੀਨ ਗੂੰਗਾ ਉਲਮਾਉ ਪੀਨ[1], | [1]ਵੱਡਾ ਵਿਦਵਾਨ। |
| ਜਮਨਾ ਪੈ ਚਲੇ ਚੀਨ[1] ਭੀਗਯੋ ਜਰਾ ਪਾਇ ਨਾ। | [1]ਜਾਣੋਂ। |
| ਬਾਦਸ਼ਾਹਿ ਬੇਗਮ ਬਜੀਰ ਬਾਜ ਕੇਰੋ, | |
| ਦੀਨ ਜਨਮ ਦਿਖਾਇ ਹੁਤੇ ਪਿਛਲੇ ਜੋ ਸਾਇਨਾ[1] ॥੧੨੯॥ | [1]ਉਹਨਾਂ ਦੇ। |
| ਫਲ ਮੰਗਵਾਏ ਭਲ ਭਿਸਤ ਕੇ ਖਾਏ, | |
| ਬਲ ਗੁਨ ਅਜ਼ਮਾਏ ਨਿਗਮਾਗਮ ਜੋ ਗਾਏ ਹੈਂ[1]। | [1]ਵੇਦਾਂ ਤੇ ਸ਼ਾਸਤ੍ਰਾਂ ਨੇ ਜੋ ਕਹੇ ਹਨ। |
| ਦੀਪ-ਸੰਗਲਾ ਤੈ ਪਦਮਨੀ ਤੇਜ ਗੰਧਿ ਸਨੀ[1], | [1]ਤੇਜ ਸੁਗੰਧੀ ਵਾਲੀ। |
| ਦਈ ਮੰਗਵਾਇ ਗਈ ਫੇਰ ਨਿਜ ਥਾਏ ਹੈਂ। | |
| ਮਹਾ ਮਰੀ[1] ਪਰੀ ਦਫਾ ਕਰੀ ਚਰਨੋਦਕ ਦੈ[2], | [1]ਹੈਜ਼ਾ, ਡਾਲ। [2]ਚਰਨਾਂ ਦਾ ਜਲ ਦੇ ਕੇ ਦੂਰ ਕੀਤੀ। |
| ਕਾਲ ਮੈ ਬਿਸਾਲ ਮੇਂਹ ਸਾਲ ਬਰਸਾਏ ਹੈਂ[1]। | [1]ਕਾਲ (ਕਹਤ) ਦੇ ਸਾਲ ਵਿੱਚ ਬਹੁਤਾ ਮੀਂਹ ਵਰ੍ਹਾਇਆ। |
| ਚਰ ਥਿਰ ਥਿਰ ਚਰ ਕਰਿ ਦਿਖਰਾਏ ਭਰੇ[1], | [1](ਚਰ) ਫਿਰਨ ਵਾਲੇ (ਪਸ਼ੂ ਪੰਛੀ ਆਦਿ) ਖੜੇ ਕਰ ਦਿੱਤੇ (ਅਤੇ) ਖੜੇ ਰਹਿਣ ਵਾਲੇ (ਪਹਾੜ ਬ੍ਰਿੱਛ ਆਦਿ) (ਭਰੇ) ਚੰਗੀ ਤਰ੍ਹਾਂ ਚਲਾ ਕੇ ਦਿਖਾ ਦਿੱਤੇ। |
| ਸ਼ੇਰਨ ਕੋ ਘਾਸ, ਦਾਨੇ ਬਾਜਨ ਚੁਗਾਏ ਹੈਂ ॥੧੩੦॥ | |
| ਏਕ ਰੋਜ ਸ਼ਾਹਿ ਪਾਹਿ ਉਲਮਾਇ ਮਿਲੇ ਬਹੁ, | |
| ਮਤਨ ਕੀ[1] ਬਾਤ ਭਾਂਤਿ ਅਨਿਕ ਚਲਾਏ ਹੈਂ। | [1]ਮਜ਼ਹਬਾਂ ਦੀ। |
| ਬੂਝਯੋ ਰਾਮਰਾਇ ਕੋ ਤੁਮਾਰੇ ਗੁਰੂ ਨਾਨਕ ਜੀ, | |
| ਭਏ ਜੋ ਫਕੀਰ ਪੀਰ ਪੂਰਨ ਸੁਭਾਇ[1] ਹੈਂ। | [1](ਚੰਗੇ) ਸੁਭਾਵ ਵਾਲੇ। |
| ਚੌਦਾਂ ਲੋਕ ਤਬਕ[1] ਹੈਂ ਹਿੰਦੂ ਤੁਰਕ ਸਬਿ ਕਹੈਂ, | [1]ਲੋਕ। |
| ਨਾਨਕ ਜੀ ਅਬਿ ਕਹੈਂ ਲਾਖਨ ਲੋਕਾਇ ਹੈਂ[1]। | [1]ਲੱਖਾਂ ਹੀ ਲੋਕ ਹਨ। |
| ਤਾਂ ਪੈ ਸਸਿ[1] ਸੂਰ[2] ਤਾਰੇ ਬੇਸ਼ੁਮਾਰੇ ਹੈਂ ਉਚਾਰੇ, | [1]ਚੰਦ। [2]ਸੂਰਜ। |
| ਉਨ ਹੀ ਕੇ ਤੁਮ ਬਾਰੇ[1] ਦੀਜੀਏ ਦਿਖਾਇ ਹੈਂ ॥੧੩੧॥ | [1]ਬੱਚੇ, ਸਪੁੱਤਰ। |
| ਰਾਮਰਾਇ ਨਿਜ ਛਰੀ ਉਨ ਪੈ ਛੁਹਾਇ ਭਰੀ, | |

ਦਿੱਬ ਦ੍ਰਿਸ਼ਟਿ[1] ਕਰੀ ਖਰੀ ਦਏ ਦਿਖਰਾਇ ਹੈਂ। — [1]ਦੇਵ ਦ੍ਰਿਸ਼ਟੀ, ਜਿਸ ਨਾਲ ਸਾਰੇ ਗੁਪਤ ਥਾਂ ਦਿਸ ਪੈਣ।
ਨਭ ਮੈਂ ਅਨੇਕ ਸਸਿ ਸੂਰ ਤਾਰੇ ਭਾਰੇ ਭੂਰ,
ਦੇਖ ਕੈ ਗਰੂਰ[1] ਦੂਰ ਭਯੋ ਸਬਿ ਕਾਇ ਹੈ। — [1]ਹੰਕਾਰ।
ਗੁਰੂ ਕੇ ਸੁਪੁੱਤ੍ਰ ਦਿਖਾਈ ਅਲਵੱਤ੍ਰ[1], — [1]ਬਿਨਾ ਸੰਸੇ ਤੋਂ।
ਕਰਾਮਤ ਬਹੱਤ੍ਰ ਤੱਤ੍ਰ ਬਹੁ ਭਾਇ ਹੈਂ[1]। — [1]ਓਥੇ ਬਹੁਤ ਤਰ੍ਹਾਂ ਦੀਆਂ।
ਜੋਊ ਹੇਰ ਮੀਰ[1] ਔਰ ਵਜੀਰ ਤੇ ਅਮੀਰ ਪੀਰ, — [1]ਬਾਦਸ਼ਾਹ।
ਕਾਜੀ ਉਲਮਾਇ ਭਏ ਖਾਦਮ ਮਹਾਇ[1] ਹੈਂ ॥੧੩੨॥ — [1]ਵੱਡੇ ਸੇਵਕ।

ਦੋਹਰਾ:
ਐਸੀ ਬਹੁਧਾ[1] ਅਜ਼ਮਤੈਂ, — [1]ਬਹੁਤ ਤਰ੍ਹਾਂ ਦੀਆਂ।
ਗੁਰ ਸੁਤ ਕੀ ਜਨ ਪੇਖ।
ਹਾਸਦ[1] ਤੇ ਨਾਦਮ[2] ਭਏ, — [1]ਚੁਗਲ, ਈਰਖਾਲੂ। [2]ਸ਼ਰਮਿੰਦੇ।
ਸਾਦਕ ਖਾਦਮ ਨੇਕ[1] ॥੧੩੩॥ — [1]ਸਿਦਕ ਵਾਲੇ ਚੰਗੇ ਸੇਵਕ ਹੋ ਗਏ।

ਸ੍ਵੈਯਾ ਛੰਦ:
ਇਮ ਨੌਰੰਗ ਕੌ ਨੌਰੰਗ ਨੌ ਢੰਗ[1], — [1]ਨਵਾਂਰੰਗ ਨਵੇਂ ਢੰਗ ਨਾਲ।
ਰਾਮਰਾਇ ਜਬ ਦੀਨ ਚਢਾਇ।
ਜੁਲਮ ਅਤੁਲਮ[1] ਕਰਨ ਤੈ ਬਰਜਾ, — [1]ਬਹੁਤੇ।
ਕਰਾਮਾਤ ਬਹੁ ਭਾਂਤਿ ਦਿਖਾਇ।
ਰਾਖਯੋ ਗੁਰ ਸੁਤ ਕੋ ਨਿਜ ਢਿਗ ਉਨਿ,
ਸੇਵਾ ਸੰਗਤਿ ਕਰੇ ਮਹਾਂਇ।
ਛੋਡਿ ਸਪਰਧਾ[1] ਸ਼ਰਧਾ ਸਹਿ ਨਿਤ, — [1]ਈਰਖਾ।
ਬਾਨੀ ਗੁਰ ਕੀ ਸੁਨੈ ਸੁਹਾਇ ॥੧੩੪॥
ਅਤਿ ਆਨੰਦ ਹਿੰਦੁ ਕੋ[1] ਹੋਵਾ, — [1]ਹਿੰਦੂਆਂ ਨੂੰ।
ਘਰ ਘਰ ਗੁਰੁ ਜਸ ਰਟੈਂ[1] ਅਪਾਰ। — [1]ਉਚਾਰਦੇ ਹਨ।
ਸਹਿ ਨਹਿ ਸਕੇ ਮਤਸਰੀ[1] ਕਾਜੀ, — [1]ਈਰਖਾਲੂ।
ਪਾਜੀ[1] ਬਾਜੀ[2] ਚਹੈਂ ਬਿਗਾਰ। — [1]ਝੂਠੇ। [2]ਖੇਲ।
ਸਫਾ ਸੁੱਧ ਗੁਰੁ ਸੌਧ ਵਿਖੈ,
ਚਹਿਂ ਛਿੱਦ੍ਰ ਛੁੱਦ੍ਰ ਚੀਟੀ ਜੈਸ[1]। — [1]ਸਾਫ਼ ਸੁਥਰੇ ਗੁਰੂ ਘਰ (ਰੂਪ ਮੰਦਰ) ਵਿੱਚ (ਛੁੱਦ੍ਰ) ਤੁੱਛ ਜਿਹੀ ਕੀੜੀ ਵਾਂਗ (ਛਿੱਦ੍ਰ) ਸੁਰਾਖ (ਲੱਭਣਾ) ਚਾਹੁੰਦੇ ਹਨ।
ਕਹਿ ਕਰ ਬਾਤ ਸ਼ਰ੍ਹਾ ਕੀ ਕੇਤੀ,
ਇਕ ਦਿਨ ਸ਼ਾਹਿ ਸਿਖਾਯੋ ਐਸ ॥੧੩੫॥
ਨਾਨਕ ਪੀਰ ਹਸਦ[1] ਕਰਿ ਭਾਰੀ, — [1]ਈਰਖਾ।
ਨਿਜ ਕਲਾਮ[1] ਇਮ ਕੀਨ ਉਚਾਰ। — [1]ਬਾਣੀ।
ਮਿਟੀ ਮੁਸਲਮਾਨ ਕੀ ਪੇੜੈ ਪਈ ਕੁਮ੍ਹਿਆਰ ॥
ਘੜਿ ਭਾਂਡੇ ਇਟਾਂ ਕੀਆ ਜਲਦੀ ਕਰੇ ਪੁਕਾਰ ॥
ਜਲਿ ਜਲਿ ਰੋਵੈ ਬਪੁੜੀ ਝੜਿ ਝੜਿ ਪਵਹਿ ਅੰਗਿਆਰ[1] ॥ — [1]ਇਹ ਤਿੰਨੇ ਤੁਕਾਂ ਆਸਾ ਦੀ ਵਾਰ ਦੇ ਛੇਵੇਂ ਸਲੋਕ ਵਿੱਚ ਮਹਲਾ ੧, ਪੰਨਾ ੪੬੬ 'ਤੇ ਹਨ।
ਸੁਨਿ ਪਤਿਸ਼ਾਹਿ ਕਾਜੀਓ ਸੈਂ ਤਬਿ,

ਰਾਮਰਾਇ ਤੈ ਬੂਝਯੋ ਐਸ ਵਿਚਾਰ।
ਬਾਦਸ਼ਾਹਿ ਕੋ ਖੁਸ਼ੀ ਰਖਨ ਹਿਤ,
ਕੀਨ ਲਿਹਾਜ ਉਚਾਰਯੋ ਐਸ।
ਮਿੱਟੀ ਮੁਸਲਮਾਨ ਕੀ ਜਾਗਾ,
ਬੇਈਮਾਨ ਕੀ ਭਾਖੀ ਹੈਸ[1] ॥੧੩੬॥
[1](ਗੁਰੂ ਨਾਨਕ ਦੇਵ ਜੀ ਨੇ) ਆਖੀ ਸੀ।
ਬਾਦ[1] ਬਿਬਾਦ[2] ਸ਼ਾਹਿ ਨਹਿ ਕੀਨਾ,
[1]ਚਰਚਾ। [2]ਝਗੜਾ।
ਲੀਨਾ ਮਾਨ ਕਹਤੋ ਇਨ ਜੈਸ।
ਪੈ ਯਹਿ ਬਾਤ ਬਿਪ੍ਰਜੇ[1] ਸੁਨਿ ਗੁਰੁ,
[1]ਉਲਟੀ।
ਕੋਪ ਹੋਇ ਪਠਜੋ ਲਿਖ ਐਸ।
ਤੁਰਕੇਸ਼੍ਵਰ ਕੀ ਖੁਸ਼ੀ ਹੇਤ ਤੁਮ,
ਕਰੀ ਬੇਅਦਬੀ ਗੁਰੁ ਘਰ ਕੇਰ।
ਸਰਬ ਸ਼ਕਤਿ ਮਤ[1] ਸਰਬਗ[2] ਈਸ਼ਰ,
[1]ਸਾਰੀਆਂ ਸ਼ਕਤੀਆਂ ਵਾਲੇ। [2]ਸਾਰਿਆਂ ਦੇ ਜਾਣੂ।
ਗੁਰੁ ਨਾਨਕ ਜੀ ਭਏ ਬਧੇਰ ॥੧੩੭॥
ਬੇਮੁਖ ਭਯੋ ਅਸ਼ਰਧਕ ਤੂੰ ਬਡ,
ਉਨ ਕਾ ਬਚਨ ਜੁ ਦਿਯ ਪਲਟਾਇ।
ਹਮੇ ਤੋ ਥੇ ਤੇਰੀ ਰਸਨਾ ਪਰ,
ਜੋ ਕਹਤੋ ਬਨ ਜਾਤੋ ਸਾਇ[1]।
[1]ਉਹੋ ਹੀ।
ਕਰਾਮਾਤ ਬਾਹੱਤਰ ਦੀਨੀ, ਨਿਸਚਾ ਭਯੋ ਨ ਅਜੇ ਤੁਮਾਰ।
ਜੇ ਚਹਿਤੋ ਤੂੰ ਤੁਰਕਨ ਕਬਰੇਂ,
ਜਲਦੀਂ ਦੇਤੋ ਸਬੀ ਦਿਖਾਰ ॥੧੩੮॥
ਅਬ ਬੇ ਸਿਦਕੇ ਭਯੋ ਤੂੰ ਗੁਰ ਤੈ,
ਹਮ ਕੋ ਮੁਖ ਨ ਦਿਖੱਈਓ ਆਇ।
ਬਖਸ਼ ਦਈ ਜੋ ਸ਼ਕਤੀ ਤੁਮ ਕੋ,
ਸੋ ਹਮ ਲੇਤ ਨਹੀ ਉਲਟਾਇ[1]।
[1]ਵਾਪਸ।
ਗੁਰੁ ਹਰਿਰਾਇ ਕੇਰ ਇਹੋ ਲਿਖਤੋ,
ਰਾਮਰਾਇ ਪਢਿ ਹੋਇ ਉਦਾਸ।
ਜਤੋਂ ਤਤੋਂ ਬਿਦਾ ਸ਼ਾਹਿ ਤੈ ਲੈ ਕੈ,
ਆਯੋ ਕੀਰਤ ਪੁਰ ਉਰਿ ਤ੍ਰਾਸ[1] ॥੧੩੯॥
[1]ਹਿਰਦੇ 'ਚ ਡਰ ਹੈ।
ਗੁਰ ਕੇ ਦਰ ਪਰ ਖਰਾ ਹੋਇ ਕਰਿ,
ਖਬਰ ਪਠੀ ਅੰਦਰ ਗੁਰ ਪਾਸ।
ਕਹਤੋ ਗੁਰੂ ਜਿਸ ਦਿਸ ਹੈ ਮੁਖ ਤਿਸ,
ਤਿਤ ਹੀ ਜਾਵੇ ਚਲਿ ਸੋ ਖਾਸ[1]।
[1]ਉਹ ਆਪ ਚਲਿਆ ਜਾਵੇ।
ਰਾਮਰਾਇ ਨੇ ਬਚਨ ਪਿਤਾ ਕਾ,
ਮਾਨ ਤੁਰਤ ਮਗ ਲੀਨ ਲਹੌਰ।
ਥਾ ਮੁਖ ਤਿਸ ਕਾ ਤਿਸ ਹੀ ਦਿਸ ਕੋ,
ਯਾਂ ਤੈ ਪਹੁਚਤੋ ਚਲਿ ਤਿਸ ਠੌਰ ॥੧੪੦॥

ਮੀਆਂਮੀਰ ਸੁਨਿ ਮਿਲਨ ਅਯੋ ਚਲਿ,
ਬਿਨਾ ਕਹਾਰ ਪਾਲਕੀ ਮਾਂਹਿਂ।
ਇਨ ਭੀ ਸਿਲਾ ਚਲਾਈ ਆਗੇ,
ਬੈਠੇ ਥੇ ਜਿਸ ਪਰ ਤਬਿ ਚਾਹਿ[1]। [1]ਖੁਸ਼ੀ ਨਾਲ।
ਮਿਲੇ ਪਰਸਪਰ[1] ਉਭੈ ਸ਼ਕਤਿ ਧਰਿ[2] [1]ਆਪਸ ਵਿੱਚ। [2]ਦੋਵੇਂ ਸ਼ਕਤੀਆਂਰੱਖਣ ਵਾਲੇ।
ਪੀਰ ਫਕੀਰ ਲਹੌਰੀ ਭੂਰ[1]। [1]ਬਹੁਤੇ।
ਆਏ ਅਜ਼ਮਤ ਪਿਖੀ ਪਿਖਾਈ,
ਗੁਰ ਸੁਤ ਪਾਈ ਫਤੇ ਜਰੂਰ ॥੧੪੧॥
ਸ਼ਾਹ ਹੁਸੈਨ ਮੀਰ ਮੀਆਂ ਲੌ,
ਲਗੇ ਕਲਾਮ[1] ਖਯਾਲ[2] ਮਿਲਿ ਗਾਨ। [1]ਬਾਣੀ, ਕਵਿਤਾ। [2]ਮਿਲ ਕੇ ਖ਼ਿਆਲ ਗਾਉਣ ਲੱਗੇ। (ਖਿਆਲ=ਗਾਉਣ ਲਈ ਬਣਾਇਆ ਇਕ ਗੀਤ ਦਾ ਵਜ਼ਨ)।
ਚਢਯੋ ਹਾਲ[1] ਲਾਲ ਮਾਧੋ, ਗਿਰ [1]ਮਸਤੀ ਚੜ੍ਹ ਗਈ।
ਕੂਏ ਪਰਯੋ ਫਿਰਿ ਬਾਹਰ ਆਨ[1]। [1]ਖੂਹ ਵਿੱਚ (ਗਿਰ) ਡਿੱਗ ਪਿਆ ਤੇ ਫਿਰ ਬਾਹਰ ਆ ਗਿਆ।
ਲਗੇ ਤਰੀਫ਼ ਕਰਨ ਜਬਿ ਸੋ ਸਬਿ,
ਤਬਿ ਲਯੋ ਤੰਬੂਰਾ ਗੁਰ ਸੁਤ ਆਪ।
ਸ਼ਬਦ ਗੁਰੂ ਕਾ ਸ਼ੁਰੂ ਕੀਨ, ਤੌਂ
ਭਏ ਸਮੱਸਤ ਮਸਤ ਮ੍ਰਿਗ ਸਾਂਪ[1] ॥੧੪੨॥ [1]ਤਾਂ (ਫਿਰ) ਸਾਰੇ ਮ੍ਰਿਗ ਤੇ ਸੱਪ (ਵਾਂਗ) ਮਸਤ ਹੋ ਗਏ।
ਬੱਟੇ ਈਂਟ ਉਛਰਿ ਕੂਏ ਮੈਂ ਜਾਵੈਂ,
ਆਵੈਂ ਮੇਂਡਕ ਮੱਛਰੀ ਜੈਸ[1]। [1]ਡੱਡੂ ਤੇ ਮੱਛੀ ਵਾਂਗ।
ਰਹਿਗੇ ਤੱਜਬ ਅੱਜਬ ਸਬਿ ਪਿਖਿ,
ਗੁਰੁ ਕਲਾਮ ਮੈਂ ਗੱਜਬ[1] ਸ਼ਕਤੀ ਐਸ। [1]ਕਹਿਰ ਦੀ ਭਾਵ ਬਹੁਤ ਜ਼ਿਆਦਾ।
ਪਿਘਲੀ ਸਿਲਾ ਕਰਦ[1] ਮਧ ਖੋਭੀ, [1]ਕਿਰਪਾਨ।
ਰਾਮਰਾਇ ਫਿਰ ਕਹਯੋ ਸੁਨਾਇ।
ਕਰਦ ਨਿਕਾਸੋ ਸਿਲਾ ਬੀਚ ਤੇ,
ਖੀਂਚ ਪਚੇ[1] ਸੋ ਗਾਇ ਬਜਾਇ ॥੧੪੩॥ [1]ਹਾਰ ਗਏ। (ਅ) ਸ਼ਰਮਿੰਦੇ ਹੋਏ।
ਨਹਿ ਨਿਕਸੀ ਫਿਰ ਇਨਹਿ ਨਿਕਾਰੀ,
ਗੁਰੂ ਗ੍ਰੰਥ ਕਾ ਸਬਦ ਉਚਾਰ।
ਕਰੀ ਸਲਾਮ ਫਕੀਰਨ ਪੀਰਨ,
ਪਰੀ ਧੂੰਮ[1] ਸਬਿ ਦੇਸ ਮਝਾਰ। [1]ਧੂੰਮ ਪੈ ਗਈ, ਮਸ਼ਹੂਰੀ ਹੋ ਗਈ।
ਜਦਪਿ ਗੁਰੂ ਹੁਕਮ ਥਾ ਦੀਨਾ,
ਰਾਮਰਾਇ ਕੋ ਮਾਨੇ ਸਿੱਖ ਨ ਕੋਇ।
ਸ਼ਕਤੀਯੁਤ ਅਰ ਗੁਰ ਸੁਤ ਲਖ ਕਰਿ,
ਤੌਂ ਭੀ ਮਾਨਯੋ ਸਿੱਖਹਿਂ ਸੋਇ ॥੧੪੪॥
ਕੇਤਕ ਸਾਲ ਲਾਹੌਰ ਰਹਿ ਥਿਰ,
ਫਿਰ ਫਿਰ ਕੈ ਦੇਸ ਦੂਾਬ ਮਝਾਰ।
ਹੇਤ ਇਸ਼ਨਾਨ ਗੰਗ ਕੋ ਜਬਿ ਪੁਨ,
ਰਸਤੇ ਗਏ ਪਹਾਰ ਪਹਾਰ।

ਪਿਖਿ ਰਮਣੀਕ ਨੀਕ ਥਲ ਠਹਿਰੇ,
ਜੋ ਅਬਿ ਦੇਹਰਾ ਦੂਨ ਕਹਾਇ।
ਅਜ਼ਮਤ ਪਿਖਿ ਗੜਵਾਲ ਵਾਲਿ ਨ੍ਰਿਪ,
ਗਾਂਮ ਜਗੀਰ ਦਯੋ ਇਕ ਲਾਇ ॥ ੧੪੫ ॥
ਇਤ ਦਿਸ ਲਘੁ ਸੁਤ ਕੋ ਗੁਰੁਤਾ ਦੈ,
ਜਬਿ ਗੁਰੁ ਗਏ ਆਪਨੇ ਲੋਗ।
ਰਾਮਰਾਇ ਸੁਨਿ ਕਹਯੋ ਭਯੋ ਕਜਾ,
ਅਹੇ ਸੀਤਲਾ ਕਾ ਸੋ ਭੋਗ[1]। — [1]ਖਾਜਾ।
ਯਹਿ ਸੁਨਿ ਹਰੀ ਕ੍ਰਿਸ਼ਨ ਜੀ ਭਾਖਯੋ,
ਸੋ ਭੀ ਜਲ ਹੈ ਜੀਵਤ ਬੇ ਔਲਾਦ[1]। — [1]ਜਿਉਂਦਾ ਸੜੇਗਾ ਤੇ ਬੇਉਲਾਦ ਰਹੇਗਾ।
ਰਾਮਰਾਇ ਗੁਰਜਾਈ ਕੇ ਹਿਤ,
ਕੀਨੇ ਅਨਿਕ ਉਪਾਇ ਬਿਖਾਦ[1] ॥ ੧੪੬ ॥ — [1]ਝਗੜੇ।
ਤੌ ਭੀ ਗੁਰੁਤਾ ਮਿਲੀ ਨ ਤਿਸ ਕੋ,
ਹਰੀ ਕ੍ਰਿਸ਼ਨ ਦੇਹਲੀ ਮੈ ਜਾਇ।
ਬਡ ਭ੍ਰਾਤਰ ਕਾ ਬਚਨ ਸਫਲ ਕਿਯ,
ਚੇਚਕ ਸੈਂ[1] ਤਨ ਤਜਯੋ ਸੁਭਾਇ। — [1]ਸੀਤਲਾ ਨਾਲ।
ਰਾਮਰਾਇ ਜੀ ਪੁਨ ਨਿਜ ਠੌਰਹਿਂ,
ਰਹਿ ਕਰਿ ਸਿੱਖੀ ਨਿਜ ਬ੍ਰਿਧਾਇ।
ਨਗਰ ਪਾਉਂਟੇ ਦਸਮ ਗੁਰੂ ਸੈਂ,
ਮਿਲਯੋ ਆਇ ਪੁਨ ਮੋਹ ਬਢਾਇ ॥ ੧੪੭ ॥
ਸਜਯੋ ਜੋਗ[1] ਭਜਯੋ ਭਗਵੰਤੈ, — [1]ਜੋਗ ਅਭਿਆਸ ਕੀਤਾ।
ਤਜਯੋ ਤਨ ਜਿਮ ਗੁਰੂ ਉਚਾਰ।
ਲਾਇ ਸਮਾਧਿ ਗਯੋ ਥਾ ਜਬਿ ਕਿਤ,
ਜੀਵਤ ਦਯੋ ਮਸੰਦਨ ਜਾਰ।
ਪਾਛੇ ਆਛੇ[1] ਤੀਆ[2] ਤਿਨ ਕੀ, — [1]ਚੰਗੀ ਤਰ੍ਹਾਂ। [2]ਇਸਤ੍ਰੀ।
ਗਾਦੀ ਥਿਰੀ ਪੰਜਾਬ ਸੁ ਕੌਰ।
ਅਜ਼ਮਤ ਅਕਲ ਪੁੰਜ ਬਖਯਾਤੈ[1] ਥੀ ਸੋ, — [1]ਪ੍ਰਗਟ।
ਲੋਗ ਚਿਤਾਏ[1] ਤਿਸ ਨੇ ਗੌਰ[2] ॥ ੧੪੮ ॥ — [1]ਆਪਣੇ ਵੱਲ ਖਿੱਚੇ। [2]ਬਹੁਤੇ।
ਸ੍ਰੀ ਨਗਰ ਸਿਰਮੌਰ ਪਤੀ ਤੈ[1], — [1]ਰਿਆਸਤ ਗੜਵਾਲ ਦੇ ਰਾਜੇ ਜਿਸ ਦੀਰਾਜਧਾਨੀ ਸ੍ਰੀ ਨਗਰ ਸੀ ਅਤੇ (ਸਿਰਮੌਰ) ਨਾਹਨ ਰਿਆਸਤ ਦੇ ਰਾਜੇ ਤੋਂ।
ਲਏ ਜਗੀਰ ਗਾਮ ਤਿਹ ਦੋਇ।
ਜਾਏਦਾਤ ਸਿੱਖੀ ਬ੍ਰਿਧਾਈ,
ਰਚੇ ਮੁਕਾਨ[1] ਪੇਖੀਅਤ ਜੋਇ ॥ ੧੪੯ ॥ — [1]ਮੰਦਰ।
ਦੋਹਰਾ:
ਵਹਿ ਭੀ ਜਬਿ ਤਨ ਤਜ ਗਈ,
ਮਿਲ ਮਾਸੰਦਨ ਤਾਂਹਿਂ।
ਨਿਜ ਗੁਜਰਾਨ ਰਖਾਨ ਹਿਤ,

ਠਾਂਨ ਸਲਾਹਿ ਤਹਾਂਹਿਂ ॥ ੧੫੦ ॥
ਮਸਤ ਫਕੀਰ ਗਰੀਬ ਇਕ,
ਬਾਲੂ ਹਸਨੇ ਕੇਰ[1]।
ਜਾਦੋਰਾਇ ਬਿਠਾਇ ਦਿਯ,
ਗਾਦੀ ਪਰ ਉਠਿ ਫੇਰ ॥ ੧੫੧ ॥
ਅਬਿ ਲੌਂ ਸਾਧੂ ਤਾਂਹਿ ਕੇ,
ਹੈਂ ਮਾਲਕ ਤਿਸ ਠੌਰ।
ਰਾਮਰਾਇ ਕੇ ਸਿੱਖ ਸਬਿ
ਮਾਨਤ ਤਿਨ ਕੌਂ ਗੌਰ ॥ ੧੫੨ ॥
ਦਾਸ ਨਰੈਣ ਮਹੰਤ ਅਬਿ,
ਗਾਦੀ ਪਰ ਤਹਿਂ ਆਹਿ।
ਮੇਲਾ ਸਾਲ ਬਸਾਲ[1] ਬਡ
ਭਰਤ ਹੋਲੀਓਂ ਮਾਂਹਿ ॥ ੧੫੩ ॥
ਏਕ ਲਾਖ ਲੌਂ ਰਜਤਪਣ[1],
ਆਵਤਿ ਤਹਿਂ ਹਰਿ ਸਾਲ।
ਆਮਦ ਗਾਂਮ ਸੁਠ ਦਸਕ ਕੀ[1],
ਔਰੈਂ ਚੜ੍ਹਤ ਬਿਸਾਲ ॥ ੧੫੪ ॥
ਰਾਮਰਾਇ ਕੀ ਗਾਥ ਸਬ,
ਗਾਇ ਏਹੁ ਅਬ ਧਜਾਇ।
ਥਿਰਜੋ ਭਰਜੋ ਮੁਦ ਪ੍ਰੇਮ ਕੌਂ,
ਗੁਰੁ ਪਦ ਕੰਜ ਮਨਾਇ ॥ ੧੫੫ ॥

ਇਤਿ ਸ੍ਰੀ ਗੁਰੁ ਪੰਥ ਪ੍ਰਕਾਸ਼ ਗ੍ਰੰਥੇ ਪੂਰਬਾਰਧੇ ਗਜ਼ਾਨ ਸਿੰਘ ਵਰਚਿਤੇ 'ਰਾਮਰਾਇ ਕੋ ਪ੍ਰਸੰਗ' ਬਰਨਨੰ ਨਾਮ ਤੀਸਮੋਂ* ਬਿਸ੍ਰਾਮ ॥ ੩੦ ॥

[1](ਉਦਾਸੀ ਸੰਤ) ਬਾਲੂ ਹਸਨੇ (ਦੀ ਸੰਪ੍ਰਦਾ) ਦਾ।

[1]ਸਾਲ ਦੇ ਸਾਲ, ਭਾਵ ਹਰ ਸਾਲ।

[1]ਰੁਪਏ।

[1]ਦਸ ਕੁ ਚੰਗੇ ਪਿੰਡਾਂ ਦੀ ਆਮਦਨ ਹੈ।

*ਲਾਹੌਰ ਐਡੀਸ਼ਨ (ਛਾਪਾ ਪੱਥਰ) ਜਿਸ ਨੂੰ ਸੰਪਾਦਿਤ ਕਰਕੇ ਅਸੀਂ ਛਾਪ ਰਹੇ ਹਾਂ-ਦੇ ਪੰਨਾ ੩੯੨ ਤੇ ਜਿੱਥੇ ਇਹ ਬਿਸ੍ਰਾਮ ਪੂਰਾ ਹੁੰਦਾ ਹੈ ਏਥੇ 'ਤੀਸਮੋਂ ਬਿਸ੍ਰਾਮ' ਦੀ ਥਾਂ 'ਇਕੱਤੀਸਮੋਂ ਬਿਸ੍ਰਾਮ' ਛਪਿਆ ਹੋਇਆ ਹੈ। ਇਹ ਲਿਖਾਰੀ ਜਾਂ ਪ੍ਰੈਸ ਦੀ ਉਕਾਈ ਸਮਝਣੀ ਚਾਹੀਦੀ ਹੈ। ਅਸਾਂ ਇਸ ਨੂੰ ਦਰੁਸਤ ਕਰ ਦਿੱਤਾ ਹੈ।

## ੩੧. {ਸ੍ਰੀ ਕਰਤਾਰ ਪੁਰ ਸਾਹਿਬ ਜਾਣਾ, ਮਾਲਵੇ ਦੇਸ਼ ਵਿੱਚ ਰਹਿਣਾ ਤੇ ਫਿਰ ਕੀਰਤ ਪੁਰ ਪਹੁੰਚਣਾ}

ਛਪੈ:

ਪਾਵਨ ਰੰਗ ਸੁਰੰਗ, ਮਜੀਠੀ ਖਫਨੀ ਚੋਲਾ[1]। — [1]ਰੰਗਾਂ 'ਚੋਂ ਸ੍ਰੇਸ਼ਟ ਮਜੀਠੀਰੰਗ ਦਾ ਖਫਨੀ (ਵਰਗਾ) ਪਵਿੱਤ੍ਰ ਚੋਲਾ (ਪਹਿਨਿਆ ਹੋਇਆ ਹੈ)।

ਸੇਲੀ ਮੇਲੀ ਫੂਲ, ਮਾਲ ਊਰਨ ਆਮੋਲਾ[1]। — [1]ਸੇਲੀ, ਫੁੱਲਾਂ ਤੇ ਉੱਨ ਦੀਆਂ ਅਮੋਲਕ ਮਾਲਾਂ (ਮੇਲੀ) ਪਹਨੀਆਂ ਹੋਈਆਂ ਹਨ। ਸੇਲੀ ਲਈ ਦੇਖੋ ਬਿਸ੍ਰਾਮ ੬ ਦੇ ਅੰਕ ੭ ਦੀ ਪੈਰ ਟਿੱਪਣੀ ੨।

ਕੁਲਹਿ ਚੌਕਲੀ ਸੀਸ, ਈਸ ਬਪੁ ਦੀਸ ਅਨੂਪੰ[1]। — [1]ਸਿਰ ਤੇ ਚਹੁੰ ਕਲੀਆਂ ਵਾਲੀ ਟੋਪੀ (ਪਹਿਨੀ ਹੋਈ ਹੈ), ਉਪਮਾਰਹਿਤ ਈਸ਼ਰ ਸਰੂਪ ਦਿਸਦੇ ਹਨ।

ਕਰ ਆਸਾ ਪੁਰ ਆਸ, ਦਾਸ ਗਤਿ ਦਾਨ ਸਰੂਪੰ[1]। — [1]ਹੱਥ ਵਿੱਚ (ਆਸਾ) ਸੋਟਾ ਹੈ, ਦਾਸਾਂ ਦੀਆਂ ਆਸਾਂ ਪੂਰੀਆਂ ਕਰਨ ਵਾਲਾ ਤੇ ਮੁਕਤੀ ਦੇਣ ਵਾਲਾ ਸਰੂਪ (ਬਣਾਇਆ ਹੋਇਆ ਹੈ)।

ਕਨਕ ਬਰਨ ਰਸ ਸਾਂਤਿ ਸੁਠ, ਥਿਰੇ ਤਰੇ ਤਰੁ ਕਲਪ ਤਰੁ[1]। — [1]ਸੋਨੇ (ਵਰਗਾ) ਰੰਗ ਹੈ ਸੁੰਦਰ ਸ਼ਾਂਤਰਸ ਵਿੱਚ ਕਲਪਤਰੁ ਦਰੱਖਤ ਦੇ ਹੇਠ ਬੈਠੇ ਹਨ।

ਅਸ ਸ੍ਰੀ ਗੁਰੁ ਨਾਨਕ ਗਜਾਨ ਹਰਿ[1], ਧਜਾਨ ਮਹਾਨ ਕਲਜਾਨ ਕਰਿ[2] ॥੧॥ — [1]ਗਿਆਨ ਸਿੰਘ (ਕਹਿੰਦਾ ਹੈ)। [2]ਮਹਾਨ ਕਲਿਆਣ ਕਰਨ ਵਾਲਾ ਹੈ।

ਦੋਹਰਾ:

ਜੈ ਹੈਂ ਪੁਰ ਕਰਤਾਰ ਗੁਰੁ,
ਰੈਹੈਂ ਮਾਲਵ ਦੇਸ।
*ਐ ਹੈਂ ਪੁਰ ਕੀਰਤ ਪੁਨਾ,
ਪੈ ਹੈਂ ਗੁਰੁ ਪੁਰੁ ਵੇਸ[1] ॥੨॥

*ਇਸ ਇਕੱਤੀਵੇਂ ਬਿਸ੍ਰਾਮ ਵਿੱਚ ਕਰਤਾਰ ਪੁਰ ਅਤੇ ਮਾਲਵੇ ਦੇਸ ਵਿੱਚ ਜਾਣ ਤੇ ਵਾਪਸ ਕੀਰਤਪੁਰ ਆਉਣ ਦੇ ਹੀ ਪ੍ਰਸੰਗ ਹਨ। ਜੋਤੀ ਜੋਤਿ ਸਮਾਉਣ ਦਾ ਪ੍ਰਸੰਗ ਅਗਲੇ ਭਾਵ ਬੱਤੀਵੇਂ ਬਿਸ੍ਰਾਮ ਵਿੱਚ ਆਵੇਗਾ।

[1]ਗੁਰਪੁਰੀ 'ਚ ਵਾਸਾ ਪਾ ਲੈਣਗੇ ਭਾਵ ਜੋਤੀ ਜੋਤ ਸਮਾ ਜਾਣਗੇ।

ਇਤਕ ਗਾਥ ਇਸ ਧਜਾਯ ਮੈਂ
ਸੱਤਮ ਗੁਰ ਕੀ ਹੋਇ।
ਸੁਨੋ ਸਜਨ ਮਨ ਕਾਂਨ ਦੈ,
ਦੈ ਕਲਾਨ ਸੁਖ ਸੋਇ ॥੩॥

ਚੌਪਈ:

ਇਕ ਦਿਨ ਸਿੱਖਨ ਮਿਲ ਬਹੁ ਭਾਏ[1]। — [1]ਬਹੁਤ ਤਰ੍ਹਾਂ।
ਕੀਨ ਬਿਨੈ ਉਪਕਾਰ ਹਿਤਾਏ[1]। — [1]ਵਾਸਤੇ।
ਮਾਝਾ ਦੁਆਬਾ ਦੇਸ ਸੁਹਾਵਨ।
ਹੇ ਗੁਰ ਚਲ ਕਰਿ ਕਰੀਏ ਪਾਵਨ[1] ॥੪॥ — [1]ਪਵਿੱਤ੍ਰ।
ਧੀਰ ਮੱਲ ਬਹੁ ਬਾਰਿ ਬੁਲਾਏ।
ਥੇ ਮਾਤਾ ਸਾਹਿਬ ਸਮਝਾਏ।
ਇਨ ਕਾਰਨ ਤੈ ਉਤ ਦਿਸ[1] ਚਾਲੇ। — [1]ਉਸ (ਦੁਆਬੇ ਦੀ) ਤਰਫ਼।
ਸੰਗਿ ਸੁਭਟ ਜੁਗ ਸਹਿਸ ਬਿਸਾਲੇ[1] ॥੫॥ — [1]ਦੋ ਹਜ਼ਾਰ ਤੋਂ ਬੁਹਤੇ ਭਾਵ ਬਾਈ ਸੌ ਸੂਰਮੇ ਨਾਲ ਹਨ।
ਸਜੇ ਨਿਸ਼ਾਂਨ ਨਿਸਾਂਨ[1] ਬਜੇ ਹੈਂ। — [1]ਧੌਂਸੇ, ਨਗਾਰੇ।
ਪਿਖਿ ਸੁਨਿ ਜਿਨੈ ਭੁਪਾਲ ਲਜੈ ਹੈਂ[1]। — [1]ਰਾਜੇ ਸ਼ਰਮਿੰਦੇ ਹੁੰਦੇ ਹਨ।
ਸਜੰਦਨ[1] ਸਕਟੇ[2] ਬਹਿਲਾਂ[3] ਡੋਰੇ[11]। — [1]ਰੱਥ। [2]ਗੱਡੇ। [3]ਬੈਲ ਗੱਡੀਆਂ। [11]ਡੋਲੇ।

ਖੱਚਰ[1] ਸ਼ੁਤ੍ਰ[2] ਨ ਘੋਰੇ ਥੋਰੇ ॥੬॥
[1]ਖੱਚਰਾਂ। [2]ਊਠ।
ਆਪ ਪਾਲਕੀ ਕੀ ਅਸਵਾਰੀ।
ਲਸ਼ਕਰ ਮਿਲਯੋ ਰਲਯੋ ਬਡ ਭਾਰੀ।
ਤਰਨੀ[1] ਚਢਿ ਸਤਲੁਜ ਭਏ ਪਾਰੈ।
[1]ਬੇੜੀ।
ਜਿਨ ਕਾ ਨਾਮ ਭਵਾਂਬੁਧਿ ਤਾਰੈ[1] ॥੭॥
[1]ਸੰਸਾਰ ਸਮੁੰਦਰ ਤੋਂ।
ਗੁਰੁ ਅਗਵਨ[1] ਸੁਨਿ ਸਿੱਖ ਦੁਆਬੀ।
[1]ਆਉਣਾ।
ਮਿਲੇ ਆਇ ਲੈ ਭੇਟ ਸ਼ਿਤਾਬੀ[1]।
[1]ਛੇਤੀ।
ਅਤਿ ਪ੍ਰੇਮ ਯੁਤ ਜਹਿਂ ਲੈ ਜਾਂਹੀਂ।
ਪੂਰੈਂ ਆਸ ਗੁਰੁ ਥਿਰੈਂ ਤਹਾਂਹੀਂ ॥੮॥
ਸੇਵ ਮਸੰਦ ਬੁਲੰਦ ਕਰਾਵੈਂ।
ਸੇਵਾ ਦਾਸਾਦਿਕ ਬਹੁ ਥਾਵੈਂ[1]।
[1]ਸੇਵਾਦਾਸ ਆਦਿਕ (ਮਸੰਦਾਂ) ਨੇ ਬਹੁਤ ਜਗ੍ਹਾ।
ਥਾ ਮੁਕੰਦ ਪੁਰੀਆ ਸਸਿ ਬਾਲਾ[1]।
[1]ਬਾਲਾ ਚੰਦ।
ਸ਼ਾਹੀ ਬਾਜ ਗੁਜ਼ਾਰ[1] ਬਿਸਾਲਾ ॥੯॥
[1]ਸਰਕਾਰੀ ਜ਼ਮੀਨ ਦਾ ਵੱਡਾ ਠੇਕੇਦਾਰ।
ਸੋ ਨਿਜ ਪੁਰ ਗੁਰ ਕੋ ਲੈ ਗਯੋ।
ਭਾਵ ਚਾਵ ਸੈਂ[1] ਸੇਵਕ ਭਯੋ।
[1]ਪ੍ਰੇਮ ਤੇ ਚਾਅ ਨਾਲ।
ਹੁਤੀ ਨ ਸੰਤਤਿ[1] ਤਿਸ ਕੇ ਘਰ ਹੈ।
[1]ਉਲਾਦ।
ਖੁਸ਼ੀ ਹੋਇ ਗੁਰੁ ਇਮ ਦਿਯ ਬਰ ਹੈ ॥੧੦॥
ਕੀਲੇ ਮਮ ਅਸ੍ਵਨਿ ਜੋ ਖਰੇ।
ਜਬ ਲੌਂ ਰਹਿਂ ਹੈਂ ਯਹਿ ਹ੍ਵੈ ਹਰੇ[1]।
[1]ਮੇਰੇ ਘੋੜਿਆਂ ਦੇ ਇਹ ਕਿੱਲੇ ਹਰੇ ਹੋ ਕੇ ਜਦੋਂ ਤੱਕ ਖੜੇ ਰਹਿਣਗੇ।
ਤਬ ਲੌਂ ਸੰਤਤਿ ਬਾਲਾ ਚੰਦੈਂ।
ਰਹੈ ਚੌਧਰੀ ਬਨੀ ਅਮੰਦੈਂ[1] ॥੧੧॥
[1]ਚੰਗੀ।
ਟਰੈ ਨ ਗੁਰ ਰਵ[1] ਰਵਿ ਸਸਿ ਟਰ ਹੈਂ।
[1]ਗੁਰਾਂ ਦੀ ਬਾਣੀ।
ਅਬਿ ਲੌਂ ਸਹੀ ਸੁ ਵਹੀਂ ਨਿਹਰ ਹੈ[1]।
[1]ਉਥੇ ਦਿਸਦੀ ਹੈ।
ਹਰੀ ਖਰੀ ਕੀਲਯੋਂ ਕੀ ਬਨੀ[1]।
[1]ਕਿੱਲਿਆਂ ਦੀ ਬਗੀਚੀ ਹਰੀ ਖੜੀ ਹੈ।
ਹੈ ਉਨ ਕੀ ਚਧੁਰਾਇਤ[1] ਬਨੀ ॥੧੨॥
[1]ਚੌਧਰ।
ਤਹਿਂ ਤੈ ਚਲਿ ਗੁਰੁ ਇਸ ਹੀ ਤੌਰੈਂ[1]।
[1]ਇਸ ਹੀ ਢੰਗ ਨਾਲ।
ਨਦੀ ਮੇਘ ਜਿਮ ਤਾਰਤਿ ਗੌਰੈਂ[1]।
[1]ਬਹੁਤਾ।
ਪੁਰ ਕਰਤਾਰ ਪਹੂਚੇ ਜਾਈ।
ਮਿਲਯੋ ਧੀਰ ਮਲ ਆਗੇ ਆਈ ॥੧੩॥
ਬਾਗ ਵੀਚ ਗੁਰੁ ਕੀਨੋ ਡੇਰਾ।
ਚਾਰ ਮਾਸ ਤਹਿਂ ਥਿਰੇ ਬਧੇਰਾ।
ਮਹਿਲਾ[1] ਮਹਿਲਨ ਮਾਹਿਂ ਰਹਾਈ।
[1](ਮਾਤਾਵਾਂ ਤੇ ਹੋਰ) ਇਸਤ੍ਰੀਆਂ।
ਧੀਰ ਮੱਲ ਬਹੁ ਪ੍ਰੀਤਿ ਜਨਾਈ ॥੧੪॥
ਦੇਸ ਦੇਸ ਤੈ ਸਿਖ ਬਹੁ ਆਵੈਂ।
ਗੁਰੁ ਪਗ ਪਰਸ ਦਰਸ ਹਰਖਾਵੈਂ।
ਅਰਪਿ ਅਪਾਰ ਅਕੋਰ[1] ਸਿਧਾਰੈਂ।
[1]ਬਹੁਤੀਆਂ ਭੇਟਾਵਾਂ।

ਨਿਸ ਦਿਨ ਰਹੈ ਭੀਰ ਗੁਰੁ ਦੁਆਰੈਂ ॥੧੫॥
ਸਾਦਿਕ ਸਿੱਖ ਬਡ ਭਗਤੂ ਭਾਈ।
ਭਯੋ ਬ੍ਰਿਧ ਬਹੁ ਸੇਵ ਕਮਾਈ।
ਅਤੀਸਾਰ ਅੰਤਮ ਅਤਿ ਥੀਆ[1]।
ਪਿਖਿ ਬਹੁ ਸਿੱਖਨਿ ਸੰਸਾ ਕੀਆ ॥੧੬॥
ਅਹੋ ਕਹੋ ਭਗਤੂ ਕਿਆ ਭਯੋ।
ਤੁਮ ਕੋ ਏਤਕ ਖੇਦ ਜੁ ਥਯੋ।
ਤੌ ਤੁਮ ਨਿਜ ਸਿਖਨ ਕੇ ਕੈਸੈ।
ਹਰਹੋ ਭਵ ਦੁਖ ਰਖਹੋ ਭੈ ਸੇ[1] ॥੧੭॥
ਸੁਨਿ ਭਾਈ ਪੁਨ ਐਸ ਸੁਨਾਈ।
ਪਰਾਰਭਧ[1] ਨਹਿਂ ਟਰੈ ਕਦਾਈ।
ਜੇ ਅਬਿ ਨਿਜ ਸ਼ਕਤੀ ਕਰਿ ਹਰ ਹੈਂ।
ਤੌ ਫਿਰ ਤਨ ਧਰਿ ਭੋਗਨਿ ਪਰ ਹੈ ॥੧੮॥
ਲੋਗ ਬਿਰਾੜ ਧਾੜਵੀ ਜੋਈ।
ਲਜਾਵਤ ਗਊ ਭੈਂਸ ਹਰ[1] ਸੋਈ[2]।
ਤਿਨ ਕਾ ਦੁਗਧ[1] ਦੇਤ ਮੁਹਿ ਰਹੇ।
ਸੋ ਫਲ ਅਤੀਸਾਰ ਮੁਹਿ ਅਹੇ ॥੧੯॥
ਰਚੀ ਈਸ ਮਰਯਾਦਾ ਜੇਤੀ।
ਸਮਰੱਥ ਗਜਾਨੀ ਪਾਲੈ ਤੇਤੀ।
ਅਸ ਕਹਿ ਸੰਸਾ ਹਰਨੇ ਹੇਤੈਂ[1]।
ਸਕਤਿ ਦਿਖਾਈ ਸ਼ਕਤਿ ਨਿਕੇਤੈਂ[1] ॥੨੦॥
ਪਰੇ ਹੁਤੇ ਜਿਸ ਕੂਪ[1] ਕਿਨਾਰੇ।
ਸਤਿਨਾਮੁ ਕਹਿ ਦਯੋ ਉਛਾਰੇ।
ਚਾਰੋ ਦਿਸ ਜਲ ਬਹਯੋ ਅਪਾਰੋ।
ਰੌਰ ਪਰਯੋ ਪੁਨ ਦਿਯ ਸੰਚਾਰੇ[1] ॥੨੧॥
ਸੁਸਕ ਕੂਪ[1] ਅਰ ਖੁਸ਼ਕ ਜਮੀਨੂ।
ਕਰਿ ਦਿਖਰਾਏ ਛਿਨ ਮੈਂ ਪੀਨੂ[1]।
ਪਿਖਿ ਅਜ਼ਮਤ ਸਿਖ ਸਮਝਤ ਭਏ।
ਭਾਈ ਤਨ ਤਜਿ ਗੁਰੁ ਪੁਰੁ ਗਏ ॥੨੨॥
ਨਿਜ ਕਰ ਸੋਂ ਸ੍ਰੀ ਗੁਰੁ ਸੋ ਦਾਹਾ[1]।
ਇਤੈ ਨਰਨ ਉਤ ਸੁਰਨਿ ਸਰਾਹਾ।
ਤਿਸ ਕੇ ਸੁਤ ਪੁਨ ਭਾਈ ਗੌਰੈਂ।
ਗਹੀ ਗੁਰੂ ਸੇਵਾ ਪਿਤ ਠੌਰੈਂ ॥੨੩॥
ਦੋਹਰਾ:
ਪੁਰ ਕਰਤਾਰ ਕਰਤਾਰ ਗੁਰੁ[1],
ਪੁਰ ਇੱਛਾ ਜਨ ਤਾਰਿ[1]।

[1]ਅੰਤ ਦੇ ਸਮੇਂ (ਅਤੀਸਾਰ) ਦਸਤਾਂ ਦਾ ਬਹੁਤਾ (ਰੋਗ) ਹੋ ਗਿਆ।
[1]ਕਿਵੇਂ ਸੰਸਾਰ ਦੇ ਦੁੱਖ ਮੇਟੋਗੇ (ਤੇ ਜਮ ਦੇ) ਭੈ ਤੋਂ ਰੱਖੋਗੇ।
[1]ਪਰਾਲਬਧ- ਦੇਹ ਦੇ ਅਰੰਭ ਕਰਨ ਵਾਲਾ ਕਰਮ, ਜਿਸ ਕਰਮ ਦੁਆਰਾ ਦੇਹ ਦੀ ਪ੍ਰਾਪਤੀ ਹੋਈ ਹੈ।
[1]ਚੁਰਾ ਕੇ। [2]ਉਹ।
[1]ਦੁੱਧ।
[1]ਦੂਰ ਕਰਨ ਵਾਸਤੇ।
[1]ਸ਼ਕਤੀਆਂ ਦੇ ਘਰ (ਭਾਈ ਭਗਤੂ ਜੀ ਨੇ)।
[1]ਖੂਹ।
[1](ਜਲ) ਇਕੱਠਾ ਕਰ ਦਿੱਤਾ।
[1]ਸੁੱਕਾ ਖੂਹ।
[1]ਬਹੁਤੇ।
[1]ਸਸਕਾਰ ਕਰ ਦਿੱਤਾ।
[1]ਕਰਤਾਰ ਰੂਪ ਸਤਿਗੁਰੂ।
[1]ਸੇਵਕਾਂ ਦੀ ਇੱਛਾ ਪੂਰੀ ਕਰ ਕੇ ਤੇ ਤਾਰ ਕੇ।

ਬਿਨਤੀ ਸੁਨਿ ਮਲਵੱਯਨ ਕੀ,
ਬਿਨ ਗਿਨਤੀ ਮੁਦ ਧਾਰਿ ॥੨੪॥
ਚੌਪਈ:
ਸਤਲੁਜ ਪਾਰ ਹੋਇ ਗੁਰੁ ਪੂਰਨ।
ਪਹੁਚੇ ਦੇਸ ਮਾਲਵੇ ਤੂਰਨ[1]। [1]ਛੇਤੀ।
ਗੁਰੁ ਅਨੁਸਾਰੀ ਲੋਗ ਅਪਾਰੀ।
ਆਇ ਅਗਾਰੀ ਮਿਲੈਂ ਉਦਾਰੀ ॥੨੫॥
ਭਾਰੀ ਭੇਟਾ ਗੁਰੂ ਅਗਾਰੀ।
ਅਰਪੈਂ ਨਿਤ ਪ੍ਰਤਿ ਅਤਿ ਮੁਦ ਧਾਰੀ।
ਰਾਊ ਗਿੱਲ, ਰੋਸ਼ਨ ਸੰਧਾਵਾ[1]। [1]ਗੋਤ।
ਦਾਊ, ਦਾਨਾ, ਦੁੱਲਾ, ਬਧਾਵਾ ॥੨੬॥
ਕਰਮਾ, ਮੇਹਰਾ ਆਦਿ ਬਿਰਾੜ।
ਸੁੱਖਾ ਮੁਖੀਆ ਰਤਨ, ਕਿਰਾੜ।
ਰੂਪਾ, ਡੋਗਰ, ਰਾਮਾ ਕੰਗ।
ਸਾਗਰ, ਬਿੱਘਾ, ਹਰੀ ਕੋ ਚੰਗ ॥੨੭॥
ਸਿੱਧੂ ਕੌੜੈ ਧਾਲੀਵਾਲ।
ਹੁਤੇ ਗੁਰੂ ਕੇ ਸਿੱਖ ਬਿਸਾਲ।
ਚੂਹੜ, ਮਾਨਾਂ ਦੂਲਟ ਜਾਟ।
ਇੱਤਜਾਦਿਕ ਸਿੱਖਨ ਕਾ ਠਾਟ[1] ॥੨੮॥ [1]ਇਕੱਠ।
ਗੁਰੁ ਸੇਵਾ ਮੈ ਹਾਜਰ ਆਏ।
ਦੇਸ ਦਿਖਾਯੋ ਸੰਗਿ ਰਹਾਏ।
ਜਹਾਂ ਜਾਇ ਡੇਰਾ ਗੁਰੁ ਡਾਰੈਂ।
ਹਾਜਰ ਹੋਵੈਂ ਲੋਗ ਹਜਾਰੈਂ ॥੨੯॥
ਦੂਧ ਦਹੀਂ ਘੀ ਬਸਨ[1] ਅਨਾਜੂ। [1]ਬਸਤ੍ਰ।
ਅਰਪੈਂ ਲਜਾਇ ਮਹਾਂਇ ਦਰਾਜੂ[1]। [1]ਬਹੁਤ ਜ਼ਿਆਦਾ।
ਅਨਗਨ ਧਨ ਜਨ ਨਕਦ ਚਢਾਵੈਂ।
ਗਊ ਭੈਂਸ ਅਸ੍ਵ ਉਮਦੇ[1] ਲਜਾਵੈਂ ॥੩੦॥ [1]ਚੰਗੇ।
ਨਿਸ਼ਾਨੀ ਛੰਦ:
ਸ਼ਰਧਾ ਭਗਤੀ ਪ੍ਰੇਮ ਸੈਂ,
ਧਰਿ ਸਿਦਕ ਕਮਾਲੈਂ[1]। [1]ਪੂਰਨ, ਬਹੁਤਾ।
ਨਿਸ ਦਿਨ ਸੇਵੈਂ ਗੁਰੂ ਕੋ,
ਇਮ ਸਿਖ ਬਿਸਾਲੈਂ।
ਲੈ ਉਪਦੇਸ਼, ਕਲੇਸ਼ ਛੈ
ਆਸੇਸ ਕਰੈ ਹੈਂ[1]। [1]ਸਾਰੇ ਕਲੇਸ਼ਾਂ ਨੂੰ ਨਾਸ ਕਰਦੇ ਹਨ।
ਦੂਧ ਪੂਤ ਧਨ ਧਾਮ ਲੌਂ,
ਮਨ ਬਾਂਛਤ ਪੈ ਹੈਂ ॥੩੧॥
ਗੁਰੁ ਮੂਰਤਿ ਉਰਿ ਰਾਖ ਕੈ,

ਮੁਖ ਬਾਨੀ ਗਾਵੈਂ।
ਰਹੈ ਭੀਰ ਗੁਰੁ ਪੈ ਘਨੀ
ਇਕ ਆਵੈਂ ਜਾਵੈਂ।
ਨਦੀ ਮੇਘ ਜਿਮ ਫਿਰ ਗੁਰੂ,
ਤਿਸ ਦੇਸ ਮਝਾਰੀ।
ਕਰੇ ਨਿਹਾਲ ਬਿਸਾਲ ਹੀ,
ਸਾਦਿਕ ਨਰ ਨਾਰੀ ॥ ੩੨ ॥
ਇਸੀ ਤੌਰ ਬਹੁ ਠੌਰ ਪੈ,
ਥਿਰ ਫਿਰ ਗੁਰੁ ਪੂਰਨ।
ਨਾਮ ਲਏ ਜਿਨ ਕੇ ਕਟੈਂ,
ਭਵ ਬੰਧਨ ਤੂਰਨ।
ਬਾਈਆ[1] ਜਹਾ ਮਰਾੜ
ਕਾ ਅਬਿ ਹੈ ਮਸ਼ਹੂਰੈਂ।
ਜੱਟ ਤਹਿ ਕੌੜੇ ਗੋਤ ਕੇ,
ਤਬਿ ਬਸਤੇ ਰੂਰੈਂ[1] ॥ ੩੩ ॥
ਏਸ ਦੇਸ ਕੀ ਮਾਲਕੀ,
ਥੀ ਸਬਿ ਤਿਨ ਆਹੀ।
ਸਿੱਧੂ ਜਿਤਕ ਮਰਾੜ ਕੇ,
ਤਬਿ ਥੇ ਸਭਿ ਪਾਹੀ[1]।
ਕੌੜਜੋਂ ਕਾ ਸਰਦਾਰ ਥਾ,
ਇਕ ਜੈਤ ਪਿਰਾਨਾ।
ਬੀਰ ਬਹਾਦਰ ਅਤਿ ਬਲੀ,
ਜਗ ਬਿਦਤ ਮਹਾਨਾ ॥ ੩੪ ॥
ਸਾਂਗ ਸਵਾ ਮਣ ਸਾਰ ਕੀ[1],
ਥਾ ਸੋਇ ਚਲਾਵਤ।
ਸੂਲੀ[1] ਕੀ ਤ੍ਰਿਸੂਲ[2] ਭੀ,
ਜਿਸੁ ਪਿਖੇ ਲਜਾਵਤ।
ਅਪ੍ਰਮਾਨ[1] ਬਲ ਹੋਨ ਕਾ,
ਕਾਰਣ ਸੁਨਿ ਲੀਜੈ।
ਮਾਤ ਪਿਤਾ ਪੂਰਨ ਜੁਵਾ,
ਥੇ ਤਿਹ ਮਦ ਭੀਜੈ[1] ॥ ੩੫ ॥
ਨਿਜ ਮੰਦਰ ਪੈ ਨਿਸਾ ਕੌ,
ਜਬ ਸੋਏ ਦੋਈ।
ਕਾਂਮ ਕੇਲ ਅਤਿ ਬਲ ਯੁਤੈਂ
ਕਰਤੈਂ ਨਿਸ ਖੋਈ।
ਤਿਸ ਨਿਸ ਤਿਸ ਕੌ ਗਰਭ ਭਾ,
ਪੁਨ ਮੁਦ ਹ੍ਵੈ ਸੋਈ।

[1]ਮਰਾੜ ਪਿੰਡ ਚੋਂ ਨਿਕਲ ਕੇ ਬੱਝੇ ਹੋਏ ਬਾਈ (੨੨) ਪਿੰਡ।

[1]ਚੰਗੇ।

[1]ਬੇ-ਮਾਲਕੇ, ਰਾਹੀ, ਪੱਖੀਵਾਸ।

[1]ਸਵਾ ਮਣ ਲੋਹੇ ਦੀ ਬਰਛੀ।

[1]ਸ਼ਿਵ। [2]ਤਿੰਨਾਂ ਮੂੰਹਾਂ ਵਾਲਾ ਸ਼ਿਵਜੀ ਦਾ ਸ਼ਸਤ੍ਰ।

[1]ਮਿਣਤੀ ਤੋਂ ਰਹਿਤ।

[1]ਤਿਸਦੇ ਮਾਂ ਤੇ ਪਿਉ ਪੂਰਨ ਜਵਾਨੀ ਦੀ ਮਸਤੀ ਵਿੱਚ ਭਿੱਜੇ ਹੋਏ ਸਨ।

ਪਤਿ ਤਿਸ ਕੇ ਹਲ ਜੋਤਯੋ,
ਨਿਸ ਬੀਤੀ ਸੋਈ ॥੩੬॥
ਮੰਦਰ ਕੇ ਢਿਗ ਤਾਲ ਥਾ,
ਬਡ ਜੰਗਲ ਭਾਰੀ।
ਪਾਨਿ ਪੀਨ ਕੇਹਰਿ[1] ਅਯੋ, [1]ਸ਼ੇਰ।
ਉਤ ਚਢਯੋ ਤਮਾਰੀ[1]। [1]ਸੂਰਜ।
ਗਰਜਯੋ ਕੇਹਰਿ ਤਹਿਂ ਜਬੈ,
ਤਬਹੀ ਵਹਿ ਜਾਗੀ।
ਜਲ ਕੇਹਰਿ ਰਵਿ ਕੇ ਭਲੇ,
ਪਹਿਲੇ ਮੁਖ ਲਾਗੀ ॥੩੭॥
ਧਰਿ ਧੀਰਜ ਪੇਖਤ ਰਹੀ,
ਸੋ ਸਹਜਿ ਸੁਭਾਈ।
ਸ਼ਕਤੀ ਤੀਨੋ ਕੀ ਪਰੀ,
ਤਿਸ ਸੁਤ ਮੈ ਆਈ।
ਜੈਤ ਪਿਰਾਣਾ ਯੌ ਭਯੋ,
ਅਤਿਸੈ ਬਲਕਾਰੀ।
ਧਾਂਕ ਦੇਸ ਮੈਂ ਪਰ ਰਹੀ,
ਥੀ ਤਿਸ ਕੀ ਭਾਰੀ ॥੩੮॥
ਲਾਖੋਂ ਲੋਗ ਬਿਰਾਦਰੀ,
ਥੀ ਤਿਸ ਅਨੁਸਰੀ।
ਸ਼ਾਹੀ ਮਾਲ ਗੁਜ਼ਾਰ[1] ਥਾ, [1]ਸਰਕਾਰੀ ਜ਼ਮੀਨ ਦਾ ਠੇਕੇਦਾਰ।
ਸੋਈ ਤਬਿ ਭਾਰੀ।
ਜਬਿ ਗੁਰੁ ਤਿਸ ਕੇ ਦੇਸ ਮੈਂ,
ਬਿਚਰਤ ਸੁਖਦਾਈ।
ਮਾੜੀ ਨਾਮ ਗ੍ਰਾਮ ਕੇ,
ਢਿਗ ਉਤ੍ਰੇ ਜਾਈ ॥੩੯॥
ਜੈਤ ਪਿਰਾਣਾ ਭੀ ਮਿਲਯੋ,
ਗੁਰੁ ਕੋ ਤਹਿਂ ਆਈ।
ਕੌੜੇ ਗੋਤੀ ਜਟਨ ਮਿਲਿ,
ਬਹੁ ਸੇਵ ਕਮਾਈ।
ਮੇਲਾ ਇਕ ਦਿਨ ਬਡ ਭਯੋ,
ਤਹਿਂ ਹੀਂ ਤਿਨ ਕੇਰਾ।
ਸਿੱਧ[1] ਥਾਪ ਉਨਿ ਰਖਯੋ ਥਾ, [1]ਸ਼ਕਤੀ ਵਾਲਾ।
ਨਿਜ ਬਡਾ ਬਡੇਰਾ ॥੪੦॥
ਉਨ ਮੈ ਜੋ ਬਡ ਲੋਗ ਥੇ,
ਜਬਿ ਗੁਰ ਢਿਗ ਆਏ।
ਬੂਝਯੋ ਗੁਰੁ ਉਨਿ ਗਰਬ ਸੈਂ[1], [1]ਹੰਕਾਰ ਨਾਲ।

ਗੁਨ ਅਧਿਕ ਜਨਾਏ।
ਗੁਰੁ ਉਨ ਕੇ ਸਿਰ ਧਰਿ ਛਟੀ,
ਦਿਬ-ਦ੍ਰਿਸਟਿ[1] ਦਿਖਾਰੀ।
ਪੇਖਯੋ ਉਨਿ ਨਿਜ ਬਡੇ ਕੋ,
ਭਯੋ ਕਾਕ ਪਹਾਰੀ[1] ॥੪੧॥
ਸੋ ਸਬਿ ਤਬਿ ਗੁਰੁਸਿਖ ਭਏ,
ਬਡ ਅਚਰਜ ਹੇਰਾ।
ਤਜਯੋ ਜਠੇਰਾ[1] ਮਨਨ ਤੈ,
ਔਰਨ ਕੋ ਫੇਰਾ[1]।
ਤੌ ਭੀ ਮੂਰ[1] ਗਰੂਰਤਾ[2]
ਉਰ ਮਾਂਹਿਂ ਰਖਾਂਹੀਂ।
ਗਰਬ ਦੇਸ ਕੀ ਮਾਲਕੀ ਕਾ,
ਬਹੁਤ ਜਨਾਂਹੀਂ ॥੪੨॥
ਸਿੱਧੂ ਜੱਟ ਮਰਾੜ ਕੇ,
ਮਨ ਤਨ ਧਨ ਲਾਈ।
ਸੇਵੈਂ ਸਬਿ ਨਿਤ ਗੁਰੂ ਕੌਂ,
ਧਰਿ ਸਿਦਕ ਮਹਾਂਈ।
ਇਕ ਦਿਨ ਉਨਿ ਅਤਿ ਨਿੰਮ੍ਰਿ ਹ੍ਵੈ,
ਗਰ ਅੰਚਰ ਡਾਰੀ[1]।
ਹਾਥ ਜੋਰ ਕਰਿ ਗੁਰੂ ਪੈ,
ਇਮ ਅਰਜ਼ ਗੁਜ਼ਾਰੀ ॥੪੩॥
ਹੇ ਗੁਰੁ ਕੌੜੇ ਜੱਟ ਏ,
ਅਬਿ ਸਿਖ ਭੇ ਥਾਰੇ।
ਸੁਲ੍ਹਾ ਹਮਾਰੀ ਇਨੋ ਕੀ,
ਕਰਵਾ ਦਿਹੁ ਭਾਰੇ।
ਇਕ ਤੌ ਗਾਂਮ ਬਸਾਨ ਕੇ ਹਿਤ,
ਲੈ ਦਿਹੁ ਭੂੰਮੀਂ।
ਜਹਿਂ ਹਮ ਕੂਪ ਲਗਾਇ ਕੈ,
ਜਲ ਪੀਵਹਿਂ ਊਂਮੀਂ[1] ॥੪੪॥
ਔਰਤ ਹਮਰੀ ਕੂਪ ਪੈ,
ਜਬਿ ਇਨ ਕੈ ਜੈ ਹੈਂ।
ਜਲ ਲੇਵਨ ਹਿਤ ਯਹਿ ਤਬੈ,
ਅਤਿਸੈ ਦੁਖ ਦੈਹੈਂ।
ਚਰਸ[1] ਖਿਚਾਵਤ ਤਿਨੋ ਤੇ,
ਬੈਲਨ ਕੇ ਥਾਵੈਂ।
ਊਪਰ ਬੈਠਤਿ ਲੱਜ ਕੇ
ਨਿਰਲੱਜ ਹ੍ਵੈ ਗਾਵੈਂ ॥੪੫॥

[1]ਦੇਵ ਦ੍ਰਿਸ਼ਟੀ ਜਿਸ ਨਾਲ ਗੁਪਤਾਂ ਨੂੰ ਵੇਖ ਲਈਦਾ ਹੈ।
[1]ਪਹਾੜੀ ਕਾਂ।
[1]ਵਡਿੱਕਾ।
[1]ਮੋੜਿਆ, ਰੋਕਿਆ।
[1]ਮੂਰਖ। [2]ਹੰਕਾਰ।
[1]ਗਲ 'ਚ ਪੱਲਾ ਪਾ ਕੇ।
[1]ਸਾਰੇ ਨਗਰ ਵਾਸੀ।
[1]ਵਾਰਾ- ਚੰਮ ਦਾ ਵੱਡਾ ਥੈਲਾ, ਜਿਸ ਨਾਲ ਖੂਹ ਵਿਚੋਂ ਪਾਣੀ ਕੱਢਦੇ ਸਨ।

ਕਰਤਿ ਸਪਰਸ ਬਿਤ੍ਰਾਸ ਹ੍ਵੈ[1]
[1]ਨਿਡਰ ਹੋ ਕੇ ਛੇੜਖਾਨੀ ਕਰਦੇ ਹਨ।
ਠੱਠੇ ਮਸਕਰੀਆਂ।
ਇਸ ਤੈ ਹਮ ਕੌ ਮਾਰ ਹੈਂ,
ਤਾਨ੍ਹੇ[1] ਇਸਤ੍ਰੀਆਂ।
[1]ਮਿਹਣੇ।
ਜਾਂ ਤੇ ਹਮਰੀ ਇਨੋ ਕੀ,
ਹ੍ਵੈ ਜਾਤ ਲਰਾਈ।
ਜੰਗਲ ਇਨ ਕੀ ਮਾਲਕੀ,
ਕੇ ਹੈਂ ਬਹੁ ਭਾਈ[1] ॥੪੬॥
[1]ਬਹੁਤ ਤਰ੍ਹਾਂ ਦੇ।
ਬੇਟੀ ਲੇਵਨ ਦੇਨ ਕੀ,
ਪੁਨ ਸਾਂਝ ਰਖਾਵੈਂ।
ਹਮ ਸ਼ਰਨਾਗਤਿ ਰਾਵਰੇ[1],
[1]ਆਪ ਦੀ।
ਹੈਂ ਪਰੇ ਨਿਥਾਵੈਂ।
ਥਾਂਵ ਨਿਥਾਵਿਆਂ ਕੇ ਗੁਰੂ,
ਹੈਂ ਮਾਂਨ ਨਿਮਾਂਨਨਿ।
ਬਿਨ ਓਟਜਾਂ ਕੀ ਓਟ ਭੀ,
ਹਮ ਸੁਨੇ ਸੁ ਕਾਨਨਿ ॥੪੭॥
ਪੇਖਿ ਦੀਨਤਾ ਤਿਨੋ ਕੀ,
ਗੁਰੁ ਬਿਰਦ[1] ਸੰਭਾਰਾ।
[1]ਧਰਮ, ਨੇਮ, ਸੁਭਾਵ।
ਕੌੜੇ ਚੌਧਰੀਓਂ ਤਈਂ,
ਨਿਜ ਨਿਕਟ ਹਕਾਰਾ[1]।
[1]ਆਪਣੇ ਕੋਲ ਬੁਲਾਇਆ।
ਗੁਰੁ ਜਬ ਹਿਤ ਉਪਕਾਰ ਕੇ,
ਦ੍ਵੈ ਸ੍ਵਾਲ ਅਲਾਏ[1]।
[1]ਕਹੇ।
ਪੁਨ ਉਨਿ ਅਤਸੈ ਗਰਬ ਕੇ
ਯੁਤ ਉੱਤ੍ਰ ਗਾਏ ॥੪੮॥
ਤੁਮ ਤੋ ਏਕ ਗ੍ਰਾਮ ਕੀ,
ਚਹੁ ਜਿਮੀਂ ਦਿਵਾਈ।
ਹਮ ਨਹਿ ਦੈਹੈਂ ਇਤਕ ਭੀ,
ਜੋ ਜਉਂ ਪਰ ਆਈ[1]।
[1]ਜੌਂ ਦੇ ਦਾਣੇ ਉਪਰ ਆਵੇ ਭਾਵ ਬਹੁਤ ਥੋੜੀ ਜਿਹੀ ਵੀ।
ਹਮ ਮਾਲਕ ਹੈਂ ਦੇਸ ਕੇ,
ਇਹੁ ਕਿਤ ਕੇ ਪਾਹੀ[1]।
[1]ਬੇ ਮਾਲਕ, ਰਾਹੀ, ਪੱਖੀਵਾਸ।
ਕੈਸੇ ਬੇਟੀ ਇਨੋ ਕੀ,
ਹਮ ਲੇਵੈਂ ਬਜਾਹੀ ॥੪੯॥
ਬਾਰ ਹਜਾਰਕ ਤੁਮ ਕਹੋ,
ਇਹੁ ਹਮ ਨਹਿਂ ਮਾਨੈਂ।
ਗਰਬ ਪਰਹਾਰੀ[1] ਗੁਰੂ ਜੀ,
[1]ਹੰਕਾਰ ਮੇਟਣ ਵਾਲੇ।
ਚਹਿਂ ਗਰਬ ਸੁ ਹਾਨੈਂ।

ਸਹਿਜ ਸੁਭਾਇ ਬਖਾਨਜੋ,
ਤੁਮ ਲੈ ਨਿਜ ਬੇਟੀ।
ਜੈਹੋ ਇਨ ਕੇ ਦ੍ਵਾਰ ਪੈ,
ਇਹੋ ਲੈਂਹ ਨ ਭੇਟੀ[1] ॥ ੫੦ ॥
ਦੇਸ ਮਾਲਕੀ ਕਾ ਤੁਮੈ,
ਹੰਕਾਰ ਜੁ ਆਹੀ।
ਇਹੁ ਮਾਲਕ ਹ੍ਵੈਂ ਦੇਸ ਕੇ,
ਤੁਮ ਹ੍ਵੈਹੋ ਪਾਹੀ।
ਅਬਿ ਮਦਦ ਹਮ ਇਨੋਂ ਕੀ,
ਕਰਹੈਂ ਬਿਧਿ ਸਾਰੀ।
ਬਚਨ ਨ ਤੁਮ ਮਮ ਮਾਨਜੋ,
ਪਛੁਤੈਹੋ ਭਾਰੀ ॥ ੫੧ ॥
ਇਮ ਕਹਿ ਡੇਰਾ ਗੁਰੂ ਨੇ,
ਨਿਜ ਕੂਚ ਕਰਾਯੋ।
ਲੀਨੇ ਸੰਗਿ ਮਰਾਝ ਕੇ,
ਉਨਿ ਪ੍ਰਤਿ ਇਮ ਗਾਯੋ।
ਆਜ ਰੈਨ ਜਹਿਂ ਠਾਂ ਪਰੈ,
ਤਹਿਂ ਨਗਰ ਬਸਾਵੋ।
ਜੇ ਕੌੜੇ ਆ ਲੜੈਂਗੇ,
ਤਬਿ ਲਰਿ ਜੈ ਪਾਵੋ ॥ ੫੨ ॥
ਹੇਤ ਪਾਂਡਵਨ ਕ੍ਰਿਸ਼ਨ ਨੇ,
ਜਿਮ ਢਿਗ ਦੁਰਜੋਧਨ।
ਪਾਂਚ ਪਿੰਡ ਜਾ ਮੰਗੇ ਥੇ,
ਕਰਿ ਅਧਿਕ ਪ੍ਰਬੋਧਨ[1]।
ਦਿਯ ਜੁਵਾਬ ਦੁਰਜੋਧਨੈ,
ਸਹਿ ਗਰਬ ਇਮੈਂ ਹੈਂ।
ਜਵ ਜਿਤਨੀਕ[1] ਜਮੀਨ ਭੀ,
ਮਲਕੀਅਤ ਨ ਦੈਹੈਂ ॥ ੫੩ ॥
ਯਹਿ ਸੁਨਿ ਕੁਪ ਕੈ[1] ਕ੍ਰਿਸ਼ਨ ਜੀ,
ਕਰਿ ਮਦਦ ਭਾਰੀ।
ਜੰਗ ਜੀਤ ਕਰਵਾਇ ਕੈ,
ਲੈ ਦਈ ਧਰ ਸਾਰੀ।
ਭਾਵੀ ਪ੍ਰੇਰੇ ਕੌੜਿਜੋਂ,
ਅਬਿ ਤਿਮੈਂ ਉਚਾਰੀ।
ਨੇਤ ਸਨਾਤਨ[1] ਇਹੀ ਹੈ,
ਪ੍ਰਭੁ ਗਰਬ ਪ੍ਰਹਾਰੀ ॥ ੫੪ ॥
ਮਗ ਮੈਂ ਕਰਤੇ ਬਾਤ ਯੌਂ,

[1]ਮੇਲਣ ਵਾਸਤੇ (ਅ) ਸੰਬੰਧ ਕਰਨ ਵਾਸਤੇ। (ੲ) ਭੇਟਾ।

[1]ਬਹੁਤ ਸਮਝਾ ਕੇ।

[1]ਜੌਂ ਦੇ ਇਕ ਦਾਣੇ ਜਿੰਨੀ ਕੁ।

[1]ਕ੍ਰੋਧਵਾਨ ਹੋ ਕੇ।

[1]ਪੁਰਾਣੀਰੀਤੀ।

ਗੁਰੁ ਚਲੇ ਤਦਾਈ।
ਨਿਸ ਭਈ ਪਾਂਚਕ ਕੋਸ ਪਹਿ,
ਤਹਿਂ ਥਿਰੇ ਗੁਸਾਂਈ ॥੫੫॥

ਦੋਹਰਾ:
ਦੂਸਰ ਦਿਨ ਤਿਸ ਠੌਰ ਗੁਰੁ,
ਬਸਵਾਯੋ ਤਬਿ ਗ੍ਰਾਮ।
ਨਾਮ ਬਡੇ ਪਰ ਉਨੀ ਕੇ ਧਰਯੋ
ਮਰਾੜ ਸੁ ਨਾਮ ॥੫੬॥
ਜੈਤ ਪਿਰਾਣੇ ਆਦਿਕਨ
ਪਾਇ ਸਰਬ ਇਹੁ ਭੇਤ।
ਢੋਲ ਨਗਾਰੇ ਵਾਇ ਕੈ[1],
ਚਢ ਆਏ ਰਣ ਹੇਤ ॥੫੭॥

[1]ਵਜਾ ਕੇ।

ਚੌਪਈ:
ਕੌੜੇ ਦੌੜੇ ਆਏ ਅਪਾਰੇ।
ਤੀਨਕ ਸਹਸ[1] ਮਰਾੜੀ ਸਾਰੇ।

[1]ਤਿੰਨ ਹਜ਼ਾਰ।

ਸੁਭਟ ਗੁਰੂ ਕਾ ਦੁਇਕ ਹਜਾਰੈਂ।
ਪੈ ਗੁਰੁ ਬਰ[1] ਸਬਿ ਪਰ ਬਲਕਾਰੈਂ[2] ॥੫੮॥

[1]ਗੁਰਾਂ ਦਾ ਵਰ। [2]ਬਲਵਾਨ ਹੈ।

ਮਚਯੋ ਜੰਗ ਗਾਢਾ ਜਬ ਆਈ।
ਦੁਹਿ ਤਿਸ ਤੈ ਭਟ ਲਰੇ ਮਹਾਂਈ।
ਤਜੈਂ ਤੁਫੰਗ[1] ਖਤੰਗ[2] ਅਪਾਰੈਂ।
ਅੰਗ ਭੰਗ ਕਰਿ ਧਰ ਪਰ ਡਾਰੈਂ ॥੫੯॥

[1]ਬੰਦੂਕਾਂ। [2]ਤੀਰ।

ਜਿਤ ਵਲ ਜੈਤ ਪਿਰਾਣਾ ਦੌੜੈ।
ਜ੍ਵਾਨ ਕਿਕਾਂਨਨ ਰਾਖੈ ਥੌੜੈ[1]।

[1]ਜਵਾਨਾਂ ਤੇ ਘੋੜਿਆਂ ਨੂੰ ਥਾਂ ਹੀ ਰੱਖਦਾ ਹੈ ਭਾਵ ਮਾਰ ਦੇਂਦਾ ਹੈ। (ਥੌੜੈ- ਥੌੜ, ਠੌਰ, ਜਗ੍ਹਾ, ਥਾਂ।)

ਡਰਿ ਮਰਾੜ ਕੇ ਗੁਰ ਢਿਗ ਆਏ।
ਕਰੀ ਅਰਜ਼ ਯੁਤ ਗਰਜ਼[1] ਮਹਾਏ ॥੬੦॥

[1]ਬਹੁਤ ਲੋੜ ਨਾਲ।

ਮੋਹਨ ਕਾ ਨਾਤੀ[1] ਬਡ ਕਾਲਾ*।

[1]ਪੋਤ੍ਰਾ। *ਮਹਾਨ ਕੋਸ਼ ਦੇ ਲੇਖ ਅਨੁਸਾਰ ਕਾਲਾ, ਮੋਹਨ ਦਾ ਪੋਤ੍ਰਾ ਨਹੀਂ ਸਗੋਂ ਪੁੱਤਰ ਸੀ। ਮੋਹਨ ਦੇ ਪੁਤਰ ਸਨ ਵੱਡਾ ਰੂਪ ਚੰਦ ਤੇ ਛੋਟਾ ਕਾਲਾ ਜੀ। ਗਿ: ਗਿਆਨ ਸਿੰਘ ਜੀ ਨੇ ਤਵਾਰੀਖ ਗੁਰੂ ਖਾਲਸਾ ਭਾਗ ੧ ਛਾਪਾ ਪੱਥਰ ਦੇ ਪੰਨਾ ੨੫੪ ਤੇ ਕਾਲੇ ਦੇ ਵੱਡੇ ਭਰਾ ਦਾ ਨਾਮ ਕਰਮ ਚੰਦ ਲਿਖਿਆ ਹੈ ਜਿਸਦੇ ਪੁੱਤਰਾਂ ਫੂਲ ਤੇ ਸੰਦਲੀ ਨੇ ਢਿੱਡ ਵਜਾ ਕੇ ਗੁਰੂ ਹਰਿ ਰਾਇ ਸਾਹਿਬ ਜੀ ਤੋਂ ਰਾਜ ਦਾ ਵਰ ਲਿਆ ਸੀ।

ਸਾਦਕ ਸਿੱਖ ਥਾ ਡੀਲ ਬਿਸਾਲਾ।
ਤਾ ਕੇ ਗਰ ਗੁਰੁ ਨਿਜ ਤਰਵਾਰ।
ਪਾਇ ਕਹਯੋ ਜਾ ਸੱਤ੍ਰੂ ਮਾਰ ॥੬੧॥
ਅੰਗ ਸੰਗ ਹਮ ਰਹੈਂ ਤਿਹਾਰੇ।
ਡਰੋ ਨ, ਲਰੋ ਜੈਤ ਸੰਗਾਰੇ[1]।
ਕਾਲੇ ਕੋ ਇਮ ਮਾਲੁਮ ਭਯੋ।

[1]ਜੈਤ ਪਿਰਾਣੇ ਨਾਲ।

| | |
|---|---|
| ਅਪ੍ਰਮਾਨ[1] ਬਲ ਮਾਨੋ ਪਯੋ ॥ ੬੨ ॥ | [1]ਮਾਪਣ ਤੋਂ ਰਹਿਤ ਭਾਵ ਬੇ-ਹਿਸਾਬ। |
| ਸਨਮੁਖ ਜਾਇ ਠੋਕ ਭੁਜ ਬਾਈਂ[1]। | [1]ਖੱਬੀ ਬਾਂਹ। |
| ਕਹਜੋ ਜੈਤ ਕੋ ਲਰ ਇਤ ਆਈ। | |
| ਇਹੁ ਸੁਨਿ ਜੈਤ ਅਧਿਕ ਮਨ ਕੁਪ ਕੈ। | |
| ਓਜ[1] ਸੰਭਾਰ ਪਾਉ ਨਿਜ ਰੁਪ ਕੈ[2] ॥ ੬੩ ॥ | [1]ਬਲ। [2]ਰੋਕ ਕੇ। |
| ਕਾਲ ਜੀਹ ਸੀ ਲਹਿ ਲਹਿ ਕਰਤੀ। | |
| ਤਜੀ ਸੈਹਥੀ[1] ਕਾਂਪੀ ਧਰਤੀ। | [1]ਬਰਛੀ। |
| ਜਨ ਰਾਵਨ ਲਛਮਣ ਪਰ ਡਾਰੀ। | |
| ਗਹੀ ਹਨੂ ਸਮ ਗੁਰੂ ਖਰਾਰੀ[1] ॥ ੬੪ ॥ | [1]ਖਰ ਦੈਂਤ ਦੇ ਵੈਰੀ ਰਾਮ ਸਰੂਪ ਸਤਿਗੁਰਾਂ ਨੇ ਹਨੂਮਾਨ ਵਾਂਗ ਫੜ ਲਈ। |
| ਨਿਸਫਲ ਗਈ ਧਸੀ ਧਰ ਮਾਂਹੀ। | |
| ਜੈਤ ਕੋਪਿ ਪੁਨ ਦੂਸਰਿ ਬਾਹੀ[1]। | [1]ਦੂਜੀ ਮਾਰੀ। |
| ਸੋ ਭੀ ਸਤਿਗੁਰੁ ਦੀਨੀ ਟਾਰੇ। | |
| ਅਤਲ ਬਿਤਲ[1] ਕਟਿ ਧਸੀ ਪਤਾਰੇ[2] ॥ ੬੫ ॥ | [1]ਸੱਤਾਂ ਪਤਾਲਾਂ ਵਿਚੋਂ ਪਹਿਲਾ ਤੇ ਦੂਜਾ ਪਤਾਲ। [2]ਕੱਟ ਕੇ (ਸਤਵੇਂ) ਪਤਾਲ ਵਿੱਚ ਜਾ ਧਸੀ। |
| ਜੈਤ ਤੱਜਬ ਰਹਿ ਗੱਜਬ[1] ਭਰ ਕੈ। | [1]ਕ੍ਰੋਧ (ਨਾਲ)। |
| ਤ੍ਰਿਤੀ ਗਹੀ ਪੁਨ ਅਤਿ ਬਲ ਕਰਿ ਕੈ। | |
| ਚਾਰ ਬੀਰ[1] ਗੁਰੁ ਪਠੇ ਤਹਾਂ ਹੈਂ। | [1]ਗੁਪਤ ਸੂਰਮੇਂ। |
| ਕੁਛ ਬਲ ਰੋਕਜੋ ਤਿਨ ਗਹਿ ਬਾਹੈਂ ॥ ੬੬ ॥ | |
| ਆਪ ਗੁਪਤ ਗੁਰੁ ਅੱਗ੍ਰ ਜੈ ਕੈ। | |
| ਥਿਰੇ ਰੋਕ ਹਿਤ ਅਹਿਰਣ ਲੈ ਕੈ। | |
| ਤੌ ਭੀ ਜੈਤ ਕੋਪਿ ਜਬਿ ਭਾਰੀ। | |
| ਸਾਂਗ ਸਾਰ[1] ਬਲ ਧਾਰ ਸੰਭਾਰੀ ॥ ੬੭ ॥ | [1]ਲੋਹੇ ਦੀ ਬਰਛੀ। |
| ਧਰ ਕੀ ਗਤਿ ਨੌਕਾ ਜਿਮ ਭਈ। | |
| ਹਾਲ ਚਾਲ ਤ੍ਰਿਲੋਕਹਿਂ ਪਈ। | |
| ਦਹਿਲੇ ਦਿੱਗਜ[1] ਸਿੰਧ ਉਛੱਲਾ। | [1]ਦਿਸਾਂ ਦੇ ਅੱਠ ਹਾਥੀ ਕੰਬ ਗਏ। |
| ਝੁਕੇ ਸ਼ੇਸ਼ ਸਿਰ, ਕੂਰਮ[1] ਹੱਲਾ ॥ ੬੮ ॥ | [1]ਕੱਛੂ (ਪੁਰਾਣਾਂ ਅਨੁਸਾਰ ਜਿਸ ਨੇ ਧਰਤੀ ਚੁੱਕੀ ਹੋਈ ਹੈ) ਹਿੱਲ ਗਿਆ। |
| ਸੁਰ ਸਬਿ ਚਢਿ ਬਿਮਾਨ ਨਭ ਆਏ। | |
| ਹੂਰ ਪਰੀਨ ਸ਼ਿੰਗਾਰ ਸਜਾਏ। | |
| ਮਘਵਾ-ਜਿਤ[1], ਲਛਮਨ ਜਿਮ ਅਰੇ। | [1]ਇੰਦ੍ਰ ਨੂੰ ਜਿੱਤਣ ਵਾਲਾਰਾਵਣ ਦਾ ਪੁੱਤਰ ਮੇਘ ਨਾਦ। |
| ਕਾਲਾ ਔਰ ਜੈਤ ਰਿਸ ਭਰੇ ॥ ੬੯ ॥ | |
| ਗੁਰੂ ਸਹਾਇ ਰਾਮ ਸਮ ਜਹਾਂ। | |
| ਕਾਲੇ ਕੋ ਤਬ ਡਰ ਹੈ ਕਹਾਂ। | |
| ਜੈਤ ਕੋਪ ਅਗਨੀ ਬਪੁ ਹ੍ਵੈ ਕੈ[1]। | [1]ਅੱਗ ਰੂਪ ਹੋ ਕੇ। |
| ਗਰਜ ਤਰਜ ਘਨ ਤੜਤ ਲਜੈ ਕੈ[1] ॥ ੭੦ ॥ | [1](ਐਉਂ) ਗੱਜਦਾ ਤੇ ਤਾੜਦਾ ਹੈ ਕਿ ਬੱਦਲ ਤੇ ਬਿਜਲੀ ਨੂੰ ਸ਼ਰਮਿੰਦਾ ਕਰਦਾ ਹੈ। |
| ਭਵਕ ਸ਼ੇਰ ਜਿਮ ਰਵਕ ਅਗਾਰੀ[1]। | [1]ਜਿਵੇਂ ਸ਼ੇਰ (ਰਵਕ) ਸ਼ਬਦ ਕਰਨ ਵਾਲੇ ਦੇ ਅਗੋਂ ਭਬਕ (ਮਾਰਦਾ ਹੈ)। |
| ਤਕ ਕਾਲੇ ਪਰ ਸਾਂਗ ਪ੍ਰਹਾਰੀ। | |

ਬੱਜ੍ਰ ਪਾਤ ਸੀ ਜਨ ਬਡ ਸੰਪਾ[1]।

[1](ਇੰਦ੍ਰ ਦੇ) ਬੱਜ੍ਰ ਵਾਂਗ (ਪਾਤ) ਡਿੱਗੀ ਜਾਣੋਂ ਵੱਡੀ ਗਿਰਝ ਹੈ। (ਸੰਪਾ-ਸੰਪਾਤੀ ਦਾ ਸੰਖੇਪ। ਸੰਪਾਤੀ-ਸੂਰਜ ਦੇਰਥਵਾਹੀ ਅਰੁਨ ਦਾ ਪੁੱਤਰ। ਜਟਾਯੂ ਦਾ ਵੱਡਾ ਭਰਾ ਜੋ ਗਿਰਝ ਦੀ ਸ਼ਕਲ ਦਾ ਸੀ।)

ਮਿਚੇ ਨੈਨ ਸਭਿ ਕਾ ਉਰ ਕੰਪਾ ॥੭੧॥
ਅਹਿਰਣ ਛੇਦ[1] ਭੇਦ[2] ਜਿਹਿ ਢਾਲੈ।

[1]ਕੱਟ ਕੇ। [2]ਵਿੰਨ੍ਹ ਕੇ।

ਦਾਂਤ ਪਾਂਤਿ ਭਨ ਗੇਰਯੋ ਕਾਲੈ।
ਆਧ ਘਟੀ ਲੌ ਮੁਰਛਿਤ ਰਹਯੋ।
ਗੁਰੁ ਕ੍ਰਿਪਾ ਤੇ ਪੁਨ ਉਠਿ ਕਹਯੋ ॥੭੨॥
ਤੀਨ ਬਾਰ ਤੁਮਹੂੰ ਕਰ ਲੀਨੇ।
ਅਬਿ ਦੈ ਜਾਹੁ ਬਾਰ ਮਮ ਪੀਨੇ।
ਇਮ ਲਲਕਾਰ ਧਾਰ ਰਿਸ ਭਾਰੀ।
ਓਜ[1] ਸੰਭਾਰ ਤਰਵਾਰ ਉਭਾਰੀ[2] ॥੭੩॥

[1]ਬਲ। [2]ਚੁੱਕੀ, ਉੱਗਰੀ।

ਤਿਸ ਦਿਸ ਬਢਿ[1] ਤਕ ਐਸ ਚਲਾਈ।

[1]ਵਧ ਕੇ।

ਕਰਿ ਦੁ ਟੂਕ ਧਰ ਦਯੋ ਗਿਰਾਈ।
ਮਰਯੋ ਜੈਤ ਜਬਿ ਜੈਤ ਆਸ ਤਜਿ[1]।

[1]ਜਿੱਤ ਦੀ ਆਸ ਛੱਡ ਕੇ।

ਕੌੜੇ ਗਏ ਸਭੈ ਇਤ ਉਤ ਭਜ ॥੭੪॥
ਪਾ ਮਰਾਝ ਕੇ ਫਤੇ ਸੁ ਆਏ।
ਗੁਰੁ ਕੇ ਪਗ ਪੰਕਜ ਲਪਟਾਏ।
ਕਹੈਂ ਮਾਥ ਹਮਰੈ ਧਰਿ ਹਾਥ।
ਕਰਯੋ ਅਨਾਥਨ ਤੈ[1] ਅਜ ਨਾਥ[2] ॥੭੫॥

[1]ਬੇ ਮਾਲਕਾਂ ਤੋਂ। [2]ਮਾਲਕ।

ਰਾਵਰ ਕੀ ਕ੍ਰਿਪਾ ਤੇ ਕਾਲੈ।
ਮਾਰਯੋ ਜੈਤ ਜੁ ਬਲੀ ਬਿਸਾਲੈ।
ਅਬਿ ਹਮ ਕਿਸਹੂੰ ਤੇ ਨਹਿ ਹਾਰੈਂ।
ਜਿਤਕ ਚਾਹਿ ਹ੍ਵੈ ਧਰਾ ਸੰਭਾਰੈਂ ॥੭੬॥
ਕਾਲੇ ਜਬੈ ਗਰਬ ਸਹਿਰਰਾ[1]।

[1]ਹੰਕਾਰ ਨਾਲ ਕਿਹਾ।

ਬਾਰ ਬਚਾਇ ਸੱਤ੍ਰੂ ਮੈਂ ਹਰਾ[1]।

[1]ਵੈਰੀ ਨੂੰ ਮੈਂ ਮਾਰਿਆ।

ਤਬਿ ਗੁਰੁ ਅਹਿਰਣ ਛਿਦੀ ਦਿਖਾਈ।
ਰਣ ਮੱਦਤ ਸਬਿ ਕਥਾ ਸੁਨਾਈ ॥੭੭॥
ਨਿਜ ਕਰ[1] ਜਖਮੀ ਭਯੋ ਦਿਖਾਯੋ।

[1]ਆਪਣਾ ਹੱਥ।

ਨਿਸਚਾ ਤਬਿ ਮਰਾਝੀਅਨਿ ਆਯੋ ॥੭੮॥
ਦੋਹਰਾ:
ਗਰਬ ਪਰਹਾਰੀ ਸਤਿਗੁਰੂ,
ਕੌੜਿਯੋਂ ਤਈਂ ਹਰਾਇ।
ਸ਼ਰਨਾਗਤ ਮਰਾਝੀਅਨ,
ਕੋ ਬਡ ਫਤੇ ਦਿਲਾਇ ॥੭੯॥
ਕਿਤਕ ਮਾਸ ਤਿਸ ਦੇਸ ਮੈਂ,
ਬਿਚਰੇ ਸਤਗੁਰੁ ਔਰ।

ਜਹਿਂ ਜਹਿਂ ਸਿੱਖ ਲੇ ਜਾਤ ਭੇ,
ਪਹੁਂਚੇ ਤਿਸ ਹੀ ਠੌਰ ॥੯੦॥
ਚੌਪਈ:
ਜਹਾਂ ਜਾਇ ਗੁਰੁ ਡੇਰਾ ਡਾਰੈਂ।
ਨਿਕਟ ਗ੍ਰਾਮਨ ਕੇ ਨਰ ਨਾਰੈਂ।
ਜਥਾ ਸ਼ਕਤਿ[1] ਧਨ ਲੈ ਲੈ ਆਵੈਂ।
ਅਰਪਿ ਗੁਰੂ ਕੋ ਦਰਸ਼ਨ ਪਾਵੈਂ ॥੯੧॥
ਜੈਸੀ ਕਰੈ ਕਾਮਨਾ ਕੋਈ।
ਪੂਰੈਂ ਸਤਿਗੁਰ ਸਬਿ ਕੀ ਸੋਈ।
ਦੇਸ ਵੀਚ ਸਤਿਗੁਰ ਬਹੁ ਫਿਰੇ।
ਸਿੱਖ ਨਿਹਾਲ ਬਿਸਾਲਹਿਂ ਕਰੇ ॥੯੨॥
ਪੁਨ ਮਰਾਝ ਕੀ ਦਿਸ ਚਲ ਆਏ।
ਕਾਲੇ ਆਦਿ ਮਿਲੇ ਸਮੁਦਾਏ।
ਸੇਵਾ ਕਰੀ ਅਧਿਕ ਧਰਿ ਸ਼ਰਧਾ।
ਜਾਂ ਤੇ ਪੁੰਨਜ ਪ੍ਰੇਮ ਬਹੁ ਬਰਧਾ[1] ॥੯੩॥
ਕਰਮ ਚੰਦ ਕਾਲੇ ਕਾ ਭਾਈ।
ਗਯੋ ਹੁਤੋ ਪ੍ਰਲੋਕ ਸਿਧਾਈ।
ਤਿਸ ਕੇ ਸੁਤ ਜੁਗ ਲਘੁ ਬਯ[1] ਰਹੇ।
ਲੋਹੀਆ[1] ਔਰ ਸੰਦਲੀ ਅਹੇ ॥੯੪॥

ਦੋਨੋ ਕੋ ਕਾਲਾ ਸਿਖਰਾਇ।
ਲੈ ਗਯੋ ਨਿਕਟਿ ਗੁਰੂ ਹਰਿਰਾਇ।
ਕਰਿ ਬੰਦਨ ਗੁਰ ਸਨਮੁਖ ਖਰੇ।
ਬਾਲਨ ਪੇਟ ਬਜਾਵਨ ਕਰੇ ॥੯੫॥
ਪਿੱਖ ਕਰਿ ਗੁਰੁ ਕਾਲੇ ਕੋ ਬੂਝ੍ਯੋ।
ਇਨੈ ਬਾਲਕਨ ਕੋ ਕਜਾ ਸੂਝ੍ਯੋ।
ਹਾਥ ਜੋਰਿ ਤਬਿ ਕਾਲੇ ਕਹਾ।
ਇਨ ਕੋ ਭੂਖ ਸੰਤਾਵਤ ਮਹਾਂ ॥੯੬॥
ਮਾਤ ਪਿਤਾ ਇਨ ਕੇ ਮਰ ਗਏ।
ਰਾਵਰ ਕੀ ਸ਼ਰਣੀ ਆ ਪਏ।
ਆਪ ਗਰੀਬ ਨਿਵਾਜ ਸਦੈ ਹੋ।
ਚਹੋ ਰੰਕ ਤੈ ਰਾਵ[1] ਬਨੈ ਹੋ ॥੯੭॥
ਬਾਲ ਅਨਾਥ ਗਰੀਬ ਨਿਮਾਨੇ।
ਪਰੇ ਆਪ ਕੀ ਸ਼ਰਣ ਨਿਦਾਂਨੇ[1]।
ਇਮ ਸੁਨਿ ਸ੍ਰੀ ਗੁਰੁ ਢੁਰਿ[1] ਕ੍ਰਿਪਾਲੈਂ।
ਕਹ੍ਯੋ ਭੋਗ[1] ਇਨਿ ਮਿਲੈ ਬਿਸਾਲੈਂ ॥੯੮॥
ਇਨ ਕੇ ਪਾਛੇ ਲਾਖੋਂ ਖੈਹੈਂ।

[1]ਤਾਕਤ ਅਨੁਸਾਰ।

[1]ਵਧਿਆ।

[1]ਦੋ ਪੁੱਤਰ ਛੋਟੀ ਉਮਰ ਦੇ।

[1]ਕਵਿ ਜੀ ਨੇ ਆਪਣੀ ਲਿਖਤ ਤਵਾਰੀਖ ਗੁਰੂ ਖਾਲਸਾ ਭਾਗ ਪਹਿਲਾ ਛਾਪਾ ਪੱਥਰ ਦੇ ਪੰਨਾ ੨੫੪ ਤੇ ਲੋਰੀਆ ਦੀ ਥਾਂ ਨਾਮ ਫੂਲ ਲਿਖਿਆ ਹੈ।

[1]ਕੰਗਾਲਾਂ ਤੋਂਰਾਜੇ।

[1]ਅਣਜਾਣ।

[1]ਢਲ ਕੇ, ਨਰਮ ਹੋ ਕੇ।

[1]ਪਦਾਰਥ।

ਜਮਨਾ ਲੌਂ ਨਿਜ ਅਸ੍ਵ ਫਿਰੈ ਹੈਂ।
ਇਨ ਕੀ ਅੰਸ[1] ਰਾਜ ਬਡ ਕਰਿ ਹੈ। — [1]ਉਲਾਦ।
ਬਹੁਤ ਪੁਸ਼ਤਨ ਲੌਂ[1] ਆਨੰਦ ਧਰਿ ਹੈ ॥੮੯॥ — [1]ਪੀੜ੍ਹੀਆਂ ਤੱਕ।
ਸੁਨਿ ਬਰ ਵਰ ਯੁਤ[1] ਗੁਰ ਕੇ ਬੈਨਾ। — [1]ਚੰਗੇ ਵਰਾਂ ਸਹਿਤ।
ਕਾਲਾ ਭਯੋ ਪ੍ਰਫੁੱਲਤ ਨੈਨਾ।
ਕਰਿ ਬੰਦਨ ਨਿਜ ਘਰਿ ਮੈ ਆਯੋ।
ਨਿਜ ਤਿਯ ਪ੍ਰਤਿ[1] ਸਬਿ ਹਾਲ ਸੁਨਾਯੋ ॥੯੦॥ — [1]ਇਸਤ੍ਰੀ ਨੂੰ।
ਕੋਪ ਹੋਇ ਭਾਖ੍ਯੋ ਤਿਸ ਤੀਆ।
ਗੁਰ ਕਾ ਬਚਨ ਨ ਟਰੈ ਕਦੀਆ।
ਸੁਤ ਸ਼੍ਰੀਕ ਕੇ ਨ੍ਰਿਪ ਜਬਿ ਹ੍ਵੈ ਹੈਂ।
ਤੁਵ ਸੰਤਤਿ ਇਨ ਪਰਜਾ ਥੈ ਹੈ ॥੯੧॥
ਕਰਿ ਖੇਤੀ ਇਨ ਕੋ ਦਿਹੰ ਹਾਲਾ[1]। — [1]ਮਾਮਲਾ।
ਤੁਮ ਕੋ ਭਲ ਬਰ ਮਿਲ੍ਯੋ ਦੁਸਾਲਾ[1]। — [1]ਦੁਖ ਦਾ ਘਰ।
ਸੁਨਿ ਕਾਲੇ ਦਾਰਾ ਪ੍ਰਤਿ ਕਹਾ।
ਭਾਗ ਇਨੋ ਕੇ ਗੁਰ ਬਰ ਲਹਾ ॥੯੨॥
ਮੈਂ ਨਹਿੰ ਥਾ ਕੁਛ ਮਥ ਕਰਿ ਗਯੋ।
ਔਚਕ[1] ਖੁਸ਼ ਹ੍ਵੈ ਗੁਰ ਬਰ ਦਯੋ। — [1]ਅਚਣਚੇਤ।
ਬ੍ਰਹਮਾ ਭੀ ਅਬਿ ਮੇਟਿ ਨ ਸਕ ਹੈ।
ਹਮ ਸਬਿ ਬਿਧਿ ਇਸ ਮਾਂਹਿੰ ਅਸ਼ਕ ਹੈਂ[1] ॥੯੩॥ — [1]ਸ਼ੱਕ ਤੋਂ ਰਹਿਤ ਹਾਂ।
ਕਹ੍ਯੋ ਤੀਆ ਅਬਿ ਨਿਜ ਸੁਤ ਲੈ ਕੈ।
ਜਾਹੁ ਗੁਰੂ ਪੈ ਤਜੋਂ ਹੀ ਕੈ ਕੈ।
ਦਿਲਵਾਵਹੁ ਬਰ ਕੁਛ ਭੀ ਇਨੈ।
ਜਾਂ ਤੇ ਧੀਰਜ ਹਮਰੇ ਬਨੈ ॥੯੪॥
ਮਾਨ ਬੈਨ ਨਿਜ ਸੁਤ ਲੈ ਕਾਲਾ।
ਗਯੋ ਚਲਾਯੋ ਸੋਈ ਚਾਲਾ।
ਸ੍ਰੀ ਹਰਿਰਾਇ ਹੇਰਿ ਮੁਸਕਾਏ।
ਬ੍ਰਿਦ ਸੰਭਾਰ ਉਦਾਰ ਮਹਾਂਏ[1] ॥੯੫॥ — [1]ਵੱਡੀ ਉਦਾਰਤਾ ਦਾ ਆਪਣਾ (ਬ੍ਰਿਦ) ਸੁਭਾਉ ਚੇਤੇ ਕਰਕੇ।
ਕਹਯੋ ਅਹੋ ਕਾਲਾ ਤੁਵ ਦਾਰਾ।
ਨਿਜ ਸੁਤ ਦੈ ਬਰ ਲੈਨ ਪਠਾਰਾ[1]। — [1]ਭੇਜਿਆ ਹੈ।
ਨ੍ਰਿਪ ਤੌਂ ਉਨ ਹੀ ਕੇ ਸੁਤ ਹ੍ਵੈ ਹੈਂ।
ਨਿਜ ਬਾਹੀ[1] ਯਹਿ ਭੀ ਖੁਦ ਖੈ ਹੈਂ ॥੯੬॥ — [1]ਆਪਣੀ (ਜ਼ਮੀਨ) ਵਾਹ ਕੇ।
ਇਹੁ ਬਰ ਲੈ ਕਾਲਾ ਘਰ ਗਯੋ।
ਜਿਮ ਗੁਰੁ ਕਹ੍ਯੋ ਤੈਸ ਹੀ ਭਯੋ।
ਅਬਿ ਲੌਂ ਸੰਤਤਿ ਤਿਨ ਕੀ ਤਹਿੰ ਹੀਂ।
ਹੈ ਬਹੁ, ਨਿਜ ਬਾਹੀ ਕਰਿ ਖਹਿੰ ਹੀਂ[1] ॥੯੭॥ — [1]ਖਾਂਦੇ ਹਨ ਭਾਵ ਉਨ੍ਹਾਂ ਦੀ ਜ਼ਮੀਨ ਦਾ ਮਾਮਲਾ ਮੁਆਫ਼ ਸੀ।
ਫੂਲ ਸੰਦਲੀ[1] ਕਾ ਸੁਤ ਭਯੇ। — [1]ਫੂਲ ਤੇ ਸੰਦਲੀ ਦੋਨੋਂ ਭਰਾ ਸਨ ਦੇਖੋ ਬਿਸ੍ਰਾਮ ੩੧ ਦੇ ਅੰਕ ੮੪ ਦੀ ਟਿੱਪਣੀ।

ਜਾ ਕਾ ਬੰਸ ਹੰਸ ਸਮ ਛਯੋ[1]। — [1]ਸੂਰਜ ਵਾਂਗ ਫੈਲਿਆ ਹੈ।
ਫੈਲ ਫੂਲ ਫਲ ਫਬ ਸਬਿ ਰਹੇ।
ਬਿਦਤ ਅਦਿਤ ਸਮ[1] ਜਗ ਪਰ ਅਹੇ ॥੯੮॥ — [1]ਸੂਰਜ ਵਾਂਗ ਮਸ਼ਹੂਰ।
ਨਾਭੇ, ਜੀਂਦ, ਪਟਿਜਾਲੇ ਵਾਲੇ।
ਆਦਿਕ ਪਿਖੀਅਤ ਨ੍ਰਿਪ ਬਿਸਾਲੇ।
ਯਾ ਬਿਧਿ ਸ੍ਰੀ ਹਰਿਰਾਇ ਕ੍ਰਿਪਾਲੂ।
ਦੈ ਬਰ ਕਰੇ ਰੰਗ ਭੁਪਾਲੂ[1] ॥੯੯॥ — [1]ਕੰਗਾਲਾਂ ਤੋਂਰਾਜੇ।
ਗੁਰ ਕੇ ਬਚਨ ਅਮੋਘ ਅਮੇਟੈਂ[1]। — [1]ਸਫਲ ਤੇ ਅਮੇਟ ਹਨ।
ਰਾਮ ਬਾਨ ਜਿਮ ਕਾਲ ਚਪੇਟੈ[1]। — [1]ਕਾਲ ਚੰਬੇੜ ਦੇਂਦੇ ਹਨ।
ਬ੍ਰਹਮ ਅਸਤ੍ਰ ਪੁਨ ਚਕ੍ਰ ਬਿਸ਼ਨੁ ਕੋ।
ਸ਼ਿਵ ਤ੍ਰਿਸੂਲ ਅਰ ਬੱਜ੍ਰ ਜਿਸ਼ਨ ਕੋ[1] ॥੧੦੦॥ — [1]ਇੰਦ੍ਰ ਦਾ ਬੱਜ੍ਰ।
ਬਰ ਸ੍ਰਾਪ ਸਬਿ ਤਜੋਂ ਗੁਰੁ ਕੇਰੇ।
ਫਲ ਅਖੰਡ[1] ਦੈਹੈਂ ਹਮ ਹੇਰੇ ॥੧੦੧॥ — [1]ਲਗਾਤਾਰ।

ਦੋਹਰਾ:
ਬਰ ਬਿਸਾਲ ਨਿਜ ਸਿੱਖਨ ਕੌ,
ਦੈ ਕਰਿ ਕੀਨ ਨਿਹਾਲ।
ਚਾਲ ਤਹਾਂ ਤੈ ਸੈਲ ਕਿਯ,
ਦੇਸ ਬਿਰਾੜਨ ਸਾਲ[1] ॥੧੦੨॥ — [1]ਸ੍ਰੇਸ਼ਟ ਦੇਸ।
ਬਰ ਸ੍ਰਾਪ ਗੌਰੇ[1] ਦਏ, — [1]ਭਾਰੇ, ਵੱਡੇ, ਬਹੁਤੇ।
ਗੌਰੇ ਕਉ ਜਿਸੁ ਭਾਂਤਿ।
ਆਗੇ ਗਾਥਾ ਸੋ ਸੁਨੋ,
ਕਹਿਹੋਂ ਤਨਕ[1] ਬਖਜਾਤ ॥੧੦੩॥ — [1]ਥੋੜੀ ਜਿਹੀ।

ਚੌਪਈ:
ਭਾਈ ਭਗਤੂ ਕਾ ਸੁਤ ਗੌਰਾ।
ਬਲੀ ਬਹਾਦਰ ਥਾ ਤਬਿ ਗੌਰਾ।
ਤੀਨ ਚਾਰ ਸੌ ਸੰਗ ਅਸਵਾਰ।
ਰਹਤ ਬਿਰਾੜਨ ਕੇਰ ਜਰਾਰ[1] ॥੧੦੪॥ — [1]ਲੜਾਕੇ।
ਦੂਰ ਦੂਰ ਲੌਂ ਧਾੜੇ[1] ਮਾਰਤਿ। — [1]ਡਾਕੇ।
ਨਿਜ ਸ਼ਰਨਾਗਤਿ ਕੌ ਨਿਤ ਪਾਰਤਿ[1]। — [1]ਪਾਲਣਾ ਕਰਦੇ।
ਪਰਮ ਜੰਗ ਜਹਿਂ ਠਾਂ ਆ ਪਰੈ।
ਗੌਰਾ ਜਾਇ ਅੱਗ੍ਰ ਤਹਿਂ ਲਰੈ ॥੧੦੫॥
ਮਨੁ ਤਨੁ ਧਨੁ ਅਰਪਜੋ ਗੁਰੁ ਤਾਂਈ।
ਕਰੈ ਸੇਵ ਗੁਰ ਕੀ ਬਹੁ ਭਾਈ[1]। — [1]ਬਹੁਤ ਤਰ੍ਹਾਂ।
ਦੇਗ ਤੇਗ ਬਚਨਾ ਕਾ ਪੂਰਾ।
ਰਿੱਧਿ ਸਿੱਧਿ ਰਹਿਂ ਖਰੀ ਹਜੂਰਾ ॥੧੦੬॥
ਬਰ ਸਰਾਪ ਜੋ ਮੁਖ ਤੇ ਕੈ ਹੈ।
ਤਤਛਿਨ ਫਲ ਤੈਸਾ ਜਨ ਪੈ ਹੈਂ।

ਬੀਰ[1] ਪੀਰ[2] ਸਬਿ ਬਿਧਿ ਸੌਂ ਨਾਗਰ[3]।
[1]ਸੂਰਮਾ। [2]ਕਰਾਮਾਤੀ। [3]ਚਤੁਰ।
ਮਾਨਤ ਲਾਖੋਂ ਲੋਗ ਉਜਾਗਰ ॥੧੦੭॥
ਗੁਰ ਸਮੀਪ ਬਹੁ ਦਿਵਸ ਰਹਾਵੈ।
ਕਰੈ ਸੇਵ ਗੁਰਦੇਵ ਰਿਝਾਵੈ।
ਜੀਵਨ ਨਾਮ ਦੁਤੀ ਤਿਹ ਭਾਈ।
ਗੁਰੁ ਸੇਵਾ ਮੈਂ ਰਹੈ ਸਦਾਈ ॥੧੦੮॥
ਬ੍ਰਿਧਾ ਪਨ ਮੈ ਭਗਤੂ ਭਾਈ।
ਸੰਗ, ਕਰਤਿ ਗੁਰੁ ਹਸੀ ਸਦਾਈ।
ਬ੍ਰਿਧ ਭਯੋ ਤੂੰ ਅਧਿਕ ਮਹਾਈ।
ਚਹੀਏ ਤਰਨੀ ਘਰਨੀ[1] ਬਜਾਹੀ ॥੧੦੯॥
[1]ਜਵਾਨ ਇਸਤ੍ਰੀ।
ਗੁਰੁ ਬਚ ਸਫਲ ਕਰਨ ਹਿਤ ਭਾਈ।
ਇਕ ਦਿਨ ਆਵਤ ਮਗ ਠਹਰਾਈ।
ਪਿਖੀ ਜਾਟ ਕੀ ਸੁਤਾ ਕੁਮਾਰੀ[1]।
[1]ਕੰਵਾਰੀ ਪੁੱਤਰੀ।
ਖੇਤ ਬਾਜਰੇ ਕੀ ਰਖਵਾਰੀ ॥੧੧੦॥
ਚਢੀ ਮਨ੍ਹੇ[1] ਪਰ ਥੀ ਸੋ ਹੇਰੇ[2]।
[1]ਮਨ੍ਹਾਂ- ਖੇਤ ਦੇਰਾਖਿਆਂ ਦਾ ਆਪਣੇ ਬੈਠਣ ਤੇ ਪੈਣ ਲਈ ਚਾਰ ਲੱਕੜਾਂ ਗੱਡ ਕੇ ਘਾਹ ਫੂਸ ਕਾਨਿਆਂ ਨਾਲ ਉੱਚਾ ਕਰ ਕੇ ਛੱਤਿਆ ਵਿਚਕਾਰ ਲਾ ਥਾਂ। [2]ਉਸ ਨੂੰ ਵੇਖ ਕੇ।
ਭਾਈ ਫਿਰ ਕਰਿ ਤਾਂਹਿ ਚੁਫੇਰੇ।
ਕਹਯੋ ਲਏ ਮੈ ਤੁਮ ਸੋਂ ਫੇਰੇ।
ਸਾਖੀ ਸੂਰ ਮੂਰ ਬਨ ਕੇਰੇ[1] ॥੧੧੧॥
[1]ਸੂਰਜ ਤੇ ਜੰਗਲ ਦੇ (ਮੂਰ) ਬ੍ਰਿੱਛ ਗਵਾਹ ਹਨ।
ਕੰਨਜਾ ਸੁਨਿ ਲੱਜਤ ਚੁਪ ਰਹੀ।
ਭਾਈ ਆਇ ਗੁਰੂ ਢਿਗ ਕਹੀ।
ਬਚਨ ਤੁਮਾਰਾ ਮੈਂ ਸਫਲਾਯੋ।
ਮਗ ਮੈਂ ਆਜ ਬਜਾਹਿ ਕਰਿ ਆਯੋ ॥੧੧੨॥
ਕੁਛ ਦਿਨ ਪਾਛੇ ਭਾਈ ਮਰਾ।
ਸੁਨਿ ਉਸ ਕੰਨਜਾ ਇਹੁ ਪ੍ਰਨ ਧਰਾ।
ਮੈਂ ਭਾਈ ਭਗਤੂ ਨੇ ਬਜਾਹੀ।
ਥਿਰੌਂ ਰੰਡਿ ਅਬਿ ਬਰੋਂ ਨ ਕਾਂਹੀਂ ॥੧੧੩॥
ਭਾਈ ਗੌਰਾ ਇਹ ਕਥ ਸੁਨਿ ਕੈ।
ਨਿਜ ਘਰ ਮੈਂ ਲੈ ਗਯੋ
ਤਿਹ, ਗੁਨਿ ਕੈ।
ਨਿਜ ਮਾਤਾ ਥਪਿ[1] ਸੇਵ ਕਮਾਈ।
[1]ਆਪਣੀ ਮਾਂ ਬਣਾ ਕੇ।
ਜਤ ਸਤ ਮੈਂ ਸੋ ਰਹੀ ਥਿਰਾਈ[1] ॥੧੧੪॥
[1]ਬੈਠੀ ਰਹੀ।
ਰੂਪ ਵਤੀ ਸਮਰਤੀ ਸੁਹਾਈ[1]।
[1]ਕਾਮ ਕੀ ਇਸਤਰੀ ਵਰਗੀ ਸੁੰਦਰ।
ਮਾਨਤਿ ਤਾਹਿੰ ਲੋਗ ਸਮੁਦਾਈ।
ਇਕ ਦਿਨ ਗੁਰੁ ਕੀ ਸਭਾ ਮਝਾਰੀ।
ਬੈਠਾ ਥਾ ਗੌਰਾ ਬਲਕਾਰੀ ॥੧੧੫॥

ਹਾਸ ਬਿਲਾਸ ਭਯੋ ਕੁਛ ਤਹਾਂ।
ਜੱਸੇ ਹੱਸ ਗੌਰੇ ਪ੍ਰਤਿ ਕਹਾ।
ਭਾਈ ਭਗਤੂ ਕੀ ਜੋ ਨਾਰੀ।
ਅਹੇ ਜਵਾਂਨ ਸਮਾਨ ਹਮਾਰੀ ॥ ੧੧੬ ॥
ਤੁਮਰੇ ਕਾਮ ਕਿਸੀ ਕੇ ਨਾਹੀ।
ਦੈ ਡਾਰੋ ਮੁਝ ਕੋ ਅਬਿ ਵਾਹੀ।
ਹਮ ਦੋਨੋ ਸਮ ਉਮਰ ਸਰੂਪੈਂ।
ਜੋੜੀ ਜੁੜ ਹੈ ਖੂਪ ਅਨੂਪੈਂ ॥ ੧੧੭ ॥
ਸੁਨਿ ਗੌਰਾ ਮਨਿ ਅਧਿਕ ਰਿਸਾਨਾ[1]।
[1]ਗੁੱਸੇ ਹੋਇਆ।
ਗੁਰੁ ਸਨਮੁਖ ਕੁਛ ਬਸ ਨ ਬਸਾਨਾ[1]।
[1]ਵਾਹ ਨ ਚਲਿਆ।
ਪੈ ਮਨ ਹੀ ਮਨ ਮੈ ਬਹੁ ਰਿਸ ਹੀ।
ਜ਼ਖ਼ਮ ਕੁਵਾਕ ਕੇਰ ਨਿਤ ਰਿਸਹੀ[1] ॥ ੧੧੮ ॥
[1]ਖੋਟੇ ਬਚਨ ਦਾ ਜ਼ਖਮ ਨਿਤਰਸਦਾ ਭਾਵ ਵਗਦਾ ਰਹਿੰਦਾ ਹੈ।
ਲਾਲ ਨੈਨ ਕਰਿ ਨਿਰਖੈ[1] ਤਾਂਹੀ।
[1]ਦੇਖਦਾ ਹੈ।
ਗੁਰੁ ਤੈ ਡਰੈ ਹਰੈ[1] ਤਿਸ ਨਾਹੀ।
[1]ਮਾਰਦਾ।
ਜੱਸਾ[1] ਗੁਰੁ ਕਾ ਚੌਰ ਬ੍ਰਦਾਰੂ।
[1]ਕਵਿ ਜੀ ਨੇ ਆਪਣੀ ਲਿਖਤ ਤਵਾਰੀਖ ਗੁਰੂ ਖਾਲਸਾ ਭਾਗ ਪਹਿਲਾ ਛਾਪਾ ਪੱਥਰ ਦੇ ਪੰਨਾ ੨੫੫ ਤੇ ਚੌਰ ਬਰਦਾਰ ਦਾ ਨਾਮ 'ਜੈਤਾ' ਲਿਖਿਆ ਹੈ।
ਥਾ ਬਡ ਸਾਦਿਕ ਸੇਵਕ ਭਾਰੂ ॥ ੧੧੯ ॥
ਗੁਨ ਗਨ ਸਦਨ[1] ਮਦਨ ਜਨ ਰੂਪੈ[2]।
[1]ਸਾਰੇ ਗੁਣਾਂ ਦਾ ਘਰ। [2]ਰੂਪ ਜਾਣੋ ਕਾਮ ਵਰਗਾ (ਸੁੰਦਰ) ਸੀ।
ਹਾਜਰ ਰਹੈ ਗੁਰੂ ਕੈ ਖੂਪੈਂ[1]।
[1]ਚੰਗੀ ਤਰ੍ਹਾਂ (ਹਰ ਵਕਤ)।
ਇਕ ਦਿਨ ਚਢਿ ਤੁਰੰਗ ਪਰ ਜੱਸਾ।
ਗਯੋ ਸੈਰ ਹਿਤ, ਸੱਤ੍ਰਹਿ ਪੱਸਾ[1] ॥ ੧੨੦ ॥
[1](ਗੌਰੇ ਨੇ ਆਪਣੇ) ਵੈਰੀ (ਜੱਸੇ) ਨੂੰ ਵੇਖਿਆ।
ਦਾਵ ਤਕਾਵ ਰਹਜੋ ਥਾ ਗੌਰਾ।
ਮਰਵਾਯੋ ਜੱਸਾ ਤਿਸ ਠੌਰਾ।
ਸਾਰ[1] ਪਾਇ ਗੁਰੁ ਰਿਸ ਬਡ ਧਾਰੀ।
[1]ਖ਼ਬਰ।
ਥਾ ਸੇਵਕ ਸੋ ਗੁਰੁ ਕਾ ਭਾਰੀ ॥ ੧੨੧ ॥
ਦਏ ਸ੍ਰਾਪ ਗੌਰੇ ਕੋ ਗੌਰੇ[1]।
[1]ਭਾਰੇ, ਵੱਡੇ, ਬਹੁਤੇ।
ਹੋਹਿਂ ਦੁਖਦ ਜੋਊ ਸਬਿ ਤੌਰੇ[1]।
[1]ਸਭ ਤਰ੍ਹਾਂ ਨਾਲ।
ਪੁਨ ਭਾਖਜੋ ਮਮ ਮੁਖ ਨਹਿਂ ਲਾਗੈ।
ਫਾਂਸੀ ਪਾਇ ਮਰੈ ਦੁਖ ਪਾਗੈ[1] ॥ ੧੨੨ ॥
[1]ਪਾ ਕੇ।
ਗੌਰੇ ਸੁਨੇ ਸ੍ਰਾਪ ਬਹੁ ਜਬ ਹੀ।
ਮਨ ਮੈ ਝੁਰੈ ਦੁਖੀ ਭੌ[1] ਤਬਿ ਹੀ।
[1]ਹੋਇਆ।
ਕਹੈ, ਸ੍ਰਾਪ ਗੁਰੁ ਦੀਨੇ ਜੇਤੇ।
ਹਮੇ ਭੋਗਨੇ ਪਰ ਹੈਂ ਤੇਤੇ ॥ ੧੨੩ ॥
ਠੀਕ ਅਲੀਕ ਲੀਕ ਸਿਲ ਸੇ ਹੈਂ[1]।
[1]ਪੱਥਰ ਕੀ ਲਕੀਰ ਵਾਂਗ (ਅਲੀਕ) ਅਮੇਟ ਹਨ।
ਬ੍ਰਹਮਾ ਭੀ ਨਹਿ ਮੇਟ ਸਕੇ ਹੈ।
ਸੂਰ ਸਸੀ ਜੌ ਟਰੈਂ ਤੁ ਟਲ ਹੈਂ।

ਧ੍ਰੂਵ ਮੇਰੁ ਧਰ ਚਲੈ ਤੁ ਚਲ ਹੈਂ ॥੧੨੪॥
ਅਗਨਿ ਸੀਤ ਹ੍ਵੈ ਜਲ ਭਲ ਦਾਹੈ[1]। [1]ਚੰਗੀ ਤਰ੍ਹਾਂ ਸਾੜਨ ਲਗ ਜਾਵੇ।
ਗੰਗ ਜਮੁਨ ਜੇ ਉਲਟੀ ਜਾਹੈ।
ਤੌ ਭੀ ਗੁਰ ਮੁਖ ਤੇ ਕਹਿਂ ਜੋ ਹੈਂ।
ਅਨਥਾ[1] ਹ੍ਵੈ ਨ ਕਦਾਚਿਤ ਸੋ ਹੈਂ ॥੧੨੫॥ [1]ਨਿਸਫਲ।
ਅਸ ਵਿਚਾਰ ਗੌਰਾ ਬਹੁ ਝੁਰੈ।
ਬਖਸ਼ਾਵਨ ਹਿਤ ਉੱਦਮ ਕਰੈ।
ਕਰਿ ਉਪਾਵ ਸੋ ਰਹਾ ਬਥੇਰੇ।
ਗੁਰੂ ਨ ਆਵਨ ਦੇਵੈਂ ਨੇਰੇ ॥੧੨੬॥
ਆਖਰ ਰੀਤਿ ਗਹੀ ਇਮ ਭਾਰੈਂ।
ਜਹਾਂ ਜਾਇ ਗੁਰੁ ਡੇਰਾ ਡਾਰੈਂ।
ਏਕ ਕੋਸ ਪਾਛੇ ਨਿਤ ਗੌਰਾ।
ਰਾਖੈ ਡੇਰਾ ਉਤ੍ਰੈ ਠੌਰਾ ॥੧੨੭॥
ਕਈ ਮਾਸ ਇਸ ਭਾਂਤਿ ਬਿਤਾਏ।
ਗੁਰ ਕੇ ਮਗਰੇ ਮਗਰ ਫਿਰਾਏ।
ਸੰਗਿ ਅਸਵਾਰ ਬਿਰਾਰ ਚਾਰ ਸੌ।
ਕਰੈਂ ਗੁਜ਼ਰ ਨਿਤ ਮਾਰ ਧਾਰ ਸੋਂ ॥੧੨੮॥
ਮਨ ਮਹਿ ਗੌਰੇ ਇਮ ਠਹਿਰਾਈ।
ਕਬਹੂੰ ਤੌ ਮੌਕਾ ਬਨਿ ਜਾਈ।
ਗੁਰੁ ਬਖਸ਼ੇ ਤੌ ਬਖਸ਼ੇ ਜੈ ਹੈਂ।
ਨਹੀ ਤੁ ਹਰਿ[1] ਭੀਰਖ ਨ ਸਕੈ ਹੈਂ ॥੧੨੯॥ [1]ਵਿਸ਼ਨੂੰ।
ਧਰਿ ਦ੍ਰਿਢ ਸਿਦਕ ਗੁਰੂ ਕੇ ਪਾਛੇ।
ਗੌਰਾ ਰਹੈ ਕੋਸ ਇਕ ਆਛੇ।
ਗੁਰੂ ਬਿਸੇਸ[1] ਦੇਸ ਮੈਂ ਫਿਰੇ। [1]ਬਹੁਤੇ।
ਜਾਇ ਪੁਨਾ ਕੀਰਤਿ ਪੁਰ ਥਿਰੇ ॥੧੩੦॥
ਏਕ ਕੋਸ ਪਰ ਉਤ੍ਰਯੋ ਗੌਰਾ।
ਬਿਤੇ ਮਾਸ ਛੈ ਤਿਸ ਹੀ ਠੌਰਾ।
ਲਾਖੋਂ ਸਿੱਖ ਨਿਤ ਗੁਰੁ ਢਿਗ ਆਵੈਂ।
ਦੇਸ ਬਿਦੇਸਨ ਤੈ ਧਰਿ ਭਾਵੈਂ[1] ॥੧੩੧॥ [1]ਭਾਵਨਾ ਧਾਰ ਕੇ।
ਅਰਪੈਂ ਬਿਬਿਧਿ ਅਕੋਰ[1] ਅਪਾਰੈਂ। [1]ਅਨੇਕ ਤਰ੍ਹਾਂ ਦੀਆਂ ਭੇਟਾ।
ਦਰਸ ਪਰਸ ਗੁਰੁ ਕੋ ਮੁਦ ਧਾਰੈਂ।
ਬਾਂਛਤ ਫਲ ਗੁਰੁ ਤੈ ਸਬਿ ਪੈ ਹੈਂ।
ਕੁਛ ਦਿਨ ਰਹਿ ਫਿਰ ਨਿਜ ਘਰ ਜੈ ਹੈਂ ॥੧੩੨॥
ਗੁਰੁ ਭੀ ਨਿਤ ਨਿਸ ਬਡੀ ਜਗੈ ਕੈ[1]। [1]ਅੰਮ੍ਰਿਤ ਵੇਲੇ ਜਾਗ ਕੇ।
ਸੌਚ ਇਸ਼ਨਾਨ ਬਿਧਾਨ ਕਰੈ ਕੈ[1]। [1]ਬਿਧੀ ਨਾਲ ਕਰਕੇ।
ਬ੍ਰਹਮਾਤਮ ਕਾ ਧਜਾਨ ਧਰੈਂ ਹੈਂ।

ਨਿਜਾਨੰਦ ਕਾ[1] ਆਨੰਦ ਲੈ ਹੈਂ ॥੧੩੩॥
[1]ਆਪਣੇ ਅਨੰਦ ਸਰੂਪ ਦਾ।

ਦਿਵਸ ਚਢੇ ਦੀਵਾਨ ਲਗੈ ਹੈਂ।
ਬੈਠਿ ਸਿੰਘਾਸਨ ਦਰਸ਼ਨ ਦੈ ਹੈਂ।
ਕੀਰਤਨ ਕਥਾ ਸੁਨੈਂ ਸੁਨਵੈ ਹੈਂ।
ਭੁਗਤਿ ਮੁਕਤਿ ਜਾਂ ਤੇ ਨਰ ਪੈ ਹੈਂ ॥੧੩੪॥

ਸੁਰ ਸਿੱਖਨ ਮੈਂ ਸੁਰਪਤਿ ਨਜਾਈ[1]।
[1]ਦੇਵਤਿਆਂ ਰੂਪ ਸਿੱਖਾਂ ਵਿੱਚ ਇੰਦ੍ਰ ਵਾਂਗ।

ਸੋਹਿਤ ਗੁਰੁ ਸਦ ਗਤਿ ਸੁਖਦਾਈ[1]।
[1]ਸ੍ਰੇਸ਼ਟ ਮੁਕਤੀ ਤੇ ਸੁਖ ਦੇਣ ਵਾਲੇ।

ਸੰਗਤਿ ਕੋ ਮਸੰਦ ਸੰਗਿ ਲੈ ਕੇ।
ਚਾਰ ਕੁੰਟ ਤੈ ਗੁਰੁ ਢਿਗ ਐ ਕੈ ॥੧੩੫॥
ਜਥਾ ਸ਼ਕਤਿ ਸਬਿ ਭੇਟ ਚਢੈ ਕੈ।

ਗੁਰੁ ਪਦ ਪੰਕਜ ਮਾਥ ਲੁਠੈ ਕੈ[1]।
[1]ਮੱਥਾ ਟੇਕ ਕੇ।

ਦੂਧ ਪੂਤ ਫਲ ਬਾਂਛਿਤ ਚਾਰੈਂ।
ਪਾਇ ਗੁਰੂ ਤੈ ਧਾਂਮ ਸਿਧਾਰੈਂ ॥੧੩੬॥
ਲੰਗਰ ਦੋਇ ਵਕਤ ਗੁਰੁ ਘਰ ਤੈ।
ਮਿਲੈ ਸਬੀ ਕੋ ਨਿਸ ਦਿਨ ਬਰਤੈ।
ਕਬੀ ਕਬੀ ਗੁਰੁ ਚਢਿਤ ਸ਼ਿਕਾਰੈਂ।
ਸੰਗ ਸੁਭੱਟ ਬਹੁ ਬਜਤ ਨਗਾਰੈਂ ॥੧੩੭॥

ਚਪਲ ਤੁਰੰਗ ਧਵਾਇ[1], ਕੁਰੰਗੈਂ।
[1]ਚੰਚਲ ਘੋੜਿਆਂ ਨੂੰ ਭਜਾ ਕੇ।

ਗਹੈਂ ਹਰਾਇ ਸੁ ਮੇਚਕ ਰੰਗੈਂ[1]।
[1]ਕਾਲੇ ਰੰਗ ਦੇ ਹਰਨਾਂ ਨੂੰ ਥਕਾ ਕੇ ਫੜ ਲੈਂਦੇ ਹਨ।

ਜੀਵਤਿ[1] ਬਨ ਜੀਵੈਂ[2] ਗਹਿ ਲਜਾਵੈਂ।
[1]ਜਿਉਂਦਿਆਂ ਨੂੰ ਹੀ। [2]ਜੰਗਲੀ ਜੀਵਾਂ ਨੂੰ।

ਕਿਤਕ ਦਿਵਸ ਰਖਿ ਫੇਰ ਛੁਡਾਵੈਂ ॥੧੩੮॥
ਸਾਂਝ ਸਮੇਂ ਫਿਰ ਸਭਾ ਮਝਾਰੀ।

ਦਰਸ਼ਨ ਦੇਵਹਿਂ ਬੈਠਿ ਖਰਾਰੀ[1]।
[1]ਖਰ ਦੈਂਤ ਦੇ ਵੈਰੀ।

ਕੀਰਤਨ ਕਥਾ ਸੁਨੈਂ ਰਹਿਰਾਸੈਂ।
ਖੜੇ ਹੋਇ ਕਰਵਾਇ ਅਰਦਾਸੈਂ ॥੧੩੯॥

ਗੁਰੁ ਪਗ ਪਰਸ ਹਰਸ[1] ਸਿਖ ਲੈਹੀਂ।
[1]ਖੁਸ਼ੀ।

ਪੁਨ ਸਿੱਖ ਸਿੱਖਨਿ ਕੇ ਪਗ ਪੈਹੀਂ।

ਕਰੈਂ ਆਰਤੀ ਆਰਤ ਹਰ ਕੀ[1]।
[1]ਦੁੱਖਾਂ ਨੂੰ ਮੇਟਣ ਵਾਲੇ ਪ੍ਰਮੇਸ਼ਰ ਦੀ।

ਪਢੈਂ ਸ਼ਬਦ ਸੁਰ ਬਾਦ ਨਿਕਰ ਕੀ[1] ॥੧੪੦॥
[1](ਬਾਦ) ਵਾਜਿਆਂ ਦੀਆਂ ਸੁਰਾਂ ਕੱਢ ਕੇ।

ਬਰਖਿ ਸੁਮਨਿ[1] ਸਿੱਖ ਹਰਖ ਬਢੈ ਕੈ।
[1]ਫੁੱਲਾਂ ਦੀ ਬਰਖਾ (ਕਰਦੇ ਹਨ)।

ਪ੍ਰਕਰਮਾ ਸਤਿਗੁਰੁ ਕੀ ਲੈ ਕੈ।
ਬਾਂਧ ਜੋਟੀਆਂ ਸ਼ਬਦ ਪਢੈ ਹੈਂ।

ਨੇਮ ਸਪ੍ਰੇਮ ਸੁ ਖੇਮ ਬਢੈ ਹੈਂ[1] ॥੧੪੧॥
[1]ਸੁਖ ਵਧਾਉਂਦੇ ਹਨ।

ਬਜੈ ਨਗਾਰਾ[1] ਲੰਗਰ ਕੇਰਾ।
[1]ਧੌਂਸਾ।

ਭੋਜਨ ਛਕੈਂ ਸਬੈ ਮਿਲਿ ਫੇਰਾ।
ਨਿਜ ਮਹਿਲਨ ਮੈਂ ਗੁਰੂ ਸਿਧਾਰੈਂ।

ਸੁਖ ਅਪਾਰ ਦੇਵੈਂ ਪਰਵਾਰੈਂ ॥੧੪੨॥
ਬਾਤ ਭਾਂਤਿ ਬਹੁ ਕਰਹੀਂ ਐਸੇ।
ਆਨਦ ਬਢੈ ਸਬਿਨਿ ਉਰਿ ਜੈਸੇ।
ਸ੍ਰੀ ਮੁਖ ਤੈ ਉਪਦੇਸ਼ ਸੁਨਾਵੈਂ।
ਬ੍ਰਹਮ ਗਜਾਨ ਯੁਤਿ ਭਗਤਿ ਦਿਢਾਵੈਂ ॥੧੪੩॥
ਹਰੀਕ੍ਰਿਸ਼ਨ ਜੀ, ਕੋ ਦੁਲਰਾਵੈਂ[1]। [1]ਲਾਡ ਲਡਾਉਂਦੇ ਹਨ।
ਮੋਦ ਪ੍ਰਮੋਦ ਬਿਨੋਦ ਬਢਾਵੈਂ[1]। [1]ਕੌਤਕਾਂ ਦੁਆਰਾ ਬਹੁਤ ਅਨੰਦ ਵਧਾਉਂਦੇ ਹਨ।
ਪੁਨਾ ਸੋਹਿਲਾ ਪਢ ਕਰਿ ਸੋਵੈਂ।
ਪੌਢਿ ਪ੍ਰਯੰਕ[1] ਮਗਨ ਮੁਦ ਹੋਵੈਂ ॥੧੪੪॥ [1]ਪਲੰਘ ਤੇ ਬਿਰਾਜਮਾਨ ਹੋ ਕੇ।

ਦੋਹਰਾ:
ਯਾ ਬਿਧਿ ਨਿਤ ਆਚਰਨ[1] ਗੁਰੁ, [1]ਨਿੱਤ ਕਰਮ, ਰੋਜ਼ ਦੀ ਕ੍ਰਿਆ।
ਕਰੈਂ ਸਿਖਨਿ ਸੁਖਦਾਇ।
ਗੁਰੁ ਕੋ ਪੇਖਿ ਸੁਖਾਸਨੰ[1] [1]ਬਿਰਾਜੇ ਹੋਏ ਵੇਖ ਕੇ।
ਆਸਨ[1] ਕੀਨ ਅਧਜਾਇ ॥੧੪੫॥ [1]ਬਿਸ੍ਰਾਮ, ਟਿਕਾ ਭਾਵ ਸਮਾਪਤੀ।

ਇਤਿ ਸ੍ਰੀ ਗੁਰੁ ਗ੍ਰੰਥ ਪ੍ਰਕਾਸ਼ ਗ੍ਰੰਥੇ ਪੂਰਬਾਰਧੇ ਗਜਾਨ ਸਿੰਘ ਵਿਰਚਿਤੇ
'ਜੰਗਲ ਦੇਸ ਪ੍ਰਸੰਗ' ਬਰਨਨੰ ਨਾਮ ਇਕੱਤੀਸਮੋਂ ਬਿਸ੍ਰਾਮ॥੩੧॥

## ੩੨. {ਸ੍ਰੀ ਕਰਤਾਰ ਪੁਰ ਜਾਣਾ, ਗੌਰੇ ਨੂੰ ਬਖ਼ਸ਼ਣਾ, ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਦਾ ਜੋਤੀ ਜੋਤਿ ਸਮਾਉਣਾ ਅਤੇ ਸ੍ਰੀ ਗੁਰੂ ਹਰਿ ਕ੍ਰਿਸ਼ਨ ਸਾਹਿਬ ਜੀ ਦੀ ਸੰਪੂਰਨ ਕਥਾ}

ਸ੍ਵੈਯਾ:

ਜਗ ਕੇ ਕਰਤਾ ਭਰਤਾ ਹਰਤਾ,
ਚਰਿਤਾ ਨਿਗਮਾਗਮ ਗਾਇਕ ਹੈਂ[1]।

[1](ਵਾਹਿਗੁਰੂ) ਜੀ, ਜਗਤ ਦੇਰਚਨ ਵਾਲਾ, ਪਾਲਨਾ ਕਰਨ ਵਾਲਾ ਤੇ ਨਾਸ ਕਰਨ ਵਾਲਾ ਹੈ (ਜਿਸ ਦੇ) ਕੌਤਕਾਂ ਨੂੰ ਵੇਦ ਸ਼ਾਸਤ੍ਰ ਗਾਉਂਦੇ ਹਨ।

ਰਿਖਿ ਮਾਨਵ ਦਾਨਵ ਦੇਵ ਅਦੇਵ[1],

[1]ਦੈਂਤ।

ਕਰੈਂ ਸਬਿ ਸੇਵਰੁ ਪਾਇਕ[1] ਹੈਂ।

[1]ਸਾਰੇ (ਪਾਇਕ) ਸੇਵਕ ਹਨ ਅਤੇ ਸੇਵਾ ਕਰਦੇ ਹਨ।

ਸੁਖਦਾਇਕ ਦਾਸਨ ਕੋ ਸਗਰੇ,
ਬਿਘਨੀ ਅਘਰਾਸਨ ਘਾਇਕ ਹੈ[1]।

[1]ਉਹ ਦਾਸਾਂ ਨੂੰ ਸਾਰੇ ਸੁਖ ਦੇਣ ਵਾਲਾ ਅਤੇ ਸਾਰੇ ਬਿਘਨਾਂ ਤੇ ਪਾਪਾਂ ਨੂੰ ਨਾਸ ਕਰਨ ਵਾਲਾ ਹੈ।

ਹਰਿ ਗਯਾਨ ਮਨਾਇਕਿ ਹੈਂ ਬਰ ਦਾਇਕ
ਲਾਇਕ ਦੇਵ ਬਿਨਾਯਕ* ਹੈ[1] ॥੧॥

[1]ਗਿਆਨ ਸਿੰਘ (ਕਹਿੰਦਾ ਹੈ ਕਿ ਉਹ) (ਦੇਵ) ਪ੍ਰਕਾਸ਼ ਸਰੂਪ (ਬਿਨਾਯਕ) ਪ੍ਰਮੇਸ਼ਰ ਆਪਣੇ (ਮਨਾਇਕ) ਮੰਨਣ ਵਾਲਿਆਂ ਨੂੰ (ਬਰ ਦਾਇਕ) ਵਰ ਦੇ ਕੇ ਲਾਇਕ (ਬਣਾ ਦੇਂਦਾ ਹੈ) ਬਿਨਾਯਕ=ਬਿ-ਬਿਨਾ=ਨਾਯਕ-ਮਾਲਕ=ਮਾਲਕ ਤੋਂ ਬਿਨਾਂ, ਜਿਸਦਾ ਕੋਈ ਮਾਲਕ ਨਹੀਂ ਭਾਵ ਪ੍ਰਮੇਸ਼ਰ। *ਇਸ ਜਗ੍ਹਾ ਕਈ ਵਿਦਵਾਨ ਬਿਨਾਯਕ ਦਾ ਅਰਥ ਗਣੇਸ਼ ਕਰਦੇ ਹਨ ਤਾਂ ਫਿਰ ਇਸ ਤੁਕ ਦਾ ਅਰਥ ਐਉਂ ਬਣਦਾ ਹੈ-ਗਿਆਨ ਸਿੰਘ (ਕਹਿੰਦਾ ਹੈ ਕਿ ਦੇਵਤਿਆਂ ਵਿਚੋਂ) ਲਾਇਕ ਦੇਵਤਾ ਗਣੇਸ਼ ਹੈ ਜੋ ਮੰਨਣ ਵਾਲਿਆਂ ਨੂੰ ਵਰ ਦੇਂਦਾ ਹੈ।

ਦੋਹਰਾ:

ਜੈ ਹੈਂ ਜਿਮ ਕਰਤਾਰ ਪੁਰਿ,
ਗੌਰੇ ਕੋ ਬਖਸ਼ੈਂਹ।
ਗੁਰੁਤਾ ਦੈ ਹਰਿਕ੍ਰਿਸ਼ਨ ਕੋ,
ਆਪ ਲੋਕ ਨਿਜ ਜੈਂਹ[1] ॥੨॥

[1]ਆਪਣੇ ਲੋਕ ਭਾਵ ਸੱਚਖੰਡ ਨੂੰ ਜਾਣਗੇ।

ਇਤਕ ਗਾਥ ਬਰਨਨ ਭਵੈ[1],

[1]ਹੋਵੇਗੀ।

ਸ੍ਰੀ ਗੁਰੁ ਸਪਤਮ ਕੇਰ।
ਇਸ ਅੱਧਜਾਇ ਮੈਂ ਸੁਨੋ ਅਬਿ,
ਸਬਿ ਸਿਖ ਸਜਨ ਦਲੇਰ ॥੩॥

ਤੋਟਕ ਛੰਦ:

ਗੁਰ ਕੀਰਤਿ ਸ੍ਵੈ ਬਿਸਤੀਰਤ ਭੇ[1]।

[1]ਗੁਰਾਂ ਨੇ ਆਪਣਾ ਜਸ ਫੈਲਾਇਆ।

ਪੁਰ ਕੀਰਤਿ ਮੈਂ ਗੁਨ ਗੀਰਤ ਭੇ[1]।

[1](ਲੋਕ ਗੁਰਾਂ ਦੇ) ਗੁਣ ਗਾਉਂਦੇ ਹਨ।

ਸੁਖ ਸਿੱਖਨਿ ਦੈਂ ਅਰਿ ਪੀੜਤ ਭੇ[1]।

[1]ਵੈਰੀ ਦੁਖੀ ਹੋਏ।

ਨਿਤ ਕੌਤਕ ਸਾਂਤਿਦ ਕ੍ਰੀੜਤ ਭੇ[1] ॥੪॥

[1]ਨਿੱਤ ਨਵੀਂ ਸ਼ਾਂਤੀ ਦੇਣ ਦੇ ਕੌਤਕ ਕਰਦੇ ਹਨ।

ਗੁਨ ਪੂਰਿ ਰਹੇ[1] ਜਗ ਮੈਂ ਗੁਰੁ ਕੇ।

[1]ਭਰ ਰਹੇ ਹਨ ਭਾਵ ਫੈਲ ਰਹੇ ਹਨ।

ਜਨੁ ਮਾਲ ਮਰਾਲਨ ਕੇ ਢੁਰਕੇ[1]।

[1]ਜਾਣੋ ਹੰਸਾਂ ਦੀਆਂ ਡਾਰਾਂ (ਢੁਰਕੇ) ਤੁਰੀਆਂ ਫਿਰਦੀਆਂ ਹਨ।

ਪੁਰ ਕੀਰਤਿ ਚੰਦ੍ਰਕਾ ਸੁਰਹੀ[1]।

[1]ਕੀਰਤੀ ਰੂਪ ਚਾਨਣੀ ਭਲੀ ਪ੍ਰਕਾਰ ਭਰ ਰਹੀ ਹੈ।

ਸਿਖ ਸੰਤ ਚਕੋਰ ਪ੍ਰਮੋਦ ਲਹੀਂ[1] ॥੫॥

[1]ਅਨੰਦ ਲੈਂਦੇ ਹਨ।

| | |
|---|---|
| ਮਨ ਫੂਲ ਜਗਜਾਸਿ ਭੰਬੂਲ ਰਹੇ[1]। | [1]ਜਗਿਆਸੂਆਂ ਰੂਪ (ਭੰਬੂਲ) ਕਮੀਆਂ ਦੇ ਮਨ (ਫੂੱਲ) ਖਿੜ ਰਹੇ ਹਨ। |
| ਬ੍ਰਹਮਾਤਮ ਮੋਦ ਬਿਨੋਦ ਲਹੇ[1]। | [1]ਬ੍ਰਹਮਾਤਮਾ ਦੇ ਕੌਤਕਾਂ ਦਾ ਅਨੰਦ ਲੈਂਦੇ ਹਨ। |
| ਸੰਪਤੀ ਸੁਮਤੀ ਤਿਯ ਲੇਤ ਰਸੈਂ[1]। | [1]ਚੰਗੀ ਮਤਿ ਰੂਪ ਇਸਤ੍ਰੀ (ਸ਼ੁਭ ਗੁਣਾਂ ਦੀ) ਸਮੱਗ੍ਰੀ ਦਾ ਰਸ ਲੈਂਦੀ ਹੈ। |
| ਕੁਮਤੀ ਬਿਪਤੀ ਪਿਖਿ ਪ੍ਰਾਨ ਕਸੈਂ[1] ॥੧੬॥ | [1]ਬਿਪਤਾ ਨੂੰ ਵੇਖ ਕੇ ਖੋਟੀ ਮਤਿ ਦੇ ਪ੍ਰਾਣ ਖਿੱਚੀਦੇ ਹਨ। |
| ਗੁਰੁ ਪੂਰਨ ਇੰਦੁ ਸੁਦ੍ਰਿਸ਼ਟਿ ਸੁਧਾ[1]। | [1]ਪੁੰਨਿਆਂ ਦੇ ਚੰਦ (ਵਾਂਗ) ਸਤਿਗੁਰੂ (ਜੀ ਜਦੋਂ) ਸ਼ੁਭ ਦ੍ਰਿਸ਼ਟੀ (ਰੂਪ) ਅੰਮ੍ਰਿਤ ਦੀ। |
| ਬਰਖੈਂ, ਸਸ ਸਿਸ ਲਹੰਤ ਮੁਦਾ[1]। | [1]ਬਰਖਾ ਕਰਦੇ ਹਨ (ਤਾਂ) (ਸਿਸ) ਸਿੱਖਾਂ ਰੂਪ (ਸਸ) ਖੇਤੀ (ਆਤਮਕ) ਅਨੰਦ ਪ੍ਰਾਪਤ ਕਰਦੀ ਹੈ। |
| ਨਿਤ ਸੰਗਤਿ ਆਵਤ ਜਾਤ ਰਹੈ। | |
| ਗੁਰੁ ਤੈ ਉਪਦੇਸ਼ ਸੁਦੇਸ਼[1] ਲਹੈ ॥੭॥ | [1]ਸ੍ਰੇਸ਼ਟ। |
| ਪੁਰ ਕੀਰਤਿ ਮੈਂ ਖਟ ਮਾਸ[1] ਬਿਤਾ। | [1]ਛੇ ਮਹੀਨੇ। |
| ਗੁਰੁ ਤਜਾਰ ਭਏ ਪਰਵਾਰ ਲਿਤਾ। | |
| ਕਰਤਾਰ ਪੁਰੈਂ ਚਲਬੋ ਸੁ ਠਟਾ[1]। | [1]ਚੱਲਣ ਦਾ ਇਰਾਦਾ ਕੀਤਾ। |
| ਮੱਲ ਧੀਰ ਸੁ ਬੀਰ ਬੁਲਾਇ ਪਠਾ[1] ॥੮॥ | [1]ਧੀਰ ਮੱਲ ਭਰਾ ਨੇ ਬੁਲਾ ਭੇਜਿਆ ਹੈ। |
| ਨਿਜ ਪੂਤ ਬਿਆਹਿ ਪਰੈਂ[1] ਸੁ ਭਲੇ। | [1]ਉੱਪਰ। |
| ਇਸ ਹੇਤ ਗੁਰੂ ਉਤ ਓਰ[1] ਚਲੇ। | [1]ਉਸ (ਕਰਤਾਰ ਪੁਰ ਦੀ) ਤਰਫ। |
| ਬਹਿਲਾਂ[1] ਰਥ ਡੋਰਨ ਸਾਜ[2] ਕਢੇ। | [1]ਬੈਲ ਗੱਡੀਆਂ। [2]ਸਜਾ ਕੇ। |
| ਮੁਕਤਾ[1] ਮਕਤੂਲ[2] ਮੁਕੇਸ਼[3] ਮਢੇ[11] ॥੯॥ | [1]ਮੋਤੀ। [2]ਸਾਫ ਕੀਤਾ ਤੇ ਵੱਟਿਆ ਹੋਇਆਰੇਸ਼ਮ। [3]ਚਾਂਦੀ ਦੀਆਂ ਪਤਲੀਆਂ ਤੇ ਚਿਪਟੀਆਂ ਤਾਰਾਂ। [11]ਮੜ੍ਹੇ ਹੋਏ। |
| ਤਿਨ ਪੈ ਮਹਿਲਾ ਜਥ ਜੋਗ ਚਢੀ। | |
| ਮਨਿ[1] ਮਾਨਿਕ ਕੰਚਨ ਰੂਪ ਮਢੀ। | [1]ਮਣੀਆਂ। |
| ਬਹੁ ਰੰਗ ਤੁਰੰਗਨ ਸਾਜ ਸਜੇ। | |
| ਜਿਹ ਹੇਰਿ ਧਨੇਸ਼[1] ਸੁਰੇਸ਼[2] ਲਜੇ ॥੧੦॥ | [1]ਕੁਬੇਰ। [2]ਇੰਦ੍ਰ। |
| ਜਟ[1] ਜ੍ਵਾਹਰ ਕੰਚਨ ਜ਼ੇਵਰ ਥੇ। | [1]ਜੜੇ ਹੋਏ। |
| ਗਜ ਗਾਹ[1] ਹਮੇਲਨਿ[2] ਨੇਵਰ ਥੇ[3]। | [1]ਹਾਥੀ ਅਤੇ ਘੋੜੇ ਦੇ ਸਿਰ ਦਾ ਗਹਿਣਾ। [2]ਹਮੇਲਾਂ (ਹਮੇਲ- ਘੋੜੇ) ਦੇ ਗਲ ਦਾ ਗਹਿਣਾ। [3]ਝਾਂਜਰਾਂ ਸਨ। |
| ਕਲ ਪੂਜੀ ਹੈਂ ਕਲ ਹਾਰ ਥਟੇ[1]। | [1]ਸੁੰਦਰ (ਪੂੰਜੀ) ਦੁਮਚੀਆਂ ਤੇ ਸੁੰਦਰ ਹਾਰ ਪਾਏ ਹੋਏ ਹਨ। |
| ਤੁਰਰੇ ਕਲਗੀ ਸੁਚ ਹੀਰ ਜਟੇ ॥੧੧॥ | |
| ਕਮਖਾਬ[1] ਮਖਮਲੀ ਸਾਟਨ[2] ਕੇ। | [1]ਕੀਮਖਾਬ, ਇਕ ਪ੍ਰਕਾਰ ਦਾ ਕੱਪੜਾ। [2]ਇਕ ਪ੍ਰਕਾਰ ਦਾ ਕੱਪੜਾ। |
| ਕਨਵੇਜ[1] ਗਵਰਨਟ[2] ਘਾਟਿਨ ਕੇ[3]। | [1]ਕਨਾਵੇਜ- ਇਕ ਪ੍ਰਕਾਰ ਦਾ ਰੇਸ਼ਮੀ ਕੱਪੜਾ ਜੋ ਦਰਿਆਈ ਕਿਸਮ ਵਿਚੋਂ ਹੈ। [2]ਇਕ ਤਰ੍ਹਾਂ ਦਾ ਰੇਸ਼ਮੀ ਕਪੜਾ। [3]ਘਾਟੀ ਦੇ, ਪਤਲੇ ਖੱਦਰ ਦੇ। |
| ਬਹੁ ਜਰੀ ਬਾਦਲੇ[1] ਤਾਸਨ[2] ਕੇ। | [1]ਜ਼ਰੀ ਬਾਦਲਾ- ਚਾਂਦੀ ਤੇ ਸੋਨੇ ਦੀਆਂ ਤਾਰਾਂ ਨਾਲ ਮਿਲਾ ਕੇ ਬੁਣਿਆਂ ਹੋਇਆ ਰੇਸ਼ਮੀ ਕੱਪੜਾ। [2]ਤਾਸ ਬਾਦਲਾ- ਇਕ ਕਪੜਾ ਜਿਸ ਦਾ ਤਾਣਾਰੇਸ਼ਮ ਦਾ ਤੇ ਪੇਟਾ ਜ਼ਰੀ ਦੀਆਂ ਤਾਰਾਂ ਦਾ ਹੁੰਦਾ ਹੈ। |
| ਅਤਿ ਲਸੈਂ[1] ਅਤਲਸੀ[2] ਖਾਸਨ[3] ਕੇ ॥੧੨॥ | [1]ਬਹੁਤ ਚਮਕਦੇ ਹਨ। [2]ਅ:, ਇਕ ਤਰ੍ਹਾਂ ਦਾ ਚਮਕੀਲਾ ਰੇਸ਼ਮੀ ਕੱਪੜਾ। [3]ਫਾ: ਖਾਸਾ- ਨੈਨ ਸੁਖ, ਪਤਲਾ ਕਪੜਾ। |
| ਬਹੁ ਰੰਗਨਿ ਬਾਦਲ ਬੀਜ ਮਨੋ[1]। | [1]ਜਾਣੋ ਬਹੁਤੇਰੰਗਾਂ ਦੇ ਬੱਦਲ ਤੇ ਬਿਜਲੀਆਂ ਹਨ। |
| ਲਸਹੀਂ ਤਿਨ ਤੈ ਅਧਿਕੈਂ ਸੁ ਘਨੋ। | |

| | |
|---|---|
| ਕਲ[1] ਕੂਦਤ ਚਾਲ ਚਲੈਂ ਸੁ ਨਚੈਂ। | [1]ਸੁੰਦਰ। |
| ਨਟ ਪਾਂਤਨਿ ਕੋ ਸ਼ਰਮਾਤ ਸਚੈਂ[1] ॥੧੩॥ | [1]ਇਹ ਸੱਚ ਹੈ। |
| ਅਤਿ ਚੰਚਲ ਚੰਚਲਤਾਇ ਲਜੈਂ[1]। | [1]ਬਿਜਲੀ ਨੂੰ ਸ਼ਰਮਿੰਦਾ ਕਰਦੇ ਹਨ। |
| ਦ੍ਰਿਗ ਅੰਚਲ ਚੰਚਲ ਕੇਰ ਸਜੈਂ[1]। | [1]ਅੱਖਾਂ ਦੀਆਂ ਪਲਕਾਂ ਇਸਤ੍ਰੀ ਦੀਆਂ ਪਲਕਾਂ ਵਾਂਗ ਸਜਦੀਆਂ ਹਨ। |
| ਜਿਤ ਜਾਤ ਬਿਹੰਗ ਕੁਰੰਗਨ ਕੋ[1]। | [1](ਦੌੜ ਵਿੱਚ) ਪੰਛੀਆਂ ਤੇ ਹਰਨਾਂ ਨੂੰ ਜਿੱਤ ਜਾਂਤੇ ਹਨ। |
| ਮਨ ਪੌਨ ਸਕੈ ਚਲ ਸੰਗ ਨ ਕੋ[1] ॥੧੪॥ | [1]ਮਨ ਤੇ ਹਵਾ (ਦੋਹਾਂ ਚੋਂ) ਕੋਈ (ਵੀ) ਨਾਲ ਨਹੀਂ ਚਲ ਸਕਦਾ। |
| ਹਿਨਨਾਤ[1] ਉਠਾਤਿ ਸੁ ਪਾਦ[2] ਜਬੈ। | [1]ਹਿਣਕ ਕੇ। [2]ਪੈਰ। |
| ਸਬਿ ਕਾਂਹਿ ਸੁਹਾਤ ਬਖਜਾਤ ਤਬੈ। | |
| ਸੁਰ ਪਾਤਰ ਆਤਰ ਪੇਖਿ ਭਮੈਂ[1]। | [1]ਦੇਵਤਿਆਂ ਦੇ ਨਾਟਕ ਖੇਡਣ ਵਾਲੇ ਦੁਖੀ ਹੁੰਦੇ ਹਨ। |
| ਕਹਿੰ ਐਸ ਅਦਾਇ[1] ਨ ਆਇ ਹਮੈ ॥੧੪॥ | [1]ਭਾਵ ਨੂੰ ਪ੍ਰਤੱਖ ਕਰ ਕੇ ਦੱਸਣਾ। |
| ਅਸਬਾਬ ਸਮਾਜ ਸਜੇ ਸਹਿਸੈਂ[1]। | [1]ਹਜ਼ਾਰਾਂ (ਘੋੜੇ) ਸਾਜ ਸਾਮਾਨ ਨਾਲ ਸਜੇ ਹੋਏ ਹਨ। |
| ਪਿਖਿ ਸੂਰ ਸਸੀ ਚਪਲਾਰ ਹਿਸੈਂ[1]। | [1](ਜਿਨ੍ਹਾਂ ਨੂੰ) ਵੇਖ ਕੇ ਸੂਰਜ, ਚੰਦ ਤੇ ਬਿਜਲੀ (ਆਦਿ ਦੀਆਂ ਚਮਕਾਂ ਦਮਕਾਂ ਪਿੱਛੇ) ਰਹਿ ਜਾਂਦੀਆਂ ਹਨ। |
| ਇਕ ਏਕਹਿ ਪੈ ਭ੍ਰਿਤ[1] ਪਾਚ ਰਹੈਂ। | [1]ਨੌਕਰ। |
| ਕਰ[1] ਰੇਸ਼ਮ ਡੋਰਨ ਚੌਰ ਗਹੈਂ ॥੧੬॥ | [1]ਹੱਥਾਂ ਵਿੱਚ। |
| ਗੁਰੁ ਪੀਨਸ ਪੈ[1] ਅਸਵਾਰ ਭਏ। | [1]ਪਾਲਕੀ ਉੱਪਰ। |
| ਸਿੱਖ ਬ੍ਰਿੰਦ ਮਸੰਦ ਸੁਭੱਟ ਲਏ। | |
| ਅਰਦਾਸ ਕਰਾ ਮਗ ਖਾਸ ਲਯੋ। | |
| ਢਿਗ ਰੋਪੜ ਡੇਰਹਿ ਆਨ ਕਯੋ ॥੧੭॥ | |
| ਭਗਤੂ ਸੁਤ[1] ਭੀ ਨਿਜ ਸੈਨ ਯੁਤੈਂ। | [1]ਭਾਈ ਗੌਰਾ। |
| ਗੁਰੁ ਪਾਛੇ ਆਛੇ ਅਯੋ ਉਤੈ[1]। | [1]ਉਸੇ ਤਰਫ। |
| ਦਿਨ ਆਗਲ ਆਗਲ ਰਾਹਿ[1] ਲਯੋ। | [1]ਅਗਲਾਰਸਤਾ। |
| ਅਸਮਾਂਨ ਗਰੱਦ ਬਿਹੱਦ ਛਯੋ ॥੧੮॥ | |
| ਪਿਖਿ ਰੋਪੜਿ ਕੋਟਲਿ ਵਾਰ ਬਸੀ[1]। | [1]ਰੋਪੜ, ਕੋਟਲੀ ਤੇ ਬਸੀ ਵਾਲਿਆਂ। |
| ਸੁਧ ਬੁਧਿ ਨਵਾਬਨ ਕੇਰ ਨਸੀ। | |
| ਬਹਿਲੋਲ ਪੁਰੈਂ ਪਤਿ ਲੋਲ ਮਤੀ[1]। | [1]ਚੰਚਲ ਮਤਿ ਵਾਲਾ। |
| ਪਤਿ ਕਿੜੀ ਸੁ ਮਾਛੀਵਾੜ ਪਤੀ ॥੧੯॥ | |
| ਸਬਿ ਹੇਰਿ ਸਮਾਨ ਮਹਾਨ ਗੁਰੈਂ। | |
| ਲਜ ਕੈ ਕਜ ਕੈ ਮੁਖ ਬੈਸਿ ਝੁਰੈਂ[1]। | [1]ਸ਼ਰਮ ਖਾ ਕੇ, ਮੂੰਹ ਢੱਕ ਕੇ ਬੈਠ ਕੇ ਝੁਰਦੇ ਹਨ। |
| ਕਹਿ ਨਾਹਿਨ ਸ਼ਾਹਿਨ ਪਾਸ ਇਤੋ। | |
| ਗੁਰੁ ਪਾਸ ਅਰੂਜ[1] ਨਮੂਜ[2] ਜਿਤੋ ॥੨੦॥ | [1]ਪ੍ਰਤਾਪ। [2]ਵਡਿਆਈ, ਮਸ਼ਹੂਰੀ। |
| ਬਸ ਅੱਸ੍ਰ ਇਕੋ ਇਕ ਪੱਸ ਲੇਹੋ[1]। | [1]ਦੇਖ ਲਵੋ। |
| ਨਹਿ ਭੂਪ ਕਿਸੀ ਢਿਗ ਏਕ ਅਹੋ। | |
| ਹਿਤ ਹੇਰਨ ਲੈ ਨਜ਼ਰੈਂ ਮਿਲਹੀਂ[1]। | [1]ਦੇਖਣ ਵਾਸਤੇ ਭੇਟਾਂ ਲੈ ਕੇ ਮਿਲਦੇ ਹਨ। |
| ਅਟਕਾਵਤ ਦਾਵ ਤਕਾ ਭਿਲਹੀ[1] ॥੨੧॥ | [1]ਅਟਕਾ ਲੈਂਦੇ ਹਨ ਤੇ ਦਾਅ ਤਕਾ ਕੇ ਮਿਲ ਪੈਂਦੇ ਹਨ। |
| ਮਿਲ ਆਪਸ ਮੈਂ ਡਰ ਧਾਰਿ ਰਰੈਂ[1]। | [1]ਕਹਿੰਦੇ ਹਨ। |

ਇਹੁ ਪੀਰ ਮੁਖੋਂ ਜਿਮ ਬੈਨ ਕਰੈਂ।
ਤਿਮ ਹੀ ਤਤਕਾਲ ਸੁ ਹੋਵਤ ਹੈ।
ਸਬਿ ਹੀ ਜਨ ਜ਼ਾਹਰ ਜੋਵਤ ਹੈਂ[1] ॥੨੨॥
ਹਮ ਜੇ ਇਨ ਕੀ ਕੁਛ ਚੀਜ ਹਰੈਂ[1]।
ਧਰਿ ਕੋਪ ਹਮੈਂ ਇਹੁ ਖਾਕ ਕਰੈਂ।
ਇਮ ਠਾਂਨ ਬੁਰੀ ਨਹਿ ਨੀਤ ਧਰੈਂ।
ਬਲਕੈ ਸ਼ਕਤੀ-ਜਥ[1] ਸੇਵ ਕਰੈਂ ॥੨੩॥
ਗੁਰਿ ਦੀਨਹੁ ਐਸ ਸੁਨਾਇ ਸਿਖੈਂ।
ਲੁਦਿਹਾਨੇ ਚਲਿ ਦਰਯਾਵ ਲਖੈਂ[1]।
ਸ਼ਰਧਾ ਧਰ ਕੈ ਸਿੱਖ ਸੇਵ ਕਰੈਂ।
ਚਲਨੈ ਨਹਿ ਦੇਵਤ ਅੱਗ੍ਰ ਗੁਰੈਂ ॥੨੪॥
ਗੁਰੁ ਤਾਰਤ ਦਾਸਨ ਐਸ ਬਿਧੈਂ।
ਧਰਿ ਧੀਰਜ ਜਾਵਤਿ ਕੀਨ ਸਿਧੈਂ[1]।
ਗੁਰੁ ਅੱਗ੍ਰ ਚਲੈਂ ਨਿਜ ਸੈਨ ਯੁਤੈਂ।
ਗਹਿ ਰਾਹਿ ਬਹੀਰ ਪਿਛਾਂਹਿ ਉਤੈ[1] ॥੨੫॥
ਭਗਤੂ ਸੁਤ ਕੋਸ ਪਿਛਾਂਹਿਂ ਰਹੈ।
ਛਬਿ ਜਾਂ ਪਿਖਿ ਸੱਤ੍ਰ ਅਵੱਤ੍ਰ ਗਹੈਂ[1]।
ਇਕ ਰੋਜ ਅਚਾਨਕ ਐਸ ਭਯੋ।
ਉਮਰਾਵ ਬਡੋ ਸਹਿ ਸੈਨ[1] ਅਯੋ ॥੨੬॥
ਦਿਸ ਕਾਬਲ ਜਾਤ ਮੁਹਿੰਮ ਪਰੈਂ[1]।
ਪਿਖਿ ਤੱਜਬ ਗੱਜਬ ਠਾਂਨ ਖਰੈਂ[1]।
ਸਕਟੇ[1] ਰਥ ਡੋਰੇ ਅੱਸ੍ਰ ਘਨੇ।
ਅਤਿ ਭੂਰ ਜਹੂਰ ਅਰੂਜ ਸਨੇ[1] ॥੨੭॥
ਉਸ ਕੋ ਜਬਿ ਕਾਂਹਿ ਸੁਨਾਇ ਦਯੋ।
ਗੁਰੁ ਕੋ ਇਹੁ ਜਾਤ ਬਹੀਰ ਪਯੋ।
ਸੁਨਿ ਕੋਪ ਭਯੋ ਮਨ ਮਾਂਹਿ ਮਹਾਂ।
ਉਨਿ ਬੈਰ ਪੁਰਾਤਨ ਲੈਨ ਚਹਾ ॥੨੮॥
ਗੁਰੁ ਛੀਮਹਿ[1] ਥੇ ਜਬ ਜੰਗ ਕਰੇ।
ਉਸ ਕੇ ਸਨਬੰਧੀ ਭੂਰ ਹਰੇ[1] ॥੨੯॥

ਦੋਹਰਾ:
ਕਮਰ ਬੇਗ ਕਾ ਸੁਤ ਹੁਤੋ
ਕਾਸਮ ਬੇਗ ਸੁ ਆਹਿ।
ਲੋਭ ਲਹਿਰ ਕੀ ਗਹਿਰ[1] ਮੈ
ਕਹਿਰ[1] ਕਰਨ ਚਿਤੁ ਚਾਹਿ ॥੩੦॥

ਪਾਧਰੀ ਛੰਦ:
ਉਨਿ ਦਯੋ ਹੁਕਮ ਨਿਜ ਸੈਂਨ ਤਾਂਇ।

[1]ਪ੍ਰਤੱਖ ਦੇਖਦੇ ਹਨ।
[1]ਚੁਰਾਵਾਂਗੇ।
[1]ਸ਼ਕਤੀ ਅਨੁਸਾਰ।
[1]ਲੰਘਾਂਗੇ।
[1]ਕਲਿਆਣ ਕਰਦੇ ਜਾਂਦੇ ਹਨ।
[1](ਵਹੀਰ) ਸਾਥ ਹੀ (ਉਹੋ) ਰਾਹ ਫੜ ਕੇ ਪਿੱਛੇ ਪਿੱਛੇ ਉਸੇ ਪਾਸੇ (ਆ ਰਿਹਾ ਹੈ)।
[1]ਜਿਸ ਦੀ ਸੋਭਾ ਵੇਖ ਕੇ ਵੈਰੀ ਵੀ (ਅਵੱਤ੍ਰ) ਨਕਲ (ਗਹੈਂ) ਕਰਦੇ ਹਨ।
[1]ਫੌਜ ਸਣੇ।
[1]ਜੰਗ ਉੱਪਰ।
[1]ਵੇਖ ਕੇ ਹੈਰਾਨ ਹੋ ਕੇ (ਖਰੈਂ) ਬਹੁਤਾ (ਗੱਜਬ) ਕ੍ਰੋਧ ਕੀਤਾ।
[1]ਗੱਡੇ।
[1]ਬਹੁਤੀ ਚਮਕ ਦਮਕ (ਅਤੇ) ਬਹੁਤੇ ਪ੍ਰਤਾਪ ਸਹਿਤ।
[1]ਛੇਵੇਂ ਗੁਰਾਂ ਨੇ।
[1]ਬਹੁਤ ਮਾਰੇ।
[1]ਜਿਲ੍ਹਣ, ਖੁੱਭਣ।
[1]ਜ਼ੁਲਮ।

ਲੁਟ ਲੇਹੁ ਬਹੀਰ ਜੁ ਏਹੁ ਜਾਇ।
ਤਬਿ ਤੁਰਕਨਿ ਲਯੋ ਬਹੀਰ ਘੇਰ।
ਜੋ ਹੁਤੇ ਸਿੱਖ ਤਿਸ ਠੌਰ ਢੇਰ ॥੩੧॥
ਇਕ ਠੌਰ ਭਏ ਸਬਿ ਸਟਪਟਾਇ[1]। [1]ਬਹੁਤ ਛੇਤੀ।
ਹਿਤ ਲਰਨ ਮਰਨ ਥਿਰ ਭਏ ਸਾਇ[1]। [1]ਉਹ।
ਗੁਰੁ ਗਏ ਨਾਖ ਥੇ[1] ਕੋਸ ਤੀਨ। [1]ਲੰਘ ਗਏ ਸਨ।
ਸ਼ਹਿ ਸੈਨ ਇਤੈ ਤਬਿ ਸਿਖਨਿ ਚੀਨ[1] ॥੩੨॥ [1]ਸਿੱਖਾਂ ਨੇ ਏਧਰ ਸ਼ਾਹੀ ਫੌਜ ਦੇਖ ਕੇ।
ਦਈ ਸਾਰ[1] ਜਾਇ ਅਸ੍ਵਾਰ ਧਾਇ। [1]ਖ਼ਬਰ।
ਗੁਰੁ ਭਾਖਯੋ ਗੌਰਾ ਮਗਰ ਆਇ।
ਹੈਂ ਡੋਲੇ ਉਨ ਕੀ ਮਾਤ ਕੇਰ।
ਵਹਿ ਖੁਦ ਹੀ ਲੈਹਿ ਸੰਭਾਰ ਹੇਰਿ ॥੩੩॥
ਪੁਨ ਹਮੈਂ ਪਿਤਾਮੇਂ[1] ਬਚਨ ਕੀਨ। [1]ਦਾਦਾ (ਗੁਰੂ ਜੀ ਨੇ)।
ਜੋ ਐਹੈ ਤੁਮ ਸੋਂ ਲਰਨ ਪੀਨ[1]। [1]ਤਕੜਾ, ਜ਼ੋਰਾਵਰ।
ਵਹਿ[1] ਹ੍ਵੈ ਹੈਂ ਖੁਦ ਹੀ ਅੰਗ ਭੰਗ। [1]ਉਸ ਦੇ।
ਤੁਮ ਜੰਗ ਨ ਕਰੀਓ ਕਿਸੀ ਸੰਗ ॥੩੪॥
ਹਮ ਬਚਨ ਉਲੰਘੇ ਨਾਹਿ ਤਾਂਹਿ।
ਹ੍ਵੈ ਹੈਰਖਵਾਰਾ ਗੁਰੂ ਆਹਿ।
ਇਤ ਜਬਿ ਬਹੀਰ ਪੈ ਪਰੀ ਭੀਰ[1]। [1]ਭੀੜ, ਮੁਸੀਬਤ।
ਤਬਿ ਗੌਰਾ ਪਹੁੰਚਯੋ ਆਇ ਤੀਰ[1] ॥੩੫॥ [1]ਨੇੜੇ।
ਸੰਗ ਚਾਰਕ ਸੌ ਅਸ੍ਵਾਰ ਭਾਰ।
ਸਬਿ ਸੂਰਬੀਰ ਬਲ ਯੁਤ ਬਿਰਾਰ।
ਸਬਿ ਕੋ ਤਬਿ ਗੌਰੇ ਕਹੀ ਬਾਤ।
ਇਹੁ ਗੁਰੁ ਘਰਨੀ[1] ਸਬਿ ਸਿਖਨਿ ਮਾਤ ॥੩੬॥ [1]ਗੁਰਾਂ ਦੇ ਮਹਿਲ।
ਇਨ ਕੋ ਬੇਇਜ਼ਤ ਚਹਿਤ ਕਰਨ।
ਇਹੁ ਤੁਰਕ ਦੁਸ਼ਟ ਅਸਵਾਬ ਹਰਨ[1]। [1]ਸਾਮਾਨ ਖੋਹਣਾ (ਚਾਹੁੰਦੇ ਹਨ)।
ਅਬਿ ਲਰੋ ਹਰੋ ਅਰਿ[1] ਹ੍ਵੈ ਸੁਚੇਤ। [1]ਵੈਰੀਆਂ ਨੂੰ ਮਾਰੋ।
ਹਿਤ ਧਰਮ ਮਰੋ ਕਟਿ ਵੀਚ ਖੇਤ ॥੩੭॥
ਜਯੋਂ ਤਯੋਂ ਕਰਿ ਗੁਰੁ ਧਨ ਲਿਹੁ ਬਚਾਇ।
ਜਸ ਲੈਂਹ ਜੀਐਂ, ਮਰਿ ਸ੍ਵਰਗ ਪਾਇ।
ਇਮ ਮੋਦਕ[1] ਹਮਰੇ ਦੁਹੂੰ ਹਾਥ। [1]ਲੱਡੂ।
ਸੁਨਿ ਸ੍ਰਾਪ ਬਖਸ਼ ਹੈਂ ਗੁਰੁ ਨਾਥ ॥੩੮॥
ਜਬਿ ਲੌਂ ਰਵਿ ਸਸਿ ਜਸ ਗੁਰੁ ਰਹਾਹਿ।
ਤਬਿ ਲੌਂ ਰਹਿ ਕੀਰਤਿ ਅਪਨ ਯਾਹਿ[1]। [1]ਸਾਡੀ ਇਹ ਕੀਰਤੀ।
ਇਮ ਸਬਿ ਕੋ ਧੀਰਜ ਬਡ ਧਰਾਇ।
ਲੈ ਸਬਿਨਿ ਸੱਤ੍ਰ ਪਰ ਪਰਯੋ ਧਾਇ ॥੩੯॥
ਕੜ ਕਾੜ ਬੰਦੂਕ ਅਚੂਕ ਫੂਕ[1]। [1]ਕੜ ਕੜ ਦੀ ਅਵਾਜ਼ ਨਾਲ ਅਚੁੱਕ ਬੰਦੂਕਾਂ (ਫੂਕ) ਚਲਾਈਆਂ।

ਦੜ ਦਾੜ ਧਰਾ ਪਰ ਸੁਟੇ ਢੂਕ[1]।
[1](ਨੇੜੇ) ਢੁੱਕ ਕੇ।
ਅਤਿ ਸ਼ੀਘ੍ਰ ਭਰਿ ਭਰਿ ਲਗੇ ਤਜਨ[1]।
[1]ਛੱਡਣ ਲੱਗੇ।
ਦੁਇ ਦੁਇ ਗੁਲਕਾ[1] ਸੰਗ ਠੋਕਿ ਗਜਨ ॥ ੪੦ ॥
[1]ਗੋਲੀਆਂ।
ਇਮ ਸੱਤ੍ਰੂ ਅਪਾਰ ਪਛਾਰ ਮਾਰ।
ਫਿਰ ਤੀਰ ਤਰਵਾਰਨ ਧਰੀ ਮਾਰ ॥ ੪੧ ॥
ਦੋਹਰਾ:
ਠਿਟਕੀ ਚਮੂੰ ਬਿਲੋਕ ਕੈ[1],
[1]ਦੇਖ ਕੇ ਫ਼ੌਜ ਠਠਿੰਬਰ ਗਈ।
ਫਿਟਕੀ[1] ਦੈ ਉਮਰਾਵ।
[1]ਫਿਟਕਾਰਾਂ।
ਕਤੋਂ ਛਿਟਕੀ[1] ਕਹਿ ਧੀਰ ਤੁਵ,
[1]ਛੁੱਟ ਗਈ।
ਪਿਟਕੀ ਪਰੀ ਕਹਾਵ[1] ॥ ੪੨ ॥
[1](ਕਹਾਵ) ਕਿਥੋਂ (ਪਿਟਕੀ) ਕੋਹੜ ਦੀ ਬੀਮਾਰੀ ਪੈ ਗਈ।
ਰਸਾਵਲ ਛੰਦ:
ਚਢ੍ਯੋ ਉੱਮਰਾਵੰ।
ਬਢ੍ਯੋ ਸੈਨ ਚਾਵੰ।
ਹਲਾ ਹੂਲ[1] ਪਾਈ।
[1]ਹਲਚਲੀ।
ਤੁਫੰਗੈਂ ਚਲਾਈ ॥ ੪੩ ॥
ਧਵਾਏ ਤੁਰੰਗਾ।
ਲਰੇ ਹ੍ਵੈ ਨਿਸੰਗਾ।
ਮਹਾਂਰੋਹ ਮੱਤੇ।
ਕਰੇ ਨੈਨ ਤੱਤੇ ॥ ੪੪ ॥
ਰਿਸ੍ਯੋ ਬੀਰ ਗੌਰਾ।
ਭਯੋ ਠਾਂਢ ਠੌਰਾ।
ਰੁਪ੍ਯੋ[1] ਪੈਰ ਐਸੇ।
[1]ਜਮਾਏ।
ਰਣੰ ਖੰਭ ਜੈਸੇ ॥ ੪੫ ॥
ਬਹੈ ਜਾਂਹਿ ਕਾਨੀ[1]।
[1]ਤੀਰ।
ਚਹੈ ਨਾਹਿ ਪਾਨੀ।
ਹਤੈ ਜਾਂਹਿ ਤੁੱਕਾ।
ਕਢੇ ਪਾਰ ਸੁੱਕਾ ॥ ੪੬ ॥
ਚਢ੍ਯੋ ਰੋਸ ਭਾਰੈ।
ਖਢ੍ਯੋ ਭੱਭਕਾਰੈ[1]।
[1]ਖੜਾ ਹੋ ਕੇ (ਸ਼ੇਰ ਵਾਂਗ) ਭਬਕ ਮਾਰਦਾ ਹੈ।
ਜਿਤੇ ਬੀਰ ਸੰਗੀ।
ਲਰੈਂ ਭਾਂਤਿ ਚੰਗੀ ॥ ੪੭ ॥
ਤਜੈਂ ਤੀਰ ਤੀਖੇ।
ਮਨੋ ਸਾਂਪ ਬੀਖੇ[1]।
[1]ਜ਼ਹਿਰੀਲੇ।
ਬੰਦੂਕੈਂ ਜੁ ਫੂਕੈਂ[1]।
[1]ਚਲਾਉਂਦੇ ਹਨ।
ਅਚੂਕੈਂ ਨਰੂਕੈਂ ॥ ੪੮ ॥
ਬਕੈਂ ਮਾਰ ਮਾਰੀ।

| | |
|---|---|
| ਚਢਯੋ ਰੋਸ ਭਾਰੀ। | |
| ਗਹੀ ਸ਼ੱਮਸ਼ੇਰੈਂ[1]। | [1]ਤਲਵਾਰਾਂ ਪਕੜੀਆਂ। |
| ਪੈਹੀਂ ਸਮ ਸ਼ੇਰੈਂ[1] ॥੪੯॥ | [1]ਸ਼ੇਰਾਂ ਵਾਂਗ ਪੈਂਦੇ ਹਨ। |
| ਹਟੈਂ ਨਾਂਹਿ ਪਾਛੇ। | |
| ਬਢੈਂ ਅੱਗ੍ਰ ਆਛੇ। | |
| ਕ੍ਰਿਪਾਨੈ ਚਲਾਈ। | |
| ਲਹੂ ਮੈਂ ਡੁਬਾਈ ॥੫੦॥ | |
| ਮਹਾਂ ਪਾਇ ਰੌਰਾ। | |
| ਲਰਯੋ ਗੌਰ[1] ਗੌਰਾ। | [1]ਚੰਗੀ ਤਰ੍ਹਾਂ। |
| ਹਨੂ ਅੰਗਦੰ ਕੇ। | |
| ਸਮੰ ਭੀਮ ਬੰਕੇ[1] ॥੫੧॥ | [1]ਹਨੂੰਮਾਨ, ਅੰਗਦ ਤੇ ਭੀਮਸੈਨ ਵਾਂਗ (ਬੰਕੇ) ਸੁੰਦਰ (ਲੜਿਆ)। |
| ਹਥਾ ਵੱਥ ਹੋਏ। | |
| ਰਿਪੈਂ ਪ੍ਰਾਨ ਖੋਏ। | |
| ਖਚਾ ਖੱਚ ਬਾਹੈਂ। | |
| ਕਟੈਂ ਮੂੰਡ ਬਾਹੈਂ[1] ॥੫੨॥ | [1]ਸਿਰ ਤੇ ਬਾਹਾਂ। |
| ਘਨੇ ਮਾਰ ਨੇਜੇ। | |
| ਸੁ ਬੇਝੇ ਕਰੇਜੇ[1]। | [1]ਕਲੇਜੇ ਵਿੰਨ੍ਹ ਦਿੱਤੇ। |
| ਮਚਯੋ ਜੰਗ ਭੀਮੰ[1]। | [1]ਭਿਆਨਕ। |
| ਨਚਯੋ ਕਾਲ ਧੀਮੰ[1] ॥੫੩॥ | [1]ਧੀਰਜ ਨਾਲ। |
| ਗਿਰੇ ਰੁੰਡ ਮੁੰਡੰ[1]। | [1]ਧੜ ਤੇ ਸਿਰ। |
| ਪਰੇ ਖੇਤ ਝੁੰਡੰ[1]। | [1]ਜੰਗ ਮੈਦਾਨ ਵਿੱਚ ਢੇਰ (ਲੱਗੇ) ਪਏ ਹਨ। |
| ਗੁਲੇ ਰੰਗ ਲਾਲੰ[1]। | [1]ਲਾਲਰੰਗਾਂ ਦੇ ਫੁੱਲ ਵਰਗੀ। |
| ਧਰਾ ਭੀ ਬਿਸਾਲੰ ॥੫੪॥ | |
| ਮਰੇ ਬੀਰ ਵਾਲੀ[1]। | [1]ਮਾਲਕ। |
| ਫਿਰੈਂ ਬਾਜ[1] ਖਾਲੀ। | [1]ਘੋੜੇ। |
| ਪਰੈ ਘਾਇਲੈਂ[1] ਜੋ। | [1]ਜ਼ਖਮੀ। |
| ਰਰੈਂ ਹਾਇ ਲੈ ਸੋ[1] ॥੫੫॥ | [1]ਉਹ ਲੈਅ (ਸੁਰ ਵਿੱਚ) ਹਾਇ ਹਾਇ ਬੋਲਦੇ ਹਨ। |
| ਕਰਾਚੋਲ[1] ਬਾਹੈਂ। | [1]ਤਲਵਾਰਾਂ। |
| ਅੱਧੋ ਅੱਧ ਲਾਹੈਂ। | |
| ਧਰੀ ਮਾਰ ਗਾਢੀ। | |
| ਬਢੈਂ ਬਾਢ ਬਾਢੀ[1] ॥੫੬॥ | [1](ਜਿਵੇਂ) ਤਰਖਾਣ ਲੱਕੜਾਂ ਵੱਢਦੇ ਹਨ। |
| ਭਿੜੈਂ ਸਾਰ ਸਾਰੰ[1]। | [1]ਲੋਹੇ ਨਾਲ ਲੋਹਾ ਭਾਵ ਸ਼ਸਤ੍ਰ ਨਾਲ ਸ਼ਸਤ੍ਰ। |
| ਘੜੈਂ ਜਯੋਂ ਠਠਯਾਰੰ। | |
| ਪਰੀ ਹੂਰ ਜੇਤੀ। | |
| ਬਰੀ ਸੂਰ ਤੇਤੀ ॥੫੭॥ | |
| ਬਕੈਂ ਮਾਸ ਚਾਰੀ[1]। | [1]ਮਾਸ ਖਾਣੇ (ਜਾਨਵਰ) ਬੋਲਦੇ ਹਨ। |

ਛਕੈਂ ਮੋਦ ਧਾਰੀ।
ਨਚੈਂ ਕਾਲ ਕਾਲੀ।
ਮਚੈਂ[1] ਦੈਂ ਸੁ ਤਾਲੀ ॥੫੮॥ — [1]ਖੁਸ਼ ਹੋ ਕੇ।
ਥਏ ਖੂੰਨ ਛੱਪ੍ਰੰ[1]। — [1]ਛੱਪੜ।
ਪਿਯੈਂ ਪੂਰਿ ਖੱਪ੍ਰੰ[1]। — [1](ਖੋਪਰੀਆਂ ਦੇ) ਖੱਪਰ ਭਰ ਭਰ ਕੇ ਪੀਂਦੇ ਹਨ।
ਛਕੇ ਹੀਨ ਚੋਟੀਂ[1]। — [1]ਭਾਵ ਤੁਰਕਾਂ (ਦਾ ਲਹੂ) ਪੀ ਕੇ।
ਭਈ ਚੰਡਿ ਮੋਟੀ ॥੫੯॥
ਅਈ ਭੂਤ ਬਾਲਾ[1]। — [1]ਭੂਤਨੀਆਂ।
ਲਏ ਪੂਤ ਨਾਲਾ।
ਲਹੂ ਕੀ ਕਟੋਰੀ।
ਪਿਲਾਵੈਂ ਨ ਥੋਰੀ ॥੬੦॥
ਗੁਰੂ ਕੀ ਸਮਾਣੀ[1]। — [1]ਗੁਰੂ ਕੇ ਮਹਿਲ।
ਪਿਖੈਂ ਜੰਗ ਘਾਣੀ[1]। — [1]ਘਮਸਾਣ ਦਾ ਜੰਗ।
ਰਰੈਂ ਧੰਨ ਗੌਰਾ।
ਕਰੈ ਕੰਮ ਗੌਰਾ[1] ॥੬੧॥ — [1]ਭਾਰਾ, ਵੱਡਾ।
ਭਯੋ ਆ ਸਹਾਈ।
ਹਮੈਂ ਲਿਯ ਬਚਾਈ।
ਚਲੈਂ ਜੌ ਬੰਦੂਕੈਂ।
ਉਭੈ ਓਰ ਹੂੰ ਕੈਂ[1] ॥੬੨॥ — [1]ਦੋਹਾਂ ਹੀ ਤਰਫਾਂ ਦੀਆਂ।
ਉਠੈਂ ਜੌ ਭੜਾਕੇ।
ਬਿਜੰ ਜਯੋਂ ਕੜਾਕੇ[1]। — [1]ਬਿਜਲੀ ਵਾਂਗ ਕੜਕ ਕੇ।
ਜਿਵੈਂ ਭਾੜਿ[1] ਦਾਨੇ। — [1]ਭੱਠ ਵਿੱਚ।
ਭੁਜੈ ਹੈਂ ਕਿਤਾਨੇ[1] ॥੬੩॥ — [1]ਕਿਤਨੇ ਹੀ।
ਗੁਰੂ ਭੀ ਸੁਨੈ ਕੈ।
ਇਤੈ ਹੀ ਚਿਤੈ ਕੈ[1]। — [1]ਏਸ ਨੂੰ ਤੱਕ ਕੇ।
ਕਹੈਂ, ਜੰਗ ਗੌਰਾ।
ਲਰੈ ਨਾਹਿ ਹੌਰਾ[1] ॥੬੪॥ — [1]ਹੌਲਾ ਭਾਵ ਥੋੜਾ।
ਬਹੀਰੈਂ ਬਚੈ ਹੈ।
ਰਣੰ ਜੀਤ ਐ ਹੈ।
ਇਤੈ ਜੰਗ ਗੌਰੇ।
ਕਰਯੋ ਭੂਰ ਤੌਰੇ[1] ॥੬੫॥ — [1]ਬਹੁਤ (ਚੰਗੀ) ਤਰ੍ਹਾਂ।
ਹਤੇ ਸ਼ੱਤ੍ਰ ਭਾਰੇ।
ਮਰੇ ਸੋ ਅਪਾਰੇ।
ਚਢੀ ਲੁੱਥ ਪੁਥੰ[1]। — [1]ਲੋਥ ਤੇ ਲੋਥ ਚੜ੍ਹ ਗਈ।
ਮਢੀ ਜੁੱਥ ਗੁੱਥੰ[1] ॥੬੬॥ — [1](ਜੁੱਥ) ਸਾਰੀਆਂ (ਲੋਥਾਂ) ਗੁੰਦੀਆਂ ਤੇ ਮੜ੍ਹੀਆਂ ਗਈਆਂ।
ਪਰੀ ਰੈਨ ਆਈ।

ਅਥਯੋ ਦਯੋਸ ਰਾਈ[1]। — [1]ਸੂਰਜ ਛਿਪ ਗਿਆ।
ਚਮੂੰ ਸ਼ੱਤ੍ਰੂ ਕੇਰੀ[1]। — [1]ਵੈਰੀ ਦੀ ਫ਼ੌਜ।
ਥਿਰੀ ਜਾਇ ਡੇਰੀਂ[1] ॥੬੭॥ — [1]ਡੇਰਿਆਂ ਵਿੱਚ।
ਖਰੀ[1] ਪੱਛਤਾਵੇ। — [1](ਫੌਜ) ਖੜੀ।
ਪਰੀ ਲੇਤ ਹਾਵੇ[1]। — [1]ਹਾਹੁਕੇ।
ਲੁਟਯੋ ਨਾ ਸਮਾਨੰ[1]। — [1](ਅਸਾਂ) ਗੁਰੂ ਕਾ ਸਾਮਾਨ ਵੀ ਨ ਲੁੱਟਿਆ।
ਮਰੇ ਨਾਹਕਾਨੰ[1] ॥੬੮॥ — [1]ਬਿਅਰਥ ਹੀ ਮਰ ਗਏ।
ਇਤੈ ਲੈ ਬਹੀਰੈਂ।
ਚਲਯੋ ਗੌਰ[1] ਧੀਰੈਂ। — [1]ਭਾਈ ਗੌਰਾ।
ਗੁਰੂ ਕੇ ਪਠਾਏ।
ਅਗਯੋਂ ਸੂਰ ਆਏ ॥੬੯॥
ਗਏ ਲੈ ਬਹੀਰੈਂ।
ਗੁਰੂ ਕੇ ਸੁ ਤੀਰੈਂ।
ਥਿਰਯੋ ਦੂਰ ਗੌਰਾ।
ਨਿਤੈ ਕੇ ਸੁ ਤੌਰਾ[1] ॥੭੦॥ — [1]ਨਿੱਤ ਦੀ ਤਰ੍ਹਾਂ।
ਗੁਰੂ ਪਾਸ ਜਾਈ।
ਜਬੈ ਮਾਤ ਗਾਈ[1]। — [1]ਮਾਤਾ ਨੇ ਕਿਹਾ।
ਹਮੈਂ ਆਇ ਘੇਰਾ।
ਤੁਰਕੈਂ ਜੌਂ ਬਧੇਰਾ ॥੭੧॥
ਹੁਤੋ ਜੌਂ ਨ ਗੌਰਾ।
ਹੁਤੀ ਆਜ ਚੌਰਾ[1]। — [1]ਚੌੜ, ਤਬਾਹੀ।
ਧਨੰ ਲੂਟ ਲੇਤੇ।
ਸਬੈਂ ਕੂਟ ਦੇਤੇ ॥੭੨॥
ਤੁਮੈ ਲਾਜ ਜਾਤੀ।
ਹਮੈਂ ਹੋਤ ਹਾਤੀ[1]। — [1]ਮੌਤ। (ਅ) ਹੱਤਕ।
ਇਤੇ ਮਾਂਹਿ ਗੌਰਾ।
ਪੁਗਯੋ[1] ਆਨ ਦੌਰਾ ॥੭੩॥ — [1]ਪਹੁੰਚ ਗਿਆ।
ਪਰਯੋ ਜਯੋਂ ਬਘਜਾੜੈਂ।
ਅਰਯੋ ਲੈ ਬਿਰਾੜੈਂ।
ਚਮੂੰ ਕੋ ਹਟਾਯੋ।
ਹਮੂੰ ਕੋ ਛੁਡਾਯੋ ॥੭੪॥
ਖਜ਼ਾਨਾ ਬਚਾਯੋ।
ਹਮੈਂ ਭੀ ਲਿਆਯੋ।
ਜਿਤੋ ਥਾ ਸਮਾਨੰ।
ਨਹੀ ਦੀਨ ਜਾਨੰ ॥੭੫॥
ਇਸੋ ਸਿੱਖ ਕੋਈ।

ਨਹੀ ਔਰ ਹੋਈ।
ਜਿਮੈਂ ਮਾਤ ਗਾਈ।
ਗੁਰੂ ਪਾਸ ਆਈ ॥ ੭੬ ॥
ਖੁਸ਼ੀ ਹੋਇ ਭਾਰੀ।
ਗੁਰੁ ਤਾਤਕਾਰੀ[1]। — [1]ਛੇਤੀ।
ਲਯੋ ਬੋਲ ਗੌਰਾ[1]। — [1]ਗੋਰੇ ਨੂੰ ਬੁਲਾ ਲਿਆ।
ਦਯੋ ਪਯਾਰ ਗੌਰਾ[1] ॥ ੭੭ ॥ — [1]ਬਹੁਤਾ।
ਜਿਤੇ ਸ੍ਰਾਪ ਦੀਨੇ।
ਹੁਤੇ, ਥੇ ਸੁ ਪੀਨੇ[1]। — [1]ਵੱਡੇ, ਕਰੜੇ।
ਸਬੈ ਹੈਂ ਨਿਵਾਰੇ।
ਬਰੰਦੈ ਉਦਾਰੇ[1] ॥ ੭੮ ॥ — [1]ਚੰਗੇ ਵਰ ਦੇ ਕੇ।
ਰਿਧੰ ਸਿੱਧ ਸਾਰੀ।
ਦਈ ਤਾਂਹਿ ਭਾਰੀ।
ਨਿਜੰ ਗਯਾਨ ਦੀਨੋ।
ਭਵੰ ਬੰਧ ਛੀਨੋ[1] ॥ ੭੯ ॥ — [1]ਸੰਸਾਰ ਬੰਧਨ ਕੱਟ ਦਿੱਤੇ।
ਜਿਤੇ ਸੰਗ ਤਾਂ ਕੇ।
ਥੇ ਬਿਰਾੜ ਬਾਂਕੇ।
ਸਬੀ ਕੋ ਬੁਲੈ ਕੈ।
ਕ੍ਰਿਪਾ ਦੀਠ ਕੈ ਕੈ[1] ॥ ੮੦ ॥ — [1]ਮਿਹਰ ਦੀ ਨਜ਼ਰ ਕਰਕੇ।
ਮਨੰ ਇੱਛ ਪੀਨੇ[1]। — [1]ਭਾਰੇ, ਵੱਡੇ।
ਫਲੰ ਚਾਰ ਦੀਨੇ।
ਸਿਰੇਪਾਉ ਭਾਰੇ।
ਸਬੀ ਕੋ ਉਢਾਰੇ[1] ॥ ੮੧ ॥ — [1]ਪਹਿਨਾਏ।

ਦੋਹਰਾ:
ਪੁਨ ਗੌਰੇ ਕਰ ਜੋਰ ਕੈ,
ਕਹਯੋ ਸਤਿਗੁਰੂ ਪਾਸ।
ਏਕ ਸਾਪ[1] ਮੁਹਿ ਰਹਿਨ ਦਿਹੁ, — [1]ਸ੍ਰਾਪ।
ਜੋ ਫਾਂਸੀ ਕਾ ਖਾਸ ॥ ੮੨ ॥
ਜੇ ਮੁਹਿ ਫਾਂਸੀ ਨਹਿ ਭਵੈ[1], — [1]ਨ ਹੋਵੇਗੀ।
ਲੋਗ ਮਾਨ ਹੈਂ ਐਸ।
ਝੂਠੇ ਹੀ ਗੁਰੁ ਕਹੇ ਥੇ,
ਸਾਪ ਹਟਾਏ ਤੈਸ ॥ ੮੩ ॥
ਸਾਪ ਆਪ ਦੈ ਅਧਿਕ ਮੁਹਿ,
ਬਖਸ਼ ਦਏ ਹ੍ਵੈ ਦਯਾਲ।
ਜਾਨੇ ਜੈ ਹੈਂ ਸਾਚ ਸਬਿ,
ਜਬਿ ਮਮ ਹ੍ਵੈ ਇਮ ਕਾਲ ॥ ੮੪ ॥

ਤਥਾਮਸਤੁ[1] ਕਹਿ ਗੁਰੁ ਮਨਯੋ,
ਭਯੋ ਤੈਸ ਹੀ ਨੀਕ।
ਫਾਂਸੀ ਤੁਰਕੋਂ ਨੇ ਦਯੋ,
ਗੌਰੇ ਕੋ ਫਿਰ ਠੀਕ ॥ ੮੫ ॥

[1](ਜਿਵੇਂ ਤੂੰ ਕਿਹਾ ਹੈ) ਤਿਵੇਂ ਹੀ ਹੋਵੇਗਾ।

ਸਤਿਗੁਰੁ ਸਤਲੁਜ ਪਾਰ ਹ੍ਵੈ,
ਪਹੁੰਚੇ ਪੁਰਿ ਕਰਤਾਰ।
ਕਿਯ ਸਿਤਕਾਰ ਉਦਾਰ ਬਹੁ,
ਧੀਰ ਮੱਲ ਮੁਦ ਧਾਰ ॥ ੮੬ ॥
ਅਨ ਗਨ ਧਨ ਤਿਨ ਖਰਚ ਕਰਿ,
ਕਿਯ ਨਿਜ ਸੁਤ ਕੋ ਬਜਾਹਿ।
ਕਿਤਕ ਮਾਸ ਗੁਰੁ ਰਹੇ ਤਹਿਂ,
ਨਿਤ ਪ੍ਰਤਿ ਨਯੋ ਉਛਾਹਿ ॥ ੮੭ ॥

ਚੌਪਈ:

ਦੇਸ ਦੇਸ ਤੈ ਸਿੱਖ ਬ੍ਰਿੰਦਾ।
ਆਵਹਿਂ ਸੰਗ ਮਸੰਦਨਿ ਚਿੰਦਾ[1]।
ਦਰਸ ਪਰਸ ਪਗ ਹਰਸ ਬਢੈ ਕੈ[1]।
ਚਿਤ ਹਿਤ ਸੈਂ ਬਿਤ[1] ਭੇਟ ਚਢੈ ਕੈ ॥ ੮੮ ॥

[1]ਇੱਛਾ ਸਹਿਤ।
[1]ਖੁਸ਼ੀ ਵਧਾ ਕੇ।
[1]ਧਨ।

ਬਾਂਛਤ ਫਲ ਭਲ ਗੁਰੁ ਤੈ ਪੈਹੈਂ।
ਕੀਰਤ ਬਿਸਤੀਰਤਿ[1] ਘਰ ਜੈਹੈਂ।
ਇਕ ਦਿਨ ਇਕ ਦੂਜ ਕੋ ਸੁਤ[1] ਮਰਯੋ।
ਆਨਿ ਤਾਂਹਿ ਗੁਰਿ ਦਰ ਪਰ ਧਰਯੋ ॥ ੮੯ ॥

[1](ਗੁਰਾਂ ਦਾ) ਜਸ ਫੈਲਾਉਂਦੇ ਹੋਏ।
[1]ਬ੍ਰਹਮਣ ਦਾ ਪੁੱਤਰ।

ਕਰੀ ਅਰਜ਼ ਹਿਤ ਗਰਜ਼[1] ਜਿਵਾਵਨ।
ਪੁਰਿ ਜਨ ਬਰਜਨ ਕਰਿ ਤਿਹ ਗਾਂਵਨ[1]।
ਫਰਜ਼ ਨ ਕੁਛ ਇਹੁ ਕਰਜ਼ ਨ ਗੁਰੁ ਕੋ[1]।
ਲਰਜ਼ਨ ਪਰ ਹੈ ਹਰਿ ਜਨ ਧੁਰ ਕੋ[1] ॥ ੯੦ ॥

[1]ਇੱਛਾ ਵਾਸਤੇ।
[1]ਸ਼ਹਿਰ ਦੇ ਲੋਕਾਂ ਨੇ ਤਿਸ ਨੂੰ ਕਹਿ ਕੇ ਵਰਜਿਆ।
[1]ਇਹ ਕੁਝ ਗੁਰਾਂ ਦਾ ਫ਼ਰਜ਼ ਨਹੀਂ ਅਤੇ ਨ ਹੀ ਗੁਰਾਂ ਦੇ ਸਿਰ ਕੋਈ ਕਰਜ਼ਾ ਹੈ ਭਾਵ ਮੁਰਦਾ ਜਿਵਾਉਣਾ ਗੁਰਾਂ ਲਈ ਕੋਈ ਜ਼ਰੂਰੀ ਨਹੀਂ।
[1]ਹਰੀ ਦੇ ਸੇਵਕਾਂ ਨੂੰ (ਧੁਰ ਕੋ) ਵਾਹਿਗੁਰੂ ਜੀ ਤੋਂ (ਲਰਜ਼ਨ) ਕਾਂਬਾ ਭਾਵ ਡਰ (ਪਰ ਹੈ) ਪੈਂਦਾ ਹੈ ਭਾਵ ਲਗਦਾ ਹੈ।

ਦੰਪਤਿ ਕਹਿਂ ਸੰਪਤਿ ਸਹਿ ਮਰ ਹੈਂ[1]।
ਕਹਯੋ ਨ ਕਾਨਿ ਸੁ ਕਿੰਚਤ ਧਰ ਹੈਂ[1]।
ਆਖਰ ਮਿਲਿ ਸਿੱਖਨਿ ਬਹੁ ਜਾਈ।
ਗੁਰੂ ਪਾਸ ਅਰਦਾਸ ਅਲਾਈ[1] ॥ ੯੧ ॥

[1]ਇਸਤ੍ਰੀ ਤੇ ਪਤੀ ਕਹਿੰਦੇ ਹਨ (ਕਿ ਅਸੀਂ) ਸਮੱਗ੍ਰੀ ਸਹਿਤ ਮਰ ਜਾਵਾਂਗੇ।
[1](ਲੋਕਾਂ ਦੇ) ਕਹੇ (ਬਚਨਾਂ) ਨੂੰ (ਉਨ੍ਹਾਂ ਨੇ) ਥੋੜੇ ਮਾਤ੍ਰ ਵੀ ਕੰਨਾਂ ਵਿੱਚ ਨਹੀਂ ਧਾਰਿਆ ਹੈ ਭਾਵ ਗਹੁ ਨਾਲ ਨਹੀਂ ਸੁਣਿਆ।
[1]ਕਹੀ।

ਸੁਨਿ ਪੁਨ ਗੁਨਿ ਗੁਰੁ ਕਹਯੋ ਸਬੀ ਕੋ।
ਪ੍ਰਾਨ ਬਦਲ[1] ਦਿਹੁ ਪ੍ਰਾਨ ਅਬੀ ਕੋ।
ਤਬਿ ਸਬਿ ਹੀ ਸੁਨਿ ਤੂਸ਼ਨ ਭਏ[1]।
ਦੇਨੇ ਪ੍ਰਾਨ ਆਨਿ ਜਬਿ ਪਏ ॥ ੯੨ ॥

[1]ਬਦਲੇ।
[1]ਚੁੱਪ ਹੋ ਗਏ।

ਭੂਸੁਰ ਹਿਤ ਦੂਸਰਿ ਬਿਰ[1] ਗੁਰੂ।
[1]ਬ੍ਰਹਮਣ ਵਾਸਤੇ ਦੂਜੀ ਵਾਰ।
ਕਹਯੋ ਪ੍ਰਾਨ ਦਾਨ ਕੋਊ ਕੁਰੂ[1]।
[1]ਕਰੇਗਾ।
ਤੀਸਰ ਬੇਰ ਫੇਰ ਗੁਰੁ ਸ੍ਵਾਮੀ।
ਕਹਾ ਤੈਸ ਹੀ ਪੂਰਨ ਕਾਮੀ[1] ॥੯੩॥
[1]ਕਾਮਨਾ ਪੂਰਨ ਕਰਨ ਵਾਲੇ ਸਤਿਗੁਰਾਂ ਨੇ।
ਔਰ ਸਿੱਖ ਜਬਿ ਉਠਯੋ ਨ ਕੋਈ।
ਭਗਤੂ ਸੁਤ ਜੀਵਨ ਥਾ ਜੋਈ।
ਬਾਰਧਿ ਭਗਤਿ ਸ਼ਕਤਿ ਗੁਰੁ ਸਾਰਦ[1]।
[1]ਭਗਤੀ ਤੇ ਸ਼ਕਤੀ ਦੇ ਸਮੁੰਦਰ (ਭਾਈ ਜੀਵਣ ਨੇ ਗੁਰਾਂ ਰੂਪ) ਸਰਦਰੁੱਤ ਦੇ ਚੰਦ੍ਰਮਾ (ਵੱਲ)।
ਦਏ ਉਡਾਇ ਪ੍ਰਾਨ ਸਮ ਪਾਰਦ[1] ॥੯੪॥
[1]ਪਾਰੇ ਵਾਂਗ।
ਪਰ ਹਿਤ ਨਿਜ ਤਨ ਤ੍ਰਿਨ ਜਯੋਂ ਤਜਾ।
ਸੁਰ ਨਰ ਮੁਨਿ ਜਨ ਜੈ ਜੈ ਭਜਾ[1]।
[1]ਕਹੀ, ਕੀਤੀ।
ਧਰ ਪਰ ਜਸ ਭਰਿ ਗੁਰੁ ਪੁਰਿ[1] ਗਯੋ।
[1]ਸੱਚ ਖੰਡ।
ਗੁਰ ਬਚ ਬਜਰਥ ਨ ਜਾਨੇ ਦਯੋ ॥੯੫॥
ਜੀਵਣ ਇਤ ਨਿਜ ਜੀਵਣ ਜਬੈ।
ਛੋਰਾ[1], ਛੋਰਾ ਦੂਜ ਜਿਯ ਤਬੈ[2]।
[1]ਛੱਡਿਆ। [2]ਤਦੋਂ ਬ੍ਰਹਮਣ ਦਾ (ਛੋਰਾ) ਛੋਹਰਾ (ਪੁੱਤਰ) ਜਿਉਂ ਪਿਆ।
ਇਹ ਅਜ਼ਮਤ ਪਿਖਿ ਭਗਤੂ ਸੁਤ ਕੀ।
ਅਚਰਜ ਹ੍ਵੈ ਸਬਿ ਹੀ ਨੈ ਨੁਤ ਕੀ[1] ॥੯੬॥
[1]ਉਸਤਤ ਕੀਤੀ।
ਕੀਰਤਿ ਜੌਨ ਅਖੰਡ ਪ੍ਰਕਾਸ਼ੀ[1]।
[1]ਕੀਰਤੀ ਰੂਪ ਚਾਨਣੀ ਲਗਾਤਾਰ ਪ੍ਰਕਾਸ਼ ਕਰ ਰਹੀ ਹੈ।
ਮਨੋ ਮਾਲਤੀ ਖਿਲੀ ਸੁਵਾਸੀ[1]।
[1]ਸੁਗੰਧੀ ਵਾਲੀ।
ਜਾਂ ਕੋ ਸੁਜਸ ਰਹੈ ਜਗ ਮਾਂਹੀਂ।
ਸੋ ਜਨ ਜੀਵਤ ਸਦਾ ਰਹਾਂਹੀਂ ॥੯੭॥
ਅਹੋ[1] ਧੰਨਜ ਜੀਵਣ ਬੁਧਿ[2] ਕਹੋ।
[1]ਹੇ ਭਾਈ। [2]ਭਾਈ ਜੀਵਣ ਜੀ ਦੀ ਬੁੱਧੀ ਨੂੰ।
ਦੈ ਤਨ ਕਾਚ ਸਾਚ ਪਦ ਲਹੋ[1]।
[1]ਲੈ ਲਿਆ।
ਜਿਸ ਤਨ ਕੀ ਇਕ ਮਿਲਤ ਨ ਪਾਈ।
ਸੋ ਦੈ ਮੁਕਤਿ ਅਮੋਲਕ ਪਾਈ ॥੯੮॥
ਸ੍ਰੀ ਗੁਰੁ ਪਿਖਿ ਜੀਵਨ ਕੀ ਕਰਨੀ।
ਸ੍ਰੀ ਮੁਖ ਤੈ ਮਹਿਮਾ ਬਹੁ ਬਰਨੀ[1]।
[1]ਕਹੀ।
ਬੰਸ ਬਢੈ ਯਾਂ ਕੋ ਬਹੁ ਮਹੀ[1]।
[1]ਧਰਤੀ (ਉੱਪਰ)।
ਦੀਨੋ ਬਰ ਚੀਨੋ ਅਬਿ ਸਹੀ[1] ॥੯੯॥
[1]ਹੁਣ ਠੀਕ (ਹੋਇਆ) ਦੇਖਿਆ ਹੈ।
ਦਿਜ ਅਨੰਦ ਭਾ ਨੰਦਨ[1] ਪਾਯੋ।
[1]ਪੁੱਤਰ।
ਸੁਜਸ ਗੁਰੂ ਕਾ ਕਰਤ ਸਿਧਾਯੋ।
ਲੋਗਨ ਗੁਰੂ ਰਾਮ ਸਸਿ[1] ਜਾਨਾ।
[1]ਰਾਮ ਚੰਦ ਰੂਪ।
ਕੀਨ ਕਾਮ ਉਨਿ ਸਾਮ[1] ਮਹਾਨਾ ॥੧੦੦॥
[1]ਉਨ੍ਹਾਂ ਵਾਂਗ।
ਰਾਮ ਕ੍ਰਿਸ਼ਨ ਸੁਤ ਦੂਜਨ ਜਿਵਾਏ।
ਤਯੋਂ ਹਰਿਰਾਇ ਗੁਰੂ ਦਿਖਰਾਏ।
ਕੀਰਤਿ ਫੈਲੀ ਜਗਤਿ ਮਝਾਰੀ।

ਚਾਂਦ ਚਾਂਦਨੀ ਸੀ[1] ਉਜਜਾਰੀ[2] ॥੧੦੧॥ — [1]ਵਰਗੀ। [2]ਪ੍ਰਕਾਸ਼ ਰਹੀ ਹੈ।
ਸਜਨ ਚਕੋਰਨਿ ਕੋ ਸੁਖਕਾਰੀ।
ਸਸ ਸਿਸਨਿ ਕੋ ਪੌਸਨ ਹਾਰੀ[1] ॥੧੦੨॥ — [1]ਸਿੱਖਾਂ ਰੂਪ ਖੇਤੀ ਨੂੰ ਪਾਲਣ ਵਾਲੀ ਹੈ।

ਦੋਹਰਾ:
ਧੰਨਜ ਗੁਰੂ ਕੇ ਸਿੱਖ ਹੈਂ,
ਧੰਨਜ ਗੁਰੂ ਜਗ ਮਾਨ।
ਬਿਨੈ ਕਰਤ ਜੁਗ ਅੱਗ੍ਰ ਕਵਿ,
ਬਖਸ਼ੋ ਸਿੱਖੀ ਦਾਨ ॥੧੦੩॥
ਕਿਤਕ ਮਾਸ ਕਰਤਾਰ ਪੁਰਿ
ਬਸਿ ਰਸਿ[1] ਕ੍ਰਿਪਾ ਨਿਕੇਤ[2]। — [1]ਅਨੰਦ ਨਾਲ ਵਸ ਕੇ। [2]ਕਿਰਪਾ ਦੇ ਘਰ ਭਾਵ ਕ੍ਰਿਪਾਲੂ।
ਪੁਨ ਆਏ ਕੀਰਤ ਪੁਰੈਂ,
ਮਗਿ ਸਿੱਖਨਿ ਸੁਖ ਦੇਤ ॥੧੦੪॥

ਚੌਪਈ:
ਕੀਰਤ ਪੁਰੀ ਨਿਕਟਿ ਜਬਿ ਆਏ।
ਸੁਨਿ ਲੋਗਨ ਮਨਿ ਮੋਦ ਬਢਾਏ।
ਮੰਗਲ ਮਯ ਸਮਾਜ ਸਬਿ ਸਾਜੇ[1]। — [1]ਖ਼ੁਸ਼ੀਆਂ ਦੇ ਸਾਰੇ ਸਾਮਾਨ ਤਿਆਰ ਕਰ ਲਏ।
ਨੌਬਤ ਘੁਰੀ[1] ਪੁਰੀ ਦਰਵਾਜੇ ॥੧੦੫॥ — [1]ਵੱਜੀ।
ਧੂਪ ਧੁਖਾਇ ਗਰੀ ਛਿਰਕਾਈ[1]। — [1]ਗਲੀਆਂ ਵਿੱਚ ਛਿੜਕਾ ਕੀਤਾ।
ਤੋਰਨ ਮਾਲ[1] ਪਤਾਕ[2] ਝੁਲਾਈ। — [1]ਬੰਦਨ ਵਾਰ-ਮੰਗਲ ਸਮੇਂ ਫੁੱਲ, ਪੱਤੇ ਆਦਿ ਦੀ ਮਾਲਾ ਜੋ ਦਰਵਾਜ਼ੇ ਉੱਪਰ ਲਟਕਾਈ ਜਾਂਦੀ ਹੈ। [2]ਝੰਡੀਆਂ।
ਜਹਿਂ ਤਹਿਂ ਅਤਿ ਸੁਗੰਧਿ ਮਹਕਾਈ।
ਸ਼ਬਦ ਗਾਵਤੇ ਬਾਦ[1] ਬਜਾਈ ॥੧੦੬॥ — [1]ਵਾਜੇ।
ਮਿਲੇ ਅੱਗ੍ਰ ਕਰਿ ਮੰਗਲਚਾਰੈਂ।
ਭੇਟ ਤਿਹਾਵਲ[1] ਦਏ ਅਪਾਰੈਂ। — [1]ਕੜਾਹ ਪ੍ਰਸ਼ਾਦ।
ਕਰਤਿ ਆਰਤੀ ਆਰਤ ਹਰ ਕੀ[1]। — [1]ਦੁੱਖਾਂ ਨੂੰ ਮੇਟਣ ਵਾਲੇ (ਸਤਿਗੁਰਾਂ) ਦੀ।
ਪੁਸ਼ਪ[1] ਚਢਾਇਂ ਗਾਇਂ ਗੁਨ ਵਰ[2] ਕੀ ॥੧੦੭॥ — [1]ਫੁੱਲ। [2]ਸ੍ਰੇਸ਼ਟ।
ਥਿਰੇ ਸਿੰਘਾਸਨ ਮਧ ਦਰਵਾਰੈਂ।
ਦੇਵਨ ਯੁਤ ਸੁਰਪਤਿ ਜਨੁ ਭਾਰੈਂ।
ਬਰਤਜੋ ਪੰਚਾਮ੍ਰਿਤ ਬਹੁ ਸਬਿ ਕੋ।
ਨਿਰਖੈਂ ਸਿੱਖ ਕੋਕ ਜਨ ਰਵਿ ਕੋ[1] ॥੧੦੮॥ — [1]ਜਾਣੋ ਸਿੱਖਾਂ ਰੂਪ ਚਕਵੇ (ਗੁਰੂ) ਸੂਰਜ ਨੂੰ ਵੇਖ ਰਹੇ ਹਨ।
ਸੂਰਜ ਮੱਲਾਦਿਕ ਸਭਿ ਮਿਲੇ।
ਗੁਰੁ ਸਿਤਕਾਰੇ ਆਨੰਦ ਭਿਲੇ[1]। — [1]ਮਿਲ ਕੇ।
ਪੁਨ ਅੰਤਹਿ-ਪੁਰ ਮੈਂ[1] ਗੁਰੁ ਗਏ। — [1]ਮਹਿਲਾਂ ਵਿੱਚ।
ਮੋਦ ਬਿਨੋਦ ਪ੍ਰਮੋਦ ਸੁ ਦਏ[1] ॥੧੦੯॥ — [1]ਅਨੰਦਦਾਇਕ ਕੌਤਕਾਂ ਨਾਲ ਬਹੁਤੇ ਚੰਗੇ ਅਨੰਦ ਦਿੱਤੇ।
ਸ੍ਰੀ ਹਰਿ ਕ੍ਰਿਸ਼ਨ ਗੋਦ ਮੈਂ ਲਏ।
ਮਨ ਭਾਵਤ ਦੁਲਰਾਵਤ ਭਏ[1]। — [1]ਲਾਡ ਲਡਾਇਆ।
ਮਨੋ ਬਿਸ਼ਨੁ ਸਹਿ ਜਿਸ਼ਨ[1] ਸੁਹਾਏ। — [1]ਇੰਦ੍ਰ ਸਣੇ।

ਸਬਿ ਪ੍ਰਵਾਰ ਉਦਾਰ ਦਿਖਾਏ[1] ॥੧੧੦॥
[1]ਸਾਰਾ ਪ੍ਰਵਾਰ ਸ੍ਰੇਸ਼ਟ ਦਿਸਦਾ ਹੈ।

ਯਾ ਬਿਧਿ ਗੁਰੁ ਕੀਰਤਿ ਪੁਰ ਬਾਸੇ।
ਨਿਜ ਜਨ ਪੁਰ ਜਨ ਸੁਖਦ ਹੁਲਾਸੇ[1] ॥੧੧੧॥
[1]ਸੁਖ ਤੇ ਖ਼ੁਸ਼ੀ ਦਿੱਤੀ।

ਦੋਹਰਾ:

ਇਕ ਦਿਨ ਗੁਰੁ ਪ੍ਰਯੰਕ ਪੈ[1],
[1]ਪਲੰਘ ਉੱਪਰ।

ਪੌਢੇ ਥੇ[1] ਮੁਦ ਧਾਰ।
[1]ਬਿਰਾਜੇ ਹੋਏ ਸਨ।

ਸਿੱਖ ਬਿਦੇਸ਼ੀ ਸ਼ਬਦ ਧੁਨਿ,
ਕਰਤੇ ਅਏ ਉਦਾਰ ॥੧੧੨॥

*ਸ੍ਵੈਯਾ ਛੰਦ:

*ਇਸ ਥਾਂ ਛਾਪਾ ਪੱਥਰ 'ਚ ਦ੍ਵੈਯਾ ਛੰਦ ਛਪਿਆ ਹੋਇਆ ਹੈ ਚੂੰਕਿ ਇਹ ਦ੍ਵੈਯਾ ਛੰਦ ਨਹੀਂ ਕਿਉਂਕਿ ਦ੍ਵੈਯੇ ਛੰਦ ਦੀਆਂ ਪ੍ਰਤਿ ਚਰਨ ੨੮ ਮਾਤ੍ਰਾ ਤੇ ੧੬-੧੨ ਤੇ ਬਿਸ੍ਰਾਮ ਹੁੰਦਾ ਹੈ ਪਰ ਇਸ ਦੀਆਂ ਪ੍ਰਤਿ ਚਰਨ ੩੧ ਮਾਤ੍ਰਾ ਹਨ ਤੇ ੧੬-੧੫ ਤੇ ਬਿਸ੍ਰਾਮ ਤੇ ਅੰਤ ਗੁਰ ਲਘ ਹੈ ਇਸ ਲਈ ਇਹ ਮਾਤ੍ਰਿਕ ਸ੍ਵੈਯਾ ਹੈ। ਅਸਾਂ ਇਸੇ ਲਈ ਸ੍ਵੈਯਾ ਛੰਦ ਛਾਪਿਆ ਹੈ।

ਸੁਨਿ ਕਰਿ ਹਰਿਬਰਾਇ[1] ਗੁਰ ਸ਼ੀਘਰ,
[1]ਘਬਰਾਹਟ ਨਾਲ।

ਉਠੇ ਲਗੀ ਜਾਨੁ ਪਰ[1] ਚੋਟ।
[1]ਗੋਡੇ ਉੱਪਰ।

ਤਜਿ ਪਰਯੰਕ ਥਿਰੇ ਆਸਨ ਪਰ,
ਕੀਨੋ ਅਦਬ ਸ਼ਬਦ ਕਾ ਮੋਟ[1]।
[1]ਬਹੁਤਾ।

ਕਾਰਨ ਸ਼ੀਘ੍ਰਤਾ ਕਾ[1] ਸਿੱਖਨਿ,
[1]ਕਾਹਲੀ ਦਾ ਸਬੱਬ।

ਬੂਝਯੋ ਤਬਿ ਗੁਰ ਕੀਨ ਬਖਾਨ।
ਹਰਿ ਬਪੁ[1] ਸ੍ਰੀ ਨਾਨਕ ਕੀ ਬਾਨੀ,
[1]ਸਰੂਪ।

ਅਨਭੈ ਰੂਪ ਬੇਦ ਅਧਿਕਾਨ[1] ॥੧੧੩॥
[1]ਸੁਤੇ ਗਿਆਨ ਸਰੂਪ, ਵੇਦਾਂ ਤੋਂ ਵੱਡੀ ਹੈ।

ਤਰਨੀ ਭਵ ਸਾਗਰ ਕੋ ਤਰਨੀ[1],
[1]ਸੰਸਾਰ ਸਮੁੰਦਰ ਤੋਂ ਤਰਨ ਲਈ ਬੇੜੀ ਹੈ।

ਕਰਨੀ[1] ਸਿੱਖਨਿ ਸੁਖਦ ਕਲਜਾਨ।
[1]ਕਰਨ ਵਾਲੀ।

ਹਰਨੀ ਆਸੁਰਿ ਸੰਪਤਿ ਹਰਨੀ[1],
[1]ਆਸੁਰੀ ਸੰਪਤਾ ਰੂਪ ਹਰਨੀ ਨੂੰ ਮਾਰਨ ਵਾਲੀ ਹੈ।

ਘਰਨੀ ਚਿਤ੍ਰੂਨਿ ਤਰਨੀ ਜਾਨ[1]।
[1](ਸ਼ੁਭ ਗੁਣਾਂ ਦੀਆਂ) ਮੂਰਤਾਂ ਘੜਨ ਵਾਲੀ ਇਸਤ੍ਰੀ ਜਾਣੋ।

ਕਰਨੀ ਕੁਮਤਿ ਹੇਤ ਬਾਘਨਿ ਸੀ[1],
[1]ਖੋਟੀ ਮਤਿ ਰੂਪ ਹਥਣੀ (ਦੇ ਮਾਰਨ) ਵਾਸਤੇ ਸ਼ੇਰਨੀ ਵਰਗੀ ਹੈ।

ਦਾਵਾਗਨਿ ਸੀ ਜਗ ਬਨ ਹੇਤ[1]।
[1]ਜਗਤ ਰੂਪ ਜੰਗਲ (ਦੇ ਸਾੜਨ) ਵਾਸਤੇ ਡਉਂ ਅਗਨੀ ਵਰਗੀ ਹੈ।

ਬਾਰੀ ਸੁਮਤਿ ਹੇਤ ਵਰ ਵਾਰੀ[1],
[1]ਚੰਗੀ ਮਤਿ ਦੀ ਬਗੀਚੀ (ਨੂੰ ਖਿੜਾਉਣ) ਲਈ ਚੰਗਾ ਪਾਣੀ ਹੈ।

ਕਜਾਰੀ ਸੰਪਤਿ ਭਗਤੀ ਖੇਤ[1] ॥੧੧੪॥
[1]ਭਗਤੀ ਰੂਪ ਖੇਤ ਦੀ ਕਿਆਰੀ ਦੀ ਸਮੱਗ੍ਰੀ ਹੈ।

ਪਾਪਨ ਸਲਭਨ ਖਾਪਨਿ ਸਾਪਨਿ[1]।
[1]ਪਾਪਾਂ ਦੇ ਭਮੱਕੜਾਂ ਨੂੰ ਖਪਾਉਣ ਵਾਲੀ ਸੱਪਣੀ ਹੈ।

ਜਾਪਨ ਤਾਪਨ ਧ੍ਰਾਪਨਿ ਬਜਾਰਿ[1]।
[1]ਜਪਾਂ ਤਪਾਂ ਨੂੰ ਰਜਾਉਣ ਵਾਲੀ ਪਉਣ ਹੈ।

ਕਰਨੀ ਗਜਾਨ ਅਗਨਿ ਕੋ ਅਗਨੀ[1],
[1]ਗਿਆਨ ਦੀ ਅੱਗ ਨੂੰ (ਅਗਨੀ) ਜਗਾਉਣ ਵਾਲੀ ਹੈ।

ਹਰਨੀ[1] ਪਾਠਕ ਕੇਰ ਬਿਕਾਰ।
[1]ਨਾਸ ਕਰਨ ਵਾਲੀ ਹੈ।

ਧਰਨੀ[1] ਗੁਰੁ ਮਹਿਮਾ ਕੋ ਧਰਨੀ[2],
[1]ਧਾਰਨ ਲਈ। [2]ਧਰਤੀ ਵਰਗੀ ਹੈ।

ਦਰਨੀ ਅਘ ਬਨ ਕਰਨੀ ਜਾਨ[1]।
[1]ਪਾਪਾਂ ਦੇ ਜੰਗਲ ਨੂੰ ਹਥਣੀ ਵਾਂਗ ਦਲਣ ਵਾਲੀ ਜਾਣੋ।

ਅਗਨੀ ਦੁਰਵਾਸਨ ਘਾਸਨ ਕੋ[1],
[1]ਖੋਟੀਆਂ ਵਾਸ਼ਨਾ ਦੇ ਘਾਹ ਨੂੰ ਸਾੜਨ ਲਈ ਅੱਗ ਰੂਪ ਹੈ।

ਜਨ ਮਨ ਬਨ ਕੋ ਮਲੈ ਸਮਾਂਨ[1] ॥੧੧੫॥
[1]ਭਗਤਾਂ ਦੇ ਮਨ ਰੂਪ ਜੰਗਲ ਨੂੰ ਸੁਗੰਧਿਤ ਕਰਨ ਲਈ ਚੰਦਨ ਵਾਂਗ ਹੈ।

ਨਾਸੈਂ ਭਵ ਦੁਖ ਬਿਨ ਪ੍ਰਯਾਸੈਂ[1],
ਦਾਸੈਂ ਨਿਜ ਸੁਖ ਖਾਸੈਂ ਦਾਇ[1]।
ਬਾਂਨੀ ਸੁਖਦ ਮਹਾਨੀ ਗੁਰੁ ਕੀ,
ਦਾਨੀ ਮੁਕਤਿ ਭੁਗਤਿ ਬਹੁ ਭਾਇ[1]।
ਜੇ ਹਮ ਅਦਬ ਨ ਕਰਿ ਹੈਂ ਯਾਂ ਕੋ,
ਤੌ ਫਿਰ ਗੁਰੁ ਸਿੱਖ ਕਰਿ ਹੈਂ ਕੈਸ।
ਬਿਨ ਭੈ ਅਦਬ ਨ ਸ੍ਰੇਯ[1] ਦੇਯ ਯਹਿ,
ਯਾਤੈ ਰਾਖਹੁ ਭੈ ਸਬਿ ਏਸ ॥੧੧੬॥
ਕਰੈ ਨ ਭੈ ਜੋ ਗੁਰੁਬਾਨੀ ਕਾ,
ਸੋ ਸਿੱਖ ਗੁਰ ਕੋ ਪਜਾਰਾ ਨਾਹਿ।
ਜੋ ਭੈ ਕਰੈ ਤਰੈ ਭਵ ਸਾਗਰ,
ਫਰੈ ਨ ਜਮ ਲਰ ਡਰ ਧਰਿ ਤਾਂਹਿ[1]।
ਬਾਨੀ ਗੁਰੂ ਗੁਰੂ ਹੈ ਬਾਨੀ,
ਮਾਨੀ ਮਨ ਜਿਨ ਨਿਸਚੇ ਆਹਿ ॥੧੧੭॥
*ਚੌਪਈ:

[1]ਜਤਨ।

[1]ਆਪਣੇ ਦਾਸਾਂ ਨੂੰ ਖਾਸ ਸੁਖ ਦੇਂਦੀ ਹੈ।

[1]ਮੁਕਤੀ ਤੇ ਬਹੁਤ ਤਰ੍ਹਾਂ ਦੇ ਭੋਗ ਦੇਣ ਵਾਲੀ ਹੈ।

[1]ਕਲਿਆਣ, ਮੁਕਤੀ।

[1]ਤਿਸ ਦਾ ਡਰ ਧਾਰ ਕੇ ਜਮ ਉਸ ਦਾ ਪੱਲਾ ਨਹੀਂ ਫੜੇਗਾ।

*ਇਥੇ ਅੰਕ ਨੰ: ੧੧੮ ਦੀ ਪਹਿਲੀ ਤੁਕ 'ਤੀਰਥ ਬਰਤ ਜੋਗ ਤਪ ਸਾਧਨ' ਤੋਂ ਇਸੇ ਹੀ ਬਿਸ੍ਰਾਮ ਦੇ ਅੰਕ ਨੰ: ੧੯੫ ਦੀ ਪਹਿਲੀ ਤੁਕ 'ਗਈ ਬੀਤ ਪਰ ਜੀ ਨ, ਪਿਤਾ ਸਾਥ ਅਰਜੀ ਨ, ਧਨ' ਤੱਕ ਦੀ ਰਚਨਾ ਗਿਆਨੀ ਗਿਆਨ ਸਿੰਘ ਜੀ ਕ੍ਰਿਤ ਨਹੀਂ ਸਗੋਂ ਇਸ ਲਾਹੌਰ ਐਡੀਸ਼ਨ ਦੇ ਪੂਰਬਾਰਧ ਦੇ ਆਖੇਪਕਾਰ ਘਸੀਟਾ ਸਿੰਘ ਕਵੀਸ਼ਰ ਲਾਹੌਰ ਦੀ ਰਚਨਾ ਹੈ ਜਿਸ ਦਾ ਪਤਾ ਟਾਈਟਲ ਪੰਨੇ ਤੇ ਪ੍ਰਕਾਸ਼ਕ ਵਲੋਂ ਵੀ ਦਿੱਤਾ ਹੋਇਆ ਹੈ ਕਿ 'ਭਾਈ ਗਜਾਨ ਸਿੰਘ ਜੀ ਸੰਤ ਜੀ ਕ੍ਰਿਤ ਸਾਰੀ ਤੇ ਕੁਛ ਕਾਪੀ ਨਵੀਨ ਰਚੀ ਭਾਈ ਘਸੀਟਾ ਸਿੰਘ ਕਵੀਸ਼ਰ ਲਾਹੌਰ' ਇਹ ਉਪ੍ਰੋਕਤ ਰਚਨਾ ਲਾਹੌਰ ਐਡੀਸ਼ਨ ਛਾਪਾ ਪੱਥਰ ਦੇ ਪੰਨਾ ੪੦੧ ਤੋਂ ੪੦੪ ਤੱਕ ਚਾਰ ਪੰਨਿਆਂ ਤੇ ਛਪੀ ਹੋਈ ਹੈ। ਹੇਠ ਲਿਖੇ ਕਾਰਨ ਇਸ ਰਚਨਾ ਨੂੰ ਆਖੇਪ ਸਿੱਧ ਕਰਦੇ ਹਨ: ੧. ਇਸ ਬਿਸ੍ਰਾਮ ਦੇ ਅੰਕ ਨੰ: ੧੧੭, ਛਾਪਾ ਪੱਥਰ 'ਚ ਪੰਨਾ ੪੦੦ ਦੇ ਅੰਤ ਵਿੱਚ ਛਪਿਆ ਹੋਇਆ ਹੈ। ਇਹ 'ਸ੍ਵੈਯਾ ਛੰਦ' ਚਲ ਰਿਹਾ ਸੀ। ਇਸ ਦੀ ਇਕ ਤੁਕ ੪੦੧ ਪੰਨੇ ਤੇ ਚਾਹੀਦੀ ਸੀ। ਆਖੇਪਕਾਰ ਕਾਹਲੀ ਵਿੱਚ ਛੰਦ ਮੇਲਣਾ ਵੀ ਭੁੱਲ ਗਿਆ। ਐਉਂ ਇਸ ਅੰਕ ਦੀਆਂ ਤਿੰਨ ਹੀ ਤੁਕਾਂਰਹਿ ਗਈਆਂ। ੨. ਪੰਨਾ ੪੦੧ ਤੇ ਚੌਪਈ ਛੰਦ ਸ਼ੁਰੂ ਕੀਤਾ ਹੈ ਪਰ ਆਖੇਪਕਾਰ ਆਪਣੇ ਇਸ ਪਹਿਲੇ ਛੰਦ ਦਾ ਨਾਮ ਲਿਖਣਾ ਵੀ ਉੱਕ ਗਿਆ ਹੈ। ੧੧੮ ਅੰਕ ਦੇ ਅਰੰਭ ਵਿੱਚ 'ਚੌਪਈ' ਸ਼ਬਦ ਅਸਾਂ ਲਿਖਿਆ ਹੈ, ਛਾਪਾ ਪੱਥਰ 'ਚ ਨਹੀਂ ਸੀ। ੩. ਇਨ੍ਹਾਂ ਚਹੁੰ ਪੰਨਿਆਂ ਦਾ ਕਾਗਜ਼ ਤੇ ਛਾਪਾ ਵੀ ਗਿਆਨੀ ਜੀ ਰਚਿਤ ਰਚਨਾ ਵਾਲੇ ਪੰਨਿਆਂ ਦੇ ਕਾਗਜ਼ ਤੇ ਛਾਪੇ ਨਾਲ ਨਹੀਂ ਮਿਲਦਾ ਜੋ ਰਚਨਾ ਦੇ ਆਖੇਪ ਹੋਣ ਦਾ ਅਕੱਟ ਸਬੂਤ ਹੈ। ੪. ਪੰਨਾ ੪੦੦ ਤੇ ਚਲ ਰਹੇ ਸ੍ਵੈਯਾ ਛੰਦ ਦਾ ਨੰ: ੧੩ਵਾਂ ਹੈ ਜਦ ਕਿ ਇਨ੍ਹਾਂ ਚਹੁੰ ਸਫ਼ਿਆਂ ਤੋਂ ਬਾਦ ੪੦੫ ਪੰਨੇ ਤੋਂ ਜਦੋਂ ਗਿਆਨੀ ਜੀ ਦੀ ਅਸਲ ਰਚਨਾ ਅਰੰਭ ਹੁੰਦੀ ਹੈ ਤਾਂ ਉਹ ਛੰਦ ਨੰ. ੪ ਚਲ ਰਿਹਾ ਹੈ ਜਿਸ ਤੋਂ ਸਾਫ਼ ਸਪੱਸ਼ਟ ਹੈ ਕਿ ਗਿਆਨੀ ਜੀ ਨੇ ਇਹ ਪਿਛਲਾ ਚਲ ਰਿਹਾ ਬਿਸ੍ਰਾਮ ਇਨ੍ਹਾਂ ਆਖੇਪ ਹੋਏ ਸਫ਼ਿਆਂ ਵਿੱਚ ਹੀ ਪੂਰਾ ਕੀਤਾ ਹੋਵੇਗਾ। ੫. ਕਵੀ ਜੀ ਨੇ ਹਰ ਛੰਦ ਦੀ ਸਮਾਪਤੀ ਤੇ ਛੰਦ ਦਾ ਅੰਕ ਦਿਤਾ ਹੈ ਪਰ ਇਨ੍ਹਾਂ ਚਹੁੰ ਸਫ਼ਿਆਂ ਵਿੱਚ ਆਖੇਪਕਾਰ ਨੇ ਛੰਦਾਂ ਦੇ ਅੰਕ ਲਾਉਣ ਦੀ ਖੇਚਲ ਨਹੀਂ ਕੀਤੀ। ਇਹ ਇੱਕੋ ਹੀ ਗੱਲ ਇਸ ਰਚਨਾ ਨੂੰ ਆਖੇਪ ਸਿੱਧ ਕਰ ਦੇਂਦੀ ਹੈ। ੬. ਛਾਪਾ ਪੱਥਰ ਦੇ ਪੰਨਾ ੩੯੩ ਤੇ ਜੋ ਬਿਸ੍ਰਾਮ ਪੂਰਾ ਹੁੰਦਾ ਹੈ ਉਸ ਦਾ ਨੰ:

੩੨ ਹੈ। ਅਗੋਂ ੩੩ ਨੰ: ਬਿਸ੍ਰਾਮ ਦੇ ਅਰੰਭ ਵਿੱਚ ਇਸ ਬਿਸ੍ਰਾਮ ਦੇ ਪ੍ਰਸੰਗਾਂ ਦਾ ਵੇਰਵਾ ਦਸਦਿਆਂ ਕਵਿ ਜੀ ਲਿਖਦੇ ਹਨ। "ਜੈਹੈਂ ਜਿਮ ਕਰਤਾਰ ਪੁਰ ਗੌਰੇ ਕੋ ਬਖਸ਼ੈਂਹਿਂ। ਗੁਰਤਾ ਦੈ ਹਰਿ ਕ੍ਰਿਸ਼ਨ ਕੋ ਆਪ ਲੋਕ ਨਿਜ ਜੈਂਹਿ। ਇਤਕ ਗਾਥ ਬਰਨਨ ਭਵੈ ਸ੍ਰੀ ਗੁਰ ਸਪਤਮ ਕੇਰ। ਇਸ ਅੱਧਜਾਇ ਮੈਂ ਸੁਨੋ ਅਬਿ ਸਬਿ ਸਿਖ ਸਜਨ ਦਲੇਰ।" ਪਰ ਜਦ ਇਸ ੩੩ ਨੰ: ਬਿਸ੍ਰਾਮ ਨੂੰ ਆਖੇਪ ਰਚਨਾ ਸਮੇਤ ਪੜ੍ਹਦੇ ਜਾਂਦੇ ਹਾਂ ਤਾਂ ਬਿਸ੍ਰਾਮ ੪੨੭ ਪੰਨੇ ਤੇ ਪੂਰਾ ਹੁੰਦਾ ਹੈ ਤੇ ਅੰਤ ਵਿੱਚ ਲਿਖਿਆ ਹੋਇਆ ਹੈ "ਇਤਿ ਸ੍ਰੀ.... ਅਸਟਮ ਗੁਰ ਕਾ ਪ੍ਰਸੰਗ ਸਮਾਪਤੰ ਨਾਮ ਚੌਤੀਸਮੋਂ ਬਿਸ੍ਰਾਮ ॥੩੪॥" ਹੁਣ ਸਾਫ਼ ਹੋ ਗਿਆ ਕਿ ੩੩ ਨੰ: ਬਿਸ੍ਰਾਮ ਸਤਵੇਂ ਪਾਤਸ਼ਾਹ ਜੀ ਦੇ ਜੋਤੀ ਜੋਤ ਸਮਾਉਣ ਤੇ ਕਵਿ ਜੀ ਨੇ ਪੂਰਾ ਕੀਤਾ ਸੀ। ਅਗੋਂ ੩੪ ਨੰ: ਬਿਸ੍ਰਾਮ ਵਿੱਚ ਅੱਠਵੇਂ ਪਾਤਸ਼ਾਹ ਜੀ ਦੀ ਹੀ ਸਾਰੀ ਕਥਾ ਸੀ ਜਿਸ ਦਾ ਪਤਾ ਬਿਸ੍ਰਾਮ ਦੇ ਅੰਤ ਵਿੱਚ ਕਵਿ ਜੀ ਨੇ ਦਿੱਤਾ ਹੈ। ੭. ਕਵਿ ਜੀ ਹਰ ਗੁਰੂ ਸਾਹਿਬ ਦੇ ਜੀਵਨ ਦੇ ਅਰੰਭ ਵਿੱਚ ਜਨਮ ਮਾਤਾ-ਪਿਤਾ ਅਤੇ ਜਨਮ ਸੰਮਤ ਅਤੇ ਬਾਲ ਲੀਲ੍ਹਾ ਪਿੱਛੇ ਵੀ ਲਿਖਦੇ ਆਏ ਹਨ ਤੇ ਅਗੋਂ ਵੀ ਲਿਖੇ ਹਨ ਪਰ ਆਖੇਪਕਾਰ ਨੇ ਅੱਠਵੇਂ ਸਤਿਗੁਰਾਂ ਸਬੰਧੀ ਉਪ੍ਰੋਕਤ ਕੋਈ ਵੀ ਜਾਣਕਾਰੀ ਨਹੀਂ ਦਿੱਤੀ। ਇਵੇਂ ਹੀ ਹਰ ਗੁਰੂ ਸਾਹਿਬ ਜੀ ਦੇ ਜੋਤੀ ਜੋਤ ਸਮਾਉਣ ਸਮੇਂ ਦਾ ਸੰਮਤ ਥਿੱਤ ਤੇ ਵਾਰ ਵੀ ਲਿਖਦੇ ਆਏ ਹਨ ਅਗੋਂ ਵੀ ਲਿਖਿਆ ਹੈ। ਪਰ ਆਖੇਪਕਾਰ ਇਸ ਕਵਿ ਨੇਮ ਨੂੰ ਵੀ ਪੂਰਾ ਨਹੀਂ ਕਰ ਸਕਿਆ ਜਿਸ ਤੋਂ ਇਸ ਰਚਨਾ ਦੇ ਆਖੇਪ ਹੋਣ ਵਿੱਚ ਕੋਈ ਵੀ ਸ਼ੱਕ ਨਹੀਂਰਹਿ ਜਾਂਦਾ। ੮. ਪ੍ਰਸੰਗ ਵੀ ਆਖੇਪਕਾਰ ਚੰਗੀ ਤਰ੍ਹਾਂ ਪੇਸ਼ ਨਹੀਂ ਕਰ ਸਕਿਆ। ਛੰਦਾਂ ਦਾ ਵਜ਼ਨ, ਤੋਲ, ਬਹਰ, ਤੁਕਾਂਤ ਤੇ ਕਾਫ਼ੀਆ ਤੇ ਦ੍ਰਿਸ਼ਟਾਂਤ ਅਲੰਕਾਰ ਆਦਿ ਕਾਵਿ ਗੁਣਾ ਦੀ ਘਾਟ ਵੀ ਇਸ ਰਚਨਾ ਨੂੰ ਗਿਆਨੀ ਗਿਆਨ ਸਿੰਘ ਜੀ ਦੀ ਕ੍ਰਿਤ ਸਿੱਧ ਨਹੀਂ ਕਰ ਸਕਦੀ ਸਗੋਂ ਆਖੇਪ ਹੋਣ ਦੀ ਸੂਚਕ ਹੈ। ਇਹ ਤੇ ਇਸ ਵਰਗੀ ਹੋਰ ਰਚਨਾ ਜੋ ਘਸੀਟਾ ਸਿੰਘ ਵਲੋਂ ਲਿਖਵਾ ਕੇ ਪਾਈ ਗਈ ਹੈ ਪਾਠਕਾਂ ਤੇ ਖੋਜੀਆਂ ਦੀ ਜਾਣਕਾਰੀ ਲਈ ਪਿਛੇ ਪੈਰ ਟੂਕਾਂ 'ਚ ਨਾਲ ਦੱਸਦੇ ਆਏ ਹਾਂ ਤੇ ਅਗੋਂ ਦੱਸਦੇ ਚਲਾਂਗੇ।

ਤੀਰਥ ਬਰਤ ਜੋਗ ਜਪੁ ਸਾਧਨ।
ਅਨਿਕ ਤਪੱਸਿਆ ਮਨੈ ਅਰਾਧਨ[1]।
ਜੋ ਗੁਰੁਸਿੱਖ ਕੈ ਭੈ ਬਾਣੀ।
ਸੋ ਗੁਰਮੁਖਿ ਹਮਰੇ ਮਨ ਭਾਣੀ ॥੧੧੮॥
ਜਬਿ ਉਪਦੇਸ ਗੁਰਾਂ ਤੇ ਸੁਣਿਓ।
ਸ਼ਬਦ ਮਹਾਤਮ ਮਨ ਮੈਂ ਗੁਣਿਓ।
ਹਾਥ ਜੋਰ ਕੈ ਸੰਗਤ ਸਾਰੀ।
ਗੁਰੂ ਅੱਗਰ ਹੈ ਗਿਰਾ ਉਚਾਰੀ[1] ॥੧੧੯॥
ਸ੍ਰੀ ਮੁਖ ਤੇ ਵਰ ਦੀਜੈ ਸੁਆਮੀ।
ਬਾਣੀ ਰਟੈਂ[1] ਸੁ ਅੰਤਰਿਯਾਮੀ।
ਪ੍ਰੇਮ ਪ੍ਰਵਾਹ ਧਾਰ ਬਹਿ ਬਾਂਕੀ[1]।
ਮੁਕਤਿ ਸਰੂਪੀ ਬਿਚਰੈ ਕਾਂਕੀ[1] ॥੧੨੦॥
ਪੁਨ ਦੀ ਜੈ ਮਹਿਮਾ ਇਹ ਕੇਰੀ[1]।
ਬਿਧਨਾ ਕਰਮਨਿ ਕਾਟੋ ਬੇਰੀ[1]।
ਗੁਰੁ ਬਾਣੀ ਚੰਦਨ ਸਮ ਜਾਨੋਂ[1]।

[1]ਮਨ ਦੀਆਂ ਅਰਾਧਨਾ (ਕਰਨ ਵਾਲੇ ਨਾਲੋਂ)।

[1]ਬਚਨ ਕਿਹਾ।

[1]ਉਚਾਰਨ ਕਰੀਏ।

[1]ਸੁੰਦਰ ਧਾਰਾ ਵਗ ਪਵੇ।

[1]ਸਾਡਾ ਮਨ ਮੁਕਤਿ ਸਰੂਪ (ਪ੍ਰਮੇਸ਼ਰ ਦੀ ਪ੍ਰਾਪਤੀ ਦੀ) (ਕਾਂਕੀ) ਕਾਂਖੀ (ਇੱਛਾ ਵਾਲਾ) ਹੋਕੇ ਵਿਚਰੇ।

[1]ਇਸ ਬਾਣੀ ਦੀ।

[1](ਬਿਧਨਾ) ਬਿਧਾਤਾ ਦੇ (ਲਿਖੇ) ਕਰਮਾਂ ਦੀ ਬੇੜੀ ਕੱਟ ਦਿਉ।

[1]ਅਸੀਂ ਜਾਣੀਏਂ।

ਸੀਤਲ ਰਿਦੈ ਤਾਪ ਤ੍ਰੈ ਹਾਨੋਂ[1] ॥੧੨੧॥ — [1]ਹਿਰਦਾ ਸ਼ਾਂਤ ਹੋ ਜਾਵੇ ਤੇ ਤਿੰਨਾਂ ਪਾਪਾਂ ਨੂੰ (ਅਸੀਂ) ਨਾਸ ਕਰ ਲਈਏ।

ਦੋਹਰਾ:

ਅਤਿ ਪ੍ਰਸੰਨ ਸਤਿਗੁਰੁ ਭਏ,
ਬਰ ਦੀਨੋਂ ਇਹ ਭਾਇ[1]। — [1]ਇਸ ਤਰ੍ਹਾਂ।
ਗੁਰੁਮਤਿ ਬਾਣੀ ਪ੍ਰੇਮ ਯੁਤ,
ਨਿਭੈ ਸਦਾ ਸਮਦਾਇ[1] ॥੧੨੨॥ — [1]ਸਾਰਿਆਂ ਦੇ ਨਾਲ।

ਚੌਪਈ:

ਏਕ ਦਿਵਸ ਗੁਰੁ ਸੰਗਤਿ ਸੰਗ।
ਗਵਨਤਿ ਜਾਤੇ ਚੜੇ ਉਤੰਗ[1]। — [1]ਤੁਰੇ ਜਾਂਦੇ ਉੱਚੇ ਜਾ ਚੜ੍ਹੇ।
ਊਚੇ ਪਰਬਤ ਸਿਖਰ ਖਲੋਏ।
ਚਾਰੋਂ ਦਿਸ ਮਗ[1] ਸਤਿਗੁਰੁ ਜੋਏ[2] ॥੧੨੩॥ — [1]ਰਸਤੇ। [2]ਤੱਕੇ।
ਸਿੱਖਨਿ ਮਨਿ ਅਤਿ ਅਚਰਜ ਆਯੋ।
ਬਿਟਪ[1] ਨਾ ਜਲ ਗੁਰੁ ਕਹਾ ਲੁਭਾਯੋ। — [1]ਬ੍ਰਿੱਛ।
ਹਾਥ ਜੋਰਿ ਕਰਿ ਪੂਛੀ ਗਾਥ।
ਹਮ ਅਲਪੱਗ ਸ੍ਰੀ ਗੁਰੁ ਨਾਥ ॥੧੨੪॥
ਕਿਹ ਕਾਰਨ ਉਦਜਾਨ[1] ਖਲੋਏ। — [1]ਉਜਾੜ ਵਿੱਚ।
ਸੰਗਤਿ ਸਹਿਤ ਸ੍ਰਮਤਿ ਅਤਿ ਹੋਏ[1]। — [1]ਬਹੁਤ ਥੱਕੇ ਹੋਏ।
ਤਬਿ ਸਤਿਗੁਰੁ ਜੀ ਕਹਾ ਸੁਨਾਈ।
ਪ੍ਰਸ਼ਨ ਕੀਨ ਤੁਮ ਅਤਿ ਸੁਖਦਾਈ ॥੧੨੫॥
ਸਕਲ ਜਗਤ ਕੇ ਤਾਰਨ ਹਾਰੋ।
ਕਲ ਕੇ ਦੋਖ ਨਿਵਾਰਨ ਵਾਰੋ[1]। — [1]ਕਲਜੁਗ ਦੇ ਦੋਸ਼ਾਂ ਨੂੰ ਦੂਰ ਕਰਨ ਵਾਲਾ (ਇਹ ਪ੍ਰਸ਼ਨ ਹੈ)।
ਗੂਢ ਗਿਰਾ[1] ਤੁਮ ਬੂਝਨ ਕਰੀ। — [1]ਗੁਪਤ ਬਾਣੀ।
ਭਵ[1] ਤਾਰਨ ਕੋ ਹੋਵਹਿ ਤਰੀ[2] ॥੧੨੬॥ — [1]ਸੰਸਾਰ (ਸਮੁੰਦਰ ਤੋਂ)। [2]ਬੇੜੀ।

ਦੋਹਰਾ:

ਚਿਤ ਅਨੰਦ ਸਤਿਗੁਰੁ ਭਏ,
ਸੁਨਿ ਸੰਗਤ ਕੇ ਬੈਨ।
ਸਭਿ ਸਿੱਖਨਿ ਪ੍ਰਤਿ ਕਹਿਤ ਭੇ,
ਮੁਕਤਿ ਭੁਗਤਿ ਗਤਿ ਦੈਨ ॥੧੨੭॥

ਕਬਿੱਤ:

ਪੁਹਮੀ[1] ਜਾ ਪੁਕਾਰੀ ਚਤੁਰਾਨਨ[2] ਅਗਾਰੀ, — [1]ਧਰਤੀ। [2]ਬ੍ਰਹਮਾ।
ਮੋ ਪੈ ਭਯੋ ਬੋਝ ਭਾਰੀ ਰਾਖ ਲੀਜੈ ਮੋ ਅਨਾਥ ਕੋ।
ਕਪਟਿ, ਕਠੋਰ, ਹਿੰਸਕਾਰ[1], ਮਗ ਚੋਰ[2], ਪੁਨ; — [1](ਜੀਵਾਂ ਨੂੰ) ਮਾਰਨ ਵਾਲੇ। [2]ਰਾਹ ਮਾਰ।
ਲੰਪਟ[1] ਬਟੋਰ ਜੋਰ ਕਰਤਿ ਕੁਪਾਥ ਕੋ[2]। — [1]ਵਿਭਚਾਰੀ। [2]ਇਕੱਠੇ ਹੋ ਕੇ ਧੱਕਾ ਕਰਦੇ ਹਨ (ਅਤੇ) ਖੋਟੇ ਰਸਤੇ ਚਲਦੇ ਹਨ।
ਬਿਧਨਾਂ[1] ਸੁਨਾਯੋ ਅਵਤਾਰ ਧਰਮ ਆਯੋ ਹਰੀ; — [1]ਬ੍ਰਹਮਾ ਨੇ।
ਸ੍ਰੀ ਗੁਰੁਦੇਵ ਨਾਮ ਨਾਨਕ ਸਨਾਥ ਕੋ[1]। — [1]ਸਫਲ ਭਾਵ ਮੁਕਤਿ ਕਰਨ ਨੂੰ।
ਸੰਕਟ ਹਰਨਹਾਰ ਸੰਗਤਾਂ ਸੁਧਾਰ,

ਦੇਸ ਦੇਸਨ ਪਧਾਰ[1] ਜਸ ਫੈਲਿਜੋ ਗੁਰੂ ਗਾਥ ਕੋ ॥੧੨੮॥ — [1](ਗੁਰਾਂ ਨੇ) ਜਾ ਕੇ।

ਚੌਪਈ:

ਜਗਤ ਉਧਾਰਨ ਸ੍ਰੀ ਗੁਰੂ ਨਾਨਕ।
ਭੇ ਅਵਤਾਰ ਪਾਪ ਗਨ ਹਾਨਕ[1]। — [1]ਸਾਰੇ ਪਾਪਾਂ ਨੂੰ ਨਾਸ ਕਰਨ ਵਾਲੇ।
ਤਿਨੋਂ ਪਖੰਡੀ ਮਤ ਕਰਿ ਚੂਰਨ[1]। — [1]ਖੰਡਨ ਕੀਤਾ।
ਭਰਾ ਜਹਾਜ ਨਾਮ ਦੈ ਤੂਰਨ[1] ॥੧੨੯॥ — [1]ਛੇਤੀ।
ਸਭਿ ਸੰਗਤ ਕੋ ਲੀਨ ਚੜ੍ਹਾਈ।
ਸਤਿਨਾਮੁ ਕੀ ਰੀਤਿ ਸਿਖਾਈ।
ਕਛੁਕ ਕਾਲ ਗੁਰੁ ਨਾਨਕ ਪਾਛੈ।
ਘੁੰਮਣ ਘੇਰ ਸਿੰਧੁ ਕੇ[1] ਕਾਛੇ[2] ॥੧੩੦॥ — [1]ਸਮੁੰਦਰ ਦੀ ਘੁੰਮਣ ਘੇਰੀ ਦੇ (ਅੰਦਰ)। [2]ਸੁੰਦਰ (ਜਹਾਜ਼)।
ਭ੍ਰਮਤ[1] ਭਾਰ ਸੈਂ ਫੂਟਤ ਭਯੋ। — [1]ਫਿਰਦਿਆਂ ਫਿਰਦਿਆਂ।
ਟੂਕ ਟੂਕ ਹ੍ਵੈ ਬਿਥਰ[1] ਸੁ ਗਯੋ। — [1]ਖਿੰਡ ਗਿਆ।
ਘਾਟ ਪਹੁੰਚਬੇ ਮਾਰਗ ਛੁਟਯੋ[1]। — [1]ਘਾਟ ਤੇ ਪਹੁੰਚਣ ਦਾ ਰਸਤਾ ਭੁੱਲ ਗਿਆ।
ਨਜਾਰੇ ਨਜਾਰੇ ਹ੍ਵੈ ਦੁਖੁ ਘੁਟਿਯੋ[1] ॥੧੩੧॥ — [1]ਦੁੱਖਾਂ ਨੇ ਘੁੱਟ ਲਿਆ ਭਾਵ ਪਕੜ ਲਿਆ।
ਤਿਨ ਕੋ ਹਮ ਅਬਿ ਦੇਖਤ ਭਏ।
ਸਭਿ ਬੂਡੇ ਕੈ ਕਿਛੁ ਰਹਿ ਗਏ[1]। — [1]ਸਾਰੇ ਡੁੱਬ ਗਏ ਹਨ ਜਾਂ ਕੁਝ (ਬਚ) ਰਹੇ ਹਨ।
ਭੈ ਦਾਇਕ ਸੁਨ ਕੈ ਬਚ ਗੁਰੁ ਕਾ।
ਟੂਟਿਉ ਧੀਰਜ ਸੰਗਤਿ ਉਰ ਕਾ ॥੧੩੨॥
ਹਾਥ ਜੋਰ ਕੈ ਸੰਗਤਿ ਬੂਝਿਓ।
ਸ੍ਰੀ ਗੁਰੁਦੇਵ ਨਾ ਹਮ ਕਿਛੁ ਸੁਝਿਓ।
ਕਰਿ ਕਿਰਪਾ ਹਮ ਕੋ ਸਮਝਾਵੋ।
ਹਮਰੇ ਮਨ ਕਾ ਭਰਮ ਮਿਟਾਵੋ ॥੧੩੩॥

ਦੋਹਰਾ:

ਅਤਿ ਪ੍ਰਸੰਨ ਸਤਿਗੁਰੁ ਭਏ,
ਸੁਨਿ ਸੰਗਤ ਕੈ ਬੈਨ।
ਸਭਿ ਸਿੱਖਨਿ ਪ੍ਰਤਿ ਕਹਿਤ ਭੇ,
ਮੁਕਤਿ ਭੁਗਤਿ ਗਤਿ ਦੈਨ ॥੧੩੪॥
ਕੁਛ ਥੋਰੇ ਹੂੰ ਕਾਲ ਤੇ,
ਮਤ ਪਖੰਡ ਅਤਿ ਫੈਲ[1]। — [1]ਫੈਲ ਗਿਆ ਹੈ।
ਪਰੇ ਸਿੱਖ ਭ੍ਰਮਿ ਜਾਲ ਮੈਂ,
ਗਈ ਛੂਟ ਗੁਰ ਗੈਲ[1] ॥੧੩੫॥ — [1]ਰਸਤਾ ਭੁੱਲ ਗਿਆ।

ਚੌਪਈ:

ਸੋ ਦੇਖਤਿ ਚੜ੍ਹਿ ਸੈਲਿ ਉਤੰਕਾ[1]। — [1]ਉੱਚੇ ਪਹਾੜ ਤੇ। (ਉਤੰਗਾ-ਉੱਚਾ)।
ਗੁਰੁ ਸਿੱਖਨਿ ਕੋ ਮਿਟੈ ਕਲੰਕਾ।
ਹੇ ਗੁਰੁ ਦੇਵ ਬਿਨਤਿ ਸੁਨ ਲੀਜੈ।
ਜਿਹ ਬਿਧਿ ਸਿੱਖਨਿ ਸੰਸਾ ਛੀਜੈ[1] ॥੧੩੬॥ — [1]ਨਾਸ ਹੋਵੇ।

ਯਹਿ ਜਹਾਜ ਫਿਰਿ ਮਿਲੈਂ ਕੇ ਨਹੀਂ।
ਜੁਦਾ ਰਹੈਂ ਕਿ ਮਿਲ ਹੈਂ ਕਹੀਂ।
ਗੁਰੂ ਕੋ ਪੰਥ ਗੁਰੂ ਕੋ ਲਾਜ।
ਸਦਾ ਕਰਤਿ ਸਿੱਖਨਿ ਕੇ ਕਾਜ ॥੧੩੭॥
ਹੇ ਗੁਰੂ ਤੁਮ ਹੋ ਸਦ ਬਖਸ਼ਿੰਦ।
ਕੀਰਨ ਤੇ[1] ਗੁਰੁ ਕਰਤਿ ਨਰਿੰਦ[2]। — [1]ਕੰਗਾਲਾਂ ਤੋਂ। [2]ਰਾਜੇ।
ਹ੍ਵੈ ਕ੍ਰਿਪਾਲ ਗੁਰੁ ਤਬੈ ਉਚਾਰਾ।
ਸਿੱਖਨਿ ਮਨਿ ਸੰਦੇਹਿ[1] ਨਿਵਾਰਾ ॥੧੩੮॥ — [1]ਸੰਸਾ।
ਕਛੁਕ ਕਾਲ ਮਤਿ ਕਿਨ ਕੀ[1] ਭਰਮੈ। — [1]ਕਈਆਂ (ਸਿੱਖਾਂ) ਦੀ।
ਪ੍ਰਿਥਮ ਮਸੰਦ ਮਾਨ ਕਰਿ ਘਰ ਮੈਂ[1]। — [1]ਪਹਿਲਾਂ ਗੁਰੂ ਘਰ ਵਿੱਚ ਮਸੰਦ ਹੰਕਾਰ ਕਰ ਲੈਣਗੇ।
ਮਾਯਾ ਲੋਭਿ ਜਾਇਂ ਬੌਰਾਇ[1]। — [1]ਸ਼ੁਦਾਈ ਹੋ ਜਾਣਗੇ।
ਘਰਿ ਘਰਿ ਨਿਜ ਕੋ ਗੁਰੂ ਕਹਾਇਂ ॥੧੩੯॥
ਬਿਗਰ ਜਾਇ ਸਭਿ ਦੇਖਾ ਦੇਖੀ।
ਕਪਟੀ ਗੁਰੂ ਬਨੈਂਗੇ ਭੇਖੀ।
ਜਬਿ ਹਮ ਦਸਮਾਂ ਜਾਮਾਂ ਪਹਿਰੋਂ।
ਲਿਓਂ ਨਿਕਾਰ ਸਿੰਧ ਕੀ ਲਹਿਰੋਂ ॥੧੪੦॥
ਪੁਨ ਬਟੋਰ[1] ਹਮ ਸੰਗਤ ਸਗਰੀ। — [1]ਇਕੱਠੀ ਕਰਕੇ।
ਦੇਉਂ ਬਸਾਇ ਗੁਰੂ ਮਗ ਨਗਰੀ[1]। — [1]ਗੁਰੂ ਦੇ ਪੰਥ ਦੀ ਨਗਰੀ ਭਾਵ ਸ੍ਰੀ ਅਨੰਦ ਪੁਰ ਸਾਹਿਬ।
ਅਸੁਰ[1] ਜੀਤ ਕੇ ਧਰਮ ਨਿਸ਼ਾਨਾ। — [1]ਦੈਂਤਾਂ ਭਾਵ ਤੁਰਕਾਂ ਨੂੰ।
ਝੂਲੇਂ ਗੇ ਸਤਿਗੁਰ ਅਸਥਾਨਾ ॥੧੪੧॥
ਤੇਗ ਧਨੀ ਬਹੁ ਦੇਗ[1] ਚਲਾਵੈ। — [1]ਲੰਗਰ।
ਦੁਸ਼ਟ ਪਖੰਡੀ ਮਾਰ ਖਪਾਵੈ।
ਸੁਨਿ ਸੁਨਿ ਜਸੁ ਪੁਨ ਸੰਗਤਿ ਆਵੈ।
ਛਿਮਾ ਭੂਲ[1] ਗੁਰੁ ਪਗ ਲਪਟਾਵੈ ॥੧੪੨॥ — [1]ਭੁੱਲ ਬਖ਼ਸ਼ਵਾ ਕੇ।
ਗੁਰੁ ਹਰਿਰਾਇ ਕਹੈਂ ਮ੍ਰਿਦੁ ਬੈਨਾ[1]। — [1]ਕੋਮਲ ਬਚਨ।
ਸੁਨਿ ਸੰਗਤਿ ਮਨਿ ਅਤਿ ਹਰਿਖੈਨਾ[1]। — [1]ਬਹੁਤ ਖ਼ੁਸ਼ ਹੋਈ।
ਸ੍ਰੀ ਗੁਰੁ ਦੇਵ ਆਪ ਕੀ ਸਰਨਾ।
ਗੁਰੁ ਜਹਾਜ ਚੜ੍ਹ ਸਿੱਖਨਿ ਤਰਨਾਂ ॥੧੪੩॥
ਹਮ ਜੜ੍ਹ ਜੀਵ ਕਪਟ ਕੀ ਖਾਨੀ।
ਤੁਮ ਰੱਛਕ ਪ੍ਰਭ ਸਾਰਿੰਗ ਪਾਨੀ[1]। — [1]ਪ੍ਰਮੇਸ਼ਰ ਰੂਪ ਹੋ।
ਇਹ ਕਲਿ ਕਾਲ ਕਠਿਨ ਅਤਿ ਘੋਰਾ।
ਕਿਹ ਕਾਰਨ ਪ੍ਰਭ ਉਬਰਨ ਮੋਰਾ[1] ॥੧੪੪॥ — [1]ਸਾਡਾ ਬਚਾਅ (ਹੋਵੇਗਾ)।
ਸਤਿਗੁਰੁ ਕਹੈਂ ਸੁਨੋ ਸਭਿ ਸੰਗਤ।
ਮਨ ਨੀਵਾਂ ਕਰਿ ਬੈਠੇ ਪੰਗਤ।
ਸਤਿਗੁਰੁ ਬਾਣੀ ਨਿਸ ਦਿਨ ਰਟੈ[1]। — [1]ਉਚਾਰਨ ਕਰਦਾ ਹੈ।
ਤਿਨ ਕੇ ਸਕਲ ਕਲੂਖਤ[1] ਕਟੈ ॥੧੪੫॥ — [1]ਪਾਪ।

ਸਤਿਨਾਮੁ ਬਾਣੀ ਗੁਰੁ ਬਰਨੀ[1]। — [1]ਵਰਨਣ ਕੀਤੀ ਹੈ ਭਾਵ ਉਚਾਰੀ ਹੈ।
ਭਵ ਸਾਗਰ ਕੋ ਜਾਣੋ ਤਰਨੀ[1] ॥੧੪੬॥ — [1]ਬੇੜੀ।

ਦੋਹਰਾ:
ਕਛੁਕ ਕਾਲ ਹਰਿਰਾਇ ਗੁਰੁ,
ਸਿੱਖਨਿ ਕੋ ਸੁਖ ਦੀਨ।
ਨਿਜਿ ਸਰੀਰ ਕੋ ਅੰਤ ਲਖਿ[1], — [1]ਜਾਣ ਕੇ।
ਗੁਰੂ ਤਜਨ ਚਿਤ ਕੀਨ[1] ॥੧੪੭॥ — [1]ਸ਼ਰੀਰ ਤਿਆਗਣ ਦੀ ਚਿਤਵਨੀ ਕੀਤੀ।
ਸਪਤਮ ਗੁਰੁ ਨਿਜ ਤਖਤ ਪੈ,
ਗੁਰੂ ਬਨਾਵਨ ਹੇਤ।
ਬਡ ਸੁਤ ਕੋ ਤਜਾਗਨ ਕੀਯੋ,
ਛੋਟੇ ਕੋ ਪਦ ਦੇਤ[1] ॥੧੪੮॥ — [1]ਗੁਰਤਾ ਦੀ ਪਦਵੀ ਦੇਣਾ (ਚਾਹੁੰਦੇ ਹਨ)।
ਬਡੋ ਨਿਲਾਇਕ ਜਾਨ ਕੈ,
ਦੀਯੋ ਤਜਾਗ ਗੁਰਦੇਵ।
ਬੇਦੀ ਭੱਲੇ ਤੇਹਣ ਜੋ,
ਸੋਢੀ ਅਏ ਅਮੇਵ[1] ॥੧੪੯॥ — [1]ਬਹੁਤੇ।

ਚੌਪਈ:
ਭਾਈ ਬੁੱਢੇ ਕੇ ਬੁਲਵਾਏ।
ਸੁਭਟ ਸੂਰਮੇ ਸਭਿ ਚਲਿ ਆਏ।
ਚਾਰੋ ਦਿਸ ਮੈਂ ਸੰਗਤਿ ਬ੍ਰਿੰਦ।
ਮੱਧ ਗੁਰੂ ਸ਼ਿਵ ਸੱਕ੍ਰ ਮਨਿੰਦ[1] ॥੧੫੦॥ — [1]ਸ਼ਿਵ ਤੇ ਇੰਦ੍ਰ ਵਾਂਗ।

ਦੋਹਰਾ:
ਹੁਕਮ ਲਿਖ੍ਯੋ ਸਭਿ ਸੰਗਤੀ,
ਔਰ ਮਸੰਦਨਿ ਓਰ[1]। — [1]ਤਰਫ਼।
ਮਗ ਮੈਂ ਦੇਰ ਨਾ ਲਾਈਓ
ਨਹਿਂ ਦੇਖੋ ਨਿਸ ਭੋਰ[1] ॥੧੫੧॥ — [1]ਰਾਤ ਦਿਨ।

ਚੌਪਈ:
ਪਸਚਮ ਪੂਰਬ ਉੱਤ੍ਰ ਦੱਖਨ।
ਹਲਕਾਰੇ ਉਠਿ ਤੁਰੇ ਬਿਚੱਛਨ[1]। — [1]ਚਤੁਰ।
ਹੁਕਮ ਸੁਨਤਿ ਕੀਰਤ ਪੁਰ ਆਏ।
ਸੰਗ ਮਸੰਦ ਸੰਗਤਾਂ ਲਜਾਏ ॥੧੫੨॥
ਨਿਜ ਨਿਜ ਸਮਾ ਦੇਖਿ ਮਾਸੰਦ।
ਦਰਸ ਕਰਾਵੈਂ ਗੁਰੁ ਬਖਸ਼ਿੰਦ।
ਅਨਿਕ ਭਾਂਤਿ ਕੀ ਭੇਟ ਚੜ੍ਹਾਵੈਂ।
ਮਨ ਬਾਂਛਤ ਗੁਰ ਤੇ ਬਰ ਪਾਵੈਂ ॥੧੫੩॥
ਸਭਿ ਸੰਗਤ ਨੇ ਯਹਿ ਸੁਨ ਲੀਨੋਂ।
ਬਡੋ ਪੂਤ ਸਤਿਗੁਰੁ ਤਜਿ ਦੀਨੋਂ।
ਦੂਸਰ ਦਿਵਸ ਗੁਰੂ ਹਰਿਰਾਇ।

ਦੇਹ ਤਿਆਗਨ ਸਮਿਯੋਂ ਆਇ[1] ॥੧੫੪॥
[1]ਸਮਾਂ ਆ ਗਿਆ ਹੈ।
ਤਬਿੰ ਸਤਿਗੁਰੁ ਸ੍ਰੀ ਫਲੁ[1] ਮੰਗਵਾਯੋ।
[1]ਨਲੇਰ।
ਸ੍ਰੀ ਹਰਿ ਕ੍ਰਿਸ਼ਨ ਮੱਧਿ[1] ਬਿਠਲਾਯੋ।
[1]ਵਿਚਕਾਰ ਭਾਵ ਤਖ਼ਤ ਉੱਪਰ।
ਤਬਿ ਗੁਰੁ ਕਰੀ ਪ੍ਰਕਰਮਾ ਤੀਨ।
ਪੈਸੇ ਪਾਂਚ ਨਾਰੀਅਰ ਦੀਨ ॥੧੫੫॥
ਹਾਥ ਜੋਰ ਕੈ ਮਸਤਕ ਟੇਕਿਓ।
ਸ੍ਰੀ ਨਾਨਕ ਬਪੁ ਸੁਤ ਕੋ ਭੇਟਿਓ[1]।
[1]ਪੁੱਤਰ ਨੂੰ ਸ੍ਰੀ ਗੁਰੂ ਨਾਨਕ ਰੂਪ (ਜਾਣ ਕੇ) ਮਿਲੇ।
ਸਭਿ ਸੰਗਤਿ ਪ੍ਰਤਿ ਕਹਾ ਉਚਾਰੀ।
ਜਗ ਗੁਰਤਾ ਅਬਿ ਇਨਿ ਅਨੁਸਾਰੀ ॥੧੫੬॥
ਸਰਬ ਉਪਾਇਨ[1] ਇਨਿ ਕੋ ਦੀਜੈ।
[1]ਭੇਟਾ।
ਲੋਕ ਪ੍ਰਲੋਕ ਸਫਲ ਸਭਿ ਕੀਜੈ।
ਸਰਬ ਸ਼ਕਤੀਯਾਂ ਇਨ ਕੇ ਹੱਥ।
ਭੰਜਨ ਘੜਨ ਸਰਬ ਸਮਰੱਥ ॥੧੫੭॥
ਸੁਨਿ ਗੁਰੁ ਵਾਕ ਸਕਲ ਮਾਸੰਦ।
ਦੇਤਿ ਉਪਾਇਨ ਬਹੁਤ ਬੁਲੰਦ।
ਸਭ ਪ੍ਰਵਾਰ ਸੰਗਤਾਂ ਸਾਰੀ।
ਦੇਤਿ ਭੇਟ ਸਭਿ ਵਾਰੋ ਵਾਰੀ ॥੧੫੮॥
ਜੈ ਜੈ ਕਾਰ ਬਾਜਨੇ[1] ਬਾਜੈਂ।
[1]ਵਾਜੇ।
ਕਰੈਂ ਨਿਛਾਵਰੁ[1] ਆਰਤੀ ਸਾਜੈਂ[2]।
[1]ਵਾਰਨੇ। [2]ਸਜਾਉਂਦੇ ਭਾਵ ਕਰਦੇ ਹਨ।
ਚਮਰ ਚਾਰੁ[1] ਢੋਰਤ ਗੁਰੁ ਉਪਰ।
[1]ਸੁੰਦਰ।
ਭਯੋ ਅਨੰਦ ਸਕਲ ਛਿਤ[1] ਊਪਰ ॥੧੫੯॥
[1]ਧਰਤੀ।
ਸ਼ਬਦ ਰਬਾਬੀ ਰਾਗੀ ਗਾਵੈਂ।
ਮਨ ਬਾਂਛਿਤ ਅਰਦਾਸਾਂ ਪਾਵੈਂ।
ਭੂਸੁਰ[1] ਦਾਨ ਅਨੇਕ ਪ੍ਰਕਾਰੈਂ।
[1]ਬ੍ਰਾਹਮਣ।
ਲੈ ਲੈ ਜਾਵੈਂ ਗੁਰੈਂ ਜੁਹਾਰੈਂ[1] ॥੧੬੦॥
[1]ਨਮਸਕਾਰ ਕਰਦੇ ਹਨ।

ਦੋਹਰਾ:

ਦਾਨ ਭਿੱਛਕਨ[1] ਕੋ ਦੀਯੋ,
[1]ਮੰਗਤਿਆਂ ਨੂੰ।
ਰੰਕ[1] ਨ ਦੀਸਤ ਕੋਇ।
[1]ਕੰਗਾਲ।
ਅਨਗਨ ਧਨ ਸੋਂ ਸਭਿ ਭਰੇ,
ਪਾਯੋ ਜਾਚਯੋ ਜੋਇ ॥੧੬੧॥
ਪੁਨ ਗੁਰੁ ਸ੍ਰੀ ਹਰਿਰਾਇ ਜੀ,
ਇਕਰਸ ਧਰਿ ਨਿਜਿ ਧਿਆਨ।
ਜੋਤਿ ਸਮਰਪੀ ਅਸ਼ਟ ਗੁਰੁ[1],
[1]ਜੋਤਿ ਅਠਵੇਂ ਗੁਰਾਂ ਨੂੰ ਸੌਂਪ ਦਿੱਤੀ।
ਦੇਹਿ ਤਿਆਗੀ ਜਾਨ ॥੧੬੨॥
ਖਬਰ ਜਬੈ ਦਿੱਲੀ ਗਈ,
ਰਾਮਰਾਇ ਸੁੱਧ ਪਾਇ।

ਮਨੁ ਪਛੁਤਾਵਤ ਸਿਰਿ ਧੁਨੈ[1],
ਗਿਰਜੋ ਮੂਰਛਾ ਖਾਇ ॥ ੧੬੩ ॥

[1]ਸਿਰ ਫੇਰਦਾ ਹੈ ਭਾਵ ਝੂਰਦਾ ਹੈ।

ਕਬਿੱਤ:
ਸੁਨੀ ਰਾਮਰਾਇ ਪਿਤਾ ਗਏ ਹੈਂ ਸਮਾਇ,
ਗਾਦੀ ਦੀਨੀ ਛੋਟੇ ਭਾਇ[1] ਫਰਿਹਾਦ[2] ਕਰੀ ਧਾਇ ਕੈ।
ਪਿਤਾ ਜੋ ਹਮਾਰੋ ਸੋ ਤੋ ਭਾਰੇ ਗੁਰਦੇਵ ਹੁਤੋ,
ਬਾਤ ਸੁਨ ਪਾਈ ਸੁਰਲੋਕ ਬੈਠੇ ਜਾਇ ਕੈ।
ਐਸੋ ਕਾਮ ਕੀਨੋ ਹਮੈਂ ਪਿਤਾ ਛੋਡ ਦੀਨੋਂ,
ਗਾਦੀ ਤਿਲਕ ਜੋ ਦੀਨੋਂ ਛੋਟੇ ਭਾਈ ਕੋ ਬੁਲਾਇ ਕੈ।
ਭਯੋ ਦੁਖ ਭਾਰੀ ਦੇਖੋ ਬਾਤ ਕੋ ਬਿਚਾਰੀ
ਬਡੋ ਪੂਤ ਅਧਕਾਰੀ[1] ਛੂਛ[2] ਰਹਜੋ ਹੋਤੇ ਸ਼ਾਹਿ ਕੈ[3] ॥ ੧੬੪ ॥

[1]ਛੋਟੇ ਭਰਾ ਨੂੰ। [2]ਪੁਕਾਰ।

[1]ਹੱਕਦਾਰ। [2]ਖ਼ਾਲੀ। [3]ਬਾਦਸ਼ਾਹ ਦੇ ਹੁੰਦਿਆਂ।

ਗਈ ਬੀਤ ਪਰ ਜੀ ਨ, ਪਿਤਾ ਸਾਥ ਅਰਜੀ ਨ,
ਧਨ ਹੇਤ *ਲਰਜੀ, ਕੁਮਤਿ ਨਾਹਿਂ ਤਰਜੀ[1]।

[1](ਬਾਦਸ਼ਾਹ ਨੇ ਕਿਹਾ) ਲੰਘ ਗਈ (ਗੱਲ) ਦਾ ਜੀਅ ਵਿੱਚ (ਝੁਰੇਵਾਂ) ਨ ਕਰ। ਗੁਰੂ ਨਾਲ ਤੂੰ ਬੇਨਤੀ (ਕਰਕੇ ਮੇਲ) ਨਹੀਂ (ਕਰ ਸਕਿਆ), ਧਨ ਵਾਸਤੇ ਡੋਲਦਾ (ਫਿਰਦਾ) ਰਿਹਾ, ਖੋਟੀ ਮਤਿ ਨ ਛੱਡੀ। *ਇਥੋਂ ਗਿਆਨੀ ਗਿਆਨ ਸਿੰਘ ਜੀ ਦੀ ਅਸਲ ਰਚਨਾ ਸ਼ੁਰੂ ਹੁੰਦੀ ਹੈ।

ਫਰਜੀ ਸਮਝ ਸ਼ਾਹਿ ਬਰਜੀ ਹ੍ਵੈ ਕਹਜੋ ਤਾਂਹਿ,
ਜਾਂਹਿ ਗੁਰੁ ਹਰ ਜੀ ਗਏ ਹੈ ਗੁਰੁ ਕਰ ਜੀ[1]।

[1]ਬਾਦਸ਼ਾਹ ਨੇ ਆਪਣਾਫ਼ਰਜ਼ ਸਮਝ ਕੇ ਤਿਸ (ਰਾਮਰਾਇ ਨੂੰ) ਵਰਜਣ ਵਾਲਾ ਹੋ ਕੇ ਕਿਹਾ ਕਿ ਜਿਨ੍ਹਾਂ ਨੂੰ ਹਰੀ ਰੂਪ ਗੁਰੂ ਜੀ (ਆਪਣੇ ਹੱਥੀਂ) ਗੁਰੂ ਬਣਾ ਗਏ ਹਨ (ਸਿੱਖ ਤਾਂ ਹੁਣ ਉਨ੍ਹਾਂ ਨੂੰ ਹੀ ਗੁਰੂ ਮੰਨਣਗੇ)।

ਹਰਜੀ ਨੂੰ ਹੋਹੁ ਵਾਂਹਿ, ਧਰਿ ਜੀ ਮੈਂ ਧੀਰ,
ਯਾਹਿ ਫਰ ਜੀ ਕਰਾਰ, ਆਹਿ ਪੀਰ ਤੂੰ ਭੀ ਵਰ ਜੀ[1]।

[1]ਉਨ੍ਹਾਂ (ਸਤਿਗੁਰਾਂ) ਦੇ (ਕੰਮ ਵਿੱਚ) ਤੂੰ ਹਰਜ ਕਰਨ ਵਾਲਾ ਨਾ ਬਣ (ਆਪਣੇ) ਜੀਅ ਵਿੱਚ ਧੀਰਜ ਧਾਰ ਇਸ ਜੀਅ (ਦਿਲ) ਵਿੱਚ (ਕਰਾਰ) ਸਥਿਰਤਾ (ਟਿਕਾ) ਫੜ, ਤੂੰ ਵੀ ਸ੍ਰੇਸ਼ਟ ਪੀਰ ਜੀ ਹੈਂ।

ਕਰਜੀ ਨ ਸਿਖ ਦੇਂਹ, ਮਰਜੀ ਕੀ ਬਾਤ ਏਹ,
ਡਰ ਜੀਵ ਮਾਨੈਂ ਤੋਹਿ, ਪਰਜੀ ਨ ਘਰ ਜੀ[1] ॥ ੧੩੫ ॥

[1]ਸਿੱਖ ਤੇਰੇ ਕਰਜ਼ਾਈ ਨਹੀਂ (ਜੋ ਤੈਨੂੰ ਭੇਟਾ) ਦੇਣ, ਇਹ (ਉਹਨਾਂ ਦੀ ਆਪਣੀ) ਮਰਜ਼ੀ ਦੀ ਗੱਲ ਹੈ (ਇਹ ਸਿੱਖ) ਤੇਰੇ ਘਰ ਦੀ ਪਰਜਾ ਨਹੀਂ ਜੋ (ਜੀਵ) ਦਿਲ ਵਿੱਚ ਤੇਰਾ ਡਰ ਮੰਨਣਗੇ।

ਕਹਜੋ ਰਾਮਰਾਇ ਮੁਝੈ ਦੁਖ ਹੈ ਮਹਾਂਇ[1],
ਏਹੁ ਲੋਗ ਲੁੱਟ ਖਾਇਂ ਜੇਤੋ ਧਨ ਗੁਰੁ ਘਰਿ ਹੈ।
ਮਾਲਕ ਤੋ ਬਾਲਕ ਹੈ ਤਾਲਕ[1] ਨਰਾਖਤ ਹੈ,
ਜਾਲਕ ਸਿਖਾਲਕ ਨ ਖਾਲਕ ਤੈ ਡਰ ਹੈਂ[1]।
ਆਵਤ ਬਿਸਾਲ ਬਿੱਤ[1] ਦੇਸ ਦੇਸ ਹੂੰ ਤੈ ਨਿੱਤ,
ਲਾਖੋਂ ਹੀ ਮੁਰੀਦ ਚਿੱਤ ਲਾਇ ਸੇਵ ਕਰਿਹੈਂ।
ਜੇਤਕ ਕਮਾਈ ਸਾਤ ਪੀਢੀ ਕੀ ਉਡਾਈ ਜੈਹ,
ਮਾਈ ਨ ਸੰਭਾਰ ਸਾਕੈ ਭਾਈ ਲਘੁ ਤੁਰ ਹੈ[1] ॥ ੧੬੬ ॥

[1]ਬਹੁਤਾ।

[1](ਆਮਦਨ ਤੇ ਖ਼ਰਚ ਨਾਲ) ਸੰਬੰਧ।

[1]ਸਾਰੇ ਸਿੱਖਿਆ ਦੇਣ ਵਾਲੇ (ਭਾਵ ਮੁਖੀ ਸਿੱਖ) ਪ੍ਰਮੇਸ਼ਰ ਤੋਂ ਨਹੀਂ ਡਰਦੇ।

[1]ਧਨ।

[1]ਬਹੁਤ ਛੋਟਾ ਹੈ।

ਚੌਪਈ:

ਔਰ ਖੇਦ[1] ਇਕ ਮੁਝ ਕੋ ਭਾਰੀ। [1]ਦੁੱਖ।
ਹਮਰੇ ਬਾਪ ਨ ਆਪ ਵਿਚਾਰੀ।
ਮਮ ਬਿਮਾਤ[1] ਕੇ ਬਸ ਮੈਂ ਹ੍ਵੈ ਕੈ। [1]ਮਤ੍ਰੇਈ।
ਤਾਹੀਂ ਕੋ ਪੁਨ ਕਹ੍ਯੋ ਸੁਨੈ ਕੈ[1] ॥੧੬੭॥ [1]ਕਿਹਾ ਸੁਣ ਕੇ।
ਲਘੁ ਬਾਲਕ ਕੋ ਗੁਰੁਤਾ ਦੀਨੀ।
ਸ਼ੱਤ੍ਰ[1] ਇਵ ਮੁਹਿ ਖਬਰ ਨ ਕੀਨੀ। [1]ਵੈਰੀਆਂ ਨੇ।
ਅਰ ਸਬ ਸਿਖੈਂ ਕਰੀ ਮਨਾਹੀ।
ਰਾਮਰਾਇ ਕੋ ਮਾਨ੍ਯੋ ਨਾਹੀ ॥੧੬੮॥
ਅਬਿ ਸਬਿ ਮੋਹਿ ਨਿਰਾਦਰ ਕਰ ਹੈਂ।
ਮੁਝ ਕੋ ਗੁਰੁ ਤੇ ਬੇਮੁਖ ਰਰ ਹੈ[1]। [1]ਕਹਿੰਦੇ ਹਨ।
ਲਘੁ ਭ੍ਰਾਤਰ ਕੀ ਕਰਤਿ ਬਡਾਈ।
ਸੇਵ ਕਰਤਿ ਸਬਿ ਬਿਧਿ ਮਨ ਲਾਈ ॥੧੬੯॥
ਨੌਰੰਗ ਕਹਾ ਅਹਾ ਕੁਛ ਕਾਰਨ।
ਜਿਹ ਹਿਤ ਪਿਤ ਤੁਹਿ ਕੀਨ ਬਿਸਾਰਨ।
ਅਜ਼ਮਤ ਯੁਤ ਲਾਇਕ ਸਬਿ ਭਾਂਤੀ।
ਤੁਮ ਕੌ ਕੀਨ ਉਨੈ ਬਖਜਾਤੀ ॥੧੭੦॥
ਫੇਰ ਲਵਾਰਸ[1] ਜੌ ਕਰਿ ਦੀਨਾ। [1]ਬੇ ਮਾਲਕ।
ਕਾਰਨ ਹੈ ਕੁਛ ਇਸ ਮੈ ਪੀਨਾ[1]। [1]ਭਾਰਾ, ਵੱਡਾ।
ਸੋ ਤੁਮ ਸਾਚ ਬਤੈਹੋਂ ਜਬ ਹੀ।
ਹ੍ਵੈ ਇਨਸਾਫ ਤੁਮਾਰਾ ਤਬ ਹੀ ॥੧੭੧॥
ਇਹ ਸੁਨਿ ਕਪਟੀ ਕਪਟ ਅਲਾਵਾ[1]। [1]ਛਲੀਏ ਨੇ ਛਲ (ਅਲਾਵਾ) ਬਣਾ ਕੇ।
ਸਾਚ ਛਪਾਯੋ ਝੂਠ ਅਲਾਵਾ[1]। [1]ਕਿਹਾ।
ਸ਼ਾਹਿ ਪਾਸ ਤਬਿ ਐਸ ਸੁਨਾਯੋ।
ਮੋ ਪਿਤ ਕੋ ਜਬਿ ਤੁਮੈ ਬੁਲਾਯੋ ॥੧੭੨॥
ਰਾਖੀ ਥੀ ਉਨਿ ਕਸਮ ਉਠਾਈ।
ਸਵਾ ਜਾਮ[1] ਦਿਨ ਚਢਤੇ ਤਾਈਂ। [1]ਪਹਿਰ।
ਮੁਸਲਮੀਨ ਕੋ ਦਰਸੈਂ ਨਾਹੀਂ।
ਯਾਂ ਤੈ ਮੁਝ ਕੋ ਪਠ੍ਯੋ ਇਹਾਂ ਹੀਂ ॥੧੭੩॥
ਪੀਠ ਠੋਕ ਕਰਿ ਅਜ਼ਮਤ[1] ਪੂਰਨ। [1]ਕਰਾਮਾਤ ਵਿੱਚ।
ਦੈ ਬਰ ਤੁਮ ਢਿਗ ਭੇਜ੍ਯੋ ਤੂਰਨ[1]। [1]ਛੇਤੀ।
ਆਗੇ ਜੋ ਕੁਛਰਾਵਰ[1] ਚਾਹਾ। [1]ਆਪ ਨੇ।
ਸੋ ਮੈਂ ਅਜ਼ਮਤ ਦੈ ਨਿਰਬਾਹਾ ॥੧੭੪॥
ਕਰਾਮਾਤ ਜੋ ਬਹੁਤ ਦਿਖਾਈ।
ਸੁਨਿ ਉਨਿ ਮਾਨੀ ਅਧਿਕ ਬੁਰਾਈ।
ਕੁਝ ਬਿਮਾਤ[1] ਹਮਰੀ ਸਿਖਰਾਏ। [1]ਮਤ੍ਰੇਈ।
ਪਠ੍ਯੋ[1] ਹੁਕਮਨਾਮਾ ਇਸ ਭਾਏ ॥੧੭੫॥ [1]ਭੇਜਿਆ।

ਤੂੰ ਗੁਰ ਘਰ ਕੀ ਸ਼ਕਤਿ ਲੁਟੈ ਹੈਂ।
ਯਾਂ ਤੈ ਹਮ ਤੁਹਿ ਤਜਾਗਨ ਕੈ ਹੈਂ[1]। [1]ਕਰਦੇ ਹਾਂ।
ਬਾਦਸ਼ਾਹਿ ਕਾ ਤੂੰ ਬਨ ਗਯੋ।
ਅਬਿ ਹਮਰੇ ਮੁਖ ਨਾਹਿ ਲਗਯੋ ॥੧੭੬॥
ਸੋ ਇਹੁ ਦੋਸ਼ ਨਹੀ ਕੁਛ ਮੇਰਾ।
ਹੈ ਬਦਨਾਮ ਨਾਮ ਬਡ ਤੇਰਾ।
ਜਯੋਂ ਕੋਊ ਪਸੁ ਕੋ ਹਟਕਾਰੈ[1]। [1]ਹਟਾਉਂਦਾ ਹੈ।
ਗਾਰ ਖਸਮ ਕੇ ਨਾਮ ਉਚਾਰੈ ॥੧੭੭॥
ਇਹੁ ਫਲ ਤੁਮਰੀ ਸੰਗਤਿ ਕੇਰਾ।
ਮਿਲਾ ਮੋਹਿ ਹੱਕ ਖੋਯੋ ਮੇਰਾ।
ਪਾਤਸ਼ਾਹਿ ਸੁਨਿ ਪੁਨ ਇਮ ਗਾਵਾ[1]। [1]ਕਿਹਾ।
ਤੁਮ ਢਿਗ ਜੋ ਗੁਰੁ ਲਿਖਯੋ ਪਠਾਵਾ ॥੧੭੮॥
ਅਬਿ ਹੀ ਸੋ ਦਿਖਰਾਵੋ ਮੋਹੀ।
ਕਾਰਨ ਇਹੀ ਸਹੀ ਜੇ ਹੋਹੀ।
ਤੌਂ ਲੈ ਦੈਹੋਂ ਤੁਹਿ ਗੁਰਜਾਈ* ॥੧੭੯॥ *ਅੰਕ ਨੰ. ੧੨੯ ਦੀਆਂ ਛਾਪਾ ਪੱਥਰ 'ਚ ਤਿੰਨ ਹੀ ਤੁਕਾਂ ਹਨ। ਇਕ ਤੁਕ ਛਪਣੋਂ ਰਹਿ ਗਈ ਹੈ। ਇਹ ਤੁਕ ਖੋਜ ਤਲਬ ਹੈ।

ਇਹ ਸੁਨਿ ਰਾਮ ਰਾਇ ਪੁਨ ਗਾਈ।
ਵਹਿ ਵੀ ਉਨੈ ਲਯੋ ਚੁਰਵਾਈ।
ਕਹਯੋ ਸ਼ਾਹਿ ਤੁਮ ਅਜ਼ਮਤ ਲਾਈ।
ਲਿਹੁ ਮੰਗਵਾਇ ਪਦਮਨੀ ਨਜਾਈ[1] ॥੧੮੦॥ [1]ਵਾਂਙੂ।
ਰਾਮਰਾਇ ਕਹਿ ਜੋ ਮਨ ਚੈਹੋਂ।
ਔਰ ਠੌਹ ਤੈ ਸੋ ਮੰਗਵੈਹੋਂ।
ਗੁਰੁ ਘਰ ਪਰ ਮਮ ਸ਼ਕਤਿ ਨ ਚਲ ਹੈ।
ਮੁਝ ਸੈਂ ਉਨਿ ਮੈਂ ਦਹਿ ਗੁਨ[1] ਬਲ ਹੈ ॥੧੮੧॥ [1]ਦਸ ਗੁਣਾ।
ਕਹਯੋ ਸ਼ਾਹਿ ਤੁਮ ਪਤਾ ਬਤਾਵੋ।
ਸੰਗ ਤਲਾਸ਼ੀ ਮੈਂ ਨਿਕਲਾਵੋਂ।
ਪੁਨਾ ਬਹਾਨਾ ਇਨਿ ਇਹ ਕੀਨਾ।
ਸ਼ਾਇਤ ਫਾਰ ਗੁਰੂ ਹ੍ਵੈ ਦੀਨਾ[1] ॥੧੮੨॥ [1]ਸ਼ਾਇਦ (ਹੋ ਸਕਦਾ ਹੈ) ਗੁਰਾਂ ਨੇ ਪਾੜ ਹੀ ਦਿੱਤਾ ਹੋਵੇ।
ਸ਼ਾਹਿ ਕਹਾ ਤੁਮ ਬਕਰੇ ਨਜਾਈ।
ਫਾਰਯੋ ਸਾਬਤ ਲੇਹੁ ਬਨਾਈ।
ਇਨੈ ਕਹਯੋ ਗੁਰੁ ਫਾੜਯੋ ਜੋਈ।
ਤਿਸ ਕੌ ਜੋੜ ਨ ਸਕ ਹੈ ਕੋਈ ॥੧੮੩॥
ਪੀਰ ਪਿਕੰਬਰ ਹਰਿ ਅਵਤਾਰਾ।
ਮੇਟਿ ਸਕੈ ਨਹਿ ਗੁਰੁ ਕੀ ਕਾਰਾ।
ਨੌਰੰਗ ਕਹਾ ਭਯੋ ਇਨਸਾਫੈ।
ਅਬਿ ਹਮ ਕੌ ਤੁਮ ਕਰੀਓ ਮਾਫੈ ॥੧੮੪॥
ਨਿਜ ਜੁਬਾਨ ਸੈ ਤੁਮ ਹੀ ਕਹੀ।

ਗੁਰ ਕਾ ਕੀਨਾ ਮੁੜੈ ਨ ਕਹੀਂ।
ਪੈਗੰਬਰ ਅਵਤਾਰ ਜੁ ਡਰੈਂ।
ਜੇ ਇਹੁ ਪਾਨੀ ਗੁਰੁ ਕਾ ਭਰੈਂ ॥੧੮੫॥
ਤੌਂ ਹਮ ਤੁਮ ਕੌ ਕਿਮ ਗੁਰਜਾਈ।
ਸਕੈਂ ਦਿਲਾਇ ਜੁ ਗੁਰੂ ਹਟਾਈ।
ਤੁਮ ਭੀ ਤੋ ਹੋ ਅਜ਼ਮਤ ਵਾਲੀ[1]। — [1]ਕਰਾਮਾਤ ਦੇ ਮਾਲਕ।
ਸਿੱਖੀ ਕਰਿ ਲਿਹੁ ਅਪਨ ਨਿਰਾਲੀ ॥੧੮੬॥
ਜਬਿ ਜਵਾਬ ਯੌਂ ਸ਼ਹਿ ਤੈ ਪਾਯੋ।
ਮੈਝਰ ਨਾਮਾ[1] ਤਬੈ ਦਿਖਾਯੋ। — [1]ਮਹਜਰ ਨਾਮਹ- ਉਹ ਲਿਖਤ ਜਿਸ ਉਪਰ ਬਹੁਤਿਆਂ ਦੇ ਦਸਖ਼ਤ ਹੋਣ।
ਪੇਖਿ ਸ਼ਾਹਿ ਪੁਨ ਐਸ ਅਲਾਵਾ।
ਏਹੁ ਸ਼ਰੀਕ ਕਰਤਿ ਬਹਿਕਾਵਾ[1] ॥੧੮੭॥ — [1]ਭਟਕਾਉਂਦੇ ਹਨ।
ਗੁਰੁਤਾ ਤੈ ਜਵਾਬ ਜਬਿ ਮਿਲਜੋ।
ਚਾਲਾ ਔਰ ਰਾਮਰਾਇ ਚਲਜੋ।
ਹਜ਼ਰਤ ਆਪ ਜੋ ਹੁਕਮ ਅਲਾਵਾ।
ਸੋ ਮਨਜ਼ੂਰ ਹਮੈ ਦਿਢ ਭਾਵਾ[1] ॥੧੮੮॥ — [1]ਚੰਗਾ ਲਗਦਾ ਹੈ।
ਮੁਝ ਕੋ ਨਾਹਿ ਕਾਹਿ ਪ੍ਰਵਾਹੂ।
ਸਿੱਖੀ ਬ੍ਰਿੰਦ ਦੇਸ ਮਮ ਪਾਹੂ।
ਅਰ ਰਾਵਰ ਸੋ ਮੇਲ ਭਲੇਰੈ।
ਦੇਤਿ ਵਸਤ ਸੁਠ[1] ਦਰਬ ਬਧੇਰੈ ॥੧੮੯॥ — [1]ਸੁੰਦਰ।
ਕਮੀ ਨ ਕਿਸੀ ਵਸਤੁ ਕੀ ਕੋਊ।
ਜੋ ਚਹੀਅਤ ਹੈ ਮਿਲ ਹੈ ਸੋਊ।
ਪੈ ਇਕ ਚਿੰਤਾ ਨੈ ਚਿਤ ਦਹਜੋ[1]। — [1]ਸਾੜਿਆ ਹੈ।
ਲਘੁ ਭ੍ਰਾਤਾ ਬਡ ਮਰਤਬਾ[1] ਲਹਜੋ ॥੧੯੦॥ — [1]ਦਰਜਾ, ਪਦਵੀ।
ਹੱਕਦਾਰ ਕੋ ਹੱਕ ਨਾ ਮਿਲਾ।
ਉਲਟਾ ਫੂਲ ਔਰ ਹੀ ਖਿਲਾ।
ਅਬਿ ਸਿੱਖਨਿ ਕੇ ਗੁਰਹਿ[1] ਬੁਲਾਵੋ। — [1]ਸਿੱਖਾਂ ਦੇ ਗੁਰੂ (ਸ੍ਰੀ ਗੁਰੂ ਹਰਿ ਕ੍ਰਿਸ਼ਨ ਸਾਹਿਬ ਜੀ) ਨੂੰ।
ਗਾਦੀ ਜੋਗ ਅਜੋਗ ਲਖਾਵੋ[1] ॥੧੯੧॥ — [1]ਲਾਇਕ ਜਾਂ ਨਾਲਾਇਕ ਦਾ ਨਿਰਣਯ ਕਰੋ।
ਸੋ ਤੋ ਗੁਰੁ ਗਾਦੀ ਪਰ ਥਿਤ ਹੈ।
ਮੁਝ ਤੇ ਸੌ ਗੁਨ ਅਜ਼ਮਤ ਯੁਤ ਹੈ।
ਮੁਝ ਤੈ ਕਰਾਮਾਤ ਜਜੋਂ ਹੇਰੀ।
ਤਿਸ ਤੈ ਭੀ ਪੇਖਹੁ ਇਕ ਬੇਰੀ ॥੧੯੨॥

ਦੋਹਰਾ:

ਰਾਮਰਾਇ ਮਤਸਰ[1] ਭਯੋ, — [1]ਈਰਖਾ।
ਜਰਜੋ ਲਾਗ[1] ਕੀ ਆਗ। — [1]ਦੁਸ਼ਮਣੀ।
ਕੀਨੋ ਚਹੈ ਕੁਕਾਜ ਬਡ,
ਰਹਜੋ ਕੋਪ ਮੈ ਪਾਗ[1] ॥੧੯੩॥ — [1]ਕ੍ਰੋਧ ਵਿੱਚ ਲੀਨ ਹੋ ਗਿਆ ਭਾਵ ਭਰ ਗਿਆ।

ਸੀਖ ਸਿਖੈ ਕਰਿ ਸ਼ਾਹਿ ਕੋ,
ਮਤ[1] ਠੀਕ ਠਹਿਰਾਹਿ। [1]ਸਲਾਹ।
ਜੁੱਮਾ ਜੈ ਸਿੰਘ ਨ੍ਰਿਪ ਕੋ
ਲਜਾਵਨ ਹਿਤ ਕਿਯ ਸ਼ਾਹਿ ॥੧੯੪॥
ਚੌਪਈ:
ਜੈ ਪੁਰ ਪਤਿ ਜੈ ਸਿੰਘ* ਸਵਾਈ[1]। [1]ਖਿਤਾਬ। *ਖੋਜੀ ਵਿਦਵਾਨਾਂ ਦੀ ਰਾਇ ਅਨੁਸਾਰ ਸ੍ਰੀ ਗੁਰੂ ਹਰਿ ਕ੍ਰਿਸ਼ਨ ਸਾਹਿਬ ਜੀ ਦੇ ਪਰਮ ਭਗਤ ਰਾਜਾ ਜਯ ਸਿੰਘ ਦੀ ਰਾਜਧਾਨੀ ਅੰਬਰ ਸ਼ਹਿਰ ਸੀ ਤੇ ਉਸ ਦਾ ਖ਼ਿਤਾਬ ਮਿਰਜ਼ਾ ਸੀ। ਇਹ ਤਾਰਾ ਸਿੰਘ ਦਾ ਪੁੱਤਰ ਸੀ, ਜਿਸ ਦਾ ਦੇਹਾਂਤ ੧੬੬੬ ਈ: ਵਿਚ ਹੋਇਆ ਪਰ ਰਾਜਾ ਜਯ ਸਿੰਘ ਸਵਾਈ ਇਸ ਤੋਂ ਬਾਦ ਰਾਜਾ ਹੋਇਆ ਹੈ, ਜਿਸ ਨੇ ਜਯ ਪੁਰ ਸ਼ਹਿਰ ਵਸਾ ਕੇ ਰਾਜਧਾਨੀ ਅੰਬਰ ਸ਼ਹਿਰ ਤੋਂ ਬਦਲ ਕੇ ਜਯ ਪੁਰ ਲਿਆਂਦੀ। ਇਹ ਬਿਸ਼ਨ ਸਿੰਘ ਦਾ ਪੁੱਤਰ ਸੀ। ਇਸ ਨੂੰ ਫ਼ੱਰੁਖ਼ਸੀਅਰ ਦੇ ਜ਼ਮਾਨੇ ਵਿਚ ਰਾਜ ਅਧਿਕਾਰ ਦੀ ਪਦਵੀ ਮਿਲੀ ਅਤੇ ਮੁਹੰਮਦ ਸ਼ਾਹ ਨੇ ਸਵਾਈ ਖ਼ਿਤਾਬ ਦਿੱਤਾ। ਇਹ ਸੰਨ ੧੬੯੭ ਈ: ਵਿਚ ਤਖ਼ਤ ਤੇ ਬੈਠਾ। ਇਸ ਦਾ ਦੇਹਾਂਤ ੧੭੪੩ ਈ: ਵਿਚ ਹੋਇਆ।
ਨਿਜ ਦਿਵਾਨ[1] ਕੋ ਪਠਜੋ ਸਿਖਾਈ। [1]ਵਜ਼ੀਰ।
ਗੁਰੁ ਨਾਨਕ ਕੀ ਗਾਦੀ ਪਰ ਹੈ।
ਸ੍ਰੀ ਹਰਿ ਕ੍ਰਿਸ਼ਨ ਕ੍ਰਿਸ਼ਨ ਤੈ ਵਰ[1] ਹੈ ॥੧੯੫॥ [1]ਸ੍ਰੇਸ਼ਟ।
ਬਾਲਕ ਬਪੁ[1] ਮਾਲਕ ਸਬਿ ਸ਼ਕਤੀ। [1]ਸ਼ਰੀਰ, ਸਰੂਪ।
ਘਾਲਕ ਅਗਤਾ[1] ਪਾਲਕ ਭਗਤੀ। [1]ਅਗਿਆਨਤਾ ਨੂੰ ਨਾਸ ਕਰਨ ਵਾਲੇ।
ਸਾਲਕ[1] ਆਰਫ[2] ਚਾਲਕ ਜਗਤੀ[3]। [1]ਖੁਦਾ ਦੋਸਤ। [2]ਆਤਮ ਗਿਆਨੀ। [3]ਜਗਤ ਨੂੰ ਚਲਾਉਣ ਵਾਲੇ।
ਤਾਲਕ ਰਖ ਹੈਂ ਖਾਲਕਿ ਸ਼ਕਤੀ[1] ॥੧੯੬॥ [1]ਪ੍ਰਮੇਸ਼ਰ ਦੀ ਸ਼ਕਤੀ ਨਾਲ ਸੰਬੰਧ ਰੱਖਦੇ ਹਨ।
ਸੈਫ ਜ਼ਬਾਨ[1] ਜਗਤ ਗੁਰੁ ਸ੍ਵਾਮੀ। [1](ਜਿਨ੍ਹਾਂ ਦੀ) ਜ਼ਬਾਨ ਹੀ ਤਲਵਾਰ ਹੈ।
ਕਲਪ ਤਰੁ ਸਮ ਪੂਰਨ ਕਾਮੀ[1]। [1]ਕਲਪ ਬ੍ਰਿਛ ਵਾਂਗ ਕਾਮਨਾ ਪੂਰੀਆਂ ਕਰਨ ਵਾਲੇ ਹਨ।
ਕੀਰਤਿ ਪੁਰਿ ਮੈ ਕੀਰਤਿ ਪੂਰਨ।
ਆਹਿਂ[1], ਤਾਂਹਿ ਢਿਗ ਜਾਵਹੁ ਤੂਰਨ ॥੧੯੭॥ [1]ਪੂਰਨ ਜਸ ਵਾਲੇ (ਗੁਰੂ ਜੀ) (ਆਹਿਂ) ਹਨ।
ਸੁੰਦਰ ਸਜੰਦਨ[1] ਸਿਵਕਾ[2] ਡੋਰੇ[3]। [1]ਰਥ। [2]ਪਾਲਕੀਆਂ। [3]ਡੋਲੇ।
ਜਰੇ ਜਰਾਵ ਨਹੀਂ ਜੇ ਥੋਰੇ।
ਦਰਬ ਪਟੰਬਰ ਸੁਠ ਪਸ਼ਮੰਬਰ[1]। [1]ਸੁੰਦਰ ਪਸ਼ਮ ਦੇ ਬਸਤ੍ਰ।
ਜ਼ੇਵਰ[1] ਤੋਫੇ ਬਿਬਿਧਾ[2] ਅੰਬਰ ॥੧੯੮॥ [1]ਗਹਿਣੇ। [2]ਅਨੇਕ ਤਰ੍ਹਾਂ ਦੇ।
ਪਾਇਨ ਪਾਸ ਉਪਾਇਨ ਧਰਿ ਕੈ[1]। [1]ਚਰਨਾਂ ਕੋਲ ਭੇਟਾਰੱਖ ਕੇ।
ਨਿੰਮ੍ਰਿ ਹ੍ਵੈ ਬਿਨਤੀ ਬਹੁ ਕਰਿ ਕੈ।
ਲਜਾਵੋ ਦੇਹਲੀ ਤਿਨੈ ਰਿਝਾਈ[1]। [1]ਪ੍ਰਸੰਨ ਕਰਕੇ।
ਸ਼ਾਹਿ ਮੁਝੈ ਫੁਰਮਾਇਸ਼[1] ਪਾਈ ॥੧੯੯॥ [1]ਸਿਫ਼ਾਰਸ਼।
ਰਾਮ ਸਿੰਘ ਰਜਪੂਤ ਦਿਵਾਨੰ।
ਕਰਿ ਨਿਜ ਨ੍ਰਿਪ ਕਾ ਹੁਕਮ ਪ੍ਰਵਾਨੰ।
ਚਲਿ ਸ਼ੀਘ੍ਰ ਕੀਰਤਿ ਪੁਰਿ ਆਵਾ।
ਸੁਜਸ ਗੁਰੂ ਕਾ ਸੁਨਿ ਹੁਲਸਾਵਾ ॥੨੦੦॥

ਗੁਰੂ ਸੂਬੱਗਜ ਹੁਕਮ ਫੁਰਮਾਯੋ।
ਡੇਰਾ ਖਾਨ ਪਾਨ ਦਿਲਵਾਯੋ।
ਦੂਸਰਿ ਦਿਵਸ ਦਿਵਾਨ ਲਗਾਯੋ।
ਸਿੱਖ ਮਸੰਦ ਸੁਭੱਟਨ ਬੁਲਾਯੋ ॥੨੦੧॥
ਫਰਸ਼ ਰੰਗੀਨ ਬਿਸਦ[1] ਕਰਵਾਯੋ।
[1]ਉੱਜਲ।
ਸਾਏਬਾਨ[1] ਮਹਾਨ ਤਨਾਯੋ।
[1]ਤੰਬੂ।
ਤਾਸ[1] ਬਾਦਲੇ[2] ਕੇਰ ਚੰਦੋਆ।
[1]ਤਾਸ-ਇਕ ਜ਼ਰਫ਼ਤ, ਜਰੀ ਨਾਲ ਬੁਣਿਆ ਕੱਪੜਾ, ਜਿਸਦਾ ਤਾਣਾਰੇਸ਼ਮ ਦਾ ਤੇ ਪੇਟਾ ਜ਼ਰੀ ਦੀਆਂ ਤਾਰਾਂ ਦਾ ਹੁੰਦਾ ਹੈ। [2]ਬਾਦਲਾ-ਚਾਂਦੀ ਤੇ ਸੋਨੇ ਦੀਆਂ ਤਾਰਾਂ ਮਿਲਾ ਕੇ ਬੁਣਿਆ ਹੋਇਆ ਰੇਸ਼ਮੀ ਬਸਤ੍ਰ।
ਤਾਂ ਮਧ ਚਾਂਦ ਸਮਾਨ ਤਨੋਆ ॥੨੦੨॥
ਝਾਲਰ ਝੂਲਤ ਝਲਮਲ ਕਾਰੀ[1]।
[1]ਚਮਕੀਲੀਆਂ।
ਜ਼ਰੀ ਮੁਕੇਸ਼[1] ਰੇਸ਼ਮੀ ਸਾਰੀ।
[1]ਚਾਂਦੀ ਦੀਆਂ ਬਰੀਕ ਚਿਪਟੀਆਂ ਤਾਰਾਂ।
ਲਘੁ ਦੀਰਘ ਵਿਚ ਮੁਕਤਾ ਲਰੀ[1]।
[1]ਮੋਤੀਆਂ ਦੀਆਂ ਲੜੀਆਂ।
ਜਨੁ ਰਵਿ ਸਸਿ ਰਿਸ਼ਮੈ[1] ਢਰ ਪਰੀ ॥੨੦੩॥
[1]ਕਿਰਨਾਂ।
ਮੁਕਤਾ ਪੰਨਨ ਹੀਰ ਫਿਰੋਜਨ[1]।
[1]ਹਰੀ ਝਲਕ ਵਾਲੇ ਨੀਲੇਰਤਨ।
ਗੁੱਛ ਸੁੱਛ ਸਮ ਸੋਹਿਂ ਸਰੋਜਨ[1]।
[1]ਉੱਜਲ ਗੁੱਛੇ ਕੰਵਲਾਂ ਵਾਂਗ ਸੋਂਹਦੇ ਹਨ।
ਮਖਮਲ ਕੇ ਗੁਦਗੁਦੇ[1] ਗਦੈਲੇ।
[1]ਨਰਮ, ਪੋਲੇ।
ਤਕੀਏ[1] ਸਾਟਨ[2] ਅਤਲਸ[3] ਭੈਲੇ[11] ॥੨੦੪॥
[1]ਸਰਹਾਣੇ। [2]ਇਕ ਤਰ੍ਹਾਂ ਦਾ ਰੇਸ਼ਮੀ ਬਸਤ੍ਰ। [3]ਇਕ ਤਰ੍ਹਾਂ ਦਾ ਚਮਕੀਲਾ ਰੇਸ਼ਮੀ ਬਸਤ੍ਰ। [11]ਮਿਲਾ ਕੇ (ਬਣਾਏ ਹੋਏ)।
ਤਾਂ ਪਰ ਔਰ ਗਵਰਨਟ[1] ਕੇਰਾ।
[1]ਇਕ ਤਰ੍ਹਾਂ ਦਾ ਰੇਸ਼ਮੀ ਬਸਤ੍ਰ।
ਬਿਛਯੋ ਗਦੈਲਾ ਬਿਸਦ ਉਚੇਰਾ।
ਤਾਂ ਪਰ ਗਾਦੀ ਗੁਰੁ ਕੀ ਧਰੀ।
ਜ਼ਰੀ ਸਤਾਰਨ ਪੰਨਨ ਜਰੀ[1] ॥੨੦੫॥
[1]ਜੜੀ ਹੋਈ ਹੈ।
ਖਰੀ[1] ਚੋਬ ਚਿੱਤ੍ਰਤ ਬਿਧਿ ਖਰੀ[2]।
[1]ਖੜੀਆਂ ਕੀਤੀਆਂ ਹੋਈਆਂ ਹਨ। [2]ਚੰਗੀ ਤਰ੍ਹਾਂ।
ਮਾਨਕ ਨਗ ਨੀਲਮ ਗਚ ਕਰੀ[1]।
[1]ਜੜਤੀ ਕੀਤੀ ਹੋਈ ਹੈ।
ਲਗੋ ਦਿਵਾਨ ਆਨਿ ਜਬਿ ਤਹਾਂ।
ਗੁਰੁ ਆਗਮਨ ਭਾ ਆਨੰਦ ਮਹਾਂ ॥੨੦੬॥
ਸੰਗ ਮਸੰਦ ਬੁਲੰਦ ਜੁ ਆਏ।
ਜ਼ੇਵਰ ਬਸਨ ਅਮੋਲ ਸਜਾਏ।
ਬੰਦੀ ਜਨ[1] ਨਕੀਬ[2] ਜਸਰਰੈਂ।
[1]ਜਸ ਗਾਉਣ ਵਾਲੇ। [2]ਅੱਗੇ ਅੱਗੇ ਬੋਲਦੇ ਜਾਣ ਵਾਲੇ।
ਮਾਂਗਧ[1] ਭੱਟ ਕਬਿੱਤ ਉਚਰੈਂ ॥੨੦੭॥
[1]ਇਕ ਜਾਤੀ ਜੋ ਭੱਟਾਂ ਦੀ ਸ਼ਾਖ ਹੈ।
ਕੰਚਨ ਛਰੀ ਧਰੀ ਚਲਿ ਆਗੇ[1]।
[1]ਸੋਨੇ ਦੀਆਂ ਛਟੀਆਂ ਫੜਨ ਵਾਲੇ (ਚੋਬਦਾਰ) ਅੱਗੇ ਚਲਦੇ ਹਨ।
ਬਾਜੇ ਬਾਜੇ ਮੰਗਲ ਪਾਗੇ[1]।
[1]ਖੁਸ਼ੀਆਂ 'ਚਰੰਗੇ ਹੋਏ ਵਾਜੇ ਵੱਜਦੇ ਹਨ।
ਗਾਦੀ ਪਰ ਗੁਰੁ ਆਇ ਥਿਰਾਏ।
ਉਠ ਕਰਿ ਸਬਿਹਨਿ ਮਾਥ ਝੁਕਾਏ ॥੨੦੮॥
ਕਲਗੀ ਜਿਗਾ ਜਰਾਊ ਸੋਹਿਤ।
ਜਗਮਗ ਜੋਤਿ ਲਾਲ ਨਗ ਮੋਹਿਤ।

ਗਜ ਗੌਹਰ[1] ਗਰ ਮਾਲ ਬਿਸਾਲਾ। — [1]ਹਾਥੀ ਦੇ ਮੋਤੀਆਂ ਦੀ।
ਜਨੁ ਤਾਰਾ-ਗਨ ਪੋਏ ਜਾਲਾ[1] ॥੨੦੯॥ — [1]ਜਾਣੋ ਸਾਰੇ ਤਾਰੇ ਹੀ ਪ੍ਰੋਏ ਹੋਏ ਹਨ।
ਕੰਠਾ ਕੰਠਿ[1] ਰਤਨ ਨਵ ਗ੍ਰਹਿ ਜਨੁ। — [1]ਗਲ ਵਿੱਚ।
ਤੁੰਗ ਸਕੰਧ ਧਰੇ ਅਸਿ ਲਘੁ ਧਨੁ[1]। — [1]ਉੱਚੇ ਮੋਢਿਆਂ ਤੇ ਛੋਟੀ ਤਲਵਾਰ ਤੇ ਛੋਟਾ ਧਨੁਖਰਖਿਆ ਹੋਇਆ ਹੈ।
ਗਰਿ ਜਾਮਾ ਕਰ ਛਰੀ ਜਰਾਊ।
ਬਾਜੂਬੰਦ[1] ਚੰਦ ਸਮ ਭਾਊ ॥੨੧੦॥ — [1]ਡੌਲਿਆਂ ਤੇ ਬੰਨ੍ਹਣ ਵਾਲਾ ਗਹਿਣਾ।
ਛਾਪ ਛਲਾਇਨ ਕੰਕਨ ਕੇਰੀ[1]। — [1]ਕੜਿਆਂ ਦੀ।
ਸਬਿ ਛਬਿ ਕੌਨ ਸਕੈ ਕਵਿ ਟੇਰੀ।
ਨੇਵਰ[1] ਰਤਨ ਜਟਿਤ ਬਿਬਿਧਾਏ। — [1]ਪਾਉਂਟੇ, ਝਾਂਜਰਾਂ।
ਜਨੁ ਨਵ ਗ੍ਰਹਿ ਗੁਰੁ ਪਗ ਲਪਟਾਏ ॥੨੧੧॥
ਚਰਨ ਕਵਲ ਅੰਗੁਰੀ ਪੰਖਰੀਆਂ।
ਪਦਮਰਾਗ ਮਨੀਆ[1] ਨਖ ਧਰੀਆਂ$। — [1]ਲਾਲ ਮਣੀਆਂ।
ਸੁਰ ਸਿੱਖਨਿ ਮਧ ਗੁਰੁ ਹਰਿ ਭਾਊ[1]। — [1]ਇੰਦ੍ਰ (ਦੀ ਤਰ੍ਹਾਂ) ਚੰਗੇ ਲਗਦੇ ਹਨ।
ਬੈਠੇ ਮਨੋ ਬਾਲ ਦਿਨਰਾਊ[1] ॥੨੧੨॥ — [1]ਸਵੇਰ ਦਾ ਸੂਰਜ।
ਢੁਰਤਿ ਚਵਰ ਜਨੁ ਹੰਸ ਉਡਾਹੀ।
ਮੁਕਤਾ ਹਿਤ ਆ ਧਨੁ ਪਿਖਿ ਜਾਹੀ[1]। — [1](ਗੁਰਾਂ ਦੇ ਪਹਿਨੇ ਹੋਏ) ਮੋਤੀਆਂ ਨੂੰ (ਖਾਣ) ਵਾਸਤੇ ਆਉਂਦਾ ਹੈ। (ਪਰ ਗੁਰਾਂ ਦੇ ਮੋਢੇ ਤੇਰੱਖਿਆ) ਧਨੁਖ ਵੇਖ ਕੇ (ਡਰਦਾ ਮੁੜ) ਜਾਂਦਾ ਹੈ।
ਰਮਾ ਕੰਜ ਤੈ ਮੰਜ ਕਵਲ ਕਰ[1]। — [1]ਗੁਰਾਂ ਦੇ ਹੱਥ ਕਵਲ ਲੱਛਮੀ ਤੇ ਕਵਲ ਨਾਲੋਂ ਵੀ ਉੱਜਲ ਹਨ।
ਸਰਦ ਸਸੀ ਤੈ ਮੁਖ ਸਸਿ ਅਤਿ ਵਰ[1] ॥੨੧੩॥ — [1]ਸਰਦਰੁੱਤ ਦੇ ਚੰਦ ਤੋਂ ਗੁਰਾਂ ਦਾ ਮੁਖ ਰੂਪ ਚੰਦ ਬਹੁਤ ਸ੍ਰੇਸ਼ਟ ਹੈ।
ਨੈਨ ਬਿਨੰਜਨ ਖੰਜਨ ਪਿਖਿ ਕੈ।
ਜਾਵਤਿ ਲੋਪ ਫਿਰਾਵਤ ਸਿਖਿ ਕੈ[1]। — [1]ਸੁਰਮੇ ਤੋਂ ਬਿਨਾਂ (ਗੁਰਾਂ ਦੇ) ਨੇਤ੍ਰ ਵੇਖ ਕੇ ਮਮੋਲਾ (ਨੇਤ੍ਰ) ਫਿਰਾਉਣੇ ਸਿੱਖ ਕੇ ਗੁਪਤ ਹੋ ਜਾਂਦਾ ਹੈ।
ਸਰਮੈ ਧਰਿ ਸਰ ਮੈ ਜਾ ਲਸੇ।
ਮੀਨ ਕੰਜ, ਮ੍ਰਿਗ ਗਨ ਬਨ ਬਸੇ[1] ॥੨੧੪॥ — [1](ਗੁਰਾਂ ਦੇ ਸੁੰਦਰ ਨੇਤ੍ਰ ਦੇਖ ਕੇ) ਮੱਛੀਆਂ ਤੇ ਕਵਲ ਸ਼ਰਮ ਖਾ ਕੇ ਸਰੋਵਰ ਵਿੱਚ ਜਾ ਚਮਕੇ ਹਨ ਅਤੇ ਸਾਰੇ ਹਰਣ ਜੰਗਲ ਵਿੱਚ ਜਾ ਵੱਸੇ ਹਨ।
ਬਦਨ ਸੋਭ ਪਿਖਿ ਮਦਨ ਅਤਨ ਭੌ[1]। — [1]ਮੁੱਖ ਦੀ ਸ਼ੋਭਾ ਵੇਖ ਕੇ ਕਾਮਦੇਵ ਸ਼ਰੀਰ ਤੋਂ ਰਹਿਤ ਹੋ ਗਿਆ ਹੈ।
ਲਾਜੈਂ ਸੁਰ ਸਿਧਿ ਰਿਖਿ ਪਿਖਿ ਅਨਭੌ[1]। — [1]ਅਨਭਵ, ਗਿਆਨ।
ਕੁੰਡਲ ਲੋਲ ਕਪੋਲਨਿ ਲਸ ਹੈਂ*। — *ਗੁਰਾਂ ਦੇ ਗਹਿਣੇ ਪਹਿਨਣ ਬਾਰੇ ਦੇਖੋ ਬਿਸ੍ਰਾਮ ੨੮ ਦੇ ਅੰਕ ੨੪ ਦੀ * ਨਿਸ਼ਾਨ ਹੇਠ ਪੈਰ ਟਿੱਪਣੀ।
ਜਨ ਇੰਦ੍ਰ ਧਨ ਜੁਗ ਪਰ ਸਸ ਹੈਂ[1] ॥੨੧੫॥ — [1]ਗਲ੍ਹਾਂ ਤੇ ਚੰਚਲ ਕੁੰਡਲ ਐਉਂ ਚਮਕਦੇ ਹਨ ਜਾਣੋ ਚੰਦ ਉੱਪਰ ਇੰਦ੍ਰ ਦੇ ਦੋ ਧਨੁਖ ਸ਼ੋਭ ਰਹੇ ਹਨ।
ਬਾਲਕ ਰੂਪ ਅੰਗ ਸੁ ਕੁਮਾਰਾ[1]। — [1]ਬੱਚਿਆਂ (ਵਰਗੇ ਹਨ)।
ਬੁਧਿ ਬਿਧਿ ਕੇ ਸਮ ਮਹਿਦ ਉਦਾਰਾ[1]। — [1]ਬੁਧੀ ਬ੍ਰਹਮਾ ਵਾਂਗ ਬਹੁਤ ਸ੍ਰੇਸ਼ਟ ਹੈ।
ਰੁਚਿਰ ਰਕਤ ਚਰਨਾਂਬੁਜ ਸੋਹੈਂ[1]। — [1]ਸੁੰਦਰ ਤੇ ਲਾਲ ਚਰਨ ਕਵਲ ਸੋਂਹਦੇ ਹਨ।
ਧਜਾਨ ਧਰਤਿ ਜੋਗੀ ਜਨ ਮੋਹੈਂ ॥੨੧੬॥
ਸ਼ਸਤ੍ਰ ਬਸਤ੍ਰ ਜ਼ੇਵਰ ਸਾਜੇ।
ਇਕ ਦਿਸ ਗੁਰੁ ਕੇ ਸੁਭਟ ਬਿਰਾਜੇ।

ਅਰਪਤਿ ਸਿਖ ਉਪਾਇਨ ਗਾਢੇ[1]। — [1]ਚੰਗੀਆਂ ਭੇਟਾਂ।
ਬ੍ਰਿੰਦ ਮਸੰਦ ਮੇਵਰੇ[1] ਠਾਂਢੇ ॥੨੧੭॥ — [1]ਅਰਦਾਸੀਏ।
ਲਜਾਵਤਿ ਸਿੱਖਹਿਂ ਕਰਤਿ ਅਰਦਾਸੈਂ।
ਲਗੇ ਅੰਬਾਰ ਵਸਤੁ ਵਿਤ ਖਾਸੈਂ[1]। — [1]ਖ਼ਾਸ ਚੀਜ਼ਾਂ ਤੇ ਧਨ ਦੇ ਢੇਰ ਲੱਗੇ ਹਨ।
ਰਾਗੀ ਬਹੁ ਗੰਧ੍ਰਬ ਸੇ ਗਾਵੈਂ।
ਕੋਕਲ[1] ਮੋਰਨਿ ਕੰਠ ਲਜਾਵੈਂ ॥੨੧੮॥ — [1]ਕੋਇਲਾਂ।
ਤਿਹ ਛਿਨ ਲਯੋ ਦਿਵਾਨ[1] ਹਕਾਰੀ। — [1](ਰਾਜੇ ਜਯ ਸਿੰਘ ਦਾ) ਵਜ਼ੀਰ।
ਆਇ ਭੇਟ ਧਰਿ ਬੰਦਨ ਧਾਰੀ।
ਭੂਪਤਿ ਦਿਸ ਤੈ ਬਿਨੈ ਅਲਾਈ।
ਸਭਾ ਠਾਠ ਪਿਖਿ ਬੁਧਿ ਬਿਰਮਾਈ[1] ॥੨੧੯॥ — [1]ਪਰਚ ਗਈ, (ਅ) ਮੋਹਿਤ ਹੋ ਕੇ ਫਸ ਗਈ।
ਸ਼ਹਿਨਸ਼ਾਹ ਕੀ ਕਹਾਂ ਕਹਾਨੀ।
ਪੇਖਿ ਸੁਧਰਮਾਂ[1] ਜਾਂਹਿ ਲਜਾਨੀ। — [1]ਇੰਦ੍ਰ ਦੀ ਸਭਾ।
ਰਸ ਸ਼ਿੰਗਾਰ ਸ਼ਾਂਤੀ ਗੁਰੁ ਬੈਸੇ।
ਬ੍ਰਹਮ ਗਜਾਨ ਕੀ ਮੂਰਤਿ ਜੈਸੇ ॥੨੨੦॥
ਪਿਖਿ ਪ੍ਰਧਾਨ[1] ਧਰਿ ਮੋਦ ਮਹਾਨੀ। — [1]ਰਾਜੇ ਦਾ ਦੀਵਾਨ।
ਅਰਜ਼ ਕਰੀ ਯੁਤ ਗਰਜ਼[1] ਸੁਹਾਨੀ। — [1]ਲੋੜਵੰਦ ਹੋ ਕੇ।
ਰਾਵਰ ਦਰਸ਼ਨ ਸੂਰਜ ਸਾਂਨੀ[1]। — [1]ਵਰਗਾ ਹੈ।
ਨਿਸਾ ਅਵਿਦਜਾ ਤਮ ਦੁਖ ਹਾਂਨੀ[1] ॥੨੨੧॥ — [1]ਅਵਿੱਦਿਆ ਦੀਰਾਤ ਅਤੇ ਦੁੱਖ ਦਾ ਅੰਨ੍ਹੇਰਾ ਨਾਸ ਕਰਨ ਵਾਲਾ।
ਕਾਮਾਦਿਕ ਤਮਚਰ ਹਰ ਦੁੰਦੈਂ[1]। — [1]ਉਪੱਦ੍ਰਵ ਕਰਨ ਵਾਲੇ ਕਾਮ ਆਦਿਕ ਅਤੇਰਾਤ ਨੂੰ ਵਿਚਰਨ ਵਾਲੇ (ਰਾਖਸ਼ਾਂ) ਨੂੰ ਨਾਸ ਕਰਨ ਵਾਲਾ।
ਪੂਰਕ ਇੱਛਾ ਦਾਇ ਅਨੰਦੈਂ।
ਦਿਲੀ ਕੀ ਸੰਗਤਿ ਜੋ ਥਾਰੀ[1]। — [1]ਆਪ ਦੀ।
ਪੂਰੋ ਕਾਮਨਾ ਤਿਹ ਇਕ ਵਾਰੀ ॥੨੨੨॥
ਨੌਰੰਗ ਭੀ ਦਿਢ[1] ਦਰਸਜੋ ਚਾਹੈ। — [1]ਪੱਕੇ (ਨਿਸਚੇ ਨਾਲ)।
ਭੂਪਤਿ ਜੈ ਸਿੰਘ ਪਿਖਨਿ ਉਮਾਹੈ।
ਰਾਮਰਾਇ ਤੁਵ ਜੇਸ਼ਟ ਭਾਈ[1]। — [1]ਵੱਡੇ ਭਰਾ।
ਸ਼ਾਹਿ ਪਾਸ ਬਹੁ ਲੂਤੀ ਲਾਈ[1] ॥੨੨੩॥ — [1]ਚੁਗਲੀ ਕੀਤੀ ਹੈ।
ਜਿਸ ਹਿਤ ਸ਼ਾਹਿ ਨ੍ਰਿਪ ਕੋ ਕਹਾ।
ਤੁਮ ਬੁਲਵਾਵੋ ਗੁਰੁ ਕੌ ਯਹਾਂ।
ਯਾ ਹਿਤ ਮੈ ਰਾਵਰ ਢਿਗ ਆਯੋ।
ਸ਼ਰਨਾਏ ਕੀ ਲਾਜ ਰਖਾਯੋ ॥੨੨੪॥
ਕਰੋ ਸਨਾਥ[1] ਹਾਥ ਧਰਿ ਮਾਥੈਂ। — [1]ਸਫਲ।
ਦੇਹਲੀ ਚਲੋ ਦਾਸ ਕੈ ਸਾਥੈਂ।
ਸ੍ਰੀ ਹਰਿ ਕ੍ਰਿਸ਼ਨ ਜਿਨੈ ਗਮ ਨਾਹੀ।
ਕਹਯੋ ਚਲੈਂ ਹਮ ਨਿਸਚੇ ਵਾਂਹੀ ॥੨੨੫॥
ਸੁਨਿ ਪ੍ਰਧਾਨ ਖ਼ੁਸ਼ੀ ਬਡ ਭਯੋ।

ਸਿਲਾ ਲੀਕ[1] ਗੁਰੁ ਬਚਨ ਲਖਯੋ। [1]ਪੱਥਰ ਦੀ ਲੀਕ ਵਾਂਗ (ਪੱਕਾ)।
ਜਬਿ ਰਹਿਰਾਸ ਭਈ ਅਰਦਾਸੁ।
ਬੰਦੇ ਸਬਿ ਨੇ ਗੁਰੁ ਸੁਖਰਾਸੁ ॥੨੨੬॥
ਨਿਜ ਮੰਦਰ ਅੰਦਰ ਗੁਰੁ ਆਏ।
ਗੁਨ ਮੰਦਰ ਸੁੰਦਰ ਸੁਖਦਾਏ।
ਜਨਨੀ[1] ਸਿੱਖ ਮਸੰਦ ਸਿਆਨੇ। [1]ਮਾਤਾ।
ਥਿਰੇ ਆਇ ਗੁਰੁ ਢਿਗ ਮੁਦ ਮਾਨੇ ॥੨੨੭॥
ਮਾਤਾ ਕਹਯੋ ਅਹੋ ਮਮ ਚੰਦਾ[1]। [1]ਹੇ ਮੇਰੇ ਚੰਦ।
ਕਾਮ ਆਨ ਅਬਿ ਬਨਯੋ ਬੁਲੰਦਾ।
ਰਾਮਰਾਇ ਨੌਰੰਗ ਸਿਖਲਾਯੋ।
ਤੁਮ ਕੋ ਦੇਹਲੀ ਵੀਚ ਬੁਲਾਯੋ ॥੨੨੮॥
ਬਨੈ ਜਾਇਬੋ ਤਹਾ ਜਰੂਰੈਂ।
ਨਾਹਿਂ ਤ ਬਢੈਰਾਰ ਫਿਰ ਭੂਰੈਂ[1]। [1]ਬਹੁਤਾ ਝਗੜਾ ਵਧੇਗਾ।
ਸ੍ਰੀ ਹਰਿ ਕ੍ਰਿਸ਼ਨ ਬਿਸ਼ਨ ਅਵਤਾਰੀ।
ਲਘੁ ਬੈ ਬੁਧਿ ਮਹਿਦ[1] ਸੁਖਕਾਰੀ ॥੨੨੯॥ [1]ਉਮਰ ਛੋਟੀ ਹੈ ਪਰ ਬੁੱਧੀ ਵੱਡੀ ਹੈ।
ਜਿਮ ਕੇਹਰ ਛੌਨਾ ਗਜ ਗਾਹਾ[1]। [1]ਜਿਵੇਂ ਸ਼ੇਰ ਦਾ ਬੱਚਾ ਹਾਥੀਆਂ ਦੀ ਅਵਾਜ਼ ਸੁਣ ਕੇ।
ਸੁਨਿ ਨਹਿਂ ਡਰਤਿ ਧਰਤਿ ਉਤਸ਼ਾਹਾ।
ਜਿਉ ਬਾਲਕ ਰਵਿ ਭੀ ਤਮ ਹਰ ਹੈ[1]। [1]ਜਿਵੇਂ ਸਵੇਰ ਦਾ ਸੂਰਜ ਭੀ ਅਨ੍ਹੇਰਾ ਦੂਰ ਕਰ ਦੇਂਦਾ ਹੈ।
ਤਜੋਂ ਗੁਰੁ ਦਾਸਨ ਕੇ ਦੁਖ ਦਰ ਹੈਂ[1] ॥੨੩੦॥ [1]ਨਾਸ ਕਰ ਦੇਂਦੇ ਹਨ।
ਬੋਲੇ ਗੁਰ ਸਰਬੱਗ ਗਜਾਨੀ।
ਬਾਨੀ ਅਭੈ ਧਰਮ ਨੈਸਾਨੀ[1]। [1]ਧਰਮ ਦੀ ਨਦੀ। (ਨੈਸਾਣ=ਨਦ, ਦਰਿਆ)।
ਹਮ ਦੇਹਲੀ ਮੈਂ ਬੇਸ਼ੱਕ ਜੈ ਹੈਂ।
ਪੈ ਨ ਤੁਰਕੇਂਦ੍ਰ ਪਿਖੈ ਪਿਖੈ ਹੈਂ[1] ॥੨੩੧॥ [1]ਤੁਰਕਾਂ ਦੇ ਰਾਜੇ (ਔਰੰਗਜ਼ੇਬ) ਨੂੰ ਨਾ ਵੇਖਾਂਗੇ ਤੇ ਨਾ ਆਪਣਾ ਆਪ ਵਿਖਾਵਾਂਗੇ।

ਨਿਜ ਪਿਤ ਸਮ ਨਿਜ ਪ੍ਰਣ ਨਿਬੈ ਹੈਂ।
ਅਚਲ ਸੁਮੇਰ ਧਰਾ ਸਮ ਰੈਹੈਂ।
ਬਿਘਨ ਪਵਨ ਤੈ ਨਾਹਿਂ ਚਲੈ ਹੈਂ।
ਨਾਹਿਂ ਕਿਸੀ ਅਰਿ ਤੈ ਡਰ ਪੈ ਹੈਂ ॥੨੩੨॥
ਇਮ ਸੁਨਿ ਗੁਰੁ ਤੈ ਸਬਿ ਖੁਸ਼ ਹੋਏ।
ਜਲਧਿ ਬਬੇਕ[1] ਨੇਕ ਗੁਰੁ ਜੋਏ[2]। [1]ਗਿਆਨ ਦੇ ਸਮੁੰਦਰ। [2]ਤੱਕੇ, ਦੇਖੇ।
ਠਹਿਰੀ ਠੀਕ ਚਲਨ ਕੀ ਏਵੈਂ।
ਲਗੇ ਸਰਾਹਨਿ ਸਬਿ ਗੁਰੁ ਦੇਵੈਂ ॥੨੩੩॥
ਤਯਾਰੀ ਕਰੀ ਭਰੀ ਪ੍ਰਕਾਰੇ।
ਸੁੰਦਰ ਸਯੰਦਨ[1] ਬਾਜ[2] ਸ਼ਿੰਗਾਰੇ। [1]ਰਥ। [2]ਘੋੜੇ।
ਖਾਸਾ ਚਾਮੀਕਾਰ ਕੋ ਖਾਸਾ[1]। [1]ਸੋਨੇ ਦੀ ਚੰਗੀ ਪਾਲਕੀ।
ਦਿਨ ਮਨਿ ਸਮ ਭਾਸਤ ਮਨਿ ਰਾਸਾ[1] ॥੨੩੪॥ [1]ਸਾਰੀਆਂ ਮਣੀਆਂ ਸੂਰਜ ਵਾਂਗ ਚਮਕਦੀਆਂ ਹਨ।
ਰੁਚਿਰ ਪਾਲਕੀ ਨਗ ਗਨ ਜਰੀ[1]। [1]ਬਹੁਤੇ ਨਗਾਂ ਨਾਲ ਜੜੀ ਹੋਈ।

ਜਗਮਗ ਕਰਤਿ ਧਰਤਿ ਬਿਧਿ ਖਰੀ।
ਸਾਟਨ ਅਤਲਸ ਮਖਮਲ ਕੇਰੇ।
ਚਢੇ ਗਿਲਾਫ ਸੋਹਿਂ ਬਹੁਤੇਰੇ ॥੨੩੫॥
ਜਰੀ ਦੋਜ਼[1] ਚਮਕਾਂਹਿ ਸਤਾਰੇ। — [1]ਜਰੀ ਨਾਲ ਕੱਢੇ ਹੋਏ ਕੱਪੜੇ ਉੱਪਰ।
ਜਨੁ ਨਭ ਮੈ ਚਮਕਨਿ ਗਨ ਤਾਰੇ।
ਗੁੰਮਜ਼ ਗੋਲ ਅਮੋਲ ਸੁਹਾਵੈ।
ਕਲਸ ਕੁਲਿਸ ਕਲਧੌਤ ਲਸਾਵੈਂ[1] ॥੨੩੬॥ — [1]ਸੋਨੇ ਦੇ ਕਲਸ ਉੱਪਰਰਤਨ ਚਮਕਦੇ ਹਨ। (ਸੰ: ਕੁਲਿਸ਼-ਹੀਰਾ, ਰਤਨ)।
ਚਪਲ ਤੁਰੰਗ ਬਲੀ ਬਹੁਰੰਗੈਂ।
ਜ਼ੇਵਰ ਜ਼ੀਨ ਜਰੇ ਜਰ ਸੰਗੈਂ[1]। — [1]ਸੋਨੇ ਨਾਲ ਜੜੇ ਹੋਏ ਹਨ।
ਜੀਤਤਿ ਪੰਖੀ ਪੌਨ ਕੁਰੰਗੈਂ[1]। — [1]ਹਰਨਾਂ ਨੂੰ।
ਸੋਹਿਤ ਸੁੰਦਰ ਸਬ ਸਰਬੰਗੈਂ ॥੨੩੭॥
ਹੋਇ ਤਜਾਰ ਦਿਲੀ ਦਿਸ਼ ਪਜਾਨੇ।
ਸੰਗ ਮਸੰਦ ਬ੍ਰਿੰਦ ਸਿਖ ਸਜਾਨੇ।
ਮਾਤਾ ਸਾਹਿਬ ਭੀ ਸੰਗਿ ਚਾਲੇ।
ਹੇਤ ਬਿਹਾਰ ਸੁਧਾਰ ਬਿਸਾਲੇ ॥੨੩੮॥
ਦੋਹਰਾ:
ਕੀਰਤਿ ਪੁਰਿ ਤੈ ਚਲਿ ਗੁਰੂ,
ਦਿਲੀ ਦਿਸ ਕਰਿ ਪਜਾਨ।
ਜਬਿ ਪੰਜੋਖਰੇ ਗਾਮ ਜਾ,
ਸਿਵਰ[1] ਕੀਨ ਸੁਖਦਾਨ ॥੨੩੯॥ — [1]ਡੇਰਾ।
ਚੌਪਈ:
ਲੋਗ ਦਰਸਬੇ ਕੋ ਬਹੁ ਆਏ।
ਪਰਗ ਬੰਦੇ ਫਲ ਚਿੰਦੇ[1] ਪਾਏ। — [1]ਮਨ ਇੱਛਤ ਫਲ।
ਤਹਿਂ ਇਕ ਪੰਡਿਤ ਸ਼ਿਵਦਤ ਨਾਮੀ।
ਥਾ ਮਾਦਕ ਬਿਦਜਾ ਮਤਿ ਖਾਮੀ[1] ॥੨੪੦॥ — [1]ਵਿੱਦਿਆ ਦਾ ਹੰਕਾਰ ਕਰਨ ਵਾਲਾ ਅਤੇ ਕੱਚੀ ਮਤਿ ਵਾਲਾ ਸੀ।
ਦਰਸ ਹੇਤ ਜਬਿ ਗੁਰ ਢਿਗ ਆਯੋ।
ਪੇਖਿ ਬਿਭੌ[1] ਮਨ ਮੈ ਬਿਸਮਾਯੋ। — [1]ਬਿਭੂਤੀ, ਸਮੱਗ੍ਰੀ।
ਬੂਝਜੋ ਇਹੁ ਨ੍ਰਿਪ ਕਹਿਂ ਤੇ ਆਯੋ।
ਕੌਨ ਨਾਮ ਕਿਸ ਓਰ ਸਿਧਾਯੋ ॥੨੪੧॥
ਸਿੱਖਨਿ ਕਹਜੋ ਸ੍ਰੀ ਗੁਰੂ ਨਾਨਕ।
ਹਰਿ ਅਵਤਾਰ ਭਏ ਸੁਖ ਦਾਨਕ।
ਤਿਨ ਕੀ ਗਾਦੀ ਪਰ ਅਬਿ ਏ ਹੈਂ।
ਹਰੀ ਕ੍ਰਿਸ਼ਨ ਹਰਿ ਬਪੁ ਪ੍ਰਗਟੇ ਹੈਂ ॥੨੪੨॥
ਦੇਤਿ ਚਾਰ ਫਲ ਨਿਜ ਸਿੱਖਨਿ ਕੋ।
ਸਰਬ ਸ਼ਕਤਿ ਮਤ[1] ਬਾਲ ਪਿਖਨ ਕੋ। — [1]ਸਾਰੀਆਂ ਸ਼ਕਤੀਆਂ ਵਾਲੇ।
ਹਰੀ ਕ੍ਰਿਸ਼ਨ ਗੁਰੁ ਕੋ ਸੁਨਿ ਨਾਮੂ।

ਮਤਸਰ ਭਰਜੋ ਜਰਜੋ ਬਿਪ ਖਾਮੂ ॥੨੪੩॥
ਗੁਰੁ ਢਿਗ ਆਇ ਬੈਠਿ ਇਮ ਕਹਾ।
ਨਾਮ ਹਰੀ ਕ੍ਰਿਸ਼ਨ ਰਾਵਰ ਅਹਾ।
ਕ੍ਰਿਸ਼ਨ ਰਚੀ ਗੀਤਾ ਜਗ ਜਾਨੈ।
ਅਰਥ ਕਰੋ ਤੁਮ ਤਬਿ ਹਮ ਮਾਨੈ ॥੨੪੪॥
ਨਹੀ ਤ ਕੂਰ ਨਾਮ ਬਡ ਏਤੈਂ[1]।
[1]ਏਡਾ ਵੱਡਾ।
ਕਾਂਹਿ ਧਰਾਯੋ ਤੁਮ ਬਿਨ ਹੇਤੈਂ[1]।
[1]ਕਾਰਨ ਤੋਂ ਬਿਨਾਂ।
ਯਹਿ ਸੁਨਿ ਸ੍ਰੀ ਗੁਰੁ ਦ੍ਰਿਸ਼ਟਿ ਪਸਾਰੀ[1]।
[1]ਨਿਗਾਹ ਮਾਰੀ।
ਝੀਵਰ ਥਾ ਇਕ ਖਰੋ ਅਗਾਰੀ ॥੨੪੫॥
ਮਹਾਂ ਮੂਢ ਬਦ ਸੂਰਤਿ ਤਾਈ।
ਢਿਗ ਬੁਲਾਇ ਗੁਰੁ ਦੂਜੈ[1] ਦਿਖਾਈ।
[1]ਬ੍ਰਾਹਮਣ ਨੂੰ।
ਛਰੀ ਧਰੀ ਨਿਜ ਕਰ ਕੀ[1] ਤਾਂ ਪੈ।
[1]ਆਪਣੇ ਹੱਥ ਦੀ।
ਕਹਜੋ ਸੁਨਾਵੋ ਅਰਥ ਅਮਾਪੈ[1] ॥੨੪੬॥
[1]ਖੋਲ੍ਹ ਕੇ, ਵਿਆਖਿਆ ਸਹਿਤ।
ਨਿਗਮਾਗਮ[1] ਗੀਤਾਦਿ ਅਪਾਰੋ।
[1]ਵੇਦ ਸ਼ਾਸਤ੍ਰ।
ਪਾਠ ਅਰਥ ਸਬਿ ਕੇਰ ਉਚਾਰੋ।
ਤਾਤਕਾਲ ਕੋਵਿਦ[1] ਸੋ ਭਯੋ।
[1]ਪੰਡਿਤ, ਵਿਦਵਾਨ।
ਸਾਰਦ[1] ਬਾਸ ਰਸਨ ਪਰ ਲਯੋ ॥੨੪੭॥
[1]ਸਰਸੁਤੀ ਨੇ।
ਪਾਇ ਗੁਰੁ ਆਗਜਾ ਵਹਿ ਬੋਲਾ।
ਸੰਸਕ੍ਰਿਤ ਸਬਿ ਭਾਂਤਿ ਅਮੋਲਾ।
ਕਿੰ ਪ੍ਰਸ਼ਨੰ ਭੋ ਬਿੱਪ੍ਰ ਤੁਵੇਛਾ[1]।
[1](ਭੋ ਬਿੱਪ੍ਰ) ਹੇ ਪੰਡਿਤ! (ਕਿੰ) ਕੀ (ਪ੍ਰਸ਼ਨੰ) ਪੁੱਛਣ ਦੀ (ਤੁਵੇਛਾ) ਤੇਰੀ ਇੱਛਾ ਹੈ।
ਪ੍ਰਨਿ ਗਦਨੀਯੰ ਦੂਤੀ ਯਥੇਛਾ[1] ॥੨੪੮॥
[1](ਯਥੇਛਾ) ਜਿਵੇਂ ਇੱਛਾ ਹੈ (ਗਦਨੀਯੰ) ਕਹਿਣ ਯੋਗ (ਬਚਨ) (ਦੂਤੀ) ਛੇਤੀ (ਪ੍ਰਨਿ) ਕਹੁ।
ਗੱਦ[1] ਪੱਦ[2] ਸਬਿ ਛੰਦ ਉਚਾਰੇ।
[1]ਵਾਰਤਕ। [2]ਕਵਿਤਾ।
ਨਿਗਮਾਗੱਮ ਗੀਤਾਦਿਕ ਸਾਰੇ।
ਸੰਸਕ੍ਰਿਤ ਆਨਰ ਗਲ ਚਾਲੀ[1]।
[1]ਸੰਸਕ੍ਰਿਤ ਵਿੱਚ ਹੀ ਹੋਰ ਗੱਲਾਂ ਚੱਲੀਆਂ।
ਅਰਥ ਸੁਨਾਏ ਗੋਪ ਬਿਸਾਲੀ[1] ॥੨੪੯॥
[1]ਬਹੁਤੇ ਗੁੱਝੇ।
ਪੰਡਿਤ ਕਾ ਮਤ ਖੰਡਨ ਕੀਨੋ।
ਗੁਰੁ ਮਤ ਮੰਡਨ ਕਰਿ ਜਸ ਲੀਨੋ।
ਜੋ ਸੁਨਿ ਪੰਡਿਤ ਖੰਡਤ ਹੋਯੋ[1]।
[1]ਸ਼ਰਮਿੰਦਾ ਹੋ ਗਿਆ।
ਗੁਰੁ ਕੋ ਸਰਬ ਸ਼ਕਤਿ ਮਤਿ ਜੋਯੋ ॥੨੫੦॥
ਬਿੱਦਜਾ ਕੋ ਮਦ ਹੁਤੋ ਅਫਾਰਾ।
ਉਤਰ ਗਯੋ ਦੂਜ ਕੋ ਤਤਕਾਰਾ।
ਕਰਿ ਡੰਡੌਤ ਪ੍ਰੇਮ ਯੁਤ ਭਾਰੀ।
ਪਰਸੇ ਗੁਰੁ ਪਦ ਪੰਕਜ ਚਾਰੀ ॥੨੫੧॥
ਬੋਲਜੋ ਸ਼ਕਤੀ ਰਾਵਰ ਕੇਰੀ।
ਸ੍ਰੀ ਕ੍ਰਿਸ਼ਨ ਤੈ ਪਿਖੀ ਬਧੇਰੀ।

ਬਿੱਪ੍ਰ ਜਾਤਿ ਬਿੱਦਜਾ ਮਦ ਭਾਰੀ।
ਜਾਂ ਕਰਿ ਮਤਸਰ[1] ਬਢੀ ਅਪਾਰੀ ॥੨੫੨॥
[1]ਈਰਖਾ।
ਬੁਧਿ ਬਿਲੋਚਨ[1] ਨਸੇ ਹਮਾਰੇ।
[1]ਬੁੱਧੀ ਰੂਪ ਨੇਤ੍ਰ।
ਭਯੋ ਮੋਤੀਆ ਬਿੰਦ ਹੰਕਾਰੇ[1]।
[1]ਹੰਕਾਰ ਰੂਪ ਮੋਤੀਆਬਿੰਦ। (ਮੋਤੀਆਬਿੰਦ-ਅੱਖਾਂ ਦਾ ਇਕਰੋਗ ਜਿਸ ਨਾਲ ਨਿਗਾਹ ਬੰਦ ਹੋ ਜਾਂਦੀ ਹੈ)।
ਤੁਮ ਸਤਗੁਰੁ ਹੋ ਬੈਦ ਉਦਾਰੇ।
ਦੇਹੁ ਬਬੇਕ ਸੁਲਾਕ[1] ਸੁਧਾਰੇ ॥੨੫੩॥
[1]ਗਿਆਨ ਦੀਆਂ ਸਲਾਈਆਂ।
ਬ੍ਰਹਮਾਤਮ ਕੋ ਦਰਸ ਦਿਖਾਵੋ।
ਅੰਧਕਾਰ ਅਗਜਾਨ ਨਸਾਵੋ।
ਇਮ ਕਹਿ ਦਿਜਵਰ ਗੁਰੁ ਪਦ ਪਰਜੋ।
ਭਯੋ ਸਿੱਖ ਨਿਜ ਮਦ ਪਰਹਰਜੋ ॥੨੫੪॥
ਸਤਿਗੁਰ ਪਰਮਾਰਥ[1] ਦਰਸਾਯੋ।
[1]ਮੁਕਤੀ ਦਾ ਰਸਤਾ।
ਦੂਜ ਨੇ ਗੁਰੁ ਕੋ ਹਰਿ ਬਪੁ ਪਾਯੋ।
ਤਹਿਂ ਤੇ ਚਲਿ ਗੁਰੁ ਮੌੜੇ ਗ੍ਰਾਮੂ।
ਸ਼ਾਹਾਵਾਦ ਥਿਰੇ ਸੁਖ ਧਾਮੂ ॥੨੫੫॥
ਰਤਨ ਜਖਜ[1], ਕੁਰਖੇਤ੍ਰ ਭੂਮੀ।
[1]ਪਿੰਡ ਦਾ ਨਾਮ।
ਥਿਰੇ ਬ੍ਰਿਧ ਕੰਨਜਾ[1] ਪਿਖਿ ਊਮੀ[2]।
[1]ਨਗਰ ਦਾ ਨਾਮ। [2]ਨਗਰ, ਸ਼ਹਿਰ (ਸੰ: ਊਮ-ਨਗਰ, ਸ਼ਹਿਰ।)
ਕਰਜੋ ਸਨੇਹਤ ਪਰ[1] ਪੁਨ ਡੇਰਾ।
[1]ਸਨੇਹਤ ਤੀਰਥ ਉੱਪਰ।
ਨ੍ਹਾਇ ਦਾਨ ਦਿਏ ਦਿਜਨ ਬਧੇਰਾ ॥੨੫੬॥
ਬੜਥਲ ਗਾਮ ਬਸੇ ਨਿਸ ਸ੍ਵਾਮੀ।
ਪੁਨਾ ਪਰਾਸਰ ਤੀਰਥ ਧਾਮੀ[1]।
[1]ਪਰਾਸਰ ਤੇ ਧਾਮੀ ਤੀਰਥ ਤੇ।
ਸਯਾਮਣ ਉਤਰ ਗਏ ਕਰਨਾਲੈਂ।
ਥਿਰੇ ਜਹਾਂ ਅਬਿ ਜਗ੍ਹਾ ਬਿਸਾਲੈਂ ॥੨੫੭॥
ਯਾ ਬਿਧਿ ਜਗਿ ਲੋਗਨ ਮਗਿ ਤਾਰਤ।
ਪਹੁਚੇ ਦੇਹਲੀ ਢਿਗ ਪ੍ਰਣ ਪਾਰਤ[1]।
[1]ਪ੍ਰਣ ਪੂਰਾ ਕਰਨ ਵਾਲੇ ਸਤਿਗੁਰੂ ਜੀ।
ਜੈ ਸਿੰਘ ਭੂਪਤਿ ਸਾਰ[1] ਪਾਇ ਕੈ।
[1]ਖ਼ਬਰ।
ਮਿਲਜੋ ਗੁਰੂ ਕੋ ਅੱਗ੍ਰ ਆਇ ਕੈ ॥੨੫੮॥
ਨਿਜ ਪੁਰ ਮਾਹਿ ਲਜਾਇ ਉਤਾਰੇ।
ਅਤਿ ਉਤਸ਼ਵ ਸ਼ਹਿ ਮਨਿ ਮੁਦ ਧਾਰੇ।
ਮੰਦਰ ਸੁਖਦ ਖਸ਼ਟ ਰੁਤਿ ਕੇਰੋ।
ਥਿਰੇ ਗੁਰੂ ਸੁਖਦਾਇ ਘਨੇਰੋ ॥੨੫੯॥
ਸੁਨ ਕਰਿ ਸੰਗਤਿ ਦਿੱਲੀ ਕੇਰੀ।
ਆਈ ਲੈ ਲੈ ਭੇਟ ਬਧੇਰੀ।
ਦੇਤਿ ਅਕੋਰ[1] ਲੇਤਿ ਫਲ ਚਾਰੇ।
[1]ਭੇਟਾ।
ਲੈ ਉਪਦੇਸ਼ ਕਲੇਸ਼ ਪ੍ਰਹਾਰੇ ॥੨੬੦॥
ਜਾਵਤਿ ਗਾਵਤਿ ਗੁਨ ਗਨ ਗੁਰੁ ਕੇ।
ਭੇਦ ਭ੍ਰਮ ਨਾਸੈਂ ਜਿਮ ਉਰ ਕੇ।

ਖਾਨ ਪਾਨ ਕਰਿ ਬਿਬਿਧ ਪ੍ਰਕਾਰੀ।
ਨਿਸਾ ਬਿਤਾਈ ਸੁਖ ਸੋਂ ਸਾਰੀ ॥੨੬੧॥
ਜੈ ਸਿੰਘ ਜਾਗ ਗੁਰੂ ਢਿਗ ਆਯੋ।
ਕਰਿ ਪਗ ਬੰਦਨ ਅਰਜ ਅਲਾਯੋ।
ਜੈਹੋਂ ਮੈਂ ਢਿਗ ਸ਼ਾਹਿ ਖਰਾਰੀ[1]।
[1]ਖਰ ਦੈਂਤ ਦੇ ਵੈਰੀ ਭਾਵ ਹੇ ਸਤਿਗੁਰੂ ਜੀ!
ਰਾਵਰ ਆਵਨਿ ਦੈਹੋਂ ਸਾਰੀ ॥੨੬੧॥
ਸੋਢੀ ਕੁਲ ਕੇਤੂ[1] ਤਬਿ ਕਹਾ।
[1]ਨਿਸ਼ਾਨ ਰੂਪ।
ਤੁਮਰੋ ਦਿਲੀ ਪ੍ਰੇਮ ਪਿਖਿ ਮਹਾਂ।
ਬਿਨ ਢਿੱਲੀ[1] ਹਮ ਦਿੱਲੀ ਆਏ।
[1]ਦੇਰੀ ਤੋਂ ਬਿਨਾਂ।
ਨਹੀ ਸ਼ਾਹਿ ਸੋਂ ਮਿਲਨ ਚਹਾਂਏ[1] ॥੨੬੩॥
[1]ਚਾਹੁੰਦੇ।
ਤੁਰਕੇਸਰ[1] ਢਿਗ ਨ ਹਮ ਜੈ ਹੈਂ।
[1]ਔਰੰਗਜ਼ੇਬ।
ਦਰਸ਼ਨ ਦੇਂਹ ਨਹੀ ਤਿਸ ਲੈ ਹੈਂ।
ਬਿਸਮੈ ਭਯੋ ਭੂਪ ਸੁਨਿ ਬਾਨੀ।
ਲੀਕ ਅਲੀਕ ਸਿਲਾ ਸੀ[1] ਜਾਨੀ ॥੨੬੪॥
[1]ਪੱਥਰ ਦੀ ਅਮਿੱਟ ਲਕੀਰ ਵਰਗੀ।
ਕਰਿ ਬੰਦਨ ਜਗਿ-ਬੰਦਨ[1] ਤਾਂਈ।
[1]ਜਗਤ ਦੇ ਬੰਦਨਾ ਕਰਨ ਜੋਗ।
ਜਾਇ ਸ਼ਾਹਿ ਢਿਗ ਐਸ ਅਲਾਈ।
ਜੋ ਹਜ਼ਰਤ ਥਾ ਮੁਹਿ ਫੁਰਮਾਯੋ।
ਸ੍ਰੀ ਹਰਿ ਕ੍ਰਿਸ਼ਨ ਗੁਰੂ ਕੌ ਲਯਾਯੋ ॥੨੬੫॥
ਉਤਰੇ ਸੋਇ ਆਇ ਮਮ ਡੇਰੇ।
ਕਰਾਮਾਤ ਕੇ ਧਨੀ ਬਡੇਰੇ।
ਤਨ ਬਾਲਕ ਮਨ ਬ੍ਰਿਧਨਿ ਜੈਸੋ।
ਨੂਰ ਸੂਰ ਸਮ ਦਿਪਤ ਅਜੈ ਸੋ[1] ॥੨੬੬॥
[1]ਉਨ੍ਹਾਂ (ਦੇ ਚੇਹਰੇ) ਦਾ ਅਜਿੱਤ ਪ੍ਰਕਾਸ਼ ਸੂਰਜ ਵਾਂਗ ਚਮਕ ਰਿਹਾ ਹੈ।
ਆਗੇ ਜੋ ਹਜ਼ਰਤ ਕੋ ਭਾਵੈ।
ਕਰੋ ਤੈਸ ਜੈਸੇ ਜਸ ਆਵੈ।
ਔਰੰਗਜ਼ੇਬ ਸੁਨਤਿ ਸੁਖ ਪਾਵਾ।
ਅਜ਼ਮਤ ਪੇਖਨ ਹਿਤ ਹੁਲਸਾਵਾ ॥੨੬੭॥
ਰਸਦ ਪਾਂਚ ਸੌ ਇਤਨੇ ਨਕਦੀ।
ਜ਼ਯਾਫਤ ਪਠੀ[1] ਗੁਰੂ ਢਿਗ ਅਗਦੀ[2]।
[1]ਪ੍ਰੀਤੀ ਭੋਜਨ ਲਈ ਭੇਜੀ। [2]ਪਹਿਲੋਂ।
ਪੁਨ ਅਮੀਰ ਇਕ ਇਮ ਕਹਿ ਪਠਯੋ।
ਦੇਖਹੁ ਦਰਸ ਦੈਨ ਦਿਨ ਠਟਯੋ[1] ॥੨੬੮॥
[1](ਜਾ ਕੇ) ਦੇਖੋ ਤੇ (ਉਹਨਾਂ ਵਲੋਂ) ਦਰਸ਼ਨ ਦੇਣ ਦਾ ਦਿਨ ਨੀਅਤ ਕਰ ਆਵੋ।

ਫਬਯੋ ਦਿਵਾਂਨ ਇਤੈਂ ਗੁਰੁ ਕੇਰੈਂ।
ਬੈਠੇ ਸਿਖ ਮਸੰਦ ਬਧੇਰੈਂ।
ਹੋਤ ਰਾਗ ਅਨੁਰਾਗ ਉਪਾਵਨਿ[1]।
[1]ਪ੍ਰੇਮ ਪੈਦਾ ਕਰਨ ਵਾਲਾ।
ਲੈ ਲੈ ਭੇਟ ਸੰਗਤਾਂ ਆਵਨਿ ॥੨੬੯॥
ਦਰਸ ਸਪਰਸ ਫਰਸ਼ ਸੁਖ ਸੁਨਯੋ[1]।
[1]ਦਰਸ਼ਨ ਕਰ ਕੇ ਚਰਨ ਛੋਹ ਕੇ ਫ਼ਰਸ਼ ਤੇ ਸੁਖ ਨਾਲ (ਬੈਠ ਜਾਂਦੀਆਂ ਹਨ)।

ਬਿਸਦ[1] ਬਿਤਾਨ[2] ਮਖਮਲੀ ਤਨਜੋ।
[1]ਚਿੱਟਾ। [2]ਚੰਦੋਆ।

ਕਾਰ ਚੋਬਿ ਬਿਬਿਧੈਂ ਗੁਲਕਾਰੀ।
ਕਰੀ ਜਰੀ ਜਨੁ ਕਾਮ ਸਵਾਰੀ[1] ॥੨੭੦॥
[1]ਜਰੀ ਨਾਲ ਅਨੇਕ ਤਰ੍ਹਾਂ ਦੀ ਕਾਰ ਚੋਬੀ ਤੇ ਗੁਲਕਾਰੀ ਜਾਣੋ ਕਾਮਦੇਵ ਨੇ ਸਵਾਰ ਕੇ ਕੀਤੀ ਹੋਈ ਹੈ। (ਕਾਰ ਚੋਬੀ-ਜ਼ਰੀ ਨਾਲ ਕਢਿਆ ਬੇਲ ਬੂਟਾ। ਗੁਲਕਾਰੀ-ਸੂਈ ਨਾਲ ਬਸਤ੍ਰ ਤੇ ਫੁੱਲ ਦਾ ਬਣਾਉਣਾ)।

ਪੰਨੇ ਨਗ ਪੁਖਰਾਜ[1] ਸਤਾਰੇ।
[1]ਇਕ ਤਰ੍ਹਾਂ ਦਾ ਰਤਨ ਜਿਸ ਦੀ ਨੌਂਰਤਨਾਂ ਵਿੱਚ ਗਿਣਤੀ ਹੈ।

ਜਰੇ ਸੋਹਿਂ ਨਭ[1] ਮਨੋ ਸਤਾਰੇ[2]।
[1]ਅਕਾਸ਼ ਵਿੱਚ। [2]ਤਾਰੇ।

ਮਧੁ ਲਘੁ ਚਾਂਦ ਸਮਾਨ ਚੰਦੋਆ।
ਤਾਸ ਬਾਦਲੇ ਕੋ ਚਮਕੋਆ[1] ॥੨੭੧॥
[1]ਚੰਦੋਏ ਦੇ ਵਿਚਕਾਰ ਛੋਟੇ ਚੰਦ ਵਰਗਾ ਤਾਸ ਬਾਦਲੇ ਦਾ ਚੰਦ ਚਮਕਦਾ ਹੈ। (ਤਾਸ ਤੇ ਬਾਦਲੇ ਦੇ ਅਰਥਾਂ ਬਾਰੇ ਦੇਖੋ ਬਿਸ੍ਰਾਮ ੩੧ ਦੇ ਅੰਕ ੯੪ ਦੀ ਟਿੱਪਣੀ।

ਝਾਲਰ ਝੁੰਮਕੀ ਮੁਕਤੀ ਲਰੀ।
ਝੂਲਤਿ ਜਨੁ ਸੰਪਾ ਸੁਕਚਰੀ[1]।
[1](ਝੁੰਮਕੀ) ਛੱਬੇ ਦੀ ਝਾਲਰ ਜੋ ਮੋਤੀਆਂ ਦੀਆਂ ਲੜੀਆਂ (ਦੀ ਬਣੀ ਹੋਈ ਹੈ ਐਉਂ) ਝੂਲਦੀ ਹੈ ਜਾਣੋ (ਸਾਰੀ) ਬਿਭੂਤੀ ਹੀ ਇਕੱਠੀ ਹੋ ਕੇ (ਝੂਲਦੀ ਹੈ)।

ਗੰਗਾ ਜਮਨੀ ਚਿੱਤ੍ਰਤ ਚੋਬੈਂ[1]।
[1]ਗੰਗਾ ਤੇ ਜਮਨਾ ਦੋਰੰਗ ਵਰਗੀਆਂ ਚਿੱਤ੍ਰਕਾਰੀ ਵਾਲੀਆਂ ਚੋਬਾਂ ਹਨ।

ਧਨਦ[1] ਸੁਰੇਸ[2] ਦੇਖਿ ਦਿਲਿ ਖੋਭੈਂ[3] ॥੨੭੨॥
[1]ਕੁਬੇਰ। [2]ਇੰਦ੍ਰ। [3]ਦਿਲ ਵਿੱਚ ਦੁਖੀ ਹੁੰਦੇ ਹਨ।

ਕੰਚਨ ਦੰਡੀ[1] ਖਰੇ ਅਗਾਰੀ।
[1]ਸੁਨਹਿਰੀ ਚੋਬਾਂ ਵਾਲੇ (ਚੋਬਦਾਰ)।

ਸ਼ਸਤ੍ਰ ਬਸਤ੍ਰ ਸਜੇ ਸੁਧਾਰੀ।
ਕੰਕਨ ਕੰਠੇ ਕੰਠ ਜਰਾਊ[1]।
[1](ਹੱਥਾਂ ਵਿੱਚ ਜੜਾਊ) ਕੜੇ ਤੇ ਗਲ ਵਿੱਚ ਜੜਾਊ ਕੰਠੇ ਹਨ।

ਜੋ ਗੁਰਿ ਬਖਸ਼ੇ ਲਖਿ ਸਿਵਕਾਊ[1] ॥੨੭੩॥
[1]ਸੇਵਕ ਜਾਣ ਕੇ।

ਪਿਖਿ ਮਸਨਦ[1] ਉਪਧਾਨਾ[2] ਗੁਰੁ ਕਾ।
[1]ਗੱਦੀ। [2]ਸਰਹਾਣਾ।

ਧੀਰਜ ਛੂਟਤਿ ਸੁਰਪਤਿ ਉਰ ਕਾ[1]।
[1]ਇੰਦ੍ਰ ਦੇ ਹਿਰਦੇ ਦਾ।

ਤਾਂ ਪਰ ਗੁਰੁ ਥਿਰਿ ਸਹਿਜ ਸੁਭਾਊ।
ਸੋਹਿਤ ਮਨੋ ਬਾਲ ਦਿਨਰਾਊ[1] ॥੨੭੪॥
[1]ਸਵੇਰ ਦਾ ਸੂਰਜ।

ਸੁਠ ਸਮੀਲ ਪੋਸ਼ਸ਼ ਸੁਚ ਸੋਹੈ[1]।
[1]ਸੁੰਦਰ ਤੇ ਮਿਲਵੀਂ ਪਵਿੱਤ੍ਰ ਪੁਸ਼ਾਕ ਸੋਹੰਦੀ ਹੈ।

ਕਲਗੀ ਜਿਗ੍ਹਾ ਜਗਤਿ ਮਨ ਮੋਹੈ।
ਮੰਜ ਮਜੀਨੀ ਰੰਗ ਦੁਪੱਟੀ[1]।
[1]ਸੁੰਦਰ ਮਜੀਠੀਰੰਗ ਦਾ ਦੁਪੱਟਾ ਹੈ।

ਸੇਲੀ* ਭੇਖ ਨਿਸ਼ਾਨੀ ਥੱਟੀ[1] ॥੨੭੫॥
[1]ਭੇਖ ਦੀ ਨਿਸ਼ਾਨੀ ਸੇਲੀ ਪਹਿਨੀ ਹੋਈ ਹੈ। *ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ ਨੇ ਗੁਰਿਆਈ ਗੱਦੀ ਦੇ ਤਖ਼ਤ ਤੇ ਬੈਠਣ ਸਮੇਂ ਸੇਲੀ ਨੂੰ ਮੱਥਾ ਟੇਕ ਕੇ ਤੋਸ਼ੇਖਾਨੇ ਵਿੱਚ ਭੇਜ ਦਿੱਤਾ ਸੀ ਤੇ ਉਸਦੀ ਥਾਂ ਬਾਬਾ ਬੁੱਢਾ ਸਾਹਿਬ ਜੀ ਨੇ ਮੀਰੀ ਅਤੇ ਪੀਰੀ ਦੀਆਂ ਦੋ ਤਲਵਾਰਾਂ ਹਜ਼ੂਰ ਨੂੰ ਪਹਿਨਾਈਆਂ ਸਨ। ਉਸ ਦਿਨ ਤੋਂ ਬਾਦ ਫਿਰ ਕਿਸੇ ਵੀ ਗੁਰੂ ਸਾਹਿਬ ਨੇ ਸੇਲੀ ਨਹੀਂ ਪਹਿਨੀ। ਤੇ ਨਾ ਹੀ ਇਹ ਸੇਲੀ ਗੁਰੂ ਕੇ ਭੇਖ ਦੀ ਕੋਈ ਨਿਸ਼ਾਨੀ ਹੈ। ਸਿੱਖੀ ਦੇ ਨਿਸ਼ਾਨ ਤਾਂ ਪੰਜ ਕੱਕਾਰ ਹਨ ਜੇਹਾ ਕਿ ਲਿਖਿਆ ਹੈ ਕਿ 'ਨਿਸ਼ਾਨੇ ਸਿਖੀ ਈ: ਪੰਜ ਹਰਫ ਅਸਤ ਕਾਫ। ਹਰਗਿਜ਼ ਨ ਬਾਸ਼ਦ ਅਜ਼ੀਂ ਪੰਜ ਮੁਆਫ਼। ਕੜਾ ਕਾਰਦੋ ਕੱਛ ਕੰਘਾ ਬਿਦਾਂ। ਬਿਲਾ ਕੇਸ ਹੇਚ ਅਸਤ ਜੁਮਲੇ ਨਿਸ਼ਾਂ।' ਅਰਥਾਤ ਸਿੱਖੀ ਦੇ ਨਿਸ਼ਾਨ ਇਹ ਪੰਜ ਕੱਕੇ ਅੱਖਰ ਹਨ। ਇਨ੍ਹਾਂ ਪੰਜਾਂ ਚੋਂ ਬਿਲਕੁਲ ਕੋਈ ਵੀ ਕਕਾਰ ਮੁਆਫ ਨਹੀਂ ਕੀਤਾ ਜਾ ਸਕਦਾ (ਉਹ ਹਨ) ਕੜਾ, ਕ੍ਰਿਪਾਨ, ਕਛਹਿਰਾ, ਕੰਘਾ ਜਾਣ ਲਉ। ਪਰ

ਇਹ ਸਾਰੇ (ਚਾਰੇ) ਨਿਸ਼ਾਨ ਭਾਵ ਚਾਰੇ ਕਕਾਰ ਕੇਸਾਂ ਤੋਂ ਬਿਨਾਂ ਕੁਝ ਵੀ ਨਹੀਂ ਹਨ ਭਾਵ ਕੇਸ ਹੀਣ ਮਨੁੱਖ ਜੇ ਚਾਰੇ ਕਕਾਰ ਪਹਿਨ ਲਵੇ ਤਾਂ ਉਹ ਕਿਸੇ ਕੰਮ ਨਹੀਂ ਹਨ।

ਗਰਿ ਗਜ ਮੁਕਤਾ ਮਾਲ ਬਿਸਾਲਾ[1]। — [1]ਗਲ ਵਿੱਚ ਹਾਥੀਆਂ ਦੇ ਮੋਤੀਆਂ ਦੀ ਲੰਬੀ ਮਾਲਾ ਹੈ।
ਜ਼ੇਵਰ ਔਰ ਸਜੇ ਦੁਤਿ ਜਾਲਾ[1]। — [1]ਬਹੁਤੀ ਸੋਭਾ ਵਾਲੇ।
ਚਾਮਰ ਮੁੱਠਾ ਦਾਸ ਝੁਲਾਹੀਂ।
ਮਨੋ ਮੋਰ ਮਿਲਿ ਹੰਸ ਉਡਾਹੀਂ ॥੨੭੬॥

ਦੋਹਰਾ:
ਔਰੰਗ ਕਾ ਉਮਰਾਵ ਬਡ,
ਤਬੈ ਪਹੁੰਚਯੋ ਆਇ।
ਸਹਿਮਯੋ ਸੋਭਾ ਸਭਾ ਪਿਖਿ,
ਗੁਰੈਂ ਅਸ਼ਾਰਾ ਪਾਇ ॥੨੭੭॥
ਉਚਿਤ ਠੌਰ[1] ਬੈਠਨ ਕਹਯੋ, — [1]ਯੋਗ ਥਾਂ।
ਚੋਬਦਾਰ ਨੈ ਲਯਾਇ।
ਸਾਤ ਅਸ਼ਰਫੀ[1] ਭੇਟ ਤਿਨ, — [1]ਸੱਤ ਮੁਹਰਾਂ।
ਦੀਨੀ ਮਾਥ ਝੁਕਾਇ ॥੨੭੮॥
ਨੌਰੰਗ ਦਿਸ ਤੈ ਜੋਰਿ ਕਰ,
ਕੀਨੀ ਪੁਨਾ ਸਲਾਮ।
ਬੈਠਿ ਬਿਚਾਰ ਨਿਹਾਰਯੋ,
ਇਹੀ ਖੁਦਾਇ ਮੁਕਾਮ[1] ॥੨੭੯॥ — [1]ਟਿਕਾਣਾ।

ਚੌਪਈ:
ਕੁਸਲ ਪ੍ਰਸਨ[1] ਬੂਝਯੋ ਗੁਰੁ ਤਾਂ ਕੈ। — [1]ਸੁਖ ਸਾਂਦ।
ਦਸਤ ਬਸਤ[1] ਉਨਿ ਸੀਸ ਝੁਕਾ ਕੈ। — [1]ਹੱਥ ਬੰਨ੍ਹ ਕੇ।
ਲਰਜ ਗਰਜ਼ ਯੁਤ ਅਰਜ਼ ਅਲਾਈ[1]। — [1]ਕੰਬ ਕੇ ਇੱਛਾ ਸਹਿਤ ਬੇਨਤੀ ਕਹੀ।
ਰਾਵਰ ਮਿਹਰ ਕੁਸਲ ਸਬਿ ਆਈ ॥੨੮੦॥
ਆਪ ਕੀਨ ਪਾਵਨ ਪਦ ਪਾਵਨ[1]। — [1]ਪਵਿਤ੍ਰ ਚਰਨ ਪਾਏ ਹਨ।
ਪਾਵਨ ਹਮ ਸਬ ਭਏ ਸੁਹਾਵਨ।
ਆਵਨ ਸੁਨਿ ਭਾਵਨ[1] ਪਾਤਿਸ਼ਾਹੂੰ। — [1]ਸ਼ਰਧਾਲੂ।
ਭਯੋ ਮੋਦ ਪ੍ਰਮੋਦ ਮਹਾਹੂੰ[1] ॥੨੮੧॥ — [1]ਬਹੁਤ ਤੋਂ ਬਹੁਤ ਅਨੰਦ ਹੋਇਆ ਹੈ।
ਚਾਹਿਤ ਦਰਸ ਦਰਸਯੋ ਥਾਰੋ।
ਭਵੈ ਸਿਖ ਪਿਖਿ ਅਜ਼ਮਤ ਭਾਰੋ।
ਇਹੁ ਸੁਨਿ ਗੁਰ ਉਮਰਾਵਹਿ ਤਾਂਈ।
ਦੈ ਸਿਤਕਾਰ ਉਚਾਰ ਸੁਨਾਈ ॥੨੮੨॥
ਹੈ ਹਮਰੋ ਜੋ ਜੇਸ਼ਟ ਭਾਈ।
ਜਾਤਿ ਆਤਿ ਢਿਗ ਸ਼ਾਹਿ ਸਦਾਈ।
ਸਰਬ ਭਾਂਤਿ ਸੋ ਲਾਯਕ ਪੈ ਹੈ।
ਜੋ ਸ਼ਹਿ ਚਹਿ ਸੋ ਅਜ਼ਮਤ ਦੈ ਹੈ ॥੨੮੩॥

ਹਮ ਬਾਲਕ ਸਾਲਕ[1] ਬਡ ਨਾਹੀਂ। — [1]ਆਤਮ ਗਿਆਨੀ।
ਇਕ ਤਾਲਕ[1] ਖਾਲਕ ਸੁਰਖਾਹੀਂ। — [1]ਸਬੰਧ।
ਕਾਮ ਸ਼ਾਹਿ ਢਿਗ ਮਮ ਕੁਛ ਨਾਹੀਂ।
ਦੈਂਹ ਨ ਅਜ਼ਮਤ ਜੈਂਹ ਨ ਤਾਂਹੀਂ ॥੨੮੪॥
ਸਤਿਗੁਰ ਪੂਰਨ ਪਿਤਾ ਹਮਾਰੇ।
ਪ੍ਰਣ ਨਿਬਾਹਯੋ ਤਜੋਂ ਹਮ ਪਾਰੇ[1]। — [1](ਪ੍ਰਣ) ਪਾਲਾਂਗੇ ਭਾਵ ਪੂਰਾ ਕਰਾਂਗੇ।
ਨਹਿ ਤੁਰਕੇਸੈਂ ਪਿਖੈਂ ਪਿਖੈਂ ਹੈਂ।
ਕਰਾਮਾਤ ਕੋ ਕਹਰ ਲਖੈ ਹੈਂ[1] ॥੨੮੫॥ — [1]ਜ਼ੁਲਮ ਕਰਨਾ ਸਮਝਦੇ ਹਾਂ।
ਸੋ ਮਮ ਭ੍ਰਾਤਰ ਰਹਯੋ ਦਿਖਾ ਹੈ।
ਤਾਂਹਿ ਬੁਲਏ ਗਏ ਹਮ ਆ ਹੈਂ।
ਸਖਾ[1] ਹੋਤ ਹੈ ਏਕ ਭ੍ਰਾਤਾ। — [1]ਮਿੱਤ੍ਰ।
ਰਾਮ ਲਖਨ ਸਮ[1] ਲਖੋ ਬਖਯਾਤਾ ॥੨੮੬॥ — [1]ਲਛਮਣ ਵਾਂਗ।
ਬੈਰੀ ਆਹਿਂ[1] ਏਕ ਹ੍ਵੈ ਭਾਈ। — [1]ਹੁੰਦੇ ਹਨ।
ਬਾਲੀ ਸੁੱਗ੍ਰੀਵ ਕੀ ਨਜਾਈ।
ਰਾਵਣ ਔਰ ਬਭੀਖਣ ਜੈਸੇ।
ਮਹਜਾਂ ਮਝਾਰ ਜਾਟ ਕੁਲ ਖੈ ਸੇ[1] ॥੨੮੭॥ — [1]ਮਹੇਂ, ਬਿੱਲੇ ਤੇ ਜੱਟ (ਸੇ) ਵਾਂਗ ਕੁਲ ਨਾਸ (ਕਰਨ ਵਾਲੇ ਹੁੰਦੇ ਹਨ)।
ਤਿਮ ਹਮ ਸੋਂ ਮਮ ਭ੍ਰਾਤ ਕਮੈ ਹੈ।
ਪ੍ਰਭੁ ਢਿਗ ਹਮ ਜਵਾਬ ਤਿਹ ਲੈਹੈਂ।
ਅਬਿ ਤੁਮ ਹਮ ਦਿਸ ਤੈ ਢਿਗ ਸ਼ਾਹੂ।
ਕਹੋ ਜਾਇ ਹਮ ਮਿਲੈਂ ਨ ਤਾਹੂੰ ॥੨੮੮॥
ਸੁਨਿ ਉਮਰਾਵ ਬੰਦਿ ਗੁਰੁ ਚਰਨਾ।
ਗਯੋ ਸ਼ਾਹਿ ਢਿਗ ਗੁਰੁ ਜਸੁ ਬਰਨਾ।
ਸਬਿ ਮਤਲਬ ਉਨਿ ਕਹਯੋ ਸੁਨਾਈ।
ਕਰੀ ਤਰੀਫ ਸ਼ਰੀਫ ਸੁਹਾਈ[1] ॥੨੮੯॥ — [1](ਸਤਿਗੁਰਾਂ ਦੇ) (ਸ਼ਰੀਫ) ਭਲ-ਮਣਸਊ ਦੀ ਚੰਗੀ ਉਸਤਤਿ ਕੀਤੀ।
ਰਹਯੋ ਤੂਸ਼ਨੀ[1] ਸੁਨਿ ਪਤਿਸ਼ਾਹੂ। — [1]ਚੁੱਪ।
ਲਖੇ ਬਾਲ-ਗੁਰੁ ਬੇਪ੍ਰਵਾਹੂ।
ਉਨੀ ਦਿਨੋ ਦਿਲੀ ਮੈ ਭਾਰੀ।
ਬਢੀ ਬਿਸੂਚਕ[1] ਬਡੀ ਬਿਮਾਰੀ ॥੨੯੦॥ — [1]ਸੂਈ ਵਾਂਗ ਚੁਭਣ ਵਾਲੀ ਬੀਮਾਰੀ, ਹੈਜ਼ਾ, ਮਰੀ।
ਦਿਨ ਦਿਨ ਪ੍ਰਤਿ ਜਨ ਮਰਤਿ ਹਜਾਰੈਂ।
ਪਏ ਨ ਠੱਲਾ ਭਏ ਲਚਾਰੈਂ[1]। — [1]ਦੁੱਖੀ।
ਸਿਖ ਦਿਲਵਾਲੀ ਦੀਨ ਅਪਾਰੇ[1]। — [1]ਬਹੁਤੇ ਦੁਖੀ (ਹੋ ਕੇ)।
ਆਇ ਗੁਰੂ ਢਿਗ ਜਬੈ ਪੁਕਾਰੇ ॥੨੯੧॥
ਹੋਇ ਕ੍ਰਿਪਾਲ ਗਿਰਾ ਗੁਰਿ ਗਾਈ[1]। — [1]ਗੁਰਾਂ ਨੇ ਬਾਣੀ ਕਹੀ।
ਜੋ ਮੁਹਿ ਪਿਖੈ ਨ ਦੁਖੈ ਕਦਾਈ।
ਜੋਇ ਕੋਇ ਮਮ ਪਦ ਧੋਇ ਪੀਵੈ।
ਨਾਹਿਂ ਬਿਸੂਚਕ ਤਾਂਹਿ ਰਹੀਵੈ ॥੨੯੨॥

ਸੁਨਿ ਇਹੁ ਬੈਨ ਐਨ[1] ਜਬਿ ਕੀਨਾ। — [1]ਠੀਕ ਤਰ੍ਹਾਂ (ਉਵੇਂ ਹੀ)।
ਲਗੇ ਲੋਗ ਬਿਨੁ ਰੋਗ ਹੁਵੀਨਾ[1]। — [1]ਹੋਣ ਲੱਗ ਪਏ।
ਖਬਰ ਜਬਰ[1] ਜਬਿ ਪਹੁੰਚੀ ਸ਼ਹਿਰੈਂ। — [1]ਜ਼ਬਰਦਸਤ, ਭਾਰੀ, ਵੱਡੀ, ਚੰਗੀ।
ਧਏ ਅਏ ਜਿਮ ਪਜਾਸੇ ਡਹਰੈਂ[1] ॥੨੯੩॥ — [1]ਜਿਵੇਂ ਤਿਹਾਏ (ਬੰਦੇ) (ਡਹਰੈਂ) ਤਲਾਅ ਵੱਲ ਨੂੰ।
ਪਦ ਪਖਾਰ ਗੁਰਿ ਭਰਯੋ ਚਵੱਚਾ।
ਜਿਨ ਪੀਓ ਥੀਓ ਬਚ ਸੱਚਾ।
ਤਪ ਅਤਿਸਾਰ[1] ਗ੍ਰਹਿਣੀ[2] ਖਾਂਸੀ। — [1]ਦਸਤਰੋਗ। [2]ਸੰਗ੍ਰਹਣੀ, ਅਣਪਚੀਰੋਗ।
ਸੂਲ ਬਿਸੂਚਕ ਬਾਇ ਚੁਰਾਸੀ[1] ॥੨੯੪॥ — [1]ਚੁਰਾਸੀ ਤਰ੍ਹਾਂ ਦੀ ਹਵਾ ਦੇਰੋਗ।
ਭੂਤ ਪ੍ਰੇਤ ਲਗਯੋ ਜਿਤ ਹੋਈ।
ਗੁਰਿ ਦਰਸਨ ਤੈ ਰਹੈ ਨ ਕੋਈ।
ਮੇਲਾ ਲਗਯੋਰ ਹੈ ਗੁਰੁ ਦ੍ਵਾਰੈ।
ਆਮਨ ਗ੍ਰਾਮਨ ਤੈ ਭਿ ਅਪਾਰੈ[1] ॥੨੯੫॥ — [1]ਪਿੰਡਾਂ ਤੋਂ ਭੀ ਬਹੁਤ (ਲੋਕ) ਆਉਂਦੇ ਹਨ।
ਅਰਪਿ ਉਪਾਇਨ[1] ਗੁਰੁ ਪਾਇਨ ਪੈ[2]। — [1]ਭੇਟਾ। [2]ਚਰਨਾਂ ਤੇ।
ਮਨ ਭਾਯਨ ਪਾਇਨ ਜਾਇਨ ਪੈ[1]। — [1]ਮਨ ਭਾਉਂਦੇ (ਫਲ) ਪਾ ਕੇ ਜਾਂਦੇ ਹਨ।
ਪਰੀ ਧੂੰਮ[1] ਸਬਿ ਦੇਸ ਮਝਾਰੈਂ। — [1]ਧੂੰਮ ਪੈ ਗਈ ਭਾਵ ਇਹ ਗੱਲ ਮਸ਼ਹੂਰ ਹੋ ਗਈ।
ਪੈ ਹੈਂ ਅਰਥੀ[1] ਅਰਥ[2] ਅਪਾਰੈਂ ॥੨੯੬॥ — [1]ਮੰਗਤੇ। [2]ਧਨ।
ਬੇਸ਼ੁਮਾਰ ਬਿੱਤ ਬਿਬਧਾ[1] ਜੋਈ। — [1]ਅਨੇਕ ਤਰ੍ਹਾਂ (ਦੇ ਪਦਾਰਥ)।
ਆਇ ਲਾਇਂ ਗੁਰੁ ਲੰਗਰ ਸੋਈ।
ਛਕੈਂ ਗਰੀਬ ਫਕੀਰ ਅਪਾਰੈਂ।
ਸੁਜੱਸ ਗੁਰੂ ਕਾ ਅਧਿਕ ਬਿਥਾਰੈਂ ॥੨੯੭॥
ਕੀਰਤਿ ਗੁਰੁ ਕੀ ਘਰ ਘਰਿ ਝੂਲੀ।
ਮਨੋ ਮਾਲਤੀ ਫੈਲੀ ਫੂਲੀ।
ਅਜ਼ਮਤ ਬਡ ਆਰੂਜ[1] ਨਿਹਰ ਕੈ। — [1]ਪ੍ਰਤਾਪ।
ਪੀਰ ਫਕੀਰ ਦਬੇ ਅਰਿ ਡਰ ਕੈ ॥੨੯੮॥
ਬਾਦਸ਼ਾਹਿ ਸੁਨਿ ਗੁਰੁ ਜਸੁ ਭਾਰੀ।
ਦਰਸ ਦਰਸਯੋ ਚਾਹਿਂ ਅਪਾਰੀ।
ਗੁਰੂ ਨ ਦਰਸ਼ਨ ਦੈਨੋ ਚੈਹੈਂ।
ਯਾਂ ਹਿਤ ਨਿਤ ਇਕਾਂਤ ਥਿਰਰੈਹੈਂ ॥੨੯੯॥

ਦੋਹਰਾ:

ਪਟਰਾਨੀ ਜੈ ਸਿੰਘ ਕੀ,
ਸੁਨਿ ਗੁਰੁ ਕਾ ਜਸ ਭਾਰ।
ਕਰਿ ਗਿਨਤੀ ਬਿਨਤੀ ਕਰੀ,
ਨ੍ਰਿਪ ਪੈ ਹਿਤ ਦਰਸਾਰ ॥੩੦੦॥

ਚੌਪਈ:

ਪੁੱਤ੍ਰ ਕਾਮਨਾ ਮਨ ਮੈਂ ਧਰਿ ਕੈ।
ਚਾਹਿਤ ਪਗ ਪਰਸੇ ਗੁਰੁ ਬਰ ਕੈ[1]। — [1]ਸ੍ਰੇਸ਼ਟ ਗੁਰਾਂ ਦੇ। (ਅ) ਗੁਰਾਂ ਤੋਂ ਵਰ ਲੈਣ ਵਾਸਤੇ।
ਭੂਪਤਿ ਕੋ ਗੁਰੁ ਪਾਸ ਪਠਾਯੋ।

ਆਇ ਨ੍ਰਿਪ ਗੁਰੁ ਪਗ ਲਪਟਾਯੋ ॥੩੦੧॥
ਹੇ ਪ੍ਰਭੁ ਦਯਾ ਦਾਸ ਪਰ ਕੀਜੈ।
ਅੰਤਹਿ ਪੁਰ[1] ਪਾਵਨ ਮਮ ਕੀਜੈ।
ਕਹਿ ਮਸੰਦ ਗੁਰਬਖਸ਼ ਪਾਸ ਤੈ।
ਕਰੋ ਗੁਰੂ ਜੀ ਦਯਾ ਦਾਸ ਤੈ ॥੩੦੨॥
ਮਾਤਾ ਜੀ ਤੈ ਭੀ ਕਹਲਾਯੋ।
ਮਾਨ ਭਲੈਂ ਗੁਰੁ ਚਲੈਂ ਅਲਾਯੋ[1]।
ਕਰਿ ਬੰਦਨ ਮੁਦ ਹ੍ਵੈ ਨ੍ਰਿਪ ਗਯੋ।
ਰਾਨੀ ਪ੍ਰਤਿ ਸਬਿ ਭੇਦ ਅਲਯੋ ॥੩੦੩॥
ਪਟਰਾਨੀ ਸਬਿ ਤੀਆ ਬੁਲਾਈ।
ਗੁਰੁ ਦਰਸ਼ਨ ਕੀ ਗਾਥ ਸੁਨਾਈ।
ਜ਼ੇਬਰ ਜੇ ਵਰ[1], ਤੇਵਰ ਤੇ ਵਰ[2]।
ਸਜਵਾਏ ਪ੍ਰਯੰਤਹਿ ਨੇਵਰ[1] ॥੩੦੪॥
ਕੰਚਨ ਪੀਢਨ ਪਰ[1] ਬੈਠਾਰੀ।
ਮਨੋ ਪਰੀ ਗਨ ਪਾਂਤਿ[1] ਸਵਾਰੀ।
ਆਪ ਲਵਾਸ ਮਲਿਨ[1] ਧਰਿ ਸਾਦਾ।
ਸਬਿ ਪਾਛੇ ਥਿਰਿ ਧਰਯੋ ਇਰਾਦਾ[1] ॥੩੦੫॥
ਜੋ ਸਮ੍ਰੱਥ ਸੂਬੱਗ ਗੁਰੁ ਹੋਹੀਂ।
ਤੋ ਉਛੰਗਿ[1] ਆ ਬੈਸਹਿਂ ਮੋਹੀ।
ਪੁੱਤ੍ਰ ਹੋਨਿ ਬਰ ਦੈਂਹ ਸੁਨਾਏ।
ਧਰੇ ਮਨੋਰਥ ਦਿਢ[1] ਇਸ ਭਾਏ ॥੩੦੬॥
ਗੁਰੁ ਕੇ ਖੇਲਨ ਹੇਤ ਖਿਲੌਨੇ।
ਰਖੇ ਰਚੇ ਮਦਨਿ ਜਨੁ ਲੌਨੇ[1]।
ਰਤਨ ਜਟਿਤ ਕੁਛ ਚਾਮੀਕਰ ਕੇ[1]।
ਕੁਛ ਚਾਂਦੀ ਪੀਤਲ ਮ੍ਰਿਤ ਬਰ ਕੇ[1] ॥੩੦੭॥
ਅਪਰ ਮਿਠਾਈ ਕੇ ਬਹੁ ਬਿਧਿ ਕੇ।
ਰਾਖੇ ਢਿਗ ਹਿਤ ਕਾਰਜ ਸਿਧਿ ਕੇ[1]।
ਪੁਨ ਨ੍ਰਿਪ ਆਇ ਗੁਰੈਂ ਲੈ ਗਯੋ।
ਨਗਨ ਚਰਨ ਗੁਰਿ ਸੰਗ ਸਿਧਯੋ ॥੩੦੮॥
ਸਿੰਘ-ਪੌਰ[1] ਨ੍ਰਿਪ ਕੇ ਜਬਿ ਗਏ।
ਸੇਵਕ ਸਬਿ ਤਹਿਂ ਹੀ ਤਜ ਦਏ।
ਨ੍ਰਿਪ ਕੇ ਲੋਗ ਬੰਦਨਾ ਕਰਹੀਂ।
ਗੁਰਿ ਮੂਰਤਿ ਉਰ ਮੈਂ ਦਿਢ ਧਰਹੀਂ ॥੩੦੯॥
ਸੁੰਦਰ ਮੰਦਰ ਅੰਦਰ ਗਏ।
ਚਿੱਤਰ ਬਚਿੱਤ੍ਰ ਪਵਿੱਤਰ ਕਏ[1]।

[1]ਰਣਵਾਸ, ਰਾਣੀਆਂ ਦੇ ਰਹਿਣ ਦਾ ਮਹੱਲ।
[1]ਭਲੀ ਤਰ੍ਹਾਂ ਮੰਨ ਕੇ ਗੁਰਾਂ ਨੇ ਕਿਹਾ ਚੱਲਾਂਗੇ।
[1]ਜਿਹੜੇ ਸ੍ਰੇਸ਼ਟ ਗਹਿਣੇ ਸਨ। [2]ਉਹ ਸ੍ਰੇਸ਼ਟ ਤਿੰਨ ਤਿੰਨ ਕੱਪੜੇ।
[1]ਝਾਂਜਰਾਂ (ਪੰਜੇਬਾਂ) ਤੱਕ। (ਪੰਜੇਬ- ਪੈਰਾਂ ਦਾ ਇਕ ਗਹਿਣਾ)।
[1]ਸੋਨੇ ਦੇ ਪੀੜ੍ਹਿਆਂ ਤੇ।
[1]ਪੰਗਤੀ, ਕਤਾਰ।
[1]ਮੈਲਾ ਪਹਿਰਾਵਾ।
[1]ਬੈਠ ਕੇ ਫੁਰਨਾ ਕੀਤਾ।
[1]ਗੋਦ ਵਿੱਚ।
[1]ਪੱਕੇ।
[1]ਜਾਣੋਂ ਕਾਮਦੇਵ ਨੇ ਸੁੰਦਰ ਬਣਾ ਕੇ ਰੱਖੇ ਹਨ।
[1]ਸੋਨੇ ਦੇ।
[1]ਚੰਗੀ ਮਿੱਟੀ ਦੇ।
[1]ਕਾਰਜ ਦੀ ਸਫਲਤਾ ਵਾਸਤੇ।
[1]ਰਾਜ ਮਹੱਲ ਦਾ ਮੁੱਖ ਦਰਵਾਜ਼ਾ।
[1](ਜਿਸ ਵਿੱਚ) ਅਨੇਕ ਤਰ੍ਹਾਂ ਦੀਆਂ ਪਵਿੱਤ੍ਰ ਤਸਵੀਰਾਂ ਬਣਾਈਆਂ ਹੋਈਆਂ ਸਨ।

ਬਿਸਦ[1] ਉਤੰਗ[2] ਬਿਪਲ[3] ਮਨਿ ਮੋਹੈਂ।
[1]ਉੱਜਲ, ਚਿੱਟੇ। [2]ਉੱਚੇ। [3]ਬਹੁਤੇ।

ਮਨੋ ਸਰਦ ਰੁਤਿ ਕੇ ਘਨ ਸੋਹੈ ॥੩੧੦॥

ਕਰਤਿ ਸਪਰਧਾ ਅਟੈਂ ਘਟੈਂ ਕੀ[1]।
[1]ਅਟਾਰੀਆਂ (ਬੱਦਲਾਂ ਦੀਆਂ) ਘਟਾਂ ਨਾਲ ਈਰਖਾ ਕਰਦੀਆਂ ਹਨ ਭਾਵ ਬਹੁਤ ਉੱਚੀਆਂ ਹਨ।

ਕਲਸਨ ਚਮਕਨ ਕਟੈਂ ਛਟੈਂ ਕੀ[1]।
[1]ਕਲਸਾਂ ਦੀ ਚਮਕ ਬਿਜਲੀ ਦੀ ਚਮਕ ਨੂੰ ਕਟਦੀ ਹੈ।

ਤਨਜੋ ਚੰਦੋਆ ਮੰਦਰ ਅੰਦਰ।

ਜਾਂਹਿ ਦੇਖਿ ਸ਼ਰਮਾਤ ਪੁਰੰਦਰ[1] ॥੩੧੧॥
[1]ਇੰਦਰ।

ਚੌਂਕੀ ਚੰਦਨ ਬਾਵਨ ਕੇਰੀ।

ਬਿਛੀ ਗੁਰੂ ਹਿਤ ਬਿਸਦ ਉਚੇਰੀ।

ਥਿਰੀ ਤਹਾਂ ਸਬਿ ਨਾਰਿ ਸਚੀ ਸੀ[1]।
[1]ਸੱਚੀ (ਇੰਦ੍ਰ ਦੀ ਇਸਤ੍ਰੀ) ਵਰਗੀਆਂ।

ਰਮਾ[1] ਉਮਾ[2] ਰੰਭਾ[3] ਸੁਰਤੀ ਸੀ[11] ॥੩੧੨॥
[1]ਲੱਛਮੀ (ਵਿਸ਼ਨੂੰ ਦੀ ਇਸਤ੍ਰੀ)। [2]ਪਾਰਬਤੀ (ਸ਼ਿਵ ਦੀ ਇਸਤ੍ਰੀ)। [3]ਸੁਰਗ ਦੀ ਇਕ ਅਪੱਛਰਾ। [11]ਕਾਮਦੇਵ ਦੀ ਇਸਤ੍ਰੀ ਵਰਗੀਆਂ।

ਸਸਿ ਬਦਨੀ[1] ਸਬਿ ਪੰਕਜ ਨੈਨੀ[2]।
[1]ਚੰਦ ਵਰਗੇ ਮੁਖਾਂ ਵਾਲੀਆਂ। [2]ਕੰਵਲ ਵਰਗੇ ਨੇਤ੍ਰਾਂ ਵਾਲੀਆਂ।

ਕੀਰ ਨਾਸਕਾ[1] ਕੋਕਲ-ਬੈਨੀ[2]।
[1]ਤੋਤੇ ਵਰਗੀਆਂ ਨਾਸਾਂ ਵਾਲੀਆਂ। [2]ਕੋਇਲ (ਵਰਗੇ ਮਿੱਠੇ) ਬਚਨਾਂ ਵਾਲੀਆਂ।

ਬਸਤ੍ਰ ਬਰਨ ਬਰਨ ਕੇ[1] ਪਹਿਰੇ।
[1]ਰੰਗਾਂਰੰਗਾਂ ਦੇ।

ਤਰਨ[1] ਛਬੀਲੀ[2] ਸੁੰਦ੍ਰੀ ਗਹਿਰੇ[3] ॥੩੧੩॥
[1]ਨੌਜਵਾਨ। [2]ਛਬਿ ਵਾਲੀਆਂ। [3]ਬਹੁਤੀਆਂ ਸੁੰਦਰ।

ਨੈਕ ਚਿਤੈਂ ਕਰਿ ਡਾਰਤਿ ਕਹਿਰੈਂ[1]।
[1]ਥੋੜਾ ਜਿਹਾ ਦੇਖ ਕੇ ਮੁਸੀਬਤ ਸੁੱਟ ਦੇਂਦੀਆਂ ਹਨ।

ਮਨੋ ਮਦਨ ਨਿਧਿ ਕੀ ਸੁਠ ਲਹਿਰੈ[1]।
[1]ਜਾਣੋ ਕਾਮ ਦੇ ਸਮੁੰਦਰ ਦੀਆਂ ਸੁੰਦਰ ਲਹਿਰਾਂ ਹਨ।

ਜਿਨੈ ਹੇਰਿ ਮਨ ਮੁਨੀ ਨ ਠਹਿਰੈਂ।

ਮੀਠੀ ਲਗਤਿ ਪੈ ਗੰਦਲ ਜ਼ਹਰੈਂ ॥੩੧੪॥

ਲੋਚਨ ਸਰ ਭੌਹੈਂ ਧਨੁ ਐਠੀ[1]।
[1]ਭਰਵੱਟਿਆਂ ਦੇ ਧਨੁਸ਼ਾਂ ਵਿੱਚ ਨੇਤ੍ਰਾਂ ਦੇ ਤੀਰ ਖਿੱਚੇ ਹੋਏ ਹਨ।

ਭਰੀ ਰੂਪ ਮਦ ਪੀਵਨ ਬੈਠੀ।

ਗੁਰਹਿਂ ਬਿਲੋਕ ਸਬਿਨਿ ਸਿਰ ਨਜਾਏ।

ਗੁਰੁ ਰਵਿ ਪਿਖਿ ਮੁਖ ਕੰਜ ਖਿਰਾਏ ॥੩੧੫॥

ਬਸਨ ਬਿਭੂਖਨ ਗੁਰਿ ਤਨਿ ਸਾਜੇ।

ਬਿਸ਼ਨ ਕਿਦੌ ਸਾਂਤਿ ਰਸ ਭ੍ਰਾਜੇ[1]।
[1]ਸਜ ਰਹੇ ਹਨ।

ਸੀਸ ਸੁਮਿਲ[1] ਸੁਠ ਤਾਜ ਬਿਰਾਜੈ।
[1]ਚੰਗੀ ਤਰ੍ਹਾਂ ਮਿਲਿਆ ਹੋਇਆ।

ਰਤਨ ਜਟਤ, ਸਸਿ ਪੂਰਨ ਲਾਜੈ[1] ॥੩੧੬॥
[1]ਪੁੰਨਿਆਂ ਦਾ ਚੰਦ ਸ਼ਰਮਿੰਦਾ ਹੁੰਦਾ ਹੈ।

ਕਚ ਮੇਚਕ ਚਿਕਨ ਘੁੰਗਰਾਰੇ[1]।
[1]ਕੇਸ ਕਾਲੇ ਚੀਕਨੇ ਤੇ ਘੁੰਗਰੂਆਂ ਵਾਲੇ ਹਨ।

ਮਨੋ ਮੁਖਾਂਬੁਜ ਅਲਿ ਮੰਡਰਾਰੇ[1]।
[1]ਜਾਣੋ ਮੁਖ ਰੂਪ ਕੰਵਲ ਤੇ ਭੌਰੇ ਘੁੰਮ ਰਹੇ ਹਨ।

ਕੁੰਡਲ* ਲੋਲ ਕਪੋਲਨ ਡੋਲਨ[1]।
[1]ਕੁੰਡਲ ਚੰਚਲ ਹੋ ਕੇ ਗਲ੍ਹਾਂ ਤੇ (ਐਉਂ) ਹਿਲਦੇ ਹਨ। *ਦੇਖੋ ਬਿਸ੍ਰਾਮ ੨੮ ਦੇ ਅੰਕ ੨੪ ਦੇ * ਨਿਸ਼ਾਨ ਦੀ ਪੈਰ ਟਿੱਪਣੀ।

ਜਨੁ ਸਸਿ ਪਰ ਜੁਗ ਰਵਿ ਛਬਿ ਛੋਲਨ[1] ॥੩੧੭॥
[1]ਜਾਣੋ ਚੰਦ ਤੇ ਦੋ ਸੂਰਜ ਸੋਭਾ ਛੱਡ ਰਹੇ ਹਨ।

ਮਦਨ ਧਨੁਖ ਸੀ ਤ੍ਰਿਕੁਟੀ ਬਾਂਕੀ[1]।
[1]ਭ੍ਰਵੱਟੇ ਕਾਮ ਦੇ ਧਨੁਖ ਵਰਗੇ ਟੇਢੇ ਹਨ।

ਚਖਨਿ ਚਿਤਨ ਸਰ ਛਡੈਂ ਨ ਆਕੀ[1]।
[1]ਨੇਤ੍ਰਾਂ ਦੇ ਕਟਾਖ੍ਯ (ਝਾਕਣ) ਰੂਪ ਤੀਰਾਂ ਨੂੰ (ਜਦੋਂ) ਛੱਡਦੇ ਹਨ (ਕੋਈ ਵੀ) ਆਕੀ ਨਹੀਂ (ਰਹਿੰਦਾ)।

ਮੰਜ ਕੰਜ ਖੰਜਨ ਸੇ ਲੋਚਨ[1]। — [1]ਉੱਜਲ ਕੰਵਲ ਤੇ ਮਮੋਲੇ ਵਰਗੇ ਨੇਤਰ ਹਨ।
ਦੁਸਹਿ ਦਸ਼ਾ ਦਾਸਨ ਕੀ ਮੋਚਨ[1] ॥੩੧੮॥ — [1]ਦਾਸਾਂ ਦੀ ਦੁਖਦਾਈ ਹਾਲਤ ਨੂੰ ਕੱਟਣ ਵਾਲੇ ਹਨ।
ਲਗੀ ਲਟਕ ਲਟ ਸਾਫ ਕਪੋਲੈਂ[1]। — [1]ਸਾਫ਼ ਗਲ੍ਹਾਂ ਨਾਲ ਲਗੀ ਹੋਈ ਕੇਸਾਂ ਦੀ ਲਟ ਲਟਕ (ਰਹੀ ਹੈ)।
ਜਨੁ ਅਹਿ ਛੌਨੇ ਥਿਰੇ ਅਲੋਲੈਂ[1]। — [1]ਜਾਣੋ ਸੱਪਾਂ ਦੇ ਬੱਚੇ ਅਡੋਲ ਬੈਠੇ ਹਨ।
ਖੁਸ਼-ਨਵੀਸ ਮੁਨਸ਼ੀ ਜਨੁ ਮਦਨੈ।
ਲਿਖਜੋ ਕਾਚ ਪਰ ਕਾਫ਼ ਸ ਛਦਨੈਂ[1] ॥੩੧੯॥ — [1]ਜਾਣੋ ਚੰਗੇ ਲਿਖਾਰੀ ਕਾਮਦੇਵ ਰੂਪ ਮੁਨਸ਼ੀ ਨੇ ਕੱਚ ਉੱਪਰ (ਅਰਬੀ ਦਾ) ਕਾਫ਼ ਅੱਖਰ ਛੱਦ (ਅਧਿਕ) ਦੇ ਸਹਿਤ ਲਿਖਿਆ ਹੈ।
ਰਦ-ਛਦ ਬਿੱਦ੍ਰਮ ਬਿੰਬ ਪਕੈ ਸੇ[1]। — [1]ਬੁੱਲ੍ਹ ਮੂੰਗੇ ਤੇ ਬਿੰਬ ਦੇ ਪੱਕੇ ਫਲਾਂ ਵਰਗੇ ਹਨ। (ਰਦ=ਦੰਦਾਂ ਦਾ ਛੱਦ-ਪੜਦਾ ਭਾਵ ਬੁੱਲ੍ਹ।)
ਹਸਨ ਦਸਨ ਦੁਤਿ ਦਾਮਨ ਜੈਸੇ[1]। — [1]ਹੱਸਣ ਸਮੇਂ ਦੰਦਾਂ ਦੀ ਸ਼ੋਭਾ ਬਿਜਲੀ ਵਰਗੀ ਹੈ।
ਗਜ ਗੌਹਰ[1] ਗਰਿ ਮਾਲ ਬਿਸਾਲਾ। — [1]ਹਾਥੀਆਂ ਦੇ ਮੋਤੀਆਂ ਦੀ।
ਕੰਠਾ ਕੰਠਰਤਨ ਛਬਿ ਜਾਲਾ[1] ॥੩੨੦॥ — [1]ਗਲ ਵਿੱਚ ਬਹੁਤੀ ਸੋਭਾ ਵਾਲਾਰਤਨਾਂ ਦਾ ਕੰਠਾ ਹੈ।
ਰਮਾ ਕੰਜ ਤੈ ਮੰਜ ਕਵਲ ਕਰ[1]। — [1]ਹੱਥਾਂ ਰੂਪ ਕੰਵਲ, ਲਛਮੀ ਤੇ ਕੰਵਲ ਤੋਂ ਵੀ ਉੱਜਲ ਹਨ।
ਮਨਿ ਗਨ ਯੁਤ ਕੰਕਨ ਕਯੂਰ ਵਰ[1]। — [1]ਬਹੁਤੀਆਂ ਮਣੀਆਂ ਸਹਿਤ ਕੜੇ ਤੇ ਬਾਜੂਬੰਦ ਹਨ।
ਜਰੀ ਜਰਾਵ ਛਰੀ ਕਰ ਧਰੀ।
ਫੂਲ ਛਰੀ ਲਘੁ ਦੁਤੀ ਸੁ ਫਰੀ ॥੩੨੧॥
ਦਿਪਤ ਤੇਜ ਗੁਰ ਬਾਲ ਰਵੀ ਸੇ।
ਜਿਨ ਕੇ ਬਚਨ ਅਮੋਘ ਪਵੀ ਸੇ[1]। — [1]ਬੱਜ੍ਰ ਵਾਂਗ ਅਚੁੱਕ ਹਨ। (ਪਵਿ-ਬੱਜ੍ਰ।)
ਸਹਿਜ ਸੁਭਾਇ ਸਲੋਨੀ ਸੂਰਤ[1]। — [1]ਸ਼ਾਂਤ ਸੁਭਾਵ ਤੇ ਸੁੰਦਰ ਸ਼ਕਲ (ਵਾਲੇ ਹਨ)।
ਸੁੰਦਰ ਮੂਰਤਿ ਆਨੰਦ ਪੂਰਤ ॥੩੨੨॥
ਪਿਖਿ ਸਭਿ ਕੇ ਮਨ ਮੋਹਿਤ ਹੋਏ।
ਮਨੋ ਚਕੋਰੀ ਸਸਿ ਦਿਸ ਜੋਏ।
ਨ੍ਰਿਪ ਸੰਗਿ ਗੁਰੁ ਬਾਤ ਕਰੰਤੇ।
ਮੰਦ ਮੰਦ ਮੁਸਕਾਤ ਸੁਹੰਤੇ ॥੩੨੩॥
ਫੂਲ ਛਰੀ ਕੋ ਚਪਲ ਕਰੰਤੇ[1]। — [1]ਚੰਚਲ ਕਰਦੇ ਭਾਵ ਹਿਲਾਉਂਦੇ ਹਨ।
ਇਤ ਉਤ ਮੰਦਰ ਕੋ ਦਰਸੰਤੇ।
ਬੈਠੀ ਜਹਾਂ ਨਿੰਮ੍ਰ ਸਭਿ ਤੀਆ।
ਗੁਰੁ ਦਰਸ਼ਨ ਅੰਮ੍ਰਿਤ ਚਹਿੰ ਪੀਆ ॥੩੨੪॥
ਤਬੈ ਗੁਰੂ ਫੂਲ ਛਰੀ ਉਠੈ ਕੈ।
ਏਕ ਏਕ ਕੇ ਸੀਸ ਛ੍ਵੈ ਕੈ।
ਨਹਿੰ ਪਟਰਾਨੀ ਨਹਿੰ ਪਟਰਾਨੀ।
ਬੋਲਤਿ ਗਏ ਮੁਖੋਂ ਇਹੁ ਬਾਨੀ ॥੩੨੫॥
ਭੌਨ ਕੌਨ ਮੈਂ[1] ਜਹਿੰ ਪਟਰਾਨੀ। — [1]ਘਰ ਦੇ (ਇਕ) ਕੋਨੇ (ਖੂੰਜੇ) ਵਿੱਚ।
ਆਸਨ ਹੀਨ ਆਸ ਗੁਰਿ ਠਾਂਨੀ[1]। — [1]ਕਰਕੇ।
ਬੈਠੀ ਥੀ ਤਹਿੰ ਜਾਇ ਥਿਰਾਏ[1]। — [1]ਖੜੇ ਹੋ ਗਏ।
ਬੈਠਿ ਗੋਦ ਮੈਂ ਬੈਨ ਅਲਾਏ ॥੩੨੬॥
ਮਹਾਰਾਜ ਕੀ ਤੂੰ ਪਟਰਾਨੀ।

ਬੇਸ ਕਪਟ ਧਰਿ ਕਹਾਂ ਥਿਰਾਨੀ[1]। — [1]ਛਲ ਦਾ ਵੇਸ ਧਾਰ ਕੇ ਤੂੰ ਕਿੱਥੇ ਬੈਠੀ ਹੈਂ।
ਪੇਖਿ ਨ੍ਰਿਪ ਰਾਨੀ ਬਿਸਮਾਏ।
ਦੰਪਤਿ[1] ਗੁਰ ਕੇ ਪਗ ਲਪਟਾਏ ॥੩੨੭॥ — [1]ਇਸਤ੍ਰੀ-ਪਤੀ।
ਸ਼ਕਤਿ ਵੰਤ ਭਗਵੰਤ ਸਰੂਪੰ।
ਬਾਲਕ ਬਯ[1] ਅਤਿ ਲਖੇ ਅਨੂਪੰ। — [1]ਉਮਰ।
ਭੇਟ ਖਲੌਨੇ ਲੌਨੇ[1] ਦਏ। — [1]ਸੁੰਦਰ।
ਜਿਨੈ ਹੇਰਿ ਗੁਰੁ ਅਤਿ ਮੁਦ ਭਏ ॥੩੨੮॥
ਬਿਬਿਧਾ ਫਲ ਮੇਵਾ ਮਿਠਿਆਈ।
ਧਰੇ ਸੁ ਪ੍ਰੇਮ ਗੁਰੂ ਅਗਵਾਈ।
ਬੱਦ੍ਰੀ ਫਲ[1] ਦੋ ਤ੍ਰੈ ਗੁਰੁ ਖਾਏ। — [1]ਬੇਰ।
ਇਕ ਪਟਰਾਨੀ ਪ੍ਰਤਿ ਦੈ ਗਾਏ ॥੩੨੯॥
ਇਹੁ ਫਲ ਛਕਿ ਤੁਮਰੇ ਸੁਤ ਹ੍ਵੈ ਹੈ।
ਬਲੀ ਬਹਾਦਰ ਜਗ ਬਿਦਤੈ ਹੈ।
ਇਹੁ ਗੁਰੁ ਤੈ ਬਰ ਸੁਨਿ ਨ੍ਰਿਪ ਰਾਂਨੀ।
ਭਏ ਮੋਦ ਪ੍ਰਮੋਦ ਮਹਾਂਨੀ ॥੩੩੦॥
ਕੀਨ ਨਿਛਾਵਰ[1] ਭੇਟ ਅਪਾਰੈਂ। — [1]ਵਾਰਨਾ ਕੀਤੀਆਂ।
ਹਰਿ ਬਪੁ ਲਖਿ[1] ਗੁਰੁ ਪਰ ਬਲਿਹਾਰੈਂ। — [1]ਹਰੀ ਸਰੂਪ ਜਾਣ ਕੇ।
ਪੁਨ ਨ੍ਰਿਪ ਗੁਰੁ ਕੀ ਆਗਜਾ ਲੈ ਕੈ।
ਪਾਵਨ ਪਾਦ ਪਖਾਰਨ ਕੈ ਕੈ[1] ॥੩੩੧॥ — [1]ਪਵਿੱਤ੍ਰ ਚਰਨ ਧੋ ਕੇ।
ਅਚਜੋ[1] ਆਪ ਪੁਨ ਸੀਸ ਚਢਾਯੋ। — [1]ਛਕਿਆ, ਪੀਤਾ।
ਪੁਨ ਪਟਰਾਂਨੀ ਪਿਯਿ[1] ਮੁਦ ਪਾਯੋ। — [1]ਪੀ ਕੇ, ਛਕ ਕੇ।
ਫਿਰ ਸਬਿ ਹੀ ਰਣਵਾਸਹਿਂ[1] ਪੀਓ। — [1]ਮਹਿਲਾਂ ਦੇ ਅੰਦਰ ਰਹਿਣ ਵਾਲਿਆਂ ਨੇ।
ਸਤਿ ਨਾਮੁ ਪੁਨ ਮੰਤਰ ਲੀਓ ॥੩੩੨॥
ਨ੍ਰਿਪ ਸਿੱਖ ਹ੍ਵੈ ਬਹੁ ਭੇਟ ਜ੍ਵਾਹਰ।
ਕਰੀ, ਜੋਤਿ ਜਗਮਗ[1] ਜਿਹ ਜ਼ਾਹਰ। — [1]ਪ੍ਰਕਾਸ਼ (ਕਰ ਰਹੀ ਹੈ)।
ਕ੍ਰਿਤ ਕ੍ਰਿਤ ਭਯੋ[1] ਸਬਿਨਿ ਮਨ ਪੀਨੋ[2]। — [1]ਸਫਲ ਹੋ ਗਿਆ ਹੈ। [2]ਬਹੁਤਾ।
ਗੁਰੁ ਕੋ ਬਿਸ਼ਨ ਰੂਪ[1] ਦਿਢ ਚੀਨੋ ॥੩੩੩॥ — [1]ਪ੍ਰਮੇਸ਼ਰ ਰੂਪ।
ਪੁਨ ਪ੍ਰਸ਼ਾਦ ਗੁਰੁ ਕੋ ਅਚਵਾਯੋ[1]। — [1]ਛਕਾਇਆ।
ਲੈ ਕਰਿ ਸੀਤ[1] ਸਬਿਨਿ ਪ੍ਰਭ ਪਾਯੋ। — [1]ਸੀਤ ਪ੍ਰਸ਼ਾਦ।
ਹਾਥ ਪਖਾਰਿ ਇਲਾ ਲੈ ਪਾਨੈਂ[1]। — [1]ਹੱਥ ਧੋ ਕੇ ਤੇ ਛੋਟੀਆਂ ਇਲਾਇਚੀਆਂ (ਪਾਨੈਂ) ਹੱਥਾਂ 'ਚ ਲੈ ਕੇ।
ਬਿਦਾ ਹੋਇ ਆਏ ਨਿਜ ਥਾਨੈਂ ॥੩੩੪॥
ਪੁਨ ਨਿਜ ਸੇਵਕ ਨ੍ਰਿਪ ਹਕਾਰੇ[1]। — [1]ਸੱਦੇ।
ਜ਼ੇਵਰ ਜ਼ਾਹਰ ਅਰ ਦੀਨਾਰੇ[1]। — [1]ਚਮਕਦੇ ਗਹਿਣੇ ਅਤੇ ਮੁਹਰਾਂ।
ਪਸ਼ਮੰਬਰ ਪਾਟੰਬਰ ਜੇਤੇ।
ਗੁਰੁ ਡੇਰੇ ਪਹੁਂਚਾਏ ਤੇਤੇ ॥੩੩੫॥
ਲੈ ਖਜ਼ਾਨਚੀ ਅੰਦਰ ਧਰੇ।

ਮਾਤਾ ਪਾਸ ਦਿਖਾਵਨ ਕਰੇ।
ਖਟੁ ਰਿੱਤੁ[1] ਸੁਖਦ ਸਦਨ ਕੇ ਮਾਂਹੀ। — [1]ਛਿਆਂਰੁੱਤਾਂ ਵਿੱਚ।
ਸਿਹਜਾ ਸੀਰ ਫੇਨੁ ਸੀ ਆਹੀ[1] ॥੩੩੬॥ — [1]ਦੁੱਧ ਦੀ ਝੱਗ ਵਰਗੀ (ਚਿੱਟੀ) ਹੈ।
ਉਪਧਾਨੇ[1] ਮਖਮਲ ਬਹੁਧਾਏ[2]। — [1]ਸਰਹਾਣੇ। [2]ਬਹੁਤ ਤਰ੍ਹਾਂ ਦੇ।
ਗੁਰੂ ਬਿਰਾਜੇ ਤਾਂ ਪਰ ਜਾਏ।
ਧੰਨ ਗੁਰੂ ਸਾਹਿਬ ਅਜ਼ਮਤ ਕੇ।
ਰੱਖਕ ਹੋਹਿ ਗਜਾਨ ਹਰਿ ਮਤਿ ਕੇ[1] ॥੩੩੭॥ — [1](ਕਵੀ) ਗਿਆਨ ਸਿੰਘ ਦੀ ਬੁੱਧੀ ਦੇ ਵੀਰਾਖੇ ਹੋਣਗੇ।

ਦੋਹਰਾ:
ਇਤ ਪਟਰਾਨੀ ਸਿਦਕ ਧਰਿ,
ਛਕਯੋ ਜੁ ਗੁਰਿ ਫਲ ਦੀਨ।
ਗਰਭ ਧਰਯੋ ਤਿਨਿ ਉਸੀ ਦਿਨ,
ਜਨਮਯੋ ਪੁੱਤ੍ਰ ਪ੍ਰਬੀਨ ॥੩੩੮॥

ਸ਼ੰਕਰ ਛੰਦ:
ਨ੍ਰਿਪ ਗਯੋ ਜੈ ਸਿੰਘ ਸ਼ਾਹਿ ਪੈ,
ਤਹਿਂ ਚਲੀ ਗੁਰੁ ਕੀ ਗਾਥ।
ਸਭਿ ਕਰਨ ਮਹਿਮਾ ਲਗੇ ਗੁਰੁ ਕੀ,
ਸਭਾਸਦ[1] ਮੁਦ ਸਾਥ। — [1]ਦਰਬਾਰੀ।
ਗੁਰੁ ਕਟੇ ਸੰਕਟ ਬਿਕਟ[1] ਕੋਟਕਿ, — [1]ਨਾ ਕੱਟੇ ਜਾਣ ਵਾਲੇ।
ਜਨੋ ਕੇ ਪ੍ਰਸਿੱਧ।
ਦੈ ਦਰਸ ਵਾਰਿ ਪਖਾਰਿ ਪਦ[1], — [1]ਚਰਨ ਧੋ ਕੇ ਪਾਣੀ ਦੇ ਕੇ।
ਇਹੁ ਪਿਖੀ ਅਜ਼ਮਤ ਬ੍ਰਿੱਧ ॥੩੩੯॥
ਨਹਿਂ ਕਰੀ ਕਿਨਹੂੰ ਐਸ ਕਰਨੀ,
ਭਏ ਪੀਰ ਅਪਾਰ।
ਜੇ ਗੁਰ ਬਿਸੂਚਕ[1] ਨਾਹਿਂ ਹਰਤੇ, — [1]ਹੈਜ਼ਾ।
ਹੁਤੋ ਸ਼ਹਿਰ ਉਜਾਰ।
ਪੁਨ ਨ੍ਰਿਪ ਭੀ ਨਿਜ ਧਾਮ ਕੀ,
ਸਭਿ ਗਾਥ ਸਾਥ ਬਿਥਾਰ।
ਗੁਰੁ ਉਸਤਤੀ ਯੁਤ ਸ਼ਾਹਿ ਕੇ ਢਿਗ,
ਕਹੀ ਮਨਿ ਮੁਦ ਧਾਰਿ ॥੩੪੦॥
ਉਮਰਾਵ ਖਾਨ ਅਮੀਰ ਸੁਨਿ ਸਭਿ,
ਲਗੇ ਗੁਰੁ ਜਸੁ ਕੈਨ[1]। — [1]ਕਰਣ ਲੱਗੇ। (ਅ) ਕਹਿਣ ਲੱਗੇ।
ਪਾਤਿਸਾਹਿ ਭੀ ਖੁਸ਼ ਹੋਇ ਤਬਿ,
ਇਮ ਕਹਿਤ ਭੌ ਖੁਦ ਐਨ[1]। — [1]ਚੰਗੀ ਤਰ੍ਹਾਂ ਆਪ ਕਹਿਣ ਲੱਗਾ।
ਇਕ ਅੰਸ਼ ਗੁਰੁ[1], ਪੁਨ ਥਿਰਯੋ ਗਾਦੀ, — [1]ਇਕ ਤਾਂ ਗੁਰਾਂ ਦੀ ਉਲਾਦ ਹਨ।
ਗੁਰੂ ਨਾਨਕ ਕੇਰ।
ਜਿੰਹ ਤੁਰਕ ਹਿੰਦੂ ਮਾਨ ਹੈਂ,
ਕਯੋਂ ਹ੍ਵੈਂ ਨ ਸ਼ਕਤਿ ਬਧੇਰ ॥੩੪੧॥

ਸੁਨਿ ਸ਼ਾਹਿ ਤੈ ਇਮ ਸਭਾਸਦ ਸਭਿ,
ਲਗੇ ਗੁਰੁ ਜਸ ਗਾਨ।
ਜਸ ਹੋਇ ਰਾਜਾ ਸਭਾ ਤਸ,
ਇਹੁ ਬਾਤ ਬਿਦਿਤ ਜਹਾਨ।
ਤਿਸ ਕਾਲ ਹੀ ਤਹਿਂ ਆਇ ਪਹੁੰਚਜੋ,
ਰਾਮਰਾਇ ਭਿ ਖਾਸ[1]। [1]ਆਪ।
ਸੁਨਿ ਸੁਜੱਸ ਗੁਰੁ ਕਾ ਜਰਜੋ ਮਨ ਮੈਂ,
ਧਾਰਿ ਮਤਸਰ ਤ੍ਰਾਸ[1] ॥ ੩੪੨ ॥ [1]ਈਰਖਾ ਤੇ ਡਰ ਧਾਰ ਕੇ।
ਇਮ ਕਹਿਤ ਭੌ ਕਜਾ ਕਰਤਿ ਮਹਿਮਾਂ,
ਗੁਰੂ ਬਾਲਕ ਕੇਰ।
ਹੈ ਸੀਤਲਾ[1] ਕਾ ਮਾਲ ਸੋਈ, [1]ਚੀਚਕ (ਮਾਤਾ) ਰੋਗ।
ਖਾਇ ਅਬਿ ਲਿਹੁ ਹੇਰ।
ਇਹੁ ਬਾਤ ਅਤਿ ਅਨੀਤ ਕੀ[1], [1]ਬਹੁਤ ਜ਼ੁਲਮ ਦੀ।
ਸੁਨਿ ਰੰਜ ਮਾਨਜੋ ਸ਼ਾਹਿ।
ਬਹੁ ਸਭਾਸਦ ਜੈ ਸਿੰਘ ਲੌ,
ਰਿਸ ਝਿੜਕਤੇ ਪੈ ਤਾਹਿ ॥ ੩੪੩ ॥
ਗੁਰੁ ਨਿਰਬਿਕਾਰੀ ਬਾਲ ਬੈ[1] ਪਰ, [1]ਉਮਰ।
ਕਰਤਿ ਤੂੰ ਨਿਤ ਬਾਰਿ[1]। [1]ਵਾਰ, ਹਮਲੇ।
ਵਹਿ ਸੰਤ ਸਾਂਤਿ ਸਰੂਪ ਕਬਿ ਹੀ,
ਨਿੰਦ ਤੁਹਿ ਨ ਉਚਾਰਿ।
ਫਰਜਾਦ ਕਰਿ ਦੁਖ ਦੈ ਰਖਜੋ,
ਬਦ ਸੁਖਨ[1] ਕਿਯ ਅਬਿ ਔਰ। [1]ਬੁਰਾ ਬਚਨ।
ਘਰ ਵਿਖੇ ਝਗਰਾ ਮਾਂਡ ਰਾਖਜੋ[1], [1]ਪਾਰਖਿਆ ਹੈ।
ਬੁਰਾ ਕੀਨੋ ਗੌਰ[1] ॥ ੩੪੪ ॥ [1]ਬਹੁਤਾ।
ਉਨਿ ਨੈਨ ਨੀਚੇ ਕਰੇ ਉਤ,
ਇਤ ਗੁਰੂ ਸੁਨਿ ਇਹੁ ਬਾਤ।
ਨਿਜ ਸਭਾ ਮਾਹਿਂ ਸੁਭਾਇ ਕੈ,
ਗੁਰੂ ਕਹਜੋ ਐਸ ਬਖਜਾਤ।
ਹਮ ਬਾਕ ਪੂਰਾ ਕਰੈਂਗੇ,
ਨਿਜ ਭ੍ਰਾਤ ਕਾ ਬਿਨ ਦੇਰ।
ਪਰ ਨਾਹਿਂ ਗਾਦੀ ਤਾਹਿਂ ਮਿਲ ਹੈ,
ਜਾਹਿਂ ਹੇਤ ਬਖੇਰ[1] ॥ ੩੪੫ ॥ [1]ਜਿਸ ਵਾਸਤੇ ਝਗੜਾ (ਕਰਦਾ ਹੈ)।
ਜੋ ਲਾਗ ਆਗ ਸੁ ਰਹੀ ਤਿਸ ਕੋ,
ਲਾਗ ਕੀ[1] ਬਡ ਯਾਹਿ। [1]ਦੁਸ਼ਮਣੀ ਦੀ।
ਜਤੋਂ ਜਰਤਿ ਅਬਿ ਤਜੋਂ ਜਰਤਿ ਰੈਹੈ,
ਸਦਾ ਉਰ ਸੁਲਗਾਹਿ[1]। [1]ਹਿਰਦਾ ਧੁਖਦਾ ਰਹੇਗਾ।

ਨਹਿਂ ਹੋਇ ਸੰਤਤਿ[1] ਸੁਖ ਕਬਿ ਹੀ, — [1]ਉਲਾਦ।
ਬਜਾਹਿ ਕਰਤਿ ਥਕਾਇ।
ਫਿਰ ਅੰਤ ਜੀਵਤਿ ਜਾਹਿ ਜਾਰਯੋ[1], — [1]ਜਿਉਂਦਾ ਹੀ ਸਾੜਿਆ ਜਾਵੇਗਾ।
ਭੂਤ ਹੋਇ ਰਹਾਇ ॥੩੪੬॥
ਜੁਗ ਬੀਰ ਕੇ ਚਲ ਤੀਰ ਗੇ ਭਲ[1], — [1]ਦੋਹਾਂ ਭਰਾਵਾਂ ਦੇ ਭਲੀ ਪ੍ਰਕਾਰ ਬਚਨਾਂ ਰੂਪ ਤੀਰ ਚਲ ਗਏ।
ਚੀਰਿ ਪਾਰਿ ਬਖਜਾਤ।
ਜਿਮ ਗਾਮ ਨਾਮ ਘੁੜਾਮ ਮੈਂ,
ਜੁਗ ਭਏ ਫੱਕਰ ਭ੍ਰਾਤ।
ਇਕ ਨੈ ਲਗਾਯੋ ਤਾਲ ਪੱਕਾ,
ਦੁਤੀ ਲਾਯੋ ਬਾਗ।
ਇਕ ਕਹਯੋ ਪਾਨੀ ਨਾਹਿਂ ਰੈਹੈ,
ਇਕ ਕਹਯੋ ਫਲ ਨਹਿਂ ਲਾਗਿ ॥੩੪੭॥
ਜਯੋਂ ਕਹਯੋ ਉਨ ਪੁਨ ਭਯੋ ਤੈਸੇ,
ਪਿਖਤਿ ਸਬਿ ਅਬਿ ਠੀਕ।
ਤਰੁ ਹੀਨ ਫਰ[1] ਸਬਿ ਬਾਗ ਮੈਂ ਹੈਂ, — [1]ਦਰੱਖ਼ਤ ਫ਼ਲਾਂ ਤੋਂ ਬਿਨਾਂ।
ਬਿਨਾ ਜਲ ਸਰ ਨੀਕ[1]। — [1]ਚੰਗਾ ਤਾਲ (ਸਰੋਵਰ)।
ਜੋ ਸੰਤ ਸਹਿਜ ਸੁਭਾਇ ਕਹਿ ਹੈ,
ਸੋ ਭਵੈ ਪਾਹਨ ਲੀਕ[1]। — [1]ਉਹ ਪੱਥਰ ਤੇ ਲੀਕ ਭਾਵ ਪੱਕਾ ਹੋ ਜਾਂਦਾ ਹੈ।
ਫਿਰ ਸਾਪ ਬਰ[1] ਗੁਰੁ ਸੁਤਨ ਕਾ, — [1]ਸ੍ਰਾਪ ਤੇ ਵਰ।
ਕਹੁ ਕਿਮ ਨ ਹੋਇ ਅਲੀਕ[1] ॥੩੪੮॥ — [1]ਅਮਿੱਟ।
ਇਤ ਸਭਾ ਮੈਂ ਜੋ ਸੁਨਯੋ ਥਾ ਜਸ,
ਗੁਰੂ ਕਾ ਬਹੁ ਸ਼ਾਹਿ।
ਬਡ ਸ਼ੌਕ ਜਾਗਯੋ ਦਰਸਬੇ ਕੋ,
ਕਹਯੋ ਨ੍ਰਿਪ ਕੋ ਯਾਹਿ।
ਜੈ ਸਿੰਘ ਸਵਾਈ ਤੁਮ ਸਜਾਨੇ,
ਹਿਤੂ ਮਮ ਗੁਰੁ ਕੇਰ।
ਜਿਮ ਮੋਦ ਹ੍ਵੈ ਗੁਰੁ ਦਰਸ ਦੇਵੈਂ,
ਕਰੋ ਸੋਇ ਅਛੇਰ[1] ॥੩੪੯॥ — [1]ਚੰਗੀ ਤਰ੍ਹਾਂ।
ਨ੍ਰਿਪ ਕਹਯੋ ਗੁਰੁ ਸੂਬੱਗਜ ਹੈਂ,
ਮੈਂ ਜਤਨ ਕਰਿਹੌਂ ਭੂਰ[1]। — [1]ਬਹੁਤਾ।
ਤੁਮ ਭੀ ਮਨਾਵੋ ਸਾਫ ਮਨ ਸੈਂ,
ਦੈਂਹ ਆਸਾ ਪੂਰ।
ਤਹਿਂ ਤਬੈ ਆਯੋ ਸ਼ਾਹਿਜ਼ਾਦਾ,
ਸ਼ਾਹਿ ਲੈ ਤਿਹ ਗੋਦ।
ਇਮ ਕਹਯੋ ਤੁਮ ਜੁਗ ਉਮਰ ਸਮ ਹੋ[1], — [1]ਤੁਸੀਂ ਦੋਵੇਂ ਇੱਕੋ ਜਿਹੀ ਉਮਰ ਦੇ ਹੋ।
ਮਿਲੋ ਜਾਹੁ ਸਮੋਦ[1] ॥੩੫੦॥ — [1]ਅਨੰਦ ਸਹਿਤ।

ਲੈ ਭੇਟ ਜ੍ਵਾਹਰ ਏਕ ਕਿਸ਼ਤੀ[1],
ਦੁਤੀ ਭਰਿ ਦੀਨਾਰਿ[1]।
ਮਮ ਓਰ ਤੈ[1] ਤੁਮ ਜੋਰਿ ਕਰ,
ਮਨਵਾਈਓ ਦਰਸਾਰ।
ਮੁਲਾਕਾਤ ਨ ਕਰੈਂ ਤੌ ਨਿਜ,
ਸ਼ਬਦ ਦੈਂਹ ਲਿਖਾਇ।
ਸੁਨਿ ਸ਼ਜ਼ਾਦਾ ਤਜਾਰ ਹ੍ਵੈ,
ਨ੍ਰਿਪ ਸੰਗ ਪਹੁੰਚਜੋ ਆਇ ॥੩੫੧॥
ਗੁਰਿ ਪਾਇ ਸਾਰ[1] ਤਿਆਰ ਹ੍ਵੈ,
ਮਧ ਥਿਰੇ ਆਂਨ ਦਿਵਾਨ।
ਸਬਿ ਸਭਾਸਦ[1] ਮਾਸੰਦ ਬੈਠੇ,
ਠੌਰ ਨਿਜ ਨਿਜ ਆਨ।
ਤਬਿ ਸ਼ਾਹਿਜ਼ਾਦੇ ਸਹਿ ਅਮੀਰਨ,
ਕੀਨ ਆਇ ਸਲਾਮ।
ਧਰਿ ਭੇਟ ਆਗੈ ਸ਼ਾਹਿ ਦਿਸ ਤੈ,
ਕਰੀ ਅਰਜ਼ ਲਲਾਮ[1] ॥੩੫੨॥
ਜੋ ਸੰਗ ਕਾਜ਼ੀ ਮੌਲਵੀ ਥੇ,
ਮਜ਼ਬ ਚਰਚਾ ਕੀਨ।
ਗੁਰੁ ਦਏ ਉੱਤ੍ਰ ਐਸ ਜੋ,
ਸੁਨਿ ਮੋਦ ਹੋਏ ਪੀਨ[1] ॥੩੫੩॥
ਦੋਹਰਾ:
ਕਹਜੋ ਗੁਰੁ ਪੁਨ ਸ਼ਾਹਿ ਜੋ,
ਚਹਜੋ ਸ਼ਬਦ ਲਿਖ ਲੇਹੁ।
ਇਹੁ ਸ੍ਰਬੱਗਜਤਾ ਔਰ ਲਖਿ[1],
ਬਿਸਮਾਏ ਸਭਿ ਤੇਹੁ[1] ॥੩੫੪॥
ਸ਼ਾਹਿ ਹੁਕਮ ਅਨੁਸਾਰ ਉਨਿ,
ਸ਼ਬਦ ਫਾਰਸੀ ਮਾਹਿਂ[1]।
ਲਿਖ ਲੀਨੋ, ਤਬਿ ਗੁਰੂ ਨੇ,
ਸਬਦ ਲਿਖਾਯੋ ਯਾਹਿ ॥੩੫੫॥
ਸ੍ਰੀ ਮੁਖਵਾਕ
ਸ਼ਬਦ-ਮਹਲਾ ੧ ॥
ਕਿਆ ਖਾਧੈ ਕਿਆ ਪੈਧੈ ਹੋਇ ॥
ਜਾ ਮਨ ਨਾਹੀ ਸਚਾ ਸੋਇ ॥
ਕਿਆ ਮੇਵਾ ਘਿਉ ਗੁੜੁ ਮਿਠਾ, ਕਿਆ ਮੈਦਾ ਕਿਆ ਮਾਸੁ ॥
ਕਿਆ ਕਪੜੁ ਕਿਆ ਸੇਜ ਸੁਖਾਲੀ ਕੀਜਹਿ ਭੋਗ ਬਿਲਾਸ ॥
ਕਿਆ ਲਸਕਰ ਕਿਆ ਨੇਬ ਖਵਾਸੀ[1] ਆਵੈ ਮਹਿਲੀ ਵਾਸੁ ॥
ਨਾਨਕ ਸਚੇ ਨਾਮ ਵਿਣ ਸਭੇ ਟੋਲ ਵਿਣਾਸੁ[1] ॥

[1]ਕਿਸ਼ਤੀ ਦੀ ਸ਼ਕਲ ਦਾ ਇਕ ਥਾਲ ਜਿਸ ਵਿੱਚੋਂ ਢੋਏ ਆਦਿ ਦੀਆਂ ਚੀਜ਼ਾਂ ਰੱਖ ਕੇ ਪੇਸ਼ ਕਰੀਦੀਆਂ ਹਨ।
[1]ਮੋਹਰਾਂ ਦੀ।
[1]ਮੇਰੀ ਤਰਫੋਂ।
[1]ਖ਼ਬਰ।
[1]ਦਰਬਾਰੀ।
[1]ਸੁੰਦਰ।
[1]ਬਹੁਤ ਅਨੰਦ ਹੋਏ।
[1]ਜਾਣ ਕੇ।
[1]ਉਹ ਸਾਰੇ।
[1]ਸ਼ਬਦਾਂ ਨੂੰ ਫ਼ਾਰਸੀ ਦੇ ਅੱਖਰਾਂ ਵਿੱਚ।
[1]ਚੋਬਦਾਰ ਤੇ ਅਰਦਾਸੀਏ।
[1]ਸਾਰੇ ਪਦਾਰਥ ਨਾਸ-ਰੂਪ ਹਨ।

ਛੰਦ ਪਢਿ ਸ਼ਾਹਿ ਸਾਰਥ[1] ਸ਼ਬਦ ਜਾਨਜੋ,
[1]ਅਰਥਾਂ ਸਹਿਤ।

ਠੀਕ ਬਿਨ ਵੈਰਾਗ[1] ਹੈ।
[1]ਵੈਰਾਗ ਧਾਰੇ ਤੋਂ ਬਿਨਾਂ।

ਨਹਿਂ ਹੋਇ ਸ਼ਾਂਤੀ ਚਿੱਤ ਕੋ,
ਨਹਿਂ ਮਨ ਖੁਦਾ ਮੈਂ ਲਾਗ ਹੈ।
ਨਿਤ ਪਵੈ ਗੋਸ਼ੇ[1] ਬੈਠ ਤਜੋਂ,
[1]ਕੋਣੇ ਵਿੱਚ ਭਾਵ ਇਕਾਂਤ ਵਿੱਚ।

ਮਨ ਰਹਿਤ ਗਹਤ ਅਰਾਮ[1] ਹੈ।
[1]ਮਨ ਸ਼ਾਂਤੀ ਗ੍ਰਹਣ ਕਰਦਾ ਰਹਿੰਦਾ ਹੈ।

ਪੁਨ ਉਸੀ ਦਿਨ ਤੈ ਖੁਦ ਮਜ਼ੂਰੀ
ਕਰੇ, ਖਾਵੈ ਤਾਮ[1] ਹੈ ॥ ੩੫੬ ॥
[1]ਫਾ:-ਰੋਟੀ।

ਇਤ ਗੁਰੂ ਸੋਚਜੋ, ਸ਼ਾਹਿ ਮਤ ਕਿਤ,
ਇਸੀ ਤੌਰੈਂ ਆਵਹੀ[1]।
[1]ਇਸੇ ਤਰ੍ਹਾਂ ਬਾਦਸ਼ਾਹ ਕਿਤੇ ਆ ਨ ਜਾਵੇ।

ਵਹਿ ਹੈ ਚੁਕੱਤਾ[1] ਮੱਦ ਮੱਤਾ[2],
[1]ਮੁਗ਼ਲਾਂ ਦਾ ਇਕ ਗੋਤ੍ਰ। [2]ਹੰਕਾਰ ਵਿੱਚ ਮਸਤ।

ਅਤਿ ਕੁਪੱਤਾ ਗਾਵਹੀ[1]।
[1]ਕਹੀਦਾ ਹੈ।

ਅਰਿ ਚੁਕਨ ਵਾਰਾ ਹੈ ਹਮਾਰਾ,
ਭ੍ਰਾਤ ਭਾਰਾ ਤਾਂਹਿ ਕੋ।
ਨਹਿਂ ਮਿਲੈਂਗੇ ਤੌ ਹੈ ਖਰਾਬੀ,
ਮਿਲੈਂ ਪ੍ਰਣ ਨਸਾਹਿਗੋ ॥ ੩੫੭ ॥
ਇਹੁ ਸੋਚਿ ਜਲਧ ਬਿਵੇਕ[1] ਗੁਰੁ,
[1]ਗਿਆਨ ਦੇ ਸਮੁੰਦਰ।

ਚਢਿ ਪਾਲਕੀ ਹਿਤ ਸੈਰ ਹੈਂ।
ਭਟ ਭੀਰ ਸੇਵਕ ਸੰਗ ਲੈ ਨਿਜ,
ਚਲੇ ਧਰਿ ਕਰਿ ਧੈਰ[1] ਹੈਂ।
[1]ਧੀਰਜ।

ਕਰਿ ਦਰਸ ਦੇਵੀ ਜੋਗ ਮਾਯਾ[1],
[1]ਦਿੱਲੀ ਸ਼ਹਿਰ ਦੇ ਬਾਹਰਵਾਰ ਕੁਤਬ ਮੀਨਾਰ ਦੇ ਨੇੜੇ ਜਮਨਾ ਨਦੀ ਦੇ ਕਿਨਾਰੇ ਇਕ ਦੇਵੀ, ਜਿਸ ਦੇ ਮੰਦਰ ਦਾ ਨਾਮ ਵੀ ਜੋਗ ਮਾਇਆ ਹੀ ਪ੍ਰਸਿੱਧ ਹੈ। ਉਸ ਮੰਦਰ ਨੂੰ ਦੇਖ ਕੇ।

ਤੀਰ ਜਮਨਾ ਆਇ ਕੈ।
ਥਲ ਪੇਖਿ ਸੁਠ ਰਮਣੀਕ ਨੀਕ,
ਹਮੇਸ਼ ਬਸਬੈ ਲਾਇਕੈ ॥ ੩੫੮ ॥
ਲਗਵਾਇ ਖੇਮੇ[1] ਉਤਰ ਤਹਿਂ ਸਬਿ,
[1]ਤੰਬੂ।

ਔਰ ਸਾਜ ਮੰਗਾ ਲਯੋ।
ਇਹੁ ਸਾਰ ਸੁਨਿ ਕੈ ਨ੍ਰਿਪ ਜੈ ਸਿੰਘ,
ਲਜਾਵਨੇ ਕੇ ਹਿਤ ਗਯੋ।
ਉਤ ਗੁਰੂ ਭਾਰਿ ਬੁਖਾਰ ਕੇ,
ਆਸਾਰ[1] ਜ਼ਾਹਰ ਕਰਿ ਲਏ।
[1]ਭਾਰੀ ਬੁਖ਼ਾਰ ਦੀਆਂ ਨਿਸ਼ਾਨੀਆਂ।

ਤਪ ਪੇਖਿ ਸੁਤ ਕੋ ਮਾਤ ਸਾਹਿਬ,
ਤਈਂ ਤੀਨੋ ਤਪ ਭਏ ॥ ੩੫੯ ॥
ਕਰਿ ਦਰਸ ਚਰਨ ਸਪਰਸ ਕੈ ਨ੍ਰਿਪ,
ਚਹੇ ਘਰਿ ਨਿਜ ਲਜਾਵਨੇ।
ਅਬਿ ਠੌਰ ਇਸ ਹੀ ਹਮ ਹਮੇਸ਼ੈਂ,

ਰੈਂਹਿ ਗੁਰੁ ਕਿਯ ਗਾਵਨੇ।
ਸੁਨਿ ਭੂਪ ਕਾਂਪਯੋ ਮਾਤ ਸਾਹਿਬ,
ਸੋਚ ਕੈ ਇਹੁ ਦਿਢ ਠਈ[1]। [1]ਪੱਕੀ ਤਰ੍ਹਾਂ ਜਾਣ ਲਿਆ।
ਇਹੁ ਬਾਤ ਗੁਰੁ ਭਗਵੰਤ ਕਹਿ,
ਨਿਜ ਅੰਤ ਦੇਹ ਜਨਾ ਦਈ[1] ॥ ੩੬੦ ॥ [1]ਆਪਣੀ ਦੇਹ ਦਾ ਅੰਤ ਜਣਾ ਦਿੱਤਾ ਹੈ।
ਹਿਤ ਰੱਖਯਾ ਨ੍ਰਿਪ ਤੋਪਖਾਨਾ,
ਫੌਜ ਨਿਜ ਬਹੁ ਤਹਿਂ ਪਠੀ।
ਦਰਕਾਰ ਥੀ[1] ਤਹਿਂ ਜੋ ਸਮੱਗ੍ਰੀ [1]ਜ਼ਰੂਰੀ (ਚਾਹੀਦੀ) ਸੀ।
ਭੂਪ ਸਬਿ ਹੀ ਹੈ ਠਟੀ[1]। [1]ਲਿਆ ਦਿੱਤੀ।
ਦਿਨ ਦੂਸਰੇ ਗੁਰੁ ਦੇਹ ਪੈ,
ਗੁਰੁ ਸੀਤਲਾ ਬਿਦਤਾ ਲਈ[1]। [1]ਵੱਡੀ ਮਾਤਾ (ਦਾਰੋਗ) ਪ੍ਰਗਟ ਕਰ ਲਿਆ।
ਪਿਖਿ ਸਹਿਤ ਸੰਗਤਿ ਮਾਤ ਸਾਹਿਬ,
ਸ਼ੋਕ ਸਿੰਧੁ ਬੁਡੈ ਗਈ[1] ॥ ੩੬੧ ॥ [1]ਸੋਗ ਦੇ ਸਮੁੰਦਰ ਵਿੱਚ ਡੁੱਬ ਗਈ।
ਕਹਿਂ ਪ੍ਰਸਪਰ[1] ਰਮਰਾਇ ਕਾ, [1]ਆਪਸ ਵਿੱਚ।
ਗੁਰ ਸਾਪ[1] ਕਿਯ ਮਨਜ਼ੂਰ ਹੈ। [1]ਸ੍ਰਾਪ।
ਹਮ ਜਾਨ ਲੀਨੋ ਵਜਹ[1] ਅਬ ਹੀ, [1]ਕਾਰਨ।
ਤਜੈਂ ਦੇਹ ਜ਼ਰੂਰ ਹੈ।
ਸੁਨਿ ਨ੍ਰਿਪ ਪਹੁਚਯੋ ਫੇਰ ਗੁਰੁ ਪੈ,
ਬੰਦਨਾ ਕਰਿ ਪਾਸਿ ਹ੍ਵੈ।
ਕਰ ਜੋਰਿ ਬਿਨਤੀ ਕਰੀ ਜਲ ਭਰਿ
ਨੈਨ, ਉਰਿ ਧਰਿ ਤ੍ਰਾਸ ਹ੍ਵੈ ॥ ੩੬੨ ॥
ਪ੍ਰਭੁ ਕਟਤਿ ਸੰਕਟ ਕੋਟ, ਤੁਮਰੇ
ਦਰਸ ਤੇ ਜਨ ਕੇਰ ਹੈਂ।
ਅਬਿ ਆਪ ਕੈਸੀ ਕ੍ਰਿਤ ਲੀਲ੍ਹਾ[1], [1]ਲੀਲ੍ਹਾ ਦਾ ਕਰਤੱਬ।
ਲਗੇ ਕਰਨ ਬਧੇਰ ਹੈਂ।
ਤੁਮ ਸਰਬ ਸ਼ਕਤਿ ਸਮ੍ਰੱਥ ਸ੍ਵਾਮੀ,
ਘੜਨ ਭੰਜਨਹਾਰ ਹੋ।
ਗੁਰ ਆਦਿ ਰੂਪ ਅਨੂਪੁ ਬਪੁ,
ਆਨਾਦਿ ਤੁਮ ਕਰਤਾਰ ਹੋ ॥ ੩੬੩ ॥
ਗੁਰੁ ਕਹਯੋ ਜਿਸ ਕਿਸ ਧਰਯੋ ਤਨ ਜਗਿ,
ਸਹੇ ਦੁਖ ਸੁਖ ਭੂਰ ਹੈਂ।
ਕਹਿ ਬੇਦ ਸੰਤ ਪੁਰਾਨ,
ਹੋਵਨਹਾਰ ਹੋਇ ਜਰੂਰ ਹੈਂ।
ਬਨਬਾਸ ਸੀਆ[1] ਰਾਮ ਲੀਆ, [1]ਸੀਤਾ।
ਬੰਸ ਜਦੁ-ਪਤਿ[1] ਕੋ ਨਸਯੋ। [1]ਕ੍ਰਿਸ਼ਨ।
ਸਸਿ[1] ਕਲੰਕੀ ਉਦਧਿ[2] ਖਾਰੋ, [1]ਚੰਦ੍ਰਮਾ। [2]ਸਮੁੰਦਰ।

ਗਰਲ ਸ਼ਿਵ ਕੇ ਗਰਿ ਬਸਜੋ[1] ॥ ੩੬੪ ॥ — [1]ਜ਼ਹਿਰ ਸ਼ਿਵ ਦੇ ਗਲ ਵਿੱਚ ਵਸੀ।
ਹਰਿ ਠਟੀ[1] ਜੋ ਸੋ ਨਾ ਹਟੀ, — [1]ਠਾਣੀ, ਹੋਣਹਾਰ।
ਕਰਿ ਗਟੀ[1] ਸੁਰ ਨਰ ਹਾਰਗੇ। — [1]ਗਿਣਤੀ।
ਜੋ ਰਹੇ ਭਾਵੀ ਪਰ[1] ਖੁਸ਼ੀ, — [1]ਹੋਣੀ ਉੱਤੇ।
ਸੋ ਆਪ ਤਰਿ ਕੁਲ ਤਾਰਗੇ।
ਸੁਨਿ ਭੂਪ ਖੁਪ ਵਿਚਾਰ ਧਰਿ ਉਰਿ,
ਜਾਇ ਪੁਨ ਪਤਿਸ਼ਾਹਿ ਪੈ।
ਗੁਰੁ ਕੇਰ ਬਾਤ ਸੁਨਾਤ ਭੌਂ,
ਸਭਿ ਭਾਂਤਿ ਨੀਕੇ ਰਾਹਿ ਪੈ[1] ॥ ੩੬੫ ॥ — [1]ਚੰਗੇ ਢੰਗ ਨਾਲ।
ਪਤਸ਼ਾਹਿ ਭੀ ਸਹਿ ਸਭਾ ਸੁਨਿ,
ਬਿਸਮਾਇ[1] ਸਾਸ ਭਰਾਇ ਕੈ[2]। — [1]ਹੈਰਾਨ ਹੋ ਕੇ। [2]ਹਾਹੁਕਾ ਭਰ ਕੇ।
ਕਹਿ ਜੋ ਖੁਦਾ ਕੀ ਹੋਇ ਮਰਜ਼ੀ,
ਸਕੈ ਕੌਨ ਮਿਟਾਇ ਕੈ।
ਪਠ ਦਏ ਸ਼ਾਹਿ, ਫਹੀਮ ਬ੍ਰਿਧ
ਹਕੀਮ[1], ਸਬਿ ਸਮਾਨ ਦੈ। — [1]ਵੱਡੇ ਸਮਝਦਾਰ ਹਕੀਮ।
ਪਰ ਜਾਨ ਲੀਨੋ ਵਾਕ ਭ੍ਰਾਤਰ,
ਪਾਲ ਹੈਂ ਗੁਰੁ ਜਾਂਨ ਦੈ ॥ ੩੬੬ ॥
ਸਿੱਖ ਹੁਤੇ ਦਿੱਲੀ ਕੇ ਜਿਤੇ,
ਸਬਿ ਆਇ ਗੁਰੁ ਦਰ ਪੈ ਥਿਰੇ।
ਕਹਿੰ ਸਭੈ ਬਾਤ ਕੁਭਾਂਤਿ ਭੀ[1], — [1]ਕਹਿੰਦੇ ਹਨ ਕਿ ਸਾਰੀਆਂ ਹੀ ਗੱਲਾਂ ਖੋਟੀ ਤਰ੍ਹਾਂ ਦੀਆਂ ਹੋ ਗਈਆਂ।
ਜੋ ਸੁਖਨ[1] ਭ੍ਰਾਤਨ ਹੈਂ ਰਰੇ[2]। — [1]ਬਚਨ। [2]ਕਹੇ।
ਵਹਿ ਨਾਹਿੰ ਟਰ ਹੈਂ ਦਏ ਬਿਨ ਫਲ,
ਸੂਰ ਸਸਿ ਭੀ ਜੌਂ ਟਰੈਂ।
ਸਮ ਕੰਜ ਕੋਮਲ ਹੋਹਿੰ ਗਿਰ ਸਿਰ,
ਮੰਜ ਖੰਜਨ ਥਿਰ ਚਰੈਂ[1] ॥ ੩੬੭ ॥ — [1](ਸਮ) ਭਲੀ ਪ੍ਰਕਾਰ ਪਹਾੜ ਦੀ ਚੋਟੀ ਤੇ ਕੋਮਲ ਕੰਵਲ ਪੈਦਾ ਹੋ ਜਾਣ ਤੇ (ਚੰਚਲਤਾ ਨਾਲ) ਵਿਚਰਨ ਵਾਲੇ ਉਜਲ ਮਮੋਲੇ (ਥਿਰ) ਟਿਕ ਕੇ (ਬੈਠੇ ਰਹਿਣ ਤਦ ਵੀ ਗੁਰਾਂ ਦੇ ਪੁੱਤਰਾਂ ਦੇ ਵਾਕ ਨਹੀਂ ਟਲਣਗੇ।)

ਅਫਸੋਸ ਬਡ ਇਕ ਔਰ ਹੈ,
ਇਹੁ ਗੁਰੂ ਬਾਲਕ ਤਨ ਤਜੈਂ।
ਰਮਰਾਇ ਭੀ ਔਲਾਦ ਬਿਨੁ ਰਹਿ,
ਗੁਰੂ ਗਾਦੀ ਨਹਿ ਭਜੈ[1]। — [1]ਨਹੀਂ ਲੈ ਸਕੇਗਾ।
ਹਰਿਰਾਇ ਗੁਰੁ ਕੇ ਪੂਤ ਔਤ੍ਰ[1], — [1]ਔਤ੍ਰੇ, ਬੇ-ਉਲਾਦੇ।
ਬਿਨਾ ਪੌਤ੍ਰ ਜੌ ਗਏ।
ਨਹਿੰ ਜਾਇ ਜਾਨਜੋ ਗੁਰੂ ਗਾਦੀ,
ਕੌਨ ਕੇ ਅਬਿ ਘਰ ਜਏ[1] ॥ ੩੬੮ ॥ — [1]ਜਾਵੇਗੀ।
ਉਤ ਮਾਤ ਬਦਨ ਬਿਲੋਕ ਸੁਤ ਕੋ[1], — [1]ਪੁੱਤਰ ਦਾ ਮੁਖ ਵੇਖ ਕੇ।
ਸ਼ੋਕ ਯੁਤ ਬਿਲਲਾਰਹੀ।

ਜਲ ਜਾਤਿ ਚਖੁ ਜਲਜਾਤ ਤੈ[1],
ਅਕੁਲਾਤ ਅਤਿ[1] ਦੁਖ ਪਾਰਹੀ।
ਬਿਨ ਅਲੰਬ ਸੁ ਏਕ ਪੁੱਤ੍ਰਾ,
ਅੱਗ੍ਰ ਸੰਤਤਿ ਹੀਨਰੀ[1]।
ਕਿਮ ਧਰੈ ਧੀਰਜ ਸੋ ਵਿਚਾਰੀ,
ਕਹਿਤ ਭੀ ਹ੍ਵੈ ਦੀਨਰੀ[1] ॥੩੬੯॥
ਹੇ ਪੂਤ ਕਿਆ ਤੁਮ ਕਰਨ ਲਾਗੇ,
ਐਸ ਗਾਦੀ ਬੈਸ ਹੈ[1]।
ਮਨ ਕਾਮਨਾ ਤੂੰ ਭਰਤਿ[1] ਸਿੱਖਨਿ,
ਆਪ ਤਨ ਕਿਯ ਕੈਸ ਹੈ।
ਅਬਿ ਕਹੋ ਹਮ ਅਰ ਸੰਗਤੋਂ ਕੀ,
ਕੌਨ ਪੁਰਵੈ ਆਸ ਹੈ।
ਤੁਮ ਬਾਲ ਅਬਿ ਹੀ ਗੁਰੂ ਜਗ ਕੇ,
ਭਏ ਕਾਂਹਿ ਉਦਾਸ ਹੈਂ ॥੩੭੦॥
ਗੁਰੁ ਦੁਖਤਿ ਪਿਖਿ ਨਿਜ ਮਾਤ ਕੋ,
ਦੈ ਧੀਰ ਭਾਖਯੋ ਐਸ ਹੈ।
ਰਚਿ ਰਖੀ ਹੋਣੀ ਜੋ ਬਿਧਾਤਾ,
ਟਰਤ ਨਹਿਂ ਸੋ ਕੈਸ ਹੈ।
ਅਵਤਾਰ ਪੀਰ ਪਿਗੰਮ੍ਰੋਂ ਕੇ,
ਸੀਸ ਚਢਿ ਇਹੁ ਨਾਚਤੀ।
ਸੁਰ ਅਸੁਰ ਰਿਖਿ ਮੁਨਿ ਸਿੱਧਨ ਕੇ,
ਕਰਿ ਦਾਂਤ ਖੱਟੇ ਮਾਚਤੀ[1] ॥੩੭੧॥
ਜਗਿ ਜਾਨ ਮਾਤ ਸਰਾਂਇ ਇੰਦ੍ਰ-
ਜਾਲ[1], ਸ੍ਵਪਨ ਸਮਾਜੀਆ[2]।
ਜਿਮ ਹਰਿ ਚੰਦੌਰੀ[1] ਮੇਘ ਛਾਯਾ,
ਬਿਛੀ ਚੌਪੜ ਬਾਜੀਆ।
ਨਿਤ ਰਹੇ ਖੇਲ ਅਕਾਲ ਹੋਣੀ,
ਚਾਰ ਖਾਨੀ ਸਾਰੀਆਂ[1]।
ਡਲ ਕਾਲ ਤ੍ਰੈ[1], ਮਧ ਰੇਖ ਕਰਮ
ਬਿਕਰਮ ਸੁਕਰਮ ਧਾਰੀਆਂ[1] ॥੩੭੨॥

ਜਿਮ ਦਾਉ ਪਰ ਹੈ ਸਾਰਿ ਮਾਰਤਿ[1],
ਕਾਲ ਹੋਣੀ ਮੁਦ ਭਰੇ[1]।
ਨਹਿਂ ਕੀਰ[1] ਪੀਰ ਅਮੀਰ, ਰਹਿਨੋ
ਪਾਇ ਹਰਿ ਜੋ ਅਵਤਰੇ[1]।
ਪਿਖਿ ਏਕ ਘਰ ਹੈ ਕਬੀ ਬਹੁਤੀ

[1]ਕੰਵਲ ਵਰਗੇ ਨੇਤ੍ਰਾਂ 'ਚੋਂ ਜਲ ਜਾਂਦਾ ਹੈ।
[1]ਬਹੁਤ ਵਿਆਕੁਲ ਹੋ ਕੇ।
[1]ਬਿਨਾ ਆਸਰੇ ਤੋਂ, ਉਹ ਇਕ ਪੁੱਤਰ ਵਾਲੀ ਤੇ ਅਗੋਂ ਉਲਾਦ ਤੋਂ ਹੀਣੀ।
[1]ਦੁਖੀ ਹੋ ਕੇ।
[1]ਬੈਠ ਕੇ।
[1]ਪੂਰੀਆਂ ਕਰਦੇ ਹੋ।
[1]ਖ਼ੁਸ਼ੀ ਹੁੰਦੀ ਹੈ।
[1]ਜਾਦੂ ਦਾ ਤਮਾਸ਼ਾ। [2]ਸੁਪਨੇ ਦੀ ਸਮੱਗ੍ਰੀ।
[1]ਹਰੀ ਚੰਦ ਦੀ ਨਗਰੀ।
[1]ਚਾਰ ਖਾਣੀਆਂ ਦੇ ਜੀਵ ਨਰਦਾਂ ਹਨ।
[1]ਤਿੰਨਾਂ ਸਮਿਆਂ ਰੂਪ ਡੱਲਾਂ ਹਨ।
[1]ਸਮਾਨ ਕਰਮ, ਖੋਟੇ ਕਰਮ ਤੇ ਚੰਗੇ ਕਰਮ (ਉਸ ਚੌਪੜ) ਵਿੱਚ ਲਕੀਰਾਂ ਬਣੀਆਂ ਹੋਈਆਂ ਹਨ।
[1]ਨਰਦ ਨੂੰ ਮਾਰਦੇ ਹਨ।
[1]ਅਨੰਦ 'ਚ ਭਰ ਜਾਂਦੇ ਹਨ।
[1]ਕੰਗਾਲ।
[1]ਹਰੀ (ਵਿਸ਼ਨੂੰ) ਨੇ ਵੀ ਜੋ ਅਵਤਾਰ ਧਾਰੇ ਹਨ।

ਕਬੀ ਰਹਿਤ ਨ ਏਕ ਭੀ[1]।

ਇਸ ਖੇਲ ਜਗ ਮੈਂ ਕਾਲ ਹੋਣੀ,
ਪਿਖਤ ਨਹਿ ਬਦ ਨੇਕ[1] ਭੀ ॥੩੭੩॥
ਇਮ ਦਿਢ ਵਿਚਾਰੋ ਧੀਰ ਧਾਰੋ,
ਮੋਹ ਅਗਤਾ ਪਰਹਰੋ[1]।
ਨਿਜ ਸੀਸ ਭਾਵੀ ਈਸ,
ਬਿਸ੍ਵੈ ਬੀਸ ਆਨੰਦ ਹ੍ਵੈ ਧਰੋ[1]।
ਤੂੰ ਗੁਰੂ ਪਤਨੀ ਮਾਤ ਹਮਰੀ,
ਕਯੋਂ ਨ ਲਾਜ ਸੰਭਾਰ ਹੈਂ।
ਸਮ ਇਤ ਤ੍ਰੀਆ[1] ਰਖਯੋ ਹੀਆ[2],
ਕਹਾਂ ਕੀਆ ਕਾਰ ਹੈ ॥੩੭੪॥
ਇਮ ਬਾਤ ਕਹਿ ਬਹੁ ਭਾਂਤਿ ਗੁਰੁ,
ਨਿਜ ਮਾਤ ਕੋ ਦੈ ਗਯਾਨ ਹੈ।
ਗੁਰੁਬਖਸ਼ ਨਾਮ ਮਸੰਦ ਕੋ
ਪੁਨ ਕੀਨ ਐਸ ਬਖਾਨ ਹੈ।
ਸਬਿ ਸੰਗਤਾਂ ਕੋ ਬੋਲ ਦਿਹੁ,
ਮੁਹਿ ਦਰਸ ਕਰਿ ਲਹਿਂ ਆਜ ਹੈ।
ਨਿਸ ਢਰੀ ਤੈ ਅਬਿ ਭਰੀ ਬਿਧਿ ਹਮ,
ਹੋਹਿ ਲਯ ਹਰਿ ਮਾਝ ਹੈਂ[1] ॥੩੭੫॥

ਇਹੁ ਸੁਨਤ ਸਿੱਖ ਮਸੰਦ ਸੇਵਕ,
ਬੂਡਗੇ ਸਿੰਧੁ ਸ਼ੋਕ ਮੈਂ[1]।
ਜਲ ਨੈਨ ਝਰਨਾ ਜਯੋਂ ਝਰੈਂ,
ਰਸ ਛਯੋ ਕਰੁਣਾ ਓਕ ਮੈਂ[1]।
ਗੁਰੁ ਹੁਕਮੁ ਸੁਨ ਨਰ ਨਾਰਿ, ਸਿੱਖ
ਅਸਿੱਖ ਸ਼ਹਿਰੋਂ ਯੌਂ ਅਏ।
ਫਰਵਾਰ ਤਰੁ ਪਰ ਬਿਹੰਗ, ਪਯਾਸੇ
ਜੈਸ ਸਰਵਰ ਦਿਸ ਧਏ[1] ॥੩੭੬॥

ਨਿਧਿ[1] ਲੂਟਨੇ ਜਨ ਰੰਕ[2] ਧਾਏ
ਏਕ ਆਗੇ ਏਕ ਹ੍ਵੈ।
ਕਹਿਂ ਪਰਸਪਰ ਜਿਨ ਦਰਸ ਦੈ,
ਥੇ ਦਏ ਸੰਕਟ ਛੇਕ ਹੈਂ[1]।
ਜਿਨ ਰਖਯੋ ਸ਼ਹਰ ਥਿਸੂਚਕਾ ਤੈ[1]
ਜਾਤਿ ਅਬਿ ਪ੍ਰਲੋਕ ਸੋ।
ਜੋ ਦਰਸ ਹੈ ਭਲ ਤਿਨੈ ਅਬਿ,

[1]ਹੇ ਮਾਤਾ ਵੇਖ ! (ਚੌਪੜ ਦੇ) ਇਕ ਘਰ ਵਿੱਚ ਕਦੇ ਤਾਂ ਬਹੁਤੀਆਂ ਨਰਦਾਂ ਹੋ ਜਾਂਦੀਆਂ ਹਨ ਤੇ ਕਦੀ ਇਕ ਨਰਦ ਭੀ ਨਹੀਂ ਰਹਿੰਦੀ।

[1]ਬੁਰਾ ਤੇ ਚੰਗਾ।

[1]ਅਗਿਆਨਤਾ ਤਿਆਗ ਦਿਉ।

[1]ਈਸ਼ਰ ਦੀ ਹੋਣੀ ਨੂੰ ਅਪਣੇ ਸੀਸ ਤੇ ਨਿਸਚੇ ਨਾਲ ਅਨੰਦ ਹੋ ਕੇ ਧਾਰੋ।

[1]ਹੋਰ ਇਸਤ੍ਰੀਆਂ ਵਾਂਗ। [2]ਹਿਰਦਾ, ਦਿਲ।

[1]ਢਲੀਰਾਤ ਤੋਂ ਭਲੀ ਤਰ੍ਹਾਂ ਅਸੀਂ ਹਰੀ ਵਿੱਚ ਲੀਨ ਹੋ ਜਾਵਾਂਗੇ ਭਾਵ ਜੋਤੀ ਜੋਤਿ ਸਮਾ ਜਾਵਾਂਗੇ।

[1]ਸੋਗ ਦੇ ਸਮੁੰਦਰ ਵਿੱਚ ਡੁੱਬ ਗਏ।

[1]ਘਰ ਵਿੱਚ ਕਰੁਣਾਰਸ (ਸੋਗ) ਫੈਲ ਗਿਆ।

[1]ਜਿਵੇਂ ਫਲ ਵਾਲੇ ਦਰੱਖਤ ਉੱਪਰ ਨੂੰ ਪੰਛੀ ਅਤੇ ਸਰੋਵਰ ਦੀ ਤਰਫ ਤਿਹਾਏ (ਜੀਵ) ਦੌੜਦੇ ਹਨ।

[1]ਖ਼ਜ਼ਾਨਾ। [2]ਕੰਗਾਲ।

[1]ਕਸ਼ਟ ਕੱਟ ਦਿੱਤੇ ਸਨ।

[1]ਹੈਜ਼ੇ ਤੋਂ।

ਫਲ ਚਾਰ ਲੈਹ ਬਿਸ਼ੋਕ ਸੋ[1] ॥੩੭੭॥
[1]ਉਹ ਚਾਰੇ ਫਲ ਤੇ ਅਨੰਦ ਲੈ ਲਵੇਗਾ।

ਇਮ ਕਰਸ ਬਾਤੈਂ ਹਰਸ਼ ਕੀਨੋ,
ਦਰਸ ਲੋਗਨ ਆਮਨੈਂ[1]।
[1]ਆਮ ਲੋਕਾਂ ਨੇ ਦਰਸ਼ਨ ਕੀਤੇ।

ਫਿਰ ਲੋਗ ਕੀਨੇ ਬੰਦ ਭੂਪਤਿ,
ਦਰਸਬੇ ਤੈ ਸਜਾਮਨੈਂ[1]।
[1]ਅਨ੍ਹੇਰੇ ਹੋਏ ਤੋਂ।

ਧੁਨਿ ਸ੍ਰੀ ਵਾਹਿਗੁਰੂ ਭਰੀ
ਦਿਸ ਦਸੋ, ਦੀਹ ਸ ਤ੍ਰਾਸ ਹੈ[1]।
[1]ਬਹੁਤੇ ਡਰ ਸਹਿਤ ਹੈ।

ਤਬਿ ਨ੍ਰਿਪ ਯੁਤ ਸਬਿ ਸਿੱਖ ਮਸੰਦਨ,
ਬੈਠਿ ਗੁਰੁ ਕੇ ਪਾਸ ਹੈ ॥੩੭੮॥

ਮਨਿ ਮਾਨ ਗਿਣਤੀ[1] ਕਰੀ ਬਿਨਤੀ,
[1]ਮਨ ਵਿੱਚ ਗਿਣਤੀ ਗਿਣ ਕੇ ਭਾਵ ਸੋਚ ਵਿਚਾਰ ਕਰਕੇ।

ਲਰਜ਼[1] ਅਰਜ਼ ਸੁਨਾਇ ਕੈ।
[1]ਕੰਬ ਕੇ।

ਹੇ ਸਤਿਗੁਰੂ ਤੁਮ ਹਮੈ ਚਾਲੇ
ਤੱਜਿ ਮੱਝ ਦਰਯਾਇ ਕੈ[1]।
[1]ਦਰਿਆ ਦੇ ਵਿਚਕਾਰ ਛੱਡ ਕੇ।

ਦੁਖ-ਸਿੰਧੁ ਮੈਂ ਹਮ ਬਹੇ ਜਾਵਤਿ[1],
[1]ਦੁੱਖ ਦੇ ਸਮੁੰਦਰ ਵਿੱਚ ਅਸੀਂਰੁੜ੍ਹੇ ਜਾਂਦੇ ਹਾਂ।

ਰਹਿਂ ਦਾਮਨ ਕਿਹ ਵਜਾ[1]।
[1]ਕਿਹੜੇ (ਵਜ੍ਹਾ) ਢੰਗ ਨਾਲ (ਆਪਦੇ) ਪੱਲੇ ਨਾਲ ਲੱਗੇ ਰਹਾਂਗੇ।

ਜਿਮ ਰੱਯਤ ਵਾਲੀ ਬਿਨਾ ਮਾਲੀ
ਬਾਗ, ਪਾਲੀ ਬਿਨ ਅਜਾ[1] ॥੩੭੯॥
[1]ਜਿਵੇਂ ਵਾਲੀ (ਮਾਲਕ ਭਾਵ ਪਾਤਸ਼ਾਹ) ਤੋਂ ਬਿਨਾਂ ਪਰਜਾ, ਮਾਲੀ ਤੋਂ ਬਿਨਾਂ ਬਾਗ ਅਤੇ ਪਾਲੀ ਤੋਂ ਬਿਨਾਂ (ਅਜਾ) ਬੱਕਰੀਆਂ (ਦੀ ਹਾਲਤ ਹੁੰਦੀ ਹੈ)।

ਤਨ ਜਾਨ ਬਿਨ ਜਸੋਂ ਪੰਖ ਪੰਖੀ,
ਦਸ਼ਾ ਤਸੋਂ ਹਮ ਕਹਿਂ ਕਿਸੈ[1]।
[1]ਜਿਵੇਂ ਜਾਨ ਤੋਂ ਬਿਨਾਂ ਸ਼ਰੀਰ, ਖੰਭ ਤੋਂ ਬਿਨਾਂ ਪੰਛੀ (ਦੀ ਹਾਲਤ ਹੈ ਤਿਵੇਂ) ਸਾਡੀ ਹਾਲਤ ਹੈ ਕਿਸ ਕੋਲ ਕਹੀਏ।

ਸਬਿ ਸਿੱਖ ਝੁਰਤਿ ਅਤਿ ਬਿਸੂਰਤਿ[1],
[1]ਬਹੁਤ ਸ਼ੋਕ ਸਹਿਤ ਹੋ ਕੇ।

ਏਹੁ ਸੂਰਤਿ[1] ਨਹਿਂ ਦਿਸੈ।
[1]ਸ਼ਕਲ ਭਾਵ ਸਰੂਪ।

ਗੁਰੁ ਪੁਰਾ[1] ਤਜਾਗਨ ਤਨ ਸਮੇਂ,
[1]ਪਹਿਲੇ ਸਤਿਗੁਰੂ।

ਸਬਿ ਰਹੇ ਭੁਜ[1] ਪਕਰਾਵਤੇ।
[1](ਦੂਜੇ ਗੁਰੂ ਦੀ) ਬਾਂਹ।

ਅਬਿ ਸੰਗਤੋਂ ਕੇ ਤਈਂ ਤੁਮ,
ਲੜ ਕੌਨ ਕੇ ਹੋ ਲਾਵਤੇ ॥੩੮੦॥

ਨਿਰਧਾਰ[1] ਸੰਗਤਿ ਡੋਲ ਜੈ ਹੈ,
[1]ਬਿਨਾਂ ਆਸਰੇ ਤੋਂ।

ਲੈਂਹ ਮੀਣੇ[1] ਰੋਕ ਪੈ[2]।
[1]ਪ੍ਰਿਥੀ ਚੰਦ ਦੀ ਔਲਾਦ। [2]ਪੁਨਾ (ਫੇਰ) ਰੋਕ ਲੈਣਗੇ।

ਕੁਛ ਧੀਰਮੱਲ ਸੁ ਰਾਮਰਾਇ,
ਪ੍ਰੇਰ ਲੈਂਹ ਨਿਜੋਕ ਪੈ[1]।
[1]ਆਪਣੇ ਘਰ ਵੱਲ।

ਗੁਰਿ ਮਾਨਿ ਬਿਨਤੀ ਸਿੱਖਨਿ ਕੀ,
ਸੁਖ ਦਾਨ ਗਜਾਨ[1] ਵਿਚਾਰ ਕੈ।
[1]ਸੁੱਖ ਤੇ ਗਿਆਨ ਦੇ ਦਾਤੇ ਸਤਿਗੁਰਾਂ ਨੇ।

ਬਿਛਵਾਇ ਗਾਦੀ ਪਾਂਚ ਪੈਸੇ,
ਸ੍ਰੀ ਫਲ ਕਰ ਧਾਰ ਕੈ[1] ॥੩੮੧॥
[1]ਨਲੇਰ ਹੱਥ ਵਿੱਚ ਫੜ ਕੇ।

ਧਰਿ ਧਜਾਨ ਪੁਰਖੁ ਮਹਾਂਨ ਕੋ[1]
[1]ਅਕਾਲ ਪੁਰਖ ਦਾ।

ਗੁਰੁ ਸਾਤ ਕੇ ਲੈ ਨਾਮ ਹੈਂ।
ਸਾਨੰਦ ਧਰਿ ਮਸਨੰਦ ਪਰ[1] — [1]ਅਨੰਦ ਨਾਲ ਗੱਦੀ 'ਤੇਰੱਖ ਕੇ।
ਕਰ ਬੰਦਿ ਬੰਦਨ ਠਾਮ ਹੈਂ[1]। — [1]ਹੱਥ ਜੋੜ ਕੇ ਨਮਸਕਾਰ ਕੀਤੀ।
ਕਹਿ ਦਯੋ ਬਾਬਾ ਜੀ ਬਕਾਲੇ,
ਪਰਗਟੈਂਗੋ ਸੂਰ ਸੋ[1]। — [1]ਉਹ ਸੂਰਜ (ਵਾਂਗ)।
ਤਮਚਰ[1] ਪਖੰਡੀ ਜਨੋ ਕੋ, — [1]ਅਨ੍ਹੇਰੇ ਵਿੱਚ ਵਿਚਰਨ ਵਾਲੇ (ਚੋਰ, ਉਲੂ ਆਦਿ)।
ਸਹਿ ਦੰਭ ਕਰਿ ਹੈਂ ਦੂਰ ਸੋ ॥੩੯੨॥
ਸੁਨਿ ਧਰਜੋ ਧੀਰਜ ਸਿੱਖਨਿ ਕੁਛ,
ਗੁਰੁ ਥਿਰੇ ਫੇਰ ਕੁਸਾਸਨੈ[1]*। — [1]ਦੱਭ (ਘਾਹ) ਦਾ ਆਸਣ। *ਹਿੰਦੂ ਮਤ ਵਾਂਗ ਸਿੱਖਾਂ ਨੂੰ ਦੱਭ ਦਾ ਆਸਣ ਵਿਛਾਉਣ ਦੀ ਲੋੜ ਨਹੀਂ। ਵਿਸਥਾਰ ਲਈ ਦੇਖੋ- ਬਿਸ੍ਰਾਮ ੨੯ ਦੇ ਅੰਕ ੬੫ ਦੇ * ਨਿਸ਼ਾਨ ਦੀ ਪੈਰ ਟੂਕ।

ਪਿਖਿ ਅੰਤਿ ਕਾਲ ਸਮੀਪ ਜਨਨੀ[1] — [1]ਮਾਤਾ ਜੀ ਨੇ।
ਬੈਠਿ ਕਿਯ ਇਮ ਭਾਸ਼ਨੈ[1]। — [1]ਇਉਂ ਬਚਨ ਕਿਹਾ।
ਮੁਰਝਾਇ ਤਨੁ ਮਨੁ ਦੁਖਤਿ ਪਿਖਿਤਿ ਸੁ,
ਨੈਨ ਜਲ ਝਰਿ[1] ਲਾ ਰਹੇ। — [1]ਝੜੀ।
ਅਤਿ ਨਿਕਟਿ ਸੰਕਟ ਬਿਕਟ ਬਿਜਾਪਜੋ[1], — [1]ਨਾ ਕੱਟਿਆ ਜਾਣ ਵਾਲਾ ਕਸ਼ਟ ਨੇੜੇ ਹੋ ਕੇ ਲੱਗਾ ਹੈ।
ਕਹੇ ਮਮ ਅਬਿ ਕੋ ਅਹੇ ॥੩੯੩॥
ਪਤਿ ਗਏ ਤਬਿ ਅਬਿ ਪੂਤ ਜਾਵਤਿ,
ਮੈਂ ਅਭਾਗਨਿ ਕਜੋਂ ਰਹੀ?।
ਹੇ ਪੂਤ! ਤੁਮ ਸਬਿ ਸ਼ਕਤਿ ਯੁਤ,
ਮੈਂ ਭੇਤ ਜਾਨਤ ਹੌਂ ਸਹੀ।
ਫਿਰ ਮਰੋਂਗੀ ਮੈ ਝੂਰ ਝੁਰਿ,
ਅਬਿ ਸੰਗਿ ਕਜੋਂ ਨ ਨਿਭਾਤ ਹੋ[1]। — [1]ਭਾਵ ਨਾਲ ਹੀ ਕਿਉਂ ਨਹੀਂ ਲੈ ਚੱਲਦੇ।
ਜਲ ਹੀਨ ਮੀਨ ਸਮਾਨ[1] ਮੈਂ, — [1]ਮੱਛੀ ਵਾਂਗ।
ਦੁਖ ਸਿੰਧੁ ਬੂਡੀ ਜਾਤਿ ਹੋਂ[1] ॥੩੯੪॥ — [1]ਦੁਖਾਂ ਦੇ ਸਮੁੰਦਰ 'ਚ ਡੁਬਦੀ ਜਾ ਰਹੀ ਹਾਂ।
ਨਿਜ ਮਾਤ ਕੋ ਅਤਿ ਦੁਖਤਿ ਪਿਖਿ,
ਗੁਰ ਕਹਜੋ ਧੀਰਜ ਧਾਰੀਏ।
ਹੈ ਮਾਸ ਕੇਤਕ[1] ਆਯੂ[2] ਤੇਰੀ — [1]ਕੁਝ ਕੁ ਮਹੀਨੇ। [2]ਉਮਰ।
ਧੀਰ ਧਾਰਿ ਗੁਜ਼ਾਰੀਏ।
ਫਿਰ ਪਹੁੰਚ ਹੈਂ ਮਮ ਪਿਤਾ ਢਿਗ,
ਦੁਖ ਜਨਮ ਮਰਨ ਨ ਜਹਿਂ ਕਦਾ।
ਸਚਖੰਡ ਨਾਮ ਬਿਕੁੰਠ ਜੋ,
ਦੁਖ ਲੇਸ[1] ਨਹਿਂ, ਤਹਿਂ ਸੁਖ ਸਦਾ ॥੩੯੫॥ — [1]ਥੋੜ੍ਹਾ ਜਿੰਨਾ ਵੀ।
ਇਮ ਕਹਿ ਗੁਰੂ ਨਿਜ ਸ਼ਕਤਿ ਸਹਿ,
ਲਿਯ ਖੈਂਚ ਮਾਯਾ ਮੋਹ ਹੈ।
ਹਰ ਭ੍ਰਮ[1] ਦਿਯ ਬ੍ਰਹਮ ਗਜਾਨ ਜਨਨੀ — [1]ਭਰਮ ਦੂਰ ਕਰ ਕੇ।
ਤਈਂ, ਮੋਦ ਸੰਦੋਹ ਹੈ[1]। — [1]ਮਾਤਾ ਜੀ ਨੂੰ ਸੰਪੂਰਣ ਅਨੰਦ ਸਰੂਪ ਬ੍ਰਹਮ ਗਿਆਨ ਦਿੱਤਾ।

ਲਖਿ ਮਹਾਂ ਮਹਿਮਾਂ ਪੂਤ ਕੀ,
ਮਨਿ ਮਗਨਿ ਚੁੱਪ ਜਨਨੀ ਭਈ।
ਅਹਿ ਕਾਚਰੀ ਜਯੋਂ[1] ਬਾਤ ਕਰਿ,
[1]ਸੱਪ ਦੀ ਕੁੰਜ ਵਾਂਗ।
ਤਜੋਂ ਦੇਹ ਨਿਜ ਗੁਰੁ ਤਜ ਦਈ ॥੩੯੬॥
ਬੁਧਵਾਰ ਚੌਦਸ ਚੇਤ ਸਿਤ[1],
[1]ਚੇਤ ਸੁਦੀ ੧੪।
ਨਿਸ ਅਰਧ ਘਟਕਾ ਦ੍ਵੈ ਗਈ[1]।
[1]ਅੱਧੀ ਰਾਤ ਤੋਂ ਦੋ ਘੜੀਆਂ ਉਪਰਰਾਤ ਗਈ ਹੋਈ ਸੀ।
ਬਸੁ ਸਸੀ ਸੰਮਤ ਵਾਰ ਨਭ[1],
[1]ਸੰਮਤ ੧੭੧੮ ਬਿ. (ਬਸੁ-੮। ਸਸੀ-੧। ਵਾਰ-੭। ਨਭ-੧=੧੮੧੭ ਬਿ:)।
ਗੁਰੁ ਬ੍ਰਹਮ ਭੇ ਤਬਿ ਬ੍ਰਹਮ ਮਈ[1]।
[1]ਬ੍ਰਹਮ ਰੂਪ ਸਤਿਗੁਰੂ ਬ੍ਰਹਮ ਰੂਪ ਹੋ ਗਏ।
ਪਿਖਿ ਦਾਸ ਦਾਸੀ ਸਿੱਖ ਮਸੰਦਨ,
ਕੇਰ ਕੁੱਕੈਂ ਨਿਸਰਗੀ[1]।
[1]ਕੂਕਾਂ (ਚੀਕਾਂ) ਨਿਕਲ ਗਈਆਂ।
ਕੁਮਲਾਇ ਬਿਹਬਿਲ ਗਿਰੇ ਧਰ[1],
[1]ਧਰਤੀ ਉੱਪਰ।
ਧਨ ਧਾਮ ਤਨ ਸੁਧ ਬਿਸਰਗੀ ॥੩੯੭॥
ਸੁਨਿ ਸੰਗਤਾਂ ਭੀ ਪੌਰ ਪਰ[1],
[1]ਦਰਵਾਜ਼ੇ ਉੱਪਰ।
ਕਰਿ ਰੁਦਨ ਲੋਟੈਂ ਭੂੰਮਿ ਹੈਂ[1]।
[1]ਧਰਤੀ ਉਪਰ ਲਿਟਦੀਆਂ ਹਨ।
ਜਨੁ ਲੂਟ ਲੀਨੇ ਠਗ ਕਿਨੇ,
ਮਨਿ[1] ਬਿਨਾ ਜਯੋਂ ਫਨਿ[2] ਘੂੰਮ ਹੈਂ।
[1]ਮਣੀ। [2]ਸੱਪ।
ਉਤ ਦੇਵ ਅਜ ਲੌਂ[1] ਜਾਨ ਚਢਿ ਕੈ[2]
[1]ਉਧਰ ਦੇਵਤੇ ਬ੍ਰਹਮਾ ਤੱਕ। [2]ਅਸਵਾਰੀਆਂ (ਉਪਰ) ਚੜ੍ਹ ਕੇ।
ਅਏ ਫੂਲ ਬਸਾਵਹੀਂ।
ਧੁਨਿ ਸੰਖ ਦੁੰਦਭਿ[1] ਪੂਰਗੀ,
[1]ਧੌਂਸਿਆਂ ਦੀ।
ਸੁਰ ਨਟੀ ਨ੍ਰਿਤਤਿ[1] ਗਾਵਹੀਂ ॥੩੯੮॥
[1]ਅਪੱਛਰਾਂ ਨੱਚਦੀਆਂ ਹਨ।
ਗੁਰੁ ਚਢਿ ਬਿਵਾਨ ਮਹਾਨ ਪੈ,
ਜਬਿ ਚਲੇ ਨਭ ਪ੍ਰਕਾਸ਼ ਭੌ।
ਗੁਰੁ ਜਾਇ ਥਿਰੇ ਸਚਖੰਡ ਮੈਂ,
ਨਿਜ ਗੁਰੁਨਿ ਢਿਗ ਵਰ ਵਾਸ ਲੌ[1]।
[1]ਸ੍ਰੇਸ਼ਟ ਵਾਸਾ ਲਿਆ।
ਇਤ ਨ੍ਰਿਪ ਸੁਨਿ ਸ਼ੋਕਾਤ੍ਰੈ ਹ੍ਵੈ[1],
[1]ਸ਼ੋਕ ਨਾਲ ਦੁਖੀ ਹੋ ਕੇ।
ਅਯੋ ਯੁਤ ਜਨ ਭੀਰ ਹੈ।
ਦਿਨ ਚਢੇ ਪਹੁਂਚਯੋ ਸ਼ਾਹਿ ਪੈ,
ਸੁਨਿ ਭਯੋ ਸੋ ਪਿ ਅਧੀਰ ਹੈ ॥੩੯੯॥
ਕਹਿ ਸ਼ਾਹਿ ਜੀਵਤ ਦਰਸ ਦੈ ਗੁਰੁ,
ਚਾਹਿ ਨਾਹਿਂ ਸੁ ਮਮ ਭਰੀ[1]।
[1]ਮੇਰੀ ਇੱਛਾ ਪੂਰੀ ਨਹੀਂ ਕੀਤੀ।
ਅਬਿ ਚਲੌਂ ਹਮ ਭੀ ਦਰਸੀਏ,
ਮਨਿ ਸ਼ਕਤਿ ਪਰਖਨ ਕੀ ਧਰੀ।
ਤਹਿਂ ਗਯੋ ਸ਼ਾਹਿ ਉਮਾਹਿ ਕੈ,
ਨਿਜ ਸੰਗ ਜਨ ਕੁਛ ਖਾਸ ਲੈ।
ਜਬਿ ਪਹੁਂਚਯੋ ਗੁਰਿ ਪਾਸ ਅੰਦਰ,

ਪੇਖਿ ਭਾਖਯੋ ਸਾਸ ਲੈ[1] ॥੩੯੦॥
ਕਰਵਾਉ ਦਰਸ਼ਨ ਲਾਹਿ ਪੜਦਾ,
ਕਹਯੋ ਸਿੱਖ ਨਹਿਂ ਆਗਯਾ।
ਪੁਨ ਆਪ ਸ਼ਾਹਿ ਜੁ ਲਾਹਿ
ਪਿਖਨ ਗੁਰਿ ਮੁਖਿ ਲਾਗਯਾ।
ਨਹਿਂ ਦੇਹ ਗੁਰ ਕੀ ਨਜ਼ਰ ਆਈ,
ਔਰ ਲੀਲ੍ਹਾ ਹੀ ਪਿਖੀ।
ਧਰ ਮੈਂ ਦਰਾਰ ਪਤਾਰ ਲੌਂ[1],
ਭੈਦਾਯਕੈ ਅਤਿਸੈ ਤਿਖੀ ॥੩੯੧॥
ਇਹੁ ਕਾਨ ਮਾਂਹਿ ਅਵਾਜ਼ ਆਈ,
ਇਹਾਂ ਤੁਮ ਹੈ ਆਵਨਾ।
ਜੋ ਜ਼ੁਲਮ ਕਰਿ ਹੈ ਦੂਖ ਭਰ ਹੈ[1],
ਨਾਹਿਂ ਕਾਂਹਿ ਛੁਡਾਵਨਾ।
ਪੁਨ ਇਮਾਮ ਪਿਕੰਬ੍ਰੋਂ ਕੋ[1],
ਪਿਖਯੋ ਸ਼ਾਹਿ ਸਦੀਨ[1] ਹੈ।
ਉਨਿ ਕਹਯੋ ਸਰਨ ਅਕਾਲ ਕੀ ਬਿਨ,
ਨਾਹਿਂ ਕਿਨ ਸੁਖ ਲੀਨ ਹੈ ॥੩੯੨॥
ਸੁਨਿ ਪੇਖਿ ਸ਼ਾਹਿ ਸ ਭੈ[1] ਬਿਯਾਕੁਲ
ਭਯੋ, ਮੁਖ ਕੁਮਲਾ ਗਯੋ।
ਚਲਗੌ ਪ੍ਰਸੀਨਾ ਬਦਨ ਤੈ,
ਗੁਲ ਸਰਸ ਸਰਸੋਂ ਕੇ ਭਯੋ[1]।

ਬਿਨ ਹੋਸ਼ ਪਿਖਿ ਸਬਿ ਤੱਜਬ ਹੋਏ,
ਗਿਰਤਿ ਕਰਯੋ ਸੰਗੀਆਂ।
ਗੁਰੁ ਪਾਸ ਕਰਿ ਅਰਦਾਸ ਸ਼ਾਹਿ,
ਗੁਨਾਹਿ ਮਾਫੀ ਮੰਗੀਆ ॥੩੯੩॥
ਪੁਨ ਪਾਲਕੀ ਮੈਂ ਪਾਇ ਬਾਹਰ
ਲਯਾਇ ਕੀਨ ਉਪਾਇ ਜੌਂ।
ਤਬਿ ਹੋਸ਼ ਆਈ ਕਹਿ ਸੁਨਾਈ,
ਗੁਰੂ ਠੀਕ ਖੁਦਾਇ ਥੌਂ।
ਪੜਦਾ ਉਠਾਈ ਕੇਰ ਪਾਈ
ਸਜ਼ਾ, ਤੱਜਬ ਪੇਖਯੋ।
ਸਹਿ ਸ਼ਾਹਿ ਨ੍ਰਿਪ ਉਮਰਾਇ ਸਬਿ ਨੇ,
ਗੁਰੂ ਸਮਰਥ ਲੇਖਯੋ ॥੩੯੪॥
ਇਤ ਨ੍ਰਿਪ ਸਿੱਖਨ ਮਿਲਿ ਮਸੰਦਨ,
ਕਰਿ ਬਿਵਾਂਨ ਮਹਾਨ ਹੈ।
ਕਰਿ ਭਜਨ ਕੀਰਤਨ ਫੂਲ ਬਰਖਾ,

[1]ਹਾਹੁਕਾ ਲੈ ਕੇ।
[1]ਧਰਤੀ ਵਿੱਚ ਤ੍ਰੇੜ ਪਤਾਲ ਤੱਕ।
[1]ਪਾਉਂਦਾ ਹੈ।
[1]ਧਰਮ ਦੇ ਉਪਦੇਸ਼ਕਾਂ ਤੇ ਪੈਗੰਬਰਾਂ ਨੂੰ।
[1]ਦੁਖੀ।
[1]ਭੈ ਨਾਲ।
[1]ਚਿਹਰੇ ਤੇ ਮੁੜ੍ਹਕਾ ਚਲਣ ਲੱਗ ਪਿਆ (ਤੇਰੰਗ) ਸਰ੍ਹੋਂ ਦੇ ਫੁੱਲ ਵਰਗਾ (ਪੀਲਾ) ਹੋ ਗਿਆ।

ਚਿਖਾ ਚੰਦਨ ਠਾਂਨ ਹੈ[1]। — [1]ਬਣਾ ਲਈ।
ਸਿਸਕਾਰ ਕੀਨੋ ਬਿਧੀ ਯੁਤ,
ਸਬਿ ਨੈਨ ਤੈ ਜਲ ਡਾਰ ਹੈ।
ਉਸ ਦੇਹਰੇ ਕਾ ਨਾਮ,
ਬਾਲਾ ਸਾਹਿਬੰ ਉਚਾਰ ਹੈਂ ॥ ੩੯੫ ॥
ਜਹਿਂ ਨ੍ਰਿਪ ਕੇ ਘਰ ਰਹੇ ਥੇ,
ਸੋ ਬੰਗਲਾ ਜੀ ਨਾਮ ਹੈ।
ਸੁਨਿ ਹਹਿਰ[1] ਪਰਗੋ ਸ਼ਹਿਰ ਮੈਂ, — [1]ਕਾਂਬਾ ਭਾਵ ਹਾਹਾਕਾਰ।
ਦੁਖ ਗਹਿਰ ਲੇ ਜਾਨ ਆਮ ਹੈ[1]। — [1]ਸਾਰੇ ਲੋਕਾਂ ਨੇ ਬਹੁਤਾ ਦੁੱਖ ਲਿਆ ਭਾਵ ਮੰਨਿਆ।
ਗੁਰੂ ਅਥੇ[1] ਸੂਰਜ ਧਰਮ ਕੇ, — [1]ਛਿਪ ਗਏ।
ਨਰ ਨਾਰਿ ਦੁਖਤਿ ਸੁਨਾਵਹੀਂ।
ਨਰ ਆਇ ਥਿਰ, ਗੁਰਬਖਸ਼ ਢਿਗ,
ਗੁਨ ਗਨ ਸੁ ਗੁਰ ਕੇ ਗਾਵਹੀਂ ॥ ੩੯੬ ॥
ਮਿਲਿ ਤੀਆ ਮਾਤਾ ਪਾਸ ਆਵੈਂ,
ਨਹਿਂ ਰੁਦਨ[1] ਸਜਾਪਾ ਮਾਤ ਕੈ[2]। — [1]ਰੋਣਾ। [2]ਕੀਤਾ।
ਧਰਿ ਧੀਰ ਗਿਜਾਨ ਵਿਰਾਗ ਕੀ,
ਅਨੁਰਾਗ ਯੁਤ[1] ਬਹੁ ਬਾਤ ਕੈ[2]। — [1]ਪ੍ਰੇਮ ਸਹਿਤ। [2]ਕਰਦੇ ਹਨ।
ਪੁਨ ਇਸ਼ਟ ਨਿਜ ਗੁਰੁ ਅਸ਼ਟ ਕੀ,
ਬਹੁ ਗਾਥ ਸ੍ਰਿਸ਼ਟ ਸੁਨਾਵਤੀ।
ਫਿਰ ਬੂਝਨੇ ਪਰ ਤੀਆ ਕੇ,
ਨਿਜ ਪੂਤ ਕੀ ਯੌਂ ਗਾਵਤੀ ॥ ੩੯੭ ॥
ਸਰ ਬਰਸ[1] ਪੈ[2] ਦੋ ਮਾਸ, — [1]ਪੰਜ ਸਾਲ ਤੋਂ। [2]ਉੱਪਰ।
ਉਨਤੀ ਦਿਵਸ ਕੇ ਥੇ ਗੁਰੁ ਭਏ।
ਦੋ ਬਰਖ ਪੈ ਸਰ ਮਾਸ[1], — [1]ਪੰਜ ਮਹੀਨੇ।
ਉਨਤੀ ਦਿਜੋਸ ਗੁਰੁਤਾ ਕਰਿ ਗਏ।
ਸਤ ਬਰਖ ਪੈ ਅਠ ਮਾਸ,
ਦਿਨ ਅਠਬੀਸ ਆਯੂ[1] ਸਬਿ ਭਈ। — [1]ਉਮਰ।
ਕਰਿ ਰਾਮ ਕ੍ਰਿਸ਼ਨ ਸਮਾਨ ਲੀਲ੍ਹਾ,
ਅਬਿ ਬਿਕੁੰਠ ਸੁ ਜਾ ਲਈ[1] ॥ ੩੯੮ ॥ — [1]ਸੱਚਖੰਡ ਦੀ ਚੰਗੀ ਜਗ੍ਹਾ ਲੈ ਲਈ ਭਾਵ ਜੋਤੀ ਜੋਤ ਸਮਾ ਗਏ।
ਮਮ ਮੋਹ ਮਾਯਾ ਦੂਰ ਕਰਿ,
ਦੈ ਗਏ ਅੰਤਹਿ[1] ਗਜਾਨ ਹੈ। — [1]ਅੰਤ ਦੇ ਸਮੇਂ। (ਅ) ਅੰਤਹਕਰਣ ਵਿੱਚ।
ਅਬਿ ਇਸੀ ਤੇ ਮੈਂ ਮਗਨ ਰਹਿਂ ਹੌਂ,
ਭਜਨ ਮੈਂ ਸੁਖ ਜਾਨ ਹੈ[1]। — [1]ਜਾਣਿਆ ਹੈ।
ਇਮ ਮਾਤ ਤੈ ਸੁਨਿ ਬਾਤ ਤੀਆ[1], — [1]ਇਸਤ੍ਰੀਆਂ।
ਜਾਤ ਨਿਜ ਨਿਜ ਧਾਮ ਹੈਂ।
ਗੁਰੁ ਧੰਨ ਮਾਤਾ ਧੰਨ,

ਆਪਸ ਮਾਂਹਿ ਕਹਿਤ ਤਮਾਮ ਹੈਂ ॥੩੯੯॥
ਗੁਰੁ ਘਰ ਦ੍ਰੋਹੀ[1] ਪਾਤਕੀ[2], — [1]ਵੈਰ ਕਰਨ ਵਾਲਾ। [2]ਪਾਪ ਕਰਨ ਵਾਲਾ।
ਕੁਲ ਘਾਤਕੀ[1] ਰਮਰਾਇ ਹੈ। — [1]ਕੁਲ ਦਾ ਨਾਸ ਕਰਨ ਵਾਲਾ।
ਇਨ ਸਾਪ[1] ਦੀਨੋ ਬੁਰਾ ਕੀਨੋ, — [1]ਸ੍ਰਾਪ।
ਆਪ ਭੀ ਦੁਖ ਪਾਇ ਹੈ।
ਇਮ ਨਿੰਦ ਹੈਂ ਸਬਿ ਰਾਮਰਾਏ,
ਨਾਰਿ ਨਰ ਕਰਿ ਯਾਦ ਹੈਂ।
ਇਤ ਬਿਧੀ ਬੈਦਕ ਲੋਕਕੈ
ਕਰਿ ਸਤ੍ਰਮੀ ਲੌ ਆਦਿ ਹੈਂ[1] ॥੪੦੦॥ — [1]ਏਥੇ ਭਾਵ ਦਿੱਲੀ ਵਿੱਚ ਸਤਾਰਵੀਂ ਤੱਕ ਦੀਆਂ ਵੇਦਕ (ਧਾਰਮਕ) ਅਤੇ ਲੌਕਕ (ਸਮਾਜਕ) ਆਦਿਰਸਮਾਂ (ਪੂਰੀਆਂ) ਕਰਕੇ।

ਜਬਿ ਮਾਤ ਤਯਾਰੀ ਕਰੀ,
ਕੀਰਤਪੁਰੀ ਕੇ ਦਿਸ ਤੁਰਨ ਕੀ।
ਤਬਿ ਭੂਪਰਾਨੀ ਬਿੱਤ[1] ਬਹੁ ਦਿਯ, — [1]ਧਨ।
ਔਰ ਸੰਗਤਿ ਗੁਰੁਨ ਕੀ[1]। — [1]ਅਤੇ ਗੁਰਾਂ ਦੀਆਂ ਸੰਗਤਾਂ ਨੇ (ਵੀ ਧਨ ਦਿੱਤਾ)।
ਚਲਿ ਮਾਤ ਕੀਰਤਪੁਰ ਅਈ,
ਭ੍ਰਿਤ[1] ਸਿਖ ਮਸੰਦਨ ਸੰਗਿ ਹੈ। — [1]ਸੇਵਾਦਾਰ।
ਅਤਿ ਭੌ ਬਿਖਾਦ ਨ ਜਾਇ ਬਰਨਾ[1], — [1]ਬਹੁਤਾ ਦੁੱਖ ਹੋਇਆ ਜੋ ਕਿਹਾ ਨਹੀਂ ਜਾ ਸਕਦਾ।
ਛਯੋ ਕਰੁਨਾਰੰਗ ਹੈ[1] ॥੪੦੧॥ — [1](ਸਾਰੇ) ਸੋਗ ਦਾ ਰੰਗ ਫੈਲ ਗਿਆ।
ਸੁਨਿ ਦੇਸ ਦੇਸੋਂ ਸਿੱਖ ਸਬੰਧੀ,
ਅਰ ਮਸੰਦੀ ਲੋਕ ਹੈਂ।
ਚਲਿ ਆਵਹੀਂ ਪੁਰ ਕੀਰਤੇ,
ਬਿਸਤੀਰਤੇ[1] ਮਗਿ ਸੋਕ ਹੈਂ। — [1]ਫੈਲਾਉਂਦੇ।
ਪਰ ਕਿਸ਼ਨ ਕੌਰਾ ਮਾਤ ਸਾਹਿਬ,
ਦੁਖਤਿ ਸਬਿਨਿ ਬਿਲੋਕ ਹੈਂ[1]। — [1]ਦੇਖਦੇ ਹਨ।
ਉਪਦੇਸ਼ ਦੇਤ ਬਿਸ਼ੇਸ਼ ਧੀਰਜ,
ਕਰਤਿ ਸਿੱਖਨਿ ਬਿਸੋਕ ਹੈਂ[1] ॥੪੦੨॥ — [1]ਸ਼ੋਕ ਤੋਂ ਰਹਿਤ।
ਹਰਿ ਕ੍ਰਿਸ਼ਨ ਗੁਰੁ ਬਪੁ[1] ਕ੍ਰਿਸ਼ਨ ਬਿਸ਼ਨ, — [1]ਸਰੂਪ।
ਸਰੂਪ ਨਿਸਚੇ ਧਾਰ ਕੈ।
ਤਿਹ ਗਾਥ ਕਰਿ ਸੰਛੇਪ ਗਾਈ,
ਕਵਿ ਬਿਛੇਪ ਨਿਵਾਰ ਕੈ[1]। — [1]ਕਵੀ ਨੇ ਘਬਰਾਹਟ ਦੂਰ ਕਰ ਕੇ ਭਾਵ ਇਕਾਗਰ ਚਿੱਤ ਹੋ ਕੇ।
ਧਰਿ ਨੇਮ ਪ੍ਰੇਮ ਜੁ ਸੁਨੈ ਪਢਿ ਹੈ,
ਖੇਮ ਸਰਬ[1] ਸੁ ਪਾਇ ਹੈ। — [1]ਸਾਰੀਆਂ ਮੁਕਤੀਆਂ।
ਧਰਿ ਗਰਜ਼[1] ਲਰਜ਼[2] ਸੁ ਅਰਜ਼ ਕਰਿ, — [1]ਇੱਛਾ ਕਰ ਕੇ। [2]ਕੰਬ ਕੇ ਭਾਵ ਭੈ ਨਾਲ।
ਗੁਰੁ ਪੰਥ ਪੈ ਬਹੁ ਭਾਇ[1] ਹੈ ॥੪੦੩॥ — [1]ਬਹੁਤ ਪ੍ਰੇਮ ਨਾਲ।
ਹਰਿ ਗਯਾਨ ਬੰਦਨ ਠਾਨ, ਸਿੱਖੀ
ਦਾਨ ਚਾਹਿ ਬਿਗਯਾਨ[1] ਹੈ। — [1]ਪ੍ਰਤੱਖ ਗਿਆਨ।

ਦਿਢ ਚਹਿਤ ਕਹਿਤ ਸੁ ਰਹਿਤ[1],
ਬਾਰੰਬਾਰ ਧਰਿ ਗੁਰੁ ਧਯਾਨ ਹੈ ॥੪੦੪॥

ਇਤਿ ਸ੍ਰੀ ਗੁਰੁ ਪੰਥ ਪ੍ਰਕਾਸ਼ ਗ੍ਰੰਥੇ ਪੂਰਬਾਰਧੇ ਗਯਾਨ ਸਿੰਘ ਵਿਰਚਿਤੇ ਅਸਟਮ ਗੁਰੁ ਪ੍ਰਸੰਗ ਸਮਾਪਤੰ ਨਾਮ ਬੱਤੀਸਮੋਂ* ਬਿਸ੍ਰਾਮ ॥ ੩੨ ॥

[1]ਕਹਿਣੀ ਤੇਰਹਿਣੀ ਪੱਕੀ ਭਾਵ ਸੱਚੀ ਚਾਹੁੰਦਾ ਹਾਂ।

*ਏਥੇ ਲਾਹੌਰ ਐਡੀਸ਼ਨ ਛਾਪਾ ਪੱਥਰ ਦੇ ਪੰਨਾ ੪੨੭ ਤੇ ਚੌਤੀਸਮੋਂ ਬਿਸ੍ਰਾਮ ਛਪਿਆ ਹੋਇਆ ਹੈ ਪਰ ਸਾਡੇ ਹਿਸਾਬ ਨੰ: ੩੨ ਹੀ ਬਣਦਾ ਹੈ। ਇਸ ਦੇ ਕਾਰਨ ਤੋਂ ਜਾਣੂ ਹੋਣ ਲਈ ਦੇਖੋ ਬਿਸ੍ਰਾਮ ੩੨ ਦੇ ਅੰਕ ੧੧੮ ਦੇ * ਨਿਸ਼ਾਨ ਦੀ ਪੈਰ ਟੂਕ। ।

## ੩੩. {ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਕਥਾ-ਆਰੰਭ}

ਦੋਹਰਾ:
ਸ੍ਰੀ ਅੰਗਦ ਗੁਰੁ ਅੰਗ ਕਰਿ,
ਉੱਤਮੰਗ ਧਰਿ ਅੰਗਿ[1]।

[1]ਸ੍ਰੀ ਗੁਰੂ ਅੰਗਦ ਦੇਵ ਜੀ (ਉਨ੍ਹਾਂ ਦਾਸਾਂ) ਦਾ (ਅੰਗ) ਪੱਖ ਕਰਦੇ ਹਨ (ਜਿਹੜੇ) (ਉੱਤਮੰਗ) ਉੱਤਮ ਉਪਦੇਸ਼ (ਆਪਣੇ) (ਅੰਗ) ਹਿਰਦੇ ਵਿੱਚ ਧਾਰਦੇ ਹਨ।

ਹਰੈਂ ਕੁਰੰਗ ਸੁਢੰਗ ਕੈ,
ਜਨ ਉਮੰਗ ਦੈ ਚੰਗ[1] ॥੧॥

[1](ਜਿਹੜੇ) ਚੰਗੇ ਢੰਗ ਨਾਲ ਖੋਟਾਰੰਗ ਨਾਸ਼ ਕਰਦੇ ਹਨ (ਉਨ੍ਹਾਂ) ਦਾਸਾਂ (ਨੂੰ) ਚੰਗਾ ਉਤਸ਼ਾਹ ਦੇਂਦੇ ਹਨ।

ਨਵਮ ਗੁਰੂ ਕੇ ਚਰਿਤ ਅਬਿ,
ਬਰਨਨ ਕਰਤਿ ਕਵੀਸ।
ਹਰਤਿ ਦੂਖ ਸਬਿ ਸੁਖ ਭਰਤਿ[1],
ਧਰਤਿ ਜੁ ਬਿਸ੍ਵੈ ਬੀਸ[1] ॥੨॥

[1]ਸਾਰੇ ਸੁੱਖਾਂ ਨਾਲ ਭਰ ਦੇਂਦੇ ਹਨ।
[1]ਨਿਸਚੇ ਨਾਲ।

ਸ੍ਵੈਯਾ:
ਸੰਮਤ ਖੋੜਸ ਸੈ ਸਤ ਆਠ,
ਬਿਸਾਖ ਵਦੀ ਸਰ ਸ਼ੁਕ੍ਰਵਾਰੈਂ[1]।
ਧਾਮ ਗੁਰੂ ਹਰਿਗੋਵਿੰਦ ਨਾਨਕੀ ਮਾਤ,
ਸੁਧਾ ਸਰ ਮਾਹਿ ਵਿਚਾਰੈਂ।
ਭਾਰ ਧਰਾ ਹਰਬੇ[1], ਕਰਬੇ ਹਿਤ
ਸਿੱਖਨਿ ਕੀ ਕਲਿਆਨ ਉਦਾਰੈਂ।
ਤੇਗ ਬਹਾਦਰ ਚਾਦਰ ਹਿੰਦ[1],
ਦਨਿੰਦ ਮਨਿੰਦ[1] ਭਏ ਅਵਤਾਰੈਂ ॥੩॥

[1]ਸੰਮਤ ੧੬੭੮ (ਬਿ.) ਵਿਸਾਖ ਵਦੀ ੫, ਸ਼ੁਕਰਵਾਰ (ਦਿਨ)।
[1]ਧਰਤੀ ਦਾ ਭਾਰ ਨਾਸ ਕਰਨ ਵਾਸਤੇ।
[1]ਹਿੰਦ ਦੀ ਇੱਜ਼ਤ ਦੇਰਾਖੇ।
[1]ਸੂਰਜ ਵਾਂਗ।

ਜਾਂ ਦਿਨ ਤੈ ਹਰਿ ਗੋਵਿੰਦ ਜੁ ਗੁਰੁ,
ਜੋਤਹਿ ਜੋਤਿ ਮਿਲੇ ਦਿਨ ਤਾਸੈਂ[1]।
ਨਾਨਕੀ ਮਾਤ ਸਪੂਤ ਸਪੂਤ[1],
ਤਜਜੋ ਪੁਰ ਕੀਰਤਿ ਹੋਇ ਉਦਾਸੈਂ।
ਬਜਾਸ ਨਦੀ ਤਟ ਪੱਛਮ ਜਾਇ,
ਬਕਾਲਹਿ ਗ੍ਰਾਮ ਵਿਖੈ ਲਿਯ ਵਾਸੈਂ।
ਰੋਜ ਉਡੀਕਤ ਸੋ ਦਿਨ, ਜੋ
ਬਰ ਪੂਤ ਹਿਤੈ, ਪਤਿ ਦੀਨਹੁ ਖਾਸੈਂ[1] ॥੪॥

[1]ਉਸੇ ਦਿਨ ਤੋਂ।
[1]ਨੇਕ ਤੇ ਪਵਿੱਤ੍ਰ ਪੁੱਤ੍ਰ ਦੇ ਸਹਿਤ।
[1]ਜਿਹੜਾ ਵਰ ਪਤੀ (ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ) ਨੇ ਪੁੱਤ੍ਰ ਵਾਸਤੇ ਆਪ ਦਿੱਤਾ ਸੀ।

ਦੈ ਨਿਜ ਆਯੁਧ ਮਾਲ[1] ਰੁਮਾਲ,
ਕਹਜੋ ਗੁਰੁ ਥਾ ਤਿਸ ਕੋ[1] ਇਮ ਠੀਕੈ।
ਆਵਹਿਗੀ ਗੁਰੁਤਾ, ਕਬਹੂੰ
ਤੁਮਰੇ ਸੁਤ ਪੈ, ਤਬਿ ਦੀਜੀਓ ਈਕੈ[1]।
ਸੋ ਧਰਿ ਆਸ ਨਿਵਾਸ ਕਰੈ,
ਰਖਿ ਪਾਸ ਪਤੋਹੂ ਸਪੂਤਹਿ ਜੀ ਕੈ[1]।

[1]ਆਪਣੇ ਸ਼ਸਤ੍ਰ ਤੇ ਮਾਲਾ।
[1]ਮਾਤਾ ਨਾਨਕੀ ਜੀ ਨੂੰ।
[1]ਇਨ੍ਹਾਂ (ਚੀਜ਼ਾਂ) ਨੂੰ।
[1]ਨੂੰਹ ਤੇ ਸਪੁੱਤਰ (ਸ੍ਰੀ ਗੁਰੂ ਤੇਗ ਬਹਾਦਰ) ਜੀ ਨੂੰ।

ਸੇਵ ਕਰੈਂ ਸਿਖ ਦੇਸਿ ਬਸੇਸਹਿਂ[1],
ਜਾਂਨ ਗੁਰੂ ਪਤਨੀ ਸੁਤ ਨੀਕੈ ॥੫॥
ਸੋ ਸਰਬੱਗ ਗੁਰੂ ਲਖਿ ਆਠਮ,
ਬਾਬਾ ਬਕਾਲਹਿ ਭਾਖ ਸੁਨਾਈ।
ਜੋ ਸੁਨ ਸੋਢੀ ਸਬੈ ਖੁਦ ਹੀ,
ਗੁਰੁ ਥਾਪਿ[1] ਨਿਜੈ, ਥਪਿ[2] ਮੰਜੀਆਂ ਬਾਈ।
ਦੈ ਧਨਿ ਪ੍ਰੇਰ ਮਸੰਦ ਲਏ,
ਮਤਿ ਮੰਦ ਭਏ ਤਿਨ ਕੇ ਅਗਵਾਈ[1]।
ਲਜਾਵਤ ਸਿੱਖਨ ਕੋ ਵਹਿ ਪ੍ਰੇਰਿ,
ਝੁਕਾਇ ਦਿਲਾਵਤ ਭੇਟ ਮਹਾਂਈ ॥੬॥
ਰੌਰ ਰਹਯੋ ਇਸ ਤੌਰ ਤਬੈ,
ਗੁਰੁ ਗੌਰ[1] ਭਯੋ ਜਬਿ ਲੌ ਇਕ ਨਾਹੀ।
ਬਿਦਤੈਂ[1] ਗੁਰੁ ਵੀਚ ਬਕਾਲਹਿ ਕੇ,
ਸਿਖ ਜਾਨਿ ਇਹੈ ਚਲਿ ਆਇ ਤਹਾਂਹੀ।
ਹਾਥ ਚਢੇ ਸਿੱਖ ਠੱਗਨ ਕੇ,
ਯਹਿ ਠੱਗ ਮਸੰਦ ਗੁਰੂ ਠੱਗਵਾਹੀ[1]।
ਦੰਭ ਪਖੰਡ ਰਚੈਂ ਨਿਤ ਸੋ ਬਹੁ,
ਲਾਇ ਬਹੈਂ ਹਿਤ ਸਿੱਖਨਿ ਫਾਹੀ ॥੭॥
ਆਪਸ ਮਾਂਹਿ ਵਿਰੋਧ ਧਰੈਂ,
ਉਚਰੈਂ ਢੁਚਰੈਂ ਇਕ ਏਕ ਬਿਹੱਦੀ[1]।
ਨਾ ਇਸ ਮੈਂ ਸ਼ਕਤੀ ਭਗਤੀ ਕੁਛ,
ਔਰ ਸੁਕ੍ਰਮ ਨ ਕੀਨਹੁ ਕੱਦੀ।
ਬਾਯ ਕੈ ਮੂੰਹਨ ਲਾਯਕੈ[1] ਚਾਯ ਕੈ,
ਆਇ ਕੈ ਲਾਇ ਕੈ ਬੈਠਹੁ[1] ਗੱਦੀ।
ਯਾ ਬਿਧਿ ਨਿੰਦਤ ਦੂਸਰਿ ਕੋ ਇਕ,
ਚਿੰਦਤ ਫੇਰ[1] ਮਹਾਂ ਜਢ ਗੱਦੀ[2] ॥੮॥
ਜੇਤਕ ਲੋਗ ਲਵਾਰ[1] ਜਿਸੈ ਢਿਗ,
ਥੇ ਛਲ ਔ ਥਲ ਮੈ ਪਰਮੱਦੀ[1]।
ਕੋ ਇਕ ਕੋਸ ਦੁ ਕੋਸ ਕਿ ਚਾਰ,
ਮਿਲੈਂ ਸਿੱਖ ਕੋ ਕਿਤ ਜਾਇ ਅਗੱਦੀ[1]।
ਖੈਂਚਤਿ ਏਕ ਤਈਂ ਦਸ ਪਾਂਚਕ,
ਬਾਚਕ ਦੂਸਰਿ ਦੂਸਰਿ ਬੱਦੀ[1]।
ਏਹੁ ਗੁਰੂ ਬਡ, ਔਹ ਗੁਰੂ ਬਡ,
ਆਹ ਗੁਰੂ ਬਡ, ਵਾਹ ਏਹ ਗੱਦੀ[1] ॥੯॥
ਪਾਵਤਿ ਜੋ ਬਲ ਲਜਾਵਤਿ ਸੋ ਖਿਚਿ,
ਭੇਟ ਦਿਲਾਵਤਿ ਪਾਵਤਿ ਅੱਧੀ।

[1]ਬਹੁਤੇ ਦੇਸਾਂ ਦੇ।
[1]ਬਣ ਕੇ। [2]ਬਣਾ ਕੇ।
[1]ਆਗੂ ਭਾਵ ਮਸੰਦ।
[1]ਵੱਡੇ ਗੁਰੂ (ਭਾਵ ਸ੍ਰੀ ਗੁਰੂ ਤੇਗ ਬਹਾਦਰ ਜੀ)।
[1]ਪ੍ਰਗਟ ਹੋਣਗੇ।
[1](ਉਨ੍ਹਾਂ ਦੇ) ਗੁਰੂ ਵੀ ਠੱਗ ਹਨ।
[1]ਇਕ ਤੋਂ ਇਕ (ਬਿਹੱਦੀ) ਬਹੁਤੀਆਂ (ਢੁਚਰੈਂ) ਹੁੱਜਤਾਂ ਕਹਿੰਦੇ ਭਾਵ ਕਰਦੇ ਹਨ।
[1]ਮੂੰਹਾਂ ਨੂੰ ਅੱਡ ਕੇ ਲਾਇਕ ਬਣ ਕੇ ਤੇ ਚਾਅ ਨਾਲ।
[1]ਬੈਠਾ ਹੈ।
[1]ਫੇਰ ਉਸਤਤ ਕਰਦਾ ਹੈ। [2]ਮਹਾਂ ਮੂਰਖ ਤੇ ਨੀਚ।
[1]ਬਕਵਾਦੀ।
[1]ਪਾਗਲ (ਅ) ਹੰਕਾਰੀ।
[1]ਅਗੋਂ ਹੀ।
[1]ਦੂਜੇ ਨੂੰ ਦੂਜਾ ਬੁਰਾ ਕਹਿੰਦਾ ਹੈ।
[1]ਇਹ ਗੱਦੀ ਅਸਚਰਜ ਹੈ।

ਖਾਸ ਗੁਰੂ ਜਬਰੋ ਜਬਰੀ,
ਸਿਖ ਕੋ ਸ੍ਰਤ ਫੂੰਕਤ ਮੰਤ ਸਤੱਦੀ[1]।

[1]ਆਪ ਗੁਰੂ ਬਦੋ ਬਦੀ ਸਿੱਖ ਦੇ ਕੰਨਾਂ ਵਿੱਚ (ਸਤੱਦੀ) ਧੱਕੇ ਨਾਲ ਮੰਤ੍ਰ ਸੁਣਾ ਦੇਂਦਾ ਹੈ।

ਦੈ ਪਰਸਾਦਿ ਬਿਵਾਦ[1] ਸੁਨਾਇ,

[1]ਉਪਦੇਸ਼।

ਲਿਖੈਂ ਹਿੱਤ ਯਾਦ ਤਿਸੈ ਕੁਲ ਜੱਦੀ[1]।

[1]ਪਿਉ ਦਾਦੇ ਦੀ ਕੁਲ।

ਵਾਹਿ ਮੁਸਾਹਿਬ ਸਾਹਿਬ ਗਾਦਿਨ[1],

[1]ਉਨ੍ਹਾਂ ਦੇ ਸਾਥੀ ਵੱਡੇ ਗਧੇ ਹਨ।

ਆਹਿ ਬਿਸ਼ਰਮ ਸ਼ਿਤਾਂਨ ਮੁਸੱਦੀ[1] ॥੧੦॥

[1]ਮੁਨਸ਼ੀ, ਕਲਰਕ।

ਯੌਂ ਜਬਿ ਸੋਢਿਨਿ ਸੂਰਜ ਮੱਲ,
ਪ੍ਰਿਥੀ ਸਸਿ ਪੌਤ੍ਰ[1] ਧੀਰ ਸੁ ਮੁੱਲੂ[2]।

[1]ਪ੍ਰਿਥੀ ਚੰਦ ਦਾ ਪੋਤ੍ਰਾ। [2](ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਦਾ ਵੱਡਾ ਭਰਾ) ਧੀਰ ਮੱਲ।

ਨਾਦਰ ਸੀ ਗਰਦੀ[1] ਇਨ ਕਾਦਰ[2],

[1]ਹਲਚਲੀ। [2]ਵੱਡੀ।

ਡਾਰ ਰਖਯੋ ਗੁਰਿ ਸਿੱਖੀ ਮੈਂ ਹੁਲੂ[1]।

[1]ਹੁੱਲੜ ਪਾਰੱਖਿਆ ਹੈ।

ਜੇਤਕ ਸਿੱਖ ਹੁਤੇ ਸਿਦਕੀ,
ਵਹਿ ਆਵਤਿ ਨਾਹਿਂ ਕਬੀ ਤਹਿਂ ਭੁਲੂ[1]।

[1]ਭੁੱਲ ਕੇ ਵੀ।

ਜਾਂਨ ਰਖਯੋ ਰਵਿ ਏਕ ਗੁਰੂ[1]

[1]ਇਕ (ਦਿਨ) ਗੁਰੂ ਰੂਪ ਸੂਰਜ।

ਪ੍ਰਗਟੈਂ, ਦਬ ਜੈਂਹਿ ਨਿਸਾਚਰ ਉਲੂ[1] ॥੧੧॥

[1]ਰਾਤ ਨੂੰ ਫਿਰਨ ਵਾਲੇ ਉਲੂਆਂ (ਵਾਂਗ ਦੰਭੀ ਗੁਰੂ) ਦਬ ਜਾਣਗੇ।

ਪੇਖਿ ਸ਼ਰੀਕਨ ਕੋ ਪੁਜਵਾਵਤਿ,
ਨਾਨਕੀ ਮਾਤ ਸੁਤੈਂ ਢਿਗ ਆਈ।
ਬੈਠਿ ਸਮੀਪ ਮਹਾਂ ਮਧੁਰੇ, ਪ੍ਰਿਯ
ਵਾਕਨ ਸੋਂ ਸਮਝਾਵਤਿ ਮਾਈ।
ਹੇ ਸੁਤ ! ਤੌਰ ਪਿਤਾ ਬਰ ਕੋ ਧਰਿ ਕੈ[1],

[1]ਹੇ ਪੁੱਤ੍ਰ ਤੁਹਾਡੇ ਪਿਤਾ ਦੇ ਵਰ ਨੂੰ (ਮੁਖ) ਰੱਖ ਕੇ।

ਗੁਰੁ ਆਠਮ ਠੀਕ ਜਨਾਈ[1]।

[1]ਚੰਗੀ ਤਰ੍ਹਾਂ ਜਣਾ ਗਏ ਹਨ ਭਾਵ ਸਮਝਾ ਗਏ ਹਨ।

ਸਾਚ ਗੁਰੂ ਤੁਮ ਕਯੋਂ ਬਿਦਤੋ ਨਹਿਂ[1],

[1]ਪ੍ਰਗਟ ਕਿਉਂ ਨਹੀਂ ਹੁੰਦੇ।

ਕੂਰ ਗੁਰੂ ਬਨ ਹੈਂ ਬਹੁ ਭਾਈ[1] ॥੧੨॥

[1]ਬਹੁਤ ਤਰ੍ਹਾਂ।

ਮੈਂ ਪਤਿ ਪੌਤਰ[1] ਔ ਪਰਪੌਤ੍ਰ[2]
ਕੇ, ਸਬਿ ਲੱਖਨ ਨੈਨਿ ਨਿਹਾਰੇ।

[1]ਪੋਤ੍ਰੇ (ਸ੍ਰੀ ਗੁਰੂ ਹਰਿਰਾਇ ਸਾਹਿਬ ਜੀ)। [2]ਪੜਪੋਤ੍ਰੇ (ਸ੍ਰੀ ਗੁਰੂ ਹਰਿ ਕ੍ਰਿਸ਼ਨ ਸਾਹਿਬ ਜੀ)।

ਤੱਗ[1] ਗੁਨੱਗ[2] ਸ੍ਰਬੱਗ[3] ਤ੍ਰਿਕਾਲੱਗ[11],

[1]ਤੱਤ ਦੇ ਜਾਣੂ। [2]ਗੁਣਾਂ ਦੇ ਜਾਣੂ। [3]ਸਾਰਿਆਂ ਦੇ ਜਾਣੂ। [11]ਤਿੰਨਾਂ ਸਮਿਆਂ ਦੇ ਜਾਣੂ।

ਜੱਗ ਲਖੈਂ ਸੁਖ ਅੱਗ ਭੁਤਾਰੇ[1]।

[1]ਜਗਤ ਦੇ ਸੁਖਾਂ ਨੂੰ ਭੂਤਾਂ ਦੀ ਅੱਗ ਵਾਂਗ (ਖਿਨ ਭੰਗਰ) ਜਾਣਦੇ ਸਨ।

ਧੀਰ ਧਰਾ ਸਮ[1] ਧਰਮ ਧੁਰੰਧਰ[2],

[1]ਧੀਰਜ ਧਰਤੀ ਵਾਂਗ। [2]ਧਰਮ ਦੇ ਆਸਰਾ ਰੂਪ।

ਬੀਰ ਗੰਭੀਰ ਸਲੱਜ[1] ਉਦਾਰੇ।

[1]ਲੱਜਿਆ ਸਹਿਤ।

ਸੋ ਸਬਿ ਲੱਖਨ ਹੈਂ ਤੁਮ ਮੈਂ,
ਗੁਰੁ ਔ ਅਵਤਾਰਨ ਕੇ ਜੁ ਅਪਾਰੇ ॥੧੩॥
ਪੂਰਨ ਚੰਦ ਗੁਰੂ ਨਿਰਖੇ ਬਿਨ[1],

[1]ਦੇਖੇ ਤੋਂ ਬਿਨਾਂ।

ਸਿੱਖ ਚਕੋਰ ਮਹਾਂ ਦੁਖ ਪੋਹੈਂ[1]।

[1]ਪਰਤੀਤ ਕਰਦੇ ਹਨ, ਮਹਿਸੂਸ ਕਰਦੇ ਹਨ।

ਸੇਵਕ ਕੋਕ ਬਿਸੋਕ ਭਵੈਂ[1], ਸਿਖ

[1]ਸੇਵਕਾਂ ਰੂਪ ਚਕਵੇ ਅਨੰਦ ਹੋ ਜਾਂਦੇ ਹਨ।

ਕੌਲ ਖਿਰੈਂ ਰਵਿ ਪੇਖਿ ਤੁਮੇ ਹੈਂ[1]।
[1]ਸੂਰਜ ਵਾਂਗ ਤੁਹਾਨੂੰ ਵੇਖ ਕੇ।

ਬਜਾਕੁਲ ਸੰਗਤਿ ਏਕ ਗੁਰੁ ਬਿਨ,
ਹੀਨ ਫਨੀ ਮਨਿ ਮੀਨ ਜਲੇ ਹੈਂ[1]।
[1]ਜਿਵੇਂ ਮਣੀ ਬਿਨਾਂ ਸੱਪ ਤੇ ਪਾਣੀ ਤੋਂ ਬਿਨਾਂ ਮੱਛੀ (ਵਿਆਕੁਲ ਹੁੰਦੀ) ਹੈ।

ਹੇਤ ਪਰੋ ਉਪਕਾਰ ਤੁਮਾਰ,
ਭਯੋ ਅਵਤਾਰ ਪੁਰਾ ਗੁਰੁ ਸੋਂ ਹੈ[1] ॥ ੧੪ ॥
[1]ਪਹਿਲੇ ਗੁਰਾਂ ਵਾਂਗ ਹੈ।

ਸੂਰ ਸਸੀ ਉਪਕਾਰ ਹਿਤੈ,
ਨਿਸ ਦਯੋਸ ਫਿਰੈਂ ਸਹਿ ਮੰਡਲ ਤਾਰੇ।
ਤਾਰੇ ਅਨੰਤ ਸ੍ਰੀ ਭਗਵੰਤ,
ਧਰੇ ਤਨ ਬਜੰਤ ਕਲੇਸ਼ ਸਹਾਰੇ।
ਹਾਰੇ ਨ ਸੋ ਨਿਜ ਧਰਮ ਸੰਭਾਰ,
ਜੁ ਪਾਰਥ[1] ਕ੍ਰਿਸ਼ਨ ਜਯੋਂ ਉੱਦਮ ਧਾਰੇ।
[1]ਅਰਜਨ।

ਧਾਰੇ ਗਿਰੈਂ ਕਟਿ[1] ਗੰਗ ਭਗੀਰਥ,
[1]ਪਹਾੜ ਦੀ ਧਾਰਾ ਨੂੰ ਕੱਟ ਕੇ।

ਲਜਾਇ ਲਯੋ ਜਸ ਹੇਤੁਪਕਾਰੇ[1] ॥ ੧੫ ॥
[1]ਪਰਉਪਕਾਰ ਵਾਸਤੇ।

ਕਾਰੇ[1] ਭਿਆਨਕ ਰਾਖਸ਼ ਕੋਟਿਕ,
[1](ਰੰਗ ਦੇ) ਕਾਲੇ।

ਚੰਡਿ ਕਟੇ ਕਰ ਖੱਗ ਸੰਭਾਰੇ[1]।
[1]ਹੱਥ ਵਿੱਚ ਤਲਵਾਰ ਪਕੜ ਕੇ।

ਭਾਰੇ ਸਹੇ ਦੁਖ ਭੂਪ ਹਰੀ-ਸਸਿ[1],
[1]ਹਰੀ ਚੰਦ ਰਾਜੇ ਨੇ।

ਔਰ ਦਧੀਚ[1] ਸ਼ਿਵੀ[2] ਬਲਵਾਰੇ[3]।
[1]ਸ਼ਾਂਤਿ ਦੇ ਗਰਭ ਤੋਂ ਅਥਰਵਾ ਦਾ ਪੁੱਤ੍ਰ ਇਕ ਵੈਦਿਕ ਰਿਸ਼ੀ। [2]ਗਾਂਧਾਰ (ਗੰਧਾਰ) ਦੇਰਾਜਾ ਉਸ਼ੀਨਰ ਦਾ ਪੁੱਤ੍ਰ ਜੋ ਪ੍ਰਸਿੱਧ ਦਾਨੀ ਮਹਾਰਾਜਾ ਹੋ ਗੁਜ਼ਰਿਆ ਹੈ। [3]ਬਲ ਵਾਲੇ।

ਵਾਰੇ[1] ਸਦਾ ਤਿਨਿ ਕੇ ਜਿਨਿ ਯਾ ਜਗਿ,
[1]ਵਾਰਨੇ ਜਾਈਏ।

ਬਿੱਕ੍ਰਮਜੀਤ ਸੇ ਗੀਤ ਬਿਥਾਰੇ[1]।
[1]ਜਸ ਫੈਲਾਏ।

ਥਾਰੇ ਬਡੇ ਗੁਰੁ ਨਾਨਕ ਜੀ,
ਬਹੁ ਦੇਸ ਫਿਰੇ ਹਿਤ ਹੈਂ ਉਪਕਾਰੇ ॥ ੧੬ ॥
ਤਜੋਂ ਉਪਕਾਰ ਹਿਤੈ ਬਿਦਤੋ ਤੁਮ,
ਸੰਗਤ ਕੇ ਦੁਖ ਸ਼ੋਕ ਨਸੈ ਹੈਂ।
ਜੋ ਗੁਰੁ ਕੂਰੁ ਬਨੇ ਗਰਜੈਂ ਗਜ[1],
[1]ਹਾਥੀਆਂ (ਵਾਂਗ)।

ਸੋ ਤੁਮ ਕੋ ਸਿੰਘ ਪੇਖਿ ਪਲੈ ਹੈਂ[1]।
[1]ਸ਼ੇਰ (ਰੂਪ) ਦੇਖ ਕੇ ਦੌੜ ਜਾਣਗੇ।

ਪੰਨਗ ਪੁੰਜ ਪਤੰਗ ਪਤੈ ਪਿਖਿ
ਪੌਰਖ, ਪਾਰ ਪਤਾਰ ਪਰੈ ਹੈਂ[1]।
[1]ਬਹੁਤੇ ਸੱਪ ਗਰੁੜ ਦੇ ਬਲ ਨੂੰ ਵੇਖ ਕੇ ਪਤਾਲ ਤੋਂ ਵੀ ਪਾਰ ਪੈ ਜਾਂਦੇ ਹਨ ਭਾਵ ਡਰਦੇ ਪਤਾਲ ਤੋਂ ਵੀ ਹੋਰ ਹੇਠ ਚਲੇ ਜਾਂਦੇ ਹਨ। (ਪੰਨਗ-ਸੱਪ। ਪਤੰਗ ਪਤੈ-ਪੰਛੀਆਂ ਦਾ ਪਤੀ=ਗਰੁੜ।)

ਖੇਤ ਉਜਾਰਨ ਵਾਰ ਕਹੋ ਮ੍ਰਿਗ,
ਕਜੋਂ ਰਖਵਾਰਹਿ ਪੇਖਿ ਥਿਰੈ ਹੈਂ ॥ ੧੭ ॥
ਸੂਰ ਮਹਾਂ ਦਲ ਬਾਦਲ ਤੈਰਵਿ,
ਤਜੋਂ ਸੁਤ ਤੂੰ ਨਹਿਂ ਕਜੋਂ ਬਿਦਤੈ ਹੈਂ।
ਕਾਦਰ ਤੋਰ ਪਿਤਾ ਵਰ ਨਾਦਰ,
ਕਾ ਬਰ ਹਾਦਰ ਆਦਰ ਪੈ ਹੈਂ[1]।
[1]ਵੱਡੇ ਸਮਰੱਥ ਤੇ ਸ੍ਰੇਸ਼ਟ ਤੇਰੇ ਪਿਤਾ ਦਾ ਵਰ ਹਾਜ਼ਰ ਹੈ (ਜਿਸ ਕਰਕੇ) ਤੂੰ

ਆਦਰ ਪਾਵੇਂਗਾ।

ਤਯਾਗ ਬਹਾਦਰ ਕੀ ਇਮ ਮਾਦਰ,
ਸਾਦਰ ਜੱਦਪਿ ਯਾ ਦਰਸੈ ਹੈਂ[1]।
ਚਾਦਰ ਹਿੰਦੁਨ ਆਦਰ ਹੀਂ,
ਜਗ ਬਾਦਰ ਭਾਦਰ ਸਾ ਦਰਸੈ ਹੈ[1] ॥੧੮॥

[1]ਮਾਤਾ ਜੀ ਭਾਵੇਂ ਆਦਰ ਸਹਿਤ ਇਸ ਤਰ੍ਹਾਂ ਦਰਸਾ ਰਹੇ ਹਨ।

[1]ਹਿੰਦ ਦੀ ਇੱਜ਼ਤ ਦੇਰਾਖੇ ਸਤਿਕਾਰ ਯੋਗ ਸ੍ਰੀ ਗੁਰੂ ਤੇਗ਼ ਬਹਾਦਰ ਜੀ ਨੇ ਜਗਤ ਨੂੰ ਭਾਦਰੋਂ ਦੇ ਬੱਦਲਾਂ ਵਾਂਗ (ਖਿਨ ਭੰਗਰ) ਦੇਖਿਆ ਹੈ।

ਲੇਵਨ ਦੇਵਨ ਆਪਨ ਔ ਪਰ,
ਲਾਭ ਰੁ ਹਾਨਿ ਸਮਾਨਿ ਮਨੈ ਹੈਂ।
ਬਾਹਰ ਖਾਨਰੁ ਪਾਨ ਕ੍ਰਿਆ ਤਨ
ਲੌਂ, ਜਨ ਔਰ ਕਰਾਤ ਕਰੈ ਹੈਂ।
ਆਧਿ ਬਿਆਧਿ ਉਪਾਧਿ ਬਿਨਾ,
ਸਦ ਸਾਧਿ ਸਮਾਧਿ ਅਗਾਧਿ ਰਹੈ ਹੈਂ[1]।
ਲੈ ਕਰਿ ਬੂੰਦ ਸ੍ਵਾਂਤਿ ਜਿਮੈਂ ਸਿੱਪਿ,
ਸਿੰਧੁ ਅਥਾਹਿ ਉਮਾਹਿ ਥਿਰੈ ਹੈਂ ॥੧੯॥
ਚਾਹਿਤ ਨ ਬਿਵਹਾਰਨਿ ਲਾਗਿ ਸੁ,
ਤਯਾਗ ਵਿਰਾਗ ਨੁਰਾਗ ਬਿਲਾਗੇ[1]।
ਖੂਬ ਰਹੈਂ ਮਹਬੂਬ ਵਿਖੇ
ਮਨਿ ਮਸਤ, ਸਮੱਸਤ ਦਿਨੈ ਨਿਸ ਪਾਗੇ[1]।

[1]ਹਮੇਸ਼ਾਂ ਨਿਰਵਿਕਲਪ ਸਮਾਧੀ ਲਾਈਰਖਦੇ ਹਨ।

[1]ਪ੍ਰੇਮ ਵਿੱਚ ਵਿਸ਼ੇਸ਼ ਕਰ ਕੇ ਲੱਗੇ ਰਹਿੰਦੇ ਹਨ।

[1]ਚੰਗੀ ਤਰ੍ਹਾਂ ਪਿਆਰੇ ਪ੍ਰਮੇਸ਼ਰ ਵਿੱਚ ਸਾਰਾ ਦਿਨ ਤੇਰਾਤ ਮਨ ਕਰ ਕੇ ਮਸਤ ਤੇ ਲੀਨ ਰਹਿੰਦੇ ਹਨ।

ਬੈਠਿ ਇਕੰਤ ਨਿਰੰਤ[1] ਸੁਤੰਤ[2],
ਅਨੰਤ ਪ੍ਰਭੂ ਭਗਵੰਤਹਿ ਲਾਗੇ।
ਸੋਇ ਰਹਯੋ ਜਗ ਜਾਂਹਿ ਨਿਸਾ ਮੱਧ,
ਤਯਾਗ ਬਹਾਦਰ ਤਾ ਮਹਿਂ ਜਾਗੇ ॥੨੦॥
ਅੰਤਰਿ ਬ੍ਰਿੱਤਿ ਬਿਲੀਨ ਨਿਜਾਨੰਦ
ਮਾਂਹਿ, ਮਹਾਂਰਸੁ ਲੇਤੁ ਚਹੈ ਹੈਂ।
ਮਾਨ ਅਪਮਾਨ ਸੁਖੈਂ ਦੁਖ ਦਾਨ,
ਅਨਿਸ਼ਟ ਸੁ ਇਸ਼ਟ ਜਰਾ ਨ ਜਨੈ ਹੈਂ[1]।

[1]ਲਗਾਤਾਰ। [2]ਸੁਤੰਤਰ।

[1]ਆਦਰ ਤੇ ਨਿਰਾਦਰ, ਸੁਖ ਤੇ ਦੁਖ ਦਾ ਦੇਣਾ, ਦੁਸ਼ਮਣੀ ਤੇ ਮਿੱਤ੍ਰਤਾ ਥੋੜ੍ਹੀ ਜੇਹੀ ਵੀ ਨਹੀਂ ਜਣਾਉਂਦੇ।

ਆਤਪ ਸੀਤ[1] ਨ ਦੇਹ ਬਯਾਪਤ,
ਜਾਪਤ ਜਾਪ ਅਜਪਾਰਹੈ ਹੈਂ।
ਬੋਲਨ ਡੋਲਨ[1] ਰੋਵਨ ਹੱਸਨ,
ਰੰਗ[1] ਉਮੰਗ[2] ਨਿਸੰਗ ਕਰੈ ਹੈਂ ॥੨੧॥
ਅੱਤਿ ਪਰਮੱਤ[1] ਪਰੇ ਰਹਿਂ ਅੰਤਰ,
ਦੱਤ ਭਰੱਤ ਜਿਮੈਂ ਬ੍ਰਿਤਿ ਰੈਹੈਂ[1]।
ਯਾ ਜਗ ਕੇ ਗੁਰੁ ਹੋਵਨਾ ਕਯਾ,
ਵਹਿ ਚੌਦਸ ਭੌਨ ਬਿਭੂਤ ਨ ਚੈ ਹੈਂ।
ਮਾਤ ਕਬੈ ਬਹੁ ਬਾਤ ਕਹੈਂ ਜਬਿ,

[1]ਧੁੱਪ ਤੇ ਠੰਡ ਭਾਵ ਗਰਮੀ ਤੇ ਸਰਦੀ।

[1]ਫਿਰਨਾ।

[1]ਅਨੰਦ। [2]ਉਤਸ਼ਾਹ ਨਾਲ।

[1]ਬਹੁਤੇ ਮਸਤ ਹੋ ਕੇ।

[1]ਦੱਤਾਤ੍ਰੇਯ ਤੇ ਜੜ੍ਹ ਭਰਤ ਵਾਂਗ (ਮਸਤ) ਬ੍ਰਿਤੀ ਵਿੱਚ ਰਹਿੰਦੇ ਹਨ।

ਸੋ ਸੁਨਿ ਪੇਖਿ ਨ ਉੱਤਰ ਦੈ ਹੈਂ।
ਭੋਜਨ ਨੀਂਦ ਕਰੈਂ ਕਬਿ ਹੀ ਤੁੱਛ,
ਪੁੱਛ ਰਹੈਂ[1] ਪਰ ਕੁੱਛ ਨ ਕੈਹੈਂ ॥੨੨॥
[1](ਮਾਤਾ ਜੀ) ਪੁੱਛਦੇ ਰਹਿੰਦੇ ਹਨ।
ਬਾਘਨਿ ਸੀ[1] ਬਡਿਆਈ ਪਿਖੈਂ ਜਗਿ,
[1]ਸ਼ੇਰਨੀ ਵਾਂਗ।
ਨਾਗਨ ਸੀ ਸੁਠ ਨਾਰੀ ਨ੍ਰਿਖੈ ਹੈਂ[1]।
[1]ਸੁੰਦਰ ਇਸਤ੍ਰੀ ਨੂੰ ਸੱਪਣੀ ਵਾਂਗ ਦੇਖਦੇ ਹਨ।
ਆਗਨਿ ਸੀ ਫੁਲਵਾਈ ਅਸ਼ੋਕ,
ਸੁ ਕਾਗਨਿ ਸੀ ਕੁਨਿਆਈ ਜਨੈ ਹੈਂ[1]।
[1]ਅਨੰਦ ਦਾਇਕ ਫੁੱਲਾਂ ਦੀ ਬਗੀਚੀ ਅੱਗ ਵਰਗੀ (ਲੱਗਦੀ ਹੈ) ਅਤੇ ਬੇਇਨਸਾਫ਼ੀ ਨੂੰ ਕਾਉਣੀ (ਕਾਂ ਦੀ ਇਸਤ੍ਰੀ) ਵਰਗੀ ਜਾਣਦੇ ਹਨ।

ਭੂਤਨਿ ਆਗਿ ਬਿਭੂਤਿ ਤਿਲੋਕ,
ਵਿਸ਼ੇ ਵਿਸ਼, ਹੈਰਤ ਹਾਸਿ ਧਰੈ ਹੈਂ[1]।
[1]ਤਿੰਨਾਂ ਲੋਕਾਂ ਦੀ ਸਮੱਗ੍ਰੀ ਨੂੰ ਭੂਤਾਂ ਦੀ ਅੱਗ (ਵਾਂਗ ਖਿਨ ਭੰਗਰ ਤੇ) ਵਿਸ਼ਿਆਂ ਨੂੰ ਜ਼ਹਿਰ (ਸਮਝਦੇ ਹਨ) (ਅਤੇ) ਹਾਸੀ (ਵਲੋਂ) ਹੈਰਾਨਗੀ ਧਾਰਨ ਕਰਦੇ ਹਨ।

ਸੂਲ ਸਿੱਧਾਈ, ਨਿਦਾਘ ਸੀ ਨੌ ਨਿਧਿ,
ਤੇਗ ਬਹਾਦਰ ਸਾਚੁ ਲਖੈ ਹੈਂ[1] ॥੨੩॥
[1](ਅਠਾਰਾਂ) ਸਿੱਧੀਆਂ ਸੂਲਾਂ (ਵਾਂਗ) ਚੁੱਭਣ ਵਾਲੀਆਂ ਅਤੇ) ਨੌ ਨਿਧੀਆਂ (ਨੂੰ) ਗਰਮੀ ਦੀ ਰੁੱਤ ਵਾਂਗ (ਤਪਾਉਣ ਵਾਲੀਆਂ) ਸ੍ਰੀ ਗੁਰੂ ਤੇਗ ਬਹਾਦਰ ਜੀ ਠੀਕ ਜਾਣਦੇ ਹਨ।

ਪੈ ਕਰਤਾਰ ਕਰਾਵਨਹਾਰ,
ਹਿਤੈ ਉਪਕਾਰ ਜੁ ਚਾਹਿ ਕਰਾਈ।
ਕੇਤਕ ਮਾਸ ਬਿਤੇ ਜਬਿ ਯੌਂ,
ਗੁਰੁ ਕੂਰੁ ਸਿਖੈਂ[1] ਉਗਰਾਹਿ ਸੁ ਖਾਂਈ।
[1]ਝੂਠੇ ਗੁਰੂ, ਸਿੱਖਾਂ ਨੂੰ।
ਪੈ ਸਬਿਸੈਂ ਬਡ ਧੀਰਜ ਮੱਲ,
ਸਮਾਨ ਪ੍ਰਮਾਨ ਬਨਾਵ ਬਨਾਈ[1]।
[1]ਸਾਮਾਨ ਤੇ ਬੰਦਿਆਂ ਦੀ (ਵੱਡੀ) ਬਨਾਵਟ ਬਣਾਈ ਹੈ।
ਲੇਵਤਿ ਸਿੱਖਨਿ ਤੈ ਬਹੁ ਭੇਟ,
ਗੁਰੂ ਪ੍ਰਗਟਯੋ ਸਬਸੈਂ ਕਹਿਲਾਈ ॥੨੪॥
ਏਕ ਦਿਨਾ ਗੁਰੁ ਤੀਸਰ ਅੰਸ,
ਦੁਆਰਕਾ ਦਾਸ ਕੋ ਮਾਤ ਬੁਲਾਯੋ।
ਸੰਗ ਅਯੋ ਗੜੀਆ ਭਾਈ,
ਜੋ ਬਡ ਸਿੱਧ ਮੁਨੀਸਰ ਥਾ ਬਿਦਤਾਯੋ।
ਨਾਨਕੀ ਮਾਤ ਹਵਾਲ ਸਬੀ,
ਤਿਨ ਕੋ ਸਮੁਝਾਇ ਗੁਰਹਿਂ ਸੁਨਵਾਯੋ।
ਨੌਮ ਗੁਰੂ ਉਨਿ ਕਾ ਬਚ ਮਾਨਤਿ,
ਜਾਨਤਿ ਪੂਰਨ ਪੁਰਖੁ ਮਹਾਯੋ ॥੨੫॥
ਦ੍ਵਾਰਕਾ ਦਾਸ ਤਬੈ ਗੁਰੁ ਨੌਮਹਿਂ,
ਭਾਂਤਿ ਅਨੇਕਨ ਬਾਤ ਸੁਨੈ ਕੈ।
ਤਾਮਰ ਪਾਂਚ ਸ੍ਰੀ ਫਲ[1] ਭੇਟ ਦੈ,
[1]ਪੰਜ ਪੈਸੇ ਤੇ ਨਲੇਰ।
ਗਾਦੀ ਬਿਠਾਯੋ ਸੁ ਖੌਰ ਕਰੈ ਕੈ[1]।
[1]ਤਿਲਕ ਕਰਕੇ।
ਪ੍ਰੇਰ ਪੁਨਾ ਬਹੁ ਸਿੱਖਨਿ ਕੋ,
ਗੁਰੁ ਨੌਮ ਕੀ ਓਰ ਮਜੋਰ ਝੁਕੈ ਕੈ।

ਸੋ ਜਬਿ ਗੋਇੰਦਵਾਲ ਗਏ,
ਗੁਰੁ ਅੰਤਰ ਹੀ ਰਹਿਂ ਰੋਜ ਥਿਰੈ ਕੈ ॥੨੬॥
ਮੱਖਣ ਸ਼ਾਹਿ* ਲਬਾਣਾ ਹੁਤੋ ਸਿੱਖ,
ਦੱਖਣ ਦੇਸ ਰਹਾਵਨ ਵਾਰੋ।
ਬੈਲ ਚਲੈ ਇਕ ਲਾਖ ਤਿਸੈ,
ਅਰ ਖੇਪ ਜਹਾਜਨ ਕੋ ਬਨਜਾਰੋ[1]।
ਤਾਂਹਿ ਜਹਾਜ ਲਗੋ ਡੁਬਨੇ ਸਿੰਧੁ,
ਬਜਾਕੁਲ ਹ੍ਵੈ ਗੁਰੁ ਵਾਹਿ ਚਿਤਾਰੋ।
ਮੰਨਤ ਮੁਹਰ ਕਰੀ ਤਿਨ ਪਾਂਚ ਸੌ,
ਤਾਰ ਜਹਾਜ ਕਰਜੋ ਗੁਰੁ ਪਾਰੋ ॥੨੭॥
ਬੇਚਿ ਨਫਾ ਤਿਨਿ ਭੂਰ ਲਯੋ,
ਤਬਿ ਮੰਨਤ ਲੈ ਗੁਰੁ ਓਰ ਪਧਾਰਾ।
ਔਰ ਹੁਤੋ ਦਸਵੰਧ ਕਈ ਸਦ[1],
ਦੇਤਿ ਜੁ ਨੀਤ ਗੁਰੂ ਹਿਤ ਸਾਰਾ।
ਸੋ ਤਬਿ ਲੈ ਜਬਿ ਆਇ ਪੰਜਾਬ,
ਗੁਰੂ ਘਰ ਕਾ ਸਬਿ ਹਾਲ ਨਿਹਾਰਾ।
ਬੂਡ ਗਯੋ ਮਧ ਸ਼ੋਕ, ਕਹੇ
ਗੁਰੁ ਸਾਚਹਿ ਕਾ ਕਿਮ ਹੋਇ ਦਿਦਾਰਾ ॥੨੮॥
ਏਤਕ ਦੂਰ ਅਯੋ ਚਲਿ ਕੈ,
ਤਜਿ ਧਾਮਰੁ ਕਾਮ, ਪੁਗਜੋ[1] ਦੁਖ ਪਾਈ।
ਲੋਪ ਭਏ ਗੁਰੁ ਆਠਮ ਆਵਤਿ,
ਕੂਰ ਥਿਰੇ ਬਨਿ ਔਰਹਿਂ ਬਾਈ।
ਕਜੋਂ ਕਰਿ ਹੋਇ ਸਹੀ ਗੁਰੁ ਏਕ,
ਬਿਨਾ ਪਰਖੇ ਰਹਿ ਹੈ ਦੁਚਿਤਾਈ।
ਮੰਦ ਬੁਲੰਦ[1] ਅਹੇ ਮਮ ਭਾਗ,
ਅਨਿੰਦ[1] ਗੁਰੁ ਜਬਿ ਲੌ ਨ ਲਖਾਈ[2] ॥੨੯॥
ਫੇਰ ਵਿਚਾਰ ਲਯੋ ਦਿਢ ਧਾਰ,
ਧਰੋਂ ਸਬਿ ਅੱਗਰ ਮੈਂ ਇਕ ਏਕੈਂ[1]।
ਜੋ ਗੁਰੁ ਸਾਚ ਸਹੀ ਸਮ੍ਰੱਥ ਹ੍ਵੈ,
ਮਾਂਗ ਲਹੈ ਅਪਨੋ ਸਬਿ ਠੇਕੈਂ[1]।
ਜੈਸ ਧਰਜੋ ਮਨਿ ਤੈਸ ਕਰਜੋ ਉਨਿ,
ਐਪਰ ਨਾਹਿਂ ਚਹਜੋ ਕਿਨ ਏਕੈਂ[1]।
ਜੋ ਜਿਹ ਦੀਨ ਤਿਤੋ ਤਿਹ ਲੀਨ,
ਤਬੈ ਤਿਨਿ ਕੀਨ ਵਿਚਾਰ ਬਿਵੇਕੈਂ[1] ॥੩੦॥
ਬੂਝਨ ਕੀਨ ਮਸੰਦਨ ਕੋ,
ਅਬਿ ਔਰ ਰਹਜੋ ਕਿ ਨ ਕੋ ਗੁਰੁ-ਜ਼ਾਦਾ[1]।

*ਮੱਖਣ ਸ਼ਾਹ-ਪੱਛਮੀ ਪੰਜਾਬ (ਪਾਕਸਤਾਨ) ਦੇ ਜ਼ਿਲਾ ਜਿਹਲਮ ਦੇ ਟਾਂਡਾ ਪਿੰਡ ਦਾ ਵਸਨੀਕ ਇਕ ਵਪਾਰੀ ਜੋ ਲੁਬਾਣਾ ਸਿੱਖ ਸੀ।

[1](ਸਮੁੰਦਰੀ) ਜਹਾਜ਼ਾਂ ਤੇ ਲੱਦਣ ਵਾਲੀਆਂ ਚੀਜ਼ਾਂ ਦਾ ਵਪਾਰੀ।

[1]ਸੈਂਕੜੇ।

[1](ਏਥੇ) ਪੁਜਿਆ ਹਾਂ।

[1]ਬਹੁਤੇ ਮਾੜੇ।

[1]ਉਸਤਤਿ ਯੋਗ। [2]ਜਾਣਦਾ, ਦੇਖਦਾ।

[1]ਇੱਕ ਇੱਕ (ਮੁਹਰ)।

[1]ਠੇਕਾ ਭਾਵ ਸੁੱਖਣਾ ਦੀਰਕਮ।

[1]ਕਿਸੇ ਇਕ ਨੇ ਵੀ ਨਹੀਂ ਮੰਗੀ।

[1]ਨਿਰਣਾ ਕਰ ਲਿਆ (ਕਿ ਇਨ੍ਹਾਂ ਵਿੱਚ ਕੋਈ ਵੀ ਸੱਚਾ ਗੁਰੂ ਨਹੀਂ ਹੈ)।

[1]ਗੁਰਾਂ ਦਾ ਸਾਹਿਬਜ਼ਾਦਾ ਭਾਵ ਗੁਰਾਂ ਦੀ ਅੰਸ।

| | |
|---|---|
| ਬੋਲ ਉਠੇ ਇਕ ਤੇਗਾ ਰਹਜੋ, | |
| ਬਿਨੁ ਭੇਟ ਦਏ ਪਗਲਾ ਸੁ ਅਜਾਦਾ[1]। | [1]ਆਜ਼ਾਦ ਖ਼ਿਆਲ ਭਾਵ ਫੱਕਰ ਹੈ। |
| ਹੋਵਗ ਸੋ ਕਿਤ ਠਾਮ ਪਰਜੋ, | |
| ਨਹਿ ਬੋਲਤ ਡੋਲਤ[1] ਬਾਹਰ ਜ਼ਜਾਦਾ। | [1]ਫਿਰਦਾ। |
| ਯਾ ਕਿਤ ਬਾਲਨ ਸੋਂ ਵਹਿ ਖੇਲਤਿ | |
| ਹੋਹਿ, ਰਖੈ ਨਹਿਂ ਕੋ ਮਰਜਾਦਾ ॥੩੧॥ | |
| ਰੋਵਤਿ ਹੈ ਕਬਹੂੰ ਬਹੁ ਹੱਸਤਿ, | |
| ਕੱਸਤਿ[1] ਹੈ ਤਨ ਕੋ ਦਿਨ ਰੈਨਾ। | [1]ਕਸ਼ਟ ਦੇਂਦਾ ਹੈ। |
| ਅਵਤਿ ਜੋ ਘਰ ਤੈ ਵੱਥ[1] ਹੱਥ, | [1]ਵਸਤੂ। |
| ਸੁ ਦੇਤਿ ਫਕੀਰ ਗ੍ਰੀਬਨਿ ਐਨਾ[1]। | [1]ਘਰਾਂ ਵਿੱਚ। |
| ਧਾਮ ਕਰਜੋ ਬਰਬਾਦ ਇਮੈ ਖੁਦ[1], | [1]ਇਉਂ ਆਪ। |
| ਖਾਨ ਰੁ ਪਾਨਹਿ ਕੀ ਸੁਧ ਹੈ ਨਾ। | |
| ਕੰਚਨ ਕਾਚ, ਅਮੀ ਬਿਖੁ, ਸੱਤ੍ਰ | |
| ਮਿੱਤ੍ਰ, ਮਾਨ ਅਪਮਾਨ ਲਖੈ ਨਾ ॥੩੨॥ | |
| ਰਹਿ ਭਾਰੀ ਬਿਮਾਰੀ ਖੁਮਾਰੀ ਚਢੀ[1], | [1]ਭਾਰੀ ਬੀਮਾਰੀ (ਵਾਂਗ) ਮਸਤੀ ਚੜ੍ਹੀ ਰਹਿੰਦੀ ਹੈ। |
| ਪਰਵਾਹਿ ਨ ਕਾਹਿ ਰਖਾਹਿਤ ਹੈਂ। | |
| ਪਰ ਕੋ ਘਰ ਕੋ ਫਰਕੋ ਨ ਜਰਾ, | |
| ਜਰ ਕੋ ਧਰ ਕੋ[1] ਨਹਿਂ ਚਾਹਿਤ ਹੈਂ। | [1]ਧਨ ਨੂੰ (ਅਤੇ) ਧਰਤੀ ਨੂੰ। |
| ਇਕਸੋ[1] ਤਿਹ ਕੀਰ[2] ਅਮੀਰ ਸਬੈ, | [1]ਇੱਕੋ ਜਿਹੇ ਹਨ। [2]ਕੰਗਾਲ। |
| ਪਰ ਸੰਗ ਫਕੀਰਨਿ ਆਹਿਤ ਹੈਂ[1]। | [1]ਚਾਹੁੰਦੇ ਹਨ। |
| ਬਸਤੀ ਤਜ ਕੈ ਭਜ ਕੈ ਮਸਤੀ, | |
| ਹਸਤੀ ਜਿਮ ਜੰਗਲ ਗਾਹਿਤ ਹੈਂ ॥੩੩॥ | |
| ਸੁਨਿ ਕੈ ਗੁਨਿ ਕੈ ਧੁਨਿ ਕੈ ਸਿਰ ਸੋ[1] | [1]ਉਹ ਮੱਖਣ ਸ਼ਾਹ। |
| ਪੁਛ ਕੈ ਕੁਛ ਕੈ ਤਿਸ ਠੌਰ ਗਯੋ। | |
| ਪ੍ਰਭੁ ਰੱਤਿ ਸੁਮੱਤਿ ਭਗੱਤਿ ਵਿਖੈ, | |
| ਸਮ ਦੱਤ ਜਹਾਂ ਗੁਰੁ ਗੌਰ ਥਯੋ[1]। | [1]ਪ੍ਰਭੂ ਦੀ ਪ੍ਰੀਤੀ ਤੇ ਭਗਤੀ ਵਿੱਚ ਚੰਗੀ ਤਰ੍ਹਾਂ ਦੱਤਾ ਤ੍ਰੇਯ (ਵਾਂਗ) ਮਸਤ ਭਾਰੀ ਗੁਰੂ (ਸ੍ਰੀ ਗੁਰੂ ਤੇਗ਼ ਬਹਾਦਰ ਜੀ) ਜਿੱਥੇ (ਬੈਠੇ) ਸਨ। |
| ਪਿਖਿ ਕੈ ਸਿਖ ਕੈ ਮਨਿ ਮੋਦ ਛਯੋ[1], | [1]ਮਨ ਵਿੱਚ ਅਨੰਦ ਭਰ ਗਿਆ। |
| ਨਿਸਚੈ ਗੁਰੂ ਪੂਰਨ ਤੌਰ ਲਯੋ[1]। | [1]ਨਿਸਚਾ ਹੋ ਗਿਆ (ਕਿ ਹੁਣ) ਪੂਰੀ ਤਰ੍ਹਾਂ ਗੁਰੂ ਨੂੰ (ਲੱਭ) ਲਿਆ ਹੈ। |
| ਸ਼ਰਫੀ ਜੁਗ[1] ਭੇਟ ਚਢਾਇ ਗਹੇ ਪਦ, | [1]ਦੋ ਮੁਹਰਾਂ। |
| ਦੇਖਿ ਗੁਰੂ ਕਹਿਂ ਬੌਰ ਭਯੋ[1] ॥੩੪॥ | [1](ਤੈਨੂੰ) ਸ਼ੁਦਾਅ ਹੋ ਗਿਆ ਹੈ। |
| ਹਮਰੀ ਸ਼ਰਫੀ ਤੁਮ ਪੈ ਪੰਜ ਸੌ, | |
| ਦਸਵੰਧ ਸੁ ਔਰ ਨਿਰੱਲਾ ਪਯੋ[1]। | [1]ਹੋਰ ਵੱਖਰਾ (ਤੇਰੇ ਕੋਲ ਜਮ੍ਹਾਂ) ਪਿਆ ਹੈ। |
| ਸਿੰਧੁ ਪਾਰ ਜਹਾਜ ਉਤਾਰ ਤੁਮਾਰ, | |
| ਅਵੱਲਾ ਬਿਪਾਰ ਸੁਵੱਲਾ ਕਯੋ[1]। | [1]ਘਾਟੇ ਵਾਲਾ ਵਪਾਰ ਨਫੇ ਵਾਲਾ ਕਰ ਦਿੱਤਾ। |
| ਅਬਿ ਪੂਰੀ ਮਜੂਰੀ ਜਰੂਰੀ ਲਹੈਂ, | |

ਪਿਖਿ ਕੰਧ, ਅਬੀ ਲਗ ਛਿੱਲਾ ਪਯੋ[1]।
[1]ਵੇਖ ! ਮੋਢਾ ਹੁਣ ਤੱਕ ਛਿੱਲਿਆ ਪਿਆ ਹੈ।

ਹਮ ਮਾਨਤ ਨਾਂਹਿ ਅਮਾਨਤ ਛੋਰਨਿ,
ਜਾਨਤਿ ਤੂੰ ਇਹੁ ਝੱਲਾ ਪਯੋ[1] ॥੩੫॥
[1](ਸਾਨੂੰ) ਤੂੰ ਜਾਣਦਾ ਹੈਂ ਕਿ ਇਹ (ਕੋਈ) ਸ਼ੁਦਾਈ ਪਿਆ ਹੈ।

ਸੁਨਿ ਕੈ ਗੁਨਿ ਕੈ ਲਖਿ ਬਾਚ ਸਹੀ[1],
[1]ਸੱਚੇ ਬਚਨ ਜਾਣ ਕੇ।

ਲਖਯੋ ਗੁਰੁ ਸਾਚ ਇਕੱਲਾ ਨਯੋ[1]।
[1]ਜਾਣਿਆ ਕਿ ਇਹ ਇੱਕੋ ਇਕ ਸੱਚਾ ਤੇ ਨਵਾਂ ਗੁਰੂ ਹੈ।

ਮਨਿ ਮਾਨ ਮਹਾ ਮੁਦ ਠਾਨਿ ਤਬੈ,
ਸਿਖ ਸਾਦਿਕ ਕੇ ਮਨਿ ਠੱਲਾ ਅਯੋ[1]।
[1]ਟਿਕਾ ਆ ਗਿਆ।

ਸ਼ਰਫੀ[1] ਸਬਿ ਮੰਨਤ ਕੀ ਸਰਫੀ[2],
[1]ਮੁਹਰਾਂ। [2]ਭੇਟਾ ਕਰ ਦਿੱਤੀਆਂ।

ਗੁਰੁ ਕੋ ਨਿਸਚੇ ਬਪੁ ਅੱਲਾ ਠਯੋ[1]।
[1]ਅੱਲਾ ਦਾ ਸਰੂਪ ਨਿਸਚੇ ਕੀਤਾ।

ਮਨਿ ਮੋਦ ਪ੍ਰਮੋਦ ਬਿਨੋਦ ਬਢੋ[1],
[1](ਇਸ) (ਬਿਨੋਦ) ਕੌਤਕ ਨਾਲ ਮਨ ਵਿੱਚ ਬਹੁਤ ਜ਼ਿਆਦਾ ਅਨੰਦ ਵਧਿਆ।

ਨਹਿ ਮੱਖਨ ਸ਼ਾਹਿ ਤੈ ਝੱਲਾ ਗਯੋ ॥੩੬॥
ਚਢਿ ਮੰਦਰ ਹੇਰਤਿ ਟੇਰਤਿ ਭੌਂ[1],
[1]ਦੇਖ ਕੇ ਆਖਣ ਲੱਗਾ।

ਅਰ ਫੇਰਤਿ ਸੋ ਕਰ ਪੱਲਾ ਲਯੋ[1]।
[1]ਅਤੇ ਉਸ ਨੇ ਹੱਥ ਵਿੱਚ ਪੱਲਾ ਲੈ ਕੇ ਫੇਰਿਆ।

ਸਿੱਖ ਸੰਗਤਿ ਭੁੱਲਿਓ ਆਓ ਇਤੈ,
ਹਮ ਸਾਚ ਗੁਰੂ ਲੱਭ ਭੱਲਾ[1] ਲਯੋ।
[1]ਚੰਗਾ (ਅ) ਚੰਗੀ ਤਰ੍ਹਾਂ।

ਬਹੁ ਬਾਰ ਪੁਕਾਰ ਕਹਿਯੋ ਜਬਿ ਯੌਂ,
ਸੁਨਿ ਸਿੱਖ ਅਪਾਰਨ ਹੱਲਾ ਕਯੋ।
ਸੁਨਿ ਕੈ ਸਿਖ ਤੈ ਕਰਾਮਾਤ ਬ੍ਰਿਤਾਂਤ,
ਬਖਜਾਤ ਬਤਾਤ ਸੁਖੱਲਾ ਭਯੋ[1] ॥੩੭॥
[1](ਇਹ) ਪਰਤੱਖ ਪ੍ਰਸੰਗ (ਹੋਰਨਾਂ ਨੂੰ) ਦੱਸਦੇ ਹਨ (ਕਿ ਉਹ ਮੱਖਣ ਸ਼ਾਹ ਗੁਰਾਂ ਨੂੰ ਪ੍ਰਗਟ ਕਰਕੇ) ਸੁਖਾਂ ਦਾ ਘਰ ਹੋ ਗਿਆ ਹੈ।

ਗੁਰ ਕੇ ਪਦ ਪੰਕਜ ਆ ਲਪਟੈਂ,
ਕਪਟੈਂ ਤਜਿ ਭੇਟ ਚਢੱਲਾ ਕਯੋ[1]।
[1]ਚੜ੍ਹਾਉਂਦੇ ਹਨ।

ਹਰਿ ਰੂਪੁ ਸਹੀ ਗੁਰੁ ਕੋ ਲਖਿ ਕੈ,
ਸਬਿ ਕਾ ਮਨ ਯੌਂ ਨਿਸਚੱਲਾ ਭਯੋ[1]।
[1]ਟਿਕ ਗਿਆ।

ਪਤਿ ਪਾਇ ਪਤਿਬ੍ਰਤਾ ਸਿੱਖ ਕੋ,
ਬ੍ਰਹਮ ਆਤਮ ਗਜਾਨ ਨਿਰੱਲਾ ਭਯੋ[1]।
[1]ਸਿਖ ਰੂਪ ਪਤੀਬ੍ਰਤਾ ਇਸਤ੍ਰੀ ਨੂੰ ਗੁਰੂ ਰੂਪ ਪਤੀ ਪਾ ਕੇ ਬ੍ਰਹਮ ਆਤਮਾ ਦਾ ਅਨੋਖਾ ਗਿਆਨ ਹੋ ਗਿਆ ਹੈ।

ਮ੍ਰਿਤੁ ਪ੍ਰਾਨ ਮਨੀ ਫਨਿ ਰੰਕ ਨਿਧੀ
ਜਲ ਮੀਨ ਗਏ ਫਿਰ ਮਿੱਲਾ ਲਯੋ[1] ॥੩੮॥
[1]ਮੁਰਦੇ ਨੂੰ ਪ੍ਰਾਣ, ਸੱਪ ਨੂੰ ਮਣੀ, ਕੰਗਾਲ ਨੂੰ ਖਜ਼ਾਨਾ ਅਤੇ ਮੱਛੀ ਨੂੰ ਪਾਣੀ ਜਾਣੋਂ ਗਏ ਹੋਏ ਫੇਰ ਮਿਲ ਪਏ ਹਨ।

ਮੁਖਿ ਸਿੱਖਨਿ ਕੌਲ ਪ੍ਰਫੁੱਲਤ ਭੇ[1],
[1]ਖਿੜ ਗਏ।

ਗੁਰੁ ਪੂਰਨ ਸੂਰ ਉੱਜਲਾ ਲਯੋ[1]।
[1]ਪੂਰਨ ਗੁਰੂ ਰੂਪ ਸੂਰਜ ਦਾ ਚਾਨਣ ਲੈ ਕੇ।

ਛਬਿ ਛੀਨਿ ਛਪਾ ਕਰ ਧੀਰ ਮਲੈਂ,
ਗੁਰੁ ਦੀਗਰ ਦੀਪਨ ਚੱਲਾ ਲਯੋ[1]।
[1]ਧੀਰ ਮੱਲ ਰੂਪ ਚੰਦ੍ਰਮਾਂ ਨੇ (ਆਪਣੀ) ਸੋਭਾ (ਚਮਕ) ਗਵਾ ਲਈ ਅਤੇ (ਬਾਕੀਰਹਿੰਦੇ) ਦੂਜੇ ਗੁਰੂ ਰੂਪ ਦੀਵੇ ਚਲੇ ਗਏ ਭਾਵ ਬੁਝ ਗਏ। (ਛਪਾਕਰ- ਚੰਦ੍ਰਮਾ)।

ਤਮ ਰੌਲਾ ਬਿਬਾਦ ਬਿਲਾਯ ਗਯੋ,

ਪ੍ਰਤਿਪੱਖਿ ਉਲੂਕ ਖੁਡੱਲਾ ਲਯੋ[1]।
[1]ਰੌਲੇ ਤੇ ਝਗੜੇ ਦਾ ਅੰਨ੍ਹੇਰਾ ਦੂਰ ਹੋ ਗਿਆ ਅਤੇ ਵਿਰੋਧੀਆਂ ਰੂਪ ਉੱਲੂ ਖੁੱਡਾਂ 'ਚ ਜਾ ਵੜੇ।

ਮੁਖ ਮੰਦ ਮਸੰਦ ਭਬੂਲਨਿ ਭੇ,
ਸਿਰਿ ਨਿੰਦਕ ਚੋਰਨਿ ਖੱਲਾ ਪਯੋ[1] ॥੩੯॥
[1](ਝੂਠੇ ਗੁਰੂਆਂ ਦੇ) ਮਸੰਦਾਂ ਰੂਪ ਕਮੀਆਂ ਦੇ ਮੂੰਹ ਮੁਰਝਾ ਗਏ ਅਤੇ ਨਿੰਦਕਾਂ ਰੂਪ ਚੋਰਾਂ ਦੇ ਸਿਰ ਵਿੱਚ ਜੁੱਤੇ ਪਏ। (ਭਬੂਲਨਿ- ਕਮੀਆਂ। ਖੱਲਾ- ਖੱਲ ਦੇ ਬਣੇ ਹੋਏ, ਜੁੱਤੇ)।

ਪਿਖਿ ਏਤਿਕ[1] ਜੇਤਿਕ ਕੂਰੇ ਗੁਰੂ
[1]ਏਨਾ ਕੁ (ਕੌਤਕ) ਵੇਖ ਕੇ।
ਤਹਿਂ ਥੇ, ਸਬਿ ਕੋ ਥਰਥੱਲਾ ਪਯੋ[1]।
[1]ਹਲਚਲੀ ਪੈ ਗਈ।
ਮਨਿ ਮਾਹਿਂ ਜਲੈਂ ਨ ਚਲੈ ਸੁ ਬਲੈ[1] ਕਛੁ,
[1]ਸੜਦੇ ਹਨ ਪਰ ਬਲ ਨਹੀਂ ਚਲਦਾ।
ਕੋਹ ਕਲ੍ਹੈਂ ਪਰ ਠੱਲਾ ਥਯੋ[1]।
[1]ਕ੍ਰੋਧ ਤੇ ਝਗੜੇ ਨੂੰ ਰੋਕ ਪੈ ਗਈ।
ਨਿਜ ਠੌਰਨਿ ਓਰਨ ਦੌਰਨ ਕੈ,
ਸਬਿ ਸੋਢਿਨ ਕਾ ਧਰ ਧੱਲਾ ਗਯੋ[1]।
[1]ਦਿਲ ਹਿੱਲ ਗਿਆ।
ਜਿਮ ਖੇਤ੍ਰ ਕੇ ਰਖਵਾਰ ਅਏ ਪਰ,
ਮਿਰਗਨ ਹੇਰ ਭਗੱਲਾ ਲਯੋ[1] ॥੪੦॥
[1]ਨੱਸ ਜਾਂਦੇ ਹਨ।
ਇਤ ਫੇਰ ਮਸੰਦਨ ਬ੍ਰਿੰਦਨਿ ਸਿੱਖਨਿ,
ਠਾਂਨ ਸਲਾਹਿ ਦਿਵਾਨ ਲਗੈ ਕੈ।
ਰੁਚ ਕੈ ਸੁਚ ਕੈ[1] ਉਚ ਨੀਕ ਸਿੰਘਾਸਨ,
[1]ਸੂਰਜ ਵਾਂਗ ਚਮਕੀਲਾ। (ਰੁਚ ਕੈ- ਚਮਕੀਲਾ। ਸੁਚ ਕੈ- ਸੂਰਜ ਵਾਂਗ।)
ਤਾਂ ਪਰ ਨੌਮ ਗੁਰੈਂ ਸੁ ਬਿਠੈ ਕੈ।
ਮੰਗਲਚਾਰ ਉਚਾਰ, ਰਚਾਇ ਕੈ
ਸੌਜ ਸਬੈ, ਬਰ ਬਾਦ ਬਜੈ ਕੈ[1]।
[1]ਉਤਸ਼ਵ ਦੇ ਸ਼ਬਦ ਬੋਲ ਕੇ, ਸਾਰੀ ਸਮੱਗ੍ਰੀ ਤਿਆਰ ਕਰ ਕੇ ਅਤੇ ਚੰਗੇ ਵਾਜੇ ਵਜਾ ਕੇ।

ਬ੍ਰਿਧ ਬੰਸ[1] ਸ੍ਰੀ ਗੁਰ ਦਿੱਤਹਿ ਤੈ,
[1]ਬਾਬਾ ਬੁੱਢਾ ਜੀ ਦੀ ਕੁਲ ਵਿੱਚੋਂ।
ਗੁਰੁਤਾ ਦਿਲਵਾਈ ਸੁ ਮੋਦ ਬਢੈ ਕੈ ॥੪੧॥
ਜਬਿ ਯੌਂ ਗੁਰੁ ਤੇਗ ਬਹਾਦਰ ਸਾਦਰ[1]
[1]ਬੇਪ੍ਰਵਾਹ।
ਨਾਦਰ[1] ਕਾਦਰ[2] ਚਾਦਰ ਹਿੰਦੈਂ[3]।
[1]ਅਸਚਰਜ ਰੂਪ। [2]ਸਰਬ ਸ਼ਕਤੀਵਾਨ। [3]ਹਿੰਦ ਦੀ ਇਜ਼ਤ ਦੇਰਾਖੇ।
ਸਬਿ ਸਿੱਖਨਿ ਕੇ ਗੁਰੁ ਠੀਕ ਠਏ[1],
[1]ਬਣ ਗਏ।
ਬਿਦਤੇ ਜਗ ਮਾਂਹਿ ਦਿਨਿੰਦ ਮਨਿੰਦੈਂ[1]।
[1]ਸੂਰਜ ਵਾਂਗ।
ਸੁਨਿ ਦੇਸ ਬਿਦੇਸ ਅਸੇਸਨਿ ਤੈ[1] ਸਿੱਖ,
[1]ਸਾਰਿਆਂ ਤੋਂ।
ਸੰਗ ਮਸੰਦਨ ਬ੍ਰਿੰਦ ਬੁਲਿੰਦੈਂ[1]।
[1]ਬਹੁਤੇ ਸਿੱਖ ਵੱਡੇ ਮਸੰਦਾਂ ਨਾਲ।
ਚਲਿ ਆਇਨਿ ਭੂਰ ਉਪਾਇਨ ਲੈ,
ਗੁਰੁ ਪਾਇਨ ਪੈ ਅਰਪਾਇਨਿ ਬ੍ਰਿੰਦੈਂ[1] ॥੪੨॥
[1]ਬਹੁਤੀ ਭੇਟਾ ਲੈ ਕੇ ਚਲੇ ਆਉਂਦੇ ਹਨ, ਸਾਰੇ ਗੁਰਾਂ ਦੇ ਚਰਨਾਂ ਤੇ ਅਰਪਣ ਕਰਦੇ ਹਨ।

ਦਰਸੈਂ ਸ਼ਰਧਾ ਧਰਿ ਕੈ ਹਰਿਸੈਂ[1],
[1]ਪ੍ਰਸੰਨ ਹੁੰਦੇ ਹਨ।
ਪਰਸੈਂ ਪਗ ਪੰਕਜ ਮੋਦ ਬਢਾਈ।
ਲੈ ਉਪਦੇਸ਼ ਕਲੇਸ਼ ਅਸ਼ੇਸ਼[1] ਕਟੈਂ,
[1]ਅਣਗਿਣਤ।
ਫਲ ਚਾਰ ਵਿਸ਼ੇਸ਼ ਲਹਾਈ[1]।
[1]ਖਾਸ ਚਾਰ ਫਲ ਲੈਂਦੇ ਹਨ।
ਆਇ ਅਪਾਰ ਸ਼ੁਮਾਰ ਬਿਨਾ,

ਧਨ ਕੇ ਸੁ ਅੰਬਾਰ[1] ਲਗੇ ਬਹੁ ਭਾਈ[2]। — [1]ਢੇਰ। [2]ਬਹੁਤ ਤਰ੍ਹਾਂ ਦੇ।
ਬਾਰਤਿ ਘ੍ਰਿਤ ਚਰਾਗ[1], ਉਚਾਰਤਿ — [1]ਬਾਲਦੇ ਹਨ ਘਿਉ ਦੇ ਦੀਵੇ।
ਮੰਗਲਚਾਰ, ਸੁ ਨਾਨਕੀ ਮਾਈ ॥੪੩॥
ਔਰ ਅਨੰਦ ਬਢਯੋ ਸਬਿ ਕੇ,
ਪਰ ਸੋਢਿਨਿ ਵੋਢਿਨਿ ਸੋਢ ਨ ਜਾਈ[1]। — [1]ਪਰ (ਲਾਲਚ ਵਿੱਚ) ਡੁੱਬੇ ਹੋਏ ਸੋਢੀਆਂ ਤੋਂ ਸਹਾਰਿਆ ਨਹੀਂ ਗਿਆ। (ਵੋਢਿਨ-ਰੁੜ੍ਹੇ ਹੋਏ, ਡੁੱਬੇ ਹੋਏ। ਸੋਢ-ਸਹਾਰਿਆ)।
ਸਬਿ ਹੀ ਜਗ ਕੋ ਸੁਖਦਾ ਰਵਿ ਜਯੋਂ[1], — [1]ਸੂਰਜ ਵਾਂਗ।
ਰਜਨੀ ਚਰ ਕੈਰਵ ਦੂਖ ਲਹਾਈਂ[1]। — [1]ਰਾਤ ਨੂੰ ਫਿਰਨ ਵਾਲੇ (ਚੋਰ ਤੇ ਉੱਲੂ ਆਦਿ ਤੇ) ਕਮੀਆਂ ਦੁਖੀ ਹੁੰਦੀਆਂ ਹਨ।
ਝੱਲ ਸਕਯੋ ਨਹਿ ਧੀਰਜੁ ਮੱਲ,
ਅਵੱਲਿਨਿ ਵੱਲਿ[1] ਗੁਰੈਂ ਬਡਿਆਈ। — [1]ਰੋਗੀਆਂ ਨੂੰ ਤੰਦਰੁਸਤ ਕਰਨ ਵਾਲੇ (ਅਵੱਲਿਨਿ- ਰੋਗੀਆਂ। ਵੱਲਿ- ਤੰਦਰੁਸਤ)।
ਈਰਖਾਬਾਦ ਗੁਮਾਨ ਕਰੈ,
ਢਿਗ ਪੇਖਿ ਸਮਾਨ ਮਹਾਂਨ ਗ੍ਰਬਾਈ।
ਹੀਨ ਸਜਾਨਪ ਕੀਨ ਅਗਜਾਨਪ[1], — [1]ਬੇਸਮਝੀ।
ਹੇਰਿ ਸਮੋ ਨਿਜ ਘਾਤ[1] ਲਗਾਈ ॥੪੪॥ — [1]ਦਾਅ।
ਲੈ ਨਿਜ ਸੈਨ ਧਸਯੋ ਗੁਰੁ ਐਨਿ[1], — [1]ਘਰ ਵਿੱਚ।
ਸੁਖੈਨ ਸਭੀ ਵਥ ਲੀਨ ਬਟੋਰੀ[1]। — [1]ਚੀਜ਼ਾਂ ਇਕੱਠੀਆਂ ਕਰ ਲਈਆਂ।
ਲੂਟ ਸੁ ਕੂਟ ਸੁਟੇ ਗੁਰੁ ਕੇ ਨਰ,
ਔ ਗੁਰੁ ਪੈ ਖੁਦ ਤੁੱਪਕ ਛੋਰੀ[1]। — [1]ਆਪ ਬੰਦੂਕ ਚਲਾਈ।
ਰਾਖ ਲਏ ਕਰਤਾਰ ਗੁਰੂ,
ਬਿਨ ਕੋਪ ਰਹੇ ਪਿਖਿ ਕੌਤਕ ਥੋਰੀ[1]। — [1]ਥੋੜਾ ਭਾਵ ਤੁੱਛ ਜਿਹਾ।
ਲੈ ਲੁੱਟ ਡੇਰੇ ਅਯੋ ਮੱਲ ਧੀਰ,
ਤੁ ਸਿੱਖਨਿ ਪਾਇ ਕੈ ਸਾਰ ਬਹੋਰੀ[1] ॥੪੫॥ — [1]ਫੇਰ ਖ਼ਬਰ ਪਾ ਕੇ।
ਮੱਖਨ ਸ਼ਾਹਿ ਮਹਾਂ ਰਿਸ ਕੈ,
ਸਬਿ ਸਿੱਖਨਿ ਕੋ ਨਿਜ ਸੰਗ ਮਿਲੈ ਕੈ।
ਮਾਰਿ ਲਚਾਰ[1] ਚਮੂੰ[2] ਤਿਸ ਕੀ ਕਰਿ, — [1]ਦੁਖੀ। [2]ਫ਼ੌਜ।
ਦੁੱਗਨਿ ਦੌਲਤ ਲੂਟ ਲਜੈ ਕੈ।
ਆਦਿ ਸ੍ਰੀ ਗੁਰੁ ਗ੍ਰੰਥ ਭਿ ਲੈ ਗਏ,
ਮੋਦ ਭਏ ਪਲਟਾ[1] ਬਡ ਲੈ ਕੈ। — [1]ਬਦਲਾ।
ਐਪਰ ਆਪਨ ਔ ਤਿਸ ਕਾ ਧਨ,
ਦੀਨ ਗੁਰੂ ਫਿਰ ਤਾਂਹਿ ਹਟੈ ਕੈ[1] ॥੪੬॥ — [1]ਮੋੜ ਕੇ।
ਸਿੱਖਨਿ ਮਾਤ ਮਸੰਦਨ ਨੈ ਮਥ[1], — [1]ਸਲਾਹ ਕਰਕੇ।
ਸ੍ਰੀ ਗੁਰੂ ਗ੍ਰੰਥ ਰਖਯੋ ਸੁ ਲੁਕੈ ਕੈ।
ਹ੍ਵੈ ਸ਼ਰਮਿੰਦਾ ਬੁਲਿੰਦਾ[1], ਅਯੋ — [1]ਬਹੁਤਾ।
ਕਰਤਾਰ ਪੁਰੇ, ਬਡ ਨਿੰਦਾ ਕਰੈ ਕੈ।
ਮੂਲ ਗਵਾਇ ਅਯੋ ਗੁਰੁ ਗ੍ਰੰਥ ਭਿ,

| | |
|---|---|
| ਲੈਨ ਗੁਰਜਾਈ ਗਯੋ ਲਬ ਕੈ ਕੈ[1]। | [1]ਲਾਲਚ ਕਰਕੇ। |
| ਝੂਰਤਿ ਭੂਰ ਬਿਸੂਰਤਿ[1] ਕੂਰ, | [1]ਦੁਖੀ ਹੁੰਦਾ ਹੈ। |
| ਗਰੂਰਤ[1] ਦੂਰ ਭਈ ਦੁਖ ਦੈ ਕੈ ॥੪੭॥ | [1]ਹਉਮੈਂ। |
| ਪਰ ਕਾ ਘਰ ਹੱਕ ਜੁ ਤੱਕਿ ਤਨੱਕ, | |
| ਬਿਸ਼ੱਕ ਕਟੈ ਤੁਟ ਲੱਕ ਭਿ ਜਾਈ[1]। | [1]ਜਿਹੜਾ ਪਰਾਏ ਘਰ ਜਾਂ ਪਰਾਏ ਹੱਕ ਨੂੰ ਥੋੜਾ ਜਿਹਾ ਵੀ ਤੱਕਦਾ ਹੈ ਉਸਦਾ ਬਿਨਾ ਸ਼ੱਕ ਤੋਂ (ਨੱਕ) ਕੱਟਿਆ ਜਾਂਦਾ ਹੈ ਤੇ ਲੱਕ ਵੀ ਟੁੱਟ ਜਾਂਦਾ ਹੈ। |
| ਧੀਰਜ ਮੱਲ ਕਰਾਇ ਦਸ਼ਾ ਦੁਰ[1], | [1]ਦੁਰਦਸ਼ਾ, ਬੁਰੀ ਹਾਲਤ। |
| ਆਇ ਬਹਯੋ ਦੁਰ[1] ਲੈ ਦੁਚਿਤਾਈ। | [1]ਲੁਕ ਕੇ। |
| ਹੱਥ ਨ ਆਇ ਹੈ ਗ੍ਰੰਥ ਗੁਰੂ ਅਬਿ, | |
| ਸੂਰਤ ਮੇਲ[1] ਰਹੀ ਨਹਿਂ ਕਾਈ। | [1](ਆਪਸ ਵਿੱਚ) ਮੇਲ ਹੋਣ ਦੀ ਸ਼ਕਲ। |
| ਐਸ ਝੁਰੈਂ ਮੱਲ ਧੀਰ ਕੁਰੈ[1], | [1]ਕੂੜਾ, ਝੂਠਾ। |
| ਸੁ ਲਰੈ ਨਿਜ ਮੰਦ ਮਸੰਦਨ ਤਾਂਈ ॥੪੮॥ | |
| ਕਬਿੱਤ: | |
| ਇਤ ਗੁਰੁ ਨੌਮ ਭੌਮਿ ਜੋਗ ਸੌਮ ਸੌਮ, | |
| ਕੈਰਵ ਚਕੋਰ ਕੌਮ ਸਿੱਖਨਿ ਸੁਖਾ ਕਰੈਂ[1]। | [1]ਏਧਰ (ਜੋਗ) ਪੂਜਣ ਯੋਗ ਨੌਵੇਂ ਸਤਿਗੁਰੂ (ਭੌਮਿ) ਧਰਤੀ ਉੱਤੇ (ਨੌਮਿ) (ਚਾਨਣੇ ਪੱਖ ਦੀ) ਨੌਵੀਂ ਥਿੱਤ ਦੇ (ਸੌਮ) ਚੰਦ੍ਰਮਾ (ਸੌਮ- ਸਮ) ਵਾਂਗ ਸਿੱਖ ਕੌਮ ਰੂਪ ਕਮੀਆਂ ਤੇ ਚਕੋਰਾਂ ਨੂੰ ਸੁਖ ਦੇਂਦੇ ਹਨ। |
| ਪ੍ਰਗਟੇ ਪੁਹਮਿ ਪਰੈਂ ਪੂਰਨ ਸਸੀ ਤੈ ਵਰੈਂ, | |
| ਬਾਨੀ ਸੁਧਾ ਝਰੈਂ ਸਸ ਸੰਗਤੈਂ ਪੁਖਾ ਕਰੈਂ[1]। | [1]ਧਰਤੀ ਉੱਤੇ ਪੁੰਨਿਆਂ ਦੇ ਚੰਦ ਤੋਂ ਵੀ ਸ੍ਰੇਸ਼ਟ ਪ੍ਰਗਟ ਹੋਏ ਹਨ, ਬਾਣੀ ਰੂਪ ਅੰਮ੍ਰਿਤ ਝੜਦਾ ਹੈ (ਐਉਂ) ਸੰਗਤਾਂ ਰੂਪ ਖੇਤੀ ਦੀ ਪਾਲਣਾ ਕਰਦੇ ਹਨ। |
| ਰਹਿ ਕੈ ਬਕਾਲੇ ਖਾਸ[1] ਗੁਰੂ ਜੀ ਕਿਤਕ ਮਾਸ, | [1]ਆਪ। |
| ਸਿੱਖਨਿ ਭਰਤਿ ਆਸ[1] ਬੈਰਿਨਿ ਤੁਖਾ ਕਰੈਂ[2]। | [1]ਆਸਾਂ ਪੂਰੀਆਂ ਕਰਦੇ ਹਨ। [2]ਤ੍ਰਿਪਤ ਕਰਦੇ ਹਨ, ਪ੍ਰਸੰਨ ਕਰਦੇ ਹਨ। |
| ਮੱਖਨ ਕੀ ਅਰਜ਼ ਪੈ ਸਿੱਖਨਿ ਕੀ ਗਰਜ਼[1] ਪੈ, | [1]ਲੋੜ, ਇੱਛਾ। |
| ਆਪਨ ਭੀ ਫਰਜ਼ ਪੈ ਸਮਝ ਚੁਖਾ ਕਰੈਂ[1] ॥੪੯॥ | [1]ਆਪਣਾ ਵੀ ਥੋੜਾ ਜੇਹਾ ਫ਼ਰਜ਼ ਸਮਝ ਕੇ (ਪੂਰਾ ਕਰਨਾ ਚਾਹੁੰਦੇ ਹਨ)। |
| ਗਏ ਸੁਧਾਸਰ ਗੁਰੁ ਪੁਜਾਰੀ ਮਸੰਦ ਦੁਰ[1], | [1]ਖੋਟੇ। |
| ਸੁਨ ਕਰਿ ਗਏ ਦੁਰ[1] ਧਾਰੀ ਮਤਿ ਮੰਦ ਹੈ। | [1]ਲੁਕ ਗਏ। |
| ਗੁਰੂ ਹਰਿਮੰਦਰ ਕੇ ਅੰਦਰ ਥਿਰੈਂ ਹੈਂ[1] ਜਬਿ, | [1]ਬੈਠ ਜਾਣਗੇ। |
| ਸਕੈ ਨਾ ਪੁਰੰਦਰ[1] ਉਠਾਇ ਦਾਵੇਵੰਦ ਹੈਂ। | [1]ਇੰਦ੍ਰ। |
| ਮੰਨਤ ਹਮਾਰੀ ਰੋਜ਼ਗਾਰ ਪੂਜਾ ਜੈ ਹੈ ਮਾਰੀ, | |
| ਖਲਕਤਿ ਸਾਰੀ ਫੇਰ ਇਨਹੀ ਕੋ ਬੰਦ ਹੈ। | |
| ਐਸੇ ਮਨ ਧਾਰ ਕੈ ਕਿਵਾਰ[1] ਗੁਰੁ ਦ੍ਵਾਰ ਕੈ, | [1]ਤਖ਼ਤੇ, ਬੂਹੇ। |
| ਲਗਾਇ ਤਾਲੇ[1] ਮਾਰ ਕੈ ਦੁਰੇ ਸੋ ਕਿਤ ਅੰਧ ਹੈਂ ॥੫੦॥ | [1]ਜਿੰਦੇ। |
| ਹੇਰਿ ਕਰਤੂਤ ਊਤ[1] ਭੂਤਨੇ ਪੁਜਾਰੀਓਂ ਕੀ, | [1]ਮਹਾਂ ਮੂਰਖ। |
| ਗੁਰੁ ਅਵਧੂਤ[1] ਮਜ਼ਬੂਤ ਧੀਰ ਧਾਰੀਆ। | [1]ਤਿਆਗੀ। |
| ਗੁਰੂ ਸੰਗ ਸਿੱਖ ਜੋ ਥੇ ਮੱਖਣ ਲੌ ਬੀਰ[1] ਬਹੁ, | [1]ਸੂਰਮੇ। |

ਪੇਖਿ ਬਦਨੀਤਿ ਸੋ ਪੁਜਾਰੀਓਂ ਕੀ ਭਾਰੀਆ।
ਦਰਸ਼ਨੀ ਦਰਵੱਜੇ ਅੱਗੇ ਗੱਜੇ ਆਇ 'ਵੱਜੇ ਵਹਿ,
ਲੱਗੇ ਤਾਲੇ ਤੋੜਨੇ'[1] ਤੌਂ ਗੁਰੂ ਹਟਕਾਰੀਆ।
[1]ਉਹ (ਸਿੱਖ ਸੂਰਮੇ) ਬੂਹੇ ਨੂੰ ਵੱਜੇ ਜਿੰਦੇ (ਜਦੋਂ) ਤੋੜਨ ਲੱਗੇ।
ਰਾਮਦਾਸ ਸਰ ਗੁਰੁ ਸਿੱਖਨ ਸਮੇਤ ਭਰ[1],
[1]ਭਲੀ ਪ੍ਰਕਾਰ।
ਇਸ਼ਨਾਨ ਕਰਿ ਪਾਠ ਕੀਨੋ ਜਪੁ ਸਾਰੀਆ ॥੫੧॥
ਜਹਾਂ ਥੜਾ ਸਾਹਿਬ ਹੈ ਅਬਿ ਉਨਹੀਂ ਕਾ[1] ਤਹਾਂ,
[1]ਨੌਵੇਂ ਪਾਤਸ਼ਾਹ ਜੀ ਦਾ।
ਬੇਰਿ ਤਰੇ ਬੈਠਿ ਸੋ ਉਡੀਕੇ ਬਡ ਬਾਰੀਆ[1]।
[1]ਬਹੁਤ ਦੇਰ ਤੱਕ।
ਸਮਝੇ ਨ ਮੂੜ੍ਹ ਬੂੜ ਗੂੜ੍ਹ ਬਾਤ ਹੂੜ-ਮਾਰ
ਫੂੜ ਪਨ ਕੀਨੋ ਚੂੜ੍ਹ ਚੜ੍ਹਜੋ ਕੂਰ ਕਾਰੀਆ[1]।
[1](ਲਾਲਚ ਵਿੱਚ) (ਬੂੜ) ਡੁੱਬੇ ਹੋਏ (ਮੂੜ੍ਹ) ਮੂਰਖ- (ਗੂੜ੍ਹ) ਗੁਪਤ ਗੱਲ ਨਹੀਂ ਸਮਝ ਸਕੇ, (ਹੂੜ ਮਾਰ) ਜ਼ਿੱਦੀਆਂ ਨੇ (ਫੂੜ ਪਨ) ਹੋਛਾ ਪੁਣਾ ਕੀਤਾ, ਝੂਠਿਆਂ ਤੇ (ਮਨ ਦੇ) ਕਾਲਿਆਂ ਦੇ (ਦਿਮਾਗ਼ ਵਿੱਚ) (ਚੂੜ੍ਹ) ਚੰਡਾਲ (ਕ੍ਰੋਧ) ਚੜ੍ਹਿਆ ਹੋਇਆ ਸੀ। (ਅ) (ਚੂੜ) ਸਿਰ ਤੇ ਭੂਤ ਚੜ੍ਹਿਆ ਹੋਇਆ ਹੈ।
ਜੈਸੋ ਧਾਨ[1] ਖਾਇ ਜੋਇ ਤੈਸੋ ਤਾਂ ਕੋ ਮਨ ਹੋਇ,
[1]ਅੰਨ।
ਪੂਜਾ ਸਮ ਮੈਲੋ ਕੋਇ ਧਾਨ ਨਾ ਉਚਾਰੀਆ।
ਭਜਨ ਭਗਤਿ ਦਾਨੁ ਜਤੁ ਸਤੁ ਗਜਾਨੁ ਬਿਨੁ,
ਪਚਤਿ ਨ ਪੂਜਾ ਰਾਖਸ਼ਨੀ ਭੀਤਿ ਕਾਰੀਆ[1] ॥੫੨॥
[1]ਡਰਾਉਣੀਰਾਖਸ਼ਣੀ ਹੈ।
ਕਾਮਨਾ ਅਨੇਕ ਧਰਿ ਸਿਰ ਸੁਤ ਵਾਰ ਕਰਿ[1],
[1]ਪੁੱਤ੍ਰਾਂ ਦੇ ਸਿਰਾਂ ਤੋਂ ਵਾਰ ਕੇ।
ਪੂਜਾ ਦੇਤ ਨਰ ਮਹਾਂ ਮੰਦ ਧਾਨ ਭਾਰੇ ਹੈਂ[1]।
[1]ਮਨੁੱਖ ਬਹੁਤੇ ਮਾੜੇ ਅੰਨ ਦੀ ਪੂਜਾ ਦੇਂਦੇ ਹਨ।
ਯਾਹੀ ਤੈ ਬਸ਼ਿਸਟ ਜੁ ਰਾਮ ਪ੍ਰਤਿ ਕਹਜੋ ਐਸ,
ਅਘੀ ਅਤਿ[1] ਮੰਦ ਭਾਗੀ ਹੋਵਤਿ ਪੁਜਾਰੇ ਹੈਂ।
[1]ਬਹੁਤੇ ਪਾਪੀ।
ਔਰ ਪ੍ਰਸੰਗ ਜਨਮ ਸਾਖੀ ਮੈਂ ਨਿਸੰਗ ਲਿਖਜੋ,
ਜਹਾਂ ਰਾਜਾ ਜਨਕ ਨੇ ਨਾਰਕੀ[1] ਉਬਾਰੇ ਹੈਂ।
[1]ਨਰਕ ਵਾਸੀ।
ਕਹਜੋ ਤਬਿ ਧਰਮਰਾਇ ਮਰਜਾਦਿ ਆਦਿ ਯਾਹਿ,
ਖਾਲੀ ਕਬੀ ਕੀਨੇ ਨਾਹਿਂ ਨਰਕ ਅਪਾਰੇ ਹੈਂ ॥੫੩॥
ਅਬਿ ਕਬਿ ਭਰੈਂ ਫੇਰ ਕਹਜੋ ਤੌਂ ਜਨਕ ਟੇਰਿ[1],
[1]ਬੋਲ ਕੇ।
ਕਲੀ ਮਾਂਹਿ ਨਾਨਕ ਅਵਤਾਰ ਹਮ ਧਰ ਹੈਂ।
ਬਿਨਾ ਅਧਿਕਾਰ[1] ਪੂਜਾ ਖਾਹਿੰਗੇ ਅਪਾਰ ਸਿਖ,
[1]ਹੱਕ।
ਤਿਨਹੂੰ ਕੋ ਡਾਰ ਕੈ[1] ਨਰਕ ਤੇਰੇ ਭਰ ਹੈਂ।
[1]ਪਾ ਕੇ।
ਤਾਂਹੀ ਕੇ ਬਚਾਉ ਹੇਤ ਦਸਮੇ ਗੁਰੂ ਭੀ ਕਹਜੋ,
ਜ਼ਹਰ ਕਹਰ[1] ਪੂਜਾ ਤਪ ਤੇਜ ਹਰ ਹੈ[2]।
[1]ਤਿੱਖੀ ਜ਼ਹਿਰ ਹੈ। [2]ਨਾਸ ਕਰ ਦੇਂਦੀ ਹੈ।
ਫੇਰ ਭੀ ਨ ਡਾਰੇ[1] ਗੁਰੁ ਬਚਨ ਨ ਧਾਰੇ ਉਰਿ,
[1]ਨਹੀਂ ਛੱਡਦੇ।
ਕਾਰੇ ਸਾਰੇ ਕਲੀ ਕੇ ਵਿਚਾਰੇ ਗਜਾਨ ਹਰਿ ਹੈਂ[1] ॥੫੪॥
[1]ਗਿਆਨ ਸਿੰਘ (ਕਹਿੰਦਾ ਹੈ ਕਿ ਮੈਂ ਤਾਂ ਇਹ) ਵਿਚਾਰਿਆ ਹੈ ਕਿ ਇਹ ਸਾਰੇ ਕਾਰੇ (ਮਾੜੇ ਕੰਮ) ਕਲਜੁਗ ਦੇ ਹਨ।
ਬਡੋ ਅਫਸੋਸ ਆਇ ਛੱਤ੍ਰੀ ਕਹਾਇ ਸਿੰਘ,
ਫੇਰ ਪੂਜਾ ਖਾਇ ਕੱਛ ਕਰਦ ਵੇਸ ਧਾਰੀਆ[1]।
[1]ਕੱਛ ਤੇ ਕਿਰਪਾਨ ਦਾ ਲਿਬਾਸ ਧਾਰ ਕੇ।
ਯਾਂਹੀ ਤੇ ਰਹਜੋ ਹੈ ਤਪ ਤੇਜ ਪ੍ਰਤਾਪ ਕਪ[1],
[1]ਕੱਟਿਆ ਜਾ ਰਿਹਾ ਹੈ ਭਾਵ ਨਸ਼ਟ ਹੋ ਰਿਹਾ ਹੈ।

ਸੁਨੋ ਅਬਿ ਪ੍ਰਸੰਗ ਨੌਮ ਗੁਰੁ ਵਾਰੀਆ[1]।
[1]ਵਾਲਾ।

ਜੈਸੇ ਦੇਖਿ ਸਿੰਘ[1] ਕੋ ਸ੍ਵਾਂਨ[2] ਡਰਿ ਛੀਨਬੇ ਕੋ ਮਾਨਿ[3],
[1]ਸ਼ੇਰ। [2]ਕੁੱਤਾ। [3]ਖੋਹਣ ਦਾ ਡਰ ਮੰਨ ਕੇ।

ਟੁਕੜਾ ਲੈ ਭਾਗੈ ਕੀਨ ਤਜੋਂ ਪੁਜਾਰੀਆਂ।
ਸਮਝੇ ਨ ਸਮੁਝਾਏ ਆਏ ਨਾ ਬੁਲਾਏ ਢਿਗਿ,
ਤਬਿ ਗੁਰੁ ਕੋਪ ਹੋਇ ਸਾਪ[1] ਯੌਂ ਉਚਾਰੀਆ ॥ ੫੫ ॥
[1]ਸ੍ਰਾਪ।

ਗੁਨਾਗਾਰੀ ਮੰਦਚਾਰੀ[1] ਚੋਰ ਭਾਰੀ ਬਿਭਚਾਰੀ,
[1]ਮਾੜੇ ਆਚਰਨ ਵਾਲੇ।

ਕੂਰ ਕਾਰੀ[1] ਅਹੰਕਾਰੀ ਲਰਿ ਦ੍ਵੈ ਖ੍ਵਾਰੀਆ।
[1]ਝੂਠੇ ਤੇ ਕਾਲੀ (ਮਤਿ ਵਾਲੇ)।

ਅੰਮ੍ਰਿਤ ਸਰੀਏ[1] ਪੈ ਅੰਦਰ ਸੜੀਏ* ਹ੍ਵੈ,
[1]ਅੰਮ੍ਰਿਤਸਰ ਦੇ ਪੁਜਾਰੀ। *ਪੁਜਾਰੀਆਂ ਬਾਰੇ ਕਿਹਾ ਹੋਇਆ ਇਹ ਸੱਚਾਈ ਭਰਪੂਰ ਸਤਿਗੁਰਾਂ ਦਾ ਬਚਨ ਅਤੇ ਅੰਮ੍ਰਿਤਸਰ ਦੀਆਂ ਮਾਈਆਂ ਨੂੰ ਦਿੱਤਾ ਹੋਇਆ ਵਰ ਇਕ ਪ੍ਰਸਿੱਧ ਅਖਾਣ ਬਣ ਕੇ ਆਮ ਲੋਕਾਂ ਦੀਆਂ ਜ਼ਬਾਨਾਂ ਤੇ ਚੜ੍ਹਿਆ ਹੋਇਆ ਹੈ। 'ਅੰਮ੍ਰਿਤਸਰੀਏ, ਅੰਦਰ ਸੜੀਏ' 'ਮਾਈਆਂ ਰੱਬ ਰਜ਼ਾਈਆਂ' ਆਮ ਤੌਰ ਤੇ ਬਹੁਤੇ ਲੋਕਾਂ ਦੇ ਦਿਲ ਦਿਮਾਗ ਵਿੱਚ ਇਹ ਅਸਰ ਹੈ ਕਿ ਇਹ ਗੁਰੂ ਜੀ ਦੇ ਬਚਨ ਅੰਮ੍ਰਿਤਸਰ ਨਿਵਾਸੀਆਂ ਲਈ ਕਹੇ ਹੋਏ ਹਨ ਇਹ ਗੱਲ ਉਦੋਂ ਬਿਲਕੁਲ ਗ਼ਲਤ ਸਾਬਤ ਹੋ ਜਾਂਦੀ ਹੈ ਜਦੋਂ ਅਸੀਂ ਇਸ ਪ੍ਰਸੰਗ ਵਿਚੋਂ ਇਸ ੫੬ ਨੰ. ਅੰਕ ਨੂੰ ਚੰਗੀ ਤਰ੍ਹਾਂ ਸਮਝ ਕੇ ਪਾਠ ਕਰਦੇ ਹਾਂ 'ਗੁਨਾਗਾਰੀ' ਤੋਂ ਸ਼ੁਰੂ ਕਰਕੇ ਜਦ ਤੀਜੀ ਤੁਕ ਪੜ੍ਹਦੇ ਹਾਂ ਕਿ 'ਮੁਖ ਮੈ ਨਿਬਾਤਿ ਦਿਲ ਕਾਤਿ ਘਾਤਕਾਰੀ ਏਊ, ਗੁਰ ਤੈ ਬਿਮੁਖ ਸੁਖ ਪੈਂਹ ਨ ਪੁਜਾਰੀਆ'। ਤਾਂ ਸਪੱਸ਼ਟ ਹੋ ਜਾਂਦਾ ਹੈ ਕਿ ਇਹ ਅੰਮ੍ਰਿਤਸਰ ਦੇ ਪੁਜਾਰੀਆਂ ਬਾਰੇ ਕਹੇ ਹੋਏ ਗੁਰਾਂ ਦੇ ਬਚਨ ਹਨ। ਅੰਮ੍ਰਿਤਸਰ ਦੀਆਂ ਸੰਗਤਾਂ ਜਾਂ ਵਸਨੀਕਾਂ ਬਾਰੇ ਨਹੀਂ। ਗੁਰ ਪ੍ਰਤਾਪ ਸੂਰਜ ਗ੍ਰੰਥ ਵਿੱਚ ਭਾਈ ਸੰਤੋਖ ਸਿੰਘ ਜੀ ਨੇ ਵੀ ਇਹੋ ਗੱਲ ਸਪੱਸ਼ਟ ਕੀਤੀ ਹੈ ਕਿ ਨਹਿਂ ਮਸੰਦ ਤੁਮ ਅੰਮ੍ਰਿਤ ਸਰੀਏ। ਤ੍ਰਿਸਨਾ ਅਗਨਿ ਤੇ ਅੰਤਰ ਸਰੀਏ। ਦੇਖੋ ਸ੍ਰੀ ਗੁ: ਪ੍ਰ: ਸੂ: ਰਾ: ੧੧ ਅਸੂ ੨੨ ਅੰਕ ੩੨)

ਤ੍ਰਿਸ਼ਨਾ ਅਗਨਿ ਮਤਸਰ ਮਦ ਜਾਰੀਆ[1]।
[1]ਤ੍ਰਿਸ਼ਨਾ ਈਰਖਾ ਤੇ ਹੰਕਾਰ ਦੀ ਅੱਗ (ਵਿੱਚ ਆਪਣੇ ਆਪ ਨੂੰ) ਸਾੜਿਆ ਹੈ।

ਮੁਖ ਮੈਂ ਨਿਬਾਤਿ[1] ਦਿਲ ਕਾਤਿ[2] ਘਾਤਕਾਰੀ ਏਊ[3],
[1]ਮਿਸ਼ਰੀ। [2]ਕੈਂਚੀ, ਛੁਰੀ। [3]ਇਹੋ ਮਾਰ ਦੇਣ ਵਾਲੀ ਹੈ।

ਗੁਰੁ ਤੈ ਬਿਮੁਖ ਸੁਖ ਪੈਂਹ ਨਾ ਪੁਜਾਰੀਆ।
ਐਸੇ ਗੁਰੁ ਗਾਇ ਤੁਰ ਜਾਇ ਥਿਰੇ ਵੱਲੇ ਗਾਂਮ,
ਕੀਨੀ ਤਹਿਂ ਸੇਵ ਮਿਲਿ ਸਿੱਖਨਿ ਸੁਧਾਰੀਆ ॥ ੫੬ ॥
ਰਾਮਦਾਸ ਪੁਰ ਤਬਿ ਹੁਤੋ ਏਕ ਗ੍ਰਾਮ ਲਘੁ,
ਸਾਲ੍ਹੋ ਕੇ ਮਕਾਨ ਢਿਗ ਪਾਸੀ ਚੌਕ ਪਾਰੀਆ[1]।
[1]ਭਾਈ ਸਾਲ੍ਹੋ ਜੀ ਦੇ ਅਸਥਾਨ ਕੋਲ ਚੌਕ ਪਾਸੀਆਂ ਦੇ ਪਰਲੇ ਪਾਸੇ ਤੱਕ।

ਸੁਧਾ ਸਰ ਕੇ ਚੁਫੇਰੇ ਤਬਿ ਤਰੁ[1] ਥੇ ਬਧੇਰੇ,
[1]ਦਰੱਖਤ।

ਤਾਂ ਤੇ ਗੁਰੁ ਨਾਂਹਿ ਹੇਰੇ ਗਾਮ ਨਰ ਨਾਰੀਆ।
ਪਾਈ ਜਬਿ ਏਹੁ ਸਾਰ[1] ਪਛੁਤਾਇ ਨਰ ਨਾਰਿ,
[1]ਖਬਰ।

ਦਰਸ਼ਨ ਹੇਤ ਧਾਰਿ ਸਰਧਾ ਅਪਾਰੀਆ।
ਧਾਈ ਸਬਿ ਮਾਈ ਨਰਹਾਈ ਜੁਵਾ[1] ਬ੍ਰਿਧ ਕਾਈ,
[1]ਜਵਾਨ।

ਆਈ ਵੱਲੇ ਗ੍ਰਾਮ ਹੈ ਚਢਾਈ ਭੇਟ ਭਾਰੀਆ ॥ ੫੭ ॥
ਜਥਾ ਸਮ੍ਰੱਥ[1] ਤਥਾ ਵੱਥ[2] ਲਜਾਈ ਸਭਿ ਹੱਥਿ,
[1]ਜਿਹੋ ਜਿਹੀ ਤਾਕਤ ਸੀ। [2]ਵਸਤੂ, ਚੀਜ਼।

ਮੱਥਿ[1] ਗੁਰੁ ਕੋ ਝੁਕਾਇ ਜਾਤਿ ਬਲਿਹਾਰੀਆ।
[1]ਮੱਥਾ, ਸਿਰ।

ਸ਼ਰਧਾ ਭਗਤ ਭਾਵ ਤਿਨ ਕੋ ਅਪਾਰ ਚਾਵ,

ਗੁਰੂ ਜੀ ਨਿਹਾਰ ਮੋਦ ਧਾਰਿ ਯੌਂ ਉਚਾਰੀਆ।
ਰਾਮਦਾਸ ਪੁਰਿ ਨਾਰੀ ਹਰਿ ਕੀ ਭਗਤਿ ਸਾਰੀ,
ਹੋਇ ਹੈ ਉਦਾਰੀ ਗੁਰੁ ਸੰਤ ਸੇਵ ਕਾਰੀਆ[1]।
[1]ਸੇਵਾ ਕਰਨ ਵਾਲੀ।
ਪੈਹੈ ਫਲ ਚਾਰ ਚਾਰੀ[1] ਐਸੇ ਬਰ ਦੀਓ ਚਾਰੀ[2],
[1]ਸੁੰਦਰ ਚਾਰ ਫਲ। [2]ਸੁੰਦਰ ਵਰ ਦਿੱਤਾ।
ਗੁਰੂ ਜੋ ਉਚਾਰੀ ਅਬਿ ਸਾਰੀ ਹੀ ਨਿਹਾਰੀਆ[1] ॥੫੮॥
[1]ਹੁਣ ਸਾਰੀਆਂ (ਗੱਲਾਂ ਠੀਕ ਵਰਤਦੀਆਂ) ਦੇਖੀਦੀਆਂ ਹਨ।
ਕਰਤਿ ਨਿਹਾਲੈਂ ਮਗਿ ਸਿੱਖਨ ਬਿਸਾਲੈਂ ਗੁਰੁ,
ਆਇ ਕੈ ਬਕਾਲੈਂ ਪੁਰ ਰਹੇ ਸੁਖ ਦਾਨੀਆ।
ਸਿੱਖਨਿ ਮਸੰਦਨਿ ਬ੍ਰਿੰਦਨਿ ਪ੍ਰੇਰਨ ਤੈ,
ਔਰ ਕਿਸ਼ਨ ਕੌਰ[1] ਜੌ ਬੁਲਾਏ ਨੇਕ ਮਾਨੀਆ[2]।
[1]ਅਠਵੇਂ ਪਾਤਸ਼ਾਹ ਜੀ ਦੇ ਮਾਤਾ ਜੀ। [2](ਚਲਣਾ) ਚੰਗਾ ਮੰਨ ਲਿਆ।
ਤਯਾਰ ਭਏ ਪਰਵਾਰ ਯੁਤ ਪੁਰ ਕੀਰਤ ਕੋ,
ਸਕਟਨਿ[1] ਪਾਈ ਸੌਜ[2] ਮਾਈ ਜੀ[3] ਮਹਾਂਨੀਆਂ।
[1]ਗੱਡਿਆਂ ਵਿੱਚ। [2]ਸਮੱਗ੍ਰੀ। [3](ਨੌਵੇਂ ਪਾਤਸ਼ਾਹ ਜੀ ਦੇ ਮਾਤਾ) ਮਾਤਾ ਨਾਨਕੀ ਜੀ।
ਮਾਤ ਚਲੀ ਸਜੰਦਨ ਪੈ[1] ਗੂਜਰੀ ਜੀ ਡੋਰੇ ਪਰ,
[1]ਰੱਥ ਉੱਪਰ (ਚੜ੍ਹ ਕੇ)।
ਬਹਿਲਨਿ ਟਹਲਨਿ[1] ਲੀਨ ਮਗ ਜਾਨੀਆ ॥੫੯॥
[1]ਬੈਲ ਗੱਡੀਆਂ ਉੱਪਰ।
ਸ੍ਰੀ ਗੂਜਰੀ ਕੇ ਭ੍ਰਾਤ ਕ੍ਰਿਪਾਲ ਲੌ ਸੰਬੰਧੀ,
ਮੱਖਣ ਲੌ ਸਿੱਖ ਲੈ ਮਸੰਦ ਬ੍ਰਿੰਦ ਸੰਗ ਹੈਂ।
ਕਰਿ ਅਰਦਾਸਿ ਗੁਰੁ ਅੱਸ੍ਵ ਅਸ੍ਵਾਰ ਤੁਰ,
ਆਏ ਨਦੀ ਬਯਾਸ ਪੁਰ, ਜਬਿ ਹੀ ਉਮੰਗ ਹੈਂ।
ਆਯੋ ਸਿੱਖ ਸੀਸ ਧਾਰਾ ਗ੍ਰੰਥ ਜੀ ਕੋ ਅਸਵਾਰਾ,
ਗੁਰੂ ਜੌ ਨਿਹਾਰਾ[1] ਇਮ ਬੂਝਯੋ ਨਿਸੰਗ ਹੈ।
[1]ਦੇਖਿਆ।
ਧੀਰ ਮੱਲ ਜੁ ਕੋ ਗੁਰੁ ਗ੍ਰੰਥ ਕਯੋਂ ਨਾ ਫੇਰ ਦੀਓ[1],
[1]ਕਿਉਂ ਨਾ ਵਾਪਸ ਦਿੱਤਾ।
ਬਿਨਾ ਮਮ ਕਹੇ ਕਿਨਿ ਰਾਖਯੋ ਬਿਢੰਗ[1] ਹੈ ॥੬੦॥
[1]ਢੰਗ ਤੋਂ ਬਿਨਾਂ।
ਸਿੱਖ ਤਬਿ ਕਹਯੋ ਸਾਤ[1] ਮੱਖਣ ਕ੍ਰਿਪਾਲ ਮਾਤ,
[1]ਸੱਚ।
ਸਿੱਖਨਿ ਮਸੰਦੈ ਸਾਥ ਰਾਖਯੋ ਸਲਾਹਿ ਕੈ।
ਰਾਵਰੇ ਪਿਤਾਮਾ[1] ਭਵਨਿਧਿ[2] ਜਨ ਤਾਰਬੇ ਕੋ,
[1]ਆਪ ਜੀ ਦੇ ਦਾਦਾ (ਸ੍ਰੀ ਗੁਰੂ ਅਰਜਨ ਦੇਵ) ਜੀ ਨੇ। [2]ਸੰਸਾਰ ਸਮੁੰਦਰ ਤੋਂ।
ਪੋਤ[1] ਏਹੁ ਪਾਵਨ[2] ਰਚਾਯੋ ਹੈ ਉਮਾਹਿ ਕੈ।
[1]ਜਹਾਜ਼। [2]ਪਵਿੱਤ੍ਰ।
ਆਪ ਕੇ ਪਿਤਾ ਸੈਂ ਛਲ ਕਰਿ ਰਾਖਯੋ ਧੀਰ ਮੱਲ,
ਯਾਹੀ ਤੈ ਉਨੋਂ ਨੇ[1] ਭੱਲ ਮੇਲ ਤਜਯੋ ਵਾਹਿ ਕੈ[2]।
[1]ਉਨ੍ਹਾਂ ਭਾਵ ਛੇਵੇਂ ਸਤਿਗੁਰਾਂ ਨੇ। [2]ਉਸ (ਧੀਰ ਮੱਲ) ਦੇ ਨਾਲ।
ਆਪ ਕੀ ਵਸਤੁ ਏਹੈ ਆਪ ਪੈ ਲਸਤ ਰੈਹੈ,
ਦਰਸ ਸਮੱਸਤ[1] ਕੈਹੈਂ[2] ਸਿੱਖ ਚਿੱਤ ਚਾਹਿ ਕੈ ॥੬੧॥
[1]ਸਾਰੇ। [2]ਕਰਨਗੇ।
ਕਹਯੋ ਗੁਰੁ ਨਾਂਹਿ ਰਖੈਂ ਹਮ, ਧੀਰ ਮੱਲ ਦੁਖੈ,
ਅਬਿ ਹੀ ਪੁਚਾਵੋ ਚੁਖੈ ਡੇਰ ਲਾਵੋ ਕਾਂਹਿਨੈ[1]।
[1]ਥੋੜ੍ਹੀ ਜਿਹੀ ਦੇਰ ਵੀ ਕਿਸ ਵਾਸਤੇ ਲਾਉਂਦੇ ਹੋ।
ਬੋਲਯੋ ਸਿੱਖ ਵੈਹੈ[1] ਸਿੱਖ ਗੁਰੂ ਕਾ ਨ ਕੋਈ ਜੈਹੈ,
[1]ਓਥੇ।
ਮਹਾਂ ਪਾਤਕੀ ਸੁ ਐਹੈ ਦਰਸੈਹੈ ਨਾਹਿਨੈ[1]।
[1]ਉਹ ਮਹਾਂ ਪਾਪੀ ਹੈ (ਕੋਈ ਵੀ ਸਿੱਖ) ਦਰਸ਼ਨ ਨਹੀਂ (ਕਰਨਾ ਚਾਹੁੰਦਾ)।
ਕੀਨਿ ਜੋ ਅਨੀਤ ਘੋਰੀ[1] ਆਪ ਪੈ ਬੰਦੂਕ ਛੋਰੀ,
[1]ਭਿਆਨਕ ਬੇ ਇਨਸਾਫ਼ੀ।
ਜੋਰੀ ਜੁਲਮੀ[1] ਨ ਥੋਰੀ ਕੀਨੀ ਕੁਛ ਤਾਹਿ ਨੈ।
[1]ਧੱਕਾ ਤੇ ਜ਼ੁਲਮ।

ਪਾਪਨ ਕੀ ਪੋਰੀ ਹੈ ਸੋ ਛਲਨ ਕੀ ਛੋਰੀ,
ਬੁਰੀ ਬਾਸਨਾ ਕੀ ਬੋਰੀ ਖੋਰੀ ਧੋਰੀ ਧਿਕ ਵਾਹਿ ਨੈ[1] ॥ ੬੨ ॥

[1](ਧੀਰ ਮੱਲ ਗੰਨੇ ਦੀ ਪੋਰੀ ਵਾਂਗ) ਪਾਪਾਂ (ਦੇਰਸ) ਦੀ (ਭਰੀ ਹੋਈ) ਪੋਰੀ ਹੈ, ਛਲਾਂ ਦੀ (ਛੋਰੀ) ਢੇਰੀ ਅਤੇ ਬੁਰੀ ਵਾਸ਼ਨਾਂ ਦੀ (ਭਰੀ ਹੋਈ) ਬੋਰੀ ਹੈ। (ਵਾਹਿ) ਉਸ (ਖੋਰੀ) ਵੈਰ ਭਾਵਰੱਖਣ ਵਾਲੇ (ਧੋਰੀ) ਨੀਚ (ਨੈ) ਨੂੰ ਧ੍ਰਿਕਾਰ ਹੈ।

ਗੁਰੂ ਸਰਬੱਗ੍ਯ ਜਾਨਜੋ ਸਾਚ ਸਿੱਖ ਹੈ ਬਖਾਨਜੋ,
ਗੁਰੂ ਗ੍ਰੰਥ ਭੀ ਪੁਚਾਨਜੋ ਚੈਹੈਂ[1] ਹਮ ਤਾਂਹਿ ਪੈ।
ਤਾਰਨ ਤਰਨ ਜਗ ਚਢੇ ਗੁਰੁ ਤਰਨੀ ਪੈ[1],
ਔਰ ਸਬਿ ਹੀ ਚਢਾਏ ਗ੍ਰੰਥ ਰਖਜੋ ਪਾਹਿ ਪੈ[1]।
ਪਿਖਿਤ ਤਰੰਗਨਿ ਤਰੰਗਨੀ ਕੇ ਪਾਰ ਪਰੇ[1],
ਬਰਣ ਕੌ ਗ੍ਰੰਥ ਸੌਂਪਜੋ ਜਲ ਮੈਂ ਅਥਾਹਿ ਪੈ[1]।
ਭਵ ਬੇੜੀ ਕਾਟਕ[1] ਉਤਰ ਬੇੜੀ ਕਹਜੋ ਪੁਨ,
ਕਰਤਾਰਪੁਰ ਜਾਨ ਵਾਰਨ ਕੋ ਯਾਹਿ ਪੈ[1] ॥ ੬੩ ॥

[1]ਪੁਚਾਇਆ ਚਾਹੁੰਦੇ ਹਾਂ।
[1]ਜਗਤ ਨੂੰ ਤਾਰਨ ਲਈ ਜਹਾਜ਼ ਰੂਪ ਸਤਿਗੁਰੂ ਬੇੜੀ ਤੇ ਚੜ੍ਹੇ।
[1]ਆਪਣੇ ਪਾਸ।
[1]ਲਹਿਰਾਂ ਵੇਖਦੇ ਨਦੀ ਤੋਂ ਪਾਰ ਹੋ ਗਏ।
[1]ਡੂੰਘੇ ਪਾਣੀ ਵਿੱਚ।
[1]ਜੰਮਣ ਮਰਣ ਦੀ ਬੇੜੀ ਕੱਟਣ ਵਾਲੇ ਸਤਿਗੁਰਾਂ ਨੇ।
[1]ਕਰਤਾਰ ਪੁਰ ਜਾਣ ਵਾਲਿਆਂ ਨੂੰ ਇਉਂ ਕਿਹਾ।

ਧੀਰ ਮੱਲ ਆਇ ਨਿਕਲਾਇ ਗ੍ਰੰਥ ਕੋ ਲਜਾਇ,
ਦੇਰ ਨਾ ਲਗਾਇ ਤੁਮ ਜਾਇ ਦੈ ਸਨਾਏ ਹੈਂ।
ਪੇਖਿ ਇਹੁ ਚਰਿਤ ਬਿਸੇਖ ਬਿਸਮਾਏ ਸਿੱਖ,
ਸ਼ਕਤੇ ਸੰਗਾਏ[1] ਪੇਸ਼ ਨਾਂਹਿ ਜਾਏ ਕਾਏ ਹੈਂ।
ਮਹਿਮਾਂ ਗੁਰੂ ਕੀ ਸਿੱਖ ਸਿਦਕੀ ਜੇ ਜਾਨਤ ਥੇ,
ਮੱਖਣ ਸੇ ਮੌਨ ਰਹੇ ਔਰ ਘਬਰਾਏ ਹੈਂ।
ਬਡੀ ਬਿਪ੍ਰੀਤ ਕੈ ਹੈ[1] ਰਿਪੁ[2] ਕੋ ਭਲੋ ਹੀ ਚੈਹੈਂ,
ਵਸਤ ਅਮੋਲ ਦੈ ਹੈਂ ਘਰ ਤੈ ਗਮਾਏ ਹੈਂ[1] ॥ ੬੪ ॥

[1]ਬਲ ਵਾਲੇ ਨਾਲ।
[1]ਉਲਟ ਗੱਲ ਕਰਦੇ ਹਨ। [2]ਵੈਰੀ।
[1]ਗੁਆਉਂਦੇ ਹਨ।

ਕੋਊ ਕੈਹੈਂ ਕਾਗਜ਼ ਗਰੈ ਹੈਂ[1] ਬਹਿ ਜੈ ਹੈ[2] ਕਿਤ,
ਅੱਖਰ ਨਰੈ ਹੈਂ ਜਿਮ ਚਿੱਤ੍ਰ ਭੀਤਿ ਬਿਨ ਹੈ[1]।
ਅਰਜਨ ਦੇਵ ਕੀ ਨਿਸ਼ਾਨੀ ਥੀ ਮਹਾਂਨੀ ਏਹੁ,
ਕਦਰ ਨ ਜਾਨੀ ਨਿਸਫਲ ਹਾਨੀ ਇਨਿ ਹੈ[1]।
ਪਛਤਾਤ ਭਾਂਤਿ ਬਹੁ ਬਾਤ ਗਾਤਿ ਜਾਤ ਮਗਿ[1],
ਕਰਾਮਾਤ ਨਾ ਪਛਾਤ ਕਹਿਲਾਤ ਜਿਨ ਹੈ[1]।
ਜਾਵਤਿ ਬਹੀਰ[1] ਹੈ ਗੰਭੀਰ ਗੁਰ ਪਾਛੇ ਭੀਰ,
ਬੀਰਨ ਅਮੀਰਨ ਫਕੀਰਨ ਅਗਿਨ ਹੈ[1] ॥ ੬੫ ॥

[1]ਗਲ ਜਾਣਗੇ। [2]ਰੁੜ੍ਹ ਜਾਣਗੇ।
[1]ਜਿਵੇਂ ਤਸਵੀਰ ਤੋਂ ਬਿਨਾਂ ਕੰਧ (ਹੁੰਦੀ ਹੈ)।
[1]ਇਨ੍ਹਾਂ ਨੇ ਬਿਅਰਥ ਗੁਆ ਦਿੱਤੀ ਹੈ।
[1]ਰਸਤੇ 'ਚ ਬਹੁਤ ਤਰ੍ਹਾਂ ਦੀਆਂ ਗੱਲਾਂ ਕਰਦੇ ਹਨ।
[1]ਜਿਨ੍ਹਾਂ ਦੇ (ਸਿੱਖ) ਅਖਵਾਉਂਦੇ ਹਨ।
[1]ਵਹੀਰ।
[1]ਅਣਗਿਣਤ।

ਦੋਹਰਾ:
ਸਨੇ ਸਨੇ[1] ਮਗ ਸਤਲੁਜੈਂ,
ਲਖਿ[1] ਕੀਰਤਿ ਪੁਰ ਜਾਇ।
ਨਿਜ ਮੰਦਰ ਮੈਂ ਨੌਮ ਗੁਰੁ,
ਥਿਰੇ ਮੋਦ ਮਨਿ ਪਾਇ ॥ ੬੬ ॥

[1]ਹੌਲੀ ਹੌਲੀ।
[1]ਲੰਘ ਕੇ।

ਇਤਿ ਸ੍ਰੀ ਗੁਰੂ ਪੰਥ ਪ੍ਰਕਾਸ਼ ਗ੍ਰੰਥੇ ਗਜਾਨ ਸਿੰਘ ਵਿਰਚਿਤੇ 'ਨੌਮ ਗੁਰੂ ਕਾ ਪ੍ਰਸੰਗ' ਬਰਨਨੰ ਨਾਮ ਤੇਤੀਸਮੋਂ ਬਿਸ੍ਰਾਮ ॥ ੩੩ ॥

## ੩੪. {ਸ੍ਰੀ ਅਨੰਦ ਪੁਰ ਸ਼ਹਿਰ ਵਸਾਉਣਾ, ਤੀਰਥ ਉਧਾਰ ਲਈ ਜਾਣਾ, ਸ੍ਰੀ ਪਟਣੇ ਸਾਹਿਬ ਪਹੁੰਚਣਾ}

ਦੋਹਰਾ:

ਕੁਲਿ ਭੱਲਨਿ ਕਲ ਕਲਸ ਗੁਰੁ,
ਗਜਾਨ ਭਾਨ ਬਿਦਤਾਨ[1]।

[1]ਭੱਲਿਆਂ ਦੀ ਕੁਲ ਦੇ ਸੁੰਦਰ ਕਲਸ ਰੂਪ ਭਾਵ ਸ਼ੋਮਣਿ ਸ੍ਰੀ ਗੁਰੂ (ਅਮਰ ਦਾਸ) ਜੀ (ਆਪ) ਗਿਆਨ ਦੇ ਸੂਰਜ ਪ੍ਰਗਟ ਕਰਨ ਵਾਲੇ ਹੋ।

ਅਜ਼ਮਤ ਯੁਤ ਅਨਕੈਂ ਕਰੇ,
ਦਿਹੁ ਤੁਮ ਮੁਹਿ ਬਰ ਬਾਨਿ[1] ॥੧॥

[1]ਅਨੇਕਾਂ (ਗੁਰਸਿਖਾਂ ਨੂੰ) ਕਰਾਮਾਤ ਦੇ ਸਹਿਤ ਕਰ ਦਿੱਤਾ ਹੈ ਮੈਨੂੰ ਵੀ ਤੁਸੀਂ ਚੰਗੀ ਕਵਿਤਾ (ਰਚਨ ਦੀ ਸ਼ਕਤੀ) ਦਿਉ।

ਅਨੰਦ ਪੁਰ ਗੁਰੁ ਨੌਮ ਰਚਿ,
ਤੀਰਥ ਜਾਤ੍ਰਾ ਜਾਂਹਿ।
ਧੀਰ ਮੱਲ ਗੁਰੁ ਗ੍ਰੰਥ ਲਹਿ,
ਧਜਾਇ ਕਥੈਂ ਕਥ ਯਾਹਿ[1] ॥੨॥

[1](ਇਸ) ਬਿਸ੍ਰਾਮ ਵਿੱਚ ਇਹ ਕਥਾ ਕਹਾਂਗੇ।

ਕਬਿੱਤ:

ਉਤੈ ਜਬਿ ਸਿੱਖ ਜਾਇ ਕਹਜੋ ਧੀਰ ਮੱਲ ਤਾਇਂ,
ਸੁਨਿ ਸੁਖ ਪਾਇ ਉਮਗਾਇ[1] ਲਾਗੋ ਆਵਨੇ।

[1]ਉਤਸ਼ਾਹ ਨਾਲ।

ਢਿੱਗ ਤੈ ਮਸੰਦਨ ਸੁਨਾਯੋ ਮਤਿ ਮੰਦਨ ਯੌਂ,
ਤੁਮੈਂ ਫਰ ਫੰਧਨ ਸੋਂ ਕਰੈਂ ਬਹਿਕਾਵਨੇ[1]।

[1](ਫਿਰ ਫੰਧਨ) ਛਲਾਂ ਵਲਾਂ (ਸੋਂ) ਨਾਲ (ਕਰੈਂ ਬਹਿਕਾਵਨੇ) ਭਟਕਾਉਂਦੇ ਹਨ।

ਗੁਰੂ ਗ੍ਰੰਥ ਨਦੀ ਮਾਂਹਿ ਕਾਂਹਿ ਧਰਿ ਜਾਹਿਂ ਵਾਹਿ[1],

[1]ਉਹ ਕਾਹਨੂੰ ਧਰ ਕੇ ਜਾਣਗੇ।

ਜੌਂ ਪੈ ਸਾਚ ਆਹਿ ਤੌਂ ਭੀ ਕੀਨ ਬੁਰੋ ਭਾਵਨੇ[1]।

[1]ਬੁਰੀ ਭਾਵਨਾ ਨਾਲ (ਐਸਾ) ਕੀਤਾ ਹੈ।

ਨਦੀ ਮੈਂ ਸੇ ਕੈਸੇ ਭਲ ਐਹੈ ਹਾਥ ਪੈਹੈ ਥਲ,
ਜੈਹੈ ਗਲ ਯਾ ਤੋ ਜਲ ਕੈਹੈ ਸੋ ਬਹਾਵਨੇ[1] ॥੩॥

[1]ਨਦੀ ਵਿਚੋਂ ਕਿਵੇਂ (ਭਲ) ਠੀਕ ਹਾਲਤ ਵਿੱਚ ਹੱਥ ਆ ਸਕਦਾ ਹੈ, (ਥਲ) ਥੱਲੇ ਪੈ ਕੇ (ਭਾਵ ਹੇਠਲੀ ਤਹਿ 'ਚ ਬੈਠ ਕੇ) ਗਲ ਜਾਵੇਗਾ ਤੇ ਜਾਂ ਉਹ ਪਾਣੀ (ਦਰਿਆ ਦਾ) ਰੋੜ੍ਹ ਕੇ ਲੈ ਜਾਵੇਗਾ।

ਅਤਿਸੈ ਜੁ ਵਥੁ ਨੀਕ ਗੁਰਜਾਈ ਤੈ ਵਧੀਕ,
ਦੈ ਹੈਂ ਤੁਮੈਂ ਠੀਕ ਹੈ ਸ੍ਰੀਕ ਹਾਸੀ ਕੈ ਪਠੀ[1]।

[1]ਸ਼ਰੀਕ ਨੇ ਤੈਨੂੰ ਮਖ਼ੌਲ ਕਰ ਭੇਜਿਆ ਹੈ।

ਸਲਿਤਾ ਟਟੋਰੇ ਜਬਿ ਔਰੇ ਸਬਿ ਬੌਰੇ ਕੈਹੈਂ,
ਹੌਰੇ ਬਨਿ ਐਹੋ ਗੌਰੇ ਹਾਸ ਹੋਇ ਹੈ ਅਠੀ[1]।

[1]ਜਦੋਂ (ਤੂੰ) ਨਦੀ ਚੋਂ ਢੂੰਡੇਂਗਾ ਤਦੋਂ ਹੋਰ ਸਾਰੇ ਤੈਨੂੰ ਸ਼ੁਦਾਈ ਕਹਿਣਗੇ ਹੌਲੇ ਬਣ ਕੇ ਆਉਗੇ (ਤੇ ਫਿਰ) ਅੱਠੇ ਪਹਿਰ ਬਹੁਤੀ ਹਾਸੀ ਹੋਵੇਗੀ।

ਜੋ ਹੈ ਸਹੀ ਗੱਲ ਤੌ ਤੋ ਬੁਰਾ ਹੀ ਕਰਜੋ ਅਵੱਲ[1],

[1]ਬੁਰਾ ਤੇ (ਅਵੱਲ) ਉਲਟਾ ਹੀ (ਕੰਮ) ਕੀਤਾ ਹੈ।

ਤੁਮਹੂੰ ਤੈ ਖੋਯੋ ਭੱਲ[1] ਆਪ ਰਾਖਜੋ ਨਾ ਹਠੀ[2]।

[1]ਤੁਹਾਡੇ ਪਾਸੋਂ ਤਾਂ ਚੰਗੀ ਤਰ੍ਹਾਂ ਗੁਆ ਦਿੱਤਾ ਹੈ। [2]ਜ਼ਿੱਦ ਕਰਨ ਵਾਲਿਆਂ ਨੇ।

ਸੁਨਿ ਧੀਰੀ ਮੱਲ ਥਰਥੱਲ[1] ਕਾਂਪਜੋ ਕਦਲੀ ਜਜੋਂ[2],

[1]ਹਲਚਲੀ (ਮੱਚ ਗਈ)। [2]ਕੇਲੇ ਵਾਂਗ।

ਬਦਲੀ ਕ੍ਰਾਂਤਿ ਮੁਖਿ ਗਟੀ ਬਹੁਧਾ ਠਠੀ[1] ॥੪॥

[1]ਮੂੰਹ ਦੀ ਚਮਕ ਬਦਲ ਗਈ ਤੇ ਬਹੁਤ ਤਰ੍ਹਾਂ ਦੀਆਂ ਗਿਣਤੀਆਂ ਗਿਣਨ ਲਗ ਪਿਆ।

ਹੋਇ ਕੈ ਅਧੀਰ ਬੂਡਯੋ ਸ਼ੋਕ ਨਿਧਿ[1] ਨੀਰ,

[1]ਸ਼ੋਕ ਦੇ ਸਮੁੰਦਰ ਵਿੱਚ।

ਚਿੰਤਾ ਪੀਰ ਨੈ ਗਹੀਰ[1] ਨੀਰ ਹੀਨ ਮੀਨ ਹ੍ਵੈ ਗਯੋ[2]।

[1]ਚਿੰਤਾ ਦੀ ਪੀੜ ਨੇ ਪਕੜ ਲਿਆ। [2]ਪਾਣੀ ਤੋਂ ਬਿਨਾਂ ਮੱਛੀ (ਵਾਂਗ) ਹੋ ਗਿਆ।

ਬਾਰ ਬਾਰ ਕੈ ਵਿਚਾਰ ਫੇਰ ਯੌਂ ਉਚਾਰ ਕਹਜੋ,
ਤੇਗ ਜੁ ਬਹਾਦਰ ਨ ਕਬੀ ਕੂਰ ਹੈ ਕਹਜੋ।
ਬਾਲਪਨ ਤੈ ਹੀ ਭੋਰੇ ਭਾਵ[1] ਲੋਭ ਛੋਭ[2] ਛੋਰੇ — [1]ਭੋਲੇ ਸੁਭਾਵ ਕਰਕੇ। [2]ਕ੍ਰੋਧ।
ਭਜਨ ਬਿਬੇਕ ਸੋਂ ਵਿਰਾਗ ਤਜਾਗ ਮੈਂ ਰਹਜੋ।
ਹਮ ਤੋ ਬੁਰਾਈ ਉਤਪਾਤ[1] ਹੈ ਮਹਾਈ[2] ਕੀਨ, — [1]ਉਪੱਦ੍ਰਵ। [2]ਵੱਡਾ।
ਉਨਹੂੰ ਭਲਾਈ ਛਿਮਾ ਸ਼ੀਲ[1] ਬਡ ਹੀ ਗਹਜੋ ॥੫॥ — [1]ਨਰਮ ਸੁਭਾਵ।
ਐਸੋ ਕੌਨ ਜਗ ਮੈਂ ਹੈ ਆਯੋ ਧਨ ਫੇਰ ਦੈ ਹੈ[1], — [1]ਮੋੜ ਦੇਵੇ।
ਸਦਗੁਨ ਪੁੰਜ ਵੈਹੈ ਜੋਗ ਗੁਰੁ ਵਾਰੀਆ[1]। — [1]ਉਹ ਚੰਗੇ ਗੁਣਾਂ ਦੇ ਸਮੂੰਹ ਭਾਰੀ ਲਾਇਕ ਗੁਰੂ ਹਨ।
ਹਮ ਕੋ ਯਕੀਨ ਐ ਹੈ ਗ੍ਰੰਥ ਸੋ ਗਏ ਰਖੈ ਹੈਂ,
ਸਿਖ ਦੇਤਿ ਨਾਹਿ ਹ੍ਵੈ ਹੈਂ ਗਏ ਨਦਿ ਧਾਰੀਆ[1]। — [1]ਨਦੀ ਵਿੱਚਰੱਖ ਗਏ।
ਉਨਿ ਕੀ ਇਮਾਨਤ ਕੀ ਖਜਾਨਤ[1] ਕਰੈ ਹੈ ਕੌਨ, — [1]ਬੇਈਮਾਨੀ।
ਮਾਨਤਿ ਹੈ ਆਨ[1] ਬ੍ਰਹਮੰਡ ਅੰਡ ਸਾਰੀਆ[2]। — [1]ਆਗਿਆ। [2]ਆਂਡੇ ਦੀ ਸ਼ਕਲ ਦੇ ਸਾਰੇ ਬ੍ਰਹਮੰਡ।
ਚਾਹਿਤ ਅਬਾਦੀ[1] ਮਮ ਗਾਦੀ ਕੀ ਸਦਾ ਹੀ ਸੋਊ, — [1]ਉਸਤਤਿ। (ਅ) ਵਸੋਂ ਭਾਵ ਤ੍ਰੱਕੀ।
ਹੋਊ ਉਪਕਾਰ ਹਮ ਪਰ ਉਨੈਂ ਭਾਰੀਆ ॥੬॥
ਗਯੋ ਗ੍ਰੰਥ ਫੇਰ ਐਹੈ ਪੰਥ ਬਡ ਮਾਨ ਕੈ ਹੈ,
ਸਿੱਖ ਬਹੁ ਭੇਟ ਦੈਹੈਂ ਐਸੇ ਧੀਰ ਬਾਂਧ ਕੈ।
ਭਾਲਨਿ ਕੇ ਹੇਤ ਜਬਿ ਚਾਲਨਿ ਸੋ ਚਾਹੈ,
ਤਬਿ ਗਾਲਨ ਸੋਂ[1] ਟਾਲਨਿ ਮਸੰਦ ਸ਼ੀਹੇਂ ਆਦਿਕੈਂ। — [1]ਗੱਲਾਂ ਨਾਲ।
ਤੇਰਾਂ ਦਿਨ ਗਏ ਬੀਤ ਯੌਂ ਹੀ ਬਿਪ੍ਰੀਤ ਨੀਤਿ[1], — [1]ਉਲਟੀ ਨੀਤੀ ਕਰਕੇ।
ਦੁਬਿਧਾ ਚਿਖਾ ਮੈ ਚੀਤ ਜਰੇ ਤਾਂਹਿ ਯਾਦ ਕੈ[1]। — [1]ਤਿਸ (ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ) ਯਾਦ ਕਰਕੇ।
ਕੌਨ ਕੌਨ ਕੋ ਨ ਦੁਖ ਦੀਓ ਹੈ ਕੁਸੰਗਤਿ ਨੈ,
ਯਾਂਹੀ ਤੈ ਮਸੰਦ ਮੀਣੇ[1] ਨਿੰਦੇ ਗੁਰੂ ਨਾਦ ਕੈ[2] ॥੭॥ — [1]ਕਪਟੀ। [2]ਬੋਲ ਕੇ।
ਗੁਰੁ ਜਸੁ ਸ੍ਵਾਂਤਿ ਬੂੰਦ ਸਰਪ ਮਸੰਦ ਮੰਦ[1], — [1]ਮਸੰਦਾਂ ਰੂਪ ਸੱਪਾਂ ਨੂੰ ਬੁਰੀ ਲੱਗਦੀ ਹੈ।
ਸਿੱਖ ਸਸੀ ਸੀਪ ਕੇਲ ਚਾਤਕ ਸੁਹਾਵਨੋ[1]। — [1]ਸਿੱਖਾਂ ਰੂਪ ਖੇਤ, ਸਿੱਪੀ, ਕੇਲੇ ਤੇ ਪਪੀਹੇ ਨੂੰ ਚੰਗੀ ਲੱਗਦੀ ਹੈ।
ਧੀਰ ਮੱਲ ਹੁਤੋ ਦ੍ਵੈਸ਼ੀ ਸੰਗਤ ਭੀ ਭਈ ਵੈਸੀ,
ਮੂਢ ਕੋ ਸਰਾਬ ਜੈਸੀ ਬੂਢ ਕੋ ਧਕਾਵਨੋ[1]। — [1]ਮੂਰਖ ਨੂੰ ਸ਼ਰਾਬ (ਵਾਂਗ) ਤੇ ਬੁੱਢੇ ਨੂੰ ਧੱਕਾ ਮਾਰਨ (ਵਾਂਗ ਦੁਖਦਾਈ ਹੈ)।
ਸ੍ਵਪਨ ਦੈ ਨੌਮ ਗੁਰੁ ਕਹਜੋ ਧੀਰ ਮੱਲ ਕੋ ਜੌਂ,
ਤੌਂ ਤੋ ਹਠ ਧਾਰਿ ਕੀਨ ਨਦੀ ਤੀਰ[1] ਜਾਵਨੋ। — [1]ਕਿਨਾਰੇ।
ਗੋਤੇ ਲਗਵਾਏ ਜਾਲ ਪਾਏ ਧਨ ਦੈ ਮਹਾਂਏ,
ਗੁਰੂ ਗ੍ਰੰਥ ਜੀ ਨ ਪਾਏ ਕੀਨ ਬਲ ਲਾਂਵਨੋ ॥੮॥
ਫੇਰ ਗੁਰੂ ਨੌਂ ਮਨਾਏ[1] ਨਾਕ ਧਰਾ ਪੈ ਘਸਾਏ, — [1]ਭਾਵ ਨੌਆਂ ਗੁਰਾਂ ਅੱਗੇ ਅਰਦਾਸ ਕੀਤੀ।
ਪ੍ਰਸ਼ਾਦ ਬਰਤਾਏ ਪ੍ਰਤਜਾਏ ਪਾਵ ਸੋ[1]। — [1]ਉਸ ਦਾ ਪ੍ਰਤਿਆਵਾ ਪਾ ਲਿਆ।
ਰੇਤੀ ਵੀਚ ਦੱਬੇ ਤਬੇ ਪਾਏ ਨਿਕਸਾਏ
ਦਰਸਾਏ, ਹੁਲਸਾਏ ਹੈਂ ਝੁਕਾਏ ਸੀਸ ਚਾਵ ਸੋਂ।
ਮਾਨੋ ਮ੍ਰਿਤੁ[1] ਪ੍ਰਾਨ ਆਏ ਗਈ ਮਨੀ ਫਨੀ[2] ਪਾਏ, — [1]ਮੁਰਦੇ ਵਿੱਚ। [2]ਸੱਪ ਦੀ।
ਸੂਮ ਨਿਧਿ ਕੋ ਲਹਾਏ[1] ਧੀਰ ਮੱਲ ਭਾਵ ਸੋ[2]। — [1]ਖ਼ਜ਼ਾਨਾ ਮਿਲ ਗਿਆ। [2]ਉਨ੍ਹਾਂ ਵਾਂਗ ਹੀ ਧੀਰਮੱਲ (ਖ਼ੁਸ਼) ਹੋਗਿਆ।

ਅੰਗਰਖੇ[1] ਤਨੀ ਟੂਟੀ ਕਾਂਤਿ ਮੁਖਿ ਲਾਲੀ ਫੂਟੀ[2], — [1]ਚੋਲੇ ਦੀ। [2]ਮੂੰਹ ਤੇ ਚਮਕ ਤੇ ਲਾਲੀ ਫੁੱਟ ਕੇ ਨਿਕਲੀ।
ਪਾਈ ਜਨ ਰਾਮ ਬੂਟੀ ਲਖਮਨ ਜਜਾਵ ਸੋ[1] ॥੯॥ — [1]ਜਾਣੋ ਲਛਮਣ ਨੂੰ ਜਿਊਂਦਾ ਕਰਨ ਲਈਰਾਮ ਚੰਦਰ ਜੀ ਨੂੰ ਸੰਜੀਵਨੀ ਬੂਟੀ ਲੱਭ ਪਈ ਹੈ।

ਹਾਸ਼ੀਆ ਸਿਲਾਬ ਗਯੋ[1] ਅੱਖਰ ਅਖੱਰ ਰਹਯੋ[2], — [1]ਹਾਸ਼ੀਆ (ਲਿਖਤ ਤੋਂ ਬਾਹਰਵਾਰ ਛੱਡਿਆ ਖਾਲੀ ਥਾਂ) ਗਿੱਲਾ ਹੋਗਿਆ। [2]ਅੱਖਰ ਸਾਬਤ ਰਹੇ। (ਅੱਖਰ- ਅ+ਖਰ=ਖਰਨ ਤੋਂ ਰਹਿਤ ਭਾਵ ਸਾਬਤ।)

ਬਡੋ ਉਤਸ਼ਾਹ ਕਯੋ ਗਯੋ ਘਰ ਲੈ ਤਬੈ।
ਮੇਲਾ ਬਡ ਠਯੋ[1] ਦਰਸਯੋ[2] ਸਬਿ ਸੰਗਤਿ ਕੋ, — [1]ਕੀਤਾ। [2]ਦਰਸ਼ਨ ਕਰਵਾਇਆ।
ਧਨ ਭੇਟ ਅਯੋ ਵਹੁ[1] ਤਾਂਹੀ ਠੌਰ[2] ਹੈ ਅਬੈ। — [1]ਉਹ (ਸ੍ਰੀ ਗੁਰੂ ਗ੍ਰੰਥ ਸਾਹਿਬ)। [2]ਉਸੇ ਜਗ੍ਹਾ (ਕਰਤਾਰਪੁਰ ਦੁਆਬਾ)।
ਇਤ ਦਿਸ ਨੌਮ ਗੁਰੁ ਪਹੁੰਚੇ ਕੀਰਤਿ ਪੁਰਿ,
ਸੰਗਤਿ ਅਪਾਰ ਤੁਰਿ ਆਇ ਦੇਸ ਤੈ ਸਬੈ।
ਸਤਿਗੁਰੁ ਤਖਤ ਪੈ ਬੈਠੈਂ ਦੋਊ ਵਕਤ ਪੈ,
ਸਭਾ ਬਡ ਲਗਤਿ ਪੈ ਬਿਤ ਬਹੁਤੈ ਅਬੈ[1] ॥੧੦॥ — [1]ਧਨ ਬਹੁਤ ਆਉਂਦਾ ਹੈ।
ਜਰਨਿ[1] ਸ਼ਰੀਕ ਪੇਖਿ ਸੋਢੀ ਮਤਸਰ ਧਰਿ, — [1]ਸੜਦੇ ਹਨ।
ਕਰਨਿ ਖਰਾਬੀ ਜੋ ਸ਼ਤਾਬੀ[1] ਮਤ ਹੈ ਠਏ[2]। — [1]ਛੇਤੀ। [2](ਉਨ੍ਹਾਂ ਨੇ) ਸਲਾਹ ਕੀਤੀ ਹੋਈ ਹੈ।
ਮਾਤ ਕ੍ਰਿਸ਼ਨ ਕੌਰ ਤੌਂ ਨਿਹਾਤ ਹੀ[1] ਰਖਤਿ ਮੇਲ, — [1]ਬਹੁਤ ਹੀ ਜ਼ਿਆਦਾ।
ਨਿਜ ਧਨ ਧਾਮ ਹੈਂ ਹਵਾਲੇ ਇਨ ਕੇ ਕਏ।
ਐਪੈ ਬਾਦ[1] ਏਕ ਮਾਸ ਗਈ ਸੋ ਪ੍ਰਲੋਕ ਖਾਸ[2], — [1]ਪਿਛੋਂ। [2]ਆਪ।
ਨਿਜ ਪਤਿ ਪਾਸ ਵਾਸ ਕੀਨ ਪੂਤ ਭੀ ਪਏ[1]। — [1](ਮਿਲ) ਪਏ।
ਮੱਖਣ ਭੀ ਬਿਦਾ ਪਾਇ ਗਯੋ ਜਬਿ ਦੱਖਣ ਕੋ,
ਲੱਖਣ ਸਰੀਕ ਲੱਗੇ ਰੱਖਣ ਬੁਰੇ ਨਏ[1] ॥੧੧॥ — [1]ਸ਼ਰੀਕ (ਆਪਣੇ ਆਪ ਵਿੱਚੋਂ) ਨਵੇਂ ਬੁਰੇ ਲੱਛਣਰੱਖਣ ਲੱਗੇ ਭਾਵ ਨਵੀਆਂ ਬੁਰਾਈਆਂ ਕਰਨ ਲੱਗੇ।

ਅਧਿਕ ਬਿਵਾਦ[1] ਰਵਿ ਮਲ[2] ਕੀ ਔਲਾਦ ਗਹਯੋ, — [1]ਝਗੜਾ। [2]ਸੂਰਜ ਮੱਲ।
ਉਤੈ ਧੀਰ ਮੱਲ ਕੋ ਇਮਾਨ ਹੱਲ ਹੈ ਗਯੋ।
ਭਯੋ ਕ੍ਰਿਤਘਨ[1] ਮਨਿ ਲਾਗਿ ਆਗ[2] ਜਾਗ ਉਠੀ, — [1]ਕੀਤੇ ਉਪਕਾਰ ਨੂੰ ਭੁਲਾ ਦੇਣ ਵਾਲਾ। [2]ਦੁਸ਼ਮਣੀ ਦੀ ਅੱਗ।
ਗੁਰੁ ਕੀ ਬਡਜਾਈ ਆਗ ਵੈ ਜਲਾਈ ਹੈ ਦਯੋ[1]। — [1]ਗੁਰਾਂ ਦੀ ਵਡਿਆਈ ਨੇ ਉਹ ਅੱਗ ਬਾਲ ਦਿੱਤੀ ਹੈ।
ਰਾਮਰਾਇ ਦਿੱਲੀ ਦਿਸੋਂ[1] ਸਹਿਜ ਸੁਭਾਇ ਆਇ, — [1]ਤਰਫੋਂ।
ਜਾਇ ਦੁਆਬੇ ਸਿੱਖੀ ਨਿਜ ਨਜਾਰੀ ਕਰਤੈ ਭਯੋ।
ਤਾਂ ਕੋ ਧੀਰ ਮੱਲ ਨੇ ਬੁਲਾਇ ਘਰ ਕਰਿ ਸੇਵ,
ਬਹੁ ਸਿਖਰਾਇ ਕੈ ਮਿਲਾਇ ਸੰਗ ਹੈ ਲਯੋ ॥੧੨॥
ਇਤੈ ਗੁਰੁ ਨਹਿਮ ਕੇ ਫਹਿਮ ਮੈ ਬਹਿਮ ਨ
ਸਹਿਮ ਅਹਿਮ ਕਾਂਹਿ ਲਹਿਮ ਨ ਆਇ ਹੈਂ[1]। — [1]ਏਧਰ (ਨਹਿਮ) ਨੌਵੇਂ ਸਤਿਗੁਰਾਂ ਦੇ (ਫਹਿਮ) ਦਿਮਾਗ ਵਿੱਚ ਭਾਵ ਸੋਚ ਵਿੱਚ (ਬਹਿਮ) ਵਹਿਮ (ਸ਼ੱਕ, ਸੰਸਾ) ਨਹੀਂ ਹੈ ਅਤੇ (ਅਹਿਮ) ਖ਼ਾਸ ਜਾਂ ਬਹੁਤਾ (ਸਹਿਮ) ਡਰ ਭੈ ਕਿਸੇ (ਲਹਿਮ) ਇਕ ਪਲ ਜਿੰਨੇ ਸਮੇਂ ਵਿੱਚ ਵੀ ਨਹੀਂ ਆਉਂਦਾ।

ਮੂਰਤਿ ਰਹਮ[1] ਸਦਾ ਚਹਿਂ ਮਨ ਭਲਾ ਸਬਿ, — [1]ਦਇਆ, ਤਰਸ।
ਸੱਤ੍ਰ ਮਿੱਤ੍ਰ ਨਾਹਿਂ ਮਨ ਮੈ ਰਖਾਇ ਹੈਂ।
ਹੇਰੇ[1] ਜਬਿ ਕਰਤਿ ਬਖੇਰੇ[2] ਬਿਨ ਛੇਰੇ[3] ਸੋ[11], — [1]ਦੇਖੇ। [2]ਝਗੜੇ। [3]ਬਿਨਾਂ ਛੇੜੇ ਤੋਂ। [11]ਉਹ (ਧੀਰ ਮੱਲ ਤੇਰਾਮਰਾਇ)।

ਘਨੇਰੇ ਨੇਰੇ[1] ਰਹਿਨੋ ਨਿਹਾਰ ਦੁਖਦਾਇ ਹੈ। — [1]ਬਹੁਤਾ ਨੇੜੇ।
ਗੁਰੂ ਜੀ ਵਿਚਾਰਾ ਯਾਹਿ, ਹਮਰਾ ਸ਼ਰੀਕਾ ਨਾਂਹਿਂ
ਕਾਂਹਿ ਸੋ[1], ਕਦਾਹਿ ਭੀ ਅਗਾਹਿ ਨਾ ਭਵਾਇ ਹੈ[2] ॥ ੧੩ ॥ — [1]ਕਿਸੇ ਨਾਲ ਵੀ। [2]ਅਗੋਂ ਨੂੰ ਕਦੇ ਵੀ ਨਹੀਂ ਹੋਵੇਗਾ।
ਸ੍ਰਪਨ ਪਸਾਰਾ ਜਗ ਧੁੰਦ ਕੇ ਮਨਿੰਦ[1], ਦੁੰਦ[2] — [1]ਵਾਂਗ। [2]ਝਗੜਾ।
ਕਰਤਿ ਅਗਜਾਨੀ, ਗਜਾਨੀ ਰਹਿਤ ਅਦੁੰਦ[1] ਹੈਂ। — [1]ਝਗੜੇ ਤੋਂ ਬਿਨਾਂ।
ਸਹਿ ਨ ਸਕਤ ਵੀਚ ਰਹਿਨ ਤੇ ਯੇ[1] ਬਡਾਈ, — [1]ਇਹ (ਧੀਰ ਮੱਲ ਆਦਿ)।
ਔਰ ਠੋਰ ਬਸੈਂ ਲਸੈਂ[1] ਨਸੈਂ ਸਬਿ ਦੁੰਦ ਹੈਂ। — [1]ਚਮਕੀਏ ਭਾਵ ਪ੍ਰਸੰਨ ਹੋ ਕੇ ਰਹੀਏ।
ਜੈਸੇ ਪੁਰਾ[1] ਗੁਰੂ ਬਹੁ ਗ੍ਰਾਮ ਹੈ ਬਸਾਏ, — [1]ਪਹਿਲੇ।
ਤੈਸੇ ਹਮ ਭੀ ਨਗਰ ਏਕ ਰਚੀਏ ਸੁਛੰਦ[1] ਹੈਂ। — [1]ਸੁਤੰਤਰ।
ਐਸੇ ਮਨਿ ਧਾਰਿ ਕੈ ਨਿਹਾਰ ਕੈ ਜ਼ਮੀਨ ਵਰ[1] — [1]ਸ੍ਰੇਸ਼ਟ।
ਬਾਂਧਯੋ ਅਨੰਦ ਪੁਰ ਦਾਇ[1] ਪਰਮਾਨੰਦ ਹੈ ॥ ੧੪ ॥ — [1]ਦੇਣ ਵਾਲਾ।
ਤਾਰਾ ਚੰਦ ਕਹਿਲੂਰੀ ਗੁਰੂ ਹਰਿਗੋਵਿੰਦ ਕੋ,
ਪਾਂਚ ਗਾਂਮ ਕੀ ਇਨਾਮ ਧਰਾ ਲਿਖ ਥੀ ਦਈ।
ਕੀਰਤਿ ਪੁਰੀ ਸੈ ਨੈਣਾ ਦੇਵੀ ਲੌ ਪਹਾਰ ਕੰਢੀ[1], — [1]ਪਹਾੜ ਦੇ ਨਾਲ ਲਗਦੀ ਜ਼ਮੀਨ।
ਦਸ ਕੋਸ ਲੰਬੀ ਪਾਂਚ ਕੋਸ ਚੌੜੀ ਥੀ ਭਈ।
ਤਾ ਮੈਂ ਪੁਰ ਕੀਰਤਿ ਬਸਾਯੋ ਗੁਰੁ ਆਪ ਤਬੈ,
ਔਰ ਕੀ ਬਟਾਈ ਗੁਰੁ ਸਾਤਮ ਲੌ ਥੀ ਅਈ[1]। — [1]ਬਾਕੀ ਰਹਿੰਦੀ ਜ਼ਮੀਨ ਦੀ ਵਟਾਈ (ਪੈਦਾਵਾਰ ਚੋਂ ਹਿੱਸਾ) ਸਤਵੇਂ ਗੁਰਾਂ ਤੱਕ ਆਉਂਦੀ ਰਹੀ ਸੀ।
ਤਾਂ ਕੇ ਸੁਤ ਭੀਮ ਚੰਦ ਹੂੰ ਤੈ ਗੁਰੂ ਨੌਮ ਅਬਿ,
ਜ਼ਿਮੀਦਾਰ ਮੋਲ ਲੈ[1] ਕੈ ਨੀਓਂ ਦ੍ਰਿਢ ਹੀ ਠਈ[2] ॥ ੧੫ ॥ — [1]ਜ਼ਮੀਨ ਦੀ ਮਾਲਕੀ ਦਾ ਹੱਕ ਮੁੱਲ ਲੈ ਕੇ। [2]ਪੱਕੀ ਹੀ ਨਿਉਂਰੱਖ ਦਿੱਤੀ।
ਸਤ੍ਰਾਂ ਸੌ ਇਕੀ[1] ਮਾਘ ਸੁਦੀ ਪੰਚਮੀ ਕੋ ਗੁਰੁ, — [1]ਸੰਮਤ ੧੭੨੧ ਬਿ.।
ਸਾਨੰਦ ਬਸਾਯੋ ਪੁਰ ਆਨੰਦ ਗਰਾਮ[1] ਹੈ। — [1]ਪਿੰਡ।
ਏਕ ਓਰ ਧਾਰ ਜੋ ਪਹਾਰਨ ਸੁਹਾਂਨੀ, ਪਰ
ਸ੍ਰੀ ਨੈਣਾ ਦੇਵੀ ਦੇਵੀ ਬਾਂਛਿਤ ਅਰਾਮ ਹੈ[1]। — [1]ਮਨ ਇੱਛਤ ਸੁਖ ਦੇਂਦੀ ਹੈਂ।
ਦੁਤੀ ਦਿਸਾ ਸਤਲੁਜ ਬਹਿਤ ਰਹਿਤ ਸਦ[1], — [1]ਸਦਾ ਵਗਦਾ ਰਹਿੰਦਾ ਹੈ।
ਰਮਨੀਕ ਨੀਕ ਛਿਤ[1] ਠੀਕ ਅਭਿਰਾਮ[2] ਹੈ। — [1]ਚੰਗੀਰਮਣੀਕ ਧਰਤੀ ਹੈ। [2]ਸੁੰਦਰ।
ਲਾਯਕ ਪਵਾਰਨ[1] ਭਵਿਖਤ ਵਿਚਾਰਨ ਕੈ, — [1]ਜੰਗਾਂ ਦੇ ਲਾਇਕ ਹੈ।
ਦੂਣ ਕਹਿਲੂਰ ਸੁਖ ਸਾਰਨ ਕੋ ਧਾਮ ਹੈ[1] ॥ ੧੬ ॥ — [1]ਸਾਰੇ ਸੁਖਾਂ ਦਾ ਘਰ ਹੈ।
ਧਾਮ ਰਚਿ ਰੁਚਿਰ ਅਰਾਮ-ਦਾ ਰਹਿਨ ਲਾਗੇ,
ਜੰਗਲ ਮੈਂ ਮੰਗਲ ਭੌ ਗੁਰੁ ਪ੍ਰਤਾਪ ਤੇ।
ਆਵੈਂ ਇਕ ਜਾਵੈਂ ਸਿੱਖ ਰੌਣਕ ਰਹਾਵੈ ਬਹੁ,
ਦੌਲਤ ਚਢਾਵੈਂ ਔ ਕਮਾਵੈਂ ਸੇਵ ਆਪ ਤੇ[1]। — [1]ਆਪਣੇ ਹੱਥੀਂ।
ਏਕ ਰਾਤ ਬਾਤ[1] ਦੁਰਗੰਧਿ ਯੁਤ ਆਤਿ ਭਦੀ, — [1]ਹਵਾ।
ਗੁਰੂ ਜੋ ਲਖਾਹਯੋ[1] ਆਯੋ ਦੇਉ ਦੁਰ ਪਾਪ ਤੇ[2]। — [1]ਜਾਣਿਆ। [2]ਦੇਉ ਆਇਆ (ਜਿਸ ਨੇ ਇਹ ਦੇਹ) ਖੋਟੇ ਪਾਪਾਂ ਕਰ ਕੇ (ਪਾਈ ਹੈ)।

ਕਰ ਨਰ ਮੁੰਡ ਫਰੇ ਗਰੇ ਹਾਡ ਮਾਲ ਧਰੇ,
ਨੈਨ ਦੀਪ ਜਰੇ ਗਿਰ ਸੁਰਮੇ ਜਸੋਂ ਜਾਪਤੇ[1] ॥੧੭॥

[1]ਹੱਥਾਂ ਵਿੱਚ ਮਨੁੱਖਾਂ ਦੇ ਸਿਰ ਫੜੇ ਹੋਏ ਹਨ, ਗਲ 'ਚ ਹੱਡਾਂ ਦੀ ਮਾਲਾ ਪਹਿਨੀ ਹੋਈ ਹੈ, ਨੇਤ੍ਰ ਦੀਵੇਂ ਵਾਂਗ ਬਲਦੇ ਹਨ, (ਉਹ ਦੇਉ) ਸੁਰਮੇ ਦੇ ਪਹਾੜ ਜਾਪਦੇ ਹਨ।

ਭਯਾਨਕ ਕਰੂਪ ਅਤਿ ਆਨਕ[1] ਪ੍ਰਵਾਰ ਯੁਤ,
[1]ਆਏ।
ਕਰਨ ਉਜਾਰ ਵਾਰ ਦੁਖਦ ਪਛਾਨ ਕੈ।
ਪਾਨ[1] ਲੈ ਕਮਾਨ ਬਾਂਨ ਗੁਰੂ ਜੀ ਸੰਧਾਨ[2] ਜਬਿ,
[1]ਹੱਥਾਂ 'ਚ। [2]ਸਿੰਨ੍ਹਿਆ।
ਜਾਨਿ ਸਮ੍ਰੱਥ ਗੁਰੈਂ ਬੋਲਯੋ ਘਿਗਯਾਨ ਕੈ[1]।
[1]ਲੇਲ੍ਹੜੀਆਂ ਕੱਢ ਕੇ।
ਪ੍ਰਾਨ ਦਾਨ ਦੀਜੈ ਮੋਹਿ ਹਾਨਿ[1] ਨਾਹਿ ਕੀਜੈ,
[1]ਨਾਸ।
ਗੁਰੋ ਅਰਜ਼ ਸੁਨੀਜੈ ਦੀਜੈ ਹੁਕਮ ਧਿਆਨ ਕੈ[1]।
[1]ਖ਼ਿਆਲ ਕਰ ਕੇ ਭਾਵ ਸੋਚ ਕੇ।
ਰੈਹੋਂ ਯਾਹਿ ਪੀਪਰ ਪੈ ਸਾਤ ਸੌ ਬਰਖ ਤੇ ਮੈਂ,
ਮਾਖੋ ਨਾਮ ਮੇਰੋ ਅਬਿ ਔਖੀ ਬਨੀ ਆਨ ਕੈ ॥੧੮॥
ਪਵਿਤ ਜੋ ਬਾਨੀ ਸਿੱਖ ਕੀਰਤਨ ਕੈ ਮਹਾਨੀ,
ਕੁਲ ਹਮਰੀ ਕੋ ਦਾਨੀ ਦੁਖ ਏਹੁ ਭਾਰੀਆ।
ਸੁਨਿ ਕਰਿ ਲਗੈ ਆਗ ਭਾਗੈਂ ਹਮ ਠੌਰ ਤਯਾਗ,
ਭੱਛ[1] ਨ ਮਿਲੈ ਹੈ ਕੱਛੁ ਰੱਛ ਅੱਛ ਕਾਰੀਆ[2]।

[1]ਭੋਜਨ। [2](ਨ ਕੋਈ) ਚੰਗੀਰੱਖਿਆ ਕਰਨ ਵਾਲਾ ਹੀ ਮਿਲਦਾ ਹੈ। (ਅ) (ਹੇ ਸਤਿਗੁਰੂ ਤੁਸੀਂ ਹੀ ਸਾਡੀ) ਚੰਗੀਰੱਖਿਆ ਕਰਨ ਵਾਲੇ ਹੋ।

ਆਪ ਕੇ ਅਗਾਰੀ ਨਾ ਹਮਾਰੀ ਚਾਰੀ[1] ਚਾਲਤਿ ਹੈ,
[1]ਚਾਰਾ, ਜ਼ੋਰ, ਵੱਸ, ਵਾਹ।
ਨ ਤੋ ਮੈਂ ਹਜ਼ਾਰੀ ਨਰ ਖੈ[1] ਕਰੋਂ ਉਜਾਰੀਆ।
[1]ਨਾਸ।
ਗਿਨਤੀ ਬਿਨਾ ਹੀ ਨਾਥ ਬਿਨਤੀ ਹਮਾਰੀ ਮਾਨਿ,
ਦੀਜੈ ਮੋਹਿ ਠੋਰ ਔਰ ਬਸਨੇ ਹਿਤਾਰੀਆ[1] ॥੧੯॥
[1]ਵੱਸਣ ਵਾਸਤੇ ਹੋਰ ਜਗ੍ਹਾ।
ਕਹਯੋ ਗੁਰੁ ਇਸ ਥਲ ਗੁਰ ਕੁਲ ਬਹੁ ਭਲ,
ਬਸ ਹੈ ਅਚਲ ਪ੍ਰਤਾਪ ਬਲਵਾਰ[1] ਹੈ।
[1]ਬਲ ਵਾਲੀ।
ਬਸੋ ਤੁਮ ਗਿਰਦ ਸਰ੍ਹੰਦ ਸੁਨਿ ਹੋਇ ਖੁਸ਼,
ਕਹਯੋ ਪੁਨ ਰਾਖੋ ਕੁਛ ਈਹਾਂ ਭੀ ਹਮਾਰ ਹੈ।
ਭਾਖਯੋ ਗੁਰੁ ਰਾਖਯੋ ਨਾਮ ਤੇਰੋ ਹੇਤ ਸਾਖਯੋ ਜਗਿ[1],
[1]ਜਗ ਵਿੱਚ ਉਗਾਹੀ ਵਾਸਤੇ।
ਕਹਿ ਹੈਂ ਅਨੰਦਪੁਰ ਮਾਖੋਵਾਲ ਸਾਰ[1] ਹੈ।
[1]ਸਾਰੇ।
ਔਰ ਜਬਿ ਹੋਹਿੰਗੇ ਪਵਾਰੇ[1] ਈਹਾਂ ਭਾਰੇ ਆਇ,
[1]ਪਵਾੜੇ, ਜੰਗ।
ਕਰੀਓ ਅਹਾਰੇ ਘਾਇ ਸਤ੍ਰੂ ਅਪਾਰ ਹੈ[1] ॥੨੦॥
[1]ਬਹੁਤੇ ਵੈਰੀ ਮਾਰ ਕੇ ਭੋਜਨ ਕਰਿਓ।
ਸੁਨਿ ਮੋਦ[1] ਮਨਿ ਮਾਖਾ ਬਸਯੋ ਸਰ੍ਹੰਦ ਜਾਇ
[1]ਅਨੰਦ।
ਨਗਰ ਬਗਰ[1] ਗੁਰੁ ਸਗਰ[2] ਬਸਾਵਹੀਂ।
[1]ਸ਼ਹਿਰ ਦੇ ਘਰ। [2]ਸਾਰੇ।
ਕੀਰਤਨ ਕਥਾ ਸਤਿਸੰਗਤਿ ਹਮੇਸ਼ ਹੋਇ,
ਲੰਗਰ ਅਤੋਟ ਛੋਟ ਮੋਟ[1] ਸਬਿ ਖਾਵਹੀਂ।
[1]ਛੋਟੇ ਤੇ ਵੱਡੇ।
ਦੇਸਨਿ ਬਿਦੇਸਨਿ ਅਸੇਸਨਿ ਤੈ[1] ਲੈ ਮਸੰਦ,
[1]ਸਾਰਿਆਂ ਤੋਂ।
ਸੰਗਤ ਕੋ ਸੰਗ ਗੁਰੁ ਪੈ ਨਿਸੰਗ ਲਯਾਵਹੀਂ।
ਦੈ ਹੈਂ ਭੇਟ ਰੈਹੈਂ ਕੁਛ ਦਿਨ ਸਤਿਸੰਗ ਕੈ ਹੈਂ[1],
[1]ਕਰਦੇ ਹਨ।
ਪੈ ਹੈਂ ਮਨੋ ਕਾਮ[1] ਜੈ ਹੈਂ ਧਾਮ ਔਰ ਆਵਹੀਂ ॥੨੧॥
[1]ਮਨੋ ਕਾਮਨਾ।

ਇਸੀ ਤੌਰ ਰੈਹੈ ਭੀਰ ਗੌਰ ਗੁਰੁਦ੍ਵਾਰ ਪਰ,
ਸੈਂਕੜੇ ਮਜੂਰ ਰਾਜ ਮੰਦਰ ਉਸਾਰੇ ਹੈਂ।
ਧਾਮ ਖਟੁ ਰਿਤੁ ਕੋ[1] ਅਰਾਮ ਦਾਇ ਅਭਿਰਾਮ[2], — [1]ਛੇਆਂਰੁੱਤਾਂ ਵਿੱਚ। [2]ਸੁੰਦਰ।
ਕੂਪ[1] ਧਰਮਸਾਲ ਨਾਮ ਲੰਗਰ ਉਦਾਰ ਹੈ[2]। — [1]ਖੂਹ। [2]ਲੰਗਰ ਲਈ ਚੰਗੀ ਜਗ੍ਹਾ ਹੈ।
ਰਚਿਓ ਬਜ਼ਾਰ ਆਇ ਬਨਿਕ[1] ਅਪਾਰ ਬਸੇ, — [1]ਬਾਣੀਏਂ, ਦੁਕਾਨਦਾਰ।
ਹੋਵਨਿ ਵਪਾਰ ਲਾਗੇ ਨਫੇ ਸਾਰ ਭਾਰ[1] ਹੈ। — [1]ਸਾਰੇ ਵਪਾਰਾਂ 'ਚ ਭਾਰੀ ਨਫ਼ਾ ਹੈ।
ਰਾਸ ਲੌ ਦੈ ਬਿਬਿਧਾ ਮਦਦ ਖਾਸ ਸੁਖੁ ਰਾਸਿ[1], — [1]ਸੁਖਾਂ ਦੀ ਹੋਂਦ ਸਤਿਗੁਰੂ ਮੂਲ ਧਨ ਤੱਕ ਅਨੇਕ ਤਰ੍ਹਾਂ ਦੀ ਆਪ ਮੱਦਦ ਦੇਂਦੇ ਹਨ।
ਖਟ ਮਾਸ ਮੈ[1] ਕਰਾਈ ਰੌਣਕ ਅਪਾਰ ਹੈ ॥੨੨॥ — [1]ਛੇਆਂ ਮਹੀਨਿਆਂ ਵਿੱਚ।
ਸੰਗਤੈਂ ਅਪਾਰ ਐ ਹੈਂ ਬਿੱਤ[1] ਬੇਸੁਮਾਰ ਦੈ ਹੈਂ, — [1]ਧਨ।
ਭੂਖਨ ਬਸਨ ਭਾਂਤਿ ਅਸਨ ਅਨੰਤ ਹੈਂ[1]। — [1]ਅਨਗਿਣਤ ਤਰ੍ਹਾਂ ਦੇ ਗਹਿਣੇ ਬਸਤ੍ਰ ਤੇ ਭੋਜਨ।
ਜਤੇਂ ਧਨ ਐ ਹੈ ਗੁਰੁ ਖਰਚ ਕਰੈ ਹੈਂ,
ਕੁਛ ਜਮ੍ਹਾਂ ਨ ਰਖੈਹੈਂ ਦੈ ਹੈਂ ਲੰਗਰ ਬਜੰਤ ਹੈਂ।
ਜਬਰ ਜਵਾਹਰ ਜਰਾਵ ਜਰੇ ਜ਼ੇਵਰ ਜੇ[1], — [1]ਜੜਾਊ ਗਹਿਣੇ ਜਿਨ੍ਹਾਂ ਵਿੱਚ ਚੰਗੇ ਜਵਾਹਰਾਤ ਜੜੇ ਹੋਏ ਹਨ।
ਤੇਵਰ[1] ਅਮੋਲ ਘਰਿ ਦੇਤਿ ਭਗਦੰਤ ਹੈਂ। — [1]ਇਸਤ੍ਰੀਆਂ ਦੇ ਤਿੰਨ ਕੱਪੜੇ।
ਕਾਂਮਨਾ ਸਬਿਨਿ ਪੂਰੇਂ ਤਜੈਂ ਨਾਹਿਂ ਕਾਂਹਿ ਉਰੈਂ[1], — [1]ਖ਼ਾਲੀ।
ਦੇਸ ਦੇਸ ਜਸ ਰੂਰੈਂ[1] ਫੈਲਯੋ ਸੁ ਤੰਤ[2] ਹੈ ॥੨੩॥ — [1]ਸੁੰਦਰ। [2]ਛੇਤੀ।
ਸੁਨਿ ਸੁਨਿ ਪੀਰ ਔ ਫਕੀਰ ਤੈ ਗਹੀਰ ਗੁਨ[1], — [1]ਬਹੁਤੇ ਗੁਣ।
ਆਵਤ ਅਮੀਰ ਕੀਰ ਬਾਂਛਿਤ ਸੁ ਪਾਵਤੇ।
ਸੰਤ ਰੂਪੁ ਗੁਰ ਭਗਵੰਤ ਕਾਮ ਤੰਤ[1] ਪੇਖਿ, — [1]ਛੇਤੀ ਕਾਮਨਾਂ ਪੂਰੀਆਂ ਕਰਨ ਵਾਲੇ। (ਤੰਤ- ਤੱਤ- ਛੇਤੀ।)
ਭੀਮ ਚੰਦ ਆਦਿ ਭੂਪ ਖੁਸ਼ੀ ਭੇ ਰਹਾਵਤੇ।
ਐ ਪਰ ਸ਼੍ਰੀਕ ਜੇਤੇ ਹੇਰਿ ਦੁਖੀ ਹੋਹਿਂ ਤੇਤੇ,
ਮਤਸਰ[1] ਮਾਨਿ ਕੇਤੇ ਕੁਰੈਂ[2] ਝੁਰੈਂ ਜਾਵਤੇ। — [1]ਈਰਖਾ। [2]ਕੁੜ੍ਹਦੇ ਹਨ।
ਕੂਰ ਹੀ ਕੁਨਿੰਦਾ ਰਰੈਂ ਬਿਘਨ ਬੁਲਿੰਦਾ ਕਰੈਂ,
ਨਾਹਿ ਸ਼ਰਮਿੰਦਾ ਪਰੈਂ ਰਿੰਦਾ ਜਯੋਂ ਅਲਾਵਤੇ[1] ॥੨੪॥ — [1]ਸ਼ੁਦਾਈਆਂ ਵਾਂਗ ਬੋਲਦੇ ਹਨ।
ਧੀਰ ਮੱਲ ਚਾਯੋ ਬਾਦ[1], ਰਵਿ ਮੱਲ ਕੀ ਉਲਾਦ — [1]ਝਗੜਾ ਚੁੱਕਿਆ।
ਮੇਲ ਨਿਜ ਸੰਗ, ਸੋ ਬਿਖਾਦ[1] ਬਹੁ ਛੇਰੇ ਹੈ। — [1]ਝਗੜੇ।
ਹੁਤੋ ਏਕ ਸੱਯਦ ਅਹਿਮਦ ਅਲੀ, ਵਲੀ[1] ਪੀਰ — [1]ਵੱਡਾ।
ਮਸ਼ਹੂਰ, ਲੋਗ ਤਾਂਹਿ ਮਾਨਤਿ ਘਨੇਰੇ ਹੈਂ।
ਤਾਂ ਕੋ ਧਨ ਤੋਫੇ ਦੈ ਦੈ ਦੋਸਤ ਬਨਾਯੋ ਨਿਜ,
ਦਾਵਾ ਕਰਵਾਯੋ ਤਾਂ ਤੈ ਪਾਪਿ ਇਮ ਟੇਰੇ ਹੈਂ[1]। — [1]ਪਾਪੀ ਇਉਂ ਕਹਿੰਦੇ ਹਨ।
ਤੇਗ ਜੁ ਬਹਾਦਰ ਬਿਰਾਦਰ ਪਦਰ ਮੇਰੇ[1] — [1]ਮੇਰੇ ਭਰਾ ਤੇ ਪਿਉ।
ਕਰਤਾਰ ਪੁਰ ਜੰਗ ਵਕਤ ਨਿਬੇਰੇ ਹੈਂ[1] ॥੨੫॥ — [1]ਮਾਰ ਦਿੱਤੇ ਸਨ।
ਸੂਬੇ ਸਰਹੰਦ ਪਾਸ ਅਰਜ਼ੀ ਦਿਵਾਇ ਤਾਂ ਤੇ[1], — [1]ਉਸ ਪੀਰ ਪਾਸੋਂ।
ਗਰਜ਼ੀ ਸਬੂਤੀ ਦੇਨੇ ਹੇਤ ਆਪ ਹੈਂ ਭਏ[1]। — [1]ਗਵਾਹੀ ਦੇਣ ਵਾਸਤੇ ਆਪ ਚਾਹਵਾਨ ਹੋਏ ਭਾਵ ਗਵਾਹ ਬਣ ਗਏ।
ਔਰ ਰਾਮਰਾਇ ਕੋ ਸਿਖਾਇ ਬਹੁ ਭਾਇ[1], — [1]ਬਹੁਤ ਤਰ੍ਹਾਂ ਨਾਲ।

ਦਿੱਲੀ ਮਾਨੁਖ ਪਠਾਇ ਸੋ ਮਿਲਾਇ ਸੰਗ ਮੈਂ ਲਏ।
ਨੌਰੰਗ ਕੇ ਪਾਸ ਤਾਂ ਕੀ ਖਾਸ ਬਾਤ ਮਾਨੀਅਤਿ,
ਯਾਂ ਤੇ ਧੀਰ ਮੱਲ ਏਹੁ ਨੌਰੰਗ ਖਿਲੈ ਦਏ[1]। — [1]ਨਵੇਂ ਰੰਗ ਖਿੜਾ ਦਿੱਤੇ।
ਦੇਖੋ ਪਾਪੀ ਜਨ ਕੈਸੇ ਪਾਪ ਕੇ ਪਹਾਰ ਪਾਰੈਂ[1], — [1]ਪਾੜਦੇ ਹਨ ਭਾਵ ਢਾਹੁੰਦੇ ਹਨ।
ਨਿਰਵੈਰੁ ਗੁਰੂ ਸੰਗ ਨਿਰਾ ਵੈਰੁ ਹੈਂ ਠਏ[1] ॥੨੬॥ — [1]ਨਿਰਾ ਹੀ ਵੈਰ ਕਰਦੇ ਹਨ।
ਉਨ ਕੇ ਅਸਾਰ ਅਨਾਚਾਰ[1] ਸੁਨਿ ਕੇ ਨਿਹਾਰ, — [1]ਝੂਠੇ ਤੇ ਖੋਟੇ ਕਰਤੱਬ।
ਗੁਨਿ ਕੈ[1] ਨਿਰਵਿਕਾਰ ਗੁਰੂ ਯੌਂ ਉਚਾਰਯੋ। — [1]ਵਿਚਾਰ ਕੇ।
ਧੀਰ ਮੱਲ ਪਾਪ ਥਾਪ[1] ਅਧਿਕ ਪ੍ਰਤਾਪ ਚੈਹੈ, — [1]ਕਰਕੇ।
ਐਪੈ ਰੈਹੈ ਏਕ ਜੀਵ ਤਾਂਹਿ ਪਰਵਾਰਯੋ।
ਸੋਈ ਬਾਤ ਅਬਿ ਲੌ ਬਖਜਾਤ[1] ਦੇਖੀ ਜਾਤਿ ਸਾਤ[2], — [1]ਪ੍ਰਗਟ ਹੈ। [2]ਸੱਚੀ।
ਏਕ ਹੀ ਰਹਯੋ ਹੈ, 'ਗੁਰੂ ਔਰ ਯੌਂ ਵਿਚਾਰਯੋ।
ਪਰਵਾਰ ਹਮਰੋ ਜੇ ਹਮੇਂ ਹੀ ਨਿਹਾਰ,
ਦੁਖੀ ਰਹਿਤ ਅਪਾਰ, ਚਿਤਵੰਤ ਮੰਦ ਕਾਰਯੋ[1] ॥੨੭॥ — [1]ਬੁਰਾ ਚਿਤਵਦੇ ਰਹਿੰਦੇ ਹਨ।
ਭਗਤਿ[1] ਹਮਾਰੀ ਜੋ ਜਗੱਤ ਹੈ ਕਰੱਤ, — [1]ਸੇਵਾ।
ਯਹਿ ਸਹਿ ਨ ਸਕੱਤ ਅਤਿ ਦੁਖਤਿ ਰਹਾਇ ਹੈਂ।
ਯਾਂਹੀ ਤੈ ਗੁਰਜਾਈ ਹਮ ਨਾਹੀਂ ਥੀ ਚਹਾਈ[1], ਪਾਈ — [1]ਅਸੀਂ ਨਹੀਂ ਸੀ ਚਾਹੁੰਦੇ।
ਜਬਰਨ ਗਰ ਮਾਈ ਸਿੱਖਨ ਉਠਾਇ ਹੈਂ।
ਜਾਂ ਤੇ ਗੁਰੁ ਅੰਸ[1] ਦੂਖੈ ਨਿੰਦਜਾ ਉਪੱਦ੍ਰ ਚੂਕੈ[2], — [1]ਗੁਰਾਂ ਦੀ ਉਲਾਦ (ਧੀਰ ਮੱਲ ਆਦਿ)। [2]ਉਪੱਦ੍ਰਵ ਚੁਕਦੇ ਭਾਵ ਕਰਦੇ ਹਨ।
ਜਾਂਹਿ ਪਾਪ ਬੱਜ੍ਰ ਅਚੂਕੈ ਇਨੈ ਪਾਇ ਹੈਂ[1]। — [1]ਜਿਨ੍ਹਾਂ ਬੱਜਰ ਪਾਪਾਂ ਦਾ ਅਚੁੱਕ ਫਲ ਇਹ ਪਾਉਣਗੇ।
ਏਕ ਤੋ ਬਚੇਗੋ ਸੋਊ[1] ਹਮੈ ਏਹੁ ਪੁੰਨ ਹੋਉ, — [1]ਉਹ (ਧੀਰ ਮੱਲ) ਇਨ੍ਹਾਂ ਪਾਪਾਂ ਤੋਂ ਬਚ ਜਾਵੇਗਾ।
ਦੂਜੇ ਕੈ ਹੈਂ ਸੈਲ[1] ਹਮ ਤੀਰਥ ਨਹਾਇ ਹੈਂ ॥੨੮॥ — [1]ਸੈਰ ਕਰਾਂਗੇ।
ਤੀਜੇ ਬਾਤ ਕਬੀ ਹਮ ਸੁਨਿ ਹੈਂ ਬਿਬਾਦ ਕੀ ਨ,
ਚੌਥੇ ਦਰਸੈ ਹੈਂ ਸੰਤ ਭਗਤ ਮਹਾਂਇ ਹੈਂ।
ਪਾਂਚਵੇ ਪੁਗੇਗੀ ਆਸ ਮਾਤ ਮਮ ਪਤਨੀ ਕੀ,
ਚਹਿਤ ਜੁ ਤੀਰਥ ਸੁ ਕਹਿਤ ਨਹਾਇ ਹੈਂ।
ਛਠੇ[1] ਅਤਿ ਬ੍ਰਿੱਧ ਸਿੱਖ ਗੁਰੂ ਕੇ ਸਿਦਕਵਾਨ, — [1]ਛੇਵਾਂ (ਕਾਰਨ ਕਿ....)
ਆਇ ਨ ਸਕਤ ਜੇਊ ਦਰਸ ਚਹਾਇ ਹੈਂ।
ਐਸੇ ਬਹੁ ਕਾਰਨ ਵਿਚਾਰ ਗੁਰੁ ਤਯਾਰ ਭਏ,
ਜਨਨਿ ਪੁੰਨਨਿ[1] ਪ੍ਰੇਰੇ ਤੀਰਥ ਚਹਾਂਇ ਹੈਂ ॥੨੯॥ — [1]ਦਾਸਾਂ ਦੇ ਪੁੰਨਾਂ ਦੇ।
ਹੋਈ ਏਹ ਸਾਰ ਪੁਰੀ ਆਨੰਦ ਮਝਾਰ ਜਬਿ,
ਨਰ ਨਾਰਿ ਤਬਿ ਸਬਿ ਗੁਰੁ ਪਾਸ ਆਏ ਹੈਂ।
ਜੋਰ ਕਰ ਪਗ ਲਪਟਾਇ ਬਿਲਖਾਇ ਕੈਹੈਂ[1], — [1]ਵਿਰਲਾਪ ਕਰਦੇ ਹੋਏ ਕਹਿੰਦੇ ਹਨ।
ਰਾਵਰੋ ਬਜੋਗ[1] ਹਮ ਸਹਿ ਨ ਸਕਾਏ ਹੈਂ। — [1]ਆਪ ਦਾ ਵਿਛੋੜਾ।
ਨਗਰ ਬਗਰਾ[1] ਏਹੁ ਸਗਰ ਡਰਾਰੋ[2] ਲਾਗੈ, — [1]ਘਰ। [2]ਡਰਾਉਣੇ।
ਮਗਰ ਮਗਰ ਥਾਰੇ ਡਗਰ ਚਲਾਏ ਹੈਂ[1]। — [1]ਰਸਤੇ 'ਚ ਚਲੇ ਆਵਾਂਗੇ।

ਪਾਛੇ ਦੂਰ ਰੈਹੈਂ ਉਤਰੈ ਹੈਂ[1] ਭੀਖ ਮਾਂਗ ਖੈਹੈਂ,
[1]ਜਿਥੇ ਉਤਰਾਂਗੇ ਭਾਵ ਠਹਿਰਾਂਗੇ।

ਤੁਮੈਂ ਨ ਸੰਤੈਹੈਂ[1] ਮੋਦ ਰੈਹੈਂ ਦਰਸਾਏ ਹੈਂ ॥੩੦॥
[1]ਦੁਖੀ ਨਹੀਂ ਕਰਾਂਗੇ।

ਇਸ ਹੀ ਬਹਾਨੇ ਹਮ ਤੀਰਥ ਮਹਾਨੇ ਕੈਹੈਂ,
ਦਿਨ ਗੁਜਰਾਨੇ ਜੈਹੈਂ ਐਹੈਂ ਸੰਗ ਆਪ ਕੇ।
ਬਚਨ ਸੁਨੈਹੈਂ ਆਪ ਕੈ ਹੈਂ ਜੋ ਕਮੈਹੈਂ,
ਤੀਨ ਤਾਪ ਤੇ ਬਚੈਹੈਂ ਭਵ ਬੰਧ ਜੈਹੈਂ ਕਾਪ ਕੇ[1]।
[1]ਸੰਸਾਰ ਦੇ ਬੰਧਨ ਕੱਟੇ ਜਾਣਗੇ।

ਐਸੇ ਸੁਨਿ ਪੇਖਿ ਪ੍ਰੇਮ ਤਿਨ ਕੋ ਬਿਸੇਖ[1],
[1]ਬਹੁਤੇ।

ਗੁਰੁ, ਧੁਨਿ ਮ੍ਰਿਦੁ ਬੈਨ[1] ਜੋ ਕਟੱਯਾ ਤੀਨ ਤਾਪ ਕੇ।
[1]ਕੋਮਲ ਬਚਨ ਕਹੇ।

ਜਥਾ ਜੋਗ ਸਬਿ ਕੋ ਧਰਾਯੋ ਧੀਰ ਪੀਰ ਹਰ[1],
[1]ਪੀੜਾ ਮੇਟਣ ਵਾਲੇ (ਗੁਰਾਂ ਨੇ)।

ਮਾਯਾ ਡਾਰ ਦਈ ਬਲ ਆਪਨੇ ਪ੍ਰਤਾਪ ਕੇ ॥੩੧॥
ਔਰ ਥੂਨੀ ਖਨਨ ਨਜਾਇ[1] ਧੀਰ ਦੈਨ ਬੈਨ,
[1](ਧਰਤੀ) (ਖਨਨ) ਪੱਟ ਕੇ (ਥੂਨੀ) ਥੰਮੀ (ਨੂੰ ਹਿਲਾ ਕੇ ਦੇਖਣ ਤੇ ਦੋਬਾਰਾ ਠੋਕ ਕੇ ਗੱਡਣ ਦੀ) (ਨਜਾਏ) ਜੁਗਤੀ ਵਾਂਗ ਭਾਵ ਆਪਣੇ ਪੱਖ ਦੀ ਸਿੱਧੀ ਵਿੱਚ ਹੋਰ ਦਲੀਲਾਂ ਦੇਣੀਆਂ।

ਹੋਨਹਾਰ ਸਿੱਖਤ ਭਵਿੱਖਤ[1] ਉਚਾਰੇ ਹੈਂ।
[1]ਆਉਣ ਵਾਲੇ ਸਮੇਂ ਵਿੱਚ ਹੋਣ ਵਾਲੇ ਸਿਖਿਆਦਾਇਕ ਬਚਨ।

ਐ ਹੈ ਏਕ ਬਾਲਕਾ ਅਕਾਲ ਕਾ ਕਮਾਲਕਾ
ਸੁ, ਪਾਲਕਾ ਹਿੰਦਾਨ ਅਰਿ ਘਾਲਕਾ ਅਪਾਰੇ ਹੈ[1]।
[1]ਅਕਾਲ ਪੁਰਖ ਦਾ ਇਕ ਪੂਰਨ ਸਪੁੱਤਰ ਆਵੇਗਾ ਉਹ ਹਿੰਦ ਵਾਸੀਆਂ ਦਾ ਰਾਖਾ ਤੇ ਬਹੁਤੇ ਵੈਰੀਆਂ ਨੂੰ ਨਾਸ ਕਰਨ ਵਾਲਾ ਹੋਵੇਗਾ।

ਰੌਣਕ ਅਪਾਰ ਕੈ ਹੈ ਨਗਰ ਬਢੈ ਹੈ ਚਾਰੁ,
ਦੁਰਗ ਰਚੈਹੈ[1] ਚਮੂੰ ਚਹੁੰਘਾ[2] ਉਤਾਰੇ ਹੈ।
[1]ਕਿਲ੍ਹੇ ਬਣਾਵੇਗਾ। [2]ਫੌਜ ਚਹੁੰ ਪਾਸੀਂ।

ਸਿੱਧਨ ਪੈ ਸਿੱਧਿ ਸਮ ਰਿੱਧਿਨ ਪੈ ਸਮਰਿੱਧਿ[1],
[1]ਸਿੱਧਾਂ ਕੋਲ (ਕੇਵਲ) ਸਿੱਧੀਆਂ ਤੇ ਸਮੱਗ੍ਰੀਆਂ ਵਾਲਿਆਂ ਕੋਲ ਕੇਵਲ ਸਮੱਗ੍ਰੀਆਂ ਪਰ....।

ਰਿੱਧਿ ਸਿੱਧਿ ਨਵੋਂ ਨਿੱਧਿ ਰੈਹੈਂ ਜਾਂਹਿ ਦ੍ਵਾਰੇ ਹੈਂ ॥੩੨॥
ਹਿੰਦੂ ਔ ਤੁਰਕ ਮੱਧ ਪੰਥ ਸ੍ਵੈ ਚਲੈਹੈ ਬੱਧ[1],
[1]ਆਪਣਾ ਵਧੀਆ ਪੰਥ ਚਲਾਵੇਗਾ।

ਅਧਿਕ ਸਨੱਧ ਬੱਧ[1] ਹੱਦ ਹਿੰਦ ਪਾਰ ਕੋ[2]।
[1]ਬਹੁਤ ਤਿਆਰ ਬਰ ਤਿਆਰ। [2]ਹਿੰਦ ਦੇਰਾਖਿਆਂ ਦੀ ਹੱਦ ਭਾਵ ਸਭ ਤੋਂ ਸ਼੍ਰੋਮਣਿ ਹੋਵੇਗਾ।

ਪੌਰ ਪੈ ਗਜਿੰਦਰ ਝੂਲੈਂ ਦੇਖਿ ਜੈਂ ਦਿਗਿੰਦਰ ਹੂਲੈਂ,
ਬਿਭੋ ਹੇਰਿ ਇੰਦ੍ਰ ਭੂਲੈਂ ਅਲਕਿੰਦ੍ਰ ਸਾਰ ਕੋ[1]।
[1]ਦਰਵਾਜ਼ੇ ਉਪਰ (ਏਡੇ) ਵੱਡੇ ਹਾਥੀ ਝੂਲਣਗੇ ਜਿਨ੍ਹਾਂ ਨੂੰ ਦੇਖ ਕੇ (ਅੱਠਾਂ) ਦਿਸ਼ਾਂ ਦੇ ਰਾਜੇ (ਦਿਗਪਾਲ) ਘਬਰਾ ਜਾਣਗੇ। (ਸਾਰ) ਸ੍ਰੇਸ਼ਟ ਬਿਭੂਤੀ (ਸਮੱਗ੍ਰੀ ਨੂੰ ਦੇਖ ਕੇ ਇੰਦ੍ਰ ਤੇ (ਅਲਕਿੰਦ੍ਰ) ਕੁਬੇਰ (ਦੋਨੋਂ ਹੀ) ਭੁੱਲ ਜਾਣਗੇ। (ਹੂਲ=ਹੌਲ=ਘਬਰਾਹਟ।)

ਗੁਨਿਨਿ ਕੇ ਟੋਲਾ[1] ਬੋਲ ਬੋਲ ਹੈਂ ਅਮੋਲਾ,
[1]ਸਮੂੰਹ, ਇਕੱਠ।

ਹੋਲਾ ਖੇਲ ਹੈਂ ਅਲੋਲਾ[1] ਮੇਲਾ ਐਸਾ ਹੈ ਨ ਭਾਰ ਕੋ[2]।
[1]ਅਲੌਕਕ, ਅਸਚਰਜ। [2]ਐਸਾ ਹੋਰ ਕੋਈ ਭਾਰਾ ਮੇਲਾ ਨਹੀਂ ਹੋਵੇਗਾ।

ਪਰ ਹੈਂ ਪਵਾਰੇ[1] ਭਾਰੇ ਦੇਸ ਮਸ਼ਹੂਰ ਸਾਰੇ,
[1]ਜੰਗ।

ਸੈਨ ਤੁਰਕੈਨ ਔ ਝੁਕੈਂ ਹੈਂ[1] ਬਾਈਧਾਰ ਕੋ ॥੩੩॥
[1]ਝੁਕਾ ਦੇਣਗੇ ਭਾਵ ਹਰਾ ਦੇਣਗੇ।

ਐਸੇ ਬਹੁ ਬੈਨ ਸੁਨਿ ਮਾਨਿ ਸਹੀ ਐਨ ਗੁਨਿ[1],
[1]ਚੰਗੀ ਤਰ੍ਹਾਂ ਵਿਚਾਰ ਕੇ।

ਪੁਨ ਧੁਨਿ[1] ਗੁਰੂ ਪ੍ਰਤਿ ਅਰਜ਼ ਉਚਾਰੀਓ।
[1]ਬੋਲ ਕੇ।

ਰਾਖਾ ਪੁਰਿ ਛੋਰਿ, ਕਰੋ ਪਾਵਨ ਬਿਦੇਸ ਹੋਰਿ,
ਕੂੰਮੀ ਕੂੰਜ ਸੁਤਨ ਜਿਉਂ[1] ਹਮੈਂ ਭੀ ਚਿਤਾਰੀਓ।
[1]ਕਛੂਆਣੀ ਤੇ ਕੂੰਜ ਦੇ ਪੁਤਰਾਂ ਵਾਂਗ।

ਕੈ ਚਲੇ ਅਨਾਥ ਜਿਮ ਕੀਜੀਓ ਸਨਾਥ ਤਿਮ,
ਮਾਥ ਹਮ ਹਾਥ ਧਰਿ ਨਾਥ ਪ੍ਰਤਿਪਾਰੀਓ।
ਗਾਥ ਸਬਿ ਜਾਂਨੀ ਹਮ ਔਧ ਕੇ ਅਧਮ ਬਾਕੀ[1], — [1]ਅਜੁਧਿਆ ਦੇ (ਰਾਮ ਚੰਦਰ ਦੇ ਤਾਰਨ ਤੋਂ) ਬਚੇ ਹੋਏ ਨੀਚ ਹਾਂ।
ਆਪ ਰਘੁਨਾਥ ਅਬਿ ਦਯਾ ਸਾਥ ਤਾਰੀਓ ॥੩੪॥
ਕਹਜੋ ਗੁਰੁ ਫੁਰ[1], ਮੇਰੇ ਉਰ ਮੈਂ ਅਨੰਦ ਪੁਰਿ — [1]ਛੇਤੀ।
ਬਸ ਹੈ, ਦੁਕਾਲ ਚਾਲ[1] ਤੁਮੈਂ ਨ ਗ੍ਰਾਸ ਹੈ। — [1]ਖੋਟੇ ਸਮੇਂ ਦੀ ਚਾਲ।
ਮਾਤਬਰ[1] ਭਾਰੇ ਰਖਵਾਰੇ ਰਖਿ ਪਜਾਨੇ ਗੁਰੁ, — [1]ਭਰੋਸੇ ਯੋਗ।
ਕਿਰਪਾਲ ਆਦਿ ਬੀਰ ਲਏ ਸੰਗ ਖਾਸ ਹੈਂ।
ਗੂਜਰੀ ਜੀ ਡੋਰੇ, ਰੱਬ ਮਾਤ ਚਢਿ ਚਾਲੀ ਪੱਥ[1], — [1]ਰਸਤੇ।
ਹੱਥ ਲੈ ਸੁਵੱਥ[1] ਔ ਜਰੂਰੀ ਦਾਸੀ ਦਾਸ ਹੈਂ। — [1]ਚੰਗੀਆਂ ਚੀਜ਼ਾਂ।
ਘੋਰੀ ਜੋ ਉਦਾਰੀ[1], ਤਾਂ ਪੈ ਗੁਰੂ ਅਸਵਾਰ ਭਏ, — [1]ਜੋ ਚੰਗੀ ਘੋੜੀ ਸੀ।
ਸੱਤ੍ਰਾਂ ਸੌ ਬਾਈ ਕੇਰ ਭਾਦ੍ਰੋਂ ਮੈਂ[1] ਖਾਸ ਹੈ ॥੩੫॥ — [1]ਸੰਮਤ ੧੭੨੨ ਦੇ ਭਾਦਰੋਂ ਮਹੀਨੇ ਵਿੱਚ।
ਨਗਰ ਨਿਵਾਸੀ ਸ ਉਦਾਸੀ[1] ਨ ਫਿਰਾਏ ਫਿਰੈਂ[2], — [1]ਉਦਾਸੀ ਸਹਿਤ। [2]ਮੋੜੇ ਨਹੀਂ ਮੁੜਦੇ।
ਫੇਰੇ[1] ਗੁਰੁ ਬਲ ਲਾਇ ਪਰਣ[2] ਸੁਨਾਇ ਕੈ। — [1]ਮੋੜੇ। [2](ਆਪਣੇ ਆਉਣ ਦਾ) ਇਕਰਾਰ।
ਐਹੈਂ ਹਮ ਸ਼ੀਘਰ ਹੀ ਦਰਸ਼ਨ ਦੈ ਹੈਂ ਤੁਮੈਂ,
ਗਏ ਘਰਿ ਉਰਿ[1] ਗੁਰਿ ਮੂਰਤਿ ਰਖਾਇ ਕੈ। — [1]ਹਿਰਦੇ ਵਿੱਚ।
ਤਾਂ ਦਿਨ ਕੀਰਤਿ ਪੁਰ ਆਇ ਡੇਰਾ ਕੀਨ ਗੁਰੁ,
ਬੰਦਿ ਗੁਰੁ ਥਾਨ[1] ਪ੍ਰਸ਼ਾਦ ਕਰਵਾਇ ਕੈ। — [1]ਗੁਰ ਅਸਥਾਨਾਂ ਤੇ ਨਮਸਕਾਰ ਕਰਕੇ।
ਆਏ ਸਿੱਖ ਸੋਢਿਨ ਝੁਕਾਇ ਸਿਰ ਗੁਰੁ ਪਗ,
ਮਾਤ ਨਾਨਕੀ ਪੈ ਸਬਿ ਤੀਆ ਆਈ ਧਾਇ ਕੈ ॥੩੬॥
ਨੈਨ ਕੈ ਸਜਲ[1] ਹ੍ਵੈ ਮਗਨ ਦਏ ਸਗਨ ਹੈਂ, — [1]ਅੱਖਾਂ 'ਚ ਪਾਣੀ ਭਰ ਕੇ।
ਮਗ ਨਏ[1] ਪਏ ਜਗ ਨਏ ਸੁਖਦਾਇ ਕੈ[2]। — [1]ਨਵੇਂ ਰਸਤੇ। [2]ਜਗਤ ਨੂੰ ਨਵੇਂ ਸੁਖ ਦੇਣ ਵਾਲੇ (ਸਤਿਗੁਰਾਂ ਨੇ)।
ਰੋਪੜ, ਸੰਘੋਲ ਲੌਪੋ, ਖੇੜੀ ਲੌ ਨਿਬੇੜੀ ਬਾਟ[1], — [1]ਰਸਤਾ।
ਆਨੰਦਪੁਰ ਕਲੌੜ ਥੌੜ ਪੈ ਰਹਾਇ ਕੈ[1]। — [1]ਜਗ੍ਹਾ ਭਾਵ ਪਿੰਡ 'ਚਰਹਿ ਕੇ।
ਦਾਦੂ ਮਾਜਰਾ, ਉਗਾਣਾ, ਨੌ ਲੱਖਾ, ਸੁਹਾਣਾ, ਭਾਣਾ,
ਟਹਿਲ ਪੁਰੇ ਹੈ ਕਰੀ ਟਹਿਲ ਸਿਖਾਇਕੈ[1]। — [1]ਸਿੱਖਾਂ ਨੇ ਆ ਕੇ।
ਨਦੀ ਹੰਸ ਮੇਘ ਇਵ[1] ਤਾਰਤਿ ਫਿਰਤਿ ਗੁਰੁ, — [1]ਇਸੇ ਤਰ੍ਹਾਂ (ਜਿਸ ਤਰ੍ਹਾਂ) ਨਦੀ ਹੰਸ ਤੇ ਬਦਲ।
ਮਾਲਵੇ ਕੋ ਚਾਹਿਤ ਨਿਹਾਲ ਕੀਓ ਜਾਇ ਕੈ ॥੩੭॥
ਆਕੜ ਗ੍ਰਾਮ ਲੰਘਿ ਸੀਭੜੋ ਥਿਰੇ ਨਿਸੰਗ,
ਸਤਿਸੰਗ ਕਰਿ ਜਨਿ ਰੰਗ ਮਨ ਹੈ ਲਯੋ।
ਰੋਹਟਾ[1] ਕੇ ਲੋਹਟਾ ਸੇ[2] ਲੋਗਨਿ ਕੋ ਸੋਨਾ ਕਰਿ, — [1]ਪਿੰਡ। [2]ਲੋਹੇ ਵਰਗੇ।
ਗੁਣੀ ਕੇ ਗੁਰੂ ਕੋ ਸੇਵ ਗੁਣ ਗਜਾਨ ਹੈ ਪਯੋ[1]। — [1]ਪਾ ਲਿਆ।
ਬਾਉੜ ਰਹਾਇ ਰਾਜੋ ਮਾਜਰੇ ਸੈ ਮੂਲੋਵਾਲ
ਜਾਇ ਥਿਰੇ, ਆਇ ਪੈਂਚ ਸੇਵ ਕਰਤਾ ਭਯੋ।
ਗੋਂਦਾ ਮਈਆ ਭਗਤ ਪ੍ਰੇਮੀ ਗੁਰੁ ਪਾਸ ਅਏ,
ਪ੍ਰੇਮ ਯੁਤ ਸਿੱਖ ਥਏ ਸਤਿਸੰਗ ਹੈ ਕਯੋ ॥੩੮॥

ਲਜਾਏ ਜਲ ਦੂਰ ਤੇ ਸੋ ਹੁਤੋ ਕੂਪ ਖਾਰਾ ਢਿਗ,
ਕਹਜੋ ਗੁਰੁ ਏਹੀ ਮੀਠਾ ਹ੍ਵੈ ਹੈ ਦੇਹੋ ਲਜਾਇ ਕੈ।
ਗੁਰੂ ਕਾ ਬਚਨ ਮਾਨਿ ਆਨਿ ਜਲ ਦੀਓ ਗੁਰਿ,
ਪੀਓ ਮੀਠਾ ਕੀਓ ਡੀਠਾ ਪਿੰਡਿ ਅਜ਼ਮਾਇ ਕੈ।
ਭਏ ਲੋਗ ਸਿੱਖ ਪਿੱਖਿ ਅਜ਼ਮਤ ਖੂਪ ਕੂਪਿ[1],
[1]ਖੂਹ ਦੀ ਚੰਗੀ ਕਰਾਮਾਤ।
ਚਲਿ ਕੈ ਤਹਾਂ ਤੈ ਗੁਰੁ ਸੇਖੇ ਥਿਰੇ ਜਾਇ ਕੈ।
ਚੌਧਰੀ ਤਿਲੋਕਾ ਸੂਦਾਰ ਤੇਈ ਗ੍ਰਾਮ ਵਾਰ,
ਸ਼ਾਹੀ ਸੁ ਮਾਲ ਗੁਜ਼ਾਰ[1] ਹੁਤੋ ਤਿਸ ਥਾਇ ਕੈ ॥੩੯॥
[1]ਸਰਕਾਰੀ ਜ਼ਮੀਨ ਦਾ ਠੇਕੇਦਾਰ।
ਜਾਤ ਕਾ ਜਵੰਧਾ ਜੱਟ ਅਤਿ ਮਤਿ ਮੰਦਾ ਸੱਟ[1],
[1]ਸਠ, ਮੂਰਖ।
ਭਾਲ ਟੀਕਾ ਗਰੇ ਗੱਟ[1] ਕੰਠੀ ਮਾਲਾ ਧਾਰੀਆ।
[1]ਮੱਥੇ ਤੇ ਤਿਲਕ ਤੇ ਗਲ ਵਿੱਚ ਤਵੀਤ।
ਮਾਧੋ ਦਾਸ ਪਾਹਨ[1] ਪੁਜਾਰੀ ਕਾ ਥਾ ਸੇਵਕ ਸੋ,
[1]ਪੱਥਰ ਦੇ।
ਤਾਹੀ ਤੈ ਪਾਹਨ ਸਮ ਜਢ ਮਤਿ ਵਾਰੀਆ[1]।
[1]ਮੂਰਖ ਮਤਿ ਵਾਲਾ ਸੀ।
ਲਖਜੋ[1] ਦੋਊ ਤੀਨ ਵਾਰੀ ਸੋਊ ਗੁਰੁ ਕੇ ਅਗਾਰੀ,
[1]ਲੰਘਿਆ।
ਸੰਗਿ ਜਨਿ ਭੀਰ ਭਾਰੀ ਮਦ[1] ਸਰਦਾਰੀਆ।
[1]ਹੰਕਾਰ।
ਨਾਰ[1] ਨਾ ਝੁਕਾਈ ਤਾਂਹਿ ਕਾਰ[2] ਨਾ ਪੁਚਾਈ ਕਾਂਹਿ,
[1]ਗਰਦਣ, ਧੌਣ। [2]ਭੇਟਾ।
ਬਲਕਿ[1] ਅਲਾਈ[2] ਨਿੰਦ ਠੌਰ ਠੌਰ ਭਾਰੀਆ ॥੪੦॥
[1]ਸਗੋਂ। [2]ਕਹੀ, ਕੀਤੀ।
ਗੁਰੂ ਪਾਸ ਆਇ ਜਬਿ ਲੋਗਨ ਸੁਨਾਯੋ ਸਬਿ,
ਭੇਦ ਸੁਨਿ ਗੁਰੂ ਤਬਿ ਬੋਲ ਉਠੇ ਏਹੀਆ[1]।
[1]ਇਹ (ਬਚਨ)।
ਜੱਟ ਏ ਜਵੰਧੇ ਮਤਿ ਮੰਦੇ ਅੰਧੇ ਗੰਦੇ ਅਤਿ,
ਗੁਰੁਨਿ ਤੇ ਬੇਮੁਖ ਹੰਕਾਰੀ ਨਿੰਦ ਕੇਹੀਆ[1]।
[1]ਕਰਨ ਵਾਲੇ।
ਇਨ੍ਹੈਂ ਮਦ ਏਈਆ ਗ੍ਰਾਮ ਮਮ ਤੇਈਆ,
ਰਹੈਂ ਨ ਬਾਈ ਤੇਈਆ ਹ੍ਵੈ ਹੈਂ ਸਬਿ ਥੇਹੀਆ।
ਐਸੇ ਦੇ ਸ੍ਰਾਪ ਗੁਰੁ ਪਰੇ ਤੁਰ[1] ਜਬੈ ਫਿਰ,
[1]ਤੁਰ ਪਏ।
ਪਾਇ ਸਾਰ ਡਰ ਧਾਰਿ ਪਛੁਤਾਇ ਵੇਹੀਆ[1] ॥੪੧॥
[1]ਉਹ (ਤਿਲੋਕੇ ਆਦਿ ਜਵੰਧੇ ਗੋਤ ਦੇ ਜੱਟ)।
ਭੇਟ ਲੈ ਅਪਾਰ ਹਰੀ[1] ਗੋਤ ਜੱਟ ਲਏ ਨਾਰ[2],
[1]ਹਰੀ ਕੇ। [2]ਨਾਲ।
ਦੀਨ ਹੋਇ ਭਾਰ ਆਇ ਪਗ ਲਪਟਾਏ ਹੈਂ।
ਏਕ ਕੋਸ ਗਾਂਉ ਤੈ ਹੈ ਮੰਦਰ ਪੁਰਾਨੋ ਜਹਾਂ,
ਤਹਾਂ ਗੁਰੁ ਥਿਰੇ ਉਨਿ ਸੇਵੇ ਬਹੁ ਭਾਏ ਹੈਂ।
ਜੈਸੇ ਫੀਲ ਦਾਂਤ[1] ਸਤਿ ਪੁਰਖਨ ਕੀ ਬਾਤ ਤੈਸੇ,
[1]ਹਾਥੀ ਦੇ ਦੰਦ।
ਮੁਖੋਂ ਜੋ ਨਿਕਸ ਜਾਤ ਫੇਰ ਨਾ ਫਿਰਾਏ[1] ਹੈਂ।
[1]ਫੇਰ ਨਹੀਂ ਮੁੜਦੇ।
ਕਾਲ ਚਾਲ[1] ਮਾਰੇ ਸੋ ਉਜੜ ਗਾਮ ਸਾਰੇ ਗਏ,
[1]ਸਮੇਂ ਦੀ ਚਾਲ ਦੇ।
ਗੰਗ ਕੇ ਕਿਨਾਰੇ ਬਸੇ ਦਿਲੀ ਪਾਰ ਜਾਇ ਹੈਂ ॥੪੨॥
ਸੋਊ ਜਟਵਾੜਾ ਹੈ ਜਵੰਧਜਾਂ ਕਾ ਮਸ਼ਹੂਰ,
ਹਸਤਨਾ ਪੁਰ ਕੇ ਗਿਰਦ ਬਸ ਹੈਂ ਪਏ।
ਤਿਨ ਹੀ ਕੇ ਬੀਚ ਸੇਂ ਧਰਮ ਸਿੰਘ ਪਿਆਰਾ ਭਯੋ,
ਦਸਮ ਗੁਰੂ ਨੇ ਬਰ ਜਾਂਹਿ ਬਹੁ ਹੈਂ ਦਏ।

ਸੋਊ ਪੰਥ ਨਿਰਮਲ ਗਾਥ ਮੈ ਦਿਖੈਹੈਂ ਚਲਿ,
ਪੰਥ ਪ੍ਰਭਾਕਰ ਗ੍ਰੰਥ* ਮੈਂ ਸੇ ਜੇ ਲਏ[1]।

[1](ਜਿਹੜੇ ਪ੍ਰਸੰਗ) ਪੰਥ ਪ੍ਰਭਾਕਰ ਗ੍ਰੰਥ ਚੋਂ ਲਏ ਹਨ। *ਇਸ ਬਿਸ੍ਰਾਮ ਦੇ ਅੰਕ ਨੰ: ੪੬ ਦੀ ਦੂਜੀ ਤੁਕ ਦੇ 'ਗੁਰ ਜਾਨੀ' ਤਬ ਤੋਂ ਇਸੇ ਹੀ ਬਿਸ੍ਰਾਮ ਦੇ ਅੰਕ ਨੰ: ੧੪੭ ਦੇ ਅੰਤ 'ਰਿਦ ਸੁਖ ਮਨ' ਤੱਕ ਦੀ ਸਾਰੀ ਰਚਨਾ ਲਾਹੌਰ ਐਡੀਸ਼ਨ ਛਾਪਾ ਪੱਥਰ ਦੇ ੪੫੬ ਪੰਨੇ ਤੱਕ ਅੱਠ ਸਫ਼ਿਆਂ 'ਤੇ ਛਪੀ ਹੋਈ ਹੈ। ਇਹ ਰਚਨਾ ਇਸ ਗ੍ਰੰਥ ਦੇ ਆਖੇਪਕਾਰ ਘਸੀਟਾ ਸਿੰਘ ਕਵੀਸ਼ਰ ਲਾਹੌਰ ਦੀ ਹੀ ਲਿਖੀ ਹੋਈ ਕਾਵਿ ਹੈ। ਇਸ ਕਾਵਿ ਰਚਨਾ ਤੇ ਵੀ ਪਿੱਛੇ ਆ ਚੁਕੀ ਆਖੇਪ ਰਚਨਾ ਵਾਲੀਆਂ ਸਾਰੀਆਂ ਦਲੀਲਾਂ ਵਰਤੀਆਂ ਜਾ ਸਕਦੀਆਂ ਹਨ। ਉਨ੍ਹਾਂ ਤੋਂ ਇਲਾਵਾ ਹੇਠ ਲਿਖੀ ਖੋਜ ਵੀ ਇਸ ਰਚਨਾ ਦੇ ਆਖੇਪ ਹੋਣ ਦਾ ਅਕੱਟ ਸਬੂਤ ਹੈ। ੩੫ ਨੰ. ਬਿਸ੍ਰਾਮ ੪੩੯ ਪੰਨੇ 'ਤੇ ਪੂਰਾ ਹੋ ਚੁਕਾ ਹੈ। ਅਗੋਂ ਚਲ ਰਿਹਾ ਇਹ ੩੬ਵਾਂ ਬਿਸ੍ਰਾਮ ਹੈ। ਇਸ ਦੇ ਮੰਗਲਾਚਰਨ ਦੇ ਦੋਹਰੇ ਦਾ ਅੰਕ ਨੰ: ੧ ਲੱਗਾ ਹੈ ਅੱਗੋਂ ਕਬਿੱਤਾਂ ਚਲ ਪਈਆਂ ਹਨ। ੪੪੮ ਪੰਨੇ ਤੱਕ ਕੋਈ ਨਵਾਂ ਛੰਦ ਨਹੀਂ ਬਦਲਿਆ ਜਿਸ ਕਰਕੇ ਅੰਕ ਨੰ: ਨਹੀਂ ਬਦਲਿਆ ਗਿਆ। ੪੪੯ ਪੰਨੇ 'ਤੇ ਅਸਲ ਰਚਨਾ ਵਿੱਚ ਤਾਂ ਸ਼ਾਇਦ ਅਜੇ ਕਬਿੱਤ ਛੰਦ ਹੀ ਚਲਦਾ ਹੋਵੇਗਾ ਪਰ ਆਖੇਪਕਾਰ ਨੇ ੪੪੯ ਪੰਨੇ ਤੋਂ ਕਬਿੱਤ ਛੰਦ ਦਾ ਚਲਿਆ ਆ ਰਿਹਾ ਸਿਲਸਿਲਾ ਬੰਦ ਕਰਕੇ ਦੋਹਰੇ ਤੇ ਚੌਪਈ ਛੰਦ ਲਿਖਣੇ ਅਰੰਭ ਦਿੱਤੇ ਹਨ ਪਰ ਇਨ੍ਹਾਂ ਅੱਠਾਂ ਸਫ਼ਿਆਂ 'ਤੇ ਕਿਤੇ ਵੀ ਅੰਕ ਨਹੀਂ ਬਦਲਿਆ ਭਾਵੇਂ ਕਿ ਛੰਦ ਕਈ ਵਾਰ ਬਦਲੇ ਹਨ। ੪੫੭ ਪੰਨੇ 'ਤੇ ਕਵੀ ਜੀ ਦੀ ਆਪਣੀ ਅਸਲ ਰਚਨਾ ਦਾ ਦ੍ਵੈਯਾ ਛੰਦ ਅਰੰਭ ਹੁੰਦਾ ਹੈ। ੪੫੭ ਪੰਨੇ ਦੇ ਅਰੰਭ ਵਿੱਚ ਸਿਰਫ 'ਛੰਦ' ਹੀ ਛਾਪਿਆ ਹੋਇਆ ਹੈ। 'ਦ੍ਵੈਯਾ' ਸ਼ਬਦ ੪੫੬ ਪੰਨੇ ਦੇ ਅੰਤ ਵਿੱਚ ਅਸਲ ਰਚਨਾ ਵਿੱਚ ਹੋਵੇਗਾ। ਪਰ ਆਖੇਪਕਾਰ ਕਾਹਲੀ ਵਿੱਚ 'ਦ੍ਵੈਯਾ' ਸ਼ਬਦ ਲਿਖਣਾ ਭੁੱਲ ਗਿਆ ਜਿਸ ਤੋਂ ਕਿ ਚੋਰ ਦੀ ਚੋਰੀ ਪਕੜੀ ਗਈ ਹੈ। ਦ੍ਵੈਯਾ ਛੰਦ ਦੇ ਅੰਤ ਵਿੱਚ ਅਸਲ ਰਚਨਾ ਦਾ ਅੰ: ਨੰ: ੮ ਹੈ ਤੇ ੯ ਅੰਕ ਵਿੱਚ ਇਕ ਦੋਹਰਾ ਲਿਖ ਕੇ ਬਿਸ੍ਰਾਮ ਸਮਾਪਤ ਕਰ ਦਿੱਤਾ ਗਿਆ ਹੈ। ਇਸ ਚਲ ਰਹੇ ਬਿਸ੍ਰਾਮ ਤੋਂ ਪਹਿਲੇ ਬਿਸ੍ਰਾਮ ਦਾ ਨੰ: ੩੫ ਹੈ। ਇਸ ਚਲ ਰਹੇ ਬਿਸ੍ਰਾਮ ਦਾ ਨੰ: ੩੬ ਚਾਹੀਦਾ ਸੀ, ਪਰ ਬਿਸ੍ਰਾਮ ਦਾ ਨੰ: ੩੮ ਛਪਿਆ ਹੋਇਆ ਹੈ। ਇਸ ਹਿਸਾਬ ਇਹ ਚਲ ਰਿਹਾ ਬਿਸ੍ਰਾਮ ਤਿੰਨਾਂ ਬਿਸ੍ਰਾਮਾਂ ਦਾ ਇਕ ਬਿਸ੍ਰਾਮ ਹੋਇਆ ਹੈ। ਜੇ ਇਕ ਨੰਬਰ ਦੀ ਸਹਵਨ ਗ਼ਲਤੀ ਹੀ ਮੰਨ ਲਈਏ ਤਾਂ ਵੀ ਦੋ ਬਿਸ੍ਰਾਮਾਂ ਦਾ ਇਕ ਬਿਸ੍ਰਾਮ ਬਣਾ ਦਿੱਤਾ ਗਿਆ ਹੈ ਜੋ ਇਨ੍ਹਾਂ ਸਫ਼ਿਆਂ ਦੇ ਆਖੇਪ ਹੋਣ ਦੀ ਪੁਰਜ਼ੋਰ ਗਵਾਹੀ ਭਰਦਾ ਹੈ।

ਇਤ ਦਿਸ ਨੌਮ ਗੁਰੁ ਹਰੀ ਗੋਤ ਜੱਟਨ ਕੋ,
ਬਰ ਦੈ ਕੈ ਭਲ ਚਲਿ ਸੇਖੇ ਗਾਮ ਤੈ ਗਏ ॥੪੩॥
ਗਾਮ ਫਰਵਾਹੀ ਗਏ ਕੀਨ ਸੇਵ ਚਾਹੀ ਉਨਿ[1],
ਬਸੇ ਏਕ ਰੈਨ ਤਾਂਹੀ ਭਏ ਸਿੱਖ ਲੋਗ ਹੈਂ।
ਤਹਾਂ ਤੈ ਤੁਰੈ ਕੈ[1] ਕੱਟੂ ਨਾਮ ਗ੍ਰਾਮ ਜੈ ਕੈ ਗੁਰ,
ਦਰਸ਼ਨ ਦੈ ਕੈ ਸਿੱਖ ਕੈ ਕੈ ਭਲੇ ਜੋਗ ਹੈਂ[1]।
ਆਇ ਕੈ ਹੰਢਜਾਏ ਨਾਮ ਨਗਰ ਅਰਾਮ ਕੀਨੋ,
ਗ੍ਰਾਮ ਸੋ ਤਮਾਮ ਮੈਂ ਥਾ ਫੈਲ੍ਯੋ ਤਪ[1] ਰੋਗ ਹੈ।
ਆਏ ਗੁਰੁ ਪਾਸ ਜੋ ਨੁਲ੍ਹਾਏ ਖਾਮ[1] ਤਾਲ ਮੈ ਸੋ,
ਉਨ ਕੋ ਬਿਲਾਯੋਂ[1] ਤਾਪ ਪਾਪ ਸਾਪ[2] ਸੋਗ ਹੈਂ ॥੪੪॥
ਧੌਲੇ ਪਿੰਡ ਜਾਇ ਮੌੜੀਂ[1] ਬਾਹਰ ਥਿਰਾਇ ਪੁਨਾ,
ਢਿਲਮਾ ਮੈਂ ਆਇ ਕੈ ਸਰਾਧ[1] ਕਰਵਾਏ ਹੈਂ।

[1]ਉਨ੍ਹਾਂ ਉਤਸ਼ਾਹ ਨਾਲ।

[1]ਤੁਰ ਕੇ, ਚੱਲ ਕੇ।

[1]ਚੰਗੇ ਲਾਇਕ ਸਿੱਖ ਬਣਾ ਕੇ।

[1]ਤਾਪ।

[1]ਕੱਚੇ।

[1]ਦੂਰ ਹੋ ਗਏ। [2]ਸ੍ਰਾਪ।

[1]ਮੌੜ ਪਿੰਡ ਤੋਂ।

[1]ਯੱਗ।

ਏਕ ਸਤ ਗਾਇ[1] ਦਾਨ ਦਿਜਨ ਕੋ[2] ਦਾਇ,
ਜੱਗ ਰਚਿ ਕੈ ਮਹਾਂਇ ਬਹੁ ਭੋਜਨ ਖੁਲਾਏ ਹੈਂ।
ਦੇਸ ਮੈਂ ਬਿਸੇਸ ਜਸ ਹੋਯੋ ਲੋਗ ਆਏ ਬਹੁ,
ਦਰਸ਼ਨ ਪਾਇ ਧਨ ਅਧਿਕ ਚਢਾਏ ਹੈਂ।
ਤਹਾਂ ਤੈ ਭੰਦੇਰ ਪਿੰਡ ਹੇਰਿ ਫੇਰ ਅਲੀ ਸ਼ੇਰ,
ਰਹੇ ਰਾਤ ਸੇਵ ਕਰੀ ਸਹਜ ਸੁਭਾਏ ਹੈਂ ॥੪੫॥
ਜੋਗੇ ਨਾਮ ਗਾਮ ਖਾਮ ਤਾਲ ਪੈ ਅਰਾਮ ਕਰਿ,
ਚਾਹਿਲੋ[1] ਕਾ ਬੜਾ ਜਹਾਂ ਜੋਗੀ ਪੀਰ ਪੀਰ ਹੈ[2]।
ਲੋਗ ਸੁਲਤਾਨੀ ਥੇ ਮਹਾਨੀ ਗੁਰੁ ਜਾਨੀ ਤਬਿ,
ਬਚਨ ਬਖਾਨੀ ਇਹਾਂ ਬਸਬੋ ਅਧੀਰ ਹੈ[1]।
ਏਕ ਨਰ ਜਾਨੀ[1] ਕੋਊ ਸੰਤ ਹੈ ਮਹਾਨੀ,
ਪ੍ਰਭ ਏਸ ਅਸਥਾਨੀ ਲੋਕ ਬਸਤੇ ਸੁ ਕੀਰ[1] ਹੈਂ।
ਸਤਿਗੁਰੁ ਮਾਨੀ ਚਲੇ ਤੁਰ ਤਹਿਂ ਥਾਨੀ[1],
ਜੁਗਰਾਜ ਪਿਤਾ ਠਾਨੀ ਮਿਲਾ ਮਾਰਗ ਸੋਂ ਤੀਰ ਹੈ[1] ॥੪੬॥

[1]ਇਕ ਸੌ ਗਾਂ। [2]ਬ੍ਰਾਹਮਣਾਂ ਨੂੰ।
[1]ਗੋਤ। [2]ਪੂਜੀਦਾ ਹੈ।
[1]ਏਥੇ ਵਸਣਾ ਯੋਗ ਨਹੀਂ ਹੈ।
[1]ਇਕ ਆਦਮੀ ਨੇ ਜਾਣ ਲਿਆ।
[1]ਕੰਗਾਲ।
[1]ਉਸ ਥਾਂ ਤੋਂ।
[1]ਜੋਗਰਾਜ (ਜੋਗੇ ਪਿੰਡ ਦੇ ਮਾਲਕ) ਦਾ ਪਿਤਾ (ਠਾਨੀ) ਮਨ ਵਿਚਾਰ ਕੇਰਸਤੇ 'ਚ ਨੇੜੇ ਹੀ ਆ ਮਿਲਿਆ।

ਦੋਹਰਾ:
ਹਾਥ ਜੋਰ ਕਰਿ ਬੰਦਨਾਂ,
ਸ੍ਰੀ ਗੁਰੁ ਕੋ ਬਹੁ ਬਾਰਿ।
ਚਲੋ ਬਿਰਾਜੋ ਏਕ ਨਿਸ,
ਸ੍ਰੀ ਗੁਰੁ ਕਰੁਨਾਂ ਧਾਰਿ ॥੪੭॥
ਸਤਿਗੁਰ ਕਹਾ ਨ ਹਮ ਚਲੈਂ,
ਉਤਰੈਂਗੇ ਭੁਪਾਲਿ।
ਜੋਗਾ ਤੁਮੈਂ ਬਸਾਯਾ,
ਥਲ ਅਜੀਤ[1] ਰਿਦਿ ਭਾਲਿ ॥੪੮॥

[1]ਅਜਿੱਤ ਥਾਂ।

ਚੌਪਈ:
ਏਕ ਨਿਸਾ ਗੁਰੁ ਬਸ ਭੂਪਾਲੀ।
ਕਰਿ ਪ੍ਰਸਾਦਿ ਪੁਨ ਚਲੇ ਕ੍ਰਿਪਾਲੀ।
ਖੀਵਾ ਗ੍ਰਾਮ ਜਬੈ ਨੀਅਰਾਇਓ[1]।
ਉਤਰੇ ਗੁਰੁ ਇਕ ਰਾਹਕ[1] ਆਇਓ ॥੪੯॥
ਸਿੰਘਾ ਨਾਮ ਤਾਂਹਿ ਕਾ ਜਾਨੋਂ।
ਬੈਠਿ ਦੁ ਘਟਕਾ ਪੁਨੈਂ ਪਿਆਨੋਂ[1]।
ਬਹੁਰੋ ਇਕ ਦਿਨ ਦਰਸ਼ਨ ਕਰਿ ਕੈ।
ਚਲਾ ਤੁਰਤ ਸਿਰ ਚਰਨੀ ਧਰਿ ਕੈ ॥੫੦॥
ਸੁਨਿ ਸਿੰਘਾ ਗੁਰ ਪੂਛਤਿ ਤੋ ਹੈਂ।
ਸ਼ੀਘਰ ਕਾਜ ਗ੍ਰਹਿ ਕੋ ਅਸ ਕੋ ਹੈ।
ਨਹਿ ਕਾਰਜ ਗੁਰੂ ਜੀ ਗ੍ਰਹਿ ਕੋਈ।
ਹਮਰੈ ਗ੍ਰਾਮ ਸਗਾਈ[1] ਹੋਈ ॥੫੧॥

[1]ਨੇੜੇ ਆਇਆ।
[1]ਜ਼ਿਮੀਂਦਾਰ।
[1]ਦੋ ਘੜੀਆਂ ਬੈਠ ਕੇ ਫੇਰ ਚਲਾ ਗਿਆ।
[1]ਮੰਗਣੀ।

ਤਹਿਂ ਪ੍ਰਸ਼ਾਦਿ ਬਾਂਟਤ ਹੈਂ ਸਗਰੇ।
ਨਹਿਂ ਜਾਵੋਂ ਤਾਂ ਮਿਲੈ ਨ ਝਗਰੇ।
ਸੁਨਿ ਸਿੰਘਾ ਅਬਿ ਹੀ ਤੈ ਜਾਨੋਂ।
ਕਹੀਂ ਨ ਜਾਵੋ ਯਹਿ ਮਤਿ ਮਾਨੋਂ[1] ॥ ੫੨ ॥ [1](ਸਾਡੀ) ਇਹ ਸਿੱਖਿਆ ਮੰਨ ਲੈ।
ਤੁਮ ਕੋ ਮਿਲੈ ਦੁਗਨ ਵਰਤਾਰਾ।
ਘਰ ਬੈਠੇ ਆਵੈਗੋ ਥਾਰਾ[1]। [1]ਥਾਲ। (ਅ) ਤੇਰਾ (ਵਰਤਾਰਾ)।
ਸੁਨ ਸਿੰਘੇ ਮਨ ਅਸਥਿਰ ਭਇਓ।
ਮਿਲਾ ਪ੍ਰਸ਼ਾਦ ਦੁਗਨ ਤਿਨ ਲਇਓ ॥ ੫੩ ॥
ਬਿਨ ਸਿੰਘੇ ਨਹਿਂ ਕੋ ਬਰਸਾਵਾ[1]। [1]ਵਰੋਸਾਇਆ।
ਭਾਗ ਹੀਨ ਸਭਿ ਗਾਂਵ ਲਖਾਵਾ[1]। [1]ਸਾਰਾ ਪਿੰਡ ਜਾਣਿਆ।
ਤਹਿਂ ਤੇ ਚਲੇ ਅਪਿ ਗੁਰੁਰਾਈ।
ਡੇਢ ਕੋਸ ਉਦਯਾਨ[1] ਦਿਖਾਈ ॥ ੫੪ ॥ [1]ਉਜਾੜ।
ਸੰਗਤ ਬਹੁਤ ਪਿਸ਼ੌਰੋਂ ਆਈ।
ਧਰੀ ਭੇਟ ਸਤਿਗੁਰੁ ਅਗਵਾਈ।
ਦੇਖਿ ਪ੍ਰੇਮ ਗੁਰੁ ਉਤਰੇ ਤਹਾਂ।
ਛੋਡਿ ਗਾਉਂ ਉਦਯਾਨ ਮਹਾਂਹਾਂ[1] ॥ ੫੫ ॥ [1]ਵੱਡਾ।
ਆਰਤ ਹਰਨ[1] ਪ੍ਰਭੁ ਅਬਿਨਾਸੀ। [1]ਦੁੱਖ ਮੇਟਣ ਵਾਲੇ।
ਕਾਟਤਿ ਸਿੱਖਨਿ ਜਮ ਕੀ ਫਾਸੀ।
ਇਕ ਰਾਹਕ ਆਯੋ ਗੁਰੁ ਦਰਸ਼ਨ।
ਹਾਥ ਜੋਰਿ ਤਿਨ ਕੀਨੋਂ ਪ੍ਰਸ਼ਨ ॥ ੫੬ ॥
ਤੱਕ੍ਰ[1] ਹਮਾਰੇ ਹੈ ਘਰ ਮਾਂਹੀ। [1]ਲੱਸੀ।
ਕਰੋ ਪਾਨ[1] ਤੁਮ ਭੀ ਗੁਰੁ ਸਾਂਈ। [1]ਪੀਓ।
ਸਭਿ ਸੰਗਤ ਕੋ ਪਾਨ ਕਰਾਯੋ।
ਤਿਖਾ ਮਿਟੀ ਸਿੱਖਨਿ ਸੁਖੁ ਪਾਯੋ ॥ ੫੭ ॥
ਸਤਿਗੁਰਿ ਕਹੀ ਦੂਧ ਘਰ ਤੋਰੇ।
ਰਹਿ ਹੈਂ ਬਹੁਤ ਨਹੀ ਹ੍ਵੈ ਥੋਰੇ[1]। [1]ਥੋੜ ਨਹੀਂ ਹੋਵੇਗੀ।
ਲੈ ਬਰ ਦਾਨ ਗਯੋ ਗ੍ਰਿਹਿ ਅਪਨੇ।
ਭਯੋ ਅਤੋਟ ਲਗਾ ਗੁਰੁ ਜਪਨੇ ॥ ੫੮ ॥
ਦੋਹਰਾ:
ਪੁਨ ਗੁਰੁ ਭਿਖੀ ਗਾਂਉ ਮੈਂ,
ਥਿਰੇ ਕਛੁਕ ਦਿਨ ਆਪਿ।
ਬਿਦਾ ਕਰੀ ਸੰਗਤ ਸਭੀ,
ਨਾਮ ਦਾਨ ਦੈ ਜਾਪ ॥ ੫੯ ॥
ਤਿਸੀ ਗਾਉਂ ਦੇਸੂ[1] ਰਹੈ, [1]ਨਾਮ।
ਚਾਹਲ ਗੋਤ ਸੁਜਾਨ।
ਸੇਵਕ ਸਰਵਰ ਕੋ ਹੁਤੋ,

ਖੂੰਡੀ ਗਰੇ ਨਿਸ਼ਾਨ[1] ॥੬੦॥ [1](ਸਰਵਰ ਦੇ) ਨਿਸ਼ਾਨ (ਵਜੋਂ)।

ਕਬਿੱਤ:

ਬੀਤੇ ਦਿਨ ਦੋਇ ਮਿਲਾ ਆਨ ਨਾਹੀ ਕੋਇ,
ਨਰ ਨਾਰ ਜਿਤੇ ਹੋਇ ਸਮਝਾਵੈਂ ਦੇਸ ਰਾਜ ਕੋ।
ਸ੍ਰੀ ਗੁਰੁ ਦੇਵ ਸੇਵ ਸਫਲ ਕਰੇਵ ਗੁਰੁ,
ਨਾਨਕ ਕੀ ਗਾਦੀ ਏ ਅਵਾਦੀ ਸੁਖ ਸਾਜ ਕੋ[1]। [1]ਇਹ ਗੱਦੀ ਸੁਖਾਂ ਦੀ ਸਮੱਗ੍ਰੀ ਨੂੰ ਆਬਾਦ ਕਰਨ ਵਾਲੀ ਹੈ।
ਚਲੋ ਸ਼ਰਨਾਈ ਤਜਿ ਮਨ ਦੁਚਿਤਾਈ,
ਕੀਜੈ ਆਲਸ ਨ ਕਾਈ ਸੁਖਦਾਈ ਦਿਨ ਆਜ ਕੋ।
ਜੌਂ ਪੈ ਨਹੀ ਜਾਵੋ ਤਬਿ ਸੁਖ ਨਹੀਂ ਪਾਵੋ,
ਪੁਨ ਭਯੋ ਚਿਤ ਚਾਵੋ[1] ਚਲਿ ਮਿਲੋਂ ਮਹਾਰਾਜ ਕੋ ॥੬੧॥ [1]ਚਾਅ।

ਸ੍ਵੈਯਾ:

ਆਇਓ ਹੈ ਦੈਸੁ ਗੁਰੈਂ ਮਿਲਬੇ ਹਿਤ,
ਭੇਟਾ ਧਰੀ ਗੁਰਿ ਪਾਇਨ[1] ਆਗੈ। [1]ਚਰਨਾਂ ਦੇ।
ਹਾਥਨਿ ਜੋਰਿ ਪ੍ਰਨਾਮ ਕਰੀ,
ਮਨਿ ਨਿੰਮਰੀ ਹੋਇ ਕੈ ਸੇਵਨਿ ਲਾਗੇ।
ਆਵਹੁ ਅੱਗ੍ਰੇ ਵਾਕ ਕੀਓ ਗੁਰੁ,
ਦੇਸ ਕੋ ਰਾਜ ਮਿਲੇ ਭਾਗ ਜਾਗੇ।
ਆਪਨੋਂ ਧਰਮ ਸਹਾਇ ਕਰੇ,
ਜਮ ਆਇ ਕੇ ਫਾਸ ਜਬੈ ਗਰਿ ਪਾਗੇ[1] ॥੬੨॥ [1]ਫਾਹੀ ਜਦੋਂ ਗਲ ਵਿੱਚ ਪਾਵੇਗਾ।

ਦੋਹਰਾ:

ਤੁਰਕ ਜੂਠ ਅਚਵੋ ਸਦਾ,
ਕਰੋ ਪਕਾਵਨ ਰੋਟ।
ਧ੍ਰਿਗ ਜਾਨੋ ਤਿਨ ਨਰਨ ਕੋ,
ਧਰਮ ਬਿਮੁਖ ਮਨ ਖੋਟ ॥੬੩॥

ਚੌਪਈ:

ਸ੍ਰੀ ਗੁਰਿ ਪੰਚ ਤੀਰ ਤਬਿ ਦੀਨੇ।
ਸਭਿ ਕਾਰਜ ਮੈਂ ਹੈਂ ਪ੍ਰਬੀਨੇ[1]। [1]ਚਤੁਰ।
ਤਬਿ ਦੇਸੂ ਮਨ ਅਤਿ ਸੁਖ ਪਾਯਾ।
ਜਨਮ ਸਫਲ ਜਾਨਾ ਚਿਤ ਚਾਯਾ[1] ॥੬੪॥ [1]ਚਾਅ ਆ ਗਿਆ।
ਨਿਜ ਲੋਕਨ ਮੈਂ ਤਬੈ ਪੁਕਾਰਾ।
ਧਰਮ ਆਪਨਾ ਸਭਿ ਮੈਂ ਹਾਰਾ[1]। [1](ਸਰਵਰ ਵਾਲਾ) ਆਪਣਾ ਧਰਮ ਮੈਂ ਸਾਰਾ ਛੱਡ ਦਿੱਤਾ ਹੈ।
ਅਬਿ ਗੁਰੁ ਸਰਨ ਲੀਨ ਸੁਖੁ ਪਾਵਾ।
ਸੋਕ ਸੰਤਾਪ ਸੋ ਸਭੀ ਨਸਾਵਾ ॥੬੫॥
ਗੁਰੁ ਕੇ ਚਰਨ ਜਾਨਿ ਰਖਵਾਰੇ।
ਦੁਹੂੰ ਲੋਕ ਸੁਖੁ ਦੇਵਨ ਹਾਰੇ।
ਸਰਵਰ ਖੂੰਡੀ ਤੋਰਿ ਬਗਾਈ[1]। [1]ਤੋੜ ਕੇ ਪਰ੍ਹੇ ਸੁੱਟ ਦਿੱਤੀ।

ਖੰਡ ਖੰਡ ਕਰਿ ਚਿਤਿ ਹਰਿਖਾਈ[1] ॥੬੬॥
ਪੁਨ ਦੇਸੂ ਕੋ ਗੁਰੈਂ ਬੁਲਾਵਾ।
ਦਰਸ ਦੇਖਿ ਦੇਸੂ ਸੁਖੁ ਪਾਵਾ।
ਤੀਰ ਨ ਜਾਨੋ ਬੀਰ ਹੈਂ ਪਾਂਚੋ।
ਜੀਤੋਂ ਗੇ ਸਭਿ ਦੇਸਨਿ ਸਾਚੋ[1] ॥੬੭॥

[1]ਟੁਕੜੇ ਟੁਕੜੇ ਕਰ ਕੇ ਚਿੱਤ ਵਿੱਚ ਖ਼ੁਸ਼ ਹੋਇਆ।
[1]ਸੱਚੀ ਗੱਲ ਜਾਣੋਂ।

ਦੋਹਰਾ:
ਤਜਾਰ ਭਏ ਸਤਿਗੁਰੁ ਜਬੈ,
ਗਏ ਖਿਆਲੇ ਗ੍ਰਾਮ।
ਉਤ੍ਰੇ ਤਹਿਂ ਨਹਿਂ ਮਿਲਾ ਕੋ,
ਫਸੇ ਗ੍ਰਿਹਸਤ ਨਿਜ ਧਾਮ ॥੬੮॥

ਚੌਪਈ:
ਇਕ ਦਿਜ[1] ਗੁਰੁ ਕੀ ਸਰਨੀ ਆਇਓ।
ਗੁਰੁ ਸੇਵਾ ਚਿਤਿ ਅਤਿ ਲਲਚਾਇਓ।
ਰਹੈ ਸੰਗਿ ਗੁਰੁ ਬਿਚਰੇ ਜਬੈ।
ਸ੍ਰੀ ਗੁਰੁ ਦਿਜ ਕੋ ਬੋਲੇ ਤਬੈ ॥੬੯॥
ਕਛੁਕ ਕਾਲ ਬੀਤੇ ਇਹ ਥਾਂਨ।
ਲਗੇ ਬਿਟਪ ਬਟ[1] ਬਡੋ ਮਹਾਨ।
ਏਕ ਕੂਪ[1] ਭੀ ਇਸ ਤਲ[2] ਲਾਗੈ।
ਜਲ ਪੀਵੈਂਗੇ ਸਭਿ ਨਰ ਆਗੈ ॥੭੦॥
ਖੁਸ਼ੀ ਕਰੀ ਦਿਜ ਊਪਰ ਸੁਆਮੀ।
ਭਏ ਤਜਾਰ ਪ੍ਰਭ ਅੰਤਰਿ ਯਾਮੀ ॥੭੧॥

[1]ਬ੍ਰਹਮਣ।
[1]ਬੋਹੜ ਦਾ ਬ੍ਰਿੱਛ।
[1]ਖੂਹ। [2]ਇਸ ਦੇ ਹੇਠ।

ਦੋਹਰਾ:
ਖਿਆਲੇ ਮੈਂ ਅਬਿ ਕੂਪ ਬਟ,
ਲਾਗੇ ਹੈਂ ਰਮਨੀਕ।
ਸਭੀ ਲੋਕ ਜਲ ਭਰਤਿ ਹੈਂ,
ਪੂਜਤਿ ਬਟ ਤਹਿਕੀਕ[1] ॥੭੨॥
ਮੌੜ ਗਾਮ ਦਮਦਮੇ ਢਿਗ,
ਹੈ ਬਸਤੋ ਤਹਿਂ ਜਾਨ।
ਉਤਰਨ ਲਾਗੇ ਦੇਖਿ ਥਲ,
ਸ੍ਰੀ ਗੁਰੁ ਪਰਮ ਸੁਜਾਨ ॥੭੩॥

[1]ਨਿਸਚੇ ਨਾਲ।

ਚੌਪਈ:
ਏਕ ਬਾੜ ਕੰਟਕ ਕੀ ਹੇਰੀ[1]।
ਬਾੜਾ ਕੀਨੋਂ ਤਿਸ ਚੌਫੇਰੀ।
ਏਕ ਤਰਫ ਕੰਟਕ ਹਟਵਾਏ।
ਉਤਰਿਓ ਡੇਰਾ ਸਭਿ ਸੁਖੁ ਪਾਏ ॥੭੪॥
ਤਬਿ ਲੌਂ ਆਯੋ ਇਕ ਨਰ ਦੌਰੀ।
ਸ੍ਰੀ ਗੁਰੁ ਕੋ ਤਿਨ ਕਹਾ ਬਹੋਰੀ[1]।

[1]ਕੰਡਿਆਂ ਦੀ ਵਾੜ ਵੇਖੀ।
[1]ਪੁਨਾ, ਫੇਰ।

ਜੰਡ ਬਡੋ ਜੋ ਯਾ ਮੈਂ ਹੇਰੋ।
ਰਹਿਤ ਪਿਸਾਚ[1] ਮਾਨਿ ਬਚ ਮੇਰੋ ॥੭੫॥
[1]ਪ੍ਰੇਤ।
ਸਭੀ ਗ੍ਰਾਮ ਕੋ ਅਤਿ ਦੁਖੁ ਦੀਨੋਂ।
ਤੁਮ ਮਤ ਉਤਰੋ[1] ਨਿਸਚੈ ਚੀਨੋ।
[1]ਨਾ ਉਤਰੋ।
ਮਾਰੇਗੋ ਜਬਿ ਰਾਤ ਬਡੇਰੀ[1]।
[1]ਜਦੋਂ ਵੱਡੀਰਾਤ (ਹੋ ਜਾਵੇਗੀ ਤਦੋਂ ਤੁਹਾਨੂੰ ਉਹ ਪ੍ਰੇਤ) ਮਾਰ ਦੇਵੇਗਾ।
ਹਮ ਸਭਿ ਪੂਜਤਿ ਨਿਸ ਦਿਨ ਕੇਰੀ[1] ॥੭੬॥
[1](ਉਸ) ਦੀ।
ਸਤਿਗੁਰੁ ਕਹੀ ਰਹੇ ਨਹੀਂ ਪ੍ਰੇਤ।
ਬਸੈਂ ਦੇਵਤੇ ਪੂਜਾ ਹੇਤ।
ਤੁਮ ਪੂਜੋਗੇ ਸਭਿ ਸੁਖੁ ਪਾਵੋ।
ਦੁਖ ਗ੍ਰਾਮ ਕਾ ਸਭੀ ਨਸਾਵੋ ॥੭੭॥
ਪਰੀ ਰਾਤ ਤਬਿ ਆਵਾ ਪ੍ਰੇਤ।
ਸਤਿਗੁਰ ਅੱਗਰ ਸ੍ਵਾਸ ਨ ਲੇਤਿ[1]।
[1]ਸਾਹ ਨਹੀਂ ਲੈਂਦਾ ਭਾਵ ਬਹੁਤ ਡਰ ਗਿਆ।
ਹਮ ਪਹਿਲੇ ਥੇ ਗੋਇੰਦਵਾਲ।
ਪੁਨਾਂ ਬਠਿੰਡੇ ਆਏ ਚਾਲਿ ॥੭੮॥
ਅਬਿ ਹਮ ਰਹੈਂ ਕਹੋ ਕਿਤਿ ਠੌਰ।
ਆਵੈ ਪੁਰਖ ਸ੍ਰੀ ਗੁਰੁ ਮੌਰ[1]।
[1]ਸ਼੍ਰੋਮਣੀ ਗੁਰੂ (ਗੋਬਿੰਦ ਸਿੰਘ ਜੀ)।
ਤੁਮੈਂ ਬਤਾਵਹਿਗੋ ਥਲ ਨੀਕਾ[1]।
[1]ਚੰਗਾ ਥਾਂ।
ਤਹਿਂ ਥਿਤ ਕਰੋ[1] ਹਰੋ ਦੁਖ ਜੀਕਾ ॥੭੯॥
[1]ਟਿਕਾਣਾ ਕਰਿਓ।
ਤਿਸੀ ਜੰਡ ਕੇ ਤਲ ਗੁਰੁ ਸੁਆਮੀ।
ਪਲੰਘ ਡਸਾਯੋ ਅੰਤਰਿ ਯਾਮੀ।
ਤਬਿ ਤੇ ਦੇਵ ਥਾਨ ਸਭਿ ਕਹਿਹੀਂ।
ਲੇਹੁ ਨਿਹਾਰ ਜੋ ਅਜ਼ਮਤਿ ਸਹਿਹੀਂ[1] ॥੮੦॥
[1]ਕਰਾਮਾਤ ਸਹਿਤ ਹੈ।

ਦੋਹਰਾ:
ਚਲੇ ਤਹਾਂ ਤੇ ਸਤਿਗੁਰੂ,
ਪਹੁੰਚੇ ਖਾਨੇ ਵਾਲ।
ਪੁਨ ਆਗੇ ਗੁਰੁ ਦਮਦਮੇਂ,
ਸਿੱਖਨਿ ਕੀਓ ਨਿਹਾਲ ॥੮੧॥

ਚੌਪਈ:
ਆਗੇ ਸੂਲੀ ਸਰ ਕਰਿ ਡੇਰਾ।
ਭਈ ਸ਼ਾਮ ਜੁਗ ਤਸਕਰ ਹੇਰਾ[1]।
[1]ਦੋਹਾਂ ਚੋਰਾਂ ਵੇਖਿਆ।
ਲੇਹੁ ਚੁਰਾਇ ਤਰੰਗ[1] ਅਡੋਲੇ[2]।
[1]ਘੋੜੇ। [2]ਨਿਧੜਕ ਹੋ ਕੇ।
ਘਨੇ ਰੁਪੱਯੇ ਲੇਵੈਂ ਮੋਲੇ[1] ॥੮੨॥
[1]ਮੁੱਲ ਵੇਚ ਕੇ ਬਹੁਤ ਰੁਪਏ ਲੈ ਲਵਾਂਗੇ।
ਡੇਰੇ ਸੇ ਵੋਹ ਦੂਰ ਕਰਿ[1] ਬੈਠੇ।
[1]ਲੁਕ ਕੇ।
ਕਿਹ ਹਮ ਹਰੈਂ ਕਰਤਿ ਮਨਿ ਮੈਠੇ[1]।
[1]ਅਸੀਂ ਕਿਵੇਂ ਚੁਰਾਈਏ ਮਨ ਵਿੱਚ ਸਲਾਹਾਂ ਕਰਦੇ ਹਨ।
ਅਰਧ ਨਿਸਾ ਮੈਂ ਕੇਹਰ[1] ਆਯੋ।
[1]ਸ਼ੇਰ।
ਕਰੀ ਪ੍ਰਕਰਮਾਂ ਸੀਸ ਨਿਵਾਯੋ ॥੮੩॥

ਕਾਨਨਿ[1] ਗਯੋ ਸੁ ਤਸਕਰ ਦੇਖਾ।
ਚੋਰੋਂ ਨੇ ਸਭਿ ਕਾਰਨ ਪੇਖਾ।
ਦੂਸਰ ਸੋਂ ਤਿਨ ਕਹਾ ਬਹੋਰੀ।
ਹਮ ਨਹੀਂ ਕਰੈਂ ਤੁਰੰਗਨਿ ਚੋਰੀ ॥੮੪॥

[1]ਜੰਗਲ ਵੱਲ ਨੂੰ।

ਹੈ ਯਹਿ ਪੀਰ ਵਲੀ ਬਡ ਕਾਮਲ[1]।
ਪਹਿਰੇ ਸ਼ੇਰ ਦੇਤਿ ਹੈਂ ਇਨਿ ਥਲ।
ਗਯੋ ਏਕ ਦੂਸਰ ਭਯੋ ਠਾਂਢਾ।
ਹਰਾ ਤੁਰੰਗ ਕੀਯੋ ਮਨ ਗਾਢਾ[1] ॥੮੫॥

[1]ਇਹ ਵੱਡਾ ਕਰਾਮਾਤੀ ਤੇ ਪੂਰਨ ਪੀਰ ਹੈ।
[1]ਮਨ ਤਕੜਾ ਕਰ ਕੇ ਘੋੜਾ ਚੁਰਾਇਆ।

ਚਲਾ ਭਾਗ ਤਬਿ ਅੰਧਾ ਭਯੋ।
ਆਧ ਕੋਸ ਜਾ ਠਾਂਢਾ ਰਹਯੋ।
ਭੋਰ ਭਈ[1] ਜਾਗਾ ਤਬਿ ਰਾਖਾ।
ਹਰਾ ਬਾਜ ਕਿਨਿ ਗੁਰੁ ਸੋਂ ਭਾਖਾ[1] ॥੮੬॥

[1]ਸਵੇਰ ਹੋਈ।
[1]ਗੁਰਾਂ ਨੂੰ ਕਿਹਾ ਕਿਸੇ ਨੇ ਘੋੜਾ ਚੁਰਾ ਲਿਆ ਹੈ।

ਸਤਿਗੁਰ ਕਹੀ ਜਾਹੋ ਦਿਸ ਪੱਛਮ।
ਠਾਂਢਾ ਤਸਕਰ ਘੋੜੇ ਕੱਛਨਿ[1]।
ਪਕਰਿ ਲਜਾਏ ਸਤਿਗੁਰਿ ਕੇ ਤੀਰ[1]।
ਪੂਛਤਿ ਸੁਆਮੀ ਕਹੁ ਹੇ ਕੀਰ[1] ॥੮੭॥

[1]ਘੋੜੇ ਨੂੰ ਸ਼ਿੰਗਾਰ ਕੇ।
[1]ਕੋਲ।
[1]ਹੇ ਕੰਗਾਲ!

ਕਜ਼ਾ ਸਜਾਇ ਹਮ ਤੁਮ ਕੋ ਦੈ ਹੈਂ।
ਸੂਲੀ ਰਚਿ ਹਮ ਆਪਿ ਮਰੈ ਹੈਂ[1]।
ਤੋਰਜੋ ਪੇਡ[1] ਭਯੋ ਵੋਹ ਤੀਖਾ।
ਬਰਛੀ ਸਮ ਜਾਨੋਂ ਵੋਹ ਸੀਖਾ[1] ॥੮੮॥

[1](ਚੋਰ ਨੇ ਕਿਹਾ) ਮੈਂ ਸੂਲੀ ਬਣਾ ਕੇ ਆਪ ਹੀ ਮਰ ਜਾਂਦਾ ਹਾਂ।
[1](ਉਹ) ਦਰੱਖ਼ਤ ਤੋੜਿਆ ਤਾਂ....।
[1]ਉਹ ਲੱਕੜ ਦੀ ਸੀਖ (ਜਿਸ ਦੀ ਸ਼ਕਲ ਸੂਲੀ ਵਰਗੀ ਬਣ ਗਈ ਸੀ।)

ਮਾਰੀ ਛਾਲ ਤਾਂਹਿ ਪੈਂ ਬਲ ਕਰਿ।
ਫਾਟੋ ਪੇਟ ਮਰਾ ਤਬਿ ਤਸਕਰ।
ਸੂਲੀਸਰ ਤਬਿ ਤੇ ਮਸ਼ਹੂਰ।
ਸਤਿਗੁਰਿ ਵਾਕ ਹੋਤਿ ਨਹਿਂ ਕੂਰ ॥੮੯॥

ਦੋਹਰਾ:
ਕੀਯੋ ਕੂਚ ਸਤਿਗੁਰੁ ਤਬੈ,
ਗਏ ਗ੍ਰਾਂਮ ਧਮਧਾਨ।
ਸਿੱਖ ਆਨਿ ਚਰਨਨਿ ਲਗੇ,
ਕਰੈਂ ਟਹਿਲ ਗੁਰੁ ਜਾਨਿ ॥੯੦॥
ਨੰਦ ਲਾਲ ਸੇਵਾ ਕਰੇ,
ਸੋਹਨੇ ਕੋ ਸੁਤ ਮਾਨਿ।
ਤਿਸ ਹੀ ਕੋ ਮੀਹਾਂ ਕਹੈਂ,
ਸੰਤ ਉਦਾਸੀ ਜਾਨਿ ॥੯੧॥

ਚੌਪਈ:
ਤਿਸ ਧਮਧਾਨ ਗ੍ਰਾਮ ਨੰਦ ਲਾਲ।
ਜਲ ਸੇਵਾ ਗੁਰ ਲੰਗਰ ਭਾਲ[1]।
ਸਭਿ ਸਿੱਖਨਿ ਇਸ਼ਨਾਨ ਕਰਾਵੈ।

[1]ਭਲੀ ਤਰ੍ਹਾਂ।

ਲੰਗਰ ਹੇਤ ਸੁ ਜਲ ਭਰਿ ਲਜਾਵੈ ॥ ੯੨ ॥
ਕੂਪ ਦੂਰ ਸੀ ਤਿਸ ਥਲ ਕੇਰਾ।
ਜਲ ਕੀ ਤੋਟ ਨ ਸਾਂਝ ਸਵੇਰਾ।
ਤਿਸੀ ਸੇਵਿ ਸਿਰਿ ਕੀਰੇ ਪਰੇ[1]। — [1]ਕਿਰਮ ਪੈ ਗਏ।
ਨਹਿਂ ਜਾਨੇ, ਦੁਖੁ ਸੁਖੁ ਸਮਸਰੇ[1] ॥ ੯੩ ॥ — [1]ਦੁਖ ਸੁਖ ਨੂੰ ਇੱਕੋ ਜਿਹਾ ਜਾਣਦਾ ਹੈ।
ਏਕ ਦਿਵਸ ਸਿਰੋਂ ਇਨੂੰ ਖੋਲ੍ਹਾ।
ਗਿਰੇ ਕਿਰਮ ਮੀਹਾਂ ਝਕ ਝੋਲਾ[1]। — [1](ਸਿਰ ਨੂੰ) ਝਟਕਾ ਦਿੱਤਾ।
ਪਕਰਿ ਕਿਰਮ ਫਿਰਿ ਸਿਰ ਮੈਂ ਪਾਏ।
ਮਾਤ ਨਾਨਕੀ ਪਿਖਿ ਬਿਸਮਾਏ ॥ ੯੪ ॥
ਲੀਨ ਬੁਲਾਇ ਨਿਕਟ ਬੈਠਾਯੋ।
ਕਹੁ ਸਿੱਖਾ ਕਿਉਂ ਕਿਰਮ ਉਚਾਯੋ[1]। — [1]ਕਿਰਮਾਂ ਨੂੰ ਚੁਕਿਆ ਹੈ।
ਮਾਤਾ ਜੀ ਯਹਿ ਮਰਤੇ ਭੂਖੇ।
ਰਕਤ ਅਹਾਰ ਇਨੋ ਕਾ ਛੂਛੇ[1] ॥ ੯੫ ॥ — [1]ਇਨ੍ਹਾਂ ਦਾ ਭੋਜਨ ਲਹੂ ਹੈ (ਉਸ ਤੋਂ ਇਨ੍ਹਾਂ ਨੇ) ਖਾਲੀ (ਰਹਿ ਜਾਣਾ ਸੀ।)
ਧਰਤੀ ਮੈਂ ਕਿਮ ਰਕਤ ਮਿਲੰਤਾ।
ਮਮ ਸਿਰਿ ਰਕਤ ਖਾਤਿ ਯਹਿ ਜੰਤਾ।
ਅਤਿ ਪ੍ਰਸੰਨ ਮਾਤਾ ਜੀ ਭਈ।
ਗੁਰੁਮਤਿ ਸਿੱਖਾ ਤੁਮ ਨੇ ਲਈ ॥ ੯੬ ॥
ਗੁਰੁ ਸੇ ਕਹਯੋ ਸੁਨੋਂ ਸੁਤ ਪਜਾਰੇ।
ਲਾਇਕ ਮੀਹਾਂ ਹੈ ਦਰਬਾਰੇ।
ਕਹੀ ਗਾਥ ਜੋ ਮਾਤਾ ਪੇਖੀ।
ਛਿਨ ਮੈਂ ਮੀਹਾਂ ਕੀਓ ਅਲੇਖੀ[1] ॥ ੯੭ ॥ — [1]ਲੇਖੇ ਤੋਂ ਰਹਿਤ ਭਾਵ ਮੁਕਤ ਰੂਪ।
ਤਬਿ ਮੀਹੇਂ ਕਰ ਜੋਰਿ ਬਖਾਨੋਂ।
ਮਮ ਸਰੀਰ ਕੀ ਚਿੰਤ ਨ ਮਾਨੋਂ।
ਇਨਿ ਕਿਰਮਨ ਪਰ ਕਿਰਪਾ ਕੀਜੈ।
ਕਰੋ ਸਹਾਇ ਪ੍ਰਭੂ ਬਖਸ਼ੀਜੈ ॥ ੯੮ ॥
ਸਤਿਗੁਰੁ ਕਹੀ ਮੀਹਾਂ ਸੁਨ ਭੋਰੇ[1]। — [1]ਹੇ ਭੋਲੇ !
ਯਹਿ ਸਭਿ ਕਿਰਮ ਹੋਹਿਂ ਸਿਖ ਤੋਰੇ।
ਨਰ ਤਨ ਧਾਰਿ ਹੋਹਿਂਗੇ ਚੇਲੇ।
ਨਾਮੁ ਦਾਨ ਪੁਨ ਗਜਾਨ ਸੁਹੇਲੇ[1] ॥ ੯੯ ॥ — [1]ਸੁਖੀ ਹੋਣਗੇ।
ਤੂੰ ਮਹੰਤ ਇਨਿ ਕਰਿ ਬਡ ਹੋਈ।
ਨਾਮ ਉਦਾਸੀ ਸਾਧੂ ਸੋਈ।
ਬੈਲ ਦੱਖਨੀ[1] ਗੁਰੁ ਕੇ ਡੇਰੇ। — [1]ਦੱਖਣੀ ਨਾਮ ਦਾ ਬੈਲ। (ਅ) ਦੱਖਣ (ਦੇ ਇਲਾਕੇ ਰਾਜਿਸਥਾਨ ਦੇ ਸ਼ਹਿਰ ਨਗੌਰ) ਦਾ ਬੈਲ।
ਮੀਹੇਂ ਕੋ ਪ੍ਰਭ ਦਿਯਾ ਉਚੇਰੇ[1] ॥ ੧੦੦ ॥ — [1]ਉਚੇਚੇ ਤੌਰ ਤੇ। (ਅ) ਉੱਚੇ ਕੱਦ ਦਾ ਬੈਲ।
ਝੰਡਾ ਭਗਵਾ ਏਕ ਦਮਾਮਾ[1]। — [1]ਧੌਂਸਾ, ਨਗਾਰਾ।
ਬਿਚਰੋ ਨਿਰਭੈ ਸਿੱਖਨਿ ਧਾਮਾ।
ਚੇਲਾ ਕੀਨੋਂ ਪ੍ਰਥਮ ਸਮੀਰ[1]। — [1]ਨਾਮ।

ਗੁਰੂ ਪਾਦਕਾ[1] ਪੂਜਿ ਸੁ ਧੀਰ ॥੧੦੧॥
[1]ਪਊਏ, ਖੜਾਵਾਂ।
ਤਹਿਂ ਬਰ ਦੇ ਕਰਿ ਟੇਕ ਜੋ ਗ੍ਰਾਮ[1]।
[1]ਟੇਕ ਨਾਮ ਦਾ ਜੋ ਪਿੰਡ ਹੈ।
ਸਰਤਾ[1] ਸਾਰਸੁਤੀ ਤਟ ਧਾਮ[2]।
[1]ਨਦੀ। [2]ਕਿਨਾਰੇ ਦੇ ਘਰ ਸਨ।
ਕੁਰਖੇਤ੍ਰ ਕੀ ਹੱਦ ਸੁ ਜਾਨੋ।
ਮੱਜਨ[1] ਕੀਨੋਂ ਗੁਰੂ ਮਹਾਨੋ ॥੧੦੨॥
[1]ਇਸ਼ਨਾਨ।
ਦਿੱਜਨਿ[1] ਦਾਨ ਦੀਓ ਗੁਰੁ ਸੁਆਮੀ।
[1]ਬ੍ਰਹਮਣਾਂ ਨੂੰ।
ਮਨ ਭਾਵਤ ਧਨਿ ਭਰਜੇ ਧਾਮੀ[1]।
[1]ਧਨ ਨਾਲ ਘਰ ਭਰ ਲਏ।
ਪੂਛਤਿ ਗੁਰੁ ਕੈਂਥਲ ਕੋ ਮਾਰਗ।
ਆਠ ਕੋਸ ਮਗ ਕਹੈਂ ਦਿਜਾਰਗ[1] ॥੧੦੩॥
[1]ਚੰਗੇ ਬ੍ਰਾਹਮਣਾਂ ਨੇ।
ਕੋਊ ਸਿੱਖ ਰਹਿਤ ਹੈ ਤਹਾਂ।
ਤੀਨ ਸਿੱਖ ਕੈਂਬਲ ਪੁਰ ਮਹਾਂ।
ਦੋ ਬਨੀਏ ਤਰਖਾਨ ਸੁ ਏਕ।
ਨਿਸ ਦਿਨ ਧਰਤੇ ਗੁਰਿ ਮਨਿ ਟੇਕ ॥੧੦੪॥
ਸਤਿਗੁਰੁ ਕਹੀ ਚਲੋ ਹਮ ਸੰਗਿ।
ਦੇਉ ਬਤਾਇ ਨ ਪਰੇ ਹੈ ਭੰਗ[1]।
[1]ਵਿਘਨ ਨ ਪਵੇ।
ਤਬਿ ਪਹੁੰਚੇ ਕੈਂਬਲ ਪੁਰਿ ਮਾਹੀ।
ਸਿੱਖ ਤਰਖਾਨ ਬਤਾਯੋ ਤਾਂਹੀ ॥੧੦੫॥
ਹਾਥ ਜੋਰਿ ਸਿੱਖਿ ਬੰਦਨ ਠਾਨੀ।
ਸੇਵ ਕਰੀ ਗੁਰੁ ਕੀ ਮਨ ਭਾਨੀ।
ਪੁਨ ਬਨੀਏ ਦੋਨੋਂ ਗੁਰਿ ਦਰਸੇ।
ਧਰੀ ਭੇਟ ਗੁਰੁ ਕੇ ਪਗ ਪਰਸੇ ॥੧੦੬॥
ਜਿਸ ਤਰਖਾਨ ਘਰ ਪ੍ਰਿਥਮੇ ਰਹੇ।
ਤਿਸ ਗ੍ਰਹਿ ਅਬਿ ਗੁਰੁਦੁਆਰਾ ਅਹੇ[1]।
[1]ਹੈ।
ਕੀਰਤਿ ਸ਼ਬਦ ਹੋਤ ਹੈਂ ਤਬਿ ਤੇ।
ਚਰਨ ਗੁਰਾਂ ਕੇ ਪਰ ਹੈਂ ਜਬਿ ਤੇ ॥੧੦੭॥
ਕਵਿ ਸੰਤੋਖ ਸਿੰਘ ਜੀ ਵਹੀਂ[1]।
[1]ਓਥੇ।
ਗੁਰੁ ਜਸ ਵਰਨਜੋ ਸਭਿ ਜਗਿ ਸਹੀ[1]।
[1]ਸਾਰੇ ਜਗਤ ਨੂੰ ਪਤਾ ਹੈ।
ਪੁਨ ਗੁਰੁ ਗ੍ਰਾਮ ਬਾਰਨੇ ਗਏ।
ਤਹਾਂ ਜਾਇ ਹੈ[1] ਰੋਕਤ ਭਏ ॥੧੦੮॥
[1]ਘੋੜਾ।
ਇਕ ਰਾਹਿਕ[1] ਕੋ ਸਤਿਗੁਰੁ ਭਨਾ[2]।
[1]ਜ਼ਿਮੀਂਦਾਰ। [2]ਕਿਹਾ।
ਰਹਿਤ ਸਿੱਖ ਇਕ ਹਮ ਨੇ ਸੁਨਾ।
ਕਰੋ ਹਕਾਰਨ[1] ਤਿਸ ਕੋ ਭਾਈ।
[1]ਬੁਲਾਓ।
ਤਿਨੈ ਜਾਇ ਗੁਰੁ ਖਬਰ ਸੁਨਾਈ ॥੧੦੯॥
ਤਿਸੁ ਛਿਨ ਉਨਿ ਕੇ ਕਾਢੂ[1] ਆਵਾ।
[1]ਖੇਤ ਮਿਣਨ ਵਾਲਾ ਭਾਵ ਪਟਵਾਰੀ।
ਖੇਤ ਮਿਨਨ ਕੋ ਤਿਸੇ ਗੁਹਰਾਵਾ[1] ॥੧੧੦॥
[1]ਅਵਾਜ਼ ਮਾਰੀ, ਸੱਦਿਆ।
ਦੋਹਰਾ:

ਕਰਿ ਬਿਚਾਰ ਤਬਿ ਜਾਟ ਨੇ,
ਪ੍ਰਥਮ ਗੁਰੂ ਪਗ ਹੇਰਿ[1]। — [1]ਪਹਿਲਾਂ ਗੁਰਾਂ ਦੇ ਚਰਨਾਂ ਦੇ ਦਰਸ਼ਨ ਕਰਕੇ।
ਪੁਨ ਕਾਛੂ ਸੰਗਿ ਜਾਊਂਗਾ[1] — [1]ਪਟਵਾਰੀ ਨਾਲ ਜਾਵਾਂਗਾ।
ਗੁਰੈਂ ਉਤਾਰਾ ਫੇਰ[1] ॥ ੧੧੧ ॥ — [1]ਫੇਰ (ਆ ਕੇ) ਗੁਰਾਂ ਦਾ ਡੇਰਾ ਕਰਾਵਾਂਗਾ।

ਚੌਪਈ:

ਕਰਿ ਅਰਦਾਸ ਗੁਰੁ ਆਗੇ ਖਰਾ[1]। — [1]ਖੜ੍ਹਾ ਹੋ ਕੇ।
ਕਾਛੂ ਡਰਿ ਮਨ ਮੈਂ ਖਰਭਰਾ[1]। — [1]ਪਟਵਾਰੀ ਦੇ ਡਰ ਕਰ ਕੇ ਮਨ ਵਿੱਚ ਘਬਰਾਹਟ ਹੈ।
ਸਤਿਗੁਰੁ ਕਹੀ ਨ ਚਿੰਤਾ ਕੀਜੈ।
ਮਨ ਭਾਵਤਿ ਗੁਰੁ ਤੇ ਸਭਿ ਲੀਜੈ ॥ ੧੧੨ ॥
ਕਹੈ ਜਾਟ ਗੁਰੁ ਖੇਤ ਮਝਾਰਾ।
ਖਸ਼ਟ ਮਾਸ ਕੀ ਮਿਹਨਤ ਸਾਰਾ[1]। — [1]ਛੇ ਮਹੀਨਿਆਂ ਦੀ (ਸਾਰਾ) ਚੰਗੀ ਮਿਹਨਤ (ਕੀਤੀ ਹੋਈ ਹੈ)।
ਫਲਾ ਬਡੋ ਅਬਿ ਅੰਨ ਘਨੇਰੋ[1]। — [1]ਇਸ ਵਾਰ ਬਹੁਤ ਜ਼ਿਆਦਾ ਅੰਨ ਫਲਿਆ ਹੈ।
ਕੂਤ ਕਰੇ ਕਣ ਦੁਸ਼ਮਣ ਮੇਰੋ[1] ॥ ੧੧੩ ॥ — [1](ਪਰ) ਅੰਨ ਦੀ ਮਿਣਤੀ ਮੇਰਾ ਦੁਸ਼ਮਣ ਕਰ ਰਿਹਾ ਹੈ।
ਪੁਨ ਗੁਰੁ ਕਹਾ ਕਰਾਵੋ ਡੇਰਾ।
ਟਹਿਲ ਕਰੋ ਗੁਰਿ ਮਨਿ ਤਜਿ ਝੇਰਾ।
ਕਛੁਕ ਧੀਰ ਧਰਿ ਬੈਠੋ ਤੀਰ[1]। — [1]ਕੋਲ।
ਕਰੀ ਕੱਛ[1] ਮਿਲਿ ਜਾਟਨਿ ਕੀਰਿ[2] ॥ ੧੧੪ ॥ — [1]ਮਿਣਤੀ। [2]ਕੰਗਾਲਾਂ ਨੇ।
ਲੇਖਾ ਅਨਿਕ ਬਾਰ ਕਰਿ ਗਿਨਤੀ।
ਦੁਸ਼ਮਨ ਕਰੀ ਅਨੇਕਨਿ ਮਿਨਤੀ।
ਬਿੱਘਾ ਹਿਸਾਬ ਹੋਤ ਸਉ ਏਕ।
ਧਰੀ ਜਾਟ ਨੇ ਗੁਰਿ ਪਗਿ ਟੇਕ ॥ ੧੧੫ ॥
ਦੋ ਸਤ ਬਿੱਘਾ[1] ਸਦਾ ਕੀ ਗਿਨਤੀ। — [1]ਦੋ ਸੌ ਬਿੱਘਾ।
ਅਬਿ ਕਜਾ ਭਯੋ ਏਕ ਸਤ[1] ਮਿਨਤੀ। — [1]ਇਕ ਸੌ।
ਭਏ ਅਚੰਭ[1] ਚੌਧਰੀ ਕਾਛੂ। — [1]ਹੈਰਾਨ।
ਸਤਿਗੁਰੁ ਗਤਿ ਨਹਿਂ ਜਾਨਤਿ ਆਛੂ ॥ ੧੧੬ ॥
ਯਹਿ ਅਚਰਜ ਕੀ ਨਹਿ ਕਿਛੁ ਬਾਤ।
ਘੜਨਿ ਭੰਨਨਿ ਕੀ ਸਮਰਥ ਸਾਤ[1]। — [1]ਸੱਚੀ ਸ਼ਕਤੀ।
ਸੁਨੀ ਜਾਟਿ ਜਬਿ ਮਿਨਤੀ ਖੇਤ।
ਭਯੋ ਮਗਨ ਮਨਿ ਅਤਿ ਸੁਖ ਸੇਤ[1] ॥ ੧੧੭ ॥ — [1]ਸੁਖ ਦੇ ਸਹਿਤ।
ਪ੍ਰਥਮ ਵਾਕ ਗੁਰੁ ਕੇ ਮਨਿ ਧਰਤਾ।
ਧਨ ਔ ਧਾਨ ਸਫਲ ਘਰ ਭਰਤਾ[1]। — [1]ਧਨ ਅਤੇ ਅੰਨ ਆਦਿ ਫਲਾਂ ਸਹਿਤ ਘਰ ਭਰ ਦਿੱਤਾ।
ਕਰੀ ਟਹਿਲ ਗੁਰੁ ਕੀ ਮਨ ਤਨ ਸੈਂ।
ਬਾਰੰ ਬਾਰ ਜੁਹਾਰਤਿ ਮਨ ਸੈ[1] ॥ ੧੧੮ ॥ — [1]ਮਨ ਨਾਲ ਨਮਸਕਾਰ ਕਰਦਾ ਹੈ।
ਸੁਨਿ ਸਿੱਖਾ ਤਬਿ ਗੁਰੂ ਬਖਾਨਾ।
ਮੱਨਤ[1] ਸਤਿਗੁਰ ਕਰੋ ਨ ਹਾਨਾ[2]। — [1]ਪੂਜਾ। [2]ਛੱਡੋ ਨਾ।
ਗੰਦਾ ਧੂਮ[1] ਤਜਾਗੋ ਘਰ ਤੇ। — [1]ਗੰਦਾ ਧੂੰਆਂ, ਤੰਬਾਕੂ।

ਫੂਲੋ ਫਲੋ ਸਫਲ ਗੁਰੁ ਬਰ ਤੇ ॥੧੧੯॥
ਗੰਦਾ ਧੂਮ ਕਰੋਗੇ ਪਾਨ।
ਬਿਗਰ ਜਾਇ ਤੁਮਰੌ ਧਨ ਧਾਨ।
ਸਿੱਖ ਸੰਤਨ ਕੀ ਸੇਵਾ ਕਰੀਯੋ।
ਮਨ ਤੇ ਮਾਨ ਨਿਵਾਰਨ ਧਰੀਯੋ[1] ॥੧੨੦॥
[1]ਦੂਰ ਕਰ ਦਿਉ।
ਹਾਥ ਜੋਰਿ ਗੁਰਿ ਪਾਇਨ ਲਾਗਾ।
ਪੂਰਬ ਜਨਮ ਭਾਗ ਤਿਨਿ ਜਾਗਾ।
ਕਛੁ ਦਿਨ ਗੁਰਿ ਤਹਿੰ ਕੀਨ ਨਿਵਾਸੂ।
ਸਿੱਖਨਿ ਤਾਰਿਓ ਨਾਮ ਪ੍ਰਗਾਸੂ[1] ॥੧੨੧॥
[1]ਤਿਆਗ ਦਿਉ।
ਕੀਰਤਨ ਸ਼ਬਦ ਪੜੇ ਗੁਰੁ ਸਿੱਖ।
ਸ਼ਬਦ ਸਿਖਾਏ ਦੈ ਕਰਿ ਲਿੱਖ[1]।
[1]ਲਿਖ ਕੇ ਦਿੱਤੇ।
ਆਗੇ ਪਜਾਨ ਕੀਨ ਹੈ ਗੁਰੁ ਬਰ[1]।
[1]ਸ੍ਰੇਸ਼ਟ ਗੁਰਾਂ ਨੇ।
ਕੜੇ[1] ਸੁ ਮਾਨਕ ਪੁਰ ਕੀ ਧਰ ਪਰ[2] ॥੧੨੨॥
[1]ਪਿੰਡ ਦਾ ਨਾਮ। [2]ਧਰਤੀ ਉੱਪਰ।
ਸਾਧ ਫਕੀਰ ਸੰਗਿ ਬਹੁ ਚਾਲੈਂ।
ਮਗ ਮੈਂ ਸੰਗਤਿ ਕਰਤਿ ਨਿਹਾਲੈਂ।
ਕਰਤਿ ਅਖੇਰ[1] ਨਿਤਾਪ੍ਰਤਿ ਸੁਆਮੀ।
[1]ਸ਼ਿਕਾਰ ਖੇਲਦੇ।
ਜਾਨਤਿ ਘਟਿ ਘਟਿ ਅੰਤਰਯਾਮੀ ॥੧੨੩॥
ਕੜੇ ਗ੍ਰਾਮ ਇਕ ਸਾਧੂ ਰਹੈ।
ਨਾਮ ਮਲੂਕ ਦਾਸ ਜਗ ਕਹੈ।
ਧਰਮ ਬੈਸਨੋਂ ਪਰਮ ਪੁਨੀਤਾ।
ਕਰੈ ਭਗਤਿ ਨਾਰਾਇਨ ਚੀਤਾ ॥੧੨੪॥
ਸੁਨਾ ਗੁਰੂ ਨਾਨਕ ਕੀ ਗਾਦੀ।
ਤੀਰਥ ਕਰਤਿ ਜੋ ਅਬਿ ਅਬਾਦੀ[1]।
[1]ਜੋ ਹੁਣ ਤੀਰਥਾਂ ਦੀ ਆਬਾਦੀ ਕਰਦੇ ਹਨ ਭਾਵਰੌਣਕ ਵਧਾ ਰਹੇ ਹਨ।
ਮਿਲਨਿ ਠਾਨਿ ਸੋ ਕੀਨਸ ਤਜਾਰੀ।
ਇਕ ਨਰ ਨੇ ਤਬ ਗਿਰਾ ਉਚਾਰੀ[1] ॥੧੨੫॥
[1]ਬਾਣੀ ਭਾਵ ਗੱਲ ਕਹੀ।
ਸੁਨੋ ਸੰਤ ਜੀ ਹਮ ਜੋ ਦੇਖਾ।
ਕਹੈਂ ਸੁਨਾਇ ਤੁਮੈਂ, ਲੇ ਤੇਖਾ[1]।
[1](ਉਹ) ਤਿੱਖੇ (ਸ਼ਸਤ੍ਰ) ਲੈ ਕੇ।
ਕਰਤਿ ਅਖੇਰ ਮ੍ਰਿਗ ਬਹੁ ਮਾਰੇ।
ਬਾਂਧਿ ਤੁਰੰਗਨਿ ਸੋਂ ਲਟਕਾਰੇ ॥੧੨੬॥
ਸੋ ਸੁਨਿ ਭਰਮ ਭਯੋ ਉਰਿ ਭਾਰੀ।
ਬੈਠ ਗਯੋ ਚਿੰਤਾ ਚਿਤਿ ਧਾਰੀ।
ਗੁਰ ਪਦਵੀ ਕੋ ਪਾਯੋ ਕੈਸੇ।
ਚਲਤਿ ਕੁਮਾਰਗ ਨਿਜਿ ਵੋਹ ਜੈਸੇ ॥੧੨੭॥
ਹਮਰਾ ਮਤਿ ਹੈ ਸਭਿ ਤੇ ਊਚਾ।
ਨਾਮ ਵੈਸ਼ਨੋਂ ਜਗ ਮੈਂ ਸੂਚਾ।
ਰਹਿਜੋ ਬੈਠ ਤਜਿ ਮਿਲਨਿ ਪ੍ਰਸੰਗੂ।

| | |
|---|---|
| ਪੇਖਿ ਕ੍ਰਿਯਾ ਬਾਹਰ ਮਨ ਭੰਗੂ[1] ॥੧੨੮॥ | [1]ਮਨ ਢੱਠ ਗਿਆ। |
| ਅੰਤਰ ਗਤਿ ਗੁਰਿ ਨਾਹਨ ਜਾਨਤਿ। | |
| ਗੁਰਿ ਲਘੁ[1] ਆਪ ਊਚ ਕੋ ਮਾਨਤਿ। | [1]ਗੁਰਾਂ ਨੂੰ ਛੋਟਾ। |
| ਬੈਠੋਂ ਸਦਨ[1] ਭਜਨ ਮੈਂ ਕਰੋਂ। | [1]ਘਰ। |
| ਸੁਨਿ ਆਮਿਖ[1] ਬਚ ਮਿਲਨਾ ਹਰੋ[2] ॥੧੨੯॥ | [1]ਮਾਸ। [2]ਤਿਆਗ ਦਿੱਤਾ। |
| ਤਜਾਰ ਭਯੋ ਭੋਜਨ ਕਿਛੁ ਕਾਲ। | |
| ਫੁਲਕੇ ਚਾਵਰੁ[1] ਘ੍ਰਿਤਿ ਸੰਗਿ ਦਾਲ। | [1]ਚੌਲ। |
| ਠਾਕੁਰ ਆਗੈ ਧਰਿ ਕਰਿ ਥਾਰ। | |
| ਘੰਟੇ ਸ਼ਬਦ ਕਰਤਿ ਬਹੁ ਬਾਰ ॥੧੩੦॥ | |
| ਛਾਦਯੋ[1] ਬਸਤਰ ਸੰਗਿ ਰੁਮਾਲ। | [1]ਢੱਕ ਦਿੱਤਾ। |
| ਕਰਤਿ ਅਵਾਹਨ ਸ੍ਰੀ ਨੰਦ ਲਾਲ[1]। | [1]ਸ੍ਰੀ ਕ੍ਰਿਸ਼ਨ ਜੀ ਨੂੰ ਬੁਲਾਉਂਦਾ ਹੈ। |
| ਆਂਖ ਮੀਚਿ ਹਰੀ ਭੋਗ ਲਗਾਵਤਿ। | |
| ਆਵੋ ਖਾਵੋ ਮੁਖੋਂ ਅਲਾਵਤਿ[1] ॥੧੩੧॥ | [1]ਕਹਿੰਦਾ ਹੈ। |
| ਜਬਿ ਰੁਮਾਲ ਕੋ ਲੀਓ ਉਠਾਈ। | |
| ਥਾਲ ਬੀਚ ਆਮਿਖ ਨਿਰਖਾਈ[1]। | [1]ਮਾਸ ਦੇਖਿਆ। |
| ਭਯੋ ਅਚੰਭਾ ਦਾਸ ਮਲੂਕਾ। | |
| ਥਰਿ ਥਰਿ ਕਾਂਪਤਿ ਤਨਿ ਮਨਿ ਸੂਕਾ ॥੧੩੨॥ | |
| ਭਈ ਕਵਨ ਗਤਿ ਹੇ ਨੰਦ ਲਾਲ। | |
| ਆਮਿਖ ਭੋਗਤਿ ਸ੍ਰੀ ਗੁਪਾਲ। | |
| ਭਈ ਚੂਕ[1] ਮਨ ਮੇਰੋ ਸ਼ੰਕਾ। | [1]ਭੁੱਲ। |
| ਗੁਰੁ ਸੁਆਮੀ ਮੈਂ ਥਪਯੋ ਕਲੰਕਾ[1] ॥੧੩੩॥ | [1]ਦੋਸ਼ ਲਾਇਆ ਹੈ। |
| ਗੁਰੁ ਪਰਮੇਸਰ ਸਦਾ ਅਲੇਪ। | |
| ਛੁਵਤਿ ਨ ਤਾਂ ਕੋ ਕਛੁ ਲਵ ਲੇਪ[1]। | [1]ਕੁਝ (ਲਵ) ਥੋੜ੍ਹੇ ਮਾਤ੍ਰ ਵੀ (ਲੇਪ) ਦੋਸ਼ ਨਹੀਂ ਛੋਂਹਦੇ। |
| ਕੀਓ ਧਿਕਾਰ ਆਪਨੇ ਆਪੂ। | |
| ਗੁਰੁ ਦਰਸ਼ਨ ਮਨਿ ਕਰਤੋ ਜਾਪੂ[1] ॥੧੩੪॥ | [1]ਮਨ ਵਿੱਚ ਯਾਦ ਕਰਦਾ ਹੈ। |
| ਕਰਿ ਬਿਚਾਰ ਮਨ ਮੈਂ ਯਹਿ ਠਾਨੀ[1]। | [1](ਸਲਾਹ) ਕੀਤੀ। |
| ਆਪ ਹਕਾਰੈਂ[1] ਸਾਰੰਗ ਪਾਨੀ[2]। | [1]ਸੱਦਣ। [2]ਜਿਨ੍ਹਾਂ ਦੇ ਹੱਥ ਵਿੱਚ ਧਨੁਸ਼ ਹੈ ਭਾਵ ਸ੍ਰੀ ਗੁਰੂ ਤੇਗ਼ ਬਹਾਦਰ ਜੀ। |
| ਸਤਿਗੁਰੁ ਤਿਸ ਅੰਤਰ ਕੀ ਜਾਨੀ। | |
| ਭੇਜੀ ਸਿਵਕਾ[1] ਸਿੱਖ ਅਗਵਾਨੀ[2] ॥੧੩੫॥ | [1]ਪਾਲਕੀ। [2]ਅੱਗੋਂ ਲੈਣ ਲਈ। |
| ਦਾਸ ਮਲੂਕਾ ਸੰਤ ਉਜਾਗਰ[1]। | [1]ਮਸ਼ਹੂਰ। |
| ਤਾਂਹਿ ਲਜਾਵੋ ਹਮਰੇ ਆਗਰ[1]। | [1]ਅੱਗੇ ਭਾਵ ਕੋਲ। |
| ਚੇਲੇ ਕਛੁਕ ਸੰਗਿ ਲੈ ਆਯੋ। | |
| ਗੁਰੁ ਚਰਨਨ ਮੈਂ ਸੀਸ ਨਿਵਾਯੋ ॥੧੩੬॥ | |
| ਹਾਥ ਜੋਰ ਕੈ ਬਿਨੈ ਅਲਾਈ[1]। | [1]ਬੇਨਤੀ ਕਰੀ। |
| ਏਕ ਦੋਹਰਾ ਗੁਰੈਂ ਸੁਨਾਈ ॥੧੩੭॥ | |
| *ਦੋਹਰਾ: | *ਇਸ ਆਖੇਪ ਰਚਨਾ ਦੇ ਲੇਖਕ ਆਖੇਪਕਾਰ ਘਸੀਟਾ ਸਿੰਘ ਕਵੀਸ਼ਰ |

ਲਾਹੌਰ ਨੇ ਇਹ ਇਕ ਦੋਹਰਾ ਮਲੂਕ ਦਾਸ ਵੱਲੋਂ ਅਤੇ ਅਗਲਾ ਦੋਹਰਾ ਜੋ ਗੁਰੂ ਸਾਹਿਬ ਵਲੋਂ ਕਹਾਇਆ ਹੈ ਇਹ ਦੋਵੇਂ ਦੋਹਰੇ ਕਵੀ ਕ੍ਰਿਤ ਨ ਹੋਣ ਕਾਰਨ ਅਸਾਂ ਇਨ੍ਹਾਂ ਦੋਹਾਂ ਹੀ ਦੋਹਿਰਿਆਂ ਉੱਪਰ ਅੰਕ ਨੰ: ਨਹੀਂ ਲਾਏ ਅਤੇ ਇਸੇ ਲਈ ਹੀ ਇਨ੍ਹਾਂ ਨੂੰ ਬ੍ਰੀਕ ਛਾਪਿਆ ਹੈ।

ਮਲੂਕਾ ਪਾਪੀ ਪੇਡ ਕੋ[1],
[1]ਮੁੱਢ ਦਾ ਹੀ।
ਭਗਤਿ ਨ ਜਾਨੀ ਤੋਹਿ।
ਭਗਤਿ ਲਿਖੀ ਥੀ ਅਵਰ ਕੋ,
ਪ੍ਰਭ ਧੋਖੇ[1] ਦੀਨੀ ਮੋਹਿ।
[1]ਧੋਖਾ ਕਰਕੇ।

ਦੋਹਰਾ:
ਸੁਨਿ ਮਲੂਕ ਕਾ ਦੋਹਰਾ
ਸ੍ਰੀ ਗੁਰੁ ਕਰੁਨਾ ਧਾਰਿ।
ਤਿਸ ਪ੍ਰਤਿ ਉੱਤ੍ਰ ਕੋ[1] ਕਹਿਯੋ,
[1]ਉਸ ਨੂੰ ਉੱਤਰ ਦੇਣ ਵਾਸਤੇ।
ਧੀਰਜ ਦੇਨ ਅਪਾਰ ॥੧੩੮॥

ਦੋਹਰਾ:
ਸੁਨਿ ਮਲੂਕ ਹਰਿ ਕੇ ਭਗਤ,
ਨਹਿਂ ਰਾਖਤਿ ਮਨਿ ਦ੍ਰੋਹਿ[1]।
[1]ਧੋਖਾ, ਛਲ।
ਭਗਤਿ ਲਿਖੀ ਥੀ ਅਵਰ ਕੋ,
ਕ੍ਰਿਪਾ ਕਰਿ ਦੀਨੀ ਤੋਹਿ।

ਚੌਪਈ:
ਅਨਿਕ ਭਾਂਤਿ ਕੀ ਕਰਿ ਸਿਵਕਾਈ[1]।
[1]ਸੇਵਾ ਕਰਕੇ।
ਨਿਜਿ ਮੰਦਰਿ ਗੁਰੁ ਕੋ ਲੈ ਜਾਈ।
ਕਛੁ ਦਿਨ ਬਾਸ ਤਹਾਂ ਗੁਰੁ ਕਰਿ ਕੇ।
ਚਲੇ ਅਗਾਰੀ ਅੱਸਵ ਚੜ੍ਹ ਕੇ[1] ॥੧੩੯॥
[1]ਘੋੜੇ 'ਤੇ ਚੜ੍ਹ ਕੇ।
ਕੀਓ ਕੂਚ ਪਹੁੰਚੇ ਪ੍ਰਿਆਗੂ[1]।
[1]ਪ੍ਰਾਗਰਾਜ।
ਤੀਰਥਰਾਜ ਦਰਸ ਬਡ ਭਾਗੂ।
ਸੰਗਮ ਜਹਾਂ ਤ੍ਰਿਬੈਨੀ ਭਯੋ[1]।
[1]ਜਿੱਥੇ ਤਿੰਨਾਂ ਨਦੀਆਂ (ਗੰਗਾ, ਜਮਨਾ, ਸਰਸੁਤੀ ਦਾ) ਮੇਲ ਹੋਇਆ ਹੈ।
ਪ੍ਰਿਥਮ ਦਰਸ ਸਤਿਗੁਰੁ ਤਹਿਂ ਲਯੋ ॥੧੪੦॥
ਤੀਨੋਂ ਤਾਪ ਹਰਨ[1] ਤ੍ਰਿਬੈਨੀ।
[1]ਨਾਸ ਕਰਨ ਵਾਲੀ।
ਕਟੇ ਪਾਪ ਲੋਹੇ ਜਿਮ ਛੈਨੀ।
ਪੁਨ ਗੁਰੁ ਚਰਨ ਕੇਰ ਪ੍ਰਤਾਪੂ।
ਕਰੇ ਛਿਨਿਕ ਮੈਂ ਕਲਮਲ ਖਾਪੂ[1] ॥੧੪੧॥
[1]ਪਾਪ ਨਾਸ ਕੀਤੇ।
ਦਾਨ ਦੀਯੋ ਦਿੱਜਨਿ[1] ਬਹੁ ਭਾਂਤੀ।
[1]ਬ੍ਰਾਹਮਣਾਂ ਨੂੰ।
ਭੂਖਨ ਬਾਸਨ ਅਨਿਕ ਬਿਭਾਂਤੀ[1] ॥੧੪੨॥
[1]ਗਹਿਣੇ, ਭਾਂਡੇ ਅਨੇਕਾਂ ਖ਼ਾਸ ਕਿਸਮਾਂ ਦੇ।

ਦੋਹਰਾ:
ਰਹੇ ਗੁਰੂ ਖਟ ਮਾਸ ਤਹਿਂ,
ਨਿਜ ਮਹਿਲਾਂ ਵਰ ਦੀਨ[1]।
[1]ਆਪਣੇ ਮਹਿਲਾਂ ਭਾਵ ਮਾਤਾ ਗੁਜਰੀ ਜੀ ਨੂੰ।
ਪ੍ਰਗਟੈਗੋ ਪੂਰਨ ਪੁਰਖ,
ਅਰਿ ਗਨ ਹਨ ਹੈ ਚੀਨ[1] ॥੧੪੩॥
[1]ਜਾਣੋ ਬਹੁਤੇ ਵੈਰੀਆਂ ਨੂੰ ਮਾਰੇਗਾ।

ਚੌਪਈ:
ਹੋਇ ਬਿਦਾ ਗੁਰ ਪਹੁੰਚੇ ਕਾਸੀ।
ਮਿਲੇ ਆਨਿ ਸਿੱਖ ਤਹਿਂ ਪੁਰਿ ਬਾਸੀ।
ਸੰਨਿਆਸੀ ਦੇਗੰਬਰ[1] ਸਾਧੂ। — [1]ਨਾਂਗੇ।
ਚਰਚਾ ਕਰਿ ਮਨਿ ਭਯੋ ਅਗਾਧੂ[1] ॥੧੪੪॥ — [1]ਬਹੁਤ (ਅਨੰਦ) ਹੋਇਆ।
ਗੁਰੁ ਢਿਗ ਆਵਤਿ ਬੈਠਤਿ ਜਾਈ।
ਅਨਿਕ ਭਾਂਤਿ ਭੇਟਨਿ ਚਢਵਾਈ।
ਸੁਖੀ ਭਏ ਪਿਖਿ ਗੁਰੁ ਕੋ ਦਰਸ਼ਨ।
ਭੇਟਾ ਧਰੈਂ ਹੋਵੈਂ ਰਿਦਿ ਸੁਖਿ ਮਨਿ* ॥੧੪੫॥ — *ਇਥੋਂ ਤਕ ਆਖੇਪਕਾਰ ਘਸੀਟਾ ਸਿੰਘ ਕਵੀਸ਼ਰ ਲਾਹੌਰ ਦੀ ਰਚਨਾ ਹੈ।
*ਦ੍ਵੈਯਾ ਛੰਦ: — *ਛਾਪਾ ਪੱਥਰ ਦੇ ਪੰਨਾ ੪੫੭ ਤੇ ਕੇਵਲ 'ਛੰਦ' ਹੀ ਛਪਿਆ ਹੋਇਆ ਹੈ 'ਦ੍ਵੈਯਾ' ਅਸਾਂ ਆਪਣੇ ਪਾਸੋਂ ਲਿਖਿਆ ਹੈ। ਅਸਲ ਰਚਨਾ ਵਿਚ ਇਹ 'ਦ੍ਵੈਯਾ' ੪੫੬ ਪੰਨੇ ਦੇ ਹੇਠ ਸੀ ਜੋ ਆਖੇਪਕਾਰ ਲਿਖਣੋ ਭੁੱਲ ਗਿਆ ਹੈ। ਦ੍ਵੈਯਾ ਛੰਦ ਤੋਂ ਗਿਆਨੀ ਗਿਆਨ ਸਿੰਘ ਜੀ ਦੀ ਅਸਲ ਰਚਨਾ ਫਿਰ ਆਰੰਭ ਹੁੰਦੀ ਹੈ।

ਚੇਲੇ ਪਰਚੇਲੇ[1] ਅਬਿ ਉਨਿ ਕੇ, — [1]ਚੇਲਿਆਂ ਦੇ ਚੇਲੇ।
ਸੁਨਿ ਪੁਨ ਗੁਰੁ ਢਿਗ ਆਏ।
ਗੁਰੁ ਨਾਨਕ ਸਮ ਨੌਮ ਗੁਰੂ ਕੋ,
ਲਖਿ ਸਬਿਹਨਿ ਮੁਦ ਪਾਏ।
ਹਰਿ ਚਰਚਾ ਪਰਚਾ ਕਰਿ[1] ਭਾਰੀ, — [1]ਪਰਚਾਵਾ ਕਰਕੇ।
ਗੁਰੁ ਪਗ ਸੀਸ ਲੁਠਾਏ[1]। — [1]ਸਿਰ ਨਿਵਾਇਆ।
ਜਥਾ ਜੋਗ ਸਬਿ ਗੁਰੁ ਸਿਤਕਾਰੇ,
ਬਰਨਤ ਸੁਜਸ ਸਿਧਾਏ ॥੧੪੬॥
ਗਾਥਾ ਇਕ, ਕਬੀਰ ਕੀ ਪਰਚੀ
ਪੋਥੀ[1] ਮੈਂ ਹਮ ਹੇਰੀ[2]। — [1]ਜੀਵਨੀ ਦੀ ਪੁਸਤਕ। [2]ਦੇਖੀ, ਪੜ੍ਹੀ।
ਗੁਰੁ ਨਾਨਕ ਜਬਿ ਕਾਂਸੀ ਆਏ,
ਮਿਲੇ ਕਬੀਰ ਨ ਫੇਰੀ[1]। — [1]ਫੇਰ ਵੀ ਨਾ ਮਿਲੇ।
ਥੇ ਕਬੀਰ ਰਘੁਨਾਥ ਪੁਰੇ ਮੈਂ,
ਗੁਰੁ ਭੀ ਤਹਾਂ ਸਿਧਾਏ।
ਮਿਲੇ ਕਬੀਰ ਅਗਾਰੀ ਗੁਰੁ ਕੋ,
ਤੀਨ ਕੋਸ ਪਰ ਆਏ ॥੧੪੭॥
ਕਰੀ ਪਰਸਪਰ[1] ਪਗ ਪਰ ਬੰਦਨ, — [1]ਆਪਸ ਵਿਚ।
ਥਿਰਿ ਇਕੰਤ ਪੁਨ ਜਾਈ।
ਹਰਿ ਚਰਚਾ ਦਿਨ ਚਾਲੀ ਕੀਨੀ,
ਤਨਿ ਸੁਧ ਸਬਿ ਬਿਸਰਾਈ।
ਪੁਨ ਸ੍ਰੀ ਨਾਨਕ ਭਾਖਯੋ ਚਲੀਏ,
ਬੈਕੁੰਠੈ ਲੌ ਪਿਖੀਏ।
ਕਹਯੋ ਕਬੀਰ ਚਲੋ ਤੁਮ ਆਗੇ,

ਹਮ ਐਹੈਂ ਤਹਿਂ ਦਿਖੀਏ[1] ॥ ੧੪੮ ॥

[1]ਅਸੀਂ ਆਉਂਦੇ ਹਾਂ ਓਥੇ (ਤੁਹਾਡੇ) ਦਰਸ਼ਨ ਕਰਾਂਗੇ।

ਬਹੁ ਦਿਨ ਮੈਂ ਜਬਿ ਗੁਰੁ ਤਹਿਂ ਪਹੁਂਚੇ,
ਦਰਸੇ ਸਬਿ ਜਗ ਸਾਂਈ[1]।
ਸੂਰਤਿ[1] ਤਹਿਂ ਕਬੀਰ ਕੀ ਨੂਰੀ[2],
ਨੂਰ ਹਜੂਰ ਲਖਾਈ[1]।
ਇਹੁ ਸਾਖੀ* ਉਨਹੂੰ ਲਿਖਿ ਰਾਖੀ,
ਅਬਿ ਪ੍ਰਸੰਗ ਮੈ ਚਲੀਏ।
ਜਲਧ ਬਿਵੇਕ[1] ਸੋਢਿ ਕੁਲ ਕੇਤੂ[2],
ਨੌਮ ਗੁਰੁ ਦੁਖ ਦਲੀਏ ॥ ੧੪੯ ॥

[1]ਸਾਰੇ ਜਗਤ ਦੇ ਮਾਲਕ ਅਕਾਲ ਪੁਰਖ ਜੀ।
[1]ਸ਼ਕਲ। [2]ਪ੍ਰਕਾਸ਼ ਵਾਲੀ।
[1]ਪ੍ਰਕਾਸ਼ ਸਰੂਪ (ਹਜ਼ੂਰ) ਸਤਿਗੁਰਾਂ ਨੇ ਵੇਖੀ।
*ਇਹ ਸਾਖੀ ਕਬੀਰ ਪੰਥੀਆਂ ਦੀ ਪੋਥੀ ਵਿੱਚ ਉਨ੍ਹਾਂ ਦੇ ਸ਼ਰਧਾਲੂਆਂ ਨੇ ਲਿਖੀ ਹੈ, ਕਵੀ ਜੀ ਨਾਲ ਇਸ ਦਾ ਕੋਈ ਸੰਬੰਧ ਨਹੀਂ ਹੈ।
[1]ਗਿਆਨ ਦੇ ਸਮੁੰਦਰ। [2]ਸੋਢੀਆਂ ਦੀ ਕੁਲ ਦੇ ਨਿਸ਼ਾਨ ਰੂਪ।

ਕੇਤਿਕ ਦਿਵਸ ਬਸੇ ਕਾਂਸੀ ਮੈਂ,
ਨਿਜ ਜਨ ਭਵਨਿਧਿ[1] ਤਾਰੇ।
ਤਿਸਹੀ ਠੌਰ ਜੌਨ ਪੁਰਿ ਕੇਰੀ,
ਸੰਗਤ ਅਈ ਅਪਾਰੇ।
ਮੁੱਖਾ ਨਾਮ ਮਸੰਦ ਸੰਗ ਲੈ,
ਆਯੋ ਗੁਰੁ ਸਰਨਾਈ।
ਅਰਪਿ ਅਕੋਰ ਅਨਕਧਾ[1] ਸਿੱਖਨਿ,
ਦਰਸੇ ਗੁਰੁ ਜਗਿ ਸਾਂਈ ॥ ੧੫੦ ॥

[1]ਸੰਸਾਰ ਸਮੁੰਦਰ ਤੋਂ।
[1]ਅਨੇਕ ਤਰ੍ਹਾਂ ਦੀਆਂ ਭੇਟਾਂ ਅਰਪ ਕੇ।

ਇਕ ਗੁਰਬਖਸ਼ ਨਾਮ ਪ੍ਰੇਮੀ ਸਿੱਖ,
ਕੀਰਤਨ ਗੁਰਹਿਂ ਸੁਨਾਯੋ।
ਖੁਸ਼ੀ ਹੋਇ ਗੁਰੁ ਤਿਸ ਕੋ ਬਖਸ਼ਜੋ,
ਨਿਜ ਮਿਰਦੰਗ ਸੁਹਾਯੋ।
ਉਸ ਹੀ ਕੀ ਸੰਤਤਿ ਢਿਗ[1] ਅਬਿ ਲੌ,
ਹੈ ਸੋ ਪੂਜ ਰਖਾਯੋ* ॥ ੧੫੧ ॥

[1]ਉਲਾਦ ਕੋਲ।
*ਅੰਕ ਨੰ. ੧੫੧ ਦੀਆਂ ਛਾਪਾਂ ਪੱਥਰ ਵਿੱਚ ਤਿੰਨ ਹੀ ਤੁਕਾਂ ਹਨ, ਚੌਥੀ ਤੁਕ ਛਪਣ ਵੇਲੇ ਹੀ ਰਹਿ ਗਈ ਜਾਪਦੀ ਹੈ।

ਪੁਨ ਨਿਜ ਚੋਲਾ ਰੰਗ ਮਜੀਠੀ,
ਹਰੀਰਾਮ ਕੋ ਬਖਸ਼ਜੋ।
ਜੋ ਅਬਿ ਆਹਿ ਬਦਾਮੀ ਜੈਸਾ,
ਸੰਗਤ ਮਾਹੇਂ ਰਖਸਜੋ[1]।
ਹਰੀਰਾਮ, ਮੁੱਖੇ, ਗੁਰੁਬਖਸ਼ੈ,
ਲੌ ਸਿੱਖਨਿ ਮਿਲਿ ਪਾਛੈ।
ਰੇਸ਼ਮ ਕਟੜੇ ਥੇ ਜਹਿਂ ਉਤਰੇ,
ਸੰਗਤ ਰੁਚੀ ਸੁ ਆਛੈ[1] ॥ ੧੫੨ ॥

[1]ਗੁਰਦੁਆਰੇ ਵਿੱਚਰਖਿਆ (ਹੋਇਆ) ਹੈ।
[1]ਬਹੁਤ ਚੰਗਾ ਗੁਰਦੁਆਰਾ ਬਣਾਇਆ ਹੈ।

ਮਨੋ ਕਾਮਨਾ ਭਰਿ[1] ਗੁਰਸਿੱਖੈਂ,
ਦੈ ਉਪਦੇਸ਼ ਬਿਸ਼ੇਸ਼ੈਂ।
ਆਗੇ ਚਲੇ ਭਲੇ ਜਨਿ ਤਾਰਤਿ,
ਨਦੀ ਮੇਘ ਜਯੋਂ ਦੇਸੈਂ।

[1]ਮਨੋ ਕਾਮਨਾ ਪੂਰੀਆਂ ਕਰਕੇ।

ਸੇਵਕ ਸਿੱਖ ਮਸੰਦ ਸਾਧੁ ਬਹੁ,
ਥੇ ਗੁਰੁ ਸੰਗ ਚਲੰਤੇ।
ਭੀਰ ਬਹੀਰ ਸਾਤ ਅਠ ਕੋਸੈਂ,
ਨਿਤ ਚਲਿ ਨਿਸਾ ਥਿਰੰਤੇ ॥੧੫੩॥
ਕੱਚਰ[1] ਸ਼ੁਤਰ[2] ਸਜੰਦਨ[3] ਡੋਰੇ[11], — [1]ਖੱਚਰਾਂ। [2]ਊਠ। [3]ਰਥ। [11]ਡੋਲੇ।
ਬਾਜ[1] ਬਿਸ਼ੇਸ਼ ਅਮੋਲੇ। — [1]ਘੋੜੇ।
ਖੇਮੇ[1] ਲਗੈਂ ਜਾਇ ਜਹਿਂ ਉਤਰੈਂ, — [1]ਤੰਬੂ।
ਲੰਗਰ ਭਵੈ ਅਤੋਲੇ।
ਖਾਨ ਪਾਨ ਸਬਿ ਕੋ ਸਬਿ ਮਿਲ ਹੀ,
ਸਨੇ ਸਨੇ[1] ਯੌਂ ਚਾਲੈਂ। — [1]ਹੌਲੀ ਹੌਲੀ।
ਜਬਿ ਸਸਰਾਮ ਗਾਮ ਮੈਂ[1] ਪਹੁੰਚੇ, — [1]ਪਿੰਡ ਵਿੱਚ।
ਤਹਿਂ ਸਿੱਖ ਮਿਲੇ ਬਿਸਾਲੈਂ ॥੧੫੪॥
ਪਹਿਲੇ ਨਗਰ ਹੁਤੋ ਵਰ ਬਡ ਅਤਿ,
ਪਰੇ ਚਿੰਨ੍ਹ[1] ਅਬਿ ਤਾਂਈ। — [1]ਨਿਸ਼ਾਨ।
ਸ਼ੇਰ ਸ਼ਾਹ ਕਾ ਥਾ ਘਰ ਈਹਾਂ,
ਤਬਿ ਇਹੁ ਬਸਯੋ ਮਹਾਂਈ।
ਅੰਮ੍ਰਿਤਸਰ ਤਲਾਵ ਮੰਦਰ ਸਮ,
ਥੇ ਮੁਕਾਨ ਬਨਵਾਏ।
ਸ਼ੇਰ ਸ਼ਾਹਿ ਨੇ ਰਹਿਨ ਹੇਤ ਨਿਜ,
ਖਰਚਯੋ ਬਿੱਤ ਮਹਾਂਏ[1] ॥੧੫੫॥ — [1]ਬਹੁਤਾ ਧਨ।
ਸੂਬਾ ਹੁਤੋ ਜੌਨਪੁਰ ਕਾ ਸੋ,
ਬਲੀ ਬਹਾਦਰ ਭਾਰੀ।
ਸ਼ਾਹਿ ਹਿਮਾਂਊ ਕੋ ਉਨਿ ਲੜਿ ਕੈ,
ਮੁਲਕੋਂ ਦਯੋ ਨਿਕਾਰੀ।
ਬਾਦਸ਼ਾਹਿ ਪੁਨ ਆਪ ਭਯੋ ਥਾ,
ਹਿੰਦੁਸਤਾਨੈ ਕੇਰੋ।
ਭਯੋ ਸਲੇਮ ਸ਼ਾਹ ਸੁਤ ਤਾਂ ਕਾ
ਬਾਦਸ਼ਾਹਿ ਪੁਨ ਹੇਰੋ ॥੧੫੬॥
ਹੇਮੂੰ ਹੁਤੋ ਦਿਵਾਨ[1] ਤਾਂਹਿ ਕਾ, — [1]ਵਜ਼ੀਰ।
ਬਨੀਆਂ ਬਿਦਤ ਮਹਾਂਏ।
ਚਮੜੇ ਕੇ ਦਮੜੇ ਥੇ ਜਿਸ ਨੇ,
ਅਪਨੇ ਜ਼ੋਰ ਚਲਾਏ।
ਅਕਬਰ ਸ਼ਾਹਿ ਮਾਰ ਫਿਰ ਉਸ ਕੋ,
ਦਿੱਲੀ ਤਖਤ ਸੰਭਾਰਾ।
ਉਸੀ ਗਾਮ ਸਸਰਾਮ ਵਿਖੈ ਥਾ,
ਸੇਠ ਸਿੱਖ ਇਕ ਭਾਰਾ ॥੧੫੭॥
ਤਿਸ ਨੇ ਨਿਜ ਮੁਕਾਨ ਬਨਵੈ ਕੈ,

ਦਰਵਾਜਾ ਬਡ ਰਾਖਜੋ।
ਅਧਿਕ ਸਜਾਇ ਸਫਾਇ ਰਖੈ ਤਿਹ,
ਬਸਬੋ ਨਹਿਂ ਅਭਿਲਾਖਜੋ।
ਕਹੈ ਗੁਰੂ ਕੇ ਹੇਤ ਬਨਾਯੋ,
ਸੋ ਕਬਿ ਹੀ ਤੋ ਐਹੈਂ।
ਡੋਰੇ ਰਥ ਘੋਰੇ ਅਸਵਾਰੀ,
ਯੁਤ ਗੁਰੁ ਅੰਦਰ ਜੈਹੈਂ ॥੧੫੮॥
ਚਾਚਾ ਫੱਗੋ ਨਾਮ ਹੁਤੋ ਤਿਹ,
ਅਬਿ ਜਬਿ ਗੁਰੂ ਪਹੂਚੇ।
ਨੇਮ ਪ੍ਰੇਮ ਤਾਂਹਿ ਕਾ ਲਖਿ ਗੁਰੁ,
ਅਸਵਾਰੀ ਸਹਿ ਸੂਚੇ[1]। [1]ਪਵਿੱਤ੍ਰ (ਸਤਿਗੁਰੂ ਜੀ) ਸਣੇ ਅਸਵਾਰੀ।
ਉੱਤ੍ਰੇ ਜਾਇ ਮੁਕਾਨ ਤਿਸੀ ਮੈਂ,
ਸਰਬਗ ਅੰਤਰਯਾਮੀ।
ਪੂਰਨ ਆਸਾ ਕਰਿ ਹੈ ਤੂਰਨ[1], [1]ਛੇਤੀ।
ਸਿੱਖਨਿ ਸਮ੍ਰੱਥ ਸ੍ਵਾਮੀ ॥੧੫੯॥
ਆਇ ਸਿੱਖ ਸਬਿ ਪਗ ਲਪਟਾਏ,
ਅਰਪਿ ਅਕੋਰ[1] ਅਪਾਰੇ। [1]ਭੇਟਾ।
ਗੁਰੁ ਕੋ ਸਹੀ ਪ੍ਰਭੂ ਪਹਿਚਾਨਾ,
ਭਏ ਮੋਦ ਮਨਿ ਭਾਰੇ।
ਸੇਵਾ ਕਰਿ ਮੇਵਾ ਬਡ ਪਾਯੋ,
ਮਨ ਬਾਂਛਿਤ ਫਲ ਚਾਰੇ।
ਲਗਜੋ ਦਿਵਾਨ ਜੁਰੀ ਬਹੁ ਸੰਗਤਿ,
ਗੁਰੁ ਢਿਗ ਤਹਾਂ ਉਦਾਰੇ[1] ॥੧੬੦॥ [1]ਸ੍ਰੇਸ਼ਟ ਸੰਗਤ।
ਗੁਰੁ ਮੁਸਕਾਇ ਕਹਜੋ ਫੱਗੋ ਪ੍ਰਤਿ,
ਕਾਰ ਭੇਟ[1] ਤੈਂ ਜੋਈ। [1]ਦਸਵੰਧ ਦੀ ਭੇਟਾ।
ਗੁਰੁ ਹਿਤ ਲੈ ਸਿੱਖਨਿ ਤੈ ਰਾਖੀ,
ਹਾਜਰ ਕਰਿ ਸਬਿ ਸੋਈ।
ਹਾਥ ਜੋਰਿ ਫੱਗੋ ਕਹਿ ਪਹਿਲੇ,
ਹੁੰਡੀ[1] ਕਰਿ ਪਹੁੰਚਾਈ। [1]ਟੋਂਬੂ- ਰੁਪਏ ਵਸੂਲ ਕਰਨ ਵਾਲਾ ਪਰਚਾ।
ਅਬਿ ਜੋ ਹੈ ਇਕ ਪੈਸਾ ਪੈਸਾ,
ਹਾਜ਼ਰ ਕਰਿਹੌਂ ਲਜਾਈ ॥੧੬੧॥
ਇਮ ਕਹਿ ਲਜਾਇ ਦਰਬ ਸਬਿ ਅਰਪਜੋ,
ਪੁਨਾ ਗੁਰੂ ਯੌਂ ਭਾਖਾ।
ਅਰੇ[1] ਔਰ ਜੋ ਸੋ ਭੀ ਲਜਾਵੋ, [1]ਹੇ (ਭਾਈ ਫੱਗੋ)।
ਨਹਿਂ ਚਹੀਏ ਤੁਹਿ ਰਾਖਾ।
ਇਹ ਸੁਨਿ ਫੱਗੋ ਮਨ ਬਿਸਮਾਯੋ,
ਗੁਰੂ ਕੂਰ ਨਹਿਂ ਟੇਰੈਂ[1]। [1]ਝੂਠ ਨਹੀਂ ਕਹਿੰਦੇ।

ਔਰ ਇਮਾਨਤ ਨਹਿਂ ਮੁਝ ਪੈ ਕਛ,
ਸੋਚਤਿ ਭਯੋ ਬਧੇਰੈਂ ॥ ੧੬੨ ॥
ਚਿਤਿ ਚਿਤਵਤਿ ਬਿੱਤ ਵਤ ਕਿਤ ਆਯੋ[1], — [1](ਵਤ) ਮੁੜ (ਹੋਰ) ਧਨ ਕਿੱਥੋਂ ਆਇਆ।
ਯਾਦ ਚਰਿਤ ਤਬਿ ਔਰੈਂ[1]। — [1]ਤਦੋਂ ਹੋਰ ਕੌਤਕ ਯਾਦ (ਆਇਆ)।
ਅਰਜ ਕਰੀ ਲੀਜੈ ਸਤਿਗੁਰੁ ਜੀ,
ਬਦਰੀ ਫਲ ਨਿਜ ਗੌਰੈਂ[1]। — [1]ਆਪਣਾ ਵੱਡਾ ਬੇਰ ਲੈ ਲਉ।
ਸੁਨਿ ਕੈ ਗੁਨਿ ਕੈ[1] ਦੂਸਰ ਸਿੱਖਨਿ, — [1]ਵਿਚਾਰ ਕੇ।
ਬੂਝਯੋ ਤਬੈ ਸੁਨਾਈ।
ਕਾਰ ਭੇਟ ਮੈਂ ਸਬਿ ਸਿੱਖਨਿ ਤੈ,
ਰਖਿਹੋਂ ਗੁਰੁ ਕੀ ਲਜਾਈ ॥ ੧੬੩ ॥
ਭਾਈ ਭੋਲੇ[1] ਸਿੱਖ ਗਰੀਬ ਕੇ, — [1]ਨਾਮ।
ਘਰ ਮੈਂ ਇਕ ਦਿਨ ਜਾਈ।
ਮਾਂਗੀ ਕਾਰ ਗੁਰੂ ਕੀ ਜਬਿ ਹੀ,
ਸਿੱਖ ਥਾ ਗਯੋ ਕਿਥਾਈ।
ਉਸ ਕੀ ਸਿੱਖਨੀ ਦੀਨ ਨਿੰਮ੍ਰਿ ਹ੍ਵੈ,
ਕਹਯੋ ਨ ਘਰ ਵਥੁ ਕਾਈ* ॥ ੧੬੪ ॥ — *ਇਸ ਅੰਕ ਵਿੱਚ ਵੀ ਚਾਰ ਦੀ ਥਾਂ ਤਿੰਨ ਹੀ ਤੁਕਾਂ ਹਨ। ਇਕ ਤੁਕ ਗੁੰਮ ਹੈ।

ਰੋਟੀ ਪਕੀ ਨਹੀ ਦੋ ਦਿਨ ਤੈ,
ਜਬਿ ਗੁਰੁ ਦੈਂਹ ਤੁ ਦੈਹੋਂ।
ਪੁਨ ਮੈਂ ਕਹਯੋ ਦੇਹੁ ਮੁਹਿ ਕੁਛ ਭੀ,
ਛੂਛਾ ਨਾਹਿਂ ਫਿਰੈਹੋਂ[1]। — [1]ਮੈਂ ਖਾਲੀ ਨਹੀਂ ਮੁੜਾਂਗਾ।
ਪੁਨ ਪੁਨ ਉਨ ਸ਼ੋਕਾਤੁ੍ਰ ਲੱਜਤ,
ਹ੍ਵੈ[1] ਜਵਾਬ ਬਹੁ ਦੀਏ। — [1]ਸ਼ੋਕ ਨਾਲ ਦੁਖੀ ਤੇ ਸ਼ਰਮਿੰਦਾ ਹੋ ਕੇ।
ਮੈਂ ਹਠ ਕਰਯੋ ਗੁਰੂ ਹਿਤ ਕੁਛ ਭੀ,
ਜੈਹੋਂ ਨਾ ਬਿਨ ਲੀਏ ॥ ੧੬੫ ॥
ਅੰਤੈ ਰਿਸ[1] ਤਿਸ ਅੰਜਲ[2] ਭਰਿ ਮੁਹਿ, — [1]ਅੰਤ ਨੂੰ ਗੁੱਸੇ ਹੋ ਕੇ। [2]ਬੁੱਕ।
ਮੱਟੀ ਕੂਰਾ[1] ਦੀਓ। — [1]ਕੂੜਾ।
ਅੰਚਰ ਬਾਂਧ[1] ਲਜਾਇ ਮੈ ਸੋਊ, — [1]ਪੱਲੇ 'ਚ ਬੰਨ੍ਹ ਕੇ।
ਨਿਜ ਘਰ ਫੈਂਕਨ ਕੀਓ[1]। — [1]ਸੁੱਟ ਦਿੱਤਾ।
ਬੇਰ ਗਿਟਕ ਤਿਸ ਮੈਂ ਸੇ ਨਿਕਸੀ,
ਸੋ ਮੈਂ ਈਹਾਂ ਬੋਈ[1]। — [1]ਬੀਜ ਦਿੱਤੀ।
ਤਿਸ ਤੈ ਭਯੋ ਬਡੋ ਤਰੁ[1] ਸੰਮੁਖ[2], — [1]ਬ੍ਰਿਛ। [2]ਸਾਹਮਣੇ।
ਅਬਿ ਦੀਖਤਿ ਹੈ ਸੋਈ ॥ ੧੬੬ ॥
ਫਲ ਯਾ ਕੇ ਜਨ ਛਕਤਿ ਸੈਂਕੜੋਂ,
ਮੀਠੇ ਸਾਦ ਅਪਾਰੀ।
ਪਰ ਅਬਿ ਉਨਿ ਕੇ ਘਰ ਮੈਂ ਸੰਪਤਿ[1], — [1]ਬਿਭੂਤੀ, ਸਮੱਗ੍ਰੀ।

ਸੰਤਤਿ[1] ਪਿਖੀਅਤਿ ਭਾਰੀ। — [1]ਉਲਾਦ।
ਸੁਨਿ ਇਹੁ ਬਾਤ ਪ੍ਰਸੰਨ ਹੋਏ ਗੁਰੁ,
ਕਹਯੋ ਧੰਨ ਗੁਰਸਿੱਖੀ।
ਪਰਉਪਕਾਰ ਸੇਵ ਗੁਰੁ ਕੀ ਹਿਤ,
ਸਹੀ ਨਿਰਾਦਰਿ ਤਿੱਖੀ[1] ॥੧੬੭॥ — [1]ਬਹੁਤੀ ਨਿਰਾਦਰੀ।
ਜੋ ਸਿੱਖ ਪਢੈ ਸੁਨੈ ਤੁਵ ਗਾਥਾ,
ਸਿੱਖੀ ਪ੍ਰਾਪਤ ਹੋਵੈ।
ਭਾਈ ਫੱਗੋ ਸਿਦਕ ਤੁਮਾਰਾ,
ਲੋਗਨ ਕੋ ਮਦ ਖੋਵੈ।
ਸੁਨਿ ਸਬਿ ਸੰਗਤਿ ਬਹੁ ਖੁਸ਼ ਹੋਈ,
ਪੁਨ ਕਰਿ ਬਿਨਤੀ ਭਾਰੀ।
ਬਾਗ ਵੀਚ ਗੁਰੁ ਜਾਇ ਉਤਾਰੇ,
ਬਰਨ ਬਰਨ[1] ਫੁਲਵਾਰੀ ॥੧੬੮॥ — [1]ਰੰਗਾਂਰੰਗਾਂ ਦੀ।
ਜਿਸ ਹੇਰਨ ਤੈਂ[1] ਸੋਕ ਨਸੈ ਸਬਿ, — [1]ਦੇਖਣ ਨਾਲ।
ਜਨ ਬਨ ਨੰਦਨ[1] ਕਿਆਰੀ। — [1]ਇੰਦ੍ਰ ਦੇ ਬਾਗ ਦੀ।
ਪਾਵਨ ਪਗ ਪਾਵਨ ਕਰਿ ਗੁਰੁ[1] ਸੋ, — [1]ਗੁਰਾਂ ਨੇ ਪਵਿੱਤ੍ਰ ਚਰਨ ਪਾ ਕੇ।
ਪਾਵਨ ਕੀਨ ਉਦਾਰੀ।
ਅਗਰਹਿਰੀ[1] ਬਨੀਏ ਤਹਿਂ ਅਬਿ ਲੌਂ, — [1]ਬਾਣੀਆਂ ਦਾ ਇਕ ਗੋਤ।
ਗੁਰੁ ਸਿੱਖ ਬਸਤ ਅਪਾਰੇ।
ਤਹਿਂ ਤੈ ਚਲਿ ਗੁਰੁ ਗਯਾ ਪਹੂਚੇ,
ਫਲਗੂ ਨਦੀ ਕਿਨਾਰੇ ॥੧੬੯॥
ਦਾਨ ਪੁੰਨ ਤੀਰਥ ਬਿਵਹਾਰੂ,
ਜਥਾ ਜੋਗ ਸਬਿ ਦੈ ਕੈ।
ਦੇਵ ਪਿਤ੍ਰ ਤ੍ਰਿਪਤਾਵਨ ਕੀਨੇ,
ਹੋਮ ਦੀਪ ਪਿੰਡ ਦੈ ਕੈ*।

*ਤੀਰਥਾਂ ਤੇ ਪੁੱਜਣ ਸਮੇਂ ਗੁਰੂ ਸਾਹਿਬ ਜਿਵੇਂ ਗਰੀਬ-ਗੁਰਬੇ ਤੇ ਲੋੜਵੰਦਾਂ ਨੂੰ ਦਾਨ ਦੇਂਦੇ ਸਨ ਉਸੇ ਤਰ੍ਹਾਂ ਬ੍ਰਹਮਣਾਂ ਤੇ ਪੁਜਾਰੀਆਂ ਨੂੰ ਵੀ ਦਾਨ ਦੇਣ ਦੀ ਗੱਲ ਤਾਂ ਸਮਝ ਵਿੱਚ ਆ ਸਕਦੀ ਹੈ ਪਰ ਗੁਰੂ ਸਾਹਿਬ ਵਲੋਂ ਦੇਵਤਿਆਂ ਤੇ ਪਿਤਰਾਂ ਨੂੰ ਰਜਾਉਣ ਲਈ ਹੋਮ, ਦੀਵੇ ਤੇ ਪਿੰਡ ਦੇਣ ਦੀ ਗੱਲ ਤਾਂ ਬਿਲਕੁਲ ਨਿਰਮੂਲ ਤੇ ਗੁਰਮਤਿ ਸਿਧਾਂਤਾਂ ਦੇ ਵਿਰੁੱਧ ਹੈ। ਜਦ ਕਿ ਗੁਰਬਾਣੀ ਅੰਦਰ ਇਨ੍ਹਾਂ ਦਾ ਖੰਡਨ ਸਪੱਸ਼ਟ ਸ਼ਬਦਾਂ ਵਿੱਚ ਕੀਤਾ ਹੋਇਆ ਹੈ ਜਿਵੇਂ ਕਿ-"ਦੀਵਾ ਮੇਰਾ ਏਕੁ ਨਾਮੁ॥" "ਪਿੰਡੁ ਪਤਲਿ ਮੇਰੀ ਕੇਸਉ ਕ੍ਰਿਆ ਸਚੁ ਨਾਮ ਕਰਤਾਰੁ ॥" (ਪੰਨਾ ੩੫੮) "ਦੇਵੀ ਦੇਵਾ ਪੂਜੀਐ ਭਾਈ ਕਿਆ ਮਾਗਉ ਕਿਆ ਦੇਇ ॥ ਪਾਹਣੁ ਨੀਰਿ ਪਖਾਲੀਐ ਭਾਈ ਜਲ ਮਹਿ ਬੂਡਹਿ ਤੇਹਿ ॥" (ਪੰਨਾ ੬੩੭)

ਬਾਂਛਤ ਦਾਨ ਬਿਪਨ ਕੋ[1] ਦੀਨੇ, — [1]ਬ੍ਰਹਮਣਾਂ ਨੂੰ।
ਭੋਜਨ ਬਹੁ ਪ੍ਰਕਾਰੇ।
ਤਹਿਂ ਤੈ ਚਲਿ ਮਗਿ ਤਾਰਤ ਸਿੱਖੈਂ,
ਪਟਨੇ ਸ਼ਹਿਰ ਪਧਾਰੇ ॥੧੭੦॥

ਜੈਤਾ ਸੇਠ ਨਾਮ ਇਕ ਖੱਤ੍ਰੀ,
ਹਰਿ ਗੁਰੁ ਭਗਤਿ ਉਦਾਰੇ।
ਉਤ੍ਰੇ ਗੁਰੁ ਤਿਸ ਕੇ ਘਰ ਜਾਈ,
ਆਲਮ ਗੰਜ[1] ਮਝਾਰੇ। [1]ਮਹੱਲੇ ਦਾ ਨਾਮ
ਬਹੁ ਬਰਸਨ ਤੈ ਹੁਤੋ ਉਡੀਕਤ,
ਗੁਰੁ ਕਾ ਦਰਸ਼ਨ ਚੈਹੈ।
ਸੰਤ ਸਿੱਖ ਜੋ ਆਵੈ ਤਹਿਂ ਚਲਿ,
ਸੇਵਾ ਅਧਿਕ ਕਮੈ ਹੈ ॥੧੭੧॥
ਹਲਵਾਈ ਕੀ ਹੱਟੀ ਕਰਤੋ,
ਸਾਸ ਸਾਸ ਜਪ ਜਾਪੈ।
ਦੁਰਬਲ[1] ਦੀਨ ਗ੍ਰੀਬ ਨਿੰਮ੍ਰਿ ਬਹੁ, [1]ਕਮਜ਼ੋਰ।
ਲੋਭ ਛੋਭ[1] ਨਹਿ ਬਜਾਪੈ। [1]ਕ੍ਰੋਧ।
ਅਭਜਾਗਤ[1] ਸੰਤਨ ਕੋ ਭੋਜਨ, [1]ਨਿਰਿੱਛਤ।
ਭੇਟਾ ਪਾਂਚ ਫਲੌਰੀ[1]। [1]ਫੁੱਲੀਆਂ ਹੋਈਆਂ ਕਚੌਰੀਆਂ।
ਦੈ ਕੈ ਨਿਸਾ[1] ਕਟਾਇ ਬਿਦਾ ਦੈ, [1]ਰਾਤ।
ਪੁਨ ਫਿਰ ਆਵੈ ਔਰੀ ॥੧੭੨॥
ਇਕ ਦਿਨ ਸੰਤ ਰਹੇ ਜੋ, ਤਿਸ ਕੇ
ਘਰ ਮੈਂ, ਕੌਤਕ ਹੇਰਾ।
ਹੌਜ਼ ਸੁਸਕ ਮੈਂ[1] ਗੰਗਾ ਆਈ, [1]ਸੁੱਕੇ ਚੁਬੱਚੇ ਵਿੱਚ।
ਭਰਗੋ ਬਡੀ ਸਵੇਰਾ।
ਕਰਿ ਇਸ਼ਨਾਨ ਭਗਤ ਥਿਰ ਹੋਯੋ,
ਧ੍ਯਾਨ ਪ੍ਰਭੁ ਕੇ ਮਾਂਹੀ।
ਹੌਜ਼ ਸੁਸਕ ਤਤਛਿਨ ਪੁਨ ਹੋਵਾ,
ਸੰਤ ਰਹੇ ਬਿਸਮਾਹੀ ॥੧੭੩॥
ਚਰਿਤ[1] ਭਗਤ ਤੈ ਬੂਝਯੋ ਸੰਤਨਿ, [1]ਕੌਤਕ।
ਜੋ ਨਿਜ ਨੈਨਨਿ ਦੇਖਾ।
ਕਹਯੋ ਜੈਤ ਇਕ ਸੰਤ ਅਯੋ ਥਾ,
ਹਮਰੇ ਧਾਮ ਬਿਸੇਖਾ[1]। [1]ਖਾਸ ਸੰਤ।
ਸੇਵ ਕਰਤਿ ਹੌਂ ਮੈਂ ਜਿਮ ਸਬਿ ਕੀ,
ਤੈਸੇ ਕੀਨੀ ਵਾਂ ਕੀ।
ਤੀਨ ਦਿਵਸ ਮਮ ਘਰ ਸੋ ਠਹਿਰਯੋ,
ਮਮ ਕ੍ਰਿਯਾ ਸਬਿ ਤਾਕੀ[1] ॥੧੭੪॥ [1]ਤੱਕੀ, ਦੇਖੀ।
ਮੈਂ ਨਿੱਤ ਢਰੀ ਨਿਸਾ ਤੈ ਉਠ ਕੈ,
ਗੰਗਾ ਨਾਵਣ ਜੈਹੋਂ।
ਬ੍ਰਿੱਧ ਸਰੀਰ ਲਗੈ ਬਹੁ ਜਾਡਾ[1], [1]ਪਾਲਾ।
ਠੁਰ ਠੁਰ ਕਰਤਾ ਐਹੋਂ।

ਪਿਖਿ ਮਮ ਸ਼ਰਧਾ ਹਾਲ ਬ੍ਰਿਧਾਪਨ[1],
ਉਨਿ ਕਰਿ ਕਿਰਪਾ ਭਾਖਾ।
ਅਹੋ ਸੇਠ ਤੂੰ ਗੰਗਾ ਜਾਵਤਿ,
ਧਰਿ ਬਡ ਕਸ਼ਟ ਅਭਿਲਾਖਾ ॥੧੭੫॥

[1]ਬੁਢੇਪੇ ਦਾ।

ਅਬਿ ਲੌਂ ਤੂੰ ਚਲਿ ਗਯੋ ਗੰਗ ਤਟ[1],
ਅਬਿ ਗੰਗਾ ਚਲਿ ਐਹੈ।
ਸੁਸਕ ਹੌਜ਼ ਜੋ ਇਹ ਤੁਵ ਘਰ ਹੈ,
ਨਿਤ ਪ੍ਰਾਤੈ[1] ਭਰ ਜੈ ਹੈ।
ਦੁਤੀ ਨਿਸਾ ਕੋ ਭਰਜੋ ਹੌਜ਼ ਇਹੁ,
ਮੁਹਿ ਇਸ਼ਨਾਨ ਕਰਾਯੋ।
ਇਹੁ ਸ਼ਕਤੀ ਉਸ ਕੀ ਪਿਖਿ ਮੈਂ ਪੁਨ,
ਗਹਿ ਪਦ[1] ਅਰਜ਼ ਅਲਾਯੋ ॥੧੭੬॥

[1]ਕਿਨਾਰੇ।

[1]ਅੰਮ੍ਰਿਤ ਵੇਲੇ।

[1]ਚਰਨ ਫੜ ਕੇ।

ਦਾਨ ਕਲਜਾਨ ਦੇਹੁ ਗੁਰ ਮੰਤ੍ਰ,
ਉਨਿ ਸੁਨਿ ਪੁਨ ਹ੍ਵੈ ਦਯਾਲੂ।
ਵਾਹਿਗੁਰੂ ਮੰਤ੍ਰ ਮੁਹਿ ਦੀਨੋ,
ਕੀਨੋ ਬਚਨ ਬਿਸਾਲੂ।
ਗੁਰੁ ਨਾਨਕ ਘਰ ਕੇ ਗੁਰੂ ਨੌਮੇ,
ਤੇਗ ਬਹਾਦਰ ਸ੍ਵਾਮੀ।
ਆਵਹਿੰਗੇ ਚਲਿ ਤੁਮਰੇ ਘਰ ਮੈਂ,
ਦੈਂਹ ਮੁਕਤਿ ਅਭਿਰਾਮੀ[1] ॥੧੭੭॥

[1]ਸੁੰਦਰ।

ਔਰ ਅਨਿਕ ਗੁਨ ਸਤਿਗੁਰੁ ਕੇ ਉਨਿ,
ਕਹਿ ਕਰਿ ਪੁਨ ਮਗ ਲੀਨਾ।
ਤਬਿ ਤੈ ਗੰਗਾ ਆਵਤਿ ਜਾਵਤਿ,
ਭਰਤਿ ਹੌਜ਼ ਨਿਤ ਪੀਨਾ[1]।
ਕਰਿ ਇਸ਼ਨਾਨ ਧਜਾਨ ਮੈਂ ਧਰਿਹੋਂ,
ਨਿਤ ਗੁਰੁ ਨਾਨਕ ਕੇਰੋ।
ਨੌਮ ਗੁਰੂ ਕਬਿ ਤਾਰਹਿੰਗੇ ਮੁਹਿ,
ਆਵਨ ਤਿਨ ਕਾ ਹੇਰੋਂ ॥੧੭੮॥

[1]ਵੱਡਾ।

ਬਹੁ ਬਰਸਨ ਤੈ ਭਗਤ ਸੁ ਜੈਤਾ,
ਮਗ ਪ੍ਰਤੀਖਤ[1] ਗੁਰੁ ਕਾ।
ਸਿੱਖ ਸਾਧਨ ਤੈ ਗਾਥਾ ਬੂਝੈ,
ਪ੍ਰੇਮ ਨੇਮ ਧਰਿ ਉਰ ਕਾ।
ਐਸੇ ਐਸੇ ਬਹੁ ਸਿੱਖਨਿ ਕਾ
ਪ੍ਰੇਮਿ ਪੇਖਿ ਗੁਰੁ ਸ੍ਵਾਮੀ।
ਪੂਰਨ ਕਰਨੇ ਹੇਤ ਕਾਮਨਾ,
ਪਹੁੰਚੇ ਪੂਰਨ ਕਾਮੀ[1] ॥੧੭੯॥

[1]ਰਸਤਾ ਉਡੀਕਦਾ ਰਿਹਾ।

[1]ਕਾਮਨਾ ਪੂਰੀਆਂ ਕਰਨ ਵਾਲੇ।

ਕਰਨ ਹਾਰ ਤੀਰਥਨ ਕੋ ਤੀਰਥ[1], — [1]ਪਵਿੱਤ੍ਰ।
ਤੀਰਥਨ ਕਾ ਮਿਸ ਕੈ ਕੈ[1]। — [1]ਬਹਾਨਾ ਬਣਾ ਕੇ।
ਜਹਿਂ ਜਿਸ ਚਿਤਵੇ ਗਏ ਤਹਾਂ ਹੀ,
ਪੂਰਨ ਪ੍ਰੇਮ ਪਿਖੈ ਕੈ।
ਪਟਨੇ ਪੁਰੇ[1] ਸੋਢਿ ਕੁਲ ਕੇਤੂ[2], — [1]ਸ਼ਹਿਰ। [2]ਸੋਢੀਆਂ ਦੀ ਕੁਲ ਦੇ ਨਿਸ਼ਾਨ ਰੂਪ (ਸਤਿਗੁਰੂ)।
ਪ੍ਰੇਮ ਡੋਰਿ ਆਕਰਖੇ[1]। — [1]ਖਿੱਚੇ ਗਏ।
ਚਾਤ੍ਰਿਕ[1] ਮੀਨ ਪਠੀਨ[2] ਪ੍ਰੇਮੀ, — [1]ਪਪੀਹੇ। [2]ਇਕ ਤਰ੍ਹਾਂ ਦੀ ਮੱਛੀ, ਬੋਆਲ ਮੱਛੀ।
ਹਿਤ ਦਰਸ਼ਨ ਘਨ[1] ਬਰਖੇ ॥੧੯੦॥ — [1]ਬੱਦਲ (ਰੂਪ ਹੋ ਕੇ)।
ਸੁਨਜੋ ਜਬੈ ਜੈਤੇ ਗੁਰੁ ਆਏ,
ਮਿਲਜੋ ਆਇ ਅਗਵਾਈ।
ਪਦ ਪੰਕਜ ਮੈਂ ਮੂੰਡ ਲੁਠਾਯੋ[1], — [1]ਚਰਨ ਕੰਵਲਾਂ ਵਿੱਚ ਸਿਰਰਖ ਦਿੱਤਾ।
ਧੂਰਿ ਨੈਨ ਮੁਖਿ ਲਾਈ।
ਅੰਗਰਖੇ ਕੀ[1] ਤਨੀਆਂ ਤੂਟੀ, — [1]ਚੋਲੇ ਦੀਆਂ।
ਖੁਸ਼ੀ ਨਾ ਅੰਕਿ[1] ਸਮਾਈ। — [1]ਹਿਰਦੇ ਵਿੱਚ।
ਗਦ ਗਦ ਗਿਰਾ[1] ਰੁਮਾਂਚ[2] ਮੋਦ ਭਾ — [1]ਕੰਠਰੁਕ ਗਿਆ। [2]ਰੋਮ ਖੜੇ ਹੋ ਗਏ।
ਰੰਕ ਮਨੋ ਨਿਧਿ ਪਾਈ[1] ॥੧੯੧॥ — [1]ਜਾਣੋ ਕੰਗਾਲ ਨੇ ਖਜ਼ਾਨਾ ਪਾ ਲਿਆ ਹੈ।
ਧਾਮ ਲਿਜਾਇ ਡਸਾਇ ਮੰਚ ਸੁਚ[1], — [1]ਪਵਿੱਤ੍ਰ ਪਲੰਘ ਡਾਹ ਕੇ।
ਤਾਂ ਪਰ ਗੁਰੁ ਬੈਠਾਰੇ।
ਮਾਤਾ ਸਾਹਿਬ ਆਦਿਕ ਸਬਿ ਕੋ,
ਦੀਨੇ ਨੀਕ ਉਤਾਰੇ।
ਨਿਜ ਕਰ ਤੈ ਪਕਵਾਨ ਪਕੈ ਕੈ,
ਸਬਿ ਕੌ ਭਲ ਤ੍ਰਿਪਤਾਯੋ।
ਜਥਾ ਜੋਗ ਸਬਿ ਕੀ ਕਰਿ ਸੇਵਾ,
ਪੁਨ ਗੁਰੁ ਪਾਸ ਥਿਰਾਯੋ ॥੧੯੨॥
ਗੁਰੁ ਸੁਬੱਗ ਉਪਦੇਸ਼ ਦਿਢੈ ਕੈ,
ਬ੍ਰਹਮ ਗਜ਼ਾਨ ਦਿਢ ਦੀਨਾ।
ਜਾਂ ਤੇ ਭਯੋ ਸੋਊ ਕ੍ਰਿਤ ਕਾਰਜ[1], — [1]ਜਿਸ ਨੇ ਆਪਣਾ ਕਾਰਜ ਕਰ ਲਿਆ ਹੈ, ਕਿਰਤਾਰਥ, ਸਫਲ, ਮੁਕਤ।
ਗਹਜੋ ਮੋਦ ਮਨਿ ਪੀਨਾ।
ਪਹਿਲੇ ਜਬਿ ਗੁਰੁ ਨਾਨਕ ਆਏ,
ਥੇ ਇਸ ਨਗਰ ਮਝਾਰੀ।
ਜੌਹਰੀ ਸਾਲਸਰਾਇ ਪ੍ਰੇਮੀ,
ਆਦਿਕ ਸਿੱਖ ਅਪਾਰੀ ॥੧੯੩॥
ਭਏ ਗੁਰੂ ਕੇ ਥੇ ਤਬਿ ਸੇਵਕ,
ਜੋ ਗੁਰੁ ਕਰੇ ਨਿਹਾਲੁ।
ਜੋਗ ਸਲਾਮ ਗੁਲਾਮ ਅਧਰਕਾ[1], — [1]ਨਮਸਕਾਰ ਕਰਨ ਦੇ ਜੋਗ ਨੌਕਰ ਅਧੱਰਕੇ ਨੂੰ।
ਕੀਨੋ ਤਬੈ ਬਿਸਾਲੁ।

ਜਹਿਂ ਅਬਿ ਗੁਰਦ੍ਵਾਰਾ ਹਰਿਮੰਦਰ ਹੈ,
ਤਹਿਂ ਥੇ ਗੁਰੁ ਬੈਠੇ।
ਪੀਛੇ ਉਨ ਕੇ ਰਹ੍ਯੋ ਅਧੱਰਕਾ,
ਜੋਗ ਮਾਨਨੇ ਤੈਠੇ[1] ॥੧੯੪॥ — [1]ਤਿਸ ਦੀ ਥਾਂ ਮੰਨਣ ਯੋਗ।
ਜਾਤਿ ਅਰੋੜਾ ਥਾ ਸੰਤਤਿ ਤਿਹ,
ਰਹੀ ਮਸੰਦਨਿ ਤੌਰੈਂ[1]। — [1]ਢੰਗ ਨਾਲ।
ਤਿਸੀ ਦੇਸ ਕੀ ਸੰਗਤਿ ਗੁਰੁ ਪੈ,
ਪ੍ਰੇਰ ਲਜਾਵਤ ਗੌਰੈਂ[1]। — [1]ਬਹੁਤ।
ਰਾਇ ਗੁਲਾਬ ਸ਼ਜਾਮ ਘਨ ਥੇ ਤਬਿ,
ਜਬਿ ਗੁਰੁ ਨੌਮ ਪਧਾਰੇ।
ਹੁਤੇ ਮੁਕਾਨ ਮਿਦਾਨ[1] ਤਿਨੋ ਕੇ, — [1]ਪੱਧਰੀ ਤੇ ਸਾਫ਼ ਜ਼ਮੀਨ।
ਮਿਸ਼ਟ ਕੂਪ ਢਿਗ[1] ਭਾਰੇ ॥੧੯੫॥ — [1]ਮਿੱਠੇ ਖੂਹ ਕੋਲ।
ਸਰਬ ਸ਼ਹਰ ਮੈਂ ਥਾ ਜਲ ਖਾਰਾ,
ਦੂਰਹਿਂ ਲੌਂ ਤਟ ਗੰਗਾ[1]। — [1]ਗੰਗਾ ਦੇ ਕਿਨਾਰੇ ਦੂਰ ਤੱਕ।
ਇਹੀ ਕੂਪ ਇਕ ਗੁਰੁ ਕ੍ਰਿਪਾ ਤੈ,
ਭਯੋ ਮਿਸ਼ਟ ਥਾ ਚੰਗਾ।
ਸੁਨ੍ਯੋ ਅਵਗਨ ਗੁਰੂ ਕਾ ਜਬਿ ਹੀ,
ਉਭੈ ਮਸੰਦਨਿ 'ਸਬਿਹੀ।
ਸੰਗਤ ਲਈ ਬਟੋਰ[1] ਨਗਰ ਕੀ', — [1]ਇਕੱਠੀ ਕਰ ਲਈ।
ਆਏ ਗੁਰੁ ਢਿਗ ਤਬਿ ਹੀ ॥੧੯੬॥
ਭੂਸ਼ਨ[1] ਬਸਨ ਅਮੋਲਕ ਬਹੁਧਾ[2], — [1]ਗਹਿਣੇ। [2]ਅਨੇਕ ਤਰ੍ਹਾਂ ਦੇ।
ਨਕਦੀ ਬਹੁਤ ਮਿਠਾਈ।
ਕਰਿ ਕਰਿ ਬੰਦਨ ਅਰਪੀ ਸਿੱਖਨਿ,
ਗੁਰੁ ਮਨਜ਼ੂਰ ਫੁਰਮਾਈ।
ਚਰਨ ਸਪਰਸ ਦਰਸ ਗੁਰੁ ਕੋ ਕਰਿ,
ਧੰਨ ਭਾਗ ਨਿਜ ਭਾਖੈਂ।
ਕਾਮ ਤਰੂ ਤੈ[1] ਅਧਿਕ ਗੁਰੂ ਜੀ, — [1]ਕਲਪ ਬ੍ਰਿੱਛ ਤੋਂ ਵੀ।
ਭਰੈਂ[1] ਸਬਿਨਿ ਅਭਿਲਾਖੈਂ ॥੧੯੭॥ — [1]ਪੂਰੀਆਂ ਕਰਦੇ ਹਨ।
ਗੁਰੁ ਰਵਿ[1] ਕੋ ਪਿਖਿ ਕੋਕ[2] ਕਵਲ ਸਿੱਖ, — [1]ਸੂਰਜ। [2]ਚਕਵੇ।
ਖਿਰੇ ਮਹਾਂ ਮੁਦ ਪਾਏ।
ਭਈ ਭੀਰ ਗੁਰੁ ਪੈ ਤਹਿਂ ਭਾਰੀ,
ਥਾ ਮੁਕਾਨ ਲਘੁ ਸਾਏ[1]। — [1]ਉਹ ਮਕਾਨ ਛੋਟਾ ਸੀ।
ਹਾਥ ਜੋਰਿ ਤਬਿ ਸਿਖਨਿ ਮਸੰਦਨ,
ਗੁਰੁ ਢਿਗ ਅਰਜ਼ ਕਰੈ ਕੈ।
ਲਜਾਇ ਉਤਾਰੇ ਮਿਸਟ ਕੂਪ ਢਿਗ,
ਬਿਪਲ ਮਕਾਨ ਲਖੈ ਕੈ[1] ॥੧੯੮॥ — [1]ਵੱਡਾ (ਖੁੱਲ੍ਹਾ) ਮਕਾਨ ਜਾਣ ਕੇ।

ਮਿਲਿ ਗੁਰੁਸਿੱਖਨਿ ਸੋ ਮੁਕਾਨ ਬਡ,
ਨੀਕੀ ਭਾਂਤਿ ਸੁਧਾਰਾ[1]। [1]ਚੰਗੀ ਤਰ੍ਹਾਂ ਬਣਾਇਆ।
ਮਾਤ ਨਾਨਕੀ ਸ੍ਰੀ ਗੁਜਰੀ ਜੀ,
ਆਦਿ ਬਸਨ ਹਿਤ ਭਾਰਾ[1]। [1]ਬਹੁਤਾ ਵਸਣ ਵਾਸਤੇ।
ਗੰਗਾ ਘਾਟ ਨਜ਼ੀਕ ਨੀਕ ਥਾ,
ਖਟ ਰਿਤੁ ਸੁਖਦ ਉਦਾਰੈਂ।
ਮੋਦ ਹੋਇ ਗੁਰੁ ਤਹਾਂ ਥਿਰਾਏ,
ਆਵਤਿ ਸਿੱਖ ਅਪਾਰੈਂ ॥੧੮੯॥
ਅਰਪਿ ਉਪਇਨ[1] ਗੁਰੁ ਪਾਯਨ ਪੈ[2], [1]ਭੇਟਾ। [2]ਚਰਨਾਂ ਉੱਪਰ।
ਪਾਯਨ ਫਲ ਭਲ ਭਾਵਤਿ[1]। [1]ਮਨ ਭਾਉਂਦੇ ਚੰਗੇ ਫਲ ਪਾਉਂਦੇ ਹਨ।
ਲੰਗਰ ਚਲੈ ਅਧਿਕ ਸਿੱਖ ਸਾਧੂ,
ਜਨ ਗਰੀਬ ਨਿਤ ਪਾਵਤਿ।
ਲਗੈ ਦਿਵਾਨ ਕਥਾ ਕੀਰਤਨ ਹ੍ਵੈ,
ਰੌਣਕ ਰਹਿਤ ਬਧੇਰਾ।
ਕਾਤਕ ਪੂਨਜੋ ਹਰੀ ਹਰਿ ਛੇਤ੍ਰ*, *ਇਹ ਅਸਥਾਨ ਪਟਨੇ ਸ਼ਹਿਰ ਤੋਂ ਤਿੰਨ ਕੋਹ ਪਰ੍ਹੇ ਗੰਗਾ ਉੱਪਰ ਹੈ।
ਮੇਲਾ ਪੁਨ ਗੁਰੁ ਹੇਰਾ ॥੧੯੦॥
ਜਹਾਂ ਗ੍ਰਾਹਿ[1] ਗ੍ਰਸਜੋ ਥਾ ਗਜ ਕੋ[2], [1]ਤੰਦੂਏ ਨੇ। [2]ਹਾਥੀ ਨੂੰ ਪਕੜਿਆ ਸੀ।
ਚੱਕਰ ਬਿਸ਼ਨ ਚਲਾਯੋ।
ਤੰਦੂਏ ਕੀ ਤੰਦੂ[1] ਕਟਿ ਪ੍ਰਭ ਜੀ, [1]ਤਾਰਾਂ।
ਫੀਲ ਉਬਾਰ[1] ਦਿਖਾਯੋ। [1]ਹਾਥੀ ਨੂੰ ਬਚਾ ਕੇ।
ਯੁਤ ਪਰਵਾਰ ਸਿੱਖ ਸੰਗਤਿ ਗੁਰੁ,
ਥਿਰਿ ਨੌਕਾ[1] ਤਹਿਂ ਜਾਈ। [1]ਬੇੜੀ ਵਿੱਚ ਬੈਠ ਕੇ।
ਲੰਗਰ ਦੀਨ ਦਰਸ ਸਬਿ ਹੀ ਕੋ,
ਮੰਗਲ ਭਯੋ ਮਹਾਂਈ ॥੧੯੧॥
ਚਤੁਰਥ ਦਿਨ ਫਿਰ ਗੁਰੁ ਫਿਰਿ[1] ਆਏ, [1]ਮੁੜ ਕੇ।
ਉਸੀ ਮਕਾਨ ਮਝਾਰੇ।
ਕੇਤਕ ਦਿਵਸ ਬਸੇ ਗੁਰੁ ਸ੍ਵਾਮੀ
ਤਹਾਂ ਮੋਦ ਮਨਿ ਧਾਰੇ ॥੧੯੨॥
ਦੋਹਰਾ:
ਸਤਿਗੁਰੁ ਪਟਨੇ ਸ਼ਹਰ ਮੈਂ,
ਥਿਰੇ ਸਹਤ ਪਰਵਾਰ।
ਇਸਥਤ ਭਯੋ ਅਧਜਾਇ ਇਹ,
ਗੁਰੁ ਪਦ ਪਦਮ ਜੁਹਾਰ[1] ॥੧੯੩॥ [1]ਚਰਨ ਕੰਵਲਾਂ ਤੇ ਨਮਸਕਾਰ ਕਰਕੇ।

ਇਤਿ ਸ੍ਰੀ ਗੁਰੁ ਪੰਥ ਪ੍ਰਕਾਸ਼ ਗ੍ਰੰਥੇ ਪੂਰਬਾਰਧੇ ਗਜਾਨ ਸਿੰਘ ਵਿਰਚਿਤੇ 'ਨੌਮ ਗੁਰੂ ਕਾ ਪਟਨੇ ਜਾਵਨ' ਪ੍ਰਸੰਗ ਬਰਨਨੰ ਨਾਮ ਚੌਤੀਸਮੋਂ ਬਿਸ੍ਰਾਮ ॥੩੪॥

## ੩੫. {ਸ੍ਰੀ ਪਟਨੇ ਸਾਹਿਬ ਤੋਂ ਢਾਕੇ ਸ਼ਹਿਰ ਪਹੁੰਚਣਾ}

ਦੋਹਰਾ:

ਕਰੇ ਨਿਹਾਲ ਬਿਸਾਲ ਜਨ,
ਤਾਲ ਸੁਧਾ ਬਿਦਤਾਇ[1]। — [1]ਅੰਮ੍ਰਿਤ ਸਰੋਵਰ ਪ੍ਰਗਟ ਕਰਕੇ।
ਰਾਮਦਾਸ ਗੁਰੁ ਆਸ ਉਰਿ,
ਵਾਸ ਖਾਸ ਸੁਖਦਾਇ[1] ॥੧॥ — [1]ਹੇ ਸ੍ਰੀ ਗੁਰੂ ਰਾਮਦਾਸ ਜੀ! ਮੇਰੇ ਹਿਰਦੇ ਅੰਦਰ (ਇਹ) ਇੱਛਾ ਹੈ ਕਿ (ਖ਼ਾਸ) ਆਪ (ਮੇਰੇ ਹਿਰਦੇ ਵਿੱਚ) ਵਸ ਕੇ ਸੁਖ ਦਿਉ।

ਪਟਨੇ ਤੈ ਚਲਿ ਜੈਸ ਗੁਰੁ,
ਤਾਰਤ ਸਿੱਖ ਅਪਾਰ।
ਪਹੁੰਚੈਂ ਢਾਕੇ ਸ਼ਹਰ ਮੈਂ,
ਗਾਥਾ ਕਥੋਂ ਉਦਾਰ ॥੨॥
ਸ੍ਰੀ ਗੁਜਰੀ ਕੇ ਭ੍ਰਾਤ ਯੁਤ,
ਮਿਲਿ ਸਿੱਖਨਿ ਦਿਨ ਏਕ।
ਬੂਝਯੋ ਗੁਰੁ ਤੈ ਨਗਰ ਇਹੁ,
ਠਟਯੋ ਕਾਹਿ ਨ੍ਰਿਪ ਨੇਕ[1] ॥੩॥ — [1]ਕਿਸ ਚੰਗੇ ਰਾਜੇ ਨੇ (ਠਟਯੋ) ਬਣਾਇਆ ਭਾਵ ਵਸਾਇਆ ਹੈ।

ਚੌਪਈ:

ਸੁਨਿ ਪ੍ਰਸ਼ਨ ਗੁਰੁ ਮਨ ਮੁਦ ਧਾਰਾ।
ਤ੍ਰਿਕਾਲੱਗ੍ਯ[1] ਸਰਬੱਗ੍ਯ[2] ਉਚਾਰਾ। — [1]ਤਿੰਨਾਂ ਸਮਿਆਂ ਦੇ ਜਾਣੂ। [2]ਸਾਰਿਆਂ ਦੇ (ਅੰਦਰ ਦੇ) ਜਾਣੂ।
ਹਰੀ ਚੰਦ ਨ੍ਰਿਪ ਧਰਮੀ ਭਾਰੀ।
ਜਿਸ ਕੀ ਗਾਥ ਪੁਰਾਨਿ ਉਚਾਰੀ ॥੪॥
ਪਾਟਲ ਦੇਵੀ[1] ਕਾ ਅਸਥਾਨੋ। — [1]ਪਾਟਲ ਨਾਮ ਦੀ ਦੇਵ ਦਾ।
ਆਦੀ ਅਹੇ ਗੰਗ ਤਟ ਮਾਨੋ[1]। — [1]ਮੁੱਢ ਤੋਂ ਹੀ ਇਹ ਗੰਗਾ ਦੇ ਕਿਨਾਰੇ ਤੇ ਹੈ ਮੰਨੋ।
ਭੂਪਤਿ ਧਰਮੀ[1] ਏਹੁ ਬਸਾਯੋ। — [1]ਧਰਮੀਰਾਜੇ ਭਾਵ ਹਰੀ ਚੰਦ ਨੇ।
ਨਾਮ ਦੁਰਗਾ ਪਰ ਨਾਮ ਰਖਾਯੋ[1] ॥੫॥ — [1]ਦੇਵੀ ਦੇ ਨਾਮ ਉਪਰ (ਪਾਟਲ ਪੁਰ ਸ਼ਹਿਰ ਦਾ) ਨਾਮਰਖਿਆ।
ਬਿਸ੍ਵਾ ਮਿੱਤਰ ਛਲ ਕਰਿ ਭਾਰੀ।
ਪਰਖਯੋ ਨ੍ਰਿਪ ਕਾ ਧਰਮ ਉਦਾਰੀ।
ਪੁਨਾ ਬ੍ਰਿਹਦ੍ਰਥ[1] ਨ੍ਰਿਪ ਬਡ ਭਯੋ। — [1]ਨਾਮ।
ਇੰਦਰ ਸਮ ਬਲ ਤਿਸ ਕਾ ਥਯੋ ॥੬॥
ਛੂਹਨੀ[1] ਤੀਨ ਸੈਨ ਕਾ ਮਾਲਕ। — [1]ਇਕ ਖ਼ਾਸ ਗਿਣਤੀ ਦੀ ਫ਼ੌਜ, ਜਿਸ ਵਿੱਚ ੨੧੮੭੦ ਹਾਥੀ, ੨੧੮੭੦ਰਥ, ੬੫੬੧੦ ਘੋੜੇ ਅਤੇ ੧੦੯੩੫੦ ਪਿਆਦੇ ਹੁੰਦੇ ਹਨ, ਕੁਲ ਗਿਣਤੀ ੨੧੮੭੦੦।
ਮਾਗਧ ਦੇਸ ਸਕਲ ਕਾ ਪਾਲਕ।
ਦੋਇ ਸੁਤਾ ਨ੍ਰਿਪ ਕਾਂਸੀ ਕੇਰੀ।
ਬਯਾਹੀ, ਭਈ ਨ ਸੰਤਤਿ ਹੇਰੀ ॥੭॥
ਚੰਦ੍ਰ ਰਿਖੀ ਨ੍ਰਿਪ ਸੇਵਨ ਕੀਓ।
ਏਕ ਆਂਬ ਤਿਹ ਖੁਸ਼ ਹ੍ਵੈ ਦੀਓ।
ਲੈ ਮੁਦ ਹੋਇ ਨ੍ਰਿਪ ਘਰ ਆਯੋ।

ਪੈਰਾਣੀ ਜੁਗ[1], ਫਲ ਇਕ ਪਾਯੋ ॥ ੮ ॥
[1]ਪਰਰਾਣੀਆਂ ਦੋ ਸਨ।
ਗੁਨ ਸਰੂਪ ਮੈਂ ਦੋਊ ਸਮ ਹੈਂ।
ਨਾਰੀ ਪਜਾਰੀ ਮੁਝੈ ਨ ਕੰਮ ਹੈ[1]।
[1]ਮੈਨੂੰ (ਦੋਹਾਂ 'ਚੋਂ ਕੋਈ ਵੀ) ਇਸਤ੍ਰੀ ਘੱਟ ਪਿਆਰੀ ਨਹੀਂ ਹੈ।
ਜੁਗ ਸੁਤ ਉਪਜੈਂ ਮਨ ਲਲਚਾਯੋ।
ਅਰਧ ਅਰਧ ਕਰਿ ਦੁਹਿਨਿ ਖੁਲਾਯੋ ॥ ੯ ॥
ਗ੍ਰਭਵਤੀ ਤਬਿ ਦੋਨੋ ਹੋਈ।
ਅਰਧ ਅਰਧ ਸੁਤ ਜਨੇ ਸੁ ਦੋਈ[1]।
[1]ਦੋਹਾਂ ਨੇ ਅੱਧਾ ਅੱਧਾ ਪੁੱਤਰ ਪੈਦਾ ਕੀਤਾ।
ਇਕ ਇਕ ਪਦ[1] ਭੁਜ[2] ਸ੍ਰੁਤ[3] ਨਾਸਕ[11] ਚਖੁ[22]।
[1]ਪੈਰ। [2]ਬਾਂਹ। [3]ਕੰਨ। [11]ਨਾਸ। [22]ਨੇਤ੍ਰ।
ਪੇਖਿ ਰਹੇ ਬਿਸਮੈਂ ਨ ਸਕੇ ਰਖ[1] ॥ ੧੦ ॥
[1]ਰੱਖ ਨ ਸੱਕੇ।
ਇੱਕ ਪਟ ਮੈਂ[1] ਜੁਕ ਕੋ ਬੰਧਵੈ ਕੈ।
[1]ਇਕ ਕੱਪੜੇ ਵਿਚ।
ਬਹਰ ਗੰਗ ਤਟ ਗੇਰੇ ਜੈ ਕੈ।
ਜਰਾ ਰਾਖਸ਼ੀ[1] ਤਹਿਂ ਚਲਿ ਆਈ।
[1]ਜਰਾ ਨਾਮ ਰਾਖਸ਼ਣੀ।
ਖਾਵਨ ਲਗੀ ਪੇਖਿ ਬਿਸਮਾਈ ॥ ੧੧ ॥
ਮੇਲਿ ਉਭੈ[1] ਬਲ ਕਰਿ ਜੁ ਦਬਾਏ।
[1]ਦੋਹਾਂ (ਹਿੱਸਿਆਂ ਨੂੰ) ਮੇਲ ਕੇ।
ਭਯੋ ਏਕ ਬਪੁ[1] ਰੁਦਨ ਅਲਾਏ[2]।
[1]ਸ਼ਰੀਰ। [2]ਰੋਣ ਲੱਗ ਪਿਆ।
ਮਾਨਹੁ ਘਨ ਗਰਜਨੋ ਬਡ ਆਈ।
ਜਰਾ ਰਾਖਸ਼ੀ ਸੁਨਿ ਬਿਸਮਾਈ ॥ ੧੨ ॥
ਚੌਕੀ[1] ਪਹਿਰੇਦਾਰ ਫਿਰੰਤੇ।
[1]ਪਹਿਰੇ ਉੱਪਰ।
ਅਏ ਦੌਰਿ ਬਡ ਸ਼ਬਦ ਸੁਨੰਤੇ।
ਤਰਜੀ[1] ਉਨੈ ਰਾਖਸ਼ੀ ਭਾਗੀ।
[1]ਤਾੜੀ ਭਾਵ ਡਰਾਈ ਧਮਕਾਈ।
ਬਾਲਕ ਪੇਖਿ ਭਏ ਅਨੁਰਾਗੀ[1] ॥ ੧੩ ॥
[1]ਮੋਹਿਤ ਹੋ ਗਏ।
ਰਹੇ ਉਠਾਇ ਉਠੈ ਨਹਿਂ ਤਾਂ ਤੈ[1]।
[1]ਉਨ੍ਹਾਂ ਤੋਂ।
ਬੱਜ੍ਰ ਸਮ ਤਨ ਪਿਖੀਅਤਿ ਜਾਂ ਤੈ[1]।
[1]ਜਿਸ ਦਾ।
ਬਹੁ ਭਟ[1] ਮਿਲਿ ਨ੍ਰਿਪ ਕੇ ਲੈ ਗਏ।
[1]ਸੂਰਮੇ, ਜੋਧੇ।
ਨ੍ਰਿਪਰਾਨੀ ਪਿਖਿ ਅਤਿ ਮੁਦ ਭਏ ॥ ੧੪ ॥
ਜਰਾ[1] ਨ੍ਰਿਪ ਕੋ ਪੁਨਾ ਸੁਨਾਯੋ।
[1]ਜਰਾ ਰਾਖਸ਼ਣੀ ਨੇ।
ਜੋਰਿ ਦੁਖੰਡ ਬਾਲ ਜੀਵਾਯੋ[1]।
[1]ਦੋ ਟੁਕੜੇ ਜੋੜ ਕੇ ਬੱਚਾ ਜਿਉਂਦਾ ਕੀਤਾ ਹੈ।
ਤੁਮਰੋ ਸੁਤ ਲਖਿ ਮੈਂ ਨਹਿ ਖਾਯੋ।
ਨਿਜ ਮਾਯਾ ਬਲਿ[1] ਬਲੀ ਬਨਾਯੋ ॥ ੧੫ ॥
[1]ਆਪਣੀ ਸ਼ਕਤੀ ਦੇ ਬਲ ਨਾਲ।
ਉਤਸ਼ਵ ਮੰਗਲ ਜੱਗਜ ਦਾਨ ਬਹੁ।
ਕਰੇ ਨ੍ਰਿਪ, ਸੁਤ ਗਯੋ ਫੇਰ ਲਹੁ[1]।
[1]ਗਵਾਚਿਆ ਪੁੱਤਰ ਫੇਰ (ਦੋਬਾਰਾ) ਲੱਭਾ ਹੈ।
ਸਰਬ ਸੁਲੱਛਨ ਸੁੰਦਰ ਬਲੀ।
ਦਿਨ ਦਿਨ ਅਧਿਕ ਦੇਹ ਤਿਹ ਪਲੀ ॥ ੧੬ ॥
ਜਰਾ ਰਾਖਸ਼ੀ ਸੰਧ[1] ਸੁ ਕਰਾ।
[1]ਜੋੜ।
ਯਾਂ ਤੇ ਨਾਮ ਜਰਾਸੰਧ ਧਰਾ।
ਨਿਜ ਭੁਜ ਬਲ ਥਲ[1] ਜੀਤੇ ਸਾਰੇ।
[1]ਥਾਂ।

ਸਭਿ ਰਾਜਨ ਪਤਿ ਭਯੋ ਉਦਾਰੇ ॥੧੭॥
ਇਤਿ ਜਬਿ ਸ੍ਰੀ ਕ੍ਰਿਸ਼ਨ ਅਵਤਰੇ।
ਮਥੁਰਾ ਮੈਂ, ਗੋਕਲ ਜਾ ਪਰੇ[1]।

[1]ਪਲੇ।

ਹਤੀ ਪੂਤਨਾ[1] ਔਰ ਅਘਾਸੁਰ[2]।

[1]ਪੂਤਨਾ ਮਾਰੀ। ਪੂਤਨਾ- ਬਲ ਦੀ ਪੁੱਤਰੀ ਬਕਾਸੁਰ ਅਤੇ ਅਘਾਸੁਰ ਦੀ ਭੈਣ ਜੋ ਕੰਸ ਦੀ ਪ੍ਰੇਰੀ ਹੋਈ ਦਾਈ ਬਣ ਕੇ ਨੰਦ ਦੇ ਘਰ ਕ੍ਰਿਸ਼ਨ ਨੂੰ ਮਾਰਨ ਗਈ ਸੀ। [2]ਅਘ ਨਾਮ ਦਾ ਦੈਂਤ, ਇਹ ਵਕਾਸੁਰ ਦਾ ਛੋਟਾ ਭਰਾ ਤੇ ਕੰਸ ਦਾ ਸੈਨਾਪਤੀ ਸੀ ਜੋ ਕ੍ਰਿਸ਼ਨ ਜੀ ਨੂੰ ਮਾਰਨ ਲਈ ਸੱਪ ਬਣ ਕੇ ਆਇਆ ਸੀ।

ਤ੍ਰਿਣਾਵੰਤ[1] ਕੇਸੀ[2] ਸਕੁਟਾਸੁਰ[3] ॥੧੮॥

[1]ਇਕ ਦੈਂਤ ਜੋ ਕੰਸ ਦਾ ਸੇਵਕ ਸੀ, ਇਹ ਵਾਉ-ਵਰੋਲਾ ਬਣ ਕੇ ਕ੍ਰਿਸ਼ਨ ਨੂੰ ਉਡਾ ਕੇ ਲੈ ਜਾਣਾ ਚਾਹੁੰਦਾ ਸੀ। [2]ਇਕ ਦਾਨਵ ਜੋ ਕੰਸ ਦੀ ਆਗਿਆ ਨਾਲ ਕ੍ਰਿਸ਼ਨ ਨੂੰ ਮਾਰਨ ਲਈ ਘੋੜੇ ਦੀ ਸ਼ਕਲ ਬਣਾ ਕੇ ਆਇਆ ਸੀ। [3]ਗੱਡੇ ਦੀ ਸ਼ਕਲ ਦਾ ਇਕ ਦੈਂਤ, ਜੋ ਕੰਸ ਦਾ ਭੇਜਿਆ ਕ੍ਰਿਸ਼ਨ ਨੂੰ ਮਾਰਨ ਆਇਆ ਸੀ।

ਮੁਸਟਕ ਮੱਲ[1] ਚੰਡੂਰ[2] ਬਿਦਾਰੇ[3]।

[1]ਇਕ ਮੁੱਕੀ-ਮਾਰ ਪਹਿਲਵਾਨ, ਜਿਸ ਨੂੰ ਕੰਸ ਨੇ ਕ੍ਰਿਸ਼ਨ ਤੇ ਬਲਭੱਦ੍ਰ ਦੇ ਮਾਰਨ ਲਈ ਸਮਝਾਰਖਿਆ ਸੀ। [2]ਕੰਸ ਦਾ ਮਸ਼ਹੂਰ ਪਹਿਲਵਾਨ। [3]ਨਾਸ ਕਰ ਦਿੱਤੇ।

ਤੋਰਿ ਕੁਦੰਡ ਦੁਖੰਡ ਬਿਥਾਰੇ[1]।

[1]ਧਨੁੱਖ ਤੋੜ ਕੇ ਦੋ ਟੁਕੜੇ ਕਰ ਕੇ ਖਿੰਡਾ ਦਿੱਤੇ।

ਕੰਸ ਕੇਸ ਗਹਿ ਕ੍ਰਿਸ਼ਨ ਨਿਪਾਤਾ[1]।

[1]ਕ੍ਰਿਸ਼ਨ ਨੇ ਨਾਸ ਕਰ ਦਿੱਤਾ।

ਜਰਾ ਸੰਧ ਕਾ ਹੁਤੋ ਜਮਾਤਾ[1] ॥੧੯॥

[1]ਜਵਾਈ।

ਸੁਤਾ ਰੰਡਿ ਹ੍ਵੈ[1] ਪਿਤ ਢਿਗ ਗਈ।

[1]ਪੁੱਤ੍ਰੀਰੰਡੀ ਹੋ ਕੇ।

ਅਤਿ ਦੁਖਜਾਰੀ ਰੋਦਤ ਭਈ।
ਜਰਾਸੰਧ ਕੁਪਕੈ[1] ਲੈ ਸੈਨਾ।

[1]ਕ੍ਰੋਧਵਾਨ ਹੋ ਕੇ।

ਹਤੋਂ ਹਰੀ ਹਲਧਰ[1] ਕਹਿ ਬੈਨਾ ॥੨੦॥

[1]ਕ੍ਰਿਸ਼ਨ ਤੇ ਬਲਭੱਦ੍ਰ ਨੂੰ ਮਾਰਾਂਗਾ।

ਮਥਰਾ ਘੇਰ ਕੀਨ ਸੰਗ੍ਰਾਮਾ।
ਭਟ ਬਿਅੰਤ ਪਹੁੰਚੇ ਜਮ ਧਾਮਾ।
ਜਰਾਸੰਧ ਜਿਤ ਗਦਾ ਪ੍ਰਹਾਰੈ।
ਲਾਖਹੁੰ ਭਟਨ ਤਈਂ ਦਲ ਡਾਰੈ ॥੨੧॥
ਜੰਗ ਭਜਾਨਕ ਆਨਕ ਪਾਏ[1]।

[1]ਅਨੇਕਾਂ ਕੀਤੇ।

ਤਜਿ ਮਥਰਾ ਕੋ ਕ੍ਰਿਸ਼ਨ ਪਲਾਏ।
ਦੇਸ ਕਾਠੀਆਵਾਰ ਪਇਆਨੇ।
ਜਾਦਵ ਥੇ ਜਹਿਂ ਠਾਂ ਬਹੁ ਰਾਨੇ[1] ॥੨੨॥

[1]ਰਾਜੇ।

ਸਾਂਭੀ ਨਿਜ ਪਿਤ ਕੀ ਰਜਧਾਨੀ।
ਦ੍ਵਾਰਾਵਤੀ ਗੌਮਤੀ[1] ਜਾਨੀ।

[1]ਗੋਮਤੀ ਨਦੀ ਦੇ ਕਿਨਾਰੇ ਦੁਆਰਾਵਤੀ ਸ਼ਹਿਰ।

ਜਰਾਸੰਧ ਸੈਂ ਸਤ੍ਰਾਂ ਵਾਰੇ।
ਲਰੇ, ਗਏ ਭਗ ਅੰਤੈ ਹਾਰੇ[1] ॥੨੩॥

[1](ਕ੍ਰਿਸ਼ਨ ਜੀ) ਜਰਾਸੰਧ ਨਾਲ ਸਤਾਰਾਂ ਵਾਰ ਲੜੇ (ਪਰ) ਅੰਤ ਨੂੰ ਹਾਰ ਕੇ ਭੱਜ ਗਏ।

ਬੇਟ ਦ੍ਵਾਰਕਾ ਤਬੈ ਬਸਾਈ।
ਬੀਚ ਸਮੁੰਦਰ ਓਟ ਤਕਾਈ।
ਪੁਨ ਪਾਂਡਵ ਪੁਰਿ ਹਸਤਨ ਮਾਂਹੇਂ।

ਰਾਜਸੂਯ ਜੱਗ[1] ਕਰਨਾ ਚਾਹੇਂ ॥੨੪॥

[1]ਰਾਜਾ ਦੇ ਕਰਨ ਯੋਗ ਜੱਗ, ਜਿਸ ਨੂੰ ਚੱਕ੍ਰਵਰਤੀਰਾਜਾ ਕਰਦਾ ਸੀ, ਸਾਰੇ ਅਧੀਨਰਾਜੇ ਹਾਜ਼ਰ ਹੋ ਕੇ ਸੇਵਾ ਕਰਦੇ ਸਨ।

ਤਬੈ ਕ੍ਰਿਸ਼ਨ ਜੀ ਤਿਨ ਪ੍ਰਤਿ ਕਹਾ।
ਜਗਜ ਕਰਨ ਜੇ ਤੁਮ ਦਿਢ ਚਹਾ।
ਤੌ ਤੁਮ ਮਾਗਧ ਦੇਸ ਨਰੇਸੈਂ।
ਜਰਾਸਿੰਧ ਜੋ ਬਲੀ ਬਿਸੇਸੈਂ ॥੨੫॥
ਪਹਿਲੇ ਤਿਹ ਜੀਤੋ ਕੈ ਮਾਰੋ।
ਨਹੀਂ ਤੁ ਦੈਹੈ ਜੱਗ ਬਿਗਾਰੋ।
ਸਨਮੁਖ ਜੰਗ ਕਰੇ ਨਹਿਂ ਹਾਰੈ।
ਤਾਂ ਤੇ ਤਿਸ ਕੋ ਛਲ ਕਰਿ ਮਾਰੈਂ ॥੨੬॥
ਅਰਜਨ ਭੀਮ ਤਈਂ ਲੈ ਸੰਗੇ।
ਬਨਿ ਬਨਾਵਟੀ ਦਿਜਵਰ[1] ਚੰਗੇ।
[1]ਸ੍ਰੇਸ਼ਟ ਬ੍ਰਹਮਣ।
ਭਿੱਛਕ ਹੋਇ[1] ਅਏ ਤਿਹ ਦ੍ਵਾਰੇ।
[1]ਮੰਗਤੇ ਬਣ ਕੇ।
ਦੁੰਦ ਜੁੱਧ[1] ਮਾਂਗਜੋ ਸੁ ਵਿਚਾਰੇ ॥੨੭॥
[1]ਉਹ ਜੁੱਧ ਜੋ ਦੋ ਸੂਰਮਿਆਂ ਵਿਚਕਾਰ ਹੋਵੇ ਤੀਜਾ ਵਿੱਚ ਦਖ਼ਲ ਨ ਦੇਵੇ।
ਜਰਾਸੰਧ ਰਿਸ ਧਰਿ ਤਬਿ ਕਹਾ।
ਕਪਟੀ ਕ੍ਰਿਸ਼ਨ ਛਲੀ ਤੁਮ ਮਹਾਂ।
ਹਾਰਿ ਜੰਗ ਮੁਝ ਤੇ ਤੁਮ ਭਾਗੇ।
ਤੁਮ ਸੋਂ ਲਰਤਿ ਲਾਜ ਅਬਿ ਲਾਗੇ ॥੨੮॥
ਅਰਜਨ ਏਹੁ ਕਲੀਵ[1] ਕਹਾਯੋ।
[1]ਖੁਸਰਾ।
ਬਾਨ ਬਿਦਜਾ ਨਿਪੁਨ ਮਹਾਯੋ[1]।
[1]ਤੀਰ ਚਲਾਉਣ ਦੀ ਵਿੱਦਿਆ ਵਿੱਚ (ਭਾਵੇਂ ਬਹੁਤ) ਚਤੁਰ ਹੈ।
ਪੈ ਬਲ ਨਹਿਂ ਮੋ ਸਮ ਇਸ ਮਾਹੀਂ।
ਲਘੁ ਬਲੀ ਸੋਂ[1] ਹਮ ਨ ਲਰਾਹੀਂ ॥੨੯॥
[1]ਥੋੜੇ ਬਲ ਵਾਲੇ ਨਾਲ।
ਮਮ ਏਕਲ ਸੋਂ ਕੈ ਤੁਮ ਤੀਨੋ।
ਲਰੋ ਗਦਾ ਗਹਿ ਕੈ ਰਿਸ ਪੀਨੋ[1]।
[1]ਭਾਰੀ ਕ੍ਰੋਧ ਕਰਕੇ।
ਕੈ ਇਹੁ ਭੀਮ ਏਕਲੋ ਲਰੈ।
ਔਰ ਨ ਮਮ ਆਗੇ ਕੋਊ ਅਰੈ ॥੩੦॥
ਦੁਹੂੰ ਲਰਨ ਕੀ ਭਈ ਤਜਾਰੀ।
ਕ੍ਰਿਸ਼ਨ ਭੀਮ ਪ੍ਰਤਿ ਬਾਤ ਸਿਖਾਰੀ।
ਔਰ ਕਿਸੀ ਬਿਧਿ ਨਹਿਂ ਇਹੁ ਹਾਰੈ।
ਹੈ ਤਨ ਬੱਜ੍ਰ ਕਾ ਇਸ ਸਾਰੈ ॥੩੧॥
ਜਰਾ ਰਾਖਸ਼ੀ ਦੋ ਖੰਡ ਜੋਰੇ[1]।
[1]ਜਰਾ ਨਾਮਰਾਖਸ਼ਣੀ ਨੇ (ਇਸ ਦੇ ਸਰੀਰ ਦੇ) ਦੋ ਟੁਕੜੇ ਜੋੜੇ ਹਨ।
ਚੀਰ ਦੇਹੁ ਫਰਿ ਲਾਤ ਸਜੋਰੇ[1]।
[1]ਲੱਤ ਫੜ ਕੇ ਜ਼ੋਰ ਨਾਲ।
ਜਰਾਸੰਧ ਉਤ ਨਿਜ ਸੁਤ ਤਾਂਈ।
ਰਾਜ ਤਿਲਕ ਦੀਨੋ ਮੁਦ ਪਾਈ ॥੩੨॥
ਕੇਸਨ ਕੋ ਬੰਧ ਜੂੜਾ ਪਗੀਆ।
ਪਹਿਰ ਜਾਂਘੀਆ ਲਰਨੇ ਲਗੀਆ।
ਬੀਚ ਅਖਾਰੇ ਦੋਊ ਭਿਰੈਂ।

ਗਜ ਮਹਖਨ ਸਾਂਢਨ ਜਯੋਂ ਢਿਰੈ[1] ॥੩੩॥
[1]ਹਾਥੀਆਂ, ਮਹਿਆਂ ਤੇ ਸਾਨ੍ਹਾਂ ਵਾਂਗ (ਇੱਕ ਦੂਜੇ ਨੂੰ) ਧਕਦੇ ਹਨ।

ਕਬੀ ਭੀਮ ਕੋ ਭੂਪ ਧਕੇਲੈ।
ਕਬੀ ਭੀਮ ਭੂਪਤਿ ਕੋ ਠੇਲੈ[1]।
[1]ਦਬਾ ਲੈਂਦਾ ਹੈ।

ਮੁਸਟਨ ਕੇ ਪਰਿਹਾਰ[1] ਜੁ ਕਰੈਂ।
[1]ਮੁੱਕੀਆਂ ਦੇ ਵਾਰ।

ਮਨੋ ਲੁਹਾਰ ਲੋਹ ਮਿਲਿ ਘਰੈਂ ॥੩੪॥
ਟਕਰੈਂ ਮੂੰਡਨਿ ਗਜੈਂ ਲਜਾਵੈਂ[1]।
[1]ਸਿਰਾਂ ਨਾਲ ਟੱਕਰਾਂ ਮਾਰ ਕੇ ਹਾਥੀਆਂ ਨੂੰ ਸ਼ਰਮਿੰਦੇ ਕਰਦੇ ਹਨ।

ਮਹਾਂ ਮੇਘ ਜਯੋਂ ਰਿਸਿ ਗਰਜਾਵੈਂ।
ਪੇਖੈਂ ਸੁਭਟ ਹਜ਼ਾਰੋਂ ਖਰੇ।
ਰਾਨੀਂ ਪਿਖੈਂ ਝਰੋਖਨਿ ਭਰੇ[1] ॥੩੫॥
[1]ਜੰਗ ਨੂੰ। (ਨਿਰੁਕਤ ਵਿੱਚ ਲਿਖਿਆ ਹੈ ਕਿ ਜੰਗ, ਜਿੱਤਣ ਵਾਲੇ ਨੂੰ ਧਨ ਤੇ ਜਸ ਨਾਲ ਭਰ ਦੇਂਦਾ ਹੈ ਇਸ ਲਈ ਜੰਗ ਦਾ ਨਾਮ 'ਭਰ' ਹੈ।)

ਦੋਇ ਪਹਿਰ ਭਜਾਨਕ ਅਤਿ ਲਰੇ।
ਬਲ ਧਰਿ ਅੰਗ ਪ੍ਰਹਾਰਨ ਕਰੇ।
ਥਕਤ ਭਏ ਸ੍ਰਮ ਕਰਿ ਜੁਗਿ ਭਾਰਾ[1]।
[1](ਜਦੋਂ) ਦੋਵੇਂ ਬਹੁਤਾ (ਸ੍ਰਮ) ਜਤਨ ਕਰ ਕੇ ਥੱਕ ਗਏ, (ਸ੍ਰਮ- ਜਤਨ, ਕੋਸ਼ਸ)।

ਲਟਤਿ ਭੀਮ ਕੋ ਝਟਤ ਅਸ਼ਾਰਾ[1] ॥੩੬॥
[1]ਹਾਰਦੇ ਹੋਏ ਭੀਮ ਨੂੰ (ਕ੍ਰਿਸ਼ਨ ਨੇ) ਝੱਟ ਇਸ਼ਾਰਾ (ਕੀਤਾ)।

ਦਯੋ, ਕ੍ਰਿਸ਼ਨ ਦਾਤਨ ਨਿਜ ਫਾਰੀ[1]।
[1]ਜਦੋਂ ਕ੍ਰਿਸ਼ਨ ਨੇ ਆਪਣੀ ਦਾਤਣ ਪਾੜ ਦਿੱਤੀ।

ਪੇਖਿ ਭੀਮ ਸਮਝਯੋ ਮਤਿ ਭਾਰੀ।
ਅਤਿ ਬਲ ਕੈ ਧਕੇਲ ਨ੍ਰਿਪਿ ਗੇਰਾ।
ਓਜ[1] ਸੰਭਾਰ ਸਕੋਪ ਬਧੇਰਾ ॥੩੭॥
[1]ਬਲ।

ਏਕ ਲਾਤ ਪਗ ਤਰੇ ਦਬਾਈ।
ਖਿਚੀ ਦੁਤੀ ਊਪਰ ਬਲ ਲਾਈ।
ਚੀਰਿ ਫਰਦ ਦੋ ਕਰਿ ਧਰ ਡਾਰਯੋ[1]।
[1]ਚੀਰ ਕੇ ਦੋ ਫਾੜ ਕਰ ਕੇ ਧਰਤੀ ਤੇ ਸੁੱਟ ਦਿੱਤਾ।

ਜੈ ਜੈ ਸ਼ਬਦ ਕ੍ਰਿਸ਼ਨ ਉਚਾਰਯੋ ॥੩੮॥
ਜਰਾ ਸੰਧ ਕੇ ਸੁਤ ਸਹਿਦੇਵੈਂ[1]।
[1]ਸਹਦੇਵ ਨੇ।

ਜਾਨਿ ਕ੍ਰਿਸ਼ਨ ਕੋ ਸਮਰਥ ਦੇਵੈਂ[1]।
[1]ਸ਼ਕਤੀ ਵਾਲਾ ਦੇਵਤਾ।

ਗਹੇ ਚਰਨ ਨਿਜ ਬੈਰ ਬਿਸਾਰਯੋ।
ਤੀਨਹੁਂ ਕੋ ਬਹੁਧਾ[1] ਸਿਤਕਾਰਯੋ ॥੩੯॥
[1]ਬਹੁਤ ਤਰ੍ਹਾਂ।

ਪੁਨ ਜਬਿ ਕੌਰਵ ਪਾਂਡਵ ਲਰੇ।
ਭੈਰਵ[1] ਅਧਿਕ ਪਵਾਰੇ[2] ਪਰੇ।
[1]ਭਿਆਨਕ। [2]ਜੰਗ।

ਸੋ ਹ੍ਵੈ ਅਰਜਨ ਦਿਸ ਤੈ ਲਰਾ।
ਬਹੁ ਅਰਿ ਮਾਰ ਆਪ ਥੋ ਮਰਾ ॥੪੦॥
ਪੁਨ ਪਟਨੇ ਆਪੂ ਸਸਿ[1] ਰਾਜਾ।
[1]ਆਪੂ ਚੰਦ।

ਭਯੋ ਬਲੀ ਕੀਨੇ ਬਡ ਕਾਜਾ।
ਮੁਲਕ ਚੀਨ ਲੌ ਤਿਹ ਬਡ ਜੀਤੇ।
ਬਹੁ ਦਿਨ ਕੀਨੋ ਰਾਜ ਅਭੀਤੇ[1] ॥੪੧॥
[1]ਨਿਡਰ ਹੋ ਕੇ।

ਦੋਹਰਾ:
ਪਟਨੇ ਕੀ ਗਾਥਾ ਗੁਰੂ,

ਯਾ ਬਿਧਿ ਦਈ ਸੁਨਾਇ।
ਢਾਕੇ ਮੈਂ ਜਯੋਂ ਗੁਰੁ ਗਏ,
ਕਥਾ ਸੁਨੋ ਅਬਿ ਸਾਇ[1] ॥੪੨॥ — [1]ਹੁਣ ਉਹ।
ਚੌਪਈ:
ਅਕਬਰ ਸ਼ਹਿਨਸ਼ਾਹ ਜਬਿ ਭਯੋ।
ਹਿੰਦੁਸਤਾਨ ਸਰਬ ਅਪਨਯੋ।
ਹੁਤੋ ਜੋਧ ਪੁਰ ਪਤਿ ਅਤਿ ਸੂਰਾ।
ਧੀਰ ਉਦਾਰ ਬੀਰ ਬਡ ਪੂਰਾ ॥੪੩॥
ਅਕਬਰ ਚਾਹਿ ਤਾਹਿਂ ਕਿਯ ਹਾਨੇ[1]। — [1]ਨਾਸ ਕਰਨਾ।
ਜਯੋਂ ਰਜਪੂਤ ਨ ਕੋਊ ਜਾਨੇ ॥੪੪॥
ਥਾ ਅਫਗਾਨ ਦੇਸ ਤਬਿ ਆਕੀ।
ਮਾਨ ਸਿੰਘ ਤਿਹ ਛਡੀ ਨਾ ਬਾਕੀ[1]। — [1]ਤਿਸ ਅਫਗਾਨ ਦੇਸ ਦੀ (ਕੋਈ ਵੀ ਆਕੀ ਜਗ੍ਹਾ) ਬਾਕੀ ਨ ਛੱਡੀ।
ਕਾਠ ਮੂਠ ਤਲਵਾਰ ਗਹਾਈ[1]। — [1](ਉਨ੍ਹਾਂ ਦੇ ਹੱਥੀਂ) ਲੱਕੜ ਦੀਆਂ ਮੁੱਠਾਂ ਵਾਲੀਆਂ ਤਲਵਾਰਾਂ ਫੜਾ ਦਿੱਤੀਆਂ।
ਗਜਨੀ ਬਲਖ ਬੁਖਾਰੇ ਤਾਈਂ ॥੪੫॥
ਯਾਰਕੰਦ, ਤ੍ਰਿਬਿਸਟਪ, ਜਾਈ[1]। — [1]ਯਾਰਕੰਦ (ਸ਼ਹਿਰ ਤੋਂ) ਤਿੱਬਤ (ਦੇਸ਼ ਤੱਕ) ਜਾ ਕੇ।
ਨਿਜ ਦੋਹੀ[1] ਸਬਿ ਠੌਰ ਫਿਰਾਈ। — [1]ਆਪਣੀ (ਬਹਾਦਰੀ ਦਾ) ਢੰਡੋਰਾ, ਡੌਂਡੀ।
ਮਾਨ ਤਲਾਈ ਰਚੀ ਤਹਾਂਈ[1]। — [1]ਉਥੇ (ਆਪਣੇ ਨਾਮ ਤੇ) ਮਾਨ ਤਲਾਈ ਬਣਾਈ।
ਮਾਨ ਸਰੋਵਰ ਜੋ ਕਹਿਲਾਈ ॥੪੬॥
ਜਯੋਂ ਜਯੋਂ ਦੇਸ ਜੀਤ ਵਹਿ ਆਯੋ।
ਤਯੋਂ ਤਯੋਂ ਅਕਬਰ ਡਰੈ ਮਹਾਯੋ।
ਹੁਤੋ ਮਵਾਸ[1] ਦੇਸ ਆਸਾਮੂੰ। — [1]ਆਕੀ।
ਤਿਸ ਦਿਸ ਉਸ ਕਾ ਲਾਯੋ ਲਾਮੂੰ[1] ॥੪੭॥ — [1]ਜੰਗ, ਲੜਾਈ।
ਥੇ ਉਮਰਾਵ ਜਿਤਕ ਤਬਿ ਸ਼ਾਹੀ।
ਸਬਿ ਤੈ ਜ਼ਜਾਦੇ ਇੱਜ਼ਤ ਤਾਂਹੀ।
ਬਡ ਸਿਤਕਾਰ ਬਡਾਈ ਕਥ ਕੈ[1]। — [1]ਕਹਿ ਕੇ।
ਪਠਯੋ ਅਸਾਮ ਓਰ ਯੌਂ ਮਥ ਕੈ[1] ॥੪੮॥ — [1]ਇਉਂ ਸਲਾਹ ਕਰਕੇ।
ਲਰ ਕਰਿ ਇਹੁ ਨਹਿਂ ਕਿਸ ਤੇ ਹਾਰੈ।
ਜਾਦੂ ਸੈਂ ਵਹਿ ਇਸ ਕੋ ਮਾਰੈਂ।
ਜਾਇ ਮਾਨ ਸਿੰਘ ਤਹਿਂ ਬਡ ਲਰਾ।
ਦੇਸ ਅਸਾਮ ਅਧਿਕ ਸਰ[1] ਕਰਾ ॥੪੯॥ — [1]ਫਤਹ।
ਤਬਿ ਅਸਾਮ ਕੇ ਰਾਜੇ ਖਿਜ ਕੈ।
ਜਾਦੂ ਕੀ ਪੁਤਲੀ ਸੁਠ ਭਿਜ ਕੈ[1]। — [1]ਸੁੰਦਰ ਪੁਤਲੀ ਭੇਜ ਕੇ।
ਮਾਨ ਸਿੰਘ ਉਸ ਕੋ ਜਬਿ ਪਰਸਾ[1]। — [1]ਛੋਹਿਆ।
ਜਾਦੂ ਚਲਯੋ ਤਾਂਹਿ ਪਰ ਸਰਸਾ[1] ॥੫੦॥ — [1]ਬਹੁਤਾ।
ਪਗਲਾ ਹ੍ਵੈ ਪਰਲੋਕ ਪਧਾਰਾ।
ਲਸ਼ਕਰ ਸ਼ਾਹੀ ਭਾਗਯੋ ਸਾਰਾ।

| | |
|---|---|
| ਪਤਸ਼ਾਹਿਨ ਕੀ ਬਡੀ ਅਨੀਤੀ[1]। | [1]ਬੇਇਨਸਾਫ਼ੀ। |
| ਨਿਜ ਹੀ ਸੋਂ ਕਰਿ ਹੈਂ ਬਿਪ੍ਰੀਤੀ[1] ॥੫੧॥ | [1]ਆਪਣਿਆਂ ਨਾਲ ਹੀ ਧੋਖਾ ਕਰਦੇ ਹਨ। |
| ਜਹਾਂਗੀਰ ਅਰ ਸ਼ਾਹਿ ਜਹਾਨੈ। | |
| ਕਈ ਬਾਰ ਦੈ ਸੈਨ ਮਹਾਨੈ। | |
| ਬਡੇ ਬਡੇ ਉਮਰਾਵ ਬਹਾਦਰ। | |
| ਪਠੇ ਅਸਾਮ ਫਤੇ ਹਿਤ ਸਾਦਰ[1] ॥੫੨॥ | [1]ਆਦਰ ਨਾਲ। |
| ਪੈ ਵਹਿ ਹਾਰ ਹਾਰਿ ਸਬਿ ਆਏ। | |
| ਮੁਲਕ ਰਹਜੋ ਆਕੀ ਤਿਸ ਭਾਏ[1]। | [1]ਉਸੇ ਤਰ੍ਹਾਂ। |
| ਅਬਿ ਫਿਰ ਮਾਨ ਸਿੰਘ ਕਾ ਨਾਤੀ[1]। | [1]ਪੋਤਾ। |
| ਬਿਸ਼ਨ ਸਿੰਘ ਜਬਿ ਭਯੋ ਬਖਜਾਤੀ[1] ॥੫੩॥ | [1]ਪ੍ਰਗਟ। |
| ਸਬਿ ਰਜਪੂਤ ਤਾਂਹਿ ਕੀ ਮਾਨੈਂ। | |
| ਬੀਰ ਉਦਾਰ ਗੰਭੀਰ ਮਹਾਨੈਂ। | |
| ਪਿਖਿ ਪ੍ਰਤਾਪ ਨੁਰੰਗਾ ਡਰਾ। | |
| ਮਨ ਮੈਂ ਪਾਪ ਥਾਪ ਉਨਿ ਧਰਾ[1] ॥੫੪॥ | [1]ਉਸ ਨੇ ਟਿਕਾਅਰਖਿਆ ਸੀ। |
| ਦੱਖਣ ਪਸਚਮ ਕੋ ਸੋ ਪਠਜੋ। | |
| ਜਾਇ ਜੰਗ ਇਨਿ ਐਸਾ ਥਟਜੋ[1]। | [1]ਕੀਤਾ। |
| ਸਰ ਮੁਹਿੰਮ[1] ਬਹੁ ਕਰਿ ਘਰ ਆਯੋ। | [1]ਜੰਗ ਫਤਹ। |
| ਬਡੋ ਖਿਤਾਬ[1] ਸ਼ਾਹਿ ਤੈ ਪਾਯੋ ॥੫੫॥ | [1]ਪਦਵੀ। |
| ਨੌਰੰਗ ਲਗਜੋ ਰਖਨ ਡਰ ਤਾਂ ਤੈ। | |
| ਸੋਚਤ ਰਹੇ ਹਤਨ ਕੀ ਘਾਤੈਂ[1]। | [1]ਮਾਰਨ ਦੀਆਂ ਵਿਉਂਤਾਂ। |
| ਇਕ ਦਿਨ ਬੀੜਾ[1] ਬੀਚ ਕਚਹਿਰੀ। | [1]ਤਲਵਾਰ ਤੇ ਪਾਨਾਂ ਦਾ ਬੀੜਾ। |
| ਧਰ ਕਰਿ ਨੌਰੰਗ ਭਾਖਜੋ ਲਹਰੀ[1] ॥੫੬॥ | [1]ਖ਼ੁਸ਼ੀ ਵਿੱਚ ਆ ਕੇ। |
| ਮੁਲਕ ਅਸਾਮ ਉਪਰ ਜੋ ਚਾਵੈ। | |
| ਬੀੜਾ[1], ਸੋ ਮਨਸਬ[2] ਬਡ ਪਾਵੈ। | [1]ਬੀੜਾ ਚੁੱਕੇਗਾ। [2]ਅਹੁਦਾ, ਦਰਜਾ, ਪਦਵੀ। |
| ਔਰ ਕਿਸੀ ਤਬਿ ਕਰਜੋ ਨ ਜੇਰਾ[1]। | [1]ਹੌਸਲਾ, ਦਲੇਰੀ। |
| ਸਬਿ ਨੇ ਬਿਸ਼ਨ ਸਿੰਘ ਦਿਸ ਹੇਰਾ ॥੫੭॥ | |
| ਬਿਸ਼ਨ ਸਿੰਘ ਤਬਿ ਬੀੜਾ ਚੁੱਕਜੋ। | |
| ਸਭਾ ਵੀਚ ਸਮ ਕੇਹਰ ਬੁੱਕਜੋ[1]। | [1]ਸ਼ੇਰ ਵਾਂਗ ਗੱਜਿਆ। |
| ਨੌਰੰਗ ਬਡ ਸਿਤਕਾਰ ਕਰੈ ਕੈ। | |
| ਤੋਫੇ ਮੁਲਕ ਇੱਜ਼ਤ ਬਡ ਦੈ ਕੈ ॥੫੮॥ | |
| ਲਸ਼ਕਰ ਬੇਸ਼ੁਮਾਰ ਸੰਗ ਕੀਨੋ। | |
| ਮੁਲਕ ਅਸਾਮ ਓਰ ਪਠ ਦੀਨੋ। | |
| ਔਰੰਗ ਪਾਪੀ ਪਾਪ ਵਿਚਰ ਹੈ। | |
| ਕੇਹਰ ਛੋਰਜੋ ਦੁਸ਼ਮਨ ਪਰ ਹੈ ॥੫੯॥ | |
| ਇਕ ਤੋ ਦੁਹੂੰ ਵੀਚ ਤੈ ਮਰ ਹੈ। | |
| ਮੋਦਕ[1] ਦੁਹੂੰ ਹਾਥ ਮਮ ਵਰ[2] ਹੈ। | [1]ਲੱਡੂ। [2]ਚੰਗੇ। |

ਜੀਤੈ ਮੁਲਕ ਹਾਥ ਮਮ ਐਹੈ।
ਭਾਗੈ ਰਾਜ ਛੀਨ ਇਸ ਲੈ ਹੈਂ ॥ ੯੦ ॥
ਦੋਹਰਾ:
ਦਿੱਲੀ ਤੈ ਚਢਿ ਬਿਸ਼ਨ ਸਿੰਘ,
ਲਸ਼ਕਰ ਆਗੇ ਤੋਰਿ।
ਗਯੋ ਜੋਧ ਪੁਰ ਧਾਮ ਨਿਜ,
ਮਿਲਨੇ ਹੇਤ ਬਹੋਰ ॥ ੯੧ ॥
ਚੌਪਈ:
ਮੰਤ੍ਰੀ ਹੁਤੇ ਨ੍ਰਿਪ ਕੇ ਜੇਤੇ।
ਨ੍ਰਿਪ ਕੋ ਜਾਵਨ ਚਹੈਂ ਨ ਤੇਤੇ।
ਸੁਨਿ ਨ੍ਰਿਪ ਕੀ ਮਾਤਾ ਬਹੁ ਰੋਈ।
ਰਾਣੀ ਸਬਿ ਸ਼ੌਕਾਤੁ੍ਰ[1] ਹੋਈ ॥ ੯੨ ॥

[1]ਸ਼ੋਕ ਨਾਲ ਦੁਖੀ।

ਕਹੈਂ ਸਭੈ ਤੁਮ ਭਲਾ ਨ ਕੀਨਾ।
ਬਿਨ ਸਮਝੇ ਬੀੜਾ ਚੁਕ ਲੀਨਾ।
ਤੁਮਰੇ ਦਾਦੇ ਮੁਲਕ ਖਰਾਬੂ।
ਕੀਨੇ ਸਰ[1] ਬਹੁ ਜਾਇ ਸ਼ਿਤਾਬੂ[2] ॥ ੯੩ ॥

[1]ਫਤਹ। [2]ਛੇਤੀ।

ਜਾਦੂਗਰ ਇਹੁ ਦੇਸ ਬਿਸੇਸੂ।
ਦੁਸ਼ਟ ਮਹਾਂ ਨਰ ਨਾਰਿ ਅਸੇਸੂ[1]।

[1]ਸਾਰੇ।

ਕਰਿ ਜਾਦੂ ਜਿਮ ਉਸ ਕੋ ਮਾਰਾ।
ਤੈਸੇ ਤੁਮ ਪਰ ਭੀ ਹ੍ਵੈ ਵਾਰਾ ॥ ੯੪ ॥
ਅਬਿ ਭੀ ਕਰੋ ਬਹਾਨਾ ਕੋਊ।
ਨੌਰੰਗ ਪਾਪੀ ਮਾਨੈ ਜੋਊ।
ਜਸੋਂ ਤਸੋਂ ਕਰਿ ਘਰ ਹੀ ਮੈਂ ਰਹੋ।
ਸੁਖ ਸੋਂ ਜੀਵੋ ਬਹੁਤ ਨ ਚਹੋ[1] ॥ ੯੫ ॥

[1]ਬਹੁਤੀ (ਵਡਿਆਈ) ਨ ਚਾਹੋ। (ਅ) ਬਹੁਤ ਨ ਚਹੋ- ਬਹੁਤਿਆਂ ਦੀ ਇੱਛਾ ਹੈ।

ਜੇ ਤੁਮ ਸਿਰਰ[1] ਨਹੀਂ ਨਿਜ ਤਜਿਹੋ।
ਮੁਲਕ ਅਸਾਮ ਕਾਮਰੂ ਭਜਿਹੋ[1]।

[1]ਹੱਠ।
[1]ਜਾਉਗੇ।

ਤੌ ਲੈ ਜੈਹੋ ਮਦਦਗਾਰੀ।
ਪੀਰ ਫਕੀਰ ਵਲੀ ਕੋਊ ਭਾਰੀ ॥ ੯੬ ॥
ਭੂਪ ਦਲੇਰੀ ਧੀਰਜ ਸਬਿ ਕੋ।
ਦੈ ਕਰਿ, ਤਜਾਰ ਭਯੋ ਉਤ ਜਬਿ ਕੋ।
ਜੈ ਪੁਰ ਪਤਿ ਆਦਿਕ ਨ੍ਰਿਪ ਜੇਤੇ।
ਮਿਲਨੇ ਅਏ ਤਾਂਹਿ ਤਬਿ ਤੇਤੇ ॥ ੯੭ ॥
ਸਬਿ ਹੀ ਥੇ ਬ੍ਰਿੱਧ ਮੰਤ੍ਰੀ ਜੇਈ[1]।
ਬੂਝੈ ਬਿਸ਼ਨ ਸਿੰਘ ਇਮ ਤੇਈ[1]।

[1]ਜਿਹੜੇ ਵੱਡੇ (ਪੁਰਾਣੇ) ਸਲਾਹਕਾਰ ਸਨ।
[1]ਬਿਸ਼ਨ ਸਿੰਘ ਨੇ ਤਿਨਾਂ ਤੋਂ ਇਸ ਤਰ੍ਹਾਂ ਪੁੱਛਿਆ।

ਦੇਸ ਕਾਮਰੂ ਪਰ ਜੋ ਗਯੋ।
ਕੈ ਮਰਜੋ ਕੈ ਹਾਰ ਸੁ ਅਯੋ ॥ ੯੮ ॥

ਏਹੁ ਸਬੱਬ ਸਾਚ ਸਬਿਰਰੋ[1]।
[1]ਸਾਰੇ ਇਸ ਦਾ ਅਸਲੀ ਕਾਰਨ ਦੱਸੋ।

ਮੇਰੇ ਮਨ ਕਾ ਸੰਸਾ ਹਰੋ[1]।
[1]ਦੂਰ ਕਰੋ।

ਤਬਿ ਸਬਿ ਭੇਤ ਦਨਾਵਨ[1] ਕਹਾ।
[1]ਸਿਆਣਿਆਂ ਨੇ।

ਦੇਸ ਉਸੀ ਮੈਂ ਜਾਦੂ ਮਹਾਂ ॥੬੯॥

ਮੋਹਨ[1] ਤਾਪਨ[2] ਹਤਨ[3] ਉਚਾਟਨ[11]।
[1]ਮੋਹਤ ਕਰ ਲੈਣਾ। [2]ਤਪਾਉਣਾ। [3]ਮਾਰ ਦੇਣਾ। [11]ਮਨ ਦਾ ਉਚਾਟ (ਉਖੜਿਆਂ) ਰਹਿਣਾ।

ਨਾਰੀ ਨਰ ਕਰਿ ਹੈਂ ਬਹੁ ਥਾਟਨ[1]।
[1]ਬਹੁਤ ਬਨਾਵਟਾਂ ਭਾਵ ਟੂਣੇ ਟਾਮਣ।

ਅਰ ਜੋ ਤਹਾਂ ਕੁਮੱਖਜਾ ਦੇਵੀ[1]।
[1]ਸੁੰਦਰ ਨੇਤ੍ਰਾਂ ਵਾਲੀ ਦੇਵੀ, ਜਿਸ ਦਾ ਯੋਨੀ ਪੀਠ ਕਾਮਾਖਜਾ, ਕਾਮ ਰੂਪ (ਅਸਾਮ) ਵਿੱਚ ਗੋਹਾਟੀ ਸ਼ਹਿਰ ਤੋਂ ਦੋ ਮੀਲ ਪੱਛਮ ਨੀਲਾਚਲ (ਪਰਬਤ) ਉੱਪਰ ਬ੍ਰਹਮ ਪੁੱਤ੍ਰ ਨਦੀ ਦੇ ਕਿਨਾਰੇ ਸਤੀ ਦੇਵੀ ਦੇ ਮੰਦਰ ਅੰਦਰ ਹੈ। ਜਿਸ ਥਾਂ ਸਤੀ ਦੀ ਯੋਨੀ (ਭਗ) ਪੂਜੀ ਜਾਂਦੀ ਹੈ।

ਨ੍ਰਿਪ ਵਹਾਂ ਕੇ ਰਾਖੀ ਸੇਵੀ[1] ॥੭੦॥
[1]ਸੇਵਾ ਕਰ ਕੇ (ਪ੍ਰਗਟ ਕਰ) ਰੱਖੀ ਹੈ।

ਜੋਗਨਿ ਭੈਰਵ ਭੂਤ ਖਵੀਸੈਂ[1]।
[1]ਜਿੱਨਾਂ ਨੂੰ (ਦੇਉਆਂ ਨੂੰ)।

ਪ੍ਰੇਰਤ ਦੇਵੀ ਬਿਸ੍ਵੈ ਬੀਸੈਂ[1]।
[1]ਚੰਗੀ ਤਰ੍ਹਾਂ।

ਸੋ ਡਰਾਇ ਕਰਿ ਸੈਨ ਭਗੈ ਹੈ।
ਯਾਂ ਤੇ ਸੋ ਨਹਿਂ ਜੀਤੇ ਜੈਹੈਂ ॥੭੧॥
ਕਾਜੀ ਹਾਜੀ ਮੁੱਲਾਂ ਪੀਰੂ।
ਜੰਤ੍ਰੀ ਮੰਤ੍ਰੀ ਤੰਤ੍ਰੀ ਧੀਰੂ।
ਸਿੱਧ ਫਕੀਰ ਨਾਥ ਹੈਂ ਜੇਤੇ।
ਕਰਿ ਉਪਾਇ ਹਾਰੇ ਸਬਿ ਤੇਤੇ ॥੭੨॥

ਇਹ ਸੁਨਿ ਕੈ ਨ੍ਰਿਪ ਮਨ ਮੈਂ ਗੁਨਿ ਕੈ[1]।
[1]ਵਿਚਾਰ ਕੇ।

ਧੁਨ ਕੈ ਸਿਰ ਸੰਸੇ ਬਹੁ ਪੁਨ ਕੈ[1]।
[1]ਸਿਰ ਹਿਲਾ ਕੇ ਤੇ ਫਿਰ ਬਹੁਤ ਸੰਸਾ ਕਰਕੇ।

ਬੂਝਯੋ ਬਨਤ ਉਪਾਵ ਭਿ ਕੋ ਹੈ।
ਜਾ ਤੇ ਜੀਤ ਹਮਾਰੀ ਹੋਹੈ ॥੭੩॥

ਤਬਿ ਜੈ ਸਿੰਘ ਨ੍ਰਿਪ ਕੇ ਪ੍ਰਧਾਨੈਂ[1]।
[1]ਵਜ਼ੀਰਾਂ ਨੇ।

ਕਹਯੋ ਸੁਨੋ ਭੂਪਤਿ ਧਰਿ ਧਜਾਨੈ।
ਗੁਰੁ ਨਾਨਕ ਕੀ ਗਾਦੀ ਜੋ ਹੈ।
ਅਬਿ ਸਬਿ ਬਿਧਿ ਅਜ਼ਮਤ ਯੁਤ ਸੋ ਹੈ ॥੭੪॥
ਹਰਿਗੁਬਿੰਦ ਗੁਰੁ ਹਮੈਂ ਨਿਹਾਰੇ।

ਜਿਨ ਕੇ ਪਰਚੇ[1] ਬਿਦਤ ਅਪਾਰੇ।
[1]ਕਰਾਮਾਤ ਦੇ ਚਮਤਕਾਰ।

ਜਹਾਂਗੀਰ ਕੋ ਉਨਿ ਬਸ ਕੀਨੋ।

ਸ਼ਕਤਿ ਦਿਖਾਈ ਬਹੁਧਾ ਪੀਨੋ[1] ॥੭੫॥
[1]ਬਹੁਤ ਤਰ੍ਹਾਂ ਦੀ ਵੱਡੀ ਕਰਾਮਾਤ।

ਬਾਵਨ ਰਾਜੇ[1] ਉਨੈ ਛੁਡਾਏ।
[1](ਉਮਰ ਕੈਦੀ) ਬਵੰਜਾਰਾਜੇ।

ਕਿਲੇ ਗ੍ਵਾਲੀਏਰ ਮੈਂ ਜਾਏ।
ਨੌਰੰਗ ਗੁਰੁ ਹਰ ਕ੍ਰਿਸ਼ਨ ਬੁਲਾਯੋ।
ਜਾਇ ਤਹਾਂ ਤੈ ਮੈਂਹੂੰ ਲਜਾਯੋ ॥੭੬॥

ਜਬੈ ਗਾਮ ਪੰਜੋਖਰੇ[1] ਆਏ।
[1]ਪੰਜੋਖਰੇ ਪਿੰਡ।

| | |
|---|---|
| ਕਰਯੋ ਬਿਬਾਦ ਦੂਜਨ ਬਹੁ ਭਾਏ[1]। | [1]ਬ੍ਰਹਮਣਾਂ ਨੇ ਬਹੁਤ ਤਰ੍ਹਾਂ ਦੀ ਚਰਚਾ ਕੀਤੀ। |
| ਜਢ ਕਹਾਰ[1] ਸਿਰ ਛਰੀ ਧਰੈ ਕੈ। | [1]ਮੂਰਖ ਮਹਿਰੇ ਦੇ। |
| ਨਿਗਮਾਗਮ[1] ਸੁਨਵਾਏ ਤੈ ਕੈ[2] ॥੭੭॥ | [1]ਬੇਦ ਸ਼ਾਸਤ੍ਰ। [2]ਤਿਸ ਕੋਲੋਂ। |
| ਮਹਾਂ ਮਰੀ[1] ਦਿੱਲੀ ਜਬਿ ਪਰੀ। | [1]ਹੈਜ਼ੇ ਦੀ ਬੀਮਾਰੀ। |
| ਹਮਰੇ ਦੇਖਤ ਸੋ ਪਰਹਰੀ[1]। | [1]ਦੂਰ ਕੀਤੀ। |
| ਜਿਨਿ ਜਿਨਿ ਗੁਰੁ ਹਰਿ ਕ੍ਰਿਸ਼ਨ ਨਿਹਾਰੇ। | |
| ਦੂਰ ਭਏ ਤਿਨ ਕੇ ਦੁਖ ਸਾਰੇ ॥੭੮॥ | |
| ਹਮਰੇ ਭੂਪਤਿ ਕੇ ਰਣਵਾਸੈਂ[1]। | [1]ਮਹਿਲਾਂ ਵਿੱਚ। |
| ਪਰਖੀ ਅਜ਼ਮਤ ਸਬਿ ਨੇ ਤਾਸੈਂ[1]। | [1]ਤਿਨਾਂ ਪਾਸੋਂ। |
| ਉਨ ਹੀ ਕੇ ਬਰ ਤੈ ਸੁਤ ਹੋਯੋ। | |
| ਜੈ ਸਿੰਘ ਨ੍ਰਿਪ ਕੇ ਘਰ ਹਮ ਜੋਯੋ[1] ॥੭੯॥ | [1]ਦੇਖਿਆ ਹੈ। |
| ਨੌਰੰਗ ਕੋ ਨੌਰੰਗ[1] ਦਿਖਾਯੋ। | [1](ਕਰਾਮਾਤ ਦਾ) ਨਵਾਂਰੰਗ। |
| ਤਨ ਛੋਰਯੋ ਯੁਤ ਸ਼ਕਤਿ ਮਹਾਯੋ[1]। | [1]ਵੱਡੀ ਸ਼ਕਤੀ ਨਾਲ। |
| ਅਬਿ ਉਸ ਗਾਦੀ ਪਰ ਗੁਰੁ ਨਾਦਰ[1]। | [1]ਅਸਚਰਜ, ਅਣੋਖਾ। |
| ਅਹੇ ਬਲੀ ਬਡ ਤੇਗ ਬਹਾਦਰ ॥੮੦॥ | |
| ਪੀਰ ਫਕੀਰ ਧੀਰ ਕਰਮਾਤੀ। | |
| ਉਨਿ ਸਮ ਔਰ ਨ ਕੋ ਬਖਜਾਤੀ। | |
| ਸੋ ਅਬਿ ਪੂਰਬ ਦਿਸਾ ਪਧਾਰੇ। | |
| ਭਰਤਿ[1] ਮਨੋਰਥ ਦਾਸਨ ਸਾਰੇ ॥੮੧॥ | [1]ਪੂਰੇ ਕਰਦੇ ਹਨ। |
| ਉਨਿ ਕੋ ਮਿਲੋ ਜਹਾਂ ਵਹਿ ਹੋਈ। | |
| ਸੰਗ ਲੇਹੁ ਬਹੁ ਕਰਿ ਅਰਜ਼ੋਈ। | |
| ਜੇ ਵਹਿ ਮਦਦ ਤੁਮਰੀ ਕੈ ਹੈਂ[1]। | [1]ਕਰਨਗੇ। |
| ਨਿਸਚੇ ਧਰੋ ਫਤੇ ਤੁਮ ਪੈ ਹੈਂ ॥੮੨॥ | |
| ਜਿਤਕ ਸੁਰਾਸੁਰ[1] ਤ੍ਰੈ ਪੁਰਿ ਮਾਂਹੀ[2]। | [1]ਦੇਵਤੇ ਤੇ ਦੈਂਤ। [2]ਤਿੰਨਾਂ ਪੁਰੀਆਂ ਭਾਵ ਲੋਕਾਂ ਵਿੱਚ। |
| ਆਨ[1] ਮਾਨ ਹੈਂ ਸਬਿ ਤਿਨਿ ਚਾਹੀ[2]। | [1]ਆਗਿਆ। (ਅ) ਅਧੀਨਗੀ, ਤਾਬਿਆਦਾਰੀ। [2]ਸ਼ੌਕ ਨਾਲ। |
| ਰਾਮਰਾਇ ਜੋ ਦਿਲੀ ਮੈਂ ਹੈ। | |
| ਅਜ਼ਮਤ ਅਨਿਕ ਦਿਖਾਇ ਰਿਝੈ ਹੈ ॥੮੩॥ | |
| ਉਸੀ ਸਿੰਧੁ ਅਜ਼ਮਤ ਤੈ ਕਤਰਾ। | |
| ਸੋ ਲੋ ਭਯੋ ਸਿੱਧ ਬਡ ਚਤੁਰਾ। | |
| ਇਹੁ ਗਾਥਾ ਸੁਨਿ ਨ੍ਰਿਪ ਮੁਦ ਹ੍ਵੈ ਕੈ। | |
| ਚਲਯੋ ਦਿਸਾ ਪੂਰਬ ਹਿਤ ਜੈ ਕੈ[1] ॥੮੪॥ | [1]ਜਾਣ ਵਾਸਤੇ। (ਅ) ਜਿੱਤ ਕਰਨ ਵਾਸਤੇ। |
| ਸ਼ੀਘ੍ਰ ਨਿਜ ਪ੍ਰਧਾਨ ਪਠਾਏ[1]। | [1]ਛੇਤੀ ਆਪਣੇ ਵਜ਼ੀਰ ਭੇਜੇ। |
| ਕਹਯੋ ਗੁਰੂ ਕੋ ਖੋਜਹੁ ਜਾਏ। | |
| ਪਟਨੇ ਮਿਲੇ ਗੁਰੈਂ ਵਹਿ ਆਈ। | |
| ਕਰਿ ਦਰਸ਼ਨ ਬਹੁ ਭੇਟ ਚਢਾਈ ॥੮੫॥ | |
| ਭੂਪਤਿ ਕੋ ਉਨਿ ਸਾਰ[1] ਪੁਚਾਈ। | [1]ਖ਼ਬਰ। |

| | |
|---|---|
| ਸਹਿ ਲਸ਼ਕਰ ਸੋ ਅਯੋ ਤਹਾਂਈ। | |
| ਤਟ ਗੰਗਾ ਲਸ਼ਕਰ ਉਤਰਾਯੋ। | |
| ਆਪ ਨਗਨ ਪਗ ਗੁਰੁ ਢਿਗ ਆਯੋ ॥੮੬॥ | |
| ਤ੍ਰਾਹਿ ਤ੍ਰਾਹਿ[1] ਕਹਿ ਗੁਰੁ ਪਗ ਗਹੇ। | [1]ਰੱਖਿਆ ਕਰੋ, ਰੱਖਿਆ ਕਰੋ। |
| ਹ੍ਵੈ ਅਤਿ ਦੀਨ ਨੈਨ ਜਲ ਬਹੇ। | |
| ਗਦ ਗਦ ਗਰਾ[1] ਗਿਰਾ[2] ਨਹਿ ਆਵੈ। | [1]ਕੰਠਰੁਕ ਗਿਆ। [2]ਬਾਣੀ, ਬੋਲ। |
| ਬਾਰ ਬਾਰ ਗੁਰੁ ਪਗ ਸਿਰ ਲਾਵੈ ॥੮੭॥ | |
| ਗਜਾਰਾਂ ਸੌ ਸ਼ਰਫੀ[1] ਬਹੁ ਮੇਵਾ। | [1]ਮੁਹਰਾਂ। |
| ਧਰੀ ਭੇਟ ਗੁਰੁ ਆਗੇ ਏਵਾ। | |
| ਹਾਥ ਜੋਰਿ ਪੁਨ ਐਸ ਉਚਾਰਾ। | |
| ਦਾਸ ਪਰਜੋ ਰਾਵਰ ਦਰਬਾਰਾ ॥੮੮॥ | |
| ਮਹਾਂ ਕਸ਼ਟ ਤੈ ਮੋਹਿ ਉਬਾਰੋ[1]। | [1]ਮੈਨੂੰ ਬਚਾਉ। |
| ਦੀਨ ਬੰਧੁ ਨਿਜ ਬ੍ਰਿਦ ਸੰਭਾਰੋ[1]। | [1]ਗ਼ਰੀਬੀ ਦਾ ਸਹਾਇਕ (ਇਹ) ਆਪਣਾ ਸੁਭਾਵ ਚੇਤੇ ਕਰੋ। |
| ਕਰਿ ਕਿਰਪਾ ਨਿਜ ਕਰ ਸੋਂ ਨਾਥਾ। | |
| ਹਾਥ ਗਹੋ ਮੁਹਿ ਕਰੋ ਸਨਾਥਾ[1] ॥੮੯॥ | [1]ਹੇ ਸ੍ਵਾਮੀ ਆਪਣੇ ਹੱਥ ਨਾਲ ਮੇਰਾ ਹੱਥ ਫੜੋ ਤੇ ਮੈਨੂੰ ਵੀ ਮਾਲਕ ਵਾਲਾ ਬਣਾ ਲਵੋ। |
| ਮਹਾਂ ਬਲੀ ਪਾਪੀ ਤੁਰਕੇਸੈਂ। | |
| ਦਈ ਮੁਹਿੰਮ[1] ਕਾਮਰੂ ਦੇਸੈਂ। | [1]ਲੜਾਈ। |
| ਤਹਾਂ ਪਿਤਾਮਾ[1] ਮੇਰੋ ਹੱਤਾ[2]। | [1]ਦਾਦਾ। [2]ਮਾਰ ਦਿੱਤਾ। |
| ਜਾਦੂਗਰ ਸੋ ਦੇਸ ਕੁਪੱਤਾ ॥੯੦॥ | |
| ਰਾਵਰ ਰਵਿ[1] ਜਬਿ ਤਹਿਂ ਪ੍ਰਕਾਸੈਂ। | [1]ਆਪ ਸੂਰਜ ਵਾਂਗ। |
| ਤਮ[1] ਜਾਦੂ ਛਲ ਤਿਨ ਕਾ ਨਾਸੈ। | [1]ਅਨ੍ਹੇਰਾ। |
| ਆਸ੍ਰਿਤ ਕਰਿ[1] ਨਿਜ ਚਰਨ ਜਹਾਜੈ। | [1]ਆਸਰਾ ਦੇ ਕੇ। |
| ਤਾਰਹੁ ਰਣ ਸਾਗਰ ਰਖਿ ਲਾਜੈ ॥੯੧॥ | |
| ਤੁਵ ਪ੍ਰਤਾਪ ਅਗਨੀ ਬਲ ਪੈਹੋਂ। | |
| ਭੈ ਜਾਡਾ ਅਰਿ ਗਨ ਬਨ ਦੈਹੋਂ[1]। | [1]ਭੈ ਦਾ ਪਾਲਾ ਤੇ ਬਹੁਤੇ ਵੈਰੀਆਂ ਰੂਪ ਜੰਗਲ ਨੂੰ ਸਾੜ ਦਿਆਂਗਾ। |
| ਸਰਨ ਪਰੇ ਕੇ ਭਵੋ[1] ਸਹਾਈ। | [1]ਹੋਵੇ। |
| ਅਨਿਕ ਬਿਘਨ ਤੈ ਲੈਹੁ ਬਚਾਈ ॥੯੨॥ | |
| ਮੈਂ ਰਾਵਰ ਕੇ ਹ੍ਵੈ ਕਰਿ ਸੰਗੈ। | |
| ਲੈ ਬਲ ਹਰਿਹੋਂ[1] ਅਰਿ ਕਰਿ ਜੰਗੈ। | [1]ਮਾਰ ਦਿਆਂਗਾ। |
| ਬਾਵਨ ਰਾਜੇ ਪਿਤਾ ਤੁਮਾਰੇ। | |
| ਛੁਡਵਾਏ ਕਿਯ ਬਡ ਉਪਕਾਰੇ ॥੯੩॥ | |
| ਗੁਰੁ ਨਾਨਕ ਘਰ ਪਰਉਪਕਾਰੀ। | |
| ਸੁਨਿ ਜਸ ਸਰਨ ਗਹੀ ਮੈ ਥਾਰੀ[1]। | [1]ਤੁਹਾਡੀ। |
| ਸਤਿਗੁਰੁ ਧੀਰਜ ਦੀਨੋ ਤਬਿ ਹੀ। | |
| ਕਹਜੋ ਸਿਦਕ ਤੈ ਪੱਯਤ ਸਬ ਹੀ ॥੯੪॥ | |
| ਗੁਰੁ ਸੰਤਨ ਕੇ ਸਮੁਖ ਜੁਰੈ ਹੈਂ। | |

ਅਗਮ[1] ਸਬੈ ਤਿਹ ਸੁਗਮ[2] ਬਨੈ ਹੈਂ। — [1]ਔਖੇ (ਕੰਮ)। [2]ਸੁਖਾਲੇ।
ਜਗ ਮਹਿ ਅਸ ਕਾਰਜ ਨਹਿ ਕੋਈ।
ਗੁਰੁ ਘਰ ਤੈ ਨ ਸਰੈ ਹੈ ਜੋਈ[1] ॥੯੫॥ — [1]ਜਿਹੜਾ ਪੂਰਾ ਨ ਹੋਵੇ।
ਮਨ ਨਿਸਚੈ ਧਰਿ ਚਿੰਤ ਨਿਵਾਰੋ।
ਦੇਸ ਕਾਮਰੂ[1] ਬਿਜੈ ਨਿਹਾਰੋ[2]। — [1]ਆਸਾਮ ਦੇਸ਼ ਵਿੱਚ ਪੂਰਬੀ ਬੰਗਾਲ ਦਾ ਭੂਟਾਨ ਦੀ ਸਰਹੱਦ ਉੱਪਰ ਇਕ ਜ਼ਿਲ੍ਹਾ ਅਤੇ ਉਸ ਦੇ ਆਸ ਪਾਸ ਦਾ ਇਲਾਕਾ। [2]ਜਿੱਤਿਆ ਹੀ ਦੇਖੋ।
ਅਬੈ ਤਿਹਾਵਲ[1] ਬਹੁ ਬਨਵੈ ਕੈ। — [1]ਕੜਾਹ ਪ੍ਰਸ਼ਾਦ।
ਬਰਤਵਾਵੋ ਸਬ ਕੋ ਸਮ ਜੈ ਕੈ[1] ॥੯੬॥ — [1]ਜਾ ਕੇ ਇੱਕੋ ਜੇਹਾ ਵਰਤਾਉ।
ਇਹੁ ਸੁਨਿ ਪੁਨ ਮੁਦ ਹ੍ਵੈ ਨ੍ਰਿਪ ਕਹਾ।
ਭਵੈ ਜੀਤ ਮੈਂ ਨਿਸਚਾ ਲਹਾ।
ਰਾਵਰ ਬਰ ਅਮੋਘ ਸਰਰਘੁਬਰ[1]। — [1]ਆਪ ਦਾ ਵਰਰਾਮਚੰਦਰ ਦੇ ਅਚੁੱਕ ਤੀਰਾਂ (ਵਰਗਾ ਹੈ)।
ਟਰੈਂ ਸੂਰ ਸਸਿ[1] ਟਰੈ ਨ ਇਹੁ ਭਰ[2] ॥੯੭॥ — [1]ਸੂਰਜ ਤੇ ਚੰਦ। [2]ਭਲੀ ਤਰ੍ਹਾਂ (ਤੁਹਾਡਾ ਕੀਤਾ ਹੋਇਆ) ਇਹ (ਬਚਨ) ਨਹੀਂ ਟਲੇਗਾ।
ਸੁਰਤਰੁ ਸਾਖ ਅਮੈ ਅਧਿਕਾਈ[1]। — [1]ਕਲਪ ਬ੍ਰਿੱਛ ਦੀ ਟਾਹਣੀ ਅਤੇ ਅੰਮ੍ਰਿਤ ਨਾਲੋਂ ਬਹੁਤੀ (ਸ਼ਕਤੀ ਵਾਲਾ ਬਚਨ)।
ਕਹੋ ਏਕ ਬਿਰ ਚਲੈਂ ਸੰਗਾਈ।
ਗੁਰਿ ਕਰੁਨਾ ਕਰਿ ਭਰਿ ਚਖੁ ਲਾਜਾ[1]। — [1]ਗੁਰਾਂ ਨੇ ਕਿਰਪਾ ਕਰ ਕੇ ਅੱਖਾਂ ਵਿੱਚ ਲੱਜਾ ਭਰ ਕੇ।
ਕਹਜੋ ਗੁਰੂ ਕਰਿ ਹੈਂ ਤੁਵ ਕਾਜਾ ॥੯੮॥
ਹਮ ਤੋ ਹੈਂ ਪਹਲੇ ਹੀ ਤਜਾਰੇ।
ਜਾਵਨ ਹਿਤ ਉਸ ਦੇਸ ਮਝਾਰੇ।
ਗੁਰੁ ਘਰ ਕੇ ਬਹੁ ਸਿੱਖ ਜੋ ਤਹਾਂ।
ਨਿਸ ਦਿਨ ਹਮੈਂ ਉਡੀਕਤਿ ਮਹਾਂ ॥੯੯॥
ਸੁਨਿ ਭੂਪਤਿ ਕਰਿ ਬੰਦਨ ਗਯੋ।
ਮਨੋ ਮ੍ਰਿਤੁ ਤਨ ਪ੍ਰਾਨ ਸੁ ਅਯੋ[1]। — [1]ਜਾਣੋ ਉਸ ਦੇ ਮੁਰਦੇ ਸ਼ਰੀਰ ਵਿੱਚ ਪ੍ਰਾਣ ਹੀ ਆ ਗਏ।
ਪੰਚਾਮ੍ਰਿਤ ਬਹੁਤੈ ਕਰਵਾਯੋ।
ਸੰਗਤ ਸੈਨ[1] ਸਬਿਨਿ ਬਰਤਵਾਯੋ ॥੧੦੦॥ — [1]ਫ਼ੌਜ ਨੂੰ।
ਸਤਿਗੁਰੁ ਪਦ ਪਾਹੁਲ[1] ਨ੍ਰਿਪ ਲੈ ਕੈ। — [1]ਚਰਨਾਂਮ੍ਰਿਤ।
ਭਯੋ ਕ੍ਰਿਤਾਰਥ ਜੋਗ ਸ੍ਰੇਯ ਕੈ[1]। — [1]ਸਫਲਾ ਤੇ ਮੁਕਤੀ ਦੇ ਲਾਇਕ ਹੋ ਗਿਆ।
ਪੁਨ ਨ੍ਰਿਪ ਤੋਪਨ ਸ਼ਲਕ[1] ਕਰਾਈ। — [1]ਤੋਪਾਂ ਦੇ ਇੱਕੋ ਵਾਰ ਛੱਡਣ ਦੀ ਕ੍ਰਿਆ।
ਕੀਰਤਿ ਗੁਰੁ ਕੀ ਬਢੀ ਮਹਾਈ ॥੧੦੧॥

ਦੋਹਰਾ:

*ਬਿਸ਼ਨ ਸਿੰਘ ਨ੍ਰਿਪ ਸੰਗ ਗੁਰੁ,
ਜੈਂਹ ਕਾਮਰੂ ਦੇਸ।
ਇਹੁ ਸੁਨਿ ਜਹਿਂ ਤਹਿਂ ਤੈ ਅਏ,
ਗੁਰੁ ਢਿਗ ਸਿੱਖ ਬਿਸੇਸ ॥੧੦੨॥

*ਮਹਾਨ ਕੋਸ਼ ਦੇ ਕਰਤਾ ਭਾਈ ਕਾਨ੍ਹ ਸਿੰਘ ਨਾਭਾ ਤੇ ਮੈਕਾਲਫ਼ ਨੇ ਬਿਸ਼ਨ ਸਿੰਘ ਦੀ ਥਾਂ ਉਸ ਦੇ ਪਿਤਾ ਰਾਮ ਸਿੰਘ ਦਾ ਨਾਮ ਲਿਖਿਆ ਹੈ ਪਰ ਗੁਰਪ੍ਰਤਾਪ ਸੂਰਜ ਵਿੱਚ ਭਾਈ ਸੰਤੋਖ ਸਿੰਘ ਜੀ ਨੇ ਬਿਸ਼ਨ ਸਿੰਘ ਹੀ ਲਿਖਿਆ ਹੈ।

ਨਿਸ਼ਾਨੀ ਛੰਦ:
ਜਥਾ ਸ਼ਕਤਿ ਸਬਿ ਭੇਟ ਦੈ,
ਬਿਨਤੀ ਬਹੁ ਕਰਹੀਂ।
ਸ਼ੀਘਰ ਗੁਰੁ ਫਿਰ ਆਈਓ,
ਹਮ ਪਿਖਿ ਭਵ[1] ਤਰਹੀਂ। [1]ਸੰਸਾਰ ਸਮੁੰਦਰ ਤੋਂ।
ਗੁਰੂ ਜਥੋਚਿਤ[1] ਧੀਰ ਦੈ, [1]ਜਿਸ ਤਰ੍ਹਾਂ ਦਾ ਕੋਈ ਯੋਗ ਸੀ।
ਸਬਿ ਕੋ ਮਨ ਪ੍ਰੇਰੈਂ।
ਕਹੈਂ ਆਇ ਹੈਂ ਹਮ ਪੁਨਾ,
ਕਰਿ ਸੈਲ ਬਧੇਰੈਂ ॥ ੧੦੩ ॥
ਆਦਿ ਗੁਰੂ ਜਹਿਂ ਜਹਿਂ ਗਏ,
ਜਨ ਸਿੱਖ ਬਨਾਏ।
ਨਹਿਂ ਪੰਜਾਬ ਪੁਗ ਸਕੇ[1] ਸੋ, [1]ਪਹੁੰਚ ਸਕੇ।
ਚਹਿਂ ਗੁਰੁ ਦਰਸਾਏ।
ਬ੍ਰਿਧਾ ਸਿੱਖ ਸਿੱਖਨੀ ਘਨੇ,
ਗੁਰੁ ਭਗਤ ਪ੍ਰੇਮੀ।
ਕਰੈਂ ਪ੍ਰਤੀਖਨ[1] ਅਤੀ ਸੋ, [1]ਉਡੀਕਦੇ ਹਨ।
ਧਰਿ ਧਜਾਨ ਸਨੇਮੀ ॥ ੧੦੪ ॥
ਸੰਚਿ ਬਿਬਿਧ ਵਥ[1] ਰਖੀ ਹੈਂ, [1]ਅਨੇਕ ਤਰ੍ਹਾਂ ਦੀਆਂ ਚੀਜ਼ਾਂ ਇਕੱਠੀਆਂ ਕਰਕੇ।
ਹਿਤ ਭੇਟਾ ਦੈਨੇ।
ਕਰਤਿ ਮਨੋਰਥ ਗੁਰੂ ਕੋ,
ਕਬਿ ਨਿਰਖੈਂ ਨੈਨੇ[1]। [1]ਅੱਖਾਂ ਨਾਲ ਦੇਖਾਂਗੇ।
ਇਹੁ ਸੁਨਿ ਸੰਗਤ ਨੈ ਪੁਨਾ,
ਧੰਨ ਧੰਨ ਗੁਰੁ ਭਾਖਾ।
ਹਮ ਸਮ ਸਬਿ ਕੀ ਚਹਿਤ ਹੈਂ,
ਭਰਨੀ ਅਭਿਲਾਖਾ[1] ॥ ੧੦੫ ॥ [1]ਇੱਛਾ ਪੂਰੀ ਕਰਨੀ।
ਪੈ ਇਕ ਹਮ ਸਬਿ ਪਰ ਕਰੋ,
ਉਪਕਾਰ ਬਡੇਰਾ।
ਮਾਤਾ ਯੁਤ ਈਹਾਂ ਰਹੇ,
ਰਾਵਰ ਸਬਿ ਡੇਰਾ।
ਏਸ ਆਸ ਵਸ ਹਮ ਜੀਐਂ,
ਅਰ ਸੇਵ ਕਮੈ ਹੈਂ।
ਸਮਝਿ ਭਵਿੱਖਤ[1] ਸਤਿਗੁਰੂ, [1]ਆਉਣ ਵਾਲਾ ਸਮਾਂ।
ਭਾਖਜੋ ਇਮਿ ਹ੍ਵੈ ਹੈ ॥ ੧੦੬ ॥
ਸੁਨਿ ਧੀਰਜ ਮੁਦ ਸਬਿ ਭਏ,
ਪੁਨ ਮਾਤਾ ਆਈ।
ਕਹਜੋ ਪੁੱਤ੍ਰ ਅਬਿ ਲੌ ਕਬੀ,

ਨਹਿਂ ਮੈਂ ਬਿਲਗਾਈ[1]।
[1]ਮੈਂ ਵਿਛੜੀ ਨਹੀਂ।
ਦੇਖਿ ਦੇਖਿ ਤੁਹਿ ਜੀਵਹੌਂ,
ਸੁਖ ਲੈਹੋਂ ਭੂਰੀ[1]।
[1]ਬਹੁਤੇ।
ਅਬਿ ਈਹਾਂ ਮੁਹਿ ਛੋਡਿ ਕੈ,
ਜਾਨੋ ਚਹਿਂ ਦੂਰੀ ॥੧੦੭॥
ਦਿਨ ਹਮਰੇ ਕਿਮ ਕਟੇਂਗੇ,
ਤੁਮ ਕਬਿ ਲੌਂ ਐਹੈਂ[1]।
[1]ਆਉਗੇ।
ਕਹਜੋ ਗੁਰੂ ਸੁਨਿ ਮਾਤ ਜੀ,
ਹਮ ਚਿਰ ਨ ਲਗੈਹੈਂ।
ਅਰੁ ਸੁਖ ਸੋਂ ਦਿਨ ਕਟੇਂਗੇ,
ਤੁਮਰੇ ਸਬਿ ਮਾਨੋ।
ਸਿੱਖ ਉਡੀਕਤਿ ਬਹੁ ਮੁਝੈ,
ਤਹਿਂ ਪਰ ਹੈ ਜਾਨੋ ॥੧੦੮॥
ਪੁਨਾ ਨਿਸਾ ਮੈਂ ਜਬਿ ਗੁਰੂ,
ਪੌਢੇ ਪ੍ਰਯੰਕੈ[1]।
[1]ਪਲੰਗ ਉਪਰ ਬਿਰਾਜੇ।
ਸ੍ਰੀ ਗੁਜਰੀ ਜੀ ਕਰਤਿ ਭੀ,
ਪਗ ਸੇਵ ਨਿਸੰਕੈ।
ਲਰਜ਼ ਗਰਜ਼ ਯੁਤ[1] ਅਰਜ਼ ਯੌਂ,
[1]ਕੰਬ ਕੇ ਇੱਛਾ ਸਹਿਤ।
ਤਬਿ ਉਨੈਂ ਬਖਾਨੀ।
ਕੀਨੋ ਆਪ ਸੰਕਲਪ ਜੋ,
ਦਾਸਨਿ ਸੁਖ ਦਾਨੀ ॥੧੦੯॥
ਰਾਵਰ ਕੇ ਚਰਨਾਂ ਵਿਖੇ,
ਜੋ ਸੁਖ ਹੈ ਮੋਹੀ।
ਤੀਨ ਲੋਕ ਕੀ ਬਿਭੌ ਤੈਂ[1]
[1]ਬਿਭੂਤੀ (ਸਮੱਗ੍ਰੀ) ਨਾਲ।
ਸੋ ਨਹਿ, ਤੁਵ ਦੋਹੀ[1]।
[1]ਤੁਹਾਡੇ ਅੱਗੇ ਪੁਕਾਰ ਹੈ।
ਤੀਰਥਨ ਕੋ ਤੀਰਥ[1] ਕਰੈਂ,
[1]ਪਵਿੱਤ੍ਰ।
ਪਗ ਪੰਕਜ ਥਾਰੇ[1]।
[1]ਤੁਹਾਡੇ ਚਰਨ ਕੰਵਲ।
ਧੇਨ ਕਾਮ[1] ਮਨਿ[2] ਸੁਰਤਰੂ[3],
[1]ਕਾਮਨਾ ਪੂਰੀਆਂ ਕਰਨ ਵਾਲੀ ਕਾਮਧੇਨ ਨਾਮ ਦੀ ਗਊ। [2]ਚਿਤਵਣੀਆਂ ਪੂਰੀਆਂ ਕਰਨ ਵਾਲੀ ਚਿੰਤਾ ਮਣੀ। [3]ਕਲਪਣਾ ਪੂਰੀਆਂ ਕਰਨ ਵਾਲਾ ਦੇਵਤਿਆਂ ਦਾ ਬ੍ਰਿੱਛ, (ਅ) ਕਲਪ ਨਾਮ ਦਾ ਬ੍ਰਿੱਛ।
ਹਮ ਇਨਿ ਪਰ ਵਾਰੇ ॥੧੧੦॥
ਚਰਨ ਧਰਨ[1] ਚਹਿਹੋ ਜਹਾਂ,
[1]ਰੱਖਣਾ।
ਵਹਿ ਧਰਨਿ[1] ਸੁਭਾਗੀ।
[1]ਧਰਤੀ।
ਮਮ ਕਿਮ ਜੀਵਨ ਹੋਇਗੋ,
ਤੁਮ ਚਲੇ ਤਿਆਗੀ।
ਰਾਂਕਾ ਪਤਿ[1] ਕੇ ਬਿਨ ਪਿਖੇ,
[1]ਪੂੰਨਿਆਂ ਦਾ ਚੰਦ।
ਜਯੋਂ ਕੁਮਦਿ[1] ਚਕੋਰੀ।
[1]ਰਾਤ ਨੂੰ ਖਿੜਨ ਵਾਲੇ ਫੁੱਲ ਦਾ ਬੂਟਾ, ਕਮੀ।

| | |
|---|---|
| ਕੋਕ[1] ਕੌਲ ਬਿਨਰਵਿ[2] ਪਿਖੇ, | [1]ਚਕਵਾ। [2]ਸੂਰਜ। |
| ਸੋ ਗਤਿ ਰਹਿ ਮੋਰੀ ॥ ੧੧੧ ॥ | |
| ਧੀਰ ਦਿਲਾਸਾ ਬਹੁ ਦਯੋ, | |
| ਗੁਰੁ ਇਮ ਸੁਨ ਕਰਿ ਕੈ। | |
| ਤੌਂ ਭੀ ਦ੍ਰਿਗ ਜਲ ਜਾਤ ਤੈ[1], | [1]ਕੰਵਲਾਂ ਵਰਗੇ ਨੇਤ੍ਰਾਂ ਤੋਂ। |
| ਜਲ ਜਾਤਿ ਨਿਹਰ ਕੈ[1]। | [1]ਪਾਣੀ ਜਾਂਦਾ ਵੇਖ ਕੇ। |
| ਕਹਜੋ ਸਭਾਗੀ ਉਨਮਨੀ[1] | [1]ਉਦਾਸ। |
| ਤੂੰ ਕਜੋਂ ਮਨ ਮੈਂਹੈਂ[1]। | [1]ਮਨ ਵਿੱਚ। |
| ਮਮ ਗੁਰੁ ਪਿਤਾ ਜੁ ਹੈ ਕਹਜੋ, | |
| ਸੋ ਅਬਿ ਸਫਲੈ ਹੈ[1] ॥ ੧੧੨ ॥ | [1]ਹੁਣ ਸਫ਼ਲਾ ਹੋਵੇਗਾ। |
| ਰਵਿ ਸਮ ਸੁਤ ਤੁਮਰੇ ਭਵੈ[1], | [1]ਹੋਵੇਗਾ। |
| ਤੁਹਿ ਜਗ ਬਿਦਤੈ ਹੈ[1]। | [1]ਪ੍ਰਗਟ ਕਰੇਗਾ। |
| ਕਰੈ ਉਜਜਾਰੀ[1] ਗੁਰੁ ਕੁਲੈਂ, | [1]ਚਮਕਾਵੇਗਾ। |
| ਦਰਿ ਨ੍ਰਿਪ ਝੁਕੈ ਹੈ[1]। | [1](ਆਪਣੇ) ਬੂਹੇ ਤੇ ਰਾਜਿਆਂ ਨੂੰ ਝੁਕਾਵੇਗਾ। |
| ਹਮ ਭੀ ਸਿੱਖਨਿ ਕਾਮਨਾ, | |
| ਪੂਰਨ ਕਰਿ ਐਹੈਂ। | |
| ਰਹੋ ਇਹਾਂ ਸੁਖ ਸੋਂ, | |
| ਭਵੈ ਬਡ ਲਾਭ ਤੁਮੈਂ ਹੈ ॥ ੧੧੩ ॥ | |
| ਪਤਿ ਕੇ ਬਰ ਅਤਿ ਮੋਦਦਾ[1] | [1]ਬਹੁਤ ਅਨੰਦ ਦੇਣ ਵਾਲੇ। |
| ਸੁਨਿ ਕਰਿ ਸੁਖ ਮਾਨਾ। | |
| ਦਿਵਸ ਚਢੈ ਗੁਰੁ ਨ੍ਰਿਪ ਸੈਂ, | |
| ਮਿਲਿ ਕੀਨ ਪਯਾਨਾ। | |
| ਜੈਤੇ, ਸਸਿ ਕ੍ਰਿਪਾਲ ਕੋ, | |
| ਘਨ ਸਜਾਮ, ਗੁਲਾਬੈਂ। | |
| ਰਾਮ ਦਜਾਲ, ਮੀਹਾਂ, ਸੁਖੂ, | |
| ਫਕੀਰ ਪੰਜਾਬੈਂ ॥ ੧੧੪ ॥ | |
| ਡੇਰਾ ਨਿਜ ਸਬਿ ਸੌਂਪ ਕੈ, | |
| ਇਤਜਾਦਿਕ ਤਾਈਂ। | |
| ਅਭਿਨੰਦਨ ਮਹਿਲਾ ਤਈਂ[1], | [1]ਮਾਤਾ ਗੁਜਰੀ ਜੀ ਨੂੰ ਸੰਤੋਖ ਦੇ ਕੇ। |
| ਕਰਿ ਬੰਦਨ ਮਾਈ[1]। | [1]ਮਾਤਾ ਨਾਨਕੀ ਜੀ ਨੂੰ। |
| ਸਿੱਖ ਸਾਧੁ ਭਟ ਸੇਵਕੈਂ, | |
| ਕੁਛ ਸੰਗ ਲਵਾਏ[1]। | [1]ਨਾਲ ਲੈ ਲਏ। |
| ਚਢੇ ਬਾਜ ਪੈ[1] ਸਤਿਗੁਰੂ, | [1]ਘੋੜੇ ਉੱਪਰ। |
| ਨ੍ਰਿਪ ਸੈਨ ਸੰਗਾਏ[1] ॥ ੧੧੫ ॥ | [1]ਰਾਜੇ ਦੀ ਫ਼ੌਜ ਨਾਲ। |
| ਚਲੇ ਦੀਹ ਦੁੰਦਭਿ[1] ਬਜੇ, | [1]ਵੱਡੇ ਧੌਂਸੇ। |
| ਭੇ ਸਗਨ ਉਦਾਰੈਂ। | |

ਬਾਤ ਕਰਤ ਨ੍ਰਿਪ ਜਾਤ ਹੈ,
ਮਗਿ ਗੁਰੂ ਸੰਗਾਰੈਂ।
ਮਗਰ ਸੈਨ ਚਤੁਰੰਗਨੀ[1],
[1]ਚਾਰ ਤਰ੍ਹਾਂ ਦੀ ਫ਼ੌਜ (ਹਾਥੀਆਂ, ਰੱਥਾਂ, ਘੋੜਿਆਂ ਦੀ ਅਤੇ ਪੈਦਲ)।
ਚਢਿ ਚਲੀ ਅਪਾਰੀ।
ਹਾਲਚਾਲ[1] ਸਬਿ ਦੇਸ ਮੈਂ,
[1]ਡੰਡਰੌਲਾ।
ਪਰਗੋ ਬਡ ਭਾਰੀ ॥ ੧੧੬ ॥
ਉਤਰ ਪੰਜ ਸਤ ਕੋਸ ਪੈ,
ਫਜਰੇ[1] ਉਠਿ ਚਾਲੈਂ।
[1]ਸਵੇਰੇ।
ਤੰਬੂ ਗੁਰੁ ਕਾ ਨ੍ਰਿਪ ਤੈ,
ਬਡ ਲਗੈ ਨਿਰਾਲੈਂ।
ਚਮੂੰ[1] ਚੁਫੇਰੇ ਉਤਰ ਹੈ,
[1]ਫ਼ੌਜ।
ਫੌਜੀ ਸਰਦਾਰੂ।
ਸੰਗਤ ਕਰਿ ਬਹੁ ਗੁਰੂ ਕੀ,
ਹੋਏ ਸਿੱਖ ਚਾਰੂ[1] ॥ ੧੧੭ ॥
[1]ਚੰਗੇ ਸਿੱਖ।
ਮਰਨੇ ਤੈ ਡਰ ਸਬੀ ਕੋ,
ਵੈਰਾਗ ਉਪਜਾਯੋ।
ਚਾਹਤ ਐਸੇ ਵਕਤ ਮੈਂ,
ਗੁਰੁ ਹੋਇ ਸਹਾਯੋ।
ਸਨੇ ਸਨੇ[1] ਮੁੰਗੇਰ[2] ਮੈਂ,
[1]ਹੌਲੀ ਹੌਲੀ। [2]ਬੰਗਾਲ ਪ੍ਰਾਂਤ ਦਾ ਮੁਨਿ ਗਿਰ ਨਾਮ ਦਾ ਇਕ ਸ਼ਹਿਰ।
ਪਹੁੰਚੇ ਜਬਿ ਜਾਈ।
ਗੰਗਾ ਤਟ ਸਤਿਗੁਰੁ ਥਿਰੇ,
ਸੰਗਤ ਸੁਨਿ ਆਈ ॥ ੧੧੮ ॥
ਜੋ ਜੋ ਜਿਸ ਕਿਸ ਕਾਂਖਯੋ[1]
[1]ਇੱਛਾ ਕੀਤੀ, ਚਾਹਿਆ।
ਗੁਰੁ ਹਿਤ ਸੋਂ ਦੀਨਾ।
ਪੂਰ ਕਾਮਾ ਸਿੱਖਨਿ ਕੀ,
ਮਗ ਆਗੇ ਲੀਨਾ।
ਨ੍ਰਿਪ ਸੈਨਾ ਤੈ ਪੁਨ ਗੁਰੂ,
ਨਜਾਰੇ ਹ੍ਵੈ ਚਾਲੇ।
ਉੱਤ੍ਰੇ ਸਾਹਿਬ ਗੰਜ[1] ਮੈਂ,
[1]ਸ਼ਹਿਰ।
ਧਰਿ ਮੋਦ ਬਿਸਾਲੇ ॥ ੧੧੯ ॥
ਸੰਗਤ ਨੇ ਪੂਜਨ ਕਰੇ,
ਦਿਨ ਦੋਇ ਰਹਾਏ।
ਭਾਗਲਪੁਰ ਮੈਂ ਜਾਇ ਕੈ,
ਬਹੁ ਦਾਸ ਤਰਾਏ।
ਕਹਿਲ ਗਾਉਂ ਮੈਂ ਥਿਰਿ ਪੁਨਾ,
ਲੱਛਮੀ ਪੁਰ ਬਾਸੇ।
ਕੰਤ ਨੱਗਰ ਸੇਵਾ ਕਰੀ,

ਲਖਿ ਕੰਤ ਸੁ ਖਾਸੈਂ[1] ॥੧੨੦॥
ਰਾਜ ਮਹਿਲ ਬਾਹਰ ਥਿਰੇ,
ਸੁਨਿ ਸੰਗਤ ਸਾਰੀ।
ਆਠ ਪਹਿਰ ਮਿਲਨੇ ਹਿਤੈ,
ਨਹਿਂ ਭਈ ਤਜਾਰੀ।
ਗੁਰੁ ਦੂਸਰ ਦਿਨ ਚਲ ਪਰੇ,
ਪਾਛੇ ਸਿੱਖ ਆਏ।
ਨਹਿਂ ਦਰਸ਼ਨ ਉਨ ਕੋ ਭਯੋ,
ਬਿਨ ਭਾਗ ਰਹਾਏ ॥੧੨੧॥
ਗੁਰੁ ਮਖਸੂਦਾ ਵਾਦ ਮੈਂ,
ਹ੍ਵੈ ਗੰਗਾ ਪਾਰੈਂ।
ਥਿਰੇ ਕਿਨਾਰੇ ਗੰਗ ਕੇ,
ਸਿੱਖ ਮਿਲੇ ਅਪਾਰੈਂ।
ਬਨਿਤਿ ਪਟੰਬਰ[1] ਬਹੁ ਵਹਾਂ[2],
ਸੋ ਭੇਟ ਚਢ਼ਾਈ।
ਚਾਰ ਪਦਾਰਥ ਗੁਰੁ ਦਏ,
ਆਸੀਸ ਅਲਾਈ ॥੧੨੨॥
ਲੱਲੂ ਨਾਮ ਸੁਨਾਰ ਕੇ,
ਪਿਤ ਕੋ ਸੁਤ ਬਖਸ਼ੇ।
ਪਟਨੇ ਮੈਂ ਜੋ ਆਜ ਲੌਂ,
ਸੇਵਾ ਬਡ ਰਖਸੇ[1]।
ਤਹਿਂ ਤੈ ਚਲ ਕਰਿ ਮਾਲਦੇ[1],
ਉੱਤ੍ਰੇ ਸੁਖਦਾਨੀ।
ਇਕ ਹਲਵਾਈ ਸਿੱਖ ਨੈ,
ਬਡ ਸੇਵਾ ਠਾਨੀ ॥੧੨੩॥
ਅੰਬ ਇਹਾਂ ਕੇ ਬਿਦਤ ਹੈਂ,
ਬਹੁ ਮੁਲਕ ਮਝਾਰੇ।
ਬਾਗ ਆਦਿ ਗੁਰੁ[1] ਕਾ ਤਹਾਂ,
ਬਡ ਆਹਿ ਉਦਾਰੇ।
ਰੰਗ ਪੁਰੇ ਮੈਂ ਠਹਿਰ ਕੇ,
ਗੁਰੁ ਢਾਕਾ ਹੇਰਾ।
ਮਿਲਜੋ ਬੁਲਾਕੀ ਦਾਸ ਆ,
ਮਾਸੰਦ ਬਡੇਰਾ ॥੧੨੪॥
ਬ੍ਰਿਧਾ ਮਾਈ ਤਾਂਹਿ ਕੀ,
ਥੀ ਭਗਤ ਮਹਾਯੋ[1]।
ਸੂਤ ਕਾਤ ਨਿਜ ਹਾਥ ਤੈ,
ਸੁਚ ਬਸਨ[1] ਰਖਾਯੋ।

[1]ਆਪਣੇ ਚੰਗੇ ਮਾਲਕ ਜਾਣ ਕੇ।

[1]ਰੇਸ਼ਮੀ ਕਪੜੇ। [2]ਓਥੇ।

[1]ਵੱਡੀ ਸੇਵਾਰੱਖਦੇ ਭਾਵ ਕਰਦੇ ਹਨ।

[1]ਸ਼ਹਿਰ ਦਾ ਨਾਮ।

[1]ਸ੍ਰੀ ਗੁਰੂ ਨਾਨਕ ਦੇਵ ਜੀ ਦਾ।

[1]ਵੱਡੀ ਭਗਤਣੀ ਸੀ।

[1]ਪਵਿੱਤ੍ਰ (ਅਣ-ਲੱਗ) ਬਸਤ੍ਰ।

ਪਲੰਘ ਸ੍ਰੀ ਗੁਰੁ ਆਦਿ ਕਾ
ਘਰ ਮਾਂਹਿ ਰਖਾਯੋ।
ਧੂਪ ਦੀਪ ਫੁਲ ਗੰਧਿ ਸੋਂ[1], — [1]ਸੁਗੰਧੀ ਨਾਲ।
ਪੂਜੈ ਧਰਿ ਭਾਯੋ[1] ॥ ੧੨੫ ॥ — [1]ਸ਼ਰਧਾ ਧਾਰ ਕੇ।
ਅੰਤ੍ਰਯਾਮੀ ਗੁਰੂ ਕਾ,
ਨਿਤ ਧਜਾਨ ਸੁ ਧਰ ਹੈ।
ਕਹੈ ਕਬੀ ਤੋ ਆਇ ਕੈ,
ਬੈਠੈਂ ਇਸ ਪਰ ਹੈਂ।
ਪਹਰੈਂ ਮੇਰੇ ਹਾਥ ਕਾ,
ਇਹੁ ਬਸਨ ਸੁਹਾਵੋ।
ਜਨਮ ਸਫਲ ਤਬਿ ਹੋਇਗਾ,
ਜਬਿ ਦਰਸਨ ਪਾਵੋਂ ॥ ੧੨੬ ॥
ਆਸ ਤੋਸ[1] ਦਾਸਨ ਗੁਰੂ, — [1]ਆਸਾਂ ਪੂਰੀਆਂ ਕਰਨ ਵਾਲੇ।
ਘਰ ਤਾਂਹਿ ਪਧਾਰੇ[1]। — [1]ਚਲੇ ਗਏ।
ਪਿਖਿ ਸ਼ੀਘਰ ਗੁਰੁ ਪਗ ਗਹੇ,
ਤਨ ਮਨ ਦਿਯ ਵਾਰੇ।
ਪਲੰਘ ਸਜਾਇ ਜੁ ਰਖਯੋ ਥਾ,
ਤਿਸ ਪਰ ਬੈਠਾਰੇ।
ਪਹਿਰਾਯੋ ਗੁਰੁ ਕੇ ਤਈਂ,
ਸੋ ਬਸਨ ਉਦਾਗੇ ॥ ੧੨੭ ॥
ਚਰਨ ਧੋਇ ਛਕਿ ਸੀਸ ਪਾ,
ਘਰ ਮੈਂ ਛਿਟਕਾਯੋ।
ਗਦ ਗਦ ਗਿਰਾ ਰੋਮਾਂਚ ਭਾ[1], — [1]ਕੰਠਰੁਕ ਗਿਆ ਤੇਰੋਮ ਖੜੇ ਹੋ ਗਏ।
ਅਤਿ ਪ੍ਰੇਮ ਬਢਾਯੋ।
ਤਨ ਮਨ ਧਨ ਸੁਧ ਭੂਲਗੀ,
ਗੁਰੁ ਪਗ ਅਨੁਰਾਗੀ[1]। — [1]ਚਰਨਾਂ ਦੀ ਪ੍ਰੇਮਣ ਹੋ ਗਈ।
ਇਕ ਟਕ ਸਸੀ ਚਕੋਰ ਜਯੋਂ,
ਪੇਖਤਿ ਬਡ ਭਾਗੀ ॥ ੧੨੮ ॥
ਸ੍ਰੀ ਮੁਖ ਤੇ ਮ੍ਰਿਦੁ[1] ਮਧੁਰ[2] ਰਵ[3], — [1]ਕੋਮਲ। [2]ਮਿੱਠੀ। [3]ਬਾਣੀ।
ਗੁਰੁ ਐਸ ਸੁਨਾਯੋ।
ਖਿਚਯੋ ਤੁਮਾਰੇ ਪ੍ਰੇਮ ਕਾ,
ਮੈਂ ਇਸ ਥਲ ਆਯੋ।
ਤੁਮਰਾ ਭਾਉ ਬਿਲੋਕਬੇ
ਕੋ, ਮਨ ਲਲਚਾਯੋ।
ਭਾਵਤ ਬਰ[1] ਅਬਿ ਮਾਂਗ ਲੈ, — [1]ਮਨ ਭਾਉਂਦਾ ਵਰ।
ਹਮ ਖੁਸ਼ ਹ੍ਵੈ ਗਾਯੋ[1] ॥ ੧੨੯ ॥ — [1]ਕਿਹਾ ਹੈ।

ਸੁਨਿ ਬ੍ਰਿਧਾ ਅਤਿ ਦੀਨ ਹ੍ਵੈ,
ਬੋਲੀ ਕਰ ਜੋਰੀ।
ਨਿਤ ਦਰਸ਼ਨ ਤੁਮਰਾ ਭਵੈ,
ਨਹਿਂ ਚਾਹੋਂ ਹੋਰੀ।
ਅਦਭੁਤ ਬਾਨੀ[1] ਸੁਨਿ ਗੁਰੂ, [1]ਅਸਚਰਜ ਬਚਨ।
ਪਿਖਿ ਪ੍ਰੇਮ ਬਿਸਾਲਾ।
ਦੁਰਲਭ ਬਰ ਜਾਚਨ ਕਰਜੋ[1], [1]ਔਖ ਨਾਲ ਮਿਲਣ ਵਾਲਾ ਵਰ ਮੰਗਿਆ ਹੈ।
ਬੋਲੇ ਕਿਰਪਾਲਾ ॥੧੩੦॥
ਕਰਿ ਇਸ਼ਨਾਨ ਔ ਧਯਾਨ ਜੌਂ,
ਧਰਿ ਹੈਂ ਤੂੰ ਏਵੀ।
ਆਇ ਦਰਸ ਹਮ ਦੈਂਹਗੇ,
ਤਬਿ ਤੁਮ ਕੋ ਦੇਵੀ।
ਬਸ ਪ੍ਰੇਮ ਕੇ ਹਮ ਸਦਾ,
ਹੈ ਬ੍ਰਿਦ[1] ਹਮਾਰਾ। [1]ਧਰਮ, ਸੁਭਾਵ।
ਕਰਿ ਨਿਹਾਲ ਤਿਸ ਕੋ ਗੁਰੂ,
ਭਵ ਸਿੰਧ ਉਧਾਰਾ ॥੧੩੧॥
ਧੰਨ ਸਿਖੀ ਧੰਨ ਸਤਿਗੁਰੂ
ਧੰਨ ਪ੍ਰੇਮ ਉਦਾਰੈ।
ਗਯਾਨ ਸਿੰਘ ਬਲਿਹਾਰਨੈ,
ਹ੍ਵੈ ਬਾਰੰ ਬਾਰੈ ॥੧੩੨॥

ਦੋਹਰਾ:

ਖਾਨ ਪਾਨ ਸਬਿਧਾਨ[1] ਕਰਿ, [1]ਮਰਯਾਦਾ ਅਨੁਸਾਰ।
ਪੌਢੇ ਗੁਰੁ ਪ੍ਰਯੰਕ।
ਪਿਖਿ ਅਵਕਾਸ[1] ਅਰਾਮ ਕਿਯ, [1]ਵਿਹਲ।
ਅਬਿ ਬਿਸ੍ਰਾਮ ਨਿਸੰਕ ॥੧੩੩॥

ਇਤਿ ਸ੍ਰੀ ਗੁਰੁ ਪੰਥ ਪ੍ਰਕਾਸ਼ ਗ੍ਰੰਥੇ ਪੂਰਬਾਰਧੇ ਗਯਾਨ ਸਿੰਘ ਵਿਰਚਿਤੇ 'ਨੌਮ ਗੁਰੂ ਕਾ ਢਾਕੇ ਜਾਵਨ' ਪ੍ਰਸੰਗ ਬਰਨਨੰ ਨਾਮ ਪੈਂਤੀਸਮੋਂ ਬਿਸ੍ਰਾਮ॥੩੫॥

## ੩੬. {ਕਾਮਰੂਪ ਤੇ ਆਸਾਮ ਦੇਸ ਦਾ ਉਧਾਰ}

ਸ੍ਵੈਯਾ:

ਜਿਨਿ ਕੇ ਸੁਨਿ ਬੈਨ ਭਵੈ ਉਰਿ ਚੈਨ,
ਰਹੈ ਕੁਛ ਭੈ ਨ ਜਮੈਂ ਜਨ ਕੋ[1]।

[1]ਜਿਨ੍ਹਾਂ (ਸਤਿਗੁਰਾਂ) ਦੇ ਬਚਨ ਸੁਣ ਕੇ (ਦਾਸਾਂ ਦੇ) ਹਿਰਦੇ ਵਿੱਚ ਸ਼ਾਂਤੀ ਹੋ ਜਾਂਦੀ ਹੈ ਤੇ ਜਮਾਂ ਦਾ ਕੋਈ ਭੈ ਨਹੀਂ ਰਹਿੰਦਾ।

ਜਨ ਕੋ ਨਰ ਹੈ ਨਿਜ ਗਯਾਨ ਲਹੈ,
ਤਿਨ ਤਾਪ ਦਹੈਂ ਤਿਨ ਹੂੰ ਤਨ ਕੋ[1]।

[1](ਉਸ ਦੇ ਹਿਰਦੇ ਅੰਦਰ) (ਜਨ) ਸੰਸਾ ਕੋਈ ਨਹੀਂ ਰਹਿੰਦਾ ਆਪਣੇ ਸਰੂਪ ਦਾ ਗਿਆਨ ਪ੍ਰਾਪਤ ਕਰ ਲੈਂਦਾ ਹੈ (ਇਉਂ) ਤਿੰਨਾਂ ਹੀ ਸ਼ਰੀਰਾਂ (ਸਥੂਲ, ਸੂਖਮ, ਕਾਰਨ) ਦੇ ਤਿੰਨੇ ਤਾਪ ਸੜ ਜਾਂਦੇ ਹਨ।

ਤਨ ਕੋ ਸਮ ਤੁੱਛ ਤਿਲੋਕ ਬਿਲੋਕ,
ਬਿਸੋਕ ਭਵੈ ਦਹਿ ਸੋਕਨ ਕੋ[1]।

[1]ਤਿੰਨਾਂ ਲੋਕਾਂ ਨੂੰ (ਤਨਕੋ) ਕੱਖ ਵਾਂਗ ਤੁੱਛ ਵੇਖ ਕੇ ਸੋਗਾਂ ਨੂੰ ਸਾੜ ਕੇ ਅਨੰਦ ਹੋ ਜਾਂਦਾ ਹੈ।

ਕਨ ਕੋ ਗੁਰੁ ਮੇਰੁ ਕਰੈਂ ਹਰਿ ਗਯਾਨ,
ਧਿਆਨ ਧਰੈ ਗੁਰੁ ਅਰਜਨ ਕੋ[1] ॥੧॥

[1]ਐਸੇ (ਸਤਿਗੁਰੂ) ਸ੍ਰੀ ਗੁਰੂ ਅਰਜਨ ਦੇਵ (ਜੀ ਮਹਾਰਾਜ) ਦਾ ਜੋ ਧਿਆਨ ਕਰਦਾ ਹੈ, ਗਿਆਨ ਸਿੰਘ (ਕਹਿੰਦਾ ਹੈ ਕਿ ਉਸ ਨੂੰ) ਗੁਰੂ ਜੀ ਕਿਣਕੇ ਤੋਂ ਸੁਮੇਰ (ਪਰਬਤ) ਬਣਾ ਦੇਂਦੇ ਹਨ।

ਦੋਹਰਾ:

ਪੂਰਬ ਤੈ ਜਿਮ ਨੌਮ ਗੁਰੁ,
ਫਿਰ ਅਨੰਦ ਪੁਰ ਆਇਂ*।

*ਇਸ ੩੬ ਨੰ: ਬਿਸ੍ਰਾਮ ਵਿੱਚ ਗੁਰੂ ਜੀ ਢਾਕੇ ਤੋਂ ਕਾਮਰੂਪ ਤੇ ਆਸਾਮ ਹੀ ਪਹੁੰਚਣਗੇ, ਵਾਪਸ ਅਨੰਦ ਪੁਰ ਆਉਣ ਦਾ ਪ੍ਰਸੰਗ ਅਗਲੇ ਭਾਵ ੩੭ਵੇਂ ਬਿਸ੍ਰਾਮ ਵਿੱਚ ਆਵੇਗਾ। ਹੋ ਸਕਦਾ ਹੈ ਕਿ ਇਹ ਬਿਸ੍ਰਾਮ ਅਰੰਭ ਕਰਨ ਸਮੇਂ ਕਵੀ ਜੀ ਦਾ ਵਿਚਾਰ ਇਸ ਸਾਰੇ ਪ੍ਰਸੰਗ ਨੂੰ ਇਕੋ ਬਿਸ੍ਰਾਮ ਵਿੱਚ ਮੁਕਾਉਣ ਦਾ ਹੋਵੇ ਪਰ ਬਾਅਦ ਵਿੱਚ ਦੋ ਬਿਸ੍ਰਾਮ ਬਣਾ ਦਿਤੇ ਹੋਣ ਤੇ ਇਸ ਥਾਂ ਤੇ ਸੁਧਾਈ ਕਰਨੀ ਭੁੱਲ ਗਏ ਹੋਣ।

ਸੋ ਗਾਥਾ ਇਸ ਧਯਾਯ ਤੈ
ਸੰਤ ਸੁਨੋ ਮਨ ਲਾਇ ॥੨॥

ਚੌਪਈ:

ਸਤਿਗੁਰੂ ਢਾਕੇ ਸ਼ਹਰ ਥਿਰਾਏ।
ਸੁਨਿ ਗੁਰੁ ਸਿੱਖ ਸਬੈ ਚਲਿ ਆਏ।
ਗਾਵਤਿ ਸ਼ਬਦ ਬਜਾਵਤਿ ਬਾਜੇ।
ਮੰਗਲ ਮਯ[1] ਸਮਾਨ ਸਬਿ ਸਾਜੇ ॥੩॥

[1]ਖ਼ੁਸ਼ੀਆਂ ਦੇ।

ਤੋਰਨ[1] ਬੰਦਨ ਵਾਰ[2] ਪਤਾਕਾ[3]।

[1]ਖ਼ੁਸ਼ੀ ਸਮੇਂ ਕਿਸੇ ਸੁਆਗਤ ਲਈ ਫੁੱਲ ਪੱਤਿਆਂ ਦਾ ਬਣਾਇਆ ਹੋਇਆ ਦਰਵਾਜ਼ਾ। [2]ਫੁੱਲ ਅਤੇ ਪੱਤੇ ਆਦਿ ਦੀ ਮਾਲਾ ਜੋ ਦਰਵਾਜ਼ੇ ਉੱਪਰ ਸ਼ੋਭਾ ਲਈ ਖ਼ੁਸ਼ੀ ਸਮੇਂ ਲਟਕਾਈ ਜਾਵੇ। [3]ਝੰਡੀਆਂ।

ਨਗਰ ਸਜਾਯੋ ਸਬਿ ਨਿਜ ਬਾਂਕਾ[1]।

[1]ਸੁੰਦਰ।

ਪਾਵਨ[1] ਪਰਮ ਪ੍ਰੇਮ ਪੁਰੈ ਕੈ[2]।

[1]ਪਵਿੱਤ੍ਰ। [2]ਭਰ ਕੇ।

ਅਰਪੈਂ ਅਨਿਕ ਅਕੋਰ[1] ਅਨੈ ਕੈ[2] ॥੪॥

[1]ਭੇਟਾਵਾਂ। [2]ਲਿਆ ਕੇ।

ਬੰਦੈਂ ਬਿਬਿਧਾ[1] ਬਿਨੈ[2] ਬਖਾਨੈਂ।

[1]ਅਨੇਕ ਢੰਗਾਂ ਨਾਲ ਨਮਸਕਾਰ ਕਰਦੇ ਹਨ। [2]ਬੇਨਤੀਆਂ।

ਪਦ ਪੰਕਜ ਪਰਸੈਂ ਪ੍ਰਮਾਨੈਂ[1]।

[1](ਪ੍ਰਮਾਨੈ) ਪੂਜਣ ਯੋਗ ਚਰਨ ਕੰਵਲਾਂ ਨੂੰ ਛੋਂਹਦੇ ਹਨ।

ਕੁੰਕਮ[1] ਅੱਛਤ[2] ਚੰਦਨ ਚਰਚੈਂ[3]।

[1]ਕੇਸਰ। [2]ਚੌਲ। [3]ਛਿੜਕਦੇ ਹਨ।

ਅਤਰ ਅਲੋਕ[1] ਅਨਕਧਾ ਅਰਚੈਂ[2] ॥੫॥ — [1]ਅਲੌਕਕ, ਅਣੋਖਾ। [2]ਅਨੇਕ ਢੰਗਾਂ ਨਾਲ ਪੂਜਾ ਕਰਦੇ ਹਨ।
ਪੁੰਗੀ[1] ਪਾਨ ਸ੍ਰੀ ਫਲ[2] ਆਦੂ। — [1]ਸੁਪਾਰੀ। [2]ਨਲੇਰ।
ਮੇਵੇ ਮਿਠਿਆਈ ਬਹੁ ਸ੍ਵਾਦੂ।
ਧੂਪ ਦੀਪ ਫੁਲ ਮਾਲ ਭਾਰਤੀ[1]। — [1]ਸ਼ਰਧਾ ਤੇ ਪ੍ਰੀਤੀ ਨਾਲ। (ਅ) ਭਾਰਤੀ ਵੰਸ ਦੇ ਲੋਕ।
ਆਰਤ ਹਰ ਕੀ[1] ਕਰੈਂ ਆਰਤੀ ॥੬॥ — [1]ਦੁੱਖਾਂ ਨੂੰ ਮੇਟਣ ਵਾਲੇ (ਸਤਿਗੁਰਾਂ) ਦੀ।
ਪਢੈਂ ਸ਼ਬਦ ਧਰਿ ਪ੍ਰੇਮ ਮਹਾਹੈਂ।
ਨੈਨਨਿ ਤੈ ਜਲ ਚਲਿ ਪ੍ਰਵਾਹੈਂ।
ਗਦ ਗਦ ਗਿਰਾ[1] ਮਗਨ ਮਨ ਹੋਹੈਂ। — [1]ਕੰਠਰੁਕ ਗਿਆ।
ਪੁਲਕਾਵਲਿ[1] ਚਖ[2] ਇਕ ਟਕ ਜੋਹੈਂ[3] ॥੭॥ — [1]ਰੋਮ ਖੜੇ ਹੋ ਗਏ। [2]ਨੇਤ੍ਰ। [3]ਦੇਖਦੇ ਹਨ।
ਕੇਤਕ ਗੁਰੁ ਮੂਰਤਿ ਉਰਿ ਧਰਿ ਕੈ।
ਪਰੇ ਮਸਤ ਹ੍ਵੈ ਤਨ ਸੁਧ ਹਰ ਕੈ।
ਗੁਰੁ ਕੋ ਪਾਰਬ੍ਰਹਮ ਬਪੁ[1] ਮਾਨੈ। — [1]ਸਰੂਪ।
ਅਹੋ ਭਾਗ[1] ਆਪਨ ਪਹਿਚਾਨੈ ॥੮॥ — [1]ਅਸਚਰਜ ਭਾਗ।
ਗੁਰੁ ਪਿਖਿ ਪ੍ਰੇਮ ਪ੍ਰਸੰਨ ਬਿਸਾਲੈਂ।
ਭਏ, ਕ੍ਰਿਪਾ ਕਰਿ[1] ਕਰੇ ਨਿਹਾਲੈਂ। — [1]ਕਿਰਪਾ ਕਰਕੇ।
ਚਾਰ ਪਦਾਰਥ ਬਖਸ਼ੇ ਭਾਰੀ।
ਜਥਾ ਕਾਮਨਾ ਜਾਂਹਿ ਨਿਹਾਰੀ ॥੯॥
ਬਡ ਮਸੰਦ ਥਾ ਦਾਸ ਬੁਲਾਕੀ।
ਨੱਥੇ ਸ਼ਾਹ ਸੰਤ ਸੁਚ ਬਾਂਕੀ[1]। — [1]ਸੁੰਦਰ ਪਵਿੱਤ੍ਰਤਾ ਵਾਲਾ।
ਇਨੈਂ ਅਕੋਰ ਬਟੋਰ[1] ਸਬਿਨਿ ਤੈ। — [1]ਭੇਟਾ ਇਕੱਠੀ ਕਰਕੇ।
ਅਰਪੀ ਅੱਗ੍ਰ ਗੁਰੂ ਅਵਨਿ ਤੈ[1] ॥੧੦॥ — [1]ਧਰਤੀ ਉੱਤੇ। (ਅ) ਲਿਆ ਕੇ।
ਕਹਜੋ ਗੁਰੂ ਹਮ ਪ੍ਰਸੰਨ ਭਏ।
ਪੇਖਿ ਪ੍ਰੇਮ ਤੁਮਰਾ ਅਧਕਏ।
ਧਰਮਸ਼ਾਲ ਰਚਿ ਸੰਤ ਟਿਕਾਵੋ।
ਕੀਰਤਨ ਕਰੋ ਤਹਾਂ ਸੁਖ ਪਾਵੋ ॥੧੧॥
ਜੋੜ ਕਰੋ ਪ੍ਰਸ਼ਾਦ ਬ੍ਰਤਾਵੋ।
ਬਾਂਛਿਤ ਫਲ ਸਬਿ ਗੁਰੁ ਤੈ ਪਾਵੋ।
ਮਾਨਿ ਉਨੈ ਧਰਮਸਾਲ ਬਨਾਈ।
ਮਥਰਾ ਪੁਰ ਮੈਂ ਹੈ ਅਬਿ ਤਾਂਈ ॥੧੨॥
ਦਰਸਨ ਹਿਤ ਗੁਰੁ ਕੀ ਤਸਵੀਰ।
ਚਤਰ ਚਿਤੇਰੇ ਚਿਤ੍ਰ ਸ਼ਰੀਰ[1]। — [1]ਚਤੁਰ ਚਿੱਤ੍ਰਕਾਰ ਨੇ ਗੁਰਾਂ ਦੇ ਸ਼ਰੀਰ ਦੀ ਤਸਵੀਰ (ਚਿਤ੍ਰ) ਬਣਾ ਲਈ।
ਧਰਮਸਾਲ ਕੇ ਵੀਚ ਰਖਾਈ।
ਅਬਿ ਲੌ ਪੂਜਤਿ ਦਰਸਤਿ ਸਾਈ[1] ॥੧੩॥ — [1]ਉਸ (ਤਸਵੀਰ) ਦਾ।

ਦੋਹਰਾ:
ਬਿਦਾ ਹੋਇ ਉਨਿ ਤੈ ਗੁਰੂ,
ਅਏ ਨ੍ਰਿਪ ਕੇ ਪਾਸ।

ਗੰਗਾ ਮਾਟੀ ਨਗਰ ਢਿਗ,
ਉਤ੍ਰੇ ਸਹ ਦਲ ਖਾਸ[1] ॥੧੪॥ — [1]ਆਪ ਦਲ ਦੇ ਸਹਿਤ।
ਚੌਪਈ:
ਬ੍ਰਹਮਪੁੱਤ੍ਰ ਦਰਜਾਉ ਕਿਨਾਰੇ।
ਥਲ ਉਤੰਗ ਪੈ[1] ਥਿਰੇ ਮੁਰਾਰੇ। — [1]ਉੱਚੀ ਥਾਂ ਉੱਪਰ।
ਮਾਟੀ ਔਰ ਗੁਰੂ ਗਿਰਵਾਈ।
ਊਚਾ ਥਲ ਸੋ ਭਯੋ ਮਹਾਈ ॥੧੫॥
ਆਦਿ ਗੁਰੂ ਭੀ ਥੇ ਤਹਿਂ ਥਿਰੇ।
ਯਾਹੀ ਤੇ ਗੁਰੁ ਨੌਮ ਉਤਰੇ।
ਬਿਪਲ[1] ਬੰਗੁਲਾ ਗੁਰੁ ਬਨਵਾਯੋ। — [1]ਖੁੱਲ੍ਹਾ।
ਖਟ ਰਿਤੁ ਸੁਖਦ ਰੁਚਿਰ ਪੁਖਤਾਯੋ[1] ॥੧੬॥ — [1]ਸੁੰਦਰ ਤੇ ਪੱਕਾ।
ਦੂਰ ਦੂਰ ਲੌਂ ਸੈਨ ਬਿਸਾਲੇ।
ਉਤ੍ਰੇ ਨਦਿ ਤਟ ਭਟ ਥਟਿ ਆਲੇ[1]। — [1]ਨਦੀ ਦੇ ਕਿਨਾਰੇ ਸੂਰਮੇ ਘਰ ਬਣਾ ਕੇ ਉੱਤ੍ਰੇ।
ਸ਼ਲਕ[1] ਕਰਾਈ ਨ੍ਰਿਪ ਮਹਾਂਈ। — [1]ਬਹੁਤੀਆਂ ਬੰਦੂਕਾਂ ਦਾ ਇਕੱਠਾ ਵਾਰ।
ਦੇਸ ਵੀਚ ਦਿਯ ਹਰਜਲ[1] ਪਾਈ ॥੧੭॥ — [1]ਹਲਚਲੀ।
ਭੂਪਤਿ ਦੇਸ ਕਾਮਰੂ ਵਾਰੇ।
ਬਡ ਬਡ ਮੰਤ੍ਰੀ[1] ਸਬੈ ਹਕਾਰੇ[2]। — [1]ਮੰਤ੍ਰਾਂ ਨੂੰ ਕਰਨ ਵਾਲੇ। [2]ਸੱਦ ਲਏ।
ਕਹਜੋ ਨ੍ਰਿਪ ਜੋ ਇਹੁ ਚਢਿ ਆਯੋ।
ਪੌਤ੍ਰ ਮਾਨ ਸਿੰਘ ਸੁਨ ਪਾਯੋ ॥੧੮॥
ਨਹਿਂ ਪ੍ਰਤਾਪ ਹਮਰਾ ਇਨਿ ਜਾਨਾ।
ਆਇ ਮ੍ਰਿਤੁ ਕੇ ਮੁਖ ਲਪਟਾਨਾ[1]। — [1]ਮੌਤ ਦੇ ਮੂੰਹ ਨੂੰ ਚਿੰਬੜਿਆ ਹੈ।
ਸੋਯੋ ਕੇਹਰ ਇਨੈ ਬੰਗਾਰਾ।
ਅਗਨਿ ਪ੍ਰਜੁਲਤ ਵੀਚ ਕਰ ਡਾਰਾ[1] ॥੧੯॥ — [1]ਬਲਦੀ ਅੱਗ ਵਿੱਚ ਹੱਥ ਪਾਇਆ ਹੈ।
ਮਾਨ ਸਿੰਘ ਸੀ[1] ਇਸ ਸੋਂ ਕਰੋਂ। — [1]ਵਰਗੀ।
ਪਾਛੇ ਤੁਰਕੇਸਰ ਦਲ ਹਰੋਂ।
ਗੁਰੁ ਸਰਬਗਜ ਘਾਤ[1] ਉਨਿ ਕੇਰੀ। — [1]ਦਾਅ, ਸਕੀਮ।
ਸਮਝ ਪੁਨਾ ਭੂਪਤਿ ਸੋਂ ਟੇਰੀ ॥੨੦॥
ਮਮ ਭਰੋਸ ਜੇ ਤੂੰ ਚਢਿ ਆਯੋ।
ਤੌ ਹਮਰਾ ਸਬਿ ਬਚਨ ਕਮਾਯੋ।
ਨਦਿ ਢਿਗ ਤੈ ਦਲ ਦੂਰ ਉਤਾਰੋ।
ਏਕ ਕੋਸ, ਬਿਨ ਦੇਰ ਨਿਹਾਰੋ[1] ॥੨੧॥ — [1]ਦੇਖੋ।
ਅਫਸਰ ਤਬਿ ਸਬਿ ਨ੍ਰਿਪ ਬੁਲਾਏ।
ਬਚਨ ਗੁਰੂ ਕਾ ਦਯੋ ਸੁਨਾਏ।
ਕੇਤਕ ਮਾਨ ਦੂਰ ਜਾ ਥਿਰੇ।
ਕਿਤਕ ਅਸ਼ਰਧਕ ਰਹੇ ਸੁ ਪਰੇ[1] ॥੨੨॥ — [1](ਉਥੇ ਹੀ) ਪਏ ਰਹੇ।
ਬਹੁ ਤੁਰਕਨਿ ਬਹੁ ਤਰਕ[1] ਉਠਾਈ। — [1]ਹੁੱਜਤ।

| | |
|---|---|
| ਕਹੈਂ ਗੁਰੂ ਮੈਂ ਕਹਾਂ ਸਿਧਾਈ[1]। | [1](ਤੁਰਕ) ਕਹਿੰਦੇ ਹਨ ਗੁਰੂ ਵਿੱਚ ਕਿੱਥੇ ਸ਼ਕਤੀ ਹੈ। |
| ਨ੍ਰਿਪ ਕੋ ਰਾਖਯੋ ਉਨਿ ਬਹਕਾਈ[1]। | [1]ਧੋਖੇ ਵਿੱਚ। |
| ਰਖਯੋ ਹਿੰਦੂਅਨਿ ਗੁਰੂ ਠਰਾਈ ॥੨੩॥ | |
| ਨਿਸਾ ਪਰੀ ਜਬਿ ਮੰਤ੍ਰੀ[1] ਆਏ। | [1]ਜਾਦੂਗਰ। |
| ਨਦ ਤਟ ਡਮਰੁ[1] ਢੋਲ ਬਜਾਏ। | [1]ਡੌਰੂ। |
| ਮੰਤ੍ਰ ਕਰਿ ਨਰ ਦੀਨੋ ਬਲੀ। | |
| ਉਛਲਯੋ ਨਦਿ[1] ਦਲ ਦਿਸਿ ਬਿਧਿ ਭਲੀ ॥੨੪॥ | [1]ਦਰਿਆ। |
| ਤੁਰਕ ਹਜਾਰੋਂ ਅਸ੍ਵ ਅਸਵਾਬੂ। | |
| ਚਾਲੇ ਬਹਿ[1] ਜਲ ਅੱਗਰ ਸ਼ਿਤਾਬੂ। | [1]ਰੁੜ੍ਹ ਚੱਲੇ। |
| ਉਮਰਾਵਨਿ ਕੋ ਲੈ ਨ੍ਰਿਪ ਆਯੋ। | |
| ਤ੍ਰਾਹਿ ਤ੍ਰਾਹਿ[1] ਕਰਿ ਪਗ ਲਪਟਾਯੋ ॥੨੫॥ | [1]ਰੱਖਿਆ ਕਰੋਰੱਖਿਆ ਕਰੋ। |
| ਗੁਰੁ ਲਿਖਿ ਸ਼ਬਦ ਗ੍ਰੰਥ ਗੁਰੁ ਕੇਰੋ। | |
| ਬਜਵਾਯੋ ਧਰਿ ਧੌਂਸ ਉਚੇਰੋ[1]। | [1]ਉੱਚੇ ਥਾਂ ਨਗਾਰਾਰੱਖ ਕੇ। |
| ਧੌਂਸ ਅਵਾਜ ਜਹਾਂ ਲੌ ਗਈ। | |
| ਮੰਤ੍ਰ ਸ਼ਕਤਿ ਉਨਿ ਕੀ ਹਤ ਭਈ ॥੨੬॥ | |
| ਆਇ ਥਾਹਿ[1] ਦਰਯਾਇ ਚਲਾਨਾ। | [1]ਹੇਠਾਂ, ਥੱਲੇ। |
| ਤਬਿ ਸਤਿਗੁਰੁ ਯੌਂ ਬਚਨ ਬਖਾਨਾ। | |
| ਜੋ ਬਹਿ ਗਏ ਸੋ ਜਾਨੋ ਗਏ। | |
| ਬਾਕੀ ਬਚੇ ਨ ਅਬਿ ਕੁਛ ਥਏ[1] ॥੨੭॥ | [1]ਹੁਣ ਕੁਝ ਨਹੀਂ ਹੋ ਸਕੇਗਾ। |
| ਮੋਹਿ ਭਰੋਸੇ ਤੁਮ ਚਲਿ ਆਏ। | |
| ਕਾਰਜ ਸਿੱਧ ਭਵੈ ਗੁਰੁ ਭਾਏ। | |
| ਕਹਯੋ ਕਮੈਹੋ ਬਿਘਨ ਨ ਪੈਹੈਂ। | |
| ਨਹੀਂ ਤ ਯੌਂ ਹੀ ਫਿਰਿ ਪਛੁਤੈਹੈਂ ॥੨੮॥ | |
| ਪੂਰਨ ਪ੍ਰਭਤਾ ਪ੍ਰਭ ਕੀ ਪੇਖੀ। | |
| ਸਬਿਹਨਿ ਬੰਦੇ ਚਰਨ ਬਿਸੇਖੀ। | |
| ਕਹਯੋ ਭਰੋਸ ਹਮੈ ਬਡ ਆਵਾ। | |
| ਅਬ ਹ੍ਵੈ ਜੀਤ ਰੁ ਪ੍ਰਾਨ ਬਚਾਵਾ ॥੨੯॥ | |
| ਕਜਾ ਕਰਨਾ ਥਾ ਹਮ ਲਰਿ ਇਨਿ ਕਾ। | |
| ਹੁਕਮ ਦਰਯਾਉ ਮਾਨ ਹੈਂ ਜਿਨਿ ਕਾ। | |
| ਰਾਵਰ ਜੇ ਨਹਿ ਹਮੈ ਬਚਾਤੇ। | |
| ਅਬਿ ਹੀ ਸਬਿ ਹੀ ਕਿਤਿ ਰੁੜ੍ਹ ਜਾਤੇ ॥੩੦॥ | |
| ਜਾਇ ਭੂਪ ਉਮਰਾਵਨ ਤਬੈ। | |
| ਜੋ ਥੇ ਬਚੇ ਸੰਭਾਰੇ ਸਬੈ। | |
| ਪੁਨਾ ਕਾਮਰੂ ਪਤੀ ਬਿਸੇਸੈਂ। | |
| ਮੰਤ੍ਰ ਜੰਤ੍ਰ ਕਰਵਏ ਅਸੇਸੈਂ[1] ॥੩੧॥ | [1]ਬਹੁਤੇ। (ਅ) ਸਾਰੇ। |
| ਮੋਹਨ ਤਾਪਨ ਹਤਨ ਉਚਾਟਨ[1]। | [1]ਮੋਹਿਤ ਕਰ ਲੈਣਾ, ਤਪਾਉਣਾ, ਮਾਰ ਦੇਣਾ ਤੇ ਮਨ ਉਖੇੜ ਦੇਣਾ। |

ਗੁਰੁ ਸਮ੍ਰੱਥ ਸਬਿ ਕੀਨੇ ਹਾਟਨ[1]। — [1]ਹਟਾ ਦਿਤੇ, ਅਸਫ਼ਲ ਕਰ ਦਿੱਤੇ।
ਵਹਿ ਹਾਰੇ ਕਰਿ ਜਤਨ ਅਨੇਕੈ।
ਭੂਪਤਿ ਪਰ ਨਹਿਂ ਬਜਾਪਯੋ ਏਕੈ ॥ ੩੨ ॥
ਕਾਮਰੂਪ ਨਰ ਕਹਾਂ ਵਿਚਾਰੇ।
ਸੁਰ ਨਰ ਅਸੁਰ ਤ੍ਰਿਲੋਕ ਮਝਾਰੇ।
ਬਿੰਗਾ ਬਾਲ ਨ ਤਿਹ ਕਰਿ ਸਾਕੈਂ।
ਰੱਖਕ ਹੋਵਤਿ ਸਤਿਗੁਰੁ ਜਾਂ ਕੈ ॥ ੩੩ ॥
ਈਸ਼ਰ ਭੀ ਕਰਮਨਿ ਅਨੁਸਾਰੇ।
ਜੀਵ ਸਭੈ ਚੌਰਾਸੀ ਡਾਰੇ।
ਸਤਿਗੁਰੁ ਸੋ ਭੀ ਬੰਧ ਕਟੈ ਹੈਂ।
ਪੇਸ਼ ਨ ਕੁਛ ਜਗਤੇਸ਼ਹਿ ਜੈ ਹੈ ॥ ੩੪ ॥

ਦੋਹਰਾ:

ਪੁਨਾ ਕਾਮਰੂ ਪਤੀ ਨੇ,
ਤ੍ਰਿਯਾ ਪਠਾਈ ਭੂਰ[1]। — [1]ਬਹੁਤੀਆਂ ਇਸਤ੍ਰੀਆਂ ਭੇਜੀਆਂ।
ਜਾਦੂ ਟਾਮਨ ਮੈਂ[1] ਹੁਤੀ, — [1]ਟੂਣਿਆਂ ਵਿੱਚ।
ਜੇ ਪੂਰਨ ਮਸ਼ਹੂਰ ॥ ੩੫ ॥

ਚੌਪਈ:

ਸੋ ਨਾਰੀ ਮਿਲਿ ਅਈ ਅਪਾਰੀ।
ਜੋਬਨ ਰੂਪ ਗੁਨਾਕਰ ਸਾਰੀ[1]। — [1]ਸਾਰੀਆਂ ਜੁਆਨੀ, ਰੂਪ ਤੇ ਗੁਣਾਂ ਦੀ ਖਾਣ ਹਨ।
ਹੇਰਿ ਜਿਨੈ ਮੁਨਿ ਮਨ ਭਰਮੈ ਹੈ।
ਔਰ ਜਨਨਿ ਕੀ ਕਹਾਂ ਕਹੈਂ ਹੈਂ ॥ ੩੬ ॥
ਪਗ ਨਹਿਂ ਭਿਗਯੋ ਦਰਯਾਉ ਮਝਾਰੀ।
ਊਪਰ ਕੋ ਆਈ ਚਲਿ ਸਾਰੀ।
ਰੂਪ ਸ਼ਿੰਗਾਰ ਪੇਖਿ ਤਿਨਿ ਕੇਰੋ।
ਦਲ ਮੈਂ ਖਰਭਰ[1] ਭਯੋ ਬਧੇਰੋ ॥ ੩੭ ॥ — [1]ਖਲਬਲੀ।
ਪਾਇ ਸਾਰ[1] ਗੁਰਿ ਭੂਪਤਿ ਤਾਈਂ। — [1]ਖ਼ਬਰ।
ਕਹਿ ਕਰਿ ਸਗਰੀ ਮਾਰ ਭਗਾਈ।
ਪੁਨਿ ਉਨਿ ਰਿਸ ਕੈ ਜਾਦੂ ਕੀਨੇ।
ਕਿਨਿ ਚਢਿ ਬ੍ਰਿੱਛ ਉਡਾਏ ਪੀਨੇ[1] ॥ ੩੮ ॥ — [1]ਤਕੜੇ, ਵੱਡੇ.
ਕੇਤਿਕ ਆਈ ਭੀਤ ਦੁਰਾਏ[1]। — [1]ਕੰਧ ਨੂੰ ਭਜਾਉਂਦੀਆਂ।
ਕਿਨਹੂੰ ਡਮਰੂ[1] ਢੋਲ ਚਲਾਏ। — [1]ਡੌਰੂ।
ਕੇਹਰ ਬ੍ਰਿੱਕ ਤਰਕ ਅਸਵਾਰੀ[1]। — [1]ਸ਼ੇਰ, ਬਘਿਆੜ ਤੇ ਤਰਕ ਆਦਿ ਜਾਨਵਰਾਂ ਦੀਆਂ ਸਵਾਰੀਆਂ ਕਰਕੇ। (ਤਰਕ– ਇਕ ਪ੍ਰਕਾਰ ਦਾ ਬਘਿਆੜ।)
ਲਗੀ ਤ੍ਰਾਸ ਉਪਜਾਵਨ ਭਾਰੀ ॥ ੩੯ ॥
ਇਤ ਉਤ ਨਭ ਮੈਂ ਫਿਰਤ ਅਪਾਰੇ।
ਲਸ਼ਕਰ ਭੌ[1] ਭਾਗਨ ਕੌ ਤਜਾਰੇ। — [1]ਹੋ ਗਿਆ।
ਤੁੱਪਕ[1] ਤੋਪ ਨ੍ਰਿਪ ਚਲਵਾਈ। — [1]ਬੰਦੂਕਾਂ।

ਉਨ ਕੀ ਦਿਸ ਗੋਲੇ ਨਹਿਂ ਜਾਈਂ ॥੪੦॥
ਕੇਤਿਕ ਹਟ ਕਰਿ ਪਾਛੈ ਘਾਏ[1]।
[1]ਪਿੱਛੇ ਮਾਰ ਕਰਦੇ ਹਨ।
ਕੇਤਕ ਗਿਰੈਂ ਕਦਮ ਦਸ ਜਾਏ।
ਤੋਪ ਬੰਦੂਕ ਬੰਦ ਪੁਨ ਹੋਈ।
ਉਨਿ ਕੀ ਓਰ[1] ਚਲੇ ਨਹਿਂ ਕੋਈ ॥੪੧॥
[1]ਤਰਫ਼।
ਹੇਰਿ ਹਿਰਾਨ ਨ੍ਰਿਪ ਉਮਰਾਵਨਿ।
ਆਇ ਗਹੇ ਗੁਰੁ ਕੇ ਪਗ ਪਾਵਨ।
ਗੁਰੂ ਬੰਗੁਲੇ ਤੈ ਹ੍ਵੈ ਬਾਹਰ।
ਸਤਿਨਾਮੁ ਉਚਰਯੋ ਜਸ ਜਾਹਰ ॥੪੨॥
ਸ਼ਕਤਿ ਨਾਸ ਜਾਦੂ ਕੀ ਭਈ।
ਇਤ ਉਤ ਦੌਰਿ ਡਰਤਿ ਵਹੁ ਗਈਂ ॥੪੩॥

ਦੋਹਰਾ:
ਇਕ ਉਨਿ ਕੀ ਸਰਦਾਰ ਬਡ,
ਧੋਬਨਿ ਗੁਰੁ ਢਿਗ ਆਇ।
ਤ੍ਰਾਹਿ ਤ੍ਰਾਹਿ[1] ਕਰਿ ਗਹੇ ਪਗ,
[1]ਰੱਖਿਆ ਕਰੋਰੱਖਿਆ ਕਰੋ।
ਹਾਥ ਜੋਰਿ ਸਿਰ ਨਾਇ[1] ॥੪੪॥
[1]ਨਿਵਾ ਕੇ।

ਚੌਪਈ:
ਅੰਚਰਿ ਡਾਰਿ ਗਰੇ[1] ਪੁਨ ਬੋਲੀ।
[1]ਗਲ ਵਿੱਚ ਪੱਲਾ ਪਾ ਕੇ।
ਹੇ ਪ੍ਰਭ ਪੂਰਨ ਪੁਰਖੁ ਅਤੋਲੀ।
ਹਿੰਦੂ ਧਰਮ ਰੱਖਨ ਹਿਤ ਸ੍ਵਾਮੀ।
ਆਪ ਧਰਯੋ ਤਨ ਪੂਰਨ ਕਾਮੀ[1] ॥੪੫॥
[1]ਹੇ ਕਾਮਨਾ ਪੂਰਨ ਕਰਨ ਵਾਲੇ।
ਤੁਰਕ ਮਲੇਛੈਂ ਕਾਂਹਿ ਜਿਤੈ ਹੋ।
ਹਿੰਦੂ ਨ੍ਰਿਪ ਕਾ ਰਾਜ ਗਵੈ ਹੋ।
ਗੁਰੂ ਕਹਯੋ ਤੈਂ ਸਹੀ ਬਖਾਨੀ।
ਇਹੁ ਹਮ ਕੋ ਸੰਗ ਲਜਾਏ ਸਜਾਨੀ[1] ॥੪੬॥
[1]ਹੇ ਸਿਆਣੀ (ਇਸਤ੍ਰੀ)। (ਅ) ਤੂੰ ਜਾਣ।
ਤਾਂ ਤੇ ਇਨਿ ਕੀ ਮੱਦਤ ਕੈ ਹੈਂ।
ਤੁਵ ਨ੍ਰਿਪ ਕੋ ਭੀ ਹਤਯੋ ਨ ਚੈਹੈਂ।
ਤੁਮ ਜਾਵੋ ਨਿਜ ਨ੍ਰਿਪੈਂ ਸਿਖਾਵੋ।
ਮੁਲਾਕਾਤ ਕੀ ਬਾਤ ਠਰਾਵੋ ॥੪੭॥
ਬੀਚ ਹੋਇ ਹਮ ਸੁਲ੍ਹਾ ਕਰਾਵੈਂ।
ਦੁਹੂੰ ਦਿਸਾ ਕੀ ਲਾਜ ਰਖਾਵੈਂ।
ਜਾਇ ਭੂਪ ਪੈ ਤਾਂਹਿ ਉਚਾਰੀ।
ਮਹਾਂ ਪੁਰੁਖੁ ਇਕ ਇਨਿ ਸੰਗ ਭਾਰੀ ॥੪੮॥
ਮੰਤ੍ਰ ਜੰਤ੍ਰ ਤੰਤ੍ਰ ਜਾਦੂ।
ਤਿਨ ਕੇ ਸੰਮੁਖ ਜਾਵਤਿ ਬਾਦੂ[1]।
[1]ਬਿਅਰਥ, ਨਿਸਫਲ।
ਔਰ ਉਪਾਇ ਨ ਦੀਖਤ ਕੋਊ।
ਮਿਲੋ ਤਾਂਹਿ ਦ੍ਵਾਰੇ[1] ਸੁਖ ਹੋਊ ॥੪੯॥
[1]ਰਾਹੀਂ।

ਕਹ੍ਯੋ ਭੂਪ ਅਬਿ ਦੇਵਿ ਕੁਮੱਖਜਾ[1]।
[1]ਕਮੱਖਜਾ ਨਾਮ ਦੀ ਦੇਵੀ।
ਨਿਜ ਦਾਸਨ ਕੀ ਕਰਿ ਹੈ ਰੱਖਜਾ।
ਤਬੈ ਭੂਪ ਪਾਵਨ[1] ਹ੍ਵੈ ਬੈਠਾ।
[1]ਪਵਿੱਤ੍ਰ।
ਧ੍ਯਾਨ ਭਗਵਤੀ ਮੈਂ ਮਨ ਐਂਠਾ[1] ॥੫੦॥
[1]ਜੋੜਿਆ।
ਅਰਧ ਨਿਸਾ ਲੌਂ ਦੇਵਿ ਅਰਾਧੀ।
ਪਰ੍ਯੋ ਸੇਜ ਪੁਨ ਨਿੰਦ੍ਰਾ ਸਾਧੀ[1]।
[1]ਭਾਵ ਸੌਂ ਗਿਆ।
ਸੁਪਨ ਭਗਵਤੀ ਨੇ ਯੌਂ ਦੀਓ।
ਸ੍ਰੀ ਨਾਨਕ ਹਰਿ ਬਪੁ[1] ਜਗ ਥੀਓ ॥੫੧॥
[1]ਸਰੂਪ।
ਗੁਰੁ ਅਵਤਾਰ ਆਜ ਲੌਂ ਕਬੈ।
ਲਯੋ ਨ ਥਾ ਪ੍ਰਭੁ ਲੀਨੋ ਅਬੈ।
ਤੀਨ ਜੁਗ ਜਿਨ ਜਪ ਤਪ ਸਾਧਾ।
ਤਿਨੈ ਮਿਲੈ ਫਲ ਗ੍ਯਾਨ ਅਬਾਧਾ[1] ॥੫੨॥
[1]ਨਾਸਰਹਿਤ।
ਮੁਨੀ ਸੁਰਾਸੁਰ ਨਰ ਤਨ ਧਰਿ ਕੈ।
ਸਤਿਗੁਰ ਕੀ ਸਰਨਾਈ ਪਰ ਕੈ।
ਲੈ ਉਪਦੇਸ਼ ਕਲੇਸ਼ ਅਸੇਸੈਂ[1]।
[1]ਸਾਰੇ।
ਹਰ ਕਰਿ[1] ਤਰਿ ਹੈਂ ਭਵਨਿਧਿ ਵੇਸੈਂ[2] ॥੫੩॥
[1]ਨਾਸ ਕਰਕੇ। [2]ਵੱਡੇ ਸੰਸਾਰ ਸਮੁੰਦਰ ਨੂੰ। (ਬੇਸ- ਵੱਡਾ)। (ਅ) ਚੰਗੀ ਤਰ੍ਹਾਂ।
ਜਪ ਤਪ ਭਗਤੀ ਜਨਮ ਹਜਾਰੋਂ।
ਕਰੇ ਜਿਨੈ ਪੂਰਬ ਦਿੜ ਧਾਰੋ।
ਸੋ ਇਨਿ ਕਾ ਉਪਦੇਸ਼ ਕਮੈ ਹੈ।
ਬ੍ਰਹਮ ਗ੍ਯਾਨ ਗਹਿ ਬੰਧ ਕਟੈ ਹੈ ॥੫੪॥
ਸਤਿਗੁਰੁ ਕੀ ਪਦਵੀ ਇਨਿ ਤਾਈ।
ਦਈ ਅਕਾਲ ਪੁਰਖ ਬਡਿਆਈ।
ਦਸ ਅਵਤਾਰ ਧਾਰ ਗੁਰੁ ਨਾਨਕ।
ਭਵਿ ਨਿਧਿ ਜੀਵ ਉਧਾਰੈਂ ਆਨਿਕ[1] ॥੫੫॥
[1]ਅਨੇਕਾਂ।
ਨੌਮੇ ਗੁਰੁ ਅਬਿ ਤੇਗ ਬਹਾਦਰ।
ਸਰਬ ਸ਼ਕਤਿ ਮਤ ਹੈਂ ਇਹੁ ਨਾਦਰ[1]।
[1]ਅਣੋਖੀਆਂ ਸ਼ਕਤੀਆਂ ਵਾਲੇ।
ਤੁਮਰੇ ਭਾਗ ਇਹਾਂ ਲੈ ਆਏ।
ਭਵੈ[1] ਲਾਭ ਸੁਖ ਸਰਨ ਸਿਧਾਏ ॥੫੬॥
[1]ਹੋਵੇਗਾ।
ਦੇਵੀ ਜਬਿ ਇਹੁ ਸੁਪਨ ਦਿਖਾਯਾ।
ਜਗ੍ਯੋ ਭੂਪ ਮਨਿ ਬਹੁ ਬਿਸਮਾਯਾ।
ਭੋਰ ਭਏ ਨਿਜ ਸਚਵ[1] ਬੁਲਾਏ।
[1]ਵਜ਼ੀਰ।
ਸੁਪਨ ਬ੍ਰਿਤਾਂਤ ਕਹ੍ਯੋ ਸਮਝਾਏ ॥੫੭॥
ਬਾਤ ਏਹੁ ਸੁਨਿ ਨ੍ਰਿਪ ਕੀ ਮਾਤਾ।
ਦੇਵੀ ਦਰਸ ਦੇਤਿ ਜਿਹ ਖ੍ਯਾਤਾ[1]।
[1]ਪ੍ਰਗਟ ਹੋ ਕੇ।
ਪਾਵਨ ਹ੍ਵੈ ਸਮੱਗ੍ਰੀ ਲੈ ਕੈ।
ਪੂਜਨ ਕੀਨੋ ਮੰਦਰਿ ਜੈ ਕੈ ॥੫੮॥

ਕਰਿ ਉਸਤਤਿ ਬਡ ਧਿਆਨ ਜੁ ਧਰਾ।
ਦੇਵੀ ਹ੍ਵੈ ਪ੍ਰਸੰਨ ਇਮ ਰਰਾ[1]। — [1]ਕਿਹਾ।
ਜੋ ਨ੍ਰਿਪ ਕੋ ਮੈਂ ਸੁਪਨ ਦਿਖਾਯੋ।
ਮਾਨੋ ਸਹੀ ਵਹੀ ਮੈਂ ਗਾਯੋ[1] ॥੫੯॥ — [1]ਜੋ ਮੈਂ ਕਿਹਾ ਹੈ।
ਮੰਦਰ ਅੰਦਰ ਤੈਰਵ[1] ਐਸੇ। — [1]ਬਾਣੀ, ਆਵਾਜ਼।
ਸੁਨਿ ਰਾਨੀ ਪੁਨ ਕੀਨੋ ਵੈਸੇ।
ਇਤੈ ਬਿਸ਼ਨ ਸਿੰਘ ਗੁਰੁ ਢਿਗ ਐ ਕੈ।
ਕਰੀ ਅਰਜ਼ ਮਨਿ ਗਰਜ਼ ਧਰੈ ਕੈ[1] ॥੬੦॥ — [1]ਇੱਛਾ ਧਾਰ ਕੇ।
ਬਿਤੇ ਬਹੁਤ ਦਿਨ ਇਹਾਂ ਗੁਸਾਈਂ।
ਸਬਿ ਉਮਰਾਵ ਰਹੇ ਅਕੁਲਾਈ[1]। — [1]ਘਬਰਾ ਰਹੇ ਹਨ।
ਲਿਖਿ ਲਿਖਿ ਔਰੰਗਜ਼ੇਬ ਪਠੈ ਹੈ।
ਕਿਆ ਤੁਮ ਗਏ ਬੈਠਨੇ ਪੈ ਹੈ ॥੬੧॥
ਖਰਚ ਖਜਾਨੇ ਦਏ ਮੁਕਾਈ।
ਹਮੈ ਸੋਚ ਤਕਲੀਫ ਮਹਾਈ।
ਜੇ ਅਬਿ ਰਾਵਰ ਆਗਜਾ ਦੇਵੈਂ।
ਪਾਰ ਉਤਰ ਹਮ ਜੰਗ ਕਰੇਵੈਂ ॥੬੨॥
ਕਹਜੋ ਗੁਰੁ ਸੁਨਿ ਨ੍ਰਿਪ ਸਜਾਨੇ।
ਏਸ ਦੇਸ ਪਤਿ ਕੇ ਬ੍ਰਿਧਾਨੇ[1]। — [1]ਇਸ ਦੇਸ਼ ਦੇ ਰਾਜੇ ਦੇ ਵੱਡਿਆਂ ਨੇ।
ਪੂਜਾ ਦੇਵੀ ਕੀ ਬਹੁ ਕੀਨੀ।
ਬਹੁਤ ਬਰਸ ਧਰਿ ਕਸ਼ਟ ਕਠੀਨੀ[1] ॥੬੩॥ — [1]ਕਠਨ, ਔਖੇ।
ਦੇਵ ਹ੍ਵੈ ਪਰਤੱਖ ਬਰ ਦਏ।
ਰਾਜ ਤੁਮਾਰਾ ਰਹੇ ਅਖਏ[1]। — [1]ਨਾਸ ਰਹਿਤ।
ਤੁਮਰਾ ਰਾਜ ਖੋਹਨਿ[1] ਜੋ ਐਹੈ। — [1]ਖੋਹਣ ਲਈ।
ਕਰਹੌਂ ਮੈਂ ਤਾਹੂੰ ਕੋ ਖੈ ਹੈ ॥੬੪॥
ਜੱਦਜ਼ਪਿ ਹਮ ਸਹਾਇ ਹੈਂ ਤੇਰੇ।
ਆਇ ਨ ਸਕੈ ਸੁਰਾਸੁਰ ਨੇਰੇ।
ਤੌ ਭੀ ਹਮ ਵਹਿ[1] ਏਕ ਰੂਪ ਹੈਂ। — [1]ਅਸੀਂ ਤੇ ਉਹ ਕਾਮ ਰੂਪ ਦਾ ਰਾਜਾ।
ਲਰਨੇ ਤੈ ਤੌ ਸੁਲ੍ਹਾ ਖੂਪ ਹੈ[1] ॥੬੫॥ — [1]ਚੰਗੀ ਹੈ।
ਮਿਲੈ ਭੂਪ[1] ਜੇ ਤੁਮ ਕੋ ਆਈ। — [1]ਆਸਾਮ ਦਾ ਰਾਜਾ।
ਈਨ ਮਨਾਈ ਜਾਹੁ ਜੈ ਪਾਈ।
ਜੰਗ ਜੂਪ[1] ਹੈ ਤਿਲਕਿਨ ਬਾਜੀ। — [1]ਜੂਆ।
ਕਿਆ ਜਾਨੈਂ ਕਿਸ ਕੀ ਰਹਿ ਲਾਜੀ[1] ॥੬੬॥ — [1]ਇੱਜ਼ਤ।
ਰਾਜਨੀਤ ਪੁਨ ਚਾਰ ਪ੍ਰਕਾਰੋ।
ਸਾਮ[1] ਦਾਮ[2] ਭਿਦ[3] ਦੰਡ[11] ਵਿਚਾਰੋ। — [1]ਸਾਮ=ਪਿਆਰੇ ਬਚਨਾਂ ਨਾਲ ਕ੍ਰੋਧ ਸਾਂਤ ਕਰਨਾ। [2]ਦਾਮ=ਧਨ ਦੇ ਕੇ ਪ੍ਰਸੰਨ ਕਰਨਾ। [3]ਫੁੱਟ ਪਾ ਕੇ ਕੰਮ ਸਿੱਧ ਕਰ ਲੈਣਾ। [11]ਸ਼ਸਤ੍ਰ ਅਤੇ ਬਲ ਨਾਲ ਸਜ਼ਾ ਦੇਣੀ।

ਪਹਿਲੇ ਉੱਤਮ ਦਰਜੇ ਤੀਨੇ।

ਬਰਤਤਿ ਇਨ ਮੈਂ ਨੀਤਿ ਪ੍ਰਬੀਨੇ ॥੬੭॥
ਜੇ ਇਨ ਤੈ ਨਹਿਂ ਕਾਜ ਸਿਧੈ ਹੈ।
ਬੁਧਿ ਜਨ ਫੇਰ ਚਤੁਰਥੋ ਕੈਹੈਂ।
ਬਿਸ਼ਨ ਸਿੰਘ ਸੁਨਿ ਅਤਿ ਖੁਸ਼ ਭਯੋ।
ਮਾਨਜੋ ਨਿਸਚੇ ਜਸ ਮੁਹਿ ਅਯੋ ॥੬੮॥
ਲੀਕ ਸਿਲਾ[1] ਗੁਰੁ ਬਾਨੀ ਸਾਚੀ। — [1]ਪੱਥਰ ਦੀ ਲਕੀਰ ਵਾਂਗ।
ਭਈ ਫਤੇ ਅਬਿ ਮੈਂ ਦ੍ਰਿਢ ਜਾਚੀ[1]। — [1]ਪੱਕਾ ਅੰਦਾਜ਼ਾ ਲਾਇਆ ਹੈ।
ਜਗਿਬੰਦਨ[1] ਕੋ ਬੰਦਨ ਕੈ ਕੈ। — [1]ਜਗਤ ਦੇ ਬੰਦਨਾ ਕਰਨ ਯੋਗ।
ਡੇਰੇ ਅਯੋ ਮਹਾਂ ਮੁਦ ਥੈ ਕੈ[1] ॥੬੯॥ — [1]ਬਹੁਤ ਅਨੰਦ ਹੋ ਕੇ।

ਦੋਹਰਾ:
ਉਤ ਤੈ ਨ੍ਰਿਪ ਆਸਾਮ ਪਤਿ,
ਲੈ ਮੰਤ੍ਰੀ ਪਰਵਾਰ।
ਤਰੀ ਵੀਚ ਥਿਰਿ[1] ਤਰਿ ਅਯੋ, — [1]ਬੇੜੀ 'ਚ ਬੈਠ ਕੇ।
ਗੁਰੁ ਢਿਗ ਨਦਿ ਇਤ ਪਾਰ ॥੭੦॥

ਚੌਪਈ:
ਗੁਰੂ ਦਮਦਮੇ ਪਰ ਥੇ ਬੈਠੇ।
ਆਇ ਗਹੇ ਪਦ ਪੰਕਜ ਤੈਠੇ[1]। — [1]ਤਿਸ ਨੇ।
ਤੋਫੇ ਨਕਦ ਭੇਟ ਧਰਿਰੂਰੀ[1]। — [1]ਸੁੰਦਰ।
ਦਰਸ ਪਰਸ ਹੋਯੋ ਮੁਦ ਭੂਰੀ[1] ॥੭੧॥ — [1]ਬਹੁਤ ਅਨੰਦ।
ਪਾਗ ਉਤਾਰ ਧਰੀ ਗੁਰੁ ਆਗੇ।
ਸੰਧਿ[1] ਕਰਨ ਚਾਹੀ ਬਡ ਭਾਗੇ। — [1]ਸੁਲ੍ਹਾ, ਮੇਲ।
ਨਿਜ ਕਰ ਸੋਂ ਗੁਰੁ ਸਿਰ ਤਿਂਹ ਧਰੀ।
ਸਬਿ ਬਿਧਿ ਔਰ ਤਸੱਲੀ ਕਰੀ ॥੭੨॥
ਬਿਸ਼ਨ ਸਿੰਘ ਕੋ ਤਬੈ ਬੁਲਾਯੋ।
ਸੁਨਿ ਉਮਰਾਵਨ ਯੁਤ ਮੁਦ ਆਯੋ।
ਮਿਲੇ ਪਰਸਪਰ ਭੂਪਤਿ ਦੋਈ।
ਸ਼ਲਕ[1] ਖੁਸ਼ੀ ਕੀ ਤਬਿ ਬਡ ਹੋਈ ॥੭੩॥ — [1]ਬੰਦੂਕਾਂ ਦਾ ਇਕੱਠਾ ਵਾਰ।
ਬੈਠੇ ਗੁਰੁ ਪਦ ਪੰਕਜ ਪਾਸੁ।
ਪੂਰਨ ਭਈ ਦੁਹੂੰ ਦਿਸ ਆਸੁ।
ਸੁਨਿ ਉਮਰਾਵ ਬਿਸ਼ਨ ਸਿੰਘ ਕੇਰੇ।
ਗੁਰੁ ਪਰ ਲਜਾਏ ਸਿਦਕ ਬਧੇਰੇ ॥੭੪॥
ਗੁਰੁ ਪ੍ਰਤਾਪ ਤੈ ਲਾਜ ਹਮਾਰੀ।
ਰਹੀ, ਲਖਜੋ ਹਮ ਹੂੰ ਦ੍ਰਿਢ ਧਾਰੀ।
ਸ਼ਾਹੀ ਈਨ ਮਾਨ ਨ੍ਰਿਪ ਲਈ।
ਨਜ਼ਰ[1] ਬਿਸ਼ਨ ਸਿੰਘ ਕੋ ਬਹੁ ਦਈ ॥੭੫॥ — [1]ਭੇਟਾ।
ਮੁਖ ਹੋਯੋ ਨ੍ਰਿਪ ਬੀਰ ਬਧੂਟੀ[1]। — [1]ਚੀਚ ਵਹੁਟੀ ਵਰਗਾ ਲਾਲ।
ਅੰਗੇ ਕੀ[1] ਤਨੀਆਂ ਸਬਿ ਟੂਟੀ। — [1]ਚੋਲੇ ਦੀਆਂ।

ਸਬਿ ਉਮਰਾਵ ਸੈਨ ਸ਼ੁਕਰਾਨਾ।
ਕੀਨੋ, ਪਏ ਮ੍ਰਿਤੁ ਜਨ[1] ਪ੍ਰਾਨਾ ॥੭੬॥ — [1]ਜਾਣੋ ਮੁਰਦੇ ਵਿੱਚ।
ਗੁਰੁ ਸਾਹਿਬ ਕੋ ਬੀਚ ਬਿਠੈ ਕੈ[1]। — [1]ਵਿੱਚ (ਵਿਚੋਲਾ) ਬਣਾ ਕੇ।
ਕਸਮ[1] ਐਹਦ ਪੈਮਾਨ ਕਰੈ ਕੈ[2]। — [1]ਸੁਗੰਧ, ਸਹੁੰ। [2]ਇਕਰਾਰ ਨਾਮਾ ਕਰਾ ਕੇ ਭਾਵ ਲਿਖਵਾ ਕੇ।
ਹੱਦ ਦਰਯਾਉ ਦੁਹੂੰ ਦਿਸ ਥਾਪੀ।
ਇਤ ਸ਼ਾਹੀ ਉਤ ਨ੍ਰਿਪ ਪ੍ਰਤਾਪੀ ॥੭੭॥
ਕਰੈਂ ਸੁਤੰਤ੍ਰ ਰਾਜ ਸੁਖਾਰੇ।
ਗੁਰੁ ਕ੍ਰਿਪਾ ਨ੍ਰਿਪ ਕਾਜ ਸਵਾਰੇ ॥੭੮॥

ਦੋਹਰਾ:
ਪਟਨੇ ਤੈ ਇਕ ਸਿੱਖ ਤਬਿ,
ਪਹੁੰਚਯੋ ਗੁਰੁ ਢਿਗ ਜਾਇ।
ਸਤਿਗੁਰੁ ਘਰ ਹਰਿ ਅਵਤਰੇ,
ਖੁਸ਼ ਖਬਰੀ ਇਹ ਪਾਇ ॥੭੯॥

ਚੌਪਈ:
ਗੁਰੂ ਉਛਾਹ[1] ਅਨਿਕ ਬਿਧਿ ਕੀਨੇ। — [1]ਉਤਸ਼ਾਹ।
ਦਾਰਿਦ ਹਰੇ[1] ਦਾਨ ਅਸ ਦੀਨੇ। — [1]ਗ਼ਰੀਬੀ ਦੂਰ ਕਰ ਦਿੱਤੀ।
ਖਬਰ ਦੈਨ ਵਾਰੇ ਸਿੱਖ ਭਾਈ।
ਉਭੈ ਲੋਕ[1] ਸੁਖ ਬਖਸ਼ਸ਼ ਪਾਈ ॥੮੦॥ — [1]ਦੋਹਾਂ ਲੋਕਾਂ ਦਾ।
ਸਾਹਿਬਜ਼ਾਦਾ ਗੁਰੁ ਘਰ ਥੀਓ।
ਦੁਹੂੰ ਨ੍ਰਿਪਨਿ ਸੁਨਿ ਮੰਗਲ ਕੀਓ।
ਤੋਪ ਤੁੱਪਕਨਿ ਸ਼ਲਕ ਕਰਾਈ[1]। — [1]ਬੰਦੂਕਾਂ ਦਾ ਇਕੱਠਾ ਇਕ ਵਾਰ ਕੀਤਾ।
ਬਾਰ ਬਾਰ ਬਹੁ ਬਾਰ ਝਰਾਈ[1] ॥੮੧॥ — [1]ਬੰਦੂਕਾਂ ਦੇ ਬਹੁਤੇ ਇਕੱਠੇ ਵਾਰ ਕੀਤੇ।
ਬਜੇ ਨਿਸ਼ਾਨ[1] ਨਿਸ਼ਾਨ[2] ਝੁਲਾਏ। — [1]ਨਗਾਰੇ। [2]ਝੰਡੇ।
ਰੰਕ ਦਿਜਨ ਕੋ ਧਨ ਬਹੁ ਦਾਏ।
ਬਖਸ਼ੇ ਨ੍ਰਿਪਨਿ ਨਿਜ ਸੇਵਕੈ ਹੈਂ[1]। — [1]ਆਪਣੇ ਸੇਵਕਾਂ ਨੂੰ।
ਕੰਕਨ[1] ਕੰਠੇ ਕੰਚਨ[2] ਕੇ ਹੈਂ ॥੮੨॥ — [1]ਕੜੇ। [2]ਸੋਨੇ ਦੇ।
ਭੂਮ ਭਾਟ ਨਟ ਨਟਨੀ ਤਾਂਈਂ।
ਬਰਖੇ ਧਨ ਬਾਦਲ ਕੀ ਨਜਾਂਈਂ।
ਸਾਰ[1] ਪਾਇ ਲਸ਼ਕਰ ਸ ਉਛਾਹਾ। — [1]ਖ਼ਬਰ।
ਧਨ ਇਕ ਨੇ ਇਕ ਕੋ ਦਿਯ ਚਾਹਾ ॥੮੩॥
ਭਿੱਛਕ[1] ਏਕ ਨ ਲਸ਼ਕਰ ਮਾਹੀ। — [1]ਮੰਗਤਾ।
ਰਹਾ, ਜੁ ਥੇ ਸੋ ਗਏ ਅਘਾਹੀ[1]। — [1]ਰੱਜ ਗਏ।
ਪੁਨ ਨ੍ਰਿਪ ਸਤਿਗੁਰੁ ਢਿਗ ਚਲਿ ਆਏ।
ਕੌਤਕ ਅਨਿਕ ਭਾਂਤਿ ਕਰਵਾਏ ॥੮੪॥
ਆਤਸ਼ ਬਾਜੀ ਬਹੁ ਚਲਵਾਈ।
ਬੇ ਸ਼ੁਮਾਰ ਬਾਂਟੀ[1] ਮਿਠਿਆਈ। — [1]ਵੰਡੀ।

ਜਹਿਂ ਕਹਿਂ ਸੰਗਤਿ ਮੈਂ ਸੁਨ ਪਾਯੋ।
ਮਹਦ ਮੋਦ[1] ਉਤਸ਼ਾਹ ਬਢਾਯੋ ॥ ੮੫ ॥ [1]ਬਹੁਤ ਅਨੰਦ।
ਬਿਸ਼ਨ ਸਿੰਘ ਅਰ ਸਬਿ ਉਮਰਾਵੈਂ।
ਅਰਜ਼ ਕਰੀ ਕੁਛ ਸੇਵ ਕਮਾਵੈਂ।
ਕਹਜੋ ਗੁਰੂ ਲਸ਼ਕਰ ਹੈ ਜੇਤੋ।
ਸਤ ਸਤ[1] ਢਾਲ ਰੇਤਿ ਭਰਿ ਤੇਤੋ ॥ ੮੬ ॥ [1]ਸੌ ਸੌ।
ਲਜਾਇ ਦੂਰ ਤੈਂ ਈਹਾਂ ਗੇਰੈਂ।
ਭਵੈ ਦਮਦਮਾ ਊਚ ਬਧੇਰੈਂ।
ਯਾਦਗਾਰ ਤੁਮਰੀ ਏ ਰੈਹੈ।
ਔਰ ਸੇਵ ਨਹਿਂ ਹਮ ਕਿਛੁ ਚੈਹੈਂ ॥ ੮੭ ॥
ਮਾਨਿ ਹੁਕਮ ਨ੍ਰਿਪਿ ਆਪ ਉਠਾਈ।
ਸਬਿ ਲੋਗਨ ਤੈ ਪੁਨ ਗਿਰਵਾਈ।
ਅਤੀ ਉਤੰਗ[1] ਦਮਦਮਾ ਭਯੋ। [1]ਉੱਚਾ।
ਮਨੋ ਪਹਾਰ ਨਯੋ ਨਿਪਜਯੋ ॥ ੮੮ ॥
ਤਾਂ ਪਰ ਰਚਜੋ ਬੰਗੁਲਾ[1] ਭਾਰੀ। [1]ਖੁੱਲ੍ਹਾ ਤੇ ਹਵਾਦਾਰ ਮਕਾਨ।
ਰਹੇ ਗੁਰੂ ਤਾ ਮੈਂ ਮੁਦ ਧਾਰੀ।
ਬ੍ਰਹਮ ਪੁੱਤ੍ਰ ਨਦਿ ਤਟ[1] ਦਿਸ ਪੱਛਮ। [1]ਨਦੀ ਦੇ ਕਿਨਾਰੇ।
ਹੈ ਅਬਿ ਲੌ ਗੁਰੁ ਥਾਨ ਸੁ ਅੱਛਮ[1] ॥ ੮੯ ॥ [1]ਚੰਗਾ।
ਤੀਸ ਕੋਸ ਤਹਿਂ ਤੈ ਨਦਿ ਪਾਰੈਂ।
ਦੇਵਿ ਕੁਮੱਖਜਾ ਮੰਦਰ ਭਾਰੈਂ।
ਕਾਮਰੂਪ ਅਰ ਮੁਲਕ ਅਸਾਮ।
ਤਿਸੀ ਦੇਸ ਕੇ ਹੈਂ ਇਹੁ ਨਾਮ ॥ ੯੦ ॥
ਰਾਜਾਰਾਮ ਨਾਮ ਤਬਿ ਰਾਜਾ।
ਹੁਤੋ ਤਹਾਂ ਕਾ ਉਮਰ ਦਰਾਜਾ[1]। [1]ਲੰਮੀ ਉਮਰ ਵਾਲਾ।
ਬਿਸ਼ਨ ਸਿੰਘ ਗੁਰੁ ਪੈ ਅਰਜ਼ੋਈ।
ਵਾਪਸ ਚਲਨ ਹੇਤ ਜਬਿ ਗੋਈ[1] ॥ ੯੧ ॥ [1]ਕਹੀ।
ਇਹੁ ਸੁਨਿ ਰਾਜਾਰਾਮ ਭਿ ਆਯੋ।
ਗੁਰੁ ਪਦ ਲਪਟ ਦੀਨ ਹ੍ਵੈ ਗਾਯੋ[1]। [1]ਕਿਹਾ।
ਬਿਸ਼ਨ ਸਿੰਘ ਤੋ ਹੈ ਸੰਸਾਰੀ।
ਇਸ ਕੋ ਜਾਵਨ ਬਨੈ ਬਿਹਾਰੀ[1] ॥ ੯੨ ॥ [1]ਕਾਰਜ ਵਾਸਤੇ।
ਤੁਮ ਅਤੀਤ[1] ਨਿਰਬੰਧ[2] ਗੁਸਾਈਂ। [1]ਤਿਆਗੀ। [2]ਬੰਧਨਰਹਿਤ।
ਕੁਛ ਦਿਨ ਦਰਸ਼ਨ ਦੇਹੁ ਇਹਾਂਈਂ।
ਦਾਨ ਦਾਸ ਕੋ ਦੈਹੁ ਦਯਾਲੋ।
ਦੀਨ ਬੰਧੁ ਨਿਜ ਬ੍ਰਿਦ ਸੰਭਾਲੋ ॥ ੯੩ ॥
ਸੁਨਿ ਨਰੇਸ਼ ਕੀ ਬਿਨੈ ਮਹਾਨੀ।
ਨੈਨ ਲਜੀਲੇ[1] ਕਰਿ ਗੁਰੁ ਮਾਨੀ। [1]ਲੱਜਾ ਵਾਲੇ।

ਬਿਸ਼ਨ ਸਿੰਘ ਭੀ ਪੁਨ ਪੁਨ ਚਾਹੈ।
ਹਮਰੋ ਹੀ ਸੰਗ ਗੁਰੂ ਨਿਬਾਹੈਂ ॥੯੪॥
ਆਖਰ ਭੂਪਤਿ ਯੁਤ ਉਮਰਾਵੈਂ।
ਭੇਟ ਚਢਾਈ ਬਹੁ ਤਿਸ ਥਾਵੈਂ।
ਜ਼ੇਵਰ ਜਬਰ ਜਵਾਹਰ ਜਰੇ[1]।
ਨੀਲਮ ਹੀਰੇ ਮੁਕਤਾ ਧਰੇ[1] ॥੯੫॥
ਔਰ ਲਸ਼ਕਰੀ[1] ਥੇ ਨਰ ਜੇਤੇ।
ਇਕ ਇਕ ਮੁਹਿਰ ਭਏ ਸਬਿ ਦੇਤੇ।
ਕਈ ਲਾਖ ਕੋ ਭਯੋ ਖਜ਼ਾਨਾ।
ਲੁਟਵੈਹੈਂ ਗੁਰੁ ਸਬਿ ਨ੍ਰਿਪ ਜਾਨਾ ॥੯੬॥
ਖੁਦ ਹੀ ਸੋ ਉਠਾਇ ਸੰਗ ਲੀਓ।
ਪਟਨੇ ਆਇ ਮਾਤ ਢਿਗ ਦੀਓ।
ਬਿਦਾ ਹੋਇ ਗੁਰੁ ਤੈ ਚਲ ਪਰੇ।
ਸਤਿਗੁਰ ਰਹੇ ਤਹਾਂ ਮੁਦ ਭਰੇ ॥੯੭॥
ਰਾਜਾਰਾਮ ਸਹਤ ਪ੍ਰਵਾਰੈਂ।
ਕਰੈ ਸੇਵ ਧਰਿ ਸ਼ਰਧਾ ਭਾਰੈਂ।
ਚੌਪੜ ਖੇਲਹਿਂ ਮਨਿ ਮੁਦ ਪਾਏ।
ਤਰੈਂ ਕਬੀ ਨਦਿ ਤਰੀ ਥਿਰਾਏ[1] ॥੯੮॥
ਜਾਦੂ ਵਾਰਿਨ ਕੀ ਸਰਦਾਰਾ।
ਧੋਬਨਿ ਸੇਵਾ ਕਰੇ ਅਪਾਰਾ।
ਬਸਨ ਧੋਇ ਸੁਨ ਗੁਰੁ ਕੇ ਲਜਾਵੈ।
ਕੌਤਕ ਜਾਦੂ ਬਿਬਿਧ[1] ਦਿਖਾਵੈ ॥੯੯॥
ਇਕ ਦਿਨ ਗੁਰੁ ਕੋ ਖੁਸ਼ੀ ਨਿਹਰ ਕੈ।
ਕਰੀ ਅਰਜ਼ ਅਤਿ ਲਰਜ[1] ਵਿਚਰ ਕੈ।
ਭਵੈ[1] ਪੁੱਤ੍ਰ ਜਗ ਨਾਮ ਰਹਾਈ।
ਸੁਨਿ ਕਰਿ ਗੁਰੁ ਪਿਖਿ ਨਿੰਮ੍ਰ ਮਹਾਈ ॥੧੦੦॥
ਕਹਯੋ ਨਾਮ ਤੁਮਰਾ ਜਗ ਰੈਹੈ।
ਗਾਮ ਬਸਾਵੋ ਜਹਿਂ ਹਮ ਕੈਹੈਂ।
ਸੁਨਿ ਧੋਬਨਿ ਮਨਿ ਕੁਛ ਮੁਦ ਪਾਯੋ।
ਤਿਸ ਤੈ ਗਾਮ ਗੁਰੂ ਬਸਵਾਯੋ ॥੧੦੧॥
ਗੌਰੀ ਪੁਰ ਜੋ ਸ਼ਹਰ ਤਹਾਂ ਹੈ।
ਗਾਮ ਧੋਬੜੀ ਨਿਕਟਿ ਵਹਾਂ ਹੈ।
ਨਾਮ ਬਿਦਤ ਤਿਸ ਕੋ ਅਬਿ ਅਹੇ।
ਬੰਦਰ ਬਨਯੋ ਧੋਬੜੀ ਤਹੈਂ[1] ॥੧੦੨॥
ਤਹਾਂ ਜਹਾਜ ਹਜਾਰੋਂ ਰੈਹੈਂ।
ਮਾਲ ਖਰੀਦ ਫਰੋਖਤ ਕੈ ਹੈਂ[1] ॥੧੦੩॥

[1]ਗਹਿਣੇ ਜਿਨ੍ਹਾਂ 'ਚ ਬਹੁਤੇ ਜਵਾਹਰਾਤ ਜੜੇ ਹੋਏ ਸਨ।
[1]ਮੋਤੀ ਜੜੇ ਹੋਏ ਸਨ।
[1]ਫ਼ੌਜੀ।
[1]ਬੇੜੀ 'ਚ ਬੈਠ ਕੇ।
[1]ਤਰ੍ਹਾਂ ਤਰ੍ਹਾਂ ਦੇ।
[1]ਬਹੁਤ ਕੰਬ ਕੇ।
[1]ਹੋ ਜਾਵੇ।
[1]ਉਥੇ ਧੋਬੜੀ ਨਾਮ ਦੀ ਬੰਦਰਗਾਹ (ਜਹਾਜ਼ਾਂ ਦੇ ਠਹਿਰਨ ਦਾ ਅੱਡਾ) ਬਣੀ ਹੈ।
[1]ਵੇਚਣਾ ਕਰਦੇ ਹਨ।

ਦੋਹਰਾ:

ਇਕ ਦਿਨ ਰਾਜਾਰਾਮ ਨ੍ਰਿਪ, ਬਹੁਧਾ[1] ਬਿਨੈ ਸੁਨਾਇ। [1]ਬਹੁਤ ਤਰ੍ਹਾਂ ਦੀਆਂ।
ਨਿਜ ਰਜਧਨੀ ਧਾਮ ਮੈਂ, ਲੈ ਗਯੋ ਗੁਰੈਂ ਲਵਾਇ[1] ॥ ੧੦੪ ॥ [1]ਨਾਲ ਲੈ ਕੇ।

ਚੌਪਈ:

ਕੰਚਨ ਪੁਰ ਨ੍ਰਿਪ ਨਗਰ ਸੁਹਾਵਾ।
ਪੇਖਿ ਗੁਰੂ ਮਨ ਮੈਂ ਮੁਦ ਪਾਵਾ।
ਸ਼ਰਧਾ ਸੇਵਾ ਕਰਿ ਬਹੁ ਭਾਏ।
ਸਹਿ ਪ੍ਰਵਾਰ ਨ੍ਰਿਪ ਗੁਰੂ ਰਿਝਾਏ ॥ ੧੦੫ ॥
ਇਕ ਦਿਨ ਨ੍ਰਿਪ ਸਮਾਤ[1] ਅਰ ਰਾਨੀ। [1]ਰਾਜੇ ਨੇ ਆਪਣੀ ਮਾਤਾ ਸਮੇਤ।
ਨਿੰਮ੍ਰ ਸਦੀਨ ਸੁ ਬਿਨੈ ਬਖਾਨੀ।
ਦ੍ਰਿਗ ਬਾਰਿਜ ਤੈ ਬਾਰਿ ਜੁ ਢਾਰੀ[1]। [1]ਨੇਤ੍ਰ ਕੰਵਲਾਂ 'ਚੋਂ ਪਾਣੀ ਸੁੱਟਿਆ।
ਬੰਦਿ ਕੰਜ ਕਰ ਗਰਿ ਪਟ ਡਾਰੀ[1] ॥ ੧੦੬ ॥ [1]ਹੱਥ ਕੰਵਲ ਬੰਨ੍ਹ ਕੇ ਤੇ ਗਲ 'ਚ ਪੱਲਾ ਪਾ ਕੇ।
ਹੇ ਭਗਵੰਤ ਅਨੰਤ ਕੰਤ ਨਰ[1]। [1]ਮਨੁੱਖਾਂ ਦੇ ਸੁਆਮੀ।
ਜਗਿ ਬਜੰਤ ਦੁਖਿ ਸੰਤ ਹੰਤ ਕਰਿ[1]। [1]ਸੰਤ ਜਗਤ ਦੇ ਬੇਅੰਤ ਦੁੱਖਾਂ ਨੂੰ ਨਾਸ ਕਰਕੇ।
ਭਵਨਿਧਿ ਤਰਿ ਹਰਿ ਸੁਖ ਸਰੂਪ ਮੈਂ[1]। [1]ਸੰਸਾਰ ਸਮੁੰਦਰ ਤੋਂ ਤਰ ਕੇ ਸੁਖ ਸਰੂਪ ਹਰੀ ਦੇ ਵਿੱਚ।
ਰਹਤ ਮਗਨ ਆਨੰਦ ਅਨੂਪ ਮੈਂ[1] ॥ ੧੦੭ ॥ [1]ਉਪਮਾ-ਰਹਿਤ ਅਨੰਦ ਵਿੱਚ ਮਗਨ ਰਹਿੰਦੇ ਹਨ।
ਹਮ ਗ੍ਰੇਹੀ[1] ਤਮ ਕੂਪ[2] ਘਿਰੇ ਹੈਂ। [1]ਗ੍ਰਹਸਤੀ। [2]ਅੰਨ੍ਹੇ ਖੂਹ ਵਿੱਚ।
ਪਰੇ ਚਿੰਤ ਦੁਖ ਭੁਗਤ ਨਿਰੇ ਹੈਂ[1]। [1]ਨਰਕ ਭੋਗ ਰਹੇ ਹਾਂ।
ਆਪ ਸੰਤ ਸਮ੍ਰੱਥ ਕਰਿ ਦਾਯਾ[1]। [1]ਦਇਆ (ਕ੍ਰਿਪਾ) ਕਰਕੇ।
ਕਾਢਤਿ ਜਾਂਹਿ ਸੁਖੀ ਸੋ ਥਾਯਾ[1] ॥ ੧੦੮ ॥ [1]ਹੁੰਦਾ ਹੈ।
ਅਬਿ ਭਰੋਸ ਹਮ ਕੋ ਭੀ ਹੋਵਾ।
ਸਰਬ ਸੁਖਦ ਰਾਵਰ ਮੁਖ ਜੋਵਾ[1]। [1]ਦੇਖਿਆ ਹੈ।
ਪਾਵਨ ਪਦ ਪਾਵਨ ਕਿਯ ਪਾਵਨ[1]। [1]ਪਵਿੱਤ੍ਰ ਚਰਨ ਪਾ ਕੇ ਪਵਿੱਤ੍ਰ ਕਰ ਦਿੱਤੇ ਹਨ।
ਪੁਰਿ ਘਰ ਸਬਿ ਹਮ ਭਏ ਸੁਹਾਵਨ ॥ ੧੦੯ ॥
ਪੈ ਇਹੁ ਦੇਸ ਵਸੇ ਭੰਡਾਰੇ[1]। [1]ਵੱਡੇ ਖ਼ਜ਼ਾਨੇ।
ਬਿਨਾ ਏਕ ਸੁਤ[1] ਫੀਕ ਹਮਾਰੇ। [1]ਪੁੱਤਰ।
ਨਹੀਂ ਤਿਲਾਂਜਲ[1] ਕੋਈ ਦੈਹੈ। [1]ਪਾਣੀ ਵਿੱਚ ਤਿਲ ਮਿਲਾ ਕੇ ਦਿੱਤੀ ਹੋਈ ਚੁਲੀ।
ਬਿਨਾ ਪੂਤ ਹਮ ਅਵਿਗਤਿ[1] ਜੈਹੈਂ ॥ ੧੧੦ ॥ [1]ਨੀਚ ਗਤੀ ਨੂੰ।
ਪੂੰ[1] ਨਰਕ ਤੈ ਪੂਤ ਤਰੈ ਹੈ। [1]ਨਰਕ ਦਾ ਨਾਮ।
ਸਾਖਾ[1] ਬੇਦ ਪੁਰਾਨ ਕਥੈ ਹੈ। [1]ਸਾਖੀ, ਉਗਾਹੀ।
ਅਨਿਕ ਉਪਾਵ ਕਰੇ ਹਮ ਹਾਰੇ।
ਭਏ ਨਿਰਾਸ ਬ੍ਰਿਧਾਪਨ ਵਾਰੇ[1] ॥ ੧੧੧ ॥ [1]ਬੁਢੇਪੇ ਵੇਲੇ ਭਾਵ ਬੁੱਢੇ ਹੋ ਗਏ ਹਾਂ।
ਪੈ ਹਮ ਅਬਿ ਸਿੱਖਨਿ ਤੈ ਸੁਨਾ।
ਸੋਊ ਧਰ ਨਿਸਚੇ ਦਿਢ ਗੁਨਾ[1]। [1]ਉਸੇ ਨੂੰ ਧਾਰਨ ਵਾਸਤੇ ਵਿਚਾਰ ਕੇ ਪੱਕਾ ਨਿਸ਼ਚਾ ਕੀਤਾ ਹੈ।
ਸਤਿਗੁਰੁ ਪੂਰਤਿ ਆਸ ਨਿਰਾਸੈਂ।

ਤਾਂ ਤੈ ਦਾਸਨਿ ਕੀਨ ਅਰਦਾਸੈਂ ॥ ੧੧੨ ॥

ਕੂਰ[1] ਕਲਾਪੀ[2] ਕਾਮੀ ਕੋਹੀ[3]।
[1]ਝੂਠੇ। [2]ਸੌਦੇ ਬਾਜ਼। [3]ਕ੍ਰੋਧੀ।

ਕੁਟਿਲ[1] ਕੁਕਰਮੀ ਧਿਕ ਧੁਰ[2] ਧੋਹੀ[3]।
[1]ਟੇਢੇ। [2]ਧੁਰੋਂ ਫ਼ਿਟਕਾਰੇ ਹੋਏ। [3]ਧੋਖੇਬਾਜ਼।

ਮਤਿ ਖਾਮੀ[1] ਬਾਮੀ[2] ਦੁਰਗਾਮੀ[3]।
[1]ਕੱਚੀ ਮੱਤ ਵਾਲੇ। [2]ਵਾਮ ਮਾਰਗੀ। [3]ਖੋਟੇ।

ਲੋਲਪ[1] ਲੰਪਟ[2] ਲੁਚ ਬਦਨਾਮੀ[3] ॥ ੧੧੩ ॥
[1]ਲੋਭੀ। [2]ਵਿਸ਼ਈ। [3]ਲੁੱਚੇ ਤੇ ਬਦਨਾਮੀ ਕਰਾਉਣ ਵਾਲੇ।

ਸਹਿਜ ਮਦਾਂਧਰਾਜ ਬਿਭੁ ਪਾਏ[1]।
[1]ਰਾਜ ਦੀ ਬਿਭੂਤੀ ਪਾ ਕੇ ਸਹਜੇ ਹੀ ਹੰਕਾਰ ਨਾਲ ਅੰਨ੍ਹੇ ਹੋ ਗਏ ਹਾਂ।

ਕਰਮ ਹਿਸਾਬ ਨ ਛੁਟੈਂ ਕਦਾਏ।

ਲਾਜ ਬ੍ਰਿਦ ਨਿਜ ਆਪ ਸੰਭਾਰੋ।

ਬਖਸ਼ਸ਼ ਰਾਵਰ[1] ਤੈ ਛੁਟਕਾਰੋ ॥ ੧੧੪ ॥
[1]ਆਪ ਦੀ।

ਤੁਰਕ ਸੈਨ ਦਵ ਅਗਨੀ ਤੈ ਜਜੋਂ[1]।
[1]ਜਿਵੇਂ ਤੁਰਕਾਂ ਦੀ ਫ਼ੌਜ ਰੂਪ ਜੰਗਲ ਦੀ ਅੱਗ ਤੋਂ।

ਰਖਜਾ ਕੀਨ ਪ੍ਰਸੀਜੈ[1] ਅਬਿ ਤਜੋਂ।
[1]ਪ੍ਰਸੰਨ ਹੋਵੋ।

ਔਰ ਆਸ ਸਬਿ ਹਮ ਅਬਿ ਛੋਰੀ।

ਧਰੀ ਚਰਨਰਾਵਰ ਲਿਵ ਡੋਰੀ[1] ॥ ੧੧੫ ॥
[1]ਬ੍ਰਿਤੀ ਦੀ ਲਗਨ ਆਪ ਦੇ ਚਰਨਾਂ ਵਿੱਚਰੱਖੀ ਭਾਵ ਲਾਈ ਹੈ।

ਘਟ ਘਟ ਕੀ ਜਾਨਤ ਤੁਮ ਸ੍ਵਾਮੀ।

ਸਰਣਾਗਤਿ ਕੇ ਪੂਰਣ ਕਾਮੀ।

ਇਕ ਸੁਤ ਚਿਰੰਜੀਵ ਦਿਢ ਚੈਹੋਂ।

ਕਰੁਣਾਕਰ ਕਰੁਣਾ ਕਰਿ ਦੈਹੋ[1] ॥ ੧੧੬ ॥
[1]ਕਿਰਪਾ ਦੀ ਖਾਣ ਕਿਰਪਾ ਕਰ ਕੇ ਦਿਉ।

ਵਾਰਸ[1] ਰਾਜ ਸਮੱਗ੍ਰੀ ਕੇਰੋ।
[1]ਮਾਲਕ।

ਥੀਵੈ ਜਲ ਦੇਵਾ ਪੁਨ ਮੇਰੋ[1]।
[1]ਮੈਨੂੰ ਪਾਣੀ ਦੇਣ ਵਾਲਾ ਹੋਵੇ।

ਦੁਤੀਏ ਔਰ ਭਰੋ[1] ਇਕ ਇੱਛਜਾ।
[1]ਪੂਰੀ ਕਰੋ।

ਕਰਿ ਨਿਜ ਸਿੱਖ ਦੇਹੁ ਗੁਰ ਦਿੱਛਜਾ[1] ॥ ੧੧੭ ॥
[1]ਗੁਰੂ ਦੀਖਿਆ, ਗੁਰ ਮੰਤ੍ਰ।

ਜਾਂ ਤੈ ਭਵ ਨਿਧਿ ਪਾਰ ਪਰਾਊਂ।

ਜਨਮ ਮਰਣ ਮੈਂ ਨਹਿਂ ਪੁਨ ਆਊਂ।

ਗਰਿ ਅੰਚਰ ਕਰ ਜੋਰਿ ਘਿਗਜਾਨੇ[1]।
[1]ਗਲ 'ਚ ਪੱਲਾ ਪਾ ਕੇ ਤੇ ਹੱਥ ਜੋੜ ਕੇ ਲੇਲੜੀਆਂ ਕੱਢੀਆਂ।

ਨ੍ਰਿਪਰਾਨੀ ਗੁਰੁ ਪਗ ਲਪਟਾਨੇ ॥ ੧੧੮ ॥

ਸ਼ਰਧਾ ਭਗਤੀ ਅਧਿਕ ਨਿਹਰ ਕੈ।

ਖੁਸ਼ ਹ੍ਵੈ ਗੁਰਿ ਉਰਿ ਕਰੁਣਾ ਭਰ ਕੈ।

ਹੁਤੀ ਮੁਹਿਰ ਗੁਰ ਕੇ ਕਰ ਕੰਜਨ[1]।
[1]ਹੱਥ ਕੰਵਲਾਂ ਵਿੱਚ।

ਮਨਰੰਜਨ ਭਵ ਭ੍ਰਮ ਭੈ ਭੰਜਨ[1] ॥ ੧੧੯ ॥
[1]ਭਰਮ ਤੇ ਭੈ ਭੰਨਣ ਵਾਲੇ ਸਤਿਗੁਰਾਂ ਦੇ ਮਨ ਵਿੱਚ ਖ਼ੁਸ਼ ਹੋ ਕੇ।

ਹੁਤੋ ਨ੍ਰਿਪ ਬ੍ਰਿਧ ਦੋਦੜ ਵਾਰੋ[1]।
[1]ਗੋਗੜ ਵਾਲਾ ਸੀ।

ਤਾਂ ਪਰ ਧਰਿ ਗੁਰੁ ਐਸ ਉਚਾਰੋ।

ਸ੍ਰੀ ਗੁਰੁ ਨਾਨਕ ਸੁਤ ਤੁਵ ਘਰ ਮੈਂ।

ਦੈਹੈਂ ਚਿਰੰਜੀਵ, ਦਿਯ ਬਰ ਮੈਂ ॥ ੧੨੦ ॥

ਮੁਹਿਰ ਨਿਸ਼ਾਨੀ ਪੇਸ਼ਾਨੀ ਪਰ[1]।
[1]ਮੱਥੇ ਤੇ।

ਹ੍ਵੈ ਤੁਮਰੇ ਸੁਤ ਕੇ ਲਖੀਓ ਤਰ[1]।
[1]ਚੰਗੀ ਤਰ੍ਹਾਂ ਜਾਣੋ।

ਸੁਨਿ ਬਰ ਵਰ[1] ਨ੍ਰਿਪ ਅਤਿ ਖ਼ੁਸ਼ ਥੀਓ।
[1]ਉੱਤਮ ਵਰ।

ਸੁਧਾ[1] ਪਾਇ ਮ੍ਰਿਤਕ ਜਨੁ ਜੀਓ ॥੧੨੧॥
[1]ਅੰਮ੍ਰਿਤ।
ਪਾਹਨ ਲੀਕ ਅਲੀਕ[1] ਠੀਕ ਹੈ।
[1]ਅਮਿੱਟ ਪੱਥਰ ਦੀ ਲਕੀਰ ਵਾਂਗ।
ਬਚਨ ਗੁਰੂ ਕਾ ਫਲੈ ਨੀਕ ਹੈ।
ਇਹੁ ਦਿਢ ਧਰਿ ਨ੍ਰਿਪ ਯੁਤ ਪਰਵਾਰੈਂ।
ਥਯੋ ਸਿੱਖ ਗੁਰੁ ਕੇਰ ਉਦਾਰੈਂ ॥੧੨੨॥
ਪਗ ਪਾਹੁਲ ਪਾਵਨ ਗੁਰੁ ਪਜਾਈ।
ਗੁਰ ਮੰਤ੍ਰ ਦਿਯ ਮੰਤ੍ਰਰਾਈ[1]।
[1]ਮੰਤ੍ਰਾਂ ਦਾ ਰਾਜਾ।
ਆਤਮ ਗਜਾਨ ਦਯੋ ਸੁਖ ਦਾਏ।
ਚਾਰ ਖਾਨਿ ਜੋਨੀ ਛੁਟਕਾਏ[1] ॥੧੨੩॥
[1]ਛੁਡਾ ਲਏ।
ਸਤਿਨਾਮੁ ਤੈ ਜਪੁ ਲੌ ਸਾਰਾ।
ਮਾਲਾ ਮੰਤ੍ਰ ਦਯੋ ਉਦਾਰਾ।
ਔਰਰੀਤ ਗੁਰੁ ਘਰ ਕੀ ਜੇਤੀ।
ਸਮਝਾਈ ਨ੍ਰਿਪ ਕੋ ਗੁਰੁ ਤੇਤੀ ॥੧੨੪॥
ਭਗਤਿ ਅਨੱਨਜ[1] ਗਜਾਨ ਉਪਦੇਸੈਂ।
[1]ਇੱਕ ਵਾਹਿਗੁਰੂ ਦੀ ਭਗਤੀ।
ਦੈ ਕਰਿ ਕਟੇ ਕਲੇਸ ਅਸੇਸੈਂ[1] ॥੧੨੫॥
[1]ਸਾਰੇ।

ਦੋਹਰਾ:

ਸਤਿਗੁਰ ਸਮ ਦਾਤਾ ਨਹੀ,
ਨਦਰੀ ਨਦਰਿ ਨਿਹਾਲ।
ਚਾਰ ਪਦਾਰਥ ਨ੍ਰਿਪ ਕੌ,
ਦੀਨੇ ਬ੍ਰਿਦ ਸੰਭਾਲ ॥੧੨੬॥
ਕਰਮ ਜਾਲ ਮੈਂ ਜੀਵ ਸਭਿ,
ਬਾਂਧ ਈਸ ਪ੍ਰਤੱਖ।
ਦੁਖ ਸੁਖ ਅਧਿਕ ਭੁਗਾਇ ਹੈ,
ਜੋਨਿ ਚੁਰਾਸੀ ਲੱਖ ॥੧੨੭॥
ਘਟੀ ਯੰਤ੍ਰ ਜਯੋਂ ਕੂਪ ਭਵ[1],
[1]ਸੰਸਾਰ ਖੂਹ ਵਿੱਚ ਹਲਟ ਦੀਆਂ ਟਿੰਡਾਂ ਵਾਂਗ।
ਮਾਂਹਿ ਭ੍ਰਮਾਵਤ ਈਸ।
ਜੀਵਨ ਕੋ ਛੁਟਕਾਇ ਹੈਂ,
ਸਤਿਗੁਰੁ ਬਿਸ੍ਵੈ ਬੀਸ[1] ॥੧੨੮॥
[1]ਚੰਗੀ ਤਰ੍ਹਾਂ, ਮੁਕੰਮਲ ਤੌਰ ਤੇ।
ਯੌਂ ਈਸ਼ਰ ਤੈ ਅਧਿਕ ਗੁਰੁ,
ਹੈਂ ਉਪਕਾਰੀ ਦਜਾਲ।
ਮੇਖ ਰੇਖ ਮੈਂ ਮਾਰ ਕਰਿ[1],
[1]ਰੇਖ 'ਚ ਮੇਖ ਮਾਰ ਕੇ ਭਾਵ ਪ੍ਰਾਰਬਧ ਮੇਟ ਕੇ।
ਸਿੱਖ ਕੋ ਕਰਤਿ ਨਿਹਾਲ ॥੧੨੯॥
ਕਰਯੋ ਸੈਲ ਇਕ ਸਾਲ ਲੌਂ,
ਨ੍ਰਿਪ ਕੇ ਗੁਰੂ ਥਿਰਾਇ[1]।
[1]ਗੁਰੂ ਜੀ ਨੇ ਰਾਜੇ ਪਾਸ ਠਹਿਰ ਕੇ।
ਕਾਮਰੂਪ ਆਸਾਮ ਥਿਰਿ,
ਪਿਖਿ ਗੁਰੁ, ਥਿਰਯੋ ਅਧਜਾਇ ॥੧੩੦॥
ਇਤਿ ਸ੍ਰੀ ਗੁਰ ਪੰਥ ਪ੍ਰਕਾਸ਼ ਗ੍ਰੰਥੇ ਪੂਰਬਾਰਧੇ 'ਕਾਮਰੂਪ ਆਸਾਮ ਜਾਵਨ,

## ੩੭. {ਬੰਗਾਲ ਤੇ ਉੜੀਸਾ ਦੀਆਂ ਸੰਗਤਾਂ ਦਾ ਉਧਾਰ, ਸ੍ਰੀ ਪਟਣੇ ਸਾਹਿਬ ਵਾਪਸ ਆਉਣਾ, ਸਾਹਿਬਜ਼ਾਦੇ ਦੇ ਅਵਤਾਰ ਦੀ ਖ਼ੁਸ਼ੀ ਵਿੱਚ ਉਤਸ਼ਵ, ਫਿਰ ਵਾਪਸ ਅਨੰਦ ਪੁਰ ਪਹੁੰਚਣਾ}

ਦੋਹਰਾ:

ਸ੍ਰੀ ਗੁਰੁ ਆਦਿ ਅਨਾਦਿ ਬ੍ਰਹਮ,
ਪਰਮ ਕ੍ਰਿਪਾਲ ਉਦਾਰ[1]।

[1]ਅਨਾਦੀ ਬ੍ਰਹਮ ਸਰੂਪ ਸ੍ਰੇਸ਼ਟ ਤੇ ਪਰਮ ਕਿਰਪਾਲੂ ਸ੍ਰੀ ਗੁਰੂ ਨਾਨਕ ਦੇਵ ਜੀ !

ਹਰਾ ਭਰਾ ਕਿਯ ਖੇਤ ਜਿਮ,
ਤਿਮ ਮਮ ਸਦਗੁਨ ਪਾਰਿ[1] ॥੧॥

[1]ਜਿਵੇਂ ਤੁਸਾਂ ਜ਼ਿਮੀਂਦਾਰ ਦਾ ਖੇਤ ਹਰਾ-ਭਰਾ ਕੀਤਾ ਸੀ ਤਿਵੇਂ ਮੇਰੇ ਸ੍ਰੇਸ਼ਟ ਗੁਣਾਂ ਦੀ ਪਾਲਣਾ ਕਰੋ।

ਦੇਸ ਬੰਗਾਲ ਉਡੀਸ ਪਿਖਿ[1],
ਪਟਨੇ ਐਹੈਂ ਜੈਸ*।

[1]ਉੜੀਸਾ ਵੇਖ ਕੇ।

*ਅਧਿਆ ਦੇ ਅੰਤ ਵਿੱਚ ਸਤਿਗੁਰੂ ਵਾਪਸ ਅਨੰਦ ਪੁਰ ਪਹੁੰਚ ਗਏ ਹਨ। ਕਵਿ ਜੀ ਏਥੇ ਲਿਖਣਾ ਭੁੱਲ ਗਏ ਹਨ।

ਇਸ ਅਧਜਾਇ ਤੈ ਸੋ ਕਥਾ,
ਸੁਨੋ ਸ੍ਰੋਤਾ ਬੈਸ[1] ॥੨॥

[1]ਬੈਠ ਕੇ।

ਗੀਆ ਛੰਦ:

ਜਬਿ ਚਲਨ ਚਾਹਜੋ ਤਹਾਂ ਤੈ ਗੁਰੁ,
ਨ੍ਰਿਪ ਬਜਾਕੁਲ ਹ੍ਵੈ ਗਯੋ।
ਪਗ ਗਹੇ ਸਹਿ ਪਰਵਾਰ,
ਬਿਨਤੀ ਕਰਤ ਐਸੇ ਹੈ ਭਯੋ।
ਨਿਜ ਦਿਹੁ ਨਿਸ਼ਾਨੀ ਦਰਸਬੇ ਹਿਤ[1],
ਤਬੈ ਗੁਰੁ ਧਨੁ ਤਾਨ ਕੈ[1]।
ਸਰੁ ਸਾਂਧਿ ਤਰੁ ਪਿਖਿ ਪੀਨ[1],
ਕੀਨ ਸੁ ਪਾਰ ਮਾਰ ਧਜਾਨ ਕੈ ॥੩॥

[1]ਦਰਸ਼ਨ ਕਰਨ ਵਾਸਤੇ।

[1]ਧਨੁਖ ਖਿੱਚ ਕੇ।

[1]ਤੀਰ ਸਿੰਨ੍ਹ ਕੇ ਤੇ ਵੱਡਾ ਦਰੱਖ਼ਤ ਵੇਖ ਕੇ।

ਇਕ ਓਰ ਬਾਗੜ, ਮੁਖੀ ਦੂਸਰ
ਦਿਸਾ, ਦੀਖਤ ਹੈ ਭਲੀ।
ਪਿਖਿ ਭਏ ਬਿਸਮੈਂ ਭੂਪ ਭਟ ਕਹਿੰ,
ਗੁਰੂ ਸਮ ਨਹਿੰ ਕੋ ਭਲੀ।
ਤਸਵੀਰ ਗੁਰੁ ਕੀ ਪੂਜਨੇ ਹਿਤ,
ਭੂਪ ਪੁਨ ਉਤਰਾ ਲਈ।
ਤਰੁ ਤਰੇ[1] ਮੇਲਾ ਭਰਤਿ ਅਬਿ ਲੌਂ,
ਯਹਿ ਨਿਸ਼ਾਨੀ ਗੁਰੁ ਦਈ ॥੪॥

[1]ਦਰੱਖ਼ਤ ਹੇਠ।

ਨ੍ਰਿਪ ਮਾਤ ਰਾਨੀ ਭੇਟ ਦੈ,
ਬਡ ਮਾਲ ਮੁਕਤਾ ਹੀਰ ਹੈਂ[1]।
ਬਹੁ ਦਏ ਜ਼ੇਵਰ ਮਾਤ ਸੁਤ ਹਿਤ,
ਅਤੀ ਸੁੰਦਰ ਚੀਰ[1] ਹੈਂ।
ਪੁਨ ਪਰੇ ਹੋਇ ਅਧੀਰ, ਗੁਰੁ ਪਗ
ਧੋਇ ਨੈਨਨਿ ਨੀਰ ਸੋਂ।

[1]ਮੋਤੀਆਂ ਤੇ ਹੀਰਿਆਂ ਦੀ ਮਾਲਾ।

[1]ਬਸਤ੍ਰ।

ਗਲਿ ਗਲਤ ਬਾਨੀ[1] ਸਾਸ ਸੀਤਲ,
[1]ਗਲੇ ਚੋਂ ਬਾਣੀ ਗ਼ਲਤ ਨਿਕਲਦੀ ਹੈ।
ਗਏ ਹੋਸ਼ ਸਰੀਰ ਸੋਂ ॥੫॥
ਪਿਖਿ ਦਸਾ ਗੁਰੁ ਢੁਰਿ[1] ਦਯਾ ਮੈਂ,
[1]ਢਲ ਕੇ, ਪੰਘਰ ਕੇ।
ਦੈ ਗਯਾਨ ਮੋਹ ਬਿਨਾਸਯੋ।
ਚਲਿ ਤਹਾਂ ਤੈ ਗੁਰ ਸਨ ਸਨੈ[1],
[1]ਹੌਲੀ ਹੌਲੀ।
ਮਗਿ ਦੇਸਿ ਬਹੁ ਪ੍ਰਕਾਸ਼ਯੋ[1]।
[1]ਸਿੱਖੀ ਦਾ ਪ੍ਰਕਾਸ਼ ਕੀਤਾ।
ਸਮ ਨਦੀ ਬਾਰਦ[1] ਤਾਰਤੇ,
[1]ਬੱਦਲ ਵਾਂਗ।
ਜਨ ਸੰਤ ਭਗਤਨਿ ਕੇ ਤਈਂ।
ਗੁਰੁ ਅਏ ਦੇਸ ਬੰਗਾਲ ਮੈਂ,
ਤਟ ਗੰਗ ਥਿਰਤਾ ਹੈ ਲਈ ॥੬॥
ਜਹਿਂ ਕਾਲਕੱਤਾ ਬਸਤ ਅਬਿ ਹੈ,
ਤਹਾਂ ਲਘੁ ਸਾ ਗਾਮ ਥਾ[1]।
[1]ਛੋਟਾ ਜਿਹਾ ਪਿੰਡ ਸੀ।
ਤਹਿਂ ਭੂਪ ਖੱਤ੍ਰੀ ਹੁਤੈ ਤਬਿ ਇਕ,
ਸਿੰਘ ਹਜੂਰੀ ਨਾਮ ਥਾ।
ਦੁਤਿ ਤੇਜਿ ਯੁਤਿ ਬਡ ਸ਼ਕਤਿ ਪਿਖਿ[1],
[1]ਤੇਜ ਸਹਿਤ ਚਿਹਰੇ ਦੀ ਛਬ ਤੇ ਵੱਡੀ ਸ਼ਕਤੀ ਵੇਖ ਕੇ।
ਸੋ ਪਰਯੋ ਗੁਰੁ ਪਗ ਆਇ ਕੈ।
ਕਰ ਜੋਰਿ ਕੀਨ ਨਿਹੋਰ[1] ਬਿਨਤੀ,
[1]ਝੁਕ ਕੇ।
ਸੇਵਿ ਬਹੁਧਾ ਭਾਇ ਕੈ[1] ॥੭॥
[1]ਪ੍ਰੇਮ ਨਾਲ ਬਹੁਤ ਤਰ੍ਹਾਂ ਦੀ।
ਸੁਨਿ ਸਿਖਨਿ ਤੈ ਸਬਿ ਗਾਥ ਗੁਰੁ ਕੀ,
ਮੋਦ ਮਨ ਮੈਂ ਅਤਿ ਭਯੋ।
ਨਿਜ ਧਾਮ ਦਾਇ ਅਰਾਮ ਖਟ ਰਿਤੁ,
ਚਾਹਿ[1] ਗੁਰੁ ਕੌਂ ਲੈ ਗਯੋ।
[1]ਉਤਸ਼ਾਹ ਨਾਲ।
ਸਿੱਖ ਬਨਯੋ ਯੁਤ ਪ੍ਰਵਾਰ, ਪਿਖਿ ਕੈ
ਸ਼ਕਤਿ ਗੁਰੁ ਕੀ ਸੋ ਮਹਾਂ[1]।
[1]ਵੱਡੀ।
ਜਹਿਂ ਕਿਲਾ ਅਬਿ ਅੰਗ੍ਰੇਜ਼ ਕਾ,
ਤਬਿ ਰਚਿਤ ਗੜ੍ਹ ਥਾ[1] ਸੋ ਤਹਾਂ ॥੮॥
[1]ਕਿਲ੍ਹਾ ਬਣਾ ਰਿਹਾ ਸੀ।
ਉਨਿ ਬੂਝਿ ਗੁਰ ਤੈ, ਨਾਮ ਗੋਬਿੰਦ ਗੜ੍ਹ,
ਰਖਯੋ ਥਾ ਚਾਹਿ ਕੈ।
ਅਬਿ ਬਡੀ ਸੰਗਤਿ ਜੋ ਕਹਾਵਤ,
ਧਰਮਸਾਲਾ ਤਾਹਿਂ ਕੈ[1]।
[1]ਉਥੇ ਬਣਾਈ।
ਪੁਨ ਨਾਮ ਗੁਰੁ ਕੇ, ਏਕ ਕਟੜਾ
ਰਚਯੋ, ਅਬਿ ਲੌਂ ਜੋ ਅਹੇ।
ਤਸਵੀਰ ਉਨਿ ਉਤਰਾਇ ਗੁਰੁ ਕੀ,
ਰਖੀ ਪੂਜਨ ਕੋ ਗਹੇ[1] ॥੯॥
[1]ਘਰ ਵਿੱਚ।
ਇਕ ਦਈ ਪੋਥੀ ਖਾਸ ਤਿਸ ਕੋ,
ਨੌਮ ਗੁਰੁ ਮੁਦ ਮਾਨ ਹੈ।

ਬਹੁ ਕਾਲ ਰਹਿ ਸੋ ਕਿਲੇ ਮੈਂ,
ਅਬਿ ਗਈ ਇੰਗਲਸਤਾਨ ਹੈ।
ਪੁਨ ਪੁਰੀ ਆਨੰਦ ਸਿੰਘ ਹਜੂਰੀ,
ਅਯੋ ਗੁਰੁ ਦਸਮੇਸ਼ ਪੈ[1]। — [1]ਪਾਸ।
ਬਹੁ ਭੇਟ ਦੈ ਤਸਵੀਰ ਇਨ ਕੀ,
ਲੈ ਗਯੋ ਥਾ ਵੇਸ ਪੈ[1] ॥ ੧੦ ॥ — [1](ਆਪਣੇ) ਪਾਸ ਘਰ ਲੈ ਗਿਆ ਸੀ।
ਵਹਿ ਆਹਿ ਪਟਨੇ ਮੈਂ ਅਬੈ,
ਇਕ ਵੀਚ ਸੰਗਤ[1] ਹੈ ਤਹਾਂ। — [1]ਗੁਰਦੁਆਰਾ ਬੜੀ ਸੰਗਤ ਕਲਕੱਤਾ।
ਛਲ ਠਾਨ ਇਕ ਅੰਗ੍ਰੇਜ ਨੇ,
ਥਾ ਰਾਜ ਉਸ ਕਾ ਯੌਂ ਲਹਾ।
ਬਨਿ ਸਾਧੁ, ਜਪ ਤਪ ਸਾਧਿ, ਈਸ
ਅਰਾਧਿ, ਗੰਗਾ ਤਟ ਵਹਾਂ[1]। — [1]ਓਥੇ ਗੰਗਾ ਦੇ ਕਿਨਾਰੇ।
ਤਿਹ ਸੇਵ ਪੂਰੀ, ਸਿੰਘ ਹਜੂਰੀ
ਠਾਨ[1], ਕੂਰੀ ਫਲ ਲਹਾ[2] ॥ ੧੧ ॥ — [1]ਕਰਕੇ। [2]ਝੂਠਾ ਫਲ ਲਿਆ।
ਉਨਿ ਲੀਨ ਚੜਸਾ ਭਰ ਜ਼ਮੀਨ[1], — [1]ਏਕੜ ਜ਼ਮੀਨ। (ਚੜਸਾ=ਜਿਤਨੀ ਜ਼ਮੀਨ ਨੂੰ ਇਕ ਚੜਸਾ ਚੰਗੀ ਤਰ੍ਹਾਂ ਪਾਣੀ ਦੇ ਕੇ ਉਤਨੀ ਜ਼ਮੀਨ ਦਾ ਨਾਮ ਚੜਸਾ ਹੋ ਗਿਆ।)
ਲਿਖਾਇ ਕਸਮ ਕਰਾਇ ਕੈ।
ਵਹਿ ਚੀਰ ਤਾਰਿ ਨਿਕਾਰ ਮਿਨਿ ਲਿਯ[1], — [1](ਤਾਰਿ), ਜਰੀਬ ਨਾਲ ਮਿਣ ਕੇ ਉਹ (ਚੀਰ) ਹੱਦ ਕੱਢ ਲਈ।
ਕਿਲਾ ਯੁਤ ਬਹੁ ਥਾਇ ਕੈ[1]। — [1]ਕਿਲ੍ਹੇ ਸਣੇ ਬਹੁਤ ਥਾਂ ਦੀ।
ਰਚਿ ਤਹਾਂ ਕੋਠੀ ਬਨਿ ਸੁਦਾਗਰ,
ਸਮਾਂ ਨ੍ਰਿਖਿ ਰਹਾਇਓ[1]। — [1]ਸਮਾਂ ਦੇਖਦਾ ਰਿਹਾ ਭਾਵ ਮੌਕਾ ਤਾੜਦਾ ਰਿਹਾ।
ਪੁਨ ਕਾਜ ਕੀਨ ਸਮਾਜ ਚੀਨ[1], — [1]ਜਾਣੇ ਫੇਰ ਆਪਣੀ ਕੌਮ ਦਾ ਕੰਮ ਕੀਤਾ।
ਜਹਾਜ ਲੀਨ ਮੰਗਾਇਓ ॥ ੧੨ ॥
ਸਨ ਸੱਤ੍ਰਹ ਸੈ ਥਾ ਬਹੱਤ੍ਰ,
ਈਸਵ[1] ਤਬਿ ਜਾਨਿਓ। — [1]ਸੰਨ ੧੭੭੨ ਈ: ਸੀ।
ਬਹੁ ਫੌਜ ਜੰਗੀ ਏਕ ਦਮ,
ਮੰਗਵਾਇ ਕਰਿ ਬਲ ਠਾਨਿਓ।
ਇਤ ਸਿੰਘ ਹਜੂਰੀ ਮਰਜੋ ਥਾ,
ਲਿਯ ਰਾਜ ਤਾਂਹਿ ਦਬਾਇ ਹੈ।
ਪੁਨ 'ਗਿਨ ਪਲਾਸੀ' ਗਾਮ ਢਿਗ,
ਕਿਯ ਜੰਗ ਇਨਿ ਅਧਿਕਾਇ ਹੈ ॥ ੧੩ ॥
ਲਿਯ ਦੇਸ ਮੁਰਸ਼ਦਬਾਦ ਕੇਰ,
ਨੁਵਾਬ ਕਾ ਬਹੁ ਛੀਨ ਹੈ।
ਫਿਰ ਦੇਸ ਕਾਂਸ਼ੀ ਪਤੀ ਕਾ,
ਲਖਨਊ ਕਾ ਲਿਯ ਪੀਨ[1] ਹੈ। — [1]ਬਹੁਤਾ।
ਉਤ ਦੇਸ ਦੱਖਣ ਪੇਸ਼ਵਾ ਤੈ[1], — [1]ਪੂੰਨੇ ਦੇ ਰਾਜੇ ਬਾਜੀਰਾਉ ਦੂਜੇ ਤੋਂ।
ਬੇਸ[1] ਲੀਨ ਸਜੋਰ ਹੈ। — [1]ਸ੍ਰੇਸ਼ਟ ਦੇਸ।

ਪੁਨ ਜੰਗ ਮਰਹੱਟਜੋਂ ਸੰਗ ਕੀਨੇ,
ਡੀਂਗ ਕੋਇਲ ਘੋਰ ਹੈਂ[1] ॥ ੧੪ ॥

[1]ਡੀਂਗ ਤੇ ਕੋਇਲ ਸ਼ਹਿਰਾਂ ਨੇੜੇ ਭਿਆਨਕ ਜੰਗ ਕੀਤੇ।

ਉਨਿ ਤਈਂ ਫਾੜਿ ਬਿਝਾੜ ਖੇਡ
ਉਜਾੜ, ਬੇਖ ਉਪਾਰ ਹੈ[1]।

[1]ਪਾੜ ਕੇ ਵੱਖ ਵੱਖ ਕਰ ਕੇ ਖੇਡ ਉਜਾੜ ਕੇ (ਉਨ੍ਹਾਂ ਦੀਆਂ) ਜੜ੍ਹਾਂ ਪੁੱਟ ਦਿੱਤੀਆਂ।

ਫਿਰ ਲਈ ਦਿੱਲੀ ਬਿਨਾ ਢਿੱਲੀ[1],

[1]ਬਿਨਾਂ ਦੇਰ ਤੋਂ।

ਮੇਲ ਜਿੱਲੀ ਭਾਰ ਹੈ[1]।

[1]ਬਹੁਤੀ ਹਲਚਲੀ ਪਾ ਕੇ।

ਦਸ ਆਠ ਸੌ ਪਰ ਏਕ ਸਨ ਥਾ[1]

[1]ਸੰਨ ੧੮੦੧ ਈ: ਸੀ।

ਜਬੈ ਦਿੱਲੀ ਹੈ ਲਈ।
ਅਠ ਸਾਲ ਪਾਛੇ ਲੁਦੇਹਾਨੇ,
ਛਾਵਨੀ ਥੀ ਇਨ ਠਈ[1] ॥ ੧੫ ॥

[1]ਬਣਾਈ।

ਫਿਰ ਸੰਨ ਅਠਾਰਾਂ ਸੌ ਪੰਤਾਲੀ,
ਮਾਂਹਿ ਠਟ[1] ਬਡ ਰੌਰ[2] ਹੈ।

[1]ਪਾ ਕੇ। [2]ਰੌਲਾ।

ਕਰਿ ਜੰਗ ਸਿੰਘਨਿ ਸੰਗ, ਲੀਨ
ਨਿਸੰਗ ਛੀਨ ਲਾਹੌਰ ਹੈ।
ਇਮ ਦੇਸ ਹਿੰਦੁਸਤਾਨ ਵੇਸ[1],

[1]ਸ੍ਰੇਸ਼ਟ।

ਪੰਜਾਬ ਹਿਕਮਤ ਸੰਗ[1] ਹੈ।

[1]ਚਤੁਰਾਈ ਨਾਲ।

ਸਬਿ ਮੁਲਕ ਕੇ ਅੰਗ੍ਰੇਜ ਹੋਏ,
ਬਾਦਿਸ਼ਾਹਿ ਨਿਸੰਗ ਹੈਂ ॥ ੧੬ ॥
ਅਬਿ ਸੁਨੋ ਗਾਥਾ ਨੌਮ ਗੁਰੁ ਕੀ,
ਰਹੀ ਪੀਛੈ ਜੋ ਭਲੈਂ[1]।

[1]ਚੰਗੀ ਕਥਾ।

ਉਨਿ ਸੈਰ ਦੇਸ ਬੰਗਾਲ ਕੀਨ,
ਉਡੀਸ ਕਾ ਬਹੁਤੈ ਥਲੈਂ[1]।

[1]ਬਹੁਤੀਆਂ ਜਗ੍ਹਾਂ ਦਾ।

ਪੁਨ ਜਗਨ ਨਾਥ ਨਿਹਾਰਿ ਉਤਰੇ,
ਪੌਰਿ ਸਨਮੁਖ[1] ਜਾਇ ਕੈ।

[1]ਦਰਵਾਜ਼ੇ ਦੇ ਸਾਹਮਣੇ।

ਇਕ ਹੁਤੋ ਮੰਗੂ ਭਗਤ ਤਹਿਂ,
ਉਨਿ ਸੇਵ ਕੀਨ ਸੁ ਭਾਇ ਕੈ[1] ॥ ੧੭ ॥

[1]ਚੰਗੇ ਪ੍ਰੇਮ ਨਾਲ।

ਫਿਰ ਗਏ ਮੰਦਰ ਮੈਂ ਗੁਰੂ,
ਉਨਿ ਕਹਜੋ ਅਬਿ ਤੋ ਬੰਦ ਹੈ।
ਜਬਿ ਖੁਲੈਗੋ ਤਬਿ ਕਰਜੋ ਦਰਸ਼ਨ,
ਆਇ ਫਿਰ ਮਨਚਿੰਦ ਹੈ[1]।

[1]ਮਨ ਇੱਛਤ।

ਗੁਰੁ ਕਹਜੋ, ਠਾਕੁਰ ਨਾਂਹਿ ਮੰਦ੍ਰ
ਮਾਂਹਿ ਹੀ ਇਕ ਗੌਰ ਹੈ[1]।

[1]ਇੱਕ ਵੱਡਾ ਠਾਕੁਰ (ਪ੍ਰਮੇਸ਼ਰ ਸਿਰਫ) ਮੰਦਰ ਵਿੱਚ ਹੀ ਨਹੀਂ ਹੈ।

ਹਮ ਪਿਖਨਿ ਮੰਦਰ ਕੋ ਅਏ,
ਪਿਖਿ ਰਹੈ ਪ੍ਰਭੁ ਸਬਿ ਠੌਰ ਹੈ ॥ ੧੮ ॥
ਇਮ ਗਾਇ[1] ਬੈਠੇ ਜਾਇ ਡੇਰੇ,

[1]ਕਹਿ ਕੇ।

ਭੋਗ ਪੰਡਨਿ ਲਾਇਓ।
ਨਿਜ ਥਾਰ ਠਾਕੁਰ ਭੋਗ ਕਾ ਲੈ,
ਆਪ ਗੁਰੁ ਪੈ ਆਇਓ।
ਗੁਰੁ ਪਾਸ ਥੇ ਜੋ ਲੋਗ ਬੈਠੇ,
ਪੇਖਿ ਸਬਿ ਬਿਸਮੈ[1] ਰਹੇ।
ਉਤ ਥਾਲ ਪੰਡਯੋ ਨਾਹਿਂ ਦੇਖਯੋ,
ਭਰਮ ਸੰਸੇ ਸੋ ਗਹੇ[1] ॥੧੯॥
ਜਿਨਿ ਪੇਖਯੋ ਥਾ ਗੁਰੂ ਪੈ,
ਉਨਿ ਜਾਇ ਪੰਡਯੋ ਕੋ ਕਹਯੋ।
ਸਬਿ ਆਇ ਗੁਰੁ ਕੇ ਪਏ ਪੈਰੀਂ,
ਥਾਲ ਮੰਦਰ ਤੈ ਲਹਯੋ।
ਪੁਨ ਜਾਂਹਿ ਜਬਿ ਗੁਰੁ ਮੰਦਰ ਮੈਂ,
ਖੁਲ ਜਾਂਹਿ ਫਾਟਕ ਆਪ ਹੀ।
ਪਿਖਿ ਲੋਗ ਪੰਡੇ ਭਵੈਂ ਅਚਰਜ,
ਗੁਰੂ ਕੌ ਹਰਿ ਥਾਪ ਹੀਂ ॥੨੦॥
ਇਹੁ ਬਾਤ ਅਬਿ ਲੌ ਬ੍ਰਿਧ ਪੰਡੇ,
ਪੁਰੀ ਕੇ ਜਨ ਗਾਇ ਹੈਂ।
ਇਕ ਠੌਰ ਖਾਵਤ ਔਰ ਸਬਿ,
ਗੁਰੁ ਸਿੱਖਨਿ ਕੋ ਨਹਿਂ ਦਾਇ ਹੈਂ।
ਜਹਿਂ ਥਿਰੇ ਥੇ ਗੁਰੁ ਨੌਮ,
ਮੰਗੂ ਨੇ ਬਨਾਯੋ ਥਾਨ ਸੋ।
ਇਸ ਹੇਤ ਹੀ ਵਹਿ ਥਾਨ ਮੰਗੂ
ਮਠ, ਕਹਾਵਤ ਜਾਨ ਸੋ ॥੨੧॥
ਗੁਰੁ ਨੌਮ ਤਬਿ ਗੁਰੁ ਆਦਿ ਕੀ,
ਬਨਵਾਵਤੇ ਭੇ ਬਾਵਲੀ।
ਇਸ਼ਨਾਨ ਜਿਹ ਜਲ ਪਾਨ ਤੈ,
ਅਘ ਓਘ[1] ਕਟਤਿ ਉਤਾਵਲੀ।
ਤਟ ਸਿੰਧ ਕੇ[1] ਸੋ ਮਿਸ਼ਟ ਜਲ ਹੈ,
ਨੈਨ ਨਿਜ ਕਵਿ ਨੇ ਪਿਖਾ।
ਪ੍ਰਸੰਗ ਏਹੁ ਨਿਸੰਗ, ਸਿੱਖ ਇਕ
ਬ੍ਰਿੱਧ ਤੈ ਸੁਨਿ ਹੈ ਲਿਖਾ ॥੨੨॥
ਪੁਨ ਨੌਮ ਗੁਰੁ ਜਨ ਤਾਰਤੇ,
ਬਹੁ ਠੌਰ ਕਰਤਿ ਨਿਵਾਸ ਹੈਂ।
ਬਿਤਵਾਇ ਤੀਨਕ ਸਾਲ ਉਤ,
ਫਿਰ ਅਏ ਪਟਨੇ ਖਾਸ ਹੈਂ।
ਬਹੁ ਦਯੋਸ ਤੇ ਲਗ ਰਹੀ ਥੀ,
ਉਡੀਕ ਗੁਰੁ ਕੇ ਆਨ ਕੀ।

[1]ਹੈਰਾਨ।

[1]ਉਹ ਪਕੜੇ ਗਏ, ਭਾਵ ਭਰਮਾਂ ਤੇ ਸੰਸਿਆਂ ਵਿੱਚ ਪੈ ਗਏ।

[1]ਸਾਰੇ ਪਾਪ।

[1]ਸਮੁੰਦਰ ਦੇ ਕਿਨਾਰੇ।

| | |
|---|---|
| ਹਰ ਵਕਤ ਸੌਨ[1] ਮਨਾਵਤੀ ਥੀ, | [1]ਸ਼ਗਨ। |
| ਮਾਤ ਬ੍ਰਿਧਾ ਨਾਨਕੀ ॥੨੩॥ | |
| ਅਬਿ ਬਾਗ ਗੁਰੁ ਕਾ ਜਹਾਂ ਹੈ, | |
| ਇਕ ਕੋਸ ਪਰ ਗੁਰੁ ਆ ਥਿਰੇ। | |
| ਲਹਿ ਸਾਰ[1] ਜਨ ਕ੍ਰਿਪਾਲ ਸਸਿ ਲੌਂ, | [1]ਖ਼ਬਰ। |
| ਲੋਗ ਤਹਿੰ ਹੀ ਜਾ ਫਿਰੇ। | |
| ਸੁਨਿ ਮਾਤ ਅੰਗ ਨ ਮਾਤ[1], ਸੁਖ | [1]ਮਿਉਂਦੀ। |
| ਅਵਿਦਾਤ ਭਾ ਤੁਛ ਤਾ ਸਮੈਂ[1]। | [1]ਤਿਸ ਥੋਹੜੇ ਜਿਹੇ ਸਮੇਂ ਵਿੱਚ ਬਹੁਤਾ ਸੁਖ ਹੋਇਆ। |
| ਭੁਲ ਦੇਹ ਗੇਹ ਸਨੇਹ ਗੌਂ[1], | [1]ਦੇਹ ਤੇ ਘਰ ਦਾ ਮੋਹ ਭੁਲ ਗਿਆ। |
| ਲਿਵ ਲਗੀ ਦਿਢ ਸੁਤ ਖਾਸ ਮੈਂ[1] ॥੨੪॥ | [1]ਆਪਣੇ ਪੁੱਤਰ ਵਿੱਚ। |
| ਸ੍ਰੀ ਗੂਜਰੀ ਮਤਿ ਊਜਰੀ[1], | [1]ਉੱਜਲ ਮਤ ਵਾਲੀ। |
| ਮਨ ਮਗਨ ਆਨੰਦ ਮੈਂ ਭਈ। | |
| ਮਗ ਧਾਮ ਗੰਧ ਸਿੰਚਾਇ[1], ਬੰਦਨ | [1]ਰਸਤੇ ਤੇ ਘਰਾਂ ਵਿੱਚ ਸੁਗੰਧੀ ਛਿੜਕੀ ਹੋਈ ਹੈ। |
| ਵਾਰ ਦ੍ਵਾਰਨ ਹੈ ਠਈ[1]। | [1]ਦਰਵਾਜ਼ਿਆਂ 'ਤੇ ਫੁੱਲ-ਪੱਤਿਆਂ ਦੀਆਂ ਮਾਲਾ ਬੰਨ੍ਹੀਆਂ ਹੋਈਆਂ ਹਨ। |
| ਸਜਿ ਸਬਿ ਸ਼ਿੰਗਾਰ ਉਦਾਰ, ਭਾਗ | |
| ਸੁਹਾਗ ਕੇ ਮੁਦ ਹ੍ਵੈ ਮਹਾਂ। | |
| ਧਰਿ ਆਰਤੀ ਹਿਤ ਕਰਨ ਆਰਤ | |
| ਹਰਨ ਕੀ ਮਗ ਦਰਗਹਾ[1] ॥੨੫॥ | [1]ਦਰਗਾਹ ਦੇਰਸਤੇ (ਦੀ ਪ੍ਰਾਪਤੀ) ਕਰਨ ਵਾਸਤੇ ਦੁੱਖਾਂ ਨੂੰ ਮੇਟਣ ਵਾਲੇ (ਸਤਿਗੁਰਾਂ) ਦੀ ਆਰਤੀ ਕਰਦੇ ਹਨ। |
| ਉਤਸ਼ਾਹ ਅਧਿਕ ਪ੍ਰੇਮ ਸੋਂ, | |
| ਸਬਿ ਦਾਸ ਦਾਸੀ ਸਜਤ ਭੇ। | |
| ਸਭਿ ਸਾਜ ਮੰਗਲ ਮੈ[1] ਸਜੇ, | [1]ਮੰਗਲ ਰੂਪ। |
| ਬਰ ਬਾਦ ਬਿਬਿਧਾ ਬਜਤ ਭੇ[1]। | [1]ਸ੍ਰੇਸ਼ਟ ਤੇ ਅਨੇਕ ਤਰ੍ਹਾਂ ਦੇ ਵਾਜੇ ਵੱਜਣ ਲੱਗ ਪਏ। |
| ਬਡ ਮਾਤ ਪੌਤ੍ਰ ਕੇ ਤਈਂ, | |
| ਇਸ਼ਨਾਨ ਆਪ ਕਰਾਇ ਕੈ। | |
| ਬਹੁ ਬਰਨ ਬਰਨ[1] ਬਨਾਇ ਭੂਸ਼ਨ, | [1]ਰੰਗਾਂਰੰਗਾਂ ਦੇ। |
| ਬਸਨ ਬਰ ਪਹਿਰਾਇ ਕੈ ॥੨੬॥ | |
| ਦੁਤਿ ਹੇਰਿ ਹੋਤਿ ਹਿਰਾਨ, ਔ | |
| ਕੁਰਬਾਨ ਰੂਪ ਅਨੂਪ ਪੈ। | |
| ਮਤ ਡੀਠ[1] ਲਾਗੈ ਸਜਾਮ ਬਿੰਦੂ, | [1]ਨਜ਼ਰ। |
| ਕਿਯ ਕਪੋਲਨ ਖੂਪ ਪੈ[1]। | [1]ਚੰਗੀਆਂ ਗੱਲ੍ਹਾਂ ਤੇ ਕਾਲਾ ਨਿਸ਼ਾਨ ਲਾਇਆ ਹੈ। |
| ਮ੍ਰਿਦੁ ਮੰਜ ਕੰਜਨ ਪੈ ਮਨੋ, | |
| ਅਲਿ ਰਹੇ ਛੌਨਾ ਸੋਇ ਹੈਂ[1]। | [1]ਕੋਮਲ ਤੇ ਉੱਜਲ ਕੰਵਲਾਂ ਤੇ ਜਾਣੋ ਭੌਰਿਆਂ ਦੇ ਬੱਚੇ ਸੌਂ ਰਹੇ ਹਨ। |
| ਦ੍ਰਿਗ ਮ੍ਰਿਗ ਸਾਵਕ ਮੀਨ ਕੰਜਨ, | |
| ਖੰਜਨ ਕੌ ਮਦ ਖੋਇ ਹੈਂ[1] ॥੨੭॥ | [1]ਨੇਤ੍ਰ, ਹਰਨ ਦੇ ਬੱਚੇ, ਮੱਛੀ, ਕੰਵਲ ਤੇ ਮਮੋਲੇ ਦੇ ਹੰਕਾਰ ਨੂੰ ਨਾਸ਼ ਕਰਦੇ ਹਨ। |
| ਜਨੁ ਰਮਾ ਕਾਰੀ ਪਹਿਨਿ ਸਾਰੀ, | |

ਕਜਰ ਧਾਰੀ ਮੋਹਿਤੀ[1]।

[1]ਜਾਣੋ ਲੱਛਮੀ ਕਾਲੀ ਸਾੜ੍ਹੀ ਪਹਿਨ ਕੇ ਤੇ ਸੁਰਮਾ ਪਾ ਕੇ ਮੋਹਿਤ ਕਰਦੀ ਹੈ।

ਕਿਤ ਤੀਨ ਗੁਨ, ਤ੍ਰੈਦੇਵ ਤ੍ਰਿਧਾ
ਸ਼ਕਤਿ, ਨੈਨਨਿ ਸੋਹਿਤੀ[1]।

[1]ਜਾਂ ਤਿੰਨ ਗੁਣ, ਤਿੰਨੇ ਦੇਵਤੇ ਤੇ ਤਿੰਨੇ ਦੇਵਤਿਆਂ ਦੀਆਂ ਸ਼ਕਤੀਆਂ ਅੱਖਾਂ 'ਚ ਸੋਹ ਰਹੀਆਂ ਹਨ।

ਕਚ ਚਿਕਨ ਮੇਚਕ ਘੁੰਘਰਾਰੇ,
ਮੰਡਰਾਰੇ ਅਲਿ ਕਿਤੈਂ[1]।

[1]ਚੀਕਣੇ, ਕਾਲੇ ਤੇ ਘੁੰਘਰੂਆਂ ਵਾਲੇ ਕੇਸ ਹਨ ਜਾਂ ਭੌਰੇ ਗੋਲ ਚੱਕ੍ਰ ਦੇ ਕੇ ਘੁੰਮ ਰਹੇ ਹਨ।

ਸਮ ਮਦਨ ਕਮਠੀ ਕੁਟਿਲ ਭ੍ਰਿਕੁਟੀ,
ਬਿਨਾ ਤਾਨੇ ਜਗਿ ਜਿਤੈਂ[1] ॥੨੮॥

[1]ਕਾਮ ਦੇ ਧਨੁਖ ਵਾਂਗ ਟੇਢੇ ਭ੍ਰਵੱਟੇ, ਬਿਨਾਂ ਖਿੱਚਿਆਂ ਜਗਤ ਨੂੰ ਜਿੱਤ ਰਹੇ ਹਨ।

ਲਟ ਲਟਕ ਸਾਫ ਕਪੋਲ ਲਾਗੀ,
ਕਾਚ ਪੈ ਜਨੁ ਕਾਫ ਹੈ[1]।

[1]ਕੇਸਾਂ ਦੀ ਲਿਟ ਲਟਕ ਕੇ ਗੱਲ੍ਹਾਂ ਤੇ ਸਾਫ਼ ਲੱਗੀ ਹੋਈ ਹੈ ਜਾਣੋ ਕੱਚ ਦੇ ਉਤੇ (ਫ਼ਾਰਸੀ ਲਿੱਪੀ ਦਾ) ਕਾਫ਼ (ਅੱਖਰ ਲਿਖਿਆ ਹੋਇਆ) ਹੈ।

ਮੁਖ ਸਸੀ ਤੈ ਕਿਤ ਸੁਧਾ ਪੀਵਨਿ,
ਲਪਟਜੋ ਸੁਤ ਸਾਂਪ ਹੈ[1]।

[1]ਜਾਂ ਮੁਖ ਰੂਪ ਚੰਦ੍ਰਮਾ ਤੋਂ ਅੰਮ੍ਰਿਤ ਪੀਣ ਲਈ ਸੱਪ ਦਾ ਪੁੱਤਰ ਚਿੰਬੜਿਆ ਹੋਇਆ ਹੈ।

ਦੁਤਿ ਕਾਨ ਕੁੰਡਲ ਲੋਲ ਡੋਲ,
ਕਪੋਲ ਸਬਜ਼ੇ ਸਜ ਰਹੇ[1]।

[1]ਕੰਨਾਂ ਵਿੱਚ (ਪਾਏ ਹੋਏ) ਚਮਕੀਲੇ ਕੁੰਡਲ ਚੰਚਲ ਹੋ ਕੇ ਹਿੱਲ ਰਹੇ ਹਨ (ਜਿਨ੍ਹਾਂ ਵਿੱਚ) ਸਬਜ਼ੇ (ਹਰੇਰਤਨ) ਸਜ ਰਹੇ ਹਨ।

ਸਸਿ ਗੋਦ ਮੈਂ ਜਨ ਸਸਿਜ ਖੇਲਤਿ,
ਇੰਦ੍ਰ ਧਨੁ ਜਨੁ ਜੁਗ ਅਹੇ[1] ॥੨੯॥

[1]ਜਾਣੋ ਚੰਦ੍ਰਮਾ ਦੀ ਗੋਦ ਵਿੱਚ ਚੰਦ੍ਰਮਾ ਦੇ ਪੁੱਤਰ ਖੇਡ ਰਹੇ ਹਨ ਜਾਂ ਜਾਣੋ ਇੰਦ੍ਰ ਦੇ ਦੋ ਧਨੁਖ ਹਨ।

ਸਿਰ ਚਾਰੁ ਚੀਰਾ[1] ਜਟਤ[2] ਜ੍ਵਾਹਰ,
ਜਿਗਾ ਕਲਗੀ ਜਗਮਗੇ[1]।

[1]ਸੁੰਦਰ ਦਸਤਾਰਾ। [2]ਜੜੇ ਹੋਏ।
[1]ਚਮਕਦੇ ਹਨ।

ਗਰਿ ਮਾਲ ਮੁਕਤਾ ਗਜਨ ਲਾਲ,
ਬਿਸਾਲ ਬਿਬਿਧਾ ਥੇ ਖਗੇ[1]।

[1]ਗਲ ਵਿੱਚ ਵੱਡੀ ਮਾਲਾ ਸੀ ਜਿਸ ਵਿੱਚ ਹਾਥੀਆਂ ਦੇ ਮੋਤੀ ਦੇ ਤਰ੍ਹਾਂ ਤਰ੍ਹਾਂ ਦੇ ਲਾਲ (ਖਗੇ) ਤਾਰਿਆਂ ਵਾਂਗ (ਚਮਕ ਰਹੇ ਸਨ)।

ਦੁਤਿ ਦੇਹ ਝਗਲੀ ਝੀਨਿ ਮੈਂ ਸੇ,
ਝਲਕਿ ਖਲਕੈਂ ਮੋਹਿਤੋ[1]।

[1]ਸਰੀਰ ਦੀ ਸ਼ੋਭਾ ਬਰੀਕ ਝੱਗੀ ਵਿੱਚ ਦੀ ਚਮਕ ਕੇ ਲੋਕਾਂ ਨੂੰ ਮੋਹਿਤ ਕਰ ਰਹੀ ਹੈ।

ਤਨ ਮਨ ਸੁ ਧਨ ਸਬਿ ਵਾਰ ਡਾਰਤਿ,
ਹਸਨ ਦਸਨ ਜੋ ਜੋਹਿਤੋ[1] ॥੩੦॥

[1]ਹੱਸਣ ਸਮੇਂ ਜੋ ਦੰਦਾਂ ਨੂੰ ਵੇਖਦਾ ਹੈ।

ਨਵਰਤਨ ਮੰਡਤਿ ਭੁਜ ਭਵੱਟਾ,
ਮਨੋ ਗ੍ਰਹਿ ਲਿਪਟਾਰਹੇ[1]।

[1]ਬਾਂਹ ਵਿੱਚ ਬਾਜੂ-ਬੰਦ ਨੌਰਤਨਾਂ ਨਾਲ ਸਜ ਰਿਹਾ ਹੈ ਜਾਣੋ ਨੌਂ ਗ੍ਰਹਿ (ਬਾਂਹ ਨੂੰ) ਚਿੰਬੜ ਰਹੇ ਹਨ।

ਸੁਠ ਸਜਤਿ ਨੇਵਰ ਬਜਤਿ ਧੁਨਿ, ਸੁਨਿ
ਮੁਨਿਨ ਮਨ ਬਿਰਮਾਰਹੇ[1]।

[1]ਸੁੰਦਰ ਝਾਂਜਰਾਂ ਸਜ ਰਹੀਆਂ ਹਨ ਜਿਨ੍ਹਾਂ ਚੋਂ ਨਿਕਲੀ ਹੋਈ ਅਵਾਜ਼ ਸੁਣ ਕੇ ਮੁਨੀਆਂ ਦੇ ਮਨ ਮੋਹਿਤ ਹੋ ਕੇ ਫਸ ਰਹੇ ਹਨ।

ਕਰ ਕਨਕ ਕੰਜਨਿ ਜਟਤਿ ਮਨਿ ਗਨ,
ਕਿੰਕਨੀ ਕਟਿ ਭਾਵਤੇ[1]।

[1]ਹੱਥ ਕੰਵਲਾਂ ਵਿੱਚ ਸੋਨੇ ਦੇ ਕੜੇ ਹਨ (ਜਿਨ੍ਹਾਂ ਵਿੱਚ) ਬਹੁਤ ਮਣੀਆਂ ਜੜੀਆਂ ਹੋਈਆਂ ਹਨ ਅਤੇ ਲੱਕ 'ਚ ਬੱਧੀ ਹੋਈ ਤੜਾਗੀ ਮਨ ਨੂੰ ਚੰਗੀ ਲੱਗਦੀ ਹੈ।

ਪਗ ਮੰਜ ਮ੍ਰਿਦਲ ਅਰਨ ਕੰਜ,
ਸੁਰਮਾਂ ਕੌ ਸ਼ਰਮਾਵਤੇ[1] ॥੩੧॥

[1]ਚਰਨ ਉੱਜਲ ਤੇ ਕੋਮਲ ਹਨ ਜੋ ਲਾਲ ਕੰਵਲਾਂ ਤੇ ਲਛਮੀ ਨੂੰ ਸ਼ਰਮਾਉਂਦੇ ਹਨ।

ਨਖ ਪਾਂਤਿ ਸਾਂਤਿ ਅਵਦਾਤ ਦਾ,
ਜਨੁ ਚਿੰਤ ਮਨਿ ਚਿੰਤਾ ਹਰੇ[1]।

[1]ਨੌਹਾਂ ਦੀਆਂ ਕਤਾਰਾਂ ਬਹੁਤੀ ਸ਼ਾਂਤੀ ਦੇਣ ਵਾਲੀਆਂ ਹਨ ਜਾਣੋ ਚਿੰਤਾ ਦੂਰ ਕਰਨ ਵਾਲੀਆਂ ਚਿੰਤਾ ਮਣੀਆਂ ਹਨ।

ਕਿਤ ਟੂਕ ਕੈ ਬਿਧੁ ਕੋ ਬਿਧੀ,
ਗੁਰੁ ਪਾਦ ਪੂਜਨ ਹੈਂ ਕਰੇ[1]।

[1]ਜਾਂ (ਬਿਧੀ) ਬ੍ਰਹਮਾ, (ਬਿਧੁ) ਚੰਦ੍ਰਮਾ ਦੇ ਟੁਕੜੇ ਕਰ ਕੇ ਗੁਰਾਂ ਦੇ ਚਰਨਾਂ ਦਾ ਪੂਜਨ ਕਰ ਰਿਹਾ ਹੈ।

ਅਬਿ ਸੰਤ ਧਜਾਵਤ ਚਰਨ ਸੋ,
ਤਬਿ ਧੰਨਜ ਥੇ ਜੇ ਪਰਸਤੇ[1]।

[1]ਛੋਂਹਦੇ ਸਨ।

ਹਰਿ ਗਜਾਨ ਹੈ ਕੁਰਬਾਨ ਤਿਨ ਪੈ,
ਧਜਾਨ ਧਰਿ ਜੇ ਦਰਸਤੇ ॥੩੨॥
ਤਬਿ ਹੁਤੇ ਬਾਲਕ, ਤੀਨ ਸਾਲਕ
ਕੇ, ਸੁਹਾਵਤਿ ਸਰਬਥਾ[1]।

[1]ਸਭ ਤਰ੍ਹਾਂ ਕਰਕੇ।

ਗੁਨ ਸ਼ਕਤਿ ਮੰਦਰ ਅਤੀ ਸੁੰਦਰ,
ਕਾਮ ਪਿਖਿ ਹਤ ਗਰਬਥਾ[1]।

[1]ਵੇਖ ਕੇ ਕਾਮਦੇਵ ਦਾ ਹੰਕਾਰ ਨਾਸ਼ ਹੋ ਜਾਂਦਾ ਸੀ।

ਇਤ ਦਾਸ ਸੰਗ ਉਮੰਗ, ਚਾਇ
ਉਛੰਗ[1] ਗੁਰੁ ਕੋ ਲੈ ਗਏ।

[1]ਗੋਦੀ 'ਚ ਚੁੱਕ ਕੇ।

ਉਤ ਪਾਲਕੀ ਅਸ੍ਵਾਰ ਨੌਮੇ,
ਗੁਰੂ ਬਾਗੋਂ ਚਲਿ ਅਏ ॥੩੩॥
ਚਲਿ ਬਹੁ ਮਹਾਜਨ ਨਗਰ ਕੇ ਸਿੱਖ,
ਮਿਲੇ ਅੱਗ੍ਰ ਜਾਇ ਕੈ।
ਪਗ ਪਰਸਿ ਦਰਸ਼ਨ ਦਰਸਿ[1] ਬਰਸਤਿ

[1]ਦੇਖਦੇ ਹਨ।

ਫੂਲ, ਹਰਸ ਬਢਾਇ ਕੈ[1]।

[1]ਖ਼ੁਸ਼ੀ ਵਧਾ ਕੇ।

ਗੁਨ ਗਾਵਤੇ ਹੁਲਸਾਵਤੇ[1],

[1]ਖ਼ੁਸ਼ੀ ਨਾਲ।

ਮਿਲਿ ਆਵਤੇ ਭੇ ਸੰਗ ਹੈਂ।
ਮਾਸੰਦ ਜੇਠਾ ਨੰਦ, ਸਾਹਿਬ
ਚੰਦ, ਆਦਿ ਉਮੰਗ ਹੈਂ ॥੩੪॥
ਜੁਗ ਓਰ[1] ਚਵਰ ਝੁਲਾਵਤੇ ਭੇ,

[1]ਦੋਹੀਂ ਪਾਸੀਂ।

ਲਿਜਾਵਤੇ ਇਮ ਗੁਰੁ ਤਈਂ।
ਨਗਰ ਸਗਰੇ ਬਗਰ[1] ਡਗਰਨਿ[2],

[1]ਘਰਾਂ। [2]ਰਸਤਿਆਂ।

ਮੈਂ ਸੁਗੰਧੀ ਹੈ ਛਈ।
ਬਹੁ ਬਾਦ ਬੱਜਤ[1] ਸਜਤ ਕੌਤਕ,

[1]ਵਾਜੇ ਵੱਜਦੇ ਹਨ।

ਗਜਤਿ ਅਸ੍ਵ[1] ਅਪਾਰ ਹੈਂ। — [1]ਘੋੜੇ ਹਿਣਕਦੇ ਹਨ।
ਜਨੁ ਰਾਮ ਆਏ ਅਵਧ ਫਿਰਿ[1], — [1]ਮੁੜ ਕੇ ਅਜੁੱਧਿਆ ਵਿੱਚ।
ਮਨਿ ਅਤਿ ਅਨੰਦ ਉਛਾਰ ਹੈਂ[1] ॥੩੫॥ — [1]ਉਛਾਲਦੇ ਹਨ।
ਕ੍ਰਿਪਾਲ ਚੰਦ ਸਮੋਦ ਗੋਦ,
ਉਠਾਇ ਨਿਜ ਦਸਮੇਸ਼ ਕੋ।
ਪਗ ਨਗਨ ਚਲਿ ਮਿਲਿ ਅੱਗਰ ਦੀਨੋ,
ਬਾਲ ਗੁਰੁ ਪਰਮੇਸ਼ ਕੋ।
ਗੁਰੁ ਲਯੋ ਅਤਿ ਪ੍ਰਮੋਦ ਯੁਤ,
ਨਿਜ ਗੋਦ ਸੀਨੇ[1] ਲਾਇਓ। — [1]ਛਾਤੀ ਨਾਲ।
ਚੁਮਿ ਮਾਥ ਹਾਥ ਫਿਰਾਇ ਸਿਰਿ,
ਸਿਰ ਨਾਥ ਨਾਥ ਬਨਾਯੋ[1] ॥੩੬॥ — [1]ਮਾਲਕਾਂ ਦਾ ਸ਼੍ਰੋਮਣੀ ਮਾਲਕ ਬਣਾ ਦਿੱਤਾ।
ਦ੍ਰਿਗ ਸਰਸ ਕ੍ਰਿਪਾ ਬਰਸ ਉਛਰਯੋ,
ਹਰਸ ਮਨਿ ਨ ਸਮਾਇ ਹੈ[1]। — [1]ਨੇਤ੍ਰ ਕਿਰਪਾ ਦੀ ਵਰਖਾ ਨਾਲ ਬਹੁਤ ਉੱਛਲ ਪਏ (ਜਾਣੋ) ਖ਼ੁਸ਼ੀ ਮਨ 'ਚ ਨਹੀਂ ਸਮਾਈ।
ਪੁਚਕਾਰਿ[1] ਦੈ ਬਹੁ ਪਜਾਰ, — [1]ਲਾਡ ਨਾਲ।
ਬਾਰੰ ਬਾਰ ਉਰ ਸੋਂ[1] ਲਾਇ ਹੈਂ। — [1]ਛਾਤੀ ਨਾਲ।
ਬ੍ਰਹਮ ਗਜਾਨ ਪ੍ਰਮਾਨੰਦ ਕਿਤ[1], — [1]ਜਾਂ।
ਬ੍ਰਹਮ ਈਸ, ਰਵਿ ਸਸਿ ਮਿਲਿ ਚਲੇ।
ਪੁਰਖਾਰਥੰ ਪ੍ਰਮਾਰਥੰ,
ਜਸ ਤੇਜ, ਓਜ ਸੁ ਧਰਮਲੇ[1] ॥੩੭॥ — [1]ਉੱਦਮ ਤੇ ਮੁਕਤੀ, ਜਸ ਤੇ ਤੇਜ ਅਤੇ ਬਲ ਤੇ ਧਰਮ (ਆਪਸ ਵਿੱਚ) ਮਿਲ ਪਏ।
ਤਜ ਜਾਪ ਫਲ, ਕਿਤ ਸਿੱਧ ਸਾਧਨ,
ਬ੍ਰਹਮ ਨਿਜ ਜਨੁ ਪਾਯੋ[1]। — [1]ਜਾਂ (ਹੇਮ ਕੁੰਟ ਦੇ) ਤਪ ਦਾ ਫਲ (ਅਤੇ ਬਾਬੇ ਬਕਾਲੇ ਦੇ ਭੋਰੇ ਦੇ ਜਪ ਦਾ) ਫਲ ਜਾਂ ਸਿੱਧ ਤੇ ਸਾਧਨ ਇਕੱਠੇ ਹੋਏ ਹਨ ਜਾਂ ਭਗਤ ਨੇ ਆਪਣੇ ਬ੍ਰਹਮ ਨੂੰ ਪਾ ਲਿਆ ਹੈ।
ਭਜ ਨਿਜਾਨੰਦ ਨਿਮਗਨ, ਤ੍ਰਿਧਾ
ਦੇਹ ਨੇਹ ਭੁਲਾਯੋ[1]। — [1]ਆਪਣੇ ਸ ਰੂਪ ਦੇ ਅਨੰਦ ਦੀ ਪ੍ਰਾਪਤੀ ਕਰ ਕੇ ਬਹੁਤੇ ਮਗਨ ਹੋ ਕੇ ਤਿੰਨਾਂ ਦੇਹਾਂ (ਸਥੂਲ, ਸੂਖਮ, ਕਾਰਨ) ਦਾ ਮੋਹ ਭੁਲਾ ਦਿੱਤਾ ਹੈ।
ਤਿਸ ਮੋਦ ਕੀ ਨਹਿੰ ਅਵਧਿ ਸਾਰਦ,
ਸੇਸ ਲੇਸ ਭਿ ਕਹਿ ਸਕੈਂ[1]। — [1]ਉਸ ਅਨੰਦ ਦੀ ਹੱਦ ਸਰਸੁਤੀ ਤੇ ਸ਼ੇਸ਼ਨਾਗ ਥੋੜੇ ਮਾਤ੍ਰ ਵੀ ਨਹੀਂ ਕਹਿ ਸਕਦੇ।
ਮਨ ਨੈਨ ਬੈਨਨਿ ਤੇ ਪਰੈ,
ਹਰਿ ਗਜਾਨ ਫਿਰ ਕਵਿ ਕਯਾ ਬਕੈ[1]? ॥੩੮॥ — [1]ਕੀ ਕਹਿ ਸਕਦਾ ਹੈ।
ਗੁਰੁ ਧਨ ਨਿਛਾਵਰ[1] ਕਰਤਿ ਸੁਤ ਪੈ, — [1]ਵਾਰਨਾ।
ਜਾਤਿ ਘਨ ਜਯੋਂ[1] ਬਰਸਤੇ। — [1]ਬੱਦਲ ਵਾਂਗ।
ਦਹਿ ਦਏ[1] ਦਾਰਿਦ ਦੂਖ ਦੀਨਨਿ, — [1]ਸਾੜ ਦਿੱਤੇ।
ਦਾਨ ਦੈ ਦਿਢ ਦਰਸ ਤੇ[1]। — [1]ਚੰਗੀ ਤਰ੍ਹਾਂ ਦਰਸ਼ਨ ਦੇ ਕੇ।
ਗੁਰੁ ਅੱਗਰ ਚਲਤਿ ਨਕੀਬ[1] ਬੋਲਤਿ, — [1]ਅੱਗੇ ਅੱਗੇ ਬੋਲਣ ਵਾਲਾ।

ਸੁਜਸ ਭਾਟ ਉਚਾਰਤੇ।
ਬਡ ਭੀਰ ਸੰਗ ਫਕੀਰ ਧੀਰ,
ਅਮੀਰ ਕੀਰ ਅਪਾਰਤੇ[1] ॥੩੯॥ — [1]ਬਹੁਤੇ ਗ਼ਰੀਬਾਂ ਦੀ।
ਸੁਨਿ ਰੌਰ[1] ਆਵਤ ਔਰ ਦੌਰਿ, — [1]ਰੌਲਾ।
ਸੁ ਠੌਰ ਠੌਰਨਿ ਠਾਂਢਜੋ[1]। — [1]ਜਗ੍ਹਾ ਜਗ੍ਹਾ ਆ ਖੜੇ ਹੋਏ।
ਜਗਮੌਰ[1] ਇਮ ਨਿਜ ਪੌਰ[2] ਪਹੁਂਚੇ, — [1]ਜਗਤ ਦੇ ਸ਼੍ਰੋਮਣੀ। [2]ਆਪਣੇ ਦਰਵਾਜ਼ੇ ਤੇ।
ਗੌਰ ਮੁਦ ਨਦਿ ਬਾਢਜੋ[1]। — [1]ਭਾਰੀ ਅਨੰਦ ਦਾ ਸਮੁੰਦਰ ਵਧ ਗਿਆ।
ਤਜਿ ਪਾਲਕੀ ਦਜਾਲ, ਕੀਨ ਜੁ
ਗਮਨ[1] ਅੰਦਰ ਮੰਦਰੈਂ। — [1]ਜਾਣਾ ਕੀਤਾ।
ਬਡ ਮਾਤ ਅੰਗਨ ਮੈਂ[1] ਮਿਲੀ, — [1]ਜੱਫੀ ਵਿੱਚ (ਲੈ ਕੇ) (ਅ) ਵਿਹੜੇ ਵਿਚ।
ਨ ਸਮਾਤ ਅੰਗਨਿ ਅੰਦਰੈਂ[1] ॥੪੦॥ — [1]ਅੰਗਾਂ 'ਚ ਨਹੀਂ ਸਮਾਉਂਦੀ।
ਮਰਯਾਦ ਰੱਖਕ ਸਤਿਗੁਰੂ,
ਪਗ ਮਾਤ ਬੰਦੇ ਭਾਇ ਸੋਂ[1]। — [1]ਪ੍ਰੇਮ ਨਾਲ।
ਕਰ ਸੀਸ ਧਰਿ[1] ਆਸੀਸ, ਮਾਤਾ ਜੀ — [1]ਸਿਰ ਤੇ ਹੱਥਰਖ ਕੇ।
ਸੁ ਦੈਂ, ਬਹੁ ਚਾਇ ਸੋਂ[1]। — [1]ਚਾਅ ਨਾਲ।
ਸ੍ਰੀ ਗੂਜਰੀ ਜੀ ਆਰਤੀ
ਉਤਾਰਤੀ ਭਈ ਵਾਰਤੀ[1]। — [1]ਵਾਰਨੇ ਕਰਦੀ ਹੈ।
ਤਨ ਮਨ ਸੁ ਧਨ ਗੁਰੁ ਪਗਨ ਪੈ,
ਧਰਿ ਮਾਥ ਹਾਥ ਪਰਸਾਵਤੀ[1] ॥੪੧॥ — [1]ਗੁਰਾਂ ਦੇ ਚਰਨਾਂ ਤੇ ਮੱਥਾਰਖ ਕੇ ਹੱਥਾਂ ਨਾਲ ਛੋਂਹਦੀ ਹੈ।
ਵਹ ਮੁਦ ਅਥਾਹ ਉਛਾਹ ਪੇਖਨਿ,
ਚਾਹ ਕਰਿ ਸੁਰ ਤਿਯ ਅਈ[1]। — [1]ਉਹ ਬਹੁਤਾ ਅਨੰਦ ਤੇ ਉਤਸ਼ਾਹ ਦੇਖਣ ਦੀ ਇੱਛਾ ਕਰ ਕੇ ਦੇਵਤਿਆਂ ਦੀਆਂ ਇਸਤ੍ਰੀਆਂ ਆਈਆਂ।
ਗੁਨ ਰੂਪ ਧਿਖਨੀ[1] ਬਨੀ ਸਿਖਨੀ, — [1]ਅਕਲਮੰਦ।
ਮਾਤ ਪਿਖਿਨੀ ਕਸੁ ਠਈ[1]। — [1]ਬਹੁਤ ਚੰਗੀਆਂ ਬਣੀਆਂ ਹੋਈਆਂ ਮਾਤਾ ਜੀ ਨੇ ਦੇਖੀਆਂ।
ਤਿਨ ਸੰਗ ਗੁਜਰੀ ਜੀ ਨਿਸੰਗ,
ਉਮੰਗ ਗੀਤ ਉਚਾਰ ਹੈਂ।
ਤੁਮ ਗਾਉ ਦੁਲਹਨਿ[1] ਅਏ ਮਮ ਘਰਿ, — [1]ਹੇ ਲਾੜੀਓ।
ਆਜ ਰਾਮ ਭਤਾਰ[1] ਹੈਂ ॥੪੨॥ — [1]ਪ੍ਰਮੇਸ਼ਰ ਰੂਪ ਸਤਿਗੁਰੂ ਪਤੀ।
ਆਜ ਹੈ ਹਮਾਰੇ ਅਤੀ ਆਨੰਦ,
ਮਹਾਂ ਮੰਗਲਚਾਰ[1] ਹੈ। — [1]ਉਤਸ਼ਵ ਦੀਰਸਮ।
ਇਤਯਾਦਿ ਸ਼ਬਦ ਗ੍ਰੰਥ ਗੁਰੁ ਕੇ,
ਭਈ ਗਾਤ ਅਪਾਰ ਹੈ।
ਜਗਵਾਇ ਦੀਪਕ ਘ੍ਰਿਤ[1] ਮਾਤਾ, — [1]ਘਿਉ ਦੇ ਦੀਵੇ।
ਦੀਪਮਾਲਾ ਹੈ ਕਰੀ।
ਕਰਵਾ ਤਿਹਾਵਲ[1], ਪੁਰਾ ਗੁਰੁ ਕੇ — [1]ਕੜਾਹ ਪ੍ਰਸ਼ਾਦ।
ਨਾਮ[1], ਬਾਂਟਤਿ ਮੁਦ ਭਰੀ ॥੪੩॥ — [1]ਪਹਿਲੇ ਗੁਰੂਆਂ ਦੇ ਨਾਮ ਦਾ।

ਪਰਯੰਕ ਪੈ ਗੁਰੁ ਅੰਕ ਮੈਂ ਸੁਤ,
ਮਜੰਕ ਜਨੁ ਬੁਧ ਸੋਹਿ ਹੈਂ[1]।

[1]ਪਲੰਘ ਉੱਤੇ ਗੁਰਾਂ ਦੀ ਗੋਦ ਵਿੱਚ ਪੁੱਤਰ (ਸ੍ਰੀ ਦਸਮੇਸ਼ ਜੀ) ਜਾਣੋ ਚੰਦ੍ਰਮਾ ਦੇ ਪੁੱਤਰ ਬੁਧ (ਵਾਂਗ) ਸੋਹ ਰਹੇ ਹਨ।

ਸਬਿ ਤਿਯ ਚਕੋਰੀ ਚਿਤ੍ਰ ਸੀ[1],
ਟਕ ਏਕ ਗੁਰੁ ਦਿਸ ਜੋਹਿ ਹੈਂ।

[1]ਇਸਤ੍ਰੀਆਂ, ਚਕੋਰਾਂ ਤੇ ਤਸਵੀਰਾਂ ਵਾਂਗ।

ਦੁਲਰਾਵਹੀਂ[1] ਮੁਸਕਾਵਹੀਂ[2],

[1]ਲਾਡ ਲਡਾਉਂਦੀਆਂ ਹਨ। [2]ਮੁਸਕਰਾਉਂਦੀਆਂ ਹਨ।

ਓਪਾਵਹੀਂ ਮੁਦ ਮੋਹਿ ਹੈਂ[1]।

[1]ਅਨੰਦ ਪੈਦਾ ਕਰ ਕੇ ਮੋਂਹਦੀਆਂ ਹਨ।

ਪਰਮੋਦ ਮੋਦ ਬਿਨੋਦ ਜਨ, ਗੁਰਿ
ਗੋਦ ਮੈਂ ਗੁਰੁ ਸੋਹਿ ਹੈਂ[1] ॥੪੪॥

[1]ਗੁਰੂ (ਤੇਗ ਬਹਾਦਰ ਜੀ) ਦੀ ਗੋਦ ਵਿੱਚ ਗੁਰੂ (ਕਲਗ਼ੀਧਰ) ਸੋਹ ਰਹੇ ਹਨ ਜਿਸ ਕਰ ਕੇ ਕੌਤਕਾਂ ਦਾ ਬਹੁਤੇ ਤੋਂ ਬਹੁਤਾ ਅਨੰਦ (ਜਨ) ਪੈਦਾ ਹੋ ਰਿਹਾ ਹੈ।

ਗੁਰ ਮਾਤ ਪਤਨੀ ਕੇ ਤਈਂ,
ਸਬਿ ਭਾਂਤਿ ਮੋਦ ਮਹਾਂਤ[1] ਹੈ।

[1]ਬਹੁਤਾ।

ਸੁਖ ਸਚੀ[1] ਲਖਮੀ[2] ਉਮਾ[3] ਕੋ,

[1]ਇੰਦ੍ਰ ਦੀ ਇਸਤ੍ਰੀ। [2]ਲੱਛਮੀ। [3]ਪਾਰਬਤੀ।

ਜੋ ਦੁਲੱਭ ਸੋ ਵਹਿ ਪਾਤ ਹੈਂ।
ਸਭਿ ਦਾਸ ਦਾਸੀ ਮੋਦ ਯੁਤ,
ਗੁਰੁ ਚਰਨ ਮੈਂ ਲਪਟਾਵਹੀਂ।
ਗੁਰੁ ਯਥਾ ਉਚਿਤ ਬਿੱਤ ਬਖਸ਼ਤਿ,
ਕੁਸਲ ਮਾਨ ਰਖਾਵਹੀਂ[1] ॥੪੫॥

[1]ਜੈਸਾ ਕੋਈ ਯੋਗ ਹੈ, ਧਨ ਤੇ ਸੁਖ ਬਖ਼ਸ਼ਦੇ ਹਨ ਤੇ ਆਦਰ ਕਰਦੇ ਹਨ।

ਗੁਰੁ ਨੂਤਨੰ ਕੇ[1] ਬੂਝਨੇ ਪਰ,

[1]ਨਵੇਂ ਗੁਰੂ (ਸ੍ਰੀ ਗੁਰੂ ਗੋਬਿੰਦ ਸਿੰਘ ਜੀ) ਦੇ।

ਬ੍ਰਿੱਧ ਗੁਰੁ[1] ਮੁਦ ਪ੍ਰੇਮ ਸੈਂ।

[1]ਵੱਡੇ ਗੁਰੂ (ਸ੍ਰੀ ਗੁਰੂ ਤੇਗ ਬਹਾਦਰ ਜੀ)।

ਸਬਿ ਗਾਥ ਦੇਸ ਸੁ ਕਾਮਰੂ ਕੀ,
ਕਹੀ ਕਰਮ ਕਰ ਨੇਮ ਸੈਂ[1]।

[1]ਨਿਯਮ ਨਾਲ ਤਰਤੀਬ ਦੇ ਕੇ।

ਪ੍ਰਸੰਗ ਸੈਂ ਗੁਰੁ ਆਦਿ ਕਾ[1],

[1]ਪਹਿਲੇ ਗੁਰੂ (ਸ੍ਰੀ ਗੁਰੂ ਨਾਨਕ ਦੇਵ ਜੀ) ਦਾ।

ਪ੍ਰਸੰਗ ਭੀ ਸਬਿ ਗਾਇਓ।
ਜਿਮ ਕੀਓ ਥਾ ਮਰਦਾਨਾ ਮੇਢਾ[1],

[1]ਛੱਤਰਾ, ਭੇਡੂ।

ਗੁਰੂ ਜਾਇ ਛੁਡਾਇਓ ॥੪੬॥
ਵਹਿ ਕਰੀ ਸਰਮਾ[1] ਖਰੀ[2] ਫਿਰਿ,

[1]ਕੁੱਤੀ। [2]ਗਧੀ, ਖੋਤੀ।

ਜੌ ਪਰੀ ਪਗਿ ਗੁਰੁ ਬਖਸ਼ੀਆ।
ਪਿਖਿ ਸ਼ਕਤਿ ਗੁਰ ਕੀ ਭਗਤਿ[1] ਹੋਈ,

[1]ਭਗਤਣੀਆਂ।

ਸਿੱਖੀ ਤਿਹਂ ਬਡ ਲਖਸ਼ੀਆ[1]।

[1]ਉਨ੍ਹਾਂ ਨੇ ਸਿੱਖੀ ਨੂੰ ਵੱਡਾ ਜਾਣਿਆ।

ਪੁਨ ਸ੍ਵਯੰ[1] ਸਨਮੁਖ ਜੈਸ ਜਾਦੂ,

[1]ਆਪਣੇ (ਮੂੰਹ ਨਾਲ) ਕਹੇ।

ਕਰੇ ਥੇ ਉਨਿ ਸਬਿ ਕਹੇ।
ਸੁਨਿ ਹਸਤਿ ਪੁਨ ਪੁਨ ਬਾਲ ਬਪੁ ਗੁਰੁ,
ਔਰ ਸਬਿ ਹੀ ਮੁਦ ਲਹੇ ॥੪੭॥
ਕਰਿ ਬਾਤ ਬਹੁਧਾ ਭਾਂਤਿ ਗੁਰੁ
ਜਬਿ ਰਾਤ ਅਧਿਕ ਬਿਤਾਈਆ।

ਪ੍ਰਸ਼ਾਦ ਛਕਿ ਫਿਰ ਪਲੰਘ ਪੌਢੇ[1], [1]ਬਿਰਾਜੇ।
ਉਠੇ ਫਜਰ[1] ਸਬਾਈਆ। [1]ਅੰਮ੍ਰਿਤ ਵੇਲੇ।
ਕਰਿ ਨਿੱਤ ਕ੍ਰਿਆ ਧਜਾਨ ਧਰਿ,
ਚਿਤ ਬ੍ਰਿਤਿ ਬ੍ਰਹਮ ਮਿਲਾਈਆ।
ਇਤ ਸੇਵਕੈਂ ਕਰਿ ਫਰਸ ਵਰ ਸਬਿ,
ਸਭਾ ਸੌਜ[1] ਸਜਾਈਆ ॥ ੪੮ ॥ [1]ਸਮੱਗ੍ਰੀ।
ਸਿੱਖ ਸਾਧ ਬੈਠੇ ਆਇ ਬਹੁ,
ਮਿਲਿ ਵਾਰ ਰਾਗੀ ਗਾਈਆ।
ਪੁਨ ਗੁਰੁ ਪੁਸ਼ਾਕੀ ਪਹਿਨ ਕੇ,
ਮਸਨੰਦ[1] ਬੈਠ ਸੁਹਾਈਆ। [1]ਗੱਦੀ ਤੇ।
ਸਿੱਖ ਆਵਨਾ ਸੁਨਿ ਗੁਰੂ ਕਾ,
ਖੁਸ਼ ਹੋਇ ਭੇਟਾ ਲੈ ਅਏ।
ਕਰਿ ਦਰਸ ਪਾਦ ਸਪਰਸ ਕੇ[1], [1]ਚਰਨ ਛੋਹ ਕੇ।
ਅਤਿ ਹਰਸ[1] ਚਾਰੋਂ ਫਲ ਲਏ ॥ ੪੯ ॥ [1]ਬਹੁਤ ਖ਼ੁਸ਼ ਹੋ ਕੇ।
ਗੁਰੁ ਗੰਗ ਕਰਿ ਇਸ਼ਨਾਨ ਨਿੱਤ,
ਦੀਵਾਨ ਥਿਰਿ ਦੋ ਵਕਤ ਹੈਂ।
ਸਬਿ ਪੂਰਿ ਮਨਸਾ ਸਿੱਖਨਿ ਕੀ,
ਭਵ ਬੰਧ ਕਾਟਤਿ ਸਖਤ ਹੈਂ।
ਇਕ ਆਵਹੀਂ ਸਿੱਖ ਜਾਵਹੀਂ,
ਕਮਾਵਹੀਂ ਸਬਿ ਸੇਵ ਹੈਂ।
ਸਿੱਖ ਭੇਟ ਬਿਬਿਧਾ[1] ਅਰਪ ਹੈਂ, [1]ਅਨੇਕ ਤਰ੍ਹਾਂ ਦੀਆਂ।
ਗੁਰੁ ਖਰਚਤੇ ਨਿਤ ਏਵ ਹੈਂ ॥ ੫੦ ॥
ਦੋਹਰਾ:
ਸਾਹਿਬਜ਼ਾਦਾ ਕਰਤਿ ਜੋ,
ਕ੍ਰੀੜਾ[1] ਬਹੁ ਪ੍ਰਕਾਰ। [1]ਖੇਡਾਂ।
ਮਾਤ ਪਿਤਾ ਸਿੱਖ ਦਾਸ ਪਿਖਿ,
ਲਹਿ ਹੈਂ ਮੋਦ ਅਪਾਰ ॥ ੫੧ ॥
ਸ਼ੰਕਰ ਛੰਦ:
ਗੁਰੁ ਬਾਲ ਲੀਲਾ ਪੁੱਤ੍ਰ ਕੀ,
ਪਿਖਿ ਪ੍ਰੇਮ ਸਿੱਖਨਿ ਕੇਰਿ।
ਖਟ ਮਾਸ[1] ਪਟਨੇ ਮੈਂ ਬਿਤਾਏ, [1]ਛੇ ਮਹੀਨੇ।
ਦਿਵਸ ਛੈ ਸਮ ਹੇਰਿ[1]। [1]ਛੇ ਦਿਨ ਬਰਾਬਰ ਦੇਖੇ।
ਇਤ ਸਿੱਖ ਦੇਸ ਪੰਜਾਬ ਕੇ,
ਬਸਨੀਕ ਪੁਰਿ ਆਨੰਦ।
ਨਿਤ ਚਿਤਵਹੀਂ ਚਾਕੋਰ ਗਨ,
ਅਾਂਧੇਰ ਮੈਂ ਜਯੋਂ ਚੰਦ ॥ ੫੨ ॥
ਸ੍ਰੀ ਆਦਿ ਗੁਰੁ ਪਾਰਬ੍ਰਹਮ ਕੋ,

ਮਨਾਵਹੀਂ ਦਿਨ ਰਾਤਿ।
ਬਹੁ ਬਰਸ ਬੀਤੇ ਦਰਸ ਕੀਤੇ,
ਹਰਸ ਹੋਇ ਨ ਸਾਂਤਿ[1]। — [1]ਉਨ੍ਹਾਂ ਨੂੰ ਨ ਖ਼ੁਸ਼ੀ ਹੈ ਤੇ ਨਾ ਸ਼ਾਂਤੀ।
ਜਿਮ ਖਿਚਤਿ ਬਾਲ ਪਤੰਗ[1], — [1]ਗੁੱਡੀ।
ਕੁੰਡੀ ਮੀਨ[1] ਚੁੰਬਕ ਲੋਹ। — [1]ਮੱਛੀ ਨੂੰ ਕੁੰਡੀ।
ਤਿਮ ਪਰਮ ਪ੍ਰੇਮ ਪ੍ਰੇਮੀਓਂ ਕਾ,
ਖਿਚੇ ਪ੍ਰੀਤਮ ਓਹ[1] ॥੫੩॥ — [1]ਪ੍ਰੇਮੀਆਂ ਦਾ ਉਹ ਬਹੁਤਾ ਪ੍ਰੇਮ ਪ੍ਰੀਤਮ ਨੂੰ ਖਿੱਚ ਰਿਹਾ ਹੈ।
ਭਗਵੰਤ ਭਗਤਨਿ ਪ੍ਰੇਮ ਵਸ,
ਬੈਕੁੰਠ ਤੇ ਚਲਿ ਆਇ।
ਧਰਿ ਦੇਹ ਬਿਬਿਧਾ ਨਚਤਿ ਤਜੋਂ,
ਜਜੋਂ ਨਾਚ ਭਗਤ ਨਚਾਇ।
ਗੁਰੁ ਖਿੱਚੇ ਸਿੱਖ ਪ੍ਰੇਮੀਓਂ ਜਬਿ,
ਤਜਾਰ ਹੋਏ ਚਾਹਿ[1]। — [1](ਚਲਣ ਦੀ) ਇੱਛਾ ਨਾਲ।
ਤਬਿ ਕਹਜੋ ਮਾਤਾ ਨਾਨਕੀ,
ਸੁਤ! ਜਾਤ ਹੋ ਤੁਮ ਕਾਹਿ? ॥੫੪॥
ਇਸ ਦੇਸ ਮੈਂ ਔਲਾਦ ਪ੍ਰਭੁਤਾ[1], — [1]ਵਡਿਆਈ।
ਆਦਿ ਪ੍ਰਭ ਸਬਿ ਦੀਨ।
ਤਹਿਂ ਨਿੱਤ ਸ਼ਰੀਕ ਉਤਪਾਤ[1] ਕਰਤੇ, — [1]ਉਪੱਦ੍ਰ।
ਨਿੰਦ ਬਿਘਨ ਸੁ ਪੀਨ[1]। — [1]ਬਹੁਤੇ।
ਅਬਿ ਜੂਲਤ ਹ੍ਵੈ ਹੈ ਫੇਰ,
ਮਤਸਰ ਅਗਨਿ ਤੁਮ ਕੋ ਚੀਨ[1]। — [1]ਹੁਣ ਤੁਹਾਨੂੰ (ਚੀਨ) ਵੇਖ ਕੇ ਫੇਰ ਈਰਖਾ ਦੀ ਅੱਗ ਭੜਕ ਪਵੇਗੀ।
ਜਿਮ ਪਿਖਿ ਨਿਸਾ ਚਰਰਵੀ ਕੋ,
ਸਗ ਫੀਲ ਕੋ ਭੌਂਕੀਨ[1] ॥੫੫॥ — [1]ਸੂਰਜ ਨੂੰ ਵੇਖ ਕੇ ਉੱਲੂ (ਆਦਿ ਦੁਖੀ ਹੁੰਦੇ ਹਨ) ਤੇ ਹਾਥੀ ਨੂੰ ਵੇਖ ਕੇ ਕੁੱਤੇ ਭੌਂਕਦੇ ਹਨ।

ਸੁਨਿ ਮਾਤ ਤੈ ਗੁਰੁ ਸਾਤ ਬਾਤ[1], — [1]ਸੱਚੀ ਗੱਲ।
ਬਖਜਾਤ ਭਾਂਤਹਿ ਤੈਸ।
ਗੁਰੁ ਕਹਜੋ ਹਮ ਕਰਿ ਪਰਣ ਆਏ,
ਇਹਾਂ ਰਹੈਂ ਸੋ ਕੈਸ।
ਪੁਰਿ ਆਨੰਦ ਵਾਸੀ ਯੁਤ ਉਦਾਸੀ,
ਚਿਤਵਿ ਹੈਂ ਮਮ ਬੈਨ।
ਪੁਨ ਸਿੱਖ ਸਬਿ ਉਸ ਦੇਸ ਕੇ,
ਪ੍ਰਤੀਖ ਹੈਂ[1] ਦਿਨ ਰੈਨ ॥੫੬॥ — [1]ਉਡੀਕਦੇ ਹਨ।
ਲਗ ਰਹੀ ਲੋਗਨ ਲਾਖਹਾਂ ਕੀ[1], — [1]ਲੱਖਾਂ ਦੀ।
ਲਗਨ ਲਖਨੇ ਹੇਤ[1]। — [1]ਦੇਖਣ ਵਾਸਤੇ।
ਲਿਵ ਲੀਨ ਸੋ ਲਲਚਾਰਹੇ,
ਮੈਂ ਜਾਨਹੁੰ ਤਿਨਿ ਭੇਤ।
ਵਸ ਸਦਾ ਰਹਤ ਪ੍ਰੇਮੀਆਂ ਕੇ,

ਗੁਰੂ ਸਾਧੂ ਈਸ।
ਅਬਿ ਦਰਸ ਤਿਨ ਕੋ ਦੈਨ ਬਨ ਹੈ,
ਹਮੇਂ ਬਿਸ੍ਵੇ ਬੀਸ[1] ॥੫੭॥ — [1]ਜ਼ਰੂਰ।
ਪੁਨ ਭਵਿੱਖਤ[1] ਹੋਵਨੀ ਹੈ — [1]ਆਉਣ ਵਾਲੇ ਸਮੇਂ ਵਿੱਚ।
ਜੋਇ, ਸੋ ਨ ਮਿਟਾਇ।
ਹਮ ਜਦੀ[1] ਸ਼ਕਤੀ ਰਖਤਿ ਹੈਂ, — [1]ਭਾਵੇਂ।
ਪਰ ਮਰਯਾਦ ਨਾਹਿਂ ਮਿਟਾਇਂ।
ਗੁਰੁ ਪਿਤਾ ਹਮਰੈ ਜੋ ਕਹਯੋ,
ਤੂੰ ਜਾਨ ਹੈਂ ਸਬਿ ਮਾਇ।
ਸੋ ਕਬੀ ਅਨਥਾ[1] ਨਾਹਿਂ ਹ੍ਵੈ ਹੈ, — [1]ਝੂਠ।
ਸਕੈ ਬਿਧਿ[1] ਨਾ ਮਿਟਾਇ ॥੫੮॥ — [1]ਬ੍ਰਹਮਾ।
ਜਨਮੇਜ ਕੌਂ[1] ਮੁਨਿ ਬਜਾਸ ਪਹਿਲੇ, — [1]ਜਨਮੇਜੇਰਾਜੇ ਨੂੰ।
ਗਯੋ ਥਾ ਸਮਝਾਇ।
ਪਰ ਈਸ ਭਾਵ ਬੀਸ ਬਿਸ੍ਵੇ,
ਭਈ ਵੈਸੇ ਆਇ।
ਸੁਨਿ ਬਾਤ ਗੁਰੁ ਕੀ ਮਾਤ ਮਾਨੀ,
ਖਿਆਤ ਨੀਕੀ ਭਾਂਤਿ[1]। — [1]ਚੰਗੀ ਤਰ੍ਹਾਂ ਸਪੱਸ਼ਟ (ਜਾਣ ਕੇ)।
ਪਰ ਚਿੱਤ ਚਿੰਤਾ ਗੂਜਰੀ ਕੇ,
ਭਈ ਕਾਂਪਯੋ ਗਾਤ[1] ॥੫੯॥ — [1]ਸ਼ਰੀਰ।
ਕਰ ਮੰਜ ਤੈ ਪਗ ਕੰਜ ਪਕਰੇ,
ਰੰਜ ਭੰਜਨ ਕੇਤੁ[1]। — [1]ਉੱਜਲ ਹੱਥਾਂ ਨਾਲ ਦੁੱਖਾਂ ਦੇ ਨਿਸ਼ਾਨ ਮੇਟਣ ਵਾਲੇ ਗੁਰਾਂ ਦੇ ਚਰਨ ਫੜੇ।
ਪੂਛ ਰਹੀ ਵਹਿ ਕਜਾ ਹੋਇਗੋ,
ਪਰ ਗੁਰੁ ਨਾ ਦੀਨੋ ਭੇਤ।
ਗੁਰੁ ਕਹਯੋ ਤੁਮਰੋ ਪੂਤ ਹ੍ਵੈ,
ਸਮਰੱਥ ਸਬਿ ਪ੍ਰਕਾਰ।
ਨਹਿਂ ਬਾਤ ਇਸ ਕੀ ਫੇਰੀਓ,
ਬਪੁ ਹੇਰੀਓ ਕਰਤਾਰ[1] ॥੬੦॥ — [1]ਕਰਤਾਰ ਸਰੂਪ ਦੇਖਿਆ ਜੇ।
ਜਿਮ ਰਾਮ ਪੂਤ ਕੁਸ਼ੱਲਜਾ,
ਘਰਿ ਦੇਵਕੀ ਜਦਨਾਥ[1]। — [1]ਮਾਤਾ ਦੇਵਕੀ ਦੇ ਘਰ ਵਿੱਚ ਕ੍ਰਿਸ਼ਨ।
ਤਿਮ ਮਹਾਂ ਪੁਰਖੁ ਅਵਤਾਰ ਹੈ ਇਹੁ,
ਭਾਗ ਬਡ ਤੁਵ ਮਾਥ[1]। — [1]ਤੇਰੇ ਮੱਥੇ ਦਾ।
ਪ੍ਰਤਾਪ ਬਡ ਪ੍ਰਗਟਾਇ ਹੈ,
ਨਿਜ ਨਯੋ ਪੰਥ ਰਚਾਇ।
ਘਰ ਘਨੇ ਘਾਗੂ ਘੱਤ ਘਾਲੈ,
ਘੁਮਡ ਘੋਰ ਘੁਮਾਇ[1] ॥੬੧॥ — [1](ਬੱਦਲ ਵਾਂਗ) (ਘੁਮਡ) ਉੱਛਲ ਕੇ (ਘੋਰ) ਗੱਜ ਕੇ ਤੇ (ਘੁਮਾਇ) ਚੱਕ੍ਰ ਲਾ ਕੇ ਬਹੁਤੇ ਘਰਾਂ ਨੂੰ (ਘਾਗੂ) ਘੇਰਾ (ਘੱਤ) ਪਾ ਕੇ (ਘਾਲੈ) ਮਾਰੇਗਾ।
ਗੁਰ ਘਰ ਉਜੇਰਾ ਕਰੈਗੋ[1], — [1]ਚਮਕਾਏਗਾ।

ਹਿੰਦੁ ਹੱਦ ਧਰਮ ਰਖਾਇ।
ਜਿਮ ਗੋਇ ਹੈ[1] ਤਿਮ ਹੋਇ ਹੈ,
[1]ਕਹੇਗਾ।
ਤੁਮ ਮਾਨੀਓ ਸਤ ਭਾਇ[1]।
[1]ਨਿਸਚੇ ਨਾਲ।
ਅਨੁਸਾਰ ਯਾਹਿ ਰਹਾਈਓ,
ਰੂਸਾਈਓ ਕਿਮ ਨਾਹਿਂ।
ਤਲਵਾਰ ਤਿੱਖੀ ਧਾਰ ਬੱਜਰ,
ਬਾਕ ਭਵ ਹੈਂ ਯਾਂਹਿ[1] ॥ ੬੨ ॥
[1]ਇਨ੍ਹਾਂ ਦੇ ਬਚਨ ਹੋਣਗੇ।
ਸਬਿ ਭਾਂਤਿ ਪੋਖੋ[1] ਇਨੈ,
[1]ਪਾਲੋ।
ਰਾਖੋ, ਨੈਨਿ ਪਲਕਨਿ ਤੌਰ[1]।
[1]ਅੱਖਾਂ ਦੀਆਂ ਪਲਕਾਂ ਵਾਂਗ।
ਹਮ ਜਾਤ ਹੈਂ ਪੰਜਾਬ ਕੌ,
ਤੁਮ ਰਹੋ ਸਬਿ ਇਸ ਠੌਰ।
ਬੁਲਵਾਇ ਲੈ ਹੈਂ ਤੁਮੈਂ ਭੀ,
ਫਿਰ ਪੁਰਿ ਅਨੰਦ ਮਝਾਰ।
ਸੁਨਿ ਗੂਜਰੀ ਜੀ, ਸਾਸ ਭਰਿ ਕਹਿ,
ਊਜਰੀ ਮੈਂ ਭਾਰ[1] ॥ ੬੩ ॥
[1]ਹਾਹੁਕਾ ਭਰ ਕੇ ਕਿਹਾ ਕਿ ਮੈਂ ਬਹੁਤ ਉਜੜ ਗਈ ਹਾਂ।
ਬਹੁ ਬਰਸ ਕਾਗ ਉਡਾਵਤੀ ਕੋ,
ਕਾਮਰੂ ਤੈ ਆਇ।
ਅਬਿ ਫੇਰ ਏਕਲ ਤਜਿ ਹਮੈਂ,
ਦਿਯ ਅਨਤ[1] ਜਾਨ ਸੁਨਾਇ।
[1]ਹੋਰ ਥਾਂ।
ਬਿਧਿ ਕਾਹਿ ਜੋਨੀ ਨਾਰਿ ਕੀ
ਸਮ ਨਾਰਕੀ ਨਰ ਕੀਨ[1]।
[1]ਨਰਕ ਦੇ ਜੀਵ ਵਾਂਗ ਕੀਤੀ ਹੈ।
ਨਿਤ ਸ਼ੋਕ ਸੰਸੇ ਓਕ[1] ਤਨ,
[1]ਘਰ।
ਤਿਯ ਦੀਨ[1] ਰਹਿ ਪਰਧੀਨ ॥ ੬੪ ॥
[1]ਦੁਖੀ।
ਇਮ ਗਾਇ[1] ਨੈਨ ਬਹਾਇ ਜਲ,
[1]ਕਹਿ ਕੇ।
ਮੁਰਝਾਇ ਪਾਂਇ ਗਹਾਇ[1]।
[1]ਚਰਨ ਪਕੜੇ।
ਤਨ ਸਰਸ ਕੁੰਦਨ ਸਰਸ ਫੂੱਲ ਤੈ,
ਸਰਸ ਗੌ ਬਦਲਾਇ[1]।
[1]ਸੋਨੇ ਦੇਰੰਗ ਵਰਗਾ ਸਰੀਰ ਸਰ੍ਹੋਂ ਦੇ ਫੁੱਲ ਨਾਲੋਂ ਵੀ ਬਹੁਤਾ ਬਦਲ ਗਿਆ ਭਾਵ ਬਹੁਤਾ ਪੀਲਾ ਹੋ ਗਿਆ।
ਕਹਿ ਜਹਾਂ ਤੁਮ ਬਨ ਸੁਰਗ ਸੋ ਮੁਹਿ,
ਸੁਖ ਬਿਕੁੰਠ ਅਧਿਕਾਇ[1]।
[1]ਕਿਹਾ ਜਿਥੇ ਤੁਸੀਂ ਹੋਵੋ ਉਹ ਜੰਗਲ ਵੀ ਸੁਰਗ ਹੈ (ਉਥੇ) ਮੈਨੂੰ ਬੈਕੁੰਠ ਤੋਂ ਵੀ ਬਹੁਤਾ ਸੁੱਖ ਹੈ।
ਬਿਨ ਰਾਵਰੇ ਤਨ[1] ਰਾਜ ਬਿਤ[2] ਸੁਤ[3],
[1]ਤੁਹਾਡੇ ਸਰੀਰ ਤੋਂ ਬਿਨਾਂ। [2]ਧਨ। [3]ਪੁੱਤਰ।
ਦੁਖਦ ਹੈ ਬਹੁ ਭਾਇ ॥ ੬੫ ॥
ਗੁਰੁ ਦੈ ਦਿਲਾਸਾ ਧੀਰ ਬਹੁਧਾ,
ਕਹਯੋ ਮੋਹਿ ਜਰੂਰ।
ਅਬਿ ਬਨੈ ਜਾਵੋ ਤੁਮ ਥਿਰਾਵੋ,
ਕਿਤਕ ਦਿਨ ਇਤ ਰੂਰ[1]।
[1]ਹੇ ਸੁੰਦਰਿ!

ਬਿਨ ਦੇਰ ਫੇਰ ਬੁਲਾਇ ਲੈ ਹੈਂ,
ਗੁਰੁ ਰਖੈ ਹੈ ਲਾਜ।
ਢਿਗ ਦਾਸ ਦਾਸੀ ਸਾਸ[1] ਸੁਤ
[1]ਸੱਸ।
ਤੁਵ, ਭ੍ਰਾਤ ਸਹਤ ਸਮਾਜ ॥੬੬॥

ਗੀਆ ਛੰਦ:

ਕ੍ਰਿਪਾਲ ਸਸਿ ਗੁਰਬਖਸ਼ ਜੇਠਾ,
ਸਤੀਰਾਮ ਗੁਲਾਬ ਜੀ।
ਦਯਾਰਾਮ ਪੰਜਾਬ ਭਾਈ,
ਮੇਹਾਂ ਜੋਧ ਮਤਾਬ ਜੀ।
ਇਤਜਾਦਿਕੈਂ ਕੋ ਛੋਰਜੋ,
ਦਸਮੇਸ਼ ਸੇਵਨ ਕਾਰਨੈ।
ਪੁਨ ਗੋਦ ਲੀਨ ਸਮੋਦ[1] ਸੁਤ ਕੋ,
[1]ਅਨੰਦ ਸਹਿਤ।
ਪਜਾਰ ਦੈ ਹ੍ਵੈ ਬਾਰਨੈ[1] ॥੬੭॥
[1]ਵਾਰਨੇ ਜਾਂਦੇ ਹਨ।
ਗੁਰੁ ਨਾਨਕੰ ਕਾ ਧਜਾਨ ਧਰ ਕੈ,
ਫੇਰ ਸਿਰ ਕਰ[1] ਰੱਖਜਾ।
[1]ਹੱਥ।
ਜਨੁ ਬੀਰ ਰਸ ਤੈ ਸਾਂਤਿ ਰਸ,
ਹ੍ਵੈ ਬਿਦਾ[1] ਕਵਿ ਇਹੁ ਲੱਖਜਾ[2]।
[1]ਜਾਣੋ ਬੀਰਰਸ (ਸ੍ਰੀ ਗੁਰੂ ਗੋਬਿੰਦ ਸਿੰਘ ਜੀ) ਤੋਂ ਸ਼ਾਂਤਰਸ (ਸ੍ਰੀ ਗੁਰੂ ਤੇਗ਼ ਬਹਾਦਰ ਜੀ) ਵਿਦਾ ਹੋ ਰਹੇ ਹਨ। [2]ਕਵੀ ਨੇ ਇਹ ਜਾਣਿਆ ਹੈ।

ਗੁਰੁ ਦਸਮ ਨੌਮੇ ਗੁਰੂ ਕੇ ਪਗ,
ਸੀਸ ਧਰਿ ਕਰ ਜੋਰ ਕੈ।
ਕਰਿ ਬਾਤ ਤੁਤਲੀ ਟੇਰ ਬੁਲ੍ਹ ਕੋ[1],
[1]ਬੁੱਲ੍ਹ ਢਿੱਲਾ ਕਰ ਕੇ।
ਨੈਨ ਤੈ ਜਲ ਛੋਰ ਕੈ ॥੬੮॥
ਕਹਿ ਸੰਗ ਜੈਹੋਂ ਆਪ ਕੇ,
ਮੈਂ ਨਾਹਿਂ ਰੈਹੋਂ ਮਾਤ ਪੈ।
ਤੁਵ ਨਾ ਅਕੈਹੋਂ[1] ਕੁਛ ਨਾ ਚੈਹੋਂ,
[1]ਦੁੱਖ ਨਹੀਂ ਦੇਵਾਂਗਾ। (ਅ) ਖਿਝਾਵਾਂਗਾ ਨਹੀਂ।
ਨਾ ਰੁਸੈ ਹੋਂ ਬਾਤ ਪੈ[1]।
[1]ਕਿਸੇ ਗੱਲੋਂ ਰੁੱਸਾਂਗਾ ਨਹੀਂ।
ਨਿਜ ਤਾਯਾ ਜੀ[1] ਕੇ ਪੁੱਤ੍ਰ ਪੌਤ੍ਰ,
[1]ਸੂਰਜ ਮੱਲ।
ਪੇਖਿ ਸੁਨਿ ਕਹਿ ਬਾਤ ਕੋ।
ਕਰਿ ਪਜਾਰ ਉਨਿ ਸੈਂ ਖੇਲ ਕੈ,
ਫਿਰ ਕਹੋਂ ਸਬਿ ਬਡ ਮਾਤ ਕੋ[1] ॥੬੯॥
[1]ਵੱਡੇ ਮਾਤਾ, ਮਾਤਾ ਨਾਨਕੀ ਜੀ ਨੂੰ।
ਨਿਜ ਦੇਸ ਗਾਮ ਆਨੰਦਪੁਰ,
ਪਿਖਿ ਆਇ ਹੌਂ ਪ੍ਰਭਾਤ ਕੌ[1]।
[1]ਸਵੇਰ ਨੂੰ।
ਸੁਨਿ ਬਾਤ ਐਸੀ ਭਾਂਤਿ ਬਹੁਧਾ,
ਹਸੇ ਸਬਿ ਸੁਖ ਦਾਤ ਕੌ[1]।
[1]ਸੁੱਖ ਦੇਣ ਵਾਲੇ ਦਸਮ ਪਾਤਸ਼ਾਹ ਨੂੰ।
ਗੁਰੁ ਲਾਇ ਉਰਿ[1] ਕਰਿ ਪਜਾਰ ਬਾਤੈਂ,
[1]ਛਾਤੀ ਨਾਲ ਲਾ ਕੇ।
ਖੇਲਣੇ ਭਲ ਵਸਤੁ ਦੈ।
ਪ੍ਰਚਾਇ ਸੁਤ ਪਗ ਮਾਤ ਬੰਦੇ,

ਉਠੇ ਤਹਿਂ ਤੈ ਸੁਸਤਿ ਲੈ[1] ॥ ੭੦ ॥
ਪਗ ਮਾਥ ਧਰਿ ਪੁਨ ਗੂਜਰੀ ਜੀ,
ਹਾਥ ਜੋਰਿ ਨਿਹੋਰ ਕੈ[1]।
ਕਹਿ ਪਹੁੰਚ ਤਹਿਂ ਬੁਲਵਾਇ ਲਈਓ,
ਹਮੈਂ ਦੇਰੀ ਛੋਰ ਕੈ।
ਚਲਿ ਤਹਾਂ ਤੈ ਗੁਰੁ, ਥਿਰੇ
ਦਾਨਾ ਪੁਰ ਵਿਖੈ, ਨਿਸ ਆਯ ਕੈ।
ਘਨ ਸਜਾਮ ਜੈਤਾ ਆਦਿ ਸਿੱਖ ਬਹੁ,
ਰਹੇ ਗੁਰ ਢਿਗ ਭਾਯ ਕੈ[1] ॥ ੭੧ ॥
ਦਿਨ ਦੂਸਰੇ ਨਿਸ ਅਰਧ ਤੈ,
ਗੁਰੁ ਚਲੇ ਦੇਸ ਪੰਜਾਬ ਕੌ।
ਸੰਗ ਬਖਤ ਮਲ, ਅਜੀਤ ਮਲ,
ਗੁਰੁਦਿੱਤਾ ਜੀ ਬ੍ਰਿਧਾਵ ਕੌ[1]।
ਮਤੀਰਾਮ, ਦਯਾਲਾ, ਮਿਲਹਖਾ,
ਲਾਲ ਚੰਦ, ਕ੍ਰਿਪਾਲ ਜੀ।
ਰਾਮ ਦਿਤਾ, ਮਾਹਰੀ ਜੀ,
ਧਰਮ ਸਸਿ, ਸੁਖ ਦਜਾਲ ਜੀ ॥ ੭੨ ॥
ਬਹੁ ਸੰਤ ਭਗਤ ਭਗਵਾਨ ਕੇ,
ਉਸ ਦੇਸ ਮਾਂਹਿ ਜੁ ਭੂਰ ਥੇ[1]।
ਵਹਿ ਕਾਮਰੂ ਲੌਂ ਸੰਗ ਗੁਰੁ ਕੇ,
ਰਹੇ ਚੰਗ ਜਰੂਰ ਥੇ[1]।
ਮਗ ਨਾਖਤੇ[1] ਗੁਰੁ ਸਨ ਸਨੇ[2],
ਥਿਰਿ ਸ਼ਹਰ ਛਪਰੇ, ਬਖਸਰੈਂ।
ਡੁਮਰਾਉ, ਬਾੜ ਸੁ ਜੌਨ ਪੁਰ,
ਬਾਨਾਰਸੀ ਰਹਿ ਅਕਸਰੈਂ[1] ॥ ੭੩ ॥
ਆਯੁੱਧਜਾ ਸਮਾਧਿ ਦਸਰਥ,
ਪਾਸ ਸਰਜੂ ਤੀਰ ਹੈ[1]।
ਰਹਿ ਸੈਲ ਕਰਿ ਸਬਿ ਠੌਰ ਕਾ,
ਤਟ ਗੰਗ ਚਲ ਕੈ ਧੀਰ ਹੈ।
ਇਸ਼ਨਾਨ ਕਰਿ ਹਰਿਦ੍ਵਾਰ ਕਨਖਲ,
ਆਇ ਬੈਠੇ ਫਿਰ ਤਹੀਂ।
ਅਸਥਾਨ ਸਾਧੂ ਨਿਰਮਲੇ,
ਦਰਗਾਹਾ ਸਿੰਘ ਕਾ ਅਬਿ ਜਹੀਂ ॥ ੭੪ ॥
ਗੁਰੁ ਆਦਿ ਤੀਸਰ ਖਸਟਮੇਂ ਭੀ,
ਰਹੇ ਉਤਰਤ ਥੇ ਵਹੀਂ।
ਇਸ ਹੇਤ ਤੈ ਗੁਰੁ ਨੌਮ ਉਤਰੇ,

[1]ਅਸ਼ੀਰਵਾਦ ਲੈ ਕੇ।
[1]ਬੇਨਤੀ ਕਰਕੇ।
[1]ਪ੍ਰੇਮ ਨਾਲ।
[1]ਬਾਬਾ ਬੁੱਢਾ ਜੀ ਦੀ ਵੰਸ਼ ਦਾ।
[1]ਬਹੁਤੇ ਸਨ।
[1]ਚੰਗੀ ਤਰ੍ਹਾਂ ਜ਼ਰੂਰ ਰਹੇ ਸਨ।
[1]ਰਸਤਾ ਲੰਘਦੇ। [2]ਹੌਲੀ ਹੌਲੀ।
[1]ਬਹੁਤਾਰਹਿ ਕੇ।
[1]ਸਰਜੂ ਨਦੀ ਦੇ ਕਿਨਾਰੇ ਕੋਲ ਹੈ।

| | |
|---|---|
| ਪੂਰਾ ਗੁਰੁ ਥਲ ਲਖਿ ਸਹੀ[1]। | [1]ਪਹਿਲਿਆਂ ਗੁਰਾਂ ਦੀ ਠੀਕ ਜਗ੍ਹਾ ਜਾਣ ਕੇ। |
| ਗੁਰੁ ਜਾਇ ਦੱਖਨ[1] ਦਸਮ ਜੌਂ, | [1]ਦੱਖਣ ਵਿੱਚ (ਨਦੇੜ ਸ਼ਹਿਰ 'ਚ ਗੁਰਦੁਆਰਾ ਸੱਚਖੰਡ ਸ੍ਰੀ ਹਜ਼ੂਰ ਸਾਹਿਬ ਵਿਖੇ।) |
| ਗੁਰੁ ਗ੍ਰੰਥ ਗਾਥ[1] ਸੁਨਾਈਆ। | [1]ਕਥਾ। |
| ਤਬਿ ਜਗਤ ਤੈ ਬੇਰਕਤ ਹ੍ਵੈ, | |
| ਸਿੱਖ ਰਹੇ ਬਹੁ ਇਤ ਆਈਆ ॥੭੫॥ | |
| ਤਿਨਿ ਮਾਂਹਿ ਮੁੱਖਿ ਦਰਗਾਹਾ ਸਿੰਘ ਥਾ, | |
| ਰਹਜੋ ਸੋ ਇਤ ਆਇ ਹੈ। | |
| ਤਹ ਗੰਗ ਤਟ ਗੁਰੁ ਨੌਮ ਉਤਰੇ, | |
| ਗੁਰੁਦ੍ਵਾਰ ਤਹਾਇਂ ਹੈ। | |
| ਪੁਰ ਆਇ ਕੀਰਤ ਮੈਂ[1] ਥਿਰੇ, | [1]ਕੀਰਤ ਪੁਰ ਵਿੱਚ। |
| ਰਵਿ ਮੱਲ[1] ਆਦਿਕ ਆ ਮਿਲੇ। | [1]ਸੂਰਜ ਮੱਲ। |
| ਗੁਰੁ ਦਸਮ ਕੇ ਪ੍ਰਗਟਾਨ ਕੀ ਸੁਨਿ, | |
| ਸਬੈ ਆਨੰਦ ਮੈਂ ਭਿਲੇ[1] ॥੭੬॥ | [1]ਮਿਲ ਗਏ। |
| ਗੁਰੁਦ੍ਵਾਰ ਮੈਂ ਪ੍ਰਸ਼ਾਦ ਗੁਰੁ, | |
| ਕਰਵਾਇ ਆਨੰਦਪੁਰ ਗਏ। | |
| ਸੁਨਿ ਲੋਗ ਅਤਿ ਮਨ ਮੋਦ ਹ੍ਵੈ, | |
| ਸਬਿ ਮਿਲਨਿ ਆਗੇ ਚਲਿ ਅਏ। | |
| ਦੈ ਜਥਾ ਸ਼ਕਤੀ ਭੇਟ, ਬਾਦ[1] | [1]ਵਾਜੇ। |
| ਬਜਾਇ, ਮੰਗਲ ਗਾਵਤੇ। | |
| ਲੈ ਜਾਇ ਗੁਰੁ ਕੋ ਪੁਰਿ ਵਿਖੇ, | |
| ਘਰ ਸਫਾ ਕਰਿ ਉਤਰਾਵਤੇ ॥੭੭॥ | |
| ਸਬਿ ਗਾਮ ਸੀਂਚ ਸੁਗੰਧਿ[1] | [1]ਸਾਰੇ ਪਿੰਡ ਵਿੱਚ ਸੁਗੰਧੀ ਛਿੜਕ ਕੇ। |
| ਬੰਦਨ ਵਾਰ[1] ਚਿੱਤ੍ਰਤ ਕੀਨ ਹੈ[2]। | [1]ਫੁੱਲ ਪੱਤਿਆਂ ਦੀਆਂ ਦਰਵਾਜ਼ਿਆਂ ਤੇ ਬੰਨ੍ਹੀਆਂ ਮਾਲਾਂ। [2]ਚਿਤ੍ਰਕਾਰੀ ਕੀਤੀ ਹੋਈ ਹੈ। |
| ਧ੍ਵਜਾ[1] ਕਲਸ ਧਾਮਲ ਪੈ ਲਸਾਏ[2], | [1]ਝੰਡੀਆਂ। [2]ਚਮਕਾਏ। |
| ਲਜੈ ਚਪਲਾ ਚੀਨ ਹੈ[1]। | [1]ਬਿਜਲੀ ਦੇਖ ਕੇ ਸ਼ਰਮਿੰਦਾ ਹੁੰਦੀ ਹੈ। |
| ਘ੍ਰਿਤ ਦੀਪ ਬਾਰ[1] ਧੁਖਾਇ ਧੂਪ, | [1]ਘਿਓ ਦੇ ਦੀਵੇ ਬਾਲ ਕੇ। |
| ਉਛਾਹਿ ਕੀਨੋ ਭਾਰ ਹੈ। | |
| ਜਿਮ ਕ੍ਰਿਸ਼ਨ ਆਏ ਬ੍ਰਿਜ ਮੈਂ[1], | [1](ਮਥਰਾ ਦੇ ਲਾਗੇ ਦੇ) ਦੇਸ਼ ਵਿੱਚ। |
| ਫਿਰ ਅਧਿ[1] ਰਾਮ ਉਦਾਰ ਹੈ ॥੭੮॥ | [1]ਅਜੁੱਧਿਆ ਵਿੱਚ। |
| ਇਸ ਧਜਾਇ ਕੋ ਜੋ ਪਢੈ ਸੁਨਿ ਹੈ, | |
| ਪ੍ਰੇਮ ਯੁਤ ਨਰ ਨਾਰਿ ਹੈ। | |
| ਗੁਰ ਧਾਮ ਸੁਤ ਜਯੋਂ ਪ੍ਰਗਟਿਓ, | |
| ਤਯੋਂ ਭਵੈ ਸੁਤ ਤਿਹ ਚਾਰੁ ਹੈ[1]। | [1]ਤਿਸ (ਦੇ ਘਰ) ਸੁੰਦਰ ਪੁੱਤਰ ਹੋਵੇਗਾ। |
| ਜੈ[1] ਨ੍ਰਿਪ ਕੀ ਜਿਉ ਗੁਰੁ ਕਰਾਈ, | [1]ਫ਼ਤਹ। |
| ਤੈਸ ਤਿਹ ਕਰਵਾਇ ਹੈ। | |

ਫਲ ਭਵੈ[1] ਤੀਰਥ ਯਾਤ੍ਰਾ ਕਾ,
ਬਿਘਨ ਅਨਿਕ ਬਿਲਾਇ ਹੈਂ[1] ॥ ੭੯ ॥
ਨਿਜ ਧਾਮ ਮੈ ਪਰਦੇਸ ਤੈ, ਜਨ[1]
ਗੁਰੂ ਸਮ ਫਿਰ ਆਇ ਹੈ।
ਇਤ ਗੁਰੂ ਆਨੰਦ ਪੁਰ ਥਿਰੇ,
ਇਤ ਥਿਰਜੋ ਸਾਨੰਦ ਧਜਾਇ ਹੈ ॥ ੮੦ ॥

[1]ਹੋਵੇਗਾ।
[1]ਦੂਰ ਹੋ ਜਾਣਗੇ।
[1]ਮਨੁੱਖ।

ਇਤਿ ਸ੍ਰੀ ਗੁਰੂ ਪੰਥ ਪ੍ਰਕਾਸ਼ ਗ੍ਰੰਥੇ ਪੂਰਬਾਰਧੇ ਗਜਾਨ ਸਿੰਘ ਵਿਰਚਿਤੇ
'ਨੌਮ ਗੁਰੁ ਕਾ ਪ੍ਰਸੰਗ' ਬਰਨਨੰ ਨਾਮ ਸੈਂਤੀਸਮੋ ਬਿਸ੍ਰਾਮ ॥ ੩੭ ॥

## ੩੮. {ਸ੍ਰੀ ਕਲਗੀਧਰ ਜੀ ਦਾ ਸ਼ੁਭ ਵਿਵਾਹ}

ਸ੍ਵੈਯਾ:

ਮੋਰੀ ਸੁਨੋ ਬਿਨਤੀ ਗੁਰੁ ਜੀ,
ਹਰਿ ਗੋਬਿੰਦ ਸਾਹਿਬ ਬੀਰਨ ਮੋਰੀ[1]।
[1]ਸੂਰਮਿਆਂ ਦੇ ਮੋਹਰੀ (ਆਗੂ)।

ਮੋਰੀ ਜਬੈ ਤੁਮ ਬਾਗ ਬਿਜੈ ਦਿਸ,
ਸੱਤ੍ਰਨ ਕੀ ਧਰ ਤੈ ਜਰ ਤੋਰੀ[1]।
[1]ਜਦੋਂ ਤੁਸਾਂ ਜਿੱਤ ਵੱਲ (ਘੋੜੇ ਦੀ) ਵਾਗ ਮੋੜੀ ਤਦੋਂ ਵੈਰੀਆਂ ਦੀ ਧਰਤੀ ਤੋਂ ਜੜ੍ਹ ਤੋੜ ਦਿੱਤੀ।

ਤੋਰੀ ਜਿਮੈ ਤਰਫੈਂ ਰਣ ਮੈ ਅਰਿ,
ਜੇ ਅਕਟੇ ਬਿਕਟੇ ਸਹਿ ਜੋਰੀ[1]।
[1](ਜਦੋਂ) ਨ ਕੱਟੇ ਜਾਣ ਵਾਲੇ ਵੈਰੀ ਜ਼ੋਰ ਨਾਲ ਚੰਗੀ ਤਰ੍ਹਾਂ ਕੱਟੇ ਗਏ ਤਦੋਂ ਜੰਗ ਵਿੱਚ ਮੱਛੀ ਵਾਂਗ ਤੜਫਦੇ ਹਨ।

ਜੋਰੀ ਉਭੈ ਕਰ ਗਯਾਨ ਹਰੀ ਬਿਨਵੈ,
ਬਿਘਨੈ ਹਰ ਜਯੋਂ ਅਹਿ ਮੋਰੀ[1] ॥੧॥
[1]ਦੋਵੇਂ ਹੱਥ ਜੋੜ ਕੇ ਗਿਆਨ ਸਿੰਘ ਬੇਨਤੀ ਕਰਦਾ ਹੈ ਜਿਵੇਂ ਮੋਰ ਸੱਪਾਂ ਨੂੰ (ਖਾਂਦਾ ਹੈ) ਤਿਵੇਂ ਮੇਰੇ ਬਿਘਨਾਂ ਨੂੰ ਨਾਸ ਕਰੋ।

ਦੋਹਰਾ:

ਗੁਰੁ ਥਿਰ ਪੁਰਿ ਆਨੰਦ ਢੁਰਿ[1]
[1]ਢਲ ਕੇ, ਪਸੀਜ ਕੇ।
ਨਿਜ ਸੁਤ ਵਰ ਕੋ[1] ਬਜਾਹਿ।
[1]ਆਪਣੇ ਚੰਗੇ ਪੁੱਤਰ ਦਾ।
ਕਰੈਂ, ਪ੍ਰਮੋਦ ਸੁ ਭਰੈਂ ਜਿਮ,
ਧਜਾਇ ਕਥੈਂ ਕਥ ਯਾਹਿ ॥੨॥

ਚੌਪਈ:

ਦੇਸ ਬਦੇਸ ਅਸੇਸਹਿ ਪੁਰ ਕੇ[1]।
[1]ਬਹੁਤੇ ਸ਼ਹਿਰਾਂ ਦੇ।
ਸਿੱਖਨ ਸੁਨੇ ਸੁਜੱਸ ਸਤਿਗੁਰੁ ਕੇ।
ਤੀਰਥ ਨਿਖਲ ਅਏ ਤੀਰਥ ਕਰਿ।
ਤੀਰ ਨੀਰ ਨਿਧਿ ਲੌਂ ਸਧੀਰ ਵਰ[1] ॥੩॥
[1]ਧੀਰਜਵਾਨ ਤੇ ਸ੍ਰੇਸ਼ਟ ਸਤਿਗੁਰੂ ਸਮੁੰਦਰ ਦੇ ਕਿਨਾਰੇ ਤੱਕ ਸਾਰੇ ਤੀਰਥਾਂ ਨੂੰ ਪਵਿੱਤ੍ਰ ਕਰ ਆਏ।

ਕਾਮਰੂਪ ਨਿਧਿ ਕਾਮਰੂਪ ਜੋ[1]।
[1]ਕਾਮ ਰੂਪ ਦੇਸ ਜਿਹੜਾ ਚੰਗੇ ਰੂਪ ਤੇ ਬਹੁਤੇ ਕਾਮ ਦੀ ਖ਼ਾਸ ਨਿਧੀ ਹੈ।
ਦੇਸ ਅਸੇਸ ਬਿਸੇਸ ਖੂਪ ਜੋ।
ਜਾਦੂ ਟੂਨੇ ਕੇ ਬਲ ਜੋਈ।
ਰਹਯੋ ਮਵਾਸ ਖਾਸ ਮਦ ਥੋਈ[1] ॥੪॥
[1]ਜਿਹੜਾ ਜਾਦੂ ਟੂਣਿਆਂ ਦੇ ਖ਼ਾਸ ਬਲ ਨਾਲ ਸਦਾ ਆਕੀਰਹਿੰਦਾ ਸੀ।
ਕਈ ਬਾਰ ਪਤਸ਼ਾਹੀ ਸੈਨਾ।
ਹਾਰ ਮਾਰ ਖਾ ਆਈ ਐਨਾ[1]।
[1]ਘਰ।
ਮਾਨ ਸਿੰਘ ਨ੍ਰਿਪ ਸੇ ਜਹਿਂ ਮਾਰੇ।
ਜੋਗੀ ਬਡ ਤਾ ਕੇ ਗੁਰੁ ਹਾਰੇ[1] ॥੫॥
[1]ਵੱਡੇ ਜੋਗੀ ਤੇ ਉਨ੍ਹਾਂ ਦੇ ਗੁਰੂ ਹਾਰ ਗਏ।
ਵਹੈ ਦੇਸ ਗੁਰੁ ਸਰਬ ਨਿਵਾਯੋ।
ਜੋਧ ਪੁਰੀ ਪਤਿ ਕੋ ਜਸ ਦਾਯੋ[1]।
[1]ਦਿੱਤਾ।
ਕਾਮਨਿ ਜਿਤੀ ਸਕਾਮਨਿ ਜਿਤੀ[1]।
[1]ਜਿਤਨੀਆਂ ਇਸਤ੍ਰੀਆਂ ਕਾਮਨਾ ਦੇ ਸਹਿਤ ਸਨ (ਉਹ ਸਾਰੀਆਂ) ਜਿੱਤ ਲਈਆਂ।

ਕਾਮਨ[1] ਕਰਿ ਹਾਰੀ ਸੋ ਤਿਤੀ[2] ॥੬॥
[1]ਟੂਣੇ। [2]ਉਤਨੀਆਂ।
ਪਤੀ ਅਸਾਮ ਸਾਮ ਗੁਰੁ ਆਯੋ[1]।
[1]ਅਸਾਮ ਦਾ ਰਾਜਾ ਗੁਰਾਂ ਦੀ ਸ਼ਰਨ ਆਇਆ।

ਬਿਸ਼ਨ ਸਿੰਘ ਸੋਂ ਮੇਲ ਕਰਾਯੋ।
ਪ੍ਰਭਾਕਰ ਪ੍ਰਭਤਾ ਅਰਿ ਤਾਪੀ[1]। — [1]ਪ੍ਰਭਤਾ (ਵਡਿਆਈ) ਦੇ ਸੂਰਜ ਵੈਰੀਆਂ ਨੂੰ ਤਪਾਉਣ ਵਾਲੇ।
ਪ੍ਰਗਟਨੇ ਪਟਨੇ ਪੁੱਤ੍ਰ ਪ੍ਰਤਾਪੀ ॥੭॥
ਇਤਜਾਦਿਕ ਕੀਰਤਿ ਯੁਤ ਬਾਤੈਂ।
ਫੈਲੀ ਚੰਦ ਚੰਦ੍ਰਕਾ ਭਾਤੈਂ[1]। — [1]ਚੰਦ ਦੀ ਚਾਨਣੀ ਦੀ ਤਰ੍ਹਾਂ।
ਦਸੋ ਦਿਸਾ ਤੈ ਗੁਰੁ ਸਿੱਖ ਭਾਰੇ।
ਸੁਨਿ ਸੁਨਿ ਗੁਰੁ ਜਸ ਅਤਿ ਮੁਦ ਧਾਰੇ ॥੮॥
ਕਈ ਬਰਸ ਪੀਛੇ ਗੁਰੁ ਆਏ।
ਕਾਰ ਭੇਟ ਬਹੁ ਹੁਤੀ ਜਮਾਏ[1]। — [1]ਜਮ੍ਹਾਂ।
ਜਾਇ ਸਿੱਖ ਸੋ ਗੁਰੁ ਢਿਗ ਦੇਹੀਂ।
ਜਨਮ ਲਾਭ ਦਰਸ਼ਨ ਕਰਿ ਲੇਹੀਂ ॥੯॥
ਸੰਗ ਮਸੰਦਨ ਸਿੱਖ ਬ੍ਰਿੰਦੈ[1]। — [1]ਬਹੁਤੇ।
ਆਵਤਿ ਨਿਤ ਪ੍ਰਤਿ ਪਾਵਤਿ ਚਿੰਦੈਂ[1]। — [1]ਮਨ ਇੱਛਤ ਫਲ।
ਰਹੈ ਭੀਰ ਨਿਸ ਦਿਨ ਗੁਰੁ ਦਰ ਪੈ।
ਇਕ ਆਵਤਿ ਜਾਵਤਿ ਇਕ ਘਰ ਪੈ ॥੧੦॥
ਵਸਤੁ ਅਪਾਰ ਅੰਬਾਰ ਲਗਾਏ।
ਭਰੇ ਖਜ਼ਾਨੇ ਨਕਦਿ ਸੰਗਾਏ[1]। — [1]ਨਕਦੀ ਨਾਲ।
ਧੀਰ ਮਲ ਲੌ ਸੋਢੀ ਸਾਰੇ।
ਸੁਨਿ ਸੁਨਿ ਜਰੈਂ[1] ਚਰੈ ਨਹਿਂ ਚਾਰੇ[2] ॥੧੧॥ — [1]ਸੜਦੇ ਹਨ। [2]ਜ਼ੋਰ ਨਹੀਂ ਚਲਦਾ।
ਦੇਗ ਦੁ ਵਕਤੈ ਵਰਤੈ ਭਾਰੀ।
ਸਿੱਖ ਗਰੀਬ ਫਕੀਰ ਅਪਾਰੀ।
ਬਾਂਛਤ ਭੋਜਨ ਛਕੈਂ ਅਪਰਹੀਂ[1]। — [1]ਹੋਰ ਵੀ।
ਜਥਾ ਜੋਗ ਸਬਿ ਸੇਵਾ ਕਰਹੀਂ ॥੧੨॥
ਬੈਠਿ ਦਿਵਾਨ ਦਰਸ ਗੁਰੁ ਦੈਹੈਂ।
ਸਿੱਖਨ ਕੇ ਦੁਖ ਦਾਰਿਦ ਦੈਹੈਂ[1]। — [1]ਸਾੜਦੇ ਹਨ।
ਭਰਮ ਭੇਦ ਕੋ ਖੇਦ ਨਿਕਾਰੈਂ[1]। — [1]ਦੱਖ ਦੇ ਕੇ ਕੱਢ ਦੇਂਦੇ ਹਨ।
ਬੇਦ ਅਨੁਸਾਰ ਅਭੇਦ[1] ਉਚਾਰੈਂ ॥੧੩॥ — [1]ਏਕਤਾ।
ਕੈਵਲ ਮੁਕਤਿ ਸਯੁਕਤਿ ਦਿਢਾਵੈਂ[1]। — [1]ਕੇਵਲ ਮੁਕਤੀ ਜੁਗਤੀ ਸਹਿਤ ਦ੍ਰਿੜ ਕਰਾਉਂਦੇ ਹਨ।
ਬ੍ਰਹਮ ਗਜਾਨ ਅਪ੍ਰੋਖ ਲਖਾਵੈਂ[1]। — [1]ਪ੍ਰਤੱਖ ਜਣਾਉਂਦੇ ਹਨ।
ਜੀਵ ਈਸ ਕਾ ਰੂਪ ਦਿਖਾਵੈਂ।
ਦੇਸ ਕਾਲ ਵਸਤੂ ਸਮਝਾਵੈਂ[1] ॥੧੪॥ — [1]ਜੀਵ ਦਾ ਦੇਸ, ਕਾਲ, ਵਸਤੂ। ਈਸ਼੍ਵਰ ਦਾ ਦੇਸ, ਕਾਲ, ਵਸਤੂ ਸਮਝਾਉਂਦੇ ਹਨ।

ਪਾਂਚ ਕੋਸ[1] ਤ੍ਰੈ ਦੇਹ ਅਨਾਤਮ[2]। — [1]ਜੀਵ ਤੇ ਬ੍ਰਹਮ ਦੇ ਦਰਮਿਆਨ ਪੰਜ ਪੜਦੇ (੧. ਅੰਨਮਯ ਕੋਸ਼- ਸਥੂਲ ਦੇਹ। ੨. ਪ੍ਰਾਣਮਯ ਕੋਸ਼- ਪੰਜ ਤਰ੍ਹਾਂ ਦੀ ਸ਼ਰੀਰ ਦੇ ਅੰਦਰ ਦੀ ਪਉਣ। ੩. ਮਨੋਮਯ ਕੋਸ਼- ਮਨ ਤੇ ਪੰਜ ਕਰਮ ਇੰਦ੍ਰੇ। ੪. ਵਿਗਜਾਨਮਯ ਕੋਸ਼- ਬੁਧੀ ਤੇ ਪੰਜ ਗਿਆਨ ਇੰਦ੍ਰੇ। ੫. ਅਨੰਦਮਯ ਕੋਸ਼-ਕਾਰਨ ਦੇਹ, ਅਵਿਦਿਆ।) [2]ਤਿੰਨ ਦੇਹਾਂ (ਸਥੂਲ, ਸੂਖਮ ਤੇ ਕਾਰਨ) ਜੜ੍ਹ ਹਨ।

ਇਨ ਤੈ ਪਰ[1] ਦਿਖਰਾਵੈਂ ਆਤਮ।
[1]ਪਰੇ।
ਵਰਤਨ ਭਗਤਿ ਮੁਖਜ ਵੈਰਾਗੰ[1]।
[1]ਮੁੱਖੋਂ ਵੈਰਾਗ ਦੀਆਂ ਗੱਲਾਂ ਕਰਨੀਆਂ।
ਦਿਲਿ ਦਿਢ ਬ੍ਰਹਮ ਗਜਾਨ ਅਨੁਰਾਗੰ[1] ॥੧੫॥
[1]ਦਿਲ ਵਿੱਚ ਪੱਕਾ ਬ੍ਰਹਮ ਗਿਆਨ ਤੇ ਪ੍ਰੇਮ ਹੈ।
ਸਤਿਗੁਰੁ ਸੰਗਤਿ ਕੋ ਦ੍ਰਿੜਾਵੈਂ।
ਜਾਂ ਤੈ ਪੁਨ ਜਨ ਜਨਮ ਨ ਆਵੈਂ।
ਰੋਚਕ[1] ਭਜਾਨਕ[2] ਬਚਨ ਜਥਾਰਥ[3]।
[1]ਚੰਗੇ ਲੱਗਣ ਵਾਲੇ। [2]ਡਰਾਉਣੇ। [3]ਸੱਚੇ।
ਉਪਦੇਸੈਂ ਅਧਿਕਾਰੀ ਹ੍ਵੈ ਜਥਿ[1] ॥੧੬॥
[1]ਜਿਹੋ ਜਿਹਾ।
ਸੋਉ ਸ਼ਬਦ ਗ੍ਰੰਥ ਗੁਰੁ ਮਾਹੀ।
ਲਿਖੇ ਅਪਾਰ ਪਿਖੇ ਜੋ ਚਾਹੀ।
ਯਾ ਬਿਧਿ ਕੇਤਕ ਮਾਸ ਬਿਤਾਏ।
ਮੰਗਲ ਮੋਦ ਪ੍ਰਮੋਦ ਰਹਾਏ[1] ॥੧੭॥
[1]ਖ਼ੁਸ਼ੀਆਂ ਤੇ ਬਹੁਤ ਤੋਂ ਬਹੁਤ ਅਨੰਦ ਰਹੇ।
ਪਟਨੇ ਪੱਤ੍ਰ[1] ਪਵਿੱਤ੍ਰ ਪਠਾਯੋ।
[1]ਚਿੱਠੀ।
ਪੁਤ੍ਰ ਪ੍ਰੇਯ[1] ਪ੍ਰਵਾਰ ਬੁਲਾਯੋ ॥੧੮॥
[1]ਪਿਆਰਾ।

ਦੋਹਰਾ:
ਪਟਨੇ ਸੈਂ ਜੁਗ ਮਾਤ ਚਲਿ,
ਸਹਿ ਸਮਾਜ ਦਸਮੇਸ਼।
ਪੁਰਿ ਅਨੰਦ ਪਹੁੰਚੇ ਜਬੈ
ਪੁਰ ਅਨੰਦ ਭਾ ਵੇਸ[1] ॥੧੯॥
[1]ਚੰਗਾ ਪੂਰਨ ਅਨੰਦ ਹੋ ਗਿਆ।

ਚੌਪਈ:
ਅਤਿ ਉਤਸ਼ਵ ਕਿਯ ਪੁਰਿ ਨਰ ਨਾਰੀ।
ਨਿਜ ਨਿਜ ਘਰ ਕਰਿ ਚਿੱਤ੍ਰਤ ਕਾਰੀ।
ਧੂਪ ਧੁਖਾਇ ਸੁਗੰਧਿ ਸਿੰਚਾਈ।
ਬੰਦਨ ਵਾਰੈਂ[1] ਧੁਜੈ ਲਸਾਈ[2] ॥੨੦॥
[1]ਫੁੱਲ ਪੱਤਿਆਂ ਦੀਆਂ ਦਰਵਾਜ਼ਿਆਂ ਤੇ ਬੰਨ੍ਹੀਆਂ ਮਾਲਾਂ। [2]ਨਿਸ਼ਾਨ ਚਮਕਦੇ ਹਨ।
ਭੂਸ਼ਨ ਬਸਨ ਪਹਿਨ ਸੁਚ ਸਾਰੇ।
ਜਜਨ[1] ਸਮਾਨ ਮਹਾਨ ਸੁਧਾਰੇ।
[1]ਪੂਜਨ ਦੇ।
ਬਾਦ[1] ਬਜਾਇ ਸ਼ਬਦ ਅਸ ਗਾਏ।
[1]ਵਾਜੇ।
ਜੋ ਸੁਨਿ ਗੰਧਰਬ ਪੁਰੀ ਲਜਾਏ ॥੨੧॥
ਗੁਰੁ ਸੇਵਕ ਸਿੱਖ ਬ੍ਰਿੰਦ[1] ਮਸੰਦਾ।
[1]ਸਾਰੇ।
ਆਗੇ ਜਾਇ ਮਿਲੇ ਸਾਨੰਦਾ।
ਸਜੰਦਨ[1] ਡੋਰਾ ਜਹਿੰ ਦਰਸਾਯੋ।
[1]ਰਥ।
ਸਬਿਹਨਿ ਹ੍ਵੈ ਮੁਦ ਸੀਸ ਨਿਵਾਯੋ ॥੨੨॥
ਦੌਰਿ ਦੌਰਿ ਪ੍ਰਕਰਮਾ ਲੈ ਹੈਂ।
ਫੂਲ ਮਾਲ ਬਿਬਿਧਾ ਅਰਪੈ ਹੈਂ।
ਉਭੈ ਮਾਤ ਕੇ ਪਗ ਤਿਯ ਪਰਸੈਂ।
ਪੁਨ ਪੁਨ ਪ੍ਰਭਾ[1] ਪੇਖਿ ਅਤਿ ਹਰਸੈਂ[2] ॥੨੩॥
[1](ਸਾਹਿਬਜ਼ਾਦੇ ਦੀ) ਸ਼ੋਭਾ। [2]ਬਹੁਤ ਖ਼ੁਸ਼ ਹੁੰਦੇ ਹਨ।
ਪੂਛਨ ਕਰਹਿ[1] ਨਿਛਾਵਰ ਦੇਹੀਂ[2]।
[1](ਸੁਖ ਸਾਂਦ) ਪੁੱਛਦੇ ਹਨ। [2]ਵਾਰਨੇ (ਕਰਕੇ ਗ਼ਰੀਬਾਂ ਨੂੰ ਧਨ) ਦੇਂਦੇ ਹਨ।

| | |
|---|---|
| ਗੋਦ ਉਠਾਇ ਮੋਦ ਬਡ ਲੇਹੀਂ। | |
| ਪਦ ਪੰਕਜ ਨੈਨਨ ਪਰ ਲਾਵੈਂ। | |
| ਘੋਲੀ ਵਾਰੀ ਕਹਿ ਮੁਦ ਪਾਵੈਂ ॥੨੪॥ | |
| ਸਿੱਖ ਸੇਵਕ ਪਿਖਿ ਝੁਕ ਝੁਕ ਬੰਦੈਂ। | |
| ਦੈਹਿਂ ਭੇਟ ਜਨੁ ਦੁਤੀਆ ਚੰਦੈਂ। | |
| ਨਵਲ[1] ਕਵਲ ਸੇ ਚਰਨਹਿਂ ਚੁੰਮੈਂ। | [1]ਨਵੇਂ। |
| ਲੋਚਨ ਮਨ ਮੱਤ ਅਲਿ ਜਨੁ ਘੁਮੈਂ[1] ॥੨੫॥ | [1]ਨੇਤ੍ਰ ਤੇ ਮਨ (ਇਉਂ) ਮਸਤ ਹੋਏ ਜਾਣੋ ਭੌਰੇ ਘੁੰਮਦੇ ਹਨ। |
| ਸਾਧਨ ਸਾਧਿ ਸਮਾਧਿ ਸੁ ਧਾਰੀ[1]। | [1]ਸਾਧਨ ਕਰ ਕੇ ਤੇ ਸਮਾਧੀ ਧਾਰ ਕੇ ਭਾਵ ਲਾ ਕੇ। |
| ਸੰਤ ਧਜਾਵਤ ਜੇ ਪਦ ਚਾਰੀ[1]। | [1]ਜਿਨ੍ਹਾਂ ਸੁੰਦਰ ਚਰਨਾਂ ਨੂੰ। |
| ਕਬਹੂੰ ਕਿ ਧਜਾਨ ਵਿਖੈ ਦਰਸੈਹੈਂ[1]। | [1]ਦਿੱਸਦੇ ਹਨ। |
| ਜਿਹ ਲਗ ਜਰਨ ਮਰਨ[1] ਕਟ ਜੈਹੈਂ ॥੨੬॥ | [1]ਬੁਢੇਪਾ ਤੇ ਮੌਤ। |
| ਸੋ ਪਗ ਜੇ ਜਨ ਦਰਸੈਂ ਪਰਸੈਂ[1]। | [1]ਛੌਂਹਦੇ ਹਨ। |
| ਅਹੋ ਭਾਗ[1] ਤਿਨ ਕੋ ਹਮ ਦਰਸੈਂ। | [1]ਅਸਚਰਜ ਭਾਗ ਹਨ। |
| ਸੰਗ ਲਵਾਇ[1] ਜਬੈ ਪੁਰਿ ਆਏ। | [1]ਨਾਲ ਲੈ ਕੇ। |
| ਉਛਲਜੋ ਆਨੰਦ ਉਦਧਿ ਮਹਾਏ[1] ॥੨੭॥ | [1]ਅਨੰਦ ਦਾ ਸਮੁੰਦਰ ਬਹੁਤਾ ਉੱਛਲਿਆ। |
| ਬਗਰ[1] ਬਜਾਰ ਅਗਾਰਨਿ[2] ਦ੍ਵਾਰਨਿ। | [1]ਵਿਹੜਿਆਂ। [2]ਘਰਾਂ। |
| ਥਿਰਿ ਨਰ ਨਾਰਨਿ ਝੁਕਿ ਝੁਕਿ ਸਾਰਨਿ। | |
| ਬੰਦਨ ਕੀਨ ਦੀਨ ਆਸੀਸੈਂ। | |
| ਭਵੋ ਉਮਰ ਪ੍ਰਤਾਪ ਮਹੀਸੈ[1] ॥੨੮॥ | [1]ਮਾਰਕੰਡੇ ਵਾਂਗ ਵੱਡੀ ਉਮਰ ਵਾਲੇ ਤੇ ਸੂਰਜ ਵਾਂਗ ਵੱਡੇ ਪ੍ਰਤਾਪ ਵਾਲੇ ਹੋਵੋ (ਮਹੀਸੈ-ਵੱਡਾ।) |
| ਮਾਰਕੰਡ ਮਰਤੰਡ ਸਮਾਨੈ। | |
| ਆਖੰਡਲ[1] ਮਹਿ ਮੰਡਲ[2] ਮਾਨੈ। | [1]ਇੰਦ੍ਰ। [2]ਧਰਤੀ ਦੇ (ਰਾਜੇ)। |
| ਪੁਸ਼ਪਾਂਜੁਲ[1] ਦੈ ਹ੍ਵੈਂ ਬਲਿਹਾਰੈਂ। | [1]ਫੁੱਲਾਂ ਦੇ ਬੁੱਕ। |
| ਰੂਪ ਅਨੂਪਮ ਪਿਖਿ ਮੁਦ ਧਾਰੈਂ ॥੨੯॥ | |
| ਗੁਰੂ ਦ੍ਵਾਰ ਪੈ ਬਜੈਂ ਸ਼ਦਜਾਨੈ[1]। | [1]ਖੁਸ਼ੀ ਦੇ ਵਾਜੇ। |
| ਤੋਰਨ[1] ਕੇਤੁ[2] ਪਤਾਕ[3] ਬਿਤਾਨੇ[11]। | [1]ਬੰਦਨ ਵਾਰ ਦੇਖੋ ਬਿਸ੍ਰਾਮ ੧੦ ਦੇ ਅੰਕ ੩੧ ਦੀ ਟਿੱਪਣੀ। [2]ਨਿਸ਼ਾਨ। [3]ਝੰਡੀਆਂ। [11]ਚੰਦੋਏ। |
| ਅਤਰ ਗੁਲਾਬ ਅਧਿਕ ਛਿਰਕਾਯੋ। | |
| ਧੂਪ ਸੁਗੰਧਿ ਅਧਿਕ ਮਹਕਾਯੋ ॥੩੦॥ | |
| ਮੰਗਲ ਮਯ ਵਥੁ ਜਹਿਂ ਤਹਿਂ ਸੋਹੈ। | |
| ਠੌਰ ਠੌਰ ਸਬਿ ਦਾਸ ਅਰੋਹੈਂ[1]। | [1]ਖੜੇ ਹਨ। |
| ਮਿਲੇ ਪੌਰ ਪਰ[1] ਸਤਿਗੁਰੁ ਆਈ। | [1]ਦਰਵਾਜ਼ੇ ਉੱਪਰ। |
| ਬੰਦਿ ਮਾਤ ਪਗ ਆਸਿਖ[1] ਪਾਈ ॥੩੧॥ | [1]ਅਸ਼ੀਰਵਾਦ। |
| ਸ੍ਰੀ ਗੁਜਰੀ ਜੀ ਪਤਿ ਪਦ ਦਰਸੇ। | |
| ਸਕੁਚ ਸਨੇਹ ਸਰਸ ਸੁਰਤਰੁ ਸੇ[1]। | [1]ਕਲਪ ਬ੍ਰਿੱਛ ਨਾਲੋਂ ਵੀ ਅਧਿਕ ਕਾਮਨਾ ਪੂਰੀਆਂ ਕਰਨ ਵਾਲੇ ਚਰਨਾਂ ਨੂੰ ਸ੍ਰੀ ਗੁਜਰੀ ਜੀ ਨੇ ਪ੍ਰੇਮ ਤੇ ਸੰਕੋਚ ਨਾਲ ਛੋਹਿਆ। |
| ਦਸਮੇਸ਼ਰ ਗੁਰੁ ਪਿਤ ਪਗ ਲਪਟਜੋ। | |

ਜਨੁ ਸਸਿ ਸਿਵਹਿ ਪ੍ਰਮੁਦਦਾ ਝਪਟਜੋ[1] ॥੩੨॥
[1]ਜਾਣੋ ਚੰਦ੍ਰਮਾਂ ਬਹੁਤੇ ਅਨੰਦ ਦੇਣ ਵਾਲੇ ਸ਼ਿਵਾਂ ਨੂੰ ਚਿੰਬੜ ਗਿਆ ਹੈ।

ਸ਼ੀਘ੍ਰ ਸਹਿਤ ਸਨੇਹ ਸਨੰਦੇ[1]।
[1]ਛੇਤੀ ਪਿਆਰ ਸਹਿਤ ਅਨੰਦ ਨਾਲ।

ਲਏ ਉਛੰਗ ਉਮੰਗ ਬੁਲੰਦੇ[1]।
[1]ਬਹੁਤੇ ਉਤਸ਼ਾਹ ਨਾਲ ਗੋਦ 'ਚ ਲੈ ਲਏ।

ਪੁਰ ਆਨੰਦ ਪੁਰ ਆਨੰਦ ਦਾਯਾ[1]।
[1]ਅਨੰਦ ਪੁਰ ਪੂਰਨ ਅਨੰਦ ਦੇਣ ਵਾਲਾ।

ਭਯੋ ਆਜ ਗੁਰੁ ਕਹਿੰ ਮੁਦ[1] ਪਾਯਾ ॥੩੩॥
[1]ਅਨੰਦ।

ਬਾਰ ਬਾਰ ਮੁਖਿ ਸਿਰਿ ਕਰ[1] ਫੇਰੈਂ।
[1]ਹੱਥ।

ਹਾਥ ਮਾਥ ਚੁੰਮ ਪੁਨ ਪੁਨ ਹੇਰੈਂ।

ਰਖਜਾ ਗੁਰੁ ਨਾਨਕ ਕੀ ਭਾਖੈਂ।

ਸੋ ਸੁਖ ਸਾਰਦ[1] ਕਹਿ ਨਹਿੰ ਸਾਕੈਂ ॥੩੪॥
[1]ਸਰਸੁਤੀ।

ਭਰੈਂ ਅੰਕਿ[1] ਕਬਿ ਗਰੈ ਲਗੈ ਹੈਂ।
[1]ਜੱਫੀ।

ਪੁਚਕਾਰਤ[1] ਵਾਰਤ ਥਿਤ[2] ਦੈਹੈਂ।
[1]ਪੁਚ ਪੁਚ ਕਰਦੇ ਹਨ, ਲਾਡ ਕਰਦੇ ਹਨ। [2]ਧਨ।

ਹਸ ਹਸ ਰਸ ਵਸ ਬਾਤੈਂ ਮਗ ਕੀ[1]।
[1]ਪ੍ਰੇਮ ਕੇ ਵੱਸ ਹੋ ਕੇਰਸਤੇ ਦੀਆਂ ਗੱਲਾਂ।

ਬੂਝਤ ਸੁਨਤਿ ਸਮੁਦ ਸਮ ਅਗ ਕੀ[1] ॥੩੫॥
[1]ਅਗਿਆਨੀ ਵਾਂਗ ਅਨੰਦ ਨਾਲ ਪੁੱਛਦੇ ਤੇ ਸੁਣਦੇ ਹਨ।

ਸਿੱਖ ਸੇਵਕ ਪਿਖਿ ਅਤਿ ਮੁਦ ਹੋਹੀਂ।

ਜਨੁ ਸਖਜਾਤ[1] ਬ੍ਰਹਮਾਤਮ ਜੋਹੀਂ[2]।
[1]ਪ੍ਰਤੱਖ। [2]ਦੇਖਦੇ ਹਨ।

ਸੁਨਿ ਸੁਨਿ ਸਿੱਖ ਮਸੰਦ ਅਪਾਰੈਂ।

ਦੇਸ ਦੇਸ ਤੈ ਆਇ ਉਦਾਰੈਂ ॥੩੬॥

ਦਰਸ਼ਨ ਕਰੈਂ ਭੇਟ ਬਹੁ ਦੈਹੀਂ।

ਨਿਜ ਨਿਜ ਜਨਮ ਲਾਭ ਸਬਿ ਲੈਹੀਂ।

ਏਕ ਸਾਲ ਜਬ ਐਸ ਬਿਤਾਯੋ।

ਨੌਮ ਗੁਰੂ, ਦਸਮੇ ਸੁਖਦਾਯੋ ॥੩੭॥

ਲੀਲਾ ਬਾਲ ਅਨਿਕਧਾ[1] ਕਰਹੀਂ।
[1]ਅਨੇਕ ਤਰ੍ਹਾਂ ਦੀਆਂ।

ਭੇਦ ਖੇਦ[1] ਭਰਮ ਦਾਸਨ ਹਰਹੀਂ[2]।
[1]ਦੁੱਖ। [2]ਨਾਸ ਕਰਦੇ ਹਨ।

ਪਢਨ ਗੁਰਮੁਖੀ ਗੁਰੈਂ ਸਿਖਾਏ।

ਦਿਨ ਥੋਰਨ ਮੈਂ ਪਢੇ ਮਹਾਏ ॥੩੮॥

ਨੌਮ ਗੁਰੂ ਜੋ ਸ਼ਬਦ ਉਚਾਰੇ।

ਪਢੈਂ ਦਸਮ ਗੁਰ ਨਿਤ ਮੁਦ ਧਾਰੇ।

ਬਾਨੀ ਉਨ ਕੀ ਥੀ ਬਹੁ ਜੇਤੀ।

ਗਈ ਅਨੰਦ ਪੁਰ ਮੈਂ ਲੁਟ ਤੇਤੀ ॥੩੯॥

ਸ਼ਬਦ ਸਲੋਕ ਹਾਥ ਜੋ ਆਏ।

ਆਦਿ ਗ੍ਰੰਥ ਮੈਂ ਸੋ ਗੁਰੁ ਪਾਏ।

ਬਚਨ ਗੁਰੂ ਪੰਚਮ ਕਾ ਪੂਰਾ।

ਕੀਨੋ ਬੈਠਿ ਦਮਦਮੇ ਰੂਰਾ[1] ॥੪੦॥
[1]ਸੁੰਦਰ।

ਅਬਿ ਪ੍ਰਸੰਗ ਕੀ ਸੁਨੀਏ ਗਾਥਾ।

ਇਕ ਦਿਨ ਬੈਠੇ ਥੇ ਜਗਿ ਨਾਥਾ।

ਗਿਰਦ ਲਹੌਰੀ[1] ਸੰਗਤ ਆਈ।
[1]ਲਾਹੌਰ ਦੇ ਆਸ ਪਾਸ ਦੀ।

ਗੋਤ ਸੁਭਿੱਖਾ ਖੱਤ੍ਰੀ ਭਾਈ ॥੪੧॥
ਹਰਜਸ ਨਾਮ ਅਯੋ ਬਡ ਭਾਗੀ।
ਜਾਂ ਕੀ ਕਰਮ ਰੇਖ ਬਡ ਜਾਗੀ।
ਬਾਸ਼ਿੰਦਾ[1] ਲਾਹੌਰ ਅਨਿੰਦਾ[2]। — [1]ਵਸਨੀਕ। [2]ਉਸਤਤਿ ਯੋਗ।
ਗੁਰੁ ਪਦ ਪੰਕਜ ਭਯੋ ਮਲਿੰਦਾ[1] ॥੪੨॥ — [1]ਭੌਰਾ।
ਸਹਿਜ ਸਲੋਨੇ ਸਾਹਿਬਜ਼ਾਦੇ।
ਕੌ ਸਰੂਪ ਖਿਖਿ ਮਦਨੋ ਜਜਾਦੇ[1]। — [1]ਸੁਭਾਵਕ ਹੀ ਸਾਹਿਬਜ਼ਾਦੇ ਦੇ ਸੁੰਦਰ ਸਰੂਪ ਨੂੰ ਕਾਮ ਤੋਂ ਜ਼ਿਆਦਾ (ਸੁੰਦਰ) ਵੇਖ ਕੇ।
ਸੂਰ ਕੂਰ[1] ਜਿਨਿ ਤੇਜ ਅਗਾਰੀ। — [1]ਸੂਰਜ (ਦਾ ਤੇਜ ਵੀ) ਝੂਠਾ ਹੈ।
ਚੰਦ ਮੰਦ ਛਬਿ ਭਾਲ ਨਿਹਾਰੀ[1] ॥੪੩॥ — [1]ਮੱਥੇ ਦੀ ਸ਼ੋਭਾ ਦੇਖ ਕੇ ਚੰਦ ਢਿੱਲਾ ਪੈ ਜਾਂਦਾ ਹੈ।
ਮੰਜ ਕੰਜ ਖੰਜਨ ਤੈ ਲੋਚਨ[1]। — [1]ਨੇਤ੍ਰ, ਕੰਵਲ ਤੇ ਮਮੋਲੇ ਤੋਂ ਵੀ ਸੁੰਦਰ ਹਨ।
ਦਾਸਨਿ ਦਸਾ ਦੁਸਹਿ ਦੁਖ ਮੋਚਨ[1]। — [1]ਦਾਸਾਂ ਦੀ ਅਸਹਿ ਦੁੱਖਾਂ ਵਾਲੀ ਹਾਲਤ ਨੂੰ ਕੱਟਣ ਵਾਲੇ ਹਨ।
ਮੀਰੀ ਪੀਰੀ ਕੇ ਪਤਸ਼ਾਹੂ।
ਹਰਤ ਮੋਹ ਤਮ ਬਚਨ ਪਰਾਹੂ[1] ॥੪੪॥ — [1]ਬਚਨ ਕਹਿ ਕੇ ਮੋਹ ਦਾ ਅਨ੍ਹੇਰਾ ਨਾਸ ਕਰ ਦੇਂਦੇ ਹਨ।
ਹਰਜਸ ਹੇਰਿ ਰਹਯੋ ਲਲਚਾਈ।
ਕੀਨ ਚਹੀ ਨਿਜ ਸੁਤਾ ਸਗਾਈ[1]। — [1]ਲੜਕੀ ਦੀ ਮੰਗਣੀ।
ਪੁਰਾ ਪੁੰਨਜ ਪੁੰਜ[1] ਤਾਂ ਕੇ ਜਾਗੇ। — [1]ਪਹਿਲੇ (ਜਨਮ ਦੇ) ਬਹੁਤੇ ਪੁੰਨ।
ਖੜੇ ਹੋਇ ਨਿੰਮ੍ਰ ਗੁਰੁ ਆਗੇ ॥੪੫॥
ਹਾਥ ਜੋੜਿ ਗਰਿ ਅੰਚਰ[1] ਪਾਈ। — [1]ਪੱਲਾ।
ਸਭਾ ਵੀਚ ਇਮ ਅਰਜ਼ ਅਲਾਈ।
ਮਹਾਰਾਜ ਸਭਿ ਘਟ ਕੇ ਸਾਖੀ[1]। — [1]ਗਵਾਹ ਭਾਵ ਜਾਨਣਹਾਰ।
ਵਤਸਲ ਭਗਤਿ ਸਾਧੁ ਸ੍ਰੁਤਿ ਭਾਖੀ[1] ॥੪੬॥ — [1]ਸਾਧੂਆਂ ਤੇ ਵੇਦਾਂ ਨੇ ਕਿਹਾ ਹੈ ਕਿ ਭਗਤਾਂ ਦੇ ਪਿਆਰੇ ਹਨ।
ਡਰਤਿ ਕਰਤਿ ਇਕ ਬਿਨੈ ਸ੍ਵਾਮੀ।
ਲਾਜ ਰਾਖੀਓ ਪੂਰਨ ਕਾਮੀ[1]। — [1]ਹੇ ਇੱਛਾ ਪੂਰੀਆਂ ਕਰਨ ਵਾਲੇ।
ਰਾਵਰ ਸੁਤ ਪਗ ਲਾਗਨ ਜੋਗੂ।
ਨਿਜ ਕੰਨਜ ਕਿਯ ਚਹੋਂ ਸੰਜੋਗੂ ॥੪੭॥
ਹਰ ਬਿਧਿ ਹਰਜਸ ਹਰਿ ਜਸ ਭਰੇ।
ਸੁਨਿ ਗੁਰੁ ਬੈਨ ਦਯਾ ਮੈ ਢਰੇ[1]। — [1]ਹਰਜਸ ਦੇ ਹਰ ਤਰ੍ਹਾਂ ਹਰੀ ਦੇ ਜਸ ਨਾਲ ਭਰੇ ਹੋਏ ਬਚਨ ਸੁਣ ਕੇ ਗੁਰੂ ਜੀ ਦਯਾ ਵਿੱਚ ਢਲ ਗਏ।
ਧਰਿ ਉਰਿ ਧੀਰ ਧੀਰ ਦਿਯ ਤਾਂ ਕੈ।
ਕਰੋ ਤਜਾਰੀ ਕਹਯੋ ਸੁਨਾ ਕੈ ॥੪੮॥
ਸਗਨ ਸਗਾਈ ਕੋ ਸੋ ਕਰਿ ਹੈ[1]। — [1]ਮੰਗਣੀ ਦਾ ਸ਼ਗਨ ਕਰਕੇ।
ਗਯੋ ਧਾਮ ਨਿਜ ਅਤਿ ਮੁਦ ਭਰ ਹੈ।
ਕਰਿ ਸਲਾਹਿ ਨਿਜ ਤੀਆ ਸੰਗੈ।
ਦਿਨ ਥਪ[1] ਗੁਰੁ ਢਿਗ ਅਯੋ ਉਮੰਗੈ ॥੪੯॥ — [1]ਮੁਕੱਰਰ ਕਰਕੇ।
ਅਰਜ਼ ਗਰਜ਼ ਯੁਤ ਲਰਜ਼[1] ਸੁਨਾਈ। — [1]ਇਛਾ ਸਹਿਤ ਕੰਬ ਕੇ।
ਸਾਹਾ ਸੁੰਦਰ ਬਨਯੋ ਗੁਸਾਈਂ।

ਹਾੜ ਦਿਵਸ ਤੇਈ ਸੁਭ ਤੌਰੈਂ[1]।
[1]ਚੰਗੇ ਢੰਗ ਨਾਲ।
ਬਜਾਹਿਨ ਚਲਬੋ ਪਰੈ[1] ਲਹੌਰੈਂ ॥੫੦॥
[1]ਜਾਣਾ ਪਵੇਗਾ।

ਦੋਹਰਾ:

ਬੋਲੇ ਬਿਹਸ ਬੁਲੰਦ ਗੁਰੁ,
ਰਚੈਂ ਲਹੌਰ ਇਥਾਹਿਂ[1]।
[1]ਏਥੇ ਹੀ।
ਤੁਮ ਨਿਜ ਘਰਨੀ ਸੁਤਾ ਕੋ[1],
[1]ਘਰ ਵਾਲੀ ਤੇ ਲੜਕੀ ਨੂੰ।
ਲਿਆਉ ਇਹਾਂ ਹ੍ਵੈ ਬਜਾਹਿ ॥੫੧॥

ਚੌਪਈ:

ਜਬਿ ਲੌਂ ਤੁਮ ਲਾਹੌਰ ਤੈ ਐਹੈਂ[1]।
[1]ਆਵੋਗੇ।
ਤਬਿ ਲੌਂ ਇਹਾਂ ਲਾਹੌਰ ਬਸੈਹੈਂ[1]।
[1]ਵੱਸ ਜਾਵੇਗਾ।
ਜੋ ਲਹੌਰ ਲਵ ਭੂਪ[1] ਬਸਾਯੋ।
[1]ਲਊ ਰਾਜੇ ਨੇ।
ਉਸੀ ਬੰਸ ਮੈਂ ਹਮੈਂ ਲਖਾਯੋ[1] ॥੫੨॥
[1]ਸਾਨੂੰ ਜਾਣੋ।
ਨਯੋ ਲਹੌਰ ਰਚੈਂ ਹਮ ਈਹਾਂ।
ਜਾਨਾ ਬਨੈ ਨਹੀ ਅਬਿ ਤੀਹਾਂ[1]।
[1]ਓਥੇ।
ਮਾਨਿ ਸੁਭਿਖੀਆ[1] ਪੁਨ ਘਰ ਗਯੋ।
[1]ਸੁਭਿੱਖੀ ਗੋਤ ਦਾ (ਭਾਈ ਹਰ ਜਸ)।
ਗੁਰੁ ਕਾ ਹੁਕਮ ਸੁਨਾਵਤ ਭਯੋ ॥੫੩॥
ਇਤ ਗੁਰੁ ਸਬੈ ਮਸੰਦਨ ਤਾਈਂ।
ਪਠੇ ਹੁਕਮ ਨਾਮੇ ਇਸ ਭਾਈ[1]।
[1]ਇਸ ਤਰ੍ਹਾਂ।
ਬਨਕ[1] ਲਜਾਇ ਬਹੁ ਇਹਾਂ ਬਸਾਵੋ।
[1]ਬਾਣੀਏ, ਵਪਾਰੀ।
ਬਿਬਿਧਿ ਵਸਤੁ ਦੁਕਾਨੈ ਲਾਵੋ ॥੫੪॥
ਜਿਸ ਢਿਗ ਨਹਿ ਧਨ ਗੁਰੁ ਤੈ ਸੋ ਲੈ।
ਨਫਾ ਇਹਾਂ ਤੈ ਭਵੈ ਅਮੋਲੈ।
ਹਮ ਲਹੌਰ ਤੈ ਅਧਿਕ ਲਹੌਰੂ।
ਚਹੈਂ ਰਚਾਵਨ ਈਹਾਂ ਔਰੂ ॥੫੫॥
ਮਾਨਿ ਬੈਨ ਸਿੱਖ ਸਿਦਕੀ ਲਾਖੌਂ।
ਆਇ ਬਸੇ ਤਹਿਂ ਕਹਿ ਲੌਂ ਭਾਖੌਂ।
ਬਿਸਕ੍ਰਮਾ[1] ਕੌ ਗੁਰੂ ਬੁਲੈ ਕੈ।
[1]ਦੇਵਤਿਆਂ ਦਾ ਇੰਜੀਨੀਅਰ।
ਦਯੋ ਹੁਕਮ ਰਚਿ ਪੁਰਿ ਸੁਠ[1] ਐ ਕੈ ॥੫੬॥
[1]ਸੁੰਦਰ।
ਸਾਤ ਕੋਸ ਪੁਰ ਮੁਦ ਤੈ ਉਤਰੈਂ[1]।
[1]ਅਨੰਦ ਪੁਰ ਤੋਂ ਪਹਾੜ ਵੱਲ।
ਸੁਰਪਤਿ ਪੁਰਿ ਸੈਂਰਮ ਬਚਿਤ੍ਰੈਂ[1]।
[1]ਇੰਦ੍ਰ ਪੁਰੀ ਤੋਂ ਅਨੇਕਾਂਰੰਗਾਂ ਦਾ ਸੁੰਦਰ।
ਜਹਾਂ ਹੁਕਮ ਸੁਤਿਗੁਰੁ ਨੇ ਕੀਓ।
ਬਿਸਕ੍ਰਮਾ ਤੁਰਤਹਿ ਰਚ ਦੀਓ ॥੫੭॥
ਕਤੋਂ ਨ ਹੋਇ ਐਸੋ ਪੁਰਿ ਸੁੰਦਰ।
ਹ੍ਵੈ ਹੈ ਬਜਾਹਿ ਜਹਾਂ ਜਗਿ ਮੰਦਰ[1]।
[1]ਜਗਤ ਦੇ ਆਸਰਾ ਰੂਪ।
ਰਮਾ[1] ਰੂਪ ਜੀਤੋ ਅਤਰੀ।
[1]ਲੱਛਮੀ।
ਹਰੀ ਬਪੂ ਸ੍ਰੀ ਗੋਬਿੰਦ ਹਰੀ[1] ॥੫੮॥
[1]ਵਿਸ਼ਨੂੰ ਰੂਪ ਸ੍ਰੀ ਗੁਰੂ ਗੋਬਿੰਦ ਸਿੰਘ ਜੀ।

ਹੇਰਿ ਹਿਰਾਨ ਲੋਗ ਸਬਿ ਭਏ।
ਜਿਤ ਕਿਤ ਤੈ ਤਹਿਂ ਆਇ ਬਸਏ।
ਗਿਰਦ ਨਵਾਈ[1] ਲੋਗ ਜੁ ਹੇਰੈਂ। — [1]ਆਲੇ ਦੁਆਲੇ ਦੇ।
ਗੰਧਰਬ ਨਗਰ ਬਸਜੋ ਸਬਿ ਟੇਰੈਂ[1] ॥੫੯॥ — [1]ਕਹਿੰਦੇ ਹਨ।
ਦੇਵ ਧਨਦ ਸੇ ਨਰ ਤਨ ਕੈ ਕੈ[1]। — [1]ਕੁਬੇਰ ਵਰਗੇ ਦੇਵਤੇ ਮਨੁੱਖ ਸ਼ਰੀਰ ਬਣਾ ਕੇ।
ਸੌਜ[1] ਸਜਾਇ ਥਿਰੇ ਤਹਿਂ ਐ ਕੈ। — [1]ਸਮੱਗ੍ਰੀ, ਸਾਮਾਨ।
ਸੁਤ ਅਕਾਲ ਇਤ ਬਜਾਹਿ ਕਰੈ ਹੈਂ।
ਲੋਚਨ ਲਾਭ ਦਰਸ ਹਮ ਲੈ ਹੈਂ ॥੬੦॥
ਬਢੀ ਲਾਲਸਾ ਇਮ ਸਬਿ ਕਾਹੂੰ।
ਪੇਖਹਿਂ ਪ੍ਰਭੁ ਕੋ ਬਜਾਹਿ ਉਛਾਹੂੰ।
ਤਬਿ ਲੌਂ ਹਰਜਸ ਭੀ ਚਲਿ ਆਯੋ।
ਸਹਤ ਕੁਟੰਬ ਸਮਾਜ ਮਹਾਯੋ ॥੬੧॥
ਉਸ ਲਹੌਰ ਤੈ ਏਹੁ ਲਹੌਰੈਂ।
ਪਿਖਿ ਬਿਸਮਾਹਿਂ ਸਰਬ ਬਿਧਿ ਗੌਰੈਂ[1]। — [1]ਵੱਡਾ।
ਇਤ ਗੁਰੁ ਨਿਜ ਸਨਬੰਧੀ ਸਾਰੇ।
ਪਰਮ ਹੰਸ[1] ਗੁਰੁ ਅੰਸਹਿ ਚਾਰੇ[2] ॥੬੨॥ — [1]ਤੱਤ ਵੇਤੇ। [2]ਚਹੁੰਆਂ ਗੁਰਾਂ ਦੀ ਉਲਾਦ ਭਾਵ ਬੇਦੀ, ਤੇਹਣ, ਭੱਲੇ ਤੇ ਸੋਢੀ।
ਬਜਾਹਿ ਵੀਚ ਉਤਸ਼ਾਹਿ ਬੁਲਾਏ।
ਸਾਨੰਦ[1] ਪੁਰਿ ਅਨੰਦ ਸਬਿ ਆਏ। — [1]ਅਨੰਦ ਨਾਲ।
ਸੌਜ ਸਮੌਜ ਬਟੋਰੀ ਸਾਰੀ[1]। — [1]ਅਨੰਦ ਨਾਲ ਸਾਰੀ ਸਮੱਗ੍ਰੀ ਇਕੱਠੀ ਕੀਤੀ।
ਨਿਜ ਦਾਸਹਿਂ ਦਿਯ ਹੁਕਮ ਹਕਾਰੀ[1] ॥੬੩॥ — [1]ਸੱਦ ਕੇ।
ਜੋ ਜੋ ਚਹੈ ਸੋਇ ਤਿਹ ਦੱਈਓ।
ਨਾਹਿਂ ਕਿਸੀ ਕੋ ਰੰਜ[1] ਕਰੱਈਓ। — [1]ਨਾਰਾਜ਼, ਗੁੱਸੇ।
ਚਾਰਹੁਂ ਕੁਲ ਕੇ ਸਬਿ ਨਰ ਨਾਰੀ।
ਜੁਰੇ ਆਇ ਭਾ ਮੰਗਲ ਭਾਰੀ ॥੬੪॥
ਮਾਤ ਨਾਨਕੀ ਆਦਿਕ ਸਜਾਨੀ।
ਰੀਤਿ ਸਗਨ ਸੁਧ[1] ਕਰੈਂ ਮਹਾਨੀ। — [1]ਸ਼ੁੱਧ, ਪਵਿੱਤ੍ਰ।
ਗਾਵਤ ਗੀਤ ਲਜਾਵਤ ਕੋਕਲ[1]। — [1]ਕੋਇਲਾਂ ਨੂੰ ਸ਼ਰਮਿੰਦਾ ਕਰਦੀਆਂ ਹਨ।
ਸਮੇਂ ਸਮੇਂ ਕੇ ਮੰਗਲ ਮੋਕਲ[1] ॥੬੫॥ — [1]ਸਮੇਂ ਸਮੇਂ ਖ਼ੁਸ਼ੀ ਦੇ (ਮੋਕਲ) ਖੁੱਲੇ (ਗੀਤ ਗਾਉਂਦੀਆਂ ਹਨ)।
ਨੂਰ ਅਲੌਕਕ[1] ਦੂਲਹ ਚਢਜੋ। — [1]ਅਸਚਰਜ ਪ੍ਰਕਾਸ਼।
ਜਨ ਨਿਚੋਰਿ ਸਸਿ ਸੂਰਹਿਂ ਕਢਜੋ[1]। — [1]ਜਾਣੋ ਚੰਦ ਤੇ ਸੂਰਜ ਨੂੰ ਨਿਚੋੜ ਕੇ (ਪ੍ਰਕਾਸ਼) ਕੱਢਿਆ ਹੈ।
ਅੰਗ ਅੰਗ ਸਬਿ ਸੁਠ ਅਨੰਗ ਤੈ[1]। — [1]ਕਾਮ ਤੋਂ ਵੀ ਸੁੰਦਰ।
ਡੋਲਤਿ ਬੋਲਤਿ ਸਭਿ ਉਮੰਗ ਤੈ ॥੬੬॥
ਸ੍ਰੀ ਗੁਜਰੀ ਜੀ ਅੰਗ ਨ ਮਾਵੈ।
ਅਤੀ ਮੋਦ ਯੁਤ ਗੁਰੈਂ ਮਨਾਵੈ।
ਗਾਵਤਿ ਗੀਤ ਰੀਤਿ ਕੁਲ ਜੈਸੇ।

ਹਾਸ ਬਿਲਾਸ ਹੋਤ ਬਿਧਿ ਤੈਸੇ ॥੬੭॥

ਦੋਹਰਾ:

ਲਗਨ ਸਗਨ* ਸੁਭ[1] ਕਰਿ ਭਲੋ,

[1]ਲਗਨ (ਮੇਖ ਆਦਿਰਾਸ਼ੀਆਂ ਦਾ ਉਦਯ) ਵਿਚਾਰ ਕੇ ਚੰਗੇ ਸ਼ਗਨ ਕੀਤੇ।

*ਹਿੰਦੂ ਮੱਤ ਦੀ ਰਹੁ-ਰੀਤ ਵਾਂਗ ਏਥੇ ਲਗਨਾਂ ਸ਼ਗਨਾਂ ਦਾ ਕਈ ਵਾਰ ਜ਼ਿਕਰ ਆਇਆ ਹੈ ਤੇ ਗੁਰਪ੍ਰਤਾਪ ਸੂਰਜ ਦੀ ਲਿਖਤ ਮੁਤਾਬਕ ਹੀ ਸਾਡੇ ਕਵਿ ਜੀ ਇਨ੍ਹਾਂ ਨੂੰ ਲਿਖਦੇ ਚਲੇ ਆ ਰਹੇ ਹਨ ਪਰ ਗੁਰਮਤਿ ਦੀ ਕਸਵੱਟੀ ਤੇ ਪਰਖਿਆਂ ਇਹ ਹਿੰਦੂ ਰਹੁ-ਰੀਤਾਂ ਤੇ ਲਗਨ ਸ਼ਗਨ ਸਾਰੇ ਖੋਟੇ ਸਿੱਕੇ ਸਾਬਤ ਹੋ ਜਾਂਦੇ ਹਨ। ਸਾਹਾ ਸੋਧਨ ਸਮੇਂ ਜੋਤਸ਼ ਦੀਆਂ ਗਿਣਤੀਆਂ ਕਰਨ ਦੀ ਥਾਂ ਹਜ਼ੂਰ ਦਾ ਫ਼ੁਰਮਾਣ ਹੈ: ਸਾਹਾ ਗਣਹਿ ਨ ਕਰਹਿ ਬੀਚਾਰ॥ ਸਾਹੇ ਊਪਰ ਏਕੰਕਾਰ॥ ਭਾਵ ਸਾਹਾ ਸੋਧਨ ਸਮੇਂ ਕੋਈ ਗਿਣਤੀ ਜਾਂ ਵੀਚਾਰ ਨ ਕਰੋ ਸਿਰਫ਼ ਸਾਹੇ ਦੀ ਚਿੱਠੀ ਦੇ ਉੱਪਰ 'ੴ ਸਤਿਗੁਰ ਪ੍ਰਸਾਦਿ' ਲਿਖ ਕੇ ਸਾਹੇ ਦੀ ਮਿਤੀ ਲਿਖ ਦਿਉ ਭਾਵ ਹਰ ਕਾਰਜ ਦੇ ਅਰੰਭ ਵਿੱਚ ਵਾਹਿਗੁਰੂ ਅੱਗੇ ਅਰਦਾਸ ਕਰੋ: ਕੀਤਾ ਲੋੜੀਐ ਕੰਮ ਸੁ ਹਰਿ ਪਹਿ ਆਖੀਐ ॥

ਨਿਜ ਕੁਲ ਕੇ ਅਨੁਸਾਰ।
ਗੀਤ ਨਾਦ ਧੁਨਿ[1] ਬਢ ਰਹੀ, — [1]ਸ਼ਬਦਾਂ ਦੀ ਅਵਾਜ਼।
ਚਢਿਨ ਬਰਾਤ ਵਿਚਾਰ ॥੬੮॥

ਗੀਆ ਛੰਦ:

ਹਰਿ ਰੂਪੁ ਗੁਰੁ ਕੇ ਬਜਾਹਿ ਕਾ,
ਉਛਾਹਿ ਪੇਖਨ ਵਾਸ ਮੈਂ[1]। — [1]ਘਰ ਵਿੱਚ।
ਉਤਸ਼ਾਹਿ ਧਰਿ ਸੁਰ ਅੰਗਨਾ[1] ਤਬਿ, — [1]ਦੇਵਤਿਆਂ ਦੀਆਂ ਇਸਤ੍ਰੀਆਂ।
ਮਿਲੀ ਆਰਨ ਵਾਸ ਮੈਂ[1]। — [1]ਮਹਿਲਾਂ ਵਿੱਚ।
ਮੁਖ ਚਾਰੁ[1] ਚੰਦ ਅਮੰਦ[2] ਗੁਰੁ ਪਿਖਿ, — [1]ਸੁੰਦਰ। [2]ਉੱਜਲ।
ਮਾਵਤੀ ਨਹਿਂ ਅੰਗ ਮੈਂ।
ਇਕ ਟਕ ਚਕੋਰੀ ਸੀ ਪਿਖੈਂ,
ਬੰਧ ਨੇਹ ਡੋਰੀ ਸੰਗ ਮੈਂ[1] ॥੬੯॥ — [1]ਪ੍ਰੇਮ ਦੀ ਡੋਰੀ ਵਿੱਚ ਬੱਝ ਕੇ।
ਮਿਲਿ ਸਤ ਸੁਹਾਗਨਿ ਭਾਗਨੀ[1], — [1]ਭਾਗਾਂ ਵਾਲੀਆਂ।
ਗੁਰੁ ਅੰਗ ਬਟਨਾ ਲਾਵਤੀ।
ਨਵ ਜੋਬਨਾ ਰਸ ਨੇਹ ਸਾਨੀ[1], — [1]ਨਵੀਂ ਜਵਾਨੀ ਵਾਲੀਆਂ ਪ੍ਰੇਮਰਸ 'ਚ ਮਿਲੀਆਂ ਹੋਈਆਂ।
ਨੈਨ ਨੋਕ ਚਲਾਵਤੀ।
ਮਿਸ ਬਟਨ ਬਦਨ ਸਪਰਸਤੀ[1], — [1]ਵਟਣੇ ਦੇ ਬਹਾਨੇ ਸਰੀਰ ਨੂੰ ਛੋਂਹਦੀਆਂ ਹਨ।
ਜਨੁ ਰਤੀ[1] ਮਦਨ[2] ਜਗਾਵਤੀ। — [1]ਕਾਮ ਦੀ ਇਸਤ੍ਰੀ। [2]ਕਾਮ।
ਗੁਨ ਗਾਵਤੀ ਹੁਲਸਾਵਤੀ[1], — [1]ਖ਼ੁਸ਼ ਹੁੰਦੀਆਂ ਹਨ।
ਪੁਲਕਾਵਤੀ[1] ਸੁ ਦਿਪਾਵਤੀ[2] ॥੭੦॥ — [1]ਖ਼ੁਸ਼ੀ ਵਿੱਚ ਆ ਕੇਰੋਮ ਖੜੇ ਕਰ ਲੈਂਦੀਆਂ ਹਨ। [2]ਚੰਗੀ ਤਰ੍ਹਾਂ ਚਮਕਦੀਆਂ ਹਨ।

ਵਹਿ ਧੰਨਜ, ਪੁੰਨਜ ਅਨੰਨਜ ਭਗਤੀ
ਜੰਨਜ, ਤੰਨਜ ਸਪਰਸਤੀ[1]। — [1]ਉਹ ਧੰਨਤਾ ਯੋਗ ਹਨ ਉਹਨਾਂ ਦੇ ਇਹ ਪੁੰਨ ਅਨੰਨਜ ਭਗਤੀ ਕਰ ਕੇ ਪੈਦਾ ਹੋਏ ਹਨ (ਜਿਹੜੀਆਂ) ਸਤਿਗੁਰਾਂ ਦੇ ਸ਼ਰੀਰ ਨੂੰ ਛੋਂਹਦੀਆਂ ਹਨ।

ਹਰਿ ਗਜਾਨ ਜਾਨ ਕੁਰਬਾਨ ਤਾਂ ਪੈ,
ਗੁਰੈਂ ਜੋ ਇਮ ਦਰਸਤੀ।

ਇਸ਼ਨਾਨ ਪੁਨ ਕਰਵਾਇ ਗੁਰੁ ਕੋ,
ਪੀਤ ਪਟ[1] ਪਹਿਰਾਯ ਕੈ। — [1]ਪੀਲੇ ਬਸਤ੍ਰ।
ਕੁਲ ਰੀਤਿ ਸਾਂਤਿ[1] ਕਰਾਇ, ਸ਼ਗਨ — [1]ਸ਼ਾਂਤੀ ਨਾਲ।
ਮਨਾਇ ਗਾਇ ਬਜਾਯ ਕੈ ॥੭੧॥
ਸਿਰ ਸਜੀ ਸੁੰਦਰ ਚੌਤਨੀ[1], — [1]ਦਸਤਾਰ।
ਯੁਤ ਜਿਗਾ ਕਲਗੀ ਚਾਰੁ ਹੈ।
ਗਰਿ ਹਾਰ ਕੰਠਾ ਮੁਕਤਿ ਮਾਲ,
ਬਿਸਾਲ ਮਨਿ ਗਨ ਵਾਰ ਹੈ[1]। — [1]ਮੋਤੀਆਂ ਦੀ ਲੰਬੀ ਮਾਲਾ ਬਹੁਤੀਆਂ ਮਣੀਆਂ ਵਾਲੀ ਹੈ।
ਕਰ[1] ਸੋਹਿਂ ਕੰਕਨ[2] ਜਟੇ ਜ੍ਵਾਹਰ, — [1]ਹੱਥ ਵਿੱਚ। [2]ਕੜੇ।
ਕੰਗਨਾ* ਛਬਿ ਛਾ ਰਹ੍ਯੋ[1]। — [1]ਗਾਨਾ ਸ਼ੋਭਾ ਪਾ ਰਿਹਾ ਹੈ। *ਕੰਗਨਾ ਪਹਿਨਣਾ ਗੁਰਮਤਿ ਨਹੀਂ ਹੈ ਗੁਰਬਾਣੀ 'ਚ ਜ਼ਿਕਰ ਆਇਆ ਹੈ ਕਿ "ਕਰ ਕਰਿ ਕਰਤਾ ਕੰਗਨ ਪਹਿਰੈ" (ਪੰਨਾ ੩੫੯)
ਸਿਰ ਮੁਕਟ ਪੁਰਟ[1] ਜੁ ਨਿਪਟ[2] ਸੋਹਿਤ, — [1]ਸੋਨੇ ਦਾ। [2]ਬਹੁਤਾ।
ਤੇਜ ਜਗਮਗ ਲਾ ਰਹ੍ਯੋ ॥੭੨॥
ਪਿਖਿ ਸੇਹਰਾ ਛਬਿ ਬੇਹਰਾ[1], — [1]ਬਹੁਤ ਚੰਗੀ ਸ਼ੋਭਾ ਵਾਲਾ।
ਮਨ ਕੇਹਰਾ[1]? ਨਹਿਂ ਮੋਹਿਤੋ। — [1]ਕਿਹੜਾ।
ਲਘੁ[1] ਗੋਲ ਗੋਲ ਅਮੋਲ ਮੋਤੀ, — [1]ਛੋਟੇ।
ਲਰੀ[1] ਲਮਕਤਿ ਸੋਹਿਤੋ। — [1]ਲੜੀ।
ਸੁਚ ਤਾਰ ਕੁੰਦਨ ਮਧ੍ਯ ਦਿਪ ਹੀ,
ਬਦਨ ਸਦਨ ਛਬਾਨ ਕੋ[1]। — [1]ਪਵਿੱਤ੍ਰ ਸੋਨੇ ਦੀਆਂ ਤਾਰਾਂ ਵਿੱਚ ਬਦਨ (ਮੁੱਖ) ਚਮਕਦਾ ਹੈ ਸ਼ੋਭਾ ਦੇ ਘਰ (ਕਲਗੀਧਰ) ਦਾ।
ਜਨੁ ਜੁਰੀ ਬਿਜਰੀ ਥਿਰੀ ਸਸਿ ਪੈ,
ਸੂਰ ਕੈਧੋ ਆਨ ਕੋ[1] ॥੭੩॥ — [1]ਜਾਣੋ ਬਿਜਲੀ ਇਕੱਠੀ ਹੋ ਕੇ ਚੰਦ੍ਰਮਾ ਤੇ ਬੈਠੀ ਹੈ ਜਾਂ ਕੋਈ ਦੂਜਾ ਸੂਰਜ ਹੀ ਹੈ।
ਕਿਤ ਸਾਂਤਿ ਰਸ ਪੈ ਰੁੱਦਰ ਰਸ ਕੀ,
ਛਟਾਂ ਛੁੰਗ ਛ੍ਵੈ ਰਹੀ[1]। — [1]ਜਾਂ ਸ਼ਾਂਤਰਸ ਉੱਪਰ ਰੁੱਦ੍ਰਰਸ ਦੀਆਂ ਬਹੁਤੀਆਂ (ਛਟਾਂ) ਲਹਿਰਾਂ ਛੂਹ ਰਹੀਆਂ ਹਨ।
ਰਵਿ ਕਿਰਨਿ ਨਿਕਰ ਬਿਫਿਕਰ ਹ੍ਵੈ,
ਪਰ ਕਮਲ ਅਮਲ ਸੁ ਵੈਰਹੀ[1]। — [1](ਜਾਂ) ਸੂਰਜ ਦੀਆਂ ਕਿਰਨਾਂ ਨਿਕਲ ਕੇ ਬੇਫ਼ਿਕਰ ਹੋ ਕੇ ਉੱਜਲ ਕੰਵਲ ਉਪਰ ਸੌਂ ਰਹੀਆਂ ਹਨ।
ਕਿਤ ਕਾਮਨੀਨ ਕਟਾਛ ਅਵਲੀ,
ਪ੍ਰੇਮ ਸਿੱਖਨਿ ਝਲਕ ਹੈ[1]। — [1]ਜਾਂ ਇਸਤ੍ਰੀਆਂ ਦੇ ਕਟਾਖ਼ਸ਼ਾਂ ਦੀ ਪੰਗਤੀ ਹੈ, (ਜਾਂ) ਸਿੱਖਾਂ ਦੇ ਪ੍ਰੇਮ ਦੀ ਚਮਕ ਹੈ (ਕਟਾਖਸ਼-ਸੁੰਦਰ ਝਾਕਣੀ)।
ਜਗ ਤਿਲਕ ਤਿਲਕ ਨਿਸ਼ਾਨ ਮਾਨੋ,
ਮਲਿਕ ਬਲਿ ਜੈ ਖਲਕ ਹੈ[1] ॥੭੪॥ — [1]ਜਗਤ ਦੇ ਤਿਲਕ ਰੂਪ ਸਤਿਗੁਰਾਂ ਦੇ (ਮੱਥੇ ਤੇ) ਲੱਗਾ ਤਿਲਕ ਜਾਣੋ ਬਲੀ ਬਾਦਸ਼ਾਹਾਂ ਤੇ ਸ੍ਰਿਸ਼ਟੀ ਦੀ ਜਿੱਤ ਦਾ ਨਿਸ਼ਾਨ ਹੈ।
ਸਿਰ ਛਤ੍ਰ ਚਵਰ ਢੁਰਾਹਿ[1] ਕੈਧੋ, — [1]ਢੁਲਾ ਰਹੇ ਹਨ।
ਸੋਹਿ ਰਵਿ ਸਸਿ ਹੰਸ ਹੈ[1]। — [1]ਛਤ੍ਰ ਸੂਰਜ ਤੇ ਚੰਦ (ਵਾਂਗ) ਅਤੇ ਚੌਰ ਹੰਸ (ਵਾਂਗ) ਸੋਹ ਰਿਹਾ ਹੈ।

ਚਢਿ ਚਲੇ ਘੋਰੀ ਪੈ ਬਿਵਾਹਨਿ[1],
[1]ਵਿਆਹੁਣ।

ਸੋਢਿ ਬੰਸ ਅਵਤੰਸ[1] ਹੈ।
[1]ਸ਼੍ਰੋਮਣੀ।

ਸਸਿ ਮੁਖੀ[1] ਮ੍ਰਿਗ ਸੁਲੋਚਨੀ[2],
[1]ਚੰਦ੍ਰਮਾ ਵਰਗੇ ਮੁੱਖ ਵਾਲੀਆਂ। [2]ਹਰਨ ਵਰਗੇ ਸੋਹਣੇ ਨੇਤ੍ਰਾਂ ਵਾਲੀਆਂ।

ਮਿਲਿ ਮੰਜ[1] ਮੰਗਲ ਗਾਵਤੀ।
[1]ਉੱਜਲ।

ਕਲ ਕੰਠਿ ਰਵਿ ਛਬਿ ਹਰੈ ਕੋਕਿਲ,
ਮੈਨਕਾਦਿ ਲਜਾਵਤੀ[1] ॥੭੫॥
[1]ਸੁੰਦਰ ਗਲੇ ਵਾਲੀਆਂ, ਜਿਨ੍ਹਾਂ ਦੀ ਅਵਾਜ਼ ਦੀ ਸ਼ੋਭਾ ਕੋਇਲਾਂ ਨੂੰ ਵੀ ਮਾਤ ਪਾਉਂਦੀ ਹੈ ਅਤੇ ਮਨੇਕਾ ਆਦਿਕ ਸੁਰਗ ਦੀਆਂ ਅਪੱਛਰਾਂ ਵੀ ਸ਼ਰਮਿੰਦਾ ਹੁੰਦੀਆਂ ਹਨ।

ਬਰ ਬਨੀ ਚਾਰੁ ਬਰਾਤ ਭਾਂਤਿ
ਅਨੇਕ ਖਜਾਤਿ ਅਪਾਰ ਹੈ[1]।
[1]ਸ੍ਰੇਸ਼ਟ ਤੇ ਸੁੰਦਰ ਜੰਞ ਬਣੀ ਹੋਈ ਹੈ ਅਨੇਕ ਤਰ੍ਹਾਂ ਦੀ, (ਜਿਸ ਦੀ) ਬੜੀ ਮਸ਼ਹੂਰੀ ਹੈ।

ਕਵਿ ਕੌਨ ਸਬਿ ਛਬਿ ਕਹਿ ਸਕੈ,
ਜਹਿ ਦੂਲਹੋ ਕਰਤਾਰ ਹੈ।

ਛਬਿ[1] ਛੈਲ[2] ਛਾਕੇ[3] ਛੁਂਗ[11] ਛਬੀਲੇ[22]
[1]ਸੋਭਾ ਵਾਲੇ। [2]ਜਵਾਨ। [3]ਸਜੇ ਹੋਏ। [11]ਸਾਰੇ। [22]ਚਮਕ ਵਾਲੇ।

ਬਾਂਕੁਰੇ[1] ਬਲ ਗੁਨ ਨਿਧੀ[2]।
[1]ਸੁੰਦਰ। [2]ਬਲ ਤੇ ਗੁਣਾਂ ਦੀ ਖਾਣ।

ਸਬਿ ਸਜੇ ਭੂਸ਼ਨ ਬਸਨ ਭੂਖਤਿ,
ਰੂਪ ਜਨੁ ਤਨ ਕਲ ਨਿਧੀ[1] ॥੭੬॥
[1]ਸਾਰੇ ਗਹਿਣੇ, ਬਸਤ੍ਰ ਤੇ ਸ਼ਿੰਗਾਰਾਂ ਸਹਿਤ ਸਜੇ ਹੋਏ ਹਨ (ਉਨ੍ਹਾਂ ਦੇ) ਸਰੀਰਾਂ ਦੇ ਰੂਪ ਜਾਣੋ ਸੁੰਦਰਤਾ ਦੀ ਖਾਣ ਹਨ।

ਚਢਿ ਚਲੇ ਚੁੰਗ ਕੁਰੰਗ ਸੇ,
ਤੁਰੰਗ ਲੋਲ ਅਮੋਲ ਹੈਂ[1]।
[1]ਹਰਨਾਂ ਵਰਗੇ ਚੰਚਲ ਤੇ ਅਮੋਲਕ ਘੋੜਿਆਂ 'ਤੇ ਸਾਰੇ ਚੜ੍ਹ ਕੇ ਚੱਲੇ।

ਪਗ ਧਰਤ ਧਰਤਿ ਸੁ ਜਰਤ ਇਵ,
ਮਨ ਹਰਤਿ ਕਰਤਿ ਕਲੋਲ ਹੈਂ[1]।
[1]ਧਰਤੀ 'ਤੇ ਪੈਰਰੱਖ ਕੇ ਚੰਗੀ ਤਰ੍ਹਾਂ ਇਉਂ ਜੜਦੇ ਤੇ ਕਲੋਲਾਂ ਕਰਦੇ ਹੋਏ ਮਨ ਨੂੰ ਚੁਰਾਉਂਦੇ ਹਨ।

ਰਥ ਸਾਰਥਿਨਿ ਸਜ ਕਢੇ ਬਾਹਰ,
ਬਰਨ ਬਰਨ ਸੁ ਪਾਤ ਕੈ[1]।
[1]ਰਥਵਾਹੀਆਂ ਨੇਰੰਗਾਂਰੰਗਾਂ ਦੇਰੱਥ ਸਜਾ ਕੇ ਬਾਹਰ ਕੱਢ ਕੇ ਚੰਗੀ ਤਰ੍ਹਾਂ ਕਤਾਰਾਂ ਲਾ ਦਿੱਤੀਆਂ।

ਕਲਧੌਤ ਕਲਸ ਲਸਾਤ ਕੁਲਿਸਨਿ
ਜਟੇ ਭਾਂਤਿ ਬਿਭਾਂਤਿ ਕੈ[1] ॥੭੭॥
[1]ਸੋਨੇ ਦੇ ਕਲਸ ਚਮਕਦੇ ਹਨ ਜਿਨ੍ਹਾਂ ਵਿੱਚ ਤਰ੍ਹਾਂ ਤਰ੍ਹਾਂ ਦੇ ਹੀਰੇਰਤਨ ਜੜੇ ਹੋਏ ਹਨ (ਕਲਿਸ਼-ਹੀਰਾ, ਰਤਨ।)

ਕਲ ਛੁਦ੍ਰ ਘੰਟਕ ਜੰਗ ਜਬਰੈਂ,
ਬਜਤਿ ਸੁਨਿ ਜਿਨਿ ਘਨ ਲਜੇ[1]।
[1]ਛੋਟੀਆਂ ਸੁੰਦਰ ਟੱਲੀਆਂ ਤੇ ਵੱਡੇ ਟੱਲ ਜ਼ੋਰ ਨਾਲ ਵੱਜਦੇ ਹਨ ਜਿਨ੍ਹਾਂ ਨੂੰ ਸੁਣ ਕੇ ਬੱਦਲ ਸ਼ਰਮਿੰਦੇ ਹੁੰਦੇ ਹਨ (ਜਬਰ ਜੰਗ-ਵੱਡੇ ਟੱਲ)।

ਅਸ੍ਵ ਸਾਵ ਕਰਨ ਸੁ ਬਰਨ ਬਰਨਨਿ,
ਸ੍ਵਰਨ ਭੂਸ਼ਤਿ ਸਬਿ ਸਜੇ[1]।
[1]ਘੋੜੇ ਕਾਲੇ ਕੰਨਾਂ ਵਾਲੇਰੰਗਾਂਰੰਗਾਂ ਦੇ ਹਨ। ਉਹ ਸਾਰੇ ਸੋਨੇ ਦੇ ਗਹਿਣਿਆਂ ਨਾਲ ਸਜੇ ਹੋਏ ਹਨ।

ਜਿਨਿ ਬੇਗ ਬਲ ਜਲ ਪਗ ਨ ਲਗ,
ਥਲ ਗਿਰਨਿ ਫਿਰਨ ਅਸਾਨ ਹੈ[1]।
[1]ਜਿਨ੍ਹਾਂ ਦੇ ਜ਼ੋਰ ਦੀ ਚਾਲ ਸਮੇਂ ਪਾਣੀ ਨੂੰ ਵੀ ਪੈਰ ਨਹੀਂ ਲੱਗਦੇ ਉਨ੍ਹਾਂ ਨੂੰ ਖੁਸ਼ਕੀ ਤੇ ਪਹਾੜਾਂ 'ਤੇ ਫਿਰਨਾ ਸੌਖਾ ਹੀ ਹੈ।

ਅਸ ਪਾਂਤਿ ਰਥ ਸ਼ਰਮਾਂਤ ਇੰਦ

ਦਨਿੰਦ ਰਥਨ ਸ ਜਾਨ ਹੈ[1] ॥੭੮॥

[1]ਰਥਾਂ ਦੀਆਂ ਐਸੀਆਂ ਕਤਾਰਾਂ ਹਨ (ਜਿਨ੍ਹਾਂ ਨੂੰ ਦੇਖ ਕੇ) ਚੰਦ ਤੇ ਸੂਰਜ ਦੇ ਰਥ (ਜਾਨ ਸਵਾਰੀਆਂ ਭਾਵ) ਘੋੜਿਆਂ ਸਮੇਤ ਸ਼ਰਮਿੰਦਾ ਹੁੰਦੇ ਹਨ।

ਗਜ ਮੱਤ ਸਾਜੇ ਸਜਾਮ ਗਿਰ ਸੇ,
ਹੇਮ ਹੌਦ ਅੰਬਾਰੀਆਂ[1]।

[1]ਕਾਲੇ ਪਹਾੜਾਂ ਵਰਗੇ ਮਸਤ ਹਾਥੀ ਸੋਨੇ ਦੇ ਹੌਦੇ ਤੇ ਅੰਬਾਰੀਆਂ ਨਾਲ ਸਜਾਏ ਹੋਏ ਹਨ।

ਬਡ ਰਤਨ ਜਟਤਿ ਭ੍ਰਾਜ ਹੀਂ,
ਪਿਖਿ ਲਾਜ ਹੀਂ ਘਟ ਕਾਰੀਆਂ[1]।

[1]ਵੱਡੇਰਤਨਾਂ ਨਾਲ ਜੜੀਆਂ ਹੋਈਆਂ (ਹੌਦੇ ਤੇ ਅੰਬਾਰੀਆਂ ਸਹਿਤ) ਹਾਥੀ ਸੋਭ ਰਹੇ ਹਨ (ਜਿਨ੍ਹਾਂ ਨੂੰ) ਦੇਖ ਕੇ ਕਾਲੀਆਂ ਘਟਾਂ ਸ਼ਰਮਿੰਦਾ ਹੋ ਰਹੀਆਂ ਹਨ।

ਜਨੁ ਨੀਲ ਗਿਰ ਪੈ ਰਵਿ ਥਿਰੇ,
ਘਨ ਘਨਨਿ ਪੈ ਪੁੰਜ ਬੀਜਰੀ[1]।

[1]ਜਾਣੋ (ਹੌਦੇ ਤੇ ਅੰਬਾਰੀਆਂ) ਨੀਲੇ ਪਹਾੜਾਂ ਤੇ ਸੂਰਜ ਬੈਠੇ ਹਨ ਜਾਂ ਬਹੁਤੇ ਬੱਦਲਾਂ ਤੇ ਬਹੁਤੀਆਂ ਬਿਜਲੀਆਂ (ਬੈਠੀਆਂ ਹੋਈਆਂ ਹਨ)।

ਝਮਕੰਤ ਝਾਲਰ ਝੂਲ ਝੂਲਤਿ,
ਜਰੀ ਨਗ ਗਨ ਬੀਜਰੀ[1] ॥੭੯॥

[1]ਜਰੀ ਦੀਆਂ ਝਾਲਰਾਂ ਚਮਕਦੀਆਂ ਤੇ ਝੁੱਲ ਝੂਲ ਰਹੇ ਹਨ (ਉਨ੍ਹਾਂ ਵਿੱਚ ਜੜੇ ਹੋਏ) ਨਗ (ਜਾਣੋ) ਬਹੁਤੀਆਂ ਬਿਜਲੀਆਂ ਹਨ।

ਬਗ ਪਾਂਤਿ ਦਾਂਤ ਦਿਖਾਤਿ, ਘੰਟਾ
ਕੜਕ ਤੜਤਾ ਲਾਜ ਹੈਂ[1]।

[1](ਹਾਥੀਆਂ ਦੇ) ਦੰਦ ਬਗਲਿਆਂ ਦੀਆਂ ਡਾਰਾਂ (ਵਾਂਗ) ਦਿੱਸਦੇ ਹਨ ਤੇ ਗਲਾਂ ਦੇ ਟੱਲਾਂ ਦੀਆਂ ਅਵਾਜ਼ਾਂ ਬਿਜਲੀ ਦੀ ਕੜਕ ਨੂੰ ਸ਼ਰਮਿੰਦਾ ਕਰਦੀਆਂ ਹਨ।

ਅਲਿ ਪੁੰਜ ਗੁੰਜਤ ਬਰਖ ਮਦ,
ਗਜ ਘਨੇ ਘਨ ਸੇ ਗਾਜ ਹੈਂ[1]।

[1]ਹਾਥੀ ਦੇ ਕੰਨ ਦੇ ਛੇਕ ਕੋਲ (ਬਰਖ) ਚੋਂਦੇ ਮਦ ਉਤੇ ਭੌਰੇ ਗੂੰਜਦੇ ਹਨ ਅਤੇ ਬਹੁਤੇ ਹਾਥੀ ਬੱਦਲਾਂ ਵਾਂਗ ਗੱਜਦੇ ਹਨ।

ਤਿਮ ਸੁਭਗ ਸਿਵਕਾ ਕਾਮ ਧਾਂਮ,
ਸੁਖਾਸਨੰ ਸੁਠ ਪਾਲਕੀ[1]।

[1]ਤਿਵੇਂ ਸੁੰਦਰ ਡੋਲੇ, ਕਾਮ ਧਾਮ (ਕੁਰਸੀ ਦੀ ਸ਼ਕਲ ਦੀ ਪਾਲਕੀ), ਸੁਖ ਨਾਲ ਬੈਠਣ ਵਾਲੀਆਂ ਸੁੰਦਰ ਪਾਲਕੀਆਂ।

ਪੁਖਰਾਜ[1] ਪੰਨੇ[2] ਟਾਂਕ[3] ਸਬਜੇ[11]

[1]ਇਕਰਤਨ ਜੋ ਨੌਂਰਤਨਾਂ 'ਚ ਗਿਣਿਆ ਜਾਂਦਾ ਹੈ। [2]ਫ਼ੀਰੋਜ਼ੇ ਦੀ ਜਾਤੀ ਦਾ ਇਕਰਤਨ। [3]ਜੜੇ ਹੋਏ ਹਨ। [11]ਹਰੇ ਰੰਗ ਦਾ ਰਤਨ।

ਹੀਰ[1] ਨੀਲਮ[2] ਲਾਲ ਕੀ[3] ॥੮੦॥

[1]ਹੀਰਾ। [2]ਨੀਲੇ ਰੰਗ ਦੀ ਮਣੀ ਜਿਸ ਦੀ ਨੌਂ ਰਤਨਾਂ 'ਚ ਗਿਣਤੀ ਹੈ। [3]ਮਾਣਕ– ਲਾਲ ਰੰਗ ਦਾ ਰਤਨ।

ਨਗ[1] ਰਤਨ[2] ਮਾਣਕ[3] ਧਾਮਰਾ[11]

[1]ਨਗੀਨੇ। [2]ਕੀਮਤੀ ਪੱਥਰ। [3]ਲਾਲਰੰਗ ਦਾ ਰਤਨ। [11]ਇਕ ਪ੍ਰਕਾਰ ਦਾ ਰਤਨ।

ਫੀਰੋਜ[1] ਮੁਕਤ[2] ਹਕੀਕ[3] ਸੈਂ।

[1]ਹਰੀ ਝਲਕ ਸਹਿਤ ਇਕ ਨੀਲੇਰੰਗ ਦਾ ਰਤਨ। [2]ਮੋਤੀ। [3]ਇਕ ਤਰ੍ਹਾਂ ਦਾ ਮੋਤੀ।

ਬਹੁ ਭਾਂਤਿ ਚੂਨੀ[1] ਮਨੀ[2] ਮਰਕਤ[3]

[1]ਮਾਣਕ ਦੀਆਂ ਕਣੀਆਂ, ਲਾਲਰਤਨ ਦੇ ਟੁਕੜੇ। [2]ਮਣੀਆਂ। [3]ਹਰੀਆਂ ਮਣੀਆਂ।

ਪਦਮ ਰਾਗ[1] ਅਲੀਕ[2] ਸੈਂ।

[1]ਲਾਲ ਕਮਲ ਜਿਹੇਰੰਗ ਵਾਲਾਰਤਨ, ਲਾਲ, ਮਾਣਕ। [2]ਦਾਗ਼ ਤੋਂ ਬਿਨਾਂ ਹਨ।

ਸਬ ਜਬਰ ਜ੍ਵਾਹਰ ਜਰੇ ਜ੍ਵੱਲਤਿ
ਜਗਮਗੈ ਹ੍ਵੈ ਜਾਹਰੈਂ[1]।

[1]ਸਾਰੇ ਜ਼ਬਰਦਸਤ ਜਵਾਹਰਾਤ (ਕੀਮਤੀ ਪੱਥਰ ਜਾਂ ਮੋਤੀ) ਜੜੇ ਹੋਏ ਚਮਕਦੇ ਹਨ ਜਿਸ ਨਾਲ ਪ੍ਰਗਟ ਹੀਰੌਸ਼ਨੀ ਹੋ ਰਹੀ ਹੈ।

ਕਮਖਾਬ[1] ਮਖਮਲ[2] ਬਾਦਲਾ[3],

[1]ਇਕ ਕੀਮਤੀ ਬਸਤ੍ਰ ਜਿਸ ਦਾ ਤਾਣਾ ਰੇਸ਼ਮੀ ਤੇ ਪੇਟਾ ਜਰੀ ਦਾ ਹੁੰਦਾ ਹੈ। [2]ਇਕ ਬਹੁਤ ਕੋਮਲ ਰੇਸ਼ਮੀ ਬਸਤ੍ਰ। [3]ਚਾਂਦੀ ਸੋਨੇ ਦੀਆਂ ਤਾਰਾਂ ਨਾਲ ਮਿਲਾ ਕੇ ਬੁਣਿਆ ਹੋਇਆ ਰੇਸ਼ਮੀ ਬਸਤ੍ਰ।

ਨਟ ਗਵਰ[1] ਸੁ ਪਰਦੇ ਮਾਹਰੈਂ[2] ॥ ੯੧ ॥

[1]ਗਵਰਨਟ- ਇਕ ਤਰ੍ਹਾਂ ਦਾ ਰੇਸ਼ਮੀ ਬਸਤ੍ਰ। [2](ਉਹਨਾਂ ਪਾਲਕੀਆਂ) (ਮਾਹਰੈ) ਵਿੱਚ ਪੜਦੇ (ਲੱਗੇ ਹੋਏ ਹਨ)।

ਝੁਕ ਝਾਲਰੀ ਮੁਕਤਾ ਲਰੀ,
ਯੁਕਤਾ ਜਰੀ ਸੁ ਮੁਕੇਸ਼ ਕੀ[1]।

[1]ਜਰੀ ਸਹਿਤ ਮੁਕੈਸ਼ ਦੀਆਂ ਝਾਲਰਾਂ ਤੇ ਮੋਤੀਆਂ ਦੀਆਂ ਲੜੀਆਂ ਲਟਕ ਰਹੀਆਂ ਹਨ। (ਮੁਕੈਸ਼-ਚਾਂਦੀ ਦੀਆਂ ਪਤਲੀਆਂ ਤੇ ਚਪਟੀਆਂ ਤਾਰਾਂ।)

ਬਹੁ ਬੀਜੁਰੀ ਜਨੁ ਥੀ ਜੁਰੀ,
ਦੁਤਿ ਹਰੀ ਕਿਰਨ ਦਿਨੇਸ਼ ਕੀ[1]।

[1]ਜਾਣੋ ਬਹੁਤੀਆਂ ਬਿਜਲੀਆਂ ਜੁੜੀਆਂ ਸਨ ਜਿਨ੍ਹਾਂ ਨੇ ਸੂਰਜ ਦੀਆਂ ਕਿਰਨਾਂ ਦੀ ਚਮਕ ਨੂੰ ਚੁਰਾ ਲਿਆ ਹੈ।

ਬਢੀਆ ਬਨਾਤ[1] ਦਰਯਾਈਆਂ[2],

[1]ਚੰਗੀਆਂ ਬਨਾਤਾਂ (ਬਨਾਤ ਇਕ ਤਰ੍ਹਾਂ ਦਾ ਚੌੜੇ ਵਰ ਦਾ ਊਨੀ ਬਸਤ੍ਰ।) [2]ਇਕ ਰੇਸ਼ਮੀ ਬਸਤ੍ਰ।

ਕਨਵੇਜ[1] ਝਾੜੀ ਅਤਿ ਲਸੈਂ[2]।

[1]ਕਨਾਵੇਜ਼- ਇਕ ਤਰ੍ਹਾਂ ਦਾ ਰੇਸ਼ਮੀ ਬਸਤ੍ਰ ਜੋ ਦਰਿਆਈ ਦੀ ਕਿਸਮ ਵਿਚੋਂ ਹੈ। [2]ਝਾੜ ਦੀ ਸ਼ਕਲ ਦੇ ਫਾਨੂਸਾਂ ਵਾਂਗ (ਅਤਿ) ਬਹੁਤ (ਲਸੈਂ) ਚਮਕਦੀਆਂ ਹਨ।

ਪਸ਼ਮੰਬਰੈ[1] ਪਾਟੰਬਰੈ[2] ਪਟ[3],

[1]ਪਸ਼ਮੀਨਹ- ਪੱਸ਼ਮ ਦਾ ਬਸਤ੍ਰ, ਸਰਦ ਦੇਸ਼ ਦੀ ਭੇਡ ਆਦਿ ਦੀ ਕੋਮਲ ਉੱਨ ਤੋਂ ਬਣਿਆ ਕਪੜਾ। [2]ਰੇਸ਼ਮੀ ਬਸਤ੍ਰ। [3]ਬਸਤ੍ਰ।

ਤਾਸ ਬਾਦਲ[1] ਅਤਲਸੈਂ[2] ॥ ੯੨ ॥

[1]ਇਕ ਜ਼ਰੀ ਨਾਲ ਬੁਣਿਆ ਕਪੜਾ ਜਿਸ ਦਾ ਤਾਣਾਰੇਸ਼ਮ ਦਾ ਅਤੇ ਬਾਣਾ (ਪੇਟਾ) ਜ਼ਰੀ ਦੀਆਂ ਤਾਰਾਂ ਦਾ ਹੁੰਦਾ ਹੈ। [2]ਇਕ ਤਰ੍ਹਾਂ ਦਾ ਚਮਕੀਲਾ ਰੇਸ਼ਮੀ ਬਸਤ੍ਰ।

ਸੁਚ ਖੇਸ[1] ਲਾਚੇ[2] ਲੁੰਙੀਆਂ[3]

[1]ਰੇਸ਼ਮੀ ਖੇਸ- (ਇਕ ਮੋਟੀ ਬੁਣਤੀ ਦਾ ਬਸਤ੍ਰ ਜੋ ਉਪਰ ਲੈਣ ਦੇ ਕੰਮ ਆਉਂਦਾ ਹੈ।) [2]ਮੋਟੀ ਬੁਣਤੀ ਦੀਆਂ ਚਾਦਰਾਂ ਜਿਨ੍ਹਾਂ ਦੇ ਸਿਰਿਆਂ ਉਤੇ ਲਾਲ ਸੂਤਰ ਜਾਂਰੇਸ਼ਮ ਦੇ ਪੱਲੇ ਹੁੰਦੇ ਹਨ। [3]ਇਕ ਤਰ੍ਹਾਂ ਦੀਆਂ ਧਾਰੀਦਾਰ ਧੋਤੀਆਂ। (ਅ) ਤਿੱਲੇ ਜਾਂ ਧਾਰੀਦਾਰ ਪਗੜੀਆਂ।

ਬਾਨਾਰਸੀ ਬੁਖਾਰ ਕੇ[1]।

[1]ਬਨਾਰਸ ਤੇ ਬੁਖਾਰੇ ਸ਼ਹਿਰ ਦੀਆਂ ਬਣੀਆਂ ਹੋਈਆਂ।

ਅਲਪਾਕ[1] ਸ਼ਾਲ[2] ਦੁਸ਼ਾਲ[3] ਗਾਚ[11],

[1]ਇਕ ਤਰ੍ਹਾਂ ਦਾ ਰੇਸ਼ਮੀ ਬਸਤ੍ਰ, ਐਲਪਾਕਾ। [2]ਪਸ਼ਮੀਨੇ ਦੀ ਚਾਦਰ। [3]ਸ਼ਾਲਾਂ ਦਾ ਜੋੜਾ। [11]ਇਕ ਤਰ੍ਹਾਂ ਦਾ ਸੂਤੀ ਕਪੜਾ।

ਰੁਮਾਲ ਮੋਲ ਅਪਾਰ ਕੇ।
ਸੁਲਤਾਨੀ ਬਨਾਤ[1] ਮੁਲਤਾਨੀ ਖੇਸ,

[1]ਬਾਦਸ਼ਾਹੀ ਬਨਾਤ।

ਕਹਾਰ ਬਰਦੀਵਾਰ ਹੈਂ[1]।

[1](ਡੋਲੀ ਤੇ ਪਾਲਕੀਆਂ ਚੁੱਕਣ ਵਾਲੇ) ਕਹਾਰ ਵਰਦੀ ਵਾਲੇ ਹਨ।

ਸਿਰ ਪੇਚ[1] ਬਖਸ਼ੇ ਕੜੇ ਕੰਠੇ,

[1]ਸਿਰ ਉੱਤੇ ਪਹਿਨਣ ਦਾ ਇਕ ਗਹਿਣਾ ਜਿਹੜਾ ਪਗੜੀ ਉੱਤੇ ਜਿਗਾ ਵਾਂਗ ਸਜਾਇਆ ਜਾਂਦਾ ਹੈ।

ਸਬਿਨਿ ਕੋ ਗੁਰੁ ਚਾਰੁ[1] ਹੈ ॥ ੯੩ ॥

[1]ਸੁੰਦਰ।

ਯੁਤ ਲਹਿਰ ਬਹਿਰ[1] ਸੁ ਪਹਿਰ ਜਾਨੀ[2],

[1]ਮੌਜ ਮੇਲੇ ਸਹਿਤ। [2]ਜਾਂਵੀ।

ਵਹਿਰ ਪੁਰਿ ਸਬਿ ਆ ਖਲੇ।
ਜਬ ਜੋਗ ਜਾਨਨ ਪੈ[1] ਚਢਾਏ,

[1]ਸਵਾਰੀਆਂ ਤੇ।

ਹੁਕਮ ਦੈ ਨਵ ਗੁਰੁ ਭਲੇ।
ਰਵਿ ਮੱਲ, ਮਾਨਕ ਚੰਦ, ਅਰਥ
ਸੁ ਮੱਲ, ਆਦਿਕ ਬ੍ਰਿੱਧ ਜੇ।

ਸਬਿ ਚਢੇ ਸਿਵਕਾ[1] ਮੁਦ ਮਢੇ[2]
[1]ਪਾਲਕੀਆਂ 'ਚ। [2]ਅਨੰਦ 'ਚ ਮੜ੍ਹੇ ਹੋਏ।

ਸਿਧ ਬਡੇ ਸ਼ਕਤਿ ਸਮ੍ਰਿੱਧ ਜੇ[1] ॥ ੮੪ ॥
[1]ਜਿਹੜੇ ਸ਼ਕਤੀ ਰੂਪ ਸਮੱਗ੍ਰੀ ਵਾਲੇ ਸਿੱਧ ਸਨ।

ਸੁਭ ਸਗਨ ਲਗਨ ਹ੍ਵੈ ਮਗਨ ਆਗੇ,
ਸਫਲ ਹੋਵਨ ਆਵਹੀਂ।
ਪਿਖਿ ਲੋਗ ਸਜਾਨੇ ਮੋਦ ਮਾਨੇ,
ਗੁਰੁ ਅਸੀਸ ਅਲਾਵਹੀਂ।
ਕ੍ਰਿਪਾਲ ਸਸਿ, ਗੁਰਬਖਸ਼ ਆਦਿ
ਮਸੰਦ, ਫੀਲਨ ਪੈ[1] ਚਢੇ।
[1]ਹਾਥੀਆਂ ਤੇ।

ਧਰ ਗਗਨ ਗਹਿ ਗਹਿ ਬਜਤ ਬਾਜੇ[1],
[1]ਧਰਤੀ ਤੇ ਅਕਾਸ਼ ਵਿੱਚ ਬੜੇ ਜ਼ੋਰ ਦੇ ਵਾਜੇ ਵੱਜਦੇ ਹਨ।

ਦਿਸ ਲਹੌਰੈਂ ਜਬਿ ਬਢੇ ॥ ੮੫ ॥
ਕ੍ਰਿਪਾਲ, ਸੰਗੋ, ਮਾਹਰੀ ਲੌਂ,
ਜਾਤ ਅੱਸ੍ਵ[1] ਕੁਦਾਵਤੇ।
[1]ਘੋੜੇ।

ਪਿਖਿ ਏਣ ਪੰਖੀ ਪੌਨ ਮਨ ਲੌਂ,
ਗੌਨ ਸਭ ਸ਼ਰਮਾਵਤੇ[1]।
[1](ਘੋੜਿਆਂ ਦੀ ਤੇਜ਼) ਚਾਲ ਵੇਖ ਕੇ ਹਰਣ, ਪੰਛੀ, ਪਉਣ ਤੇ ਮਨ ਤੱਕ ਸਾਰੇ ਸ਼ਰਮਿੰਦਾ ਹੁੰਦੇ ਹਨ।

ਮਿਲਿ ਚਾਰ ਕੁਲ ਕੇ ਕੁੰਵਰ[1] ਸਿੱਖ,
[1]ਚੌਂਹ ਕੁਲਾਂ (ਬੇਦੀ, ਤੇਹਣ, ਭੱਲੇ ਤੇ ਸੋਢੀਆਂ) ਦੇ ਸਾਹਿਬਜ਼ਾਦੇ।

ਅਵੱਸ ਅੱਸ੍ਵ[1] ਨਚਾਵਤੇ।
[1]ਬੇਵੱਸ ਘੋੜੇ।

ਕਰਿ ਕੁੰਡਲੀ ਨਚਿ ਥੱਯਾ ਥੱਯਾ[1],
[1]ਖੁਰਾਂ ਦੀਆਂ ਕੁੰਡਲੀਆਂ ਬਣਾ ਕੇ ਥੱਈਆ ਥੱਈਆ ਚਾਲ ਨਾਲ ਨੱਚਦੇ ਹਨ।

ਨਟੀ ਨਟਨਿ ਲਜਾਵਤੇ ॥ ੮੬ ॥
ਗੁਰੁ ਨੌਮ ਕਾਮ ਸੁ ਧਾਮ[1] ਪੈ,
[1]ਕਾਮ ਧਾਮ=ਕੁਰਸੀ ਦੀ ਸ਼ਕਲ ਦੀ ਪਾਲਕੀ ਜਿਸ ਨੂੰ ਕਹਾਰ ਮੋਢਿਆਂ ਤੇ ਚੁਕੱਦੇ ਹਨ।

ਬਰ ਪਾਲਕੀ ਪਰ ਦੂਲਹੋ।
ਸੁਰ ਏਸ ਰੂਪ ਰਮੇਸ ਸੋਂ,
ਹਰਿ ਗਯਾਨ ਧਜਾਨ ਨ ਭੂਲਹੋ[1]।
[1]ਇੰਦ੍ਰ ਤੇ ਵਿਸ਼ਨੂੰ ਵਰਗਾ ਉਹ (ਗੁਰਾਂ ਦਾ) ਸਰੂਪ ਗਿਆਨ ਸਿੰਘ (ਕਹਿੰਦਾ ਹੈ ਕਿ ਮੈਨੂੰ) ਧਿਆਨ ਚੋਂ ਨ ਭੁੱਲੇ।

ਨਭ ਨਾਕ ਨਟਨੀ ਨਾਚਤੀ,
ਧੁਨਿ ਬੇਦ ਸੁਰਿ ਮੁਨਿ ਗਾਵਤੇ[1]।
[1]ਅਕਾਸ਼ ਵਿੱਚ ਸੁਰਗ ਦੀਆਂ ਅਪੱਛਰਾਂ ਨਚੱਦੀਆਂ ਹਨ ਅਤੇ ਦੇਵਤੇ ਤੇ ਮੁਨੀ ਵੇਦਾਂ ਦੀਆਂ ਧੁਨੀਆਂ ਗਾਉਂਦੇ ਹਨ।

ਬਜ ਰਹੇ ਬਾਜੇ ਨਭ ਧਰਾ,
ਜਨੁ ਮੇਘ ਮੰਗਲ ਗਾਵਤੇ ॥ ੮੭ ॥
ਸਮ ਬੀਜ ਝੰਡਿਨਿ ਪਟ ਲਸੈਂ,
ਜਨੁ ਗੁਰੁਨਿ ਸੁਜਸ ਲਸਾਵਤੇ[1]।
[1]ਬਿਜਲੀ ਵਾਂਗ ਝੰਡੀਆਂ ਤੇ ਬਸਤ੍ਰ ਚਮਕਦੇ ਹਨ ਜਾਣੋ ਗੁਰਾਂ ਦਾ ਚੰਗਾ ਜਸ ਚਮਕਾਉਂਦੇ ਹਨ।

ਕਿਤ ਗਾਤ ਮੰਗਲ ਮੁਖੀ-ਮੰਗਲ[1],
[1]ਮੰਗਲ ਦੇ ਮੁਖੀ ਭਾਵ ਗਣੇਸ਼।

ਕਿਤ ਰਬਾਬੀ ਭਾਵਤੇ[1]।
[1]ਕਿਤੇਰਬਾਬੀ (ਗਾਉਂਦੇ) ਚੰਗੇ ਲੱਗਦੇ ਹਨ।

ਬਹੁ ਭੱਟ ਰੱਟ ਸੁਜਸ ਰਹੇ[1],
[1]ਚੰਗਾ ਜਸ ਉਚਾਰ ਰਹੇ ਹਨ।

ਨਾਕੀਬ ਅੱਟ ਅਲਾਵਤੇ[1]।
[1]ਅੱਗੇ ਬੋਲਣ ਵਾਲੇ ਬਹੁਤਾ ਬੋਲਦੇ ਹਨ।

ਕਿਤ ਨਕਲੀਏ ਬਹੁ ਸ਼ਕਲੀਏ ਰਚਿ,
ਬਕਲੀਏ ਮਨ ਭਾਵਤੇ[1] ॥੮੮॥

[1]ਕਿਤੇ ਨਕਲੀਏ ਬਹੁਤੀਆਂ ਸ਼ਕਲਾਂ ਬਣਾ ਕੇ ਮਨ ਭਾਉਂਦਾ (ਬਕਲੀਏ) ਬੋਲਦੇ ਹਨ।

ਗੁਰੁ ਚਲੇ ਕੌਤਕ ਭਲੇ ਪੇਖਤਿ,
ਬਿੱਤ ਬਹੁ ਬਰਸਾਵਤੇ।
ਇਸ ਤੌਰ ਨਿਕਟ ਲਾਹੌਰ ਗੇ,
ਭੇ ਗੌਰ ਸਮਧੀ[1] ਆਵਤੇ।

[1]ਬਹੁਤੇ ਸਬੰਧੀ।

ਮਨ ਮਗਨ ਲਾਗੀ ਲਗਨ, ਨੰਗੇ
ਪਗਨ ਆਗੇ ਆ ਮਿਲੇ।
ਜਨੁ ਸਾਗਰੰ ਰਤਨਾਕਰੰ,
ਜੁਗ ਉਦਧਿ ਆਨੰਦ ਕੇ ਭਿਲੇ[1] ॥੮੯॥

[1]ਜਾਣੋ ਸਾਗਰ ਤੇਰਤਨਾਕਰ ਦੋ ਅਨੰਦ ਦੇ ਸਮੁੰਦਰ ਮਿਲ ਪਏ।

ਸਜ ਵਜ ਬਰਾਤ ਮਹਾਤ ਗੌਰੀ[1],

[1]ਬਹੁਤ ਵੱਡੀ।

ਪਿਖਿ ਲਹੌਰੀ ਮੁਦ ਭਏ।
ਕੁਲ ਰੀਤਿ ਕੀਨ ਪੁਨੀਤ[1], ਦੀਨ

[1]ਪਵਿੱਤ੍ਰ।

ਬਿਨੀਤ ਹ੍ਵੈ[1] ਗੁਰੁ ਪਗ ਪਏ।

[1]ਅਧੀਨ ਤੇ ਨਿੰਮ੍ਰਤਾ ਸਹਿਤ ਹੋ ਕੇ।

ਗੁਰ ਨੌਮ ਹਰਜਸ ਉਭੈ ਸਮਧੀ[1],

[1]ਕੁੜਮ।

ਜਨਕ ਦਸਰਥ ਜਾਨੀਏ।
ਗੁਰੁ ਦਸਮ ਰਾਮ ਸੁ ਖਸਮ ਜਗ[1],

[1]ਜਗਤ ਦੇ ਮਾਲਕਰਾਮ ਸਰੂਪ ਦਸਮ ਗੁਰੂ।

ਸੀਯ[1] ਜੀਤੋ ਜੀ ਪ੍ਰਮਾਨੀਏ ॥੯੦॥

[1]ਸੀਤਾ।

ਗੁਰੁ ਨੌਮ ਬਾਦ[1] ਬਜਾਇ,

[1]ਵਾਜੇ।

ਕੀਨ ਢੁਕਾਇ, ਧਨ ਬਰਸਾਇ ਕੈ।
ਧਰ ਸੇਤ ਲਾਲ ਬਿਸਾਲ ਕੀਨੀ,
ਮੇਂਹ ਜਿਉਂ ਝਰਿ ਲਾਇ ਕੈ[1]।

[1]ਮੀਂਹ ਵਾਂਗ ਝੜੀ ਲਾ ਕੇ (ਭਾਵ ਬਰਾਤੀਆਂ ਨੇ ਧਨ ਦੀ ਸੁੱਟ ਕਰ ਕੇ ਤਾਂਬੇ ਦੇ ਪੈਸਿਆਂ ਨਾਲ) ਧਰਤੀ ਬਹੁਤੀ ਲਾਲ ਤੇ (ਚਾਂਦੀ ਦੇਰੁਪੱਈਆਂ ਨਾਲ) ਚਿੱਟੀ ਕਰ ਦਿੱਤੀ।

ਮਨਿ ਸ਼ੰਕ ਕੋਸ਼ ਕੁਬੇਰ ਢਾਂਪੇ,
ਮੇਰੁ ਸੁਰਨ ਦਬਾਇਓ[1]।

[1]ਮਨ 'ਚ ਡਰ ਕੇ ਕੁਬੇਰ ਨੇ ਖ਼ਜ਼ਾਨੇ ਢਕ ਲਏ ਤੇ ਦੇਵਤਿਆਂ ਨੇ ਸੁਮੇਰ ਪਰਬਤ ਲੁਕੋ ਲਿਆ।

ਮੁਰਝਾਯੋ ਮਨ ਮੇਘ, ਮਾਯਾ
ਹੁੰਡਿ ਜਿਨ ਬਰਸਾਇਓ[1] ॥੯੧॥

[1]ਜਿਨ੍ਹਾਂ ਸਤਿਗੁਰਾਂ ਨੇ ਮਾਇਆ ਦੀਆਂ ਹੁੰਡੀਆਂ ਦੀ ਬਰਖਾ ਕੀਤੀ (ਉਨ੍ਹਾਂ ਨੂੰ) ਵੇਖ ਕੇ ਬੱਦਲ ਦਾ ਵੀ ਮਨ ਮੁਰਝਾ ਗਿਆ।

ਜੋ ਲੋਗ ਲਾਖੋਂ ਅਏ ਥੇ,
ਧਨ ਤਿਨੋ ਤੈ ਭੀ ਨੈ ਉਠੇ[1]।

[1]ਚੁੱਕਿਆ ਨ ਗਿਆ।

ਦੁਖ ਦੁਸਹ ਦਾਰਦ ਦਰੇ ਦੀਨਨਿ,
ਦਯਾ ਨਿਧਿ ਗੁਰੁ ਜੌ ਤੁਠੇ[1]।

[1]ਜਦੋਂ ਦਇਆ ਦੇ ਸਮੁੰਦਰ ਗੁਰੂ ਜੀ ਪ੍ਰਸੰਨ ਹੋਏ ਤਾਂ ਗ਼ਰੀਬਾਂ ਦੇ ਔਖੇ ਸਹਾਰੇ ਜਾਣ ਵਾਲੇ ਗ਼ਰੀਬੀ ਦੇ ਦੁੱਖ ਦਲ ਦਿੱਤੇ।

ਕੁਛ ਕਾਹਿ ਨਾਹਿਂ ਨ ਚਾਹਿ ਛੋਰੀ,
ਲੂਟਨੇ ਬਿਤ ਔਰ ਪੈ[1]।

[1]ਹੋਰ ਕਿਸੇ ਪਾਸੋਂ ਧਨ ਲੁੱਟਣ ਦੀ ਕਿਸੇ ਨੂੰ ਵੀ ਕੁਝ ਇੱਛਾ ਨਹੀਂ ਛੱਡੀ।

ਅਤਿ ਭਾ ਕੁਲਾਹਲ ਨਭ ਧਰਾ,
ਵਰ ਗਯੋ ਸਸੁਰੀ ਪੌਰ ਪੈ[1] ॥੯੨॥

[1]ਧਰਤੀ ਤੇ ਅਕਾਸ਼ ਵਿੱਚ ਉਤਸ਼ਵ ਦਾ ਬਹੁਤ ਡੰਡਰੌਲਾ ਹੋਇਆ (ਜਦੋਂ) ਲਾੜਾ ਸੌਹਰਿਆਂ ਦੇ ਦਰਵਾਜ਼ੇ ਤੇ ਪਹੁੰਚ ਗਿਆ।

ਸਸ ਲੈ ਸਹੇਲੀ ਬਹੁ ਨਵੇਲੀ,
ਪ੍ਰੇਮਿ ਪੇਲੀ ਦ੍ਵਾਰ ਪੈ[1]।

[1](ਨਵੇਲੀ) ਜਵਾਨ ਇਸਤ੍ਰੀਆਂ ਨੂੰ ਪ੍ਰੇਮ ਨਾਲ ਪ੍ਰੇਰ ਕੇ ਦਰਵਾਜ਼ੇ ਤੇ ਲੈ ਆਈ।

ਸੁਚ ਆਰਤੀ ਉਤਾਰਤੀ,
ਮੁਦ ਧਾਰਤੀ ਭਈ ਸਾਰ ਪੈ[1]।

[1]ਖ਼ਬਰ ਹੁੰਦਿਆਂ ਸਾਰ ਅਨੰਦ ਧਾਰ ਕੇ ਪਵਿੱਤ੍ਰ ਆਰਤੀ ਉਤਾਰਨ ਲੱਗੀ।

ਪਿਕ ਮੋਰ ਬੈਨੀ ਕੰਜ ਨੈਨੀ,
ਸਸਿ ਮੁਖੀ ਗਜ ਗਾਮਨੀ[1]।

[1]ਕੋਇਲ ਤੇ ਮੋਰ (ਵਰਗੇ ਮਿੱਠੇ) ਬਚਨ ਬੋਲਣ ਵਾਲੀਆਂ, ਕੰਵਲ (ਵਰਗੇ ਸੁੰਦਰ) ਨੇਤ੍ਰਾਂ ਵਾਲੀਆਂ, ਚੰਦ੍ਰਮਾ (ਵਰਗੇ ਉੱਜਲ) ਮੁੱਖ ਵਾਲੀਆਂ ਤੇ ਹਾਥੀਆਂ (ਵਾਂਗ ਮਸਤ ਚਾਲ) ਚੱਲਣ ਵਾਲੀਆਂ (ਇਸਤ੍ਰੀਆਂ)।

ਧਰਿ ਭਾਇ[1] ਚਾਇ ਸੁ ਗਾਇ

[1]ਪ੍ਰੇਮ ਧਾਰ ਕੇ।

ਮੰਗਲ, ਦਾਇ ਮੰਗਲ ਭਾਮਨੀ[1] ॥੯੩॥

[1]ਖ਼ੁਸ਼ੀ ਦੇਣ ਵਾਲੀਆਂ ਇਸਤ੍ਰੀਆਂ।

ਗੁਰੁ ਨੇਤ ਸੇਤ ਮਰਯਾਦ ਪਾਲਕ[1],

[1]ਉੱਜਲ ਨੀਤੀ ਤੇ ਮਰਯਾਦਾ ਦੀ ਪਾਲਣਾ ਕਰਨ ਵਾਲੇ (ਸ੍ਰੀ ਕਲਗੀਧਰ ਜੀ ਨੇ)।

ਸਾਸ ਕੋ ਸਿਰ ਨਾਇਓ।
ਨਿਜ ਛਬਿ[1] ਅਮੋਲ ਕਲੋਲ[2] ਤੈ,

[1]ਸ਼ੋਭਾ। [2]ਕ੍ਰੀੜਾ, ਖੇਡ।

ਅਤੋਲ ਮੋਦ[1] ਬਢਾਇਓ।

[1]ਬਹੁਤਾ ਅਨੰਦ।

ਪੁਨ ਅੰਦਰ ਮੰਦਰ ਸੁੰਦਰੀ,
ਲੈ ਗਈ ਸੁੰਦਰ ਰੂਪ ਕੋ।
ਸਭਿ ਨਾਰੀਓਂ ਜਨੁ ਤਾਰੀਓਂ,
ਪਰਵਾਰਿਓ ਸਸਿ ਭੂਪ ਕੋ[1] ॥੯੪॥

[1]ਜਾਣੋ ਤਾਰਿਆਂ ਦੀਆਂ ਇਸਤ੍ਰੀਆਂ ਨੇ ਗੁਰੂ ਰੂਪ ਚੰਦਰਾਜੇ ਨੂੰ ਘੇਰਾ ਪਾਇਆ ਹੈ।

ਗੁਰ ਨੂਰ ਦੂਰ ਗਰੂਰ ਕਰਿ ਹੈ,
ਸੂਰ ਚੰਦ ਜ਼ਹੂਰ ਕੋ[1]।

[1]ਗੁਰਾਂ ਦਾ ਪ੍ਰਕਾਸ਼ ਸੂਰਜ ਤੇ ਚੰਦ ਦੇ ਪ੍ਰਕਾਸ਼ ਦੇ ਹੰਕਾਰ ਨੂੰ ਦੂਰ ਕਰਦਾ ਹੈ।

ਬਿਧਿ ਤੇਜ ਕਾਂਤ ਸੁੰਦਰਜਤਾ
ਬਲ ਕਾਮ ਸਿੱਧਨਿ ਸ਼ਹੂਰ ਕੋ[1]।

[1]ਬ੍ਰਹਮਾ ਨੇ ਤੇਜ, ਚਮਕ, ਸੁੰਦਰਤਾ, ਬਲ, ਕਾਮ, ਸਿੱਧੀਆਂ ਤੇ ਅਕਲ ਨੂੰ.....।

ਕਰਿ ਮਥਨ ਸਾਰ ਨਿਕਾਰ ਰਚਯੋ,
ਤਨ ਮਨੋ ਦਸਮੇਸ ਕੌ[1]।

[1]ਰਿੜਕ ਕੇ- ਤੱਤ ਕੱਢ ਕੇ ਜਾਣੋ ਸ੍ਰੀ ਦਸਮੇਸ਼ ਜੀ ਦਾ ਸ਼ਰੀਰਰਚਿਆ ਹੈ।

ਸਭਿ ਕੌਨ ਉਪਮਾ ਕਹਿ ਸਕੈ,
ਗੁਨ ਰੂਪ ਤੇਜ ਗੁਰੇਸ ਕੌ[1] ॥੯੫॥

[1]ਈਸ਼ਰ ਰੂਪ ਗੁਰਾਂ ਦਾ।

ਵਹਿ ਜੱਦਪਿ ਥੀ ਤੀਯ ਸੁੰਦਰੀ,
ਸਬ ਉਰਬਸੀ ਰਤਿ ਸਚੀ ਸੀ[1]।

[1]ਭਾਵੇਂ ਉਹ (ਮਾਤ-ਲੋਕ ਦੀਆਂ) ਇਸਤ੍ਰੀਆਂ ਸਨ, ਪਰ ਉਹ ਉਰਬਸੀ (ਸੁਰਗ ਦੀ ਅਪੱਛਰਾ) ਰਤੀ (ਕਾਮ ਦੀ ਇਸਤ੍ਰੀ) ਸਚੀ (ਇੰਦ੍ਰ ਦੀ ਇਸਤ੍ਰੀ) ਵਰਗੀਆਂ ਸੁੰਦਰ ਸਨ।

ਨਵ ਜੋਬਨਾ ਗੁਨ ਰੂਪ ਰਾਸਿ[1],

[1]ਹੱਦ ਸਨ।

ਬਿਲਾਸ ਹਾਸਨਿ ਰਚੀ ਸੀ[1]। — [1]ਰੁੱਝੀਆਂ ਹੋਈਆਂ ਸਨ।

ਫੂਲ ਛਰੀ ਕੁੰਦਨ ਸਰੀ ਸੀ,
ਰਸ ਭਰੀ ਆਨੰਦ ਲਰੀ ਸੀ[1]। — [1]ਫੁੱਲ ਦੀ ਛਟੀ ਤੇ ਸੋਨੇ ਦੀ ਸੀਖ ਵਰਗੀਆਂ (ਕੋਮਲ ਪਤਲੀਆਂ ਤੇ ਕੀਮਤੀ) ਸਨ, ਰਸ ਨਾਲ ਭਰੀਆਂ ਅਨੰਦ ਦੀਆਂ ਲੜੀਆਂ ਸਨ।

ਮਦ ਕਰੀ ਸੀਸੀ ਸੀ ਖਰੀ,
ਹਦ ਜਰੀ ਜ਼ੇਵਰ ਪਰੀ ਸੀ[1] ॥੯੬॥ — [1]ਹਾਥੀ ਵਾਂਗ ਮਸਤ, ਸ਼ੀਸ਼ੀਆਂ ਵਾਂਗ (ਚਮਕਦੀਆਂ) (ਖਰੀ) ਖੜੀਆਂ ਸਨ (ਹੱਦ) ਬਹੁਤੇ ਸੋਨੇ ਦੇ ਗਹਿਣਿਆਂ ਨਾਲ ਪਰੀਆਂ (ਬਣੀਆਂ ਹੋਈਆਂ) ਸਨ।

ਪਰ ਦੂਲਹੋ ਛਬਿ[1] ਅੱਗ੍ਰ ਸਬਿ ਭਈ, — [1]ਲਾੜੇ ਦੀ ਸੋਭਾ।
ਉਦੇ ਦਿਵਸ ਚਰਾਕ ਸੀ[1]। — [1]ਦਿਨ ਚੜ੍ਹਾ ਦੇ ਦੀਵੇ ਵਾਂਗ (ਫਿੱਕੀਆਂ ਪੈ ਗਈਆਂ)।
ਸੁਠ ਮੰਜ ਮੰਗਲ ਮੈ ਮਨੋਹਰ,
ਗਾਵਤੀ ਤਿਯ ਨਾਕ ਸੀ[1]। — [1]ਸੁੰਦਰ, ਉੱਜਲ ਤੇ ਮੰਗਲ ਰੂਪ (ਗੀਤ) ਸੁਰਗ ਦੀਆਂ ਇਸਤ੍ਰੀਆਂ ਵਰਗੀਆਂ (ਇਹ) ਸੁੰਦਰੀਆਂ ਗਾਉਂਦੀਆਂ ਹਨ।

ਬਡ ਸਾਸ ਮਈਆ ਉਮਾ ਜਹੀਆ,
ਲਹਿ ਬਲਈਆ ਸਾਰੀਆ[1]। — [1]ਪਾਰਬਤੀ ਵਰਗੀ ਵੱਡੀ ਸੱਸ ਮਾਤਾ (ਦਾਦੀ ਸੱਸ) ਨੇ (ਦਸਮੇਸ਼ ਜੀ ਦੀਆਂ) ਸਾਰੀਆਂ ਬਲਾਵਾਂ (ਆਫ਼ਤਾਂ) ਲਈਆਂ।

ਕਰਿ ਬਿੱਤ[1] ਬਹੁਤ ਨਿਛਾਵਰੈਂ[2] — [1]ਧਨ। [2]ਵਾਰਨਾ।
ਪੁਨ ਅਪਨ ਪੌਂ[1] ਦਿਯ ਵਾਰੀਆ ॥੯੭॥ — [1]ਆਪਣਾ ਆਪ।
ਮਤ ਡੀਨ[1] ਲਾਗੈ ਸੰਕ[2] ਸਾਸੂ, — [1]ਨਜ਼ਰ। [2]ਡਰ ਕੇ।
ਲੋਨ ਰਾਈ ਵਾਰਤੀ।
ਪੁਨ ਮਾਪਤੀ ਆਮਾਪ ਕੋ,
ਬਨਿ ਬਡੀ ਸਾਰੀ ਭਾਰਤੀ[1]। — [1]ਸਰਸੁਤੀ (ਦੇਵੀ) ਵੱਡੀ ਸਾਲੀ ਬਣ ਕੇ ਮਿਣਤੀਰਹਿਤ (ਕਲਗੀਧਰ ਜੀ ਨੂੰ) ਮਿਣਦੀ ਹੈ।

ਛਬਿ ਛਕੀ ਛੈਲ ਛਬੀਲੀਆਂ,
ਸੁ ਕੁਮਾਰੀਆਂ ਮਿਲਿ ਸਾਰੀਆਂ[1]। — [1]ਸੁੰਦਰ ਨੌਜਵਾਨ ਸ਼ੋਭਾ 'ਚ ਫੱਬੀਆਂ ਸਾਰੀਆਂ ਕੁਆਰੀਆਂ (ਲੜਕੀਆਂ) ਇਕੱਠੀਆਂ ਹੋ ਕੇ।

ਬਹੁ ਕਰਿ ਮਜਾਖੈਂ ਮਾਰ ਆਖੈਂ,
ਗਾਰ ਭਾਖੈਂ ਸਾਰੀਆਂ[1] ॥੯੮॥ — [1]ਸਾਲੀਆਂ ਬਹੁਤੇ ਮਖ਼ੌਲ ਕਰਦੀਆਂ ਅੱਖਾਂ ਮਾਰਦੀਆਂ ਤੇ ਗਾਲ੍ਹਾਂ ਕੱਢਦੀਆਂ ਹਨ।

ਛਲ ਛੰਦ ਫੰਧ ਬਨਾਇ,
ਛੰਦ ਕਹਾਵਤੀ ਹੁਲਸਾਵਤੀ[1]। — [1]ਛਲ ਨਾਲ ਦਾਅ-ਪੇਚ ਬਣਾ ਕੇ ਛੰਦ ਬੁਲਵਾਉਂਦੀਆਂ ਤੇ ਖ਼ੁਸ਼ ਹੁੰਦੀਆਂ ਹਨ।

ਮੁਸਕਾਵਤੀ ਹਾਸਾਵਤੀ,
ਕਰਵਾਵਤੀ ਮਨ ਭਾਵਤੀ[1]। — [1]ਮੁਸਕਰਾਉਂਦੀਆਂ, ਹਸਾਉਂਦੀਆਂ ਤੇ ਮਨ ਭਾਉਂਦੀਆਂ (ਗੱਲਾਂ) ਕਰਵਾਉਂਦੀਆਂ ਹਨ।

ਕਰਿ ਨੈਨ ਬੈਨ ਚਲਾਕ ਚੁਸਤੀ,
ਮੀਨ ਖੰਜਨ ਹਾਰਤੀ[1]। — [1]ਅੱਖਾਂ ਤੇ ਬਚਨਾਂ ਨਾਲ ਚੁਸਤ ਹੋ ਕੇ (ਅਜਿਹੀ) ਚਲਾਕੀ ਕਰਦੀਆਂ ਹਨ ਕਿ (ਜਾਣੋ) ਮੱਛੀਆਂ ਤੇ ਮਮੋਲੇ ਵੀ ਹਾਰ ਜਾਂਦੇ ਹਨ।

ਇਕ ਏਕ ਪ੍ਰਤੀ ਸੈਨ ਕਰਤੀ,

ਸਿੱਠ ਗਾਰ* ਉਚਾਰਤੀ[1] ॥ ੯੯ ॥

[1]ਇਕੱਲੀ ਇਕੱਲੀ ਨੂੰ ਇਸ਼ਾਰਾ ਕਰਦੀਆਂ ਤੇ ਸਿੱਠਣੀਆਂ (ਰਾਹੀਂ) ਗਾਲ੍ਹਾਂ ਕੱਢਦੀਆਂ ਹਨ। *ਸਿੱਠਣੀਆਂ ਜਾਂ ਗਾਲ੍ਹਾਂ ਨਿਰੀ ਮਨਮਤ ਹੈ। ਵਿਵਾਹ ਦੀ ਖ਼ੁਸ਼ੀ ਸਮੇਂ ਗੁਰਬਾਣੀ ਦੇ ਸ਼ਬਦ ਗਾਉਣੇ ਹੀ ਯੋਗ ਹਨ।

ਤਬਿ ਸ੍ਰੀ ਦੁਲਹਨਿ, ਚਤੁਰ ਸਖੀਅਨ
ਓਟ, ਆਇ ਨਿਹਾਰ ਕੈ[1]।
ਅਤਿ ਸਕੁਚ ਸਰਸ ਸਨੇਹ ਯੁਤ[1],
ਪਤਿ ਮੂਰਤੀ ਉਰਿ ਧਾਰ ਕੈ।
ਦੁਰ ਦੌਰ ਭੌਨ ਸੁ ਕੌਨ ਮੈਂ,
ਯੁਤ ਮੌਨ ਪੁਨ ਪੁਨ ਆਵਤੀ[1]।

[1]ਤਦੋਂ ਸ੍ਰੀ ਜੀਤੋ ਜੀ ਚਤੁਰ ਸਖੀਆਂ ਦੇ ਓਲ੍ਹੇ ਆ ਕੇ ਦੇਖਦੀ ਹੈ।
[1]ਬਹੁਤ ਸੰਕੋਚ ਕੇ ਤੇ ਬਹੁਤੇ ਪ੍ਰੇਮ ਨਾਲ।
[1](ਕਦੇ) ਦੌੜ ਕੇ ਘਰ ਦੀ ਗੁੱਠ ਵਿੱਚ ਲੁਕ ਜਾਂਦੀ ਹੈ ਤੇ (ਕਦੇ) ਚੁਪ ਧਾਰ ਕੇ ਮੁੜ ਮੁੜ ਆਉਂਦੀ ਹੈ।

ਗਤਿ ਮੀਨ ਖੰਜਨ ਚੰਚਲਾ ਕੀ,
ਚਪਲ ਤੈ ਸ਼ਰਮਾਵਤੀ[1] ॥ ੧੦੦ ॥

[1]ਮੱਛੀ ਦੀ ਚਾਲ ਮਮੋਲੇ ਅਤੇ ਬਿਜਲੀ ਦੀ ਚੰਚਲਤਾ (ਸ੍ਰੀ ਜੀਤੋ ਜੀ) ਤੋਂ ਸ਼ਰਮ ਖਾਂਦੀ ਹੈ।

ਕੁਲ ਰੀਤਿ ਹਾਸ ਬਿਲਾਸ ਖਾਸ,
ਸਪ੍ਰੀਤਿ ਕੁਵਰਨਿ ਕੁਵਰ ਸੋਂ[1]।

[1]ਕੁੱਲ ਦੀ ਰੀਤੀ ਅਨੁਸਾਰ ਖ਼ਾਸ ਹਾਸੇ ਦੇ ਬਚਨ ਪ੍ਰੀਤ ਨਾਲ ਲੜਕੀਆਂ ਲਾੜੇ ਨਾਲ ਕਰਦੀਆਂ ਹਨ।

ਕਰਿ ਚਿਤ ਚਕੋਰੀ ਸੀ ਰਹੀ,
ਮਤਿ ਗਤਿ ਗਹੀਰਤਿ ਭੁਵਰ ਸੋਂ[1]।

[1]ਚਿੱਤ ਨੂੰ ਚਕੋਰੀ ਵਾਂਗ (ਬਿਹਬਲ) ਕਰ ਰਹੀਆਂ ਹਨ ਅਤੇ ਬੁੱਧੀ ਨੇ ਭੌਰੇ ਵਾਂਗ ਪ੍ਰੀਤ ਕਰਨ ਦੀ ਚਾਲ ਫੜੀ ਹੋਈ ਹੈ।

ਬਹੁ ਕਾਮਨੀਨ ਜੋ ਕਰੇ ਕਾਮਨ,
ਉਲਟਿ ਕਾਮਨ ਉਨਿ ਪਰੇ[1]।

[1]ਇਸਤ੍ਰੀਆਂ ਨੇ ਜੋ ਬਹੁਤੇ ਟੂਣੇ ਕੀਤੇ ਸਨ ਉਲਟ ਕੇ ਉਹ ਟੂਣੇ ਉਨ੍ਹਾਂ ਤੇ ਹੀ ਪੈ ਗਏ।

ਰਸ ਮਸੀ ਪਰਮ ਪ੍ਰੇਮ, ਰੰਗ
ਉਮੰਗ, ਛਬਿ ਛੁੰਗ ਯੌਂਰਰੇ[1] ॥ ੧੦੧ ॥

[1]ਬਹੁਤੇ ਪ੍ਰੇਮ ਦੇਰੰਗ ਤੇ ਉਤਸ਼ਾਹ ਤੇਰਸ ਵਿੱਚ (ਮਸੀ) ਮਿਲ ਕੇ (ਛੁੰਗ) ਇਕੱਠੀਆਂ ਹੋ ਕੇ ਇਉਂ (ਛਬਿ) ਉਪਮਾ ਕਹਿੰਦੀਆਂ ਹਨ।

ਤਨ ਕਾਮ, ਕੈ ਘਨ ਸਜਾਮ, ਕੈ
ਨਲ ਕੂਬਰਾ ਜਾਂ ਰਾਮ ਹੈ[1]।

[1](ਇਹ) ਕਾਮ ਦਾ ਸਰੀਰ ਹੈ ਜਾਂ ਕ੍ਰਿਸ਼ਨ ਹੈ ਜਾਂ ਨਲ ਕੂਬਰ ਹੈ ਜਾਂਰਾਜਾਰਾਮ ਚੰਦਰ ਹੈ।

ਰਸ ਰਾਜ ਕੈ ਬ੍ਰਿਜਰਾਜ, ਕੈ
ਸੁਰਰਾਜ, ਚਿੱਤ ਅਰਾਮ ਹੈ[1]।

[1]ਵਰਨ ਦੇਵਤਾ ਹੈ ਜਾਂ ਬ੍ਰਿਜ ਦਾ ਰਾਜਾ ਕ੍ਰਿਸ਼ਨ ਹੈ ਜਾਂ ਇੰਦ੍ਰ ਹੈ (ਜਾਂ) ਚਿੱਤ ਦਾ ਸੁਖ ਹੈ।

ਕੋ ਕਹਿ ਦਿਨੇਸ਼, ਨਿਸੇਸ਼ ਪੂਨਜੋ,
ਕੋ ਗਨੇਸ਼ ਬਤਾਵਤੀ[1]।

[1]ਕੋਈ ਕਹਿੰਦੀ ਹੈ ਸੂਰਜ ਹੈ (ਕੋਈ) ਪੁੰਨਿਆਂ ਦਾ ਚੰਦ ਤੇ ਕੋਈ ਗਣੇਸ਼ ਦੱਸਦੀ ਹੈ।

ਕੋਰਮਾਕੰਤ, ਬਸੰਤ, ਮੰਤ ਸੁ
ਮੋਹਨੀ ਕੋ ਗਾਵਤੀ[1] ॥ ੧੦੨ ॥

[1]ਕੋਈ ਵਿਸ਼ਨੂੰ (ਕੋਈ) ਬਸੰਤ, ਤੇ ਕੋਈ ਸ੍ਰੇਸ਼ਟ ਮੋਹਣੀ ਮੰਤ੍ਰ ਕਹਿੰਦੀ ਹੈ।

ਰਸ ਬੀਰ, ਓਜ, ਕਿ ਮੌਜ ਕੋ ਤਨ,
ਬ੍ਰਹਮ ਧਰਮ ਬਖਾਨ ਹੈਂ[1]।

[1](ਕੋਈ) ਬੀਰਰਸ, ਬਲ ਜਾਂ ਅਨੰਦ ਦਾ ਹੀ ਸ਼ਰੀਰ (ਕਹਿੰਦੀਆਂ ਹਨ) ਤੇ ਕੋਈ ਬ੍ਰਹਮ ਸਰੂਪ (ਜਾਂ) ਧਰਮ (ਸਰੂਪ) ਆਖਦੀਆਂ ਹਨ।

ਹਰਿ ਗਜਾਨ ਕਹਿ ਸਮ ਇਨੈ ਏਹੀ,
ਔਰ ਨ ਹਮ ਜਾਨ ਹੈਂ।
ਮਨ ਭਾਵਤੀ ਛਬਿ ਗਾਵਤੀ,
ਇਕ ਏਕ ਬਰਨ ਸੁਨਾਵਤੀ[1]।

[1]ਇਕ ਮਨ ਭਾਉਂਦੇ ਸੁੰਦਰ (ਗੀਤ) ਗਾਉਂਦੀਆਂ ਹਨ ਤੇ ਇਕ (ਉਸਤਤਿ) ਵਰਣਨ ਕਰ ਕੇ ਸੁਣਾਉਂਦੀਆਂ ਹਨ।

ਕਹਿਂ ਕਾ ਕਰੈਂ ਹਮ ਮੰਦ ਭਾਗਨਿ,
ਨਹਿਂ ਪਤੀ ਯਹਿ ਪਾਵਤੀ ॥੧੦੩॥
ਸਬਿ ਠਗੀ ਸੀ ਦਿਲ ਲਗੀ ਸੀ,
ਰਸ ਪਗੀ ਸੀ ਪਿਖਿ ਅਦਿਭੁਤੈਂ[1]।

[1](ਗੁਰਾਂ ਦੇ) ਅਸਚਰਜ (ਸਰੂਪ ਨੂੰ) ਵੇਖ ਕੇ ਸਾਰੀਆਂ ਠੱਗੀਆਂ ਗਈਆਂ, ਦਿਲ ਮੋਹਿਤ ਹੋ ਗਏ ਤੇ ਪ੍ਰੇਮ 'ਚ ਲੀਨ ਹੋ ਗਈਆਂ।

ਮੁਖ ਕਮਲ ਅਲਿਨੀ ਚਖ ਥਿਰੀ,
ਜਨੁ ਖਿਰੀ ਨਲਿਨੀ ਮਦ ਯੁਤੈਂ[1]।

[1](ਗੁਰਾਂ ਦੇ) ਮੁਖ ਕੰਵਲ ਤੇ ਭੌਰੀਆਂ (ਵਾਂਗ) ਅੱਖਾਂ (ਲਾ ਕੇ) ਖੜੀਆਂ ਹਨ ਜਾਣੋ ਸੁਗੰਧੀ ਸਹਿਤ ਕਲੀਆਂ ਖਿੜੀਆਂ ਹੋਈਆਂ ਹਨ।

ਗੁਰੁ ਪਗਨ ਮੈਂ ਲਗ ਲਗਨ ਗੀ,
ਅਤਿ ਮਗਨ ਪ੍ਰਮਾਨੰਦ ਮੈਂ।
ਪੁਰ ਸਾਸ ਆਸ ਰਸੂਮ ਕਰਿ,
ਜਨ ਵਾਸ ਅਏ ਅਨੰਦ ਮੈਂ[1] ॥੧੦੪॥

[1]ਅਨੰਦ ਸਰੂਪ (ਸਤਿਗੁਰੂ) ਸੱਸ ਦੀ ਆਸ਼ਾ ਪੂਰੀ ਕਰ ਕੇ ਤੇ ਰਸਮਾਂ ਪੂਰੀਆਂ ਕਰ ਕੇ ਜੰਞ ਘਰ 'ਚ ਆ ਗਏ।

ਦੋਹਰਾ:
ਹੇਰਿ ਉਛਾਹਿ ਬਿਵਾਹਿ ਨਰ,
ਸੁਰ ਸਰਾਹਿਂ ਅਰ ਚਾਹਿਂ[1]।
ਭੂਰ ਭਾਗ ਨਿਜ ਬਰਨਤੇ[1],
ਗੁਨ ਗਨ[1] ਗੁਰੁ ਕੇ ਗਾਹਿਂ ॥੧੦੫॥

[1]ਵਿਵਾਹ ਦਾ ਉਤਸ਼ਾਹ ਦੇਖ ਕੇ ਮਨੁਖ ਸਲਾਹੁੰਦੇ ਤੇ ਦੇਵਤੇ ਚਾਹੁੰਦੇ ਹਨ।
[1]ਆਪਣੇ ਵੱਡੇ ਭਾਗ ਕਹਿੰਦੇ ਹਨ।
[1]ਬਹੁਤੇ ਗੁਣ।

ਦ੍ਵੈਯਾ ਛੰਦ*:
ਜਨ ਵਾਸੇ ਪਹੁਨਾਈ ਹਰਿ ਜਸ,
ਪਹੁਂਚਾਈ ਕੁਲਰੀਤਿ ਅਹੇ[1]।

*ਏਥੇ ਸਿਰਫ 'ਛੰਦ' ਹੀ ਛਪਿਆ ਹੋਇਆ ਸੀ 'ਦ੍ਵੈਯਾ' ਅਸਾਂ ਲਿਖਿਆ ਹੈ।
[1]ਜੋ ਕੁਲ ਦੀ ਰੀਤੀ ਹੈ (ਉਸ ਅਨੁਸਾਰ) ਹਰਿ ਜਸ ਨੇ ਜੰਞ ਘਰ ਵਿੱਚ ਪ੍ਰਾਹੁਣਾਚਾਰੀ ਭੇਜੀ।

ਪਾਪੜ ਮੇਵਾ ਘੀ ਖਿੜੀ ਬਹੁ,
ਕੱਚਾ ਕੋਰਾ ਜਾਹਿਂ ਕਹੇਂ।
ਪੁਨ ਸ੍ਰੀ ਜੀਤੋ ਰਮਾ ਰੂਪ,
ਨਿਜ ਪ੍ਰਭਾ ਦਿਖਾਵਨਿ ਸੇਵ ਹਿਤੈਂ[1]।

[1]ਫੇਰ ਲੱਛਮੀ ਰੂਪ ਜੀਤੋ ਜੀ ਨੂੰ ਆਪਣੀ ਸ਼ੋਭਾ ਦਿਖਾਉਣ ਤੇ ਸੇਵਾ ਕਰਨ ਵਾਸਤੇ।

ਰਿਧਿ ਸਿਧਿ ਪ੍ਰੇਰ ਪਠੀ ਜਨ ਵਾਸੈਂ,
ਰਚ ਦੀਨੋ ਸਬਿ ਜਿਤੈਂ ਕਿਤੈਂ ॥੧੦੬॥
ਸੁਲਭ ਸੁਵਥ ਸਬਿ ਕਾਂਹਿ ਸਰਬ ਥਾ[1],

[1]ਚੰਗੀਆਂ ਚੀਜ਼ਾਂ ਸਭ ਕਿਸੇ ਨੂੰ ਹਰ ਥਾਂ ਸੁਖਾਲੀਆਂ (ਹੀ ਪ੍ਰਾਪਤ ਹੋ ਰਹੀਆਂ ਹਨ)।

ਇਹ ਗੁਰੁ ਬਿਨ ਕਿਨਿ ਨਾਹਿਂ ਲਖਯੋ।
ਪਰਮ ਪਰੇਮ ਪੇਖਿ ਪ੍ਰਭ ਖੁਸ਼ ਭੇ,

ਲੋਗ ਲਖੈਂ ਹਰ ਜਸਹਿਂ ਰਖਜੋ[1]। — [1]ਲੋਕ ਸਮਝਦੇ ਹਨ ਕਿ ਹਰਿ ਜਸ ਨੇ (ਸਭ ਕੁਝ ਬਣਾ ਕੇ) ਰੱਖਿਆ ਹੈ।
ਸੁਰ ਗੁਰੁ[1] ਮੁਨੀ ਬਿਸ਼ਿਸ਼ਟ ਸ਼ੁੱਕ੍ਰ ਸੇ[2], — [1]ਬ੍ਰਿਹਸਪਤਿ। [2]ਵਰਗੇ।
ਨਰ ਬਿੱਪ੍ਰ ਬਨਿ ਗਨਕ ਥਏ[1]। — [1]ਮਨੁੱਖ ਬ੍ਰਹਮਣ (ਬਣ ਕੇ) ਜੋਤਸ਼ੀ ਹੋ ਗਏ।
ਔਰ ਦੇਵ ਦੇਵੀ ਦੇਵੰਗਨਾ[1] — [1]ਦੇਵਤਿਆਂ ਦੀਆਂ ਇਸਤ੍ਰੀਆਂ।
ਪੇਖਨਿ ਬਜਾਹਿ ਉਛਾਹਿ ਅਏ ॥੧੦੭॥
ਲਾਵਾਂ ਲਗਨ ਬਿਲੋਕ ਬਿੱਪ੍ਰ ਵਰ[1], — [1]ਚੰਗੇ ਬ੍ਰਹਮਣਾਂ ਨੇ ਲਾਵਾਂ ਲਈ ਚੰਗਾ ਸਮਾਂ ਦੇਖ ਕੇ।
ਹਰਜਸ ਪਰਤੀ ਬਤਲਾਯੋ।
ਫੇਰੇ ਦੈਨ ਹੇਤ ਕਰਿ ਤਜਾਰੀ,
ਗੁਰੁ ਦੂਲਹੁ ਕੋ ਬੁਲਵਾਯੋ।
ਬੇਦੀ ਬੇਦ ਬਿਧੀ ਯੁਤ* ਬਰ ਬਡ,

*ਇਹ ਉਪ੍ਰੋਕਤ ਵਿਵਾਹ ਬਿਧੀ ਬ੍ਰਹਮਣੀ ਰਹੁ-ਰੀਤ ਹੈ ਜਿਸ ਦਾ ਗੁਰਮਤਿ, ਗੁਰ ਇਤਹਾਸ ਤੇ ਗੁਰਬਾਣੀ ਅਨੁਸਾਰ ਸਿੱਖ ਰਹੁ-ਰੀਤ ਨਾਲ ਦੂਰ ਦਾ ਵੀ ਸੰਬੰਧ ਨਹੀਂ ਹੈ। ਤੀਜੇ ਸਤਿਗੁਰਾਂ ਅਨੰਦ ਮਰਯਾਦਾ ਕਾਇਮ ਕੀਤੀ। ਚੌਥੇ ਸਤਿਗੁਰਾਂ ਲਾਵਾਂ ਬਾਣੀ ਰਚੀ ਜਿਸ ਰਾਹੀਂ ਅਨੰਦ ਸੰਸਕਾਰ ਕਰਨ ਦੀ ਰੀਤ ਤੋਰੀ। ਤਦ ਤੋਂ ਗੁਰੁ ਘਰ ਅੰਦਰ ਇਹ ਰੀਤਿ ਪ੍ਰਚਲਤ ਹੈ। ਇਹ ਉਪ੍ਰੋਕਤ ਕਥਨ ਕਵਿ-ਕਲਪਣਾ ਹੀ ਸਮਝਣਾ ਚਾਹੀਦਾ ਹੈ ਤੇ ਜਾਂ ਸ੍ਰੀ ਗੁਰ ਪ੍ਰਤਾਪ ਸੂਰਜ ਦਾ ਹੂਬਹੂ ਉਲਥਾ। ਕਵਿ ਜੀ ਦੇ ਅਨੰਦ ਸੰਸਕਾਰ ਸਬੰਧੀ ਆਪਣੇ ਵੀਚਾਰ ਜਾਨਣ ਲਈ ਉਨ੍ਹਾਂ ਦਾ ਆਪਣਾ ਲਿਖਿਆ ਗ੍ਰੰਥ ਸ੍ਰੀ ਭੂਪੇਂਦ੍ਰਾਨੰਦ ਦਾ ਲੇਖ 'ਅਨੰਦ ਸੰਸਕਾਰ' ਪੰਨਾ ੭੫ ਤੋਂ ਪੰਨਾ ੯੦ ਤਕ ਪੜ੍ਹੋ ਜਿਸ ਵਿੱਚ ਪੂਰਨ ਗੁਰਮਤਿ ਮਰਯਾਦਾ ਅਨੁਸਾਰ ਅਨੰਦ ਸੰਸਕਾਰ ਕਰਨ ਦੀ ਪੂਰਨ ਬਿਧੀ ਲਿਖੀ ਹੋਈ ਹੈ।

ਬਿਸਕਰਮਾ ਸੁਠ ਠਾਟ ਠਏ[1]। — [1]ਵੇਦ ਦੀ ਵਿਧੀ ਅਨੁਸਾਰ ਚੰਗੀ ਤੇ ਵੱਡੀ ਵੇਦੀ ਵਿਸ਼ਕਰਮਾਂ ਨੇ ਸੁੰਦਰ ਸ਼ਕਲ ਦੀ ਬਣਾਈ।
ਨਵ ਗ੍ਰਹ ਸਫਲ ਹੋਨ ਹਿਤ ਦਿਜ ਬਨਿ,
ਹਰ ਜਸ ਕੇ ਗ੍ਰਹ ਆਇ ਗਏ ॥੧੦੮॥
ਅੰਮ੍ਰਿਤ ਵੇਲਾ ਮੰਗਲ ਝੇਲਾ[1], — [1]ਖੁਸ਼ੀ ਨਾਲ ਮਿਲਿਆ ਹੋਇਆ।
ਮੇਲਾ ਗਨਕਨਿ ਲਗਨ* ਵਰੈਂ[1]। — [1]ਜੋਤਸ਼ੀਆਂ ਨੇ ਚੰਗਾ ਲਗਨ ਮੇਲਿਆ। *ਸਗਨਾਂ ਅਪ-ਸਗਨਾਂ ਬਾਰੇ ਗੁਰਬਾਣੀ ਵਿੱਚ ਹਜ਼ੂਰ ਦਾ ਫ਼ੁਰਮਾਣ ਹੈ: "ਸਗੁਨ ਅਪਸਗੁਨ ਤਿਸ ਕਉ ਲਗਹਿ ਜਿਸੁ ਚੀਤਿ ਨ ਆਵੈ ॥" (ਪੰ: ੪੦੧) ਲਗਨਾਂ ਸਗਨਾਂ ਦਾ ਸ਼ਾਸਤ੍ਰ ਵਾਹਿਗੁਰੂ ਜਾਂ ਵਾਹਿਗੁਰੂ ਜੀ ਦਾ ਨਾਮ ਹੀ ਹੈ: "ਪ੍ਰਭੁ ਹਮਾਰੈ ਸਾਸਤ੍ਰ ਸਉਣ ॥" (ਪੰ: ੧੧੩੭) "ਨਾਮੁ ਹਮਾਰੈ ਸਉਣ ਸੰਜੋਗ ॥" (ਪੰ: ੧੧੪੫) ਲੋਗਾ ਰੀਤ ਤਿਆਗਣ ਦੀ ਹਦਾਇਤ ਕੀਤੀ ਗਈ ਹੈ: ਦੁਤੀਆ ਤਿਆਗੀ ਲੋਗਾ ਰੀਤਿ ॥ (ਪੰ: ੩੭੦)
ਸ੍ਰੀ ਗੁਰੁ ਨੌਮ ਬ੍ਰਿੱਧ ਕੁਲ ਚਾਰੋਂ[1], — [1]ਚਾਰੇ ਵੱਡੀਆਂ ਕੁਲਾਂ (ਬੇਦੀ, ਤੇਹਣ, ਭੱਲੇ ਤੇ ਸੋਢੀ)।
ਅਏ ਸਦੂਲੋ ਮੋਦ ਭਰੈਂ।
ਪਵਣ ਧੌਂਸ ਧੁੰਕਾਰੇ ਅਰਬੀ ਬੀਣਾ,
ਬਜੇ ਨਿਸ਼ਾਣ ਡਫਰੇ[1]। — [1]ਅਰਬੀ ਵੀਣਾਂ ਤੇ ਧੌਂਸਿਆਂ ਦੀ ਧੁਨੀ ਉਠ ਰਹੀ ਹੈ ਅਤੇ ਹਵਾ ਨਾਲ ਝੰਡੇ ਡੱਫਾਂ (ਵਾਂਗ) ਵੱਜ ਰਹੇ ਹਨ।
ਘੋਖ ਮੋਖ ਦਾ ਭਰੀ ਧਰਾ ਨਭ,
ਮੁਦ ਮੰਗਲਦਾ ਮਦ ਜਫਰੇ[1] ॥੧੦੯॥ — [1]ਮੁਕਤੀ ਦੇਣ ਵਾਲੀ ਅਵਾਜ਼ ਨਾਲ ਧਰਤੀ ਤੇ ਅਕਾਸ਼ ਭਰ ਗਏ, ਅਨੰਦ ਤੇ ਖ਼ੁਸ਼ੀ ਦੇਣ ਵਾਲਾ ਇਹ (ਜਫਰੇ) ਕਾਮਯਾਬੀ ਦਾ ਨਸ਼ਾ ਹੈ।
ਦੂਲੋ ਚਢੇ ਬਾਜ ਜਿਹ ਬਰ ਪੈ[1], — [1]ਚੰਗੇ ਘੋੜੇ ਉੱਪਰ।

ਮਦਨ[1] ਮਨੋ ਤਨ ਬਨਿ ਆਯੋ। — [1]ਕਾਮਦੇਵ।
ਰਚਿਤ ਕਲਾ ਕਲਿ[1] ਨਚਤਿ ਖਿਚਤਿ ਮਨ, — [1]ਸੁੰਦਰ ਖੇਲਾਂ ਬਣਾਉਂਦਾ ਹੈ।
ਨਰ ਨਾਰਿਨ ਅਤਿ ਮੁਦ ਦਾਯੋ।
ਜਬਰ ਜਵਾਹਰ ਜਰੇ ਜਗਮਗੈਂ,
ਜ਼ੇਵਰ ਜੀਨ ਜਰਾਵ ਜੁਤੈਂ[1]। — [1]ਕਾਠੀ ਜੜਾਊ ਗਹਿਣਿਆਂ ਸਹਿਤ ਹੈ ਜਿਸ ਵਿੱਚ ਜ਼ਬਰਦਸਤ ਜਵਾਹਰਾਤ ਜੜੇ ਹੋਏ ਚਮਕਦੇ ਹਨ।

ਲੂਲ੍ਹਾਂ ਲਲਿਤ ਲਮਕ ਦਮਕਤ ਅਤਿ,
ਲਗੈ ਲਗਾਮ ਲਲਾਮ ਨੁਤੈਂ[1] ॥੧੭੦॥ — [1](ਲਲਤਿ) ਸੁੰਦਰ ਲੂਲ੍ਹਾਂ ਲਮਕਦੀਆਂ ਬਹੁਤ ਚਮਕਦੀਆਂ ਹਨ ਅਤੇ ਲਗਾਮ (ਨੁਤੈਂ) ਸੋਭਾ ਸਹਿਤ (ਲਲਾਮ) ਸੁੰਦਰ (ਲਗਦੀ ਹੈ)।

ਕਲਗੀ ਕਲਿਤ ਝਨਕ ਝਾਂਝਰ ਸੁਠ[1], — [1](ਘੋੜੇ ਦੀ) ਕਲਗੀ ਸੁੰਦਰ ਹੈ ਤੇ ਸੁੰਦਰ ਝਾਂਜਰਾਂ ਛਣਕਦੀਆਂ ਹਨ।
ਹਾਰ ਹਮੇਲ ਮਨੀਨ ਜਟੇ।
ਨਿਜ ਬੈਭਵ ਬਲ ਬਿਸ੍ਰ ਬਿਮੋਹਿਤਿ,
ਕਰਤਿ ਕੁੰਡਲੀ ਹਰਤਿ ਨਟੇਂ[1]। — [1]ਆਪਣੀ (ਬੈਭਵ) ਬਿਭੂਤੀ ਅਤੇ ਬਲ ਨਾਲ ਸ੍ਰਿਸ਼ਟੀ ਨੂੰ ਬਹੁਤਾ ਮੋਹਿਤ ਕਰ ਰਿਹਾ ਹੈ ਅਤੇ ਪੈਰਾਂ ਦੀਆਂ ਕੁੰਡਲੀਆਂ ਬਣਾਉਂਦਾ ਹੋਇਆ ਨਟਾਂ ਨੂੰ ਪਿੱਛੇ ਸੁੱਟਦਾ ਹੈ।

ਗੁਰ ਸਮਾਨ ਉਪਮਾ ਨਹਿਂ ਤ੍ਰੈ ਪੁਰ[1], — [1]ਤਿੰਨਾਂ ਲੋਕਾਂ ਵਿੱਚ।
ਸਾਰਦ ਸੇ[1] ਸਭਿ ਭਾਲ ਥਕੇ। — [1]ਸੁਰਸਤੀ ਵਰਗੇ।
ਬਾਲ ਰਵੀ ਰਾਂਕਾ-ਪਤਿ ਸੁਰਪਤਿ,
ਕਹੈਂ ਤੁ ਵਹਿ ਯੁਤ ਦੋਸ਼ ਪਕੇ[1] ॥੧੭੧॥ — [1](ਜੇ ਗੁਰਾਂ ਨੂੰ) ਸਵੇਰ ਦਾ ਸੂਰਜ, ਪੁੰਨਿਆਂ ਦਾ ਚੰਦ ਤੇ ਇੰਦ੍ਰ ਵਰਗਾ ਆਖੀਏ ਤਾਂ ਉਹ (ਉਪਮਾਵਾਂ) ਪੱਕੇ ਦੋਸ਼ਾਂ ਸਹਿਤ ਹਨ।

ਬਿਧੁ ਬਦਨੀ ਦ੍ਰਿਗ ਕੰਜ ਖੰਜਨੀ,
ਮ੍ਰਿਗ ਮੀਨਨਿ ਛਬਿ ਛੁੰਗ ਲਜੈਂ[1]। — [1](ਜੰਨ ਵਾਸੇ ਵੇਖਣ ਆਈਆਂ) ਚੰਦ ਵਰਗੇ ਮੁੱਖ ਵਾਲੀਆਂ (ਇਸਤ੍ਰੀਆਂ) ਦੇ ਨੇਤ੍ਰ ਕੰਵਲਾਂ, ਮਮੋਲਿਆਂ, ਹਰਨਾਂ ਤੇ ਮੱਛੀਆਂ ਦੀ ਸਾਰੀ ਸੋਭਾ ਨੂੰ ਸ਼ਰਮਿੰਦਾ ਕਰਦੇ ਹਨ।

ਬਰਨ ਬਰਨ ਬਰ ਜ਼ੇਵਰ ਤੇਵਰ,
ਨੇਵਰ ਲੌ ਸਭਿ ਸਾਜ ਸਜੈਂ[1]। — [1](ਜਿਨ੍ਹਾਂ ਦੇ) ਰੰਗਾਂਰੰਗਾਂ ਦੇ ਚੰਗੇ ਗਹਿਣੇ ਤੇ ਕਪੜੇ ਪਾਏ ਹੋਏ ਹਨ ਝਾਂਜਰਾਂ ਤੱਕ ਸਾਰੇ ਸ਼ਿੰਗਾਰ ਸਜਾਏ ਹੋਏ ਹਨ।

ਨਵ ਸਤ ਕੀਨ ਨਵੀਨ ਉਮਰ,
ਪਰਬੀਨ ਚੀਨ ਚਿਤ ਚੁਭੈ ਭਰੈਂ[1]। — [1]ਸੋਲ੍ਹਾਂ ਸ਼ਿੰਗਾਰ ਕੀਤੇ ਹੋਏ ਹਨ ਨਵੀਂ ਉਮਰ ਦੀਆਂ ਤੇ ਚਤੁਰ ਹਨ ਦੇਖਣ ਵਾਲੇ ਦੇ ਚਿੱਤ ਨੂੰ ਭਲੀ ਤਰ੍ਹਾਂ ਚੁਭਦੀਆਂ ਹਨ।

ਅੰਗ ਅੰਗ ਆਨੰਗ ਜੁਵਾ ਮਦ,
ਝਲਕਿ ਪਲਕ ਮਨਿ ਖਲਕਿ ਹਰੈਂ[1] ॥੧੭੨॥ — [1]ਅੰਗ ਅੰਗ ਵਿੱਚ ਕਾਮ ਤੇ ਜਵਾਨੀ ਦੀ ਮਸਤੀ ਹੈ (ਜਦ) ਪਲਕਾਂ ਝਮਕਾ ਕੇ ਵੇਖਦੀਆਂ ਹਨ ਤਾਂ ਖ਼ਲਕਤ ਦੇ ਮਨ ਨੂੰ ਚੁਰਾ ਲੈਂਦੀਆਂ ਹਨ।

*ਕੇਹਰ[1] ਕੀਰ[2] ਕੋਕਿਲਾ[3] ਕੇਕੀ[11], — *ਕੇਹਰ' ਸ਼ਬਦ ਤੋਂ 'ਹੰਸ ਲੌਨੇ' ਤੱਕ ਇਹ ੩੨ ਉਪਮਾਨ ਹਨ। ਕਵਿ ਜੀ ਨੇ ਇਨ੍ਹਾਂ ਦੇ ਉਪਮੇਯ ਨਾਲ ਨਹੀਂ ਲਿਖੇ। ਅਸੀਂ ਹੇਠ ਹਰ ਉਪਮਾਨ ਦੇ ਸਾਹਮਣੇ ਉਸ ਦਾ ਉਪਮੇਯ ਦੇ ਰਹੇ ਹਾਂ-

| ਉਪਮਾਨ | ਉਪਮੇਯ |
|---|---|
| ਸ਼ੇਰ | ਲੱਕ |
| ਅਨਾਰ | ਬੁੱਲ੍ਹਾਂ ਸਮੇਤ ਦੰਦ |

| | |
|---|---|
| ਧਨੁਸ਼ | ਭ੍ਰਵੱਟੇ |
| ਤੋਤਾ | ਨਾਸਾਂ |
| ਨਲੇਰ | ਅਸਥਨ |
| ਸੱਪ ਦੇ ਬੱਚੇ | ਕੇਸ |
| ਕੋਇਲ | ਅਵਾਜ਼ |
| ਮੋਤੀ | ਦੰਦ |
| ਅੰਮ੍ਰਿਤ | ਬੁੱਲ੍ਹਾਂ ਦਾ ਰਸ |
| ਮੋਰ | ਧੌਣ |
| ਹੀਰਾ | ਦੰਦ |
| ਦੁੱਧ ਦੀ ਝੱਗ | ਦੰਦ |
| ਕੰਵਲ | ਨੇਤ੍ਰ |
| ਮੱਛੀ | ਨੇਤ੍ਰ, ਚੰਚਲਤਾ |
| ਭੌਰਾ | ਕੇਸ |
| ਕਲੀ | ਦੰਦ |
| ਮ੍ਰਿਗ | ਨੇਤ੍ਰ |
| ਮਮੋਲਾ | ਨੇਤ੍ਰ |
| ਕਮੀ | ਚਿਹਰਾ |
| ਕੇਲਾ | ਪੱਟ |
| ਤੀਰ | ਨੇਤ੍ਰ |
| ਕੁੰਦ (ਫੁੱਲ) | ਦੰਦ |
| ਚੰਪਾ ਫੁੱਲ | ਸੁੰਦ੍ਰਤਾ ਕਮੋਲਤਾ |
| ਤਿਲ ਦੇ ਫੁੱਲ | ਨਾਸਾਂ |
| ਮੂੰਗਾ | ਬੁੱਲ੍ਹ |
| ਹਾਥੀ | ਮਸਤ ਚਾਲ |
| ਪਾਨ | ਕੋਮਲਤਾ |
| ਬਿੰਬ | ਬੁੱਲ੍ਹ |
| ਪਾਰਾ | ਚੰਚਲਤਾ |
| ਹੰਸ | ਸੁੰਦਰ ਚਾਲ |
| ਬਿਲ ਦਾ ਬੀਜ | ਦੰਦ |
| ਸੰਖ | ਧੌਣ ਦੇ ਵਲ |

ਕੰਜ[1] ਕਲੀ[2] ਕੁਮਦੀ[3] ਕੁੰਦੈਂ[11]।
ਬਿੰਦ੍ਰਮ[1] ਬਿੰਬ[2] ਬੀਜ ਬਿਲ[3] ਦਾੜਮ[11],
ਸ੍ਰੀ ਫਲ[1] ਮੁਕਤਾ[2] ਹੀਰਿੰਦੈਂ[3]।
ਮੀਨ[1] ਮਿਰਗ[2] ਰੰਭਾ[3] ਚੰਪਾ[11] ਗਜ[22],
ਆਬ[1], ਸੰਖ, ਧਨੁ[2], ਅਹਿ ਛੌਨੇ[3]।
ਸੁਧਾ[1] ਸੀਰ ਝਗ[2] ਅਲਿ[3] ਖੰਜਨ[11] ਸਰ[22],
ਤਿਲ ਫੁਲ[1] ਪਾਨ[2] ਹੰਸ ਲੌਨੇ[3] ॥ ੧੧੩ ॥
ਰੰਭਾ[1] ਰਤਿ[2] ਮੈਨਕਾ[3] ਸੁਕੇਸੀ[11],

[1]ਕੰਵਲ। [2]ਫੁੱਲ ਦੀ ਡੋਡੀ। [3]ਰਾਤ ਸਮੇਂ ਚੰਦ ਨੂੰ ਵੇਖ ਕੇ ਖਿੜਨ ਵਾਲਾ ਕੰਵਲ। [11]ਜੂਹੀ ਦੀ ਕਿਸਮ ਦਾ ਇਕ ਬੂਟਾ, ਜਿਸ ਨੂੰ ਚਿੱਟੇ ਫੁੱਲ ਲਗਦੇ ਹਨ।

[1]ਮੂੰਗੇ। [2]ਕੁੰਦਰ ਫਲ ਜਿਸ ਦਾ ਰੰਗ ਲਾਲ ਹੁੰਦਾ ਹੈ, ਕਵੀ ਇਸ ਦੀ ਉਪਮਾ ਬੁੱਲ੍ਹਾਂ ਨੂੰ ਦਿੰਦੇ ਹਨ। [3]ਬਿਲ ਦੇ ਬੀਜ। [11]ਅਨਾਰ ਦੇ ਦਾਣੇ।

[1]ਨਲੇਰ। [2]ਮੋਤੀ। [3]ਵਧੀਆ ਹੀਰੇ।

[1]ਮੱਛੀ। [2]ਹਰਣ। [3]ਕੇਲਾ। [11]ਚੰਬੇ ਦਾ ਫੁੱਲ ਜੋ ਹਲਕੇ ਪੀਲੇਰੰਗ ਦਾ ਹੁੰਦਾ ਹੈ। [22]ਹਾਥੀ।

[1]ਪਾਰਾ। [2]ਧਨੁਖ। [3]ਸੱਪਾਂ ਦੇ ਬੱਚੇ।

[1]ਅੰਮ੍ਰਿਤ। [2]ਦੁੱਧ ਦੀ ਝੱਗ। [3]ਭੌਰੇ। [11]ਮਮੋਲੇ। [22]ਤੀਰ।

[1]ਤਿਲਾਂ ਦੇ ਫੁੱਲ। [2]ਨਾਗਰ ਬੇਲ ਦਾ ਪੱਤਾ। [3]ਸੁੰਦਰ ਹੰਸ।

[1]ਸੁਰਗ ਦੀ ਅਪੱਛਰਾ, ਜਿਸ ਦਾ ਖੀਰ ਸਮੁੰਦਰ ਰਿੜਕਣ ਤੋਂ ਪੈਦਾ ਹੋਣਾ ਪੁਰਾਣਾਂ ਨੇ ਮੰਨਿਆ ਹੈ। [2]ਕਾਮ ਦੀ ਇਸਤ੍ਰੀ। [3]ਮੇਨਕਾ, ਸੁਰਗ ਦੀ

| | |
|---|---|
| | ਅਪੱਛਰਾ। (ਅ) ਹਿਮਾਲਾ ਦੀ ਇਸਤ੍ਰੀ, ਗੰਗਾ ਤੇ ਸਤੀ ਦੀ ਮਾਂ। [1][1]ਇਕ ਅਪੱਛਰਾ, ਜੋ ਇੰਦ੍ਰ ਦੀ ਸਭਾ ਦਾ ਸ਼ਿੰਗਾਰ ਹੈ। |
| ਸਚੀ[1] ਉਰਬਸੀ[2] ਸੀ ਸਾਰੀ। | [1]ਇੰਦ੍ਰ ਦੀ ਇਸਤ੍ਰੀ। [2]ਇਕ ਸੁਰਗ ਦੀ ਅਪੱਛਰਾ। |
| ਪੁੰਜ ਉਕਤਿ ਛਬਿ ਯੁਤ ਸਬਿ ਸੋਹਿਤ[1], | [1]ਉਪਰ ਕਹੀਆਂ ਸਾਰੀਆਂ ਸੋਭਾ ਦੇ ਸਹਿਤ ਸਾਰੀਆਂ ਇਸਤ੍ਰੀਆਂ ਸੋਂਹਦੀਆਂ ਹਨ। |
| ਮੋਹਿਤ ਜੋਹਿਤ ਇਕ ਵਾਰੀ[1]। | [1]ਇਕ ਵਾਰੀ ਦੇਖ ਕੇ ਮੋਹ ਲੈਂਦੀਆਂ ਹਨ। |
| ਮੰਗਲ ਮੈ ਮੁਦਦਾ ਮ੍ਰਿਦੁ ਮੰਜਲ, | |
| ਮਧੁਰ ਮਨੋਹਰ ਗਾਨ ਕਰੈਂ[1]। | [1]ਮੰਗਲ ਰੂਪ ਅਨੰਦ ਦੇਣ ਵਾਲਾ ਕੋਮਲ, ਉੱਜਲ, ਮਿੱਠਾ ਤੇ ਸੁੰਦਰ ਗਾਉਂਦੀਆਂ ਹਨ। |
| ਕਰਤਿ ਅਸ਼ਾਰੇ ਪਿਖਿ ਦੂਲਹੁ ਦਿਸ, | |
| ਤਨ ਮਨ ਧਨ ਸਬਿ ਵਾਰ ਧਰੈਂ[1] ॥ ੧੧੪ ॥ | [1]ਵਾਰ ਰਹੀਆਂ ਹਨ। |
| ਕਰਤਿ ਆਰਤੀ ਆਰਤ-ਹਰ ਕੀ[1], | [1]ਦੁੱਖ ਮੇਟਣ ਵਾਲੇ (ਕਲਗੀਧਰ ਜੀ) ਦੀ। |
| ਵਰ ਕੀ ਛਬਿ[1] ਪਿਖਿ ਸਬਿ ਮੋਹੀ। | [1]ਲਾੜੇ ਦੀ ਸੋਭਾ। |
| ਪਰਤ ਪਾਂਵਟੇ ਪਟ ਸੁਠ ਜਾਂਹੀ[1], | [1]ਸੁੰਦਰ ਬਸਤ੍ਰਾਂ ਦੇ ਪਾਵੜੇ ਵਿਛਦੇ ਜਾਂਦੇ ਹਨ। (ਪਾਵੜੇ-ਮਕਾਨ ਅੱਗੇ ਵਿਛਾਇਆ ਹੋਇਆ ਉਹ ਫ਼ਰਸ਼ ਜਿਸ ਉਪਰ ਸਨਮਾਨ ਯੋਗ ਪ੍ਰਾਹੁਣਾ ਪੈਰਰੱਖ ਕੇ ਆਵੇ। |
| ਬਾਜ ਗਾਜ ਧੁਨਿ ਘਨ ਸੋਹੀ[1]। | [1]ਵਾਜਿਆਂ ਦੀ (ਗਾਜ) ਉੱਚੀ ਧੁਨ ਬੱਦਲਾਂ ਦੀ ਧੁਨ ਵਾਂਗ ਸੋਂਹਦੀ ਹੈ। |
| ਆਤਸ਼ਬਾਜੀ ਚਲਤਿ ਦਰਾਜੀ[1], | [1]ਬਹੁਤੀ। |
| ਬੁਰਜ ਸੁਰਜ ਸਸਿ ਨਖਤ ਮਨੋ[1]। | [1]ਬੁਰਜ ਜਾਣੋ ਸੂਰਜ, ਚੰਦ ਤੇ ਤਾਰੇ ਹਨ। |
| ਬੀਜ ਕਿ ਜਾਨ ਦਮਕ ਹੈਂ ਦੇਵਨਿ, | |
| ਦੇਖਨ ਆਏ ਬਜਾਹਿ ਜਨੋ[1] ॥ ੧੧੫ ॥ | [1]ਬਿਜਲੀ ਜਾਂ ਦੇਵਤਿਆਂ ਦੀਆਂ ਸਵਾਰੀਆਂ ਦੀ ਚਮਕ ਹੈ ਜਾਣੋ ਉਹ ਵਿਆਹ ਵੇਖਣ ਆਏ ਹਨ। |
| ਥਿਰੇ ਜਾਇ ਮੰਡਪ ਮੈਂ, ਆਸਨਿ | |
| ਪੁਰੈਂ ਭਰੈਂ, ਜਥ ਜੋਗ ਧਰੇ[1]। | [1]ਮੰਦਰ 'ਚ ਜਾ ਖੜੇ ਹੋਏ (ਜੋ ਕੋਈ) ਆਸਾਂ ਧਾਰਦਾ ਹੈ (ਉਸ ਦੀਆਂ) ਜਥਾ ਜੋਗ ਭਲੀ ਪ੍ਰਕਾਰ ਪੂਰੀਆਂ ਕਰਦੇ ਹਨ। |
| ਚੌਕੀ ਚਾਰੁ ਚੰਦਨ ਪੈ ਵਰ ਥਿਰਿ, | |
| ਦੈ ਦਰਸ਼ਨ ਸਬਿ ਮੋਦ ਕਰੇ[1]। | [1]ਚੰਦਨ ਦੀ ਸੁੰਦਰ ਚੌਕੀ ਤੇ ਬੈਠ ਕੇ ਲਾੜੇ (ਕਲਗੀਧਰ) ਜੀ ਨੇ ਦਰਸ਼ਨ ਦੇ ਕੇ ਸਾਰਿਆਂ ਨੂੰ ਅਨੰਦ ਕੀਤਾ। |
| ਕੁਲ ਅਨੁਸਾਰ ਅਚਾਰ[1] ਬੇਦ ਬਿਧਿ | [1]ਵਿਹਾਰ ਕਰਕੇ। |
| ਕਰਿ, ਪੁਨ ਅਗਨਿ ਜਗਾਈ*। | *ਦੇਖੋ ਬਿਸ੍ਰਾਮ ੩੮ ਦੇ ਅੰਕ ੧੦੮ ਦੇ * ਨਿਸ਼ਾਨ ਦੀ ਪੈਰ ਟੂਕ। |
| ਹਮਨ ਸਮੰਤ੍ਰ ਸਮੱਗ੍ਰੀ ਕਰਹੀਂ[1], | [1]ਸ੍ਰੇਸ਼ਟ ਮੰਤ੍ਰ ਪੜ੍ਹ ਕੇ ਸਮੱਗ੍ਰੀ ਪਾ ਕੇ ਹਵਨ ਕਰਦੇ ਹਨ। |
| ਸੁਰ ਪ੍ਰਤੱਖ ਹ੍ਵੈ ਪਾਈ[1] ॥ ੧੧੬ ॥ | [1]ਦੇਵਤੇ ਪ੍ਰਤੱਖ ਹੋ ਕੇ (ਸਮੱਗ੍ਰੀ) ਪਾਉਂਦੇ ਹਨ। |
| ਪੁਨ ਹਰਜਸ ਸੁਨਿ ਆਗਜਾ ਦ੍ਵਜ[1] ਕੀ, | [1]ਬ੍ਰਹਮਣ। |
| ਨਿਜ ਤੀਯ ਯੁਤ ਤਹਿਂ ਆਯੋ। | |
| ਕਰਿ ਪੂਜਨ ਪਗ ਧੋਇ ਕੁਵਰ ਕੇ[1], | [1]ਲਾੜੇ (ਕਲਗੀਧਰ ਜੀ) ਦੇ। |
| ਪੁੰਨਜ ਪੁੰਜ ਫਲ ਪਾਯੋ। | |
| ਕਰੀ ਆਰਤੀ ਦੁਹੂੰ ਅਰਘ ਦਿਯ[1], | [1]ਭੇਟਾ ਦਿੱਤੀਆਂ। |

ਭੂਖਨ ਧਨ ਬਹੁ ਬਾਰੈਂ[1]। — [1]ਵਾਰਦੇ ਹਨ।
ਸਮੇਂ ਸਮੇਂ ਕੇ ਗੀਤ ਗਾਵਤੀ,
ਕੋਕਲ ਕੰਠੀ[1] ਨਾਰੈਂ ॥੧੧੭॥ — [1]ਕੋਇਲ ਵਰਗੇ ਗਲੇ ਵਾਲੀਆਂ।
ਭੂਸੁਰ ਪਢਿਤਿ ਸਾਂਤਿ ਧਰ, ਨਭ ਸੁਰ
ਪੁਸ਼ਪਾਂਜੁਲ ਬਰਸਾਵੈਂ[1]। — [1]ਬ੍ਰਹਮਣ ਸ਼ਾਂਤੀ ਸਹਿਤ ਧਰਤੀ ਤੇ (ਮੰਤ੍ਰ) ਪੜ੍ਹਦੇ ਹਨ ਤੇ ਦੇਵਤੇ ਅਕਾਸ਼ ਚੋਂ ਫੁੱਲਾਂ ਦੇ ਬੁੱਕ ਭਰ ਕੇ ਵਰਖਾ ਕਰਦੇ ਹਨ।

ਨਾਇ ਸੀਸ ਮੁਦ ਦਾਇ ਈਸ,
ਪਿਖਿ ਗੁਰਹਿਂ ਅਸੀਸ ਅਲਾਵੈਂ[1]। — [1]ਅਨੰਦ ਦੇਣ ਵਾਲੇ ਈਸ਼੍ਵਰ ਸਰੂਪ ਗੁਰਾਂ ਨੂੰ ਦੇਖ ਕੇ (ਦੇਵਤੇ) ਸਿਰ ਨਿਵਾਉਂਦੇ ਤੇ ਅਸੀਸਾਂ ਉਚਾਰਦੇ ਹਨ।

ਹਰਜਸ ਪੁਨਾ ਨੌਮ ਗੁਰੁ ਪੂਜੇ,
ਬੰਸ ਚਾਰ ਕੇ ਔਰੈਂ[1]। — [1]ਹੋਰ ਚਹੁੰ ਵੰਸ਼ਾਂ (ਬੇਦੀ, ਤੇਹਣ, ਭੱਲੇ ਤੇ ਸੋਢੀਆਂ) ਦੇ (ਮੁਖੀਆਂ ਨੂੰ)।
ਜਥਾ ਯੋਗ ਦੈ ਅਰਘ ਪਾਦ[1], — [1]ਚਰਨਾਂ ਤੇ ਭੇਟਾ ਦੇ ਕੇ।
ਕਰਿ ਬਿਨਤੀ ਤੋਸੇ ਗੌਰੈਂ[1] ॥੧੧੮॥ — [1]ਬਹੁਤ ਪ੍ਰਸੰਨ ਕੀਤੇ।
ਪਰਮ ਪ੍ਰੇਮ ਪੇਖੈਂ ਪਰਮੁਦਤੇ[1], — [1]ਖ਼ੁਸ਼ ਹੁੰਦੇ ਹਨ।
ਪੁਨ ਪੁਨ ਧੰਨ ਅਲਾਈ।
ਸਮੈਂ ਜਾਨ ਕੰਨਜਾ ਬੁਲਵਾਈ,
ਦੂਲੋ ਨਿਕਟਿ ਬਿਠਾਈ।
ਬਿਧਿ ਵਤ ਬੇਦ ਮੰਤ੍ਰ ਪ੍ਰਸਿੱਧ ਸਿੱਧ,
ਪਾਧਾ ਬਨਿ ਬਿਧਿ ਟੇਰੈ[1]। — [1]ਬ੍ਰਹਮਾ ਪਾਂਧਾ ਬਣ ਕੇ ਸਿੱਧ ਕੀਤੇ ਹੋਏ ਪ੍ਰਸਿੱਧ ਵੇਦ ਮੰਤ੍ਰ ਬਿਧੀ ਅਨੁਸਾਰ ਉਚਾਰਦਾ ਹੈ।

ਸਾਖਾਚਾਰ ਉਚਾਰ ਚਾਰ ਸ੍ਰਤਿ,
ਧਾਰਿ ਦੇਹ ਦਿਜ ਕੇਰੈਂ[1] ॥੧੧੯॥ — [1]ਚਾਰੇ ਵੇਦ ਬ੍ਰਹਮਣਾਂ ਦੀਆਂ ਦੇਹਾਂ ਧਾਰ ਕੇ (ਸਾਖਾਚਾਰ) ਵੰਸ਼ਾਵਲੀ ਉਚਾਰਨ ਕਰਦੇ ਹਨ।

ਤੀਨ ਭਵਨ ਕੋ ਜਨਕ ਜਨਨਿ ਪ੍ਰਭੁ,
ਪੂਜਜ ਚਰਾਚਰ ਸ੍ਵਾਮੀ[1]। — [1]ਜੋ ਪ੍ਰਭੂ ਤਿੰਨਾਂ ਲੋਕਾਂ ਦੇ ਮਾਤਾ ਪਿਤਾ ਅਤੇ ਜੜ੍ਹ ਚੇਤਨ (ਸ੍ਰਿਸ਼ਟੀ) ਦੇ ਪੂਜਨ ਯੋਗ ਸੁਆਮੀ ਹਨ।
ਸੋ ਮਾਨੁਖ ਨਾਟਕ ਹਿਤ ਗਨਪਤਿ*,
ਪੂਜਤਿ ਪੂਰਨ ਕਾਮੀ[1]। — [1]ਉਹ ਕਾਮਨਾ ਪੂਰਨ ਕਰਨ ਵਾਲੇ ਸਤਿਗੁਰੂ ਮਨੁਖੀ ਖੇਲ ਰਚ ਕੇ ਗਣੇਸ਼ ਪੂਜਦੇ ਹਨ।

*ਇਕ ਅਕਾਲ ਦੇ ਉਪਾਸ਼ਕ ਤੇ 'ਏਕੋ ਜਪਿ ਏਕੋ ਸਾਲਾਹਿ' ਦੇ ਉਪਦੇਸ਼ਟਾ ਤੇ ਗੁਰੂ ਨਾਨਕ ਦੇਵ ਜੀ ਦੀ ਗੱਦੀ ਦੇ ਮਾਲਕ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਅਤੇ 'ਮੈਂ ਨ ਗਨੇਸ਼ਹਿ ਪ੍ਰਿਥਮ ਮਨਾਊਂ॥ ਕਿਸਨ ਬਿਸਨ ਕਬਹੂੰ ਨਹਿਂ ਧਿਆਊਂ॥' ਦੇ ਮਹਾਂਵਾਕ ਉਚਾਰਨ ਵਾਲੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਕਦ ਗਣੇਸ਼ ਦੀ ਪੂਜਾ ਕਰ ਸਕਦੇ ਸਨ ਜਦ ਕਿ ਕਵਿ ਜੀ ਖ਼ੁਦ ਮੰਨਦੇ ਹਨ ਕਿ 'ਤੀਨ ਭਵਨ ਕੇ ਜਨਕ ਜਨਨਿ ਪ੍ਰਭ, ਪੂਜਜ ਚਰਾਚਰ ਸ੍ਵਾਮੀ'। ਫਿਰ ਗਣੇਸ਼ ਦੇ ਪੂਜਣ ਦਾ ਤਾਂ ਸੁਆਲ ਹੀ ਪੈਦਾ ਨਹੀਂ ਹੁੰਦਾ। ਕਲਗੀਧਰ ਜੀ ਦਾ ਆਪਣਾ ਫ਼ੁਰਮਾਣ ਹੈ :-'ਬਿਨ ਕਰਤਾਰ ਨਾ ਕਿਰਤਮ ਮਾਨੋ॥ ਆਦਿ ਅਜੋਨ ਅਜੈ ਅਬਿਨਾਸੀ ਤਿਹ ਪਰਮੇਸਰ ਜਾਨੋ'॥ (ਦਸਮ ਗ੍ਰੰਥ ਪੰਨਾ ੭੧੦) ਗਣੇਸ਼ ਪੂਜਾ ਦੇ ਖੰਡਨ ਸਬੰਧੀ ਖੋਜ-ਭਰਪੂਰ ਜਾਣਕਾਰੀ ਲਈ ਦੇਖੋ ਪੂਰਬਾਰਧ ਬਿਸ੍ਰਾਮ ੧ ਕਵਿ ਸੰਕੇਤ ਮਰਯਾਦਾ ਦੂਜੇ ਮੰਗਲ ਨਾਲ ਦਰਜ ਲੇਖ।

ਸਮੇਂ ਸਮੇਂ ਪਰ ਕੋਕਲ ਬੈਨੀ[1]
[1]ਕੋਇਲ ਵਰਗੇ ਬਚਨਾਂ ਵਾਲੀਆਂ ਇਸਤ੍ਰੀਆਂ।
ਗਾਵਤਿ ਗੀਤ ਬਧੇਰੈਂ।
ਸੁਰਤਰੁ ਸੁਮਨ ਬਰਸ ਕੈ ਸੁਰ[1] ਪੁਨ,
[1]ਦੇਵਤੇ ਕਲਪ ਬ੍ਰਿੱਛ ਦੇ ਫੁੱਲਾਂ ਦੀ ਵਰਖਾ ਕਰਕੇ।
ਜੈ ਜੈ ਧੁਨਿ ਗੁਨਿ ਟੇਰੈਂ ॥੧੨੦॥
ਬੇਦ ਬਿਧਾਨ ਠਾਨ ਵਰ ਹਰਿਜਸ[1],
[1]ਹਰਿ ਜਸ ਨੇ ਵੇਦਾਂ ਦੀ ਸ੍ਰੇਸ਼ਟਰੀਤੀ ਕਰਕੇ।
ਕੰਨਜਾ ਦਾਨ ਮਹਾਨ ਕਰਜੋ।
ਪੁਨ ਸਪ੍ਰੀਤਿ ਪੁਨੀਤਿ[1] ਰੀਤਿ ਕਰਿ,
[1]ਪਵਿੱਤ੍ਰ।
ਅਤਿ ਬਿਨੀਤ[1] ਬਿਨਤੀ ਸੁਰ ਰਜੋ[2]।
[1]ਨਿੰਮ੍ਰ ਹੋ ਕੇ। [2]ਕਹੀ।
ਮੈਹੂੰ ਦੀਨ ਦੀਨ ਬੰਧੁ ਤੁਮ[1],
[1]ਤੁਸੀਂ ਗ਼ਰੀਬਾਂ ਦੇ ਸਹਾਇਕ ਹੋ।
ਲੀਨ ਆਸਰਾ ਚੀਨ ਪ੍ਰਭੋ।
ਪੂਰਨ ਕਾਮ ਧਾਮ ਸੁਖ ਸਿੰਧੂ,
ਲਾਜ ਨਾਮ ਨਿਜ ਰਖਜੋ ਬਿਭੋ[1] ॥੧੨੧॥
[1]ਆਪ ਕਾਮਨਾ ਪੂਰਨ ਕਰਨ ਵਾਲੇ, ਸੁਖਾਂ ਦੇ ਘਰ, ਤੇ ਬਿਭੂਤੀ ਦੇ ਸਮੁੰਦਰ ਹੋ ਕੇ ਆਪਣੇ ਨਾਮ ਦੀ ਲਾਜਰੱਖੀ ਹੈ।

ਭਰਤਿ ਭਾਵਰੀ ਭਵਨ ਛਬਿਨਿ ਪ੍ਰਭੁ,
ਭੂਰ ਭਾਗ ਭਲ ਭਾਵ ਭਰੈਂ[1]।
[1]ਬਹੁਤੀਆਂ ਸੋਭਾਂ ਦੇ ਘਰ ਪ੍ਰਭੂ (ਸਤਿਗੁਰਾਂ) ਦੇ ਨਾਲ (ਭਾਵ) ਪ੍ਰੇਮ ਵਿੱਚ (ਜੋ ਲੋਕ) (ਭਰੈਂ) ਭਰੇ ਹੋਏ ਹਨ। (ਉਹਨਾਂ ਦੇ) ਬਹੁਤ ਚੰਗੇ ਭਾਗ ਹਨ (ਅਤੇ ਸਤਿਗੁਰੂ ਉਹਨਾਂ ਦੀਆਂ) (ਭਾਵਰੀ) ਭਾਵਨਾ (ਭਰਤਿ) ਪੂਰੀਆਂ ਕਰਦੇ ਹਨ।

ਹੇਰਤਿ ਟੇਰਤਿ ਮੰਗਲ ਮੰਜੁਲ,
ਸੁਰ ਨਰ ਨਾਰੀ ਰਹਸ ਕਰੈਂ[1]।
[1]ਦੇਵਤਿਆਂ ਤੇ ਮਨੁੱਖਾਂ ਦੀਆਂ ਇਸਤ੍ਰੀਆਂ ਦਰਸ਼ਨ ਕਰ ਕੇ ਉੱਜਲ ਮੰਗਲ ਉਚਾਰਦੀਆਂ ਤੇ ਖ਼ੁਸ਼ੀ ਕਰਦੀਆਂ ਹਨ।

ਫਿਰਿ ਫੇਰੇ ਫਿਰ ਥਿਰੇ ਬਰਾਸਨ,
ਨੈਨ ਲਾਭ ਸਬਿ ਕੋ ਲੇਹੀਂ[1]।
[1]ਫੇਰੇ ਫਿਰ ਕੇ ਫੇਰ ਸ੍ਰੇਸ਼ਟ ਆਸਨ ਤੇ ਬੈਠ ਗਏ ਸਭ ਕੋਈ ਨੇਤ੍ਰਾਂ (ਨਾਲ ਦਰਸ਼ਨ ਕਰਕੇ) ਲਾਭ ਲੈ ਰਹੇ ਹਨ।

ਈਸ਼ਰ ਪ੍ਰਕ੍ਰਿਤੀ, ਕਿ ਉਮਾ ਸ਼ਿਵ,
ਰਮਾ ਬਿਸ਼ਨ, ਸਸੀ ਛਬਿ ਦੇਹੀਂ[1] ॥੧੨੨॥
[1]ਈਸ਼ਰ ਤੇ ਪ੍ਰਕ੍ਰਿਤੀ, ਸ਼ਿਵ ਤੇ ਪਾਰਬਤੀ, ਵਿਸ਼ਨੂੰ ਤੇ ਲਛਮੀ, ਚੰਦ ਤੇ (ਉਸ ਦੀ ਇਸਤ੍ਰੀ ਤਾਰਾ ਵਾਂਗ) (ਕਲਗੀਧਰ ਜੀ ਤੇ ਮਾਤਾ ਜੀਤੋ ਜੀ) ਸੋਭਾ ਦੇ ਰਹੇ ਹਨ।

ਪੁਨ ਪੁਨ ਪੁਲਕ ਪੇਖਿ ਪ੍ਰਮਾਨੰਦ,
ਮਗਨ ਮਹਾਂ ਗੁਰੁ ਨੌਮ ਭਏ[1]।
[1]ਨੌਵੇਂ ਸਤਿਗੁਰੂ ਜੀ ਦੇਖ ਕੇ ਬਹੁਤੇ ਅਨੰਦ ਵਿੱਚ ਬਹੁਤੇ ਲੀਨ ਹੋ ਰਹੇ ਹਨ (ਜਿਸ ਕਰਕੇ) ਬਾਰ ਬਾਰਰੋਮ ਖੜੇ ਹੋ ਰਹੇ ਹਨ।
ਸ਼ਿਵਦੇਈ ਹਰਜਸ ਦੰਪਤਿ ਦੋ[1],
[1]ਦੋਨੋਂ ਇਸਤ੍ਰੀ ਪਤੀ।
ਜਨੁ ਪ੍ਰਮੋਦ ਮੁਦਰੂਪ ਥਏ[1]।
[1]ਜਾਣੋ ਬਹੁਤ ਅਨੰਦ ਵਿੱਚ ਅਨੰਦ ਦਾ ਹੀ ਰੂਪ ਹੋ ਗਏ।
ਆਨੰਦ ਕੰਦ ਚੰਦ ਜਗਿ ਬੰਦਨ,
ਕੰਦਨ ਅਘ ਕੋ ਦਰਸ ਤਹਾਂ[1]।
[1]ਚੰਦ ਵਾਂਗ ਅਨੰਦ ਦੇ ਦਾਤੇ, ਜਗਤ ਦੇ ਬੰਦਨਾ ਕਰਨ ਯੋਗ, ਪਾਪਾਂ ਨੂੰ ਕੱਟਣ ਵਾਲੇ (ਕਲਗੀਧਰ ਜੀ ਦਾ) ਉਥੇ ਦਰਸ਼ਨ ਕਰਕੇ।
ਮੋਦ ਬਿਨੋਦ ਪ੍ਰਮੋਦ ਬਢੋ ਅਤਿ[1],
[1]ਅਨੰਦ ਰੂਪ ਕੌਤਕਾਂ ਦਾ ਬਹੁਤੇ ਤੋਂ ਬੁਹਤਾ ਅਨੰਦ ਵਧ ਗਿਆ।
ਹਾਸ ਬਿਲਾਸ ਹੁਲਾਸ[1] ਮਹਾਂ ॥੧੨੩॥
[1]ਉਤਸ਼ਾਹ।
ਬਜਾਹਿ ਉਛਾਹਿ ਯਾਹਿ ਸਮ ਕਾਹਿ,

ਸੁ ਨਾਹਿਂ ਪਿਖੵੋ ਆਗੇ ਪਿਖ ਹੈਂ[1]।
[1]ਇਸ ਵਿਆਹ ਵਰਗਾ ਉਤਸ਼ਾਹ ਕਿਸੇ (ਵਿਆਹ ਦਾ) ਨ ਪਿਛੇ ਦੇਖਿਆ ਹੈ ਨ ਅੱਗੋਂ ਨੂੰ ਦੇਖਾਂਗੇ।

ਸੇਸ[1] ਮਹੇਸ[2] ਸਾਰਦਾ[3] ਚੱਕ੍ਰਿਤ[11],
[1]ਸ਼ੇਸ਼ ਨਾਗ। [2]ਸ਼ਿਵ। [3]ਸਰਸੁਤੀ। [11]ਹੈਰਾਨ ਹੁੰਦੇ ਹਨ।

ਗੁਰੁ ਛਬਿ ਤਬਿ ਕਬਿ ਕੋ[1] ਲਿਖ ਹੈ।
[1]ਕੌਣ ਕਵੀ।

ਰਾਮ ਸੀਯਾ, ਸਤਭਾਮਾ ਜਦੁਪਤਿ[1],
[1]ਕ੍ਰਿਸ਼ਨ।

ਸ਼ਿਵ ਪਾਰਬਤੀ, ਕਾਮਰਤੀ[1]।
[1]ਕਾਮਦੇਵ (ਅਤੇ ਉਸ ਦੀ ਇਸਤ੍ਰੀ) ਰਤੀ।

ਬਜਾਹਿ ਯਾਹਿ ਸੁਖ ਮੂਲ ਦੂਲਹੋ,
ਪਿਖਿ ਵਹਿ ਲਾਗੈਂ ਲਘੁ ਅਤੀ[1] ॥੧੨੪॥
[1]ਇਸ ਵਿਆਹ ਦੇ ਸੁਖ ਦਾ ਮੁੱਢ ਲਾੜੇ (ਸ੍ਰੀ ਗੁਰੂ ਗੋਬਿੰਦ ਸਿੰਘ ਜੀ) ਨੂੰ ਵੇਖ ਕੇ ਉਹ (ਉਪ੍ਰੋਕਤਰਾਮ ਚੰਦ੍ਰ ਆਦਿ) ਬਹੁਤੇ ਛੋਟੇ ਜਿਹੇ ਲਗਦੇ ਹਨ।

ਭਏ ਨਿਛਾਵਰ[1] ਦਾਨ ਦੱਛਨਾ[2],
[1]ਵਾਰਨੇ। [2]ਸੱਜੇ ਹੱਥ ਨਾਲ ਅਰਪਨ ਕੀਤੀ ਭੇਟਾ। (ਅ) ਪ੍ਰੋਹਿਤ ਨੂੰ ਅਰਪਨ ਕੀਤੀ ਭੇਟਾ।

ਮਨ ਭਾਵਤ ਪਾਏ ਸਬਿ ਨੈ।
ਤਨ ਮਨ ਧਨ ਜੋਰੀ ਧ੍ਰਮ ਧੋਰੀ,
ਪਰ ਨਹਿਂ ਵਾਰੵੋ ਤਬਿ ਕਵਨੈ[1]।
[1]ਧਰਮ ਨੂੰ ਆਸਰਾ ਦੇਣ ਵਾਲੀ ਜੋੜੀ ਤੋਂ ਕਿਸ ਨੇ ਤਨ ਮਨ ਧਨ ਨਹੀਂ ਵਾਰਿਆ, ਭਾਵ ਸਭ ਨੇ ਵਾਰਿਆ ਹੈ।

ਨਾਈ ਭਾਟ ਕਹਾਰ[1] ਡੂੰਮ ਦ੍ਵਿਜ[2],
[1]ਡੋਲੀ ਚੁੱਕਣ ਵਾਲੇ। [2]ਬ੍ਰਹਮਣ।

ਤ੍ਰਿਪਤ ਭਏ ਹਰਖਾਇ ਮਹਾਂ।
ਦੁਸਹਿ ਦਸਾ ਦੀਨੀ ਦੁਨਿਆਵੀ,
ਦੁੱਖ ਦੀਨਤਾ ਦਾਰਿਦ ਦਹਾ[1] ॥੧੨੫॥
[1]ਲੋਕ ਪ੍ਰਲੋਕ ਦੀ ਔਖੀ ਸਹਾਰਨ ਵਾਲੀ ਹਾਲਤ, ਗ਼ਰੀਬੀ ਦਾ ਦੁੱਖ ਤੇ ਆਲਸ ਸਾੜ ਦਿੱਤਾ।

ਹੌਂਸ ਹਤੀ[1] ਹੋਰੈਂ ਮਾਂਗਨ ਕੀ,
[1]ਇੱਛਾ ਮਰ ਗਈ।

ਸਿਰ ਸਦਕਾ[1] ਜਿਨਿ ਗੁਰੈਂ ਲਹਾ[2]।
[1]ਸਿਰ ਤੋਂ ਵਾਰਿਆ ਪਦਾਰਥ। [2]ਗੁਰਾਂ ਪਾਸੋਂ ਜਿਨ੍ਹਾਂ ਨੇ ਲਿਆ।

ਗਾਨ ਨਿਸ਼ਾਨ[1] ਕੁਲਾਹਲ[2] ਭਾਰੀ,
[1]ਨਗਾਰਿਆਂ ਦੇ। [2]ਖ਼ੁਸ਼ੀ ਦਾ ਡੰਡ-ਰੌਲਾ।

ਭਵਨ[1] ਅਵਿਨ[2] ਨਭ[3] ਪੂਰ ਰਹਾ।
[1]ਘਰ। [2]ਧਰਤੀ। [3]ਅਕਾਸ਼।

ਸਮਧੀ ਪਰਸਪਰੈਂ ਪਰ ਪੋਖੇ,
ਪੂਰਨ ਪਰਮ ਪ੍ਰੇਮ ਹੀਯੇ[1]।
[1]ਕੁੜਮ ਆਪਸ ਵਿੱਚ ਹਿਰਦੇ ਦੇ ਬਹੁਤੇ ਪੂਰਨ ਪ੍ਰੇਮ ਕਰ ਕੇ (ਪਰ) ਬਹੁਤ (ਪੋਖੇ) ਪ੍ਰਸੰਨ ਹੋਏ।

ਬਜਾਹਿ ਉਛਾਹਿ ਕਹੇ ਸਬਿ ਕੋ ਕਬਿ,
ਅੰਤ ਨ ਸਾਰਦ[1] ਸੇਸ[2] ਲੀਏ ॥੧੨੬॥
[1]ਸਰਸੁਤੀ। [2]ਸ਼ੇਸ਼ ਨਾਗ

ਸੁਮਨ ਸਰਸ ਸੁਰ ਬਰਖ ਹਰਖ ਮਨਿ[1],
[1]ਮਨ 'ਚ ਖ਼ੁਸ਼ ਹੋ ਕੇ ਦੇਵਤੇ ਬੁਹਤੇ ਫੁੱਲਾਂ ਦੀ ਵਰਖਾ ਕਰਦੇ ਹਨ।

ਜੈ ਜੈ ਧੁਨਿ ਨਭ ਧਰੈਂ ਭਰੀ[1]।
[1]ਅਕਾਸ਼ ਤੇ ਧਰਤੀ ਭਰ ਗਈ।

ਆਇਸ[1] ਪਾਇ ਬਿੱਪਨ ਕੀ[2] ਸਖੀਆਂ,
[1]ਆਗਿਆ। [2]ਬ੍ਰਹਮਣਾਂ ਦੀ।

ਮੰਗਲ ਮਨਹਰ ਗਾਤ ਵਰੀ[1]।
[1]ਮਨ ਨੂੰ ਹਰਨ ਵਾਲੇ ਸ੍ਰੇਸ਼ਟ ਮੰਗਲ ਗਾਉਂਦੀਆਂ ਹਨ।

ਦੂਲੋ ਦੁਲਹਨਿ ਕੋ ਲਵਾਇ,
ਸੁਖ ਸਦਨ ਸਿਧਾਰੀ ਮੋਦ ਮਏ[1]।
[1]ਅਨੰਦ ਰੂਪ ਹੋ ਕੇ ਤੇ ਲਾੜੇ ਲਾੜੀ ਨੂੰ ਨਾਲ ਲੈ ਕੇ ਸੁਖਦਾਇਕ ਘਰ ਵਿੱਚ ਚਲੀਆਂ ਗਈਆਂ।

ਜਾਂਞੀ ਬਢ ਆਏ ਜਨ ਵਾਸੈਂ[1],
[1]ਜਾਂਞੀ ਵਧ ਕੇ ਜੰਞ ਘਰ ਵਿੱਚ ਆ ਗਏ।

ਮਾਂਞੀ[1] ਗੁਨ ਗਨ ਗਾਇ ਗਏ ॥੧੨੭॥
[1]ਲੜਕੀ ਦੇ ਮਾਤਾ ਪਿਤਾ ਦੇ ਸਬੰਧੀ।

ਹਾਸ ਬਿਲਾਸ ਰਾਸ ਰਸ ਸਖੀਅਨਿ,
ਆਸ ਪਾਸ ਥਿਰਿ ਰਚੇ ਘਨੇ[1]।

[1]ਅਨੰਦ ਦੀ ਹੱਦ ਬਹੁਤੇ ਹਾਸ-ਰਸ ਦੇ ਬਚਨ ਸਖੀਆਂ ਨੇ ਆਸ ਪਾਸ ਖੜੇ ਹੋ ਕੇ ਬਹੁਤ ਕੀਤੇ।

ਪੁਨ ਪੁਨ ਪਿਖੈ ਪਿਯਾ ਤਨ ਜੀਤੋ,
ਨੈਨ ਸੰਕੋਚ ਸਨੇਹ ਸਨੇ[1]।

[1]ਪਿਆਰ ਨਾਲ ਮਿਲੇ ਹੋਏ।

ਪ੍ਰੇਮ ਪਜਾਸੇ ਹਰੈਂ ਮੀਨ ਛਬਿ[1],

[1]ਮੱਛੀ ਦੀ ਸੋਭਾ ਚੁਰਾਉਂਦੇ ਹਨ।

ਕੰਜ ਮਨੋ ਮੁਦ ਸਿੰਧ ਮਧੈਂ[1]।

[1]ਜਾਣੋ ਕੰਵਲ ਅਨੰਦ ਦੇ ਸਮੁੰਦਰ ਵਿੱਚ ਹਨ।

ਸੋਭਾ ਬਦਨ ਮਦਨ ਲਖਿ ਲਾਜੈ[1],

[1]ਗੁਰਾਂ ਦੇ ਮੁੱਖ ਦੀ ਸੋਭਾ ਨੂੰ ਦੇਖ ਕੇ ਕਾਮ ਸ਼ਰਮਸਾਰ ਹੁੰਦਾ ਹੈ।

ਸਦਨ ਛਬਿਨਿ ਗੁਰੁ ਸੋਹਿਂ ਬਧੈਂ[1] ॥੧੨੮॥

[1]ਸੋਭਾ ਦੇ ਘਰ ਸਤਿਗੁਰੂ ਬਹੁਤੇ ਸੋਭ ਰਹੇ ਹਨ।

ਰਮਾ ਕੰਜ ਤੈ ਮੰਜ ਕਵਲ ਕਰ,
ਪਗ ਜਾਵਕ ਜੁਤਿ ਅਤਿ ਸੋਹੈਂ[1]।

[1]ਲੱਛਮੀ ਤੇ ਕੰਵਲ ਨਾਲੋਂ ਉੱਜਲ ਹੱਥ ਕਵਲ ਹਨ ਅਤੇ ਚਰਨ (ਜਾਵਕ) ਅਲਤਾ ਦੇ ਲਾਲਰੰਗ ਨਾਲ ਸੋਭ ਰਹੇ ਹਨ।

ਮੁਕਟ ਪੁਰਟ ਸੁਠ ਜਟਤਿ ਲੁਕਟਿ ਛਬਿ,
ਕੁੰਡਲ ਕਲਿਤ ਲਲਿਤ ਮੋਹੈਂ[1]।

[1]ਸੋਨੇ ਦਾ ਜੜਿਆ ਹੋਇਆ ਸੁੰਦਰ ਮੁਕਟ ਸੋਭਾ ਸਹਿਤ (ਲੁਕਟ) ਚਮਕ ਰਿਹਾ ਹੈ ਅਤੇ (ਲਲਿਤ) ਸੁੰਦਰ ਕੁੰਡਲਾਂ ਦੀ (ਕਲਿਤ) ਸਜਾਵਟ ਮਨ ਨੂੰ ਮੋਹਿਤ ਕਰਦੀ ਹੈ।

ਪੀਤ ਬਸਨ ਛਬਿ ਖਸਨਿ ਦਾਮਨੀ,
ਹਸਨ ਦਸਨ ਦੁਤਿ ਮੁਕਤ ਹਰੈਂ[1]।

[1]ਪੀਲੇ ਬਸਤ੍ਰ ਬਿਜਲੀ ਦੀ ਚਮਕ ਨੂੰ ਖੋਂਹਦੇ ਹਨ। (ਅਤੇ) ਹੱਸਣ ਸਮੇਂ ਦੰਦਾਂ ਦੀ ਚਮਕ ਮੋਤੀਆਂ (ਦੀ ਚਮਕ) ਨੂੰ ਚੁਰਾਉਂਦੀ ਹੈ।

ਬਾਹੁ ਬਿਸਾਲ ਕਰਭਿ ਕਰ, ਰੰਭਾ
ਜੰਘ ਥੰਭ ਜੁਗ ਕਾਮ ਵਰੈਂ[1] ॥੧੨੯॥

[1](ਕਰਭਿ) ਹਾਥੀ ਦੇ ਬੱਚੇ ਦੀ (ਕਰ) ਸੁੰਡ (ਵਰਗੀਆਂ) ਲੰਬੀਆਂ ਬਾਹਾਂ ਹਨ, ਕੇਲੇ ਵਰਗੀਆਂ ਦੋਨੋਂ ਲੱਤਾਂ ਜਾਣੋ ਕਾਮ ਦੇ ਦੋ ਚੰਗੇ ਥੰਮ੍ਹ ਹਨ।

ਪੀਤ ਪੁਨੀਤ ਉਪਰਨਾ ਧੋਤੀ*,

*ਧੋਤੀ ਪਰਨਾ ਪਹਿਨਿਆ ਕਹਿਣਾ ਇਕ ਅਟਾਪਟੀ ਜਿਹੀ ਗੱਲ ਹੈ, ਗੁਰੂ ਸਾਹਿਬਾਨ ਤਾਂ ਗੁਰਮਤਿ ਰਹੁ-ਰੀਤ ਦੇ ਸੰਚਾਲਕ ਸਨ। ਕੋਈ ਨਿੱਕੇ ਤੋਂ ਨਿੱਕਾ ਸਿੱਖ ਵੀ ਧੋਤੀ ਪਰਨਾ ਨਹੀਂ ਪਹਿਨਦਾ। ਇਸ ਲਿਖਤ ਨੂੰ ਆਖੇਪ ਜਾਂ ਉਲਥਾ ਸਮਝਣਾ ਚਾਹੀਦਾ ਹੈ, ਜੋ ਮੰਨਣ ਯੋਗ ਨਹੀਂ ਹੈ।

ਜੋਤੀ ਰਵਿ ਨਵ ਛਵਿ ਛਾਜੈ[1]।

[1]ਪਵਿਤ੍ਰ ਪੀਲੇਰੰਗ ਦੇ ਪਰਨਾ (ਸਾਫ਼ਾ) ਤੇ ਧੋਤੀ ਹਨ, (ਜਿਨ੍ਹਾਂ ਦੀ) (ਜੋਤੀ) ਚਮਕ ਨਵੇਂ ਸੂਰਜ ਦੀ (ਛਵਿ) ਚਮਕ ਵਾਂਗ (ਛਾਜੈ) ਫਬ ਰਹੀ ਹੈ।

ਪੀਤ ਜਨੇਊ* ਮਨੋ ਬਦਨ ਸਸਿ ਪੈ,

*ਜਿਸ ਜਨੇਊ ਨੂੰ ਗੁਰੂ ਨਾਨਕ ਦੇਵ ਜੀ ਨੇ ਬਚਪਨ ਵਿੱਚ ਹੀ ਪਹਿਨਣ ਤੋਂ ਇਨਕਾਰ ਕਰ ਦਿੱਤਾ ਸੀ ਉਸ ਜਨੇਊ ਨੂੰ ਦਸਮ ਪਾਤਸ਼ਾਹ ਜੀ ਕਿਵੇਂ ਪਹਿਨ ਸਕਦੇ ਹਨ ਤੇ ਨੌਵੇਂ ਪਾਤਸ਼ਾਹ ਕਿਵੇਂ ਪਹਿਨਾ ਸਕਦੇ ਹਨ। ਇਸ ਲਿਖਤ ਨੂੰ ਆਖੇਪ ਜਾਂ ਉਲਥਾ ਸਮਝੋ। ਸਿੱਖਾਂ ਦੇ ਮੰਨਣ ਯੋਗ ਨਹੀਂ ਹੈ।

ਬਿਜਰੀ ਬਿਜੁਰੀ ਭ੍ਰਾਜੈ[1]।

[1]ਪੀਲਾ ਜਨੇਊ ਸ਼ਰੀਰ (ਉੱਤੇ) ਐਉਂ ਚਮਕਦਾ ਹੈ ਜਾਣੋ ਚੰਦ੍ਰਮਾ ਉਤੇ (ਬਿਜੁਰੀ) ਬਹੁਤੀ ਜੁੜੀ ਹੋਈ ਬਿਜਲੀ (ਭ੍ਰਾਜੈ) ਚਮਕ ਰਹੀ ਹੈ।

ਪਗ ਪਾਜਨੀ ਬਾਜਨੀ ਕਿੰਕਨੀ,
ਮਦਨ ਮਜੀਰੈਂ ਦੈ ਦੁੰਦਭੀ[1]।

[1](ਗੁਰਾਂ ਦੇ) ਚਰਨਾਂ ਵਿੱਚ ਝਾਂਜਰਾਂ (ਤੇ ਲੱਕ ਨਾਲ) ਘੁੰਗਰੂਦਾਰ ਤੜਾਗੀ ਐਉਂ ਵੱਜਦੀ ਹੈ (ਜਾਣੋ) ਕਾਮ ਆਪਣੀਆਂ ਝਾਂਜਰਾਂ ਤੇ ਨਗਾਰਾ (ਦੈ) ਵਜਾ ਰਿਹਾ ਹੈ।

ਬਿਸ੍ਵ ਬਿਜੈ ਹਿਤ ਬਾਇ ਚਢਯੋ ਜਨੁ,

ਨਾਭਿ ਗੰਭੀਰ ਛੀਰ ਸਿੰਧ ਸੀ[1] ॥੧੩੦॥

[1]ਜਾਣੋ ਜਗਤ ਨੂੰ ਫ਼ਤਹ ਕਰਨ ਵਾਸਤੇ (ਕਾਮ ਨਗਾਰਾ) ਵਜਾ ਕੇ ਚੜ੍ਹਿਆ ਹੈ, (ਗੁਰਾਂ ਦੀ) ਧੁੰਨੀ ਖੀਰ ਸਮੁੰਦਰ ਵਾਂਗ ਡੂੰਘੀ ਹੈ।

ਤ੍ਰਿਛੀ ਚਿਤਨ ਨੈਨਨਿ ਸਰ ਮੈਨ ਸੁ,
ਕੈਨ ਚੈਨ ਬਿਨ ਐਨ ਤਿਯੈਂ[1]।

[1]ਨੇਤ੍ਰਾਂ ਦੀ ਟੇਢੀ ਝਾਕਣੀ ਕਾਮ ਦੇ ਤੀਰਾਂ ਵਰਗੀ ਹੈ ਜੋ ਇਸਤ੍ਰੀਆਂ ਨੂੰ ਚੰਗੀ ਤਰ੍ਹਾਂ ਵਿਆਕੁਲ ਕਰ ਰਹੀ ਹੈ।

ਭ੍ਰਿਕੁਟੀ ਕੁਟਿਲ ਕਾਮ ਧਨੁਖੀ ਸੀ,
ਅਨਖੀ ਚਿਤਵਨ ਚੁਭੈ ਹਿਯੈਂ[1]।

[1]ਕਾਮ ਦੇ ਧਨੁਖ ਵਰਗੇ ਟੇਢੇ ਭੁਵੱਟੇ ਹਨ ਜਦ ਗ਼ੁੱਸੇ ਨਾਲ ਵੇਖਦੇ ਹਨ ਤਾਂ ਹਿਰਦੇ 'ਚ ਚੁਭ ਜਾਂਦੇ ਹਨ।

ਲਗੀ ਲਟਕਿ ਲਟ ਸਾਫ ਕਾਫ ਜਨੁ,
ਮੁਨਸ਼ੀ ਮਦਨ ਬਿਲੌਰ ਲਿਖਯੋ[1]।

[1]ਕੇਸਾਂ ਦੀ ਲਿਟ ਲਮਕ ਕੇ (ਮੁਖ ਤੇ ਐਉਂ) ਲੱਗੀ ਹੋਈ ਹੈ ਜਾਣੋ ਕਾਮ ਰੂਪ ਮੁਣਸ਼ੀ ਨੇ ਸ਼ੀਸ਼ੇ ਤੇ ਸਾਫ਼ (ਅਰਬੀ ਦਾ ਅੱਖਰ) 'ਕਾਫ਼' ਲਿਖਿਆ ਹੋਇਆ ਹੈ।

ਅਹਿ ਛੌਨਾ ਕਿਤ ਸੁਧਾ ਪਾਨ ਹਿਤ,
ਬਦਨ ਸੁਧਾਕਰ ਪਰ ਲਪਕਯੋ[1] ॥੧੩੧॥

[1]ਜਾਂ ਸੱਪ ਦਾ ਬੱਚਾ ਅੰਮ੍ਰਿਤ ਪੀਣ ਵਾਸਤੇ ਮੁਖ ਰੂਪ ਅੰਮ੍ਰਿਤ ਦੇ ਸਮੁੰਦਰ ਉੱਪਰ ਝਪਟ ਮਾਰ ਰਿਹਾ ਹੈ।

ਅਧਰ ਮਧੁਰ ਰਸ ਸਾਨੀ ਬਾਨੀ,
ਭੁਗਤਿ ਮੁਕਤਿ ਦਾ ਯੁਕਤਿ ਮਈ[1]।

[1]ਬੁਲ੍ਹਾਂ ਚੋਂ ਮਿੱਠੇਰਸ ਨਾਲ ਮਿਲੀ ਹੋਈ ਯੁਕਤੀ ਸਹਿਤ ਬਾਣੀ ਭੋਗ ਤੇ ਮੋਖ ਦੇ ਦੇਣ ਵਾਲੀ ਹੈ।

ਸੁਨਿ ਸਬਿ ਕੇ ਹਿਯ ਹਰੇ[1] ਕਰੇ ਵਸ,
ਵਸੀਕਰਨ ਜਾਦੂ ਸੁ ਭਈ।

[1]ਹਿਰਦੇ ਚੁਰਾ ਕੇ।

ਸਕਲ ਸ਼ਰੀਰ ਸਿੰਧੁ ਸੌਂਦਰਜ ਅਤਿ[1],

[1]ਬਹੁਤੀ ਸੁੰਦਰਤਾ ਦਾ ਸਮੁੰਦਰ ਹੈ।

ਅਕਲ ਇਲਾਹੀ ਅਧਿਕ ਅਤੀ[1]।

[1](ਗੁਰਾਂ ਦੀ) ਰੱਬੀ ਅਕਲ ਬਹੁਤ ਤੋਂ ਬਹੁਤ ਹੈ।

ਹਾਵ ਭਾਵ ਕਰਿ ਹਾਰ ਰਹੀ ਸਬਿ,
ਅਤਿ ਪ੍ਰੀਤੀ ਯੁਤ ਮੋਹ ਮਤੀ[1] ॥੧੩੨॥

[1]ਮੋਹ 'ਚ ਮਸਤ ਹੋਈਆਂ।

ਸਚੀ ਸਾਰਦਾ ਉਮਾਰਮਾ ਸੀ,
ਸਾਸ ਪਾਸ ਸਬਿ ਥਿਰਿ ਪਿਖੈਂ।
ਬਾਤੈਂ ਸੰਗ ਸਾਰੀਅਨ[1] ਕਰਬੇ

[1]ਸਾਲੀਆਂ ਨਾਲ।

ਹੇਤ, ਸਿਖਾਵਨਿ ਬਿਬਿਧਿ ਸਿਖੈਂ[1]।

[1](ਸੱਸ ਜੀ) ਅਨੇਕ ਤਰ੍ਹਾਂ ਦੀਆਂ ਸਿੱਖਿਆ ਸਿਖਾਉਂਦੇ ਹਨ।

ਜਨਮ ਲਾਭ ਲੈ ਨੈਨ ਸਫਲ ਕਰਿ,
ਅਪ੍ਰਮਾਨ[1] ਸੁਖ ਲੇਤਿ ਸਬੈ।

[1]ਮਿਣਤੀ ਤੋਂ ਰਹਿਤ।

ਸਾਸ ਪਾਸ ਭੋਜਨ ਕਰਿ ਦੂਲੋ,
ਜਨ ਵਾਸੈ ਪੁਨ ਅਏ ਤਬੈ ॥੧੩੩॥
ਪਰਮ ਪ੍ਰਮੁਦਤ ਭਏ[1] ਸਤਿਗੁਰੁ ਪਿਖਿ,

[1]ਬਹੁਤੇ ਜ਼ਿਆਦਾ ਖ਼ੁਸ਼ ਹੋਏ।

ਜਨੁ ਬਰਾਤ ਕੇ ਜੀਵ[1] ਅਏ।

[1]ਜਿੰਦ, ਜਾਨ।

ਨਿਸਾ ਬਿਤਾਇ ਨਹਾਇ ਫਜਰ[1] ਸਬਿ,

[1]ਅੰਮ੍ਰਿਤ ਵੇਲੇ।

ਭੂਸ਼ਨ ਬਸਤ੍ਰ ਸਜਾਤ ਭਏ।
ਪੁਨ ਪ੍ਰਸਾਦ ਹੇਤ ਕਹਿ ਹਰਜਸ,
ਅਹਿਲਾਦ ਕੇਤੁ[1] ਬਰਾਤ ਬੁਲਾ।

[1]ਖ਼ੁਸ਼ੀ ਦਾ ਨਿਸ਼ਾਨ।

ਦਏ ਪਾਵੜੇ[1] ਪਰਮ ਅਨੂਪਮ,

[1]ਪਾਵਟੇ ਵਿਛਾ ਦਿੱਤੇ (ਪਾਵਟਾ-ਉਹ ਬਸਤ੍ਰ ਜਿਸ ਉਪਰ ਪ੍ਰਾਹੁਣਾ ਪੈਰਰੱਖ ਕੇ ਆਵੇ)।

ਬਿਭੋ ਦਿਖਾ ਦਿਯਿ ਬਰਣ ਭੁਲਾ[1] ॥੧੩੪॥

[1]ਬਿਭੂਤੀ ਦਿਖਾ ਕੇਰੰਗ ਭੁਲਾ ਦਿੱਤੇ।

ਬੰਦੀ ਬੇਦ ਬਦੈਂਹ ਬਿਦੂਖਕ,
ਬਿਬੁਧਿਨਿ ਬਿਬਿਧਾ ਬਾਦ ਬਜੈਂ[1]।

[1]ਭੱਟ ਤੇ (ਬਿਦੂਖਕ) ਪੰਡਿਤ ਵੇਦ ਉਚਾਰ ਰਹੇ ਹਨ ਅਤੇ (ਬਿਬੁਧਿਨਿ) ਚੰਗੇ ਵਜੰਤ੍ਰੀ ਅਨੇਕ ਤਰ੍ਹਾਂ ਦੇ ਵਾਜੇ ਵਜਾ ਰਹੇ ਹਨ।

ਦੁੰਦਭਿ ਦੀਹ ਧੁੰਕਾਰਤਿ ਧੌਸੇਂ,
ਧਮਕਿ ਧਰਾ ਗਜ ਬਾਜ ਗਜੈਂ[1]।

[1]ਵੱਡੇ ਨਗਾਰਿਆਂ ਤੇ ਧੌਂਸਿਆਂ ਦੀ ਧੁਨ ਹੋ ਰਹੀ ਹੈ (ਜਿਸ ਨਾਲ) ਧਰਤੀ ਧਮਕਦੀ ਹੈ ਤੇ ਹਾਥੀ ਘੋੜੇ ਗੱਜਦੇ ਭਾਵ ਬੋਲਦੇ ਹਨ।

ਕੌਲਾਹਲ ਕੰਤੂਹਲ ਕੌਤਕ,
ਕਹੇ ਕੌਨ ਕੇਤਕ ਕਰਿ ਹੈਂ[1]।

[1]ਅਸਚਰਜ ਕੌਤਕਾਂ ਦਾ ਡੰਡ-ਰੌਲਾ ਕੌਣ ਕਹੇ ਕਿ ਕਿਤਨਾ ਕੁ ਕਰ ਰਹੇ ਹਨ।

ਮੰਗਲ ਮੁਖੀ ਅਲਾਪਤ ਮੰਗਲ,
ਰਹਯੋ ਦਸੋ ਦਿਸ ਸੁਰ ਭਰਿ ਹੈ[1] ॥੧੩੫॥

[1]ਮੰਗਲ ਗਉਣ ਦੇ ਮੁੱਖੀ ਖ਼ੁਸ਼ੀਆਂ ਦੇ ਅਲਾਪ ਕਰ ਰਹੇ ਹਨ ਜਿਸ ਦੀ ਅਵਾਜ਼ ਦਸਾਂ ਤਰਫ਼ਾਂ ਵਿੱਚ ਭਰ ਰਹੀ ਹੈ।

ਗਾਵਤ ਭੱਟ ਨਕੀਬ[1] ਸੁਜਸ ਬਹੁ,

[1]ਵੰਸਾਵਲੀ ਤੇ ਜੱਸ ਕਹਿਣ ਵਾਲੇ।

ਕੋਕਿਲ ਕੰਠੀ[1] ਗਾਨ ਕਰੈਂ।

[1]ਕੋਇਲ ਵਰਗੇ ਗਲੇ ਵਾਲੀਆਂ।

ਗਏ ਧਾਮ ਹਰਜਸ ਕਰਿ ਬੰਦਨ,
ਆਸਨ ਦਏ ਜਥੋਚਿ ਵਰੈਂ[1]।

[1]ਜਥਾ ਜੋਗ ਚੰਗੇ ਆਸਣ ਦਿੱਤੇ।

ਚਰਨ ਧੋਇ ਮਨ ਪੋਇ[1] ਪ੍ਰੇਮ ਅਤਿ,

[1]ਪ੍ਰੋ ਕੇ।

ਨਿੰਮ੍ਰਿ ਹ੍ਵੈ ਦ੍ਰਿਗ ਲਾਇ ਪੀਓ[1]।

[1]ਅੱਖਾਂ ਨੂੰ ਲਾ ਕੇ (ਚਰਨਾਂਮ੍ਰਿਤ) ਪੀਤਾ।

ਖੁਰਲੀ ਭਰੀ[1] ਰੀਤਿ ਕੁਲ ਕੀਨੀ,

[1]ਖੱਤ੍ਰੀਆਂ ਦੇ ਵਿਆਹ ਦੀ ਇਕ ਭੋਜਨਰੀਤੀ, ਇਕੱਠੀ ਮਿਠਾਈ ਸਭ ਅੱਗੇ ਢੇਰ ਲਾ ਕੇਰੱਖਣੀ।

ਏਕ ਵਾਰ ਕਰਿ ਸਬਿਨਿ ਛੀਓ[1] ॥੧੩੬॥

[1]ਛਕਿਆ, ਖਾਧਾ।

ਕਨਕ[1] ਥਾਲ ਪੁਨ ਭੋਜਨ ਬਿਬਿਧਾ,

[1]ਸੋਨੇ ਦੇ।

ਛਿਨ ਮੈਂ ਸਬਿਨਿ ਪਰੋਸ ਦੀਓ।
ਸਰਸ ਸੁਧਾ ਤੈ ਸ੍ਵਾਦ ਅਨਿਕਧਾ[1],

[1]ਅਨੇਕ ਤਰ੍ਹਾਂ ਦੇ (ਭੋਜਨ) ਅੰਮ੍ਰਿਤ ਨਾਲੋਂ ਬਹੁਤੇ ਸੁਆਦ ਵਾਲੇ।

ਛਕਨ ਲਗੇ ਅਤਿ ਰਹਸ ਥੀਓ[1]।

[1]ਬਹੁਤ ਅਨੰਦ ਹੋਇਆ।

ਬਾਂਧੀ ਪੱਤਲ[1] ਗਾਇ ਸੁੰਦਰੀ,

[1]ਪੱਤਲਾਂ (ਥਾਲੀਆਂ) ਬੰਨ੍ਹ ਦਿੱਤੀਆਂ ਭਾਵ ਜੰਞ ਬੰਨ੍ਹ ਦਿੱਤੀ।

ਚਤੁਰ ਛੁਡਾ ਪੁਨ ਬੰਧੀ ਵਹੀ[1]।

[1]ਚਤੁਰ (ਜਾਂਞੀਆਂ) ਨੇ (ਪੱਤਲਾਂ) ਛੁਡਾ ਕੇ ਉਹ (ਸੁੰਦਰੀਆਂ) ਬੰਨ੍ਹ ਦਿੱਤੀਆਂ।

ਮਧੁਰ ਮਨੋਹਰ ਮ੍ਰਿਦੁਲ[1] ਮਹਾਂ ਮੁਦ

[1]ਕੋਮਲ।

ਦਾਇ, ਨਾਗਰੀ[1] ਗਾਇ ਰਹੀ ॥੧੩੭॥

[1]ਚਤੁਰ ਇਸਤ੍ਰੀਆਂ।

ਭਾਮਨਿ[1] ਗਾਵਨਿ ਗਾਰਿ* ਸੁਨਾਵਨਿ,

[1]ਇਸਤ੍ਰੀਆਂ। *ਇਹ ਬੜੇ ਅਸਚਰਜ ਦੀ ਗੱਲ ਹੈ ਕਿ ਗੁਰਬਾਣੀ ਗਾਇਨ ਦੇ ਉਪਦੇਸ਼ਟਾ ਸਤਿਗੁਰੂ ਕੁੜਮ ਹੋਣ, ਨਾਮ ਦੀ ਲਿਵ ਵਾਲੇ ਗੁਰਸਿੱਖਾਂ ਦੀ ਜੰਞ ਹੋਵੇ। ਜਾਂਞੀ ਤੇ ਮਾਂਞੀ ਦੋਵੇਂ ਧਿਰਾਂ ਗੁਰੂ ਕੇ ਅਨੰਨਿ ਸਿੱਖ ਹੋਣ ਫਿਰ ਬਾਣੀ ਦੀਆਂ ਪ੍ਰੇਮਣਾਂ ਤੇ ਨਾਮ ਰੰਗ ਵਾਲੀਆਂ ਮਾਈਆਂ ਤੇ ਬੀਬੀਆਂ ਗੁਰੂ ਸਾਹਿਬਾਨ ਦੀ ਮੌਜੂਦਗੀ ਵਿੱਚ ਜਾਂਞੀਆਂ ਦੇ ਨਾਮ ਲੈ ਲੈ ਕੇ ਸਿੱਠਣੀਆਂ ਦੇ ਬਹਾਨੇ ਗਾਲ੍ਹਾਂ ਦੇਣ। ਇਹ ਕਥਨ ਅਸਲੀਅਤ ਤੋਂ ਦੂਰ

ਹੋਣ ਕਰਕੇ ਮੰਨਣ ਯੋਗ ਨਹੀਂ। ਅਜਿਹੇ ਖ਼ੁਸ਼ੀਆਂ ਦੇ ਮੌਕੇ ਸਮੇਂ ਹਜ਼ੂਰ ਦਾ ਫ਼ੁਰਮਾਣ ਹੈ: ਗੁਰਬਾਣੀ ਸਖੀ ਅਨੰਦੁ ਗਾਵੈ ॥ ਸਾਚੇ ਸਾਹਿਬ ਕੈ ਮਨਿ ਭਾਵੈ ॥ (ਪੰ. ੩੯੬)

ਲੈ ਲੈ ਨਾਮ ਅਲਾਵਨਿ[1] ਸੋ।
[1]ਕਹਿੰਦੀਆਂ ਹਨ।

ਪੈ ਵਹਿ ਭਾਵਨਿ[1] ਅਧਿਕ ਸੁਹਾਵਨਿ
[1]ਚੰਗੀਆਂ ਲਗਦੀਆਂ ਹਨ।

ਪਾਵਨਿ ਮੋਦ[1] ਬਢਾਵਨਿ ਸੋ।
[1]ਪਵਿੱਤ੍ਰ ਅਨੰਦ।

ਲੇਝ[1] ਪੇਝ[2] ਭਖ[3] ਭੋਜ[11] ਚਤੁਰਧਾ[22],
[1]ਚੱਟਣ ਵਾਲੇ ਚਟਣੀ ਆਦਿ ਭੋਜਨ। [2]ਪੀਣ ਵਾਲੇ ਦੁੱਧ ਆਦਿ ਭੋਜਨ। [3]ਜੋ ਦੰਦ ਤੇ ਦਾੜ੍ਹਾਂ ਦੀ ਸਹਾਇਤਾ ਨਾਲ ਖਾਧਾ ਜਾਵੇ। [11]ਕੇਵਲ ਦਾੜ੍ਹਾਂ ਦੀ ਸਹਾਇਤਾ ਨਾਲ ਖਾਧੇ ਜਾਣ ਵਾਲੇਰੋਟੀ, ਮਿਠਾਈ ਆਦਿ ਭੋਜਨ। [22]ਚਾਰ ਤਰ੍ਹਾਂ ਦੇ (ਭੋਜਨ)।

ਖਟ ਰਸ[1] ਬਾਂਛਿਤ ਪਰੁਸ[2] ਰਹੇ।
[1]ਛੇ ਤਰ੍ਹਾਂ ਦੇਰਸ-ਮਿੱਠਾ, ਸਲੂਣਾ, ਚਰਪਰਾ (ਤਿੱਖਾ), ਕਸੈਲਾ, ਖੱਟਾ ਅਤੇ ਕੌੜਾ। [2]ਜੋ ਚਾਹੀਦੇ ਹਨ ਪਰੋਸ ਰਹੇ ਹਨ।

ਇਕ ਇਕਰਸ ਕੇ ਭੇਦ ਅਨੰਤੈ,
ਬਾਨਿ ਅਨੰਤੈ[1] ਸਕ ਨ ਕਹੇ ॥੧੩੮॥
[1]ਅਣਗਿਣਤ ਸਰਸੁਤੀਆਂ (ਵੀ)।

ਸਨੇ ਸਨੇ ਛਕਹੀਂ ਬਕਹੀਂ ਤਿਯ[1],
[1]ਇਸਤ੍ਰੀਆਂ ਬੋਲਦੀਆਂ ਹਨ।

ਚੂਰਨ ਮਨੋ ਹਜ਼ਮ ਦੈਹੀਂ।
ਛੈਲ ਛਬੀਲੇ ਛਕੇ ਮਦਨ ਮਦ,
ਕੁਵਰੀ ਕੁਵਰ ਸਬੈ ਹੀ[1]।
[1]ਸਾਰੇ ਹੀ ਸੁੰਦਰ ਜਵਾਨ ਮੁੰਡੇ ਤੇ ਕੁੜੀਆਂ ਕਾਮ ਦੀ ਮਸਤੀ 'ਚ ਭਰੇ ਹੋਏ ਹਨ।

ਛਕਿ ਭੋਜਨ ਗੁਰੁ ਕੀਨ ਆਚਮਨ[1],
[1](ਜਲ) ਛਕਿਆ।

ਦੀਨ ਪਾਨਿ ਕਰ ਧੋਏ[1]।
[1](ਉਹਨਾਂ) ਪਾਣੀ ਦਿੱਤਾ (ਗੁਰਾਂ) ਹੱਥ ਧੋ ਲਏ।

ਏਲਾ[1] ਪਾਨ ਪੁੰਗੀ[2] ਦੈ ਪੂਜੇ,
[1]ਲਾਇਚੀ। [2]ਸੁਪਾਰੀ।

ਹਰਜਸ ਅਤਿ ਮੁਦ ਹੋਏ ॥੧੩੯॥
ਬਧੇ ਬਸਾਯੋ ਬਿੱਤ ਮੇਂਹ ਸਮ,
ਨੇਗ ਨੇਗੀਅਨਿ ਦਾਏ[1]।
[1]ਵਧੇ ਭਾਵ ਗੁਰੂ ਜੀ ਉੱਠ ਕੇ ਚੱਲੇ, ਮੀਂਹ ਵਾਂਗ ਧਨ ਦੀ ਵਰਖਾ ਕੀਤੀ ਤੇ ਲਾਗੀਆਂ ਨੂੰ ਲਾਗ ਦਿੱਤੇ।

ਹਨੇ ਨਿਸ਼ਾਨ ਗਹਿ ਗਹੇ ਗਾਢੇ[1],
[1]ਤਕੜੇ (ਡੰਡੇ) ਫੜ ਫੜ ਕੇ ਧੌਂਸਿਆਂ ਤੇ ਮਾਰੇ ਭਾਵ ਜ਼ੋਰ ਨਾਲ ਧੌਂਸੇ ਵਜਾਏ।

ਗੁਰੁ ਜਨ ਵਾਸਹਿ[1] ਆਏ।
[1]ਜੰਞ ਘਰ।

ਨਿਤ ਪ੍ਰਤਿ ਇਸੀ ਭਾਂਤਿ ਅਤਿ ਨੂਤਨ[1],
[1]ਨਵੇਂ।

ਭੋਜਨ ਸ਼ਗਨ ਸੁਹਾਹੀਂ।
ਮੰਗਲ ਮੋਦ ਨਗਰ ਨਭ ਰਹਿ ਭਰ[1],
[1]ਖ਼ੁਸ਼ੀਆਂ ਤੇ ਅਨੰਦ ਨਾਲ ਸ਼ਹਿਰ ਤੇ ਆਕਾਸ਼ ਭਰ ਰਿਹਾ ਹੈ।

ਨਿਸ ਦਿਨ ਛਿਨ ਸਮ ਜਾਹੀਂ ॥੧੪੦॥
ਭੂਪ ਪਹਾਰਨਿ ਬਾਈ ਧਾਰਨਿ
ਕੇਰ, ਨਿਹਾਰਨਿ ਕੈਹੈਂ[1]।
[1]ਦੇਖਦੇ ਹਨ।

ਅਚਰਜ ਮਾਨਿ ਕਹੈਂ ਆਪਸ ਮੈਂ,
ਸੁਨਯੋ ਨ ਪਿਖਯੋ ਇਸੈ ਹੈ[1]।
[1]ਇਹੋ ਜਿਹਾ (ਵਿਆਹ)।

ਭੀਰ ਹਜਾਰੈਂ ਕੀ ਗੁਰੁ ਦ੍ਵਾਰੈਂ,

ਆਠ ਪਹਿਰ ਨਿਤਰੈ ਹੈ।
ਬਾਂਛਿਤ ਪਾਇ ਜਾਇ ਜਸ ਬਰਨੈ[1], — [1]ਉਚਾਰਦੇ ਹਨ।
ਆਇ ਔਰ ਪੁਨ ਲੈਹੈਂ ॥ ੧੪੧ ॥

ਦੋਹਰਾ:
ਕੇਤਿਕ ਦਿਵਸ ਲਹੌਰੀਅਨਿ,
ਰਖੀ ਬਰਾਤ ਬਖਜਾਤ।
ਭੋਜਨ ਛੱਪਨ ਭਾਂਤਿ ਕੋ[1], — [1]ਛਿਪੰਜਾ (੫੬) ਤਰ੍ਹਾਂ ਦੇ।
ਨਿਤ ਨਿਤ ਨਏ ਛਕਾਤਿ ॥ ੧੪੨ ॥
ਇਤ ਸਤਿਗੁਰੁ ਸਬਿ ਬਰਾਤ ਕੋ,
ਨਈ ਪੁਸ਼ਾਕ ਹਮੇਸ਼।
ਆਪ ਪਹਿਰ ਪਹਿਰਾਵਹੀਂ,
ਜਾ ਮੈਂ ਇਤਿਕ ਬਿਸ਼ੇਸ਼[1] ॥ ੧੪੩ ॥ — [1]ਜਿਸ ਵਿੱਚ ਏਨੀ ਕੁ ਖ਼ਾਸ ਗੱਲ ਸੀ।
ਦਰਜੀ ਧੋਬੀ ਸੰਗ ਥੇ
ਤਿਨ ਤੈ ਧੁਵਾਇ ਸਿਲਾਇ।
ਜਥਾ ਜੋਗ ਦੈਹੈਂ ਸਬਿਨਿ,
ਲੋਗ ਲਖੈਂ ਨਹਿਂ ਕਾਇ[1] ॥ ੧੪੪ ॥ — [1]ਕੋਈ ਨਹੀਂ ਜਾਣਦਾ ਸੀ।

ਦ੍ਵੈਯਾ ਛੰਦ:
ਇਕ ਦਿਨ ਰਜਕਨਿ[1] ਬਿਨਤੀ ਕੀਨੀ, — [1]ਧੋਬੀਆਂ ਨੇ।
ਸਾਚੇ ਗੁਰੂ ਅਗਾਰੀ।
ਵਾਰਿਨ ਜੱਯੇ ਵਾਰਿ ਨ ਪੱਯੇ
ਬਸਨ ਸਫੱਯੇ ਕਾਰੀ[1] ॥ ੧੪੫ ॥ — [1]ਵਾਰਨੇ ਜਾਈਏ, ਪਾਣੀ ਨਹੀਂ ਲੱਭਦਾ, ਬਸਤ੍ਰ ਸਾਫ਼ ਕਰਨ ਲਈ।
ਸੁਨਿ ਗੁਰੁ ਦਹਮ[1], ਨੌਮ ਗੁਰੁ ਤੈ ਲੈ — [1]ਦਸਵੇਂ ਸਤਿਗੁਰਾਂ।
ਆਗਜਾ, ਹ੍ਵੈ ਅਸਵਾਰੈਂ।
ਗਿਰ ਵਰ ਪਰ[1] ਚਢਿ ਬਰਛਾ ਮਾਰਜੋ, — [1]ਸ੍ਰੇਸ਼ਟ ਪਹਾੜ ਉੱਪਰ।
ਸਮ੍ਰੱਥ ਸੁਖਦ ਉਦਾਰੈਂ।
ਕਹਜੋ ਨ ਸੰਗੋ ਸੰਗੋ ਨਿਸੰਗੋ,
ਕਰ ਸੰਗੋ ਉਖਾਰੋ[1]। — [1]ਸੰਗੋ ਨੂੰ ਕਿਹਾ ਤੁਸੀਂ ਸੰਗੋ ਨ ਨਿਸੰਗ ਹੋ ਕੇ ਹੱਥਾਂ ਨਾਲ (ਬਰਛਾ) ਪੁੱਟੋ।
ਨਿਕਸਜੋ ਨਾਂਹਿ ਤਾਂਹਿ ਤੈ ਹਾਰਜੋ,
ਪੁਨ ਦਸਮੇਸ਼ ਨਿਕਾਰੋ ॥ ੧੪੬ ॥
ਨਿਕਸੀ ਧਾਰਿ ਵਾਰਿ ਵਰ ਗੰਗਾ[1], — [1]ਗੰਗਾ ਦੇ ਸ੍ਰੇਸ਼ਟ ਪਾਣੀ ਦੀ ਧਾਰ ਨਿਕਲੀ।
ਫਿਰਿ ਦੂਸਰ ਬਿਰਿ ਮਾਰਾ।
ਨਿਕਸਾਯੋ ਮਾਤਲ ਤੈ[1] ਸੋ ਗੁਰੁ, — [1]ਮਾਮਾ (ਕਿਰਪਾਲ ਚੰਦ) ਜੀ ਤੋਂ।
ਜਮਨਾ ਜਲ ਉਭਾਰਾ[1]। — [1]ਕੱਢਿਆ।
ਤ੍ਰਿਤੀ ਤਕਾਇ ਲਗਾਇ ਦੁਹਿਨਿ ਮਧਿ,
ਤ੍ਰਿਬੇਨੀ ਪ੍ਰਕਾਸੀ[1]। — [1]ਤਿੰਨੇ ਨਦੀਆਂ (ਗੰਗਾ, ਜਮਨਾ, ਸਰਸੁਤੀ) ਪ੍ਰਗਟ ਕਰ ਦਿੱਤੀਆਂ।
ਭਈ ਬਹਾਰ ਬਾਰਿ ਬਹਿ ਚਾਲਜੋ,

ਬੇਸ਼ੁਮਾਰ ਬਰ ਰਾਸੀ[1] ॥੧੪੭॥
ਜਗਤ ਜੀਵ ਪਿਖਿ ਸ਼ਕਤਿ ਭਗਤ ਭੇ[1],
ਅਬੈ ਲਗਤ ਸੋ ਬਹਿ ਹੈ[1]।
ਪਿਖੀਅਤਿ ਕੁੰਡ ਮੱਜਯੋ ਹਮ ਭੀ[1],
ਗੁਰੁ ਗਤਿ ਕੋਇ ਨ ਲਹਿ ਹੈ।
ਸ੍ਰੇਨੀ ਮੁਕਤਿ ਤ੍ਰਿਬੇਨੀ ਪ੍ਰਾਗੀ[1],
ਬਡ ਭਾਗੀ ਜਨ ਨ੍ਹਾਵਤਿ।
ਹਰਿ ਗਯਾਨ ਹਰਿ ਗਯਾਨ ਲਹੈ,
ਜੋ ਉਰਿ ਗੁਰ ਧਯਾਨ ਧਰਾਵਤਿ ॥੧੪੮॥
ਬਿਦਾ ਹੋਨ ਨਿਤ ਪ੍ਰਤਿ ਗੁਰੁ ਚਾਹੈਂ,
ਹਰਜਸ ਪਗ ਗਹਿ ਰਾਖੈ।
ਅਰਥ ਮੱਲ ਕਿਰਪਾਲ ਚੰਦ,
ਸਮਝਾਇਵ ਪੁਨ ਬਹੁ ਸਾਖੈ[1]।
ਤੁਮਰਾ ਨੇਹੁ ਨਿਰਾਲਾ ਨਿਰਖਯੋ[1],
ਨਿਤ ਨੌਤਨ[1] ਨੁਤ ਨੀਕੈਂ[2]।
ਪੈ ਅਬਿ ਬਿਦਾ ਦੀਜੀਏ, ਯੌਂ ਹੀ
ਬਨੀ ਸਨਾਤਨ ਠੀਕੈ[1] ॥੧੪੯॥
ਸੁਨਿ ਮਨ ਮਾਨਿ ਦਾਜ ਬਹੁ ਦੀਨੇ,
ਗਨਕ ਨ ਜੋ ਗਨ ਸਾਕੈ[1]।
ਮਿਲਿ ਮਿਲਿ ਨਾਰਿਨਿ ਮੰਗਲ ਗਾਇਓ,
ਮਹਾ ਮੋਦ ਮਨਿ ਪਾਕੈ।
ਸ੍ਰੀ ਜੀਤੋ ਜੀ ਕੀ ਮਾਤਾ,
ਤਿਹ ਪਤਿਬ੍ਰਤ ਧਰਮ ਸਿਖਾਯੋ।
ਪਤਿ ਅਨਕੂਲ ਸਦਾ ਰਤਿ ਪਦ ਮੈਂ,
ਪਤਿ ਪਰਮੇਸ਼ ਲਖਾਯੋ[1] ॥੧੫੦॥

ਪਰਮ ਪ੍ਰਿਯਾ ਪ੍ਰਾਨਨਿ ਸਮ ਪੁੱਤ੍ਰੀ,
ਪ੍ਰਤੀ ਪਯਾਰ ਪੁਨ ਪੁਨ ਕੈ[1]।
ਬਾਰਿ ਬਾਰਿ ਭਰਿ ਬਾਰਿ ਬਿਲੋਚਨ[1],
ਔਰਨਿ ਸੋਂ ਕਹਿ ਗੁਨ ਕੈ[1]।
ਕਤ ਸਿਰਜੀ ਬਿਧਿ[1] ਨਾਰਿ ਵਿਚਾਰੀ,
ਪਰਾਧੀਨ ਸਦ ਰਹਿ ਹੈ*।

[1]ਖੁਸ਼ੀ ਹੋ ਗਈ, ਬਹੁਤਾ ਸ੍ਰੇਸ਼ਟ ਤੇ ਬੇ-ਹਿਸਾਬ ਪਾਣੀ ਵਗ ਟੁਰਿਆ।
[1]ਭਗਤ (ਸੇਵਕ) ਹੋ ਗਏ।
[1]ਹੁਣ ਤਕ ਉਹ (ਪਾਣੀ) ਵੱਗਦਾ ਹੈ।
[1]ਅਸੀਂ ਵੀ ਇਸ਼ਨਾਨ ਕੀਤਾ ਹੈ।
[1]ਇਹ ਪ੍ਰਾਗਰਾਜ ਦੀ ਤ੍ਰਿਬੇਣੀ (ਵਾਂਗ) ਮੁਕਤੀ ਦੀ ਪੌੜੀ ਹੈ।
[1]ਰਿਸ਼ਤੇਦਾਰਾਂ ਨੇ। (ਅ) ਸਿੱਖਿਆ ਦੇ ਕੇ। (ੲ) ਮਿਸਾਲਾਂ ਦੇ ਕੇ।
[1]ਦੇਖਿਆ ਹੈ।
[1]ਨਵਾਂ। [2]ਚੰਗਾ ਉਸਤਤ ਯੋਗ।
[1]ਪੁਰਾਣੇ ਸਮੇਂ (ਤੋਂ ਇਹਰੀਤ) ਠੀਕ ਇਸੇ ਤਰ੍ਹਾਂ ਹੀ ਬਣੀ (ਆਈ ਹੈ)।
[1]ਜੋ (ਦਾਜ) (ਗਨਕ) ਹਿਸਾਬੀ ਵੀ ਗਿਣ ਨਹੀਂ ਸਕੇ।
[1]ਪਤੀ ਦੇ ਅਨੁਸਾਰਰਹਿਣਾ, ਚਰਨਾਂ 'ਚ ਸਦਾ ਪ੍ਰੀਤਰੱਖਣੀ, ਪਤੀ ਨੂੰ ਪ੍ਰਮੇਸ਼ਰ ਜਾਨਣਾ।
[1]ਪ੍ਰਾਣਾਂ ਵਾਂਗ ਬਹੁਤੀ ਪਿਆਰੀ ਪੁੱਤਰੀ ਨੂੰ ਬਾਰ ਬਾਰ ਪਿਆਰ ਕਰ ਕੇ।
[1]ਨੇਤ੍ਰਾਂ 'ਚ ਪਾਣੀ ਭਰਕੇ।
[1]ਵਿਚਾਰ ਕੇ।
[1]ਬਿਧਾਤੇ ਨੇ ਕਿਉਂ ਜਾਂ ਕਿਸ ਲਈ ਪੈਦਾ ਕੀਤੀ।
*ਮਾਤਾ ਜੀਤੋ ਜੀ ਦੇ ਮਾਤਾ ਜੀ ਜੋ ਪੂਰਨ ਗੁਰਸਿੱਖੀ ਦੇ ਧਾਰਨੀ ਤੇ ਗੁਰਮਤਿ ਸਿਧਾਤਾਂ ਦੇ ਜਾਣੂ ਸਨ, ਉਹ ਇਸਤ੍ਰੀ ਜਾਤੀ ਦੀ ਪਰਾਧੀਨਤਾ ਤੇ ਉਸ ਦਾ ਮੋਹ ਵਿੱਚ ਫਸ ਕੇ ਜੂਨਾਂ 'ਚ ਪੈਣ ਦਾ ਜ਼ਿਕਰ ਕਰਨ, ਮੰਨਣ ਵਿੱਚ ਨਹੀਂ ਆਉਂਦਾ। ਗੁਰਮਤਿ ਅਨੁਸਾਰ 'ਨਰ ਮਨੁਖਾ ਨੋ ਏਕੁ ਨਿਧਾਨਾ' ਪ੍ਰਾਪਤ ਹੈ ਤੇ 'ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ' ਦੇ ਸੁਨਹਿਰੀ ਮਹਾਂਵਾਕ ਦੇ ਨਿਤਨੇਮਣ ਮਾਤਾ ਜੀ ਇਹ ਉਪ੍ਰੋਕਤ ਵਾਕ ਕਦੇ ਵੀ ਨਹੀਂ ਕਹਿ ਸਕਦੇ ਕਿ ਬਿਧਾਤਾ ਨੇ ਇਸਤ੍ਰੀ ਹੀ ਕਿਉਂ ਪੈਦਾ

ਕੀਤੀ। ਇਹ ਬਚਨ ਨਿਰੇ ਹਿੰਦੂ ਜਾਂ ਬ੍ਰਹਮਣੀ ਖ਼ਿਆਲ ਹਨ ਜੋ ਗੁਰਸਿੱਖਾਂ ਦੇ ਮੰਨਣ ਯੋਗ ਨਹੀਂ ਹਨ।

ਮਾਯਾ ਮੋਹ ਮਈ ਪਿਤ ਸੁਤ ਪਤਿ,
ਬਸਿ ਬਸਿ ਜੋਨਿਨਿ ਬਹਿ ਹੈ[1] ॥੧੫੧॥

[1]ਮਾਇਆ ਰੂਪ (ਮਾਤਾ) ਪਿਤਾ, ਪਤੀ, ਪੁੱਤਰ ਆਦਿ ਦੇ ਮੋਹ ਦੇ ਵੱਸ ਹੋ ਕੇ (ਬਸਿ) ਅਧੀਨਰਹਿ ਕੇ ਜੂਨਾਂ 'ਚਰੁੜ੍ਹਦੀ ਹੈ ਭਾਵ ਪੈਂਦੀ ਹੈ।

ਔਰ ਸਜਾਨੀ ਜੀਤੋ ਜੀ ਕੋ,
ਮਿਲਿ ਦ੍ਰਿਗਿ ਨੀਰ ਬਹਾਈ।
ਕਰੁਣਾਰਸ[1] ਬਿਸਤਾਰ[2] ਪਜਾਰ ਦੈ,
ਕਹੈਂ ਧੰਨਜ ਕੁਲਿ ਜਾਈ।

[1]ਰੋਂਦਿਆਂ ਹੋਇਆਂ। [2]ਬਹੁਤਾ।

ਧੰਨਜ ਕੁੱਖ ਤੂੰ ਜਹਾਂ ਉਪੰਨੀ[1],
ਗੁਨਿ ਸਪੱਨਜ[1] ਸਬਿ ਕੰਨਜਾ।

[1]ਪੈਦਾ ਹੋਈ।

[1]ਸਹਿਤ।

ਰੂਪ ਰਾਸਿ ਕੁਲ ਕਰੀ ਉਜੇਰੀ,
ਪਤਿਬ੍ਰਤਿ ਧਰਮ ਅਨੰਨਜਾ[1] ॥੧੫੨॥

[1]ਹੇ ਬਹੁਤੇ ਰੂਪ ਵਾਲੀ ਤੇ ਅਨੰਨਜ ਪਤੀ-ਬ੍ਰਤ ਧਰਮ ਵਾਲੀ! ਤੈਂ ਸਾਡੀ ਕੁਲਰੌਸ਼ਨ ਕਰ ਦਿੱਤੀ ਹੈ (ਅਨੰਨਜ-ਦੂਜੇ ਨਾਲ ਸੰਬੰਧ ਦਾ ਅਭਾਵ)।

ਦੁਲਭ ਜੁ ਪਦ[1] ਸੁਰ ਸਿੱਧ ਸਾਧਨ ਕੋ,
ਤੂੰ ਸੋ ਸਹਜ ਪਲੋਸੈਂ[1]।

[1](ਗੁਰਾਂ ਦੇ) ਚਰਨ।

[1]ਪਲੋਸੇਂਗੀ, ਘੁੱਟੇਂਗੀ।

ਮੂਰਤਿ ਮਦਨ ਮਨੋਹਰ ਹੇਰੀ,
ਤੁਵ ਸਬੰਧ ਹਮ ਓਸੈਂ[1]।

[1]ਤੇਰੇ ਸੰਬੰਧ ਕਰ ਕੇ ਅਸਾਂ ਉਸ (ਕਲਗੀਧਰ ਜੀ) ਦੀ ਕਾਮ (ਵਰਗੀ ਸੁੰਦਰ) ਮੂਰਤ ਦੇਖੀ ਹੈ।

ਪੁਨਾ ਪਾਲਕੀ ਰੁਦਤਿ ਚਢਾਈ,
ਨੈਨ ਬਹੀ ਜਲ ਧਾਰੇ।
ਸਾਸੁ ਧੀਰ ਧਰਿ, ਪੀਰ ਹਰਨ ਪਗ
ਗਹਿ, ਦ੍ਰਿਗਿ ਨੀਰਿ ਪਖਾਰੇ[1] ॥੧੫੩॥

[1]ਪੀੜਾ ਮੇਟਣ ਵਾਲੇ (ਗੁਰਾਂ ਦੇ) ਚਰਨ ਪਕੜ ਕੇ ਨੇਤ੍ਰਾਂ ਦੇ ਜਲ ਨਾਲ ਧੋਤੇ।

ਬਿਦਾ ਤਿਲਕ ਦੈ, ਫਿਦਾ ਕੀਨ ਮਨ[1],
ਖਿਦਾ[1] ਸੋਕ ਕੈ ਬੋਲੀ।

[1]ਮਨ ਕੁਰਬਾਨ ਕਰ ਦਿੱਤਾ।

[1]ਦੁੱਖ।

ਅਹੋ ਲਾਲ! ਮਮ ਸੁਤਾ ਲਾਡਲੀ,
ਅਜੋਂ ਬਾਲ ਹੈ ਭੋਲੀ।
ਇਸ ਪਰ ਕ੍ਰਿਪਾ ਕਰਤਿ ਸਦ ਰਹੀਓ,
ਜਾਨ ਗੁਲਾਮ ਚਰਨ ਕੀ।
ਮਾਫ ਕਰਜੋ ਤਕਸੀਰ[1] ਯਾਹਿ ਕੀ,
ਤੁਮ ਸਮ ਧੀਰ ਧਰਨ ਕੀ[1] ॥੧੫੪॥

[1]ਗ਼ਲਤੀ।

[1]ਤੁਹਾਡੇ ਵਾਂਗ ਧਰਤੀ ਦੀ ਧੀਰਜ ਹੈ ਭਾਵ ਤੁਸੀਂ ਵੱਡੇ ਧੀਰਜਵਾਨ ਹੋ।

ਕਰੁਨਾ ਐਨ[1] ਬੈਨ ਸੁਨਿ ਸਸੁ ਕੇ,
ਨੈਨ ਸਜਲ ਕਰਿ ਬੋਲੇ।

[1]ਕਿਰਪਾ ਦੇ ਘਰ।

ਮਿਦੁਲ[1] ਮਧੁਰ[2] ਮਨੋਹਰ[3] ਮਾਨਦ[11],
ਮੋਖਦ[1] ਅਮਲ[2] ਅਮੋਲੇ।
ਜੋ ਤੁਮ ਦੇਤਿ ਸਿਖਾਵਨਿ[1] ਮਾਈ,
ਹਮ ਰਹਿਂ ਸਦ ਅਨੁਸਾਰੀ।

[1]ਕੋਮਲ। [2]ਮਿੱਠੇ। [3]ਸੁੰਦਰ। [11]ਸਤਿਕਾਰ ਦੇਣ ਵਾਲੇ।

[1]ਮੁਕਤੀ ਦੇਣ ਵਾਲੇ। [2]ਨਿਰਮਲ।

[1]ਸਿਖਿਆਵਾਂ।

ਸ੍ਰੀ ਗੁਰੁ ਨਾਨਕ ਭਲੀ ਕਰੈਂਗੇ,
ਧੀਰ ਧਰੋ ਦ੍ਰਿਢ ਭਾਰੀ ॥ ੧੫੫ ॥
ਕੇਸਰ ਅਤਰ ਗੁਲਾਬ ਛਿਰਕ ਕੈ,
ਅਧਿਕ ਗੁਲਾਲ[1] ਉਡਾਏ। — [1]ਲਾਲੇ ਦੇ ਫੁੱਲ ਦੇਰੰਗ ਵਰਗਾ ਸੰਘਾੜੇ ਆਦਿ ਦਾ ਰੰਗੀਨ ਆਟਾ।
ਅਤਿ ਆਨੰਦ ਯੁਤ ਬਿਦਾ ਹੋਇ,
ਚਲਿ ਪੁਰਿ ਅਨੰਦ ਭਲ ਆਏ।
ਬਗਰ ਬਜ਼ਾਰ ਅਗਾਰਨ ਪਰ[1], — [1]ਵਿਹੜਿਆਂ ਤੇ ਬਾਜ਼ਾਰਾਂ ਵਿੱਚ ਅਤੇ ਘਰਾਂ ਦੇ ਉੱਪਰ।
ਨਰ ਨਾਰਿ ਚਢੇ ਦਰਸਾਹੀਂ।
ਅਤਿ ਉਤਸ਼ਾਹ ਬਜਾਹਿ ਕੌ ਪਿਖ ਕੈ,
ਸੁਰ ਨਰ ਬਲ ਬਲ ਜਾਹੀਂ ॥ ੧੫੬ ॥
ਗਾਵਤਿ ਗੀਤ ਪੁਨੀਤ ਰੀਤਿ ਯੁਤ,
ਦਰ ਪਰ ਕੋਕਲ ਬੈਨੀ।
ਗੁਜਰੀ ਮਾਤ ਸਮਾਤਿ ਨ ਅੰਗਨਿ[1], — [1]ਅੰਗਾਂ ਵਿੱਚ।
ਹਰਖਿ ਨਿਰਖਿ ਛਬਿ ਨੈਨੀ[1]। — [1]ਅੱਖਾਂ ਨਾਲ ਸੋਭਾ ਦੇਖ ਕੇ ਖ਼ੁਸ਼ੀ ਨਾਲ।
ਦੁਲਹਾ ਦੁਲਹਨਿ ਕੋ ਪਿਖਿ ਪੁਲਕੀ,
ਪੀਓ ਵਾਰ ਵਰ ਵਾਰੀ[1]। — [1]ਲਾੜੇ ਲਾੜੀ ਨੂੰ ਦੇਖ ਕੇ ਖ਼ੁਸ਼ੀ 'ਚਰੋਮ ਖੜੇ ਹੋ ਗਏ, ਚੰਗਾ ਪਾਣੀ ਵਾਰ ਕੇ ਪੀਤਾ।
ਜੀਵੋ ਜੋੜੀ ਜਬਿ ਲੌ ਰਵਿ ਸਸਿ,
ਲੇਤਿ ਬਲੱਈਯਾਂ[1] ਸਾਰੀ ॥ ੧੫੭ ॥ — [1]ਬਲਾਵਾਂ (ਆਫ਼ਤਾਂ)।
ਰੂਪ ਅਨੂਪ ਦੁਲਹਨੀ ਕੋ ਪਿਖਿ,
ਮੁਖ ਦਿਖਾਉਨੀ ਦੈਹੈ।
ਬਾਰਹਿ ਬਾਰ ਸਨੁਖਹਿ[1] ਪਜਾਰ ਦੈ, — [1]ਨੂੰਹ ਨੂੰ।
ਮਾਤ ਪ੍ਰਮੋਦ ਬਢੈ ਹੈ।
ਛੱਲਾ ਮੁੰਦ੍ਰੀ ਛੰਦ* ਖਿਲਾਏ[1], — [1]ਪਰਾਤ 'ਚ ਪਾਣੀ ਪਾ ਕੇ ਛੱਲਾ ਜਾਂ ਮੁੰਦ੍ਰੀ ਵਿੱਚ ਸੁੱਟ ਕੇ ਲਾੜੇ ਲਾੜੀ ਨੂੰ ਖਿਡਾਉਂਦੇ ਤੇ ਛੰਦ ਬੁਲਵਾਉਂਦੇ ਹਨ। *ਛੱਲਾ-ਮੁੰਦ੍ਰੀ ਨਾਲ ਲਾੜੇ ਲਾੜੀ ਨੂੰ ਖਿਡਾਉਣਾ ਤੇ ਛੰਦ ਬੁਲਵਾਉਣੇ ਇਹ ਮਨਮਤੀ ਰੀਤਾਂ ਹਨ ਇਨ੍ਹਾਂ ਦਾ ਗੁਰਮਤਿ ਰਹੁ-ਰੀਤ ਨਾਲ ਕੋਈ ਸਬੰਧ ਨਹੀਂ। ਗੁਰਸਿੱਖਾਂ ਦੀ ਹਰ ਰਹੁ-ਰੀਤ ਵਾਹਿਗੁਰੂ ਜੀ ਦੀ ਯਾਦ ਨਾਲ ਸਬੰਧਤ ਹੁੰਦੀ ਹੈ।
ਜਾਨਿ ਜਾਨਿ ਗੁਰੁ ਹਾਰੈਂ।
ਕੀਨ ਰਹੱਸ ਹੱਸਿ ਹਸਿ ਬਸਜ[1], — [1]ਹਾਸੇ ਨੂੰ (ਬਸਜ) ਆਪਣੇ ਕਾਬੂ 'ਚਰੱਖ ਕੇ (ਰਹੱਸ) ਗੁਪਤ ਹਾਸਾ ਹੱਸਿਆ।
ਜਸੁ ਸਾਰਦ[1] ਸਕਿ ਨ ਉਚਾਰੈਂ ॥ ੧੫੮ ॥ — [1]ਸਰੁਸਤੀ।
ਨੈਨ ਜੀਹ[1] ਬਿਨ ਜੀਹ ਨੈਨ ਬਿਨ, — [1]ਜ਼ਬਾਨ।
ਯਾਂ ਤੇ ਭਏ ਲਚਾਰੇ।
ਬਜਾਹਿ ਪ੍ਰਸੰਗ ਉਮੰਗ ਸੁਨੈ ਜੋ,
ਸੋ ਪ੍ਰਮੋਦ ਨਿਹਾਰੇ[1]। — [1]ਅਨੰਦ ਦੇਖੇਗਾ।
ਨੇਮ ਸਪ੍ਰੇਮ ਪਢੈ ਸੁਨਿ ਹੈ ਨਿਤ,
ਉਰਿ ਗੁਰੁ ਧਜਾਨ ਧਰੈ ਹੈ।

ਅਪਨੋ ਯਾ ਨਿਜ ਸੁਤ ਕੋ ਸ਼ੀਘਰ,
ਬਜਾਹਿ ਬਿਨੋਦ[1] ਪਿਖੈ ਹੈ ॥੧੫੯॥
[1]ਕੌਤਕ, ਅਨੰਦ।
ਸ੍ਰੀ ਗੁਰੁ ਤੇਗ ਬਹਾਦਰ ਸਾਦਰ,
ਲਾਇ ਦਿਵਾਨ ਮਹਾਏ।
ਸਾਹਿਬਜ਼ਾਦਾ ਲਯੋ ਗੋਦ ਮੈਂ,
ਬੈਠੇ ਅਤਿ ਛਬਿ ਛਾਏ[1]।
[1]ਬਹੁਤ ਸੋਭਾ ਨਾਲ ਫਬ ਰਹੇ ਹਨ।
ਬ੍ਰਹਮ ਗਯਾਨ, ਬਿਵੇਕ[1], ਸਾਂਤਿ ਰਸ,
[1]ਵਿਚਾਰ।
ਬੀਰ, ਕਿ ਸ਼ਿਵ, ਗਣ ਨਾਥਾ[1]।
[1]ਗਣੇਸ਼।
ਧਰਮ, ਸੁਕ੍ਰਿਤ[1], ਵਿਰਾਗ, ਗਯਾਨ ਕਿਤਿ[2],
[1]ਪੁੰਨ। [2]ਜਾਂ।
ਧੀਰਜ, ਉੱਦਮ ਸਾਥਾ ॥੧੬੦॥
ਬਿਸ਼ਨੁ ਜਿਸ਼ਨੁ[1] ਸਸੀ[2] ਬਾਲ ਰਵਿ[3],
[1]ਇੰਦ੍ਰ। [2]ਚੰਦ। [3]ਸਵੇਰ ਦਾ ਸੂਰਜ।
ਕੈ ਬ੍ਰਹਮ ਈਸ਼ ਸਦੇਹਾ[1]।
[1]ਦੇਹ ਸਹਿਤ।
ਪ੍ਰਮਾਰਥ[1] ਪੁਰਖਾਰਥ[2] ਸੋਹਿਤਿ,
[1]ਸਿਧਾਂਤ, ਤੱਤ। [2]ਪੁਰਸ਼ ਦੇ ਉੱਦਮ ਦਾ ਵਿਸ਼ਾ।
ਛਬਿ ਆਵਤਿ ਸਬਿ ਏਹਾ[1]।
[1]ਇਹ ਸਾਰੀਆਂ ਸੋਭਾ (ਸ੍ਰੀ ਗੁਰੂ ਤੇਗ਼ ਬਹਾਦਰ ਜੀ ਅਤੇ ਕਲਗੀਧਰ ਜੀ ਦੇ ਇਕੱਠੇ ਬੈਠਣ ਸਮੇਂ) ਆ ਰਹੀਆਂ ਹਨ।

ਦਰਸ਼ਨ ਦੈ ਨਿਹਾਲ ਗੁਰੁ ਕਰਹੀਂ,
ਭਰਹੀਂ ਆਸ ਮਹਾਏ[1]।
[1]ਬਹੁਤੀਆਂ ਆਸਾਂ ਪੂਰੀਆਂ ਕਰਦੇ ਹਨ।
ਸਿਖ ਮਸੰਦ ਸੇਵਕਨਿ ਬਖਸ਼ਤਿ,
ਸਿਰੇਪਾਉ ਬਹੁ ਭਾਏ[1] ॥੧੬੧॥
[1]ਬਹੁਤ ਤਰ੍ਹਾਂ ਦੇ।
ਜਾਂਵੀ ਮਾਂਵੀ ਬਿਦਾ ਕਰੇ ਸਬਿ,
ਨਿਜ ਨਿਜ ਧਾਮ ਸਿਧਾਏ।
ਮਾਤ ਨਾਨਕੀ ਸ੍ਰੀ ਗੁਜਰੀ,
ਪਿਖਿ ਸੁਤੈਂ ਨੁਖੈਂ ਬਲ ਜਾਏ।
ਬਯ ਕਿਸ਼ੋਰ[1] ਸਬਿ ਛਬਿ ਕੈ ਮੰਦਰ,
[1]ਕਿਸ਼ੋਰ ਉਮਰ ਦੇ (ਕਿਸ਼ੋਰ-੧੧ ਤੋਂ ੧੫ ਵਰ੍ਹੇ ਦੀ ਉਮਰ)।
ਸੁੰਦਰ ਜੋਰੀ ਚੋਖੀ[1]।
[1]ਬਹੁਤੀ ਸੁੰਦਰ ਜੋੜੀ।
ਨੂਤਨ ਖੇਲ ਕ੍ਰਿਤ ਨਿਤ ਕਰਹੀਂ[1],
[1]ਨਿੱਤ ਨਵੀਆਂ ਖੇਲਾਂ ਦੀ ਕਾਰ ਕਰਦੇ ਹਨ।
ਅਦਭੁਤ[1] ਅਮਲ[2] ਅਨੋਖੀ[3] ॥੧੬੨॥
[1]ਅਸਚਰਜ। [2]ਨਿਰਮਲ। [3]ਨਵੇਂ ਢੰਗ ਦੀ।
ਚਾਲ ਚਿਤੌਨ[1] ਮੰਦ ਮੁਸਕਾਵਨ,
[1]ਦ੍ਰਿਸ਼ਟੀ, ਦੇਖਣੀ।
ਭਾਵਨਿ ਮਨਿ ਸਬਿ ਕਾਹੀ।
ਬਾਲ ਜੁਵਾ ਤਿਯ ਪੇਖਨਿ ਆਵਤਿ,
ਜਾਵਤਿ ਪਾਵਤਿ ਚਾਹੀ[1]।
[1]ਮਨ ਇੱਛਤ ਪਾ ਕੇ ਜਾਂਦੀਆਂ ਹਨ।
ਭੂਖਨ ਬਸਨ ਅਦੂਖਨ ਪੂਖਨ[1],
[1]ਨਿਰਦੋਸ਼ ਸੂਰਜ (ਵਾਂਗ)।
ਜਗਮਗ[1] ਜਰੇ ਜ੍ਵਾਹਰ।
[1]ਚਮਕ ਰਹੇ ਹਨ।
ਅੰਗ ਅੰਗ ਛਬਿ ਦੇਤਿ ਦੁਹਿਨ ਕੇ,
ਰਮਾ[1] ਬਿਸਨੁ ਜਨੁ ਜਾਹਰ ॥੧੬੩॥
[1]ਲੱਛਮੀ।
ਦੰਪਤ[1] ਕੋ ਪਿਖਿ ਸਬਿ ਸੁਖ ਪਾਵੈਂ,
[1]ਜੋੜੀ (ਇਸਤ੍ਰੀ-ਪਤੀ)।

ਫੂਲੀ ਮਨੋਰਥ ਬਾਰੀ[1]।
ਸੋ ਸਰੂਪ ਗੁਰੂ ਮਮ ਉਰ ਵਾਸੋ,
ਹਰਿ ਗਜਾਨ ਬਲਿਹਾਰੀ ॥੧੬੪॥

[1]ਬਗ਼ੀਚੀ।

ਦੋਹਰਾ:
ਸਤ੍ਰਹ ਸੈ ਪਰ ਤੀਸ ਮੈਂ[1],
ਤੇਈ ਹਾੜ ਦਿਨੀਨ[1]।
ਭਯੋ ਬਜਾਹਿ ਗੁਰੂ ਦਸਮ ਕੋ,
ਸ੍ਰੀ ਗੁਰੂ ਨੌਮਹਿਂ ਕੀਨ ॥੧੬੫॥

[1]ਸਤਾਰਾਂ ਸੌ ਤੋਂ ਉੱਪਰ ਤੀਹ (੧੭੩੦ ਬਿ.)।
[1]ਦਿਨ ਨੂੰ।

ਲਿਖਯੋ ਜੁ ਰਵਿ ਪ੍ਰਕਾਸ਼ ਮੈਂ[1],
ਦਹਿਮ ਨਹਿਮ ਗੁਰੂ ਕੇਰ[1]।
ਬਿਨ ਪਟਨੇ ਮੇਲਾਪ ਨਹਿਂ,
ਹੋਯੋ ਕਬਿ ਹੀ ਫੇਰਿ ॥੧੬੬॥

[1]ਸੂਰਜ ਪ੍ਰਕਾਸ਼ ਵਿੱਚ।
[1]ਦਸਵੇਂ ਤੇ ਨੌਵੇਂ ਗੁਰਾਂ ਦਾ।

ਏਹੁ ਅਯੁਕਤਿਕ ਸਰਬਥਾ[1],
ਇਸ ਬਿਧਿ ਲਖੋ ਸੁਜਾਨ।
ਤੀਸ ਮਾਂਹਿ ਜਬਿ ਬਜਾਹਿ ਭਾ,
ਜੋ ਹੈ ਸਬਿਨਿ ਪ੍ਰਮਾਨ[1] ॥੧੬੭॥

[1]ਸਾਰੇ ਥਾਈਂ ਦਲੀਲ ਰਹਿਤ ਹੈ।
[1]ਸਾਰਿਆਂ ਨੇ ਮੰਨਿਆ ਹੈ।

ਬਰਸ ਅਢਾਹੀ ਬਜਾਹਿ ਤੈ,
ਪੀਛੇ ਸਤਿਗੁਰ ਜਾਇ।
ਦਿਲੀ ਮੈ ਤਨ ਜੌ ਤਜਜੋ,
ਇਹ ਤਿਹ ਕੂਰ ਕਰਾਇ[1] ॥੧੬੮॥

[1]ਇਹ (ਗੱਲ) ਤਿਸ (ਗੱਲ) ਨੂੰ ਝੂਠਾ (ਸਾਬਤ) ਕਰ ਦੇਂਦੀ ਹੈ।

ਪੂਰਬ ਅਪਰ ਵਿਚਾਰ ਬਿਨ[1],
ਲਿਖਯੋ ਉਨੈ ਬਹੁ ਠੌਰ।
ਜੈਸੇ ਚਤੁਰਥ ਪਾਂਚਮੇਂ,
ਗੁਰੁ ਸੰਮਤ ਮੈ ਰੌਰ ॥੧੬੯॥

[1]ਅੱਗਾ ਪਿੱਛਾ ਵਿਚਾਰੇ ਤੋਂ ਬਿਨਾਂ ਹੀ।

ਸੋਲਾਂ ਸੈ ਬਾਰਾਂ ਵਿਖੈ,
ਚਤੁਰਥ ਗੁਰੁ ਕਾ ਬਯਾਹਿ।
ਖੋੜਸ ਮੈ ਦਸਮੇ[1] ਲਿਖਯੋ
ਪੰਚਮ[1] ਪ੍ਰਗਟੇ ਆਇ ॥੧੭੦॥

[1]੧੬੧੦ ਬਿ. ਨੂੰ।
[1]ਪੰਜਵੇਂ ਪਾਤਸ਼ਾਹ।

ਪਰ ਉਰਿ ਧਰਿ ਉਪਕਾਰ ਵਰ[1],
ਹਮ ਬੰਦਤਿ ਹੈਂ ਤਾਂਹਿ।
ਗੁਰੁ ਕੀ ਬਹੁ ਗਾਥਾ ਕਥੀ,
ਅਤੀ ਸਪ੍ਰੇਮ ਉਛਾਹਿ ॥੧੭੧॥

[1]ਪਰ ਹਿਰਦੇ ਵਿੱਚ ਉਹਨਾਂ ਦਾ ਉੱਤਮ ਉਪਕਾਰ ਧਾਰ ਕੇ।

ਬਾਂਧ ਗਏ ਭਵ ਸਿੰਧ ਪੈ,
ਗੁਰੁ ਗਾਥਾ ਵਹਿ ਸੇਤੁ[1]।
ਹਮ ਸੇ ਚੀਟੇ ਆਸ੍ਰ ਜਿਹ,
ਲਖਿ ਪਹਿਂ ਪ੍ਰਭੁ ਨਿਕੇਤੁ[1] ॥੧੭੨॥

[1]ਸੰਸਾਰ ਸਮੁੰਦਰ ਉੱਤੇ ਗੁਰਾਂ ਦੀ ਕਥਾ ਦਾ ਉਹ ਪੁਲ ਬੰਨ੍ਹ ਗਏ।
[1]ਸਾਡੇ ਵਰਗੇ ਕੀੜੇ ਜਿਸ ਦੇ ਆਸਰੇ ਲੰਘ ਕੇ ਪ੍ਰਭੂ ਦਾ ਘਰ ਪਾ ਲੈਣਗੇ।

ਨੌਮ ਗੁਰੂ ਉਤਸ਼ਾਹਿ ਕੀ,
ਬਜਾਹਿ ਦਸਮ ਕੀ ਗਾਥ।
ਗਾਇ ਧਜਾਇ ਇਹੁ ਪਾਇ ਸੁਖ,
ਗਯੋ ਥਿਰਾਇ ਸੁਪਾਥ[1] ॥੧੭੩॥

ਇਤਿ ਸ੍ਰੀ ਗੁਰੁ ਪੰਥ ਪ੍ਰਕਾਸ਼ ਗ੍ਰੰਥੇ ਪੂਰਬਾਰਧੇ ਗਯਾਨ ਸਿੰਘ ਵਿਰਚਿਤੇ 'ਦਸਮੇਂ ਗੁਰੂ ਕਾ ਬਜਾਹਿ ਉਛਾਹਿ, ਨੌਮ ਗੁਰੂ ਕਾ ਪ੍ਰਸੰਗ', ਬਰਨਨੰ ਨਾਮ ਅਠੱਤੀਸਮੋਂ ਬਿਸ੍ਰਾਮ॥੩੮॥

[1]ਚੰਗੇਰਸਤੇ 'ਤੇ ਠਹਿਰ ਗਿਆ।

## ੩੯. {ਹਿੰਦੂ ਧਰਮ ਦੀਰਖਿਆ ਲਈ ਦਿੱਲੀ ਨੂੰ ਜਾਂਦਿਆਂ ਸ੍ਰੀ ਅਨੰਦਪੁਰ ਸਾਹਿਬ ਤੋਂ ਚੱਲ ਕੇ ਆਗਰੇ ਪਹੁੰਚਣਾ}

ਸ੍ਵੈਯਾ:

ਜਾਂਹਿ ਅਸੀਸ ਅਨੀਸ ਅਤੀਸ,
ਕਰੇ ਅਵਨੀਸ ਅਬੀ ਸੁ ਦਿਖੀਸੈਂ[1]। — [1]ਜਿਨ੍ਹਾਂ ਦੀ ਅਸੀਸ ਦੇ (ਅਤੀਸ) ਬਹੁਤੇ (ਅਨੀਸ) ਅਨਾਥ, ਰਾਜੇ ਕੀਤੇ ਹੁਣ ਤਕ ਦਿੱਸਦੇ ਹਨ।

ਧ੍ਯਾਇ ਰਿਖੀਸ ਮੁਨੀਸ ਜੁਗੀਸ ਜਿਨੈ,
ਲਹਿੰ ਈਸ ਸੁ ਬਿਸ੍ਵੇ ਬੀਸੈਂ[1]। — [1]ਜਿਨ੍ਹਾਂ ਨੂੰ ਧਿਆ ਕੇ ਵੱਡੇ ਰਿਖੀ, ਮੁਨੀ ਤੇ ਜੋਗੀ ਨਿਸ਼ਚੇ ਕਰ ਕੇ ਈਸ਼੍ਵਰ ਨੂੰ ਪ੍ਰਾਪਤ ਕਰ ਲੈਂਦੇ ਹਨ।

ਮੰਗਲ ਮੋਦ ਮਹਾਂ ਸਤਿ ਸੰਗਤ,
ਗ੍ਯਾਨ ਹਰੀ ਚਹਿਤਾ ਬਖਸੀਸੈਂ[1]। — [1](ਉਨ੍ਹਾਂ ਗੁਰਾਂ ਤੋਂ) ਗਿਆਨ ਸਿੰਘ ਖ਼ੁਸ਼ੀ ਤੇ ਵੱਡੇ ਅਨੰਦ (ਦੀ ਦਾਤੀ) ਸਤਿ ਸੰਗਤ ਦੀ ਬਖ਼ਸ਼ਸ਼ ਚਾਹੁੰਦਾ ਹੈ।

ਸ੍ਰੀ ਹਰਿ ਰਾਇ ਸਹਾਇ ਸਦਾ,
ਸੁਖਦਾਇ ਧਿਆਇ ਨਿਵਾਇ ਕਿ ਸੀਸੈਂ[1] ॥੧॥ — [1]ਸਦਾ ਸਹਾਇਕ ਤੇ ਸੁਖਾਂ ਦੇ ਦਾਤੇ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਨੂੰ ਸਿਰ ਨਿਵਾ ਕੇ ਧਿਆਉਂਦਾ ਹੈ।

ਦੋਹਰਾ:

ਜਾਨ ਈਮਾਨ[1] ਬਚਾਨ ਹਿਤ, — [1]ਜਾਨ ਤੇ ਧਰਮ।
ਨੌਮ ਗੁਰੂ ਹਿੰਦੁਵਾਨ[1]। — [1]ਹਿੰਦੂਆਂ ਦੀ।
ਜੈਂਹ ਆਗਰੇ ਜੈਸ ਬਿਧਿ,
ਸੋ ਅਬਿ ਸੁਨੋ ਸੁਜਾਨ ॥੨॥

ਚੌਪਈ:

ਜੇਤਕ ਥੇ ਬਿਵਾਹ ਮੈ ਆਏ।
ਸਬਿ ਸਿਤਕਾਰੇ[1] ਬਿਦਾ ਕਰਾਏ। — [1]ਆਦਰ ਕਰਕੇ।
ਸੇਵਕ ਸਿੱਖ ਮਸੰਦ ਬ੍ਰਿੰਦੂ[1]। — [1]ਸਾਰੇ।
ਮਿਲੇ ਸਬੀ ਕੋ ਫਲ ਮਨ ਚਿੰਦੂ[1] ॥੩॥ — [1]ਮਨ ਇੱਛਤ।
ਚਾਰੋਂ ਕੁਲ ਕੇ ਸਾਹਿਬਜ਼ਾਦੇ।
ਸਬਿ ਸਿਤਕਾਰੇ ਸਬਸੈਂ ਜ਼ਜਾਦੇ।
ਭਾਟ ਡੂੰਮ ਦਿਜ ਕਵਿ ਬਖਸੀਸੈਂ।
ਪਾਇ ਸਿਧਾਏ ਦੇਤਿ ਅਸੀਸੈਂ ॥੪॥
ਸਿੰਧੁ ਬੇਲ ਲੌਂ[1] ਕੀਰਤਿ ਜਾਈ। — [1]ਸਮੁੰਦਰ ਦੇ ਕਿਨਾਰੇ ਤਕ (ਅ) ਬੇਲਾ, ਬੇਲਹ, ਟਾਪੂਆਂ ਤੱਕ।
ਪੁਰਿ ਪੁਰਿ ਫੈਲੀ ਸਸੀ ਜੁਨਾਈ[1]। — [1]ਚੰਦ ਦੀ ਚਾਨਣੀ (ਵਾਂਗ)।
ਹੁਤੀ ਗ੍ਰੀਖਮ ਰਿਤੁ[1] ਤਬਿ ਭਾਰੀ। — [1]ਗਰਮੀ ਦੀ ਰੁੱਤ।
ਬ੍ਯਾਹਿ ਸੁ ਕੀਰਤਿ ਪਰੀ ਤੁਸਾਰੀ[1] ॥੫॥ — [1]ਬਰਫ਼ ਪੈ ਗਈ।
ਗੁਰੁ ਸਿੱਖਨਿ ਉਰਿ ਸੀਤਲ ਕਾਰੀ।
ਸੁੱਭ੍ਰ ਗੁਨਨਿ ਮੋਤੀਆ ਬਾਰੀ[1]। — [1]ਉੱਜਲ ਗੁਣਾਂ ਰੂਪ ਮੋਤੀਏ ਦੇ ਫੁੱਲਾਂ ਦੀ ਬਗ਼ੀਚੀ ਹੈ।
ਧਰੈਂ ਗਰੈਂ ਉਰਿ ਸਜਨ ਉਦਾਰੀ[1]। — [1]ਸ੍ਰੇਸ਼ਟ ਸੱਜਣ ਉਹਨਾਂ ਗੁਣਾਂ ਨੂੰ ਹਿਰਦੇ ਰੂਪ ਗਲ 'ਚ ਧਾਰਦੇ ਹਨ।
ਮੇਘ ਸੁਜਸ ਗੁਰੁ ਜਨਿ ਉਪਕਾਰੀ[1] ॥੬॥ — [1]ਗੁਰਾਂ ਦਾ ਸ੍ਰੇਸ਼ਟ ਜਸ ਰੂਪ ਬੱਦਲ ਦਾਸਾਂ 'ਤੇ ਉਪਕਾਰ ਕਰਨ ਵਾਲਾ ਹੈ।
ਗੁਰੁ ਪ੍ਰਤਾਪ ਤਾਪ ਰਵਿ ਪਾਈ[1]। — [1]ਗੁਰਾਂ ਦੇ ਪ੍ਰਤਾਪ ਰੂਪ ਸੂਰਜ ਦੀ ਤਪਸ਼ ਪਾ ਕੇ।

ਕੁਪਤਿ ਕੁਕਰਮਨਿ ਅਵਨਿ ਤਪਾਈ[1]।
[1]ਖੋਟੇ ਕਰਮਾਂ ਨੇ ਕ੍ਰੋਧਵਾਨ ਹੋ ਕੇ ਧਰਤੀ ਤਪਾ ਦਿੱਤੀ।

ਧੂਰ ਭੂਰ ਅਪਕੀਰਤਿ ਤੁਰਕੈਂ[1]।
[1]ਤੁਰਕਾਂ ਦੀ ਨਿੰਦਾ ਰੂਪ ਬਹੁਤੀ ਧੂੜ।

ਪੂਰ ਰਹੀ ਮਧ ਨਭ ਸਭਿ ਉਰ ਕੈ[1] ॥੭॥
[1]ਸਾਰਿਆਂ ਦੇ ਹਿਰਦੇ ਰੂਪ ਅਕਾਸ਼ ਵਿੱਚ ਭਰ ਰਹੀ ਹੈ।

ਲੂਹਤ ਲੋਇ, ਤੁਕੇਸਨਿ ਜੁਲਮੀ[1]।
[1]ਤੁਰਕਾਂ ਦੇ ਬਾਦਸ਼ਾਹਾਂ (ਔਰੰਗਜ਼ੇਬ ਆਦਿ) ਦੀ ਜ਼ੁਲਮ ਰੂਪੀ ਲੋਅ ਸਾੜ ਰਹੀ ਹੈ।

ਤਪਸ਼ ਅਨੀਤੀ ਅਤੀ ਅਤੁਲਮੀ[1]।
[1]ਖੋਟੀ ਨੀਤੀ ਦੀ ਤਪਸ਼ ਤੋਲਣ ਤੋਂ ਰਹਿਤ ਬਹੁਤੀ ਹੋ ਗਈ।

ਦਿਨ ਅਨੱਜਾਇ ਬਢ ਰਹਾ ਬਿਹੱਦੀ[1]।
[1]ਅਨਿਆਇ ਰੂਪ ਦਿਨ ਹੱਦੋਂ ਬਹੁਤਾ ਵਧ ਰਿਹਾ ਹੈ।

ਡਰ ਪਰਸੀਨਾ ਗਰਮੀ ਤੱਦੀ[1] ॥੮॥
[1]ਡਰ ਰੂਪ ਮੁੜ੍ਹਕਾ ਤੇ ਧੱਕਾ ਰੂਪ ਗਰਮੀ (ਵਧ ਰਹੀ ਹੈ)।

ਆਭਾ ਬਨਸਪਤੀ ਹਿੰਦੁਵਾਨੀ।
ਉਡੀ, ਸ੍ਰੁਤਿ ਧਰਮ ਸੁਕਜੋ ਪਾਨੀ[1]।
[1]ਹਿੰਦੂ ਕੌਮ ਰੂਪ ਬਨਸਪਤੀ ਦੀ ਚਮਕ ਉੱਡ ਗਈ ਤੇ ਵੇਦਾਂ ਦਾ ਧਰਮ ਰੂਪ ਪਾਣੀ ਸੁੱਕ ਗਿਆ।

ਜੱਗ ਹੋਮ ਘਨ[1] ਨਜ਼ਰ ਨ ਪਰਹੀਂ।
[1]ਬੱਦਲ।

ਮਿਰੱਗਨਿ ਸਮ ਸੁਰ[1] ਪਜਾਸੇ ਮਰਹੀਂ ॥੯॥
[1]ਦੇਵਤੇ।

ਕੋਵਿਦ ਮੇਂਡਕ ਮੀਨ ਮੁਰਝਾਏ[1]।
[1]ਪੰਡਿਤਾਂ ਰੂਪ ਡੱਡੂ ਤੇ ਮੱਛੀ ਮੁਰਝਾ ਗਏ।

ਅਰਕ ਤੁਰਕ[1] ਫੂਲੇ ਬਹੁ ਭਾਏ।
[1]ਤੁਰਕਾਂ ਰੂਪ ਅੱਕ।

ਮਦੇ ਮੌਲਵੀ ਝੀਂਗ੍ਰ ਝਿੰਗਾਰੈਂ[1]।
[1]ਹੰਕਾਰੀ ਮੌਲਵੀ ਬਿੰਡਿਆਂ ਵਾਂਗ ਬੋਲਦੇ ਹਨ।

ਬਾਂਗੈਂ ਦੇਤਿ ਭੂਤ ਕਿਲਕਾਰੈਂ[1] ॥੧੦॥
[1]ਭੂਤ ਚੀਕਾਂ ਮਾਰਦੇ ਹਨ।

ਕਾਂਸੀ ਕਸ਼ਮੀਰਾਦਿ ਠਿਕਾਨੇ।
ਬੇਦ ਧਰਮ ਕੇ ਝੀਲ ਸੁਕਾਨੇ[1]।
[1]ਵੇਦ ਧਰਮ ਦੀਆਂ ਝੀਲਾਂ ਸੁੱਕ ਗਈਆਂ।

ਜਾਡਾ ਜ਼ੋਰ ਹਿੰਦੁ ਕਾ ਨਾਸਾ[1]।
[1]ਹਿੰਦੂਆਂ ਦਾ ਜ਼ੋਰ ਰੂਪ ਪਾਲਾ ਨਾਸ ਹੋ ਗਿਆ।

ਮਤ ਮੁਹੰਮਦੀ ਫੈਲਿ ਜੁਵਾਸਾ[1] ॥੧੧॥
[1]ਮੁਸਲਮਾਨੀ ਮੱਤ ਰੂਪ ਜਵਾਹਾਂ ਫੈਲ ਗਿਆ।

ਬਕਰੀ ਭੇੜੀ ਸਮ[1] ਦਿਜ ਖੱਤ੍ਰੀ।
[1]ਭੇਡ ਵਾਂਗ।

ਬੋਦੀ ਊਨ[1] ਜਾਤਿ ਉਨਿ ਕਤਰੀ।
[1]ਬੋਦੀ ਰੂਪ ਉੱਨ।

ਕਾਜੀ ਕੂਕਰ ਬਹੁ ਹਲਕਾਏ[1]।
[1]ਕੁੱਤੇ ਹਲਕ ਗਏ।

ਨਿਜ ਸਮ[1] ਲੋਗਹਿਂ ਕਾਟ ਬਨਾਏ ॥੧੨॥
[1](ਹਲਕੇ ਕੁੱਤੇ ਵਾਂਗ) ਆਪਣੇ ਵਰਗਾ।

ਮਿਟੈ ਨਾ ਪਜਾਸ ਪੀਐਂ ਬਹੁ ਪਾਨੀ।
ਸਬਰ ਤਰਸ ਨਹਿਂ ਜਜੋਂ ਤੁਰਕਾਨੀ।
ਸਿੱਧ ਸਾਧੁ ਸੁਰ ਸ਼ਕਤੀ ਮੰਦਰ[1]।
[1]ਸ਼ਕਤੀ ਦੇ ਘਰ ਦੇਵਤੇ।

ਬੈਠੇ ਛਪਿ ਇਸਰਾਫ ਸੁ ਅੰਦਰ[1] ॥੧੩॥
[1]ਇਸਰਾ ਫ਼ੀਲ ਫ਼ਰਿਸ਼ਤੇ ਵਾਂਗ ਲੁੱਕ ਕੇ ਅੰਦਰ ਬੈਠ ਗਏ। (ਇਸਰਾਫ਼ੀਲ- ਇਹ ਪ੍ਰਲਯ ਸਮੇਂ ਤੁਰੀ ਵਜਾਏਗਾ ਜਿਸ ਨਾਲ ਮੁਰਦੇ ਕਬਰਾਂ 'ਚੋਂ ਉਠ ਖੜਨਗੇ।)

ਸ਼ਾਹੀ ਹੁਕਮ ਤੁਫਾਨ ਬੁਲਿੰਦੈ।
ਆਵਤਿ, ਤੁਰਕ ਬਨਾ ਲੌ ਹਿੰਦੈ।
ਫਿਰਤਿ ਅਹਿਦੀਏ[1] ਅਧਿਕ ਬਘੂਰੇ[2]।
[1]ਸਿਪਾਹੀ। [2]ਵਾ-ਵਰੋਲਿਆਂ (ਵਾਂਗ)।

ਉਡਤਿ ਪੱਤ੍ਰ ਹਿੰਦਵਾਇਨ ਪੂਰੇ[1] ॥੧੪॥
[1]ਬਹੁਤੇ।

ਤਪੈ ਹਿੰਦੁ ਅਵਨੀ ਇਵ ਆਵੈ[1]।
[1]ਹਿੰਦੂਆਂ ਰੂਪ ਤਪਦੀ ਧਰਤੀ ਵੇਖ ਕੇ ਐਉਂ (ਮਨ 'ਚ ਖ਼ਿਆਲ) ਆਉਂਦਾ ਹੈ।

| | |
|---|---|
| ਔਰੰਗ ਅਰਕ ਅਗਨਿ ਬਰਸਾਵੈ[1]। | [1]ਔਰੰਗਾ ਰੂਪ ਸੂਰਜ ਅੱਗ ਦੀ ਵਰਖਾ ਕਰ ਰਿਹਾ ਹੈ। |
| ਬਜਾਕੁਲ ਪ੍ਰਭੁ ਪੈ ਬਿਨੈ ਅਲਾਵੈ। | |
| ਪਠੋ ਮੇਘ ਕੁਛ ਸਾਂਤੀ ਆਵੈ ॥੧੫॥ | |
| ਰੱਖਕ ਹਮਰਾ ਹੇ ਜਗ ਸ੍ਵਾਮੀ। | |
| ਗਰਜੈ ਬਰਸੈ ਪੂਰਨ ਕਾਮੀ[1]। | [1]ਕਾਮਨਾ ਪੂਰੀਆਂ ਕਰਨ ਵਾਲਾ। |
| ਗਰਮੀ ਖੁਸ਼ਕੀ ਹਾਕਮ ਕੇਰੀ। | |
| ਦਬੈ ਭਵੈ ਹਤ[1] ਤੋ ਇਕ ਬੇਰੀ ॥੧੬॥ | [1]ਨਾਸ ਹੋ ਜਾਵੇ। |
| ਦੈਵੀ ਗੁਨਿ ਸਬਜ਼ੀ ਤੁਛ ਭਈ[1]। | [1]ਹਰਿਆਵਲਤਾ ਘਟ ਗਈ ਹੈ। |
| ਗਰਦੀ ਗਰਦ[1] ਜਿਤੈ ਕਿਤ ਛਈ। | [1]ਹਲਚਲੀ ਰੂਪ ਧੂੜ। |
| ਰਾਹ ਜ਼ਨ[1] ਚੋਰ ਡਕੈਤ[2] ਲਵਾਰੂ[3]। | [1]ਰਾਹ ਮਾਰ। [2]ਡਾਕੂ। [3]ਬਕਵਾਸੀ। |
| ਫੈਲੇ ਕੰਟਿਕ ਦੁਖਦ[1] ਅਪਾਰੂ ॥੧੭॥ | [1]ਦੁਖਦਾਈ ਕੰਡੇ। |
| ਬਿਖੇ ਬਿਕਾਰ[1] ਆਸੁਰੀ ਸੰਪਤਿ। | [1]ਅਉਗਣ। |
| ਸਤਜਾਨਾਸੀ ਫੂਲੀ ਕੰਪਤਿ[1]। | [1]ਆਸਰੀ ਸੰਪਦਾ ਰੂਪ ਸਤਿਆਨਾਸੀ ਬੂਟੀ ਫੁੱਲ ਕੇ ਝੂਲ ਰਹੀ ਹੈ। |
| ਖੁਸ਼ਕੀ ਬਢੀ ਗਰੂਰਤ[1] ਤੁਰਕੈਂ। | [1]ਹਉਮੈ ਦੀ ਖ਼ੁਸ਼ਕੀ ਵਧ ਗਈ ਹੈ। |
| ਆਮਰ[1] ਫਲੇ ਕਹੂੰ ਸਿੱਖ ਗੁਰੁ ਕੈਂ ॥੧੮॥ | [1]ਅੰਬ। |
| ਤੁਰਕ ਤਮਾਕੂ ਪਰ ਇਕ ਸਬਜ਼ੀ[1]। | [1]ਹਰਿਆਈ ਹੈ। |
| ਆਮਲ ਅਮਲ ਗ੍ਰਾਸੇ ਕਬਜ਼ੀ[1] ॥੧੯॥ | [1]ਅਹਿਲਕਾਰ (ਆਪਣੇ ਮਾੜੇ) ਕਰਮਾਂ ਦੀ ਕਬਜ਼ੀ ਵਿੱਚ ਫਸੇ ਹੋਏ ਹਨ। |
| ਦੋਹਰਾ: | |
| ਸਰਦੀ ਬੈਦਕ ਰੀਤਿ ਨਹਿਂ, | |
| ਸੁਨੀਅਤਿ ਬਿਨਾ ਪਹਾਰ[1]। | [1](ਵੱਡੇ ਧਰਮ ਅਸਥਾਨਾਂ ਰੂਪ) ਪਹਾੜ ਤੋਂ ਬਿਨਾਂ। |
| ਗਰਮੀ ਸ਼ਰ੍ਹਾ ਮੁਹੰਮਦੀ, | |
| ਗ੍ਰਾਸਜੋ ਸਬਿ ਸੰਸਾਰ ॥੨੦॥ | |
| ਚੌਪਈ: | |
| ਔਰੰਗਜ਼ੇਬ ਕੁਚਾਲੀ[1] ਭਾਰੀ। | [1]ਖੋਟੀ ਚਾਲ। |
| ਬਦਨੀਤੀ ਯਾ ਬਿਧਿ ਬਡ ਧਾਰੀ। | |
| ਆਰਯ ਵਰਤ ਮਾਹਿਂ ਜੇ ਆਰਯ[1]। | [1]ਹਿੰਦੁਸਤਾਨ ਵਿੱਚ ਜਿਹੜੇ ਸ੍ਰੇਸ਼ਟ ਪੁਰਸ਼ ਹਨ। |
| ਚਾਹਿਤ ਕਰਜੋ ਸਬਿਨਿ ਕੋ ਖਾਰਯ[1] ॥੨੧॥ | [1](ਹਿੰਦੂ ਧਰਮ 'ਚੋਂ) ਬਾਹਰ ਕਰਨਾ ਚਾਹੁੰਦਾ ਹੈ। |
| ਦੰਡ ਜੇਜੀਏ[1] ਊਪਰ ਹਿੰਦੈਂ। | [1]ਹਿੰਦੂਆਂ ਤੇ ਲੱਗਾ ਟੈਕਸ। |
| ਲਾਏ, ਜਯੋਂ ਦੁਖ ਪਾਇਂ ਬੁਲਿੰਦੈਂ। | |
| ਬਨੇ ਘਨੇ ਮੁਸਲੇ ਇਸ ਭਾਏ। | |
| ਲਾਲਚ ਦੈ ਪੁਨ ਕਿਤਿਕ ਬਨਾਏ ॥੨੨॥ | |
| ਛਲ ਫਰੇਬ ਬਲ ਚਲਿ ਕੁਛ ਮੇਲੇ[1]। | [1]ਜ਼ੋਰ ਚਲਾ ਕੇ ਕੁਝ ਨਾਲ ਮਿਲਾ ਲਏ। |
| ਜਬਰੀ[1] ਜ਼ੁਲਮੀ ਕਰਿ ਬਹੁ ਠੇਲੇ[2]। | [1]ਧੱਕਾ। [2]ਦਬਾ ਲਏ। |
| ਹਿੰਦੁਨ ਕੇ ਦੇਵਲ[1] ਗਿਰਵਾਏ। | [1]ਮੰਦਰ। |
| ਤਹਾਂ ਮਸੀਤੈਂ ਦਈ ਬਨਾਏ ॥੨੩॥ | |
| ਉਤੈ ਅਸਾਮ ਇਤੈ ਕਸ਼ਮੀਰੈਂ। | |

ਸਿੰਧ ਕਾਠੀਆ ਵਾੜ ਤਗੀਰੈਂ[1]। — [1](ਤੁਰਕਾਂ ਨੇ) ਖੋਹ ਲਏ।
ਸੇਤ ਬੰਧੁ[1] ਰਾਮੇਸ੍ਵਰ[2] ਤਾਂਈ। — [1]ਸਮੁੰਦਰ 'ਤੇ ਬਣਾਇਆਰਾਮ ਚੰਦਰ ਜੀ ਦਾ ਪੁਲ। [2]ਰਾਮ ਚੰਦਰ ਜੀ ਦਾ ਦੱਖਣ ਵਿੱਚ ਸਮੁੰਦਰ ਕਿਨਾਰੇ ਅਸਥਾਪਨ ਕੀਤਾ ਸ਼ਿਵਲਿੰਗ।
ਜਗਨ ਨਾਥ ਲੌ ਦੇਸ ਮਹਾਂਈਂ ॥੨੪॥
ਹਾਕਮ ਤੁਰਕ ਬਨਾਏ ਸਾਰੇ।
ਦੀਨੇ ਸਬਿ ਕੋ ਹੁਕਮ ਕਰਾਰੇ।
ਜਯੋਂ ਤਯੋਂ ਹਿੰਦੁਹਿਂ ਤੁਰਕ ਬਨਾਵੋ।
ਤਬਿ ਤੁਮ ਮਰਤਬ ਆਲੇ[1] ਪਾਵੋ ॥੨੫॥ — [1]ਉੱਚੇ ਅਹੁਦੇ।
ਸੋ ਦਬਾਉ ਕਿਛ ਲਾਲਚ ਦੈ ਕੈ।
ਲਾਖਨਿ ਕੋ ਨਿਤ ਤੁਰਕ ਬਨੈ ਕੈ।
ਜਿਨੈ ਨ ਮਾਨਯੋ ਅਤਿ ਹਠ ਕੈ ਕੈ।
ਮਾਰੇ ਸੋ ਕੁਮੌਤ ਦੁਖ ਦੈ ਕੈ ॥੨੬॥
ਸਬਿ ਦੇਸਨਿ ਤੈ ਤੱਗ[1] ਜੁ ਆਵੈ। — [1]ਜਨੇਊ।
ਰੋਜ਼ ਜੁਮੇ ਕੇ[1] ਸ਼ਾਹਿ ਤੁਲਾਵੈ। — [1]ਸ਼ੁਕਰਵਾਰ ਦੇ ਦਿਨ।
ਜੌਂ ਨ ਸਵਾ ਮਣ ਹੋਵੈਂ ਪੂਰੇ।
ਤਬੈ ਹਾਕਮਨਿ ਕੋ ਬਹੁ ਘੂਰੇ ॥੨੭॥

ਦੋਹਰਾ:

ਪਰੀ ਭੀਰ[1] ਹਿੰਦੁਵਾਨ ਪਰ, — [1]ਬਿਪਤਾ।
ਆਨਿ ਜਬੈ ਇਸ ਭਾਂਤਿ।
ਸਖਤ ਦੁਖਤਿ ਹ੍ਵੈ ਵਖਤ ਉਸ,
ਪੁਨ ਪੁਨ ਪ੍ਰਭਹਿਂ ਮਨਾਤਿ ॥੨੮॥
ਜੰਤ੍ਰ ਮੰਤਰ ਜੱਗ ਹੋਮ,
ਕਰਿ ਹਾਰੇ ਦੇਵ ਉਪਾਸ[1]। — [1]ਦੇਵਤਿਆਂ ਦੀ ਉਪਾਸ਼ਨਾ।
ਨਾਹਿ ਸਹਾਯਕ ਭਯੋ ਕੋ,
ਅਤਿ ਹੀ ਬਢਯੋ ਤ੍ਰਾਸ ॥੨੯॥
ਤ੍ਰਿਕਾਲੱਗਜ[1] ਸਰਬੱਗਜ ਪ੍ਰਭ, — [1]ਤਿੰਨਾਂ ਸਮਿਆਂ ਦੇ ਗਿਆਤੇ।
ਸਰਬ ਸ਼ਕਤਿ ਯੁਤ ਈਸ।
ਦੁੱਖ ਸਿੰਧ ਮੈਂ ਹਿੰਦੁ ਕੀ,
ਜਿੰਦ ਹੁਤੀ ਪਿਖਿ ਖੀਸ[1] ॥੩੦॥ — [1]ਗੁੱਸੇ ਹੋਏ।
ਭੋਗ ਸੇਸ ਤੁਰਕੇਸ ਕੋ,
ਪਿਖਿ ਬਿਸੇਸ ਜਗਤੇਸਿ[1]। — [1]ਔਰੰਗੇ ਦਾ ਬਹੁਤਾ ਪ੍ਰਾਰਬਧ ਕਰਮ ਬਾਕੀਰਹਿੰਦਾ ਦੇਖ ਕੇ ਜਗਤ ਦੇ ਮਾਲਕ ਨੇ।
ਮਰਯਾਦਾ ਪੁਰਸ਼ੋਤਮੈਂ,
ਠਟਯੋ ਨਜਾਇ ਨਰੇਸਿ[1] ॥੩੧॥ — [1]ਰਾਜੇ ਔਰੰਗੇ ਲਈ ਮਰਯਾਦਾ ਕਾਇਮਰੱਖਣ ਵਾਲੇ (ਵਾਹਿਗੁਰੂ ਨੇ ਐਉਂ) ਇਨਸਾਫ਼ ਬਣਾਇਆ।
ਦੱਖਨ ਦਿਸ ਮੂਹਟੇ ਕਰੇ,
ਖਰੇ ਬਹਾਦਰ ਬੇਸ[1]। — [1]ਚੰਗੇ ਬਹਾਦਰਾਂ ਦੇ ਰੂਪ ਵਿੱਚ।

ਜਿਨਿ ਕਰਿ ਜੰਗ ਨੁਰੰਗ ਕੋ,
ਕੀਨੋ ਕੁਰੰਗ ਬਿਸੇਸ[1] ॥੩੨॥ [1]ਬਹੁਤਾ ਖੋਟਾਰੰਗ ਕਰ ਦਿੱਤਾ।
ਪੰਡਾਰੇ[1] ਪੂਰਬ ਦਿਸਾ, [1]ਇਕ ਕੌਮ।
ਪ੍ਰੇਰਿ ਲੁਟੇਰੇ ਭੂਰ।
ਸਖਤ ਵਖਤ ਤੁਰਕਾਨ ਕੋ,
ਪਾਯੋ ਜਿਨੈ ਜ਼ਰੂਰ ॥੩੩॥
ਰਾਜਪੂਤ ਸ਼ਿਵਰਾਜ ਸਿੰਘ,
ਛਤ੍ਰ ਸਾਲ[1] ਨ੍ਰਿਪ ਆਦਿ। [1]ਰਾਜੇ ਦਾ ਨਾਮ।
ਨੌਰੰਗ ਕੇ ਨੌਰੰਗ ਜਿਨਿ,
ਕਰੇ ਜੰਗ ਠਟ ਬਾਦ[1] ॥੩੪॥ [1]ਨੁਰੰਗੇ ਦੇ ਨਵੇਂਰੰਗ ਜੰਗ ਕਰ ਕੇ (ਬਾਦ) ਬਿਅਰਥ ਕਰ ਦਿੱਤੇ।
ਦਿਸ ਪੰਜਾਬ ਤੈ ਪ੍ਰਭੂ ਨੈ,
ਨੌਮ ਗੁਰੂ ਕੌ ਪ੍ਰੇਰਿ।
ਸੀਸ ਦਿਲਾਯੋ ਧਰਮ ਹਿਤ,
ਹਰਜੋ ਤੁਰਕ ਇਮਿ ਹੇਰਿ[1] ॥੩੫॥ [1]ਦੇਖੋ ਇਉਂ ਤੁਰਕ ਨੂੰ ਨਾਸ ਕੀਤਾ।
ਨੌਮੇਂ ਗੁਰੁ ਜਿਮ ਸਿਰ ਦਯੋ,
ਸੁਨੋ ਹੇਤੁ ਬਿਧਿ ਸੋਇ[1]। [1]ਉਹ ਕਾਰਨ ਬਿਧੀ ਸਹਿਤ ਸੁਣੋ।
ਹਾਕਮ ਜਬੈ ਪੰਜਾਬ ਕੈ,
ਦਏ ਦੂਖ ਬਹੁਤੋਇ[1] ॥੩੬॥ [1]ਬਹੁਤੇ।
ਜਬਰਨ ਕੀਨੇ ਤੁਰਕ ਤਿਨਿ,
ਲਾਖੋਂ ਲੋਗ ਜੁ ਮਾਰ।
ਹਿੰਦੂ ਗੁਰੈਂ ਮਨਾਵਹੀਂ,
ਰਾਖੋ ਲਾਜ ਹਮਾਰ ॥੩੭॥
ਸੂਬੇ ਅਫਗਨ ਸ਼ੇਰ ਖਾਂ,
ਕਰੇ ਜ਼ੁਲਮ ਕਸ਼ਮੀਰ।
ਜਾਨ ਠਿਕਾਨਾ ਹਿੰਦੁ ਕਾ,
ਕਰੇ ਤੁਰਕ ਬਿਨ ਧੀਰ ॥੩੮॥
ਖੱਤ੍ਰੀ ਖੱਖੇ ਤੁਰਕ ਅਬਿ,
ਬ੍ਰਹਮਨ ਬੰਭੇ ਨਾਮ[1]। [1]ਖੱਤ੍ਰੀਆਂ ਤੋਂ ਖੱਖੇ ਗੋਤ ਦੇ ਤੁਰਕ ਤੇ ਬ੍ਰਹਮਣਾਂ ਤੋਂ 'ਬੰਭੇ' ਨਾਮ ਗੋਤ ਦੇ ਮੁਸਲਮਾਨ।
ਲਾਖੋਂ ਲੋਗ ਕਹਾਤਿ ਜੇ,
ਸੋ ਤਬਿ ਭਏ ਤਮਾਮ[1] ॥੩੯॥ [1]ਸਾਰੇ।
ਜੇਤਕ ਭਾਰਥ ਖੰਡ ਮੈਂ,
ਦੇਸ ਗ੍ਰਾਮ ਅਪਾਰ।
ਪਿਖੀਅਤਿ ਅਬਿ ਜੋ ਤੁਰਕ ਗਨ,
ਭਏ ਤਬੈ ਇਹੁ ਸਾਰ ॥੪੦॥
ਸੂਬੇ ਤੈ ਤਬਿ ਦਿਜ ਵਰੈਂ[1], [1]ਮੁਖੀ ਬ੍ਰਹਮਣਾਂ ਨੇ।
ਮੁਹਲਤ ਲੈ ਤ੍ਰੈ ਮਾਸ।

ਅਮਰ ਨਾਥ[1] ਕੀ ਸਰਨਿ ਜਾ,

[1]ਸ਼ਿਵ ਦਾ ਅਸਥਾਨ ਜੋ ਕਸ਼ਮੀਰ ਦੇ ਇਲਾਕੇ ਵਿੱਚ ਹਿਮਾਲੇ ਦੀ ਧਾਰਾ 'ਚ ਇਕ ਗੁਫ਼ਾ ਹੈ।

ਮਰਨ ਮੰਡਜੋ[1] ਧਰਿ ਤ੍ਰਾਸ ॥੪੧॥

[1]ਮਰਨ ਲਈ ਪੱਕਾ ਇਰਾਦਾ ਕਰ ਲਿਆ।

ਛੋਡਿ ਅੰਨਜ ਜਲ ਡੋਰਿ ਧਰਿ[1],

[1]ਪ੍ਰੀਤੀ ਧਾਰ ਕੇ।

ਜੋਰਿ ਬ੍ਰਿਤਿ ਕਿਯ ਜਾਪ।
ਪ੍ਰਾਨ ਅੰਤ ਲੌ ਜਬਿ ਭਏ,
ਤਬਿ ਬਿਦਤੇ[1] ਸ਼ਿਵ ਆਪ ॥੪੨॥

[1]ਪ੍ਰਗਟ ਹੋਏ।

ਮੰਦਰ ਅੰਦਰ ਤੈ ਕਰੀ,
ਸੁੰਦਰ ਬਾਨੀ ਐਸ[1]।

[1]ਇਸ ਤਰ੍ਹਾਂ।

ਅਹੋ ਬਿੱਪ੍ਰ ਮੈਂ ਜਜੋਂ ਕਹੋਂ,
ਕਰੋ ਜਾਹੁ ਤੁਮ ਤੈਸ ॥੪੩॥

ਝੂਲਨਾ ਛੰਦ:

ਆਪ ਕਰਤਾਰ ਅਵਤਾਰ ਸਤਿਗੁਰੂ ਕੋ,
ਜਗਤ ਉੱਧਾਰਬੇ ਹੇਤ ਧਾਰਾ।
ਆਦਿ ਮਰਯਾਦ ਇਹੁ ਨੇਤ ਨੀਕੇ ਰਖੀ[1],

[1]ਮੁਢ ਤੋਂ ਹਮੇਸ਼ਾ ਲਈ ਇਹ ਚੰਗੀ ਮਰਯਾਦਾਰੱਖੀ ਹੈ।

ਆਪ ਪ੍ਰਮਾਤਮਾ ਜਗ ਮਝਾਰਾ।
ਹਾਨਿ ਗੇਲਾਨ ਜਬਿ ਹੋਤ ਹੈ ਧਰਮ ਕੀ[1],

[1]ਜਦੋਂ ਧਰਮ ਦੀ ਹਾਨੀ ਤੇ ਧਰਮ ਵੱਲੋਂ ਨਫ਼ਰਤ ਹੁੰਦੀ ਹੈ।

ਧਰਤਿ ਅਵਤਾਰ ਤਬਿ ਸਬਲ ਮਾਯਾ[1]।

[1]ਮਾਇਆ ਦੇ ਬਲ ਸਹਿਤ ਭਾਵ ਸਰਗੁਣ ਸਰੂਪ।

ਥਾਪ ਹੈ ਧਰਮ ਅਧਰਮ ਉਥਾਪ ਹੈ[1],

[1]ਧਰਮ ਅਸਥਾਪਨ ਕਰਦਾ ਹੈ, ਪਾਪ ਨੂੰ ਮੇਟਦਾ ਹੈ।

ਆਪ ਜੈਸੀ ਰਹੇ ਧਾਰ ਕਾਯਾ ॥੪੪॥
ਔਰ ਬਹੁ ਭਾਂਤਿ ਅਵਤਾਰ, ਜੁਗ ਤੀਨ ਮੈਂ
ਹੋਤਿ ਹੈਂ, ਸਤਿਗੁਰੂ ਕਲੀ ਮਾਂਹੀਂ।
ਕੀਨ ਜਿਨ ਤੀਨ ਜੁਗ ਭਗਤਿ, ਜਪ ਤਪ ਹੈ ਜਗਤ,
ਸੋ ਲਗਤਿ ਤਿਹ ਪਾਇ ਚਾਹੀ[1]।

[1]ਸ਼ੌਕ ਨਾਲ।

ਸੰਤ ਸੁਰ ਸਿੱਧ ਜੋਗੀਸ ਮੋਨੀਸ ਰਿਖਿ,
ਲੇਤਿ ਕੈਵਲ ਫਲ ਗੁਰੂ ਪਾਹੀ[1]।

[1]ਗੁਰਾਂ ਪਾਸੋਂ ਕੈਵਲ ਮੁਕਤੀ ਦਾ ਫਲ ਲੈਂਦੇ ਹਨ। (ਕੈਵਲ ਮੁਕਤੀ=ਜਲ ਵਿੱਚ ਜਲ ਦੇ ਮਿਲਣ ਵਾਂਗ।)

ਸੁਰਗ ਬੈਕੁੰਠ ਲੌ ਮਿਲਤਿ ਸੁਖ ਕਰਮ ਤੈ,
ਮੋਖ ਬ੍ਰਹਮ ਗਜਾਨ ਬਿਨ ਹੋਤ ਨਾਹੀਂ ॥੪੫॥
ਗਜਾਨ ਬਿਨ ਸਤਿਗੁਰੂ ਨਾ ਭਵੈ ਬਿੱਪ੍ਰੋ[1],

[1]ਹੇ ਬ੍ਰਹਮਣੋ !

ਬੇਦ ਸੁਰ ਸੰਤ ਆਨੰਤ ਕੈਹੈਂ।
ਤਾਂਹਿ ਤੈ ਕਲੀ ਮੈਂ ਸਰਬ ਕਲਪੋਂ ਵਿਖੈ[1],

[1]ਸਾਰੇ ਕਲਪਾਂ ਵਿੱਚ (ਕਲਪ-ਪੁਰਾਣਾਂ ਅਨੁਸਾਰ ਬ੍ਰਹਮਾ ਦਾ ਇਕ ਦਿਨ ਜੋ ੪੩੨੦੦੦੦੦੦੦ ਵਰ੍ਹੇ ਦਾ ਹੁੰਦਾ ਹੈ)।

ਪ੍ਰਭੁ ਸਤਿਗੁਰੂ ਅਵਤਾਰ ਲੈਹੈਂ।
ਜੈਸੇ ਮਾਜੂਰ ਕੌ ਪਹਰ ਚੌਥੇ ਵਿਖੈ,
ਮਿਲਤਿ ਮਾਜੂਰੀਆਂ ਜਗਤ ਮੇਂਹੀਂ।
ਤੈਸ ਤ੍ਰੈ ਜੁਗਨ ਮੈਂ ਕਰਤਿ ਸੁਕ੍ਰਿਤ[1] ਜੇ,

[1]ਪੁੰਨ।

ਕਲੀ ਮੈਂ ਸਤਿਗੁਰੂ ਮੋਖ ਦੇਂਹੀਂ ॥੪੬॥
ਸੋਇ ਅਵਤਾਰ ਅਬਿ ਸਤਿਗੁਰੂ ਨਾਨਕੈ,
ਆਨ ਕੈ ਲੀਨ ਹੈ ਪ੍ਰਭੂ ਡਾਢੇ।
ਧਾਰ ਦਸ ਰੂਪ ਸੋ ਭੂਪ ਜਗਿ ਖੂਪ ਖੁਦ,
ਕੂਪ ਸੰਸਾਰ ਤੈ ਜੀਵ ਕਾਢੇ[1]।

[1](ਸੋ) ਉਸ ਗੁਰੂ ਨਾਨਕ ਨੇ ਜਗਤ ਵਿੱਚ ਚੰਗੇ ਰਾਜਾ ਰੂਪ (ਦਸ ਰੂਪ ਧਾਰ ਕੇ) ਆਪ ਸੰਸਾਰ ਖੂਹ 'ਚੋਂ ਜੀਵਾਂ ਨੂੰ ਕੱਢਿਆ।

ਸਿੱਖ ਪਰ ਸਿੱਖ ਹੈਂ ਸਿੱਖ ਸਾਖਾ ਤਿਨੈ[1],

[1]ਤਿਨਾਂ ਦੇ ਸਿੱਖਾਂ ਦੇ (ਅੱਗੋਂ) ਸਿੱਖਾਂ ਦੇ ਸਿੱਖਾਂ ਦੀਆਂ (ਸ਼ਾਖ਼ਾਂ) ਸੰਪ੍ਰਦਾਵਾਂ ਹੋਣਗੀਆਂ।

ਪੂਰਬੈਂ ਕੀ ਜਿਨੈ ਕਰੀ ਕਮਾਈ।
ਖੰਡ ਪਾਖੰਡ ਮਤ, ਮੰਡ ਆਡੰਡ ਨਿਜ,
ਚੰਡ ਮਾਰਤੰਡ ਜਯੋਂ ਅੰਡ ਪਾਹੀ[1] ॥੪੭॥

[1](ਜਗਤ ਦੇ) ਰਾਹੀਆਂ ਭਾਵ ਜੀਵਾਂ ਲਈ ਆਪਣਾ ਡੰਡਰਹਿਤ ਮਤਰੌਸ਼ਨ ਸੂਰਜ ਵਾਂਗਰਚਿਆ।

ਆਰਯੈ ਧਰਮ[1] ਜੋ ਹ੍ਵੈ ਰਹਯੋ ਖਾਰਯੈ[2],
ਯਾਹਿ ਉੱਧਾਰਯੈ ਸੋ ਕਰੈ ਹੈਂ।
ਜਾਹੁ ਅਬਿ ਤਾਂਹਿ ਕੀ ਸਰਨ ਤੁਮ ਬਿੱਪ੍ਰੋ,
ਔਰ ਨਹਿਂ ਕੋਇ ਭੀਰਖ ਸਕੈ ਹੈ।
ਮਾਨ ਕੈ ਬਾਨਿ[1] ਮਾਹੇਸ਼ ਕੀ[2] ਦਿਜਵਰੈਂ[3],
ਪਯਾਨ ਕੈ ਆਨ ਕੈ ਕੀਨ ਸਾਹੇ[1]।
ਪੁਰੀ ਆਨੰਦ ਮੈਂ ਸੋਢਿ ਕੁਲ ਚੰਦ,
ਜਗ ਬੰਦਿ ਤੈ ਫੰਧ ਕਾਟਾਨ ਚਾਹੇ[1] ॥੪੮॥

[1]ਹਿੰਦੂ ਧਰਮ। [2]ਨਾਸ।

[1]ਬਾਣੀ। [2]ਸ਼ਿਵ ਦੀ। [3]ਮੁਖੀ ਬ੍ਰਹਮਣਾਂ ਨੇ।

[1]ਚਲ ਕੇ (ਅਨੰਦ ਪੁਰ) ਆ ਕੇ (ਸਾਹੇ) ਜਤਨ ਕੀਤੇ।

[1]ਜਗਤ ਦੇ ਬੰਦਨਾ ਕਰਨ ਜੋਗ (ਸਤਿਗੁਰਾਂ) ਤੋਂ (ਜ਼ੁਲਮ ਦੇ) ਫਾਹੇ ਕਟਾਉਣਾ ਚਾਹੁੰਦੇ ਹਨ।

ਬੰਦਿ ਅਰਬਿੰਦ ਪਗ ਦੁੰਦ ਆਦੁੰਦ ਕਰਿ,
ਨੌਮ ਗੁਰੁ ਸੌਮ ਕੇ ਹ੍ਵੈ ਚਕੋਰੈਂ[1]।

[1]ਦ੍ਵੈਤਵਾਦ ਤੋਂ ਰਹਿਤ ਕਰਨ ਵਾਲੇ ਗੁਰਾਂ ਦੇ ਦੋਹਾਂ ਚਰਨ-ਕੰਵਲਾਂ ਤੇ ਨਮਸਕਾਰ ਕਰਕੇ, ਨੌਵੇਂ ਗੁਰਾਂ ਰੂਪ ਚੰਦ੍ਰਮਾ ਦੇ ਚਕੋਰ ਹੋ ਗਏ।

ਦੀਨ ਥਾ ਜੈਸ ਤੁਰਕੈਨਿ ਦੁੱਖ ਪੀਨ ਥਾ[1],
ਕੀਨ ਥਾ ਬਾਕ ਸ਼ਿਵ ਜਯੋਂ ਬਹੋਰੈਂ[1]।
ਬਾਤ ਸਬਿ ਗਾਇ ਸੁਨਾਇ ਯੌਂ ਦੀਨ ਹ੍ਵੈ,
ਲਾਜ ਹਿੰਦੁਵਾਨ ਕੀ ਰਾਖ ਲੀਜੈ।
ਬ੍ਰਿਦ ਸੰਭਾਲ ਸ੍ਵੈ ਪਾਲਿ ਸਰਣਾਗਤੈ[1],
ਕਾਜ ਹੈ ਆਪ ਕੋ ਆਪ ਕੀਜੈ ॥੪੯॥
ਹਾਲ ਸਬਿ ਚੀਨਿ[1] ਮਾਲੀਨ ਮਨ ਦੀਨ ਪਿਖਿ[2],
ਕੀਨ ਗੁਰੁ ਚਿੱਤ ਵੀਚਾਰ ਐਸੋ।
ਦੇਹ ਥਿਰ ਨਾ ਰਹੀ ਕਬੀ ਭੀ ਕਿਸੀ ਕੀ,
ਰਹਿਤ ਜਸ ਨਾਮ ਸਦ ਜਗਤ ਮੈਸੋ[1]।
ਪੁਨਾ ਮਮ ਦੇਹ ਕਾ ਕਾਲ ਢਗ ਆ ਢੁਕਯੋ,
ਤੁਰਕ ਸਿਰ ਠੀਕਰਾ[1] ਕਯੋਂ ਨ ਫੋਰੈਂ।
ਆਗਯਾ ਦੀਨ ਅਕਾਲ ਬਿਸਾਲ ਜੋ,

[1]ਜਿਵੇਂ ਤੁਰਕਾਂ ਨੇ ਬਹੁਤਾ ਦੁਖ ਦਿੱਤਾ ਸੀ।

[1]ਪੁਨਾ, ਫੇਰ।

[1]ਆਪਣਾ ਫ਼ਰਜ਼ ਸੰਭਾਲੋ, ਸ਼ਰਨ ਆਇਆਂ ਦੀ ਪਾਲਣਾ ਕਰੋ।

[1]ਜਾਣ ਕੇ। [2]ਦੁਖੀ ਤੇ ਉਦਾਸ ਮਨ ਦੇਖ ਕੇ।

[1]ਹਮੇਸ਼ਾਂ ਜਗਤ ਵਿੱਚ।

[1]ਸ਼ਰੀਰ ਰੂਪ ਠਿੱਕਰਾ।

ਪਾਲਿ ਸੋ ਪੋਤ ਤੁਰਕਾਨਿ ਬੋਰੈਂ[1] ॥੫੦॥
[1]ਉਸ ਆਗਿਆ ਦੀ ਪਾਲਣਾ ਕਰ ਕੇ ਤੁਰਕਾਂ (ਦੇ ਜ਼ੁਲਮ) ਦਾ ਜਹਾਜ਼ ਡੁਬੋ ਦੇਈਏ।

ਧਾਰਿ ਗੁਰੁ ਸਾਰ ਵੀਚਾਰ[1] ਭਾਖਯੋ ਉਨੈ,
[1]ਸ੍ਰੇਸ਼ਟ ਵਿਚਾਰ।
ਜਾਹੁ ਤੁਮ ਧਾਮ ਨਿਜ ਰਾਮ ਜਾਪੋ।
ਦੇਹੁ ਲਿਖਿ ਏਹੁ ਤੁਰਕੇਸ ਕੋ,
ਜੇ ਗੁਰੂ ਹੋਇੰਗੇ ਤੁਰਕ, ਹਮ ਹੋਹਿਂ ਆਪੋਂ।
ਮਾਨ ਗੁਰੁ ਬੈਨ ਉਨਿ ਐਨ ਆਨੰਦ ਹ੍ਵੈ,
ਜਾਇ ਲੇਖਾਇ ਕੈ ਦੀਨ ਅਰਜੀ।
ਪੀਰ ਆਨੰਦ ਪੁਰ ਮਾਂਹਿਂ, ਮਾਨਿੰਦ ਦਾਨਿੰਦ[1] ਹੈ,
[1]ਸੂਰਜ ਵਾਂਗ।
ਆਜ ਬਡ ਹਿੰਦੁ ਪਰਜੀ[1] ॥੫੧॥
[1]ਹਿੰਦੂ ਪਰਜਾ ਦਾ।
ਗੁਰੁ ਤੇਗ ਬਹਾਦਰੈਂ ਨਾਦਰੈਂ ਸਾਦਰੈਂ[1],
[1]ਅਸਚਰਜ ਤੇ ਬੇ-ਪ੍ਰਵਾਹ ਗੁਰੂ ਨੂੰ।
ਜੇ ਕਰੋ ਤੁਰਕ ਤੁਮ ਏਕ ਤਾਂਹੀਂ।
ਹੋਹਿਂ ਹਮ ਆਪ ਸੰਤਾਪ ਬਿਨ[1] ਤੁਰਕ ਸਬਿ,
[1]ਕਸ਼ਟ ਤੋਂ ਬਿਨਾਂ।
ਜਾਪ ਕਲਮਾ ਕਰੈਂ ਥਾਪ ਯਾਂਹੀਂ[1]।
[1]ਇਸੇ ਕਲਮੇ ਨੂੰ (ਥਾਪ) ਹਿਰਦੇ 'ਚ ਧਾਰ ਕੇ ਜਾਪ ਕਰਾਂਗੇ।
ਏਹੁ ਅਰਜ਼ੀ ਜਬੈ ਹਿੰਦੁ ਮਰਜ਼ੀ ਪਿਖੀ,
ਸ਼ਾਹਿ ਗਰਜ਼ੀ ਸਹੀ ਚਾਹਿ ਮਾਨੀ[1]।
[1](ਮੁਸਲਮਾਨ ਬਣਾਉਣ ਦੀ) ਇੱਛਾ ਵਾਲੇ ਔਰੰਗੇ ਨੇ (ਇਹ ਗੱਲ) ਸ਼ੌਕ ਨਾਲ ਮੰਨ ਲਈ।

ਔਰੈ ਦਿਜ ਖੱਤ੍ਰੀ ਦੇਸ ਕੇ ਬੇਸ[1] ਮਿਲਿ,
[1]ਚੰਗੇ।
ਗੁਰੂ ਪੈ ਇਤ ਅਏ ਬਹੁਤ ਗਜਾਨੀ ॥੫੨॥

ਦੋਹਰਾ:

ਧਰਿ ਭੇਟਾ ਕਰਿ ਬੰਦਨਾ,
ਤ੍ਰਾਹਿ ਤ੍ਰਾਹਿ[1] ਉਚਾਰਿ।
[1]ਰੱਖਿਆ ਕਰੋ, ਰੱਖਿਆ ਕਰੋ।
ਕਹਯੋ ਸਰਨ ਹਿੰਦੁਰਾਵਰੀ[1],
[1]ਆਪ ਦੀ।
ਰਾਖਹੁ ਕਸ਼ਟ ਨਿਵਾਰਿ ॥੫੩॥
ਦ੍ਰੁਪਤ ਸੁਤਾ[1], ਪ੍ਰਹਿਲਾਦ, ਗਜ[2],
[1]ਦ੍ਰੋਪਤੀ। [2]ਐਰਾਪਤ ਹਾਥੀ।
ਸ੍ਰੁਤਿ[1], ਧਰ[2], ਭਗਤ ਬ੍ਰਿੰਦੁ[3]।
[1]ਵੇਦ। [2]ਧਰਤੀ। [3]ਸਾਰੇ ਭਗਤ।
ਪੁਰਾ ਉਬਾਰਤ ਜਯੋਂ ਰਹੇ[1],
[1]ਜਿਵੇਂ ਪਹਿਲੇ ਸਮੇਂ 'ਚ ਬਚਾਉਂਦੇ ਰਹੇ ਹੋ।
ਤਯੋਂ ਅਬਿ ਰਾਖਹੁ ਹਿੰਦੁ ॥੫੪॥

ਤ੍ਰਿਭੰਗੀ ਛੰਦ:

ਇਹੁ ਮੁਗਲ ਚੁਕੱਤਾ[1], ਅਤੀ ਕੁਪੱਤਾ,
[1]ਗੋਤ੍ਰ ਦਾ।
ਦਿੱਲੀ ਪੱਤਾ[1], ਮਦ ਮੱਤਾ[2]।
[1]ਦਿੱਲੀ ਦਾ ਬਾਦਸ਼ਾਹ। [2]ਹੰਕਾਰ 'ਚ ਮਸਤ ਹੈ।
ਨਹਿਂ ਮਾਨਤਿ ਸੱਤਾ, ਪ੍ਰਭੁ ਅਲਵੱਤਾ,
ਗਹੀ ਕੁਕੱਤਾ, ਇਨ ਅੱਤਾ[1]।
[1]ਪ੍ਰਭੂ ਦੀ ਸ਼ਕਤੀ ਨੂੰ (ਅਲਵੱਤਾ) ਬਿਨਾ ਸੰਸੇ ਤੋਂ ਨਹੀਂ ਮੰਨਦਾ, ਇਸ ਨੇ ਬਹੁਤੀ (ਕੁਕੱਤਾ) ਖੋਟੀਰੀਤ ਪਕੜੀ ਹੈ।

ਚਾਹਿਤ ਹੈ ਕਰਨੀ, ਸਗਰੀ ਧਰਨੀ,
ਦੀਨ ਸੁਵਰਨੀ, ਤੁਰਕਾਨੀ[1]।
[1]ਸਾਰੀ ਸ੍ਰਿਸ਼ਟੀ ਤੁਰਕਾਂ ਦੇ ਮਜ਼ਹਬ ਦੇਰੰਗ ਦੀ।
ਮੰਦਰ ਸਬਿ ਗੇਰੇ, ਦੇਵਨ ਕੇਰੇ,

ਬਿਨ ਹੀ ਦੇਰੇ, ਅਭਿਮਾਨੀ ॥ ੫੫ ॥
ਨਿਗਮਾਗਮ ਰੀਤੀ, ਸੁੱਕ੍ਰਿਤ ਨੀਤੀ[1], [1]ਬੇਦ ਸ਼ਾਸਤ੍ਰਾਂ ਦੀ ਰੀਤੀ ਤੇ ਚੰਗੀਰਾਜਨੀਤੀ।
ਚਾਹਿਤ ਕੀਤੀ, ਲੋਪ ਇਹੀ।
ਸੁਰ ਪਿੱਤ੍ਰਨਿ ਜਜਨਾ[1], ਈਸ਼ਰ ਭਜਨਾ, [1]ਪੂਜਣਾ।
ਸੰਗਤ ਸਜਨਾ, ਰਹਿ ਨ ਦਿਹੀ[1]। [1]ਰਹਿਣ ਨਹੀਂ ਦੇਣਾ ਚਾਹੁੰਦਾ।
ਪੌਰਾਨਨਿ ਪਰਚਾ[1], ਤੀਰਥ ਚਰਚਾ, [1]ਕਥਾ।
ਦੇਵਨਿ ਅਰਚਾ[1], ਸਬਿ ਖੋਈ। [1]ਪੂਜਾ।
ਮਹਿਜਦ[1] ਕੋਰਾਨਾ[2], ਬਢੇ ਜਹਾਨਾ, [1]ਮਸੀਤਾਂ। [2]ਕੁਰਾਨਾਂ।
ਜਾਇ ਨ ਜਾਨਾ, ਕਿਆ ਹੋਈ ॥ ੫੬ ॥
ਕਿਛ ਲੋਭ ਦਿਖਾਏ, ਜੁਲਮ ਸੰਗਾਏ,
ਤੁਰਕ ਬਨਾਏ, ਬਹੁ ਹਿੰਦੂ।
ਬਹੁ ਤੱਗ[1] ਲਹਾਵਤਿ, ਤਿਲਕ ਚਟਾਵਤਿ, [1]ਜਨੇਊ।
ਅਤਿ ਸੰਤਾਵਤ, ਤੁਰਕਿੰਦੂ[1]। [1]ਔਰੰਗਾ।
ਮਧ ਹਿੰਦੁਸਤਾਨੈ, ਕਹਰ ਮਹਾਨੈ,
ਪਰਜੋ ਹਿੰਦਾਨੈ ਪਰ ਆਹੈ[1]। [1]ਹਿੰਦੂਆਂ ਉਤੇ ਆ ਕੇ ਪਿਆ ਹੈ।
ਦੁਖ ਦੈਂਹੈ ਅਨਗਨ, ਜ਼ੁਲਮ ਅਤੁਲਮਨ[1], [1]ਬਹੁਤੇ।
ਤੱਗ ਸਵਾ ਮਣ, ਨਿਤ ਲਾਹੈਂ ॥ ੫੭ ॥
ਕਰਿ ਜੋਰ ਬਜੋਰੀ[1], ਲਾਜ ਨ ਛੋਰੀ, [1]ਜ਼ਬਰਦਸਤੀ।
ਜ਼ਾਲਮ ਖੋਰੀ[1], ਤੁਰਕਾਨੈਂ। [1]ਜ਼ਿੱਦੀ, ਕੀਨੇ-ਬਾਜ਼।
ਹਿੰਦੁਨ ਕੀ ਬੇਟੀ, ਬਹੁ ਸਮੇਟੀ[1], [1]ਖੋਹ ਲਈਆਂ।
ਦੁਸ਼ਟਨਿ ਭੇਟੀ, ਜਬਰਾਨੈ[1]। [1]ਧੱਕੇ ਨਾਲ ਦੁਸ਼ਟਾਂ ਨੇ (ਉਨ੍ਹਾਂ ਦੀ) ਬੇਪਤੀ ਕੀਤੀ।
ਇਸ ਹਿਤ ਮਿਲਿ ਸਾਰਨਿ, ਕਰਿਓ ਵਿਚਾਰਨ,
ਰਾਖਨ ਕਾਰਨ, ਧਰਮ ਨਿਜੈ।
ਰਾਵਰ ਸਰਨਾਈ, ਲੀਨੀ ਆਈ,
ਲੈਹੁ ਬਚਾਈ, ਦਾਨ ਦਿਜੈ ॥ ੫੮ ॥
ਤੁਮ ਪਰਉਪਕਾਰੀ, ਰੂਪ ਮੁਰਾਰੀ,
ਸ਼ਕਤੀ ਭਾਰੀ, ਯੁਤੈ ਵਰੈਂ[1]। [1]ਸ੍ਰੇਸ਼ਟ ਤੇ ਭਾਰੀ ਸ਼ਕਤੀ ਸਹਿਤ।
ਹਿਤ ਧਰਮ ਧੁਰਾਵਨ[1], ਤੁਮਰਾ ਆਵਨ, [1]ਧਰਮ ਨੂੰ ਆਸਰਾ ਦੇਣ ਲਈ।
ਹੋਯੋ ਪਾਵਨ[1], ਧਰਾ ਪਰੈਂ। [1]ਪਵਿੱਤ੍ਰ।
ਇਤਜਾਦਿਕ ਬਾਨੀ, ਹਿੰਦੁਨਿ ਭਾਨੀ[1], [1]ਹਿੰਦੂਆਂ ਨੇ ਕਹੀ।
ਦੀਨ ਕਿਤਾਂਨੀ[1], ਹੋਇ ਜਬੈ। [1]ਬਹੁਤੇ ਦੁਖੀ ਹੋ ਕੇ।
ਗੁਰੁ ਤੇਗ ਬਹਾਦਰ, ਹਿੰਦੁਨਿ ਚਾਦਰ[1], [1]ਹਿੰਦੂਆਂ ਦੀ ਇੱਜ਼ਤ ਦੇਰਾਖੇ।
ਰੱਖਕ ਸਾਦਰ[1], ਸੁਨਜੋ ਸਬੈ ॥ ੫੯ ॥ [1]ਬੇ-ਪ੍ਰਵਾਹ, ਨਿਡੱਰ।
ਸਦਗੁਨ ਗਨ ਸਾਗਰ[1], ਕਾਦਰ[2] ਨਾਦਰ[3], [1]ਸਾਰੇ ਚੰਗੇ ਗੁਣਾਂ ਦੇ ਸਮੁੰਦਰ। [2]ਕੁਦਰਤ ਦੇ ਮਾਲਕ। [3]ਅਸਚਰਜ ਰੂਪ।
ਧਰਮ ਬਿਰਾਦਰ[1], ਗਤਿ ਦਾਨੀ[2]। [1]ਧਰਮ ਦੇ ਭਰਾ। [2]ਮੁਕਤੀ ਦਾਤਾ।
ਸਾਚੀ ਸੁਖ ਦਾਨੀ, ਸੁਚ ਨੈ ਸਾਨੀ[1], [1]ਪਵਿੱਤ੍ਰ ਨਦੀ ਵਾਂਗ।

ਬੋਲੇ ਬਾਨੀ, ਗੁਰੁ ਗਜ਼ਾਨੀ।
ਤੁਮ ਸੁਨੋ ਦਿਜੇਸੂ[1], ਢਿਗ ਤੁਰਕੇਸੂ,
[1]ਮੁਖੀ ਬ੍ਰਹਮਣੋ।
ਕਹੋ ਅਸੇਸੂ[1], ਅਬਿ ਜਾਈ।
[1]ਸਾਰੇ।
ਜੇ ਗੁਰੂ ਹਮਾਰੋ, ਨੌਮ ਉਦਾਰੋ,
ਦੀਨ ਤੁਮਾਰੋ, ਮੰਨ ਜਾਈ ॥੬੦॥
ਤੌ ਹਮ ਭੀ ਮਾਨੈਂ, ਹਠ ਨਹਿਂ ਠਾਨੈਂ,
ਨਹੀ ਤੁ ਜਾਨੈਂ, ਦੈਂਹ ਅਬੈ।
ਇਹੁ ਸੁਨਿ ਦਿਜ ਗਰਜ਼ੀ[1], ਮਤੀ ਨ ਲਰਜ਼ੀ[2],
[1]ਲੋੜਵੰਦ ਬ੍ਰਹਮਣਾਂ ਦੀ। [2]ਅਕਲ ਨਹੀਂ ਕੰਬੀ ਭਾਵ ਡਰੇ ਨਹੀਂ।
ਦੀਨੀ ਅਰਜ਼ੀ, ਜਾਇ ਤਬੈ।
ਸੁਨਿ ਨੌਰੰਗ ਪਾਪੀ, ਦਿਢ ਦਿਲਿ ਥਾਪੀ,
ਆਹਿਦੀਆ ਤਾਪੀ[1], ਗੁਰੁ ਪਾਸੰ।
[1]ਦੁਖਦਾਈ ਸਿਪਾਹੀ।
ਕਿਯ ਤੁਰਤ ਪਠਾਵਨਿ, ਹੇਤ ਬੁਲਾਵਨਿ,
ਆਯੋ ਧਾਵਨ[1], ਚਲਿ ਖਾਸੰ[2] ॥੬੧॥
[1]ਹਲਕਾਰਾ। (ਅ) ਤੇਜ਼ ਦੌੜ ਕੇ। [2]ਖ਼ਾਸ (ਉਚੇਚਾ) ਚਲ ਕੇ।
ਗੁਰੁ ਪੌਰ[1] ਅਗਾਰੀ, ਆਇ ਉਚਾਰੀ,
[1]ਦਰਵਾਜ਼ੇ।
ਅਹਿਦੀਏ ਸਾਰੀ, ਬਾਤ ਜਬੈ।
ਗੁਰੁ ਕੇ ਦਰਵਾਨੀ[1], ਜਾਇ ਬਖਾਨੀ,
[1]ਦਰਬਾਨ ਨੇ।
ਗੁਰੁ ਪੈ ਬਾਨੀ, ਤਾਂਹਿ ਤਬੈ।
ਤਬਿ ਗੁਰੂ ਉਦਾਰਾ, ਸਹਜ ਉਚਾਰਾ,
ਅਯੋ ਰਵਾਰਾ, ਕਾਲ ਬਲੀ[1]।
[1]ਬਲੀ ਕਾਲ ਦਾ ਹਲਕਾਰਾ (ਜਾਂ) ਵਿਚੋਲਾ।
ਸੁਨਿ ਸਭਿ ਬਿਸਮਾਏ, ਦਿਲ ਦਹਿਲਾਏ[1],
[1]ਕੰਬ ਗਏ।
ਜੋ ਗੁਰੁ ਗਾਏ[1], ਹੈਨ ਭਲੀ ॥੬੨॥
[1](ਬਚਨ) ਕਹੇ।

ਦੋਹਰਾ:

ਪੁਨ ਗੁਰੁ ਨਿਜ ਢਿਗ ਅਹਿਦੀਏ,
ਕੋ ਬੁਲਾਇ ਸਿਤਕਾਰ।
ਬਖਸ਼ ਬਿੱਤ[1] ਬਹੁ ਬਾਤ ਕਰਿ,
[1]ਧਨ।
ਲਯੋ ਚਿੱਤ ਤਿਹ ਢਾਰ[1] ॥੬੩॥
[1]ਚਿੱਤ ਨਰਮ ਕਰ ਲਿਆ।

ਅੜਿੱਲ:

ਗੁਰੁ ਦਰਸਨ ਤੇ ਫਿਰੀ,
ਅਹਿਦੀਏ ਕੀ ਮਤੀ।
ਧਰਿ ਮੁਰਾਸਲਾ[1] ਅੱਗ੍ਰ,
[1]ਚਿੱਠੀ, ਖ਼ਤ।
ਬੰਦਨਾ ਕਰਿ ਅਤੀ।
ਸੰਤ ਸਰੂਪ ਸੁਭਾਵ, ਸੁਹ੍ਰਿਦੈ ਸਰਲ[1] ਸਦ।
[1]ਸਾਫ਼।
ਹੋ ਪੇਖਿ ਅਹਿਦੀਏ ਤਜਜੋ, ਹਕੂਮਦ ਕੇਰ ਮਦ ॥੬੪॥
ਵਿਚ ਮੁਰਾਸਲੇ ਲਿਖਯੋ, ਨੁਰੰਗੇ ਜਾਲਸਾ[1]।
[1]ਜਾਅਲ-ਸਾਜ਼ ਨੇ। (ਅ) ਛਲੀਏ (ਨੁਰੰਗੇ) ਨੇ। (ੲ) ਛਲ ਨਾਲ।
ਸੁਨਿ ਤੁਮਰਾ ਜਸ ਗੁਰੋ, ਬਢੀ ਉਰਿ ਲਾਲਸਾ।
ਮਿਹਰਵਾਨ ਹ੍ਵੈ ਆਨਿ, ਦਰਸ ਮੁਹਿ ਦੀਜੀਏ।

ਹੋ ਕਲਪ ਤਰੁ ਸਮ[1] ਤੁਮਹੋ, ਗੁਰੂ ਸੁਨੀਜੀਏ ॥੬੫॥ — [1]ਕਲਪ ਬ੍ਰਿਛ ਵਾਂਗ।
ਇਸ ਕਾ ਉੱਤ੍ਰ ਸਤਿਗੁਰੁ, ਦੀਨੋ ਤਬਿ ਇਹੀ।
ਤੁਮ ਦੁਨੀਆਂ ਕੇ ਸ਼ਾਹਿ, ਦੀਨ ਕੇ[1] ਹਮ ਸਹੀ। — [1]ਧਰਮ ਦੇ।
ਬਾਬੇ ਬਾਬਰ ਤਈਂ ਦਈ, ਭੰਗ ਬਦਲੇ ਸ਼ਾਹੀ*। — *ਭੰਗ ਦੀਆਂ ਸੱਤ ਮੁੱਠਾਂ ਬਦਲੇ ਸੱਤ ਪਾਤਸ਼ਾਹੀਆਂ ਦੇਣ ਬਾਰੇ ਦੇਖੋ ਬਿਸ੍ਰਾਮ ੧੨ ਦੇ ਅੰਕ ੧੨੫ ਦੀ * ਨਿਸ਼ਾਨ ਦੀ ਟਿੱਪਣੀ।
ਹੋ ਸਾਤ ਸੀਸ ਦੈ ਉਨੈਂ, ਪੁਨੈ ਪਲਟਾਵਨਿ ਪ੍ਰਾਹੀ[1] ॥੬੬॥ — [1]ਕਿਹਾ ਹੈ।
ਹਮੈ ਕਰਜੋ ਤੁਮ ਯਾਦ, ਬਾਦ ਚੌਮਾਸ ਤੈ[1]। — [1]ਚੁਮਾਸੇ ਪਿੱਛੋਂ।
ਐਹੈਂ ਹਮ ਤੁਮ ਪਾਸ, ਬੂਝੀਓ ਰਾਸ ਤੈ[1]। — [1]ਸੱਚ ਜਾਣਿਓ।
ਦਯੋ ਅਹਿਦੀਆ ਤੋਰ, ਗਯੋ ਸੋ ਫਿਰ ਤਵੈ।
ਹੋ ਤਮਾਂ ਤੇਲ ਤੈ[1] ਨਰਮ, ਚਰਮ ਜਯੋਂ ਨਰ ਭਵੈ ॥੬੭॥ — [1]ਲਾਲਚ ਰੂਪ ਤੇਲ ਨਾਲ।
ਬਾਦਸ਼ਾਹਿ ਪੈ ਲਿਖਯੋ, ਗੁਰੂ ਕਾ ਜਬਿ ਗਯੋ।
ਪਢਿ ਸੁਨਿ ਕੀਨ ਯਕੀਨ, ਸਹੀ ਦਿਲ ਦ੍ਰਿਢ ਠਯੋ।
ਰਾਮਰਾਇ ਥਾ ਤਹਾਂ, ਲਾਇ ਬਹੁ ਲੂਤੀਆਂ[1]। — [1]ਚੁਗਲੀਆਂ।
ਹੋ ਆਗ ਲਾਗ ਕੀ[1] ਜਗੀ, ਭਈ ਕਸੂਤੀਆ ॥੬੮॥ — [1]ਈਰਖਾ ਦੀ। (ਅ) ਦੁਸ਼ਮਣੀ ਦੀ।
ਕਹਯੋ ਸ਼ਾਹਿ ਪੈ ਤਾਂਹਿ, ਨ ਗੁਰੁ ਅਬਿ ਆਇ ਹੈਂ।
ਕਿਸੀ ਪਹਾਰ ਮਝਾਰ, ਪਲਾਇ ਛਪਾਇ ਹੈਂ।
ਸ਼ਾਹਿ ਯਾਹਿ ਸੁਨਿ ਸਤਿ ਮਾਨਿ, ਪੁਨ ਅਹਿਦੀਏ।
ਹੋ ਪਠੇ ਔਰ ਕਰਿ ਗੌਰ[1], ਲਜਾਵਨਿ ਕਹਿ ਦੀਏ ॥੬੯॥ — [1]ਖ਼ਿਆਲ ਕਰਕੇ।
ਇਤ ਸਤਿਗੁਰੁ ਕੀ ਸੁਨੋ, ਗਾਥ ਸੁਖਦਾ ਭਰੀ[1]। — [1]ਭਲੀ ਤਰ੍ਹਾਂ।
ਭਯੋ ਦੂਤ ਥਾ ਬਿਦਾ ਜਬੈ, ਤਬਿ ਯੌਂ ਕਰੀ।
ਸੇਵਕ ਸਿੱਖ ਮਸੰਦਨਿ, ਬ੍ਰਿੰਦਨਿ ਬੋਲਿ ਕੈ।
ਹੋ ਲਾਇ ਦੀਵਾਨ ਮਹਾਨ, ਕਹਯੋ ਇਮ ਖੋਲ੍ਹ ਕੈ ॥੭੦॥
ਸਾਹਿਬਜ਼ਾਦੇ ਪਾਸ, ਚੌਕਸੈ[1] ਤੁਮ ਰਹਯੋ। — [1]ਹੁਸ਼ਿਆਰ।
ਹਮ ਅਬਿ ਅਧਿਭੁਤ ਕਾਮ, ਕਰਨ ਹੈ ਚਿਤ ਚਹਯੋ।
ਇਮ ਕਹਿ ਗਾਦੀ, ਨਿਜੈਂ ਸੁਪੁੱਤਰ ਬਿਠਾਯੋ।
ਹੋ ਮਮ ਸਮ ਇਨਿ ਕੋ ਮਾਨਯੋ, ਇਮ ਸਬਿਨਿ ਸੁਨਾਯੋ ॥੭੧॥
ਪੁਨ ਇਕੰਤ ਭਗਵੰਤ, ਸੁਤੰਤ[1] ਬਿਠਾਯ ਕੈ। — [1]ਇਕੱਲਿਆਂ ਨੂੰ।
ਬ੍ਰਹਮਾਤਮ ਪ੍ਰਮਾਤਮ, ਗਯਾਨ ਦਿਢਾਯ ਕੈ।
ਭਜਨ ਕਰਨਿ ਭਵ ਬੰਧ ਹਰਨਿ[1], ਰਿਧਿ ਸਿੱਧਿ ਕੀ। — [1]ਸੰਸਾਰ ਦੇ ਬੰਧਨ ਮੇਟਣ ਦੀ।
ਹੋ ਰੀਤਿ ਸਰਬ ਸਮਝਾਈ, ਗੁਰੁ ਸਿੱਖਿ ਬ੍ਰਿੱਧਿ ਕੀ[1] ॥੭੨॥ — [1]ਗੁਰਸਿੱਖੀ ਦੇ ਵਾਧੇ ਦੀ।
ਜਦਪਿ ਥੇ ਸਮਰੱਥ, ਸਰਬ ਸ਼ਕਤੀ ਯੁਤੈਂ।

ਸ੍ਰੀ ਗੁਰੁ ਗੋਬਿੰਦ ਸਿੰਘ, ਪਹਿਲ ਹੀ ਜਗ ਨੁਤੈਂ[1]। [1]ਜਗਤ ਦੇ ਉਸਤਤ ਕਰਨ ਯੋਗ।
ਤਦਪਿ ਰਾਮ ਕ੍ਰਿਸ਼ਨ, ਸਮਾਨ ਉਪਦੇਸ਼ ਲਿਯ।
ਹੋ ਮਰਯਾਦਾ ਪੁਰਸ਼ੋਤਮ, ਸ੍ਰੀ ਗੁਰੁ ਨੌਮ ਦਿਯ ॥੭੩॥
ਕਾਰਬਾਰ ਗੁਰਜਾਈ ਕੇ, ਸਮਝਾਯ ਕੈ।
ਜੋ ਪਿ ਗੋਪ ਮਤ ਥੋਪਿ, ਸੋ ਪਿ ਦ੍ਰਿੜਾਯ ਕੈ[1]। [1]ਜਿਹੜੀ ਕੋਈ ਗੁਪਤ ਗੱਲ ਸੀ ਉਹ ਵੀ ਪੱਕੀ ਕਰਕੇ।
ਭਰਿ ਭੁਜ ਮੈਂ[1] ਦੈ ਪਜਾਰ, ਕਿਵਾਰ ਉਘਾਰ ਕੈ[2]। [1]ਜੱਫੀ ਪਾ ਕੇ। [2]ਅੰਦਰ ਦੇ ਤਖਤੇ ਖੋਲ੍ਹ ਕੇ।
ਹੋ ਰਿੱਧਿ ਸਿੱਧਿ ਨਿਧਿ, ਬਿਧਿ ਪ੍ਰਸਿੱਧ ਦਿਖਾਰ ਕੈ[1] ॥੭੪॥ [1]ਜੁਗਤਿ ਪ੍ਰਗਟ ਹੀ ਦਿਖਾ ਕੇ।
ਦੀਪ ਸੰਗ ਤੈ ਦੀਪਕ, ਦਿਪਜੋ ਮਹਾਨ ਹੈ[1]। [1]ਦੀਵੇ ਤੋਂ ਮਹਾਨ ਦੀਵਾ ਜਗ ਪਿਆ।
ਔਰ ਨ ਕਾਹੂੰ ਲਖਜੋ, ਉਭੈ[1] ਗੁਰੁ ਜਾਨ ਹੈਂ। [1]ਦੋਵੇਂ।
ਪੰਚਾਮ੍ਰਿਤ[1] ਬ੍ਰਤਾਇ, ਅਧਿਕ ਕਰਵਾਇ ਕੈ। [1]ਕੜਾਹ ਪ੍ਰਸ਼ਾਦ।
ਹੋ ਪੁਨਾ ਮਹਿਲ ਨਿਜ ਅੰਦਰ, ਸਤਿਗੁਰੁ ਜਾਇ ਕੈ ॥੭੫॥
ਸ੍ਰੀ ਨਾਨਕੀ ਮਾਤ, ਤਈਂ ਕਰਿ ਬੰਦਨੈ।
ਚਾਹੀ ਜਬੈ ਬਿਦਾਈ, ਪਿਖਿ ਨਿਜ ਨੰਦਨੈ[1]। [1]ਆਪਣੇ ਪੁੱਤਰ ਨੂੰ ਵੇਖ ਕੇ।
ਭਰੇ ਨੈਨ ਜਲਿ ਐਨ[1], ਬੈਨ ਨਹਿਂ ਆਵਈ। [1]ਚੰਗੀ ਤਰ੍ਹਾਂ।
ਹੋ ਬਾਰ ਬਾਰ ਦੈ ਪਜਾਰ, ਨਿਹਾਰ ਅਕੁਲਾਵਹੀ[1] ॥੭੬॥ [1]ਦੇਖ ਕੇ (ਮਾਤਾ) ਵਿਆਕੁਲ ਹੋ ਰਹੀ ਹੈ।
ਸ੍ਰੀ ਗੁਰੁ ਦੀਨ ਦਜਾਲ, ਭਵਿੱਖਤ[1] ਸੋਚ ਕੈ। [1]ਆਉਣ ਵਾਲਾ ਸਮਾਂ।
ਦਿਯ ਉਪਦੇਸ਼ ਬਿਸ਼ੇਸ਼, ਕਲੇਸ਼ਹਿ ਮੋਚ ਕੈ[1]। [1]ਕਲੇਸ਼ਾਂ ਨੂੰ ਕੱਟਣ ਵਾਲਾ।
ਅਤਿ ਭਗਤੀ ਯੁਤਿ ਮਤੀ, ਹੁਤੀ ਸੁਧ ਮਾਤ ਕੀ।
ਹੋ ਬ੍ਰਹਮਾਤਮ ਝਟ ਲਖਜੋ, ਭਈ ਦਿਢ ਸਾਂਤ ਕੀ[1] ॥੭੭॥ [1]ਪੱਕੀ ਸ਼ਾਂਤੀ ਹੋ ਗਈ।
ਸ੍ਰੀ ਗੁਜਰੀ ਜੀ, ਗਹੇ ਚਰਨ ਆਧੀਰ ਹ੍ਵੈ।
ਬਿਹਬਲ ਮਨ ਤਨ ਕੰਠ, ਗਯੋ ਸਾਰੀਰ ਹ੍ਵੈ।
ਪਗ ਪੰਕਜ ਪਾਖਾਰੇ[1], ਦ੍ਰਿਗ ਜਲ ਢਾਰ ਕੈ[2]। [1]ਧੋਤੇ। [2]ਡੋਲ੍ਹ ਕੇ।
ਹੋ ਪਤਿ ਬਜੋਗ ਸਮ[1] ਦੁੱਖ, ਨ ਔਰ ਵਿਚਾਰ ਕੈ ॥੭੮॥ [1]ਵਿਛੋੜੇ ਵਰਗਾ।
ਕਾਂਪੀ ਕਦਲੀ ਭਾਂਤਿ[1], ਕਾਂਤਿ[2] ਬਦਲੀ ਗਈ। [1]ਕੇਲੇ ਵਾਂਗ। [2]ਚਿਹਰੇ ਦੀਰੌਣਕ।
ਮੀਨ ਥਲੀ ਹ੍ਵੈ[1] ਕਹੇ, ਭਲੀ ਨਹਿਂ ਬਿਧਿ ਕਈ[2]। [1]ਥਲ ਦੀ ਮੱਛੀ ਹੋ ਕੇ। [2]ਪ੍ਰਮੇਸ਼ਰ ਨੇ ਚੰਗੀ ਨਹੀਂ ਕੀਤੀ।
ਤ੍ਰਿਕਾਲੱਗ੍ਯ[1] ਸਰਬੱਗ੍ਯ, ਗੁਰੂ ਦੈ ਧੀਰ ਹੈ। [1]ਤਿੰਨਾਂ ਸਮਿਆਂ ਦੇ ਜਾਣੂ।
ਹੋ ਕਹਜੋ ਪਾਸ ਤੁਵ ਪੁੱਤ੍ਰ, ਬਲੀ ਬਡ ਬੀਰ ਹੈ ॥੭੯॥
ਪੁੱਤ੍ਰ ਪਤੋਹੂ ਪਾਲਿ[1], ਪੌਤ੍ਰ ਪੁਨ ਪੇਖੀਓ। [1]ਪੁੱਤ ਤੇ ਨੂੰਹ ਨੂੰ ਪਾਲੋ।
ਕੌਤਕ ਮਾਯਾ ਕੇਰ, ਅਨਕਧਾ ਲੇਖੀਓ[1]। [1]ਅਨੇਕ ਤਰ੍ਹਾਂ ਦੇ ਦੇਖਿਆ ਜੇ।
ਹਿੰਦੁ ਧਰਮ ਕੇ ਰੱਖਨ ਹੇਤ, ਹਮ ਜਾਤ ਹੈਂ।
ਹੋ ਤੁਮ ਮਾਤਾ ਕੀ ਸੇਵ, ਕਰਜੋ ਸਬਿ ਭਾਂਤਿ ਹੈ ॥੮੦॥

ਔਰ ਬਿਬਿਧਿ[1] ਸਿਤਕਾਰ, ਸੁ ਧੀਰ ਵਿਚਾਰ ਕੈ। — [1]ਅਨੇਕ ਤਰ੍ਹਾਂ।
ਮਾਯਾ ਮਈ[1] ਅਗ੍ਯਾਨ, ਮੋਹ ਪਰਿਹਾਰ ਕੈ[2]। — [1]ਰੂਪ। [2]ਮੇਟ ਕੇ।
ਨਿਜ ਸ਼ਕਤੀ ਬਲ ਬ੍ਰਹਮ ਗ੍ਯਾਨ, ਦ੍ਰਿਢ ਹੈ ਦਯੋ।
ਹੈ ਜਗਤ ਮਿੱਥ੍ਯਾ ਮਾਨਿ[1], ਮਾਤ ਮਨ ਥਿਰ ਥਯੋ[2] ॥ ੯੧ ॥ — [1]ਝੂਠਾ ਮੰਨ ਕੇ। [2]ਟਿਕ ਗਿਆ।
ਜਾਨ ਲਯੋ ਇਮ ਸਹੀ, ਯਹੀ ਜਗ ਰੀਤਿ ਹੈ।
ਮਮ ਪਤਿ ਪੂਰਨ ਬ੍ਰਹਮ, ਸੰਗ ਮੁਨਿ ਨੀਤ ਹੈ।
ਆਤਮ ਮਰੈ ਨ ਜਰੈ, ਕਟੈ ਨਹਿਂ, ਕਹਤ ਹੈਂ[1]। — [1](ਬੇਦ ਸੰਤ) ਕਹਿੰਦੇ ਹਨ।
ਹੋ ਦੇਹ ਸੰਜੋਗ ਅਨਿੱਤ[1], ਸ਼ਬਦ ਨਿਤ ਰਹਿਤ ਹੈ[2] ॥ ੯੨ ॥ — [1]ਝੂਠਾ ਹੈ। [2]ਸ਼ਬਦ (ਦਾ ਮੇਲ) ਨਿੱਤ ਰਹਿੰਦਾ ਹੈ।
ਯਾ ਬਿਧਿ ਸਬਿ ਕੋ ਗ੍ਯਾਨ, ਧੀਰ ਬਿਧਿ ਦੈ ਭਰੇ[1]। — [1]ਭਲੀ ਤਰ੍ਹਾਂ ਦੇ ਕੇ।
ਸੇਵਕ ਲੈ ਨਿਜ ਸੰਗ, ਅਲਪ ਹੀ[1] ਚਲ ਪਰੇ। — [1]ਥੋੜੇ ਹੀ।
ਪੁਨ ਪੁਨ ਨਿਜ ਸੁਤ ਓਰ, ਨਿਹਾਰ ਪ੍ਯਾਰ ਦੈ।
ਹੋ ਥਾਪ ਆਪਨਾ ਆਪ, ਗੁਰਜਾਈ ਭਾਰ ਦੈ[1] ॥ ੯੩ ॥ — [1]ਆਪਣਾ ਆਪ ਰੂਪ ਬਣਾ ਕੇ ਤੇ ਭਾਰੀ ਗੁਰਿਆਈ ਦੇ ਕੇ।
ਪੁਰ ਅਨੰਦ ਕੋ ਆਨੰਦ ਦਾਇ, ਜੁਹਾਰ ਕੈ[1]। — [1]ਨਮਸਕਾਰ ਕਰਕੇ।
ਬਿਦਾ ਸਬਿਨਿ ਤੇ ਭਏ, ਸੁ ਖੁਸ਼ੀ ਉਚਾਰ ਕੈ।
ਲੋਗਨਿ ਬੰਦੇ ਚਰਨ, ਗਰਨਿ ਪਟ ਪਾਇ ਕੈ[1]। — [1]ਗਲਾਂ 'ਚ ਪੱਲੇ ਪਾ ਕੇ।
ਹੋ ਪਰਿਕ੍ਰਮਾ ਗੁਰੁ ਕੇਰ, ਕਰੀ ਬਿਲਖਾਇ ਕੈ[1] ॥ ੯੪ ॥ — [1]ਰੋ ਕੇ।
ਖੈਂਚ ਲੀਕ ਗੁਰੁ ਕਹ੍ਯੋ, ਨ ਅੱਗ੍ਰ ਆਈਓ।
ਦਸਮੇਸ਼ਰ ਕੋ ਸੇਵ, ਪਰਮ ਪਦ ਪਾਈਓ।
ਮਾਨ ਚਿੱਤ੍ਰ ਸੇ ਥਿਰੇ[1], ਘਿਰੇ ਮਨ ਸ਼ੋਕ ਮੈਂ। — [1]ਜਾਣੋ ਤਸਵੀਰਾਂ ਵਾਂਗ ਖੜੇ ਹਨ।
ਹੋ ਪਾਛੇ ਜਾਨਾ ਨਾਹਿਂ, ਚਾਹਿਂ ਨਿਜ ਓਕ ਮੈਂ[1] ॥ ੯੫ ॥ — [1]ਘਰ ਵਿੱਚ।
ਗੁਰੂ ਚਲੇ ਜਬਿ ਅਗੇ, ਚਲੇ ਜਲ ਨੈਨ ਤੈ।
ਨਰ ਨਾਰਿਨਿ ਜੈ ਧੁਨੀ, ਸੁਨੀ ਤਬਿ ਗੈਨ ਤੈ[1]। — [1]ਅਕਾਸ਼ ਤੋਂ।
ਪੈ ਕੁਸਗੁਨ ਪਿਖਿ ਔਰ, ਮਗਨ ਮਨ ਦੁਖ ਭਿਲੇ[1]। — [1](ਸੋਕ 'ਚ) ਡੁੱਬੇ ਮਨ ਦੁੱਖ 'ਚ ਮਿਲ ਗਏ।
ਹੋ ਨਗਨ ਭਾਲ ਦਿਜ, ਅਗਨਿ ਸ ਧੂੰ, ਅੱਗ੍ਰ ਮਿਲੇ[1] ॥ ੯੬ ॥ — [1]ਨੰਗੇ ਸਿਰ ਬ੍ਰਹਮਣ ਤੇ ਧੂੰਏਂ ਸਹਿਤ ਅਗਨੀ ਅੱਗੋਂ ਮਿਲੇ।
ਮ੍ਰਿਗ ਬਾਮ ਦਿਸ ਗਏ[1], ਦ੍ਰਿਗ ਜਲ ਬਹੁ ਜਵੈ[2]। — [1]ਹਰਨ ਖੱਬੇ ਪਾਸੇ ਨੂੰ ਗਏ। [2](ਵੇਖਣ ਵਾਲਿਆਂ ਦੇ) ਅੱਖਾਂ 'ਚੋਂ ਬਹੁਤਾ ਜਲ ਜਾਂਦਾ ਹੈ।
ਪੇਖਿ ਬਖਾਨੇ ਦਾਨੇ[1], ਨ ਜਾਨੇ ਕ੍ਯਾ ਭਵੈ[2]। — [1]ਸਿਆਣੇ। [2]ਕੀ ਹੋਵੇਗਾ।
ਰਹੇ ਪਿਖਿਤਿ ਜਹਿਂ ਲਗੈਂ[1], ਦਿਖਤਿ ਗੁਰੁ ਰਹੇ ਤਿਨਿ। — [1]ਜਿੱਥੋਂ ਤੱਕ।
ਹੋ ਗਏ ਸ੍ਵਾਸ ਭਰਿ[1] ਪੁਨ ਅਵਾਸ[2], ਧਰਿ ਤ੍ਰਾਸ ਮਨ ॥ ੯੭ ॥ — [1]ਹਾਹੁਕੇ ਲੈ ਕੇ। [2]ਘਰ।
ਸੇਤ ਸਪਤਮੀ ਹਾੜ[1], ਐਸ ਗੁਰੁ ਤੁਰਿ ਭਲੇ। — [1]ਹਾੜ ਸੁਦੀ ਸੱਤਵੀਂ।
ਕੀਰਤਿ ਪੁਰਿ ਬਸ ਨਿਸਾ[1], ਅੱਗਰੀ ਪੁਨ ਚਲੇ। — [1]ਰਾਤ।
ਮਤੀਰਾਮ ਦੀਵਾਨ, ਗੁਰੁਦਿੱਤਾ ਦਯਾਲ[1] ਜੇ। — [1]ਭਾਈ ਦਿਆਲਾ ਜੀ।

ਹੋ ਊਦਾ ਭਾਈ ਧਰਮ ਦਾਸ, ਸਿਖ ਨਾਲ ਥੇ ॥ ੮੮ ॥
ਬਸਿ ਮਕਾਰ ਪੁਰਿ, ਹਸਨ ਪੁਰੋਂ, ਨਨਹੇੜੀਓਂ[1]। — [1]ਪਿੰਡ ਦਾ ਨਾਮ।
ਸੈਫਾਵਾਦ[1] ਪਹੂਚੇ, ਸੂਚੇ ਬੇੜੀਓਂ। — [1]ਪਟਿਆਲੇ ਲਾਗੇ ਸੈਫੁੱਦੀਨ ਦਾ ਵਸਾਇਆ ਨਗਰ ਤੇ ਕਿਲ੍ਹਾ ਜਿਸ ਦਾ ਹੁਣ ਨਾਮ ਬਹਦਾਰ ਗੜ੍ਹ ਹੈ।
ਜਹਾਂ ਬਹਾਦਰ ਗੜ੍ਹ, ਪੱਟਜਾਲੇ ਨਿਕਟ ਹੈ।
ਹੋ ਤਹਿ ਥਾਂ ਤਬੈ ਨੁਵਾਬ, ਸੈਫ ਖਾਂ ਬਿਕਟ ਹੈ[1] ॥ ੮੯ ॥ — [1]ਬਹਾਦਰ ਸੀ।
ਦੋਸਤ ਥਾ ਦਰਵੇਸ਼, ਬੇਸ[1] ਸਰਦਾਰ ਸੋ। — [1]ਚੰਗਾ।
ਰਖਤਿ ਗੁਰੂ ਪੈ ਸ਼ਰਧਾ, ਅਤਿਸੈ ਪਜਾਰ ਸੋ।
ਯਾਂਹੀ ਤੇ ਗੁਰੁ ਉਤ੍ਰੇ, ਤਿਸ ਕੈ ਆਇ ਕੈ।
ਹੋ ਸੇਵਾ ਤਿਨ ਸਬਿ ਭਾਂਤਿ, ਕਰੀ ਮਨ ਲਾਇ ਕੈ ॥ ੯੦ ॥
ਚਤੁਰ ਮਾਸ[1] ਗੁਰੁ ਰਾਖੇ, ਤਿਨ ਅਤਿ ਪ੍ਰੇਮ ਸੈਂ। — [1]ਚਾਰ ਮਹੀਨੇ।
ਸੰਗਤਿ ਗੁਰੁ ਕੀ ਟਹਿਲ, ਕਰੇ ਨਿਤ ਨੇਮ ਸੈਂ।
ਰਹੇ ਬਾਗ ਮੈਂ ਜਹਾਂ, ਤਹਾਂ ਗੁਰੁਦ੍ਵਾਰ ਅਬਿ।
ਹੋ ਕਰਮ ਸਿੰਘ ਪਟਲੇਸ, ਰਚਾਯੋ[1] ਲਖੈਂ ਸਬਿ ॥ ੯੧ ॥ — [1]ਬਣਵਾਇਆ ਹੈ।
ਉਤੈ ਸ਼ਾਹਿ ਜੋ ਪਠੇ, ਅਹਿਦੀਏ ਥੇ[1] ਪੁਨਾ। — [1]ਸਿਪਾਹੀ ਭੇਜੇ ਸਨ।
ਆਨੰਦ ਪੁਰ ਗੁਰੁ ਨਹੀ, ਯਾਹਿ ਜਬਿ* ਸ਼ਾਹਿ ਸੁਨਾ।

*ਅੰਕ ਨੰ. ੯੨ ਦੇ 'ਸ਼ਾਹਿ ਸੁਨਾ' ਤੋਂ ਇਸੇ ਹੀ ਬਿਸ੍ਰਾਮ ਦੇ ਅੰਕ ਨੰ. ੧੪੧ ਦੇ 'ਕਰਨ ਕਾਰਨ ਸਮ੍ਰੱਥ' ਤੱਕ ਦੀ ਰਚਨਾ ਲਾਹੌਰ ਐਡੀਸ਼ਨ ਛਾਪਾ ਪੱਥਰ ਦੇ ੫੨੫ ਪੰਨੇ ਤੋਂ ੫੨੮ ਪੰਨੇ ਤੱਕ ਚਾਰ ਸਫ਼ੇ, ਕਵਿ ਜੀ ਦੀ ਆਪਣੀ ਕ੍ਰਿਤ ਨਹੀਂ ਹੈ। ਇਹ ਰਚਨਾ ਇਸ ਐਡੀਸ਼ਨ ਦੇ ਆਖੇਪਕਾਰ ਘਸੀਟਾ ਸਿੰਘ ਕਵੀਸ਼ਰ ਲਾਹੌਰ ਦੀ ਰਚੀ ਹੋਈ ਹੈ। ਕਵਿ ਜੀ ਕ੍ਰਿਤ ਰਚਨਾ ਨਾਲ ਆਪਣੀ ਰਚਨਾ ਮੇਲਣ ਸਮੇਂ ਛੰਦ ਤਾਂ ਅੜਿੱਲ ਲਿਖਣਾ ਸ਼ੁਰੂ ਕਰ ਦਿੱਤਾ ਹੈ ਪਰ ਕਾਵਿ ਨਿਯਮਾਂ ਅਨੁਸਾਰ ਅੜਿੱਲ ਛੰਦ ਦੀ ਚੌਥੀ ਤੁਕ ਦੇ ਮੁੱਢ ਵਿੱਚ 'ਹੋ' ਸ਼ਬਦ ਲਿਖਣਾ ਹੀ ਭੁੱਲ ਗਿਆ ਹੈ। (ਜਦ ਕਿ ਕਵਿ ਜੀ ਵਲੋਂ ਅਸਲ ਰਚਨਾ ਵਿੱਚ ਪਿੱਛੇ ਵੀ ਤੇ ਅੱਗੇ ਵੀ ਇਸ ਨਿਯਮ ਦੀ ਠੀਕ ਪਾਲਨਾ ਕੀਤੀ ਗਈ ਹੈ) ਅਤੇ ੯੬ ਨੰ. ਚੌਪਈ ਦੀਆਂ ਚਾਰ ਦੀ ਬਜਾਇ ਦੋ ਹੀ ਤੁਕਾਂ ਲਿਖੀਆਂ ਹਨ। ਛਾਪਾ ਪੱਥਰ ਦੇ ੫੨੮ ਪੰਨੇ ਤੇ ਆਖੇਪਕਾਰ ਚੌਪਈ ਲਿਖਦਾ ਆ ਰਿਹਾ ਸੀ। ਕਵਿ ਜੀ ਦੀ ਅਸਲ ਰਚਨਾ ਵਿੱਚ ੫੨੯ ਪੰਨੇ ਤੇ ਚੂੰਕਿ ਅੜਿੱਲ ਛੰਦ ਚਲ ਰਿਹਾ ਸੀ ਇਸ ਲਈ ਛੰਦ ਮੇਲਣ ਲਈ ਆਖੇਪਕਾਰ ਨੇ ੫੨੮ ਪੰਨੇ ਹੇਠ ਦੋ ਤੁਕਾਂ ਅੜਿੱਲ ਛੰਦ ਦੀਆਂ ਬਣਾ ਦਿੱਤੀਆਂ ਪਰ ਛੰਦ ਦਾ ਸਿਰਲੇਖ 'ਅੜਿੱਲ' ਲਿਖਣਾ ਕਾਹਲੀ ਵਿੱਚ ਭੁੱਲ ਗਿਆ ਜਿਸ ਤੋਂ ਇਸ ਰਚਨਾ ਦੇ ਆਖੇਪ ਹੋਣ ਦੇ ਇਹ ਪ੍ਰਤੱਖ ਪ੍ਰਮਾਣ ਮਿਲਦੇ ਹਨ। ਹੋਰ ਸਾਰੀਆਂ ਉਹ ਦਲੀਲਾਂ ਵੀ ਇਸ ਰਚਨਾ ਨੂੰ ਆਖੇਪ ਸਿੱਧ ਕਰਦੀਆਂ ਹਨ ਜੋ ਇਸ ਤੋਂ ਪਹਿਲੀਆਂ ਆਖੇਪ ਰਚਨਾਵਾਂ ਬਾਰੇ ਦਿੱਤੀਆਂ ਗਈਆਂ ਹਨ। ਦੇਖੋ ੩੨ਵੇ ਬਿਸ੍ਰਾਮ ਦੇ ਅੰਕ ੧੧੮ ਅਤੇ ੩੪ਵੇ ਬਿਸ੍ਰਾਮ ਦੇ ਅੰਕ ੪੨ ਵਿਚ * ਨਿਸ਼ਾਨ ਦੀਆਂ ਪੈਰ ਟੂਕਾਂ।

ਤਬਿ ਪਤਸ਼ਾਹ ਰਿਸਾਇ, ਪਠਾਇ ਸਊਰ ਬਊ[1]। — [1]ਗੁੱਸੇ ਹੋ ਕੇ ਬਹੁਤੇ (ਘੋੜ) ਸਵਾਰ ਭੇਜੇ।
ਖੋਜੈਂ ਜਹਿਂ ਤਹਿਂ ਮੁਲਖ, ਪਹਾਰਨਿ ਖੋਹ ਲਊ[1] ॥ ੯੨ ॥ — [1]ਪਹਾੜਾਂ ਦੀਆਂ (ਖੋਹ) ਕੰਦਰਾਂ ਤੱਕ।
ਗਾਉਂ ਗਾਉਂ ਮੈਂ ਜਾਇ, ਢੰਡੋਰੇ ਦੀਜੀਓ।
ਪੁਨ ਪੈਂਚ ਚੌਧਰੀ ਪਕਰਿ, ਮੁਚੱਲਕੇ[1] ਲੀਜੀਓ। — [1]ਪ੍ਰਣ-ਪੱਤਰ।

ਤਬਿ ਐਸੇ ਹੀ ਕਰੀ, ਮੁਲਖ ਸਭਿ ਸੋਧਿਓ[1]। [1]ਢੂੰਡਿਆ।
ਸਿੱਖ ਮਸੰਦਨਿ ਬਾਂਧਿ, ਪੁਨਾ ਤਿਨਿ ਬੋਧਿਓ[1] ॥ ੯੩ ॥ [1]ਸਮਝਾਇਆ।
ਦੀਜੈ ਗੁਰੂ ਬਤਾਇ, ਸ਼ਾਹਿ ਕਉ ਖੁਸ਼ ਕਰੋ।
ਲੀਜੈ ਬਹੁਤ ਇਨਾਮ, ਆਪ ਕਜੋਂ ਦੁਖ ਭਰੋ।
ਦੀਨੋ ਹਿੰਦੁਨਿ ਕਸ਼ਟ, ਲਚਾਰੀ[1] ਅਤਿ ਬਨੀ। [1]ਬੇਵਸੀ।
ਜਾਨੀ ਜਾਨ ਸੁਜਾਨ[1], ਗਟੀ[2] ਗੁਰਿ ਯਹਿ ਗਨੀ ॥ ੯੪ ॥ [1]ਚਤੁਰ ਸਤਿਗੁਰਾਂ। [2]ਗਿਣਤੀ, ਵਿਚਾਰ।

ਚੌਪਈ:

ਤਬਿ ਸਤਿਗੁਰੁ ਸ੍ਰੀ ਤੇਗ ਬਹਾਦਰ।
ਧਰਮ ਧੁਜਾ[1] ਕੀ ਪਹਿਰੀ ਚਾਦਰ। [1]ਨਿਸ਼ਾਨ, ਚਿੰਨ੍ਹ।
ਚਲਤੇ ਮਗ ਮੈਂ ਗਾਉਂ ਸੁ ਹੇਰਾ[1]। [1]ਦੇਖਿਆ।
ਸੈਫਾਵਾਦ ਕੀਓ ਗੁਰੁ ਡੇਰਾ ॥ ੯੫ ॥
ਸੈਫ ਦੀਨ ਥਾ ਮਾਲਕ ਗਾਉਂ[1]। [1]ਪਿੰਡ ਦਾ।
ਕਿਸੀ ਸੁਨਾਯੋ ਤਿਸ ਗੁਰੁ ਨਾਉਂ ॥ ੯੬ ॥

ਦੋਹਰਾ:

ਉਤਰੇ ਹੈਂ ਤਵ ਗਾਉਂ ਮੈਂ,
ਤੇਗ ਬਹਾਦਰ ਆਨ।
ਜਗਮਗ ਜੋਤਿ ਸੁਹਾਵਨੀ,
ਸੰਤ ਰੂਪ ਪਹਿਚਾਨ ॥ ੯੭ ॥

ਚੌਪਈ:

ਸੁਨਾ ਨਾਮ ਤਤਕਾਲ ਸਿਧਾਯੋ।
ਬਿਹਬਲ ਹ੍ਵੈ ਤਨ ਪੁਲਕਤਿ[1] ਆਯੋ। [1]ਰੋਮ ਖੜੇ ਹੋ ਗਏ।
ਹਾਥ ਜੋਰਿ ਕੈ ਸਨਮੁਖ ਠਾਢਾ।
ਪੂਰਬ ਪ੍ਰੇਮ ਨੈਨ ਜਲ ਬਾਢਾ ॥ ੯੮ ॥

ਕਬਿੱਤ:

ਸੈਫ ਦੀਨ ਆਇਓ ਤਿਨ ਦਰਸ਼ਨ ਪਾਇਓ,
ਸਿਰ ਚਰਨ ਨਿਵਾਇਓ ਜਾਨਿਓ ਪੀਰ ਮਮ ਆਇਓ ਹੈ।
ਡੇਰਾ ਕਰਵਾਇ ਪੁਨ ਰਸਦ ਪੁਚਾਇ,
ਮਨ ਅਤਿ ਹਰਖਾਇ, ਮਾਨੋਂ ਰੰਕ ਨਿਧਿ ਪਾਇਓ ਹੈ[1]। [1]ਜਾਣੋ ਕੰਗਾਲ ਨੇ ਖ਼ਜ਼ਾਨਾ ਪਾ ਲਿਆ ਹੈ।
ਪਾਇ ਕੈ ਪ੍ਰਸ਼ਾਦ ਗੁਰੁ ਕੀਨੋ ਹੈ ਆਰਾਮ,
ਪ੍ਰਯੰਕ ਡਸਵਾਇ ਸੁਪਤਏ[1] ਮਨ ਭਾਇਓ ਹੈ। [1]ਪਲੰਘ ਡਹਾ ਕੇ ਸੌਂ ਗਏ।
ਉਠੇ ਗੁਰੁ ਦੇਵ ਸੈਫ ਦੀਨ ਸੁਨਿ ਭੇਵ,
ਕਰੀ ਬਿਨਤੀ ਅਭੇਵ[1] ਤਬਿ ਬਚਨ ਸੁਨਾਇਓ ਹੈ ॥ ੯੯ ॥ [1]ਭੇਦਰਹਿਤ।

ਦੋਹਰਾ:

ਮਨ ਮੈਂ ਮੈਂ ਚਿਤਵਤਿ ਰਹੋਂ,
ਨਿਸ ਦਿਨ ਬਾਰੰ ਬਾਰਿ।
ਕਬਿ ਦੀਦਾਰ ਹਮ ਦੇਹਿੰਗੇ,

| | |
|---|---|
| ਸ੍ਰੀ ਗੁਰੁ ਕਰੁਨਾ ਧਾਰਿ ॥੧੦੦॥ | |
| ਸੁਨੀ ਬੇਨਤੀ ਦਾਸ ਕੀ, | |
| ਕੀਯਾ ਮਨੋਰਥ ਪੂਰ। | |
| ਕਛੁਕ ਕਾਲ ਮਮ ਢਿਗ ਰਹੋ, | |
| ਬਾਛੋਂ[1] ਗੁਰੁ ਪਗ ਧੂਰ ॥੧੦੧॥ | [1]ਚਾਹੁੰਦਾ ਹਾਂ। |
| ਚੌਪਈ: | |
| ਤਬਿ ਸਤਿਗੁਰੁ ਜੀ ਭਏ ਦਿਆਲ। | |
| ਸੈਫ ਦੀਨ ਕਾ ਪਿਖਿ ਸੁਚ[1] ਹਾਲ। | [1]ਪਵਿੱਤ੍ਰ। |
| ਸ੍ਰੀ ਮੁਖ ਸੈਂ ਤਬਿ ਕੀਨ ਉਚਾਰ। | |
| ਚਾਰ ਮਾਸ ਮਮ ਇੱਛਾ ਧਾਰਿ[1] ॥੧੦੨॥ | [1]ਚਾਰ ਮਹੀਨੇ ਰਹਿਣ ਦੀ ਅਸੀਂ ਇੱਛਾ ਕਰਦੇ ਹਾਂ। |
| ਪੁਨ ਹਮ ਕਾਰਨ ਕਰਨਾ ਔਰ। | |
| ਚਲੇ ਜਾਇ ਹਮ ਅਨਤੇ ਠੌਰ[1]। | [1]ਹੋਰ ਜਗ੍ਹਾ। |
| ਪ੍ਰੇਮ ਦੇਖਿ ਗੁਰੁ ਰਹੇ ਚੁਮਾਸਾ[1]। | [1]ਹਾੜ ਸੁਦੀ ੧੨ ਤੋਂ ਕਤਕ ਸੁਦੀ ੧੨ ਤੱਕ ਦਾ ਚਾਰ ਮਹੀਨਿਆਂ ਦਾ ਸਮਾਂ। |
| ਅਨਤ[1] ਜਾਨ ਕੀ ਧਰਿ ਮਨ ਆਸਾ ॥੧੦੩॥ | [1]ਹੋਰ (ਥਾਂ)। |
| ਸਭਿ ਸੰਗਤਿ ਪ੍ਰਤਿ ਗਿਰਾ[1] ਉਚਾਰੀ। | [1]ਬਾਣੀ। |
| ਨਿਜ ਨਿਜ ਸਦਨ ਜਾਹੋ ਹਿਤਕਾਰੀ[1]। | [1]ਹੇ ਪ੍ਰੇਮੀਓ। |
| ਕੀਯੋ ਬਿਰਾਗ[1] ਗੁਰੂ ਪ੍ਰਬੋਧਾ[2]। | [1]ਰੋਣ ਲਗ ਪਏ। [2]ਸਮਝਾਇਆ। |
| ਧੀਰਜ ਧਰੋ ਤਜਾਗ ਮਨਿ ਕ੍ਰੋਧਾ ॥੧੦੪॥ | |
| ਸੈਫ ਦੀਨ ਪੁਨ ਬਿਨਤੀ ਕੀਨ। | |
| ਮੋਹਿ ਸੰਗਿ ਪ੍ਰਭ ਕਜੋਂ ਨਹੀਂ ਲੀਨ। | |
| ਹਮੈ ਇਕਾਕੀ ਬਨ ਹੈ ਰਹਿਨਾ[1]। | [1]ਅਸਾਨੂੰ ਇਕੱਲਿਆਂਰਹਿਣਾ ਬਣੇਗਾ। |
| ਤੁਮੈ ਭਵਿੱਖਤ ਬਨ ਹੈ ਕਹਿਨਾ[1] ॥੧੦੫॥ | [1]ਔਣ ਵਾਲਾ ਸਮਾਂ ਵੇਖ ਕੇ ਤੁਹਾਨੂੰ ਕਹਿਣਾ ਬਣਦਾ ਹੈ (ਕਿ ਨਾਲ ਨ ਚੱਲੋ)। |
| ਹਮ ਤੁਮ ਸਦਾ ਮਿਲਾਪੀ ਰਹਿਹੋਂ[1]। | [1](ਗੁਰਾਂ ਕਿਹਾ) ਅਸੀਂ ਤੇ ਤੁਸੀਂ ਸਦਾ ਇਕੱਠੇ ਹੀਰਹਾਂਗੇ। |
| ਜਬਿ ਚਿਤਵੋ ਤਬਿ ਦਰਸ਼ਨ ਲੈਹੋਂ[1]। | [1]ਲੈ ਲਿਆ ਕਰੋਗੇ। |
| ਗੁਰੁ ਘਰ ਦਾਸ ਸਦਾ ਗੁਰੁ ਸੰਗ। | |
| ਕਰੇ ਮਨੋਰਥ ਕਰੇ ਨ ਭੰਗ[1] ॥੧੦੬॥ | [1]ਕੀਤੇ ਮਨੋਰਥਾਂ ਨੂੰ (ਗੁਰੂ) ਨਾਸ ਨਹੀਂ ਕਰਦਾ। |
| ਨਾਮ ਦਾਨ ਗੁਰੁ ਕਰਿ ਕਲਜਾਨ[1]। | [1]ਗੁਰੂ ਨਾਮ ਦਾਨ ਦੇ ਕੇ (ਤੁਹਾਡੀ) ਕਲਿਆਣ ਕਰਨਗੇ। |
| ਬਿਸਰੇ ਨਾਮ ਨ ਪਦ ਨਿਰਬਾਨ[1]। | [1](ਤੁਹਾਨੂੰ) ਦੁੱਖਾਂ ਤੋਂ ਰਹਿਤ ਪਦਵੀ ਦੇਣ ਵਾਲਾ ਨਾਮ ਨ ਭੁੱਲੇ। |
| ਸਤਿ ਸੰਗਤ ਮਨ ਨੀਵਾਂ ਕਰਨਾ। | |
| ਨਾਮੁ ਜਪਨ ਮੈਂ ਦੇਰ ਨ ਕਰਨਾ ॥੧੦੭॥ | |
| ਸਾਸ ਸਾਸ ਮੈਂ ਬਿਸਰੇ ਨਾਹੀ[1]। | [1](ਤੁਹਾਨੂੰ) ਨ ਭੁੱਲੇ। |
| ਏਕ ਖੁਦਇ ਯਾਦ ਮਨ ਮਾਹੀ। | |
| ਜਿਤਕ ਸੰਗਿ ਸੰਗਤ ਹੈ ਗੁਰੁ ਤੇ[1]। | [1]ਤਿਸ (ਸੰਗਤ ਨੂੰ) ਗੁਰਾਂ ਨੇ। |
| ਬਿਦਾ ਦਈ ਗੁਰੁ ਨਿਕਸੇ ਪੁਰ ਤੇ ॥੧੦੮॥ | |
| ਸਿਖ ਕਹੈਂ ਹਮ ਹੂੰ ਸੰਗ ਚਲ ਹੈਂ। | |

ਜਾਇ ਪ੍ਰਾਨ ਤੌ ਭੀ ਨਹਿ ਟਲ ਹੈਂ।
ਜੋ ਚਲ ਹੈਂ ਹਮਰੇ ਸੰਗਿ ਭਾਈ[1]। [1](ਗੁਰੂ ਜੀ ਕਹਿੰਦੇ ਹਨ)...।
ਮਿਲੇ ਤ੍ਰਾਸ ਤਿਨ ਕੋ ਅਧਿਕਾਈ ॥੧੦੯॥
ਮਾਨ ਬੈਨ ਸਿਖ ਪੀਛੈ ਹਟੇ।
ਸਤਿਗੁਰੁ ਆਗੇ ਜਾਵਤ ਰਟੇ[1]। [1]ਤੁਰੇ ਜਾਂਦੇ ਹਨ।
ਪੰਚ ਸਿਖ ਗੁਰੁ ਕੇ ਸੰਗਿ ਰਹੇ।
ਔਰ ਸਭੀ ਗੁਰੁ ਮਗ ਤਜਿ ਬਹੇ[1] ॥੧੧੦॥ [1]ਗੁਰਾਂ ਦਾ ਰਸਤਾ ਛੱਡ ਕੇ ਬੈਠ ਗਏ।
ਮਤੀ ਦਾਸ ਗੁਰਦਿੱਤਾ ਦੋਇ।
ਤੀਨ ਸਿਖ ਪੁਨ ਔਰੈ ਜੋਇ[1] ॥੧੧੧॥ [1]ਹੋਰ ਦੇਖੀਦੇ ਹਨ।
ਦੋਹਰਾ:
ਬਿਦਾ ਭਏ ਗੁਰੁ ਤਹਾਂ ਤੇ,
ਚਲੇ ਸਮਾਣੇ ਓਰ।
ਥਿਰੇ ਤਹਾਂ ਥਲ ਅਧਿਕ[1] ਪਿਖਿ, [1]ਬਹੁਤਾ (ਚੰਗਾ) ਦੇਖ ਕੇ।
ਕੀਨ ਸੁ ਡੇਰਾ ਭੋਰ[1] ॥੧੧੨॥ [1]ਸਵੇਰ ਸਾਰ।
ਚੌਪਈ:
ਗੜੀ ਅਨੇਕ ਪਠਾਨਨਿ ਕੇਰੀ।
ਬਨੀ ਅਨੂਪਮ ਸਭਹਿਨਿ ਹੇਰੀ।
ਏਕ ਪਠਾਣ ਬਡਾ ਸਰਦਾਰ।
ਸ੍ਰੀ ਗੁਰੁ ਕੀ ਤਿਨ ਪਾਈ ਸਾਰ[1] ॥੧੧੩॥ [1]ਖ਼ਬਰ।
ਆਯੋ ਤੁਰਤ ਦਰਸ ਗੁਰੁ ਹੇਰਾ।
ਕਦਮ ਬੋਸ[1] ਕਰਿ ਊਚੇ ਟੇਰਾ[2]। [1]ਚਰਨ ਚੁੰਮ ਕੇ। [2]ਕਿਹਾ।
ਭੀਤਰ ਹਮਰੇ ਚਲੋ ਗੁਸਾਈਂ।
ਕਰੋਂ ਸੇਵ ਦਾਸ ਕੀ ਨਜਾਈਂ ॥੧੧੪॥
ਮਮ ਗ੍ਰਹਿ ਪਾਵਨ ਕਰੋ ਸੁਆਮੀ।
ਪੀਰਨ ਪੀਰ ਸੁ ਅੰਤ੍ਰਯਾਮੀ।
ਹਮ[1] ਸਾਧੂ ਇਹ ਥਲ ਹੈ ਨੀਕਾ। [1](ਗੁਰੂ ਜੀ ਕਹਿੰਦੇ ਹਨ)।
ਭੀਤਰ ਗਵਨ ਕਰਨ ਨਹਿ ਨੀਕਾ ॥੧੧੫॥
ਗਇਓ ਅਵਾਸ[1] ਰਸਦ ਪਹੁੰਚਾਈ। [1]ਘਰ।
ਸਤਿਗੁਰੁ ਪ੍ਰੀਤਿ ਜਾਨ ਸਿਵਿਕਾਈ[1]। [1]ਸੇਵਕਾਂ ਵਰਗੀ।
ਮਾਸ ਅਸੌਜ[1] ਦਿਵਸ ਜਬਿ ਆਵਾ। [1]ਅੱਸੂ ਮਹੀਨਾ।
ਤਬੈ ਨੁਰੰਗਾ ਬਹੁਤ ਰਿਸਾਵਾ[1] ॥੧੧੬॥ [1]ਗੁੱਸੇ 'ਚ ਆਇਆ।
ਕਾਰਨ ਕਵਨ ਦੇਰ ਬਡ ਲਾਗੀ।
ਪੀਰ ਹਿੰਦੁ ਕਾ ਕੋ ਅਨੁਰਾਗੀ[1]। [1]ਕੌਣ ਪ੍ਰੇਮੀ ਹੈ (ਜਿਸ ਨੇ ਉਨ੍ਹਾਂ ਨੂੰ ਲਕੋਰੱਖਿਆ ਹੈ)।
ਸ਼ਕਤਿ[1] ਅਹਿਦੀਏ ਦੇਉ ਪਠਾਈ। [1]ਬਲ ਵਾਲੇ।
ਜਹਾਂ ਹੋਇ ਤਹਿਂ ਪਕਰਿ ਲਜਾਈ ॥੧੧੭॥
ਤਬੈ ਅਹਿਦੀਏ ਬਹੁ ਉਠਿ ਦੌਰੇ।

ਸਗਲ ਮੁਲਕ ਮੈਂ ਕੀਨੋ ਰੌਰੇ।
ਘਰ ਘਰ ਗਾਉਂ ਗਾਉਂ ਮੈਂ ਫਿਰਤੇ।
ਨਹਿਂ ਸੁੱਧ ਪਾਈ ਗੁਰੁ ਕੀ ਚਿਰ ਤੇ ॥੧੧੮॥
ਪਰੀ ਹਿੰਦ ਮੈਂ ਮਾਰੋ ਮਾਰ।
ਬਿਨ ਜਗਦੀਸਰ ਕੌਨ ਉਬਾਰ[1]।
[1]ਕੌਣ ਬਚਾ ਸਕਦਾ ਹੈ।
ਤ੍ਰਾਹਿ ਤ੍ਰਾਹਿ[1] ਕਰਿ ਬਿਨਤੀ ਕਰੈ।
[1]ਰੱਖਿਆ ਕਰੋ, ਰੱਖਿਆ ਕਰੋ।
ਬਿਨ ਸਤਿਗੁਰੁ ਦੁਖੁ ਕੌਨੇ ਹਰੈ ॥੧੧੯॥
ਖੋਜਤਿ ਸ਼ਹਿਰ ਸਮਾਣੇ ਆਏ।
ਪਰੀ ਸੰਧਿਆ[1] ਤਹਾਂ ਟਿਕਾਏ ॥੧੨੦॥
[1]ਸ਼ਾਮ।

ਦੋਹਰਾ:

ਕਿਸੀ ਕਾਜ ਗ੍ਰਹਿ ਕੇ ਲੀਏ,
ਗਯੋ ਪਠਾਣ ਬਜ਼ਾਰ।
ਮਿਲੇ ਅਹਿਦੀਏ ਤਿਸੀ ਕੋ,
ਪੂਛੀ ਤਿਨਿ ਸਭਿ ਸਾਰ[1] ॥੧੨੧॥
[1]ਖ਼ਬਰ।
ਪੀਰ ਹਿੰਦੁ ਕਾ ਛਿਪ ਗਯੋ,
ਤਿਹ ਪਕਰਨਿ ਕੇ ਹੇਤ।
ਫਿਰੇ ਮੁਲਖ ਮੈਂ ਅਹਿਦੀਏ,
ਪਤਾ ਨ ਕੋਊ ਦੇਤ ॥੧੨੨॥

ਚੌਪਈ:

ਯਿਹ ਬਚ ਸੁਨਤਿ ਗੁਰੂ ਢਿਗ ਆਯੋ।
ਥਰ ਥਰ ਕੰਪਤਿ ਬਚਨ ਸੁਨਾਯੋ।
ਸਤਿਗੁਰ ਕਹੀ ਸੁਨੋ ਤੁਮ ਖਾਨ।
ਕਿਹ ਕਾਰਨ ਚਿੰਤਾਤਰ[1] ਜਾਨ ॥੧੨੩॥
[1]ਚਿੰਤਾ ਦੇ ਅਧੀਨ।
ਮਹਾਰਾਜ ਪ੍ਰਥਮੇ ਮੈਂ ਭਾਖੀ[1]।
[1]ਮੈਂ ਪਹਿਲਾਂ ਹੀ (ਇਹ ਗੱਲ) ਕਹੀ ਸੀ।
ਕੂਰ ਕਹੂੰ ਨਹੀਂ, ਅੱਲਾ ਸਾਖੀ[1]।
[1]ਅੱਲਾ ਗਵਾਹ ਹੈ।
ਭੀਤਰ ਚਲੋ ਢੁਂਡਾਊ ਆਏ।
ਔਰੰਗਜ਼ੇਬ ਕੀ ਮਤਿ ਬੌਰਾਏ[1] ॥੧੨੪॥
[1]ਕੰਵਲੀ ਹੋ ਗਈ ਹੈ।
ਸਾਧ ਫਕੀਰਨ ਕੋ ਮਰਵਾਈ।
ਕਰੇ ਕਤਲ ਨਹਿਂ ਨੈਕ ਲਜਾਈ[1]।
[1]ਥੋੜੀ ਜਿਹੀ ਵੀ ਸ਼ਰਮ ਨਹੀਂ ਕਰਦਾ।
ਅਬਿ ਤੁਮ ਚਲੋ ਮਾਨ ਬਚ ਮੇਰਾ।
ਚਲੇ ਜਾਹਿੰਗੇ ਪੇਖਿ ਸੁਵੇਰਾ ॥੧੨੫॥
ਸਤਿਗੁਰੁ ਕਹੀ ਸਹੀ ਤੁਮ ਤੁਰਕਾ[1]।
[1]ਤੂੰ ਵੀ ਤੁਰਕ ਸਹੀ ਹੁੰਦਾ ਹੈਂ।
ਕਿਮ ਪਹਿਰਾ ਸੰਤਨ ਕਾ ਬੁਰਕਾ[1]।
[1]ਤੂੰ ਕਿਵੇਂ ਸੰਤਾਂ ਦਾ ਲਿਬਾਸ ਪਹਿਨ ਲਿਆ ਹੈ ?
ਮਹਾਰਾਜ ਮੈਂ ਫਤੇ ਦੀਨ ਘਰ।
ਕਛੁ ਦੀਨ ਰਹਿ ਦੇਖੇ ਥੇ ਥੇ ਗੁਰੁ ਬਰ[1] ॥੧੨੬॥
[1]ਵੱਡੇ ਗੁਰੂ ਜੀ।
ਮਨ ਮੇਰੇ ਨਿਸਚੇ ਯਹਿ ਸਹੀ[1]।
[1]ਠੀਕ ਨਿਸਚਾ ਹੋਇਆ ਹੈ।

ਸੂਰਤ ਅੱਲਹਿ ਫਕਰਾਂ ਲਹੀ[1]। — [1](ਮੈਂ ਇਹ ਗੱਲ) ਜਾਣੀ ਹੈ ਕਿ ਫ਼ਕੀਰ ਅੱਲਾ ਦਾ ਸਰੂਪ ਹਨ।
ਸਗਲ ਸੁਭਾਇ ਦੇਖ ਤਿਸ ਕੇਰਾ।
ਭੀਤਰ ਸਤਿਗੁਰੁ ਕੀਨ ਸੁ ਡੇਰਾ ॥੧੨੭॥
ਭਏ ਨਿਚਿੰਤ ਪੁਨ ਦਏ ਕਿਵਾਰਾ[1]। — [1]ਤਖ਼ਤੇ ਬੰਦ ਕਰ ਦਿੱਤੇ।
ਸਤਿਗੁਰੁ ਪ੍ਰਭਾ ਬਾਲ ਰਵਿ ਧਾਰਾ[1] ॥੧੨੮॥ — [1]ਸਵੇਰ ਦੇ ਸੂਰਜ ਵਾਂਗ ਗੁਰਾਂ ਦੀ ਸੋਭਾ ਜਾਣੀ।

ਦੋਹਰਾ:

ਤਬਿ ਅਉਸਰ[1] ਬੂਝਤ ਫਿਰਤਿ, — [1]ਉਸੇ ਸਮੇਂ।
ਕਿਸ ਹੇਰੇ ਗੁਰੁ ਹਿੰਦੁ।
ਕਹੀ ਏਕ ਨੇ ਸਕਲ ਬਿਧਿ,
ਉਤਰੇ ਮਨੋ ਨਰਿੰਦ[1] ॥੧੨੯॥ — [1]ਜਾਣੋ ਕੋਈਰਾਜਾ ਉਤਰਿਆ ਹੈ।
ਕਾਲ[1] ਦੁਪਹਿਰੇ ਸ਼ਹਿਰ ਮੈਂ, — [1]ਕੱਲ।
ਹੋਇ ਅੱਸ੍ਵ[1] ਅਸਵਾਰ। — [1]ਘੋੜੇ ਤੇ।
ਔਰ ਪੰਚ ਤਿਨ ਸੰਗਿ ਥੇ,
ਮੈਂ ਦੇਖੇ ਸਚ ਸਾਰ[1] ॥੧੩੦॥ — [1]ਇਹ ਸਾਰੀ ਗੱਲ ਸੱਚੀ ਹੈ।

ਚੌਪਈ:

ਤਬਿ ਤਿਨਿ ਖੋਜ[1] ਲੀਯਾ ਗੁਰੁ ਕੇਰਾ। — [1]ਪੈੜ।
ਆਇ ਪਠਾਣ ਤਿਨੋਂ ਗ੍ਰਹਿ ਹੇਰਾ[1]। — [1]ਉਨ੍ਹਾਂ ਆ ਕੇ ਪਠਾਣ ਦਾ ਘਰ ਦੇਖਿਆ।
ਬੂਝਾ ਤਿਨੇ ਗੁਰੁ ਤੁਮੁ ਪੇਖਾ।
ਤਬਿ ਪਠਾਣ ਕਿਯੋ ਕ੍ਰੋਧ ਵਿਸੇਖਾ[1] ॥੧੩੧॥ — [1]ਬਹੁਤਾ।
ਅਰੇ ਦੁਸ਼ਟ ਇਹਾਂ ਤੁਰਕਨਿ ਬਾਸਾ[1]। — [1]ਵਾਸਾ। (ਅ) ਵਸੋਂ ਹੈ।
ਹਿੰਦੂ ਕੋ ਦੇਂ ਸਤਰਿ ਨਿਵਾਸਾ[1]। — [1]ਹਿੰਦੂ ਨੂੰ ਪੜਦੇ 'ਚ ਨਿਵਾਸ ਦੇ ਸਕਦੇ ਹਾਂ ?
ਚਲੇ ਜਾਹੁ ਮਤ ਫੇਰੁ ਬਖਾਨੋ।
ਨਹੀ ਤੋ ਤੇਗ ਚਮਕਤੀ ਜਾਨੋ ॥੧੩੨॥
ਗਏ ਭਾਗ ਨਿਸਚੇ ਜੀਯ ਜਾਨਾ।
ਤੁਰਕ ਧਾਮ ਕਿਮ ਹਿੰਦੂ ਮਾਨਾ।
ਜੋ ਕੁਝ ਭਯੋ ਸੁ ਗੁਰੈਂ ਸੁਨਾਯੋ।
ਸਾਧ ਸਾਧ[1] ਗੁਰੁ ਤੇ ਬਰ ਪਾਯੋ ॥੧੩੩॥ — [1]ਸ਼ਾਬਾਸ਼ ਸ਼ਾਬਾਸ਼।
ਮਨੋ ਕਾਮਨਾ ਪੂਰਨ ਤੁਮਰੀ।
ਜੋ ਇੱਛਾ ਕਰਹੋ ਤੁਮ ਸਗਰੀ।
ਰਹੋ ਨਿਚਿੰਤ ਨ ਚਿੰਤਾ ਪਾਵੋ।
ਫਤੇ ਤੁਮਾਰੀ ਜਹਿਂ ਤੁਮ ਜਾਵੋ ॥੧੩੪॥
ਕੀਓ ਕੂਚ ਦਿਨ ਦੋਇਕ ਪਾਛੇ।
ਗਾਉਂ ਘੁਰਾਲੀ ਉਤਰੇ ਆਛੇ।
ਦਾਣਾ ਘਾਸ ਮੋਲ ਕੋ ਲੀਨੋ।
ਰਸਦ ਮੰਗਾਈ ਜੋ ਮਨ ਚੀਨੋ ॥੧੩੫॥
ਨਹਿਂ ਰਾਹਕ[1] ਕੁਝ ਸੇਵਾ ਕਰੀ। — [1]ਜਿਮੀਂਦਾਰਾਂ।

ਅੱਸਵ ਨਿਹਾਰਿ ਬੁਧਿ ਉਨਿ ਹਰੀ[1]।
[1]ਘੋੜਾ ਦੇਖ ਕੇ ਉਨ੍ਹਾਂ ਦੀ ਅਕਲ ਮਾਰੀ ਗਈ।

ਭਏ ਪ੍ਰਸੰਨ ਮਿਲਾ ਘਰਿ ਬੈਠੇ[1]।
[1]ਘਰ ਬੈਠਿਆਂ ਨੂੰ (ਘੋੜਾ) ਮਿਲ ਗਿਆ ਹੈ।

ਅਸ੍ਵ ਛਿਨਾਵੈਂ ਬਹੁ ਮੁਲ ਮੈਠੇ[1] ॥੧੩੬॥
[1]ਬਹੁਤੇ ਮੁੱਲ ਦੇ ਘੋੜੇ ਖੋਹ ਲਈਏ।

ਪਰੀ ਨਿਸਾ ਤਬਿ ਤਸਕਰ[1] ਆਏ।
[1]ਚੋਰ।

ਮਿਲੇ ਖਸ਼ਟ[1] ਤਬਿ ਚਲੇ ਦੁਰਾਏ[2]।
[1]ਛੇ। [2]ਲੁਕ ਕੇ।

ਸੋਇ ਗਯੋ ਰਾਖਾ ਜਬਿ ਹੇਰਾ।

ਅਸ੍ਵ ਲੈਨ ਹਿਤ ਕੀਯੋ ਚੁਫੇਰਾ[1] ॥੧੩੭॥
[1]ਚਹੁੰ ਪਾਸੀਂ ਫਿਰੇ।

ਗਏ ਨਜ਼ੀਕ ਅੰਧ ਸਭਿ ਭਏ।

ਨਹਿਂ ਦੀਸਤ ਹਮ ਕਹਿਂ ਭੁਲ ਗਏ।

ਬਾਰ ਬਾਰ ਜਬਿ ਨੇਰੇ ਆਵੈਂ।

ਬਨੇ ਅੰਧ ਪੁਨ ਮਨਿ ਪਛੁਤਾਵੈਂ ॥੧੩੮॥

ਸਗਲੀ ਰੈਨ ਫਿਰਤ ਪਚਹਾਰੇ[1]।
[1]ਹੰਬ ਕੇ ਹਾਰ ਗਏ।

ਭਈ ਪ੍ਰਾਤ[1] ਘਰ ਆਇ ਸੰਭਾਰੇ।
[1]ਸਵੇਰ ਹੋਈ।

ਕਹੀ ਬਡਨ ਸੈਂ ਸਭਿ ਬਿਵਹਾਰੂ[1]।
[1](ਰਾਤ ਦਾ) ਕੌਤਕ।

ਯਹਿ ਕੋਈ ਪੁਰਖ ਬਡੇ ਹੈਂ ਭਾਰੂ ॥੧੩੯॥

ਸਭਿ ਮਿਲਿ ਕਰੀ ਸਲਾਹ ਸੰਭਾਰਾ[1]।
[1]ਸਮਾਂ ਸੰਭਾਲਣ ਦੀ ਸਲਾਹ ਕੀਤੀ।

ਚਰਨ ਗਹੋ ਅਬਿ ਬਾਰੰ ਬਾਰਾ ॥੧੪੦॥

ਅੜਿੱਲ:

ਤੁਮ ਪਰਮੇਸ਼ਰ ਰੂਪ,
ਸਾਧ ਜੀ ਹਮ ਸੁਨੀ।
ਕਰਨ ਕਰਾਵਨ ਸਮਰੱਥ*,
*ਏਥੋਂ ਤੱਕ ਇਹ ਰਚਨਾ ਆਖੇਪ ਹੈ। ਸਬੂਤ ਲਈ ਦੇਖੋ ਬਿਸ੍ਰਾਮ ੩੯ ਦੇ ਅੰਕ ੯੨ ਦੇ * ਨਿਸ਼ਾਨ ਦੀ ਪੈਰ ਟੂਕ।

ਧਰਾ ਪੈ ਤੁਮ ਮੁਨੀ।
ਹਮ ਅਜਾਨ ਅਗਜਾਨ,
ਦੀਨ ਸਰਨੀ ਅਏ।
ਹੋ ਘੋੜੇ ਅਏ ਚੁਰਾਵਨ
ਅੰਧੇ ਹ੍ਵੈ ਗਏ ॥੧੪੧॥

ਕਪਟਹੀਨ[1] ਅਤਿ ਦੀਨ,
[1]ਛਲਰਹਿਤ।

ਭਏ[1] ਪਿਖਿ ਗੁਰੁ ਉਨੈ।
[1]ਬਹੁਤ ਦੁਖੀ ਹੋਏ।

ਕਹਜੋ ਨ ਛੇਰਜੋ ਸਾਧ ਤਈਂ[1],
[1](ਅਗੋਂ ਤੋਂ) ਸਾਧਾਂ ਨੂੰ ਨ ਛੇੜਿਆ ਜੇ।

ਬਖਸ਼ਜੋ ਪੁਨੈ।
ਪੁਨ ਉਨਿ ਮਿਲਿ ਕਰ ਜੋਰਿ
ਬਖਾਨੀ ਅਰਜ਼ ਹੈ।

ਹੋ ਪ੍ਰਭ ਪੂਰੋ ਹਮ ਗਰਜ਼[1]
[1]ਇੱਛਾ।

ਜਾਨਿ ਨਿਜ ਫਰਜ਼ ਹੈ ॥੧੪੨॥

ਪਾਨੀ ਖਾਰਾ ਕਟੂ[1],
[1]ਕੌੜਾ।

ਹਮਾਰੇ ਕੂਪ[1] ਹੈ। — [1]ਖੂਹ।
ਕਰੋ ਬਚਨ ਜਜੋਂ ਮੀਠਾ,
ਹੋਵੈ ਖੂਪ ਹੈ[1]। — [1]ਚੰਗਾ ਹੈ।
ਤੁਮ ਧਰਮਾ ਅਵਤਾਰ,
ਕਰੋ ਉਪਕਾਰ ਇਹੁ।
ਹੋ ਬਿਨ ਮੀਠੇ ਜਲ, ਦੁਖੀ
ਰਹਤ ਹੈਂ, ਸੁਖ ਦਿਹੁ ॥੧੪੩॥
ਸੁਨਿ ਗੁਰੁ ਕਰਨਾ ਧਾਰ,
ਤੀਰ ਇਕ ਤਜ ਕਹਾ।
ਗਾਮ ਚੁਫੇਰੇ ਤੀਰ
ਮਾਰ ਹੈ ਲਗ ਜਹਾਂ[1]। — [1]ਜਿੱਥੋਂ ਤਕ ਤੀਰ ਦੀ ਮਾਰ ਹੈ।
ਤਹਿਂ ਲੌ[1] ਮੀਠਾ ਮਿਲੈ, — [1]ਉਥੋਂ ਤੱਕ।
ਆਜ ਤੈ ਜਲ ਤੁਮੈ।
ਹੋ ਇਹੁ ਬਰ ਸੁਨਿ ਖੁਸ਼ ਭਏ,
ਗੁਰੂ ਕੇ ਪਗ ਚੁੰਮੈ ॥੧੪੪॥
ਅਜ਼ਮਤ ਅਬਿ ਲੌ ਪ੍ਰਤਖ,
ਗੁਰੁ ਕੀ ਹੈ ਤਹੇ[1]। — [1]ਓਥੇ।
ਤੀਰ ਮਾਰ ਤੈ ਬਾਹਰ
ਖਾਰਾ ਜਲ ਅਹੇ।
ਤਹਿ ਤੈ ਜੀਂਦ ਗ੍ਰਾਮ,
ਗੁਰੂ ਪੁਨ ਜਾਇ ਕੈ।
ਹੋ ਮੋਲ ਮੰਗਾਈ ਰਸਦ,
ਨਿਸਾ ਠਹਿਰਾਇ ਕੈ[1] ॥੧੪੫॥ — [1]ਰਾਤ (ਉਥੇ) ਠਹਿਰ ਕੇ।
ਲਖਣ ਮਾਜਰੇ, ਰੋਹਤਕ, ਜਾਨੀ ਪੁਰ, ਥਿਰੇ।
ਸਨੇ ਸਨੇ ਮਗ ਨਾਖ[1] — [1]ਰਸਤਾ ਲੰਘ ਕੇ।
ਆਗਰੇ ਜਾ ਫਿਰੇ।
ਸਿੱਖ ਸਿੱਖਨੀ ਬ੍ਰਿੱਧ,
ਦਰਸ ਗੁਰੁ ਜੇ ਚਹੀਂ।
ਹੋ ਤਿਨ ਕੀ ਇੱਛਜਾ ਪੂਰਨ
ਹਿਤ, ਗੁਰੁ ਗੇ ਵਹੀਂ ॥੧੪੬॥
ਕੋਤਵਾਲ[1] ਥਾ ਸੱਯਦ, — [1]ਸ਼ਹਿਰ ਦੀ ਰੱਖਿਆ ਕਰਨ ਵਾਲਾ ਅਹੁਦੇਦਾਰ।
ਤਬਿ ਜੋ ਆਗਰੇ।
ਨਿਤ ਪ੍ਰਤਿ ਕਰਤੋ ਬਿਨਤੀ,
ਅੰਚਰ ਪਾ ਗਰੇ[1]। — [1]ਗੱਲ 'ਚ ਪੱਲਾ ਪਾ ਕੇ।
ਤੇਗ ਬਹਾਦਰ ਹਿੰਦੁ ਪੀਰ,
ਜੇ ਹੈਂ ਸਹੀ[1]। — [1]ਠੀਕ।

ਹੋ ਮੁਝੇ ਦਿਵੈਹਿਂ ਇਨਾਮ,
ਆਇਂ ਤੋ ਇਤ ਕਹੀਂ ॥੧੪੭॥
ਏਕ ਹਜ਼ਾਰ ਦੀਨਾਰ[1],
[1]ਮੁਹਰਾਂ।
ਇਨਾਮ ਸੁ ਪਾਇ ਹੈ।
ਪੀਰ ਹਿੰਦੁ ਕੇ ਤਈਂ,
ਪਕਰਿ ਜੋ ਲਜਾਇ ਹੈ।
ਇਸ਼ਤਿਹਾਰ ਇਹੁ ਸ਼ਾਹਿ,
ਰਖਜੋ ਥਾ ਦੈ ਤਬੈ।
ਹੋ ਲਾਲਚਿ ਬੇਈਮਾਨ,
ਪਕਰਨੋ ਚਹਿਂ ਸਬੈ ॥੧੪੮॥
ਸੱਯਦ ਬੂਢਾ ਲੋਗਹਿਂ,
ਰੋਜ ਸੁਨਾਇ ਹੈ।
ਜੋ ਨੌਰੰਗ ਢਿਗ ਆਵਨ,
ਗੁਰੂ ਚਹਾਇ ਹੈਂ[1]।
[1]ਚਾਹੁੰਦੇ ਹਨ।
ਤੌਂ ਤੋ ਆਪਹਿਂ ਆਇ,
ਭਰੈਂ[1] ਮਮ ਭਾਵਨੀ[2]।
[1]ਪੂਰੀ ਕਰਨਗੇ। [2]ਇੱਛਾ।
ਹੋ ਜ਼ਰ[1] ਇਨਾਮ ਤੋ ਹੈ,
[1]ਧਨ।
ਇਕ ਤਈਂ ਦਿਲਾਵਨੀ ॥੧੪੯॥
ਗੁਰੁ ਭੀ ਹਾਤਮਤਾਈ
ਸਮ[1], ਉਪਕਾਰ ਹਿਤ।
[1]ਹਾਤਮਤਾਈ ਵਾਂਗ (ਹਾਤਮਤਾਈ=ਤਾਈ ਵੰਸ਼ ਦਾ ਇਕ ਅਰਬੀ ਸਰਦਾਰ ਜੋ ਵੱਡਾ ਦਾਨੀ ਤੇ ਪਰਉਪਕਾਰੀ ਸੀ।)
ਦਿੱਲੀ ਦਿਸ ਨਹਿਂ ਗਏ,
ਆਗਰੇ ਅਏ ਇਤ।
ਬਾਗ ਏਕ ਸੁਨਿ ਪੇਖਿ,
ਉਤ੍ਰੂਪੇ ਤਾਹਿ ਮੈਂ[1]।
[1]ਤਿਸ ਵਿੱਚ ਉਤਰ ਪਏ।
ਹੋਂ ਫੈਲੇ ਫੂਲੇ ਫਬੇ,
ਫਲੇ ਤਰੁ[1] ਜਾਹਿ ਮੈਂ ॥੧੫੦॥
[1]ਦਰੱਖ਼ਤ।
ਘੋੜੇ ਦਏ ਲਗਾਇ[1],
[1]ਬੰਨ੍ਹ ਦਿੱਤੇ।
ਥਿਰੇ ਇਕ ਤਰੁ ਤਰੇ।
ਫੁਲਵਾਰੀ ਕਾ ਸੈਰ ਕੀਨ,
ਇਤ ਉਤ ਭਰੇ[1]।
[1]ਏਧਰ ਓਧਰ ਭਲੀ ਤਰ੍ਹਾਂ।
ਰੰਗਾ ਰੰਗ ਬਿਹੰਗ[1],
[1]ਪੰਛੀ।
ਚੰਗ ਅਤਿ ਕੁੰਜ[1] ਹੈਂ।
[1]ਕੁੰਜ=ਵੇਲਾਂ ਨਾਲ ਚੁਫੇਰਿਓਂ ਢੱਕੀ ਹੋਈ ਬਾਗ਼ ਵਿਚਲੀ ਤੰਗ ਗਲੀ।
ਹੋ ਕੰਜਨ ਮੰਜਨ ਪਰ
ਅਲਿ ਗੁੰਜਨ ਪੁੰਜ ਹੈਂ[1] ॥੧੫੧॥
[1]ਉੱਜਲ ਕੰਵਲਾਂ ਉੱਪਰ ਬਹੁਤੇ ਭੌਰੇ ਗੂੰਜਦੇ ਹਨ।
ਲਘੁ ਦੀਰਘ ਸਰ ਸੁੰਦਰ,
ਸੋਹਿ ਸਪਾਨ ਥਾ[1]।
[1]ਸੁੰਦਰ ਸਰੋਵਰ ਛੋਟੀਆਂ ਵੱਡੀਆਂ ਪਉੜੀਆਂ ਸਹਿਤ ਸੋਹ ਰਿਹਾ ਹੈ।

ਸਹਿ[1] ਸਿੱਖਨ ਗੁਰੁ ਤਹਾਂ, — [1]ਸਣੇ।
ਕੀਨ ਇਸ਼ਨਾਨ ਥਾ।
ਨਿੱਤ ਰੀਤਿ ਜਯੋਂ ਹੁਤੀ,
ਧਯਾਨ ਕਿਲ ਕੀਨ ਕਲ[1]। — [1](ਕਿਲ) ਨਿਸਚੇ ਨਾਲ (ਕਲ) ਸੁੰਦਰ ਧਿਆਨ ਕੀਤਾ।
ਹੋ ਰਸਦ ਮੰਗਾਇ, ਕਰਾਇ
ਰਸੋਈ ਛਕੀ ਭਲ ॥ ੧੫੨ ॥
ਦਾਣਾ ਘਾਸ ਨਿਹਾਰੀ[1], — [1]ਖ਼ੁਰਾਕ।
ਅਸ੍ਵਨ ਕੋ ਦਯੋ।
ਹੇਤ ਪਰੀਖਯਾ ਸਿਖੈਂ,
ਪਾਸ ਬਿਠਾ ਲਯੋ।
ਕਹਯੋ ਅਏ ਹਮ, ਹਿੰਦੁ
ਧਰਮ ਹਿਤ, ਦੈਨ ਸਿਰ।
ਹੋ ਜਿਸ ਕੋ ਜਾਨ ਪਯਾਰੀ,
ਜਾਵੋ ਸੋਇ ਫਿਰ[1] ॥ ੧੫੩ ॥ — [1]ਉਹ ਮੁੜ ਜਾਵੋ।

ਦੋਹਰਾ:
ਇਹੁ ਸੁਨਿ ਸਿੱਖਨ ਜੋਰਿ ਕਰ,
ਸਭਿ ਨੇ ਇਕ ਮਨ ਹੋਇ।
ਕਹਯੋ ਭਵੈ ਹਮ ਤੈ ਵਹੀ[1], — [1]ਸਾਥੋਂ ਉਹੀ ਹੋਵੇਗਾ।
ਆਪ ਕਰਾਵਹਿਂ ਜੋਇ ॥ ੧੫੪ ॥

ਚੌਪਈ:
ਜਿਸ ਦਿਨ ਆਇ ਸਿੱਖ ਹਮ ਥੀਏ।
ਸੀਸ ਭੇਟ ਉਸ ਹੀ ਦਿਨ ਕੀਏ।
ਅਬਿ ਹਮਰੋ ਦਾਵਾ ਕੁਛ ਨਾਹੀ।
ਤਨ ਮਨ ਧਨ ਰਾਵਰ ਕਾ ਆਹੀ ॥ ੧੫੫ ॥
ਹਮਰੈ ਹਾਥ ਪ੍ਰਭੂ ਕਛੁ ਨੈ ਹੈਂ।
ਰਹਿ ਹੈ ਸਿਦਕ ਜੇ ਆਪ ਰਖੈ ਹੈਂ।
ਜਯੋਂ ਨਟ ਪੁਤਲੀ ਤਈਂ ਨਚਾਵੈ।
ਨਚੈ ਤੈਸ ਬਨਿ ਔਰ ਨ ਆਵੈ ॥ ੧੫੬ ॥
ਰਾਗ ਨਿਕਲ ਹੈ ਜੰਤ੍ਰ ਤੈ ਸੋ[1]। — [1]ਵਾਜੇ ਤੋਂ ਉਸ ਤਰ੍ਹਾਂ ਦਾ।
ਜੰਤ੍ਰੀ[1] ਚਹਿਤ ਨਿਕਾਰਨ ਜੈਸੋ। — [1]ਵਾਜਾ ਵਜਾਉਣ ਵਾਲਾ।
ਰਾਵਰ ਸੰਗ ਛੋਡਿ ਤਬਿ ਜਾਵੈਂ।
ਜੇ ਤਨ ਫੇਰ ਨਹੀ ਬਿਨਸਾਵੈਂ ॥ ੧੫੭ ॥
ਸੁਖ ਦੁਖ ਪਰਾਰਬਧ[1] ਅਨੁਸਾਰੈਂ। — [1]ਦੇਹ ਦੇ ਅਰੰਭ ਕਰਨ ਵਾਲਾ ਕਰਮ।
ਭੋਗਤਿ ਥੂਲ ਦੇਹ ਜਨ ਸਾਰੈਂ[1]। — [1]ਸਾਰੇ ਲੋਕ ਪੰਜਾਂ ਤੱਤਾਂ ਦੀ ਦੇਹ ਵਿੱਚ ਭੋਗਦੇ ਹਨ।
ਹਰੀ[1] ਹਰ[2] ਬਿਧਿ[3] ਨਹਿਂ ਮੇਟ ਸਕੈ ਹੈਂ। — [1]ਵਿਸ਼ਨੂੰ। [2]ਸ਼ਿਵ। [3]ਬ੍ਰਹਮਾ।
ਸਤਿਗੁਰੁ ਸੂਲੀ ਸੂਲ ਬਨੈ ਹੈਂ ॥ ੧੫੮ ॥
ਅਰ ਹਮ ਰਾਵਰ ਸੰਗਤ ਪਾਈ।

ਦ੍ਰਿਢ ਨਿਸਚਾ ਕਿ ਨ ਹੋਇ[1] ਗੁਸਾਈਂ।
[1]ਕਿਉਂ ਨ ਹੋਵੇ।

ਰਾਵਰ ਗ੍ਯਾਨ ਹਮੈਂ ਜੋ ਦੀਓ।
ਸੋ ਹਮ ਨਿਸਚਲ ਨਿਸਚੇ ਕੀਓ ॥੧੫੯॥
ਬ੍ਰਹਮ ਗ੍ਯਾਨ ਹਮਰੇ ਦ੍ਰਿਢ ਅਹੇ।
ਪਾਂਚ ਕਲੇਸ਼[1] ਦੇਹ ਤ੍ਰੈ ਦਹੇ[2]।
[1]ਪੰਜ ਕਲੇਸ਼ (ਰਾਗ, ਦ੍ਵੈਖ, ਅਸੰਮਤਾ (ਹੰਗਤਾ), ਅਭਿਨਿਵੇਸ਼ (ਹਠ), ਅਵਿਦਿਆ)। [2]ਤਿੰਨ ਦੇਹਾਂ (ਸਥੂਲ, ਸੂਖਮ ਤੇ ਕਾਰਨ) ਸਾੜ ਦਿੱਤੀਆਂ ਹਨ।

ਹਮ ਅਸੰਗ[1] ਹੈਂ ਸਦਾ ਦੇਹ ਤੈ।
[1]ਨਿਰਲੇਪ।

ਨਹੀਂ ਸਬੰਧ ਤ੍ਰਿਕਾਲ ਏਹ ਤੈ[1] ॥੧੬੦॥
[1]ਇਨ੍ਹਾਂ ਨਾਲ ਤਿੰਨ ਕਾਲ ਸੰਬੰਧ ਨਹੀਂ।

ਇਹੁ ਅਸੱਤ ਜ੍ਹਡ ਦੁਖਦ ਅਨਾਤਮ[1]।
[1]ਆਤਮਾਰਹਿਤ।

ਹਮ ਸਤਿ ਚਿਤ ਆਨੰਦ ਪ੍ਰਮਾਤਮ।
ਦੁਖ ਸੁਖ ਹਰਖ ਸੋਗ ਭਲ ਬੁਰਾ।
ਧਰਮ ਏਹੁ ਮਨ ਬੁਧਿ ਕੇ ਹੁਰਾ[1] ॥੧੬੧॥
[1]ਮਨ ਤੇ ਬੁਧੀ ਦੇ ਹਨ।

ਆਤਮ ਸਾਖੀ[1] ਸਬਿ ਤੈ ਪਰ ਹੈ।
[1]ਦੇਖਣ ਵਾਲਾ।

ਇਨਿ ਸਬਿ ਕੋ ਪ੍ਰਕਾਸ਼ਨ ਕਰਿ ਹੈ।
ਅਮਲ ਅਲੇਪ ਅਸੰਗ ਅਜੈ[1] ਹੈ।
[1]ਜਿੱਤਣ ਤੋਂ ਬਿਨਾ।

ਮਰੈ ਨ ਜਰੈ[1] ਨ ਕਟੈ ਕਦੈ ਹੈ ॥੧੬੨॥
[1]ਸੜਦਾ ਨਹੀਂ।

ਬੰਧ੍ਯਾ ਸੁਤ ਸਸ ਸਿੰਗ੍ਰਨਿ ਕੇਰੋ[1]।
[1]ਬਾਂਝ ਦੇ ਪੁੱਤਰ ਨੇ ਸਹੇ ਦੇ ਸਿੰਗਾਂ ਦਾ।

ਕਰ ਕਮਾਨ ਤਸਕਰ ਠੁਠ ਹੇਰੋ[1]।
[1]ਹੱਥ ਵਿੱਚ ਕਮਾਣ ਲੈ ਕੇ ਠੂਠ ਦਾ ਚੋਰ ਦੇਖਿਆ (ਠੂਠ=ਟਾਹਣੀਆਂ ਬਿਨਾਂ ਦਰੱਖ਼ਤ ਦਾ ਹੇਠਲਾ ਧੜ।)

ਰੱਜੁ ਸਰਪ ਕਾ ਪਨਚ ਚਢੈ ਕੈ[1]।
[1]ਰੱਸੀ ਦੇ ਸੱਪ ਦਾ ਚਿੱਲਾ ਚੜ੍ਹਾ ਕੇ।

ਕੂਰਮ ਪ੍ਰਿਸ਼ਟ ਰੋਮ ਸਰ ਲੈ ਕੈ[1] ॥੧੬੩॥
[1]ਕੱਛੂ ਦੀ ਪਿੱਠ ਦੇਰੋਮਾ ਦੇ ਤੀਰ ਲੈ ਕੇ।

ਸੁਕਤਿ ਰਜਤ ਕੀ ਚੋਰੀ ਕਰਤੋ[1]।
[1]ਸਿੱਪੀ ਦੀ ਚਾਂਦੀ ਦੀ ਚੋਰੀ ਕਰਦੇ ਨੂੰ।

ਮਾਰ੍ਯੋ ਗਾਮ ਗੰਧ੍ਰਬੈਂ ਬਰਤੋ[1]।
[1]ਅਤੇ ਗੰਧਰਬ ਨਗਰ (ਹਰੀ ਚੰਦ ਦੀ ਨਗਰੀ) 'ਚ ਵੜਦੇ ਨੂੰ ਮਾਰ ਦਿੱਤਾ।

ਮ੍ਰਿਗ ਤ੍ਰਿਸ਼ਨਾ ਜਲ ਨਦੀ ਬਹਾਯੋ[1]।
[1]ਮ੍ਰਿਗ ਤ੍ਰਿਸ਼ਨਾ ਦੇ ਜਲ ਦੀ ਨਦੀ ਵਿੱਚਰੋੜ ਦਿੱਤਾ।

ਸ੍ਯਾਪਾ ਸ੍ਯਾਰਨ ਸਸੇ ਕਰਾਯੋ[1] ॥੧੬੪॥
[1]ਗਿੱਦੜਾਂ ਤੇ ਸਹਿਆਂ ਨੇ ਸਿਆਪਾ ਕੀਤਾ।

ਸ਼ੋਕ ਮੇਂਡਕਨਿ ਮਾਨ੍ਯੋ ਪੀਨੋ[1]।
[1]ਡੱਡੂਆਂ ਨੇ ਤਕੜਾ ਸੋਗ ਮੰਨਿਆ।

ਜ੍ਯੋਂ ਪ੍ਰਸੰਗ ਇਹੁ ਤ੍ਯੋਂ ਜਗ ਚੀਨੋ[1]।
[1]ਤਿਵੇਂ ਜਗਤ ਨੂੰ (ਝੂਠਾ) ਜਾਣੋ।

ਪਾਂਚ ਕੋਸ਼ ਤਨ ਤੀਨੋ ਮਾਹੀਂ[1]।
[1]ਪੰਜ ਕੋਸ਼ਾਂ ਤੇ ਤਿੰਨਾਂ ਦੇਹਾਂ ਵਿੱਚ।

ਤ੍ਯੋਂ ਸਬੰਧ ਹਮਰਾ ਕਛ ਨਾਹੀਂ ॥੧੬੫॥
ਰਾਵਰ ਕ੍ਰਿਪਾ ਤੈ ਹਮ ਜਾਨਾ।
ਦੇਵਲ ਦੇਹ ਦੇਵ ਹਮ ਆਨਾ[1]।
[1]ਦੇਹ ਦੇ ਮੰਦਰ ਵਿੱਚ ਸਾਡਾ ਆਤਮਾ ਰੂਪ ਦੇਵਤਾ (ਦੇਹ ਤੋਂ) ਵੱਖਰਾ ਹੈ।

ਜ੍ਯੋਂ ਪੁਸ਼ਾਕ ਤੈ ਨਰ ਹੈ ਨ੍ਯਾਰੋ।
ਸਦਨ ਛਦਨ ਤੈ ਬਸਨੇ ਵਾਰੋ[1] ॥੧੬੬॥
[1](ਸਦਨ) ਘਰ ਤੇ (ਛਦਨ) ਛੱਤ ਤੋਂ (ਉਨ੍ਹਾਂ 'ਚ) ਵੱਸਣ ਵਾਲਾ।

ਤ੍ਯੋਂ ਇਹੁ ਦੇਹੀ ਦੇਹੋਂ ਜੁਦਾ[1]।
[1]ਦੇਹੀ ਨਾਲੋਂ ਦੇਹ ਵਾਲਾ (ਆਤਮਾ) ਵੱਖਰਾ ਹੈ।

ਤੁਮਰੀ ਦਯਾ ਲਯਾ ਹਮ ਮੁਦਾ[1]।
[1]ਅਨੰਦ।

ਤੁਰਕ ਜੁ ਥੂਲ ਦੇਹ ਕੋ ਤੱਛੈ[1]।
[1]ਕੱਟੇਗਾ।
ਸੂਖਮ ਦੇਹ ਲੇਹਿ ਦੁਖ ਅੱਛੈ ॥੧੬੭॥
ਪਰਾਰਭਧ ਫਲ ਦੁਖ ਸੁਖ ਜੋਈ।
ਭੋਗਤ ਸਦਾ ਇਹੈ ਮਿਲਿ ਦੋਈ[1]।
[1]ਦੋਵੇਂ ਸਥੂਲ ਤੇ ਸੂਖਮ ਸ਼ਰੀਰ।
ਬਰਮੀ ਪੀਟੈ[1] ਸਾਂਪ ਕਿ ਮਰ ਹੈ।
[1]ਖੁੱਡ ਦੇ ਕੁੱਟਿਆਂ।
ਤਜੋਂ ਹਮ ਉਭੈ ਦੇਹ ਤੈ[1] ਪਰ ਹੈਂ ॥੧੬੮॥
[1]ਦੋਹਾਂ ਦੋਹਾਂ ਤੋਂ।
ਦੇਹ ਦਸ਼ਾ ਸਾਖੀ ਹ੍ਵੈ[1] ਦੇਖੈਂ।
[1]ਗਵਾਹ (ਦੇਖਣ ਵਾਲੇ) ਹੋ ਕੇ।
ਅਰ ਨਿਜ ਗਜਾਨ ਬਿਗਜਾਨ ਪਰੇਖੈਂ[1]।
[1]ਅਤੇ ਆਪਣੇ ਸ ਰੂਪ ਦਾ ਗਿਆਨ ਤੇ ਪਰਤੱਖ ਗਿਆਨ ਪਰਖਦੇ ਹਾਂ।
ਮਿਥਜਾ ਤਨ ਜਿ ਧਰਮ ਹਿਤ ਜਾਹੀਂ।
ਜਸ ਰਹਿ ਜਗ ਹਮ ਬ੍ਰਹਮ ਸਮਾਹੀਂ ॥੧੬੯॥
ਇੰਦ੍ਰ ਹਾਡ ਦਧੀਚਹਿ ਲੀਨੇ[1]।
[1]ਇੰਦ੍ਰ ਨੇ ਦਧੀਚੀ ਰਿਸ਼ੀ ਤੋਂ (ਦੈਂਤਾਂ ਦੇ ਮਾਰਨ ਲਈ) ਹੱਡ ਲਏ।
ਮਾਸ ਸ਼ਿਵੀ ਦੀਨੋ ਕਟਿ ਪੀਨੇ[1]।
[1]ਸ਼ਿਵੀ ਰਾਜੇ ਨੇ (ਬਾਜ਼ ਬਣੇ ਇੰਦ੍ਰ ਨੂੰ ਪਰਉਪਕਾਰ ਵਾਸਤੇ ਆਪਣੇ ਸ਼ਰੀਰ ਦਾ) ਬਹੁਤਾ ਮਾਸ ਕੱਟ ਕੇ ਦਿੱਤਾ।
ਗੁਰੁ ਅਰਜਨ ਤਨ ਦੀਨੋ ਕੈਸੇ।
ਤਨ ਮਨਸੂਰ[1] ਕਟਾਯੋ ਤੈਸੇ ॥੧੭੦॥
[1]ਮਨਸੂਰ=ਜੋ ਸੂਲੀ ਤੇ ਟੰਗਿਆ ਗਿਆ ਸੀ।
ਸ਼ਮਸਤ੍ਰੇਜ[1] ਖਾਲ ਉਤਰਾਈ।
[1]ਇਸ ਦਾ ਅਸਲ ਨਾਮ ਮਖਦੂਮ ਸ਼ਾਹ ਸ਼ਮਸੁੱਦੀਨ ਸੀ।
ਪੈ ਨ ਗਜਾਨ ਕੀ ਦਮਕ ਤਜਾਈ।
ਧਰਮ ਹੇਤ ਜੇ ਹਮ ਤਨ ਦੈ ਹੈਂ।
ਇਹੁ ਕੁਛ ਨਯੋ ਕਾਮ ਨਹਿ ਕੈ ਹੈਂ[1] ॥੧੭੧॥
[1]ਕਰਾਂਗੇ।
ਇਹੁ ਬੋਝਾ[1] ਤੋ ਸਿਟਨੋ ਹੱਯੇ।
[1]ਸ਼ਰੀਰ ਰੂਪ ਭਾਰ।
ਉਤ੍ਰੈ ਐਸ ਤੁ ਸ਼ੁਕਰ ਮਨੱਯੇ।
ਰਾਵਰ ਸੰਗ ਛੋਡ ਜੇ ਜੈ ਹੈਂ।
ਰੈ ਹੈ ਤਨ ਨ ਕਲੰਕ ਰਹੈ ਹੈਂ ॥੧੭੨॥
ਰਾਵਰ ਸਿਦਕ ਹਮਾਰਾ ਰਾਖੈਂ।
ਅਬਿ ਤੌਂ ਏਕ ਇਹੀ ਅਭਿਲਾਖੈਂ ॥੧੭੩॥
ਦੋਹਰਾ:
ਸਿਦਕ ਗਜਾਨ ਇਮ ਸਿਖਨ ਕਾ,
ਪਰਖਿ ਗੁਰੂ ਮੁਦ ਧਾਰਿ।
ਸਾਧੁ ਸਾਧ[1] ਕਹਿ ਔਰ ਦਿਢ,
[1]ਸ਼ਾਬਾਸ਼ ਸ਼ਾਬਾਸ਼ !
ਨਿਸਚਾ ਦਯੋ ਉਦਾਰ ॥੧੭੪॥
ਚੌਪਈ:
ਪੁਨ ਗੁਰੁ ਲੋਗ ਗ੍ਰੀਬ ਬੁਲਾਏ।
ਜੋ ਢਿਗ ਧਨ ਥਾ ਦਯੋ ਤਿਨਾਏ[1]।
[1]ਤਿਨਾਂ ਨੂੰ।
ਭਾਣਾ ਬਰਤਾਵਨ ਮਨਿ ਭਾਯੋ।
ਤਬੈ ਅਯਾਲੀ[1] ਤਹਿ ਇਕ ਆਯੋ ॥੧੭੫॥
[1]ਬਕਰੀਆਂ ਚਾਰਨ ਵਾਲਾ।
ਤਾਂ ਪ੍ਰਤਿ ਸਤਿਗੁਰੁ ਕਹਯੋ ਬੁਲਾਏ।
ਕਰੋ ਕਾਮ ਹਮਰਾ ਇਕ ਜਾਏ।

ਬਕਰੀ ਤੇਰੀ ਸਿੱਖ ਸੰਭਾਰੈਂ।
ਮਾਨਜੋ ਉਨਿ ਪਿਖਿ ਪੁਰਖ ਉਦਾਰੈਂ ॥੧੭੬॥
ਗੁਰੁ ਉਤਾਰਿ ਨਿਜ ਕਰ ਤੈ ਮੁੰਦ੍ਰੀ।
ਦਈ ਤਾਂਹਿ ਜੋ ਥੀ ਅਤਿ ਸੁੰਦ੍ਰੀ।
ਹੀਰਾ ਜਾ ਮੈਂ ਹੁਤੋ ਅਮੋਲਾ।
ਔਰ ਦੁਸ਼ਾਲਾ ਦਿਯ ਬਡ ਮੋਲਾ ॥੧੭੭॥
ਕਹਜੋ ਛਾਪ ਗਹਿਨੇ ਰਖ ਜਾਈ।
ਦੋਇ ਰੁਪਈਏ ਕੀ ਮਿਠਿਆਈ।
ਇਸੀ ਸ਼ਾਲ ਮੈਂ[1] ਲਜਾਵਹੁ ਪਾਈ। — [1]ਦੁਸ਼ਾਲੇ ਵਿੱਚ।
ਡਰੀਓ ਸ਼ੰਕ ਨ ਕਰੀਓ ਰਾਈ ॥੧੭੮॥
ਜੇ ਕੋ ਬੂਝੈ ਨਾਮ ਬਤਾਯੋ।
ਤੇਗ ਬਹਾਦਰ ਗੁਰੂ ਪਠਾਯੋ।
ਮਾਨ ਗਯੋ ਵਹਿ ਸ਼ਹਿਰ ਮਝਾਰੀ।
ਨੀਕ ਬਜਾਰ ਠੀਕ ਜਹਿਂ ਭਾਰੀ ॥੧੭੯॥
ਬਡ ਦੁਕਾਨ ਹਲਵਾਈ ਕੇਰੀ।
ਪਿਖਿ ਤਾਂ ਪ੍ਰਤਿ ਅਯਾਲੀ ਇਮ ਟੇਰੀ।
ਮੁੰਦ੍ਰੀ ਗਿਰਵੀ[1] ਏਹੁ ਰਖੀਜੈ। — [1]ਗਹਿਣੇ।
ਦੋਇ ਰੁਪਏ ਮਿਠਾਈ ਦੀਜੈ ॥੧੮੦॥
ਡਾਲ ਦੇਹੁ ਇਸ ਸ਼ਾਲ ਮਝਾਰੀ।
ਉਭੈ ਚੀਜ ਜਬਿ ਬਨਕ[1] ਨਿਹਾਰੀ। — [1]ਬਾਣੀਏ ਨੇ।
ਅਤੀ ਅਮੋਲਕ ਵਸਤੂ ਐਸੇ।
ਇਸ ਗ੍ਰੀਬ ਕਰ[1] ਆਈ ਕੈਸੇ ॥੧੮੧॥ — [1]ਹੱਥ।
ਚੋਰੀ ਕਰਿ ਯਾਂ ਹਤ ਕਿਤ[1] ਲਜਾਯੋ। — [1]ਕਿਸੇ ਨੂੰ ਮਾਰ ਕੇ।
ਇਹੁ ਮਨ ਧਰਿ ਡਰਿ ਬਨਕ ਮਹਾਯੋ।
ਉਭੈ ਚੀਜ ਯੁਤ ਅਯਾਲੀ ਤਾਈਂ।
ਕੋਟਵਾਲ ਢਿਗ ਜਾਇ ਦਿਖਾਈ ॥੧੮੨॥
ਪਿਖਿ ਕੁਟਵਾਲ ਸ਼ਾਲ ਅਰ ਹੀਰਾ।
ਅਤੀ ਅਮੋਲਕ ਜੋਗ[1] ਅਮੀਰਾ। — [1]ਲਾਇਕ।
ਤੱਜਬ ਰਹਿ ਬਡ ਗੱਜਬ ਕੈ ਕੈ[1]। — [1]ਗੁੱਸਾ ਕਰਕੇ।
ਬੂਝਜੋ ਤਾਂ ਕੋ ਧਮਕੀ ਦੈ ਕੈ ॥੧੮੩॥
ਕਹੋ ਸਾਚ ਨਤ ਦੈਹੋਂ ਮਾਰੀ।
ਚੋਰੀ ਕਰੀ ਬਾਟ ਕੈ ਪਾਰੀ[1]। — [1]ਜਾਂਰਾਹ ਮਾਰਿਆ ਹੈ।
ਮੈਂ ਨਹਿਂ ਤਸਕਰ[1] ਕਹਜੋ ਅਯਾਲੀ। — [1]ਚੋਰ।
ਨਹਿਂ ਬਟਪਾਰ[1] ਨ ਬੰਚਕ[2] ਜਾਲੀ[3] ॥੧੮੪॥ — [1]ਰਾਹ ਮਾਰ। [2]ਠੱਗ। [3]ਫ਼ਰੇਬੀ, ਛਲੀਆ।
ਬਾਗ ਵੀਚ ਉਮਰਾਵ ਥਿਰਾਨਾ[1]। — [1]ਠਹਿਰਿਆ ਹੈ।
ਪਾਂਚ ਅਸ੍ਵਾਰ ਤਾਂਹਿ ਸੰਗਾਨਾ।

ਤੇਗ ਬਹਾਦਰ ਗੁਰੂ ਹਿੰਦੁ ਕਾ।
ਦਾਤਾ ਪਾਲਕ ਗ੍ਰੀਬ ਬ੍ਰਿੰਦ ਕਾ[1] ॥੧੮੫॥
[1]ਸਾਰਿਆਂ ਦਾ।
ਇਹੁ ਸੁਨਿ ਖੁਸ਼ੀ ਭਏ ਕੁਤਵਾਲੂ।
ਜਾਨਯੋ ਹੋਯੋ ਕਾਮ ਬਿਸਾਲੂ[1]।
[1]ਵੱਡਾ।
ਜਿਸ ਹਿਤ ਸ਼ਾਹਿ ਪਠੇ ਪ੍ਰਵਾਨੇ।
ਇਸ਼ਤਹਾਰ ਭੀ ਦਯੋ ਮਹਾਨੇ ॥੧੮੬॥
ਅਰ ਮੈਂ ਇਲਤਜਾਇ[1] ਬਹੁ ਕਰਹੋਂ।
[1]ਬੇਨਤੀ।
ਜਬਿ ਜਬਿ ਨਿੱਤ ਨਿਵਾਜ਼ੈਂ ਪਰਹੋਂ[1]।
[1]ਪੜ੍ਹਦਾ ਹਾਂ।
ਸ਼ਾਇਦ ਮੇਰੀ ਹੀ ਸੁਨਿ ਬਿਨਤੀ।
ਆਏ ਗੁਰ ਸੂਬੱਗ ਕਰਿ ਗਿਨਤੀ[1] ॥੧੮੭॥
[1]ਵਿਚਾਰ ਕਰਕੇ।
ਇਮ ਵਿਚਾਰ ਝਟ ਪਟ ਕੁਤਵਾਲੈਂ।
ਲਏ ਸਿਪਾਹੀ ਸੰਗਿ ਬਿਸਾਲੈਂ।
ਦੋਇਕ ਸੈ ਅਸਵਾਰ ਚਢਾਯੋ।
ਪਹੁੰਚਯੋ ਅਯਾਲੀ ਜਹਾਂ ਬਤਾਯੋ ॥੧੮੮॥
ਬੈਠੇ ਸਤਿਗੁਰ ਜਾਇ ਨਿਹਾਰੇ।
ਮੂਰਤਿ ਮਨੋ ਹੁਤਾਸਨ[1] ਧਾਰੇ।
[1]ਅਗਨੀ ਦੇਵਤੇ ਨੇ।
ਸਿੰਘ[1] ਰੂਪ ਨਿਰਭੈ ਅਤਿ ਸੁੰਦਰ।
[1]ਸ਼ੇਰ।
ਤੇਜ ਪ੍ਰਤਾਪ ਸਮਾਨ ਪੁਰੰਦਰ[1] ॥੧੮੯॥
[1]ਇੰਦ੍ਰ।
ਫੌਜ ਚੁਤਰਫੈ ਦੂਰ ਥਿਰਾਈ।
ਝੁਕਿ ਕੁਤਵਾਲ ਸਲਾਮ ਅਲਾਈ।
ਚਿੱਤ ਸਾਂਤਿ ਭੌ ਦਰਸ਼ਨ ਪਾਈ।
ਲਰਜ਼[1] ਗਰਜ਼ ਯੁਤ[2] ਅਰਜ਼ ਅਲਾਈ ॥੧੯੦॥
[1]ਕੰਬ ਕੇ, ਡਰ ਕੇ। [2]ਲੋੜ ਸਹਿਤ।
ਖਤਾ[1] ਪੀਰ ਜੀ ! ਮਾਫ ਕਰੀਜੈ।
[1]ਗ਼ਲਤੀ।
ਮਿਹਰਬਾਨਗੀ ਸਾਥ ਸੁਨੀਜੈ।
ਕੌਨ ਆਪ ਕਿਤ ਹੈ ਕਿਮ ਆਏ।
ਖੁਸ਼ ਹ੍ਵੈ ਗੁਰ ਬੋਲੇ ਮੁਸਕਾਏ ॥੧੯੧॥
ਝਰਤਿ ਫੂਲ ਜਨ ਸੁਖਦ ਸੁਹਾਏ।
ਖਿਰੇ ਨੈਨ ਮਸਤਕ ਮੁਦ ਦਾਏ।
ਜਗਤ ਗੁਰੂ ਸ਼੍ਰੀ ਨਾਨਕ ਭਏ।
ਜੋ ਦਰਵੇਸ਼ ਵੇਸ ਬਿਦਤਏ[1] ॥੧੯੨॥
[1]ਫ਼ਕੀਰੀ ਲਿਬਾਸ ਵਿੱਚ ਪ੍ਰਗਟ ਹੋਏ।
ਹਮ ਤਿਨ ਕੇ ਦਾਸਨ ਕੇ ਦਾਸਾ।
ਆਨੰਦਪੁਰਿ ਮਹਿ ਕਰਿ ਹੈਂ ਵਾਸਾ।
ਸੋਢੀ ਤੇਗ ਬਹਾਦਰ ਨਾਮੂ।
ਮੁਝ ਕੋ ਖੋਜਤ ਤੁਰਕ ਤਮਾਮੂ ॥੧੯੩॥
ਜਿਸ ਹਿਤ ਸ਼ਾਹਿ ਪਠੇ ਪਰਵਾਨੇ।
ਦੈਨਾ ਲਿਖਯੋ ਇਨਾਮ ਮਹਾਨੇ।

ਪਢਿ ਨਿਵਾਜ਼ ਤੂੰ ਨਿਤ ਪ੍ਰਤਿ ਭਾਵੈਂ[1]।
ਬਿਨਤੀ ਕਰਤੋ ਗੁਰ ਇਤ ਆਵੈਂ ॥੧੯੪॥
ਮੁਝ ਕੋ ਹੀ ਇਨਾਮ ਦਿਲਵਾਏਂ।
ਤੁਮਰੇ ਹਿਤ ਹੀ ਹਮ ਇਤ ਆਏ।
ਅਬਿ ਹਮ ਕੋ ਤੁਮ ਬੰਦ ਰਖਾਵੋ।
ਬਾਦਸ਼ਾਹਿ ਢਿਗ ਖਬਰ ਪੁਚਾਵੋ ॥੧੯੫॥
ਸੁਨਿ ਕੁਤਵਾਲ ਖੁਸ਼ੀ ਅਤਿ ਭਯੋ।
ਪੁਨ ਪੁਨ ਗੁਰ ਪਗ ਮਾਥ ਲੁਠਯੋ[1]।
ਹਾਥ ਜੋਰਿ ਪੁਨ ਅਰਜ਼ ਅਲਾਈ।
ਚਲੋ ਕਿਲੇ ਮੈਂ ਅਬੈ ਗੁਸਾਂਈਂ ॥੧੯੬॥
ਬੀਰ ਗੰਭੀਰ ਧੀਰ ਗੁਰ ਤਬੈ।
ਚਢੇ ਤੁਰੰਗ ਸੰਗ ਸਿਖ ਸਬੈ ॥੧੯੭॥
ਦੋਹਰਾ:
ਬਾਗ ਵੀਚ ਤੈ ਗੁਰੂ ਕੋ,
ਲਯਾਇ ਕਿਲੇ ਮੈ ਏਵ।
ਡੇਰਾ ਦਿਯ ਸੁਭ ਠੌਰ ਮੈਂ,
ਕਰੀ ਸਭੈ ਬਿਧ ਸੇਵ ॥੧੯੮॥
ਪਾਇ ਸਾਰ[1] ਸਿਖ ਸਿੱਖਨੀ,
ਅਧਿਕ ਆਗਰੇ ਕੇਰ।
ਆਏ ਦਰਸ਼ਨ ਹੇਤ ਮਿਲਿ,
ਦਾਏ ਭੇਟ ਬਧੇਰ ॥੧੯੯॥
ਕਿਲੇ ਦਾਨ ਕੁਤਵਾਲ ਕੋ,
ਦੇ ਕਰਿ ਦਰਬ ਮਹਾਂਹਿਂ।
ਗੁਰ ਕੋ ਚਹਿਓ ਛੁਡਾਵਨੋ,
ਪੈ ਗੁਰ ਮਾਨਯੋ ਨਾਹਿਂ ॥੨੦੦॥
ਸਿੱਖਨ ਕੋ ਸਤਿਗੁਰ ਕਹਯੋ,
ਹੁਕਮ ਆਦਿ ਗੁਰ[1] ਜੋਇ।
ਦੈ ਕਰਿ ਸਿਰ ਹਮ ਧਰਮ ਹਿਤ,
ਜਰ ਤੁਰਕੇਸਹਿ ਖੋਇ ॥੨੦੧॥
ਦਏ ਚਾਰ ਫਲ ਸਿੱਖਨ ਕੋ,
ਗੁਰ ਢੁਰ ਵਰ[1] ਮੁਦ ਪਾਇ।
ਥਿਰੇ ਤਹਾਂ ਪਿਖਿ ਗੁਰੂ ਕੋ,
ਈਹਾਂ ਥਿਰਯੋ ਅਧਯਾਇ ॥੨੦੨॥

ਇਤਿ ਸ੍ਰੀ ਗੁਰੁ ਪੰਥ ਪ੍ਰਕਾਸ਼ ਗ੍ਰੰਥੇ ਪੂਰਬਾਰਧੇ ਗਯਾਨ ਸਿੰਘ ਵਿਰਚਿਤੇ 'ਨੌਮ ਗੁਰੂ ਕਾ ਆਗਰੇ ਜਾਵਨ' ਪ੍ਰਸੰਗ ਬਰਨਨੰ ਨਾਮ ਉਨਤਾਲੀਸਮੋ ਬਿਸ੍ਰਾਮ॥੩੯॥

[1]ਸ਼ਰਧਾ ਨਾਲ।
[1]ਰੱਖਿਆ, ਲਾਇਆ।
[1]ਖ਼ਬਰ।
[1]ਪਹਿਲੇ ਗੁਰਾਂ ਦਾ।
[1]ਚੰਗੇ ਕਿਰਪਾਲੂ ਹੋ ਕੇ।

## ੪੦. {ਦਿੱਲੀ ਔਰੰਗਜ਼ੇਬ ਨਾਲ ਚਰਚਾ ਤੇ ਤਿੰਨਾਂ ਸਿੱਖਾਂ ਦਾ ਸ਼ਹੀਦ ਹੋਣਾ}

ਦੋਹਰਾ:

ਮਦਨ ਕਦਨ ਮਦ ਬਦਨ ਜਿਨਿ,
ਸਦਨ ਸਭਿਨਿ ਗੁਨ ਖਾਨ[1]। — [1]ਜਿਨ੍ਹਾਂ ਦਾ ਮੁਖ ਕਾਮ ਦੇ ਹੰਕਾਰ ਨੂੰ ਕੱਟਣ ਵਾਲਾ, ਸਾਰੇ ਗੁਣਾਂ ਦਾ ਘਰ ਤੇ (ਸਾਰੇ ਗੁਣਾਂ ਦੀ) ਖਾਣ ਹੈ।

ਗੁਰ ਹਰਿ ਕ੍ਰਿਸ਼ਨ ਸੁ ਕ੍ਰਿਸ਼ਨ ਬਪੁ,
ਮੰਗਲ ਮੋਦ ਨਿਧਾਨ[1] ॥੧॥ — [1]ਸ੍ਰੀ ਗੁਰੂ ਹਰਿ ਕ੍ਰਿਸ਼ਨ ਸਾਹਿਬ ਕ੍ਰਿਸ਼ਨ (ਵਾਂਗ ਸੁੰਦਰ) ਸਰੂਪ ਅਤੇ ਖ਼ੁਸ਼ੀਆਂ ਤੇ ਅਨੰਦ ਦਾ ਖ਼ਜ਼ਾਨਾ ਹਨ।

ਦਿੱਲੀ ਮੈਂ ਜਿਮ ਸ਼ਾਹਿ ਸੋਂ,
ਚਰਚਾ ਪਰਚਾ[1] ਨਾਨਿ[2]। — [1]ਕਰਾਮਾਤ ਦਾ ਚਮਤਕਾਰ। [2]ਕਰਕੇ।
ਤ੍ਰਿਨ ਜਯੋਂ[1] ਤਨ ਤਜ ਹੈਂ ਗੁਰੂ — [1]ਕੱਖ ਵਾਂਗ।
ਨੌਮ, ਸੁਨੋ ਸੋ ਗਾਨ[1] ॥੨॥ — [1]ਉਹ ਕਥਾ।

ਅੜਿੱਲ ਛੰਦ:

ਸ਼ਾਹਿ ਪਾਸ ਕੁਤਵਾਲ,
ਸਾਰ[1] ਜਬਿ ਲਿਖਿ ਪਠੀ। — [1]ਖ਼ਬਰ।
ਸੁਨਿ ਨੌਰੰਗ ਨੌਰੰਗ ਭਯੋ[1], — [1]ਨਵੇਂਰੰਗ ਵਾਲਾ ਹੋ ਗਿਆ ਭਾਵ ਖ਼ੁਸ਼ ਹੋ ਗਿਆ।
ਮਨ ਗਿਨਿ ਗਟੀ[1]। — [1]ਗਿਣਤੀਆਂ ਗਿਣ ਕੇ।
ਪੀਰ ਹਿੰਦੁ ਕੋ ਅਬਿ ਹਮ,
ਦੀਨ ਮਨਾਇ ਹੈਂ।
ਹੋ ਫਿਰ ਸਬਿਹੀ ਹਿੰਦਵਾਨ,
ਤੁਰਕ ਬਨਾਇ ਹੈਂ ॥੩॥
ਜਬਿ ਇਹੁ ਮੁਲਕ ਤਮਾਮ,
ਤੁਰਕ ਬਨ ਜਾਇ ਗੋ।
ਬੁਤ ਪ੍ਰੱਸਤੀ[1] ਕਲਮਾ, — [1]ਬੁੱਤ ਪੂਜਾ।
ਕੁਫਰ ਉੱਠਾਇ ਗੋ[1]। — [1]ਝੂਠ ਦੀ ਗੱਲ ਚੁੱਕੀ ਜਾਏਗੀ।
ਏਕ ਮਜਬ ਹ੍ਵੈ ਮੋਮਨ[1], — [1]ਮੁਸਲਮਾਨ।
ਪਢੈ ਨਿਵਾਜ ਹੈ।
ਹੋ ਹ੍ਵੈ ਸਵਾਬ[1] ਬਡ ਮੁਝੈ, — [1]ਪੁੰਨ।
ਖੁਦਾਇ ਨਿਵਾਜ ਹੈ[1] ॥੪॥ — [1]ਵਡਿਆਏਗਾ।
ਐਸੀ ਭਾਂਤੈ ਘਾਤੈਂ[1], — [1]ਦਾਅ।
ਬਾਤੈਂ ਧਾਰ ਕੈ।
ਪਾਂਚ ਹਜ਼ਾਰ ਅਸ੍ਵਾਰ
ਜਰਾਰ[1] ਤਿਆਰ ਕੈ। — [1]ਲੜਾਕੇ।
ਦੈ ਉਮਰਾਵ ਪਠਾਇ,
ਸਿਖਾਏ ਯੌਂ ਭਰੈ[1]। — [1]ਭਲੀ ਤਰ੍ਹਾਂ।
ਹੋ ਤਕਰਾਈ ਕਰਿ ਲਜਾਯੋ,
ਲਰਾਈ ਨਾ ਪਰੈ ॥੫॥

ਗੁਰ ਕੇ ਪਿਤਾ ਛੁਡਾਏ,
ਬਾਵਨ ਭੂਪ[1] ਜੋ। [1]ਬਵੰਜਾਰਾਜੇ।
ਰਾਜਪੂਤ ਹੈਂ ਸਭੀ,
ਲੜਾਕੇ ਖੂਪ ਸੋ।
ਗੁਰੂ ਆਪਨਾ ਸਮਝ,
ਮਾਨਿ ਉਪਕਾਰ ਸੋ।
ਹੋ ਮਤ ਕਿਤ ਲੈਂਹ ਛੁਡਾਇ,
ਜੋਰ ਤਰਵਾਰ ਸੋਂ ॥੬॥
ਆਇ ਤਬੈ ਉਮਰਾਵੈਂ,
ਗੁਰ ਕੇ ਪਾਸ ਹੈ।
ਬੰਦਨ ਬਿਨਤੀ ਗਿਨਤੀ[1], [1]ਵਿਚਾਰ ਕੇ।
ਕੀਨੀ ਖਾਸ ਹੈ।
ਕਹਜੋ ਕਜੋਂ ਨ ਅਨੁਸਾਰੀ,
ਬਨਿਹੋ ਸ਼ਾਹਿ ਕੇ।
ਹੋ ਖਾਲਕ[1] ਦੀਨੀ ਖਲਕ[2], [1]ਪ੍ਰਮੇਸ਼ਰ। [2]ਸ੍ਰਿਸ਼ਟੀ।
ਹਾਥ ਮੈਂ ਜਾਂਹਿ ਕੇ ॥੭॥
ਗੁਰੂ ਕਹਜੋ ਹਮ ਫੱਕ੍ਰ,
ਬੇਪਰਵਾਹ ਸੋ[1]। [1]ਉਸ ਬੇਪ੍ਰਵਾਹ (ਰੱਬ) ਦੇ ਅਸੀਂ ਫ਼ਕੀਰ ਹਾਂ।
ਨਹਿੰ ਬਿਗਾੜ ਕਛ ਝਗੜਾ,
ਹਮਰਾ ਸ਼ਾਹ ਸੋਂ।
ਵਹਿ ਦੁਨੀਆ ਕਾ ਸ਼ਾਹਿ,
ਆਹਿੰ ਦਰਵੇਸ਼ ਹਮ।
ਹੋ ਤਾਲਕ ਖਾਲਕ ਸੰਗ[1], [1]ਪ੍ਰਮੇਸ਼ਰ ਨਾਲ ਸੰਬੰਧ ਹੈ।
ਔਰ ਸੋ ਨਾਹਿ ਕੰਮ ॥੮॥
ਬਰ ਸ੍ਰਾਪ ਅਰੁ ਗਾਰਿ[1], [1]ਗਾਲ੍ਹ।
ਨ ਦੈਂ ਹਮ ਸ਼ਾਹਿ ਕੋ।
ਲੜੇ ਨ[1] ਮੁਲਕ ਜਾਗੀਰ, [1]ਨਾ ਹੀ (ਉਸ ਨਾਲ) ਲੜੇ ਹਾਂ।
ਰੋਕਜੋ ਤਾਹਿੰ ਕੋ।
ਚੁਧਰਾਇਤ[1] ਨਹਿੰ ਵਿਰਸਾ[2], [1]ਚੌਧਰ ਹੈ। [2]ਨਾ ਹੀ ਜੱਦੀ ਹੱਕ ਹੈ।
ਰਾਜ ਰਖਾਤ ਹੈਂ[1]। [1]ਨਾਰਾਜ ਹੀਰਖਦੇ ਹਾਂ, ਭਾਵ ਸਾਡੇ ਪਾਸਰਾਜ ਵੀ ਨਹੀਂ ਹੈ।
ਹੋ ਜੋ ਮੁਰੀਦ ਦੈ ਜਾਤ,
ਬੈਠਿ ਸੋ ਖਾਤ ਹੈਂ ॥੯॥
ਸੁਨਿ ਗੁਰ ਕੀ ਤਕਰੀਰ[1], [1]ਭਾਸ਼ਣ, ਵਖਿਆਨ।
ਅਮੀਰਨਿ ਧੀਰ ਧਰਿ।
ਬੰਦਨ ਕੀਨੀ ਗੁਰ ਕੋ,
ਜਾਨਿ ਫਕੀਰ ਵਰ[1]। [1]ਸ੍ਰੇਸ਼ਟ।

ਏਕ ਹਜ਼ਾਰ ਦੀਨਾਰ[1],
ਦਈ ਕੁਤਵਾਲ ਕੋ।
ਹੋ ਭਯੋ ਖੁਸ਼ੀ ਸੋ ਪਾਇ,
ਇਨਾਮ ਜੁ ਮਾਲ ਕੋ[1] ॥੧੦॥
ਪੁਨ ਉਨਿ ਗੁਰ ਕੇ ਆਗੇ,
ਦੌਲਤ ਸੋ ਧਰੀ।
ਕਹਯੋ ਗੁਰੂ ਤੁਮ ਰਾਖੋ,
ਇੱਛਯਾ ਤੁਵ ਭਰੀ[1]।
ਕੋਤਵਾਲ ਪੁਨ ਗਾਥ,
ਸਭੀ ਉਮਰਾਵ ਪੈ।
ਹੋ ਭਾਖੀ ਗੁਰੁ ਸਰਬੱਗ੍ਯ,
ਅਏ ਜਿਸ ਭਾਵ ਪੈ[1] ॥੧੧॥
ਸੁਨਿ ਉਮਰਾਵ ਅਮੀਰਨਿ,
ਸਾਚੀ ਮਾਨ ਕੈ।
ਸਰਬ ਸ਼ਕਤਿ ਮਤ ਸਮ੍ਰਥ[1],
ਗੁਰ ਕੋ ਜਾਨ ਕੈ।
ਅਦਬ ਸਾਥ ਸੁਧ ਪੀਨਸ[1],
ਮੱਧ ਚਢਾਇ ਕੈ।
ਹੋ ਸਹਿ ਸਿਖਨਿ ਪੁਨ ਦਿੱਲੀ,
ਲਿਆਏ ਧਾਇ ਕੈ ॥੧੨॥
ਬਾਦਸ਼ਾਹਿ ਨੈ ਗੁਰ ਕਾ,
ਆਵਨਿ ਸੁਨਿ ਤਬੈ।
ਕਾਜੀ ਹਾਜੀ ਮੁਲਾਂ,
ਬੂਝੇ ਯੌਂ ਸਬੈ।
ਕਹੋ ਗੁਰੂ ਕੀ ਅਜ਼ਮਤ,
ਪਰਖੈਂ ਕੈਸ ਹੈ।
ਹੋ ਕਪਟ ਕਠੋਲਨ ਕੁਟਲਹਿ[1],
ਭਾਖਯੋ ਐਸ ਹੈ ॥੧੩॥
ਢਿਗ ਕੁਤਵਾਲੀ ਖਾਲੀ,
ਆਲੀਸ਼ਾਨ ਜੋ।
ਤਿਸ ਮਕਾਨ ਮੈਂ ਨਿਸ ਬਸਿ,
ਬਚੈ ਨ ਜਾਨ ਕੋ[1]।
ਦੇਉ ਜਿੱਨ ਖਾਵੀਸ[1],
ਰਹਿਤ ਹੈਂ ਯਾਹਿ ਮੈਂ।
ਹੋ ਪਰਖੇ ਜੈ ਹੈਂ ਗੁਰੂ,
ਉਤਾਰੋ ਤਾਹਿ ਮੈਂ ॥੧੪॥

[1]ਮੁਹਰ।
[1]ਧਨ ਦਾ।
[1]ਪੂਰੀ ਹੋਈ ਹੈ।
[1]ਜਿਸ ਖ਼ਿਆਲ ਨਾਲ।
[1]ਸ਼ਕਤੀਆਂ ਵਾਲੇ।
[1]ਪਵਿੱਤ੍ਰ ਪਾਲਕੀ।
[1]ਕਪਟ ਰੂਪ ਕਾਠ ਦੇ ਪੁਤਲਿਆਂ ਤੇ ਟੇਢਿਆਂ ਨੇ।
[1]ਰਾਤ ਨੂੰ ਵਸ ਕੇ ਕਿਸੇ ਦੀ ਵੀ ਜਾਨ ਨਹੀਂ ਸੀ ਬਚਦੀ।
[1]ਅਪਵਿੱਤ੍ਰ। (ਅ) ਜਿੱਨਾਂ ਦੀ ਇਕ ਜਾਤੀ।

ਕੈ ਮਰ ਹੈਂ ਕੈ ਤੋਬਾ[1],
ਕਰਿ ਹੈਂ ਅਬੀ ਸੋ।
ਸਾਬਤ ਰਹਿਨੋ ਮਿਲੈ ਨ,
ਇਸ ਮੈਂ ਕਬੀ ਸੋ।
ਕਹਯੋ ਕਾਜੀਅਨ ਕੇਰ,
ਸ਼ਾਹਿ ਸੱਚ ਮਾਨ ਕੈ।
ਹੋ ਗੁਰੂ ਉਤਾਰੇ ਅੰਦਰ,
ਤਿਸੀ ਮਕਾਨ ਕੈ ॥ ੧੫ ॥
ਇਕ ਮਕਾਨ ਮੈਂ ਸਿੱਖ,
ਗੁਰੂ ਇਕ ਮੈਂ ਕਰੇ।
ਪਹਿਰੇ ਦੁਹਿਰੇ ਤਿਹਰੇ,
ਕੀਨੇ ਹੈਂ ਖਰੇ[1]।
ਨਿਸ ਕੋ ਭਜਾਨਕ ਰੂਪ,
ਦੇਉ ਬਡ ਆਯੋ।
ਹੋ ਕਰਿ ਦਰਸ਼ਨ ਗੁਰ ਕੇਰ,
ਸੁ ਪਗ ਲਪਟਾਯੋ ॥ ੧੬ ॥
ਕਹਯੋ ਧੰਨ ਮਮ ਭਾਗ,
ਦਰਸਯੋ ਆਪ ਕੋ।
ਕਰੋ ਹੁਕਮ ਕੁਛ ਮੋਹਿ,
ਕਾਮ ਜੋ ਆਪ ਕੋ।
ਜੋ ਦੁਸ਼ਮਨ ਹੈ ਤੁਮਰਾ,
ਆਗਜਾ ਦੀਜੀਏ।
ਹੋ ਕਰੋਂ ਪ੍ਰਾਨ ਬਿਨ ਅਬੈ,
ਪੇਖ ਭਲ ਲੀਜੀਏ ॥ ੧੭ ॥
ਪੁੱਤ੍ਰ ਪੌਤਰੇ ਸਹਿ ਪਰਵਾਰੈਂ ਮਾਰ ਕੈ।
ਮਿਲੈ ਨ ਜਹਿਂ ਤੇ ਪਤਾ,
ਆਉਂ ਤਿਹਿਂ ਡਾਰ ਕੈ।
ਕਹੋ ਤੋ ਪਗਲੇ ਦੁਖੀਏ
ਸਦ ਹੀ ਗਹਿ ਰਖੋਂ।
ਹੋ ਜੋ ਅਬਿ ਰਾਵਰ ਕਹੋ,
ਸੋਈ ਮੈਂ ਕਰਿ ਸਕੋਂ ॥ ੧੮ ॥
ਗੁਰੂ ਕਹਯੋ ਨਹਿਂ ਹਮਰਾ,
ਸੱਤ੍ਰੂ[1] ਕੋਇ ਹੈ।
ਸਬ ਹੀ ਕੋ ਹਮ ਰੂਪ,
ਰੱਬ ਕਾ ਜੋਇ ਹੈਂ[1]।
ਨਿਜ ਨਿਜ ਕਰਮ ਅਨੁਸਾਰ,
ਦੂਖ ਸੁਖ ਪਾਇ ਹੈਂ।

[1]ਪਸ਼ਚਾਤਾਪ।

[1]ਖੜੇ ਕੀਤੇ ਹਨ।

[1]ਵੈਰੀ।

[1]ਦੇਖਦੇ ਹਾਂ।

ਹੋ ਹਮ ਨਹਿਂ ਕਾਹੂੰ ਮਾਰਨ
ਚਹੈਂ ਦੁਖਾਇ ਹੈਂ ॥੧੯॥
ਕਾਰਨ ਕਰਨ ਕਰਤਾਰ,
ਕਾਰ ਕਰਿ ਰਹਯੋ ਹੈ।
ਹੋਵਤਿ ਹੈ ਜਗਿ ਸੋਇ,
ਜੋਇ ਉਨਿ ਚਹਯੋ ਹੈ।
ਸੁਨਿ ਪ੍ਰੇਤ, ਬ੍ਰਹਮ ਗਜਾਨੀ
ਗੁਰ ਕੋ ਸੰਤ ਲਖਿ[1]।
ਹੋ ਨਿਜ ਮੁਕਾਨ ਮੈਂ ਅਏ,
ਅਥਿਤੀ[1] ਵਿਚਾਰਿ ਦਖ[2] ॥੨੦॥

[1]ਜਾਣ ਕੇ।

[1]ਜਿਸ ਦੇ ਆਉਣ ਦੀ ਥਿੱਤ ਮੁਕੱਰਰ ਨਹੀਂ, ਅਚਾਨਕ ਆਉਣ ਵਾਲਾ, ਪ੍ਰਾਹੁਣਾ। [2]ਦਾਨਾ (ਬਜ਼ੁਰਗ) ਵਿਚਾਰ ਕੇ।

ਜਾਇ ਬਜ਼ਾਰ ਉਦਾਰ,
ਅੰਗੂਰ ਅਨਾਰ ਹੈਂ।
ਪਿਸਤਾ ਸੇਉ ਬਦਾਮ,
ਸੰਗਤਰੇ ਸਾਰ[1] ਹੈਂ।
ਪੋਨੇ ਆਦਿਕ ਲਜਾਇ,
ਅੱਗ੍ਰ ਗੁਰੁ ਬਹੁ ਧਰੇ।
ਹੋ ਬਿਨਤੀ ਕੀਨੀ ਛਕੋ,
ਦੀਨ ਹ੍ਵੈ ਕੈ ਖਰੇ[1] ॥੨੧॥
ਪਿਖਿ ਪਰੇਤ ਕੋ ਪ੍ਰੇਮ,
ਪਰਮ ਕਿਰਪਾਲ ਗੁਰੁ।
ਭਾਵਤਿ ਬਹੁਧਾ[1] ਛਕਯੋ,
ਮੇਵਾ ਨੀਕ ਫੁਰ[1]।
ਸਿੱਖਨਿ ਢਿਗ ਪੁਚਵਾਯੋ,
ਛਕਿ ਸਬਿ ਸੋ ਰਹੇ।
ਹੋ ਚਢਯੋ ਦਿਵਸ ਪਿਖਿ ਲੋਗ,
ਅਚੰਭਾ ਹੋ ਰਹੇ ॥੨੨॥
ਚੁਪਯੋ ਪੋਨਾ ਸੀਤ[1]
ਗੁਰੂ ਕਾ ਸਿੱਖ ਕੋ।
ਭਈ ਸ਼ਕਤਿ ਬਡ ਗਜਾਨ,
ਸੁ ਭੂਤ ਭਵਿੱਖ ਕੋ।
ਕਰੀ ਅਰਜ਼ ਗੁਰ ਪਾਸ,
ਆਗਜਾ ਦੇਹੁ ਕਰਿ।
ਹੋ ਨੌਰੰਗੇ ਕੋ ਕੁਲ ਸਮੇਤ,
ਅਬਿ ਦੈਹੁਂ ਹਰ[1] ॥੨੩॥
ਕੈ ਦਿੱਲੀ ਲਾਹੌਰ,
ਜ਼ੁਲਮ ਜਹਿਂ ਹੋਤਿ ਬਹੁ।

[1]ਸ੍ਰੇਸ਼ਟ।

[1]ਖੜਾ ਹੋ ਕੇ।

[1]ਮਨ ਭਾਉਂਦਾ ਬਹੁਤ ਤਰ੍ਹਾਂ ਦਾ।

[1]ਛੇਤੀ।

[1]ਸੀਤ ਪ੍ਰਸ਼ਾਦ।

[1]ਮਾਰ ਦਿਆਂ।

ਕਰੋਂ ਗਰਕ ਕੈ ਹਰਹੁਂ,
ਇਨੈ ਟਕਰਾਇ ਕਹੁ।
ਮੁਝ ਮੈਂ ਸ਼ਕਤਿ ਅਪਾਰ,
ਦਿਖਾਊਂ ਜੌ ਕਹੋ।
ਹੋ ਅਜਰ[1] ਜਰਯੋ ਨਹਿਂ ਜਾਇ,
[1]ਨ ਸਹਾਰੀ ਜਾਣ ਵਾਲੀ ਸ਼ਕਤੀ।
ਪਾਇ ਪਦ ਮਦ ਲਹਯੋ[1] ॥੨੪॥
[1]ਪਦਵੀ ਪਾ ਕੇ ਹੰਕਾਰ ਹੋ ਗਿਆ।
ਸੁਨਿ ਮੁਸਕਾਏ ਗੁਰੂ,
ਬਾਂਹਿ ਤਿਸ ਕੀ ਗਹੀ।
ਖੈਂਚ ਲਈ ਕਰਮਾਤ,
ਊਖ ਤੈ ਰਸ ਜਹੀਂ[1]।
[1]ਜਿਵੇਂ ਗੰਨੇ ਚੋਂ ਰਸ।
ਛੂਛ[1] ਰਹਯੋ ਗੁਰੁ ਕਹਯੋ,
[1]ਖ਼ਾਲੀ।
ਅਬੈ ਦਿਖਰਾਉ ਕੁਛ।
ਹੋ ਪਰਯੋ ਚਰਨ ਹ੍ਵੈ ਦੀਨ,
ਕਹੇ ਮੈਂ ਜੀਵ ਤੁਛ ॥੨੫॥
ਕਰਨ ਭਰਨ ਜਗ ਹਰਨ,
ਤਰਨ ਤਾਰਨ ਤੁਹੀ[1]।
[1]ਰਚਨ, ਪਾਲਣ ਤੇ ਜਗਤ ਦੇ ਨਾਸ ਕਰਨ ਅਤੇ ਤਾਰਨ ਲਈ ਤੁਸੀਂ ਜਹਾਜ਼ ਰੂਪ ਹੋ।
ਮਹਿਮਾ ਅਪਰ ਅਪਾਰ,
ਰੂਪ ਤੁਮ ਪ੍ਰਭ ਉਹੀ।
ਗੁਰੂ ਕਹਯੋ ਜਿਸ ਸਿੰਧ[1] ਤੈ
[1]ਸਮੁੰਦਰ।
ਬੂੰਦ ਕ ਤੈਂ ਲਹੀ।
ਹੋ ਕਜਾ ਵਹਿ ਨਹਿਂ ਕਰਿ ਸਕਤ,
ਪੈ ਭਾਵੀ ਸਿਰ ਸਹੀ ॥੨੬॥
ਨੌਰੰਗੇ ਪੁਨ ਨਿਜ ਢਿਗ,
ਗੁਰਹਿਂ ਬੁਲਾਯੋ।
ਚੌਕੀ ਊਪਰ
ਅਦਬ ਸਾਥ ਬੈਠਾਯੋ।
ਖਾਨ ਉਮਰਾਵ ਬਜੀਰ,
ਅਮੀਰ ਨੁਵਾਬ ਬਡ।
ਹੋ ਜਹਿਂ ਰਾਜੇ ਮਹਿ ਰਾਜੇ,
ਥਿਰੇ ਅਪਾਰ ਅਡ[1] ॥੨੭॥
[1]ਵੱਖ ਵੱਖ।
ਹੀਰਾ ਮੁਕਤਾ ਪੰਨਾ,
ਸਬਜਾ ਚਮਕਹੀਂ।
ਕੰਚਨ ਕੰਕਨ[1] ਕੰਠੇ,
[1]ਸੋਨੇ ਦੇ ਕੜੇ।
ਕੁੰਡਲ ਦਮਕ ਹੀਂ[1]।
[1]ਚਮਕਦੇ ਹਨ।
ਮਖਮਲ[1] ਸਾਂਟਨ[2] ਤਾਸ
[1]ਇਕ ਬਹੁਤ ਕੋਮਲ ਰੇਸ਼ਮੀ ਬਸਤ੍ਰ। [2]ਇਕ ਤਰ੍ਹਾਂ ਦਾ ਰੇਸ਼ਮੀ ਬਸਤ੍ਰ।
ਬਾਦਲਾ[1] ਅਤਲਸੈਂ[2]।
[1]ਇਕ ਤਰ੍ਹਾਂ ਦਾ ਸੁੰਦਰ ਕਪੜਾ ਜਿਸ ਦਾ ਤਾਣਾਰੇਸ਼ਮ ਦਾ ਤੇ ਪੇਟਾ ਜ਼ਰੀ

| | |
|---|---|
| | ਦੀਆਂ ਤਾਰਾਂ ਦਾ ਹੁੰਦਾ ਹੈ। [2]ਇਕ ਤਰ੍ਹਾਂ ਦਾ ਚਮਕੀਲਾ ਰੇਸ਼ਮੀ ਬਸਤ੍ਰ। |
| ਹੋ ਗਵਰਨਟੈਂ ਕਮਖਾਬੇ[1], | [1]ਇਕ ਕੀਮਤੀ ਬਸਤ੍ਰ ਜਿਸ ਦਾ ਤਾਣਾ ਰੇਸ਼ਮੀ ਤੇ ਪੇਟਾ ਜ਼ਰੀ ਦਾ ਹੁੰਦਾ ਹੈ। |
| ਬਾਗੇ ਅਤਿ ਲਸੈਂ[1] ॥੨੮॥ | [1](ਉਪ੍ਰੋਕਤ ਸਾਰੀਆਂ ਕਿਸਮਾਂ ਦੇ) ਪੁਸ਼ਾਕੇ ਬਹੁਤ ਚਮਕਦੇ ਹਨ। |
| ਭਰੀ ਕਚਹਿਰੀ ਗਹਿਰੀ[1] | [1]ਬਹੁਤੀ। |
| ਕਹਰੀ ਸ਼ਾਹਿ ਹੈ[1]। | [1]ਜ਼ਾਲਮ ਬਾਦਸ਼ਾਹ ਹੈ। |
| ਚਿਤ੍ਰ ਲਿਖੇ ਸੇ ਡਰਹੀਂ, | |
| ਭਰਹੀਂ ਸਾਹਿ ਹੈ[1]। | [1]ਡਰਦੇ ਡਰਦੇ ਸਾਹ ਲੈਂਦੇ ਹਨ। |
| ਕਿਆ ਮਜਾਲ ਕੋਊ ਤੱਕੇ | |
| ਮੂੰਡ[1], ਉਠਾਯ ਥਾ। | [1]ਸਿਰ। |
| ਹੋ ਸਿੰਘ ਸਾਮੁਹੇ ਬੁਜੋ[1], | [1](ਜਿਵੇਂ) ਸ਼ੇਰ ਦੇ ਸਾਹਮਣੇ ਬੱਕਰਾ ਹੁੰਦਾ ਹੈ। |
| ਸਬਿਨਿ ਇਹੁ ਭਾਇ ਥਾ[1] ॥੨੯॥ | [1]ਸਾਰਿਆਂ ਦੀ ਇਹ ਹਾਲਤ ਸੀ। |
| ਸਬਿ ਦਿਲ ਦਹਿਸ਼ਤ[1] ਛਾਈ, | [1]ਡਰ, ਭਯ। |
| ਔਰੰਗਜ਼ੇਬ ਕੀ। | |
| ਇੰਦਰ ਜਮ[1] ਅਲਕੇਸ[2], | [1]ਧਰਮਰਾਜਾ। [2]ਕੁਬੇਰ। |
| ਅੱਗ੍ਰ ਇਸ ਜੰਬਕੀ[1]। | [1]ਗਿੱਦੜ। |
| ਮਾਯਾ ਬਾਦਲ ਛਾਇਆ | |
| ਸੰਪਾ ਸੂਰ ਜਨੁ[1]। | [1]ਔਰੰਗਜ਼ੇਬ ਦੀ ਮਾਇਆ (ਸ਼ਕਤੀ) ਦਾ ਬੱਦਲ ਛਾਇਆ ਹੋਇਆ ਹੈ, ਜਾਣੋ (ਸਾਰੇ ਬਲੀ) ਸੂਰਮੇ ਸੰਪਾਤੀ (ਵਾਂਗ ਲੁਕ ਗਏ) (ਸੰਪਾ=ਸੰਪਾਤੀ-ਸੂਰਜ ਦੇ ਰਥ ਦਾ ਰਥਵਾਹੀ।) |
| ਹੋ ਹਰਣਾਖਸ਼ ਤੇ ਜ਼ਜਾਦੇ, | |
| ਔਰੰਗ ਰਹਜੋ ਬਨ ॥੩੦॥ | |
| ਸਿੰਧੁ ਬੇਲ ਲੌਂ ਅਵਨੀ, | |
| ਜੀਤਿ ਅਭੀਤ ਭਾ[1]। | [1]ਸਮੁੰਦਰ ਦੇ ਕਿਨਾਰੇ ਤੱਕ ਧਰਤੀ ਜਿੱਤ ਕੇ ਨਿੱਡਰ ਹੋ ਗਿਆ। |
| ਰਾਜ ਕਰਤਿ ਨਿਸ ਕੰਟਕ[1], | [1]ਵੈਰੀ ਤੋਂ ਬਿਨਾਂ। |
| ਰਹਿਤ ਅਨੀਤਿ ਭਾ[1]। | [1]ਬੇ-ਇਨਸਾਫ਼ ਹੋ ਗਿਆ ਹੈ। |
| ਰਾਵਣ ਜਯੋਂ ਸੰਤਾਵਣ[1] | [1]ਦੁਖੀ ਕਰਨ। |
| ਲਾਗਯੋ ਦੁਰਮਤੀ। | |
| ਹੋ ਚੁਕਯੋ ਖੁਦਾਈ ਦਾਵਾ[1] | [1]ਇਹ ਦਾਅਵਾ ਕਿ ਮੈਂ ਹੀ ਖ਼ੁਦਾ ਹਾਂ। |
| ਬਹਮਨ ਜਯੋਂ ਅਤੀ[1] ॥੩੧॥ | [1]ਜਿਵੇਂ ਈਰਾਨ ਦੇ ਬਹਮਣ ਨਾਮ ਦੇ ਬਾਦਸ਼ਾਹ ਨੇ (ਖ਼ੁਦਾ ਬਣਨ ਦਾ) ਬਹੁਤਾ (ਦਾਅਵਾ ਚੁੱਕਿਆ ਸੀ।) |
| ਕਰਿ ਸਲਾਮ ਧਰਿ ਪਜਾਰ, | |
| ਗੁਰੂ ਕੌ ਉਨਿ ਕਹੀ। | |
| ਦੀਨ ਇਸਲਾਮ ਲਾਲਮ[1], | [1]ਸੁੰਦਰ। |
| ਕਬੂਲੋ ਤੁਮ ਸਹੀ। | |
| ਰਾਜ ਮੁਲਕ ਪੰਜਾਬ, | |
| ਖਿਤਾਬ ਨਵਾਬ ਦਿਹੁਂ[1]। | [1]ਦੇਵਾਂਗਾ। |

ਹੋ ਕੈਹੋਂ[1] ਕਸਮ ਉਠਾਇ,
[1]ਕਹਿੰਦਾ ਹਾਂ।
ਸੰਗ ਮਮ ਸੁਤਾ ਲਿਹੁ[1] ॥੩੨॥
[1]ਮੇਰੀ ਪੁਤ੍ਰੀ ਲੈ ਲਵੋ।
ਅਬਿ ਤੋ ਮਾਨਤਿ ਸਿੱਖ ਏਕ,
ਫਿਰ ਸਬਿ ਜਗ ਮਾਨੈ।
ਪੂਜ ਜਗਤ ਕੇ ਬਨੇ ਰਹੋ,
ਤੁਮ ਪੀਰ ਮਹਾਨੈ।
ਪਢੈਂ ਆਪ ਜੇ ਕਲਮਾ,
ਹਿੰਦੂ ਸਬਿ ਪਢੈਂ।
ਹੋ ਏਕ ਦੀਨ ਸਬਿ ਭਵੈ[1],
[1]ਹੋ ਜਾਵੇਗਾ।
ਮੁਹੱਬਤਿ ਅਤਿ ਬਢੈ ॥੩੩॥
ਹਿੰਦੂ ਮਤ ਅਤਿ ਕੱਚਾ,
ਕੂਰ ਕੁਫਾਰ ਹੈ[1]।
[1]ਝੂਠਾ ਤੇ (ਕੁਫਰ) ਨਾਸਤਕ ਹੈ, (ਕੁਫਾਰ=ਕਾਫਰ ਦਾ ਬਹੁ-ਬਚਨ)।
ਕਿਸ ਸ਼ੈਤਾਨ ਚਲਾਯੋ,
ਮਹਾਂ ਗੁਬਾਰ ਹੈ[1]।
[1]ਵੱਡਾ ਅਨ੍ਹੇਰਾ ਹੈ।
ਮਾਨ ਰਖੇ ਬਹੁ ਰੱਬ,
ਨ ਇਕ ਕੋ ਜਾਨ ਹੈਂ।
ਹੋ ਪਾਨੀ ਪੱਥਰ ਆਤਸ਼[1],
[1]ਅੱਗ ਦੀ।
ਪੂਜਾ ਠਾਨ ਹੈਂ[1] ॥੩੪॥
[1]ਕਰਦੇ ਹਨ।
ਮਾਲਕ ਖਾਲਕ ਪਾਲਕ,
ਏਕ ਨ ਧਿਆਇ ਹੈਂ।
ਯਾਹੀ ਤੈ ਸਭਿ ਹਿੰਦੂ,
ਦੋਜ਼ਖ ਜਾਇ ਹੈਂ।
ਹਮ ਕੋ ਆਵਤਿ ਰਹਿਮ,
ਚਹਿਤਿ ਬਚਾਵਨੋ।
ਹੋ ਕਰਿਹੋਂ ਮੈਂ ਉਪਕਾਰ,
ਏਹੁ ਅਮਾਵਨੋ[1] ॥੩੫॥
[1]ਮਿਣਤੀਰਹਿਤ, ਬਹੁਤਾ।
ਜ਼ਰ ਜ਼ੋਰੂ ਜ਼ਾਮੀਨ[1],
[1]ਧਨ, ਇਸਤ੍ਰੀ ਤੇ ਧਰਤੀ।
ਜਗ੍ਹਾ ਮੈਂ ਦੇਤ ਹੋਂ।
ਆਦਮ ਜਾਤਿ ਬਿਰਾਦਰ[1],
[1]ਆਦਮ ਤੋਂ ਪੈਦਾ ਹੋਏ ਭਰਾ।
ਅਪਨ ਲਖੇਤ ਹੋਂ[1]।
[1]ਆਪਣੇ ਜਾਣਦਾ ਹਾਂ।
ਇਸ ਸਮ ਪੁੰਨ ਸਵਾਬ[1],
[1]ਪੁੰਨ।
ਔਰ ਨਹਿੰ ਹੇਰਿਹੌਂ[1]।
[1]ਨਹੀਂ ਦੇਖਦਾ ਹਾਂ।
ਹੋ ਪ੍ਰਭ ਤੈ ਬੇਮੁਖ ਜੀਵਹਿਂ[1],
[1]ਜੀਵਾਂ ਨੂੰ।
ਪ੍ਰਭ ਦਿਸ ਪ੍ਰੇਰਿਹੌਂ ॥੩੬॥
ਆਪ ਪੀਰ ਜਬਿ, ਏਸ
ਦੀਨ ਮੈਂ ਆਇ ਹੈਂ।

ਲਾਖੋਂ ਕਾਫਰ[1] ਖੁਦ ਹੀ, — [1]ਨਾਸਤਕ।
ਕੁਫਰ[1] ਤਜਾਇ ਹੈਂ। — [1]ਨਾਸਤਕਤਾ।
ਮੋਮਨ ਬਨਿ, ਸੁਖ ਦੀਨ
ਦੁਨੀ ਕੇ ਭੋਗ ਹੈਂ।
ਹੋ ਇਹੁ ਉਪਕਾਰ ਤੁਮਾਰਾ,
ਪੁੰਨ ਬਡ ਹੋਗ ਹੈ ॥ ੩੭ ॥
ਕਹਜੋ ਗੁਰੂ ਜਯੋਂ ਮਰਜ਼ੀ
ਰਬ ਕੀ ਹੈ ਤਿਮੈਂ।
ਤਿਸ ਪਰ ਕਾਯਮ ਰਹਨਾ,
ਚਹੀਏ ਹਮ ਤੁਮੈਂ।
ਹੁਕਮ ਖੁਦਾ ਕਾ ਮੰਨਨ
ਸਮ, ਨਹਿਂ ਬੰਦਗੀ।
ਹੋ ਹੁਕਮ ਅਦੂਲੀ[1] ਸਮ, — [1]ਹੁਕਮ ਨ ਮੰਨਣਾ।
ਨ ਔਰ ਸ਼ਰਮਿੰਦਗੀ ॥ ੩੮ ॥
ਸਾਹਿਬ ਸਬਿ ਕੋ ਜੈਸੇ
ਪੈਦਾ ਕਰਤ ਹੈ।
ਤਿਸ ਪਰ ਔਰ ਬਨਾਵਟ
ਕਰਨ ਅਨਰਥ ਹੈ[1]। — [1]ਪਾਪ ਹੈ।
ਜੇ ਖੁਦਾਇ ਕੋ ਤੁਰਕ
ਕਰਨ ਮਨਜ਼ੂਰ ਹ੍ਵੈ।
ਹੋ ਲਿੰਗ ਕਟੇ ਹੀ ਪੈਦਾ
ਤੌਂ ਜ਼ਾਰੂਰ ਹ੍ਵੈਂ ॥ ੩੯ ॥
ਤੁਰਕ ਭਿਸ਼ਤ ਕੋ ਜਾਵਤਿ,
ਹਿੰਦੂ ਦੋਜ਼ਖੈਂ।
ਇਹੁ ਤੋ ਬਿਨ ਪ੍ਰਮਾਨ[1] — [1]ਸਬੂਤ।
ਮਾਨਨੋ ਫੂਲ ਖੈ[1]। — [1]ਅਕਾਸ਼ ਦੇ ਫੁੱਲਾਂ ਵਾਂਗ ਝੂਠਾ।
ਨਰਕ ਸੁਰਗ ਰੂਹ ਜਾਤਿ,
ਅਮਲ[1] ਅਨੁਸਾਰ ਹੈ। — [1]ਕਰਮ।
ਹੋ ਪ੍ਰਭ ਕੇ ਹਿੰਦੂ ਤੁਰਕ
ਨ ਕੋਇ ਵਿਚਾਰ ਹੈ ॥ ੪੦ ॥
ਤੁਮ ਜੁ ਕਹਜੋ ਉਪਕਾਰ
ਕਰਤਿ ਹੌਂ ਮੈਂ ਘਨਾ।
ਇਹੁ ਤੋ ਮਤਸਰ[1] ਹਿਰਸ[2], — [1]ਈਰਖਾ। [2]ਲਾਲਚ।
ਦੁਖਦ ਬਹੁ ਜਗਿ ਬਨਾ।
ਅਰੁ ਜੋ ਦੁਹਿ ਤੈ ਏਕ
ਬਨਾਨਾ ਤੂੰ ਚਹੇਂ।
ਹੋ ਸਾਹਿਬ ਚਹਿਤਿ ਕਰਜੋ,

ਦੋਇ ਤੈ ਤ੍ਰੈ ਅਹੇ ॥ ੪੧ ॥
ਕਹਯੋ ਨੁਰੰਗੇ ਤੀਨ ਭਵੈਂ
ਕਿਮ ਲਖੈਂ ਹਮ।
ਸਤਿਗੁਰ ਭਾਖਯੋ ਪ੍ਰਤਜਾਵੋ,
ਇਹੁ ਕਰੋ ਕੰਮ।
ਮਿਰਚ ਪਾਂਚ ਪਾ ਕਾਲੀ
ਅਬੈ ਫੁਕਾਈਐ।
ਹੋ ਪਰਚਾ[1] ਮਿਲ ਹੈ ਤੁਮੈਂ,
[1]ਕਰਾਮਾਤ ਦਾ ਚਮਤਕਾਰ।
ਤੁ ਫੇਰ ਕਮਾਈਐ ॥ ੪੨ ॥
ਮਾਨ ਨੁਰੰਗੇ ਮ੍ਰਿਚ
ਮੰਗਾਇ ਫੁਕਾ ਦਹੀ[1]।
[1]ਸਾੜ ਫੂਕ ਦਿੱਤੀਆਂ।
ਛਾਣੀ ਮਸਲੀ ਖਾਕ[1],
[1]ਮਲ ਕੇ ਸੁਆਹ ਛਾਣੀ।
ਤੀਨ ਸਾਬਤ ਰਹੀ।
ਬੂਝਯੋ ਪੁਨਾ ਨੁਰੰਗੇ,
ਏਹੁ ਮਸਾਲ ਕੁਇ[1]।
[1]ਇਹ ਕੀ ਦ੍ਰਿਸ਼ਟਾਂਤ ਹੈ।
ਹੋ ਕਹਯੋ ਗੁਰੂ ਜੁਗ ਆਗੇ[1],
[1]ਅੱਗੇ ਦੋ (ਮਜ਼ਹਬ) ਹਨ।
ਤੀਸਰ ਅਬੈ ਹੁਇ ॥ ੪੩ ॥
ਪੁਨ ਨੁਰੰਗ ਨੇ ਗੁਰ ਕੋ,
ਕਾਰਾ-ਗ੍ਰਿਹਿ[1] ਪਠਯੋ।
[1]ਜੇਹਲ ਖ਼ਾਨੇ।
ਮੇਲਿ[1] ਮੌਲਵੀ ਕਾਜ਼ੀ,
[1]ਇਕੱਠੇ ਕਰਕੇ।
ਮਸਲਾ ਇਹੁ ਠਟਯੋ[1]।
[1]ਇਹ ਸਲਾਹ ਕੀਤੀ।
ਬਿਨ ਭੈ ਦੀਏ ਕਸ਼ਟ,
ਸ਼ਰ੍ਹਾ ਇਹੁ ਨ ਮੰਨੈ।
ਹੋ ਸ਼ਰ੍ਹਾ ਫਾਂਸਿ ਮੈਂ ਬੰਧੇ,
ਅੰਧੇ ਕਿਆ ਗਨੈਂ ॥ ੪੪ ॥
ਇਤ ਜਬਿ ਸਿੱਖਨਿ ਸੁਨਯੋ,
ਅਏ ਹੈਂ ਗੁਰੁ ਇਹਾਂ।
ਦਰਸ਼ਨ ਹਿਤ ਅਕੁਲਾਹਿਂ[1],
[1]ਵਿਆਕੁਲ ਹੋਏ।
ਪ੍ਰੇਮ ਉਮਕਯੋ[1] ਮਹਾਂ।
[1]ਉਛਲਿਆ।
ਇਕ ਸਿੱਖ ਕਰਿ ਪ੍ਰਸ਼ਾਦਿ,
ਯਾਦ ਗੁਰ ਕੋ ਕਰਯੋ।
ਹੋ ਬਿਨਾ ਛਕਾਏ ਛਕੋਂ ਨਾਹਿਂ,
ਇਹੁ ਪ੍ਰਣ ਧਰਯੋ ॥ ੪੫ ॥
ਅਤੀ ਪ੍ਰੇਮ ਪਿਖਿ ਸਿੱਖ
ਕੇਰ ਸਰਬਜ ਗੁਰੁ।
ਲਾਜ ਬਿਰਦ ਸੰਭਾਰਿ,

ਗਏ ਤਿਹ ਧਾਮ ਤੁਰਿ।
ਦੇਖਿ ਅਚੰਭਾ ਮਾਨਿ,
ਸਿੱਖ ਗੁਰ ਪਗ ਪਰਾ।
ਹੋ ਸਰਬ ਸ਼ਕਤਿ ਮਤ ਈਸ,
ਲਖ੍ਯੋ ਗੁਰ ਕੋ ਖਰਾ[1] ॥੪੬॥ — [1]ਚੰਗੀ ਤਰ੍ਹਾਂ।
ਔਰ ਸਿੱਖ ਬਹੁ ਸਾਦਿਕ[1], — [1]ਸਿਦਕ ਵਾਲੇ।
ਸੁਨਿ ਤਹਿਂ ਹੀ ਅਏ।
ਸਹ ਪਰਵਾਰ ਵਿਚਾਰਿ,
ਇਕੱਠੇ ਸਬਿ ਹੁਏ।
ਸਬਿ ਨੇ ਦਰਸ਼ਨ ਪਾਏ,
ਅਤਿ ਮਨਿ ਮੋਦ ਹ੍ਵੈ।
ਹੋ ਬਢ੍ਯੋ ਪ੍ਰੇਮ ਰੋਮਾਂਚ[1] — [1]ਰੋਮ ਖੜੇ ਹੋ ਗਏ।
ਚਲ੍ਯੋ ਪ੍ਰਮੋਦ ਹ੍ਵੈ[1] ॥੪੭॥ — [1]ਬਹੁਤ ਅਨੰਦ ਹੋ ਕੇ।
ਸਸਿ ਚਕੋਰ ਜ੍ਯੋਂ ਇਕ ਟਕ,
ਦਰਸਤਿ ਪਰਮ ਪਗ[1]। — [1]ਸ੍ਰੇਸ਼ਟ ਚਰਨ।
ਮਨੋ ਰੰਕ ਨਿਧਿ ਲੂਟਤਿ[1], — [1]ਜਾਣੋ ਕੰਗਾਲ ਖ਼ਜ਼ਾਨਾ ਲੁਟਦੇ ਹਨ।
ਘੂਟਤਿ ਅਮੀ ਲਗਿ[1]। — [1]ਨੇੜੇ ਹੋ ਕੇ ਅੰਮ੍ਰਿਤ ਦੀਆਂ ਘੁੱਟਾਂ ਭਰਦੇ ਹਨ।
ਨੌਰੰਗੇ ਕੋ ਨਿੰਦਤਿ,
ਬਿੰਦਤਿ[1] ਸਤਿਗੁਰੈਂ। — [1]ਉਸਤਤ ਕਰਦੇ ਹਨ।
ਹੋ ਚਰਨਾਂਮ੍ਰਿਤ ਉਪਦੇਸ਼,
ਧਰ੍ਯੋ ਲੈ ਦ੍ਰਿਢ ਉਰੈਂ[1] ॥੪੮॥ — [1]ਪੱਕਾ ਉਪਦੇਸ਼ ਲੈ ਕੇ ਹਿਰਦੇ ਵਿੱਚ ਧਾਰਿਆ।
ਭੋਜਨ ਬਿਬਿਧਿ[1] ਛਕਾਇ — [1]ਅਨੇਕ ਤਰ੍ਹਾਂ ਦੇ।
ਪਲੰਘਿ ਪੌਢਾਇ ਕੈ[1]। — [1]ਬਿਰਾਜਮਾਨ ਕਰਕੇ।
ਕੀਨ ਸੇਵ ਸਤਿਸੰਗ,
ਰੰਗ[1] ਮਨਿ ਲਾਯ ਕੈ। — [1]ਪ੍ਰੇਮ।
ਹੋਇ ਬਿਦਾ ਪੁਨ ਆਏ,
ਕਾਰਾ-ਗ੍ਰਿਹਿ[1] ਗੁਰੂ। — [1]ਜੇਹਲ ਖ਼ਾਨੇ ਵਿੱਚ।
ਹੋ ਬਹੁ ਸਿੱਖਨਿ ਘਰ ਐਸ,
ਰਖ੍ਯੋ ਬਹੁ ਦਿਨ ਸ਼ੁਰੂ ॥੪੯॥
ਇਕ ਦਿਨ ਕਾਜੀ ਪਾਜੀ[1], — [1]ਝੂਠੇ।
ਪਿਖ ਕੈ ਜਾ ਕਹ੍ਯੋ।
ਸਿੱਖਨ ਕੈ ਘਰ ਗੁਰੂ,
ਜ਼ਯਾਫਤੈਂ[1] ਖਾ ਰਹ੍ਯੋ। — [1]ਪ੍ਰੀਤੀ ਭੋਜਨ।
ਸ਼ਾਹਿ ਦਰਯਾਫਤ ਹੇਤ[1], — [1]ਪਤਾ ਕਰਨ ਵਾਸਤੇ।
ਪਠ੍ਯੋ ਉਮਰਾਵ ਇਕ।
ਹੋ ਕੈਦ ਵੀਚ ਇਕ ਪਿਖੇ,

ਦੁਤੀ ਬਪੁ[1] ਧਾਮ ਸਿਖਿ ॥੫੦॥
ਪੇਖ ਰਹੇ ਹੈਰਾਨ,
ਜਾਨ ਮਨ ਮਾਨ ਲਿਯ।
ਨਿਜ ਸ਼ਕਤੀ ਬਲ ਹੇਤ
ਸਿਖਨਿ[1] ਬਹੁ ਰੂਪ ਕਿਯ।
ਸ਼ਾਹਿ ਪਾਸ ਪੁਨ ਖਾਸ[1],
ਜਾਇ ਵਹਿ ਯੌਂ ਬਕੇ[1]।
ਹੋ ਹਮਰੀ ਅਕਲ ਨ ਚਰਿਤ[1]
ਪੀਰ ਕੇ ਲਖ ਸਕੇ ॥੫੧॥
ਇਸੀ ਤੌਰ ਨਿੱਤ ਜਮਨਾ
ਨਾਵਣ ਜਾਵਹੀਂ।
ਨਿਗਮ ਬੋਧ[1] ਪਰ ਘਾਟ
ਲੋਗ ਦਰਸਾਵਹੀਂ।
ਚੁਗਲ ਉਗਲ ਹੈਂ[1] ਚੁਗਲੀ,
ਦੁਗਲੀ ਕੇ[1] ਘਨੇ।
ਹੋ ਸੁਨਿ ਨੌਰੰਗ ਕੁਰੰਗ
ਜੁ ਨੌਰੰਗ ਕੋ ਬਨੇ[1] ॥੫੨॥
ਬੰਦੀ ਖਾਨੇ ਕੇਰ
ਅਫਸਰੈਂ ਬੋਲ ਕੈ[1]।
ਤੰਗ ਹੋਇ ਬਹੁ ਤਾੜੇ
ਬੋਲ ਕੁਬੋਲ ਕੈ।
ਕਹੇ ਪੀਰ ਕੋ ਕਜੋਂ
ਤੁਮ ਨਿਕਸਨ ਦੇਤ ਹੋ।
ਹੋ ਵਹਿ ਭਾਖੇਂ ਹਮ ਰਾਖੀ
ਰਖਤਿ ਸੁਚੇਤ ਹੋ ॥੫੩॥
ਕਬੀ ਨਾ ਨਿਕਸਨ ਦਏ
ਗਏ ਨਾ ਸੋ ਕਹੀਂ।
ਜੇ ਅਜ਼ਮਤ ਬਲ ਜਾਵਤਿ
ਹ੍ਵੈ ਹੈਂ ਤੌ ਸਹੀ।
ਫਿਰ ਹਮ ਕਿਮ ਤੁਮ ਕਹੋ
ਰੋਕਨੇ ਸਕਤ ਹੈਂ।
ਹੋ ਹਮ ਵਜੂਦ[1] ਉਨਿ ਕੇਰ
ਰਹਿਤ ਸਦ ਤਕਤਿ ਹੈਂ ॥੫੪॥
ਹਮ ਨੇ ਭੀ ਬਹੁ ਪੀਰ
ਫਕੀਰ ਨਿਹਰੇ ਹੈਂ[1]।
ਇਨ ਕੇ ਸਮ ਨਹਿਂ ਔਰ

[1]ਦੂਜਾ ਸਰੂਪ।
[1]ਸਿੱਖਾਂ ਵਾਸਤੇ।
[1]ਆਪ।
[1]ਬੋਲੇ।
[1]ਕੌਤਕ।
[1]ਜਮਨਾ ਨਦੀ ਦੇ ਇਕ ਪ੍ਰਸਿੱਧ ਘਾਟ ਦਾ ਨਾਮ।
[1]ਕਰਦੇ ਹਨ।
[1]ਦੋਗਲੀ ਦੇ, ਹਰਾਮਣ ਦੇ।
[1]ਜੋ ਨੁਰੰਗੇ ਦੇ-ਨਵੇਂਰੰਗ ਦਾ ਖੋਟਾਰੰਗ ਬਣ ਗਿਆ।
[1]ਜੇਹਲ ਖ਼ਾਨੇ ਦੇ ਅਫ਼ਸਰਾਂ ਨੂੰ ਬੁਲਾ ਕੇ।
[1]ਸ਼ਰੀਰ।
[1]ਦੇਖੇ ਹਨ।

ਕੋਇ ਦਿਖ ਪਰੇ ਹੈਂ।
ਪੀਰਨ ਸਿਰ ਹੈਂ ਪੀਰ
ਏਹੁ ਹਮ ਜਾਨਿ ਹੈਂ।
ਹੋ ਸਿਰੜ[1] ਨ ਤਜ ਹੈਂ ਅਪਨਾ — [1]ਹੱਠ।
ਸਿਰ ਪਰ ਹਾਨ ਹੈਂ[1] ॥੫੫॥ — [1]ਤਿਆਗ ਦੇਣਗੇ।
ਇਕ ਛਿਨ ਨਹਿਂ ਕਹਿਂ ਜਾਤਿ,
ਥਿਰੇ ਤਹਿਂ ਰਹਿਤ ਹੈਂ।
ਖਾਨ ਪਾਨ ਪਹਿਰਾਨ[1] — [1]ਬਸਤ੍ਰ।
ਕਛੂ ਨਹਿਂ ਲਹਤ ਹੈਂ।
ਲਗੀ ਸਮਾਧੀ ਰਹਿਤ,
ਆਠ ਹੀ ਪਹਰ ਹੈ।
ਹੋ ਸੋਵਤਿ ਉਠਤਿ ਨ ਜਾਤਿ,
ਸਦਾ ਹੀ ਤਹਿਂ ਰਹੈਂ ॥੫੬॥
ਨੂਰ ਇਲਾਹੀ ਖੁਸ਼ਨੂਦੀ[1] — [1]ਪ੍ਰਸੰਨਤਾ।
ਮੁਖ ਪਰ ਮਹਾਂ।
ਬਰਸਤ ਸਰਸਤ[1] ਚਾਂਦ — [1]ਬਹੁਤ ਵਰ੍ਹਦੀ ਹੈ।
ਸੂਰ ਭੀ ਹੈ ਕਹਾਂ।
ਬਾਨੀ ਸਾਨੀ ਅਮੀ[1] ਜੁ — [1]ਅੰਮ੍ਰਿਤ ਵਰਗੀ।
ਅਧਿਕ ਉਦਾਰ ਹੈ।
ਹੋ ਤਾਰਕ[1] ਦੁਨੀਆਂ, ਕਰਤਿ — [1]ਤਾਰਨ ਵਾਲੀ।
ਚਿੱਤ ਕੋ ਢਾਰ ਹੈ[1] ॥੫੭॥ — [1]ਨਰਮ ਕਰ ਦੇਂਦੀ ਹੈ।
ਕੈਦੀ ਘਨੇ ਸਿਪਾਹੀ
ਵਾਹੀ[1] ਸਿਖਤਿ ਹੈਂ। — [1]ਉਹੋ ਬਾਣੀ।
ਦੁੱਖ ਰੂਪ ਜੱਗ ਮਿੱਥਯਾ,
ਤਾਂ ਤੈ ਦਿਖਤਿ ਹੈਂ।
ਨਹਿਂ ਜਾਨੈ ਉਨਿ ਅੱਗੂ,
ਕੌਨ ਧਰਿ ਜਾਤ ਹੈ।
ਹੋ ਭਾਂਤਿ ਅਨਿਕ ਮਿਠਜਾਈ
ਮੇਵੇ ਜਾਤਿ ਹੈ[1] ॥੫੮॥ — [1]ਕਈ ਕਿਸਮਾਂ ਦੇ ਮੇਵੇ।
ਲੋਗਨ ਕੋ ਸਬਿ ਦੇਤਿ,
ਆਪ ਨਹਿਂ ਖਾਤਿ ਹੈਂ।
ਜੀਵਤਿ ਕਾਂਹਿ ਅਧਾਰ[1] — [1]ਆਸਰੇ।
ਸੁ ਨਾਹਿਂ ਲਖਾਤਿ ਹੈਂ[1]। — [1]ਨਹੀਂ ਜਾਣੀ ਦੇ।
ਸੁਨਿ ਨੌਰੰਗ ਨੇ ਭਾਖਯੋ,
ਕਹਿਹੋ ਤੁਮ ਸਹੀ।
ਹੋ ਪੀਰ ਫਕੀਰ ਗੰਭੀਰ,

ਲਖੇ ਹਮ ਭੀ ਸਹੀ ॥੫੯॥
ਸਾਬਰ[1] ਸਾਦਕ[2] ਆਮਲ[3]
ਜ਼ਾਹਦ[1] ਇਹੁ ਵਲੀ[2]।
ਜਾਨਤ ਹੈਂ ਹਮ ਠੀਕ,
ਪੈ ਤਜਨੋ ਨਹਿਂ ਭਲੀ।
ਮਸਲਤ[1] ਕਾਜ਼ੀ ਮੌਲਵੀਓਂ
ਸੈਂ ਫਿਰ ਕਰੀ।
ਹੋ ਨਿਜ ਢਿਗ ਗੁਰੈਂ ਬੁਲਾਇ,
ਭਾਇ ਧਰਿ ਯੌਂ ਰਰੀ[1] ॥੬੦॥
ਲੋਗਨ ਕੋ ਕਰਮਾਤ,
ਬਖਜਾਤ ਦਿਖਾਤ ਹੋ।
ਕਰਿ ਜਮਨਾ ਇਸ਼ਨਾਨ,
ਸਿੱਖਨਿ ਘਰ ਖਾਤ ਹੋ।
ਏਕ ਕਰਮਾਤ ਮੁਝ ਕੋ ਭੀ,
ਦਿਖਰਾਈਏ।
ਹੋ ਅਰ ਨਿਜ ਬਾਨੀ ਕੁਛ,
ਨਿਜ ਮੁਖੋਂ ਸੁਨਾਈਏ ॥੬੧॥
ਸਮ ਦਰਸੀ ਤੁਮ, ਬ੍ਰਹਮ
ਗਜਾਨੀ ਸੰਤ ਹੋ।
ਹਿੰਦੂ ਤੁਰਕ ਸਰੂਪ,
ਏਕ ਪੇਖੰਤ ਹੋ।
ਕਲਮਾ ਰਬ ਦੀ ਸਿਫਤਿ,
ਪਢਿਨਿ ਮੈਂ ਦੋਸ਼ ਕਿਆ।
ਹੋ ਤੁਮ ਸੇ ਸਮ੍ਰੱਥ ਸੰਤਹਿਂ,
ਮਜ਼ਬੀ ਜੋਸ਼ ਕਿਆ ॥੬੨॥
ਔਰ ਸ਼ਰ੍ਹਾ ਤੁਮ ਸਾਰੀ,
ਚਾਹੋ ਨ ਗਹੋ।
ਕਲਮਾ ਪਢਿ ਹਮ ਭਏ ਤੁਰਕ,
ਇਕ ਬਿਰ[1] ਕਹੋ।
ਫੇਰ ਹਮਾਰੀ ਤਰਫੋਂ,
ਤੁਮੈ ਰਸੀਦ ਹੈ[1]।
ਹੋ ਭਏ ਪੀਰ ਤੁਮ ਹਮਰੇ,
ਹਮ ਮੁਰੀਦ ਹੈਂ ॥੬੩॥
ਮੇਰੀ ਇੱਜ਼ਤ ਬਾਤ,
ਇਤਕ ਤੁਮ ਰਾਖ ਦਿਉ।
ਮੁਲਕ ਜਿਤਕ ਤੁਹਿ ਚਹੀਏ,
ਫੇਰ ਲਿਖਾਇ ਲਿਉ।

[1]ਸੰਤੋਖੀ। [2]ਸਿਦਕ (ਭਰੋਸੇ) ਵਾਲੇ। [3]ਕਰਨੀ ਵਾਲੇ।
[1]ਰੱਬ ਦੇ ਖੋਜੀ। [2]ਕਰਾਮਾਤੀ।
[1]ਸਲਾਹ।
[1]ਕਹੀ।
[1]ਇੱਕ ਵਾਰ।
[1]ਛੁੱਟੀ ਹੈ।

ਕਹਯੋ ਗੁਰੂ, ਤੁਮ ਸਾਚ
ਕਹੀ ਸਬ ਬਾਤ ਹੈ।
ਹੋ ਹਮ ਕੋ ਹਿੰਦੂ ਤੁਰਕ
ਨ ਦੋਇ ਦਿਖਾਤ ਹੈਂ ॥੬੪॥
ਸਮ ਦਰਸੀ ਸਮ ਸਾਹਿਬ[1], [1]ਪ੍ਰਮੇਸ਼ਰ ਵਾਂਗ ਇੱਕੋ ਜਿਹਾ ਦੇਖਣ ਵਾਲੇ।
ਸੰਤ ਰਹਾਹਿ ਹੈਂ।
ਤਨ ਪਰ ਔਰ ਬਨਾਵਟ,
ਕਰਨ ਨ ਚਾਹਿ ਹੈਂ।
ਦੌਲਤ ਇੱਜ਼ਤ ਹੁਕਮ,
ਜਗੀਰ ਜਹਾਨ ਜੋ।
ਹੋ ਪੁਤ੍ਰ ਕਲਿੱਤ੍ਰ[1] ਮਿੱਤ੍ਰ, [1]ਇਸਤ੍ਰੀ।
ਮਜ਼ਬ ਮਹਾਨ ਜੋ ॥੬੫॥
ਅਯੋ ਸੰਗ ਨਹਿਂ ਜੈਹੈ,
ਰੈਹੈ ਅੱਠੀਏ[1]। [1]ਏਥੇ ਹੀ।
ਸਿਦਕ ਇਮਾਨ ਜੁਰੈ ਹੈ,
ਲੱਖ ਸੁ ਵੱਟੀਏ।
ਆਪ ਕਹਯੋ ਜੋ ਕਲਮਾ
ਇਕ ਹੀ ਤੁਮ ਪਢੋ।
ਜੈਸਾ ਕੁਸ਼ਟੀ ਥੋੜਾ,
ਤੈਸਾ ਹੈ ਬਡੋ ॥੬੬॥
ਮੈਲ ਛੀਂਟਾ[1] ਏਕ ਪਰੈ, [1]ਮੈਲੇ ਦੀ ਛਿੱਟ।
ਤਸ ਚਾਰ ਹੈ[1]। [1]ਤੈਸੀਆਂ ਹੀ ਚਾਰ ਛਿੱਟਾਂ ਹਨ।
ਹੋ ਚੋਲਾ ਭਯੋ ਪਲੀਤ[1], [1]ਅਪਵਿੱਤ੍ਰ।
ਤੱਮ ਕਿਆ ਤਾਰ ਹੈ[1]। [1]ਬਹੁਤਾ ਹੋ ਗਿਆ ਜਾਂ ਥੋੜ੍ਹਾ ਕੀ (ਫ਼ਰਕ) ਹੈ।
ਲਖਯੋ[1] ਨੁਰੰਗ, ਨ ਤੰਗ [1]ਜਾਣਿਆ।
ਕਰੇ ਬਿਨੁ ਮਾਨ ਹੈ[1]। [1]ਨਹੀਂ ਮੰਨਦੇ।
ਪੰਡਿਤ ਖਾਨੇ ਪਠੇ[1], [1]ਜਿੱਥੇ ਪੰਡਤਾਂ ਦੇ ਜਨੇਊ ਲਾਹੁੰਦੇ ਤੇ ਦੁੱਖ ਦਿੰਦੇ ਸਨ ਉਥੇ ਭੇਜੇ।
ਠਟੇ ਦੁਖ ਦਾਨ ਹੈ[1] ॥੬੭॥ [1]ਦੁੱਖ ਦੇਣ ਲਈ ਸਕੀਮ ਬਣਾਈ।
ਜਮਾਂਦਾਰ ਸਿਪਾਹੀ
ਜ਼ਾਲਮ ਪਠੇ ਅਤਿ।
ਹੋ ਬਾਵਨ ਢਿਗ ਤਰੁ ਕੌਨ
ਸੁਵਾਸਨ ਹੋਇ ਮਤਿ[1]। [1]ਚੰਦਨ ਦੇ ਕੋਲ ਕਿਹੜਾ ਬ੍ਰਿੱਛ ਹੈ ਜੋ ਚੰਗੀ ਵਾਸ਼ਨਾ ਵਾਲਾ ਨਹੀਂ ਹੁੰਦਾ?
ਕਾਰਾ ਗ੍ਰਹਿ ਪੈ ਇਕ ਦਿਨ,
ਸਹਿਜੇ ਗੁਰ ਚਢੇ।
ਤੁਰਕ ਪੇਖਿ ਰਿਸ ਮਾਨਿ,
ਸ਼ਾਹਿ ਪੈ ਜਾ ਖਢੇ ॥੬੮॥

ਪੀਰ ਹਿੰਦੁ ਕਾ ਬੁਰਾ ਕਰਤ,
ਹਮ ਲੇਖ ਹੈਂ[1]।
[1]ਜਾਣਦੇ ਹਾਂ।
ਹੋ ਚਢਜੋ ਮਹਿਲ ਪੈ, ਸਤਰ[1]
[1]ਪੜਦੇ।
ਹਮਾਰੇ ਪੇਖ ਹੈਂ।
ਇਹੁ ਸੁਨਿ ਪੁਨ ਨੌਰੰਗ,
ਗੁਰੂ ਬੁਲਵਾਯੋ।
ਕਹਿਜੋ ਮਹਿਲ ਪੈ ਚਹਿਲ,
ਕਦਮ ਤੁਹਿ ਭਾਯੋ[1] ॥ ੬੯ ॥
[1]ਮਹਲ ਉੱਤੇ ਉਤਸ਼ਵ ਨਾਲ ਚਰਨ ਰੱਖਣਾ ਤੁਹਾਨੂੰ ਚੰਗਾ ਲੱਗਾ ਹੈ।
ਪੀਰ ਫਕੀਰ ਅਮੀਰਨਿ,
ਰੀਤੀ ਇਹੁ ਨਹੀ।
ਹੋ ਤਿਯ ਪਿਖ ਸਤਰਨ ਖਾਸ
ਕਰਨ ਕੀ ਤੁਮ ਗਹੀ[1]।
[1]ਖ਼ਾਸ ਪੜਦਿਆਂ ('ਚ ਰਹਿਣ ਵਾਲੀਆਂ ਇਸਤ੍ਰੀਆਂ ਨੂੰ) ਦੇਖਣ ਕਰਨ ਦੀ (ਰੀਤ) ਜੇ ਤੁਸਾਂ ਪਕੜੀ ਹੈ।
ਕਹਜੋ ਗੁਰੂ ਹਮ ਸਤਰ[1]
[1]ਪੜਦਾ।
ਨ ਕਾਹੂੰ ਪਿਖਤਿ ਥੇ।
ਪੜਦੇ ਫਾਸ਼ ਕਰਨ ਵਾਰੇ ਕੋ[1]
[1]ਪੜਦੇ ਪਾੜਨ ਵਾਲੇ ਨੂੰ।
ਦਿਖਤਿ ਥੇ ॥ ੭੦ ॥
ਟੋਪੀ ਵਾਰੋ ਗੌਰ ਵਰਨ*
*ਟੋਪੀ ਵਾਲੇ ਦੇ ਆਉਣ ਦੀ ਇਹ ਗੱਲ ਅੰਗ੍ਰੇਜ਼ਾਂ ਵਲੋਂ ਸਿੱਖ ਇਤਿਹਾਸ ਵਿੱਚ ਪੁਆਈ ਗਈ ਸਮਝਣੀ ਚਾਹੀਦੀ ਹੈ। ਇਸ ਤਰ੍ਹਾਂ ਉਹ ਆਪਣੇ ਰਾਜ ਨੂੰ ਗੁਰੂ ਸਾਹਿਬ ਦੇ ਬਚਨਾਂ ਅਨੁਸਾਰ ਪ੍ਰਾਪਤ ਕੀਤਾ ਸਿੱਧ ਕਰਕੇ ਸਿੱਖਾਂ ਦੇ ਮਨਾਂ ਵਿੱਚੋਂ ਅੰਗ੍ਰੇਜ਼ੀ ਰਾਜ ਦੀ ਵਿਰੋਧਤਾ ਬੰਦ ਕਰਨਾ ਚਾਹੁੰਦੇ ਸਨ।
ਸਿੰਧੁ ਪਾਰ ਤੇ[1]।
[1]ਗੋਰੇ ਰੰਗ ਵਾਲਾ (ਅੰਗ੍ਰੇਜ਼) ਸਮੁੰਦਰ ਪਾਰ ਤੋਂ।
ਹੋ ਆਵੈ ਸਤਰ ਗਵਾਵੈ
ਤਾਂਹਿ ਨਿਹਾਰਤੇ।
ਹਮਰੀ ਉੱਮਤ[1] ਕਾ ਭੀ
[1]ਕੌਮ (ਸਿੱਖ)।
ਬਲ ਸੋ ਛੀਨ ਹੈ।
ਪੈ ਮਦਦ ਲੈ ਉਨਿ ਤੇ,
ਕਰਿ ਰਣ ਪੀਨ ਹੈ[1] ॥ ੭੧ ॥
[1]ਤਕੜੇ ਜੰਗ ਕਰੇਗਾ।
ਈਂਟ ਈਂਟ ਸੈ ਭੇੜੈਂ,
ਦਿੱਲੀ ਕੀ ਅਤੈ।
ਹੋ ਸੰਤਤਿ ਤੁਮਰੀ ਤਈਂ,
ਹਕੂਮਤ ਯੁਤ ਹਤੈ।
ਇਹੁ ਸੁਨਿ ਪੁਨ ਰਿਸ[1] ਪਾਪੀ,
[1]ਗੁੱਸੇ ਹੋ ਕੇ।
ਕਹਜੋ ਸੁਨੀਜੀਏ।
ਨਹੀ ਤੋ ਹੋਨਾ ਕਤਲ,
ਮਾਨ ਅਬਿ ਲੀਜੀਏ ॥ ੭੨ ॥
ਕਰਾਮਾਤ ਕੈ ਦੇਹੁ,

| | |
|---|---|
| ਕਿ ਦੀਨ[1] ਮਨੀਜੀਏ। | [1]ਮਜ਼ਹਬ, ਧਰਮ। |
| ਹੋ ਬਾਤੈਂ ਅਉਰ ਫਜ਼ੂਲ, | |
| ਕਰਨ ਤਜ ਦੀਜੀਏ। | |
| ਕਹਜੋ ਗੁਰੂ ਮੈਂ ਦੀਨ, | |
| ਪ੍ਰਭੂ ਕਾ ਇਕ ਲਹਜੋ। | |
| ਔਰ ਬਨਾਵਟ ਕਬੀ | |
| ਨਾ ਕਰਹੋਂ ਮਤਿ ਕਹਜੋ[1] ॥ ੭੩ ॥ | [1](ਮੁੜ ਕੇ) ਨ ਕਿਹਾ ਜੇ। |
| ਏਕ ਦੀਨ ਨਹਿਂ ਹ੍ਵੈ ਹੈ, | |
| ਕਿਉ ਤੁਮ ਪਚਿਤ ਹੋ[1]। | [1]ਖਪਦੇ ਹੋ। |
| ਹੋ ਸਤਰ ਪਿਖਿਨਿ ਕੇ, ਕਿਉ | |
| ਇਲਜ਼ਾਮ ਸੁ ਰਚਿਤ ਹੋ[1]। | [1]ਦੋਸ਼ ਚੰਗੀ ਤਰ੍ਹਾਂ ਘੜਦੇ ਹੋ। |
| ਕਰਾਮਾਤ ਹੈ ਕਹਿਰ[1] ਜਹਿਰ[2], | [1]ਉਪੱਦ੍ਰਵ। [2]ਦੁਖਦਾਈ। |
| ਕਜੋਂ ਚਹਿਤ ਤੁਮ। | |
| ਅਪਨੇ ਬਡਿਅਨ ਕੇਰ, | |
| ਪਾਲ ਹੈਂ ਬਚਨ ਹਮ ॥ ੭੪ ॥ | |
| ਭੰਗ ਬਦਲਿ[1] ਸਤ ਸ਼ਾਹੀ, | [1]ਬਦਲੇ। |
| ਬਾਬਰ ਕੋ ਦਈ। | |
| ਹੋ ਸਾਤ ਸੀਸ ਦੈ ਸੋ, | |
| ਬਦਲਾਨੀ ਫਿਰ ਪਈ। | |
| ਏਕ ਪੁਸ਼ਤ[1] ਤੁਵ ਪੀਛੇ, | [1]ਪੀੜ੍ਹੀ। |
| ਸ਼ਾਹੀ ਔਰ ਰਹਿ। | |
| ਫੇਰ ਰੌਰ ਰਹਿ ਗੌਰ[1], | [1]ਬਹੁਤਾਰੌਲਾ। |
| ਗੌਰ ਮੁਖ[1] ਆਇ ਲਹਿ ॥ ੭੫ ॥ | [1]ਗੋਰੇ ਮੂੰਹਾਂ ਵਾਲੇ (ਅੰਗ੍ਰੇਜ਼)। |
| ਚੁਸਤ[1] ਪੁਸ਼ਤ ਦੋ ਬਾਦ, | [1](ਅੰਗ੍ਰੇਜ਼ਾਂ ਦੀ) ਹੁਸ਼ਿਆਰੀ (ਚਾਲਾਕੀ)। |
| ਸੁਸਤ ਪੁਨ ਸੋ ਭਵੈ[1]। | [1]ਹੋ ਜਾਵੇਗੀ। |
| ਹੋ ਫਿਰ ਸਿਰਦਾਰੀ ਪੂਤ | |
| ਪੰਚ-ਮੁਖ ਹੀ ਲਵੈਂ[1]। | [1]ਫੇਰ ਪਾਤਸ਼ਾਹੀ ਸ਼ੇਰਾਂ ਦੇ ਪੁੱਤਰ ਸਿੰਘ ਹੀ ਲੈਣਗੇ। (ਪੰਚ ਮੁਖ- ਪੰਜਾਂ ਮੂੰਹਾਂ (ਚਾਰੇ ਪੰਜੇ ਤੇ ਇਕ ਮੂੰਹ) ਵਾਲਾ ਸ਼ੇਰ। |
| ਕਰਾਮਾਤ ਹਮ ਦੈਹਂ ਨ | |
| ਗੈਹਂ ਨ ਦੀਨ ਤੁਵ[1]। | [1]ਅਸੀਂ ਕਰਾਮਾਤ ਨਹੀਂ ਦੇਵਾਂਗੇ ਭਾਵ ਨਹੀਂ ਦਿਖਾਵਾਂਗੇ ਅਤੇ ਨਾ ਹੀ ਤੇਰਾ ਦੀਨ (ਇਸਲਾਮ) ਗ੍ਰਹਣ ਕਰਾਂਗੇ ਭਾਵ ਧਾਰਾਂਗੇ। |
| ਛਿਨਿ ਭੰਗਰਿ ਤਨ ਮਿੱਥਜਾ | |
| ਤਜਿ, ਜਸਿ ਭਰੈਂ ਭੁਵ[1] ॥ ੭੬ ॥ | [1]ਇਕ ਛਿਨ ਵਿੱਚ ਨਾਸ ਹੋ ਜਾਣ ਵਾਲਾ ਝੂਠਾ ਸ਼ਰੀਰ ਤਿਆਗ ਕੇ ਜੱਸ ਨਾਲ ਧਰਤੀ ਭਰ ਦਿਆਂਗੇ। |
| ਆਤਮ ਕਾਟਜੋ ਕਟੈ ਨ, | |
| ਮਰੈ ਨ ਜਰੈ ਸੋ। | |
| ਹੋ ਤਨ ਸਬੰਧ ਮਮ ਐਸਾ, | |

ਜਯੋਂ ਨਰ ਘਰੈ ਸੋਂ[1]।
ਬਾਤ ਏਹੁ ਸੁਨਿ, ਕਹਯੋ
ਨੁਰੰਗੇ ਫੇਰ ਹੈ।
ਸੁਨੋ ਪੀਰ ਜੀ ਬਾਤ,
ਸਾਤ[1] ਹਮ ਕੇਰ ਹੈ ॥੭੭॥
ਜਾਨ ਸੰਗ ਜਹਾਨ,
ਇਮਾਨ ਗਿਆਨ ਹੈ।
ਹੋ ਸੋ ਤੁਮ ਕਾਹੇ ਕਰਤਿ,
ਬਜਰਥ ਪ੍ਰਹਾਨ ਹੈ[1]।
ਮਜ਼ਬ ਹਮਾਰਾ ਅਜਬ,
ਆਪ ਜਬਿ ਧਾਰ ਹੋ।
ਫਿਰ ਹਿੰਦੂ ਮੈਂ ਸਰਬ,
ਤੁਰਕ ਕਰਿ ਡਾਰ ਹੋਂ ॥੭੮॥
ਕਰੋਂ ਮੁਰੀਦ ਤੁਮਾਰੋ,
ਸਬਿ ਹੀ ਦੇਸ ਮੈਂ।
ਹੋ ਖਾਦਮ ਸਾਦਕ ਕੈਹੋਂ[1],
ਕੂਰ ਨ ਏਸ ਮੈਂ।
ਕਹਯੋ ਗੁਰੂ ਹਿਤ ਲੋਭ,
ਧਰਮ ਨਹੀ ਹਾਰ ਹੈਂ।
ਜੀਵਨ ਸੁਪਨ ਸਮਾਨ,
ਬੀਚ ਸੰਸਾਰ ਹੈ ॥੭੯॥
ਤਨ ਤੌਂ ਆਜ ਕਿ ਕਾਲ,
ਅੰਤ ਕੋ ਜਾਇਗੋ।
ਹੋ ਧਰਮ ਇਮਾਨ ਤੋ ਹਮਰਾ,
ਸੰਗ ਰਹਾਇਗੋ।
ਈਸ਼ਰ ਨੇ ਜਨ ਪੈਦਾ,
ਜੈਸੇ ਹੈਂ ਕਰੇ।
ਤਿਸ ਪਰ ਔਰ ਬਨਾਵਟ,
ਕਾਹੇ ਕੋ ਧਰੇ ॥੮੦॥
ਨੇਤ੍ਰ ਪੇਖਤਿ ਰੂਪ,
ਸੁਨਤਿ ਰਵ[1] ਕਾਨ ਹੈਂ।
ਹੋ ਇਨ ਕੋ ਬਦਲ ਦਿਖੈਹੁ
ਤੁ ਹਮ ਭੀ ਮਾਨ ਹੈਂ।
ਪ੍ਰਭ ਕੀ ਕਰਤਿ ਸ਼੍ਰੀਕਤ[1],
ਏਹੁ ਗੁਨਾਹ ਬਡ।
ਅਪਨ ਥਪਨਊ ਚਾਹਿਤ,
ਔਰੈਂ ਕਪਨ ਜਢ[1] ॥੮੧॥

[1]ਜਿਵੇਂ ਆਦਮੀ ਦਾ ਘਰ ਨਾਲ।

[1]ਸੱਚੀ।

[1](ਜਾਨ ਨੂੰ) ਬਿਅਰਥ ਨਾਸ ਕਰਦੇ ਹੋ।

[1]ਸੇਵਕ ਤੇ ਸ਼ਰਧਾਲੂ ਕਰ ਦਿਆਂਗਾ।

[1]ਸ਼ਬਦ, ਆਵਾਜ਼।

[1]ਬਰਾਬਰੀ।

[1]ਮੂਰਖ ਆਪਣਿਆਂ ਨੂੰ (ਥਪਨਊ) ਕਾਇਮਰੱਖਣਾ ਤੇ ਦੂਜਿਆਂ ਨੂੰ

ਕੱਟਣਾ ਚਾਹੁੰਦਾ ਹੈ।

ਇਹੁ ਸੁਨਿ ਗੁਰ ਕੋ ਪਠਜੋ,
ਕੈਦ ਮੰਝਾਰ ਹੈ।
ਹੋ ਇਕ ਦਿਨ ਸ਼ਾਹਿ ਮੁਲਾਨਜੋਂ,
ਕਰਿ ਵੀਚਾਰ ਹੈ।
ਆਮਿਖ ਦੇਗ ਪਲਾਉ[1], — [1]ਮਾਸ ਤੇ ਚੌਲਾਂ ਦੀ ਦੇਗ।
ਗੁਰੂ ਪੈ ਹੈ ਪਠੀ।
ਜਮਾਂਦਾਰ ਉਮਰਾਵਿ,
ਖੁਲਾਵਨਿ ਕੈ ਠਟੀ[1] ॥ ੮੨ ॥ — [1]ਖੁਲਾਉਣ ਦੀ ਸਕੀਮ ਬਣਾਈ।
ਗੁਰੂ ਕਹਜੋ ਸਿਰਪੋਸ[1] — [1]ਢੱਕਣ।
ਉਤਾਰਿ ਦਿਖਾਰੀਏ।
ਹੋ ਦੇਗ ਉਘਾਰਿ[1] ਨਿਹਾਰਜੋ, — [1]ਨੰਗਿਆਂ ਕਰਕੇ।
ਅਚਰਜ ਭਾਰੀਏ।
ਬੋਟੇ[1] ਜੇਤਕ ਮਾਸ, — [1]ਮਾਸ ਦੇ ਡਲੇ।
ਸੂਰ ਹ੍ਵੈ ਉਠਿ ਭਗੇ।
ਬੇਸ਼ੁਮਾਰ ਲਘੁ ਦੀਰਘ[1], — [1]ਛੋਟੇ ਵੱਡੇ।
ਘੁਰ ਘੁਰ ਕਰਤਿ ਗੇ[1] ॥ ੮੩ ॥ — [1]ਕਰਦੇ ਚਲੇ ਗਏ।
ਬਗਰ[1] ਬਜਾਰ ਅਗਾਰ[2], — [1]ਵਿਹੜਿਆਂ 'ਚ। [2]ਘਰਾਂ ਵਿੱਚ।
ਮਝਾਰ ਤੂਕਾਨ ਕੈ।
ਹੋ ਫਿਰ ਕਰਿ ਕਰੈਂ ਪਲੀਤ[1], — [1]ਅਪਵਿੱਤ੍ਰ।
ਖਰੈ ਦੁਖ ਦਾਨ ਕੈ[1]। — [1]ਬਹੁਤਾ ਦੁੱਖ ਦਿੱਤਾ।
ਹਾਹਾ ਕਾਰ ਅਪਾਰ,
ਨਾਰਿ ਨਰ ਤੁਰਕ ਕਹਿਂ।
ਹਿੰਦੂ ਹਸ ਹਸ ਪਰੈਂ,
ਪੇਖਿ ਬਡ ਚਰਿਤ ਯਹਿ ॥ ੮੪ ॥
ਤੁਰਕ ਸਚੈਲ ਗੁਸੈਲ,
ਗੁਸਲ ਕੋ ਧਾਇ ਹੈਂ[1]। — [1]ਤੁਰਕ ਸਣੇ ਕਪੜਿਆਂ ਗੁੱਸੇ ਨਾਲ ਨ੍ਹਾਉਣ ਨੂੰ ਦੌੜਦੇ ਹਨ।
ਹੋ ਕਹਿ ਹੈਂ ਕਰੇ ਨਪਾਕ[1], — [1]ਅਪਵਿੱਤ੍ਰ।
ਪੀਰ ਹਿੰਦੁ ਆਇ ਹੈਂ।
ਬਾਤ ਅਨੂਠੀ ਭਾਂਤਿ[1], — [1]ਅਣੋਖੀ ਕਿਸਮ ਦੀ।
ਯਾਹਿ ਸੁਨਿ ਸ਼ਾਹਿ ਰਿਸਿ।
ਜੁਗ[1] ਉਮਰਾਇ ਪਠਾਇ, — [1]ਦੋ।
ਬੂਝਜੋ ਤੌਰ ਇਸ[1] ॥ ੮੫ ॥ — [1]ਇਸ ਢੰਗ ਨਾਲ।
ਤੁਮ ਜੁ ਕਹਜੋ ਥਾ ਅਜ਼ਮਤ,
ਹਮ ਨ ਦਿਖਾਇ ਹੈਂ।
ਹੋ ਅਬਿ ਤੁਮ ਝੂਠੇ ਭਏ,

ਯਾਹਿ ਪ੍ਰਗਟਾਇ ਹੈਂ।
ਗੁਰੂ ਕਹਯੋ ਇਹ ਅਜ਼ਮਤ,
ਹਮ ਨੇ ਨਹਿਂ ਦਈ।
ਧਰਮ ਹਮਾਰਾ ਭ੍ਰਿਸ਼ਟ,
ਕਰਨ ਕੀ ਜਿਨਿ ਠਈ[1] ॥੮੬॥ [1]ਠਾਣੀ ਸੀ, ਧਾਰੀ ਸੀ।
ਪਰਮੇਸ਼੍ਵਰ ਨੇ ਭ੍ਰਿਸ਼ਟ,
ਧਰਮ ਤਿਨ ਕਾ ਕਰਯੋ।
ਹੋ ਮਾਸ ਸੂਰ ਬਨਿ ਭੂਰ[1], [1]ਬਹੁਤੇ।
ਤਿਨੋ ਕੇ ਘਰ ਫਿਰਯੋ।
ਇਹ ਜੁਵਾਬ ਜਬਿ ਉਨੈ,
ਸ਼ਾਹਿ ਪੈ ਜਾ ਦਯੋ।
ਸੁਨਿ ਗੁਨਿ[1] ਸਿਰ ਧੁਨਿ[2], [1]ਵਿਚਾਰ ਕੇ। [2]ਸਿਰ ਹਿਲਾਇਆ।
ਕੋਪ ਹੋਇ ਮਨਿ ਚੁਪ ਭਯੋ ॥੮੭॥
ਕਾਜੀ ਸ਼ਾਹੀ ਪਾਜੀ[1], [1]ਝੂਠੇ।
ਢਿਗ ਤੈ ਯੌਂ ਕਹਿਯੋ।
ਹੋ ਮਤੀ ਦਾਸ ਗੁਰ ਪਾਸ,
ਸਲਾਹੀ ਬਦ ਅਹਯੋ[1]। [1]ਮਾੜਾ ਸਲਾਹਕਾਰ ਹੈ।
ਵਹਿ ਨਹਿਂ ਮਾਨਨ ਦੇਤਿ,
ਉਸੇ ਬੁਲਵਾਈਏ।
ਪੀਰ ਤਈਂ ਦਿਖਰਾਇ,
ਚੀਰਿ ਮਰਵਾਈਏ ॥੮੮॥
ਮਾਰੋ ਦੂਸਰ ਤਈਂ,
ਦੇਗ ਮੈਂ ਪਾਇ ਹੈ।
ਹੋ ਦੂਖ ਤਿਨੋ ਕਾ ਦੇਖਿ,
ਪੀਰ ਮੰਨ ਜਾਇ ਹੈ।
ਮਾਨ ਇਹੀ ਤਬਿ ਕੀਨ,
ਸ਼ਾਹਿ ਬੇਦਰਦ ਹੈ।
ਮਤੀ ਦਾਸ ਕੋ ਬਾਂਧਿ,
ਵੀਚ ਦੋ ਫਰਦ[1] ਹੈ ॥੮੯॥ [1]ਦੋ ਫੱਟਿਆਂ ਵਿੱਚ।
ਕਹਯੋ ਮਾਨ ਤੂੰ ਦੀਨ,
ਨਹੀਂ ਚਿਰਵਾਇ ਦਿਹੁਂ।
ਹੋ ਦਾਸ ਸੁ ਮਤੀ ਬਖਾਨਯੋ,
ਜੋਰ ਲਗਾਇ ਲਿਹੁ।
ਕਰਿ ਹੈਂ ਜਸ ਤੂੰ ਭਰ ਹੈਂ,
ਨੌਰੰਗ ਪਾਪੀਆ।
ਬਾਬਰ ਥੀ ਜਰ[1] ਲਾਈ, [1](ਬਾਦਸ਼ਾਹੀ ਦੀ) ਜੜ੍ਹ।
ਤੈਂ ਨਿਜ ਕਾਪੀਆ[1] ॥੯੦॥ [1]ਤੈਂ ਆਪ ਕੱਟ ਦਿੱਤੀ ਹੈ।

ਹਮ ਤੋ ਸਦਾ ਅਖੰਡ[1],
ਅਡੰਡ[1] ਸ੍ਵ ਬ੍ਰਹਮ ਹੈਂ[2]।
ਹੋ ਦੈ ਹੈਂ ਸਿਰ ਹਿਤ ਧਰਮ,
ਚਮਾਰਹਿਂ ਚਰਮ ਹੈ[1]।
ਸੁਨਿ ਬੇਦਰਦ ਕਸਾਈ,
ਨੌਰੰਗ ਰਿਸਿ[1] ਭਰਜੋ।
ਆਰਾ ਸਿਰੋਂ ਧਰਾਇ,
ਚਿਰਾਇ ਦੁ ਧਰ[1] ਕਰਜੋ ॥੯੧॥
ਪੈ ਸਿਖ ਜਪੁਜੀ ਪਢਿਤਿ,
ਰਹਜੋ ਨਿਜ ਕਾਜ ਹੈ।
ਹੋ ਭੋਗ ਪਏ ਚੁਪ ਭਏ,
ਦੁ ਧਰੋਂ ਅਵਾਜ ਹੈ।
ਪਿਖਿ ਤੱਜਬ ਰਹਿ ਸ਼ਾਹਿ,
ਪੁਨ ਗੱਜਬ ਚਾਇ ਕੈ[1]।
ਭਾਈ ਦਜਾਲੇ ਤਈਂ,
ਦੇਗ ਮੈਂ ਪਾਇ ਕੈ ॥੯੨॥
ਰਹਜੋ ਸੁ ਦੀਨ ਮਨਾਇ,
ਸੁਨਾਯੋ ਸਿਖ ਤਦਾ।
ਹੋ ਤੂੰ ਮਰ ਪਰ ਹੈਂ ਨਰਕ,
ਅਮਰ ਹੈਂ ਹਮ ਸਦਾ।
ਸਿੱਖ ਸੁਨਾਯੋ ਸ਼ਬਦ,
ਏਹੁ ਪਢਿ ਪੁਨਾ ਤੋਂ।
ਰਤਨ ਕਰੋਰੈ ਥੋਰੈ,
ਨਿਬਹੈ ਸਿਦਕ ਜੌਂ[1]* ॥੯੩॥

ਸਿਰ ਜਾਂਦੇ ਨਹਿਂ ਡਰੌਂ,
ਪ੍ਰੀਤਿ ਨ ਜਾਇ ਜੌਂ।
ਹੋ ਕੇਤੇ ਤਨ ਬਿਨ ਪ੍ਰੀਤਿ,
ਗਏ ਸੁਸਕਾਇ[1] ਜੌਂ*।

ਔਰ (ਮਹਲਾ ੧ ॥)
ਜਉ ਤਉ ਪ੍ਰੇਮ ਖੇਲਣ ਕਾ ਚਾਉ ॥
ਸਿਰੁ ਧਰਿ ਤਲੀ ਗਲੀ ਮੇਰੀ ਆਉ ॥

[1]ਨਾਸਰਹਿਤ।
[1]ਡੰਡ ਤੋਂ ਬਿਨਾਂ। [2]ਆਪਣਾ ਆਪ ਰੂਪ ਬ੍ਰਹਮ ਹਾਂ।
[1](ਸਾਡਾ) ਚੰਮ (ਤੁਹਾਡੇ ਵਰਗੇ) ਚਮਿਆਰਾਂ ਦਾ ਹੈ।
[1]ਗੁੱਸੇ 'ਚ।
[1]ਦੋ ਧੜ।
[1]ਉਪੱਦ੍ਰਵ ਚੁੱਕ ਕੇ।
[1]ਜੇ ਸਿਦਕ ਨਿਭ ਜਾਵੇ (ਤਾਂ ਉਸ ਜ਼ਿੰਦਗੀ ਨਾਲੋਂ) ਕ੍ਰੋੜਾਂਰਤਨ ਵੀ ਥੋੜੇ ਹਨ। *ਇਹ ਕਬੀਰ ਜੀ ਦੇ ਇਕ ਸ਼ਲੋਕ ਦਾ ਭਾਵ ਹੈ ਜਿਸ ਦਾ ਸ਼ੁੱਧ ਪਾਠ ਐਉਂ ਹੈ: "ਕਬੀਰ ਜੈਸੀ ਉਪਜੀ ਪੇਡ ਤੇ ਜਉ ਤੈਸੀ ਨਿਬਹੈ ਓੜਿ ॥ ਹੀਰਾ ਕਿਸ ਕਾ ਬਾਪੁਰਾ ਪੁਜਹਿ ਨ ਰਤਨ ਕਰੋੜਿ"॥੧੫੩॥ (ਪੰਨਾ ੧੩੭੨)
[1]ਸੁੱਕ ਗਏ। *ਇਹ ਫਰੀਦ ਜੀ ਦੇ ਇਕ ਸ਼ਲੋਕ ਦਾ ਅਨੁਵਾਦ ਹੈ ਜਿਸ ਦਾ ਸ਼ੁੱਧ ਪਾਠ ਐਉਂ ਹੈ: ਜੋਬਨਿ ਜਾਂਦੇ ਨ ਡਰਾਂ, ਜੇ ਸਹੁ ਪ੍ਰੀਤਿ ਨ ਜਾਇ ॥ ਫਰੀਦਾ ਕਿਤੀਂ ਜੋਬਨ ਪ੍ਰੀਤਿ ਬਿਨੁ, ਸੁਕਿ ਗਏ ਕੁਮਲਾਇ ॥੩੪॥ (ਪੰਨਾ ੧੩੭੯)

ਇਤੁ ਮਾਰਗਿ ਪੈਰੁ ਧਰੀਜੈ ॥
ਸਿਰੁ ਦੀਜੈ ਕਾਣਿ ਨ ਕੀਜੈ ॥੨੦॥
(ਪੰਨਾ ੧੪੧੨)
ਏਹੁ ਸਬਦ ਸੁਨਿ, ਸਿਦਕ
ਸਿੱਖ ਕਾ ਪਿਖਿ ਪਕਾ।
ਫਰਕ ਸ਼ਰ੍ਹਾ ਮੈਂ ਆਵਤਿ,
ਲਖਿ ਨਹਿਂ ਤਜ ਸਕਾ ॥੯੪॥
ਅਗਨਿ ਦੇਗ ਕੇ ਨੀਚੇ,
ਜਗਨ ਕਰਾ ਦਈ[1]। — [1]ਬਾਲ ਦਿੱਤੀ।
ਹੋ ਸਿੱਖ ਨੇ ਨੱਕ ਨ ਵੱਟਯੋ,
ਹਾਇ ਨ ਸੀ ਭਈ।
ਖੁਸ਼ ਹ੍ਵੈ ਪ੍ਰਾਨ ਉਡਾਏ,
ਪਾਰਾ ਅਗਨਿ ਜਯੋਂ[1]। — [1]ਜਿਵੇਂ ਅੱਗ (ਉੱਤੇ ਪਾਇਆ) ਪਾਰਾ (ਛੇਤੀ ਉੱਡ ਜਾਂਦਾ ਹੈ।)
ਧਰਮ ਦਾਸ ਕੋ ਪੇਖਿ,
ਲਗੀ ਪੁਨ ਲਗਨ ਤਯੋਂ ॥੯੫॥
ਨੌਰੰਗੇ ਕੇ ਸਨਮੁਖ,
ਹ੍ਵੈ ਇਮ ਭਾਖਯੋ।
ਹੋ ਦੀਨ ਦੁਨੀ ਕਾ ਸਬਿ ਸੁਖ,
ਨਿਜ ਤੈਂ ਨਾਖਯੋ[1]। — [1]ਤਿਆਗ ਦਿੱਤਾ ਹੈ।
ਜ਼ੁਲਮ ਅਤੁਲਮ[1] ਕਮਾਵਤਿ, — [1]ਬਹੁਤੇ।
ਦੋਜ਼ਕ ਪਾਹਿੰਗਾ।
ਭਾੜ ਚਨੇ ਜਯੋਂ[1], ਤਰਫ — [1]ਭੱਠ ਦੇ ਛੋਲਿਆਂ ਵਾਂਗ।
ਤਰਫ ਪਛੁਤਾਹਿੰਗਾ ॥੯੬॥
ਅੰਬਰ ਪੈ[1] ਪੈਗੰਬਰ, — [1]ਅਕਾਸ਼ ਉੱਤੇ।
ਤੌਂਹਿ ਪਤੰਦ੍ਰ ਜੋ[1]। — [1]ਪਤਿ-ਅੰਤਰ-ਹੋਰ ਮਾਲਕ।
ਹੋ ਚਹੈਂ ਜਿ ਤੁਮੈਂ ਬਚਾਵਨ,
ਦੈ ਹੈਂ ਅੰਦਰ ਸੋ[1]। — [1]ਉਸ ਨੂੰ ਵੀ।
ਰੋਜ਼ੇ ਬਾਂਗ ਨਿਵਾਜਾਂ,
ਤਸਬੀ[1] ਕੁਰਾਂ[2] ਜੋ। — [1]ਮਾਲਾ। [2]ਕੁਰਾਨ
ਨਹਿਂ ਸਫਾਤ[1] ਏ ਭਰਿ ਹੈਂ, — [1]ਸਿਫਾਰਸ਼
ਕਰਿ ਹੈ ਬੁਰਾ ਜੋ ॥੯੭॥
ਖਾਯ ਫੀਮ, ਜੋ ਤੇਲ
ਉੱਪਰੋਂ ਪੀਯ ਹੈ।
ਹੋ ਸਕੈ ਉਬਾਰ ਹਕੀਮ ਨਾ,
ਤਿਸ ਕਾ ਜਿਯ ਹੈ।
ਦੁਨੀਆਂ ਕੀ ਬਡਜਾਈ,
ਦੁਨੀ[1] ਬਧਾਵਣੇ। — [1]ਮੁਸਲਮ ਦੁਨੀਆਂ ਨੂੰ।

ਹੇਤ ਕਰਤਿ ਤੂੰ ਜ਼ੁਲਮ,
ਅਨਜਾਇ ਦੁਖਾਵਣੇ ॥ ੯੮ ॥
ਸਾਹਿਬ ਲੈਹ ਹਿਸਾਬ,
ਜਵਾਬ ਨ ਆਇ ਹੈ।
ਹੋ ਪੈ ਹੈਂ ਦੋਜ਼ਖ ਜਾਇ,
ਸੁ ਅਗਨਿ ਜਲਾਇ ਹੈ।
ਹੋਇ ਨ ਕੋਇ ਸਹਾਈ,
ਤੁਮਰਾ ਤਹਾਂ ਤਬਿ।
ਜਿਨਿ ਹਿਤ ਤੂੰ ਬਡ ਜ਼ੋਰ,
ਜੁਲਮ ਕਰਿ ਰਹਜੋ ਅਬਿ ॥ ੯੯ ॥
ਸੁਨਿ ਨੌਰਗੇ ਰਿਸ,
ਤਿਸ ਕੋ ਕਤਲਾਨ ਹੈ[1]।
ਹੋ ਬਾਦੀ ਕੋ ਭਲ ਸੀਖ,
ਦੂਧ ਅਹਿ ਪਜਾਨ ਹੈ[1]।
ਅੰਤ ਸਮੇ ਸਿੱਖ, ਏਹੁ
ਸ਼ਲੋਕ ਉਚਾਰਜੋ।
ਭਲੀ ਭਈ,
ਮੈਂ ਗੁਰ ਕੈ ਅੱਗ੍ਰ ਪਧਾਰਯੋ ॥ ੧੦੦ ॥
ਮਹਲਾ ੨
ਜਿਸੁ ਪਿਆਰੇ ਸਿਉ ਨੇਹੁ ਤਿਸ ਆਗੈ ਮਰਿ ਚਲੀਐ ॥
ਧ੍ਰਿਗੁ ਜੀਵਣੁ ਸੰਸਾਰਿ ਤਾ ਕੈ ਪਾਛੈ ਜੀਵਣਾ ॥
(ਪੰਨਾ ੮੩)
ਇਮ ਕਹਿ ਤਿਸ ਨੇ, ਤਜੇ
ਪ੍ਰਾਨ ਮੁਦ ਮਾਨ ਕੈ।
ਹੋ ਮੈਹੂੰ ਬ੍ਰਹਮ ਅਖੰਡ,
ਅਡੰਡ ਬਖਾਨ ਕੈ।
ਧੰਨ ਧੰਨ ਧੁਨਿ ਨਭੈ,
ਹਾਇ ਹਾ ਧਰਾ ਪੈ[1]।
ਲਾਨ੍ਹਤ ਦੈਂਹ ਨਰ ਨਾਰੀ,
ਤੁਰਕਨਿ ਸ਼ਰ੍ਹਾ ਪੈ ॥ ੧੦੧ ॥
ਪਿਖਿ ਸਿੱਖਨਿ ਕਾ ਸਿਦਕ,
ਤਕੈਂ ਮੁਖ ਤ੍ਰਿਣ ਗਹੇ[1]।
ਹੋ ਗੁਰ ਉਰ ਹਰਖੁ ਨ ਸੋਕ,
ਏਕ ਰਸ ਥਿਰੁਰਹੇ ॥ ੧੦੨ ॥
ਦੋਹਰਾ:
ਏਕ ਸਿਖ ਨੇ ਤਨ ਤਜਜੋ
ਬਾਕੀ ਆਏ ਭਾਗ।

[1]ਕਤਲ ਕਰਨ ਦਾ (ਹੁਕਮ ਦੇ ਦਿੱਤਾ)।

[1]ਜ਼ਾਲਮ ਨੂੰ ਚੰਗੀ ਸਿੱਖਿਆ ਸੱਪ ਨੂੰ ਦੁੱਧ ਪਿਲਾਉਣ ਵਾਂਗ ਹੈ।

[1]ਅਕਾਸ਼ 'ਤੇ ਧੰਨ ਧੰਨ ਦੀ ਅਵਾਜ਼ ਤੇ ਧਰਤੀ 'ਤੇ ਹਾਇ ਹਾਇ (ਦੀ ਅਵਾਜ਼) ਹੋ ਰਹੀ ਹੈ।

[1]ਕੱਖ ਫੜ ਲਏ।

ਇਹੁ ਅਜੋਗ ਰਵਿ ਭਾਸ ਮੈਂ[1],
ਸਿੱਖਹਿਂ ਲਾਯੋ ਦਾਗ ॥੧੦੩॥
ਕਾਮ ਵਰਖਨੀ ਤਵਾਰੀਖ,
ਬਨੀ ਜੁ ਨੌਰੰਗ ਵਕਤ।
ਲਿਖੇ ਤੀਨ ਸਿੱਖ ਤਾਹਿ ਮੈਂ,
ਹਤੇ[1] ਕਸ਼ਟ ਦੈ ਸਖਤ ॥੧੦੪॥
ਗਾਥ ਤਹਾਂ ਤੇ ਹਮ ਲਿਖੀ,
ਜਿਤਕ ਬਿਲੱਖਨ ਆਹਿ।
ਪੂਰਨ ਭਯੋ ਅਧਜਾਇ ਇਹੁ,
ਗੁਰ ਪਦ ਪਦਮ ਮਨਾਇ ॥੧੦੫॥

ਇਤਿ ਸ੍ਰੀ ਗੁਰੁ ਪੰਥ ਪ੍ਰਕਾਸ਼ ਗ੍ਰੰਥੇ ਪੂਰਬਾਰਧੇ ਗਜਾਨ ਸਿੰਘ ਵਿਰਚਿਤੇ 'ਨੌਮ ਗੁਰੂ ਨੌਰੰਗੇ ਕਾ ਸੰਬਾਦ' ਤੀਨ ਸਿੱਖੋਂ ਕਾ ਤਨ ਤਜਨ, ਪ੍ਰਸੰਗ ਬਰਨਨੰ ਨਾਮ ਚਾਲੀਸਮੋਂ ਬਿਸ੍ਰਾਮ ॥੪੦॥

[1]ਸੂਰਜ ਪ੍ਰਕਾਸ਼ (ਗ੍ਰੰਥ) ਵਿੱਚ।

[1]ਮਾਰੇ।

## ੪੧. {ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਸ਼ਹੀਦੀ}

ਦੋਹਰਾ:

ਪਦ ਜਹਾਜ ਗੁਰ ਦਸਮ ਕੇ,
ਨਾਮ ਭਵਾਂਬੁਧ ਪਾਜ[1]।

[1]ਦਸਵੇਂ ਗੁਰਾਂ ਦੇ ਚਰਨ ਜਹਾਜ਼ (ਵਾਂਗ) ਨਾਮ (ਰੂਪ) ਤੇ (ਪਾਜ) ਪਖੰਡ (ਰੂਪ) ਸੰਸਾਰ ਸਮੁੰਦਰ ਤੋਂ (ਪਾਰ ਕਰਨ ਵਾਲੇ ਹਨ)।

ਸਾਜ ਆਸਰਾ ਆਜ ਮਨ,
ਰਖੈਂ ਸਰਬ ਥਾਂ ਲਾਜ[1] ॥੧॥

[1]ਹੇ ਮਨ ! ਅੱਜ ਹੀ ਉਨ੍ਹਾਂ ਚਰਨਾਂ ਦਾ ਆਸਰਾ ਬਣਾ ਲੈ, ਉਹ ਹਰ ਥਾਂ (ਤੇਰੀ) ਲਾਜਰੱਖਣਗੇ।

ਤੇਗ ਬਹਾਦਰ ਸਤਿਗੁਰੂ,
ਨੌਰੰਗ ਕੋ ਕਰਿ ਕੂਰ[1]।

[1]ਝੂਠਾ।

ਤਜ ਹੈਂ ਤਨ ਹਿਤ ਧਰਮ ਜਿਮ,
ਸੁਨੋ ਸਿਦਕ ਕਾ ਮੂਰ[1] ॥੨॥

[1]ਮੁੱਢ।

ਤ੍ਰੈ ਸਿੱਖਨਿ ਜਬਿ ਤਨ ਤਜੇ,
ਨੌਰੰਗ ਗੁਰ ਪ੍ਰਤਿ ਫੇਰਿ।
ਕਹਯੋ ਦੀਨ ਮਾਨੋ ਅਬੈ,
ਨਤ ਹ੍ਵੈ ਵੈਸੋ ਹੇਰਿ[1] ॥੩॥

[1]ਨਹੀਂ ਤਾਂ ਦੇਖ ਲਵੋ ਉਸੇ ਤਰ੍ਹਾਂ (ਤੁਹਾਡੇ ਨਾਲ) ਹੋਵੇਗੀ।

ਗੀਆ ਛੰਦ:

ਗੁਰ ਕਹਯੋ ਜੋ ਤੁਮ ਚਹਿਤ,
ਸੋ ਬਿਨੁ ਦੇਰ ਅਬਿ ਕਰਿ ਲੀਜੀਏ।
ਨਹਿੰ ਟਰੈਂ ਪ੍ਰਣ ਜੁ ਕਰੈਂ ਹਮ,
ਡਰ ਧਰੇ ਸਰਣ ਨ ਜੀਜੀਏ[1]।

[1]ਡਰ ਧਾਰ ਕੇ ਸ਼ਰਨ ਲਿਆਂ ਵੀ ਸਦਾ ਜਿਉਣਾ ਨਹੀਂ ਹੋ ਸਕਦਾ।

ਸਸਿ[1] ਸੂਰ[2] ਧਰ[3] ਧ੍ਰੁਵ[11] ਜੌਂ ਟਰੈਂ,
ਨਹਿੰ ਸੰਤ ਬਾਨੀ ਤੌਂ ਟਰੈ।

[1]ਚੰਦ੍ਰਮਾ। [2]ਸੂਰਜ। [3]ਧਰਤੀ। [11]ਧ੍ਰੂ।

ਦਹਿ ਆਬ, ਅਗਨੀ ਸੀਤ ਹ੍ਵੈ[1],
ਨਹਿੰ ਸ਼ਰ੍ਹਾ ਤੁਮਰੀ ਹਮ ਧਰੈਂ ॥੪॥

[1]ਪਾਣੀ ਸਾੜਨ ਲੱਗ ਪਵੇ ਤੇ ਅੱਗ ਠੰਡੀ ਹੋ ਜਾਵੇ।

ਗੁਰ ਤਈਂ ਪਾਯੋ ਲੋਹਿ ਪਿੰਜਰਿ,
ਪੁਨਾ ਕਾਜੀ ਕੇ ਕਹੇ।
ਮਨਿ ਠਟਯੋ ਰਟਯੋ[1], ਪਾਇ ਦੁਖ ਬਹੁ,
ਸ਼ਰ੍ਹਾ ਹਮਰੀ ਖੁਦ ਗਹੇ।

[1]ਮਨ 'ਚ ਧਾਰ ਕੇ ਇਉਂ ਕਿਹਾ।

ਇਹੁ ਪਿੰਜਰਾ ਕਿਆ ਥੀ ਜਰਾ[1],
ਵਹਿ ਆਗ ਮੈਂ ਜੇ ਡਾਰਤੇ।
ਗੁਰ ਤੌਂ ਭੀ ਇਬਰਾਹੀਮ ਸਮ,
ਨਹਿੰ ਧਰਮ ਅਪਨਾ ਹਾਰਤੇ ॥੫॥

[1](ਇਹ) ਥੋੜਾ ਜਿਹਾ ਪਿੰਜਰਾ ਕੀ ਸੀ।

ਉਤ ਪੁਰੀ ਆਨੰਦ ਤੈ ਪਠਯੋ ਸਿਖ,
ਮਾਤ ਨੈ ਹਿਤ ਸਾਰ[1] ਹੈ।
ਗੁਰ ਤਈਂ ਮਿਲਨਾ ਨਾ ਮਿਲਯੋ,
ਸੋ ਥਿਰਯੋ ਦੂਰ ਵਿਚਾਰ ਹੈ।

[1]ਖ਼ਬਰ ਲੈਣ ਵਾਸਤੇ।

ਗੁਰ ਨਿਕਸ ਪਿੰਜਰ ਕਿਲੇ ਤੈ ਚਲਿ,
ਗਏ ਸਿਖ ਥਾ ਸੋ ਜਹਾਂ।
ਕਰਿ ਬੰਦਨਾ ਸਿਖ ਹਾਲ ਭਾਖਯੋ,
ਦੁਖਤਿ ਮਾਤਾ ਜੀ ਮਹਾਂ ॥੬॥
ਇਤ ਪਿਖੇ ਪਹਿਰੇਦਾਰ ਗੁਰੁ,
ਨ ਮਝਾਰ[1] ਪਿੰਜਰ ਮੈਂ ਜਬੈ। [1]ਵਿੱਚ।
ਸਬਿ ਜਗੇ[1] ਇਤ ਉਤ ਭਗੇ ਖੋਜਨਿ, [1]ਸਾਰੀਆਂ ਜਗ੍ਹਾਂ ਵਿੱਚ।
ਲਗੇ ਝੁਰਨੇ ਮਿਲਿ ਤਬੈ।
ਪੁਨ ਜਮਾਂਦਾਰ ਬਿਚਾਰ ਭਾਖਯੋ,
ਗੁਰੂ ਨਹਿਂ ਕਿਤੁ ਜਾਇ ਹੈਂ।
ਦੁਰ ਭਾਵ ਦੂਈ[1], ਦੂਰ ਦਿਲ ਸੈਂ [1]ਬੁਰੇ ਖ਼ਿਆਲ ਤੇ ਦ੍ਵੈਤ।
ਕਰੋ ਤੁਮ, ਵਹਿ ਆਇ ਹੈਂ ॥੭॥
ਉਨਿ ਤਈਂ ਕੈਦ ਰਖਾਇ ਕੋ[1], [1]ਕੌਣ।
ਵਹਿ ਆਪ ਹੀ ਨਹਿਂ ਜਾਤ ਹੈਂ।
ਅਵਤਾਰ ਕੈਧੋ[1] ਸੋ ਪੈਕੰਬਰ, [1]ਜਾਂ।
ਅਤੀ ਸ਼ਕਤਿ ਰਖਾਤ ਹੈਂ।
ਮਧ ਪਰੀ ਬੇੜੀ ਪਿੰਜਰੇ
ਕੇਵਾਰ ਤਾਲੇ[1] ਲਗ ਰਹੇ। [1]ਤਖ਼ਤਿਆਂ ਨੂੰ ਜਿੰਦੇ।
ਜਿਮ ਗਏ ਥੇ ਗੁਰ ਚਾਰ ਘਟਿਕਾ[1] [1]ਘੜੀਆਂ।
ਬਾਦ[1], ਤਹਿਂ ਹੀ ਆ ਬਹੇ ॥੮॥ [1]ਪਿੱਛੋਂ।
ਪਿਖਿ ਭਏ ਖਾਦਮ[1] ਸਿਦਕ ਲਜਾਏ, [1]ਸੇਵਕ।
ਮੋਦ ਹ੍ਵੈ ਸਬ ਗੋਇ ਹੈਂ[1]। [1]ਕਹਿੰਦੇ ਹਨ।
ਹਮ ਰਖੈਂ ਪਹਿਰਾ ਕਾਂਹਿ ਗਹਿਰਾ[1], [1]ਤਕੜਾ।
ਕੂਰ ਠਹਿਰਾ ਜੋਇ ਹੈ[1]। [1]ਜਿਹੜਾ ਪਹਿਰਾ ਝੂਠਾ ਹੀ ਠਹਿਰਿਆ ਹੈ।
ਪੁਨ ਸਿੱਖ ਸੋ ਗੁਰ ਢਿਗ ਬੁਲਾਯੋ,
ਲਿਖਯੋ ਪੱਤ੍ਰ ਵਿਚਾਰ ਕੈ।
ਨਿਜ ਮਾਤ ਪਤਨੀ ਸਿੱਖਨਿ ਕੋ,
ਉਪਦੇਸ਼ ਵੇਸ[1] ਉਚਾਰ ਕੈ ॥੯॥ [1]ਸ੍ਰੇਸ਼ਟ।
ਲਿਖਿ ਦਏ ਸ਼ਬਦ ਸਲੋਕ ਜੋ,
ਗੁਰੁ ਗ੍ਰੰਥ ਮੈਂ ਅਸ ਸਾਰ ਹੈਂ[1]। [1]ਐਸੇ ਸਾਰੇ (ਸ਼ਲੋਕ) ਹਨ।
ਨਿਰਵੇਦ ਮਯ ਸਬ ਸਾਰ ਬੇਦਨਿ[1], [1]ਵੈਰਾਗ ਰੂਪ ਤੇ ਸਾਰੇ ਵੇਦਾਂ ਦਾ ਤੱਤ ਹੈ।
ਭੇਦ ਖੇਦ ਨਿਵਾਰ ਹੈਂ[1] ॥੧੦॥ [1]ਭੇਦ ਦੇ ਦੁੱਖ ਨੂੰ ਦੂਰ ਕਰਨ ਵਾਲੇ ਹਨ।

ਤਥਾ ਹੀ
ਸਲੋਕੁ
ਚਿੰਤਾ ਤਾਂ ਕੀ ਕੀਜੀਐ ਜੋ ਅਨਹੋਨੀ ਹੋਇ ॥
ਇਹ ਮਾਰਗੁ[1] ਸੰਸਾਰ ਕੋ ਨਾਨਕ ਥਿਰੁ ਨਹੀ ਕੋਇ[2] ॥੫੧॥ [1]ਰਸਤਾ। [2]ਕੋਈ ਨਹੀਂ ਠਹਿਰਦਾ।
ਜੋ ਉਪਜਿਓ ਸੋ ਬਿਨਸਿ ਹੈ ਪਰੋ ਆਜੁ ਕੈ ਕਾਲਿ[1] ॥ [1]ਪਰਸੋਂ, ਅੱਜ ਜਾਂ ਕਲ੍ਹ।

ਨਾਨਕ ਹਰਿਗੁਨ ਗਾਇ ਲੇ ਛਾਡ ਸਗਲ ਜੰਜਾਲ ॥੫੨॥
ਰਾਮ ਗਇਓ ਰਾਵਨੁ ਗਇਓ ਜਾਕਉ ਬਹੁ ਪਰਵਾਰ ॥
ਕਹੁ ਨਾਨਕ ਥਿਰੁ ਕਛੁ ਨਹੀ ਸੁਪਨੇ ਜਿਉ ਸੰਸਾਰਿ ॥੫੦॥
(ਪੰਨਾ ੧੪੨੮)
ਇਹੁ ਜਗੁ ਧੂਏ ਕਾ ਪਹਾਰ[1] ॥ — [1]ਪਹਾੜ।
(ਪੰਨਾ ੧੧੮੭)
ਰਾਮ ਸਿਮਰ ਰਾਮ ਸਿਮਰ ਇਹੈ ਤੇਰੈ ਕਾਜਿ ਹੈ ॥
(ਪੰਨਾ ੧੩੫੨)
ਇਤਯਾਦਿ

ਪੁਨ ਲਿਖ੍ਯੋ ਮਾਤਾ ਪ੍ਰਤਿ, ਚਿੰਤਾ
ਜਰਾ ਹਮਰੀ ਨਾ ਕਰੋ।
ਜੋ ਉਪਜਯੋ ਸੋ ਬਿਨਸਿ ਹੈ,
ਇਹੁ ਨੇਤ[1] ਨਿਸਚੇ ਦ੍ਰਿਢ ਧਰੋ। — [1]ਹੋਣੀ, ਭਾਵੀ।
ਅਬਿ ਸਮਾਂ ਹਮਰੀ ਦੇਹ ਕਾ ਹੈ
ਅੰਤ ਨਿਕਟਿ ਨਿਹਾਰੀਏ।
ਤੁਵ ਪਾਸ ਹੋਤੇ ਤੌਂ ਭਿ ਤਜਤੇ,
ਦੂਰ ਭੀ ਤਿਮ ਧਾਰੀਏ ॥੧੧॥
ਨਹਿਂ ਰਹਿਤ ਥਿਰ ਅਵਿਤਾਰ ਤਨ ਧਰਿ,
ਰੰਕ[1] ਫੱਕਰਨ ਸ਼ਾਹਿ ਭੀ। — [1]ਕੰਗਾਲ।
ਜਬਿ ਸਮਾਂ ਜਿਸ ਕਾ ਆਇ ਹੈ,
ਨਹਿਂ ਟਰਤਿ ਕਿੰਚਤ[1] ਕਾਹਿ ਭੀ[2]। — [1]ਥੋੜਾ ਜਿਹਾ ਵੀ। [2]ਕਿਸੇ ਦਾ ਭੀ।
ਤਨ ਬਿਨਸਨਾ ਤੋ ਸਹੀ ਥਾ ਮਮ,
ਇਕੀ ਦਿਨ[1] ਇਹੁ ਸਾਤ ਹੈ[2]। — [1]ਇਕ ਦਿਨ ਤਾਂ। [2]ਇਹ ਸੱਚ ਹੈ।
ਪਰ ਧੰਨਜ ਜਨਨੀ[1] ਭਈ ਸੋ, — [1]ਮਾਤਾ।
ਸੁਤ ਧਰਮ ਹਿਤ ਜਿਹ ਜਾਤ ਹੈ ॥੧੨॥
ਇਸ ਤੌਰ ਹੀ ਨਿਜ ਮਹਿਲ ਕੋ[1], — [1]ਆਪਣੇ ਮਹਿਲਾਂ (ਮਾਤਾ ਗੁਜਰੀ ਜੀ) ਨੂੰ।
ਗੁਰ ਲਿਖ੍ਯੋ ਬਹੁਧਾ ਭਾਂਤਿ ਹੈ[1]। — [1]ਬਹੁਤ ਤਰ੍ਹਾਂ ਦਾ।
ਇਹੁ ਦੇਹ ਮੇਲ ਅਸੱਤ[1] ਸਦ ਹੀ, — [1]ਦੇਹ ਦਾ ਮੇਲ ਝੂਠਾ ਹੈ।
ਸ਼ਬਦ ਮੇਲ ਰਹਾਤ ਹੈ।
ਸੁਤ ਸਰਬ ਸ਼ਕਤੀ ਯੁਤ ਤੁਮਾਰੋ,
ਸਰਬ ਸੁਖ ਦਿਖਾਇਗੋ।
ਸਮ ਸੂਰ ਨੂਰ ਜਹੂਰ ਜਗਪੈ
ਭੂਰ ਤੇਜ ਦਿਪਾਇਗੋ[1] ॥੧੩॥ — [1]ਸੂਰਜ ਵਾਂਗ ਜਗਤ ਉੱਪਰ ਪ੍ਰਗਟ ਹੀ ਪ੍ਰਕਾਸ਼ ਤੇ ਬਹੁਤਾ ਤੇਜ ਚਮਕਾਵੇਗਾ।

ਤੁਮ ਪਢਿਤਿ ਰਹੀਓ ਸਦਾ ਦਿਲ ਦੈ,
ਪਠੇ[1] ਹਮ ਜੁ ਸਲੋਕ ਹੈਂ। — [1]ਭੱਜੇ।
ਇਸ ਲੋਕ ਮਾਹਿਂ ਬਿਸੋਕ ਭਵ[1], — [1]ਸ਼ੋਕਰਹਿਤ ਹੋ ਕੇ।
ਪੁਨ ਪਾਇਹੋ[1] ਗੁਰ ਲੋਕ ਹੈਂ। — [1]ਪਾ ਲਵੋਗੇ।

| | |
|---|---|
| ਪੁਨ ਤਰਫ ਨਿਜ ਫਰਜ਼ੰਦ, ਅਰ | |
| ਜਸੁ ਮੰਦ ਆਨੰਦ ਕੰਦ ਸੋ[1]। | [1]ਫੇਰ ਅਨੰਦ ਦੇ ਬੱਦਲ ਅਤੇ ਜੱਸ ਵਾਲੇ ਆਪਣੇ ਪੁੱਤਰ ਦੀ ਤਰਫ਼ (ਵੀ ਉਪਦੇਸ਼ ਲਿਖ ਭੇਜਿਆ)। |
| ਇਮ ਲਿਖਾ ਤੁਮ ਆਨੰਦ ਪੁਰਿ, | |
| ਆਨੰਦ ਲੇਹੁ ਸੁਛੰਦ ਸੋ[1] ॥ ੧੪ ॥ | [1]ਤੁਸੀਂ ਅਨੰਦ ਪੁਰ ਵਿੱਚ ਸੁਤੰਤਰ ਹੋ ਕੇ ਅਨੰਦ ਲਿਆ ਜੇ। |
| ਇਕ ਰੋਜ ਬਾਤ ਜੋ ਚਲੀ ਥੀ, | |
| ਕਿ ਤੁਰਕ ਜ਼ੁਲਮੀ ਹੈਂ ਠਟੇਂ[1]। | [1]ਤੁਰਕ ਜ਼ੁਲਮ ਕਰ ਰਹੇ ਹਨ। |
| ਹਮ ਕਹ੍ਯੋ ਥਾ ਸਿਰ ਲਾਇ ਕੋਊ, | |
| ਸ਼ਕਤਿ ਵਾਰੋ ਤੌਂ ਹਟੇਂ। | |
| ਤੁਮ ਦਯੋ ਥਾ ਜਵਾਬ, | |
| ਸਹਿਜ ਸੁਭਾਵ, ਐਸ ਉਦਾਰ ਹੈ। | |
| ਸਮ ਰਾਵਰੇ[1] ਅਬਿ ਕੌਨ ਜਗ ਮੈਂ, | [1]ਆਪ ਵਰਗਾ। |
| ਧਰਮ ਸ਼ਕਤੀ ਵਾਰ ਹੈ ॥ ੧੫ ॥ | |
| ਤੁਮ ਪਰਮ ਬ੍ਰਹਮ[1] ਅਖੰਡ[2] ਪੂਰਨ, | [1]ਸ੍ਰੇਸ਼ਟ ਬ੍ਰਹਮ। [2]ਨਾਸਰਹਿਤ। |
| ਪੁਰਖ ਲੀਨ ਅਵਤਾਰ ਹੈ। | |
| ਹਿਤ ਧਰਮ ਰੱਖ੍ਯਾ ਹੇਤ[1] ਆਏ, | [1]ਧਰਮ ਦੀ ਰੱਖਿਆ ਵਾਸਤੇ। |
| ਤਾਰਨੇ ਸੰਸਾਰ ਹੈਂ। | |
| ਇਹੁ ਬਾਚ[1] ਤੁਮਰਾ ਸਾਚ ਕਰਿ, ਜਰ[2] | [1]ਬਚਨ। [2]ਜੜ੍ਹ। |
| ਤੁਰਕ ਕੀ ਹਮ ਕਾਪ ਹੈਂ[1]। | [1]ਕੱਟ ਦਿਆਂਗੇ। |
| ਤੁਮ ਪੁਨ ਧਕੇਲ ਗਿਰਾਈਓ, | |
| ਬਲ ਸ਼ਕਤਿ ਰਖਤਿ ਅਮਾਪ[1] ਹੈਂ ॥ ੧੬ ॥ | [1]ਮਿਣਤੀ ਤੋਂ ਰਹਿਤ। |
| ਇਤਜਾਦਿ ਬੇਤਾਦਾਦਿ[1], ਬਾਤ | [1]ਅਣਗਿਣਤ। |
| ਮਰਯਾਦ ਕੀ, ਸਬਿ ਲਿਖ ਪਠੀ। | |
| ਨਿਸ ਦਿ੍ਯੋਸ ਮਾਤਾ ਨਾਨਕੀ ਉਤ, | |
| ਤਾਕਤੀ ਥੀ ਗਿਨਿ ਗਟੀ[1]। | [1]ਗਿਣਤੀਆਂ ਗਿਣਦੀ ਤੇ ਤੱਕਦੀ ਸੀ। |
| ਕਬਿ ਆਇ ਹੈ ਮਮ ਲਾਲ ਘਰਿ, | |
| ਓੜਾਇ ਕਾਗ[1] ਪੁਕਾਰਤੀ। | [1]ਕਾਂ ਉਡਾਉਂਦੀ। |
| ਜਲ ਝਰਤਿ ਝਰਨਾ[1] ਨੈਨ ਤੇ, | [1]ਸੋਮਾ ਵੱਗਦਾ ਸੀ। |
| ਭਰਿ ਸ੍ਵਾਸ ਤ੍ਰਾਸ ਵਿਚਾਰਤੀ ॥ ੧੭ ॥ | |
| ਨਿਜ ਪੁੱਤ੍ਰ ਪਿਆਰੇ ਪਿਖਨਿ ਹਿਤ, | |
| ਪ੍ਰਸ਼ਾਦ ਸਿੱਖਨਿ ਛਕਾਵਤੀ। | |
| ਪੁੱਛਿ ਜੋਤਸ਼ੀ ਬਹੁ ਰਮਲੀਏ[1], | [1]ਇਕ ਤਰ੍ਹਾਂ ਦਾ ਜੋਤਸ਼ੀ। |
| ਧਨਿ ਕਮਲੀਏ ਜਿਉਂ ਦਿਜਾਵਤੀ[1]। | [1]ਸ਼ੁਦਾਈ ਵਾਂਗ ਦਿਵਾਉਂਦੀ ਹੈ। |
| ਸੁਕ ਰਹ੍ਯੋ ਤਨ ਮੁਖ ਭੁਖ ਤਿਖਾ, | |
| ਨਹਿੰ ਚਿੱਤ ਚੈਨ ਗਹਾਇ ਹੈ। | |
| ਕਬਿ ਜਾਇ ਪੇਖਨਿ ਦ੍ਵਾਰ ਲੌਂ, | |

ਕਬਿ ਆਇ ਮੰਚਿ ਥਿਰਾਇ ਹੈਂ[1] ॥੧੮॥
[1]ਪਲੰਘ ਤੇ ਬੈਠ ਜਾਂਦੇ ਹਨ।

ਸਬਿ ਦੇਹ ਗੇਹ ਸਨੇਹ[1] ਭੂਲਜੋ,
[1]ਘਰ ਦਾ ਮੋਹ।

ਨੇਹ[1] ਇਕ ਸੁਤ ਮੈਂ ਫਸੀ।
[1]ਪਿਆਰ।

ਚਿਤ ਚਿਖਾ ਚਿੰਤਾ ਮੈਂ ਜਰੈ,
ਲਗ ਰਹੀ ਦਿਲ ਪੈ ਦਮ ਕਸੀ[1]।
[1]ਸਾਹ ਦਾ ਖਿੱਚ ਕੇ ਲੈਣਾ।

ਦੁਖ ਸੋਕ ਸਿੰਧਹਿ ਬਹੀ ਜਾਵਤਿ[1],
[1]ਸਮੁੰਦਰ ਵਿਚਰੁੜ੍ਹੀ ਜਾਂਦੀ ਹੈ।

ਥਾਹਿ[1] ਪਾਵਤਿ ਨਾਹਿੰ ਹੈ।
[1]ਥੱਲਾ।

ਕਹਿ ਮਾਤ, ਸੁਤ ਮਮ ਸੂਧ ਸਹਿਜੇ[1],
[1]ਸਿੱਧੇ ਤੇ ਸ਼ਾਂਤ ਸੁਭਾਵ ਵਾਲਾ।

ਸੰਤ ਬੇ ਪਰਵਹਿ ਹੈ ॥੧੯॥
ਵਹਿ ਸੇਜ ਸੂਲਾਂ ਪੈ[1] ਬਿਠਾਏ,
[1]ਦੁੱਖਾਂ ਦੀ ਸੇਜ ਉੱਪਰ।

ਜ਼ਬਰਦਸਤੀ ਕਰਿ ਹਮੈਂ।
ਇਹੁ ਉਸਤਰਜਾਂ ਕੀ ਮਾਲ ਪਾਈ,
ਗਰਿ ਗੁਰਜਾਈ ਉਨੈ ਮੈਂ।
ਨਹਿੰ ਸੁਖ ਪਾਯੋ ਉਸੀ ਦਿਨ ਤੇ,
ਸਹੇ ਅਨਿਕ ਕਲੇਸ਼ ਹੈਂ।
ਅਬਿ ਸੀਸ ਦੈਨੋ ਭੀ ਪਰਿਜੋ,
ਗੁਰ ਹੋਵਨੇ ਪਰ ਬੇਸ[1] ਹੈ ॥੨੦॥
[1]ਸ੍ਰੇਸ਼ਟ ਜਾਂ ਵੱਡੇ ਗੁਰੂ ਹੋਣ ਕਰਕੇ।

ਸੁਖ ਹੈ ਲਘੁ ਜੋ ਹੋਨ ਮੈਂ[1],
[1]ਜੋ ਛੋਟੇ ਹੋਣ ਵਿੱਚ।

ਨਹਿੰ ਬਡੇ ਕਿਨਹੂੰ ਸੋ ਲਹਜੋ[1]।
[1]ਉਹ ਸੁਖ ਕਿਸੇ ਨੇ ਵੱਡੇ ਬਣ ਕੇ ਨਹੀਂ ਲਿਆ।

ਇਸ ਹੇਤੁ ਨਿੰਦਜੋ ਸੇਰ ਕੋ[1] ਗੁਰਿ,
[1]ਭਾਵ ਵੱਡੇ ਨੂੰ।

ਧੰਨ ਪਾਈਏ ਕੋ[1] ਕਹਜੋ।
[1]ਭਾਵ ਛੋਟੇ ਨੂੰ।

ਜਨ ਬਡੀ ਅੰਗੁਰੀ ਛੋਰਿ, ਮੁੰਦਰੀ
ਲਘੁ ਕੋ ਪਹਿਰਾਇ ਹੈਂ।
ਤਜਿ ਬਡੇ ਕੋ ਲਘੁ ਸੁਤ ਤਈਂ,
ਸੀਗਾਰ ਕਰਤਿ ਲਡਾਇ ਹੈਂ[1] ॥੨੧॥
[1]ਲਾਡ ਕਰਦੇ ਹਨ।

ਬਡ ਬ੍ਰਿੱਛ ਹੀ ਕੋ ਪੌਨ ਤੋੜਤਿ,
ਰਹੈਂ ਲਘੁ ਦਿਢ ਅੰਤਰੈਂ[1]।
[1]ਛੋਟੇ ਦਰੱਖ਼ਤ ਪੱਕੇ ਰਹਿੰਦੇ ਹਨ ਭਾਵ ਨਹੀਂ ਟੁੱਟਦੇ ਇਹ ਦੋਹਾਂ 'ਚ (ਅੰਤਰੈਂ) ਫ਼ਰਕ ਹੈ।

*ਗੁਰ ਕਹਜੋ ਯਾਂ ਤੈ ਜਗਿ ਬਡਜਾਈ,
*ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਅਸਲ ਤੁਕ ਐਉਂ ਹੈ: "ਲੋਕਨ ਕੀਆ ਵਡਿਆਈਆ ਬੈਸੰਤਰਿ ਪਾਗਉ" ॥ (ਪੰਨਾ ੮੦੮)

ਪਾਗੀਏ ਬੈਸੰਤਰੈਂ[1]।
[1]ਅੱਗ 'ਚ ਪਾ ਦਿਉ।

ਮਮ ਪੂਤ ਤੋ, ਨਹਿੰ ਚਹਿਤ ਥੋ
ਬਡ ਬਨਨ, ਮੈਹੂੰ ਬਨਾਇਓ।
ਫਲ ਉਸੀ ਜਬਰੀ[1] ਨੇ ਹਮੈਂ,
[1]ਜ਼ਬਰਦਸਤੀ ਨੇ।

ਇਹੁ ਅਧਿਕ ਦੂਖ ਦਿਖਾਇਓ ॥੨੨॥
ਇਸ ਭਾਂਤਿ ਪਸਚਾਤਾਪ ਕਰਿ,
ਬਿਰਲਾਪ ਆਂਸੂ ਡਾਰ ਹੈ।

| | |
|---|---|
| ਸ੍ਰੀ ਗੁਜਰੀ ਕੀ ਦਸ਼ਾ, ਦਹਿ ਗੁਨ | |
| ਮਾਤ ਤੈ ਭੀ ਭਾਰ ਹੈ[1]। | [1]ਬਹੁਤੀ (ਦੁਖਦਾਈ) ਹੈ। |
| ਥਿਰਿ ਸਾਸ ਢਿਗ ਭਰਿ ਸ੍ਵਾਸ[1], ਅਧਿਕ | [1]ਹਾਹੁਕੇ ਲੈ ਕੇ। |
| ਉਦਾਸਿ, ਕਹਿ ਮੈਂ ਉਜਰੀ[1]। | [1]ਮੈਂ ਉਜੜ ਗਈ। |
| ਮੁਖਿ ਕਾਂਤਿ[1] ਸਾਂਤਿ, ਬਿਲਾਤ ਛਿਨ ਛਿਨ | [1]ਚਮਕ, ਸ਼ੋਭਾ। |
| ਜਾਤਿ[1], ਬਾਤ ਨ ਸੂਝਰੀ[2] ॥੨੩॥ | [1]ਖਿਨ ਖਿਨ 'ਚ ਮਿਟਦੀ ਜਾ ਰਹੀ ਹੈ। [2]ਸੁੱਝਦੀ। |
| ਸਭਿ ਅੰਗ ਸੂਕ ਕੁਰੰਗ ਭੇ[1], | [1]ਖੋਟੇਰੰਗ ਦੇ ਹੋ ਗਏ। |
| ਨਹਿੰ ਆਂਖ ਇਕ ਛਿਨ ਸੂਕਤੀ। | |
| ਜਲ ਸੀਂਚ ਨੈਨਨਿ ਤਨ ਰਖਯੋ, | |
| ਨਤ ਬਿਰਹਿ ਅਗਨੀ[1] ਫੂਕਤੀ। | [1]ਵਿਛੋੜੇ ਦੀ ਅੱਗ। |
| ਇਮ ਰਹਿਤ ਬਯਾਕੁਲ ਦਹਿਤਿ[1] ਚਿੰਤਾ, | [1]ਸਾੜਦੀ ਹੈ। |
| ਕਹਿਤਿ ਆਪਸ ਮਾਹਿਂ ਹੈਂ। | |
| ਨਹਿਂ ਜਾਨੀਏ ਤਹਿਂ ਭਈ ਕਿਆ, | |
| ਕਿਛੁ ਖਬਰ ਆਈ ਨਾਹਿਂ ਹੈ ॥੨੪॥ | |
| ਜੁਗ[1] ਮਾਤ ਜਾਨਤਿ ਜਦਪਿ ਥੀ, | [1]ਦੋਵੇਂ। |
| ਪ੍ਰਤਾਪ ਸ਼ਕਤੀ ਗੁਰਿ ਭਲੈ[1]। | [1]ਭਲੀ ਤਰ੍ਹਾਂ ਗੁਰਾਂ ਦੀ। |
| ਪਰ ਮੋਹ ਮਾਯਾ ਮੈਂ ਫਸੀ, | |
| ਵੀਚਾਰ ਦਾਰਾ ਨਹਿਂ ਚਲੈ। | |
| ਤਿਯ ਹੋਤ ਭੀਰੂ ਸਹਿਜ ਇਕ[1], | [1]ਇਕ ਤਾਂ ਇਸਤ੍ਰੀਆਂ ਸੁਭਾਵ ਕਰ ਕੇ ਡਰਾਕੁਲ ਹੁੰਦੀਆਂ ਹਨ। |
| ਪੁਨ ਸੁਨਯੋ ਨੌਰੰਗ ਦੁਰਮਤੀ। | |
| ਜਿਹ ਜ਼ੁਲਮ ਦਾਵਾਨਲ[1] ਜਲਾਇ, | [1]ਡਉ (ਜੰਗਲ ਸਾੜਨ ਵਾਲੀ) ਅਗਨੀ। |
| ਸੁਰਹੀ ਜਗ ਬਨ ਕੋ ਅਤੀ ॥੨੫॥ | |
| ਨਿਜ ਓਕ ਮੈਂ[1] ਯੁਤ ਸੋਕ ਬੈਠੀ, | [1]ਆਪਣੇ ਘਰ ਵਿੱਚ। |
| ਦ੍ਵਾਰ ਕੀ ਦਿਸ ਹੇਰਿ ਹੈਂ। | |
| ਉਤ ਨੌਮ ਗੁਰ ਤੇ ਲੈ ਸੰਦੇਸੋ, | |
| ਅਯੋ ਸਿਖ ਬਿਨ ਦੇਰ ਹੈ। | |
| ਤੁਰਿ ਆਇ ਪੁਰਿ ਆਨੰਦ ਬੰਦਿ[1], | [1]ਨਮਸਕਾਰ ਕਰਕੇ। |
| ਸੁ ਦਯੋ ਪੱਤ੍ਰਾ ਗੁਰਿ ਤਈਂ[1]। | [1]ਗੁਰੂ ਕਲਗੀਧਰ ਜੀ ਨੂੰ। |
| ਉਨਿ ਪਢਿ ਸੁਨਾਯੋ ਮਾਤ ਕੋ, | |
| ਸੁਨਿ ਸੋਕ ਅੱਤ੍ਰ[1] ਸੋ ਭਈ ॥੨੬॥ | [1]ਸ਼ੋਕ ਨਾਲ ਵਿਆਕੁਲ। |
| ਜਲ ਧਾਰ ਬਹਿਤਿ ਅਸਾਰ[1] ਨੈਨਨਿ, | [1]ਲਗਾਤਾਰ। |
| ਚੈਨ ਐਨ[1] ਬਿਨਾਸ ਭੀ। | [1]ਸਾਰੀ ਸ਼ਾਂਤੀ। |
| ਭਰਿ ਸ੍ਵਾਸ ਹੋਇ ਨਿਰਾਸ ਮਿਲਨੋ, | |
| ਨੁਖਾ ਸਾਸ[1] ਉਦਾਸ ਭੀ। | [1]ਨੂੰਹ ਤੇ ਸੱਸ। |
| ਕੁਮਲਾਇ ਗੀ ਘਬਰਾਇ, | |
| ਬਦਲਾਇ ਗੀ ਤਨ ਕਾਂਤਿ[1] ਹੈ। | [1]ਚਮਕ, ਸ਼ੋਭਾ। |

| | |
|---|---|
| ਜਨੁ ਕਾਟਿ ਡਾਰੀ ਬੇਲਿ[1], ਮ੍ਰਿਗੀ | [1]ਵੇਲ, ਵੱਲ। |
| ਸਿੰਘ ਕੀਨੀ ਘਾਤ ਹੈ[1] ॥੨੭॥ | [1]ਸ਼ੇਰ ਨੇ ਹਰਨੀ ਮਾਰ ਦਿੱਤੀ। |
| ਵਹਿ ਬਾਤ ਬੱਜ੍ਰ-ਪਾਤ ਸੀ[1], | [1]ਬਿਜਲੀ ਦੇ ਡਿੱਗਣ ਵਾਂਗ ਸੀ। |
| ਸਮ ਤਾਰ ਸਾਬਨ ਫਿਰ ਗਈ। | |
| ਧਰ ਪਰੀ ਖਾਇ ਭਵਾਰਿ[1], | [1]ਭਵਾਟਣੀ। |
| ਚਿੱਠੀ ਸਾਇ[1] ਡਾਇਨ ਜਨੁ ਭਈ। | [1]ਉਹ। |
| ਗੁਰ ਦਸਮ ਜੱਦਪਿ ਬਾਲ ਥੇ, | |
| ਪਰ ਮਾਤ ਬਹੁ ਸਮਝਾਈਆ। | |
| ਤੁਮ ਇਤ੍ਰ ਤੀਆ ਸਮ ਨਹੀਂ[1], | [1]ਹੋਰ ਇਸਤ੍ਰੀਆਂ ਵਾਂਗ ਨਹੀਂ। |
| ਗੁਰ ਪਤਨੀਆਂ ਅਰੁ ਮਾਈਆਂ ॥੨੮॥ | |
| ਬਡ ਭਾਗਨੀ ਤੁਮ ਲਖੋ ਨਿਜ ਕੋ, | |
| ਤਜੋ ਚਿੰਤ ਵਿਚਾਰ ਹੈ। | |
| ਸਿਰ ਦੈਹ ਜਿਨਿ ਕਾ ਪਤੀ ਪੁੱਤ੍ਰ, | |
| ਹੇਤ ਧਰਮ ਉਪਕਾਰ ਹੈ। | |
| *ਧਰ ਭਗਤ ਦਾਤਾ ਸੂਰਮਾ, | *ਇਨ੍ਹਾਂ ਦੋ ਤੁਕਾਂ ਵਿੱਚ ਤੁਲਸੀ ਜੀ ਰਚਿਤ ਆਮ ਪ੍ਰਚੱਲਤ ਇਕ ਦੋਹਰੇ ਦਾ ਭਾਵ ਹੈ। ਉਹ ਦੋਹਰਾ ਇਹ ਹੈ: ਜਨਨੀ ਜਨੈ ਤਾ ਭਗਤ ਜਨ ਕੈ ਦਾਤਾ ਕੈ ਸੂਰ। ਨਹੀਂ ਤਾਂ ਜਨਨੀ ਬਾਂਝ ਰਹੈ ਕਾਹਿ ਗਵਾਵੈ ਨੂਰ। |
| ਇਹੁ ਤੀਨ ਹੀ ਨਰ ਸ੍ਰਿਸ਼ਟ ਹੈਂ। | |
| ਇਨ ਬਿਨਾਂ ਔਰੇ ਕੀਟ ਸੇ[1] ਜਨ, | [1]ਕੀੜਿਆਂ ਵਰਗੇ। |
| ਲਖੋ ਸਰਬ ਕਨਿਸ਼ਟ[1] ਹੈਂ ॥੨੯॥ | [1]ਨੀਚ, ਪਾਮਰ। |
| ਪੁਨ ਸ਼ਬਦ ਜੋ ਗੁਰ ਪਠੇ ਥੇ, | |
| ਸੋ ਲਗੇ ਦਸਮ ਸੁਨਾਵਨੇ। | |
| ਕਿਰਪਾਲ ਚੰਦ ਮਸੰਦ ਜੇਠੇ, | |
| ਕਰਜੋ ਧੀਰ ਧਰਾਵਨੇ। | |
| ਇਸ ਹੇਤ ਮਾਤੈਂ ਦਿਢ ਬਖਯਾਤੈ, | |
| ਜਗਿ ਸੰਘਾਤੈ ਤੁਛ ਲਖਯੋ[1]। | [1]ਜਗਤ ਨੂੰ ਨਾਸ-ਰੂਪ ਤੇ ਤੁੱਛ ਜਾਣਿਆ। |
| ਉਤ ਗੁਰੂ ਸਾਨੰਦ ਪਿੰਜਰੇ ਮੈਂ, | |
| ਰਹੇ ਦਿੱਲੀ ਧਰਮ ਰਖਯੋ ॥੩੦॥ | |
| ਪੁਨ ਦਿਲਿ ਦਿਲੇਸ[1] ਦਿਲੀਲ ਥੱਟ[2], | [1]ਨੁਰੰਗੇ ਨੇ। [2]ਧਾਰ ਕੇ। |
| ਉਮਰਾਵ ਗੁਰ ਪੈ ਦ੍ਵੈ ਪਨੇ। | |
| ਉਨਿ ਬਾਤ ਭਾਂਤਿ ਅਨੇਕ ਰਚਿ, | |
| ਭੈ ਲੋਭ ਦੈਨੇ ਬਹੁ ਠਟੇ[1]। | [1]ਕੀਤੇ। |
| ਲਿਹੁ ਦੀਨ[1], ਕੈ ਦਿਹੁ ਸੀਸ ਅਜ਼ਮਤ, | [1]ਇਸਲਾਮ ਧਰਮ। |
| ਏਕ ਕਰਨੋ ਇਹੁ ਪਵੈ। | |
| ਸੁਖ ਸਦਨ[1] ਬਦਨ ਪ੍ਰਸੰਨ[2], ਕਦਮ | [1]ਸੁੱਖਾਂ ਦੇ ਘਰ। [2]ਪ੍ਰਸੰਨ ਮੁਖ। |
| ਕਲੇਸ਼[1], ਛਦਨ ਨ ਜਿਨਿ ਭਵੈ[2] ॥੩੧॥ | [1]ਕਲੇਸ਼ ਨੂੰ ਕੱਟਣ ਵਾਲੇ। [2]ਜਿਨ੍ਹਾਂ (ਦੇ ਸਰੂਪ) ਦਾ (ਛਦਨ) ਕੱਟਣਾ ਨਹੀਂ ਹੋ ਸਕਦਾ। |

ਮਨ ਮਗਨ ਬ੍ਰਹਮਾਨੰਦ ਮੈਂ,
ਲਗ ਰਹੀ ਲਗਨ ਕਰਤਾਰ ਹੈ।
ਗੁਰ ਕਹ੍ਯੋ ਦੀਨ ਅਕਾਲ ਕਾ,
ਹਮ ਗਹ੍ਯੋ ਔਰ ਨਾ ਧਾਰ ਹੈ।
ਕਰਮਾਤ ਦੈਨੀ ਕਹਿਰ[1] ਹੈ, [1]ਉਪੱਦ੍ਰਵ।
ਸੋ ਨਾਹਿਂ ਸੰਤ ਕਮਾਇ ਹੈਂ।
ਜਬਿ ਦੂਈ ਦਿਲ ਸੈ ਦੂਰ ਭੀ,
ਤਬਿ ਕਿਆ ਬਨਾਵ[1] ਬਨਾਇ ਹੈਂ ॥੩੨॥ [1]ਬਨਾਵਟ।
ਸਿਰ ਦੈਨ ਕੋ ਹੈਂ ਤਿਆਰ, ਲਿਹੁ
ਜਿਮ ਚਾਹਿ, ਹਮ ਨਹਿਂ ਡਰਤ ਹੈਂ।
ਇਹੁ ਚਮ ਚਮਾਰਨਿ ਮਾਰ ਮੱਥੇ,
ਜਾਇ ਭਿਸ਼ਤੈਂ ਬਰਤ ਹੈਂ[1]। [1]ਜਾ ਕੇ ਸੁਰਗਾਂ 'ਚ ਰਹਾਂਗੇ।
ਇਕ ਦਯੋਸ ਮਰਨੋ ਮੂੰਡਿ[1] ਸਬਿ ਕੇ, [1]ਸਿਰ ਤੇ ਹੈ।
ਅਯੋ ਜੋ ਜਗ ਮਾਂਹਿ ਹੈ।
ਦਿਨ ਚਾਰ ਸੂਪਨ ਸੰਸਾਰ ਹਿਤ,
ਈਮਾਨ ਖੋਵੈਂ ਕਾਹਿ ਹੈਂ ॥੩੩॥
ਉਨਿ ਜਾਇ ਭਾਖ੍ਯੋ ਸ਼ਾਹਿ ਪੈ,
ਨਹਿਂ ਗੁਰੁ ਡੁਲਾਯੋ ਡੋਲ ਹੈਂ।
ਵਹਿ ਸ਼ਰ੍ਹਾ ਊਪਰ ਚਾਰ ਦਰਜੇ,
ਮਾਰਫਤ[1] ਮੈਂ ਬੋਲ ਹੈਂ। [1]ਆਤਮ ਗਿਆਨ 'ਚ।
ਸੁਨਿ ਸ਼ਾਹਿ ਤੱਜਬ ਰਹਾਇ, ਪਰ੍ਯੋ
ਕਾਂਹਿ ਔਰੈਂ ਖਿਆਲ ਹੈ।
ਇਤ ਗੁਰੂ ਜਾਨ੍ਯੋ ਦੇਹ ਕਾ ਮਮ,
ਢੁਕ੍ਯੋ ਢਿਗ ਅਬਿ ਕਾਲ ਹੈ ॥੩੪॥
ਮੰਗਵਾਇ ਪੈਸੇ ਸਿਰੀ ਫਲ[1], [1]ਨਲੇਰ।
ਧਰਿ ਧ੍ਯਾਨ ਮਾਥ ਝੁਕਾਇ ਕੈ।
ਗੁਰਿ ਦਿਤੇ ਕਰ ਗੁਰਦਿਤੇ ਕੇ[1], [1]ਗੁਰਾਂ ਨੇ ਭਾਈ ਗੁਰਦੱਤੇ ਦੇ ਹੱਥ ਦਿੱਤੇ।
ਇਮ ਕਹ੍ਯੋ ਦਿਢ ਸਮਝਾਇ ਕੈ।
ਜਿਮ ਨਾਹਿਂ ਚਿੰਤਾ ਮਾਤ ਕੋ ਹ੍ਵੈ,
ਤੈਸ ਤੁਮ ਸਮਝਾਈਓ।
ਨਹਿਂ ਰੋਕ ਹੈ ਤੁਹਿ ਕੋਇ ਈਹਾਂ,
ਸਮੁਖ ਸਬਿ ਕੇ ਜਾਈਓ ॥੩੫॥
ਵਹਿ ਨੈਨ ਜਲ ਭਰਿ ਮਾਨਿ ਆਗ੍ਯਾ,
ਬੰਦਨਾ ਕਰਿ ਤੁਰਿ ਗ੍ਯੋ।
ਪ੍ਰਸੰਨ ਬਦਨ ਗੰਭੀਰ ਦਿਲ ਗੁਰਿ,
ਪਾਸ ਊਦਾ[1] ਸਿਖ ਰਹ੍ਯੋ। [1]ਨਾਮ।
ਪੁਨ ਗੁਰੂ ਤਾਂਈ ਸ਼ਾਹਿ ਨਿਜ ਢਿਗ,

ਬੋਲਿ ਬਹੁਤ ਮਨਾ ਚੁਕਯੋ।
ਗੁਰੁ ਕਹਯੋ ਫਿਰ ਹੈ ਬਚਨ ਨਹਿਂ[1], — [1]ਬਚਨ ਨਹੀਂ ਮੁੜੇਗਾ।
ਗਜ ਦਾਂਤ[1] ਨਿਕਸ ਨ ਜਯੋਂ ਲੁਕਯੋ ॥੩੬॥ — [1]ਹਾਥੀ ਦੇ ਦੰਦ।
ਤੁਮ ਭੀ ਨ ਜੀਵਤ ਰਹੋਗੇ,
ਵਿਚ ਅਗਨਿ ਦੋਜਖ ਦਹੋਗੇ[1]। — [1]ਨਰਕਾਂ 'ਚ ਸੜੋਗੇ।
ਬਹੁ ਜ਼ੁਲਮ ਕਰਤਿ ਅਨਜਾਇ ਜਯੋਂ,
ਤਯੋਂ ਬਹੁਤ ਹੀ ਦੁਖ ਸਹੋਗੇ।
ਤੁਮਰੋ ਪਿਤੰਦਰ[1] ਜੋ ਪਿਕੰਬਰ, — [1]ਮਾਲਕ।
ਲਾਇ ਲੰਬਰ ਰਖਨ ਕੋ[1]। — [1](ਨਰਕ ਤੋਂ) ਰੱਖਣ ਲਈ ਨੰਬਰ ਲਾਵੇਗਾ ਭਾਵ ਗਿਣਤੀ 'ਚ ਰੱਖੇਗਾ।
ਤਬਿ ਸੋ ਭੀ ਤੁਮਰੇ ਸੰਗ ਜੈਹੈ,
ਦੋਜਕੈਂ ਰਸ ਚਖਨ ਕੋ ॥੩੭॥
ਤਪ ਜੱਗ ਦਾਨ ਮਹਾਨ ਕਰਿ ਕੈ,
ਜੀਵ ਰਾਜ ਲਹਾਇ ਹੈਂ[1]। — [1]ਪ੍ਰਾਪਤ ਕਰਦੇ ਹਨ।
ਪਰਮਾਦ ਮਦਰਾ ਪਾਨ ਕਰਿ[1], — [1](ਰੱਬ ਨੂੰ) ਭੁੱਲ ਕੇ ਤੇ ਸ਼ਰਾਬ ਪੀ ਕੇ।
ਫਿਰਿ ਨਰਕ ਮੈਂ ਸੋ ਜਾਇ ਹੈਂ।
ਦੁਖ ਦੇਤਿ ਖਲਕੈ ਬਿਨ ਗੁਨਾਹਨਿ,
ਜੋ ਸੰਤਾਵਤਿ ਕਾਂਹਿ ਹੈਂ।
ਤਿਲ ਈਖ ਸਮ[1] ਸੋ ਜਾਂਹਿ ਪੀੜੇ, — [1]ਗੰਨੇ ਵਾਂਗ।
ਤਰਫਤੇ ਬਿਲਲਾਹਿ ਹੈਂ[1] ॥੩੮॥ — [1]ਤੜਫਦੇ ਤੇ ਬਿਰਲਾਪ ਕਰਦੇ ਹਨ।
ਵਹਿ ਲੇਤਿ ਹੈ ਹਿਸਾਬ ਖਾਲਕ[1], — [1]ਖ਼ਲਕਤ ਦਾ ਮਾਲਕ।
ਦੇਤਿ ਤਾਂਹਿ ਅਜ਼ਾਬ[1] ਹੈ। — [1]ਦੁੱਖ।
ਸੁਨਿ ਸ਼ਾਹਿ ਰਿਸ ਕੈ ਦੁਸ਼ਟਿ,
ਦੀਨੇ ਕਸ਼ਟ ਪੁਸ਼ਟ[1] ਖਰਾਬ ਹੈ। — [1]ਬਹੁਤੇ।
ਗੁਰੁ ਰਹੇ ਆਨੰਦ ਏਕ ਰਸ,
ਵਹਿ ਹਾਰਯੋ ਝਖ ਮਾਰ ਕੈ।
ਫਿਰ ਲਯੋ ਫਤੁਵਾ[1] ਕਾਜੀਆਂ ਤੈ, — [1]ਧਾਰਮਕ ਫ਼ੈਸਲਾ।
ਕਤਲ ਗੁਰੁ ਕਾ[1] ਹਾਰ ਕੈ ॥੩੯॥ — [1]ਗੁਰਾਂ ਨੂੰ ਕਤਲ ਕਰਨ ਦਾ।
ਦਿਨ ਪੀਰ ਕੇ[1] ਦੋਪਹਿਰ ਕੋ, — [1]ਵੀਰਵਾਰ ਦੇ ਦਿਨ।
ਹ੍ਵੈ ਕਤਲ ਪੀਰ ਹਿੰਦਾਨ ਕੋ।
ਇਹੁ ਫੇਰਿ ਡੌਂਡੀ, ਦਈ ਟੌਂਡੀ
ਕੇਰ[1], ਨਰਨਿ ਦਿਖਾਨਿ ਕੋ। — [1]ਮੁਸਲੀ ਦੇ (ਪੁੱਤਰ) ਨੇ।
ਗੁਰੁ ਥਿਰੇ ਕਾਰਾ-ਗ੍ਰਹਿ ਵਿਖੇ[1], — [1]ਜੇਹਲ ਖ਼ਾਨੇ ਵਿੱਚ।
ਪ੍ਰਸੰਨ ਬਦਨ ਮਹਾਂਨ ਹੈਂ।
ਬਹੁ ਰਚੇ ਸ਼ਬਦ ਸਲੋਕ, ਦਾਇ
ਬਿਸੋਕ[1], ਪਦ ਨਿਰਬਾਣ ਹੈਂ[2] ॥੪੦॥ — [1]ਅਨੰਦ ਦੇਣ ਵਾਲੇ। [2]ਦੁਖਰਹਿਤ ਪਦਵੀ (ਦੇਣ ਵਾਲੇ) ਹਨ।
ਤਥਾ ਹੀ

ਜੈਜਾਵੰਤੀ ਮਹਲਾ ੯ ॥
ਰਾਮ ਸਿਮਰਿ ਰਾਮ ਸਿਮਰਿ ਇਹੈ ਤੇਰੈ ਕਾਜਿ ਹੈ ॥
ਮਾਇਆ ਕੋ ਸੰਗੁ ਤਿਆਗਿ ਪ੍ਰਭ ਜੂ ਕੀ ਸਰਨਿ ਲਾਗ ॥
ਜਗਤ ਸੁਖ ਮਾਨੁ ਮਿਥਿਆ ਝੂਠੋ ਸਭ ਸਾਜੁ ਹੈ ॥੧॥ ਰਹਾਉ ॥
ਸੁਪਨੇ ਜਿਉ ਧਨੁ ਪਛਾਨੁ ॥
ਕਾਹੇ ਪਰ ਕਰਤ ਮਾਨੁ ॥
ਬਾਰੂ ਕੀ ਭੀਤਿ ਜੈਸੇ[1] ਬਸੁਧਾ ਕੋਰਾਜੁ ਹੈ[2] ॥੧॥ — [1]ਰੇਤੇ ਦੀ ਕੰਧ ਵਾਂਗ। [2]ਧਰਤੀ ਦਾ ਰਾਜ ਹੈ।
ਨਾਨਕ ਜਨ ਕਹਤ ਬਾਤ ॥
ਬਿਨਸਿ ਜੈਹੈ ਤੇਰੋ ਗਾਤ[1] ॥ — [1]ਸ਼ਰੀਰ।
ਛਿਨੁ ਛਿਨੁ ਕਰਿ ਗਇਓ ਕਾਲੁ[1] ਤੈਸੇ ਜਾਤੁ ਆਜੁ ਹੈ ॥੨॥੧॥ — [1]ਕੱਲ।
(ਪੰਨਾ ੧੩੫੨)
ਪੁਨਾ
ਸਲੋਕ ਮਹਲਾ ੯ ॥
ਗੁਨ ਗੋਬਿੰਦ ਗਾਇਓ ਨਹੀ ਜਨਮੁ ਅਕਾਰਥ[1] ਕੀਨ ॥ — [1]ਨਿਸਫ਼ਲ।
ਕਹੁ ਨਾਨਕ ਹਰਿ ਭਜੁ ਮਨਾ ਜਿਹਿ ਬਿਧਿ ਜਲ ਕੌ ਮੀਨ[1] ॥੧॥ — [1]ਜਿਵੇਂ ਪਾਣੀ ਨੂੰ ਮੱਛੀ (ਯਾਦ ਕਰਦੀ ਹੈ)।
(ਪੰਨਾ ੧੪੨੬)

ਚੌਪਈ:

ਇਤਜਾਦਿਕ ਗੁਰ ਸ਼ਬਦ ਸਲੋਕ।
ਉਚਰੇ ਤਬਿ ਬਹੁ ਦਾਇ ਬਿਸੋਕ।
ਪੁਨ ਨਿਜ ਨਿੰਮ੍ਰਿਤਾ ਪ੍ਰਭੁ ਆਗੈ।
ਬਿਨਤੀ ਕੀਨੀ ਸਹਿ ਵੈਰਾਗੈ ॥੪੧॥
ਦੋਹਰਾ ॥
ਬਲੁ ਛੁਟਕਿਓ ਬੰਧਨ ਪਰੇ ਕਛੂ ਨ ਹੋਤ ਉਪਾਇ ॥
ਕਹੁ ਨਾਨਕ ਅਬ ਓਟ ਹਰਿ ਗਜਿ ਜਿਉ ਹੋਹੁ ਸਹਾਇ[1] ॥ — [1]ਜਿਵੇਂ ਤੰਦੂਏ ਤੋਂ ਹਾਥੀ ਨੂੰ ਛੁਡਾਇਆ ਸੀ ਤਿਵੇਂ ਸਹਾਇਕ ਹੋਵੋ।
(ਪੰਨਾ ੧੪੨੯)
ਬਿਨਤੀ ਏਹੁ ਜਬੈ ਗੁਰੁ ਕਈ।
ਯਾ ਬਿਧਿ ਤਬਿ ਨਭ ਬਾਨੀ ਭਈ[1]। — [1]ਅਕਾਸ਼ ਬਾਣੀ ਹੋਈ।
ਬਲ ਹੋਆ ਬੰਧਨ ਛੁਟੇ ਸਭ ਕਿਛੁ ਹੋਤ ਉਪਾਇ ॥
ਨਾਨਕ ਸਭ ਕਿਛੁ ਤੁਮਰੈ ਹਾਥ ਮੈਂ ਤੁਮ ਹੀ ਹੋਤ ਸਹਾਇ ॥
(ਪੰਨਾ ੧੪੨੯)
ਜਬਿ ਜ੍ਵਾਬ ਇਹੁ ਦਿਯ ਪ੍ਰਭ ਸ੍ਵਾਮੀ।
ਮੁਦਤਿ ਭਏ[1] ਗੁਰੁ ਪੂਰਨ ਕਾਮੀ[2] ॥੪੨॥ — [1]ਅਨੰਦ ਹੋ ਗਏ। [2]ਕਾਮਨਾ ਪੂਰੀਆਂ ਕਰਨ ਵਾਲੇ।
ਕੇਚਿਤ[1] ਕਹਿਤਿ ਦਸਮ ਗੁਰੁ ਪਾਸੈਂ। — [1]ਕਈ ਲੋਕ।
ਪ੍ਰਥਮ ਸਲੋਕ ਪਠਜੋ ਗੁਰੁ ਖਾਸੈਂ[1]। — [1]ਆਪ।
ਦੁਤੀ ਸਲੋਕ ਉੱਤ੍ਰ ਦਸਮੇਸੁ।
ਦੀਨੋ ਨੌਮੇ ਗੁਰੈਂ ਵਿਸੇਸੁ ॥੪੩॥
ਹਮ ਇਸ ਕੋ ਭੀ ਮਾਨਤਿ ਸਹੀ।
ਗੁਰੁ ਪ੍ਰਮੇਸ਼ਰ ਏਕੋ ਅਹੀ।
ਅਬਿ ਪ੍ਰਸੰਗ ਸੁਨੋ ਮਨ ਲਾਈ।
ਨੌਰੰਗ ਡੌਂਡੀ ਜਬੈ ਫਿਰਾਈ ॥੪੪॥

ਸੁਨਿ ਦਿਲਵਾਲੀ ਸਿੱਖਨਿ[1] ਠਰਾਈ। — [1]ਦਿੱਲੀ ਦੇ ਸਿੱਖਾਂ ਨੇ।
ਦਰਖਾਸਤ ਢਿਗ ਸ਼ਾਹਿ ਪਠਾਈ।
ਜੇਤਕ ਹੈ ਤੌਫੀਕ[1] ਹਮਾਰੀ। — [1]ਸਮਰੱਥਾ।
ਦੈ ਹੈਂ ਜਰ[1] ਗੁਰੁ ਬਦਲੈ ਭਾਰੀ ॥੪੫॥ — [1]ਧਨ।
ਕਹਯੋ ਨੁਰੰਗ ਸਵਾ ਲੱਖ ਲੈ ਹੋਂ।
ਤਬਿ ਮੈਂ ਤੁਮਰੇ ਗੁਰੈਂ ਤਜੈ ਹੋਂ।
ਸਿੱਖਨਿ ਕੀਨ ਰੁਪੱਯਾ ਕੱਠਾ।
ਨੌਮ ਗੁਰੂ ਇਹ ਸੁਨਿ ਕਹਿ ਪੱਠਾ[1] ॥੪੬॥ — [1]ਕਹਿ ਭੇਜਿਆ।
ਹਮ ਹਿਤ ਜੋ ਧਨ ਤੁਰਕੈ ਦੈ ਹੈ।
ਤਿਸ ਕਾ ਲੋਕ ਪ੍ਰਲੋਕ ਨਸੈ ਹੈ।
ਕਿਆ ਗੁਰੁ ਘਰ ਮੈਂ ਸ਼ਕਤੀ ਨਾਹੀਂ।
ਅਜ਼ਮਤ[1] ਦੌਲਤ ਦੈ ਨ ਸਕਾਹੀਂ ॥੪੭॥ — [1]ਕਰਾਮਾਤ।
ਪਰ ਹਮ ਧਰਮ ਹੇਤ ਸਿਰ ਦੈ ਹੈਂ।
ਆਦਿ ਗੁਰੂ ਕਾ ਬਚਨ ਕਮੈ ਹੈਂ।
ਤਨ ਤੋ ਬਿਨਸਨ ਹਾਰੋ ਹੱਯੇ।
ਮੂੰਡ[1] ਕਲੰਕ ਤੂਕੇਸੈਂ ਦੱਯੇ ॥੪੮॥ — [1]ਸਿਰ ਤੇ।
ਹਮਰੀ ਲੀਲਾ ਹਮ ਹੀ ਜਾਨੈਂ।
ਤੁਮ ਕੋ ਚਹੀਏ ਬੀਚ ਨ ਆਨੈ।
ਹੁਕਮ ਗੁਰੂ ਕਾ ਸਿੱਖ ਸੁਨੈ ਕੈ।
ਰਹੇ ਮੌਨ[1] ਧਨ ਧੰਨ ਅਲੈ ਕੈ[2] ॥੪੯॥ — [1]ਚੁੱਪ। [2]ਕਹਿ ਕੇ।
ਪੁਨ ਨੌਰੰਗ ਇਹੁ ਸ੍ਵਾਲ ਅਲਾਯੋ।
ਤੇਗ ਬਹਾਦਰ ਨਾਮ ਧਰਾਯੋ।
ਤੇਗ ਬਹਾਦਰੀ ਤੁਮ ਕਿਆ ਕਰੀ।
ਹਮੈਂ ਬਤਾਵੋ ਸੋ ਅਬਿ ਭਰੀ[1] ॥੫੦॥ — [1]ਚੰਗੀ ਤਰ੍ਹਾਂ।
ਕਹਯੋ ਗੁਰੂ ਤੂੰ ਲਖਤਿ ਨ ਅਰੇ[1]। — [1]ਹੇ (ਨੁਰੰਗੇ) ਤੂੰ ਨਹੀਂ ਜਾਣਦਾ।
ਕੋ ਬਹਾਦਰੀ ਸਿਰ ਤੋਂ ਪਰੇ।
ਸੋ ਸਿਰ ਧਰਮ ਹੇਤ ਹਮ ਦੈ ਹੈਂ।
ਜੇ ਗੀਦੀ ਤੂੰ ਇਹੁ ਨਾ ਲਖੈ ਹੈਂ ॥੫੧॥
ਤੋ ਇਕ ਔਰ ਪਰਖ ਲੈ ਅਬੈ।
ਗਰ ਮਮ[1] ਕਟੈ ਤੇਗ ਨਹਿਂ ਕਬੈ। — [1]ਮੇਰੀ ਗਰਦਨ ਨੂੰ।
ਸੁਨਿ ਨੌਰੰਗ ਨੌਰੰਗ[1] ਇਹ ਬਾਨੀ। — [1]ਨਵੇਂਰੰਗ ਦੀ।
ਕਰਾਮਾਤ ਦੇਵਤਿ ਅਬਿ ਜਾਨੀ[1] ॥੫੨॥ — [1]ਜਾਣਿਆ ਹੈ।
ਤੇਗ ਬੇਗ ਖਰ[1] ਤੁਰਕਿ ਮੰਗਾਈ। — [1]ਛੇਤੀ ਤਿੱਖੀ ਤਲਵਾਰ।
ਸੱਯਦ ਦੀਨ ਜਲਾਲਹਿ ਦਜਾਈ[1]। — [1]ਦੇ ਦਿੱਤੀ।
ਹੁਤੋ ਸੁ ਬਿਦਜਾ ਬਲ ਮੈਂ ਪੂਰੋ।
ਕਹਯੋ ਜਾਹੁ ਗਰ ਕਾਟ ਜਰੂਰੋ ॥੫੩॥

ਇਤ ਸਤਿਗੁਰ ਕਰਿ ਕੈ ਇਸ਼ਨਾਨਾ।
ਬਸਤਰ ਪਹਿਰੇ ਅਤਰ ਲਗਾਨਾ।
ਕੂਪ ਨਿਕਟ ਤਰੁ ਬਟ* ਕੇ ਤਰੇ[1]।

[1]ਖੂਹ ਦੇ ਨੇੜੇ ਬੋਹੜ ਦੇ ਦਰੱਖ਼ਤ ਹੇਠ। *ਇਹ ਉਹ ਥਾਂ ਹੈ ਜਿੱਥੇ ਹੁਣ ਗੁਰਦੁਆਰਾ ਸੀਸ ਗੰਜ ਹੈ ਤਦੋਂ ਇਹ ਕੋਤਵਾਲੀ ਦਾ ਹੀ ਹਿੱਸਾ ਸੀ। ਬੋਹੜ ਦਾ ਇਹ ਦਰੱਖ਼ਤ ੧੯੩੦ ਈ. ਤੱਕ ਹਰਿਆ ਰਿਹਾ ਪਰ ਸ਼ੋਕ ਕਿ ੧੯੩੦ ਈ. ਵਿੱਚ ਗੁਰਦੁਆਰਾ ਸੀਸ ਗੰਜ ਦੀ ਨਵੀਂ ਇਮਾਰਤ ਉਸਾਰਦਿਆਂ ਸੁੱਕ ਗਿਆ। ਹੇਠ ਭੋਰੇ ਵਿੱਚ ਉਸ ਬ੍ਰਿੱਛ ਦਾ ਮੁੱਢ ਯਾਦਗਾਰ ਵਜੋਂ ਹੁਣ ਤੱਕ ਕਾਇਮ ਹੈ।

ਪਦਮਾਸਨ ਕਰਿ ਬੈਠੇ ਭਰੇ[1] ॥੫੪॥

[1]ਭਲੀ ਤਰ੍ਹਾਂ।

ਧ੍ਯਾਨ ਭਜਨ ਜਿਮ ਕਰਤਿ ਹਮੇਸ਼ੈਂ।
ਕੀਨੋ ਥਿਰੁ ਕਰਿ[1] ਤੈਸ ਬਿਸੇਸੈਂ[2]।

[1]ਬੈਠ ਕੇ। [2]ਬਹੁਤਾ।

ਪੁਨ ਭਾਈ ਊਦੇ* ਪ੍ਰਤਿ ਕਹ੍ਯੋ।

*ਕਵੀ ਜੀ ਨੇ ਆਪਣੀ ਰਚਿਤ ਪੁਸਤਕ 'ਤਵਾਰੀਖ਼ ਗੁਰੂ ਖ਼ਾਲਸਾ' ਛਾਪਾ ਪੱਥਰ ਦੇ ਪੰਨਾ ੨੯੧ 'ਤੇ ਲਿਖਿਆ ਹੈ ਕਿ 'ਏਸੇ ਅਫੜਾ-ਦਫੜੀ ਵਿੱਚ ਭਾਈ ਜਿਉਣ ਨਾਮੀ ਮਜ਼੍ਹਬੀ ਸਿੱਖ ਨੇ ਐਸੀ ਚਲਾਕੀ ਕੀਤੀ ਕਿ ਸਭਨਾਂ ਦੀ ਅੱਖੀਂ ਘੱਟਾ ਪਾ ਕੇ ਸੀਸ ਉਠਾ ਕੇ ਅਨੰਦਪੁਰ ਨੂੰ ਤੁਰ ਗਿਆ।' ਅੱਗੇ ਜਾ ਕੇ ੨੯੨ ਪੰਨੇ 'ਤੇ ਲਿਖਦੇ ਹਨ ਕਿ 'ਓਧਰ ਜਦ ਨੌਮ ਗੁਰੂ ਦਾ ਸੀਸ ਅਨੰਦਪੁਰ ਗੁਰੂ ਗੋਬਿੰਦ ਸਿੰਘ ਜੀ ਦੇ ਪਾਸ ਪਹੁੰਚ੍ਯਾ ਤਾਂ ਉਨ੍ਹਾਂ ਨੇ ਸੀਸ ਦਾ ਸਸਕਾਰ ਕੀਤਾ ਤੇ ਰੰਘਰੇਟੇ ਨੂੰ 'ਰੰਘਰੇਟੇ ਗੁਰੂ ਕੇ ਬੇਟੇ' ਦਾ ਵਰ ਦਿੱਤਾ ਤੇ ਭਾਈ ਜੈਤੇ ਨੂੰ ਸੰਤ ਪਦਵੀ ਬਖ਼ਸ਼ੀ'।

ਹਮਰੇ ਨਿਕਟ ਖੜੇ ਤੁਮ ਰਹ੍ਯੋ ॥੫੫॥
ਸਿਰ ਹਮਰਾ ਧਰ ਤੇ[1] ਹ੍ਵੈ ਨਿਆਰਾ।

[1]ਧੜ ਤੋਂ।

ਐਹੈ ਤੁਮਰੇ ਬਸਨ ਮੰਝਾਰਾ[1]।

[1]ਬਸਤ੍ਰ ਵਿੱਚ।

ਤੁਮ ਅਨੰਦਪੁਰਿ ਕੋ ਲੈ ਜੱਯੋ।
ਪਿਖੈ ਨ ਕੋਇ ਨਿਸੰਗ ਰਹੱਯੋ ॥੫੬॥
ਇਤਨੇ ਮੈਂ ਸੱਯਦ ਚਲਿ ਆਯੋ।
ਨੌਰੰਗ ਨੌਰੰਗ[1] ਹੁਕਮੁ ਸੁਨਾਯੋ।

[1]ਨਵੇਂਰੰਗ ਦਾ ਭਾਵ ਸ਼ਹੀਦੀ ਦਾ।

ਸੁਨਿ ਖੁਸ਼ ਹ੍ਵੈ ਗੁਰਿ ਐਸ ਅਲਾਯੋ।
ਭਲੋ ਸਮਾਂ ਇਹੁ ਹਮੈਂ ਸੁਹਾਯੋ ॥੫੭॥
ਪੇਖਨਿ ਹਿਤ ਖਲਕਤ ਬਹੁ ਆਈ।
ਤਬਿ ਗੁਰ ਬਾਨੀ ਏਹੁ ਅਲਾਈ।
ਸੂਰਜ ਕਿਰਣਿ ਮਿਲੇ ਜਲ ਕਾ ਜਲੁ ਹੂਆ ਰਾਮ ॥
ਜੋਤੀ ਜੋਤਿ ਰਲੀ ਸੰਪੂਰਨੁ ਥੀਆ ਰਾਮ ॥
(ਪੰਨਾ ੮੪੬)
ਇਹੁ ਤੁਕ ਪਢਿ ਜਬਿ ਗੁਰ ਸਿਰ ਨਾਯੋ[1]।

[1]ਸਿਰ ਨਿਵਾਇਆ।

ਪਰੰਬ੍ਰਹਮ ਸੈਂ ਧ੍ਯਾਨ ਧਰਾਯੋ[1] ॥੫੮॥

[1]ਆਪਣਾ ਧਿਆਨ ਪਾਰਬ੍ਰਹਮ ਵਿੱਚ ਜੋੜਿਆ।

ਤੇਗ ਬੇਗ[1] ਜੱਲਾਦ ਉਠਾਯੋ।

[1]ਛੇਤੀ।

ਧਰ ਤੇ[1] ਸਿਰ ਨ੍ਯਾਰਾ ਦਰਸਾਯੋ।

[1]ਧੜ ਤੋਂ।

ਬਾਰ[1] ਗਯੋ ਖਾਲੀ ਤਿਸ ਕੇਰਾ।

[1](ਤਲਵਾਰ ਦਾ) ਵਾਰ।

ਮਾਚ੍ਯੋ ਹਾਹਾ ਕਾਰ ਬਧੇਰਾ ॥੫੯॥

ਅਕਸਮਾਤ[1] ਤੁਫਾਨ ਭੁਚਾਲਾ।
[1]ਅਚਾਨਕ।
ਆਯੋ, ਹੋਯੋ ਸਬਦ ਕਰਾਲਾ[1]।
[1]ਡਰਾਉਣਾ।
ਸਿਖਿ ਸੀਸ ਝੱਟ ਲਯੋ ਉਠਾਹੀ।
ਮਗਿ[1] ਪਗ ਦਯੋ ਨ ਪੇਖ੍ਯੋ ਕਾਂਹੀਂ ॥੬੦॥
[1]ਰਸਤੇ 'ਚ।
ਨਭ ਸਭ ਅਗਨਿ ਰੂਪ ਦਰਸਯੋ।
ਲੋਗਨ ਕੇ ਦਿਲ ਪਰ ਗਮ ਛਯੋ।
ਹਹਿਰ[1] ਸ਼ਹਿਰ ਮੈਂ ਪਰਗੋ ਪੀਨਾ[2]।
[1]ਡਰ ਸਹਿਤ ਕਾਂਬਾ। [2]ਤਕੜਾ।
ਨੌਰੰਗ ਕਹਿਰ ਜ਼ਹਿਰ[1] ਬਡ ਕੀਨਾ ॥੬੧॥
[1]ਜ਼ਹਿਰ ਵਰਗਾ ਜ਼ੁਲਮ।
ਦੇਵਨਿ ਜੈ ਜੈਕਾਰ ਮਨਾਏ।
ਜਾਨ੍ਯੋ ਅਬਿ ਤੁਰਕਨਿ ਜਰ[1] ਜਾਏ।
[1]ਜੜ੍ਹ।
ਚਢਿ ਬਿਵਾਨ ਪਰ ਚਾਲੇ ਗੁਰੂ।
ਉਨਿ ਮੰਗਲ ਗਾਨਾ ਕੀਆ ਸ਼ੁਰੂ ॥੬੨॥
ਸੰਖ ਬਜਾਵਤਿ ਫੂਲ ਬਰਖਾਵਤ।
ਦੇਵ ਨਟੀ ਨ੍ਰਿਤਤਿ[1] ਗੁਨ ਗਾਵਤਿ।
[1]ਦੇਵਤਿਆਂ ਦੀਆਂ ਨਾਚੀਆਂ ਨੱਚਦੀਆਂ ਹਨ।
ਸੱਚ ਖੰਡ ਮੈਂ ਗੁਰਹਿਂ ਪੁਚਾਏ।
ਨਿਜ ਨਿਜ ਪੁਰਿ ਬੰਦਨ ਕਰਿ ਆਏ ॥੬੩॥
ਰਿਖਿ ਮੁਨਿ ਭਗਤਿ ਗੁਰੂ ਜਗਤੇਸੈਂ[1]।
[1]ਗੁਰੂਆਂ ਤੇ ਪ੍ਰਮੇਸ਼ਰ ਨੇ।
ਇਨਿ ਕਾ ਕਿਯ ਸਿਤਕਾਰ ਬਿਸੇਸੈਂ।
ਕਹਯੋ ਜੈਸ ਤੁਮ ਕਰਨੀ ਕੀਨੀ।
ਕੌਨ ਸਕੈ ਕਰਿ ਐਸੀ ਪੀਨੀ ॥੬੪॥
ਸ੍ਰੀ ਗੁਰ ਆਦਿ[1] ਨਿਕਟ ਬੈਠਾਯੋ।
[1]ਪਹਿਲੇ ਗੁਰੂ, ਸ੍ਰੀ ਗੁਰੂ ਨਾਨਕ ਦੇਵ ਜੀ ਨੇ।
ਅਜਰ[1] ਅਮਰ ਅਬਚਲ ਪਦ ਪਾਯੋ।
[1]ਜਰਨ ਤੋਂ ਰਹਿਤ।
ਤੀਨੋ ਸਿੱਖ ਗੁਰੂ ਸੰਗ ਗਏ।
ਆਦਰ ਠੌਰ ਪਾਵਤੇ ਭਏ ॥੬੫॥

ਦੋਹਰਾ:

ਗੁਰਿ ਦਾਸਨਿ ਅਰੁ ਗੁਰੂ ਕੀ,
ਮਹਿਮਾ ਅਪਰ ਅਪਾਰ।
ਅਬਿ ਇਤ ਦਿਸ ਕੀ ਪ੍ਰੇਮ ਧਰਿ,
ਗਾਥਾ ਸੁਨੋ ਉਦਾਰ ॥੬੬॥

ਚੌਪਈ:

ਧਰ ਤੈ ਜੁਦਾ ਭਯੋ ਸਿਰ ਜਬੈ।
ਅਯੋ ਤੁਫਾਨ ਮੁੰਦੇ ਦ੍ਰਿਗ ਸਬੈ[1]।
[1]ਸਾਰਿਆਂ ਦੇ ਨੇਤ੍ਰ ਬੰਦ ਹੋ ਗਏ।
ਪੁਨ ਜਬਿ ਜਮਾਂਦਾਰ ਕੁਤਵਾਲੈਂ।
ਸਿਰ ਨਹਿਂ ਪਾਯੋ ਡਰੇ ਬਿਸਾਲੈਂ ॥੬੭॥
ਚਿੱਠੀ ਡਿੱਠੀ ਇਕ ਤਹਿਂ ਪਰੀ।
ਬੰਧੀ ਡੋਰੈਂ ਸੰਗ ਨਿਹਰੀ।
ਦਈ ਸ਼ਾਹਿ ਕੋ ਹਾਲ ਸੁਨਾਯੋ।

ਕਹਯੋ ਸ਼ਾਹਿ ਗੁਰੁ ਕੂਰ ਅਲਾਯੋ[1] ॥੬੮॥ — [1]ਝੂਠ ਕਿਹਾ ਹੈ।
ਹਮਰਾ ਸਿਰ ਨ ਤੇਗ ਸੰਗ ਕਟ ਹੈ।
ਸੋ ਤੋ ਕਟਯੋ ਦੇਰ ਬਿਨ ਝਟ ਹੈ।
ਸੱਯਦ ਕਹਯੋ ਪੀਰਿ ਸਚ ਰਰਯੋ[1]। — [1]ਕਿਹਾ ਹੈ।
ਬਿਨਾ ਕਾਟਨੇ ਤੇ ਸਿਰ ਗਿਰਯੋ ॥੬੯॥
ਚਿੱਠੀ ਪਢੀ ਤੁ ਇਹੁ ਨਿਕਸਯੋ।
ਸੀਸ ਦਯੋ ਪਰ ਸਿਰੜ[1] ਨ ਦਯੋ। — [1]ਹਠ।
ਆਇ ਪੁਗਯੋ ਥਾ ਦਿਵਸ ਹਮਾਰਾ।
ਦਿਯ ਕਲੰਕ ਤੁਰਕੇਸਹਿਂ ਭਾਰਾ ॥੭੦॥
ਚੰਮ ਚਮਾਰਨ ਮੱਥੇ ਮਾਰਾ।
ਜਸ ਜਗਿ ਪਾਯੋ ਭਿਸ਼ਤ ਉਦਾਰਾ।
ਇਹੁ ਸੁਨਿ ਨੌਰੰਗ ਬਹੁ ਪਛੁਤਾਯੋ।
ਫਿਰ ਕੁਤਵਾਲਹਿਂ ਐਸ ਅਲਾਯੋ ॥੭੧॥
ਸਿਰ ਕੋਊ ਸਿਖ ਹੀ ਲੈ ਗਯੋ।
ਭੀਰ ਜਨਨਿ ਮੈਂ[1] ਨਾਂਹਿ ਲਖਯੋ। — [1]ਲੋਕਾਂ ਦੀ ਭੀੜ ਵਿੱਚ।
ਕਹੋ ਅਬੈ ਸਿਖ ਸਿਦਕੀ ਜੋਈ।
ਧੜ ਲੇ ਜਾਇ ਜਲਾਵੈ ਸੋਈ ॥੭੨॥
ਜਬਿ ਵਹਿ ਐਹੈ ਤਬਿ ਤਿਹ ਫਰੀਓ।
ਸੀਸ ਬਤੈਹੈ ਨਤੁ ਤਹ ਹਰੀਓ[1]। — [1]ਨਹੀਂ ਤਾਂ ਉਸ ਨੂੰ ਮਾਰ ਦਿਉ।
ਚੌਂਕ ਚਾਨਣੀ ਬੀਚ ਬਜਾਰਾ।
ਧੜ ਗੁਰੁ ਕਾਰਖ ਵਹੀਂ ਉਚਾਰਾ ॥੭੩॥
ਸਿੱਖ ਭੀ ਘਾਤ[1] ਤੁਰਕ ਕੀ ਪਾਹੈ[2]। — [1]ਦਾਅ। [2]ਪਾ ਕੇ ਭਾਵ ਸਮਝ ਕੇ।
ਰਹੇ ਖਮੋਸ਼[1] ਦੋਸ਼ ਦੈਂ ਸ਼ਾਹੈ। — [1]ਚੁੱਪ।
ਦੁਖਤਿ ਦੇਤਿ ਗਾਰੀ ਬਿਬਿਧੈ ਹੈਂ[1]। — [1]ਅਨੇਕ ਤਰ੍ਹਾਂ ਦੀਆਂ।
ਕੈਹੈਂ ਜਰ ਤੁਰਕਨਿ ਅਬਿ ਜੈ ਹੈ ॥੭੪॥
ਨਰ ਨਾਰੀ ਮਗ ਜਾਇ ਜੁ ਓਸੈਂ।
ਮਨ ਹੀ ਮਨ ਨੌਰੰਗ ਕੋ ਕੋਸੈਂ[1] ॥੭੫॥ — [1]ਨਿੰਦਦੇ ਹਨ।

ਦੋਹਰਾ:
ਸਿੱਖ ਲਬਾਣਾ ਹੁਤੋ ਇਕ,
ਲੱਖੀ ਨਾਮ ਉਦਾਰ।
ਬੈਲ ਲਦਨੀਏ ਗਾਡੀਆਂ[1], — [1]ਭਾਰ ਲੱਦਣ ਵਾਲੇ ਬੈਲ ਤੇ ਗੱਡੀਆਂ।
ਤਿਸ ਕੇ ਚਲਤਿ ਅਪਾਰ ॥੭੬॥
ਚੂਨਾ ਦੈ ਸੋ ਕਿਲੇ ਮੈਂ,
ਆਯੋ ਜਬਿ ਤਿਸ ਠੌਰ।
ਰੌਰ ਗੌਰ ਨਿਜ ਤੌਰ ਕਰਿ,
ਭੀਰ ਭਾਰ ਬਡ ਔਰ[1] ॥੭੭॥ — [1]ਆਪਣੇ ਢੰਗ ਨਾਲ ਬਹੁਤਾਰੌਲਾ ਕੀਤਾ ਅਤੇ ਹੋਰ ਵੀ ਬਹੁਤ ਭਾਰੀ ਭੀੜ ਸੀ।

ਚੌਪਈ:

| | |
|---|---|
| ਸੰਧਜਾ ਪਰੀ ਛਯੋ ਤਮ[1] ਸਾਰੇ। | [1]ਅਨ੍ਹੇਰਾ। |
| ਪਹਰੂ ਗਰਦ ਭੀੜ ਕੇ ਮਾਰੇ। | |
| ਟਾਂਡਾ[1] ਸਿੱਖ ਕਾ ਅਧਿਕ ਜੁ ਆਯੋ। | [1]ਭਾਰ ਚੁੱਕਣ ਵਾਲੇ ਬੈਲਾਂ ਜਾਂ ਗੱਡੀਆਂ ਦਾ ਝੁੰਡ। |
| ਗੁਰ ਮਨਾਇ ਕਰਿ ਧਰ ਉਨਿ ਚਾਯੋ[1] ॥੭੮॥ | [1]ਉਨ੍ਹਾਂ ਨੇ ਧੜ ਚੁੱਕ ਕੇ। |
| ਗਾਡੀ ਪੈ ਧਰ ਸਿਦਕ ਰਖਾਏ[1]। | [1]ਗੱਡੀ ਉੱਪਰ ਸਿਦਕ ਨਾਲ ਧੜਰੱਖਿਆ। |
| ਛੇੜੇ ਬਲਦ ਸੁ ਜਲਦ ਚਲਾਏ। | |
| ਦੂਤੀ ਸੰਗੀਯਨ ਕੋ ਕਹਿ ਗਯੋ। | |
| ਬੈਲ ਲਖਾਵਤਿ[1] ਦੇਰ ਲਗਯੋ[2] ॥੭੯॥ | [1]ਲੰਘਾਉਂਦਿਆਂ। [2]ਲਾ ਦਿਆ ਜੇ। |
| ਜਾਇ ਰਕਾਬ ਗੰਜ ਉਨਿ ਘਰ ਹੈ। | |
| ਲਕਰੀ ਬਹੁ ਛੱਪਰ ਮੈਂ ਧਰ ਹੈ। | |
| ਕਰਿ ਪਰਜ੍ਵਲਤਿ ਆਗ[1] ਉਨਿ ਗਯੋ। | [1]ਅੱਗ ਬਾਲ ਕੇ। |
| ਲਗੀ ਆਗ ਕੋਊ ਨਿਕਟ ਨ ਆਯੋ ॥੮੦॥ | |
| ਟਾਂਡਾ ਤਿਸ ਕਾ ਲਖਤ ਰਹਾਯੋ[1]। | [1]ਲੰਘਦਾ ਰਿਹਾ। |
| ਪਾਂਚ ਘੜੀ ਲੌਂ ਭੇਤ ਨ ਪਾਯੋ। | |
| ਪੀਛੇ ਜਬੈ ਪਹਿਰੂਅਨਿ ਹੇਰਾ। | |
| ਦੇਹ ਨ ਪਾਯੋ ਸਤਿਗੁਰੁ ਕੇਰਾ ॥੮੧॥ | |
| ਸ਼ੁਭਾ[1] ਨ ਬਨਜਾਰਜੋਂ ਪਰ ਧਾਰੇਂ[2]। | [1]ਸ਼ੱਕ। [2]ਨਹੀਂ ਕਰਦੇ। |
| ਯੁਤ ਕੁਤਵਾਲ ਖੋਜ ਹੈਂ ਸਾਰੇ। | |
| ਪੁਨਾ ਏਕ ਕਾਜੀ ਕੇ ਕਹੇ। | |
| ਅਏ ਰਕਾਬ ਗੰਜ ਸਬਿ ਵਹੇ[1] ॥੮੨॥ | [1]ਉਹ। |
| ਲਗੀ ਆਗ ਪਿਖਿ ਮਨ ਬਿਸਮਾਏ। | |
| ਖਬਰ ਪੁਚਾਈ ਸ਼ਹਿ ਢਿਗ ਆਏ। | |
| ਸਿਰ ਸਮ ਧੜ ਭੀ ਗਾਯਬ[1] ਭਯੋ। | [1]ਗੁਪਤ। |
| ਕੋਊ ਫਰਿਸ਼ਤਾ ਚੁੱਕ ਲੈ ਗਯੋ ॥੮੩॥ | |
| ਰਹੇ ਮਾਰ ਝਖ ਹਾਰ ਸਬੈ ਹੀ। | |
| ਪਤੋ ਸੁਰਾਖ[1] ਨ ਕਿਤੈ ਲਭੈਹੀ। | [1]ਪੈੜ, ਖੋਜ। |
| ਇਹ ਸੁਨਿ ਪੁਨਾ ਸ਼ਹਿ ਤੱਜਬ ਰਹਾ। | |
| ਪੀਰ ਖੁਦਾ ਢਿਗ ਪਹੁੰਚਯੋ ਕਹਾ ॥੮੪॥ | |
| ਆਫਤ[1] ਕੋਊ ਹਮ ਪਰ ਲਜਾਵੈ। | [1]ਬਿਪਤਾ। |
| ਭਯੋ ਬੁਰਾ ਨੌਰੰਗ ਪਛੁਤਾਵੈ। | |
| ਨੌਰੰਗ ਜਬਿ ਮਹਿਲੋਂ ਮੈਂ ਸੋਵੈ। | |
| ਡਰਿ ਡਰਿ ਉਠੈ ਬਜਾਕੁਲ ਹੋਵੈ ॥੮੫॥ | |
| ਕਹੈ ਸਿੱਖ ਮੁਝ ਕੋ ਹੈਂ ਮਾਰਤਿ। | |
| ਦਿੱਲੀ ਮੈਂ ਸੇ ਬਹਿਰ[1] ਨਿਕਾਰਤਿ। | [1]ਬਾਹਰ। |
| ਕਾਜੀ ਪਾਜੀ[1] ਮੁੱਲਾਂ ਹਾਜੀ। | [1]ਝੂਠੇ। |

ਹਾਰ ਰਹੇ ਕਰਿ ਜਤਨ ਦਰਾਜੀ[1] ॥੮੬॥ — [1]ਬਹੁਤੇ।
ਕਈ ਰੋਜ ਦੁਖ ਪਾਇ ਮਹਾਹੀਂ।
ਆਖਰ ਦਿੱਲੀ ਛੋਰੀ ਤਾਹੀਂ।
ਜੋਰ ਮਰਹੱਟਯੋਂ ਨੇ ਬਡ ਪਾਯੋ।
ਨੌਰੰਗ ਕਾ ਬਹੁ ਮੁਲਕ ਦਬਾਯੋ ॥੮੭॥
ਲਾਖੋਂ ਤੁਰਕ ਕਤਲ ਕਰਿ ਡਾਰੇ।
ਕਰਿ ਕਰਿ ਜੰਗ ਅਭੰਗ[1] ਅਪਾਰੇ। — [1]ਲਗਾਤਾਰ।
ਰਜਧਾਨੀ ਪੂਨੇ ਸਾਤਾਰੇ।
ਠਾਣੀ[1] ਉਨੈ ਮਹਾਨੀ ਭਾਰੇ ॥੮੮॥ — [1]ਬਣਾਈ।
ਸੇਵਾ ਜੀ ਨਿਜ ਰਾਜਾ ਥਾਪਜੋ।
ਦਲ ਬਲ ਮੁਲਕ ਸ਼ਾਹਿ ਕਾ ਖਾਪਜੋ[1]। — [1]ਫੌਜ ਦੇ ਜ਼ੋਰ ਨਾਲ ਬਾਦਸ਼ਾਹ ਦਾ ਮੁਲਕ ਦਬਾ ਲਿਆ।
ਤੀਸ ਬਰਸ ਉਸ ਮੁਲਕ ਮਝਾਰੇ।
ਨੌਰੰਗ ਲਰਤੋ ਫਿਰਜੋ ਅਪਾਰੇ ॥੮੯॥
ਪੂਰਬ ਦਿਸ ਤੇ ਲੋਗ ਪੰਡਾਰੇ[1]। — [1]ਜ਼ਾਤ ਦੇ।
ਨੌਰੰਗ ਕੋ ਕਰਿ ਰਹੇ ਲਚਾਰੇ[1]। — [1]ਦੁਖੀ।
ਜਿਸ ਦਿਨ ਤੈ ਸਤਿਗੁਰੁ ਸਿਰ ਦੀਓ।
ਨੌਰੰਗ ਬਿਪਤਾ ਹੀ ਮੈਂ ਜੀਓ ॥੯੦॥
ਇਕ ਤੋ ਮਰਜ਼ ਦਮਕਸ਼ੀ[1] ਬਜਾਪੀ। — [1]ਦਮੇ ਦੀ ਬੀਮਾਰੀ।
ਨਿਸ ਦਿਨ ਖੌਂ ਖੌਂ ਕਰਿ ਹੈ ਪਾਪੀ।
ਖਾਣਾ ਪਚੇ ਨਾ ਲਗੇ ਦੁਆਈ।
ਮਰਜੋ ਮੁਹਿੰਮਨਿ ਮੈਂ ਦੁਖ ਪਾਈ ॥੯੧॥
ਜਾਂ ਦਿਨ ਤੇ ਗੁਰੁ ਸਾਕਾ ਕਯੋ।
ਬਿਪਤਾ ਵਿਚ ਹੀ ਨੌਰੰਗ ਰਹਜੋ।
ਹਿੰਦੂ ਤੁਰਕ ਨ ਕਰਨਾ ਪਾਯੋ।
ਤੱਗ[1] ਤਿਲਕ ਗੁਰੁ ਰੱਖ ਦਿਖਾਯੋ ॥੯੨॥ — [1]ਜਨੇਊ।
ਦਸਮ ਗੁਰੂ ਦਿਸ ਕੀ ਅਬਿ ਗਾਥਾ।
ਸੁਨੀਏ ਪ੍ਰੇਮੀ ਜਨ ਹਿਤ ਸਾਥਾ।
ਭਾਈ ਗੁਰਦਿੱਤਾ ਗੁਰਿਆਈ।
ਲੈ, ਪਹੁੰਚਜੋ ਜਬਿ ਉਨਿ ਢਿਗ ਜਾਈ ॥੯੩॥
ਉਸੀ ਦਿਵਸ ਦਿਢ ਸਭ ਨੇ ਜਾਨਾ।
ਨੌਮ ਗੁਰੂ ਅਬਿ ਤਜ ਹੈਂ ਪ੍ਰਾਨਾ।
ਸ਼ੋਕਾਤੁ੍ਰ[1] ਸਭਿ ਕੇ ਮਨ ਹੋਏ। — [1]ਸ਼ੋਕ ਨਾਲ ਦੁਖੀ।
ਬਡੀ ਮਾਤ ਤੋ ਨਿਸ ਦਿਨ ਰੋਏ ॥੯੪॥
ਅਨਿਕ ਭਾਂਤਿ ਕੀ ਬਾਤ ਰਚੈ ਕੈ[1]। — [1]ਬਣਾ ਕੇ।
ਰਾਖੈਂ ਦਸਮੇਸਰ ਪਰਚੈ ਕੈ।
ਜਿਸ ਦਿਨ ਦਿੱਲੀ ਗੁਰੁ ਤਨ ਤਜਜੋ।

ਤਿਸ ਦਿਨ ਇਤ ਇਮ ਦਸਮੇਂ ਸਜਜੋ[1] ॥ ੯੫ ॥
[1]ਦਸਵੇਂ ਗੁਰਾਂ ਕੀਤਾ।
ਤਜਿ ਪ੍ਰਯੰਕ ਭੂਮਿ ਪਰ ਥਿਰੇ।
ਸ਼ੋਕਾਤੁ ਹ੍ਵੈ ਜਲ ਦ੍ਰਿਗ ਭਰੇ।
ਉਭੈ ਮਾਤ ਢਿਗ ਘਰ ਮਹਿ ਗਏ।
ਦਿਲ ਬਹਿਲਾਵਤਿ ਉਨ ਕਾ ਭਏ[1] ॥ ੯੬ ॥
[1]ਉਨ੍ਹਾਂ ਦਾ ਦਿਲ ਪ੍ਰਚਾਇਆ।
ਸ੍ਰੀ ਗੁਜਰੀ ਨਿਜ ਸ੍ਵਪਨ ਸੁਨਾਯੋ।
ਸਰਪ ਸਜਾਮ[1] ਮਮ ਅੰਗ ਚਬਾਯੋ।
[1]ਕਾਲੇ ਸੱਪ ਨੇ।
ਸਿਰ ਧਰ[1] ਪਿਤਾ ਤੁਮਾਰੇ ਕੇਰਾ।
[1]ਧੜ।
ਜੁਦਾ ਭਯੋ ਪੁਨ ਮੈਂਹੂੰ ਹੇਰਾ ॥ ੯੭ ॥
ਸ੍ਰੀ ਨਾਨਕ ਜੀ ਭਵੈਂ ਸਹਾਈ।
ਹੋਇ ਕੂਰ ਮਮ ਸ੍ਵਪਨ ਇਤਾਈ[1]।
[1]ਇਹ।
ਜੱਦਪਿ ਬਾਲਕ ਲੀਲਾ ਕਰਿ ਕੈ।
ਪਰਚਾਵੈਂ ਮਾਤਹਿਂ ਦਿਲ ਧਰਿ ਕੈ[1] ॥ ੯੮ ॥
[1]ਦਿਲ ਧਰਾਉਣ ਵਾਸਤੇ।
ਤੌਂ ਭੀ ਦੋਊ ਮਾਤ ਦੁਖਾਰੀ।
ਪੁਨ ਪੁਨ ਨੌਮੇਂ ਗੁਰਹਿਂ ਚਿਤਾਰੀ।
ਊਠਤਿ ਬੈਠਤਿ ਜਲ ਦ੍ਰਿਗ ਡਾਰੈਂ।
ਸ਼ੋਕਾਤੁ ਦਿਸ ਦ੍ਵਾਰ ਨਿਹਾਰੈਂ ॥ ੯੯ ॥
ਇਤਨੇ ਮੈਂ ਗੁਰੁ ਨੌਮੇ ਕੇਰਾ।
ਲੈ ਸਿਰ ਪਹੁੰਚਜੋ ਸਿਖ ਤਿਸ ਬੇਰਾ।
ਖਬਰ ਦਈ ਜਨੁ ਬੱਜਰ[1] ਮਾਰਾ।
[1]ਇੰਦ੍ਰ ਦੀ ਗਦਾ।
ਪੁਰਿ ਮੈਂ ਮਾਚਜੋ ਹਾਹਾ ਕਾਰਾ ॥ ੧੦੦ ॥
ਉਭੈ[1] ਮਾਤ ਸੁਨਿ ਮੁਰਛਿਤ[2] ਭਈ।
[1]ਦੋਵੇਂ। [2]ਬੇਹੋਸ਼।
ਕਟੀ ਲੱਤਾ ਸਮ[1] ਅਤਿ ਕੁਮਲਈ।
[1]ਵੇਲ ਵਾਂਗ।
ਸ਼ੋਕ ਸਿੰਘ ਜਨੁ ਅਜਾ ਗਹਾਨੀ[1]।
[1]ਜਾਣੋ ਸ਼ੋਕ ਦੇ ਸ਼ੇਰ ਨੇ ਬੱਕਰੀ ਪਕੜ ਲਈ ਹੈ।
ਤਰਫੈ ਮੀਨ ਜੈਸ ਬਿਨੁ ਪਾਨੀ ॥ ੧੦੧ ॥
ਬਰਨ ਬਿਬਰਨ ਛੀਨ ਛਬਿ ਹੋਈ[1]।
[1]ਰੰਗ ਤੋਂ ਬੁਰਾਰੰਗ ਹੋ ਗਿਆ ਤੇ ਚਿਹਰੇ ਦੀ ਚਮਕ ਚਲੀ ਗਈ।
ਮਾਨਹੁ ਮਨੀ ਫਨੀ ਕਿਤ ਖੋਈ[1]।
[1]ਜਾਣੋ ਸੱਪ ਨੇ ਕਿਤੇ ਮਣੀ ਗਵਾ ਲਈ ਹੈ।
ਬਜਾਕੁਲ ਲੋਟਤਿ ਧਰ ਪਰ ਪਰੀ।
ਮ੍ਰਿਗੀ ਮਨੋ ਗਿਰੀ ਅਧ ਮਰੀ ॥ ੧੦੨ ॥
ਹਾ ਸੁਤ ਹਾ ਪਤਿ ਕਹਿ ਤਨ ਤਾੜੈਂ[1]।
[1]ਸ਼ਰੀਰ ਨੂੰ ਕਸ਼ਟ ਦੇਂਦੀਆਂ ਹਨ।
ਕੂੰਕੈਂ ਤਜਤਿ ਕੇਸ ਸਿਰਿ ਪਾੜੈਂ[1]*।
[1]ਚੀਕਾਂ ਮਾਰਦੀਆਂ ਤੇ ਸਿਰ ਦੇ ਕੇਸ ਪੁੱਟਦੀਆਂ ਹਨ। *ਰੋਣ ਬਾਰੇ ਦੇਖੋ ਬਿਸ੍ਰਾਮ ੨੮ ਦੇ ਅੰਕ ੮੭ ਦੇ * ਨਿਸ਼ਾਨ ਦੀ ਪੈਰ ਟੂਕ।
ਪੁਰਿ ਬਾਸੀ ਤੀਆ[1] ਸਭਿ ਆਈ।
[1]ਇਸਤ੍ਰੀਆਂ।
ਕਰੁਣਾਰਸ[1] ਪੁਰਿ ਬਢਜੋ ਮਹਾਈ ॥ ੧੦੩ ॥
[1]ਰੋਣਾ ਪਿੱਟਣਾ।
ਇਤ ਗੁਰੁ ਦਸਮ, ਗੁਰੁਦਿੱਤਾ ਭਾਈ।
ਜੀਤੂ, ਮੋਹਣ, ਸੰਗੋ ਸਾਈ[1]।
[1]ਸੰਗੋ ਸ਼ਾਹ।

ਜੇਠਾ, ਨੰਦ ਆਦਿ ਮਾਸੰਦੈਂ।
ਸਾਹਿਬ ਚੰਦ, ਕ੍ਰਿਪਾਲ ਸੁ ਚੰਦੈਂ ॥੧੦੪॥
ਸੋਢੀ ਦੀਪ ਚੰਦ ਲੌਂ ਆਏ।
ਸਿਖ ਸੇਵਕ ਬਹੁ ਜੁਰੇ ਤਦਾਏ।
ਯੱਦਪਿ ਥਾ ਬਜਾਕੁਲ ਦਿਲ ਸਭ ਕਾ।
ਤੌ ਭੀ ਰਚਜੋ ਬਿਵਾਨ ਅਜਬ ਕਾ[1] ॥੧੦੫॥
[1]ਅਜੀਬ ਤਰ੍ਹਾਂ ਦਾ।
ਫੂਲ, ਖੀਲ, ਧਨ ਬਹੁਤੈਂ ਬੋਯੋ[1]।
[1]ਫੁਲਾਂ, (ਚੌਲਾਂ ਦੀਆਂ) ਖਿੱਲਾਂ ਤੇ ਬਹੁਤੇ ਧਨ ਦੀ ਵਰਖਾ ਕੀਤੀ।
ਕੀਰਤਨ ਰੁਦਨ ਤਬੈ ਬਹੁ ਹੋਯੋ।
ਸੀਸ, ਚਿਖਾ ਚੰਦਨ ਸਿਸਕਾਰਾ।
ਕੀਨੋ ਮਿਰਤੁ ਕਿਰਤੁ[1] ਪੁਨ ਸਾਰਾ ॥੧੦੬॥
[1]ਅੰਤਮ ਸੰਸਕਾਰ।
ਲੌਕਕ[1] ਬੈਦਕ[2] ਜੇਤਕ ਰੀਤੀ*।
[1]ਸਸਕਾਰ ਤੋਂ ਮਗਰੋਂ ਦੀ ਸੰਸਾਰਕਰੀਤੀ। [2]ਧਾਰਮਕਰੀਤੀ। *ਲੌਕਕ ਤੇ ਬੈਦਕ ਰੀਤੀ ਤੋਂ ਕਵੀ ਜੀ ਦਾ ਭਾਵ ਭਾਈਚਾਰਕ, ਸਮਾਜਕ ਤੇ ਧਾਰਮਕ ਰਹੁ-ਰੀਤਾਂ ਤੋਂ ਹੈ ਤੇ ਇਹ ਸਾਰੀਆਂ ਰੀਤਾਂ ਗੁਰਮਤਿ ਦੇ ਆਸ਼ੇ ਅਨੁਸਾਰ ਹੀ ਕੀਤੀਆਂ ਹਨ ਜਿਹਾ ਕਿ ਕਵੀ ਜੀ ਆਪਣੀ ਰਚਿਤ ਪੁਸਤਕ ਤਵਾਰੀਖ਼ ਗੁਰੂ ਖ਼ਾਲਸਾ ਛਾਪਾ ਪੱਥਰ ਦੇ ਪੰਨਾ ੨੯੨ 'ਤੇ ਲਿਖਦੇ ਹਨ 'ਨੌਮੇ ਗੁਰੂ ਦੇ ਨਮਿੱਤ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਕਰਾ ਕੇ ਆਪ ਗੁਰਜਾਈ ਦਾ ਕਾਰਬਾਰ ਕਰਨ ਲੱਗੇ'।
ਕੁਲ ਅਨੁਸਾਰ ਕਰੀ ਸਹਿ ਪ੍ਰੀਤੀ।
ਮਹਿਦ[1] ਬੁਧਿ ਗੁਰ ਬਾਲਕ ਤਨ ਕੇ।
[1]ਵੱਡੀ।
ਧੀਰ ਗੰਭੀਰ ਬਹਾਦਰ ਮਨ ਕੇ ॥੧੦੭॥
ਬੈਠਿ ਲੋਗ ਢਿਗ ਸ਼ੋਕ ਜਨਾਵਤਿ।
ਪੈ ਗੁਰੁ ਸਬਿ ਕੋ ਧੀਰ ਬੰਧਾਵਤਿ।
ਪੁਨਾ ਮਾਤ ਢਿਗ ਘਰ ਮੈਂ ਜਾਵੈਂ।
ਦੈ ਦਿਢ ਗਜਾਨ ਧੀਰ ਧਰਵਾਵੈਂ ॥੧੦੮॥
ਜਗ, ਸਮ ਸੂਪਨ ਨਦੀ ਪ੍ਰਵਾਹੈ।
ਜਸ ਜਿਸ ਰਹਜੋ ਸੁ ਅਮਰ ਸਦਾ ਹੈ।
ਗੁਰੁ ਪਰ ਬ੍ਰਹਮ ਗਜਾਨੀ[1] ਥੇ ਸੋ।
[1]ਸ੍ਰੇਸ਼ਟ ਬ੍ਰਹਮ ਗਿਆਨੀ।
ਸੱਮ੍ਰਥ ਸਰਬ ਸ਼ਕਤਿ ਯੁਤ ਸੇ ਸੋ[1] ॥੧੦੯॥
[1]ਉਹ ਸਨ।
ਜੋ ਉਨਿ ਚਹੀ ਸਹੀ ਸੋ ਹੋਈ।
ਅਨਥਾ[1] ਕਰਿ ਸਾਕੇ ਨਹਿਂ ਕੋਈ।
[1]ਉਲਟ, ਵਿਰੁਧ।
ਪੈ ਹਮ ਤੁਰਕੇਸਰ ਤੈ ਬਦਲਾ।
ਲੈਂਹ, ਜ਼ੁਲਮ ਜਿਨਿ ਕੀਨ ਅਨਦਲਾ[1] ॥੧੧੦॥
[1]ਬੇ-ਇਨਸਾਫ਼ੀ।
ਕਰਿ ਕੈ ਘੋਰ ਅਖਾਰੇ ਭਾਰੇ[1]।
[1]ਬਹੁਤੇ ਭਿਆਨਕ ਜੰਗ।
ਕਰਿ ਕਾਫਰ[1] ਤਿਸ ਕੋ ਪੁਨ ਮਾਰੇਂ।
[1]ਝੂਠਾ।
ਰੋਜ਼ ਕਜਾਮਤ ਲੌਂ[1] ਤਿਸ ਤਾਈਂ।
[1]ਕਿਆਮਤ ਦੇ ਦਿਨ ਤੱਕ।
ਰਖਵੈ ਹੈਂ ਦੋਜ਼ਖ ਡਲਵਾਈ ॥੧੧੧॥
ਪੁਨ ਮੈਂ ਪੰਥ ਰਚੈਹੋਂ ਐਸੋ।
ਰਹੈ ਹਮੇਸ਼ੈਂ ਬਦਲੈ ਲੈਸੋ[1]।
[1]ਲੈਂਦਾ ਰਹੇਗਾ।

ਜਰ ਤੁਰਕੇਸਨ ਕੀ ਸਿਖ ਮੇਰੈਂ।
ਕਾਟਿ ਸਿੰਧ ਖਾਰੇ ਮਧ ਗੇਰੈਂ ॥੧੧੨॥
ਕੇਹਰ ਸਮ ਗੁਰਿ ਗਰਜਿ ਸੁਨਾਯੋ।
ਜਬਿ ਇਮ ਨਿਰਭੈ ਹੋਇ ਮਹਾਯੋ।
ਸੁਨਿ ਮਾਤਾ ਮਨਿ ਅਧਿਕ ਡਰਾਨੀ।
ਕਹਯੋ ਨ ਕਹੋ ਪੁੱਤ੍ਰ ਅਸ ਬਾਨੀ ॥੧੧੩॥
ਤੁਰਕ ਅਨਜਾਈ ਹੈਂ ਅਤਿ ਭਾਰੈਂ।
ਪੀਰ ਫਕੀਰ ਨ ਦੁਸ਼ਟ ਨਿਹਾਰੈਂ।
ਮਤ ਦੂਤੀ[1] ਕੋਊ ਲੂਤੀ[2] ਲਾਵੈ।
[1]ਚੁਗਲ। [2]ਚੁਗਲੀ।
ਤਾਂ ਤੇ ਮੋਨ ਰਹਨਿ ਬਨ ਆਵੈ ॥੧੧੪॥
ਜੋ ਕਰਨੋ ਸੋ ਕਹਨੋ ਨਾਹੀਂ।
ਸਤਿ ਪੁਰਖਨ ਕੀ ਰੀਤਿ ਇਹਾਹੀਂ[1]।
[1]ਇਹ ਹੈ।
ਦਸਮੇਸਰ ਪੁਨ ਐਸ ਪਰਾਹੀ[1]।
[1]ਕਹੀ।
ਬਿਨ ਅਕਾਲ ਹਮ ਡਰੈਂ ਨ ਕਾਹੀਂ ॥੧੧੫॥
ਨਿਰਭੈ ਅਤੀ ਹੌਂਸਲੇ ਵਾਰੇ।
ਬੈਨ ਐਨ[1] ਸੁਨਿ ਮਾਤ ਵਿਚਾਰੇ।
[1]ਠੀਕ ਬਚਨ।
ਨਿਜ ਦਾਦੇ ਸੈਂ ਜਜਾਦੇ ਬਲੀ।
ਹ੍ਵੈ ਹੈ ਇਹੁ ਹਮ ਜਾਨੀ ਭਲੀ ॥੧੧੬॥
ਮੀਰੀ ਪੀਰੀ ਕਾ ਹ੍ਵੈ ਮਾਲਕ।
ਰਾਖੈ ਦੁਸ਼ਟ ਦਲਨ ਮੈਂ ਤਾਲਕ[1]।
[1]ਦੁਸ਼ਟਾਂ ਦੇ ਨਾਸ ਕਰਨ ਵਿੱਚ ਸਬੰਧਰੱਖੇਗਾ।
ਇਹੁ ਵਿਚਾਰਿ ਸਭਿ ਮੌਨ ਰਹਾਏ।
ਜੱਗ ਦਾਨ ਬਹੁਧਾ ਕਰਵਾਏ ॥੧੧੭॥
ਗੁਰਿਆਈ ਦਸਤਾਰ ਬੰਧਾਈ।
ਸੇਵਕ ਸਿਖ ਮਿਲੇ ਬਹੁ ਆਈ।
ਸੰਮਤ ਸਤਰਾਂ ਸੈ ਥਾ ਬੱਤੀ[1]।
[1]ਸੰਮਤ ੧੭੩੨ ਬਿ. ਸੀ।
ਮੱਘਰ ਸੁਦੀ ਪੰਚਮੀ ਸੱਤੀ[1] ॥੧੧੮॥
[1]ਸੱਚੀ, ਠੀਕ।
ਸੁਰ ਗੁਰ[1] ਦਿਨ ਗੁਰੁ ਨੌਮ ਉਦਾਰੇ।
[1]ਵੀਰਵਾਰ।
ਦੋਇ ਘੜੀ ਦਿਨ ਢਰੇ ਸਿਧਾਰੇ[1]।
[1]ਜੋਤੀ ਜੋਤ ਸਮਾ ਗਏ।
ਜਗ ਮੈਂ ਮਾਚਯੋ ਹਾਹਾ ਕਾਰੇ।
ਦੇਵਨਿ ਜੈ ਜੈ ਕਾਰ ਉਚਾਰੇ ॥੧੧੯॥
ਜੋ ਇਹੁ ਗਾਥਾ ਸੁਨੈ ਸੁਨੈਹੈ।
ਕਰ ਤਲਿ[1] ਮੁਕਤਿ ਭੁਗਤਿ[2] ਸੋ ਪੈਹੈ।
[1]ਹੱਥ ਦੀ ਤਲੀ ਤੇ। [2]ਪਦਾਰਥ।
ਜਮ ਕੀ ਤਲਬ[1] ਨ ਤਿਸ ਕੋ ਆਵੈ।
[1]ਸੱਦਾ।
ਅੰਤਹਿ ਸੱਚ ਖੰਡ ਮੈਂ ਜਾਵੈ ॥੧੨੦॥
ਰੈਹੈ ਸਿਦਕ ਤਾਹਿਂ ਕਾ ਕਾਇਮ।
ਗੁਰਿ ਗੁਨਿ ਪਢੈ ਸੁਨੈ ਜੋ ਦਾਇਮ[1]।
[1]ਹਮੇਸ਼ਾਂ।

ਕਰਿ ਸੰਛੇਪ ਕਥਾ ਇਹੁ ਗਾਈ।
ਗਜਾਨ ਸਿੰਘ ਉਰਿ ਗੁਰਿ ਪਗ ਧਜਾਈ ॥ ੧੨੧ ॥
ਗੁਰ ਕੇ ਸਿੱਖ ਪਿਆਰੇ ਪ੍ਰੇਮੀ।
ਸੰਤ ਮਹੰਤ ਅਨੰਤ ਅਨੇਮੀ[1]। [1]ਬਹੁਤੇ ਬੇਅੰਤ।
ਮੁਝ ਕੋ ਦਾਸ ਆਪਨਾ ਲਖ ਕੈ।
ਬਖਸ਼ੈਂ ਭੂਲ ਸੁਧਾਰੈਂ ਪਖ ਕੈ[1] ॥ ੧੨੨ ॥ [1]ਵੇਖ ਕੇ।
ਇਤੀ[1] ਗਾਥ ਗੁਰੁ ਨੌਮਹਿਂ ਕਰਿ ਕੈ। [1]ਸੰਪੂਰਨ।
ਇਤੀ ਅਧਜਾਇ ਭਯੋ ਮੁਦ ਭਰਿ ਕੈ ॥ ੧੨੩ ॥

ਇਤਿ ਸ੍ਰੀ ਗੁਰੁ ਪੰਥ ਪ੍ਰਕਾਸ਼ ਗ੍ਰੰਥੇ ਗਜਾਨ ਸਿੰਘ ਵਿਰਚਿਤੇ 'ਨੌਮ ਗੁਰੂ ਕਾ ਅੰਤਮ ਪ੍ਰਸੰਗ' ਬਰਨਨੰ ਨਾਮ ਇਕਤਾਲੀਸਮੋਂ ਬਿਸ੍ਰਾਮ ॥ ੪੧ ॥

## ੪੨. {ਸ੍ਰੀ ਕਲਗੀਧਰ ਜੀ ਦੇ ਪਹਿਲੇ ਜਨਮ ਦੀ ਕਥਾ}

ਸ੍ਵੈਯਾ:

ਮੰਗਲ ਦਾਇ ਅਮੰਗਲ ਘਾਇ,
ਉਦੰਗਲ ਜਾਇ ਬਿਹਾਇ ਅਵਾਰੈਂ[1]।
[1]ਖੁਸ਼ੀਆਂ ਦੇਣ ਵਾਲੇ, ਗ਼ਮੀਆਂ ਨਾਸ ਕਰਨ ਵਾਲੇ, ਸ਼ਾਂਤੀ ਪੈਦਾ ਕਰਨ ਵਾਲੇ ਤੇ ਆਲਸ ਨੂੰ ਦੂਰ ਕਰਨ ਵਾਲੇ।

ਦਾਰਿਦ ਦੁੰਦ ਦੁਵੈਖ ਦੁਐਤ
ਦੁਰੈਂ ਦੁਵਿਧਾ, ਦਲ ਦੁੱਜਨ ਦਾਰੈਂ[1]।
[1](ਜਿਨ੍ਹਾਂ ਦੇ ਦਰਸ਼ਨ ਕਰਕੇ) ਦਲਿੱਦ੍ਰ, ਉਪੱਦ੍ਰਵ, ਵੈਰ, ਦੋ ਦਾ ਭਾਵ ਤੇ ਦੁਬਿਧਾ ਛੁਪ ਜਾਂਦੇ ਹਨ (ਅਤੇ ਜੋ) ਦੁਸ਼ਮਣਾਂ ਦੇ ਦਲਾਂ ਨੂੰ ਦਲ ਦਿੰਦੇ ਹਨ।

ਧੀਰਜ ਧਾਮ ਧਰਾ ਧ੍ਰਿਤ, ਧਰਮ
ਧੁਰੰਧਰ, ਧੌਲ ਧਰਾਧਰ ਧਾਰੈ[1]।
[1]ਧੀਰਜ ਦੇ ਘਰ ਧਰਤੀ ਦੇ (ਧ੍ਰਿਤ) ਆਸਰਾ ਰੂਪ, ਧਰਮ ਦਾ (ਧੁਰੰਧਰ) ਭਾਰ ਚੁੱਕਣ ਵਾਲੇ, ਧੌਲੇ ਬੈਲ ਤੇ (ਧਰਾਧਰ) ਸ਼ੇਸ਼ ਨਾਗ ਦਾ ਵੀ ਆਸਰਾ ਹਨ।

ਚਾਰ ਪਥਾਰਥ ਸ੍ਵਾਰਥ ਦਾ ਲਖਿ,
ਨੌਮ ਗੁਰੈਂ ਹਰਿ ਗਜਾਨ ਜੁਹਾਰੈ[1] ॥੧॥
[1]ਚਾਰੇ ਪਦਾਰਥ (ਧਰਮ, ਅਰਥ, ਕਾਮ, ਮੋਖ) ਤੇ ਇੱਛਾ ਪੂਰੀਆਂ ਕਰਨ ਵਾਲੇ ਜਾਣ ਕੇ ਗਿਆਨ ਸਿੰਘ ਨੌਵੇਂ ਗੁਰਾਂ ਨੂੰ ਨਮਸਕਾਰ ਕਰਦਾ ਹੈ।

ਦੋਹਰਾ:

ਅਬਿ ਦਸਮੇਸ਼ ਪ੍ਰਮੇਸ਼ ਕੀ, ਗਾਥ ਵਿਸ਼ੇਸ਼ ਅਸ਼ੇਸ਼[1]।
[1]ਹੁਣ ਪ੍ਰਮੇਸ਼ਰ ਰੂਪ ਦਸਵੇਂ ਗੁਰਾਂ ਦੀ ਖ਼ਾਸ ਤੇ ਮੁਕੰਮਲ ਕਥਾ ਕਹਿ ਕੇ।
ਕਹੋਂ, ਲਹੋਂ ਸੁਖ ਬੁੱਧਿ ਬਰ, ਦਹੋਂ ਕਲੇਸ਼ਨਿ ਸ਼ੇਸ਼[1] ॥੨॥
[1]ਸੁਖ ਤੇ ਸ੍ਰੇਸ਼ਟ ਬੁੱਧੀ ਲਵਾਂਗਾ ਅਤੇ ਬਾਕੀ ਕਲੇਸ਼ਾਂ ਨੂੰ ਸਾੜ ਦਿਆਂਗਾ।

ਚੌਪਈ:

ਗਾਥ ਗੁਰਾਂ ਕੇ ਪੁਰਾ ਤਨ ਕੇਰੀ[1]।
[1]ਪਿਛਲੇ ਜਨਮ ਦੀ।
ਤਨਕ ਭਨ ਕਹੋਂ ਜਨਕ ਉਜੇਰੀ[1]।
[1]ਥੋੜ੍ਹੀ ਜਿਹੀ ਉਚਾਰ ਕੇ ਕਹਿੰਦਾ ਹਾਂ ਜੋ ਗਿਆਨ ਦਾ ਚਾਨਣ ਕਰਨ ਵਾਲੀ ਹੈ।
ਸੁਨੀ ਪੁਰਾਤਨ ਬ੍ਰਿੱਧਨਿ ਤੈ ਜਸੋਂ।
ਸਾਦਕ[1] ਸੋਊ ਪ੍ਰਿਥਮ ਸੁਨੋ ਤਜੋਂ ॥੩॥
[1]ਭਰੋਸੇ ਵਾਲੇ ਹੋ ਕੇ।
ਚਾਰ ਪਦਾਰਥ ਸ੍ਵਾਰਥ ਦੈ ਹੈ।
ਪਰਮਾਰਥ[1] ਪੁਰਖਾਰਥ[2] ਪੈ ਹੈ।
[1]ਮੁਕਤੀ। [2]ਉੱਦਮ।
ਪਵੈ ਸੁਨੈ ਜੋ ਪ੍ਰੇਮ ਬਢੈ ਕੈ।
ਪਲਤੈ[1] ਚਲਤਿ, ਹਲਤ[2] ਸੁਖ ਲੈ ਕੈ ॥੪॥
[1]ਪ੍ਰਲੋਕ ਨੂੰ। [2]ਇਸ ਲੋਕ ਚੋਂ।
ਹੰਸ ਬੰਸ ਅਵਤੰਸ ਜਹਾਨੈ[1]।
[1]ਸੂਰਜ ਬੰਸ ਜਹਾਨ ਵਿੱਚ ਸ਼੍ਰੋਮਣੀ ਹੈ।
ਅੰਸ ਰਘੁ ਪ੍ਰਮਹੰਸ ਬਖਾਨੈ[1]।
[1]ਰਘੂਰਾਜੇ ਦੀ ਉਲਾਦ ਬਹੁਤੀ ਉੱਜਲ ਕਹੀ ਦੀ ਹੈ।
ਰਾਮ ਅਵਤਾਰ ਭਏ ਕੁਲ ਮਾਹੀਂ।
ਜਿਨਿ ਕੋ ਜਪ ਜਨ ਸਦ ਗਤਿ[1] ਪਾਹੀਂ ॥੫॥
[1]ਕਲਿਆਣ।
ਥਏ[1] ਲਊ ਕੁੱਸੁ ਸੁਤ ਜਾਂ ਕੇ।
[1]ਹੋਏ।
ਚਰਿਤ ਰਰਿਤ ਜਿਨ ਕੇ ਕਵਿ ਬਾਂਕੇ[1]।
[1]ਕਵੀ ਜਿਨ੍ਹਾਂ ਦੇ ਸੁੰਦਰ ਕੌਤਕ ਕਹਿੰਦੇ ਹਨ।
ਲਊ ਲਹੌਰ ਕੁਸੁ ਕਾਸੂਰੈਂ।
ਕਰੇ ਅਬਾਦ ਲਖੈਂ ਜਨ ਭੂਰੈਂ[1] ॥੬॥
[1]ਬਹੁਤੇ ਲੋਕ ਜਾਣਦੇ ਹਨ।

ਉਭੈ[1] ਭਏ ਪਰਗਟ ਭੁਪਾਲਾ[2]। — [1]ਦੋਵੇਂ। [2]ਰਾਜੇ।
ਕੀਨ ਰਾਜ ਚਿਰਕਾਲ ਬਿਸਾਲਾ।
ਕਾਲੁ ਕੇਤੁ ਨ੍ਰਿਪ ਲਵ[1] ਕੁਲ ਮਾਹੀਂ। — [1]ਲਉ।
ਕਾਲੁਰਾਇ ਕੁੱਸੁ ਅੰਸਾਹੀਂ[1] ॥੭॥ — [1]ਉਲਾਦ ਚੋਂ ਸੀ।
ਆਪਸ ਮੈਂ ਉਨਿ ਕਰੇ ਅਖਾਰੇ[1]। — [1]ਜੰਗ।
ਜੀਤੇ ਲਵੀ ਕੁਸੰਸੀ[1] ਹਾਰੇ। — [1]ਕੁਸੂ ਦੀ (ਅੰਸ) ਉਲਾਦ ਦੇ।
ਦੇਸ ਪੰਜਾਬ ਗਯੋ ਛੁਟ ਤਾਂ ਤੈ।
ਫਿਰਤ ਰਹੇ ਚਕਰੈਲ[1] ਸੁ ਯਾਂ ਤੈ ॥੮॥ — [1]ਪੱਖੀਵਾਸ।
ਦੇਸ ਸਨੌਢ[1] ਆਦਿ ਬਸਿ ਸਾਰੇ। — [1]ਮਥਰਾ ਭਰਤ ਪੁਰ ਤੋਂ ਲੈ ਕੇ ਅਮਰ ਕੋਟ ਤੱਕ ਦਾ ਦੇਸ।
ਲੂਟ ਮਾਰ ਉਨਿ ਕਰੇ ਗੁਜ਼ਾਰੇ।
ਮਿਸ਼ਟ ਸਿੰਧੁ ਕੈ ਬਾਮ ਕਿਨਾਰੇ[1]। — [1]ਮਿੱਠੇ ਸਮੁੰਦਰ ਦੇ ਖੱਬੇ ਕਿਨਾਰੇ।
ਅਮਰ ਕੋਟ ਇਕ ਨਗਰ ਉਦਾਰੇ ॥੯॥
ਸੋ ਰਜਧਾਨੀ ਪੁਨ ਉਨਿ ਥਾਪੀ।
ਦੇਸ ਦਬਾਇ ਭਏ ਪਰਤਾਪੀ।
ਸੋਢਾ ਦੇਵੀ* ਤਹਾਂ ਬਿਰਾਜੈ। — *ਬਚਿੱਤ੍ਰ ਨਾਟਕ ਵਿੱਚ ਦਸਮ ਪਾਤਸ਼ਾਹ ਜੀ ਨੇ ਸੋਢਾ ਦੇਵੀ ਦਾ ਕੋਈ ਜ਼ਿਕਰ ਨਹੀਂ ਕੀਤਾ।
ਤਾਂਹਿ ਉਪਾਸ਼ਜੋ ਅਤਿਸੈ ਰਾਜੈ ॥੧੦॥
ਤਾਂ ਵਰ ਤੈ ਨ੍ਰਿਪ ਕੇ ਸੁਤ ਜਯੋ[1]। — [1]ਪੁੱਤਰ ਪੈਦਾ ਹੋਇਆ।
ਸੋਢੀਰਾਇ ਨਾਮ ਤਿਹ ਭਯੋ।
ਤਿਸ ਤੈ ਸੋਢ ਬੰਸ ਜਗ ਚਾਲਾ।
ਹੈ ਅਬਿ ਲੌ ਤਹਿਂ ਬਸਤਿ ਬਿਸਾਲਾ ॥੧੧॥
ਤਿਨ ਮੈਂ ਤੀਨ ਸੰਗਜਾ[1] ਭਈ। — [1]ਨਾਮ।
ਸੁਨੋ ਭੇਦ ਅਬਿ ਲੌ ਜੋ ਹਈ।
ਚੋਰੀ ਧਾੜਾ ਜੋਊ ਕਰੈਂ ਹੈਂ।
ਸੋਢੇ ਮੀਣੇ ਸੋ ਕਹਿਵੈਂ ਹੈਂ ॥੧੨॥
ਜੇ ਨਿਜ ਘਰ ਤੁਰਕਾਨੀ ਲਜਾਵੈਂ।
ਸੋ ਸੋਢੀ ਸੁਲਤਾਨ ਸਦਾਵੈਂ।
ਪੇਟ ਤੁਰਕਨੀ ਤੇ ਜੋ ਥੈ ਹੈ[1]। — [1](ਪੈਦਾ) ਹੁੰਦਾ ਹੈ।
ਸੋ ਸੋਢੇ ਮੀਣਜੋਂ ਮੇਂ ਜੈ ਹੈ ॥੧੩॥
ਤਿਨ ਸੋਂ ਬਰਤਤ ਦੂਸਰ ਨੈਹੈਂ।
ਆਪਸ ਮੈਂ ਸੋ ਵਰਤਨ ਕੈਹੈਂ।
ਦਾਢੀ ਕੇਸ ਰਖਤ ਹੈਂ ਸਾਰੇ।
ਪਟਕਾ ਪਾਂਚਰੰਗ ਸਿਰ ਧਾਰੈਂ ॥੧੪॥
ਸੁੱਧ ਛੱਤ੍ਰੀ ਤ੍ਰਿਤੀਏ ਜੇਈ।
ਧਾਰਤ ਧਰਮ ਨੀਤਿ ਸ੍ਰੁਤਿ ਸੇਈ[1]। — [1]ਉਹ ਵੇਦ ਅਨੁਸਾਰ ਧਰਮ ਤੇਰਾਜਨੀਤੀ ਧਾਰਦੇ ਹਨ।
ਰਾਜ ਕਰਤ ਯਾਂ ਔਰੈਂ ਕਾਰੈਂ[1]। — [1]ਜਾਂ ਹੋਰ ਕੰਮ ਕਰਦੇ ਹਨ।
ਤਿਨ ਕੋ ਸੋਢੀਰਾਇ ਉਚਾਰੈਂ ॥੧੫॥

| | |
|---|---|
| ਤਿਨ ਕੇ ਜਬਿ ਫਿਰ ਜੰਗ ਅਪਾਰੇ। | |
| ਪਰੇ ਆਪ ਮੈਂ ਦੇਸ ਮਝਾਰੇ। | |
| ਜੀਤੇ ਕੁਸੀ ਲਵੀ ਸਭ ਹਾਰੇ। | |
| ਰਾਜ ਕੁਸੰਸੈਂ[1] ਲਯੋ ਸੰਭਾਰੇ ॥੧੬॥ | [1]ਕੁਸੂ ਦੀ ਉਲਾਦ ਨੇ। |
| ਲਵੀ ਭਾਗ ਪੂਰਬ ਦਿਸ ਗਏ। | |
| ਕਾਂਸੀ ਮੈਂ ਬਸਿ ਬੇਦ ਪਢਏ। | |
| ਐਸੀ ਪਢੀ ਬੇਦ ਉਨਿ ਬਿੱਦਜਾ। | |
| ਜਾਂ ਤੇ ਬੇਦੀ ਭਏ ਪ੍ਰਸਿੱਧਜਾ ॥੧੭॥ | |
| ਪੁਨ ਉਨਿ ਆਇ ਪੰਜਾਬ ਮਝਾਰੇ। | |
| ਨ੍ਰਿਪ ਕੋ ਬੇਦ ਸੁਨਾਏ ਚਾਰੇ। | |
| ਸੁਨਿ ਸ੍ਰੁਤਿ[1] ਨ੍ਰਿਪ ਤੋ ਭਯੋ ਵਿਰਾਗੀ। | [1]ਵੇਦ ਸੁਣ ਕੇ। |
| ਬਨ ਕੋ ਗਯੋ ਰਾਜ ਨਿਜ ਤਜਾਗੀ ॥੧੮॥ | |
| ਰਾਜ ਦੈ ਗਯੋ ਬੇਦੀ ਤਾਈਂ। | |
| ਆਪ ਪ੍ਰਭੂ ਕੀ ਭਗਤਿ ਕਮਾਈ। | |
| ਰਾਮਦਾਸ ਗੁਰੁ ਸੋਢੀ ਤਾਂ ਤੈ। | |
| ਰਾਜ ਜੋਗ ਗਾਦੀ ਲਈ ਯਾਂ ਤੈ ॥੧੯॥ | |
| ਸੋਢੀ ਅਮਰ ਕੋਟ ਜੇ ਰਹੇ। | |
| ਸੰਤਤਿ[1] ਤਿਨ ਕੀ ਤਹਿਂ ਅਬਿ ਅਹੇ। | [1]ਉਲਾਦ। |
| ਤਿਨ ਮੈਂ ਦੁਸ਼ਟ ਦਵਨ ਨ੍ਰਿਪ ਭਯੋ। | |
| ਭਗਵਤ ਭਗਤ[1] ਜਗਤ ਬਿਦਤਯੋ ॥੨੦॥ | [1]ਪ੍ਰਮੇਸ਼ਰ ਦਾ ਭਗਤ। |
| ਕੱਛ[1] ਦੇਸ ਅਰ ਸਿੰਧੁ[2] ਮਝਾਰੀ। | [1]ਬੰਬਈ ਦੇ ਇਲਾਕੇ ਦਾ ਇਕ ਦੇਸ਼। [2]ਸਿੰਧ ਦਰਿਆ ਦੇ ਨਾਲ ਲਗਦਾ ਦੇਸ਼। |
| ਬਹੁ ਦਿਨ ਕੀਨਰਾਜ ਉਨਿ ਭਾਰੀ। | |
| ਬਿਕ੍ਰਮ ਜੀਤ ਨ੍ਰਿਪ ਤੈ ਪਹਿਲੈ। | |
| ਜੀਤੇ ਮੁਲਕ ਅਧਿਕ ਉਨਿ ਸਹਿਲੈ[1] ॥੨੧॥ | [1]ਸੁਖਾਲੇ। |
| ਤਿਸ ਕਾ ਮਤ ਤਬ ਚਲਜੋ ਉਦਾਰੇ। | |
| ਜੋ ਅਬਿ ਲੌ ਤਹਿਂ ਪਿਖੀਅਤ ਸਾਰੇ। | |
| ਸ਼ਕਤਿ ਰਖਤ ਸੋ ਭਗਤਿ ਪ੍ਰਤਾਪੈਂ। | |
| ਧਰਮ ਰੱਖਜਾ ਕਰਤਿ ਅਮਾਪੈਂ[1] ॥੨੨॥ | [1]ਬਹੁਤੀ। |
| ਕੋਵਿਦ[1] ਕਹਿਂ ਤਿਹਂ ਵਤਸਲ ਭਗਤ[2]। | [1]ਵਿਦਵਾਨ। [2]ਭਗਤਾਂ ਦਾ ਪਿਆਰਾ। |
| ਵੱਛਲ ਬੱਛਰ ਬੋਲਤਿ ਜਗਤ[1]। | [1]ਜਗਤ ਦੇ ਆਮ ਲੋਕ ਵੱਛਲ ਤੇ ਬੱਛਰ ਬੋਲਦੇ ਹਨ ਜਿਸ ਦਾ ਅਰਥ 'ਪਿਆਰਾ' ਹੈ। |
| ਸਾਂਗ[1] ਸਵਾ ਮਣ ਕੀ ਸੋ ਰਾਖੈ। | [1]ਬਰਛੀ। |
| ਰੱਖਜਾ ਸੰਤ ਭਗਤ ਅਭਿਲਾਖੈ[1] ॥੨੩॥ | [1]ਚਾਹੁੰਦਾ ਸੀ। |
| ਜ਼ੁਲਮ ਜਿ ਕੋਇ ਕਿਸੀ ਪਰ ਕਰਿ ਹੈ। | |
| ਤਿਸ ਪਰ ਜਾ ਬਿਜਲੀ ਸਮ ਪਰ ਹੈ। | |
| ਯਾਂਹੀ ਤੇ ਅਬਿ ਲੌ ਉਨ ਦੇਸੈਂ। | |

| | |
|---|---|
| ਮਾਂਹਿ, ਮੂਰਤੀ ਤਾਂਹਿ ਬਿਸੇਸੈਂ[1] ॥੨੪॥ | [1]ਬਹੁਤੀਆਂ। |
| ਪਾਖਾਨਨ ਪਰ[1] ਠੌਰ ਬਿਅੰਤੈਂ। | [1]ਪੱਥਰਾਂ ਉੱਪਰ। |
| ਪਿਖੀ ਨੈਨ ਹਮ ਐਨ ਸੁ ਤੰਤੈਂ[1]। | [1]ਚੰਗੀ ਤਰ੍ਹਾਂ ਉੱਥੇ। |
| ਹਿੰਦੂ ਲੋਕ ਮਾਨ ਹੈਂ ਸਾਰੇ। | |
| ਦਾਇਕ ਦੂਧ ਪੂਤ ਮਨਿ ਧਾਰੇ ॥੨੫॥ | |
| ਬੱਛਰ ਭਗਤਿ ਦੇਵ ਕਹਿਂ ਲੋਈ[1]। | [1]ਲੋਕ ਭਗਤਾਂ ਦਾ ਪਿਆਰਾ ਦੇਵਤਾ ਕਹਿੰਦੇ ਹਨ। |
| ਪੀਰ ਬਾਂਛਰਾ[1] ਕਹਿਂ ਹੈਂ ਕੋਈ। | [1]ਪਿਆਰਾ ਪੀਰ। |
| ਕਰ ਮੈਂ ਸਾਂਗ ਅੱਸ੍ਵ[1] ਅਸਵਾਰੀ। | [1]ਘੋੜੇ ਤੇ। |
| ਪਾਂਚ ਸਾਤ ਅਸਵਾਰ ਸੰਗਾਰੀ[1] ॥੨੬॥ | [1]ਨਾਲ। |
| ਮੂਰਤਿ ਸੂਰਤਿ[1] ਭਰੀ ਬੀਰ ਰਸ। | [1]ਸੁੰਦਰ ਮੂਰਤੀ। |
| ਪਿਖੀਅਤ ਗਾਵਤਿ ਲੋਗ ਗੀਤ ਜਸ। | |
| ਪ੍ਰਿਤਮਾ ਮੰਦਰ ਅਮਰਕੋਟ ਹੈਂ[1]। | [1]ਅਮਰ ਕੋਟ ਦੇ ਮੰਦਰ ਵਿੱਚ (ਇਸ ਤਰ੍ਹਾਂ ਦੀਆਂ) ਮੂਰਤੀਆਂ ਹਨ। |
| ਤਾਂ ਕੋ ਪੂਜਤ ਜਨ ਅਟੋਟ[1] ਹੈਂ ॥੨੭॥ | [1]ਬਹੁਤੇ। |
| ਜਬਿ ਵੈਰਾਗ ਭਯੋ ਦਿਢ ਤਾਂਹੀਂ। | |
| ਤਜਯੋ ਜਗਤ ਲਖਿ ਦੁਖਦ ਮਹਾਹੀਂ। | |
| ਬਿਜੈਰਾਇ ਨਿਜ ਸੁਤ ਕੈ ਤਾਈਂ। | |
| ਰਾਜ ਸਾਜ ਦੈ ਗਯੋ ਸਿਧਾਈ ॥੨੮॥ | |
| ਗੋਪੀ ਚੰਦ ਭਰਥਰੀ ਨਯਾਈਂ। | |
| ਲਈ ਫਕੀਰੀ ਤਜ ਨ੍ਰਿਪਤਾਈ[1]। | [1]ਬਾਦਸ਼ਾਹੀ। |
| ਅਬਿ ਲੌਂ ਤਿਸ ਕੀ ਸੰਤਤਿ ਮੈਂ ਹੈ। | |
| ਸ਼ਿਵ ਪ੍ਰਤਾਪ ਸਿੰਘ ਰਾਜ ਕਰੈ ਹੈ ॥੨੯॥ | |
| ਉੱਤ੍ਰ ਦਿਸ ਕਿਦਾਰ ਖੰਡ ਮਾਹੀਂ। | |
| ਪਰਬਤ ਹੇਮ ਕੂਟ ਜਹਿਂ ਆਹੀ। | |
| ਮੁਨੀ ਸਮੁੰਡਨ[1] ਤਹਿ ਇਕ ਰਹਿ ਹੀ। | [1]ਮੁਨੀ ਦਾ ਨਾਮ। |
| ਮੂਰਤਿ ਤਪ ਜਪ ਕੀ ਜਨੁ ਵਹਿ ਹੀ ॥੩੦॥ | |
| ਦਿਪਤਿ[1] ਪ੍ਰਤਾਪ ਸੂਰ ਸਮ[2] ਭਾਰੀ। | [1]ਚਮਕਦਾ ਹੈ। [2]ਸੂਰਜ ਵਾਂਗ। |
| ਰਿੱਧਿ ਸਿੱਧ ਰਹਿ ਠਾਢ ਦ੍ਵਾਰੀ। | |
| ਰਿਖੀ ਮੁਨੀ ਤਪਸੀ ਤਹਿਂ ਜੇਤੇ। | |
| ਤਿਸ ਕਾ ਸਤਿਸੰਗ ਕਰਿਹੀਂ ਤੇਤੇ ॥੩੧॥ | |
| ਬ੍ਯਾਸ, ਬਸ਼ਿਸ਼ਟ, ਗਾਂਧਿ ਸੁਤ[1] ਜੈਸੇ। | [1]ਵਿਸ਼ਵਾ ਮਿੱਤ੍ਰ। |
| ਸਮਝਿ ਤਾਂਹਿ ਸਬਿ ਪੂਜੈਂ ਵੈਸੇ। | |
| ਦੁਸ਼ਟ ਦਵਨ ਤਿਸ ਤੇ ਲੈ ਸਿੱਛਯਾ। | |
| ਤਪ ਕਰਨੇ ਕੀ ਧਰਿ ਦਿੱਢ ਇੱਛਯਾ ॥੩੨॥ | |
| ਦੋਹਰਾ: | |
| ਬੱਦ੍ਰੀ ਨਾਰਾਇਣ ਜਹਾਂ, | |
| ਗੰਧ ਮਾਦਨ ਗਿਰ ਵਾਹਿ[1]। | [1]ਉਥੇ ਪਹਾੜ ਹੈ। |

ਸਾਤ ਕੋਸ ਤਿਸ ਤੈ ਤਲੈ,
ਸਪਤ ਸ੍ਰਿੰਗ ਗਿਰ ਆਹਿ[1] ॥੩੩॥ — [1]ਸੱਤ ਚੋਟੀਆਂ ਵਾਲਾ ਪਹਾੜ ਹੈ।

ਚੌਪਈ:

ਹੇਮ ਕੂਟ ਭੀ ਤਾਹੀਂ ਸੰਗੈਂ।
ਮਿਲਜੋ ਕਹਿਤ ਸ੍ਰੁਤ ਲੋਗ ਨਿਸੰਗੈਂ[1]। — [1]ਵੇਦ ਤੇ ਲੋਗ ਨਿਸ਼ੰਗ ਹੋ ਕੇ ਕਹਿੰਦੇ ਹਨ।
ਪੰਡਰਾਜ ਤਹਿੰ ਹੀ ਤਪ ਕੀਨੋ।
ਹੈ ਅਸਥਾਨ ਤਹਾਂ ਤਿਨ ਪੀਨੋ ॥੩੪॥
ਪੰਡਕੇਸ਼੍ਰ ਸ਼ਿਵ ਜਾਹਿੰ ਬਖਾਨੈ।
ਲੋਗ ਜਾਤ੍ਰੀ[1] ਸਭਿ ਹੀ ਜਾਨੈ। — [1]ਯਾਤਰੂ।
ਤਿਸੀ ਠੌਰ ਸੁਤ ਤਾਂ ਕੇ ਭਏ।
ਪਾਂਚੋ ਪਾਂਡਵ ਜੋ ਬਿਦਤਏ ॥੩੫॥
ਗਾਥ ਏਹੁ ਭਾਰਥ ਮੈਂ[1] ਗਾਈ। — [1]ਮਹਾਂ ਭਾਰਤ (ਗ੍ਰੰਥ) ਵਿੱਚ।
ਆਦਿ ਪਰਬ ਮੈਂ[1] ਲਖੋ ਸੁਹਾਈ। — [1]ਪਹਿਲੇ ਪਰਬ (ਧਿਆ) ਵਿੱਚ।
ਲੋਕ ਪਾਲ ਤੀਰਥ ਇਕ ਤੈਹੈਂ।
ਲੋਹ ਪਾਲ ਭੀ ਤਾਂਕੋ ਕੈਹੈਂ ॥੩੬॥
ਪਾਂਚ ਕੋਸ ਪੰਡਕੇਸ਼੍ਰ ਤੈ ਹੈ।
ਜਾਵਨ ਕਠਿਨ ਚਢਾਈ ਪੈ ਹੈ।
ਤਿਸ ਤਟ[1] ਸਪਤ ਸ੍ਰਿੰਗ ਗਿਰ ਅੰਦਰ। — [1]ਕਿਨਾਰੇ।
ਮਹਾਂ ਕਾਲ ਕਾਲੀ ਕੇ ਮੰਦਰ ॥੩੭॥
ਲਘੁ ਅਕਾਰ[1] ਮੂਰਤਿ ਤਿਨ ਮੈਂ ਹੈ। — [1]ਛੋਟੀ ਜਿਹੀ ਸ਼ਕਲ ਦੀ।
ਭੋਗ ਕੜਾਹ ਪ੍ਰਸ਼ਾਦ ਲਗੈ ਹੈਂ।
ਉੱਤਰ ਖੰਡੀ[1] ਲੋਗ ਭੂਟਾਨੀ। — [1]ਪਹਾੜੀ ਇਲਾਕੇ ਦੇ।
ਮਾਨਤ ਤਾਂ ਕੋ ਸਦਾ ਮਹਾਨੀ ॥੩੮॥
ਦੁਸ਼ਟ ਦਵਨ ਤਹਿ ਕੁਟੀਆ ਠੱਟ ਕੈ[1]। — [1]ਬਣਾ ਕੇ।
ਧਜਾਨ* ਕਾਲ ਕਾਲੀ ਕੌਂ[1] ਡੱਟ ਕੈ[2]। — [1]ਕਾਲ ਦਾ ਕਾਲ ਕਰਨ ਵਾਲੇ ਪ੍ਰਮੇਸ਼ਰ ਦਾ। (ਅ) ਮਹਾਂ ਕਾਲ (ਪ੍ਰਮੇਸ਼ਰ) ਦੀ ਬੀਰ-ਰਸੀ ਸ਼ਕਤੀ ਦਾ। [2]ਤਿਆਰ ਬਰ ਤਿਆਰ ਹੋ ਕੇ। *ਕਾਲ ਜਾਂ ਮਹਾਂ ਕਾਲ ਤੋਂ ਭਾਵ ਅਕਾਲ ਪੁਰਖ ਦਾ ਬੀਰ-ਰਸੀ ਸਰੂਪ ਅਤੇ ਕਾਲੀ ਤੋਂ ਭਾਵ ਉਸ ਦੀ ਬੀਰ-ਰਸੀ ਸ਼ਕਤੀ ਹੈ। ਜੇ ਕਾਲ ਜਾਂ ਮਹਾਂ ਕਾਲ ਤੋਂ ਮਤਲਬ ਕਿਸੇ ਵਿਸ਼ੇਸ਼ ਦੇਵਤੇ ਅਤੇ ਕਾਲੀ ਤੋਂ ਭਾਵ ਦੇਵੀ ਤੋਂ ਹੁੰਦਾ ਤਾਂ ਦੁਸ਼ਟ ਦਮਨ ਜੀ ਅਕਾਲ ਅਕਾਲ ਦਾ ਜਾਪ ਨ ਕਰਦੇ। ਫਿਰ ਸ਼ਕਤੀ, ਸ਼ਕਤੇ ਤੋਂ ਵੱਖਰੀ ਨਹੀਂ ਹੁੰਦੀ, ਇਸੇ ਲਈ ਬਚਿੱਤ੍ਰ ਨਾਟਕ 'ਚ ਫ਼ੁਰਮਾਣ ਹੈ-'ਇਹ ਬਿਧਿ ਕਰਤ ਤਪਸਜਾ ਭਯੋ। ਦ੍ਵੈ ਤੇ ਏਕ ਰੂਪ ਹ੍ਵੈ ਗਯੋ।' ਜੇ ਕਾਲ ਤੇ ਕਾਲੀ ਦਾ ਧਿਆਨ ਮੰਨ ਲਿਆ ਜਾਏ ਤਾਂ ਕਹਿਣਾ ਚਾਹੀਦਾ ਸੀ ਤਿੰਨਾਂ ਤੋਂ ਇਕ ਰੂਪ ਹੋ ਗਏ। ਇਸ ਲਈ ਕਾਲ ਤੋਂ ਭਾਵ ਅਕਾਲ ਪੁਰਖ ਦਾ ਬੀਰ-ਰਸੀ ਸਰੂਪ ਤੇ ਕਾਲੀ ਤੋਂ ਉਸ ਦੀ ਬੀਰ-ਰਸੀ ਸ਼ਕਤੀ ਸਮਝਣਾ ਹੀ ਗੁਰਮਤਿ ਆਸ਼ੇ ਦੇ ਅਨਕੂਲ ਹੋਵੇਗਾ।
ਅਤੀ ਉੱਗ੍ਰ[1] ਤਪ ਲਾਗੋ ਕਰਨੇ। — [1]ਕਠਨ, ਭਿਆਨਕ।
ਜਾਪ ਅਕਾਲ ਅਕਾਲ ਉਚਰਨੇ ॥੩੯॥
ਕੰਦ ਮੂਲ[1] ਫਲ ਫੂਲ ਅਹਾਰੈਂ[2]। — [1]ਜ਼ਮੀਨ ਵਿੱਚ ਹੋਣ ਵਾਲੇ ਗਾਜਰ, ਮੂਲੀ, ਗੰਢਾ ਆਦਿ ਪਦਾਰਥ।

[2]ਭੋਜਨ ਕਰਦੇ ਹਨ।

ਸੋ ਪਿ ਕਬੀ ਕਬਿ ਲਘੁ ਸਾ ਧਾਰੈਂ[1]। — [1]ਥੋੜਾ ਜਿਹਾ ਛਕਦੇ ਹਨ।
ਜੋਗ ਅਸਟਾਂਗ ਸਾਧ ਸਿੱਧ ਕੀਨੋ[1]। — [1]ਅੱਠਾਂ ਅੰਗਾਂ ਵਾਲਾ ਜੋਗ ਸਾਧ ਕੇ ਸਿੱਧ ਕੀਤਾ।
ਨਿਜ ਆਤਮ ਪਰਤਾਤਮ ਚੀਨੋ[1] ॥ ੪੦ ॥ — [1]ਆਪਣੇ ਆਤਮਾ ਨੂੰ ਪ੍ਰਮਾਤਮਾ ਰੂਪ ਜਾਣ ਲਿਆ।

ਕਬਿੱਤ:

ਬਾਰਿ ਕੋ ਅਹਾਰ, ਕਬੀ ਸੁਸਕ ਪ੍ਰਣ ਚਾਰੁ,
ਬਜਾਰੁ ਕੇ ਅਧਾਰੁ, ਕਬੀ ਰੈਹੈਂ ਨਿਰਾਧਾਰ ਹੈਂ[1]। — [1](ਦੁਸ਼ਟ ਦਮਨ ਜੀ ਕਦੇ) ਪਾਣੀ ਦਾ ਭੋਜਨ (ਕਰਦੇ ਹਨ) ਕਦੇ ਸੁੱਕੇ ਸੁੰਦਰ ਪੱਤੇ (ਛਕਦੇ ਹਨ ਕਦੇ) ਹਵਾ ਦੇ ਆਸਰੇ (ਅਤੇ) ਕਦੇ (ਹਵਾ ਦੇ) ਆਸਰੇ (ਤੋਂ ਵੀ) ਬਿਨਾਂ ਰਹਿੰਦੇ ਹਨ।

ਪਗ ਭਾਰ ਥਿਰਜੋ, ਸਰੂ ਤਰੂ ਮਾਤ ਕਰਜੋ,
ਧਜਾਨ ਮੈਂ ਬਿਲੀਨ, ਭਰਜੋ ਆਨੰਦ ਉਦਾਰ ਹੈਂ[1]। — [1]ਇਕ ਪੈਰ ਦੇ ਭਾਰ (ਐਉਂ) ਖੜੇ ਹਨ ਕਿ ਸਰੂ ਦੇ ਬ੍ਰਿੱਛ ਨੂੰ ਵੀ ਮਾਤ ਕਰਦੇ ਹਨ, ਧਿਆਨ 'ਚ ਬਹੁਤੇ ਲੀਨ ਹੋ ਕੇ ਸ੍ਰੇਸ਼ਟ ਅਨੰਦ 'ਚ ਭਰ ਰਹੇ ਹਨ।

ਦਸਮੇਂ ਦਵਾਰ ਗੁਫਾ, ਭਵਰ ਗੁੰਜਾਰ ਧੁਨਿ
ਅਨਹਦ, ਸੁਨਿ ਮੁਨਿ ਮਗਨ ਅਪਾਰ ਹੈਂ[1]। — [1]ਦਸਵੇਂ ਦੁਆਰ ਦੀ ਗੁਫਾ ਵਿੱਚ ਭੌਰਿਆਂ ਦੀ ਗੂੰਜ ਵਾਂਗ ਲਗਾਤਾਰ ਅਵਾਜ਼ ਹੋ ਰਹੀ ਹੈ (ਜਿਸ ਨੂੰ) ਸੁਣ ਕੇ ਮੁਨੀ (ਦੁਸ਼ਟ ਦਮਨ) ਜੀ ਬਹੁਤੇ ਮਗਨ ਹੋ ਰਹੇ ਹਨ।

ਸੰਤਾਵੈ ਆਧਿ ਬਜਾਧਿ ਨਾ, ਉਠਾਵੈ ਕੋ ਉਪਾਧਿ ਨਾ,
ਬਿਲਾਵੈ ਸ੍ਵੈ ਸਮਾਧਿ ਨਾ, ਰਹਾਵੈਂ ਏਕ ਸਾਰ ਹੈਂ[1] ॥ ੪੧ ॥ — [1]ਮਨ ਦਾ ਦੁਖ ਤੇ ਸ਼ਰੀਰ ਦਾ ਦੁਖ (ਉਨ੍ਹਾਂ ਨੂੰ) ਦੁਖੀ ਨਹੀਂ ਕਰਦਾ (ਜਿਸ ਕਰ ਕੇ ਮਨ) ਕੋਈ ਉਪੱਦ੍ਰਵ ਨਹੀਂ ਉਠਾਉਂਦਾ ਤੇ ਆਪਣੇ ਸਰੂਪ ਦੀ ਸਮਾਧੀ (ਬਿਲਾਵੈ) ਟੁਟਦੀ ਨਹੀਂ, ਲਗਾਤਾਰ (ਸਮਾਧੀ ਵਿੱਚ) ਰਹਿੰਦੇ ਹਨ।

ਗਾਢੇ ਬਨਿ ਬੱਸ ਕਰਿ, ਤਨ ਮਨ ਕੱਸ ਕਰਿ,
ਖਾਨ ਪਾਨ ਰੱਸ ਹਰ, ਪ੍ਰਾਨ ਠਹਰਾਏ ਹੈਂ[1]। — [1]ਸੰਘਣੇ ਜੰਗਲ 'ਚ ਵਸ ਕੇ ਸ਼ਰੀਰ ਤੇ ਮਨ ਨੂੰ ਖਿੱਚ ਕੇ ਖਾਣ ਪੀਣ ਦੇ ਸੁਆਦਾਂ ਨੂੰ ਛੱਡ ਕੇ ਪ੍ਰਾਣਰੋਕੇ ਹਨ।

ਆਠ ਅੰਗ ਜੋਗ ਸਾਧਿ, ਦੂਰ ਕੀਨ ਆਧਿ ਬਜਾਧਿ,
ਮਨ ਕੋ ਬਿਕਾਰ ਬਾਧਿ, ਸ੍ਵੈ ਸਮਾਧਿ ਲਾਏ ਹੈਂ[1]। — [1]ਜੋਗ ਦੇ ਅੱਠਾਂ ਅੰਗਾਂ ਨੂੰ ਸਾਧ ਕੇ ਆਧੀ ਬਿਆਧੀ ਦੂਰ ਕਰ ਕੇ ਅਤੇ ਮਨ ਦੇ ਵਿਕਾਰਾਂ ਨੂੰ ਨਾਸ ਕਰ ਕੇ ਆਪਣੇ ਸਰੂਪ ਵਿੱਚ ਸਮਾਧੀ ਲਾਉਂਦੇ ਹਨ।

ਜੋਤਿ ਹੋਤ ਭਈ ਹੈ ਉਦੋਤ ਨਿਰਮਲ ਗੋਤ,
ਬੀਜ ਰਵਿ ਸਸਿ ਜਹਾਂ ਛੂਛ ਦਰਸਾਏ ਹੈਂ[1]। — [1]ਉੱਜਲ ਕੁਲ ਵਾਲੇ (ਪ੍ਰਮੇਸ਼ਰ) ਦੀ ਜੋਤਿ (ਦੁਸ਼ਟ ਦਮਨ ਜੀ ਦੇ ਹਿਰਦੇ ਵਿੱਚ) ਪ੍ਰਗਟ ਹੋ ਰਹੀ ਹੈ ਜਿਸ ਦੇ ਸਾਹਮਣੇ ਬਿਜਲੀ, ਸੂਰਜ ਤੇ ਚੰਦ (ਚਾਨਣ ਤੋਂ) ਖ਼ਾਲੀ ਨਜ਼ਰ ਆਉਂਦੇ ਹਨ।

ਤਪ ਹੀ ਕੋ ਬਪੁ ਹੈ ਕਿ ਬਪੁ ਹੀ ਭਯੋ ਹੈ ਤਪੁ,
ਤਪ ਬਪੁ ਬੀਚ ਭੇਦ ਜਰਾ ਨ ਲਖਾਏ ਹੈਂ[1] ॥ ੪੨ ॥ — [1]ਇਹ ਤਪ ਦਾ ਹੀ ਸ਼ਰੀਰ ਹੈ ਕਿ ਸ਼ਰੀਰ ਹੀ ਤਪ ਹੋ ਗਿਆ ਹੈ, ਤਪ ਤੇ ਸ਼ਰੀਰ ਵਿੱਚ ਥੋੜੇ ਮਾਤ੍ਰ ਵੀ ਫ਼ਰਕ ਨਹੀਂ ਜਾਣੀਦਾ।

ਐਸ ਹੀ ਬਿਸਾਲ ਸਾਲ ਤਪਸਾ ਕਮਾਲ ਕਰਿ,
ਕਸ਼ਟ ਕਰਾਲ ਜਾਲ ਤਨ ਪੈ ਸਹਾਰੇ ਹੈਂ[1]। — [1]ਇਸੇ ਤਰ੍ਹਾਂ ਹੀ ਬੁਹਤੇ ਸਾਲ ਅਸਚਰਜ ਤੱਪਸਿਆ ਕਰਕੇ, ਬਹੁਤੇ ਭਿਆਨਕ ਕਸ਼ਟ ਸਰੀਰ ਤੇ ਸਹਾਰੇ ਹਨ।

ਕਾਮ ਕੋਹ[1] ਲੋਭ ਮੋਹ ਮਤਸਰ[2] ਦੰਭ ਦ੍ਰੋਹ[3], — [1]ਕ੍ਰੋਧ। [2]ਈਰਖਾ। [3]ਧੋਖਾ।
ਰਾਗ ਦ੍ਵੈਖ[1] ਛਲ ਛੋਹ[2] ਮੂਲ ਤੇ ਉਪਾਰੇ ਹੈਂ[3]। — [1]ਪ੍ਰੇਮ ਤੇ ਵੈਰ। [2]ਗੁੱਸਾ। [3]ਮੁੱਢ ਤੋਂ ਹੀ ਪੁੱਟ ਦਿੱਤੇ ਹਨ।

ਕੈਧੋਂ ਗਾਧਿ-ਪੂਤ ਕੈ ਰਿਖਭ ਦੇਵ ਮਜਬੂਤ,
ਦੱਤ ਅਵਧੂਤ ਪੂਤ ਰਿਖਭ ਉਦਾਰੇ ਹੈਂ[1]।

[1]ਜਾਂ ਇਹ ਵਿਸ਼ਵਾ ਮਿੱਤ੍ਰ ਹੈ ਜਾਂ ਸ਼ਕਤੀ ਵਾਲਾ ਰਿਖਭ ਦੇਵ (ਜੈਨੀਆਂ ਦਾ ਪਹਿਲਾ ਤੀਰਥੰਕਰ) ਜਾਂ ਪਵਿੱਤਰ ਤਿਆਗੀ ਦੱਤਾਤ੍ਰੇਯ ਹੈ ਜਾਂ ਸ੍ਰੇਸ਼ਟ ਰਿਖਭ ਹੈ (ਰਿਖਭ-ਮਰੁ ਦੇਵੀ ਦੇ ਉਦਰ ਤੋਂ ਰਾਜਾ ਨਾਭਿ ਦਾ ਪੁੱਤਰ)।

ਮੂਰਤੀ ਹੁਸਾਤਨ ਕੈ ਪੂਰਤੀ ਪ੍ਰਕਾਸ਼ਨ ਕੈ
ਸੂਰਤੀ ਹੁਲਾਸਨ ਕੈ ਧੂਰਤੀ ਬਿਦਾਰੇ ਹੈਂ[1] ॥੪੩॥

[1]ਅੱਗ ਦੀ ਮੂਰਤ ਹੈ ਜਾਂ ਮੁਕੰਮਲ ਚਾਨਣ ਹੈ ਜਾਂ ਉਤਸ਼ਾਹ ਦਾ ਸਰੂਪ ਹੈ ਜਾਂ ਛਲੀਆਂ ਨੂੰ ਨਾਸ ਕਰਨ ਵਾਲਾ ਹੈ।

ਸ੍ਵੈਯਾ:

ਤਨ ਜੋਤਹਿ ਜੋਤਿ ਮਯੋ ਝਲਕੈ,
ਛਲਕੈ ਛਬਿ ਛੁੰਗਰਵ ਜਨ ਬੀਆ[1]।

[1]ਸ਼ਰੀਰ ਦੀ ਜੋਤ (ਵਾਹਿਗੁਰੂ ਦੀ) ਜੋਤ ਰੂਪ ਹੋ ਕੇ ਚਮਕ ਰਹੀ ਹੈ ਅਤੇ (ਛੁੰਗ) ਸਮੂੰਹ ਸੋਭਾ (ਐਉਂ) ਛਲਕ ਰਹੀ ਹੈ ਜਾਣੋ ਦੂਜਾ ਸੂਰਜ ਹੀ ਹੈ।

ਚਹੁ ਚੱਕਨ ਮੈਂ[1] ਚਰਚਾ ਚਲਗੀ,

[1]ਚਹੁੰ ਤਰਫਾਂ ਵਿੱਚ।

ਚਿਤ ਚੇਤਨਤਾ ਚਪਲਾ ਚਮਕੀਆ[1]।

[1]ਚਿੱਤ ਦੀ ਗਿਆਨ ਸ਼ਕਤੀ ਬਿਜਲੀ ਵਾਂਗ ਚਮਕ ਪਈ।

ਦੁਤਿ ਦੀਹ ਦਸੋਂ ਦਿਸ ਦੀਪਤ ਭੀ,
ਦਿਕ ਦੇਵਨਿ ਦੇਖਨ ਕੋ ਦਿਲ ਦੀਆ[1]।

[1]ਭਾਰੀ ਚਮਕ ਦਸਾਂ ਤਰਫਾਂ ਵਿੱਚ ਚਮਕ ਪਈ ਅਤੇ ਅੱਠੇ ਦਿਸ਼ਾਂ ਦੇ ਦੇਵਤਿਆਂ (ਦਿਗਪਾਲਾਂ) ਦਾ ਦੇਖਣ ਨੂੰ ਦਿਲ ਕੀਤਾ।

ਜਨ ਚੰਦ ਸੁਰੱਜ ਬੁਰੱਜ ਚਢੇ
ਤਪ ਕੇਰ, ਨਖੱਤ ਪ੍ਰਕਾਸ਼ਤ ਦੀਆ[1] ॥੪੪॥

[1]ਜਾਣੋ ਚੰਦ ਤੇ ਸੂਰਜ (ਦੁਸ਼ਟ ਦਮਨ ਦੇ) ਤਪ ਦੇ ਦੋ ਬੁਰਜ (ਚੜ੍ਹੇ ਹੋਏ ਹਨ ਅਤੇ) ਤਾਰੇ ਤਪ ਦੇ ਦੀਵੇ ਚਮਕ ਰਹੇ ਹਨ।

ਸਜ ਕੈ ਪਦਮਾਸਨ ਸ੍ਵਾਸਨਿ ਖੈਂਚਿ,
ਮਿਲਾਇ ਬਿਲੋਚਨ ਲਾਇ ਲਿਵੈਂ[1]।

[1]ਪਦਮਾਸਨ ਲਾ ਕੇ ਸਾਹਾਂ ਨੂੰ ਖਿੱਚ ਕੇ ਅੱਖਾਂ ਮੀਟ ਕੇ ਚਿੱਤ ਬ੍ਰਿੱਤੀ ਲਾ ਕੇ।

ਤ੍ਰਿਕੁਟੀ ਸੁਕਟੀ ਮੱਧ ਬ੍ਰਿੱਤਿ ਠਟੀ,
ਨ ਹਟੀ ਨ ਘਟੀ ਨ ਲਟੀ ਸੁ ਕਿਵੈਂ[1]।

[1]ਤ੍ਰਿਕੁਟੀ ਵਿੱਚ ਬ੍ਰਿੱਤੀ ਸੰਕੋਚ ਕੇ ਜੋੜ ਲਈ (ਉਹ ਜੁੜੀ ਹੋਈ) ਕਿਵੇਂ ਵੀ ਨ ਹਟੀ ਨ ਘਟੀ ਤੇ ਨ ਹੀ ਥੱਕੀ ਹੈ।

ਅਨਹੱਦ ਧੁਨੀ ਮੱਧ ਲੀਨ ਮੁਨੀ,
ਚੱਖ ਹੈ ਅਮਿਓ ਲਖ ਹੈਂ ਸੁ ਸਿਵੈਂ[1]।

[1]ਮੁਨੀ (ਦੁਸ਼ਟ ਦਮਨ ਜੀ) ਅਨਹਦ ਧੁਨੀ (ਆਤਮ ਮੰਡਲ ਦੇ ਸੰਗੀਤ ਵਿੱਚ ਲੀਨ ਹੋ ਕੇ ਅੰਮ੍ਰਿਤ ਚੱਖਦੇ ਹਨ ਅਤੇ ਕਲਿਆਣ ਸਰੂਪ (ਵਾਹਿਗੁਰੂ) ਨੂੰ ਜਾਣਦੇ ਹਨ।

ਪਰਮਾਤਮ ਆਤਮ ਏਕ ਲਖਯੋ,
ਰਵਿ ਕੀ ਰਿਸ਼ਮੈਂ ਸਿੰਧੁ ਬਿੰਦ ਜਿਵੈਂ[1] ॥੪੫॥

[1]ਪਰਮਾਤਮਾ ਤੇ ਆਤਮਾ ਨੂੰ (ਇਉਂ) ਇਕ ਜਾਣ ਲਿਆ ਜਿਵੇਂ ਸੂਰਜ ਤੇ ਸੂਰਜ ਦੀਆਂ ਕਿਰਨਾਂ ਅਤੇ ਸਮੁੰਦਰ ਤੇ ਸਮੁੰਦਰ ਦੀਆਂ ਬੂੰਦਾਂ ਇਕ ਹੁੰਦੀਆਂ ਹਨ।

ਮਨ ਮੀਨ ਬਿਲੀਨ ਭਯੋ ਨਿਧਿ ਆਨਦ,
ਚੀਨ ਲਯੋ ਹਰਿ ਸ੍ਵੈ ਲੁਡੀਆ[1]।

[1]ਮਨ ਰੂਪ ਮੱਛ ਅਨੰਦ ਦੇ ਸਮੁੰਦਰ ਵਿੱਚ ਲੀਨ ਹੋ ਗਿਆ ਆਪਣੇ ਹਰੀ ਨੂੰ ਜਾਣ ਕੇ ਖ਼ੁਸ਼ੀ 'ਚ (ਲੁਡੀਆ) ਝੂਮਣ ਲੱਗ ਪਏ।

ਥੱਕ ਪ੍ਰਾਨ ਥਿਰੇ[1] ਇੰਦਰੇ ਮਨ ਲੌਂ,

[1]ਖੜੇ ਹੋ ਗਏ।

ਤਨ ਕੀ ਸੁਧਿ ਬੁਧਿ ਸਬੈ ਬੁਡੀਆ[1]।

[1]ਡੁੱਬ ਗਈ।

ਹਰਿ ਗਜਾਨ ਗਜਾਨ ਜਗੀ ਅਗਨੀ,

ਅੱਗਜਾਨ ਸਕਾਰਜ ਹੈ ਜੁਡੀਆ[1]। [1]ਅਗਿਆਨ ਆਪਣੇ ਕਾਰਜ (ਸੰਸਾਰ) ਸਮੇਤ ਜੁੜ ਗਿਆ (ਸੁੰਗੜ ਗਿਆ) ਭਾਵ ਨਸ਼ਟ ਹੋ ਗਿਆ।

ਨ੍ਰਿਪ ਤੇਜ ਸਰੂਪ ਅਨੂਪ ਲਸੈ,
ਜਨੁ ਰਾਜਤ ਹੈ ਤਪ ਕੀ ਗੁਡੀਆ[1] ॥੪੬॥ [1]ਰਾਜੇ (ਦੁਸ਼ਟ ਦਮਨ) ਦੇ ਸਰੂਪ ਦਾ ਤੇਜ ਉਪਮਾ ਤੋਂ ਰਹਿਤ ਚਮਕ ਰਿਹਾ ਹੈ ਜਾਣੋ ਤਪ ਦੀ ਮੂਰਤੀ ਬਿਰਾਜ ਰਹੀ ਹੈ।

ਤਰੁ ਸਾਖ ਬਲੀ ਦਲ ਫੂਲ ਫਲਾਦਿਕ,
ਗਯਾਨ ਮਏ ਰਸ ਮੈਂ ਟਪਕੈ[1]। [1]ਦਰੱਖ਼ਤਾਂ, ਟਾਹਣੀਆਂ, ਵੱਲਾਂ, ਪੱਤਿਆਂ, ਫੁੱਲਾਂ ਤੇ ਫਲਾਂ ਆਦਿਕਾਂ (ਮੈਂ) ਵਿੱਚੋਂ ਗਿਆਨ ਰੂਪਰਸ ਚੋ ਰਿਹਾ ਹੈ।

ਜਢ ਚੇਤਨ ਕੇ ਤਨ ਕਾਂਤਿ ਮਈ,
ਸੁ ਬਿਭਾਂਤਿ ਸੁਹਾਤ ਬਲੈ ਤਪ ਕੈ[1]। [1]ਤਪ ਦੇ ਬਲ ਨਾਲ ਜੜ੍ਹ ਤੇ ਚੇਤਨ ਦੇ ਸ਼ਰੀਰ ਚਮਕ ਰੂਪ ਹੋ ਕੇ (ਬਿਭਾਂਤਿ) ਅਨੇਕ ਤਰ੍ਹਾਂ ਦੇ ਭਲੀ ਪ੍ਰਕਾਰ ਸੋਭ ਰਹੇ ਹਨ।

ਜਲ ਕੇ ਥਲ ਕੇ ਖਗ ਮੀਨ ਜਿਤੇ ਮ੍ਰਿਗ,
ਜਾਪ ਅਕਾਲ ਰਹੈਂ ਜਪ ਕੈ[1]। [1]ਜਿਤਨੇ ਜਲ ਦੇ ਮੱਛ ਆਦਿ, (ਅਕਾਸ਼ ਦੇ) ਪੰਛੀ ਤੇ ਧਰਤੀ ਦੇ ਹਰਣ ਆਦਿਕ ਜੀਵ ਹਨ ਸਾਰੇ ਅਕਾਲ ਅਕਾਲ ਦੇ ਜਾਪ ਨੂੰ ਜਪ ਰਹੇ ਹਨ।

ਰਸ ਸਾਂਤਿ ਮਈ, ਗਿਰਿ ਕਾਂਤਿ ਮਈ,
ਅਵਦਾਤ ਵਿਦਾਂਤ ਰਹੈਂ ਲਖ ਕੈ[1] ॥੪੭॥ [1]ਚਮਕੀਲੇ ਪਹਾੜਾਂ ਵਿੱਚ (ਉਹ) ਵੇਦਾਂਤ ਦੇ ਉੱਜਲ ਸਿਧਾਂਤ ਨੂੰ ਜਾਣ ਕੇ ਸ਼ਾਂਤੀਰਸ ਵਾਲੇ ਹੋ ਕੇ ਰਹਿੰਦੇ ਹਨ।

ਮਹਿਮਾ ਤਪ ਕੀ ਮਤ ਮਾਨਹੁ ਕੂਰ[1], [1]ਝੂਠ ਨ ਮੰਨੋ।
ਕਹੇ ਕਵਿ ਜੋ ਸਬਿ, ਸਾਚ ਅਹੇ।
ਰਚਨਾ ਜਗ ਕੀਨ ਬਿਧੀ[1] ਤਪ ਕੇ ਬਲ, [1]ਬ੍ਰਹਮਾ ਨੇ।
ਗਾਧਿ ਸੁਤੈਂ ਕਮ ਕੌਨ ਕਹੇ[1]। [1]ਵਿਸ਼ਵਾ ਮਿੱਤਰ (ਦੇ ਤਪ) ਨੂੰ ਕੌਣ ਘੱਟ ਕਹਿ ਸਕਦਾ ਹੈ।
ਬਦਲਾਇ ਦੀਓ ਜੁਗ, ਸਿੰਧੁ ਪੀਓ,
ਜੱਗ ਥੀਓ ਵਹੇ, ਤਪਸੀ ਜੁ ਚਹੇ[1]। [1](ਤਪ ਦੇ ਬਲ ਨਾਲ ਗੋਤਮ ਨੇ ਦੁਆਪਰ ਦੇ ਥਾਂ ਤ੍ਰੇਤਾ) ਜੁਗ ਬਦਲ ਦਿੱਤਾ (ਅਤੇ ਅਗਸਤ ਨੇ) ਸਮੁੰਦਰ ਪੀ ਲਿਆ, ਜਗਤ 'ਚ ਉਹ ਹੋਇਆ ਜੋ ਤਪੱਸੀਆਂ ਨੇ ਚਾਹਿਆ।

ਸ੍ਰੁਤਿ[1] ਸਾਰਦ[2] ਨਾਰਦ ਸੇਸ[3] ਮਹੇਸ[11], [1]ਵੇਦ। [2]ਸਰੁਸਤੀ। [3]ਸ਼ੇਸ਼ ਨਾਗ। [11]ਸ਼ਿਵ।
ਨਹੀਂ ਤਪਸੀਨ ਕੋ ਅੰਤ ਲਹੇ ॥੪੮॥

ਦੋਹਰਾ:

ਦੁਸ਼ਟ ਦਵਨ ਅਤਿ ਉੱਗ੍ਰ[1] ਤਪ, [1]ਭਿਆਨਕ।
ਕਰਜੋ ਯੋਗ ਅਸਟਾਂਗ[1]। [1]ਜੋਗ ਦੇ ਅੱਠਾਂ ਅੰਗਾਂ ਅਨੁਸਾਰ।
ਸਿੱਧ ਭਯੋ ਪ੍ਰਸਿੱਧ ਅਤਿ,
ਬ੍ਰਿੱਧਿ ਤਯਾਗ ਵੈਰਾਗ[1] ॥੪੯॥ [1]ਬਹੁਤੇ ਤਿਆਗ ਤੇ ਵੈਰਾਗ ਨਾਲ ਸ਼ਕਤੀਆਂ ਵਾਲਾ ਬਹੁਤ ਮਸ਼ਹੂਰ ਹੋ ਗਿਆ।

ਚੌਪਈ:

ਸਿੱਧਿ ਅਸਟ ਦਸ[1] ਹਾਜਰ ਰੈਹੈਂ। [1]ਅਠਾਰਾਂ ਸ਼ਕਤੀਆਂ।
ਮੁਨਿ ਨ ਤਿਨਨਿ ਦਿਸ ਦ੍ਰਿਸ਼ਟੀ ਦੈਹੈਂ[1]। [1]ਮੁਨੀ ਉਨ੍ਹਾਂ ਦੀ ਤਰਫ਼ ਨਿਗਾਹ ਨਹੀਂ ਕਰਦੇ।
ਬ੍ਰਹਮਾਨੰਦ ਵਿਖੇ ਆਨੰਦੈਂ।
ਰਹੈਂ ਨਿਮਗਨ ਲਗਨ ਲਗਿ ਚਿੰਦੈਂ[1] ॥੫੦॥ [1]ਚਿੰਤਨ ਵਿੱਚ।
ਮਨ ਪਰਫੁੱਲਤ[1] ਡੁੱਲਤ ਨਾਹੀਂ। [1]ਖਿੜਿਆ ਹੋਇਆ ਹੈ।

| | |
|---|---|
| ਰਾਜ ਤ੍ਰਿਲੋਕ ਦ ਸੋਕ ਲਖਾਹੀਂ[1]। | [1]ਤਿੰਨਾਂ ਲੋਕਾਂ ਦਾ ਰਾਜ ਸੋਕ ਦੇਣ ਵਾਲਾ ਜਾਣਦੇ ਹਨ। |
| ਅਗਨਿ ਸਿਖਾ ਸਮ ਤਨ ਪ੍ਰਕਾਸੈ[1]। | [1]ਅੱਗ ਦੀ ਲਾਟ ਵਾਂਗ ਸ਼ਰੀਰ ਚਮਕਦਾ ਹੈ। |
| ਰਹੀ ਸਨਾਯੂ ਮਾਸ ਨ ਮਾਸੈ[1] ॥੫੧॥ | [1](ਕੇਵਲ) ਨਾੜੀਆਂਰਹਿ ਗਈਆਂ ਹਨ ਮਾਸ ਮਾਸਾ ਜਿੰਨਾ ਵੀ ਨਹੀਂ ਰਿਹਾ। |
| ਆਢ ਰਹਤ ਬਿਚਰਨ ਅਧਿਕਾਰੀ[1]। | [1]ਆਸਰੇ ਤੋਂ ਬਿਨਾਂ ਫਿਰਨ ਦੇ ਹੱਕਦਾਰ ਹੋ ਗਏ ਭਾਵ ਕਿਸੇ ਦੇ ਆਸਰੇ ਤੋਂ ਬਿਨਾਂ ਤੁਰ ਨਹੀਂ ਸਕਦੇ। |
| ਭਯੋ, ਮੁਨੇਸਰ ਇੱਛਯਾਚਾਰੀ[1]। | [1]ਆਪਣੀ ਇੱਛਾ ਅਨੁਸਾਰ ਵਿਚਰਨ ਵਾਲਾ। |
| ਗੋਰਖ ਦੱਤ ਕਪਲ ਰਿਖਭਾਦੈ[1]। | [1]ਰਿਖਭ ਆਦਿਕ (ਰਿਖਭ=ਜੈਨੀਆਂ ਦੇ ਚੌਵੀ ਅਵਤਾਰਾਂ ਵਿੱਚੋਂ ਇਕ ਅਵਤਾਰ)। |
| ਸਨਕਾਦਕ ਨਾਰਦ ਤੈ ਜ਼ਜਾਦੈ[1] ॥੫੨॥ | [1]ਬਹੁਤੀ। |
| ਦੁਸ਼ਟ ਦਵਨ ਮੈਂ ਸ਼ਕਤੀ ਭਈ। | |
| ਪੈ ਨ ਦੀਪ ਘਰ ਜਯੋਂ ਬਿਦਤਈ[1]। | [1]ਪਰ ਘਰ ਦੇ ਦੀਵੇ ਵਾਂਗ ਬਾਹਰ ਪ੍ਰਗਟ ਨਹੀਂ ਹੋਈ। |
| ਬ੍ਰਹਮਾਤਮ ਨਿਜ ਸਭਿ ਕੋ ਹੇਰੈਂ[1]। | [1]ਆਪ ਸਾਰਿਆਂ ਨੂੰ ਬ੍ਰਹਮਾਤਮਾ ਰੂਪ ਵੇਖਦੇ ਹਨ। |
| ਬਰ ਸਰਾਪ ਨਹਿਂ ਕਾਹੂੰ ਟੇਰੈਂ ॥੫੩॥ | |
| ਜੀਵ ਚਰਾਚਰ[1] ਕੇਰ ਸੁਭਾਵੂ। | [1]ਚੇਤਨ ਤੇ ਜੜ੍ਹ। |
| ਬਦਲ ਗਏ ਮੁਨਿ ਤਪ ਪ੍ਰਭਾਵੂ[1]। | [1]ਅਸਰ ਨਾਲ। |
| ਨਿਸ ਕੰਟਕ ਪ੍ਰਿਥ੍ਵੀ ਗਿਰ ਭਏ[1]। | [1]ਧਰਤੀ ਤੇ ਪਹਾੜ ਦੁੱਖਾਂ ਤੋਂ ਰਹਿਤ ਹੋ ਗਏ। |
| ਬਾਰਿ ਬਾਰਿ ਭਾਵਤੋ ਦਏ[1] ॥੫੪॥ | [1]ਬੱਦਲ ਮਨ ਭਾਉਂਦੇ ਪਾਣੀ ਦਿੰਦੇ ਹਨ। |
| ਨਾਰੇ ਨਦੀ ਸੁਧਾ ਮਹਿਂ ਬਹਿਹੀਂ[1]। | [1]ਨਦੀਆਂ ਤੇ ਨਾਲਿਆਂ ਵਿੱਚ ਅੰਮ੍ਰਿਤ ਵਗਦਾ ਹੈ। |
| ਗਿਰ ਵਰ ਝਰਨਾ ਝਰਤ ਸੁ ਰਹਿਹੀਂ[1]। | [1]ਪਹਾੜਾਂ 'ਚ ਚੰਗੇ ਸੋਮੇ ਵਗਦੇ ਰਹਿੰਦੇ ਹਨ। |
| ਤਰੁ[1] ਫਰ[2] ਸੁਖਦਾ ਸ੍ਵਾਦਲ ਦੈਹੈਂ। | [1]ਬ੍ਰਿੱਛ। [2]ਫਲ। |
| ਬਾਰਹਿ ਮਾਸ ਫਰੇ[1] ਸਬਿ ਰੈਹੈਂ ॥੫੫॥ | [1]ਫਲੇ। |
| ਮੰਦ ਸੁਗੰਧਿ ਸਰਦ ਬਹਿ ਬਜਾਰੀ[1]। | [1]ਹੌਲੀ ਹੌਲੀ ਸੁਗੰਧੀ ਵਾਲੀ ਠੰਡੀ ਹਵਾ ਵੱਗਦੀ ਹੈ। |
| ਬੂਟੀ ਬੇਲ ਬਿਬਿਧਿ ਫੁਲਵਾਰੀ[1]। | [1]ਬੂਟੀਆਂ ਤੇ ਵੇਲਾਂ ਤਰ੍ਹਾਂ ਤਰ੍ਹਾਂ ਦੇ ਫੁੱਲਾਂ ਵਾਲੀਆਂ ਹਨ। |
| ਚੰਪਾ[1], ਰਾਇ-ਬੇਲ[2], ਚੰਬੇਲੀ। | [1]ਚੰਬਾ। [2]ਮੋਤੀਏ ਦੀ ਜਾਤੀ ਦੀ ਇਕ ਵੇਲ। |
| ਕਵਲ, ਕੇਵੜਾ[1], ਖਿੜੇ ਰਵੇਲੀ[2] ॥੫੬॥ | [1]ਚੰਦ੍ਰਮਾ ਵਰਗੇ ਚਿੱਟੇ ਫੁੱਲਾਂ ਦੀ ਵੇਲ। [2]ਵੱਡਾ ਚੰਬਾ। |
| ਹਰੀ ਭਰੀ ਸਭਿ ਫੂਲੀ ਫਲੀ[1]। | [1]ਫੁੱਲਾਂ ਤੇ ਫਲਾਂ ਸਹਿਤ ਹੈ। |
| ਸੁਚਿ ਸੁਗੰਧਿ ਮਹਕਾਵਤਿ ਕਲੀ[1]। | [1]ਕਲੀਆਂ ਪਵਿੱਤ੍ਰ ਸੁਗੰਧੀ ਖਿਲਾਰ ਰਹੀਆਂ ਹਨ। |
| ਕਲੀ ਪ੍ਰਭਾਵ ਸੁਭਾਵ ਜਗੱਤੈ। | |
| ਗੱਤੈ ਭਏ, ਨ ਬਿਆਪੈ ਤੱਥੈ[1] ॥੫੭॥ | [1]ਕਲਜੁਗ ਦਾ ਅਸਰ ਤੇ ਦੁਨਿਆਵੀ ਸੁਭਾਵ (ਗੱਤੇ) ਨਾਸ ਹੋ ਗਏ (ਤੱਥੈ) ਉੱਥੇ ਨਹੀਂ ਪਹੁੰਚਦੇ। |
| ਤੱਥੈ ਕੇ[1] ਗਾਹਕ ਜਨ ਸਾਧੂ। | [1]ਤੱਤ ਸਰੂਪ ਦੇ। |
| ਸਾਧੂ ਮਤਿ ਜੇ ਚਹਿਤ ਅਗਾਧੂ[1]। | [1]ਸ੍ਰੇਸ਼ਟ ਬੁੱਧੀ ਵਾਲੇ ਜਿਹੜੇ ਪ੍ਰਮੇਸ਼ਰ ਨੂੰ ਚਾਹੁੰਦੇ ਹਨ। |
| ਗਾਧੂ ਸੁਤ ਸੇ ਤਪ ਧਨ ਵਾਰੇ[1]। | [1]ਵਿਸ਼ਵਾ ਮਿੱਤ੍ਰ ਵਰਗੇ ਤਪ ਰੂਪ ਧਨ ਵਾਲੇ। |
| ਵਾਰੇ ਆਇ ਬਸੇ ਦਿਸ ਚਾਰੇ[1] ॥੫੮॥ | [1]ਚਹੁੰ ਪਾਸੀਂ ਘੇਰਾ ਪਾ ਕੇ ਆ ਵੱਸੇ। |
| ਚਾਰੇ ਬੇਦ ਪਢੈਂ ਮੁਨਿ ਰਾਈ[1]। | [1]ਮੁਨੀਆਂ ਦੇ ਰਾਜੇ ਭਾਵ ਸ਼੍ਰੋਮਣੀ ਮੁਨੀ। |
| ਰਾਈ ਸਮ ਨ ਬਿਕਾਰ ਜਿਨਾਈ[1]। | [1]ਜਿਨ੍ਹਾਂ ਨੂੰ। |

| | |
|---|---|
| ਨਾਈ ਗ੍ਰੀਵਾ ਪ੍ਰਭੁ ਗੁਰੁ ਆਗੇ[1]। | [1]ਦੁਸ਼ਟ ਦਮਨ ਅੱਗੇ ਧੌਣ ਨਿਵਾਈ। |
| ਆਗੇ ਸੇ ਤਿਹਿਂ ਬਹੁ ਬਡ ਭਾਗੇ[1] ॥੫੯॥ | [1]ਪਹਿਲਾਂ ਨਾਲੋਂ ਉਨ੍ਹਾਂ ਦੇ ਬਹੁਤ ਵੱਡੇ ਭਾਗ ਹੋ ਗਏ। |
| ਭਾਗੇ ਦੁਖ ਭੁਖ ਤਿਨੈਂ ਅਗਾਰੀ। | |
| ਗਾਰੀ[1] ਆਸੁਰਿ ਸੰਪਤਿ[2] ਸਾਰੀ। | [1]ਗਾਲ ਦਿੱਤੀ। [2]ਕਾਮ ਆਦਿਕ। |
| ਸਾਰੀ ਕਾਰਜ ਸਹਿਤ ਅਵਿੱਦਜਾ[1]। | [1](ਕਾਰਜ) ਸੰਸਾਰ ਦੇ ਸਣੇ ਅਵਿਦਿਆ ਸਾੜ ਦਿੱਤੀ। |
| ਵਿੱਦਜਾ ਬ੍ਰਹਮ ਗਜਾਨ ਕਿਯ ਸਿੱਧਜਾ[1] ॥੬੦॥ | [1]ਬ੍ਰਹਮ ਗਿਆਨ ਦੀ ਵਿੱਦਿਆ ਪ੍ਰਾਪਤ ਕਰ ਲਈ। |
| ਸਿੱਧਜਾ ਰਿੱਧਜਾ ਕੋ ਨ ਚਹਾਨਾ[1]। | [1]ਸਿੱਧੀਆਂ ਰਿੱਧੀਆਂ ਕੋਈ ਨਹੀਂ ਚਾਹੁੰਦਾ। |
| ਹਾਨਾ ਭਰਮ ਭੇਦ ਪਚਧਾਨਾ[1]। | [1]ਭਰਮ ਨਾਸ ਹੋ ਗਿਆ ਤੇ ਭੇਦ (ਪਚਧਾਨਾ) ਸੜ ਗਿਆ। |
| ਧਾਨਾ[1] ਜਿਮ ਭੂਨਜੋਂ ਮਨ ਅਪਨਾ। | [1]ਭੁਜੇ ਹੋਏ ਜੌਂ ਜਾਂ ਚਉਲ। |
| ਪੁਨਾ ਨਾ ਅੰਕੁਰ[1] ਹੋਇ ਉਤਪਨਾ ॥੬੧॥ | [1]ਅੰਗੂਰ। |
| ਤਪਨਾ ਫਿਰ ਭਵ ਪਰੈ ਨ ਜਾਂ ਤੈ[1]। | [1]ਜਿਸ ਕਰ ਕੇ ਸੰਸਾਰ ਵਿੱਚ ਫੇਰ ਤਪਣਾ ਨ ਪਵੇ। |
| ਜਾਤੈਂ ਪਾਤੈਂ ਕੀਨੀ ਹਾਤੈ[1]। | [1]ਜਾਤਾਂ ਪਾਤਾਂ ਨਾਸ ਕਰ ਦਿੱਤੀਆਂ। |
| ਹਾਤੈ ਸਤਿਸੰਗਤ ਮੈਂ ਪਰ ਕੈ[1]। | [1]ਸਤਿ ਸੰਗਤ ਰੂਪ ਵਲਗਣ ਵਿੱਚ ਪੈ ਕੇ। |
| ਪਰ ਕੈ ਨਿਜ ਸਬਿ ਬ੍ਰੱਹਮ ਨਿਹਰ ਕੈ[1] ॥੬੨॥ | [1]ਪਰਾਇਆਂ ਤੇ ਆਪਣਿਆਂ ਨੂੰ ਬ੍ਰਹਮ ਰੂਪ ਦੇਖ ਕੇ। |
| ਹਰ ਕੈ ਕ੍ਰਿਯਾ ਕਲਾਪ ਕਲੇਸੈਂ[1]। | [1]ਸਾਰੇ ਕਲੇਸ਼ਾਂ ਤੇ ਕ੍ਰਿਆ ਨੂੰ ਤਿਆਗ ਕੇ। |
| ਲੇਸੈਂ ਹਰਜੋ ਅਗਜਾਨ ਅਸੇਸੈਂ[1]। | [1]ਲੇਸ ਵਾਂਗ (ਚਿੰਬੜਿਆ ਹੋਇਆ) ਅਗਿਆਨ ਨਾਸ ਕਰ ਦਿੱਤਾ। |
| ਸੇਸੈ ਜਜੋਂ[1] ਇਕ ਪ੍ਰਭ ਕੋ ਜੱਪਾ। | [1]ਸ਼ੇਸ਼ ਨਾਗ ਵਾਂਗ। |
| ਜੱਪਾ ਕੁਸਮ ਰੰਗ ਜੱਗ ਥੱਪਾ[1] ॥੬੩॥ | [1]ਦੁਪਹਿਰੀਏ ਫੁੱਲ ਦੇਰੰਗ ਵਰਗਾ (ਛੇਤੀ ਨਾਸ ਹੋ ਜਾਣ ਵਾਲਾ) ਜਗਤ ਨੂੰ ਸਮਝਿਆ ਹੈ। |
| ਥੱਪਾ ਗਜਾਨ ਮਾਰ ਜਮ ਹਰਾ[1]। | [1]ਗਿਆਨ ਦਾ ਥੱਪੜ ਮਾਰ ਕੇ ਜਮ ਨੂੰ ਮਾਰ ਦਿੱਤਾ। |
| ਹਰਾ ਭਯੋ ਉਰ ਸਦ ਗੁਨ ਖਰਾ[1]। | [1]ਚੰਗੇ ਸ੍ਰੇਸ਼ਟ ਗੁਣਾਂ ਨਾਲ। |
| ਖਰਾ[1] ਕਰਜੋ ਮਨ ਆਤਮ ਮਾਹੀ। | [1]ਖੜ੍ਹਾ (ਸਾਵਧਾਨ)। |
| ਮਾਹੀ ਹੀਰ ਜੈਸ ਜਲ ਮਾਂਹੀ[1] ॥੬੪॥ | [1]ਜਿਵੇਂਰਾਂਝੇ ਵਿੱਚ ਹੀਰ ਨੇ ਤੇ ਜਲ ਵਿੱਚ ਮੱਛੀ ਨੇ। |
| ਮਾਂ ਹੀਯ ਸੁਤ ਜਿਮ ਚੰਦ ਚਕੋਰੀ[1]। | [1]ਮਾਤਾ ਦਾ ਮਨ ਪੁੱਤ੍ਰ ਵਿੱਚ ਤੇ ਚਕੋਰ ਦਾ ਚੰਦ ਵਿੱਚ। |
| ਕੋਰੀ ਪਟ, ਕੁਲਾਲ ਘਟ ਜੋਰੀ[1]। | [1]ਜੁਲਾਹੇ ਨੇ ਬਸਤ੍ਰ (ਬੁਣਨ) ਵਿੱਚ ਤੇ ਘੁਮਿਆਰ ਨੇ ਜਿਵੇਂ ਘੜੇ ਜੋੜਨ ਵਿਚ। |
| ਜੋਰੀ ਸੰਪਤਿ ਸੂਮ ਬਟੋਰੀ[1]। | [1]ਜਿਵੇਂ ਸੂਮ ਨੇ ਮਾਇਆ ਇਕੱਠੀ ਕਰ ਕੇ ਜਮ੍ਹਾਂ ਕਰਨ ਵਿੱਚ। |
| ਟੋਰੀ ਬਾਲਕ ਗੁੱਡੀ ਡੋਰੀ[1] ॥੬੫॥ | [1]ਜਿਵੇਂ ਬਾਲਕ ਗੁੱਡੀ ਦੀ ਡੋਰ ਨੂੰ ਤੋਰਨ ਵਿੱਚ। |
| ਡੋਰੀ ਤਜੋਂ ਧਰਿ ਵੀਚ ਤਪੱਸਜਾ[1]। | [1]ਤਿਵੇਂ ਤਪੱਸਿਆ ਵਿੱਚ ਬ੍ਰਿਤੀ (ਜੋੜ) ਰਖੀ ਹੈ। |
| ਪੱਸਜਾ ਨਿਜ ਮਹਬੂਬ ਅਵੱਸਜਾ[1]। | [1](ਉਨ੍ਹਾਂ) ਆਪਣੇ ਪਿਆਰੇ ਨੂੰ (ਅਵੱਸਜਾ) ਬਿਨਾ ਸੰਸੇ ਤੋਂ ਦੇਖ ਲਿਆ ਹੈ। |
| ਵੱਸਜਾ ਗਿਰ ਬਨ ਤਪ ਪ੍ਰਭਾਵੈ[1]। | [1]ਪਹਾੜਾਂ ਤੇ ਜੰਗਲਾਂ ਵਿੱਚ ਤਪ ਦਾ ਅਸਰ ਵਸ ਗਿਆ ਹੈ। |
| ਭਾਵੈ ਬੈਰਿ ਨ ਕਿਹ ਤਿਹ ਥਾਵੈ[1] ॥੬੬॥ | [1]ਉਸ ਥਾਂ ਕਿਸੇ ਨੂੰ ਵੀ ਵੈਰ ਕਰਨਾ ਨਹੀਂ ਭਾਉਂਦਾ। |
| ਥਾ ਵੈ ਬਨ ਅਦਭੁਤ ਤਬਿ ਸੋਹੈ[1]। | [1]ਸੀ ਤਾਂ ਉਹ ਜੰਗਲ (ਪਰ) ਤਦੋਂ ਅਸਚਰਜ ਸੋਭਦਾ ਸੀ। |
| ਸੋ ਹੈ ਕੌਨ ਜੁ ਪੇਖਿ ਨ ਮੋਹੈ। | |
| ਮੋ ਹੈ ਤਿਸ ਕੇ ਫਲ ਕੇ ਸਾਲ[1]। | [1]ਤਿਸ ਜੰਗਲ ਦੇ ਵਿੱਚ ਸਾਲ ਦੇ ਫਲਦਾਰ (ਦਰੱਖ਼ਤ) ਹਨ। |

ਸਾਲਮਲੀ[1], ਪੂੰਗੀ[2], ਤਾਮਾਲ[3] ॥੬੭॥
[1]ਸਿੰਬਲ। [2]ਸੁਪਾਰੀ। [3]ਤਮਾਲ, ਇਕ ਸਦਾ ਬਹਾਰ ਬ੍ਰਿੱਛ।

ਮਾਲ[1] ਕਪਿੱਥ[2], ਸੇਉ, ਕਚਨਾਲ[3]।
[1](ਦਰੱਖ਼ਤਾਂ ਦੀਆਂ) ਕਤਾਰਾਂ ਹਨ। [2]ਕੈਥ, ਜੰਗਲੀ ਨਾਸ਼ਪਾਤੀ। [3]ਕਾਂਚਨਾਰ, ਇਕ ਬ੍ਰਿੱਛ ਜਿਸ ਦੀਆਂ ਕਲੀਆਂ ਦੀ ਭਾਜੀ ਬਣਦੀ ਹੈ।

ਨਾਲ ਕੇਲ[1], ਕੇਲਾ, ਬਿੰਬ[2] ਜਾਲ[3]।
[1]ਨਲੇਰ, ਖੋਪੇ ਦਾ ਬ੍ਰਿੱਛ। [2]ਰਕਤ ਫਲਾ, ਕੁੰਦਰੂ ਫਲ, ਜਿਸ ਦਾ ਰੰਗ ਲਾਲ ਹੁੰਦਾ ਹੈ। [3]ਬਹੁਤੇ।

ਜਾਲ[1] ਬੇਰ, ਸੀਤਾ ਫਲ, ਰਾਮ[2]।
[1]ਪੀਲੂ ਦਾ ਬ੍ਰਿੱਛ, ਵਣ। [2]ਰਾਮ ਫਲ।

ਰਾਮ ਦਾਇ[1] ਲੀਚੀ ਵਰ ਆਮ[2] ॥੬੮॥
[1]ਆਰਾਮ (ਸੁਖ) ਦੇਣ ਵਾਲੇ। [2]ਲੀਚੀ ਤੇ ਚੰਗੇ ਅੰਬਾਂ ਦੇ (ਦਰੱਖ਼ਤ)।

ਆਮ ਖਜੂਰ[1], ਖਿਰਨੀ[2], ਖੱਖਰੀ[3]।
[1]ਬਹੁਤੀਆਂ ਖਜੂਰਾਂ। [2]ਨਮੋਲੀ ਵਰਗੇ ਇਕ ਮਿੱਠੇ ਫਲ ਦਾ ਬ੍ਰਿੱਛ। [3]ਖੱਖੜੀਆਂ (ਦੇ ਫਲ)।

ਖਰੀ ਅੰਜੀਰ[1] ਅੰਗੂਰੈਂ ਦੱਖਰੀ[2]।
[1]ਚੰਗੀਆਂ ਅੰਜੀਰਾਂ। [2]ਸੋਹਣੀਆਂ ਅੰਗੂਰਾਂ ਦੀਆਂ (ਵੇਲਾਂ)।

ਦੱਖ ਰੀਝਤ ਪਿਖਿ ਆੜੂ, ਕੱਟਲੈਂ[1]।
[1]ਦੱਛ ਪ੍ਰਜਾ ਪਤਿ ਪ੍ਰਸੰਨ ਹੁੰਦਾ ਹੈ ਆੜੂ ਤੇ ਕਟਹਲ (ਦੇ ਦਰੱਖ਼ਤ) ਦੇਖ ਕੇ।

ਕਟਲ[1], ਕੱਠ[2], ਗੋਲ੍ਹੈਂ ਬਿਲ ਬਟਲੈ[3] ॥੬੯॥
[1]ਪਨਸ ਦਾ ਦਰੱਖ਼ਤ। [2]ਇਕ ਤਰ੍ਹਾਂ ਦਾ ਫਲਦਾਰ ਦਰੱਖ਼ਤ। [3]ਬਿਲ ਦੇ ਫਲ ਤੇ ਬੋਹੜ ਦੀਆਂ ਗੋਲ੍ਹਾਂ (ਬੋਹੜ ਦੇ ਫਲਾਂ ਨੂੰ ਗੋਲ੍ਹਾਂ ਕਹਿੰਦੇ ਹਨ)।

ਬਟਲੈਰਾਚੀ, ਭੜ[1], ਤਰਬੂਜ[2]।
[1]ਫਲਦਾਰ ਬ੍ਰਿੱਛ। [2]ਹਿੰਦਵਾਣਾ-ਮਤੀਰਾ।

ਬੂਜ[1], ਨਾਸ਼ਪਾਤੀ, ਖਰਬੂਜ[2]।
[1]ਬਿਜੌਰਾ-ਨਿੰਬੂ ਦੀ ਜਾਤ ਦਾ ਇਕ ਬੂਟਾ, ਜਿਸ ਦੇ ਫਲ ਸੰਗਤਰੇ ਵਰਗੇ ਹੁੰਦੇ ਹਨ। [2]ਖ਼ਰਬੂਜ਼ੇ।

ਬੂਜਕ[1], ਬੀਹ[2], ਨੇਉਜ[3], ਬੇਧਾਰੀ।
[1]ਚਕੋਧਰਾ (ਚਕੋਤਰਾ)-ਗੋਲ ਕੱਦੂ ਜਿਹਾ ਇਕ ਵੱਡੇ ਕੱਦ ਦਾ ਨਿੰਬੂ। [2]ਵੀਹ ਦਾਣਾ। [3]ਨਿਉਜਾ (ਚਿਲਗੋਜ਼) ਚੀਲ ਦੇ ਫਲ ਚੋਂ ਨਿਕਲਿਆ ਇਕ ਮੇਵਾ।

ਦਾਰੀ ਦੇਵ[1], ਬਿਦਾਮ, ਬਿਦਾਰੀ[2] ॥੭੦॥
[1]ਦੇਵਦਾਰ, ਦਯਾਰ। [2]ਬਿਦਾਰੀ ਕੰਦ-ਇਕ ਤਰ੍ਹਾਂ ਦਾ ਕੰਦ ਜੋ ਜੰਗਲੀ ਬੇਲ ਦੀ ਜੜ੍ਹ ਵਿੱਚ ਹੁੰਦਾ ਹੈ।

ਦਾਰੀ ਸੇ ਜਾਮਨ[1], ਜਰਦਾਲੂ[2]।
[1]ਦਿਉਦਾਰ ਵਰਗੇ ਜਾਮਨਾਂ ਦੇ ਦਰੱਖ਼ਤ। [2]ਕਾਠੀ ਖੁਰਮਾਨੀ।

ਦਾਲੂ[1] ਸ਼ੱਕਰ ਕੰਦੀ[2] ਆਲੂ।
[1]ਦਾਲ ਹਲਦੀ। [2]ਸ਼ਕਰ ਕੰਦ-ਅਰਬੀ ਦੀ ਸ਼ਕਲ ਦਾ ਇਕ ਕੰਦ।

ਆਲੂਚੇ, ਲੋਕਾਠ, ਸਿੰਘਾੜੂ[1]।
[1]ਸਿੰਘਾੜਾ-ਜਲ 'ਚ ਹੋਣ ਵਾਲੀ ਇਕ ਸਬਜ਼ੀ।

ਘਾੜੂਕੇ[1], ਖਾਰੋਟ[2], ਲਸਾੜੂ[3] ॥੭੧॥
[1]ਇਕ ਤਰ੍ਹਾਂ ਦਾ ਫਲ। [2]ਅਖਰੋਟ। [3]ਲਸੂੜਾ-ਇਕ ਫਲਦਾਰ ਬ੍ਰਿੱਛ ਜਿਸ ਦੇ ਫਲ ਬੇਰ ਦੀ ਸ਼ਕਲ ਦੇ ਲੇਸਦਾਰ ਹੁੰਦੇ ਹਨ।

ਸਾੜੂ[1], ਸਰਦੇ[2] ਗਾਜਰ, ਮੂਲੀ।
[1]ਸਾੜੀਆਂ। [2]ਕਾਬਲੀ ਖ਼ਰਬੂਜ਼ੇ।

ਮੂਲੀ ਫਰੀਦ ਕੰਦ ਮਾਖੂਲੀ[1]।
[1](ਫਰੀਦ) ਅਦੁਤੀ (ਮਾਖੂਲੀ) ਸਹੀ ਮੂਲ ਕੰਦ। (ਮਾਖੂਲੀ, ਮਾਕੂਲ-ਸਹੀ, ਠੀਕ, ਯੋਗ।)

ਖੂਲੀਚੇ[1] ਕਾਰੌਂਦੇ[2] ਪਿੱਪੀ।
[1]ਇਕ ਤਰ੍ਹਾਂ ਦਾ ਬ੍ਰਿੱਛ। [2]ਨਿੰਬੂ ਜਿਹੇ ਪੱਤਿਆਂ ਦਾ ਇਕ ਕੰਡੇਦਾਰ ਬੂਟਾ ਜਿਸ ਦੇ ਫਲਾਂ ਦਾ ਅਚਾਰ ਪੈਂਦਾ ਹੈ।

ਪਿੱਪੀਹਾ, ਤੂਤ, ਨਾਖਸਾ[1] ਚਿੱਪੀ[2] ॥੭੨॥
[1]ਕਸ਼ਮੀਰੀ ਤੇ ਕਾਬਲੀ ਨਾਸ਼ਪਾਤੀ। [2]ਛਿੱਪੀ।

ਚਿੱਪੀ[1], ਜਿਮੀਕੰਦ, ਗਾਲੋਟੂ[2]।
[1]ਦਰਿਆਈ ਨਲੇਰ। [2]ਗਿਲੋਟ-ਆਲੂ ਦੀ ਕਿਸਮ ਦਾ ਇਕ ਜੰਗਲੀ ਕੰਦ।

ਲੋਟੂ ਕੰਦ[1], ਮੂੰਗ ਫਲ[2] ਮੋਠੂ।
[1]ਇਕ ਤਰ੍ਹਾਂ ਦਾ ਕੰਦ। [2]ਮੂੰਗਫਲੀ।

ਮੋਠੂਰੇ, ਫਾਲਸਾ[1], ਸਪੂਰੀ[2]।
[1]ਇਕ ਬੂਟਾ ਜਿਸ ਨੂੰ ਖਟ-ਮਿੱਠੇ ਫਲ ਲੱਗਦੇ ਹਨ। [2]ਸੁਪੂਰ-ਬਿਜਉਰੇ ਦਾ ਬੂਟਾ ਤੇ ਫਲ।

ਪੂਰੀ ਬੀਜ ਅਮਰੂਜ[1] ਕੰਦੂਰੀ ॥੭੩॥
[1]ਅਮਰੂਦ।

ਦੂਰੀ ਦੂਰੀ ਲੌ ਇਹੁ ਖਬਰੈਂ।
ਵਰੈਂ[1] ਭਈ, ਮੁਨਿ ਆਵਤਿ ਜਵਰੈਂ[2]। — [1]ਸ੍ਰੇਸ਼ਟ। [2]ਬਹੁਤੇ।
ਵਰੈਂ ਆਇ ਤਿਸ ਗਿਰ ਬਨ ਮੌ ਹੈਂ[1]। — [1]ਤਿਸ ਪਹਾੜ ਤੇ ਬਨ ਵਿੱਚ ਆ ਕੇ ਵੜਦੇ ਹਨ।
ਮੋਹੈਂ ਮਨ ਪਿਖਿ ਫਲ ਅੰਬੋਹੈਂ[1] ॥੭੪॥ — [1]ਬਹੁਤੇ ਫਲ।
ਬੋਹੈ ਬਾਹੈ ਨਹਿੰ ਤਿਸ ਕੋਹੀ[1]। — [1]ਤਿਨਾਂ ਨੂੰ ਕੋਈ ਵੀ ਵਾਹੁੰਦਾ ਤੇ ਬੀਜਦਾ ਨਹੀਂ।
ਕੋਹੀ[1] ਖੈਹੈਂ ਮੇਵੇ ਜੋਹੀ[2]। — [1]ਪਹਾੜੀਏ। [2]ਦੇਖ ਕੇ।
ਜੋ ਹੀਯ ਰੁਚੈ ਵਸਤੁ ਸੋ ਖਾਹੀ।
ਖਾਹੀ[1] ਜੋ ਜਿਸ ਕਾ, ਸੋਪਾਹੀ[2] ॥੭੫॥ — [1]ਚਾਹਵਾਨ। [2]ਪਾ ਲੈਂਦਾ ਹੈ।
ਪਾਹੀ[1] ਮਾਲਕ ਕੋ ਨ ਕਹਾਈ। — [1]ਪਾਹੀ-ਗੈਰ ਮਾਲਕ।
ਹਾਈ ਜੀਵਨਿ ਤਹਾਂ ਟਿਕਾਈ[1]। — [1]ਜੀਵਾਂ ਨੂੰ ਮਾਰਨ ਵਾਲੇ (ਸ਼ੇਰ ਆਦਿ ਜਾਨਵਰ) ਓਥੇ ਟਿਕੇ ਰਹਿੰਦੇ ਹਨ।
ਕਾਈ ਜਾਤਿ ਨ ਕਿਹ ਦੁਖ ਦੇਵੈ[1]। — [1]ਕਿਸੇ ਜਾਤੀ ਦੇ (ਜਾਨਵਰ) ਨੂੰ ਕੋਈ ਵੀ ਦੁੱਖ ਨਹੀਂ ਦੇਂਦਾ।
ਦੇਵੈਂ ਰਚਯੋਂ ਬਨ ਆਭੇਵੈ[1] ॥੭੬॥ — [1]ਦੇਵਤਿਆਂ ਨੇ ਭੇਦ-ਰਹਿਤ ਜੰਗਲਰਚਿਆ ਹੈ।
ਭੇਵੈ ਲਖ ਹੈਂ[1], ਮੁਨਿ ਸ ਪਰੀਤੀ। — [1]ਭੇਦ ਜਾਣਦੇ ਹਨ।
ਰੀਤੀ ਸਬਿ ਨੇ ਗਹੀ ਬਿਨੀਤੀ[1] ॥੭੭॥ — [1]ਨਿੰਮ੍ਰਤਾ ਵਾਲੀ।

ਚਿੱਤ੍ਰਪਦਾ ਛੰਦ*:

*ਇਹ ਛੰਦ ਚਿੱਤ੍ਰਪਦਾ ਨਹੀਂ ਕਿਉਂਕਿ ਚਿਤ੍ਰਪਦਾ ਛੰਦ ਦਾ ਲੱਛਣ ਹੈ ਪ੍ਰਤਿਚਰਨ ਸੱਤ ਭਗਣ ਗਣ ਅੰਤ ਗੁਰ ਲਘ ਸ਼ੀ, ਸ਼ੀ, ਸ਼ੀ, ਸ਼ੀ, ਸ਼ੀ, ਸ਼ੀ, ਸ਼ੀ, ਸ਼ੀ, ਸ਼ੀ, ।, ਇਹ ਉਪ੍ਰੋਕਤ ਲੱਛਣ ਇਸ ਛੰਦ ਵਿੱਚ ਨਹੀਂ ਘਟਦਾ। ਮਾਤ੍ਰਾ ਭਾਵੇਂ ੩੧ ਹਨ ਪਰ ਗਣਾਂ ਦਾ ਹਿਸਾਬ ਤੇ ਅੰਤ ਗੁਰ ਲਘ ਦੀ ਸ਼ਰਤ ਪੂਰੀ ਨਹੀਂ ਹੁੰਦੀ। ਇਸ ਛੰਦ ਦੀਆਂ ਕੁਲ ਮਾਤ੍ਰਾਂ ੩੧ ਹਨ ਤੇ ੧੬ ਤੇ ੧੫ ਮਾਤ੍ਰਾਂ ਉਪਰ ਬਿਸ੍ਰਾਮ ਅੰਤ ਦੋ ਗੁਰ ਹਨ ਇਸ ਲਈ ਇਹ ਸ੍ਵੈਯਾ ਦਾ ਦੂਜਾ ਰੂਪ 'ਬਾਣ' ਹੈ। ਦੇਖੋ ਭਾਈ ਕਾਨ੍ਹ ਸਿੰਘ ਰਚਿਤ ਗੁਰ ਛੰਦ ਦਿਵਾਕਰ ਦਾ ਪੰਨਾ ੯੦।

ਨੀਤੀ[1] ਉੱਤਮ ਕੀਤੀ ਸਬਿ ਨੇ, — [1]ਨਿੱਤ ਦੀ ਕ੍ਰਿਆ।
ਪਸੁ ਪੰਖੀ ਜੋ ਤਹਾਂ ਬਸਾਤ।
ਸਾਂਤ ਚਿੱਤ ਸਬ ਹੀ ਕੇ ਹੂਏ,
ਬਿਚਰੈਂ ਬੈਰ ਬਿਹਾਇ[1] ਬਖਜਾਤ[2]। — [1]ਦੂਰ ਕਰਕੇ। [2]ਪ੍ਰਗਟ।
ਖਾਤਿ ਨ ਚੀਤੇ ਮ੍ਰਿਗ ਨਿਚੀਤੇ[1], — [1]ਚਿੱਤ੍ਰੇ ਖਾਂਦੇ ਨਹੀਂ (ਜਿਸ ਕਰਕੇ) ਹਰਨ ਬੇ-ਫ਼ਿਕਰ ਫਿਰਦੇ ਹਨ।
ਫਿਰਨਿ ਅਭੀਤੇ ਅਜਾ ਬਘਜਾੜ[1]। — [1]ਬਘਿਆੜਾਂ ਤੋਂ ਬਕਰੀਆਂ ਨਿਡੱਰ ਫਿਰਦੀਆਂ ਹਨ।
ਆੜ ਪਰੇ ਰਹਿੰ ਗਈ ਨ ਛੌਨੇ,
ਸਿੰਘ ਨ ਸਾਕੈਂ ਤਿਨੈ ਉਪਾੜ[1] ॥੭੮॥ — [1](ਸ਼ੇਰਾਂ ਦੇ) (ਆੜ) ਆਸਰੇ ਵਿੱਚ (ਬੱਕਰੀ ਦੇ ਬੱਚੇ) ਪਏ ਰਹਿੰਦੇ ਹਨ (ਉਹ ਉਨ੍ਹਾਂ ਕੋਲ) ਨਹੀਂ ਜਾਂਦੀ, ਸ਼ੇਰ ਉਨ੍ਹਾਂ (ਬੱਚਿਆਂ) ਨੂੰ ਪਾੜ ਨਹੀਂ ਸਕਦੇ।

ਪਾੜਤ ਸਿਖੀ ਨ ਅਹਿ ਸੁਤ ਤਾਈਂ,
ਚਾੜ੍ਹਿ ਪੀਠਿ ਬਲਿਕੇ ਖੇਲਾਇ[1]। — [1]ਮੋਰ ਸੱਪਾਂ ਦੇ ਬੱਚਿਆਂ ਨੂੰ ਪਾੜਦੇ ਨਹੀਂ ਸਗੋਂ ਪਿੱਠ ਤੇ ਚੜ੍ਹਾ ਕੇ ਖਿਡਾਉਂਦੇ ਹਨ।

ਲਾਇ ਪ੍ਰੀਤਿ ਬਟੇਰ ਬਾਜ ਸਿਉਂ,
ਖੇਲਤਿ ਲਗਰ[1] ਚਿਰੀ ਹਰਖਾਇ। — [1]ਲਗੜ-ਬਾਜ਼ ਵਰਗਾ ਇਕ ਸ਼ਿਕਾਰੀ ਜਾਨਵਰ।
ਖਾਇ ਨ ਕੁਹੀ[1] ਕਪੋਤੈਂ[2] ਕੁੰਜੈ[3], — [1]ਇਕ ਸ਼ਿਕਾਰੀ ਪੰਛੀ। [2]ਕਬੂਤਰਾਂ ਤੇ। [3]ਕੂੰਜਾਂ ਨੂੰ।

| | |
|---|---|
| ਕੇਹਰ ਗਜ-ਸੁਤ ਲਾਇ ਪਰੀਤਿ[1]। | [1]ਸ਼ੇਰ ਨੇ ਹਾਥੀ ਦੇ ਪੁੱਤਰਾਂ ਨਾਲ ਪ੍ਰੀਤੀ ਲਾਈ ਹੈ। |
| ਰੀਤਿ ਗਹੀ ਸਬਿ ਨੇ ਸਜਨਾਈ[1], | [1]ਮਿੱਤ੍ਰਤਾ ਵਾਲੀ। |
| ਬਿਚਰਤਿ ਨੀਤਿ ਮਿਲੇ ਆਭੀਤ[1] ॥੭੯॥ | [1]ਨਿਡੱਰ ਹੋ ਕੇ। |
| ਭੀਤ[1] ਨ ਕੋਇ ਕਿਸੀ ਕੋ ਦੇਵਤ, | [1]ਡਰ। |
| ਲੇਤ ਨ ਭੈ ਕਾਹੂੰ ਕੋ ਜੀਵ। | |
| ਜੀਵ-ਚਿਰੰ ਲੌ ਮਰੈਂ ਸ੍ਵ ਇੱਛਤ[1], | [1]ਚਿਰ ਤੱਕ ਜਿਉਂ ਕੇ ਆਪਣੀ ਇੱਛਾ ਅਨੁਸਾਰ ਮਰਦੇ ਹਨ। |
| ਪਾਵੈਂ ਬੈਕੁੰਠ ਬਡੇ ਨਸੀਵ[1]। | [1]ਭਾਗਾਂ ਨਾਲ। |
| ਸੀਵ ਪਰੇਰੇ ਸਕੇ ਬਿਰਾਦਰ, | |
| ਭਏ ਸਬੈ[1] ਮੁਨਿ ਕੇ ਪ੍ਰਤਾਪ। | [1]ਸ਼ਿਵ (ਕਲਿਆਣ ਸਰੂਪ) ਪ੍ਰਮੇਸ਼ਰ ਦੇ ਪ੍ਰੇਰੇ ਹੋਏ ਸਾਰੇ ਸੱਕੇ ਭਰਾ ਹੋ ਗਏ। |
| ਤਾਪ ਸੂਲ ਆਦਿਕ ਰੁਜ[1] ਨਾਸੇ, | [1]ਰੋਗ। |
| ਆਧਿ ਬਜਾਧਿ ਉਪਾਧਿ ਨ ਬਿਆਪ ॥੮੦॥ | |
| ਆਪਨ ਪਰ ਕਰਿ[1] ਕੋਇ ਨ ਜਾਨੇ, | [1]ਆਪਣਾ ਪਰਾਇਆ ਕਰਨਾ। |
| ਸਮ ਸੁਭਾਵ ਭੇ ਜੀਵ ਅਜੀਵ[1]। | [1]ਚੇਤਨ ਤੇ ਜੜ੍ਹ ਇੱਕੋ ਸੁਭਾਵ ਵਾਲੇ ਹੋ ਗਏ। |
| ਜੀਵਨ ਕੀ ਗਨਤੀ ਕੋ ਕਢਹੀ, | |
| ਜਢ ਹੀ ਭਏ ਭਗਤਿ ਸਬਿ ਪੀਵ[1]। | [1]ਜੀਵਾਂ ਦੀ ਗਿਣਤੀ 'ਚ ਉਨ੍ਹਾਂ ਨੂੰ ਕੌਣ ਕਹਿ ਸਕਦਾ (ਕਿਉਂਕਿ ਉਹ) ਸਾਰੇ ਪੀਆ (ਪ੍ਰਮੇਸ਼ਰ) ਦੀ ਭਗਤੀ ਕਰ ਕੇ ਜੜ੍ਹ ਹੀ ਹੋ ਗਏ ਹਨ। |
| ਪੀਵਤ ਖਾਵਤ ਬਾਂਛਤ ਵਾ[1], ਛਿਤ | [1]ਉਹ। |
| ਬਰਸਤ ਸਮੇਂ ਸਮੇਂ ਘਨ ਵਾਰਿ[1]। | [1]ਧਰਤੀ ਦੇ ਉੱਤੇ ਸਮੇਂ ਸਮੇਂ ਸਿਰ ਬੱਦਲ ਦਾ ਪਾਣੀ ਵਰ੍ਹਦਾ ਹੈ। |
| ਵਾਰਿਨ ਜੱਯੇ[1] ਮੁਨਿ ਕਰਨੀ ਪਰ, | [1]ਵਾਰਨੇ ਜਾਈਏ॥ |
| ਮਰੈ ਨ ਸੁਤ, ਪਿਤ ਮਾਤ ਅਗਾਰਿ[1] ॥੮੧॥ | [1]ਅੱਗੇ। |
| ਗਾਰਿ ਨ ਕਾਂਹਿ ਨਿਕਾਰਤ ਕੋਊ, | |
| ਪਾਰਤਿ[1] ਪ੍ਰਨ ਪ੍ਰੇਮ ਉੱਦਾਰ। | [1]ਪਾਲਦੇ ਹਨ। |
| ਦਾਰ ਪੂਤਰੀ[1] ਸਮ ਸਬਿ ਕੇ ਮਨ, | [1]ਕਠ-ਪੁਤਲੀ ਵਾਂਗ। |
| ਕਰਤ ਕ੍ਰਿਯਾ ਮੁਨਿ ਕੇ ਅਨੁਸਾਰ। | |
| ਸਾਰ ਗਰਾਹੀ[1] ਆਤਮ ਦਰਸੀ[2], | [1]ਤੱਤ ਦੇ ਗ੍ਰਹਣ ਕਰਨ ਵਾਲੇ। [2]ਆਤਮਾ ਦੇ ਦਰਸ਼ਨ ਕਰਨ ਵਾਲੇ। |
| ਜਤੀ ਸਤੀ ਸਬਿ ਤਪਸੀ ਚਾਹਿ[1]। | [1]ਦੇਖੀਦੇ ਹਨ। |
| ਚਾਹਿ[1] ਏਕ ਪ੍ਰਭ ਕੀ ਮਨਿ ਰਾਖੈਂ, | [1]ਇੱਛਾ। |
| ਔਰ ਨ ਧਜਾਵੈਂ ਕੋਊ ਕਾਹਿੰ[1] ॥੮੨॥ | [1]ਕਿਸੇ ਨੂੰ। |
| ਕਾਹਿ ਨ ਹੋਇ[1] ਸੁਭਾਵ ਐਸ, | [1]ਕਿਉਂ ਨ ਹੋਵੇ। |
| ਜਹਿੰ ਦੁਸ਼ਟ ਦਵਨ ਤਪ ਰਹਜੋ ਕਮਾਇ। | |
| ਮਾਇਕ ਭਾਵ[1] ਸੁਭਾਵਕ ਨਾਸੇ, | [1]ਮਾਇਆ ਦੇ ਸੁਭਾਵ। |
| ਲਾਇਕ ਗਜਾਨ ਭਏ ਸਬਿ ਭਾਇ[1]। | [1]ਸਭ ਤਰ੍ਹਾਂ ਨਾਲ। |
| ਭਾਇ[1] ਧਰੈਂ ਸੁ ਕਰੈਂ ਨਿਤ ਸੰਗਤ, | [1]ਪ੍ਰੇਮ। |
| ਦੁਸ਼ਟ ਦਵਨ ਢਿਗ ਆਇ ਥਿਰਾਹਿੰ[1]। | [1]ਬੈਠਦੇ ਹਨ। |
| ਰਾਇ ਦੁਤੀ ਨਹਿੰ ਦੇਵਤ ਕੋਊ, | |

ਜੋ ਮੁਨਿ ਕੈਹੈ ਸੋਊ ਕਮਾਹਿਂ ॥ ੮੩ ॥
ਮਾਹ ਦਿਵਸ ਰਿਤੁ ਬਰਸ ਸਰਸ ਇਕ,
ਬਦਲੈ ਅੰਡ ਨ ਪਿੰਡ ਸੁਭਾਇ[1]।

[1]ਮਹੀਨੇ, ਦਿਨ, ਰੁੱਤਾਂ, ਵਰ੍ਹੇ ਅਨੰਦ ਸਹਿਤ ਇੱਕੋ ਹੀ (ਰਹਿੰਦੇ ਹਨ), ਬ੍ਰਹਮੰਡ ਤੇ ਸ਼ਰੀਰਾਂ ਦਾ ਸੁਭਾਵ ਨਹੀਂ ਬਦਲਦਾ।

ਭਾਹਿ[1] ਨ ਤ੍ਰਿਸ਼ਨਾ ਕਾਂਹਿ ਜਲਾਵੈ,
[1]ਅੱਗ।
ਹਿਮ ਗਿਰ ਜਯੋਂ[1] ਸਬਿ ਸ਼ਾਂਤ ਸਰੂਪ।
[1]ਹਿਮਾਲਾ ਪਹਾੜ ਵਾਂਗ।
ਰੂਪ ਪ੍ਰਭੂ ਕਾ ਮੁਨਿ ਕੋ ਹੇਰੈਂ[1],
[1]ਦੇਖਦੇ ਹਨ।
ਟੇਰੈਂ[1] ਉਸਤਤਿ ਛੰਦ ਅਨੂਪ* ॥ ੮੪ ॥
[1]ਉਚਾਰਦੇ ਹਨ। *ਅੰਕ ਨੰ. ੮੪ ਦੀਆਂ ਤਿੰਨ ਹੀ ਤੁਕਾਂ ਹਨ। ਛੰਦ ਦੀ ਦੂਜੀ ਤੁਕ ਕਿਤੇ ਛਪਣ ਸਮੇਂ ਰਹਿ ਗਈ ਜਾਪਦੀ ਹੈ ਜੋ ਖੋਜ ਤਲਬ ਹੈ।

ਨੂਪਰ[1] ਬਾਂਧਿ ਨ੍ਰਿਤ[2] ਕੋ ਕਰਹੀਂ,
[1]ਝਾਂਜਰਾਂ। [2]ਨਾਚ।
ਭਰਹੀਂ ਸੁਰ ਕੋ ਬਾਦ[1] ਬਜਾਇ।
[1]ਵਾਜੇ।
ਜਾਇ ਕੋਇ ਮੁਨਿ ਚਰਨੀ ਲਾਗੈ,
ਇਕ ਭੁਜ ਦ੍ਵੈ ਭੁਜ ਕੋਇ ਸੁਕਾਇ[1]।
[1]ਕਿਸੇ ਨੇ ਇਕ ਤੇ ਕਿਸੇ ਨੇ ਦੋਵੇਂ ਬਾਹਾਂ (ਤਪ ਕਰ ਕੇ) ਸੁਕਾਈਆਂ ਹੋਈਆਂ ਹਨ।

ਕਾਇ ਕੀਲ ਕੰਕਰ ਪਰ ਲੇਟਤਿ[1]
[1]ਕੋਈ ਕਿੱਲਾਂ ਤੇ ਕੋਈਰੋੜਾਂ 'ਤੇ ਲੇਟਦਾ ਹੈ।
ਭੇਟਤਿ ਪਾਂਚ ਅਗਨਿ ਤਪ ਕੋਇ[1]।
[1]ਕੋਈ ਪੰਜ ਅੱਗਾਂ ਮੇਲ ਕੇ ਤਪ ਕਰਦਾ ਹੈ।
ਕੋਇਲ ਪੂਦਨਾ ਜਿਮ ਕੋ ਕੂਕਤ
ਤੂੰਹੀਂ ਤੂੰਹੀ ਕੋ ਬੇਦ ਬਿਲੋਇ[1] ॥ ੮੫ ॥
[1]ਕੋਈ ਕੋਇਲ ਤੇ ਪੂਦਨੇ (ਪੰਛੀ) ਵਾਂਗ ਤੁਹੀਂ ਤੁਹੀਂ ਬੋਲ ਰਿਹਾ ਹੈ ਤੇ ਕੋਈ ਵੇਦ ਦੀ ਵਿਚਾਰ ਕਰ ਰਿਹਾ ਹੈ।

ਲੋਇਨ ਮੂੰਦ ਥਿਰੇ ਹੈਂ ਕੇਤੇ,
ਆਸਨ ਰਹੇ ਚੁਰਾਸੀ ਸਾਧ।
ਸਾਧਨ ਕਰਤ ਵਿਰਾਗਾਦਿਕ ਕੋ,
ਲਟਕਤ ਊਰਧ[1] ਯੁਤ ਅਹਿਲਾਦ[2]।
[1]ਪੁੱਠਾ। [2]ਅਨੰਦ ਸਹਿਤ।
ਲਾਦ ਪੀਠ ਪੈ ਬੋਝ ਥਿਰੇ ਕੋ,
ਜਲ ਧਾਰਾ ਲੇਵਤਿ ਹਰਖਾਇ।
ਖਾਇ ਦੂਬ[1] ਕੋਊ ਸਿਕਤਾ[2] ਹੀ,
[1]ਘਾਹ। [2]ਰੇਤ।
ਕ੍ਰਿਸ ਚੰਦ੍ਰਾਯਨ ਕੋਇ ਰਖਾਇ[1] ॥ ੮੬ ॥
[1]ਕੋਈ ਚੰਦ੍ਰਾਇਣ ਵਰਤਰੱਖ ਕੇ ਸ਼ਰੀਰ ਨੂੰ (ਕ੍ਰਿਸ) ਕਮਜ਼ੋਰ ਕਰਦਾ ਹੈ (ਚੰਦ੍ਰਾਇਣ ਵਰਤ-ਚੰਦ੍ਰਮਾ ਦੇ ਵਧਣ ਘਟਣ ਨਾਲ ਗ੍ਰਾਹੀਆਂ ਦਾ ਵਧਾਉਣਾ ਘਟਾਉਣਾ।)

ਕਰਤਿ ਸੀਤਲੀ ਕੁੰਭਕ ਕੇਤੇ[1],
[1](ਸੀਤਲੀ) ਚੰਦ੍ਰਮਾ ਦੀ ਨਾੜੀ (ਇੜਾ) ਦੁਆਰਾ ਸਾਹਾਂ ਨੂੰ ਚੜ੍ਹਾ ਕੇ (ਸੁਖਮਨਾ ਨਾੜੀ ਵਿੱਚ) (ਕੁੰਭਕ) ਠਹਿਰਾਉਂਦੇ ਹਨ।

ਨੇਤੀ[1] ਧੋਤੀ[2] ਪ੍ਰਾਣਾਯਾਮ[3]।
[1]ਹਠ ਯੋਗ ਦੀ ਇਕ ਕ੍ਰਿਆ, ਇਕ ਗਿੱਠ ਲੰਬਾ ਸੂਤ ਦਾ ਡੋਰਾ ਬਰੀਕ ਅਤੇ ਕੋਮਲ ਲੈ ਕੇ ਪ੍ਰਾਣਾਂ ਦੇ ਬਲ ਨਾਲ ਨਾਸਾਂ 'ਚ ਚੜ੍ਹਾ ਕੇ ਉਸ ਦਾ ਸਿਰਾ ਮੁੱਖ ਰਾਹੀਂ ਕੱਢਣਾ, ਦੋਵੇਂ ਸਿਰੇ ਡੋਰੇ ਦੇ ਫੜ ਕੇ ਨੱਕ ਅਤੇ ਕੰਠ ਦੀ ਸਫ਼ਾਈ ਕਰਨੀ। [2]ਹਠ ਯੋਗ ਦੀ ਇਕ ਕ੍ਰਿਆ, ਦੋ ਉਂਗਲਾਂ ਚੌੜਾ ਅਤੇ ਅੱਠ ਦਸ ਹੱਥ ਲੰਮਾ ਕਪੜਾ ਗਿੱਲਾ ਕਰ ਕੇ ਪਾਣੀ ਦੀ ਸਹਾਇਤਾ ਨਾਲ ਨਿਗਲਨਾ ਅਤੇ ਥੋੜ੍ਹਾ ਚਿਰ ਠਹਿਰ ਕੇ ਬਾਹਰ ਕੱਢਣਾ, ਇਉਂ ਅੰਤੜੀਆਂ ਦੀ ਮੈਲ ਦੂਰ ਹੁੰਦੀ ਹੈ। [3]ਯੋਗ ਦਾ ਚੌਥਾ ਅੰਗ-ਸਾਹਾਂ ਦੇ ਅੰਦਰ ਬਾਹਰ ਆਉਣ ਦੀ ਚਾਲ ਨੂੰ ਆਪਣੇ ਵੱਸ ਕਰਨਾ।

ਸੰਜਮ[1] ਨੇਮ[2] ਨਿਬਾਹਿਤ ਕੋਊ,
[1]ਮਨ ਇੰਦ੍ਰੀਆਂ ਨੂੰ ਵਿਕਾਰਾਂ ਤੋਂ ਰੋਕਣਾ। [2]ਯੋਗ ਦਾ ਇਕ ਅੰਗ ਅਰਥਾਤ ਤਪ, ਸੰਤੋਖ, ਪਵਿੱਤ੍ਰਤਾ, ਵਿੱਦਿਆ ਅਭਿਆਸ, ਦਾਨ ਆਦਿ ਦਾ ਇਕ-ਰਸ ਪਾਲਨ।

ਭੂਚਰ[1] ਖੇਚਰ[2] ਮੁੰਦਰਾ ਆਮ[3]।
[1]ਭੂਚਰੀ ਮੁੰਦਰਾ-ਆਸਨ ਲਾ ਕੇ ਦੋਹਾਂ ਭੌਂਹਾਂ ਦੇ ਵਿਚਕਾਰ ਨਿਗਾਹ ਟਿਕਾ ਕੇ ਪ੍ਰਾਨ ਅਤੇ ਅਪਾਨ ਨੂੰ ਇਕੱਠਿਆਂ ਕਰ ਕੇ ਯੋਗ ਅਭਿਆਸ ਕਰਨ ਦੀ ਕ੍ਰਿਆ। [2]ਹਠ ਯੋਗੀਆਂ ਦੀ ਇਕ ਧਾਰਣਾ-ਮਾਲਸ਼ ਕਰ ਕੇ ਅਤੇ ਜੀਭ ਖਿੱਚ ਕੇ ਇੰਨੀ ਲੰਮੀ ਕਰਨੀ ਕਿ ਮੁੜ ਕੇ ਤਾਲੂਏ 'ਚ ਫਸਾਈ ਜਾ ਸਕੇ, ਇਸ ਤਰ੍ਹਾਂ ਪ੍ਰਾਣਰੋਕਣ ਨਾਲ ਮੱਥੇ 'ਚ ਇਸਥਿਤ ਚੰਦ੍ਰਮਾਂ ਤੋਂ ਅੰਮ੍ਰਿਤ ਟਪਕਦਾ ਹੈ ਤੇ ਯੋਗੀ ਦੀਰਸਨਾ 'ਤੇ ਡਿੱਗਦਾ ਹੈ। [3]ਬਹੁਤੇ (ਕਰਦੇ ਹਨ)।

ਕੋ ਬੀਰਾਸਨ[1] ਗਰੁੜਾਸਨ[2] ਕੋ,
[1]ਯੋਧਾ ਦਾ ਆਸਨ, ਸੱਜਾ ਗੋਡਾ ਜ਼ਮੀਨ ਤੇ ਧਰ ਕੇ ਖੱਬਾ ਗੋਡਾ ਖੜਾ ਕਰ ਕੇ ਸਾਰਾ ਭਾਰ ਸੱਜੇ ਪੈਰ ਤੇ ਦੇ ਕੇ ਬੈਠਣਾ। (ਅ) ਦੋਵੇਂ ਗੋਡੇ ਜੋੜ ਕੇ ਪੈਰਾਂ ਨੂੰ ਨਿਤੰਬਾਂ ਹੇਠਰਖ ਕੇ ਛਾਤੀ ਅਕੜਾ ਕੇ ਬੈਠਣਾ। [2]ਗਰੁੜ ਪੰਛੀ ਵਾਂਗ ਬੈਠਣਾ।

ਸ਼ੌਰਾਸਨ[1] ਸ਼ਵ ਆਸਨ[2] ਲਾਇ।
[1]ਵਿਸ਼ਨੂੰ ਵਾਂਗ ਬੈਠਣਾ (ਸ਼ੌਰਿ-ਵਿਸ਼ਨੂੰ)। [2]ਮੁਰਦੇ ਵਾਂਗ ਬੈਠਣਾ।

ਕੱਛਪ ਆਸਨ[1] ਕੋਇ ਕਪਾਲੀ[2],
[1]ਕੱਛੂ ਵਾਂਗ ਬੈਠਣਾ। [2]ਦੋਵੇਂ ਲੱਤਾਂ ਉਪਰ ਕਰ ਕੇ ਸਿਰ ਪਰਨੇ ਖੜੇ ਹੋਣਾ।

ਪਦਮਾਸਨ[1] ਸਿੰਘਾਸਨ[2] ਕਾਇ[3] ॥੮੭॥
[1]ਕੰਵਲ ਵਾਂਗ ਬੈਠਣਾ, ਸੱਜੇ ਪੱਟ 'ਤੇ ਖੱਬਾ ਪੈਰ, ਖੱਬੇ ਪੱਟ 'ਤੇ ਸੱਜਾ ਪੈਰਰਖ ਕੇ ਪਿੱਠ ਪਿਛੋਂ ਦੀ ਹੱਥ ਕਰ ਕੇ ਸੱਜੇ ਹੱਥ ਨਾਲ ਸੱਜੇ ਪੈਰ ਦਾ ਅੰਗੂਠਾ ਤੇ ਖੱਬੇ ਹੱਥ ਨਾਲ ਖੱਬੇ ਪੈਰ ਦਾ ਅੰਗੂਠਾ ਫੜਨਾ, ਛਾਤੀ ਤੋਂ ਚਾਰ ਉਂਗਲ ਦੀ ਵਿੱਥ ਤੇ ਠੋਡੀਰਖ ਕੇ ਨੱਕ ਦੀ ਨੋਕ ਉਪਰ ਨਜ਼ਰ ਜਮਾਉਣੀ। [2]ਸ਼ੇਰ ਵਾਂਗ ਬੈਠਣਾ=ਗੁਦਾ ਅਤੇ ਲਿੰਗ ਦੇ ਵਿਚਕਾਰ ਜੋ ਸਿਉਣ ਹੈ ਉਸ ਉਪਰ ਪੈਰਾਂ ਦੇ ਗਿੱਟੇ ਜਮਾ ਕੇ ਬੈਠਣਾ, ਗੋਡਿਆਂ 'ਤੇ ਦੋਵੇਂ ਹੱਥਰੱਖ ਕੇ ਨੱਕ ਦੀ ਨੋਕ 'ਤੇ ਟਿਕਟਿਕੀ ਲਾਉਣੀ। [3]ਕੋਈ।

ਖੜਾ ਰਹੇ ਕੋ ਪੜਾ ਰਹੇ[1]
[1]ਪਿਆ ਰਹਿੰਦਾ ਹੈ।

ਕੋ ਲੜਾ ਰਹੇ ਹੈ ਧੜਾ ਸੁ ਬਾਂਧ[1]।
[1]ਕੋਈ ਧੜਾ ਬੰਨ੍ਹ ਕੇ ਲੜਦਾ ਰਹਿੰਦਾ ਹੈ।

ਪਢਿਤਿ[1] ਬੇਦਾਂਤ ਨਜਾਇ ਮੀਮਾਂਸਾ,
[1]ਪੜ੍ਹਦੇ ਹਨ।

ਸਾਂਖ ਪਤੰਜਲ ਕੋਊ ਸਾਂਧ[1]।
[1]ਸਿੰਨ੍ਹਦੇ ਭਾਵ ਗਹੁ ਨਾਲ ਵਿਚਾਰਦੇ ਹਨ।

ਚਰਚਾ ਕਰਤਿ ਗਜਾਨ ਪਰਚਾ ਕੋ[1]
[1]ਕੋਈ ਕਰਾਮਾਤ ਦਾ ਚਮਤਕਾਰ (ਵਿਖਾਉਂਦਾ ਹੈ)।

ਅਰਚਾ[1] ਹਰਿ ਹਰ ਕਰਿ ਹੈਂ ਕਾਇ[2]।
[1]ਪੂਜਾ। [2]ਕੋਈ।

ਅਗਨਿ ਹੋਤ੍ਰੀ ਕੋ ਸ੍ਰੁਤਿ ਪਾਠੀ,
ਬ੍ਰਹਮਚਰਯ ਆਚਰਯ ਰਖਾਇ[1] ॥੮੮॥
[1]ਕੋਈ ਅੱਗ 'ਚ ਹਵਨ ਕਰ ਰਿਹਾ ਹੈ, ਕੋਈ ਵੇਦ ਦਾ ਪਾਠ ਕਰਦਾ ਹੈ ਅਤੇ ਕੋਈ ਅਸਚਰਜ ਬ੍ਰਹਮ ਚਰਜਰਖਦਾ ਹੈ।

ਜਲ ਹਾਰੀ ਤ੍ਰਿਣ ਚਾਰੀ ਕੇਤਕ,
ਨਿਰਹਾਰੀ ਆਧਾਰੀ ਨਾਮ[1]।
[1]ਕਿਤਨੇ ਕੁ (ਤਪਸੀ) ਪਾਣਾ ਦਾ ਹੀ ਭੋਜਨ ਕਰਦੇ ਹਨ ਅਤੇ ਕਿਤਨੇ ਕੁ ਘਾਹ ਖਾਂਦੇ ਹਨ, ਕਈ ਭੋਜਨ ਤੋਂ ਬਿਨਾਂ ਨਾਮ ਦੇ ਆਸਰੇ (ਰਹਿੰਦੇ ਹਨ)।

ਏਕ ਚਰਨ ਧਰਿ ਧਰਨਿ ਖਰੋ ਕੋ,
ਨਗਨ ਮਗਨ ਕੋ ਆਤਮਰਾਮ[1]।
[1]ਕੋਈ ਇਕ ਪੈਰ ਧਰਤੀ 'ਤੇਰੱਖ ਕੇ ਖੜਾ ਹੈ, ਕੋਈ ਨੰਗਾ ਹੀ ਆਤਮਾਰਾਮ ਵਿੱਚ ਮਸਤ ਹੈ।

ਕੋਊ ਦਿਗੰਬਰ ਮ੍ਰਿਗੰਬਰ ਕੋ,
ਬਾਘੰਬਰ ਬਲ ਕਲ ਕੋ ਧਾਰ[1]।
[1]ਕੋਈ ਦਿਸਾ ਦੇ ਬਸਤ੍ਰ, ਕੋਈ ਹਰਨ ਦੀ ਖੱਲ ਦੇ ਬਸਤ੍ਰ, ਕੋਈ ਸ਼ੇਰ ਦੀ ਖੱਲ ਦੇ ਬਸਤ੍ਰ ਤੇ ਕੋਈ ਬ੍ਰਿੱਛਾਂ ਦੀ ਛਿਲ ਦਾ ਬਸਤ੍ਰ ਧਾਰ ਰਿਹਾ ਹੈ।

| | |
|---|---|
| ਕੋਊ ਧ੍ਯਾਨ ਤ੍ਰਿਕੁਟੀ[1] ਹਿਰਦੇ ਮੇਂ, | [1]ਦੋਹਾਂ ਭ੍ਰਵੱਟਿਆਂ ਦੇ ਵਿਚਕਾਰ ਦੀ ਥਾਂ। |
| ਧਾਰਤਿ ਪ੍ਰਭ ਕੋ ਦਸਵੇਂ ਦੁਆਰ ॥੮੯॥ | |
| ਕੇਤੇ ਮਸਤ ਸਮੱਸਤ ਬ੍ਰਹਮ ਲਖਿ[1], | [1]ਸਾਰਿਆਂ ਵਿੱਚ ਬ੍ਰਹਮ ਜਾਣ ਕੇ। |
| ਪਰਮਾਨੰਦ ਵਿਖੇ ਲਿਵ ਲੀਨ। | |
| ਜਗਤ ਲਖਤਿ ਤੀਨੋਂ ਤਨ[1] ਮਿੱਥ੍ਯਾ, | [1]ਤਿੰਨਾਂ ਦੇਹਾਂ (ਸਥੂਲ, ਸੂਖਮ, ਕਾਰਨ)। |
| ਇਨਿ ਤੇ ਪਰੇ ਆਤਮਾ ਚੀਨ। | |
| ਬ੍ਰਹਮੋਹੰ ਦਾਸੋਹੰ ਟੇਰਤਿ[1], | [1]ਕੋਈ ਕਹਿੰਦਾ ਹੈ ਮੈਂ ਬ੍ਰਹਮ ਹਾਂ, ਕੋਈ ਕਹਿੰਦਾ ਹੈ ਮੈਂ ਦਾਸ ਹਾਂ। |
| ਫੇਰਤਿ ਮਾਲਾ ਕੋ ਤ੍ਰੈਕਾਲ। | |
| ਕੋਊ ਪੁਰਖ ਬੈਰਾਟ[1] ਧ੍ਯਾਵਤਿ, | [1]ਵਿਸਥਾਰ ਵਾਲੇ ਸਰੂਪ ਦਾ। |
| ਗਾਵਤਿ ਕੋਊ ਰਾਗ ਬਿਸਾਲ ॥੯੦॥ | |
| ਭਾਂਤਿ ਅਨੇਕ ਬਿਵੇਕ[1] ਕਰੇ ਕੋ, | [1]ਵਿਚਾਰ। |
| ਚਢਿਤਿ ਏਕ ਤੈ ਏਕ ਸੁ ਸੰਤ[1]। | [1]ਉਹ ਸੰਤ ਇਕ ਤੋਂ ਇਕ ਚੜ੍ਹਦੀ (ਅਵੱਸਥਾ ਵਾਲੇ ਹਨ)। |
| ਕਿਧੌਂ ਹੁਤਾਸਨ ਕੀ[1] ਬਹੁ ਮੂਰਤਿ, | [1]ਅੱਗ ਦੀਆਂ। |
| ਮਨੋ ਨਖੱਤ੍ਰ[1] ਥਿਰੇ ਆਨੰਤ। | [1]ਤਾਰੇ। |
| ਸਬਿ ਮੈਂ ਸ਼ਿਰੋਮਣੀ ਪ੍ਰਕਾਸ਼ਤਿ, | |
| ਦੁਸ਼ਟ ਦਵਨ ਸੁਰਤਿ ਰਵਿ ਜੈਸ[1]। | [1]ਸੂਰਜ ਵਰਗੀ ਸ਼ਕਲ। |
| ਸੰਚਤਿ ਤਪ ਜਪ ਕਿਰਪਨ ਧਨ ਜਿਉਂ, | |
| ਮਧੁ[1] ਮਾਖੀ ਕਵਿ ਕਵਿਤਾ ਬੈਸ[2] ॥੯੧॥ | [1]ਸ਼ਹਿਦ। [2]ਬੈਠ ਕੇ। |
| ਕਾਮੀ ਨਰ ਉਰ ਜ੍ਯੋਂ ਤਿਯ ਬਸ ਹੈ, | |
| ਲੋਭੀ ਕੇ ਧਨ ਮਾਤਹਿ ਪੂਤ। | |
| ਨ੍ਰਿਪੈ ਰਿਝਾਵਨਿ[1] ਭਿਰਤਿ[2] ਚਹਿਤ ਜ੍ਯੋਂ, | [1]ਰਾਜੇ ਨੂੰ ਖ਼ੁਸ਼ ਕਰਨਾ। [2]ਨੌਕਰ। |
| ਪਤਿਬ੍ਰਤਾ ਚਾਹਿਤ ਪਤਿ ਸੂਤ[1]। | [1]ਪਤੀ ਪ੍ਰੇਮ। (ਅ) ਪਤੀ ਦਾ ਮਿਲਾਪ। |
| ਤ੍ਯੋਂ ਸ਼ਖ੍ਯਾਤ[1] ਸਬਿ ਚਹੈਂ ਬ੍ਰਹਮ ਕੋ, | [1]ਪ੍ਰਤੱਖ। |
| ਤਿਨ ਮੈਂ ਦੁਸ਼ਟ ਦਵਨ ਸਰਦਾਰ। | |
| ਗਿਰ ਪਰ ਤਰੁ ਸਮ ਥਿਰਿ ਇਕ ਪਗ ਪਰ[1], | [1]ਪਹਾੜ ਉੱਪਰ ਬ੍ਰਿੱਛ ਵਾਂਗ ਇਕ ਪੈਰ ਭਾਰ ਖੜੇ ਹਨ। |
| ਮਨੋ ਸੰਭੁ[1] ਧ੍ਰੁਵ[2] ਗਾਂਧਿ ਕੁਮਾਰ[3] ॥੯੨॥ | [1]ਸ਼ਿਵ [2]ਧ੍ਰੂ। [3]ਗਾਂਧ ਦਾ ਪੁੱਤਰ ਵਿਸ਼ਵਾ ਮਿੱਤ੍ਰ। |
| ਕਿਧੌਂ ਤਪਤ ਤਪ ਅਜ ਪੰਕਜ ਪਰ[1], | [1]ਜਾਂ ਬ੍ਰਹਮਾ ਕੰਵਲ ਉੱਪਰ ਤਪ ਤਪ ਰਿਹਾ ਹੈ। |
| ਦੁਰਵਾਸਾ ਸੋਭਿਨਿ ਆਗਸਤ[1]। | [1]ਦੁਰਬਾਸਾ ਤੇ ਅਗਸਤ ਵਾਂਗ ਸੋਭ ਰਹੇ ਹਨ। |
| ਸੂਕ੍ਯੋ ਤਨ ਅਸਤੀ ਪ੍ਰਕਾਸ਼ਤਿ[1], | [1]ਹੱਡੀਆਂ ਚਮਕਦੀਆਂ ਹਨ। |
| ਨ੍ਰਿਧੂੰ ਅਗਨੀ ਬੀਜ ਸਮਸਤ[1]। | [1]ਧੂੰਏਂ ਬਿਨਾਂ ਅੱਗ (ਹੈ ਜਾਂ) ਸਮੂੰਹ ਬਿਜਲੀਆਂ ਹਨ। |
| ਜੇਠ ਮਾਸ ਮਧ੍ਯਾਨ ਭਾਨੁ ਸਮ, | |
| ਦਿਪਤਿ ਤੇਜ[1] ਕੋ ਸਕਿ ਨ ਸਹਾਰ। | [1]ਜੇਠ ਦੇ ਮਹੀਨੇ ਦੇ ਦੁਪਹਿਰ ਦੇ ਸੂਰਜ ਵਾਂਗ ਤੇਜ ਚਮਕਦਾ ਹੈ। |
| ਧ੍ਯਾਨ ਬਿਸਾਲ[1] ਅਕਾਲ ਪੁਰਖ ਮੈਂ, | [1]ਬਹੁਤਾ। |
| ਰਹਿ ਲਿਵ ਲੀਨ ਮੀਨ ਜਿਮ ਬਾਰਿ[1] ॥੯੩॥ | [1]ਜਿਵੇਂ ਪਾਣੀ ਵਿੱਚ ਮੱਛੀ। |
| ਤਨ ਸੁਧ ਬਿਸਰੀ ਗਲਤ ਭਯੋ[1] ਮਨ, | [1]ਲਿਵਲੀਨ। (ਅ) ਪੰਘਰ ਗਿਆ। |
| ਏਕ ਰੂਪ ਹੋਯੋ ਪ੍ਰਭੁ ਸੰਗ। | |

| | |
|---|---|
| ਬਰਖ ਬਿਅੰਤ ਬਿਤੇ ਐਸੇ ਹੀ, | |
| ਪ੍ਰਭ ਕੋ ਰੂਪ ਭਯੋ ਸਰਬੰਗ[1]। | [1]ਸਾਰਿਆਂ ਪੱਖਾਂ ਤੋਂ। |
| ਮੁਨਿ ਤਪ ਕੇ ਪ੍ਰਭਾਵ[1] ਪੰਖੇਰੂ[2], | [1]ਅਸਰ ਨਾਲ। [2]ਪੰਛੀ। |
| ਮੋਰ ਚਕੋਰਨਿ ਸ਼ੋਰ ਕਰਾਂਹਿ। | |
| ਸਾਰਸ[1] ਹੰਸ ਕੋਕ[2] ਸੁਕ[3] ਸਾਰੀ | [1]ਇਕ ਕੂੰਜ ਵਰਗਾ ਪੰਛੀ ਜੋ ਜਲ ਦੇ ਕਿਨਾਰੇ ਰਹਿੰਦਾ ਹੈ। [2]ਚਕਵਾ। [3]ਤੋਤਾ। |
| ਕੋਕਲ[1] ਮੈਨਾ ਪਾਠ ਪਢਾਂਹਿ ॥੯੪॥ | [1]ਸਾਰੀਆਂ ਕੋਇਲਾਂ। |
| ਗੁੰਜਤ ਅਲਿ ਕੰਜਨ ਮੰਜਨ ਪਰ[1], ਮਧਰੇ ਸੁਰ ਕੁੰਜਤ ਖਗ ਪੁੰਜ[2]। | [1]ਉੱਜਲ ਕੰਵਲਾਂ ਤੇ ਭੌਰੇ ਗੂੰਜਦੇ ਹਨ। [2]ਮਿੱਠੀ ਸੁਰ ਨਾਲ ਸਮੂੰਹ ਪੰਛੀ ਬੋਲਦੇ ਹਨ (ਕੂਜਨ-ਧੁਨ ਕਰਨਾ, ਸ਼ਬਦ ਕਰਨਾ) |
| ਰੋਜ[1] ਰੀਛ ਪਾਢੇ[2] ਮ੍ਰਿਗ ਕੱਕੜ[3] | [1]ਨੀਲ ਗਾਂ। [2]ਪਾੜ੍ਹਾ-ਇਕ ਤਰ੍ਹਾਂ ਦਾ ਹਰਨ ਜੋ ਭੂਰੇਰੰਗ ਦਾ ਦੋ ਫੁੱਟ ਉੱਚਾ ਹੁੰਦਾ ਹੈ। [3]ਇਕ ਪਹਾੜੀ ਹਰਨ ਜੋ ਕੁੱਤੇ ਵਾਂਗ ਭੌਂਕਦਾ ਹੈ। |
| ਸਸੇ[1] ਸਿਆਰ[2] ਪਰੇ ਰਹਿਂ ਕੁੰਜ[3]। | [1]ਸਹੇ। [2]ਗਿੱਦੜ। [3]ਜੰਗਲ ਦੀ ਗਲੀ। |
| ਬੈਰ ਨ ਕਰਤ ਕਾਂਹਿ ਸੋਂ ਕੋਈ, | |
| ਫੈਲਜੋ ਫੂਲਜੋ ਬਨ[1] ਸੋਹਾਇ। | [1]ਜੰਗਲ। |
| ਜਨੁ ਰਿਤੁ ਰਾਜ ਬਨਜੋ ਬਨ ਸਬਿ ਬਨ[1], | [1]ਜਾਣੋ ਸਾਰਾ ਬਣ ਬਸੰਤਰੁੱਤ ਦਾ ਸ਼ਰੀਰ ਬਣਿਆ ਹੋਇਆ ਹੈ। |
| ਨੰਦਨ ਬਨ[1] ਜਿਹਿਂ ਪਿਖਿ ਸ਼ਰਮਾਇ ॥੯੫॥ | [1]ਇੰਦ੍ਰ ਦਾ ਬਾਗ਼। |
| ਕਬਿੱਤ: | |
| ਮੁਨਿ ਕੋ ਅਪਾਰ ਤਪ ਇੰਦ੍ਰ ਨਿਹਾਰ ਡਰਜੋ, | |
| ਭਰਜੋ ਅਤਿ ਸ਼ੋਕ ਮਤ ਓਕ[1] ਮਮ ਛੀਨ ਹੈ। | [1]ਘਰ। |
| ਕਰਿ ਕੈ ਵਿਚਾਰ ਤਪ ਭੰਗ ਕਰਬੇ ਕੀ ਧਾਰ, | |
| ਕਾਮ ਦੇਵ ਕੋ ਹਕਾਰ[1] ਸਿਤਕਾਰ ਪੀਨ ਹੈ[2]। | [1]ਬੁਲਾ ਕੇ। [2]ਬਹੁਤ ਆਦਰ ਕੀਤਾ। |
| ਮੇਨਕਾ, ਸੁਕੇਸੀ, ਉਰਬਸੀ, ਰੰਭਾ ਆਦਿਕ, | |
| ਅਪੱਛਰਾਂ ਦੈ ਮਦਦ ਪਠਾਯੋ ਮਦ ਭੀਨ ਹੈ[1]। | [1]ਜੋ ਹੰਕਾਰ 'ਚ ਭਿੱਜਿਆ ਹੋਇਆ ਹੈ। |
| ਨਿਜ ਪ੍ਰਭਾਵ ਕੋ ਢਿਲਾਵ ਕੈ[1] ਦਿਖਾਵ ਬਹੁ, | [1]ਪਾ ਕੇ। |
| ਹਾਵ[1] ਭਾਵ[2] ਨਖਰੇ[3] ਅਦਾਵ[11] ਤਿਨ ਕੀਨ ਹੈ ॥੯੬॥ | [1]ਮਨ ਦੇ ਭਾਵ ਕਰ ਕੇ ਅੰਗਾਂ ਵਿੱਚ ਪੈਦਾ ਹੋਈ ਚੇਸ਼ਟਾ ਜਿਸ ਤੋਂ ਚਿੱਤ ਦੇ ਖ਼ਿਆਲਾਤ ਪ੍ਰਗਟ ਹੋਣ। [2]ਮਨ ਦੇ ਖ਼ਿਆਲ ਅਨੁਸਾਰ ਅੰਗਾਂ ਦੀ ਚੇਸ਼ਟਾ। [3]ਚੰਚਲਤਾ ਦੀ ਚੇਸ਼ਟਾ। [11]ਮਨ ਦੇ ਭਾਵ ਨੂੰ ਪਰਤੱਖ ਕਰ ਕੇ ਦੱਸਣਾ। |
| ਸੀਤਲ ਸੁਗੰਧਿ ਮੰਦ ਦਾਇਕ ਆਨੰਦ, | |
| ਪੌਨ ਗੌਨ ਕਰਵਾਇ ਰਿਤੁ ਰਚਿਕੈ ਬਸੰਤ ਹੈ[1]। | [1]ਠੰਡੀ ਸੁਗੰਧੀ ਵਾਲੀ ਤੇ ਹੌਲੀ ਹੌਲੀ ਚੱਲਣ ਵਾਲੀ ਅਨੰਦ ਦੇਣ ਵਾਲੀ ਹਵਾ ਚਲਾ ਕੇ ਅਤੇ ਬਸੰਤਰੁੱਤਰਚ ਕੇ। |
| ਬੀਣਾ ਆਦਿ ਬਹੁਧਾ[1] ਬਜਾਇ ਬਾਦ[2] ਗਾਇ ਗੀਤ, | [1]ਬਹੁਤ ਤਰ੍ਹਾਂ ਦੇ। [2]ਵਾਜੇ। |
| ਨ੍ਰਿਪ ਦਿਖਾਇ ਛਲ ਛੰਦ ਕੈ ਬਜੰਤ[1] ਹੈ। | [1]ਬਹੁਤ ਛਲ ਵਲ ਕਰਕੇ। |
| ਸ੍ਵਾਦਲ ਮਿਠਾਈ ਮੇਵੇ ਸੁਧਾ ਸੇ ਛਕਾਇ ਏਵੇ[1], | [1]ਇਸ ਤਰ੍ਹਾਂ। |
| ਬਾਤ ਕਰਿ ਕੈ ਅਭੇਵੇ[1] ਕਾਮ ਉਤਪੰਤ ਹੈ। | [1]ਭੇਦ-ਰਹਿਤ। |
| ਕੇਤਕ ਤਪੱਸਨ ਕੀ ਖਸ ਮਤਿ[1] ਵਸ ਕੀਨ, | [1]ਅਕਲ ਖੋਹ ਕੇ। |
| ਨਿਜ ਰੂਪ ਦੀਪ ਕੇ ਪਤੰਗ ਕੀਏ ਜੰਤ ਹੈਂ[1] ॥੯੭॥ | [1]ਆਪਣੇ ਰੂਪ ਦੇ ਦੀਵੇ ਦੇ ਭਮੱਕੜ ਜੀਵ ਕਰ ਲਏ ਹਨ। |
| ਦੁਸ਼ਟ ਦਵਨ ਅਤਿ ਸੁਸ਼ਟ[1] ਪੁਸ਼ਟ[2] ਰਿਖਿ, | [1]ਬਹੁਤ ਸ੍ਰੇਸ਼ਟ। [2]ਤਕੜੇ। |

| | |
|---|---|
| ਰਹਯੋ ਉਤਕ੍ਰਿਸ਼ਟ ਇਸ਼ਟ ਨਿਸ਼ਟ ਬ੍ਰਿਤਿ ਧਰ ਹੈ[1]। | [1]ਬਹੁਤ ਉੱਤਮ ਪੂਜਯ ਦੇਵ (ਅਕਾਲ ਪੁਰਖ) ਵਿੱਚ ਤਤਪਰ ਹੋ ਕੇ ਬ੍ਰਿਤੀ ਜੋੜੀ ਹੈ। |
| ਪਾਂਚ ਸਾਲ ਬਾਲ ਅਨੁਹਾਰ[1], ਸੋ ਨਿਰਵਿਕਾਰ | [1]ਬਾਲਕ ਵਾਂਗ। |
| ਰਹਯੋ ਹੈ, ਨਿਹਾਰ ਪੈ ਵਿਚਾਰ ਵਸਤੁ ਕਰ ਹੈ[1]। | [1](ਅਪੱਛਰਾਂ ਆਦਿ ਨੂੰ) ਵੇਖ ਕੇ ਵਸਤੂ ਵਿਚਾਰ (ਇਸਤ੍ਰੀ ਦੇ ਸੁੰਦਰ ਅੰਗਾਂ ਵਿੱਚ ਗਿਲਾਨੀ ਲਈ ਵਿਚਾਰ) ਕਰਦਾ ਹੈ। |
| ਮਲ ਮੂਤ ਕੇਰੋ ਥੈਲਾ ਮਹਾਂ ਮੈਲਾ ਹੈ ਕੁਚੈਲਾ[1], | [1]ਅਪਵਿੱਤ੍ਰ। |
| ਕਹਿਰ ਜ਼ਹਿਰ ਭੈਲਾ ਤੀਆ ਤਨ ਤਰ ਹੈ[1]। | [1]ਬਹੁਤੀ ਦੁਖਦਾਈ ਜ਼ਹਿਰ ਨਾਲ ਮਿਲਿਆ ਹੋਇਆ ਇਸਤ੍ਰੀ ਦਾ ਸਰੀਰ ਹੈ। |
| ਚੇਤਨ ਕੀ ਚੇਤਨਤਾ ਚਾਮ ਚਮਕਾਇ ਰਹੀ, | |
| ਚਿਤਵ ਕੈ ਚਿੱਤ ਨ ਚਲਾਯੋ ਚਖੁ ਭਰ ਹੈ[1] ॥੯੮॥ | [1](ਅਪੱਛਰਾਂ ਆਦਿ ਨੂੰ) ਨੇਤ੍ਰ ਭਰ ਕੇ ਵੇਖ ਕੇ ਚਿੱਤ ਨ ਡੁਲਾਇਆ। |
| ਅੰਗਨਾ[1] ਕੇ ਅੰਗ ਅਤਿ ਅਗਨਿ ਅਨੰਗ[2] ਭਰੇ, | [1]ਇਸਤ੍ਰੀ। [2]ਕਾਮ ਦੀ ਅੱਗ ਨਾਲ। |
| ਕਰਤ ਸਪ੍ਰਸ ਜੋ ਜਰਤ ਨਿਸੰਸ ਸੋ। | |
| ਕੀਚ[1] ਕੋ ਚਵੱਚਾ ਕਿਧੋ ਕੱਚਾ ਹੈ ਮਸਾਨ[2] ਨਾਰਿ, | [1]ਚਿੱਕੜ। [2]ਕੱਚਾ ਮੁਰਦਾ। |
| ਸੱਚਾ ਅਘ ਓਘਨਿ[1] ਕਵੱਚਾ ਸੋਕ ਸੰਸ ਸੋ[2]। | [1]ਸਾਰੇ ਪਾਪਾਂ ਦਾ ਸੰਚਾ ਹੈ। [2]ਸ਼ੋਕ ਤੇ ਸੰਸਿਆਂ ਦੀ (ਕਵੱਚਾ) ਸੰਜੋਅ ਹੈ। |
| ਵੱਚਾ ਨਾ[1] ਨਰਕ ਤੈ ਜੋ ਰੱਚਾ ਯਾਂ ਮੈਂ ਨਰ ਕੱਚਾ, | [1]ਬਚਿਆ ਨਹੀਂ। |
| ਅੱਚਾ ਦੁਖ ਦੋਖਨ ਹੈ[1] ਨੱਚਾ ਜਗ ਅੰਸ ਸੋ[2]। | [1]ਦੁੱਖਾਂ ਤੇ ਦੋਸ਼ਾਂ ਨੇ ਖਾ ਲਿਆ ਹੈ। [2]ਉਹ ਜਗਤ ਦੀ ਵੰਸ ਵਿੱਚ ਨਾਚਾ ਹੈ। |
| ਪਾਇ ਭੇਦ ਸੱਚਾ, ਮੁਨਿ ਖੱਚਾ ਨਾਹਿ[1] ਵੱਚਾ ਗੁਨ[2], | [1]ਖੱਚਤ ਨਹੀਂ ਹੋਇਆ। [2](ਇੰਦ੍ਰੀਆਂ ਦੇ) ਵਿਸ਼ਿਆਂ ਤੋਂ ਬਚ ਗਿਆ। |
| ਰੱਚਾ ਨਿਜ ਰੂਪ ਮਾਹਿਂ, ਸੱਚਾ ਧਰਮ ਹੰਸ ਸੋ[1] ॥੯੯॥ | [1]ਉਹ ਸੱਚਾ ਤੱਤ-ਵੇਤਾ ਹੈ। |
| ਫੇਰ ਰੀਸ ਮਦਨ ਰਦਨ ਪੀਸ ਠਾਨ ਬਲ[1] | [1]ਫੇਰ ਕਾਮ ਨੇ ਗੁੱਸੇ ਹੋ ਕੇ ਦੰਦ ਪੀਹ ਕੇ ਬਲ ਕਰਕੇ। |
| ਪਾਨ[1] ਲੈ ਕਮਾਨ ਬਾਨ ਕਾਨ ਲੌ ਤਨਾਇ ਕੈ। | [1]ਹੱਥ ਵਿੱਚ। |
| ਪਰ ਹਾਰਯੋ ਪਾਂਚ ਸਰ ਪਾਂਖ ਲੌ ਧਸਾਇ ਕਰਿ[1], | [1]ਆਪਣੇ ਪੰਜੇ ਤੀਰ ਖੰਭਾਂ ਤੱਕ ਧਸਾ ਕੇ ਹਾਰ ਕੇ (ਪਚ) ਸ਼ਰਮਿੰਦਾ ਹੋਇਆ। |
| ਆਂਖ ਨ ਫਿਰਾਈ ਮੁਨਿ ਉਤ ਕਾਮ ਭਾਇ ਕੈ[1]। | [1]ਕਾਮ ਭਾਵਨਾ ਕਰਕੇ। |
| ਜਦੀ ਛੋਭ[1] ਏਕ ਵਾਰ ਭਯੋ ਪੈ ਸੰਭਾਰ ਗਯੋ | [1]ਖੋਭ। |
| ਵਸਤੁ ਵਿਚਾਰ ਢਾਰ[1] ਅੱਗ੍ਰ ਕਰਾਇ ਕੈ। | [1]ਵਸਤੂ ਵਿਚਾਰ ਦੀ ਢਾਲ। |
| ਭਏ ਹੈਂ ਸਹਾਈ ਨਿਰਵੇਦ[1] ਔ ਬਿਵੇਕ ਆਈ, | [1]ਵੈਰਾਗ। |
| ਦੋਖ ਦ੍ਰਿਸ਼ਟਿ ਸ੍ਰਿਸ਼ਟਿ ਦਿਖਰਾਈ ਰੀਤਿ ਚਾਇ ਕੈ[1] ॥੧੦੦॥ | [1]ਸ੍ਰਿਸ਼ਟੀ ਵਿੱਚ ਦੋਖ-ਦ੍ਰਿਸ਼ਟੀ (ਦੋਸ਼ ਦੇਖਣ ਵਾਲੀ ਨਿਗਾਹ) ਦੀ ਰੀਤੀ ਚਾਅ ਨਾਲ ਦਿਖਾਈ। |
| ਸ਼ਰਮਾਇ ਸਵਰ[1] ਨਿਵਾਇ ਸੀਸ ਮੁਨਿ ਤਾਈਂ | [1]ਕਾਮ ਦੇਵ। |
| ਜਾਇ ਸੁਰ-ਰਾਇ ਪੈ[1] ਸਹਾਇ ਸਹਿ ਖੀਸ ਹੈਂ[2]। | [1]ਇੰਦ੍ਰ ਪਾਸ। [2]ਸਣੇ ਸਹਾਇਕਾਂ ਦੇ ਖਿਝਿਆ। |
| ਕਹਯੋ ਵਾਹਿ ਮੁਨਿ ਨਿਰਚਾਹਿ[1] ਨਾਹਿਂ ਜੀਤਯੋ ਜਾਹਿ, | [1]ਨਿਰਇੱਛਤ। |
| ਤੇਰੋ ਰਾਜ ਕਾਹਿ[1] ਤੀਨ ਲੋਕ ਤੁੱਛ ਦੀਸ ਹੈਂ। | [1]ਕੀ ਹੈ ? |
| ਵੇ ਤੋ ਤਪੁ ਤੇਜ ਹੀ ਕੋ ਬਪੁ[1] ਥਪੁ ਰਾਖਯੋ[2] ਪ੍ਰਭੁ, | [1]ਸ਼ਰੀਰ। [2]ਬਣਾਰੱਖਿਆ ਹੈ। |
| ਜਾਰ ਕੈ ਹੈ ਛਾਰ[1] ਸੋ ਤੋ ਜਾਂ ਪੈ ਦਾਂਤ ਪੀਸ ਹੈ। | [1]ਸਾੜ ਕੇ ਸੁਆਹ ਕਰ ਦੇਵੇਗਾ। |
| ਐ ਪੈ ਨਿਜਾਨੰਦ ਮੈਂ[1] ਬਿਲੀਨ ਮਨ ਮੀਨ ਜਿਮ[2], | [1]ਆਪਣੇ ਸਰੂਪ ਦੇ ਅਨੰਦ ਵਿੱਚ। [2]ਮੱਛੀ ਵਾਂਗ। |
| ਮਾਨਤਿ ਮੁਨੀਸ ਸਬਿ ਹੀ ਕੋ ਜਗਦੀਸ ਹੈਂ[1] ॥੧੦੧॥ | [1]ਮੁਨੀਸ ਨੂੰ ਸਾਰੇ ਹੀ ਜਗਦੀਸ਼ (ਪ੍ਰਮੇਸ਼ਰ) ਮੰਨਦੇ ਹਨ। |
| ਸੁਨ ਕੈ ਸੁਰੇਸ ਹ੍ਵੈ ਵਿਸ਼ੇਸ਼ ਹੀ ਚਕਿਤ[1] ਚਿੱਤ, | [1]ਬਹੁਤ ਹੈਰਾਨ ਹੋ ਕੇ। |

| | |
|---|---|
| ਜਾਇ ਪਦਮੇਸ[1] ਪੈ ਅਦੇਸ[2] ਕਰਿ ਪੂਛਯੋ। | [1]ਬ੍ਰਹਮਾ। [2]ਨਮਸਕਾਰ। |
| ਕੌਨ ਹੈ ਤਪੱਸੀ ਏਹ, ਤਪ ਕੀਨ ਹੇਤ ਕੇਹ[1], | [1]ਕਿਸ ਵਾਸਤੇ। |
| ਭਯੋ ਦੇਹ ਤੈ ਅਦੇਹ ਜਾਨ ਜਗ ਤੂਛਯੋ[1]। | [1]ਤੁੱਛ, ਹੇਚ। |
| ਜਾਂ ਕੇ ਤਪਹੂੰ ਕੋ ਤੇਜ, ਤੀਨ ਲੋਕ ਮੈਂ ਪ੍ਰਕਾਸ਼ੈ, | |
| ਭਾਸੈ ਰਵਿ ਸਸਿ ਬਨੀ ਆਗੈ ਜਿਹਂ ਛੂਛਯੋ[1]। | [1]ਜਿਸ ਅੱਗੇ ਸੂਰਜ, ਚੰਦ ਤੇ ਅੱਗ (ਦਾ ਪ੍ਰਕਾਸ਼) ਤੁੱਛ (ਭਾਸੈ) ਭਾਸਦਾ ਹੈ। |
| ਕੀਨੋ ਹੈ ਨ ਐਸੋ ਤਪ ਪਾਛੇ ਕਾਹੂੰ ਜਾਪ ਜਪ, | |
| ਏ ਤੋ ਤਪ ਹੀ ਕੋ ਬਪੁ ਭਯੋ ਅਤਿ ਸੂਛਯੋ[1] ॥੧੦੨॥ | [1]ਤਪ ਦਾ ਹੀ ਬਹੁਤਾ ਪਵਿੱਤ੍ਰ ਸ਼ਰੀਰ ਹੋ ਗਿਆ ਹੈ। |
| ਜੌਨ ਕਾਮ ਦੇਵ ਨਾਰੇ[1] ਜੀਤੇ ਸਿੱਧ ਤਪੀ ਭਾਰੇ, | [1]ਜਿਸ ਕਾਮ ਨੇ ਦੇਵਤੇ ਤੇ ਮਨੁੱਖ। |
| ਯਾਂਹਿ ਤੈ ਸੁ ਮਾਨ ਹਾਰੇ ਸ਼ਰਮਾਇ ਆਇਗੋ[1]। | [1](ਉਹ ਕਾਮ) ਇਸ (ਦੁਸ਼ਟ ਦਮਨ) ਪਾਸੋਂ ਹਾਰ ਮੰਨ ਕੇ ਸ਼ਰਮ ਖਾ ਕੇ ਆ ਗਿਆ ਹੈ। |
| ਸੁਨਿ ਅਜ[1] ਕਹਯੋ ਤਾਹਿਂ ਸੁਰ ਨਾਹਿ[2] ਨਾਹਿਂ ਡਰ, | [1]ਬ੍ਰਹਮਾ ਨੇ। [2]ਹੇ ਇੰਦ੍ਰ। |
| ਕਲੀ ਮਾਂਹਿ ਯਾਂਹਿ ਕੋ ਅਕਾਲ ਜੂ ਪਠਾਯਗੋ। | |
| ਜਵਨੇਸ[1] ਜ਼ਾਲਮ ਬਿਸੇਸ ਦੈਂ ਕਲੇਸ ਹਿੰਦੈਂ, | [1]ਮੁਸਲਮਾਨਰਾਜੇ (ਔਰੰਗਜ਼ੇਬ) ਆਦਿ। |
| ਬੇਦ ਧਰਮ ਕੋ ਨਸੇਸ ਕੀਨ[1] ਜੋ ਚਹਾਯਗੋ। | [1]ਨਾਸ ਕਰਨਾ। |
| ਤਬਿ ਏਹੁ ਅਵਤਾਰ ਹੋਇ ਹਰੈ ਧਰਾ ਭਾਰ[1], | [1]ਧਰਤੀ (ਤੋਂ ਪਾਪਾਂ) ਦੇ ਭਾਰ ਨੂੰ ਦੂਰ ਕਰੇਗਾ। |
| ਪੰਥ ਪਰਚਾਰ ਸਾਰ ਸਤ ਸ੍ਵੈ ਦਿਵਾਯਗੋ[1] ॥੧੦੩॥ | [1]ਪੰਥ ਪ੍ਰਚੱਲਤ ਕਰ ਕੇ ਆਪਣਾ ਸੱਚਾ ਸਿਧਾਂਤ ਦ੍ਰਿੜਾਏਗਾ। |
| ਸੁਨਿ ਕੈ ਸੁਰਿੰਦ[1] ਪੰਕਜਿੰਦ[2] ਤੈ ਪਸਿੰਦ ਕਰਿ, | [1]ਇੰਦ੍ਰ। [2]ਬ੍ਰਹਮਾ। |
| ਮੋਦ ਹ੍ਵੈ ਬੁਲਿੰਦ ਚਿੰਦ ਪਾਇ ਘਰ ਆਇ ਕੈ[1]। | [1]ਘਰ ਆ ਕੇ (ਚਿੰਦ ਪਾਇ) ਵਿਚਾਰ ਕੀਤੀ। |
| ਔਰ ਸੁਰ[1] ਸੰਗ ਲੈ ਉਮੰਗ ਸੰਗ ਜਾਇ, | [1]ਦੇਵਤੇ। |
| ਮੁਨਿਰਾਇ ਪੈ ਬਸਾਇ ਸੁਰ ਤਰੁ ਫੂਲ ਭਾਇ ਕੈ[1]। | [1]ਪ੍ਰੇਮ ਨਾਲ ਕਲਪ ਬ੍ਰਿੱਛ ਦੇ ਫੁੱਲਾਂ ਦੀ ਵਰਖਾ ਕੀਤੀ। |
| ਉਸਤਤਿ ਗਾਇ, ਉਤਰਾਇ ਆਰਤੀ, ਨਚਾਇ | |
| ਨਟੀ[1], ਕਹਯੋ ਸੁਰਰਾਇ ਧੰਨ ਮੁਨਿਰਾਇ ਕੈ। | [1]ਨਾਚੀਆਂ ਅਪੱਛਰਾਂ। |
| ਜੀਤਯੋ ਜਿਨਿ ਰਤਿ-ਪਤਿ[1] ਕਾਮਨਾ ਬਿਗਤਿ[2], | [1]ਕਾਮ। [2]ਇੱਛਾ ਖ਼ਤਮ ਕਰ ਲਈਆਂ ਹਨ। |
| ਸਤਿ ਗਹਯੋ ਤਜ ਕੈ ਅਸੱਤ[1] ਨਮੋ ਮਮ ਭਾਇ ਕੈ[2] ॥੧੦੪॥ | [1]ਝੂਠ। [2]ਪ੍ਰੇਮ ਨਾਲ। |
| ਏਤੋ ਤਪ ਜਿਨ ਧਰਾ[1] ਮਾਨ[2] ਹੂੰ ਨ ਮਾਨਯੋ ਜਰਾ, | [1]ਕੀਤਾ। [2]ਹੰਕਾਰ। |
| ਪਾਵਨ ਬ੍ਰਹਮੰਡ ਕਰਾ ਏਸ ਮੁਨਿਏਸ ਹੈ[1]। | [1]ਇਸ ਮੁਨੀਆਂ ਦੇ ਈਸ਼ਰ ਨੇ। |
| ਗਏ ਦੇਵ ਏਵ ਗਾਇ[1] ਔਰ ਮੁਨਿ ਭੇਵ ਪਾਇ, | [1]ਇਉਂ ਕਹਿ ਕੇ। |
| ਮਹਾਂ ਮੋਦ ਧਰ ਸਾਇ[1] ਸ਼ਰਧਾ ਬਸੇਸ[2] ਹੈ। | [1]ਉਹ (ਮੁਨੀ)। [2]ਬਹੁਤੀ। |
| ਦੁਸ਼ਟ ਦਵਨ ਚੀਨ[1] ਹਰਖ ਨ ਸੋਕ ਕੀਨ, | [1]ਜਾਣ ਕੇ। |
| ਏਕ ਰਸ ਲਿਵਲੀਨ ਰਹੈ ਪਰਮੇਸ ਹੈ[1]। | [1]ਪ੍ਰਮੇਸ਼ਰ ਵਿੱਚ। |
| ਬੀਤ ਗੇ ਬਿਸਾਲ ਸਾਲ ਚਾਲਤ ਸੁਚਾਲ ਚਾਲ[1], | [1]ਚੰਗੀ ਪਵਿੱਤ੍ਰ ਚਾਲ ਚਲਦਿਆਂ। |
| ਅਵਤਾਰ ਹੋਨ ਵਾਲ ਅਯੋ ਕਾਲ ਬੇਸ[1] ਹੈ ॥੧੦੫॥ | [1]ਚੰਗਾ ਸਮਾਂ। |
| ਔਰ ਏਕ ਭਯੋ ਭੂਪਰਾਜ ਨਿਜ ਤਜਾਗ ਖੂਪ[1], | [1]ਆਪਣਾ ਚੰਗਾ (ਰਾਜ)। |
| ਤਪਸਾ ਅਨੂਪ ਕੀਨ ਦੰਪਤਿ[1] ਤਹਾਂਇ ਹੈਂ। | [1]ਇਸਤ੍ਰੀ ਪਤੀ (ਦੋਹਾਂ ਨੇ)। |

| | |
|---|---|
| ਮਹਾ ਕਾਲ ਕਾਲਿ ਕੋ[1] ਅਰਾਧਿ ਸਾਧ ਸਿੱਧ ਭਏ[2], | [1]ਕਾਲ ਦਾ ਕਾਲ ਕਰਨ ਵਾਲੇ (ਮਹਾਂ ਕਾਲ) ਪ੍ਰਮੇਸ਼ਰ ਨੂੰ। (ਅ) ਅਕਾਲ ਪੁਰਖ ਤੇ ਉਸ ਦੀ ਬੀਰ-ਰਸੀ ਸ਼ਕਤੀ ਨੂੰ। [2]ਸ਼ਕਤੀ ਵਾਲੇ ਹੋ ਗਏ। |
| ਐ ਪੈ ਵਹਿ ਕਾਮਨਾ ਥੇ ਪੂਤ ਕੀ ਰਖਾਇ ਹੈਂ। | |
| ਤਾਂ ਕੋ ਨਭ ਬਾਨੀ[1] ਭਈ ਮਾਂਗੋ ਬਰ ਜੋ ਚਹਈ, | [1]ਅਕਾਸ਼ ਬਾਣੀ। |
| ਕਹਯੋ ਉਨਿ ਮੁਨਿ ਸੋ ਪ੍ਰਤਾਪੀ ਸੁਤ ਪਾਇ ਹੈਂ[1]। | [1]ਮੁਨੀ ਵਰਗਾ ਪ੍ਰਤਾਪੀ ਪੁੱਤਰ ਪ੍ਰਾਪਤ ਹੋਵੇ। |
| ਤਥਾ ਅਸਤ[1] ਈਸ ਕਹਯੋ ਭੂਪਰਾਨੀ ਤਨ ਲਹਯੋ[2], | [1]ਤੈਸੇ ਹੀ ਹੋਵੇਗਾ। [2]ਸ਼ਰੀਰ ਧਾਰਿਆ। |
| ਤੇਗ ਜੂ ਬਹਾਦਰ ਔ ਗੂਜਰੀ ਜੀ ਆਇ ਹੈਂ[1] ॥੧੦੬॥ | [1]ਆ ਕੇ। |
| ਤਾਹੀਂ ਸਮੇਂ ਤੁਰਕੇਸ ਨੌਰੰਗ ਨਰੇਸ਼[1] ਪਾਪੀ, | [1]ਤੁਰਕਾਂ ਦਾ ਈਸ਼ਰ ਨੌਰੰਗਾ ਬਾਦਸ਼ਾਹ। |
| ਕਸ਼ਟ ਕਲੇਸ਼ ਅਤਿ ਹਿੰਦੁਨ ਕੋ ਹੈ ਦਯੋ। | |
| ਪਾਵਨ ਕਰਨ ਭੌਮ[1], ਨੌਮ ਗੁਰੁ ਭੌਮ ਬਪੁ[2], | [1]ਧਰਤੀ (ਨਾਲ ਸਬੰਧਤ ਜੀਵਾਂ) ਨੂੰ ਪਵਿੱਤ੍ਰ ਕਰਨ ਲਈ। [2]ਮੰਗਲ ਰੂਪ। |
| ਸੌਮਰੂਪ[1] ਸ੍ਰੀ ਗੁਜਰੀ ਕੋ ਸੰਗ ਮੈਂ ਲਯੋ। | [1]ਸ਼ਾਂਤ ਰੂਪ। |
| ਮਾਤ ਜੀ ਕੋ ਭੀਰਥ ਪੈ ਤੀਰਥ ਭਗੀਰਥਿ ਕੈ, | |
| ਗਏ ਰਾਜ ਤੀਰਥ ਲੈ ਸੋ ਸੰਜੋਗ ਐ ਭਯੋ[1]। | [1]ਜਦੋਂ ਮਾਤਾ ਨਾਨਕੀ ਜੀ ਨੂੰ ਭੀਰਥ ਉੱਪਰ ਗੰਗਾ ਦੇ ਤੀਰਥ ਕਰਾ ਕੇ ਪ੍ਰਾਗਰਾਜ 'ਤੇ ਲੈ ਗਏ ਤਾਂ ਉਹ (ਗੁਰੂ ਗੋਬਿੰਦ ਸਿੰਘ ਜੀ ਦੇ ਪ੍ਰਕਾਸ਼ ਦਾ) ਸਮਾਂ ਆ ਹੋਇਆ। |
| ਸ੍ਰੀ ਕਰਤਾਰ ਨਿਜ ਸੁਤ ਮੁਨਿ ਕੋ ਸੁਧਾਰ[1], | [1]ਮੁਨੀ ਨੂੰ ਆਪਣਾ ਪੁੱਤਰ ਬਣਾ ਕੇ। |
| ਨੌਮ ਗੁਰੁ ਘਰਿ ਅਵਤਾਰ ਪਠ ਹੈ ਦਯੋ[1] ॥੧੦੭॥ | [1]ਭੇਜ ਦਿੱਤਾ। |
| ਜਦੀ ਕਰਤਾਰ ਬੇਦ ਧਰਮ ਪ੍ਰਚਾਰ ਹੇਤ, | |
| ਜੀਵਨ ਉਬਾਰਬੇ ਅਪਾਰ ਪਹਿਲੇ ਪਠੇ[1]। | [1]ਭਾਵੇਂ ਕਰਤਾਰ ਨੇ ਆਸਤਕ ਧਰਮ ਦੇ ਪ੍ਰਚਾਰ ਵਾਸਤੇ ਅਤੇ ਜੀਵਾਂ ਦੇ ਉਧਾਰ ਲਈ ਬੇਅੰਤ (ਅਚਾਰਯ) ਪਹਿਲਾਂ (ਜਗਤ ਵਿੱਚ) ਭੇਜੇ ਸਨ। |
| ਗੋਰਖ, ਰਿਖਭ[1] ਦੱਤ[2], ਸ਼ੰਕ੍ਰ, ਬਜਾਸ, ਬੁਧ[3], | [1]ਮਰੁ ਦੇਵੀ ਦੇ ਉਦਰ ਤੋਂਰਾਜਾ ਨਾਭ ਦਾ ਪੁੱਤਰ ਜੋ ਜੈਨੀਆਂ ਦਾ ਪਹਿਲਾ ਤੀਰਥੰਕਰ ਹੈ। [2]ਦੱਤਾਤ੍ਰੇਯ। [3]ਸ਼ੰਕਰਾਚਾਰਯ, ਬਿਆਸ ਅਤੇ ਮਹਾਤਮਾ ਬੁੱਧ। |
| ਰਾਮਾਨੁਜ[1] ਆਦਿਕਨ ਨਿਜ ਮਤ ਹੈਂ ਠਟੇ[2]। | [1]ਰਾਮਾਨੁਜ- ਮਦਰਾਸ ਦੇ ਇਲਾਕੇ ਕਾਂਚੀ ਪੁਰ ਪਾਸ ਭੂਤ ਨਗਰੀ ਦੇ ਕੇਸ਼ਵ ਬ੍ਰਹਮਣ ਦਾ ਪੁੱਤਰ ਜੋ ਕਾਂਤ ਮਤੀ ਦੇ ਉਦਰ ਤੋਂ ਪੈਦਾ ਹੋਇਆ। ਇਸ ਨੇ ਸ੍ਰੀ ਵੈਸ਼ਨਵ ਯਾਮੁਨ ਮੁਨੀ ਦਾ ਸਿੱਖ ਹੋ ਕੇ ਵੈਸ਼ਨਵ ਮੱਤ ਦਾ ਪ੍ਰਚਾਰ ਕੀਤਾ। [2]ਬਣਾਏ। |
| ਕ੍ਰਿਯਾ ਕਲਾਪ ਪੂਜਾ ਜੀਵਨਿ ਗਹਾਯੋ ਦੂਜਾ, | |
| ਪੰਥ ਪ੍ਰਭ ਕੋ ਨ ਸੂਝਾ ਆਪ ਆਪ ਮੈਂ ਡਟੇ[1]। | [1]ਸਾਰੀਆਂ ਕ੍ਰਿਆਵਾਂ ਤੇ ਪੂਜਾ ਰਾਹੀਂ ਜੀਵਾਂ ਨੂੰ ਦ੍ਵੈਤ ਭਾਵ ਗ੍ਰਹਿਣ ਕਰਵਾਇਆ, ਪ੍ਰਭੂ ਦਾ ਰਸਤਾ ਕਿਸੇ ਨਾ ਦਿਖਾਇਆ, ਆਪੋ ਆਪਣੇ ਮੱਤ ਚਲਾਉਣ ਵਿੱਚ ਡਟੇ ਰਹੇ। |
| ਧਰਾ ਪੈ ਪਖੰਡ ਮਤਿ ਫੈਲੇ ਜੋ ਅਫੰਡ ਅਤਿ[1] | [1]ਬਹੁਤੇ ਹੰਕਾਰੀ। |
| ਭਗਤੀ ਬ੍ਰਹਮੰਡ ਪਤਿ ਕੀ[1] ਨ ਕੋਇ ਹੈ ਥਟੇ[2] ॥੧੦੮॥ | [1]ਪ੍ਰਮੇਸ਼ਰ ਦੀ। [2]ਕਰਦਾ। |
| ਤਾਂ ਤੈ ਕਰਤਾਰ ਦੁਸ਼ਟ ਦਵਨੈ ਹਕਾਰ ਢਿਗ[1], | [1]ਕੋਲ ਬੁਲਾ ਕੇ। |
| ਲਾਯਕ ਵਿਚਾਰ ਸਿਤਕਾਰ ਕੈ ਉਦਾਰ ਹੈ[1]। | [1]ਬਹੁਤਾ ਆਦਰ ਕਰਕੇ। |
| ਦੈ ਕੈ ਨਿਜ ਪੁੱਤ੍ਰ ਖਤਾਬ[1] ਹੈ ਸ਼ਿਤਾਬ[2] ਪਠਯੋ, | [1]ਪਦਵੀ, ਅਹੁਦਾ। [2]ਛੇਤੀ। |
| ਮੱਥ[1] ਧਰਿ ਹੱਥ ਸਮਰੱਥ ਕਰਿ ਭਾਰ ਹੈ। | [1]ਮੱਥੇ ਤੇ। |
| ਆਏ ਪ੍ਰਯਾਗ ਰਾਜ ਮਾਤ ਕੇ ਉਦਰ ਮਾਝ[1], | [1]ਪੇਟ ਵਿੱਚ। |

ਪਟਨੇ ਸੁਖਦ ਸਾਜ[1] ਲੀਨੋ ਅਵਤਾਰ ਹੈ। — [1]ਸੁਖਦਾਇਕ (ਸਾਧਨ) ਰਚ ਕੇ।
ਭੇਦ ਮਤ ਖੰਡਨ ਕੋ ਬੇਦ ਮਤ ਮੰਡਨ ਕੋ,
ਦੁਸ਼ਟਨ ਕੇ ਦੰਡਨ ਕੋ ਪੰਥ ਪ੍ਰਚਾਰ ਹੈ[1] ॥੧੦੯॥ — [1]ਖ਼ਾਲਸਾ ਪੰਥ ਪ੍ਰਚੱਲਤ ਕਰਨ ਵਾਸਤੇ।
ਏਹੀ ਗਾਥ ਸਾਰੀ ਗੁਰੁ ਦਸਮ ਉਚਾਰੀ ਆਪ,
ਨਾਟਕ ਬਚਿਤ੍ਰ ਮਝਾਰੀ ਸਿੱਖ ਜਾਨ ਹੈਂ।
ਤੌ ਭੀ ਹਮ ਤਨਕ ਭਨਕ[1] ਦਿਖਰੈਹੈਂ, — [1]ਥੋਹੜੀ ਜਿਹੀ ਉਚਾਰ ਕੇ।
ਜਾਂ ਤੈ ਭਰਮ ਕਟੈਹੈਂ ਪੈਹੈਂ ਮਰਮ ਸੁਜਾਨ ਹੈਂ[1]। — [1]ਭਰਮ ਦੂਰ ਹੋ ਜਾਵੇਗਾ ਤੇ ਚਤਰ ਭੇਦ ਪਾ ਲੈਣਗੇ।
ਪੂਰਾ[1] ਕਰਤਾਰ ਅਵਤਾਰ ਜੋ ਅਪਾਰ ਪਠੇ[2], — [1]ਪਹਿਲੇ ਅਵਤਾਰ। [2]ਬਹੁਤੇ ਭੇਜੇ।
ਐਪੇ ਤਿਨ ਆਪਨੇ ਹੀ ਮਤ ਧਰੇ ਠਾਨ ਹੈਂ[1]। — [1]ਕਰਰੱਖੇ ਹਨ ਭਾਵ ਚਲਾ ਲਏ ਹਨ।
ਕਾਹੂੰ ਕੰਠ ਕੰਠੀ ਕਾਠ ਰੁਦ੍ਰਾਖਿ ਕੀਓ ਠਾਟ[1], — [1]ਕਿਸੇ ਨੇ ਗਲ ਵਿੱਚ ਲੱਕੜ ਦੀ ਜਾਂਰੁਦ੍ਰਾਖ ਦੀ ਕੰਠੀ ਪਾ ਕੇ ਬਨਾਵਟ ਬਣਾਈ ਹੈ।
ਕਾਹੂੰ ਚੋਟੀ ਕਾਟਿ ਮੂੰਡ ਮੂੰਡਿ ਫਾਰੇ ਕਾਨ ਹੈਂ[1] ॥੧੧੦॥ — [1]ਕਿਸੇ ਨੇ ਬੋਦੀ ਕੱਟੀ ਹੈ, ਕਿਸੇ ਨੇ ਸਿਰ ਮੁੰਨਿਆ ਹੈ ਤੇ ਕਿਸੇ ਨੇ ਕੰਨ ਪਾੜੇ ਹਨ।
ਕਾਹੂੰ ਖਾਕ[1] ਪਾਈ ਸਿਰ ਜਟਾ ਹੈਂ ਬੰਧਾਈ, — [1]ਸੁਆਹ।
ਭੁਜ ਊਰਧ ਸੁਕਾਈ[1], ਔ ਦਿਖਾਈ ਜਗਤਾਏ ਹੈਂ[2]। — [1]ਉੱਪਰ ਬਾਹਾਂ ਕਰ ਕੇ ਸੁਕਾ ਲਈਆਂ। [2]ਜਗਤ ਤਾਈਂ।
ਲਿੰਗ ਪੁਜਵਾਯੋ ਕਾਹੂੰ ਸੋਈ ਹੈ ਕਟਾਯੋ ਜਢ,
ਮੂਰਤੀ ਕਾਸਟ ਧਾਤ ਧੂਰਤੀ ਪੁਜਾਏ ਹੈਂ[1]। — [1]ਲੱਕੜ ਤੇ ਧਾਤ ਦੀਆਂ ਮੂਰਤਾਂ ਦੀ ਠੱਗ ਪੂਜਾ ਕਰਦੇ ਹਨ।
ਰਾਮ ਕ੍ਰਿਸ਼ਨ ਜਪਜੋ ਕਾਹੂੰ ਪਾਹਨ ਬਿਸ਼ਨ ਥਪਜੋ[1], — [1]ਪੱਥਰ ਦਾ ਵਿਸ਼ਨੂੰ ਬਣਾ ਲਿਆ।
ਹਨੂੰਮਾਨ ਭੈਰੋਂ ਸਪਜੋਂ[1] ਦੇਵਤਾ ਠਰਾਏ ਹੈਂ। — [1]ਸੱਪਾਂ ਨੂੰ।
ਤਿਲਕ ਲਗੈ ਹੈਂ ਦਾਗ ਦੇਹ ਪੈ ਪਵੈ ਹੈਂ,
ਮੂਢ ਮਾਂਗ ਹੂੰ ਬਨੈ ਹੈਂ ਪੈ ਇਕਾਂਗ[1] ਹੂੰ ਨ ਪਾਏ ਹੈਂ ॥੧੧੧॥ — [1]ਇਕ ਪ੍ਰਮੇਸ਼ਰ ਨੂੰ।

ਦੋਹਰਾ:

ਜੇ ਜੇ ਜਗ ਮੈਂ ਪ੍ਰਭ ਪਠੇ,
ਧਰਮ ਧਰਾਵਨ ਹੇਤ।
ਤੇ ਨਿਜ ਨਿਜ ਪ੍ਰਭਤਾ[1] ਫਸੇ, — [1]ਵਡਿਆਈ ਵਿੱਚ।
ਪ੍ਰਭ ਕੋ ਲਖਜੋ ਨ ਭੇਤ ॥੧੧੨॥
ਭੂਲੇ ਕੂਰ ਗਰੂਰ ਮੈਂ[1], — [1]ਝੂਠੇ ਹੰਕਾਰ ਵਿੱਚ।
ਸਿੱਸ ਭੁਲਾਏ ਮੂਰ[1]। — [1]ਸਿੱਖ ਮੁੱਢੋਂ ਹੀ ਭੁਲਾ ਦਿੱਤੇ।
ਭਰਮ ਕਰਮ ਨਦਿ ਮੈ ਬਹੇ,
ਬ੍ਰਹਮ ਲਖਿ ਲਖੇ ਨ ਪੂਰ[1] ॥੧੧੩॥ — [1]ਪੂਰਾਂ ਦੇ ਪੂਰਰੁੜ੍ਹ ਗਏ, ਬ੍ਰਹਮ ਨੂੰ ਜਾਣ ਕੇ (ਪਾਰ) ਨਹੀਂ ਲੰਘੇ।
ਪਾਯੋ ਨਾਹਿੰ ਅਲੇਖ ਮਗ[1], — [1]ਪ੍ਰਮੇਸ਼ਰ ਦਾ ਰਸਤਾ।
ਫਸੇ ਭਰਮ ਕੀ ਰੇਖ[1]। — [1]ਲਕੀਰ ਵਿੱਚ।
ਜਹਿੰ ਨਰਕਨ ਮੈਂ ਵਹਿ ਜਰੇ[1], — [1]ਸੜੇ।
ਪਰੇ ਸਿੱਖ ਤਹਿੰ ਸੇਖ[1] ॥੧੧੪॥ — [1]ਬਾਕੀ।
ਫਰਕਨਿ ਸਰਕ ਨ ਪਾਵਹੀਂ[1], — [1]ਫੜਕ ਕੇ ਸਰਕ (ਹਿਲਜੁਲ) ਨਹੀਂ ਕਰ ਸਕਣਗੇ।
ਗਰਕਨਿ ਨਰਕਨਿ ਮਾਹਿੰ।

ਕਾਚੇ ਗੁਰੁ ਪਾਛੇ ਲਗੇ,
ਬਾਚੇ ਆਂਚੇ ਕਾਹਿਂ[1] ॥੧੧੫॥
[1](ਨਰਕ ਦੇ) ਸੇਕ ਤੋਂ ਕਿਵੇਂ ਬਚ ਸਕਦੇ ਹਨ।

ਤਿਨਿ ਤਰਕਨਿ ਹਿਤ[1] ਨਿਰਖਿ[2] ਪ੍ਰਭੁ,
[1]ਤਾੜਨ ਵਾਸਤੇ। [2]ਦੇਖ ਕੇ।

ਧਰਖਨਿ[1] ਮਤ ਪਾਖੰਡ।
[1]ਅਨਾਦਰ ਕਰਨ ਲਈ।

ਸਾਚੇ ਸਤਿਗੁਰੁ ਕੋ ਪਠਜੋ,
ਠਟਜੋ[1] ਪੰਥ ਜਿਨਿ ਚੰਡ[2] ॥੧੧੬॥
[1]ਰਚਿਆ। [2]ਤਿੱਖਾ।

ਇਹੁ ਨਿਜ ਗਾਥਾ[1] ਸਤਿਗੁਰੂ,
[1]ਆਪਣੀ ਕਥਾ।

ਨਿਜ ਮੁਖ ਕੀਨ ਬਖਾਨ।
ਜਜੋਂ ਜਜੋਂ ਤਜੋਂ ਅਬਿ ਸਬਿ ਸੁਨੋ,
ਸਿਦਕੀ ਸਿੱਖ ਮਹਾਨ ॥੧੧੭॥

ਸ੍ਰੀ ਮੁਖ ਵਾਕ ਪਾਤਸ਼ਾਹੀ ੧੦ ॥
ਚੌਪਈ ॥
ਅਬ ਮੈ ਅਪਨੀ ਕਥਾ ਬਖਾਨੋ ॥
ਤਪ ਸਾਧਤ[1] ਜਿਹ ਬਿਧਿ ਮੁਹਿ ਆਨੋ ॥
[1]ਕਰਦਿਆਂ।

ਹੇਮ ਕੁੰਟ ਪਰਬਤ[1] ਹੈ ਜਹਾਂ ॥
[1]ਹਿਮਾਲਾ ਦੀ ਧਾਰ ਵਿੱਚ ਬਰਫ਼ ਦਾ ਪਹਾੜ।

ਸਪਤ ਸ੍ਰਿੰਗ[1] ਸੋਭਿਤ ਹੈ ਤਹਾਂ ॥੧॥
[1]ਸੱਤ ਚੋਟੀਆਂ।

ਸਪਤ ਸ੍ਰਿੰਗ ਤਿਹ ਨਾਮੁ ਕਹਾਵਾ ॥
ਪੰਡੁਰਾਜ[1] ਜਹ ਜੋਗੁ ਕਮਾਵਾ ॥
[1]ਪੰਡੂ ਰਾਜੇ ਨੇ।

ਤਹ ਹਮ ਅਧਿਕ ਤਪੱਸਿਆ ਸਾਧੀ ॥
ਮਹਾਂਕਾਲ ਕਾਲਕਾ ਅਰਾਧੀ[1] ॥੨॥
[1]ਕਾਲ ਦਾ ਕਾਲ ਕਰਨ ਵਾਲੇ ਅਕਾਲ ਦੇ ਅਰਾਧਨ ਵਾਲੇ ਹੋਏ। (ਅ) (ਮਹਾਂ ਕਾਲ) ਅਕਾਲ ਪੁਰਖ ਦੇ ਬੀਰ-ਰਸੀ ਸਰੂਪ ਅਤੇ ਉਸ ਦੀ ਬੀਰ-ਰਸੀ ਸ਼ਕਤੀ ਨੂੰ ਅਰਾਧਿਆ।

ਇਹ ਬਿਧਿ ਕਰਿਤ ਤਪੱਸਿਆ ਭਯੋ ॥
ਦ੍ਵੈ ਤੇ ਏਕ ਰੂਪ ਹ੍ਵੈ ਗਯੋ ॥
ਤਾਤ ਮਾਤ ਮੁਰ[1] ਅਲਖ ਅਰਾਧਾ ॥
[1]ਮੇਰੇ ਮਾਤਾ ਪਿਤਾ ਨੇ।

ਬਹੁ ਬਿਧਿ ਜੋਗ ਸਾਧਨਾ ਸਾਧਾ ॥੩॥
ਤਿਨ ਜੋ ਕਰੀ ਅਲਖ ਕੀ ਸੇਵਾ ॥
ਤਾਂ ਤੇ ਭਏ ਪ੍ਰਸੰਨ ਗੁਰਦੇਵਾ ॥
(ਪੰਨਾ ੫੪-੫੫)
ਤਪ ਸਾਧਤ ਹਰਿ ਮੋਹਿ ਬੁਲਾਯੋ ॥
ਇਮ ਕਹਿਕੈ ਇਹ ਲੋਕ ਪਠਾਯੋ ॥੨੯॥
(ਪੰਨਾ ੫੬)
ਅਕਾਲ ਪੁਰਖ ਬਾਚ ॥
ਚੌਪਈ ॥
ਮੈਂ ਅਪਨਾ ਸੁਤ[1] ਤੋਹਿ ਨਿਵਾਜਾ[2] ॥
[1]ਪੁੱਤਰ ਦਾ। [2]ਸਨਮਾਨ ਦਿੱਤਾ ਹੈ।

ਪੰਥ ਪ੍ਰਚੁਰ ਕਰਬੇ ਕਹੁ ਸਾਜਾ[1] ॥
[1]ਪ੍ਰਚੱਲਤ ਕਰਨ ਲਈ, ਫੈਲਾਉਣ ਲਈ ਸਜਾਇਆ ਹੈ।

ਜਾਹਿ ਤਹਾਂ ਤੈ[1] ਧਰਮੁ ਚਲਾਇ ॥
[1]ਤੂੰ।

ਕਬੁਧਿ ਕਰਨ ਤੇ ਲੋਕ ਹਟਾਇ ॥੨੯॥
(ਸ੍ਰੀ ਗੁਰੋ ਵਾਚ ॥)
ਤਿਨ ਪ੍ਰਭ ਜਬ ਆਇਸ[1] ਮੁਹਿ ਦੀਯਾ ॥
[1]ਆਗਿਆ।

ਤਬ ਹਮ ਜਨਮ ਕਲੂ ਮਹਿ ਲੀਯਾ ॥੪॥

(ਪੰਨਾ ਪਪ)

ਚੌਪਈ ॥

ਮੁਰ ਪਿਤ ਪੂਰਬ ਕੀਯਸਿ ਪਿਯਾਨਾ[1] ॥ [1]ਜਾਣਾ ਕੀਤਾ।

ਭਾਂਤਿ ਭਾਂਤਿ ਕੇ ਤੀਰਥਿ ਨ੍ਹਾਨਾ[1] ॥ [1]ਇਸ਼ਨਾਨ ਕੀਤਾ।

ਜਬ ਹੀ ਜਾਤ ਤ੍ਰਿਬੇਨੀ ਭਏ ॥ ਪੁੰਨ ਦਾਨ ਦਿਨ ਕਰਤ ਬਿਤਏ ॥੧॥

ਤਹੀਂ ਪ੍ਰਕਾਸ[1] ਹਮਾਰਾ ਭਯੋ ॥ [1]ਮਾਤਾ ਜੀ ਦੀ ਕੁੱਖ 'ਚ ਪ੍ਰਵੇਸ਼ ਹੋਣਾ।

ਪਟਨਾ ਸਹਰ ਬਿਖੈ ਭਵ[1] ਲਯੋ ॥ [1]ਜਨਮ।

ਕਵਿਰੋ ਵਾਚ ॥

ਦੋਹਰਾ:

ਪੂਰਬ ਜਨਮ ਸੁੱਕ੍ਰਮ ਕੀ[1] [1]ਚੰਗੇ ਕਰਮ ਦੀ।

ਇਮ ਗੁਰੁ ਗਾਥ ਸੁਨਾਇ।

ਪਢੈ ਸੁਨੈ ਜਨ ਸੁਖ ਲਹੈ,

ਥਿਰਜੋ ਗਾਇ ਇਹੁ ਧਿਆਇ ॥੧੧੮॥

ਇਤਿ ਸ੍ਰੀ ਗੁਰੁ ਪੰਥ ਪ੍ਰਕਾਸ਼ ਗ੍ਰੰਥੇ ਗਜਾਨ ਸਿੰਘ ਵਿਰਚਿਤੇ 'ਦਸਮ ਗੁਰੂ ਕੀ ਪੂਰਬ ਜਨਮ ਕੀ ਕਥਾ ਕਾ ਪ੍ਰਸੰਗ' ਬਰਨਨੰ ਨਾਮ ਬਿਤਾਲੀਸਮੋਂ ਬਿਸ੍ਰਾਮ ॥੪੨॥

## ੪੩. {ਕਲਗੀਧਰ ਜੀ ਦੀ ਜਨਮ ਕਥਾ}

ਸ੍ਵੈਯਾ:

ਬਾਵਨ ਚੰਦਨ ਰੰਗ ਤਰੰਗਨਿ
ਤੈ, ਗੁਰੁ ਕੇ ਪਗ ਕੀਰਜ ਪਾਵਨ[1]।

[1]ਗੁਰਾਂ ਦੇ ਚਰਨਾਂ ਦੀ ਧੂੜ, ਬਾਵਨ ਚੰਦਨ ਤੇ ਗੰਗਾ ਦੀਆਂ ਲਹਿਰਾਂ ਤੋਂ ਵੀ ਪਵਿੱਤ੍ਰ ਹੈ।

ਪਾਵਨ ਤੈਂ ਅਘ ਓਘ ਨਸੈਂ,
ਤਿਨ ਤਾਪ ਕਸੈਂ ਸੁਜਸੈ ਸੁਖ ਦਾਵਨ[1]।

[1](ਜਿਸ ਚਰਨ ਧੂੜ ਦੇ) ਪਾਉਣ ਨਾਲ ਸਾਰੇ ਪਾਪ ਨਾਸ ਹੋ ਜਾਂਦੇ ਹਨ, ਤਿੰਨੇ ਤਾਪ ਖਿੱਚੇ ਜਾਂਦੇ ਹਨ, ਸ੍ਰੇਸ਼ਟ ਜੱਸ ਤੇ ਸੁੱਖ ਦੇਣ ਵਾਲੀ ਹੈ।

ਦਾਵਨ ਸੂਰ ਸਸੀ ਅਗਨੀ
ਪ੍ਰਯੰਤਹਿ, ਜੋ ਪ੍ਰਕਾਸ਼ ਕਰਾਵਨ[1]।

[1]ਬਿਜਲੀ, ਸੂਰਜ, ਚੰਦ ਤੇ ਅੱਗ ਤੱਕ, ਜੋ ਜੋ ਪ੍ਰਕਾਸ਼ ਕਰਨ ਵਾਲੇ ਹਨ।

ਰਾਵਨ ਹਾਰ ਚਰਾਚਰ ਕੇ,
ਗੁਰੁ ਗੋਬਿੰਦ ਸਿੰਘ ਨਮੋ ਮਮ ਬਾਵਨ[1] ॥੧॥

[1]ਜੋ ਜੜ੍ਹ ਚੇਤਨ ਨੂੰ ਅਨੰਦ ਦੇਣ ਵਾਲੇ ਹਨ (ਉਨ੍ਹਾਂ) ਬਾਲਕ (ਰੂਪ) ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਮੇਰੀ ਨਮਸਕਾਰ ਹੈ।

ਦੋਹਰਾ:

ਅਬਿ ਉੱਛਵ[1] ਅਵਤਾਰ ਗੁਰੁ,
ਹੋਵਨ ਲੀਲਾ ਬਾਲ।
ਕਹਿਹੋਂ ਏਸ ਅਧਜਾਇ ਮੈਂ,
ਸੁਨੋ ਸਜਨ ਗੁਰੁ ਲਾਲ[1] ॥੨॥

[1]ਉਤਸ਼ਾਹ।

[1]ਪਿਆਰੇ।

ਕਬਿੱਤ:

ਸਤ੍ਰਾਂ ਸੌ ਤੇਈ, ਪੋਖ ਸੁਦੀ ਸੱਤੇ ਲੇਈ,
ਏਕ ਪਹਿਰ ਰਹੇਈ ਨਿਸ, ਦਿਨ ਰਵ ਆਜ ਹੈਂ[1]।

[1]ਸੰਮਤ ੧੭੨੩ ਬਿ: ਪੋਹ ਸੁਦੀ ਸਤਵੀਂ ਦੀ ਇਕ ਪਹਿਰ ਰਾਤ ਰਹਿੰਦੀ ਹੈ ਤੇ ਅੱਜ ਐਤਵਾਰ ਦਾ ਦਿਨ ਹੈ।

ਸ੍ਰੀ ਗੂਜਰੀ ਜੀ ਮਾਤ ਸਾਹਿਬ ਬਖਜਾਤ[1],
ਆਦਿ ਸ਼ਕਤਿ ਸੁਹਾਤ[1] ਤਾਂ ਤੈ ਬਿਦਤੇ ਦਰਾਜ ਹੈਂ[2]।

[1]ਪ੍ਰਗਟ ਹੀ।

[1]ਆਦਿ ਰੂਪ ਵਾਹਿਗੁਰੂ ਦੀ ਸ਼ਕਤੀ ਸੋਹ ਰਹੇ ਹਨ। [2]ਉਨ੍ਹਾਂ ਤੋਂ ਵੱਡੇ ਗੁਰੂ ਪ੍ਰਗਟ ਹੋਏ ਹਨ।

ਭਯੋ ਪ੍ਰਕਾਸ਼ ਹੈ ਅਵਾਸ ਮੈਂ ਹੁਲਾਸ ਅਤਿ[1],
ਦੇਵਨਿ ਅਕਾਸ਼ ਮੈਂ ਬਿਲਾਸ ਕੀਨ ਗਾਜ ਹੈਂ[1]।
ਮੰਗਲ ਉਚਾਰ ਫੂਲ ਡਾਰ ਆਰਤੀ ਉਤਾਰ,
ਗਾਇ ਜੈ ਜੈ ਕਾਰ ਔ ਬਜਾਏ ਬਹੁ ਬਾਜ[1] ਹੈਂ ॥੩॥

[1]ਘਰ ਵਿੱਚ ਬਹੁਤ ਉਤਸ਼ਾਹ ਹੋਇਆ।

[1]ਗੱਜ ਕੇ ਕੌਤਕ ਕੀਤੇ।

[1]ਵਾਜੇ।

ਮਾਈ ਧਾਈ[1] ਦਾਈ ਬਿਸਮਾਈ ਰੂਪ ਪੇਖਿ ਪ੍ਰਭ,
ਜੋਤਿ ਮਯ ਉਦੋਤ ਹੋਤ ਭਏ ਧਰ ਮਾਝ ਹੈਂ[1]।
ਫੇਰ ਨਿਜ ਮਾਯਾ ਮੋਹ ਪਾਯਾ ਜਾਲ ਭਰਮਾਯਾ,
ਮਨ ਦਾਈ ਮਾਈ ਕੋ ਬਨਾਯਾ ਬਾਲ ਸਾਜ[1] ਹੈ।
ਸੇਬਜਮਾਨ ਭਈ ਮਾਈ, ਧਾਈ ਦਾਈ ਦਾਸੀ ਕਰਿ[1],
ਸ ਹੁਲਾਸ ਕਰਤ ਫਿਰਤ ਦਾਸ ਕਾਜ ਹੈਂ।
ਦਈ ਸਾਰ ਬਾਹਰ ਸਾਹਬਜ਼ਾਦਾ ਜ਼ਾਹਰ ਭਾ[1]
ਮਾਹਰ ਹ੍ਵੈ ਆਹਰ[1] ਆਨੰਦ ਬਢਯੋ ਆਜ ਹੈ ॥੪॥

[1]ਨਾਮ ਦਾਈ ਕਾ।

[1]ਧਰਤੀ ਵਿੱਚ ਜੋਤ ਰੂਪ ਸਤਿਗੁਰੂ ਪ੍ਰਗਟ ਹੋਏ।

[1]ਬਾਲਕਾਂ ਵਾਲੀ ਬਨਾਵਟ।

[1]ਮਾਤਾ ਜੀ, ਧਾਈ ਨਾਮ ਦਾਈ ਦਾਸੀ ਕਰ ਕੇ ਸੇਵਾ ਕਰਨ ਯੋਗ ਹੋ ਗਏ।

[1]ਪ੍ਰਗਟ ਹੋਇਆ ਹੈ।

[1](ਮਾਹਰ) ਮੁਖੀ ਸਿੱਖ (ਆਹਰ) ਉਦਮ (ਸਹਿਤ ਹੋ ਕੇ ਕਹਿੰਦੇ ਹਨ ਕਿ)।

ਮੋਦ ਪਰਮੋਦ ਲਹਾ[1], ਪੂਰ ਉਤਸ਼ਾਹਿ ਰਹਾ[2],
[1]ਬਹੁਤਾ ਅਨੰਦ ਲਿਆ। [2]ਭਰ ਰਿਹਾ ਹੈ।
ਨਭ ਧਰ ਮਾਂਹਿ ਮਹਾਂ ਖੁਸ਼ੀ ਕੀ ਅਵਾਜ ਹੈਂ।
ਹਿੰਦੁਵਾਨ ਪਾਲਬੇ ਕੋ, ਤੁਰਕ ਤੇਜ ਗਾਲਬੇ ਕੋ,
ਧਰਮ ਕੇ ਸੰਭਾਲਬੇ ਕੋ, ਸੱਜਨ ਸਮਾਜ ਹੈਂ[1]।
[1]ਸਮਾਜ ਦੇ ਮਿੱਤ੍ਰ ਹਨ।
ਭ੍ਰਮ ਭੇਦ ਖੀਨਨ ਕੋ[1] ਬੇਦ ਸਾਰ ਚੀਨਨ ਕੋ[2],
[1]ਨਾਸ ਕਰਨ ਨੂੰ। [2]ਵੇਦਾਂ ਦੇ ਸਿਧਾਂਤ ਜਾਨਣ ਨੂੰ।
ਦੀਨਨਿ ਅਧੀਨਨਿ ਭੁਗਾਇਬੇ ਕੋ ਰਾਜ ਹੈਂ[1]।
[1]ਗ਼ਰੀਬਾਂ, ਗ਼ੁਲਾਮਾਂ ਨੂੰ ਰਾਜ ਭੁਗਾਉਣ ਵਾਲੇ ਹਨ।
ਗਜਾਨ ਹਰਿ ਹਮ ਸੇ ਗ੍ਰੀਬਨ ਨਸੀਬਨ ਕੋ[1]
[1]ਸਾਡੇ ਵਰਗੇ ਗ਼ਰੀਬਾਂ ਦੇ (ਚੰਗੇ) ਭਾਗਾਂ ਨੂੰ।
ਅਵਤਾਰ ਲੀਬਨ[1] ਗ੍ਰੀਬਨਿ ਨਿਵਾਜ ਹੈਂ ॥੫॥
[1]ਲਿਆ ਹੈ।
ਆਪ ਹੀ ਅਮੇਜ ਹ੍ਵੈ ਸਤੇਜ ਓਜ[1], ਪੰਥ
[1]ਆਪ ਹੀ ਮਿਣਤੀ ਤੋਂ ਰਹਿਤ ਤੇਜ ਅਤੇ ਬਲ ਸਹਿਤ ਹੋ ਕੇ।
ਸ੍ਰਬੋਤਮ ਰਚਾਯੋ ਸ੍ਰੀ ਖਾਲਸਾ ਦਰਾਜ ਹੈ।
ਬਿੱਪਨ ਕੀ ਕੈਦਨ ਕੁਪੰਥਿਨ ਕੁਵੈਦਨ ਤੇ[1],
[1]ਰੀਤੀਆਂ ਤੋਂ।
ਕਾਢ ਕੈ ਅਲੈਦਨ ਕੀ[1] ਦੀਨ ਜੋਗ ਰਾਜ ਹੈ।
[1]ਵੱਖਰਿਆਂ ਕਰਕੇ।
ਕਾਟ ਕੈ ਕੁਫੰਧ ਬੰਧ[1], ਛਾਂਟ ਕੈ ਕੁਧੰਧ ਮੰਦ[2],
[1]ਖੋਟੇ ਫਾਹੇ ਤੇ ਬੰਧਨ ਕੱਟ ਕੇ। [2]ਖੋਟੇ ਤੇ ਮਾੜੇ ਧੰਧੇ ਛਾਂਟ ਕੇ।
ਡਾਟ ਕੈ ਮਦਾਦਿ ਮੰਦ ਆਸੁਰੀ ਸਮਾਜ[1] ਹੈ।
[1]ਹੰਕਾਰ ਆਦਿਕ ਮਾੜੇ ਆਸੁਰੀ ਸਮਾਜ ਨੂੰ ਤਾੜ ਕੇ।
ਜੀਵਨ ਕੇ ਜੀਵਨ[1], ਕਟੀਵਨ[2] ਕੁਕ੍ਰਮ ਭ੍ਰਮ,
[1]ਜੀਵਾਂ ਦੇ ਜੀਵਨ- ਰੂਪ ਹਨ। [2]ਕੱਟਣ ਵਾਲੇ।
ਪਰਮ ਪਦ ਦੀਵਨ ਗ੍ਰੀਵਨ[1] ਨਿਵਾਜ ਹੈਂ ॥੬॥
[1]ਦੇਣ ਵਾਲੇ।
ਕਰਤ ਮਜੂਰੀ ਫੇਰ ਪੂਰੀ ਨਾ ਪਰਤ[1] ਜਿਨੈਂ,
[1]ਪੈਂਦੀ।
ਭਰਤ ਨ ਪੇਟ ਤੇਨ[1], ਦੀਓ ਤਿਨੈ ਰਾਜ ਹੈ।
[1]ਤਿਨਾਂ ਦਾ।
ਜਾਤਿ ਕੇ ਕਮੀਨ ਦੀਨ ਰਹਿਤ ਅਧੀਨ ਪਰ,
ਚੀਨ[1] ਗੁਰੁ ਦੀਨ ਉਨੈਂ ਸਕਲ ਸਮਾਜ ਹੈ।
[1]ਨੀਵੀਆਂ ਜਾਤਾਂ ਦੇ ਗ਼ਰੀਬ ਤੇ ਪਰਾਧੀਨਰਹਿੰਦੇ ਜਾਣ ਕੇ।
ਪੂਤ ਜੇ ਗਰੀਵਨਿ ਕਹੀਵਨਿ ਥੀਵਨਿ ਮੰਦ,
ਤੇਊ ਤੋ ਸਦੀਵਨਿ ਸਦੀਵ ਮਹਾਂਰਾਜ ਹੈਂ[1]।
[1]ਜਿਹੜੇ ਗ਼ਰੀਬਾਂ ਦੇ ਮਾੜੇ ਪੁੱਤਰ ਅਖਵਾਉਂਦੇ ਸਨ ਉਹ ਹਮੇਸ਼ਾਂ ਲਈ ਮਹਾਰਾਜੇ ਸਦਾਉਂਦੇ ਹਨ।

ਜੀਵਨ ਕੋ ਕੀਵਨਿ ਹੈ ਸੀਵਨਿ[1] ਗਜਾਨ ਹਰਿ,
[1]ਸਮਰੱਥ ਕੀਤਾ ਹੈ।
ਯਾਂਹੀ ਤੇ ਕਹੀਵਨਿ ਗ੍ਰੀਵਨ ਨਿਵਾਜ ਹੈਂ ॥੭॥
ਨਾਮ ਜੇ ਜਪੀਵਨਿ ਥੁਰੀਵਨਿ ਦੁਖੀਵਨਿ[1] ਨ,
[1]ਥੁੜਦੇ ਤੇ ਦੁਖੀ ਨਹੀਂ ਹੁੰਦੇ।
ਸਾਨੰਦ ਰਹੀਵਨਿ ਔ ਜੀਵਨਿ ਸਲਾਜ ਹੈਂ।
ਲੀਵਨਿ[1] ਸਪੂਤ ਚਿਰ ਜੀਵਨ, ਅਭੂਤ ਸਬਿ
[1]ਲੈ ਲੈਂਦੇ ਹਨ।
ਮਨਸਾ ਪੁਰੀਵਨਿ[1], ਸਰੀਵਨਿ ਸੁਕਾਜ ਹੈਂ[2]।
[1]ਸਾਰੀਆਂ ਅਸਚਰਜ ਕਾਮਨਾ ਪੂਰੀਆਂ ਕਰ ਲੈਂਦੇ ਹਨ। [2](ਉਨ੍ਹਾਂ ਦੇ) ਚੰਗੇ ਕੰਮ ਪੂਰੇ ਹੋ ਜਾਂਦੇ ਹਨ।

ਜੀਵਨ ਮੁਕਤਿ ਕੇਈ ਥੀਵਨਿ[1] ਗੁਰੂ ਕੇ ਲਾਲ,
[1]ਹੋ ਜਾਂਦੇ ਹਨ।
ਸੁਧਾ[1] ਜੇ ਛਕੀਵਨਿ ਚਢੀਵਨ ਜਹਾਜ ਹੈਂ।
[1]ਅੰਮ੍ਰਿਤ।
ਗਜਾਨ ਮ੍ਰਿਗੇਸ ਸੇ ਅਸੇਸ ਜੀਵ ਤਾਹਬ ਕੋ
ਜਗਤ ਜਲੇਸ ਥਾਪਯੋ ਦਸਮੇਸ਼ ਪਾਜ ਹੈ[1] ॥੮॥
[1]ਗਿਆਨ ਸਿੰਘ ਵਰਗੇ ਸਾਰੇ ਜੀਵਾਂ ਨੂੰ ਤਾਰਨ ਲਈ ਸੰਸਾਰ ਸਮੁੰਦਰ ਤੇ ਦਸਮੇਸ਼ ਨੇ (ਪਾਜ) ਪੁਲ ਬਣਾਇਆ ਹੈ।

ਕੈ ਤੋ ਕੰਠੀ ਕੰਠ ਕਾਠ, ਡਾਰਿ ਫਾਂਸਿ ਤੱਗ ਗਾਂਠਿ,
ਅਗਨਿ ਜਜੋਂ ਕ੍ਰਿਯਾ ਠਾਠ, ਕਰਤੇ ਅਕਾਜ ਹੈਂ[1]।
[1]ਜਾਂ ਤਾਂ ਗਲ ਵਿੱਚ ਕਾਠ ਦੀ ਕੰਠੀ (ਹੁੰਦੀ ਹੈ ਤੇ ਜਾਂ) ਗੰਢਾਂ ਵਾਲੇ ਜਨੇਊ

ਦੀ ਗਲ 'ਚ ਫਾਹੀ ਪਾ ਕੇ ਅੱਗ ਵਾਂਗ (ਸਾੜ ਸੁੱਟਣ ਵਾਲੀ ਕਰਮ-ਕਾਂਡ ਦੀ) ਕ੍ਰਿਆ ਦੀ ਬਿਅਰਥ (ਠਾਠ) ਬਨਾਵਟ ਕਰਦੇ ਹਨ।

ਕੈ ਤੋ ਡਾਰ ਖਾਕ ਮੂੰਡ, ਪਸੁ ਹ੍ਵੈ ਨਪਾਕ ਮੂਢ,
ਕਾਨ ਚਿਰਵਾਇ ਕੂਡ ਧਰਤੇ ਕੁਕਾਜ ਹੈਂ[1]।

[1]ਜਾਂ ਤਾਂ ਸਿਰ 'ਚ ਸੁਆਹ ਪਾ ਕੇ ਅਪਵਿੱਤ੍ਰ ਪਸ਼ੂ ਹੋ ਕੇ ਮੂਰਖ ਕੰਨ ਪੜਵਾ ਕੇ ਝੂਠੇ ਤੇ ਖੋਟੇ ਕੰਮ ਕਰਦੇ ਹਨ।

ਪੂਜਤੇ ਕੈ ਜਲ ਸਿਲ, ਲੂਝਤੇ ਚੁਰਾਸੀ ਥਲ,
ਸੂਝਤੇ ਨ ਪ੍ਰਭ ਕੈ, ਕੁਚੀਲ ਜੈਨ ਸਾਜ ਹੈਂ[1]।

[1]ਪਾਣੀ ਜਾਂ ਪੱਥਰ ਦੀਆਂ ਸਿਲਾਂ ਪੂਜਦੇ ਹਨ (ਜਿਸ ਕਰਕੇ) ਚੁਰਾਸੀ ਲੱਖ ਜੂਨਾਂ 'ਚ ਝਗੜਦੇ ਰਹਿੰਦੇ ਹਨ। ਵਾਹਿਗੁਰੂ ਨੂੰ ਨਹੀਂ ਦੇਖਦੇ (ਸਗੋਂ) ਅਪਵਿੱਤ੍ਰ ਜੈਨੀਆਂ ਵਾਲਾ ਸਾਜ ਕਰਦੇ ਹਨ।

ਨਾ ਤੋ ਸਬ ਮੁਸਲੇ ਹ੍ਵੈ ਕੁਸਲੇ ਜਨਮ ਖੋਤੇ[1],
ਹੋਤੇ ਜੌ ਨ ਗੁਰੂ ਏ ਗ੍ਰੀਬਨਿ ਨਿਵਾਜ ਹੈਂ ॥੯॥

[1](ਕੁਸਲੇ) ਚੰਗੇ ਮਨੁਖਾ ਜਨਮ ਨੂੰ ਗਵਾ ਲੈਂਦੇ ਹਨ।

ਦੂਰ ਹੋਤੇ ਹਿੰਦੁਵਾਨਿ ਤੀਰਥਾਨ ਕੇ ਨਿਸ਼ਾਨ,
ਬੇਦ ਨਾ ਪੁਰਾਨ ਕਾਨ ਸੁਨਤੇ[1] ਅਵਾਜ ਹੈਂ।

[1]ਨ ਸੁਣਦੇ।

ਦੇਵਤਾਨ ਮਾਨਤੋ ਕੋ, ਗਜਾਨ ਧਜਾਨ ਠਾਨਤੋ ਕੋ[1],
ਗੁਰੂ ਗ੍ਰੰਥ ਜਾਨਤੋ ਕੋ, ਸੱਜਨ ਸਮਾਜ ਹੈਂ।

[1]ਕੌਣ ਕਰਦਾ।

ਮਜ਼੍ਹਬ ਮੁਹੰਮਦੀ ਮਹੀ ਪੈ ਮੰਡ ਜਾਤੋ ਏਕ[1],
ਕਲਮਾ ਕੁਰਾਨ ਸਭਿ ਪਢਤ ਨਿਵਾਜ ਹੈਂ।

[1]ਧਰਤੀ ਉੱਤੇ ਇਕ ਮੁਸਲਮਾਨ ਮਜ਼੍ਹਬ ਹੀ ਫੈਲ ਜਾਂਦਾ।

ਜੌ ਪੈ ਦਸਮੇਸ਼ ਪ੍ਰਮੇਸ਼[1] ਮ੍ਰਿਗੇਸ਼ ਪੰਥ[2],
ਰਚਿਤੇ ਵਿਸ਼ੇਸ਼ ਨਾ ਗ੍ਰੀਬਨਿ ਨਿਵਾਜ ਹੈਂ ॥੧੦॥

[1]ਪ੍ਰਮੇਸ਼ਰ ਰੂਪ। [2]ਸਿੰਘਾਂ ਦਾ ਪੰਥ।

ਹੇਰ ਕਲੀ ਕਾਲ ਕੀ ਕੁਚਾਲਤਾ ਕਰਾਲ ਨਿਸ,
ਯਵਨ ਨਿਸਾਚਰ ਦੁਖਦ ਮਦ ਮੱਤੇ ਹੈਂ[1]।

[1]ਕਲਜੁਗ ਦੇ ਸਮੇਂ ਦੀ ਖੋਟੀ ਚਾਲ ਰੂਪ ਭਿਆਨਕਰਾਤ ਨੂੰ ਦੇਖ ਕੇ ਤੁਰਕਾਂ ਰੂਪ ਦੁਖਦਾਈਰਾਖਸ਼ ਹੰਕਾਰ 'ਚ ਮਸਤ ਹਨ।

ਅੰਧਕਾਰ ਅਤਿ ਹੀ ਅਧਰਮ ਅਵਨਿ ਛਯੋ[1],

[1]ਧਰਤੀ ਤੇ ਪਾਪ ਰੂਪ ਬਹੁਤਾ ਅਨ੍ਹੇਰਾ ਫੈਲ ਗਿਆ।

ਬੈਦਕ ਧਰਮ ਹਿੰਦੁ ਇੰਦੁ ਗਯੋ ਗੱਤੇ ਹੈਂ[1]।

[1]ਹਿੰਦੂਆਂ ਦਾ ਵੈਦਕ ਧਰਮ ਰੂਪ ਚੰਦ੍ਰਮਾ ਗਤ (ਨਸ਼ਟ) ਹੋ ਗਿਆ ਹੈ।

ਨੌਰੰਗ ਸਿਆਲੇ ਪਾਲੇ ਜ਼ੁਲਮ ਕਮਾਲੇ ਡਾਲੇ[1],

[1]ਨੌਰੰਗੇ ਰੂਪ ਸਿਆਲ ਦੇ ਮੌਸਮ ਨੇ ਜ਼ੁਲਮਾਂ ਰੂਪ ਬਹੁਤੇ ਪਾਲੇ ਪਾ ਦਿੱਤੇ।

ਚੋਰ ਕਾਜ਼ੀ ਮੌਲਵੀ ਕਸਾਲੇ ਦੇਤ ਅੱਤੇ ਹੈਂ[1]।

[1]ਬਹੁਤੇ ਦੁਖ ਦਿੰਦੇ ਹਨ।

ਖਾਲਕ ਖਲਕ ਦੁਖੀ ਦੇਖਿ ਬਿਦਤਾਯੋ ਰਵਿ,
ਆਜ ਪੋਸ ਮਾਸ ਕੀ ਅਦੋਸ਼ ਸੇਤ ਸੱਤੇ ਹੈਂ[1] ॥੧੧॥

[1]ਵਾਹਿਗੁਰੂ ਦੀ ਖ਼ਲਕਤ ਨੂੰ ਦੁਖੀ ਦੇਖ ਕੇ (ਗੁਰੂ ਗੋਬਿੰਦ ਸਿੰਘ ਰੂਪ) ਸੂਰਜ ਪ੍ਰਗਟ ਹੋਇਆ, ਅੱਜ ਪੋਹ ਦੇ ਮਹੀਨੇ ਦੀ ਦੋਸ਼-ਰਹਿਤ ਚਾਨਣੇ ਪੱਖ ਦੀ ਸਤਵੀਂ ਤਿੱਥ ਹੈ।

ਨਿੰਦਕ ਬਿੰਦਕ ਦ੍ਵੈਤ ਦੁਰੇ ਹੈਂ ਨਖੱਤ ਬ੍ਰਿੰਦ,
ਇੰਦ ਤੁਰਕਿੰਦ ਤੇਜ ਨਾਸਜੋ ਚੁਕੱਤੇ ਹੈਂ[1]।

[1]ਦ੍ਵੈਤ ਕਰਨ ਵਾਲੇ ਨਿੰਦਕਾਂ ਰੂਪ ਸਮੂੰਹ ਤਾਰੇ (ਬਿੰਦਕ) ਥੋੜੇ ਹੀ ਸਮੇਂ ਵਿੱਚ ਲੁੱਕ ਗਏ, ਅਤੇ ਚੁਗੱਤਿਆਂ ਦੀ ਵੰਸ਼ ਦੇ ਤੁਰਕਾਂ ਦੇ ਬਾਦਸ਼ਾਹ ਦਾ ਤੇਜ ਰੂਪ ਚੰਦ੍ਰਮਾ ਨਾਸ ਹੋ ਗਿਆ।

ਪੇਚਕ ਪਖੰਡੀ ਦੰਭੀ ਦੁਰੇ ਹੈਂ ਦੁਰੀਨ ਦੌਰਿ,
ਨਿਸਚਰ ਨਿਕਰ ਫਿਕਰ ਮਾਰ ਘੱਤੇ ਹੈਂ[1]।

[1]ਪਖੰਡੀਆਂ ਦੰਭੀਆਂ ਰੂਪ ਖੋਟੇ ਉੱਲੂ ਦੌੜ ਕੇ ਦੂਰ ਛੁਪ ਗਏ ਹਨ, ਅਤੇ ਫਿਕਰਾਂ ਰੂਪ (ਨਿਕਰ) ਸਾਰੇਰਾਖਸ਼ ਮਾਰ ਸੁੱਟੇ ਹਨ।

ਕੁਮਤੀ ਅਸੱਜਨ ਜੋ ਕੁਮਦੀ ਜਯੋਂ ਕੁਮਲਾਏ,
ਸੱਜਨ ਸੁਮੱਤੀ ਖਿਰੇ ਕਮਲ ਮਹੱਤੇ ਹੈਂ[1]।

[1]ਖੋਟੀ ਮੱਤ ਵਾਲੇ ਵੈਰੀ ਕਮੀਆਂ ਵਾਂਗ ਕੁਮਲਾ ਗਏ ਅਤੇ ਚੰਗੀ ਮੱਤ ਵਾਲੇ

ਸੱਜਣ ਵੱਡੇ ਕੰਵਲਾਂ (ਵਾਂਗ) ਖਿੜ ਪਏ ਹਨ।

ਉਦਜੋ ਦਨਿੰਦ ਜਜੋਂ[1] ਗੁਬਿੰਦ ਮ੍ਰਿਗਿੰਦ ਗੁਰੁ,
[1]ਸੂਰਜ ਵਾਂਗ ਪ੍ਰਗਟ ਹੋਇਆ।

ਆਜ ਪੋਸ ਮਾਸ ਕੀ ਅਦੋਸ਼ ਸੇਤ ਸੱਤੇ ਹੈਂ ॥ ੧੨ ॥
ਕਾਬਲੀ ਕੁਰੰਗਨ ਜਿਉਂ ਕੀਨ ਹੈਂ ਕੁਰੰਗ ਜਿਨੈ,
ਖੁਰਾਸਾਨੀ ਖੂਬ ਖਰਗੋਸ਼ਨ ਸੇ ਹੱਤੇ ਹੈਂ[1]।
[1]ਜਿਨ੍ਹਾਂ ਨੇ ਕਾਬਲੀਆਂ ਨੂੰ ਹਰਨਾਂ ਵਾਂਗ ਖੋਟੇਰੰਗ ਵਾਲੇ ਕਰ ਦਿੱਤਾ ਤੇ ਖੁਰਾਸਾਨੀ ਚੰਗੀ ਤਰ੍ਹਾਂ ਸਹਿਆਂ ਵਾਂਗ ਮਾਰ ਦਿੱਤੇ ਹਨ।

ਬਲਖੀ ਬੁਖਾਰੀ ਬਦ ਬਧੇ ਹੈਂ ਬਿਸੇਸ ਬਰ,
ਚੁਗਲ ਚੁਕੱਤੇ ਹੱਤੇ ਮੁਗਲ ਕੁਪੱਤੇ ਹੈਂ[1]।
[1]ਬਲਖ ਤੇ ਬੁਖਾਰੇ ਦੇ ਵਸਨੀਕ ਸੂਰਾਂ ਵਾਂਗ ਬਹੁਤੇ ਬਲ ਨਾਲ ਮਾਰੇ ਹਨ, ਕੁਪੱਤੇ ਮੁਗ਼ਲ ਤੇ ਚੁਗੱਤੇ ਚੁਗ਼ਲਾਂ ਵਾਂਗ ਮਾਰ ਦਿੱਤੇ ਹਨ। (ਚੁਗ਼ਲ- ਉੱਲੂ ਵਰਗਾ ਇਕ ਜਾਨਵਰ।)

ਪਾਢੇ ਸੇ ਪਠਾਨ ਰੀਝ ਰੋਝ ਸੇ ਰੁਹੇਲੇ ਹਾਨਿ,
ਸੱਯਦ ਸਿਆਰ ਸਸੇ ਸ਼ੇਖ ਅਲਵੱਤੇ ਹੈਂ[1]।
[1]ਪਾੜਿਆਂ ਵਰਗੇ ਪਠਾਣ ਤੇਰੋਝਾਂ ਵਰਗੇਰੁਹੇਲੇ, ਗਿੱਦੜਾਂ ਵਰਗੇ ਸੱਯਦ ਤੇ ਸਹਿਆਂ ਵਰਗੇ ਸ਼ੇਖ਼ ਬਿਨਾ ਸ਼ੱਕ ਤੋਂ ਖ਼ੁਸ਼ ਹੋ ਕੇ ਮਾਰੇ (ਪਾੜ੍ਹਾ-ਇਕ ਤਰ੍ਹਾਂ ਦਾ ਹਰਣ ਜੋ ਭੂਰੇਰੰਗ ਦਾ ਦੋ ਫੁੱਟ ਉੱਚਾ ਹੁੰਦਾ ਹੈ।)

ਬਿਦਤੇ ਬਿਸ਼ੇਸ਼ ਮ੍ਰਿਗੇਸ਼ ਦਸਮੇਸ਼ ਗੁਰੁ[1],
[1]ਦਸਵੇਂ ਗੁਰੂ ਖ਼ਾਸ ਸ਼ੇਰ ਪ੍ਰਗਟ ਹੋਏ।

ਆਜ ਪੋਸ ਮਾਸ ਕੀ ਅਦੋਸ਼ ਸੇਤ ਸੱਤੇ ਹੈ ॥ ੧੩ ॥
ਢਲਤਿ ਚਮਰ ਚਾਰੁ[1] ਕਲਿਤ[2] ਲਲਿਤ[3] ਸਾਰੁ[11],
[1]ਸੁੰਦਰ। [2]ਸਜਿਆ ਹੋਇਆ। [3]ਮਨੋਹਰ। [11]ਸ੍ਰੇਸ਼ਟ।

ਚਲਤਿ ਆਤਸ਼ ਬਾਜੀ ਸਾਜੀ ਜੋ ਮਹੱਤੇ ਹੈ[1]।
[1]ਜੋ ਬਹੁਤੀ ਬਣਾਈ ਹੋਈ ਹੈ।

ਸੋਹਿਤ ਬੰਦਨ ਵਾਰ[1] ਤੋਰਨ ਪਤਾਕਾ ਵਾਰ[2],
[1]ਫੁੱਲ ਪੱਤੇ ਆਦਿ ਦੀ ਮਾਲਾ ਜੋ ਖ਼ੁਸ਼ੀ ਸਮੇਂ ਦਰਵਾਜ਼ੇ 'ਤੇ ਲਟਕਾਈ ਜਾਂਦੀ ਹੈ। [2]ਝੰਡੀਆਂ ਵਾਲੀਆਂ ਮਾਲਾਂ।

ਧੁਜਾ ਆਸਮਾਨ ਤਾਰ ਬੀਜ ਸੀ ਲਸੱਤੇ ਹੈ[1]।
[1](ਨਿਸ਼ਾਨ ਸਾਹਿਬ ਦੇ) ਫਰਰੇ (ਦੀਆਂ) ਤਾਰਾਂ ਆਕਾਸ਼ ਵਿੱਚ ਬਿਜਲੀ ਵਾਂਗ ਚਮਕਦੀਆਂ ਹਨ।

ਆਰਤੀ ਉਤਾਰ ਜੈ ਜੈ ਕਾਰ ਧੁਨਿ ਕੋ ਉਚਾਰ,
ਕੀਰਤਨ ਕਥਾ ਕੋ ਵਿਚਾਰ ਹੋਤ ਅੱਤੇ[1] ਹੈ।
[1]ਬਹੁਤ।

ਦਾਸਨ ਉਬਾਰਬੇ ਕੋ[1] ਭਾਰ ਪਾਰ ਟਾਰਬੇ ਕੋ,
[1]ਬਚਾਉਣ ਨੂੰ।

ਗੁਰੁ ਅਵਤਾਰ ਭਏ ਪੋਸ ਸੇਤ ਸੱਤੇ ਹੈ[1] ॥ ੧੪ ॥
[1](ਅੱਜ) ਪੋਹ ਸੁਦੀ ਸਤਵੀਂ ਹੈ।

ਬਾਜਤ ਸਧਾਨੇ ਘਹਿਰਾਨੇ ਅਸਮਾਨੇ,
ਧਰ ਤਾਨੇ ਸਾਏਮਾਨੇ ਰੰਗਾਰੰਗ ਝਲਕੱਤੇ ਹੈਂ[1]।
[1]ਖ਼ੁਸ਼ੀ ਦੇ ਵਾਜੇ ਅਸਮਾਨ 'ਚ (ਬੱਦਲਾਂ ਵਾਂਗ) ਗੱਜਦੇ ਹਨ, ਧਰਤੀ 'ਤੇ ਤੰਬੂ ਤਾਣੇ ਹੋਏਰੰਗ-ਬਰੰਗੇ ਚਮਕਦੇ ਹਨ।

ਗਾਇ ਹੈਂ ਪ੍ਰਬੀਨ ਬੀਨ ਆਦਿ ਬਾਦ ਬਾਇ ਆਇ,
ਰਾਗ ਰਾਗਨੀ ਨਵੀਨ ਬੀਨ ਬੀਨ ਜੱਤੇ ਹੈਂ[1]।
[1]ਚਤੁਰ ਪੁਰਸ਼ ਆ ਕੇ ਨਵੀਨਰਾਗਰਾਗਣੀਆਂ ਤੇ ਜਤਾਂ ਨੂੰ ਚੁਣ ਚੁਣ ਕੇ ਵੀਣਾ ਆਦਿ ਵਾਜੇ ਵਜਾ ਕੇ ਗਾਉਂਦੇ ਹਨ। (ਜਤ-ਜੋੜੀ ਦਾ ਇਕ ਕਰਤੱਬ, ਜਿਸ ਵੇਲੇ ਸੱਜਾ ਹੱਥ ਗਤਿ ਦਾ ਕੰਮ ਕਰੇ ਅਤੇ ਖੱਬਾ ਹੱਥ ਖੁਲ੍ਹਾ ਵੱਜੇ।)

ਪਿਖਿ ਸੁਰ ਬਾਲਾ ਯੁਤ[1] ਅਰਪਤ ਹੈਂ ਫੂਲ ਮਾਲਾ,
[1]ਦੇਵਤੇ ਇਸਤ੍ਰੀਆਂ ਸਮੇਤ।

ਉੱਛਵ ਬਿਸਾਲਾ ਛਯੋ ਆਨੰਦ ਮਹੱਤੇ ਹੈਂ[1]।
[1]ਬਹੁਤਾ ਉਤਸ਼ਾਹ ਤੇ ਬਹੁਤਾ ਅਨੰਦ ਫੈਲ ਗਿਆ।

ਪ੍ਰਾਚੀ ਦਿਸ ਪਟਨੇ ਉਦਜਾਚਲ ਤੈ ਉਦੈ ਭਯੋ,
ਆਜ ਦਸਮੇਸ਼ ਜੂ ਦਿਨੇਸ਼ ਸੇਤ ਸੱਤੇ ਹੈਂ[1] ॥ ੧੫ ॥
[1]ਪੂਰਬ ਦੀ ਤਰਫ਼ ਪਟਨੇ ਰੂਪ ਉਦਿਆਚਲ ਪਹਾੜ ਤੋਂ ਅੱਜ ਦਸਮੇਸ਼ ਜੀ ਪੋਹ ਸੁਦੀ ਸੱਤਵੀਂ ਨੂੰ ਸੂਰਜ ਵਾਂਗ ਪ੍ਰਗਟ ਹੋਏ।

ਤੋਰਨ ਪਤਾਕਾ ਚਾਰੁ ਸਜਤ ਬੰਦਨ ਵਾਰ,
ਢੋਲਕ[1] ਤੰਬੂਰਾ[2] ਤਾਰ[3] ਬਜਤਿ ਨਵੀਨ ਹੈਂ।

[1]ਢੋਲਕ, ਮ੍ਰਿਦੰਗ। [2]ਤਾਨ ਪੂਰਾ। [3]ਤਾਲ।

ਰਾਗ ਰਾਗਨੀਨ ਕੀ ਧੁਨੀਨ ਸੋ ਗੁਨੀਨ ਚੀਨ,
ਬੀਨ ਕੈ ਗੁਨੀਨ ਕੀਨ ਮੋਹਿਤ ਮੁਨੀਨ ਹੈਂ[1]।

[1]ਗੁਣੀਆਂ ਨੇਰਾਗਰਾਗਣੀਆਂ ਦੀਆਂ ਧੁਨੀਆਂ ਨਾਲ ਆਪਣੇ ਗੁਣ ਨੂੰ ਸਮਝ ਨਾਲ ਉਚਾਰ ਕੇ ਮੁਨੀਆਂ ਨੂੰ ਮੋਹਿਤ ਕਰ ਲਿਆ।

ਬੋਲਤ ਨਕੀਬ ਤਰਗੀਬ[1] ਸ਼ਹਿਨਸ਼ਾਹੀ ਜਸ,

[1]ਬੁਲਾਰੇਰੁਚੀ ਨਾਲ ਬੋਲਦੇ ਹਨ।

ਮਾਂਗਧ ਰਟਤ ਬੰਦੀ ਜਨ ਪ੍ਰਬੀਨ ਹੈਂ[1]।

[1]ਮਾਂਗਧ ਤੇ ਬੰਦੀ ਜਨ ਚਤਰਾਈ ਨਾਲ ਜੱਸ ਉਚਾਰਨ ਕਰਦੇ ਹਨ। (ਮਾਂਗਧ-ਭੱਟਾਂ ਦੀ ਇਕ ਸ਼ਾਖ਼। ਬੰਦੀ ਜਨ-ਜੱਸ ਕਰਨ ਵਾਲਾ।)

ਹਰਨ ਭਰਨ ਪ੍ਰਭੁ ਕਾਰਨ ਕਰਨ ਜਗ,
ਤਾਰਨ ਤਰਨ ਅਵਤਾਰ ਗੁਰੁ ਲੀਨ ਹੈਂ[1] ॥੧੬॥

[1]ਮੇਟਣ ਵਾਲੇ ਤੇ ਪਾਲਣਾ ਕਰਨ ਵਾਲੇ ਸੰਸਾਰ ਦੇਰਚਨ ਵਾਲੇ ਪ੍ਰਭੂ ਨੇ (ਜਗਤ ਨੂੰ) ਤਾਰਨ ਲਈ ਜਹਾਜ਼ ਰੂਪ ਗੁਰਾਂ ਦਾ ਅਵਤਾਰ ਧਾਰ ਲਿਆ ਹੈ।

ਨਗਰ ਸਗਰ ਸੁਨਿ ਬਗਰ ਬਜਾਰਨਿ,
ਅਗਾਰਨਿ ਦ੍ਵਾਰਨ ਕੋ ਚਿੱਤ੍ਰਤਿ ਕੀਨ ਹੈਂ[1]।

[1]ਸਾਰੇ ਸ਼ਹਿਰ ਨੇ ਸੁਣ ਕੇ ਵਿਹੜਿਆਂ, ਬਾਜ਼ਾਰਾਂ, ਘਰਾਂ ਤੇ ਦਰਵਾਜ਼ਿਆਂ ਨੂੰ ਚਿੱਤ੍ਰਕਾਰੀ ਸਹਿਤ ਕਰ ਲਿਆ ਹੈ।

ਠੱਠ ਕੇ ਗਰੱਠ ਭੱਟ ਬੋਲਤਿ ਕਬਿੱਤ ਅੱਟ,
ਸੁ ਕਵਿ ਸੁਕੀਰਤੀ ਰੱਟਤ ਬੀਨ ਬੀਨ ਹੈਂ[1]।

[1]ਭੱਟ ਇਕੱਠ ਕਰ ਕੇ ਬਹੁਤੇ ਕਬਿੱਤ ਬੋਲਦੇ ਹਨ ਅਤੇ ਚੰਗੇ ਕਵੀ ਚੁਣ ਚੁਣ ਕੇ ਚੰਗਾ ਜੱਸ ਉਚਾਰਦੇ ਹਨ।

ਬਜਤਿ ਸਧਾਨੇ[1] ਲੋਗ ਸਜਤਿ ਸਮਾਨੇ ਖੁਸ਼ੀ[2],

[1]ਖ਼ੁਸ਼ੀ ਦੇ ਵਾਜੇ। [2]ਲੋਕ ਖ਼ੁਸ਼ੀ ਦੇ ਸਾਮਾਨ ਸਜਾਉਂਦੇ ਹਨ।

ਕੌਤਕ ਮਹਾਨੇ ਹੋਤਿ ਠੌਰ ਠੌਰ ਚੀਨ ਹੈਂ[1]।

[1]ਜਾਣੋ।

ਗਾਵਤਿ ਕਲਾਵਤ[1] ਸੁਨਾਵਤਿ ਮੰਗਲ ਚਾਰ,

[1]ਗਵੱਯੇ।

ਪਾਵਨਿ ਬਧਾਈ ਮਨ ਭਾਵਤ ਸੋ ਪੀਨ[1] ਹੈਂ ॥੧੭॥

[1]ਬਹੁਤੀ।

ਆਵਤ ਲੁਗਾਈ[1] ਮਿਲਿ ਦੇਵਤਿ ਬਧਾਈ,

[1]ਇਸਤ੍ਰੀਆਂ।

ਮਾਈ ਨਾਨਕੀ ਜੀ ਲੇਵਤਿ, ਮਹਾਈ ਮੋਦ ਮਾਨ ਕੈ[1]।

[1]ਬਹੁਤਾ ਅਨੰਦ ਮੰਨ ਕੇ।

ਮਾਤੁਲ[1] ਕ੍ਰਿਪਾਲ ਚੰਦ ਜੇਠਾ ਜੀ ਮਸੰਦ ਆਦਿ,

[1]ਮਾਮਾ।

ਸੁਨਤਿ ਪ੍ਰਬੰਧ ਛੰਦ[1] ਆਨੰਦ ਮਹਾਨ ਕੈ।

[1]ਐਸੀ ਕਾਵਿ-ਰਚਨਾ ਜਿਸ ਵਿੱਚ ਪ੍ਰਸੰਗਾਂ ਦਾ ਸਿਲਸਿਲਾ ਉੱਤਮਰੀਤੀ ਨਾਲ ਹੋਵੇ।

ਨਰਨ ਕੋ ਦੇਤਿ ਭਾਈ[1], ਨਾਰਿਨ ਕੋ ਦੇਤ ਮਾਈ[2],

[1](ਮਾਤਾ ਜੀ ਦੇ) ਭ੍ਰਾਤਾ, ਮਾਮਾ ਕਿਰਪਾਲ ਚੰਦ ਜੀ। [2]ਮਾਤਾ ਗੁਜਰੀ ਜੀ।

ਆਵਤਿ ਜਾਵਤਿ ਲੋਗ ਭੀਰ ਭਈ ਆਨ ਕੈ।
ਦੇਤ ਜੋ ਅਸੀਸ ਏਊ ਸੀਸ ਸੋ ਚਢਾਇ ਲੇਤ[1],

[1]ਮਾਤਾ ਜੀ ਜੋ ਅਸੀਸਾਂ ਦੇਂਦੇ ਹਨ ਇਹ ਇਸਤ੍ਰੀਆਂ ਉਨ੍ਹਾਂ ਅਸੀਸਾਂ ਨੂੰ ਸਿਰ 'ਤੇ ਚੜ੍ਹਾ ਲੈਂਦੀਆਂ ਹਨ।

ਪਾਇ ਬਖਸੀਸ ਜਾਤ ਦਾਰਿਦ ਪ੍ਰਹਾਨ ਕੈ[1] ॥੧੮॥

[1]ਬਖ਼ਸ਼ਸ਼ ਪਾ ਕੇ ਤੇ ਗ਼ਰੀਬੀ ਨਾਸ ਕਰ ਕੇ ਜਾਂਦੇ ਹਨ।

ਜਾਨ ਨਿਜ ਪੀਵ ਸੁਖ ਸੀਵ ਅਵਤਾਰ ਲੀਵ,
ਬਨ ਕੈ ਕਲੀਵ ਜੀਵ-ਅੰਗਨਾ ਉਮੰਗ ਸੈਂ[1]।

[1](ਇਹ) ਜਾਣ ਕੇ (ਕਿ) ਆਪਣੇ ਪਤੀ (ਪ੍ਰਮੇਸ਼ਰ) ਸੁਖਾਂ ਦੀ ਹੱਦ ਨੇ ਅਵਤਾਰ ਲਿਆ ਹੈ ਦੇਵਤਿਆਂ ਦੀਆਂ ਇਸਤ੍ਰੀਆਂ ਹੀਜੜੇ ਬਣ ਕੇ ਉਤਸ਼ਾਹ ਨਾਲ ਆਉਂਦੀਆਂ ਹਨ (ਕਲੀਵ=ਹੀਜੜੇ। ਜੀਵ-ਦੇਵਤੇ।)

ਆਇ ਗੁਰੁ ਦ੍ਵਾਰ ਪਸ[1], ਨਾਚ ਮਾਚ ਰਾਚ ਰਸ,

[1]ਦੇਖਿਆ।

ਤਾਲੀ ਦੈ ਭਵਾਲੀ ਹਸ ਕੈ ਬਿਸਾਲੀ ਰੰਗ ਸੈਂ[1]।

[1]ਨਾਚ-ਰਸ ਵਿੱਚਰਚ-ਮਿੱਚ ਕੇ ਤਾੜੀ ਮਾਰ ਕੇ ਬਹੁਤੇ ਅਨੰਦ ਨਾਲ ਹੱਸ ਕੇ ਭਵਾਟਣੀਆਂ ਲੈਂਦੀਆਂ ਹਨ।

ਘੁੰਘਰੂ ਬਜਾਇ ਪੇਸ਼ਵਾਜ ਘੁਮਘਾਇ ਦਾਇ,
ਨਖਰੇ ਅਦਾਇ ਦਿਖਰਾਇ ਅੰਗ ਅੰਗ ਸੈਂ[1]।
[1](ਪੇਸ਼ਵਾਜ) ਘੱਘਰਿਆਂ ਦੀਆਂ ਭਵਾਟਣੀਆਂ ਦੇ ਕੇ ਹਰ ਅੰਗ ਨਾਲ ਨਖ਼ਰੇ ਤੇ ਹਾਵ-ਭਾਵ ਦਿਖਾਉਂਦੀਆਂ ਹਨ।

ਕਰਤਿ ਕਲੋਲੀ[1] ਸੋ ਠਠੋਲੀ[2] ਬਹੁ ਬੋਲੀ ਪਾਇ,
[1]ਮਨ ਦੀ ਮੌਜ। [2]ਠੱਠਾ ਮਖ਼ੌਲ।
ਟੋਲੀ ਸੀ ਅਮੋਲੀ ਲੋਲੀ ਗਾਇ ਵਾਇ ਢੰਗ ਸੈਂ[1] ॥੧੯॥
[1]ਟੋਲੀ ਜਿਹੀ ਬਣਾ ਕੇ ਚੰਚਲਤਾ ਦੇ ਢੰਗ ਨਾਲ ਅਮੋਲਕ ਗਾਉਂਦੀਆਂ ਵਜਾਉਂਦੀਆਂ ਹਨ।

ਬਾਤ ਲਾਇ ਟੇਡੀ ਏਡੀ[1] ਮਾਰ ਧਮਕਾਇ ਧਰ[2],
[1](ਪੈਰ ਦੀ) ਅੱਡੀ। [2]ਧਰਤੀ ਹਿਲਾਉਂਦੀਆਂ ਹਨ।
ਬਾਲਕ ਬਨਾਇ ਗੋਦ ਚਾਇ[1] ਲੋਰੀ ਗਾਵਤੀ।
[1]ਚੁੱਕ ਕੇ।
ਰੀਰੀ ਰੀਰੀ ਵਾਰੀ ਵਾਰੀ ਹੁਰ੍ਹੇ ਹੁਰ੍ਹੇ ਲੋਰੀ ਬੋਲਿ[1],
[1]ਲੋਰੀ ਦੇ ਬੋਲ ਬੋਲਦੀਆਂ ਹਨ।
ਦੂਰ ਕੁੱਤੇ ਛਿਰ ਬਿੱਲੇ ਜਿੱਲੀ ਮਿਲਿ ਪਾਵਤੀ[1]।
[1]ਹੇ ਕੁੱਤੇ ਪਰ੍ਹੇ ਹੋ, ਹੇ ਬਿੱਲੇ ਚਲਾ ਜਾ (ਆਦਿ ਨਿਰਾਦਰ ਦੇ ਸ਼ਬਦ ਕਹਿ ਕੇ) ਮਿਲ ਕੇ ਡੰਡ-ਰੌਲੀ ਪਾਉਂਦੀਆਂ ਹਨ।

ਦਾਸ ਦਾਸੀ ਨਰ ਨਾਰਿ ਗਾਮ ਕੇ ਜੁਰੇ ਅਪਾਰ,
ਕੌਤਕ ਨਿਹਾਰਿ[1] ਹਸੈਂ ਰਸੈ[2] ਸੋ ਬਢਾਵਤੀ।
[1]ਦੇਖ ਕੇ। [2]ਅਨੰਦ।
ਬੀਸ ਭਾਂਤਿ[1] ਬਖਸ਼ੀਸ਼ ਮਾਤ ਹੈ ਦਿਲਾਤਿ ਤਿਨੈਂ,
[1]ਵੀਹ ਤਰ੍ਹਾਂ ਦੀਆਂ ਭਾਵ ਅਨੇਕ ਤਰ੍ਹਾਂ ਦੀਆਂ।
ਸੀਸ ਲੈ ਚਢਾਵਤਿ ਅਸੀਸ ਲੈ ਲੈ ਜਾਵਤੀ[1] ॥੨੦॥
[1](ਉਨ੍ਹਾਂ ਬਖ਼ਸ਼ਸ਼ਾਂ ਨੂੰ) ਲੈ ਕੇ ਸਿਰ 'ਤੇ ਚੜ੍ਹਾਉਂਦੀਆਂ ਹਨ ਤੇ ਮਾਤਾ ਜੀ ਤੋਂ ਅਸੀਸਾਂ ਲੈ ਲੈ ਕੇ ਜਾਂਦੀਆਂ ਹਨ।

ਦੇਵ ਪੁਨ ਆਏ ਮਿਲਿ ਕਿੰਨਰਿ ਬਜਾਏਂ ਬਾਦ[1],
[1]ਵਾਜੇ।
ਗੰਧ੍ਰਬ ਗਾਏ ਹੈਂ ਬਨਾਏ ਬੇਸ ਗਾਇ ਕੈ[1]।
[1]ਗਵੱਈਆਂ ਦਾ ਲਿਬਾਸ ਬਣਾ ਕੇ।
ਗਾਯੋ ਜੌ ਬਿਲਾਵਲ ਬਢਾਯੋ ਤੌ ਬਿਲਾਵਲ[1] ਹੈ,
[1]ਅਨੰਦ।
ਸੁਨਿ ਭਏ ਬਾਵਲ ਸੇ[1] ਮਸਤ ਸੁਭਾਇ ਕੈ[2]।
[1]ਸ਼ੁਦਾਈਆਂ ਵਰਗੇ। [2]ਸੁਭਾਵ ਕਰਕੇ।
ਸੁਨ ਕੈ ਅਲੋਕਕ[1] ਸਲੋਕ ਰਾਗ ਲੋਕ ਸਬਿ,
[1]ਅਸਚਰਜ।
ਰੂਪ ਕੋ ਬਿਲੋਕ ਡਰਪੋਕ ਸੇ ਰਹਾਇ ਕੈ[1]।
[1]ਡਰਾਕੁਲ ਜਿਹੇ ਹੋ ਰਹੇ ਹਨ।
ਆਪਸ ਮੈਂ ਕੈਹੈਂ ਤੇਊ[1], ਹੀਜਰੇ ਥੇ ਕੌਨ ਵੇਊ[2],
[1]ਉਹ ਲੋਕ। [2]ਉਹ ਹੀਜੜੇ।
ਗਾਇਕ ਲਖੇ ਨ ਏਊ ਗਏ ਕਿਤ ਆਇ ਕੈ[1] ॥੨੧॥
[1]ਜਾਣਿਆ ਨਹੀਂ ਗਿਆ ਕਿ ਇਹ ਗਵੱਈਏ ਕਿੱਥੋਂ ਆਏ ਤੇ ਕਿੱਥੇ ਚਲੇ ਗਏ ਹਨ।

ਰੈਨ ਦਿਨ ਗੁਰੁਦ੍ਵਾਰ ਕੌਤਕ ਭਵੈਂ ਅਪਾਰ[1],
[1]ਬਹੁਤ ਹੁੰਦੇ ਹਨ।
ਆਇਂ ਲੋਗ ਬੇਸ਼ੁਮਾਰ ਰੈਹੈ ਭੀਰ ਭਾਰੀਆ।
ਨਵ ਦਿਨ ਬਾਦ ਅਹਿਲਾਦ ਯੁਤ ਮ੍ਰਯਾਦ,
ਪ੍ਰਸ਼ਾਦ ਛਟੀ[1] ਕੇਰ ਬਾਂਟਯੋ ਪੁਰਿ ਸਾਰੀਆ।
[1]ਬੱਚੇ ਦੇ ਜਨਮ ਤੋਂ ਛੇਵੇਂ ਦਿਨ ਕੀਤੀ ਜਾਣ ਵਾਲੀ ਕੁਲਰੀਤ।
ਦੀਓ ਸਿਖ ਸੰਗਤਾਂ ਕੋ, ਮਾਨ ਨਿਜ ਅੰਗ ਤਾਂ ਕੋ[1],
[1]ਤਿਨਾਂ (ਸਿੱਖ ਸੰਗਤਾਂ ਨੂੰ ਆਪਣਾ) ਅੰਗ ਮੰਨ ਕੇ।
ਪੈ ਛਕਾਯੋ ਪੰਗਤਾਂ ਕੋ, ਬਹੁਧਾ ਬਿਠਾਰੀਆ[1]।
[1]ਬਹੁਤ ਤਰ੍ਹਾਂ ਬਿਠਾ ਕੇ।
ਦਾਨ ਦਏ ਦੂਜਨੋ ਕੋ[1] ਸਨਮਾਨ ਸੱਜਨੋ ਕੋ,
[1]ਬ੍ਰਹਮਣਾਂ ਨੂੰ।
ਅਸਨ[1] ਬਸਨ[2] ਦਏ ਭਿੱਛਕਨਿ[3] ਭਾਰੀਆ ॥੨੨॥
[1]ਭੋਜਨ। [2]ਬਸਤ੍ਰ। [3]ਮੰਗਤਿਆਂ ਨੂੰ।
ਰਥਨਿ ਸਮੇਤ ਬੈਲ ਦੀਏ ਅੱਸ੍ਵ ਅਤਿ ਛੈਲ[1],
[1]ਬਹੁਤੇ ਸੁੰਦਰ ਘੋੜੇ।
ਫੀਲ ਦੀਏ ਸਮ ਸੈਲ ਗੈਲ ਹੀ ਅੰਬਾਰੀਆ[1]।
[1]ਅੰਬਾਰੀਆਂ ਸਣੇ ਪਹਾੜਾਂ ਵਰਗੇ ਹਾਥੀ ਦਿੱਤੇ।
ਰਤਨ ਜਟਿਤ[1], ਸਾਜ[2] ਜ਼ੇਵਰ ਸਮਾਜ[3],
[1]ਜੜ੍ਹੇ ਹੋਏ। [2]ਘੋੜੇ ਤੇ ਹਾਥੀਆਂ ਦੇ ਸਾਜ। [3]ਸਮੂੰਹ ਗਹਿਣੇ।
ਜੇਊ ਮਹਾਂਰਾਜ ਰਾਜਨ ਕੋ ਦੁਰਲਭ ਵਿਚਾਰੀਆ।

ਬਸਨ ਬਜਾਰ ਜੋਰਾ ਟੋਰਾ ਨਾ ਮਿਲਤ ਹੋਰਾ[1],
[1]ਬਾਜ਼ਾਰ ਵਿੱਚੋਂ ਬਸਤ੍ਰਾਂ ਦਾ ਹੋਰ ਜੋੜਾ ਟੋਲਿਆਂ ਨਹੀਂ ਮਿਲਦਾ।

ਗਊ ਨ ਰਹਿਨ ਪਾਈ ਨਗਰ ਦੁਧਾਰੀਆ[1]।
[1]ਦੋ ਧਾਰਾਂ ਦੁੱਧ ਦੇਣ ਵਾਲੀ ਭਾਵ ਥੋੜ੍ਹੇ ਤੋਂ ਥੋੜ੍ਹਾ ਦੁੱਧ ਦੇਣ ਵਾਲੀ।

ਸ੍ਰੀ ਮਾਤ ਉਭੈ ਸੁਭੈ[1] ਔਰ ਸਬਿ ਦਾਨ ਦੀਓ,
[1]ਦੋਹਾਂ ਮਾਤਾਵਾਂ ਨੇ ਸਵੇਰੇ ਹੀ।

ਮੋਤੀ ਰਹਿਓ ਨੱਥ, ਹੱਥ ਚੂੜੀ ਮੱਥ ਸਾਰੀਆ[1]* ॥੨੩॥
[1]ਸਿਰ ਤੇ ਸਾੜ੍ਹੀ। *ਸਤਿਕਾਰ ਯੋਗ ਮਾਤਾ ਨਾਨਕੀ ਜੀ ਅਤੇ ਮਾਤਾ ਗੁਜਰੀ ਜੀ ਦੇ ਨੱਕਾਂ 'ਚ ਨੱਥਾਂ, ਹੱਥਾਂ 'ਚ ਚੂੜੀਆਂ ਤੇ ਸਿਰ 'ਤੇ ਸਾੜ੍ਹੀਆਂ ਦਾ ਵਰਣਨ ਕਵੀ- ਉਕਤੀ ਸਮਝਣਾ ਚਾਹੀਦਾ ਹੈ। ਮਾਤਾਵਾਂ ਸਤਿਗੁਰਾਂ ਦੀਆਂ ਪਤਨੀਆਂ ਅਤੇ ਮਾਤਾਵਾਂ ਹਨ ਜੋ ਗੁਰਮਤਿ ਅਤੇ ਗੁਰਬਾਣੀ ਉਪਦੇਸ਼ਾਂ ਦੀਆਂ ਪੂਰਨ ਧਾਰਨੀ ਸਨ। ਉਨ੍ਹਾਂ ਗੁਰਬਾਣੀ ਦਾ ਇਹ ਸ਼ਬਦ ਮਨ ਬਾਣੀ ਤੇ ਸਰੀਰ ਕਰਕੇ ਕਮਾਇਆ ਹੋਇਆ ਸੀ। ਮਨੁ ਮੋਤੀ ਜੇ ਗਹਿਣਾ ਹੋਵੈ ਪਉਣੁ ਹੋਵੈ ਸੂਤ ਧਾਰੀ".....ਆਦਿ ਸਾਰੇ ਸ਼ਬਦ ਨੂੰ ਪੜ੍ਹ ਕੇ ਸਪੱਸ਼ਟ ਹੋ ਜਾਂਦਾ ਹੈ ਕਿ ਮਾਤਾਵਾਂ ਆਮ ਇਸਤ੍ਰੀਆਂ ਵਾਂਗ ਬਾਹਰਲੇ ਗਹਿਣੇ ਪਹਿਨਣ ਦੀ ਥਾਂ ਗੁਰਬਾਣੀ ਅਨੁਸਾਰ ਦੱਸੇ ਹੋਏ ਸ਼ੁਭ ਗੁਣਾਂ ਦੇ ਗਹਿਣੇ ਹੀ ਪਹਿਨਦੀਆਂ ਸਨ।

ਜੇਵਰ ਜਰਾਉ ਜਰੇ ਤੇਵਰ ਅਪਾਰ ਖਰੇ[1],
[1]ਜੜਾਊ ਜੜੇ ਗਹਿਣੇ ਤੇ ਬਹੁਤੇ ਚੰਗੇ ਬਸਤ੍ਰ।

ਦੀਏ ਸੇਵਕਾਨਿ ਭਰੇ ਆਨੰਦ ਮਹਾਨ ਕੈ।

ਰਹਯੋ ਰੰਕ[1] ਕੋ ਨ ਬੰਕ[2] ਨਗਰ ਨਿਸੰਕ ਤਾਂਹਿ[3],
[1]ਕੰਗਾਲ। [2]ਟੇਢਾ ਭਾਵ ਨਾਰਾਜ਼। [3]ਤਿਸ ਸ਼ਹਿਰ ਵਿੱਚ ਸਾਰੇ ਸੰਸਿਆਂ ਤੋਂ ਬਿਨਾਂ ਹੋ ਗਏ।

ਚਾਹਿ ਕਾਂਹਿ[1] ਨਾਹਿਂ ਰਹੀ ਮਾਂਗਨੇ ਕੀ ਆਨ ਕੈ[2]।
[1]ਕਿਸੇ ਨੂੰ। [2]ਹੋਰ ਕਿਸੇ ਤੋਂ।

ਦਿਨ ਪ੍ਰਤਿ ਬ੍ਰਿਧਾਇ ਕੌਰ ਮੌਰ ਅਧਿਕਾਇ[1],
[1]ਸ਼੍ਰੋਮਣੀ ਸਾਹਿਬਜ਼ਾਦਾ ਜੀ ਹਰਰੋਜ਼ ਬਹੁਤ ਵਧਦੇ ਹਨ।

ਆਇ ਸਿੱਖ ਦਰਸਾਇਂ ਦਾਇਂ ਭੇਟਾ ਮਾਨ ਕੈ[1]।
[1]ਸਤਿਕਾਰ ਨਾਲ ਭੇਟਾ ਦੇਂਦੇ ਹਨ।

ਮਾਤ ਦੁਲਰਾਵੈਂ ਉਭੈ ਅੰਗ ਮੈਂ ਨ ਮਾਵੈਂ[1],
[1]ਦੋਵੇਂ ਮਾਤਾ ਲਾਡ ਲਡਾਉਂਦੀਆਂ ਹਨ ਅੰਗਾਂ 'ਚ ਨਹੀਂ ਮਿਉਂਦੀਆਂ।

ਅਤਿ ਆਨੰਦ ਰਹਾਵੈਂ ਔ ਮਨਾਵੈਂ ਗੁਰੁ ਨਾਨਕੈਂ ॥੨੪॥

ਚੌਂਪਾ, ਰਾਮ ਦਿੱਤਾ, ਮਿੱਤਾ ਆਦਿਕ ਖਲਾਵੇ[1],
[1]ਖਿਡਾਵੇ।

ਬੀਬੋ, ਭਾਗਨ, ਸੁਹਾਵੀ ਏ ਖਿਲਾਵੀ ਦਾਈ ਚੀਨ ਹੈ[1]।
[1]ਇਹ ਖਿਡਾਵੀਆਂ ਤੇ ਦਾਈਆਂ ਜਾਣੋ।

ਔਰ ਬਹੁ ਦਾਸ ਦਾਸੀ ਨਗਰ ਨਿਵਾਸੀ,

ਸ ਹੁਲਾਸੀ[1] ਸੁਖਰਾਸੀ ਕੋ[2] ਖਿਲਾਵੈਂ ਮੋਦ ਭੀਨ[3] ਹੈਂ।
[1]ਉਤਸ਼ਾਹ ਨਾਲ। [2]ਸੁੱਖਾਂ ਦੀ ਪੂੰਜੀ ਸਾਹਿਬਜ਼ਾਦੇ ਨੂੰ। [3]ਅਨੰਦ 'ਚ ਭਿੱਜ ਕੇ।

ਦੇਤ ਹੈਂ ਖਿਲੌਨੇ ਲੌਨੇ[1] ਸੋਨੇ ਕੇ ਜਰਾਊ ਜੌਨੇ[2],
[1]ਸੁੰਦਰ। [2]ਜਿਹੜੇ ਸੋਨੇ ਦੇ ਜੜਾਊ ਜੜ੍ਹੇ ਹਨ।

ਚਾਂਦੀ ਪੀਤਲੌਨੇ ਮਿਰਤੌਨੇ ਬੀਨ ਬੀਨ ਹੈਂ[1]।
[1]ਚਾਂਦੀ, ਪਿੱਤਲ ਤੇ ਮਿੱਟੀ ਦੇ ਚੁਣ ਚੁਣ ਕੇ।

ਅੰਙਨ ਮਝਾਰ ਭਾਰ ਲਿੰਙਨ ਉਦਾਰ ਦੌੜੈਂ,

ਰਿੰਙਨ ਦ੍ਵਾਰ ਲਗ ਚਿੰਙਨ ਨਵੀਨ ਹੈਂ[1] ॥੨੫॥
[1]ਵੇਹੜੇ ਵਿੱਚ ਗੋਡਿਆਂ ਭਾਰ ਚੰਗਾ ਦੌੜਦੇ ਹਨ, ਦਰਵਾਜ਼ੇ ਤਕ ਰਿੜ੍ਹਦੇ ਹਨ, ਨਵੀਂ ਤਰ੍ਹਾਂ ਦੀਆਂ ਚੀਕਾਂ ਮਾਰਦੇ ਹਨ (ਲਿੰਙਨ-ਗੋਡੇ।)

ਕੋਊ ਪੇਖਿ ਜਾਇ ਲਲਚਾਇ ਫੇਰਿ ਹੇਰਬੇ ਕੋ[1],
[1]ਫੇਰ ਦੇਖਣ ਨੂੰ ਚਾਹੁੰਦਾ ਹੈ।

ਧਾਮ ਕੇ ਤਜਾਇ ਕਾਮ ਆਇ ਧਾਇ ਚੀਨ ਹੈਂ[1]।
[1]ਦੇਖਦੇ ਹਨ।

ਭਏ ਏਕ ਸਾਲ ਕੇ, ਤੋ ਬਾਲਕੇ ਥੇ ਨਾਲ ਕੇ ਜੋ,

ਖਿਆਲ ਸੇਂ ਸਿਖਾਲ ਕੇ ਖਿਲਾਵੈਂ ਖੇਲ ਭੀਨ ਹੈਂ[1]।
[1]ਭਿੱਜ ਕੇ।

ਦੌਰ ਭੌਨੇ ਕੌਨੇ ਦੁਰੈਂ, ਢੁਰੈਂ ਘੁਰੈਂ ਛੌਨਨਿ,

ਸਖੇਲਤਿ ਉਮੰਗ ਰੰਗ ਬਰਸਾਤ ਪੀਨ ਹੈਂ[1]।
[1]ਦੌੜ ਕੇ ਘਰ ਦੇ ਖੂੰਜੇ 'ਚ ਲੁਕ ਜਾਂਦੇ ਹਨ (ਢੁਰੈਂ) ਪ੍ਰਸੰਨ ਹੋ ਕੇ ਬੱਚਿਆਂ ਨਾਲ ਘੁਲਦੇ ਹਨ, ਉਤਸ਼ਾਹ ਨਾਲ ਖੇਡਦੇ ਹੋਏ ਬਹੁਤੇ ਅਨੰਦ ਦੀ ਬਰਖਾ

ਕਰਦੇ ਹਨ।

ਚੌਂਪ ਚੌਂਪ ਸੌਂਧਨ ਮੈਂ ਦੁਰਤ ਫੁਰਤ ਦੀਸੈਂ,
ਮੇਘਨ ਮੈਂ ਮਾਨੋ ਸਸਿ ਪੂਨਜੋਂ ਪ੍ਰਬੀਨ ਹੈਂ[1] ॥੨੬॥

[1]ਚਾਅ ਤੇ ਸ਼ੌਕ ਨਾਲ ਘਰਾਂ ਵਿੱਚ ਛੇਤੀ ਲੁਕਦੇ ਦਿੱਸਦੇ ਹਨ ਜਾਣੋ ਬੱਦਲਾਂ ਵਿੱਚ ਪੁੰਨਿਆਂ ਦਾ ਚਤੁਰ ਚੰਦ੍ਰਮਾ ਹੈ।

ਨਵਲ ਕਵਲ ਸਮ ਅਮਲ ਚਰਨ ਸੁਠ,
ਅਰੁਨ ਬਰਨ ਸੁਖ ਕਰਨ ਉਦਾਰੀਆ[1]।

[1]ਨਵੇਂ ਕੰਵਲ ਵਰਗੇ ਸਾਫ਼ ਲਾਲਰੰਗ ਵਾਲੇ ਸੁੰਦਰ ਚਰਨ ਸ੍ਰੇਸ਼ਟ ਸੁਖ ਕਰਨ ਵਾਲੇ ਹਨ।

ਛਬਿ ਸਬਿ ਮੇਡੀ ਏਡੀ ਜੇਡੀ ਕਬਿ ਕੌਨ ਕਹੇ,
ਜਾਨ ਲਹਿ ਧਜਾਨ ਤੌਂ ਨ ਟੇਢੀ ਜਮ ਕਾਰੀਆ[1]।

[1]ਸਾਰੀਆਂ ਸੋਭਾਂ ਨੂੰ (ਮੇਡੀ) ਮਾਤ ਕਰਨ ਵਾਲੀ ਅੱਡੀ ਦੀ ਜਿੱਡੀ (ਵੱਡੀ ਸੋਭਾ ਹੈ ਉਸ ਨੂੰ) ਕੌਣ ਕਵੀ ਕਹਿ ਸਕਦਾ ਹੈ, ਇਹ ਜਾਣ ਕੇ ਜੋ ਧਿਆਨ ਕਰਦਾ ਹੈ ਤਾਂ ਟੇਢੀ ਬ੍ਰਿਤੀ ਵਾਲਾ ਜਮ (ਉਸ ਨੂੰ ਕੁਝ) ਨਹੀਂ ਕਰ ਸਕਦਾ।

ਆਂਗੁਰੀ ਕੋਮਲ ਅਤਿ ਪਾਂਖਰੀ ਗੁਲਾਬ,
ਨਖ ਇੰਦੁ ਬਧੂ ਕੈਧੋਂ ਚੰਦ ਚੀਰਿ ਬਿਧਿ ਧਾਰੀਆ[1]।

[1]ਬਹੁਤੀਆਂ ਕੋਮਲ ਉਂਗਲੀਆਂ ਗੁਲਾਬ ਦੀਆਂ ਪੰਖੜੀਆਂ (ਵਰਗੀਆਂ) ਹਨ ਅਤੇ ਨਹੁੰ ਚੀਚ ਵਹੁਟੀਆਂ (ਵਾਂਗ ਹਨ) ਜਾਂ ਬ੍ਰਹਮਾ ਨੇ ਚੰਦ੍ਰਮਾ ਨੂੰ ਹੀ ਚੀਰ ਕੇ (ਉਸ ਦੀਆਂ ਟੁਕੜੀਆਂ ਉਂਗਲਾਂ ਦੇ ਸਿਰਿਆਂ ਤੇ) ਰੱਖੀਆਂ ਹੋਈਆਂ ਹਨ।

ਦਾਸਨ ਉਧਾਰੀਆ ਨਿਵਾਰੀਆ ਕਲੇਸ ਸੇਸ[1],

[1]ਸਾਰੇ।

ਸੁਖਦ ਉਚਾਰੀਆ ਚਰਨ ਗੁਰੁ ਚਾਰੀਆ[1] ॥੨੭॥

[1]ਗੁਰਾਂ ਦੇ ਸੁੰਦਰ ਚਰਨ ਸੁੱਖ ਦੇਣ ਵਾਲੇ ਕਹੇ ਜਾਂਦੇ ਹਨ।

ਕਰੀ ਕੇ ਕਰਭ ਕਰ ਕੀ ਸੀ ਸੋਹਿਂ ਜੰਘ ਜੁਗ,
ਸੁੰਦਰ ਨਿਤੰਬ ਅੰਬ ਬਟੂਏ ਮਨੋਜ ਕੇ[1]।

[1]ਹਾਥੀ ਦੇ ਬੱਚੇ ਦੀ ਸੁੰਡ ਵਰਗੀਆਂ ਦੋਵੇਂ ਲੱਤਾਂ ਸੋਂਹਦੀਆਂ ਹਨ, ਸੁੰਦਰ ਚਿੱਤੜ ਹਨ ਕਾਮ ਦੇ ਬਟੂਏ (ਪਤਾਲੂ) ਅੰਬਾਂ ਵਰਗੇ ਹਨ।

ਕਟਿ ਸੁਠ ਕੇਹਰੀ ਚੁਰਾਤ ਚਿੱਤ ਚਿਤ੍ਰਨੀਨਿ,
ਉਦਰ ਸਫਾਈ ਨਾਭ ਕੁੰਡ ਸੁਧਾ ਮੌਜ ਕੇ[1]।

[1]ਸ਼ੇਰ ਵਰਗਾ ਸੁੰਦਰ ਲੱਕ ਚਿੱਤ੍ਰਨੀ ਇਸਤ੍ਰੀਆਂ ਦੇ ਚਿੱਤ ਚੁਰਾਉਂਦਾ ਹੈ, ਸਾਫ਼ ਪੇਟ ਵਿੱਚ ਧੁੰਨੀ ਅੰਮ੍ਰਿਤ ਤੇ ਅਨੰਦ ਦਾ ਕੁੰਡ ਹੈ।

ਛਾਤੀ ਅਤਿ ਆਯੁਤ ਸੁਹਾਤੀ ਸਾਂਤੀ ਮੋਦ ਦਾਤੀ,
ਕੰਬ ਮੋਰ ਕੀ ਸੀ ਗ੍ਰੀਵ ਸੀਵ ਸੁਖ ਚੋਜ ਕੇ[1]।

[1]ਬਹੁਤ ਚੌੜੀ ਤੇ ਸੋਹਣੀ ਛਾਤੀ, ਸ਼ਾਂਤੀ ਤੇ ਅਨੰਦ ਦੀ ਦਾਤੀ ਹੈ। ਧੌਣ, ਸੰਖ ਤੇ ਮੋਰ ਵਰਗੀ ਸੁਖ ਤੇ ਉਤਸ਼ਾਹ ਦੀ ਹੱਦ ਹੈ।

ਭੁਜੰਗ ਸੀ ਭੁਜਾ ਪ੍ਰਲੰਬ ਅਵਿਲੰਬ ਹਿੰਦ,
ਬ੍ਰਿੱਖਭ ਸੇ ਉੱਨਤ ਸਕੰਧ ਬੀਜ ਓਜ ਕੇ[1] ॥੨੮॥

[1]ਸੱਪ ਵਰਗੀਆਂ ਬਹੁਤ ਲੰਬੀਆਂ ਬਾਹਾਂ ਹਿੰਦ ਦਾ ਆਸਰਾ ਹਨ, ਬਲਦ (ਦੀ ਬੰਨ੍ਹ) ਵਰਗੇ ਉੱਚੇ ਮੋਢੇ ਬਲ ਦਾ ਮੁੱਢ ਹਨ।

ਰਮਾ ਕੰਜ ਹੂੰ ਤੈ ਮੰਜ ਕਰ ਕੰਜ ਦੂਖ ਗੰਜ,
ਦਾਰਿਦ ਬਿਭੰਜ ਅਭੈ ਦਾਇ ਸਰਨਾਗਤੈਂ[1]।

[1](ਦਸਮੇਸ਼ ਜੀ ਦੇ) ਹੱਥ ਕੰਵਲ, ਲੱਛਮੀ ਤੇ ਕੰਵਲ ਨਾਲੋਂ ਉੱਜਲ, ਸ਼ਰਨ ਆਇਆਂ ਦੇ ਦੁੱਖਾਂ ਨੂੰ ਕੱਟਣ ਵਾਲੇ, ਗ਼ਰੀਬੀ ਨੂੰ ਦੂਰ ਕਰਨ ਵਾਲੇ ਤੇ ਨਿੱਡਰਤਾ ਦੇਣ ਵਾਲੇ ਹਨ।

ਕੰਜਨ ਖੰਜਨ ਮਦ ਭੰਜਨ ਰੰਜਨ ਦਾਸ,
ਅੰਜਨ ਬਿਹੀਨ ਦੈ ਨਿਰੰਜਨਿ ਦਿਖਾ ਗਤੈਂ[1]।

[1](ਸਾਹਿਬਜ਼ਾਦੇ ਦੇ ਨੇਤ੍ਰ) ਕੰਵਲਾਂ ਤੇ ਮਮੋਲਿਆਂ ਦੇ ਹੰਕਾਰ ਨੂੰ ਭੰਨਣ ਵਾਲੇ, ਦਾਸਾਂ ਨੂੰ ਪ੍ਰਸੰਨ ਕਰਨ ਵਾਲੇ, ਸੁਰਮੇ ਤੋਂ ਬਿਨਾਂ ਹੀ ਨਿਰੰਜਨ ਨੂੰ ਦਿਖਾ ਕੇ ਮੁਕਤੀ ਦੇਂਦੇ ਹਨ।

ਕੇਸ ਘੁੰਘਰਾਰੇ ਮੰਡਰਾਰੇ ਅਲਿ ਛੌਨਾ ਜਨੁ,

ਭ੍ਰਿਕੁਟੀ ਕੁਟਿਲ ਕਾਮ ਕਮਠੀ ਲਜਾਵਤੈ[1]।

[1]ਛੱਲਿਆਂ ਵਾਲੇ ਕੇਸ ਜਾਣੋ ਸੱਪਾਂ ਦੇ ਬੱਚੇ ਘੁੰਮ ਰਹੇ ਹਨ ਅਤੇ ਟੇਢੇ ਭ੍ਰਵੱਟੇ ਕਾਮ ਦੇ ਧਨੁਸ਼ ਨੂੰ ਸ਼ਰਮਿੰਦਾ ਕਰ ਰਹੇ ਹਨ।

ਦਾਂਤ ਪਾਂਤਿ ਮੁਕਤਾ ਸੁਹਾਤ ਰਦ-ਛਦ ਬਿੰਬ,
ਮਾਥ ਨਿਸ ਨਾਥ ਬੰਦਨੀਯ ਬਿੱਸ੍ਵ ਯਾਵਤੈਂ[1] ॥੨੯॥

[1]ਦੰਦਾਂ ਦੀ ਪੰਗਤੀ ਮੋਤੀਆਂ ਵਾਂਗ ਤੇ ਬੁੱਲ੍ਹਰਕਤ ਫਲਾ (ਕੁੰਦਰ ਫਲ ਵਾਂਗ ਲਾਲ ਹਨ ਤੇ) ਮੱਥਾ ਚੰਦ੍ਰਮਾ ਵਾਂਗ ਸੋਹ ਰਿਹਾ ਹੈ ਜਿਸ ਕਰ ਕੇ ਸੰਸਾਰ ਦੇ ਬੰਦਨਾ ਕਰਨ ਯੋਗ ਹਨ।

ਪਾਏ ਗਜਦੰਤ ਥਟੇ ਰਤਨ ਅਤਨ ਜਟੇ,
ਮਤਨ ਨਿਵਾਰ ਚਾਰੁ ਰੁਚਰ ਪ੍ਰਯੰਕ ਸੇ[1]।

[1]ਪਾਵੇ ਹਾਥੀ ਦੰਦ ਦੇ ਬਣੇ ਹੋਏ ਹਨ (ਜਿਨ੍ਹਾਂ ਵਿੱਚ) (ਅਤਨ) ਸੁੰਦਰਰਤਨ ਜੜ੍ਹੇ ਹੋਏ ਹਨ, (ਮਤਨ) ਮਜ਼ਬੂਤ ਤੇ ਸੁੰਦਰ ਨਿਵਾਰ ਦਾ ਸੋਹਣਾ ਪਲੰਘ ਹੈ।

ਸੇਜ ਸੀਰ-ਫੇਨ ਸੀ ਸੁਹਾਏ ਸੁਠ ਸੇਜ ਬੰਦ,
ਸ੍ਵੱਛ ਗੁੱਛ ਝੂਲਿ ਮਕਤੂਲ ਫੂਲ ਬੰਕ ਸੇ[1]।

[1]ਦੁਧ ਦੀ ਝੱਗ ਵਰਗੀ ਚਿੱਟੀ ਸੇਜਾ ਤੇ ਸੇਜ ਬੰਦ ਸੋਹ ਰਹੇ ਹਨ ਅਤੇਰੇਸ਼ਮ ਦੇ ਸਾਫ਼ ਗੁੱਛੇ ਸੁੰਦਰ ਫੁੱਲਾਂ ਵਾਂਗ ਝੂਲ ਰਹੇ ਹਨ।

ਉਪਧਾਨੇ ਮ੍ਰਿਦੁਲ ਮਨੋਗ ਮਖਮਲੀ,
ਲਘੁ ਦੀਰਘ ਸਜਾਏ, ਬਹੁ ਭਾਏ ਸੋ ਨਿਸੰਕ ਸੇ[1]।

[1]ਛੋਟੇ ਵੱਡੇ ਸੁੰਦਰ ਤੇ ਕੋਮਲ ਮਖ਼ਮਲੀ ਸਰ੍ਹਾਣੇ ਸਜਾਏ ਹੋਏ ਬਿਨਾ ਸ਼ੰਕਾ ਤੋਂ ਉਹ ਚੰਗੇ ਲੱਗਦੇ ਹਨ।

ਐਸੇ ਮੰਜੀ ਸਾਹਿਬ ਪੈ[1], ਬੈਸੇ ਮਾਤ ਸਾਹਿਬ ਪੈ[2],
ਦੈਸੈਂ ਉਤਸਾਹਿਬ ਮਯੰਕ ਅਕਲੰਕ ਸੇ[1] ॥੩੦॥

[1]ਉੱਪਰ। [2]ਪਾਸ।
[1]ਕਲੰਕ-ਰਹਿਤ ਚੰਦ੍ਰਮਾ ਵਾਂਗ ਉਤਸ਼ਾਹ ਦੇਂਦੇ ਹਨ।

ਸ੍ਵੈਯਾ:

ਗੁਰੁ, ਗੋਦ ਸੁ ਮਾਤ ਸੁਹਾਤ ਬਖਜਾਤ,
ਬਿਨੋਦ ਪ੍ਰਮੋਦ ਛਯੋ ਸਬਿ ਹੀ[1]।

[1]ਸਾਰਿਆਂ 'ਚ ਉਤਸ਼ਾਹ ਤੇ ਅਨੰਦ ਫੈਲ ਗਿਆ।

ਪਰਮਾਨੰਦ ਆਹਿ ਸੁਬਿੱਦਜਾ ਕਿਧੌਂ,
ਰਸਬੀਰ ਸੁ ਨੀਤਿ ਮਿਲੇ ਅਬਿ ਹੀ[1]।

[1](ਮਾਤਾ ਜੀ ਤੇ ਕਲਗੀਧਰ ਜੀ) ਪਰਮਾਨੰਦ ਤੇ ਬ੍ਰਹਮ ਵਿੱਦਿਆ ਹਨ ਜਾਂ ਬੀਰ-ਰਸ ਤੇ ਨੀਤੀ ਹੁਣੇ ਹੀ ਮਿਲੇ ਹਨ।

ਕਿਤ ਬ੍ਰੰਹਮ ਗਜਾਨ ਸੁਬੁਧਿ ਗਹਜੋ,
ਪ੍ਰਕ੍ਰਿਤਿ ਕਿ ਈਸ ਉਭੈ ਲਬਹੀ[1]।

[1]ਜਾਂ ਸ੍ਰੇਸ਼ਟ ਬੁੱਧੀ ਨੇ ਬ੍ਰਹਮ ਗਿਆਨ ਨੂੰ ਪਕੜਿਆ ਹੈ ਜਾਂ ਪ੍ਰਕਿਰਤੀ ਤੇ ਈਸ਼ਰ ਦੋਵੇਂ ਮਿਲੇ ਪਏ ਹਨ।

ਤਨ ਸੋਹਿ ਸੁਕੀਰਤਿ ਮਾਤ ਲਤਾ,
ਫਲ ਚਾਰੁ ਸੁਜੱਸ ਗੁਰੂ ਫਬ ਹੀ[1] ॥੩੧॥

[1]ਮਾਤਾ ਜੀ ਦਾ ਸ਼ਰੀਰ ਸ੍ਰੇਸ਼ਟ ਕੀਰਤੀ ਰੂਪ ਵੇਲ ਵਾਂਗ ਸੋਹ ਰਿਹਾ ਹੈ ਅਤੇ ਗੁਰੂ ਜੀ ਸੁਜੱਸ ਰੂਪ ਸੁੰਦਰ ਫੁਲ ਵਾਂਗ ਫਬ ਰਹੇ ਹਨ।

ਕਿਲਕੈਂ ਮਿਲਿ ਕੈ ਭੁਜ ਮੈਂ ਖਿਲ ਕੈ
ਲਪਕੈਂ ਝਪਕੈਂ ਗਰ ਸੋਂ ਬਲ ਕੈ[1]।

[1]ਬਾਹਾਂ ਵਿੱਚ ਮਿਲ ਕੇ ਭਾਵ ਜੱਫੀ ਪਾ ਕੇ ਚੀਕਾਂ ਮਾਰਦੇ ਹਨ, ਖ਼ੁਸ਼ ਹੋ ਕੇ ਉਛਲ ਕੇ ਬਲ ਕਰ ਕੇ ਗਲ ਨਾਲ ਚਿੰਬੜਦੇ ਹਨ।

ਬਿਸਤੀਰਤਿ ਕੀਰਤਿ ਸੌਧ ਵਿਖੇ,
ਕਲ ਦੀਪ ਮੁਕੰਦ ਮਨੋ ਝਲਕੈ[1]।

[1]ਘਰ ਵਿੱਚ ਜੱਸ ਫੈਲ ਗਿਆ ਜਾਣੋ ਮੁਕਤੀ ਦੇਣ ਵਾਲਾ ਸੁੰਦਰ ਦੀਵਾ ਚਮਕ ਰਿਹਾ ਹੈ।

ਕਿਤ ਕੰਚਨ ਕੰਜਰਮਾ ਕਰ ਕੋ,
ਮਧ ਰੰਗ ਤਰੰਗਨਿ ਕੇ ਛਲਕੈਂ[1]।

[1]ਜਾਂ ਲੱਛਮੀ ਦੇ ਹੱਥ ਦਾ ਸੋਨੇ ਦਾ ਕੰਵਲ ਗੰਗਾ ਦੀਆਂ ਲਹਿਰਾਂ ਵਿੱਚ ਛਲਕ ਰਿਹਾ ਹੈ।

ਪਲਕੈਂ ਭਰਿ ਜੋ ਹਿਤਿ ਜਾਹਿਂ ਦਿਸੈਂ,

ਮਨ ਮੋਹਿਤ ਹੈਂ ਪਲਕੈਂ ਖਲਕੈਂ[1] ॥ ੩੨ ॥

[1]ਪਲਕਾਂ (ਅੱਖਾਂ) ਭਰ ਕੇ ਜਿਸ ਪਾਸੇ ਵੱਲ ਵੇਖਦੇ ਹਨ, ਖ਼ਲਕਤ ਦਾ ਮਨ ਪਲਕ (ਅੱਖ ਦੇ ਫੋਰ) ਵਿੱਚ ਮੋਹਿਤ ਕਰ ਲੈਂਦੇ ਹਨ।

ਪ੍ਰਭ ਕੋ ਅਵਤਾਰ ਵਿਚਾਰਿ ਭਯੋ,
ਸੁਰ ਆਇ ਨਿਹਾਰ ਜੁਹਾਰ ਭਰੈਂ[1]।

[1]ਦੇਖ ਕੇ ਭਲੀ ਪ੍ਰਕਾਰ ਨਮਸਕਾਰ (ਕਰਦੇ ਹਨ)।

ਚਢਿ ਜਾਨਨਿ ਪੈ ਅਸਮਾਨਨਿ ਜਾਨ,
ਨਟੀ ਨਚ ਹੈਂ ਗੁਨ ਗਾਨ ਕਰੈਂ[1]।

[1]ਸਵਾਰੀਆਂ 'ਤੇ ਚੜ੍ਹ ਕੇ ਅਸਮਾਨਾਂ ਨੂੰ ਜਾਂਦੇ ਹਨ, ਅਪੱਛਰਾਂ ਨੱਚਦੀਆਂ ਤੇ ਗੁਣ ਗਾਉਂਦੀਆਂ ਹਨ।

ਸੁਰ ਕੀ ਜੁਵਤੀ ਪੁਰ ਕੀ ਤਿਯ ਸੋਂ
ਜੁਰਿ, ਆਇ ਪ੍ਰਸੂਨ ਬਸਾਇ ਤਰੈਂ[1]।

[1]ਦੇਵਤਿਆਂ ਦੀਆਂ ਇਸਤ੍ਰੀਆਂ ਸ਼ਹਿਰ ਦੀਆਂ ਇਸਤ੍ਰੀਆਂ ਨਾਲ ਮਿਲ ਕੇ ਥੱਲੇ ਆ ਕੇ ਫੁੱਲਾਂ ਦੀ ਵਰਖਾ ਕਰਦੀਆਂ ਹਨ।

ਦੁਲਰਾਵਤਿ ਭਾਵਤ ਅੰਗਨਿ ਲੈ,
ਅੰਗਨਾ ਅੰਗਨਾ ਮਦ ਮੋਦ ਧਰੈਂ[1] ॥ ੩੩ ॥

[1](ਅੰਗਨਾ) ਇਸਤ੍ਰੀਆਂ (ਅੰਗਨਾ) ਅੰਗਾਂ ਵਿੱਚ ਭਾਵ ਜੱਫੀ ਵਿੱਚ ਲੈ ਕੇ ਲਾਡ ਕਰਦੀਆਂ ਹਨ (ਇਉਂ ਉਹ) ਆਪਣੇ (ਅੰਗਨਾ) ਹਿਰਦੇ ਵਿੱਚ ਅਨੰਦ ਧਾਰਦੀਆਂ ਹਨ।

ਪੁਚਕਾਰਤਿ[1] ਮਾਰਤਿ ਹੈਂ ਚੁਟਕੀ,

[1]ਪੁਚ ਪੁਚ ਕਰਦੀਆਂ ਹਨ।

ਉਕਤੀ ਜੁਕਤੀ ਬਹੁਧਾ[1] ਸੁ ਕਰੈਂ।

[1]ਬਹੁਤ ਤਰ੍ਹਾਂ।

ਗੁਨ ਗਾਵਤਿ ਗੀਤ ਸਪ੍ਰੀਤਿ, ਬਜਾਵਤਿ
ਬਾਦ[1], ਰਿਝਾਵਤਿ ਬਾਤ ਰਰੈਂ[2]।

[1]ਵਾਜੇ। [2]ਗੱਲਾਂ ਕਰ ਕੇ ਖ਼ੁਸ਼ ਕਰਦੀਆਂ ਹਨ।

ਮਨ ਭਾਵਤ ਖੇਲ ਖਿਲਾਵਤਿ, ਖ੍ਵਾਵਤਿ
ਲਜਾਵਤਿ ਜੋ ਫਲ ਦੇਵ ਤਰੈਂ[1]।

[1]ਜੋ ਕਲਪ ਬ੍ਰਿੱਛ ਦੇ ਫਲ ਲਿਆ ਕੇ ਖੁਲਾਉਂਦੀਆਂ ਹਨ।

ਤਿਹੁ ਲੋਕਨਿ ਭਾਗ ਸੁਹਾਗ ਨੁਰਾਗ,
ਬਿਲੋਕਿ ਅਲੋਕ ਬਿਸੋਕ ਭਰੈਂ[1] ॥ ੩੪ ॥

[1]ਤਿੰਨਾਂ ਲੋਕਾਂ ਦਾ ਸੁਹਾਗ ਭਾਗ ਤੇ ਪ੍ਰੇਮ (ਭਾਵ ਸਾਹਿਬਜ਼ਾਦੇ ਜੀ) ਨੂੰ ਵੇਖ ਕੇ ਅਸਚਰਜ ਅਨੰਦ 'ਚ ਭਰ ਜਾਂਦੀਆਂ ਹਨ।

ਗੁਰੁ ਬਾਲ ਸਰੂਪ ਅਨੂਪ ਅਤੀ,
ਸੁਠ ਅੰਗਨਿ ਪੇਖਿ ਅਨੰਗ ਲਜੈਂ[1]।

[1]ਸੁੰਦਰ ਅੰਗਾਂ ਨੂੰ ਵੇਖ ਕੇ ਕਾਮ ਸ਼ਰਮਿੰਦਾ ਹੁੰਦਾ ਹੈ।

ਬਹੁ ਹਾਵਰੁ ਭਾਵ ਅਦਾਵ ਕਰੈਂ,
ਲਲਚਾਇ ਨਚਾਇ ਹਸਾਇ ਸਜੈਂ[1]।

[1]ਬਹੁਤੇ ਹਾਵ ਭਾਵ ਪ੍ਰਤੱਖ ਕਰ ਕੇ ਦੱਸਦੀਆਂ ਅਤੇ ਚਾਹ ਕੇ ਨਚਾਉਂਦੀਆਂ ਤੇ ਹਸਾਉਂਦੀਆਂ ਸੱਜਦੀਆਂ ਹਨ।

ਮੁਖ ਮਾਥ ਰੁ ਹਾਥ ਚੁੰਮੈ ਪਦ ਪਾਥਜ[1],

[1]ਚਰਨ ਕੰਵਲ।

ਅੰਗਨਿ ਲਾਇ ਬਨਾਇ ਵਜੈਂ[1]।

[1]ਢੰਗ ਬਣਾ ਕੇ।

ਅਤਿ ਖੇਲਤਿ ਝੇਲਤ[1] ਮੇਲਤਿ ਆਨੰਦ,

[1]ਝੱਲਦੇ ਹਨ (ਇਕ ਦੂਜੇ ਦੀਆਂ ਸੱਟਾਂ)।

ਮਾਨਿੰਦ ਮੱਤ ਨ ਅੱਤਿ ਲਜੈਂ[1] ॥ ੩੫ ॥

[1]ਮਸਤਾਂ ਵਾਂਗ ਬਹੁਤੇ ਸ਼ਰਮਿੰਦੇ ਨਹੀਂ ਹੁੰਦੇ।

ਲਖਿ ਕੈ ਸੁ ਭਵਿੱਖਤ ਆਸਿਖ ਦੇਤ
ਭਵੇ ਤੁਵ ਸੰਪ੍ਰਦਾ ਜਵਰੀ[1]।

[1]ਔਣ ਵਾਲਾ ਸਮਾਂ ਜਾਣ ਕੇ ਅਸ਼ੀਰਵਾਦ ਦੇਂਦੀਆਂ ਹਨ ਕਿ ਤੁਹਾਡੀ ਸੰਪ੍ਰਦਾ ਤਾਕਤਵਰ ਹੋਵੇ।

ਦ੍ਰਿਗ ਕੰਜ ਅਲੋਕਕ ਮੰਜ ਬਿਲੋਕਿ,
ਬਿਸੋਕ ਭ੍ਰਮੈਂ ਸਮ ਸੋ ਭਵਰੀ[1]।

[1]ਅਸਚਰਜ ਤੇ ਉੱਜਲ ਨੇਤ੍ਰ ਕੰਵਲ ਦੇਖ ਕੇ ਉਹ ਅਨੰਦ ਵਿੱਚ ਭੌਰੀਆਂ ਵਾਂਗ ਘੁੰਮਦੀਆਂ ਹਨ।

ਮੁਖ ਚੰਦ ਅਮੰਦ ਚਿਤੈ ਸ ਹਿਤੈ,
ਜਨੁ ਨਾਰਿ ਚਕੋਰਨ ਬੇ ਸਵਰੀ[1]।

[1]ਜਾਣੋ ਮੁਖ ਰੂਪ ਉੱਜਲ ਚੰਦ ਨੂੰ ਇਸਤ੍ਰੀਆਂ ਰੂਪ ਚਕੋਰੀਆਂ ਹਿਤ ਤੇ ਬੇ-ਸਬਰੀ ਨਾਲ ਦੇਖਦੀਆਂ ਹਨ।

ਗਵਰੀ ਕਹਿਂ ਆਉ ਚਲੈਂ ਅਵਰੀ,
ਸਵਰੀ ਕਰ ਨੈਕ ਕਹੈਂ ਅਵਰੀ[1] ॥੩੬॥

[1]ਬਹੁਤੀਆਂ ਕਹਿੰਦੀਆਂ ਹਨ (ਹੇ ਸਖੀ) ਹੁਣ ਆਉ ਚੱਲੀਏ, ਹੋਰ ਕਹਿੰਦੀਆਂ ਹਨ ਥੋੜ੍ਹਾ ਜਿਹਾ ਸਬਰ ਕਰੋ।

ਮ੍ਰਿਦੁ ਤੋਤਲ ਬੈਨ ਪਯੂਖ ਪਗੇ ਸੁਨਿ,
ਆਪਨ ਪੌ ਸਬਿ ਵਾਰਤ ਹੈਂ[1]।

[1]ਮਿੱਠੇ ਤੇ ਤੋਤਲੇ ਅੰਮ੍ਰਿਤ-ਭਿੱਜੇ ਬਚਨ ਸੁਣ ਕੇ ਸਾਰੀਆਂ ਆਪਣਾ ਆਪ ਵਾਰਦੀਆਂ ਹਨ।

ਸੁਠ ਸੂਰਤਿ ਮੂਰਤਿ ਚਾਤੁਰਤਾ,
ਗੁਨਿ ਪੂਰਤਿ ਹੂੰਰਤਿ ਧਾਰਤਿ ਹੈਂ[1]।

[1](ਕਲਗੀਧਰ ਜੀ ਦੀ) ਗੁਣਾਂ ਨਾਲ ਭਰੀ ਹੋਈ ਸੁੰਦਰ ਸ਼ਕਲ ਤੇ ਚਤੁਰਾਈ ਦੀ ਮੂਰਤ ਨਾਲ ਪ੍ਰੀਤੀ ਕਰਦੀਆਂ ਹਨ।

ਸ਼ਕਤੀ ਬਲ ਬੁੱਧਿ ਬਿਸਾਲ ਨਿਹਾਲ[1],
ਸਹੀ ਅਵਤਾਰ ਵਿਚਾਰਤ ਹੈਂ।
ਮਨਿ ਭਾਮਨ ਰੂਪ ਰਿਦੇ ਰਖਿ ਭਾਮਨਿ,
ਪਾਮਨ ਜਾਮਨ ਧਾਰਤਿ ਹੈਂ[1] ॥੩੭॥

[1]ਬਹੁਤਾ ਦੇਖ ਕੇ।

[1](ਭਾਮਨਿ) ਇਸਤ੍ਰੀਆਂ (ਗੁਰਾਂ ਦਾ) ਮਨ ਭਾਉਣਾ ਰੂਪ ਰਿਦੇ 'ਚਰੱਖ ਕੇਰਾਤ ਨੂੰ (ਆਪਣੇ ਨਾਲ) ਪਾਉਣਾ ਚਾਹੁੰਦੀਆਂ ਹਨ।

ਇਕ ਤੈ ਇਕ ਲੇਤ ਛੁਡਾਇ ਉਠਾਇ,
ਪਿਆਰ ਕਰੈਂ ਅਤਿ ਲਾਇ ਗਰੈਂ[1]।
ਕਰ ਲਾਇਂ ਕਪੋਲ ਮੁਖਾਂਬੁਜ ਪੈ,
ਬਹੁ ਬੋਲ ਕਲੋਲ ਅਮੋਲ ਕਰੈਂ[1]।

[1]ਗਲ ਨਾਲ।

[1]ਗਲ੍ਹਾਂ ਤੇ ਮੁਖ ਕੰਵਲ 'ਤੇ ਹੱਥ ਲਾਉਂਦੀਆਂ ਹਨ ਅਤੇ ਬਹੁਤ ਅਮੋਲਕ ਬਚਨ ਤੇ ਕਲੋਲਾਂ (ਮਨ ਦੀਆਂ ਮੌਜਾਂ) ਕਰਦੀਆਂ ਹਨ।

ਭਵ ਲੋਲ ਅਤੋਲ ਸੁਡੋਲ ਇਤੈ ਉਤ,
ਲਾਜ ਸੁ ਕਾਜ ਬਿਸਾਰਿ ਘਰੈਂ[1]।

[1]ਘਰ ਦੇ ਕੰਮਾਂ ਤੇ ਲਾਜ ਨੂੰ ਛੱਡ ਕੇ ਸੰਸਾਰ ਵਿੱਚ ਏਧਰ ਓਧਰ ਚੰਚਲਤਾ ਨਾਲ ਬਹੁਤੀਆਂ ਫਿਰਦੀਆਂ ਹਨ।

ਧਨ ਧੰਨ ਤਿਆ ਨਰ ਭਾਗ ਭਰੇ[1],
ਅਨੁਰਾਗ[1] ਪ੍ਰਭੁ ਮਧ ਯੌ ਜੁ ਕਰੈਂ ॥੩੮॥
ਮਾਤ ਉਭੈ ਦੁਲਰਾਤ ਸੁਹਾਤ
ਝੁਲਾਤ ਕਬੀ ਪਲਨਾ ਪੁਢਵਾਵੈਂ[1]।

[1]ਚੰਗੇ ਭਾਗਾਂ ਵਾਲੇ।

[1]ਪ੍ਰੇਮ।

[1]ਦੋਵੇਂ ਮਾਤਾ ਜੀ ਲਾਡ ਲਡਾਉਂਦੇ ਸੋਭਦੇ ਹਨ ਤੇ ਕਦੇ ਪੰਘੂੜੇ 'ਚ ਲਿਟਾ ਕੇ ਝੁਲਾਉਂਦੇ ਹਨ।

ਦਾਸ ਕਬੀ ਸ ਹੁਲਾਸ[1] ਉਠਾਇ,
ਖਿਲਾਇ ਅਵਾਸ ਤੈ[1] ਬਾਹਰ ਲਜਾਵੈਂ।
ਹਾਸ ਬਿਲਾਸ ਰਚੈਂ ਰਸ ਰਾਸਿ[1],
ਉਤੰਗ ਉਮੰਗ ਨਿਸੰਗ ਦਿਖਾਵੈਂ[1]।
ਮੰਦਹਿ ਮੰਦ[1] ਹਸੈਂ ਕੁਲ ਚੰਦ[2],
ਅਨੰਦ ਅਮੰਦ[1] ਬੁਲੰਦ[2] ਬਢਾਵੈਂ ॥੩੯॥

[1]ਉਤਸ਼ਾਹ ਨਾਲ।

[1]ਘਰ ਤੋਂ।

[1]ਬਹੁਤ ਅਨੰਦ ਦੇ।

[1]ਨਿਸੰਗ ਹੋ ਕੇ ਉਤਸ਼ਾਹ ਨਾਲ ਉੱਚਾ ਕਰ ਕੇ ਦਿਖਾਉਂਦੇ ਹਨ।

[1]ਹੌਲੀ ਹੌਲੀ। [2]ਕੁਲ ਦੇ ਚੰਦ, ਕਲਗੀਧਰ ਜੀ।

[1]ਉੱਜਲ। [2]ਬਹੁਤਾ।

ਅੰਙਣ ਮੈਂ ਰੁੜ੍ਹ ਰਿੰਙਣ ਚਿੰਙਣ,
ਸੰਙਣ ਮੰਙਣ ਸੈਨਤ ਕੈ ਕੈ[1]।

[1]ਵੇਹੜੇ 'ਚਰੁੜ ਕੇ ਖਿਸਕਦੇ ਹਨ, ਚੀਕਾਂ ਮਾਰਦੇ, ਸ਼ਰਮਾਉਂਦੇ ਤੇ

ਇਸ਼ਾਰਾ ਕਰ ਕੇ ਮੰਗਦੇ ਹਨ।

ਚਾਲਨ ਬਾਲਨ ਜੈਸ ਦਿਖਾਲਨਿ
ਪਾਲਨ ਘਾਲਨ ਜੋ ਜਗਤੈ ਕੈ[1]।

[1]ਜੋ ਜਗਤ ਦੇ (ਘਾਲਨ) ਰਚਣਹਾਰ ਤੇ ਪਾਲਣਹਾਰ ਸਤਿਗੁਰੂ ਬਾਲਕਾਂ ਵਾਂਗ ਚਲ ਕੇ ਦਿਖਾਉਂਦੇ ਹਨ।

ਗੋਡਨਿ ਹਾਥਨਿ ਸਾਥ ਚਲਾਤਿ[1],

[1]ਚਲਦੇ ਹਨ।

ਬੁਲਾਤ ਜੋ ਮਾਤ ਨਸਾਤ ਚਿਕੈ ਕੈ[1]।

[1]ਚੀਕ ਮਾਰ ਕੇ ਨੱਸਦੇ ਹਨ।

ਦੈ ਪੁਰ ਕੀ ਚੁਟਕੀ ਜਿਮ ਮਾਤ
ਦਿਖਾਤ, ਤਿਵੈਂ ਸੁ ਹਸਾਤ ਹਸੈ ਕੈ[1] ॥੪੦॥

[1](ਪੁਰ) ਪੋਰੀ ਭਾਵ ਉਂਗਲਾਂ ਦੇ ਫੁੱਲਾਂ ਦੀ ਚੁਟਕੀ ਦੇ ਕੇ ਭਾਵ ਮਾਰ ਕੇ ਜਿਵੇਂ ਮਾਤਾ ਜੀ ਦਿਖਾਉਂਦੇ ਹਨ ਤਿਵੇਂ ਹੀ (ਕਲਗੀਧਰ ਜੀ ਚੁਟਕੀ ਮਾਰ ਕੇ) ਆਪ ਹੱਸਦੇ ਤੇ ਹੋਰਨਾਂ ਨੂੰ ਹਸਾਉਂਦੇ ਹਨ।

ਦਾਸ ਅਦਾਇਬ ਸੰਗ ਫਿਰਾਇਬ,
ਖੇਲ ਖਿਲਾਇਬ ਭਾਇਵ ਕੈ ਹੈਂ[1]।

[1]ਪ੍ਰੇਮ ਕਰਦੇ ਹਨ।

ਹੇਰਤਿ ਮਾਤ ਉਭੈ ਬਡ ਭਾਗਨਿ,
ਟੇਰਤਿ[1] ਬਾਤ ਅਨੇਕ ਬਨੈ ਹੈਂ।

[1]ਬੋਲਦੇ ਹਨ।

ਮਾਤ ਦਿਸਾ ਪਿਖਿ ਕੈ ਮੁਸਕਾਵਤਿ,
ਧਾਵਤਿ ਅੱਗ੍ਰ ਜਿ ਮੱਗਰ ਧੈਹੈਂ[1]।

[1](ਮਾਤਾ ਜੀ) ਮਗਰ ਦੌੜਦੇ ਹਨ ਤਾਂ ਅੱਗੇ ਭੱਜਦੇ ਹਨ।

ਧਾਰਤਿ ਚੰਚਲਤਾ ਕਿਲਕਾਰਤਿ,
ਪਾਰਤ ਮੋਦ ਬਿਨੋਦ ਅਤੈ ਹੈਂ[1] ॥੪੧॥

[1]ਚੰਚਲਤਾ ਕਰਦੇ ਹਨ, ਕਿਲਕਾਰੀਆਂ (ਚੀਕਾਂ) ਮਾਰਦੇ ਹਨ ਅਤੇ ਬਹੁਤੇ ਅਨੰਦ-ਦਾਇਕ ਕੌਤਕ (ਪਾਰਤਿ) ਪਾਉਂਦੇ ਭਾਵ ਕਰਦੇ ਹਨ।

ਦੇਖਤ ਹੈਂ ਜਿਸ ਕੀ ਦਿਸ ਕੌ ਗੁਰੁ,
ਸੋ ਕਰ ਜੋਰਿ ਥਿਰੈ[1] ਤਿਸ ਠੌਰੈਂ।

[1]ਹੱਥ ਜੋੜ ਕੇ ਖੜ੍ਹ ਜਾਂਦਾ ਹੈ।

ਪਾਇ ਅਸ਼ਾਰਤ[1] ਦੇਤ ਵਹੈ,

[1]ਇਸ਼ਾਰਾ ਪਾ ਕੇ।

ਜੁ ਚਹੈਂ ਫਲ ਫੂਲ, ਖਿਲਾਵਨਿ ਗੌਰੈਂ[1]।

[1]ਬਹੁਤ ਖਿਡਾਉਂਦੇ ਹਨ।

ਲੇਤਿ ਉਠਾਇ, ਕਰਾਇੰ ਗੁਰੂ ਜਿਮ
ਸੋ ਕਰਿ ਹੈਂ, ਰਰ ਹੈਂ ਜਿਸ ਤੌਰੈਂ[1]।

[1]ਜਿਵੇਂ ਗੁਰੂ ਜੀ ਕਰਾਉਂਦੇ ਹਨ ਉਵੇਂ (ਚੁੱਕਣ ਵਾਲੇ) ਕਰਦੇ ਹਨ, ਜਿਸ ਤਰ੍ਹਾਂ (ਉਨ੍ਹਾਂ ਨੂੰ) ਕਹਿੰਦੇ ਹਨ।

ਰੂਪ ਅਨੂਪ ਨਿਹਾਰਿ ਜਵੈਂ ਬਲਿ[1],

[1]ਦੇਖ ਕੇ ਬਲਿਹਾਰ ਜਾਂਦੇ ਹਨ।

ਪੇਖਿ ਰਹੈਂ ਸਮ ਚਾਂਦ ਚਕੋਰੈਂ ॥੪੨॥

ਕੰਚਨ ਕੰਕਨ ਹੀਰ ਜਰੇ ਕਰ[1],

[1]ਹੱਥਾਂ ਵਿੱਚ ਹੀਰਿਆਂ ਨਾਲ ਜੜ੍ਹੇ ਹੋਏ ਸੋਨੇ ਦੇ ਕੜੇ ਹਨ।

ਹਾਰ ਗਰੇ ਮੁਕਤਾ ਗਜ ਕੈ ਹੈਂ[1]।

[1]ਹਾਥੀ-ਮੋਤੀਆਂ ਦੇ ਹਨ।

ਕਿੰਕਨੀ ਜ਼ੇਵਰ* ਨੇਵਰ ਲੌ ਸੁਠ,

*ਬੱਚਿਆਂ ਨੂੰ ਪਾਏ ਹੋਏ ਗਹਿਣੇ ਬਹੁਤ ਵਾਰੀ ਘਾਤਕ ਸਿੱਧ ਹੋਏ ਹਨ। ਕਿਸੇ ਮਾਂ ਬਾਪ ਨੂੰ ਆਪਣੇ ਬੱਚਿਆਂ ਨੂੰ ਗਹਿਣੇ ਨਹੀਂ ਪਹਿਨਾਉਣੇ ਚਾਹੀਦੇ। ਗੁਰੂ ਸਾਹਿਬਾਨ ਦੀ ਸਿੱਖਿਆ ਸਾਦਾ ਲਿਬਾਸ ਹੈ। ਕਵੀ ਜੀ ਆਪਣੇ ਸਮੇਂ ਦੇ ਰਾਜੇ ਮਹਾਰਾਜੇ ਜਾਂ ਅਮੀਰਾਂ ਦੇ ਬੱਚਿਆਂ ਦੇ ਪਾਏ ਗਹਿਣਿਆਂ ਨੂੰ ਕਲਗੀਧਰ ਜੀ ਦੇ ਪਾਏ ਗਹਿਣੇ ਕਲਪ ਰਹੇ ਹਨ। ਸੋਨੇ ਦੇ ਕੜਿਆਂ ਨੂੰ ਗੰਗਾ ਦਰਿਆ ਵਿੱਚ ਸੁੱਟ ਆਉਣ ਦੀ ਸਾਖੀ ਗਹਿਣੇ ਤਿਆਗਣ ਵੱਲ ਇਕ ਸੰਕੇਤ ਹੈ।

ਸੋਹਿਤ ਮੋਹਿਤ ਜੋਹਿਤ ਜੈਹੈਂ[1]।

[1]ਤੜਾਗੀ ਤੋਂ ਝਾਂਜਰਾਂ ਤਕ ਸੁੰਦਰ ਗਹਿਣੇ ਸੋਭ ਰਹੇ ਹਨ। ਦੇਖਣ ਵਾਲੇ ਮੋਹਿਤ ਹੋ ਜਾਂਦੇ ਹਨ।

ਸਾਜਤਿ ਖੇਲਤਿ ਬਾਜਤਿ ਛਾਜਤਿ,
ਦੁੰਦਭਿ ਲਾਜਤਿ ਕਾਮ ਖਿਸੈ ਹੈ[1]।

[1]ਜਦੋਂ ਸਜੇ ਹੋਏ ਖੇਲਦੇ ਹਨ, (ਤਦੋਂ ਤੜਾਗੀ ਤੇ ਝਾਂਜਰਾਂ) ਵੱਜਦੀਆਂ ਹਨ ਤਾਂ (ਐਸੇ) ਫਬਦੇ ਹਨ (ਕਿ ਜਿਨ੍ਹਾਂ ਨੂੰ ਵਜਦਿਆਂ) ਵੇਖ ਕੇ ਧੌਂਸੇ ਸ਼ਰਮਿੰਦਾ ਹੋ ਜਾਂਦੇ ਹਨ (ਅਤੇ ਸੁੰਦਰਤਾ) ਵੇਖ ਕੇ ਕਾਮ ਖਿਝਣ ਲੱਗ ਪੈਂਦਾ ਹੈ।

ਝੀਨ[1] ਝੱਗੀ ਮੱਧ ਯੌਂ ਝਲਕੈ[2] ਤਨ,
ਜਸੇਂ ਘਨ ਮੈਂ ਸਸਿ ਸੋਹਿ ਅਛੈ ਹੈ[1] ॥੪੩॥

[1]ਬਰੀਕ। [2]ਚਮਕਦਾ ਹੈ।
[1]ਜਿਵੇਂ ਬੱਦਲਾਂ ਵਿੱਚ ਚੰਦ ਚੰਗਾ ਸੋਭਦਾ ਹੈ।

ਮਾਤ ਸ੍ਰੀ ਗੁਜਰੀ ਨਿਜ ਹਾਥਨਿ,
ਖਾਨ ਰੁ ਪਾਨ ਖੁਲਾਵਤਿ ਧੀਰੇ[1]।

[1]ਸਹਿਜੇ ਸਹਿਜੇ।

ਪ੍ਰੇਮ ਸਨੇਮ ਭਲੈਂ ਸੁਤ ਪਾਲਤਿ,
ਲਾਲਤਿ[1] ਭਾਂਤਿ ਅਨੇਕ ਗੰਭੀਰੇ[2]।

[1]ਲਾਡ ਕਰਦੇ ਹਨ। [2]ਨੀਝ ਨਾਲ।

ਰੱਖਕ ਜੋ ਜੁਗ ਲੋਗਹਿਂ ਸਿੱਖਨਿ,
ਰੱਖ ਬੰਧੈਂ ਤਿਹ ਬਾਘ ਨਖੀਰੇ[1]।

[1]ਤਿਨਾਂ ਨੂੰ ਸ਼ੇਰ ਦੇ ਨਹੁੰਆਂ ਦੀਰੱਖ ਬੰਨ੍ਹਦੇ ਹਨ।

ਏਤਕ ਬਾਤ ਲਖਾਤ ਨ[1] ਮਾਤ,
ਸਕੈਂ ਕਿਮ ਬਾਸ਼ਕ ਕੋ ਕਟ ਕੀਰੇ[1] ॥੪੪॥

[1]ਜਾਣਦੇ ਨਹੀਂ।
[1]ਬਾਸ਼ਕ ਨਾਮ ਦੇ ਸੱਪ ਨੂੰ ਕੀੜੇ ਕਿਵੇਂ ਕੱਟ ਸਕਦੇ ਹਨ।

ਕਬਿੱਤ:

ਲਾਗੇ ਹੋਨਿ ਖਰੇ[1] ਜੋਰ ਭਰੇ ਅੰਗ ਦਾ ਉਮੰਗ[2],
ਫਰੈਂ ਦਾਸ ਦਾਸੀ ਕਰੈਂ[1] ਧਰੈਂ ਪਗ ਚਾਇ ਕੈ[2]।
ਸੁੰਦਰ ਗਡੀਰ[1] ਬਾਢੀ[2] ਲਜਾਯੋ ਹੈ ਇਨਾਮ ਪਾਯੋ,
ਤਾਹਿਂ ਕੋ ਪਕਰਿ ਚਾਲੈਂ ਸਹਿਜ ਸੁਭਾਇ ਕੈ।

[1]ਖੜੇ। [2]ਉਤਸ਼ਾਹ ਦੇਣ ਵਾਲੇ ਅੰਗਾਂ 'ਚ ਜ਼ੋਰ ਭਰ ਗਿਆ।
[1]ਫੜਦੇ ਹਨ। [2]ਚੁੱਕ ਕੇ ਪੈਰ ਰੱਖਦੇ ਹਨ।
[1]ਗਡੀਰਾ, ਰੇੜ੍ਹਾ। [2]ਤਰਖਾਣ।

ਮਾਇ ਇਸ਼ਨਾਨ ਕਰਵਾਇ ਸੀਸ ਫੂਲ* ਗੁੰਦ[1],

[1]ਸਿਰ 'ਤੇ ਫੁੱਲ ਗੁੰਦਦੀ ਹੈ। *ਕੇਸ ਵਾਹ ਕੇ ਸਿਰ 'ਤੇ ਜੂੜਾ ਕਰਕੇ ਦਸਤਾਰ ਸਜਾਉਣੀ ਹੀ ਗੁਰਮਤਿ ਹੈ।

ਭੂਖਨ ਸਜਾਇ ਨੈਨ ਅੰਜਨ[1] ਸੁ ਪਾਇ ਕੈ।

[1]ਸੁਰਮਾ।

ਨੱਜ਼ਰ ਕੇ ਹੇਤ ਦੇਤ ਕੱਜਰ ਕਪੋਲ ਬਿੰਦੁ,
ਮਾਨੋ ਅਲਿ ਸੱਜਰ ਕਵਲ ਪਰ ਭਾਇ ਕੈ[1] ॥੪੫॥

[1]ਨਜ਼ਰ (ਲਗਣੋ ਬਚਾਉਣ) ਵਾਸਤੇ ਗਲ੍ਹਾਂ ਉੱਤੇ ਸੁਰਮੇ ਦਾ ਟਿੱਕਾ ਲਾਉਂਦੇ ਹਨ ਜਾਣੋ ਕਵਲ ਉਪਰ ਪ੍ਰੇਮ ਨਾਲ ਭੌਰਾ ਸਜ ਰਿਹਾ ਹੈ।

ਹੇਰ ਕੈ ਬਿਨੋਦਨਿ ਪ੍ਰਮੋਦ ਅਨਮੋਦ ਹੋਇ,
ਮਾਤ ਲੈ ਸੁ ਗੋਦ ਦਧਿ ਓਦਨ ਅਚਾਵਤੀ[1]।

[1]ਮਾਤਾ ਜੀ ਕੌਤਕਾਂ ਨੂੰ ਦੇਖ ਕੇ ਬਹੁਤ ਅਨੰਦ ਵਿੱਚ (ਅਨਮੋਦ) ਮਸਤ ਹੋ ਕੇ (ਸਾਹਿਬਜ਼ਾਦੇ ਨੂੰ) ਗੋਦ ਵਿੱਚ ਲੈ ਕੇ ਦਹੀਂ ਤੇ ਚੌਲ ਛਕਾਉਂਦੀ ਹੈ।

ਧੋਇ ਮੁਖ ਚੰਦ ਚੁੰਮ ਘੁਮ ਝੁਮ ਸਾਨੰਦ ਸੋ[1],
ਭਾਵਤਿ ਅਨੇਕਧਾ ਹੈ ਬਾਤ ਬਤਰਾਵਤੀ[1]।

[1]ਅਨੰਦ ਨਾਲ ਘੁੰਮਦੀ ਤੇ ਝੂਮਦੀ ਫਿਰਦੀ ਹੈ।
[1]ਮਨ ਭਾਉਂਦੀਆਂ ਅਨੇਕ ਤਰ੍ਹਾਂ ਦੀਆਂ ਗੱਲਾਂ ਦੱਸਦੀ ਹੈ।

ਹਸਿ ਹਸ ਰਸ ਕੋ ਬਢੈ ਹੈਂ ਬਿਗਸੈ ਹੈਂ ਪ੍ਰਭ,
ਉਗੇ ਜੁਗ ਦਾਂਤ ਪਾਂਤ ਸੋਭ ਯੌਂ ਦਿਖਾਵਤੀ[1]।

[1](ਪ੍ਰਭ) ਕਲਗੀਧਰ ਜੀ ਹੱਸ ਕੇ ਹਾਸ-ਰਸ ਨੂੰ ਵਧਾ ਕੇ ਖ਼ੁਸ਼ ਹੁੰਦੇ ਹਨ, ਉੱਗੇ ਹੋਏ ਦੋ ਦੰਦਾਂ ਦੀ ਪੰਗਤੀ ਐਉਂ ਸੋਭਾ ਦਿਖਾਉਂਦੀ ਹੈ।

ਓਸ ਬਿੰਦੂ ਨਵਲ ਕਵਲ ਮਧ ਸੋਹੈਂ ਕਿਤ,
ਪਰਵਾਲ ਸੰਪੁਟ ਮੈਂ ਹੀਰਾ ਦੁਤਿ ਭਾਵਤੀ[1] ॥੪੬॥

[1](ਜਾਣੋ) ਤ੍ਰੇਲ ਦੇ ਨਵੇਂ ਕਿਣਕੇ ਕੰਵਲ ਵਿੱਚ ਸੋਭਦੇ ਹਨ ਜਾਂ ਮੂੰਗੇ ਦੇ ਡੱਬੇ ਵਿੱਚ ਹੀਰਿਆਂ ਦੀ ਸੋਭਾ ਚੰਗੀ ਲੱਗਦੀ ਹੈ।

ਮੇਚਕ ਚਿਕਨ ਕਚ ਘੁੰਘਰਾਰੇ ਕਾਰੇ ਅਹਿ

ਛੌਨੇ, ਅਲਿ ਮਾਨੋ ਮੰਡਰਾਰੇ ਭਾਰੇ ਸੋਭ ਹੈਂ[1]।

[1]ਕਾਲੇ ਚੀਕਣੇ ਤੇ ਛੱਲਿਆਂ ਵਾਲੇ ਕੇਸ ਜਾਣੋ ਕਾਲੇ ਸੱਪਾਂ ਦੇ ਬੱਚੇ ਜਾਂ ਭੌਰੇ ਘੁੰਮਦੇ ਹੋਏ ਬਹੁਤ ਸੋਭ ਰਹੇ ਹਨ।

ਗੁੰਦ ਮਾਤਰੁੰਦ[1] ਛੱਬੇ[2], ਚੌਕ[3] ਕੌਡੀ ਫੂਲ ਸੱਬੇ,

[1]ਮਾਤਾ ਜੀ ਗੁੰਦਣ 'ਚ ਰੁੱਝੀ ਰਹਿੰਦੀ ਹੈ। [2]ਲੂਲ੍ਹਾਂ। [3]ਇਕ ਤਰ੍ਹਾਂ ਦਾ ਗਹਿਣਾ।

ਰਤਨ ਜਟਤਿ ਫੱਬੇ, ਜਨ ਮਨ ਲੋਭ ਹੈਂ[1]।

[1]ਲੁਭਾਇਮਾਨ ਹੁੰਦੇ ਹਨ।

ਕਾਨਨਿ ਝਬੂਲੀ ਝੂਲੀ ਸੋਹਿਤ, ਅਲੂਲੀ ਛਬਿ[1],

[1]ਝੁਮਕੀ ਹਿਲਦੀ ਹੋਈ ਸੋਭਦੀ ਹੈ, ਜਿਸ ਕਰ ਕੇ ਅਲੌਕਕ ਸੋਭਾ ਹੋ ਰਹੀ ਹੈ।

ਹੇਰਿ ਸਚੀ[1] ਭੂਲੀ ਔ ਕੁਬੇਰ ਮਨ ਛੋਭ ਹੈ[2]।

[1]ਇੰਦ੍ਰ ਦੀ ਇਸਤ੍ਰੀ। [2]ਘਬਰਾ ਗਿਆ ਹੈ।

ਮਾਨੋ ਮੁਖ ਚੰਦ ਤੈ ਅਮੰਦ ਅਮੀ ਚਾਖਬੇ ਕੋ,
ਦੁੰਦ ਦਿਸ ਬ੍ਰਿੰਦ ਨਖਤਾਵਲੀ ਨਗੋਭ ਹੈਂ[1] ॥੪੭॥

[1]ਜਾਣੋ ਮੁਖ ਰੂਪ ਚੰਦ ਤੋਂ ਉੱਜਲ ਅੰਮ੍ਰਿਤ ਚੱਖਣ ਨੂੰ ਦੋਹਾਂ ਪਾਸਿਆਂ ਤੋਂ ਬਹੁਤੇ ਤਾਰਿਆਂ ਦੀਆਂ ਪੰਗਤੀਆਂ (ਨਗੋਭ) ਉਲਟ ਪਈਆਂ ਹਨ। (ਫਾ. ਨਗੂੰ-ਉਲਟਾ, ਮੂਧਾ)।

ਭਾਲ ਬਾਲੁ ਇੰਦੁ ਸੋਹੈਂ, ਧਨੁਖ ਰਤਿੰਦ ਭੌਹੈਂ
ਹਸਨ ਦਸਨ ਮੋਹੈਂ ਰਦ-ਛਦ ਦਾਮਨੀ[1]।

[1]ਮੱਥਾ ਚੜ੍ਹਦੇ ਚੰਦ ਵਾਂਗ, ਭ੍ਰਵੱਟੇ ਕਾਮ ਦੇ ਧਨੁਖ ਵਾਂਗ ਸੋਂਹਦੇ ਹਨ, ਬੁਲ੍ਹਾਂ ਵਿਚੋਂ ਹੱਸਣ ਨਾਲ ਦੰਦ ਬਿਜਲੀ ਵਾਂਗ ਮੋਂਹਦੇ ਹਨ।

ਚੰਚਲ ਬਿਲੋਚਨ[1] ਮੋਚਨ[2] ਤੀਨ ਤਾਪ ਸਾਪ[3],

[1]ਨੇਤ੍ਰ। [2]ਕੱਟਣ ਵਾਲੇ। [3]ਸ੍ਰਾਪ।

ਚਿਤਵ ਚਹੂੰ ਘਾ ਚਿਤਰਾਗ ਉਪਜਾਵਨੀ[1]।

[1]ਚਹੁੰ ਪਾਸੀਂ ਦੇਖ ਕੇ ਚਿੱਤ ਵਿੱਚ ਪ੍ਰੇਮ ਪੈਦਾ ਕਰਦੇ ਹਨ।

ਕਮਲਾ ਕਮਲ ਹੂੰ ਤੈ ਕੋਮਲ ਕਮਲ ਕਰ,
ਕੰਕਨ ਕਯੂਰ ਕਲ ਕੰਚਨ ਕਲਾਵਨੀ[1]।

[1]ਲੱਛਮੀ ਤੇ ਕੰਵਲ ਨਾਲੋਂ ਕੋਮਲ ਹੱਥ ਕੰਵਲ ਹਨ ਸੁੰਦਰ ਸੋਨੇ ਦੇ ਕੜੇ ਤੇ ਬਾਜੂ ਬੰਦ (ਕਲਾਵਨੀ) ਚੰਗੇ ਕਲਾਕਾਰਾਂ ਦੇ ਬਣਾਏ ਹੋਏ ਹਨ।

ਹਸੀਆਂ[1] ਤੰਦੀਰੇ[2] ਜਟੇ ਮਨਿ ਗਨ ਹੀਰੇ,

[1]ਬੱਚਿਆਂ ਦੇ ਗਲ 'ਚ ਦਾ ਗਹਿਣਾ, ਛੋਟਾ ਹੱਸ। [2]ਇਕ ਤਰ੍ਹਾਂ ਦਾ ਗਹਿਣਾ।

ਮਾਲ ਮੁਕਤਾ ਬਿਸਾਲ ਧੀਰੇ ਗਰੇ ਛਬਿ ਛਾਵਨੀ[1] ॥੪੮॥

[1]ਮੋਤੀਆਂ ਦੀ ਵੱਡੀ ਮਾਲਾ ਗਲ 'ਚ ਪਾਈ ਹੋਈ ਸੋਭਾ ਦੇ ਰਹੀ ਹੈ

ਕਮਨੀਯ ਕਿੰਕਨੀ ਕਨਕ ਕਟਿ ਤਟ ਸੋਹਿ,
ਘਟਿਤਿ ਜਟਿਤਿ ਛੁੱਦ੍ਰ ਘੰਟਕਾ ਸੁ ਬਜ ਹੈਂ[1]।

[1]ਸੁੰਦਰ ਸੋਨੇ ਦੀ ਕੰਕਨੀ (ਥੋੜਾ ਸ਼ਬਦ ਕਰਨ ਵਾਲੀ ਤੜਾਗੀ) ਲੱਕ ਦੇ ਉਦਾਲੇ ਸੋਭਦੀ ਹੈ ਅਤੇ ਘੜ ਕੇ ਜੜੇ ਹੋਏ (ਛੁੱਦ੍ਰ ਘੰਟਿਕਾ) ਛੋਟੇ ਛੋਟੇ ਘੁੰਗਰੂ ਵੱਜ ਰਹੇ ਹਨ।

ਮਾਨੋ ਕਾਮ ਮਨੀ ਥੰਭ ਆਸ ਪਾਸ ਸਬਿਲਾਸ,
ਬਾਲਕ ਪਢਿਤਿ ਚਟਸਾਲ ਸੁਰ ਸਜ ਹੈਂ[1]।

[1]ਜਾਣੋ ਚਿੰਤਾ ਮਣੀ ਦੇ ਥੰਮ੍ਹ ਦੇ ਉਦਾਲੇ ਅਨੰਦ ਸਹਿਤ ਬੱਚੇ ਪਾਠਸ਼ਾਲਾ ਵਿੱਚ ਅਵਾਜ਼ਾਂ ਮੇਲ ਕੇ ਪੜ੍ਹਦੇ ਹਨ।

ਨੂਪਰ ਅਨੂਪਰ ਬਿਰਾਜੈਂ ਪਗ ਊਪਰ ਜੋ,
ਕੰਜ ਪੈ ਮਰਾਲ ਬਾਲ ਮਾਲ ਜਨਰਜ ਹੈਂ[1]।

[1]ਚਰਨਾਂ ਉੱਪਰ ਜੋ ਸੁੰਦਰ ਝਾਂਜਰਾਂ ਬਿਰਾਜਦੀਆਂ ਹਨ ਉਹ ਜਾਣੋ ਕੰਵਲ ਉੱਪਰ ਹੰਸਾਂ ਦੇ ਬੱਚਿਆਂ ਦੀਆਂ ਕਤਾਰਾਂ ਬਿਰਾਜਦੀਆਂ ਹਨ।

ਚਲਤਿ ਹਲਤਿ ਧੁਨਿ ਮਧੁਰ ਮਧੁਰ[1] ਸੁਨਿ,

[1]ਮਿੱਠੀ ਮਿੱਠੀ ਆਵਾਜ਼।

ਮੋਹਿਤ ਸੁ ਮਨ ਮੁਨਿ ਰਤਿ ਪਤਿ ਲਜ ਹੈਂ[1] ॥੪੯॥

[1]ਕਾਮ ਸ਼ਰਮਿੰਦਾ ਹੋ ਜਾਂਦਾ ਹੈ।

ਖਾਪਕ ਖਲਨਿ ਖਿਲ ਖਲਕ ਖਿਲਾਨ ਖੇਲ
ਖਾਲਕ ਖੁਲਕ ਖਿਤ ਖੇਲਤਿ ਖਿਲਾਵਹੀਂ[1]।

[1](ਖਲਨਿ) ਮੂਰਖਾਂ (ਜ਼ਾਲਮਾਂ) ਨੂੰ (ਖਿਲ) ਚੁਣ ਚੁਣ ਕੇ ਖਪਾਉਣ ਵਾਲੇ, ਸ੍ਰਿਸ਼ਟੀ ਨੂੰ ਖੇਡ ਖਿਡਾਉਣ ਵਾਲੇ ਪ੍ਰਮੇਸ਼ਰ ਦੇ (ਖੁਲਕ) ਸੁਭਾਉ ਵਾਲੇ ਸਤਿਗੁਰੂ ਧਰਤੀ 'ਤੇ ਖੇਡਦੇ ਤੇ ਹੋਰਾਂ ਨੂੰ ਖਿਡਾਉਂਦੇ ਹਨ।

ਲੈ ਕਰਿ ਖਿਲੌਨੇ ਲੌਨੇ ਖੇਲੈਂ ਛੌਨੇ ਸਿੱਖਨ ਸੋਂ,
ਭੌਨੇ ਕੌਨੇ ਦੁਰੈਂ ਤੌਨੇ ਕਬੀ ਬਿਦਤਾਵਹੀਂ[1]।

[1]ਸੁੰਦਰ ਖਿਡਾਉਣੇ ਲੈ ਕੇ ਸਿੱਖਾਂ ਦੇ ਬੱਚਿਆਂ ਨਾਲ ਖੇਡਦੇ ਹਨ (ਕਦੇ) ਘਰਾਂ ਦੇ ਖੂੰਜਿਆਂ 'ਚ ਲੁਕਦੇ ਹਨ ਅਤੇ ਫੇਰ ਕਦੇ ਤਿਨਾਂ (ਖੂੰਜਿਆਂ 'ਚੋਂ) ਪ੍ਰਗਟ ਹੋ ਆਉਂਦੇ ਹਨ।

ਦਾਸ ਦਾਸੀ ਯਾਵਤ ਜਨਾਵਤਿ ਖਿਲਾਵੈਂ ਹਮ,
ਪੈ ਨ ਜਾਨੈਂ ਜਢ ਪ੍ਰਭੁ ਬਿਸ੍ਵ ਕੋ ਖਿਲਾਵਹੀਂ[1]।

[1](ਯਾਵਤ) ਜਿਤਨੇ ਦਾਸ ਤੇ ਦਾਸੀਆਂ (ਹਨ ਉਹ) ਜਣਾਉਂਦੇ ਹਨ ਕਿ ਅਸੀਂ ਖਿਡਾਉਂਦੇ ਹਾਂ ਪਰ ਮੂਰਖ ਨਹੀਂ ਜਾਣਦੇ ਕਿ (ਪ੍ਰਭੁ) ਸਤਿਗੁਰੂ ਸ੍ਰਿਸ਼ਟੀ ਨੂੰ ਖਿਡਾਉਂਦੇ ਹਨ।

ਝਾਈ ਨਿਜ ਝਲਕਤਿ ਹੇਰਿ ਕਿਲਕਤਿ, ਜੇਰ
ਚੱਯਾ ਖਲਕਤ, ਬਾਲ ਨਾਟਕ ਦਿਖਾਵਹੀਂ[1] ॥੫੦॥

[1]ਆਪਣਾ (ਝਾਈ) ਪਰਛਾਵਾਂ (ਝਲਕਤ) ਚਮਕਦਾ ਦੇਖ ਕੇ ਚੀਕਾਂ ਮਾਰਦੇ ਹਨ ਜਿਹੜੇ ਸ੍ਰਿਸ਼ਟੀ ਦੇਰਚਣਹਾਰ ਹਨ (ਉਹ) ਬਾਲਕਾਂ ਵਾਂਗਰਾਂ ਤਮਾਸ਼ਾ ਦਿਖਾਉਂਦੇ ਹਨ।

ਲੋਗਨ ਕੀ ਭਾਰਜਾ[1], ਦੁਲਾਰੈਂ ਆਇ ਆਰਜਾ[2],

[1]ਇਸਤ੍ਰੀਆਂ। [2]ਸ੍ਰੇਸ਼ਟ।

ਚਹਿਤ ਚਿੱਤ ਕਾਰਜਾ[1], ਸੋ ਜੈਸ ਤੈਸ ਪਾਤ ਹੈਂ[2]।

[1]ਕੰਮ। [2]ਉਹੋ ਜਿਹਾ ਪਾ ਲੈਂਦੀਆਂ ਹਨ।

ਮੋਦ ਹੋਇ ਜਾਤਿ ਸੁਨਿ ਔਰ ਆਤਿ, ਮਾਤ ਕੋ
ਨਿਵਾਇ ਸੀਸ ਲੈ ਅਸੀਸ, ਗੁਰੁ ਈਸ ਭਾਂਤਿ ਹੈਂ[1]।

[1](ਕਹਿੰਦੀਆਂ ਜਾਂਦੀਆਂ ਹਨ ਕਿ) ਗੁਰੂ ਈਸ਼ਰ ਦੀ ਤਰ੍ਹਾਂ ਹਨ।

ਤੋਤਲੇ ਸੇ ਬੋਲਨ ਅਮੋਲਨ ਪੈ ਮੋਲ ਬਿਕੈਂ,
ਮ੍ਰਿਦੁਲ ਮਧੁਰ ਬੈਨ ਸੁਧਾਰਸ ਦਾਤ ਹੈਂ[1]।

[1]ਅਮੋਲਕ ਬਚਨਾਂ ਉੱਪਰ ਮੁੱਲ ਵਿੱਕ ਜਾਂਦੀਆਂ ਹਨ, ਕੋਮਲ ਤੇ ਮਿੱਠੇ ਬਚਨ ਅੰਮ੍ਰਿਤਰਸ ਦੇ ਦਾਤੇ ਹਨ।

ਡੋਲਨ ਕਪੋਲਨ ਪੈ ਕੁੰਡਲ ਸਲਲ ਅਤਿ,
ਸੂਰਤ ਪੂਰਤ ਮੁਦ ਮੂਰਤਿ ਸੁਹਾਤ ਹੈ[1] ॥੫੧॥

[1]ਗਲ੍ਹਾਂ 'ਤੇ ਬਹੁਤੇ (ਸਲਾਲ) ਸੁੰਦਰ ਕੁੰਡਲ (ਡੋਲਨ) ਹਿਲਦੇ ਹਨ, ਅਨੰਦ ਨਾਲ ਭਰੀ ਹੋਈ (ਸੂਰਤ) ਸੁੰਦਰ ਮੂਰਤੀ ਸੋਹ ਰਹੀ ਹੈ।

ਭੁਜ ਮੈ ਭਰਨ ਭੇਟ ਅੱਗ੍ਰ ਧਰਨ,
ਪਜਾਰ ਅਤਿਸੈ ਕਰਨ ਚੂੰਮ ਚਰਨ ਕਰਨ ਸੋ[1]।

[1](ਦਰਸ਼ਨ ਕਰਨ ਵਾਲੇ) ਜੱਫੀ ਪਾ ਲੈਂਦੇ ਹਨ, ਭੇਟਾ ਅੱਗੇ ਰੱਖਦੇ ਹਨ, ਬਹੁਤਾ ਪਿਆਰ ਕਰਦੇ ਹਨ ਅਤੇ ਚਰਨਾਂ ਨੂੰ ਚੁੰਮਣ ਕਰਦੇ ਹਨ।

ਖੇਲਨੇ[1] ਮਿਠਾਈ ਮੇਵੇ ਦੈ ਕਰਿ ਬਿਨੈਂ[2] ਕਰੇਵੇਂ,

[1]ਖਿਡਾਉਣੇ। [2]ਬੇਨਤੀਆਂ।

ਭਾਵਤ[1] ਸੁ ਬਰ ਲੇਵੇਂ ਦਾਰਦ ਦਰਨ ਸੋ[2]।

[1]ਮਨ ਭਾਉਂਦੇ। [2]ਉਹ ਗ਼ਰੀਬੀ ਦੂਰ ਕਰ ਲੈਂਦੇ ਹਨ।

ਕ੍ਰੀੜਤ ਅਨੂਪ ਕੌਰ ਪੀਰਨ ਮੀਰਨ ਮੌਰ,
ਧੀਰਨ ਬੀਰਨ ਤੌਰ ਕਾਰਨ ਕਰਨ ਸੋ[1]।

[1](ਕੌਰ) ਸਾਹਿਬਜ਼ਾਦਾ ਬਹੁਤ ਚੰਗੀਆਂ ਖੇਡਾਂ ਖੇਡਦੇ ਹਨ ਜੋ ਪੀਰਾਂ ਤੇ ਬਾਦਸ਼ਾਹਾਂ ਦੇ ਸ਼੍ਰੋਮਣੀ ਹਨ। ਉਹਨਾਂ ਦਾ ਤ੍ਰੀਕਾ ਧੀਰਜੀ ਸੂਰਮਿਆਂ ਵਾਲਾ ਹੈ। ਉਹ ਸੰਸਾਰ ਦੇਰਚਨ ਵਾਲੇ ਹਨ।

ਜੋਤਕੀ ਨਿਹਾਰਨ ਵਿਚਾਰਨ ਲੱਛਨ,
ਅਵਤਾਰਨ ਉਦਾਰਨ, ਪੁਕਾਰਨ ਬਰਨ ਸੋ[1] ॥੫੨॥

[1]ਜੋਤਸ਼ੀ ਦੇਖ ਕੇ ਸ੍ਰੇਸ਼ਟ ਅਵਤਾਰਾਂ ਵਾਲੇ ਲੱਛਣ ਵਿਚਾਰਦੇ ਹਨ ਅਤੇ ਬੋਲ ਕੇ ਕਹਿੰਦੇ ਹਨ।

ਹੋਇ ਹੈਂ ਜਗਤ ਪੂਜ ਦੂਜ ਸਸੀ ਸੋ ਨਮੂਜ,
ਯਾਂਹਿ ਕੀ ਰਮੂਜ ਤੈ ਅਰੂਜ ਕਲਜਾਨ ਹੈ[1]।

[1]ਜਗਤ ਦੇ ਪੂਜਨੀਕ ਹੋਣਗੇ, ਦੂਜ ਦੇ ਚੰਦ ਵਾਂਗ ਵਧਣਗੇ। ਇਨ੍ਹਾਂ ਦੇ ਇਸ਼ਾਰੇ ਨਾਲ ਹੀ ਤਰੱਕੀ ਤੇ ਕਲਿਆਣ ਹੋਵੇਗਾ।

ਦੇਵਤਾ ਕੋ ਬਿਦਤੈ ਹੈਂ[1] ਬੀਰ ਰਸ ਕੋ ਬਢੈ ਹੈਂ[2],

[1]ਕੋਈ ਦੇਵਤਾ ਪ੍ਰਗਟ ਕਰਨਗੇ। [2]ਵਧਾਉਣਗੇ।

ਹਿੰਦੁ ਧਰਮ ਕੋ ਰਖੈ ਹੈਂ[1] ਜੰਗ ਬਡ ਠਾਨ ਹੈ[2]।

[1]ਰੱਖਿਆ ਕਰਨਗੇ। [2]ਕਰਨਗੇ।

ਸੀਸ ਛੱਤ੍ਰ ਚਮਰ ਝੁਲੈ ਹੈਂ ਸਾਚੋ ਪਾਤਸਾਹਿ
ਪ੍ਰਗਟੈ ਹੈਂ, ਪੰਥ ਸ੍ਵੈ[1] ਚਲੈ ਹੈਂ ਸਿੰਘ ਸਾਨ ਹੈਂ[2]।
[1]ਆਪਣਾ। [2]ਸ਼ੇਰ ਵਰਗੇ ਹਨ।
ਅਸਰਨ ਸਰਨ ਹੈਂ ਕਾਰਨ ਕਰਨ,
ਭਵ ਤਾਰਨ ਤਰਨ ਤੇਜ ਤਰਨ ਸਮਾਨ ਹੈਂ[1] ॥੫੩॥
[1]ਜਿਨ੍ਹਾਂ ਨੂੰ ਕੋਈ ਸ਼ਰਨ ਨ ਦੇਵੇ ਉਹਨਾਂ ਨੂੰ ਸ਼ਰਨ ਦੇਣ ਵਾਲੇ ਹੋਣਗੇ, ਸੰਸਾਰ ਦੇਰਚਨ ਵਾਲੇ, ਸੰਸਾਰ ਸਮੁੰਦਰ ਤੋਂ ਤਾਰਨ ਲਈ ਜਹਾਜ਼ ਰੂਪ ਹੋਣਗੇ ਅਤੇ ਤੇਜ ਸੂਰਜ ਵਾਂਗ ਹੋਵੇਗਾ।

ਆਵਤ ਅਨੇਕ ਜਨ ਗਾਵਤ ਹੈਂ ਗੁਨ ਗਨ[1],
[1]ਬਹੁਤੇ।
ਪਾਵਤ ਸੁ ਧਨ ਮਨ ਬਾਂਛਤ ਸਿਧਾਇ ਹੈਂ[1]।
[1]ਚਲੇ ਜਾਂਦੇ ਹਨ।
ਪੀਰ ਔ ਫਕੀਰ ਜਸ ਸੁਨਿ ਗੁਨਿ ਆਇ
ਦਰਸਾਇੰ, ਨਾਇ ਸੀਸ[1] ਜਗਦੀਸ ਲਖਿ[2] ਜਾਇ ਹੈਂ।
[1]ਸਿਰ ਨਿਵਾ ਕੇ। [2]ਜਾਣ ਕੇ।
ਸੰਗਤ ਗੁਰੂ ਕੀ ਨਿਤ ਆਇ ਕੈ ਚਢਾਇ ਭੇਟ,
ਪਾਇ ਫਲ ਚਾਰ ਅਨੁਸਾਰ ਨਿਜ ਭਾਇ ਹੈਂ[1]।
[1]ਆਪੋ ਆਪਣੇ ਪ੍ਰੇਮ ਅਨੁਸਾਰ।
ਰੈਹੈ ਗੁਰੁ ਦਰ ਭੀਰ ਨਿਸ ਦਿਨ ਤਰ[1],
[1]ਬਹੁਤੀ।
ਆਇੰ ਏਕ ਜਾਇੰ ਘਰ, ਸਬਿ ਬਰਸਾਇ ਕੈ[1] ॥੫੪॥
[1]ਵਰੋਸਾ ਕੇ।

ਦੋਹਰਾ:
ਜਨਮ ਕਥਾ ਸਤਿਗੁਰੂ ਕੀ,
ਗਾਇ ਧਜਾਇ ਸੁਖ ਧਾਮ[1]।
[1]ਸੁਖਾਂ ਦੇ ਘਰ ਗੁਰਾਂ ਨੂੰ ਧਿਆ ਕੇ।
ਹਰਿ ਗਜਾਨ ਗੁਰੁ ਗਜਾਨ ਲਹਿ[1],
[1]ਪ੍ਰਾਪਤ ਕਰਕੇ।
ਧਜਾਇ ਕੀਨ ਬਿਸ੍ਰਾਮ ॥੫੫॥

ਇਤਿ ਸ੍ਰੀ ਗੁਰੁ ਪੰਥ ਪ੍ਰਕਾਸ਼ ਗ੍ਰੰਥੇ ਪੂਰਬਾਰਧੇ ਗਜਾਨ ਸਿੰਘ ਵਿਰਚਿਤੇ ਜਨਮ ਕਥਾ ਦਸਮ ਗੁਰੂ ਕੋ ਪ੍ਰਸੰਗ ਬਰਨਨੰ ਨਾਮ ਤ੍ਰਿਤਾਲੀਸਮੋਂ ਬਿਸ੍ਰਾਮ ॥੪੩॥

## ੪੪. {ਬਾਲ ਲੀਲ੍ਹਾ, ਪਟਨੇ ਸਾਹਿਬ ਤੋਂ ਅਨੰਦਪੁਰ ਨੂੰ}

ਦੋਹਰਾ:

*ਸਾਰਦ ਇੰਦੁ ਮਨਿੰਦ ਦੁਤਿ, — *ਸਰਸੁਤੀ ਦੇ ਮੰਗਲ ਬਾਰੇ ਦੇਖੋ 'ਕਵਿ-ਸੰਕੇਤ-ਮਰਯਾਦਾ ਦਾ ਦੂਜਾ ਮੰਗਲ'।

ਸੁਮਤਿ ਕੁਨਿੰਦ ਬੁਲਿੰਦ[1]। — [1]ਸਰਦਰੁੱਤ ਦੇ ਚੰਦ ਵਾਂਗ ਜਿਸ ਦੀ ਸੋਭਾ ਹੈ, ਸ੍ਰੇਸ਼ਟ ਮੱਤ ਨੂੰ ਉੱਚਿਆਂ ਕਰਨ ਵਾਲੀ ਹੈ।

ਬੰਦਿ ਦੁੰਦ ਕਰ ਬੰਦਿ ਕੈ,
ਸਾਰਦ ਪਦ ਅਰਬਿੰਦ[1] ॥੧॥ — [1]ਉਸ ਸਰਸੁਤੀ ਦੇ ਚਰਨ-ਕੰਵਲਾਂ ਤੇ ਦੋਨੋਂ ਹੱਥ ਜੋੜ ਕੇ ਨਮਸ਼ਕਾਰ ਕਰਦਾ ਹਾਂ।

ਪਟਨੇ ਤੈ ਜਿਮ ਚਲੈਂਗੇ
ਬਾਲ ਲੀਲ ਕਰਿ ਗੌਰ[1]। — [1]ਭਾਰੀ, ਚੰਗੀ।
ਇਤਕ ਗਾਥ ਇਸ ਧਜਾਇ ਤੈ,
ਸੁਨੋ ਸੱਜਨ ਭਲ ਤੌਰ[1] ॥੨॥ — [1]ਚੰਗੇ ਢੰਗ ਨਾਲ।
ਕ੍ਰੀੜਤਿ ਪਿਖਿ ਗੁਰੁ ਬਾਲ ਬਪੁ,
ਬੀੜਤ ਸਾਰਦ ਇੰਦੁ[1]। — [1]ਬਾਲ ਸਰੂਪ ਸਤਿਗੁਰਾਂ ਨੂੰ ਖੇਡਦਿਆਂ ਵੇਖ ਕੇ ਸਰੁਸਤੀ ਤੇ ਚੰਦ੍ਰਮਾ ਸ਼ਰਮਿੰਦੇ ਹੁੰਦੇ ਹਨ।

ਤ੍ਰੀੜਤਿ ਛਬਿ ਸਬਿ ਮਦਨ ਕੀ,
ਮੀੜਤ ਮੁਖ ਅਰਬਿੰਦ[1] ॥੩॥ — [1]ਕਾਮ ਦੀ ਸਾਰੀ ਸੋਭਾ ਤਿੜਕ ਗਈ ਹੈ ਤੇ ਕੰਵਲਾਂ ਦੇ ਮੁਖ ਮੀਚੇ ਗਏ ਹਨ।

ਸ੍ਵੈਯਾ:

ਬਾਲਕ ਬੈ ਜਗ ਮਾਲਕ ਪਾਲਕ,
ਚਾਲਕ ਚਿੱਤ ਚਰਾਚਰ ਕੌ ਹੈਂ[1]। — [1]ਬਾਲਕ ਉਮਰ ਵਾਲੇ ਜਗਤ ਦੇ ਮਾਲਕ ਤੇ ਪਾਲਨਾ ਕਰਨ ਵਾਲੇ ਚੇਤਨ ਤੇ ਜੜ੍ਹ ਦੇ ਦਿਲਾਂ ਨੂੰ ਚਲਾਉਣ ਵਾਲੇ ਹਨ।

ਕ੍ਰੀੜਤਿ ਬਾਲਨ ਦਾਸਨ ਖਾਸਨ,
ਭਾਂਤਿ ਅਨੇਕ ਭਰਾ ਭਰਿ ਕੌਹੈਂ[1]। — [1]ਖ਼ਾਸ ਦਾਸਾਂ ਦੇ ਬਾਲਾਂ ਨਾਲ ਖੇਡਦੇ ਹਨ ਅਨੇਕ ਤਰ੍ਹਾਂ ਦੀਆਂ ਖੇਡਾਂ (ਕੌਹੈਂ) ਜੱਫੀਆਂ ਭਰ ਭਰ ਕੇ।

ਰੂਪ ਅਨੂਪਮ ਖੂਪ ਸੁਹਾਵਤਿ,
ਭਾਵਤਿ ਦੇਵ ਅਦੇਵ ਜਨੌ ਹੈਂ[1]। — [1]ਦੇਵਤਿਆਂ, ਦੈਂਤਾਂ ਤੇ ਮਨੁੱਖਾਂ ਨੂੰ ਭਾਉਂਦਾ ਹੈ।
ਹਾਸ ਬਿਲਾਸ ਹੁਲਾਸ ਪ੍ਰਕਾਸ,
ਅਵਾਸ ਪੁਰੈ ਸੁ ਤਰਾ ਤਰ ਹੌਹੈਂ[1] ॥੪॥ — [1]ਹਾਸ ਦੇ ਬਚਨਾਂ ਤੇ ਉਤਸ਼ਾਹ ਦੇ ਪ੍ਰਕਾਸ਼ ਨਾਲ ਘਰ ਤੇ ਸ਼ਹਿਰ ਬਹੁਤ ਭਰ ਰਹੇ ਹਨ।

ਮਾਤ ਉਭੈ[1] ਨ ਸਮਾਤ ਸੁ ਅੰਗਨਿ[2], — [1]ਦੋਵੇਂ। [2]ਅੰਗਾਂ ਵਿੱਚ।
ਅੰਗਨ ਲੈ[1] ਘਰ ਅੰਗਨ ਮਾਹੀਂ[2]। — [1]ਗੋਦੀ 'ਚ ਲੈ ਕੇ। [2]ਘਰ ਦੇ ਵੇਹੜੇ ਵਿੱਚ।
ਚਾਇ[1] ਖਿਲਾਵਤਿ ਚਾਇ[2] ਬਢਾਵਤਿ, — [1]ਚੁੱਕ ਕੇ। [2]ਉਤਸ਼ਾਹ।
ਆਵਤ ਬਾਲਕ ਔਰ ਤਹਾਂ ਹੀ।
ਤੁੰਗ ਉਮੰਗ ਭਰੇ ਛਬਿ ਛੁੰਗ,
ਨਿਸੰਗ ਖਿਲੈਂ ਖਿਲਿ ਰੰਗ ਬਢਾਹੀਂ[1]। — [1]ਉੱਚੇ ਉਤਸ਼ਾਹ ਤੇ ਸੋਭਾ ਨਾਲ ਭਰੇ ਹੋਏ ਬੱਚਿਆਂ ਦੇ ਟੋਲੇ ਨਿਸੰਗ ਹੋ ਕੇ ਖੇਡਾਂ ਖੇਡਦੇ ਤੇ ਅਨੰਦ ਵਧਾਉਂਦੇ ਹਨ।

ਔਧ ਮਨੋ ਪਟਨਾ ਗੁਰੁ ਰਾਮ,

ਘਟਾ ਜਨ ਸੌਧ ਸਸੀ ਗੁਰੁ ਆਹੀਂ[1] ॥੫॥

[1]ਜਾਣੋ ਪਟਨਾ ਅਜੁੱਧਿਆ ਸ਼ਹਿਰ ਹੈ ਤੇ ਸਤਿਗੁਰੂਰਾਮਚੰਦਰ ਹਨ ਅਤੇ ਮੰਦਰ ਜਾਣੋ ਘਟਾ ਹੈ ਤੇ ਗੁਰੂ ਸਾਹਿਬ ਚੰਦ੍ਰਮਾ ਹਨ।

ਧਾਇ ਧਸੈਂ ਪੁਰਿ ਮੈਂ ਕਬਿ ਹੀ,
ਤਟ[1] ਗੰਗ ਥਟੈਂ[2] ਕਬਹੂੰ ਬਡ ਲੀਲ੍ਹੈਂ।
ਚੌਗੁਨ ਆਯੁ[1] ਜਿਨੈਂ ਤਨ ਹੈ ਬਲ,
ਲੇਵਤ ਜੀਤ ਤਿਨੈਂ ਬਿਨ ਢੀਲੈਂ।
ਦੌਰਨ ਮੈਂ ਫਰ ਲੇਵਤ ਫੌਰਨ[1],
ਅਰੌਨਿ ਆਪ ਗਹਾਇ ਨ ਡੀਲੈਂ[1]।
ਬਾਰਨ ਮਾਂਹਿ ਬਿਹਾਰਨ ਯੌਂ,
ਸਸਿ ਤਾਰਨ ਮੈਂ ਜਿਮ ਤਾਰਨ ਜੀਲੈਂ[1] ॥੬॥

[1]ਕਿਨਾਰੇ। [2]ਰਚਦੇ ਹਨ।
[1]ਉਮਰ।
[1]ਛੇਤੀ।
[1]ਹੋਰਨਾਂ ਤੋਂ ਆਪਣਾ ਸ਼ਰੀਰ ਨਹੀਂ ਪਕੜਵਾਉਂਦੇ।
[1]ਬਾਲਕਾਂ ਵਿੱਚ ਐਉਂ ਫਿਰਦੇ ਹਨ ਜਿਵੇਂ ਤਾਰਿਆਂ 'ਚ ਚੰਦ੍ਰਮਾ ਤੇ ਤਾਰਾਂ ਵਿੱਚ ਜੀਲ (ਮੁੱਖ ਤਾਰ)। (ਜੀਲ- ਸਾਜ਼ ਦੀ ਮੁੱਖ ਤਾਰ ਜਿਸ ਬਿਨਾ ਸਾਜ਼ ਨਹੀਂ ਵੱਜਦਾ ਜਿਵੇਂ "ਜੀਲ ਬਿਨਾ ਕੈਸੇ ਬਜੈਰਬਾਬ"।)

ਕਾਂਹਿ ਹਸਾਇ ਖਿਝਾਇ ਰੁਵਾਇ,
ਸੁਨਾਇ ਬਨਾਇ ਸੁ ਬਾਤ ਅਕੈ ਹੈਂ[1]।
ਜੋ ਨਿਜ ਤੈ ਤਨ ਚੌਗੁਨ ਆਯੂ,
ਤਿਨੈ ਧਰਪੈ ਧਰ ਪੈ ਪਟਕੇ ਹੈਂ[1]।
ਗੰਜਹਿਂ ਪੰਜਹਿਂ ਪਾਇ ਨਰੰਜਹਿਂ,
ਕਾਂਹਿ ਘਸੀਟਸ ਪੀਟਤ ਵੈ ਹੈਂ[1]।

[1]ਅਕਾ ਦੇਂਦੇ ਹਨ।
[1](ਧਰਪੈ) ਪਕੜ ਕੇ ਧਰਤੀ 'ਤੇ ਪਟਕਾ ਕੇ ਮਾਰਦੇ ਹਨ।
[1](ਆਪਸ ਵਿੱਚੀਂ ਹੱਥਾਂ ਦੇ) ਪੰਜੇ ਪਾ ਕੇ (ਗੰਜਹਿ) ਦਬਾਉਂਦੇ ਹਨ ਪਰ (ਰੰਜਹਿ) ਗ਼ੁੱਸੇ ਨਹੀਂ ਹੁੰਦੇ ਕਿਸੇ ਨੂੰ ਘੜੀਸਦੇ ਹਨ ਤਾਂ ਉਹ ਅੱਗੋਂ ਮਾਰਦੇ ਹਨ।

ਧੰਨ ਵਹੇ ਲਰਕੇ ਭਰ ਕੇ ਭੁਜ
ਜੇ[1], ਪ੍ਰਭੁ ਸੋਂ ਹਰਿ ਗਜਾਨ ਖਿਲੈ ਹੈਂ[2] ॥੭॥
ਕਬਹੂੰ ਭੁਜ ਠੋਕ ਕਰੈਂ ਕੁਸ਼ਤੀ[1],
ਸੁਸਤੀ ਤਜ ਕੈ ਚੁਸਤੀ ਸਜ ਕੈ[1]।
ਲਪਟੈਂ ਝਪਟੈਂ ਸਮ ਕੂੰਜ ਕੁਹੀ,
ਦਪਟੈਂ ਸਪਟੈਂ ਸੁਟ ਹੈਂ ਗਜ ਕੈ[1]।

[1]ਉਹ ਲੜਕੇ ਧੰਨ ਹਨ ਜੋ ਜੱਫੀਆਂ ਪਾ ਕੇ। [2]ਖੇਡਦੇ ਹਨ।
[1]ਘੋਲ।
[1]ਕਰ ਕੇ।
[1]ਕੂੰਜ ਉਪਰ ਕੁਹੀ (ਸ਼ਿਕਾਰੀ ਜਾਨਵਰ) ਵਾਂਗ ਝਪਟ ਮਾਰ ਕੇ ਚਿੰਬੜ ਜਾਂਦੇ ਹਨ (ਦਪਟੈਂ) ਦੌੜ ਕੇ (ਸਪਟੈਂ) ਛੇਤੀ ਬੋਲ ਕੇ ਸੁੱਟ ਦੇਂਦੇ ਹਨ।

ਪਜ ਕੈ ਕਿਛੁ ਸੋ ਲਜ ਕੈ[1] ਭਜ ਕੈ,
ਘਰ ਜਾਵਤ ਹੈਂ ਮੁਖ ਕੋ ਕਜ ਕੈ।
ਜਸੁਧਾ ਸੁਤ[1] ਜੈਸ ਗੁਵਾਲਨ ਮੈਂ,
ਗੁਰੁ ਸੋਹਿਤ ਬਾਲਨ ਮੈਂ ਰਜ ਕੈ[1] ॥੮॥

[1]ਉਹ ਬਹਾਨਾ ਕਰ ਕੇ ਤੇ ਕੁਝ ਸ਼ਰਮਿੰਦੇ ਹੋ ਕੇ।
[1]ਕ੍ਰਿਸ਼ਨ।
[1]ਧੂੜ ਨਾਲ (ਲਿਬੜੇ ਹੋਏ)।

ਅਘਟੈਂ ਬਿਕਟੈਂ ਸੁ ਥਟੈਂ ਬਹੁ ਖੇਲ,
ਅਲੇਲ ਕਰੈਂ ਜੁ ਸੁਹਾਵਤ ਹੈਂ[1]।
ਗਹਿ ਸੇਲ ਭ੍ਰਮਾਇਂ[1] ਚਲਾਇ ਗੁਲੇਲ,
ਸੁਲੱਛ ਪ੍ਰਤੱਛ ਗਿਰਾਵਤ ਹੈਂ[1]।
ਚੁਨਿ ਮੇਲ ਖਰੇ ਲਰਕੈਨ ਕਰੈਂ,
ਜੁਗ ਓਰ ਚਮੂੰ ਸੁ ਰਚਾਵਤ ਹੈਂ[1]।

[1](ਅਘਟੈਂ) ਬਹੁਤੀਆਂ ਬੇਮੇਲ ਤੇ ਬਿਖੜੀਆਂ ਖੇਡਾਂ ਬਣਾਉਂਦੇ ਹਨ ਅਤੇ (ਅਲੇਲ) ਅਣਬਣ (ਖੇਡਾਂ) ਕਰਦੇ ਹਨ ਜੋ ਸੁਹਣੀਆਂ ਲੱਗਦੀਆਂ ਹਨ।
[1]ਬਰਛੇ ਫੜ ਕੇ ਘੁਮਾਉਂਦੇ ਹਨ।
[1]ਠੀਕ ਨਿਸ਼ਾਨੇ 'ਤੇ ਸੁੱਟਦੇ ਹਨ।
[1]ਚੰਗੇ ਮੁੰਡੇ ਚੁਣ ਕੇ ਉਨ੍ਹਾਂ ਦਾ ਮੇਲ ਕਰਦੇ ਹਨ, ਦੋਹੀਂ ਪਾਸੀਂ ਫ਼ੌਜ

ਬਣਾਉਂਦੇ ਹਨ।

ਕਰ ਮਾਂਹਿ ਗਹਾਂਹਿ ਛਰੀ ਸਭਿ ਕੇ,
ਪੁਨ ਪੇਲ[1] ਕੁਵੈਦ ਕਰਾਵਤ ਹੈਂ ॥ ੯ ॥
[1]ਪ੍ਰੇਰ ਕੇ।

ਪੁਨ ਆਪਸ ਮਾਂਹਿ ਲਰਾਵਤ ਹੈਂ,
ਬਡ ਹੂਲਰੁ ਹਾਲ ਮਚਾਵਤ ਹੈਂ[1]।
[1]ਹਾਲ ਦੁਹਾਈ ਪਾਉਂਦੇ ਹਨ।

ਭਗ ਜਾਵਤ ਏਕ ਭਗਾਵਤ ਹੈਂ,
ਅਰਿ[1] ਜੀਤ ਲਏ ਇਮ ਗਾਵਤ ਹੈਂ।
[1]ਵੈਰੀ।

ਮਨ ਭਾਵਤ ਯਾਵਤ[1] ਬਾਲਨ ਕੋ,
[1]ਇਸ ਤਰ੍ਹਾਂ।

ਨਟਵਾ ਵਤ[1] ਨਾਚ ਨਚਾਵਤ ਹੈਂ।
[1]ਨਟ ਵਾਂਗ।

ਨਹਿਂ ਫੇਰਤ[1] ਕੋ ਇਨ ਕਾ ਕਹਿਨਾ,
[1]ਮੋੜਦਾ।

ਪਿਖਿ ਲੋਕ ਅਤੀ ਬਿਸਮਾਵਤ ਹੈਂ ॥ ੧੦ ॥

ਇਮ ਬਾਲਨ ਸੋਂ ਮਿਲ ਕੈ ਹਿਲ ਕੈ[1],
[1]ਗਿੱਝ ਕੇ।

ਪਿਲ ਕੈ ਖਿਲ ਕੈ ਕਿਲਕੈਂ ਸੁ ਕਰੈਂ[1]।
[1]ਪ੍ਰੇਰ ਕੇ ਖਿਡਾਉਂਦੇ ਤੇ ਚੀਕਾਂ ਮਾਰਦੇ ਹਨ।

ਧੁਦਕੀ ਧੁਕ ਧੂਮ ਧਮਾਰ ਧਵਾਇ,
ਧਕਾ ਧਕ ਧੂਸਰ ਧੂਰ ਧਰੈਂ[1]।
[1](ਧਮਾਰ ਧਵਾਇ) ਲੁੱਡੀ ਪਾਉਂਦੇ ਧੱਕੋ-ਧੱਕੀ ਹੁੰਦੇ (ਧੂਮ) ਅਨ੍ਹੇਰੇ ਕਰ ਕੇ (ਧੁਦਕੀ) ਧੁੱਦਲ ਵਿੱਚ (ਧੁਕ) ਡਿੱਗ ਪੈਂਦੇ ਹਨ, ਧੂੜ ਨੂੰ ਧਾਰ ਕੇ (ਧੂਸਰ) ਧੂੜ-ਰੰਗੇ ਹੋ ਜਾਂਦੇ ਹਨ।

ਧਮਕਾਵਤ ਦੈ ਧਮਕੀ, ਤਮਕੀ
ਧਰ ਕੈ, ਧਰ ਡਾਰਤ ਜੌਨ ਅਰੈਂ[1]।
[1]ਧਮਕੀ ਦੇ ਕੇ ਡਰਾਉਂਦੇ ਹਨ ਜਿਹੜਾ ਅੜਦਾ ਹੈ ਉਸ ਨੂੰ ਗ਼ੁੱਸੇ ਹੋ ਕੇ ਧਰਤੀ 'ਤੇ ਸੁੱਟ ਦੇਂਦੇ ਹਨ।

ਸੁਤ ਕੇਹਰ ਜਯੋਂ ਗਜ ਛੌਨਨ ਮੈਂ,
ਭਖ ਪੌਨਨ ਮੈ ਜਿਮ ਜਾਨ ਹਰੈਂ[1] ॥ ੧੧ ॥
[1]ਜਿਵੇਂ ਹਾਥੀ ਦੇ ਬੱਚਿਆਂ ਵਿੱਚ ਸ਼ੇਰ ਦਾ ਪੁੱਤਰ ਅਤੇ ਸੱਪਾਂ ਵਿੱਚ ਜਿਵੇਂ (ਜਾਨ ਹਰੈਂ) ਗਰੁੜ।

ਚਲਿ ਗੰਗ ਵਿਖੈ ਭਲ ਸੋਂ ਧਸ ਕੈ[1],
[1]ਚੰਗੀ ਤਰ੍ਹਾਂ ਵੜ ਕੇ।

ਜਲ ਛੀਂਟਨਿ ਜੰਗ ਮਚਾਵਤ ਹੈਂ।
ਠਿਕੁਰੀ ਗਹਿ ਸਾਫ ਕਬੀ ਜਲ ਪੈ,
ਬਲ ਸੰਗ ਚਲਾਇ ਫੰਧਾਵਤ ਹੈਂ[1]।
[1]ਟਪਾਉਂਦੇ ਹਨ।

ਤਰਨੀ[1] ਚਢਿ ਤੈਰਤ ਸੈਰ ਕਰੈਂ,
[1]ਬੇੜੀ।

ਨ ਡਰੈਂ ਧਰ ਧੈਰ ਬੰਧਾਵਤ ਹੈਂ[1]।
[1]ਡਰ ਨਹੀਂ ਧਾਰਦੇ ਤੇ ਧੀਰਜ ਬੰਨ੍ਹਾਉਂਦੇ ਹਨ।

ਉਛਰੈਂ ਪੁਛਰੈਂ ਮਛਰੀ ਮਛਰੀ
ਅਛਰੀ ਲਖਿ, ਹਾਸ ਹਸਾਵਤ ਹੈਂ[1] ॥ ੧੨ ॥
[1](ਪਾਣੀ 'ਚ) ਉਲਟ ਪੁਲਟ ਹੁੰਦੇ ਹਨ, ਮੱਛਰੀ ਹੋਈ ਚੰਗੀ ਮੱਛੀ ਵਾਂਗ ਜਾਣ ਕੇ ਹੱਸਦੇ ਤੇ ਹਸਾਉਂਦੇ ਹਨ।

ਗੁਰੁ ਕੀ ਸ਼ਕਤੀ ਬਲ ਤੇਜ ਪ੍ਰਤਾਪ ਕੀ,
ਧੂਮ ਪਰੀ[1] ਪੁਰ ਮੈਂ ਪਿਖ ਹੈਂ।
[1]ਮਸ਼ਹੂਰੀ ਹੋਈ।

ਮਿਲਿ ਆਪਸ ਮੈਂ ਸਭਿ ਲੋਗ ਕਹੈਂ,
ਇਹੁ ਕਾਂਨ੍ਹ[1] ਸਮਾਨ ਬਲੀ ਦਿਖ ਹੈਂ।
[1]ਕ੍ਰਿਸ਼ਨ।

ਬਡ ਪੀਰ ਫਕੀਰ ਜਤੀ ਸਿਧ ਨਾਥ,
ਨਿਵਾਵਤ ਸੀਸ ਸਮੰ ਸਿਖ ਹੈਂ[1]।
[1]ਸਿੱਖਾਂ ਵਾਂਗ।

ਇਹੁ ਬਾਲਕ ਚਾਰਕ ਸਾਲਕ ਕੋ,
ਪਰ ਤਾਲਕ[1] ਖਾਲਕ ਸੇ[2] ਰਖ ਹੈਂ ॥੧੩॥ — [1]ਸਬੰਧ। [2]ਪ੍ਰਮੇਸ਼ਰ ਨਾਲ।
ਮੁਖ ਤੇ ਕਹਿੰ ਜੋ ਝੱਟ ਹੋਵਤਿ ਸੋ,
ਇਨਿ ਕਾ ਨਹਿੰ ਜਾਵਤ ਤੇਜ ਸਹਾ[1]। — [1]ਸਹਾਰਿਆ ਨਹੀਂ ਜਾਂਦਾ।
ਪੁਰ ਗਾਵਨ ਤੈ[1] ਸੁਨ ਕੈ ਜਸ ਆਵਨਿ, — [1]ਸ਼ਹਿਰਾਂ ਤੇ ਪਿੰਡਾਂ ਤੋਂ।
ਭਾਵਨਿ[1] ਧਾਰਤ ਹੈਂ ਸੁ ਮਹਾ। — [1]ਸ਼ਰਧਾ।
ਕਰ ਸੈ ਪਰਸੈਂ ਪਗ ਪੰਕਜ ਕੋ,
ਦਰਸੈਂ ਹਰਸੈਂ ਸੁਠ ਰੂਪ ਅਹਾ[1]। — [1]ਹੱਥਾਂ ਨਾਲ ਚਰਨ ਕੰਵਲਾਂ ਨੂੰ ਛੋਂਹਦੇ ਹਨ, ਸੁੰਦਰ ਸਰੂਪ ਦੇ ਦਰਸ਼ਨ ਕਰ ਕੇ ਪ੍ਰਸੰਨ ਹੁੰਦੇ ਹਨ।

ਅਰਪਾਇਨ ਪਾਇਨ ਪਾਸ ਉਪਾਇਨ,
ਪਾਇਨ ਬਾਂਛਿਤ ਜੈਸ ਚਹਾ[1] ॥੧੪॥ — [1]ਚਰਨਾਂ ਪਾਸ ਭੇਟਾ ਅਰਪਦੇ ਹਨ ਜਿਸ ਤਰ੍ਹਾਂ ਦੀ ਇੱਛਾ ਹੁੰਦੀ ਹੈ ਉਸੇ ਤਰ੍ਹਾਂ ਦਾ ਮਨ-ਇੱਛਤ (ਫਲ) ਪਾ ਲੈਂਦੇ ਹਨ।

ਆਵਤਿ ਤੀਯ ਬਨੀਨ ਧਨੀਨ,
ਬਨੀ ਸੁ ਠਨੀ ਗੁਰੁ ਧਾਮ ਅਪਾਰੈਂ[1]। — [1]ਗੁਰਾਂ ਦੇ ਘਰ ਵਿੱਚ ਧਨੀ ਬਾਣੀਆਂ ਦੀਆਂ ਇਸਤ੍ਰੀਆਂ ਬਹੁਤ ਬਣ ਠਣ ਕੇ ਆਉਂਦੀਆਂ ਹਨ।

ਮਾਥ ਝੁਕਾਇਨਿ ਪਾਇਨਿ ਮਾਇਨਿ[1], — [1]ਮਾਤਾਵਾਂ ਦੇ ਚਰਨਾਂ 'ਤੇ।
ਲਾਇਨਿ ਹਾਥ ਦਿ ਭੇਟ ਉਦਾਰੈਂ।
ਸਾਹਿਬਜ਼ਾਦਹਿ ਕੋ ਅਹਿਲਾਦਹਿ
ਸੰਗ ਚਿਤੈਂ[1], ਰੁਖ ਜੌਂ ਸੁ ਨਿਹਾਰੈਂ[2]। — [1]ਅਨੰਦ ਨਾਲ ਦੇਖਦੀਆਂ ਹਨ। [2]ਜਦੋਂ ਉਹ ਸਾਹਿਬਜ਼ਾਦੇ ਦਾ ਰੁਖ਼ ਦੇਖਦੀਆਂ ਹਨ।

ਲੈ ਨਿਜ ਗੋਦ ਸਮੋਦ[1] ਲਡਾਇਂ, — [1]ਅਨੰਦ ਨਾਲ।
ਪ੍ਰਮੋਦ ਬਿਨੋਦ ਬਢਾਇ ਬਿਹਾਰੈਂ[1] ॥੧੫॥ — [1]ਬਹੁਤਾ ਅਨੰਦ ਤੇ ਉਤਸ਼ਾਹ ਵਧਾ ਕੇ ਫਿਰਦੀਆਂ ਹਨ।
ਕੰਜਨ ਸੇ ਪਗਰੰਜਨ ਜੋ ਮਨਿ,
ਚੂੰਮਤਿ ਘੂੰਮਤਿ ਸੋ ਅਲਨੀ ਸੀ[1]। — [1]ਕੰਵਲਾਂ ਵਰਗੇ ਚਰਨ ਜੋ ਮਨ ਨੂੰ ਪ੍ਰਸੰਨ ਕਰਨ ਵਾਲੇ ਹਨ (ਉਹਨਾਂ ਨੂੰ) ਭੌਰੀਆਂ ਵਾਂਗ ਚੁੰਮਦੀਆਂ ਫਿਰਦੀਆਂ ਹਨ।

ਮੋਚਨ ਤਾਪ ਸਕੋਚਨ ਸੋਚਨ,
ਲੋਚਨ ਲੋਚ ਸਮੰ ਨਲਨੀ ਸੀ[1]। — [1]ਤਾਪਾਂ ਨੂੰ ਕੱਟਣ ਵਾਲੇ ਸੋਚਾਂ ਨੂੰ ਮੇਟਣ ਵਾਲੇ (ਸਤਿਗੁਰਾਂ ਦੀ) ਨੇਤ੍ਰਾਂ ਦੀ ਦ੍ਰਿਸ਼ਟੀ ਨਲਨੀ (ਤੋਤੇ ਨੂੰ ਫਸਾਣ ਵਾਲੇ ਜੰਤ੍ਰ) ਵਾਂਗ ਹੈ।

ਮੂਰਤਿ ਮੋਹਿਤ ਤੀਨ ਪੁਰੈਂ[1], — [1]ਤਿੰਨਾਂ ਪੁਰੀਆਂ (ਸੁਰਗ, ਮਾਤ ਤੇ ਪਤਾਲ) ਨੂੰ।
ਸੁਠ ਸੂਰਤ ਪੂਰਤ ਹੈ ਕਲਨੀ ਸੀ[1]। — [1]ਸ਼ਕਲ ਕਲੀ ਵਾਂਗ ਸੁੰਦਰਤਾ ਨਾਲ ਭਰੀ ਹੋਈ ਹੈ।
ਕੰਜ ਸਸੀ ਰਵਿ ਕਾਮ ਸਦੋਖ,
ਅਦੋਖ ਗੁਰੂ ਕਹਿੰ ਸੋ ਭਲਨੀ ਸੀ[1] ॥੧੬॥ — [1]ਕੰਵਲ, ਚੰਦ, ਸੂਰਜ ਤੇ ਕਾਮ ਦੋਸ਼ਾਂ ਸਹਿਤ ਹਨ ਉਹ (ਇਸਤ੍ਰੀਆਂ) ਗੁਰਾਂ ਨੂੰ ਚੰਗੀ ਤਰ੍ਹਾਂ ਦੋਸ਼ਾਂ ਤੋਂ ਰਹਿਤ ਕਹਿੰਦੀਆਂ ਹਨ।

ਮੇਵੇ ਮਿਠਾਈ ਸਲੌਨੇ[1] ਛਕਾਇ, — [1]ਲੂਣ ਵਾਲੇ।
ਖਿਲੌਨੇ ਸਲੋਨੇ[1] ਚਢਾਇ ਰਿਝਾਵੈਂ। — [1]ਸੁੰਦਰ।
ਭਾਂਤਿ ਅਨੇਕ ਕਰੈਂ ਬਤੀਆਂ,
ਪਗ ਧੂਰ ਪੁਨਾ ਪੁਨ ਲੈ ਦ੍ਰਿਗਿ[1] ਲਾਵੈਂ। — [1]ਨੇਤ੍ਰਾਂ ਨੂੰ।
ਆ ਗਿਨਤੀ ਬਿਨਤੀ ਮਿਨਤੀ ਕਰਿ ਕੈ

ਗਿਨਤੀ, ਰੁਖ ਜੌ ਗੁਰੁ ਪਾਵੈਂ[1]। — [1]ਅਣ-ਗਿਣਤ ਬੇਨਤੀਆਂ ਤੇ ਮਿੰਨਤਾਂ ਕਰ ਕੇ ਵਿਚਾਰਦੀਆਂ ਹਨ (ਪਰ ਓਦੋਂ) ਜਦੋਂ ਗੁਰਾਂ ਦਾ ਰੁਖ਼ ਪਾਉਂਦੀਆਂ ਹਨ।

ਤੌ ਕਰ ਜੋਰਿ ਬਹੋਰ ਨਿਹੋਰ,
ਨਿਚੋਰ ਮਨੋਰਥ ਕੇਰ ਸੁਨਾਵੈਂ[1] ॥੧੭॥ — [1]ਤਾਂ ਹੱਥ ਜੋੜ ਕੇ ਫੇਰ ਨਿੰਮ੍ਰਤਾ ਸਹਿਤ ਆਪਣੇ ਮਨੋਰਥ ਦਾ ਨਿਚੋੜ ਸੁਣਾਉਂਦੀਆਂ ਹਨ।

ਤਾਂ ਪ੍ਰਤਿ ਬਾਲਕ ਲੀਲ੍ਹਾ ਵਿਖੈ,
ਕਿਸ ਹੀ ਮਿਸ[1] ਦੇਤ ਗੁਰੂ ਬਰ ਭਾਰੇ। — [1]ਬਹਾਨੇ।
ਜੈਸ ਕਹੈਂ ਫਲ ਤੈਸ ਲਹੈਂ ਵਹਿ[1], — [1]ਉਹ (ਇਸਤ੍ਰੀਆਂ)।
ਭੀਰਰਹੈ ਅਰਥੀਨਿ[1] ਦੁਆਰੇ। — [1]ਮੰਗਤਿਆਂ ਦੀ।
ਆਧਿ ਬਿਆਧਿ ਉਪਾਧਿ ਕਟੈਂ,
ਤਿਨ ਤਾਪ ਸਰਾਪ ਮਿਟੈਂ ਬਿਨ ਬਾਰੇ[1]। — [1]ਦੇਰੀ ਤੋਂ ਬਿਨਾਂ।
ਧੂੰਮ ਪਰੀ ਸਬ ਦੇਸ ਵਿਖੈ,
ਪ੍ਰਗਟੇ ਅਵਤਾਰ ਬਲੀ ਕਹਿਂ ਸਾਰੇ ॥੧੮॥
ਸ਼ਕਤੀ ਪਿਖ ਕੈ ਸੁ ਗਤੀ[1] ਗੁਰੁ ਕੀ, — [1]ਸ੍ਰੇਸ਼ਟਰੀਤੀ।
ਭਗਤੀ ਸੁ ਗਰੀਬ ਗਨੀਨ[1] ਗਹੀ ਹੈ। — [1]ਧਨੀਆਂ ਨੇ।
ਸੇਠ ਜਗੱਤ[1] ਭਗੱਤ ਭਯੋ, — [1]ਜਗਤਾ ਸੇਠ।
ਸਤਿਨਾਮ ਸੁਮੱਤਿ ਸੁਗੱਤਿ[1] ਲਹੀ ਹੈ। — [1]ਚੰਗੀ ਕਲਿਆਣ।
ਔਰ ਨੁਵਾਬ ਸ਼ਿਤਾਬ[1] ਰਹੀਮ ਖਾਂ, — [1]ਛੇਤੀ।
ਹੋਇ ਹਲੀਮ ਕਰੀਮ ਚਹੀ ਹੈ[1]। — [1]ਨਿੰਮ੍ਰਤਾ ਵਾਲਾ ਹੋ ਕੇ ਬਖ਼ਸ਼ਸ਼ ਮੰਗੀ ਹੈ।
ਜਾਂਹਿ ਜਗੀਰ ਸਬਾਗ ਦਈ ਬਹੁ,
ਹੈ ਅਬਿ ਲੌ ਗੁਰੁਦ੍ਵਾਰ ਤਹੀਂ ਹੈ ॥੧੯॥
ਬਿੱਪਰ[1] ਦੱਤ ਤਬੈ ਅਲਵੱਤ[2], — [1]ਬ੍ਰਹਮਣ। [2]ਬਿਨਾਂ ਸੰਸੇ ਤੋਂ।
ਸੁਮੱਤਿ ਹੁਤੋ ਨ੍ਰਿਪ[1] ਚਿੱਤ ਸਫਾਏ। — [1]ਰਾਜਾ।
ਨਾਮ ਹੁਤੋ ਸ਼ਿਵ ਦੱਤ ਮਹੱਤ[1], — [1]ਵੱਡਾ ਨਾਮ।
ਭਗੱਤਿ ਹਰੀ ਨਿਤ ਅੱਤਿ[1] ਕਮਾਏ। — [1]ਬਹੁਤੀ ਭਗਤੀ।
ਸਿੱਖ ਭਯੋ ਗੁਰੁ ਕਾ ਸੁਨ ਕੈ ਜਸ,
ਸੇਵ ਕਰੀ ਬਹੁਧਾ[1] ਮੁਦ ਪਾਏ। — [1]ਬਹੁਤ ਤਰ੍ਹਾਂ।
ਖੇਲਤ ਬਾਲਕ ਹੈਂ ਤਿਨ ਕੇ
ਗੁਰੁ ਸੋਂ, ਨਿਤ ਆਇ ਸੁ ਹੇਤ ਬਢਾਏ ॥੨੦॥
ਸੋ ਸਗੀਆ ਬਘੀਆ ਪਰ ਲੈ
ਗੁਰੁ ਕੋ, ਬਗੀਆ ਪਗੀਆ ਮੁਦ ਜਾਹੀਂ[1]। — [1]ਉਹ (ਸਗੀਆ) ਸੰਗ (ਨਾਲ) ਬੱਘੀ ਉੱਤੇ ਲੈ ਕੇ (ਬਗੀਆ) ਬਾਗ ਵਿੱਚ ਅਨੰਦ 'ਚ (ਪਗੀਆ) ਲੀਨ ਹੋ ਕੇ ਜਾਂਦੇ ਹਨ।

ਤਾਲ[1] ਤਮਾਲ[2] ਰਸਾਲ[3] ਬਿਸਾਲ — [1]ਇਕ ਬ੍ਰਿੱਛ। [2]ਤੇਜ ਪੱਤ੍ਰ। [3]ਅੰਬ।
ਜੁਹੀ[1] ਕਦਲੀ[2] ਮਲਕਾ[3] ਮਹਕਾਹੀਂ। — [1]ਇਕ ਤਰ੍ਹਾਂ ਦੀ ਚੰਬੇਲੀ। [2]ਕੇਲਾ। [3]ਚੰਬੇਲੀ ਦੀ ਕਿਸਮ ਦਾ ਸੁਗੰਧ ਵਾਲੇ ਫੁੱਲਾਂ ਦਾ ਪੌਦਾ।

ਜਾਤਿ ਅਨੇਕ ਸੁ ਭਾਂਤਿ ਬਿਭਾਂਤਿ[1], — [1]ਤਰ੍ਹਾਂ ਤਰ੍ਹਾਂ ਦੇ।
ਸੁਹਾਤ ਲਗੇ ਫਲ ਫੂਲ ਮਹਾਹੀਂ।

ਗੁੰਜਤ ਭੌਰ ਸੁ ਕੁੰਜਤ ਪੁੰਜ
ਬਿਹੰਗ[1], ਮਨੋਂ ਗੁਰੁ ਕੋ ਜਸ ਗਾਹੀਂ ॥੨੧॥ — [1]ਸਮੂੰਹ ਪੰਛੀ ਬੋਲਦੇ ਹਨ। (ਸੰ. ਕੂਜਨ-ਪੰਛੀਆਂ ਦਾ ਗੀਤ।)
ਮਾਲੀ ਰਚਾਇ ਸੁ ਡਾਲੀ[1] ਲਜਾਇ, — [1]ਡਾਲੀ ਬਣਾ ਕੇ। (ਡਾਲੀ-ਫਲਾਂ ਫੁਲਾਂ ਆਦਿ ਨਾਲ ਸਜਾਈ ਹੋਈ ਟੋਕਰੀ ਜੋ ਕਿਸੇ ਮਹਾਨ ਪੁਰਸ਼ ਜਾਂ ਮਿੱਤ੍ਰ ਨੂੰ ਅਰਪਣ ਕਰੀ ਦੀ ਹੈ।)
ਬਿਸਾਲੀ ਇਨਾਮ ਗੁਰੂ ਦਿਲਵਾਹੀਂ।
ਸੈਰ ਕਰੈਂ ਫਿਰਿ ਰੌਸ਼ਨ ਪੈ[1], — [1]ਬਗ਼ੀਚੇ ਦੀਆਂ ਪਟੜੀਆਂ 'ਤੇ।
ਗੁਰੁ ਹੋਤ ਖਰੇ ਪਿਖ ਕੈ ਵਰ ਛਾਹੀਂ[1]। — [1]ਚੰਗੀ ਛਾਂ ਵੇਖ ਕੇ।
ਬੂਝਤ ਹੈਂ ਗੁਨ ਨਾਮ ਤਰੈਂ[1], — [1]ਦਰੱਖ਼ਤਾਂ ਦੇ।
ਵਹਿ ਜੋਰਿ ਕਰੈਂ[1] ਉਚਰੈਂ ਛਿਨ ਤਾਹੀਂ। — [1]ਉਹ ਹੱਥ ਜੋੜ ਕੇ।
ਲੈ ਫਲ ਫੂਲ ਭਲੇ ਮਨ ਭਾਵਤ,
ਮਾਤੁਲ[1] ਸੰਗ ਪੁਨਾ ਘਰ ਆਹੀਂ ॥੨੨॥ — [1]ਮਾਮਾ ਜੀ।
ਬੰਦਨ ਕੈ ਪਗ ਮਾਤਨ ਕੈ,
ਬਹੁ ਬਾਤਨ ਕੈ[1] ਫਲ ਫੂਲ ਦਿਖਾਏ। — [1]ਗੱਲਾਂ ਕਰਕੇ।
ਬੋਲਨ ਤੈ ਛਬਿ ਕੇ ਸੁ ਤਰੰਗ[1] — [1]ਸੋਭਾ ਦੀਆਂ ਲਹਿਰਾਂ।
ਕਪੋਲਨ ਤੈ[1] ਉਠ ਹੈਂ ਮੁਦ ਦਾਏ[2]। — [1]ਗੱਲ੍ਹਾਂ ਤੋਂ। [2]ਅਨੰਦ ਦੇਣ ਵਾਲੀਆਂ।
ਮੋਹਿਤ ਹੈਂ ਮਨ ਕੋ ਸਬਿ ਕੇ,
ਅਤਿ ਸੋਹਿਤ ਜੋਹਿਤ ਜੋ ਹਿਤ ਲਾਏ[1]। — [1]ਜੋ ਹਿਤ ਲਾ ਕੇ ਤੱਕਦਾ ਹੈ।
ਭੋਜਨ ਪਾਇਂ ਲਵਾਇ ਸਖਾ ਗਨ[1], — [1]ਬਹੁਤੇ ਮਿੱਤ੍ਰ ਨਾਲ ਲੈ ਕੇ।
ਖੂੰਡਿ ਖਿੱਦੋ ਗਹਿ ਖੇਲਨ ਧਾਏ[1] ॥੨੩॥ — [1]ਖੂੰਡੀ ਤੇ ਖੁੱਦੋ ਪਕੜ ਕੇ ਖੇਡਾਂ ਵਿੱਚ ਦੌੜਦੇ ਹਨ।
ਸਾਥ ਲੀਏ ਲਰਕਾ ਪੁਰਿ ਕੇ,
ਬਿਹਰੈਂ[1] ਸੁਖ ਸੋਂ ਸੁਠ ਸੋਭ ਧਰੈ ਹੈਂ[2]। — [1]ਫਿਰਦੇ ਹਨ। [2]ਸੁੰਦਰ ਸੋਭਾ ਧਾਰਦੇ ਹਨ।
ਸੋ ਛਬਿ ਦੇਖਿ ਠਗੇ ਸਬਿ ਹੀ ਰਹਿਂ,
ਚਾਹਿਂ ਤਿਯਾ ਨਰ ਪਾਇ ਪਰੈਂ[1] ਹੈਂ। — [1]ਇਸਤ੍ਰੀਆਂ ਤੇ ਪੁਰਸ਼ ਪੈਰੀਂ ਪੈਣ ਲਈ ਚਾਹੁੰਦੇ ਰਹਿੰਦੇ ਹਨ।
ਭਾਮ[1] ਰਸੀ ਭਰਿ ਘੂੰਮ ਰਹੈਂ, — [1](ਭਾਮ) ਇਸਤ੍ਰੀਆਂ (ਰਸੀ) ਰਸ ਵਿੱਚ ਭਰ ਕੇ ਘੁੰਮ ਰਹੀਆਂ ਹਨ।
ਪਗ ਚੂੰਮ ਨਿਛਾਵਰ[1] ਪ੍ਰਾਨ ਕਰੈਂ ਹੈਂ। — [1]ਵਾਰਨਾ।
ਮੋਦ ਕੇ[1] ਮਾਨ-ਸਰੋਵਰ ਮੈਂ — [1]ਅਨੰਦ ਦੇ।
ਜਨਰਾਜ ਮਰਾਲ[1] ਸਪੂਤ ਤਰੈਂ ਹੈਂ ॥੨੪॥ — [1]ਰਾਜ ਹੰਸਾਂ ਦੇ।
ਯਾ ਬਿਧਿ ਖੇਲਤ ਹੈਂ ਬਹੁਧਾ ਗੁਰੁ,
ਬੀਰ ਸਧੀਰਨ ਸੀ ਛਬਿ ਦੈ ਹੈਂ[1]। — [1]ਧੀਰਜਵਾਨ ਸੂਰਮਿਆਂ ਵਰਗੀ ਸੋਭਾ ਦੇ ਰਹੇ ਹਨ।
ਆਯੁਧ[1] ਦੇਖ ਬਿਸੇਖ ਚਹੈਂ[2], — [1]ਸ਼ਸਤ੍ਰ। [2]ਬਹੁਤ ਚਾਹੁੰਦੇ ਹਨ।
ਕਰ ਮਾਂਹਿ ਗਹੈਂ ਫਿਰ ਮਾਤੁਲ ਲੈ ਹੈਂ।
ਸੇਲ[1] ਗੁਲੇਲ ਭ੍ਰਮਾਤ ਚਲਾਤ — [1]ਬਰਛੇ।
ਸੁਹਾਤ, ਇਹੀ ਧਨੁ ਤੀਰ ਤਚੈ ਹੈਂ[1]। — [1]ਇਹੋ ਹੀ ਧਨੁਸ਼ ਤੇ ਤੀਰ ਛੱਡਦੇ ਹਨ।
ਬੇਧਤਿ ਲੱਛ ਪ੍ਰਤੱਛ ਬਿਲੱਛ
ਸਮੱਛ[1], ਸੁ ਲੋਗਨ ਅੱਛ[2] ਦਿਖੈ ਹੈਂ ॥੨੫॥ — [1]ਪ੍ਰਤੱਖ ਤੇ ਵਿਲੱਖਣ ਨਿਸ਼ਾਨਾ ਸਾਹਮਣਿਓਂ ਵਿੰਨ੍ਹਦੇ ਹਨ। [2]ਚੰਗੀ ਤਰ੍ਹਾਂ।
ਸੰਗਤ ਨਾਹਿ[1] ਕਬੀ ਕਿਸ ਤੈ, — [1]ਡਰਦੇ ਨਹੀਂ।

ਸੁ ਨਿਸੰਕ ਹਤੈਂ ਨਰ ਅੰਕਨ ਮੈਂ ਹੈਂ[1]। — [1]ਨਿਡਰ ਹੋ ਕੇ ਆਦਮੀਆਂ ਦੇ ਅੰਗਾਂ 'ਚ ਮਾਰਦੇ ਹਨ।
ਬੰਕ ਬਿਲੋਕ ਨ ਰੋਕ ਸਕੈਂ[1], — [1]ਟੇਢਾ ਦੇਖ ਕੇ ਗੁਰਾਂ ਨੂੰ ਰੋਕ ਨਹੀਂ ਸਕਦੇ।
ਬਰ ਸਾਪਨ ਤੈ[1] ਸਬਿ ਲੌਕ ਡਰੈ ਹੈਂ। — [1]ਵਰ ਤੇ ਸ੍ਰਾਪ ਤੋਂ।
ਮਾਰਤ ਜਾਨਵਰੈਂ ਨ ਰੁਕੈਂ,
ਨ ਉਕੈਂ ਨਭ ਤੈ ਹਤ ਚੀਲ ਗਿਰੈ ਹੈਂ[1]। — [1]ਅਕਾਸ਼ ਤੋਂ ਇੱਲਾਂ ਨੂੰ ਮਾਰ ਕੇ ਡੇਗ ਲੈਂਦੇ ਹਨ।
ਫੋਰਿਤ ਹੈਂ ਘਟ[1] ਨਾਰਿਨ ਕੇ, — [1]ਘੜੇ।
ਭਿਗਿ ਬਾਰਨਿ ਜਾਤ ਸੁ ਗਾਰਨ ਦੈ ਹੈਂ[1] ॥੨੬॥ — [1]ਭਿੱਜਦੀਆਂ ਜਾਂਦੀਆਂ ਉਹ ਬੱਚਿਆਂ ਨੂੰ ਗਾਲ੍ਹਾਂ ਦੇਂਦੀਆਂ ਹਨ।
ਕੂਪ ਹੁਤੋ ਮਿਸ਼ਟੇ ਜਲ ਵਾਰ,
ਦੁਆਰ ਗੁਰੂ ਮਧ ਘੇਰ ਉਦਾਰੀ[1]। — [1]ਮਿੱਠੇ ਪਾਣੀ ਵਾਲਾ ਖੂਹ ਸੀ ਗੁਰਾਂ ਦੇ ਬੂਹੇ ਵਿੱਚ ਵੱਡੇ ਘੇਰੇ ਵਾਲਾ।
ਆਦਿ ਗੁਰੂ[1] ਬਰ ਦੈ ਮਿਸ਼ਟਾ ਕਿਯ, — [1]ਗੁਰੂ ਨਾਨਕ ਦੇਵ ਜੀ।
ਔਰ ਹੁਤੋ ਪੁਰ ਮੈਂ ਸਬਿ ਖਾਰੀ।
ਯਾ ਹਿਤ ਲੈ ਘਟ ਓਢਿ ਸੁਠੈ ਪਟ,
ਆਵਤਿ ਠੱਟ ਗਰੱਟ ਜੁ ਨਾਰੀ[1]। — [1]ਸੁੰਦਰ ਕੱਪੜੇ ਪਹਿਨ ਕੇ ਤੇ (ਗਰੱਟ) ਟੋਲਾ (ਠੱਟ) ਬਣਾ ਕੇ ਜੋ ਇਸਤ੍ਰੀਆਂ ਆਉਂਦੀਆਂ ਹਨ।
ਛੋਰਿ ਗੁਲੇਲੇ ਝਟਾਪਟ ਫੋਰਿ
ਗੁਰੂ ਘਟ, ਅੱਟ ਹਸੈਂ ਡਰ ਡਾਰੀ[1] ॥੨੭॥ — [1]ਡਰ ਤਿਆਗ ਕੇ (ਅੱਟ) ਬਹੁਤਾ ਹੱਸਦੇ ਹਨ।
ਭੀਜਤ ਨਾਰਿ ਪ੍ਰਸੀਜਤ ਬਾਰ[1] — [1]ਇਸਤ੍ਰੀਆਂ ਭਿੱਜਦੀਆਂ ਤੇ ਬੱਚੇ ਖ਼ੁਸ਼ ਹੁੰਦੇ ਹਨ।
ਸੁ ਖੀਝਤ ਗਾਰਿ ਨਿਕਾਰਤ ਜੈ ਹੈਂ।
ਦੇਤ ਉਪਾਲੰਭ[1] ਮਾਤ ਤਈਂ, — [1]ਉਲਾਂਭੇ।
ਸੁਤ ਕੋ ਬਰਜੋ ਤਰਜੋ ਕਿ ਨ ਕੈਹੈਂ[1]। — [1]ਕਹਿੰਦੀਆਂ ਹਨ ਕਿ ਪੁੱਤਰ ਨੂੰ ਤਾੜ ਕੇ ਕਿਉਂ ਨਹੀਂ ਰੋਕਦੇ।
ਫੋਰਤ ਹੈਂ ਤਿਯ ਕੀ ਗਗਰੀ[1], — [1]ਔਰਤਾਂ ਦੀਆਂ ਗਾਗਰਾਂ।
ਸਗਰੀ ਨਗਰੀ ਮਧ ਰੌਰ ਪਰੈ ਹੈ।
ਚੋਟ ਚਲਾਵਤ ਖੋਟ ਕਮਾਵਤ,
ਢੋਟ[1] ਤੁਮਾਰ ਨਿਫੋਟ ਸੁਨੈ ਹੈਂ[2] ॥੨੮॥ — [1]ਬਾਲਕ। [2]ਸਾਫ਼ ਸਾਫ਼ ਕਹਿੰਦੀਆਂ ਹਨ।
ਜਾਇ ਕਹੈਂ ਹਮ ਹਾਕਮ ਪੈ,
ਚੁਟੀਆ ਗਹਿ ਕੈ ਢੁਟੀਆ ਸੁ ਲਿਜਾਹੀਂ[1]। — [1]ਕੇਸਾਂ ਦੇ ਜੂੜੇ ਤੋਂ ਫੜ ਕੇ ਤੁਹਾਡੇ ਲੜਕੇ ਨੂੰ ਲੈ ਜਾਣਗੇ।
ਦੈਨ ਪਰੈ ਚਟੀਆ[1] ਝਟੀਆ[2], — [1]ਚੱਟੀ, ਦੰਡ। [2]ਛੇਤੀ।
ਖਟੀਆ[1] ਬਦਨਾਮੀ ਸੁ ਲੇਹੁ ਹਟਾਈ। — [1]ਖੱਟੋਂਗੇ।
ਕਾਂਹਿ ਕਰੈਂ ਹਮਰੇ ਬਸ ਨਾਂਹਿ,
ਰਖੇ ਮਨ ਮੋਹਿ ਇਨੈ ਸਬਿ ਕਾਹੀ।
ਯਾ ਹਿਤ[1] ਡੋਰ ਪ੍ਰੇਮ ਬਧੀ ਹਮ, — [1]ਇਸ ਵਾਸਤੇ।
ਖਾਵਤ ਚੋਟ ਪੁਨਾ ਪੁਨ ਆਹੀ ॥੨੯॥
ਮਈਆ ਮਈਆ ਪਰਦੇਸ ਸੁਨੋ ਤੁਮ,
ਦਈਆ ਦਈਆ ਇਕ ਪੂਤ ਤਿਹਾਰੇ[1]। — [1](ਮਈਆ) ਹੇ ਮਾਤਾ ਜੀ ਸੁਣੋ ਪ੍ਰਦੇਸ (ਮਈਆ) ਵਿੱਚ ਤੁਹਾਨੂੰ (ਦਈਆ) ਪ੍ਰੇਰਕ ਪ੍ਰਮੇਸ਼ਰ ਨੇ ਇਕ ਪੁੱਤਰ ਦਿੱਤਾ ਹੈ।
ਤਾਂ ਪਰ ਸੁੰਦਰ ਹੈ ਅਤਿ ਹੀ ਛਬਿ,
ਕੋਟਿਕ ਕਾਮ ਸਸੀ ਰਵਿ ਵਾਰੇ[1]। — [1]ਕ੍ਰੋੜਾਂ ਕਾਮ, ਚੰਦ ਤੇ ਸੂਰਜ ਜਿਨ੍ਹਾਂ ਦੀ ਬਹੁਤ ਹੀ ਸੁੰਦਰ ਸੋਭਾ ਹੈ (ਉਹ)

ਉਨ੍ਹਾਂ (ਕਲਗੀਧਰ ਜੀ) ਉਪਰੋਂ (ਆਪਣੇ ਆਪ ਨੂੰ) ਵਾਰਦੇ ਹਨ।

ਹੈ ਬਖਿਜਾਤ ਸੁਹਾਤ[1] ਹਮੈਂ,
[1]ਪ੍ਰਗਟ ਹੀ ਚੰਗੇ ਲਗਦੇ ਹਨ।
ਸ਼ਕਤੀ ਕਰਮਾਤ ਦਿਖਾਤ ਅਪਾਰੇ।
ਔਰ ਡਰੈਂ ਬਰ ਸਾਪਨ ਤੈ ਹਮ,
ਜਾਂ ਹਿਤ ਨਾਹਿਂ ਸੁ ਚਾਹਿਂ ਬਿਗਾਰੇ ॥੩੦॥
ਕਾਨ੍ਹ ਸਮਾਨ ਥਯੋ[1] ਤੁਮਰੋ ਸੁਤ,
[1]ਹੋਇਆ ਹੈ।
ਕੂਪ ਸੁ ਘਾਟ ਭਯੋ ਜਮੁਨਾਰੀ[1]।
[1]ਖੂਹ ਜਮਨਾ ਦਾ ਘਾਟ ਹੋ ਗਿਆ ਹੈ।
ਪਟਨਾ ਬ੍ਰਿਜ ਭੂਮਿ ਸਹੀ ਹਾਮ ਗ੍ਵਾਰਨਿ[1],
[1]ਠੀਕ ਅਸੀਂ ਗੋਪੀਆਂ ਹਾਂ।
ਧੂੰਮ ਮਚਾਇ ਰਖੀ ਕਮਨਾਰੀ[1]।
[1]ਸੁੰਦਰ (ਸਾਹਿਬਜ਼ਾਦੇ ਨੇ)।
ਸਟ ਮਾਰਤ ਫਾਰਤ ਹੈ ਘਟ ਔ ਪਟ[1],
[1]ਘੜੇ ਤੇ ਬਸਤ੍ਰ।
ਯੇ ਹਮ ਕੋ ਰਮਕੌਂ ਗਮ ਨਾਰੀ[1]।
[1]ਇਹ ਸਾਨੂੰ ਜ਼ਰਾ ਭੀ ਫ਼ਿਕਰ ਨਹੀਂ।
ਬਡ ਚਿੰਤ ਇਹੈ ਮਤ ਤੁਰਕ ਗਹੈਂ,
ਮਗ ਦੇਸ ਲਹੈਂ ਤੁ ਬਹੈਂ ਦ੍ਰਿਗ ਬਾਰੀ[1] ॥੩੧॥
[1]ਜੇ ਦੇਸ ਦਾ ਰਸਤਾ ਲੈ ਲੈਣ ਤਾਂ (ਸਾਡੇ) ਨੇਤ੍ਰਾਂ ਚੋਂ ਪਾਣੀ ਵਗੇਗਾ।
ਦੇਤ ਜਦੀ ਦੁਖ ਏ ਹਮ ਕੋ,
ਹਮ ਜਾਨਤ ਏਹੁ ਕਸੌਟੀ ਕਸੈ ਹੈ[1]।
[1]ਕਸਵੱਟੀ 'ਤੇ ਪਰਖਦਾ ਹੈ।
ਜੈਸ ਕੁਲਾਲ ਘਟੈ ਘਟ ਕੋ ਸਟ,
ਦੈ ਹਥ ਅੰਦਰ ਖੋਟ ਕਢੈ ਹੈ[1]।
[1]ਜਿਵੇਂ ਘੁਮਿਆਰ ਘੜੇ ਨੂੰ (ਸੱਟ) ਛੇਤੀ ਘੜਦਾ ਹੈ ਅਤੇ ਅੰਦਰ ਵਾਰ ਹੱਥ ਦੇ ਕੇ ਵਿੰਗ ਕੱਢਦਾ ਹੈ।

ਰੂਪ ਅਨੂਪਮ ਚਿੱਤ ਬਸਜੋ,
ਬਿਨ ਦਾਮ[1] ਬਿਕੀ ਪਿਖਤੀ ਨਰਜੈ ਹੈਂ।
[1]ਬਿਨਾ ਮੁੱਲ ਤੋਂ।
ਘਟ ਫੋਰਤ ਹੋਰ ਲਿਆਵਤ ਹੈਂ,
ਹਮ ਛੋਰਤ ਆਵਨ ਨਾਹਿਂ ਕਦੈ ਹੈਂ[1] ॥੩੨॥
[1]ਅਸੀਂ ਆਉਣਾ ਕਦੇ ਵੀ ਨਹੀਂ ਛੱਡਾਂਗੀਆਂ।
ਪਰ ਕਾਮ ਬੁਰੋ ਬਦਨਾਮ ਇਹੈ,
ਪੁਰ ਲੋਗ ਤਮਾਮ ਬੁਰਾ ਮਨ ਮਾਨੈ।
ਦੇਸ ਤਜਜੋ ਪਰਦੇਸ ਅਏ,
ਨ ਬਸੇਸ[1] ਚਲੈ ਬਲ, ਯਾਂਹਿ ਠਿਕਾਨੈਂ[2]।
[1]ਬਹੁਤਾ। [2]ਇਸ ਜਗ੍ਹਾ।
ਜ਼ਾਲਮ ਹੈਂ ਅਨਿੱਜਾਈ ਅਤੀ[1],
[1]ਬਹੁਤੇ ਬੇ-ਇਨਸਾਫ਼।
ਤੁਰਕ ਹਾਕਮ ਨਾ ਕਿਤ ਇੱਜ਼ਤ ਹਾਨੈ[1]।
[1]ਬੇਇਜ਼ਤੀ ਨ ਕਰਨ।
ਯਾਂ ਹਿਤ ਸੋ ਕਰਿ ਮਾਤ ! ਉਪਾਇ,
ਜਿਮੈਂ ਇਹੁ ਬਾਤ ਗੁਰੂ ਪਰਿਹਾਨੈਂ[1] ॥੩੩॥
[1]ਇਹ (ਘੜੇ ਤੋੜਨ ਦੀ) ਗੱਲ ਛੱਡ ਦੇਣ।
ਮਾਤ ਤਿਨੈ ਸਿਤਕਾਰ ਭਲੇ,
ਮ੍ਰਿਦੁ ਬੋਲਿ[1] ਸੁ ਧੀਰਜ ਨੀਕ ਧਰਾਈ।
[1]ਕੋਮਲ ਬਚਨ ਬੋਲ ਕੇ।
ਦੈ ਢਿਗ ਤੈ ਧਨ ਟਾਰਤ ਹੈ,
ਪੁਨ ਆਵਤ ਔਰ ਪੁਕਾਰਤ ਯਾਹੀ।
ਕਾਂਹਿ ਪੁਸ਼ਾਕ ਕਿਸੈ ਨਕਦੀ ਕਿਛੁ,
ਰੌਰ ਰਹੇ ਗੁਰੁ ਪੌਰ ਇਦਾਂਹੀ[1]।
[1]ਇਸ ਤਰ੍ਹਾਂ ਗੁਰਾਂ ਦੇ ਬੂਹੇ 'ਤੇਰੌਲਾ ਰਹਿੰਦਾ ਹੈ।
ਦੈ ਬਹੁ ਪਜਾਰ ਬਿਹਾਰ[1] ਸੁਨਾਇ,
[1]ਵਰਤਾਵੇ ਦੀਆਂ ਗੱਲਾਂ।

ਰਹੀ ਸਮਝਾਇ ਸੁਤੈਂ ਬਹੁਧਾ ਹੀ[1] ॥ ੩੪ ॥ — [1]ਬਹੁਤ ਹੀ ਢੰਗਾਂ ਨਾਲ।
ਮਾਨਤ ਨਾ ਗੁਰੁ ਠਾਨਤ ਵੈਸਹਿ[1], — [1]ਉਵੇਂ ਕਰਦੇ ਹਨ।
ਤਾੜਤ ਮਾਤ ਬਖਜਾਤ ਜਬੈ ਹੈ।
ਦੇਤ ਜੁਵਾਬ ਸ਼ਿਤਾਬ ਇਹੀ,
ਹਮ ਜਾਹਿਂ ਪੰਜਾਬ ਇਹਾਂ ਨ ਰਹੈ ਹੈਂ।
ਕੈ ਰੁਠ ਕੈ ਧਰਿ ਮੌਨ, ਸੁ ਭੌਨ
ਕਿ ਕੌਨ ਥਿਰੈਂ, ਨ ਡਰੈਂ ਨ ਰੁਵੈ ਹੈਂ[1]। — [1]ਜਾਂ ਰੁੱਸ ਕੇ ਚੁੱਪ ਧਾਰ ਕੇ ਘਰ ਦੇ ਖੂੰਜੇ 'ਚ ਜਾ ਖੜੋਂਦੇ ਹਨ, ਨ ਡਰਦੇ ਹਨ ਨ ਰੋਂਦੇ ਹਨ।
ਫੇਰ ਮਨਾਤ ਸੁ ਮਾਤ ਬਡੀ,
ਗਹਿ ਲਜਾਤ ਛਕਾਤ ਸੁਹਾਤ ਮਨੈ ਹੈਂ[1] ॥ ੩੫ ॥ — [1]ਮਾਤਾ ਨਾਨਕੀ ਜੀ ਫੜ ਕੇ ਲਿਆਉਂਦੇ ਤੇ ਚੰਗੀ ਚੀਜ਼ ਖੁਆ ਕੇ ਮਨਾ ਲੈਂਦੇ ਹਨ।
ਰੋਜ ਗੁਲੇਲਨ ਸੋਂ ਘਟ ਭੰਨਤ,
ਮੰਨਤ ਕਾਂਨ ਨ ਆਨ ਕਿਸੈ ਹੈਂ[1]। — [1]ਹੋਰ ਕਿਸੇ ਦੀ ਕਨੌਂਡ ਨਹੀਂ ਮੰਨਦੇ।
ਜੰਘ[1] ਨਿਤੰਬ[2] ਕਟੀ[3] ਸਿਰ ਪੀਠ, — [1]ਲੱਤਾਂ। [2]ਚਿੱਤੜ। [3]ਲੱਕ।
ਲਗੈ ਜਿਨ ਕੇ ਸਟ ਸੋ ਝਟ ਐ ਹੈਂ।
ਰੋਵਤ ਹਾਇ ਪੁੱਕਾਰਤ ਆਰਤ[1], — [1]ਦੁਖੀ ਹੋ ਕੇ।
ਧਾਰਤ ਰੌਰ ਉਚਾਰਤ ਵੈਹੈਂ।
ਪੂਤ ਅਨੋਖਾ ਜਯੋ ਤੁਮ ਹੀ ਇਹੁ,
ਧੋਖਾ ਦੈ ਮਾਰਤ ਚੋਖਾ ਨਾ ਕੈਹੈਂ[1] ॥ ੩੬ ॥ — [1](ਡਰਦੀਆਂ) ਬਹੁਤਾ ਨਹੀਂ ਕਹਿੰਦੀਆਂ।
ਮਾਤ ਨਿਹੋਰ ਬਹੋਰ[1] ਤਿਨੈ, — [1]ਫੇਰ ਬੇਨਤੀ ਕਰਕੇ।
ਕਿਛੁ ਦੈ ਕਰਿ ਮਿੰਨਤ ਤੋਰਤ ਠੌਰੈਂ[1]। — [1]ਆਪਣੇ ਘਰੋਂ। (ਅ) ਉਹਨਾਂ ਨੂੰ ਆਪਣੇ ਘਰ ਨੂੰ।
ਤਾੜਨ ਚਾਹਿਤ ਜੌ ਸੁਤ ਕੋ,
ਵਹਿ ਜਾਵਤ ਤਾਵਤ[1] ਭਾਵਤ[2] ਦੌਰੈਂ। — [1]ਤਦੋਂ। [2]ਮਨ ਭਾਉਂਦਾ।
ਮਾਤੁਲ ਆਦਿ ਲਜਾਵਤ ਹੈਂ,
ਫਿਰ ਮਾਤ ਮਨਾਇ ਬਡੀ ਭਲ ਤੌਰੈਂ[1]। — [1]ਚੰਗੇ ਢੰਗ ਨਾਲ।
ਕਯੋਂ ਨ ਚਲੋ ਨਿਜ ਦੇਸ? ਕਹੈਂ ਗੁਰੁ,
ਨਾਹਿ ਰਹਾਹਿਂ ਇਹਾਂ ਹਮ ਔਰੈਂ ॥ ੩੭ ॥
ਏਕ ਦਿਨਾ ਤੁਰਕਾਨੀ ਅਈ,
ਭਰਨੇ ਜਬਿ ਪਾਨੀ ਗੁਲੇਲ ਚਲਾਈ।
ਜਾਇ ਲਗਯੋ ਸਿਰ ਪੈ ਤਿਸ ਖਾਨਮ[1], — [1]ਬੇਗਮ।
ਰੰਮਨ ਰੰਮ ਬਹਯੋ ਰਤ ਜਾਈ[1]। — [1](ਰੰਮਨਰੰਮ) ਲਗਾਤਾਰ ਖ਼ੂਨ ਵਗਦਾ ਜਾਂਦਾ ਹੈ।
ਰੋਵਤ ਮਾਤ ਕੇ ਪਾਸ ਗਈ ਵਹਿ,
ਜੋਵਤ ਹੀ[1] ਬਹੁ ਚਿੱਤ ਰਿਸਾਈ[2]। — [1]ਦੇਖ ਕੇ। [2](ਮਾਤਾ ਜੀ) ਗ਼ੁੱਸੇ ਹੋਏ।
ਫੂਕ ਦਰਜਾਈ ਭਰਾਈ ਸੁ ਘਾਵ[1], — [1]ਦਰਿਆਈ (ਕਪੜਾ) ਸਾੜ ਕੇ ਜ਼ਖ਼ਮ ਭਰਿਆ।
ਪੁਸ਼ਾਕ ਦਿਨਾਰ ਦੈ[1] ਨਾਰਿ ਪਠਾਈ ॥ ੩੮ ॥ — [1]ਮੁਹਰਾਂ ਦੇ ਕੇ।
ਮਾਤ ਸਕੋਪ ਕਹਯੋ ਤਿਸ ਰੋਜ,
ਅਹੋ ਗੁਰੁ ਨਾਨਕ ਦੇਵ ਮੁਰਾਰੀ।

ਹੋਤ ਕਲੇਸ਼ ਬਿਸ਼ੇਸ਼ ਹਮੇਸ,
ਭਵੈ ਇਹੁ ਕੂਪ ਅਬੈ ਜਲ ਖਾਰੀ।
ਤੈਸ ਭਯੋ ਜਿਮ ਮਾਤ ਚਹਯੋ,
ਜਲ ਲੇਵਨ ਆਇ ਨ ਕੋ ਤਿਹ ਨਾਰੀ।
ਅਬਿ ਲੌ ਵਹਿ ਖਾਰੋ ਸਹੀ, ਕਿ ਨ
ਹੋਇ[1] ਵਹੀ, ਜੁ ਚਹੀ ਮਹਤਾਰੀ[2] ॥੩੯॥
[1]ਕਿਉਂ ਨ ਹੋਵੇ। [2]ਮਾਤਾ ਜੀ ਨੇ।

ਜੇ ਕਬ ਹੀ ਗੁਰੁ ਕੋ ਗਹਿ ਕੈ,
ਜਸੁਧਾ ਜਿਮ[1] ਤਾੜਨ ਮਾਤ ਚਹੈਂ ਜੌ।
[1](ਕ੍ਰਿਸ਼ਨ ਦੀ ਮਾਂ) ਜਸੋਧਾਂ ਵਾਂਗ।
ਸੂਖਮ ਹ੍ਵੈ ਕਰ ਤੈ ਛੁਟਕੈਂ[1],
[1]ਸੂਖਮ ਰੂਪ ਹੋ ਕੇ ਹੱਥ 'ਚੋਂ ਛੁੱਟ ਜਾਂਦੇ ਹਨ।
ਕਿਤ ਮੰਦਰ ਅੰਦਰ ਜਾਇ ਬਹੈਂ ਜੌ।
ਦਾਸੀਰੁ ਦਾਸ ਸ ਮਾਤ[1] ਪਿਖੈਂ ਜਬਿ,
[1]ਮਾਤਾ ਜੀ ਸਣੇ।
ਜਾਇ ਸਰੂਪ ਅਨੂਪ ਲਹੈਂ ਤੌ[1]।
[1]ਤਾਂ ਦੇਖਦੇ ਹਨ।
ਚਾਰ ਭੁਜਾ ਬਿਸ਼ਨੁ ਲਖਮੀ ਯੁਤ,
ਦੇਵ ਅਦੇਵ ਸੁ ਸੇਵ ਰਹੈਂ ਤੌ[1] ॥੪੦॥
[1]ਤਾਂ ਚਾਰ ਬਾਹਾਂ ਵਾਲੇ ਵਿਸ਼ਨੂੰ ਲੱਛਮੀ ਸਹਿਤ ਹਨ ਤੇ ਦੇਵਤੇ ਦੈਂਤ ਸੇਵਾ ਕਰ ਰਹੇ ਹੁੰਦੇ ਹਨ।

ਕੋਟਕ ਬੀਜਰਿ ਕੇ ਸਮ[1] ਤੇਜ,
[1]ਕ੍ਰੋੜਾਂ ਬਿਜਲੀਆਂ ਵਾਂਗ।
ਨ ਪੇਖ ਸਕੇ ਦ੍ਰਿਗ ਮੂੰਦ ਲਏ ਹੈਂ।
ਫੇਰ ਪਿਖੈਂ ਤਬਿ ਰੂਪ ਅਕਾਲ,
ਕਮਾਲ ਬਿਸਾਲ ਬਿਥਾਰ ਭਏ ਹੈਂ[1]।
[1]ਪੂਰਨ ਤੇ ਬਹੁਤੇ ਬਿਸਥਾਰ ਵਾਲੇ ਹੋਏ ਹਨ।
ਬਿੱਸ੍ਵ ਚਰਾ ਚਰ[1] ਜਾਂਹਿ ਵਿਖੈ,
[1]ਜੜ੍ਹ-ਚੇਤਨ ਸੰਸਾਰ।
ਲਖ ਕੈ[1] ਸਬਿ ਹੋਸ਼ ਹਵਾਸ ਗਏ ਹੈਂ।
[1]ਜਾਣ ਕੇ।
ਫੇਰ ਪਿਖਯੋ ਗੁਰੁ ਨਾਨਕ ਰਾਮ,
ਸੁ ਕ੍ਰਿਸ਼ਨ ਪੁਨਾ ਬਪੁ ਬਾਲ ਥਏ ਹੈਂ[1] ॥੪੧॥
[1]ਫੇਰ ਬਾਲ-ਸਰੂਪ ਹੋ ਗਏ ਹਨ।

ਰੂਪ ਅਨੇਕ ਛਿਨੇਕ ਛਿਨੇਕ[1],
[1]ਇਕ ਇਕ ਛਿਨ ਵਿੱਚ।
ਪਿਖੈਂ ਜਨ ਜੌ ਮਨ ਤੱਜਬ[1] ਰੈਹੈਂ।
[1]ਹੈਰਾਨ।
ਮਾਤ ਬਡੀ ਬਖਜਾਤ ਸੁਨਾਤ,
ਸਹੀ ਅਵਤਾਰਨ ਲੱਖਨ ਏ ਹੈਂ।
ਚਿੱਤ ਭ੍ਰਮਾਵਤ ਹੈਂ ਸਬਿ ਕੇ ਗੁਰੁ,
ਡਾਰ[1] ਪੁਨਾ ਨਿਜ ਮਾਯਾ ਅਤੇ[2] ਹੈਂ।
[1]ਪਾ ਕੇ। [2]ਬਹੁਤੀ।
ਭੂਲਤ ਸੋ ਸੁਪਨੇ ਸਮ ਝੂਲਤ[1],
[1]ਸੁਪਨੇ ਦੇ ਹਿਲੋਰੇ ਵਾਂਗ।
ਔਰ ਖਜਾਲ ਗੁਰੂ ਪੁਨ ਪੈ ਹੈਂ ॥੪੨॥

ਜਾਇ ਬਸੈਂ ਪੁਰਿ ਆਨੰਦ ਮੈਂ ਹਮ,
ਪਾਇ ਦਿਦਾਰ ਪਿਤਾ ਗੁਰ ਕੇ ਹੈਂ।
ਗਾਮ ਪਿਤਾਮਹਿ[1] ਕੋ ਪੁਰ ਕੀਰਤਿ,
[1]ਦਾਦਾ ਜੀ।
ਹੇਰਿ ਮਨੋਰਥ ਲੈ ਉਰ ਕੇ ਹੈਂ।
ਤਾਏ ਕੇ ਪੁੱਤ੍ਰ ਪੌਤ੍ਰ ਸੋਂ ਹਮ,

ਖੇਲ ਸੁ ਮੇਲ ਕਰੈਂ ਢੁਰ ਕੇ[1] ਹੈਂ। — [1]ਪ੍ਰਸੰਨ ਹੋ ਕੇ।
ਜੇ ਨ ਚਲੌਂ ਤੁਮ ਮਾਤ ਅਬੈ,
ਹਮ ਏਕਲ ਜਾਵਹਿੰਗੇ ਤੁਰ ਕੇ[1] ਹੈਂ ॥੪੩॥ — [1]ਟੁਰ ਕੇ।
ਮਾਤ ਬਡੀ ਨਹਿਂ ਚਾਹਿਤ ਪ੍ਰਾਹਿਤ[1], — [1]ਕਹਿੰਦੀ ਹੈ।
ਆ ਇਤ ਸੁਖ ਬਡੇ ਹਮ ਪਾਏ।
ਤਾਂ ਪਰ ਭੀ ਪ੍ਰਭੁ ਬਾਰਹਿਂ ਬਾਰ,
ਪਿਤਾ ਢਿਗ ਜਾਵਨ ਹੇਤ ਸੁਨਾਏ।
ਬਾਦ ਬਿੱਬਾਦ ਸ਼ਰੀਕਨ ਕੇ ਤਹਿਂ,
ਆਹਿਂ ਘਨੇ ਦੁਖ ਦਾਇ ਮਹਾਏ[1]। — [1]ਓਥੇ ਸ਼ਰੀਕਾਂ ਦੇ ਬਹੁਤੇ ਝਗੜੇ ਬਖੇੜੇ ਬਹੁਤੇ ਦੁਖਦਾਇਕ ਹਨ।
ਲਾਭ ਬਡੋ ਇਤ ਆਇ ਭਯੋ,
ਇਹੁ ਪ੍ਰਾਨ ਪ੍ਰਿਯਾ ਨਿਜ ਨਾਤੀ ਲਹਾਏ[1] ॥੪੪॥ — [1]ਇਹ ਆਪਣੇ ਪ੍ਰਾਣਾਂ ਤੋਂ ਪਿਆਰਾ ਪੋਤ੍ਰਾ ਪ੍ਰਾਪਤ ਹੋਇਆ ਹੈ।
ਮਾਤ ਬਡੀ ਇਮ ਲਾਭ ਅਲਾਭ[1] — [1]ਨੁਕਸਾਨ।
ਵਿਚਾਰਿ, ਨ ਜਾਨ ਪੰਜਾਬ ਚਹੇ ਹੈਂ।
ਤਜੋਂ ਸਬਿ ਹੀ ਸਿਖ ਸੇਠ[1] ਫਤੇ ਸਸਿ[2], — [1]ਜੈਤਾ ਸੇਠ। [2]ਫਤਹ ਚੰਦਰਾਜਾ।
ਸੇ ਨਹਿ ਜਾਵਨ ਹੇਤ ਕਹੇ ਹੈਂ।
ਸਾਹਿਬ ਜ਼ਾਦਾ ਤਗਾਦਾ ਕਰੇ[1] ਨਿਤ, — [1]ਪ੍ਰੇਰਨਾ ਕਰਦਾ ਹੈ।
ਜ਼ਜਾਦਾ ਬਿਖਾਦਾ[1] ਰਖੈ ਤਬਿ ਤੈ ਹੈ। — [1]ਝਗੜਾ।
ਯਾਂ ਹਿਤ ਹ੍ਵੈ ਗਰਜ਼ੀ[1] ਅਰਜ਼ੀ ਲਿਖਿ, — [1]ਚਾਹਵਾਨ ਹੋ ਕੇ।
ਭੇਜੀ ਸ੍ਰੀ ਗੁਰੁ ਨੌਮ ਢਿਗੈਂ ਹੈ ॥੪੫॥
ਸਿੱਧ ਸ੍ਰੀ ਮਹਾਂਰਾਜ ਧਿਰਾਜ,
ਜਹਾਜ ਭਵਾਂਬੁਧ ਤਾਰਕ ਦਾਸੈਂ[1]। — [1]ਹੇ ਕਲਿਆਣ ਸਰੂਪ ਅਤੇਰਾਜਿਆਂ ਦੇ ਆਸਰਾ ਰੂਪ ਮਹਾਰਾਜ (ਆਪ) ਦਾਸਾਂ ਨੂੰ ਸੰਸਾਰ ਸਮੁੰਦਰ ਤੋਂ ਜਹਾਜ਼ ਵਾਂਗ ਤਾਰਨ ਵਾਲੇ ਹੋ।
ਪੂਰਨ ਪਾਵਨ ਪੁੰਜ ਗੁਨਾਕਰ,
ਠਾਕੁਰ ਆਪ ਚਰਾਚਰ ਭਾਸੈਂ[1]। — [1]ਹੇ ਠਾਕਰ (ਤੁਸੀਂ) ਪੂਰਨ ਹੋ, ਪਵਿੱਤ੍ਰ ਹੋ, ਸਾਰਿਆਂ ਗੁਣਾਂ ਦੀ ਖਾਣ ਹੋ, ਜੜ੍ਹ ਚੇਤਨ 'ਚ ਆਪ ਪ੍ਰਤੀਤ ਹੋ ਰਹੇ ਹੋ।
ਜਾਨਨ ਹਾਰ ਘਟੋ ਘਟ ਕੀ,
ਅਬਿ ਸਾਹਿਬਜ਼ਾਦਾ ਕਰੈ ਹਠ ਰਾਸੈਂ[1]। — [1]ਬਹੁਤਾ।
ਪੇਖਨ ਕੇ ਹਿਤ ਰਾਵਰ ਕੇ ਪਗ,
ਚਾਹਿਤ ਹੈਂ ਸਬਿ ਹੀ ਹਮ ਖਾਸੈਂ[1] ॥੪੬॥ — [1]ਅਸੀਂ ਆਪ ਸਾਰੇ।
ਮਾਤ ਲਿਖਯੋ ਬਡ[1] ਪੇਖਨ ਕੋ ਤੁਵ, — [1]ਵੱਡੇ ਮਾਤਾ ਜੀ ਨੇ।
ਹੇ ਸੁਤ ਨੈਨ ਹਮੈਂ ਤਰਸੈ ਹੈਂ।
ਆਪ ਗਏ ਇਮ ਥੇ ਕਹਿ ਕੈ,
ਹਮ ਜਾਵਤ ਹੀ ਬੁਲਵਾਇ ਲਹੈ ਹੈਂ।
ਆਪ ਬੁਲਾਇ ਪਠੋ ਅਬਿ ਹੀ,
ਨਤੁ[1] ਸਾਹਬਜ਼ਾਦਾ ਖੁਦੈ[2] ਚਲਿ ਐਹੈ। — [1]ਨਹੀਂ ਤਾਂ। [2]ਆਪ ਹੀ।
ਔਰ ਸਬੈ ਕੁਸਲਾਨੰਦ[1] ਹੈ, — [1]ਸੁਖ ਤੇ ਅਨੰਦ।
ਇਕ ਰਾਵਰ ਕੇਰ ਬਜੋਗ[1] ਦੁਖੈ ਹੈ ॥੪੭॥ — [1]ਵਿਛੋੜਾ।

ਦੈ ਪਤੀਆ ਇਹੁ ਧਾਵਨ ਕੈ ਕਰ[1] — [1]ਹਲਕਾਰੇ ਦੇ ਹੱਥ।
ਸੋ ਪੁਰਿ ਆਨੰਦ ਓਰ ਸਿਧਾਯੋ।
ਬਾਤ ਨੁਵਾਬ ਇਹੈ ਸੁਨ ਕੈ,
ਗੁਨ ਕੈ[1] ਸੁ ਸ਼ਿਤਾਬ ਗੁਰੂ ਦਰ ਆਯੋ। — [1]ਵਿਚਾਰ ਕੇ।
ਸੇਠ ਜਗੱਤ ਸੁ ਦੱਤ ਦਿਜੇਸਰ[1], — [1]ਬ੍ਰਹਮਣ।
ਭੂਪ ਫਤੇ ਸਸਿ ਲੌ ਸਮੁਦਾਯੋ।
ਬਾਰਹਿ ਬਾਰ ਕਰੈਂ ਬਿਬਿਧਾ[1] — [1]ਅਨੇਕ ਤਰ੍ਹਾਂ।
ਬਿਨਤੀ, ਹਮ ਕੋ ਕਿਮ ਤਜਾਗਨ ਭਾਯੋ ॥੪੮॥
ਜੋਰਿ ਸੁ ਹਾਥ ਨਿਹੋਰਿ[1] ਕਹੈਂ ਬਹੁ, — [1]ਬੇਨਤੀ ਨਾਲ।
ਆਪ ਅਭੀ ਪਟਨਾ ਨਹਿਂ ਛੋਰੋ।
ਮੀਨ[1] ਬਿਨਾ ਜਲ ਹੀਨ ਫਨੀ ਮਨਿ[2], — [1]ਮੱਛੀ। [2]ਮਣੀ ਬਿਨਾ ਸੱਪ।
ਦੀਨ[1] ਨ ਤਜੋਂ ਹਮ ਕੋ ਕਰ ਛੋਰੋ। — [1]ਦੁਖੀ।
ਸਾਹਿਬ ਜ਼ਾਦਾ ਨ ਉੱਤ੍ਰ ਦੈ ਕਿਛੁ,
ਬਾਤ ਸੁਨਾਵਤ ਹੋਰ ਕੀ ਹੋਰੋ।
ਮਾਤ ਬਡੀ ਅਰ ਮਾਤੁਲ ਆਦਿ,
ਦਿਵਾਵਤ ਧੀਰ ਤਿਨੈ ਨਹਿਂ ਥੋਰੋ[1] ॥੪੯॥ — [1]ਥੋੜ੍ਹਾ ਨਹੀਂ ਭਾਵ ਬਹੁਤਾ।
ਸਾਹਿਬਜ਼ਾਦੇ ਤਈਂ ਪਰਚਾਵਨ
ਕੇ ਹਿਤ, ਸੰਗ ਲਿਜਾਵਨ ਕੈਹੈਂ[1]। — [1]ਕਰਦੇ ਹਨ।
ਸੇਠ ਜਗੱਤ ਕਬੀ ਦਿਜ ਦੱਤ,
ਭਗੱਤਿ[1] ਕਰੈਂ ਘਰ ਜਾਇ ਖਿਲੈ ਹੈਂ। — [1]ਸੇਵਾ।
ਫੀਲ[1] ਚਢਾਇ ਨੁਵਾਬ ਮਹੱਲ — [1]ਹਾਥੀ।
ਲਿਜਾਇ ਕਬੀ ਬਹੁ ਸੇਵ ਕਮੈ ਹੈ।
ਬੇਗਮ ਤਾਂਹਿ ਲਖਾਹਿ ਵਲੀ ਨਿਜ
ਪੀਰ, ਰਿਝਾਇ ਸੁ ਚਾਹਿ ਅਤੈ ਹੈ[1] ॥੫੦॥ — [1]ਆਪਣਾ ਕਰਾਮਾਤੀ ਪੀਰ ਜਾਣ ਕੇ ਬਹੁਤ ਖ਼ੁਸ਼ ਕਰਨਾ ਚਾਹੁੰਦੀ ਹੈ।
ਬਾਤਹਿਂ ਬਾਤ ਵਿਖੈ ਕਰਮਾਤ,
ਬਖਜਾਤ ਪਿਖੈ ਵਹਿ ਬਾਂਛਤ ਪੈਹੈ[1]। — [1]ਮਨ ਇੱਛਤ ਪਾ ਲੈਂਦੀ ਹੈ।
ਗਜਾਨ ਉਪਦੇਸ ਕਰੈ ਤਿਨ ਕੋ ਗੁਰੁ,
ਕੈ ਨਿਰਸੰਸ[1] ਅਭੈ ਪਦ ਦੈਹੈਂ। — [1]ਸੰਸੇ ਤੋਂ ਬਿਨਾ ਕਰਕੇ।
ਬਾਗ ਕਰਾ ਜੁ ਹਰਾ ਗੁਰੁ ਨੌਮਹਿ,
ਦੀਨ ਨੁਵਾਬ ਹੁਤੇ ਸੁ ਗੁਰੈਂ ਹੈਂ।
ਸੰਗ ਨੁਵਾਬ ਤਹਾਂ ਸ ਉਮੰਗ,
ਨਿਸੰਗਹਿ ਸੈਰ ਕਰੈਂ ਘਰ ਐਹੈਂ ॥੫੧॥
ਬਾਲਨ ਮੇਲ, ਨਵੇਲ[1] ਰਚੈਂ[2] — [1]ਨਵੀਂ। [2]ਕਰਦੇ ਹਨ।
ਗੁਰੁ ਖੇਲ, ਅਲੌਕਕ ਝੇਲ ਅਨੰਦੈਂ[1]। — [1]ਅਸਚਰਜ ਅਨੰਦ ਮਾਣਦੇ ਹਨ।
ਲੋਕ ਬਿਲੋਕ ਬਿਸੋਕ ਭਵੈਂ,
ਸਮ ਕੋਕ ਰਵੀ ਕੁਮਦੀ ਜਿਮ ਚੰਦੈਂ[1]। — [1]ਲੋਕ ਦੇਖ ਕੇ ਅਨੰਦ ਹੁੰਦੇ ਹਨ ਚਕਵੇ ਦੇ ਸੂਰਜ (ਨੂੰ ਵੇਖਣ) ਵਾਂਗ (ਜਾਂ)

ਜਿਵੇਂ ਕਮੀਆਂ ਚੰਦ ਨੂੰ (ਵੇਖ ਕੇ ਅਨੰਦ ਹੁੰਦੀਆਂ ਹਨ)।

ਹਾਸ ਬਿਲਾਸ ਵਿਖੈ ਕਹਿ ਹੈਂ,
ਨਹਿ ਜਾਨ ਪੰਜਾਬ ਚਹੋ ਸੁਖ ਕੰਦੈ[1] !। — [1]ਹੇ ਸੁਖਾਂ ਦੇ ਬੱਦਲ (ਗੁਰੂ ਜੀ)।
ਯਾਹਿ ਭਵੈ ਨਹਿਂ[1] ਜਾਹਿਂ ਜਰੂਰਹਿ, — [1]ਇਸ ਤਰ੍ਹਾਂ ਨਹੀਂ ਹੋਵੇਗਾ।
ਤਾਹਿਂ ਤਈਂ ਗੁਰੁ ਪ੍ਰਾਹਿਂ ਸੁਛੰਦੈ[1] ॥੫੨॥ — [1]ਆਜ਼ਾਦੀ ਨਾਲ ਕਹਿੰਦੇ ਹਨ।

ਦੋਹਰਾ:
ਅਬਿ ਇਨ ਸਬਿ ਕੀ ਗਾਥ ਹਮ,
ਭਿਨ ਭਿਨ ਤਨਕ ਸੁਨਾਹਿਂ।
ਬਡੇ ਬਡੇ ਬਹੁ ਲੋਗ ਜਹੇਂ,
ਗੁਰੁ ਸਿਖ ਭਏ ਤਹਾਂਹਿਂ ॥੫੩॥

ਚੌਪਈ:
ਬਾਗ ਸੁਸਕ ਥਾ[1] ਬਡ ਇਕ ਸ਼ਾਹੀ। — [1]ਸੁੱਕਾ ਸੀ।
ਖਰੋ ਹਰੋ ਨਹਿਂ ਹੋਤ[1] ਤਹਾਂਹੀ। — [1]ਚੰਗੀ ਤਰ੍ਹਾਂ ਹਰਾ ਨਹੀਂ ਸੀ ਹੁੰਦਾ।
ਜਬਿ ਗੁਰੁ ਨੌਮ ਬੰਗਾਲਜੋਂ ਆਏ।
ਬੈਠੇ ਬਾਗ ਤਿਸੀ ਮੈਂ ਜਾਏ ॥੫੪॥
ਸਾਹਬਜ਼ਾਦਾ ਥਾ ਬਿਦਤਾਯੋ[1]। — [1]ਪ੍ਰਗਟ ਹੋਇਆ ਸੀ।
ਓਸ ਖੁਸ਼ੀ ਮੈਂ ਸ਼ਬਦ ਜੁ ਗਾਯੋ।
ਹਰਾ ਭਰਾ ਤਬਿ ਬਾਗ ਭਯੋ ਸੋ।
ਸੁਨਿ ਨੁਵਾਬ ਮਨਿ ਮੋਦ ਛਯੋ ਥੋ[1] ॥੫੫॥ — [1]ਅਨੰਦ ਭਰ ਗਿਆ ਸੀ।
ਪਦ ਅਰਬਿੰਦ ਜਾਇ ਗੁਰੁ ਬੰਦੇ।
ਭਯੋ ਮੁਰੀਦ ਸਿਦਕ ਸਾਨੰਦੇ[1]। — [1]ਅਨੰਦ ਨਾਲ।
ਖਾਨ ਕਰੀਮ, ਰਹੀਮ ਖਾਨ ਥੇ।
ਜੁਗ ਭ੍ਰਾਤ੍ਰ ਹਾਕਮ ਪਠਾਨ ਥੇ ॥੫੬॥
ਤੇਜ ਪ੍ਰਤਾਪ ਸ਼ਕਤਿ ਪਿਖ ਗੁਰੂ ਕੀ।
ਭਏ ਸਿਖ ਸਰਧਾ ਧਰਿ ਉਰ ਕੀ।
ਵਹੀ ਬਾਗ ਅਰਦਾਸ ਕਰਾਯੋ।
ਔਰ ਬਾਗ ਲਘੁ[1] ਪੁਨ ਅਰਪਾਯੋ[2] ॥੫੭॥ — [1]ਛੋਟਾ। [2]ਭੇਟਾ ਕੀਤਾ।
ਗਾਮ ਜਗੀਰ ਲਗਾਏ ਕਾਫੀ।
ਜੋ ਅਬਿ ਲੌਂ ਗੁਰਦ੍ਵਾਰੇ ਮਾਫੀ[1]। — [1]ਉਹ ਜ਼ਮੀਨ ਜਿਸ ਦਾ ਸਰਕਾਰੀ ਮਾਮਲਾ ਮੁਆਫ਼ ਹੋਵੇ।
ਯਾ ਬਿਧਿ ਥੇ ਮੁਰੀਦ ਸੋ ਭਏ।
ਤਿਨੈ ਦੇਖ ਔਰੈ ਬਹੁ ਥਏ[1] ॥੫੮॥ — [1]ਹੋਏ।
ਅਬਿ ਲੌਂ ਭੀ ਉਨਿ ਕੀ ਸੰਤਾਨੈਂ।
ਮਾਨਤ ਹੈਂ ਗੁਰੁ ਘਰ ਕੀ ਆਨੈ[1]। — [1]ਆਗਿਆ।
ਜਗਤ ਸੇਠ ਕੀ ਸੁਨੀਓ ਸਾਖੀ।
ਕਹੋਂ ਤੈਸ ਜਸੋਂ ਬ੍ਰਿੱਧਨਿ ਭਾਖੀ ॥੫੯॥
ਓਸਵਾਲ[1] ਬਨੀਆ ਥਾ ਸੋਊ। — [1]ਗੋਤ।
ਜੈਨ ਧਰਮ ਮੈਂ ਜਾਨਤ ਲੋਊ[1]। — [1]ਲੋਕ।

ਲੋਗ ਕਰੋੜ ਪਤੀ ਤਿਹ ਭਾਖੈਂ।
ਹੋਇ ਪੂਤ ਮਮ ਘਰ ਅਭਿਲਾਖੈਂ[1] ॥ ੬੦ ॥ [1]ਚਾਹੁੰਦਾ ਸੀ।
ਸਬਿ ਸ਼ਹਿਰਨ ਮੈਂ ਕੋਠੀ[1] ਤਾਂ ਕੀ। [1]ਵਾਪਾਰ ਦੀ ਦੁਕਾਨ ਜਿਸ ਥਾਂ ਹੁੰਡੀ ਦਾ ਲੈਣ ਦੇਣ ਹੋਵੇ।
ਹੇਤ ਵਪਾਰ ਹੁਤੀ ਬਡ ਬਾਂਕੀ।
ਆਪ ਰਹਿਤ ਪਟਨੇ ਮੈਂ ਨੀਕੈਂ।
ਗੁਰੁ ਘਰ ਕਾ ਜਸ ਸੁਨਿ ਸੋ ਠੀਕੈਂ ॥ ੬੧ ॥
ਚਾਰ ਸਾਲ ਕਾ ਸਾਹਬ ਜ਼ਾਦਾ।
ਬਿਦਤਜੋ ਅਜ਼ਮਤ ਯੁਤ ਜਬਿ ਜ਼ਜਾਦਾ।
ਜੋ ਮੁਖ ਤੇ ਕਹਿ ਸੋਈ ਹੋਵੈ।
ਤਾਤਕਾਲ ਫਲ ਜਨ ਭਲ ਜੋਵੈਂ[1] ॥ ੬੨ ॥ [1]ਲੋਕ ਭਲੀ ਤਰ੍ਹਾਂ ਦੇਖਦੇ ਹਨ।
ਸੁਨਿ ਮਹਿਮਾ ਲੋਗਨ ਤੈ ਭਾਰੀ।
ਜਾਗੇ ਤਿਸ ਕੇ ਭਾਗ ਉਦਾਰੀ।
ਜੈਤੇ ਸੇਠ ਭਗਤ ਸਿਖ ਦ੍ਵਾਰੇ[1]। [1]ਰਾਹੀਂ।
ਆਯੋ ਚਲਿ ਸਤਿਗੁਰੁ ਕੇ ਦ੍ਵਾਰੇ ॥ ੬੩ ॥
ਤਹਿਂ ਤਬਿ ਥੀ ਗੁਰੁ ਘਰ ਇਮ ਰੀਤੀ।
ਸਭਾ ਲਗਤ ਇਕ ਵਕਤ ਸਨੀਤੀ[1]। [1]ਬਾਦਸ਼ਾਹਾਂ ਵਰਗੀ।
ਸਾਹਿਬਜ਼ਾਦੇ ਕੋ ਮੰਜੀ ਪਰ।
ਏਕ ਜਾਮ ਬੈਠਾਰਤ ਦਿਢ ਤਰ[1] ॥ ੬੪ ॥ [1]ਬੜੀ ਦ੍ਰਿੜ੍ਹਤਾ ਨਾਲ।
ਦਾਸ ਢੁਰਾਵਤ ਚੌਰ ਉਦਾਰੀ।
ਖਰੇ ਮੇਵਰੇ[1] ਰਹਿਤ ਅਗਾਰੀ। [1]ਅਰਦਾਸੀਏ।
ਢਿਗ ਕ੍ਰਿਪਾਲ ਥਿਰਿ ਸਾਹਿਬ ਚੰਦ।
ਆਦਿ ਸਜਾਨੇ ਸਿੱਖ ਮਸੰਦ ॥ ੬੫ ॥
ਦਰਸ਼ਨ ਹੇਤ ਲੋਗ ਤਬਿ ਆਵੈਂ।
ਅਰਪ ਅਕੋਰੈਂ[1] ਬਾਂਛਤ ਪਾਵੈਂ। [1]ਭੇਟਾਵਾਂ।
ਤਾਹੀਂ ਸਮੇਂ ਸੇਠ ਚਲ ਆਯੋ।
ਧਰਿ ਭੇਟਾ ਬਹੁ ਸੀਸ ਨਿਵਾਯੋ ॥ ੬੬ ॥
ਕਰਿ ਅਰਦਾਸ ਮੇਵਰੇ ਤਬੈ।
ਧਰੀ ਅਕੋਰ ਅੱਗ੍ਰ ਗੁਰ ਸਬੈ।
ਫਲ ਉਠਾਇ ਤਿਸ ਮੈਂ ਸੇ ਤੀਨ।
ਦਏ ਸੇਠ ਕੋ ਗੁਰੁ ਪ੍ਰਬੀਨ ॥ ੬੭ ॥
ਦੋਇ ਗਹੇ ਇਕ ਧਰ ਗਿਰ ਪਰਾ।
ਸ੍ਰੀ ਮੁਖ ਤੈ ਇਮ ਬਚਨ ਉਚਰਾ।
ਹੁਤੋ ਨ ਸੁਤ ਤੁਵ ਲੇਖ ਮਝਾਰੀ।
ਪੈ ਗੁਰੁ ਘਰ ਕੀ ਸਰਨ ਸੰਭਾਰੀ ॥ ੬੮ ॥
ਇਹੁ ਫਲ ਦਿਹੁ ਨਿਜ ਤਿਯਨਿ[1] ਖੁਲਾਈ। [1]ਇਸਤ੍ਰੀਆਂ ਨੂੰ।
ਭਵੈਂ ਪੂਤ ਤ੍ਰੈ ਇਕ ਮਰ ਜਾਈ।

ਤੀਨ ਪੁਸ਼ਤ[1] ਤੁਵ ਸੰਤਤਿ[2] ਰੈਹੈ। — [1]ਪੀੜ੍ਹੀਆਂ। [2]ਉਲਾਦ।
ਪਾਛੇ ਫੇਰ ਨਾਮ ਮਿਟ ਜੈਹੈ ॥੬੯॥
ਬਾਲਕ ਲੀਲ੍ਹਾ ਕਰਤ ਉਚਾਰੇ।
ਸਰ ਰਘੁਵਰ ਸੇ ਬੈਨ ਉਦਾਰੇ[1]। — [1]ਰਾਮ ਚੰਦ੍ਰ ਦੇ ਤੀਰਾਂ ਵਰਗੇ ਸ੍ਰੇਸ਼ਟ ਬਚਨ।
ਸੁਨਿ ਮਨਿ ਗੁਨਿ[1] ਬਨੀਆਂ ਖੁਸ਼ ਭਯੋ। — [1]ਵਿਚਾਰ ਕੇ।
ਕਰਿ ਬੰਦਨ ਲੈ ਬਰ ਘਰ ਗਯੋ ॥੭੦॥
ਦਏ ਤੀਨ ਫਲ ਤੀਯ ਤ੍ਰੈ ਤਈਂ[1]। — [1]ਤਿੰਨਾਂ ਇਸਤ੍ਰੀਆਂ ਨੂੰ।
ਗਰਭਵਤੀ ਤੀਨੋਂ ਤਬਿ ਭਈਂ।
ਪਿਖਿ ਸਿੱਖ ਸੇਠ ਗੁਰੂ ਕਾ ਥਯੋ।
ਸੇਵਾ ਕਰਤ ਸਰਬ ਬਿਧਿ ਭਯੋ ॥੭੧॥
ਸੇਠਾਨੀ ਗੁਰੁ ਘਰ ਨਿਤ ਆਵੈ।
ਉਭੈ ਮਾਤ ਕੇ[1] ਪਗਿ ਸਿਰ ਲਾਵੈਂ। — [1]ਦੋਹਾਂ ਮਾਤਾਵਾਂ ਦੇ।
ਰੁਖ ਪਿਖਿ ਗੁਰੁ ਕੋ ਲੇਵਤਿ ਗੋਦੈਂ।
ਚੁੰਮਤ ਚਰਨ ਲਡਾਇ ਸਮੋਦੈਂ[1] ॥੭੨॥ — [1]ਅਨੰਦ ਨਾਲ।
ਮੇਵੇ ਮਿਠਿਆਈ ਫਲ ਲੌਨੇ[1]। — [1]ਸੁੰਦਰ।
ਨਕਦੀ ਭੂਸ਼ਨ ਬਸਨ[1] ਖਿਲੌਨੇ। — [1]ਗਹਿਣੇ ਤੇ ਬਸਤ੍ਰ।
ਅਰਪੈਂ ਧੰਨ ਭਾਗ ਨਿਜ ਬਰਨੈ[1]। — [1]ਕਹਿੰਦੀਆਂ ਹਨ।
ਲੀਲਾ ਲਖੈਂ, ਨ ਜਹਿਂ ਵਹਿ ਘਰਨੈ[1] ॥੭੩॥ — [1](ਗੁਰਾਂ ਦੀ ਬਾਲ) ਲੀਲ੍ਹਾ ਵੇਖਦੀਆਂ ਹਨ (ਉਹ) ਘਰ ਨੂੰ ਜਾਣਾ ਨਹੀਂ (ਚਾਹੁੰਦੀਆਂ)।
ਪ੍ਰਗਟੇ ਤ੍ਰੈ ਸੁਤ ਤਿਨ ਕੇ ਜਬੈ।
ਕਰੀ ਸੇਵ ਗੁਰੁ ਕੀ ਬਹੁ ਤਬੈ।
ਮਾਤਨ ਯੁਤ ਗੁਰੁ ਕੋ ਨਿਜ ਘਰ ਹੈ।
ਕਿਯ ਪ੍ਰਸ਼ਾਦ ਮੋਦ ਧਰਿ ਤਰ ਹੈ[1] ॥੭੪॥ — [1]ਬਹੁਤਾ ਅਨੰਦ ਧਾਰ ਕੇ।

ਦੋਹਰਾ:
ਕੰਠਾ ਕੰਕਨ[1] ਕਿੰਕਨੀ[2], — [1]ਕੜੇ। [2]ਤੜਾਗੀ।
ਕਲਗੀ ਜਿਗਾ ਕਯੂਰ[1]। — [1]ਬਾਜ਼ੂ ਬੰਦ, ਬਹੁਤੇ।
ਜਰੇ ਜਵਾਹਰ ਜਬਰ ਯੁਤ,
ਕੁੰਡਲ ਸੁੰਦ ਭੂਰ[1] ॥੭੫॥ — [1]ਬਹੁਤੇ।

ਚੌਪਈ:
ਗੋਲ ਅਮੋਲਕ ਮੁਕਤਾ[1] ਮਾਲਾ। — [1]ਮੋਤੀਆਂ ਦੀ।
ਸੁੰਦਰ ਪਾਂਚ ਪੁਸ਼ਾਕ ਬਿਸਾਲਾ।
ਉਮਦਾ ਅਰਬੀ ਗੁਟ ਅਨੈ ਕੈ[1]। — [1]ਵਧੀਆ ਛੋਟੇ ਕੱਦ ਦਾ ਅਰਬੀ ਘੋੜਾ ਲਿਆ ਕੇ।
ਕੰਚਨ ਜ਼ੇਵਰ ਜੀਨ ਸਜੈ ਕੈ[1] ॥੭੬॥ — [1]ਸੋਨੇ ਦੇ ਗਹਿਣੇ ਤੇ ਕਾਠੀ ਸਜਾ ਕੇ।
ਆਯੁਧ ਲਘੁ ਲਘੁ[1] ਮੂਠ ਜਰਾਊ। — [1]ਛੋਟੇ ਛੋਟੇ ਸ਼ਸਤ੍ਰ।
ਅਰਪੇ ਸਬਿ ਗੁਰੁ ਕੋ ਧਰਿ ਭਾਊ।
ਜ਼ੇਵਰ ਤੇਵਰ[1] ਉਭੈ ਮਾਤ ਕੋ। — [1]ਤਿੰਨ ਕੱਪੜੇ।

ਦੀਨੇ ਸੁੰਦਰ ਸਰਬ ਭਾਂਤਿ ਕੋ ॥ ੭੭ ॥
ਦਾਸੀ ਦਾਸ ਸਿੱਖ ਮਾਸੰਦੈਂ।
ਅਰਪੇ ਜ਼ੇਵਰ ਬਸਨ ਅਮੰਦੈਂ[1]।
[1]ਚਮਕੀਲੇ।
ਅਤਿ ਉਤਸ਼ਾਹਿ ਸਹਿਤ ਹਾਮੇਸ਼ੈਂ।
ਸੇਵਕ ਗੁਰੁ ਕੋ ਰਹਜੋ ਬਿਸ਼ੇਸ਼ੈਂ ॥ ੭੮ ॥
ਰਹੇ ਦੋਇ, ਇਕ ਸੁਤ ਤਿਹ ਮਰਾ।
ਭਯੋ ਤੈਸ ਜਸੋਂ ਗੁਰੁ ਬਚ ਰਰਾ[1]।
[1]ਕਿਹਾ ਸੀ।
ਜੈਤ ਸੇਠ ਕੀ ਗਾਥਾ ਜੋਈ।
ਨੌਮ ਗੁਰੂ ਗਾਥਾ ਮੈ ਗੋਈ[1] ॥ ੭੯ ॥
[1]ਕਹੀ ਹੈ।
ਜਾਤਿ ਦੱਤ, ਸ਼ਿਵ ਦੱਤ ਦਿਜੇਸ਼ਰ।
ਹੁਤੋ ਤਹਾਂ ਇਕ ਤਬੈ ਨਰੇਸ਼ਰ[1]।
[1]ਰਾਜਾ।
ਮੂਰਤਿ ਰਾਮ ਚੰਦ੍ਰ ਸ਼ਿਵ ਪੂਜੈ।
ਗੁਰੁ ਜਸ ਸੁਨੈ ਗੁਨੈ ਬਹੁ ਬੂਝੈ[1] ॥ ੮੦ ॥
[1]ਪੁਛਦਾ ਹੈ।
ਮਨ ਮੈਂ ਪੁਨ ਉਨਿ ਇਮ ਠਹਿਰਾਈ।
ਜੇ ਅਵਤਾਰ ਸਹੀ ਗੁਰੁ ਰਾਈ[1]।
[1]ਰਾਜਾ ਰੂਪ ਗੁਰੂ ਜੀ।
ਰਖਤ ਸ਼ਕਤਿ ਜਿਮ ਲੋਗ ਬਤਾਏ।
ਰਾਮ ਇਸ਼ਟ ਮਮ, ਕੁਲ ਮੈਂ ਜਾਏ[1] ॥ ੮੧ ॥
[1]ਮੇਰੇ ਇਸ਼ਟਰਾਮ ਚੰਦ੍ਰ ਦੀ ਕੁਲ ਵਿੱਚ ਇਹ ਪੈਦਾ ਹੋਏ ਹਨ।
ਤੌ ਮੁਹਿ ਰਾਮ ਰੂਪ ਦਰਸੈਹੈਂ।
ਲਖਨ[1] ਸੱਤ੍ਰੂਹਨ[2] ਭਰਥ ਸੰਗੈਹੈਂ।
[1]ਲਛਮਣ। [2]ਸ਼ੱਤ੍ਰੂਘਨ।
ਇਹੁ ਦਿਢ ਥਟ ਤਟ ਗੰਗ ਥਿਰੈ ਕੈ[1]।
[1]ਇਹ ਪੱਕੀ ਠਾਣ ਕੇ ਗੰਗਾ ਦੇ ਕਿਨਾਰੇ ਬੈਠ ਕੇ।
ਪੂਜਨ ਕਰੈ ਪ੍ਰਤਿਮਾ[1] ਜੈ ਕੈ ॥ ੮੨ ॥
[1]ਮੂਰਤੀ ਦੀ।
ਇਤ ਤੈ ਗੁਰੂ ਬਾਲਕਨ ਸੰਗੈਂ।
ਸਰਬਗ ਖੇਲਤ ਗਏ ਨਿਸੰਗੈਂ।
ਜਬਿ ਨ੍ਰਿਪ ਦਿਜ, ਇਨ ਕੀ ਦਿਸ ਪੇਖਾ।
ਰਾਮ ਚੰਦ ਬਪੁ[1] ਸਬ ਬਿਧਿ ਲੇਖਾ[2] ॥ ੮੩ ॥
[1]ਸਰੂਪ। [2]ਜਾਣਿਆ।
ਰਤਨ ਜਟਿਤ[1] ਸਿਰ ਮੁਕਟ ਲਸੈ ਹੈ[2]।
[1]ਜੜਿਆ ਹੋਇਆ। [2]ਚਮਕਦਾ ਹੈ।
ਮੁਕਤਾ ਮਾਲ ਬਿਸਾਲ ਗਰੈ ਹੈ[1]।
[1]ਗਲ ਵਿੱਚ ਹੈ।
ਕੁੰਡਲ ਲੋਲ[1] ਕਪੋਲਨਿ[2] ਝਲਕੈਂ[3]।
[1]ਚੰਚਲ। [2]ਗੱਲ੍ਹਾਂ ਤੇ। [3]ਚਮਕਦੇ ਹਨ।
ਅਲਕੈਂ[1] ਮੋਹਿਤ ਜਨੁ ਸਬਿ ਖਲਕੈਂ[2] ॥ ੮੪ ॥
[1]ਜ਼ੁਲਫ਼ਾਂ, ਲਿਟਾਂ। [2]ਸ੍ਰਿਸ਼ਟੀ ਨੂੰ।
ਕੰਧ[1] ਧਨੁਖ ਲਘੁ, ਸਰ ਕਰ[2] ਸੋਹੈ।
[1]ਮੋਢੇ ਤੇ। [2]ਹੱਥ 'ਚ ਤੀਰ।
ਬਿਕਸੇ ਨੈਨ ਕਵਲ, ਮਨ ਮੋਹੈ।
ਚੀਰਿ ਹੀਰ ਜਟਿ ਕਟਿ ਤੁਨੀਰ ਥਟਿ[1]।
[1]ਲੱਕ ਨਾਲ ਭੱਥਾ ਸਜਾਇਆ ਹੈ (ਜਿਸ ਵਿੱਚ) ਹੀਰੇ ਚੀਰ ਕੇ ਜੜੇ ਹਨ।
ਬੀਰ ਧੀਰ ਗੰਭੀਰ ਬਲੀ ਭਟ ॥ ੮੫ ॥
ਪਗ ਪਾਜਨਿ ਕਟਿ ਕਿੰਕਨਿ ਸੋਹੈ[1]।
[1]ਪੈਰਾਂ 'ਚ ਪੰਜੇਬਾਂ ਤੇ ਲੱਕ 'ਚ ਤੜਾਗੀ ਸੋਂਹਦੀ ਹੈ।
ਠੁਮਕ ਚਲਨ ਧੁਨਿ ਸੁਨਿ ਮਨ ਮੋਹੈ।
ਪਟਨਾ ਅਵਧ ਗੰਗ ਸਰਜੂ ਤਟ[1]।
[1]ਪਟਨਾ, ਅਜੁੱਧਿਆ ਤੇ ਗੰਗਾ (ਦਾ ਕਿਨਾਰਾ) ਸਰਜੂ ਨਦੀ ਦਾ ਕਿਨਾਰਾ

ਹੈ।

ਬਿਹਰਤ ਚਾਰੋਂ ਬੀਰ ਬਾਲ ਗਟ[1] ॥੮੬॥
[1]ਬਾਲ ਉਮਰ 'ਚ ਚਾਰੇ ਭਰਾ (ਗਟ) ਕਤਾਰ ਬੰਨ੍ਹ ਕੇ (ਬਿਹਰਤ) ਫਿਰਦੇ ਹਨ।

ਕੌਸ਼ਲੇਸ਼ ਸੁਤ[1] ਯੁਤ ਸਮਾਜ ਸਬਿ।
[1]ਦਸਰਥ ਦੇ ਪੁੱਤ੍ਰ।

ਦੇਖੇ ਦਿਜਵਰ ਮਗਨ ਭਯੋ ਤਬਿ।
ਉਨਿ ਅਤਿ ਸ਼ੀਘ੍ਰ ਜਾਨ ਇਸ਼ਟ ਨਿਜ।
ਪ੍ਰਮਾਨੰਦ ਨਿਮਗਨਿ ਪ੍ਰੇਮਿ ਭਿਜਿ ॥੮੭॥
ਦੌਰਿ ਦੰਡ ਸਮ ਆਗੇ ਪਰਾ।
ਪਗ ਪੰਕਜ ਪਰਸੇ ਸਿਰ ਧਰਾ।
ਗਦ ਗਦ ਗਿਰਾ ਰੁਮਾਂਚ ਭਯੋ ਤਰੁ[1]।
[1]ਬਾਣੀਰੁਕ ਗਈ ਤੇ ਬਹੁਤੇਰੋਮ ਖੜੇ ਹੋ ਗਏ।

ਸ੍ਰੀ ਗੁਰੁ ਤਿਹ ਸਿਰ ਪਰ ਨਿਜ ਧਰਿ ਕਰੁ[1] ॥੮੮॥
[1]ਹੱਥ।

ਖੋਲ ਕਪਾਟ ਗਜਾਨ ਨਿਜ ਦਯੋ।
ਉਸਤਤਿ ਕਰਤ ਸਮੁਖ ਨ੍ਰਿਪ ਭਯੋ ॥੮੯॥

ਕਵਿੱਤ:

ਤੂੰ ਹੀ ਮੱਛ ਕੱਛ ਕੋਲ[1] ਨਰ-ਸਿੰਘ ਬਾਵਨ ਹ੍ਵੈ,
[1]ਬਰਾਹ (ਸੂਰ)।

ਪ੍ਰਸਰਾਮ ਰਾਮ ਕ੍ਰਿਸ਼ਨ ਕਲਕੀ ਕਹਾਏ ਹੈਂ।
ਭਏ ਹੈਂ ਅਨੇਕ ਅਵਤਾਰ ਹੋਹਿਂ ਆਗੇ, ਐ ਪੈ
ਮੇਰੋ ਇਸ਼ਟ ਸ੍ਰਿਸ਼ਟ ਏਕ ਰਾਮ ਸੁਖ ਦਾਏ ਹੈਂ।
ਤਾਂ ਹੀ ਕੀ ਸੁ ਕੁਲ ਮਾਂਹੀ ਰਾਵਰ ਸੁਹਾਹੀਂ ਅਬਿ[1],
[1]ਹੁਣ ਆਪ ਸੋਹ ਰਹੇ ਹੋ।

ਵਾਹੀ ਗੁਨ ਰੂਪ ਖੂਪ ਭੂਪ ਮਨ ਭਾਏ ਹੈਂ[1]।
[1]ਉਹੀ ਚੰਗੇ ਗੁਣ ਤੇ ਉਹੀਰਾਜਾ ਸਰੂਪ ਮਨ ਨੂੰ ਚੰਗੇ ਲੱਗੇ ਹੋ।

ਤਾਂ ਪਰ ਵਿਸ਼ੇਸ਼[1] ਤੁਮ ਸਤਿਗੁਰੁ ਅਵਤਾਰ,
[1]ਉਨ੍ਹਾਂ ਨਾਲੋਂ ਵਾਧਾ (ਇਹ ਕਿ)....।

ਕ੍ਰਮ ਜਾਲ ਭ੍ਰਮ, ਕਾਲ ਜੀਵਨ ਕਟਾਏ ਹੈਂ[1] ॥੯੦॥
[1]ਜੀਵਾਂ ਦੇ ਕਰਮ ਜਾਲ ਤੇ ਭ੍ਰਮ ਜਾਲ ਅਤੇ ਕਾਲ ਕੱਟਣ ਲਈ ਆਏ ਹੋ।

ਦੋਹਰਾ:

ਪੀਰ ਫਕੀਰ ਅਵਤਾਰ ਪ੍ਰਭੁ[1],
[1]ਪ੍ਰਮੇਸ਼ਰ (ਦੇ ਘੱਲੇ ਹੋਏ)।

ਕੈਵਲ ਮੁਕਤਿ ਉਦਾਰ।
ਜੀਵਨ ਕੋ ਦੈ ਸਕਤ ਨਹਿਂ[1],
[1]ਦੇ ਨਹੀਂ ਸਕਦੇ।

ਬਿਨ ਸਤਿਗੁਰੁ ਨਿਰਧਾਰ[1] ॥੯੧॥
[1]ਨਿਸ਼ਚੇ ਜਾਣੋ।

ਤਾਂ ਹੀ ਤੈ ਪ੍ਰਭੁ ਕਲੀ ਮੈਂ,
ਜੀਵਨ ਹੇਤ ਕਲਜਾਨ।
ਸ੍ਰੀ ਸਤਿਗੁਰੁ ਨਾਨਕ ਭਏ,
ਦਸਮ ਤੁਮੈ ਭਗਵਾਨ ॥੯੨॥

ਸੋਰਠਾ:

ਹਰਿ ਕਰਮਨ ਅਨੁਸਾਰ,
ਜੀਵਨ ਕੋ ਭਵ ਸਿੰਧੁ ਮੈਂ[1]।
[1]ਸੰਸਾਰ ਸਮੁੰਦਰ ਵਿੱਚ।

ਗਹਿ ਕਰਿ ਦੀਨੋ ਡਾਰ,
ਬਹਿਤ ਚੁਰਾਸੀ ਧਾਰ ਮੱਧ[1] ॥੯੩॥
[1]ਚੁਰਾਸੀ ਲੱਖ ਜੂਨਾਂ ਰੂਪ ਧਾਰ ਵਿੱਚਰੁੜ੍ਹਦੇ ਜਾਂਦੇ ਹਨ।

ਦੂਖ ਅਨਿਕ ਪ੍ਰਕਾਰ,

ਜਮ ਸਾਸਨ ਲੌਂ[1] ਪਾਇ ਹੈਂ।
ਪੁੰਨਜ ਪੁੰਜ[1] ਅਨੁਸਾਰ,
ਮਿਲ ਜੈ ਹੈਂ ਜਿਹ ਸਤਗੁਰੂ ॥੯੪॥
ਨਿਜ ਉਪਦੇਸ ਦਿਢਾਇ,
ਗਜਾਨ ਅਗਨਿ ਉਪਜਾਇ ਹੈਂ।
ਭਵ ਦੁਖ ਦੇਤ ਜਰਾਇ[1],
ਕਰਮ ਜਾਲ ਅਗਜਾਨ ਯੁਤ ॥੯੫॥
ਸਰਬ ਸ਼ਕਤਿ ਯੁਤ ਆਪ,
ਸਤਿਗੁਰੁ ਹੋ ਅਵਤਾਰ ਪ੍ਰਭੁ।
ਮਮ ਸਿਰ ਨਿਜ ਕਰ ਥਾਪ[1],
ਸਿੱਖ ਬਨਾਵਹੁ ਆਪਨੋ ॥੯੬॥
ਸੁਨਿ ਸਤਿਗੁਰੁ ਖੁਸ਼ ਹੋਇ,
ਸਤਿਨਾਮੁ ਮੰਤ੍ਰ ਦਯੋ।
ਸਬਿ ਦੁਖ ਦੀਨੋ ਖੋਇ,
ਕ੍ਰਿਪਾ ਦ੍ਰਿਸ਼ਟਿ ਕੀ ਬ੍ਰਿਸ਼ਟਿ[1] ਕਰਿ ॥੯੭॥

[1]ਜਮਾਂ ਦੀ ਤਾੜਨਾ ਤੱਕ।
[1]ਬਹੁਤੇ।
[1]ਸੰਸਾਰ ਦੇ ਦੁਖ ਸਾੜ ਦੇਂਦੇ ਹਨ।
[1]ਰੱਖ ਕੇ।
[1]ਵਰਖਾ।

ਦੋਹਰਾ:
ਯਾ ਬਿਧਿ ਦਿਜ ਨ੍ਰਿਪ ਸਿਖ ਭਯੋ,
ਲਖਿ ਗੁਰੁ ਕੋ ਪ੍ਰਭ ਈਸ।
ਔਰ ਸੁਨੋ ਸਾਖੀ ਪੁਨਾ,
ਜਯੋਂ ਸਿਖ ਭਯੋ ਰਈਸ ॥੯੮॥
ਫਤੇ ਚੰਦ ਇਕ ਖੱਤ੍ਰੀ,
ਭੂਪਤਿ ਮੈਨੀ ਜਾਤਿ।
ਗੁਰੁ ਮੰਦਰ ਕੇ ਨਿਕਟਿ ਹੀ,
ਹੁਤੋ ਅਧਿਕ ਬੱਖਜਾਤ ॥੯੯॥

ਚੌਪਈ:
ਨਾਂਹਿ ਤਾਂਹਿ ਕੇ ਥਾ ਸੁਤ ਘਰ ਹੈ।
ਦੰਪਤਿ[1] ਰਹਿਂ ਉਦਾਸ ਯੌਂ ਤਰ[2] ਹੈਂ।
ਸੁਜਸ ਗੁਰੂ ਕਾ ਸੁਨਿ ਉਨਿ ਕਾਂਨੀ।
ਯਾ ਬਿਧਿ ਨਿਜ ਮਨ ਮੈਂ ਦਿਢ ਠਾਂਨੀ ॥੧੦੦॥
ਜੇ ਗੁਰੂ ਹੈਂ ਅਵਤਾਰ ਅਜ਼ਮਤੀ।
ਤੌ ਹਮਰੇ ਮਨ ਕੀ ਲਖਿ ਗਤੀ[1]।
ਦਰਸ਼ਨ ਦੈਹੈਂ ਮੁਹਿ ਘਰ ਆਈ।
ਰਾਨੀ ਦਿਢ ਮਨ ਮਹਿ ਠਹਿਰਾਈ ॥੧੦੧॥
ਫਤੇ ਚੰਦ ਨਿਤ ਗੁਰੁ ਦਰ ਜਾਵੈ।
ਬੰਦਨ ਕਰਿ ਚੁਪਕਾ ਚਲਿ ਆਵੈ।
ਜਾਨੀ ਜਾਨ ਗੁਰੂ ਸਬਿ ਜਾਨੀ।
ਕਰੀ ਪ੍ਰੇਮ ਨੇ ਖੈਂਚ ਮਹਾਨੀ ॥੧੦੨॥

[1]ਇਸਤ੍ਰੀ ਪਤੀ। [2]ਬਹੁਤੇ।
[1]ਹਾਲਤ ਜਾਣ ਕੇ।

| | |
|---|---|
| ਵਤਸਲ ਭਗਤੈਂ ਬ੍ਰਿਦ ਸੰਭਾਰਾ[1]। | [1]ਭਗਤਾਂ ਨਾਲ ਪਿਆਰ ਕਰਨ ਵਾਲਾ ਸੁਭਾਵ ਚੇਤੇ ਕੀਤਾ। |
| ਇਕ ਦਿਨ ਨ੍ਰਿਪ ਜਬਿ ਅਯੋ ਸਕਾਰਾ[1]। | [1]ਸਵੇਰੇ। |
| ਅੰਗੁਰੀ ਤਾਂ ਕੀ ਪਕਰਿ ਉਚਾਰਾ। | |
| ਹਮ ਚੈਹੈਂ ਤੁਵ ਧਾਮ ਨਿਹਾਰਾ ॥੧੦੩॥ | |
| ਧੰਨ ਭਾਗ ਨ੍ਰਿਪ ਆਪਨ ਲਖੈ ਕੈ[1]। | [1]ਜਾਣ ਕੇ। |
| ਗਯੋ ਧਾਮ ਸੰਗ ਗੁਰਹਿਂ ਲਵੈ ਕੈ[1]। | [1]ਨਾਲ ਲੈ ਕੇ। |
| ਰਾਨੀ ਪਿਖਿ ਸੁਨਿ ਭਈ ਹਿਰਾਨੀ। | |
| ਜਾਨੀ ਜਾਨ ਗੁਰੂ ਦਿਵ ਜਾਨੀ ॥੧੦੪॥ | |
| ਅਤਿ ਪ੍ਰਮੋਦ ਪਗ ਪਰ ਲਪਟਾਈ। | |
| ਗੋਦ ਸਮੋਦਹਿ ਲਏ ਉਠਾਈ। | |
| ਬਾਰਿ ਬਿੱਤ[1] ਬਹੁ ਦੀਨ ਗਰੀਬੈਂ। | [1]ਧਨ ਵਾਰ ਕੇ। |
| ਅਤਿ ਉੱਤਮ ਨਿਜ ਲਖੈ ਨਸੀਬੈਂ ॥੧੦੫॥ | |
| ਕਦਮ ਪਦਮ[1] ਸੁਖ ਸਦਮ[2] ਚੁਮੈਂ ਹੈ। | [1]ਚਰਨ ਕੰਵਲ। [2]ਘਰ। |
| ਸਹਿਤ ਅਲੀਨ ਅਲੀ ਸੀ ਵੈ ਹੈ[1]। | [1]ਉਹ ਸਖੀਆਂ ਸਹਿਤ ਭੌਰੀ ਵਰਗੀ ਹੈ। |
| ਚੰਦਹੁਂ ਤੈ ਦਹਚੰਦ ਅਮੰਦੈਂ[1]। | [1](ਸਤਿਗੁਰੂ) ਚੰਦ ਤੋਂ ਦਸ ਗੁਣਾ ਚਮਕਦੇ ਚੰਦ ਹਨ। |
| ਚਖ ਚਕੋਰ ਕੋ[1] ਦਾਇ ਅਨੰਦੈਂ ॥੧੦੬॥ | [1]ਨੇਤ੍ਰਾਂ ਰੂਪ ਚਕੋਰਾਂ ਨੂੰ। |
| ਮਹਿਮਾ ਜੈਸੀ ਥੀ ਸੁਨ ਰਾਖੀ। | |
| ਤਾਂ ਤੈ ਦਸ ਗੁਨ ਪੇਖੀ ਆਖੀਂ। | |
| ਰਾਨੀ ਭ੍ਰਿਤ ਪ੍ਰਤ[1] ਕਹਯੋ ਸ਼ਿਤਾਬੀ। | [1]ਨੌਕਰ ਨੂੰ। |
| ਲਯਾਉ ਮਿਠਾਈ ਤਾਜ਼ੀ ਆਬੀ[1] ॥੧੦੭॥ | [1]ਹੁਣੇ ਹੀ। |
| ਕਹਯੋ ਗੁਰੂ ਤੈਂ ਨਿਜ ਹਿਤ ਮਾਈ !। | |
| ਪੂਰੀ ਘੁੰਘਨੀ[1] ਤਯਾਰ ਕਰਾਈ। | [1]ਪੂੜੀਆਂ ਤੇ ਉਬਲੇ ਹੋਏ ਛੋਲੇ। |
| ਦੈਹੁ ਹਮੈਂ ਛਕਨੇ ਹਿਤ ਸੋਈ। | |
| ਰਾਨੀ ਸੁਨਿ ਮਨ ਅਚਰਜ ਹੋਈ ॥੧੦੮॥ | |
| ਇਹੁ ਅਜ਼ਮਤ ਪਿਖਿ ਨਿਸਚੇ ਜਾਨਾ। | |
| ਪੂਰਨ ਪੁਰਖ ਏਹੁ ਭਗਵਾਨਾ। | |
| ਪੂਰੀ ਘੁੰਘਨੀ ਦੂਧ ਮੰਗਾਯੋ। | |
| ਲਰਕਨਿ ਸਹਤ ਗੁਰੂ ਛਕਿ ਗਾਯੋ[1] ॥੧੦੯॥ | [1]ਕਿਹਾ। |
| ਜਬਿ ਐ ਹੈਂ ਹਮ ਇਹੀ ਖੁਲਾਯੋ। | |
| ਮਾਨ ਸਤ[1] ਉਨਿ ਮਹਲ ਦਿਖਾਯੋ। | [1](ਇਹ ਬਚਨ) ਸੱਤ ਮੰਨ ਕੇ। |
| ਥੀ ਤਹਿਂ ਫੁਲਵਾਰੀ ਸੁਠ[1] ਮਹਾਂ। | [1]ਸੁੰਦਰ। |
| ਖੇਲਤ ਰਹੇ ਨਿਸਾ ਲੌਂ ਤਹਾਂ ॥੧੧੦॥ | |
| ਉਭੈ ਮਾਤ ਪ੍ਰਤੀਖਤ ਰਹੀਂ[1]। | [1]ਉਡੀਕਦੀਆਂ ਰਹੀਆਂ। |
| ਪੁਨਾ ਕ੍ਰਿਪਾਲ[1] ਪਠਾਯੋ ਤਹੀਂ। | [1]ਮਾਮਾ ਜੀ। |
| ਰਾਣੀ ਭੂਸ਼ਨ ਬਸਨ ਖਿਲੌਨੇ। | |
| ਦੈ ਅਕੋਰ ਘਰ ਪਠੇ ਸਲੌਨੇ[1] ॥੧੧੧॥ | [1]ਭੇਟਾ। |

ਜਬਿ ਜਬਿ ਫਿਰ ਗੁਰੁ ਤਿਨ ਕੇ ਜਾਵੈਂ।
ਚਨੇ ਤਲੇ ਪੂਰੀ ਪੈ ਪਾਵੈਂ[1]।
ਦੰਪਤਿ[1] ਸਾਦਕ[2] ਪ੍ਰੇਮੀ ਭਏ।
ਮਨ ਤਨ ਧਨ ਗੁਰੁ ਹਿਤ ਅਰਪਏ[1] ॥ ੧੧੨ ॥
ਗੁਰ ਮੂਰਤਿ ਉਰ ਮਾਹਿ ਬਸਾਈ।
ਇੱਛਜਾ ਨਿਜ ਸੁਤ ਹੋਨ ਤਜਾਈ।
ਗੁਰੁ ਮੈਂ ਮਹਾਂ ਮੋਹ ਤਿਨ ਕੇਰੋ।
ਭਯੋ, ਕਰੈਂ ਨਿਤ ਸੇਵ ਬਧੇਰੋ ॥ ੧੧੩ ॥
ਗੁਰੁ ਕੋ ਨ੍ਰਿਪ ਨਿਤ ਘਰ ਲੈ ਜਾਵੈ।
ਦਿਨ ਭਰ ਖੇਲੈਂ ਹਸੈਂ ਹਸਾਵੈਂ।
ਸ੍ਵਾਦਲ ਭੋਜਨ ਬਿਬਿਧ[1] ਛਕਾਵੈਂ।
ਛਿਨ ਸਮ ਦਿਨ ਤਿਨ ਤਈਂ[1] ਬਿਤਾਵੈਂ ॥ ੧੧੪ ॥
ਕਰੈਂ ਕਲੋਲ ਅਤੋਲ ਅਮੋਲੈਂ[1]।
ਪ੍ਰਿਯ ਪੁਤ੍ਰ ਜਸੋਂ ਪ੍ਰਭ ਸਿਉ[1] ਬੋਲੈਂ।
ਜ਼ੇਵਰ ਜਬਰ ਜਵਾਹਰ ਜਰੇ।
ਬਿਬਿਧਾ ਬਹੁ ਬਨਵਾਵਨ ਕਰੇ ॥ ੧੧੫ ॥
ਬਦਲਤ ਤ੍ਰੈ ਤ੍ਰੈ ਬੇਰ ਪੁਸ਼ਾਕੀਂ।
ਪ੍ਰਭਹਿ ਸ਼ਿੰਗਾਰ ਲੈਂਹ ਮੁਦ ਝਾਂਕੀ[1]।
ਸੈਰ ਸ਼ਿਕਾਰ ਨ੍ਰਿਪ ਜਬ ਜੈਹੈ।
ਸਾਨੰਦ ਗੁਰੈਂ ਸੰਗ ਲੈ ਜੈਹੈ ॥ ੧੧੬ ॥
ਫੀਲ[1] ਪਾਲਕੀ ਅੱਸ੍ਵ[2] ਅਸ੍ਵਾਰੀ।
ਗੁਰੈਂ ਬਿਠਾਵੈ ਭੂਪ ਅਗਾਰੀ।
ਬਾਤ ਸ਼ਿਕਾਰ ਘਾਤ ਦਿਖਰੈਹੈਂ[1]।
ਕਬੀ ਬਾਗ ਕਾ ਸੈਲ ਕਰੈਹੈਂ ॥ ੧੧੭ ॥
ਕਬੀ ਗੰਗ ਤਟ ਫਿਰ ਥਿਰਿ ਤਰੀ[1]।
ਕਰਤ ਸੈਰ ਪੈਰਤ ਬਿਧਿ ਖਰੀ[1]।
ਯਾ ਬਿਧਿ ਪਰਚਿ ਸਰੁਚਿ[1] ਘਰ ਆਵੈਂ।
ਏਕ ਜਾਮ[1] ਜਬਿ ਨਿਤ ਨਿਸ ਜਾਵੈ ॥ ੧੧੮ ॥
ਮਾਤੁਲ ਜਾਇ ਗੁਰੈਂ ਤਬਿ ਲਜਾਵੈ।
ਮਾਤ ਉਭੈ ਪਿਖਿ ਸਿਖ ਹੁਲਸਾਵੈਂ।
ਸਿੱਖ ਤਬੈ ਸਬਿ ਥਿਰਿ ਗੁਰੁ ਪਾਸੈਂ।
ਪਢਿ ਰਹਿਰਾਸ ਕਰੈਂ ਅਰਦਾਸੈਂ ॥ ੧੧੯ ॥

ਦੋਹਰਾ:
ਪਟਨੇ ਹਰਿਮੰਦਰ ਵਿਖੇ,
ਯਾਂਹੀ ਤੈ ਅਬਿ ਤਾਹਿਂ।
ਏਕ ਪਹਿਰ ਨਿਸ ਬਿਤੀ ਤੈ,

[1]ਤਲੇ ਹੋਏ ਛੋਲੇ ਪੂੜੀਆਂ ਤੇ ਦੁੱਧ ਪਾਉਂਦੇ ਭਾਵ ਛਕਦੇ ਹਨ।
[1]ਇਸਤ੍ਰੀ ਪਤੀ। [2]ਸਿਦਕ ਵਾਲੇ।
[1]ਭੇਟਾ ਕਰ ਦਿੱਤੇ।
[1]ਅਨੇਕ ਤਰ੍ਹਾਂ ਦੇ।
[1]ਤਿਨਾਂ ਸਤਿਗੁਰਾਂ ਨਾਲ।
[1]ਬਹੁਤੀਆਂ ਅਮੋਲਕ (ਕਲੋਲ) ਖੇਡਾਂ ਕਰਦੇ ਹਨ।
[1]ਸਤਿਗੁਰਾਂ ਨਾਲ।
[1]ਦੇਖ ਕੇ ਅਨੰਦ ਲੈਂਦੇ ਹਨ।
[1]ਹਾਥੀ। [2]ਘੋੜੇ ਦੀ।
[1]ਸ਼ਿਕਾਰ ਦੀਆਂ ਗੱਲਾਂ ਤੇ ਦਾਅ ਵਿਖਾਉਂਦੇ ਹਨ।
[1]ਬੇੜੀ 'ਚ ਬੈਠਦੇ ਹਨ।
[1]ਚੰਗੇ ਢੰਗ ਨਾਲ ਤੁਰਦੇ ਹਨ।
[1]ਮਰਜ਼ੀ ਨਾਲ।
[1]ਪਹਿਰ।

ਸਿਖ ਰਹਿਰਾਸ ਪਢਾਹਿਂ ॥੧੨੦॥
ਚੌਪਈ:
ਰੀਤਿ ਇਹੀ ਗੁਰੁ ਘਰ ਸਦ ਰਹੀ।
ਆਇ ਸਭਾ ਮੈਂ ਜਬਿ ਗੁਰੁ ਬਹੀ[1]। — [1]ਬੈਠਦੇ ਸਨ।
ਤਬਿ ਰਹਿਰਾਸ ਗ੍ਰੰਥੀ ਪਢ ਹੈ।
ਸਬਿ ਗੁਰੂ ਗ੍ਰੰਥ ਹਜੂਰੈਂ ਖਢ ਹੈਂ[1] ॥੧੨੧॥ — [1](ਅਰਦਾਸ ਸਮੇਂ) ਖੜ੍ਹੇ ਹੁੰਦੇ ਹਨ।
ਚਲੀ ਆਤ ਮ੍ਰਯਾਦ ਆਦਿ ਇਹ।
ਜੋ ਨਹਿ ਗਹਿ ਮਤਿ ਕੂਰ ਲਖੋ ਤਿਹ[1]। — [1]ਜੋ ਗ੍ਰਹਿਣ ਨਹੀਂ ਕਰਦਾ ਤਿਸ ਦੀ ਮੱਤ ਝੂਠੀ ਜਾਣੋ।
ਫਤੇ ਚੰਦ ਕੇ ਗੁਰੁ ਨਿਤ ਖੇਲੈਂ।
ਲਰਕਨ ਯੁਤ ਅਤਿ ਆਨੰਦ ਝੇਲੈਂ[1] ॥੧੨੨॥ — [1]ਮਾਣਦੇ ਹਨ।
ਨਿਜ ਕਰ ਸੋਂ[1] ਲਾਵਤ ਫੁਲਵਾਰੀ। — [1]ਆਪਣੇ ਹੱਥ ਨਾਲ।
ਲੀਲ੍ਹਾ ਬਾਲ ਸਿੰਚ ਹੈਂ ਬਾਰੀ[1]। — [1]ਬਾਲ ਲੀਲ੍ਹਾ (ਕਰਦੇ ਹੋਏ) ਪਾਣੀ ਸਿੰਜਦੇ ਹਨ।
ਕਹੈਂ ਹਮੇਸ਼ ਰਹੈ ਮਮ ਵਾਰੀ[1]। — [1]ਬਗ਼ੀਚੀ।
ਨਹਿ ਈਹਾਂ ਜਰ[1] ਰਹੇ ਤਿਹਾਰੀ ॥੧੨੩॥ — [1]ਜੜ੍ਹ।
ਸਾਯੁਜ ਮੋਖ[1] ਤੁਮੈਂ ਮੈਂ ਦੈਹੋਂ। — [1]ਇਕ ਮੁਕਤੀ ਜੋ ਉਪਾਸ਼ਕ ਨੂੰ ਉਪਾਸ਼ਜ ਨਾਲ ਜੋੜ ਦੇਂਦੀ ਹੈ ਪਰ ਅਭੇਦਤਾ ਨਹੀਂ ਹੁੰਦੀ।
ਜਹਿਂ ਰਹਿਹੋਂ ਮੈਂ ਤੁਮੈਂ ਰਖੈਹੋਂ।
ਪੁੱਤ੍ਰ ਭਾਵ ਅਤਿ ਪ੍ਰੀਤਿ ਤਿਹਾਰੀ।
ਹੈ ਮੁਝ ਮੈਂ, ਤੁਝ ਮੈਂ ਮਮ ਭਾਰੀ ॥੧੨੪॥
ਔਰ ਪੁੱਤ੍ਰ ਨਹਿਂ ਅਬਿ ਤੁਹਿ ਦੈ ਹੈਂ।
ਹਮ ਹੀ ਪੂਤ ਤੁਮਾਰੇ ਰੈਹੈਂ।
ਮਹਿਲ ਤੁਮਾਰੇ ਜੇਤਕ ਐ ਹੈਂ।
ਇਹਾਂ ਹਮਾਰਾ ਧਾਮ[1] ਬਨੈ ਹੈ ॥੧੨੫॥ — [1]ਘਰ ਭਾਵ ਗੁਰੁਦਆਰਾ।
ਬਾਗ ਮੁਕਾਨ ਇਹਾਂ ਬਡ ਪੈ ਹੈਂ।
ਕਥਾ ਕੀਰਤਨ ਸਤਿਸੰਗ ਥੈ ਹੈ[1]। — [1]ਹੋਵੇਗੀ।
ਸੰਤ ਹੰਸ ਸਮ ਸੇਵ ਕਮੈ ਹੈਂ।
ਮੰਦਰ ਸੁੰਦਰ ਤੁੰਗਰਚੈ ਹੈਂ[1] ॥੧੨੬॥ — [1]ਉੱਚੇ ਬਣਾਉਣਗੇ।
ਇਮ ਬਾਤਨ ਕਰਿ ਦਾਤਨ ਕਈ।
ਗਾਡ ਧਰਾ ਬਗੀਆ ਮੈ ਦਈ[1]। — [1]ਬਾਗ਼ ਦੀ ਧਰਤੀ 'ਚ ਗੱਡ ਦਿੱਤੀ।
ਸੁਸਕ ਕਰੌਂਦੇ ਕੀ ਥੀ ਸੋਈ[1]। — [1]ਕਰੌਂਦੇ ਬ੍ਰਿੱਛ ਦੀ ਉਹ ਸੁੱਕੀ ਦਾਤਣ ਸੀ।
ਬਾਰਹਿਂ ਮਾਸ ਫਲੈ ਇਮ ਗੋਈ[1] ॥੧੨੭॥ — [1]ਕਿਹਾ।
ਦੰਪਤਿ ਸੁਨਿ ਉਨਿ ਕੇ ਬਹੁਧਾ ਬਚ।
ਰੋਖ ਦੋਖ ਬਿਨ ਮਾਨਤ ਸਬਿ ਸਚ।
ਜਿਤਕ ਭਵਿੱਖਤ ਬਚਨ ਉਚਾਰੇ।
ਸਹੀ ਤਹਾਂ ਅਬਿ ਪਿਖਿਅਤ ਸਾਰੇ ॥੧੨੮॥
ਦਾਤਨ ਕੇਰ ਕਰੌਂਦਾ ਭਯੋ।

| | |
|---|---|
| ਬਾਰਹਿਂ ਮਾਸ ਫਲਤ ਨਿਰਖਯੋ[1]। | [1]ਦੇਖਿਆ ਹੈ। |
| ਫਤੇ ਚੰਦ ਕੀ ਸੰਤਤਿ ਨਾਂਹੀ। | |
| ਤੌ ਭੀ ਰਚਨਾ ਤਹਿਂ ਬਡ ਆਹੀ ॥੧੨੯॥ | |
| ਸੰਤ ਨਿਰਮਲੇ ਸੇਵ ਕਮੈ ਹੈਂ। | |
| ਰਚਨਾ ਦਿਨ ਪ੍ਰਤਿ ਅਧਿਕ ਬਢੈ ਹੈਂ। | |
| ਭੂਪਨ ਸੇ[1] ਮੰਦਰ ਸਜਵਾਏ। | [1]ਰਾਜਿਆਂ ਵਰਗੇ। |
| ਝਾੜ[1] ਫਨੂਸਨ[2] ਲੌ ਮੁਦ ਦਾਏ ॥੧੩੦॥ | [1]ਝਾੜ-ਬੂਟੇ ਦੀ ਸ਼ਕਲ ਦਾ ਫਾਨੂਸ ਜਾਂ ਦੀਵਿਆਂ ਦਾ ਸਮੂੰਹ। [2]ਫਾਨੂਸ-ਢੋਲ ਦੀ ਸ਼ਕਲ ਦਾ ਬਰੀਕ ਬਸਤ੍ਰ ਨਾਲ ਮੜ੍ਹਿਆ ਦੀਪਕ ਦਾਨ। |
| ਬਾਗ ਲਗਾਯੋ ਬਡ ਚੌਫੇਰੇ। | |
| ਤਾਲ[1] ਤਮਾਲ ਰਸਾਲ[2] ਉਚੇਰੇ। | [1]ਬ੍ਰਿੱਛ। [2]ਅੰਬ। |
| ਦਾੜੂ[1] ਆੜੂ ਪਨਸ[2] ਅਲੂਚੇ। | [1]ਅਨਾਰ। [2]ਕਟਹਰ ਬ੍ਰਿੱਛ। |
| ਆਮਰੂਦ ਅੰਗੂਰ ਸਰੂਚੇ[1] ॥੧੩੧॥ | [1]ਇੱਛਾ ਅਨੁਸਾਰ। |
| ਸੰਗਤਰੇ ਨਿੰਬੂ ਗਲਗਲੈਂ। | |
| ਲੀਚੀ ਬੇਰੀ ਸਬ ਤਰੁ ਭਲੈਂ। | |
| ਫੈਲੇ ਫੂਲੇ ਫਬੇ ਅਪਾਰੈਂ। | |
| ਝੁਕੇ ਮਨੋ ਗੁਰੁ ਤਈਂ ਜੁਹਾਰੈਂ[1] ॥੧੩੨॥ | [1]ਨਮਸਕਾਰ ਕਰਦੇ ਹਨ। |
| ਗੇਂਦਾ ਗੁਲ[1] ਗੁਲਾਬ ਗੁਲਬਾਸਾ[2]। | [1]ਫੁੱਲ। [2]ਅੱਬਾਸ ਦੇ ਫੁੱਲ। |
| ਥਿਰੇ ਰਹਿਤ ਸਦ ਸਹਿਤ ਸੁਵਾਸਾ[1]। | [1]ਚੰਗੀ ਵਾਸ਼ਨਾ ਸਹਿਤ। |
| ਕੇਲਾ ਏਲਾ[1] ਸੇਉ ਸਪਾਰੀ। | [1]ਇਲਾਇਚੀ। |
| ਚੰਪਾ ਜੁਹੀ[1] ਕੇਵਰਾ ਚਾਰੀ[2] ॥੧੩੩॥ | [1]ਇਕ ਤਰ੍ਹਾਂ ਦੀ ਚੰਬੇਲੀ। [2]ਸੁੰਦਰ ਕਿਉੜਾ। |
| ਰਾਇ ਬੇਲ[1], ਚੰਬੇਲੀ, ਜੂਹੀ। | [1]ਰਾਜ ਵੱਲੀ-ਮੋਤੀਏ ਦੀ ਜਾਤੀ ਦੀ ਇਕ ਵੇਲ ਜਿਸ ਨੂੰ ਚਿੱਟੇ ਫੁੱਲ ਲਗਦੇ ਹਨ। |
| ਹਾਰ ਸ਼ਿੰਗਾਰ[1], ਮੋਤੀਆ, ਸੂਹੀ[2]। | [1]ਇਕ ਬ੍ਰਿੱਛ ਜਿਸ ਦੇ ਸੁਗੰਧੀ ਵਾਲੇ ਚਿੱਟੇਰੰਗ ਦੇ ਫੁੱਲ ਹੁੰਦੇ ਹਨ, ਡੰਡੀ ਸੁਨਹਿਰੀਰੰਗ ਦੀ ਹੁੰਦੀ ਹੈ ਜਿਸ ਤੋਂ ਬਸਤ੍ਰਰੰਗੇ ਜਾਂਦੇ ਹਨ। [2]ਕੁਸੁੰਭੀਰੰਗੇ ਫੁੱਲ। |
| ਬੇਲ ਰਵੇਲ ਆਦਿ ਹੈਂ ਜੇਤੀ। | |
| ਤਰੁਨ ਪਰੁਨ ਪਰ[1] ਫੈਲੀ ਤੇਤੀ ॥੧੩੪॥ | [1]ਬ੍ਰਿੱਛਾਂ ਦੇ ਪੱਤਿਆਂ ਤੇ। |
| ਝੂਲਤ ਝੁਕੀ ਜੁ ਲੇਤ ਹੁਲਾਰੈਂ। | |
| ਜਨੁ ਆਪਨ ਪੌ ਗੁਰੁ ਪਰ ਵਾਰੈਂ[1]। | [1]ਜਾਣੋ ਆਪਣੇ ਆਪ ਨੂੰ ਗੁਰਾਂ ਤੋਂ ਵਾਰਦੀਆਂ ਹਨ। |
| ਫੂਲ ਅਤੂਲ[1] ਸੁਗੰਧੀ ਭਰੇ। | [1]ਬਹੁਤੇ। |
| ਡਾਰਤ[1], ਪੂਜਨ ਜਨੁ ਗੁਰੁ ਕਰੇਂ ॥੧੩੫॥ | [1]ਸੁੱਟਦੀਆਂ ਹਨ। |
| ਫੁਲਵਾਰੀ ਗੁਲਜ਼ਾਰ[1] ਸੁਹਾਵੈ। | [1]ਖਿੜੀ ਹੋਈ। |
| ਮਨੋ ਨਜ਼ਾਰਾ ਗੁਰਹਿਂ ਦਿਖਾਵੈ। | |
| ਗੁਰੁ ਸਥਾਨ ਜਨੁ ਆਨੰਦ ਗੋਭੈਂ[1]। | [1]ਅਨੰਦ ਦੀਆਂ ਲਗਰਾਂ। |
| ਪਿਖਿ ਸੁਰ ਨਰ ਮੁਨਿ ਜਨ ਮਨ ਲੋਭੈਂ ॥੧੩੬॥ | |
| ਸਬਿ ਛਬਿ ਸਾਰਦ[1] ਸਕੈ ਨ ਗਾਈ। | [1]ਸਰੁਸਤੀ। |
| ਜਿਹ ਪਿਖਿ ਨੰਦਨ ਬਨ[1] ਸ਼ਰਮਾਈ। | [1]ਇੰਦ੍ਰ ਦਾ ਬਾਗ। |

| | |
|---|---|
| ਬ੍ਰਿੰਦਾ ਬਨ ਜਿਮ ਕ੍ਰਿਸ਼ਨ ਚਰਿੱਤ੍ਰ। | |
| ਕੀਨ ਤੈਸ ਗੁਰੁ ਤਹਾਂ ਪਵਿੱਤ੍ਰ ॥੧੩੭॥ | |
| ਕ੍ਯੋਂ ਨਹਿਂ ਵਹਿ ਉਪਬਨ[1] ਅੱਸ ਸੋਹੈ। | [1]ਬਗ਼ੀਚਾ। |
| ਲਾਯੋ ਜੋ ਗੁਰੁ ਨਿਜ ਕਰ ਸੋਂ[1] ਹੈ। | [1]ਆਪਣੇ ਹੱਥਾਂ ਨਾਲ। |
| ਨ੍ਰਿਪਰਾਨੀ ਦੰਪਤਿ ਅਤਿ ਪ੍ਰੇਮੀ। | |
| ਭਗਤਿ ਅਨੰਨਜ[1] ਅਵਿਰਰਲ[2] ਸਨੇਮੀ[3] ॥੧੩੮॥ | [1]ਆਪਣੇ ਇਸ਼ਟ ਤੋਂ ਬਿਨਾ ਦੂਜੇ ਨੂੰ ਨਾ ਮੰਨਣ ਵਾਲਾ। [2]ਵਿੱਥ ਤੋਂ ਬਿਨਾ। [3]ਨੇਮ ਵਾਲੇ। |
| ਸੰਤਤਿ[1] ਰਾਜ ਨਹੀਂ ਜਿਨਿ ਚਾਹਾ। | [1]ਉਲਾਦ। |
| ਕੇਵਲ ਪ੍ਰਭੁ ਪਦ ਨੇਮ ਨਿਬਾਹਾ। | |
| ਪੂਰਨ ਸਿੱਖ ਗੁਰੂ ਜਹਿਂ ਮਿਲੈਂ। | |
| ਕ੍ਯੋਂ ਨ ਪ੍ਰਮੋਦਦ ਅਸ ਗੁਲ ਖਿਲੈਂ[1] ॥੧੩੯॥ | [1]ਕਿਉਂ ਨ ਬਹੁਤਾ ਅਨੰਦ ਦੇਣ ਵਾਲੇ ਐਸੇ ਫੁੱਲ ਖਿੜਨ। |
| ਪਾਂਚ ਬਰਸ ਸਤਿਗੁਰੁ ਤਹਿਂ ਖੇਲੇ। | |
| ਦੰਪਤਿ ਪਿਤ ਸੁਖ ਮੈਂ ਅਤਿ ਝੇਲੇ[1]। | [1]ਇਸਤ੍ਰੀ ਪਤੀ। (ਸਤਿਗੁਰਾਂ ਦੇ ਮਾਤਾ) ਪਿਤਾ (ਹੋ ਕੇ) ਬਹੁਤੇ ਸੁਖ ਵਿੱਚ ਮਿਲੇ। |
| ਨਿਜ ਕਰ ਸੈਂ ਬਹੁ ਬਿੰਜਨ[1] ਰਾਨੀ। | [1]ਭੋਜਨ। |
| ਕਰਿ ਤਯਾਰ ਅਚਵਾਇ[1] ਮਹਾਨੀ ॥੧੪੦॥ | [1]ਛਕਾਉਂਦੀ ਹੈ। |
| ਭੂਸ਼ਨ ਬਸਨ[1] ਅਨੇਕ ਪ੍ਰਕਾਰੈਂ। | [1]ਗਹਿਣੇ ਤੇ ਬਸਤ੍ਰ। |
| ਰਤਨ ਜਟਿਤ ਕੰਚਨ ਕੇ ਭਾਰੈਂ। | |
| ਪਹਿਰਾਵਤ ਧਰਿ ਪ੍ਰੇਮ ਅਤੈਹੈ[1]। | [1]ਬਹੁਤਾ। |
| ਕਰਤ ਪਯਾਰ ਪੁਨ ਪੁਨ ਪਿਖਿ ਤੈਹੈ[1] ॥੧੪੧॥ | [1]ਤਿਨਾ (ਸਤਿਗੁਰਾਂ) ਨੂੰ। |
| ਸ੍ਵੈਯਾ: | |
| ਦੰਪਤਿ ਏਕ ਸਮੈਂ ਗਿਨਤੀ[1] | [1]ਵਿਚਾਰ। |
| ਕਰਿ ਕੈ, ਬਿਨਤੀ ਗੁਰੁ ਪੈ ਇਮ ਪ੍ਰਾਹੀ[1]। | [1]ਕਹੀ। |
| ਹੇ ਪ੍ਰਭੁ ਜਾਵਨ ਹੇਤ ਪੰਜਾਬ | |
| ਚਹੌਂ ਤੁਮ, ਤੌ ਹਮ ਕੈਸ ਜਿਵਾਹੀ[1]। | [1]ਕਿਵੇਂ ਜੀਵਾਂਗੇ। |
| ਦੇਹੁ ਅਲੰਬ[1] ਇਹਾਂ ਹਮ ਕੋ ਕਿਛੁ, | [1]ਆਸਰਾ। |
| ਕੈ ਨਿਜ ਸੰਗ ਲਵਾਇ ਲਿਜਾਹੀਂ[1]। | [1]ਨਾਲ ਲੈ ਕੇ ਚਲੋ। |
| ਯੌਂ ਕਹਿ ਕੈ ਜਲ ਨੈਨ ਬਹਾਇ, | |
| ਲਏ ਗੁਰੁ ਗੋਦ ਲਗਾ ਉਰ ਮਾਹੀ[1] ॥੧੪੨॥ | [1]ਗਲ ਨਾਲ ਲਾ ਲਏ। |
| ਪੇਖਿ ਪ੍ਰੇਮ ਸਨੇਮ ਤਿਨੈਂ ਗੁਰੁ, | |
| ਦੀਨ ਨਿਜੰ[1] ਤਰਵਾਰ ਕਟਾਰੀ। | [1]ਆਪਣੀ। |
| ਪੋਸ਼ਸ਼[1] ਲਾਹਿ ਦਈ ਪਨਹੀ ਯੁਤ[2], | [1]ਪੁਸ਼ਾਕ। [2]ਜੁੱਤੀ ਸਣੇ। |
| ਯਾਹਿ ਲਖੋ ਮਮ ਰੂਪ ਉਦਾਰੀ। | |
| ਗ੍ਰੰਥ ਗੁਰੂ ਪਰ ਕੈ ਹਸਤਾਖਰ[1], | [1]ਦਸਖ਼ਤ ਕਰਕੇ। |
| ਪੂਜਨ ਮਾਨਨ ਹੇਤ ਉਚਾਰੀ। | |
| ਭੋਗ ਲਗਾਹੁ ਤੁ ਮੈਂ ਲਰਕਯੋਂ ਮਧ, | |
| ਐਂਹੁ ਸੁ ਦੇਹੁਂ ਤੁ ਮੈਹੁਂ ਦਿਖਾਰੀ ॥੧੪੩॥ | |

ਫੇਰ ਅਯੋ ਚਲ ਕੈ ਪੁਰ ਆਨੰਦ,
ਸਾਨੰਦ ਬਾਤ ਸਖਯਾਤ[1] ਜਿ ਚੈਹੋ। — [1]ਪ੍ਰਤੱਖ ਗੱਲ ਕਰਨੀ।
ਮੋ ਮਨ ਮਾਹਿਂ ਸਦਾ ਬਸਹੁ ਤੁਮ,
ਸਾਯੁਜ ਮੋਖ[1] ਸੁ ਅੰਤਹਿ ਦੈਹੋਂ। — [1]ਬਿਸ੍ਰਾਮ ੪੪ ਦੇ ਅੰਕ ੧੨੪ ਦੀ ਟਿੱਪਣੀ।
ਸੰਤਤਿ ਰਾਜ ਸਦਾ ਜਿ ਚਹੌ,
ਤਬਿ ਦੈਂਹੁ ਅਬੈ ਪਰ ਮੋਖ ਨ ਪੈਹੋ।
ਭੂਪ ਕਹਯੋ ਭਗਤੀ ਨਿਜ ਦੇਹੁ,
ਪਦਾਰਥ ਕੂਰ ਜਗੱਤ ਨ ਚੈਹੋਂ ॥ ੧੪੪ ॥
ਲੈ ਬਖਸ਼ੀਸ਼[1] ਗੁਰੂ ਜਗਦੀਸਹਿ — [1]ਬਖ਼ਸ਼ਿਸ਼ (ਸ਼ਸਤ੍ਰਾਂ ਬਸਤ੍ਰਾਂ ਦੀ)।
ਤੈ, ਨਿਜ ਮੰਦਰ ਅੰਦਰ ਥਾਪੀ[1]। — [1]ਸਜਾ ਕੇਰੱਖੀ।
ਦੰਪਤਿ ਪੂਜਤ ਤਾਂਹਿ ਨਿਤਾਪ੍ਰਤਿ,
ਸੇਵ ਕਰੈਂ ਗੁਰੁ ਮੰਤ੍ਰ ਜਾਪੀ।
ਮਾਤ ਉਭੈ ਯੁਤ ਬਾਰ ਕਈ,
ਸਭ ਕੋ ਪਰਸ਼ਾਦ ਕਰਯੋ ਘਰ ਆਪੀ।
ਤੇਵਰ ਜ਼ੇਵਰ ਭੇਟ ਦਏ ਬਹੁ,
ਸਿੱਖ ਮਸੰਦਨ ਤਾਇਂ ਅਮਾਪੀ[1] ॥ ੧੪੫ ॥ — [1]ਬਹੁਤੇ।
ਤੌਂ ਲਗ ਧਾਵਨ[1] ਧਾਇ ਗਯੋ, — [1]ਹਲਕਾਰਾ।
ਪੁਰਿ ਆਨੰਦ ਮੈਂ ਪਤੀਆ ਪਹੁੰਚਾਈ।
ਨੌਮ ਗੁਰੂ ਪਢ ਕੈ ਸੁਧ ਲੈ[1], — [1]ਖ਼ਬਰ ਜਾਣ ਕੇ।
ਮੁਦ ਹ੍ਵੈ ਬਰ ਦੀਨ ਤਿਸੈ[1] ਸੁਖਦਾਈ। — [1]ਤਿਸ ਹਲਕਾਰੇ ਨੂੰ।
ਔਰ ਬ੍ਰਿਤੰਤ ਬਿਅੰਤ ਗੁਰੂ
ਭਗਵੰਤ, ਸੁਤੰਤ ਸੁਨਯੋ ਮਨ ਲਾਈ।
ਸਾਨੰਦ ਆਪ ਲਿਖਿਓ ਗੁਰੁ ਹੈ,
ਫਿਰ ਬੰਦਨ ਕੈ ਪਗ ਮਾਤਹਿ ਤਾਈਂ ॥ ੧੪੬ ॥
ਪਜਾਰ ਸ੍ਰੀ ਸੁਤ[1] ਸੇਵਕ ਸਿੱਖ, — [1]ਸੋਹਣੇ ਪੁੱਤ੍ਰ ਨੂੰ ਪਿਆਰ।
ਮਸੰਦਨ ਤਾਇਂ ਖੁਸ਼ੀ ਮਮ ਥੀਓ[1]। — [1]ਹੋਵੇ।
ਆਵਹੁ ਲਾਵਹੁ ਦੇਰ ਨਹੀ,
ਜਿਮ ਸਾਹਿਬਜ਼ਾਦਾ ਕਹੇ ਤਿਮ ਕੀਓ।
ਧਾਵਨ ਪਾਇ ਬਿੰਦਾ ਗੁਰ ਤੈ, ਪੁਰ ਤੈ[1] — [1]ਸ਼ਹਿਰ ਤੋਂ।
ਤੁਰਤੈ[1] ਤੁਰ ਕੈ ਮਗ ਲੀਓ। — [1]ਛੇਤੀ।
ਗੌਨ ਕਰਯੋ[1] ਸਮ ਪੈਨ ਅਯੋ, — [1]ਚੱਲਿਆ।
ਪਟਨੇ ਗੁਰ ਭੌਨ[1] ਸੁ ਪੱਤਰ ਦੀਓ ॥ ੧੪੭ ॥ — [1]ਘਰ।
ਮਾਤ ਸੁ ਪਾਤੀ[1] ਪਢੀ ਮੁਦ ਦਾਤੀ[2], — [1]ਚਿੱਠੀ। [2]ਅਨੰਦ ਦੇਣ ਵਾਲੀ।
ਠਰੀ ਤਬਿ ਛਾਤੀ ਸੁ ਨਾਤੀ[1] ਬੁਲਾਯੋ। — [1]ਪੋਤੇ ਨੂੰ।
ਸੇਵਕ ਸਿੱਖ ਮਸੰਦਨ ਕੋ,
ਹਿਤ ਹੋਵਨ ਤਜਾਰ ਉਚਾਰ ਸੁਨਾਯੋ।

ਧਾਵਨ ਕੋ ਦਸਮੇਸ਼ ਪੁਛਜੋ,
ਗੁਰੁ ਔ ਪੁਰਿ ਕੋ ਉਨਿ ਹਾਲ ਸੁਨਾਯੋ।
ਗੰਗ ਸਮਾਨ ਸਤੱਦ੍ਰਵ[1] ਹੈ,
[1]ਸਤਿਲੁਜ (ਦਰਿਆ)।
ਗਿਰ ਪਾਂਤਿ[1] ਸੁਹਾਤ ਦੁਤੀ ਦਿਸ ਭਾਯੋ ॥੧੪੮॥
[1]ਪਹਾੜਾਂ ਦੀਆਂ ਕਤਾਰਾਂ।
ਮਾਤ ਮਹੂਰਤ ਕੀਨ ਸੁਧਾਵਨ*,
*ਮਹੂਰਤ ਸੋਧਨ ਬਾਰੇ ਦੇਖੋ ਬਿਸ੍ਰਾਮ ੧੨ ਦੇ ਅੰਕ ੯ ਦੇ * ਨਿਸ਼ਾਨ ਦੀ ਪੈਰ ਟੂਕ।
ਜਾਵਨ ਹੇਤ ਪੰਜਾਬ ਦਿਸੌਂ ਹੈਂ[1]।
[1]ਤਰਫ।
ਆਵਤ ਭੇ ਸੁਨ ਕੈ ਸਬਿ ਸੇਵਕ,
ਰੰਕ ਧਨੀ ਨਰ ਨਾਰਿ ਤਦੌਂ ਹੈਂ।
ਰਾਖਨ ਕੇ ਹਿਤ ਕੀਨ ਉਪਾਵ,
ਅਨੇਕਹਿਂ ਭਾਂਤਿ ਸੁ ਬਾਤ ਰਚੌਂ ਹੈਂ।
ਜਾਨ ਬਨੈ ਅਬਿ ਮਾਤ ਕਹਜੋ ਜਬਿ,
ਪੀਤ[1] ਭਏ ਸਬਿ ਕੇ ਮੁਖ ਤੌਂ ਹੈਂ[2] ॥੧੪੯॥
[1]ਪੀਲੇ। [2]ਤਦੋਂ।
ਸੇਠ ਜਗੱਤਰੁ ਦੱਤ ਦਿਜੇਸ,
ਫਤੇ ਸਸਿ, ਜੈਤਹਿ ਲੌਂ ਬਲ ਲਾਏ।
ਕੀਨ ਨਿਮੰਤਨ[1] ਏਕ ਇਕੋ ਦਿਨ,
[1]ਨਿਉਂਦੇ, ਭੰਡਾਰੇ।
ਆਪਨ ਆਪਨ ਧਾਮ ਲਿਜਾਏ।
ਭੇਟ ਦਈ ਬਿਬਿਧਾ ਗੁਰੁ ਮਾਤਹਿ,
ਦਾਸ ਮਸੰਦ ਸਬੈ ਪਹਿਨਾਏ।
ਮਾਤ ਜਥੋਚਿਤ[1] ਭੀ ਬਖਸ਼ੇ,
[1]ਜਥਾ ਜੋਗ।
ਸਿਰਪਾਉ ਪ੍ਰਸ਼ਾਦ ਜੁ ਯਾਦ ਰਖਾਏ ॥੧੫੦॥
ਸੰਗਤਿ ਦੇਸ ਗਰਾਮਨ ਤੈ
ਪੁਰਿ ਤੈ, ਸੁਨ ਕੇ ਗੁਨ ਕੈ ਸਬਿ ਆਏ।
ਲਾਗ ਅੰਬਾਰ[1] ਗਏ, ਜ਼ਰ ਜ਼ੇਵਰ
[1]ਢੇਰ।
ਚੈਲ[1], ਅਮੋਲ ਅਤੋਲ ਤਦਾਂਏ।
[1]ਸੋਨੇ ਦੇ ਗਹਿਣਿਆਂ ਤੇ ਬਸਤ੍ਰਾਂ ਦੇ।
ਕਾਂਹਿ ਸਜੰਦਨ[1] ਪੀਨਸ[2], ਬਾਜ
[1]ਰਬ। [2]ਪਾਲਕੀ।
ਸ ਸਾਜ[1] ਦਰਾਜ[2] ਭਲੇ ਅਰਪਾਏ।
[1]ਘੋੜੇ, ਸਣੇ ਸਾਜਾਂ ਦੇ। [2]ਬਹੁਤੇ।
ਬਜਾਕੁਲ ਹੋਇ ਰਹੇ ਸਬਿ ਕੇ ਮਨ,
ਨੈਨਨ ਤੈ ਜਲ ਐਨ ਬਹਾਏ ॥੧੫੧॥
ਸਾਹਬਜ਼ਾਦੇ ਕਹਜੋ ਬਹਲਾਂ[1] ਰਥ
[1]ਬੈਲ ਗੱਡੀਆਂ।
ਜੋਰਹੁ, ਤੋਰਹੁ ਡੋਰਹੁਂ[1] ਤਾਂਈ।
[1]ਡੋਲਿਆਂ ਨੂੰ।
ਮਾਤੁਲ ਮਾਨ ਅਸ੍ਬਾਬ ਲਦਾਇ,
ਚਲਾਇ ਦਏ ਸਕਟੇ ਸਹਿਸਾਈ[1]।
[1]ਮਾਮਾ ਜੀ ਨੇ ਸਾਹਿਬਜ਼ਾਦੇ (ਦਾ ਹੁਕਮ) ਮੰਨ ਕੇ ਸਮਾਨ ਲਦਵਾ ਕੇ ਗੱਡੇ ਛੇਤੀ ਤੋਰ ਦਿੱਤੇ।
ਸਜੰਦਨ ਮਾਤ ਬਡੀ, ਲਘੁ ਡੋਰਹਿ[1],
[1]ਛੋਟੇ ਮਾਤਾ ਜੀ ਡੋਲੇ ਵਿੱਚ।
ਪਾਲਕੀ ਮਾਹਿਂ ਚਢੇ ਜਗ ਸਾਂਈ[1]।
[1]ਸਾਹਿਬਜ਼ਾਦਾ ਜੀ।
ਮਾਤੁਲ ਆਦਿ ਅਸ੍ਵੱਰ ਭਏ ਅੱਸ੍ਵ[1],
[1]ਘੋੜੇ ਤੇ।

ਟਹਲਨਿ ਬਹਲਨਿ ਮਾਂਹਿ ਚਢਾਂਈਂ ॥੧੫੨॥

ਕਬਿੱਤ:

ਵਾਸੀ ਪੁਰਿ ਪਟਨੇ ਕੈ ਪਾਇ ਕੈ ਉਦਾਸੀ ਉਰਿ,
ਗੁਰੁ ਸੋਂ ਚਲੈ ਹੈਂ[1] ਕੈਹੈਂ[2] ਧੁਰ ਪਹੁੰਚਾਏ ਹੈਂ। — [1]ਗੁਰਾਂ ਦੇ ਨਾਲ ਚਲਾਂਗੇ। [2]ਕਹਿੰਦੇ ਹਨ।
ਨਰ ਨਾਰਿ ਬ੍ਰਿੱਧ ਬਾਲ ਜੁਵਾ ਜੁਰ ਕੈ[1] ਬਿਸਾਲ, — [1]ਇਕੱਠੇ ਹੋ ਕੇ।
ਮੰਦ-ਭਾਗ ਭਏ ਆਜ ਆਪਸ ਮੈ ਗਾਏ ਹੈਂ।
ਔਧ[1] ਤਜਿ ਰਾਮ ਬਨ ਬ੍ਰਿਜ ਤੈ[2] ਕ੍ਰਿਸ਼ਨ ਜਨੁ, — [1]ਅਜੁੱਧਿਆ। [2]ਬ੍ਰਿੰਦਾਬਨ ਤੋਂ।
ਚਾਲੇ ਗੁਰੁ ਪਟਨੇ ਤੇ ਦੇਖੀਏ ਤਥਾਏ[1] ਹੈਂ। — [1]ਤਿਵੇਂ ਹੀ।
ਆਕਲ ਅਨਾਕਲ ਬਿਜਾਕੁਲ ਭਏ ਹੈਂ ਸਬਿ
ਪਾਕਲ, ਨ ਸਾਕੈਂ ਤਾਂ ਕੈ ਸਾਂਕਲ ਲਗਾਏ ਹੈਂ[1] ॥੧੫੩॥ — [1]ਅਕਲ ਵਾਲੇ ਤੇ ਬਿਨਾ ਅਕਲ ਤੋਂ ਸਾਰੇ ਘਬਰਾਹਟ ਵਿੱਚ ਆ ਕੇ ਪਾਗ਼ਲ ਹੋ ਗਏ ਹਨ। (ਸਿਰਫ) ਉਹਨਾਂ ਦੇ ਸੰਗਲ ਨਹੀਂ ਲਗਾ ਸਕਦੇ।

ਮਾਤੁਲ ਕ੍ਰਿਪਾਲ ਲੌ ਸਿਆਨੇ ਸਿੱਖ ਜੇ ਪੁਰਾਨੇ,
ਚਹਿਤ ਫਿਰਾਨੇ[1] ਸੋ ਤੋ ਫਿਰਤ ਫਿਰਾਏ ਨਾ[2]। — [1]ਮੋੜਨਾ। [2](ਪਰ) ਉਹ ਤਾਂ ਮੋੜੇ ਮੁੜਦੇ ਨਹੀਂ।
ਨੈਨ ਜਲ ਜਾਤਨ ਤੈ ਐਨ ਜਲ ਜਾਤਿ[1], — [1]ਨੇਤ੍ਰ ਕੰਵਲਾਂ ਤੋਂ ਚੰਗੀ ਤਰ੍ਹਾਂ ਪਾਣੀ ਜਾ ਰਿਹਾ ਹੈ।
ਬੈਨ ਚੈਨ[1] ਬਿਨ ਕੈਹੈਂ ਘਰ ਪੁਰਿ ਹਮੇਂ ਭਾਏ ਨਾ। — [1]ਸ਼ਾਂਤੀ।
ਸੰਗ ਹਮ ਜੈ ਹੈਂ ਨਾ ਸੰਤੈਹੈਂ[1] ਕੈਹੈਂ ਕਾਂਹਿ ਕੁਛ, — [1]ਕਸ਼ਟ ਨਹੀਂ ਦਿਆਂਗੇ।
ਦਰਸ਼ਨ ਪੈਹੈਂ ਤੇ ਬਜੋਗ[1] ਦੁਖ ਪਾਏ ਨਾ। — [1]ਵਿਛੋੜੇ ਦਾ।
ਜਾਏਂ ਹਟ ਪਟਨੇ ਨ ਖਟਨੇ ਸਿਧਾਂਏਂ ਕਿਤ[1], — [1]ਤਾਂ ਕਮਾਈ ਕਰਨ ਲਈ ਕਿਤੇ ਨਹੀਂ ਜਾਵਾਂਗੇ।
ਕਟਨੇ ਜੋ ਦਿਨ ਕਿਨ ਪ੍ਰਭ ਪੈ ਕਟਾਏ ਨਾ[1] ॥੧੫੪॥ — [1]ਕਿਉਂ ਨ ਪ੍ਰਭੂ ਦੇ ਪਾਸ ਕੱਟੀਏ।
ਮਾਤੁਲਾਦਿ ਐਸੇ ਸੁਨਿ ਉਨਿ ਕੈ ਪ੍ਰੇਮ ਗੁਨਿ,
ਆਪ ਕੋ ਧਿਕਾਰੈਂ ਪੁਨਿ ਧੁਨਿ[1] ਨਾ ਅਗੈ ਕਹੈਂ। — [1]ਅਵਾਜ਼।
ਤਜੋਂ ਹੀ ਮਾਤਾ ਗੁਜਰੀ ਜੀ ਨਾਨਕੀ ਜੀ ਨਾਰਿਨ ਕੋ,
ਟਾਰਿਨ ਅਨੇਕਧਾ[1] ਸਿਧਾਰਨ ਮਗੈ ਚਹੈਂ[2]। — [1]ਅਨੇਕ ਤਰ੍ਹਾਂ ਟਾਲਦੇ ਹਨ। [2]ਰਸਤੇ ਜਾਣਾ ਚਾਹੁੰਦੇ ਹਨ।
ਵੈ ਤੋ ਸਬਿ ਬਾਰਿ ਬਾਰ ਕੌਰ ਓਰ ਹੀ ਨਿਹਾਰ[1], — [1]ਸਾਹਿਬਜ਼ਾਦੇ ਵਲ ਦੇਖਦੇ ਹਨ।
ਕਹਤ ਪੁਕਾਰ ਕਬਿ ਫੇਰ ਯੇ ਪਗੇ ਗਹੈਂ[1]। — [1]ਚਰਨ ਫੜਾਂਗੇ।
ਮੂਰਤੈਂ ਪ੍ਰੇਮ ਕੀ ਕੈ ਸੂਰਤੈਂ ਸੁ ਨੇਮ ਕੀ[1], — [1]ਚੰਗੇ ਨੇਮ ਦੀਆਂ ਸ਼ਕਲਾਂ।
ਕੈ ਪੂਰਤੈਂ ਸੁਖੇਮ ਕੀ[1], ਗਰੂਰ ਤੈ ਭਗੈਂ ਵਹੈਂ[2] ॥੧੫੫॥ — [1]ਮੁਕਤੀ ਪ੍ਰਾਪਤ ਕਰਨ ਵਾਲੀਆਂ। [2]ਹੰਕਾਰ ਤੋਂ ਉਹ ਭਜਦੀਆਂ ਹਨ।
ਹੇਰਿ ਹਠ ਸਾਚੇ ਉਨਿ ਕੇਰ ਸਾਚੇ ਗੁਰੁ ਗੁਨਿ[1], — [1]ਵਿਚਾਰ ਕੇ।
ਪ੍ਰੇਰ ਨਿਜ ਮਾਯਾ ਪੁਨ ਭਰਮਾਯਾ ਮਨ ਹੈ।
ਆਏ ਘਰ ਯਾਦ ਤਿਨੈਂ ਮਰਯਾਦ ਪਾਲ ਇਨੈਂ[1], — [1]ਮ੍ਰਯਾਦਾ ਪਾਲਣ ਵਾਲੇ ਕਲਗੀਧਰ ਜੀ ਨੇ ਇਨ੍ਹਾਂ ਨੂੰ।
ਆਸਿਖ[1] ਅਸੀਸ ਛਿਨੈਂ ਤਾਂਹੀਂ ਦਈ ਗਨ ਹੈਂ। — [1]ਅਸ਼ੀਰਵਾਦ।
ਕਰਿ ਕਰਿ ਬੰਦਨ ਚਲੇ ਹੈਂ ਨਿਜ ਘਰ ਘਰ,
ਗੁਨ ਗਨ[1] ਗੁਰੁ ਕੇ ਰਟੱਤ[2] ਸਬਿ ਜਨ ਹੈਂ। — [1]ਬਹੁਤੇ। [2]ਉਚਾਰਦੇ ਹਨ।
ਠਾਂਢ ਰਹਯੋ ਦੱਤ ਕੋ ਸੁਮੱਤਿ ਹੇਰਿ ਕਹਯੋ ਗੁਰੁ,
ਧਯਾਨ ਮਾਂਹਿ ਨਿਤ ਤੋਹਿ ਹੋਹਿਂ ਦਰਸ਼ਨ ਹੈਂ ॥੧੫੬॥
ਤਬਿ ਹੀ ਨੁਵਾਬ ਨੈ ਸ਼ਿਤਾਬ[1] ਗੁਰੁ ਗਹੇ ਪਗ, — [1]ਛੇਤੀ।

ਬੋਲੇ ਜਬਿ ਸਿਜਦਾ ਨਿਵਾਜ ਪਢਿ ਕਰਸੈਂ[1]। — [1]ਨਮਸ਼ਕਾਰ ਕਰੇਂਗਾ।
ਮਾਂਗ ਹੈਂ ਦੁਆਇ ਤਬਿ ਆਇ ਮੈਂ ਦਰਸ ਦੈਂਹੁ,
ਜੈਤ ਕੋ ਸੁਨਾਯੋ ਤੂੰ ਭੀ ਪੈਹੈਂ ਧ੍ਯਾਨ ਧਰਸੈਂ[1]। — [1]ਧਿਆਨ ਧਰੇਂਗਾ ਤਾਂ (ਦਰਸ਼ਨ) ਪਾ ਲਵੇਂਗਾ।
ਫਤੇ ਸਸਿ ਹੂੰ ਕੋ ਕਹ੍ਯੋ ਵਸਿ ਮੈਂ ਤਿਹਾਰੇ ਸਦ,
ਤੁਮਰੋ ਪ੍ਰੇਮ ਨੇਮ ਸਬਹੂੰ ਤੇ ਸਰਸੈਂ[1]। — [1]ਬਹੁਤਾ ਹੈ।
ਘੁੰਘਨੀ ਚਨੇ ਕੀ ਪੂਰੀ ਦੂਧ ਜੋਂ ਲਗਾਹਿਂ ਭੋਗ,
ਬਾਲਕਨ ਮਾਂਹਿ ਤੂੰ ਤਹਾਂਹਿਂ ਮੋਹਿ ਦਰਸੈਂ ॥ ੧੫੭ ॥
ਸੇਠ ਤੌਂ ਜਗਤ ਸਾ ਭਗਤਿ ਅਤਿ ਪ੍ਰੇਮ ਯੁਤ,
ਫਰਜ਼ ਸਮਝ ਨਿਜ ਅਰਜ਼ ਗੁਜ਼ਾਰੀਆ।
ਬਕਸਰ, ਛਪਰਾ, ਬਨਾਰਸ, ਅਵਧ[1], ਦਿੱਲੀ, — [1]ਅਜੁੱਧਿਆ।
ਆਦਿ ਸ਼ਹਿਰਾਨ ਮਾਂਹਿ[1] ਕੋਠੀ[2] ਹੈ ਹਮਾਰੀਆ। — [1]ਸ਼ਹਿਰਾਂ ਵਿੱਚ। [2]ਵਪਾਰ ਦੀ ਦੁਕਾਨ ਜਿੱਥੇ ਹੁੰਡੀ ਨਾਲ ਲੈਣ ਦੇਣ ਹੋਵੇ।
ਲਿਖਿ ਮੈਂ ਪਠੈਹੋਂ ਆਪ ਜਹਾਂ ਜੈਹੋ ਉਤਰੈਹੋ,
ਖ਼ਬਰ ਕਰੈਹੋ ਵਖੁ ਹਾਜ਼ਰ ਹ੍ਵੈ ਸਾਰੀਆ।
ਸੁਨਿ ਸਮ੍ਰੱਥ ਗੁਰੁ ਹੱਥ ਧਰਿ ਮੱਥ[1] ਤਾਂਹਿ, — [1]ਸਿਰ ਤੇ।
ਰਿਧਿ ਸਿੱਧਿ ਦਿਖਰਾਈ ਹਾਜ਼ਰ ਅਪਾਰੀਆ ॥ ੧੫੮ ॥
ਪੇਖਿ ਗੁਰੁ ਮਹਿਮਾ ਕੋ ਸੇਠ ਮਨਿ ਸਹਿਮਾਂ ਤੌਂ[1], — [1]ਤਾਂ ਡਰ ਗਿਆ।
ਲਹਿਮਾ ਮੈਂ[1] ਮਾਯਾ ਦਿਖਰਾਈ ਗੁਰੁ ਧੰਨ ਹੈਂ। — [1]ਛਿਨ ਵਿੱਚ। (ਲਹਿਮਾ=ਲਮਹਾ=ਛਿਨ।)
ਸਬਿ ਹੀ ਕੋ ਜਿਦਾਂ ਕਿਦਾਂ[1] ਬਿਦਾ ਗੁਰੁ ਕੀਨ ਇਦਾਂ[2], — [1]ਜਿਵੇਂ ਕਿਵੇਂ। [2]ਇਸ ਤਰ੍ਹਾਂ।
ਖਿਦਾ[1] ਪਇ ਗਏ ਘਰ ਭਿਦਾ ਉਰਿ ਤੱਨ[2] ਹੈ। — [1]ਦੁੱਖ। [2]ਹਿਰਦਾ ਤੇ ਸਰੀਰ ਵਿੰਨ੍ਹਿਆ ਗਿਆ।
ਮਿਲ ਕੈ ਅਗਾਰਨਿ[1] ਦ੍ਵਾਰਨਿ ਬਜਾਰਨਿ, — [1]ਘਰਾਂ ਵਿੱਚ।
ਉਚਾਰਨਿ ਗੁਰੂ ਕੇ ਗੁਨ ਗਨ ਜੇ ਸਘੱਨ ਹੈਂ[1]। — [1]ਜਿਹੜੇ ਬਹੁਤੇ ਜ਼ਿਆਦਾ ਹਨ।
ਜਾਇ ਗੁਰੁ ਮੰਦਰ ਕੇ ਅੰਦਰ ਝੁਕਾਇ ਸਿਰ,
ਗੁਰੂ ਕੇ ਭਗੋੜੇ ਕੋ[1] ਲਖਾਹਿਂ[2] ਗੁਰੁ ਤੱਨ ਹੈਂ ॥ ੧੫੯ ॥ — [1]ਪੰਘੂੜੇ ਨੂੰ। [2]ਜਾਣਦੇ ਹਨ।
ਜਾਇ ਕੈ ਮਸੰਦ ਘਨ ਸ਼ਜਾਮ ਤੈ ਗੁਲਾਬਰਾਇ,
ਗੁਰੁਦ੍ਵਾਰ ਕੀਨ[1] ਹਰਿਮੰਦਰ ਉਚਰ ਹੈਂ[2]। — [1]ਬਣਾਇਆ। [2]ਹਰਿਮੰਦਰ ਕਹਿੰਦੇ ਹਨ।
ਫਤੇ ਚੰਦ ਨਿਜ ਘਰ ਰਚ੍ਯੋ ਗੁਰੁ ਥਾਂਨ ਤਰ[1], — [1]ਚੰਗਾ।
ਭੋਗ ਲਗਵਾਇ ਪਾਇ ਦਰਸ਼ਨ ਤਰ[1] ਹੈਂ। — [1]ਬਹੁਤਾ।
ਹੁਤੋ ਮੈਨੀ ਖੱਤ੍ਰੀ ਸੋ ਯਾਂਹੀ ਤੈ ਸੁ ਅਸਥਾਨ,
ਸੰਗਤ ਬਖਾਨਤ ਸੁ ਮੈਨੀ[1]* ਨਾਰਿ ਨਰ ਹੈਂ। — [1]ਮੈਨੀ ਸੰਗਤ। *ਲਾਹੌਰ ਐਡੀਸ਼ਨ ਛਾਪਾ ਪੱਥਰ ਦੇ ਪੰਨਾ ੫੯੨ ਤੇ ਇਕ ਵਾਰ ਤੇ ਪੰਨਾ ੫੯੮ ਤੇ ਦੋ ਵਾਰ 'ਮੈਨੀ' ਦੀ ਥਾਂ 'ਸੈਨੀ' ਛਪਿਆ ਹੋਇਆ ਹੈ। ਅਸਾਂ ਇਸ ਨੂੰ 'ਮੈਨੀ' ਸ਼ੁੱਧ ਕਰ ਦਿੱਤਾ ਹੈ ਕਿਉਂਕਿ ਕਵਿ ਜੀ ਨੇ ਆਪ ਅੰਮ੍ਰਿਤਸਰ ਐਡੀਸ਼ਨ ਪੰਨਾ ੧੨੬, ਤਵਾਰੀਖ ਗੁਰੂ ਖਾਲਸਾ ਭਾਗ ੧ ਛਾਪਾ ਪੱਥਰ ਪੰਨਾ ੨੯੩ ਅਤੇ ਗੁਰਧਾਮ ਸੰਗ੍ਰਹ ਵਿੱਚ ਪੰਨਾ ੨੦੪ ਤੇ ਮੈਨੀ ਛਾਪਿਆ ਹੋਇਆ ਹੈ ਅਤੇ ਪਟਣੇ ਸਾਹਿਬ ਵਿੱਚ ਉਸ ਗੁਰਦੁਆਰੇ ਦਾ ਨਾਮ 'ਮੈਨੀ ਸੰਗਤ' ਆਮ ਪ੍ਰਸਿੱਧ ਹੈ। ਮਹਾਨ ਕੋਸ਼ ਤੇ ਹੋਰ ਇਤਿਹਾਸਕ ਪੁਸਤਕਾਂ ਵਿੱਚ ਵੀ ਪਾਠ 'ਮੈਨੀ' ਹੀ ਹੈ।
ਪਟਨੇ ਤੈ ਚਲਿ ਗੁਰੁ ਬਕਸਰ ਥਿਰੇ ਫੁਰ[1], — [1]ਛੇਤੀ।
ਛਪਰੇ ਔ ਡੁਮਰਾਵ ਆਦਿ ਠੌਰ ਭਰ ਹੈਂ[1] ॥ ੧੬੦ ॥ — [1]ਚੰਗੀਆਂ ਜਗ੍ਹਾਂ 'ਚ।

ਦੋਹਰਾ:

ਲਘੁ[1] ਮਿਰਜਾ ਪੁਰਿ ਮੈਂ ਥਿਰੇ,
ਪੁਨ ਕਾਂਸ਼ੀ ਮੈਂ ਆਇ।
ਉਤਰੇ ਗੁਰੁ ਕੋ ਪੇਖਿ ਇਤ,
ਉਤਰਜੋ ਇਹਾਂ ਅੱਧਜਾਇ ॥੧੯੧॥

[1]ਥੋੜਾ (ਜਿਹਾ ਸਮਾਂ) (ਅ) ਛੋਟੇ।

ਇਤਿ ਸ੍ਰੀ ਗੁਰੂ ਪੰਥ ਪ੍ਰਕਾਸ਼ ਗ੍ਰੰਥੇ ਪੂਰਬਾਰਧੇ ਗਯਾਨ ਸਿੰਘ ਵਿਰਚਿਤੇ 'ਬਾਲ ਲੀਲ੍ਹਾ, ਪਟਨੇ ਤੈ ਗਮਨ' ਪ੍ਰਸੰਗ ਬਰਨਨੰ ਨਾਮ ਚੌਤਾਲੀਸਮੋਂ ਬਿਸ੍ਰਾਮ॥੪੪॥

## ੪੫. {ਕਾਂਸ਼ੀ ਤੋਂ ਸ੍ਰੀ ਅਨੰਦਪੁਰ ਸਾਹਿਬ ਪਹੁੰਚਣਾ}

ਦੋਹਰਾ:

ਪੂਰਨ ਇੰਦੁ ਮਨਿੰਦ ਛਬਿ,
ਤੇਜ ਦਨਿੰਦ ਆਨੰਦਿ[1]। — [1]ਪੁੰਨਿਆਂ ਦੇ ਚੰਦ ਵਾਂਗ (ਜਿਨ੍ਹਾਂ ਦੀ) ਸੋਭਾ ਹੈ ਅਤੇ ਤੇਜ ਸੂਰਜ ਵਾਂਗ ਉਸਤਤ ਯੋਗ ਹੈ।

ਗੁਰੁ ਗੁਬਿੰਦ ਮ੍ਰਿਗਿੰਦ, ਭਵ
ਪਦ ਅਰਬਿੰਦ ਮਲਿੰਦ[1] ॥੧॥ — [1](ਹੇ ਮਨ ਉਸ) ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਚਰਨਾਂ ਰੂਪ ਕੰਵਲਾਂ ਦਾ ਭੌਰਾ (ਭਵ) ਹੋ ਜਾ।

ਕਾਂਸ਼ੀ ਤੈ ਗੁਰੁ ਤੁਰਿ ਜਿਮੈਂ
ਪੁਰ ਆਨੰਦ ਫੁਰ ਆਇ[1]। — [1]ਛੇਤੀ।
ਕਰਿ ਹੈਂ ਚਰਿਤ ਸੁ ਰਰਿਤ ਹੈਂ[1], — [1]ਕੌਤਕ ਕਰਨਗੇ ਉਹ ਉਚਾਰਦੇ ਹਾਂ।
ਬਰਤਮਾਨ[1] ਇਸ ਧਜਾਇ ॥੨॥ — [1]ਹੁਣ।

ਕਬਿਤੁ:

ਪਾਇ ਸਾਰ[1] ਸੰਗਤ ਉਮੰਗਤ[2] ਗੁਰੂ ਪੈ ਆਇ, — [1]ਖ਼ਬਰ। [2]ਉਤਸ਼ਾਹ ਨਾਲ।
ਦਰਸਾਇ ਦਾਇਂ ਭੇਟ ਪਾਇ ਪਰਸਾਇ ਹੈਂ[1]। — [1]ਚਰਨ ਛੋਂਹਦੇ ਹਨ।
ਰੂਪ ਔ ਸ਼ਕਤਿ ਤੇਜ ਹੇਰ ਕੈ ਅਸ਼ਕਤਿ ਹ੍ਵੈਂ[1], — [1]ਮੋਹਿਤ ਹੁੰਦੇ ਹਨ।
ਭਗਤਿ ਗਹਿਤ ਮੋਹ ਜਗਤ ਤਜਾਇ ਹੈਂ।
ਦਿੱਜਨ ਕੋ ਦਾਨ ਦੇਤ ਸੱਜਨੋ ਕੋ ਮਾਨ ਦੇਤ,
ਸਿੱਖਨ ਕੇ ਸਿੱਝਨ ਕੋ[1] ਉਪਦੇਸ ਗਾਇ ਹੈਂ। — [1]ਕਲਿਆਣ ਕਰਨ ਨੂੰ।
ਜਾਹਿਂ ਗੰਗ ਨਾਵਨ ਗਰੀ ਬਜਾਰ ਛਾਵਨ[1], — [1]ਭਰ ਜਾਂਦੇ ਹਨ।
ਸੁ ਨਰ ਨਾਰਿ ਆਵਨ ਲਖਾਵਨ ਕੌ ਧਾਇ ਹੈਂ[1] ॥੩॥ — [1]ਦੇਖਣ ਨੂੰ ਦੌੜਦੇ ਹਨ।
ਹੇਰਿ ਹੇਰਿ ਲੋਗ ਰਹਿਂ ਤੱਜਬ ਬਧੇਰ[1] ਸਬਿ, — [1]ਬਹੁਤੇ ਹੈਰਾਨ।
ਟੇਰਿ ਟੇਰਿ[1] ਕਹਿਂ ਏ ਤੋ ਹਰਿ ਅਵਤਾਰ ਹੈਂ। — [1]ਬੋਲ ਬੋਲ ਕੇ।
ਕ੍ਰਿਸ਼ਨ ਸੁਰਾਮ ਜੈਸੇ ਲੱਖਨ ਤਮਾਮ ਹੈਸੇ[1], — [1]ਹਨ।
ਤੇਜ ਪ੍ਰਤਾਪ ਤੈਸੇ ਰਵਿ ਸੋ ਨਿਹਾਰ ਹੈਂ[1]। — [1]ਸੂਰਜ ਵਾਂਗ ਦੇਖੀਦੇ ਹਨ।
ਕਾਮ ਹੂੰ ਕੇ ਕਾਮ ਅਭਿਰਾਮ ਸਬਿ ਛਬਿ ਧਾਮ[1], — [1]ਕਾਮ ਨੂੰ ਵੀ ਮੋਹਿਤ ਕਰਨ ਵਾਲੇ ਸਾਰੀਆਂ ਸੁੰਦਰ ਸੋਭਾਂ ਦੇ ਘਰ ਹਨ।
ਦਾਇਕ ਅਰਾਮ ਰਸ ਬੀਰ ਕੈ ਸ਼ਿੰਗਾਰ ਹੈਂ[1]। — [1]ਬੀਰ-ਰਸ ਹਨ ਜਾਂ ਸ਼ਿੰਗਾਰ-ਰਸ ਹਨ।
ਸੁਜਸ ਬਿਅੰਤ ਸੁਨਿ ਆਵਤ ਮਹੰਤ ਸੰਤ,
ਪੰਡਿਤ ਭਗਤ ਭਗਵੰਤ ਮੋਦ ਧਾਰ ਹੈਂ ॥੪॥
ਬਾਰਤਾ ਅਲਾਪ ਕਰਿ ਆਨੰਦ ਅਮਾਪ ਭਰਿ,
ਫਲ ਜਪ ਤਾਪ ਕਰਿ ਦਰਸ਼ਨ ਜਾਨ ਕੈ[1]। — [1]ਬਚਨ-ਬਿਲਾਸ ਕਰਿ ਕੇ ਬਹੁਤੇ ਅਨੰਦ ਵਿੱਚ ਭਰ ਗਏ। ਦਰਸ਼ਨ (ਪ੍ਰਾਪਤੀ) ਜਪ ਤਪ ਦਾ ਫਲ ਜਾਣਦੇ ਹਨ।
ਬਾਂਛਤ[1] ਜਵਾਬ ਪਾਇ ਜਾਵਤ ਸੁ ਜਸ ਗਾਇ, — [1]ਮਨ ਇੱਛਤ।
ਗੁਰੁ ਤੀਰ[1] ਭੀਰ ਰਹਿ ਵਾਇ[2] ਬਹੁ ਆਨ ਕੈ। — [1]ਪਾਸ। [2]ਓਥੇ।
ਬਿਸ਼ਵ ਨਾਥ, ਢੁੰਡੀਰਾਜ, ਅੰਨ ਪੂਰਣਾ ਲੌ,
ਦੇਵ ਅਸਥਾਨ ਹੇਰੇ ਹੈਂ, ਸ ਮਾਤ[1] ਗੁਰੁ ਦਾਨ ਕੈ। — [1]ਸਣੇ ਮਾਤਾਵਾਂ ਦੇ।
ਆਇ ਏਕ ਦਿਜਵਰ ਦਾਇ ਭੇਟ ਸੀਸ ਨਾਇ,

| | |
|---|---|
| ਤੀਰਥ ਪਰੋਹਤ ਮੈਂ ਥਾਰੋ[1] ਹੂੰ ਬਖਾਨ ਕੈ ॥੫॥ | [1]ਤੁਹਾਡਾ। |
| ਦਾਨ ਕਲਜਾਨ ਉਭੈ[1] ਦੇਤ ਗੁਰੁ ਬਿਨਾ ਸੁਭੈ[2], | [1]ਮਾਇਆ ਦਾ ਦਾਨ ਤੇ ਮੁਕਤੀ ਦੋਵੇਂ ਹੀ। [2]ਸ਼ੱਕ। |
| ਜੀਵਕਾ ਪ੍ਰਕਾਸ਼ ਸੁਭੈ ਰਵਿ ਜਿਮ ਦਾਇ ਹੈਂ[1]। | [1]ਰੋਜ਼ੀ ਤੇ ਚਾਨਣ (ਹਰ) ਸਵੇਰ ਜਿਵੇਂ ਸੂਰਜ ਦੇਂਦਾ ਹੈ। |
| ਸੁਰਤਰੁ ਹੂੰ ਤੈ ਤਰ ਗੁਰੁ ਘਰ ਸੁਨਜੋ ਵਰ[1], | [1]ਕਲਪ ਬ੍ਰਿੱਛ ਤੋਂ ਵੀ (ਤਰ) ਬਹੁਤਾ (ਵਰ) ਸ੍ਰੇਸ਼ਟ ਗੁਰੂ ਘਰ ਸੁਣਿਆ ਹੈ। |
| ਆਪ ਦੀਨ ਦਜਾਲ ਦੀਜੈ ਦਾਰਿਦ ਨਸਾਏਂ ਹੈਂ[1]। | [1]ਗਰੀਬੀ ਨੂੰ ਦੂਰ ਕਰ ਦਿਉ। |
| ਸੋਢ ਬੰਸ ਹੰਸ[1] ਕਹਜੋ ਮਾਂਗ, ਸਰਬੰਸ ਮਾਂਗਜੋ, | [1]ਸੂਰਜ। |
| ਦੀਓ ਨਿਰਸੰਸ ਗੁਰੁ ਅੰਸ[1] ਗੰਗ ਨਾਇ ਹੈਂ। | [1]ਗੁਰਾਂ ਦੇ ਪੱਤਰ ਨੇ। |
| ਲਾਖਨ ਕੋ ਦਾਨ ਗੁਰੁ ਦੀਓ ਤਿਨਕੇ ਸਮਾਨ[1], | [1]ਲੱਖਾਂ ਦੀ ਗਿਣਤੀ ਦਾ ਦਾਨ ਕੱਖ ਵਾਂਗ। ਗੁਰਾਂ ਨੇ ਦਿੱਤਾ। |
| ਸੁਜਸ ਬਿਤਾਨ ਉਭੈ ਲੋਕ ਰਹਜੋ ਛਾਇ ਹੈਂ[1] ॥੬॥ | [1]ਚੰਗੇ ਜਸ ਦਾ ਚੰਦੋਆ ਦੋਹਾਂ ਲੋਕਾਂ ਵਿੱਚ ਫੈਲ ਰਿਹਾ ਹੈ। |
| ਇਹੁ ਬ੍ਰਿਤਾਂਤ ਸੁਨਿ ਸੰਗਤ ਨੈ ਪੁਨਾ ਗੁਨਿ, | |
| ਤਜਾਰ ਕਰਿ ਅੱਸਵਾਬ[1] ਦੀਓ ਔਰ ਭਾਇ ਕੈ[2]। | [1]ਸਾਮਾਨ। [2]ਪ੍ਰੇਮ ਨਾਲ। |
| ਆਯੋ ਗੁਰੁਬਖਸ਼ ਮਸੰਦ ਜੌਨ ਪੁਰਿ ਹੂੰ ਤੇ, | |
| ਸੁਨਿ ਗੁਰੁ ਆਗਮਨ ਸੰਗਤਿ ਲਵਾਇ ਕੈ[1]। | [1]ਨਾਲ ਲੈ ਕੇ। |
| ਗਾਵਤ ਸ਼ਬਦ ਆਏ ਹਾਜ਼ਰ ਹਜ਼ੂਰ ਗੁਰੁ, | |
| ਅਰਪੀ ਅਕੋਰ ਭੂਰ ਅਤਿ ਉਮਗਾਇ ਕੈ[1]। | [1]ਗੁਰਾਂ ਕੋਲ ਹਾਜ਼ਰ ਹੋ ਕੇ ਬਹੁਤ ਉਤਸ਼ਾਹ ਨਾਲ ਬਹੁਤੀਆਂ ਭੇਟਾ ਅਰਪੀਆਂ। |
| ਰਾਮਦਾਸ ਸੇਠ ਭੇਟ ਜ਼ੇਵਰ ਬਸਨ ਧਨ, | |
| ਅਨਗਨ ਦੀਨ ਉਭੈ ਮਾਤਨ ਕੌ ਲਜਾਇਕੈ ॥੭॥ | |
| ਜੇਤਕ ਸਮਾਨ ਦਾਨ ਕੀਓ ਗੁਰੁ, ਦੀਓ ਤਾਂ ਤੈ | |
| ਦੂਨੋ ਕਰਵਾਇ ਤਜਾਰ ਸਿੱਖਨਿ ਨਵੀਨ ਹੈ। | |
| ਜੈਸੀ ਜਾਂ ਕੀ ਭਾਵਨਾ ਥੀ ਤੈਸੀ ਗੁਰੁ ਪੂਰੀ ਕਰੀ, | |
| ਦੈ ਦੈ ਸਿਰਪਾਉ ਬਿਦਾ ਕਰੇ ਸਬਿ ਬੀਨ ਹੈ[1]। | [1]ਦੇਖ ਕੇ। |
| ਰੈਹੈਂ ਨਿਤ ਸੰਗਤ ਮੈਂ ਜੈਹੈਂ ਕਬੀ ਬਾਗਿ ਮਾਂਹਿ, | |
| ਗੁਰੂ ਕਾ ਕਹਾਹਿ ਜੋਉ ਅਬ ਸਬਿ ਚੀਨ ਹੈਂ[1]। | [1]ਜਾਣਦੇ ਹਨ। |
| ਬਿਦਾ ਹੋਇ ਤਹਾਂ ਤੈ ਪਰੇ ਹੈਂ ਪੰਥ ਸਨੇ ਸਨੇ, | |
| ਆਇ ਮ੍ਰਿਜ਼ਾਪੁਰਿ ਔ ਥਿਰਾਏ ਮੁਦ ਭੀਨ ਹੈਂ[1] ॥੮॥ | [1]ਅਨੰਦ 'ਚ ਭਿਜੇ ਹੋਏ ਠਹਿਰ ਗਏ। |
| ਉਤਰਤ ਜੈਹੈਂ ਜਾਇ[1] ਐਹੈਂ ਸੁਨਿ ਸਿੱਖ ਧਾਇ, | [1]ਜਿੱਥੇ ਜਾ ਕੇ ਉਤਰਦੇ ਹਨ। |
| ਦੈਹੈਂ ਭੇਟ ਧਰਿ ਭਾਇ ਚਾਇ ਭਰਿ ਕੈ ਸਹੀ[1]। | [1]ਚੰਗੀ ਤਰ੍ਹਾਂ ਖ਼ੁਸ਼ੀ 'ਚ ਭਰ ਕੇ। |
| ਪੰਥ[1] ਜਾਂਹਿ ਜਾਵੈਂ ਨਰ ਨਾਰਿ ਸੁਨਿ ਦੌਰਿ ਆਵੈਂ, | [1]ਰਸਤੇ। |
| ਮਗ ਪੈ ਥਿਰਾਵੈਂ ਦੇਖਿ ਬਤਰਾਵੈਂ[1] ਐਸ ਹੀ। | [1]ਦੱਸਦੇ ਹਨ। |
| ਦੁਲੱਭ ਦਰਸ ਸਤਿਗੁਰੁ ਜੁ ਕੋ ਏਸ ਦੇਸ, | |
| ਮਾਰੁਥਲ ਮਾਂਹਿ ਮੇਵੇ ਦਾਰ ਤਰੁ[1] ਜੈਸ ਹੀ। | [1]ਦਰੱਖ਼ਤ। |
| ਧੰਨ ਭਾਗ ਮਾਨੈਂ ਨਿਜ ਆਨੈਂ ਭੇਟ ਦੌਰਿ ਦੌਰਿ, | |
| ਅਰਪੈਂ ਮਹਾਨੈਂ ਮੋਦ ਠਾਨੈਂ[1] ਮਨ ਮੈਂ ਸਹੀ ॥੯॥ | [1]ਅਨੰਦ ਕਰਦੇ ਹਨ। |
| ਦੋਹਰਾ: | |
| ਸਨੇ ਸਨੇ[1] ਮਗ ਚਲਤਿ ਇਮ, | [1]ਹੌਲੀ ਹੌਲੀ। |

ਪੂਰਤਿ ਦਾਸਨਿ ਆਸ।
ਆਇ ਥਿਰੇ ਪ੍ਰਯਾਗ ਮੈਂ,
ਨ੍ਹਾਇ ਤ੍ਰਿਬੇਨੀ ਖਾਸ[1] ॥੧੦॥
[1]ਆਪ।
ਦਾਨ ਦਏ ਬਹੁ ਦਿਜਨ ਕੋ,
ਉਤਰੇ ਸੰਗਤਿ ਮਾਂਹਿ[1]।
[1]ਗੁਰੁਦੁਆਰੇ ਵਿੱਚ।
ਲਿਖਯੋ ਪਿਖਯੋ ਗੁਰੁ ਨੌਮ ਕੋ,
ਘਨ ਸ਼ਯਾਮ ਦ੍ਵਿਜ ਪਾਹਿ ॥੧੧॥
ਤਾਂਹਿ ਪੁਸ਼ਤ ਪਰ[1] ਦਸਮ ਗੁਰੁ,
[1]ਉਸ (ਕਾਗ਼ਜ਼) ਦੀ ਪਿੱਠ 'ਤੇ।
ਇਮ ਕਰ ਤੈ[1] ਲਿਖ ਦੀਨ।
[1]ਹੱਥ ਨਾਲ।
ਜੋ ਗੁਰੁ ਬਾਬੇ ਮਮ ਲਿਖਯੋ[1],
[1]ਜੋ ਮੇਰੇ ਵੱਡੇ ਗੁਰਾਂ ਭਾਵ ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਲਿਖਿਆ ਹੈ।
ਸੋ ਪ੍ਰਮਾਨ ਹਮ ਕੀਨ ॥੧੨॥
ਅਬਿ ਲੌਂ ਨਾਮਾ ਹੁਕਮ ਸੋ,
ਹੈ ਉਨਿ ਬਿੱਪਨਿ ਪਾਸ।
ਲੈ ਭੇਟਾ ਨਿਜ ਸਿੱਖਨ ਤੈ,
ਦੈ ਦਰਸ਼ਨ ਭਰਿ ਆਸ[1] ॥੧੩॥
[1]ਆਸ਼ਾ ਪੂਰੀ ਕਰਕੇ।
ਚਲਿ ਗੁਰੁ ਤੀਰਥ ਰਾਜ ਤੈ[1],
[1]ਪ੍ਰਾਗਰਾਜ ਤੋਂ।
ਪੁਰੀ ਅਜੁੱਧਯਾ ਜਾਇ।
ਉਤਰੇ ਕੁੰਡ ਬਸ਼ਿਸਟ ਢਿਗ,
ਹੈ ਗੁਰੁ ਥਾਨ ਤਹਾਂਇ ॥੧੪॥

ਚੌਪਈ:

ਨਿਜ ਕੁਲ ਕੇ ਬ੍ਰਿੱਧਨ ਕੀ ਪੁਰੀ[1]।
[1]ਆਪਣੀ ਕੁਲ ਦੇ ਵੱਡਿਆਂ ਭਾਵ ਸ੍ਰੀਰਾਮ ਚੰਦਰ ਜੀ ਦਾ ਸ਼ਹਿਰ ਹੈ।
ਹੇਤ ਦਰਸਬੇ ਗੁਰੁ ਬ੍ਰਿਤਿ ਫੁਰੀ[1]।
[1]ਫੁਰਨਾ ਫੁਰਿਆ।
ਸ੍ਰੀ ਗੁਜਰੀ ਜੀ ਮਾਤ ਨਾਨਕੀ।
ਥਾਨ ਪਿਖਯੋ ਚਹਿਂ ਰਾਮ ਜਾਨਕੀ[1] ॥੧੫॥
[1]ਰਾਮ ਚੰਦਰ ਜੀ ਤੇ ਸੀਤਾ ਦਾ।
ਮਾਤੁਲਾਦਿ ਕੋ ਸੰਗ ਲਵਾਏ।
ਸਰਬ ਸਥਾਨ ਪਿਖੇ ਸਬ ਭਾਏ।
ਸਰਜੂ ਤਟ ਜਹਿਂ ਸੁਵਰਗ ਦ੍ਵਾਰੀ।
ਕਰਿ ਇਸ਼ਨਾਨ ਦਾਨ ਦਏ ਭਾਰੀ ॥੧੬॥
ਸਗਰ ਨਗਰ ਮੈਂ ਖਬਰ ਪਹੂੰਚੀ।
ਬਾਲਕ ਬੈ ਗੁਰੁ ਮਤ ਅਤਿ ਊਚੀ।
ਰਾਮ ਚੰਦ੍ਰ ਕੀ ਕੁਲ ਕੇ ਹੰਸ[1]।
[1]ਸੂਰਜ।
ਸਤਿਗੁਰੁ ਅਏ ਸੋਢਿ ਅਵਤੰਸ[1] ॥੧੭॥
[1]ਸ਼੍ਰੋਮਣੀ।
ਇਸ ਕੁਲ ਮਾਂਹਿ ਰਾਮ ਕੇ ਪਾਛੇ।
ਇਹ ਅਵਤਾਰ ਸੁਨਯੋ ਭਏ ਆਛੇ।
ਦਰਸ਼ਨ ਤੈ ਸਬਿ ਪਾਪ ਬਿਲੈ ਹੈਂ[1]।
[1]ਦੂਰ ਹੁੰਦੇ ਹਨ।
ਜਾਡਾ ਤਮ[1] ਰਵਿ ਤੈ[2] ਜਯੋਂ ਜੈ ਹੈ ॥੧੮॥
[1]ਪਾਲਾ ਤੇ ਅਨ੍ਹੇਰਾ। [2]ਸੂਰਜ ਤੋਂ।

ਸ਼ਰਧਾ ਧਰਿ ਜੋ ਭੇਟ ਚੜ੍ਹੈ ਹੈਂ।
ਮਨੋ ਕਾਮਨਾ ਪੂਰਨ ਪੈ ਹੈਂ[1]। — [1]ਪਾ ਲੈਣਗੇ ਭਾਵ ਪੂਰੀਆਂ ਹੋ ਜਾਣਗੀਆਂ।
ਦੇਸ ਪੰਜਾਬ ਸ੍ਰੀ ਗੁਰੁ ਨਾਨਕ।
ਹਰਿ ਅਵਤਾਰ ਭਏ ਸੁਖ ਦਾਨਕ ॥੧੯॥
ਤਿਸ ਗਾਦੀ ਪਰ ਨੌਮੀ ਠੌਰੈਂ।
ਤੇਗ ਬਹਾਦਰ ਹੈਂ ਗੁਰੁ ਗੌਰੈਂ[1]। — [1]ਭਾਰੀ।
ਤਿਨ ਕੇ ਲੀਨੋ ਇਨਿ ਅਵਤਾਰਾ।
ਧਰਨ ਭਾਰ ਹਿਤ ਹਰਨ[1] ਵਿਚਾਰਾ ॥੨੦॥ — [1]ਧਰਤੀ ਦਾ ਭਾਰ ਦੂਰ ਕਰਨ ਲਈ।
ਰਾਮ ਚੰਦ੍ਰ ਸੇ ਇਨਿ ਮੈਂ ਲੱਛਨ।
ਹੈਂ, ਸਬ ਕਹਿ ਹੈਂ ਲੋਗ ਬਿਚੱਛਨ[1]। — [1]ਚਤੁਰ।
ਸੁੰਦਰ ਸੂਰਤਿ ਪੂਰਤਿ[1] ਆਨੰਦ। — [1]ਭਰੀ ਹੋਈ।
ਚਲੋ ਦਰਸ ਲਹਿਂ ਲਾਭ ਮਹਾਨੰਦ ॥੨੧॥
ਯਾ ਬਿਧਿ ਅਨਿਕ ਬਾਰਤਾ ਕਰਿ ਕਰਿ।
ਨਰ ਤਿਯ ਪੇਖਤ ਕੋਠਨਿ ਚਰਿ ਚਰਿ[1]। — [1]ਚੜ੍ਹ ਚੜ੍ਹ ਕੇ।
ਗਰੀ ਬਜ਼ਾਰ ਅਗਾਰਨਿ ਦਵਾਰਨਿ[1]। — [1]ਘਰਾਂ ਦੇ ਬੂਹਿਆਂ ਵਿੱਚ।
ਭਵੈ[1] ਭੀਰ ਗੁਰੁ ਜਹਾਂ ਬਿਹਾਰਨ[2] ॥੨੨॥ — [1]ਹੋ ਜਾਂਦੀ ਹੈ। [2]ਵਿਚਰਦੇ ਹਨ।
ਮਹਾਂ ਕੁਲਾਹਲ ਉੱਛਵ[1] ਭਯੋ। — [1]ਉਤਸ਼ਾਹ ਦਾ ਡੰਡਰੌਲਾ।
ਰਾਮ ਚੰਦ੍ਰ ਜਨੁ ਹਨ ਅਰਿ[1] ਅਯੋ। — [1]ਵੈਰੀ (ਰਾਵਣ) ਮਾਰ ਕੇ।
ਊਚ ਨੀਚ ਕਰ ਜੋਰੈਂ ਬੰਦੈਂ।
ਜਥਾ ਜੋਗ ਦਿਹਂ ਭੇਟ ਅਮੰਦੈਂ[1] ॥੨੩॥ — [1]ਚੰਗੀਆਂ।
ਹੁਤੋ ਰਾਮ ਨੌਮੀ ਤਬਿ ਮੇਲਾ।
ਯਾਂ ਤੇ ਨਰ ਸਮੁਦਾਇ ਸਕੇਲਾ[1]। — [1]ਬਹੁਤੇ ਆਦਮੀ ਇਕੱਠੇ ਹੋਏ।
ਜਿਸ ਦਿਸ ਜਾਂਹਿ ਭੀਰ ਬਡ ਹੋਵੈ।
ਸਕੈਂ ਨਾ ਢਿਗ ਆ ਦੂਰਹੁਂ ਜੋਵੈਂ[1] ॥੨੪॥ — [1]ਤੱਕਦੇ ਹਨ।
ਸਨੇ ਸਨੇ ਗੁਰੁ ਅੱਸ੍ਵ ਅਸਵਾਰੀ।
ਚਲਤ ਸੇਵਕਨ ਵੀਚ ਉਦਾਰੀ।
ਰੀਤਿ ਸਮਾਜ ਮਹਾਰਾਜਨ ਸੋਂ[1]। — [1]ਇਕੱਠ ਮਹਾਰਾਜਿਆਂ ਵਰਗਾ ਸੀ।
ਚਾਮਰ[1] ਛੱਤ੍ਰ ਆਦਿ ਸਾਜਨ ਸੋਂ[2] ॥੨੫॥ — [1]ਚੌਰ। [2]ਸਾਮਾਨ ਨਾਲ।
ਅੱਗ੍ਰ ਸ਼ਬਦ ਸਿਖ ਗਾਵਤ ਜਾਂਹੀ।
ਪਿਖਿ ਪ੍ਰਤਾਪ ਜਨ ਮਨਿ ਬਿਸਿਮਾਂਹੀ।
ਨਾਰੀ ਚਢੀ ਅਟਾਰੀ ਜੋਹੈਂ[1]। — [1]ਤਕਦੀਆਂ ਹਨ।
ਘਨ ਸੇ ਸਦਮ ਬੀਜ ਸੀ ਸੋਹੈਂ[1] ॥੨੬॥ — [1]ਬੱਦਲਾਂ ਵਰਗੇ ਘਰਾਂ ਵਿੱਚ ਬਿਜਲੀਆਂ ਵਾਂਗ ਸੋਂਹਦੀਆਂ ਹਨ।
ਤੁੰਗ ਅਟਾ ਜਨੁ ਘਟਾ ਮਿਲੰਤੀ[1]। — [1]ਉੱਚੀਆਂ ਅਟਾਰੀਆਂ ਜਾਣੋ ਘਟਾ ਮਿਲ ਰਹੀਆਂ ਹਨ।
ਧ੍ਵਜਾ ਪਤਾਕਾ ਛਟਾਂ ਛਲੰਤੀ[1]। — [1]ਝੰਡੇ ਤੇ ਝੰਡੀਆਂ ਬਿਜਲੀਆਂ ਨੂੰ ਛਲਦੀਆਂ ਹਨ।
ਮਨੋ ਪੰਖ[1] ਧਰਿ ਗਗਨ[2] ਉਡਯੋ ਚਹਿਂ। — [1]ਖੰਭ। [2]ਅਕਾਸ਼ ਵਿੱਚ।
ਪੁਸ਼ਪਾਂਜੁਲ[1] ਬਰਸੈਂ ਜਨ ਜਹਿਂ ਤਹਿਂ ॥੨੭॥ — [1]ਫੁੱਲਾਂ ਦੇ ਬੁੱਕ।

| | |
|---|---|
| ਦੂਰ ਦੂਰ ਤੈ ਦੌਰਿ ਦੌਰਿ ਆ। | |
| ਦਰਸੈਂ ਗੁਰੁ ਕੋ ਪੌਰਿ ਪੌਰਿ[1] ਆ। | [1]ਦਰਵਾਜ਼ੇ ਦਰਵਾਜ਼ੇ ਤੇ। |
| ਜਿਸ ਦਿਸ ਦੇਖਤ ਗੁਰੂ ਦਰਾਜੀ[1]। | [1]ਲੰਮੀ (ਨਿਗਾਹ ਨਾਲ)। |
| ਝੁਕਤਿ ਲੋਗ ਜਨੁ ਈਦਿ ਨਿਵਾਜੀ ॥੨੮॥ | |
| ਪਾਵਨਤਾ ਕੀ ਅਵਧਿ ਅਵਧ ਪੁਰ[1]। | [1]ਪਵਿੱਤ੍ਰਤਾ ਦੀ ਹੱਦ ਅਜੁੱਧਿਆ ਸ਼ਹਿਰ (ਵਿੱਚ)। |
| ਅਵਧਿ ਮੋਦਦਾ ਸ਼ਕਤਿ ਅਵਧਿ ਗੁਰਿ[1]। | [1]ਅਨੰਦ ਦੇਣ ਦੀ ਹੱਦ ਤੇ ਸ਼ਕਤੀ ਦੀ ਹੱਦ ਸਤਿਗੁਰੂ ਜੀ। |
| ਜਿਨਿ ਨਹਿਂ ਪਿਖੇ ਸੋਇ ਪਛੁਤਾਵੈਂ। | |
| ਭਾਗ ਮੰਦ ਨਿਜ ਸੋਇ ਸੁਨਾਵੈਂ ॥੨੯॥ | |
| ਯਾ ਬਿਧਿ ਸੈਰ ਨਗਰ ਕੀ ਕਰਿ ਕੈ। | |
| ਡੇਰੇ ਗਏ ਜਬੈ ਗੁਰੁ ਫਿਰਿ ਕੈ। | |
| ਤੌ ਭੀ ਭੀਰ ਭਈ ਨਹਿਂ ਥੋਰੀ। | |
| ਪਾਂਚ ਦਿਵਸ ਰਹਿ ਚਲੇ ਬਹੌਰੀ[1] ॥੩੦॥ | [1]ਫੇਰ। |
| ਨੀਠ ਨੀਠ[1] ਮਗ ਸਰਬ ਬਿਹਾਏ[2]। | [1]ਮਸਾਂ ਮਸਾਂ। [2]ਲੰਘੇ। |
| ਮਾਯਾ ਪੁਰੀ[1] ਸੁਰਸਰੀ[2] ਆਏ। | [1]ਹਿੰਦੂਆਂ ਦੀ ਇਕ ਪ੍ਰਧਾਨ ਪੁਰੀ, ਹਰਦੁਆਰ ਤੋਂ ਕਨਖਲ ਤੱਕ। [2]ਗੰਗਾ ਤੇ। |
| ਹਰਿਦਵਾਰ ਇਸ਼ਨਾਨ ਦਾਨ ਕੈ[1]। | [1]ਕਰਕੇ। |
| ਦੀਨ ਦਿੱਜਨ ਦਾਰਿੱਦ੍ਰ ਹਾਨ ਕੈ[1] ॥੩੧॥ | [1]ਗ਼ਰੀਬ ਬ੍ਰਹਮਣਾਂ ਦੀ ਗ਼ਰੀਬੀ ਦੂਰ ਕਰਕੇ। |
| ਬਸੇ ਨਿਸਾ[1] ਕਨਖਲ ਮੈਂ ਆਏ। | [1]ਰਾਤ। |
| ਤੀਰ[1] ਗੰਗ ਦਿਨ ਤੀਨ ਰਹਾਏ। | [1]ਕਿਨਾਰੇ। |
| ਪੁਰਾ[1] ਗੁਰੂ ਜਹਿਂ ਉਤ੍ਰਤ ਰਹੇ। | [1]ਪਹਿਲੇ। |
| ਤਿਸੀ ਠੌਰ ਦਸਮੇਂ ਗੁਰੁ ਬਹੇ[1] ॥੩੨॥ | [1]ਠਹਿਰੇ। |
| ਹੈ ਗੁਰੁ ਥਾਨ ਤਹਾਂ ਅਬਿ ਸੁੰਦ੍ਰ। | |
| ਬਨਵਾਯੋ ਨ੍ਰਿਪ ਸਿੰਘ ਨਰਿੰਦ੍ਰ[1]। | [1]ਮਹਾਰਾਜਾ (ਪਟਿਆਲਾ) ਨਰਿੰਦਰ ਸਿੰਘ ਨੇ। |
| ਸੰਤ ਨਿਰਮਲੇ ਤਹਾਂ ਪੁਜਾਰੀ। | |
| ਲੰਗਰ ਸਤਿਸੰਗ ਰਹਿ ਨਿਤ ਜਾਰੀ ॥੩੩॥ | |
| ਕਨਖਲ ਤੈ ਚਲਿ ਬਸ ਬਹੁ ਠਾਏ। | |
| ਸ਼ਹਿਰ ਬੂੜੀਏ ਨਿਕਟਿ ਥਿਰਾਏ। | |
| ਸੂਰਜ ਕੁੰਡ ਪਾਸ ਜਗ ਜਾਨੈਂ। | |
| ਆਹਿ ਬਿਸਦ[1] ਤਹਿਂ ਅਬ ਗੁਰੁ ਥਾਨੈਂ ॥੩੪॥ | [1]ਉੱਜਲ। |
| ਜਮਨਾ ਲਖਿ[1] ਲਖਨੌਰ ਪਹੂਚੇ। | [1]ਲੰਘ ਕੇ। |
| ਘਰ ਮਸੰਦ ਜੇਠੇ ਕੇ ਸੂਚੇ[1]। | [1]ਪਵਿੱਤ੍ਰ ਘਰ ਵਿੱਚ। |
| ਦਿਸ ਦੱਖਨ ਛੈ ਕੋਸ ਅੰਬਾਲਾ। | |
| ਜੇਠੇ ਸੇਵਾ ਕਰੀ ਬਿਸਾਲਾ ॥੩੫॥ | |
| ਆਨੰਦਪੁਰਿ ਗੁਰੁ ਨੌਮ ਪਾਸ ਹੈ। | |
| ਮਾਤੁਲ[1] ਪਠਯੋ ਕ੍ਰਿਪਾਲ ਖਾਸ[2] ਹੈ। | [1]ਮਾਮਾ। [2]ਆਪਣਾ। |
| ਜਾਇ ਕ੍ਰਿਪਾਲ ਬੰਦਨਾ ਠਾਨੀ। | |

| | |
|---|---|
| ਕੁਸਲ ਪ੍ਰਸਨ ਬੂਝਜੋ ਗੁਰੁ ਗਜਾਨੀ ॥੩੬॥ | |
| ਹੁਤੇ ਨੌਮ ਗੁਰੁ ਤਬਿ ਬਨਵਾਤੇ। | |
| ਮਹਿਲਨ ਹੇਤ[1] ਮਹਲ ਬਹੁ ਭਾਂਤੇ। | [1]ਮਹਲਾਂ ਵਾਸਤੇ ਭਾਵ ਮਾਤਾਵਾਂ ਜੀ ਵਾਸਤੇ। |
| ਮਾਤ ਨਾਨਕੀ ਢਿਗ ਕਹਿ ਪਠਾ। | |
| ਜਬ ਲੌਂ ਨਹਿ ਘਰ ਜਾਵਤ ਠਟਾ[1] ॥੩੭॥ | [1]ਬਣ ਨਹੀਂ ਜਾਂਦਾ। |
| ਤਬਿ ਲੌਂ ਤੁਮ ਲਖਨੌਰ ਰਹਾਵੋ। | |
| ਸਾਹਬਜ਼ਾਦੇ ਕੋ ਪਰਚਾਵੌਂ। | |
| ਮਾਨਿ ਬਚਨ ਮਾਤਾ ਲਖਨੌਰੈਂ। | |
| ਭਲ ਥਲ ਪੇਖਿਰਹੇ ਤਹਿਂ ਗੌਰੈਂ[1] ॥੩੮॥ | [1]ਬਹੁਤਾ (ਸਮਾਂ)। |
| ਜੇਠਾ ਕਰੈ ਸਰਬ ਬਿਧਿ ਸੇਵਾ। | |
| ਗਿਰਦ ਨੁਵਾਈ[1] ਕੇ ਸਿਖ ਏਵਾ[2]। | [1]ਆਲੇ-ਦੁਆਲੇ। [2]ਇਸ ਤਰ੍ਹਾਂ। |
| ਮਾਤਾ ਕੋ ਬੰਦਨ[1] ਨਿਤ ਆਵੈਂ। | [1]ਨਮਸਕਾਰ (ਕਰਨ)। |
| ਦੂਧ ਦਧੀ[1] ਘ੍ਰਿਤ ਫਲ ਬਹੁ ਲਜਾਵੈਂ ॥੩੯॥ | [1]ਦਹੀਂ। |
| ਚਾਵਰ ਸੂਖਮ[1] ਸਿਤਾ[2] ਸਰਕਰਾ[3]। | [1]ਬਰੀਕ ਚੌਲ। [2]ਖੰਡ। [3]ਸ਼ੱਕਰ। |
| ਅਸਨ ਬਸਨ ਨਕਦੀ ਬਹੁ ਤਰਾ[1]। | [1]ਬਹੁਤ ਤਰ੍ਹਾਂ ਦੀਆਂ (ਭੇਟਾਵਾਂ)। |
| ਨਿਤ ਪ੍ਰਤਿ ਅਰਪੈਂ ਲਜਾਇ ਅਮੰਦੈਂ[1]। | [1]ਚੰਗੀਆਂ। |
| ਸਾਹਿਬਜ਼ਾਦੇ ਕੇ ਪਗ ਬੰਦੈਂ ॥੪੦॥ | |
| ਪੇਖਿ ਸਰੂਪ ਤੇਜ ਸਮਰਥਾ। | |
| ਆਪਸ ਮੈਂ ਕਥ ਹੈਂ ਇਮ ਕਥਾ। | |
| ਇਹੁ ਗੁਰੁ ਹ੍ਵੈ ਹੈ ਬਡ ਪ੍ਰਤਾਪੀ। | |
| ਖਸ਼ਟਮ ਗੁਰੁ ਜਿਮ ਸੱਤ੍ਰੁਨ ਖਾਪੀ[1] ॥੪੧॥ | [1]ਵੈਰੀਆਂ ਨੂੰ ਖਪਾਉਣ ਵਾਲੇ। |
| ਇਤਿ ਸਤਿਗੁਰੁ ਬਾਲਨ ਸੋਂ ਖੇਲੈਂ। | |
| ਗਹਿ ਖੂੰਡੀ ਖਿੱਦੋ ਕਿਤ ਪੇਲੈਂ[1]। | [1]ਰੇੜ੍ਹਦੇ ਹਨ। |
| ਕਬੀ ਤਰੁਨ[1] ਬਿਨ ਡਰਨ[2] ਚਢੈ ਹੈਂ। | [1]ਬ੍ਰਿਛਾਂ ਤੇ। [2]ਡਰ ਤੋਂ ਬਿਨਾਂ। |
| ਪੀਲ ਪਲਾਮਣ ਖੇਲ ਮਚੇ ਹੈਂ[1] ॥੪੨॥ | [1]ਪੀਲੂ (ਵਣ) ਦੇ ਦਰੱਖ਼ਤਾਂ ਨਾਲ ਲਮਕਣ ਦੀ ਖੇਡ ਖੇਡਦੇ ਹਨ। |
| ਕੂਦਤ ਫਾਂਧਤ[1] ਕਬਹੂੰ ਧਾਵੈਂ। | [1]ਟੱਪਦੇ ਛਾਲਾਂ ਮਾਰਦੇ ਹਨ। |
| ਜੀਤ ਹਾਰ ਕੁਸ਼ਤੀ ਕਰਵਾਵੈਂ। | |
| ਕਬਹੀ ਇਕ ਕੋ ਏਕ ਖਿਝਾਵੈ। | |
| ਕੋਇ ਹਸੈ ਕੋਊ ਕਿਹ ਰੁਆਵੈ ॥੪੩॥ | |
| ਲੀਲ੍ਹਾ ਅਨਿਕ ਭਾਂਤਿ ਕੀ ਕਰ ਹੈਂ। | |
| ਮਾਤ ਹਕਾਰੈ[1] ਤਉ ਘਰਿ ਬਰ ਹੈਂ[2]। | [1]ਸੱਦਦੇ ਹਨ। [2]ਵੜਦੇ ਹਨ। |
| ਬਰਜੈ ਮਾਤਾ ਬਹਿਰ[1] ਨ ਜਾਵੋ। | [1]ਬਾਹਰ। |
| ਘਰਿ ਮਹਿ ਖੇਲੋ ਜਸ ਮਨ ਭਾਵੋ ॥੪੪॥ | |
| ਪਿਤਾ ਤੁਮਾਰੇ ਪਠਜੋ ਸੰਦੇਸਾ। | |
| ਪਢੋ ਗੁਰਮੁਖੀ ਫਿਰੋ ਨ ਐਸਾ। | |
| ਢਿਗ ਬੈਠਾਇ ਅਚਾਇ ਅਹਾਰੈਂ[1]। | [1]ਭੋਜਨ ਛਕਾਉਂਦੀ ਹੈ। |

ਮਾਤ ਪਜਾਰ ਦੈ ਅੱਖਰ ਸਿਖਾਰੈਂ ॥੪੫॥
ਚੌਸਠ[1] ਬਿਦਜਾਰਚੀ ਜਾਹਿ ਨੈਂ। [1]ਚੌਹਟ (੬੪)।
ਮਾਤ ਪਢਾਵਨ ਚਹਿਤ ਤਾਂਹਿ ਨੈਂ[1]। [1]ਤਿਨ੍ਹਾਂ ਨੂੰ।
ਕਰਾਮਾਤ ਨਿਤ ਭਾਂਤਿ ਅਨੇਕੈਂ।
ਸਾਹਿਬਜ਼ਾਦੇ ਤੈ ਜਨ ਪੇਖੈਂ ॥੪੬॥
ਬਰ ਸ੍ਰਾਪ ਜੋ ਮੁਖੋਂ ਅਲਾਵੈਂ।
ਤਾਤਕਾਲ ਫਲ ਸੋ ਦਰਸਾਵੈਂ।
ਚਰਚਾ ਫੈਲੀ ਦੇਸ ਮਝਾਰੀ।
ਆਵਤ ਦਰਸ਼ਨ ਹਿਤ ਨਰ ਨਾਰੀ ॥੪੭॥
ਦੋਹਰਾ:
ਪੀਰ ਫਕੀਰ ਇਕ ਅਜ਼ਮਤੀ,
ਮੁਸਲਮਾਨ ਮਹਾਨ।
ਠਸਕੇ ਗਾਮ ਘੁੜਾਮ ਰਹਿ[1], [1]ਡਸਕ ਤੇ ਘੁੜਾਮ ਦੋਹਾਂ ਪਿੰਡਾਂ ਵਿੱਚਰਹਿੰਦਾ ਸੀ।
ਮਾਨਤ ਤਾਂਹਿ ਜਹਾਨ ॥੪੮॥
ਚੌਪਈ:
ਸਾਹਿਬਜ਼ਾਦੈ ਕਾ ਜਸ ਸੁਨਿ ਕੈ।
ਧਰਿ ਧਜਾਨ ਉਨਿ ਪੇਖਜੋ ਗੁਨਿ ਕੈ।
ਇਸ ਕਾ ਚਲ ਹੈ ਪੰਥ ਅਪਾਰੇ।
ਰਾਜ ਕਰੈਂ ਵਹ ਧਰ ਪਰ ਸਾਰੇ ॥੪੯॥
ਠਸਕਾ ਗਾਮ ਜਗੀਰ ਜੁ ਮੋਰੀ।
ਮਤ ਵਹਿ ਛੀਨ ਲੈਂਹ ਬਰ ਜੋਰੀ[1]। [1]ਬਦੋਬਦੀ।
ਤਾਂ ਤੈ ਇਨ ਤੈ ਚਲਿ ਬਖਸ਼ਾਵੈਂ।
ਕਰਾਮਾਤ ਬਖਜਾਤ ਪ੍ਰਤਾਵੈਂ ॥੫੦॥
ਇਮ ਮਨਿ ਧਰਿ ਭਰਿ ਕਲਸ[1] ਮਿਠਾਈ। [1]ਘੜੇ।
ਦੋਇ ਧਰੇ ਗੁਰੁ ਆਗੇ ਆਈ।
ਖੁੱਦੋ ਖੂੰਡੀ ਥੇ ਤਬਿ ਖੇਲਤ।
ਲਰਕਨ ਸੋਂ ਗੁਰੁ ਸਾਨੰਦ ਝੇਲਤ[1] ॥੫੧॥ [1]ਮਿਲ ਕੇ।
ਢਿਗ ਢੁਕਿ ਕਦਮ ਪਦਮ[1] ਤਿਹ ਚੁੰਮੇ। [1]ਚਰਨ ਕੰਵਲ।
ਸਿਜਦਾ ਕੀਨ ਮਾਥ ਧਰਿ ਭੂੰਮੇ[1]। [1]ਧਰਤੀ 'ਤੇਰੱਖ ਕੇ।
ਤਿਸ ਕੇ ਦਿਲ ਕੀ ਸਬਿ ਗੁਰੁ ਜਾਨੀ।
ਬਰ ਦਾਨੀ ਬਾਨੀ ਯੌਂ ਭਾਨੀ[1] ॥੫੨॥ [1]ਕਹੀ।
ਟੁਕੜਾ ਤੁਮਰਾ ਜੋ ਚਹਿ ਖੋਯੋ।
ਖੋਯੋ ਜਾਇ ਆਪ ਸੋ ਜੋਯੋ[1]। [1]ਦੇਖੋ।
ਪੁਨ ਇਕ ਕਲਸਾ ਗੁਰੂ ਮੰਗਾਯੋ।
ਉਭੈ ਗਗਰੀਆਂ ਮੱਧ ਟਿਕਾਯੋ[1] ॥੫੩॥ [1](ਪਹਿਲੀਆਂ) ਦੋਹਾਂ ਗਾਗਰਾਂ ਦੇ ਵਿਚਾਲੇ ਰੱਖ ਦਿੱਤਾ।
ਪੇਖਿ ਪੀਰ ਖੁਸ਼ ਭਯੋ ਮਹਾਂਈ।

ਗੋਦ ਸਮੋਦ ਲਏ ਗੁਰੁ ਚਾਈ[1]। — [1]ਚੁੱਕ ਲਏ।
ਕਦਮ ਪਦਮ ਸੁਖ ਸਦਮ ਗਹਾਏ[1]। — [1]ਸੁਖਾਂ ਦੇ ਘਰ ਫੜੇ।
ਬਾਰ ਬਾਰ ਚੁੰਮੇ ਦ੍ਰਿਗ ਲਾਏ ॥੫੪॥
ਚਰਨ ਧੂਰਿ ਨਿਜ ਨੈਨਨਿ ਪਾਈ।
ਦਿੱਬਯ ਦ੍ਰਿਸ਼ਟ ਪਾਈ ਅਧਿਕਾਈ।
ਅਧਿਕ ਤਰੀਫ ਜੋਰਿ ਕਰ ਗਾਈ[1]। — [1]ਹੱਥ ਜੋੜ ਕੇ ਕਹੀ।
ਖਾਇ ਖੁਲਾ ਲਰਕਨਿ ਮਿਠਿਆਈ ॥੫੫॥
ਕਹਯੋ- 'ਚੁਗੱਤਾ[1] ਅਤਿ ਮਦ ਮੱਤਾ। — [1]ਔਰੰਗਜ਼ੇਬ।
ਭਯੋ ਕੁਪੱਤਾ ਅਬਿ ਅਲਵੱਤਾ[1]। — [1]ਬਿਨਾਂ ਸੰਸੇ ਤੋਂ।
ਜ਼ਾਲਮ ਨੌਰੰਗ ਜ਼ੁਲਮ ਗੁਜ਼ਾਰੇ।
ਦੇਤ ਦੂਖ ਹਿੰਦੁਨ ਕੋ ਭਾਰੇ' ॥੫੬॥
ਇਹੁ ਸੁਨਿ ਪੁਨ ਗੁਰੁ ਬੈਨ ਉਚਾਰੇ।
ਹਮਰੇ ਗੁਰੁ ਨਾਨਕ ਕਰਤਾਰੇ।
ਦੀਨੇ ਬਰ ਬਾਬਰ ਕੌਂ ਚਾਹੀ[1]। — [1]ਉਤਸ਼ਾਹ ਨਾਲ।
ਭੰਗ ਬਦਲ* ਬਖਸ਼ੀ ਸਤ ਸ਼ਾਹੀ[1] ॥੫੭॥ — [1]ਸੱਤ ਬਾਦਸ਼ਾਹੀਆਂ। *ਦੇਖੋ ਬਿਸ੍ਰਾਮ ੧੨ ਦੇ ਅੰਕ ੧੨੫ ਦੀ * ਨਿਸ਼ਾਨ ਦੀ ਟਿੱਪਣੀ।
ਦੈ ਸਿਰ ਸਾਤ ਫੇਰ ਫਿਰ ਲੈਹੈਂ[1]। — [1]ਮੋੜ ਲਵਾਂਗੇ।
ਜ਼ਾਲਮ ਕੀ ਜਰ ਸਿੰਧ[1] ਸਿਟੈ ਹੈਂ। — [1]ਸਮੁੰਦਰ 'ਚ।
ਇਮ ਸੁਨਿ ਪੁਨ ਸਿਜਦਾ[1] ਕਰਿ ਗਯੋ। — [1]ਨਮਸਕਾਰ।
ਗੁਰੁ ਕੋ ਵਲੀਯਨਿ ਵਲੀ ਲਖਯੋ ॥੫੮॥
ਪੀਰ ਅਮੀਰ ਦੀਨ[1] ਤਿਸ ਸੰਗੈ। — [1]ਨਾਮ।
ਹੁਤੋ ਮੁਰੀਦਨ ਯੁਤ ਤਹਿਂ ਚੰਗੈਂ।
ਬਾਤੈਂ ਸੁਨਿ ਪਿਖਿ ਭੂਲੇ ਹੋਸ।
ਸੈਦ ਭੀਖ[1] ਪਰ ਕਰਿ ਅਫਸੋਸ ॥੫੯॥ — [1]ਸਯਦ ਭੀਖ ਸ਼ਾਹ।
ਕਹਯੋ ਪੀਰ ਤੁਮ ਬਡ ਕਰਮਾਤੀ।
ਮਾਨਤ ਹਿੰਦੁ ਤੁਰਕ ਬੱਖਜਾਤੀ[1]। — [1](ਤੈਨੂੰ) ਹਿੰਦੂ ਤੇ ਤੁਰਕ ਪ੍ਰਗਟ ਹੀ ਮੰਨਦੇ ਹਨ।
ਇਸ ਲਰਕੇ ਹਿੰਦੂ ਕੇ ਪਗ ਪੈ।
ਪਰਯੋ ਕਾਂਹਿ ਤੂੰ ਹੋਇ ਅਲਗ ਪੈ[1] ॥੬੦॥ — [1]ਵੱਖਰਾ ਹੋ ਕੇ। (ਅ) ਹੋ ਸਕਦਾ ਹੈ ਕਿ ਅਲਪੱਗ ਦਾ ਹੀ ਅਲਗਪੈ ਬਣਿਆ ਹੋਵੇ ਜਿਸ ਦਾ ਅਰਥ ਬਣੇਗਾ ਥੋੜੀ ਸਮਝ ਵਾਲਾ ਹੋ ਕੇ।
ਸ਼ਾਹ ਭੀਖ ਸੁਨਿ ਉੱਤਰ ਦੀਨੋ।
ਤੁਮ ਨੇ ਭੇਦ ਨਹੀਂ ਇਹੁ ਚੀਨੋ।
ਸ੍ਰੀ ਨਾਨਕ ਕੀ ਗਾਦੀ ਜੋਈ।
ਹੈ ਕਬੂਲ ਦਰਗਾਹੈ ਸੋਈ ॥੬੧॥
ਮੈਂ ਮਰਾਕਬੇ ਮੈਂ[1] ਜਬ ਜੈਹੌਂ। — [1]ਪ੍ਰਮੇਸ਼ਰ ਦੇ ਧਿਆਨ ਵਿੱਚ।
ਨਾਨਕ ਕੋ ਖੁਦਾਇ ਢਿਗ ਪੈਹੌਂ[1]। — [1]ਪਾਉਂਦਾ ਹਾਂ ਭਾਵ ਵੇਖਦਾ ਹਾਂ।
ਪੀਰ ਫਕੀਰ ਜਿਤਕ ਸਮ੍ਰੱਥ।
ਨਾਨਕ ਆਗੇ ਜੋਰਤ ਹੱਥ ॥੬੨॥

ਸੋਈ ਸਬ ਕੀ ਅਰਜ਼ ਸੁਨੈਹੈ।
ਨਿਜ ਮਨ ਭਾਵਤ ਹੁਕਮ ਦਿਲੈਹੈ।
ਉਹੀ ਰੂਪ ਹਮ ਇਨ ਕੋ ਹੇਰਾ।
ਲਿਯ ਬਖਸ਼ਾਇ ਗ੍ਰਾਮ ਨਿਜ ਕੇਰਾ ॥੬੩॥
ਟੁਕਰਾ ਬਨਜੋ ਫਕੀਰਨ ਰੈਹੈ।
ਰਾਜ ਜਰੂਰ ਸਿੱਖਨ ਕਾ ਹ੍ਵੈਹੈ।
ਪੁਨ ਦੋ ਬਰਤਨ ਧਰੇ ਜੁ ਏ ਹੈਂ।
ਹਿੰਦੂ ਤੁਰਕ ਮਜ਼੍ਹਬ ਪਰਖੇ ਹੈਂ ॥੬੪॥
ਉਨਿ ਦੋਨੋ ਪਰ ਹਾਥ ਜੁ ਧਰੇ।
ਕਹਜੋ ਬਨੇ ਰਹਿਂ ਦੋਈ ਖਰੇ।
ਉਨੈ ਧਰਜੋ ਮਧੁ ਤੀਸਰ ਜੋ ਹੈ।
ਕਹਜੋ ਮਜ਼੍ਹਬ ਤੀਸਰ ਮਮ ਹੋਹੈ ॥੬੫॥
ਅਰ ਚੂੰਮੇ ਪਗ ਰਜ[1] ਦ੍ਰਿਗ ਪਾਈ। [1]ਚਰਨ ਧੂੜ।
ਤਾਂ ਤੇ ਅਜ਼ਮਤ ਮੁਹਿ ਬਡ ਥਜਾਈ[1]। [1]ਲੱਭੀ।
ਇਹੁ ਗੁਰੁ ਤਰੁਣ[1] ਹੋਇ ਰਣ ਕਰਿਹੈਂ। [1]ਜੁਆਨ।
ਤੇਜ ਤੁਰਕ ਨ੍ਰਿੱਪਨ ਕਾ ਹਰਹੈਂ ॥੬੬॥
ਦਿੱਲੀ ਤੈ ਕਾਬਲ ਲੌ ਬਾਕੀ।
ਕਾਂਹਿ ਯਾਂਹਿ ਸਿਖ ਛਡੈਂ ਨ ਆਕੀ।
ਪੀਰ ਅਮੀਰ ਦੀਨ[1] ਕੇ ਸਿਰ ਪੈ। [1]ਨਾਮ (ਪੀਰ ਦਾ)।
ਸੈਦ ਭੀਖ ਨਿਜ ਕਰ ਧਰਿ[1] ਫਿਰ ਪੈ ॥੬੭॥ [1]ਆਪਣਾ ਹੱਥਰੱਖ ਕੇ।
ਦਿਬਜ ਦ੍ਰਿਸ਼ਟਿ[1] ਦੈ ਸਬਿ ਦਿਖਰਾਯੋ। [1]ਦੇਵ ਦ੍ਰਿਸ਼ਟੀ, ਜਿਸ ਨਾਲ ਸਾਰੇ ਗੁਪਤ ਅਸਥਾਨ ਦਿੱਸ ਪੈਣ।
ਜੋ ਬ੍ਰਿਤੰਤ ਸ਼ਾਹ ਖੁਦ ਗਾਯੋ[1]। [1]ਭੀਖ ਸ਼ਾਹ ਨੇ ਆਪ ਕਿਹਾ ਸੀ।
ਗਹੇ ਭੀਖ ਕੇ ਪਗ ਤਿਨ ਤਬ ਹੀ।
ਹੇਰੀ ਸੱਤ ਬਾਤ ਤੁਵ ਸਬ ਹੀ ॥੬੮॥
ਦੋਹਰਾ:
ਖਾਰਾ ਜਲ ਲਖਨੌਰ ਮੈਂ,
ਥਾ ਸਬ ਕੂਪਨ ਕੇਰ[1]। [1]ਖੂਹਾਂ ਦਾ।
ਸੋ ਸਤਿਗੁਰੁ ਕੋ ਨਹਿਂ ਰੁਚੇ,
ਮਾਤ ਮਿਸ਼ਟ[1] ਕਿਯ ਫੇਰ ॥੬੯॥ [1]ਮਿੱਠਾ।
ਚੌਪਈ:
ਤਨਕ ਭਨਕ[1] ਸੋ ਸਾਖਿ[2] ਸੁਨੈਹੈਂ। [1]ਥੋੜ੍ਹੀ ਜਿਹੀ ਕਹਿ ਕੇ। [2]ਸਾਖੀ।
ਸੁਨੋ ਖਾਲਸਾ ਜੀ ਮਨ ਦੈਹੈ।
ਬਲ ਸਰੀਰ ਪ੍ਰਤਾਪ ਤੇਜ ਅਤਿ।
ਸਾਹਿਬਜ਼ਾਦੇ ਕੋ ਬਢ ਹੈ ਨਿਤ ॥੭੦॥
ਨਿਕਟ ਹੁਤੋ ਤਹਿਂ ਪਿੰਡ ਨਨਹੇੜੀ।
ਘੋਗਾ ਨਾਮ ਮਸੰਦ ਬਖੇੜੀ[1]। [1]ਫੁੱਟ ਪਾਉਣ ਵਾਲਾ।
ਟਹਿਲ ਗੁਰੂ ਕੀ ਸੋ ਬਹੁ ਕਰੈ।

ਅਰ ਗੁਰੁ ਪੈ ਨਿਤ ਐਸ ਉਚਰੈ ॥੭੧॥
ਹੈ ਲਖਨੌਰ ਵੀਚ ਜਲ ਖਾਰਾ।
ਨਨਹੇੜੀ ਮੈਂ ਮਿਸ਼ਟ ਉਦਾਰਾ।
ਆਪ ਤਹਾਂ ਚਲਿ ਕੀਜੈ ਡੇਰਾ।
ਸੇਵਹੁਂ ਮੈ ਸਬਿ ਭਾਂਤਿ ਬਧੇਰਾ ॥੭੨॥
ਇਕ ਦਿਨ ਤਹਾਂ ਜਾਨ ਕੋ ਤਜਾਰੇ।
ਭਏ ਗੁਰੂ, ਮਾਤਾ ਹਟਕਾਰੇ[1]। [1]ਰੋਕੇ।
ਕੋਪ[1] ਹੁਤੀ ਘੋਗੇ ਪਰ ਮਾਤਾ। [1]ਗ਼ੁੱਸੇ।
ਜਿਸ ਹਿਤ, ਸੋ ਭੀ ਸੁਨੋ ਬਖਜਾਤਾ ॥੭੩॥
ਜਬਿ ਗੁਰੁ ਨੌਮ ਤੀਰਥੈਂ ਗਏ।
ਨਨਹੇੜੀ ਥੇ ਉਤਰਤ ਭਏ।
ਸ੍ਰੀ ਗੁਜਰੀ ਜੀ ਕੀ ਇਕ ਦਾਸੀ।
ਰਾਖੀ ਪ੍ਰੇਰਿ ਤਾਂਹਿ ਨਿਜ ਪਾਸੀ ॥੭੪॥
ਯਾਂ ਤੈ ਮਾਤਾ ਤਹਾਂ ਨ ਗਈ।
ਪੁਰ ਕੇ ਪੈਂਚ ਬੁਲਾਵਤ ਭਈ।
ਕਹਜੋ ਅਹੇ ਜਲ ਤੁਮਰੇ ਖਾਰੀ।
ਮਿਸ਼ਟ ਕੂਪ ਇਕ ਲੇਹੁ ਨਿਕਾਰੀ ॥੭੫॥
ਠੌਰ ਬਤਾਇ ਦਈ ਤਿੰਨ ਤਾਈਂ।
ਖੋਦ ਨਿਕਾਲਜੋ ਉਨਿ ਬਲ ਲਾਈ।
ਦਬਜੋ ਪੁਰਾਤਨ ਹੁਤੋ ਕੂਪ ਸੋ।
ਨਿਕਸਜੋ ਮੀਠਾ ਆਬ ਖੂਪ[1] ਸੋ ॥੭੬॥ [1]ਚੰਗਾ ਪਾਣੀ।
ਕਰਾਮਾਤ ਬਖਜਾਤ ਮਾਤ ਕੀ।
ਹੈ ਅਬਿ ਲੌਂ, ਸੋ ਕੂਪ ਸਾਤ ਕੀ[1]। [1]ਖੂਹ ਨੇ ਸੱਚੀ ਕੀਤੀ ਹੈ।
ਸਤਿਗੁਰ ਮਾਤਾ ਕੋ ਨਿਤ ਬੂਝੈਂ।
ਮਾਤੁਲ ਅਏ ਨਹੀਂ ਕਿਤ ਰੁਝੈਂ[1] ॥੭੭॥ [1]ਕਿੱਥੇ ਰੁਕ ਗਏ।
ਦਿਨਿ ਗਿਨਿ ਮਾਤਾ ਇਨਿ ਪਰਚਾਵੈ।
ਕਹੈ ਹਥਜਾਰ ਅਸ੍ਵ ਲੈ ਆਵੈ।
ਇਮ ਹੀ ਕਹਤਜੋਂ ਮਾਤੁਲ ਆਏ।
ਗੁਰੂ ਭਣੇਵੇਂ ਪਗ ਪਰਸਾਏ ॥੭੮॥
ਜਥਾ ਜੋਗ ਸਬਿ ਕੋ ਕਰਿ ਬੰਦਨ।
ਨੌਮ ਗੁਰੂ ਕਾ ਕਹਿ ਅਭਿਨੰਦਨ[1]। [1]ਜਸ।
ਕਹਜੋ ਮਕਾਨ ਤਜਾਰ ਅਬਿ ਹ੍ਵੈ ਹੈ।
ਤਹੀਂ ਬੁਲਾਇ ਸਬਿਨਿ ਕੋ ਲੈ ਹੈਂ ॥੭੯॥
ਗੁਰੁ ਹਿਤ ਸ਼ਸਤ੍ਰ ਬਸਤ੍ਰ ਹਯ ਸੁਚ[1]। [1]ਰੇਸ਼ਮੀ ਬਸਤ੍ਰ ਤੇ ਘੋੜਾ।
ਲਜਾਯੋ ਸੋ ਸਜਾਇ, ਚਢਿ ਗੁਰੁ ਉਚ।
ਲੈ ਮਾਤੁਲ ਕੋ ਜਾਤ ਅਖੇਰੈਂ[1]। [1]ਸ਼ਿਕਾਰ।
ਅਨਿਕ ਭਾਂਤਿ ਬਨ ਮਿਰਗਨ ਹੇਰੈਂ ॥੮੦॥

| | |
|---|---|
| ਕਰਿ ਸ਼ਿਕਾਰ ਕੁਛ, ਘਰ ਕੋ ਆਵੈਂ। | |
| ਜੁਗ ਮਾਤਨ ਪਗ ਦਿਸ ਦ੍ਰਿਗ ਲਾਵੈਂ[1]। | [1]ਦੋਹਾਂ ਮਾਤਾਵਾਂ ਦੇ ਚਰਨਾਂ ਵੱਲ ਨੇਤ੍ਰ ਲਾਉਂਦੇ ਭਾਵ ਦੇਖਦੇ ਹਨ। |
| ਉਦਿਤ ਮੁਦਤਿ[1] ਪਿਖਿ ਪੌਤ੍ਰ ਬਦਨ[2] ਕੋ। | [1]ਬਹੁਤ ਅਨੰਦ ਪੈਦਾ ਹੁੰਦਾ ਹੈ। [2]ਮੁਖ। |
| ਖਰੀ ਪੌਰ ਪਰ ਰਹੇ ਸਦਨ ਕੋ[1] ॥ ੯੧ ॥ | [1]ਘਰ ਦੇ ਦਰਵਾਜ਼ੇ 'ਤੇ ਖੜੀ ਰਹਿੰਦੀ ਹੈ। |
| ਉਤ੍ਰ ਨਮੋਂ ਕਰਿ[1] ਘਰ ਗੁਰੁ ਜੈਹੈਂ। | [1](ਘੋੜੇ ਤੋਂ) ਉੱਤਰ ਕੇ (ਮਾਤਾ ਜੀ ਨੂੰ) ਨਮਸਕਾਰ ਕਰਕੇ। |
| ਕਰਿ ਬਾਤਨ ਮਾਤਨ ਹਸੈ ਹੈਂ। | |
| ਮਾਤੁਲਾਦਿ ਢਿਗ ਦਾਸੀ ਦਾਸੈਂ। | |
| ਕਰੈਂ ਅਖੇਰਹਿਂ ਕੇਰ ਬਿਲਾਸੈਂ[1] ॥ ੯੨ ॥ | [1]ਸ਼ਿਕਾਰ ਦੇ ਬਚਨ। |
| ਮੀਰ ਸ਼ਿਕਾਰੀ[1] ਪੁਨਾ ਬੁਲਾਏ। | [1]ਸ਼ਿਕਾਰ ਦੇ ਮਹਿਕਮੇ ਦਾ ਵੱਡਾ ਅਫਸਰ। |
| ਚਢੈਂ ਬਾਜ[1] ਕਰ[2] ਬਾਜ ਰਖਾਏ। | [1]ਘੋੜੇ ਤੇ। [2]ਹੱਥ ਤੇ। |
| ਜਨ ਜਰੀ ਜਰ ਕੀ ਡਰਵਾਵੈਂ[1]। | [1]ਸੋਨੇ ਦੀ ਜੜਾਊ ਕਾਠੀ ਪੁਵਾਉਂਦੇ ਹਨ। |
| ਸਾਮ ਕੁਰੰਗ ਤੁਰੰਗ ਕੁਦਾਵੈਂ[1] ॥ ੯੩ ॥ | [1]ਹਰਨ ਵਾਂਗ ਘੋੜੇ ਨੂੰ ਟਪਾਉਂਦੇ ਹਨ। |
| ਚਢਤ ਅਨੂਠੀ[1] ਪਿਖਿ ਬਡ ਮਾਤਾ। | [1]ਅਣੋਖੀ। |
| ਕਹੇ ਪਿਤਾਮੇ ਸਮ[1] ਹ੍ਵੈ ਤਾਤਾ[2]। | [1]ਦਾਦੇ ਵਾਂਗ। [2]ਪੁੱਤਰ। |
| ਨਿਤ ਪ੍ਰਤਿ ਚਢਿ ਅਖੇਰ ਹਿਤ ਜਾਵੈਂ। | |
| ਪੁਰਿ ਕੇ ਚਹੁਂ ਦਿਸ ਦੂਰ ਸਿਧਾਵੈਂ ॥ ੯੪ ॥ | |
| ਏਕ ਦਿਵਸ ਨਨਹੇੜੀ ਗਏ। | |
| ਘੋਗੇ ਕੋ ਬਡ ਖੋਟ ਲਖਏ[1]। | [1]ਜਾਣਿਆ। |
| ਦਯੋ ਸਾਪ[1] ਇਸ ਬੰਸ ਨਸਏ। | [1]ਸ੍ਰਾਪ। |
| ਠਹਿਰੇ ਨਹਿਂ, ਤੁਰਤਹਿਂ[1] ਹਟ ਆਏ ॥ ੯੫ ॥ | [1]ਛੇਤੀ। |
| ਸ਼ਹਿਰ ਅੰਬਾਲੈ ਨਿਕਟਿ ਤਾਲ ਕੇ। | |
| ਉਪਬਨ[1] ਥਾ ਸੋ ਪਿਖ੍ਯੋ ਚਾਲ ਕੇ[2]। | [1]ਬਾਗ਼। [2]ਜਾ ਕੇ। |
| ਤਾਮਾ[1] ਤਹਾਂ ਬਾਜ ਕੋ ਦੀਓ। | [1]ਮਾਸ ਦਾ ਭੋਜਨ। |
| ਜਗਿ ਬੰਦਨ[1] ਮਗ ਘਰ ਕਾ ਲੀਓ ॥ ੯੬ ॥ | [1]ਜਗਤ ਦੇ ਬੰਦਨਾ ਕਰਨ ਜੋਗ ਕਲਗ਼ੀਧਰ ਜੀ ਨੇ। |
| ਦੁਤੀ ਦਿਵਸ ਜਬ ਚਢੇ ਸ਼ਿਕਾਰੇ। | |
| ਭੂਸਥਲ[1] ਕੇ ਥੇਹ ਪਧਾਰੇ। | [1]ਪਿੰਡ ਦਾ ਨਾਮ। |
| ਲੂਖੀ ਤੇ ਇਕ ਰੰਘੜ ਆਯੋ। | |
| ਕਰਤ ਅਖੇਰ ਹੇਰਿ ਬਿਸਮਾਯੋ ॥ ੯੭ ॥ | |
| ਤੇਜ ਪ੍ਰਤਾਪ ਸਮਾਜ ਹੁਸਨ[1] ਪਿਖਿ। | [1]ਸੁੰਦਰਤਾ। |
| ਬੂਝ੍ਯੋ ਸੰਗ ਹੁਤੋ ਨਾਈ ਸਿਖ। | |
| ਨਾਪਕ[1] ਬਾਤ ਭਾਂਤਿ ਸਬਿ ਕਹੀ। | [1]ਨਾਈ ਨੇ। |
| ਸੁਨਿ ਉਨਿ ਪੀਰ ਜਾਨ ਕਰਿ ਸਹੀ ॥ ੯੮ ॥ | |
| ਸਰ ਖਰ[1] ਪਾਂਚ ਭੇਟ ਧਰਿ ਆਗੇ। | [1]ਤਿੱਖੇ ਤੀਰ। |
| ਕਰ ਸੋਂ[1] ਪਰਸੇ ਚਰਨ ਸਭਾਗੇ। | [1]ਹੱਥਾਂ ਨਾਲ। |
| ਖੁਸ਼ ਅਬਾਦ ਰਹੁ[1] ਦੁਆ ਗੁਰੁ ਕਰੀ[2]। | [1]ਵੱਸਦੇ ਰਹੋ। [2]ਗੁਰਾਂ ਨੇ ਅਸ਼ੀਰਵਾਦ ਦਿੱਤੀ। |
| ਸੋ ਬਸ ਹੈ ਅਬਿ ਲੌ ਬਿਧਿ ਖਰੀ ॥ ੯੯ ॥ | |

ਸੂਲਰ ਗਾਮ ਇਸੀ ਬਿਧਿ ਗਏ।
ਪੇਖਿ ਲੋਗ ਸੇਵਤ ਬਹੁ ਭਏ।
ਪੁਨ ਇਕ ਦਿਨ ਮਰਦੋ ਪਿੰਡ ਪਾਸੈਂ।
ਪਹੁੰਚੇ ਆਸ ਤੋਸ[1] ਨਿਜ ਦਾਸੈਂ ॥ ੯੦ ॥ — [1]ਆਸਾਂ ਪੂਰੀਆਂ ਕਰਨ ਵਾਲੇ।
ਭਾਣੋ ਖੇੜੀ ਪੁਨਾ ਨਿਹਾਰਾ।
ਇਮ ਗੁਰੁ ਫਿਰ ਬਹੁ ਲੋਗਹਿਂ ਤਾਰਾ।
ਇਸੀ ਤੌਰ ਬਹੁ ਮਾਸ[1] ਬਿਤਾਏ। — [1]ਮਹੀਨੇ।
ਨੌਮ ਗੁਰੂ ਤਬਿ ਸਿੱਖ ਪਠਾਏ ॥ ੯੧ ॥
ਪਠਯੋ ਸੰਦੇਸ ਆਨੰਦਪੁਰ ਆਵੋ।
ਸੁਨਿ ਸਬਿ ਹਰਖੇ ਸਾਜ ਸਜਾਵੋ[1]। — [1]ਸਾਮਾਨ ਇਕੱਠਾ ਕਰ ਲਵੋ।
ਅੰਮ੍ਰਿਤ ਵੇਲੇ ਤਯਾਰੀ ਕਰੀ।
ਸਯੰਦਨ[1] ਡੋਰੇ ਮਾਤਾ ਚਰੀ ॥ ੯੨ ॥ — [1]ਰੱਥ।
ਹੁਤੋ ਖੜਗ ਲਘੁ ਨਿਰਮਲ ਧਾਰਾ।
ਕਰ ਕੈ ਨਮੋਂ ਗੁਰੂ ਗਰਿ ਧਾਰਾ।
ਕੰਧਿ[1] ਕਮਾਨ, ਕਸਯੋ ਕਟਿ[2] ਭਾਥਾ। — [1]ਮੋਢੇ 'ਤੇ। [2]ਲੱਕ ਨਾਲ।
ਕਲਗੀ ਜਿਗਾ ਸੋਹਿ ਲਘੁ ਮਾਥਾ[1] ॥ ੯੩ ॥ — [1]ਛੋਟੇ ਜਿਹੇ ਮੱਥੇ 'ਤੇ।
ਨਵ ਗੁਰੂਅਨ ਸਿਮਰਨ ਧਿਯਾਨ ਕੈ।
ਚਪਲ[1] ਬਲੀ ਅੱਸ੍ਵ ਚਢੇ ਜਾਨ ਕੈ। — [1]ਚੰਚਲ।
ਜੇਠੇ ਆਦਿ ਸਿੱਖ ਲਖਨੌਰੀ।
ਬਿਦਾ ਹੋਤ ਭੇ ਬਿਹਬਲ ਗੌਰੀ[1] ॥ ੯੪ ॥ — [1]ਬਹੁਤੇ।
ਜਿਨਿ ਸੇਵਾ ਸ਼ਰਧਾ ਯੁਤ ਕਰੀ।
ਦੈ ਅਸੀਸ ਬਰ ਤਿਨ ਕੋ ਵਰੀ[1]। — [1]ਸ੍ਰੇਸ਼ਟ।
ਵਾਪਸ ਕਰੇ ਸਬੈ ਮਗ ਪਰੇ।
ਮਾਤੁਲਾਦਿ ਨਿਜ ਢਿਗ ਗੁਰੁ ਕਰੇ ॥ ੯੫ ॥
ਕਰਤ ਅਖੇਰ ਹੇਰਿ ਬਨ ਗ੍ਰਾਮਨ।
ਰਾਣੇ[1], ਮਾਜਰੇ, ਥਿਰੇ ਸ੍ਵਾਮਨ। — [1]ਪਿੰਡ ਦਾ ਨਾਮ।
ਇਸੀ ਤੌਰ ਬਹੁ ਠੌਰ ਬਸੈ ਕੈ।
ਬਹੁ ਜਨ ਕੋ ਨਿਹਾਲ ਮਗ ਕੈ ਕੈ ॥ ੯੬ ॥
ਕੀਰਤਿ ਪੁਰਿ ਕੀਰਤਿ ਬਿਸਤੀਰਤਿ[1]। — [1]ਜਸ ਫੈਲਾਉਂਦੇ ਹੋਏ।
ਪਹੁੰਚੇ, ਪੀਰੀ ਧਨੀ ਅਮੀਰਤ[1]। — [1]ਪੀਰੀ ਤੇ ਮੀਰੀ ਦੇ ਧਨੀ।
ਰਵਿ ਮਲ[1] ਕੇ ਪੌਤ੍ਰ ਜੁਗ[2] ਮਿਲੇ। — [1]ਸੂਰਜ ਮੱਲ। [2]ਦੋਨੋਂ।
ਕੁਸਲ ਪ੍ਰਸਨ ਕਰਿ[1] ਦੁਹਿ ਦਿਸ ਖਿਲੇ ॥ ੯੭ ॥ — [1]ਸੁਖ ਸਾਂਦ (ਪੁੱਛ ਕੇ)।
ਗਨੀ[1] ਗਰੀਬ ਅਏ ਸਬ ਘਰ ਸੇ। — [1]ਧਨੀ।
ਦਰਸੇ ਪਗ ਪਰਸੇ ਉਨਿ ਕਰ ਸੇ।
ਨਾਮ ਪਤੇ ਗੁਰੁ ਸਬਿ ਕੇ ਬੂਝੇ।
ਭਲੇ ਅਭਲੇ ਭਲੇ ਬਿਧਿ ਸੂਝੇ[1] ॥ ੯੮ ॥ — [1]ਚੰਗੇ ਮਾੜੇ ਚੰਗੀ ਤਰ੍ਹਾਂ ਜਾਣੇ।

| | |
|---|---|
| ਗੁਰੁਦ੍ਵਾਰਨ ਪ੍ਰਸ਼ਾਦ ਕਰਾਏ। | |
| ਦਰਸੇ ਕਥਾ ਸੁਨੀ ਬਹੁ ਭਾਏ। | |
| ਸ੍ਰੀ ਹਰਿਰਾਇ ਜੋ ਬਾਗ ਲਗਾਯੋ। | |
| ਮਿਲਿ ਸਬੰਧੀਅਨ ਸੈਲ ਕਰਾਯੋ ॥੯੯॥ | |
| ਆਰੂ, ਅੰਬ, ਅਨਾਰ, ਅਲੂਚੇ। | |
| ਸੇਉ, ਸਰੂ, ਸੰਗਤਰੇ ਸੁ ਗੁਚੇ[1]। | [1]ਬਹੁਤੇ। |
| ਫਲੇ ਫਾਲਸੇ, ਫੈਲੇ ਫਬੇ। | |
| ਕਦਲੀ[1], ਕਟਲ[2], ਬਢਲ[3], ਕਲ[11] ਸਬੇ ॥੧੦੦॥ | [1]ਕੇਲੇ। [2]ਕਟਹਲ ਦਰੱਖ਼ਤ ਤੇ ਫਲ। [3]ਬਢਹਲ ਦਾ ਦਰੱਖ਼ਤ ਤੇ ਫਲ। [11]ਸੁੰਦਰ। |
| ਨਿੰਬੂ, ਨੌਰੰਗੀ, ਨਾਲੇਰੇ[1]। | [1]ਨਲੇਰ। |
| ਆਮਰੂਦ, ਅਖਰੋਟ, ਅਛੇਰੇ[1]। | [1]ਚੰਗੇ। |
| ਖਾਜੂਰੇਂ, ਖਿਰਨੀ[1], ਖੁਰਮਾਨੀ। | [1]ਮੌਲਸਰੀ ਦੀ ਕਿਸਮ ਦਾ ਇਕ ਦੁੱਧਦਾਰ ਬ੍ਰਿੱਛ ਜਿਸ ਦੇ ਫਲ ਬਹੁਤ ਮਿੱਠੇ ਹੁੰਦੇ ਹਨ। |
| ਪਿਲਕਨ[1], ਪੀਪਰ, ਪਨਸ, ਪ੍ਰਮਾਨੀ[2] ॥੧੦੧॥ | [1]ਬੋਹੜ ਦੀ ਕਿਸਮ ਦਾ ਇਕ ਬ੍ਰਿੱਛ। [2]ਬਹੁਤ ਚੰਗੇ। |
| ਜਾਮਨ, ਜਾਮੋਏ[1], ਜਰਦਾਲੂ[2]। | [1]ਇਕ ਪ੍ਰਕਾਰ ਦਾ ਫਲ ਤੇ ਫਲਦਾਰ ਬੂਟਾ। [2]ਆਲੂ ਵਰਗਾ ਪੀਲੇਰੰਗ ਦਾ ਫਲ, ਕਾਠੀ ਖੁਰਮਾਨੀ। |
| ਬੇਰੀ, ਬਟ[1], ਬਾਹੇੜ[2], ਬਿਸਾਲੂ[3]। | [1]ਬੋਹੜ। [2]ਬਹੇੜਾ। [3]ਬਹੁਤੇ। |
| ਬਾਂਸ, ਬਦਾਮ, ਬਕਲ[1], ਬਹੁ ਬੇਲੀ[2]। | [1]ਵਲਕਲ ਦਾ ਸੰਖੇਪ-ਇਕ ਦਰੱਖ਼ਤ ਜਿਸ ਦੀ ਛਿੱਲ ਦੇ ਸਾਧੂ ਬਸਤ੍ਰ ਪਾਇਆ ਕਰਦੇ ਸਨ। [2]ਬਹੁਤੀਆਂ ਵੇਲਾਂ। |
| ਚੰਪਾ, ਚੰਬੇਲੀ, ਰਾਵੇਲੀ[1] ॥੧੦੨॥ | [1]ਰਾਇਬੇਲ। |
| ਗੇਂਦਾ, ਗੁਲ ਸੱਬੋ[1] ਗੁਲਬਾਸਾ[2]। | [1]ਇਕ ਤਰ੍ਹਾਂ ਦਾ ਫੁੱਲ। [2]ਅੱਬਾਸ ਦਾ ਫੁੱਲ। |
| ਗੁਲ ਕਲਗਾ[1], ਗੋਲਾਬ ਸਬਾਸਾ[2]। | [1]ਕਲਗਾ ਫੁੱਲ। [2]ਸਹਿਤ ਵਾਸ਼ਨਾ ਦੇ। |
| ਮੋਤੀਆ, ਮੂਗਰਾ[1], ਜੁਹੀ[2] ਬਿਧੂਪੀ[3]। | [1]ਇਕ ਤਰ੍ਹਾਂ ਦਾ ਫੁੱਲ। [2]ਇਕ ਤਰ੍ਹਾਂ ਦੀ ਚੰਬੇਲੀ। [3]ਦੁਪਹਿਰੀਆ ਫੁੱਲ। |
| ਹਾਰ ਸ਼ਿੰਗਾਰ[1], ਕੇਵਰਾ ਖੂਪੀ[2] ॥੧੦੩॥ | [1]ਇਕ ਬ੍ਰਿੱਛ ਜਿਸ ਦੇ ਸੁਗੰਧੀ ਵਾਲੇ ਚਿੱਟੇਰੰਗ ਦੇ ਫੁੱਲ ਹੁੰਦੇ ਹਨ, ਡੰਡੀ ਸੁਨਹਿਰੀਰੰਗ ਦੀ ਹੁੰਦੀ ਹੈ। [2]ਚੰਗਾ ਕਿਉੜਾ। |
| ਗਲਗਲ, ਮਿਠੇ, ਚਕੋਦੇ[1], ਖੱਟੇ। | [1]ਵੱਡੇ ਕੱਦ ਦਾ ਨਿੰਬੂ। |
| ਸਾਥੰਡਲ ਮੰਡਲ ਬਰ ਥੱਟੇ[1]। | [1]ਚੰਗੇ ਗੋਲ ਥੜੇ ਬਣਾਏ ਹਨ। |
| ਬਾਰ ਬਾਰ ਬਰ ਬਾਰੀ[1] ਸੀਂਚੇ। | [1]ਚੰਗਾ ਪਾਣੀ। |
| ਗੁਲ ਬਹੁਧਾ ਤਰੁ[1] ਊਚੇ ਨੀਚੇ ॥੧੦੪॥ | [1]ਬਹੁਤ ਤਰ੍ਹਾਂ ਦੇ ਫੁੱਲ ਤੇ ਦਰੱਖ਼ਤ। |
| ਪੇਖਿ ਪੇਖਿ ਸਬਿ ਕਰੈਂ ਸਰਾਹਿਨ। | |
| ਉਪਬਨ ਸਮ ਨੰਦਨ ਬਨ ਆਹਿ ਨ[1]। | [1]ਬਗ਼ੀਚੇ ਵਰਗਾ ਇੰਦ੍ਰ ਦਾ ਬਾਗ਼ ਵੀ ਨਹੀਂ ਹੈ। |
| ਮਾਲੀ ਰਚਿ ਡਾਲੀ[1] ਸੁਠ ਲਜਾਏ। | [1]ਫਲਾਂ, ਫੁੱਲਾਂ ਤੇ ਪੱਤਿਆਂ ਨਾਲ ਸਜਾਈ ਹੋਈ ਟੋਕਰੀ। |
| ਬਹੁ ਇਨਾਮ ਸਤਿਗੁਰੁ ਤੈਂ ਪਾਏ ॥੧੦੫॥ | |
| ਕਰਿ ਗੁਰੁ ਸੈਰ ਅਏ ਨਿਜ ਆਲੇ[1]। | [1]ਘਰ। |
| ਬਸ ਨਿਸ ਤਹਿ ਤੈਂ ਫਜਰੈਂ[1] ਚਾਲੇ। | [1]ਸਵੇਰੇ। |
| ਸਾਹਬਜ਼ਾਦੇ ਕਾ ਆਗਵਨੁ[1]। | [1]ਆਉਣਾ। |
| ਦਾਸਨਿ ਦਾਰਦਿ ਦੁਸ਼ਟਨਿ ਦਵਨੁ[1] ॥੧੦੬॥ | [1]ਦਾਸਾਂ ਦੀ ਗ਼ਰੀਬੀ ਤੇ ਦੁਸ਼ਟਾਂ ਨੂੰ ਦਬਾਉਣ ਵਾਲੇ। |

| | |
|---|---|
| ਸੁਨਿ ਅਨੰਦ ਪੁਰ ਆਨੰਦ ਭਯੋ। | |
| ਘਰਿ ਘਰਿ ਉਤਸ਼ਵ ਅਤਿਸੈ ਛਯੋ[1]। | [1]ਬਹੁਤਾ ਉਤਸ਼ਾਹ ਫੈਲ ਗਿਆ। |
| ਸ਼ਬਦ ਪਢਿਤ ਸਿੱਖ ਅੱਗ੍ਰ ਸਿਧਾਏ। | |
| ਕਿਤਿਕ ਦੂਰ ਚਲਿ ਮਿਲੇ ਸੁ ਆਏ ॥੧੦੭॥ | |
| ਰੂਪ ਅਨੂਪਮ ਬਾਲਕ ਬੈ[1] ਗੁਰੁ। | [1]ਉਮਰ। |
| ਕੋਟ ਕਾਮ ਤੈ ਕਲਿਤ ਲਲਿਤ ਫੁਰ[1]। | [1]ਕ੍ਰੋੜਾਂ ਕਾਮਦੇਵਾਂ ਦੀ (ਕਲਿਤ) ਸੁੰਦਰਤਾ ਤੋਂ (ਫੁਰ) ਬਹੁਤੇ ਸੁੰਦਰ ਹਨ। |
| ਪਰਸੈਂ ਪਗ ਕਰ ਸੈਂ[1], ਦ੍ਰਿਗ ਦਰਸੈਂ। | [1]ਹੱਥਾਂ ਨਾਲ। |
| ਝਰਸੈਂ ਅਘ ਹਰਸੈਂ ਉਰ ਸਰਸੈਂ[1] ॥੧੦੮॥ | [1]ਪਾਪ ਝੜ ਜਾਂਦੇ ਹਨ ਹਿਰਦੇ 'ਚ ਬਹੁਤ ਪ੍ਰਸੰਨ ਹੁੰਦੇ ਹਨ। |
| ਅਰਪ ਅਕੋਰ[1] ਅਨਿਕਧਾ[2] ਆਗੇ। | [1]ਭੇਟਾ। [2]ਅਨੇਕ ਤਰ੍ਹਾਂ ਦੀਆਂ। |
| ਪਰਕ੍ਰਮਾ ਸ੍ਰੁਤਿ[1] ਕਰਿ ਬਡ ਭਾਗੇ। | [1]ਚਾਰ ਪ੍ਰਕਰਮਾ (ਸ੍ਰੁਤਿ-ਵੇਦ, ਵੇਦਾਂ ਦੀ ਗਿਣਤੀ ਚਾਰ ਹੈ।) |
| ਸੰਗ ਲਵਾਇ[1] ਪੁਰਹਿਂ ਲੈ ਆਏ। | [1]ਨਾਲ ਲੈ ਕੇ। |
| ਬਰਨਨ ਕਰਿ[1] ਬਹੁ ਠੌਰ ਦਿਖਾਏ ॥੧੦੯॥ | [1]ਕਹਿ ਕੇ। |
| ਇਕ ਦਿਸ ਬਹਿ ਸਤਲੁਜ ਵਰ ਵਾਰੀ[1]। | [1]ਚੰਗਾ ਪਾਣੀ। |
| ਸੋਹਿਤ ਦੁਤੀ ਦਿਸਾ ਗਿਰਿ ਧਾਰੀ[1]। | [1]ਪਹਾੜਾਂ ਦੀਆਂ ਧਾਰਾਂ। |
| ਸਬਜ਼ੀ ਬਨ ਸਬਿ ਜੀਵਨ ਮੁਦਦਾ[1]। | [1]ਹਰਿਆਵਲਾ ਜੰਗਲ ਸਾਰੇ ਜੀਵਾਂ ਨੂੰ ਅਨੰਦ ਦੇਣ ਵਾਲਾ। |
| ਫੈਲੇ ਫੂਲੇ ਤਰੁ ਫਲ ਸੁਧਦਾ[1] ॥੧੧੦॥ | [1]ਦਰੱਖ਼ਤ ਪਵਿੱਤ੍ਰ ਫਲ ਦੇਣ ਵਾਲੇ। |
| ਚਾਰਹੁਂ ਕੋਦ ਬਿਨੋਦਦ ਪੁਰ ਕੋ[1]। | [1]ਚਹੁੰ ਪਾਸਿਆਂ ਤੋਂ ਸ਼ਹਿਰ ਨੂੰ ਅਨੰਦ ਦੇਣ ਵਾਲੇ। |
| ਪਿਖਿ ਪ੍ਰਮੋਦ[1] ਹੋਯੋ ਉਰ ਗੁਰੁ ਕੋ। | [1]ਬਹੁਤ ਅਨੰਦ। |
| ਸੁਨ ਕ੍ਰਿਪਾਲ ਤੈ[1] ਪੁਨ ਕਿਰਪਾਲੈਂ[2]। | [1]ਮਾਮਾ ਕਿਰਪਾਲ ਚੰਦ ਜੀ ਤੋਂ। [2]ਕਲਗੀਧਰ ਜੀ ਨੇ। |
| ਭਵਨ ਭਗਵਤੀ[1] ਪਿਖਿ ਤਤਕਾਲੈਂ ॥੧੧੧॥ | [1]ਨੈਣਾਂ ਦੇਵੀ ਦਾ ਮੰਦਰ। |
| ਬੰਦਨ ਕਰਿ* ਪੁਰਿ ਮੈਂ ਪਰਵਿਸੇ। | *ਕਿਸੇ ਦੇਵੀ ਜਾਂ ਦੇਵਤੇ ਦੇ ਮੰਦਰ ਨੂੰ ਨਮਸਕਾਰ ਕਰਨਾ ਕਵਿ-ਉਕਤੀ ਜਾਂ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ ਦਾ ਉਲਥਾ ਹੀ ਸਮਝਣਾ ਚਾਹੀਦਾ ਹੈ। ਆਪਣੇ ਆਪ ਨੂੰ ਬੁੱਤ ਸ਼ਿਕਨ ਕਹਿਣ ਵਾਲੇ ਗੁਰੂ ਗੋਬਿੰਦ ਸਿੰਘ ਜੀ ਬੁੱਤਾਂ ਦੇ ਟਿਕਾਣਿਆਂ ਅੱਗੇ ਕਦ ਝੁਕ ਸਕਦੇ ਸਨ। ਇਹ ਗੱਲ ਵੀ ਅਜੇ ਖੋਜ ਤਲਬ ਹੈ ਕਿ ਨੈਨਾ ਦੇਵੀ ਦਾ ਟਿਕਾਣਾ ਇਥੇ ਪਹਿਲੋਂ ਹੀ ਸੀ ਕਿ ਜੰਗ ਦੇ ਬਾਦ ਇਸ ਦਾ ਇਹ ਨਾਮ ਪਿਆ। ਦਬਿਸਤਾਨ ਮਜ਼ਾਹਬ ਵਿੱਚ ਲਿਖਿਆ ਹੈ ਕਿ ਛੇਵੇਂ ਸਤਿਗੁਰਾਂ ਦੇ ਸਮੇਂ ਭੈਰੋਂ ਨਾਮੇ ਇਕ ਸਿਖ ਨੇ ਇਕ ਦੇਵੀ ਦਾ ਨੱਕ ਵੱਢ ਦਿੱਤਾ ਸੀ। ਗੁਰੂ ਜੀ ਨੇ ਸਿੱਖ ਦਾ ਉੱਤਰ ਸੁਣ ਕੇ ਮੁਸਕਰਾ ਛੱਡਿਆ ਸੀ। ਜਨਮ ਸਾਖੀ ਵਿੱਚ ਗੁਰੂ ਨਾਨਕ ਦੇਵ ਜੀ ਦੇ ਦੁਆਰੇ ਦੇਵੀ ਝਾੜੂ ਦੇਂਦੀ ਲਿਖੀ ਹੈ। |
| ਬੰਦਹਿਂ ਨਰ ਤਿਯ ਜਿਹਂ ਗੁਰੁ ਦਿਸੇ। | |
| ਰੂਪ ਸੁਭਾਵ ਨਿਹਾਰ ਸਰਾਹੈਂ। | |
| ਜੈ ਜੈ ਧੁਨਿ ਕਹਿ ਪੁਸ਼ਪ ਬਸਾਹੈਂ[1] ॥੧੧੨॥ | [1]ਫੁੱਲਾਂ ਦੀ ਬਰਖਾ ਕਰਦੇ ਹਨ। |
| ਚਢੀ ਅਟਾਰਨਿ ਨਾਰਿ ਨਿਹਾਰੈਂ। | |
| ਜਨੁ ਘਨ[1] ਬਹੁ ਚਪਲਾ[2] ਚਮਕਾਰੈਂ। | [1]ਬੱਦਲਾਂ 'ਚ। [2]ਬਿਜਲੀਆਂ। |
| ਜਹਾਂ ਸਦਨ ਬਡ ਗੁਰੂ ਚਿਨਾਏ। | |
| ਉਤਰੇ ਤਹਾਂ ਪੌਰ ਪਰ ਜਾਏ ॥੧੧੩॥ | |
| ਸ੍ਰੀ ਗੁਰੁ ਤੇਗ ਬਹਾਦਰ ਕਾਦਰ[1]। | [1]ਸਮਰੱਥ। |

ਮਿਲੇ ਪੌਰ ਪਰ ਆਇ ਸੁ ਸਾਦਰ[1]। — [1]ਆਦਰ ਨਾਲ।
ਮਾਤ ਨਾਨਕੀ ਕੇ ਪਗ ਬੰਦੇ।
ਆਸਿਖ[1] ਦੀਨੀ ਮਾਤ ਬੁਲੰਦੇ[2] ॥੧੧੪॥ — [1]ਅਸ਼ੀਰਵਾਦ। [2]ਬਹੁਤੀ।
ਉੱਤ੍ਰ ਅੱਸ੍ਵ ਤੈ ਸਾਹਿਬਜ਼ਾਦੈ।
ਪਾਲਕ ਧਰਮ ਸੇਤ ਮਰਯਾਦੈ[1]। — [1]ਧਰਮ ਦੀ ਉੱਜਲ ਮਰਯਾਦਾ ਦੇ ਪਾਲਕ।
ਨਿਜ ਪਿਤ ਗੁਰੁ ਕੇ ਦੌਰ ਗਹੇ ਪਗ[1]। — [1]ਚਰਨ।
ਗੁਰੂ ਗੋਦ ਲੈ ਮੋਦ ਰਹੇ ਪਗ[1] ॥੧੧੫॥ — [1]ਲੀਨ।
ਬਾਰ ਬਾਰ ਕਰਿ ਪਜਾਰ ਨਿਹਾਰੈਂ।
ਫੇਰਤ ਕਰ[1] ਸਿਰ, ਮੁਖ ਪੁਚਕਾਰੈਂ। — [1]ਹੱਥ।
ਕੀਨ ਨਿਛਾਵਰ[1] ਧਨ ਦਿਯ ਦੀਨੈ। — [1]ਵਾਰਨਾ।
ਕਰੈਂ ਗਰੈਂ ਲਾ ਲਾ ਸੂਦ ਸੀਨੈ[1] ॥੧੧੬॥ — [1]ਛਾਤੀ ਠੰਡੀ।
ਸੁਤ ਮੁਖ ਸਸਿ ਦਿਸ ਚਖੁ ਚਕੋਰ ਕਰਿ[1]। — [1]ਪੁੱਤ੍ਰ ਦੇ ਮੁਖ ਰੂਪ ਚੰਦ ਦੀ ਤਰਫ਼ ਨੇਤ੍ਰਾਂ ਨੂੰ ਚਕੋਰ ਬਣਾ ਕੇ।
ਨਿਰਖਤ ਗੋਦ ਬਿਟਾਇ ਮੋਦ ਭਰਿ।
ਧਰਜੋ ਧਰਮ ਜਨੁ ਗਜਾਨ ਨਿਜੰਕੈਂ[1]। — [1]ਜਾਣੋ ਧਰਮ ਨੇ ਗਿਆਨ ਨੂੰ ਆਪਣੀ ਗੋਦ 'ਚ ਬਿਠਾਇਆ ਹੈ।
ਕਿਧੋਂ ਵਿਰਾਗ ਬਿਵੇਕ ਨਿਸੰਕੈਂ ॥੧੧੭॥
ਆਤਮ ਪਰਮਾਤਮ ਸਮ[1] ਸੋਹੈਂ। — [1]ਵਾਂਗ।
ਬਾਲ ਰਵਹਿ ਪੂਨਜੋ ਸਸਿ ਜੋਹੈਂ[1]। — [1]ਸਵੇਰ ਦੇ ਸੂਰਜ ਨੂੰ ਪੁੰਨਿਆ ਦਾ ਚੰਦ ਵੇਖਦਾ ਹੈ।
ਕਿਧੋਂ ਸਾਂਤਿ ਰਸ ਬੀਰ ਭਿਲੇ ਹੈਂ[1]। — [1]ਮਿਲੇ ਹਨ।
ਸ਼ਿਵ ਵਿਸ਼ਨੂੰ ਸਮ ਗੁਰੂ ਮਿਲੇ ਹੈਂ ॥੧੧੮॥
ਪਟਨੇ ਤੈ ਮਗ ਕੀ ਸਬ ਬਾਤੈਂ।
ਬੂਝੀ ਕਹੀ ਸੁਨੀ ਸਭਿ ਭਾਤੈਂ।
ਦੁਹੂੰ ਦਿਸਾ ਕੇ ਦਾਸ ਮਸੰਦਨਿ।
ਕੀਨ ਉਭੈ ਗੁਰੁ ਕੇ ਪਦ ਬੰਦਨ ॥੧੧੯॥
ਅਤਿ ਉਤਸ਼ਾਹਿ ਤਾਂਹਿ ਦਿਨ ਹੋਵਾ।
ਭਏ ਧੰਨ ਵਹਿ ਜਿਨ ਜਨ ਜੋਵਾ[1]। — [1]ਦੇਖਿਆ।
ਦੇਸ ਦੇਸ ਮੈਂ ਖਬਰ ਪਹੂੰਚੀ।
ਫੈਲੀ ਮਨੋ ਮਾਲਤੀ ਸੂਚੀ[1] ॥੧੨੦॥ — [1]ਪਵਿੱਤ੍ਰ।
ਲੈ ਲੈ ਸੰਗ ਮਸੰਦ ਸੰਗਤੈਂ।
ਆਏ ਆਨੰਦ ਪੁਰ ਉਮੰਗ ਤੈਂ।
ਕਾਸ਼ਮੀਰ ਕਾਬਲ ਕੰਧਾਰੀ।
ਮੁਲਤਾਨੀ ਸਿੱਖ ਪੋਠੋਹਾਰੀ ॥੧੨੧॥
ਸਿੰਧੁ ਮਾਲਵਾ ਦੇਸ ਪੰਜਾਬੋਂ।
ਦੱਖਨ ਹਿੰਦੁਸਤਾਨ ਸ਼ਿਤਾਬੋਂ[1]। — [1]ਛੇਤੀ ਨਾਲ।
ਨਿਤ ਪ੍ਰਤਿ ਚਲਿ ਸਿੱਖ ਗੁਰੁ ਢਿਗ ਆਵੈਂ।
ਅਰਪ ਅਕੋਰੈਂ ਅਨਿਕ ਬਿਧਾਵੈਂ[1] ॥੧੨੨॥ — [1]ਅਨੇਕ ਤਰ੍ਹਾਂ ਦੀਆਂ।
ਨੌਮ ਗੁਰੂ ਕੇ ਪਗਿ ਸਿਰ ਲਾਵੈਂ।

ਮਨੋ ਕਾਮਨਾ ਗੁਰੁ ਤੈ ਪਾਵੈਂ।
ਸਾਹਿਬਜ਼ਾਦੇ ਕੋ ਪਿਖਿ ਹਰਸੈਂ[1]। — [1]ਖ਼ੁਸ਼ ਹੁੰਦੇ ਹਨ।
ਭੂਖਨ ਬਸਨ ਅਰਪਿ ਪਗ ਪਰਸੈਂ ॥੧੨੩॥
ਪੇਖਿ ਕਹੈਂ ਸਮ ਹੋਇ ਪਿਤਾਮੈਂ[1]। — [1]ਦਾਦੇ ਵਰਗਾ।
ਦਿਪਤ ਤੇਜ ਪ੍ਰਤਾਪ ਲਲਾਮੈਂ[1]। — [1]ਮੱਥੇ 'ਤੇ ਤੇਜ ਪ੍ਰਤਾਪ ਚਮਕਦਾ ਹੈ।
ਚਾਲ ਢਾਲ[1] ਲੱਖਨ ਸਬਿ ਉਨ ਸੇ। — [1]ਰੀਤੀ ਤੇ ਮਰਯਾਦਾ।
ਹੈਂ ਪਰਿ ਪੂਰਨ ਪੁਰਖ ਸਗੁਨ ਸੇ[1] ॥੧੨੪॥ — [1]ਸਹਿਤ ਗੁਣਾਂ ਦੇ।
ਘਾਲ ਘਮਸਾਨ ਘਨੇ ਘਰ ਘਾਲੈਂ[1]। — [1]ਜੰਗ (ਘਾਲ) ਪਾ ਕੇ ਬਹੁਤੇ ਘਰਾਂ ਨੂੰ ਨਾਸ ਕਰਨਗੇ।
ਸੌਜ ਓਜ ਇਨ ਮੌਜ ਬਿਸਾਲੈਂ[1]। — [1]ਇਨ੍ਹਾਂ ਪਾਸ ਸਮੱਗ੍ਰੀ, ਬਲ ਤੇ ਖ਼ੁਸ਼ੀ ਬਹੁਤੀ ਹੋਵੇਗੀ।
ਜੋ ਸਿੱਖ ਆਯੁਧ ਅੱਸ੍ਵ ਅਰਪੈ ਹੈਂ[1]। — [1]ਭੇਟਾ ਕਰਦੇ ਹਨ।
ਮਨੋ ਕਾਮਨਾ ਤਾਂਹਿ ਪੁਰੈ ਹੈਂ ॥੧੨੫॥
ਸਾਨੰਦ ਆਨੰਦਪੁਰ ਗੁਰੁ ਥਿਰੇ।
ਹੇਰਿ ਅੱਧਜਾਇ ਦੇਰ ਬਿਨੁ ਗਿਰੇ[1] ॥੧੨੬॥ — [1]ਸੰਪੂਰਨ ਹੋ ਗਿਆ।

ਇਤਿ ਸ੍ਰੀ ਗੁਰੁ ਪੰਥ ਪ੍ਰਕਾਸ਼ ਗ੍ਰੰਥੇ ਗਜਾਨ ਸਿੰਘ ਵਿਰਚਿਤੇ 'ਦਸਮੇਂ ਗੁਰੂ ਕੋ ਆਨੰਦਪੁਰ ਆਵਨ' ਪ੍ਰਸੰਗ ਬਰਨਨੰ ਨਾਮ ਪੈਂਤਾਲੀਸਮੋਂ ਬਿਸ੍ਰਾਮ ॥੪੫॥

## ੪੬. {ਬਾਲ ਲੀਲ੍ਹਾ, ਗੁਰਤਾ-ਗੱਦੀ ਤੇ ਸ਼ਸਤ੍ਰ ਅਭਿਆਸ}

ਦੋਹਰਾ:

ਸਭ ਮੈਂ ਨਭ ਜਯੋਂ ਫਬ ਰਹਯੋ,
ਰਵਿ ਸੋਂ ਤੇਜ ਸਰੂਪ[1]।

[1](ਜੋ ਵਾਹਿਗੁਰੂ) ਸਾਰਿਆਂ 'ਚ ਅਕਾਸ਼ ਵਾਂਗ ਫਬ ਰਿਹਾ ਹੈ ਜਿਸ ਦਾ ਸੂਰਜ ਵਾਂਗ ਤੇਜ ਸਰੂਪ ਹੈ।

ਤਾਂਹਿ ਭਜੇ ਗੁਰੁ ਕੇ ਜਜੇ,
ਪਰੇ ਨ ਸੋ ਭਵ ਕੂਪ[1] ॥੧॥

[1](ਜੋ) ਉਸ (ਵਾਹਿਗੁਰੂ) ਦਾ ਭਜਨ ਕਰਦਾ ਹੈ ਤੇ ਗੁਰੂ ਨੂੰ ਪੂਜਦਾ ਹੈ ਉਹ ਸੰਸਾਰ ਖੂਹ 'ਚ ਨਹੀਂ ਪੈਂਦਾ।

ਸ੍ਵੈਯਾ:

ਬੰਦਨ ਤੈ ਭਵ ਬੰਧਨ ਘਾਯਕ,
ਮਾਯਕ ਯਾ ਜਗ ਪਾਯਕ ਥੈਹੈਂ[1]।

[1]ਜਿਨ੍ਹਾਂ ਨੂੰ ਨਮਸਕਾਰ ਕਰਨ ਕਰ ਕੇ ਸੰਸਾਰ ਦੇ ਬੰਧਨ ਨਾਸ ਹੋ ਜਾਂਦੇ ਹਨ ਅਤੇ ਇਸ ਜਗਤ ਦੇ ਮਾਇਆ ਧਾਰੀ ਸੇਵਕ ਹੋ ਜਾਂਦੇ ਹਨ।

ਮਾਨਨ ਤੈ ਦਿਢ ਮਾਨ ਮਿਲੈ,
ਜਪ ਜਾਪਨ ਤੈ ਤਿਨ ਤਾਪ ਕਪੈਂ ਹੈਂ[1]।

[1]ਮੰਨਣ ਨਾਲ ਪੱਕਾ ਮਾਣ ਮਿਲਦਾ ਹੈ, ਜਾਪ ਜਪਣੇ ਕਰ ਕੇ ਤਿੰਨੇ ਤਾਪ ਕੱਟੇ ਜਾਂਦੇ ਹਨ।

ਭਾਉ ਕਰੇ ਪਰਭਾਉ ਭਰੇ,
ਉਰਿ ਧਜਾਨ ਧਰੇ ਗੁਰੁ ਗਜਾਨ ਦਿਪੈ ਹੈ[1]।

[1]ਪ੍ਰੇਮ ਕਰਨ ਨਾਲ ਪ੍ਰਭਾਵ (ਅਸਰ) ਵਧਦਾ ਹੈ, ਹਿਰਦੇ 'ਚ ਧਿਆਨ ਧਰਨ ਨਾਲ ਪਰਤੱਖ ਗਿਆਨ ਚਮਕਦਾ ਹੈ।

ਤਾਂ ਗੁਰੁ ਨਾਨਕ ਹਾਨਕ ਆਨਕ,
ਦਾਨਕ ਗਜਾਨ ਹਰੀ ਬਿਨਵੈ ਹੈ[1] ॥੨॥

[1]ਅਨੇਕਤਾ ਦਾ ਨਾਸ ਕਰਨ ਵਾਲੇ, ਵਾਹਿਗੁਰੂ ਗਿਆਨ ਦੇ ਦਾਤੇ ਤਿਸ ਗੁਰੂ ਨਾਨਕ ਦੇਵ ਜੀ ਨੂੰ ਗਿਆਨ ਸਿੰਘ ਵਿਸ਼ੇਸ਼ ਨਮਸ਼ਕਾਰ ਕਰਦਾ ਹੈ। (ਗਜਾਨ ਹਰੀ ਸੁਲੇਖ ਹੈ ਜਿਸ ਦੇ ਦੋ ਅਰਥ ਹਨ ਹਰੀ ਦਾ ਗਿਆਨ ਤੇ ਗਿਆਨ ਸਿੰਘ।)

ਗਾਥ ਸੁਨੋ ਦਸਮੇਸ਼੍ਵਰ ਕੀ,
ਪ੍ਰਮੇਸ਼੍ਵਰ ਕੀ ਕਿਰਪਾ ਅਨੁਸਾਰੀ।
ਤੇਗ ਬਹਾਦਰ ਸਾਦਰ[1] ਅੱਛਤ[2],
ਸੰਮਤ ਤੀਸ ਅਸਾੜ ਮਝਾਰੀ[1]।
ਬਜਾਹਿ ਕਰਯੋ ਦਸਮੇਂ ਗੁਰੁ ਕੋ,
ਰਚਵਾਇ ਲਹੌਰ ਨਯੋ ਜਿਮ ਚਾਰੀ[1]।
ਸੀਸ ਦਯੋ ਫਿਰ ਜੈਸ ਬਤੀਸ ਕਿ
ਮੱਘਰ, ਜਾਇ ਛਿਤੀਸ ਦ੍ਵਾਰੀ[1] ॥੩॥

[1]ਬੇਪ੍ਰਵਾਹ। [2]ਆਪਣੇ ਹੁੰਦਿਆਂ।
[1]ਸੰਮਤ ੧੭੩੦ ਬਿ. ਹਾੜ (ਮਹੀਨੇ) ਵਿੱਚ।
[1]ਸੁੰਦਰ।
[1]ਫੇਰ ਸੰਮਤ ੧੭੩੨ ਬਿ. ਮੱਘਰ ਦੇ ਮਹੀਨੇ (ਛਿਤੀਸ) ਨੁਰੰਗੇ ਦੇ ਦਰਵਾਜ਼ੇ 'ਤੇ ਜਾ ਕੇ ਸੀਸ ਦਿੱਤਾ।

ਜੈਸ ਪਠੀ ਗੁਰੁਤਾ[1] ਤਹਿਂ ਤੈ,
ਪੁਨ ਸੀਸ ਅਯੋ ਉਨਿ ਕਾ ਇਨਿ ਪਾਸੈਂ।
ਦਾਹਿ ਕ੍ਰਿਯਾ ਕਰਿ ਦੇਹੁਰਾ ਕੀਨ,
ਛਯੋ ਕਰੁਣਾਰਸ ਜੈਸ ਅਵਾਸੈਂ[1]।
ਜੱਗ ਕ੍ਰਿਯਾ ਕਰਮ ਦਾਨ ਕਰੇ ਬਹੁ,
ਲੌਕਿਕ ਬੈਦਕ ਰੀਤਿ ਮਹਾਸੈਂ[1]।
ਸੋ ਸਬਿ ਪੂਰਬ ਗਾਥ ਕਹੀ,

[1]ਗੁਰਿਆਈ।
[1]ਘਰ ਵਿੱਚ।
[1]ਬਹੁਤੀ।

ਗੁਰੁ ਨੌਮ ਕਥਾ ਮਧ ਸਾਥ ਹੁਲਾਸੈਂ ॥ ੪ ॥
ਯਾਂ ਹਿਤ ਨਾਂਹਿ ਲਿਖੈਂ ਅਬਿ ਸੋ ਸਬਿ,
ਪੇਖ ਲਹੋ ਤਹਿੰ ਜੋ ਚਹੁ ਪੇਖਾ।
ਸੰਮਤ ਸਤਰਾਂ ਸੈ ਉਨਤੀਸ,
ਅਸੌਜ ਵਿਖੈ ਲਿਖਯੋ ਹਮ ਲੇਖਾ[1]।

[1]ਅੱਸੂ ਦੇ ਮਹੀਨੇ ੧੭੨੯ ਬਿ. ਨੂੰ (ਕਲਗ਼ੀਧਰ ਜੀ ਦੇ ਆਉਣ ਦਾ) ਅਸੀਂ ਹਿਸਾਬ ਲਿਖਿਆ ਹੈ।

ਥੇ ਦਸਮੇਂ ਗੁਰੁ ਜੀ ਪੁਰ ਆਨੰਦ ਮਾਂਹਿ,
ਅਏ ਯੁਤ ਮਾਤ ਬਿਸੇਖਾ।
ਤੀਨ ਵਰ੍ਹੇ ਗੁਰੂ ਨੌਮ ਢਿਗੈਂ ਰਹਿ,
ਮੋਦ ਬਿਨੋਦ ਕਰੇ ਅਨਲੇਖਾ[1] ॥ ੫ ॥

[1]ਅਣਗਿਣਤ ਅਨੰਦਦਾਇਕ ਕੌਤਕ ਕੀਤੇ।

ਜੇਤਿਕ ਥੇ ਕੁਲ ਕੇ ਸੁ ਅਚਰਣ[1],

[1]ਚੰਗੇ ਆਚਰਨ ਭਾਵ ਚੰਗੇ ਇਖ਼ਲਾਕੀ ਗੁਣ।

ਅਭਰਣ ਸਰੂਪ[1] ਸਬੈ ਸਿਖਰਾਏ।

[1]ਗਹਿਣਾ ਰੂਪ।

ਕਾਰ ਵਿਹਾਰ ਵਿਚਾਰ ਉਦਾਰ,
ਗੁਰਜਾਈ ਕੇ ਭੇਦ ਭਲੇ ਸਮਝਾਏ।
ਬਾਹਰ ਅੰਤਰ ਕੀ ਸ਼ਕਤੀ,
ਬਿੱਦਜਾ ਬਿਬਿਧਾ ਰਿਧਿ ਸਿਧਿ ਦਿਖਾਏ।
ਦੀਪਕ ਤੈ ਜਿਮ ਦੀਪ ਪ੍ਰਕਾਸ਼ਤ[1],

[1]ਦੀਵੇ ਤੋਂ ਜਿਵੇਂ ਦੀਵਾ ਜਗਦਾ ਹੈ।

ਤਜੋਂ ਦਸਮੇਸ਼ ਬਿਸ਼ੇਸ਼ ਸੁਹਾਏ ॥ ੬ ॥
ਜਾਂ ਦਿਨ ਤੈ ਪੁਰਿ ਆਨੰਦ ਮਾਂਹਿ,
ਅਏ ਦਸਮੇਂ ਗੁਰੁ ਆਨਦ ਦਾਏ।
ਰੌਣਕ ਭੂਰ ਭਵੈ[1] ਨਿਤ ਹੀ ਨਿਤ,

[1]ਬਹੁਤੀ ਹੁੰਦੀ ਹੈ।

ਬਾਗ ਅਮਿਤ ਲਗੈਂ ਚਹੁੰ ਘਾਏ[1]।

[1]ਚਹੁੰ ਤਰਫੀਂ।

ਲੋਗ ਬਜਾਰ ਅਗਾਰ[1] ਬਨਾਵਤ,

[1]ਘਰ।

ਭਾਵਤ ਪਾਵਤ ਸੰਪਤਿ[1] ਜਾਏ।

[1]ਸਮੱਗ੍ਰੀ।

ਸੰਗਤ ਦੇਸ ਬਦੇਸਨ ਤੈ,
ਸੁਨ ਕੈ ਜਸ ਸੰਗ ਮਸੰਦਨ ਆਏ ॥ ੭ ॥
ਨੌਮ ਗੁਰੂ ਨਿਤ ਲਾਇ ਦਿਵਾਨ,
ਥਿਰਾਇ[1] ਸਿੰਘਾਸਨ ਪੈ ਸੁਖ ਦੈਹੈਂ।

[1]ਬੈਠ ਕੇ।

ਸਾਹਿਬਜ਼ਾਦੇ ਤਈਂ ਨਿਜ ਪਾਸ,
ਬੈਠਾਇ ਦਿਖਾਵਤ ਰੀਤਿ ਸਬੈ ਹੈਂ।
ਸੰਗਤ ਰੂਪ ਅਨੂਪਮ ਬਾਲਕ,
ਹੇਰਿ ਬਧੇਰ ਪ੍ਰਮੋਦ ਬਢੈ ਹੈਂ।
ਬੰਦਨ ਕੈ[1] ਜੁਗ[2] ਹੀ ਗੁਰੁ ਕੇ ਪਗ,

[1]ਨਮਸਕਾਰ ਕਰਕੇ। [2]ਦੋਹਾਂ।

ਸਾਨੰਦ ਚੌਗੁਨ ਭੇਟ ਸੁ ਦੈ ਹੈਂ ॥ ੮ ॥
ਬਾਲਕ ਸੰਗ ਲਏ ਪੁਰਿ ਕੇ ਗੁਰੁ,
ਤਾਲਕ[1] ਖੇਲਨ ਸੰਗ ਰਖੈ ਹੈਂ।

[1]ਸਬੰਧ।

ਤੀਰ ਸਤੱਦ੍ਰਵ[1] ਜਾਤ ਕਬੀ,

[1]ਸਤਿਲੁਜ ਦੇ ਕੰਢੇ।

| | |
|---|---|
| ਤਰ ਹੈਂ ਜਹਿਂ ਨੀਰ ਗੰਭੀਰ[1] ਚਲੈ ਹੈਂ। | [1]ਡੂੰਘਾ। |
| ਬੈਠ ਕਬੀ ਕਿਸ਼ਤੀ[1] ਪਰ ਪੈਰਤ[2], | [1]ਬੇੜੀ। [2]ਤਰਦੇ ਹਨ। |
| ਸੈਰ ਘਨੋ ਮਨ ਭਾਵਤ ਕੈਹੈਂ। | |
| ਜੋ ਪੁਰਿ ਤੀਨ ਰਮਾਵਨਹਾਰ[1], | [1]ਵਿਚਰਾਉਣ ਵਾਲੇ। |
| ਰਮੈਂ ਬਹੁਧਾ[1] ਲਰਕਾਨਿ ਸੰਗੈ ਹੈਂ ॥੯॥ | [1]ਅਨੇਕ ਤਰ੍ਹਾਂ ਵਿਚਰਦੇ ਹਨ। |
| ਦੇਖਤ ਹੈਂ ਕਬਿਹੀ ਕੁਸ਼ਤੀ | |
| ਮ੍ਰਿਗ ਮੱਲ, ਮਹੇਂ ਗਜ ਸਾਂਢ[1] ਲਰੈ ਕੈ। | [1]ਸਾਨ੍ਹ। |
| ਤੀਤਰ ਲਾਲ ਬਟੇਰ ਲਵੇ[1], | [1]ਬਟੇਰੇ ਦੀ ਜਾਤੀ ਦਾ ਜਾਨਵਰ। |
| ਬੁਲਬੁਲ ਦੁੰਬੇ ਲਰਕੈਨ ਘੁਰੈ ਕੈ[1]। | [1]ਘੁਰ ਘੁਰ ਕਰ ਕੇ ਲੜਦੇ ਹਨ। |
| ਦੇਤ ਇਨਾਮ ਗੁਰੂ ਪਿਖ ਕੈ, | |
| ਖੁਸ਼ਿ ਹੋਤ ਮਹਾਂ ਇਮ ਚੋਜ ਕਰੈ ਕੈ। | |
| ਭਾਂਤਿ ਅਨੇਕ ਬਿਵੇਕ ਯੁਤੈਂ[1], | [1]ਵਿਚਾਰ ਸਹਿਤ। |
| ਬਹੁ ਬਾਤ ਬਖਜਾਤ ਸੁਨਾਤ ਰਚੈ ਕੈ[1] ॥੧੦॥ | [1]ਬਣਾ ਕੇ। |
| ਜੋ ਜਨ ਤਾਰਨ ਹਾਰ ਭਵਾਂਬੁਧ[1], | [1]ਸੰਸਾਰ ਸਮੁੰਦਰ ਤੋਂ। |
| ਤੈਰਤ ਸੋ ਸਰਤਾ ਸਰਤਾਂ ਕੈ[1]। | [1]ਉਹ ਨਦੀ ਨੂੰ ਦਲੇਰੀ ਕਰ ਕੇ ਤਰਦਾ ਹੈ। (ਸਰਤਾਨ=ਦਲੇਰ, ਬਹਾਦਰ।) (ਅ) ਉਹ ਤਿਸ ਨਦੀ ਦੇ (ਸਰ) ਪਾਣੀ ਨੂੰ ਤਰਦਾ ਹੈ। |
| ਪੈਰਤ ਕੋ[1] ਪਿਖਿ ਹੈਰਤ[2] ਹ੍ਵੈਂ ਜਨ, | [1]ਤਰਦਿਆਂ ਨੂੰ। [2]ਹੈਰਾਨ। |
| ਧੈਰਤ ਜਾਤ ਗੰਗੈਰਿਨ ਬਾਂਕੈਂ[1]। | [1]ਜਾਣੋ ਧੀਰਜ ਨਾਲ ਗੰਗੇਰੀ ਟੇਢੀ ਜਾਂਦੀ ਹੈ। (ਗੰਗੇਰੀ=ਜਲ ਜੁਲਾਹਾ, ਮੱਕੜੀ ਜਿਹਾ ਜੀਵ ਜੋ ਜਲ ਉੱਪਰ ਬੜੀ ਤੇਜ਼ੀ ਨਾਲ ਫਿਰਦਾ ਹੈ। ਕਵੀ ਜੀ ਨੇ ਆਪ ਇਸ ਦਾ ਅਰਥ ਹਾਸ਼ੀਏ ਦੇ ਬਾਹਰਵਾਰ ਤਰਿੰਦੇ ਲਿਖਿਆ ਹੈ।) |
| ਭੀਰ ਸਖਾ ਯੁਤ ਖੇਲਤ ਧੀਰ, | |
| ਸੁ ਝੇਲਤ ਹੈਂ ਜਲ ਪੇਲਤ ਕਾਂ ਕੈ[1]। | [1]ਪਾਣੀ ਆਪ ਝਲਦੇ ਹਨ ਤੇ ਕਿਸੇ ਦੇ ਵਲ (ਪੇਲਤ) ਪਾਣੀ ਧਕਦੇ ਹਨ। |
| ਧਾਰ ਪਹਾਰਨ ਪੈ ਚਢਿ ਜਾਤ, | |
| ਮਿਦਾਨ ਕਬੀ ਬਡ ਦੌਰਤ ਬਾਂਕੈਂ[1] ॥੧੧॥ | [1]ਸੁੰਦਰ। |
| ਜਾਤ ਸ਼ਿਕਾਰ ਕਬੀ ਸਹਿ ਬੀਰਨ, | |
| ਤੀਰਨ ਸੋਂ ਬਨ ਜੀਵਨਿ ਮਾਰੈਂ। | |
| ਬੇਧਤ ਲੱਛ[1] ਬਿਲੱਛ[2] ਪ੍ਰਤੱਛਹਿ, | [1]ਨਿਸ਼ਾਨੇ ਵਿੰਨ੍ਹਦੇ ਹਨ। [2]ਵਿਲੱਖਣ। |
| ਤੋਮਰ[1] ਤੁੱਪਕ[2] ਬਾਨ ਪ੍ਰਹਾਰੈਂ। | [1]ਬਰਛੇ। [2]ਬੰਦੂਕਾਂ। |
| ਬਾਜ[1] ਧਵਾਇ ਕੁਦਾਇ ਨਚਾਇ, | [1]ਘੋੜੇ। |
| ਫਿਰਾਇ ਅਟੇਰਨ ਚੱਕ੍ਰ ਡਾਰੈਂ[1]। | [1]ਅਟੇਰਨ ਵਾਂਗ ਚੱਕ੍ਰ ਪਾਉਂਦੇ ਹਨ। |
| ਸਾਂਝ ਸਬੇਰ ਪਿਤਾ ਗੁਰੁ ਕੇ ਨਿਜ, | |
| ਆਇ ਪਦਾਂਬੁਜ[1] ਰੋਜ ਜੁਹਾਰੈਂ[2] ॥੧੨॥ | [1]ਚਰਨ ਕੰਵਲ। [2]ਨਮਸਕਾਰ ਕਰਦੇ ਹਨ। |
| ਤੇਗ ਬਹਾਦਰ ਸਾਦਰ ਨੀਤਿ[1], | [1]ਨਿੱਤ। |
| ਸੁਨੀਤਿ[1] ਬਿਨੀਤਿ[2] ਪ੍ਰੀਤਿ ਸਿਖੈ ਹੈਂ। | [1]ਚੰਗੀਰਾਜਨੀਤੀ। [2]ਨਿੰਮ੍ਰਤਾ। |
| ਭ੍ਰੱਮ ਤਜਾਇ ਬਢਾਇ ਸੁ ਧ੍ਰੱਮ, | |
| ਅਕ੍ਰੱਮ[1] ਗਵਾਇ ਸੁਕ੍ਰੱਮ[2] ਦਿਢੈ ਹੈਂ। | [1]ਬੁਰੇ ਕਰਮ। [2]ਚੰਗੇ ਕਰਮ। |

| | |
|---|---|
| ਸਾਧਨ ਚਾਰ[1] ਕਰਾਇ ਭਲੇ, | [1]ਚਾਰ ਸਾਧਨ (ਬਿਬੇਕ, ਵੈਰਾਗ, ਖਟ ਸੰਪਤੀ, ਮੋਖ ਇੱਛਾ।) |
| ਭਗਤੀ ਬ੍ਰਹਮ ਗਜਾਨ ਮਹਾਨ ਲਖੈ ਹੈਂ। | |
| ਜੋਗ ਅਸਟਾਂਗ ਦਰਾਜ ਬਿਧੀ[1], | [1]ਜੋਗ ਦੇ ਅੱਠਾਂ ਅੰਗਾਂ ਦੀ ਲੰਮੀਰੀਤੀ। |
| ਮਗ ਰਿੱਧਿਨਿ ਸਿੱਧਿਨਿ ਕੋ ਦਿਖਰੈ ਹੈਂ ॥੧੩॥ | |
| ਗੁਰੁ ਖੇਲ ਵਿਖੇ ਲਰਕੈਨ ਸਿੱਖੈਂ[1], | [1]ਲੜਕਿਆਂ ਨੂੰ ਸਿਖਾਉਂਦੇ ਹਨ। |
| ਹਰਿ ਕੀ ਭਗਤੀ ਲਗਤੀ ਜੁ ਸੁਹਾਵਨ। | |
| ਚਾਲ ਕੁਵਾਯਦ[1] ਆਯੁਧ ਬਾਂਧਨ[2], | [1]ਫੌਜੀ ਨੇਮਾਂ ਅਨੁਸਾਰ ਕਸਰਤ ਦੀਰੀਤੀ। [2]ਸ਼ਸਤ੍ਰ ਬੰਨ੍ਹਣੇ। |
| ਸਾਂਧਨ ਬਾਨ[1] ਨਿਸ਼ਾਨ ਲਗਾਵਨ। | [1]ਤੀਰ ਸਿੰਨ੍ਹਣੇ। |
| ਗਾਵਨ ਗੀਤ ਪਰੇਮ ਪਗੇ[1], | [1]ਲੀਨ ਹੋ ਕੇ। |
| ਸਬਿ ਰਾਗਨੀ ਰਾਗਨ ਰੂਪ ਸਿਖਾਵਨ। | |
| ਪੀਰ ਪਿਗੰਬਰ ਔ ਅਵਤਾਰਨ ਜਯੋਂ[1], | [1]ਵਾਂਗ। |
| ਕਰਮਾਤ ਬਿਭਾਂਤਿ[1] ਦਿਖਾਵਨ ॥੧੪॥ | [1]ਤਰ੍ਹਾਂ ਤਰ੍ਹਾਂ ਦੀਆਂ। |
| ਸਮ ਕੰਚਨ ਰੰਗ ਸਬੈ ਸੁਠ ਅੰਗ, | |
| ਨਿਸੰਗ ਅਨੰਗ ਗੁਮਾਨ ਛੀਏ[1]। | [1]ਸੋਨੇ ਵਾਂਗ ਸਾਰੇ ਅੰਗਾਂ ਦਾ ਸੁੰਦਰਰੰਗ ਹੈ, ਨਿਸੰਗ ਹੋ ਕੇ ਕਾਮ ਦਾ ਹੰਕਾਰ ਦੂਰ ਕਰਦੇ ਹਨ। |
| ਅਰਬਿੰਦ ਮਨਿੰਦ ਅਨਿੰਦ ਲਸੈ ਮੁਖ[1], | [1]ਕੰਵਲਾਂ ਵਾਂਗ ਸੁੰਦਰ ਮੁਖ ਚਮਕਦਾ ਹੈ। |
| ਦਾਸ ਮਲਿੰਦ[1] ਅਨੰਦ ਪੀਏ। | [1]ਭੌਰੇ। |
| ਰਚਿ ਹਾਸ ਬਿਲਾਸ ਹੁਲਾਸ ਬਢਾਵਤ, | |
| ਭਾਵਤ ਜਾਂਹਿ ਸੁ ਜੈਸ ਹੀਏ[1]। | [1]ਹਾਸੇ ਦੇ ਬਚਨ ਬਣਾ ਉਤਸ਼ਾਹ ਵਧਾਉਂਦੇ ਹਨ ਜਿਸ ਤਰ੍ਹਾਂ ਦਾ (ਹਾਸਾ) ਜਿਸ ਦੇ ਹਿਰਦੇ ਨੂੰ ਚੰਗਾ ਲੱਗਦਾ ਹੈ। |
| ਅਸ ਕੌਨ ਅਭਾਗ ਜੁ ਮੋਹਿਤ ਨਾ, | |
| ਪਿਖ ਕੈ ਬਲਿਹਾਰਨ ਸਿੱਖ ਥੀਏ ॥੧੫॥ | |
| ਝਲਕੈਂ[1] ਮਕਤੂਲ[2] ਮੁਕੇਸ਼[3] ਕੰਤੂਨ[11] | [1]ਚਮਕਦੇ ਹਨ। [2]ਰੇਸ਼ਮ। [3]ਚਾਂਦੀ ਦੀਆਂ ਪਤਲੀਆਂ ਤੇ ਚਪਟੀਆਂ ਤਾਰਾਂ। [11]ਸਿੰਧੀ, ਕੈਤੂਨ, ਜ਼ਰੀ ਦਾ ਬੁਣਿਆ ਹੋਇਆ ਫੀਤਾ ਜੋ ਬਸਤ੍ਰਾਂ ਉੱਪਰ ਸੋਭਾ ਲਈ ਲਾਈਦਾ ਹੈ। |
| ਪਠਾ ਯੁਤ[1] ਚੀਰ[2] ਸਰੀਰ ਧਰੇ। | [1]ਸੰ. ਪਾਟੂ-ਇਕ ਪ੍ਰਕਾਰ ਦੇ ਰੇਸ਼ਮੀ ਧਾਰੀਦਾਰ ਬਸਤ੍ਰ ਦੇ ਸਹਿਤ। [2]ਬਸਤ੍ਰ। |
| ਛਹਿਰੇ ਛਬਿ ਛਾਪ ਛਲਾਇਨ ਕੀ[1] | [1]ਛਾਪਾਂ ਤੇ ਛਲਿਆਂ ਦੀ ਸੋਭਾ (ਛਹਿਰੇ) ਫਬ ਰਹੀ ਹੈ। |
| ਗਹਿਰੇ ਨਗ ਕੁੰਦਨ ਹੀਰ ਜਰੇ[1]। | [1](ਕੁੰਦਨ) ਸੋਨੇ ਵਿੱਚ (ਗਹਿਰੇ) ਸੰਘਣੇ ਨਗ਼ ਤੇ ਹੀਰੇ ਜੜੇ ਹਨ। |
| ਮਨ ਰੰਜਨ ਨੈਨ ਬਿਨੰਜਨ ਤੈ, | |
| ਮਦ ਗੰਜਨ ਖੰਜਨ ਕੰਜ ਕਰੇ[1]। | [1]ਸੁਰਮੇ ਤੋਂ ਬਿਨਾਂ ਅੱਖਾਂ ਮਨ ਨੂੰ ਖ਼ੁਸ਼ ਕਰਨ ਵਾਲੀਆਂ ਅਤੇ ਮਮੋਲੇ ਤੇ ਕੰਵਲਾਂ ਦੇ ਹੰਕਾਰ ਨੂੰ ਕੱਟਣ ਵਾਲੀਆਂ ਹਨ। |
| ਕੁਰਬਾਨ ਜਏਂ ਮੁਸਕਾਨ ਪਰੈਂ[1] | [1]ਮੁਸਕ੍ਰਾਹਟ ਤੋਂ। |
| ਨਵਲੈਂ ਕਵਲੈਂ ਜਨੁ ਮਾਨ ਹਰੇ[1] ॥੧੬॥ | [1]ਜਾਣੋ ਨਵੀਨ ਕੰਵਲਾਂ ਦਾ ਹੰਕਾਰ ਦੂਰ ਕਰਦੀ ਹੈ। |
| ਸ੍ਰੁਤਿ ਕੁੰਡਲ ਡੋਲਨ ਲੋਲ ਕਪੋਲਨ, | |
| ਬੋਲਨ ਤੈ ਛਬਿ ਛੁੰਗ ਉਠੈ[1]। | [1]ਕੰਨਾਂ 'ਚ ਪਾਏ ਕੁੰਡਲ ਚੰਚਲ ਹੋ ਕੇ ਗਲ੍ਹਾਂ 'ਤੇ ਹਿਲਦੇ ਹਨ, ਬੋਲਣ ਨਾਲ (ਛੁੰਗ) ਬਹੁਤੀ ਸੋਭਾ ਉਠਦੀ ਹੈ। |
| ਕਚ ਮੇਚਕ ਚਿੱਕਨ ਘੁੰਘਰਿਆਰ, | |

ਮਨੋ ਭ੍ਰਮਰਾ ਭ੍ਰਮ ਹੈਂ ਅਨੁਠੇ[1]।
[1]ਚੀਕਣੇ ਤੇ ਘੁੰਘਰੂਆਂ ਵਾਲੇ ਕਾਲੇ ਕੇਸ ਜਾਣੋ ਅਨੋਖੇ ਭੌਰੇ ਘੁੰਮ ਰਹੇ ਹਨ।

ਜਿਸ ਕੀ ਦਿਸ ਹੇਰਤ ਹੈਂ ਕਰੁਣਾ ਕਰਿ[1],
[1]ਕਿਰਪਾ ਕਰਕੇ।

ਤਾਂ ਨਰ ਕੇ ਭਵਬੰਧ ਹੁਟੈਂ[1]।
[1]ਸੰਸਾਰਕ ਬੰਧਨ ਨਾਸ ਹੋ ਜਾਂਦੇ ਹਨ।

ਚਿਤ ਮੈਂ ਚੁਭਯੋ ਇਹ ਰੂਪ ਜਿਨੈ,
ਜਮ ਤੇ ਨਹਿਂ ਸੋ ਨਰ ਕੈਸ ਛੁਟੇਂ[1] ॥੧੭॥
[1]ਕਿਵੇਂ ਨਹੀਂ ਛੁਟਣਗੇ ? ਭਾਵ ਜ਼ਰੂਰ ਛੁਟ ਜਾਣਗੇ।

ਮਿਲ ਛੁੰਗ ਛਬੀਲਨ ਚੁੰਗ ਚਢਾਵਤ
ਹੈਂ, ਚਢਿ ਤੁੰਗ ਅਟਾਂ ਪਰ ਸੇਂ[1]।
[1](ਛਬੀਲਨ) ਸੁੰਦਰ (ਬੱਚਿਆਂ) ਦਾ (ਛੁੰਗ) ਟੋਲਾ ਉੱਚੀਆਂ ਅਟਾਰੀਆਂ 'ਤੇ ਚੜ੍ਹ ਕੇ ਉਨ੍ਹਾਂ ਉਪਰੋਂ (ਚੰਗ) ਵੱਡੇ ਪਤੰਗ ਚਢਾਉਂਦਾ ਹੈ।

ਗੁਨ ਜੋਰ ਬਢਾਵਤ ਪਾਵਤ ਪੇਚ,
ਕਟੈਂ ਅਘਟੈਂ ਸੁ ਲਗਾ ਘਰਸੇਂ[1]।
[1]ਡੋਰ ਦਾ ਜ਼ੋਰ ਵਧਾ ਕੇ ਪੇਚਾ ਪਾਉਂਦੇ ਹਨ ਅਤੇ (ਅਘਟੈਂ) ਲਗਾਤਾਰ (ਘਰਸੇਂ) ਰਗੜ ਲਾ ਕੇ ਕਟ ਦੇਂਦੇ ਹਨ।

ਝੁਕ ਜਾਤ ਲਿਫੈਂ ਲਚਕੈਂ ਬਿਹਸੈਂ,
ਮੁਦਦਾਇ ਅਦਾਇ ਬਨਾ ਦਰਸੇਂ[1]।
[1]ਝੁਕ ਜਾਂਦੇ ਹਨ, ਲਿਫ ਕੇ ਝੂਟਦੇ ਹਨ, ਬਹੁਤੇ ਹੱਸਦੇ ਹਨ, ਅਨੰਦ ਦੇਣ ਵਾਲਾ ਢੰਗ ਬਣਾ ਕੇ ਦੇਖਦੇ ਹਨ।

ਜਗ ਜੀਵ ਕਹਾਂ ਪਿਖ ਕੈ ਸੁਰ ਮੋਹਿਂ,
ਚਕੈਂ ਦਿਨਨਾਥ ਨਿਸਾਕਰ ਸੇਂ[1] ॥੧੮॥
[1]ਸੂਰਜ ਤੇ ਚੰਦ੍ਰਮਾ ਵਰਗੇ ਹੀ ਚੱਕ੍ਰਤ ਹੋ ਜਾਂਦੇ ਹਨ।

ਕਬਹੂੰ ਗਹਿ ਗੇਂਦ ਚੁਗਾਨ ਕਰੈਂ[1],
[1]ਕਦੇ ਗੇਂਦ ਫੜ ਕੇ (ਚੁਗਾਨ) ਖੁੱਦੋ ਖੂੰਡੀ ਦੀ ਖੇਲ ਕਰਦੇ ਹਨ।

ਮਧ ਚੌਕ ਚਲਾਵਤ ਚਾਇ ਭਰੇ।
ਇਤ ਤੈ ਉਤ ਦੌਰਿ ਖਿਲਾਰਨਿ ਸੋਂ[1],
[1]ਖਿਡਾਰੀਆਂ ਨਾਲ।

ਮਧਿ ਤਾਰਨ ਜਯੋਂ ਸਸਿ ਸੈਰ ਕਰੇ[1]।
[1]ਜਿਵੇਂ ਤਾਰਿਆਂ ਵਿੱਚ ਚੰਦ ਸੈਰ ਕਰਦਾ ਹੈ।

ਸ੍ਰੁਤਿ ਕੁੰਡਲ ਪੇਚ ਹਲੈ ਪਗੀਆ,
ਲਗੀਆ ਹਰਿ ਗਜਾਨ ਮਹਾਨ ਵਰੇ[1]।
[1]ਕੰਨਾਂ ਦੇ ਕੁੰਡਲ ਤੇ ਪੱਗ ਦੇ ਪੇਚ ਹਿਲਦੇ ਹੋਏ ਗਿਆਨ ਸਿੰਘ (ਕਹਿੰਦਾ ਹੈ) ਬਹੁਤ ਚੰਗੇ ਲੱਗਦੇ ਹਨ।

ਭੁਜ ਨੀਕੇ ਲਗੈਂ[1] ਸਬ ਹੀ ਕੇ ਹੀਯੇ,
[1]ਬਾਹਾਂ ਚੰਗੀਆਂ ਲਗਦੀਆਂ ਹਨ।

ਸੁਠ ਚੰਚਲ ਚਾਲ ਨਿਹਾਲ ਕਰੇ ॥੧੯॥
ਸਿਰਪੇਚ[1] ਜਿਗਾ ਕਲਗੀ ਝਲਕੈ[2],
[1]ਦਸਤਾਰ। [2]ਚਮਕਦੀ ਹੈ।

ਛਲਕੈਂ ਰਵਿ ਪੈ ਜਨੁ ਜੂਥ ਛਟਾ[1]।
[1]ਜਾਣੋ ਸੂਰਜ ਦੇ ਉੱਪਰ ਬਹੁਤੀਆਂ ਬਿਜਲੀਆਂ ਹਿਲਦੀਆਂ ਹਨ।

ਕਠਲਾ ਗਰ ਲਾਲਨ ਮਾਲ ਮਨੀ,
ਜਨੁ ਜਾਲ ਨਖੱਤ ਸਸੀ ਲਪਟਾ[1]।
[1]ਗਲ ਵਿੱਚ ਲਾਲਾਂ ਦਾ ਕੰਠਾ ਤੇ ਮਣੀਆਂ ਦੀ ਮਾਲਾ, ਜਾਣੋ ਬਹੁਤੇ ਤਾਰੇ ਚੰਦ ਨੂੰ ਚਿੰਬੜੇ ਹੋਏ ਹਨ।

ਪਹੁੰਚੀ ਕਰ ਕੰਕਨ ਕਿੰਕਨ ਨੇਵਰ,
ਜ਼ੇਵਰ ਕੀ ਧੁਨਿ ਕਾਮ ਲਟਾ[1]।
[1]ਹੱਥਾਂ ਦੀਆਂ ਪਹੁੰਚੀਆਂ ਤੇ ਕੜੇ, ਤੜਾਗੀ ਤੇ (ਪੈਰਾਂ ਦੀਆਂ) ਝਾਂਜਰਾਂ ਆਦਿ ਗਹਿਣਿਆਂ ਦੀ ਅਵਾਜ਼ ਕਾਮ ਦੀਆਂ ਲਿਟਾਂ (ਜ਼ੁਲਫ਼ਾਂ) ਹਨ।

ਹਰਿ ਗਜਾਨ ਧਰਜੋ ਉਰ ਧਜਾਨ ਜਿਨੈ,
ਗੁਰੁ ਬਾਲ ਬਪੂ[1] ਤਿਹ ਬੰਧ ਕਟਾ ॥੨੦॥
[1]ਬਾਲ ਸਰੂਪ।

ਕਬਿੱਤ:

ਤਨਕ ਚਰਨ ਕਰ ਕਨਕ ਵਰਨ ਵਰ,

ਤਨਕ ਧਨੁਖ ਸਰ ਧਰਿ ਬਨ ਠਨ ਕੈ[1]।

[1]ਛੋਟੇ ਛੋਟੇ ਚਰਨ ਤੇ ਹੱਥ ਸ੍ਰੇਸ਼ਟ ਸੋਨੇਰੰਗੇ ਹਨ, ਛੋਟਾ ਜਿਹਾ ਧਨੁਖ ਤੇ ਤੀਰ ਧਾਰ ਕੇ ਤੇ ਬਣ ਠਣ ਕੇ।

ਤਨਕ ਤਨਕ ਲਰਕਨ ਸੋਂ ਰਮਤ ਤਰ,
ਝਨਕ ਮਨਕ ਹੋਤ ਜੇਵਰਾਨ ਅਨਕੈ[1]।

[1]ਛੋਟੇ ਛੋਟੇ ਲੜਕਿਆਂ ਨਾਲ ਬਹੁਤਾ ਫਿਰਦੇ ਹਨ। ਬਹੁਤੇ ਗਹਿਣਿਆਂ ਕਰ ਕੇ (ਝਨਕ ਮਨਕ) ਛਣਕਾਰ ਹੋ ਰਿਹਾ ਹੈ।

ਤਨਕ ਦਸਨ ਸੁਠ ਹਸਨ ਬਸਨ ਸੋਹਿ[1],
ਕਲਗੀ ਜਿਗਾ ਸਿਪੇਚ ਮੋਹਿ ਮਨ ਜਨ ਕੈ।
ਤਨਕ ਤੁਨੀਰ ਤਲਵਾਰ ਕਟਿ ਤੀਰ,
ਪਰ ਬੁਧਿ ਮੈਂ ਗੰਭੀਰ ਬਡ, ਹੈ ਸਰੀਰ ਤਨਕੈ[1] ॥੨੧॥

[1]ਛੋਟੇ ਜਿਹੇ ਦੰਦਾਂ ਨਾਲ ਸੁੰਦਰ ਹੱਸਣਾ ਤੇ ਬਸਤ੍ਰ ਸੋਹ ਰਹੇ ਹਨ।

[1]ਛੋਟਾ ਜਿਹਾ ਭੱਥਾ ਲੱਕ ਦੇ ਕੰਢੇ ਉੱਪਰ (ਬੱਧਾ ਹੋਇਆ ਹੈ) ਸ਼ਰੀਰ (ਭਾਵੇਂ) ਛੋਟਾ ਜਿਹਾ ਹੈ ਪਰ ਬੁੱਧੀ 'ਚ ਵੱਡੇ ਡੂੰਘੇ ਹਨ।

ਫੌਜ ਰਚਿ ਬਾਲਕਨ ਮੌਜ[1] ਦਿਖਰਾਵੈਂ ਬਹੁ,
ਸੌਂਜ ਭੁਗਤਾਵੈਂ[1] ਨ ਜਨਾਵੈਂ ਕਾਨ ਆਨ ਹੈਂ[2]।
ਸਤਲੁਜ ਤਟ ਪੈ ਸੁ ਭੱਟਨਿ ਗਰੱਟ ਠੱਟ[1],
ਜੰਗ ਕੇ ਪ੍ਰਸੰਗ ਰੰਗ ਢੰਗ ਦਿਖਰਾਨ ਹੈ।
ਨਗਰ ਨਿਵਾਸੀ ਨਰ ਨਾਰਿ ਯੌ ਨਿਹਾਰ ਕੈਹੈਂ,
ਹ੍ਵੈ ਹੈਂ ਗੁਰੁ ਤੇਜਵਾਨ ਸਾਨਿ ਦੁਤਿ ਭਾਨ ਹੈ[1]।
ਕਾਲ ਤ੍ਰੁਕਾਨ ਅਰਿ ਬਨ ਕਿਰਸਾਨ ਹੈਂ,
ਕਿ ਮਘਵਾ ਸੁਜਾਨ ਕੇਊ ਬਿਸ਼ਨੂ ਪ੍ਰਮਾਨ ਹੈਂ[1] ॥੨੨॥

[1]ਮਨ ਦਾ ਉਤਸ਼ਾਹ।

[1]ਸਮੱਗ੍ਰੀ ਖੁਲਾਉਂਦੇ ਹਨ। [2]ਦੂਜੇ ਦੇ ਕੰਨ 'ਚ ਨਹੀਂ ਜਣਾਉਂਦੇ।

[1]ਸਤਿਲੁਜ ਦੇ ਕੰਢੇ 'ਤੇ ਸੂਰਮਿਆਂ ਦਾ ਜੱਥਾ ਬਣਾ ਕੇ।

[1](ਦੁਤਿ) ਚਮਕਦੇ (ਭਾਨ) ਸੂਰਜ (ਸਾਨਿ) ਵਾਂਗ।

[1]ਵੈਰੀਆਂ ਰੂਪ ਜੰਗਲ ਨੂੰ (ਸਾੜਨ ਲਈ) ਅੱਗ ਹਨ ਜਾਂ ਚਤੁਰ ਇੰਦ੍ਰ ਹਨ ਕੋਈ ਵਿਸ਼ਨੂੰ ਮੰਨਦੇ ਹਨ।

ਦੋਹਰਾ:

ਬਾਲਕ ਲੀਲ੍ਹਾ ਕਰਤ ਗੁਰੁ,
ਬਿਬਿਧਿ ਭਾਂਤਿ ਬਖਜਾਤ।
ਪੁਰਿ ਨਰ ਨਾਰਿਨ ਕਿਆ ਕਥਾ,
ਪੇਖਿ ਬਿਬੁਧਿ ਬਿਸਮਾਤ[1] ॥੨੩॥
ਭਯੋ ਬਿਜਾਹਿ ਉਤਸ਼ਾਹਿ ਜਿਮ,
ਦਸਮ ਗੁਰੂ ਕੋ ਚਾਹਿ[1]।
ਸੋ ਸਬਿ ਪੂਰਬ ਬਰਨਜੋ,
ਕਥਾ ਨੌਮ ਗੁਰੁ ਮਾਹਿਂ ॥੨੪॥

[1]ਬਹੁਤੀ ਬੁੱਧੀ ਵਾਲੇ ਹੈਰਾਨ ਹੁੰਦੇ ਹਨ।

[1]ਖ਼ੁਸ਼ੀ ਨਾਲ।

ਚੌਪਈ:

ਅਬਿ ਪ੍ਰਸੰਗ ਦਸਮੇਂ ਗੁਰੁ ਕੇਰੇ।
ਸੁਨੋ ਭਏ ਜੇ ਬਿਦਤ ਬਧੇਰੇ।
ਇਕ ਦਿਨ ਸਭਾ ਵੀਚ ਗੁਰੁ ਸੋਹੇ।
ਬਿਸ਼ਨੁ ਜਿਸ਼ਨੁ ਜਨੁ ਉਭੈ ਅਰੋਹੇ[1] ॥੨੫॥
ਸੰਗਤ ਦੇਸ ਦੇਸ ਤੈ ਆਈ।
ਕਾਰ ਭੇਟ ਬਹੁ ਬਿਬਿਧਿ[1] ਚਢਾਈ।
ਦੁਲਚਾ ਨਾਮ ਮਸੰਦ ਬੁਲੰਦੂ[1]।
ਮੁਲਤਾਨੀ ਦੈ ਭੇਟ ਸੁਛੰਦੂ[1] ॥੨੬॥

[1]ਜਾਣੋ ਵਿਸ਼ਨੂੰ ਤੇ ਇੰਦ੍ਰ ਦੋਵੇਂ ਬੈਠੇ ਹਨ।

[1]ਅਨੇਕ ਤਰ੍ਹਾਂ ਦੀ।

[1]ਵੱਡਾ।

[1]ਸੁਤੰਤਰ।

ਬੈਠੋ ਹੁਤੋ ਪਾਸ ਅਘਕੰਦੂ[1]।
ਤਿਸ ਦਿਸ ਪਿਖਿ ਬੋਲੇ ਮੁਖ ਚੰਦੂ।
ਕਹੁ ਦੁਲਚਾ ਹਮ ਹਿਤ ਕਜਾ ਲਜਾਯੋ।
ਪਠਜੋ ਸਿੱਖ ਸੋ ਕਿਉਂ ਨ ਦਿਖਾਯੋ ॥੨੭॥

[1]ਪਾਪਾਂ ਨੂੰ ਕੱਟਣ ਵਾਲੇ।

ਇਹੁ ਸੁਨਿ ਸਭਾਸਦ[1] ਸਬਿ ਬਿਸਮੇਂ।
ਦੁਲਚੇ ਕਹਜੋ ਐਸ ਕਿਛੁ ਰਿਸ ਮੇਂ[1]।
ਜਿਤਿਕ ਭੇਟ ਗੁਰੁ ਸਿਖਨਿ ਪਠਾਈ।
ਸੋ ਸਬਿ ਮੈਂ ਗੁਰੁ ਅੱਗ੍ਰ ਚਢਾਈ ॥੨੮॥

[1]ਸਭਾ 'ਚ ਬੈਠਣ ਵਾਲੇ।

[1]ਗ਼ੁੱਸੇ 'ਚ।

ਮੈਂ ਅਪਨੇ ਢਿਗ ਕਿਛੂ ਨਰਾਖਾ।
ਸਾਹਿਬਜ਼ਾਦਹਿ ਜੀ ਕਜਾ ਭਾਖਾ।
ਲੀਲ੍ਹਾ ਬਾਲ ਵੀਚ ਗੁਰੁ ਤਬੈ।
ਪੱਗ ਉਤਾਰੀ ਤਿਹ ਕਿਹ ਢਬੈ[1] ॥੨੯॥

[1]ਕਿਸੇ ਢੰਗ ਨਾਲ।

ਕੰਚਨ ਕੰਕਨ ਉਭੈ ਜੜਾਊ[1]।
ਇਕ ਭਰਵੱਟਾ ਦਿਪਤ ਮਹਾਊ[1]।
ਨਿਕਸੇ ਬਿਗਸੇ ਪਿਖਿ ਸਿਖ ਔਰੈਂ।
ਪਰਜੋ ਤਾਂਹਿ ਸਿਰ ਜਲ ਘਟ ਗੌਰੈਂ[1] ॥੩੦॥

[1]ਦੋ ਸੋਨੇ ਦੇ ਜੜਾਊ ਕੜੇ।

[1]ਬਹੁਤ ਚਮਕਦਾ ਬਹੁਟਾ (ਬਾਜ਼ੂਬੰਦ)।

[1]ਬਹੁਤੇ ਪਾਣੀ ਦਾ ਘੜਾ ਭਾਵ ਬਹੁਤਾ ਸ਼ਰਮਿੰਦਾ ਹੋਇਆ।

ਹਾਥ ਜੋਰਿ ਸਿੱਖਨ ਗੁਰੁ ਬੂਝੇ।
ਲਘੁ ਆਯੂ[1] ਸਮ੍ਰੱਥ ਬਡ ਸੂਝੇ[2]।
ਕਿਨ ਏਹ ਪਠੇ ਕਜੋਂ ਨ ਇਨਿ ਦੀਨੇ।
ਪਾਸ ਏਸ ਰਾਵਰ ਕਿਮ ਚੀਨੇ[1] ॥੩੧॥

[1]ਛੋਟੀ ਉਮਰ। [2]ਦੇਖੇ।

[1]ਆਪ ਨੇ ਕਿਵੇਂ ਜਾਣੇ।

ਬੋਲੇ ਕਲਗੀਧਰ ਮੁਸਕਾਏ।
ਚੋਰ ਏਕ ਮੁਲਤਾਨ ਰਹਾਏ।
ਰੂਪਾ ਨਾਮ ਬਿਦਤ ਜਗ ਜਾਨਾ।
ਤਿਹ ਨੁਵਾਬ ਕਾ ਲੁਟਜੋ ਖਜਾਨਾ ॥੩੨॥
ਚੋਰੀ ਕਰਨ ਜਬੈ ਵਹਿ ਗਯੋ।
ਗੁਰ ਕੀ ਮੰਨਤ ਕਰਤ ਇਹ ਭਯੋ।
ਐਸੀ ਮਾਯਾ ਹਮ ਨਿਜ ਪਾਈ*।
ਪਹਿਰੂ ਜਨ ਗਨ ਦਏ ਸੁ ਲਾਈ ॥੩੩॥

*ਇਹ ਪ੍ਰਸੰਗ ਆਖੇਪ ਜਾਪਦਾ ਹੈ। ਗੁਰਬਾਣੀ ਅੰਦਰ ਹਜ਼ੂਰ ਦਾ ਫੁਰਮਾਣ ਹੈ "ਚੋਰ ਕੀ ਹਾਮਾ ਭਰੇ ਨ ਕੋਇ ॥ ਚੋਰ ਕੀਆ ਚੰਗਾ ਕਿਉਂ ਹੋਇ ॥" ਚੋਰ ਦੀ ਮਦਦ ਕਰਨ ਲਈ ਗੁਰੂ ਜੀ ਵੱਲੋਂ ਆਪਣੀ ਸ਼ਕਤੀ ਦੀ ਵਰਤੋਂ ਕਰਨੀ ਗੁਰਮਤਿ ਸਿਧਾਂਤਾਂ ਦੇ ਵਿਰੁੱਧ ਹੈ। ਕਿਸੇ ਮਸੰਦ ਦਾ ਕਿਸੇ ਸਿੱਖ ਦੀ ਦਿੱਤੀ ਭੇਟਾ ਛੁਪਾ ਲੈਣੀ ਤੇ ਗੁਰੂ ਜੀ ਨੇ ਪ੍ਰਗਟ ਕਰ ਦੇਣੀ, ਇਹ ਪ੍ਰਸੰਗ ਠੀਕ ਹੋ ਸਕਦਾ ਹੈ।

ਤਾਂਹਿ ਭੇਟ ਇਹੁ ਹਮ ਹਿਤ ਪਠੀ।
ਭਾਈ ਦੁਲਚੇ ਇਹ ਮਨ ਠਟੀ।
ਨਿਜ ਨਾਤੀ[1] ਕੋ ਜ਼ੇਵਰ ਏਹੂ।
ਪਹਿਰੈਹੋਂ, ਗੁਰੁ ਲਖੈਂ ਨ ਕੇਹੂ ॥੩੪॥
ਇਹੀ ਬਾਤ ਦੁਲਚੇ ਦ੍ਰਿਢ ਮਾਨੀ।

[1]ਪੋਤਰੇ।

ਭੂਲ ਜੋਰਿ ਕਰ ਪੁਨ ਬਖਸ਼ਾਨੀ।
ਤਬੈ ਮੇਵਰਨਿ[1] ਸਿੱਖਨਿ ਮਸੰਦੈਂ। [1]ਅਰਦਾਸੀਆਂ।
ਲਖੇ ਦਸਮ ਗੁਰੁ ਈਸ ਸੁਛੰਦੈਂ ॥੩੫॥
ਨੌਮ ਗੁਰੂ ਭੀ ਦਿਢ ਉਰਿ ਧਾਰੀ।
ਸਾਹਿਬ ਜ਼ਾਦਾ ਹ੍ਵੈ ਬਲਿਕਾਰੀ[1]। [1]ਬਲੀ।
ਗੁਰਸਿੱਖੀ ਇਹੁ ਠੀਕ ਸੰਭਾਰੇ।
ਇਹੁ ਠਟ ਜ਼ਿਕਰ ਫਿਕਰ ਪਰਿਹਾਰੇ[1] ॥੩੬॥ [1]ਇਹ ਧਾਰ ਕੇ ਫ਼ਿਕਰ ਦਾ ਜ਼ਿਕਰ ਦੂਰ ਕਰ ਦਿੱਤਾ।
ਦੋਹਰਾ:
ਪੁਨ ਪ੍ਰਸੰਗ ਨੁਰੰਗ ਕੋ,
ਇਕ ਦਿਨ ਚਲਜੋ ਬਧੇਰ।
ਕਰੇ ਜੁਲਮ ਆਤੁਲਮ[1] ਜਜੋਂ, [1]ਬਹੁਤੇ।
ਉਨਿ ਹਿੰਦੁਨ ਪਰ ਹੇਰ[1] ॥੩੭॥ [1]ਦੇਖੋ।
ਚੌਪਈ:
ਸਭਾ ਸਦਨਿ[1] ਤਬਿ ਸਬਿਨਿ ਸਭਾ ਮੈਂ। [1]ਸਭਾ 'ਚ ਬੈਠਣ ਵਾਲਿਆਂ।
ਬਾਤ ਚਲਾਈ ਦੁਖਤ ਅਭਾ ਮੈਂ[1]। [1]ਬਹੁਤ ਦੁਖੀ ਹਿਰਦੇ ਨਾਲ।
ਹਿੰਦੁਨ ਕੋ ਦੁਖ ਦੀਨੇ ਭਾਰੇ।
ਬਾਦਸ਼ਾਹ ਜ਼ਾਲਮ ਬਲਕਾਰੇ ॥੩੮॥
ਨੌਮ ਗੁਰੂ ਸੁਨਿ ਸਹਜਿ ਸੁਭਾਏ।
ਬੋਲੇ ਤੁਰਕ ਤੇਜ ਤਬਿ ਜਾਏ।
ਪੂਰਨ ਪੁਰਖ ਹੋਇ ਜੇ ਕੋਊ।
ਹਿੰਦੁ ਧਰਮ ਹਿਤ ਸਿਰ ਦੈ ਸੋਊ ॥੩੯॥
ਇਹੁ ਸੁਨਿ ਪੁਨ ਗੁਰੁ ਦਸਮ ਉਚਾਰਾ।
ਰਾਵਰ ਸਮ ਨਹਿਂ ਦੁਤੀ ਉਦਾਰਾ।
ਦੇਹ ਅਨਿੱਤ[1], ਨਿੱਤ ਜਸ ਰੈਹੈ। [1]ਝੂਠੀ।
ਧੰਨਜ ਸੁ ਪਰ ਹਿਤ ਜੋ ਸਿਰ ਦੈਹੈ ॥੪੦॥
ਅਰ ਕਬੂਲ ਰਾਵਰ ਦਰਗੈਹੈਂ[1]। [1]ਆਪ ਦੀ ਦਰਗਾਹ 'ਚ।
ਮਾਨਨੀਯ[1] ਸੁਰ ਮੁਨਿ ਜਨ ਕੈਹੈਂ[2]। [1]ਮੰਨਣ ਯੋਗ। [2]ਕਹਿੰਦੇ ਹਨ।
ਇਮ ਸੁਨਿ ਮੌਨ ਨੌਮ ਗੁਰੁ ਰਹੇ।
ਮਾਨਜੋ ਮਨ ਸੁਤ ਸਾਚ ਕਹੇ ॥੪੧॥
ਹੋਨਹਾਰ ਇਨਿ ਸਹੀ ਬਖਾਨੀ।
ਤੀਨ ਕਾਲ ਕੇ ਹੈਂ ਇਹੁ ਗਜਾਨੀ।
ਲੀਲ੍ਹਾ ਬਾਲ ਦਸਮ ਗੁਰੁ ਲਾਗੇ।
ਸਭਾਸਦ ਗੁਰੁ ਰੰਗੈਂ ਪਾਗੇ[1] ॥੪੨॥ [1]ਪ੍ਰੇਮ 'ਚ ਲੀਨ।
ਕੋ ਕਹਿ ਬਾਲਕ ਲੀਲ੍ਹਾ ਵਾਚੀ[1]। [1]ਕਹੀ ਹੈ।
ਕੌ ਕਹਿ ਹ੍ਵੈ ਹੈ ਏਹੀ ਸਾਚੀ।
ਕਿਤਿਕ ਦਿਵਸ ਜਬਿ ਔਰੈਂ ਬੀਤੇ।

ਕਸ਼ਮੀਰੀ ਦੂਜ ਅਏ ਸਭੀਤੇ[1] ॥ ੪੩ ॥ [1]ਡਰ ਸਹਿਤ।
ਉਨਿ ਪ੍ਰਭੁ ਕੀ ਪੱਤ੍ਰੀ[1] ਦਿਖਰਾਈ। [1]ਸ਼ਿਵ ਦੀ ਚਿੱਠੀ।
ਮਾਨਿ ਨੌਮ ਗੁਰੁ ਸਿਰ ਦਿਯ ਜਾਈ।
ਸੋ ਗਾਥਾ ਹਮ ਪੂਰਬ ਗਾਈ।
ਸੁਨੋ ਦਸਮ ਗੁਰੁ ਕੀ ਅਬਿ ਭਾਈ ॥ ੪੪ ॥
ਕਿਰਜਾ ਕਰਮ ਨੌਮੇ ਗੁਰੁ ਹੇਤੈਂ।
ਜੱਗਜ ਦਾਨ ਕਰਿ ਬਿਬਿਧਿ ਸਹੇਤੈਂ[1]। [1]ਪਿਆਰ ਨਾਲ।
ਮਾਤੁਲਾਦਿ ਸਚਵਨ[1] ਮਿਲਿ ਮਾਤਾ। [1]ਮਾਮਾ ਜੀ ਆਦਿ ਸਲਾਹਕਾਰਾਂ ਨਾਲ।
ਦਿਵਸ ਮਥਜੋ ਹਿਤ ਤਿਲਕ ਬਖਜਾਤਾ ॥ ੪੫ ॥

ਸ੍ਵੈਯਾ:

ਫਾਗਨ ਮਾਸ ਵਦੀ ਥਿਤਿ ਪੰਚਮਿ,
ਆਦਿਤ ਵਾਰ[1] ਵਿਚਾਰ ਉਦਾਰੂ। [1]ਐਤਵਾਰ।
ਦੇਸ ਬਿਦੇਸ ਮਸੰਦਨ ਕੋ ਲਿਖਜੋ,
ਗੁਰ ਕੋ ਭਵ[1] ਹੈ ਦਸਤਾਰੂ। [1]ਹੋਵੇਗੀ।
ਆਵਹੁ ਲਜਾਵਹੁ ਸੰਗਤ, ਭੇਟ
ਦਿਲਾਵਹੁ, ਪਾਵਹੁ ਖਿੱਲਤ ਚਾਰੂ[1]। [1]ਚੰਗਾ ਸਿਰੋਪਾਉ।
ਗਾਦੀ ਥਿਰੈਂ ਦਸਮੇ ਗੁਰੁ ਨੂਤਨ[1], [1]ਨਵੇਂ।
ਲੇਹੁ ਦਿਦਾਰ ਯੁਤੈਂ ਫਲ ਚਾਰੂ ॥ ੪੬ ॥

ਦੋਹਰਾ:

ਗਏ ਹੁਕਮ ਨਾਮੇ ਜਬੈ,
ਠੌਰ ਠੌਰ ਦਿਸ ਚਾਰ।
ਸੁਨਿ ਸੁਨਿ ਸੰਗਤਿ ਸੰਗ ਲੈ,
ਅਏ ਮਸੰਦ ਅਪਾਰ ॥ ੪੭ ॥

ਸ੍ਵੈਯਾ ਛੰਦ:

ਬੇਦੀ ਤੇਹਣ, ਭੱਲੇ, ਸੋਢੀ,
ਚਾਰੋਂ ਕੁਲ ਕੇ ਆਏ ਹੰਸ[1]। [1]ਸੂਰਜ।
ਬਾਈ ਮੰਜੀ ਆਦਿਕ ਬਖਸ਼ਾਂ
ਵਾਰੇ[1], ਆਏ ਸਭੀ ਨਿਸੰਸ। [1]ਬਖ਼ਸ਼ਸ਼ਾਂ ਵਾਲੇ।
ਬ੍ਰਿੱਧ ਅੰਸ ਸ੍ਰੀ ਗੁਰੁਦਿੱਤਾ ਜੀ,
ਨੌਮ ਗੁਰੂ ਪਾਸੋਂ ਸੋ ਆਇ।
ਸ੍ਰੀ ਫਲ[1] ਪੈਸੇ ਚਿੰਨ੍ਹ ਗੁਰੁਤਾ ਕਾ, [1]ਨਲੇਰ।
ਦਸਮ ਗੁਰੈਂ ਪੁਰਿ ਆਨੰਦ ਦਾਇ[1] ॥ ੪੮ ॥ [1]ਦਿੱਤਾ।
ਆਪ ਜਾਇ ਰਮਦਾਸ ਪੁਰੇ ਢਿਗ,
ਨਿਜ ਤਨ ਤ੍ਰਿਨ ਜਿਵ[1] ਦੀਨੋ ਛੋਰ। [1]ਕੱਖ ਵਾਂਗ।
ਰਾਮ ਕੌਰ ਤਿਨ ਕੇ ਸੁਤ ਆਛੇ,
ਪਾਛੇ ਰਹੇ ਸੁ ਗਾਛੇ ਭੋਰ[1]। [1]ਉਹ ਸਵੇਰੇ ਚਲ ਪਏ।
ਜਜੋਂ ਵਜ਼ੀਰ ਪਤਿਸ਼ਾਹਨ ਕੇ, ਹ੍ਵੈਂ,

ਤਜੋਂ ਗੁਰੂਅਨ ਢਿੱਗ ਬੁੱਢੇ ਕੇਰ[1]।
[1]ਬਾਬੇ ਬੁੱਢੇ ਜੀ ਦੀ ਵੰਸ਼ ਦੇ।
ਤਿਲਕ ਮਿਲਕ ਗੁਰੁਤਾ ਇਨਿ ਹੀ ਕਾ
ਥਾ[1], ਜਿਹ ਦੇਂਹ ਸੁ ਹ੍ਵੈ ਗੁਰ ਫੇਰ ॥੪੯॥
[1]ਗੁਰਤਾ-ਗੱਦੀ ਦਾ ਤਿਲਕ ਹੀ ਇਨ੍ਹਾਂ ਦੀ ਜਾਗੀਰ ਸੀ।
ਯਾਂ ਤੇ ਰਾਮ ਕੌਰ ਬਾਲਕ ਬਯ,
ਪਹੁੰਚੇ ਆਨੰਦ ਪੁਰਿ ਗੁਰੁ ਪਾਸ।
ਸਤਿ ਨਾਮੁ ਕੇ ਸਬਿ ਉਪਦੇਸੀ,
ਆਏ ਲਜਾਏ ਭੇਟਾ ਖਾਸ।
ਡੇਰੇ ਲਗੇ ਚੁਫੇਰੇ ਪੁਰਿ ਕੇ,
ਗੁਰ ਕੇ ਦਰਸ਼ਨ ਕੋ ਉਮਗਾਹਿ।
ਕੀਰਤਨ ਕਰੈਂ ਰਬਾਬੀ ਰਾਗੀ,
ਕਿਤ ਕਿਤ ਸੰਗਤ ਗਾਵਤ ਚਾਹਿ ॥੫੦॥
ਢਾਢੀ ਡੋਮ[1] ਨਕਲੀਏ ਨਟ ਭਟ,
[1]ਮਿਰਾਸੀ।
ਰਚੇ ਅਖਾਰੇ ਅਨਿਕ ਪ੍ਰਕਾਰ।
ਕੌਤਕ ਠੌਰ ਠੌਰ ਬਹੁ ਹੋਵਤ
ਬਾਦ ਨਾਦ[1] ਨਭ ਭਰਜੋ ਅਪਾਰ।
[1]ਵਾਜਿਆਂ ਦੀ ਅਵਾਜ਼ ਨਾਲ।
ਦਾਦਰ ਮੋਰ ਪਪੀਹੇ ਕੋਕਿਲ,
ਘਨ ਜਨੁ ਬੋਲਤ ਪਾਵਸ ਕੀਨ[1]।
[1]ਵਰਖਾਰੁੱਤ ਕਰ ਕੇ ਜਾਣੋ ਬੱਦਲ ਗਰਜਦੇ ਤੇ ਡੱਡੂ, ਮੋਰ, ਪਪੀਹੇ ਤੇ ਕੋਇਲਾਂ ਆਦਿ ਬੋਲ ਰਹੇ ਹਨ।
ਲੰਗਰ ਨਿਸ ਦਿਨ ਬਹੁ ਠਾਂ ਵਰਤੈ
ਲਗੀ ਛਬੀਲੈਂ[1] ਜਲ ਕੀ ਪੀਨ[2] ॥੫੧॥
[1]ਪਉ- ਪਾਣੀ ਪਿਆਉਣ ਦਾ ਥਾਂ। [2]ਬਹੁਤੀਆਂ।
ਮਾਤੁਲ, ਸਾਹਿਬ ਚੰਦ, ਜੀਤ ਮੱਲ,
ਦਿਆਲਾ, ਬਖਤਾ, ਗੁਰੀਆ, ਲਾਲ।
ਸਤੀਰਾਮ, ਚੌਂਪਾ ਮਲ ਆਦਿਕ,
ਬੰਦੋਬਸਤ ਇਨਿ ਕਰਜੋ ਬਿਸਾਲ।
ਮਨ ਭਾਵਤ ਸਬ ਕੋ ਬਰ ਮਿਲਹੀਂ,
ਰਿੱਧੀ ਸਿੱਧੀ ਪ੍ਰਗਟੀ ਆਇ।
ਗੁਰੁ ਪ੍ਰਤਾਪ ਤੈ ਕਿਆ ਨਹਿ ਭਵ ਹੈ[1],
[1]ਨਹੀਂ ਹੋ ਸਕਦਾ।
ਥਵ ਹੈ ਸੋਈ[1] ਜੋ ਗੁਰੁ ਭਾਇ ॥੫੨॥
[1]ਉਹ ਹੁੰਦਾ ਹੈ।
ਪਾਂਚ ਦਿਵਸ ਇਮ ਮੇਲਾ ਭਾਰਾ,
ਰਹਜੋ ਧਕੇਲਾ ਰੇਲਾ ਪੇਲ[1]।
[1]ਧੱਕ ਮੁ-ਧੱਕਾ।
ਲੋਗਨ ਕੋ ਘਰ ਭੂਲੇ ਅਪਨੇ,
ਸੁਨ ਹੈਂ ਭਜਨ ਕਿ ਗੁਨ ਹੈਂ ਖੇਲ[1]।
[1]ਖੇਡਾਂ ਦੀ ਵਿਚਾਰ ਕਰਦੇ ਹਨ।
ਅਕੁਲਾਵਤ ਉਤਲਾਵਤ ਗਾਵਤ[1],
[1]ਕਾਹਲੇ ਪੈ ਕੇ ਛੇਤੀ ਕਹਿੰਦੇ ਹਨ।
ਕਬਿ ਦੇਖੈਂ ਗੁਰੁ ਕੋ ਅਭਿਖੇਕ[1]।
[1]ਤਿਲਕ ਦੀਰਸਮ।
ਦਰਸੈਂ ਗਾਦੀ ਪਰ ਪਗ ਪਰਸੈਂ[1],
[1]ਚਰਨ ਛੁਹਾਵਾਂਗੇ।
ਭਰਸੈਂ[1] ਇੱਛਜਾ ਨਿਜ ਨਿਜ ਨੇਕ ॥੫੩॥
[1]ਪੂਰੀਆਂ ਕਰਾਂਗੇ।
ਪੁਨ ਮਾਤੁਲ ਕ੍ਰਿਪਾਲ ਕਰਾਈ,

ਤਜਾਰੀ ਸਬ ਅਭਿਖੇਕਹਿ ਕੇਰ।
ਫਰਸ਼ ਰੰਗੀਨ ਬਿਪੁਲ[1] ਬਿਛਵਾਏ, — [1]ਬਹੁਤੇ।
ਤਨੇ ਬਿਤਾਂਨੇ[1] ਬਹੁ ਬਿਨ ਦੇਰ। — [1]ਚੰਦੋਏ।
ਕਿਤ ਮਖਮਲੀ ਅਤਲਸੀ[1] ਸਾਂਟਨ[2], — [1]ਰੇਸ਼ਮੀ ਚਮਕੀਲਾ ਬਸਤ੍ਰ। [2]ਸਾਟਨ- ਇਕ ਤਰ੍ਹਾਂ ਦਾ ਰੇਸ਼ਮੀ ਬਸਤ੍ਰ।
ਪਸ਼ਮੀਨੇ ਕੇ ਕੀਨੇ ਕਾਰ[1]। — [1]ਕਢਾਈ ਦਾ ਕੰਮ ਕੀਤਾ ਹੋਇਆ ਹੈ।
ਜ਼ਰੀ ਮੁਕੇਸ਼ ਝਾਲਰਾਂ ਝੂਲੇਂ
ਝਮਕਤ, ਦਮਕਤ ਮੁਕਤਾ ਚਾਰ[1] ॥੫੪॥ — [1]ਸੁੰਦਰ ਮੋਤੀ ਚਮਕਦੇ ਹਨ।
ਵਿਚ ਵਿਚ ਲਰੀ ਲਰਕਤੀ[1] ਲਾਲਨਿ, — [1]ਲੜੀਆਂ ਲਟਕਦੀਆਂ ਹਨ।
ਹੀਰੇ ਪੰਨੇ ਜਰੇ ਸਤਾਰ।
ਦਾਮਨਿ ਦੁਰੀ ਮਨੋ ਰਵਿ ਰਿਸ਼ਮਨ,
ਸਾਰਦ ਰਾਂਕਾ ਕਿਤ ਨਿਰਧਾਰ[1]। — [1]ਜਾਣੋ ਬਿਜਲੀ (ਜਾਂ) ਸੂਰਜ ਦੀਆਂ ਕਿਰਨਾਂ ਲੁਕੀਆਂ ਹੋਈਆਂ ਹਨ ਜਾਂ ਸਰਦਰੁੱਤ ਦੀ ਪੁੰਨਿਆਂ ਦਾ ਚੰਦ ਸਮਝੋ।

ਚੋਬੈਂ ਚਾਮੀਕਰ ਕੀ ਚਿੱਤ੍ਰਤ[1], — [1]ਸੋਨੇ ਦੀਆਂ ਚੋਬਾਂ ਚਿੱਤ੍ਰੀਆਂ ਹੋਈਆਂ ਹਨ।
ਕਾਮ ਚਿਤੇਰੇ[1] ਜਨੁ ਕਿਯ ਕਾਮ। — [1]ਕਾਮ ਚਿੱਤ੍ਰਕਾਰ ਨੇ।
ਰੇਸ਼ਮ ਡੋਰੈਂ ਥਿਰੀ ਚੁਕੋਰੈਂ[1], — [1]ਚਹੁੰ ਪਾਸੀਆਂ ਲੱਗੀਆਂ ਹੋਈਆਂ ਹਨ।
ਦੀਹ ਦਮਦਮੇ ਊਪਰ ਆਮ[1] ॥੫੫॥ — [1]ਵੱਡੇ ਥੜੇ ਉੱਤੇ ਬਹੁਤੀਆਂ।
ਸਾਯੁਧ ਸੁਭਟ ਚਹੂੰਘਾ[1] ਪਹਰੇ, — [1]ਚੌਹੀਂ ਪਾਸੀਂ ਸ਼ਸਤ੍ਰਾਂ ਸਹਿਤ ਸੂਰਮੇ।
ਦੁਹਿਰੇ ਤਿਹਰੇ ਠਹਿਰੇ ਆਇ।
ਤੁੰਗ[1] ਬਿਛੀ ਮਸਨੰਦ[2] ਗੁਰੂ ਕੀ, — [1]ਉੱਚੀ। [2]ਗੱਦੀ।
ਮੀਨਾਕਾਰੀ[1] ਜਰੀ ਜਰਾਇ[2]। — [1]ਸੋਨੇ ਆਦਿ ਧਾਤੂ ਤੇ (ਮੀਨਾ) ਨੀਲੇ ਪੱਥਰ ਨੂੰ ਚੜ੍ਹਾਉਣ ਦਾ ਕੰਮ। [2]ਜ਼ਰੀ ਦੀ ਜੜਤ ਕੀਤੀ ਹੋਈ ਹੈ।

ਜਰੀਦਾਰ ਮਖਮਲੀ ਟਿਕਾਏ,
ਉਪਧਾਨੇ ਸੋਹਾਨੇ ਚਾਰ[1]। — [1]ਸੁੰਦਰ ਸਰਹਾਣੇ ਸੋਭਦੇ ਹਨ।
ਰੁਚਿਰ ਰਚੀ ਫੁਲਵਾਰੀ ਇਕ ਦਿਸ, ਬਰਸਤ ਫੋਹਾਰੇ ਫੋਹਾਰ ॥੫੬॥
ਪਠੇ ਮੇਵਰੇ ਸੰਗਤ ਮੈਂ ਬਹੁ,
ਆਵੈਂ ਕਹਜੋ ਦਮਦਮੇ ਓਰ।
ਇਤ ਸੋਢੀਸ ਈਸ ਜਗ ਸਿੱਖਨਿ,
ਕਰਿ ਇਸ਼ਨਾਨ ਸਕੇਸ ਬਹੋਰ।
ਸੂਖਮ ਬਸਤ੍ਰ ਸਜ ਦਸਤਾਰਾ,
ਗਜ ਮੁਕਤਾ ਗਰਿ ਮਾਲ ਬਿਸਾਲ।
ਚੌਂਕੀ ਨਾਮੀ ਕੰਠ ਕੰਠਾ ਸੁਠ[1], — [1]ਗਲ 'ਚ ਸੁੰਦਰ ਕੰਠਾ ਚੌਕੀ ਨਾਮ ਦਾ ਭਾਵ ਚਹੁੰ ਲੜੀਆਂ ਦਾ।
ਜਟੇ ਅਤਨ ਜਨੁ ਮਨਿ ਗਨ ਲਾਲ[1] ॥੫੭॥ — [1]ਜਾਣੋ ਬਹੁਤੇ ਲਾਲ ਤੇ ਮਣੀਆਂ (ਅਤਨ) ਕਾਮ ਨੇ ਜੜੀਆਂ ਹਨ।
ਭੁਜ ਦੰਡਨ ਮੰਡਨ ਚਟਕੀਲੇ,
ਅੰਗਦ ਜਟੇਰਤਨ ਨਵ ਜਾਤ[1]। — [1]ਡੌਲਿਆਂ ਦੇ ਸਜਾਉਣ ਲਈ ਚਮਕਦਾਰ ਬਾਜੂ ਬੰਦ ਜਿਨ੍ਹਾਂ ਵਿੱਚ ਨੌ ਜਾਤਾਂ ਦੇਰਤਨ ਜੜੇ ਹੋਏ ਹਨ।

ਜਨ ਨਵ ਗ੍ਰਹ ਗੁਰੁ ਕੋ ਨਿਜ ਪ੍ਰਭ ਲਖਿ,

ਲਪਟੇ[1] ਆਇ ਭੁਜਾ ਬਖਜਾਤ।
[1]ਚਿੰਬੜੇ ਹਨ।

ਰਮਾ ਕੰਜ ਤੈ ਵਰਨ ਕਰਨ ਮੈਂ[1],
[1]ਲੱਛਮੀ ਤੇ ਕੰਵਲ ਤੋਂ ਸੁੰਦਰ ਹੱਥਾਂ ਵਿੱਚ।

ਸੁਵਰਨ ਮੁੰਦ੍ਰੀ ਕੜੇ ਸੁਹਾਹਿੰ।
ਕੁੰਡਲ ਲੋਲ ਕਪੋਲਨ ਡੋਲਨ,
ਉਠਤ ਕਲੋਲ ਅਮੋਲ ਛਬਾਹਿੰ[1] ॥੫੮॥
[1]ਚੰਚਲ ਕੁੰਡਲ ਗੱਲ੍ਹਾਂ 'ਤੇ ਹਿਲਦੇ ਹਨ ਤਾਂ ਅਮੋਲਕ ਛਬ ਦੀਆਂ ਲਹਿਰਾਂ ਉਠਦੀਆਂ ਹਨ।

ਰਾਂਕਾ-ਪਤਿ ਪਰ ਜੁਗ ਰਵਿ ਕੈਧੋਂ,
ਕੰਜ ਮੰਜ ਪਰ ਚਪਲਾ ਸੋਹਿੰ[1]।
[1]ਪੁੰਨਿਆਂ ਦੇ ਚੰਦ ਤੇ ਦੋ ਸੂਰਜ ਹਨ ਜਾਂ ਉੱਜਲ ਕੰਵਲ ਤੇ (ਦੋ) ਬਿਜਲੀਆਂ ਸੋਂਹਦੀਆਂ ਹਨ।

ਅਮੀ ਮਧੁਰ ਅਧਰਨ ਤੈ ਚਖਬੇ,
ਝੁਕੇ ਮਨੋ ਗਹਿ ਰਹੇ ਸੁ ਜੋਹਿੰ[1]।
[1]ਜਾਣੋ ਬੁੱਲ੍ਹਾਂ ਤੋਂ ਮਿੱਠਾ ਅੰਮ੍ਰਿਤ ਚੱਖਣ ਲਈ ਝੁਕੇ ਹੋਏ ਹਨ ਪਰ ਪਕੜੇ ਹੋਣ ਕਰ ਕੇ ਤੱਕ ਰਹੇ ਹਨ।

ਕੰਜ ਪਾਂਖੁਰੀ ਪਰ ਜਨੁ ਅਹਿ ਸੁਤ
ਲਮਕੇ, ਝਲਕੈਂ ਅਲਕੈ ਐਸ[1]।
[1]ਕੰਵਲ ਦੀ ਪੰਖੜੀ ਤੇ ਜਾਣੋ ਸੱਪ ਦੇ ਬੱਚੇ ਲਮਕਦੇ ਹਨ, ਇਸ ਤਰ੍ਹਾਂ ਮੁਖ 'ਤੇ ਲਿਟਾਂ (ਜ਼ੁਲਫਾਂ) ਚਮਕਦੀਆਂ ਹਨ।

ਖੁਸ਼ ਨਵੀਸ ਜਨੁ ਮੁਨਸ਼ੀ ਮਦਨ,
ਸੁਠ ਲਿਖ੍ਯੋ ਕਾਚ ਪੈ ਕਾਫ ਅਤੈਸ[1] ॥੫੯॥
[1]ਜਾਣੋ ਚੰਗੀ ਲਿਖਤ ਲਿਖਣ ਵਾਲੇ ਮੁਨਸ਼ੀ ਕਾਮਦੇਵ ਨੇ ਕੱਚ ਉੱਪਰ (ਅਤੈਸ) ਬਹੁਤਾ ਸੁੰਦਰ (ਫ਼ਾਰਸੀ ਦਾ) ਕਾਫ਼ (ਅੱਖਰ) ਲਿਖਿਆ ਹੈ।

ਨੀਕ ਉਸਨੀਕ ਜਿਗਾ ਕਲਗੀ ਸੁਚ,
ਝੂਲਤ ਤੁੰਗ ਸੀਸ ਮਨ ਮੋਹਿ[1]।
[1]ਚੰਗੀ ਦਸਤਾਰ ਉੱਤੇ ਪਵਿੱਤ੍ਰ ਜਿਗਾ ਤੇ ਉੱਚੀ ਕਲਗੀ ਝੂਲਦੀ ਮਨ ਨੂੰ ਮੋਹਿਤ ਕਰ ਰਹੀ ਹੈ।

ਪਹਰ੍ਯੋ ਖੜਗ ਸੁਸ਼ਟ ਪੁਸ਼ਟਹਿ ਗਰਿ,
ਮੁਸ਼ਟ ਪੁਰਟ ਜਟ ਚਟਪਟ ਹੋਹਿ[1]।
[1](ਪੁਰਟ) ਹੀਰਿਆਂ ਨਾਲ ਜੜਤ ਮੁੱਠ ਵਾਲੀ ਸੁੰਦਰ ਤੇ ਮਜ਼ਬੂਤ ਤਲਵਾਰ (ਚਟਪਟ ਹੋਹਿ) ਛੇਤੀ ਨਾਲ ਗਲ 'ਚ ਪਹਿਨੀ।

ਸੂੱਛ ਗੂੱਛ ਮੁਕਤਾ ਯੁਕਤਾ ਬਡ,
ਧਰ੍ਯੋ ਨਿਖੰਗ ਜੋ ਭਰ੍ਯੋ ਖਤੰਗ[1]।
[1]ਉੱਜਲ ਮੋਤੀਆਂ ਦੇ ਗੁੱਛਿਆਂ ਸਹਿਤ ਵੱਡਾ ਭੱਥਾ ਪਹਿਨਿਆ ਹੋਇਆ ਹੈ ਜੋ ਤੀਰਾਂ ਨਾਲ ਭਰਿਆ ਹੋਇਆ ਹੈ।

ਕਮਰ ਕਸੇ ਮਹਿਂ ਖੰਜਰ ਜਮਧਰ,
ਬਿਛੂਆ ਕਸੇ ਤਮੰਚ ਨਿਸੰਗ[1] ॥੬੦॥
[1]ਕਮਰ-ਕੱਸੇ ਵਿੱਚ ਛੋਟੀ ਕਟਾਰ, ਦੋਧਾਰੀ ਕਟਾਰ ਤੇ ਪੇਸ਼ ਕਬਜ਼ (ਕਰਦ ਦੇ ਅਕਾਰ ਦਾ ਸ਼ਸਤ੍ਰ) ਤੇ ਪਸਤੌਲ ਨਾਲ ਕੱਸੇ ਹੋਏ ਹਨ।

ਕੰਧਿ[1] ਕਮਾਨ ਲਹੌਰੀ ਧਰਿ ਕੈ,
[1]ਮੋਢੇ ਤੇ।

ਫਰ ਕੈ ਸਰ ਕਰ ਕੈ ਮਧ ਫੇਰ[1]।
[1]ਤੀਰ ਹੱਥ ਦੇ ਵਿੱਚ ਫੜ ਕੇ ਫੇਰਦੇ ਹਨ।

ਜੁਗ ਮਾਤਨ ਪਗ ਬੰਦਨ ਕੀਨੋ,
ਅਭਿਨੰਦਨ ਕਿਯ ਨੰਦਨ ਹੇਰਿ[1]।
[1]ਪੁੱਤਰ ਨੂੰ ਵੇਖ ਕੇ ਖ਼ੁਸ਼ੀ ਕੀਤੀ।

ਦੇਤ ਅਸੀਸ ਸੀਸ ਕਰ[1] ਫੇਰਤ,
[1]ਹੱਥ।

ਹੋਵੋ ਸੁਜੱਸ ਪ੍ਰਤਾਪ ਬਿਸਾਲ।
ਕੇਹਰਿ ਠਵਨ ਗਵਨ ਭਵਨੋ ਕਰਿ,
ਆਏ ਦਰ ਪਰ ਰਵਿ ਜਨੁ ਬਾਲ[1] ॥੬੧॥
[1](ਭਵਨੋ) ਘਰ ਦੀ (ਠਵਨ) ਜਗ੍ਹਾ ਤੋਂ (ਕੇਹਿਰ ਗਵਨ) ਸ਼ੇਰ ਵਾਂਗ ਚਲ ਕੇ ਦਰਵਾਜ਼ੇ ਤੇ ਆਏ ਜਾਣੋ ਸਵੇਰ ਦੇ ਸੂਰਜ ਹਨ।

| | |
|---|---|
| ਲੋਕ ਕੋਕ[1] ਉਮਡੇ[2] ਹਿਤ ਦਰਸ਼ਨ, | [1]ਲੋਕਾਂ ਰੂਪ ਚਕਵੇ। [2]ਉੱਛਲ ਕੇ। |
| ਸਿੰਧੁ ਲਹਰ ਜਿੰਮ ਇੰਦੁ ਨਿਹਾਰਿ[1]। | [1]ਜਿਵੇਂ ਚੰਦ ਨੂੰ ਦੇਖ ਕੇ ਸਮੁੰਦਰ ਦੀ ਲਹਿਰ (ਉਛਲਦੀ) ਹੈ। |
| ਏਕਹਿ ਵਾਰ ਹਜਾਰੋਂ ਝੁਕਹੀਂ | |
| ਜੈਸ ਨਿਵਾਜੀ ਈਦ ਕਤਾਰ[1]। | [1]ਜਿਵੇਂ ਈਦ ਦੀ ਨਿਮਾਜ਼ ਸਮੇਂ ਨਿਮਾਜ਼ੀਆਂ ਦੀ ਕਤਾਰ (ਝੁਕਦੀ ਹੈ)। |
| ਧੰਨ ਧੰਨ ਸਤਿਗੁਰੁ ਫੈਲੀ ਧੁਨਿ, | |
| ਨਭ ਧਰ ਸੁਰ ਨਰ ਕੇਰ ਬਿਸਾਲ[1]। | [1]ਦੇਵਤਿਆਂ ਤੇ ਮਨੁੱਖਾਂ ਦੀ ਕੀਤੀ ਹੋਈ ਧੰਨ ਸਤਿਗੁਰ ਧੰਨ ਸਤਿਗੁਰ ਦੀ ਬਹੁਤੀ ਧੁਨੀ ਅਕਾਸ਼ ਤੇ ਧਰਤੀ 'ਚ ਫੈਲ ਗਈ। |
| ਬਾਜੇ ਬਜੇ ਅਨਿਕਧਾ ਉੱਛਵ[1] | [1]ਉਤਸ਼ਾਹ ਦੇ। |
| ਜਨੁ ਘਨ ਗਰਜਤ ਤੜਤਾ ਜਾਲ[1] ॥ ੬੨ ॥ | [1]ਜਾਣੋ ਬੱਦਲ ਤੇ ਬਹੁਤੀਆਂ ਬਿਜਲੀਆਂ ਗੱਜਦੀਆਂ ਹਨ। |
| ਜੀਨ ਜਰਾਵ ਜਰਤ ਕੰਚਨ[1], | [1]ਸੋਨੇ ਦੀ ਜੜਾਊ ਜੜੀ ਕਾਠੀ ਵਾਲੇ। |
| ਹਯ ਬਲੀ ਚਪਲ ਪਰ ਭਏ ਸਵਾਰ[1]। | [1]ਬਲੀ ਤੇ ਚੰਚਲ ਘੋੜੇ ਤੇ ਅਸਵਾਰ ਹੋਏ। |
| ਕੰਚਨ ਦੰਡੀ[1] ਚਲੇ ਅਗਾਰੀ | [1]ਸੋਨੇ ਦੀਆਂ ਚੋਬਾਂ ਵਾਲੇ (ਚੋਬਦਾਰ)। |
| ਭੱਟ ਨਕੀਬ[1] ਕਬਿੱਤ ਉਚਾਰ। | [1]ਬੁਲਾਰੇ। |
| ਨਗਰ ਸਗਰ ਮੈਂ ਭਯੋ ਕੁਲਾਹਲ[1], | [1]ਉਤਸ਼ਾਹ ਦਾ ਡੰਡਰੌਲਾ। |
| ਦਰਸ਼ਨ ਹਿਤ ਉਮਗੇ ਨਰ ਨਾਰਿ। | |
| ਸਨੇ ਸਨੇ ਹੈਂ ਗੁਰੁ ਆਗਜਾ ਮੈਂ | |
| ਚਾਲਤ ਗਨ ਜਨ[1] ਮਨ ਅਨੁਸਾਰ ॥ ੬੩ ॥ | [1]ਬਹੁਤੇ ਲੋਕ। |
| ਹੋਤ ਨਿਹਾਲ ਨਿਹਾਲ[1] ਗੁਰੂ ਕੋ, | [1]ਦੇਖ ਕੇ। |
| ਦੁਹ ਦਿਸ ਤੈ ਸਿਖ ਰਹੇ ਜੁਹਾਰ[1]। | [1]ਨਮਸਕਾਰ ਕਰ ਰਹੇ ਹਨ। |
| ਜਾਇ ਦਮਦਮੇ ਢਿਗ ਇਮ ਉਤਰੇ, | |
| ਗਏ ਸਭਾ ਮੈ ਮਾਤੁਲ ਨਾਰ[1]। | [1]ਨਾਲ। |
| ਠਾਢੇ ਭਏ ਸਭਾਸਦ ਗਾਢੇ[1], | [1]ਵੱਡੇ ਦਰਬਾਰੀ। |
| ਬਾਢੇ ਸਿੰਧੁ ਲਹਰ ਜਤੋਂ ਮੋਦ[1]। | [1]ਸਮੁੰਦਰ ਦੀਆਂ ਲਹਿਰਾਂ ਵਾਂਗ ਅਨੰਦ ਵਧਿਆ। |
| ਗਾਵਤ ਪਿਕ ਬੈਨੀ[1] ਮ੍ਰਿਗ ਨੈਨੀ, | [1]ਕੋਇਲ ਵਰਗੇ ਬੋਲਾਂ ਵਾਲੀਆਂ। |
| ਮੰਗਲ ਚਾਰ ਉਚਾਰ ਬਿਨੋਦਿ[1] ॥ ੬੪ ॥ | [1]ਅਨੰਦ ਨਾਲ। |
| ਚਾਰੋਂ ਬੰਸ ਹੰਸ ਤਹਿਂ ਥੇ ਥਿਰ, | |
| ਤਿਨ ਆਗਜਾ ਲੈ ਸੋਢਿ ਅਵਤੰਸ[1]। | [1]ਮੁਕਟ ਰੂਪ, ਸ਼੍ਰੋਮਣੀ। |
| ਕਰਿ ਪਰਣਾਮ ਤਖਤ ਪਰ ਬੈਠੇ, | |
| ਕੱਸਪ ਅੰਸ ਨਿਸੰਸ ਦਿਨੰਸ[1]। | [1]ਕਸ਼ੱਪ ਵੰਸ਼ੀਆਂ, ਚੰਦ੍ਰ ਵੰਸ਼ੀਆਂ ਤੇ ਸੂਰਜ ਵੰਸ਼ੀਆਂ ਨੂੰ। |
| ਸੰਗਤ ਪੰਗਤਿ ਪੰਕਜ ਬਿਗਸੇ, | |
| ਯੁਤ ਮਕਰੰਦ ਅਨੰਦ ਮਹਾਨ[1]। | [1]ਸੰਗਤਾਂ ਦੀਆਂ ਪੰਗਤਾਂ ਮਾਨੋ ਬਹੁਤੇ ਅਨੰਦ ਦੀ ਧੂੜੀ ਸਹਿਤ ਕੰਵਲ ਖਿੜੇ ਹੋਏ ਹਨ। |
| ਮੁਖ ਸਸਿ ਦਿਸ ਇਕ ਟਕ ਚਕੋਰ ਜਿਮ, | |
| ਚਿਤੈਂ[1] ਪਿਯੈਂ ਜਨੁ ਸੁਧਾ ਸੁਜਾਨ[2] ॥ ੬੫ ॥ | [1]ਦੇਖਦੇ ਹਨ। [2]ਜਾਣੋ ਚਤੁਰ ਅੰਮ੍ਰਿਤ ਪੀਂਦੇ ਹਨ। |
| ਕਰ ਸਰ ਫੇਰਤ[1] ਹੇਤ ਸਬ ਦਿਸ, | [1]ਹੱਥ 'ਚ ਤੀਰ ਫੇਰਦੇ ਹਨ। |
| ਪਰਖਤ ਮਨ ਕਰਖਤ[1] ਨਿਜ ਓਰ। | [1]ਖਿਚਦੇ ਹਨ। |

ਚਵਰ ਚਾਰ ਮੁੱਠੇ ਯੁਤ ਢੁਰ ਹੈਂ[1],
ਉਡ ਹੈਂ ਹੰਸ ਮਨੋ ਮਿਲਿ ਮੋਰ।
ਪੁਰਟਨ ਜਟਿਤ ਮੁਕਟ ਸੁਠ ਕੰਚਨ,
ਲੁਕਟ ਛੁਕਟ ਛਬਿ ਛੰਗ ਦਿਖਾਹਿਂ[1]।

[1]ਮੋਰ ਦੇ ਖੰਭਾਂ ਦੇ ਸੁੰਦਰ ਚੌਰ ਝੁਲਦੇ ਹਨ।

[1](ਪੁਰਟਨ) ਹੀਰਿਆਂ ਨਾਲ ਜੜਿਆ ਸੁੰਦਰ ਸੋਨੇ ਦਾ ਮੁਕਟ (ਲੁਕਟ) ਲੋਕਾਂ ਨੂੰ (ਛੁਕਟ) ਮੁਕਤ ਕਰਨ ਲਈ ਸਮੂੰਹ ਸੋਭਾ ਦਿਖਾ ਰਿਹਾ ਹੈ।

ਸੂਰਜ ਮੁਖੀ ਚਲਤ ਦੁਤਿ ਦਮਕਤਿ,
ਜਨੁ ਰਵਿ ਸਸੀ ਸਖਜਾਤ ਫਿਰਾਹਿਂ[1] ॥੬੬॥

[1]ਸੂਰਜ ਮੁਖੀ (ਪੱਖੇ) ਚਲਦਿਆਂ ਦੀ ਸੋਭਾ ਚਮਕਦੀ ਹੈ ਜਾਣੋ ਸੂਰਜ ਤੇ ਚੰਦ ਪ੍ਰਤੱਖ ਫਿਰਦੇ ਹਨ।

ਰਾਮ ਕੁਇਰ ਆਗਯਾ ਲੈ ਸਬ ਕੀ,
ਖਰੇ ਹੋਇ ਇਕ ਕਰਿ ਅਰਦਾਸ।
ਕੇਸਰ ਤਿਲਕ ਭਾਲ[1] ਗੁਰੁ ਕੇ ਕਿਯ,
ਤਬਿ ਸਬਿ ਕੇ ਉਰਿ ਬਢ੍ਯੋ ਹੁਲਾਸ।
ਰਿੱਧਿ ਸਿੱਧਿ ਗੁਰਿਆਈ ਆਈ,
ਪਾਈ ਬਡਿਆਈ ਸਹੀ ਆਨਿ।
ਦੁੰਦਭਿ[1] ਸ਼ਧਯਾਨੇ[2] ਬਹੁ ਬਾਜੇ,
ਜੈ ਜੈ ਧੁਨਿ ਭਈ ਮੰਗਲ ਜਾਨਿ ॥੬੭॥
ਬਰਖੈਂ ਸੁਮਨ[1] ਸੁਮਨ ਯੁਤ ਹਰਖੈਂ[2],
ਸਿਖ ਸਮੁਦਾਇ ਫੂਲ ਬਰਸਾਨ।
ਦੇਵੰਗਨ[1] ਨਭ ਨ੍ਰਿਤਤ[2] ਗਾਵਤ,
ਸੰਗਤ ਰਾਗੀ ਇਤ ਮੰਗਲੀਕ[1]।
ਆਜ ਹਮਾਰੇ ਮੰਗਲ ਚਾਰ,
ਸੁ ਗਾਵਤ ਸ਼ਬਦ ਇਤਯਾਦਿ ਅਲੀਕ*[1] ॥੬੮॥

[1]ਮੱਥੇ ਤੇ।

[1]ਧੌਂਸੇ। [2]ਖ਼ੁਸ਼ੀ ਦੇ ਵਾਜੇ।

[1]ਫੁੱਲ। [2]ਦੇਵਤੇ ਖ਼ੁਸ਼ੀਆਂ ਸਹਿਤ।

[1]ਅਪੱਛਰਾਂ। [2]ਨੱਚਦੀਆਂ ਹਨ।

[1]ਏਧਰ (ਧਰਤੀ ਤੇ)। ਸੰਗਤ ਤੇਰਾਗੀ ਮੰਗਲ ਕਰਦੇ ਹਨ।

[1]ਪਵਿੱਤ੍ਰ ਸ਼ਬਦ। *ਲਾਹੌਰ ਐਡੀਸ਼ਨ ਛਾਪਾ ਪੱਥਰ ਦੇ ਪੰਨਾ ੬੯੬ 'ਤੇ ਇਸ ੬੮ ਨੰ: ਅੰਕ ਦੀਆਂ ਤਿੰਨ ਹੀ ਤੁਕਾਂ ਹਨ। ਪਹਿਲੀ ਜਾਂ ਦੂਜੀ ਤੁਕ ਗੁੰਮ ਹੈ ਜੋ ਛਪਣ ਸਮੇਂ ਹੀ ਰਹਿ ਗਈ ਜਾਪਦੀ ਹੈ।

ਏਹੁ ਰਹੱਸ[1] ਸੁਜੱਸ ਅਵੱਸਹਿ[2],
ਜਾਨ੍ਯੋ ਗੁਰੁ ਅਰ ਸਿਖ ਭਿ ਕਾਹਿ।
ਚਾਰੇ ਬੰਸਨ ਕੇ ਦਸਤਾਰੇ,
ਲੈ ਮਾਤੁਲ ਪੁਨ ਨਿਜ ਮੇਲਾਹਿ[1]।
ਰਾਮ ਕੌਰ ਕਰ ਤੈ ਬੰਧਵਾਏ,
ਸੀਸ ਗੁਰੈਂ ਜਗਦੀਸ਼ ਮਨਾਇ।
ਭੂਸ਼ਨ ਬਸਨ ਅਮੋਲਕ ਬਹੁ ਪੁਨ,
ਨਿਜ ਭਗਨੀ ਹਿਤ[1] ਦਏ ਦਿਖਾਇ ॥੬੯॥
ਚਾਰੋਂ ਬੰਸ ਹੰਸ ਪਹਿਨਾਏ,
ਜਗਤ ਰੀਤਿ ਸਬ ਕਰੀ ਕ੍ਰਿਪਾਲ।
ਬ੍ਰਿੱਧ ਅੰਸ[1] ਪੁਨ ਸੇਲੀ ਟੋਪੀ,
ਸ਼ੱਸਤ੍ਰ ਅੱਸਤ੍ਰ[1] ਮੁਕਤਾ ਮਾਲ।
ਕਲਗੀ ਜਿਗਾ ਜਰਾਉ ਜਰੀ ਬਡ,

[1]ਗੁਪਤ ਭਾਵ। [2]ਬਿਨਾ ਸੰਸੇ ਤੋਂ।

[1]ਆਪਣਾ ਦਸਤਾਰਾ (ਨਾਲ) ਮਿਲਾ ਕੇ।

[1]ਆਪਣੀ ਭੈਣ (ਮਾਤਾ ਗੁਜਰੀ ਜੀ) ਵਾਸਤੇ।

[1]ਬਾਬਾ ਬੁੱਢਾ ਜੀ ਦੀ ਬੰਸ ਨੇ।

[1]ਹੱਥੋਂ ਛੱਡ ਕੇ ਚਲਾਉਣ ਵਾਲੇ ਤੀਰ ਚੱਕ੍ਰ ਆਦਿ।

ਜੀਨ ਸਜੇ ਵਰ ਘੋੜਾ ਸਾਥ।
ਧਰਿ ਦੀਨਾਰ[1] ਦਸਤਾਰ ਪਰੈ[2] ਫਿਰ, — [1]ਮੁਹਰਾਂ। [2]ਉੱਤੇ।
ਗੁਰੂ ਅੱਗ੍ਰ ਉਨਿ ਟੇਕਯੋ ਮਾਥ ॥੨੦॥
ਪੁਨ ਚਾਰੋਂ ਸਾਹਿਬਜ਼ਾਦਯੋਂ ਨੇ,
ਦਈ ਭੇਟ ਲਖਿ ਨਾਨਕ ਰੂਪ।
ਪੁਨ ਮਸੰਦ ਦਰਜੇ ਬਾ ਦਰਜੇ
ਅਰਪਤ ਭਏ ਅਕੋਰ[1] ਅਨੂਪ। — [1]ਭੇਟਾ।
ਸਤੀਰਾਮ, ਸਾਹਿਬ ਸਸਿ, ਲਿਖਹੀਂ,
ਮੇਵਰ[1] ਕਰਿ ਅਰਦਾਸ ਸੁਨਾਹਿ। — [1]ਅਰਦਾਸੀਆ।
ਦਿਵਸ ਢਰੇ ਤੇ ਬੈਠੇ ਥੇ ਗੁਰੁ,
ਭਈ ਸਾਂਝ ਕੁਛ ਅੰਤ ਨ ਆਹਿ ॥੨੧॥
ਲਗੇ ਅੰਬਾਰ ਅਪਾਰ ਅਯੋ ਧਨ,
ਜਿਨਸ ਅਨਿਕਧਾ[1] ਕੌਨ ਗਿਨਾਹਿ। — [1]ਅਨੇਕ ਤਰ੍ਹਾਂ ਦੀਆਂ ਕਿਸਮਾਂ ਦਾ।
ਕਈ ਹਜਾਰੋਂ ਕਾ ਪੰਚਾਮ੍ਰਿਤ[1], — [1]ਕੜਾਹ ਪ੍ਰਸ਼ਾਦ।
ਬਰਤਯੋ ਪੁਨਾ ਮਿਲਯੋ ਸਬਿ ਕਾਹਿ।
ਦੁਤੀ ਦਿਵਸ ਸਿੱਖਨ ਤੈ ਭੇਟਾ,
ਬੈਠ ਲਈ ਗੁਰ ਦਿਨ ਭਰ ਚਾਹਿ[1]। — [1]ਉਤਸ਼ਾਹ ਨਾਲ।
ਦੈ ਦਰਸ਼ਨ ਹਰਸਨ[1] ਕਿਯ ਸਭ ਕੋ, — [1]ਪ੍ਰਸੰਨ।
ਬਿਬਿਧਾ ਭਰੀ ਕਾਮਨਾ ਤਾਹਿ[1] ॥੨੨॥ — [1]ਤਿਨਾਂ ਦੀਆਂ ਅਨੇਕ ਤਰ੍ਹਾਂ ਦੀਆਂ ਕਾਮਨਾ ਪੂਰੀਆਂ ਕੀਤੀਆਂ।
ਭਿੱਛਕ[1] ਜਿਤਕ ਇੱਛ ਕਰਿ ਆਏ, — [1]ਮੰਗਤੇ।
ਜਥਾ ਜੋਗ ਸਬਿ ਕੋ ਦਿਯ ਦਾਨ।
ਮਾਂਗਨ ਜੋਗ ਨ ਮਾਂਗਨਿ ਛੋਡੇ,
ਦਾਰਦ ਕੀਨੋ ਸਬਿ ਕਾ ਹਾਨ।
ਕਿਯ ਸਿਤਕਾਰ ਚਾਰ ਕੁਲ ਕਾ ਪੁਨ,
ਸੰਤ ਮਹੰਤ ਮਸੰਦਨਿ ਬ੍ਰਿੰਦ।
ਸਾਨੰਦ ਸਿਰੇਪਾਉ ਜਥ ਜੋਗਹਿ,
ਦਏ ਮੁਕੰਦ ਬੁਲੰਦ ਅਨਿੰਦ[1] ॥੨੩॥ — [1]ਬਹੁਤੀ ਉਸਤਤ ਯੋਗ।
ਬਿਦਾ ਹੋਇ ਨਿਜ ਨਿਜ ਪੁਰ ਦਿਸ ਸਬਿ,
ਚਲੇ ਹਰਖਿ ਗੁਨ ਗਨ ਗੁਰ ਗਾਤ।
ਪਟ ਪਤਾਕ ਗਾਡੀ ਪੈ ਚਿੱਤ੍ਰਾ[1], — [1]ਜਿਵੇਂ ਗੱਡੀ ਉੱਪਰ ਲੱਗੀ ਝੰਡੀ ਦਾ ਫਰਰਾ ਤੇ ਚਿੱਤ੍ਰਕਾਰ (ਦਾ ਮਨ ਪਿੱਛੇ ਨੂੰ ਜਾਂਦਾ ਹੈ)।
ਤਯੋਂ ਮਨ ਗੁਰੁ ਦਿਸ ਤਨ ਤੁਰਿ ਜਾਤ।
ਉਠੀ ਸਭਾ ਗੁਰੁ ਸਦਨ ਸਧਾਰੇ,
ਮਦਨ ਕਦਨ ਮਦ ਬਦਨ ਜਿ ਆਹਿ[1]। — [1]ਜਿਨ੍ਹਾਂ ਦਾ ਮੁਖ ਕਾਮ ਦੇ ਹੰਕਾਰ ਨੂੰ ਕੱਟਣ ਵਾਲਾ ਹੈ।
ਮਾਤ ਨਾਨਕੀ ਕੇ ਪਗ ਬੰਦੇ,
ਪਿਖਿ ਪੌਤ੍ਰ ਛਬਿ ਯੁਤ ਉਤਸ਼ਾਹਿ ॥੨੪॥
ਸੰਕਟ ਚਿੰਤਾ ਚਿੱਤ ਤੈ ਖੋਏ,

ਅਤਿ ਅਨੰਦ ਯੁਤ ਪਾਸ ਬਿਠਾਇ।
ਭਾਲ ਸੁੰਘ ਸਿਰਿ ਧਰਿ ਕਰ ਫੇਰਯੋ,
ਦਰਬ ਨਿਛਾਵਰ[1] ਕੀਨ ਮਹਾਇ।
[1]ਧਨ ਵਾਰਨਾ।
ਚਿਤਵਤ ਭਈ ਬਾਕ ਨਿਜ ਪਤਿ ਕੇ
ਭਏ ਸਾਚ ਸਬਿ ਲਏ ਨਿਹਾਰ।
ਪੁਨ ਗੁਜਰੀ ਜੀ ਕੇ ਪਗ ਬੰਦੇ,
ਉਨਿ ਮਨ ਤਨ ਸਬਿ ਡਾਰਯੋ ਵਾਰ ॥੭੫॥
ਜਯੋਂ ਜੋਗੀ ਪਾਵਤ ਪ੍ਰਮਾਰਥ[1],
[1]ਮੁਕਤੀ।
ਤਯੋਂ ਕ੍ਰਿਤਾਰਥ ਭਈ ਅਤੀਵ[1]।
[1]ਬਹੁਤੀ ਸਫ਼ਲ ਹੋਈ।
ਉਰ ਸੋਂ ਲਾਇ ਸੀਤ[1] ਕੀ ਛਾਤੀ,
[1]ਠੰਡੀ।
ਥਾਤੀ[1] ਵਾਰ ਜਾਚਕਨਿ ਦੀਵ।
[1]ਥੈਲੀ।
ਸ੍ਰੀ ਜੀਤੋ ਜੀ ਚੋਰ ਚਖਨ ਤੈ,
ਚਿਤਵਿ ਚੌਪ ਚਿੱਤ ਚਢਯੋ ਚਾਵ[1]।
[1]ਜੀਤੋ ਜੀ ਨੂੰ ਚੋਰ ਅੱਖਾਂ ਨਾਲ ਦੇਖ ਕੇ ਚਿੱਤ ਵਿੱਚ ਸ਼ੌਕ ਤੇ ਚਾਅ ਚੜ੍ਹ ਗਿਆ।
ਸਰਸ ਸਨੇਹ ਸਕੁਚ ਸਾਨੀ ਸੁਚ,
ਪਿਯ ਦਿਸ ਤਿਰਛੀ ਦ੍ਰਿਸ਼ਟਿ ਚਲਾਇ[1] ॥੭੬॥
[1]ਬਹੁਤੇ ਪਿਆਰ, ਸੰਕੋਚ ਤੇ ਪਵਿੱਤ੍ਰਤਾ ਨਾਲ ਮਿਲੀ ਹੋਈ ਤਿੱਖੀ ਦ੍ਰਿਸ਼ਟੀ ਪਤੀ (ਗੁਰਾਂ) ਦੀ ਤਰਫ਼ ਚਲਾਉਂਦੇ ਹਨ।
ਪਰਮ ਪ੍ਰੀਤਿ ਪ੍ਰਤੀਤ ਪੁਨੀਤ ਸੁ,
ਪਿਯ ਪਦ ਪਦਮ ਪ੍ਰੇਮਹਿ ਪਾਲਿ[1]।
[1]ਬਹੁਤੀ ਪ੍ਰੀਤੀ ਤੇ ਪਵਿੱਤ੍ਰ ਭਰੋਸੇ ਨਾਲ ਪਤੀ ਦੇ ਚਰਨ-ਕੰਵਲਾਂ ਦੇ ਪ੍ਰੇਮ ਨੂੰ ਪਾਲਦੇ ਹਨ।
ਧਾਰਸ ਓਟ ਸੁਧਾਰਸ ਨਿਰਖਤ,
ਸਾਰਸ ਨੈਨੀ ਆਰਸ ਟਾਲਿ[1]।
[1]ਸਾਰਸ ਵਰਗੇ ਨੇਤ੍ਰਾਂ ਵਾਲੇ (ਮਾਤਾ ਜੀਤੋ ਜੀ) ਆਲਸ ਛੱਡ ਕੇ (ਗੁਰਾਂ ਦੇ ਚਰਨਾਂ ਦੀ) ਓਟ ਧਾਰ ਕੇ ਅੰਮ੍ਰਿਤਰਸ ਰੂਪ (ਸਤਿਗੁਰਾਂ) ਵੱਲ ਦੇਖਦੇ ਹਨ।
ਸ਼ਸਤ੍ਰ ਬਸਤ੍ਰ ਪੁਨ ਬਧਾਇ[1] ਗੁਰੁ,
[1]ਲਾਹ ਕੇ।
ਚਢੇ ਮਹਲ ਪੈ ਧਾਇ ਸੁ ਜਾਇ।
ਸ੍ਰੀ ਜੀਤੋ ਭੀ ਝਟਤ[1] ਗਈ ਤਹਿੰ,
[1]ਛੇਤੀ।
ਖੇਨੂ[1] ਹਾਥ ਲੀਏ ਹੁਲਸਾਇ[2] ॥੭੭॥
[1]ਖੁੱਦੋ। [2]ਖੁਸ਼ ਹੋ ਕੇ।
ਖੇਲਤ ਭਏ ਬਾਮ ਪਤਿ[1] ਸਾਨੰਦ,
[1]ਇਸਤ੍ਰੀ ਪਤੀ।
ਖੇਨੂ ਡਾਰ ਉਛਾਰ ਉਤੰਗ[1]।
[1]ਉੱਚਾ।
ਦੌਰਤ ਇਤ ਉਤ ਚਪਲ[1] ਚਾਲ ਯੁਤ,
[1]ਚੰਚਲ।
ਗਹਿਤ ਏਕ ਸੈਂ ਏਕ ਨਿਸੰਗ।
ਹਸ ਹਸ ਪਰਤ ਕਰਤ ਸਿਸ ਲੀਲਾ[1],
[1]ਬਾਲ ਲੀਲ੍ਹਾ।
ਭਾਂਤਿ ਅਨੇਕ ਸੁ ਬਾਤ ਬਨਾਇ।
ਝਟਾ ਪਟਾ ਪੁਨ ਚਢੇ ਅਟਾਂ ਪੈ[1]
[1]ਅਟਾਰੀਆਂ ਤੇ।
ਉਮਡੀ ਘਟਾ ਛਟਾ ਦਰਸਾਇ[1] ॥੭੮॥
[1]ਉਛਲੀ ਹੋਈ ਘਟਾ ਤੇ ਬਿਜਲੀ ਦਿੱਸਦੀ ਹੈ।
ਧੌਲ ਧਰਮ ਜੁਗ ਥਿਰੇ ਸੌਧ ਪਰ,

ਚਾਰ੍ਹਤ ਚੰਗ ਸੁਧਾਰਤ ਡੋਰ[1]।
[1]ਜਾਣੋ ਧੌਲ ਤੇ ਧਰਮ ਦੋਨੋਂ (ਸੌਧ) ਮੰਦਰ 'ਤੇ ਖੜ੍ਹੇ ਹਨ, ਚਾੜ੍ਹਦੇ ਹਨ (ਚੰਗ) ਪਤੰਗ ਤੇ ਡੋਰ ਪਕੜਦੇ ਹਨ।

ਝਝਕਤ[1] ਝੁਕਤ ਲਿਫਤ[2] ਲਚਕਤ[3] ਕਿਤ,
[1]ਡਰਦੇ ਹਨ। [2]ਲਿਫਦੇ ਹਨ। [3]ਝੂਟਦੇ ਹਨ।
ਦਾਇ ਅਦਾਇ[1] ਬਨਾਇ ਬਹੋਰ[2]।
[1]ਦਾਅ ਤੇ ਢੰਗ। [2]ਫੇਰ ਬਣਾ ਕੇ।
ਪਾਵਤ ਪੇਚੇ ਪੇਚ ਲਗਾਵਤ[1],
[1]ਡੋਰ ਨੂੰ ਪੇਚਾ ਲਗਾ ਕੇ (ਪੇਚੇ) ਵੱਲ ਪਾਉਂਦੇ ਹਨ।
ਅਹੁ ਕਾਟੀ ਕਹਿ ਕਟਤ ਝਟਾਕ[1]।
[1]ਛੇਤੀ।
ਔਰ ਚਢਾਇ ਬਢਾਇ ਕਟੈ ਤਿਹਂ,
ਅਹਾ ਅਹਾ ਅਹੁ ਅਹੁ ਰਟਿ ਬਾਕ[1] ॥੭੯॥
[1]ਬਚਨ ਕਹਿ ਕੇ।
ਉਝਕ ਉਝਕ[1] ਕਿਤ ਲਪਟ ਝਪਟ ਕਰਿ[2],
[1]ਉੱਛਲ ਉੱਛਲ ਕੇ। [2](ਝਪਟ) ਛੇਤੀ (ਲਪਟ) ਚਿੰਬੜ ਕੇ।
ਛੋਰਤਿ ਸਪਟ ਖੈਂਚ ਕਿਤ ਲਜਾਤ।
ਯਾ ਬਿਧਿ ਖੇਲਤ ਮੇਲਤ ਬਾਤੈਂ,
ਝੇਲਤ[1] ਆਨੰਦ ਅਤਿ ਬਿਗਸਾਤ।
[1]ਮਾਣਦੇ ਹਨ।
ਪਰਮ ਪਰੇਮ ਪਗੇ[1] ਪ੍ਰਿਯ ਪਜਾਰੀ[2],
[1]ਲੀਨ ਹੋਏ। [2]ਪਤੀ ਪਤਨੀ।
ਪ੍ਰਸਪਰ[1] ਪਜਾਰ ਪ੍ਰਤੀਤ ਬਢਾਤ।
[1]ਆਪਸ ਵਿੱਚ।
ਉਤ ਦਿਸ ਮਾਤ ਭਾਂਤਿ ਬਹੁ ਚਿਤਵਤ,
ਸੁਤ ਕੇ ਸੁਤ[1] ਪੇਖਨ ਚਾਹਾਤ ॥੮੦॥
[1]ਪੁੱਤਰ ਦੇ (ਘਰ) ਪੁੱਤਰ।
ਮੱਤੇ[1] ਖੇਲ ਰਸ ਆਪ ਨ ਆਵਹਿ,
[1]ਮਸਤ ਹੋਏ।
ਬਾਰਹਿ ਬਾਰ ਬੁਲਾਵਹਿ ਮਾਤ।
ਭੋਜਨ ਖਟਰਸ ਥਾਲ ਲਗਜੋ ਜਬਿ,
ਸਾਂਝ ਸਮੇਂ ਦਾਸੀ ਲੇ ਆਤ।
ਛਕਿ ਪ੍ਰਸ਼ਾਦ ਪੌਢਤ ਪ੍ਰਯੰਕਹਿ[1],
[1]ਪਲੰਘ ਤੇ।
ਪਰਹੇਲੀ[1] ਪ੍ਰਸਪਰੈ ਸੁਨਾਹਿਂ।
[1]ਬੁਝਾਰਤਾਂ।
ਪੁਨ ਪਰਮਾਨੰਦ ਲੇਤ ਸਖੋਪਤ[1],
[1]ਗਾੜ੍ਹੀ ਨੀਂਦ।
ਸਵਾ ਪਹਿਰ ਨਿਸ ਰਹੀ ਜਗਾਹਿਂ ॥੮੧॥
ਨਿੱਤ ਕ੍ਰਿਯਾ ਕਰਿ ਧਜਾਨ ਪ੍ਰਭੂ ਧਰਿ,
ਪੁਨ ਪ੍ਰਭ ਬਸਤ੍ਰ ਸ਼ਸਤ੍ਰ ਧਾਰਿ।
ਦਿਵਸ ਚਢੇ ਦੀਵਾਨ ਵੀਚ ਥਿਰਿ,
ਸੰਗਤ ਕੋ ਦੇਵਤ ਦੀਦਾਰ।
ਕਬਹੀ ਸੈਰ ਸ਼ਿਕਾਰ ਸਿਧਾਵਤ,
ਘਾਵਤ[1] ਬਨ ਮ੍ਰਿਗ ਅਨਿਕ ਪ੍ਰਕਾਰ।
[1]ਮਾਰਦੇ ਹਨ।
ਸ਼ਸਤ੍ਰ ਬਿੱਦਜਾ ਬਹੁ ਅੱਭਜਾਸਤ,
ਭਾਸ਼ਤ[1] ਬੋਲੀ ਬਿਬਿਧ ਸੁਧਾਰਿ[2] ॥੮੨॥
[1]ਬੋਲਦੇ ਹਨ। [2]ਅਨੇਕ ਤਰ੍ਹਾਂ ਦੀ ਸੁਧਾਰ ਕੇ।
ਪਢਿਤ ਗੁਰਮੁਖੀ ਔਰ ਫਾਰਸੀ,
ਸੰਸਕ੍ਰਿਤ ਕੋ ਰਖਤ ਪ੍ਰਚਾਰ।
ਇਸ ਪ੍ਰਕਾਰ ਕਲਗੀ ਧਰ ਪ੍ਰਤਿ ਦਿਨ,
ਭਾਵਤ[1] ਬ੍ਰਿਧਾਵਤ ਨਿਜ ਕਾਰ।
[1]ਮਨ ਭਾਉਂਦੀ।

ਸੰਗਤ ਲੈ ਮਸੰਦ ਨਿਤ ਆਵਤ,
ਜਾਵਤ ਸਿੱਖ ਪਾਇ ਫਲ ਚਾਰੁ।
ਮਾਸ ਬਰਸ ਕੇਤਕ ਸਿਖ ਰਹਿ ਤਹਿਂ,
ਸ਼ਰਧਾ ਧਰਿ ਨਿਤ ਕਰੈਂ ਦਿਦਾਰ ॥੮੩॥
ਰੌਣਕ ਹੋਤ ਦਿਨੋ ਦਿਨ ਪੁਰਿ ਕੀ,
ਗੁਰੁ ਕੀ ਬਿੱਦਯਾ ਦੁਧਾ ਪ੍ਰਕਾਰ[1]।
[1]ਦੋ ਤਰ੍ਹਾਂ ਦੀ।
ਸਾਚੇ ਪਾਤਸ਼ਾਹਿ ਗੁਰੁ ਦਸਮੇਂ,
ਸਬਿ ਦੇਸਨ ਮੈਂ ਭਏ ਬਖਯਾਤ।
ਰਹੈ ਭੀਰ ਸੰਗਤ ਕੀ ਗੁਰੁ ਦਰ,
ਇਕ ਆਵਤ ਇਕ ਖ਼ੁਸ਼ ਹ੍ਵੈ ਜਾਤ।
ਬੰਦਿ ਦੁੰਦ ਕਰ[1] ਬੰਦਨ ਧਾਰੈਂ,
[1]ਦੋਨੋਂ ਹੱਥ ਜੋੜ ਕੇ।
ਬ੍ਰਿੰਦ ਅਕੋਰੈਂ[1] ਅਰਪਤ ਆਇ ॥੮੪॥
[1]ਭੇਟਾਂ।
ਲੰਗਰ ਤੈ ਪ੍ਰਸ਼ਾਦ ਛਕੈਂ ਸਬਿ,
ਦੋ ਵਕਤੈਂ ਜੇਤੋ ਮਨ ਭਾਇ।
ਸਿਮਰਿ ਸਿਮਰਿ ਗੁਰੁ ਨੌਮ ਚਰਿੱਤ੍ਰ[1],
[1]ਕੌਤਕ।
ਰਹਿਤ ਬਚਿੱਤ੍ਰ ਚਿੱਤ੍ਰ ਸੇ ਹੋਇ[1]।
[1]ਹੈਰਾਨ ਹੋ ਕੇ ਤਸਵੀਰ ਵਰਗੇ ਹੋ ਜਾਂਦੇ ਹਨ।
ਅਸ ਕਰਨੀ ਕਰਨੀ ਕਿਨਿ ਬਰਨੀ,
ਜਰਨੀ ਸ਼ਕਤਿ ਅਜਰਨੀ ਜੋਇ[1]।
[1]ਜੋ ਅਜਰ ਸ਼ਕਤੀ ਜਰਨੀ (ਬਰਨੀ) ਕਹੀ ਹੈ ਐਸੀ ਕਰਨੀ ਕਿਸ ਨੇ ਕਰਨੀ ਹੈ।
ਧੀਰਜ ਧਰਨੀ ਕੇ ਸਮ ਧਰਨੀ,
ਬਰਨੀ ਬਾਨੀ ਤਰਨੀ ਜੈਸ[1] ॥੮੫॥
[1]ਧੀਰਜ ਧਰਤੀ ਵਾਂਗ ਧਾਰੀ ਹੈ ਤੇ ਬੇੜੀ (ਜੈਸ) ਵਾਂਗ ਸੰਸਾਰ ਸਮੁੰਦਰ ਤੋਂ ਪਾਰ ਕਰਨ ਵਾਲੀ ਬਾਣੀ ਉਚਾਰੀ ਹੈ।
ਅਰਨੀ ਗਯਾਨ ਵਿਰਾਗ ਉਪਰਨੀ[1],
[1]ਗਿਆਨ ਤੇ ਵੈਰਾਗ ਦੀ ਅੱਗ ਪੈਦਾ ਕਰਨ ਵਾਲੀ ਅਰਨੀ ਹੈ। (ਅਰਨੀ-ਇਕ ਕਾਠ ਯੰਤ੍ਰ ਜਿਸ ਨਾਲ ਯੱਗ ਲਈ ਅੱਗ ਪੈਦਾ ਕੀਤੀ ਜਾਂਦੀ ਸੀ।)
ਕਰਨੀ ਹਰਨੀ ਜਗ ਬਨ ਤੈਸ[1]।
[1]ਤਿਵੇਂ ਜਗਤ ਬਣ ਨੂੰ ਨਾਸ਼ ਕਰਨ ਵਾਲੀ ਹੱਥਣੀ ਹੈ।
ਤੇਜ ਪੁੰਜ ਨੰਦਨ[1] ਜਿਨ ਕੇਰੋ,
[1]ਵੱਡੇ ਤੇਜ ਵਾਲਾ ਪੁੱਤਰ।
ਲਘੁ ਬਯ ਮੈਂ[1] ਪ੍ਰਤਾਪ ਬੁਲਿੰਦ।
[1]ਛੋਟੀ ਉਮਰ ਵਿੱਚ।
ਜਰ ਤੁਰਕਿੰਦ ਬਾਟਕਾ ਪੁਟ ਹੈਂ[1],
[1]ਤੁਰਕਾਂ ਦੇਰਾਜ ਰੂਪ ਬਗ਼ੀਚੀ ਨੂੰ ਜੜ੍ਹਾਂ ਤੋਂ ਪੁੱਟ ਦੇਣਗੇ।
ਜਾਨੋਂ ਨਿਸਚੈ ਰਖ ਹੈਂ ਹਿੰਦੁ* ॥੮੬॥
*ਅੰਕ ਨੰ. ੮੪ ਦੀਆਂ ਤਿੰਨ ਹੀ ਤੁਕਾਂ ਹਨ ਇਕ ਤੁਕ ਲਾਹੌਰ ਐਡੀਸ਼ਨ ਦੇ ਛਾਪਾ ਪੱਥਰ 'ਚ ਛਪਣ ਸਮੇਂ ਹੀ ਕਿਤੇ ਰਹਿ ਗਈ ਹੈ। ਪਿਛਲੇ ਪੰਨੇ ਉੱਪਰ ਗ਼ਲਤੀ ਨਾਲ ਅੰਕ ਨੰ. ੮੫ ਦੀ ਇਕ ਤੁਕ ਅੰਕ ਨੰ. ੮੪ ਵਿੱਚ ਅਤੇ ਅੰਕ ਨੰ. ੮੬ ਵਿੱਚ ਅਤੇ ਅੰਕ ਨੰ. ੮੬ ਦੀ ਇਕ ਤੁਕ ਅੰਕ ਨੰ. ੮੫ 'ਚ ਛਪ ਗਈ ਹੈ ਇਸੇ ਲਈ ਅੰਕ ਨੰ. ੮੬ ਦੀਆਂ ਸਿਰਫ਼ ਤਿੰਨ ਹੀ ਤੁਕਾਂ ਰਹਿ ਗਈਆਂ ਹਨ।
ਇੰਦੁ ਰਤਿੰਦ ਮਨਿੰਦ ਰੂਪ ਸਿੰਧੁ,
ਤੇਜ ਦਨਿੰਦ ਸੁਰਿੰਦ ਪ੍ਰਤਾਪ[1]।
[1]ਚੰਦ ਤੇ ਕਾਮਦੇਵ ਵਾਂਗ ਰੂਪ ਦੇ ਸਮੁੰਦਰ ਹਨ ਅਤੇ ਸੂਰਜ ਵਾਂਗ ਤੇਜ ਤੇ ਇੰਦਰ ਵਾਂਗ ਪ੍ਰਤਾਪ ਹੈ।
ਇਸ ਭਾਂਤੈ ਬਾਤੈਂ ਬਖਯਾਤੈਂ,

ਕਰੈਂ ਸਿੱਖ ਗੁਰੁ ਬਾਨੀ ਜਾਪ।
ਦਿੱਲੀ ਕੀ ਸੰਗਤ ਥੀ ਆਈ,
ਬਨਜਾਰਾ ਲੱਖੀ ਤਿਨ ਸਾਥ।
ਗੁਰੂ ਪਾਇਨ ਢਿਗ ਅਰਪ ਉਪਾਇਨ[1], [1]ਚਰਨਾਂ ਪਾਸ ਭੇਟਾ ਅਰਪ ਕੇ।
ਪਦ ਅਰਬਿੰਦ ਬੰਦੇ ਬੰਦਿ ਹਾਥ ॥ ੮੭ ॥
ਪੁਛਜੋ ਮੁਰਾਰੇ ਕਹੁ ਗੁਰੁ ਪਜਾਰੇ,
ਬਨਜਾਰੇ ਲੱਖੀ ਸਬਿ ਬਾਤ।
ਕਿਮ ਸਿਸਕਾਰੇ ਗੁਰੂ ਉਦਾਰੇ,
ਰੱਖੀ ਸਿੱਖੀ ਤਿੱਖੀ ਤਾਤ[1]। [1]ਹੇ ਪਿਆਰੇ।
ਰਖੀ ਨ ਰਾਖ ਗਡੀ[1] ਭਰਿ ਗਾਗਰ, [1]ਦੱਬ ਦਿੱਤੀ।
ਇਹੁ ਸੁਨਿ ਅਚਰਜ ਹੋਯੋ ਵਾਹਿ।
ਕਿਮ ਜਾਨਜੋ ਮਮ ਨਾਮ ਕਾਮ ਗੁਰੁ,
ਅਜ਼ਮਤ ਸਿੰਧੁ ਗੁਰੂ ਹੈਂ ਯਾਹਿ ॥ ੮੮ ॥
ਬੰਦਨ ਕਰਿ ਪਦਾਰਬਿੰਦ ਗੁਰੁ ਕੇ,
ਕਥਾ ਜਥਾਰਥ ਭਾਖੀ ਓਨਿ[1]। [1]ਉਸ ਨੇ ਸੱਚੀ ਕਥਾ ਕਹੀ।
ਸੁਨਿ ਬ੍ਰਿਤਾਂਤ ਸਬਿ ਪੁਨ ਗੁਰੁ ਬੋਲੇ,
ਗਰ ਹੈ ਤੁਰਕ ਤੇਜ ਸਮ ਲੋਨ।
ਗਏ ਹਲਾਇ ਤੁਰਕ ਜਰ ਸਤਿਗੁਰੁ,
ਗਿਰ ਹੈ ਉਖਰ ਅਬੈ ਲਿਹੁ ਦੇਖੁ।
ਪੰਥ ਪ੍ਰਚਾਰੌਂ[1] ਅਸ ਬਲਕਾਰੀ, [1]ਪ੍ਰਚੱਲਤ ਕਰਾਂਗਾ।
ਮਾਰੌਂ ਤੁਰਕਨ ਕੇ ਸਿਰ ਮੇਖ ॥ ੮੯ ॥
ਮਮ ਸਿਖ ਕਰ ਤੈ[1] ਚਵਕੱਤਨ ਕੀ[2] [1]ਹੱਥੋਂ। [2]ਮੁਗ਼ਲਾਂ ਦੀ।
ਸੰਤਤਿ ਹ੍ਵੈ ਹੈ ਕਤਲ ਅਪਾਰ।
ਜਹਿ ਠਾਂ ਸੀਸ ਲਗਜੋ ਸਤਿਗੁਰੁ ਕਾ,
ਝੁਲ ਹੈ ਝੰਡਾ ਤਹਿਂ ਗੁਰਦ੍ਵਾਰ।
ਮੁਗਲਾਨੀ ਮਜੁਬੀ ਸਿਖ ਮੇਰੇ,
ਮਜੁਬਾਨੀ[1] ਕਰਿ ਹੈਂ ਘਰ ਲਜਾਇ। [1]ਮਜ਼ਹਬੀ ਸਿੱਖਾਂ ਦੀਆਂ ਘਰ ਵਾਲੀਆਂ।
ਜਿਸ ਬਸਤੀ ਮੈ ਗੁਰੁ ਸਿਰ ਲਾਗਾ,
ਇਟ ਇਟ ਹ੍ਵੈ ਹੈ ਕਤਲ ਲੁਟਾਇ ॥ ੯੦ ॥
ਇਹੁ ਗੁਰੁ ਵਾਕ ਭਵਿਖਤ ਦੇਖੋ,
ਗੁਰੁਸਿੱਖ, ਸਾਚ ਭਏ ਸਬ ਠੀਕ।
ਸੰਮਤ ਉੱਨੀਂ ਸੌ ਚੌਦਾ ਮੈਂ,
ਕਵਿ ਨੇ ਪੇਖੇ ਨਿਜ ਚਖੁ ਨੀਕ[1]। [1]ਆਪਣੀਆਂ ਅੱਖਾਂ ਨਾਲ ਚੰਗੀ ਤਰ੍ਹਾਂ ਦੇਖਿਆ ਹੈ।
ਸੁਨੋ ਪ੍ਰਸੰਗ ਕਥਾ ਗੁਰੁ ਸਿੱਖੋ,
ਲੱਖੀ ਔਰ ਜੋ ਗਾਈ ਗਾਥ।
ਜਿਸ ਦਿਨ ਤੈ ਗੁਰੁ ਸੀਸ ਦਯੋ ਤਹਿਂ,

ਦੁਖੀ ਰਹਿਤ ਤੁਰਕਨ ਕਾ ਨਾਥ[1] ॥੯੧॥
ਰੋਗ ਦਮਕਸੀ ਜੋਰ ਫਰਯੋ ਅਤਿ,
ਉਲਟ ਜਾਤਿ ਤੁਰਤਹਿ ਜੋ ਖਾਤ।
ਤਰਫ ਤਰਫ ਉਠ ਹੈ ਜਬਿ ਸੋਵਤ,
ਤ੍ਰਾਸ ਦੇਤ ਸ਼ਾਹੀਦ ਬਖਜਾਤ।
ਜਤਨ ਅਨੇਕ ਮੁਲਾਨੇ ਸਿਆਨੇ,
ਕਰਿ ਹਾਰੇ ਨਹਿਂ ਹੋਤ ਰਮਾਨ[1]।
ਅਬਿ ਤੋ ਜਮ ਤਿਸ ਓਰ ਪਧਾਰਾ,
ਉਠਯੋ ਉਪੱਦ੍ਰਵ ਤਿਸ ਪਰ ਆਨ ॥੯੨॥
ਦੇਸ ਦਬਾਵਤ ਜਾਤ ਮਰੁੱਟੇ
ਬਿਗਰ ਬਹੇ ਸਬਿ ਮੁਲਕੀ ਲੋਕ।
ਪਤਸ਼ਾਹੀ ਹਾਕਮ ਬਹੁ ਮਾਰੇ,
ਡਾਰੇ ਤੁਰਕਨ ਘਰ ਬਡ ਸੋਕ।
ਤਾਂਨੇ ਸ਼ਾਹਿ[1] ਹੈਦਰਾ ਬਾਦੀ,
ਬਿਗਰ ਰਹਯੋ ਹੈ ਨੌਰੰਗ ਸੰਗ।
ਕਈ ਵਾਰ ਲਸ਼ਕਰ ਨੌਰੰਗ ਕਾ,
ਹਾਰ ਅਯੋ ਤਿਸ ਸੋਂ ਕਰਿ ਜੰਗ ॥੯੩॥
ਆਖਰ ਅਮਰ ਲਚਾਰੀ ਪਿਖਿ[1] ਅਬਿ,
ਆਪ ਗਯੋ ਉਤ ਨੌਰੰਗ ਸ਼ਾਹਿ।
ਬੂਝਯੋ ਗੁਰੁ ਯਹ ਤੁਰਕ ਤੁਰਕ ਕਯੋਂ,
ਬਿਗਰ ਪਰੇ ਹੈਂ ਆਪਸ ਮਾਹਿਂ।
ਲੱਖੀ ਕਹੇ ਸਤਿਗੁਰੋ ਸੁਨੀਏ,
ਅਧਿਭੁਤ ਮਾਯਾ ਸਤਿਗੁਰੁ ਕੇਰ।
ਬਿਨਾ ਸੰਤੋਖ ਨ ਤ੍ਰਿਸ਼ਨਾ ਭਰਿ ਹੈ।
ਚਾਹੇ ਪ੍ਰਾਪਤਿ ਹੋਇ ਸੁਮੇਰ ॥੯੪॥
ਤਾਨੇ ਸ਼ਾਹਿ ਪਾਸ ਇਕ ਹੀਰਾ,
ਹੈ ਦ੍ਵਾਦਸ ਦ੍ਰਿਮ ਸੋ ਪਰਿਮਾਣ[1]।
ਰੰਗ ਗੁਲਾਬੀ ਸਭਾ ਕੇਰ ਹ੍ਵੈ,
ਪਰਤ ਦਮਕ[1] ਜਹਿਂ ਲੌ ਤਿਹਿ ਆਣ।
ਨੌਰੰਗ ਪਾਇ ਖਬਰ ਵਹਿ ਮਾਂਗਯੋ,
ਉਨਿ ਨਹਿਂ ਦੀਓ ਬਢਯੋ ਬਖੇਰ।
ਲੋਗ ਹਜਾਰੋਂ ਮਰ ਚੁੱਕੇ ਹੈਂ,
ਅਬਿ ਬਾਰੀ ਹੈ ਨੌਰੰਗ ਕੇਰ ॥੯੫॥
ਜੋਰੂ[1] ਜ਼ਰ[2] ਜ਼ਮੀਨ ਇਹ ਤੀਨੋ,
ਕਾਰਣ ਪੁੰਜ ਉਪੱਦ੍ਰਵ ਕੇਰ।
ਰਾਵਣ ਰਾਮ ਲਰੇ ਜੋਰੂ ਹਿਤ,

[1]ਨੁਰੰਗਾ।
[1]ਆਰਾਮ।
[1]ਕੁਤਬ ਸ਼ਾਹੀ ਵੰਸ਼ ਦਾ ਅੰਤਮ ਬਾਦਸ਼ਾਹ।
[1]ਬਹੁਤੀ ਬੇਵਸੀ ਵੇਖ ਕੇ।
[1]ਉਹ ਤੋਲ 'ਚ ਬਾਰਾਂ ਦਿਰਮ ਸੀ। (ਦਿਰਸ-ਸਾਢੇ ਤਿੰਨ ਮਾਸ਼ੇ ਤੋਲ ਦਾ ਵੱਟਾ।)
[1]ਚਮਕ।
[1]ਇਸਤ੍ਰੀ। [2]ਧਨ।

ਜਰ ਪਰ ਘਰ ਘਰ ਲਰਤ ਬਧੇਰ।
ਕੌਰਵਿ ਪਾਂਡਵ ਛੂਹਣਿ ਅਠ ਦਸ[1],
[1]ਅਠਾਰਾਂ ਖੂਹਣੀਆਂ।
ਲਰ ਕਰਿ ਮਰੇ ਜ਼ਮੀਨ ਸੁ ਹੇਤ।
ਇਨਿ ਤੀਨੋ ਪਰ ਮੋਹਿਤ ਨਹਿਂ ਜੋ,
ਸੋ ਜਨ ਸਦਾ ਅਖੈ[1] ਸੁਖ ਲੇਤ ॥੯੬॥
[1]ਨਾਸਰਹਿਤ।
ਕਹਯੋ ਗੁਰੂ ਤੈਂ ਸਾਚ ਬਖਾਨੀ,
ਤੂੰ ਤੌ ਗਜਾਨੀ ਗੁਰੁ ਸਿਖ ਆਹਿ।
ਅਬਿ ਨੌਰੰਗ ਉਤ ਹੀ ਦਿਸ ਮਰ ਹੈ,
ਪਰਹੈ ਦੋਜ਼ਖ ਦੂਖ ਸਹਾਇ।
ਸੋਈ ਭਈ ਮਰਯੋ ਵਹਿ ਤਿਤਹੀ,
ਮਧ ਨੌਰੰਗਾ ਵਾਦ ਪਛਾਨ।
ਗੁਰੁ ਕੇ ਬਚਨ ਭਏ ਸਬ ਸਾਚੇ,
ਪਿਖੀ ਨ ਦਿੱਲੀ ਫਿਰ ਉਨਿ ਆਨ ॥੯੭॥
ਸਤਿਗੁਰੁ ਲੱਖੀ ਪਰ ਅਤਿ ਖੁਸ਼ ਹ੍ਵੈ,
ਚਾਰ ਪਦਾਰਥ ਬਖਸ਼ੇ ਤਾਂਹਿ।
ਦਿਲਵਾਲੀ ਸੰਗਤਿ ਕੀ ਪੂਰੀ,
ਮਨੋ ਕਾਮਨਾ ਜਸ ਜਿਹ ਚਾਹਿ।
ਗਏ ਬਿਦਾ ਹ੍ਵੈ ਇਮ, ਨਿਤ ਗੁਰੁ ਢਿਗ
ਆਵਤ ਜਾਵਤ ਸੰਗਤਿ ਭੂਰ[1]।
[1]ਬਹੁਤੀ।
ਸਿਖੈਂ ਸਿਖਾਵੈਂ ਸ਼ਸਤ੍ਰ ਅਸਤ੍ਰ*,
*ਲਾਹੌਰ ਐਡੀਸ਼ਨ ਛਾਪਾ ਪੱਥਰ ਦੇ ਪੰਨਾ ੬੨੧ ਤੇ ਇਥੇ ਪਾਠ ਬਸਤ੍ਰ ਛਪਿਆ ਹੋਇਆ ਹੈ, ਜੋ ਅਸ਼ੁੱਧ ਹੈ। ਅਸਾਂ ਅਸਤ੍ਰ ਪਾਠ ਸ਼ੁੱਧ ਕਰ ਦਿੱਤਾ ਹੈ।
ਬਰਧਾਵੈਂ ਨਿਤ ਓਜ[1] ਜਰੂਰ ॥੯੮॥
[1]ਬਲ।
ਤਾਨ ਕਾਨ ਲਗ ਬਾਨ ਚਲਾਵੈਂ,
ਗਹੈਂ[1] ਕਮਾਨ ਮਹਾਨ ਕਠੋਰ।
[1]ਖਿੱਚ ਕੇ।
ਬਾਰ ਬਾਰ ਬਰ ਵਰਜ਼ਸ਼[1] ਕਰਹੀਂ,
[1]ਚੰਗੀ ਕਸਰਤ।
ਖੈਂਚ ਕਵਾਦਾ ਪੈਂਚ ਸਜੋਰ[1]।
[1](ਕਵਾਦਾ) ਨਰਮ ਕਮਾਣ ਦਾ (ਪੈਂਚ) ਚਿੱਲਾ ਜ਼ੋਰ ਨਾਲ ਖਿੱਚਦੇ ਹਨ।
ਚਿੱਲਾ ਚਢਾਵੈਂ ਲੱਛ[1] ਲਗਾਵੈਂ,
[1]ਨਿਸ਼ਾਨੇ ਤੇ।
ਲੈਸ ਪ੍ਰਵੇਸਹਿਂ ਓਜ ਲਗਾਇ[1]।
[1]ਬਲ ਲਾ ਕੇ (ਲੈਸ) ਤੀਰ (ਮਿੱਟੀ ਦੇ ਢੇਰ) ਵਿੱਚ ਵਾੜ ਦੇਂਦੇ ਹਨ। (ਲੈਸ– ਇਕ ਪ੍ਰਕਾਰ ਦਾ ਤੀਰ ਜਿਸ ਦੀ ਮੁਖੀ ਬਹੁਤ ਭਾਰੀ ਹੁੰਦੀ ਹੈ। ਇਹ ਵੈਰੀ ਤੇ ਨਹੀਂ ਚਲਾਈਦਾ ਸਿਰਫ਼ ਅਭਿਆਸ ਲਈ ਖਾਕ ਤੋਦੇ ਤੇ ਵਰਤੀਦਾ ਹੈ।)
ਕਰੈਂ ਖਾਕ ਤੋਦੇ ਮਿਲਿ ਜੋਧੇ[1],
[1]ਸੂਰਮੇ ਮਿਲ ਕੇ ਮਿੱਟੀ ਦੇ ਢੇਰ ਬਣਾਉਂਦੇ ਹਨ।
ਜਿਦ ਜਿਦ ਤੁੱਪਕ ਤੀਰ ਚਲਾਇ ॥੯੯॥
ਬੀਬੀ ਬੀਰੋ ਕੇ ਪਾਂਚੋ ਸੁਤ,
ਸੂਰਜ ਮਲ ਕੇ ਨਾਤੀ[1] ਦੋਇ।
[1]ਪੋਤ੍ਰੇ।
ਮਾਤੁਲ[1], ਦਯਾਰਾਮ, ਸਾਹਿਬ ਸਸਿ,
[1]ਮਾਮਾ ਕ੍ਰਿਪਾਲ ਚੰਦ।

ਗੰਡਾ, ਚੰਦਨ, ਕਰਮਾ ਜੋਇ।
ਭਾਈ ਬੀਰਾ, ਈਸ਼ਰ ਚੰਪਾ,
ਦੌਲਾ, ਰਾਮ ਕੌਰ, ਸੇ ਬੀਰ ਅਪਾਰ।
ਹਿਲ ਮਿਲ ਖੇਲਤ ਕਸਰਤ ਕਰਹੀਂ,
ਪੈਰਤ[1] ਜਲ ਕਬਿ ਕਰਤ ਸ਼ਿਕਾਰ ॥੧੦੦॥ — [1]ਤਰਦੇ ਹਨ।
ਤੋਮਰ[1] ਚੱਕ੍ਰ ਭ੍ਰਮਾਇ ਚਲਾਵੈਂ, — [1]ਬਰਛੇ।
ਛੋਰਤ ਬਰਛੀ ਤੁਪਕ[1] ਤੀਰ। — [1]ਬੰਦੂਕ।
ਲਕਰੀ ਬਾਜੀ[1] ਬਾਜੀ ਬਾਜੀ[2], — [1]ਲਕੜੀ ਦੀ ਖੇਲ। [2]ਘੋੜੇ ਦੀ ਖੇਲ।
ਬਾਜ ਚਲਾਵਨ ਸੀਖਤ ਬੀਰ[1]। — [1]ਬਾਜ਼ (ਸ਼ਿਕਾਰੀ ਜਾਨਵਰ) ਚਲਾਉਣਾ (ਉਡਾਉਣਾ) ਸੂਰਮੇ ਸਿੱਖਦੇ ਹਨ।
ਨਿਤ ਪ੍ਰਤਿ ਸੰਗਤਿ ਦੇਸ ਦੇਸ ਤੈ,
ਅਰਪਤ ਆਇ ਅਕੋਰ[1] ਉਦਾਰ। — [1]ਭੇਟਾ।
ਬਾਜ[1] ਹੱਥਜਾਰ ਨੀਕ ਜੋ ਲਜਾਵਤ, — [1]ਘੋੜਾ।
ਤਿਸ ਪਰ ਗੁਰ ਖੁਸ਼ਿ ਹੋਤ ਅਪਾਰ ॥੧੦੧॥
ਸੂਰ ਬੀਰ ਸ਼ਸਤ੍ਰੀ ਸੁਨਿ ਗੁਰੁ ਜਸ,
ਆਵਤ ਹਿਤ ਰੁਜ਼ਗਾਰ ਅਨੇਕ।
ਸਾਦਰ ਰਖਤ ਤਲਬ[1] ਦੈ ਤਿਨ ਕੋ, — [1]ਤਨਖ਼ਾਹ।
ਸਤਿਗੁਰੁ ਨਾਦਰ ਸਿੰਧੁ ਬਿਵੇਕ[1] ॥੧੦੧॥ — [1]ਅਸਚਰਜ ਗਿਆਨ ਦੇ ਸਮੁੰਦਰ।
ਦਿਨ ਪ੍ਰਤਿ ਨਿਜ ਦਲ ਪੁਰਿ ਬ੍ਰਿਧਾਵਤ,
ਖਰਚਤ ਦੌਲਤ ਰਚਿਤ ਮੁਕਾਨ।
ਰੋਪੜ, ਪੁਰ ਹੁਸ਼ਿਆਰ, ਜਲੰਧਰ,
ਸਰਹੰਦ ਲੌਂ ਕੇ ਬਨਕ ਕਿਤਾਨ[1] ॥੧੦੨॥ — [1]ਕਿਤਨੇ ਬਾਣੀਏ।
ਬਸਤ ਆਇ ਕਰਿ ਆਨੰਦ ਪੁਰਿ ਮੈਂ,
ਅਨਿਕ ਵਸਤ ਕੀ ਲਾਇ ਦੁਕਾਨ।
ਰੌਣਕ ਦਿਨ ਦਿਨ ਭਵੈ ਸਵਾਈ,
ਹੋਤ ਵਪਾਰ ਨਫਾ ਬਹੁ ਜਾਨ।
ਯਾ ਬਿਧਿ ਸਮਾਂ ਬਿਤਿਤ ਯੁਤ ਆਨੰਦ,
ਆਨੰਦ ਪੁਰਿ ਮੈਂ ਗੁਰੂਰਹਾਇੰ।
ਗਾਦੀ ਹੋਨ ਗਾਥ ਕਹਿ, ਗੁਰੁ ਪਗ
ਬੰਦਨ ਕਰਿ, ਇਤਿ ਭਯੋ ਅਧਜਾਇ ॥੧੦੩॥

ਇਤਿ ਸ੍ਰੀ ਗੁਰੁ ਪੰਥ ਪ੍ਰਕਾਸ਼ ਗ੍ਰੰਥੇ ਪੂਰਬਾਰਧੇ ਗਜਾਨ ਸਿੰਘ ਵਿਰਚਿਤੇ 'ਗਾਦੀ ਹੋਵਨ ਸ਼ਸਤ੍ਰਾਭਜਾਸ' ਪ੍ਰਸੰਗ ਬਰਨਨੰ ਨਾਮ ਛਿਤਾਲੀਸਮੋਂ ਬਿਸ੍ਰਾਮ ॥੪੬॥

## ੪੭. {ਗੁਲਾਬਰਾਇ ਨੂੰ ਵਰ, ਰਿੱਛ ਦੀ ਕਲਿਆਣ, ਕਾਬਲੋਂ ਤੰਬੂ ਆਉਣਾ, ਗੁਰਾਂ ਦਾ ਦੂਜਾ ਵਿਆਹ}

ਦੋਹਰਾ:

ਇੰਦ ਕੁੰਦ ਮਾਨਿੰਦ ਦੁਤਿ,
ਚਿੰਦ ਕੁਨਿੰਦ ਬੁਲਿੰਦ[1]।

[1]ਚੰਦ੍ਰਮਾ ਤੇ ਮਰਤਬਾਨ ਦੇ ਫੁੱਲ ਵਰਗੀ ਜਿਨ੍ਹਾਂ ਦੀ ਸੋਭਾ ਹੈ (ਵਾਹਿਗੁਰੂ ਦਾ) (ਬੁਲਿੰਦ) ਬਹੁਤ (ਚਿੰਦ) ਚਿੰਤਨ (ਕੁਨਿੰਦ) ਕਰਦੇ ਹਨ।

ਦੁੰਦ ਬੰਦਿ ਕਰ ਬੰਦ ਹੋਂ,
ਕਰਿ ਅਦੁੰਦ ਗੁਰੁ ਦੁੰਦ[1] ॥੧॥

[1]ਹੇ ਦੂਜੇ ਸਤਿਗੁਰੂ! (ਮੈਂ) ਦੋਨੋਂ ਹੱਥ ਬੰਨ੍ਹ ਕੇ ਨਮਸਕਾਰ ਕਰਦਾ ਹਾਂ, ਮੈਨੂੰ (ਅਦੁੰਦ) ਦ੍ਵੈਤ-ਰਹਿਤ ਕਰ ਦਿਉ।

ਕਬਿੱਤ:

ਅਜਰ ਜਰਨ ਅਤਿ ਧਰਨ ਧਰਨਿ ਸਮ,
ਅਸਰਨ ਸਰਨ ਕਰਨ ਸੁਖ ਤਰ ਹੈਂ[1]।

[1]ਅਜਰ ਨੂੰ ਜਰਨ ਦੀ ਬਹੁਤੀ ਸ਼ਕਤੀ ਧਰਤੀ ਵਾਂਗ ਧਾਰਦੇ ਹਨ ਜਿਨ੍ਹਾਂ ਨੂੰ ਕੋਈ ਸ਼ਰਨ ਨ ਦੇਵੇ ਉਨ੍ਹਾਂ ਨੂੰ ਸ਼ਰਨ (ਪਨਾਹ) ਦੇਣ ਵਾਲੇ ਅਤੇ ਬਹੁਤਾ ਸੁਖ ਕਰਨ ਵਾਲੇ ਹਨ।

ਤਰ ਹੈਂ ਸੁ ਭਵਨਿਧਿ, ਚਰਨ ਸਰਨ ਜਨ
ਫਰਨ ਜੁ, ਇਤਰਨ ਮਤ ਪਰਹਰ ਹੈਂ[1]।

[1]ਜਿਹੜੇ ਪੁਰਸ਼ ਸਤਿਗੁਰਾਂ ਦੇ ਚਰਨਾਂ ਦੀ ਸ਼ਰਨ ਫੜਦੇ ਹਨ ਅਤੇ ਹੋਰਨਾਂ ਮੱਤਾਂ ਦਾ ਤਿਆਗ ਕਰਦੇ ਹਨ ਉਹ ਸੰਸਾਰ ਸਮੁੰਦਰ ਤੋਂ ਤਰ ਜਾਂਦੇ ਹਨ।

ਹਰਿ ਹੈਂ ਸੁ ਲਹਿਤ, ਦਹਿਤ ਦੁਖ ਅਘ ਜਗ,
ਜਨਮ ਮਰਨ ਕਟਿ ਝਟਤ ਉਬਰ ਹੈਂ[1]।

[1]ਉਹ ਹਰੀ ਨੂੰ ਪ੍ਰਾਪਤ ਕਰ ਲੈਂਦੇ ਹਨ, ਜਗਤ ਦੇ ਪਾਪ ਤੇ ਦੁਖ ਸਾੜ ਲੈਂਦੇ ਹਨ, ਜੰਮਣ ਮਰਨ ਕੱਟ ਕੇ ਛੇਤੀ ਬਚ ਜਾਂਦੇ ਹਨ।

ਬਰ ਹੈਂ ਮੁਕਤਿ ਤੀਯ ਬੀਯ ਗੁਰੁ ਉਰਿ ਧਰਿ,
ਇਸ ਲੀਯ ਕਵਿ ਪੁਨ ਪੁਨਹਿ ਜੁਹਰ ਹੈ[1] ॥੨॥

[1]ਦੂਜੇ ਗੁਰਾਂ ਨੂੰ ਹਿਰਦੇ 'ਚ ਧਾਰ ਕੇ ਮੁਕਤੀ ਰੂਪ ਇਸਤਰੀ ਨੂੰ ਵਰ ਲੈਂਦੇ ਹਨ, ਇਸ ਕਰ ਕੇ ਕਵੀ ਬਾਰ ਬਾਰ ਨਮਸਕਾਰ ਕਰਦਾ ਹੈ।

ਦੋਹਰਾ:

ਬਰ ਹ੍ਰੈਰਾਇ ਗੁਲਾਬ ਕੋ,
ਕਰਿ ਹੈਂ ਰੀਛ ਕਲਜਾਨ।
ਖੇਮਾ[1] ਕਾਬਲ ਤੈ ਅਵੈ,
ਦੁਤੀ ਬਜਾਹਿ ਹ੍ਵੈ ਗਾਨ[1] ॥੩॥

[1]ਤੰਬੂ।
[1]ਵਿਆਹ ਦਾ ਕਥਨ।

ਚੌਪਈ:

ਏਕ ਰੋਜ ਸ੍ਰੀ ਸਤਿਗੁਰੁ ਸ੍ਵਾਮੀ।
ਜਲ ਕ੍ਰੀੜਤ ਥੇ[1] ਪੂਰਨ ਕਾਮੀ[2]।
ਸੰਗੋ ਆਦਿ ਪਾਂਚ ਹੀ ਭ੍ਰਾਤਾ।
ਰਾਮ ਕੌਰ ਜੀ ਲੌ ਬਖਜਾਤਾ ॥੪॥
ਨੰਦ ਚੰਦ ਤੈ ਆਦਿ ਮਸੰਦੂ।
ਦਯਾਰਾਮ ਪ੍ਰੋਹਤ ਸੁਖ ਕੰਦੂ।
ਸੂਰਜ ਮਲ ਕੇ ਪੌਤ੍ਰ ਦੋਈ।
ਰਾਇ ਗੁਲਾਬ ਸਜਾਮ ਸਸਿ ਜੋਈ ॥੫॥
ਸਿਦਕੀ ਸਿੱਖ ਪ੍ਰੇਮੀ ਔਰੈਂ।
ਗੁਰੁ ਹਮ ਜੋਲੀ ਕੇ ਸਬਿ ਗੌਰੈਂ[1]।

[1]ਪਾਣੀ 'ਚ ਖੇਲਦੇ ਸਨ। [2]ਕਾਮਨਾ ਪੂਰਨ ਕਰਨ ਵਾਲੇ।
[1]ਇਹ ਸਾਰੇ ਗੁਰਾਂ ਦੇ ਵੱਡੇ (ਹਮਜੋਲੀ) ਸਾਥੀ ਸਨ।

ਜਲ ਸਤਲੁਜ ਮੈਂ ਪੈਰਤ[1] ਆਛੇ।
[1]ਤਰਦੇ ਹਨ।
ਖੁਸ਼ੀ ਹਸੀ ਸੈਂ ਖੇਲਤ ਸਾਛੇ[1] ॥੬॥
[1]ਅੱਛੀ ਤਰ੍ਹਾਂ।
ਹਾਥਨ ਸਾਥ ਪਾਥ ਓਛਾਰੈਂ[1]।
[1]ਜਲ ਉਛਾਲਦੇ ਹਨ।
ਡੋਲੈ[1] ਬੋਲੈਂ ਅਨਿਕ ਪ੍ਰਕਾਰੈਂ।
[1]ਫਿਰਦੇ ਹਨ।
ਰਾਇ ਗੁਲਾਬ ਭਯੋ ਦਿਸ ਏਕੂ।
ਭਏ ਦੁਤੀ ਦਿਸ ਜਲਧ ਬਿਵੇਕੂ[1] ॥੭॥
[1]ਗਿਆਨ ਦੇ ਸਮੁੰਦਰ (ਕਲਗੀਧਰ ਜੀ)।
ਜੂਥ ਜੂਥ[1] ਜੁਗ ਦਿਸ[2] ਭਏ ਖਲੇ।
[1]ਸਾਰੇ ਜੱਥੇ। (ਅ) ਜੁੜ ਜੁੜ ਕੇ। [2]ਦੋਹੀਂ ਤਰਫ਼ੀਂ।
ਜਲ ਸੋਂ ਲਗੇ ਲਰਨ ਇਮ ਭਲੇ।
ਕਰੈਂ ਕਲੋਲ ਕਲਾਲ ਉਛਾਰੈਂ।
ਇਕ ਦੂਸਰ ਦਿਸ ਛੀਟੇਂ ਮਾਰੈਂ ॥੮॥
ਧਕਾ ਧਕੀ ਰੌਰਾ ਕਰਿ ਗੌਰਾ।
ਹਾਰੈ ਜੋ ਭਾਗੈ ਹ੍ਵੈ ਹੌਰਾ[1]।
[1]ਹੌਲਾ ਹੋ ਜਾਂਦਾ ਹੈ।
ਸਕੈਂ ਨ ਝਾਕ ਆਂਖ ਬੰਦ ਰਹੀ।
ਏਕ ਘਟੀ ਲੌ ਲਰੇ ਸੁ ਸਹੀ ॥੯॥
ਛਿਟਕਨਿ ਛੀਂਟਨ ਛਬਿ ਜੁ ਛਈ ਛਿਨ[1]।
[1]ਛਿੱਟਾਂ ਦੇ ਛਿੜਕਣ ਨਾਲ ਉਸ ਛਿਨ ਜੋ ਸੋਭਾ ਹੋਈ।
ਜਨੁ ਜੁਗ ਮੇਘ ਲਰਤ ਡਾਰਤ ਕਿਨ[1]।
[1]ਕਣੀਆਂ।
ਸੋਹਿਤ ਗੁਰੁ ਮੁਖ ਪਰ ਕਿਲਾਲ ਕਿਨ[1]।
[1]ਪਾਣੀ ਦੇ ਕਿਣਕੇ।
ਐਂਚ ਸੁਧਾਕਰ ਸੁਧਾ ਪਿਯਤ ਜਨੁ[1] ॥੧੦॥
[1]ਜਾਣੋ ਚੰਦ੍ਰਮਾ, ਖਿੱਚ ਕੇ ਅੰਮ੍ਰਿਤ ਪੀ ਰਿਹਾ ਹੈ।
ਰਾਇ ਗੁਲਾਬ ਹਾਰ ਉਠਿ ਭਾਗਾ।
ਪਾਛੇ ਲਰਕਨਿ ਕਾ ਗਨ[1] ਲਾਗਾ।
[1]ਲੜਕਿਆਂ ਦਾ ਟੋਲਾ।
ਬਾਹਰ ਆਇ ਸ਼ੀਘ੍ਰਤਾ ਸਾਥੈਂ।
ਗੁਰੁ ਕੀ ਪਾਗ ਧਰੀ ਨਿਜ ਮਾਥੈਂ ॥੧੧॥
ਬਿਨਾ ਪਛਾਨੇ ਧਰਿ ਸਿਰ ਦੌਰਾ।
ਪਾਛੇ ਸਬਿਹਨਿ ਪਾਯੋ ਰੌਰਾ।
ਕਹਾਂ ਕੀਨ ਤੈਂ ਗੁਰੁ ਦਸਤਾਰਾ।
ਲੀਆ ਧਾਰ ਕੀਯਾ ਅਨੁਚਿਤ[1] ਭਾਰਾ ॥੧੨॥
[1]ਅਯੋਗ।
ਸੁਨਿ ਉਨਿ ਪੁਨ ਉਤਾਰਨੀ ਚਾਹੀ।
ਪੇਖਿ ਕਹਯੋ ਗੁਰੁ ਰਖੋ ਇਹਾਂ ਹੀ।
ਅਬਿ ਮਮ ਜੋਗ ਰਹੀ ਨਹਿਂ ਏਹੈ।
ਔਰ ਮੰਗਾਇ ਬਾਂਧ ਹਮ ਲੇਹੈਂ ॥੧੩॥
ਕਬੀ ਗੁਰਜਾਈ ਤੁੰ ਭੀ ਪੈ ਹੈਂ।
ਪੱਗ ਧਰਬੇ ਕੋ ਫਲ ਮਿਲ ਜੈ ਹੈ।
ਕਰਿ ਇਸ਼ਨਾਨ ਖੇਲ ਬਹੁ ਭਾਤੈਂ।
ਪੁਰਿ ਮੈਂ ਅਏ ਪੁਨਾ ਬਖਯਾਤੈਂ ॥੧੪॥
ਜਬਿ ਗੁਰੁ ਪੁਰਿ ਆਨੰਦ ਫਿਰ ਛੋਰਾ।
ਤਨ ਦੱਖਨ ਦਿਸ ਤਜਯੋ ਬਹੋਰਾ।

ਪਾਛੇ ਇਕ ਗੁਰੁਬਖਸ਼ ਫਕੀਰ।
ਪੁਰਿ ਅਨੰਦ ਸੇਵਤ ਰਹਯੋ ਧੀਰ ॥ ੧੫ ॥
ਧੂਪ ਦੀਪ ਦੇਹਰੇ ਮੈਂ ਕਰੈ।
ਪੂਜਾ ਲੇਵੈ ਜੋ ਤਹਿਂ ਚਰ੍ਹੈ[1]। [1]ਚੜ੍ਹਦੀ ਹੈ।
ਰਾਇ ਗੁਲਾਬ ਲੋਭ ਵਸ ਪਰ ਕੈ।
ਦਯੋ ਨਿਕਾਰ ਸਾਧ ਕੋ ਹਰ ਕੈ[1] ॥ ੧੬ ॥ [1]ਮਾਰ ਕੇ।
ਗੁਰੁ ਗਾਦੀ ਕੀ ਠੌਰ ਸੁਗਨ ਕੈ[1]। [1]ਵਿਚਾਰ ਕੇ।
ਮੰਜੀ ਪਰ ਬੈਠਯੋ ਗੁਰੁ ਬਨ ਕੈ।
ਪੂਜਤ ਮੰਨਤ ਰਹੇ ਸਿੱਖ ਤਾਂ ਕੋ।
ਆਵਣ ਲਗੇ ਰਜਤਪਣ[1] ਲਾਖੋਂ ॥ ੧੭ ॥ [1]ਰੁਪਏ।
ਜਬਿ ਲੌਂ ਜੀਵਯੋ ਕਰੀ ਗੁਰਜਾਈ।
ਲੰਗਰ ਦੇਤ ਰਹਯੋ ਬਹੁ ਭਾਈ[1]। [1]ਬਹੁਤ ਤਰ੍ਹਾਂ।
ਸਾਧ ਸਾਪ[1] ਤੈ ਸੰਤਤਿ[2] ਨਾਸੀ। [1]ਸ੍ਰਾਪ। [2]ਉਲਾਦ।
ਮੰਜੀ ਰਹੀ ਸੋਢੀਅਨਿ ਪਾਸੀ ॥ ੧੮ ॥
ਯਾਹੀਂ ਤੈ ਸੰਗਤ ਅਬਿ ਤਾਈਂ।
ਮਨਤ ਸੋਢੀਅਨ ਕੋ ਤਹਿਂ ਜਾਈ ॥ ੧੯ ॥
ਦੋਹਰਾ:
ਸਾਖੀ ਰਾਇ ਗੁਲਾਬ ਕੀ,
ਕਹੀ ਸੁਨੋ ਅਬਿ ਔਰ।
ਕੀਰਤੀਏ ਸਿਖ ਕਾ ਭਯੋ,
ਬਾਪ ਰੀਛ ਜਿਸ ਤੌਰ ॥ ੨੦ ॥
ਚੌਪਈ:
ਇਕ ਦਿਨ ਗੁਰੁ ਢਿਗ ਅਏ ਕਲੰਦਰ[1]। [1]ਰਿੱਛਾਂ ਤੇ ਬਾਂਦਰਾਂ ਨੂੰ ਨਚਾਉਣ ਵਾਲੇ।
ਰੀਛ ਨਚਾਇ ਦਿਖਾਏ ਬੰਦਰ।
ਭਾਲਕ[1] ਬਡੋ ਏਕ ਭਬਕਾਰੇ। [1]ਰਿੱਛ।
ਕੌਤਕ ਬਹੁਧਾ ਤਾਹਿਂ ਦਿਖਾਰੇ ॥ ੨੧ ॥
ਬਢਯੋ ਹਾਸ ਰਸ ਗੁਰੁ ਮੁਸਕਾਏ।
ਇਕ ਲਰਕਾ ਗੁਰੁ ਚੌਰ ਝੁਲਾਏ।
ਕੀਰਤੀਆ ਥਾ ਨਾਮ ਸੁ ਵਾਹੂ।
ਕਹਯੋ ਗੁਰੂ, ਪਿਖਿ ਰੀਛ ਜੁ ਯਾਹੂ ॥ ੨੨ ॥
ਪੂਰਬ ਜਨਮ ਪਿਤਾ ਹੈ ਤੇਰਾ।
ਸੁਨਿ ਉਨਿ ਪੁਨ ਗੁਰੁ ਪ੍ਰਤਿ ਇਮ ਟੇਰਾ।
ਰਾਵਰ ਪਿਤਾ ਨੌਮ ਗੁਰੁਦੇਵਾ।
ਸੇਵ ਉਨੈ ਮੇਵਾ ਲਿਯ ਏਵਾ ॥ ੨੩ ॥
ਆਪ ਪੂਤ ਉਨਿ, ਸਮੰ ਪੁਰੰਦਰ[1]। [1]ਇੰਦ੍ਰ ਵਾਂਗ।
ਮੈਂ ਤੁਮ ਸੇਵ ਭਵੋਂਗੇ ਬੰਦਰ।
ਪਿਤਾ ਰੀਛ, ਸੁਤ ਬੰਦਰ ਭਵੈ।

ਗੁਰੁ ਸੇਵਾ ਫਲ, ਪਸੁ ਤਨ ਥਵੈ[1] ॥੨੪॥ — [1]ਪਸ਼ੂ ਦਾ ਸਰੀਰ ਹੋਵੇਗਾ।
ਤੌਂ ਗੁਰਦੇਵ ਸੇਵ ਜੇ ਅਰਥੈਂ[1]। — [1]ਜਿਹੜੇ (ਅਰਥੈਂ) ਅਪਣੇ ਭਲੇ ਵਾਸਤੇ (ਕਰਦੇ ਹਨ)।
ਠੌਰ ਪ੍ਰਮਾਰਥ ਹੋਤ ਅਨਰਥੈਂ[1]। — [1]ਮੁਕਤੀ ਦੀ ਥਾਂ ਉਪੱਦ੍ਰਵ ਹੁੰਦਾ ਹੈ।
ਕਰਤ ਗੁਰੂ ਮਾਨਸ ਤੇ ਦੇਵਾ।
ਕਹਜੋ ਆਦਿ ਗੁਰੁ ਕੂਰ ਸੁ ਏਵਾ ॥੨੫॥
ਸੁਨਿ ਗੁਰੁ ਬੋਲੇ ਸੰਸੇਹਾਰੀ[1]। — [1]ਸੰਸੇ ਮੇਟਣ ਵਾਲੇ।
ਕਾਰਜ ਹ੍ਵੈ ਕਾਰਨ ਅਨੁਸਾਰੀ।
ਆਦਿ ਮ੍ਰਯਾਦ ਪ੍ਰਭੂ ਇਹ ਰਾਖੀ।
ਬੇਦ ਸੰਤ ਸਬ ਦੇਵਤ ਸਾਖੀ[1] ॥੨੬॥ — [1]ਗਵਾਹੀ।
ਜਥਾ ਕਰਮ ਫਲ ਤਥਾ ਭੁਗਾਏ।
ਭਗਤਨ ਕੇ ਗ੍ਰੰਥਨ ਮੈਂ ਗਾਏ।
ਸੰਤ ਭਗਤ ਜਿਹਂ ਦੇਤ ਸਾਪ[1] ਵਰ। — [1]ਸ੍ਰਾਪ।
ਮੇਟਤ ਸੋ ਭੀ ਨਾਹਿਂ ਆਪ ਹਰਿ ॥੨੭॥
ਪੈ ਸੂਲੀ ਤੈ ਸੂਲ[1] ਬਨੈ ਹੈਂ। — [1]ਕੰਡਾ।
ਜਾਗ੍ਰਤ ਸ੍ਵਪਨੇ ਮੱਧ ਭੁਗੈ ਹੈਂ।
ਤੈਸ ਤੁਮਾਰਾ ਥਾ ਜੋ ਪਿਤਾ।
ਥਾ ਪ੍ਰਸ਼ਾਦ ਬਰਤਾਵਤ ਨਿਤਾ ॥੨੮॥
ਇਕ ਦਿਨ ਇਕ ਗੁਰਮੁਖਿ ਸਿਖ ਆਯੋ।
ਗਾਡੀ ਭਰਿ ਗੁਰੁ[1] ਭੇਟਾ ਲਜਾਯੋ। — [1]ਗੁੜ। (ਅ) ਗੁਰਾਂ ਦੀ।
ਥਾ ਪ੍ਰਸ਼ਾਦ ਬਰਤ ਤਬਿ ਰਹਜੋ।
ਤੁਵ ਪਿਤ ਤੈ ਉਨਿ ਲੈਨਾ ਚਹਜੋ ॥੨੯॥
ਧੂਰ ਭਰਜੋ ਪਿਖਿ ਪਿਤਾ ਤੁਮਾਰੇ।
ਦਯੋ ਨ ਕੁਣਕਾ ਝਿੜਕਜੋ ਭਾਰੇ।
ਬਲਿਕੈ ਕਹਜੋ ਅਰੇ ਜਟ ਭੂਛ[1]। — [1]ਮੂਰਖ।
ਭਰਜੋ ਧੂਰ ਤਨ ਦਾੜੀ ਮੂਛ ॥੩੦॥
ਬਨਜੋ ਰੀਛ ਸੋ ਆਗੈ ਐਹੈਂ।
ਹਟ ਪਾਛੇ ਕਿ ਨ ਦੂਰ ਥਿਰੈ ਹੈਂ[1]। — [1]ਕਿਉਂ ਨਹੀਂ ਦੂਰ ਖੜਦਾ।
ਵਹਿ ਸੁਨਿ ਲੱਜਤ ਹ੍ਵੈ ਮਨ ਭੰਗ।
ਪ੍ਰੇਮ ਸਿਦਕ ਗਾਢੋ ਜਿਹ ਰੰਗ ॥੩੧॥
ਬ੍ਰੀੜਤ[1] ਧਰਨੀ ਓਰ ਨਿਹਾਰਾ। — [1]ਸ਼ਰਮਸਾਰ ਹੋ ਕੇ।
ਕੁਣਕਾ ਕਿਣਕਾ ਪਰਜੋ ਉਠਾਰਾ।
ਮੁਖ ਪਾਵਨ ਤੈ ਪਾਵਨ[1] ਭਯੋ। — [1]ਪਵਿੱਤ੍ਰ।
ਤੁਵ ਪਿਤ ਕੋ ਸ੍ਰਾਪ ਇਮ ਦਯੋ ॥੩੨॥
ਸ਼ਰਧਾ ਧਰਿ ਸਿੱਖ ਕੁਣਕਾ ਚੈਹੈ।
ਤੂੰ ਭਾਲੂ ਜਯੋਂ ਭਵਕਿ ਡਰੈ ਹੈਂ।
ਗੁਰੁ ਸਿੱਖੀ ਕਾ ਲੇਸ ਨ ਤੋ ਕੋ।

ਹੋਹੁ ਰੀਛ ਤੂੰ ਕਹਜੋ ਜੁ ਮੋ ਕੋ ॥੩੩॥
ਮੋ ਪਿਖਿ ਨਾਕ ਚਢਾਇ ਨਚਜੋ ਜਸੋਂ।
ਫਟੈ ਨਾਕ ਘਰ ਘਰੈਂ ਨਚੈਂ ਤਸੋਂ।
ਸਾਪ ਸਿੱਖ ਕਾ ਬਜਰਥ ਨ ਗਯੋ।
ਤਨ ਤਜਿ ਪਿਤਾ ਤੋਰ ਰਿਛ ਭਯੋ ॥੩੪॥
ਉੱਤਰ-ਕਾਂਸੀ ਕੇ ਗਿਰ ਮੇਸੈਂ[1]। — [1]ਪਹਾੜ ਵਿੱਚੋਂ।
ਪਕਰਿ ਕਲੰਦਰ ਲਜਾਏ ਏਸੈਂ।
ਸੁਨਤ ਕਲੰਦਰ ਸਹੀ ਬਖਾਨਾ।
ਕੀਰਤੀਆ ਗੁਰੁ ਪੈ ਘਿਗਜਾਨਾ[1] ॥੩੫॥ — [1]ਲਿਲਕੜੀਆਂ ਕੱਢਣ ਲੱਗਾ।
ਬਿਰਦ ਸੰਭਾਰੋ ਯਾਂਹਿ ਉਧਾਰੋ।
ਸਾਪ ਭਯੋ ਸਚ ਅਬਿ ਛੁਟਕਾਰੋ।
ਕਰੁਣਾਕਰ[1] ਗੁਰੁ ਕਰੁਨਾ[2] ਕਰਿ ਕੈ। — [1]ਕਿਰਪਾ ਦੀ ਖਾਣ। [2]ਕਿਰਪਾ।
ਛਿਨਵਾਯੋ ਰਿਛ ਤਿਨ ਤੈ ਬਰ ਕੈ[1] ॥੩੬॥ — [1]ਜ਼ੋਰ ਨਾਲ ਉਨ੍ਹਾਂ ਤੋਂ ਰਿੱਛ ਖੋਹ ਲਿਆ।
ਸੀਤ ਦਯੋ ਨਿਜ ਕੁਣਕਾ ਰਿੱਛੈਂ।
ਖਾਵਤ ਹੀ ਤਨ ਤਜਜੋ ਸ੍ਵਇੱਛੈਂ[1]। — [1]ਆਪਣੀ ਇੱਛਾ ਨਾਲ।
ਬਨ ਕੈ ਸੁਰ[1] ਗੁਰੁ ਸੁਜਸ ਉਚਰ ਕੈ। — [1]ਦੇਵਤਾ।
ਗਯੋ ਦੇਵਪੁਰਿ ਜਾਨ ਸੁ ਚਰੑ ਕੈ[1] ॥੩੭॥ — [1]ਅਸਵਾਰੀ 'ਤੇ ਚੜ੍ਹ ਕੇ।
ਪਰ ਜਨ ਪੁਰ ਜਨ ਗੁਰ ਜਨ ਜੇਤੇ[1]। — [1]ਜਿਤਨੇ ਪਰਾਏ ਲੋਕ, ਸ਼ਹਿਰ ਦੇ ਲੋਕ ਤੇ ਗੁਰਾਂ ਦੇ ਸੇਵਕ ਓਥੇ ਸਨ।
ਥੇ ਤਹਿਂ, ਪਿਖਿ ਬਿਸਮੇਂ ਭਏ ਤੇਤੇ।
ਸਹੀ ਸੁਢੇਸ[1] ਪ੍ਰਮੇਸ ਪਛਾਨਾ। — [1]ਸੋਢੀਆਂ ਦੇ ਈਸ਼ਰ (ਕਲਗ਼ੀਧਰ) ਜੀ ਨੂੰ।
ਧੰਨ ਧੰਨ ਗੁਰੁ ਸਬਿਨਿ ਬਖਾਨਾ ॥੩੮॥
ਬਿੱਤ ਕਲੰਦਰ ਕੋ ਦਿਲਵਯੋ।
ਵਹਿ ਭੀ ਧਰਿ ਸ਼ਰਧਾ ਸਿੱਖ ਭਯੋ* ॥੩੯॥

*ਧੱਕੇ ਨਾਲ ਕਲੰਦਰ ਪਾਸੋਂ ਰਿੱਛ ਖੋਹ ਲੈਣਾ ਗੁਰਾਂ ਦੇ ਸੁਭਾਵ ਦੇ ਅਨਕੂਲ ਨਹੀਂ ਹੈ। ਸਤਿਗੁਰਾਂ ਨੇ ਰਿੱਛ ਕਲੰਦਰ ਨੂੰ ਉਸ ਦੇ ਮੁੱਲ ਤੋਂ ਵੀ ਵੱਧ ਰੁਪਏ ਦੇ ਕੇ ਮੁੱਲ ਖਰੀਦ ਕੇ ਫਿਰ ਉਸ ਦਾ ਨਿਸਤਾਰਾ ਕੀਤਾ ਹੈ। ਇਹ ਗੱਲ ਅੱਗੇ ਆ ਕੇ ਸਪੱਸ਼ਟ ਹੋ ਜਾਂਦੀ ਹੈ ਜਿੱਥੇ ਕਵੀ ਜੀ ਲਿਖਦੇ ਹਨ-'ਬਿਤ ਕਲੰਦਰ ਕੋ ਦਿਲਵਯੋ। ਵਹਿ ਭੀ ਧਰਿ ਸ਼ਰਧਾ ਸਿਖ ਭਯੋ'।

ਦੋਹਰਾ:
ਕੋਊ ਉਦਾਰ ਨ ਗੁਰੂ ਸਮ,
ਕਰਨਿ ਸਿੱਖਨਿ ਕਲਜਾਨ।
ਯਾਂਹੀ ਤੈ ਨਿਤ ਗੁਰੂ ਕੋ,
ਧਰੈ ਧਜਾਨ ਹਰਿ ਗਿਆਨ ॥੪੦॥
ਮਰਹਟਾ ਛੰਦ:
ਯਾ ਬਿਧਿ ਤਾਰਤ ਸਿੱਖਨ ਕੋ ਗੁਰੁ,
ਪਾਰਤ ਅਨਿਕ ਪ੍ਰਕਾਰੈਂ।
ਕੰਦ ਅਨੰਦ[1] ਚੰਦ ਆਨਿੰਦ[2], — [1]ਅਨੰਦ ਦੇ ਬੱਦਲ। [2]ਉਸਤਤ ਯੋਗ ਚੰਦ੍ਰਮਾ।
ਸੁਛੰਦ[1] ਮੁਕੰਦ ਮੁਰਾਰੈਂ। — [1]ਸੁਤੰਤਰ।

ਜਿਨ ਕੇ ਨਾਮ ਲੀਏ ਤੈ ਛੂਟਤ,
ਭਵ ਬੰਧਨ ਜਮ ਭਾਰੀ।
ਕਰਤ ਕਲੋਲ[1] ਅਮੋਲ ਅਤੋਲੈ, — [1]ਖੇਡਾਂ।
ਪਿਖਿ ਸਿਖ ਹ੍ਵੈਂ ਬਲਿਹਾਰੀ ॥੪੧॥
ਨਿਤ ਪ੍ਰਤਿ ਸ਼ਸਤ੍ਰ ਬਹੁ ਬਨਵਾਵੈਂ,
ਸੰਗ੍ਰਹਿ[1] ਕਰਹਿਂ ਅਪਾਰੀ। — [1]ਇਕੱਠੇ।
ਕਾਰੀਗਰ ਬਹੁ ਲਜਾਵਤ ਆਯੁਧ,
ਪਾਵਤ ਧਨ ਵਹਿ ਭਾਰੀ।
ਸੇਲ, ਸੈਹਥੀ[1], ਤੋਮਰ[2], ਤੁੱਪਕ[3], — [1]ਬਰਛੀ। [2]ਬਰਛਾ। [3]ਬੰਦੂਕ।
ਤੀਰ ਤਰਵਾਵਨ ਜਾਤੈਂ[1]। — [1]ਕਈ ਕਿਸਮਾਂ ਦੀਆਂ।
ਖਪਰੇ ਲੌਂ[1] ਅਪਰੇ ਬਹੁ ਭਾਂਤੈਂ[2], — [1]ਤੀਰਾਂ ਤੱਕ। [2]ਹੋਰ ਬਹੁਤ ਤਰ੍ਹਾਂ ਦੇ (ਸ਼ਸਤ੍ਰ)।
ਪਰਖਤ ਸਬਿ ਬਖਜਾਤੈਂ ॥੪੨॥
ਕਰਤ ਅਖੇਰ[1] ਫੇਰ ਚਢਿ ਕਬਹੀ, — [1]ਸ਼ਿਕਾਰ।
ਘੇਰ ਘੇਰ ਮ੍ਰਿਗ ਮਾਰੈਂ।
ਅੱਸ੍ਰ ਧਵਾਇ ਘ੍ਰਿਘਾਇ[1] ਹਰਾਇ ਸੁ, — [1]ਜਦ ਉਹ ਘਰਕਣ ਲਗ ਪੈਣ (ਘਰਕਣਾ-ਦਮ ਨਾਲ ਦਮ ਨਰਲਣਾ।)
ਮਾਰ ਤਰਵਾਰ ਸੰਘਾਰੈਂ।
ਲਘਰ[1] ਝਗਰ ਕੁਰਰੇ ਜੁਰਰੇ ਸਗ[2], — [1]ਬਾਜ ਦੀ ਕਿਸਮ ਦੇ ਸ਼ਿਕਾਰੀ ਪੰਛੀ। [2]ਕੁੱਤੇ।
ਸ਼ਿਕਰੇ ਬਾਜ਼ ਅਪਾਰੈਂ।
ਤਿਨਹਿਂ ਪ੍ਰੇਰ ਅਖੇਰ ਕਰਾਵੈਂ,
ਸੀਖੈਂ ਜੈਸ ਸ਼ਿਕਾਰੈਂ ॥੪੩॥
ਹਯ ਅਰੂਢ ਬਹੁ ਬਿੱਦਜਾ ਬਿਬਿਧਾ[1], — [1]ਘੋੜੇ 'ਤੇ ਚੜ੍ਹਨ ਆਦਿ ਅਨੇਕ ਤਰ੍ਹਾਂ ਦੀਆਂ ਬਹੁਤ ਵਿੱਦਿਆ।
ਸਾਧੈਂ ਸਿਧ ਕਰਾਵੈਂ[1]। — [1]ਆਪ ਕਰਦੇ ਹਨ ਤੇ ਹੋਰਾਂ ਤੋਂ ਕਰਵਾਉਂਦੇ ਹਨ।
ਦੌਰਾਵਨ ਕੋਦਾਵਨ, ਕੁੰਡਲੀ
ਕਰਵਾਵਨ, ਫੰਧਾਵੈਂ[1]। — [1]ਟਪਾਉਂਦੇ ਹਨ।
ਛਾਲ ਬਿਸਾਲ ਅਲਪ ਬੈਠਾਵਨ,
ਪਾਵਨ ਪੋਈਏ ਚਾਲੈਂ।
ਫਿਰ ਫਿਰ ਫੇਰਨ ਪ੍ਰੇਰਨ ਘੇਰਨ,
ਆਟੇਰਨ ਪਰ ਡਾਲੈਂ[1] ॥੪੪॥ — [1]ਅਟੇਰਨ ਉਪਰ ਪਾਉਂਦੇ ਹਨ ਭਾਵ ਅਟੇਰਨ ਵਾਂਗ ਚਲਾਉਂਦੇ ਹਨ।
ਖਰੇ ਹੋਇ ਦੌਰਾਵੈਂ ਉਤਰੈਂ,
ਚਢੈਂ ਸੁ ਕਢੈਂ ਕੁਵਾਇਦ[1]। — [1]ਕਵਾਇਦ ਕਰਦੇ ਹਨ (ਕਵਾਇਦ-ਫੌਜੀ ਢੰਗ ਨਾਲ ਕੀਤੀ ਜਾਣ ਵਾਲੀ ਕਸਰਤ।)
ਫੇਰਤ ਮੁੰਗਲੀ ਮੁਦਗਰ ਦੀਰਘ,
ਲਕੜੀ ਬਾਜੀ ਜਾਇਦ[1]। — [1]ਬਹੁਤੀ ਲਕੜੀ ਦੀ ਖੇਲ।
ਕੁਸ਼ਤੀ ਮਾਰਤ[1] ਚੁਸਤੀ ਸੋਂ ਨਿਤ, — [1]ਘੋਲ ਕਰਦੇ ਹਨ।
ਸੁਸਤੀ ਸਬਹ ਨਿਕਾਰੈਂ।
ਕਸਰਤ ਕਰਤ ਕਰਾਵਤ ਸਬਸੈਂ,
ਸਿਖਰਾਵਤ ਬਿਧਿ ਸਾਰੈਂ ॥੪੫॥

ਅਰਿ ਗਣ ਕੌ[1] ਰਨ ਮੈਂ ਜਿਮ ਜੀਤੈਂ,
[1]ਬਹੁਤੇ ਵੈਰੀਆਂ ਨੂੰ।
ਬਿੱਦਜਾ ਸੋ ਬ੍ਰਿਧਾਵੈਂ।
ਪਿਖਿ ਸਿੱਖ ਸੰਗਤ ਸੁਭਟ ਸਬੰਧੀ,
ਆਪਸ ਮੈਂ ਇਮ ਗਾਵੈਂ।
ਰੀਤਿ ਪਿਤਾਮੇ ਕੀ[1] ਗੁਰੁ ਧਾਰੀ,
[1]ਦਾਦੇ ਦੀ।
ਘਤੈਂ ਘੋਰ ਘਮਸਾਨੈਂ[1]।
[1]ਭਿਆਨਕ ਜੰਗ ਪਾਉਣਗੇ।
ਫਿਰ ਕਹਿਂ ਸਰਬ ਸ਼ਕਤਿ ਮਤ[1] ਪ੍ਰਭ ਇਹੁ,
[1]ਸਾਰੀਆਂ ਸ਼ਕਤੀਆਂ ਵਾਲੇ।
ਕਿਆ ਕਰਿ ਹੈਂ ਕੋ ਜਾਨੈ ॥੪੬॥
ਰੀਝ ਖੀਝ ਆਮੋਘ ਜਿਨੋਂ ਕੀ[1],
[1]ਖ਼ੁਸ਼ੀ ਤੇ ਗ਼ੁੱਸਾ ਜਿਨ੍ਹਾਂ ਦਾ ਸਫਲ ਹੈ।
ਅਘਨ ਬਿਘਨ ਗਨ ਹਾਰੀ[1]।
[1]ਬਹੁਤੇ ਪਾਪਾਂ ਤੇ ਬਿਘਨਾਂ ਨੂੰ ਨਾਸ ਕਰਨ ਵਾਲੇ ਹਨ।
ਰਾਮ ਕ੍ਰਿਸ਼ਨ ਸੇ ਚਰਿਤ ਕਰਤ ਨਿਤ,
ਗਤਿ ਸਭ ਇਨ ਕੀ ਨਜਾਰੀ।
ਰੂਪ ਅਨੂਪਮ ਕਾਮ ਕੋਟ ਤੈ[1],
[1]ਕ੍ਰੋੜਾਂ ਕਾਮਦੇਵਾਂ ਤੋਂ।
ਸੁੰਦਰ ਤਨ ਸਭਿ ਭਾਤੈਂ।
ਅਰੁਨ ਬਰਨ ਜੁਗ ਚਰਨ[1] ਕਮਲ ਸੇ,
[1]ਲਾਲਰੰਗ ਦੇ ਦੋਨੋਂ ਚਰਨ।
ਸਿੱਖਨ ਬਾਂਛਿਤ ਦਾਤੈਂ[1] ॥੪੭॥
[1]ਮਨ ਇੱਛਤ ਫਲ ਦੇਣ ਵਾਲੇ।
ਅੰਗੁਰੀ ਫੂਲ ਪੰਖਰੀ ਪਰ ਨਖ,
ਹੀਰ ਚੀਰ ਜਨੁ ਰਾਖੇ[1]।
[1]ਫੁੱਲ ਦੀਆਂ ਪੰਖੜੀਆਂ ਵਰਗੀਆਂ ਉਂਗਲਾਂ ਉੱਪਰ ਨਹੁੰ ਜਾਣੋ ਹੀਰੇ ਚੀਰ ਕੇਰੱਖੇ ਹਨ।
ਲਾਲ ਚਰਨ ਕਿਤ ਇੰਦ ਬਧੂਟੀ,
ਚਾਂਦ ਟੂਕ ਸੇ ਲਾਖੇ[1]।
[1]ਲਾਲ ਚਰਨ ਹਨ ਜਾਂ ਚੀਚ ਵਹੁਟੀਆਂ ਹਨ ਜਾਂ ਚੰਦ ਦੇ ਟੁਕੜੇ ਲਗਦੇ ਹਨ।
ਪਾਕੇ ਫਲ ਕਰੀਰ ਸਮ ਏਡੀ,
ਲਾਲ ਬ੍ਰਤਲਾਕਾਰੂ[1]।
[1]ਅੱਡੀ ਕਰੀਰ ਦੇ ਪੱਕੇ ਫਲ ਵਾਂਗ ਲਾਲ ਤੇ ਗੋਲ ਹੈ।
ਕੋਮਲ ਕੰਜ ਅਰੁਨ ਪੰਖਰੀ ਸੀ,
ਪੱਬ ਪਾ ਤਰੀ ਚਾਰੂ[1] ॥੪੮॥
[1]ਕੰਵਲ ਦੀ ਕੋਮਲ, ਲਾਲ ਪੰਖੜੀ ਵਰਗੀ ਸੁੰਦਰ ਪੱਬ ਤੇ ਪੈਰ ਦੀ ਤਲੀ ਹੈ।
ਕੱਛਪ ਪਿਸ਼ਟ ਪੁਸ਼ਟ ਊਪਰ ਤੈ,
ਗੁਲਫ ਸੁਲੱਛਨ ਸਾਰੀ[1]।
[1]ਪੈਰ ਦਾ ਉੱਪਰਲਾ ਹਿੱਸਾ ਕੱਛੂ ਦੀ ਪਿੱਠ ਵਰਗਾ ਮਜ਼ਬੂਤ ਹੈ ਅਤੇ ਗਿੱਟੇ ਸਾਰੇ ਚੰਗੇ ਲੱਛਣਾਂ ਵਾਲੇ ਹਨ।
ਜਾਨੁ ਜੰਘ ਸੁਮਿਲਿ ਕਦਲੀ ਸੀ,
ਖੰਭੇ ਓਜ ਕਿ ਭਾਰੀ[1]।
[1]ਗੋਡੇ ਤੇ ਲੱਤਾਂ ਕੇਲੇ ਵਾਂਗ ਮਿਲਵੀਆਂ ਹਨ ਜਾਂ ਬਹੁਤੇ ਬਲ ਦੇ ਥੰਮ੍ਹੇ ਹਨ।
ਕੇਹਰਿ ਸੀ ਕਟਿ ਉਦਰ ਤ੍ਰਿਵਲੀ,
ਨਾਭਿ ਗੰਭੀਰ ਉਦਾਰੂ[1]।
[1]ਸ਼ੇਰ ਵਰਗੀ ਲੱਕ, ਪੇਟ 'ਚ ਤਿੰਨ ਵਲ, ਧੁੰਨੀ ਬਹੁਤੀ ਡੂੰਘੀ ਹੈ।
ਕਠਨ ਕਪਾਟ ਬੱਜ੍ਰ ਜਨੁ ਗਾਢੇ,
ਆਯੁਤ ਛਾਤੀ ਚਾਰੂ[1] ॥੪੯॥
[1]ਚੌੜੀ ਤੇ ਸੁੰਦਰ ਛਾਤੀ ਜਾਣੋ ਸਖ਼ਤ ਬੱਜਰ ਦੇ ਮਜ਼ਬੂਤ ਤਖ਼ਤੇ ਹਨ।
ਕੰਬੁ ਕਪੋਤ ਗ੍ਰੀਵ ਸੀਵ ਸੁਖ,

ਕੰਧ ਕੋਲ ਸੇ ਉੱਨਤ[1]।

[1]ਸੰਖ ਤੇ ਕਬੂਤਰ ਵਰਗੀ ਧੌਣ ਸੁਖਾਂ ਦੀ ਹੱਦ ਹੈ ਅਤੇ ਮੋਢੇ ਸੂਰ ਵਾਂਗ ਉੱਚੇ ਹਨ।

ਫਲ ਰਸਾਲ ਨੂਤਨ ਤੈ ਚਾਰੂ,
ਚਿਬੁਕ ਚੁਗਿਰਦੀ ਗੁੱਨਤ[1]।

[1]ਅੰਬ ਦੇ ਨਵੇਂ ਫਲ ਤੋਂ ਸੁੰਦਰ ਤੇ ਚਹੁੰ ਪਾਸਿਆਂ ਤੋਂ ਗੁੰਦੀ ਹੋਈ ਠੋਡੀ ਹੈ।

ਬਾਹੁ ਪ੍ਰਲੰਬ ਅਲੰਬ ਓਜ ਕੋ,
ਕਰੀ ਕਰਭ ਕਰ ਕੈਸੀ[1]।

[1]ਬਾਹਾਂ ਬਹੁਤੀਆਂ ਲੰਬੀਆਂ ਹਾਥੀ ਦੇ ਬੱਚੇ ਦੀ ਸੁੰਡ ਵਰਗੀਆਂ ਬਲ ਦਾ ਆਸਰਾ ਹਨ।

ਦਿਪਤ ਪ੍ਰਚੰਡ ਅਖੰਡ ਦੰਡ ਭੁਜ,
ਬੱਜ੍ਰ ਖੰਡ ਜਨੁ ਜੈਸੀ[1] ॥੫੦॥

[1]ਜਾਣੋ ਬੱਜਰ ਦੇ ਟੁਕੜਿਆਂ ਵਰਗੇ ਡੌਲੇ ਲਗਾਤਾਰ ਤਿੱਖੇ ਚਮਕਦੇ ਹਨ।

ਰਮਾ ਕੰਜ ਤੈ ਮੰਜ ਕਮਲ ਕਰ,
ਦਾਨ ਮਾਨ ਦਾ ਰੱਖਕ[1]।

[1]ਲੱਛਮੀ ਤੇ ਕੰਵਲ ਤੋਂ ਉੱਜਲ ਹੱਥ ਕੰਵਲ, ਦਾਨ ਤੇ ਮਾਣ ਦੇਣ ਵਾਲੇ ਤੇ ਰਾਖੇ ਹਨ।

ਅਧਰ ਅਰੁਨ ਰਦ ਹੀਰ ਪਾਂਤ ਜਨੁ,
ਸੰਪੁਟ ਬਿੰਦ੍ਰਮ ਲੱਖਕ[1]।

[1]ਬੁੱਲ੍ਹ ਲਾਲ ਤੇ ਦੰਦ ਜਾਣੋ ਹੀਰਿਆਂ ਦੀ ਪੰਗਤੀ ਹੈ (ਮੁਖ) ਮੂੰਗਿਆਂ ਦਾ ਡੱਬਾ ਜਾਣੀਦਾ ਹੈ।

ਮੁਸਕਾਵਤ ਦਮਕਤ[1] ਦਿਖਰਾਵਤ,
ਬਿੰਬਨ ਮੈਂ ਜਨੁ ਕਲੀਆਂ[1]।

[1]ਚਮਕਦੇ।

[1]ਜਾਣੋ ਕੁੰਦਰ ਫਲਾਂ ਵਿੱਚ ਕਲੀਆਂ ਹਨ (ਬਿੰਬ-ਰਕਤ ਫਲ, ਕੁੰਦਰ ਫਲ, ਜੋ ਲਾਲਰੰਗ ਦਾ ਹੁੰਦਾ ਹੈ।)

ਤਿਲ ਪ੍ਰਸੂਨ ਕੀਰਨ ਤੈ ਅਧਿਕੈ,
ਸੋਂਹਿ ਨਾਸਕਾਂ ਭਲੀਆਂ[1] ॥੫੧॥

[1]ਤਿਲਾਂ ਦੇ ਫੁੱਲ ਤੇ ਤੋਤੇ ਨਾਲੋਂ ਵੀ ਨਾਸਾਂ ਬਹੁਤੀਆਂ ਚੰਗੀਆਂ ਸੋਂਹਦੀਆਂ ਹਨ।

ਸੁਠ ਕਪੋਲ ਜਨੁ ਮੁਕਰ ਮਦਨ ਕੇ,
ਕੁੰਡਲ ਕਲਿਤ ਸੁ ਝਲਕੈਂ[1]।

[1]ਸੁੰਦਰ ਗੱਲ੍ਹਾਂ ਜਾਣੋ ਕਾਮ ਦੇ ਸ਼ੀਸ਼ੇ ਹਨ (ਜਿਨ੍ਹਾਂ ਉੱਪਰ) ਸੁੰਦਰ ਕੁੰਡਲ ਚਮਕਦੇ ਹਨ।

ਡੋਲਤ ਰਤਨ ਜਰਾਵ ਜਰੇ ਬਡ,
ਸਸਿ ਪਰ ਰਵਿ ਜਨੁ ਢਲਕੈਂ[1]।

[1]ਵੱਡੇਰਤਨਾਂ ਨਾਲ ਜੜਾਊ ਜੜੇ (ਕੁੰਡਲ ਗੱਲ੍ਹਾਂ ਤੇ ਐਉਂ ਹਿਲਦੇ ਹਨ) ਜਾਣੋ ਚੰਦ ਉੱਤੇ (ਦੋ) ਸੂਰਜ ਲਟਕ ਰਹੇ ਹਨ।

ਕਮਲ ਪ੍ਰਫੁੱਲਤ ਦੁਤਿ ਮੁਖ ਮੰਡਲ,
ਚੰਦ ਅਮੰਦ ਕਿ ਆਹੀ[1]।

[1]ਗੋਲ ਮੁਖ ਦੀ ਸੋਭਾ ਖਿੜੇ ਹੋਏ ਕੰਵਲ ਵਰਗੀ ਹੈ ਜਾਂ ਉੱਜਲ ਚੰਦ੍ਰਮਾ ਹੈ।

ਮਧੁਰ ਮਧੁਰ ਧੁਨਿ ਘਨ ਸੀ ਬਾਨੀ,
ਦਾਨੀ ਸੁਖਦ ਮਹਾਂਹੀਂ[1] ॥੫੨॥

[1]ਮਿੱਠੀ ਮਿੱਠੀ ਬਾਣੀ ਦੀ ਧੁਨੀ ਬੱਦਲ ਵਰਗੀ ਹੈ ਜੋ ਬਹੁਤੇ ਸੁਖ ਦੇਣ ਵਾਲੀ ਹੈ।

ਕਰੁਨਾ ਭਰੇ ਕਮਲ ਪੰਖਰੀ ਸੇ,
ਦ੍ਰਿਗ ਕਟਾਛ ਬਿਨ ਅੰਜਨ[1]।

[1]ਸੁਰਮੇ ਤੋਂ ਬਿਨਾਂ ਕਿਰਪਾ ਭਰੇ ਨੇਤ੍ਰਾਂ ਦੇ ਕਟਾਖ ਕੰਵਲ ਦੀਆਂ ਪੰਖੜੀਆਂ ਵਰਗੇ ਹਨ।

ਕਾਰੀਗਰ ਕਟਾਰ ਜਨੁ ਮਾਂਜੇ,
ਖੰਜਨ ਮ੍ਰਿਗ ਮਦ ਭੰਜਨ[1]।

[1]ਜਾਣੋ ਕਾਰੀਗਰ ਦੇ ਕਟਾਰ ਮਾਂਜੇ ਹੋਏ ਹਨ ਜਿਹੜੇ ਮਮੋਲੇ ਤੇ ਹਰਨ ਦੇ ਹੰਕਾਰ ਨੂੰ ਭੰਨਣ ਵਾਲੇ ਹਨ।

ਲਾਜ ਜਹਾਜ ਰਸੀਲੇ ਚੰਚਲ,

| | |
|---|---|
| ਦ੍ਰਿਗ-ਅੰਚਲਰਸ ਬਰਸਤ[1]। | [1]ਬਹੁਤ ਸ਼ਰਮੀਲੇਰਸ ਵਾਲੇ ਤੇ ਚੰਚਲ ਨੇਤ੍ਰਾਂ ਦੀਆਂ ਪਲਕਾਂ ਪਿਆਰ ਦੀ ਬਰਖਾ ਕਰਦੀਆਂ ਹਨ। |
| ਭ੍ਰਿਕੁਟੀ ਕੁਟਿਲ ਕਮਾਲ ਕਾਮ ਕਿਤ, | |
| ਜਿਸ ਪਰ ਤਨਤ ਸੁ ਝਰਸਤ[1] ॥੫੩॥ | [1]ਟੇਢੇ ਭ੍ਰਵੱਟੇ ਕਿਤੇ ਕਾਮ ਦੀਆਂ ਕਮਾਣਾਂ ਹਨ ਜਿਸ ਉੱਪਰ ਤਣਦੇ ਹਨ ਉਹ ਝੜ ਜਾਂਦਾ ਹੈ। |
| ਭਾਲ ਬਿਸਾਲ ਭਰਜੋ ਭਲ ਭਾਗੈਂ, | |
| ਮੇਚਕ ਕਚ ਚਮਕੀਲੇ[1]। | [1]ਚੌੜਾ ਮੱਥਾ ਚੰਗੇ ਭਾਗਾਂ ਨਾਲ ਭਰਿਆ ਹੋਇਆ ਹੈ, ਕਾਲੇ ਤੇ ਚਮਕੀਲੇ ਕੇਸ ਹਨ। |
| ਸੀਸ ਨੀਕ ਉਸਨੀਕ[1] ਸੁਹਾਵਤ, | [1]ਦਸਤਾਰ। |
| ਕਲਗੀ ਜਿਗਾ ਸਮੀਲੇ[1]। | [1]ਮਿਲੀ ਹੋਈ। |
| ਜਬਰ ਜੋਤਿ ਜਗਮਗਤ ਜਵਾਹਰ, | |
| ਭੂਖਨ ਭੂਸ਼ਤ ਸੋਹੈਂ[1]। | [1]ਜਵਾਹਰਾਤਾਂ ਦੀ ਭਾਰੀ ਜੋਤ ਪ੍ਰਕਾਸ਼ ਰਹੀ ਹੈ, ਸਜੇ ਹੋਏ ਗਹਿਣੇ ਸੋਂਹਦੇ ਹਨ। |
| ਐਸੋ ਕੋ ਨਰ ਨਾਰਿ ਅਭਾਗੀ, | |
| ਜੋ ਪਿਖਿ ਕਰ ਨਹਿਂ ਮੋਹੈਂ ॥੫੪॥ | |
| ਬਸਤ੍ਰ ਸ਼ਸਤ੍ਰ ਸਜੇ ਸਮੀਲੇ[1], | [1]ਮਿਲਵੇਂ। |
| ਕੰਧ ਧਨੁਖ ਸਰ ਕਰ ਹੈਂ[1]। | [1]ਮੋਢੇ ਤੇ ਧਨੁਖ ਤੇ ਹੱਥ 'ਚ ਤੀਰ ਹਨ। |
| ਥਿਰੇ ਸਿੰਘਾਸਨ ਬੀਰਾਸਨ ਗੁਰੁ, | |
| ਦਾਸਨਿ ਆਸਨ ਭਰ ਹੈਂ[1]। | [1]ਆਸਾਂ ਪੂਰੀਆਂ ਕਰਦੇ ਹਨ। |
| ਉਕਤ[1] ਸਰੂਪ ਭੂਪ ਭੂਪਨ ਗੁਰੁ, | [1]ਉੱਪਰ ਕਿਹਾ ਹੋਇਆ। |
| ਸੁੰਦਰ ਰੂਪ ਅਤਨ ਤੈ[1]। | [1]ਕਾਮ ਤੋਂ। |
| ਹਰਿ ਗਯਾਨ ਧਰਿ ਧਯਾਨ ਰਿਦੈ, | |
| ਭਵ ਪਰ ਹੈਂ[1] ਬਿਨਾ ਜਤਨ ਤੈ ॥੫੫॥ | [1]ਸੰਸਾਰ (ਸਮੁੰਦਰ) ਤੋਂ ਪਾਰ ਹੋ ਜਾਵੇਂਗਾ। |
| ਹਾਕਲਾ ਛੰਦ: | |
| ਇਕ ਦਿਨ ਸੰਗਤਿ ਬਹੁ ਆਈ। | |
| ਦਿਸ ਕਾਬਲ ਤੈ ਉਮਗਾਈ[1]। | [1]ਉੱਛਲ ਕੇ। |
| ਕਿਛ ਬਲਖ ਬੁਖਾਰੇ ਵਾਰੀ। | |
| ਕਾਗਾਨੀ[1] ਅਰ ਕੰਧਾਰੀ ॥੫੬॥ | [1]ਕਾਗਾਨ ਸ਼ਹਿਰ ਦੀ। |
| ਬਹੁ ਸਿੰਧੀ ਕੱਛੀ ਆਨੀ[1]। | [1]ਕੱਛ ਦੇਸ਼ ਦੀ ਆਈ। |
| ਬਾਲੂਚੇ ਰੇਗਸਤਾਨੀ[1]। | [1]ਬਿਲੋਚਸਤਾਨ ਦੇ ਰੇਤਲੇ ਇਲਾਕੇ ਦੀ। |
| ਜਿਨ ਸੰਗ ਮਸੰਦ ਦਿਆਲਾ। | |
| ਅਤਿ ਪ੍ਰੇਮੀ ਸਿਦਕੀ ਲਾਲਾ[1] ॥੫੭॥ | [1]ਪਿਆਰਾ। |
| ਨਿਜ ਭਾਲ ਗੁਰੱਗ੍ਰ ਰਗਰਾ[1]। | [1]ਆਪਣਾ ਮੱਥਾ ਗੁਰਾਂ ਅੱਗੇ ਰਗੜਿਆ। |
| ਧਰਿ ਭੇਟਾ ਮੇਟਾ ਝਗਰਾ। | |
| ਗੁਰੁ ਦਰਸ਼ਨ ਸਬ ਨੇ ਪਾਏ। | |
| ਅੰਬਾਰ ਅਕੋਰਨਿ[1] ਲਾਏ ॥੫੮॥ | [1]ਭੇਟਾਂ ਦੇ ਢੇਰ। |
| ਕਾਗਾਨੀ ਦਏ ਗਲੀਚੇ। | |

ਤੋਫੇ ਆਮੋਲਕ ਸੀਚੇ[1]।
ਥੀ ਇੱਛਾ ਜਿਸ ਕੀ ਜੈਸੀ।
ਗੁਰੁ ਪੂਰੀ ਕੀਨੀ ਤੈਸੀ ॥ ੫੯ ॥
ਨਿਤ ਸਭਾ ਬੀਚ ਚਲਿ ਆਵੈਂ।
ਲੰਗਰ ਤੈ ਭੋਜਨ ਪਾਵੈਂ।
ਇਕ ਦਿਵਸ ਦਿਆਲਾ ਬੋਲਾ।
ਇਕ ਡੇਰਾ[1] ਪਿਖਜੋ ਅਮੋਲਾ ॥ ੬੦ ॥
ਪ੍ਰਭ ਜੀ ਪਸ਼ਮੀਨੇ ਕੇਰਾ।
ਹਿਤ ਨੌਰੰਗ ਬਨਜੋ ਬਡੇਰਾ।
ਅਸ ਬੀਰ ਧੀਰ ਜਗਿ ਕੋ ਹੈ।
ਜੋ ਪੇਖ ਨ ਤਿਸ ਕੋ ਮੋਹੈ ॥ ੬੧ ॥
ਢਾਈ ਲਖ ਲਗਜੋ ਰੁਪੱਯਾ।
ਮੈਂ ਚੈਹੋਂ ਵੈਸੋ ਕੱਯਾ[1]।
ਜੇ ਆਗਜਾ ਹ੍ਵੈ ਬਨਵਾਵੋਂ।
ਲੈ ਕਾਰ ਭੇਟ ਖਰਚਾਵੋਂ ॥ ੬੨ ॥
ਕਾਰੀਗਰ ਕਾਬਲ ਭਾਰੇ।
ਕਸਬੀ[1] ਇਸ ਇਲਮ ਮਝਾਰੇ।
ਸੋਢੀਸ[1] ਕਹਜੋ ਤਬਿ ਐਸੇ।
ਤੁਮਹੂੰ ਬਨਵਾਵੋ ਵੈਸੇ ॥ ੬੩ ॥
ਗੁਰੁ ਘਰ ਮੈਂ ਕਜਾ ਪਰਵਾਹੈ।
ਤਿਸ ਤੈ ਭੀ ਨੀਕ ਬਨਾਹੈਂ।
ਯੁਤ ਸੰਗਤਿ ਲਈ ਬਿਦਾਈ।
ਦਸਤਾਰ ਗੁਰੂ ਤੈ ਪਾਈ ॥ ੬੪ ॥
ਜਬ ਕਾਬਲ ਜਾਇ ਪਹੂਚਾ।
ਲਗਜੋ ਬਨਵਾਵਨ ਸੂਚਾ[1]।
ਇਕ ਸਾਲ ਵੀਚ ਕਰ ਤਜਾਰੈਂ।
ਲਜਾਯੋ ਪੁਰਿ ਅਨੰਦ ਮਝਾਰੈਂ ॥ ੬੫ ॥
ਸੰਗਤ ਤਿਸ ਸੰਗੈ ਔਰੈਂ।
ਉਨਿ ਦੇਸਨ ਕੀ ਅਤਿ ਗੌਰੈਂ।
ਗੁਰੁ ਦਰਸ਼ਨ ਕਰਿ ਧਰਿ ਭੇਟਾ।
ਉਨਿ ਪ੍ਰਮਾਨੰਦ ਸਮੇਟਾ[1] ॥ ੬੬ ॥
ਸੋ ਤੰਬੂ ਗੁਰ ਲਗਵਾਯੋ।
ਸਕਨਾਤ ਬਿਤਾਨ[1] ਤਨਾਯੋ।
ਕਾਲੀਚਨਿ[1] ਫਰਸ਼ ਕਰਾਏ।
ਜੋ ਉਸ ਹੀ ਦਿਸ ਤੇ ਆਏ ॥ ੬੭ ॥
ਬਡ ਉੱਛਵ ਮੇਲਾ ਹੋਵਾ।

[1]ਜੋ ਇਕੱਠੇ ਕੀਤੇ ਹੋਏ ਸਨ।
[1]ਤੰਬੂ।
[1]ਉਹੋ ਜਿਹਾ ਬਣਾਉਣਾ ਚਾਹੁੰਦਾ ਹਾਂ।
[1]ਮਾਹਰ।
[1]ਕਲਗ਼ੀਧਰ ਜੀ ਨੇ।
[1]ਪਵਿੱਤ੍ਰ (ਤੰਬੂ)।
[1]ਬਹੁਤ ਅਨੰਦ ਪ੍ਰਾਪਤ ਕੀਤਾ।
[1]ਸਣੇ ਕਨਾਤ ਚੰਦੋਆ।
[1]ਗਲੀਚਿਆਂ ਦੇ।

| | |
|---|---|
| ਜਬਿ ਜਾਇ ਗੁਰੂ ਸੋ ਜੋਵਾ[1]। | [1]ਦੇਖਿਆ। |
| ਗੁਰੁ ਸ਼ਲਕ[1] ਕਰਾਈ ਭਾਰੇ। | [1]ਬੰਦੂਕਾਂ ਦਾ ਇਕੱਠਾ ਫ਼ਾਇਰ। |
| ਬ੍ਰਤਜੋ ਪੰਚਾਮ੍ਰਿਤ[1] ਸਾਰੇ ॥੬੮॥ | [1]ਕੜਾਹ ਪ੍ਰਸ਼ਾਦ। |
| ਤਿਸ ਮੈਂ ਗੁਰੁ ਸਭਾ ਲਗਾਈ। | |
| ਪਿਖਿ ਸਬ ਕੀ ਬੁਧਿ ਬਿਸਮਾਈ। | |
| ਗੁਲਕਾਰੀ ਬਾਗ ਮਨਿੰਦੈਂ[1]। | [1](ਸੂਈ ਨਾਲ) ਬਾਗ ਵਾਂਗ ਫੁੱਲ ਕੱਢੇ ਹਨ। |
| ਫਲ ਫੂਲਰਚੇ ਦਲ ਬ੍ਰਿੰਦੈਂ[1] ॥੬੯॥ | [1]ਬਹੁਤੇ ਫਲ ਫੁਲ ਤੇ ਪੱਤੇ ਬਣਾਏ ਹੋਏ ਹਨ। |
| ਝਾਲਰ ਝਿਲਮਿਲ ਝੁਲਕੰਤੀ[1]। | [1]ਝਾਲਰ ਚਮਕ ਦਮਕ ਨਾਲ ਝੂਲ ਰਹੀ ਹੈ। |
| ਵਿਚ ਮੁਕਤਾ ਲਰੀ[1] ਸੁਹੰਤੀ। | [1]ਮੋਤੀਆਂ ਦੀ ਲੜੀ। |
| ਚਾਮੀਕਰ ਚਾਂਦੀ ਕੇਰੀ[1]। | [1]ਸੋਨੇ ਤੇ ਚਾਂਦੀ ਦੀਆਂ। |
| ਬਡ ਚੋਬੈਂ ਚਿੱਤ੍ਰਤ ਹੇਰੀ[1] ॥੭੦॥ | [1]ਚਿਤ੍ਰੀਆਂ ਹੋਈਆਂ ਦੇਖੀਆਂ। |
| ਕਲਧੌਤ[1] ਕਲਸ ਬਹੁ ਲਸ਼ਕੈ। | [1]ਸੋਨੇ ਦਾ। |
| ਚਪਲਾ ਜਨੁ ਚਹੁੰਘਾ ਚਮਕੈ[1]। | [1]ਜਾਣੋ ਬਿਜਲੀ ਚਹੁੰ ਪਾਸੀਂ ਚਮਕਦੀ ਹੈ। |
| ਧਨ ਲਾਗਜੋ ਲਾਖ ਅਢਾਈ। | |
| ਜਿਹ ਸਮ ਨਹਿਂ ਅਨਤ ਕਿਥਾਈ[1] ॥੭੧॥ | [1]ਹੋਰ ਕਿਸੇ ਥਾਂ। |
| ਪਿਖਿ ਸਤਿਗੁਰੁ ਅਤਿ ਖੁਸ਼ ਹੋਏ। | |
| ਸੰਗਤ ਕੇ ਦੁਖ ਸਭਿ ਖੋਏ। | |
| ਜਿਨ ਜਿਨ ਕਾ ਧਨ ਬਹੁ ਲਾਗਾ। | |
| ਗੁਰੁ ਕਿਯ ਤਿਨ ਕੋ ਬਡ ਭਾਗਾ ॥੭੨॥ | |
| ਦੈ ਖੁਸ਼ੀ ਨਿਹਾਲ ਸੁ ਕੀਨੇ। | |
| ਬਖਸ਼ੇ ਫਲ ਚਾਰੁ ਰੰਗੀਨੇ[1]। | [1]ਸੁੰਦਰ ਤੇ ਅਨੰਦ ਦਾਇਕ। |
| ਇਹੁ ਖਬਰ ਗਿਰੀਸੈਂ[1] ਪਾਏ। | [1]ਪਹਾੜੀ ਰਾਜਿਆਂ। |
| ਹਿਤ ਪੇਖਨ ਸਚਵ[1] ਪਠਾਏ ॥੭੩॥ | [1]ਵਜ਼ੀਰ। |
| ਸੁਨਿ ਮਹਿਮਾ ਡੇਰੇ ਕੇਰੀ[1]। | [1]ਤੰਬੂ ਦੀ। |
| ਸਬਿ ਤੱਜਬ ਹੋਹਿਂ ਬਧੇਰੀ। | |
| ਜਸ ਦੇਸ ਦੇਸ ਮੈਂ ਫੈਲਾ। | |
| ਸਮ ਗੰਗਾ ਜਲੈਂ ਅਮੈਲਾ[1] ॥੭੪॥ | [1]ਗੰਗਾ ਦੇ ਉੱਜਲ ਜਲ ਵਾਂਗ। |

ਦੋਹਰਾ:

ਇਕ ਦਿਨ ਬਡ ਸੰਗਤਿ ਅਈ,
ਭੇਟਾ ਦਈ ਅਪਾਰ।
ਤਿਨ ਮੈਂ ਇਕ ਖੱਤ੍ਰੀ ਹੁਤੋ,
ਜਾਤਿ ਸਰੀਣ ਉਦਾਰ ॥੭੫॥

ਚੌਪਈ:

| | |
|---|---|
| ਪਰਜੋ ਪਗਨ ਪਾਵਨ ਪਰ[1] ਆਏ। | [1]ਪਵਿੱਤ੍ਰ ਚਰਨਾ 'ਤੇ। |
| ਪਰਮ ਪਰੀਤਿ ਪਗਜੋ[1] ਇਮ ਗਾਏ। | [1]ਲੀਨ ਹੋਇਆ। |
| ਸ੍ਰੀ ਸਤਿਗੁਰੁ ਸਾਚੇ ਅਵਤਾਰੀ। | |

| | |
|---|---|
| ਪਤਿਤਨਿ ਪਾਵਨ ਕਰਤ ਮੁਰਾਰੀ ॥ ੭੬ ॥ | |
| ਦੀਨ ਬੰਧ ਮਮ ਕੰਨਜਾ ਧੰਨਜਾ[1]। | [1]ਧੰਨਤਾ ਜੋਗ। |
| ਸੀਲ ਰੂਪ ਗੁਨ ਨਿਧਿ ਆਨੰਨਜਾ[1]। | [1]ਸੁਭਾਉ ਰੂਪ ਤੇ ਗੁਣਾਂ ਦੀ ਨਿਧੀ ਹੈ ਜਿਸ ਵਰਗੀ ਹੋਰ ਕੋਈ ਨਹੀਂ। |
| ਜਬਿ ਤੇ ਜਨਮੀ ਮੈਂ ਦ੍ਰਿਢ ਲਾਖੀ[1]। | [1]ਚੰਗੀ ਤਰ੍ਹਾਂ ਜਾਣੀ ਹੈ। |
| ਦੇਵੀ ਰੂਪ ਜੋਗ ਤੁਵ ਰਾਖੀ ॥ ੭੭ ॥ | |
| ਨਹ ਧਨ ਮਮ ਘਰ ਤੁਮ ਸਭਿ ਗਜਾਨੀ[1]। | [1]ਜਾਣਦੇ ਹੋ। |
| ਲਜਾਯੋ ਇਹਾਂ ਇਹੀ ਦ੍ਰਿਢ ਜਾਨੀ। | |
| ਨਿਜ ਸੇਵਾ ਹਿਤ ਦਾਸੀ ਕੀਜੈ। | |
| ਸਰਨ ਪਰੇ ਕੀ ਲਾਜ ਰਖੀਜੈ ॥ ੭੮ ॥ | |
| ਕੁਲ ਲੋਗਨ ਕੀ ਲਾਜ ਲਪੇਟਜੋ[1]। | [1]ਇਜ਼ਤ ਰੱਖ ਲਿਆ ਜੇ। |
| ਆਇ ਪਦਮ ਪਦਰਾਵਰ ਭੇਟਜੋ[1]। | [1]ਮਿਲਿਆ ਹਾਂ। |
| ਸੁਨਿ ਸਤਿਗੁਰੁ ਤਿਹ ਧੀਰ ਧਰਾਯੋ। | |
| ਡੇਰਾ ਭਲੀ ਠੌਰ ਕਰਵਾਯੋ ॥ ੭੯ ॥ | |
| ਸੁਧ ਸ੍ਰੀ ਮਾਤਾ ਪਾਸ ਪਠਾਈ। | |
| ਮਾਤ ਹਰਖ ਹਿਯ ਬਟੀ ਬਧਾਈ[1]। | [1]ਮਾਤਾ ਜੀ ਨੇ ਹਿਰਦੇ 'ਚ ਖ਼ੁਸ਼ ਹੋ ਕੇ ਵਧਾਈ ਵੰਡੀ। |
| ਸਾਹਾ ਤੁਰਤਹਿ ਲਯੋ ਸੁਧਾਈ[1]*। | [1]ਸਾਹੇ ਦਾ ਦਿਨ ਵਿਚਾਰ ਕੇ ਮੁਕੱਰਰ ਕਰ ਲਿਆ। *ਸਾਹਾ ਸੁਧਾਉਣ ਬਾਰੇ ਦੇਖੋ ਬਿਸ੍ਰਾਮ ੧੨ ਦੇ ਅੰਕ ੯ ਦੇ * ਨਿਸ਼ਾਨ ਦੀ ਪੈਰ ਟੂਕ। |
| ਸਬੈ ਸਮੱਗ੍ਰੀ ਤਜਾਰ ਕਰਾਈ ॥ ੮੦ ॥ | |
| ਰੀਤ ਬੇਦ ਕੁਲ ਕਰਿ ਸਭਿ ਭਾਏ। | |
| ਸਤਿਗੁਰੁ ਕੋ ਫੇਰੇ ਫਿਰਵਾਏ। | |
| ਬਜੇ ਸ਼ਧਾਨੇ[1] ਮੰਗਲ ਗਾਏ। | [1]ਖ਼ੁਸ਼ੀ ਦੇ ਵਾਜੇ। |
| ਆਨੰਦ ਰਹਾ ਅਨੰਦ ਪੁਰਿ ਛਾਏ ॥ ੮੧ ॥ | |
| ਸਸਿ ਬਦਨੀ ਪਿਕ ਬੈਨੀ ਭਾਮਨਿ[1]। | [1]ਚੰਦ ਮੁਖੀ ਤੇ ਕੋਇਲ ਕੰਠੀ ਇਸਤ੍ਰੀਆਂ। |
| ਮ੍ਰਿਗ ਨੈਨੀ ਗਜ ਗਾਮਨ ਗਾਵਨਿ[1]। | [1]ਹਰਨ ਅੱਖੀਆਂ ਤੇ ਹਾਥੀ ਚਾਲ ਵਾਲੀਆਂ ਗਾਉਂਦੀਆਂ ਹਨ। |
| ਮ੍ਰਿਦੁਲ ਮਧੁਰ ਸ੍ਵਰ ਮਦਨ ਜਗਾਵਨਿ[1]। | [1]ਕੋਮਲ ਤੇ ਮਿੱਠੀ ਆਵਾਜ਼ ਨਾਲ ਕਾਮ ਜਗਾਉਂਦੀਆਂ ਹਨ। |
| ਜੋ ਸੁਨਿ ਸਾਵਨ ਮੇਘ ਲਜਾਵਨਿ ॥ ੮੨ ॥ | |
| ਲੈ ਦੁਲਹਨਿ ਦੁਲਹਾ[1] ਜਬਿ ਆਏ। | [1]ਲਾੜੀ ਨੂੰ ਲਾੜਾ ਲੈ ਕੇ। |
| ਜੁਰੀ ਦ੍ਵਾਰ ਪਰ ਤਿਯ ਸਮੁਦਾਏ। | |
| ਰੋਕੋ ਗੁਰੂ ਪੌਰ ਪਰ[1] ਘਰ ਕੀ। | [1]ਦਰਵਾਜ਼ੇ ਉੱਪਰ। |
| ਕਰੀ ਆਰਤੀ ਆਰਤ ਹਰ ਕੀ[1] ॥ ੮੩ ॥ | [1]ਦੁਖਾਂ ਨੂੰ ਮੇਟਣ ਵਾਲੇ (ਗੁਰਾਂ) ਦੀ। |
| ਵਾਰੀ ਵਾਰ[1] ਮਾਤ ਤਬਿ ਪੀਓ। | [1]ਪਾਣੀ ਵਾਰ ਕੇ। |
| ਆਨੰਦ ਉਮਕ ਚਲਜੋ[1] ਭਰਿ ਹੀਓ। | [1]ਉੱਛਲ ਚੱਲਿਆ। |
| ਅਤੀ ਸੁੰਦ੍ਰੀ ਨਾਮ ਸੁੰਦ੍ਰੀ। | |
| ਜਨੁ ਗੁਨ ਮਨ ਯੁਤ ਕੁੰਦਨ ਮੁੰਦ੍ਰੀ[1] ॥ ੮੪ ॥ | [1]ਜਾਣੋ ਗੁਣਾਂ ਰੂਪ ਮਣੀਆਂ ਸਹਿਤ ਸੋਨੇ ਦੀ ਮੁੰਦ੍ਰੀ ਹੈ। |
| ਖਾਨਰੂਪ ਗੁਨ ਨੁਖਾ ਨਿਹਾਰੀ[1]। | [1]ਰੂਪ ਤੇ ਗੁਣਾਂ ਦੀ ਖਾਣ ਨੂੰਹ ਵੇਖੀ। |
| ਰਮਾ ਦੁਤੀ ਸੁਤ ਸਹੀ ਮੁਰਾਰੀ[1]। | [1]ਮਾਤਾ ਸੁੰਦਰੀ ਦੂਜੀ ਲਛਮੀ ਹੈ ਤੇ ਪੁੱਤਰ ਕਲਗੀਧਰ ਠੀਕ ਵਿਸ਼ਨੂੰ ਹੈ। |

ਜੋਰੀ ਜੁਰੀ ਉਦਾਰ ਅਪਾਰੀ।
ਹੇਰ ਨਾਰਿ ਨਰ ਹ੍ਵੈਂ ਬਲਿਹਾਰੀ ॥ ੮੫ ॥
ਬਦਨ ਸਦਨ ਸੁਖ ਕਦਨ ਮਦਨ ਮਦ[1]।
[1]ਮੁਖ ਸੁਖਾਂ ਦਾ ਘਰ ਤੇ ਕਾਮ ਦੇ ਹੰਕਾਰ ਨੂੰ ਕੱਟਣ ਵਾਲਾ ਹੈ।
ਪਿਖਿ ਲਹਿਂ ਮੁਦ ਜਿਮ ਸੰਤ ਪਰਮ ਪਦ[1]।
[1](ਜਿਸ ਨੂੰ) ਵੇਖ ਕੇ ਜਿਵੇਂ ਸੰਤ ਪਰਮ ਪਦਵੀ ਦਾ ਅਨੰਦ ਲੈਂਦੇ ਹਨ।
ਕਰ ਸੁ ਸਗਨ[1] ਇਕਠੇ ਬੈਠਾਏ।
[1]ਚੰਗੇ ਸ਼ਗਨ।
ਸਚੀ[1] ਇੰਦ੍ਰ ਸਮ ਸੋਹਿਂ ਮਹਾਏ ॥ ੮੬ ॥
[1]ਇੰਦ੍ਰ ਦੀ ਇਸਤ੍ਰੀ।
ਪੁਨ ਕੰਗਨਾ ਮਿਲਿ ਸਬਿਨਿ ਖਿਲਾਏ*।
*ਕੰਗਨਾ ਖਿਡਾਉਣ ਬਾਰੇ ਦੇਖੋ ਬਿਸ੍ਰਾਮ ੩੮ ਦੇ ਅੰਕ ੭੨ ਅਤੇ ੧੫੮ ਦੇ * ਨਿਸ਼ਾਨ ਦੀਆਂ ਪੈਰ ਟੂਕਾਂ।
ਹਾਸ ਬਿਲਾਸ ਕੀਨ ਮਨ ਭਾਏ।
ਅਤਿ ਉਤਸ਼ਾਹਿ ਬਜਾਹਿ ਮੈਂ ਥਾਵਾ[1]।
[1]ਹੋਇਆ।
ਵਾਹਿ ਵਾਹਿ ਸਬ ਕਾਂਹਿ ਅਲਾਵਾ[1] ॥ ੮੭ ॥
[1]ਕਿਹਾ।
ਸ੍ਰੀ ਜੀਤੋ ਜੀ ਬਡੀ ਸਮਾਨੀ[1]।
[1]ਗੁਰਾਂ ਦੇ ਵੱਡੇ ਮਹਿਲ।
ਲਘੁ ਸੁੰਦ੍ਰੀ ਮੁੰਦ੍ਰੀ ਗੁਨ ਖਾਨੀ[1]।
[1]ਛੋਟੇ ਮਹਿਲ ਮਾਤਾ ਸੁੰਦਰੀ ਜੀ ਮੁੰਦ੍ਰੀ ਵਾਂਗ ਗੁਣਾਂ ਦੀ ਖਾਣ ਹਨ।
ਉਭੈ ਸਨੁਖਾ[1] ਪੂਤ ਸਮੂੱਥੈਂ।
[1]ਦੋਵੇਂ ਨੂੰਹਾਂ।
ਹੇਰਿ ਮਾਤ ਮੁਦ ਲਹਿਤ ਅਕੱਥੈਂ[1] ॥ ੮੮ ॥
[1]ਅਕਹਿ ਅਨੰਦ ਲੈਂਦੇ ਹਨ।
ਚਹਿਲ ਪਹਿਲ ਰਹਿ ਸਹਿਲੈਂ ਮਹਿਲੈਂ[1]।
[1]ਮਹਿਲਾਂ 'ਚ ਸੁਖੱਲੀ ਹੀਰੌਣਕ ਰਹਿੰਦੀ ਹੈ।
ਅਹਿਲ ਗੁਰੂ ਗੁਨ ਗਹਿਲ ਅਕਹਿ ਲੈਂ[1]।
[1](ਗੁਰੂ ਕੇ ਦੋਵੇਂ ਮਹਿਲ) ਗੁਰਾਂ ਵਾਲੇ ਅਕਹਿ ਗੁਣ ਗ੍ਰਹਣ ਕਰਦੇ ਹਨ।
ਕਰਤਾ ਭਰਤਾ ਹਰਤਾ ਭਰਤੈਂ[1]।
[1](ਕਰਤਾ) ਸ੍ਰਿਸ਼ਟੀ ਨੂੰ ਪੈਦਾ ਕਰਨ ਵਾਲੇ, (ਭਰਤਾ) ਪਾਲਣਾ ਕਰਨ ਵਾਲੇ ਤੇ (ਹਰਤਾ) ਨਾਸ ਕਰਨ ਵਾਲੇ (ਭਰਤੈਂ) ਪਤੀ (ਗੁਰਾਂ) ਨੂੰ।
ਲਖਿ ਦਿੜ੍ਹ ਉਭੈ ਸ਼ੁਭੈ ਬਿਨ ਬਰਤੈਂ[1] ॥ ੮੯ ॥
[1]ਪੱਕੀ ਤਰ੍ਹਾਂ ਜਾਣ ਕੇ ਦੋਵੇਂ ਬਿਨਾਂ ਸ਼ੱਕ ਤੋਂ ਵਰਤਦੀਆਂ ਹਨ।
ਅਤਿ ਸ਼ਰਧਾ ਯੁਤ ਸੇਵ ਕਮੈ ਹੈਂ।
ਆਨ ਤਿਯਨ ਸਮਰਸ਼ਕ ਨ ਕੈਹੈਂ[1]।
[1]ਰੀਸ ਨਹੀਂ ਕਰਦੀਆਂ।
ਅਤਿ ਉੱਤਮ ਪ੍ਰਤਿਬ੍ਰਤਾ ਕੇਰੇ।
ਧਾਰੇ ਧਰਮ ਸੁ ਦੁਹਿਨ ਬਧੇਰੇ ॥ ੯੦ ॥
ਧਰੇ ਪਜਾਰ ਅਤਿ ਦੁਹੂੰ ਬਹਿਨ ਕੇ[1]।
[1]ਭੈਣਾਂ ਵਾਂਗ।
ਮਨ ਏਕੈ ਤਨ ਉਭੈ ਕਹਨ ਕੇ[1]।
[1]ਮਨ ਇਕ ਹੈ, ਸ਼ਰੀਰ ਕਹਿਣ ਨੂੰ ਦੋ ਹਨ।
ਜਬਿ ਸਤਿਗੁਰ ਫਿਰ ਘਰ ਮੈਂ ਆਵੈਂ।
ਉਰਿ ਭਰਿ ਮੁਦ ਉਠਿ ਅੱਗ੍ਰ ਥਿਰਾਵੈਂ ॥ ੯੧ ॥
ਮਾਥ ਨਾਇ ਪ੍ਰਕ੍ਰਮਾ ਲੇਵੈਂ।
ਜਥਾ ਜੋਗ ਸਬਿ ਬਿਧਿ ਖੁਦ ਸੇਵੈਂ।
ਸਮ ਦਰਸੀ[1] ਗੁਰੁ ਸਮ ਹੀ ਬਰਤੈਂ।
[1]ਇੱਕੋ ਜਿਹਾ ਦੇਖਣ ਵਾਲੇ।
ਮੋਦ ਪ੍ਰਮੋਦ ਦਾਇ ਕਰਿ ਚਰਿਤੈਂ[1] ॥ ੯੨ ॥
[1]ਬਹੁਤ ਤੋਂ ਬਹੁਤ ਅਨੰਦ ਦੇਣ ਵਾਲੇ ਕੌਤਕ ਕਰਦੇ ਹਨ।
ਖੇਲ ਕੇਲ[1] ਬਹੁ ਹਾਸ ਬਿਲਾਸਾ।
[1]ਅਨੰਦ ਦੀ ਖੇਡ।
ਕਰੈਂ ਮੇਦ ਮੁਦ ਝੇਲ ਹੁਲਾਸਾ[1]।
[1]ਉਤਸ਼ਾਹ ਨਾਲ ਮੇਲ ਕਰ ਕੇ ਅਨੰਦ (ਝੇਲ) ਮਾਣਦੇ ਹਨ।
ਨਵ ਗੁਰੁ ਗਾਥ ਬਿਬਿਧਿ ਬਖਯਾਤੀ।
ਸੁਨੈਂ ਸੁਨਾਹਿਂ ਚਾਰ ਫਲ ਦਾਤੀ ॥ ੯੩ ॥

ਛਕਿ ਪ੍ਰਸ਼ਾਦ ਨਿਸ ਜਬਿ ਸੁਪਤਾਵੈਂ।
ਪ੍ਰਹੇਲੀ ਪ੍ਰਸਪਰੈਂ ਸੁਨਾਵੈਂ[1] ॥੯੪॥

[1]ਆਪਸ ਵਿੱਚ ਬੁਝਾਰਤਾਂ ਸੁਣਾਉਂਦੇ ਹਨ।

ਤਥਾਹੀ ਪ੍ਰਹੇਲਕਾ[1],

[1]ਇਵੇਂ ਹੀ ਬੁਝਾਰਤਾਂ।

ਛਪੈ:

ਏਕ ਤੁੰਡ, ਮੁਖ ਖਸ਼ਟ, ਦੋਇ ਧੜ,
ਸ੍ਰਵਨ ਚਤੁਰ ਦਸ[1]।

[1]ਇਕ ਚੁੰਝ, ਛੇ ਮੂੰਹ, ਦੋ ਧੜ ਤੇ ਚੌਦਾਂ ਕੰਨ ਹਨ।

ਸਪਤ ਜੀਹ, ਰਵ ਦੁਧਾ ਜਾਤਿ,
ਸਿਰ ਕਲਗੀ ਇਕ ਬਸ[1]।

[1]ਸੱਤ ਜੀਭਾਂ ਤੇ ਬੋਲੀ ਦੋ ਤਰ੍ਹਾਂ ਦੀ ਹੈ ਸਿਰ ਤੇ (ਬਸ) ਕੇਵਲ ਇਕ ਕਲਗ਼ੀ ਹੈ।

ਜੁਗ ਰੰਧ੍ਰ, ਖਟ ਨਾਕ,
ਚਾਰ ਪਗ, ਭੁਜਾ ਦੋਇ ਕਰ[1]।

[1]ਛੇਕ ਦੋ, ਨੱਕ ਛੇ, ਪੈਰ ਚਾਰ, ਬਾਹਾਂ ਤੇ ਹੱਥ ਦੋ ਦੋ ਹਨ।

ਜੀਵ ਉਭੈ, ਧੜ ਪੰਖ ਦੋਇ,
ਇਕ ਪੁੰਛ ਸੋਹਿ ਤਰ[1]।

[1]ਜੀਵ, ਧੜਾਂ ਤੇ ਖੰਭ ਦੋ ਦੋ ਹਨ ਇਕ ਪੂਛ ਬਹੁਤ ਸੋਂਹਦੀ ਹੈ।

ਬਹੁ ਰੰਗ ਸਰਸ ਸੋਭਤ ਅਤੀ,
ਧਰਤਿ ਦੇਵ ਨ੍ਰਿਪ ਸੰਤ ਬਹੁ[1]।

[1](ਪੂਛ ਦੇ) ਬਹੁਤੇਰੰਗ ਅਨੰਦ ਦੇਣ ਵਾਲੇ ਬਹੁਤੇ ਸੋਭਦੇ ਹਨ (ਜਿਸ ਨੂੰ) ਦੇਵਤੇ, ਰਾਜੇ ਤੇ ਸੰਤ ਬਹੁਤਾ ਧਾਰਦੇ ਹਨ।

ਰਸ ਬੀਰ ਸ਼ਿੰਗਾਰਨ ਅਧਿਭੁਤੈਂ,
ਜਗ ਪੂਜ ਬੂਝ ਮਨਿ ਸੋ ਰਮਹੁ[1] ॥੯੫॥

[1]ਅਸਚਰਜ ਬੀਰਰਸ ਤੇ ਸ਼ਿੰਗਾਰਰਸ ਵਾਲੇ ਜਗਤ ਪੂਜ ਨੂੰ ਮਨ ਤੋਂ ਪੁੱਛ ਕੇ (ਰਮਹੁ) ਕਹੋ, (ਦਸੋ) (ਸੋ) ਉਹ (ਕੌਣ ਹੈ)। (ਉੱਤ੍ਰ:-ਮੋਰ ਦੀ ਸਵਾਰੀ ਸਣੇ, ਸ੍ਵਾਮੀ ਕਾਰਤਕ ਹੈ)।

ਸ੍ਵੈਯਾ:

ਰਹਿ ਕੂਪ ਤਟੈ, ਨਹਿ ਦਾਦਰ ਹੈ,
ਬਰਸੈ ਜਲ, ਬਾਦਰ ਨਾਂਹਿ ਵਹੀ[1]।

[1]ਖੂਹ ਦੇ ਕਿਨਾਰੇ ਰਹਿੰਦਾ ਹੈ ਪਰ ਡੱਡੂ ਨਹੀਂ, ਪਾਣੀ ਵਰ੍ਹਾਉਂਦਾ ਹੈ ਪਰ ਉਹ ਬੱਦਲ ਨਹੀਂ।

ਯੁਤ ਚੱਕ੍ਰ ਗਦਾ, ਸੁਤ ਨਾ ਜਸੁਧਾ,
ਬ੍ਰਿਖ ਬਾਹਨ, ਸੰਭੁ ਨ ਥੀਵ ਕਹੀ[1]।

[1]ਚੱਕ੍ਰ ਤੇ ਗਦਾ ਦੇ ਸਹਿਤ ਹੈ ਪਰ ਕ੍ਰਿਸ਼ਨ ਨਹੀਂ, ਬਲਦ ਦੀ ਸਵਾਰੀ ਕਰਦਾ ਹੈ ਪਰ ਸ਼ਿਵ ਜੀ ਕਿਸੇ ਤਰ੍ਹਾਂ ਵੀ ਨਹੀਂ ਹੋ ਸਕਦਾ।

ਸ੍ਰਿਕ ਫੇਰਤ, ਨਾਂਹਿ ਜਪੀ ਤਪਸੀ,
ਸਲਤਾ ਜਨ ਹੈ ਪੁਨ ਸਿੰਧੁ ਨਹੀ[1]।

[1]ਮਾਲਾ ਫੇਰਦਾ ਹੈ ਪਰ ਜਪੀ ਤਪੀ ਨਹੀਂ, ਨਦੀ ਪੈਦਾ ਕਰਦਾ ਹੈ ਪਰ ਸਮੁੰਦਰ ਨਹੀਂ।

ਉਚਰੈ ਬਹੁ ਰਾਗ ਨ ਦੇਵ ਰਿਖੀ,
ਬੁਧਵਾਨ ਕਹੋ ਵਹਿ ਕੌਨ ਸਹੀ[1] ॥੯੬॥

[1]ਬਹੁਤੇਰਾਗ ਉਚਾਰਦਾ ਹੈ ਪਰ ਦੇਵਤਾ ਜਾਂ ਰਿਖੀ ਨਹੀਂ ਹੈ, ਹੇ ਬੁਧੀਵਾਨੋ ! ਠੀਕ ਤਰ੍ਹਾਂ ਕਹੋ ਉਹ ਕੌਣ ਹੈ ? (ਉੱਤ੍ਰ:-ਹਰਟ)।

ਪਗ ਚਾਰ ਨਹੀ ਪਸੁ, ਦੋ ਭੁਜ ਨਾ ਨਰ,
ਖੋੜਸ ਨੈਨ, ਨਹੀਂ ਅਜ ਜਾਨੋ[1]।

[1]ਚਾਰ ਪੈਰ ਹਨ ਪਰ ਪਸ਼ੂ ਨਹੀਂ, ਦੋ ਬਾਹਾਂ ਹਨ ਪਰ ਮਨੁੱਖ ਨਹੀਂ, ਸੋਲ੍ਹਾਂ ਅੱਖਾਂ ਹਨ ਪਰ ਬ੍ਰਹਮਾ ਨ ਜਾਣੋ।

ਤਨ ਉੱਜਲ ਸੰਭੁ ਨ ਗੋਲ ਦਿਵਾਕਰ,
ਮੋਹਿਤ ਹੈ ਜਗ, ਮੈਨ ਨ ਮਾਨੋ[1]।

[1]ਸਰੀਰ ਚਿੱਟਾ ਹੈ ਪਰ ਸ਼ਿਵ ਜੀ ਨਹੀਂ, ਗੋਲ ਹੈ ਪਰ ਸੂਰਜ ਨਹੀਂ, ਜਗਤ ਨੂੰ ਮੋਹਿਤ ਕਰਦਾ ਹੈ ਪਰ ਕਾਮ ਨ ਜਾਣੋ।

ਫਿਰ ਹੈ ਘਰ ਹੀ ਘਰ ਸ੍ਵਾਨ ਨਹੀਂ,
ਨ੍ਰਿਪ ਮਾਨ ਦਲੈ, ਨਹਿਂ ਸੱਤ੍ਰ ਠਾਨੋ[1]।

[1]ਘਰ ਹੀ ਘਰ ਫਿਰਦਾ ਹੈ ਪਰ ਕੁੱਤਾ ਨਹੀਂ, ਰਾਜਿਆਂ ਦਾ ਮਾਣ ਨਾਸ ਕਰ ਦੇਂਦਾ ਹੈ ਪਰ ਵੈਰੀ ਨ ਜਾਣੋ।

ਤਿਹ ਰੋਦਨ ਨਾਮ ਲਭੈ ਹਸ ਹੈ ਨਰ,
ਕੌਨ ਵਹੇ ਬੁਧਿਵਾਨ ਬਖਾਨੋ[1] ॥੯੭॥

[1]ਤਿਸਦਾ ਨਾਮਰੋਣਾ ਹੈ ਜੇ ਲੱਭ ਪਵੇ ਤਾਂ ਆਦਮੀ ਹੱਸ ਪੈਂਦਾ ਹੈ, ਬੁਧੀਵਾਨੋ ਕਹੋ ਉਹ ਕੌਣ ਹੈ ? (ਉੱਤ੍ਰ:-ਰੁਪੱਯਾ ਹੈ)।

ਜਤ ਧਾਰ ਰਹੇ ਸਦ ਸੰਗ ਤੀਯਾ,
ਚਲ ਹੈ ਸਮ ਪੌਨ, ਨ ਗੌਨ ਕਰੈ[1]।

[1]ਰਹਿੰਦਾ ਸਦਾ ਇਸਤ੍ਰੀ ਨਾਲ ਹੈ ਪਰ ਜਤ ਧਾਰਿਆ ਹੋਇਆ ਹੈ, ਚਲਦਾ ਹਵਾ ਵਾਂਗ ਹੈ ਪਰ ਤੁਰਦਾ ਨਹੀਂ।

ਸਭ ਹੀ ਜਗ ਕੋ ਪਹਰਾਵਤ ਚੀਰ,
ਉਘਾਰੋ ਰਹੇ ਖੁਦ ਨਾਹਿ ਧਰੈ[1]।

[1]ਸਾਰੇ ਜਗਤ ਨੂੰ ਬਸਤ੍ਰ ਪਹਿਨਾਉਂਦਾ ਹੈ ਪਰ ਆਪ ਨੰਗਾ ਰਹਿੰਦਾ ਹੈ (ਬਸਤ੍ਰ) ਨਹੀਂ ਪਾਉਂਦਾ।

ਸਿਰ ਪਾਂਚ, ਉਭੈ ਸ੍ਰੁਤਿ, ਹਾਥ ਇਕੋ ਮੁਖ,
ਖੋੜਸ ਪਾਂਖ ਧੁਨੀ ਸੁਰਰੈ[1]।

[1]ਪੰਜ ਸਿਰ, ਦੋ ਕੰਨ, ਇਕ ਹੱਥ ਤੇ ਇਕ ਮੁੱਖ ਹੈ, ਖੰਭ ਸੋਲ੍ਹਾਂ ਹਨ, ਬੋਲੀ ਬੋਲਦਾ ਹੈ।

ਬਿਨ ਜੱਗਜੋਪਵੀਤ ਅਚੈ ਨ ਕਛੂ,
ਰਦ ਏਕ, ਵਹੈ ਨਰ ਕੌਨ ਵਰੈ[1] ॥੯੮॥

[1]ਜਨੇਊ ਬਿਨਾ ਕੁਝ ਨਹੀਂ ਛਕਦਾ, ਇਕ ਦੰਦ ਹੈ, ਉਹ ਕੌਣ ਸ੍ਰੇਸ਼ਟ ਪੁਰਸ਼ ਹੈ ? (ਉੱਤ੍ਰ:-ਚਰਖਾ)।

ਗਉਨ ਕਰੈ ਸਮ ਪੌਨ, ਨ ਹਯ ਮ੍ਰਿਗ,
ਰੰਗ ਸਜਾਮ, ਨ ਭੌਰ ਲਖੀਜੈ[1]।

[1]ਹਵਾ ਵਾਂਗ ਚਲਦਾ ਹੈ ਪਰ ਘੋੜਾ ਤੇ ਹਰਨ ਨਹੀਂ, ਰੰਗ ਕਾਲਾ ਹੈ ਪਰ ਭੌਰ ਨਾ ਜਾਣੋ।

ਖੋਦਤ ਹੈ ਧਰ, ਸੂਕਰ ਨਾ ਵਹਿ,
ਪੂੰਛ ਉੱਚੀ, ਨਹਿਂ ਕੂਕਰ ਥੀਜੈ[1]।

[1]ਧਰਤੀ ਪੁੱਟਦਾ ਹੈ ਪਰ ਉਹ ਸੂਰ ਨਹੀਂ, ਉੱਚੀ ਪੂਛ ਹੈ ਪਰ ਕੁੱਤਾ ਨਹੀਂ ਹੋ ਸਕਦਾ।

ਪਗ ਚਾਰ ਬਿੜਾਲ-ਮੁਖਾ, ਨਹਿਂ ਸਿੰਘ,
ਕਟੀ ਅਤਿ ਝੀਨ, ਚਿਤਾ ਨਹਿਂ ਲੀਜੈ[1]।

[1]ਪੈਰ ਚਾਰ ਤੇ ਬਿੱਲੇ ਵਰਗਾ ਮੂੰਹ ਹੈ ਪਰ ਸ਼ੇਰ ਨਹੀਂ, ਲੱਕ ਬਹੁਤ ਪਤਲਾ ਹੈ ਪਰ ਚਿਤ੍ਰਾ ਨ ਜਾਣੋ।

ਤ੍ਰਿਣ ਤੁੱਛ ਪਰੈ ਤਰ ਜਾਤਿ ਨਦੀ, ਵਹਿ ਕੌਣ ਅਹੇ ਕਹਿ ਸ਼ੀਘ੍ਰ ਦੀਜੈ[1] ॥੯੯॥

[1]ਨਿੱਕੇ ਜਿਹੇ ਕੱਖ ਤੇ ਨਦੀ ਤਰ ਜਾਂਦਾ ਹੈ, ਉਹ ਕੌਣ ਹੈ ਛੇਤੀ ਕਹਿ ਦਿਉ ? (ਉਤ੍ਰ:-ਕੀੜਾ ਮਕੌੜਾ)।

ਛੰਦ:

ਨੀਵੀਂ ਪੀਠ ਦੋਇ ਸਿਰ ਊਚੇ,
ਚਾਰ ਕੰਨ ਰਹਿ ਕੜਿਆ[1]।

[1]ਪਿੱਠ ਨੀਵੀਂ ਦੋਵੇਂ ਸਿਰ ਉੱਚੇ, ਚਾਰ ਕੰਨ ਹਨ ਤੇ ਬੱਝਾ ਰਹਿੰਦਾ ਹੈ।

ਖਾਵਤ ਲਕੜੀ ਉਗਲਤ ਬੂਰਾ,
ਤੁਰ ਹੈ ਦੁਹਿਂ ਦਾ ਫੜਿਆ[1]।

[1]ਖਾਂਦਾ ਹੈ ਲੱਕੜ ਤੇ ਉਗਲਦਾ ਹੈ ਬੂਰਾ, ਦੋਹਾਂ ਦਾ ਫੜਿਆ ਹੋਇਆ ਤੁਰਦਾ ਹੈ।

ਮਾਰ ਖਾਇ ਬਹੁ ਜਨਮਜੋ ਅੱਗ ਤੈ,
ਸਾਢ ਤਿਹੱਥੇ ਘੜਿਆ[1]।

[1]ਬਹੁਤੀ ਮਾਰ ਖਾ ਕੇ ਅੱਗ ਚੋਂ ਜੰਮਿਆ ਹੈ, ਸਾਢੇ ਤਿੰਨ ਹੱਥੇ (ਮਨੁੱਖ) ਨੇ ਘੜਿਆ ਹੈ।

ਛੇੜੇ ਬਿਨਾ ਕਟਤ ਨਹਂ ਕਾਹੂੰ,

ਕਹੋ ਕੌਨ ਇਹੁ ਅੜਿਆ[1] ॥੧੦੦॥

[1]ਛੇੜੇ ਬਿਨਾਂ ਕਿਸੇ ਨੂੰ ਨਹੀਂ ਕਟਦਾ, ਹੇ ਅੜਿਆ ਕਹੋ ਉਹ ਕੌਣ ਹੈ ? (ਉੱਤ੍ਰ:-ਆਰਾ ਹੈ)।

ਚੌਪਈ:

ਇਤਜਾਦਿਕ ਕਹਿ ਸੁਨਿ ਪਰਹੇਲੀ[1]।

[1]ਬੁਝਾਰਤਾਂ।

ਸੁਪਤੇ ਸਤਿਗੁਰੁ ਸਹਿਤ ਸੁਹੇਲੀ[1]।

[1]ਸੁਖ ਸਹਿਤ।

ਭਏ ਸੁਖਾਸਨ ਗੁਰਹਿਂ ਨਿਹਰ ਕੈ[1]।

[1]ਦੇਖ ਕੇ।

ਥਿਰਜੋ ਧਜਾਇ ਗੁਰੁ ਚਰਨ ਜੁਹਰ ਕੈ[1] ॥੧੦੧॥

[1]ਨਮਸਕਾਰ ਕਰ ਕੇ।

ਇਤਿ ਸ੍ਰੀ ਗੁਰੁ ਪੰਥ ਪ੍ਰਕਾਸ਼ ਗ੍ਰੰਥੇ ਗਜਾਨ ਸਿੰਘ ਵਿਰਚਿਤੇ 'ਦਸਮ ਗੁਰੂ ਕੋ ਦੁਤੀ ਬਿਵਾਹ ਆਦਿ ਕਥਾ, ਪ੍ਰਸੰਗ ਬਰਨਨੰ ਨਾਮ ਸੈਂਤਾਲੀਸਮੋਂ ਬਿਸ੍ਰਾਮ ॥੪੭॥

## ੪੮. {ਆਸਾਮ ਦੇ ਰਾਜੇ ਰਤਨਰਾਇ ਦਾ ਆਉਣਾ ਤੇ ਗੁਰੂ ਜੀ ਨੇ ਰਣਜੀਤ ਨਗਾਰਾ ਬਣਵਾਇਆ}

ਦੋਹਰਾ:

ਸਤਿ ਚਿਤ ਆਨੰਦ ਗਜਾਨ ਘਨ,
ਕਰਤਾ ਪੁਰਖੁ ਅਕਾਲ[1]। — [1]ਸਤਿ ਚੇਤਨ ਅਨੰਦ ਤੇ ਗਿਆਨ ਦੇ ਸਮੂੰਹ ਹੇ ਕਰਤਾ ਪੁਰਖ ਅਕਾਲ ਕਰਤਾਰ।

ਸੁਖਦ ਸਰਬਦਾ ਸਰਬ ਕੋ,
ਸਿਮਰਿ ਕਟੋ ਭਵ ਜਾਲ[1] ॥੧॥ — [1]ਆਪ ਹਮੇਸ਼ਾਂ ਸਾਰਿਆਂ ਨੂੰ ਸੁਖ ਦੇਣ ਵਾਲੇ ਹੋ (ਇਸ ਬਿਰਦ ਨੂੰ) (ਸਿਮਰਿ) ਯਾਦ ਕਰ ਕੇ (ਮੇਰਾ) ਜੰਮਣ ਮਰਣ ਰੂਪ ਜਾਲ ਕੱਟ ਦਿਉ।

ਜਿਹ ਬਿਧਿ ਆਇ ਅਸਾਮ ਪਤਿ,
ਦੁੰਦਭਿ ਗੁਰੁ ਘਰਵਾਹਿਂ[1]। — [1]ਗੁਰੂ ਜੀ ਧੌਂਸਾ ਘੜਵਾਉਣਗੇ।
ਸੋ ਗਾਥਾ ਇਸ ਧਜਾਇ ਮੈਂ,
ਦੇਹੁਂ ਗਾਇ ਮੈ ਚਾਹਿ ॥੨॥

ਚੌਪਈ:

ਜਬ ਸ੍ਰੀ ਸਤਿਗੁਰੁ ਤੇਗ ਬਹਾਦਰ।
ਕਾਮਰੂਪ ਮੈਂ ਪਹੁੰਚੇ ਸਾਦਰ[1]। — [1]ਆਦਰ ਸਹਿਤ।
ਉਨਹਿਂ ਗਾਥ ਮੈਂ ਸੋ ਸਭ ਗਾਥਾ[1]। — [1]ਉਨ੍ਹਾਂ ਦੀ ਕਥਾ ਵਿੱਚ ਉਹ ਸਾਰੀ ਕਥਾ।
ਪੁਰਾ[1] ਕਹੀ ਪੇਖਹੁ ਹਿਤ ਸਾਥਾ ॥੩॥ — [1]ਪਹਿਲਾਂ।
ਰਾਮਰਾਇ ਨ੍ਰਿਪ ਤਾਂਹਿ ਦੇਸ ਕੋ।
ਪੁੱਤ੍ਰ ਹੋਨ ਬਰ ਦਯੋ ਬੇਸ ਥੋ[1]। — [1]ਸ੍ਰੇਸ਼ਟ ਵਰ ਦਿੱਤਾ ਸੀ।
ਅਏ ਪੰਜਾਬ ਗੁਰੂ ਜਬਿ ਆਛੇ।
ਨ੍ਰਿਪ ਘਰ ਸੁਤ ਉਪਜਯੋ ਪੁਨ ਪਾਛੇ ॥੪॥
ਮੁਹਿਰ ਨਿਸ਼ਾਨ ਕਾਨ ਢਿਗ ਹੇਰਾ।
ਮਾਨਿ ਗੁਰਹਿਂ ਦਿਯ ਦਾਨ ਬਡੇਰਾ।
ਰਤਨਰਾਇ ਤਿਹ ਨਾਮ ਧਰੀਓ।
ਸਾਨੰਦ ਲਾਲਨ[1] ਪਾਲਨ ਕੀਓ ॥੫॥ — [1]ਪਿਆਰ ਨਾਲ, ਲਾਡ ਨਾਲ।
ਸਾਤ ਬਰਸ ਕਾ ਵਹਿ ਜਬਿ ਹੋਵਾ।
ਪਿਤਾ ਤਾਂਹਿ ਕੇ ਸੁਰਪੁਰ ਜੋਵਾ[1]। — [1]ਸੁਰਗ ਵੇਖਿਆ ਭਾਵ ਮਰ ਗਿਆ।
ਗਰਜਤ ਕਾਲ ਸੀਸ ਸਬਿ ਕੈ ਹੈ।
ਸੁਰ ਨਰ ਮੁਨਿ ਜਨ ਕੋ ਨਰਹੈ ਹੈ ॥੬॥
ਗਾਦੀ ਨਿਜ ਪਿਤ ਕੀ ਉਨਿ ਪਾਈ।
ਦ੍ਵਾਦਸ ਬਰਸ ਜਵਾਂ ਦਮਕਾਈ[1]। — [1]ਬਾਰ੍ਹਾਂ ਵਰ੍ਹਿਆਂ (ਬਾਦ ਭਾਵ ਉੱਨੀ ਵਰ੍ਹਿਆਂ ਦੀ ਉਮਰ ਵਿੱਚ) ਜਵਾਨੀ ਚਮਕ ਪਈ।
ਜੋਬਨ ਭੂਪ[1] ਆਇ ਕਿਯ ਡੇਰਾ। — [1]ਜੋਬਨ ਰੂਪ ਰਾਜੇ ਨੇ।
ਅਮਲਾ[1] ਉਠਯੋ ਬਾਲਪਨ ਕੇਰਾ ॥੭॥ — [1]ਸਟਾਫ਼- ਕੰਮ ਕਰਨ ਵਾਲਾ ਟੋਲਾ।
ਦੁੰਦਭਿ ਦੀਹ ਮਦਨ ਮਦ ਗਰਜਾ[1]। — [1]ਕਾਮ ਦਾ ਮਦ ਰੂਪ ਵੱਡਾ ਧੌਂਸਾ ਗੱਜਿਆ।
ਜੀਤਨ ਚਹਿਤ ਤੀਆ ਤਨ ਪਰਜਾ[1]। — [1]ਇਸਤ੍ਰੀਆਂ ਦੇ (ਤਨ) ਸ਼ਰੀਰ ਰੂਪ ਪਰਜਾ ਨੂੰ ਜਿੱਤਣਾ ਚਾਹੁੰਦਾ ਹੈ।

| | |
|---|---|
| ਤ੍ਰਿਛੀ ਚਿਤਨਿ ਚਖਨਿ ਚਿਤ ਚਈ[1]। | [1]ਚਿੱਤ ਦੇ ਚਾਅ ਨਾਲ ਅੱਖਾਂ ਦੀ ਦੇਖਣੀ ਤਿੱਖੀ (ਹੋ ਗਈ)। |
| ਚਾਲ ਢਾਲ ਤਨ ਔਰਹਿਂ ਠਈ[1] ॥ ੮ ॥ | [1]ਹੋ ਗਈ। |
| ਚਮਕ ਦਮਕ ਚਪਲਾ ਸੀ[1] ਚਮਕੀ। | [1]ਬਿਜਲੀ ਵਾਂਗ। |
| ਚਿਣੰਗ ਇਸ਼ਕ ਕੀ[1] ਤਨ ਮੈਂ ਰਮਕੀ[2]। | [1]ਪਿਆਰ ਦੀ ਚਿਣੰਗ। [2]ਸਹਿਜੇ ਸਹਿਜੇ ਚਲ ਪਈ। |
| ਨ੍ਰਿਪ ਸੁਤ ਸੁੰਦ੍ਰ ਸਹਿਜ ਸਲੌਨਾ[1]। | [1]ਸੁਤੇ ਹੀ ਸੁਨੱਖਾ ਹੈ। |
| ਹੇਰਤ ਜਿਸੈ ਹਰਤ ਮਨ ਤੌਨਾ[1] ॥ ੯ ॥ | [1]ਜਿਸ ਵਲ ਵੇਖਦਾ ਹੈ ਤਿਸ ਦਾ ਮਨ ਚੁਰਾ ਲੈਂਦਾ ਹੈ। |
| ਇਕ ਦਿਨ ਮੱਜਨ ਕਰਿ ਦ੍ਰਿਗਿ ਅੰਜਨ[1]। | [1]ਨੇਤ੍ਰਾਂ 'ਚ ਸੁਰਮਾ (ਪਾਇਆ)। |
| ਮ੍ਰਿਗ ਮੀਨਨਿ ਖੰਜਨਿ ਮਦ* ਭੰਜਨ[1]। | [1](ਜੋ ਨੇਤ੍ਰ) ਹਰਨਾਂ, ਮੱਛੀਆਂ ਤੇ ਮਮੋਲਿਆਂ ਦਾ (ਮਦ) ਹੰਕਾਰ ਭੰਨਣ (ਵਾਲੇ ਹਨ)। *ਛਾਪਾ ਪੱਥਰ 'ਚ ਏਥੇ ਪਾਠ 'ਭਵ' ਛਪਿਆ ਹੋਇਆ ਹੈ ਜਾਪਦਾ ਹੈ ਕਿ ਮਦ ਦਾ ਹੀ ਗ਼ਲਤੀ ਨਾਲ ਭਵ ਬਣ ਗਿਆ ਹੈ ਜੋ ਅਸ਼ੁੱਧ ਹੈ। |
| ਲੈ ਕਰਿ ਮੁਕਰ ਸੁ ਕਰਿ ਸ਼ੁਕਰਾਨਾ[1]। | [1]ਸ਼ੀਸ਼ਾ ਲੈ ਕੇ ਉਸ ਨੇ ਸ਼ੁਕਰ ਕੀਤਾ। |
| ਨ੍ਰਿਖ ਰੂਪ ਨਿਜ ਮਨਿ ਮਗਨਾਨਾ[1] ॥ ੧੦ ॥ | [1]ਮਨ ਵਿੱਚ ਮਗਨ ਹੋ ਗਿਆ। |
| ਪੁਨ ਜਬਿ ਨਿਜ ਮਾਥੇ ਦਿਸ ਹੇਰਾ। | |
| ਚਿੰਨ੍ਹ ਮੁਹਿਰ ਬਿਸਮੇ ਹ੍ਵੈ ਫੇਰਾ। | |
| ਨਿਜ ਜਨਨੀ ਤੈ ਕਾਰਣ ਬੂਝਯੋ[1]। | [1]ਹੈਰਾਨ ਹੋ ਕੇ ਫੇਰ ਆਪਣੇ ਮਾਤਾ ਤੋਂ ਕਾਰਨ ਪੁੱਛਿਆ। |
| ਮਾਤਹਿ ਤਬੈ ਬਤਾਵਨ ਸੁਝਯੋ ॥ ੧੧ ॥ | |
| ਤਾਤ[1] ਤਾਤ ਤੁਵ[2] ਥਾ ਅਤਿ ਸਜਾਨਾ। | [1]ਹੇ ਪੁੱਤ੍ਰ। [2]ਤੇਰਾ ਪਿਤਾ। |
| ਧਰਿ ਹਿਤ ਗੁਰੁ ਕੋ ਸੇਵਿ ਮਹਾਨਾ। | |
| ਖੁਸ਼ ਹ੍ਵੈ ਗੁਰੂ ਉਦਰ ਪਰ[1] ਤਾਂ ਕੇ। | [1]ਪੇਟ ਉਪਰ। |
| ਮੁਹਿਰ ਲਗਾਈ ਐਸ ਸੁਨਾ ਕੇ ॥ ੧੨ ॥ | |
| ਤੁਵ ਸੁਤ ਮਾਥੇ ਪਰ ਇਹ ਹੋਈ। | |
| ਚਿੰਨ੍ਹ ਮੁਹਿਰ ਹਮਰੀ ਕਾ ਜੋਈ[1]। | [1]ਜਿਹੜਾ। |
| ਬਾਨੀ ਭਈ ਸਾਚ ਗੁਰ ਵਰ ਕੀ। | |
| ਮੁਹਿਰ ਏਹੁ ਸਾਚੇ ਗੁਰੁ ਕਰ ਕੀ ॥ ੧੩ ॥ | |
| ਰਤਨਰਾਇ ਕਹਿ ਅਬਿ ਵਹਿ ਕਹਾਂ। | |
| ਰਹਿਤ ਗੁਰੂ ਹਮ ਦਰਸੈਂ ਜਹਾਂ। | |
| ਏਤਕ ਸ਼ਕਤਿ ਜਿਨੋ ਮੈਂ ਹੱਈਏ। | |
| ਤਿਨ ਕੋ ਦਰਸ਼ਨ ਦਰਸਨ ਚਾਹੀਏ[1] ॥ ੧੪ ॥ | [1]ਦਰਸ਼ਨ ਦੇਖਣਾ ਚਾਹੀਦਾ ਹੈ। |
| ਮਾਤ ਕਹਯੋ ਸੁਨ ਤਾਤ ਪਯਾਰੇ। | |
| ਵਹਿ ਤੋ ਆਪ ਬੈਕੁੰਠ ਪਧਾਰੇ। | |
| ਅਬਿ ਹੈਂ ਉਨਿ ਕੇ ਸਾਹਿਬਜ਼ਾਦੇ। | |
| ਉਮਰ ਮਾਸ ਦਸ[1] ਤੁਮ ਤੈ ਜ਼ਯਾਦੇ ॥ ੧੫ ॥ | [1]ਦਸ ਮਹੀਨੇ। |
| ਪੁਰ ਅਨੰਦ ਨਗਰੀ ਮਹਿ ਰਹਿ ਹੈਂ। | |
| ਜਗਮਗ ਜੋਤਿ ਉਜਗਰੀ ਜਹਿ ਹੈ[1]। | [1]ਜਿੱਥੇ ਪ੍ਰਗਟ ਜੋਤਿ ਪ੍ਰਕਾਸ਼ ਰਹੀ ਹੈ। |
| ਰਾਜੇ ਜੋਗੀ ਜਨਕ ਮਨਿੰਦੈਂ[1]। | [1]ਵਾਂਗ। |
| ਰਾਮ ਕ੍ਰਿਸ਼ਨ ਤੇ ਅਧਿਕ ਅਨਿੰਦੈਂ[1] ॥ ੧੬ ॥ | [1]ਉਸਤਤ ਕਰਨ ਜੋਗ। |

ਜਾਨੀ ਜਾਨ ਜਨਨ ਕੇ ਜੀ ਕੀ[1]।
[1]ਦਾਸਾਂ ਦੇ ਦਿਲਾਂ ਦੇ ਜਾਣੀ-ਜਾਣ ਹਨ।
ਹੇਰਤ ਹਰਤ ਪੀਰ ਸਬਿ ਹੀ ਕੀ।
ਕਟਿ ਤੁਨੀਰ ਧਨੁ ਕੰਧ ਧਰਾਇਵ[1]।
[1]ਲੱਕ ਵਿੱਚ ਭੱਥਾ ਤੇ ਮੋਢੇ ਤੇ ਧਨੁਖਰਖਿਆ ਹੋਇਆ ਹੈ।
ਸ੍ਰੀ ਸਾਹਿਬ ਗੁਰ ਵਰ ਸ੍ਰੀ ਸਾਹਿਬ[1] ॥੧੭॥
[1]ਸ੍ਰੀ ਸਤਿਗੁਰੂ ਸਾਹਿਬ ਦੇ ਗਲ 'ਚ ਚੰਗੀ ਤਲਵਾਰ ਹੈ।
ਕਲਗੀ ਸੀਸ ਉਤੰਗ ਝੁਲਾਰੀ[1]।
[1]ਉੱਚੀ ਝੂਲ ਰਹੀ ਹੈ।
ਸ੍ਰੀ ਸਤਿਗੁਰੁ ਕੀ ਛਬਿ ਸਬਿ ਨਜਾਰੀ।
ਭੁਗਤਿ ਮੁਕਤਿ ਹੈਂ ਕਰ ਤਲ ਜਾਂ ਕੇ[1]।
[1]ਜਿਨ੍ਹਾਂ ਦੀ ਹੱਥ ਦੀ ਤਲੀ 'ਤੇ ਭੋਗ ਤੇ ਮੋਖ ਹਨ।
ਸੋ ਪਾਵਤ ਜੋ ਦਰਸਤ ਜਾ ਕੇ ॥੧੮॥
ਤਾਤ[1] ਸੁਨੋ ਮੈਂ ਉਨਿ ਗੁਨ ਲੱਖਨ।
[1]ਹੇ ਪੁੱਤਰ।
ਲਖਨ[1] ਚਹਿਤ ਹੋਂ ਮੈਂ ਭੀ ਅੱਖਨਿ[2]।
[1]ਦੇਖਣਾ। [2]ਅੱਖਾਂ ਨਾਲ।
ਸੁਨਿ ਤਿਹ ਚੌਂਪ ਚਿਣੰਗ[1] ਚਿਤ ਬਾਢੀ।
[1]ਉਤਸ਼ਾਹ ਦੀ ਚਿੰਗਾਰੀ।
ਹਰਖ ਹੀਏ ਧਰਿ ਪ੍ਰੀਤਿ ਸੁ ਗਾਢੀ[1] ॥੧੯॥
[1]ਖੁਸ਼ ਹੋ ਕੇ ਹਿਰਦੇ 'ਚ ਬਹੁਤੀ ਪ੍ਰੀਤੀ ਧਾਰੀ।
ਤੂਰਨ[1] ਤੁਰਨ ਤਜਾਰੀ ਕੀਨੀ।
[1]ਛੇਤੀ।
ਭੇਟਾ ਭਾਂਤਿ ਭਾਂਤਿ ਸੰਗ ਲੀਨੀ।
ਤੋਫੇ ਅਧਭੁਤ ਲੈ ਨਿਜ ਦੇਸੀ।
ਗੁਰੈਂ ਰਿਝਾਵਨ ਹੇਤ ਬਿਸੇਸੀ[1] ॥੨੦॥
[1]ਬਹੁਤਾ।
ਦਯੋ ਦੇਸ ਮੈਂ ਹੁਕਮ ਬਿਸਾਲੇ।
ਜੋ ਗੁਰੁ ਦਰਸ਼ਨ ਚਹਿ ਸੋ ਚਾਲੇ।
ਨਿਰਧਨ ਕੋ ਖਰਚਾ ਹਮ ਦੈਹੈਂ।
ਤੀਰਥ ਮਗ ਮੈਂ ਬਹੁ ਪਰਸੈਂ ਹੈਂ ॥੨੧॥
ਸੁਨ ਕੈ ਭਏ ਸਿੱਖ ਬਹੁ ਸੰਗੀ।
ਮਨ ਮੈਂ ਸਬਿਨਿ ਵਿਚਾਰੀ ਚੰਗੀ।
ਹਰਿਦ੍ਵਾਰ ਲੌ ਤੀਰਥ ਸਾਰੇ।
ਪਰਸੈਂ ਦਰਸੈਂ ਗੁਰੈਂ ਉਦਾਰੇ ॥੨੨॥
ਏਕ ਕਾਮ ਮੈਂ ਦੋਇ ਕਾਜ ਹ੍ਵੈਂ।
ਲਾਭ ਹਮੈਂ ਸਭਿ ਬਿਧਿ ਦਰਾਜ ਹ੍ਵੈ।
ਕਿਛਕ ਬਾਹਨੀ[1] ਯੁਤ ਨਿਜ ਮਾਤੈਂ।
[1]ਫੌਜ।
ਗਮਨ ਕੀਨ ਨ੍ਰਿਪ ਤਬੈ ਬਖਜਾਤੈਂ ॥੨੩॥
ਸੰਗ ਮਸੰਦ ਬੁਲਾਕੀ ਚਾਲਾ।
ਢਾਕੇ ਤੈ ਲੈ ਸਿੱਖ ਬਿਸਾਲਾ।
ਪਟਨੇ ਆਇ ਪ੍ਰਸ਼ਾਦ ਕਰਾਯੋ।
ਜਨਮ ਥਾਨ ਗੁਰੁ ਮਾਨਿ ਮਨਾਯੋ[1] ॥੨੪॥
[1]ਸਤਿਕਾਰ ਨਾਲ ਪੂਜਿਆ।
ਕਾਂਸੀ ਤੇ ਪ੍ਰਯਾਗ ਅਯੁੱਧਜਾ।
ਬ੍ਰਿੰਦਾ ਬਨ ਹਰਿਦ੍ਵਾਰ ਬਿਸੁੱਧਜਾ[1]।
[1]ਬਹੁਤ ਪਵਿੱਤ੍ਰ।
ਆਨੰਦਪੁਰ ਸਾਨੰਦ ਚਲਿ ਆਏ।
ਤਟ ਸਤਲੁਜ ਤੰਬੂ ਲਗਵਾਏ ॥੨੫॥

ਗੁਰੁ ਦ੍ਵਾਰ ਪੈ ਸਾਰ ਪਠਾਈ[1]। [1]ਖਬਰ ਭੇਜੀ।
ਪੌਰ ਪਾਲਿ[1] ਗੁਰੁ ਪਾਸ ਜਨਾਈ। [1]ਦਰਬਾਰ ਨੇ।
ਹੁਕਮ ਦਯੋ ਗੁਰੁ ਨੰਦ ਚੰਦ ਕੋ।
ਦੇਹੁ ਰਸਤ ਸਬਿ ਨ੍ਰਿਪ ਨੰਦ[1] ਕੋ ॥੨੬॥ [1]ਰਾਜੇ ਦੇ ਪੁੱਤ੍ਰ ਨੂੰ।
ਤ੍ਰਿਣ[1] ਦਾਣਾ ਆਰਦ[2] ਘ੍ਰਿਤ ਸਿੱਤਾ[3]। [1]ਘਾਹ। [2]ਆਟਾ। [3]ਖੰਡ।
ਗਜ ਬਾਜਨ ਹਿਤ[1] ਦੈਹੁ ਅਮਿੱਤਾ। [1]ਹਾਥੀਆਂ ਤੇ ਘੋੜਿਆਂ ਵਾਸਤੇ।
ਗਏ ਮਸੰਦ ਮੇਵਰੇ ਤਬੈ।
ਬਾਂਛਿਤ ਵਸਤ ਪੁਚਾਈ ਸਬੈ ॥੨੭॥
ਖਾਨ ਪਾਨ ਕਰਿ ਸਬ ਸੁਪਤਾਏ।
ਗੁਰੁ ਜਸ ਕਰਤ ਭੋਰ ਉਠਿ ਨ੍ਹਾਏ।
ਸਤਿਗੁਰੁ ਇਮ ਕਹਿ ਪਠਯੋ ਤਦਾਈ।
ਪਹਿਰ ਤੀਸਰੇ ਦਰਸਯੋ ਆਈ ॥੨੮॥
ਸੁਨਿ ਮੁਖ ਪੰਕਜ ਨ੍ਰਿਪ ਕਾ ਖਿਰਾ।
ਲਗਯੋ ਕਰਾਵਨ ਤਯਾਰੀ ਫਿਰਾ।
ਮਲਿ ਮਲਿ ਮਲਿ ਹਸਤੀ ਅੱਸ੍ਵ ਨੁਲ੍ਹਾਏ।
ਕਰੇ ਸ਼ਿੰਗਾਰਨ ਅੰਗ ਲਗਾਏ ॥੨੯॥
ਝੂਲ ਮਖਮਲੀ ਜਰਯੋ ਜਰੀ ਸੋਂ[1]। [1]ਜਰੀ ਨਾਲ ਜੜੇ ਹੋਏ।
ਫੂਲ ਸੁਨਹਿਰੀ ਮੁਕਤਿ ਲਰੀ ਸੋਂ[1]। [1]ਮੋਤੀਆਂ ਦੀਆਂ ਲੜੀਆਂ ਸਹਿਤ।
ਝਾਲਰ ਝੂਲਤ ਝੁਕੀ ਸੁ ਝਲਕਤ[1]। [1]ਚਮਕਦੀ ਹੈ।
ਮੇਚਕਤਾ ਯੁਤ[1] ਤਨ ਅਤਿ ਚਮਕਤ ॥੩੦॥ [1]ਕਾਲੱਤਣ ਸਹਿਤ।
ਭਾਲ ਸੇਤ ਰਾਂਕਾਪਤਿ ਸ਼ਕਲੌਂ[1]। [1]ਮੱਥਾ ਚਿੱਟਾ ਹੈ ਪੁੰਨਿਆਂ ਦੇ ਚੰਦ ਦੀ ਸ਼ਕਲ ਦਾ।
ਲੀਕ ਸੁਫੈਦ ਦੁੰਮ ਤੈ ਨੱਕ ਲੌਂ[1]। [1]ਪੂਛ ਤੋਂ ਨੱਕ ਤੱਕ।
ਮਧਰੋ ਕੱਦ ਹੱਦ ਸੁਠਤਾ ਕੋ[1]। [1]ਸੁੰਦਰਤਾ ਦੀ ਹੱਦ।
ਨਾਹਿੰ ਕਿਸ ਠੌਰ ਐਸ ਗਜ ਬਾਂਕੋ[1] ॥੩੧॥ [1]ਸੁੰਦਰ ਹਾਥੀ।
ਕੰਚਨ ਚੂੜੇ ਦਸਨ[1] ਚੜ੍ਹਾਏ। [1]ਦੰਦਾਂ ਤੇ।
ਸ੍ਰਿੰਖਲ ਰਜਤ ਚਾਰੁ ਪਗ ਪਾਏ[1]। [1]ਚਾਂਦੀ ਦੇ ਸੁੰਦਰ ਸੰਗਲ ਪੈਰਾਂ 'ਚ ਪਾਏ ਹੋਏ ਹਨ।
ਤਿਮ ਹੀ ਪਾਂਚ ਤੁਰੰਗ ਸੁਰੰਗੇ।
ਕਰੇ ਸ਼ਿੰਗਾਰਨ ਚੰਗ ਉਮੰਗੇ ॥੩੨॥
ਹਾਟਕ ਜ਼ੇਵਰ[1] ਜੀਨ ਜਰਾਊ। [1]ਸੋਨੇ ਦੇ ਗਹਿਣੇ।
ਪਹਿਰਾਏ ਬਹੁ ਭਾਏ ਰਾਊ[1]। [1]ਰਾਜੇ ਨੇ ਬਹੁਤ ਤਰ੍ਹਾਂ ਦੇ ਪਹਿਨਾਏ।
ਸ਼ਸਤ੍ਰ ਪੰਚ ਕਲਾ ਯੁਤ ਚੌਂਕੀ।
ਜਾਮ ਕਟੋਰਾ[1] ਜਾਨਤ ਸ਼ੌਕੀ ॥੩੩॥ [1]ਚਾਂਦੀ ਦਾ ਪਿਆਲਾ। (ਜਾਮ ਅਰਬੀ ਦਾ ਲਫਜ਼ ਹੈ ਜਿਸ ਦੇ ਅਰਥ ਹਨ ਚਾਂਦੀ ਦਾ ਪਿਆਲਾ)।
ਕੰਕਨ ਕੰਚਨ ਬੱਜ੍ਰ ਖਚਾਏ[1]। [1]ਸੋਨੇ ਦੇ ਕੜਿਆਂ ਵਿੱਚ ਹੀਰੇ ਜੜੇ ਹੋਏ ਹਨ।
ਅੰਗਦ ਜੁਗ ਨਵਰਤਨ ਜਰਾਏ[1]। [1]ਦੋ ਬਹੁਟੇ (ਬਾਜੂ ਬੰਦ) ਜਿਨ੍ਹਾਂ 'ਚ ਨੌਰਤਨ ਜੜੇ ਹੋਏ ਹਨ।
ਮੁਕਤਾ ਗੋਲ ਅਮੋਲਕ ਮਾਲਾ।

| | |
|---|---|
| ਕਲਗੀ ਜਿਗਾ ਜਰਾਉ ਬਿਸਾਲਾ[1] ॥ ੩੪ ॥ | [1]ਬਹੁਤੇ। |
| ਬਿਬਿਧਿ ਬਨਾਵਟ ਬਸਤ੍ਰ ਬਨਾਏ। | |
| ਰੇਸ਼ਮ ਜੋੜੇ[1] ਰੰਗ ਰੰਗਾਏ। | [1]ਪੁਸ਼ਾਕੇ। |
| ਢਾਕੇ ਕੀ ਮਲਮਲ ਇਕ ਤਾਰੀ। | |
| ਬੈ ਬਹੁ ਕੀ ਬਹੁਧਾ ਪ੍ਰਕਾਰੀ[1] ॥ ੩੫ ॥ | [1]ਬਹੁਤੇ ਮੁੱਲ ਦੀ ਤੇ ਬਹੁਤੀਆਂ ਕਿਸਮਾਂ ਦੀ। |
| ਗੁਰ ਹਿਤ ਅਨਿਕ ਅਕੋਰ ਬਟੋਰੀ[1]। | [1]ਭੇਟਾ ਇਕੱਠੀ ਕੀਤੀ। |
| ਖੁਸ਼ੀ ਗੁਰੂ ਕੀ ਮਨ ਮੈਂ ਲੋਰੀ[1]। | [1]ਚਾਹੀ। |
| ਸ਼ਸਤ੍ਰ ਬਸਤ੍ਰ ਭੂਖਨ ਪਹਿਰੇ। | |
| ਤਯਾਰ ਭਯੋ ਸੈਨਾ ਸਹਿ ਗਹਿਰੇ[1] ॥ ੩੬ ॥ | [1]ਚੰਗੀ ਤਰ੍ਹਾਂ। |
| ਦਰੇ ਵਿਵਸ ਗੁਰੁ ਸਭਾ ਲਗਾਈ। | |
| ਸਿੱਖ ਮਸੰਦ ਸੁਭਟ ਸਮੁਦਾਈ। | |
| ਆਯੁਧ[1] ਜ਼ੇਵਰ ਬਸਨ ਸਜੈ ਕੈ। | [1]ਸ਼ਸਤ੍ਰ। |
| ਬੈਠੇ ਸਭਾ ਵੀਚ ਗੁਰ ਐ ਕੈ ॥ ੩੭ ॥ | |
| ਸਿੰਘਾਸਨ ਪਰ ਕਰਿ ਬੀਰਾਸਨ। | |
| ਸਿੱਖ ਗਨ ਉਡਗਨ ਮੈਂ ਸਸਿ ਭਾਸਨ[1]। | [1]ਬਹੁਤੇ ਸਿੱਖਾਂ ਰੂਪ ਤਾਰਿਆਂ ਵਿੱਚ ਚੰਦ ਭਾਸਦੇ ਹਨ। |
| ਕਰ ਸਤ ਫੇਰਤ[1] ਹੇਰਤ ਸਬਿ ਦਿਸ। | [1]ਹੱਥ ਵਿੱਚ ਤੀਰ ਫੇਰਦੇ ਹਨ। |
| ਪੂਰਨ ਤੂਰਨ ਕਰਤ ਆਸ ਬਿਸ[1] ॥ ੩੮ ॥ | [1]ਸਮੂੰਹ ਆਸਾਂ ਛੇਤੀ ਪੂਰੀਆਂ ਕਰਦੇ ਹਨ। |
| ਗਏ ਮੇਵਰੇ ਨ੍ਰਿਪ ਕੋ ਕਹਯੋ। | |
| ਕਰੋ ਦਰਸ ਗੁਰੁ, ਬਾਂਛਿਤ ਲਹਯੋ। | |
| ਬਸਨ ਬਿਭੂਖਨ ਗਨ ਦੀਨਾਰੈਂ[1]। | [1]ਬਹੁਤੀਆਂ ਮੁਹਰਾਂ। |
| ਭਰੇ ਥਾਰ ਨਰ ਕਰੈਂ ਅਗਾਰੈਂ ॥ ੩੯ ॥ | |
| ਪਾਂਚ ਅੱਸ੍ਰ ਸਜ ਗਜ ਪ੍ਰਸਾਦੀ[1]। | [1]ਪ੍ਰਸਾਦੀ ਨਾਮ ਦਾ ਹਾਥੀ। |
| ਕਰੇ ਅਗਾਰੀ ਯੁਤ ਅਹਿਲਾਦੀ। | |
| ਨ੍ਰਿਪ ਸਸੈਨ ਅਮਾਤਨ ਚਾਲਾ[1]। | [1]ਰਾਜਾ ਫੌਜ ਤੇ ਵਜ਼ੀਰਾਂ ਸਮੇਤ ਚਲਿਆ। |
| ਨਗਨ ਪਗਨ[1] ਮਨਿ ਮਗਨ ਬਿਸਾਲਾ ॥ ੪੦ ॥ | [1]ਨੰਗੇ ਪੈਰੀਂ। |
| ਦ੍ਵਾਰ ਅਗਾਰ ਬਜਾਰ ਮਝਾਰੈਂ। | |
| ਕੋਠਨ ਪਰ ਨਰ ਨਾਰਿ ਨਿਹਾਰੈਂ। | |
| ਸ਼ਰਧਾ ਭੇਟਾ ਨ੍ਰਿਪੈ ਨਿਹਰ ਕੈ। | |
| ਬਲਿਹਾਰੈਂ ਹੋਵਤ ਮੁਦ ਭਰਿ ਕੈ ॥ ੪੧ ॥ | |
| ਸਭਾ ਸਮੀਪ ਆਇ ਸਿਰ ਨਾਏ। | |
| ਗੁਰੂ ਸਿੰਘਾਸਨ ਪਰ ਦਰਸਾਏ। | |
| ਮਨੋ ਬਿਸ਼ਨ ਦੇਵਨ ਮੈਂ ਸੋਹੈ। | |
| ਕਲਗੀ ਤੁੰਗ ਝੁਲਤ ਮਨਿ ਮੋਹੈ ॥ ੪੨ ॥ | |
| ਜਬਰ ਜਵਾਹਰ ਜਿਗਾ ਜਰਾਊ[1]। | [1]ਜਵਾਹਰਾਤ ਜਿਗ੍ਹਾ 'ਚ ਜੜੇ ਹੋਏ ਹਨ। |
| ਜਗਮਗ ਜੋਤਿ ਮਨੋ ਦਿਨਰਾਊ[1]। | [1]ਸੂਰਜ ਵਾਂਗ। |
| ਗੁਰੁ ਆਗਯਾ ਤੈ ਉਠਿ ਨੰਦ ਚੰਦੈਂ। | |

ਜਾਇ ਅੱਗ੍ਰ ਸਿਤਕਾਰ ਨਰਿੰਦੈਂ ॥੪੩॥
ਲਜਾਇ ਟਿਕਾਇ ਮਾਥ ਗੁਰੁ ਚਰਨੀ।
ਕਰੀ ਦੰਡਵਤ ਨ੍ਰਿਪ ਪਰ ਧਰਨੀ।
ਪੁਨ ਪੁਨ ਗੁਰੁ ਪਗ ਚੁੰਮਤ ਰਾਜਾ।
ਉਠ ਨ ਸਕੈ ਲੁਠ ਰਹਯੋ ਦਰਾਜਾ[1] ॥੪੪॥
[1](ਚਰਨਾਂ ਤੇ) ਬਹੁਤਾ ਲੇਟ ਰਿਹਾ।
ਨਿਜ ਕਰ[1] ਗੁਰੁ ਨ੍ਰਿਪ ਸਿਰ ਧਰਿ ਗਾਯੋ।
[1]ਆਪਣਾ ਹੱਥ।
ਤੈਂ ਨਿਜ ਹਲਤ ਪਲਤ ਸਫਲਾਯੋ।
ਸਾਸਟਾਂਗ[1] ਪੁਨ ਕਰੀ ਸੰਗੀਅਨ।
[1]ਨਮਸਕਾਰ।
ਸਾਥ ਉਮੰਗ ਪ੍ਰੇਮ ਰੰਗੀਅਨ ॥੪੫॥
ਦਯਾ ਦ੍ਰਿਸ਼ਟਿ ਗੁਰੁ ਸ੍ਰਿਸ਼ਟ ਬ੍ਰਿਸ਼ਟਿ ਕਰਿ[1]।
[1]ਚੰਗੀ ਵਰਖਾ ਕਰਕੇ।
ਤੋਖੇ ਸਬੈ ਕਾਮਨਾ ਉਰਿ ਭਰਿ[1]।
[1]ਹਿਰਦੇ ਦੀਆਂ ਕਾਮਨਾ ਪੂਰੀਆਂ ਕਰ ਕੇ ਸਾਰੇ ਪ੍ਰਸੰਨ ਕੀਤੇ।
ਸਮੁਖ ਖਰੇ ਹ੍ਵੈ ਨ੍ਰਿਪ ਯੁਤ ਹਰਖੈਂ।
ਪੁਸ਼ਪਾਂਜਲ ਭਰਿ ਭਰਿ ਭਰ ਬਰਖੈਂ[1] ॥੪੬॥
[1]ਫੁੱਲਾਂ ਦੇ ਬੁੱਕ ਭਰ ਭਰ ਕੇ ਬਹੁਤੀ ਵਰਖਾ ਕਰਦੇ ਹਨ।
ਹਾਥ ਜੋਰਿ ਸਨਮੁਖ ਸਬਿ ਥਿਰੇ।
ਫਰਕੈਂ ਚੱਖਨਿ ਪ੍ਰੇਮ ਅਤਿ ਘਿਰੇ[1]।
[1]ਬਹੁਤੇ ਪ੍ਰੇਮ ਵਿੱਚ ਘਿਰੇ ਹੋਏ ਨੇਤ੍ਰ ਫਰਕਦੇ ਹਨ।
ਚਖ ਚਕੋਰ ਸਬਿ ਕੇ ਗੁਰੁ ਸਸਿ ਦਿਸ।
ਰਹੇ ਲਾਗ ਨਹਿ ਟਰੈਂ ਏਕ ਚਿਸ[1] ॥੪੭॥
[1]ਇਕ ਚਸਾ।
ਗੁਰੁ ਪਗਰਜੁ[1] ਮੁਖ ਦ੍ਰਿਗਨਿ ਪਾਈ।
[1]ਚਰਨ ਧੂੜ।
ਜਨਮ ਜਨਮ ਕੀ ਮੈਲ ਗਵਾਈ।
ਕਹਿ ਨ੍ਰਿਪ ਜਸ ਮਮ ਮਾਤਹਿ ਭਾਖਾ।
ਦਹਿ ਗੁਨ ਲਖ[1] ਪੂਰੀ ਅਭਿਲਾਖਾ ॥੪੮॥
[1]ਦਸ ਗੁਣਾ (ਵੱਧ) ਦੇਖ ਕੇ।
ਕੁਸ਼ਲ ਪ੍ਰਸਨ ਬੂਝਯੋ ਸਤਿਗੁਰੁ ਜਬਿ।
ਕਹਿ ਨ੍ਰਿਪ ਕ੍ਰਿਪਾ ਆਪ ਤੇ ਭਲ ਸਬਿ।
ਮੰਤ੍ਰੀ ਜੋਰਿ ਹਾਥ ਪੁਨ ਕਹਾ।
ਬਡੇ ਗੁਰੂ ਪਹੁੰਚੇ ਜਬਿ ਵਹਾਂ ॥੪੯॥
ਰਾਜੇ ਰਾਮਰਾਇ ਕਰਿ ਸੇਵਾ।
ਗੁਰੈਂ ਰਿਝਾਇ[1] ਲਯੋ ਸੁਤ ਮੇਵਾ।
[1]ਪ੍ਰਸੰਨ ਕਰਕੇ।
ਅਧਿਭੁਤ ਉਨ ਕੀ ਸ਼ਕਤਿ ਨਿਹਾਰੀ।
ਤੀਰ ਮਹੀਰੁਹ ਦਯੋ ਨਿਕਾਰੀ[1] ॥੫੦॥
[1]ਤੀਰ, ਦਰੱਖ਼ਤ ਵਿੱਚ ਦੀ ਕੱਢ ਦਿੱਤਾ।
ਇਕ ਦਿਸ ਬਾਗੜ[1] ਇਕ ਦਿਸ ਮੁਖੀ।
[1]ਤੀਰ ਦਾ ਪਿਛਲਾ ਹਿੱਸਾ।
ਪਿਖਿ ਪਰਜਾ ਅਬਿ ਲਗ ਹ੍ਵੈ ਸੁਖੀ।
ਨ੍ਰਿਪ ਉਰਿ[1] ਗੁਰ ਨਿਜ ਮੁਹਿਰ ਲਗਾਈ।
[1]ਛਾਤੀ ਤੇ।
ਜੋ ਸੁਤ ਕੇ ਮਾਥੇ ਪਰ ਆਈ ॥੫੧॥
ਮਸਤਕ ਨੰਗਾ ਕਰਿ ਦਿਖਰਾਯੋ।
ਪਢਿ ਗੁਰੁ ਖੁਸ਼ ਹ੍ਵੈ ਸਬਿਨਿ ਸੁਨਾਯੋ।
ਸ੍ਰੀ ਗੁਰੁ ਨਾਨਕ ਨੌਮੇ ਥਾਈਂ।

| | |
|---|---|
| ਵਾਹਿਗੁਰੂ ਸਦ ਭਵੈ ਸਹਾਈ ॥੫੨॥ | |
| ਇਹੁ ਅੱਛਰ ਥੇ ਮੁਹਿਰ ਮਝਾਰੇ। | |
| ਪਿਖਿ ਸਬਿ ਨੇ ਗੁਰੁ ਧੰਨਜ ਉਚਾਰੇ। | |
| ਭੇਟਾ ਭੂਪ ਧਰੀ ਜੋ ਖਰੀ[1]। | [1]ਚੰਗੀ। |
| ਖਰੀ[1] ਗੁਰੂ ਮਨਜ਼ੂਰ ਸੁ ਕਰੀ ॥੫੩॥ | [1]ਚੰਗੀ ਤਰ੍ਹਾਂ। |
| ਕਰੀ ਅਰਦਾਸ ਮੇਵਰੇ ਭਰੀ[1]। | [1]ਭਲੀ ਤਰ੍ਹਾਂ। |
| ਭਰੀ[1] ਆਸ ਨ੍ਰਿਪ ਕੀ ਗੁਰੁ ਵਰੀ[2]। | [1]ਪੂਰੀ ਕੀਤੀ। [2]ਸ੍ਰੇਸ਼ਟ। |
| ਵਰੀ ਗਾਥ ਗੁਨ ਤੋਫਨ ਵਾਰੀ[1]। | [1]ਤੁਹਫਿਆਂ ਦੇ ਗੁਣਾਂ ਵਾਲੀ ਕਥਾ ਵਰਣਨ ਕੀਤੀ। |
| ਵਾਰੀ ਵਾਰੀ[1] ਭੂਪ ਉਚਾਰੀ ॥੫੪॥ | [1]ਨੰਬਰ ਵਾਰ। |
| ਚਾਰੀ[1] ਚੌਂਕੀ ਆਗੇ ਧਰੀ। | [1]ਸੁੰਦਰ। |
| ਧਰੀ[1] ਕਲਾ ਪੁਤਲੀ ਨਿਕਸਰੀ। | [1]ਦੱਬੀ। |
| ਸੁੰਦ੍ਰ ਚਾਰੁ ਨਾਰਿ ਮ੍ਰਿਗ ਨੈਨੀ। | |
| ਰੰਗ ਢੰਗ ਸਬਿ ਅੰਗ ਸੁਹੈਨੀ[1] ॥੫੫॥ | [1]ਸੋਹਣੇ। |
| ਦਾਪ ਕਲਾ ਕਿਯ ਕਲਾ ਅਦਾਪੈ[1]। | [1]ਕਲਾ ਨੂੰ ਦਬਾ ਕੇ ਫੇਰ ਕਲਾ ਨੂੰ (ਅਦਾਪ ਕਿਯ) ਖੁਲ੍ਹਾ ਛੱਡ ਦਿੱਤਾ। |
| ਚੌਪੜ ਖੇਲਨ ਲਗੀ ਬਿਛਾਪੈ[1]। | [1]ਚੌਪੜ ਵਿਛਾ ਕੇ। |
| ਡਾਲੈ ਡਲ ਭਲ ਚਾਲੈ ਚਾਲੈਂ[1]। | [1]ਡਾਲਣੇ ਸੁਟ ਕੇ ਚੰਗੀਆਂ ਚਾਲਾਂ ਚਲਦੀ ਹੈ। |
| ਪੁਨ ਗੁਨ ਔਰੈਂ ਦਿਖਯੋ ਬਿਸਾਲੈਂ ॥੫੬॥ | |
| ਤਿਸ ਚੌਂਕੀ ਮੈਂ ਜਲ ਭਰਵਾਯੋ। | |
| ਤਿਸ ਪਰ ਵਰ ਨਰ ਏਕ ਬਿਠਾਯੋ। | |
| ਦਬੀ ਕਲਾ ਵਹਿ ਪੁਤਲੀ ਚਾਰੈਂ। | |
| ਨਿਕਸੀ ਬਰਸਨ ਲਗੀ ਫੁਹਾਰੈਂ ॥੫੭॥ | |
| ਕੰਜ ਮੁਖੀ ਕਰ ਕੋਮਲ ਸੰਗੈਂ[1]। | [1]ਕੰਵਲ ਵਰਗੇ ਮੁਖ ਵਾਲੀਆਂ ਕੋਮਲ ਹੱਥਾਂ ਨਾਲ। |
| ਮਰਦਨ ਕਰੈਂ ਭਰੈਂ ਸਬਿ ਅੰਗੈਂ[1]। | [1]ਸਾਰੇ ਅੰਗਾਂ ਨੂੰ ਭਲੀ ਤਰ੍ਹਾਂ ਮਲਦੀਆਂ ਹਨ। |
| ਪੰਚ ਕਲਾ ਪੁਨ ਸ਼ਸਤ੍ਰ ਲੀਓ। | |
| ਕਸਯੋ ਤਮੰਚਾ[1] ਪ੍ਰਥਮ ਚਲੀਓ ॥੫੮॥ | [1]ਪਿਸਤੌਲ। |
| ਕਲਾ ਦਬੀ ਪੁਨ ਕਲਾ ਦਿਖਾਈ। | |
| ਥਈ[1] ਸੁ ਤੇਗ ਬੇਗ ਗਰ ਪਾਈ। | [1]ਹੋ ਗਈ। |
| ਕਬਜਾ ਗਹਿ ਪੇਖਯੋ ਕਰ ਧਰ ਪੈ[1]। | [1]ਮੁਠ ਫੜ ਕੇ ਹੱਥ ਤੇਰੱਖ ਕੇ (ਗੁਰਾਂ ਨੇ) ਦੇਖੀ। |
| ਖਰ ਧਾਰਾ ਆਰਾ ਬਨ ਅਰਿ ਪੈ[1] ॥੫੯॥ | [1]ਤਿੱਖੀ ਧਾਰ ਵੈਰੀ ਉੱਪਰ ਆਰੇ ਵਾਂਗ ਚੀਰਨ ਵਾਲੀ ਬਣ ਗਈ। |
| ਕਲਾ ਕਲਾ-ਬਾਜੀ ਪੁਨ ਖਾਈ। | |
| ਬਰਛੀ ਤ੍ਰਿਛੀ[1] ਭਈ ਦਬਾਈ। | [1]ਤਿੱਖੀ। |
| ਲਹਿ-ਲਹਾਤ ਜਨ ਸਾਂਪਨਿ ਕਾਰੀ[1]। | [1]ਜਾਣੋ ਕਾਲੀ ਸੱਪਣੀ ਚਮਕਦੀ ਹੈ। |
| ਖਾਇ ਸੱਤ੍ਰ ਗਨ ਕੋ ਬਿਨ ਬਾਰੀ[1] ॥੬੦॥ | [1]ਬਿਨਾ ਦੇਰ ਤੋਂ। |
| ਚਤੁਰਥ ਕਲ ਚਤੁਰਨ ਚਤੁਰਾਈ। | |
| ਦਾਬੀ ਕਲਾ ਕਲਾ ਬਰਤਾਈ। | |
| ਤੀਖਨ ਭੀਖਨ ਜਮਧਰ ਬਨੀ[1]। | [1]ਤਿੱਖੀ ਤੇ ਭਿਆਨਕ ਕਟਾਰ ਬਣ ਗਈ। |

| | |
|---|---|
| ਅਤਿ ਖਰ ਅਨੀ, ਹਤੈ ਅਰਿ ਅਨੀ[1] ॥੬੧॥ | [1]ਬਹੁਤੀ ਤਿੱਖੀ ਨੋਕ ਜੋ ਵੈਰੀਆਂ ਦੀ ਫੌਜ ਨੂੰ ਨਾਸ ਕਰੇਗੀ। |
| ਗੁਰੁ ਜਬਿ ਹੈ ਕਲ ਪੰਚਮ ਦਾਬੀ। | |
| ਪਟੇ ਬਾਜ ਨਰ ਕੇ ਕਰ ਫਾਬੀ[1]। | [1]ਗਤਕੇ ਬਾਜ਼ ਆਦਮੀ ਦੇ ਹੱਥ 'ਚ ਜਾ ਫਬੀ। |
| ਅਰਿ ਸਿਰ ਪਰੇ ਘਰੇ ਜਿਮ ਫੋਰੈ[1]। | [1]ਵੈਰੀ ਦੇ ਸਿਰ ਤੇ ਪੈ ਕੇ ਘੜੇ ਵਾਂਗ ਭੰਨੇਗੀ। |
| ਚੂਰਣ ਕਰ ਧਰ ਪਰ ਭਰਰੋਰੈ[1] ॥੬੨॥ | [1]ਚੂਰਨ ਕਰ ਕੇ ਧਰਤੀ ਉੱਪਰ ਭਲੀ ਤਰ੍ਹਾਂ ਰੋਲੇਗੀ। |
| ਪਰਖਤ ਕਲਾ ਗੁਰੂ ਅਤਿ ਹਰਖਤ। | |
| ਕ੍ਰਿਪਾ ਬ੍ਰਿਸ਼ਟਿ[1] ਸਿੱਖਨ ਪਰ ਬਰਖਤ। | [1]ਵਰਖਾ। |
| ਪਾਂਚ ਤੁਰੰਗ ਪੁਨਾ ਅਨਵਾਏ[1]। | [1]ਮੰਗਵਾਏ। |
| ਭੂਖਨ ਕੰਚਨ ਜੀਨ ਸਜਾਏ ॥੬੩॥ | |
| ਕੂਦਤ ਨਚਤ ਕੁਰੰਗਨ ਨਟ ਸੇ[1]। | [1]ਹਰਨਾਂ ਤੇ ਨਟਾਂ ਵਾਂਗ। |
| ਗੌਨ ਪੌਨ ਚਾਲੈਂ ਚਟਪਟ ਸੇ[1]। | [1]ਹਵਾ ਦੇ ਚਲਣ ਵਾਂਗ ਛੇਤੀ ਚਲਦੇ ਹਨ। |
| ਜਾਤਿ ਭੇਦ ਗੁਰੁ ਤਿਨੈ ਉਚਾਰਯੋ। | |
| ਫੀਲ[1] ਸ਼ਿੰਗਾਰਯੋ ਪੁਨਾ ਨਿਹਾਰਯੋ ॥੬੪॥ | [1]ਹਾਥੀ। |
| ਝੂਲਤ ਮਦਨ ਮਦਯੋ ਜਨੁ ਆਯੋ[1]। | [1]ਜਾਣੋ ਕਾਮ ਮਸਤ ਹੋ ਕੇ ਝੂਲਦਾ ਆਇਆ ਹੈ। |
| ਅਤਿ ਅਭਿਰਾਮ ਕਾਮ[1] ਦਿਖਰਾਯੋ। | [1]ਸੁੰਦਰ ਕੰਮ। |
| ਕਦਮ ਪਦਮ ਸੁਖ ਸਦਮ ਸਪਰਸੇ[1]। | [1]ਸੁਖਾਂ ਦੇ ਘਰ ਗੁਰਾਂ ਦੇ ਚਰਨ ਕਮਲ ਛੋਹੇ। |
| ਸੁੰਡ ਪੇਲ ਕੋਮਲ ਭਲ ਕਰ ਸੇ[1] ॥੬੫॥ | [1]ਗੁਰਾਂ ਨੇ ਆਪਣੇ ਕੋਮਲ ਹੱਥ ਨਾਲ ਸੁੰਡ ਨੂੰ ਚੰਗੀ ਤਰ੍ਹਾਂ ਦਬਾਇਆ। |
| ਪੁਨ ਪਨਹੀ[1] ਗੁਰੁ ਕੀ ਗਹਿ ਝਾਰੀ। | [1]ਜੋੜਾ (ਜੁੱਤੀ)। |
| ਧਰੀ ਬਨਾਇ ਟਿਕਾਇ ਅਗਾਰੀ। | |
| ਤਾਨ ਕਮਾਨ ਬਾਨ ਗੁਰੁ ਛੋਰੇ। | |
| ਹੇਰਤ ਰਹਯੋ ਗਯੋ ਜਿਤ ਓਰੇ ॥੬੬॥ | |
| ਪ੍ਰੇਰਯੋ, ਪਵਨ ਗਵਨ ਕਰਿ ਧਾਯੋ[1]। | [1](ਗੁਰਾਂ ਦਾ) ਪ੍ਰੇਰਿਆ ਹੋਇਆ ਹਵਾ ਵਾਂਗ ਦੌੜ ਕੇ ਗਿਆ। |
| ਬੀਨ ਬੀਨ ਬੀਨੀ ਸੈਂ ਲਯਾਯੋ[1]। | [1]ਸੁੰਡ ਨਾਲ ਚੁਣ ਚੁਣ ਕੇ ਲਿਆਇਆ (ਬੀਨੀ-ਵੀਣੀ, ਬਾਂਹ ਤੇ ਹੱਥ ਦਾ ਵਿਚਲਾ ਹਿੱਸਾ ਭਾਵ ਸੁੰਡ।) |
| ਚਲਤਿ ਚਾਲ ਚੰਚਲ ਚਿਤ ਚੋਰੈ[1]। | [1]ਚਿੱਤ ਨੂੰ ਚੁਰਾਉਂਦਾ ਹੈ। |
| ਫਿਰਤ ਦ੍ਰੁਤ[1] ਇਤ ਉਤ ਯੁਤ ਜੋਰੈ ॥੬੭॥ | [1]ਛੇਤੀ। |
| ਛੁਦ੍ਰ-ਘੰਟਕਾ[1] ਪਗ ਮੈਂ ਬਾਜੈਂ। | [1]ਛੋਟੀਆਂ ਟੱਲੀਆਂ। |
| ਬਡ ਘੰਟੇ ਤੜਤਾ ਘਨ ਲਾਜੈਂ[1]। | [1]ਬਿਜਲੀ ਤੇ ਬੱਦਲ ਨੂੰ ਸ਼ਰਮਿੰਦਾ ਕਰਦੇ ਹਨ। |
| ਝੂਲ ਝੁਲਾਵਤ ਝੁਲ ਝੁਲ ਕੈਹੈ[1]। | [1]ਝੁਲ ਝੁਲ ਕਰਦੇ ਹੋਏ ਝੁੱਲ ਚਮਕਦੇ ਹਨ। |
| ਰਵਿ ਸਸਿ ਮਿਲੇ ਮੇਘ ਜਨ ਐਹੈਂ[1] ॥੬੮॥ | [1]ਸੂਰਜ, ਚੰਦ ਤੇ ਬੱਦਲ ਜਾਣੋ ਮਿਲ ਕੇ ਆ ਰਹੇ ਹਨ। |
| ਇੰਦ੍ਰ ਧਨੁਖ ਸਬਜਾ ਗਿਰਿ ਕਾਰਾ। | |
| ਫਿਰਤ ਲੀਏ ਜਨੁ ਹਿਯੇ ਹੁਲਾਰਾ[1]। | [1]ਜਾਣੋ ਕਾਲਾ ਪਹਾੜ, ਇੰਦ੍ਰ ਦਾ ਹਰਾ ਧਨੁਖ ਲਈ ਫਿਰਦਾ ਹੈ ਹਿਰਦੇ 'ਚ ਉਤਸ਼ਾਹ ਧਾਰ ਕੇ। |
| ਚਲਿ ਜਲ ਪੈ ਭਲ ਸੁੰਡ ਪਖਾਰੀ[1]। | [1]ਧੋਤੀ। |
| ਗਹਿ ਝਾਰੀ ਵਾਰੀ ਕੀ ਚਾਰੀ[1] ॥੬੯॥ | [1]ਪਾਣੀ ਦੀ ਚੰਗੀ ਝੱਜਰ ਪਕੜ ਕੇ। |
| ਨਿਜ ਪਗ ਪਰ ਪਗ ਗੁਰੁ ਕਾ ਧ੍ਰਾਵੈ[1]। | [1]ਧਰਾ ਕੇ, ਰਖਾ ਕੇ। |

ਦਾਸਨ ਜਨੋਂ ਜਲ ਪਾਇ ਧੁਵਾਵੈ।
ਪੁਨ ਗਹਿ ਚਵਰ ਨਿਕਟ ਹ੍ਵੈ ਖਰੇ।
ਸਾਬ ਅਦਬ ਢੋਰਾਵਨ ਕਰੇ ॥੭੦॥
ਕਰੀ[1] ਕਰੀ ਕ੍ਰਿਤ ਇਤਿਕ ਸੁਹਾਈ।
[1]ਹਾਥੀ ਨੇ।
ਔਰ ਕਿਤਿਕ ਨ੍ਰਿਪ ਭਾਖ ਸੁਨਾਈ।
ਨਿਸ ਕੋ ਗਹਿ ਮਸਾਲ ਭਲ ਚਾਲੈ।
ਚਾਂਪ ਚਰਨ[1], ਪਰ ਪਲੰਘ ਸਵਾਲੈ ॥੭੧॥
[1]ਚਰਨ ਘੁੱਟ ਕੇ।
ਅਰਿ ਸੌਂ ਗਹਿ ਤਰਵਾਰ ਲਰੈ ਹੈ।
ਚੌਕਸ[1] ਚੌਕੀ ਪਹਰਾ ਦੈਹੈ।
[1]ਹੁਸ਼ਿਆਰ ਹੋ ਕੇ।
ਨੌਕਾ ਸਮ ਜਲ ਸੈਲ ਕਰਾਵੈ।
ਬਨਿ ਮਨਿ ਇੱਛਿਤ ਸ਼ਿਕਾਰ ਖਿਲਾਵੈ ॥੭੨॥
ਮ੍ਰਿਗ ਸਸ ਮਾਰ ਚਿੰਘਾਰ ਨਿਕਾਰੈ[1]।
[1]ਹਰਨਾਂ ਤੇ ਸਹਿਆਂ ਦੀਆਂ ਮਾਰ ਕੇ ਚੀਕਾਂ ਕਢਾ ਦਿੰਦਾ ਹੈ।
ਸੈਫ ਸੰਗ ਸਿੰਘ ਤਈਂ ਬਿਦਾਰੈ[1]।
[1]ਤਲਵਾਰ ਨਾਲ ਸ਼ੇਰ ਨੂੰ ਮਾਰ ਦੇਂਦਾ ਹੈ।
ਔਰ ਅਨਿਕ ਕ੍ਰਿਤ ਕਰਤ ਕਹੇ ਪਰ[1]।
[1]ਕਹੇ ਅਨੁਸਾਰ।
ਮਾਨਵ ਸੀ ਮਤਿ ਵਤ ਮਤੰਗ ਵਰ[1] ॥੭੩॥
[1]ਮਨੁਖ ਵਰਗੀ ਮੱਤ ਵਾਲਾ ਸ੍ਰੇਸ਼ਟ ਹਾਥੀ ਹੈ।
ਰੰਗ ਢੰਗ ਗੁਨ ਮੈਂ ਗਜ ਐਸੋ।
ਦੂਸਰ ਠੌਰ ਨਹੀ ਕਿਤ ਹੈ ਸੋ।
ਇੰਦ੍ਰ ਗਜਿੰਦ੍ਰ ਬਦਲਿ ਤਨ ਮਾਨੋ[1]।
[1]ਜਾਣੋ ਇੰਦ੍ਰ ਦੇ ਐਰਾਪਤ ਹਾਥੀ ਨੇ ਹੀ ਸਰੀਰ ਬਦਲ ਲਿਆ ਹੈ।
ਪ੍ਰਭ ਅਵਤਾਰ ਤੁਮੈਂ ਪਹਿਚਾਨੋ ॥੭੪॥
ਲਘੁ ਤਨ ਬਨਿ ਮਮ ਆਯੋ ਦ੍ਵਾਰੇ[1]।
[1]ਛੋਟਾ ਸਰੀਰ ਬਣ ਕੇ ਮੇਰੇ ਰਾਹੀਂ ਆਇਆ ਹੈ।
ਹੇਤ ਰਿਝਾਵਨ ਸਤਿਗੁਰੁ ਭਾਰੇ।
ਛੋਟ ਕੱਦ, ਗੁਨ ਮੱਧ ਬਿਹੱਦਾ[1]।
[1]ਗੁਣਾਂ ਵਿੱਚ ਬਹੁਤ ਵੱਡਾ ਹੈ।
ਆਕਰ ਰਤਨ ਹੋਤ ਜਿਮ ਅੱਦਾ[1] ॥੭੫॥
[1]ਜਿਵੇਂ (ਅੱਦਾ) ਕੱਟਿਆ ਹੋਇਆਰਤਨ (ਆਕਰ) ਸ੍ਰੇਸ਼ਟ ਹੋ ਜਾਂਦਾ ਹੈ (ਭਾਵ ਕੱਦ ਦਾ ਛੋਟਾ ਹੁੰਦਿਆਂ ਕੀਮਤ ਵਿੱਚ ਵੱਡਾ ਹੁੰਦਾ ਹੈ)।
ਪੀਰ ਫਕੀਰ ਅਮੀਰਨਿ ਬੀਰਨਿ[1]।
[1]ਸੂਰਮਿਆਂ ਵਿੱਚੋਂ।
ਧੀਰਨਿ ਮੀਰਨਿ[1] ਗੁਨੀ ਗਹੀਰਨਿ[2]।
[1]ਪਾਤਸ਼ਾਹਾਂ ਵਿੱਚੋਂ। [2]ਬਹੁਤੇ ਗੁਣਾਂ ਵਾਲਿਆਂ ਵਿੱਚੋਂ।
ਸਬਿ ਕੇ ਸ਼ਿਰੋਮਣੀ ਤੁਮ ਜੈਸੇ।
ਵਸਤੁ ਅਮੋਲ ਆਪ ਢਿਗ ਤੈਸੇ ॥੭੬॥
ਦੀਨ ਦਯਾਲ ਦੀਨ ਪ੍ਰਤਿਪਾਰੀ[1]।
[1]ਗ਼ਰੀਬਾਂ ਦੀ ਪਾਲਣਾ ਕਰਨ ਵਾਲੇ ਹੋ।
ਤ੍ਰਾਹਿ ਤ੍ਰਾਹਿ[1] ਮੈਂ ਸਰਣਿ ਤੁਮਾਰੀ।
[1]ਰੱਖਿਆ ਕਰੋ, ਰੱਖਿਆ ਕਰੋ।
ਕਰੋ ਸਿੱਖ ਨਿਜ ਸਿੱਖ ਕੋ ਪਿਖਿ ਸੁਤ[1]।
[1]ਆਪਣੇ ਸਿੱਖ ਦਾ ਪੁੱਤਰ ਵੇਖ ਕੇ।
ਮੈਹੁਂ ਮੁਕਤਿ ਜਿਮ ਲੈਹੁਂ ਕੁਲੈ ਯੁਤ[1] ॥੭੭॥
[1]ਜਿਵੇਂ ਮੈਂ ਕੁਲ ਸਣੇ ਮੁਕਤੀ ਲੈ ਸਕਾਂ।
ਸੁਨ ਕੈ ਅਰਜ਼ ਫਰਜ਼ ਨਿਜ ਲਖਿ ਗੁਰੁ।
ਪਗ ਪਾਹੁਲ ਉਪਦੇਸ਼ ਦਯੋ ਫੁਰ[1]।
[1]ਛੇਤੀ।
ਵਾਹਿਗੁਰੂ ਗੁਰੁ ਮੰਤ੍ਰ ਉਦਾਰੂ।
ਦਯੋ ਚਾਰ ਵੇਦਨ ਕੋ ਸਾਰੂ[1] ॥੭੮॥
[1]ਚਹੁੰ ਵੇਦਾਂ ਦਾ ਨਿਚੋੜ।

| | |
|---|---|
| ਭਗਤਿ ਅਵਿਰਲ ਗਜਾਨ[1] ਬਿਗਜਾਨਾ[2]। | [1]ਅਭੇਦ ਗਿਆਨ। [2]ਪ੍ਰਤੱਖ ਗਿਆਨ। |
| ਦੁਰਲਭ ਪਦ ਜੋ ਮੁਨੀਅਨ ਮਾਨਾ। | |
| ਗੁਰੁ ਸਮ ਦਾਤਾ ਅਵਰੁ ਨ ਬੀਓ[1]। | [1]ਦੂਜਾ। |
| ਸੋ ਖੁਸ਼ ਹ੍ਵੈ ਗੁਰੁ ਨ੍ਰਿਪ ਕੋ ਦੀਓ ॥ ੭੯ ॥ | |
| ਯਾਹੀ ਤੈ ਗੁਰੁ ਕੀ ਬਡਜਾਈ। | |
| ਹੈ ਪ੍ਰਮੇਸ਼੍ਵਰ ਤੇ ਅਧਿਕਾਈ। | |
| ਦੇਤ ਕਰਮ ਫਲ ਈਸ ਚੁਰਾਸੀ। | |
| ਕਟੈਂ ਚੁਰਾਸੀ ਗੁਰੁ ਜਮ ਫਾਸੀ ॥ ੮੦ ॥ | |
| ਨਿਗਮਾਗਮ[1] ਇਹੁ ਦੇਵਤ ਸਾਖੀ[2]। | [1]ਬੇਦ ਸ਼ਾਸਤ੍ਰ। [2]ਉਗਾਹੀ। |
| ਹਰਿ ਗਜਾਨ ਨਿਜ ਨੈਨਹਿਂ ਲਾਖੀ[1]। | [1]ਦੇਖੀ ਹੈ। |
| ਸਚਵ[1] ਸਜਾਨੇ ਨਰ ਨ੍ਰਿਪ ਕੇਰੇ। | [1]ਵਜ਼ੀਰ। |
| ਭਏ ਸਿੱਖ ਬਹੁ ਭਾਗ ਭਲੇਰੇ ॥ ੮੧ ॥ | |
| ਦੁਤੀ ਦਿਵਸ ਮਾਤਾ ਨ੍ਰਿਪ ਕੇਰੀ। | |
| ਗੁਰੁ ਪਗ ਦਰਸੇ ਆਇ ਸਵੇਰੀ। | |
| ਦੈ ਬਹੁ ਭੇਟ ਮਹਿਲ ਮੈਂ ਗਈ। | |
| ਸ੍ਰੀ ਗੁਜਰੀ ਜੀ ਕੇ ਪਗ ਪਈ ॥ ੮੨ ॥ | |
| ਉਭੈ ਸਮਾਣੀ ਪੁਨਾ ਜੁਹਾਰੀ[1]। | [1]ਫੇਰ ਗੁਰਾਂ ਦੇ ਦੋਹਾਂ ਮਹਿਲਾਂ ਨੂੰ ਨਮਸਕਾਰ ਕੀਤੀ। |
| ਲਈ ਅਸੀਸ ਸਰਬ ਸੁਖਕਾਰੀ। | |
| ਭੂਸ਼ਨ ਬਸਨ ਬਚਿੱਤ੍ਰ ਭਾਰੇ। | |
| ਅਰਪੇ ਤੋਫੇ ਬਡ ਬੈ ਵਾਰੇ[1] ॥ ੮੩ ॥ | [1]ਮੁੱਲ ਵਾਲੇ। |
| ਕਿਤਿਕ ਦਿਵਸ ਪੁਰਿ ਅਨੰਦ ਰਹਾਏ। | |
| ਸੈਰ ਸ਼ਿਕਾਰ ਕਰੇ ਮਨ ਭਾਏ। | |
| ਡੇਰਾ[1] ਅਯੋ ਕਾਬਲੋਂ ਜੋਈ। | [1]ਤੰਬੂ। |
| ਨ੍ਰਿਪ ਕੋ ਗੁਰੁ ਦਿਖਰਾਯੋ ਸੋਈ ॥ ੮੪ ॥ | |
| ਤੋਫੇ ਔਰ ਗੁਰੂ ਘਰ ਕੇਰੇ। | |
| ਪੇਖਿ ਰਹਜੋ ਨ੍ਰਿਪ ਤੱਜਬ ਵਧੇਰੇ। | |
| ਕਰਿ ਸਤਿ ਸੰਗਤਿ ਸਾਰੇ ਗੁਰੁ ਕੀ[1]। | [1]ਸ੍ਰੇਸ਼ਟ ਗੁਰਾਂ ਦੀ। |
| ਨਸੀ ਅਵਿਦਜਾ ਦੁਬਿਧਾ ਉਰ ਕੀ ॥ ੮੫ ॥ | |
| ਆਯੁਧ ਬਿੱਦਜਾ ਲੌ ਬਹੁ ਬਿੱਦਜਾ। | |
| ਸੀਖੀ ਗੁਰੁ ਤੇ ਨ੍ਰਿਪ ਪ੍ਰਸਿੱਧਜਾ[1]। | [1]ਪ੍ਰਗਟ। |
| ਨ੍ਰਿਪ ਗੁਰੁਰਾਣੀ[1], ਗੁਜਰੀ ਮਾਤਾ। | [1]ਵੱਡੇਰਾਜੇ ਦੀਰਾਣੀ ਤੇ। |
| ਕਬੀ ਮਹਿਲਿ ਮਿਲਿ ਕਰਹੀਂ ਬਾਤਾ ॥ ੮੬ ॥ | |
| ਪ੍ਰਮਾਰਥ[1] ਸ੍ਵਾਰਥ[2] ਪੁਰਖਾਰਥ[3]। | [1]ਮੁਕਤੀ ਦਾ ਮਾਰਗ। [2]ਆਪਣਾ ਪ੍ਰਯੋਜਨ। [3]ਉੱਦਮ। |
| ਕਹਿਂ ਗੁਰੁ ਨ੍ਰਿਪਹਿਂ ਕ੍ਰਿਸ਼ਨ ਸਮ ਪਾਰਥ[1]। | [1]ਜਿਵੇਂ ਕ੍ਰਿਸ਼ਨ ਨੇ ਅਰਜਨ ਨੂੰ ਕਿਹਾ ਸੀ। |
| ਰਾਜਨੀਤਿ ਕੀ ਨੀਤਿ ਅਨਿਕਧਾ[1]। | [1]ਅਨੇਕ ਤਰ੍ਹਾਂ ਦੀ। |
| ਰਾਜ ਜੋਗ ਦ੍ਰਿੜਾਹਿਂ ਜਨਕਧਾ[1] ॥ ੮੭ ॥ | [1]ਜਨਕ ਵਾਂਗ। |

ਰਤਨਰਾਇ ਕੋ ਰਤਨ ਬਨਾਯੋ।
ਨਿਰ-ਸੰਦੇਹ ਬਿਦੇਹ ਜਥਾਯੋ[1]। — [1]ਜਿਵੇਂ (ਉਹ ਜਨਕ) ਬਿਨਾ ਸੰਸੇ ਤੋਂ ਵਿਦੇਹ ਸੀ।
ਬਿੱਦਜਾ ਅਨਿਕ ਬੀਚ ਕਿਯ ਨਿਪੁਨਾ[1]। — [1]ਚਤੁਰ, ਮਾਹਰ।
ਜਗਤ ਦਿਢਾਯੋ ਦਿਢ[1] ਸਮ ਸੁਪਨਾ ॥੮੮॥ — [1]ਪੱਕੀ ਤਰ੍ਹਾਂ।
ਨਿਤ ਪ੍ਰਤਿ ਗੁਰੁ ਢਿਗ ਸੰਗਤਿ ਆਵੈ।
ਅਰਪ ਅਕੋਰ[1] ਅਨਿਕਧਾ ਜਾਵੈ। — [1]ਭੇਟਾ।
ਆਨੰਦਪੁਰਿ ਆਨੰਦ ਬੁਲੰਦੈ।
ਰਹੈ ਰੈਨ ਦਿਨ ਅਧਿਕ ਅਮੰਦੈ[1] ॥੮੯॥ — [1]ਉੱਜਲ।
ਫਿਰੈ ਬਜ਼ਾਰ ਵੀਚ ਪ੍ਰਸਾਦੀ[1]। — [1]ਪ੍ਰਸਾਦੀ (ਹਾਥੀ)।
ਛਕੈ ਸ੍ਵਇੱਛਤ ਯੁਤ ਅਹਿਲਾਦੀ।
ਜੋ ਨੁਕਸਾਨ ਜਾਂਹਿ ਕਾ ਹੋਈ।
ਬਨਕਨ ਕੌ[1] ਦਿਵਾਹਿਂ ਗੁਰੁ ਸੋਈ ॥੯੦॥ — [1]ਬਾਣੀਆਂ ਨੂੰ।
ਔਰ ਤਿਹਾਵਲ ਰਾਤਬ[1] ਖਾਵੈ। — [1]ਤਾਕਤਵਰ ਖ਼ੁਰਾਕ।
ਲੀਲ੍ਹਾ ਗੁਰੁ ਕੋ ਅਨਿਕ ਦਿਖਾਵੈ।
ਦੂਰ ਦੂਰ ਲੌਂ ਨ੍ਰਿਪਨ ਕੇਰੇ।
ਆਵਤ ਹੇਰਨ ਲੋਕ ਬਧੇਰੇ ॥੯੧॥
ਵਸਤੂ ਹੇਰਿ ਗੁਰੂ ਘਰ ਕੇਰੀ।
ਕਰੈਂ ਬਾਤ ਘਰ ਜਾਇ ਬਧੇਰੀ।
ਚਾਰ ਮਾਸ ਨ੍ਰਿਪਰਹਿ ਅਸਾਮ ਪਤਿ।
ਬਿਦਾ ਲੇਤ ਉਰ ਭਿਦਾ ਖਿਦਾ ਅਤਿ[1] ॥੯੨॥ — [1]ਬਹੁਤੇ ਦੁੱਖ ਨਾਲ ਹਿਰਦਾ ਵਿੰਨ੍ਹਿਆ ਗਿਆ।
ਗਦ ਗਦ ਗਿਰਾ[1] ਨੈਨ ਜਲ ਧਾਰੈਂ। — [1]ਕੰਠਰੁਕ ਗਿਆ।
ਵਹੀ ਸਹੀ, ਗੁਰੁ ਚਰਨ ਪਖਾਰੈਂ[1]। — [1]ਨੇਤ੍ਰਾਂ ਚੋਂ ਜਲ ਦੀਆਂ ਧਾਰਾਂ (ਸਹੀ) ਠੀਕ ਭਾਵ ਬਹੁਤੀਆਂ (ਵਹੀ) ਵਗੀਆਂ (ਜਿਨ੍ਹਾਂ ਨਾਲ) ਗੁਰਾਂ ਦੇ ਚਰਨ ਧੋ ਦਿੱਤੇ।
ਸਿਰੋਪਾਉ ਗੁਰੁ ਦਯੋ ਅਮੋਲਾ।
ਕਿਯ ਸਨਾਥ[1] ਦੈ ਗਜਾਨ ਅਡੋਲਾ ॥੯੩॥ — [1]ਸਫਲੇ।
ਮਨ ਗੁਰੁ ਢਿਗ ਤਨ ਘਰ ਦਿਸ ਜਾਹੀ।
ਜਯੋਂ ਚੀਤਾ ਪਟ ਧ੍ਵਜ ਪਰ ਛਾਂਹੀ[1]। — [1]ਜਿਵੇਂ ਚਿਤ੍ਰੇ ਹੋਏ ਬਸਤ੍ਰ ਦਾ ਫਰਰਾ (ਤਾਂ ਖੰਭੇ ਦੇ ਨਾਲ ਲਗਾ ਰਹਿੰਦਾ ਹੈ) ਪਰਛਾਵਾਂ (ਦੂਰ ਚਲਿਆ ਜਾਂਦਾ ਹੈ)। (ਅ) ਜਿਵੇਂ ਫਰਰੇ ਉੱਪਰ ਚਿੱਤ੍ਰੇ ਦੀ ਤਸਵੀਰ (ਹੁੰਦੀ ਹੈ)।
ਗੁਨ ਗਨ ਗੁਰੁ ਕੇ ਜਾਤ ਸਰਾਹਿਤ।
ਐਹੈਂ ਫੇਰ ਕਬੀ ਸਭਿ ਚਾਹਿਤ ॥੯੪॥
ਸਨੇ ਸਨੇ ਨਿਜ ਧਾਮ ਪਧਾਰੇ।
ਸਿਮਰਤ ਵਾਹਿਗੁਰੂ ਸੁਖਕਾਰੇ ॥੯੫॥

ਦੋਹਰਾ:

ਅਤਿ ਉਦਾਰ ਦਾਤਾਰ ਸੁਖ,
ਸਭਿ ਪ੍ਰਕਾਰ ਨਿਰਧਾਰ[1]। — [1]ਨਿਰਣਾ ਕੀਤਾ ਹੈ।
ਹਿੰਦੁਵਾਨ ਰਖਵਾਨ ਹਿਤ, ਪ੍ਰਭੁ ਧਾਰਯੋ ਅਵਤਾਰ

॥ ੯੬ ॥
ਦੇਸ ਦੇਸ ਤੈ ਸੁਭਟ ਗਨ, ਸੁਨਿ ਗੁਰੂ ਕਾ ਜਸ ਭੂਰ[1]। — [1]ਬਹੁਤਾ।
ਆਵਤ ਪਾਵਤ ਮਾਨ ਧਨ, ਮਨ ਭਾਵਤ ਸੁਖਰੂਰ[1] — [1]ਸੁੰਦਰ।
॥ ੯੭ ॥
ਚੌਪਈ:
ਸਿੱਖ ਅਸੰਖ[1] ਆਇ ਢਿਗ ਰੈਹੈਂ। — [1]ਅਣਗਿਣਤ।
ਪੁਰ ਆਨੰਦ ਮੈਂ ਆਨੰਦ ਲੈਹੈਂ।
ਜਿਨ ਮਨ ਤਨ ਧਨ ਅਰਪਯੋ ਗੁਰੁ ਕੋ।
ਸਿਦਕ ਭਰੋਸ ਹੋਸ਼ ਧਰ ਉਰ ਕੋ ॥ ੯੮ ॥
ਸੇਵਤ ਸਦਾ ਸਬਿਧਾ ਗੁਰੈਂ ਸੇ[1]। — [1]ਸਹਿਤ ਬਿਧੀ ਦੇ ਗੁਰਾਂ ਨੂੰ।
ਸੁਰਤਰੁ ਸੁਰਪਤਿ ਗੁਰੈਂ ਸੁਰੈਂ ਸੇ[1]। — [1](ਜੋ) ਕਲਪ ਬ੍ਰਿੱਛ, ਇੰਦ੍ਰ ਤੇ ਦੇਵਤਿਆਂ ਤੋਂ (ਗੁਰੈਂ) ਵੱਡੇ ਹਨ।
ਸ਼ਸਤ੍ਰ ਸ਼ਾਸਤ੍ਰ ਬਹੁ ਅਭ੍ਯਾਸੈਂ।
ਕਰਹੀਂ ਤਥਾ ਜਥਾ ਗੁਰੁ ਆਸ਼ੈਂ ॥ ੯੯ ॥
ਸ਼ਹਿਨ-ਸ਼ਾਹਿ ਸਮ ਸੋਹਿ ਸਮਾਜਾ।
ਗੁਰੁ ਦਰ ਪਰਰਹਿ ਭੀਰ ਦਰਾਜਾ।
ਕਬੀ ਕਬੀ ਗੁਰੁ ਚਢੈਂ ਸ਼ਿਕਾਰੈਂ।
ਬਾਘ[1] ਰੀਝ[2] ਝਿੰਗਾਰ[3] ਸੰਘਾਰੈਂ ॥ ੧੦੦ ॥ — [1]ਸ਼ੇਰ। [2]ਰਿੱਛ। (ਅ) ਰੋਝ। [3]ਝੰਖਾਰ-ਬਾਰਾਂ ਸਿੰਗਾ।
ਇਕ ਦਿਨ ਸੁਭਟਨ ਸਿਮਟ[1] ਅਰਜ਼ ਕੀ। — [1]ਸੂਰਮਿਆਂ ਸੰਕੋਚ ਕੇ।
ਲਰਜ਼ ਗਰਜ਼ ਯੁਤ ਥੀ ਜੁ ਫਰਜ਼ ਕੀ[1]। — [1]ਕੰਬ ਕੇ ਇੱਛਾ ਸਹਿਤ ਜੋ ਫ਼ਰਜ਼ (ਅਦਾ ਕਰਨ) ਦੀ ਸੀ।
ਬਨੀ ਅਨੀ ਜਿਮ ਘਨੀ ਸਜੀਲੀ[1]। — [1]ਜਿਵੇਂ ਬਹੁਤੀ ਸਜਾਵਟ ਵਾਲੀ ਫ਼ੌਜ ਬਣੀ ਹੋਈ ਹੈ।
ਚਟਕੀਲੀ ਰੰਗੀਲ ਸਮੀਲੀ[1] ॥ ੧੦੧ ॥ — [1]ਚਮਕ ਦਮਕ ਵਾਲੀ, ਰੰਗ-ਬਰੰਗੀ ਤੇ ਮਿਲਵੀਂ।
ਦੁੰਦਭਿ ਬਨੈ ਦੀਹ[1] ਤਯੋਂ ਬਜ ਹੈ। — [1]ਵੱਡਾ ਧੌਂਸਾ ਬਣੇ।
ਬਿਨ ਦੁੰਦਭਿ ਨਹਿਂ ਸੈਨਾ ਸਜ ਹੈ।
ਸੁਨਿ ਮਨਿ ਮਾਨਿ ਪਾਤਿਸ਼ਾਹਿ ਸਾਚੇ।
ਨੰਦ ਚੰਦ ਪ੍ਰਤਿ ਬੈਨ ਉਬਾਚੇ[1] ॥ ੧੦੨ ॥ — [1]ਕਹੇ।
ਬਨੈ ਦਮਾਮਾ[1] ਦੀਹ ਅਬੈ ਹੈ। — [1]ਧੌਂਸਾ।
ਜਾਂਹਿ ਧੁੰਕਾਰ[1] ਦੂਰ ਲੌ ਜੈ ਹੈ। — [1]ਆਵਾਜ਼।
ਕਾਰੀਗਰ ਬਡ ਤੁਰਤ ਬੁਲਾਏ।
ਦੈ ਜਰ[1] ਘਰਨ ਕਰਨ ਬਹੁ ਲਾਏ ॥ ੧੦੩ ॥ — [1]ਧਨ ਦੇ ਕੇ।
ਸੋ ਪਿਖਿ ਮੰਦ ਮਸੰਦ ਡਰਾਏ।
ਨਹਿਂ ਜਯੋਂ ਬਨੈ ਭਨੈਂ ਤਿਸ ਭਾਏ।
ਬਾਨੀ ਤਿਨ ਕੀ ਗੁਰੂ ਨ ਮਾਨੀ।
ਗਏ ਮਾਤ ਢਿਗ ਮਿਲ ਅਗਜਾਨੀ ॥ ੧੦੪ ॥
ਬੰਦਨ ਕਰਿ ਇਮ ਅਰਜ਼ ਬਖਾਨੀ।
ਅਹੋ ਮਾਤ ਸਾਹਿਬ ਤੂੰ ਸਜਾਨੀ।
ਉਮਰ ਨਵੀਨ ਚੀਨ[1] ਗੁਰੁ ਵਰੁ ਹੈਂ। — [1]ਜਾਣੋ।

| | |
|---|---|
| ਮਨ ਭਾਵਤ ਯਾਵਤ[1] ਕੰਮ ਕਰਿ ਹੈਂ ॥ ੧੦੫ ॥ | [1]ਜਿਤਨੇ। |
| ਅਨੀ ਬਟੋਰ[1] ਘਨੀ ਢਿਗ ਰਾਖੈਂ। | [1]ਬਹੁਤੀ ਫ਼ੌਜ ਇਕੱਠੀ ਕਰਕੇ। |
| ਚਾਹਿ ਸਿਪਾਹਿ ਬਿੱਤ ਨਿੱਤ ਲਾਖੈਂ[1]। | [1]ਫ਼ੌਜ ਨਿੱਤ ਲੱਖਾਂ ਰੁਪਏ ਚਾਹੁੰਦੀ ਹੈ। |
| ਮੇਖਜ਼ੀਨ[1] ਕੋ ਕੀਨ ਖਰਚ ਬਡ। | [1]ਬਰੂਦ ਗੋਲੀ ਆਦਿ ਦਾ ਗੋਦਾਮ। |
| ਦੇਗ[1] ਦਿਨੋ ਦਿਨ ਬੇਗ ਰਹੀ ਬਢ ॥ ੧੦੬ ॥ | [1]ਲੰਗਰ। |
| ਖਰਚ ਵਰਚ ਇਮ ਤੋ ਨ੍ਰਿਪ ਕੈਹੈਂ[1]। | [1]ਰਾਜੇ ਕਰਦੇ ਹਨ। |
| ਕੋਸ਼[1] ਵਿਸ਼ੇਸ਼ ਦੇਸ ਜਿਨਿ ਪੈ ਹੈ। | [1]ਖ਼ਜ਼ਾਨਾ। |
| ਗਾਦੀ ਏਹੁ ਫਕੀਰਨ ਕੇਰੀ। | |
| ਫੌਜੈਂ ਸੌਜੈਂ ਨਾਹਿ ਬਧੇਰੀ[1] ॥ ੧੦੭ ॥ | [1]ਫ਼ੌਜਾਂ ਤੇ ਸਮੱਗ੍ਰੀ ਬਹੁਤੀ ਨਹੀਂ (ਚਾਹੀਦੀ)। |
| ਇਨਿ ਬਾਤੋਂ ਮੈਂ ਬਢਤ ਬਖੇਰੇ। | |
| ਹਰਿ ਗੁਬਿੰਦ ਸਾਹਿਬ ਜਿਮ ਹੇਰੇ। | |
| ਤਜਨੇ ਪਰੇ ਦੇਸ ਪੁਰਿ ਘਰਿ ਹੈਂ। | |
| ਲਗੇ ਰਹੇ ਪੀਛੇ ਤਿਨਿ ਅਰਿ[1] ਹੈਂ ॥ ੧੦੮ ॥ | [1]ਵੈਰੀ। |
| ਸੁਭਟ ਹਜਾਰੋਂ ਦੁਹਿ ਦਿਸ ਮਰੇ। | |
| ਆਖਰ ਆਇ ਪਹਾਰਨ ਬਰੇ। | |
| ਨਿਜ ਨੁਕਸਾਨ ਉਠਾਯੋ ਭਾਰੇ। | |
| ਭਯੋ ਨ ਤੁਰਕਨਿ ਕਛੂ ਵਿਗਾਰੇ ॥ ੧੦੯ ॥ | |
| ਇਨਿ ਭੀ ਰੀਤਿ ਪਿਤਾਮੇ ਕੇਰੀ[1]। | [1]ਦਾਦੇ ਦੀ। |
| ਗਹੀ ਸਹੀ ਹ੍ਵੈ ਅੰਤ ਉਖੇਰੀ[1]। | [1]ਠੀਕ ਪਕੜ ਲਈ ਹੈ ਅੰਤ ਨੂੰ ਔਖਿਆਈ ਹੋਵੇਗੀ। |
| ਜਯੋਂ ਤਯੋਂ ਬਰਜੋ ਸਾਹਿਬ ਜ਼ਾਦੈਂ। | |
| ਕਰੈ ਨ ਤਯੋਂ ਜਯੋਂ ਬਢੈ ਫਸਾਦੈਂ ॥ ੧੧੦ ॥ | |
| ਠਾਨ ਬਾਲ ਹਠ ਠਟਤ[1] ਨਗਾਰਾ। | [1]ਬਣਾਉਂਦੇ ਹਨ। |
| ਬਜਵੈ ਹੈਂ ਜੈ ਹੈਂ ਜੁ ਸ਼ਿਕਾਰਾ। | |
| ਸੁਨੈ ਭੀਮ ਸਸਿ ਜਬਿ ਕਹਲੂਰੀ। | |
| ਕਰੈ ਬਿਵਾਦ ਧਰੈ ਰਿਸ ਭੂਰੀ[1] ॥ ੧੧੧ ॥ | [1]ਬਹੁਤਾ ਗ਼ੁੱਸਾ। |
| ਕੌਨ ਭੂਪ ਨਿਜ ਰਾਜ ਮਝਾਰਾ। | |
| ਬਜਨ ਦੇਤ ਹੈ ਦੂਤੀ ਨਗਾਰਾ। | |
| ਮਤ ਕਿਤ ਰਾਰ ਬਢਤ ਬਢ ਜਾਵੈ। | |
| ਬਸਨੋ ਮੁਸ਼ਕਲ ਇਹਾਂ ਬਨਾਵੈ ॥ ੧੧੨ ॥ | |
| ਐਸੇ ਜ਼ਿਕਰ[1] ਫਿਕਰ ਕੇ ਸੁਨਿ ਕੈ। | [1]ਕਥਨ। |
| ਮਾਤ ਬਾਤ ਮਨਿ ਨਿਕਰ ਸੁ ਗੁਨ ਕੈ[1]। | [1]ਸਮੂੰਹ ਗੱਲਾਂ ਵਿਚਾਰ ਕੇ। |
| ਸਸਿ ਕ੍ਰਿਪਾਲ ਨਿਜ ਪਾਸ ਬੁਲਾਯੋ। | |
| ਕਹਯੋ ਕਾਹਿ ਦੁੰਦਭਿ ਘਰਵਾਯੋ ॥ ੧੧੩ ॥ | |
| ਸਾਹਿਬਜ਼ਾਦੇ ਕੋ ਇਮ ਰਾਖੋਂ। | |
| ਜਿਮ ਨ ਜੰਗ ਰਸ ਤੁਮ ਭੀ ਚਾਖੋ। | |
| ਪੁਨ ਕ੍ਰਿਪਾਲ ਨਿਜ ਸੁਸਹਿ[1] ਸੁਨਾਈ। | [1]ਭੈਣ ਨੂੰ। |

ਹਟੈਂ ਨ ਸੋ ਜੋ ਠਟੈਂ[1] ਗੁਸਾਂਈ ॥੧੧੪॥
[1]ਧਾਰ ਲੈਂਦੇ ਹਨ।
ਤੀਨ ਕਾਲ ਕੀ ਗਤਿ ਗੁਰੁ ਜਾਨੈ।
ਸਬ ਕੋ ਸੀਖ ਨੀਕ[1] ਸੁ ਬਖਾਨੈਂ।
[1]ਚੰਗੀ ਸਿਖਿਆ।
ਤੁਮ ਤੈ ਫਿਰੈਂ ਤੁ ਲੇਹੁ ਫਿਰਾਈ[1]।
[1]ਮੋੜ ਲਉ।
ਔਰ ਕਿਸੀ ਮੈਂ ਸ਼ਕਤਿ ਨ ਕਾਈ ॥੧੧੫॥
ਡਰ ਧਰਿ ਥਰ ਥਰ ਕਾਂਪਤ ਰਹਿਹੀਂ।
ਮਤ ਕਿਤ ਰਿਸ ਕਿਸ ਹਿਤ ਕਿਤ ਕਹਿਹੀਂ।
ਜੋ ਵਹਿ ਰਟਤ[1] ਝਟਤ ਸੋ ਹੋ ਹੈ।
[1]ਕਹਿੰਦੇ ਹਨ।
ਫੇਰਨ ਹਾਰ ਫੇਰ ਤਿਸ ਕੋ ਹੈ ॥੧੧੬॥

ਸੋਰਠਾ:

ਸੁਨਿ ਭ੍ਰਾਤ੍ਰ ਤੈ ਬੈਨ,
ਸਜੀ ਮੌਨ[1] ਸ੍ਰੀ ਗੂਜਰੀ।
[1]ਚੁੱਪ ਧਾਰ ਲਈ।
ਪੁਨ ਜਬਿ ਗੁਰੁ ਨਿਜ ਐਨ[1],
[1]ਘਰ।
ਆਏ ਬੰਦਨ ਮਾਤ ਕੈ ॥੧੧੭॥

ਚੌਪਈ:

ਪਿਖਿ ਸਪੂਤ ਕੋ ਅਤਿ ਹਰਖਾਈ।
ਦੈ ਆਸਿਖ[1] ਸਿਖ[2] ਦੈਨ ਨਰਾਈ।
[1]ਅਸ਼ੀਰਵਾਦ। [2]ਸਿਖਿਆ।
ਇਕ ਪੁੱਤ੍ਰਾ ਉਰਿ ਪ੍ਰੀਤਿ ਮਹਾਨਾ।
ਬੋਲੀ ਅਹੋ ਪੁੱਤ੍ਰ ਪ੍ਰਿਅ ਪ੍ਰਾਨਾ! ॥੧੧੮॥
ਤੁਮ ਜਗ ਗੁਰੁ, ਬਪੁ[1] ਆਦਿ ਗੁਰੂ ਕੋ।
[1]ਸਰੂਪ।
ਕਰੋ ਨ ਐਸਾ ਕਾਮ ਸ਼ੁਰੂ ਕੋ।
ਜਾਂ ਤੈ ਜਨ ਨਹਿ[1] ਦੁਖ ਕੋ ਮਾਨੈ।
[1]ਬਹੁਤੇ ਲੋਕ।
ਉਠੈ ਰਾਰਿ ਦੁਖਦਾਰਿ[1] ਮਹਾਨੈਂ ॥੧੧੯॥
[1]ਦੁਖਦਾਈ ਝਗੜਾ।
ਫੌਜ ਸੌਜ ਜਸ ਮੌਜ ਰਖੋ ਤਸ[1]।
[1]ਜਿਵੇਂ ਤੁਹਾਡੀ (ਮੌਜ) ਇੱਛਾ ਹੈ ਫੌਜ ਤੇ (ਜੰਗੀ) ਸਾਮਾਨ ਤਿਵੇਂ ਰੱਖੋ।
ਕਰੋ ਤੈਸ ਜਗ ਜੈਸ ਬਧੈ ਜਸ।
ਨੌਬਤ ਨਿਜ ਦਰ ਪਰ ਬਜਵਾਵੋ।
ਧੌਂਸਾ ਮਾਰ ਸ਼ਿਕਾਰ ਨਾ ਜਾਵੋ ॥੧੨੦॥
ਸੁਨੈ ਭੀਮ-ਸਸਿ ਸਹਿ ਨ ਸਕੈ ਹੈ।
ਨਾਹਕ ਚਾਹਕ ਜੰਗ ਬਨੈ ਹੈ[1]।
[1]ਐਵੇਂ (ਬਿਨਾ ਪ੍ਰਯੋਜਨ) ਹੀ ਜੰਗ ਦਾ ਚਾਹਕ ਬਣ ਜਾਵੇਗਾ।
ਗੁਰੂ ਪਿਤਾਮਾ ਤੁਮਰੇ ਜੈਸੇ।
ਜੰਗ ਠਾਂਨ ਫਿਰ ਸੁਖੀ ਨ ਬੈਸੇ ॥੧੨੧॥
ਜੋ ਦੇਸਨ ਕੇ ਏਸ[1] ਬਿਸਾਲੇ।
[1]ਰਾਜੇ।
ਤਿਨ ਸੋਂ ਪੇਸ਼ ਬਿਸ਼ੇਸ਼ ਨ ਚਾਲੇ।
ਸੁਨਿ ਜਨਨੀ ਪ੍ਰਤਿ[1] ਪੁਨ ਗੁਰੁ ਰਰਾ[2]।
[1]ਮਾਤਾ ਜੀ ਨੂੰ। [2]ਕਿਹਾ।
ਹਮੈ ਨ ਭੈ ਕਿਛੁ ਕਿਸ ਤੇ ਜਰਾ ॥੧੨੨॥
ਰੱਖਕ ਏਕ ਅਕਾਲ ਹਮਾਰੇ।

ਆਨ ਆਨ ਕੀ ਕਾਂਨ ਨ ਧਾਰੇਂ[1]। — [1]ਹੋਰਨਾਂ ਦੀ (ਆਨ) ਅਧੀਨਗੀ ਤੇ (ਕਾਂਨ) ਕਨੌਂਡ ਨਹੀਂਰਖਦੇ।
ਜਜੋਂ ਅਕਾਲ ਪ੍ਰੇਰਤ ਤਜੋਂ ਕਰਿ ਹੌਂ।
ਦੁਤੀ ਭਾਂਤਿ ਨਹਿਂ ਬਾਤ ਨਿਹਰ ਹੌਂ ॥੧੨੩॥
ਦੁੰਦਭਿ ਬਜੈ ਖਿਝੈ ਜੇ ਰਾਜਾ।
ਤੌਂ ਤਿਹ ਹੋਇ ਅਕਾਜ ਦਰਾਜਾ[1]। — [1]ਤਾਂ ਤਿਸ ਦਾ ਬਹੁਤਾ ਖੋਟਾ ਕੰਮ ਹੋਵੇਗਾ।
ਹਮ ਨਹਿ ਕੋਸ਼ ਦੇਸ ਤਿਸ ਚੈਹੈਂ।
ਕਾਂਨਨ ਮੈਂ ਅਖੇਰ ਚਰ੍ਹ ਕੈਹੈਂ[1] ॥੧੨੪॥ — [1]ਜੰਗਲ ਵਿੱਚ ਚੜ੍ਹਕੇ ਸ਼ਿਕਾਰ ਕਰਾਂਗੇ।
ਬੈਰ ਅਕਾਰਨ ਜੇ ਨ੍ਰਿਪ ਕਰਿ ਹੈ।
ਤੌਂ ਹਮ ਤੀਯਾ ਨਹੀ ਜੌਂ ਡਰ ਹੈਂ।
ਹਮ ਰਹਿਂ ਤਿਮ, ਜਿਮ ਵਹਿ ਰਹਿ ਹਮ ਸੋਂ।
ਬਿਖਮ ਬਿਖਮ ਸੋਂ, ਸਮ ਹ੍ਵੈਂ ਸਮ ਸੋਂ[1] ॥੧੨੫॥ — [1]ਕਰੜੇ ਨਾਲ ਕਰੜੇ ਤੇ ਨਰਮ ਨਾਲ ਨਰਮ (ਵਰਤਾਂਗੇ)।
ਭੀਮ ਚੰਦ ਹਊਆ ਜੁ ਦਿਖੈ ਹੈਂ।
ਮੈਂ ਵਹਿ ਬਾਲਕ ਨਹਿਂ ਜੁ ਡਰੇ ਹੈਂ।
ਅਸ ਹਊਅਨ ਕੋ ਮੈਂ ਪਰਹਰਹੌਂ।
ਮਿਲੈ ਤ ਮੇਲੌਂ ਲਰੈ ਤੁ ਲਰਿਹੌਂ ॥੧੨੬॥
ਐਨਾ ਐਨ ਸੁੱਧ[1] ਗੁਰੁ ਘਰ ਹੈ। — [1](ਐਨ) ਠੀਕ ਸਾਫ (ਐਨਾ) ਸ਼ੀਸ਼ਾ ਹੈ।
ਜਥਾ ਪਿਖੈ ਕੋ ਤਥਾ ਦਿਖਰ ਹੈ।
ਇਮ ਕਹਿ ਕਰਿ ਮਾਤਾ ਕੌ ਬੰਦਨ।
ਬਾਹਿਰ ਆਏ ਅਸੁਰ ਨਿਕੰਦਨ[1] ॥੧੨੭॥ — [1]ਦੈਂਤਾਂ ਨੂੰ ਕੱਟਣ ਵਾਲੇ।
ਚਪਲ[1] ਚਾਲ ਚਲਿ ਚਿੱਤ ਚੁਰੈ ਹੈਂ। — [1]ਚੰਚਲ।
ਨੂਰ ਸੂਰ ਸਮ ਭੂਰ ਦਿਪੈ ਹੈਂ[1]। — [1]ਸੂਰਜ ਵਾਂਗ ਬਹੁਤਾ ਨੂਰ ਚਮਕਦਾ ਹੈ।
ਕਲਗੀ ਕਲਿਤ ਲਲਿਤ ਭਲ ਝੂਲੈ[1]। — [1]ਕਲਗੀ ਸਜਾਈ ਹੋਈ ਸੁੰਦਰ ਚੰਗੀ ਤਰ੍ਹਾਂ ਝੂਲ ਰਹੀ ਹੈ।
ਰੂਪ ਨਿਹਾਰ ਰਮਾ[1] ਰਤਿ[2] ਭੂਲੈ ॥੧੨੮॥ — [1]ਲੱਛਮੀ। [2]ਕਾਮ ਦੀ ਇਸਤ੍ਰੀ।
ਸੁਭਟ ਸਿੱਖ ਜਹਿਂ ਥੇ ਥਿਰ ਅਤਿਸੇ।
ਬੈਠੇ ਆਇ ਤਹਾਂ ਸੁਰਪਤਿ ਸੇ[1]। — [1]ਇੰਦ੍ਰ ਵਰਗੇ।
ਮਾਤੁਲ ਪ੍ਰਤਿ ਪ੍ਰਭ ਕਹਜੋ ਸੁਨਾਈ।
ਦੁੰਦਭਿ ਤਜਾਰ ਭਯੋ ਕੇ ਨਾਹੀ ॥੧੨੯॥
ਖਰੀ ਸੁਰਾ ਮਧ[1] ਮੇਲਿ ਮਸਾਲੇ। — [1]ਚੰਗੀ ਸ਼ਰਾਬ ਵਿੱਚ।
ਕਰੋ ਰਚਾਵਨ ਬਜੈ ਬਿਸਾਲੇ।
ਹਾਥ ਜੋਰਿ ਕ੍ਰਿਪਾਲ ਬਖਾਨੋ।
ਭੂਤ ਭਵਿੱਖ ਆਪ ਸਬਿ ਜਾਨੋ ॥੧੩੦॥
ਪੈ ਇਕ ਅਰਜ਼ ਫਰਜ਼ ਲਖਿ ਕਰਿਹੌਂ।
ਮਰਜ਼ ਕਰਜ਼ ਜਿਮ ਗਰਜ਼ ਪ੍ਰਹਰਹੌਂ[1]। — [1]ਕਰਜ਼ੇ (ਤੇ) ਬੀਮਾਰੀ ਵਾਂਗ ਆਪਣੀ ਇੱਛਾ ਦੂਰ ਕਰਨੀ ਚਾਹੁੰਦਾ ਹਾਂ।
ਨੀਤਿ ਨਿਪੁਨ[1] ਜੇ ਧਰਮ ਸਿਆਨੇ। — [1]ਨੀਤੀ 'ਚ ਚਤੁਰ।
ਤੇ ਜਨ ਯਾ ਬਿਧਿ ਨੀਤਿ ਬਖਾਨੇ ॥੧੩੧॥
ਏਕ ਦੇਸ ਜੁਗ ਨ੍ਰਿਪ[1] ਜੁਰੈ ਹੈਂ। — [1]ਦੋਰਾਜੇ।

ਸਹੀ ਸੱਤ੍ਰੁਤਾ ਵਹੀ ਗਹੈ ਹੈਂ[1]। — [1]ਪੱਕੀ ਦੁਸ਼ਮਣੀ ਉਹੀ ਪਕੜਨਗੇ ਭਾਵ ਕਰਨਗੇ।
ਤਿਸ ਤੈ ਪਰੈ ਦੁਤੀ ਨ੍ਰਿਪ ਜੋ ਹੈ।
ਰਹੈ ਮਿਤ੍ਰ ਬਨਜੋ ਸਦ[1] ਸੋ ਹੈ ॥ ੧੩੨ ॥ — [1]ਹਮੇਸ਼ਾਂ।
ਤਾਂ ਤੇ ਪਰੈ ਤ੍ਰਿਤੀ ਭੁਪਾਲਾ।
ਉਦਾਸੀਨ ਰਹਿ ਕਹਿੰ ਬੁਧਿ-ਸ਼ਾਲਾ[1]। — [1]ਬਹੁਤ ਬੁਧੀਵਾਨ।
ਮਿਤ੍ਰ ਸੱਤ੍ਰ ਕਾ ਸੱਤ੍ਰ ਭਵੈ ਹੈ[1]। — [1]ਵੈਰੀ ਦਾ ਮਿੱਤ੍ਰ ਵੀ ਵੈਰੀ ਹੋ ਜਾਵੇਗਾ।
ਸੱਤ੍ਰ ਸੱਤ੍ਰ ਕਾ ਮੀਤ ਥਵੈ ਹੈ[1] ॥ ੧੩੩ ॥ — [1]ਵੈਰੀ ਦਾ ਵੈਰੀ ਮਿੱਤ੍ਰ ਹੋ ਜਾਵੇਗਾ।
ਤੁਵ ਸਮੀਪ ਨ੍ਰਿਪ ਬਡ ਕਹਿਲੂਰੀ।
ਸੁਨਿ ਧੁਨਿ ਦੁੰਦਭਿ ਰਿਸ ਹੈ ਭੂਰੀ।
ਸਹਿ ਨਹਿੰ ਸਕੈ ਪ੍ਰਤਾਪ ਤੁਮਾਰੋ।
ਪਰੈਂ ਜੰਗ ਭਟ ਮਰੈਂ ਹਜਾਰੋਂ ॥ ੧੩੪ ॥
ਤਾਂ ਕੇ ਮਿੱਤ੍ਰ, ਸੱਤ੍ਰ ਸਭਿ ਬਨ ਹੈਂ।
ਜੰਗ ਚੰਗ ਨਹਿੰ ਬੁਧਿ ਜਨ ਗਨ ਹੈਂ।
ਜੌਨ ਵਸਤੁ ਤੈ ਉਠੈ ਉਪਾਧੀ।
ਚਹੀਏ ਨਹੀਏ ਵਹੀਏ ਸਾਧੀ[1] ॥ ੧੩੫ ॥ — [1]ਉਹ ਕਰਨੀ ਨਹੀਂ ਚਾਹੀਦੀ।
ਸਿੱਖ ਮਸੰਦ ਬੁਲੰਦ ਸਿਆਨੇ।
ਸ੍ਰੀ ਗੁਜਰੀ ਪ੍ਰਤਿ ਇਹੀ ਬਖਾਨੇ।
ਉਨਿ ਭੀ ਤੁਮ ਪੈ ਹੋਵਗ ਭਾਖਾ।
ਭਵ ਹੈ ਸੋ, ਜੋ ਤੁਮ ਰਚਿ ਰਾਖਾ ॥ ੧੩੬ ॥
ਇਮ ਸੁਨਿ ਢਿਗ ਤੈ ਸੰਗੋ[1] ਬੋਲਾ। — [1]ਬੀਬੀ ਵੀਰੋ ਦਾ ਪੁੱਤਰ।
ਗੁਰੁ ਪ੍ਰਤਾਪ ਸਿੰਧੁ ਲਗੈ ਅਡੋਲਾ[1]। — [1]ਗੁਰਾਂ ਦਾ ਪ੍ਰਤਾਪ ਸਮੁੰਦਰ ਵਾਂਗ ਅਡੋਲ ਲਗਦਾ ਹੈ।
ਅਚਲੇ ਮਨ ਤੇ ਕਹਾਂ ਡਰੈ[1] ਹੈਂ। — [1]ਅਚੱਲ ਮਨ ਵਾਲੇ ਸਤਿਗੁਰੂ ਕਿਵੇਂ ਡਰ ਸਕਦੇ ਹਨ।
ਸਬਿ ਬਿਧਿ ਸੱਮ੍ਰਥ ਗੁਰੁ ਘਰ ਮੈਂ ਹੈਂ ॥ ੧੩੭ ॥
ਇਮ ਸੁਨਿ ਪੁਨਾ ਮਸੰਦ ਉਚਾਰੀ।
ਬਾਤ ਸਭਾ ਮੈਂ ਕਹੋ ਵਿਚਾਰੀ।
ਅਪਨੋ ਬਲ ਰਿਪੁ ਕੋ ਬਲ ਹਾੜੋ[1]। — [1]ਤੋਲੋ।
ਜੇ ਸਮ ਹ੍ਵੈ ਬਧ ਬਿਸ਼ੱਕ ਬਿਗਾੜੋ[1] ॥ ੧੩੮ ॥ — [1]ਜੇ ਬਰਾਬਰ ਹੋਵੇ ਜਾਂ (ਆਪਣਾ ਬਾਲ) ਵੱਧ ਹੋਵੇ ਤਾਂ ਬੇਸ਼ਕ ਵਿਗਾੜ ਲਵੋ।
ਕੋਹੀ ਨ੍ਰਿਪ[1] ਤੁਰਕ, 'ਤਿਸ ਕੇਰੇ। — [1]ਪਹਾੜੀ ਰਾਜੇ।
ਹ੍ਵੈ ਹੈਂ ਮੱਦਦਗਾਰ ਵਧੇਰੇ'।
ਸੰਗੋ ਤਮਕ ਭਮਕ ਪੁਨ ਭਾਨਾ[1]। — [1]ਸੰਗੋ ਨੇ ਗੁੱਸੇ 'ਚ ਭਬਕ ਮਾਰ ਕੇ ਕਿਹਾ।
ਗੁਰੂ ਪਿਤਾਮੇ ਹਮਰੇ ਨਾਨਾ ॥ ੧੩੯ ॥
ਠਟੇ ਤੁਰਕੇਸਨ ਸੋਂ ਰਣ ਭਾਰੇ।
ਕਟਿ ਭਟ ਲਾਖੋਂ ਸੁਟੇ ਕਿਨਾਰੇ।
ਤਿਨ ਹੀ ਕੇ ਪੌਤ੍ਰ ਇਹੁ ਭਾਰੀ।
ਸਕਲ ਕਲਾ ਸਮਰਥ ਬਲਕਾਰੀ ॥ ੧੪੦ ॥
ਪਗੇ ਬੀਰਰਸ ਬੀਰ ਉਬਾਚੇ[1]। — [1]ਸੂਰਮੇ ਨੇ ਬੀਰਰਸ ਵਿਚਰੰਗੇ ਹੋਏ (ਬਚਨ) ਕਹੇ।

ਸੁਨਿ ਪ੍ਰਸੰਨ ਹੋਏ ਗੁਰੁ ਸਾਚੇ।
ਮਾਤੁਲ ਪ੍ਰਤਿ ਗੁਰੁ ਪੁਨਾ ਉਚਾਰਾ।
ਤਯਾਰ ਕਰਾਵਹੁ ਜਲਦਿ ਨਗਾਰਾ ॥੧੪੧॥
ਹਮਰੀ ਦੁੰਦਭਿ ਬਿਨਾ ਚਢਾਈ।
ਦੇਤ ਨ ਛਬਿ[1] ਅਬਿ ਇਹੈ ਸੁਹਾਈ। [1]ਸੋਭਾ।
ਪਰਲੈ ਸੈਲ[1] ਸੈਲ[2] ਚਲਿ ਕਰਿ ਹੈਂ। [1]ਪਹਾੜ। [2]ਸੈਰ।
ਕਾਂਨਨ ਪੰਚਾਨਨ ਬਹੁ ਹਰ ਹੈਂ[1] ॥੧੪੨॥ [1]ਜੰਗਲ 'ਚ ਸ਼ੇਰ ਬਹੁਤ ਮਾਰਾਂਗੇ।
ਕਹਿਲੂਰੀ ਨ੍ਰਿਪ ਜੋ ਅਹੰਕਾਰੀ।
ਪ੍ਰਥਮ ਬਜਾਵੈਂ ਚਲਿ ਤਿਸ ਦ੍ਵਾਰੀ।
ਜੇ ਰਿਸ ਧਰਿ ਲਰਬੇ ਕੋ ਐਹੈ।
ਤੌ ਹਮ ਧਾਰਾ ਖੜਗ ਦਿਖੈ ਹੈਂ ॥੧੪੩॥
ਇਹੁ ਸੁਨਿ ਮੂਜੀ[1] ਮਨ ਮੁਰਝਾਏ। [1]ਕਾਇਰਾਂ ਦੇ।
ਬੀਰ ਬੀਰਰਸ ਯੁਤ ਹੁਲਸਾਏ।
ਦੁੰਦਭਿ ਤਯਾਰ ਹੋਇ ਤਬਿ ਆਯੋ।
ਗੁਰੂ ਤਿਹਾਵਲ ਬਹੁ ਕਰਵਾਯੋ ॥੧੪੪॥
ਸ੍ਰੀ ਨਾਨਕ ਗੁਰੁ ਆਦਿ ਮਨੈ ਕੈ।
ਖੁਸ਼ੀ ਭਏ ਦੰਦਭਿ ਵਜਵੈ ਕੈ।
ਕਾਰੀਗਰਨਿ ਇਨਾਮ ਦਏ ਬਹੁ।
ਅਤਿ ਉਤਸ਼ਵ ਕੀਨੋ ਤਿਸ ਦਿਨ ਮਹੁਂ ॥੧੪੫॥
ਲੰਗਰ ਤਯਾਰ ਭਯੋ ਪੁਨ ਤਬੈ।
ਛਕਿ ਸੁਖ-ਆਸਨ ਹੋਏ ਸਬੈ।
ਗੁਰੁ ਨਿਜ ਮਹਿਲਨ ਵਿਖੇ ਸਧਾਏ।
ਗ੍ਯਾਨ ਹਰੀ ਸਦ ਬਲਿ ਬਲਿ ਜਾਏ ॥੧੪੬॥

ਇਤਿ ਸ੍ਰੀ ਗੁਰੁ ਪੰਥ ਪ੍ਰਕਾਸ਼ ਗ੍ਰੰਥੇ ਪੂਰਬਾਰਧੇ ਗ੍ਯਾਨ ਸਿੰਘ ਵਿਰਚਿਤੇ ਆਸਾਮ ਪਤਿ ਆਵਨ, ਨਗਾਰਾ ਘਰਾਵਨ, ਬਰਨਨੰ ਨਾਮ ਅਠਤਾਲੀਸਮੋਂ ਬਿਸ੍ਰਾਮ ॥੪੮॥

## ੪੯. {ਰਣਜੀਤ ਨਗਾਰਾ ਸੁਣ ਕੇ ਪਹਿਲਾਂ ਵਜ਼ੀਰ ਫਿਰ ਭੀਮ ਚੰਦ ਤੇ ਬਾਦ ਵਿਚ ਚਤੁਰ ਵਕੀਲ ਚੀਜ਼ਾਂ ਮੰਗਣ ਆਇਆ}

ਦੋਹਰਾ:

ਦ੍ਰਿਗ ਪਲਕ ਜਿਹ ਝਲਕ ਤੈ,
ਖਲਕ ਪਲਕ ਮੈਂ ਹੋਇ[1]।

[1]ਜਿਨ੍ਹਾਂ ਦੇ ਨੇਤ੍ਰਾਂ ਦੀ ਪਲਕ ਦੇ ਝਮਕਣ ਨਾਲ ਪਲ ਵਿੱਚ ਹੀ ਸ੍ਰਿਸ਼ਟੀ ਪੈਦਾ ਹੋ ਜਾਂਦੀ ਹੈ।

ਪਾਲਕ ਘਾਲਕ ਮਾਲਕਹਿ,
ਬੰਦਿ ਬੰਦਿ ਕਰ ਦੋਇ[1] ॥੧॥

[1]ਪਾਲਣਾ ਕਰਨ ਤੇ ਨਾਸ ਕਰਨ ਦੇ ਮਾਲਕ ਨੂੰ ਦੋਨੋਂ ਹੱਥ ਬੰਨ੍ਹ ਕੇ (ਮੈਂ) ਨਮਸਕਾਰ ਕਰਦਾ ਹਾਂ।

ਸ੍ਵੈਯਾ:

ਦਰਤਾ ਦੁਖ ਦੋਖਨਿ ਓਘ ਅਘੈਂ,
ਹਰਤਾ ਅਰਿ ਆਸੁਰਿ ਰੋਖਨ ਕੋ[1]।

[1]ਸਮੂੰਹ ਦੁਖਾਂ, ਦੋਸ਼ਾਂ ਤੇ ਪਾਪਾਂ ਨੂੰ ਦਲਣ ਵਾਲੇ, ਵੈਰੀਆਂ ਤੇ ਦੈਂਤਾਂ ਦੇ ਗੁੱਸਿਆਂ ਨੂੰ ਨਾਸ ਕਰਨ ਵਾਲੇ।

ਕਰਤਾ ਹਰ ਹਾਲ ਵਿਖੈ ਚਰਿਤਾਰਥ,
ਦਾਸਨ ਵਾਸਨ ਪੋਖਨ ਕੋ[1]।

[1]ਹਰ ਸਮੇਂ ਵਿੱਚ (ਚਰਿਤਾ) ਕੌਤਿਕ ਦਾਸਾਂ ਦੇ (ਅਰਥ) ਮਤਲਬ ਤੇ ਇੱਛਾਵਾਂ ਪੂਰੀਆਂ ਕਰਨ ਨੂੰ ਹੀ (ਕਰਤਾ) ਕਰਦੇ ਹਨ।

ਸਰਿਤਾ ਸਬਿ ਜੋਖਨ ਤੋਖਨ ਕੀ,
ਭਰਤਾ ਜਢ ਚੇਤਨ ਧੋਖਨ ਕੋ[1]।

[1]ਸਾਰੇ (ਜੋਖਨ) ਮਾਲ ਧਨ ਤੇ (ਤੋਖਨ) ਪ੍ਰਸੰਨਤਾ ਦੀ ਨਦੀ ਹਨ ਅਤੇ ਜੜ੍ਹ ਤੇ ਚੇਤਨ ਦੇ (ਧੋਖਨ) ਸੰਸਿਆਂ ਨੂੰ (ਭਰਤਾ) ਭਰਨ ਵਾਲੇ ਭਾਵ ਮੇਟਣ ਵਾਲੇ ਹਨ।

ਪਰ ਤਾਰਹੁ ਨੇਤ ਗਜਾਨ ਹਰੀ,
ਸੁਖ ਲਾਭ ਜਥਾ ਸਮ ਮੋਖਨ ਕੋ[1] ॥੨॥

[1]ਗਿਆਨ ਸਿੰਘ (ਕਹਿੰਦਾ ਹੈ ਕਿ) ਸਾਨੂੰ (ਨੇਤ) ਬੇਅੰਤ (ਸੰਸਾਰ ਸਮੁੰਦਰ) ਤੋਂ (ਪਰ) ਵਿਸ਼ੇਸ਼ ਕਰ ਕੇ ਤਾਰੋ ਜਿਵੇਂ ਮੁਕਤੀ ਵਾਲਿਆਂ ਦੇ ਵਾਂਗ ਸੁਖ ਤੇ ਲਾਭ ਹੋਵੇ।

ਮਹਰਟਾ ਛੰਦੁ:

ਹਿੰਦੁ ਪਨਾਹ ਦਨਿੰਦ ਮਨਿੰਦਹਿ
ਚਿੰਦ-ਭਵਨ ਤੈ ਨਿਕਸੇ[1]।

[1]ਹਿੰਦ ਦੇਰਾਖੇ (ਕਲਗੀਧਰ) ਸੂਰਜ ਵਾਂਗ (ਚਿੰਦ ਭਵਨ) ਰਾਜ ਮਹਲ 'ਚੋਂ ਨਿਕਲੇ।

ਕੰਦ ਅਨੰਦ ਮੁਕੰਦਹਿ ਪਿਖਿ ਸਿਖ,
ਬ੍ਰਿੰਦ ਅਰਬਿੰਦੁ ਸੇ ਬਿਕਸੇ[1]।

[1]ਅਨੰਦ ਦੇ ਬੱਦਲ ਤੇ ਮੁਕਤੀ ਦਾਤਾ ਜੀ ਨੂੰ ਦੇਖ ਕੇ ਬਹੁਤੇ ਸਿਖ ਕੰਵਲਾਂ ਵਾਂਗ ਖਿੜ ਗਏ।

ਥਿਰੇ ਆਇ ਸਾਨੰਦ ਚੰਦ ਸਮ, ਦਾਇ ਆਨੰਦ ਦਿਵਾਨੰ[1]।

[1]ਚੰਦ ਵਾਂਗ ਅਨੰਦ ਸਹਿਤ ਆ ਕੇ ਬੈਠ ਗਏ ਜੋ ਸਭਾ ਨੂੰ ਅਨੰਦ ਦੇਣ ਵਾਲੇ ਹਨ।

ਨੰਦ ਚੰਦ ਮਾਸੰਦ, ਬੰਦਿ ਕਰ
ਦੁੰਦ, ਬੁਲੰਦ ਮਹਾਨੰ[1] ॥੩॥

[1]ਨੰਦ ਚੰਦ ਮਸੰਦ ਨੇ ਮਹਾਨ (ਉੱਚੇ ਸਤਿਗੁਰਾਂ ਨੂੰ) ਦੋਨੋਂ ਹੱਥ ਜੋੜ ਕੇ ਨਮਸਕਾਰ ਕੀਤੀ।

ਕੀਨੀ ਅਰਜ਼ ਫਰਜ਼ ਨਿਜ ਲਖ ਕੈ,
ਦੁੰਦਭਿ ਭਯੋ ਤਿਆਰੀ।
ਸੁਨਿ ਗੁਰੁ ਹੇਤ ਸ਼ਿਕਾਰ ਤਜਾਰ ਹ੍ਵੈ,
ਭੇ ਅਸਵਾਰ ਵਿਚਾਰੀ।

ਕਰਿ ਅਰਦਾਸ ਕਸਾਇ ਸ਼ੱਸਤ੍ਰ ਪੈ[1] — [1]ਫੇਰ।
ਧੌਂਸਾਂ ਗੁਰੁ ਬਜਵਾਯੋ।
ਗਰਜਿਓ ਪਰਲੈ ਘਨ ਜਿਮ ਤਰਜਯੋ,
ਅਰਿ ਗਨ ਸੁਨਿ ਖੁਨਸਾਯੋ[1] ॥੪॥ — [1]ਐਉਂ ਗੱਜਿਆ ਜਿਵੇਂ ਪ੍ਰਲੋ ਦੇ ਬੱਦਲ ਨੂੰ ਤਾੜ ਰਿਹਾ ਹੋਵੇ, ਬਹੁਤੇ ਵੈਰੀ ਸੁਣ ਕੇ ਗੁੱਸੇ ਹੋਏ।

ਕਰ ਪਰ ਬਾਜ ਬਾਜ ਪਰ ਸਤਿਗੁਰੁ,
ਬਾਜ ਬਜਾਇ ਬਿਸਾਲੇ[1]। — [1]ਹੱਥ ਉਪਰ ਬਾਜ਼ ਤੇ ਘੋੜੇ 'ਤੇ ਸਵਾਰ ਹੋ ਕੇ ਸਤਿਗੁਰਾਂ ਬਹੁਤ ਵਾਜੇ ਵਜਵਾਏ।

ਸਾਜ ਸਮਾਜ ਸ਼ਿਕਾਰ[1] ਚਢੇ ਗੁਰੁ, — [1]ਸ਼ਿਕਾਰ ਦਾ ਸਾਰਾ ਸਾਮਾਨ ਤਿਆਰ ਕਰਕੇ।
ਸੰਗ ਸੁਭਟ ਗਨ ਚਾਲੇ।
ਚਪਲ ਚਲਾਕ ਚਲਤ ਹਯ[1] ਉਛਰਤ, — [1]ਘੋੜਾ।
ਨਰ ਇਵ ਸੁਨਿ ਧੁਨ ਧੌਂਸੈਂ।
ਬਢਤ ਬੀਰਰਸ ਬੀਰਨ[1] ਕੇ ਮਨਿ, — [1]ਸੂਰਮਿਆਂ।
ਉਠਤ ਜੰਗ ਕੀ ਹੌਂਸੈਂ[1] ॥੫॥ — [1]ਇੱਛਾਵਾਂ।
ਕਰਤਿ ਅਖੇਰ[1] ਬਿਲਾਸ ਬਿਲਾਸੀ[2], — [1]ਸ਼ਿਕਾਰ। [2]ਹਾਸੇ ਦੇ ਬਚਨ।
ਢਿਗ ਬਿਲਾਸ ਪੁਰ ਢੁਕ ਕੈ।
ਗੁਰੁ ਰੁਖ ਪਿਖਿ ਨਗਾਰਚੀ ਦੀਨੀ,
ਦੁਹਿਰੀ ਚੋਬ ਅਚੁਕ[1] ਕੈ। — [1]ਨ ਖੁੰਝਣ ਵਾਲੀ।
ਗਿਰ-ਗਿਰਾਟ[1] ਗਿਰ ਕੰਦ੍ਰਨ ਅੰਦਰ, — [1]ਗੜਗੜਾਹਟ=ਧੌਂਸੇ ਦੇ ਵਜਣ ਨਾਲ ਪਹਾੜਾਂ ਤੇ ਕੰਦਰਾਂ 'ਚੋਂ ਨਿਕਲੀ ਧੁਨੀ।

ਸਪਤ ਧਾਰਿ ਮੈਂ ਪਰਿਯੋ।
ਔਚਕ ਗਰਜ ਤਰਜ ਸਾਗਰ ਸੀ[1], — [1]ਅਚਾਨਕ ਸਮੁੰਦਰ ਦੇ ਢੰਗ ਦੀ ਗੂੰਜ ਪਈ।
ਸੁਨਿ ਉਰ ਸਬਿਨਿ ਥਰਰਯੋ[1] ॥੬॥ — [1]ਕੰਬ ਗਿਆ।
ਦਹਿਲਜੋ ਦਿਲ ਸਸਿ ਭੀਮ ਭੀਮ ਕੈ[1], — [1]ਭਿਆਨਕ (ਅਵਾਜ਼) ਕਰਕੇ।
ਦੁਹਿਰੀ ਚੋਬ ਦਮਾਮੀ।
ਬੂਝੇ ਸਚਿਵਿ[1] ਦੁੰਦਭਿ ਕਿਸ ਕਾ ਹੈ, — [1]ਵਜ਼ੀਰਾਂ ਨੂੰ।
ਬਾਜਤ ਇਹੁ ਅਭਿਰਾਮੀ[1]। — [1]ਸੁੰਦਰ।
ਕਿਸੀ ਗਿਰੇਸ਼੍ਵਰ ਢਿਗ ਨ ਨਗਾਰਾ,
ਐਸੋ ਜੋ ਗਰਜੈ ਹੈ।
ਧੁਨੀ ਗੰਭੀਰ ਡਰਾਰੀ[1] ਭਾਰੀ, — [1]ਡਰਾਉਣੀ।
ਦੂਰੋਂ ਨਿਕਟਿ ਸੁਨੈ ਹੈ ॥੭॥
ਕਹਜੋ ਵਜੀਰ ਸ੍ਰੀ ਗੁਰੁ ਨਾਨਕ,
ਜਗਤ ਗੁਰੂ ਬਿਦਤਾਨੇ[1]। — [1]ਪ੍ਰਗਟ ਹੋਏ।
ਬਡ ਕਰਮਾਤੀ ਬਖਜਾਤੀ ਜਗ,
ਹਿੰਦੁ ਤੁਰਕ ਸਬਿ ਮਾਨੇ।
ਤਸ ਗਾਦੀ ਪਰ ਅਬਿ ਦਸਮੋਂ ਗੁਰੁ,
ਹੈ ਸੋਢੀ ਕੁਲ ਟੀਕਾ।

ਜ਼ਰ ਖਰੀਦ[1] ਪੁਰਿ ਆਨੰਦ ਜਿਸ ਕੇ,
[1]ਮੁੱਲ ਖ਼ਰੀਦ ਕੇ।

ਪਿਤਾ ਬਸਾਯੋ ਨੀਕਾ ॥ ੮ ॥
ਗੋਬਿੰਦਰਾਇ ਅਬੈ ਬਯ[1] ਬਾਲਕ,
[1]ਉਮਰ।

ਬੀਰ ਧੀਰ ਬਡ ਭਾਰੀ।
ਜੋ ਕੁਛ ਕਹਤ ਮੁਖੋਂ ਸੋ ਹੋਵਤ,
ਮਾਨਤ ਸਬਿ ਸੰਸਾਰੀ।
ਬਨਵਾਯੋ ਤਿਨ ਨਯੋ ਅਮੋਲਕ,
ਇਹੁ ਰਣਜੀਤ ਨਗਾਰਾ।
ਇਤ ਕਿਤ ਹੋਵਗ ਅਯੋ ਖੇਲਬੇ,
ਹੇਤ ਸ਼ਿਕਾਰ ਉਦਾਰਾ ॥ ੯ ॥
ਉਮਰ ਕਿਸ਼ੋਰ[1] ਚੋਰ ਚਿਤ[2] ਸੁਠ ਅਤਿ[3],
[1]ਗਿਆਰਾਂ ਤੋਂ ਪੰਦਰਾਂ ਵਰ੍ਹਿਆਂ ਦੀ ਉਮਰ। [2]ਚਿੱਤ ਨੂੰ ਚੁਰਾਉਣ ਵਾਲੇ। [3]ਬਹੁਤ ਸੋਹਣੇ।

ਦੀਪਤਿ[1] ਜੋਤਿ ਇਲਾਹੀ।
[1]ਚਮਕਦੀ ਹੈ।

ਰਾਮ ਕ੍ਰਿਸ਼ਨ ਸਮ ਕਰਤ ਚੇਸ਼ਟਾ,
ਸੁਨਜੋ ਸੁਜਸ ਬਹੁ ਤਾਂਹੀ।
ਸੁੰਦ੍ਰ ਬਦਨ ਮਦਨ ਦੁਤਿ ਛਬਿ ਸਬਿ,
ਕਦਨ ਮਦਨ ਮਦ ਇੰਦੈਂ[1]।
[1]ਸੁੰਦਰ ਚੇਹਰੇ ਦੀ ਸਾਰੀ ਸੋਭਾ ਕਾਮ ਦੀ ਸੋਭਾ ਵਰਗੀ ਹੈ ਜੋ ਕਾਮ ਤੇ ਚੰਦ੍ਰਮਾ ਦੇ ਹੰਕਾਰ ਨੂੰ ਕੱਟਦੀ ਹੈ।

ਤੇਜ ਪ੍ਰਚੰਡ ਅਖੰਡ ਅਖੰਡਲ,
ਮਾਰਤੰਡ ਮਾਨਿੰਦੈਂ[1] ॥ ੧੦ ॥
[1]ਤੇਜ ਤਿੱਖਾ ਤੇ ਇਕਰਸ, ਇੰਦ੍ਰ ਤੇ ਸੂਰਜ ਵਾਂਗ ਹੈਂ।

ਬਲੀ ਬਿਸਾਲ ਬੁਧਿ ਲਘੁ ਬੈ ਹੈਂ,
ਬਿਬਿਧਾ ਬਿੱਦਜਾ ਪੂਰਨ[1]।
[1]ਬਲੀ, ਵੱਡੀ ਬੁੱਧ ਵਾਲੇ, ਉਮਰ ਦੇ ਛੋਟੇ ਹਨ ਪਰ ਅਨੇਕ ਤਰ੍ਹਾਂ ਦੀਆਂ ਵਿੱਦਿਆ 'ਚ ਪੂਰਨ ਹਨ।

ਭੀਰ ਗੰਭੀਰ ਬੀਰ ਧੀਰਨ ਕੀ,
ਤੀਰ ਰਹਿਤ ਸਦ ਸੂਰਨ[1]।
[1]ਗੰਭੀਰ ਬਹਾਦਰ ਤੇ ਧੀਰਜਵਾਨ ਸੂਰਮਿਆਂ ਦੀ ਭੀੜ ਸਦਾ ਕੋਲ ਰਹਿੰਦੀ ਹੈ।

ਲਾਖੋਂ ਨਰ ਦਰ ਪਰ ਕਰਿ ਮੰਨਤ,
ਆਵਤ ਭਾਵਤ[1] ਪਾਵਤ।
[1]ਮਨ ਭਾਉਂਦੇ ਪਦਾਰਥ।

ਲੰਗਰ ਦੇਤ ਅਤੋਟ ਛੋਟ ਬਡ,
ਜੋ ਜਾਵਤ ਸੋ ਖਾਵਤ ॥ ੧੧ ॥
ਸੁਨਜੋ ਅਸਾਮ ਦੇਸ ਕਾ ਰਾਜਾ,
ਜੋ ਗੁਰੁ ਬਚਨੋ ਜਰਮਾ[1]।
[1]ਜਨਮਿਆ ਹੈ।

ਅਯੋ ਦਰਸਬੇ ਲੈ ਬਡ ਤੋਫੇ,
ਜੇ ਦੁਰਲਭ ਸਬਿ ਧਰਮਾ।
ਡੇਰਾ[1] ਐਸਾ ਸੁਨਜੋ ਨ ਹੇਰਾ,
[1]ਤੰਬੂ।

ਜੋ ਕਾਬੁਲ ਤੈਂ ਆਯੋ।
ਸੁਨਿ ਮਹਿਮਾ ਸਹਿਮਾ[1] ਨ੍ਰਿਪ ਲਹਿਮਾ[2],
[1]ਡਰਿਆ। [2]ਲਮਹਾ–ਪਲ ਭਰ।

ਪੁਨਿ ਚਹਿਆ ਦਰਸਾਯੋ ॥੧੨॥
ਪਠਜੋ ਵਜੀਰ ਸੰਧਿ ਕਰਬੇ ਹਿਤ[1], — [1]ਮੇਲ ਕਰਨ ਵਾਸਤੇ।
ਗੁਰੁ ਪੁਰਿ ਸੋ ਜਬਿ ਆਯੋ।
ਪਿਖਿ ਸੋਭਾ ਲੋਭਾ ਮਨ ਤਾਂ ਕੋ,
ਗੋਭਾ ਮੁਦ ਜਨ ਪਾਯੋ[1]। — [1]ਜਾਣੋ ਅਨੰਦ ਦਾ ਅੰਗੂਰ ਪਾ ਲਿਆ।
ਇਤ ਗੁਰੁ ਨਿਤ ਚਿਤ ਹਿਤ ਅਖੇਰ ਕਰਿ,
ਐਹੈਂ ਧੌਂਸ ਬਜੈ ਹੈਂ।
ਉਦਿਤ ਮੁਦਤ ਹ੍ਵੈ[1] ਆਯੁਧ ਬਿੱਦਜਾ, — [1]ਅਨੰਦ 'ਚ ਤਿਆਰ ਹੋ ਕੇ।
ਸੁਭਟਨਿ ਸਿੱਖਨਿ ਸਿਖੈ ਹੈਂ ॥੧੩॥
ਆਵਤ ਖੇਲ ਧੂਰਿ ਨਭ ਛਾਵਤ,
ਹੁਲਸਾਵਤ ਨਰ ਨਾਰੀ।
ਦ੍ਵਾਰ ਦਰੀਚਨਿ ਵਚਨ[1] ਥਿਰਹੀਂ, — [1]ਦਰਵਾਜ਼ਿਆਂ ਤੇ ਬਾਰੀਆਂ ਵਿਚ।
ਪੇਖਨ ਹਿਤ ਅਸਵਾਰੀ।
ਪੇਖਿ ਸਰੂਪ ਅਨੂਪ ਤੇਜ ਅਤਿ,
ਚਢਤ ਅਨੂਠੀ[1] ਸੋਭਾ। — [1]ਅਣੋਖੀ।
ਹੋਇ ਪਿਤਾਮੇ ਸਮ ਕਹਿ ਸਜਾਨੇ,
ਬੀਰ ਸਧੀਰ ਅਛੋਭਾ[1] ॥੧੪॥ — [1]ਖੋਭ ਤੋਂ ਰਹਿਤ।
ਸੁਨਿ ਰਹਿਰਾਸ ਖਾਸ ਨਿਜ ਡੇਰਨਿ[1], — [1]ਆਪੋ ਆਪਣੇ ਡੇਰਿਆਂ ਵਿਚ।
ਸੁਪਤੈਂ ਛਕਿ ਪਰਸ਼ਾਦੈਂ।
ਜਾਮ ਜਾਮਨੀ ਰਹੇ ਜਗੈਂ ਫਿਰ,
ਪਗੈਂ ਨਾਮ ਅਹਿਲਾਦੈ[1]। — [1]ਨਾਮ ਦੇ ਅਨੰਦ 'ਚ ਲੀਨ ਹੁੰਦੇ ਹਨ।
ਨੌਬਤ ਝਰੈ[1] ਦੁਆਰ ਗੁਰੁ ਸੁਨ ਕਰਿ, — [1]ਵਜਦੀ ਹੈ।
ਆਇ ਰਬਾਬੀ ਗਾਵੈਂ।
ਆਸਾਵਾਰ ਸਬਦ ਸੁਰ ਭਰਿ ਸੁਠ,
ਸੁਨਿ ਸੰਗਤਿ ਹੁਲਸਾਵੈ ॥੧੫॥
ਸੌਚ ਇਸ਼ਨਾਨ ਠਾਂਨ ਜਗਤੇਸ੍ਵਰ
ਬਸਤ੍ਰ ਸ਼ਸਤ੍ਰ ਸਜ ਕੈ।
ਬੀਰਾਸਨ ਕਰਿ ਥਿਰੈਂ ਸਿੰਘਾਸਨ,
ਵਾਸਨ ਰਾਸਿਨ ਤਜ ਕੈ[1]। — [1]ਸਾਰੀਆਂ ਵਾਸ਼ਨਾ ਤਿਆਗ ਕੇ।
ਮਨੋ ਬਿਸ਼ਨ ਗਨ ਸੁਰਨ ਮਝਾਰੀ,
ਗੁਰੂ ਸਭਾ ਮੈਂ ਸੋਹੈਂ।
ਭਾਟ ਨਕੀਬ ਸੁਜਸ ਕਵਿ ਰਟਹੀਂ
ਗੁਰੁ ਮਨ ਜਨ ਗਨ ਮੋਹੈਂ ॥੧੬॥
ਨੰਦ ਚੰਦ ਸੰਗੋ ਆਦਿਕ ਭਟ,
ਕਰਿ ਕਰਿ ਬੰਦਨ ਬੈਸੇ।
ਆਵਤ ਸੰਗਤ ਅਰਪ ਅਕੋਰੈਂ[1], — [1]ਭੇਟਾਂ।

ਪਾਵਤ ਭਾਵਤ[1] ਜੈਸੇ।
ਤਬੈ ਵਜੀਰ ਬੁਲਾਯੋ ਨ੍ਰਿਪ ਕੋ,
ਆਇ ਬੰਦਿ ਪਗ ਥਿਰਯੋ।
ਤੇਜ ਪ੍ਰਤਾਪ ਸਭਾ ਬੈਭਵ[1] ਪਿਖਿ,
ਮਨ ਤਿਹ ਫਿਕਰਨ ਘਿਰਯੋ ॥੧੭॥
ਬੂਝੀ ਕੁਸਲ ਗੁਰੂ ਉਨਿ ਭਾਖੀ,
ਦਯਾ ਆਪ ਕੀ ਸਬ ਹੈ।
ਪ੍ਰਭ ਜੀ ਤੁਮਰੋ ਸੁਨਜੋ ਨਗਾਰਾ,
ਬੂਝਜੋ ਨ੍ਰਿਪ ਮੁਹਿ ਤਬਿ ਹੈ।
ਮੈਂ ਬ੍ਰਿਤੰਤ ਰਾਵਰੋ ਜਸ ਜੁਤ,
ਭਨਜੋ ਸੁਨਜੋ ਨ੍ਰਿਪ ਮੁਦ ਹ੍ਵੈ।
ਮੇਲ ਦਰਸ ਰਾਵਰ ਕੋ ਚਾਹਿਤ,
ਪਠਜੋ ਮੋਹਿ ਹਿਤ ਸੁਧ[1] ਹ੍ਵੈ ॥੧੮॥
ਵਹਿ ਨ੍ਰਿਪ ਤੁਮ ਗੁਰੁ ਪੂਜ ਜਗਤ ਕੇ,
ਛੇਮ ਜਿ ਪ੍ਰੇਮ ਰਖੈ ਹੈਂ[1]।
ਕਾਰਜ ਪਰੈ ਦੁਹਿਨ ਦਿਸ ਜੇ ਕਿਛੁ,
ਸੋ ਮਿਲਿ ਸਿੱਧ ਕਰੈ ਹੈਂ।
ਗੁਰੁ ਰੁਖ ਲਖਿ ਪੁਨ ਮਾਤੁਲ ਬੋਲਜੋ,
ਹੈ ਗੁਰੁ ਘਰੁ ਸੁਰਤਰੁ ਸੋ[1]।
ਜੇ ਨ੍ਰਿਪ ਪ੍ਰੇਮ ਮੇਲ ਦ੍ਰਿਢ ਰਖ ਹੈ,
ਤੌ ਚਖ ਹੈ ਸੁਖ ਤਰੁ ਸੋ[1] ॥੧੯॥
ਗੁਰੁ ਤੋ ਰਾਵ ਰੰਕ ਪਰ ਕਿਰਪਾ
ਕਰਿ, ਸਦ ਭਰ ਹੈਂ ਇੱਛਜਾ[1]।
ਮੇਲ ਰਖਨ ਸਮ ਲਾਭ ਨ ਦੂਜੋ,
ਬੇਦ ਬਿਦਤ ਇਹੁ ਸਿਛੱਜਾ[1]।
ਪੁਨ ਮੁਸਕਾਇ ਭਨਜੋ ਕਲਗੀਧਰ,
ਸੁਖਦ ਸੁਧਾ ਤੈ ਮੀਠੋ।
ਛਬਿ ਕੇ ਉਠਤ ਕਲੋਲ ਕਪੋਲਨਿ[1],
ਬੋਲ ਅਮੋਲਕ ਡੀਠੋ[1] ॥੨੦॥
ਕੈਸ ਗਿਰੇਸ ਬਿਸੇਸ ਅਭਜਾਸਤ,
ਤੀਰ ਤੁਫੰਗ ਚਲਾਵਨ।
ਸ਼ੌਕ ਸ਼ਿਕਾਰ ਅੱਸ੍ਵ ਅਸਵਾਰੀ,
ਗੁਨੀ ਅਨੀ ਬਿਰਧਾਵਨ[1]।
ਕਹਜੋ ਵਜੀਰ ਜੋਰਿ ਕਰ ਨ੍ਰਿਪ ਮਮ,
ਨਿਪੁਨ[1] ਬਿੱਦਜਾ ਸਾਰੀ।
ਗਹਿਤ ਮਤੀ ਗਿਰ ਪਤੀ ਸਬੈ ਤਿਸ[1],

[1]ਜਿਸ ਤਰ੍ਹਾਂ ਚਾਹੁੰਦੇ ਹਨ।
[1]ਬਿਭੂਤੀ, ਸਮੱਗ੍ਰੀ।
[1]ਖ਼ਬਰ (ਲੈਣ) ਵਾਸਤੇ।
[1]ਜੇ ਪ੍ਰੇਮ ਰੱਖੋਗੇ ਤਾਂ ਸੁਖ ਰਹੇਗਾ।
[1]ਕਲਪ ਬ੍ਰਿੱਛ ਵਾਂਗ।
[1]ਤਾਂ ਉਹ ਬਹੁਤਾ ਸੁਖਰੱਖੇਗਾ।
[1]ਸਦਾ ਇੱਛਾ ਪੂਰੀਆਂ ਕਰਦੇ ਹਨ।
[1]ਇਹ ਵੇਦ ਦੀ ਸਿੱਖਿਆ ਪ੍ਰਗਟ ਹੈ।
[1]ਗੱਲ੍ਹਾਂ ਤੋਂ ਸੋਭਾ ਦੀਆਂ ਲਹਿਰਾਂ ਉਠਦੀਆਂ ਹਨ।
[1]ਦੇਖੇ।
[1]ਗੁਣਾਂ ਵਾਲੀ ਫ਼ੌਜ ਦੇ ਵਧਾਉਣ ਦਾ।
[1]ਚਤੁਰ।
[1]ਸਾਰੇ ਪਹਾੜੀ ਰਾਜੇ ਤਿਸ ਦੀ ਸਲਾਹ ਲੈਂਦੇ ਹਨ।

ਰਹਿਤ ਸਦਾ ਅਨੁਸਾਰੀ ॥੨੧॥
ਤੁਵ ਦੁੰਦਭਿ ਧੁਨਿ ਮਧੁਰ ਮੇਘ ਸੀ,
ਸੁਨਿ ਗੁਨਿ ਮਨ ਬਨਿ ਮੋਰੈਂ[1]।
[1](ਰਾਜੇ ਦਾ) ਮਨ ਮੋਰ ਬਣ ਗਿਆ ਹੈ।
ਚਹਿਤ ਉਮਹਿਤ ਦਰਸ ਪਗ ਪਰਸਨ,
ਕਹੋ ਲਿਐਹੋਂ ਭੋਰੈਂ[1]।
[1]ਕਹੋ ਤਾਂ ਸਵੇਰੇ (ਰਾਜੇ ਨੂੰ) ਲੈ ਆਵਾਂ।
ਸਿਰੇਪਾਉ ਬਡ ਦਯੋ ਬਿਦਾਈ,
ਗਯੋ ਸਚਵ ਕਰਿ ਬੰਦਨ।
ਭੀਮ ਚੰਦ ਨ੍ਰਿਪਿੰਦ ਗਰਿੰਦਹਿ[1],
[1]ਪਹਾੜੀ ਰਾਜਿਆਂ ਵਿਚੋਂ ਸ਼੍ਰੋਮਣੀ ਰਾਜੇ ਨੂੰ।
ਲਜਾਯੋ ਕਰਿ ਅਭਿਨੰਦਨ[1] ॥੨੨॥
[1]ਬੇਨਤੀ। (ਅ) ਉਸਤਤ।
ਸਾਨੰਦ ਆਨੰਦ ਪੁਰਿ ਤੁਰਿ ਆਯੋ,
ਸਚਵ ਸੈਨ ਭਟ ਸੱਜ ਕੈ।
ਨੰਦ ਚੰਦ ਗੁਰੁ ਅੱਗ੍ਰ ਪਠਾਯੋ,
ਲਜਾਯੋ ਪਰਮੁਦ ਭਜ ਕੈ[1]।
[1]ਬਹੁਤ ਖ਼ੁਸ਼ ਕਰਕੇ।
ਭੇਰੀ[1], ਦੁੰਦਭਿ, ਤੁਰਮ[2] ਨਫੀਰੀ[3],
[1]ਨਫੀਰੀ ਨਾਲ ਵਜਾਉਣ ਵਾਲਾ ਨਗਾਰਾ। [2]ਤੁਰ੍ਹੀ। [3]ਸ਼ਹਨਾਈ-ਫੂਕ ਨਾਲ ਵਜਾਉਣ ਦਾ ਇਕ ਵਾਜਾ।
ਆਦਿ ਬਾਦ[1] ਬਹੁ ਬਾਜੈਂ।
[1]ਵਾਜੇ।
ਚਲਤ ਢਲੈਤ[1], ਨਕੀਬ[2] ਅੱਗ੍ਰ ਤਿਹ
[1]ਢਾਲਰੱਖਣ ਵਾਲੇ ਸਿਪਾਹੀ। [2]ਅੱਗੇ ਅੱਗੇ ਬੋਲਣ ਵਾਲੇ।
ਬੋਲਤ, ਹੈ ਗੈ ਗਾਜੈਂ[1] ॥੨੩॥
[1]ਘੋੜੇ ਤੇ ਹਾਥੀ ਗੱਜਦੇ ਹਨ।
ਭਯੋ ਕੁਲਾਹਲ[1] ਬਗਰ[2] ਬਜਾਰਨ,
[1]ਡੰਡਰੌਲਾ। [2]ਘਰਾਂ 'ਚ। (ਅ) ਵੇਹੜਿਆਂ 'ਚ।
ਦ੍ਵਾਰਨ ਨਰ ਤਿਯ ਹੇਰੈਂ।
ਨਗਰ ਨਿਵੇਸ[1] ਵਿਸ਼ੇਸ਼ ਠਿਕਾਨੇ,
[1]ਸ਼ਹਿਰ 'ਚ ਦਾਖ਼ਲ ਹੋ ਕੇ।
ਕਰਵਾਏ ਉਨਿ ਡੇਰੈਂ।
ਪਹੁਨਾਈ ਪਹੁੰਚਾਈ ਬਹੁਧਾ,
ਭੂਪਨ ਹ੍ਵੈ ਹੈ ਜੈਸੀ।
ਭੁਨਸਾਰੈਂ[1] ਗੁਰੁ ਸਭਾ ਅਗਾਰੈਂ,
[1]ਸਵੇਰੇ।
ਭਏ ਫਰਸ਼ ਅਤਿਲੈਸੀ[1] ॥੨੪॥
[1]ਅਤਲਸ ਦੇ।
ਤਨੇ ਬਿਤਾਨ[1] ਮਖਮਲੀ ਤਾਸੀ[2],
[1]ਚੰਦੋਏ। [2]ਤਾਸ ਬਾਦਲੇ ਦੇ।
ਕਮਖਾਬੀ[1] ਸਾਟਨੀਆਂ[2]।
[1]ਕੀਮਖਾਬ ਦੇ। [2]ਸਾਟਨ ਦੇ।
ਨੁਕਰੀ ਸੀਮ ਚੋਬ ਬਹੁ, ਜਰੀਆਂ
ਹੀਰ ਚੀਰ ਮਨਿ ਕਨੀਆਂ[1]।
[1]ਚਾਂਦੀ ਤੇ ਸੋਨੇ ਦੀਆਂ ਬਹੁਤੀਆਂ ਚੋਬਾਂ ਹਨ, (ਜਿਨ੍ਹਾਂ ਵਿਚ) ਹੀਰਿਆਂ ਤੇ ਮਣੀਆਂ ਦੀਆਂ ਕਣੀਆਂ ਚੀਰ ਕੇ ਜੜ੍ਹੀਆਂ ਹੋਈਆਂ ਹਨ।
ਝਾਲਰ ਜ਼ਰੀ ਮੁਕੇਸ਼ੀ[1] ਝੂਲਤ,
[1]ਮੁਕੈਸ਼ ਦੀਆਂ।
ਮੁਕਤਾ ਲਰੀਆਂ ਖਰੀਆਂ[1]।
[1]ਮੋਤੀਆਂ ਦੀਆਂ ਚੰਗੀਆਂ ਲੜੀਆਂ।
ਕਾਰੀਗਰਨ ਕਰੀ ਗੁਲਕਾਰੀ[1],
[1]ਫੁੱਲਾਂ ਦੀ ਕਢਾਈ।
ਛਬਿ ਸਸਿ ਤਾਰਨ ਹਰੀਆਂ[1] ॥੨੫॥
[1]ਚੰਦ ਤੇ ਤਾਰਿਆਂ ਦੀ ਸੋਭਾ ਨੂੰ ਚੁਰਾਉਂਦੀਆਂ ਹਨ।
ਸਿੰਘਾਸਨ ਪਕ ਸਾਸਨ ਸੇ ਪਰ[1],
[1]ਇੰਦ੍ਰ ਦੇ ਸਿੰਘਾਸਨ ਵਰਗੇ ਸਿੰਘਾਸਨ ਉੱਤੇ।
ਦਾਸਨਿ ਆਸਨ ਪੂਰਨ।

ਸ਼ਸਤ੍ਰ ਬਸਤ੍ਰ ਸਾਜ ਅਮੋਲਕ,
ਥਿਰੇ ਆਇ ਗੁਰੁ ਤੂਰਨ।
ਜ਼ੇਵਰ ਜੇ ਵਰ ਜਰੇ ਜਵਾਹਰ,
ਜਬਰ ਜ੍ਵਲਤ ਦੁਤਿ ਜਾਂ ਕੀ[1]।
[1]ਜਿਹੜੇ ਸ੍ਰੇਸ਼ਟ ਗਹਿਣੇ ਹਨ ਉਨ੍ਹਾਂ 'ਚ ਜਵਾਹਰਾਤ ਜੜੇ ਹੋਏ ਹਨ ਜਿਨ੍ਹਾਂ ਦੀ ਚਮਕ ਬਹੁਤ ਪ੍ਰਕਾਸ਼ ਰਹੀ ਹੈ।

ਸਭਾ ਸ਼ਹਿਨਸ਼ਾਹੀ ਸ਼ਰਮਾਵਤ,
ਗੁਰੂ ਸਭਾ ਕੀ ਝਾਂਕੀ[1] ॥੨੬॥
[1]ਦ੍ਰਿਸ਼ਯ (ਨਜ਼ਾਰਾ) ਤੱਕ ਕੇ।
ਸੇਵਕ ਸੂਰਜ ਮੁਖੀ[1] ਚਵਰ ਕਰਿ,
[1]ਪੱਖੇ।
ਛਬਿ ਰਵਿ ਹੰਸਨਿ ਹਰਹੀਂ।
ਕੰਚਨ ਛਰੀਦਾਰ[1] ਗਨ ਠਾਂਢੇ,
[1]ਸੋਨੇ ਦੀਆਂ ਛਟੀਆਂ ਵਾਲੇ (ਚੋਬਦਾਰ)।
ਰਾਗ ਰਬਾਬੀ ਕਰਹੀਂ।
ਪਠਜੋ ਦਿਵਾਨ[1] ਲਜਾਵਨ ਨ੍ਰਿਪ ਕੋ,
[1]ਨੰਦ ਚੰਦ।
ਠਟਜੋ ਸਜਾਵਨ ਭਾਰੈਂ[1]।
[1]ਭਾਰੀ ਸਜਾਵਟਾਂ ਕੀਤੀਆਂ।
ਸੰਗ ਮੁਸਾਹਿਬ[1] ਸੁਭਟ ਸਜੇ ਬਹੁ,
[1]ਅਹਿਲਕਾਰ।
ਜ਼ਰ ਜ਼ੇਵਰ[1] ਹਥਜਾਰੈਂ ॥੨੭॥
[1]ਸੋਨੇ ਦੇ ਗਹਿਣੇ।
ਆਇ ਕਰੀ ਬੰਦਨ ਗੁਰੁ ਪਗ ਪਰ,
ਧਰਿ ਥਾਤੀ[1] ਧਨ ਆਗੇ।
[1]ਥੈਲੀ।
ਸਾਦਰ ਜਥਾ ਜੋਗ ਬੈਠਾਰੇ,
ਬੂਝੀ ਕੁਸਲ ਸਰਾਗੇ[1]।
[1]ਪ੍ਰੇਮ ਨਾਲ।
ਸਭਾ ਜਭਾ[1] ਗੁਰੁ ਵਿਭੋ[2] ਤੇਜ ਪਿਖਿ,
[1]ਰੁਹਬ ਦਾਬ। [2]ਸਮੱਗ੍ਰੀ।
ਚਕਿਤ[1] ਥਕਿਤ ਨ੍ਰਿਪ ਰਹਿਵਾ।
[1]ਬਹੁਤ ਹੈਰਾਨ।
ਬਾਤ ਭਾਂਤਿ ਬਹੁ ਅਰਥ ਪ੍ਰਮਾਰਥ[1],
[1]ਦੁਨੀਆਵੀ ਤੇ ਮੁਕਤੀ ਦੀਆਂ।
ਕਹੀ ਸੁਨੀ ਭਲ ਤਹਿੰਵਾ ॥੨੮॥
ਹੈ ਗੈ ਹਥਜਾਰਨ ਗਾਥਾ ਵਿਚ,
ਭੂਪ ਸਨਿੰਮ੍ਰ ਸੁਨਾਈ।
ਵਸਤੁ ਅਜਾਇਬ ਸਾਹਿਬ ਢਿਗ,
ਹਮ ਸੁਨੀ ਦੂਰ ਤੈ ਆਈ।
ਦੈਹੁ ਦਿਖਾਇ ਦਯਾ ਕਰਿ ਦਾਸੈਂ,
ਦਿਲਿ ਦਲੀਲ ਦੁਖ ਦੈਹੈ।
ਕਲਗੀਧਰ ਕਰਿ ਹੁਕਮ ਮੰਗਾਈ,
ਚੌਕੀ ਪੁਤਲੀ ਤੈਹੈਂ[1] ॥੨੯॥
[1]ਓਥੇ।
ਦਾਬੀ ਕਲ ਪੁਤਲੀ ਗੁਨਿ ਗੁਥਲੀ,
ਨਿਕਸੀ ਚਹੁ ਦਿਸ ਚਾਰੈਂ।
ਡਾਲਨ ਡਲ ਚਾਲਨ ਭਲ, ਸੇਵਕ
ਨ੍ਰਿਪ ਮੁਦ ਭਯੋ ਅਪਾਰੈਂ[1]।
[1]ਡਾਲਣੇ ਸੁੱਟ ਕੇ ਭਲੀ ਤਰ੍ਹਾਂ ਚਲਾਉਂਦੀਆਂ ਹਨ, ਰਾਜਾ ਤੇ ਸੇਵਕ ਬਹੁਤ ਅਨੰਦ ਹੋਏ।

ਚੌਂਕੀ ਪਰ ਪੁਨ ਥਿਰੇ ਗੁਰੂ,

ਵਹਿ ਖਿਦਮਤ[1] ਕਰਬੇ ਲਾਗੀ। — [1]ਸੇਵਾ।
ਪੰਚ ਕਲਾ ਸ਼ਸਤ੍ਰ ਦਿਖਰਾਯੋ,
ਗੁਲਕਾ ਜੁਗ ਭਰ ਦਾਗੀ ॥੩੦॥
ਸ਼ਕਤਿ[1], ਤਮਾਚਾ[2], ਖੜਗ, ਗੁਰਜ ਵਰ, — [1]ਬਰਛੀ। [2]ਪਸਤੌਲ।
ਬਨੇ ਕਲਾ ਕੇ ਫੇਰੇ।
ਭੀਮ ਚੰਦ ਸਾਨੰਦ ਬੁਲੰਦੈਂ,
ਅਚਰਜ ਹ੍ਵੈ ਹ੍ਵੈ ਹੇਰੇ।
ਦੁਤੀ ਦਿਵਸ ਮੈਦਾਨ ਵੀਚ ਗੁਰੁ,
ਡੇਰਾ[1] ਬਡ ਲਗਵਾਯੋ। — [1]ਤੰਬੂ।
ਸਾਏਵਾਨ ਕਨਾਤ ਫਰਸ਼ ਸਜਿ,
ਅਧਿਭੁਤ ਕਾਰ ਦਿਖਾਯੋ ॥੩੧॥
ਕੰਚਨ ਕਲਸ ਲਸਤ ਨਭ ਮੈਂ,
ਸੁਠ ਮੀਨਾਕਾਰੀ ਚੋਬੈਂ।
ਕਹਾਂ ਗਿਰੇਸ ਨਰੇਸ ਧਰਾ[1], — [1]ਧਰਤੀ ਦੇ ਪਹਾੜੀ ਰਾਜੇ।
ਜਿਹ ਪਿਖਿ ਸੁਰੇਸ[1] ਮਨ ਲੋਭੈ। — [1]ਇੰਦ੍ਰ।
ਬਿਪਲ ਬਿਸਾਲ ਦੇਖਿ ਦੁਤਿ ਡੇਰੈਂ[1], — [1]ਤੰਬੂ ਦੀ ਬਹੁਤ ਵੱਡੀ ਸੋਭਾ ਦੇਖ ਕੇ।
ਰਹਯੋ ਨ੍ਰਿਪ ਬਿਰਮਾਈ[1]। — [1]ਮੋਹਿਤ ਹੋ ਰਿਹਾ।
ਨੰਦ ਚੰਦ ਤੈ ਬੂਝਯੋ ਕੇਤਿਕ,
ਲਾਗਤ ਹੋਵਗ ਆਈ ॥੩੨॥
ਸੁਨਯੋ ਨ ਪਿਖਯੋ ਕਹੂੰ ਅਸ ਡੇਰਾ,
ਕਿਤ ਤੇ ਬਨ ਕਰਿ ਆਯੋ।
ਕਹਯੋ ਦਿਵਾਨ ਪ੍ਰੇਮੀ ਸਿੱਖਨ,
ਕਾਬਲ ਮੈਂ ਬਨਵਾਯੋ।
ਲਾਖ ਅਢਾਈ ਲਾਗਤ ਆਈ,
ਇਕ ਨੌਰੰਗ ਢਿਗ ਐਸੋ।
ਹੈ ਬਨਯੋ ਥਾ ਸੋ ਭੀ ਤਹਿਂ ਹੀ,
ਇਹੁ ਭੀ ਬਨਯੋ ਤੈਸੋ ॥੩੩॥
ਸਾਗਰ ਲਗ ਚਹੁ ਦਿਸ ਗੁਰ ਸਿੱਖੀ,
ਵਸਤੁ ਬਿੱਤੁ[1] ਬਹੁ ਐਂ ਹੈਂ। — [1]ਧਨ।
ਪਤਿਸ਼ਾਹਿਨ ਕੋ ਦੁਲਭ ਜੁ ਤੋਫੇ,
ਸੋ ਸਬਿ ਗੁਰੁ ਘਰ ਮੈਂ ਹੈਂ।
ਬਾਤੈਂ ਕਰਤ ਬਿਲੋਕਤ ਡੇਰਾ,
ਤਬਿ ਲੌ ਕੁੰਚਰ[1] ਆਯੋ। — [1](ਪ੍ਰਸਾਦੀ) ਹਾਥੀ।
ਝੂਲਤ ਚਲਤ ਮੰਦ[1] ਮਨ ਮੋਹਿਤ, — [1]ਹੌਲੀ ਹੌਲੀ।
ਝਲਕਤ ਝੂਲ ਝੁਲਾਯੋ[1] ॥੩੪॥ — [1]ਝੁੱਲ ਝੂਲਦਾ ਹੋਇਆ ਚਮਕਦਾ ਹੈ।
ਪਗ ਨੇਵਰ ਨੁਕਰੀ ਸਿੰਖਲ ਗਰ,

ਜੇਵਰ ਥੇ ਵਰਰੰਗੇ[1]।

[1]ਪੈਰਾਂ 'ਚ ਚਾਂਦੀ ਦੀਆਂ ਝਾਂਜਰਾਂ ਤੇ ਗਲ 'ਚ ਚਾਂਦੀ ਦੇ ਸੰਗਲ ਤੇ ਗਹਿਣੇ ਚੰਗੇਰੰਗ ਦੇ ਸਨ।

ਕੰਚਨ ਚੂੜ ਦਸਤ ਸੋਹਿਤ,
ਜਨੁ ਪੁੰਜ ਬੀਜ ਘਨ ਸੰਗੇ[1]।

[1](ਹਾਥੀ ਦੇ) ਹੱਥ ਭਾਵ ਸੁੰਡ ਵਿੱਚ ਸੋਨੇ ਦਾ ਚੂੜਾ (ਐਉਂ) ਸੋਂਹਦਾ ਹੈ ਜਾਣੋ ਬੱਦਲ ਨਾਲ ਸਮੂੰਹ ਬਿਜਲੀਆਂ (ਚਮਕਦੀਆਂ) ਹਨ।

ਗੁਰੁ ਸੰਮੁਖ ਕਰ ਬੰਦਨ ਥਿਰਜੋ,
ਸਬਿ ਬਿਧਿ ਸੁੰਦ੍ਰ ਸੋਹੈ।
ਮਸਤਕ ਸੇਤ ਧਾਰ ਬੀਨੀ ਲੌਂ,
ਚਪਲ ਚਿੱਤ੍ਰ ਚਿੱਤ ਮੋਹੈ[1] ॥੩੫॥

[1]ਮੱਥੇ ਤੋਂ ਚਿੱਟੀ ਧਾਰ ਸੁੰਡ ਦੇ ਪੌਂਚੇ ਤੱਕ ਹੈ (ਉਸ ਦੀ) ਚੰਚਲ ਤਸਵੀਰ ਚਿੱਤ ਨੂੰ ਮੋਹਿਤ ਕਰਦੀ ਹੈ।

ਭੀਮ ਚੰਦ ਆਨੰਦ ਬੁਲੰਦੈ,
ਪਿਖਿ ਗਯੰਦ[1] ਆਨਿੰਦੈਂ।

[1]ਹਾਥੀ।

ਬੀਨ ਬੀਨ ਬੀਨੀ ਸੋਂ ਲਜਾਯੋ,
ਬਾਨ ਜੁ ਤਜੇ ਗੁਰਿੰਦੈਂ[1]।

[1]ਪੌਂਚੇ ਨਾਲ ਚੁਣ ਚੁਣ ਕੇ ਲਿਆਇਆ, ਜੋ ਤੀਰ ਗੁਰਾਂ ਨੇ ਛੱਡੇ ਸਨ।

ਗੰਗਾ ਸਾਗਰ ਗਹਿ ਪਗ ਧ੍ਵਾਏ,
ਪ੍ਰਭੁ ਪਰ ਚਵਰ ਢੁਰਾਯੋ।
ਪਨਹੀ ਝਾਰ[1] ਧਰੀ ਗੁਰੁ ਆਗੈ,

[1]ਜੁੱਤੀ (ਜੋੜਾ) ਝਾੜ ਕੇ।

ਸੂਰਜ ਮੁਖੀ[1] ਫਿਰਾਯੋ ॥੩੬॥

[1]ਸੂਰਜਮੁਖੀ ਪੱਖਾ।

ਪਿਖਿ ਪਰਸਾਦੀ[1] ਕੇ ਗੁਨ ਗਨ ਨ੍ਰਿਪ,

[1]ਪ੍ਰਸਾਦੀ ਹਾਥੀ। (ਪ੍ਰਸਾਦੀ (ਰੋਟੀ) ਦੇ ਅਕਾਰ ਦਾ ਜਿਸ ਦੇ ਮੱਥੇ 'ਤੇ ਚਿੱਟਾ ਚੰਦ ਸੀ।)

ਭਯੋ ਮੋਦ ਅਧਿਕਾਈ।
ਜ੍ਵਲਤ[1] ਦੀਪ ਸਮ ਲਾਲਨ ਜੋਰੀ,

[1]ਪ੍ਰਕਾਸ਼ ਰਹੀ ਹੈ।

ਗੁਰੁ ਪੁਨ ਨ੍ਰਿਪੈ ਦਿਖਾਈ।
ਵਸਤੁ ਅਜਾਯਬ ਔਰ ਅਨਿਕਧਾ,
ਨ੍ਰਿਪ ਪਿਖਿ ਤੱਜਬ ਰਹਾਯੋ।
ਸਿਰੇਪਾਉ ਸਹਿ ਸਚਵਨ ਨ੍ਰਿਪ ਕੋ,
ਗੁਰੂ ਅਮੋਲ ਦਿਲਾਯੋ ॥੩੭॥
ਸਾਨੰਦ ਬਿਦਾ ਹੋਇ ਮਗ ਚਾਲਜੋ,
ਗੁਰਿ ਗੁਨ ਗਨ ਗਿਨਿ ਤਾਹੀਂ[1]।

[1]ਤਿਸ ਸਮੇਂ ਗਿਣਦਾ (ਵਿਚਾਰਦਾ) ਹੋਇਆ।

ਜਾਵਤ ਬਤਰਾਵਤ ਸਚਵਨ ਸੋਂ,
ਗੁਰੁ ਪ੍ਰਤਾਪ ਮਹਾਂਹੀਂ।
ਮਹਾਂ ਸੁਸ਼ੀਲ ਡੀਲ ਸੁਠ ਲੀਲ੍ਹਾ,
ਜੁਵਾਂ[1] ਰਸੀਲੀ ਵੈਸੇ।

[1]ਜ਼ਬਾਨ, ਰਸਨਾ।

ਕ੍ਰਿਸ਼ਨ ਚੰਦ੍ਰ[1] ਸੁੰਦ੍ਰ ਗੁਨ ਮੰਦਰ,

[1]ਕ੍ਰਿਸ਼ਨ ਤੇਰਾਮਚੰਦਰ।

ਸੁਨੇ ਪਿਖੇ ਇਹੁ ਤੈਸੇ ॥੩੮॥
ਅਵਤਾਰਨ ਕੇ ਲਿਖੇ ਜੁ ਲੱਖਨ,
ਸੋ ਸਬਿ ਇਨਿ ਮੈਂ ਦੇਖੇ।

ਚਖ ਚਕੋਰ ਮੁਖ ਚਾਂਦ ਚਿਤਜੋ ਚਹਿਂ,
ਚਿਤ ਚਿਤਵਤ ਰਹਿ ਦੇਖੇ[1]।

[1]ਨੇਤ੍ਰਾਂ ਰੂਪ ਚਕੋਰਾਂ ਮੁਖ ਰੂਪ ਚੰਦ੍ਰਮਾ ਨੂੰ ਵੇਖਣਾ ਚਾਹੁੰਦੀਆਂ ਹਨ (ਅਤੇ) ਚਿੱਤ ਚਾਹੁੰਦਾ ਹੈ ਕਿ ਦੇਖਦੇ ਹੀ ਰਹੀਏ।

ਇਨ ਢਿਗ ਤੈ ਉਠਬੋ ਨਹਿਂ ਚਹਿ ਦਿਲ,
ਮੋਹਿਤ ਸਾਂਤ ਭਯੋ ਮਨ।
ਸਬਿ ਜਗ ਪਰ ਪ੍ਰਤਾਪ ਛਯੋ ਇਨਿ,
ਸਰਬ ਸ਼ਕਤਿ ਮਤਿ ਅਤਿ ਭਨ[1] ॥੩੯॥

[1](ਅਤਿ ਭਨ) ਬਹੁਤੇ ਲੋਕ ਕਹਿੰਦੇ ਹਨ ਕਿ ਇਹ ਸਾਰੀਆਂ ਸ਼ਕਤੀਆਂ ਵਾਲੇ ਹਨ।

ਭਵੌਂ ਸਿੱਖ[1] ਜੁਗ ਲੋਕ ਰਖੈਂ ਮਮ,
ਲੱਜਜਾ ਸਤਿਗੁਰੁ ਸ੍ਵਾਮੀ।

[1]ਸਿੱਖ ਹੋ ਜਾਵਾਂ।

ਢਿਗ ਤੈ ਕਰੀ ਤਰੀਫ ਵਜੀਰਹਿਂ,
ਸਹੀ ਸੰਪੂਰਨ ਕਾਮੀ[1]।

[1]ਠੀਕ ਸਾਰੀਆਂ ਕਾਮਨਾ ਪੂਰੀਆਂ ਕਰਨ ਵਾਲੇ ਹਨ।

ਇਤ ਦਿਸ ਗੁਰੁ ਸਰਬੱਗਜ ਵਿਚਾਰਜੋ,
ਭੀਮ ਚੰਦ ਕੇ ਦ੍ਵਾਰਾ[1]।

[1]ਰਾਹੀਂ।

ਹਮ ਕਰਣੇ ਹੈਂ ਰਣ ਅਰਿ ਹਰਣੇ,
ਚਹਿਂ ਧਰ ਭਾਰ ਉਤਾਰਾ ॥੪੦॥
ਜੇ ਇਹੁ ਸਿੱਖ ਭਵੇ ਤਬਿ ਨਹਿਂ ਹ੍ਵੈ,
ਗੁਰ ਤਿਹ ਚਿੱਤ ਪਰੇਰਾ।
ਰਾਮ ਚੰਦ ਜਿਮ ਰਾਵਣ ਪ੍ਰੇਰਜੋ
ਕ੍ਰਿਸ਼ਨ ਕੰਸ ਕੋ ਫੇਰਾ।
ਸੋਚਜੋ ਭੂਪ ਭਵੋਂ ਜੇ ਸਿੱਖ ਮੈਂ,
ਹਸੈਂ ਗਿਰੇਸ ਬਧੇਰੀ।
ਤਜਿ ਨਿਜ ਧਰਮ ਧਰਜੋ ਪਰ ਮੱਤ ਕਹਿਂ,
ਤਜ ਹੈਂ ਬਰਤਨ ਮੇਰੀ ॥੪੧॥
ਹਮ ਕੁਲੀਨ ਛੱਤ੍ਰੀ ਬਡਰਾਜੇ,
ਵਹਿ ਖੱਤ੍ਰੀ ਪੂਜਾਰੀ।
ਸ੍ਵਾਮੀ ਅਬਿ ਫਿਰ ਸੇਵਕ ਥੈ ਹੈ,
ਖਲਕ ਹਸੈ ਹੈ ਸਾਰੀ।
ਫਿਰੀ ਅਭਾਗੀ ਨ੍ਰਿਪ ਮਤਿ ਕਾਚੀ,
ਰਾਚੀ ਤਿਮ ਜਿਮ ਫੇਰੀ।
ਤਾਰ ਅਵਾਜ ਦੇਤ ਹੈ ਤੈਸੀ,
ਪ੍ਰੇਰਕ ਚਹਿ ਜਸ ਪ੍ਰੇਰੀ ॥੪੨॥
ਜਥਾ ਮੁਕਰ ਰਵਿ ਰਿਸ਼ਮ ਪਾਇ,
ਦਹਿ ਕਾਸ਼ਟ ਅਗਨਿ ਉਪੈ ਹੈ[1]।

[1]ਜਿਵੇਂ ਆਤਸ਼ੀ ਸ਼ੀਸ਼ਾ ਸੂਰਜ ਦੀਆਂ ਕਿਰਨਾਂ ਪਾ ਕੇ ਅੱਗ ਪੈਦਾ ਕਰ ਕੇ ਲਕੜਾਂ ਸਾੜ ਦੇਂਦਾ ਹੈ।

ਰੰਗ ਸੰਗ ਰੰਗੀਨ ਫਟਕ[1] ਹ੍ਵੈ,
ਤਜੋਂ ਬਦਲਜੋ ਨ੍ਰਿਪ ਵੈ ਹੈ।

[1]ਬਿਲੌਰ।

ਕੈਹੈ ਗੁਰੁ ਢਿਗ ਵਸਤ ਜੁ ਅਧਿਭੁਤ,
ਕਜੋਂਹੁੰ ਮਮ ਕਰ ਐਹੈਂ[1]।
[1]ਕਿਵੇਂ ਨ ਕਿਵੇਂ ਮੇਰੇ ਹੱਥ ਆ ਜਾਣ।
ਸੁਜਸ ਗਿਰੇਸਨ ਮੈਂ ਵਿਸੇਸ ਹ੍ਵੈ,
ਦੇਖਨ ਕੋ ਸਬਿ ਚੈਹੈਂ ॥ ੪੩ ॥
ਕਿਸੀ ਬਹਾਨੇ ਘਰ ਅਨਵੈਹੋਂ[1]
[1]ਮੰਗਾ ਲਵਾਂ।
ਫੇਰ ਨ ਫੇਰ[1] ਸੁ ਦੈਹੋਂ।
[1]ਮੋੜ ਕੇ।
ਸਾਮ ਦਾਮ ਭਿਦ ਦੰਡ ਕਰੈਹੋਂ
ਜਜੋਂ ਤਜੋਂ ਕਰਿ ਕੈ ਲੈਹੋਂ।
ਜਾਇ ਸ਼ਰਨ, ਕਰਿ ਸੰਧਿ ਪਜਾਰ ਧਰਿ,
ਕਰਨ ਕਾਰ ਇਹੁ ਸਾਮੰ।
ਲਾਲਚ ਦੈ ਦਿਖਾਇ ਨਰਮੈਂ ਕਰਿ[1]
[1]ਨਰਮ ਕਰ ਕੇ।
ਮਤਲਬ ਲੈਨੋ ਦਾਮੰ ॥ ੪੪ ॥
ਫਾਰਨ ਡਾਰਨ ਕਲ੍ਹੈ ਸਤ੍ਰ ਘਰ[1],
[1]ਪਾੜ ਕੇ ਵੈਰੀ ਦੇ ਘਰ ਲੜਾਈ ਪਾ ਦੇਣੀ।
ਏਹੁ ਭੇਦ ਕਹਿਲੈਹੈਂ।
ਜੇ ਨਿਜ ਕਾਜ ਸਰੇ ਨਹਿਂ ਇਨ ਤੈ,
ਤੌਂ ਹਤਨੋ ਦੰਡ ਕੈਹੈਂ[1]।
[1]ਤਾਂ ਮਾਰ ਦੇਣਾ (ਇਸ ਨੂੰ) ਦੰਡ ਕਹਿੰਦੇ ਹਨ।
ਨੀਤਿ ਨਿਪੁਨ[1] ਜੇ ਪਰਮ ਸਿਆਨੇ,
[1]ਨੀਤੀ 'ਚ ਚਤੁਰ।
ਤੇ ਇਹੁ ਰੀਤਿ ਕਮੈ ਹੈਂ।
ਛਲ ਬਲ ਕਪਟਿ ਨਿਪਟ ਠਟ ਕੈ[1]
[1]ਬਹੁਤੇ ਛਲ ਵਲ ਤੇ ਕਪਟ ਕਰਕੇ।
ਨਿਜ ਸਾਧਤ ਕਾਰਜ ਵੈ ਹੈਂ ॥ ੪੫ ॥
ਚਿਤ ਚਟਪਟੀ ਅਟਪਟੀ ਲਾਗੀ,
ਗਟੀ ਸਟਪਟੀ ਠਟ ਹੈ[1]।
[1]ਚਿੱਤ ਵਿੱਚ (ਅਟਪਟੀ) ਬਿਖੜੀ (ਚਟਪਟੀ) ਘਬਰਾਹਟ ਲਗ ਗਈ ਤੇ (ਸਟਪਟੀ) ਛੇਤੀ (ਗਿਟੀ) ਗਿਣਤੀਆਂ (ਠਟ ਹੈ) ਕਰਦਾ ਜਾਂਦਾ ਹੈ।
ਘਟੀ ਘਟੀ ਗੁਨ ਕੈ ਸਿਰ ਧੁਨ ਕੈ,
ਢਾਹਿ ਉਸਾਰਤ ਝਟ ਹੈ[1]।
[1]ਘੜੀ ਘੜੀ ਵਿਚਾਰ ਕਰ ਕੇ ਸਿਰ ਹਿਲਾ ਕੇ ਝੱਟ ਵਿੱਚ ਹੀ ਉਸਾਰ ਕੇ ਢਾਹ ਲੈਂਦਾ ਹੈ।
ਨਿਜ ਸਚਵਨ ਢਿਗ ਕਹਿ ਨਿਜ ਖਸਲਤ[1],
[1]ਆਪਣੀ ਆਦਤ।
ਮਸਲਤ ਕੀਨੀ ਏਹੀ।
ਜਜੋਂ ਤਜੋਂ ਕਰਿ ਗੁਰੁ ਕੋ ਬਡ ਤੋਫੇ,
ਆਵੈਂ ਮਮ ਘਰ ਵੇਹੀ ॥ ੪੬ ॥
ਕਰੋ ਉਪਾਵ ਦਾਵ ਤੁਮ ਸੋਊ,
ਜੈਸ ਫੀਲ ਬਡ ਡੇਰਾ[1]।
[1]ਹਾਥੀ ਤੇ ਵੱਡਾ ਤੰਬੂ।
ਮਮ ਕਰ ਐਹੈ ਫੇਰ ਨ ਦੈਹੈਂ,
ਪੈਹੈਂ ਸੁਜਸ ਬਧੇਰਾ।
ਨਾਇ ਸੀਸ ਕਰ ਜੋਰਿ ਸਚਵ ਕਹਿ,
ਘਾਤ ਬਾਤ ਇਕ ਨੀਕੈ[1]।
[1]ਦਾਅ ਦੀ ਇਕ ਚੰਗੀ ਗੱਲ ਹੈ।
ਜੋਰਾਵਰ ਸਸਿ ਜੋਰਾਵਰ[1] ਕੋ,
[1]ਜੋ ਆਪ ਦਾ (ਸਸਿ) ਚੰਦ ਸਮਾਨ ਸੁੰਦਰ ਬਲੀ (ਪੁੱਤਰ) ਹੈ। (ਅ)

ਜ਼ੋਰਾਵਰ ਚੰਦ (ਪੁੱਤਰ) ਹੈ।

ਸ਼ਗਨ ਆਇ ਤਿਹ ਠੀਕੈ ॥੪੭॥
ਤਿਸ ਉਤਸ਼ਵ ਪਰ ਵਸਤ ਅਪੂਰਬ[1],
ਮਾਂਗ ਗੁਰੂ ਤੈ ਲੈਹੈਂ।
ਅਨਿਕ ਉਪਾਇ ਰਚਾਇ ਰਖੈਂ ਘਰ,
ਫੇਰ ਫੇਰ ਨਹਿਂ ਦੈਹੈਂ[1]।
ਸਹੀ ਇਹੀ ਨ੍ਰਿਪ ਮਾਨਿ ਮਾਨ ਦੈ[1],
ਚਤੁਰ ਵਕੀਲ ਬੁਲਾਯੋ।
ਕਹਯੋ ਬੁਧਿ ਬਲ ਛਲ ਬਿਨਤੀ ਕਰਿ,
ਤੁਮ ਗੁਰੁ ਤਈਂ ਰਿਝਾਯੋ ॥੪੮॥
ਆਵੈ ਜਬ ਟੀਕਾ[1] ਮਮ ਸੁਤ ਕਾ,
ਤਬਿ ਤੁਮ ਮਾਂਗ ਲਿਆਓ।
ਜਾਨੀ ਜਾਇ ਸੁਮਤਿ ਤਬਿ ਤੇਰੀ,
ਅਰ ਬਡ ਬਖਸ਼ਸ਼ ਪਾਓ* ॥੪੯॥

[1]ਅਣੋਖੀਆਂ।

[1]ਫੇਰ ਮੋੜ ਕੇ ਨਹੀਂ ਦਿਆਂਗੇ।

[1]ਰਾਜੇ ਨੇ ਇਹੀ (ਸਕੀਮ) ਠੀਕ ਮੰਨ ਕੇ ਆਦਰ ਦਿੱਤਾ।

[1]ਤਿਲਕ, ਸ਼ਗਨ।

*ਅੰਕ ਨੰ. ੪੯ ਦੀਆਂ ਦੋ ਹੀ ਤੁਕਾਂ ਰਹਿ ਗਈਆਂ ਹਨ। ਛੰਦ ਸ਼ਾਸਤ੍ਰ ਅਨੁਸਾਰ ਮਰਹਟਾ ਛੰਦ ਦੀਆਂ ਚਾਰ ਤੁਕਾਂ ਚਾਹੀਦੀਆਂ ਹਨ। ਦੋ ਤੁਕਾਂ ਕਿਤੇ ਛਪਣ ਸਮੇਂ ਹੀ ਰਹਿ ਗਈਆਂ ਜਾਪਦੀਆਂ ਹਨ। ਇਸੇ ਤਰ੍ਹਾਂ ਚੌਪਈ ਛੰਦ ਦੀਆਂ ਵੀ ਕਈ ਥਾਈਂ ਦੋ ਹੀ ਤੁਕਾਂ ਅੰਤ ਵਿੱਚ ਰਹਿ ਜਾਂਦੀਆਂ ਹਨ। ਉਨ੍ਹੀਂ ਥਾਈਂ ਵੀ ਦੋ ਤੁਕਾਂ ਛਪਣ ਸਮੇਂ ਹੀ ਰਹਿ ਗਈਆਂ ਹਨ। ਤੁਕਾਂ ਦੇ ਰਹਿ ਜਾਣ ਦਾ ਅਸਲ ਕਾਰਨ ਇਨ੍ਹਾਂ ਵਿੱਚ ਹਰ ਚਾਰ ਤੁਕ ਦੇ ਬਾਦ ਅੰਕ ਨੰਬਰ ਨਾ ਲਾਉਣਾ ਹੈ। ਲਾਹੌਰ ਤੇ ਅੰਮ੍ਰਿਤਸਰ ਦੋਹਾਂ ਹੀ ਐਡੀਸ਼ਨਾਂ ਵਿੱਚ ਛੰਦ ਬਦਲਣ ਸਮੇਂ ਹੀ ਅੰਕ ਨੰਬਰ ਲਾਏ ਹਨ। ਹਰ ਛੰਦ ਦੀਆਂ ਤੁਕਾਂ ਦੇ ਨੇਮ ਅਨੁਸਾਰ ਅੰਕ ਨੰਬਰ ਨਹੀਂ ਲਾਏ। ਇਨ੍ਹਾਂ ਦੋਹਾਂ ਐਡੀਸ਼ਨਾਂ ਦੇ ਪ੍ਰਕਾਸ਼ਕਾਂ ਨੂੰ ਇਕ ਦੂਜੇ ਤੋਂ ਪਹਿਲਾਂ ਐਡੀਸ਼ਨ ਮਾਰਕੀਟ ਵਿੱਚ ਲੈ ਆਉਣ ਦੇ ਲਾਲਚ ਨੇ ਛੰਦਾਂ ਦੇ ਨੇਮ ਅਨੁਸਾਰ ਨੰਬਰ ਨਹੀਂ ਲਾਉਣ ਦਿੱਤੇ, ਇਹੋ ਵਜਾ ਹੈ ਕਿ ਕਈਆਂ ਛੰਦਾਂ ਵਿੱਚ ਤੁਕਾਂ ਛਪਣੋ ਰਹਿ ਗਈਆਂ ਹਨ, ਜਿਨ੍ਹਾਂ ਨੂੰ ਲੱਭ ਸਕਣਾ ਕਠਨ ਹੀ ਨਹੀਂ ਸਗੋਂ ਅਸੰਭਵ ਹੈ। ਲੇਕਿਨ ਦਿੱਲੀ ਐਡੀਸ਼ਨ ਜੋ ਕਵੀ ਜੀ ਦੀ ਆਪਣੀ ਦੇਖ ਰੇਖ ਹੇਠ ਛਪੀ ਹੈ, ਅੰਕ ਨੰਬਰ ਛੰਦਾਂ ਦੀਆਂ ਤੁਕਾਂ ਦੇ ਨੇਮ ਅਨੁਸਾਰ ਲਾਏ ਹਨ। ਉਸ ਐਡੀਸ਼ਨ ਵਿੱਚ ਕਿਸੇ ਵੀ ਚਾਰ ਤੁਕੇ ਛੰਦ ਦੀਆਂ ਅੰਤ ਵਿੱਚ ਦੋ ਤੁਕਾਂ ਨਹੀਂ ਬਚਦੀਆਂ।

ਦੋਹਰਾ:
ਬਾਤ ਘਾਤ ਸਿਖਰਾਇ ਇਮ,
ਪਠਯੋ ਵਕੀਲ ਨਰੇਸ਼।
ਮਹਿਮਾਂ ਲਖੀ ਨ ਮੂਢ ਨ੍ਰਿਪ,
ਗੁਰੁ ਸਰਬਗੱਜ ਪ੍ਰਮੇਸ਼ ॥੫੦॥
ਚੌਪਈ:
ਗੁਰੁ ਗੰਭੀਰ ਸੁਮਤਿ ਬਲ ਸਾਗਰ।
ਸਦ ਗੁਨ ਗਨ ਆਕਰ ਰਤਨਾ ਕਰ[1]।
ਮਾਰਤੰਡ ਮੰਡਲ ਪ੍ਰਚੰਡੈਂ।
ਮੂਢ ਟੱਟਜਾਨਾ ਮਰ ਵਰ ਮੰਡੈ[1] ॥੫੧॥

[1]ਸਮੂੰਹ ਸ੍ਰੇਸ਼ਟ ਗੁਣਾਂ ਦੀ ਖਾਣ (ਤੇ ਗੁਣਾ ਦੇ) ਸਮੁੰਦਰ।

[1](ਜਿਵੇਂ) ਸੂਰਜ ਦੇ ਤਿੱਖੇ ਮੰਡਲ ਵਿੱਚ ਮੂਰਖ ਟਟਿਆਣਾ ਚੰਗੀ ਤਰ੍ਹਾਂ ਮਰਨਾ ਮੰਡ ਲੈਂਦਾ ਹੈ।

| | |
|---|---|
| ਚਹੈ ਚਲਾਵਨ ਮਸ਼ਕ ਗਜਿੰਦੈਂ[1]। | [1]ਮੱਛਰ ਹਾਥੀ ਨੂੰ। |
| ਅਹਿ ਸੁਤ[1] ਛਲਜੋ ਚਾਹਿ ਖਗਿੰਦੈਂ[2]। | [1]ਸੱਪ ਦਾ ਬੱਚਾ। [2]ਗਰੁੜ ਨੂੰ। |
| ਸੁਰ ਨਰ ਮੁਨਿ ਜਨਿ ਜਿਹ ਬਿਰਮਾਏ[1]। | [1]ਭਰਮਾਏ। |
| ਤਿਹ ਭ੍ਰਾਮਕ ਕੋ[1] ਚਹਿਂ ਭ੍ਰਮਾਏ ॥੫੨॥ | [1]ਭ੍ਰਮਾਉਣ ਵਾਲੇ ਨੂੰ। |
| ਕਹਯੋ ਵਕੀਲ ਨ੍ਰਿਪੈਂ ਸਿਰ ਨਾਈ। | |
| ਤੁਮ ਸੈਲਿੰਦ੍ਰ ਬ੍ਰਿੰਦਨਿ ਰਾਈ[1]। | [1]ਤੁਸੀਂ ਬਹੁਤ ਪਹਾੜੀ ਰਾਜਿਆਂ ਦੇ ਰਾਜੇ ਹੋ। |
| ਤੁਮਰੇ ਬਲ ਪ੍ਰਤਾਪ ਸੋਂ ਜਾਏ। | |
| ਕਿਆ ਇਹੁ ਗੁਰੁ ਸੁਰ ਪਤਹਿਂ ਰਿਝਾਏ[1] ॥੫੩॥ | [1]ਇੰਦ੍ਰ ਨੂੰ ਵੀ ਖ਼ੁਸ਼ ਕਰ ਸਕਦਾ ਹਾਂ। |
| ਬਾਂਤਨ ਸੋਂ ਭਲ ਭਾਂਤਿ ਅਪਨਾਈ[1]। | [1]ਆਪਣਾ ਬਣਾ ਕੇ। |
| ਤਿਹ ਸੂਬਸ[1] ਦੇਹੁਂ ਤੁਝੈ ਦਿਲਾਈ। | [1]ਸਾਰੀਆਂ ਚੀਜ਼ਾਂ। |
| ਐਸ ਬਰਨ, ਹਿਤ ਕਰਨ ਬਸੀਠੀ[1]। | [1]ਇਸ ਤਰ੍ਹਾਂ ਕਹਿ ਕੇ ਵਕੀਲੀ ਕਰਨ ਵਾਸਤੇ। |
| ਜਾਇ ਬਸੀਠ ਪੌਰ ਗੁਰੁ ਡੀਠੀ ॥੫੪॥ | |
| ਦ੍ਵਾਰ-ਪਾਲ ਪਿਖਿ ਗੁਰੁ ਪੈ ਜਾਈ। | |
| ਲਰਜ਼[1] ਅਰਜ਼ ਲਖਿ ਫਰਜ਼ ਅਲਾਈ। | [1]ਕੰਬ ਕੇ। |
| ਹੇ ਦਾਸਨ ਖਾਸਨ ਸੁਖਕਾਰੇ। | |
| ਦੂਤ ਭੀਮ ਸਸਿ ਖਰੋ ਦ੍ਵਾਰੇ ॥੫੫॥ | |
| ਕਦਮ ਪਦਮਰਾਵਰ ਚਹਿਂ ਦਰਸੇ। | |
| ਨ੍ਰਿਪ ਦਿਸ ਤੈ ਬਿਨਤੀ ਕਿਛੁ ਕਰਸੇ। | |
| ਕਹਯੋ ਪ੍ਰਭੁ ਤਿਹ ਦਿਹੁ ਮਿਜਮਾਨੀ[1]। | [1]ਪ੍ਰਾਹੁਣਾਚਾਰੀ। |
| ਕਾਲ ਬੁਲੈਂ ਹੈਂ[1], 'ਆਇ ਦਰਵਾਨੀ[2] ॥੫੬॥ | [1]ਕੱਲ ਨੂੰ ਬੁਲਾਵਾਂਗੇ। [2]ਦਰਬਾਨ ਨੇ (ਵਾਪਸ) ਆ ਕੇ। |
| ਦਯੋ ਦੇਗ ਤੈ ਭੋਜਨ ਡੇਰਾ'। | |
| ਦੁਤੀ ਦਿਵਸ ਗੁਰੁ ਗਏ ਅਖੇਰਾ[1]। | [1]ਸ਼ਿਕਾਰ। |
| ਤੀਸਰ ਦਿਨ ਈਸ਼ਰ[1] ਮਧ ਸਭਾ। | [1]ਈਸ਼੍ਵਰ ਰੂਪ ਸਤਿਗੁਰੂ। |
| ਜਿਨਹਿ ਸਮਾਨ ਸ਼ਹਿਨਸ਼ਾਹਿ ਫਬਾ[1] ॥੫੭॥ | [1]ਜਿਨ੍ਹਾਂ ਦੀ (ਫਬਾ) ਸਜ ਧਜ ਸ਼ਹਿਨ ਸ਼ਾਹਾਂ ਵਰਗੀ ਹੈ। |
| ਕਰ ਸਰ ਫੇਰਤ[1] ਹੇਰਤ ਦਾਸਨ। | [1]ਹੱਥ 'ਚ ਤੀਰ ਫੇਰਦੇ ਹਨ। |
| ਥਿਰੇ ਪਾਕ ਸਾਸਨ ਸੇ[1] ਆਸਨ। | [1]ਇੰਦ੍ਰ ਵਰਗੇ। |
| ਬੀਰਾਸਨ ਬਰ ਸੋਹਿਂ ਸਿੰਘਾਸਨ। | |
| ਬੈਠੇ ਦਾਸਨ ਗਨ ਚਹੁਂ ਪਾਸਨ ॥੫੮॥ | |
| ਨੰਦ ਚੰਦ ਲੌ ਬ੍ਰਿੰਦ[1] ਮਸੰਦੈਂ। | [1]ਸਾਰੇ। |
| ਪਦ ਅਰਬਿੰਦ ਬੰਦਿ ਕਰ ਬੰਦੈਂ। | |
| ਸੰਗੋ ਆਦਿ ਬੀਰ ਧਨੁ-ਧਾਰੀ[1]। | [1]ਧਨੁਖ ਧਾਰੀ। |
| ਸਜੇ ਵਜੇ ਸਬਿ ਸੋਹਿਂ ਅਪਾਰੀ ॥੫੯॥ | |
| ਲਜੈ ਸਿਕੰਦਰ ਇੰਦਰ ਪਿਖ ਹੈ। | |
| ਸੋਭਾ ਸਭਾ ਸਕੈ ਕੋ ਲਿਖ ਹੈ। | |
| ਨ੍ਰਿਪ ਕੋ ਗੁਰੂ ਬਸੀਠ ਬੁਲਾਯੋ[1]। | [1]ਗੁਰਾਂ ਨੇ ਰਾਜੇ ਦੇ ਵਕੀਲ ਨੂੰ ਬੁਲਾਇਆ। |
| ਆਇ ਭੇਟ ਦੈ ਉਨਿ ਸਿਰ ਨਾਯੋ ॥੬੦॥ | |

ਬੈਠਾਯੋ ਥਲ ਜੋਗ ਮੇਵਰੇ।
ਬੂਝ੍ਯੋ ਗੁਰੂ ਨ੍ਰਿਪ ਕੁਸਲ ਥੇ ਭਰੇ[1]। — [1]ਭਲੀ ਤਰ੍ਹਾਂ ਸੁਖ ਨਾਲ ਸਨ।
ਕੌਨ ਕਾਜ ਤੁਹਿ ਇਹਾਂ ਪਠਾਯੋ।
ਤਬੈ ਦੂਤ ਕਰ ਜੋਰਿ ਅਲਾਯੋ ॥੬੧॥
ਰਾਵਰ ਕ੍ਰਿਪਾ ਕੁਸਲ ਸਬਿ ਕਾਰਨ[1]। — [1]ਆਪ ਦੀ ਕਿਰਪਾ ਦੇ (ਕਾਰਨ) ਸਦਕੇ ਸਾਰੇ ਸੁਖ ਨਾਲ ਹਨ।
ਅਭਿਬੰਦਨ[1] ਨ੍ਰਿਪ ਕੀਨ ਉਚਾਰਨ। — [1]ਨਮਸਕਾਰ।
ਨਿਸ ਦਿਨ ਰਾਵਰ ਕੇ ਗੁਨ ਗਾਹਾ।
ਕਹਿਤ ਰਹਿਤ ਸਦ ਨਿਜ ਜਨ ਪਾਹਾ ॥੬੨॥
ਮਨ ਈਹਾਂ ਤਨ ਰਹਿ ਨ੍ਰਿਪ ਵਹਾਂ।
ਮਨ ਤਨ ਧਨ ਤੈ ਸੋ ਬਿਕ ਰਹਾ।
ਕਦਮ ਪਦਮ ਸੁਖ ਸਦਮ[1] ਤਿਹਾਰੇ। — [1]ਸੁਖਾਂ ਦੇ ਘਰ।
ਜਬਿ ਤੈ ਪਿਖੇ ਛਦਮ[1] ਸਬਿ ਡਾਰੇ ॥੬੩॥ — [1]ਛਲ।
ਬੈਠੋ ਭਜਨ ਜਜਨ[1] ਹਰਿ ਕਰਿ ਹੈ। — [1]ਪੂਜਨ।
ਦਮ ਦਮ ਨਾਮ ਤੁਮਾਰੋ ਰਰ ਹੈ[1]। — [1]ਉਚਾਰਦਾ ਹੈ।
ਰਾਮਾ ਨੰਦ ਤੈ ਜੈਸ ਕਬੀਰੈਂ।
ਲਹ੍ਯੋ ਭਜਨ ਨ੍ਰਿਪ ਤਿਸ ਤਤਬੀਰੈਂ[1] ॥੬੪॥ — [1]ਉਸੇ ਢੰਗ ਨਾਲ।
ਬਡ ਪ੍ਰਤਾਪ ਤੁਮਰਾ ਨਿਰਖਯੋ[1]। — [1]ਦੇਖਿਆ।
ਨ੍ਰਿਪ ਕੰਟਕ ਨਿਸ ਕੰਟਕ ਥਯੋ[1]। — [1]ਦੁਖੀ ਰਾਜਾ ਬਿਨਾ ਦੁਖ ਤੋਂ ਹੋ ਗਿਆ।
ਏਸ ਦੇਸ ਜਬਿ ਤੈ ਤੁਮ ਅਏ।
ਕਸ਼ਟ ਸਮਸ਼ਟ[1] ਨਸ਼ਟ ਹ੍ਵੈ ਗਏ ॥੬੫॥ — [1]ਸਾਰੇ।
ਬਦਲ ਸੁਭਾਵ ਚਰਾਚਰ ਪਏ[1]। — [1]ਚੇਤਨ ਤੇ ਜੜ੍ਹ ਜੀਵਾਂ ਦੇ ਸੁਭਾਵ ਬਦਲ ਗਏ।
ਬਾਂਛਿਤ ਬਾਰੀ ਬਾਰਿਦ ਦਏ[1]। — [1]ਬੱਦਲ ਮਨ ਇੱਛਤ ਪਾਣੀ ਦੇਂਦੇ ਹਨ।
ਪਾਪ ਕਲਾਪ[1] ਤਾਪ ਪਰਨਾਸੇ। — [1]ਸਮੂੰਹ।
ਜਿਮ ਤਮਚਰ ਤਮ ਰਵਿ ਤੈ ਨਾਸੇ[1] ॥੬੬॥ — [1]ਜਿਵੇਂ ਸੂਰਜ ਤੋਂਰਾਤ ਨੂੰ ਫਿਰਨ ਵਾਲਿਆਂ ਦਾ ਅਨ੍ਹੇਰਾ ਨਾਸ ਹੋ ਜਾਂਦਾ ਹੈ।
ਤੁਵ ਕੰਨੇ[1] ਮੁਹਿ ਨ੍ਰਿਪ ਇਮ ਪਠ੍ਯੋ। — [1]ਤੁਹਾਡੀ ਤਰਫ਼।
ਮਾਥ ਝੁਕਾਇ ਹਾਥ ਬੰਦਿ ਰਟ੍ਯੋ[1]। — [1]ਕਿਹਾ।
ਜੇਤਿਕ ਦੇਸ ਵੇਸ[1] ਮਮ ਔਰੈਂ। — [1]ਸ੍ਰੇਸ਼ਟ।
ਕਰੋ ਸੈਲ ਸੈਲਨ ਨਿਜ ਤੌਰੈਂ[1] ॥੬੭॥ — [1]ਆਪਣੇ ਢੰਗ ਨਾਲ ਪਹਾੜਾਂ ਦੀ ਸੈਰ ਕਰੋ।
ਹੈ ਗੈ ਕੋਸ਼ ਦੇਸ ਮਮ ਸੈਨਾ।
ਨਿਸਚੇ ਅਪਨਾ ਲਖੀਓ ਐਨਾ[1]। — [1]ਘਰ।
ਜੋ ਚਹੀਏ ਵਹੀਏ ਅਨਵੱਈਏ[1]। — [1]ਉਹੋ ਮੰਗਵਾ ਲਵੋ।
ਰਹੀਏ ਸਹੀਏ ਦਾਸ ਲਖੱਈਏ[1] ॥੬੮॥ — [1]ਰਾਜੇ ਨੂੰ ਸਹੀ ਦਾਸ ਜਾਣਦੇ ਰਹੋ।
ਕਪਟ ਲਪੇਟੀ ਇਮ ਬਹੁ ਬਾਨੀ।
ਦੂਤ ਅਕੂਤ ਅਛੂਤ ਬਖਾਨੀ[1]। — [1](ਅਛੂਤ) ਨੀਚ ਦੂਤ ਨੇ ਬਹੁਤੀ (ਅਕੂਤ) ਬੇਅੰਦਾਜ਼ੀ (ਬਾਣੀ) ਕਹੀ।
ਈਸਰ ਮੋਰ ਮਨਿੰਦ ਅਨੰਦੈਂ।

ਬਕਬੋ[1] ਛਕਬੋ ਜੀਵ ਬਰਿੰਦੈਂ[2] ॥੬੯॥
[1]ਰਾਜੇ ਨੇ ਮੋਰ ਵਾਂਗ (ਅਨੰਦੈਂ) ਉਸਤਤ (ਬਕਬੋ) ਕਹੀ। [2](ਜਿਵੇਂ) ਮੋਰ ਬਹੁਤੇ ਜੀਵਾਂ ਨੂੰ ਖਾਂਦਾ ਹੈ।

ਠਗ ਹੇਰੀ ਕ੍ਰਿਤ ਬਾਨਿ ਕਪਟ ਕੀ[1]।
[1](ਤਿਵੇਂ ਇਸ ਨੇ) ਠੱਗਾਂ ਤੇ ਸ਼ਿਕਾਰੀਆਂ ਵਰਗੀ ਛਲ ਦੀ ਬਾਣੀ ਕਹੀ।

ਪਟ ਕੀ ਓਟ ਕ੍ਰਿੱਤ ਜਥੋਂ ਨੱਟ ਕੀ[1]।
[1]ਜਿਵੇਂ ਕੱਪੜੇ ਦੇ ਉਹਲੇ ਨਟ ਦਾ ਕੰਮ ਹੁੰਦਾ ਹੈ (ਤਿਵੇਂ ਏਸ ਨੇ ਉਪਰੋਂ ਮਿੱਠੀਆਂ ਤੇ ਅੰਦਰੋਂ ਛਲ ਵਲ ਦੀਆਂ ਗੱਲਾਂ ਕੀਤੀਆਂ।)

ਨੰਦ ਚੰਦ ਤਿਸ ਤਈਂ ਬਖਾਨੀ।
ਗੁਰੁ ਘਰ ਸੁਰਤਰੁ ਦਰਪਨ ਸਾਨੀ[1] ॥੭੦॥
[1]ਕਲਪ ਬ੍ਰਿੱਛ ਤੇ ਸ਼ੀਸ਼ੇ ਵਰਗਾ ਹੈ।

ਸਰਲੇ[1] ਪ੍ਰੇਮੀ ਸਦ ਸੁਖ ਪੈ ਹੈਂ।
[1]ਸਿੱਧੇ, ਸਾਫ਼ ਚਿੱਤ।

ਕਪਟੀ ਕੁਟਿਲ ਕਹਿਰ ਫਲ ਲੈ ਹੈਂ[1]।
[1]ਛਲੀਏ ਤੇ ਟੇਢੇ, ਦੁਖ ਫਲ ਲੈਂਦੇ ਹਨ।

ਗੁਰੁ ਕੈ ਹਰਖ ਸੋਕ ਕਿਛੁ ਨੈ ਹੈਂ।
ਜਸ ਉਰਿ ਨ੍ਰਿਪ ਗੁਰੁ ਤਸ ਬਰਤੈ ਹੈਂ ॥੭੧॥
ਪੁਨ ਵਕੀਲ ਕਰਿ ਬਿਬਿਧਾ ਬਤੀਆਂ।
ਨ੍ਰਿਪ ਕਾ ਪ੍ਰੇਮ ਜਨਾਇ ਸੁ ਅਤੀਆ[1]।
[1]ਬਹੁਤਾ।

ਸਭ ਜਨ ਸੋਭ ਲੋਕ ਜੁਗ ਕੇਰੀ।
ਚਾਹਿਤ ਇੱਜ਼ਤ ਲੱਜ਼ਤ ਬਧੇਰੀ[1] ॥੭੨॥
[1]ਸਾਰੇ ਲੋਕ, ਦੋਹਾਂ ਲੋਕਾਂ ਦੀ ਸੋਭਾ ਤੇ ਇਜ਼ਤ ਦਾ ਬਹੁਤਾ ਸਵਾਦ ਚਾਹੁੰਦੇ ਹਨ।

ਫਤੇ ਸ਼ਾਹਿ ਸ੍ਰੀ ਨਗਰ ਪਤੀ ਕਾ।
ਸ਼ਗਨ ਆਇ ਹੈ ਨ੍ਰਿਪ ਘਰ ਨੀਕਾ।
ਉਤਸ਼ਵ ਮੈਂ ਚਹਿਂ ਉੱਤਮ ਵਸਤੂ।
ਰਾਵ ਰੰਕ ਲਹਿਂ ਜਾਚ ਸਮਸਤੂ[1] ॥੭੩॥
[1]ਰਾਜੇ ਤੇ ਕੰਗਾਲ ਸਾਰੇ (ਇਕ ਦੂਜੇ ਤੋਂ) ਮੰਗ ਕੇ ਲੈ ਲੈਂਦੇ ਹਨ।

ਔਰ ਨਰੇਸ ਗਿਰੇਸ ਜੁ ਜਗ ਹੈਂ।
ਗੁਰੁ ਘਰ ਤੈ ਸਬ ਹੀ ਲਘੁ ਲਗ ਹੈਂ[1]।
[1]ਛੋਟੇ ਹੀ ਲਗਦੇ ਹਨ।

ਕਰੀ ਅਰਜ਼ ਨ੍ਰਿਪ, ਕਰੀ ਪ੍ਰਸਾਦੀ[1]।
[1]ਪ੍ਰਸਾਦੀ ਹਾਥੀ।

ਮਾਂਗਜੋ ਦੈਹੁ ਸੋਭ ਹਿਤ ਸ਼ਾਦੀ ॥੭੪॥
ਹਮਰੋ ਸੁਤ ਜਿਮ ਤਿਮ ਹੀ ਗੁਰੁ ਕੋ।
ਪੁਰਵਹੁ ਅਭਿਲਾਖਾ ਮਮ ਉਰ ਕੋ।
ਜਿਉਂ ਮਮ ਇੱਜ਼ਤ ਗੁਰੂ ਬਢੈ ਹੈਂ।
ਤਜੋਂ ਹਮ ਸੇਵਕ ਬਨੇਰਹੈ ਹੈਂ ॥੭੫॥

ਦੋਹਰਾ:

ਕਰੀ[1] ਲੈਨ ਹਿਤ ਛਲ ਭਰੀ,
[1]ਹਾਥੀ।

ਕਰੀ ਜਬੈ ਉਨਿ ਬਾਤ।
ਗੁਰੁ ਸੂਬੱਗਜ ਲਖਿ ਖਰੀ ਬਿਧਿ,
ਰਰੀ ਤਰੀ ਇਸ ਭਾਂਤਿ[1] ॥੭੬॥
[1]ਇਸ ਤਰ੍ਹਾਂ (ਤਰੀ) ਸਾਫ਼ (ਗਲ) (ਰਰੀ) ਕਹੀ।

ਚੌਪਈ:

ਹਰਿ ਗੁਰੁ ਸੰਤ ਸਦਾ ਵਸ ਦਾਸੈਂ।
ਜਿਮ ਵਹਿ ਚਹਿਂ ਤਿਮ ਚਰਿਤ ਪ੍ਰਕਾਸ਼ੈਂ।
ਪੁਨ ਗੁਰੁ ਘਰ ਕੀ ਹੈ ਇਹੁ ਰੀਤੀ।

| | |
|---|---|
| ਜੋ ਵਸਤੁ ਦੇਵਤਿ ਸਿੱਖ ਨੀਤੀ[1] ॥੭੭॥ | [1]ਨਿੱਤ। |
| ਜਿਸ ਬਿਧਿ ਸੋ ਅਰਦਾਸ ਕਰੈ ਹੈ। | |
| ਤਜੋਂ ਹੀ ਤਿਸ ਕੋ ਗੁਰੁ ਬਰਤੈ ਹੈਂ[1]। | [1]ਵਰਤਦੇ ਹਨ। |
| ਦੂਰ ਦੇਸ ਤੇ ਸਿੱਖ ਪ੍ਰੇਮੀ। | |
| ਲਜਾਯੋ ਕਰੀ ਆਦਿ ਵਥੁ ਛੇਮੀ[1] ॥੭੮॥ | [1]ਹਾਥੀ ਆਦਿ ਸੁਖਦਾਈ ਚੀਜ਼ਾਂ। |
| ਚਲਤ ਵਕਤ ਉਨਿ ਬਿਨੈ ਅਲਾਈ। | |
| ਰਹੈਂ ਹਜ਼ੂਰ ਅਨਤ ਨਹਿੰ ਜਾਈ[1]। | [1]ਆਪ ਪਾਸ ਰਹਿਣ ਹੋਰ ਕਿਤੇ ਨ ਜਾਣ। |
| ਫੀਲ ਔਰ ਜੋ ਬਡ ਹਮ ਪੈ ਹੈਂ। | |
| ਸੋ ਲੈ ਜਾਹਿ ਯਾਹਿ[1] ਨਹਿੰ ਦੈਹੈਂ ॥੭੯॥ | [1]ਇਹ (ਪ੍ਰਸਾਦੀ ਹਾਥੀ)। |
| ਸੁਨਿ ਤੂਸ਼ਨ ਰਹਿ ਦੂਤ ਲਜਾਨਾ[1]। | [1]ਸ਼ਰਮਿੰਦਾ ਹੋਇਆ। |
| ਜਾਨਾ ਇਹਾਂ ਨ ਮੰਤ੍ਰ ਚਲਾਨਾ। | |
| ਧੂਰਤ[1] ਗਯੋ ਬਿਸੂਰਤ[2] ਘਰ ਕੋ। | [1]ਛਲੀਆ। [2]ਝੂਰਦਾ ਹੋਇਆ। |
| ਸੁਨਿ ਕੈ ਉਰ ਗਿਰਪਤਿ ਕੋ ਧਰਕੋ[1] ॥੮੦॥ | [1]ਧੜਕਿਆ। |
| ਮਾਨਤ ਨਹਿੰ ਗੁਰੁ ਹਮਰੋ ਤ੍ਰਾਸੈ[1]। | [1]ਡਰ। |
| ਬਾਲਕ ਬਯ ਮਮ ਦੇਸ ਨਿਵਾਸੈਂ। | |
| ਦੂਤ ਕਹਜੋ ਗੁਰੁ ਸਮ ਪੁਰਹੁਤੈਂ[1]। | [1]ਇੰਦ੍ਰ ਸਮਾਨ ਹੈ। |
| ਬੈਠੋ ਨਿਰਭੈ ਬਨਜੋ ਅਛੂਤੈਂ[1] ॥੮੧॥ | [1]ਨਿਰਲੇਪ ਭਾਵ ਕਿਸੇ ਨਾਲ ਮੇਲਰਖਣਾ ਨਹੀਂ ਚਾਹੁੰਦਾ। |
| ਢੰਗ ਪ੍ਰਸੰਗ ਜੰਗ ਕੇ ਕਰਿ ਹੈ। | |
| ਕਹਾਂ ਨਰਿੰਦ ਨ ਇੰਦੁ ਤੈ[1] ਡਰ ਹੈ। | [1]ਇੰਦ੍ਰ ਤੋਂ ਵੀ। |
| ਬਾਤ ਬਨਾਇ ਬਿਬਿਧਿ[1] ਮੈਂ ਮਾਂਗਜੋ। | [1]ਅਨੇਕ ਤਰ੍ਹਾਂ ਦੀਆਂ। |
| ਦਿਯ ਜਵਾਬ ਇਮ ਨਿਰਭੈ ਪਾਗਜੋ[1] ॥੮੨॥ | [1]ਨਿਰਭੈਤਾ 'ਚ ਲੀਨ ਹੈ। |
| ਨੀਕ ਵਸਤੁ ਸਿੱਖ ਹਮੈਂ ਜੁ ਦੈਹੈਂ। | |
| ਮਾਂਗੀ ਦੀਓ ਨ ਕਿਹੰ ਇਹ ਕੈਹੈਂ। | |
| ਸਿੱਖਨ ਕੇ ਹਮ ਸਦ ਅਧੀਨ ਹੈਂ। | |
| ਤਜੈਂ ਨ ਪ੍ਰਣ ਤਿਨ ਸੋਂ ਜੁ ਕੀਨ ਹੈ ॥੮੩॥ | |
| ਪਾਇ ਜਵਾਬ ਸ਼ਿਤਾਬ ਮੈਂ ਆਯੋ। | |
| ਬਚਨ ਵਕੀਲ ਬੱਜ੍ਰ ਜਨੁ ਲਾਯੋ[1]। | [1]ਜਾਣੋ ਬੱਜ੍ਰ ਮਾਰਿਆ। (ਬੱਜ੍ਰ-ਇੰਦ੍ਰ ਦੀ ਗਦਾ।) |
| ਦੁਖਤ ਹੋਇ ਨ੍ਰਿਪ ਐਸੇ ਭਾਖਜੋ। | |
| ਜਹਿੰ ਭੋਜਨ ਨਹਿੰ ਕਹਿੰ ਧਨਰਾਖਜੋ[1] ॥੮੪॥ | [1]ਜਿਥੋਂ ਭੋਜਨ ਮੰਗਿਆਂ ਨਹੀਂ ਮਿਲਦਾ ਓਥੇ ਧਨ ਕਿੱਥੇ ਰਖਿਆ ਹੈ ਭਾਵ ਉਥੋਂ ਧਨ ਕੀ ਮਿਲਣਾ ਹੋਇਆ। |
| ਹਮ ਠਾਨਿਓ ਧਨ ਵਸਤੁ ਬਿਸੇਸੈਂ। | |
| ਗੁਰੁ ਤੈ ਲੈਹਂ ਬਸੈਹਂ ਸੁ ਦੇਸੈਂ[1]। | [1]ਉਹ (ਸਾਡੇ) ਦੇਸ਼ ਵਿੱਚ (ਜੋ) ਵਸਦੇ ਹਨ। |
| ਸੋ ਸਬਿ ਮਨਸਾ ਬੀਚ ਬਿਲਾਈ[1]। | [1]ਖ਼ਤਮ ਹੋ ਗਈ। |
| ਨਿਆਇ ਬਨਜੋ ਕੈਮੁੱਤਕ ਆਈ[1] ॥੮੫॥ | [1]ਕੈਮੁਤਕ ਨਜਾਯ ਆ ਬਣਿਆ ਹੈ (ਕੈਮੁਤਕ ਨਜਾਯ-ਜਿਨ੍ਹਾਂ ਨੇ ਇਕ ਹਾਥੀ ਨਹੀਂ ਦਿੱਤਾ ਉਨ੍ਹਾਂ ਨੇ ਹੋਰ ਚੀਜ਼ਾਂ ਕੀ ਦੇਣੀਆਂ ਹਨ?) |
| ਜਾਨਜੋ ਪਰੈ ਕਰੈ ਗੁਰੁ ਦੰਗਾ। | |
| ਦਯੋ ਨ ਗਜ[1] ਜਿਨ ਇਕ ਅਜ ਮੰਗਾ। | [1]ਹਾਥੀ। |

ਜੇ ਹਮ ਡਰ ਧਰਿ ਅਬ ਚੁਪ ਰੈਹੈਂ।
ਤੌ ਵਹਿ ਹਮਰੇ ਸਿਰ ਚਢ ਜੈਹੈ ॥ ੮੬ ॥
ਚਮੂੰ ਬਟੋਰ ਓਜ ਦਿਖਰੈ ਕੈ[1]।

[1]ਫੌਜ ਇਕੱਠੀ ਕਰ ਕੇ ਜ਼ੋਰ ਦਿਖਾ ਕੇ।

ਬਾਲ ਉਮਰ ਤੁੱਛ ਖਜਾਲ ਉਠੈ ਕੈ।
ਦੇਸ ਦਬੈਹੈ ਲੂਟ ਮਚੈਹੈ।
ਫਿਰ ਭੀ ਹਮ ਕੋ ਲਰਨੋ ਪੈਹੈ ॥ ੮੭ ॥
ਤਾਂ ਤੇ ਅਬਿ ਵਜੀਰ ਤੁਮ ਜਾਵੋ।
ਦੈ ਦਬਾਉ ਗਜ ਮਾਂਗ ਲਿਆਵੋ।
ਦੈਹੈ ਜੇ ਨ ਲੈਹਂ ਤਬਿ ਜੋਰੀ।
ਕਢੈਂ ਰਾਜ ਤੈ ਬਾਹਰਿ ਖੋਰੀ[1] ॥ ੮੮ ॥

[1]ਵੈਰ ਭਾਵ ਨਾਲ।

ਕਹਜੋ ਸਧੀਰ ਵਜੀਰ ਤੀਰ ਤਿਹ[1]।

[1]ਤਿਸ (ਰਾਜੇ ਨੂੰ ਵਜ਼ੀਰ ਨੇ) ਕੋਲੋਂ ਕਿਹਾ।

ਗੁਨੀ ਗਹੀਰ ਗੰਭੀਰ ਬੀਰ ਵਹਿ।
ਬਾਤ ਫੀਲ ਕੀ ਹੈ ਇਹੁ ਥੋਰੀ।
ਬਿਗਰੈ ਬਢ ਹੈ ਰਾਰਿ ਬਹੋਰੀ ॥ ੮੯ ॥
ਹਾਸਲ ਨਹਿਂ ਕੁਛ ਬਹੁ ਨੁਕਸਾਨਾ।
ਪਰ ਹੈ ਰਣ ਮਰ ਹੈਂ ਅਸ੍ਵ ਜ੍ਵਾਨਾਂ[1]।

[1]ਘੋੜੇ ਤੇ ਜਵਾਨ।

ਲਾਖੋਂ ਸਿਖ ਮਿਲ ਦੇ ਸਬ ਦੇਸੈਂ।
ਐਹੈਂ ਖੈਹੈਂ ਲੁਟ ਤੁਵ ਦੇਸੈਂ ॥ ੯੦ ॥
ਪੀਰ ਫਕੀਰ ਬੀਰ ਬਡ ਭਾਰੀ।
ਸਾਹਿਬ ਕਰਾਮਾਤ ਅਵਤਾਰੀ।
ਸ੍ਰੀ ਗੁਰੁ ਨਾਨਕ ਕੀ ਇਹੁ ਗਾਦੀ।
ਸੁਰਤਰੁ ਸਮ[1] ਫਲ ਦੇਤ ਅਬਾਦੀ[2] ॥ ੯੧ ॥

[1]ਕਲਪ ਬ੍ਰਿੱਛ ਵਾਂਗ। [2](ਚੰਗੀ ਭਾਵਨਾ ਵਾਲੇ ਨੂੰ) ਆਬਾਦੀ ਦਾ ਫਲ (ਤੇ ਬੁਰੀ ਭਾਵਨਾ ਵਾਲੇ ਨੂੰ ਬਰਬਾਦੀ ਦਾ ਫਲ) ਦਿੰਦੀ ਹੈ।

ਬਡ ਬਾਗੀ ਇਹੁ ਦੇਸ ਤੁਮਾਰਾ।
ਜਹਾਂ ਸਤਿਗੁਰੂ ਨੈ ਪਗ ਧਾਰਾ।
ਧਾਰਾ ਕਪਟ ਜੁ ਤੁਮ ਉਨਿ ਜਾਨਾ।
ਗੁਰੁ ਸੂਬੱਗਜ ਪੂਰਨ ਭਗਵਾਨਾ ॥ ੯੨ ॥
ਅਬਿ ਫਿਰ ਚਲਿ ਉਨਿ ਕੇ ਪਗ ਗਹੀਏ।
ਕਹਾਂ ਕਰੀ ਇਕ, ਬਾਂਛਿਤ ਲਹੀਏ।
ਯਦੀ ਸਚਵ[1] ਬਹੁ ਨੀਕ ਬਖਾਨੀ।

[1]ਵਜ਼ੀਰ।

ਖਾਂਨੀ ਕਪਟ[1] ਨ੍ਰਿਪ ਨਹਿਂ ਮਾਨੀ ॥ ੯੩ ॥

[1]ਛਲ ਦੀ ਖਾਣ।

ਮਾਨੀ ਮਹਦ ਮਦਾਂਧ ਕਚੇਰਾ[1]।

[1]ਮਾਨ ਤੇ ਬਹੁਤੇ ਹੰਕਾਰ ਨਾਲ ਅੰਨ੍ਹਾ ਹੋਇਆ ਕੱਚਾ ਹੈ।

ਚੇਰਾ ਭਯੋ ਨ ਮਨ ਗੁਰੁ ਫੇਰਾ।
ਹਮ ਰਜਪੂਤ ਗਿਰੇਸ ਨਰੇਸੂ[1]।

[1]ਪਹਾੜੀ ਰਾਜਿਆਂ ਦੇ ਰਾਜੇ ਹਾਂ।

ਪੂਜਤ ਸਾਲ ਗਰਾਮ[1] ਹਮੇਸੂ ॥ ੯੪ ॥

[1]ਠਾਕੁਰ।

ਕੈਸ ਬਨੋਂ ਮੈਂ ਇਨਿ ਕੋ ਚੇਰਾ।
ਛੋਰਿ ਸਨਾਤਨ ਧਰਮ ਅਛੇਰਾ।

ਪੁਨ ਹਾਸੀ ਗਿਰਪਤਿ ਮੁਹਿ ਕਰਿ ਹੈਂ।
ਬਰਤਨ ਛੋਡਿ ਅਧਰਮੀਰਰ ਹੈਂ ॥੯੫॥
ਅਜ਼ਮਤ ਯੁਤ ਤੁਮ ਇਨੈ ਜੁ ਕੈਹੈਂ।
ਇਹੁ ਪਰਤੀਤ ਨ ਮੁਝ ਕੋ ਐਹੈ।
ਇਨ ਕਾ ਪਿਤਾ ਸ਼ਾਹਿ ਮਰਵਾਯੋ।
ਤਹਾਂ ਨ ਪਰਚਾ[1] ਕੋਇ ਦਿਖਾਯੋ ॥੯੬॥ — [1]ਕਰਾਮਾਤ ਦਾ ਚਮਤਕਾਰ।
ਹੋਛੇ ਜਨ ਲਘੁ ਜਾਤੀ ਕੇਰੇ।
ਗੁਰੂ ਗੁਰੂ ਤਿਹ ਈਸ਼੍ਵਰ ਟੇਰੇਂ।
ਕੌਡੀ ਪੈਸਾ ਭੇਟ ਚਢੈ ਹੈਂ।
ਕਹੈਂ ਕੂਰ ਹਮ ਸਬਿ ਫਲ ਪੈ ਹੈਂ ॥੯੭॥
ਹਮ ਸੰਨਯਾਸੀ ਜੋਗੀ ਪੂਜੈਂ।
ਗੁਰੂ ਖੱਤ੍ਰੀ ਗਿਰਹੀ ਦੂਜੈ[1]। — [1]ਦੂਜਾ ਗੁਰੂ ਗ੍ਰਹਸਤੀ ਹੈ।
ਅਬ ਤੋ ਚਲਿ ਦਲ ਬਲਿ ਮਲਕੈਹੂੰ[1]। — [1]ਹੁਣ ਤਾਂ ਚਲ ਕੇ ਫੌਜ ਦੇ ਬਲ ਨਾਲ ਮਲਕੜੇ (ਸਹਜ ਨਾਲ) ਹੀ।
ਲੈਹੂੰ ਗਜ ਕੈ ਪੁਰੋਂ ਕਢੈਹੂੰ ॥੯੮॥
ਗਰਬ ਗੁਰਜਾਈ ਅਰ ਬਯ ਨਈ[1]। — [1]ਨਵੀਂ ਉਮਰ।
ਜਾਨੈਂ ਤਬੈ ਜਬੈ ਗਰ ਪਈ[1]। — [1]ਜਦੋਂ (ਲੜਾਈ) ਗਲ ਪੈ ਗਈ।
ਇਮ ਕਹਿ ਨਿਜ ਕੁਟਵਾਲ[1] ਪਠਾਯੋ। — [1]ਕੋਤਵਾਲ।
ਗੁਰੁ ਢਿਗ ਉਨਿ ਨ੍ਰਿਪ ਬਲ ਬਹੁ ਗਾਯੋ ॥੯੯॥
ਬਾਤਨ ਕੇ ਉਤਰਾਵ ਚਢਾਵਾ।
ਕਰੇ ਅਨੇਕ ਬਿਵੇਕ ਸੁਭਾਵਾ[1]। — [1]ਵਿਚਾਰ ਦੇ ਸੁਭਾਵ ਨਾਲ।
ਦਯੋ ਜਵਾਬ ਗੁਰੂ ਇਮ ਤੈਹੈਂ[1]। — [1]ਤਿਸ ਨੂੰ।
ਕਹਾਂ ਭਲਾਈ ਨ੍ਰਿਪ ਕੀ ਕੈਹੈਂ[1] ॥੧੦੦॥ — [1]ਤੁਸੀਂ ਰਾਜੇ ਦੀ ਕਿੱਥੇ ਭਲਾਈ ਕਰਦੇ ਹੋ ਭਾਵ ਤੁਸੀਂ ਰਾਜੇ ਦਾ ਬੁਰਾ ਕਰ ਰਹੇ ਹੋ।

ਕਪਟੀ ਕੁਟਲ ਕਠੋਰ ਅਭਿਮਾਨੀ।
ਛਲਜੋ ਚਹਿਤ ਹਮ ਕੋ ਅਗਜਾਨੀ।
ਭੇਟਾ ਕਰੀ ਕਰੀ ਸਿੱਖ ਜਾਹੂੰ[1]। — [1]ਹਾਥੀ ਦੀ ਭੇਟਾ ਜਿਸ ਸਿੱਖ ਨੇ ਕੀਤੀ ਹੈ।
ਕਰੀ ਅਰਜ਼ ਰਹਿ ਗੁਰੁ ਘਰ ਮਾਹੂੰ ॥੧੦੧॥
ਕਰੀ ਪ੍ਰਤੱਗਜਾ ਹਮ ਦਿਹਂ ਨਾਹੀ।
ਕਾਰਨ ਫੀਲ[1] ਦੈਨ ਮੈਂ ਯਾਹੀ। — [1]ਹਾਥੀ।
ਜਬਰਨ ਭੂਪ ਲੈਨ ਜੋ ਚੈਹੈ।
ਦੇਸ ਗਿਰੇਸਨ ਜੋਰ ਜਨੈ ਹੈ ॥੧੦੨॥
ਤੌ ਸੰਦੇਸ਼[1] ਐਸ ਦੈ ਜਾਏ। — [1]ਸੁਨੇਹਾ।
ਜੇ ਬਲ ਹੈ ਤੌ ਲੈ ਦਲ ਆਏ।
ਇਹਾਂ ਕਲੀਵ[1] ਨ ਕਾਯਰ ਰਹੈਂ। — [1]ਹੀਜੜੇ।
ਜੋ ਸੁਨਿ ਜੰਗ ਪ੍ਰਸੰਗ ਡਰੈ ਹੈਂ ॥੧੦੩॥
ਹਮ ਆਯੁਧ ਅਭਜਾਸ ਜੁ ਕੈਹੈਂ[1]। — [1]ਕਰਦੇ ਹਾਂ।
ਪਰਖੇ ਜੈਹੈਂ ਸੁਭਟ[1] ਭਲੈ ਹੈਂ। — [1]ਸੂਰਮੇ।

ਮਿਲੈ ਤੁ ਮਿਲ ਹੈਂ ਲਰੈ ਤੁ ਲਰ ਹੈਂ।
ਉਭੈ ਭਾਂਤਿ ਮੋਦਕ ਮਮ ਕਰ ਹੈਂ[1] ॥੧੦੪॥ — [1]ਦੋਵੇਂ ਤਰ੍ਹਾਂ ਮੇਰੇ ਹੱਥ ਵਿੱਚ ਲੱਡੂ ਹਨ।
ਜਿਤਿਕ ਬਾਤ ਥੀ ਨ੍ਰਿਪ ਘਰ ਕੀਨੀ।
ਸੋ ਸਬਿ ਦੂਤਹਿ ਗੁਰੁ ਕਹਿ ਦੀਨੀ।
ਸੁਨਿ ਕੁਟਵਾਲ ਕੁਟਲਤਾ ਤਜਾਗੀ।
ਭਯੋ ਗੁਰੂ ਪਦ ਮੈਂ ਅਨੁਰਾਗੀ[1] ॥੧੦੫॥ — [1]ਚਰਨਾਂ ਵਿੱਚ ਪ੍ਰੇਮੀ ਹੋ ਗਿਆ।
ਜਾਨਜੋ ਜੋ ਨ੍ਰਿਪ ਬੈਠ ਇਕੰਤੈ।
ਕਹੀ ਵਹੀ ਗੁਰੁ ਸਹੀ ਬ੍ਰਿਤੰਤੈ।
ਇਨਿ ਸੋਂ ਛਲ ਬਲ ਪੁਗੈ ਨ ਕਾਹੂੰ।
ਹੈਂ ਇਹੁ ਸਾਖੀ[1] ਘਟ ਘਟ ਮਾਹੂੰ ॥੧੦੬॥ — [1]ਵੇਖਣ ਵਾਲੇ, ਗਵਾਹ ਭਾਵ ਜਾਣੀ-ਜਾਣ।
ਕਰਿ ਬੰਦਨ ਸੋ ਨ੍ਰਿਪ ਪੈ ਗਯੋ।
ਗਾਥਾ ਸਰਬ ਸੁਨਾਵਤ ਭਯੋ।
ਕਹੀ ਜੁ ਤੁਮ ਘਰ, ਸੋ ਗੁਰੁ ਗਾਈ[1]। — [1]ਕਹੀ।
ਸਰਬ ਸ਼ਕਤਿ ਮਤਿ[1] ਹੈਂ ਗੁਰੁ ਰਾਈ ॥੧੦੭॥ — [1]ਸ਼ਕਤੀ ਵਾਲੇ।
ਕਰੀ[1] ਨ ਦੈਂਹ ਕਰੀ ਚੈਂਹ ਵੈਸੇ। — [1]ਹਾਥੀ।
ਤੁਮਹੂੰ ਪਹਿਲ ਕਰੋਗੇ ਜੈਸੇ।
ਕਪਟ ਧਪਟ[1] ਉਨਿ ਅੱਗ੍ਰ ਨ ਚਾਲੈ। — [1]ਛਲ ਦਾ (ਧਪਟ) ਧਾਵਾ।
ਸਬਿ ਕੇ ਦਿਲ ਕੀ ਲਖਤਿ[1] ਬਿਸਾਲੈ ॥੧੦੮॥ — [1]ਜਾਣਦੇ ਹਨ।
ਮੋਂ ਮਤ ਮੈਂ ਮਤ ਕਰੋ ਲਰਾਈ।
ਰਾਈ ਸਮ ਨ ਲਾਭ, ਸੁਨਿ ਰਾਈ!।
ਸ਼ਸਤ੍ਰ ਸੁਭਟ ਸੁਰੰਗ ਤੁਰੰਗਾ।
ਰੰਗ ਰੰਗ ਸੁੰਦ੍ਰ ਸਰਬੰਗਾ ॥੧੦੯॥
ਭਰੇ ਪਰੇ ਪੁਰ ਆਨੰਦ ਮੈਂ ਹੈਂ।
ਬੇਸ਼ੁਮਾਰ ਭਟ ਪਿਖੇ ਹਮੈਂ ਹੈਂ।
ਕਿਆ ਹੈ ਕਰੀ ਕਰੀ ਜ਼ਿਦ ਜਾਂ ਹਿਤ।
ਲਰੇ ਪਰੇ ਮਤ ਗਰੇ ਬਲਾ ਕਿਤ ॥੧੧੦॥
ਸੰਧ[1] ਰਖੈਂਹ ਅਨੰਦ ਰਹੈਹੈਂ। — [1]ਮੇਲ।
ਆਛਤ ਗੁਰੁ ਤੇ ਬਾਂਛਿਤ ਪੈਹੈਂ[1]। — [1]ਜੋ (ਆਛਤ) ਚਾਹੋਗੇ ਗੁਰਾਂ ਤੋਂ ਮਨ ਇੱਛਤ ਪਾ ਲਵੋਗੇ।
ਸੁਨਿ ਨਰੇਸ ਕਿਯ ਬੇਸ ਵਿਚਾਰਨਿ[1]। — [1](ਬੇਸ) ਬਹੁਤ ਵਿਚਾਰਿਆ।
ਚਾਰਨ ਜਯੋਂ ਜਸ ਕੀਨੋ ਸਾਰਨਿ[1] ॥੧੧੧॥ — [1]ਸਾਰਿਆਂ ਨੇ ਭੱਟਾਂ ਵਾਂਗ ਜਸ ਕੀਤਾ ਹੈ।
ਸਾਰਨ ਬਨੈ[1] ਕਾਜ ਅਬਿ ਵੈਸੇ। — [1]ਕਰਨਾ ਬਣਦਾ ਹੈ।
ਬੈਸੇ ਕਹਿੰ ਵਜੀਰ ਲੌਂ ਜੈਸੇ[1]। — [1]ਇਹ ਸਾਰੇ ਬੈਠੇ, ਵਜ਼ੀਰਾਂ ਤਕ ਜਿਸ ਤਰ੍ਹਾਂ ਕਹਿੰਦੇ ਹਨ।
ਕਹਜੋ ਵਜੀਰ ਪ੍ਰਤੀ ਨ੍ਰਿਪ ਤੈਹੈ[1]। — [1]ਰਾਜੇ ਨੇ ਤਦੋਂ।
ਜਯੋਂ ਤੁਮ ਕਹਜੋ ਗਹਜੋ ਮੈਂ ਵੈਹੈ ॥੧੧੨॥
ਅਬਿ ਤੋ ਟਿੱਕਾ[1] ਆਵਨ ਚੈਹੈ। — [1](ਸ਼ਗਨ ਦਾ) ਤਿਲਕ।
ਨਾਹਿੰ ਦੈਂਹ ਹਮ ਮੌਨ ਰਹੈ ਹੈਂ।

ਮਾਂਗ ਬਜਾਹਿ ਮੈਂ ਡੇਰਾ ਕਰੀ[1]। [1]ਤੰਬੂ ਤੇ ਹਾਥੀ।
ਲੈ ਹੈਂ ਜੈਸ ਸੋਭ ਹ੍ਵੈ ਬਰੀ[1] ॥੧੧੩॥ [1]ਸ੍ਰੇਸ਼ਟ, ਚੰਗੀ।

ਦੋਹਰਾ:

ਬਜਾਹਿ ਪ੍ਰਤੀਖਤ[1] ਭੂਪ ਉਤ, [1]ਉਡੀਕਦਾ ਹੈ।
ਇਤ ਕਲਗੀਧਰ ਈਸ।
ਅਭ੍ਯਾਸਤ ਆਯੁਧ ਅਧਿਕ,
ਸੁਨਿ ਮਨ ਤ੍ਰਸਤ ਗਿਰੀਸ[1] ॥੧੧੪॥ [1]ਰਾਜੇ ਦਾ ਮਨ ਡਰਦਾ ਹੈ।
ਪੂਰਤ ਦਾਸਨ ਵਾਸ਼ਨਾ,
ਦੈ ਫਲ ਚਾਰ ਉਦਾਰ।
ਇਤੀ ਭਯੋ ਅਬਿ ਧਜਾਇ ਇਹੁ,
ਗੁਰੁ ਪਦ ਪਦਮ ਜੁਹਾਰ ॥੧੧੫॥

ਇਤਿ ਸ੍ਰੀ ਗੁਰੁ ਪੰਥ ਪ੍ਰਕਾਸ ਗ੍ਰੰਥੇ ਪੂਰਬਾਰਧੇ ਗਜਾਨ ਸਿੰਘ ਵਿਰਚਿਤੇ॥ ਭੀਮ ਚੰਦ ਦੂਤ ਆਵਨੰ ਪ੍ਰਸੰਗ ਬਰਨਨੰ ਨਾਮ ਉਣਚਾਸਮੋਂ ਬਿਸ੍ਰਾਮ॥ ੪੯॥

## ੫੦. {ਭੀਮ ਚੰਦ ਦੇ ਵਕੀਲ ਦਾ ਹਾਥੀ ਲੈਣ ਆਉਣਾ}

ਛਪਯ:

ਤੁਹੀਂ ਕਾਲ ਕੀ ਕਲਾ,
ਕਾਲਕਾ ਅਕਲ ਕਲਾ ਪੁਰ[1]।

[1]ਹੇ ਕਾਲਿਕਾ (ਚੰਡਿਕਾ) ਤੁਹੀਂ (ਅਕਲ) ਅਖੰਡ ਤੇ ਪੁਰ (ਪੂਰਨ) ਕਲਾ (ਸ਼ਕਤੀ ਵਾਲੇ) (ਕਾਲ) ਅਕਾਲ ਪੁਰਖ ਦੀ (ਕਲਾ) ਸ਼ਕਤੀ ਹੈਂ।

ਤੁਹੀਂ ਸ਼ਕਤਿ ਰਚਿ ਜਗਤ,
ਪਾਲਿ ਸੰਹਾਰਿ ਸਾਰ ਕੁਰ[1]।

[1]ਹੇ ਸ਼ਕਤੀ ਤੁਹੀਂ ਸਾਰੇ ਜਗਤ ਨੂੰ ਰਚ ਕੇ ਪਾਲਦੀ ਤੇ ਨਾਸ ਕਰਦੀ ਹੈਂ।

ਗੰਗਧਾਰ ਅਰਧੰਗ,
ਤੁਹੀਂ ਕਮਲਾ ਸਾਵਿੱਤ੍ਰੀ[1]।

[1]ਗੰਗਾ ਦੀ ਧਾਰ (ਅਰਧੰਗ) ਸ਼ਿਵ, ਲਛਮੀ ਤੇ ਸਾਵਿਤ੍ਰੀ (ਬ੍ਰਹਮਾ ਦੀ ਇਸਤ੍ਰੀ) ਵੀ ਤੁਹੀਂ ਹੀ ਹੈਂ। (ਅਰਧੰਗ-ਸ਼ਿਵ, ਜਿਸ ਦਾ ਅੱਧਾ ਅੰਗ ਨਰ ਦਾ ਤੇ ਅੱਧਾ ਨਾਰੀ ਦਾ ਹੈ।)

ਤੁਹੀ ਸਾਰਦਾ ਸੁਧਾ
ਸ੍ਵਾਹਾ ਛੰਦ ਗਾਯੱਤ੍ਰੀ[1]।

[1]ਸੁਰਸੁਤੀ (ਵਿਦਿਆ ਦੀ ਦੇਵੀ) (ਸੁਧਾ) ਅੰਮ੍ਰਿਤ, (ਸ੍ਵਾਹਾ) ਅਗਨਿ ਦੇਵਤਾ ਦੀ ਇਸਤ੍ਰੀ), ਤੇ ਗਾਇਤ੍ਰੀ ਛੰਦ ਵੀ ਤੁਹੀਂ ਹੀ ਹੈਂ।

ਸਦ ਆਦਿ ਮੱਧ ਅੰਤ ਏਕ ਤੂੰ,
ਸਕਲ ਚਰਾਚਰ ਰੂਪ ਤੁਵ[1]।

[1]ਸਦਾ ਆਦਿ ਮੱਧ ਅਤੇ ਅੰਤ ਵਿੱਚ ਵੀ ਇਕ ਤੁਹੀਂ ਹੀ ਹੈਂ, ਸਾਰੇ ਚੇਤਨ ਤੇ ਜੜ੍ਹ ਜੀਵ ਤੇਰਾ ਹੀ ਰੂਪ ਹਨ।

ਮਮ ਇਸ਼ਟ ਚੰਡਿਕਾ ਸ੍ਰਿਸ਼ਟਿ ਅਬਿ,
ਨਮੋ ਦ੍ਰਿਸ਼ਟ ਪਰਤਿਸ਼ਟ ਭਵ[1]* ॥੧॥

[1]ਮੇਰੀ (ਇਸ਼ਟ) ਪਿਆਰੀ ਤੇ ਸ੍ਰੇਸ਼ਟ ਚੰਡਿਕਾ ਮੈਂ ਹੁਣ ਨਮਸਕਾਰ ਕਰਦਾ ਹਾਂ ਤੂੰ ਮੇਰੀ ਨਿਗਾਹ ਦੇ ਸਾਹਮਣੇ (ਪਰਤਿਸ਼ਟ ਭਵ) ਇਸਥਿਤ ਹੋ। *ਸਰਸੁਤੀ ਦੇ ਮੰਗਲ ਬਾਰੇ ਦੇਖੋ ਪੰ. ੨੬੩ ਤੋਂ ੨੭੦ ਤੱਕ 'ਕਵਿ-ਸੰਕੇਤ-ਮ੍ਰਯਾਦਾ' ਦਾ ਦੂਜਾ ਮੰਗਲ।

ਦੋਹਰਾ:

ਪਠੈ ਵਕੀਲ ਸੁ ਫੀਲ ਹਿਤ,
ਬਨ ਬਖੀਲ ਬਿਨ ਢੀਲ[1]।

[1]ਹਾਥੀ ਵਾਸਤੇ ਵਕੀਲ ਭੇਜੇਗਾ, ਉਹ (ਬਖੀਲ) ਚੁਗਲ ਖੋਰ ਬਣ ਕੇ ਬਿਨਾ ਢਿਲ ਤੋਂ।

ਭੀਮ ਸਭੀਮ ਗਨੀਮ ਜਯੋਂ,
ਭਵੈ ਸੁ ਛੇਰਹੁਂ ਜੀਲ[1] ॥੨॥

[1]ਜਿਵੇਂ ਭੀਮ ਚੰਦ ਬਹੁਤਾ ਭਿਆਨਕ (ਗਨੀਮ) ਦੁਸ਼ਮਣ (ਭਵੈ) ਹੋ ਜਾਵੇਗਾ ਮੈਂ ਉਹ (ਜੀਲ) ਤਾਰ ਛੇੜਦਾ ਹਾਂ ਭਾਵ ਪ੍ਰਸੰਗ ਅਰੰਭ ਕਰਦਾ ਹਾਂ।

ਸ੍ਵੈਯਾ:

ਬੀਰ ਸਧੀਰ ਗੰਭੀਰਨ ਕੀ,
ਬਡ ਭੀਰ ਰਹੇ ਗੁਰੁ ਤੀਰ ਸਦਾ ਹੀ।
ਤੋਮਰ[1] ਤੀਰ ਤੁਫੰਗ[2], ਉਮੰਗਨ
ਸੰਗ ਚਲਾਇ ਕਿ ਲਿੱਛ ਬਿਧਾਹੀ[1]।
ਚੰਚਲ ਚਾਰੁ ਚਲਾਕ ਬਲੀ ਬਰ,
ਬਾਜ ਧਵਾਇ ਕਲਾ ਕਰਵਾਹੀਂ[1]।
ਭਾਂਤਿ ਅਨੇਕ ਕੁਵਾਯਦ ਆਯੁਧ
ਕੈ[1], ਕਲਗੀਧਰ ਕੋ ਦਰਸਾਹੀਂ ॥੩॥

[1]ਬਰਛੇ। [2]ਬੰਦੂਕ।

[1]ਨਿਸ਼ਾਨੇ ਵਿੰਨ੍ਹਦੇ ਹਨ।

[1]ਚੰਗੇ ਘੋੜੇ ਭਜਾ ਕੇ ਖੇਡਾਂ ਕਰਵਾਉਂਦੇ ਹਨ।

[1]ਸ਼ਸਤ੍ਰਾਂ ਦੀ ਕਵਾਇਦ ਕਰਕੇ।

ਧੌਂਸ ਕਸਾਇ ਸਜਾਇ ਤੁਰੰਗ,
ਉਮੰਗ ਬਢਾਇ ਸ਼ਿਕਾਰ ਚਢੈ ਹੈਂ।
ਬੇਹਰ[1] ਖੋਹਨ[2] ਧਾਰ ਪਹਾਰਨ — [1]ਜੰਗਲੀ ਬੇਲਾਂ ਨਾਲ ਢਕਿਆ ਬ੍ਰਿਛਾਂ ਦਾ ਝੁੰਡ। [2]ਗੁਫਾ, ਕੰਦਰਾ।
ਮੈਂ, ਬਹੁ ਢਾਰਨ[1] ਰੌਰ ਮਚੈ ਹੈਂ। — [1]ਬਹੁਤੇ ਢੰਗਾਂ ਨਾਲ।
ਮਾਰ ਮ੍ਰਿਗਾਨ ਕਿਤਾਨ ਬਿਧਾਨ,
ਪੰਚਾਨਨ ਲੌ ਬਡ ਕਾਨਨ ਮੈਂ ਹੈਂ[1]। — [1]ਹਰਨਾਂ ਨੂੰ ਮਾਰਦੇ ਹਨ ਕਿਤਨੀਆਂ ਹੀ ਬਿਧੀਆਂ ਨਾਲ, ਸ਼ੇਰਾਂ ਤੱਕ ਜੋ ਵੱਡੇ ਜੰਗਲਾਂ ਵਿੱਚ ਹਨ।

ਜੋ ਗੁਰੁ ਬਾਨਨ ਸੋਂ ਮਰ ਜਾਨ,
ਸੁ ਜਾਨਨ ਪੈ ਅਸਮਾਨਨ ਜੈਹੈਂ[1] ॥੪॥ — [1]ਉਹ ਸਵਾਰੀਆਂ (ਚੜ੍ਹ ਕੇ) ਤੇ ਅਕਾਸ਼ਾਂ ਨੂੰ ਜਾਂਦੇ ਹਨ।
ਚੋਬ ਪਰੈ ਦੁਹਿਰੀ ਜਬਿ ਦੁੰਦਭਿ,
ਦੀਹ ਸੁ ਲੀਹ ਸੀ ਪਾਰਤ ਜਾਈ[1]। — [1]ਉਹ ਭਿਆਨਕ ਲੀਕ ਜਿਹੀ ਪਾਉਂਦੀ ਜਾਂਦੀ ਹੈ।
ਜੋ ਸੁਨਿ ਕੈ ਚਕ-ਚੌਂਪ ਉਠੈਂ,
ਸੱਤ ਧਾਰਨ ਕੇ ਪਤਿ ਕੀ ਮਤਿ ਜਾਈ[1]। — [1]ਜਿਸ ਨੂੰ ਸੁਣ ਕੇ ਤ੍ਰੱਬਕ ਉਠਦੇ ਹਨ, ਸੱਤ ਧਾਰਾਂ ਦੇਰਾਜਿਆਂ ਦੀ ਮੱਤ ਚਲੀ ਜਾਂਦੀ ਹੈ।

ਧੂਰਤ ਭੂਰ ਪਤੀ ਕਹਲੂਰ,
ਕਰੇ ਕਹਿਲੂਰ ਬਿਸੂਰ ਮਹਾਂਈ[1]। — [1]ਬਹੁਤਾ ਛਲੀਆ ਕਹਲੂਰ ਦਾ ਰਾਜਾ (ਭੀਮ ਚੰਦ) ਬਹੁਤਾ ਝੂਰਦਾ ਤੇ (ਕਹਿਲੂਰ) ਘਬਰਾਹਟ ਕਰਦਾ ਹੈ। (ਕਾਹਲ- ਘਬਰਾਹਟ, ਕਾਹਲ ਤੋਂ ਕਹਿਲੂਰ।)
ਕੇਹਰ ਹੇਰਿ ਕਰੀ ਝੁਰ ਹੈ ਜਿਮ[1], — [1]ਜਿਵੇਂ ਸ਼ੇਰ ਨੂੰ ਵੇਖ ਕੇ ਹਾਥੀ ਝੁਰਦੇ ਹਨ।
ਤੈਸ ਗਿਰੇਸਨ ਪੇਸ਼ ਨ ਜਾਈ ॥੫॥
ਤਜੋਂ ਇਤ ਮੰਦ ਮਸੰਦ ਬਰਿੰਦ,
ਬੁਲੰਦ ਡਰੈਂ[1] ਧਰਿ ਹੈਂ ਬਹੁ ਸ਼ੰਕਾ। — [1]ਬਹੁਤੇ ਮਸੰਦ ਬਹੁਤ ਡਰਦੇ ਹਨ।
ਮਾਤ ਢਿਗੈ ਬਿਬਿਧਾ[1] ਰਚਿ ਬਾਤ, — [1]ਅਨੇਕ ਤਰ੍ਹਾਂ ਦੀਆਂ।
ਸੁਨਾਤ ਡਰਾਤ ਦਿਖਾਤਿ ਭਿਅੰਕਾ[1]। — [1]ਡਰ।
ਸ੍ਰੀ ਹਰਿਗੋਬਿੰਦ ਜਸੋਂ ਭਵ ਹੈ[1] ਕਹਿੰ, — [1]ਹੋਵੇਗੀ।
ਪੁੰਜ[1] ਮਰੈਂ ਭਟ ਜੂਝ ਨਿਸੰਕਾ। — [1]ਬਹੁਤੇ।
ਬੈਰ ਗਿਰੇਸ ਬਿਸੇਸ ਕਰੈਂ,
ਲਖਿ ਦੇਸ ਨਿਜੰ, ਸੁਨਿ ਕੈ ਧੁਨਿ ਡੰਕਾ[1] ॥੬॥ — [1]ਨਗਾਰੇ ਦੀ ਅਵਾਜ਼।
ਆਹਵ ਘੋਰ[1] ਸਜੋਰ ਪਰੈ, — [1]ਭਿਆਨਕ ਜੰਗ।
ਜਬਿ ਦੇਸ ਬਿਸੇਸ ਭਵੈ ਹਮ ਬੈਰੀ।
ਹਾਕਮ ਜੇ ਤੁਰਕੇਸ਼ ਬਲੀ ਬਡ,
ਆਵਿਹਿੰਗੇ ਚਢਿ ਸੋ ਬਿਨ ਦੈਰੀ[1]। — [1]ਦੇਰ ਤੋਂ ਬਿਨਾ।
ਹੋਇ ਉਪੱਦ੍ਰਵ ਤੀਰ ਸੱਤਦ੍ਰਵ[1] — [1]ਸਤਿਲੁਜ ਦੇ ਕੰਢੇ।
ਮੱਦਦ ਅੱਦ੍ਰ ਪਤੀਨ ਬਧੈਰੀ[1]। — [1]ਪਹਾੜੀ ਰਾਜਿਆਂ ਦੀ ਮਦਦ ਬਹੁਤ ਹੈ।
ਫੇਰ ਥਵੈ ਬਸਬੋ ਕਸਬੋ ਪੁਰਿ
ਆਨੰਦ, ਸਾਨੰਦ ਨਾਹਿੰ ਕਦੈਰੀ[1] ॥੭॥ — [1]ਫੇਰ ਸ੍ਰੀ ਅਨੰਦਪੁਰ ਦੇ ਕਸਬੇ ਵਿੱਚ ਅਨੰਦ ਨਾਲ ਵਸਣਾ ਕਦੇ ਵੀ ਨਹੀਂ ਹੋਵੇਗਾ।

ਜਬਿ ਰੌਰ ਮਚੈ ਇਸ ਤੌਰਹਿ ਗੌਰ[1],
ਤੁ ਸੰਗਤ ਆਵਨ ਤੈ ਹਟ ਹੈ।
ਖਰਚੈਂ ਸਬ ਕੋਸ਼[1] ਗੁਰੂ ਘਰ ਕੋ,
ਅਰੁ ਆਮਦਨੀ ਬਹੁਰੋ ਘਟ ਹੈ।
ਇਕ ਲੰਗਰ ਕਾ ਖਰਚਾ ਬਢ ਹੈ,
ਨਿਬਹੈ ਕਿਮ ਜੈਸ ਗੁਰੁ ਠਟ ਹੈ[1]।
ਕਰਿ ਹੈਂ ਭਟ ਭੁਖੇ ਕਹਾਂ ਲਰ ਹੈਂ[1],
ਪਰ ਹੈ ਮਗ ਭੂਰ[1] ਕਿਛੂ ਕਟ ਹੈਂ ॥ ੮ ॥
ਖਰਚਾ ਜਬਿ ਸੈਨ ਚਹੈ ਗੁਰੁ ਤੈ,
ਪਰਚਾ ਤੁਮ ਸੋਂ ਤਬਿ ਆ ਪਰ ਹੈ[1]।
ਜ਼ਰ ਜ਼ੇਵਰ ਤੇਵਰ[1] ਜੋ ਘਰ ਮੈਂ,
ਗੁਰੁ ਦੈਂਹ ਤਿਨੈ ਤੁਮ ਤੇ ਹਰ ਹੈ[1]।
ਜਬਿ ਤਾਂ ਪਰ ਭੀ ਨਹਿਂ ਪੂਰੀ ਪਰੈ,
ਸਿਖ ਛੋਰ ਗੁਰੈਂ ਘਰ ਹੈਂ ਬਰ ਹੈਂ[1]।
ਇਮ ਹੋਇ ਖਰਾਬੀ ਸ਼ਿਤਾਬੀ ਬਡੀ, ਫਿਰ
ਪੇਸ਼ ਨ ਲੇਸ ਕਿਛੂ ਚਰ ਹੈ[1] ॥ ੯ ॥
ਅਬਿ ਸਾਹਬਜ਼ਾਦੇ ਤਈਂ ਸਮਝਾਵਹੁ,
ਜੇ ਸਮਝੈ ਤੁਮਰੋ ਸਮਝਾਯਾ।
ਮੇਲ ਵਿਖੇ ਸੁਖ ਹੈ ਸਬਿ ਹੀ,
ਕਿਨਹੂੰ ਕਬ ਹੀ ਲਰਿ ਸੁਖ ਨ ਪਾਯਾ।
ਯਾ ਬਿਧਿ ਕਾਯਰ ਕੂਰਨ ਭੂਰਨ[1],
ਮਾਤਹਿ ਬਾਤਹਿਂ ਲਾਇ ਡਰਾਯਾ।
ਜਾਨਤ ਨਾਂ ਗੁਰੁ ਕੀ ਮਹਿਮਾਂ ਜਢ[1],
ਜਾਂ ਹਿਤ ਆਪ ਅਕਾਲ ਪਠਾਯਾ ॥ ੧੦ ॥
ਦਿਨ ਏਕ ਕਹਜੋ ਜਨਨੀ ਗੁਰੁ ਕੋ,
ਤੁਮ ਲਾਇਕ ਬੀਰ ਸਪੂਤ ਬਲੀ।
ਸਮ ਦੂਜ ਸਸੀ ਜਗ ਪੂਜ ਸਹੀ,
ਦਿਹੁਂ ਸੁਝ ਵਹੀ ਜਿਮ ਥੀਵ ਭਲੀ[1]।
ਗੁਰੁ ਨਾਨਕ ਪੀਰ ਫਕੀਰ ਭਏ,
ਤੁਮ ਭੀ ਵਹਿ ਰੂਪ ਅਨੂਪ ਵਲੀ[1]।
ਸਮ ਮਿੱਤਰ ਸੱਤਰ ਕੋ ਪਿਖਬੋ,
ਇਹੁ ਰੀਤਿ ਗੁਰੂ ਘਰ ਆਤ ਚਲੀ ॥ ੧੧ ॥
ਨਹਿ ਜੈਸ ਬਿਰੋਧ ਬਢੈ ਕਿਸ ਸੋਂ,
ਵਹਿ ਕਾਮ ਤੁਮੈਂ ਚਹੀਏ ਕਰਨੋ।
ਸੁਖ ਹੈ ਸਬ ਹੀ ਇਤਫਾਕ ਵਿਖੇ,
ਦੁਖ ਪੁੰਜ ਨਫਾਕ ਵਿਖੇ ਬਰਨੋ[1]।

[1]ਬਹੁਤਾ।
[1]ਖ਼ਜ਼ਾਨਾ।
[1]ਗੁਰਾਂ ਨੇ ਧਾਰੀ ਹੈ।
[1]ਭੁੱਖੇ ਸੂਰਮੇ ਕੀ ਕਰਨਗੇ ਤੇ ਕਿਵੇਂ ਲੜਨਗੇ।
[1]ਬਹੁਤੇਰਾਹ ਪੈ ਜਾਣਗੇ।
[1]ਤਦੋਂ ਤੁਹਾਡੇ ਨਾਲ (ਪਰਚਾ) ਹਿਸਾਬ ਕਿਤਾਬ ਆ ਪਵੇਗਾ।
[1]ਸੋਨੇ ਦੇ ਗਹਿਣੇ ਤੇ ਕਪੜੇ।
[1]ਤੁਹਾਥੋਂ ਖੋਹ ਕੇ।
[1]ਘਰਾਂ 'ਚ ਜਾ ਵੜਨਗੇ।
[1]ਚਲੇਗੀ।
[1]ਬਹੁਤਿਆਂ ਝੂਠਿਆਂ ਨੇ।
[1]ਮੂਰਖ।
[1]ਦੂਜ ਦੇ ਚੰਦ ਵਾਂਗ ਤੁਸੀਂ ਠੀਕ ਜਗਤ ਪੂਜ ਹੋ ਮੈਂ ਤੁਹਾਨੂੰ ਉਹੀ ਸਿੱਖਿਆ ਦੇਂਦੀ ਹਾਂ ਜਿਵੇਂ ਭਲੀ ਹੋਵੇ।
[1]ਸ਼ਕਤੀਵਾਨ ਹੋ।
[1]ਫੁੱਟ ਵਿੱਚ ਬਹੁਤੇ ਦੁੱਖ ਕਹੇ ਹਨ।

ਇਸ ਕਾਰਨ ਤੈ ਸਦ ਹੀ ਸਬਿ ਸੋਂ,
ਦ੍ਰਿਢ ਮੇਲ ਭਲੇ ਚਹੀਏ ਧਰਨੋ[1]। — [1]ਰਖਣਾ ਚਾਹੀਦਾ ਹੈ।
ਕਹਲੂਰ ਪਤੀ ਬਲਵਾਨ ਅਤੀ,
ਮਮ ਮਾਨ ਮਤੀ[1] ਤਜ ਦੈ ਲਰਨੋ ॥੧੨॥ — [1]ਮੇਰੀ ਸਲਾਹ ਮੰਨ ਕੇ।
ਨ੍ਰਿਪ ਔਰ ਦੁਬਿੰਸਤ ਧਾਰਨ ਕੇ[1], — [1]ਬਾਈ ਧਾਰਾਂ ਦੇ।
ਸਬਿ ਮੱਦਤਗਾਰ ਤਿਸੈ ਬਨ ਹੈਂ।
ਤਿਨ ਕੈ ਢਿਗ ਸੈਨ ਬਲੀ ਭਟ ਹੈਂ,
ਬਡ ਆਯੁਧ ਦੇਸ ਘਨੋ ਧਨ ਹੈ।
ਪਤਿਸ਼ਾਹਿ ਨੁਰੰਗ ਸਹਾਇਕ ਹ੍ਵੈ,
ਪਠ ਹੈ ਦਲ ਸਾਵਨ ਜਯੋਂ ਘਨ ਹੈਂ[1]। — [1]ਸਾਉਣ ਦੇ ਬੱਦਲਾਂ ਵਾਂਗ ਦਲ ਭੇਜੇਗਾ।
ਕਿਮ ਬੈਰ ਨਿਭੈ ਤਿਨ ਸੋਂ ਤੁਮਰੋ,
ਜਿਮ ਸਿੰਧੁ ਨਰੋਕ ਸਕੈ ਕਨ ਹੈ[1] ॥੧੩॥ — [1]ਜਿਵੇਂ ਕਿਣਕਾ ਸਮੁੰਦਰ ਨੂੰ ਨਹੀਂ ਰੋਕ ਸਕਦਾ।
ਸੁਖ ਨਾਂਹਿ ਲਹਯੋ ਕਬਹੀ ਕਿਨਹੂੰ,
ਨਿਜ ਤੈ ਬਲਵਾਨਨ ਸੰਗ ਅਰੈ ਕੈ[1]। — [1]ਅੜ ਕੇ।
ਪੁਰਿ ਦੇਸ ਪਰੈ ਤਜਨੋ ਤੁਮ ਕੋ,
ਨਿਜ ਸਿੱਖਨ ਕੋ ਰਣ ਮੈਂ ਮਰਵੈ ਕੈ।
ਜਿਮ ਛੋਰਿ ਸੁਧਾਸਰ ਤੋਰ ਪਿਤਾਮਹਿ,
ਬਾਸ ਲਯੋ ਪੁਰਿ ਕੀਰਤਿ ਐ ਕੈ।
ਇਹੁ ਭੂਪ ਪਰੋਸਿ ਧਨੀ ਧਰ ਕੋ[1], — [1]ਇਹ ਗਵਾਂਢੀ ਰਾਜਾ, ਧਰਤੀ ਦਾ ਮਾਲਕ ਹੈ।
ਕਿਮ ਬੈਰ ਫਬੈ ਤਿਹ ਰਾਜਿ ਬਸੈ ਕੈ ॥੧੪॥
ਯਾਰ, ਕਵੀ, ਨ੍ਰਿਪ, ਬੀਰ, ਵਜੀਰ,
ਤ੍ਰਿਯਾ, ਸੁਤ, ਬੈਦ, ਪਰੋਸ ਜੁਰੈਹੈ[1]। — [1]ਜਿਹੜਾ ਗਵਾਂਢ ਵਿੱਚ ਰਹਿੰਦਾ ਹੋਵੇ।
ਕੋਵਿਦ[1], ਜੱਗ ਕਰਾਵਨਹਾਰ, — [1]ਵਿਦਵਾਨ।
ਦਿਜੇਸ਼੍ਵਰ[1], ਭੋਜਨ ਜੋਇ ਛਕੈ ਹੈ। — [1]ਮੁਖੀ ਬ੍ਰਹਮਣ।
ਭੂਤ ਵਿਡਾਰ[1], ਗੁਰੂ, ਤਪਸੀ, — [1]ਭੂਤ ਕੱਢਣ ਵਾਲਾ।
ਦਰਵਾਨ, ਪਛਾਨ ਪੁਰਾ ਜੁਰਖੈ ਹੈ[1]। — [1]ਜੋ ਪੁਰਾਣੀ ਪਛਾਣ ਰਖਦਾ ਹੋਵੇ।
ਹਾਕਮ, ਭਿੱਛਕ[1] ਸੰਤ, ਇਕੀਸਨ — [1]ਮੰਗਤਾ।
ਸੰਗ, ਬੁਧੀ ਜਨ ਬੈਰ ਨ ਕੈਹੈਂ[1] ॥੧੫॥ — [1]ਵੈਰ ਨਹੀਂ ਕਰਦੇ।
ਬਾਮਣ, ਬਾਯਸ[1], ਬਾਲਕ, ਬੰਦਰ, — [1]ਕਾਂ।
ਬਜਾਲ[1], ਬਕਾਲ[2] ਬਚਾਲ[3] ਬਿਲਾਰੀ[11]। — [1]ਸੱਪ। [2]ਬਾਣੀਆਂ। [3]ਬੁਹਤਾ ਤੇ ਬ੍ਰਿਥਾ ਬੋਲਣ ਵਾਲਾ, ਬਕਵਾਦੀ। [11]ਬਿੱਲਾ।
ਬਾਰ ਬਧੂ[1] ਬਿਧਵਾ, ਬੰਦੂਆ[2], — [1]ਵੇਸਵਾ। [2]ਕੈਦੀ।
ਬਹਿਤੋ ਜਲ, ਬਾਘ[1], ਬਿੱਛੂ, ਬਿਭਚਾਰੀ। — [1]ਸ਼ੇਰ।
ਸੌਂਕਣ, ਸੂਮ, ਸੁਨਾਰ, ਸੁਕੈਂ[1] ਸਠ[2] — [1]ਤੋਤੇ ਦਾ। [2]ਮੂਰਖ।
ਸਾਂਢ[1], ਸਨਜਾਸੀ, ਸੁਰਾਪੀ[2] ਯਸਾਰੀ[3]। — [1]ਸਾਨ੍ਹ। [2]ਸ਼ਰਾਬੀ। [3]ਜਸ ਦਾ ਵੈਰੀ, ਨਿੰਦਕ।
ਭੈਂਗਹਿ[1] ਭੂੰਝਕਨੇ[2] ਕਵਰੇ[3], — [1]ਟੇਢਾ ਝਾਕਣ ਵਾਲਾ। [2]ਧਰਤੀ ਵੱਲ ਝਾਕਣ ਵਾਲਾ। [3]ਜੁਆਰੀਆ।

(ਕੈਰਵ– ਜੁਆਰੀਆ। ਕੈਰਵ ਤੋਂ ਕਵਰੇ।)

ਇਨ ਕੋ ਨ ਵਿਸਾਹੁ ਕਿਜੈ ਕਦਹਾਰੀ[1] ॥੧੬॥ — [1]ਕਦੇ ਵੀ।
ਔਰਨ ਸੋਂ ਭਲ ਮੇਲ ਰਖੋ,
ਬਿਨ ਮੇਲ ਨ ਖੇਲ ਬਿਹਾਰ ਚਲੈ ਹੈ।
ਇਹੁ ਰੀਤਿ ਸਨਾਤਨ ਹੈ ਜਗ ਕੀ,
ਜਿਸ ਕੈ ਵਧੁ ਹੋਇ ਦੁਤੀ ਮੰਗ ਲੈ ਹੈ।
ਕਾਰਜ ਸਾਰ ਦਿਖਾਰ ਬਡੱਪਨ,
ਸੋ ਫਿਰ ਮਾਲਕ ਪਾਸ ਪਠੈ ਹੈ।
ਜਾਂਹਿ ਬਡਾਈ ਦਈ ਹਰਿ ਹੈ,
ਤਿਹ ਕੇ ਘਰ ਮਾਂਗਨ ਦੂਸਰ ਐਹੈ ॥੧੭॥
ਬਾਤ ਕਹਾਂ ਤੁਛ ਹੈ ਗਜ ਕੀ,
ਨ੍ਰਿਪ ਕੋ ਨਹਿ ਮਾਂਗਯੋ ਜੌ ਤੁਮ ਦੈਹੈਂ।
ਦੁੰਦਭਿ ਗਾਜ ਰਹਜੋ, ਜਸ ਕੋ
ਤੁਮਰੋ ਜਗ ਮੈਂ, ਸਿੰਧ ਲੌ ਸਬਿ ਪੈਹੈਂ[1]। — [1]ਸਮੁੰਦਰ ਤਕ ਸਭ ਪਾਸੀਂ।
ਚਾਮ ਮਢਿ[1] ਘੁਰ ਹੈਂ[2] ਘਰ ਹੀ ਘਰ, — [1]ਚੰਮ ਮੜ੍ਹੇ ਭਾਵ ਧੌਂਸੇ। [2]ਵਜਦੇ ਹਨ।
ਯਾਂਹਿ ਬਜਾਇ ਕਹਾਂ ਬਡ ਥੈਹੈਂ।
ਔਰ ਬਿਰੋਧ ਬਢੈ ਜਿਸ ਤੈ,
ਵਹਿ ਕਾਮ ਨਹੀ ਬੁਧਿਮਾਨ ਕਰੈ ਹੈਂ ॥੧੮॥
ਲਾਭ ਨ ਹ੍ਵੈ ਜਿਸ ਉਦਮ ਤੈ,
ਕਿਛੁ ਸੋ ਨ ਕਰੋ ਨੁਕਸਾਨ ਜੁ ਦੈਹੈ।
ਨਾਹਕ[1] ਕਾਂਹਿ ਕਿ ਸੰਗ ਬਿਗਾਰਨ, — [1]ਐਵੇਂ, ਬਿਅਰਥ।
ਚਾਹਿਕ[1] ਨਾਂਹਿ ਤੁਮੈਂ ਬਨ ਐਹੈ। — [1]ਵਿਗਾੜ ਚਾਹੁਣਾ।
ਕਾਜ ਤੁਮੈਂ ਇਹੁ ਨ ਜਗਿਰਾਜ,
ਸਮਾਜ ਦਰਾਜ[1] ਜੁ ਅੰਤ ਨਸੈ ਹੈ। — [1]ਬਹੁਤੀ ਸਮੱਗ੍ਰੀ।
ਰਾਵਰ ਰਾਜ ਅਖੰਡ ਅਡੰਡ,
ਬ੍ਰਹਮੰਡ ਵਿਖੇ ਸ਼੍ਰੁਤਿ[1] ਸੰਤ ਕਥੈ ਹੈਂ ॥੧੯॥ — [1]ਵੇਦ।

ਕਬਿੱਤ:

ਐਸੀ ਐਸੀ ਭਾਂਤਿ ਬਾਤ ਮਾਤ ਤੈ ਬਖਜਾਤ ਸੁਨਿ,
ਬੋਲੇ ਦੁਖ ਹਾਤ[1] ਸੁਖ ਦਾਤ ਕਲਜਾਨ ਹੈ। — [1]ਦੁੱਖ ਨਾਸ ਕਰਨ ਵਾਲੇ।
ਤਪ ਕਰਤੈ ਕੋ ਮੋਹਿ ਕਰਤੇ ਪਠਾਯੋ,
ਹੇਤ ਧਰ ਭਾਰ ਹਰਬੇ ਕੋ ਦਰਬੇ ਦੁਜਾਨ ਹੈਂ[1]। — [1]ਧਰਤੀ ਦਾ ਭਾਰ ਮੇਟਣ ਤੇ ਖੋਟੇ ਪੁਰਸ਼ਾਂ ਨੂੰ ਦਲਣ ਲਈ।
ਕਪਟੀ ਕੁਟਿਲ ਭੀਮ ਸਸਿ ਸੇ ਹੰਕਾਰੀਓਂ ਕੇ,
ਗਰਬ ਸਰਬ ਅਬਿ ਕਰਬ ਮੈਂ ਹਾਨ ਹੈਂ[1]। — [1]ਮੈਂ ਹੁਣ ਨਾਸ ਕਰਾਂਗਾ।
ਚਾਹਿਤ ਦਬਾਯੋ ਮੋਹਿ ਗਿਰਪਤਿ ਮੂਢ ਮਤਿ,
ਸਿੰਘ ਕੋ ਸਜਾਰ ਪਟ ਬੀਜਨੋ ਜਜੋਂ ਭਾਨ ਹੈਂ[1] ॥੨੦॥ — [1]ਜਿਵੇਂ ਸ਼ੇਰ ਨੂੰ ਗਿਦੜ ਤੇ ਸੂਰਜ ਨੂੰ ਟਟਿਆਣਾ ਦਬਾਉਣਾ ਚਾਹੇ।
ਲਰਬੇ ਨ ਜੈਹੂੰ ਕੈਹੂੰ ਦ੍ਵਾਰ ਮੈਂਹੂੰ ਮਾਨੋ ਦਿਢ,
ਦੇਸ ਗਾਂਉ ਨਾ ਦਬੈਹੂੰ ਚੈਹੂੰ ਕਾਂਹੂੰ ਰਾਜ ਨਾ।

ਲਰ ਹੈ ਜੁ ਆਇ ਚਰ੍ਹ[1] ਪਰ ਹੈ ਹਮਾਰੇ ਗਰ, — [1]ਚੜ੍ਹ ਕੇ।
ਫਰ ਹੈਂ ਨ ਫੇਰ ਖੱਗ ਹਮ ਕਿਮ ਗਾਜ ਨਾ[1]। — [1]ਫੇਰ ਅਸੀਂ (ਖਗ) ਤਲਵਾਰ ਫੜ ਕੇ ਕਿਉਂ ਨ ਗਜੀਏ।
ਧਾਰ ਤਰਵਾਰ ਗੰਗ ਧਾਰ ਤੇ ਉਦਾਰ ਅਤਿ,
ਕਰਤ ਸੰਸਾਰ ਸਿੰਧ ਪਾਰ ਐਹੈਂ ਬਾਜ ਨਾ[1]। — [1]ਅਸੀਂ ਫੇਰ ਬਾਜ਼ ਨਹੀਂ ਆਵਾਂਗੇ ਭਾਵ ਰੁਕਾਂਗੇ ਨਹੀਂ।
ਕਾਤਰ[1] ਮਸੰਦ ਮੰਦ ਬ੍ਰਿੰਦ ਪੂਜਾ ਖਾ ਬੁਲੰਦ, — [1]ਕਾਇਰ।
ਬੀਰ ਧੀਰਤਾ ਬਿਹੀਨ ਭਏ ਇਨ ਲਾਜ ਨਾ[1] ॥੨੧॥ — [1]ਸ਼ਰਮ ਨਹੀਂ।
ਭੋਲੀ ਮਾਤ ਆਪ ਘਾਤ[1] ਜਾਨੋ ਕਿਆ ਮਸੰਦਨ ਕੇ, — [1]ਦਾਅ।
ਕੂਰ ਹੀ ਡਰਾਤ ਮੂਰ ਬਾਤ ਛਲ ਛੰਦ ਕੈ[1]। — [1]ਮੂਰਖ ਛਲ ਵਲ ਦੀਆਂ ਗੱਲਾਂ ਕਰ ਕੇ।
ਸਹਿਜ ਸੁਭਾਵ ਭੀਰੂ[1] ਹੋਤ ਤੀਆ ਕੋ ਸਰੀਰੂ, — [1]ਡਰਾਕੁਲ।
ਰਾਜਨੀਤਿ ਤਦਬੀਰੂ[1] ਜਾਨੈ ਨਾ ਬੁਲੰਦ ਕੈ। — [1]ਜੁਗਤੀ, ਢੰਗ।
ਭਾਵੀ ਥੀ ਜੋ ਹੋਨਹਾਰ ਰਾਖੀ ਰਚਿ ਕਰਤਾਰ,
ਜਾਨ ਤਬੈ ਗੁਰੂ ਸਾਰਿ[1], ਚਾਹਿੰ ਜਾਹਿੰ ਕੰਦ ਕੈ[2]। — [1]ਸਾਰੀ ਹੋਣਹਾਰ। [2]ਜਿਸ ਨੂੰ (ਕੰਦ) ਮਿਸ਼ਰੀ ਵਾਂਗ ਮਿੱਠੀ ਕਰ ਕੇ ਮੰਨਣਾ ਚਾਹੁੰਦੇ ਸਨ।
ਐਪਰ ਮ੍ਰਯਾਦ ਆਦਿ ਨੇਤ ਸੇਤ ਪਾਲੈਂ ਗੁਰੁ,
ਜਦੁਪਤਿ ਰਾਮ ਸਮ ਦੁੱਜਨ ਨਿਕੰਦ ਕੈ[1] ॥੨੨॥ — [1]ਪਰ ਸਤਿਗੁਰ ਮੁਢਲੀ (ਸੇਤ) ਉੱਜਲੀ ਮ੍ਰਯਾਦਾ ਅਨੁਸਾਰ (ਨੇਤ) ਹੋਣਹਾਰ ਨੂੰ ਪਾਲਦੇ ਹਨ ਭਾਵ ਭਾਣਾ ਮਿੱਠਾ ਕਰ ਕੇ ਮੰਨਦੇ ਹਨ (ਜਦ ਪ੍ਰਤਿ) ਕ੍ਰਿਸ਼ਨ ਤੇਰਾਮ ਚੰਦਰ ਵਾਂਗ ਦੁਸ਼ਟਾਂ ਨੂੰ ਮਾਰ ਕੇ।

ਨੰਦ ਚੰਦ ਬੰਦਿ ਕਰ ਢਿਗ ਤੈ ਅਮੰਦ ਤਰ[1], — [1]ਬਹੁਤ ਉਤਮ (ਬਚਨ)।
ਕਹਯੋ ਕਹਾਂ ਕਚੇ ਕੋਹੀ ਛੰਦ ਬੰਦ ਕਰ ਹੈਂ[1]। — [1]ਕਚੇ (ਕੋਹੀ) ਪਹਾੜੀਏ ਕੀ ਛਲ ਵਲ ਕਰਦੇ ਹਨ।
ਅਬ ਗਜ ਮਾਂਗ ਲੈਹੈਂ ਔਰ ਵਥੁ ਫੇਰ ਚੈਹੈਂ,
ਆਖਰ ਕਹਾਂ ਲੌ ਦੈਹੈਂ ਅੰਤ ਫੇਰ ਲਰ ਹੈਂ।
ਤਾਂਤੇ ਅਬਿ ਹੀ ਜਵਾਬ ਤਿਨੈ ਦੈਨ ਹੈ ਸਵਾਬ[1], — [1]ਪੁੰਨ।
ਲਰੈਂ ਆਇ ਜਯੋਂ ਸ਼ਿਤਾਬ[1] ਹਾਰ ਜਾਂਹਿ ਘਰ ਹੈਂ। — [1]ਛੇਤੀ।
ਰੰਚਕ ਸੇ ਕੰਚਨ ਕੋ ਮਾਨ ਕਹਾਂ ਮੇਰੁ ਆਗੇ,
ਬੰਚਕ ਸੁ ਭੂਪ ਸਜਾਰ ਸ਼ੇਰ ਸੇ ਕਿ ਅਰ ਹੈਂ[1] ॥੨੩॥ — [1]ਥੋੜੇ ਜਿਹੇ ਸੋਨੇ ਦਾ ਸੁਮੇਰ ਅੱਗੇ ਕੀ ਮਾਣ ਹੈ, ਠੱਗ, ਰਾਜੇ ਨਾਲ ਤੇ ਗਿੱਦੜ ਸ਼ੇਰ ਨਾਲ ਕਿਵੇਂ ਅੜ ਸਕਦਾ ਹੈ।

ਮਾਤ ਸੁਨਿ ਗਹਯੋ ਮੌਨ ਹੋਇ ਖ਼ੁਸ਼ ਦਯਾ ਭੌਨ,
ਜਿਨੈਂ ਕਿਛੁ ਗੌਂ ਨ ਭੌ ਨ ਕੌਨ ਅਰਿ ਕਾਂਹਿ ਕੋ[1]। — [1]ਜਿਨ੍ਹਾਂ ਨੂੰ ਕੁਝ (ਗੌਂ) ਮਤਲਬ ਨਹੀਂ ਅਤੇ (ਭੌ) ਭੈ ਨਹੀਂ (ਅਤੇ ਨਾ ਹੀ ਇਹ ਸਮਝਦੇ ਹਨ) ਕਿ ਕੌਣ ਕਿਸ ਦਾ ਵੈਰੀ ਹੈ (ਭਾਵ ਨਿਰਵੈਰ ਹਨ)।

ਖਿਲਤ ਖਿਤਾਬ ਨੰਦ ਚੰਦ ਕੋ ਅਤਾ ਬਖਾਨ
ਕੀਓ ਹੈ ਦਿਵਾਨ ਪੈ ਸ਼ਿਤਾਬ ਨਿਜ ਤਾਂਹਿ ਕੋ[1]। — [1]ਸਿਰੋਪਾਉ ਤੇ ਦੀਵਾਨ ਦੀ (ਖਤਾਬ) ਪਦਵੀ ਦੀ, ਤਿਸ ਨੰਦ ਚੰਦ ਨੂੰ ਆਪਣੇ ਵੱਲੋਂ ਕਹਿ ਕੇ ਬਖ਼ਸ਼ਸ਼ ਕੀਤੀ।

ਕਾਰ ਸਭਿ ਸੈਨ ਹੂੰ ਕੋ ਔਰ ਲੈਨ ਦੈਨ ਹੂੰ ਕੋ,
ਨਿਕਟ ਰਹੈਨ ਹੂੰ ਕੋ ਦੀਓ ਗੁਰੁ ਵਾਂਹਿ ਕੋ।
ਆਯੁਧਨ ਕੋ[1] ਅੱਭਯਾਸ ਕਰਵਾਤ ਗੁਰੁ ਖਾਸ[2], — [1]ਸ਼ਸਤ੍ਰਾਂ ਦਾ। [2]ਆਪ।
ਪੂਰਤ ਸਿੱਖਨਿ ਆਸ ਜਾਸ ਮਨ ਜਾਂਹਿ ਕੋ[1] ॥੨੪॥ — [1]ਜਿਸ ਦੇ ਮਨ 'ਚ ਜੈਸੀ ਆਸਾ ਹੈ।
ਸ਼ਿਕਰੇ[1] ਸ੍ਵਾਨ[2] ਬਾਜ ਸਾਜ ਜੁਰਰੇ ਸਮਾਜ[3] — [1]ਬਾਜ਼ ਦੀ ਕਿਸਮ ਦੇ ਸ਼ਿਕਾਰੀ ਪੰਛੀ। [2]ਕੁੱਤੇ। [3]ਸਾਜ਼ੋ-ਸਾਮਾਨ ਇਕੱਠਾ ਕਰਕੇ।

ਖੇਲਤ ਅਖੇਰ[1] ਦੇਸ ਰਾਜਨ ਕੈ ਜਾਇ ਕੈ।
[1]ਸ਼ਿਕਾਰ।

ਲੰਘਨ ਸਘਨ ਬਨ ਕੰਦ੍ਰੋਂ ਕੇ ਅੰਦ੍ਰੋ ਮੈਂ,
ਸੈਲ ਕਰੈਂ ਸੈਲਨ ਗੁਸੈਲ ਛੈਲ ਪਾਇ ਕੈ[1]।
[1]ਸੰਘਣੇ ਜੰਗਲਾਂ ਨੂੰ ਲੰਘ ਕੇ ਪਹਾੜਾਂ ਤੇ ਕੰਦਰਾਂ ਵਿੱਚ ਗੁੱਸੇ ਵਾਲੇ (ਛੈਲ) ਸੂਰਮੇ ਦੌੜ ਕੇ ਸੈਰ ਕਰਦੇ ਹਨ।

ਸੂਕਰ[1] ਸਸੇ[2] ਝਿੰਗਾਰ[3] ਰੋਝ[11] ਰੀਛ ਸ਼ੇਰ ਸਜਾਰ[22],
[1]ਸੂਰ। [2]ਸਹੇ। [3]ਬਾਰਾਂ ਸਿੰਗੇ (ਝੰਖਾਰ-ਬਾਰਾਂ ਸਿੰਗਾ)। [11]ਗਵਯ-ਨੀਲ ਗਾਇ। [22]ਗਿੱਦੜ।

ਤੀਤਰ ਲਵੇ[1] ਅਪਾਰ ਮ੍ਰਿਗ ਬਰੁ ਭਾਇ ਕੈ[2]।
[1]ਬਟੇਰੇ। [2]ਚੰਗੀਆਂ ਕਿਸਮਾਂ ਦੇ।

ਪਾਢੇ[1] ਕਕੜੈਲ[2] ਮਾਰੇ, ਗੈਲ ਨਾ ਸੰਭਾਰੇ ਐਲ
[1]ਪਾੜਾ-ਭੂਰੇਰੰਗ ਦਾ ਦੋ ਫੁੱਟ ਉੱਚਾ ਹਰਨ। [2]ਪਹਾੜੀ ਹਰਨ ਜੋ ਕੁੱਤੇ ਵਾਂਗ ਭੌਂਕਦਾ ਹੈ।

ਪਾਰੈ, ਖੈਲ ਭੈਲ ਸੈਲ-ਪਤਿਨਿ ਦਿਖਾਇ ਕੈ[1] ॥੨੫॥
[1]ਰਸਤਾ ਨਹੀਂ ਸੰਭਾਲਦੇ (ਐਲ) ਰੌਲਾ {ਪਾਰੈ} ਪਾਉਂਦੇ ਹਨ ਪਹਾੜੀ ਰਾਜਿਆਂ ਨੂੰ (ਖੈਲ ਭੈਲ) ਖਲਬਲੀ ਦਿਖਾ ਕੇ}।

ਧੌਂਸ ਕੀ ਧੁੰਕਾਰ ਸੁਨਿ ਧਮਕਤ ਗਿਰਿਪਤਿ,
ਮਸਕਤ ਰਸਕ ਧਰਤ ਖੁਨਸਾਇ ਕੈ[1]।
[1]ਧੌਂਸੇ ਦੀ ਅਵਾਜ਼ ਸੁਣ ਕੇ ਪਹਾੜੀ ਰਾਜੇ (ਧਮਕਤ) ਡਰ ਨਾਲ ਕੰਬਦੇ ਹਨ, ਖਿਝ ਕੇ (ਮਸਕਤ) ਕਸ਼ਟ ਧਾਰਦੇ ਤੇ (ਰਸਕ) ਰੀਸ ਕਰਦੇ ਹਨ। (ਰਸ਼ਕ-ਰੀਸ, ਦੂਜੇ ਜੇਹਾ ਹੋਣ ਦੀ ਇੱਛਾ।)

ਸ਼ੋਰ ਨ ਥੋਰਨ ਕੈ ਬਟੋਰਨ ਟੋਰਨ ਮ੍ਰਿਗ,
ਛੋਰਨ ਤੁਫੰਗ ਅੰਗ ਫੋਰਨ ਤਕਾਇ ਕੈ[1]।
[1]ਥੋੜਾ ਜਿਹਾ ਵੀ ਸ਼ੋਰ ਨਹੀਂ ਕਰਦੇ (ਬਟੋਰਨ) ਇਕੱਠੇ ਹੋ ਕੇ ਹਰਨਾਂ ਨੂੰ ਟੋਲਦੇ ਹਨ, ਤਕਾ ਕੇ ਬੰਦੂਕਾਂ ਛੱਡਦੇ ਹਨ (ਤੇ ਉਨ੍ਹਾਂ ਦੇ) ਅੰਗਾਂ ਨੂੰ ਭੰਨ ਦਿੰਦੇ ਹਨ।

ਘੋਰਨਿ ਧਵਾਇ[1] ਸਮ ਮੋਰਨ ਨਚਾਇ,
[1]ਘੋੜਿਆਂ ਨੂੰ ਭਜਾਉਂਦੇ ਹਨ।

ਬਾਗ ਮੋਰਨ ਓਰਨ ਪੁਰਿ ਜ਼ੋਰਨ ਜਨਾਇ ਕੈ[1]।
[1]ਜ਼ੋਰ ਨੂੰ ਜਣਾ ਕੇ ਸ਼ਹਿਰ ਦੀ ਤਰਫ਼ ਵਾਗਾਂ ਮੋੜਦੇ ਹਨ।

ਹੇਰਿ ਨਰ ਨਾਰੀ ਦ੍ਵਾਰੀ ਬਾਰੀ ਪੈ ਅਟਾਰੀ ਚਢਿ,
ਜਾਤ ਬਲਿਹਾਰੀ ਸਾਰੀ ਰਹਿਤ ਲੁਭਾਇ ਕੈ ॥੨੬॥

ਆਨ ਕੈ ਦਿਵਾਨ ਮੈਂ ਥਿਰਾਨ[1] ਗੁਰੁ ਆਸਨ ਪੈ,
[1]ਬੈਠਦੇ ਹਨ।

ਦਾਸਨਿ ਨਿਰਾਸਨ ਖਾਸਨ ਆਸ ਪੂਰ ਹੈਂ[1]।
[1]ਨਿਰਾਸ ਦਾਸਾਂ ਦੀਆਂ (ਖਾਸਨ) ਆਪ ਆਸਾਂ ਪੂਰੀਆਂ ਕਰਦੇ ਹਨ।

ਲਜਾਵਤ ਮਸੰਦ ਬ੍ਰਿੰਦ ਸਿੱਖਨ ਕੋ ਪ੍ਰੇਰ ਕਰਿ,
ਦੇਸ ਔ ਬਿਦੇਸਨ ਤੇ ਗੁਰੂ ਕੈ ਹਜੂਰ ਹੈਂ।

ਉਮਦੇ[1] ਹਥਜਾਰ ਘੋੜੇ ਬਿਬਿਧਾ ਬਸਨ ਜੋੜੇ[2],
[1]ਚੰਗੇ, ਵਧੀਆ। [2]ਅਨੇਕ ਤਰ੍ਹਾਂ ਦੇ ਬਸਤ੍ਰਾਂ ਦੇ ਪੁਸ਼ਾਕੇ।

ਦੇਤ ਸਿਖ ਹੈਂ ਨ ਥੋੜੇ ਸੰਗ ਧਨ ਭੂਰ[1] ਹੈਂ।
[1]ਬਹੁਤਾ।

ਬਾਂਛਿਤ ਸੁ ਫਲ ਚਾਰੁ ਪਾਇ ਗੁਰੂ ਕਾ ਦਿਦਾਰ,
ਸੁਜਸ ਅਪਾਰ ਸੋ ਉਚਾਰਤ ਜਰੂਰ ਹੈਂ ॥੨੭॥

ਕੋਊ ਏਕ ਮਾਸ ਕੋਊ ਦੋਇ ਮਾਸ ਚਾਰ ਖਟ[1],
[1]ਕੋਈ ਚਾਰ ਮਹੀਨੇ ਤੇ ਕੋਈ ਛੇ ਮਹੀਨੇ।

ਗੁਰੂ ਪਾਸ ਬਾਸ ਕਰਿ ਫਿਰ ਘਰ ਜਾਨ ਕੋ।

ਛੋਰਿ ਜਗਿ ਮਗ[1] ਪਗ ਸੇਵਤ ਗੁਰੂ ਕੇ ਸਿੱਖ,
[1]ਜਗਤ ਦਾ ਰਾਹ।

ਜੈਸੇ ਸੁਰ ਸੁਰਤਰੁ ਸੇਵੈਂ ਮਘਵਾਨ ਕੋ[1]।
[1]ਜਿਸ ਤਰ੍ਹਾਂ ਦੇਵਤੇ ਕਲਪ ਬ੍ਰਿੱਛ ਤੇ ਇੰਦ੍ਰ ਦੀ ਸੇਵਾ ਕਰਦੇ ਹਨ।

ਬਿਸਤਾਰੀ ਕੀਰਤੀ ਉਜਾਰੀ ਗੰਗ ਧਾਰੀ ਸਮ,
ਬਿਸਤਾਰੀ ਭਵ ਬਿਸੁਤਾਰੀ ਬਿਸਆਨ ਕੋ[1]।
[1]ਗੰਗਾ ਦੀ ਧਾਰਾ ਵਰਗੀ ਉੱਜਲ ਕੀਰਤੀ (ਬਿਸਤਾਰੀ) ਫੈਲਾਈ ਹੈ ਅਤੇ (ਬਿਸਤਾਰੀ) ਫੈਲੇ ਹੋਏ (ਭਵ) ਸਾਗਰ ਦੇ ਵਿਸ਼ਿਆਂ ਦੀ (ਬਿਸੁਤਾਰ)

ਜ਼ਹਿਰ ਉਤਾਰ ਦਿੱਤੀ ਹੈ।

ਰਾਂਕਾ-ਪਤਿ ਗੁਰੁ ਜਸ ਕੋਕ ਨ੍ਰਿਪ ਸੋਕ ਬਸ,
ਮੰਦ ਜਨ ਅੰਧ ਤਮ ਕੰਜਰੰਜ ਠਾਨ ਕੋ[1] ॥੨੮॥

[1]ਗੁਰਾਂ ਦਾ ਜੱਸ ਪੁੰਨਿਆ ਦਾ ਚੰਦ ਹੈ। ਰਾਜਾ ਭੀਮ ਚੰਦ ਚਕਵੇ ਵਾਂਗ ਸੋਗ ਦੇ ਵਸ ਹੋ ਗਿਆ ਹੈ। ਮੰਦੇ ਤੇ (ਅੰਧ) ਅਗਿਆਨੀ ਪੁਰਸ਼ ਅਨ੍ਹੇਰੇ ਤੇ ਕੰਵਲ ਵਾਂਗ ਗੁੱਸਾ ਕਰਦੇ ਹਨ।

ਦੋਹਰਾ:
ਦੂਜ ਇੰਦ ਸਮ ਪੂਜ ਜਗ,
ਗੁਰੂ ਪ੍ਰਤਾਪ ਬਿਸੇਸ।
ਚਢਿਤ ਬਢਿਤ ਨਿਤ ਅਧਿਕ ਹੀ,
ਪਿਖਿ ਸਿੱਖ ਕੰਜ ਜਲੇਸ[1] ॥੨੯॥

[1]ਸਤਿਗੁਰੂ ਰੂਪ (ਜਲੇਸ) ਸਰੋਵਰ ਦਾ ਪ੍ਰਤਾਪ ਰੂਪ ਪਾਣੀ ਨਿਤ ਬਹੁਤਾ ਚੜ੍ਹਦਾ ਵੇਖ ਕੇ ਸਿੱਖਾਂ ਰੂਪ ਕੰਵਲ ਬਹੁਤੇ ਵਧਦੇ ਹਨ।

ਚੌਪਈ:
ਸ਼ਸਤ੍ਰ ਸ਼ਾਸਤ੍ਰ ਬਿੱਦਜਾ ਦੋਈ।
ਬਿਰਧਾਵਤ ਗੁਰੁ ਨਿਤ ਨਵ ਸੋਈ।
ਕਠਨ ਕੁਵੰਡ[1] ਖੈਂਚ ਹੈਂ ਜੋਊ। — [1]ਕਰੜਾ ਧਨੁਸ਼।
ਔਰ ਨ ਐਂਚ[1] ਸਕੈ ਤਿਹ ਕੋਊ ॥੩੦॥ — [1]ਖਿੱਚ।
ਬੀਰਨ ਧੀਰਨ ਭੀਰ ਬਵੈ ਹੈਂ।
ਤੀਰ ਨ ਗੁਰੁ ਸਮ ਕੋਇ ਚਲੈ ਹੈਂ।
ਅਰਜਨ ਕਰਣ ਰਾਮ ਸੁਨ ਰਾਖੇ।
ਕਹੈਂ ਸੁਭਟ ਸਬਿ ਗੁਰੁ ਅਬਿ ਲਾਖੇ[1] ॥੩੧॥ — [1]ਹੁਣ ਗੁਰੂ (ਉਨ੍ਹਾਂ ਵਰਗੇ) ਜਾਣੇ ਹਨ।
ਅਤਿ ਬਲਵੰਡ ਦੰਡ-ਭੁਜ[1] ਗੁਰ ਕੇ। — [1]ਬਹੁਤ ਬਲ ਵਾਲੇ ਡੌਲੇ।
ਪਿਖਿ ਸੁਨਿ ਧੀਰ ਛੁਟਤ ਅਰਿ ਉਰਿ ਕੇ।
ਬਾਈ ਧਾਰ ਪਹਾਰਨ ਰਾਜੇ।
ਕਰਤ ਬਾਤ ਇਸ ਭਾਂਤਿ ਦਰਾਜੇ[1] ॥੩੨॥ — [1]ਬਹੁਤੀਆਂ।
ਬੀਜ ਬਿਰੋਧ ਭੀਮ ਸਸਿ ਸੰਗੈਂ।
ਪਰਜੋ, ਸ਼ਰੀਕ ਭਯੋ ਕਹਿੰ ਚੰਗੈਂ[1]। — [1]ਚੰਗਾ ਹੋਇਆ।
ਲਰੈਂ ਪਰੈ ਜਬਿ ਗਰੈਂ ਲਰਾਈ।
ਭਵੈ ਦੀਨ[1] ਹਮ ਪੈ ਤਬਿ ਆਈ ॥੩੩॥ — [1]ਅਧੀਨ ਹੋਵੇਗਾ।
ਕਾਂਗੜੇਸ ਕ੍ਰਿਪਾਲ ਅਪਾਵਨ[1]। — [1]ਅਪਵਿੱਤ੍ਰ।
ਚਹਯੋ ਕਲੇਸ਼ ਬਿਸ਼ੇਸ਼ ਬਢਾਵਨ।
ਭੀਮ ਚੰਦ ਪੈ ਸਚਵ[1] ਪਠਾਯੋ। — [1]ਵਜ਼ੀਰ।
ਤਿਹ ਭ੍ਰਮਾਇ ਸ਼ਰਮਾਇ[1] ਸਿਖਾਯੋ ॥੩੪॥ — [1]ਸ਼ਰਮਿੰਦਾ ਕਰ ਕੇ।
ਬਸਰਸ[1] ਰਾਜ ਤੁਮਾਰੇ ਮਾਹੀ। — [1]ਵਸਦਾਰਸਦਾ ਹੈ।
ਭਯੋ ਤੁਮੀ ਸੋਂ ਗੁਰੁ ਗੁਮਰਾਹੀ[1]। — [1]ਉਲਟ, ਵਿਰੋਧੀ।
ਜਿਸ ਕੀ ਬਿੱਲੀ ਤਿਸੈ ਡਰੈ ਹੈ।
ਨਿਜ ਕਰਤੂਤ ਇਹ ਕਲੀ[1] ਦਿਖੈ ਹੈ ॥੩੫॥ — [1]ਕਲਜੁਗ।
ਕਜਾ ਤੁਮ ਜੀਵਤ ਹੀ ਮਰ ਗਏ।

ਦ੍ਵਾਰ ਤੁਮਾਰ ਧੌਂਸ ਬਜਵਏ।
ਫੇਰ ਅਖੇਰ ਦੇਰ ਬਿਨੁ ਕਰਿ ਕੈ।
ਲੈ ਜਾਵਤ ਭਾਵਤ ਮ੍ਰਿਗ ਹਰ ਕੈ[1] ॥੩੬॥
[1]ਮਾਰ ਕੇ।
ਚਮੂੰ ਕਰਨ[1] ਬਹੁ ਲਰਨ ਸਿਖੈ ਹੈ।
[1]ਫ਼ੌਜ (ਭਰਤੀ) ਕਰਕੇ।
ਜੰਗੀ ਸਾਜ ਦਰਾਜ[1] ਬਢੈ ਹੈ।
[1]ਬਹੁਤਾ।
ਇਕ ਕਾਂਨਨ ਮੈਂ ਜੁਗ ਪੰਚਾਨਨ[1]।
[1]ਇਕ ਜੰਗਲ ਵਿੱਚ ਦੋ ਸ਼ੇਰ।
ਦੋਇ ਸਮਾਤ ਤੇਗ, ਇਕ ਮਿਆਨ ਨ ॥੩੭॥
ਹੈ ਇਹੁ ਉਸ ਹੀ ਗੁਰੁ ਕਾ ਨਾਤੀ[1]।
[1]ਪੋਤ੍ਰਾ।
ਸ਼ਾਹਜਹਾਂ ਕੀ ਚਮੂੰ ਜਿਨਿ ਹਾਤੀ[1]।
[1]ਮਾਰੀ।
ਹੁਤੀ ਫਕੀਰਨ ਕੀ ਇਹੁ ਗਾਦੀ।
ਏਹੀ ਦ੍ਵੈ ਗੁਰੁ ਭਏ ਫਸਾਦੀ ॥੩੮॥
ਜਿਮ ਲਘੁ ਤਰੁ ਕਰ ਸੋਂ ਉਖਰੈ ਹੈ[1]।
[1]ਜਿਵੇਂ ਛੋਟਾ ਬ੍ਰਿਛ ਹੱਥ ਨਾਲ ਉਖਾੜ ਦੇਈਦਾ ਹੈ।
ਮੁਸ਼ਕਲ ਫੇਰ ਕੁਠਾਰ[1] ਕਟੈ ਹੈ।
[1]ਕੁਹਾੜਾ।
ਤਿਮ ਤੁਮ ਅਬਿ ਤੋ ਤਿਹ ਨਿਰਦਲ ਹੈਂ[1]।
[1]ਉਨ੍ਹਾਂ ਨੂੰ ਫਤਹ ਕਰ ਸਕਦੇ ਹੋ।
ਫਿਰ ਤੁਮ ਹਮ ਸਬ ਲਾਵੈਂ ਬਲ ਹੈਂ ॥੩੯॥
ਲੂਟ ਦੇਸ ਤੁਵਰਾਜ ਦਬੈ ਹੈ।
ਫਿਰ ਇਹੁ ਮਾਰਨ ਮੁਸ਼ਕਲ ਥੈਹੈ[1]।
[1]ਹੋਵੇਗਾ।
ਤਾਂ ਤੇ ਅਬਿ ਹੀ ਛਲ ਬਲ ਕਰਿ ਕੈ।
ਜਤੋਂ ਤਤੋਂ ਕਢੋ ਦੇਸ ਤੈ ਜੁਰ ਕੈ[1] ॥੪੦॥
[1]ਜੁੜ ਕੇ ਭਾਵ ਇਕੱਠੇ ਹੋ ਕੇ।
ਹਮ ਤੁਮ ਸਬੈ ਬਿਰਾਦਰ[1] ਰਾਜੇ।
[1]ਭਰਾ।
ਬਿਗਰੇ ਸੁਧਰੇ ਕੀ ਸਮ ਲਾਜੇ।
ਜਦਪਿ ਤੁਮ ਸਮ੍ਰੱਥ ਸਬਿ ਭਾਂਤੀ।
ਦਲਨ ਦਲਨ ਬਡ ਬਲਨ ਅਰਾਤੀ[1] ॥੪੧॥
[1]ਵੱਡੇ ਬਲ ਵਾਲੇ ਵੈਰੀ ਦੇ ਦਲਾਂ ਨੂੰ ਦਲਣ ਭਾਵ ਮਾਰਨ ਵਾਸਤੇ।
ਤੌ ਭੀ ਮੱਦਦ ਹਮ ਸਬ ਦੈਹੈਂ।
ਜਬ ਤੁਮ ਚੈਹੈਂ ਤਿਸੈ ਕਢੈ ਹੈਂ।
ਜਿਨਿ ਦੋ ਦਿਨ ਗਜ ਮੰਗਯੋ ਨ ਦਯੋ।
ਅਨ ਭਰੋਸ[1] ਤਿਸ ਤੈ ਸਬ ਗਯੋ ॥੪੨॥
[1]ਹੋਰ ਭਰੋਸਾ।
ਭੀਮ ਚੰਦ ਸਬਿ ਸਾਚੀ ਮਾਨੀ।
ਬਹਿਕਾਵਤ[1] ਸ਼ਾਰੀਕ ਨ ਜਾਨੀ।
[1]ਸ਼ਰੀਕ ਭਟਕਾਉਂਦਾ ਹੈ, ਗਲਤਰਾਹ ਪਾਉਂਦਾ ਹੈ।
ਬੋਲਯੋ ਗਰਬ ਧਰਵ ਹੰਕਾਰੀ।
ਹਰੋਂ[1] ਕਿ ਕਰੋਂ ਗੁਰੈਂ ਅਨੁਸਾਰੀ ॥੪੩॥
[1]ਮਾਰਾਂਗਾ।
ਬਿਦਾ ਬਕੀਲ ਢੀਲ ਬਿਨ ਕੀਓ।
ਸੁਨਿ ਕ੍ਰਿਪਾਲ[1] ਮਨਿ ਗੁਨਿ ਮੁਦ ਥੀਓ।
[1]ਕਾਂਗੜੇ ਦਾ ਰਾਜਾ।
ਗੁਰੁ ਢਿਗ ਭੀ ਵਕੀਲ ਪੁਨ ਪਠਿਓ।
ਇਮ ਪ੍ਰਪੰਚ ਪਰਪੰਚੀ ਠਟਿਓ[1] ॥੪੪॥
[1]ਇਉਂ ਛਲੀਏ ਨੇ ਛਲ ਕੀਤਾ।
ਬਿਗਰੈ ਤੁਮ ਸੋਂ ਭੀਮ ਸਸੀ ਜੇ।

ਹਮ ਸਬ ਤੁਮਰੇ ਆਹਿ ਵਸੀ[1] ਜੇ।
[1]ਅਧੀਨ ਹਾਂ।
ਤੁਮ ਸੋਂ ਕਹਾਂ ਏਕਲਾ ਲਰ ਹੈ।
ਨਾਹਿਂ ਸਹਾਇ ਤਾਂਹਿ ਹਮ ਕਰਿ ਹੈਂ ॥੪੫॥
ਤ੍ਰਾਸ ਤਨਕ[1] ਨਹਿਂ ਤਿਸ ਤੇ ਕਈਓ।
[1]ਥੋੜ੍ਹਾ ਜਿਹਾ ਡਰ ਵੀ।
ਜੋ ਮੱਦਤ ਚਹੀਏ ਸੋ ਲਈਓ।
ਨੈਣ ਸਿਆਪੇ ਭਯੋ ਕਟੋਚੀ[1]।
[1]ਕਟੋਚ ਗੋਤ੍ਰ ਦਾ (ਕ੍ਰਿਪਾਲ, ਕਾਂਗੜੇ ਦਾ ਰਾਜਾ) ਸਿਆਪੇ ਦੀ ਨੈਣ ਵਾਂਗ ਬਣ ਗਿਆ।
ਦੁਹਿ ਦਿਸ ਚਹਿਤ ਭਿਰਾਯੋ ਪੋਚੀ[1] ॥੪੬॥
[1]ਨੀਚ।
ਕਹਯੋ ਗੁਰੂ ਜੋ ਕਰੈ ਸੁ ਭਰੈ।
ਪਾਪ ਪੱਥਰ ਪਾਪੀ ਪਰ ਪਰੈ।
ਹਮ ਨਹਿਂ ਬੈਰ ਕਿਸੀ ਸੋਂ ਕਰਿ ਹੈਂ।
ਹਰ ਹੈਂ ਤਾਂਹਿ ਜੁ ਆਵੈਂ ਚਰ੍ਹ ਹੈਂ[1] ॥੪੭॥
[1]ਚੜ੍ਹ ਕੇ।
ਜਾਇ ਸਚਵ ਇਹੁ ਨ੍ਰਿਪ ਸੋਂ ਕਹਾ।
ਗੁਰੁ ਸੂਬੱਗਜ ਸ਼ਕਤਿ ਯੁਤਿ ਮਹਾਂ।
ਸੋਚਿ ਕਟੋਚ ਖੁਸ਼ੀ ਮਨ ਭਯੋ।
ਬੈਰ ਬਢਾਇ ਦੁਹੂੰ ਦਿਸ ਦਯੋ ॥੪੮॥
ਪੈ ਸਸਿ ਭੀਮ ਧੀਰ[1] ਉਰਿ ਰਾਖੈ।
[1]ਧੀਰਜ।
ਬਜਾਹਿ ਮਾਂਹਿ ਲਿਹੁਂ ਵਥੁ ਅਭਿਲਾਖੈ ॥੪੯॥

ਦੋਹਰਾ:

ਕਿਤਿਕ ਕਾਲ ਬੀਤਯੋ ਜਬੈ,
ਅਯੋ ਬਿਜਾਹਿ ਦਿਨ ਵਾਹਿ[1]।
[1]ਉਹ।
ਪੰਮਾ ਪ੍ਰੋਹਤ, ਕੇਸਰੀ
ਸਸਿ, ਭੇਜੇ ਗੁਰੁ ਪਾਹਿ ॥੫੦॥

ਚੌਪਈ:

ਕਰਿ ਬੰਦਨ ਉਨਿ ਭੇਟਾ ਦੈ ਕੈ।
ਨ੍ਰਿਪ ਦਿਸ ਤੈ ਬਹੁ ਬਿਨੈ ਸੁਨੈ ਕੈ।
ਅਰਜ਼ ਗਰਜ਼ ਯੁਤ ਲਰਜ਼[1] ਸੁਨਾਈ।
[1]ਡਰ ਕੇ।
ਸ਼ਰਧਾ ਅਤੀ ਸਨੇਹ ਜਨਾਈ ॥੫੧॥
ਮਾਂਗੀ ਚਾਰ ਵਸਤੁ ਕਰ ਜੋਰੇ।
ਗਜ ਡੇਰਾ[1] ਚੌਕੀ ਵਰ ਘੋਰੇ।
[1]ਹਾਥੀ ਤੇ ਤੰਬੂ।
ਮਾਨਸ ਗੁਰੁ ਕੈ ਸੰਗ ਸਿਧਾਵੈਂ[1]।
[1]ਗੁਰਾਂ ਦੇ ਬੰਦੇ ਨਾਲ ਜਾਣ।
ਬਿਜਾਹਿ ਭਏ ਫਿਰ ਫੇਰ ਲਜਾਵੈਂ[1] ॥੫੨॥
[1]ਮੋੜ ਲਿਆਉਣ।
ਬਾਈ ਧਾਰ ਨ੍ਰਿਪ ਤਹਿਂ ਜੁਰ ਹੈਂ।
ਕੋ ਜਾਂਵੀ ਕੋ ਮਾਂਵੀ ਢੁਰ ਹੈਂ[1]।
[1]ਲੜਕੀ ਦੇ ਰਿਸ਼ਤੇਦਾਰ ਮਿਲਣਗੇ।
ਸਿਰੀ ਨਗਰ[1] ਪਤਿ ਫਤੇ ਸ਼ਾਹਿ ਕੈ।
[1]ਰਿਆਸਤ ਗੜਵਾਲ ਦੇ ਪੌੜੀ ਪਰਗਣੇ ਵਿੱਚ ਅਲਕ ਨੰਦਾ ਨਦੀ ਦੇ ਕਿਨਾਰੇ ਇਕ ਨਗਰ।
ਢੁਕੈ ਭੀਮ ਸਸਿ ਰਸ ਉਮਾਹਿ ਕੈ[1] ॥੫੩॥
[1]ਅਨੰਦ ਤੇ ਉਤਸ਼ਾਹ ਨਾਲ।

| | |
|---|---|
| ਨ੍ਰਿਪ ਸੁਤ ਕੋ ਨਿਜ ਪੂਤ ਲਖੀਜੈ। | |
| ਇੱਜ਼ਤ ਬਢੈ ਜੈਸ ਤਿਮ ਕੀਜੈ। | |
| ਵਸਤੁ ਅਜਾਯਬ ਜਿਹਂ ਘਰ ਹੋਈ। | |
| ਰਾਵ ਰੰਕ ਮਾਂਗਤ ਸਬਿ ਕੋਈ ॥੫੪॥ | |
| ਚਾਰ ਵਸਤੁ ਚਾਰਕ ਦਿਨ ਚਾਰੂ[1]। | [1]ਸੁੰਦਰ। |
| ਦੈ ਕਰਿ ਰਾਖਹੁ ਰਸ ਜਸ ਭਾਰੂ। | |
| ਚਾਰ ਹਜ਼ਾਰ ਰਜਤਪਣ[1] ਭੇਟਾ। | [1]ਰੁਪਏ। |
| ਦੈਹੈ ਭੂਪ ਬਿਜਾਹਿ ਨਿਜ ਬੇਟਾ ॥੫੫॥ | |
| ਦੇਸ ਰਾਜ ਕਿਛੁ ਤੁਮ ਢਿਗ ਨੈ ਹੈ। | |
| ਕਿਤ ਤੇ ਲੈ ਗੁਜ਼ਰਾਨ ਚਲੈ ਹੈ। | |
| ਇਸ ਮੈਂ ਨਹਿਂ ਕਿਛੁ ਤੁਮਰਾ ਜੈ ਹੈ। | |
| ਚਢੈ ਅਸਾਨ ਬਢੈ ਰਸ ਪੈ ਹੈ[1] ॥੫੬॥ | [1](ਰਾਜੇ ਸਿਰ) ਅਹਿਸਾਨ ਚੜ੍ਹ ਜਾਵੇਗਾ ਤੇ ਫੇਰ ਅੱਗੋਂ ਰਸ ਵਧੇਗਾ। |
| ਮਾਂਗੀ ਵਸਤੁ ਨ ਜੇ ਤੁਮ ਦੈ ਹੈਂ। | |
| ਪਰੈ ਬਿਗਾਰਿਰਾਰਿ[1] ਬਢ ਜੈ ਹੈ। | [1]ਝਗੜਾ। |
| ਨ੍ਰਿਪ ਕੋਪਿ ਤੁਵ ਓਪ ਘਟੈ ਹੈ[1]। | [1]ਰਾਜਾ ਗ਼ੁੱਸੇ ਹੋ ਕੇ ਤੁਹਾਡੀ ਉਪਮਾ ਘਟਾ ਦੇਵੇਗਾ। |
| ਰਾਜ ਅਪਨ ਤੈ ਬਹਿਰ ਕਢੈ ਹੈ ॥੫੭॥ | |
| ਬਨਯੋ ਰਹੈ ਰਸ ਦੁਹਿ ਦਿਸ ਜੈਸੈ। | |
| ਰਾਵਰ ਭਾਵ[1] ਰਖੀਜੈ ਤੈਸੇ। | [1]ਪ੍ਰੇਮ। |
| ਇਹੁ ਸੁਨਿ ਪੁਨ ਕਲਗੀਧਰ ਰੋਹੇ[1]। | [1]ਗ਼ੁੱਸੇ 'ਚ ਆਏ। |
| ਰਦ-ਛਦ ਫਰਕੇ ਕਰ ਕੇ ਕੋਹੇ[1] ॥੫੮॥ | [1](ਰਦ-ਛਦ) ਬੁੱਲ੍ਹ ਫਰਕੇ ਤੇ ਗ਼ੁੱਸੇ 'ਚ ਕੜਕੇ। |
| ਤਰਨ ਤਰਨ ਸਮ ਹ੍ਵੈ ਕਰ ਤਾਤੇ[1]। | [1]ਜਵਾਨ ਭਾਵ ਦੋਪਹਿਰ ਦੇ ਸੂਰਜ ਵਾਂਗ ਤੱਤੇ ਹੋ ਕੇ। |
| ਕਹਯੋ ਜਾਹੁ ਉਠਿ ਅਬੈ ਇਹਾਂ ਤੇ। | |
| ਮਾਂਗਨ ਅਏ ਕਿ ਦੈਨੇ ਤਾਨੇ[1]। | [1]ਮਿਹਣੇ। |
| ਕਪਟੀ ਨ੍ਰਿਪ ਕਾ ਜੋਰ ਦਿਖਾਨੇ ॥੫੯॥ | |
| ਕਿਆ ਤੁਮ ਹਮ ਕੋ ਬਨਕ[1] ਪਛਾਨਾ। | [1]ਬਾਣੀਆ। |
| ਭਾੜਾ ਵਸਤਨ ਦੈ ਜੁ ਭਾਨਾ[1]। | [1]ਕਿਹਾ ਹੈ। |
| ਭਾੜ ਖੋਰ[1] ਹਮ ਕੋ ਠਹਿਰਾਯੋ। | [1]ਭਾੜਾ ਖਾਣ ਵਾਲੇ। |
| ਲਾਲਚ ਚਾਰ ਹਜ਼ਾਰ ਦਿਖਾਯੋ ॥੬੦॥ | |
| ਕਿਸੀ ਭਠਜਾਰੇ[1] ਪਾਸ ਸਿਧਾਵੋਂ। | [1]ਭੱਠਿਆਂ ਵਾਲੇ। |
| ਭਾੜੇ ਕੇ ਟਟੂਏ ਲੈ ਜਾਵੋਂ। | |
| ਹਮ ਨਿਜ ਸ਼ੌਕ ਹੇਤ ਵਥੁ ਰਾਖੈਂ। | |
| ਦੈਂਹ ਨ ਭਾੜੇ ਲੈਂਹ ਨ ਲਾਖੈਂ[1] ॥੬੧॥ | [1](ਭਾੜਾ) ਲੱਖਾਂ ਰੁਪਏ ਵੀ ਨਹੀਂ ਲੈਂਦੇ। |
| ਜਾਹੁ ਕੇਸਰੀ ਜਢ ਦਿਜ ਪੰਮੇ। | |
| ਕਯੋਂ ਹੰਕਾਰੀ ਬਕੌ ਨਿਕੰਮੇ। | |
| ਨੰਦ ਚੰਦ ਨੈ ਪਾਇ ਅਸ਼ਾਰਾ। | |
| ਸਬਾ ਬੀਚ ਤੈ ਉਨੈ ਉਠਾਰਾ ॥੬੨॥ | |

ਇੱਜ਼ਤ ਉਤਾਰਿ ਬਜ਼ਾਰ ਨਗਰ ਤੈ।
ਦਏ ਨਿਕਾਰ ਬਿਡਾਰ ਮਗਰ ਤੈ[1]। — [1]ਪਿਛੋਂ ਮਾਰ ਕਰਵਾ ਕੇ।
ਇਸ ਸੂਰਤ ਧੂਰਤ ਬੇਸੂਰਤ[1]। — [1]ਇਸ ਤਰ੍ਹਾਂ ਛਲੀਏ ਝੂਰਦੇ ਗਏ।
ਗਏ ਗ੍ਰਾਮ ਨਿਜ ਕ੍ਰੂਰਤ ਪੂਰਤ[1] ॥੬੩॥ — [1]ਕ੍ਰੋਧ 'ਚ ਭਰੇ ਹੋਏ ਗਏ।
ਜਾਇ ਨ੍ਰਿਪ ਢਿਗ ਪਗੀਆ ਡਾਰੀ।
ਹੋਇ ਦੁਖਤ ਅਤਿ ਰੋਇ ਉਚਾਰੀ ॥੬੪॥

ਦੋਹਰਾ:

ਲੂਟਜੋ ਕੂਟਜੋ ਬਨਕ ਜਨੁ,
ਤਨਕ ਅਨਖ ਬਿਨ ਹੋਇ[1]। — [1]ਜਾਣੋ ਲੁੱਟੇ ਕੁੱਟੇ ਹੋਏ ਬਾਣੀਏ ਨੇ ਥੋੜ੍ਹੀ ਜਿਹੀ ਵੀ ਅਣਖ ਤੋਂ ਬਿਨਾਂ ਹੋ ਕੇ।
ਕਹਜੋ ਮਾਰ ਕੁਟ ਹਮ ਕਢੇ,
ਪੁਰ ਤੈ ਗੁਰਿ ਪਤਿ ਖੋਇ[1] ॥੬੫॥ — [1]ਬੇਇਜ਼ਤ ਕਰਕੇ।

ਦ੍ਵੈਯਾ ਛੰਦ:

ਗਈ ਗਰੇਸਨ ਮੈ ਅਸੇਸ ਪਤਿ[1], — [1]ਪਹਾੜੀ ਰਾਜਿਆਂ ਵਿੱਚ ਸਾਡੀ ਸਾਰੀ ਇਜ਼ਤ ਚਲੀ ਗਈ ਹੈ।
ਦੇਸ ਬਿਦੇਸ ਨਰੇਸ ਹਸਾਹਿਂ।
ਨਹਿਂ ਬਦਲਾ ਲਹਿਂ ਗੁਰੁ ਤੈ ਜਬਿ ਲੌ,
ਪੁਰ ਤੈ ਕਢ ਪਗ ਬਾਂਧੈ ਤਾਂਹਿ।
ਇਹੁ ਇੱਜ਼ਤ ਹਮਾਰੀ ਨਹਿਂ ਉਤਰੀ,
ਤੁਮਰੀ ਕੁਤਰੀ ਗੁਰੁ ਹੈ ਮੂਛ।
ਤੂਛ ਫਕੀਰ ਛੂਛ ਪਤਿ ਕੀਨੀ[1], — [1]ਤੁੱਛ ਫ਼ਕੀਰ ਨੇ ਇਜ਼ਤ ਖ਼ਾਲੀ ਕਰ ਦਿੱਤੀ ਭਾਵ ਇਜ਼ਤ ਲਾਹ ਦਿੱਤੀ ਹੈ।
ਹੈ ਤੁਵ ਮੂਛ ਕਿ ਕੂਕਰ[1] ਪੂਛ ॥੬੬॥ — [1]ਕੁੱਤੇ ਦੀ।
ਜੇ ਅਬਿ ਤਾਂਹਿ ਨ ਮਾਰ ਨਿਕਾਰੈਂ,
ਰਜਪੂਤੀ ਕੋ ਲਗ ਹੈ ਲਾਜ।
ਅਰ ਵਹਿ ਰਾਜ ਦਬੈਹੈ ਤੁਮਰੋ,
ਔਰ ਅਨੇਕ ਗਵੈਹੈ ਕਾਜ।
ਭਬਕਿ ਭੀਮ ਸਮ ਭੀਮ ਭੀਮ-ਸਸਿ[1], — [1]ਭੀਮ ਚੰਦ ਨੇ ਭੀਮ ਸੈਨ ਵਾਂਗ ਭਿਆਨਕ ਭਬਕ ਮਾਰ ਕੇ।
ਕਹਜੋ ਨਿਕਾਰੋ ਜੋ ਨਹਿਂ ਤਾਂਹਿ।
ਜਨਜੋ ਨ ਜਾਨਜੋ ਰਾਜਪੂਤਨੀ,
ਭੁਤਨੀ ਉਤਨੀ ਜਨਜੋ ਕਾਂਹਿ[1] ॥੬੭॥ — [1]ਕਿਸੇ ਊਤ ਭੂਤਨੀ ਨੇ ਜਣਿਆ ਜਾਣਿਓ।
ਪਠੇ ਦੂਤ ਨ੍ਰਿਪ ਊਤ[1] ਬੁਲਾਏ, — [1]ਮਹਾਂ ਮੂਰਖ।
ਭਾਈਚਾਰਾ ਬਾਈ ਧਾਰ।
ਬੈਠਿ ਸਬਿਨਿ ਸੋਂ ਮਸਲਤ ਕੀਨੀ,
ਗੁਰੁ ਢਿਗ ਵਸਤੁ ਅਜਾਯਬ ਚਾਰੁ[1]। — [1]ਸੁੰਦਰ।
ਹੇਤ ਅਵਾਦੀ ਸ਼ਾਦੀ ਮਾਂਗੀ,
ਲਖਿ ਗਾਦੀ ਤਾਦੀ ਨਹਿ ਕੀਨ[1]। — [1]ਸ਼ਾਦੀ ਦੀਰੌਣਕ ਵਾਸਤੇ ਮੰਗੀਆਂ ਸਨ, ਗੁਰਗੱਦੀ ਜਾਣ ਕੇ (ਤਾਦੀ) ਜ਼ਬਰਦਸਤੀ ਨਹੀਂ ਕੀਤੀ।
ਵਧੁ ਦੈਨੀ ਤੋ ਰਹੀ ਕਿਨਾਰੇ,

ਮਾਰੇ ਸਚਵ[1] ਹਮਾਰੇ ਚੀਨ[2] ॥੬੮॥
ਰੋਜ਼ ਜ਼ਰਾਇਤ[1] ਆ ਇਤ ਲੂਟਤ,
ਕੂਟਤ ਮਿਰਗ ਹਮਾਰ ਅਪਾਰ।
ਮਾਰਤ ਦੁੰਦਭਿ[1] ਫਾਰਤ ਛਾਤੀ,
ਪਾਰਤ[1] ਰੋਜ਼ ਉਪੱਦ੍ਰਵ ਭਾਰ।
ਕਹਿੰ ਲੌਂ ਜਰੁਣਾ ਕਰੁਣਾ ਕਰਿ ਹੈਂ[1],
ਟਰ ਹੈ ਸੋ ਨ ਖਏ ਬਿਨ ਮਾਰ।
ਤਾਂ ਤੇ ਗੁਰੁ ਕੋ ਪੁਰਿ ਤੈ ਕਢੀਏ,
ਚਢੀਏ ਸਬਿ ਅਬਿ ਦੁੰਦਭਿ ਮਾਰ ॥੬੯॥
ਕਰਿ ਮਸਲਤ ਖਸਲਤ[1] ਅਨੁਸਾਰੈਂ,
ਪੁਨ ਗੁਰੁ ਪੈ ਲਿਖ ਪਠਜੋ ਐਸ।
ਕੈ ਪੁਰ ਤਜੋ ਕਿ ਭਜੋ ਸਰਣਿ ਮਮ,
ਦੇਹੁ ਦੁਰਦ[1] ਰੱਯਤ ਹ੍ਵੈ ਬੈਸ।
ਕੈ ਮਾਂਡੋ ਰਣ ਖਾਂਡੋ ਲੀਜੈ[1],
ਕੀਜੈ ਏਕ ਜੁ ਲਾਗੈ ਨੀਕ।
ਨਹੀਂ ਤੁ ਹਮ ਚਢਿ ਆਇੰ, ਮਾਰਿ ਕਰਿ
ਖ੍ਵਾਰ, ਨਿਕਾਰੈਂ ਪੁਰ ਤੈ ਠੀਕ ॥੭੦॥
ਅਰੈਂ ਜਿ ਹਰੈਂ[1] ਸਹਿਤ ਤੁਵ ਸਿੱਖੈਂ,
ਕੈ ਗਹਿ ਕਰੈਂ ਕੈਦ ਲਿਹੁ ਜਾਨ।
ਭਲੇ ਖਿਲੈਂਹ ਸ਼ਿਕਾਰ ਦੂਣ ਮੈਂ,
ਨਹੀਂ ਤੁ ਆਨ[1] ਹਮਾਰੀ ਮਾਨ।
ਤੁਮ ਢਿਗ ਸਿਖ ਬਨ ਬਨ ਕੀ ਲਕਰੀ,
ਬਕਰੀ ਜਾਤਿ ਰੋਟੀਏ ਚਾਕ[1]।
ਹਮ ਰਜਪੂਤ ਕੌਮ ਬਡ ਜੋਧੇ,
ਮੱਦਤ ਦੇਤ ਨ੍ਰਿਪ ਸਬਿ ਸਾਕ ॥੭੧॥
ਇੱਤਜਾਦਿਕ ਬਾਤੈਂ ਬਖਜਾਤੈਂ,
ਨ੍ਰਿਪ ਕੀ ਸੁਨਿ ਗੁਰੁ ਰੋਸ ਉਪਾਇ।
ਜੰਗ ਨਿਸੰਗ ਉਮੰਗ ਕਰੈਂ ਹਮ,
ਕਹਜੋ ਨ ਮਾਨੈ ਔਰੈ ਕਾਇ।
ਰਹੇ ਉਡੀਕ ਠੀਕ ਚਢਿ ਆਵੋ,
ਲਾਵੋ ਦੇਰ ਨ ਹੇਰਨ ਚਾਹਿ[1]।
ਮਨ ਤਨ ਧਨ ਅਰਪਜੋ ਮਮ ਸਿੱਖਨਿ,
ਤੁਮਰੇ ਕਾਚੇ ਕੋਹੀ ਕਾਹਿ[1] ॥੭੨॥
ਰਜੀਆ ਨਾਮ ਇਕ ਗੋਲੀ ਨ੍ਰਿਪ ਕੀ ਥੀ,
ਤੁਮ ਸੰਤਤਿ[1] ਤਾਂਹਿ ਬਖਜਾਤ।
ਰਜੀਆ ਸੁਤ ਤੈ ਰਾਜਪੂਤ ਭਏ,

[1]ਵਜ਼ੀਰ। [2]ਜਾਣ ਕੇ।
[1]ਖੇਤੀ।
[1]ਧੌਂਸਾ ਵਜਾਉਂਦੇ ਹਨ।
[1]ਪਾਉਂਦੇ ਭਾਵ ਕਰਦੇ ਹਨ।
[1]ਕਿਥੋਂ ਤਕ ਸਹਾਰੀਏ ਤੇ ਕਿਰਪਾ ਕਰੀਏ।
[1]ਆਦਤ।
[1]ਹਾਥੀ।
[1]ਜਾਂ ਜੰਗ (ਮਾਂਡੋ) ਰਚ ਲਵੋ ਤੇ ਖੰਡਾ (ਫੜ) ਲਵੋ।
[1]ਜੇ ਅੜੋਗੇ ਤਾਂ ਮਾਰ ਦਿਆਂਗੇ।
[1]ਆਗਿਆ। (ਅ) ਹਕੂਮਤ। (ੲ) ਆਈਨ।
[1]ਟੇਢੀਆਂ ਭਾਵ ਨੀਵੀਂਆਂ ਜਾਤਾਂ ਦੇਰੋਟੀਆਂ ਖਾਣੇ ਹਨ (ਚਾਕ-ਪਾੜਨਾ, ਤੋੜਨਾ, ਭੰਨਣਾ, ਖਾਣਾ)।
[1](ਜੇ) ਦੇਖਣਾ ਚਾਹੁੰਦੇ ਹੋ।
[1]ਕੱਚੇ ਪਹਾੜੀਏ ਕੀ ਹਨ ?
[1]ਉਲਾਦ।

ਛੱਤ੍ਰੀ ਅੱਤ੍ਰੀ[1] ਸਿੱਖ ਇਕ ਜਾਤਿ। — [1](ਅੱਤ੍ਰੀ) ਸ਼ਸਤ੍ਰਧਾਰੀ ਛੱਤ੍ਰੀ।
ਇਮ ਲਿਖਿ ਗੁਰੁ ਉਤ ਨ੍ਰਿਪ ਪੈ ਪਠਜੋ,
ਠਟਜੋ[1] ਇਤ ਸਬਿ ਜੰਗ ਸਮਾਨ। — [1](ਤਿਆਰ) ਕੀਤਾ।
ਤੋਮਰ[1] ਤੀਰ ਤਮੰਚੇ[2] ਤੁਪਕੈਂ[3], — [1]ਬਰਛੇ। [2]ਛੋਟੇ ਪਸਤੌਲ। [3]ਬੰਦੂਕਾਂ।
ਭਾਲੇ ਢਾਲੇਂ ਤੇਗ ਕਮਾਨ ॥੭੩॥
ਪੇਸ਼ ਕਬਜ਼[1] ਪਿਸਤੌਲ ਸੰਜੋਏਂ, — [1]ਕਰਦ ਦੇ ਅਕਾਰ ਦਾ ਇਕ ਸ਼ਸਤ੍ਰ, ਜਿਸ ਦਾ ਕਬਜ਼ਾ ਪੇਟੀ ਵਿੱਚ ਸਾਹਮਣੇ ਹੋਵੇ।
ਪੇਟੀ ਕਮਰ ਜੰਬੂਰ[1] ਜੰਜੈਲ[2]। — [1]ਜ਼ੰਬੂਰਕ, ਛੋਟੀ ਤੋਪ। [2]ਭਾਰੀ ਅਤੇ ਲੰਮੀ ਬੰਦੂਕ।
ਗੁਲਕਾ ਦਾਰੂ[1] ਲੌਂ ਬਰਤੈ ਕੈ, — [1]ਗੋਲੀਆਂ ਤੇ ਬਰੂਦ।
ਕੈ ਕੈ ਤਜਾਰ ਰਖੇ ਸਬਿ ਛੈਲ[1]। — [1]ਜਵਾਨ।
ਉਤ ਗੁਰੁ ਕਾ ਉੱਤਰ ਸੁਨਿ ਨ੍ਰਿਪਨਿ,
ਮਸਲਤ ਕਰੀ ਦਨਾਵਨ ਸੰਗ[1]। — [1]ਸਿਆਣਿਆਂ ਨਾਲ।
ਯਾਹਿ ਸਲਾਹਿ ਤਾਂਹਿ ਤਬਿ ਦੀਨੀ,
ਬਿਜਾਹਿ ਮਾਹਿਂ ਨਾਹਿਨ ਭਲ ਜੰਗ ॥੭੪॥
ਬਿਜਾਹਿਨਿ ਚਢੈਂ ਕਿ ਚਢ ਹੈਂ ਲਰਨੇ,
ਦੋਇ ਨ ਹੋਇਂ ਸੋਇ ਇਕ ਕਾਲ।
ਮਰੈਂ ਸਬੰਧੀ ਪਰੈਂ ਸਿਆਪੇ,
ਟਰੈਂ ਨ ਗੁਰੁ ਤੇ ਲਰੈਂ ਕਮਾਲ[1]। — [1]ਬਹੁਤ ਚੰਗੀ ਤਰ੍ਹਾਂ ਲੜਨਗੇ।
ਕਹਜੋ ਵਜ਼ੀਰ ਧੀਰਿ[1], ਵਸ ਕਿਸ ਨਹਿਂ, — [1]ਧੀਰਜ ਨਾਲ।
ਤਿਲਕਨ ਬਾਜ਼ੀ ਜੂਆ ਜੰਗ।
ਉੱਛਵ[1] ਬਿਜਾਹਿ ਯਾਹਿ ਕਰਿ ਲੀਜੈ, — [1]ਉਤਸ਼ਾਹ।
ਕੀਜੇ ਪਾਛੈ ਜੰਗ ਨਿਸੰਗ ॥੭੫॥
ਕਹਾਂ ਨਿਕਾਰੀ[1] ਬਾਤ ਫੀਲ[2] ਕੀ, — [1]ਨਿਕੰਮੀ। [2]ਹਾਥੀ।
ਅਰੁ ਵਕੀਲ ਕਿਛੁ ਬੋਲਜੋ ਹੋਗ।
ਜਾਂ ਹਿਤ ਕੋਪਜੋ, ਭੂਪ ਅਲੋਪਜੋ,
ਰੋਪਜੋ ਕਰਨ ਬਿਜਾਹਿ ਮੈਂ ਸੋਗ[1]। — [1]ਜਿਸ ਵਾਸਤੇ (ਗੁਰੂ) ਕ੍ਰੋਧਵਾਨ ਹੋਏ ਹੋਣਗੇ ਤੇ ਰਾਜੇ ਨੇ (ਅਲੋਪਜੋ) ਬਿਨਾ ਸੋਚੇ ਤੋਂ ਵਿਆਹ ਵਿੱਚ ਸੋਗ ਕਰਨਾ (ਰੋਪਜੋ) ਠਾਣ ਲਿਆ ਹੈ।
ਲੇ ਗੁਰੁ ਤੈ ਵਥੁ ਦੈਂਹ ਨਹੀਂ ਫਿਰ,
ਇਹੁ ਥਾਪਜੋ ਥਾ ਨ੍ਰਿਪ ਮਨ ਮਾਹਿਂ।
ਜਾਨੀ ਜਾਨ ਗੁਰੂ ਘਟ ਘਟ ਕੇ,
ਯਾਂ ਤੈ ਦੀਨੀ ਵਥੁ ਉਨਿ ਨਾਹਿਂ ॥੭੬॥
ਬਾਨੀ ਠੀਕ ਸਚਵ ਕੀ ਮਾਨੀ,
ਠਾਨੀ ਸਬ ਨੇ ਇਹੀ ਸਲਾਹਿ।
ਉਠੀ ਸਭਾ ਨ੍ਰਿਪ ਗਯੋ ਸੁ ਮਹਿਲੈਂ,
ਗਹਿਲੈਂ ਭਯੋ ਜੁ ਚਿੰਤਾ ਮਾਂਹਿ[1]। — [1]ਜੋ ਚਿੰਤਾ ਵਿੱਚ ਗ੍ਰਸਿਆ ਗਿਆ।
ਬਹੁ ਬਿਨਤੀ ਗਿਨਤੀ ਕਰਿ ਰਾਣੀ,
ਬਾਣੀ ਮ੍ਰਿਦ[1] ਸਮਝਾਯੋ ਖੂਪ। — [1]ਕੋਮਲ ਬਚਨਾਂ ਨਾਲ।

ਜ਼ਿਕਰ ਫਿਕਰ ਤਜਵਏ[1] ਜੰਗ ਕੇ, [1]ਛੁਡਵਾਏ।
ਬਿਦਾ ਕਰਏ ਔਰ ਸਭਿ ਭੂਪ ॥੭੭॥
ਸੁਤ ਸ਼ਾਦੀ ਮੈਂ ਅਹਿਲਾਦੀ ਯੁਤ[1], [1]ਖ਼ੁਸ਼ੀ ਨਾਲ।
ਭੂਪ ਲਗਯੋ ਉਤ ਤਾਦੀ ਸੰਗ[1]। [1]ਜ਼ੋਰ ਨਾਲ।
ਇਤ ਕਰਿ ਤਯਾਰੀ ਜੰਗ ਉਡੀਕਤ,
ਸੈਨ ਪਹਾਰੀ ਗੁਰੂ ਨਿਸੰਗ।
ਬੀਰਨਿ ਧੀਰ ਬੀਰਰਸ ਬਢਯੋ,
ਚਢਯੋ ਰੋਸ ਜੋਸ਼ ਚਹਿਂ ਜੰਗ।
ਡਰੈਂ ਮਸੰਦ ਮੰਦ ਕਾਯਰ ਮਿਲਿ,
ਬਾਤੈਂ ਕਰੈਂ ਭਏ ਬਦਰੰਗ[1] ॥੭੮॥ [1]ਪੀਲੇਰੰਗ।
ਜਾਇ ਮਾਤ ਢਿਗ ਲਾਇ ਬਾਤ,
ਡਰਪਾਤ ਭਾਂਤਿ ਬਹੁ ਘਾਤ[1] ਸੁਨਾਇਂ। [1]ਦਾਅ।
ਤਾਂਹੀਂ ਤੈ ਮਾਤਾ ਗੁਜਰੀ ਜੀ,
ਕਬੀ ਕਬੀ ਗੁਰਿ ਪਾਸ ਥਿਰਾਇ[1]। [1]ਬੈਠਾ ਕੇ।
ਯੁਤ ਅਤਿ ਨੇਹੁ ਦਿਲਾਸੇ ਬਾਨੀ,
ਨੈਸਾਨੀ ਮ੍ਰਿਦੁ[1] ਇਮ ਸਮਝਾਇ। [1]ਕੋਮਲ ਬਚਨ (ਨੈਸਾਨੀ) ਪ੍ਰਗਟ ਕਰਕੇ।
ਅਹੋ ਸਪੁੱਤ੍ਰ ਸਰਬ ਸ਼ਕਤੀ ਯੁਤ,
ਸਰਬਗ ਸਜਾਨੇ ਤੁਮ ਸਭਿ ਭਾਇ ॥੭੯॥
ਪਿਖੇ ਗੌਰ ਕਰਿ[1] ਨਿਜ ਦਾਦੇ ਦਿਸ, [1]ਖ਼ਿਆਲ ਕਰਕੇ।
ਲਰੇ ਅਰੇ ਪਤਿਸਾਹੈਂ ਸੰਗ।
ਲਾਖੋਂ ਤੁਰਕ ਪਠੇ ਜਮ ਕੇ ਘਰ,
ਐਸੇ ਠਟੇ[1] ਘੋਰ ਬਡ ਜੰਗ। [1]ਕੀਤੇ।
ਪੈ ਘਾਇਕ[1] ਹਿੰਦੁਨ ਨਹਿਂ ਹੁਏ, [1]ਮਾਰਨ ਵਾਲੇ।
ਰਹੇ ਸਹਾਯਕ ਲਾਯਕ ਜੈਸ[1]। [1]ਜਿਵੇਂ ਯੋਗ ਸੀ।
ਅਬਿ ਤੁਰਕੇਸ਼੍ਵਰ ਹਿੰਦੇਸ਼੍ਵਰ ਸੋਂ,
ਬਿਗਰੇ ਤੇ ਸੂਰ ਬਨ ਹੈ ਕੈਸ[1] ॥੮੦॥ [1]ਹੁਣ ਤੁਰਕਾਂ ਦੇ ਬਾਦਸ਼ਾਹ ਨੁਰੰਗੇ ਤੇ ਹਿੰਦੂਰਾਜੇ ਭੀਮ ਚੰਦ ਦੇ ਵਿਗੜ ਜਾਣ ਤੋਂ (ਸਾਡਾ ਏਥੇ ਰਹਿਣ ਦਾ) (ਸੂਰ) ਢੰਗ ਕਿਵੇਂ ਬਣੇਗਾ।

ਇਹੁ ਚਿੰਤਾ ਚਿਤ ਚਿਤਵਤ ਮੈਂ ਨਿਤ,
ਮਤ ਕਿਤ ਬਸਬੋ ਮੁਸ਼ਕਲ ਹੋਇ।
ਤਾਂ ਤੇ ਜਾਂ ਤੇ ਬਢੈ ਬਖੇਰੋ,
ਸੋ ਤਜਿ ਰਹੀਏ ਸੁਖ ਸੋਂ ਸੋਇ।
ਜੇ ਜਨ ਨੀਕੇ ਬਚ ਜਨਨੀ ਕੇ[1], [1]ਜਿਹੜੇ ਚੰਗੇ ਲੋਕ ਹਨ (ਉਹ) ਮਾਵਾਂ ਦੇ ਬਚਨ।
ਧਰਿ ਮਨਿ ਨੀਕੇ ਲੇਤ ਕਮਾਇ।
ਸੰਸਾ ਸੋਕ ਬਿਛੇਪ[1] ਲੋਕ ਜੁਗ, [1](ਬਿਛੇਪ) ਘਬਰਾਹਟ।
ਤਿਨੈਂ ਨ ਬਿਆਪਤ ਕਬ ਹੀ ਕਾਇ ॥੮੧॥
ਇਮ ਸੁਨਿ ਬਾਤ ਮਾਤ ਤੈ ਪੁਨ ਗੁਰੁ,
ਕਹਯੋ ਗਹਯੋ ਨਹਿਂ[1] ਚਿੰਤਾ ਕੋਇ। [1]ਗ੍ਰਹਣ ਨ ਕਰੋ।

ਪੁਰਖ ਅਕਾਲ ਹਮਾਰੋ ਰੱਖਕ,
ਭੱਖਕ ਅਰਿ ਜਰ ਤੱਖਕ ਸੋਇ[1]।
ਭੂਰ[1] ਭਰੋਸ ਓਸ ਪਰ ਹਮ ਕੋ,
ਜਿਨ ਮੁਹਿ ਈਹਾਂ ਪਠ੍ਯੋ ਬੁਲਾਹਿ।
ਹਮ ਛੱਤ੍ਰੀ ਅੱਤ੍ਰੀ[1] ਕਿਮ ਡਰਪੈਂ,
ਅਰਪੈਂ[1] ਰਣ ਮੈਂ ਤੇਗ ਅਰਾਹਿ[2] ॥ ੯੨ ॥
ਇਤ ਗੁਰੁ ਜੰਗ ਨਿਸੰਗ ਉਮੰਗ ਚਹਿੰ,
ਕਰਤਿ ਅਖੇਰ ਧੌਂਸ ਬਜਵਾਤ।
ਉਤ ਨ੍ਰਿਪ ਰਿਸ ਹੈ ਕਿਸ ਹੈ, ਤਿਸ ਹੈ
ਬਨੀ ਚਚੂੰਧਰ ਅਹਿ ਸੀ ਬਾਤ[1] ॥ ੯੩ ॥

[1]ਵੈਰੀਆਂ ਨੂੰ ਖਾਣ ਵਾਲਾ ਤੇ ਵੈਰੀਆਂ ਦੀ ਜੜ੍ਹ (ਤੱਖਕ) ਕੱਟਣ ਵਾਲਾ ਹੈ।
[1]ਬਹੁਤਾ।
[1]ਸ਼ਸਤ੍ਰ ਧਾਰੀ।
[1]ਭੇਟਾ ਕਰਾਂਗੇ। [2]ਵੈਰੀਆਂ ਨੂੰ।
[1]ਓਧਰਰਾਜਾ ਕਦੇ ਕਿਸੇ ਨਾਲ ਗ਼ੁੱਸੇ ਹੁੰਦਾ ਹੈ, ਤਿਸ ਰਾਜੇ ਨੂੰ ਸੱਪ ਦੇ ਮੂੰਹ 'ਚ ਆਈ ਚਚੂੰਧਰ ਵਾਲੀ ਗੱਲ ਬਣੀ ਹੋਈ ਹੈ।

ਦੋਹਰਾ:
ਚਹਿਤ ਲਰਨ ਦੁਹਿ ਦਿਸਾ ਤੈ,
ਭਯੋ ਅਵਰਣ[1] ਬਿਵਾਹ।
ਅਵਸਰ ਪਾਇ ਅਧਜਾਇ ਇਹੁ,
ਇਸਥਿਤ ਭਯੋ ਇਥਾਹ[1] ॥ ੯੪ ॥

[1]ਪੜਦਾ, ਰੁਕਾਵਟ।
[1]ਏਥੇ।

ਇਤਿ ਸ੍ਰੀ ਗੁਰੁ ਪੰਥ ਪ੍ਰਕਾਸ਼ ਗ੍ਰੰਥੇ ਪੂਰਬਾਰਧੇ ਗ੍ਯਾਨ ਸਿੰਘ ਵਿਰਚਿਤੇ 'ਭੀਮ ਚੰਦ ਕੋ ਪ੍ਰਸੰਗ' ਬਰਨਨੰ ਨਾਮ ਪੰਚਾਸਮੋਂ ਬਿਸ੍ਰਾਮ ॥ ੫੦ ॥

## ੫੧. {ਗੁਰੂ ਜੀ ਨੇ ਪਾਂਵਟਾ ਨਗਰ ਵਸਾਉਣਾ}

ਛਪਯ:

ਨਮੋ ਬੇਦਿ ਕੁਲ ਨਾਥ[1], — [1]ਬੇਦੀਆਂ ਦੀ ਕੁਲ ਦੇ ਮਾਲਕ।
ਨਗਰ ਤਲਵੰਡੀ ਮਾਲਕ।
ਲੋਦੀ ਮੋਦੀ[1] ਨਮੋ, — [1]ਦੌਲਤ ਖ਼ਾਂ ਲੋਧੀ ਦੇ ਮੋਦੀ।
ਸਾਧ ਗੋ[1] ਗ੍ਰੀਬਹਿ ਪਾਲਕ। — [1]ਗਊ।
ਨਮੋ ਸੁਲੱਖਨੀ ਪਤੀ,
ਜਤੀ ਸ੍ਰੀ ਸਸਿ ਲਖਮੀ ਪਿਤ[1]। — [1]ਸ੍ਰੀ ਚੰਦ ਜਤੀ ਤੇ ਲਖਮੀ ਦਾਸ ਦੇ ਪਿਤਾ।
ਨਮੋ ਰਟਨ ਵਰ ਬਾਨਿ,
ਅਟਨ ਦੇਸਾਨ ਭਗਤਿ ਹਿਤ[1]। — [1]ਸ੍ਰੇਸ਼ਟ ਬਾਣੀ ਉਚਾਰਨ ਵਾਲੇ ਅਤੇ ਭਗਤੀ ਵਾਸਤੇ ਦੇਸਾਂ 'ਚ ਫਿਰਨ ਵਾਲੇ (ਸਤਿਗੁਰੂ ਜੀ ਆਪ ਨੂੰ) ਨਮਸਕਾਰ ਹੋਵੇ।
ਗੁਰੁ ਨਮੋ ਰਾਇ ਮਾਇਆ ਹਰਨ,
ਕਰਨ ਕਲਜਾਨ ਅਖੰਡ ਨਿਤ[1]। — [1]ਰਾਇ ਬੁਲਾਰ ਦਾ ਅਗਿਆਨ ਮੇਟ ਕੇ ਹਮੇਸ਼ਾਂ ਲਈ ਇਕਰਸ ਕਲਿਆਣ ਕਰਨ ਵਾਲੇ ਸਤਿਗੁਰੂ (ਜੀ ਆਪ ਜੀ ਨੂੰ) ਨਮਸਕਾਰ ਹੋਵੇ।
ਜੈ ਸ੍ਰੀ ਨਾਨਕ ਆਨਕ ਬਿਨਾ,
ਦਾਨਕ ਦਾਸਨ ਸੁਮਤਿ ਬਿੱਤ[1] ॥੧॥ — [1]ਹੇ ਸ੍ਰੀ ਗੁਰੂ ਨਾਨਕ ਦੇਵ ਜੀ ਆਪ ਜੀ ਅਨੇਕਤਾ ਤੋਂ ਬਿਨਾਂ (ਅਦ੍ਵੈਤ ਰੂਪ) ਹੋ, ਦਾਸਾਂ ਨੂੰ ਸ੍ਰੇਸ਼ਟ ਮਤਿ ਦਾ ਧਨ ਦੇਣ ਵਾਲੇ ਹੋ, ਆਪ ਜੀ ਦੀ ਜੈ ਜੈ ਕਾਰ ਹੋਵੇ।

ਦੋਹਰਾ:

ਸੁਨੋ ਸਜਨ ਪੁਰ ਪਾਂਵਟਾ,
ਗੁਰੁ ਬਸਵੈ ਹੈਂ ਜੈਸ।
ਨਾਹਣੇਸ[1] ਬੁਲਵਾਇ ਕੈ, — [1]ਨਾਹਨ ਰਿਆਸਤ ਦਾ ਰਾਜਾ, ਮੇਦਨੀ ਪ੍ਰਕਾਸ਼।
ਕਥਾ ਕਥੋਂ ਅਬਿ ਤੈਸ ॥੨॥

ਮਰਹਟਾ ਛੰਦ:

ਰਾਮਰਾਇ ਗੜ੍ਹਵਾਲ ਨਗਰ ਮੈਂ,
ਦੇਹਰੇ ਦੂਣ ਰਹੈ ਕੈ[1]। — [1]ਰਾਮਰਾਇ, ਗੜ੍ਹਵਾਲ ਰਿਆਸਤ ਦੇ ਦੇਹਰਾਦੂਨ ਨਗਰ ਵਿੱਚਰਹਿ ਕੇ।
ਪਤਿ ਗੜ੍ਹਵਾਲ ਭੂਪ[1] ਵਸਿ ਕੀਨੋ, — [1]ਗੜ੍ਹਵਾਲ ਰਿਆਸਤ ਦਾ ਰਾਜਾ, ਫ਼ਤਹ ਸ਼ਾਹ।
ਅਜ਼ਮਤ ਅਨਿਕ ਦਿਖੈ ਕੈ।
ਨਾਹਣੀਸ, ਗੜ੍ਹਵਾਲ ਈਸ ਕੇ,
ਨਿਤ ਬਡ ਰਹਿਤ ਬਖੇਰੇ।
ਰਾਮਰਾਇ ਗੜ੍ਹਵਾਲ ਪਤੀ ਕੀ,
ਮੱਦਤ ਕਰਤ ਬਧੇਰੇ ॥੩॥
ਤਾਂ ਤੇ ਨਾਹਣੇਸ ਸਚਵਨ ਸੋਂ[1], — [1]ਵਜ਼ੀਰਾਂ ਨਾਲ।
ਮਿਲਿ ਇਹੁ ਮਸਲਤ[1] ਕੀਨੀ। — [1]ਸਲਾਹ।
ਰਾਮਰਾਇ ਸਮ ਪੀਰ ਬਲੀ ਕੀ,
ਮੱਦਤ ਚਹੀਏ ਲੀਨੀ।
ਨੀਤਿ ਨਿਪੁਨ[1] ਸ਼ੁੱਕ੍ਰ ਸਮ ਨ੍ਰਿਪ ਕੇ, — [1]ਨੀਤੀ 'ਚ ਚਤੁਰ।

ਮੰਤ੍ਰੀ ਨਾਮ ਸ਼ਿੰਗਾਰੂ।
ਕਰੀ ਅਰਜ਼ ਇਹੁ ਮਰਜ਼ ਹਰਨ ਹਿਤ[1], — [1]ਬੀਮਾਰੀ ਦੂਰ ਕਰਨ ਵਾਸਤੇ।
ਰਾਮਰਾਇ ਤੇ ਭਾਰੂ ॥੪॥
ਗੁਰੁ ਨਾਨਕ ਕੀ ਗਾਦੀ ਪਰ ਹੈ,
ਅਬਿ ਦਸਮੋਂ ਅਵਿਤਾਰੀ।
ਆਯੁਧ ਬਿੱਦਜਾ ਮੈ ਸਮ ਅਰਜਨ,
ਸ਼ਕਤਿ ਕ੍ਰਿਸ਼ਨ ਸਮ ਸਾਰੀ।
ਸ਼ੌਕ ਸ਼ਿਕਾਰ ਸੁਭਟ[1] ਰਖਬੇ ਕੋ, — [1]ਸੂਰਮੇ।
ਸੈਨ ਜਰਾਰ ਅਪਾਰੈਂ[1]। — [1]ਬਹੁਤ ਲੜਾਕੀ ਫ਼ੌਜ ਹੈ।
ਰਾਖਣ ਵਹਿ, ਚਾਖਣ ਚਹਿੰ ਰਣ ਸਰ[1] — [1]ਜੰਗ ਵਿੱਚ ਤੀਰ ਚੱਖਣਾ ਚਾਹੁੰਦੇ ਹਨ।
ਲਾਖਨ ਤੈ[1] ਨਾਹਿੰ ਹਾਰੈਂ ॥੫॥ — [1]ਲੱਖਾਂ ਤੋਂ ਵੀ।
ਦੇਸ਼ ਬਿਦੇਸਨ ਤੈ ਬਿਸ਼ੇਸ਼ ਜਨ,
ਆਇ ਪਾਇੰ ਮੁਦ ਭਾਰੀ।
ਲਾਖੋਂ ਬਿੱਤ ਚਢਾਵਤ,
ਪਾਵਤ ਮਨ ਭਾਵਤ ਫਲ ਚਾਰੀ।
ਪੀਰ ਫਕੀਰ ਅਮੀਰ ਸਹੀ ਸੋ,
ਬੇ ਨਜ਼ੀਰ ਜਗ ਛਾਜੈ[1]। — [1]ਜਗਤ ਵਿੱਚ ਬੇ-ਮਿਸਾਲ (ਅਨੂਪਮ) ਫਬ ਰਹੇ ਹਨ।
ਗੋਬਿੰਦਰਾਇ ਨਾਮ ਸੁਠ ਸੂਰਤਿ[1] — [1]ਸੁੰਦਰ ਸ਼ਕਲ।
ਹੇਰਿ ਕਾਮ ਜਿਹੰ ਲਾਜੈ ॥੬॥
ਤੋਫੇ ਅਧਿਕ ਅਜਾਯਬ ਉਨ ਪੈ,
ਸੇ ਦੁਰਲਭ ਪਤਿਸ਼ਾਹੈਂ।
ਜਿਨ ਹਿਤ ਭੀਮ ਚੰਦ ਕਹਿਲੂਰੀ,
ਰਹਯੋ ਬਿਰੋਧ ਬਢਾ ਹੈ।
ਪੂਰਨ ਹਰਿ ਅਵਿਤਾਰ ਗੁਰੂ ਕੀ,
ਮਹਿਮਾ ਨਹਿੰ ਵਹਿ ਜਾਨੈ।
ਉਨ ਕੋ ਦਰਸ਼ਨ ਹਿਤ ਬੁਲਵਈਏ,
ਸਰ ਹੈਂ ਕਾਜ ਮਹਾਨੈਂ ॥੭॥
ਐਸੇ ਸਤਿ ਪੁਰਖਨ ਕੋ ਸੇਵਨ,
ਸੁਰਤਰੁ ਸਮ[1] ਸੁਖਦਾਏ। — [1]ਕਲਪ ਬ੍ਰਿਛ ਵਾਂਗ।
ਸਰਬ ਕਾਮਨਾ ਪੂਰਨ ਹ੍ਵੈ ਹੈਂ,
ਹਲਤ ਪਲਤ ਬਨ ਆਏ[1]। — [1]ਲੋਕ ਪ੍ਰਲੋਕ ('ਚ ਚੰਗੀ ਗੱਲ) ਬਣ ਆਉਂਦੀ ਹੈ।
ਸੁਨਿ ਮਹਿਮਾਂ ਗੁਰੁ ਕੀ ਨ੍ਰਿਪ ਖੁਸ਼ ਹ੍ਵੈ,
ਗੁਰੁ ਪੈ ਸਚਵ ਪਠਾਏ।
ਅਰਜ਼ੀ ਲਿਖੀ ਹੋਇ ਗਰਜ਼ੀ[1] ਇਮ, — [1]ਲੋੜਵੰਦ।
ਤੁਮ ਹਰਿ ਜੀ ਬਿਦਤਾਏ ॥੮॥
ਲਰਜ਼ੀ[1] ਮਤਿ ਹਮਰੀ ਹਿਤ ਦਰਸ਼ਨ, — [1]ਕੰਬ ਰਹੀ ਹੈ।

ਧਰਿ ਜੀ ਆਸ ਰਹਾਏ।
ਨਿਜ ਭਗਤਨ ਹਿਤ ਜਗਤ ਵੀਚ ਤੁਮ,
ਅਗਨਤ[1] ਰੂਪ ਬਨਾਏ। — [1]ਅਣਗਿਣਤ।
ਸਤਿਜੁਗ ਬਨਿ ਬਾਵਨ, ਪਾਵਨ ਪਦ
ਪਾਵਨ ਕਰਿ, ਕਿਯ ਪਾਵਨ[1]। — [1]ਸਤਿਜੁਗ ਵਿੱਚ ਬਾਵਨ ਰੂਪ ਹੋ ਕੇ ਪਵਿੱਤ੍ਰ ਚਰਨ ਪਾ ਕੇ ਪਵਿੱਤ੍ਰ ਕੀਤਾ।
ਘਾਵਨ ਰਾਵਨ ਰਾਮ ਤ੍ਰੇਤੇ[1], — [1]ਤ੍ਰੇਤੇ ਵਿੱਚਰਾਮ ਬਣ ਕੇਰਾਵਣ ਮਾਰਿਆ।
ਦੁਆਪੁਰ ਕ੍ਰਿਸ਼ਨ ਸੁਹਾਵਨ ॥੯॥
ਜਮਨਾ ਤਟ ਨਟ ਵਤ ਨਟ ਅਟਪਟ,
ਖੇਲੇ ਖੇਲ ਬਿਹਾਰੀ[1]। — [1]{ਬਿਹਾਰੀ} ਕ੍ਰਿਸ਼ਨ ਰੂਪ ਹੋ ਕੇ ਜਮਨਾ ਦੇ ਕਿਨਾਰੇ ਨਟ ਵਾਂਗ ਅਟਪਟੀਆਂ ਖੇਲਾਂ {ਠਟ} ਬਣਾ ਕੇ ਖੇਲੇ।

ਦੰਡੇ ਦੁਸ਼ਟ ਭਗਤਿ ਪਥ ਮੰਡੇ,
ਖੰਡੇ ਖਲ ਮਲਹਾਰੀ[1]। — [1]ਦੁਸ਼ਟਾਂ ਨੂੰ ਦੰਡ ਦੇ ਕੇ ਭਗਤੀ ਦੇਰਾਹ ਸਥਾਪਤ ਕੀਤੇ, ਪਾਪਾਂ ਦੀ ਮੈਲ ਖਾਣ ਵਾਲੇ ਮੂਰਖਾਂ ਨੂੰ ਨਾਸ ਕੀਤਾ।

ਅਬਿ ਕਲਿ ਕਾਲ, ਕਰਾਲ ਕਸ਼ਟ ਕੁਲ
ਕਟਬੇ ਕੋ[1], ਤੁਮ ਆਏ। — [1]ਸਾਰੇ ਭਿਆਨਕ ਕਸ਼ਟਾਂ ਦੇ ਕੱਟਣ ਨੂੰ।
ਸੋਈ ਰੂਪ ਭੂਪ ਸ਼ਕਤੀ ਯੁਤ[1], — [1]ਉਹੀ ਰਾਜਾ ਰੂਪ ਸ਼ਕਤੀ ਸਹਿਤ।
ਖੂਪ ਸਰੂਪ ਸੁਹਾਏ ॥੧੦॥
ਸੋਈ ਜਮਨਾ ਨੀਰ ਤੀਰ ਥਿਰਿ,
ਧੀਰ ਬਿਹਾਰ ਕਰੀਜੈ[1]। — [1]ਧੀਰਜ ਨਾਲ ਕੌਤਕ ਕਰੋ।
ਮਨ ਤਨ ਧਨ ਤੈ ਦਾਸ ਖਾਸ ਲਖਿ[1], — [1]ਆਪਣਾ ਦਾਸ ਜਾਣ ਕੇ।
ਦਰਸ਼ਨ ਮੁਝ ਕੋ ਦੀਜੈ।
ਸਬਿ ਦੂਣਨਿ ਸਿਰਮੌਰ, ਦੂਣ
ਸਰਮੌਰ ਠੌਰ ਮਮ ਚਾਰੂ[1]। — [1]ਸਾਰੀਆਂ ਦੂਣਾਂ 'ਚੋਂ ਸ਼੍ਰੋਮਣੀ, ਸਿਰਮੌਰ ਦੂਣ (ਵਿੱਚ) ਮੇਰੀ ਸੁੰਦਰ ਜਗ੍ਹਾ ਹੈ।

ਕਾਂਨਨ ਮੈਂ[1] ਪੰਚਾਂਨਨ ਲੌ[2], — [1]ਜੰਗਲਾਂ 'ਚ। [2]ਸ਼ੇਰਾਂ ਤੱਕ।
ਮ੍ਰਿਗ ਹਾਨਨ ਕਰੋ ਅਪਾਰੂ ॥੧੧॥
ਅਹੇ ਸ਼ਰੀਕ ਭੀਮ ਸਸਿ ਮੇਰੋ,
ਕਪਟੀ ਕੁਮਤਿ ਅਤੈ ਹੈ[1]। — [1]ਬਹੁਤ ਖੋਟੀ ਮਤਿ ਵਾਲਾ ਛਲੀਆ ਹੈ।
ਭਲੋ ਕੀਨ ਵਥੁ ਤਾਂਹਿ ਨ ਦੀਨੀ,
ਕਰਜੋ ਆਪਨੋ ਪੈਹੈ।
ਜਾਵਨ ਜਹਿਂ ਰਾਵਰ ਪਦ ਪਾਵਨ,
ਬਾਵਨ ਤੈ ਸਰਸਾਵਨ[1]। — [1]ਬਾਵਨ ਅਵਤਾਰ ਨਾਲੋਂ ਵੀ ਅਧਿਕ।
ਪਾਵਨ ਕਰਤ ਧਰਤਿ ਸੁਖ ਕਾਰਨ[1], — [1]ਪਵਿੱਤ੍ਰ ਕਰਦੇ ਹਨ ਤੇ ਧਰਤੀ ਨੂੰ ਸੁਖੀ ਕਰਦੇ ਹਨ।
ਤਾਰਨ ਜੀਵ ਅਮਾਵਨ[1] ॥੧੨॥ — [1]ਮਿਣਤੀ ਤੋਂ ਰਹਿਤ।
ਜਗਤ ਗੁਰੂ ਭਗਵੰਤ ਕੰਤ ਤੁਮ,
ਵਤਸਲ[1] ਦਾਸਨ ਦਿਆਲੂ। — [1]ਪਿਆਰੇ।
ਬ੍ਰਿੰਦ ਸੰਤ ਪ੍ਰਭ ਕਾ ਸ੍ਰੁਤਿ ਕਹਿਂ ਤਹਿਂ,

ਜਹਿਂ ਜਹਿਂ ਚਹਿਂ ਸ਼ਰਧਾਲੂ[1]* ॥੧੩॥

[1]ਹੇ ਪ੍ਰਭੂ (ਰੂਪ ਸਤਿਗੁਰੂ ਆਪ ਦਾ) {ਸ੍ਰੁਤਿ} ਜਸ ਸਮੂੰਹ ਸੰਤ ਓਥੇ ਕਹਿੰਦੇ ਹਨ ਜਿੱਥੇ ਜਿੱਥੇ ਸ਼ਰਧਾਲੂ ਚਾਹੁੰਦੇ ਹਨ। *ਇਥੇ ਪਾਠ ਧਰਸਾਲੂ ਛਪਿਆ ਹੋਇਆ ਸੀ ਜੋ ਅਸ਼ੁੱਧ ਜਾਪਦਾ ਹੈ, ਅਸਾਂ 'ਸ਼ਰਧਾਲੂ' ਪਾਠ ਬਣਾ ਦਿੱਤਾ ਹੈ।

ਨਰਾਜ ਛੰਦ:

ਇੱਤਜਾਦਿ ਭਾਂਤਿ ਬਾਤ ਕੋ,
ਮੁਰਾਸਲਾ[1] ਲਿਖਾਇ ਕੈ। — [1]ਚਿੱਠੀ।
ਸੁ ਮੇਦਨੀ ਪ੍ਰਕਾਸ਼ ਭੂਪ,
ਭੇਟ ਸੰਗ ਦਾਇ ਕੈ।
ਦਿਵਾਨ ਕੋ ਪਠਾਇਓ, ਗੁਰੂ ਗੁਬਿੰਦਰਾਇ ਪੈ।
ਪੁਰੀ ਅਨੰਦ ਆਇਓ, ਸੁ ਪਾਂਇ ਕੋ ਉਠਾਇ ਕੈ ॥੧੪॥
ਨਿਹਾਰ ਕੈ ਪੁਰੀ ਸੁਰੰਮ, ਗੰਮ ਗੋ ਜਨੰਮ ਕੋ[1]। — [1]ਸੁੰਦਰ ਪੁਰੀ ਦੇਖ ਕੇ ਜਨਮਾਂ ਦਾ ਗ਼ਮ {ਗੋ} ਚਲਾ ਗਿਆ।
ਛਬਾਨ ਛੁੰਗ ਛਹਿਰੈਂ, ਛਜਾਨ ਛਾਤ ਛੰਮ ਕੋ[1]। — [1]{ਛੰਮ} ਸੁੰਦਰ {ਛਾਤ} ਛੱਤਾਂ ਦੇ {ਛਜਾਨ} ਛੱਜੇ {ਛੁੰਗ} ਸਮੂੰਹ {ਛਬਾਨ} ਸੋਭਾ ਨਾਲ {ਛਹਿਰੈਂ} ਫਬ ਰਹੇ ਹਨ।
ਅਟਾਂ ਕਰਤ ਬਾਰਤਾ, ਘਟਾਂ ਛਟਾਨ ਸੰਗ ਸੋਂ[1]। — [1]ਅਟਾਰੀਆਂ ਘਟਾਂ ਤੇ ਬਿਜਲੀਆਂ ਨਾਲ ਗੱਲਾਂ ਕਰਦੀਆਂ ਹਨ।
ਕਲੱਸ ਭੂਰ ਲੱਸ ਹੀਂ, ਦਰਸ ਸੂਰਰੰਗ ਸੋਂ[1] ॥੧੫॥ — [1]ਕਲਸ ਬਹੁਤੇ ਚਮਕਦੇ ਹਨ ਜੋ ਸੂਰਜ ਦੇਰੰਗ ਵਾਂਗ ਦਿੱਸਦੇ ਹਨ।
ਸੁਹੰਤ ਸੈਲ ਮਾਲਕਾ, ਸਕਾਲਕਾ ਬਿਸਾਲਕਾ[1]। — [1]{ਸਕਾਲਕਾ} ਕਾਲਿਕਾ ਦੇਵੀ (ਨੈਣਾ ਦੇਵੀ) ਦੇ ਪਹਾੜ ਦੇ ਸਹਿਤ ਬਹੁਤ ਸਾਰੀਆਂ ਪਹਾੜਾਂ ਦੀਆਂ ਕਤਾਰਾਂ ਸੋਹ ਰਹੀਆਂ ਹਨ।
ਬਜ਼ਾਰ ਬਾਗ ਘਾਟਕਾ, ਅਗਾਰ ਤੁੰਗ ਜਾਲਕਾ[1]। — [1]{ਘਾਟਿਕਾ}ਰਸਤੇ {ਜਾਲਿਕਾ} ਸਮੂੰਹ {ਤੁੰਗ} ਉੱਚੇ {ਅਗਾਰ} ਘਰ।
ਗੁਰੂ ਕਿ ਪੌਰ ਸਾਮ ਠੌਰ, ਔਰ ਰਾਮਦਾਯਕੰ[1]। — [1]ਗੁਰਾਂ ਦੇ ਦਰਸ਼ਨੀ ਦਰਵਾਜ਼ੇ ਵਰਗੀ ਹੋਰ ਅਰਾਮ ਦੇਣ ਵਾਲੀ ਜਗ੍ਹਾ {ਕੰ} ਕਿੱਥੇ ਹੈ।
ਤਹਾਂ ਕੀ ਸੋਭ ਕੋ ਕਹੇ, ਰਹੇ ਤਿਲੋਕ ਨਾਯਕੰ[1] ॥੧੬॥ — [1]ਜਿੱਥੇ ਤਿੰਨਾਂ ਲੋਕਾਂ ਦਾ ਮਾਲਕ ਰਹਿੰਦਾ ਹੈ।
ਦੁਆਰ ਪਾਲ[1] ਜਾਇ, ਮਾਥ ਨਾਇ ਹਾਥ ਜੋਰ ਕੈ। — [1]ਚੋਬਦਾਰ।
ਮ੍ਰਿਗਿੰਦ ਪੰਥ ਨਾਥ ਪੈ, ਸੁਨਾਇਓ ਨਿਹੋਰ ਕੈ[1]। — [1]ਸਿੰਘਾਂ ਦੇ ਪੰਥ ਦੇ ਮਾਲਕ ਪਾਸ ਨਿੰਮ੍ਰਤਾ ਸਹਿਤ ਸੁਣਾਇਆ।
ਬਜ਼ੀਰ ਨਾਹਣੇਸ ਕੋ, ਸੰਦੇਸ ਬੇਸ[1] ਲਜਾਯੋ। — [1]ਚੰਗਾ ਸੁਨੇਹਾ।
ਪਦੰਮ ਪਾਦ ਰਾਵਰੇ, ਪਿਖੰਨ ਮਨ ਚਾਹਯੋ[1] ॥੧੭॥ — [1]ਆਪ ਦੇ ਚਰਨ ਕੰਵਲ ਦੇਖਣ ਨੂੰ ਮਨ ਚਾਹੁੰਦਾ ਹੈ।
ਦਿਵਾਨ ਨੰਦ ਚੰਦ ਕੋ, ਗੁਰੂ ਸੁ ਦੂਤ ਪੈ ਪਠਯੋ।
ਮਕਾਨ ਖਾਨ ਪਾਨ ਦੈ, ਬਿਸੇਸ ਆਦਰੈਂ ਠਟਜੋ[1]। — [1]ਕੀਤਾ।
ਸਭਾ ਸਜਾਇ, 'ਦੂਸਰੇ ਦਿਵਸ ਸੋ ਬੁਲਾਇਓ'।
ਵਕੀਲ ਢੀਲ ਛੋਰਿ, ਆਇ ਪਾਇ ਸੀਸ ਨਾਇਓ ॥੧੮॥
ਬਿਭੋ ਅਰੂਜ ਹੇਰ ਕੈ, ਸੁ ਤੱਜਬੈਂ ਰਹਾਇਓ[1]। — [1]ਸਮੱਗ੍ਰੀ ਤੇ ਪ੍ਰਤਾਪ ਵੇਖ ਕੇ ਹੈਰਾਨ ਰਹਿ ਗਿਆ।
ਆਨੰਦ ਸੁਖ ਪੁਛਜੋ, ਗੁਰੂ ਉਨੈਂ ਸੁਨਾਇਓ।
ਬਿਨੈ ਸੁ ਪੱਤ੍ਰ ਭੂਪ ਕਾ, ਸਭੇਟ ਦੈ ਉਚਾਰਿਓ।
ਨਰੇਸ ਚਾਹਿ ਰਾਵਰੇ ਪਦਾਂਬੁਜੈ[1] ਨਿਹਾਰਿਓ ॥੧੯॥ — [1]ਚਰਨ ਕੰਵਲ।
ਚਲੋ ਉਤਾਲ[1] ਦਜਾਲ ਹ੍ਵੈ, ਨਿਹਾਲ ਤਾਂਹਿ ਕੀਜੀਏ। — [1]ਛੇਤੀ।

ਸ਼ਿਕਾਰ ਤੀਰ ਭਾਨੁ ਧੀ[1], ਅਪਾਰ ਹੈਂ ਖਿਲੀਜੀਏ। [1]ਜਮਨਾ।
ਨਿਹਾਤ[1] ਸ਼ੌਕ ਭੂਪ ਕੋ, ਸੁ ਖੂਪ ਸੰਗ ਖੇਲ ਹੈ। [1]ਬਹੁਤਾ।
ਬਿਸੇਸ ਸੇਵ ਸੇਵ ਹੈ, ਹਮੇਸ਼ ਰਾਖ ਮੇਲ ਹੈ ॥੨੦॥
ਪੁਨਾ ਸੁ ਪੱਤ੍ਰ ਭੂਪ ਕਾ, ਸੁ ਖੇਮ ਪ੍ਰੇਮ ਮੈਂ ਪਗਯੋ[1]। [1]ਅਨੰਦ ਤੇ ਪ੍ਰੇਮ 'ਚਰੰਗਿਆ ਹੋਇਆ ਹੈ।
ਪਢਾਇ ਮੋਦ ਭੇ ਗੁਰੂ, ਬਿਨੋਦ[1] ਸ਼ੌਕ ਹੈ ਜਗਯੋ। [1]ਕੌਤਕਾਂ ਦਾ।
ਮਸੰਦ ਬ੍ਰਿੰਦ ਜੰਗ ਤੈ, ਕੁਰੰਗ ਥੇ[1] ਜੁ ਨਿੱਤ ਹੀ। [1]ਹਰਨ ਸਨ ਭਾਵ ਡਰਦੇ ਸਨ।
ਤਿਨੈਂ ਸੁ ਮਾਤ ਪੈ ਕਹੀ, ਅਨੰਦ ਹ੍ਵੈ ਅਮਿਤ ਹੀ ॥੨੧॥
ਭਈ ਹਮਾਰਿ ਭਾਵਤੀ[1], ਗੁਰੂ ਜਿ ਜਾਇਂ ਹੈਂ ਤਹਾਂ। [1]ਮਨ ਭਾਉਂਦੀ।
ਮਿਟੈ ਬਿਰੋਧ ਸੈਹਜੇ, ਰਹੈਂ ਪਰੱਚ ਭੀ ਮਹਾਂ।
ਅਜੀਤ ਮੱਲ ਆਦਿ, ਪਾਂਚ ਬੀਰ ਨੰਦ ਚੰਦ ਕੋ।
ਬੁਲਾਇ ਮਾਤ ਸਾਹਿਬਾ, ਕਹਯੋ ਕ੍ਰਿਪਾਲ ਚੰਦ ਕੋ ॥੨੨॥
ਲਵਾਇ ਸੰਗ ਲੈ ਚਲੋ, ਗੁਰੈਂ ਸੁ ਨਾਹਣੇਸ ਕੇ[1]। [1]ਆਪਣੇ ਨਾਲ ਲੈ ਕੇ ਨਾਹਣ ਦੇ ਰਾਜੇ ਪਾਸ ਲੈ ਚੱਲੋ।
ਤਹਾਂ ਰਹਾਹਿਂ, ਆ ਮਿਲੇਂ ਨਰੇਸ ਔਰ ਦੇਸ ਕੇ।
ਸਲਾਹਿ ਐਸ ਠਾਨ, ਮਾਤ ਪੈ ਗੁਰੈਂ ਲਿਆਨਿਓ।
ਪ੍ਰਸੰਗ ਢੰਗ ਪਾਇ ਕੈ, ਸੁ ਮਾਤ ਯੌਂ ਬਖਾਨਿਓ ॥੨੩॥
ਸੁਨਜੋ, ਵਕੀਲ ਨਾਹਣੇਸ ਕੋ ਅਯੋ ਬੁਲਾਵਨੋ।
ਉਮੰਗ ਸੋਂ ਬੁਲਾਇ ਜੋ, ਨਿਸੰਗ ਤੈਂਹ ਜਾਵਨੋ।
ਫਬੈ ਪ੍ਰਤਾਪ ਆਪ ਕੋ, ਦਬੈਂ ਤਮਾਮ ਸੱਤਰੂ।
ਹਮੇਸ਼ ਕਾ ਕਲੇਸ਼, ਦੂਰ ਹੋਇ ਹੈ ਅਵੱਤਰੂ[1] ॥੨੪॥ [1]ਬਿਨਾ ਸੰਸੇ ਤੋਂ।
ਮਿਟੈ ਬਿਰੋਧ ਭੀਮ ਚੰਦ ਮੰਦ ਕੋ ਭਿ ਤਾਵਤੈਂ[1]। [1]ਤਦੋਂ ਤੱਕ।
ਕਰੈਂਹ ਸੈਲ ਸੈਲ ਕੋ[1] ਰਹੈਂਹ ਤਾਂਹਿ ਯਾਵਤੈਂ[2]। [1]ਪਹਾੜਾਂ ਦੀ ਸੈਰ। [2]ਜਦੋਂ ਤੱਕ।
ਕਾਲਿੰਦਰੀ[1] ਨਹਾਇ ਹੈਂ, ਹਮੈ ਭਿ ਸੰਗ ਲੈ ਚਲੋ। [1]ਜਮਨਾ ਵਿੱਚ।
ਦਬੈਹ ਰਾਮਰਾਇ ਭੀ, ਮਿਲੈਹ ਆਇ ਕੈ ਭਲੋ ॥੨੫॥
ਗੁਰੂ ਭੀ ਆਦਿ[1] ਯਾਂਹਿ ਤੈ, ਅਨੰਤ ਠੌਰ ਹੈਂ ਗਏ। [1]ਸ੍ਰੀ ਗੁਰੂ ਨਾਨਕ ਦੇਵ ਜੀ।
ਕਰੇ ਸੁ ਯਾਦ ਜਾਂਹਿ, ਸੁਖ ਤਾਂਹਿ ਜਾਇ ਹੈਂ ਦਏ।
ਇਹੀ ਸੁਭਾਇ ਸੰਤ ਕੋ, ਨ ਦੂਖਿ ਕੋ ਦੁਖਾਇ ਹੈਂ[1]। [1]ਦੁਖੀ ਨੂੰ ਦੁਖਾਵੇ ਨਾ।
ਪੁਰੰਤ ਆਸ ਤਾਸ ਕੀ, ਸਰੰਨ ਜੋਇ ਆਇ ਹੈਂ ॥੨੬॥
ਬਡੇ ਜਗੱਤ ਜੇ ਭਏ, ਭਗੱਤ ਮਾਤ ਤਾਤ[1] ਕੋ। [1]ਪਿਤਾ।
ਕਹਜੋ ਕਰੱਤ ਹੈਂ ਰਹੇ, ਗਹੱਤ[1] ਬਾਤ ਸਾਂਤਿ ਕੋ। [1]ਗ੍ਰਹਿਣ ਕਰਦੇ ਰਹੇ ਹਨ।
ਗਏ ਤਜਾਗ ਰਾਮ ਰਾਜ, ਕੇਕਈ ਕੇ ਬਾਕ ਪੈ।
ਫਰੀਦ, ਗੋਪਿ ਚੰਦ, ਧ੍ਰੂ ਥਏ ਫਕੀਰ ਤਾਕ ਪੈ[1] ॥੨੭॥ [1](ਰੱਬ ਦੀ) ਤਲਾਸ਼ ਵਾਸਤੇ।
ਅਹੋ ਸਪੂਤ ਬਾਤ ਏਹੁ, ਮਾਨ ਮਾਤ ਕੀ ਅਬੈ।
ਨ ਫੇਰ ਜਿੱਦ ਮੈਂ ਕਰੋਂ, ਨ ਕਾਂਹਿ ਬਾਤ ਪੈ ਕਬੈ।
ਇਤਯਾਦਿ ਬਾਤ ਮਾਤ ਨੈ, ਬਖਯਾਤ ਤਾਤ[1] ਜੌ ਕਹੀ। [1]ਪੁੱਤਰ ਨੂੰ।
ਕ੍ਰਿਪਾਲ ਚੰਦ ਆਦਿ ਕੀ, ਸਲਾਹਿ ਰਾਇ ਭੀ ਲਹੀ

॥ ੨੮ ॥

ਤਬੈ ਤੁ ਨੰਦ ਚੰਦ ਕੋ, ਗੁਰੂ ਬੁਲਾਇ ਕੈ ਕਹਯੋ।
ਸਸੈਨ ਤਯਾਰ ਹੋਇ, ਸਾਜ ਸੰਗ ਪੁੰਜ ਹੀ ਲਹਯੋ।
ਸੁਭੱਟ ਗਰੱਟ[1] ਛੋਰਿ ਕੈ, ਪੁਰੀ ਅਨੰਦ ਰੱਖਕੰ।
[1]ਸੂਰਮਿਆਂ ਦਾ ਜੱਥਾ।
ਸੁ ਬੀਰ ਭੀਰ ਧੀਰ, ਸੰਗ ਲੈਹਿ ਦੋਖ ਭੱਖਕੰ[1] ॥ ੨੯ ॥
[1]ਦੋਸ਼ਾਂ ਨੂੰ ਨਾਸ ਕਰਨ ਵਾਲੇ (ਸਤਿਗੁਰਾਂ ਨੇ)।

ਦੋਹਰਾ:

ਤੋਰੇ ਡੋਰੇ, ਬਹਿਲ[1], ਰਥ,
[1]ਬੈਲ ਗੱਡੀਆਂ।
ਸਕਟੇ[1], ਸੁਤ੍ਰ[2], ਲਦਾਇ।
[1]ਗੱਡੇ। [2]ਊਠ।
ਨਾਹਣੇਸ ਕੇ ਪਾਹੁਨੇ,
ਬਨਿ ਚਾਲੇ ਉਮਗਾਇ[1] ॥ ੩੦ ॥
[1]ਉਤਸ਼ਾਹ ਨਾਲ।

ਹਾਕਲਾ ਛੰਦ:

ਗੁਰੁ ਸ਼ਸਤਰ ਬਸਤਰ ਸਾਜੇ।
ਪਰਸਾਦੀ ਗਜ ਪਰ ਗਾਜੇ[1]।
[1]ਬੈਠੇ। {ਫਾ: ਗਾਜ਼- ਅਸਥਾਨ, ਇਸਥਤ, ਬੈਠੇ।}
ਮਨਿ ਗਨ ਯੁਤ ਹੇਮ[1] ਅੰਬਾਰੀ।
[1]ਸੋਨੇ ਦੀ।
ਜਨੁ ਸੋਹਿਂ ਬਿਕੁੰਠ ਅਟਾਰੀ ॥ ੩੧ ॥
ਸਸਿ[1], ਸੰਗੋ, ਮੱਲ ਅਜੀਤੈਂ।
[1](ਕ੍ਰਿਪਾਲ) ਚੰਦ ਮਾਮਾ।
ਕਰ ਚੌਰ ਸੁ ਮੁੱਠਾ ਲੀਤੈਂ[1]।
[1]ਹੱਥ 'ਚ (ਮੋਰ ਦੇ ਖੰਭਾਂ ਦਾ) ਮੁੱਠਾ ਤੇ ਚੌਰ ਲਿਆ।
ਦੁਹਿ ਦਿਸੈ ਫਿਰਾਵਤ ਜਾਹੀਂ।
ਜਨੁ ਹੰਸ ਮਯੂਰ[1] ਉਡਾਹੀਂ ॥ ੩੨ ॥
[1]ਮੋਰ।
ਝੁਕ ਝੂਲਤ ਝਾਲਰ ਝੂਲੈ[1]।
[1]ਨੀਵੀਂ ਹੋ ਕੇ ਤੇ {ਝੂਲਤ} ਹਿਲ ਕੇ ਝਾਲਰ ਝੂਲਦੀ ਹੈ।
ਮਨਿ ਜਰੀ ਜ਼ਰੀ ਮਕਤੂਲੈਂ[1]।
[1]ਜ਼ਰੀ ਤੇ {ਮਕਤੂਲ}ਰੇਸ਼ਮ ਵਿੱਚ ਮਣੀਆਂ ਜੜ੍ਹੀਆਂ ਹੋਈਆਂ ਹਨ।
ਪੰਨੇ[1] ਪੁਖਰਾਜ[2] ਸਤਾਰੇ।
[1]ਫ਼ੀਰੋਜ਼ੇ ਦੀ ਜਾਤ ਦਾ ਇਕਰਤਨ। [2]ਇਕਰਤਨ ਜੋ ਨੌਂਰਤਨਾਂ ਵਿੱਚ ਗਿਣਿਆ ਜਾਂਦਾ ਹੈ।
ਨਭ ਫਬ ਜਨੁ ਰਹੇ ਸਤਾਰੇ ॥ ੩੩ ॥
ਗਰਿ ਛੁੱਦ੍ਰ ਘੰਟਿਕਾ ਮਾਲਾ[1]।
[1]ਗਲ 'ਚ ਛੋਟੇ ਘੁੰਘਰੂਆਂ ਦੀ ਮਾਲਾ ਹੈ।
ਪਗ ਨੇਵਰ ਬਜੈਂ ਰਸਾਲਾ[1]।
[1]ਪੈਰਾਂ 'ਚ ਸੁੰਦਰ ਝਾਂਜਰਾਂ ਵਜਦੀਆਂ ਹਨ।
ਘੰਟੇ ਜੁਗ ਦਿਸ ਗਰਜੈ ਹੈਂ।
ਸੁਨਿ ਸਾਵਨ ਮੇਘ ਲਜੈ ਹੈਂ ॥ ੩੪ ॥
ਤ੍ਰੈ ਦਿਸ ਤੈ ਚਾਂਦ ਚਮੱਕੈਂ।
ਕਵਿ ਖੜੇ ਛੁੰਗ ਛਬਿ[1] ਤੱਕੈਂ।
[1]ਸਮੂੰਹ ਸੋਭਾ।
ਕਿਤ ਰੁੱਦ੍ਰ ਖੋਲ੍ਹ ਦ੍ਰਿਗ ਚਾਲਾ[1]।
[1]ਕੀ ਸ਼ਿਵ ਜੀ ਨੇਤ੍ਰ ਖੋਲ੍ਹ ਕੇ ਜਾ ਰਿਹਾ ਹੈ।
ਗਿਰਿ ਕਾਜਰ ਬੀਜ ਕਿ ਜਾਲਾ[1] ॥ ੩੫ ॥
[1]ਸੁਰਮੇ ਦਾ ਪਹਾੜ ਹੈ ਜਾਂ ਸਮੂੰਹ ਬਿਜਲੀਆਂ ਹਨ।
ਜਨੁ ਬਨ ਠਨ ਗਨਪਤਿ ਬੇਗੈਂ[1]।
[1]ਜਾਂ ਜਾਣੋ ਗਣੇਸ਼ ਬਣ ਠਣ ਕੇ {ਬੇਗੈਂ} ਤੇਜ਼ੀ ਨਾਲ (ਜਾ ਰਿਹਾ ਹੈ)।
ਕਿਤ ਰਵਿ ਸਸਿ ਬੀਜ ਸਮੇਘੈਂ[1]।
[1]ਸੂਰਜ ਤੇ ਚੰਦ ਬਿਜਲੀ ਤੇ ਬੱਦਲਾਂ ਸਣੇ (ਜਾ ਰਹੇ ਹਨ)।
ਮਿਲਿ ਰਾਂਕਾ ਕੁਹੂ ਕਿ ਜਾਂਹੀ[1]।
[1]ਜਾਂ {ਰਾਂਕਾ} ਪੁੰਨਿਆ ਦਾ ਚੰਦ ਤੇ {ਕੁਹੂ} ਪਹਾੜ {ਮਿਲਿ} ਮਿਲ ਕੇ (ਜਾ ਰਹੇ ਹਨ)।
ਪਿਖਿ ਇੰਦ੍ਰ ਗਜਿੰਦ੍ਰ[1] ਲਜਾਹੀਂ ॥ ੩੬ ॥
[1]ਐਰਾਪਤ ਹਾਥੀ।

ਚਢਿ ਚਲੀ ਸੈਨ ਗੁਰੁ ਕੇਰੀ।
ਚਤੁਰੰਗ ਅੰਗ ਬਹੁਤੇਰੀ[1]। — [1]ਚਾਰ ਤਰ੍ਹਾਂ ਦੀ (ਹਾਥੀਆਂ, ਘੋੜੀਆਂ, ਰੱਥਾਂ ਤੇ ਪੈਦਲ) (ਅਤੇ ਹੋਰ) ਬਹੁਤੀ {ਅੰਗ} ਸਹਾਇਕ (ਫ਼ੌਜ)।
ਰਣਜੀਤ ਨਗਾਰਾ ਬਾਜੈ।
ਜਿਹ ਧੁਨਿ ਸੁਨ ਅਰਿ ਗਨ ਭਾਜੈਂ ॥੩੭॥
ਗੈ ਚਿੰਸਤ ਹਿੰਸਤ ਬਾਜੀ[1]। — [1]ਹਾਥੀ ਚੀਕਦੇ ਤੇ ਘੋੜੇ ਹਿਣਕਦੇ ਹਨ।
ਸੁਨਿ ਘਟਾਂ ਛਟਾ ਯੁਤ ਲਾਜੀ[1]। — [1]ਸੁਣ ਕੇ ਬੱਦਲ ਦੀ ਘਟਾ ਬਿਜਲੀ ਸਣੇ ਸ਼ਰਮਿੰਦਾ ਹੁੰਦੀਆਂ ਹਨ।
ਚੰਚਲ ਚਿਤ ਚੋਰ ਚਈਲੇ[1]। — [1]ਚੰਚਲ ਤੇ ਚਿੱਤ ਨੂੰ ਚੁਰਾਉਣ ਵਾਲੇ ਅਤੇ ਚਾਉ ਵਾਲੇ ਹਨ।
ਚੌਂਕਤ ਚਿਤਵਤ ਚਰਚੀਲੇ[1] ॥੩੮॥ — [1]{ਚੌਂਕਤ} ਬੋਲਦੇ ਹਨ ਅਤੇ {ਚਰਚੀਲੇ} ਨਾਚ ਕਰਨਾ (ਚਿਤ ਵਿੱਚ) ਚਿਤਵਦੇ ਹਨ।
ਛੌਨੀ ਛੁਹਿ ਛੁਭੈਂ ਉਛਾਲੈਂ[1]। — [1]ਧਰਤੀ ਨੂੰ ਛੋਹ ਕੇ {ਛੁਭੈਂ} ਗ਼ੁੱਸੇ ਨਾਲ ਉਛਲਦੇ ਹਨ।
ਨਟ ਲਾਜਤ ਨਚਤ ਨਿਹਾਲੈਂ[1]। — [1]ਦੇਖ ਕੇ।
ਮ੍ਰਿਗ ਛੌਨੈ ਗੌਨੈ ਪੌਨੈ[1]। — [1]ਹਰਨਾਂ ਦੇ ਬੱਚਿਆਂ (ਜਾਂ) ਹਵਾ ਵਾਂਗ ਚਲਦੇ ਹਨ।
ਜੀਤੈਂ ਮਨ ਮੀਤੈਂ ਲੌਨੈ[1] ॥੩੯॥ — [1]ਚੰਗੇ ਮਿੱਤ੍ਰਾਂ ਦੇ ਮਨ ਨੂੰ ਜਿੱਤਦੇ ਹਨ।
ਸਿਖ ਪ੍ਰੇਮੀ ਚਲੇ ਅਪਾਰੇ।
ਜਿਨ ਮਨ ਗੁਰੁ ਪਗ ਪਰ ਵਾਰੇ।
ਸੰਗ ਚਲ੍ਯੋ ਪੰਜ ਸੈ ਸਾਧੂ।
ਜੇ ਛਕਤਿ ਕੜਾਹ ਪ੍ਰਸ਼ਾਦੂ ॥੪੦॥
ਗੁਰੁ ਕਰਿ ਕੀਰਤਿ ਪੁਰ ਡੇਰਾ।
ਪ੍ਰਸ਼ਾਦ ਕਰਾਇ ਬਧੇਰਾ।
ਗੁਰੁ ਖਸ਼ਟਮ ਸਾਤਮ ਦੇਹਰੇ[1]। — [1]ਸਸਕਾਰ ਦੇ ਅਸਥਾਨ।
ਬੁਤਵਾਯੋ ਜਾਇ ਸਬੇਰੇ[1] ॥੪੧॥ — [1]ਸੁਬ੍ਹਾ।
ਯੁਤ ਨਾਤੀ ਸੂਰਜ ਮਲ ਕੇ[1]। — [1]ਸੂਰਜ ਮੱਲ ਦੇ ਪੋਤ੍ਰਿਆਂ ਸਣੇ।
ਪ੍ਰਵਾਣ ਅਯੋ ਸਬਿ ਚਲ ਕੇ।
ਮਿਲਿ ਜਥਾ ਜੋਗ ਸਬਿ ਸੰਗੈਂ।
ਮਗ ਲੀਨੋ ਅੱਗ੍ਰ ਨਿਸੰਗੈਂ ॥੪੨॥
ਇਕ ਦਿਨ ਰਹਿ ਰੋਪੜ ਮੇਂ ਹੈਂ।
ਚਲਿ ਸਨੇ ਸਨੇ ਪਹੁੰਚੇ ਹੈਂ।
ਪ੍ਰਕਾਸ਼ ਮੇਦਨੀ ਸੁਨ ਕੈ।
ਆ ਮਿਲਿਓ ਆਗੇ ਗੁਨ ਕੈ ॥੪੩॥
ਪਿਖਿ ਰੂਪ ਖੂਪ ਮੁਦ ਹੋਯੋ।
ਨਿਜ ਜਨਮ ਸਫਲ ਭਾ ਜੋਯੋ[1]। — [1]ਦੇਖਿਆ।
ਪਗ ਪੰਕਜ ਪੈ ਸਿਰ ਧਰ ਕੈ।
ਬਰ ਬਾਜ ਨਜ਼ਰ ਇਕ ਕਰ ਕੈ[1] ॥੪੪॥ — [1]ਇਕ ਚੰਗਾ ਘੋੜਾ ਭੇਟਾ ਕਰਕੇ।
ਮੁਹਿਰਾਂ ਪਾਟੰਬਰ ਚਾਰੀ।
ਬੰਦ੍ਯੋ ਧਰਿ ਮਾਤ ਅਗਾਰੀ।
ਨਿਜ ਧੰਨ ਭਾਗ ਬਰਨੈ ਕੈ[1]। — [1]ਕਹਿ ਕੇ।

ਲੈ ਗਯੋ ਧਾਂਮ ਮੁਦ ਹ੍ਵੈ ਕੈ ॥੪੫॥
ਡੇਰਾ ਸੁਭ ਠੌਰ ਕਰਾਯੋ।
ਵਥੁ ਬਾਂਛਿਤ ਦੈ ਪੁਨ ਗਾਯੋ।
ਮਮ ਮਨ ਤਨ ਧਨ ਘਰ ਥਾਰਾ[1]। — [1]ਤੁਹਾਡਾ।
ਜੋ ਚਹੀਏ ਲਿਹੁ ਬਿਨ ਬਾਰਾ[1] ॥੪੬॥ — [1]ਬਿਨਾਂ ਦੇਰ ਤੋਂ।
ਹਿਤ ਸੇਵਾ ਸਚਵ ਤਜੈ ਕੈ।
ਲੈ ਆਗਜਾ ਨਿਜ ਘਰ ਜੈ ਕੈ।
ਪਹੁਨਾਈ[1] ਸਬਿ ਪਹੁੰਚਾਈ। — [1]ਪ੍ਰਾਹੁਣਚਾਰੀ।
ਜਿਮ ਲੇਤ ਦੇਤ ਬਡਰਾਈ[1] ॥੪੭॥ — [1]ਵੱਡੇਰਾਜੇ।
ਗੁਰੁ ਛਕਿ ਪ੍ਰਸ਼ਾਦ ਬਿਰਾਜੇ।
ਮੁਦ ਪਾਇ ਸਸੈਨ ਸਮਾਜੇ[1]। — [1]ਇਕੱਠ ਤੇ ਫ਼ੌਜ ਸਣੇ ਅਨੰਦ ਪਾਇਆ।
ਨਿਸ ਢਰੀ ਬਜੇ ਪੁਨ ਬਾਜੇ।
ਹੈ[1] ਹਿਣਕੈ ਗੈ[2] ਬਹੁ ਗਾਜੇ ॥੪੮॥ — [1]ਘੋੜੇ। [2]ਹਾਥੀ।
ਜਾਗੇ ਸਬਿ ਸਿੱਖ ਸਭਾਗੇ।
ਗੁਰੁਬਾਣੀ ਪਢਨੇ ਲਾਗੇ।
ਜਨੁ ਕੋਕਲ[1] ਦਾਦਰ[2] ਮੋਰੈਂ। — [1]ਕੋਇਲਾਂ। [2]ਡੱਡੂਆਂ।
ਪਾਵਸ ਮ੍ਰਿਦੁ ਮਾਂਡਯੋ ਸ਼ੋਰੈਂ[1] ॥੪੯॥ — [1]ਜਾਣੋ ਵਰਖਾ ਦੀਰੁੱਤ ਵਿੱਚ ਕੋਮਲ ਸ਼ੋਰ ਕਰ ਰਹੇ ਹਨ।
ਨ੍ਰਿਪ ਰਾਣੀ, ਗਨ ਜਨ ਔਰੈਂ[1]। — [1]ਬਹੁਤੇ ਹੋਰ ਲੋਕ।
ਸੁਨਿ ਭਜਨ ਭਏ ਮੁਦ ਗੌਰੈਂ[1]। — [1]ਬਹੁਤ ਅਨੰਦ।
ਫਿਰ ਆਸਾ ਵਾਰ ਲਗਾਈ।
ਰਾਗੀਨਿ[1] ਰਾਗ ਸੁਠ ਗਾਈ ॥੫੦॥ — [1]ਰਾਗੀਆਂ ਨੇ।
ਗੁਰੁ ਸੌਚ ਸ਼ਨਾਨ ਕਰੈ ਕੈ।
ਬੈਠੇ ਨਿਜ ਧਜਾਨ ਧਰੈ ਕੈ।
ਦਿਨ ਚਢੇ ਦਿਵਾਨ ਲਗਾਏ।
ਗੁਰੁ ਸ਼ਸਤ੍ਰ ਬਸਤ੍ਰ ਸਜਾਏ ॥੫੧॥
ਸੁਠ ਕਲਗੀ ਜਿਗਾ ਜਰਾਊ।
ਜਨੁ ਮੁਕਟ ਧਰਯੋ ਦਿਨਰਾਊ[1]। — [1]ਸੂਰਜ ਨੇ।
ਸ੍ਰੁਤਿ ਕੁੰਡਲ ਲੋਲ ਕਲੋਲੈਂ[1]। — [1]ਕੰਨਾਂ 'ਚ ਸੁੰਦਰ ਕੁੰਡਲ {ਚੰਚਲ} ਹਿਲ ਕੇ ਕਲੋਲਾਂ ਕਰਦੇ ਹਨ।
ਸਸਿ ਪਰ ਜਨੁ ਚਪਲਾ ਡੋਲੈਂ[1] ॥੫੨॥ — [1]ਜਾਣੋ ਚੰਦ ਤੇ ਬਿਜਲੀਆਂ ਹਿਲਦੀਆਂ ਹਨ।
ਬੋਲੈਂ, ਛਬਿ ਉਠਤ ਕਲੋਲੈਂ[1]। — [1]ਸੋਭਾ ਦੀਆਂ ਲਹਿਰਾਂ ਉਠਦੀਆਂ ਹਨ।
ਜਨੁ ਗੰਗ ਤਰੰਗ ਅਮੋਲੈਂ।
ਮੁਸਕਾਨ ਖੁਲੈਂ ਰਦ-ਛਦ ਯੌਂ[1]। — [1]ਮੁਸਕਰਾਉਂਦਿਆਂ {ਰਦ ਛਦ} ਬੁੱਲ੍ਹ ਐਉਂ ਖੁਲ੍ਹਦੇ ਹਨ।
ਹੀਰੇ ਪਰਵਾਲੇ ਮਧ ਜਯੋਂ[1] ॥੫੨॥ — [1]ਜਿਵੇਂ ਮੂੰਗਿਆਂ ਵਿੱਚ ਹੀਰੇ।
ਰਸ ਅਮੈ ਮਈ ਵਰ ਬਾਨੀ[1]। — [1]ਅੰਮ੍ਰਿਤ ਰਸ ਰੂਪ ਸ੍ਰੇਸ਼ਟ ਬਾਣੀ।
ਦਾਸਨ ਕੇ ਭਵਰੁਜ ਹਾਨੀ[1]। — [1]ਸੰਸਾਰਕਰੋਗਾਂ ਨੂੰ ਨਾਸ ਕਰਨ ਵਾਲੀ।
ਗਜ ਮੁਕਤਾ ਮਾਲ ਬਿਸਾਲੈਂ।

| | |
|---|---|
| ਕੰਠਾ ਸੁਠ ਕੰਠਿ ਕਮਾਲੈਂ[1] ॥੫੪॥ | [1]ਗਲ ਵਿੱਚ ਸੁੰਦਰ ਤੇ {ਕਮਾਲ} ਬਹੁਤ ਚੰਗਾ ਕੰਠਾ ਪਾਇਆ ਹੈ। |
| ਨਵਰਤਨ ਜਟਿਤ ਭਰਵੱਟੇ[1]। | [1]ਬਾਜ਼ੂ ਬੰਦ। |
| ਜਨ ਨਵ ਗ੍ਰਹਿ ਗੁਰੈਂ ਗਰੱਠੇ[1]। | [1]ਪਕੜੇ ਹੋਏ ਹਨ। |
| ਕਰ ਕੰਕਨ ਕੰਚਨ ਨੀਕੇ[1]। | [1]ਹੱਥਾਂ 'ਚ ਸੋਨੇ ਦੇ ਸੁੰਦਰ ਕੜੇ ਹਨ। |
| ਭੁਜ ਕਰੀ ਕਰਭ ਕਰ ਠੀਕੇ[1] ॥੫੫॥ | [1]ਬਾਹਾਂ ਹਾਥੀ ਦੇ {ਕਰਭ} ਬੱਚੇ ਦੀ {ਕਰ} ਸੁੰਡ ਵਰਗੀਆਂ ਠੀਕ ਹਨ। |
| ਉਰ ਆਯੁਤ ਉਨੱਤ ਕੰਧੇ[1]। | [1]ਛਾਤੀ ਚੌੜੀ ਤੇ ਉੱਚੇ ਮੋਢੇ ਹਨ। |
| ਜਨੁ ਹਿੰਦੁ ਧਰਮ ਕੇ ਬੰਧੇ[1]। | [1]ਬੰਨ੍ਹ ਹਨ। |
| ਪਗ ਕੱਛਪ ਪ੍ਰਿਸ਼ਟਿ ਸਮਾਨੰ[1]। | [1]ਪੈਰ ਕੱਛੂ ਦੀ ਪਿੱਠ ਵਾਂਗ ਹਨ। |
| ਭਵ ਹਰੈਂ[1] ਧਰੈਂ ਜੇ ਧਯਾਨੰ ॥੫੬॥ | [1]ਜੰਮਣ ਮਰਣ ਮੇਟ ਦੇਂਦੇ ਹਨ। |
| ਕਲ ਕੰਧ ਕੁਵੰਡ ਕਠੋਰੈਂ[1]। | [1]ਮੋਢੇ 'ਤੇ ਸੁੰਦਰ ਤੇ ਕਰੜਾ ਧਨੁਸ਼ ਹੈ। |
| ਕਰ ਸਰ ਫੇਰਤ ਚਿਤ ਚੋਰੈਂ[1]। | [1]ਹੱਥ 'ਚ ਤੀਰ ਫੇਰਦੇ ਚਿੱਤ ਨੂੰ ਚੁਰਾਉਂਦੇ ਹਨ। |
| ਸਿੰਘਾਸਨ ਪੈ ਬੀਰਾਸਨ। | |
| ਬੈਠੇ ਸੁਖ ਦਾਯਕ ਦਾਸਨ ॥੫੭॥ | |
| ਛਬਿ ਫਬਿ ਪਿਖਿ ਮਘਵਾ[1] ਲਜ ਹੈ। | [1]ਇੰਦ੍ਰ। |
| ਪਿਖਿ ਮਦਨ ਬਦਨ ਨਿਜ ਕਜ ਹੈ[1]। | [1]ਕਾਮ ਦੇਖ ਕੇ ਆਪਣਾ ਮੂੰਹ ਢਕ ਲੈਂਦਾ ਹੈ। |
| ਸੁਰ ਸੋਹਿਤ ਸਿੱਖ ਸਜੀਲੇ[1]। | [1]ਸਜੇ ਹੋਏ ਸਿੱਖ ਦੇਵਤਿਆਂ ਵਾਂਗ ਸੋਹ ਰਹੇ ਹਨ। |
| ਜਸ ਰਟੈਂ ਨਕੀਬ ਰੰਗੀਲੇ[1] ॥੫੮॥ | [1]ਬੁਲਾਰੇ ਅਨੰਦ ਨਾਲ ਜਸ ਉਚਾਰਦੇ ਹਨ। |
| ਬਹੁ ਕੰਚਲ ਦੰਡੀ ਠਾਂਢੇ[1]। | [1]ਸੋਨੇ ਦੀਆਂ ਚੋਬਾਂ ਵਾਲੇ ਬਹੁਤੇ ਚੋਬਦਾਰ ਖੜ੍ਹੇ ਹਨ। |
| ਗੁਨ ਗਾਇਕ[1] ਗਾਵਤ ਗਾਢੇ। | [1]ਗਵੱਈਏ। |
| ਜੁਗ ਚਾਰੂ ਚਵਰ ਢੁਰੈ ਹੈਂ[1]। | [1]ਦੋ ਸੁੰਦਰ ਚੌਰ ਝੁਲ ਰਹੇ ਹਨ। |
| ਜਨੁ ਹੰਸ ਉਡਾਰੀ ਲੈ ਹੈਂ ॥੫੯॥ | |
| ਤਬ ਨਾਹਨੇਸ ਚਲਿ ਆਯੋ। | |
| ਸਹਿ ਸਚਵਨ ਸਾਜ ਸਜਾਯੋ। | |
| ਸਬਿ ਨੈ ਸਿਰਿ ਗੁਰਹਿਂ ਝੁਕਾਏ। | |
| ਗੁਰੁ ਕਹਯੋ ਨਾਮ ਚਿਤ ਆਏ ॥੬੦॥ | |
| ਉਨਿ ਨੰਦ ਚੰਦ ਕ੍ਰਿਪਾਲੇ। | |
| ਸਬਿ ਜਥਾ ਜੋਗ ਬੈਠਾਲੇ। | |
| ਪਿਖਿ ਸਭਾ ਦਬਦਬਾ ਗੁਰੁ ਕਾ। | |
| ਸਬਿ ਗਰਬ ਗਯੋ ਨ੍ਰਿਪ ਉਰ ਕਾ ॥੬੧॥ | |
| ਜੋ ਸੁਨੀ ਸਿਕੰਦਰ ਕੇਰੀ। | |
| ਕਹਿਂ ਸੋ ਛਬਿ ਅਬਿ ਸਬਿ ਹੇਰੀ। | |
| ਗੁਰੁ ਰਾਜਨੀਤਿ ਕੀ ਬਾਤੈਂ। | |
| ਬਹੁ ਨ੍ਰਿਪ ਸੋਂ ਕੀਨ ਬਿਭਾਂਤੈ[1] ॥੬੨॥ | [1]ਅਨੇਕ ਤਰ੍ਹਾਂ ਦੀਆਂ। |
| ਜੋ ਸਹੀ ਸਬੀ ਨੈ ਮਾਨੀ। | |
| ਜਾਨੇ ਗੁਰੁ ਸੁਰਗੁਰ ਸਾਨੀ[1]। | [1]ਗੁਰਾਂ ਨੂੰ ਦੇਵਤਿਆਂ ਦੇ ਗੁਰੂ (ਬ੍ਰਿਹਸਪਤਿ ਦੇ) {ਸਾਨੀ} ਸਦਰਸ ਜਾਣਿਆ। |

ਬਡ ਆਕਲ[1] ਆਲਮ[2] ਦਾਨਾ[3]।
[1]ਅਕਲ ਵਾਲਿਆਂ। [2]ਵਿਦਵਾਨਾਂ। [3]ਸਿਆਣਿਆਂ ਨੇ।
ਸਭਿ ਨੇ ਗੁਰੁ ਕੋ ਪ੍ਰਭੁ ਮਾਨਾ ॥੬੩॥
ਸਹਿ ਸਚਵਨ ਭੂਪ ਬਿਕਾਯੋ।
ਗੁਰੁ ਮਨੋ ਮੋਹਨੀ[1] ਪਾਯੋ।
[1]ਮੋਹਣੀ ਮੰਤ੍ਰ।
ਕਹਿਲੂਰ ਪਤੀ[1] ਕੀ ਗਾਥਾ।
[1]ਭੀਮ ਚੰਦ।
ਸਭਿ ਕਹੇਂ ਸੁਨੇਂ ਤਿਸ ਸਾਥਾ ॥੬੪॥
ਕਹਿਂ ਵਹਿ ਅਤਿ ਮੂੜ ਅਭਾਗੀ।
ਜਿਹ ਪ੍ਰੀਤਿ ਨ ਗੁਰੁ ਪਗ ਲਾਗੀ।
ਸਤਿ ਪੁਰਖਨ ਸੋਂ ਜੋ ਅਰ ਹੈ।
ਬਿਨ ਕਾਰਣ ਸੋ ਝਰ ਪਰ ਹੈ ॥੬੫॥
ਪੁਨ ਭੂਪ ਜੋਰਿ ਕਰ ਭਾਖਯੋ।
ਦਿਨ ਆਜ ਮੁਕਾਮਹਿ ਰਾਖਯੋ[1]।
[1](ਏਥੇ) ਡੇਰਾ ਰੱਖੋ।
ਕਲ ਚਲਿ ਭਲ ਖੇਲਿ ਸ਼ਿਕਾਰੈਂ।
ਹਮ ਦੂਣ ਸ੍ਰਮੌਰ ਨਿਹਾਰੈਂ ॥੬੬॥
ਬਡ ਸੈਲਨਿ ਸੈਲ ਕਰੈਹੈਂ।
ਗਿਰਿ ਕੰਦ੍ਰਨਿ ਅੰਦਰ ਜੈਹੈਂ।
ਕਿਸ਼ਤੀ ਚਢਿ ਜਮਨ ਤਰੈ ਹੈਂ।
ਤਟ ਬਨ ਸੁਠ ਥਲ ਨ੍ਰਿਖੈ ਹੈ[1] ॥੬੭॥
[1]ਕਿਨਾਰੇ ਦਾ ਜੰਗਲ ਤੇ ਸੁੰਦਰ ਥਾਂ ਦੇਖਾਂਗੇ।
ਜਹਿਂ ਸ਼ੇਰ ਸੂਰ ਬਹੁ ਰੈਹੈਂ।
ਬਿਬਿਧਾ[1] ਬਨ ਮ੍ਰਿਗ ਚਰੈ ਹੈਂ[2]।
[1]ਅਨੇਕ ਤਰ੍ਹਾਂ ਦੇ। [2]ਫਿਰਦੇ ਹਨ।
ਮਨ ਭਾਵਨ ਘਾਵਨ ਕੀਜੈ।
ਕੁਛ ਦਿਨ ਰਹਿ ਇਤ ਸੁਖ ਦੀਜੈ ॥੬੮॥
ਗਿਰਿ ਸਿਖਰਿ ਪੁਰੀ ਲਘੁ ਏ ਹੈ[1]।
[1]ਪਹਾੜ ਦੀ ਚੋਟੀ 'ਤੇ ਇਹ ਛੋਟੀ ਜਿਹੀ ਪੁਰੀ ਹੈ।
ਅਤਿ ਰੰਮ[1] ਬਿਦਿਤ ਜਗ ਮੇਂ ਹੈ।
[1]ਬਹੁਤ ਸੁੰਦਰ।
ਤਰਵਰ ਗਿਰ ਸਰਸ ਸੁਹਾਵੈਂ[1]।
[1]ਪਹਾੜਾਂ ਦੇ ਬ੍ਰਿੱਛ ਬਹੁਤ ਸੋਂਹਦੇ ਹਨ।
ਫੂਲ ਬਿਬਿਧਾ ਖਿਰੇ ਲਖਾਵੈਂ[1] ॥੬੯॥
[1]ਦਿੱਸਦੇ ਹਨ।
ਇਮ ਬਾਤੈਂ ਕਰਿ ਬਹੁ ਭਾਂਤੈਂ।
ਗੁਰੁ ਰਾਜੇ, ਉਠਿ ਬਖਜਾਤੈਂ।
ਹੈ ਗੈ ਨ੍ਰਿਪ ਗੁਰੁ ਕੇ ਹੇਰੇ।
ਤਬਿ ਤੱਜਬ ਰਹਯੋ ਬਧੇਰੇ ॥੭੦॥
ਨ੍ਰਿਪ ਜਾਇ ਪੁਨਾ ਢਿਗ ਰਾਂਨੀ।
ਮਹਿਮਾਂ ਗੁਰੁ ਕੀ ਬਹੁ ਗਾਨੀ[1]।
[1]ਕਹੀ।
ਸੁਨਿ ਰਾਣੀ ਸਭਿ ਉਮਗਾਈ[1]।
[1]ਉਤਸ਼ਾਹ ਜਾਗਿਆ।
ਢਿਗ ਮਾਤਾ ਚਲਿ ਭਲ ਆਈ ॥੭੧॥
ਧਰਿ ਜ਼ੇਵਰ ਤੇਵਰ ਭੇਟਾ।
ਲੈ ਆਸਿਖ ਥਿਰੀ ਅਮੇਟਾ[1]।
[1]ਅਮੇਟ ਅਸ਼ੀਰਵਾਦ ਲੈ ਕੇ ਬੈਠ ਗਈਆਂ।

ਸ੍ਰੀ ਜੀਤੋ ਸੁੰਦ੍ਰੀ ਕੇਰੇ।
ਗੁਨ ਰੂਪ ਬਿਲੋਕ ਬਧੇਰੇ ॥ ੭੨ ॥
ਕਹਿ ਧੰਨ ਸਰਾਹਿਤ ਸਾਰੀ।
ਤੁਮ ਧੰਨਜ ਜੁ ਪ੍ਰਭ ਕੀ ਪਜਾਰੀ।
ਸੁਨਿ ਬਾਤ ਮਾਤ ਤੈ ਚਾਰੂ।
ਮਯ ਗਜਾਨ[1] ਵਿਰਾਗ ਵਿਚਾਰੂ ॥ ੭੩ ॥

[1]ਗਿਆਨ ਸਰੂਪ।

ਉਨਿ ਜਗ ਮਿੱਥਜਾ ਦਿਢ ਜਾਨਾ।
ਹਰਿ ਭਗਤਿ ਵਿਖੈ ਮਨ ਮਾਨਾ।
ਪੁਨ ਰਾਂਨੀ ਬਿਨੈ ਬਖਾਨੀ।
ਹਮ ਚਾਹਿਂ ਪਿਖਜੋ ਗੁਰੁ ਗਜਾਨੀ ॥ ੭੪ ॥
ਗੁਰੁ ਕੋ ਤਹਿਂ ਮਾਤ ਬੁਲਾਯੋ।
ਉਨ ਕੋ ਦਰਸ਼ਨ ਕਰਵਾਯੋ।
ਗੁਰੁ ਪੂਰਨ ਕੀਨੀ ਪੂਰਨ।
ਉਨਿ ਭੂਰਨ ਇੱਛਜਾ ਤੂਰਨ[1] ॥ ੭੫ ॥

[1]ਪੂਰੇ ਗੁਰਾਂ ਨੇ ਉਹਨਾਂ ਦੀਆਂ ਬਹੁਤੀਆਂ ਇੱਛਾਵਾਂ ਛੇਤੀ ਪੂਰੀਆਂ ਕੀਤੀਆਂ।

ਨਹਿਂ ਥਾ ਨ੍ਰਿਪ ਕੇ ਸੁਤ ਏਕੈਂ।
ਜੁਗ[1] ਬਖਸ਼ੇ ਜਲਧ ਬਿਵੇਕੈਂ[2]।

[1]ਦੋ (ਪੁੱਤਰ)। [2]ਗਿਆਨ ਦੇ ਸਮੁੰਦਰ (ਸਤਿਗੁਰਾਂ) ਨੇ।

ਪਿਖਿ ਰੂਪ ਅਨੂਪਮ ਗੁਰੁ ਕਾ।
ਛੁਟ ਧੀਰ ਗਯੋ ਉਨਿ ਉਰ ਕਾ ॥ ੭੬ ॥
ਸਬਿ ਮਨ ਮੈਂ ਪ੍ਰਭੈਂ ਮਨਾਵੈਂ।
ਕਹਿਂ ਐਸੋ ਪਤਿ ਕਿਮ ਪਾਵੈਂ।
ਨਹਿਂ ਚਾਹਿਤ ਸੋ ਘਰ ਜਾਨਨ।
ਗੁਰੁ ਕੇ ਗੁਨ ਗਨ ਸੁ ਬਖਾਨਨ ॥ ੭੭ ॥
ਪੁਨ ਮਾਤਾ ਨੈ ਬਰਜੋਰੀ[1]।

[1]ਬਦੋ ਬਦੀ।

ਵਹਿ ਭੇਜੀ ਘਰੈਂ ਬਹੋਰੀ।
ਵਹਿ ਦਜੋਸ ਬਿਤਜੋ ਇਸ ਭਾਏ।
ਨਿਸ ਸੁਪਤੇ ਭੋਰ[1] ਨਹਾਏ ॥ ੭੮ ॥

[1]ਸਵੇਰੇ।

ਕਰਿ ਭਜਨ ਸਬੀ ਨੇ ਗਹਿਰੇ।
ਪੁਨ ਸ਼ਸਤ੍ਰ ਬਸਤ੍ਰ ਪਹਿਰੇ ॥ ੭੯ ॥

ਚੌਪਈ:

ਸਤ ਮੁਖ ਬਾਜ ਬਾਗ ਸਤ ਗਹਿ ਕੈ[1]।

[1]ਸੱਤਾਂ ਮੂੰਹਾਂ ਵਾਲੇ ਘੋੜੇ ਦੀਆਂ ਸੱਤ ਵਾਗਾਂ ਫੜ ਕੇ।

ਸ਼ਹਿਨਸ਼ਾਹਿ ਦਿਨ ਕੋ ਰਥ ਬਹਿ ਕੈ[1]।

[1]ਦਿਨ ਦਾ ਬਾਦਸ਼ਾਹ (ਸੂਰਜ ਆਪਣੇ) ਰੱਥ 'ਚ ਬੈਠ ਕੇ।

ਨਿਜ ਦ੍ਰਿਸ਼ਟਿ ਸ੍ਰਿਸ਼ਟਿ ਪਰ ਡਾਰੀ[1]।

[1]ਆਪਣੀ ਨਿਗਾਹ ਸ੍ਰਿਸ਼ਟੀ 'ਤੇ ਸੁੱਟੀ।

ਦੁਰੇ ਦਰੀਨ ਪੀਨ ਤਮਚਾਰੀ[1] ॥ ੮੦ ॥

[1]{ਪੀਨ} ਤਕੜੇ (ਤਮਚਾਰੀ) ਅਨ੍ਹੇਰੇ 'ਚ ਵਿਚਰਨ ਵਾਲੇ {ਦਰੀਨ} ਪਹਾੜਾਂ ਦੀਆਂ ਕੰਦਰਾਂ 'ਚ ਲੁਕ ਗਏ।

ਰਜਨੀਸ੍ਵਰ ਪੀਤਾਂਬਰ ਧਾਰਾ[1]।

[1]ਰਾਤ ਦੇ ਰਾਜੇ (ਚੰਦ) ਨੇ ਪੀਲੇ ਕੱਪੜੇ ਪਾ ਲਏ।

ਤੇਜ ਮਜੇਜ ਤਜਜੋ ਗਨ ਤਾਰਾ[1]।

[1]ਤਾਰਿਆਂ ਨੇ ਆਪਣੇ {ਤੇਜ} ਚਾਨਣ ਦਾ {ਮਜੇਜ} ਹੰਕਾਰ ਛੱਡ ਦਿੱਤਾ।

ਬਾਜੇ ਬਾਜੇ ਬਿਬਿਧ ਬਿਸੇਸੂ।
ਜਾਗਯੋ ਜ਼ਾਹਿਰ ਤਬੈ ਨਰੈਸੂ ॥੯੧॥
ਸਜਯੋ ਸਮਾਜ ਸ਼ਿਕਾਰ ਸਕਾਰੇ[1]। — [1]ਸਵੇਰੇ ਹੀ।
ਸੁਭਟ ਸ਼ਿਕਾਰੀ ਸੰਗ ਸਿਧਾਰੇ।
ਗੁਰੁ ਕੋ ਬੰਦਨ ਕੀਨੋ ਆਏ।
ਬਨ ਕੋ ਚਾਲੇ ਸੰਗ ਲਵਾਏ[1] ॥੯੨॥ — [1]ਨਾਲ ਲੈ ਕੇ।
ਬਾਜ ਸਵਾਰ ਬਾਜ ਕਰ ਧਾਰੇ[1]। — [1]ਘੋੜੇ 'ਤੇ ਸਵਾਰ ਹੋ ਕੇ ਹੱਥ 'ਤੇ ਬਾਜ਼ ਬਿਠਾਇਆ।
ਬਜੇ ਨਗਾਰੇ ਜਨੁ ਘਨ ਕਾਰੇ[1]। — [1]ਜਾਣੋ ਕਾਲੇ ਬੱਦਲ ਹਨ।
ਲਗਰ[1] ਝਗਰ ਜੁਰਰੇ ਸੀਚਾਨੇ। — [1]ਬਾਜ਼ ਦੀ ਕਿਸਮ ਦੇ ਸ਼ਿਕਾਰੀ ਜਾਨਵਰ।
ਸ਼ਿਕਰੇ ਬਹਰੀ ਕੁਹੀ ਕਿਤਾਨੇ[1] ॥੯੩॥ — [1]ਕਿਤਨੇ ਹੀ।
ਸਾਹਗੋਸ਼ ਚੀਤੇ[1] ਅਰ ਕੂਕਰ[2]। — [1]ਕਾਲੇ ਕੰਨਾਂ ਵਾਲੇ ਚਿਤ੍ਰੇ। [2]ਕੁੱਤੇ।
ਮਾਰਤ ਜੋ ਬਨ ਜੀਵ ਅਚੂਕਰ[1]। — [1]ਅਚੁੱਕ ਭਾਵ ਉਕਦੇ ਨਹੀਂ।
ਸੂਕਰ[1] ਸ਼ੇਰ ਸਸੇ[2] ਮ੍ਰਿਗ ਪਾਢੇ[3]। — [1]ਸੂਰ। [2]ਸਹੇ। [3]ਪਾੜ੍ਹਾ=ਭੂਰੇਰੰਗ ਦਾ ਦੋ ਫੁੱਟ ਉੱਚਾ ਹਰਨ।
ਰੋਝ[1] ਰੀਛ ਬ੍ਰਿੱਕ[2] ਕੱਕੜ[3] ਦਾਢੇ[11] ॥੯੪॥ — [1]ਗਵਯ-ਨੀਲ ਗਾਇ। [2]ਬਘਿਆੜ। [3]ਇਕ ਪਹਾੜੀ ਹਰਨ ਜੋ ਕੁੱਤੇ ਵਾਂਗ ਭੌਂਕਦਾ ਹੈ। [11]ਮਾਰੇ।
ਸੇਹੈਂ[1] ਤੀਤਰ ਲਵੇ[2] ਬਟੇਰੇ। — [1]ਸੇਂਹ=ਲੰਬੇ ਲੰਬੇ ਕੰਡਿਆਂ ਵਾਲਾ ਇਕ ਜਾਨਵਰ। [2]ਬਟੇਰੇ ਦੀ ਜਾਤ ਦਾ ਇਕ ਪੰਛੀ।
ਮੁਰਗਾਬੀ[1] ਸੁਰਕਾਵ[2] ਬਧੇਰੇ। — [1]ਮੁਰਗਾਈਆਂ। [2]ਚਕਵੇ।
ਜਲ ਥਲ ਨਭਚਾਰੀ[1] ਬਹੁ ਮਾਰੈਂ। — [1]ਅਕਾਸ਼ 'ਚ ਫਿਰਨ ਵਾਲੇ।
ਹਾਸ ਬਿਲਾਸ ਹੁਲਾਸ[1] ਬਿਥਾਰੈਂ ॥੯੫॥ — [1]ਉਤਸ਼ਾਹ।
ਕਿਤ ਗਿਰ ਕੰਦੂ ਅੰਦਰ ਜੈਹੈਂ।
ਉਤਰੈਂ ਚਢੈਂ ਗਿਰਨ ਬਿਖਰੈਹੈਂ[1]। — [1]ਬਿਖੜੇ ਪਹਾੜਾਂ 'ਤੇ।
ਤੀਰ ਸਰੋਵਰ ਸਰਸ ਤਰੋਵਰ[1]। — [1]ਤਲਵਾਰਾਂ ਦੇ ਕਿਨਾਰੇ ਬਹੁਤ ਦਰੱਖ਼ਤ।
ਖਰੇ ਤਰੇ ਗਿਰ ਵਰਨ ਮਹੋਵਰ[1] ॥੯੬॥ — [1](ਅਤੇ) ਪਹਾੜਾਂ ਦੇ {ਤਰੇ} ਹੇਠਾਂ {ਵਰਨ}ਰੰਗਾਂਰੰਗਾਂ ਦੇ (ਮਹੋਵਰ) ਬਹੁਤ ਚੰਗੇ (ਦਰੱਖ਼ਤ) ਖੜ੍ਹੇ ਹਨ।
ਫੂਲੇ ਫਲੇ ਫਬੇ ਝੁਕਿ ਝੂੰਮੇਂ[1]। — [1]ਝੁਕ ਕੇ ਝੂਮ ਰਹੇ ਹਨ।
ਕੋ ਨਭ ਲਗੇ ਪਗੇ ਕੋ ਭੂੰਮੇ[1]। — [1]ਕੋਈ ਅਕਾਸ਼ ਨੂੰ ਲੱਗੇ ਹੋਏ ਹਨ ਤੇ ਕੋਈ ਧਰਤੀ 'ਤੇ {ਪਗੇ} ਪਏ ਹੋਏ ਹਨ।
ਜਾਤਿ ਭਾਂਤਿ ਬਹੁ ਪਾਂਤਿ ਸੁ ਖਰੇ[1]। — [1]ਬਹੁਤ {ਜਾਤਿ} ਕਿਸਮਾਂ ਦੇ ਤੇ ਬਹੁਤ ਤਰ੍ਹਾਂ ਦੇ ਪੰਗਤੀਆਂ (ਕਤਾਰਾਂ) 'ਚ ਖੜ੍ਹੇ ਹਨ।
ਬਾਤ ਮਾਤ ਬਨ ਨੰਦਨ ਕਰੇ[1] ॥੯੭॥ — [1]ਬਨ ਨੰਦਨ (ਇੰਦ੍ਰ ਦੇ ਬਾਗ਼) ਦੀ ਗੱਲ ਨੂੰ ਵੀ ਮਾਤ ਕਰਦੇ ਹਨ।
ਤਿਸ ਕਾਂਨਨ ਮੈਂ ਬਾਨਨਿ ਸੰਗੈਂ[1]। — [1]ਉਸ ਜੰਗਲ ਵਿੱਚ ਤੀਰਾਂ ਨਾਲ।
ਪੰਚਾਨਨ ਲੌ ਹਾਨਨ ਅੰਗੈ[1]। — [1]ਸ਼ੇਰਾਂ ਤੱਕ ਦੇ {ਅੰਗੈ} ਸ਼ਰੀਰਾਂ ਨੂੰ ਨਾਸ ਕਰਦੇ ਹਨ।
ਕਿਤੈ ਬੰਦੂਕ ਅਚੂਕ ਪ੍ਰਹਾਰੈਂ।
ਸ਼ਿਕਰੇ ਸ੍ਵਾਨ ਸਿਚਾਨੇ ਮਾਰੈਂ ॥੯੮॥
ਨਾਹਣੇਸ ਜਗਤੇਸ ਗੁਰੈ ਹੈਂ।
ਲਏ ਸੰਗ ਸ ਉਮੰਗ ਫਿਰੈ ਹੈਂ।

ਦੂਰਹਿ ਦੂਰ ਦੂਣ ਸਰਮੌਰੈਂ[1]।
[1]ਸਰਮੌਰ ਨਾਮ ਦੀ ਦੂਣ।
ਨ੍ਰਿਪ ਦਿਖਾਵਤ ਨੀਤ ਸਗੌਰੈਂ[1] ॥੮੯॥
[1]ਖ਼ਿਆਲ ਨਾਲ।
ਇਸੀ ਤੌਰ ਨਿਤ ਠੌਰ ਅਨੇਕੈਂ।
ਕਰਤ ਅਖੇਰ ਸਹੇਰ ਬਿਵੇਕੈਂ[1]।
[1]ਵਿਚਾਰ ਨਾਲ ਦੇਖ ਕੇ {ਅਖੇਰ} ਸ਼ਿਕਾਰ ਕਰਦੇ ਹਨ।
ਗੁਰੁ ਬਾਂਨਨਿ ਤੈ ਮਰਿ, ਚਰ੍ਹਿ ਜਾਨਨਿ[1]।
[1]ਸਵਾਰੀਆਂ ਭਾਵ ਬਬਾਣਾਂ 'ਤੇ ਚੜ੍ਹ ਕੇ।
ਜਾਨਨਿ ਸੁਰਪੁਰ ਭਵ ਦੁਖ ਹਾਂਨਨਿ[1] ॥੯੦॥
[1]ਸੰਸਾਰਕ ਦੁਖ ਨਾਸ ਕਰ ਕੇ ਸੁਰਗ 'ਚ ਜਾਂਦੇ ਹਨ।
ਅਜ਼ਮਤ ਅਨਿਕ ਗੁਰੂ ਤੈ ਨਿਤ ਪਿਖਿ।
ਨ੍ਰਿਪ ਸਸੈਨ ਐਨ ਭਾ ਗੁਰੁ ਸਿੱਖ[1]।
[1]ਰਾਜਾ ਸਣੇ ਫ਼ੌਜ, ਚੰਗੀ ਤਰ੍ਹਾਂ ਸਿੱਖ ਹੋ ਗਿਆ।
ਸਚਵਨ ਸੋਂ[1] ਨ੍ਰਿਪ ਰੋਜ਼ ਬਖਾਨੈ।
[1]ਵਜ਼ੀਰਾਂ ਨਾਲ।
ਬੀਰ ਬਲੀ ਗੁਰੁ ਧੀਰ ਮਹਾਂਨੈ ॥੯੧॥
ਪੀਰ ਸ਼ਕਤਿ ਨਿਧਿ, ਸਿਰ ਸਿੱਧਨਿ ਸਿੱਧ[1]।
[1]ਸ਼ਕਤੀਆਂ ਦੇ ਸਮੁੰਦਰ {ਪੀਰ} ਗੁਰੂ ਹਨ ਅਤੇ ਸਿੱਧਾਂ ਦੇ ਸ਼ਰੋਮਣੀ ਸਿੱਧ ਹਨ।

ਇਹਾਂ ਰਹੈਂ ਜਿਮ ਰਚੋ ਵਹੈ ਬਿਧਿ।
ਸਦਾ ਸਹਾਇਕ ਬਨੇ ਰਹੈਂ ਹਮ।
ਦੁਬਿਧਾ ਸੱਤ੍ਰੂ ਕਾ ਨਰਹੇ ਗਮ ॥੯੨॥

ਦੋਹਰਾ:
ਇਮ ਸਲਾਹਿ ਕਰਿ ਚਾਹਿ ਚਿਤ,
ਇਕ ਦਿਨ ਨ੍ਰਿਪ ਸਪ੍ਰੇਮ।
ਅਰਜ਼ ਕਰੀ ਢਿਗ ਗੁਰੂ ਥਿਰਿ,
ਮਰਜ਼ ਹਰਜ ਹਿਤ ਏਮ[1] ॥੯੩॥
[1]ਬੀਮਾਰੀ ਨੂੰ {ਹਰਜ} ਨਾਸ ਕਰਨ ਵਾਸਤੇ ਗੁਰਾਂ ਕੋਲ ਬੈਠ ਕੇ ਇਸ ਤਰ੍ਹਾਂ ਬੇਨਤੀ ਕੀਤੀ।

ਚਿਤ੍ਰਪਦਾ ਛੰਦ:
ਹੇ ਸਤਿਗੁਰੁ ਪ੍ਰਭ ਅੰਤਰਜਾਮੀ,
ਪੂਰਨ ਕਾਮੀ ਰਾਵਰ ਖਾਸ[1]।
[1]ਆਪ ਖ਼ਾਸ ਇੱਛਾ ਪੂਰੀਆਂ ਕਰਨ ਵਾਲੇ ਹੋ।
ਪੁਰਵੋ ਆਸ ਦਾਸ ਨਿਜ ਲਖ ਮੁਹਿ,
ਰਾਸਿ ਕਾਜ ਜਿਮ ਹੋਵੈਂ ਰਾਸ[1]।
[1]ਜਿਵੇਂ ਸਾਰੇ ਕੰਮ ਪੂਰੇ ਹੋਣ।
ਪਿਖਿ ਸੁਠ ਥਲ ਭਲ ਗਾਮ ਬਸਾਵੋ,
ਧਾਮ ਬਨਾਵੋ ਅਪਨਾ ਨੀਕ।
ਲਾਯਕ ਟਹਿਲ ਕਮੈਹੂੰ ਮੈਹੂੰ,
ਪੈਹੂੰ ਮੋਖ ਭੋਗ ਦਿਢ ਠੀਕ ॥੯੪॥
ਬਾਨੀ ਨ੍ਰਿਪ ਕੀ ਦਿਢ ਪਰਮਾਨੀ[1],
[1]ਪੱਕੀ ਤਰ੍ਹਾਂ ਪ੍ਰਵਾਣ ਕਰ ਲਈ।
ਤਥਾ-ਅਸਤ ਗੁਰੁ ਗਜਾਨੀ ਪ੍ਰਾਹਿ[1]।
[1]ਗਿਆਨਵਾਨ ਸਤਿਗੁਰਾਂ ਕਿਹਾ (ਜਿਵੇਂ ਤੂੰ ਕਿਹਾ ਹੈ) ਤਿਵੇਂ ਹੀ ਹੋਵੇਗਾ।
ਜਬੈ ਸਕਾਰੇ[1] ਗਏ ਸ਼ਿਕਾਰੇ[2],
[1]ਸਵੇਰੇ। [2]ਸ਼ਿਕਾਰ।
ਪੇਖ ਸੁ ਥਲ ਭਲ ਸਤਿਗੁਰੁ ਚਾਹਿ।
ਤਟ ਜਮਨਾ ਜਮ ਨਾ ਜਹਿਂ ਪਹੁੰਚੈ,
ਸਮਨਾ[1] ਪਾਪ ਕਲੇਸ ਅਸੇਸ[2]।
[1]ਨਾਸ ਹੋ ਜਾਂਦੇ ਹਨ। [2]ਸਾਰੇ।
ਨਗਰ ਸਗਰ ਸੁਖ ਦਾਇ ਬਸਾਯੋ,

ਡਗਰ ਚਲਤ ਜਹਿਂ ਦੂਣ ਬਿਸੇਸ[1] ॥੯੫॥
[1]ਜਿੱਥੇ ਦੂਣ ਦਾ ਵੱਡਾਰਸਤਾ ਵਗਦਾ ਹੈ।

ਨੀਰ ਸਧੀਰ ਗੰਭੀਰ ਬਿਮਲ ਚਲਿ,
ਭਵਰ ਜਵਰ ਬੀਚੀ ਦਰਸਾਹਿਂ[1]।
[1]ਜ਼ਬਰਦਸਤ {ਭਵਰ} ਘੁੰਮਣ ਘੇਰੀਆਂ ਤੇ {ਬੀਚੀ} ਲਹਿਰਾਂ ਦਿਸਦੀਆਂ ਹਨ।

ਅਮਲ ਕਮਲ ਬਹੁ ਖਿਰੇ ਘਿਰੇ ਛਬਿ,
ਭਰਮਤ ਭਵਰ ਜੁ ਸਵਰ ਜਗਾਹਿਂ[1]।
[1]ਜੋ {ਸਵਰ} ਕਾਮਦੇਵ ਨੂੰ ਜਗਾਉਂਦੇ ਹਨ।

ਸਬਜ਼ੀ ਬਨ ਕੀ[1], ਸਬਿ ਜੀਵਨ ਕੀ
[1]ਜੰਗਲ ਦੀ {ਸਬਜ਼ੀ} ਹਰਿਆਈ।

ਜੀਵਨ ਮੂਰ[1], ਭੂਰ[2] ਸੁਖਦਾਇਂ।
[1]ਜ਼ਿੰਦਗੀ ਦਾ ਮੁੱਢ ਹੈ। [2]ਬਹੁਤੀ।

ਤੀਰੇ ਤੀਰ ਤਰਾ ਤਰ ਤਰਵਰ[1],
[1]ਕਿਨਾਰੇ ਕਿਨਾਰੇ {ਤਰਾ ਤਰ} ਬਹੁਤੇ {ਤਰਵਰ} ਦਰੱਖ਼ਤ।

ਖਰੇ ਹਰੇ ਜੋ ਭਰੇ ਫਲਾਇਂ ॥੯੬॥
ਤੰਬੂ ਤਹਾਂ ਕਨਾਤ ਤਨਾਏ,
ਫਰਸ਼ ਬਿਛਾਏ ਰੰਗਾ ਰੰਗ।
ਥਿਰਿ ਗੁਰੁ ਤਹਿਂ ਮੋੜ੍ਹੀ ਖੁਦ ਗਾਡੀ,
ਗਾਢੀ ਨੀਂਵ ਸੀਵ ਸੁਖ ਜੰਗ[1]।
[1]ਸੁਖ ਤੇ ਜੰਗ ਦੀ ਹੱਦ।

ਉਤਰੇ ਚਹੁਂ ਕੋਂਟਾ[1] ਜੋਧਾ ਸਬਿ,
[1]ਚਹੁੰ ਪਾਸੀਂ।

ਗੁਰੂ ਗ੍ਰੰਥ ਬੋਧਾ ਅਵਤਾਰ[1]।
[1]ਗਿਆਨ ਦੇ ਅਵਤਾਰ।

ਭਯੋ ਪ੍ਰਕਾਸ਼ ਹੁਲਾਸਸ[1] ਪਢਜੋ,
[1]ਉਤਸ਼ਾਹ ਦੇ ਸਹਿਤ।

ਬ੍ਰਤਵਾਯੋ ਪ੍ਰਸ਼ਾਦ ਅਪਾਰ ॥੯੭॥
ਪ੍ਰਕਾਸ਼ ਮੇਦਨੀ ਭੂਪ ਮੋਦ ਹ੍ਵੈ,
ਕਹਜੋ ਸੁਨੋ ਗੁਰੁ ਸਾਚੇ ਸ਼ਾਹਿ।
ਹੱਦ ਹਮਾਰੀ ਬੱਧ[1] ਇਹਾਂ ਲੌਂ,
[1]ਸਾਡੀ ਹੱਦ ਦਾ {ਬੱਧ} ਬੰਨਾ।

ਸੱਤ੍ਰੁਨ ਸੋਂ ਰਹਿ ਜ਼ਿੱਦ ਮਹਾਂਹਿਂ।
ਸ੍ਰੀ ਨਗਰ ਪਤਿ ਫਤੇ ਸ਼ਾਹਿ ਅਤਿ,
ਪਤਿ ਗੜ੍ਹਵਾਲ[1]* ਲਰਤ ਥੇ ਆਨ।
[1]ਗੜ੍ਹਵਾਲ ਰਿਆਸਤ ਦਾ ਮਾਲਕ। *ਮਹਾਨ ਕੋਸ਼ ਦੇ ਕਰਤਾ ਦੇ ਲਿਖਣ ਅਨੁਸਾਰ ਗੜ੍ਹਵਾਲ ਰਿਆਸਤ ਦੀ ਰਾਜਧਾਨੀ ਹੀ ਸ੍ਰੀ ਨਗਰ ਸੀ ਤੇ ਉਥੋਂ ਦਾ ਰਾਜਾ ਫ਼ਤੇ ਸ਼ਾਹ ਇਕੋ ਸੀ। ਸ੍ਰੀ ਨਗਰ ਪਤੀ ਤੇ ਗੜ੍ਹਵਾਲ ਪਤੀ ਦੋ ਨਹੀਂ।

ਰਾਮਰਾਇ ਤਿਨਿ ਆਹਿ ਸਹਾਇਕ,
ਪੀਰ ਫਕੀਰ ਸ਼ਕਤਿ ਬਡ ਵਾਨ ॥੯੮॥
ਅਬਿ ਮੁਹਿ ਡਰ ਨਹਿਂ ਚਿੰਤ ਰਹੀ ਕਿਛੁ,
ਰਾਵਰ ਕੋ ਉਨਿ ਸੰਮੁਖ ਉਤਾਰ।
ਤੁਮ ਅਤਿ-ਰਥੀ[1] ਅਜ਼ਮਤੀ ਭਾਰੇ,
[1]ਮਹਾਨ ਯੋਧੇ {ਅਤਿਰਥੀ-ਉਹ ਸੂਰਮਾ ਜੋਰਥ 'ਤੇ ਬੈਠ ਕੇ ਦੁਸ਼ਮਣ ਦੀ ਅਣਗਿਣਤ ਫ਼ੌਜ ਨਾਲ ਇਕੱਲਾ ਹੀ ਲੜ ਸਕੇ।}

ਗਹੀ ਸਰਣ ਮੈਂ ਯਹੀ ਵਿਚਾਰ।
ਜੇ ਸੱਤ੍ਰੂ ਲਰ ਹੈਂ ਤੌ ਮਰ ਹੈਂ,
ਨਾਂਹਿ ਤ ਕਰਿਹੈਂ ਸੰਧੀ[1] ਆਇ।
[1]ਮੇਲ।

ਸੁਨਿ ਨਰਿੰਦ ਤੈ ਬ੍ਰਿੰਦ ਬਾਤ ਇਮ,

ਗੁਰੁ ਗੁਬਿੰਦ ਮ੍ਰਿਗਿੰਦ ਸੁਨਾਇਂ ॥੯੯॥
ਕੋ ਸਿਰ ਦੋਇ[1] ਹੋਇ ਅਬਿ ਸੰਮੁਖ,
[1]ਦੋਹਾਂ ਸਿਰਾਂ ਵਾਲਾ ਭਾਵ ਮਰਨ ਤੋਂ ਨਾ ਡਰਨ ਵਾਲਾ।
ਭਜ ਧੀਰਜ ਤਜਿ ਭੀਰੁ ਪਨਾਇ[1]।
[1]ਕਾਇਰ-ਪੁਣਾ ਛੱਡ ਕੇ।
ਰਾਮਰਾਇ ਭੀ ਸੁਨਿ ਚੁਪ ਰੈਹੈ,
ਕੈਹੈ ਮਦਤ ਤਿਨਿ ਨਹਿਂ ਕਾਇ[1]।
[1]ਤਿਨਾਂ ਦੀ ਕੋਈ ਵੀ ਮੱਦਦ ਨਹੀਂ ਕਰੇਗਾ।
ਸੁਨਿ ਇਮ ਗੁਰੂ ਤੈ ਮੁਦ ਹ੍ਵੈ ਉਰ ਤੈ[1]
[1]ਹਿਰਦੇ ਤੋਂ ਅਨੰਦ ਹੋ ਕੇ।
ਅਭੈ ਦਾਨ ਨ੍ਰਿਪ ਪਾਇ ਉਦਾਰ।
ਚਿੰਤ ਬਿਹੀਨ ਅਧੀਨ ਹੋਇ ਪੁਨ,
ਕਰੀ ਅਰਜ਼ ਨਿਜ ਫਰਜ਼ ਵਿਚਾਰ ॥੧੦੦॥
ਹੇ ਗੁਰੁਦੇਵ ਅਭੇਵ[1] ਸੇਵ ਜੋ
[1]ਭੇਦ-ਰਹਿਤ, ਪ੍ਰਗਟ।
ਹੋਇ, ਏਵ ਮੁਹਿ ਕਹੋ ਇਥਾਹਿ।
ਰਾਜਨੀਤਿ ਕੀ ਰੀਤਿ ਮੀਤ ਸੁਨਿ,
ਧਰੋ ਚੀਤ ਗੁਰੁ ਕਹਜੋ ਤਦਾਹਿ।
ਕਰੈ ਜੁ ਚਾਹਿ ਸ਼ਿਕਾਰ ਸਜਾਰ[1] ਕੋ,
[1]ਗਿੱਦੜ।
ਸਜੈ ਸਮਾਨ ਸ਼ੇਰ ਕੋ ਵਾਹਿ।
ਇਹਾਂ ਪ੍ਰਚੰਡ ਘਮੰਡ ਮੰਡ ਹੈਂ[1],
[1]ਤਿਖਾ ਜੰਗਰਚਾਂਗੇ।
ਬਧੈ ਬਿਰੋਧ ਕਰੋਧ ਮਹਾਂਹਿਂ ॥੧੦੧॥
ਕੋਟ ਮਵਾਸ ਓਟ ਬਿਨ ਛੋਟ ਨ[1],
[1]ਆਕੀ ਕਿਲ੍ਹੇ ਦੀ ਓਟ ਤੋਂ ਬਿਨਾਂ ਛੁਟਕਾਰਾ ਨਹੀਂ।
ਸੋਊ ਗਢ ਦਿਢ[1] ਰਚੋ ਉਦਾਰ।
[1]ਕਿਲ੍ਹਾ।
ਮਾਨ ਨਰੇਸ ਅਸੇਸ ਸੈਨ ਨਿਜ,
ਦੇਸ ਬਿਸੇਸ ਲਗਾਇ ਸੁਧਾਰ[1]।
[1]ਰਾਜੇ ਨੇ (ਆਗਿਆ) ਮੰਨ ਕੇ ਸਾਰੀ ਫ਼ੌਜ ਤੇ ਆਪਣੇ ਦੇਸ਼ ਦੇ ਬਹੁਤੇ ਲੋਕ ਲਗਾ ਦਿੱਤੇ, ਕਿਲ੍ਹਾ {ਸੁਧਾਰ} ਬਣਾਉਣ ਵਾਸਤੇ।
ਜਮ੍ਹਾਂ ਸਮਾਨ ਮਹਾਨ ਠਾਂਨ ਦਿਯ[1],
[1]ਕਰ ਦਿੱਤਾ।
ਰਾਜ ਮਜੂਰ ਭੂਰ ਹਿਤ ਕੋਟ।
ਗੁਰੂ ਤਿਹਾਵਲ ਬਹੁ ਬ੍ਰਤਵੈ ਕੈ,
ਸਿਮਰ ਗੁਰੈਂ ਪ੍ਰਭੁ ਕੀ ਧਰਿ ਓਟ ॥੧੦੨॥
ਸੀਵ ਸ਼ਕਤਿ ਗੁਰੁ ਸੀਵ ਪੀਵ ਜਗ,
ਨੀਵ ਧਰੀ ਨਿਜ ਕਰ ਵਰ ਸੰਗ[1]।
[1]{ਸੀਵ} ਕਲਿਆਣ ਸਰੂਪ, ਸ਼ਕਤੀ ਦੀ ਹੱਦ, ਜਗਤ ਦੇ ਪਤੀ (ਸਤਿਗੁਰਾਂ) ਨੇ ਆਪਣੇ ਸ੍ਰੇਸ਼ਟ ਹੱਥਾਂ ਨਾਲ ਨਿਉਂਰੱਖੀ।
ਚਿਣਨੇ ਲਗੇ ਠੌਰ ਬਹੁ ਔਰੈਂ,
ਗੌਰੈਂ[1] ਕਾਰੀਗਰ ਸ ਉਮੰਗ।
[1]ਵੱਡੇ ਚੰਗੇ।
ਸ਼ੀਘਰ ਸੇਤ[1] ਬੰਧਜੋ ਜਜੋਂ ਕਪਿ ਗਨ[2],
[1]ਪੁੱਲ। [2]ਸਮੂੰਹ ਬਾਦਰਾਂ।
ਤਜੋਂ ਜਨ ਅਨਗਨ[1] ਲਗੇ ਮਹਾਂਨ।
[1]ਅਣਗਿਣਤ।
ਅਤਿਸੈ ਬਿਪਲ ਬਿਸਾਲ ਕਿਲਾ ਦਿਢ[1],
[1]ਬਹੁਤੇ {ਬਿਪਲ} ਵਿਸਥਾਰ ਵਾਲਾ ਤੇ ਬਹੁਤ ਪੱਕਾ ਕਿਲ੍ਹਾ।
ਏਕ ਮਾਸ ਮੈਂ[1] ਕੀਨ ਬਨਾਨ ॥੧੦੩॥
[1]ਮਹੀਨੇ ਵਿੱਚ।
ਦੂਤ[1] ਗਿਰੇਸਨ ਕੇਰ ਬਿਸੇਸੈ[2],
[1]ਵਕੀਲ। [2]ਬਹੁਤੇ।
ਹੇਰਿ ਹੈਰਾਨ ਰਹੇ ਅਤਿ ਚਕਤਿ[1]।
[1]ਬਹੁਤ ਡਰ ਗਏ।

ਗੁਰ ਕੀ ਸ਼ਕਤਿ ਭਗਤਿ ਭੂਪਤਿ ਕੀ,
ਜਗਤ ਸਰਾਹਿ, ਬ੍ਰਿਕਤ ਸ਼੍ਰਕਤ[1]।

[1]{ਬ੍ਰਿਕਤ} ਬਿਨਾਂ {ਰਕਤ} ਮੁਹੱਬਤ ਤੋਂ ਭਾਵ ਦੁਸ਼ਮਣ {ਸ਼੍ਰਕਤ} ਸ਼ਰੀਕਾ ਭਾਵ ਈਰਖਾ ਕਰਦੇ ਹਨ।

ਨ੍ਰਿਪ ਸਮੋਦ ਕਬੀ ਘਰ ਜਾਵਤ,
ਅਧਿਕ ਰਹਾਵਤ ਗੁਰੁ ਕੇ ਪਾਸ।
ਗੁਰੁ ਸੰਗਤ ਮੈਂ ਰੰਗਤ ਮਨ ਤਨ,
ਧਨ ਤੈ ਸੇਵਾ ਕਰ ਹੈ ਖਾਸ ॥੧੦੪॥
ਗੁਰੂ ਸਮਹਿਲ ਮਾਤ ਤਹਿਂ ਬਸਹੀਂ,
ਧਾਮਰਚੇ ਨਿਜ ਹੇਤ ਉਦਾਰ।
ਬਰਤੈ ਦੇਗ ਦੁ ਵਕਤੈ ਸਬਿ ਕੋ,
ਸੈਨ ਸਚੈਨ ਐਨ ਰਹਿ ਭਾਰਿ।
ਬਨੇ ਬਜ਼ਾਰ ਅਗਾਰ ਚਾਰੁ ਦਰ[1],

[1]ਸੁੰਦਰ ਦਰਵਾਜ਼ਿਆਂ ਵਾਲੇ ਘਰ।

ਗੋਸ਼ਾਲਾ ਹੈ ਸ਼ਾਲਾ ਭੂਰ[1]।

[1]ਗਊ-ਸ਼ਾਲਾ ਅਤੇ ਘੋੜ-ਸ਼ਾਲਾ ਵਾਸਤੇ ਬਹੁਤੇ ਮਕਾਨ ਹਨ।

ਰਚਨਾ ਰਚੀ ਮਨੋ ਬਿਸਕਰਮਾ[1],

[1]ਦੇਵਤਿਆਂ ਦਾ ਚੀਫ਼ ਇੰਜੀਨੀਅਰ (ਵੱਡਾ ਕਾਰੀਗਰ)।

ਹਰਿ ਬਪੁ[1] ਗੁਰੁ ਕੋ ਜਾਨ ਜਰੂਰਿ ॥੧੦੫॥

[1]ਹਰੀ ਦਾ ਸਰੂਪ।

ਕਹਾਂ ਨਰੇਸ਼ ਧਰਾ ਕੇ ਬਪੁਰੇ,
ਜਿਹਂ ਪਿਖਿ ਜਾਤ ਸੁਰੇਸ ਗਰੂਰ[1]।

[1]ਇੰਦ੍ਰ ਦਾ ਹੰਕਾਰ।

ਜੇ ਕੋ ਕਹਿ ਅਬਿ ਨਹਿਂ ਤਹਿਂ ਸੋ ਲਹਿ,
ਤਰ ਛਾਯਾ ਨਰ ਮਾਯਾ ਮੂਰ[1]।

[1]ਜੇ ਕੋਈ ਇਹ ਕਹੇ ਕਿ ਹੁਣ ਉਥੇ ਉਹ ਐਸੀ (ਰਚਨਾ) {ਲਹਿ} ਦਿਸਦੀ ਨਹੀਂ ਤਾਂ ਉਹ ਬ੍ਰਿੱਛ ਦੀ ਛਾਂ ਤੇ ਮਨੁੱਖ ਦੀ ਮਾਇਆ ਵਾਂਗ ਇਸ ਦੀ {ਮੂਰ} ਅਸਲੀਅਤ (ਜਾਣ ਲਵੇ)।

ਗੋਕਲ, ਅਵਧ, ਦੁਆਰਕਾ ਜਿਮ,
ਹਿਤ ਰਾਮ ਕ੍ਰਿਸਨ, ਬਨਗੇ ਥੇ ਕੈਸ[1]।

[1]ਜਿਵੇਂ ਗੋਕਲ ਤੇ ਦੁਆਰਕਾ ਕ੍ਰਿਸ਼ਨ ਵਾਸਤੇ ਅਤੇ ਅਜੁੱਧਿਆਰਾਮ ਚੰਦ੍ਰ ਵਾਸਤੇ ਕਿਸ ਤਰ੍ਹਾਂ ਦੇ ਬਣ ਗਏ ਸਨ।

ਜੈਸ ਲਿਖੇ ਅਬਿ ਪਿਖੇ ਨ ਕੋ ਤਸ[1],

[1]ਤਿਨ੍ਹਾਂ (ਸ਼ਹਿਰਾਂ) ਨੂੰ।

ਗੁਰੁ ਪੁਰਿ ਭੀ ਉਰ ਮਾਨੋ ਵੈਸ ॥੧੦੬॥

ਦੋਹਰਾ:

ਇਮ ਜਮਨਾ ਤਟ ਠਟ[1] ਗੁਰੁ,

[1]ਕੰਢੇ 'ਤੇ ਬਣਾ ਕੇ।

ਦੁਰਗ ਸ੍ਵਰਗ ਸਮ ਸਾਰ[1]।

[1]ਸੁਰਗ ਵਾਂਗ ਸ੍ਰੇਸ਼ਟ ਕਿਲ੍ਹਾ।

ਨਾਮ ਪਾਂਵਟਾ ਜਤੋਂ ਭਯੋ,
ਥਯੋ ਬਿਦਿਤ ਸੰਸਾਰ ॥੧੦੭॥

ਤੋਟਕ ਛੰਦ:

ਇਕ ਦਯੋਸ ਗੁਰੂ ਜਮਨਾ ਜਲ ਮੈਂ।
ਮਿਲਿ ਸੰਗ ਸਖਾ ਗਨ ਸੋਂ ਬਲ ਮੈਂ[1]।

[1]ਬਹੁਤੇ ਮਿੱਤ੍ਰਾਂ ਨਾਲ ਮਿਲ ਕੇ ਜ਼ੋਰ ਨਾਲ।

ਬਹੁ ਕ੍ਰੀੜਤ ਭੇ[1] ਸੁਖਦਾ ਜਗ ਕੋ।

[1]ਖੇਲ੍ਹਦੇ ਸਨ।

ਗਿਰ ਗਯੋ ਪਾਂਵਟਾ[1] ਤਹਿਂ ਪਗ ਕੋ ॥੧੦੮॥

[1]ਇਕ ਤਰ੍ਹਾਂ ਦਾ ਪੈਰ ਦਾ ਗਹਿਣਾ।

ਜਬਿ ਮਾਤਹਿ ਬੂਝਨ ਸੋਇ ਚਹਯੋ।

ਤਬਿ ਦੂਸਰ ਫੈਂਕ ਦਿਖਾਇ ਕਹਜੋ।
ਇਸ ਠੌਰ ਅਹੇ ਨਿਕਲਾਇ ਲਹਜੋ।
ਇਸ ਹੇਤ ਪਾਂਵਟਾ ਨਾਮ ਰਹਜੋ* ॥੧੦੯॥

*ਪਾਂਵਟਾ ਨਾਮ ਕਿਵੇਂ ਪਿਆ ਇਸ ਬਾਰੇ ਗੁਰ ਪ੍ਰਤਾਪ ਸੂਰਜ ਗ੍ਰੰਥ ਦੇ ਕਰਤਾ ਭਾਈ ਸੰਤੋਖ ਸਿੰਘ ਜੀ ਲਿਖਦੇ ਹਨ : ਪਾਂਵ ਟਿਕਜੋ ਸਤਿਗੁਰੂ ਕੋ ਆਨੰਦ ਪੁਰ ਤੇ ਆਇ। ਨਾਮ ਧਰਜੋ ਇਮ ਪਾਂਵਟਾ ਸਭ ਦੇਸਨ ਪ੍ਰਗਟਾਇ॥ (ਰੁੱਤ ੧, ਅੰਸ਼ੁ ੪੮, ਅੰਕ ੪੨)

ਧਰਿ ਮੌਨ ਮਾਤ ਨਿਜ ਭੌਨ ਗਈ।
ਗੁਰੁ ਔਰੈ ਤੌਰੈਂ ਲੀਲ੍ਹ ਠਈ[1]।
[1]ਹੋਰ ਤਰ੍ਹਾਂ ਦੀ ਲੀਲ੍ਹਾ ਕੀਤੀ।
ਨਿਜ ਸੈਨ ਤਈਂ ਨਿਤ ਮੇਲ ਭਲੇ।
ਸਿਖਰਾਵਤ ਆਯੁਧ ਖੇਲ ਖਲੇ[1] ॥੧੧੦॥
[1]ਖੜ੍ਹੇ ਹੋ ਕੇ ਸ਼ਸਤ੍ਰਾਂ ਦੀ ਖੇਡ ਸਿਖਾਉਂਦੇ ਹਨ।
ਡਰ ਹੈਂ ਨ ਮੁਰੈਂ ਜਿਮ ਜੀਤ ਚਹੈਂ।
ਰਣਭੂਮਿ ਵਿਖੇ ਸਮ ਖੰਭ[1] ਰਹੈਂ।
[1]ਥੰਮ੍ਹੇ ਵਾਂਗ।
ਦਲ ਦੀਰਘ ਰੋਜ ਬਢਾਵਤ ਹੈਂ।
ਸੁਨ ਕੈ ਜਸ, ਬੀਰ ਸੁ ਆਵਤ ਹੈਂ ॥੧੧੧॥
ਗੁਰੁ ਰੋਜ ਅਖੇਰ[1] ਖਿਲਾਵਤ ਹੈਂ।
[1]ਸ਼ਿਕਾਰ।
ਬਡ ਸੂਕਰ[1] ਸ਼ੇਰ ਹਤਾਵਤ ਹੈਂ[2]।
[1]ਸੂਰ। [2]ਮਰਵਾਉਂਦੇ ਹਨ।
ਪਰਕਾਸ਼ ਮੇਦਨੀ ਆਇ ਨਿਤੈਂ।
ਕਰਿ ਹਾਸ ਬਿਲਾਸ ਹੁਲਾਸ ਇਤੈਂ[1] ॥੧੧੨॥
[1]ਇਸ ਤਰ੍ਹਾਂ ਉਤਸ਼ਾਹ ਤੇ ਹਾਸੇ ਦੇ ਬਚਨ ਕਰਦੇ ਹਨ।
ਪ੍ਰਤਿ ਦਜੋਸ[1] ਸ਼ਿਕਾਰ ਸਿਧਾਹਿਂ ਭਲੇ[2]।
[1]ਹਰਰੋਜ਼। [2]ਚੰਗੀ ਤਰ੍ਹਾਂ ਜਾਂਦੇ ਹਨ।
ਕਲਗੀਧਰ ਕੋ ਹਰਖਾਹਿਂ ਵਲੇ[1]।
[1]{ਵਲੇ} ਅਨੇਕ ਢੰਗਾਂ ਨਾਲ ਖ਼ੁਸ਼ ਕਰਦੇ ਹਨ।
ਸੁਨ ਕੈ ਪ੍ਰਭੁਤਾ[1] ਦਬ ਸੱਤ੍ਰੂ ਗਏ।
[1]ਵਡਿਆਈ।
ਸਿਰ ਨਾਹਿਂ ਉਕਾਸਤ ਵਾਹਿ ਭਏ[1] ॥੧੧੩॥
[1]ਉਹ ਸਿਰ ਨਹੀਂ ਚੁੱਕਦੇ।
ਡਰਿ ਰਾਮਰਾਇ ਮਨਿ ਸੋਚ ਕਰੀ।
ਨਿਜ ਸੰਗ ਮਸੰਦਨ ਐਸ ਰਰੀ[1]।
[1]ਕਹੀ।
ਗੁਰੁ ਗੋਬਿੰਦ ਸਿੰਘ ਬਲੀ ਅਤਿ ਹੈ।
ਯੁਤ ਸੈਨ ਸੁਮਤਿ ਕਰਾਮਤ ਹੈ ॥੧੧੪॥
ਢਿਗ ਆਇ ਹਮਾਰ ਸੁ ਕੋਟ ਠਯੋ[1]।
[1]ਕਿਲ੍ਹਾ ਬਣਾ ਲਿਆ ਹੈ।
ਪਤਿ ਨਾਹਣ ਕੋ ਕਰਿ ਸਿੱਖ ਲਯੋ।
ਸੁਨਿਓ ਬਲਵੰਡ[1] ਪ੍ਰਚੰਡ[2] ਅਹਾ।
[1]ਬਲੀ। [2]ਤਿੱਖਾ।
ਖਿਚ ਹੈ ਸੁ ਕੁਵੰਡ[1] ਕਠੋਰ ਮਹਾਂ ॥੧੧੫॥
[1]ਧਨੁਖ।
ਸਰ[1] ਕੋਸਨ ਲੌਂ ਸੁ ਚਲਾਵਤ ਹੈ।
[1]ਤੀਰ।
ਬਿਨ ਢੀਲਹਿ ਫੀਲਹਿ[1] ਢਾਵਤ ਹੈ।
[1]ਹਾਥੀ ਨੂੰ।
ਧਨੁ[1] ਤਾਂਹਿ ਨ ਔਰੈ ਖੈਂਚ ਸਕੈਂ।
[1]ਅਰਜਨ ਵਾਂਗ।
ਸਮ ਪਾਰਥ[1] ਲੋਗ ਤਰੀਫ ਬਕੈਂ ॥੧੧੬॥
[1]ਉਸਤਤ ਕਹਿੰਦੇ ਹਨ।
ਹਮਰਾ ਉਨਿ ਸੰਗ ਬਿਰੋਧ ਅਹੇ।
ਮਤ ਆਇ ਇਤੈਂ ਕਿਤ ਮੋਹਿ ਗਹੇ।
ਸੁਨ ਕੈ ਤਬ ਯੌਂ ਗੁਰੁਦਾਸ ਕਹਾ।

ਬਹਿਲੋ ਸੁਤ ਕਾ ਸੁਤ[1] ਥਾ ਜੁ ਤਹਾਂ ॥੧੧੭॥
[1]ਭਾਈ ਬਹਿਲੋ ਦਾ ਪੋਤ੍ਰਾ।

ਮਮ ਬੀਰ ਸੁ ਬੀਰ ਨਖੱਤ੍ਰ ਬਲੀ[1]।
[1]ਮੇਰੇ ਸੂਰਮਿਆਂ ਵਿੱਚੋਂ ਤਾਰਾ ਬਲੀ ਸੂਰਮਾ ਹੈ। (ਇਹ ਗੁਰਦਾਸ ਦਾ ਛੋਟਾ ਭਰਾ ਧਨੁਸ਼ ਵਿੱਦਿਆ 'ਚ ਬੜਾ ਚਤੁਰ ਸੀ)।

ਲਰ ਹੈਂ ਗੁਰੁ ਸੋਂ ਹਮ ਭਾਂਤਿ ਭਲੀ।
ਨਹਿਂ ਤੀਰ ਚਲਾਵਨ ਮੈਂ ਕਮ ਹੈਂ।
ਗੁਰੁ ਗੋਬਿੰਦ ਤੈ ਭਿ ਬਲੀ ਹਮ ਹੈਂ ॥੧੧੮॥
ਹਰ ਹੈਂ[1] ਮਰ ਹੈਂ ਟਰ ਹੈਂ ਨ ਕਬੀ।
[1]ਮਾਰਾਂਗੇ।

ਤੁਮ ਲੌ ਨਹਿਂ ਆਵਨ ਦੈਂਹ ਤਬੀ।
ਇਮ ਜੱਦਪਿ ਔਰ ਭੀ ਲੋਗ ਰਰੇਂ[1]।
[1]ਕਹਿੰਦੇ ਹਨ।

ਪਰ ਕਾਂਪਤ ਥੇ ਉਰ ਖੌਫ ਭਰੇ ॥੧੧੯॥
ਤਬਿ ਜਾਦਹੁ ਰਾਇ ਮਸੰਦ ਕਹਾ।
ਤੁਮ ਨਾਹਿਂ ਡਰੋ ਵਹਿ ਧੀਰ ਮਹਾਂ।
ਗੁਰੁ ਨਾਨਕ ਕੀ ਵਹਿ ਠੌਰ ਅਹੇ।
ਸਮਤਾ[1] ਖਿਮਤਾ[2] ਬੁਧਿ ਪੂਰ ਰਹੇ[3] ॥੧੨੦॥
[1]ਸਾਰਿਆਂ ਨੂੰ ਇੱਕੋ ਜਿਹਾ ਜਾਨਣਾ। [2]ਮੁਆਫ਼ ਕਰ ਦੇਣਾ। [3]ਬੁੱਧੀ 'ਚ ਭਰਿਆ ਹੋਇਆ ਹੈ।

ਤੁਮਰਾ ਅਪਨਾ ਘਰ ਏਕ ਲਖੈਂ।
ਨਹਿਂ ਬੈਰ ਬਡੈ ਜਨ ਯਾਦ ਰਖੈਂ।
ਉਨਿ ਜੱਦਪਿ ਧੀਰਜ ਸਾਚ ਦਯੋ।
ਪਰ ਨਾਹਿਂ ਇਨੈ ਡਰ ਦੂਰ ਥਯੋ ॥੧੨੧॥
ਕਿਤ ਚੈਨ ਰੈਨ ਦਿਨ ਪੈਨ ਜਰਾ।
ਮਨ ਰਾਮਰਾਇ ਕੋ ਐਸ ਡਰਾ।
ਹਿਤ ਭੇਤ ਪਠੇ ਨਿਜ ਦੂਤ ਤਹਾਂ।
ਗੁਰੁ ਕੇ ਨਹਿਂ ਬੈਰ ਉਨੈ ਜੁ ਲਹਾ ॥੧੨੨॥
ਕਰ ਜੋਰਿ ਨਮੋ ਕਰਿ ਐਸ ਰਟਾ।
ਗੁਰੁ ਰਾਮਰਾਇ ਕਹਿ ਐਸ ਪਠਾ।
ਮੁਹਿ ਧੀਰ-ਮਲੈਂ ਸਮ ਨਾਹਿਂ ਲਖੈਂ।
ਹਮ ਚਾਹਿਂ ਭਲੇ ਦਿਢ ਮੇਲ ਰਖੈਂ ॥੧੨੩॥
ਨਹਿ ਮਾਨਤ ਜੋ ਬਡਿਆਨ ਤਈਂ।
ਜੁਗ ਲੋਗ ਵਿਖੇ ਵਹਿ ਮੰਦ ਥਈਂ[1]।
[1]ਦੋਹਾਂ ਲੋਕਾਂ 'ਚ ਬੁਰੇ ਹੁੰਦੇ ਹਨ।

ਮਿਲਬੇ ਹਿਤ ਚਾਹਿਤ ਸੰਗ ਤੁਮੈਂ।
ਅਨ ਠੌਰਹਿਂ ਦੋਇ ਇਕੰਤ ਹੁਮੈਂ[1] ॥੧੨੪॥
[1]ਹੋਰ ਜਗ੍ਹਾ ਦੋਵੇਂ ਇਕੱਲੇ ਹੋਵੇ।

ਜਮਨਾ ਤਟ ਯਾ ਮੱਧ ਨਾਉ ਤਰੈ[1]।
[1]ਜਮਨਾ ਦੇ ਕੰਢੇ ਜਾਂ ਤਰਦੀ ਬੇੜੀ ਵਿੱਚ।

ਭਾਵਤ ਤਾਵਤ[1] ਬਾਤ ਕਰੈ।
[1]ਤਦੋਂ ਮਨ ਭਾਉਂਦੀਆਂ।

ਸੁਨ ਕੈ ਗੁਰੁ ਤਾਂਹਿ ਕਹਜੋ ਜਿ ਚਹੇ।
ਮਿਲ ਹੈਂ ਹਮ ਤਜੋਂ ਜਜੋਂ ਸੋਇ ਕਹੇ ॥੧੨੫॥
ਹਮ ਰਾਖਹਿਂ ਰਾਗ ਨ ਦ੍ਵੈਸ਼ ਕਛੂ।
ਭਲ ਸੋਂ ਭਲ ਹ੍ਵੈਂ ਤਿਰਛੈਂ ਤਿਰਛੂ[1]।
[1]ਟੇਢੇ ਨਾਲ ਟੇਢੇ।

ਗੁਰੁ ਕੀ ਮਸਨੰਦ ਸੁਰਿੰਦ ਤਰੂ[1]। [1]ਗੁਰਾਂ ਦੀ ਗੱਦੀ ਕਲਪ ਬ੍ਰਿਛ ਹੈ।
ਜਸ ਜੋ ਕਲਪੈ[1] ਤਸ ਪਾਇ ਫਰੂ[2] ॥੧੨੬॥ [1]ਕਲਪਣਾ (ਫੁਰਨਾ) ਕਰੇਗਾ। [2]ਫਲ।
ਸੁਨ ਕੈ ਮੁਦ ਹ੍ਵੈ ਉਨਿ ਲੀਨ ਬਿਦਾ।
ਸਿਰਪਾਉ ਦਯੋ ਗੁਰੁ ਨੀਕ[1] ਇਦਾ[2]। [1]ਚੰਗਾ। [2]ਇਸ ਤਰ੍ਹਾਂ।
ਉਨਿ ਜਾਇ ਪੁਨਾ ਰਮਰਾਇ ਢਿਗੈਂ।
ਸਬਿ ਬਾਤ ਕਹੀ ਭਲਿ ਭਾਂਤਿ ਬਿਗੈਂ[1] ॥੧੨੭॥ [1]ਬੋਲ ਕੇ।
ਗੁਰੁ ਆਪਨ ਪੌਂ[1] ਤੁਹਿ[2] ਜਾਨਤ ਹੈਂ। [1]ਆਪਣਾ ਆਪ। [2]ਤੁਹਾਨੂੰ।
ਨਹਿ ਦ੍ਵੈਸ਼ ਕਬੀ ਉਰਿ ਆਨਤ ਹੈਂ।
ਤਿਨ ਸੋਂ ਪਹਿਲੇ ਜਨ ਜੋ ਅਰ ਹੈ[1]। [1]ਅੜਦਾ ਹੈ।
ਤਿਸ ਕੋ ਗੁਰੁ ਦੇਤ ਤਿਸੋ ਫਰ ਹੈ[1] ॥੧੨੮॥ [1]ਉਹੋ ਜੇਹਾ ਫਲ।
ਹਮ ਕੋ ਗੁਰੁ ਨਾਨਕ ਸੇ ਸੁ ਦਿਸੇ।
ਜਿਨ ਕੇ ਚਿਤਵੇ ਜਮ ਪਾਪ ਨਸੇ।
ਕਬਿ ਹੀ ਨ੍ਰਿਪ ਸੰਗ ਸ਼ਿਕਾਰ ਚਰ੍ਹੈਂ।
ਬਹੁ ਆਯੁਧ ਕੇਰ ਅਭਜਾਸ ਕਰੈਂ ॥੧੨੯॥
ਨਿਤ ਸੰਗਤ ਦੇਸ਼ ਬਿਦੇਸ਼ਨ ਤੈ।
ਚਲਿ ਆਵਤ ਭਾਵ ਬਿਸ਼ੇਸ਼ਨ ਤੈ[1]। [1]ਬਹੁਤੇ ਪ੍ਰੇਮ ਨਾਲ।
ਅੱਸ੍ਰ ਆਯੁਧ ਬਿੱਤ ਅਪਾਰ ਦਿਵੈਂ।
ਬਿਬਿਧਾ ਫਲ ਬਾਂਛਿਤ ਚਿਤ ਲਿਵੈਂ ॥੧੩੦॥
ਬਹੁ ਭੀਰ ਰਹੇ ਗੁਰੁ ਦ੍ਵਾਰ ਇਦਾਂ।
ਪਤਿਸ਼ਾਹਿਨ ਕੇ ਦਰ ਹੋਇ ਜਿਦਾਂ।
ਬਰਤੈ ਬਹੁ ਲੰਗਰ ਰੈਨ ਦਿਨੈ।
ਚਹਿ ਜੋ ਜਿਤਨੋ ਮਿਲ ਹੈ ਸੁ ਤਿਨੈ ॥੧੩੧॥
ਮਹਿਮਾ ਗੁਰੁ ਕੀ ਜਗ ਭੂਰ ਭਰੀ।
ਸਮ ਗੰਗ ਪਵਿੱਤ੍ਰ ਬਚਿੱਤ੍ਰ ਵਰੀ[1]। [1]ਅਸਚਰਜ ਤੇ ਸ੍ਰੇਸ਼ਟ।
ਸੁਨ ਕੈ ਜਨ ਔਰ ਅਨੇਕ ਅਵੈਂ।
ਉਪਦੇਸ਼ ਲਵੈਂ ਗੁਰੁ ਸਿੱਖ ਥਵੈਂ ॥੧੩੨॥
ਇਮ ਰਾਮਰਾਇ ਸੁਨ ਮੋਦ ਭਯੋ।
ਖਟਕਾ ਦਿਲ ਤੈ ਸਬ ਦੂਰ ਥਯੋ ॥੧੩੩॥

ਦੋਹਰਾ:

ਪੀਰ ਸਢੌਰੇ ਨਗਰ ਕਾ,
ਬੁਧੂ ਸ਼ਾਹਿ ਅਮੀਰ।
ਗੁਰੁ ਕੇ ਦਰਸ਼ਨ ਹਿਤ ਅਯੋ,
ਲੈ ਮੁਰੀਦ ਸੰਗ ਭੀਰ ॥੧੩੪॥

ਚੌਪਈ:

ਸਤਿ ਸੰਗਤ ਕਾ ਥਾ ਸੋ ਪ੍ਰੇਮੀ।
ਮੇਲ ਰਖਤ ਸੰਤਨ ਸੋ ਨੇਮੀ।
ਧਰਿ ਭੇਟਾ ਕਰਿ ਬੰਦਨ ਗੁਰੁ ਕੋ।

ਲਹ੍ਯੋ ਮਨੋਰਥ ਬਾਂਛਿਤ ਉਰ ਕੋ ॥੧੩੫॥
ਗੁਰੁ ਸਿਤਕਾਰਿ ਨਿਕਟਿ ਬੈਠਾਰਾ।
ਬੂਝ੍ਯੋ ਭੇਤ ਕੁਸਲ ਬਿਵਹਾਰਾ।
ਬੁਧੂ ਸ਼ਾਹਿ ਜੋਰਿ ਕਰ ਕਹੋ[1]।
[1]ਕਿਹਾ।
ਸਯਦ ਜਾਤਿ ਸਢੌਰੇ ਰਹੋਂ ॥੧੩੬॥
ਦਰਸ਼ਨ ਹੇਤ ਸੁਜਸ ਸੁਨਿ ਆਯੋ।
ਬਾਂਛਿਤ ਸੁਖ ਫਲ ਭਲ ਅਬਿ ਪਾਯੋ।
ਰਾਵਰ ਸੇ ਸੰਤਨ ਕੀ ਸੰਗਤ।
ਕਰਿ, ਜਿਨ ਮਨ ਰੰਗ੍ਯੋ ਹਰਿਰੰਗਤ ॥੧੩੭॥
ਬੇ ਨਜ਼ੀਰ[1] ਸੁਖ ਅਖੈ[2] ਭੋਗ ਹੈਂ।
[1]ਬੇਮਿਸਾਲ, ਅਨੁਪਮ। [2]ਨਾਸ-ਰਹਿਤ।
ਤਿਨੈਂ ਨ ਬਜਾਪੈ ਕਬੀ ਸੋਗ ਹੈਂ।
ਸੁਨਿ ਬਾਨੀ ਪਿਖਿ ਪ੍ਰੇਮ ਬਿਸਾਲੰ।
ਰੀਝ ਮੌਜ[1] ਗੁਰੁ ਕੀਨ ਨਿਹਾਲੰ ॥੧੩੮॥
[1]ਅਨੰਦ 'ਚ ਪ੍ਰਸੰਨ ਹੋ ਕੇ।
ਥਿਰੇ ਸਭਾ ਭੈਂ ਸਤਿਗੁਰੁ ਜੌ ਲੌਂ।
ਦਰਸਾਂਮ੍ਰਿਤ[1] ਪੀ ਤ੍ਰਿਪਤ੍ਯੋ ਤੌਂ ਲੌਂ।
[1]ਦਰਸ਼ਨ ਰੂਪ ਅੰਮ੍ਰਿਤ।
ਗੁਰੁ ਕਾ ਪਾਇ ਦਿਵਾਨ ਅਸ਼ਾਰੋ[1]।
[1]ਦੀਵਾਨ ਨੰਦ ਚੰਦ ਨੇ ਗੁਰਾਂ ਦਾ ਇਸ਼ਾਰਾ ਪਾ ਕੇ।
ਡੇਰਾ ਖਾਨ ਪਾਨ ਦਿਯ ਸਾਰੋ[1] ॥੧੩੯॥
[1]ਸ੍ਰੇਸ਼ਟ।
ਬਹੁਤ ਦਿਵਸ ਗੁਰੁ ਪਾਸ ਰਹਾਯੋ।
ਨਿਰ ਸੰਦੇਹ ਪਰਮ ਪਦ ਪਾਯੋ।
ਪ੍ਰਸਪਰ[1] ਬਢੀ ਪ੍ਰੀਤਿ ਅਤਿ ਭਾਰੀ।
[1]ਆਪਸ ਵਿੱਚੀਂ।
ਰਘੁਪਤਿ ਕਪਿਪਤਿ ਜਿਮ[1] ਸੁਖ ਕਾਰੀ ॥੧੪੦॥
[1]ਜਿਵੇਂ ਰਾਮ ਚੰਦ ਤੇ ਹਨੂਮਾਨ ਦੀ।
ਫਤੇ ਸ਼ਾਹਿ ਨ੍ਰਿਪਿ ਸੁਨਿ ਜਸ ਗੁਰੁ ਕਾ।
ਬੈਰ ਸਪ੍ਰਧਾ[1] ਤਜਿ ਭ੍ਰਮ ਉਰ ਕਾ।
[1]ਈਰਖਾ।
ਪਠੇ ਵਕੀਲ ਮਿਲਨ ਹਿਤ ਪਹਿਲੈਂ।
ਲੈ ਆਗਜਾ ਆਯੋ ਪੁਨ ਸਹਿਲੈਂ[1] ॥੧੪੧॥
[1]ਸੁਖ ਨਾਲ।
ਅੱਸ੍ਰ ਆਯੁਧ ਦੈ ਦਰਬ ਗਰਬ ਤਜਿ।
ਗਹੇ ਚਰਨ ਗੁਰੁ ਕੇਰ ਸਰਨ ਭਜ।
ਕੁਸਲਾਨੰਦ ਗੁਰੁ ਬੂਝ ਬਿਠਾਯੋ।
ਰਾਜ ਕਾਜ ਪਰਸੰਗ ਚਲਾਯੋ ॥੧੪੨॥
ਫਤੇ ਚੰਦ ਅਰ ਨਾਹਣੇਸ ਕਾ।
ਥਾ ਬਿਰੋਧ ਜੋ ਦਿਨ ਬਿਸੇਸ ਕਾ[1]।
[1]ਬਹੁਤਿਆਂ ਦਿਨਾਂ ਦਾ।
ਬੀਚ ਹੋਇ ਗੁਰੁ ਸੰਧਿ[1] ਕਰਾਈ।
[1]ਮੇਲ।
ਯਾਂ ਤੇ ਸੇਵਕ ਭੇ ਜੁਗ ਰਾਈ[1] ॥੧੪੩॥
[1]ਦੋਵੇਂ ਰਾਜੇ।
ਮ੍ਰਿਗਯਾ ਕਰ[1] ਤੀਨੋ ਮਿਲਿ ਕਰਹੀਂ।
[1]ਸ਼ਿਕਾਰ ਖੇਲਣਾ।
ਬਿਬਿਧ ਬਿਨੋਦ ਪ੍ਰਮੋਦ ਬਿਥਰਹੀਂ[1]।
[1]ਅਨੇਕ ਤਰ੍ਹਾਂ ਦੇ ਅਨੰਦ ਤੇ ਕੌਤਕ ਵਿਸਥਾਰ ਨਾਲ ਕਰਦੇ ਹਨ।
ਕਬਿ ਗਿਰ ਕੰਦ੍ਰ ਅੰਦਰ ਜਾਂਹੀ।

ਕਬੀ ਤੁੰਗ ਗਿਰ ਸਿਖਰਿ ਫਿਰਾਂਹੀ[1] ॥੧੪੪॥
[1]ਉੱਚੇ ਪਹਾੜ ਦੀ ਚੋਟੀ 'ਤੇ ਫਿਰਦੇ ਹਨ।

ਲੰਘਨਿ ਕਰਿ ਸੰਘਨ ਬਨ ਝੇਰੈਂ[1]।
[1]ਸੰਘਣੇ ਜੰਗਲ ਤੇ ਝਰਨੇ ਲੰਘ ਕੇ।

ਝੀਲਨ ਪੈ ਕਿਤ ਭੀਲਨ ਹੇਰੈਂ[1]।
[1]ਕਿਤੇ ਝੀਲਾਂ ਤੇ ਭੀਲਾਂ ਨੂੰ ਦੇਖਦੇ ਹਨ।

ਕਾਂਨਨ ਮੈਂ ਇਕ ਦਿਨ ਪੰਚਾਨਨ[1]।
[1]ਜੰਗਲ 'ਚ ਇਕ ਦਿਨ ਸ਼ੇਰ।

ਕੀਨ ਨਿਹਾਰਨ, ਦਾਰੁਨ ਆਨਨ[1] ॥੧੪੫॥
[1]ਭਿਆਨਕ ਮੂੰਹ ਵਾਲਾ ਦੇਖਿਆ।

ਨਾਂਹਿਨ ਜਾਂਹਿ ਸਮਾਨ ਕੁ ਆਨਨ[1]।
[1]ਜਿਸ ਵਰਗਾ ਕੋਈ ਹੋਰ (ਸ਼ੇਰ) ਨਹੀਂ ਸੀ।

ਹਾਨਨ ਹਿਤ ਗੁਰੁ ਕੀਨ ਬਖਨਾਨ[1]।
[1]ਮਾਰਨ ਵਾਸਤੇ ਗੁਰਾਂ ਨੇ ਕਿਹਾ।

ਗਹਿ ਸ਼ਮਸ਼ੇਰ ਸਿਪਰ ਸਮ ਸ਼ੇਰਾ[1]।
[1]ਸ਼ੇਰ ਵਾਂਗ ਢਾਲ ਤਲਵਾਰ ਪਕੜ ਕੇ।

ਹਤੈ ਸਫੁਟ ਕੋ ਸੁਭਟ ਦਲੇਰਾ[1] ॥੧੪੬॥
[1]ਕੋਈ ਦਲੇਰ ਸੂਰਮਾ {ਸਫੁਟ} ਸਾਹਮਣੇ ਹੋ ਕੇ ਮਾਰੇ।

ਪਾਵੈ ਬਖਸ਼ ਸ਼ਖਸ[1] ਸੋ ਭਾਰੀ।
[1]ਪੁਰਸ਼।

ਬਾਜੀ ਤਾਜੀ ਜਾਨ ਖਿਲਾਰੀ[1]।
[1]ਜਾਨ ਤੋਂ ਖੇਲਣ ਦੀ ਇਹ {ਤਾਜ਼ੀ} ਨਵੀਂ {ਬਾਜ਼ੀ} ਖੇਡ ਹੈ।

ਉਭੈ ਭੂਪ, ਗੁਰੁ, ਬੁੱਧੂ ਪੀਰ।
ਖਰੇ ਪਿਖੈਂ ਸਭਿ ਸੁਭਟ ਸਧੀਰ ॥੧੪੭॥
ਏਕ ਸੁਭਟ ਲੈ ਖੜਗ ਸੁ ਢਾਲਾ।

ਹੇਰਤ ਟੇਰਤ[1] ਤਿਸ ਦਿਸ ਚਾਲਾ।
[1]ਦੇਖਦਾ ਤੇ ਬੋਲਦਾ।

ਲਾਂਗਲ[1] ਫੇਰਿ, ਦੇਰ ਬਿਨ ਆਯੋ।
[1]ਪੂਛ।

ਥੱਪਰ ਦੈ ਖੱਪਰਿ ਤਿਹ ਘਾਯੋ[1] ॥੧੪੮॥
[1]{ਖੱਪਰਿ} ਸਿਰ 'ਤੇ ਥੱਪੜ ਮਾਰ ਕੇ ਤਿਸ ਨੂੰ ਮਾਰ ਦਿੱਤਾ।

ਚਾਰ ਬੀਰ ਪੁਨ ਬਾਰੀ ਬਾਰੀ।

ਗਏ ਜੁ, ਹਤੇ ਤਾਂਹਿ ਬਿਨ ਬਾਰੀ[1]।
[1]ਬਿਨਾਂ ਦੇਰ ਤੋਂ।

ਹਾਹਾਕਾਰ ਸੈਨ ਮੈਂ ਪਰਾ।
ਸ਼ੇਰ ਨ ਸੋ ਜਬਿ ਕਿਸ ਤੈ ਮਰਾ ॥੧੪੯॥

ਤਬਿ ਗੁਰੁ ਫੀਲ[1] ਢੀਲ ਬਿਨ ਤਜ ਕੈ।
[1]ਹਾਥੀ।

ਖੰਡਾ ਸਿਪਰ[1] ਹਾਥ ਮੈਂ ਸਜ ਕੈ।
[1]ਢਾਲ।

ਕੇਹਰਿ ਠਵਨ[1] ਗਵਨ ਦਿਸ ਸ਼ੇਰੈਂ[2]।
[1]ਸ਼ੇਰ ਦੇ ਟਿਕਾਣੇ 'ਤੇ। [2]ਸ਼ੇਰ ਦੀ ਤਰਫ ਜਦੋਂ ਗਏ।

ਕੀਨ ਜਬੈ, ਨ੍ਰਿਪ ਡਰੇ ਬਧੇਰੈਂ ॥੧੫੦॥

ਉਭੈ ਭੂਪ, ਬੁੱਧੂ, ਕ੍ਰਿਪਾਲਾ[1]।
[1]ਕ੍ਰਿਪਾਲ ਚੰਦ (ਮਾਮਾ)।

ਨੰਦ ਚੰਦ ਲੌ ਬੀਰ ਬਿਸਾਲਾ।
ਬਾਰ ਬਾਰ ਕਰ ਜੋਰਿ ਬਖਾਨੈ।

ਸੰਮੁਖ ਸ਼ੇਰ ਨ ਆਪ ਪਿਆਨੈ[1] ॥੧੫੧॥
[1]ਨ ਜਾਉ।

ਗੁਲਕਾ ਤੀਰ ਬੀਰ ਪਰਿਹਾਰੀ[1]।
[1]ਮਾਰ ਕੇ।

ਅਬਿ ਹੀ ਲੈਹੈਂ ਇਸ ਕੋ ਮਾਰੀ।

ਅਤਿ ਪ੍ਰਮੱਤ[1] ਪਸੁ ਦਿਸ ਨਾ ਜਾਵੋ।
[1]ਬਹੁਤੇ ਮਸਤ।

ਬਾਨ ਪਰਿਹਾਨ ਆਪ ਹੀ ਘਾਵੋ[1] ॥੧੫੨॥
[1]ਤੀਰ ਮਾਰ ਕੇ ਆਪ ਹੀ ਮਾਰ ਦਿਉ।

ਬੋਲੇ ਗੁਰੁ ਤੁਮ ਪਿਖੋ ਤਮਾਸ਼ਾ।
ਕਹਾਂ ਕਰੈਂ ਇਸ ਤੈ ਹਮ ਤ੍ਰਾਸਾ।
ਇਮ ਕਹਿ ਕੇਹਰ ਨਿਕਟਿ ਪਹੂੰਚੇ।

ਯਾ ਬਿਧਿ ਲਲਕਾਰਯੋ ਗੁਰ ਊਚੇ ॥੧੫੩॥
ਕੇਹਰ ਨਿਕਸ ਬਿਰੇ ਤੈ[1] ਅਬੈ। — [1]ਸੰਘਣੇ ਝਾੜ ਤੋਂ।
ਹਮ ਤੁਮ ਲਰੈਂ ਨਿਹਰ ਹੈਂ ਸਬੈ।
ਪਿਖਿ ਸੁਨਿ ਲੋਗ ਕਿਮੇ ਕਿਮ ਕੈਹੈਂ[1]। — [1]ਕੋਈ ਕਿਵੇਂ ਕਹਿੰਦਾ ਤੇ ਕੋਈ ਕਿਵੇਂ।
ਕਲਮਲਾਤ[1] ਚਿਤ ਚੈਨ ਨ ਲੈਹੈਂ ॥੧੫੪॥ — [1]ਤੜਫਦੇ ਹਨ।
ਕੋ ਕਹਿਂ ਗੁਰੁ ਬਲੀ ਬਡ ਜੋਧਾ।
ਹਤੈਂ ਕ੍ਰਿਪਾਨ ਸੰਗ ਕਰਿ ਕ੍ਰੋਧਾ।
ਕੋ ਕਹਿਂ ਮਤੁ ਕਿਤ ਗੁਰੈਂ ਦਬੈ ਹੈ।
ਗੁਰਸਿੱਖੀ ਕਾ ਸੂਰ ਅਥੈਹੈ[1] ॥੧੫੫॥ — [1]ਸੂਰਜ ਛਿਪ ਜਾਏਗਾ।
ਸਿਦਕੀ ਸਿੱਖ ਕਹਿਂ ਇਕ ਨਾਹਰ[1] ਕਿਆ। — [1]ਸ਼ੇਰ।
ਹਤੈਂ ਗੁਰੂ ਜੇ ਬੀਸਕ ਹ੍ਵੈਂ ਇਆ[1]। — [1]ਇਸ ਤਰ੍ਹਾਂ ਦੇ।
ਉਤ ਹਰਿ ਪਿਖਿ ਗੁਰੁ ਕੋ ਸਿਰ ਨਾਯੋ।
ਨਾਹਿਂ ਬਿਰੇ ਤੈ ਬਾਹਰ ਆਯੋ ॥੧੫੬॥
ਫਿਰ ਗੁਰੁ ਭਨਯੋ ਗਰਜ ਸਮ ਬਾਦਰ।
ਕਹਾਂ ਪਰਯੋ ਲੁਕ ਗੀਦੀ ਗਾਦਰ[1]। — [1]ਕਾਇਰ ਗਿੱਦੜ।
ਨਿਜ ਕੁਲ ਕੋ ਕਯੋਂ ਦਾਗ ਲਗੈ ਹੈਂ।
ਕਾਯਰ ਭਏ ਭਿ ਜਾਨ ਨ ਦੈਹੈਂ ॥੧੫੭॥
ਇਮ ਤਾਨ੍ਹੇ ਸੁਨ ਕੈ ਸੋ ਕੇਹਰ।
ਉਠਯੋ ਕੋਪ ਨਿਕਸਯੋ ਤਜਿ ਬੇਹਰ।
ਭਬਕਯੋ ਭੀਖਮ ਕਾਲ ਕਰਾਲੈਂ[1]। — [1]ਭਿਆਨਕ ਕਾਲ ਵਾਂਗ ਭਿਆਨਕ ਭਬਕ ਮਾਰੀ।
ਬਲ ਸੰਭਾਲ ਦੈ ਛਾਲ ਉਤਾਲੈਂ[1] ॥੧੫੮॥ — [1]ਛੇਤੀ।
ਫੌਰਨ ਆਨ ਪਰਯੋ ਗੁਰੁ ਊਪਰ।
ਨਿਰਭੈ ਖਰੇ ਰਹੇ ਗੁਰੁ ਭੂ ਪਰ[1]। — [1]ਧਰਤੀ ਉਪਰ।
ਵਾਰ ਸੰਭਾਰ ਮਾਰ ਦੋਧਾਰਾ[1]। — [1]ਖੰਡਾ।
ਦੋ ਧਰ ਕਰਿ ਧਰ ਪਰ ਹਰਿ ਡਾਰਾ[1] ॥੧੫੯॥ — [1]ਦੋ ਧੜ ਕਰ ਕੇ ਧਰਤੀ 'ਤੇ ਸ਼ੇਰ ਸੁੱਟ ਦਿੱਤਾ।
ਗੁਰੁ ਬਲ ਪਿਖਿ ਸਬਿ ਜਨ ਬਿਸਮਾਏ।
ਫੀਲ ਧਵਾਇ ਭੂਪ ਢਿਗ ਆਏ।
ਧੰਨ ਧੰਨ ਗੁਰੁ ਧੁਨਿ ਭਰ ਰਹੀ।
ਗੁਰੁ ਸਮ ਬਲੀ ਨ ਕੋ ਮਧ ਮਹੀ[1] ॥੧੬੦॥ — [1]ਧਰਤੀ ਵਿੱਚ।
ਦਾਰੁਨ[1] ਦਾੜ੍ਹ ਬਦਨ[2] ਬਡ ਭਾਰਾ। — [1]ਭਿਆਨਕ। [2]ਮੁੱਖ।
ਅਤਿ ਭਯਾਨਕ ਜਿਨ ਸ਼ੇਰ ਪਰਿਹਾਰਾ।
ਕੇਹਰ ਤਨ ਤਜਿ ਸੁਰ ਬਨ ਗਯੋ।
ਨਭ ਪ੍ਰਕਾਸ਼ ਕੁਲਾਹਲ[1] ਥਯੋ ॥੧੬੧॥ — [1]ਖ਼ੁਸ਼ੀ ਦਾ ਡੰਡ-ਰੌਲਾ।
ਇਹ ਅਚਰਜ ਪਿਖਿ ਜਨ ਬਿਸਮਾਏ।
ਬੂਝਯੋ ਗੁਰੁ ਕੋ ਨ੍ਰਿਪ ਸਿਰ ਨਾਏ।
ਤੂਰਨ ਪੂਰਨ ਗੁਰੁ ਇਮ ਕਹਾ।

ਇਹੁ ਪਾਂਡਵ ਕੁਲ ਮੈਂ ਨਰਰਹਾ ॥੧੬੨॥
ਭਾਰਥ ਮੈਂ[1] ਛਲ ਕਰਿ ਲਰਿ ਮਰਾ। [1]ਮਹਾਂ ਭਾਰਤ ਦੇ ਜੁੱਧ ਵਿੱਚ।
ਤਾਂ ਤੇ ਤਾਮਸ ਤਨੁ[1] ਇਨਿ ਧਰਾ। [1]ਤਮੋਗੁਣੀ ਸ਼ਰੀਰ।
ਅਬਿ ਮਮ ਕਰ ਤੈ ਸਦ ਗਤਿ ਪਾਈ।
ਲੈਹੈ ਵਾਸ ਬਿਕੁੰਠੈ ਜਾਈ ॥੧੬੩॥
ਸੁਨਿ ਪ੍ਰਸੰਗ ਨਿਜ ਨੈਨ ਨਿਹਰ ਕੈ।
ਧੰਨ ਧੰਨ ਸਬਿ ਰਹੇ ਉਚਰ ਕੈ।
ਗੁਰੁ ਕੋ ਲਖਯੋ ਰੂਪ ਕਰਤਾਰਾ।
ਜਿਤ ਕਿਤ ਗੁਰੁ ਜਸ ਬਿਥਰਯੋ ਭਾਰਾ ॥੧੬੪॥
ਬਢਯੋ ਪ੍ਰੇਮ ਗੁਰੁ ਪਗ ਮੈਂ ਮਹਾਂ।
ਕਰਿ ਸਤਿਸੰਗਰੰਗ ਬਡ ਲਹਾ।
ਬੁੱਧੂ ਸ਼ਾਹਿ, ਭੂਪ ਪੁਨ ਦੋਈ।
ਬਿਦਾ ਭਏ ਗੁਰੁ ਤੈ ਮੁਦ ਹੋਈ ॥੧੬੫॥
ਨਗਰ ਪਾਂਵਟੇ ਇਮ ਦਸਮੇਸ਼ੁ।
ਚਰਿਤ[1] ਕਰਤ ਗਤਿ ਦਾਨ ਬਿਸ਼ੇਸ਼ੁ। [1]ਕੌਤਕ।
ਜੋ ਸੁਨਿ ਪਿਖਿ ਸਿਖ ਲਹਿਂ ਕਲਯਾਨਾ।
ਧਯਾਇ ਭਯੋ ਇਤਿ ਧਰਿ ਗੁਰੁ ਧਿਯਾਨਾ ॥੧੬੬॥
ਸੰਮਤ ਸੱਤ੍ਰਾ ਸੈ ਬੈਤਾਲੀ[1]। [1]ਸੰਮਤ ੧੭੪੨ ਬਿ:।
ਬਨਯੋ ਪਾਂਵਟਾ ਸੁਖਦ ਬਿਸਾਲੀ ॥੧੬੭॥

ਇਤਿ ਸ੍ਰੀ ਗੁਰੁ ਪੰਥ ਪ੍ਰਕਾਸ਼ ਗ੍ਰੰਥੇ ਪੂਰਬਾਰਧੇ ਗਯਾਨ ਸਿੰਘ ਵਿਰਚਿਤੇ 'ਪਾਂਵਟੇ ਥਿਰਾਂਵਨ' ਪ੍ਰਸੰਗ ਬਨਨੰ ਨਾਮ ਇਕਵੰਜਮੋਂ ਬਿਸ੍ਰਾਮ॥੫੧॥

## ੫੨. {ਪਠਾਣ ਨੌਕਰ ਰੱਖਣੇ, ਰਾਮਰਾਇ ਦਾ ਮਿਲਣਾ, ਕਪਾਲ ਮੋਚਨ ਜਾਣਾ, ਸਿੱਖਾਂ ਨੂੰ ਪੜ੍ਹਾਉਣਾ, ਸੂਰਮੇ ਭਰਤੀ ਕਰਨੇ}

**ਕਬਿੱਤ:**

ਸ੍ਰੀ ਗੁਰੁ ਨਾਨਕ ਆਨਕ ਸੁਖ ਦਾਇ ਸਦ,
ਅੰਗਦ ਅਮਰ ਰਾਮਦਾਸ ਆਸ ਕੰਦ ਹੈਂ[1]।

[1]ਸ੍ਰੀ ਗੁਰੂ ਨਾਨਕ ਦੇਵ ਜੀ ਹਮੇਸ਼ਾਂ ਅਨੇਕਾਂ ਸੁਖ ਦੇਣ ਵਾਲੇ, ਸ੍ਰੀ ਗੁਰੂ ਅੰਗਦ ਦੇਵ ਜੀ, ਸ੍ਰੀ ਗੁਰੂ ਅਮਰ ਦਾਸ ਜੀ ਅਤੇ ਸ੍ਰੀ ਗੁਰੂ ਰਾਮਦਾਸ ਜੀ ਆਸਾਂ ਪੂਰੀਆਂ ਕਰਨ ਵਾਲੇ ਹਨ।

ਅਰਜਨ, ਅਰਿ ਜਨ ਹਰ ਹਰਿ ਗੋਬਿੰਦ ਜੂ,
ਸ੍ਰੀ ਹਰਿਰਾਇ ਹਰਿ ਕ੍ਰਿਸ਼ਨ ਅਮੰਦ ਹੈਂ[1]।

[1]ਸ੍ਰੀ ਗੁਰੂ ਅਰਜਨ ਦੇਵ ਜੀ ਅਤੇ ਵੈਰੀ ਜਨਾ ਨੂੰ ਨਾਸ ਕਰਨ ਵਾਲੇ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ, ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਅਤੇ ਸ੍ਰੀ ਗੁਰੂ ਹਰਿ ਕ੍ਰਿਸ਼ਨ ਸਾਹਿਬ ਜੀ (ਸਭ ਤੋਂ) ਸ੍ਰੇਸ਼ਟ ਹਨ।

ਨੌਮ ਗੁਰੁ ਭੌਮ ਕਰਿ, ਗੋਬਿੰਦ ਮ੍ਰਿਗਿੰਦ ਚਿੰਦ
ਦਾਇਕ ਅਨਿੰਦ, ਬ੍ਰਿੰਦ ਬਿਘਨ ਨਿਕੰਦ ਹੈਂ[1]।

[1]ਨੌਵੇਂ ਗੁਰੂ (ਸ੍ਰੀ ਗੁਰੂ ਤੇਗ਼ ਬਹਾਦਰ ਜੀ) {ਭੌਮ} ਮੰਗਲ ਕਰਨ ਵਾਲੇ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ (ਮਨ) ਇੱਛਤ (ਫਲ) ਦੇਣ ਵਾਲੇ {ਅਨਿੰਦ} ਉਸਤਤ ਯੋਗ ਬਹੁਤੇ ਬਿਘਨ ਨੂੰ ਕੱਟਣ ਵਾਲੇ ਹਨ।

ਪਾਦ ਅਰਬਿੰਦ ਦਸ ਗੁਰੁ ਕੋ ਮਲਿੰਦ ਭਵ,
ਗਜਾਨ ਮਕਰੰਦ ਹਿਤ ਗਜਾਨ ਸਿੰਘ ਬੰਦ ਹੈ[1] ॥੧॥

[1]ਦਸਾਂ ਗੁਰਾਂ ਦੇ ਚਰਨ ਕਮਲਾਂ ਦਾ ਭੌਰਾ ਹੋ ਕੇ ਗਿਆਨ ਰੂਪ ਧੂੜੀ ਲੈਣ ਵਾਸਤੇ ਗਿਆਨ ਸਿੰਘ ਬੰਦਨਾ ਕਰਦਾ ਹੈ।

ਦਸਮ ਗੁਰੂ ਕੀ ਗਾਥ ਮਾਥ ਨਾਇ ਜੋਰਿ ਹਾਥ,
ਹਿਤ ਸਾਥ ਗਾਇ ਪਾਥ ਭਵਨਾਥ ਪਾਇ ਹੈਂ[1]।

[1]{ਭਵ ਨਾਥ} ਸੰਸਾਰ ਦੇ ਮਾਲਕ (ਵਾਹਿਗੁਰੂ ਮੈਨੂੰ) {ਪਾਥ} ਠੀਕਰਸਤੇ ਪਾਉਣਗੇ।

ਰਾਖ ਹੈਂ ਤੁਰਕਾਨ[1] ਰਾਮਰਾਇ ਮਿਲੈ ਆਨ ਗੁਰੁ,
ਮੋਚਨ ਕਪਾਲ ਜਾਂਹਿ ਸਿੱਖਨ ਪਢਾਇ ਹੈਂ।
ਸੂਰਮੇ ਰਖੈ ਹੈਂ ਕਥਾ ਏਤਕ ਕਥੈ ਹੈਂ,
ਅਬ ਏਸ ਧਿਜਾਇ ਮੈਹੈਂ ਸੁਨੋ ਸਜਨ ਸੁਭਾਇ ਹੈਂ[1]।

[1]ਪਠਾਣਾਂ ਨੂੰ ਨੌਕਰਰੱਖਣਗੇ।
[1]ਚੰਗੀ ਤਰ੍ਹਾਂ ਪ੍ਰੇਮ ਨਾਲ।

ਦਾਮਲੇ ਗਰਾਮ ਕੇ ਪਠਾਨ ਪਾਂਚ ਸੌ ਸਿਪਾਹੀ,
ਹੁਤੇ ਸ਼ਾਹੀ[1] ਮਸ਼ਹੂਰ ਸੂਰ ਭੂਰ ਭਾਇ ਹੈਂ[2] ॥੨॥

[1]ਬਾਦਸ਼ਾਹ ਦੇ। [2]ਬਹੁਤ ਚੰਗੇ ਲੱਗੇ ਹਨ।

ਨੌਰੰਗ ਨਿਕਾਰ ਦੀਏ ਕੀਏ ਪੈ ਬਿਗਾਰ ਕੋਊ,
ਤਾਂ ਤੇ ਡਰ ਸੋਊ ਨਾ ਨਰੇਸ[1] ਕਾਂਹਿ ਹੈਂ ਰਖੇ।

[1]ਰਾਜੇ।

ਹੁਤੇ ਸੋ ਮੁਰੀਦ ਬੁੱਧੂ ਸ਼ਾਹਿ ਕੇ ਮਹੀਦ[1],

[1]ਵੱਡੇ।

ਤਾਂਹਿ ਸ਼ਾਹਿ ਕੀ ਤਗੀਦ ਤੈ ਰਹਿਤ ਗੁਰੁ ਹੈਂ ਲਖੇ[1]।

[1]ਬਾਦਸ਼ਾਹ ਦੇ ਹੁਕਮ ਤੋਂ ਬਿਨਾਂ ਗੁਰੂ ਨੂੰ ਜਾਣਿਆ।

ਤਾਂ ਤੇ ਬੁੱਧੂ ਸ਼ਾਹਿ ਲਜਾਯੋ ਗੁਰੂ ਪੈ ਤਿਨੈ ਹੀ ਚਾਹਿ[1],

[1]ਉਤਸ਼ਾਹ ਨਾਲ।

ਨੌਕਰ ਰਖਾਨ ਹਿਤ ਬਜਾਨ ਇਮ ਹੈਂ ਅਖੇ[1]।

[1]ਇਸ ਤਰ੍ਹਾਂ ਬਚਨ ਕਹੇ।

ਗੌਰ[1] ਏ ਲਰੈ ਹੈਂ ਠੌਰ ਛੋਰ ਕੇ ਨ ਜੈਹੈਂ,

[1]ਬਹੁਤੇ।

ਔਰ ਕਾਮ ਸਬ ਕੈਹੈਂ[1] ਯੇ ਸਿਪਾਹੀ ਸਬਿ ਹੈਂ ਪਕੇ ॥੩॥

[1]ਕਰਨਗੇ।

ਸੁਨ ਕੈ ਤਰੀਫ ਬਡ ਪੀਰ ਤੈ ਸ਼ਰੀਫ[1] ਤਿਨੈਂ,

[1]ਤਿਸ ਨੇਕ ਪੀਰ ਤੋਂ।

ਕਹਜੋ ਗੁਰੁ ਹੋਂਹਿੰਗੇ ਹਰੀਫ[1] ਪਰਰਾਖ ਹੈਂ।

[1]ਦੁਸ਼ਮਣ।

ਨਿਮਕ ਹਰਾਮ ਜੇ ਥਵੈ ਹੈਂ[1] ਪੈਹੈਂ ਕੀਓ ਨਿਜ,

[1]ਹੋ ਜਾਣਗੇ।

ਹਮਰੋ ਨ ਜੈਹੈ ਕੁਛ ਏਈ ਦੁਖ ਚਾਖ ਹੈਂ।
ਨੰਦ ਚੰਦ ਕੋ ਬੁਲਾਇ ਗੁਰੁ ਚਿਹਰੇ[1] ਲਿਖਾਇ, — [1]ਸ਼ਰੀਰ ਦੇ ਚਿਹਨ ਚੱਕਰ।
ਲਏ ਨੌਕਰ ਬਨਾਇ ਉਤਰਾਇ ਏਕ ਕਾਖ ਹੈ[1]। — [1]ਇਕ ਪਾਸੇ ਉਤਾਰਾ ਦੇ ਦਿੱਤਾ।
ਰੂਪੀ ਏਕ ਅਸਵਾਰ[1], ਪਾਂਚ ਸਰਦਾਰ ਪੈ ਹੈ, — [1]ਅਸਵਾਰ ਦਾ ਇਕਰੁਪਇਆ।
ਰੋਜ਼ਗਾਰ ਰੋਜ਼[1] ਗੁਰੁ ਬਾਂਧ ਦਯੋ ਆਖ ਹੈ[2] ॥੪॥ — [1]ਇਕ ਦਿਨ ਦਾ। [2]ਕਹਿ ਕੇ।
ਕਾਲੇ ਖਾਂ ਹਯਾਤ ਖਾਂ ਨਜਾਬਤ ਖਾਂ ਭੀਖਨ ਖਾਂ,
ਸਰਦਾਰ ਗੁਰੂ ਸੋਂ ਸ਼ਿਕਾਰ ਨਿਜ ਜਾਇ ਹੈਂ।
ਸ਼ੇਰਨ ਲੌਂ ਮਾਰਤ ਦਿਖਾਰਤ ਤੁਪਕ ਤੀਰ,
ਕਰਤ ਇਸ਼ਾਰਤ ਸੋਂ[1] ਕਾਮ ਬਹੁ ਭਾਇ[2] ਹੈਂ। — [1]ਇਸ਼ਾਰੇ ਨਾਲ। [2]ਬਹੁਤ ਤਰ੍ਹਾਂ ਦੇ ਕੰਮ।
ਤੌਰ[1] ਪਾਤਿਸ਼ਾਹਨ ਕੋ ਭਯੋ ਗੁਰੁ ਕੇਰੋ ਗੌਰ[2], — [1]ਢੰਗ, ਤ੍ਰੀਕਾ। [2]ਬਹੁਤਾ।
ਸਿੱਖ ਪਿਖਿ ਆਨੰਦ ਮਸੰਦ ਕੁਰਰਾਇ ਹੈਂ[1]। — [1](ਕ੍ਰੋਧ ਨਾਲ) ਬੁੜ ਬੁੜ ਕਰਦੇ ਹਨ। (ਅ) ਖਿਝਦੇ ਹਨ।
ਸਿੱਖ ਦੇਸ਼ ਦੇਸ਼ ਤੈ ਅਸ਼ੇਸ਼[1] ਹੀ ਹਮੇਸ਼ ਆਇਂ, — [1]ਬਹੁਤੇ।
ਦਾਇ ਕੈ ਬਿਸ਼ੇਸ਼ ਭੇਟ ਸੇਸ ਫਲ ਪਾਇ ਹੈਂ ॥੫॥
ਤਾਂਹੀ ਸਮੇਂ ਆਇ ਰਾਮਰਾਇ ਕੇ ਮਸੰਦ,
ਬੰਦਿ ਗੁਰੁ ਪਗ ਜੋਰਿ ਕਰ, ਬਿਨੈ ਇਮ ਕੀਨ ਹੈ।
ਮਹਾਰਾਜ ਰਾਮਰਾਇ ਆਪ ਕੋ ਨਿਵਾਇ ਸੀਸ,
ਮਿਲਬੋ ਠਰਾਇਬੇ ਕੋ ਪਠਯੋ ਮੋਹਿ ਬੀਨ[1] ਹੈ। — [1]ਚੁਣ ਕੇ।
ਐ ਪੈ ਬਿਨ ਫੌਜ ਚਲਿ ਪਾਂਵਟੇ ਤੈ ਔਰ ਥਲ,
ਚਲਿ ਬੈਠੇਂ ਆਪ ਤਹਾਂ ਭਲ, ਆਇ ਸੋਊ ਚੀਨ ਹੈ[1]। — [1]ਉਹਰਾਮਰਾਇ ਜੀ ਆ ਕੇ {ਚੀਨ ਹੈ} ਦਰਸ਼ਨ ਕਰ ਲੈਣਗੇ।
ਕਾਰਣ ਹ੍ਵੈ ਯਾ ਮੈਂ ਜੋਊ ਆਪ ਤੁਮ ਜਾਨੋ ਦੋਊ,
ਹਮ ਕੋ ਨ ਸਾਰ[1] ਕੋਊ ਸਾਚ ਕਹਿ ਦੀਨ ਹੈ ॥੬॥ — [1]ਖ਼ਬਰ।
ਮਾਤੁਲ ਕ੍ਰਿਪਾਲ ਸਾਰ ਨੀਤਿ ਕੋ ਅਗਾਰ[1] ਕਹਯੋ — [1]ਸ੍ਰੇਸ਼ਟਰਾਜਨੀਤੀ ਦੇ ਘਰ।
ਢਿਗ ਤੈ ਉਚਾਰ, ਰਾਮ ਰਾਇ ਯੌਂ ਡਰਾਨ ਹੈ।
ਮਤ ਕਿਤ ਲੈਂਹ ਗੈਂਹ[1] ਪੁਰਿ ਮੈਹਂ ਫੌਜ ਰੈਹ, — [1]ਕਿਤੇ ਫੜ ਨਾ ਲੈਣ।
ਏਕਲ ਮਿਲੈਹਂ ਤਬਿ ਰੈਹ ਲਾਜ ਮਾਨ ਹੈ।
ਬੋਲੇ ਸ੍ਰੀ ਗੁਰੁ ਹਮ ਰਾਖ ਹੈਂ ਨ ਦ੍ਵੈਸ਼ ਉਰਿ,
ਮਿਲ ਹੈਂ ਤਹਾਂ ਹੀ ਤੈਸ ਜੈਸ ਸੋ ਚਹਾਨ ਹੈਂ[1]। — [1]ਜਿਵੇਂ ਉਹ ਚਾਹੁੰਦੇ ਹਨ।
ਐਤਵਾਰ ਦ੍ਵਾਦਸੀ ਕੱਤਕ ਸੁਦੀ, ਜਮਨਾ ਮੈਂ ਤਰੀ
ਪੈ[1] ਤਰੈ ਹੈਂ ਹਮ, ਤਹਾਂ ਮਿਲੈ ਆਨ ਹੈ ॥੭॥ — [1]ਬੇੜੀ ਉੱਤੇ।
ਪਾਇ ਸਿਰੋਪਾਇ ਬਿਦਾ ਗਯੋ ਸੋ ਮਸੰਦ ਇਦਾਂ,
ਜਿਦਾਂ ਸੁਨਿ ਗਯੋ ਤਿਦਾਂ ਰਾਮਰਾਇ ਪੈ ਕਹਯੋ।
ਆਪਨੋ ਤੁਮਾਰੋ ਘਰ ਗੁਰੂ ਏਕ ਜਾਨਤ ਹੈਂ,
ਉਨ ਕੇ ਨ ਰਾਗ ਰੋਖ[1] ਜਰਾ ਹਮ ਹੈ ਲਹਯੋ। — [1]ਮੋਹ ਤੇ ਗੁੱਸਾ।
ਸੁਨਿ ਰਾਮਰਾਇ ਮੋਦ ਪਾਇ ਲੈ ਫਕੀਰ ਭੀਰ,
ਸੇਵਕ ਮਸੰਦ ਬ੍ਰਿੰਦ ਆਇ ਤਹਿਂ ਹੀ ਬਹਯੋ[1]। — [1]ਉੱਥੇ ਆ ਕੇ ਬੈਠ ਗਏ।
ਸੰਗੀਓਂ ਕੋ ਕਹਯੋ ਤੁਮ ਲਹਯੋ ਨਾ ਦਤਸ ਤਾਹਿਂ[1], — [1]ਉਨ੍ਹਾਂ (ਕਲਗੀਧਰ) ਦਾ ਦਰਸ਼ਨ ਨਾ ਕਰਿਆ ਜੇ।

ਰਹਜੋ ਸਾਵਧਾਨ ਮਾਨ ਖੇਮ[1] ਹਮਰਾ ਚਹਜੋ ॥੮॥
[1]ਰੱਖਿਆ (ਅ) ਸੁਖ ਸਾਂਦ।

ਇਤ ਤੈ ਗੁਰੂ ਜੀ ਤਜਾਰ ਹੋਇ ਅਸਵਾਰ ਅੱਸ੍ਰ[1],
[1]ਘੋੜੇ ਤੇ।

ਸੰਗ ਪਾਂਚ ਬੀਰ ਲੀਏ, ਮਾਤੁਲ ਸ ਗਨ ਕੈ[1]।
[1]ਮਾਮਾ ਜੀ ਸਹਿਤ ਗਿਣ ਕੇ।

ਤੈਰਤ ਤਰੀ ਪੈ ਗਏ ਤਹਾਂ ਜਹਾਂ ਰਾਮਰਾਇ, ਠਾਂਢ
ਹੁਤੋ ਦੂਤੀ ਤੀਰ ਭੀਰ ਲੀਏ ਜਨ ਕੈ[1]।
[1]ਦੂਜੇ ਕੰਢੇ ਸੇਵਕਾਂ ਦੀ ਭੀੜ ਲੈ ਕੇ ਖੜ੍ਹਾ ਸੀ।

ਤਾਰਾ ਗੁਰਦਾਸ ਆਦਿ ਪਾਂਚ ਜਨ ਖਾਸ ਬੀਰ,
ਸੰਗ ਲੈ ਉਮੰਗ ਚਢਜੋ ਤਰੀ ਪਰ ਤਨ ਕੈ[1]।
[1]ਬੇੜੀ 'ਤੇ ਸ਼ਰੀਰ ਕਰ ਕੇ ਚੜ੍ਹਿਆ।

ਕੁਲ ਕੋ ਬੁਲੰਦ ਚੰਦ ਔਰ ਨਿਜ ਚਚਾ ਜਾਨ,
ਰਾਮਰਾਇ ਝੁਕਜੋ ਗੁਰੁ ਪਗ ਦਿਸ ਆਨ ਕੈ[1] ॥੯॥
[1]ਆ ਕੇ।

ਗੁਰੂ ਜੀ ਭੀ ਵਾਂਹਿ ਕੋ ਉਮਰ ਮਾਂਹਿ ਬਡੋ ਲਖਿ,
ਉਠੇ ਜਬਿ, ਤਾਂਹਿ ਝਟ ਭੁਜ ਮਾਂਹਿ ਹੈ ਲਏ।
ਹੋਇ ਕੈ ਬਗਲਗੀਰ[1] ਮਿਲੇ ਉਭੈ ਪੀਰ ਧੀਰ[2],
[1]ਗਲਵੱਕੜੀ ਪਾ ਕੇ। [2]ਦੋਵੇਂ ਸ਼ਕਤੀਵਾਨ ਤੇ ਧੀਰਜਵਾਨ।

ਕੁਸਲ ਅਨੰਦ ਬੂਝ ਬੀਰ ਬੈਠਤੇ ਭਏ।
ਬਿਬਿਧਿ ਬਿਚਾਰਿ ਚਾਰੁ[1] ਬਾਤ ਕੀਨ ਦੁਹੂੰ ਦਿਸ,
[1]ਅਨੇਕ ਤਰ੍ਹਾਂ ਦੀਆਂ ਵਿਚਾਰਾਂ ਸਹਿਤ।

ਜ਼ਿਕਰ ਫਿਕਰ[1] ਬਹੁ ਰਾਮਰਾਇ ਯੌਂ ਠਏ[2]।
[1]ਫਿਕਰ ਦੇ ਕਥਨ ਭਾਵ ਬਚਨ। [2]ਕੀਤੇ।

ਕੇਤਿਕ ਮਸੰਦ ਹੈਂ ਬੁਲੰਦ ਮੰਦ ਧਨੀ ਮਮ,
ਮਾਨਤ ਨ ਬਾਤ ਮਨ ਭਾਵਤ ਹੀ ਸੋ ਕਏਂ[1] ॥੧੦॥
[1]ਉਹ ਕਰਦੇ ਹਨ।

ਕਹਜੋ ਗੁਰੁ ਜਾਂਹਿ ਭੂਪ ਕੇ ਪ੍ਰਧਾਨ[1], ਧਨਵਾਨ
[1]ਮੁਖੀ।

ਏਕ ਜਾਨ ਰੈਹੈਂ[1], ਕੈਹੈਂ ਵੈਹੈਂ ਨੁਕਸਾਨ ਪੈ[2]।
[1]ਧਨੀ ਤੇ ਇਤਫ਼ਾਕ ਨਾਲ ਰਹਿੰਦੇ ਹਨ। [2]ਉਹ ਫੇਰ ਨੁਕਸਾਨ ਕਰਨਗੇ।

ਮਾਲੀ ਜਿਮ ਚਾਹੀਏ ਖਜਾਲ ਤਿਨੈ ਵਾਲੀ ਤਈਂ,
ਅਤਿ ਉਚੇ ਕਾਟੈ ਸਘਨ ਪਛਾਨ ਪੈ[1]।
[1]ਜਿਵੇਂ ਉਨ੍ਹਾਂ (ਬੂਟਿਆਂ) ਦੇ ਮਾਲਕ ਮਾਲੀ ਨੂੰ ਖਿਆਲ (ਕਰਨਾ) ਚਾਹੀਦਾ ਹੈ ਬਹੁਤੇ ਉੱਚੇ ਜਾਣ ਕੇ ਕੱਟ ਦੇਵੇ ਅਤੇ ਸੰਘਣੇ ਪਛਾਣ ਕੇ (ਛਾਂਟੀ ਕਰ ਦੇਵੇ)।

ਜੈਸੇ ਸ਼ਿਵ ਸਾਧੁ ਭੀ ਰਖਤ ਸਾਧ ਸਬ ਹੀ ਕੋ[1],
[1]ਜਿਵੇਂ {ਸ਼ਿਵ} ਪਾਰੇ ਨੂੰ {ਸਾਧ} ਮਾਰ ਕੇ ਸਾਰੇ ਹੀ ਸਾਧੂ ਆਪਣੇ ਕੋਲ ਰਖਦੇ ਹਨ।

ਤਬਿ ਹੀ ਤੋ ਬਜਾਧਿ[1] ਬਿਨੁ ਜੀਵਤ ਜਹਾਨ ਪੈ।
[1]ਰੋਗ।

ਮੂਸ ਪੈ ਭੁਜੰਗ, ਤਾਂ ਪੈ ਮੋਰ, ਗੰਗ ਆਗ ਹਿਤ,
ਬਿਸ ਹਿਤ ਅਮੀ, ਕਾਮ ਹਿਤ ਬਾਮ ਠਾਨ ਪੈ[1] ॥੧੧॥
[1]ਚੂਹੇ-ਉਪਰ (ਬਲੀ) ਸੱਪ, ਤਿਸ ਉਪਰ (ਬਲੀ) ਮੋਰ, ਅੱਗ (ਬੁਝਾਨ) ਵਾਸਤੇ {ਗੰਗ} ਨਦੀ, ਜ਼ਹਿਰ (ਦੂਰ ਕਰਨ) ਲਈ ਅੰਮ੍ਰਿਤ ਤੇ ਕਾਮ (ਦੂਰ ਕਰਨ) ਲਈ ਇਸਤ੍ਰੀ ਬਨਾਈ ਹੈ।

ਗੁਰੁ ਕੋ ਨਿਪੁਨ ਨੀਤਿ[1] ਸਰਲ ਸਪ੍ਰੀਤ ਹੇਰਿ,
[1]ਨੀਤੀ 'ਚ ਚਤੁਰ।

ਰਾਮਰਾਇ ਚੀਤ ਪਛੁਤਾਇ ਪੁਰਾ ਭਾਇ ਕੈ[1]।
[1]ਪਹਿਲਾ ਖਿਆਲ ਕਰਕੇ।

ਸਾਨੰਦ ਆਨੰਦਪੁਰ ਹੂੰ ਕੀ ਬਾਤ ਬੂਝੀ ਫਿਰ,
ਮਾਨਦ[1] ਗੁਰੂ ਜੀ ਕਹੀ ਸਬਿ ਹੀ ਸੁਨਾਇ ਕੈ।
[1]ਮਾਣ ਦੇਣ ਵਾਲੇ।

ਬਾਦੀ ਭੂਪ[1] ਸ਼ਾਦੀ ਪਰ ਫੀਲ ਪਰਸਾਦੀ ਜਿਮ,
[1]ਝਗੜਾਲੂ ਰਾਜਾ (ਭੀਮ ਚੰਦ)।

ਲੀਓ ਚਾਹਿ ਦਪਟ[1] ਸੋ ਕਪਟ ਕਮਾਇ ਕੈ।
[1]ਧਮਕੀ ਦੇ ਕੇ।

ਇਤਜਾਦਿ ਸਬਿ ਹੀ ਪ੍ਰਸੰਗ ਸ ਉਮੰਗ ਕਹਜੋ,

ਗੁਰੁ ਘਰ ਸੰਗ ਨ ਕੁਢੰਗ ਪੁਗੈ[1] ਕਾਹਿ ਕੈ ॥੧੨॥
[1]ਨਹੀਂ ਪੁੱਜੇਗਾ ਭਾਵ ਸਫਲ ਨਹੀਂ ਹੋਵੇਗਾ।

ਸੁਨ ਰਾਮਰਾਇ ਪੁਨ ਪਾਇ ਪ੍ਰਮੋਦ ਬੋਲਯੋ,
ਦ੍ਵੈਸ਼ੀ ਗੁਰ ਘਰ ਕੋ ਨ ਭਰ ਕੋ ਰਹਾਇ ਹੈ[1]।
[1]ਕੋਈ ਭਰਿਆ ਨਹੀਂ ਰਹੇਗਾ।

ਬਾਪਰੋ ਨਰੇਸ ਏ ਗਿਰੇਸ ਤੁਰਕੇਸ ਕਹਾਂ,
ਰਾਵਰੀ[1] ਰਜਾਇ ਨਾ ਸੁਰੇਸ[2] ਭੀ ਮਿਟਾਇ ਹੈ।
[1]ਆਪ ਦੀ। [2]ਇੰਦ੍ਰ।

ਆਪਨੋ ਹਮਾਰੋ ਘਰ ਜਾਨੋ ਦਿਢ ਏਕੈ ਕਰਿ,
ਮਾਲਕ ਦੁਹੂੰ ਕੇ ਤਰ ਆਪ ਹੀ ਮਹਾਂਇ ਹੈਂ[1]।
[1]{ਤਰ} ਅਤਿਸੈ ਕਰ ਕੇ ਆਪ ਹੀ (ਮਹਾਇ) ਵੱਡੇ ਮਾਲਕ ਹੋ।

ਸੋਢਿ ਬੰਸ ਭੂਖਨ ਅਦੂਖਨ ਪੂਖਨ[1] ਤੁਮ,
[1]ਸੂਰਜ ਰੂਪ।

ਉਚਿਤ ਅਨੁਚਿਤ ਕੁ ਚਿੱਤ ਨਾ ਧਰਾਇ ਹੈਂ[1] ॥੧੩॥
[1](ਸਾਡੀ ਕਿਸੇ) ਯੋਗ ਅਯੋਗ (ਗੱਲ) ਨੂੰ ਚਿੱਤ ਵਿੱਚ ਨਹੀਂ ਰੱਖੋਗੇ।

ਕਾਰਨ ਅਪਾਰਨ ਸਾਰਨ ਹਿਤ ਅਵਤਾਰ,
ਆਏ ਜਨ ਤਾਰਨ ਹਾਰਨ ਭੁਵ ਭਾਰ ਕੋ[1]।
[1]ਸਾਰੇ ਸੰਸਾਰ ਦੇ (ਅਪਾਰ) ਬਹੁਤੇ ਜਨਾਂ ਦੇ ਤਾਰਨ ਦੇ {ਹਿਤ} ਵਾਸਤੇ ਅਤੇ {ਭੁਵ} ਧਰਤੀ ਦੇ ਭਾਰ ਨੂੰ {ਹਾਰਨ} ਦੂਰ ਕਰਨ ਦੇ {ਕਾਰਨ} ਵਾਸਤੇ ਅਵਤਾਰ ਧਾਰ ਕੇ ਆਏ ਹੋ।

ਕੀਓ ਮੈ ਵਿਚਾਰਨ ਬਿਡਾਰਨ[1] ਤੁਰਕ ਤੇਜ,
[1]ਨਾਸ ਕਰਨ ਵਾਸਤੇ।

ਪਾਰਨ ਧਰਮ ਹਿੰਦੁ, ਜਿੰਦ ਸਿਖ ਸਾਰ ਕੋ[1]।
[1]ਹਿੰਦੂ ਧਰਮ ਦੀ ਪਾਲਣਾ ਲਈ ਅਤੇ ਸਾਰੇ ਸਿੱਖਾਂ ਨੂੰ {ਜਿੰਦ} ਜੀਵਨ ਦੇਣ ਲਈ।

ਆਪ ਗੁਰੂਆਨ ਗੁਰੁ ਹੇਰੇ ਹਮ ਨੀਕ ਤਰ[1],
[1]ਬਹੁਤ ਚੰਗੀ ਤਰ੍ਹਾਂ।

ਕਰਿਹੋ ਉਜਾਰੋਂ ਘਰ ਪੰਥ ਪਰਚਾਰ ਕੋ[1]।
[1](ਗੁਰੂ) ਘਰ ਨੂੰ ਰੌਸ਼ਨ ਕਰੋ ਅਤੇ ਪੰਥ ਪ੍ਰਚਲਤ ਕਰੋ।

ਸੁਨਿ ਗੁਰੁ ਮੁਸਕਾਏ ਰਦ ਪਾਂਤ[1] ਯੌਂ ਸੁਹਾਏ,
[1]ਦੰਦਾਂ ਦੀ ਪੰਗਤੀ।

ਪਰਵਾਲ ਸੰਪਟੁ ਮੈਂ ਹੀਰਨ ਚਿਨਾਰ ਕੋ[1] ॥੧੪॥
[1]ਮੂੰਗਿਆਂ ਦੇ ਡੱਬੇ ਵਿੱਚ ਜਿਵੇਂ ਕੋਈ ਹੀਰੇ ਚਿਣੇ ਹੋਏ ਹਨ।

ਜਮਨਾ ਕੇ ਉਭੇ ਤੀਰ ਦਾਸਨ ਕੀ ਥੀ ਜੁ ਭੀਰ,
ਸਿੱਖ ਗੁਰੂ ਕੇ ਸਧੀਰ ਗੁਨ ਗੀਰ ਨੂਤਨੀ[1]।
[1]ਗੁਣਾਂ ਦੇ ਗ੍ਰਹਣ ਕਰਨ ਵਾਲੇ ਨਵੇਂ ਨਵੇਂ ਸਿੱਖ।

ਸਨਮੁਖ ਠਾਂਢੇ ਬਾਢੇ ਅਹਿਲਾਦ ਪੇਖਤ ਥੇ[1],
[1]ਵਧੇ ਹੋਏ ਅਨੰਦ ਨਾਲ ਵੇਖਦੇ ਸਨ।

ਉਤ ਰਾਮਰਾਇ ਕੀ ਜੋ ਸੰਗਤ ਥੀ ਊਤਨੀ[1]।
[1]ਮਹਾਂ ਮੂਰਖਾਂ ਦੀ।

ਖਰੇ ਹੁਤੇ ਦੀਏ ਪੀਠ ਬੰਦ ਕੀਏ ਦ੍ਰਿਗ ਦੀਠ[1],
[1]ਨੇਤ੍ਰਾਂ ਦੀ ਨਿਗਾਹ ਬੰਦ ਕੀਤੀ ਹੋਈ ਸੀ।

ਉਰਿ ਧਰਿ ਦ੍ਵੈਸ਼ ਨੀਠ[1] ਭਾਵਨਾ ਕਸੂਤਨੀ[2]।
[1]ਪ੍ਰਗਟ, ਪ੍ਰਤੱਖ। [2]ਉਲਟੀ ਭਾਵਨਾ ਸੀ ਭਾਵ ਸ਼ਰਧਾ ਹੀਨ ਸਨ।

ਹੇਰਿ ਗੁਰੁ ਕਹਯੋ ਤਾਚੇ[1] ਰਾਮਰਾਇ ਗੁਰੂ ਸਾਚੇ*,
[1]ਤਦੋਂ। *ਕਲਗੀਧਰ ਜੀ ਦਾ ਰਾਮ ਰਾਇ ਨੂੰ 'ਗੁਰੂ ਸਾਚੇ' ਕਹਿਣਾ ਠੀਕ ਨਹੀਂ ਜਚਦਾ। ਜਦ ਸੱਤਵੇਂ ਪਾਤਸ਼ਾਹ ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਨੇ ਰਾਮ ਰਾਇ ਨੂੰ ਗੁਰਿਆਈ ਗੱਦੀ ਦੇ ਯੋਗ ਨਾ ਸਮਝ ਕੇ ਅੱਠਵੇਂ ਪਾਤਸ਼ਾਹ ਸ੍ਰੀ ਗੁਰੂ ਹਰਿ ਕ੍ਰਿਸ਼ਨ ਸਾਹਿਬ ਜੀ ਨੂੰ ਗੁਰਤਾ ਗੱਦੀ ਦੇ ਮਾਲਕ ਬਣਾ ਦਿੱਤਾ ਸੀ ਤਾਂ ਹੁਣ ਰਾਮ ਰਾਇ ਨੂੰ 'ਸੱਚਾ ਗੁਰੂ' ਕਿਵੇਂ ਕਿਹਾ ਜਾ ਸਕਦਾ ਹੈ। ਹਾਂ, ਉਸ ਨੂੰ 'ਕੱਚਾ ਗੁਰੂ' ਭਾਵ ਆਪਣੇ ਆਪ ਬਣਿਆ ਗੁਰੂ ਤਾਂ ਕਿਹਾ ਜਾ ਸਕਦਾ ਹੈ।

ਸਿਖ ਯਾਂ ਕੇ ਮੂਢ ਕਾਚੇ ਸੰਗਤ ਹੈ ਭੂਤਨੀ ॥੧੫॥
ਫੇਰ ਗੁਰਦਾਸ ਦਿਸ ਹੇਰਿ ਗੁਰੁ ਕਹਯੋ ਤਿਸ,
ਕਜ਼ੋਂਰੇ ਭਾਈ ਬਹਿਲੋ ਕੇ ਪਹਿਲੋ ਤੈਂ ਜੇ ਕਹਾ।
ਤਾਰਾ ਭਾਰਾ ਮੇਰੇ ਬੀਰ[1] ਚਲਵੱਈਏ ਤੀਰ ਧੀਰ,
[1] ਮੇਰਾ ਭਰਾ 'ਤਾਰਾ' ਭਾਰਾ ਸੂਰਮਾ ਹੈ।

ਦੈਹੈਂ ਛਾਤੀ ਚੀਰ ਗੁਰੁ ਗੋਬਿੰਦ ਕੀ ਸੋ ਮਹਾਂ।

ਕਾਂ ਕੇ ਬਲ ਏਰੇ ਖਲ[1] ਏਤੋ ਗਰਬਾਯੋ ਭਲ, — [1]ਮੂਰਖ।
ਅਬ ਤੋ ਚਲਾਇ ਕੈ ਦਿਖਾਇ ਕਾਨੀ[1] ਕੋ ਯਹਾਂ। — [1]ਤੀਰ।
ਸੁਨਿ ਤਾਂਹਿ ਸ਼ਰੁਮਾਇ ਡਰ ਪਾਇ ਸਿਰ ਨਾਇ,
ਕਹਯੋ ਜੋਰ ਰਾਵਰੋ ਸਦੈਵ ਹਮ ਕੋ ਰਹਾ ॥੧੬॥
ਬਾਤ ਬਹੁ ਭਾਂਤਿ ਬਖਜਾਤ ਕਿਛੁ ਗੋਪ[1] ਕਰਿ, — [1]ਗੁਪਤ।
ਭਯੋ ਬਿਦਾ ਰਾਮਰਾਇ ਸਾਨੰਦ ਸਭੀਰ ਹੈ[1]। — [1]ਆਪਣੀ ਭੀੜ ਸਣੇ।
ਸ੍ਰੀ ਗੁਰੁ ਤਰਨੀ ਪੈ[1] ਤੈਰਤ ਕਰਤ ਸੈਰ, — [1]ਬੇੜੀ।
ਦੇਖਤ ਤਰੋਵਰੁ ਮਹੋਵਰ ਸੁ ਤੀਰ ਹੈਂ[1]। — [1]ਕੰਢੇ ਦੇ ਬਹੁਤ ਚੰਗੇ ਦਰੱਖ਼ਤ ਦੇਖਦੇ ਹਨ।
ਪਾਂਵਟੇ ਕੇ ਆਇ ਪਾਸ ਉਤਰੇ ਗੁਰੁ ਜੀ ਖਾਸ[1], — [1]ਆਪ।
ਪੰਕ[1] ਬਿਨ ਪੇਖਿ ਥਲ ਪੀਰਨ ਕੇ ਪੀਰ ਹੈਂ। — [1]ਚਿੱਕੜ।
ਜਾਇ ਨਿਜ ਧਾਮ ਸੁਖ ਧਾਮ ਕੈ ਅਰਾਮ ਨਿਸ,
ਫਜਰੇ ਦਿਵਾਨ ਮੈਂ ਥਿਰਾਨ ਭੰਜ ਭੀਰ ਹੈਂ[1] ॥੧੭॥ — [1]ਸੁਖਾਂ ਦੇ ਘਰ (ਗੁਰਾਂ ਨੇ) ਆਪਣੇ ਘਰ ਜਾ ਕੇਰਾਤ ਨੂੰ ਆਰਾਮ ਕੀਤਾ, ਮੁਸੀਬਤ ਨੂੰ ਦੂਰ ਕਰਨ ਵਾਲੇ ਸਤਿਗੁਰੂ {ਫਜਰੇ} ਸਵੇਰੇ ਆ ਕੇ ਦੀਵਾਨ 'ਚ ਬੈਠੇ।

ਸਿੱਖਨ ਕੈ ਪਰਖਬੇ ਕੋ ਬੂਝਯੋ ਗੁਰੁ ਤਾਂਹੀ ਛਿਨ,
ਕਾਹੇ ਦਰਸਯੋ ਤੁਮ* ਬੰਦਯੋ[1] ਰਾਮਰਾਇ ਕੋ। — [1]ਤੁਸਾਂ ਕਿਉਂ ਦੇਖਿਆ ਤੇ ਕਿਉਂ ਨਮਸਕਾਰ ਕੀਤੀ। *ਵਜ਼ਨ ਪੂਰਾ ਕਰਨ ਲਈ 'ਤੁਮ' ਅਸਾਂ ਆਪਣੇ ਕੋਲੋਂ ਪਾਇਆ ਹੈ।

ਗੁਰੂ ਹਰਿ ਰਾਇ ਜੋ ਹਟਾਇ ਗਏ ਮਾਨਨ ਤੈ,
ਤਾਂ ਤੇ ਤਨਖਾਹੀ ਤੁਮ ਭਏ ਹੈਂ ਸੁਭਾਇਕੋ[1]। — [1]ਸੁੱਤੇ ਸਿੱਧ ਹੀ।
ਸਿੱਖਨ ਉਚਾਰਾ ਹਮ ਨਜਾਰਾ ਨ ਨਿਹਾਰਾ ਸੋਊ,
ਰਾਵਰੋ ਸਰੂਪ ਹੀ ਵਿਚਾਰ ਸਬਿ ਕਾਇ ਕੋ[1]। — [1]ਸਾਰੇ {ਕਾਇ} ਸ਼ਰੀਰਾਂ ਨੂੰ।
ਸਬਿ ਹੀ ਗੁਬਿੰਦ ਆਹਿ ਆਦਿ ਗ੍ਰੰਥ ਜੀ ਪਰਾਹਿਂ[1], — [1]ਕਹਿੰਦੇ ਹਨ।
ਜਲ ਕੇ ਤਰੰਗ ਜਨ ਭਿੰਨ ਜਯੋਂ ਨ ਪਾਇ ਕੋ ॥੧੮॥
ਹਿੰਦੂ ਔ ਤੁਰਕ ਸਬਿ ਏਕ ਰੂਪ ਆਪ ਕਹਯੋ,
ਧੂਰਿ ਕੇ ਕਨੂਕਾ ਸਭ ਧੂਰ ਹੀ ਦਿਖਾਇ ਕੈ।
ਸਰਬੰ ਖਲ ਮਿਦੰ ਬ੍ਰਹਮ[1], ਬੇਦ ਕਹਿੰ ਭੇਦ ਦਹਿ[2], — [1]{ਸਰਬੰ} ਸਾਰਾ {ਖਲੰ} ਇਕੱਠਾ ਕੀਤਾ ਹੋਇਆ {ਇਦੰ} ਇਹ (ਸੰਸਾਰ) ਬ੍ਰਹਮ ਸਰੂਪ ਹੈ। [2]ਭੇਦ ਨੂੰ ਸਾੜਦੇ ਹਨ।

ਤਾਂ ਤੇ ਹਮ ਕੈਸ ਪੇਖੈਂ ਭੇਦ ਰਾਮਰਾਇ ਕੋ।
ਪੇਖ ਯੌਂ ਸਿਦਕ ਗਜਾਨ ਸਿੱਖਨ ਕਾ ਸੁਖਦਾਨ,
ਮਾਨ ਕੈ ਮਹਾਨ ਮੋਦ ਕਹਯੋ ਸਤ ਭਾਇ ਕੈ[1]। — [1]ਚੰਗੇ ਖ਼ਿਆਲ ਨਾਲ ਕਿਹਾ।
ਭਏ ਤੁਮ ਨਿਰਮਲੇ ਪਿਰਮਿਲੇ ਐਨ[1] ਅਬਿ, — [1]ਠੀਕ ਪ੍ਰਮੇਸ਼ੁਰ ਨਾਲ ਮਿਲੇ ਹੋਏ ਹੋ।
ਐਸੋ ਨਿਰਮਲ ਗਜਾਨ ਗਹਯੋ ਨਿਜ ਚਾਇ ਕੈ[1] ॥੧੯॥ — [1]ਚਾਅ ਨਾਲ।
ਉਤ ਦਿਸ ਰਾਮਰਾਇ ਬੂਝਯੋ ਜਬਿ ਇਸੀ ਭਾਇ,
ਬੋਲ ਤਾਂ ਕੇ ਸਿੱਖ, ਹਮ ਨਾਹਿਂ ਵਾਂਹਿ ਹੇਰਯੋ।
ਥਾਰੈ ਬਿਨ[1] ਹਮ ਨਾ ਨਿਹਾਰੈਂ ਅਵਤਾਰੈਂ ਕਬੀ, — [1]ਤੁਹਾਡੇ ਬਿਨਾਂ।
ਫਿਰਤ ਗੁਬਿੰਦ ਦਾਸ ਜੈਸੇ ਬਹੁਤੇਰਯੋ[1]। — [1]ਜਿਵੇਂ (ਹੋਰ ਬਹੁਤ ਫਿਰਦੇ ਹਨ)।
ਠਾਂਢੇ ਰਹੇ ਪੀਠ ਧਰਿ ਤੁਮੈ ਦਿਸ ਨੀਠ ਤਰ,

ਰਾਖੀ ਬੰਦ ਦੀਠ ਕਰਿ ਮੁਖਿ ਨਾਹਿੰ ਫੇਰਜੋ[1]।

[1]ਭਾਵ ਤੁਹਾਡੀ ਤੇ ਗੁਰੂ ਕਲਗੀਧਰ ਜੀ ਦੀ ਤਰਫ਼ {ਨੀਠ} ਪ੍ਰਤੱਖ ਹੀ {ਤਰ} ਬਹੁਤਾ ਪਿੱਠ ਕਰ ਕੇ ਖੜੇ ਰਹੇ, ਨਿਗਾਹ ਬੰਦ ਕਰਰੱਖੀ, ਮੂੰਹ ਵੀ ਨਹੀਂ ਮੋੜਿਆ।

ਸੁਨਿ ਰਾਮਰਾਇ ਕੋਪ ਕਹਜੋ ਤੁਮ ਬੇਮੁਖ ਭੇ,
ਯਾਂਹੀ ਤੈ ਗੁਰੂ ਨੈ ਤੁਮੈ ਭੂਤਨੇ ਹੈ ਟੇਰਜੋ ॥੨੦॥
ਇਤ ਗੁਰੁ ਗੋਬਿੰਦ ਮ੍ਰਿਗਿੰਦ ਚਿੰਦ ਦਾਇ ਫਲ[1]
ਕਰਤ ਬਿਲਾਸ ਸ ਹੁਲਾਸ ਨਿਤ ਹੈਂ ਨਏ।

[1]ਮਨ ਇੱਛਤ ਫਲ ਦੇਣ ਵਾਲੇ।

ਕਬਹੂੰ ਸ਼ਿਕਾਰ ਮੈਂ ਨਿਹਾਰ ਗਿਰ ਕਾਨਨ ਬਿਹਾਰ[1],

[1]ਕਦੇ ਪਹਾੜਾਂ ਤੇ ਜੰਗਲਾਂ ਵਿੱਚ ਫਿਰ ਕੇ ਸ਼ਿਕਾਰ ਦੇਖਦੇ ਹਨ।

ਮਾਰ ਮ੍ਰਿਗਨ ਕੋ ਮੋਖ ਚਾਰ ਧਾ ਦਏ[1]।

[1]ਚਾਰ ਤਰ੍ਹਾਂ ਦੀਆਂ ਮੁਕਤੀਆਂ ਦੇਂਦੇ ਹਨ।

ਤਰਤ ਸਰਿਤ ਕਬੀ ਹਰਤ ਬਿਲੱਛ ਲੱਛ,
ਕਰਤ ਚਰਿਤ ਜਰਨੈਲੀ ਸੈਨ ਤੈ ਲਏ[1]।

[1]ਕਦੀ ਨਦੀ ਤਰਦੇ ਹਨ। ਕਦੇ {ਬਿਲਖ} ਵਿਲੱਖਣ {ਲੱਛ} ਨਿਸ਼ਾਨੇ ਮਾਰਦੇ ਹਨ, ਕੌਤਕ ਕਰਦੇ ਹਨ, ਫੌਜ ਤੋਂ ਵੱਡੀ ਸਰਦਾਰੀ ਲੈਂਦੇ ਹਨ।

ਕ੍ਰੀੜਤ ਜਮਨ ਜਲ ਤ੍ਰੀੜਤ ਸਪਤਨੀਨ,
ਬ੍ਰੀੜਤ ਨੱਯਾ ਮੈਂ ਕਿਛੁ ਨੀੜਤ ਨ ਸੋ ਕਏਂ[1] ॥੨੧॥

[1]ਜਮਨਾ ਦੇ ਪਾਣੀ ਵਿੱਚ {ਕ੍ਰੀੜਤ} ਖੇਲਾਂ ਕਰਦੇ ਹਨ। {ਸਪਤਨੀਨ} ਕਾਹਲੀ ਨਾਲ {ਤ੍ਰੀੜਤ} ਝਪਟਾਂ ਮਾਰਦੇ ਹਨ। (ਅੱਗੋਂ ਦੂਜੇ) {ਬ੍ਰੀੜਤ} ਸ਼ਰਮ ਖਾ ਕੇ ਬੇੜੀ 'ਚ ਵੜ ਜਾਂਦੇ ਹਨ। ਉਹ ਨੇੜੇ ਨਹੀਂ ਢੁਕਦੇ।

ਬ੍ਰਿੰਦਾਬਨ ਪਾਂਵਟਾ, ਕ੍ਰਿਸ਼ਨ ਅਵਤਾਰ ਗੁਰੁ,
ਸੂਰ ਸੁਤਾ ਵੈਸ, ਵੈਸ ਤੈਸ ਹੀ ਨਵੀਨ ਹੈ[1]।

[1]ਸੂਰਜ ਦੀ ਪੁੱਤ੍ਰੀ ਜਮਨਾ {ਵੈਸ} ਉਹੋ ਹੀ ਹੈ ਅਤੇ (ਵੈਸ) ਉਮਰ ਵੀ ਤਿਸ ਕ੍ਰਿਸ਼ਨ ਵਾਂਗ ਨਵੀਂ ਹੈ।

ਐਪਰ ਵਿਸ਼ੇਸ਼ ਜਦੁਵੇਸ ਤੈ ਕਿਤੇਸ ਗੁਰੁ,
ਵਾਂ ਕੇ ਪਰਕੀਆਂ ਈਹਾਂ ਸ੍ਵਕੀਆਂ ਅਧੀਨ ਹੈਂ[1]।

[1]ਐਪਰ ਕ੍ਰਿਸ਼ਨ ਨਾਲੋਂ ਕਿਤਨਾ ਹੀ ਵਾਧਾ ਇਹ ਹੈ ਕਿ ਉਸ ਦੇ ਪਰਾਈਆਂ ਇਸਤ੍ਰੀਆਂ ਅਧੀਨ ਸਨ ਤੇ ਗੁਰੂ ਜੀ ਦੇ ਆਪਣੀਆਂ ਇਸਤ੍ਰੀਆਂ ਅਧੀਨ ਹਨ।

ਕਰਤ ਕਲੋਲ ਲੋਲ ਬਿਬਿਧ ਅਮੋਲ ਡੋਲ,
ਸਾਨੰਦ ਅਤੋਲ ਜਲ ਛੋਲਤ ਛਟੀਨ ਹੈਂ[1]।

[1]{ਬਿਬਿਧਿ} ਅਨੇਕ ਤਰ੍ਹਾਂ ਦੀਆਂ ਅਮੋਲਕ {ਲੋਲ} ਚੰਚਲ ਅਤੇ ਸੁੰਦਰ {ਕਲੋਲ} ਮਨ ਦੀਆਂ ਮੌਜਾਂ, ਫਿਰ ਕੇ ਕਰਦੇ ਹਨ, ਅਨੰਦ ਸਹਿਤ ਬਹੁਤੀਆਂ ਪਾਣੀ ਦੀਆਂ ਛਿੱਟਾਂ ਸੁਟਦੇ ਹਨ।

ਮਾਨੋ ਜਲਸਾਂਈ ਗੁਰੁ ਛੀਰ-ਨਿਧਿ ਮਥ ਢੂਰ,
ਪਤੀਬ੍ਰਤਾ ਕਾਢ ਫੁਰ ਰਮਾ ਰੰਭਾ ਲੀਨ ਹੈਂ[1] ॥੨੨॥

[1]ਜਾਣੋ ਵਿਸ਼ਨੂੰ ਰੂਪ ਸਤਿਗੁਰੂ ਨੇ ਖੀਰ ਸਮੁੰਦਰ ਨੂੰ ਰਿੜਕ ਕੇ ਤੇ ਢਲ ਕੇ ਛੇਤੀ ਨਾਲ ਪਤਿਬ੍ਰਤਾ {ਰਮਾ} ਲਛਮੀ ਤੇ {ਰੰਭਾ} ਪਾਰਬਤੀ ਕੱਢ ਲਈਆਂ ਹਨ।

ਦੇਖ ਦੇਵ ਚੇਸ਼ਟਾ ਸ੍ਰੇਸ਼ਟਾ ਸਨੀਤਿ ਪ੍ਰੀਤਿ,
ਨੇਸ਼ਟਾ ਪੁਨੀਤ ਕੈ ਅਸ਼ੀਰਵਾਦ ਦਾਏ ਹੈਂ[1]।

[1]ਦੇਵਤੇ ਸ੍ਰੇਸ਼ਟ ਤੇ ਨੀਤੀ ਸਹਿਤ {ਚੇਸ਼ਟਾ} ਖੇਲਾਂ ਦੇਖ ਕੇ ਪ੍ਰੀਤੀ ਤੇ ਪਵਿੱਤ੍ਰ ਨਿਸ਼ਚਾ ਕਰ ਕੇ ਅਸ਼ੀਰਵਾਦ ਦੇਂਦੇ ਹਨ।

ਤੀਨੇ ਰਸ ਭੀਨੇ ਪਰਬੀਨੇ ਚਾਇ ਪੀਨੇ ਭਰੇ,
ਆਨੰਦ ਅਧੀਨੇ ਕੀਨੇ ਖੇਲ ਮਨ ਭਾਏ ਹੈਂ[1]।

[1]ਤਿੰਨਾਂਰਸਾਂ (ਹਾਸ, ਬੀਰ ਤੇ ਅਦਭੁੱਤ) 'ਚ ਭਿੱਜੇ ਹੋਏ ਚਤੁਰ (ਸਤਿਗੁਰਾਂ) ਤਕੜੇ ਚਾਅ ਨਾਲ ਭਰੇ ਹੋਇਆਂ ਅਨੰਦ ਦੇ ਅਧੀਨ ਹੋ ਕੇ ਮਨ ਭਾਉਂਦੇ ਖੇਲ ਕੀਤੇ।

ਪੁਨਾ ਗੁਰੁ ਔਰ ਰੀਤਿ ਧਾਰੀ ਸੁਖਕਾਰੀ ਤਬਿ,
ਜਮੁਨਾ ਕੇ ਤਟ ਪੈ ਕਨਾਤ ਠਟਵਾਏ ਹੈਂ[1]।

[1]ਲਗਵਾ ਦਿੱਤੀਆਂ।

ਬੈਠ ਕੈ ਇਕੰਤ ਸਵਾ ਜਾਮ ਲੌਂ[1] ਸੁਤੰਤ ਨੀਤ,
[1]ਸਵਾ ਪਹਿਰ ਤੱਕ।

ਕਵਿਤਾ ਕਰੰਤ ਭਗਵੰਤ ਗੁਨ ਗਾਏ ਹੈਂ ॥੨੩॥
ਬਿਬਿਧਾ ਸੁਛੰਦ ਛੰਦ ਰਚਿਤ ਅਮੰਦ,
ਪਰਬੰਧ ਦਸਮੋਂ ਸਕੰਧ ਭਾਗਵਤ ਕੀਨ ਹੈ[1]।
[1]ਅਨੇਕ ਤਰ੍ਹਾਂ ਦੇ ਸੁਤੰਤਰ ਛੰਦ ਰਚ ਕੇ {ਅਮੰਦ} ਸ੍ਰੇਸ਼ਟ ਤੇ {ਪ੍ਰਬੰਧ} ਉੱਤਮਰੀਤੀ ਤੇ ਸਿਲਸਿਲੇ ਵਾਲੀ ਕਾਵਯ ਰਚਨਾ ਰਾਹੀਂ ਭਾਗਵਤ ਦੇ ਦਸਵੇਂ ਸਕੰਦ {ਦਾ ਉਲਥਾ} ਕੀਤਾ।

ਰਾਸ ਕੋ ਬਿਹਾਰ ਰਚਯੋ ਰੁਚਿਰ ਉਦਾਰ ਅਤਿ,
ਉਕਤਿ ਅਨੂਠੀ ਸੁਠ ਯੁਕਤਿ ਨਵੀਨ ਹੈ[1]।
[1]ਕ੍ਰਿਸ਼ਨ ਜੀ ਦੀਰਾਸ ਲੀਲ੍ਹਾ ਬਹੁਤ ਸ੍ਰੇਸ਼ਟ ਸੁੰਦਰਰਚੀ (ਜਿਸ ਵਿੱਚ) ਅਨੋਖੀ ਕਥਨੀ, ਸੁੰਦਰ ਤੇ ਨਵੀਆਂ ਜੁਗਤੀਆਂ ਹਨ।

ਉਪਮਾਨ[1] ਉਪਮੇਯ[2] ਲਛਨਾ[3] ਬਜੰਗ[11] ਧੁਨਿ[22],
[1]ਜਿਸ ਦੀ ਉਪਮਾ ਦਿੱਤੀ ਜਾਵੇ ਜਿਵੇਂ ਚੰਦ ਦੀ ਉਪਮਾ ਮੁੱਖ ਨੂੰ ਦਿੱਤੀ ਜਾਂਦੀ ਹੈ। [2]ਜਿਸ ਨੂੰ ਉਪਮਾ ਦਿੱਤੀ ਜਾਵੇ ਜਿਵੇਂ ਮੁੱਖ ਨੂੰ ਚੰਦ ਦੀ ਉਪਮਾ ਦਿੱਤੀ ਜਾਂਦੀ ਹੈ। [3]ਸ਼ਬਦ ਦੀ ਉਹ ਸ਼ਕਤੀ ਜਿਸ ਰਾਹੀਂ ਸਧਾਰਨ ਅਰਥ ਤੋਂ ਭਿੰਨ ਸ਼ਬਦ ਦਾ ਵਾਸਤਵ ਅਰਥ ਅਤੇ ਭਾਵ ਪ੍ਰਗਟ ਹੁੰਦਾ ਹੈ। [11]ਵਯੰਜਨਾ ਵ੍ਰਿੱਤੀ (ਰਮਜ਼) ਨਾਲ ਜਾਨਣ ਯੋਗ ਅਰਥ। [22]ਕਾਵਯ ਅਨੁਸਾਰ ਉਹ ਗੂਢ ਅਰਥ ਦਾ ਭਾਵ ਜੋ ਅੱਖਰਾਂ ਦੇ ਅਰਥ ਤੋਂ ਭਿੰਨ ਵਯੰਜਨਾ ਸ਼ਕਤੀ ਦੁਆਰਾ ਪ੍ਰਗਟ ਹੋਵੇ। ਸ਼ਬਦ ਤੋਂ ਅਰਥ, ਅਰਥ ਤੋਂ ਵਯੰਗ ਤੇ ਵਯੰਗ ਤੋਂ ਧੁਨਿ ਹੋਇਆ ਕਰਦੀ ਹੈ।

ਯਮਕ[1] ਦਮਕ[2] ਰਸ[3] ਅਲੰਲਾਰ[11] ਪੀਨ ਹੈਂ[22]।
[1]ਇਕ ਸ਼ਬਦਾਲੰਕਾਰ ਜਿਸ ਦਾ ਲੱਛਣ ਇਹ ਹੈ ਕਿ ਇੱਕੋ ਸ਼ਬਦ ਅਨੇਕ ਵਾਰ ਆਵੇ ਪਰ ਅਰਥ ਵੱਖ ਵੱਖ ਹੋਵੇ। [2]ਪ੍ਰਕਾਸ਼, ਚਮਕ। [3]ਕਾਵਿ ਅਨੁਸਾਰ ਮਨ 'ਚ ਉਤਪੰਨ ਹੋਣ ਵਾਲਾ ਉਹ ਭਾਵ ਜੋ ਕਾਵਿ ਪੜ੍ਹਨ, ਸੁਣਨ ਜਾਂ ਨਾਟਕ ਵੇਖਣ ਤੋਂ ਪੈਦਾ ਹੁੰਦਾ ਹੈ। [11]ਸ਼ਬਦ ਅਤੇ ਅਰਥ ਦੇ ਵਰਣਨ ਕਰਨ ਦੀ ਉਹਰੀਤ ਜੋ ਕਾਵਿ ਦੀ ਸ਼ੋਭਾ ਵਧਾਵੇ। [22]ਬਹੁਤੇ ਹਨ।

ਚੌਬੀ ਅਵਤਾਰਨ ਕੀ ਗਾਥ ਹੈ ਉਚਾਰਨ ਕੀ,
ਆਦਿ ਮੈਂ ਕਕਾਰ[1] ਔ ੜਕਾਰ[2] ਅੰਤ ਦੀਨ ਹੈ ॥੨੪॥
[1]ਕੱਕਾ ਅੱਖਰ। [2]ੜਾੜਾ ਅੱਖਰ।

ਜਾਪੁ ਜੀ ਅਕਾਲ ਜੂ ਕੀ ਉਸਤਤਿ ਕੀਨ,
ਉਪਦੇਸ਼ ਹੈ ਵਿਸ਼ੇਸ਼ ਜਾ ਮੈਂ ਦਾਇਕ ਕਲਯਾਨ ਸੋ।
ਸੰਗਤ ਅਪਾਰ ਚਾਰ ਕੂੰਟ ਤੈ ਉਦਾਰ ਭਾਰ[1],
[1]ਬਹੁਤੀ ਤੇ ਸ੍ਰੇਸ਼ਟ।

ਆਵਤ ਚੜ੍ਹਾਵਤ ਸੁ ਭੇਟ ਚਾਰੁ[1] ਮਾਨ ਸੋ[2]।
[1]ਸੁੰਦਰ। [2]ਸਤਿਕਾਰ ਨਾਲ।

ਕਰਿ ਕੈ ਦਰਸ ਪਗ ਪਰਸ ਹਰਸ ਧਰਿ[1],
[1]ਚਰਨ ਛੁਹ ਕੇ ਤੇ ਅਨੰਦ ਧਾਰ ਕੇ।

ਪਾਇ ਫਲ ਚਾਰ ਪੈ ਸਿਧਾਰ ਘਰ ਜਾਨ ਸੋ[1]।
[1]ਫੇਰ ਘਰਾਂ ਨੂੰ ਚਲੇ ਜਾਂਦੇ ਹਨ।

ਤੀਰ ਗੁਰੁ ਭੀਰ ਬੀਰ ਧੀਰਨ ਗੰਭੀਰ ਰਹਿ[1],
[1]ਸਤਿਗੁਰਾਂ ਕੋਲ ਬਹੁਤੇ ਗੰਭੀਰ ਤੇ ਧੀਰਜਵਾਨ ਸੂਰਮਿਆਂ ਦੀ ਭੀੜ ਰਹਿੰਦੀ ਹੈ।

ਕੇਤਕ ਸਮਾ ਬਿਤਾਇ ਭਾਇ ਮੋਦ ਠਾਨ ਸੋ[1] ॥੨੫॥
[1]ਮਨਭਾਉਂਦੇ ਅਨੰਦ ਮਾਣਦੇ ਹਨ।

ਦੀਪ ਮਾਲ ਕਰਿ ਕੈ ਸ਼ਿਕਾਰ ਗਏ ਦੂਰ ਦੂਰ,
ਦੂਣ ਮਗ ਛੋਰਿ ਹੋਰ ਪੰਥ ਪਗ ਧਾਰ ਹੈਂ।
ਬੂੜੀਏ ਸਢੌਰੇ ਦਿਸ, ਨਿਸ ਬਸ ਕਿਸਿ ਕਿਸਿ
ਗਰਾਮ ਮੈ ਅਰਾਮ ਪਾਇ, ਸਿੱਖਨ ਕੋ ਤਾਰ ਹੈਂ।
ਮੋਚਨ ਕਪਾਲ[1] ਏਕ ਤੀਰਥ ਬਿਸਾਲ ਆਹਿ,
[1]ਕਪਾਲ, ਮੋਚਨ, ਇਹ ਜਗ੍ਹਾ ਜਗਾਧਰੀ ਤੋਂ ਪੰਜ ਕੋਹ ਉੱਤਰ, ਸਢੌਰੇ ਪਾਸ ਅੰਬਾਲੇ ਜ਼ਿਲ੍ਹੇ 'ਚ ਹੈ।

ਮੇਲਾ ਕੀਨੋ ਤਹਾਂ ਪੂਨਯੋ ਕਾਤਕ ਵਿਚਾਰ ਹੈਂ।

ਤੀਰਥ ਪੈ ਆਵਨ ਗੁਰੂ ਕਾ ਬਹੁ ਥਾਵਨ ਤੈ,
ਸੰਗਤਾਂ ਮਸੰਦ ਬ੍ਰਿੰਦ ਆਏ ਸੋ ਅਪਾਰ ਹੈਂ ॥੨੬॥
ਗੁਰੂ ਕਾ ਜਹੂਰ ਨੂਰ[1] ਪਰਤਾਪ ਭੂਰ[2] ਪਿਖਿ, — [1]ਪ੍ਰਗਟ ਪ੍ਰਕਾਸ਼। [2]ਬਹੁਤਾ।
ਸਿੱਖ ਹੋਹਿਂ ਲੋਗ ਬਹੁ ਭੇਟ ਸੋ ਚਢਾਏ ਹੈਂ।
ਤਿਨਹੂੰ ਕੋ ਦੈਨ ਹੇਤ ਸਿਰਪਾਉ ਮੰਗਵਾਏ,
ਬੂੜੀਏ ਸਢੌਰੇ ਲੌਂ ਮਸੰਦ ਫਿਰ ਆਏ ਹੈਂ।
ਮੋਲ ਕੋ ਨ ਪਾਏ ਟੋਲਿ[1] ਆਏ ਬਹੁਤੇਰੇ ਜਬਿ, — [1]ਢੂੰਡ ਕੇ।
ਗੁਰੂ ਜੀ ਵਿਚਾਰ ਤਬਿ ਬੇਨ ਯੋਂ ਅਲਾਏ ਹੈਂ।
ਤੀਰਥ ਕਿਨਾਰੇ ਲਘੁ ਸ਼ੰਕਾ ਜੋ ਉਤਾਰੇ[1], — [1]ਜੋ ਪੇਸ਼ਾਬ ਕਰੇ।
ਤਾਂਹਿ ਪਗੜੀ ਉਤਾਰ ਲੇਹੁ, ਦੇਹੁ ਸਿਖੈਂ ਧੁਆਏ ਹੈਂ ॥੨੭॥
ਜੇ ਬਿਨਾ ਬਹਾਨੇ ਲੈਹੈਂ ਰੌਰ ਪੈਹੈ ਦੌਰ ਜੈਹੈਂ,
ਯੌਂ ਨ ਕਿਛੁ ਕੈਹੈਂ ਸ਼ਰਮੈਹੈਂ ਦੈਹੈਂ ਆਪ ਹੈਂ।
ਮਾਨਿ ਸਿੱਖ ਸੁਭਟਨ ਹੇਰਿ ਤਟ ਤੀਰਥ ਕੇ,
ਮਲ ਮੂਤ ਕਰਤੇ ਸੁ ਗਹੇ, ਯੌਂ ਅਲਾਪ ਹੈਂ[1]। — [1](ਉਨ੍ਹਾਂ ਨੂੰ) ਇਸ ਤਰ੍ਹਾਂ ਕਹਿੰਦੇ ਹਨ।
ਆਏ ਮੂਢ ਨ੍ਹਾਨ ਕੈ ਮਹਾਨ ਪਾਪ ਠਾਨਬੇ ਕੋ,
ਤੀਰਥ ਕਿਨਾਰਨ ਬਿਗਾਰਨ ਕੁ ਥਾਪ ਹੈਂ[1]। — [1]ਵਿਗਾੜਨ ਨੂੰ ਕਰਦੇ ਹੋ ਭਾਵ ਵਿਗਾੜਦੇ ਹੋ।
ਐਸੇ ਕਹਿ ਪਗੀਆ ਉਤਾਰਿ ਲਹਿ ਜਾਹਿਂ ਗਹਿ,
ਲੋਗ ਕਹਿਂ ਅਦਬ ਰਖਤ ਗੁਰੁ ਆਪ ਹੈਂ ॥੨੮॥
ਧੰਨ ਗੁਰੁ ਧੰਨ ਭਾਖੈਂ ਪੇਖਬੇ ਕੋ ਅਭਿਲਾਖੈਂ,
ਹਿੰਦੁ ਧਰਮ ਏਹੁ ਰਾਖੈਂ ਪ੍ਰਭੁ ਪ੍ਰਗਟਾਏਂ ਹੈਂ।
ਤੀਨ ਦਿਨ ਮੇਲਾ ਹੈ ਸੁਹੇਲਾ[1] ਯੌਂ ਸਕੇਲਾ[2] ਰਹਜੋ, — [1]ਸੁਖਦਾਇਕ। [2]ਇਕੱਠ।
ਕਰੇ ਨਾ ਠਠੇਲਾ[1] ਕੋ ਧਕੇਲਾ ਨਾਹਿਂ ਦਾਏ ਹੈਂ। — [1]ਠੱਠਾ ਮਖ਼ੌਲ।
ਗੁਰੂ ਯੌਂ ਚਰਿਤ[1] ਕੀਨ ਜਗ ਮੈਂ ਸੁਜਸ ਲੀਨ, — [1]ਕੌਤਕ।
ਸਾਤਕ ਸੌ ਪਾਗ ਛੀਨ ਲੀਨ ਸੋ ਧੁਵਾਏ ਹੈਂ।
ਔਰ ਕਿਛੁ ਮੋਲ ਕੇ ਮੰਗਾਇ ਸਿਰੇਪਾਇ ਦਾਇ,
ਸਿੱਖ ਔ ਮਸੰਦ ਬਿਦਾ ਕੀਨ ਮੋਦ ਪਾਏ ਹੈਂ ॥੨੯॥
ਆਪ ਗੁਰੁ ਤੁਰਿ ਮੁਰਿ ਪਾਂਵਟੇ ਪ੍ਰਵੇਸ਼ ਭਏ,
ਮਾਤ ਠਏ[1] ਮੰਗਲ ਬਖਜਾਤ ਮੋਦ ਮਾਨ ਹੈਂ। — [1]ਕੀਤੇ।
ਲੋਗ ਦੇਸ ਦੇਸ ਤੈ ਵਿਸੇਸ ਹੀ ਗੁਰੂ ਪੈ ਆਇਂ,
ਗੁਨੀ ਕਵਿ ਕੋਵਿਦ[1] ਅਸੇਸ[2] ਪਾਇਂ ਮਾਨ ਹੈਂ। — [1]ਵਿਦਵਾਨ। [2]ਬਹੁਤਾ।
ਜਾਇ ਹੈਂ ਅਨੇਕ ਏਕ ਆਇ ਹੈਂ ਸੁਜਸ ਸੁਨ,
ਦ੍ਵਾਰ ਪੈ ਕੁਲਾਹਲ[1] ਰਹਾਵਤ ਮਹਾਨ ਹੈਂ। — [1]ਖ਼ੁਸ਼ੀ ਦਾ ਡੰਡ-ਰੌਲਾ।
ਆਯੁਧ ਅਭਜਾਸਤ ਪ੍ਰਕਾਸ਼ਤ ਸ੍ਰੁਤਿ ਬਿਦਜਾ,
ਸਾਨੰਦ ਹੁਲਾਸਤ ਬਿਲਾਸਤ ਦਿਵਾਨ ਹੈਂ[1] ॥੩੦॥ — [1]ਸ਼ਸਤ੍ਰ ਵਿੱਦਿਆ ਦਾ ਅਭਿਆਸ ਕਰਦੇ ਹਨ, ਵੇਦਾਂ ਦੀ ਵਿੱਦਿਆ (ਭਾਵ ਆਤਮਿਕ ਵਿਦਿਆ) ਦਾ ਪ੍ਰਕਾਸ਼ ਕਰਦੇ ਹਨ। ਅਨੰਦ ਤੇ ਉਤਸ਼ਾਹ ਸਹਿਤ ਦੀਵਾਨ ਵਿੱਚ ਬਚਨ ਕਰਦੇ ਹਨ।

ਦੋਹਰਾ:

ਤਿਸੀ ਸਮੇ ਪੰਡਿਤ ਅਯੋ,
ਦੂਜ ਰਘੁਨਾਥ ਇਕ ਨਾਮ।
ਨਵ ਖਟ ਦਸ ਅਠ ਚਾਰ ਮੈਂ,
ਨਿਪੁਨ ਨੀਤਿ ਗੁਨ ਧਾਮ[1] ॥੩੧॥

[1]ਨੌ ਵਿਆਕਰਣਾਂ, ਛੇ ਸ਼ਾਸਤ੍ਰਾਂ, ਅਠਾਰਾਂ ਪੁਰਾਣਾਂ, ਚਾਰ ਵੇਦਾਂ ਦੀ ਵਿੱਦਿਆ ਅਤੇ ਨੀਤੀ ਵਿੱਚ ਚਤੁਰ ਗੁਣਾਂ ਦਾ ਘਰ ਸੀ।

ਚੌਪਈ:

ਸੁਨਿ ਬਿਦਜਾ ਤਾਂ ਤੈ ਗੁਨ ਗ੍ਰਾਹੀ[1]।
[1]ਗੁਣਾਂ ਨੂੰ ਗ੍ਰਹਣ ਕਰਨ ਵਾਲੇ (ਭਾਵ ਗੁਣਾਂ ਦੇ ਕਦਰ ਦਾਨ ਸਤਿਗੁਰੂ)।
ਸ੍ਰੀ ਗੁਰੁ ਉਰਿ ਧਰਿ ਮੋਦ ਮਹਾਂਹੀ।
ਪਾਂਚ ਰਜਤਪਣ[1] ਤਾਂਹਿ ਰੁਜ਼ੀਨਾ।
[1]ਪੰਜ ਰੁਪਏ।
ਕੀਨੋ, ਭਾਵਤ ਭੋਜਨ ਦੀਨਾ ॥੩੨॥
ਰਾਖਜੋ ਢਿਗ ਨਿਤ ਕਥਾ ਸੁਨਾਵੈ।
ਅਨਿਕ ਭਾਂਤਿ ਕਰਿ ਗੁਰੈਂ ਰਿਝਾਵੈ।
ਇਕ ਦਿਨ ਸਤਿਗੁਰੁ ਕਰਿ ਵਿਚਾਰ ਚਿਤ।
ਸੰਸਕ੍ਰਿਤ ਬਿੱਦਜਾ ਪਢਨੇ ਹਿਤ ॥੩੩॥
ਸਿੱਖ ਕਿਤਿਕ ਬਿਪ[1] ਪਾਸ ਬਿਠਾਰੇ।
[1]ਬ੍ਰਹਮਣ।
ਲਗਜੋ ਪਢਾਵਨ ਸੋ ਮੁਦ ਧਾਰੇ।
ਕੋਊ ਸਾਰਸ੍ਵਤ ਕੌਮਦੀ[1] ਲਾਇ।
[1]ਇਕ ਵਜਾਕਰਣ ਦਾ ਗ੍ਰੰਥ ਜੋ ਅਨੁਭੂਤਿ ਸ੍ਵਰੂਪ ਦਾ ਲਿਖਿਆ ਹੋਇਆ ਹੈ।
ਸ਼ੀਘ੍ਰ ਬੋਧ ਅਸੋਤਤ੍ਰ[1] ਪਢਾਏ ॥੩੪॥
[1]ਭਟੋਜਿ ਦੀਖਸ਼ਤ ਕ੍ਰਿਤ ਵਿਆਕਰਣ ਦੀ ਪ੍ਰਸਿੱਧ ਪੁਸਤਕ।
ਇਕ ਦਿਨ ਪੰਡਿਤ ਬੂਝਜੋ ਸਹਿਲੈਂ[1]।
[1]ਸੁੱਤੇ ਸਿੱਧ।
ਕੌਨ ਕੌਨ ਜਾਤੀ ਤੁਵ ਪਹਿਲੈਂ।
ਕਾਂਹਿ ਤ੍ਰਖਾਨ, ਕਹਾਰ[1] ਬਤਾਯੋ।
[1]ਮਹਿਰਾ।
ਛੀਂਬਾ, ਜਾਟ, ਕੁਲਾਲ[1] ਸੁਨਾਯੋ ॥੩੫॥
[1]ਘੁਮਿਆਰ।
ਖੱਤ੍ਰੀ ਬਨਕ[1], ਅਰੋੜਾ ਕਾਹੂੰ।
[1]ਬਾਣੀਆ।
ਕਹੇ ਜਬੈ ਸੁਨਿ ਕੈ ਦਿਜ ਵਾਹੂ[1]।
[1]ਉਸ ਬ੍ਰਹਮਣ ਨੇ।
ਕਹਜੋ ਸ਼ੂਦ੍ਰ ਤੁਮ ਨਹਿਂ ਅਧਿਕਾਰੀ।
ਬੇਦ ਬਿੱਦਜਾ ਕੇ ਹਮ ਧਾਰੀ ॥੩੬॥
ਦਯੋ ਜਵਾਬ ਪਢਾਵਨ ਤੈ ਹੈ।
ਸਿੱਖਨ ਆਇ ਕਹਜੋ ਗੁਰੁ ਪੈ ਹੈ।
ਗੁਰੁ ਵਿਚਾਰ ਪੰਡਿਤ ਬੁਲਵਾਯੋ।
ਬੂਝਜੋ ਪੁਨ ਉਨਿ ਐਸ ਅਲਾਯੋ ॥੩੭॥
ਸ਼ੂਦ੍ਰ ਹੈਂ ਬਹੁ ਸਿੱਖ ਤੁਮਾਰੇ।
ਇਨਿ ਨ ਬੇਦ ਬਿਦਜਾ ਅਧਿਕਾਰੇ।
ਸ਼ੂਦ੍ਰਹਿਂ ਬੇਦ ਪਢਾਵੈ ਜੋ ਹੈ।
ਹਲਤ ਪਲਤ ਵਹਿ ਦਿਜ ਨਿਜ ਖੋ ਹੈ ॥੩੮॥
ਸਰਬ ਬੈਨ ਉਨਿ ਗਰਬ ਯੁਤੈ ਜੋ।

ਕਹੇ ਸੁਨੇ ਗੁਰੁ ਕੁਪੇ ਉਤੈ[1] ਤੌਂ।
[1]ਉਨ੍ਹਾਂ ਬਚਨਾਂ ਤੋਂ ਕ੍ਰੋਧਵਾਨ ਹੋਏ।

ਬੋਲੇ ਗੁਰੁ ਸੁਨ ਦੂਜ ਅਭਿਮਾਨੀ।
ਤੁਮ ਜਿਨ ਕੀ ਔਲਾਦ ਅਗਜਾਨੀ ॥ ੩੯ ॥
ਜਰਮ ਕਰਮ ਤਿਨ ਕੇ ਜੇ ਸੁਨ ਹੈਂ।
ਤੌ ਤੂੰ ਲੱਜਤ ਹ੍ਵੈ ਸਿਰ ਧੁਨ ਹੈਂ।
ਬ੍ਰਹਮਾ ਉਪਜਯੋ ਘਾਸ ਕਮਲ ਤੈ।
ਭਯੋ ਬਸ਼ਿਸਟ ਬੇਸਵਾ ਪਲ ਤੈ[1] ॥ ੪੦ ॥
[1]ਮਾਸ ਤੋਂ।

ਕੇਵਟ ਸੁਤਾ[1] ਬਜਾਸ ਉਪਜਾਯੋ।
[1]ਮਲਾਹ ਦੀ ਪੁੱਤ੍ਰੀ ਤੋਂ।

ਸ੍ਰਿੰਗੀ ਰਿਖਿ ਹਰਣੀ ਤੈ ਗਾਯੋ।
ਮੇਡਕਿ ਤੈ[1] ਮਾਂਡਵ ਉਤਪੰਨਾ।
[1]ਡੱਡੂ ਦੀ ਇਸਤ੍ਰੀ ਤੋਂ।

ਹਸਤਾਮੱਲ ਹਸਤਨੀ ਜੰਨਾ[1] ॥ ੪੧ ॥
[1]ਹਥਨੀ ਤੋਂ ਪੈਦਾ ਹੋਇਆ।

ਇਸੀ ਤੌਰ ਬਡ ਜਏ[1] ਤੁਮਾਰੇ।
[1]ਪੈਦਾ ਹੋਏ।

ਤਾਂ ਤੇ ਗਰਬ ਕਹਾਂ ਤੂੰ ਧਾਰੇਂ।
ਪੁਨਾ ਜਨਮ ਤੈ ਸ਼ੂਦ੍ਰ ਸਬ ਹੀ।
ਦੂਜ ਹ੍ਵੈ ਸੰਸਕਾਰ ਹ੍ਵੈ[1] ਜਬਿ ਹੀ ॥ ੪੨ ॥
[1]ਜੰਞੂ ਆਦਿ ਸੰਸਕਾਰ ਕਰਾਉਣ ਨਾਲ ਦੂਜ ਹੋ ਜਾਂਦਾ ਹੈ।

ਬੇਦ ਪਵੈ ਤਬਿ ਬਿੱਪ੍ਰ ਹੋਈ।
ਬ੍ਰਹਮ ਗਜਾਨੀ ਬ੍ਰਹਮਣ ਸੋਈ।
ਅਰ ਸਬਿ ਰਕਤ ਬਿੰਦ ਤੇ[1] ਪੈਦਾ।
[1]ਲਹੂ ਤੇ ਬੀਰਜ ਤੋਂ।

ਹੋਤ ਭਏ ਤੁਮ ਕਹਾਂ ਅਲੈਦਾ[1] ॥ ੪੩ ॥
[1]ਵੱਖਰੇ।

ਤੈਂ ਜੋ ਸ਼ੂਦ੍ਰ ਸਿੱਖ ਬਤਲਾਏ।
ਹਾਡ ਚਾਮ ਅਭਿਮਾਨ ਰਖਾਏ।
ਅਹੇ ਚਮਾਰ ਚਰਮ ਅਭਿਮਾਨੀ।
ਯਹਿ ਭਾਖਤ ਸ੍ਰਤਿ[1] ਕੋਵਿਦ[2] ਗਜਾਨੀ ॥ ੪੪ ॥
[1]ਵੇਦ। [2]ਵਿਦਵਾਨ।

ਬੂਝਤ ਹਮ ਤੁਮ ਤੈ ਇਕ ਔਰੈਂ।
ਜਾਂ ਤੈ ਗਰਬ ਸਰਬ ਤੁਵ ਦੌਰੈਂ।
ਬ੍ਰਹਮਨ ਤੁਸੀ ਜਨਮ ਤੈ ਕੈਹੋ[1]।
[1]ਕੀ ਤੁਸੀਂ ਬ੍ਰਹਮਣ ਜਨਮ ਕਰ ਕੇ ਕਹਿੰਦੇ ਹੋ ਭਾਵ ਬ੍ਰਹਮਣ ਦੇ ਘਰ ਜੰਮਿਆਂ ਹੀ ਬ੍ਰਹਮਣ ਹੁੰਦਾ ਹੈ।

ਕੈਧੋ ਖਟ ਕਰਮਾ ਯੁਤ ਲੈਹੋ[1] ॥ ੪੫ ॥
[1]ਜਾਂ ਤੁਸੀਂ ਛੇ ਕਰਮਾਂ ਸਹਿਤ ਨੂੰ ਬ੍ਰਹਮਣ ਜਾਣਦੇ ਹੋ।

ਜੇ ਜਾਤੀ ਤੈ[1] ਬ੍ਰਹਮਨ ਲੈਹੈਂ।
[1]ਜਨਮ ਤੋਂ ਹੀ।

ਕਰਮ ਚੰਡਾਲਨਿ ਸ਼ੂਦ੍ਰਨਿ ਕੈਹੈਂ[1]।
[1](ਬ੍ਰਹਮਣ ਹੋ ਕੇ) ਕਰਮ ਚੰਡਾਲਾਂ ਤੇ ਸ਼ੂਦਰਾਂ ਵਾਲੇ ਕਰਦੇ ਹਨ।

ਤਿਨ ਸੋ ਤੁਮ ਕਿ ਨ ਬਰਤਨ ਕਰਿ ਹੋ[1]।
[1]ਕਿਉਂ ਨਹੀਂ ਵਰਤਦੇ।

ਤਾਂਹਿ ਜਾਤ ਤੈ ਕਾਂਹਿ ਪਰਹਰ ਹੋ[1] ॥ ੪੬ ॥
[1]ਤਿਨਾ ਦੀ ਜਾਤੀ ਬ੍ਰਹਮਣ ਹੋਣ ਦੇ ਬਾਵਜੂਦ ਉਨ੍ਹਾਂ ਦਾ ਤਿਆਗ ਕਿਉਂ ਕਰਦੇ ਹੋ।

ਜੇ ਖਟ ਕਰਮੀ ਬ੍ਰਹਮਨ ਹੋਈ[1]।
[1]ਜੇ ਛੇ ਕਰਮਾਂ ਕਰਨ ਵਾਲਾ ਹੀ ਬ੍ਰਹਮਣ ਹੋਵੇ।

ਤੌ ਸ਼ੂਦ੍ਰ ਕ੍ਰਮ ਕਰਿ ਹੈ ਜੋਈ[1]।
[1]ਤਾਂ ਜੇਹੜਾ ਸ਼ੂਦਰ ਉਹ ਛੇ ਕਰਮ ਕਰਦਾ ਹੋਵੇ।

ਤਾਂ ਕੋ ਤੁਮ ਕਿ ਨ ਸੰਗ ਮਿਲੈਹੋ[1]।
[1]ਕਿਉਂ ਨਹੀਂ ਨਾਲ ਮਿਲਾਉਂਦੇ।

ਬੇਟੀ ਰੋਟੀ ਸਾਂਝ ਨ ਕੈਹੋ ॥ ੪੭ ॥

ਤਾਂ ਤੇ ਔਰ ਨ ਬ੍ਰਹਮਨ ਕੋਈ।
ਬ੍ਰਹਮ ਗਜਾਨੀ ਬ੍ਰਹਮਨ ਹੋਈ।
ਏਹੀ ਮਤ ਹੈ ਹਮਰਾ ਸਾਚੋ।
ਉਕਤ ਯੁਕਤਿ[1] ਭਈ ਤੁਮਰੀ ਕਾਚੋ ॥੪੮॥ — [1]ਕਥਨ ਤੇ ਦਲੀਲ।
ਅਬਿ ਸੁਨ ਸਿੱਖ ਹਮਾਰੇ ਜੇਤੇ।
ਲੇਤ ਉਪਦੇਸ਼ ਆਇ ਜਬਿ ਏਤੇ[1]। — [1]ਏਥੇ (ਸਾਡੇ ਪਾਸੋਂ)।
ਦੁਤੀ ਜਨਮ ਗੁਰੁ ਘਰ ਤਿਹਂ ਹੋਈ।
ਭਵੈਂ ਦੁਜਨਮੇ ਦੂਜ ਹ੍ਵੈਂ ਸੋਈ[1] ॥੪੯॥ — [1]ਦੂਜੇ ਜਨਮ ਵਾਲੇ ਹੋ ਜਾਣਗੇ ਉਹ ਦੂਜ ਹੋਣਗੇ।
ਅਬਿ ਮੈਂ ਐਸਾ ਪੰਥ ਚਲੈਹੋਂ।
ਸਬਿ ਕੋ ਸੋਢੀ ਛੱਤ੍ਰੀ ਕੈਹੋਂ।
ਸੰਸਕਾਰ ਤੈ ਸ਼ੂਦ੍ਰ ਬੈਸ।
ਹ੍ਵੈਂ ਹੈਂ ਛੱਤ੍ਰੀ ਬੇਦ ਕਹੈਸ[1] ॥੫੦॥ — [1]ਕਰਾਂਗਾ ਭਾਵ ਬਣਾਵਾਂਗਾ।
ਤੁਮ ਸ਼ੂਦ੍ਰ ਇਨਿ ਕੋ ਕਿਮ ਕੈਹੋ[1]। — [1]ਕਹਿੰਦਾ ਹੈ।
ਬੋਲਨ ਕੂੜ ਮੂੜ ਫਲ ਪੈਹੋ।
ਜਿਨ ਸਿੱਖਨ ਕੋ ਸ਼ੂਦ੍ਰ ਕੈਹੈਂ।
ਤਿਨ ਤੈ ਬਿੱਪਰ ਬੇਦ ਪਢੈ ਹੈਂ ॥੫੧॥
ਮੀਰੀ ਪੀਰੀ ਰਾਜ ਫਕੀਰੀ।
ਦਾਨ ਦਹੀਰੀ ਬਡ ਤਦਬੀਰੀ[1]। — [1]ਦਾਨ ਦੇਣਾ ਅਤੇ ਵੱਡੀ ਯੁਕਤੀ।
ਸ਼ਸਤ੍ਰ ਸ਼ਾਸਤ੍ਰ ਬਿਦਜਾ ਜੇਤੀ।
ਮੈ ਨਿਜ ਸਿੱਖੈਂ ਬਖਸ਼ੌਂ ਤੇਤੀ ॥੫੨॥
ਸੁਨਿ ਪੰਡਿਤ ਲੱਜਤ ਹ੍ਵੈ ਗਯੋ।
ਗੁਰੂ ਹੁਕਮ ਇਮ ਸਿੱਖੈਂ ਦਯੋ।
ਪਢੋ ਅਬੈ ਤੁਮ ਕਾਂਸ਼ੀ ਜਾਏ।
ਨਿਗਮਾਗਮ[1] ਬਿਦਜਾ ਮਨ ਲਾਏ ॥੫੩॥ — [1]ਵੇਦਾਂ ਅਤੇ ਸ਼ਾਸਤ੍ਰਾਂ ਦੀ।
ਔਰ ਪਢਤ ਜੋ ਬਰਸਨ ਮੈਂ ਹੈ[1]। — [1]ਹੋਰਨਾਂ ਨੂੰ ਜੋ ਵਿੱਦਿਆ ਵਰ੍ਹਿਆਂ ਵਿੱਚ (ਆਉਂਦੀ ਹੈ)।
ਤੁਮੈਂ ਮਹੀਨਜੋਂ ਮੈਂ ਸੋ ਐਹੈ[1]। — [1]ਉਹ (ਵਿਦਿਆ) ਆ ਜਾਵੇਗੀ।
ਜੇਤਿਕ ਬਿਦਜਾ ਸਭਿ ਜਗ ਮੈਂ ਹੈ।
ਗੁਰੁ ਘਰ ਮੈਂ ਅਬਿ ਆਇ ਸੁਰੈਹੈ ॥੫੪॥

ਦੋਹਰਾ:

ਹਾਥ ਜੋਰਿ ਸਿੱਖਨਿ ਕਹਜੋ,
ਜਹਿਂ ਭੇਜੋਂ ਤਹਿਂ ਜਾਹਿਂ।
ਪੈ ਕਾਂਸੀ ਮੈਂ ਕਜਾ ਹਮੈਂ,
ਸ਼ੂਦ੍ਰ ਕਹਿਂ ਦੂਜ ਨਾਹਿਂ ॥੫੫॥

ਚੌਪਈ:

ਸੁਨਿ ਪੁਨ ਗੁਨਿ[1] ਗੁਰੁ ਐਸ ਉਚਾਰੀ। — [1]ਵਿਚਾਰ ਕੇ।
ਛੱਤ੍ਰੀ ਬ੍ਰਣ ਆਸ਼੍ਰਿਮ ਬ੍ਰਹਮਚਾਰੀ।
ਹ੍ਵੈ ਦੁਬਿਧਾ[1] ਮਮ ਪੰਥ ਪਛਾਨੋ। — [1]ਦੋ ਤਰ੍ਹਾਂ ਦਾ।

ਸ਼ਸਤ੍ਰ ਗਹੇ ਸੁ ਛੱਤ੍ਰੀ ਮਾਨੋ ॥੫੬॥
ਪਢੈ ਜੁ ਸ਼ਾਸਤ੍ਰ ਸੋ ਬ੍ਰਹਮਚਾਰੀ।
ਉਭੈ ਰੀਤਿ ਹ੍ਵੈ ਜੀਤ ਤੁਮਾਰੀ।
ਰਾਜ ਜੋਗ ਗੁਰੁ ਕੇ ਘਰ ਮੈਂ ਹੈ।
ਆਦਿ ਗੁਰੂ ਤੈ ਚਲ੍ਯੋ ਜੁ ਐਹੈ ॥੫੭॥
ਪਹਿਲੇ ਪੀਰੀ ਹੁਤੀ ਫਕੀਰੀ।
ਖਸ਼ਟਮ ਗੁਰੁ ਮੇਲੀ ਮਧ ਮੀਰੀ।
ਬਸਨ ਕਖਾਇ[1] ਫਕੀਰੀ ਕੇਰੇ।
ਤੁਮ ਧਰਿ ਬਿੱਦ੍ਯਾ ਪਢੋ ਬਧੇਰੇ ॥੫੮॥
ਨਿਰਮਲ ਪੰਥ ਅਨਾਦੀ ਗੁਰੁ ਕਾ।
ਹੈ ਇਹੁ ਬਿਦਤੈ ਸਿੰਘਨ ਬੁਰਕਾ[1]।
ਕਾਂਸ਼ੀ ਗਏ ਮਾਨ ਵਹਿ ਆਗ੍ਯਾ।
ਜਾਗ੍ਯਾ ਭਾਗ ਲਾਲ ਰੰਗ ਲਾਗ੍ਯਾ ॥੫੯॥
ਭਾਈਰਾਮਾਂ, ਗੰਡਾ, ਸੈਣਾ।
ਬੀਰਾ, ਕਰਮਾ[1] ਪਾਂਚੋਂ ਐਣਾ[2]।
ਜੋ ਪਾਛੇ ਆਛੇ ਸਿੰਘ ਥੀਏ।
ਰਾਮ ਸਿੰਘ ਗੰਡਾ ਹਰਿ ਲੀਏ ॥੬੦॥
ਬੀਰ ਸਿੰਘ ਸੈਣਾ ਸਿੰਘ ਰਾਮ*।
ਲਿਖੇ ਕੇਸਰਾ ਸਿੰਘ ਇਹ ਨਾਮ।
ਭਗਵਾਂ ਭੇਖ ਕੇਰ ਭਗਵਾਨੈਂ।
ਬਾਣਾ ਰਿਖੀਅਨ ਊਚ ਮਹਾਨੈਂ ॥੬੧॥
ਬ੍ਰਹਮ ਚਰਯ ਧਰਿ ਪਢਨੇ ਲਾਗੇ।
ਸੰਸਕ੍ਰਿਤ ਬਿਦ੍ਯਾ ਬਡ ਭਾਗੇ।
ਚੇਤਨ ਬਟ[1] ਅਬਿ ਹੈ ਜਿਸ ਠੌਰੈਂ।
ਤਹਿਂ ਰਹਿ ਬਿਦ੍ਯਾ ਪਢੀ ਸੁ ਗੌਰੈਂ ॥੬੨॥
ਭਿੱਛ੍ਯਾ ਕਰਿ ਮਧੁਕਰੀ[1] ਪਾਵੈਂ।
ਨਿਰਮਲ ਸੰਤ ਬਿਰੱਕਤ ਕਹਾਵੈਂ।
ਸੱਤਾ ਨੰਦ ਪੰਡਤ ਥਾ ਦੱਖਨੀ।
ਤਿਸ ਤੈ ਪਢੇ ਬਿਰੋਲੀ ਮਖਨੀ[1] ॥੬੩॥
ਤੀਸ ਬਰਸ ਮੈਂ ਬਿਦ੍ਯਾ ਜੇਤੀ।
ਔਰ ਪਢੈਂ ਜਨ, 'ਇਨਹੂੰ ਤੇਤੀ।
ਪਾਂਚ ਬਰਸ ਮੈਂ ਕਰੀ ਕੰਠਾਗਰ[1]।
ਗੁਰੁ ਬਚ ਤੈ ਹੂਏ ਗੁਨ ਸਾਗਰ' ॥੬੪॥

[1]ਭਗਵੇਂ ਕੱਪੜੇ।

[1]ਸਿੰਘਾਂ ਦੇ ਪਹਿਰਾਵੇ ਵਿੱਚ ਪ੍ਰਗਟ ਹੋਵੇਗਾ।

[1]ਕਰਮ ਸਿੰਘ। [2]ਪੰਜੇ ਚੰਗੇ (ਸਿੱਖ ਸਨ)।

*ਮਹਾਨ ਕੋਸ਼ ਵਿੱਚ ਇਨ੍ਹਾਂ ਪੰਜਾਂ ਸਿੰਘਾਂ ਦੇ ਨਾਮ ਇਹ ਦਿੱਤੇ ਹਨ :- ਰਾਮ ਸਿੰਘ, ਕਰਮ ਸਿੰਘ, ਗੰਡਾ ਸਿੰਘ, ਵੀਰ ਸਿੰਘ ਤੇ ਸੋਭਾ ਸਿੰਘ। ਏਥੇ ਰਾਮ ਸਿੰਘ ਦੋ ਵਾਰ ਆ ਗਿਆ ਹੈ ਤੇ ਕਰਮ ਸਿੰਘ ਦੂਜੀ ਵਾਰ ਰਹਿ ਗਿਆ ਹੈ ਜੋ ਪ੍ਰੈਸ ਦੀ ਉਕਾਈ ਸਮਝਣੀ ਚਾਹੀਦੀ ਹੈ।

[1]ਇਸ ਜਗ੍ਹਾ ਦੇ ਚੇਤਨ ਬਟ, ਚੇਤਨ ਮਠ ਤੇ ਚੇਤਨ ਵਟ ਆਦਿ ਮਸ਼ਹੂਰ ਨਾਮ ਹਨ। ਇਸ ਦਾ ਪੁਰਾਣਾ ਨਾਉਂ 'ਯਤਨ ਵਟੇਸ਼੍ਵਰ' ਸ਼ਿਵ ਮੰਦਰ ਦੇ ਕਾਰਣ 'ਯਤਨ ਵਟ' ਸੀ।

[1]ਮੰਗ ਦੀਰੋਟੀ।

[1]ਮੱਖਣ ਵਿਰੋਲਿਆ ਭਾਵ ਤੱਤ ਕੱਢ ਲਿਆ।

[1]ਜ਼ਬਾਨੀ ਯਾਦ ਕਰ ਲਈ।

ਆਨੰਦ ਪੁਰ ਢਿਗ ਗੁਰੁ ਫਿਰ ਆਏ।
ਖੁਸ਼ੀ ਹੋਇ ਗੁਰੁ ਬਰ ਬਹੁ ਦਾਏ।
ਗ੍ਰੰਥ ਕਰਾਏ ਭਾਸ਼ਾ ਜੇ ਉਨ।
ਚਲੀ ਸੰਪ੍ਰਦਾ ਤਿਨ ਤੈ ਜੋ ਪੁਨ ॥੬੫॥
ਸੋ ਸਬ ਔਰ ਠੌਰ ਚਲ ਕੈਹੈਂ।
ਅਬਿ ਔਰੈਂ ਗੁਰੁ ਗਾਥ ਸੁਨੈ ਹੈਂ।
ਗੁਰੁ ਢਿਗ ਸੰਗਤ ਬਹੁ ਨਿਤ ਆਵੈ।
ਆਯੁਧ ਅੱਸ੍ਰ ਅਨਿਕ ਅਰਪਾਵੈ ॥੬੬॥
ਗੁਰੁ ਸ਼ਸਤ੍ਰ ਨਿਜ ਕਰ ਧਰਿ ਹਰਖੈਂ।
ਲੋਹਾ ਜਾਤਿ ਅਨੇਕ ਸੁ ਪਰਖੈਂ।
ਤਜੋਂ ਹੀ ਪਰਖੈਂ ਕਰੀ ਤੁਰੰਗੈਂ[1]। — [1]ਹਾਥੀ ਤੇ ਘੋੜਿਆਂ ਨੂੰ।
ਐਬ ਸਵਾਬ ਕਹੈਂ ਸਰਬੰਗੈਂ[1] ॥੬੭॥ — [1]ਸਾਰੇ ਅੰਗਾਂ ਦੇ ਔਗੁਣ ਤੇ {ਸਵਾਬ} ਗੁਣ ਕਹਿੰਦੇ ਹਨ।
ਬਿਦਤੀ[1] ਬਾਤ ਏਹੁ ਜਗ ਸਾਰੈਂ। — [1]ਮਸ਼ਹੂਰ ਹੋ ਗਈ।
ਹ੍ਵੈ ਖੁਸ਼ਿ ਗੁਰੁ ਲੈਹੈਂ ਹਥਜਾਰੈਂ।
ਬਿੱਤ ਖਰਚ ਬਹੁ ਸਿੱਖ ਪ੍ਰੇਮੀ।
ਬਖਤ੍ਰ[1] ਸ਼ਸਤ੍ਰ ਅੱਸ੍ਰ ਅਨੇਮੀ[2] ॥੬੮॥ — [1]ਸੰਜੋਆਂ। [2]ਅਣਗਿਣਤ।
ਲਜਾਇ ਭੇਟ ਸੋ ਗੁਰੁ ਕੋ ਦੈ ਹੈਂ।
ਮਨ ਭਾਵਤ ਬਰ ਲੈ ਘਰ ਜੈ ਹੈਂ।
ਗੌਰ[1] ਭੀਰ ਇਸ ਤੌਰ ਰਹਾਵੈ। — [1]ਬਹੁਤੀ।
ਗੁਰੁ ਦਰ ਪਰ ਇਕ ਆਵੈਂ ਜਾਵੈਂ ॥੬੯॥
ਹਿੰਦੁਸਤਾਨ ਮੁਲਕ ਸਬ ਮਾਹੀਂ।
ਠੌਰ ਠੌਰ ਜਨ ਬਾਤ ਚਲਾਹੀਂ।
ਅਬਿ ਸ੍ਰੀ ਨਾਨਕ ਗਾਦੀ ਪਤਿ ਜੋ।
ਗੋਬਿੰਦਰਾਇ ਬਲੀ ਗੁਰੁ ਅਤਿ ਸੋ ॥੭੦॥
ਜਨ ਕੁਲੀਨ ਜੇ ਰਾਠ[1] ਬਹਾਦਰ। — [1]ਜੋਧੇ।
ਤਿਨ ਕੋ ਰਖ ਹੈਂ ਨਿਤ ਢਿਗ ਸਾਦਰ।
ਬਲਿਕੈ ਜੋ ਬਾਗੀ ਹ੍ਵੈ ਸ਼ਾਹੀ।
ਜਾਹਿਂ ਪਨਾਹਿ ਤਾਂਹਿ ਕੀ ਵਾਹੀ[1] ॥੭੧॥ — [1]ਉਹ ਤਿਨਾਂ (ਸਤਿਗੁਰਾਂ) ਦੀ ਸ਼ਰਨ ਜਾਂਦੇ ਹਨ।
ਬਾਦਸ਼ਾਹਿ ਕੋ ਨਹਿਂ ਵਹਿ ਦੈਹੈਂ।
ਨੌਰੰਗ ਤੈ ਮਵਾਸ[1] ਗੁਰੁ ਵੈਹੈਂ। — [1]ਆਕੀ।
ਐਸੀ ਐਸੀ ਬਾਤ ਉਦਾਰੈਂ।
ਸੁਨਿ ਸੁਨਿ ਆਵੈਂ ਲੋਗ ਅਪਾਰੈਂ ॥੭੨॥
ਹਯ[1] ਹਥਜਾਰ ਯੁਤੈ ਜੋ ਆਵੈਂ। — [1]ਘੋੜੇ।
ਗੁਰੁ ਢਿਗ ਸੋ ਮਨਸਬ[1] ਬਡ ਪਾਵੈਂ। — [1]ਅਹੁਦਾ, ਮਰਤਬਾ।
ਰਾਜਪੂਤ ਡੂੰਗਰ ਜੀ ਨਾਮੀ।
ਬੀਰ ਬਹਾਦਰ ਥਾ ਅਭਿਰਾਮੀ ॥੭੩॥

ਬੀਕਾਨੇਰ ਕੇਰ ਨ੍ਰਿਪ ਬਾਗੀ।
ਗੁਰੁ ਢਿਗ ਅਯੋ ਪਾਂਵਟੇ ਭਾਗੀ[1]। [1]ਭੱਜ ਕੇ।
ਬੀਸ ਬੀਰ ਨਿਜ ਲਯਾਯੋ ਸੰਗੈਂ।
ਦੈ ਇੱਜ਼ਤ ਗੁਰੁ ਰਖਯੋ ਨਿਸੰਗੈਂ ॥ ੭੪ ॥
ਰਾਘੋ ਨਾਮ ਔਰ ਰਜਪੂਤਾ।
ਲੂਟੀ ਦਿੱਲੀ ਜਿਨਿ ਮਜਬੂਤਾ।
ਰਹਿਨੋ ਵਾਰ ਹਿਸਾਰਹਿ ਕੇਰੋ।
ਧੜਵੈਲਨਿ[1] ਸਰਦਾਰ ਵਡੇਰੋ ॥ ੭੫ ॥ [1]ਧਾੜਵੀਆਂ ਦਾ।
ਅਬਿ ਲੌ ਗੀਤ ਲੋਗ ਤਿਹ ਗਾਵੈਂ।
ਗਿਰਦ ਹਿਸਾਰ ਬਿਦਤ ਬਹੁ ਥਾਵੈਂ।
ਨੌਰੰਗ ਫੜਯੋ ਤਾਂਹਿ ਕੋ ਚਾਹੈ।
ਦੌਰਿ ਅਯੋ ਸੋ ਭੀ ਗੁਰੁ ਪਾਹੈ ॥ ੧੬ ॥
ਚੈਨ ਪੁਰੇ ਕੋਰੰਘੜ ਊਦਾ।
ਸ਼ਾਹਿ ਸਕਯੋ ਨਹਿ ਜਿਹਂ ਕਰਿ ਸੂਧਾ[1]। [1]ਸਿੱਧਾ।
ਹੇਤ ਪਕਰਨੇ ਫੌਜ ਚਢਾਈ।
ਭਾਗ ਅਯੋ ਸੋ ਗੁਰੁ ਸ਼ਰਨਾਈ ॥ ੭੭ ॥
ਧਰਮਾ ਜਾਟ ਜਵੰਧਾ ਗੋਤੈਂ।
ਜਟਵਾੜੇ ਮੈਂ ਭਯੋ ਉਦੋਤੈਂ[1]। [1]ਜੱਟਾਂ ਦੇ ਇਲਾਕੇ ਵਿੱਚ ਮਸ਼ਹੂਰ ਹੋ ਗਿਆ।
ਲੂਟੇ ਜਿਨਿ ਬਹੁ ਤੁਰਕ ਅਮੀਰਾ।
ਸੋ ਭੀ ਬੀਰ ਅਯੋ ਗੁਰੁ ਤੀਰਾ[1] ॥ ੭੮ ॥ [1]ਕੋਲ।
ਇਸੀ ਤੌਰ ਬਰਵਾਲੀ ਪੁਰਿ ਕਾ।
ਭਾਗੂ ਨਾਮ ਭਯੋ ਸਿੱਖ ਗੁਰੁ ਕਾ।
ਚੰਦਨ ਰਾਜਪੂਤ ਬਡ ਜੋਧੇ।
ਜਿਨ ਅਮੀਰ ਬਡ ਸ਼ਾਹੀ ਸੋਧੇ ॥ ੭੯ ॥
ਸ਼ਾਹੀ ਕੋਪ[1] ਤਾਂਹਿ ਪੈ ਟੂਟਾ। [1]ਕ੍ਰੋਧ।
ਸੋ ਭੀ ਆਇ ਸ਼ਰਣ ਗੁਰੁ ਛੂਟਾ।
ਇਸੀ ਤੌਰ ਬਹੁ ਔਰ ਬਹਾਦਰ।
ਦੇਸ ਦੇਸ ਤੈ ਆਵੈਂ ਸਾਦਰ ॥ ੮੦ ॥
ਮਨ ਭਾਵਤ ਧਨ ਪਾਵਤ ਸੋਈ।
ਰੈਹੈ ਆਇ ਗੁਰੂ ਢਿਗ ਜੋਈ।
ਸ਼ਸਤ੍ਰ ਬਸਤ੍ਰ ਅੱਸ੍ਵ ਅਮੋਲੇ।
ਬਖਸ਼ੈਂ ਗੁਰੁ ਸਬਿ ਤਈਂ ਅਤੋਲੇ ॥ ੮੧ ॥
ਬੈਸ ਸਭਾ ਮੈਂ ਅਸ ਉਪਦੇਸ਼ੈਂ।
ਪੈਂਹ ਗਯਾਨ ਸੋ ਜੈਸ ਬਿਸੇਸੈਂ।
ਦੇਹ ਅਧਯਾਸ[1] ਸਰਬ ਤਜਵੈ ਹੈਂ। [1]ਦੇਹ ਦਾ ਖ਼ਿਆਲ।
ਬਾਣੀ ਗੁਰੁ ਕੀ ਕੰਠ ਕਰੈ ਹੈਂ ॥ ੮੨ ॥
ਸ਼ਸਤ੍ਰਨ ਕੋ ਅਭਯਾਸ ਕਰਾਵੈਂ।

ਹਿੰਦੁ ਧਰਮ ਰਖ੍ਯਾ ਕਰਵਾਵੈਂ।
ਲਗੈ ਦਿਵਾਨ ਆਨ ਜਿਹਂ ਸਮ ਨਹਿਂ।
ਕੋ ਕਬਿ ਸਾਕੈ ਸੋ ਛਬਿ ਸਬਿ ਕਹਿ ॥੯੩॥
ਅੰਤ ਅਨੰਤ[1] ਨ ਸਾਰਦ[2] ਪਾਵੈਂ। — [1]ਸ਼ੇਸ਼ ਨਾਗ। [2]ਸਰਸੁਤੀ।
ਪਿਖਿ ਇੰਦ੍ਰ ਅਵਨਿੰਦ੍ਰ[1] ਲਜਾਵੈਂ। — [1]ਧਰਤੀ ਦੇ ਰਾਜੇ।
ਦੂਤ ਗਿਰੇਸ ਨਰੇਸਨ ਕੇਰੇ।
ਹੇਰਿ ਹੋਹਿਂ ਹੈਰਾਨ ਬਧੇਰੇ ॥੯੪॥
ਦੁਸ਼ਮਨ ਸੁਨਿ ਕੁਛ[1] ਮਨ ਭੈ ਪਾਵੈਂ। — [1]ਕੁਝ।
ਨਾਹਣੇਸ[1] ਸੇ ਮੀਤ ਹੁਲਸਾਵੈਂ। — [1]ਨਾਹਣ ਦਾ ਰਾਜਾ, ਮੇਦਨੀ ਪ੍ਰਕਾਸ਼।
ਬਿੱਤ ਅਮਿੱਤ[1] ਨਿੱਤ ਸਿੱਖ ਦੇਵੈਂ। — [1]ਅਣਗਿਣਤ ਧਨ।
ਸੁਰਤਰੁ ਸਮ[1] ਗੁਰੁ ਪਗ ਲਗਿ ਸੇਵੈਂ ॥੯੫॥ — [1]ਕਲਪ ਬ੍ਰਿਛ ਵਾਂਗ।
ਸ਼ਹਿਨ ਸ਼ਾਹਿ ਦਰਵਾਰਨ ਜੈਸੀ।
ਰੌਣਕ ਗੁਰੁ ਦਰ ਪਰਰਹਿ ਤੈਸੀ।
ਸੰਮਤ ਸਤ੍ਰਾਂ ਸੈ ਚੌਤਾਲੀ।
ਮਾਹਿਂ ਭਈ ਯਹਿ ਕਥਾ ਕਮਾਲੀ ॥੯੬॥

ਦੋਹਰਾ:

ਪਰਮ ਪਵਿੱਤ੍ਰ ਪਾਂਵਟੇ,
ਕਰਤ ਚਰਿਤ[1] ਗੁਰੁ ਜੈਸ। — [1]ਕੌਤਕ।
ਗਾਇ ਤੈਸ[1] ਪਗ ਧ੍ਯਾਇ ਗੁਰੁ, — [1]ਤਿਵੇਂ ਕਹਿ ਕੇ।
ਧ੍ਯਾਇ ਗਯੋ ਇਤ ਬੈਸ[1] ॥੯੭॥ — [1]ਬੈਠ ਗਿਆ ਭਾਵ ਸੰਪੂਰਨ ਹੋ ਗਿਆ।

ਇਤਿ ਸ੍ਰੀ ਗੁਰੂ ਪੰਥ ਪ੍ਰਕਾਸ਼ ਗ੍ਰੰਥੇ ਪੂਰਬਾਰਧੇ ਗ੍ਯਾਨ ਸਿੰਘ ਵਿਰਚਿਤੇ 'ਰਾਮਰਾਇ ਮਿਲਨ, ਕਪਾਲ ਮੋਚਨ ਜਾਵਨ' ਪ੍ਰਸੰਗ ਬਰਨਨੰ ਨਾਮ ਬਵੰਜਮੋਂ ਬ੍ਰਿਸਾਮ॥੫੨॥

## ੫੩. {ਰਾਮਰਾਇ ਦਾ ਦੇਹਾਂਤ, ਗੁਰੂ ਜੀ ਦਾ ਡੇਹਰਾ ਦੂਨ ਜਾਣਾ, ਮਸੰਦਾਂ ਨੂੰ ਸਜ਼ਾਵਾਂ}

ਛਪੈ:

ਅਜਰ ਜਰਠ ਆਜਿੱਤ,
ਅਰੁਜ ਆਜਾਨ ਬਾਹੁ ਬਰ[1]।

[1]ਅਜਰ ਸ਼ਕਤੀ ਨੂੰ ਜਰਨ ਵਾਲੇ, ਜਿਤਨ ਤੋਂ ਰਹਿਤ, ਰੋਗ ਤੋਂ ਰਹਿਤ, ਗੋਡਿਆਂ ਤੱਕ ਸ੍ਰੇਸ਼ਟ ਬਾਹਾਂ ਵਾਲੇ।

ਅਕਲ ਕਲਾ ਭਰਪੂਰ,
ਸੂਰ ਸਮ ਦਿਪਤ ਤੇਜ ਤਰੁ[1]।

[1]{ਅਕਲ} ਦੋਸ਼ਾਂ ਤੋਂ ਰਹਿਤ ਤੇ ਸ਼ਕਤੀਆਂ ਨਾਲ ਭਰੇ ਹੋਏ (ਹਨ ਅਤੇ) ਸੂਰਜ ਵਾਂਗ ਬਹੁਤਾ ਤੇਜ ਚਮਕ ਰਿਹਾ ਹੈ।

ਬਰਣ ਚਾਰ ਆਸ਼੍ਰਮ,
ਸੁਰਾਸੁਰ ਮਾਨਨੀਯ ਮੁਨਿ[1]।

[1]ਚਹੁੰ ਵਰਨਾਂ ਚਹੁੰ ਆਸ਼੍ਰਮਾਂ ਦੇਵਤਿਆਂ ਦੈਂਤਾਂ ਤੇ ਮੁਨੀਆਂ ਦੇ ਮੰਨਣ ਯੋਗ ਹਨ।

ਕਟਤ ਕਲੇਸ ਅਸੇਸ,
ਸੇਸ ਸੁਖ ਦਾਇ ਸਬਿਨਿ ਧੁਨਿ[1]।

[1]{ਅਸ਼ੇਸ਼} ਸਾਰੇ ਕਲੇਸ਼ਾਂ ਨੂੰ ਕੱਟ ਕੇ ਸਾਰਿਆਂ ਨੂੰ ਸੁਖਦਾਇਕ {ਸੇਸ} ਫਲ ਦੇਣ ਵਾਲੇ {ਧੁਨਿ} ਕਹੀਦੇ ਹਨ।

ਸਦ ਅਗਮ ਅਗੋਚਰ ਬਿਗਤਿ ਗਤਿ,
ਅਮਿੱਤ ਪ੍ਰਭਾ ਸੋਭਾ ਧਰਨਿ[1]।

[1]ਸਦਾ ਗੰਮਤਾ ਤੋਂ ਰਹਿਤ, ਇੰਦ੍ਰੀਆਂ ਦੇ ਅਵਿਸ਼ੇ, {ਬਿਗਤਿ} ਮਨਮੁਖਾਂ ਦੀ {ਗਤਿ} ਕਲਿਆਣ ਕਰਨ ਵਾਲੇ, ਗਿਣਤੀ ਤੋਂ ਰਹਿਤ ਪ੍ਰਕਾਸ਼ ਵਾਲੇ ਅਤੇ ਧਰਤੀ ਨੂੰ ਸੋਭਾ ਦੇਣ ਵਾਲੇ ਹਨ।

ਜੈ ਅੰਗਦ ਭੱਬਜ ਸ੍ਰਬਗਜ ਗੁਰੁ,
ਭਗਤਿ ਭਾਵ ਭਾਵਨਿ ਭਰਨ[1] ॥੧॥

[1]{ਭਬਜ} ਕਲਿਆਣ ਸਰੂਪ ਸਾਰਿਆਂ ਦੇ ਜਾਣੂ ਭਗਤੀ ਭਾਵ ਵਾਲਿਆਂ ਦੀਆਂ ਭਾਵਨਾ ਪੂਰੀਆਂ ਕਰਨ ਵਾਲੇ ਸ੍ਰੀ ਗੁਰੂ ਅੰਗਦ ਦੇਵ ਜੀ ਦੀ ਜੈ ਹੋਵੇ।

ਦੋਹਰਾ:

ਰਾਮ ਰਾਇ ਜਯੋਂ ਤਨ ਤਜੈ,
ਸਤਿਗੁਰੁ ਜਾਇਂ ਤਹਾਂਇਂ।
ਮੰਦ ਮਸੰਦਨ ਕੋ ਹਤੈਂ,
ਕਥਾ ਤਥਾ ਅਬਿ ਗਾਇ[1] ॥੨॥

[1]ਤਿਵੇਂ ਕਥਾ ਕਹਿੰਦੇ ਹਾਂ।

ਕਬਿੱਤ:

ਸ੍ਰੀਰਾਮਰਾਇ ਸੁਤ ਬਡ ਹਰਿਰਾਇ ਜੂ ਕੋ,
ਗੜਵਾਲ ਗਾਮ ਸੋ ਰਹਾਏ ਜਗ ਮਾਨ ਹੈ[1]।
ਜੋਗ ਕਲਾ ਮੈਂ ਪ੍ਰਬੀਨ[1] ਗਯਾਨ ਜਾਂਹਿ ਕਾਲ ਤੀਨ,
ਰਿੱਧਿ ਸਿੱਧਿ ਠਾਢੀ ਦੀਨ[1] ਦਰ ਪੈਰਹਾਨ ਹੈਂ।
ਗੁਨਨਿ ਅਗਾਰ[1] ਸਮ ਮੁਨਿਨਿ ਅਚਾਰ[2],
ਸਿਖ ਧੁਨਿਨਿ[1] ਅਵਤਾਰ ਤਾਂਹਿ ਕਰਤਾਰ ਜਾਨ ਹੈਂ।
ਰਾਜਨੀਤਿ ਮੈਂ ਬਖਯਾਤ[1] ਅਜ਼ਮਤ ਕੋ ਸੰਘਾਤ[2],
ਐਪੈ ਹੋਨਹਾਰ ਟਾਰ ਸਕਯੋ ਨ ਪਛਾਨ ਹੈ ॥੩॥
ਰਾਮਰਾਇ ਕੇ ਅਗਾਰ ਹੁਤੀ ਤਾਂ ਕੀ ਨਾਰਿ ਚਾਰ,
ਰਾਜ ਕੌਰ ਲਾਡਲੀ ਮਲੂਕੀ ਤੀਨ ਪਹਿਲੈਂ[1]।

[1]ਜਗਤ ਮੰਨਦਾ ਹੈ।
[1]ਚਤੁਰ।
[1]ਅਧੀਨ ਹੋ ਕੇ।
[1]ਘਰ। [2]ਕਰਤੱਵ।
[1]ਕਹਿੰਦੇ ਹਨ।
[1]ਮਸ਼ਹੂਰ। [2]ਸਮੁਦਾਯ, ਇਕੱਠ।
[1]ਪਹਿਲੀਆਂ ਤਿੰਨਾਂ ਵਿੱਚੋਂ ਰਾਜ ਕੌਰ {ਮਲੂਕੀ} ਕੋਮਲ ਤੇ ਲਾਡਲੀ ਸੀ।

| | |
|---|---|
| ਚੌਥੀ ਜੋ ਪੰਜਾਬ ਕੌਰ ਬਜਾਹੀ ਗੁਨਵਾਨ ਗੌਰ[1], | [1]ਭਾਰੀ ਗੁਣਾਂ ਵਾਲੀ। |
| ਰੂਪ ਰਸ ਖਾਨਿ ਮਨਿ ਮਾਨੀ ਕੰਤ ਸਹਿਲੈਂ[1]। | [1]ਸੁਖੱਲੀ ਹੀ ਪਤੀ ਦੇ ਮਨ ਨੂੰ ਭਾ ਗਈ। |
| ਤਾਹੀਂ ਸੋਂ ਬਿਹਾਰ ਔ ਪਜਾਰ ਰਾਖੈ ਰਾਮਰਾਇ, | |
| ਔਰ ਤੀਨੋ ਤਜਾਗ ਰਾਖੀ ਰਾਖੀ ਹਿਤ ਟਹਿਲੈਂ। | |
| ਰਾਜ ਕੌਰ ਔਰ ਤੌਰ[1] ਪੇਖਿ ਪਤਿ ਹੂੰ ਕੋ ਅਤਿ, | [1]ਤ੍ਰੀਕਾ, ਢੰਗ। |
| ਸੌਤ ਕੋ[1] ਅਸਹਿ ਦੂਖ ਪਾਇ ਭਈ ਕਹਿਲੈਂ[2] ॥੪॥ | [1]ਸੌਂਕਣ ਦਾ। [2]ਵਿਆਕੁਲ ਹੋ ਗਈ। |
| ਨਿਜ ਨਾਥ ਪਾਸ ਜਾਇ ਹਾਥ ਜੋਰਿ ਮਾਥ ਨਾਇ[1], | [1]ਸਿਰ ਨਿਵਾ ਕੇ। |
| ਕਹਯੋ ਮਹਾਰਾਜ ਮੋਹਿ ਬਿਦਾ ਆਜ ਹੀ ਕਰੋ। | |
| ਜਾਇ ਕੈ ਇਕੰਤ ਕਿਤ ਬੈਠ ਕੈ ਸੁਤੰਤ, | |
| ਧਯਾਨ ਕੰਤ ਭਗਵੰਤ ਥਾਰੋ ਮੰਤ ਜਪ ਕੈ ਤਰੋਂ। | |
| ਆਪ ਮਮ ਸੌਤ ਸੰਗ ਰਾਚੇ ਮਾਚੇ ਆਛੇ ਰਹੋ[1], | [1]ਰਚ ਮਿਚ ਕੇ ਖ਼ੁਸ਼ਰਹੋ। |
| ਏਹੁ ਮਹਾਂ ਦੂਖ ਦੇਖਿ ਸੰਮੁਖ ਮੈਂ ਨਾ ਜਰੋਂ। | |
| ਬੋਲੇ ਰਾਮਰਾਇ ਕਹਾਂ ਔਰ ਠੌਰ ਰੈਹੈਂ ਜਾਇ, | |
| ਕੈ ਤੋ ਮੇਰੇ ਸਿੱਖਨ ਕੇ, ਕੈ ਤੋ ਮਾਇ ਕੇ ਘਰੋਂ[1] ॥੫॥ | [1]ਜਾਂ ਤੂੰ ਮਾਤਾ (ਮਨਸਾ ਦੇਵੀ) ਦੇ ਘਰ ਜਾਵੇਂਗੀ। |
| ਨੈਨ ਜਲ ਡਾਰ ਨਾਰਿ ਬੋਲੀ ਹਠ ਧਾਰ ਪੁਨ, | |
| ਜਹਾਂ ਤੋਰੇ ਸਿੱਖ ਹੋਹਿਂ ਤਹਾਂ ਮੈਂ ਨ ਜਾਇ ਹੌਂ। | |
| ਕਹਾਂ ਭਈ ਜੌ ਪੈ ਮੇਰੀ ਸਿੱਖੀ ਮੈਂ ਨਾ ਗਈ ਤੂੰ, | |
| ਤੋ ਔਰ ਗੁਰੁ ਸਿੱਖਨ ਕੇ ਜਾਇ ਤਾਨ੍ਹ ਦਜਾਇਹੌਂ[1]। | [1]ਮੈਨੂੰ ਤਾਹਨੇ ਦਿਵਾਵੇਂਗੀ। |
| ਅਬਲਾ[1] ਉਚਾਰੋ ਨ ਸਿਧਾਰੋਂ ਗੁਰੁ ਸਿੱਖਨ ਕੇ, | [1]ਇਸਤ੍ਰੀ ਨੇ। |
| ਬਾਪ ਕੇ ਨ ਜੈਹੋਂ, ਸਿੱਖੀ ਆਪ ਕਰਿ ਖਾਇਹੌਂ[1]। | [1]ਆਪਣੀ ਸਿੱਖੀ ਬਣਾ ਕੇ ਖਾਵਾਂਗੀ। |
| ਰਾਮਰਾਇ ਕੋਪ ਧਾਰਿ ਬਿਨ ਹੀ ਬਿਚਾਰ ਕਹਯੋ, | |
| ਮੈਂ ਹੂੰ ਤੂੰ ਤਜਾਗੀ ਲਾਗੀ ਜਾਹਿ ਜਹਾਂ ਭਾਇਹੌ[1] ॥੬॥ | [1]ਮੈਂ ਤੈਨੂੰ ਛੱਡ ਦਿੱਤਾ ਹੈ, ਤੂੰ ਚਲੀ ਜਾ ਜਿੱਥੇ ਤੈਨੂੰ ਚੰਗਾ ਲੱਗਦਾ ਹੈ। |
| ਬਾਤ ਸੁਨਿ ਲਾਗ ਕੀ ਯੇ ਜਾਗ ਉਠੀ ਆਗ ਤੀਯੇ[1], | [1]ਤੀਯੇ} ਇਸਤ੍ਰੀਰਾਜ ਕੌਰ ਨੂੰ {ਲਾਗ} ਦੁਸ਼ਮਣੀ ਦੀ ਇਹ ਗੱਲ ਸੁਣ ਕੇ (ਕ੍ਰੋਧ ਦੀ) ਅੱਗ ਜਾਗ ਉੱਠੀ। |
| ਕਹਯੋ ਨਾ ਸੁਹਾਗ ਭੋਗੈਂ ਤਜਾਗ ਕਰਵਾਇ ਕੈ। | |
| ਐਸੇ ਗਾਇ[1] ਡੋਰਾ ਕਸਵਾਇ ਅਸਵਾਰ ਭਈ, | [1]ਕਹਿ ਕੇ। |
| ਲਈ ਦਾਸੀ ਦਾਸ ਸੰਗ ਖਾਸ ਚੀਜ਼ ਚਾਇ ਕੈ[1]। | [1]ਚੁੱਕ ਲਈਆਂ। |
| ਬਿਨ ਹੀ ਅਵਾਰ[1] ਚਾਲੀ ਤਿਨ ਹੀ ਪਹਾਰਨ ਤੈ, | [1]ਡੇਰੀ ਤੋਂ ਬਿਨਾਂ। |
| ਨਰ ਨਾਰਿ ਗਿਨ ਹੀਂ ਵਿਚਾਰ ਬਹੁ ਭਾਇ ਕੈ। | |
| ਸੁਨੈ ਗੁਰੁਸਿੱਖ ਜਹੀਂ ਪੀਐ ਨਾਹਿਂ ਪਾਨੀ ਤਹੀਂ, | |
| ਛੋਰਿ ਗਾਮ ਵਹੀਂ ਕਹੀਂ ਔਰ ਰੈਹੈ ਜਾਇ ਕੈ ॥੭॥ | |
| ਮਨ ਮੈਂ ਵਿਚਾਰੈ ਗਟੀ ਲੈ ਚਢੈ ਉਤਾਰੈ[1], | [1]ਗਿਣਤੀਆਂ ਨੂੰ ਮਨ 'ਚ ਲੈ ਕੇ ਉਤ੍ਰਾਉਂਦੀ ਚੜਾਉਂਦੀ ਹੈ। |
| ਸੰਗ ਦਾਸੀ ਕੇ ਉਚਾਰੈ ਢਾਰੈ ਜਲ ਨੈਨ ਤੈ ਮਹੋ[1]। | [1]ਅੱਖਾਂ 'ਚੋਂ {ਮਹੋ} ਬਹੁਤਾ ਪਾਣੀ {ਢਾਰੈ} ਸੁੱਟਦੀ ਹੈ। |
| ਚਾਰ ਕੂੰਟ ਗੁਰੁਸਿੱਖੀ ਤਿੱਖੀ ਹੈ ਅਲਿੱਖੀ[1] ਅਤਿ, | [1]ਲਿਖਣ ਤੋਂ ਰਹਿਤ। |
| ਲਿਖੀ ਮੇਟੇ ਕੌਨ ਅਬਿ ਜਾਇ ਕਿਤ ਹੌਂ ਰਹੋਂ। | |
| ਮਾਇ ਬਾਪ ਭਾਈ ਖਾਲੀ ਸਾਕ ਸਬਿ ਕੂਰ ਖਜਾਲੀ, | |

ਜਾਲੀ ਸਬਿ ਜਗ ਆਲੀ ਵਾਲੀ ਬਿਨ ਮੈਂ ਲਹੋਂ[1]।

[1]{ਆਲੀ} ਹੇ ਸਖੀ ! ਸਾਰਾ ਜਗਤ {ਵਾਲੀ} ਪਤੀ ਤੋਂ ਬਿਨਾਂ ਮੈਂ {ਜਾਲੀ} ਸਾੜਨ ਵਾਲਾ ਹੀ {ਲਹੋਂ} ਜਾਣਦੀ ਹਾਂ।

ਪੰਖੀ ਬਿਨ ਪਰ, ਤਰੁਫਰ ਬਿਨ ਜਲ ਸਰ,
ਦੀਆ ਬਿਨ ਘਰ, ਤੀਆ ਪੀਆ ਬਿਨ ਤਜੋਂ ਅਹੋ[1] ॥ ੮ ॥

[1]ਖੰਭਾਂ ਤੋਂ ਬਿਨਾਂ ਪੰਛੀ, ਫਲਾਂ ਤੋਂ ਬਿਨਾਂ ਬ੍ਰਿਛ, ਪਾਣੀ ਬਿਨਾਂ ਤਲਾਅ, ਦੀਵੇ ਤੋਂ ਬਿਨਾਂ ਘਰ (ਨਿਕੰਮਾ ਹੈ) ਤਿਵੇਂ ਪਤੀ ਬਿਨਾਂ ਇਸਤ੍ਰੀ (ਕਿਸੇ ਵੀ ਕੰਮ ਨਹੀਂ) ਹੈ।

ਫਿਰਤ ਫਿਰਤ ਬਹੁ ਔਰ ਠੌਰ ਰਾਜ ਕੌਰ,
ਗੌਰ ਕਰਿ[1] ਦੌਰਿ ਦੇਵੀ ਮਨਸਾ ਪੈ ਜੌ ਗਈ।

[1]ਖ਼ਿਆਲ ਕਰਕੇ।

ਮੰਦਰ ਕੇ ਅੰਦਰ ਦਰਸ ਗੌਰ ਮੌਰ ਹੂੰ ਕੋ[1],

[1](ਗੌਰ) ਵੱਡੀ {ਮੌਰ} ਸ਼੍ਰੋਮਣੀ ਦੇਵੀ ਦੇ ਦਰਸ਼ਨ ਕੀਤੇ।

ਕੌਰਿ ਨਿਜ ਤੌਰ ਗੌਰਿ ਸੋ ਸੁਨਾਤ ਹੈ ਭਈ[1]।

[1]{ਕੌਰਿ} ਰਾਜ ਕੌਰ ਆਪਣਾ {ਸੋ} ਉਹ (ਤੌਰ) ਹਾਲ (ਗੌਰਿ) ਦੇਵੀ ਨੂੰ ਸੁਣਾਉਣ ਲੱਗੀ।

ਬੋਲੀ ਤਬਿ ਦੇਵੀ ਤੂੰ ਹੈਂ ਸ਼ਕਤਿ ਅਮੇਵੀ ਯੁਤ[1],

[1]ਮਿਣਤੀ ਤੋਂ ਰਹਿਤ ਸ਼ਕਤੀ ਦੇ ਸਹਿਤ ਹੈਂ।

ਪੁਰਖ ਅਛੇਵੀ ਕੀ ਅਭੇਵੀ ਨਾਰਿ ਪੈ ਹਈ[1]।

[1]{ਪੈ} ਪੁਨਾ ਤੂੰ ਇਕ {ਅਛੇਵੀ} ਚੰਗੇ ਪੁਰਖ ਦੀ {ਅਭੇਵੀ} ਪ੍ਰਗਟ ਹੀ ਇਸਤ੍ਰੀ ਹੈਂ।

ਹਾਥ ਸਬਿ ਕਿਛੁ ਤੋ ਹੈ ਰਾਖਤ ਬਡਾਈ ਮੋ ਹੈ,
ਤੌ ਭੀ ਮੈਂਹੂੰ ਕੈਹੂੰ ਹੋਹੈ ਸੋ ਹੈ ਜੋ ਹੈ ਤੈਂ ਠਈ[1] ॥ ੯ ॥

[1]ਉਹ ਹੋਵੇਗੀ ਜੋ ਤੂੰ ਮਨ 'ਚ ਧਾਰੀ ਹੈ।

ਪਾਇ ਬਰ ਆਇ ਮਨੁ ਮਾਜਰੇ[1] ਥਿਰਾਇ,

[1]ਪਿੰਡ ਦਾ ਨਾਮ।

ਦਾਸਿ ਬੂਝਯੋ ਈਹਾਂ ਸਿੱਖ ਗੁਰੁ ਨਾਨਕ ਕੋ ਕੋਇ ਹੈ।
ਰਾਮਰਾਇ ਪੀਰ ਕੀ ਹੈ ਪਤਨੀ ਸਧੀਰ ਏਹੋ,
ਚਾਹਿਤ ਥਿਰਾਯੋ ਈਹਾਂ ਆਛੋ ਥਲ ਜੋਇ ਹੈ[1]।

[1]ਏਥੇ ਚੰਗਾ ਥਾਂ ਵੇਖ ਕੇ।

ਕੌਨ ਗੁਰੁ ਨਾਨਕ ਹੈ ਰਾਮਰਾਇ ਆਨਕ ਹੈ[1],

[1]{ਆਨਕ} ਦੂਜਾ ਰਾਮਰਾਇ ਕੌਣ ਹੈ।

ਬੋਲੇ ਲੋਗ ਈਹਾਂ ਨਾ ਥਿਰਾਨ ਕਹਿ ਸੋਇ ਹੈ[1]।

[1]ਉਸ ਨੂੰ ਕਹਿ ਦਿਉ ਏਥੇ ਨਾ ਠਹਿਰੇ।

ਸੁਨਿ ਮਾਤ ਮੋਦ ਹੋਈ ਸਿੱਖ ਹੈ ਨ ਕੋਈ ਈਹਾਂ,
ਰੈਹੋਂ ਹ੍ਵੈ ਹੈ ਸੋਈ ਸਾਚ ਜੋਈ ਆਈ ਗੋਇ ਹੈ[1] ॥ ੧੦ ॥

[1]ਜੋ ਮੈਂ (ਆਉਂਦਿਆਂ) ਕਹਿ ਕੇ ਆਈ ਹਾਂ (ਜਿੱਥੇ ਕੋਈ ਗੁਰਸਿੱਖ ਹੋਵੇਗਾ ਉੱਥੇ ਮੈਂ ਨਹੀਂਰਹਾਂਗੀ) ਉਹੀ ਸੱਚ ਹੋਵੇਗਾ।

ਅਬਿ ਈਹਾਂ ਬੈਸਿ, ਬੈਸ[1] ਬਾਕੀ ਹੈ ਸੁ ਕਾਟੋਂ ਮੈਹੂੰ,

[1]ਉਮਰ।

ਜੈਹੂੰ ਕੈਹੂੰ ਨਾਹਿਂ ਔਰ ਠੌਰ ਐਸ ਠਾਂਨ ਕੈ।
ਲੀਓ ਏਕ ਧਾਮ ਕੀਓ ਤਾਂਹਿ ਮੈਂ ਅਰਾਮ ਮਾਤ,
ਰਸਦ ਮੰਗਾਇ ਮੋਲ ਖਾਇ ਨਿਤ ਜਾਨ ਕੈ।
ਜਾਂਹਿ ਹੇਤ ਜੈਸੀ ਬਾਤ ਭਾਖੇ ਤੈਸੀ ਹੋਤ ਸਾਤ[1],

[1]ਸੱਚੀ।

ਬਖਜਾਤ ਹੋਈ ਕਰਾਮਾਤ ਮਾਤ ਆਨ ਕੈ।
ਅਜ਼ਮਤ ਪੁੰਜ ਪਿਖਿ ਭਏ ਤਾਂ ਕੇ ਲੋਗ ਸਿੱਖ,
ਸੇਵਨ ਲਗੇ ਅਲਿੱਖ[1] ਭਾਵਿੱਖ ਪਛਾਨ ਕੈ[2] ॥ ੧੧ ॥

[1]ਬਹੁਤੇ। [2]ਮਾਤਾ ਜੀ ਨੂੰ (ਬੀਤ ਚੁੱਕੇ ਤੇ) ਆਉਣ ਵਾਲੇ ਸਮੇਂ (ਦੀ ਗੱਲ ਨੂੰ ਦੱਸਣ ਵਾਲੇ) ਪਛਾਣ ਕੇ।

ਗ੍ਰੀਖਮ[1] ਬਿਤਾਈ ਰਿਤੁ ਪਾਵਸ[2] ਕੀ ਆਈ,

[1]ਗਰਮੀ ਦੀਰੁੱਤ। [2]ਵਰਖਾ ਦੀਰੁੱਤ।

ਘਟਾ ਦਸੋ ਦਿਸ ਛਾਈ ਬਰਸਾਈ ਲਾਈ ਝਰਿ ਹੈ[1]।

[1]ਝੜੀ ਲਾ ਕੇ ਬਰਖਾ ਕੀਤੀ।

ਚਪਲਾ ਨੇ ਚਹੁੰਘਾ ਚਲਾਈ ਚਾਲ ਚੌਨਾ ਚੌਨ,
ਸੀਰੀ ਸੀਰੀ ਪੌਨ ਕੇ ਝਕੋਰੇ ਭੌਨ ਭਰ ਹੈਂ[1]।

[1]ਬਿਜਲੀ ਨੇ ਚਹੁੰ ਪਾਸੀਂ ਚੌਗੁਣੀ ਤੋਂ ਚੌਗੁਣੀ ਭਾਵ ਬਹੁਤੀ ਤੇਜ ਚਾਲ

ਨਾਲ (ਰੌਸ਼ਨੀ) ਚਲਾਈ, {ਸੀਰੀ ਸੀਰੀ} ਠੰਡੀ ਠੰਡੀ ਹਵਾ ਦੇ {ਝਕੋਰੇ} ਬੁੱਲੇ ਘਰ ਭਰ ਰਹੇ ਹਨ।

ਸੁਨਿ ਘਨਘੋਰ[1] ਮੋਰ ਸ਼ੋਰ ਜੋ ਮਚਾਵੈਂ ਜ਼ੋਰ,
ਔਰ ਸਬਿ ਮੋਦ, ਪਤਿ ਹੀਨ ਅਤਿ ਡਰ ਹੈਂ।
ਗਰਜਾਨ ਬਦਰਾਨ ਚਮਕਾਨ ਚਪਲਾਨ,
ਬਰਸਾਨ ਬੂੰਦ ਆਨ ਬਾਨ ਜਾਨੁ ਹਰ ਹੈਂ[1] ॥੧੨॥

[1]ਬੱਦਲਾਂ ਦੀ ਗਰਜ।

[1]ਬੱਦਲ ਗਜਦੇ ਹਨ, ਬਿਜਲੀਆਂ ਚਮਕਦੀਆਂ ਹਨ, ਬੂੰਦਾਂ ਆ ਕੇ ਵਰ੍ਹਦੀਆਂ ਹਨ, ਜਾਣੋ ਤੀਰ ਵਜਦੇ ਹਨ।

ਤੀਜ ਕੋ ਤਿਹਾਰ ਤਰਵਾਰ ਸੀ ਨਿਹਾਰੈਂ ਨਾਰਿ,
ਗਾਇਨ ਮਲ੍ਹਾਰ ਕੋ ਕਟਾਰ ਸੋਂ ਫਿਰਤ ਹੈ[1]।

[1](ਸਾਵਣ ਸੁਦੀ ੩ ਦਾ ਤਯੋਹਾਰ) ਤੀਆਂ ਨੂੰ (ਪਤੀਹੀਨ) ਇਸਤ੍ਰੀ ਤਲਵਾਰ ਵਾਂਗ ਦੇਖਦੀ ਹੈ, ਮਲ੍ਹਾਰਰਾਗ ਦਾ ਗਾਉਣਾ ਕਟਾਰ ਵਾਂਗ ਦਿਲ 'ਚ ਫਿਰ ਜਾਂਦਾ ਹੈ।

ਜੁਗਨੂ ਚਿੰਗਾਰੇ ਉਰ ਜਾਰੇ ਜਾਤ ਦੁਗਨੂ ਏ,
ਹੂਕ ਕੋਕਲਾ ਕੀ ਫੂਕ ਦੇਤ ਮਨ ਅਤਿ ਹੈ[1]।

[1]ਇਹ ਟਟਿਹਣੇ ਚੰਗਿਆੜਿਆਂ ਨਾਲੋਂ ਦੁਗਣਾ ਹਿਰਦਾ ਸਾੜਦੇ ਜਾਂਦੇ ਹਨ, ਕੋਇਲ ਦੀ {ਹੂਕ} ਅਵਾਜ਼ ਮਨ ਨੂੰ ਬਹੁਤਾ ਸਾੜ ਦੇਂਦੀ ਹੈ।

ਦਾਦਰ ਦਰਾਰੈਂ ਦੈ ਦੈ ਫਾਰੈਂ ਦਿਲ ਦੂਨਾ ਦੂਨ,
ਗੂਨਾ ਗੂਨ ਬਾਦਰ ਡਰਾਰੇ ਸੇ ਲਗਤ ਹੈਂ[1]।

[1]ਡੱਡੂ ਅਵਾਜ਼ਾਂ ਦੇ ਕੇ ਦੂਣੇ ਦਾ ਦੂਣਾ ਭਾਵ ਚੌਗੁਣਾ ਦਿਲ ਪਾੜਦੇ ਹਨ, ਰੰਗ-ਬਰੰਗੇ ਬੱਦਲ ਡਰਾਉਣੇ ਜੇਹੇ ਲੱਗਦੇ ਹਨ।

ਪੀਆ ਬਿਨ ਤੀਆ ਜੀਆ ਕੋ ਨ ਚੈਨ ਲੈਨ ਦੇਤ,
ਰੈਨਿ ਦਿਨੁ ਮੈਨ ਪਾਪੀ ਐਨ ਝਰਸਤ ਹੈ[1] ॥੧੩॥

[1]ਪਤੀ ਤੋਂ ਬਿਨਾਂ ਇਸਤ੍ਰੀ ਦੇ ਜੀਅ ਨੂੰ ਸ਼ਾਂਤੀ ਨਹੀਂ ਲੈਣ ਦੇਂਦੇ, ਰਾਤ ਦਿਨ ਪਾਪੀ ਕਾਮ ਚੰਗੀ ਤਰ੍ਹਾਂ {ਝਰਸਤ} ਚਮਕਦਾ ਹੈ।

ਗਰਜ ਗਰਜ ਮੇਘ ਝੂੰਮੈ ਲਰਜ ਲਰਜ ਪਰੈਂ ਭੂਮੈਂ,
ਤਰਜ ਤਰਜ ਬੀਜਰੀ ਕਯੋਂ ਖੀਝਕੈਂ ਡਰਾਤ ਹੈ[1]।

[1]ਕੰਬ ਕੰਬ ਕੇ ਧਰਤੀ ਤੇ ਪੈਂਦੇ ਹਨ, ਤਾੜ ਤਾੜ ਕੇ ਬਿਜਲੀ ਕਿਉਂ ਖਿਝ ਕੇ ਡਰਾਉਂਦੀ ਹੈ।

ਮੰਦ ਸਾ ਸੁਗੰਧਿ ਸੀਰੀ ਰੀਰੀ ਨਾ ਬਜਾਰ ਬਹੇ,
ਪਾਪੀ ਏ ਪਪੀਹੇ ਪੀਆ ਯਾਦ ਕਯੋਂ ਕਰਾਤ ਹੈਂ[1]।

[1]{ਰੀਰੀ} ਹੇ ਸਖੀ! ਹੌਲੀ ਹੌਲੀ ਚੱਲਣ ਵਾਲੀ, ਸੁਗੰਧੀ ਵਾਲੀ ਤੇ ਠੰਡੀ ਠੰਡੀ ਹਵਾ ਨ ਵਗੇ, ਇਹ ਪਾਪੀ ਪਪੀਹੇ ਪਤੀ ਨੂੰ ਕਿਉਂ ਯਾਦ ਕਰਾਉਂਦੇ ਹਨ।

ਝਾਕੀ ਔ ਚਲਾਕੀ ਚੰਚਲਾ ਕੀ ਬਾਕੀ ਛਾਡਤ ਨ,
ਕੂਕ ਕੋਕਿਲਾ ਕੀ ਯੇ ਹਲਾਕੀ ਕੀਏ ਜਾਤ ਹੈ[1]।

[1]{ਚੰਚਲਾ} ਬਿਜਲੀ ਦੀ (ਝਾਕੀ) ਤੱਕਣੀ ਤੇ ਚਲਾਕੀ ਬਾਕੀ ਕੁਝ ਨਹੀਂ ਛੱਡਦੀ, ਕੋਇਲ ਦੀ ਅਵਾਜ਼ (ਹਲਾਕ) ਕਤਲ ਕਰਦੀ ਜਾਂਦੀ ਹੈ।

ਸ਼ੋਰ ਮੁਰਵਾ ਕੋ ਸੁਰਵਾਂ ਕੋ ਜ਼ੋਰ ਪੁਰਵਾ ਕੋ,
ਘੋਰ ਧੁਰਵਾ ਕੋ ਉਰਵਾ ਕੋ ਯੇ ਜਰਾਤ ਹੈਂ[1] ॥੧੪॥

[1]ਮੋਰਾਂ ਦਾ ਸ਼ੋਰ, {ਪੁਰਵਾ} ਪੁਰੇ ਦੀ ਹਵਾ ਦਾ ਜ਼ੋਰ ਨਾਲ {ਸੁਰਵਾਂ} ਚੰਗੀ ਤਰ੍ਹਾਂ ਚਲਣਾ, {ਧੁਰਵਾ} ਬੱਦਲਾਂ ਦਾ {ਘੋਰ} ਗਰਜਣਾ, ਇਹ (ਸਾਰੇ) ਹਿਰਦੇ ਨੂੰ ਸਾੜਦੇ ਹਨ।

ਪਾਪਨੀ ਪਾਵਸ ਯਦੀ ਮਾਰਬੇ ਕੀ ਹੋਡ ਬੱਧੀ,
ਤਦੀ ਰਾਜ ਕੌਰ ਜੁ ਬੇਹੱਦੀ ਬੱਧੀ ਧੀਰ ਸੋ[1]।

[1]ਪਾਪਣ {ਪਾਵਸ} ਵਰਖਾਰੁੱਤ ਨੇ ਜਦੋਂ ਮਾਰਨ ਦੀ ਜ਼ਿੱਦ ਬੰਨ੍ਹੀ ਹੋਈ ਹੈ ਤਦੋਂ {ਸੋ} ਉਸਰਾਜ ਕੌਰ ਨੇ ਵੀ ਬੇਹੱਦ ਧੀਰਜ ਬੰਨ੍ਹੀ ਹੋਈ ਹੈ।

ਜਗਤ ਅਸਾਰ[1] ਏਹ ਦੁੱਖਨ ਅਗਾਰ[2] ਦੇਹ,
ਪਤਿ ਪਦ ਧਾਰ ਨੇਹ ਐਸੀ ਤਦਬੀਰ ਸੋਂ[1]।
ਸੁਖ ਸਿੰਧੁ ਆਤਮਾ ਮੈਂ ਮਨ ਮੀਨ ਲੀਨ ਕੀਨ,

[1]ਝੂਠਾ। [2]ਘਰ।

[1]ਪਤੀ ਦੇ ਚਰਨਾਂ ਨਾਲ ਪਿਆਰ ਧਾਰ ਕੇ ਐਸੇ ਢੰਗ ਨਾਲ।

| | |
|---|---|
| ਚੀਨ ਬ੍ਰਹਮ ਲੋਕ ਹੂੰ ਲੌ ਵਿਸ਼ੇ ਦੂਖ ਤੀਰ ਸੋਂ[1]। | [1]ਸੁੱਖਾਂ ਦੇ ਸਮੁੰਦਰ ਆਤਮਾ ਵਿੱਚ ਮਨ ਮੱਛ ਨੂੰ ਲੀਨ ਕਰ ਲਿਆ (ਇਸ ਲੋਕ ਤੋਂ) ਬ੍ਰਹਮ ਲੋਕ ਤੱਕ ਦੇ ਵਿਸ਼ੇ (ਸੁਖਾਂ) ਨੂੰ ਤੀਰ (ਵਾਂਗ ਦੁਖਦਾਈ) ਜਾਣਿਆ। |
| ਰਾਗ ਰੋਖ ਤਜਾਗ, ਲੈ ਬਿਵੇਕ ਤੇ ਵਿਰਾਗ, | |
| ਬ੍ਰਹਮ ਗਜਾਨ ਕੋ ਸੁਹਾਗ ਭਾਗ ਧਾਰਿਓ ਗੰਭੀਰ ਸੋਂ[1] ॥੧੫॥ | [1]ਮੋਹ ਤੇ ਕ੍ਰੋਧ ਦਾ ਤਿਆਗ ਕਰਕੇ, ਵਿਚਾਰ ਤੇ ਵੈਰਾਗ ਲੈ ਕੇ, ਬੜੀ ਗੰਭੀਰਤਾ ਨਾਲ ਬ੍ਰਹਮ ਗਿਆਨ ਰੂਪ ਸੁਹਾਗ ਭਾਗ ਨੂੰ ਧਾਰਿਆ। |
| ਬਰਖਾ ਪਰੀ ਅਪਾਰ ਅਰਧ ਨਿਸਾ ਮਝਾਰ, | |
| ਕੋਠੇ ਕੋ ਸ਼ਤੀਰ ਟੂਟਯੋ ਮਾਤ ਪਠਯੋ ਦਾਸ ਕੋ। | |
| ਚੌਧਰੀ ਬਡੇ ਪੈ ਜਾਇ ਕਹਯੋ ਤਾਂਹਿ ਐਸ ਭਾਇ[1], | [1]ਇਸ ਤਰ੍ਹਾਂ। |
| ਥੰਮੀ ਦਾਇ ਬਰ ਪਾਇ ਮਾਤ ਹੂੰ ਤੈ ਖਾਸ ਕੋ। | |
| ਦੀਓ ਹੈ ਜਵਾਬ ਤਾਂਹਿ ਮਾਤ ਪੈ ਨ ਹਮ ਜਾਹਿੰ, | |
| ਰਾਖ ਹੈਂ ਨ ਚਾਹਿ ਤਾਂਹਿ ਬਰ ਫਰ ਆਸ ਕੋ[1]। | [1]ਵਰ ਤੇ ਫਲ ਦੀ ਆਸ ਨਹੀਂ ਰੱਖਦੇ। |
| ਦਾਸ ਲੈ ਜਵਾਬ ਲਘੁ[1] ਪੈਂਚ ਪੈ ਸ਼ਿਤਾਬ[2] ਗਯੋ, | [1]ਛੋਟੇ। [2]ਛੇਤੀ। |
| ਅਦਬ ਅਦਾਬ ਕਯੋ ਤਾਂਹਿ ਬਡ ਤਾਸ ਕੋ ॥੧੬॥ | |
| ਘਰ ਤੈ ਗਰੀਬ ਥਾ ਗਰੀਬ ਦਾਸ ਨਾਮ ਤਾਂਹਿ, | |
| ਜਾਗ ਪੇ ਨਸੀਬ ਜੇ ਅਜੀਬ ਥੇ ਅਤੀਵ ਹੈ[1]। | [1]{ਅਤੀਵ} ਬਹੁਤੇ ਅਸਚਰਜ ਹਨ। |
| ਮਾਤ ਪਾਸ ਆਇ ਤਾਂਹਿ ਥੰਮ ਕੇ ਅਭਾਇ, | |
| ਨਿਜ ਮੂੰਡ ਪੈ ਥਮਾਇ ਸੋ ਸ਼ਤੀਰ ਦਿਢ ਲੀਵ ਹੈ[1]। | [1]ਥੰਮ੍ਹ ਦੀ {ਅਭਾਇ} ਤਰ੍ਹਾਂ ਆਪਣੇ ਸਿਰ 'ਤੇ ਉਸ ਸ਼ਤੀਰ ਨੂੰ ਪੱਕੀ ਤਰ੍ਹਾਂ ਥੰਮ੍ਹ ਲਿਆ। |
| ਨਿਸਾ ਯੌਂ ਬਿਤਾਈ ਜਬਿ ਉਦਯੋ ਦਿਨਰਾਈ[1], | [1]ਸੂਰਜ ਚੜ੍ਹਿਆ। |
| ਛੱਤ ਵੈਸ ਹੀ ਬਨਾਈ ਲਯਾ ਸ਼ਤੀਰ ਔਰ ਦੀਵ ਹੈ[1]। | [1]ਦੇ ਦਿੱਤਾ। |
| ਹੋਇ ਮੋਦ ਕਹਯੋ ਮਾਤ ਮਾਂਗ ਬਰ ਜੋ ਸੁਹਾਤ[1], | [1]ਚੰਗਾ ਲੱਗਦਾ ਹੈ। |
| ਮਾਂਗਯੋ ਤਿਨਿ ਦੇਹੁ ਰਾਜ ਗਾਮ ਮੋ ਕਰੀਵ ਹੈ[1] ॥੧੭॥ | [1]ਮੈਨੂੰ {ਕਰੀਵ} ਨੇੜੇ ਭਾਵ ਇਰਦ ਗਿਰਦ ਦੇ (ਗਾਮ) ਪਿੰਡਾਂ ਦਾ ਰਾਜ ਦਿਉ। |
| ਸ਼ਰਧਾ ਅਲੌਕਕ ਬਿਲੋਕ[1] ਮਾਤ ਕਹਯੋ ਤਾਂਹਿ, | [1]ਅਸਚਰਜ ਸ਼ਰਧਾ ਦੇਖ ਕੇ। |
| ਜਾਹਿ ਹੋਗ ਤੈਸੀ ਜੈਸੀ ਜੋਗ ਮਨ ਤੈਂ ਠਈ[1]। | [1]ਤੈਸੀ ਹੋ ਜਾਵੇਗੀ ਜੈਸੀ ਤੈਂ ਯੋਗ (ਮੰਗ) ਮਨ 'ਚ ਧਾਰੀ ਹੈ। |
| ਐਪਰ ਜੋ ਬੇਰੀ ਮੇਰੀ ਹਾਥ ਕੀ ਅਛੇਰੀ[1] ਏਹੁ, | [1]ਚੰਗੀ। |
| ਜਾਂ ਦਿਨ ਉਲਾਦ ਤੇਰੀ ਕਾਟੈ ਤਬਿ ਹੈ ਜਈ[1]। | [1]ਤਦੋਂ ਰਾਜ {ਜਈ} ਚਲਿਆ ਜਾਵੇਗਾ। |
| ਪਾਇ ਬਰ ਮੋਦ ਭਰਿ[1] ਗਯੋ ਘਰ ਸਿੱਖ ਭਰ[2], | [1]ਅਨੰਦ ਨਾਲ ਭਰ ਕੇ। [2]ਭਲੀ ਤਰ੍ਹਾਂ। |
| ਭਯੋ ਤਰ ਸੇਵ ਕਰਿ ਸੰਪਤਿ ਬਢੈ ਲਈ[1]। | [1]ਸੇਵਾ ਕਰ ਕੇ {ਤਰ} ਵੱਡਾ (ਮਾਲਦਾਰ) ਹੋ ਗਿਆ ਅਤੇ ਸਮੱਗ੍ਰੀ ਵਧਾ ਲਈ। |
| ਮਰਯੋ ਬਡ ਚੌਧਰੀ ਹੰਕਾਰੀ, ਧਾਰੀ ਨਾਮ ਜਬਿ[1], | [1]ਜਦੋਂ 'ਧਾਰੀ' ਨਾਮ ਦਾ ਹੰਕਾਰੀ ਚੌਧਰ ਮਰ ਗਿਆ। |
| ਗਾਮ ਤੌਂ ਚੁਰਾਸੀ ਕੀ ਪੰਚਾਈ[1] ਯਾਂਹਿ ਹੈ ਭਈ ॥੧੮॥ | [1]ਚੌਧਰ। |
| ਫੇਰ ਜਬਿ ਪਰਯੋ ਰੌਰ ਬਾਦਸ਼ਾਹੀ ਮਾਂਹਿ ਗੌਰ[1], | [1]ਬਹੁਤਾ। |
| ਭਯੋ ਖੁਦ ਭੂਪ ਤੌਰ[1] ਗਾਮ ਸਬ ਕੋ ਤਬੈ। | [1]ਆਪਰਾਜੇ ਦੀ ਤਰ੍ਹਾਂ। |
| ਤਾਂ ਕੋ ਸੁਤ ਭੂਪਤਿ ਗੁਲਾਬ ਸਿੰਘ ਭਾ ਬਿਸਾਲ, | |
| ਤਾਂਹਿ ਪਾਂਚ ਪੀੜ੍ਹੀ ਚਾਲ ਰਾਜ ਕੀਨ ਹੈ ਜਬੈ। | |

ਅੰਤਮ ਨ੍ਰਿਪ ਭਗਵਾਨ ਸਿੰਘ ਕੋ ਕੁਸੰਗ ਭਯੋ,
ਤਾਂਹਿ ਮਰਯਾਦ[1] ਭੰਗ ਕੀਨ ਜੋ ਸਬੈ।
[1]ਰੀਤੀ।
ਬੇਰਿ ਮਾਈ ਕੀ ਕਟਾਈ ਮਰਜੋ ਦਿਨ ਪਾਈ,
ਨਾਹਿਂ ਸੰਤਤਿ[1] ਰਹਾਈ ਰਾਜ ਅੰਗ੍ਰੇਜ ਲਿਯ ਅਬੈ ॥੧੯॥
[1]ਉਲਾਦ।
ਸੰਤਨ ਸੋਂ ਬਾਦ ਕਰਿ[1] ਮਰਯਾਦ ਪਰਹਰ[2],
[1]ਝਗੜਾ ਕਰਕੇ। [2]ਭੰਗ ਕਰਕੇ।
ਕੌਨ ਕੋ ਨਾ ਗਯੋ ਘਰ ਸਹਿਤ ਸੰਤਾਨ ਹੈ।
ਰਾਵਨ ਕੌਰਵ ਕੰਸ ਜਾਦਵਨਿ ਰਾਜ ਬੰਸ,
ਖੋਏ ਗਏ ਅਵਤੰਸ[1], ਗਨੈ ਕੌਨ ਆਨ ਹੈ[2]।
[1]ਤੇ ਮੁਕਟ ਵੀ ਗਵਾਚ ਗਏ। [2]ਹੋਰਨਾਂ ਨੂੰ ਕੌਣ ਗਿਣੇ।
ਤਾਂ ਤੇ ਜੋਊ ਹਲਤ ਪਲਤ ਸਲਤਨਤ ਭਿ
ਰਾਖਜੋ ਚਾਹਿ, ਸੁਖ ਸਬਿ ਸੰਤਤਿ ਮਹਾਨ ਹੈ।
ਬੇਦ ਚਾਰ ਕੈਹੈਂ ਭੇਦ ਸੰਤ ਕੋ ਨ ਲੈਹੈ ਕੋਇ,
ਸੁਰਤਰੁ ਸਮ[1] ਤਾਂਹਿ ਸੇਵੈ ਪ੍ਰਭੁ ਜਾਨ ਹੈ ॥੨੦॥
[1]ਕਲਪ ਬ੍ਰਿਛ ਵਾਂਗ।
ਰਾਜ ਕੌਰ ਮਾਤ ਤਹੀਂ ਰਹੀ ਬਖਜਾਤ ਬਹੁ,
ਆਪਨੇ ਬਨਾਇ ਸਿੱਖ ਕੀਨ ਗੁਜਰਾਨ ਹੈ।
ਪਰਣ ਨਿਬਾਹਜੋ ਨਿਜ ਮਰਣ ਪ੍ਰਯੰਤ ਦਿਢ,
ਮਾਨਤ ਬਰਣ ਚਾਰ ਤਾਂਹਿ ਅਬਿ ਥਾਨ ਹੈ।
ਰਹੀ ਜੁ ਕਹਾਨੀ ਆਛੇ[1] ਰਾਮਰਾਇ ਜੂ ਕੀ ਪਾਛੇ,
[1]ਚੰਗੀ।
ਸੁਨੋ ਅਬਿ ਸੋਊ ਸਾਛੇ ਜੋਗ ਕਲਾ ਠਾਨ ਹੈ[1]।
[1](ਰਾਮਰਾਇ) {ਸਾਛੇ} ਪ੍ਰਤੱਖ ਹੀ ਜੋਗਾਭਿਆਸ ਕਰਦਾ ਹੈ।
ਕਬੀ ਕਬੀ ਰਾਮਰਾਇ ਥੂਲ ਤਨ ਕੋ ਤਜਾਇ,
ਸਾਧਿ ਕੈ ਸਮਾਧਿ[1] ਜਾਇ ਸੈਰ ਕਰੈ ਆਨ ਹੈ ॥੨੧॥
[1]ਸਮਾਧੀ ਲਾ ਕੇ।
ਏਕ ਦਿਨ ਗਯੋ ਦੀਪ ਸੰਗਲਾ ਮੇਂ ਸੈਲ ਹਿਤ,
ਸਿੱਖ ਕੋ ਕਰਨ ਕਾਜ ਥਾ ਜੁ ਨਿਤ ਧਜਾਵਤੋ।
ਦੇਹ ਇਕ ਕੋਠਰੀ ਮੈਂ ਡਾਰ ਨਾਰਿ ਕੋ ਸੰਭਾਰ,
ਕਹਜੋ ਤੌ ਲੌ ਰਾਖਜੋ ਜੌ ਲੌ ਨਾਹੀਂ ਮੈਹੂੰ ਆਵਤੋ।
ਤਾਲਾ ਦੈ[1] ਪੰਜਾਬ ਕੌਰ ਬੈਠੀ ਦ੍ਵਾਰ ਤਾਂਹਿ ਠੌਰ,
[1]ਜਿੰਦਾ ਲਾ ਕੇ।
ਬੂਝੈਂ ਸਿੱਖ ਵਾਂਹਿ ਦੌਰਿ[1] ਗੁਰੂ ਨਾ ਦਿਸਾਵਤੋ।
[1]ਓਥੇ ਦੌੜ ਕੇ (ਜਾ ਕੇ)।
ਬਿਨਾ ਗੁਰੁ ਕੇ ਨਿਹਾਰੇ ਬਜਾਕੁਲ ਹਮਾਰੇ ਮਨ,
ਦਯੋ ਮਾਤ ਧੀਰ ਤਿਨੈ ਸਾਚ ਭਈ ਗਾਵਤੋ[1] ॥੨੨॥
[1]ਸੱਚ ਕਹਿਣ ਲੱਗੀ।
ਮਾਨ ਸੋਊ ਗਏ ਪਰ ਸੰਸੇ ਚਿੱਤ ਭਏ ਤਰ[1],
[1]ਬਹੁਤੇ।
ਆਠ ਜਾਮ ਗਏ ਢਰ[1] ਮਿਲ ਕੈ ਮਸੰਦ ਹੈਂ।
[1]ਲੰਘ ਗਏ।
ਮਾਤ ਪਾਸ ਆਇ ਕਹਜੋ ਗੁਰੂ ਕੋ ਦਿਖਾਇ,
ਨਾ ਤੋ ਪਾੜ ਕੈ ਕਿਵਾੜ ਪੇਖ ਲੈਂਹ ਤੋੜਿ ਜੰਦ ਹੈਂ।
ਕਹਜੋ ਮਾਤ ਤਾਂਹਿ ਕਰੋ ਹੁਕਮ ਅਦੂਲ ਨਾਂਹਿ[1],
[1]ਹੁਕਮ ਨ ਮੋੜੋ।
ਸਿੱਖ ਨੇ ਧਜਾਏ ਤੋਂ ਸਿਧਾਏ ਸੋ ਸੁਛੰਦ[1] ਹੈਂ।
[1]ਸੁਤੰਤਰ।
ਆਇ ਹੈਂ ਅਮੰਦੇ[1] ਕਾਜ ਕਰ ਕੈ ਬੁਲੰਦੈ[2],
[1]ਛੇਤੀ। [2]ਉੱਚੇ, ਵੱਡੇ।

ਪਾਪ ਤੁਮਰੇ ਨਿਕੰਦੈਂ[1] ਦੈ ਅਨੰਦੈਂ ਚਾਰ ਚੰਦੇ[2] ਹੈਂ ॥੨੩॥ — [1]ਕੱਟਣਗੇ। [2]ਚੌਗਣੇ।

ਚੌਪਈ:

ਭਾਂਤ ਅਨੇਕ ਮਾਤ ਸਮਝਾਏ।
ਜਯੋਂ ਤਯੋਂ ਕਰਿ ਦੁਇ ਬਾਰ ਟਰਾਏ[1]। — [1]ਟਾਲੇ, ਹਟਾਏ।
ਨਿਜ ਨਿਜ ਠੌਰ ਗੌਰ[1] ਮਿਲਿ ਬੈਸੇ। — [1]ਬਹੁਤੇ (ਮਸੰਦ)।
ਕਰੈਂ ਸਚਿੰਤ ਮਤੋ ਬਹੁ ਐਸੇ ॥੨੪॥
ਗੁਰੁ ਤੋ ਨਿਜ ਤਨ ਦਿਢ ਤਜ ਗਏ।
ਬਿਗਰੈ ਤਨ ਦੁਇ ਦਿਵਸ ਬਿਤਏ।
ਚਰਿਤ[1] ਕਰਤ ਗੁਰੁ ਅਜਰਜ ਮਹਾਂ। — [1]ਕੌਤਕ।
ਤੀਆ ਤੁੱਛ ਮਤਿ ਸਮਝੈ ਕਹਾਂ ॥੨੫॥
ਧੀਰ ਧਰਾਵਨ ਹਿਤ ਤਿਯ ਕੋ ਹੈ।
ਕਹਯੋ ਜਾਤ ਹਮ ਕਾਰਜ ਕੋ ਹੈ।
ਏਹ ਉਚਾਰਨ ਕਿਯ ਇਸ ਕਾਰਨ।
ਜਯੋਂ ਨਹਿ ਰੁਦਨ ਕਰੈ ਤਨ ਤਾਰਨ[1] ॥੨੬॥ — [1]ਸਰੀਰ ਨੂੰ ਪਿੱਟ ਕੇਰੋਵੇ ਨਾ।
ਯਾ ਬਿਧਿ ਅਨਿਕ ਕਲਪਨਾ ਕਰਹੀਂ।
ਗੁਰੁ ਆਗਯਾ ਭੰਗ ਤੈ ਨਹਿਂ ਡਰਹੀਂ।
ਤੋੜਨ ਤਾਕ[1] ਹੱਲੇ ਕਰਿ ਜੈਹੈਂ। — [1]ਤਖ਼ਤੇ।
ਅਨਿਕ ਜਤਨ ਕਹਿ ਮਾਤ ਟਰੈ ਹੈ ॥੨੭॥
ਸੋ ਦਿਨ ਟਰਯੋ ਨਿਸਾ ਪੁਨ ਪਰੀ।
ਦਿਢ ਸਲਾਹਿ ਫਿਰਿ ਮਿਲਿ ਉਨਿ ਕਰੀ।
ਦਿਵਸ ਚਢੇ ਤਬਿ ਤੋਰਿ ਕਿਵਾਰੈਂ।
ਲੱਛਨ ਮ੍ਰਿਤੁ ਅਮ੍ਰਿਤੁ ਨਿਹਾਰੈਂ[1] ॥੨੮॥ — [1]ਮਰੇ ਨ ਮਰੇ ਦੀਆਂ ਨਿਸ਼ਾਨੀਆਂ ਦੇਖ ਲਵਾਂਗੇ।
ਜੀਵਤ ਹ੍ਵੈਂ ਤਬਿ ਰਖੈਂ ਟਿਕਾਈ।
ਮ੍ਰਿਤੁ ਲਖੈਂ ਦਿਹਂ ਦਾਹ ਉਠਾਈ[1]। — [1]ਚੁੱਕ ਕੇ ਸਸਕਾਰ ਕਰ ਦਿਆਂਗੇ।
ਅਬਲਾ[1] ਕੀ ਨਹਿਂ ਬਾਤ ਸੁਨੀਜੈ। — [1]ਇਸਤ੍ਰੀ।
ਨਿਜ ਗੁਰੁ ਕੋ ਕਾਰਜ ਸਬਿ ਕੀਜੈ ॥੨੯॥
ਚਢਯੋ ਦਿਵਸ ਫਿਰ ਅਏ ਮਸੰਦਾ।
ਬਰਜੇ ਮਾਤ ਬਾਤ ਕਹਿ ਚੰਦਾ[1]। — [1]ਕੁਝ ਕੁ ਗੱਲਾਂ ਕਹਿ ਕੇ।
ਧਨੀ ਬੁਲੰਦ ਬ੍ਰਿੰਦ ਮਾਸੰਦੈਂ।
ਏਕ ਨ ਮਾਨੀ ਗਰਬਤ ਮੰਦੈਂ ॥੩੦॥
ਤਾਲਾ ਤੋਰਿ ਕਿਵਾਰ ਉਘਾਰੇ[1]। — [1]ਖੋਲ੍ਹ ਦਿੱਤੇ।
ਪਰੇ ਸੇਜ ਪੈ ਗੁਰੂ ਨਿਹਾਰੇ।
ਤਨ ਦੁਤਿ ਛਬਿ[1] ਸਬਿ ਜੀਵਤ ਦੇਖੈਂ। — [1]ਸਰੀਰ ਦੀ ਚਮਕ ਤੇ ਸੋਭਾ।
ਪੈ ਉਨਿ ਮਨਿ ਇਮ ਠਟੀ ਵਿਸੇਖੈਂ ॥੩੧॥
ਲਯੋ ਹਿਸਾਬ ਚਹਿਤ ਗੁਰੁ ਹਮ ਤੈ।

ਦਾਹਿ ਕਰੈਂ ਤਬਿ ਬਚ ਹੈਂ ਗਮ ਤੈ[1]।
ਫਿਰ ਨਹਿੰ ਹਮ ਕੋ ਕੋਊ ਪੁਛ ਹੈ।
ਦੈਂਹ ਗੁਜ਼ਾਰਾ ਤਿਯ ਕੋ ਤੁਛ ਹੈ ॥ ੩੨ ॥
ਰਖੈਂ ਕਮੇਟੀ ਕਰਿ ਘਰ ਧਨਾ[1]।
ਛਕੈਂ ਸੁਤੰਤ੍ਰ ਜਜੋਂ ਚਹਿੰ ਮਨਾ।
ਜੇ ਅਬਿ ਇਸ ਕੋ ਨਾਹਿੰ ਜਲਾਵੈਂ।
ਹਮੈ ਦੋਸ਼ ਉਠਿ ਦੁਗਨੇ ਲਾਵੈਂ ॥ ੩੩ ॥
ਕਰੋ ਦਾਹ ਸ਼ੀਘ੍ਰ ਤਜਿ ਦੇਰੈਂ।
ਐਸਾ ਮੌਕਾ ਮਿਲੈ ਨ ਫੇਰੈਂ।
ਇਹੁ ਠਟ[1] ਉਨਿ ਝਟ ਦੇਹ ਉਠਾਈ।
ਦਾਸੀ ਦਾਸ ਤੀਆ ਬਿਲਲਾਈ ॥ ੩੪ ॥
ਗੌਰ ਜਤਨ ਕਰਿ ਕੌਰ ਪੰਜਾਬੋ।
ਪਰੀ ਹਾਰ ਦੁਖ ਭਰੀ ਅਜਾਬੋ[1]।
ਬਹੁਤਜੋਂ ਸਾਥ ਪੇਸ਼ ਨਹਿੰ ਜਾਵੈ।
ਪੁਨ ਪੁਨ ਪਿਯ ਪਗ ਗਹਿ ਬਿਲਲਾਵੈ ॥ ੩੫ ॥
ਮਮ ਪਤਿ ਜੀਵਤ ਦਾਹਿ ਨ ਕੀਜੋ।
ਕਹਿ ਹਾਰੀ ਕੋ ਸੁਨੈ ਨ ਬੀਜੋ[1]।
ਪਕਰਿ ਮਸੰਦਨਿ ਦੂਰ ਬਿਠਾਰੀ।
ਕਰੀ ਦਾਹ ਕੀ ਸ਼ੀਘ੍ਰ ਤਜਾਰੀ ॥ ੩੬ ॥
ਲਗੀ ਅਰਾਧਨ ਬਹੁ ਪਿਯ ਤਾਏਂ।
ਲਗੀ ਆਗ ਜਿਮ ਕੂਪ ਖੁਦਾਏਂ।
ਬਾਰ ਬਾਰ ਇਹੁ ਬੈਨ ਉਚਾਰੇ।
ਸ਼ੀਘ੍ਰ ਆਵੋ ਦੇਹ ਸੰਭਾਰੋ ॥ ੩੭ ॥
ਨਾਂਹਿ ਤ ਅਬਿ ਇਹੁ ਦੁਸ਼ਟ ਜਰਾਏਂ।
ਪਾਛੇ ਅਏ ਜੈਸ ਨਹਿੰ ਆਏ।
ਰਾਮਰਾਇ ਉਤ ਪੀਰ ਪ੍ਰਿਯਾ ਕੀ।
ਲਖੀ[1], ਜੁ ਸੁਨੀ ਪੁਕਾਰ ਤ੍ਰਿਯਾ ਕੀ ॥ ੩੮ ॥
ਹੁਤੇ ਦੂਰ ਕਿਤ ਭੂਰ ਮਹਾਂਹੀ[1]।
ਦੇਰ ਲਗੀ ਇਮ ਆਵਨ ਮਾਹੀਂ।
ਇਤ ਸ੍ਰਾਪ ਅਸ਼ਟਮ ਗੁਰੁ ਕੇਰੇ।
ਸ਼ੀਘ੍ਰ ਮੰਦ ਮਸੰਦ ਪਰੇਰੇ ॥ ੩੯ ॥
ਰਚਿ ਬਿਵਾਨ ਉਨਿ ਤੁਰਤ ਉਠਾਯੋ।
ਧਨ ਅਨਗਨ ਖਰਚਜੋ ਮਨ ਭਾਯੋ।
ਯੱਦਪਿ ਸਿਦਕੀ ਸਿੱਖ ਅਰ ਮਾਤਾ।
ਬਰਜਤ ਬਾਰ ਬਾਰ ਬਖਜਾਤਾ ॥ ੪੦ ॥
ਤਨ ਦੁਤਿ ਜੀਵਤ ਸੀ ਦਰਸਾਹੀਂ।
ਪੈ ਮਸੰਦ ਕਿਹਂ ਮਾਨਤ ਨਾਹੀਂ।

[1]ਫ਼ਿਕਰ ਤੋਂ।

[1]ਕਮੇਟੀ ਬਣਾ ਕੇ ਧਨ ਘਰ ਰੱਖਾਂਗੇ।

[1]ਇਹ (ਸਲਾਹ) ਕਰਕੇ।

[1]ਦੁਖ ਤੇ (ਅਜਾਬ) ਵਿਪਤਾ ਨਾਲ ਭਰੀ ਹੋਈ ਹਾਰ ਗਈ।

[1]ਦੂਜਾ।

[1]ਪਿਆਰੀ (ਪੰਜਾਬ ਕੌਰ) ਦੀ ਪੀੜਾ ਜਾਣੀ।

[1]ਬਹੁਤ ਹੀ ਦੂਰ ਸਨ।

| | |
|---|---|
| ਬਲਿਕੈ ਸਿੱਖਨ ਪ੍ਰਤਿ ਇਮ ਭਾਖਨ। | |
| ਤੁਮ ਭੀ ਚੈਹੁ ਮੂਢ ਅਬਿ ਰਾਖਨ ॥੪੧॥ | |
| ਪਿਖੋ ਪੰਜਾਬ ਕੌਰ ਕਿਆ ਕੀਨਾ। | |
| ਮ੍ਰਿਤਕ ਖੋੜਸ ਪਹਿਰ ਰਖੀਨਾ। | |
| ਇਮ ਕਹਿ ਜਬੈ ਚਿਖਾ ਪਰ ਧਰਾ। | |
| ਕੌਰ ਪੰਜਾਬ ਰੌਰ ਬਡ ਕਰਾ ॥੪੨॥ | |
| ਜ਼ੁਲਮ ਅਤੁਲਮ ਕਰਤ ਮਮ ਪਤਿ ਮੈਂ। | |
| ਯਾ ਕੋ ਪਲ ਦੁਖ ਪੈਹੋ ਅਤਿਸੈਂ। | |
| ਤਰਫਤ ਜੈਸ ਨੀਰ ਬਿਨ ਮੀਨਾ। | |
| ਅਤੀ ਅਰਾਧਨ ਪਤੀ ਜੁ ਕੀਨਾ ॥੪੩॥ | |
| ਖਿਚੇ ਪ੍ਰੇਮ ਅਰਧੰਗੀ[1] ਕੇਰੈ। | [1]ਇਸਤ੍ਰੀ। |
| ਪਹੁੰਚੇ ਰਾਮ ਰਾਇ ਬਿਨ ਬੇਰੈਂ। | |
| ਪੈ ਇਤ ਆਗ ਮਸੰਦਨਿ ਲਾਈ। | |
| ਮੁਰਛਿਤ ਹੋਇ ਗਿਰੀ ਪਿਖਿ ਮਾਈ ॥੪੪॥ | |
| ਫਿਰਜੋ ਭਵਰ[1] ਨਭ ਮੈਂ ਤਬਿ ਆਈ। | [1]ਭਉਰ ਭਾਵਰੂਹ। |
| ਬਿਤਜੋ ਵਕਤ ਲਖਿ ਕੁਪਜੋ ਮਹਾਂਈ। | |
| ਕਹਜੋ ਬਿਘਨ ਅਤਿ ਕਿਯ ਮਤਿ ਮੰਦੋ। | |
| ਪਰੈ ਬਿਪਤਿ ਤੁਹਿ ਘੋਰ ਮਸੰਦੋ ॥੪੫॥ | |
| ਮਹਾਂ ਪਾਤਕੀ[1] ਤੁਮ ਅਬਿ ਭਏ। | [1]ਪਾਪੀ। |
| ਨਿਜ ਗੁਰੁ ਜਿਯਤ ਦਾਹ ਜਿਨ ਕਏ। | |
| ਯਾ ਕੋ ਫਲ ਤੁਮ ਜੀਵਤ ਜਰਹੋ। | |
| ਮਰਹੋ ਰੌਰਵ[1] ਨਰਕੈਂ ਪਰਹੋ ॥੪੬॥ | [1]ਭਿਆਨਕ। |
| ਮਹਾਂ ਮੰਦ ਤੁਮ ਏਕ ਨ ਮਾਨੀ। | |
| ਮਮ ਅਰਧੰਗੀ ਬਹੁ ਬਿਲਖਾਨੀ[1]। | [1]ਵਿਰਲਾਪ ਕਰਦੀ ਰਹੀ। |
| ਭਏ ਪਤਿਤ[1] ਤੁਮ ਸਭ ਹੀ ਜਾਹੋ। | [1](ਮੇਰੀ ਸਿੱਖੀ ਤੋਂ) ਡਿਗ ਗਏ ਹੋ। |
| ਸੌ ਸੌ ਜਨਮ ਸ੍ਵਾਨ ਕਾ[1] ਪਾਹੋ ॥੪੭॥ | [1]ਕੁੱਤੇ ਦਾ। |
| ਨਭ ਬਾਨੀ ਮਾਨਵ ਕੀ ਜਦੀ। | |
| ਸੁਨੀ[1], ਮਸੰਦਨ ਮਨੀ ਨ ਤਦੀ[2]। | [1]ਜਦੋਂ ਮਨੁੱਖੀ ਅਕਾਸ਼ ਬਾਣੀ ਸੁਣੀ। [2]ਤਦੋਂ। |
| ਪੁਨਾ ਪੰਜਾਬ ਕੌਰ ਪ੍ਰਤਿ ਕਹਜੋ। | |
| ਮਮ ਪਲਟਾ ਲੈਬੋ ਦ੍ਰਿਢ ਚਹਜੋ[1] ॥੪੮॥ | [1]ਪੱਕੀ ਤਰ੍ਹਾਂ ਮੇਰਾ ਬਦਲਾ ਲੈਣਾ ਚਾਹੀਂ ਭਾਵ ਕਰੀਂ। |
| ਤੁਮਰੀ ਸੇਵਾ ਪ੍ਰੇਮ ਮਹਾਨੈ। | |
| ਗੁਰੁ ਪੁਰਿ ਮਾਂਹਿ ਭਯੋ ਪ੍ਰਵਾਨੈ। | |
| ਮੈਂ ਨਿਜ ਸ਼ਕਤੀ ਤੁਮ ਮੈਂ ਧਾਰੋਂ। | |
| ਤੁਮ ਸੰਗਤ ਕੇ ਕਾਰਜ ਸਾਰੋਂ ॥੪੯॥ | |
| ਮਮ ਲਘੁ ਭ੍ਰਾਤਰ ਗੁਰੁ[1] ਕੀ ਬਾਨੀ। | [1]ਮੇਰੇ ਛੋਟੇ ਭਰਾ (ਸ੍ਰੀ ਗੁਰੂ ਹਰਿ ਕ੍ਰਿਸ਼ਨ ਸਾਹਿਬ)। |
| ਭਈ ਸਫਲ ਹਮ ਪਰ, ਨਹਿਂ ਛਾਨੀ[1]। | [1]ਛੁਪੀ ਨਹੀਂ ਰਹੀ। |

ਪੁਰਖ ਪ੍ਰਤਾਪੀ ਚਚਾ[1] ਹਮਾਰੇ। — [1]ਚਾਚੇ (ਸ੍ਰੀ ਗੁਰੂ ਗੋਬਿੰਦ ਸਿੰਘ ਜੀ)।
ਬਸ ਹੈਂ ਢਿਗ ਤੁਵ ਰੱਖਕ ਭਾਰੇ ॥੫੦॥
ਤਿਨੈ ਬੁਲਾਇ ਬ੍ਰਿਤੰਤ ਸੁਨਾਵੋ।
ਲੈ ਦੈਹੈਂ ਪਲਟਾ ਵਹਿ ਭਾਵੋ[1]। — [1](ਤੁਹਾਡੇ ਮਨ) ਭਾਉਂਦਾ।
ਨਾਹਿਂ ਤ ਦੁਸ਼ਟ ਮਸੰਦ ਏਹ ਪਾਪੀ।
ਦੈ ਹੈਂ ਤੁਮ ਕੋ ਦੂਖ ਅਮਾਪੀ[1] ॥੫੧॥ — [1]ਮਿਣਤੀ ਤੋਂ ਰਹਿਤ ਭਾਵ ਬਹੁਤਾ।
ਅਭੈ ਦਾਨ ਤੁਹਿ ਦੈਂਹ ਚਚਾ ਜੀ।
ਲੈ ਹੈਂ ਬੈਰ ਹਮਾਰ ਸਚਾ ਜੀ।
ਮੈ ਨਿਤ ਨਿਕਟਿ ਤੁਮਾਰੇ ਪਜਾਰੀ !।
ਰੈਹੋਂ ਗੁਪਤ ਨ ਤਜੋਂ ਸੰਗਾਰੀ ॥੫੨॥
ਅਸ ਕਹਿ ਸੁਰ ਪੁਰ ਗਏ ਸਿਧਾਈ।
ਫੇਰ ਨ ਗਿਰਾ[1] ਗਗਨ[2] ਤੈ ਆਈ। — [1]ਬਾਣੀ। [2]ਅਕਾਸ਼।
ਜੱਦਪਿ ਧੀਰ ਅਯੋ ਕੁਛ ਤਾਂ ਕੋ।
ਤਦਪਿ ਜਰਤ ਤਨ ਪਿਖਿ ਪਿਯ ਬਾਂਕੋ[1] ॥੫੩॥ — [1]ਸੁੰਦਰ ਸ਼ਰੀਰ।
ਤਾਰਤ ਤਨ, ਪਾਰਤ ਸਿਰ ਬਾਰੈਂ[1]। — [1]ਸ਼ਰੀਰ ਪਿੱਟਦੀ ਤੇ ਸਿਰ ਦੇ ਵਾਲ ਪੁੱਟਦੀ ਹੈ।
ਰੋਦਤ ਕਰੁਣਾ ਬੈਨ[1] ਉਚਾਰੈ। — [1]ਕੀਰਨਿਆਂ ਦੇ ਬਚਨ।
ਹਾਇ ਪੀਆ ਤਨ ਤੁਵ ਜੋ ਵਰ ਹੈ।
ਤਰ ਹੈ ਅਤ੍ਰ ਹੌਜ਼, ਸੋ ਜਰ ਹੈ[1] ॥੫੪॥ — [1](ਜਿਹੜਾ ਸ਼ਰੀਰ ਕਦੇ) ਅਤਰ ਦੇ ਹੌਜ਼ (ਕੁੰਡ) ਵਿੱਚ ਤਰਦਾ ਸੀ ਉਹ (ਹੁਣ) ਸੜ ਰਿਹਾ ਹੈ।
ਸ਼ੀਰ ਫੇਨ ਸੀ ਸਿਹਜਾ ਪਰਤੇ[1]। — [1]{ਸ਼ੀਰ} ਦੁੱਧ ਦੀ {ਫੇਨ} ਝੱਗ ਵਰਗੀ ਸੇਜਾ (ਬਿਸਤਰੇ) ਉੱਪਰ।
ਜਰਾ ਕੁ ਬਰ[1] ਰਹਿ, ਤੌ ਰਿਸ ਧਰਤੇ। — [1]ਵਲ, ਵੱਟ।
ਸੋ ਤਨ ਨਗਨ ਲਕਰੀਓਂ ਪਰ ਅਬਿ।
ਜਰ ਜਰ ਝਰ ਝਰ ਗਿਰ ਹੈ ਦੁਰ ਢਬ[1] ॥੫੫॥ — [1]ਬੁਰੇ ਢੰਗ ਨਾਲ।
ਜਿਨਿ ਅੰਗਨ ਕੋ ਮੈਂ ਨਿਤ ਭੇਟਤ[1]। — [1]ਛੋਂਹਦੀ ਸਾਂ।
ਅਗਨਿ ਅਨੰਗ ਅੰਗ ਤੈ ਮੇਟਤ[1]। — [1](ਜਿਹੜੇ) ਮੇਰੇ ਅੰਗਾਂ ਤੋਂ ਕਾਮ ਦੀ ਅੱਗ ਮੇਟਦੇ ਸਨ।
ਹਾਇ ਪ੍ਰਾਨ ਪਤਿ ਪਤਿ ਅਤਿ ਪਜਾਰੇ।
ਵਹੀ ਅੰਗ ਜਰਿ ਹੋਵਤ ਛਾਰੇ ॥੫੬॥
ਹਾਇ ਨ੍ਰਿਖਿ[1] ਕਿ ਨ[2] ਨੈਨ ਫੁਟਾਂਹੀਂ। — [1]ਦੇਖ ਕੇ। [2]ਕਿਉਂ ਨਹੀਂ।
ਪ੍ਰਾਨ ਨ ਤਨ ਤੈ ਤੁਰਤ ਉਡਾਂਹੀਂ।
ਅਹੋ ਬਿਧਾਤਾ ਤਰਸ ਨ ਤੋਹੀ।
ਮਾਂਗੀ ਮੀਚ[1] ਦੇਤ ਨਹਿਂ ਮੋਹੀ ॥੫੭॥ — [1]ਮੌਤ।
ਅਸ ਕਹਿ ਮੁਰਛਿਤ ਹ੍ਵੈ ਧਰ ਪਰੀ।
ਤਰਫਤ ਮਨੋ ਮ੍ਰਿਗੀ ਅਧਮਰੀ।
ਦਾਸੀ ਦਾਸ ਤ੍ਰਿਯਾ ਸਿੱਖ ਔਰੈਂ।
ਰੋਦਨ ਕਰਤ ਭਰਤ ਦੁਖ ਗੌਰੈਂ[1] ॥੫੮॥ — [1]ਭਾਰੀ ਦੁਖ ਪਾਉਂਦੇ ਹਨ।
ਕਿਤਿਕ ਮਸੰਦ ਬੁਲੰਦ ਰੁਵੈ ਹੈਂ।

ਲੋਕ ਦਿਖਾਵਨ ਸ਼ੋਕ ਬਢੈ ਹੈਂ।
ਦਾਹ ਕ੍ਰਿਯਾ ਕਰਿ ਨਿਜ ਨਿਜ ਠੌਰੈਂ।
ਗਏ, ਸੁ ਭਏ ਨਿਰੰਕਸ ਤੌਰੈਂ[1] ॥ ੫੯ ॥

[1]ਬਿਨਾਂ ਕੁੰਡੇ ਤੋਂ (ਹਾਥੀ ਦੀ) ਤਰ੍ਹਾਂ।

ਦਰਬ ਸਰਬ ਹੀ ਲਗੇ ਸੰਭਾਰਨ।
ਜ਼ਿਕਰ ਫਿਕਰ ਗੁਰੁ ਘਰਹਿ ਨ ਧਾਰਨ।
ਥੇ ਮਸੰਦ ਦੇਸਨ ਮੈਂ ਜੇਈ।
ਏਹੁ ਕਥਾ ਸੁਨਿ ਮੁਦ ਭਏ ਤੇਈ ॥ ੬੦ ॥
ਸੰਗਤ ਨੇ ਧਨ ਸ਼ੀਘ੍ਰ ਲੈ ਲੈ।
ਜਮ੍ਹਾਂ ਕਰੈਂ ਇਮ ਧੋਖਾ ਦੈ ਦੈ।
ਤੁਮਰੇ ਗੁਰੁ ਪ੍ਰਲੋਕ ਪਧਾਰੇ।
ਕਰਨੇ ਹੈਂ ਹਮ ਬਡੇ ਭੰਡਾਰੇ ॥ ੬੧ ॥
ਤੀਆ ਪੰਜਾਬ ਕੌਰ ਲੌ ਜੋ ਹੈਂ।
ਬੈਠੀ ਕਰੈਂ ਗੁਜ਼ਾਰਾ ਸੋ ਹੈਂ।
ਕਾਰ ਬਾਰ ਗੁਰੁ ਘਰ ਕੀ ਜੇਤੀ।
ਹਾਥ ਮਸੰਦਨ ਕੇਰਹਿ ਤੇਤੀ ॥ ੬੨ ॥
ਇਤ ਦਿਸ ਕੌਰ ਪੰਜਾਬ ਵਿਚਾਰਾ।
ਅਬਿ ਗੁਰੁ ਬਿਨੁ ਨਹਿਂ ਕੋਈ ਹਮਾਰਾ ॥ ੬੩ ॥

ਦੋਹਰਾ:

ਬਹਿਲੋ ਕੇ ਗੁਰਦਾਸ ਸੋਂ,
ਕਰਿ ਸਲਾਹਿ ਏਕੰਤ।
ਬਿਨੈ ਪੱਤ੍ਰਕਾ ਐਸ ਲਿਖਿ,
ਗੁਰੁ ਢਿਗ ਪਠੀ ਸੁਤੰਤ ॥ ੬੪ ॥

ਛਪਯ:

ਸ੍ਰੀ ਖਟ ਯੁਤ[1] ਸ੍ਰਬੱਗਜ,

[1]ਛੇ ਵਾਰ ਸ੍ਰੀ ਸ਼ਬਦ ਦੇ ਸਹਿਤ (ਲਿਖ ਕੇ)। {ਧਰਮ ਦੇ ਅਚਾਰਯ ਅਤੇ ਮਹਾਰਾਜੇ ਲਈ ੧੦੮ ਵਾਰ, ਮਾਤਾ ਪਿਤਾ ਵਿੱਦਿਆ ਗੁਰੂ ਲਈ ੬ ਵਾਰ, ਆਪਣੇ ਮਾਲਕ ਵਾਸਤੇ ੫ ਵਾਰ, ਵੈਰੀ ਨੂੰ ੪ ਵਾਰ, ਮਿੱਤ੍ਰ ਨੂੰ ੩ ਵਾਰ, ਨੌਕਰ ਨੂੰ ੨ ਵਾਰ, ਪੁੱਤ੍ਰ ਅਤੇ ਇਸਤ੍ਰੀ ਨੂੰ ੧ ਵਾਰ ਸ੍ਰੀ ਸ਼ਬਦ ਵਰਤਣਾ ਚਾਹੀਏ।}

ਪੁਰਖ ਪੂਰਨ ਅਬਿਨਾਸੀ।
ਦੀਨ ਬੰਧੁ[1] ਬਖਸ਼ਿੰਦ,

[1]ਗ਼ਰੀਬਾਂ ਦੇ ਸਬੰਧੀ।

ਸਿੰਧੁ ਕਰੁਨਾ[1] ਸੁਖਰਾਸੀ।

[1]ਕਿਰਪਾ ਦੇ ਸਮੁੰਦਰ।

ਸਾਰਦ ਸ਼ੇਸ਼ ਗਨੇਸ਼,
ਸਕੈ ਨਹਿਂ ਗੁਨ ਗਨ[1] ਗਿਨ ਤਵ।

[1]ਸਾਰੇ।

ਮੈਂ ਤੀਯ ਤੁੱਛ ਮਤਿ ਦੁਖਤ,
ਕਥੋਂ ਕਿਮਰਾਵਰ ਗੁਨ ਅਵ।
ਅਤਿ ਮਤਿ ਮੰਦਨ ਮਸੰਦਨਿ ਮਿਲਿ,
ਕੀਨ ਹੀਨ ਪਤਿ[1] ਮੋਹਿ ਅਬਿ।

[1]ਪਤੀ-ਰਹਿਤ।

ਜਬਿ ਮੈਂ ਰਾਵਰ ਕੁਲ ਬਧੂ ਹੌਂ[1],

[1]ਆਪ ਦੀ ਕੁਲ ਦੀ ਨੂੰਹ ਹਾਂ।

ਤੁਮ ਹੀ ਕੋ ਹੈ ਲਾਜ ਸਬਿ ॥ ੬੫ ॥
ਜੀਵਤ ਦਯੋ ਜਰਾਇ,
ਭਤੀਜਾ ਜਬਰਨ ਥਾਰਾ।
ਦਰਬ ਸਰਬ ਲਿਯ ਲੂਟ,
ਕਹਯੋ ਨਹਿਂ ਸੁਨਤ ਹਮਾਰਾ।
ਬਿਨਾ ਆਪ ਕੇ ਰੱਖਕ,
ਪੱਖਕ[1] ਕੁਇ ਨ ਹਮਾਰੋ।
[1]ਪੱਖ ਕਰਨ ਵਾਲਾ।
ਦੁਸ਼ਟਨ ਕੋ ਦਿਹੁ ਦੰਡ,
ਆਇ ਇਹੁ ਧਾਮ ਸੰਭਾਰੋ।
ਲਘੁ ਬਡ ਸਾਸੁ[1], ਆਪ ਕੇ
[1]ਹੇ ਸੱਸ।
ਪਗ ਪਰ ਬਹੁ ਪ੍ਰਣਾਮ ਮੁਹਿ।
ਤੁਮ ਸਜਾਨੀ ਸਤਿਗੁਰੁ ਕੋ ਪਠੋ,
ਮਮ ਠਟੋ[1] ਇਲਾਜਹਿ ਲਾਜ ਤੁਹਿ ॥ ੬੬ ॥
[1]ਕਰੋ।
ਧਾਵਨ[1] ਦਾਵਤ ਗਯੋ,
[1]ਹਲਕਾਰਾ।
ਪਾਂਵਟੇ ਲੈ ਪਾਤੀ ਇਹੁ।
ਗੁਰੂ ਗੁਬਿੰਦ ਮ੍ਰਿਗਿੰਦ ਬਿੰਦ
ਪਢਿ, ਸੋਕ ਕੀਨ ਕਿਹੁ[1]।
[1]ਪੜ੍ਹ ਕੇ ਤੇ ਜਾਣ ਕੇ ਕੁਝ ਸਮਾਂ ਸੋਗ ਕੀਤਾ।
ਰਾਮਰਾਇ ਹਰਿ ਕ੍ਰਿਸ਼ਨ ਗੁਰੂ ਕੇ,
ਬੈਨ ਚਿਤਾਰੇ[1]।
[1]ਯਾਦ ਕੀਤੇ।
ਭਏ ਸੱਤ ਜੁਗ ਕੇਰ ਅੱਤਿ,
ਪ੍ਰਸਪਰ ਜੋ ਉਚਾਰੇ[1]।
[1]ਦੋਹਾਂ ਦੇ ਬਚਨ ਸੱਤ ਹੋ ਗਏ ਜੋ ਆਪਸ ਵਿੱਚ ਉਚਾਰੇ ਸਨ।
ਗੁਰੁ ਨੈਨ ਸਜਲ ਕਰੁਣਾਂ ਛਏ[1],
[1]ਗੁਰਾਂ ਦੇ ਨੇਤ੍ਰ ਕਰੁਣਾ-ਰਸ 'ਚ {ਛਏ} ਭਰੇ ਹੋਏ, ਜਲ ਦੇ ਸਹਿਤ ਹੋ ਗਏ।
ਕਰੁਣਾ ਰਸ ਸੁਨਿ ਮਾਤ ਕਿਯ।
ਪੁਨ ਪਠਯੋ ਸ਼ਿਤਾਬ ਜਵਾਬ ਲਿਖਿ,
ਐਹੈਂ ਹਮ ਬਡ ਧੀਰ ਦਿਯ ॥ ੬੭ ॥
ਰਾਮਰਾਇ ਸੇ ਸਿੱਧ[1] ਸਪੂਤ ਕਾ,
[1]ਕਰਾਮਾਤੀ।
ਸੁਨਿ ਇਮ ਚਲਨਾ।
ਹਹਿਰ ਭਹਿਰ ਮਨ ਗਯੋ,
ਪਯੋ ਇਕ ਪਹਿਰ ਕਕਲਨਾ[1]।
[1]ਮਨ {ਭਹਿਰ} ਭਿਆਨਕ {ਹਹਿਰ} ਕਾਂਬੇ ਦੀ (ਦਸ਼ਾ 'ਚ) ਚਲਾ ਗਿਆ, ਇਕ ਪਹਿਰ {ਕਕਲਨਾ} ਗਿਣਤੀਆਂ 'ਚ ਪਿਆ ਰਿਹਾ।
ਫਿਰ ਜੱਗ ਮਿਥਯਾ ਜਾਨ,
ਸੱਤ ਹਰਿ ਗੁਰੁ ਗੁਨਰਹਿ ਹੈਂ[1]।
[1]ਗੁਰੂ ਜੀ ਵਿਚਾਰ ਰਹੇ ਹਨ।
ਸਿੱਧ ਮੁਨੀ ਅਵਤਾਰ,
ਦੇਹ ਧਰ ਕੋ ਥਿਰ ਨਹਿਂ ਹੈਂ।
ਤੁਮ ਬੋਲ ਲੈਹੁ[1] ਮਾਸੰਦਨ ਕੋ,
[1]ਬੁਲਾ ਲਵੋ।
ਸਿਰੇਪਾਉ ਦੈਨੇ ਹਿਤੈਂ।

ਜਬਿ ਹੋਹਿਂ ਸਰਬੱਤ੍ਰ ਇਕੱਤ੍ਰ
ਤਬ ਹਮ ਭੀ ਪਹੁੰਚੈ ਗੇ ਤਿਤੈਂ ॥੬੮॥
ਦੋਹਰਾ:
ਇਹੁ ਜਵਾਬ ਸਤਿਗੁਰੂ ਤੈ,
ਲੈ ਧਾਵਨ ਦਿਯ ਜਾਇ।
ਕੌਰ ਪੰਜਾਬ ਸੁ ਧੀਰ ਧਰਿ,
ਕੀਨੋ ਮੰਤ੍ਰ ਇਹਾਇ[1] ॥੬੯॥ [1]ਇਹੋ ਹੀ ਸਲਾਹ ਕੀਤੀ।
ਚੌਪਈ:
ਪਠੇ ਹੁਕਮ ਨਾਮੇ ਸਬਿ ਦੇਸੈਂ।
ਲਏ ਹਕਾਰ ਮਸੰਦ ਬਿਸੇਸੈਂ।
ਸਿਰੇਪਾਉ ਲੈਬੇ ਹਿਤ ਆਏ।
ਬੁਜੋ ਕਾਲ ਕੇ ਸਠ ਨ ਲਖਾਏ[1] ॥੭੦॥ [1]ਮੂਰਖ ਕਾਲ ਦੇ {ਬੁਜੋ} ਬਕਰਿਆਂ ਨੇ ਨਾ ਜਾਣਿਆ।
ਖਬਰ ਜਬਰ ਇਹੁ ਸੁਨਿ ਗੁਰੁ ਧੈ ਕੈ।
ਸੰਗ ਅੱਸ੍ਵਾਰ ਪਾਂਚ ਸੌ ਲੈ ਕੈ।
ਨੰਦ ਚੰਦ ਲੌਂ ਭਟ ਬਹੁ ਲਏ।
ਕਰਤ ਸੈਲ ਸੈਲਨ[1] ਤਹਿਂ ਗਏ ॥੭੧॥ [1]ਪਹਾੜਾਂ ਦੀ ਸੈਰ ਕਰਦੇ।
ਕੌਰ ਪੰਜਾਬ ਗੌਰ[1] ਤਬਿ ਰੋਈ। [1]ਬਹੁਤੀ।
ਪਤਿ ਬਿਨ ਅਤਿਸੈ ਦੁਖਤ ਜੁ ਹੋਈ।
ਗੁਰੁ ਤੈ ਪਾਇ ਧੀਰ ਚੁਪ ਭਈ।
ਨਿਜ ਦੁਖ ਕੀ ਬਾਤੈਂ ਸਭਿ ਕਈ ॥੭੨॥
ਸਭ ਵੀਚ ਗੁਰੁ ਪੁਨਾ ਉਚਾਰੀ।
ਅਹੋ ਮਸੰਦ ਮੰਦ ਤੁਮ ਭਾਰੀ।
ਕੀਨ ਕੁਸੁੱਧੀ ਅਤਿ ਦੁਰ ਬੁਧੀ[1]। [1]ਖੋਟੀ ਬੁੱਧੀ ਵਾਲਿਓ (ਤੁਸਾਂ) ਬਹੁਤ ਮਾੜੀ ਗੱਲ ਕੀਤੀ।
ਧਨ ਲੋਭੀ ਖੋਭੀ ਤੁਵ ਬੁੱਧੀ[1] ॥੭੩॥ [1]ਤੁਹਾਡੀ ਬੁਧੀ ਧਨ ਦੇ ਲੋਭ 'ਚ ਖੁੱਭੀ ਹੋਈ ਹੈ।
ਨਿਜ ਗੁਰੁ ਜੀਵਤ ਹੀ ਤੁਮ ਜਾਰਾ।
ਹਮਰਾ ਡਰ ਭੀ ਜਰਾ ਨ ਧਾਰਾ।
ਕਰਯੋ ਪਾਪ ਅਤਿਸੈ ਤੁਮ ਭਾਰਾ।
ਜਿਸ ਕਾ ਫਲ ਦੁਖ ਪੈਹੁ ਕਰਾਰਾ ॥੭੪॥
ਸੁਨਤ ਮਸੰਦ ਬੁਲੰਦਨ ਕਹਾ।
ਅਪਨੇ ਘਰ ਕੇ ਤੁਮ ਗੁਰੁ ਮਹਾਂ।
ਕਰੋ ਹੁਕਮ ਤੁਮ ਤਹਾਂ ਜਾਇ ਕੇ।
ਹਮ ਮਸੰਦ ਹੈਂ ਰਾਮਰਾਇ ਕੇ ॥੭੫॥
ਬਿਨਾ ਪ੍ਰਾਨ ਤੈ ਜਬਿ ਹਮ ਹੇਰਾ।
ਕਿਯ ਸਿਸਕਾਰ ਜੁ ਤੁਮ ਅਘ ਟੇਰਾ[1]। [1]ਜਿਸ ਨੂੰ ਤੁਸਾਂ ਪਾਪ ਕਿਹਾ ਹੈ।
ਜਗਤ ਗੁਰੂ ਪੰਡਿਤ ਸੱਮ੍ਰਥ।
ਹੋਇ, ਬਾਕ ਕਯੋਂ ਕਰੋ ਅਤੱਥ[1] ॥੭੬॥ [1]{ਅਤੱਥ} ਝੂਠਾ ਬਚਨ ਕਿਉਂ ਕਰਦੇ ਹੋ।
ਕਹਾਂ ਬਾਲ ਲੀਲ੍ਹਾ ਸੀ ਕਰਿ ਹੈਂ।

ਹਮ ਪਰ ਬਲ ਨਹਿਂ ਤੁਮਰਾ ਚਰ੍ਹ ਹੈ[1]।
ਸੁਨਿ ਸੋਢੀਸ[1] ਰਿਸੇ ਮਨ ਭਾਰੀ।
ਜੋ ਕਰਨੀ ਸੋ ਨਾਂਹਿ ਉਚਾਰੀ ॥ ੭੭ ॥
ਨੀਤਿ ਨਿਪੁਨ[1] ਗੁਰੁ ਨੀਤਿ ਕਮਾਈ।
ਨਿਜ ਸਬਿ ਸੁਭਟ ਰਖੇ ਸਮਝਾਈ।
ਪ੍ਰਸਪਰ ਮੂਢ ਮਸੰਦ ਇਮ ਕੈਹੈਂ।
ਹਮ ਤੈ ਡਰਤ ਗੁਰੂ ਚੁਪ ਰੈਹੈਂ ॥ ੭੮ ॥
ਗੁਰੁ ਦਿਲ ਕੀ ਵਹਿ ਸਠ ਕਿਮ ਲੈਹੈਂ।
ਬ੍ਰਹਮਾਦਿਕ ਜਿਹਂ ਭੇਦ ਨ ਪੈਹੈਂ।
ਦੁਤੀ ਦਿਵਸ ਪੁਨ ਉਨੈ ਮਸੰਦੈਂ।
ਅੰਤਰ ਸਭਾ ਸਜਾਇ ਬੁਲੰਦੈਂ ॥ ੭੯ ॥
ਕੌਰ ਪੰਜਾਬ ਅਧਿਕ ਸਿਤਕਾਰੀ।
ਰਾਮਰਾਇ ਕੀ ਠੌਰ ਬਿਠਾਰੀ।
ਊਚੀ ਕੁਲਹਿ[1] ਸੀਸ ਤਿਹ ਸਾਜੀ।
ਗਾਦੀ ਪਰ ਪਰਦੇ ਮੈਂ ਰਾਜੀ[1] ॥ ੮੦ ॥
ਪੁਨ ਕਲਗੀਧਰ ਬੋਲ ਬਿਠਾਏ।
ਸਾਦਰ ਊਚੀ ਠੌਰ ਸੁਹਾਏ।
ਬੀਰਾਸਨ ਬੈਠੇ ਸਰ ਫੇਰੈਂ।
ਕ੍ਰਿਤ ਮਸੰਦਨ ਮੰਦਨ ਹੇਰੈਂ ॥ ੮੧ ॥
ਤਬੈ ਅਮੋਲਕ ਸ੍ਵੇਤ ਦੁਸ਼ਾਲਾ।
ਨਿਜ ਦਿਸ ਤੈ ਯੁਤ ਦਰਬ ਬਿਸਾਲਾ।
ਦਯਾਰਾਮ ਪ੍ਰੋਹਤ ਤੈ ਦਿਆਇਓ।
ਲੈ ਪੰਜਾਬ ਕੁਰ ਸੀਸ ਚਢਾਇਓ ॥ ੮੨ ॥
ਹਾਥ ਜੋਰਿ ਗੁਰੁ ਕੇ ਪਗ ਪਰੀ।
ਦੁਖਤ ਦੀਨ ਹ੍ਵੈ ਬਯਾਕੁਲ ਖਰੀ।
ਸਦਾ ਸਹਾਇਕ ਹਮਰੇ ਰਹੀਏ।
ਬੁਧਿ ਬਲ ਹੀਨ ਨੁਖਾ[1] ਨਿਜ ਲਹੀਏ ॥ ੮੩ ॥
ਸ੍ਰੀ ਮੁਖ ਤੈ ਤਬਿ ਐਸ ਬਖਾਨਾ।
ਤੁਮਰਾ ਚੂੰਡਾ ਪਾਗ ਸਮਾਨਾ।
ਸਤਿ ਨਾਮੁ ਮਿੱਥਯਾ ਸੰਸਾਰਾ।
ਸਿੰਮ੍ਰਤ ਰਹੁ ਤਜਿ ਸ਼ੋਕ ਬਿਕਾਰਾ ॥ ੮੪ ॥
ਦਿਨ ਪ੍ਰਤਿ ਬਢੈ ਪ੍ਰਤਾਪ ਤਿਹਾਰੋ।
ਕਰਤਾ ਪੁਰਖੁ ਰਿਦੇ ਦਿਢ ਧਾਰੋ।
ਪੁਨਾ ਮਸੰਦਨ ਤੈ ਮਨ ਭਾਯੋ।
ਨਜ਼ਰੈਂ ਅਨਗਨ ਧਨ ਦਿਲਵਾਯੋ ॥ ੮੫ ॥
ਜ਼ੇਵਰ ਜੇ ਵਰ ਤੇਵਰ ਭਾਰੇ[1]।
ਨਕਦੀ ਕੇ ਬਡ ਲਗੇ ਅੰਬਾਰੇ।

[1]ਜ਼ੋਰ ਨਹੀਂ ਚੜ੍ਹਦਾ।
[1]ਕਲਗੀਧਰ ਜੀ।
[1]ਰਾਜਨੀਤੀ 'ਚ ਚਤੁਰ।
[1]ਟੋਪੀ।
[1]ਬਿਰਾਜਮਾਨ ਹੋਈ।
[1]ਨੂੰਹ।
[1]ਜਿਹੜੇ ਸ੍ਰੇਸ਼ਟ ਗਹਿਣੇ ਤੇ ਚੰਗੇ ਤਿੰਨ ਤਿੰਨ ਕੱਪੜੇ।

ਸੌਂਪ ਪੰਜਾਬ ਕੌਰ ਕੋ ਦੀਨਾ।
ਤਿਹ ਤੋਸ਼ੇਖਾਨੇ[1] ਧਰਿ ਲੀਨਾ ॥੮੬॥ — [1]ਤੋਸ਼ਾ ਖਾਨਾ-ਗਹਿਣੇ ਬਸਤ੍ਰ ਜਲੌ ਆਦਿ ਦੇਰੱਖਣ ਦਾ ਘਰ।
ਪੁਨ ਗੁਰੁ ਕਹਯੋ ਮਸੰਦਨ ਤਾਂਈਂ।
ਸਿਰੇਪਾਉ ਸੰਚੇ[1] ਸਮੁਦਾਈ। — [1]ਇਕੱਠੇ ਕੀਤੇ।
ਬਡ ਬੈ ਕੇ[1] ਤਿਨਿ ਤਈਂ ਦਿਖਾਰੇ। — [1]ਵੱਡੀ ਕੀਮਤ ਤੇ।
ਕਹਯੋ ਦੈਂਹਗੇ ਬੋਲਿ ਸਕਾਰੇ[1] ॥੮੭॥ — [1]ਸਵੇਰੇ ਬੁਲਾ ਕੇ।
ਵਹਿ ਸਬਿ ਨਿਜ ਨਿਜ ਠੌਰ ਪਧਾਰੇ।
ਰਚ ਉਪਾਇ ਲੀਨੇ ਗੁਰੁ ਸਾਰੇ ॥੮੮॥

ਦੋਹਰਾ:

ਦਿਵਸ ਚਢੇ ਪੁਨ ਸਤਿਗੁਰੂ, ਫਰਸ਼ ਕਰਾਏ ਨੀਕ।
ਬਹੁ ਸੁਭਟਨ ਕੋ ਸੰਗ ਲੈ, ਥਿਰੇ ਜਾਇ ਤਹਿਂ ਠੀਕ ॥੮੯॥

ਚੌਪਈ:

ਪਰਦੇ ਮੈਂ ਨਿਜ ਨੁਖਾ ਬਿਠਾਰੀ।
ਦੇਖਾਵਨ ਹਿਤ ਕੌਤਕ ਭਾਰੀ।
ਨਿਜ ਸੈਨਾ ਪ੍ਰਤਿ ਕੀਨ ਅਸ਼ਾਰੇ[1]। — [1]ਇਸ਼ਾਰੇ।
ਖੁਫੀਆ ਪਹਿਰੇ ਬਹੁ ਬੈਠਾਰੇ ॥੯੦॥
ਭਾਖਯੋ ਰਾਖਯੋ ਅਤਿ ਤਕਰਾਈ।
ਦੌਰਿ ਮਸੰਦ ਨ ਕੋਊ ਜਾਈ।
ਮੂਢ ਮਸੰਦੈਂ ਕਿਛੁ ਨ ਜਾਨੀ।
ਪੂਜਾ ਖਾਇ ਬੁਧਿ ਬੌਰਾਨੀ ॥੯੧॥
ਭਏ ਤਯਾਰ ਸਜਿ ਬਸਤ੍ਰ ਗੈਨੇ[1]। — [1]ਗਹਿਣੇ।
ਸਿਰੇਪਾਉ ਮ੍ਰਿਤੁ ਨਿਜ ਲੈਨੇ[1]। — [1]ਆਪਣੀ ਮੌਤ ਦੇ ਸਿਰੋਪਾਉ ਲੈਣ ਲਈ।
ਉਤੈ ਮੇਵਰਾ ਜਮ ਪ੍ਰਭੁ ਪਠਾ[1]। — [1]ਸਤਿਗੁਰਾਂ ਨੇ ਜਮ ਰੂਪ ਮੇਵੜਾ (ਬੁਲਾਉਣ ਵਾਲਾ ਕਰਮਚਾਰੀ) ਭੇਜਿਆ।
ਜਥਾ ਕਰਮ ਫਲ ਦੈਨੋ ਠਟਾ[1] ॥੯੨॥ — [1]ਜਿਹੋ ਜਿਹਾ ਉਨ੍ਹਾਂ ਕਰਮ ਕੀਤਾ ਸੀ (ਉਹੋ ਜਿਹਾ) ਫਲ ਦੇਣ ਦਾ {ਠਟਾ} ਇਰਾਦਾ ਕੀਤਾ।
ਪ੍ਰਥਮ ਮਸੰਦ ਪਾਂਚ ਬਡ ਟੇਰੇ[1]। — [1]ਬੁਲਾਏ।
ਢਿਗ ਬੈਠਾਇ ਸੁਭਟ ਨਿਜ ਪ੍ਰੇਰੇ।
ਲਏ ਪਕਰ ਚਹੁਂ ਚਹੁਂ ਨੇ ਇਕ ਇਕ।
ਜ਼ੇਵਰ ਪਗ ਲਾਹੈਂ ਕਹਿ ਧਿਕ ਧਿਕ ॥੯੩॥
ਮਾਰ ਜੁਤੀਅਨ ਬਾਰ ਉਖਾਰੇ।
ਕਹਯੋ ਕੀਨ ਜੋ ਤੁਮ ਬਦਕਾਰੇ[1]। — [1]ਬੁਰੇ ਕੰਮ।
ਰਾਮਰਾਇ ਜੀ ਜੀਵਤ ਜਾਰੇ।
ਤਾਂ ਕੋ ਫਲ ਅਬ ਲੈਹੁ ਉਘਾਰੇ[1] ॥੯੪॥ — [1]ਪ੍ਰਗਟ।
ਸੰਗ ਪਗਰੀਅਨ[1] ਮੁਸ਼ਕੈਂ ਬੰਧੀ। — [1]ਪੱਗਾਂ ਨਾਲ।
ਕੋਸ਼ਟ ਮਾਂਹਿ[1] ਦਏ ਮਤਿ ਮੰਦੀ। — [1]ਕੋਠੇ ਵਿੱਚ।

ਪਾਂਚ ਮਸੰਦ ਔਰ ਬੁਲਵਾਏ।
ਤਜੋਂ ਹੀ ਦੈ ਮੁਸ਼ਕਾਂ ਗਿਰਵਾਏ ॥੯੫॥
ਇਸੀ ਰੀਤਿ ਸਬਿ ਆਵਤ ਜਾਂਹੀਂ।
ਨਰੜ ਬਾਂਧ[1] ਕੋਠੇ ਮੈਂ ਪਾਂਹੀਂ।
[1]ਘੁੱਟ ਕੇ ਬੰਨ੍ਹ ਕੇ।
ਬਾਹਰ ਭੇਤ ਨ ਜਾਨੈ ਕੋਈ।
ਆਵਤ ਮੋਦ ਹੋਇ ਮਨਿ ਸੋਈ ॥੯੬॥
ਸੁਭਟ ਗੁਰੂ ਕੇ ਪਕਰ ਪਕਰ ਕੈ।
ਡਾਰਤ ਅੰਦਰ ਜਕਰ ਜਕਰ ਕੈ[1]।
[1]ਮੁਸ਼ਕਾਂ ਬੰਨ੍ਹ ਬੰਨ੍ਹ ਕੇ।
ਇਕ ਕੇ ਊਪਰ ਦੀਨੋ ਇਕ ਧਰ।
ਚਿਨੇ ਬੋਰੀਅਨ ਸਮ ਭੀਤਰ ਤਰ[1] ॥੯੭॥
[1]ਬਹੁਤੇ।
ਹਾਇ ਹਾਇ ਜੋ ਊਚ ਪੁਕਾਰੈਂ।
ਤਿਨੈਂ ਸੁਭਟ ਗੁਰੁ, ਹਤ ਹਟਕਾਰੈਂ[1]।
[1]ਮਾਰ ਕੇ ਰੋਕਦੇ ਹਨ।
ਇਸੀ ਤੌਰ ਔਰਹਿਂ ਬਹੁ ਗਏ।
ਪੇਖਿ ਪੰਜਾਬ ਕੌਰ ਮੁਦ ਲਹੇ ॥੯੮॥
ਪਾਂਚਕ ਸੌ ਜਬਿ ਯੌਂ ਫਰ ਲੀਨੇ।
ਕਈਕ ਕੋਸ਼ਠ ਹੈਂ ਭਰ ਦੀਨੇ।
ਬਾਕੀ ਲੋਗਨ ਇਮ ਠਹਿਰਾਯੋ।
ਗਏ ਜੁ ਭੀਤਰ ਏਕ ਨਾ ਆਯੋ ॥੯੯॥
ਕਜ਼ਾ ਜਾਨੈਂ ਗੁਰੁ ਮਾਰਤ ਜਾਂਹੀਂ।
ਸੰਸੇ ਧਾਰ ਪਰੇ ਭਗਰਾਹੀਂ[1]।
[1]ਦੌੜ ਕੇ ਰਾਹੀਂ ਪੈ ਗਏ।
ਜੋ ਗੁਰੁ ਥੇ ਕੋਠਨ ਮੈਂ ਡਾਲੇ।
ਉਠੇ ਗੁਰੂ ਤਿਨ ਕੋ ਦੈ ਤਾਲੇ[1] ॥੧੦੦॥
[1]ਜਿੰਦੇ ਮਾਰ ਕੇ।
ਗਈ ਪੰਜਾਬ ਕੌਰ ਨਿਜ ਠੌਰੈਂ।
ਛਕਿ ਪਰਸ਼ਾਦ ਥਿਰੇ ਸਬਿ ਗੌਰੈਂ[1]।
[1](ਆਪੋ ਆਪਣੇ) {ਗੌਰੈਂ} ਖ਼ਿਆਲਾਂ 'ਚ ਟਿਕ ਗਏ।
ਢਰਯੋ ਦੁਪਹਿਰਾ ਜਬਿ, ਉਠਿ ਤਬੈ।
ਸੌਚ ਇਸ਼ਨਾਨ ਠਾਨ ਭਟ ਸਬੈ ॥੧੦੧॥
ਬਸਤ੍ਰ ਸ਼ਸਤ੍ਰ ਸਜਿ ਸਮੁਦਾਏ[1]।
[1]ਸਾਰੇ।
ਕਰਿ ਬੰਦਨ ਗੁਰੁ ਪਾਸ ਥਿਰਾਏ।
ਕੌਰ ਪੰਜਾਬ ਪ੍ਰਤੀ ਗੁਰੁ ਭਾਖਾ।
ਲਿਹੁ ਪਲਟਾ ਅਬਿ ਜਿਉਂ ਅਭਿਲਾਖਾ ॥੧੦੨॥
ਸੋ ਨਿਸ ਦਿਨ ਕੋਠਨ ਮੈਂ ਰਹੇ।
ਕਸ਼ਟ ਸਮਸ਼ਟ ਮਸੰਦਨ ਸਹੇ।
ਦੁਤੀ ਦਿਵਸ ਗੁਰੁ ਤੇਲ ਕੜਾਹੇ।
ਤਪਵਾਏ ਬਡ ਸਾਥ ਸਲਾਹੇ[1] ॥੧੦੩॥
[1](ਪੰਜਾਬ ਕੌਰ ਦੀ) ਸਲਾਹ ਨਾਲ।
ਉਚ ਠੌਰ ਥਿਰਿ ਆਪ ਮੁਰਾਰੀ।
ਪੜਦੇ ਮਾਹਿ ਨੁਖਾ ਬੈਠਾਰੀ।

ਪਕੜਿ ਮਸੰਦਨ ਕੋ ਸਿਖ ਲਜਾਵੈਂ।
ਤਿਨ ਕੋ ਦੋਸ਼ ਸਰੋਵ ਸੁਨਾਵੈਂ ॥੧੦੪॥
ਕੜਛੇ ਭਰੈਂ ਤੇਲ ਸਿਰ ਪਾਵੈਂ।
ਸੰਕਟ ਬਿਕਟ ਅਘਟ ਬਿਲਲਾਵੈਂ[1]।

[1]{ਬਿਕਟ} ਭਿਆਨਕ ਕਸ਼ਟਾਂ ਨਾਲ {ਅਘਟ} ਬਹੁਤਾ ਬਿਰਲਾਪ ਕਰਦੇ ਹਨ।

ਜਰਯੋ ਬਦਨ[1], ਦੁਖ ਜਰਯੋ ਨ ਜਾਈ।

[1]ਮੁੱਖ।

ਤਰਫ ਤਰਫ ਬਹੁ ਮਰੈਂ ਤਹਾਂਈ ॥੧੦੫॥
ਲਾਠੀ ਬੈਂਤ ਜੂਤ ਕਿਸ ਪਰਹੀਂ।
ਫਲ ਨਿਜ ਕਰਮਨ ਕੋ ਭਲ ਭਰਹੀਂ।
ਸਾੜ ਸ਼ਰੀਰ ਛਾੜ ਸਬਿ ਦਏ[1]।

[1]ਸਾਰੇ ਛੱਡ ਦਿੱਤੇ।

ਕੇਤਿਕ ਮਰੇ ਕਿਤਿਕ ਕਿਤ ਗਏ ॥੧੦੬॥
ਤੀਨ ਦਿਵਸ ਇਮ ਕਹਿਰ ਕਰਾਲੈਂ[1]।

[1]ਭਿਆਨਕ {ਕਹਿਰ} ਕਸ਼ਟ ਦਾ (ਸਮਾਂ)।

ਮੂਢ ਮਸੰਦਨ ਬਿਤਯੋ ਕਮਾਲੈਂ[1]।

[1]ਬਹੁਤਾ।

ਧਰਮਰਾਜ ਰਾਜੈਂ ਗੁਰੁ ਪੂਰੇ।
ਸਿਮਟੇ[1] ਸੁਭਟ ਮਨੋ ਜਮ ਭੂਰੇ[2] ॥੧੦੭॥

[1]ਇਕੱਠੇ ਕੀਤੇ। [2]ਬਹੁਤੇ।

ਮ੍ਰਿਤੁ ਮਿਲੀ ਮਾਤ ਕੀ ਮਰਜ਼ੀ[1]।

[1]ਮਾਤਾ ਪੰਜਾਬ ਕੌਰ ਦੀ ਮਰਜ਼ੀ ਜਾਣੋ ਮੌਤ ਮਿਲੀ ਹੈ।

ਚਿਤ੍ਰ ਗੁਪਤ ਸਿੱਖ[1] ਦੇਵਤ ਅਰਜ਼ੀ।

[1]ਸਿੱਖਾਂ ਰੂਪ ਚਿਤ੍ਰ ਗੁਪਤ।

ਕਸ਼ਟ ਸਮਸ਼ਟ ਨਰਕ ਭੁਗਵਾਏ।
ਠੀਕ ਇਨਸਾਫ ਭਯੋ ਫਲਦਾਏ ॥੧੦੮॥
ਕਿਆਮਤ ਕਾਲ[1] ਮਸੰਦੈਂ ਆਯੋ।

[1]ਪ੍ਰਲੋ ਦਾ ਸਮਾਂ।

ਗੁਰੂ ਖੁਦਾਇ ਦਾਇ ਫਲ ਭਾਯੋ[1]।

[1]ਉਨ੍ਹਾਂ ਦੀ ਭਾਵਨਾ ਅਨੁਸਾਰ।

ਰਾਮਰਾਇ ਜਨੁ ਭਯੋ ਪਰੀਛਤ[1]।

[1]ਜਾਣੋਰਾਮਰਾਇ ਪ੍ਰੀਛਤਰਾਜਾ ਸੀ (ਜਿਸ ਦੀ ਮੌਤ ਮਸੰਦਾਂ ਰੂਪ ਸੱਪਾਂ ਹੱਥੋਂ ਹੋਈ)।

ਗੁਰੁ ਜਨਮੇਜਾ ਭੂਪ ਸੁ ਈਛਤ[1] ॥੧੦੯॥

[1]ਕਲਗੀਧਰ ਸਤਿਗੁਰੂ ਜਨਮੇਜਾਰਾਜੇ ਵਾਂਗ ਹੋਏ {ਸੁ ਈਛਤ} ਭਲੀ ਪ੍ਰਕਾਰ ਦਿੱਸਦੇ ਹਨ।

ਮੇਧ ਮਸੰਦਨ[1] ਸਰਪਨ ਕੀਓ।

[1]ਜਿਨ੍ਹਾਂ ਨੇ ਮਸੰਦਾਂ ਰੂਪ (ਸੱਪਾਂ ਨੂੰ ਸਾੜਨ ਰੂਪ) ਸਰਪ ਮੇਧ ਜੱਗ ਕੀਤਾ।

ਪੁਨਾ ਭਾਵ ਇਕ ਔਰੈਂ ਲਈਓ[1] ॥੧੧੦॥

[1]ਇਕ ਹੋਰ ਖ਼ਿਆਲ ਲਵੋ।

ਦੋਹਰਾ:
ਹਿਰਣਕੱਸਪ ਮਾਸੰਦ ਗਨ,
ਕੌਰ ਪੰਜਾਬ ਪ੍ਰਹਿਲਾਦ।
ਗੁਰੁ ਬਪੁ[1] ਨਰ ਸਿੰਘ ਧਾਰ ਪ੍ਰਭੁ,

[1]ਸਰੂਪ।

ਪਾਲੀ ਆਦਿ ਮ੍ਰਯਾਦ ॥੧੧੧॥
ਚੌਪਈ:
ਨਿਤ ਪ੍ਰਤਿ ਚਲਨ ਚਹਿਤ ਗੁਰੁ ਦਿਨੈਂ।
ਰਖੈ ਪੰਜਾਬ ਕੌਰ ਕਰਿ ਬਿਨੈ।
ਕਈ ਦਿਵਸ ਗੁਰੁ ਰਖੇ ਉਤਾਰੀ।
ਸੇਵਾ ਕਰੈ ਸਰਬ ਬਿਧਿ ਭਾਰੀ ॥੧੧੨॥

ਗੁਰੁ ਕਾਰਜ ਤਿਹਂ ਸੂਬ ਸੁਧਾਰਾ।
ਦੁਸ਼ਟ ਮਸੰਦਨ ਕੋ ਹਨ ਡਾਰਾ।
ਜੇ[1] ਗੁਰ ਪੂਜਾ ਲੇ ਧਨ ਪਾਪੀ।
[1]ਜਿਹੜੇ (ਮਸੰਦ)।
ਗਨਕਾ ਗਾਮੀ ਹੁਤੇ ਸੁਰਾਪੀ[1] ॥ ੧੧੩ ॥
[1]ਵੇਸਵਾ ਗਾਮੀ ਤੇ ਸ਼ਰਾਬੀ ਸਨ।
ਦੈ ਦੁਖ ਸਿੱਖਨ ਤੈ ਧਨ ਲੇਹੀਂ।
ਗੁਰੂਅਨ ਕੀ ਸਰਵਰੀ[1] ਕਰੇਹੀਂ।
[1]ਬਰਾਬਰੀ।
ਮਾਰ ਕਰੇ ਤੇ ਸਤਿਗੁਰੁ ਖੀਨੇ[1]।
[1]ਕਮਜ਼ੋਰ।
ਸਿਰੇਪਾਉ ਔਰਨ ਕੋ ਦੀਨੇ ॥ ੧੧੪ ॥
ਨਾਮ ਮਾਤ੍ਰ ਜੇ ਹੁਤੇ ਮਸੰਦੂ।
ਪ੍ਰੇਮੀ ਸਿਦਕੀ ਸਿੱਖ ਬੁਲਿੰਦੂ।
ਤਿਨ ਕੋ ਗੁਰੁ ਸਬਿ ਕਾਰ ਸੰਭਾਰੀ।
ਆਪ ਕਰੀ ਆਵਨ ਹਿਤ ਤਜਾਰੀ ॥ ੧੧੫ ॥
ਕੌਰ ਪੰਜਾਬ ਚਰਨ ਗਹਿ ਕਹਾ।
ਇਹੁ ਘਰ ਸਹੀ ਰਾਵਰੋ ਅਹਾ।
ਬਡੇ ਆਪ ਹਮਰੇ ਸੁਖਦਾਈ।
ਸਬ ਬਿਧਿ ਸਦ ਹੀ ਰਹਯੋ ਸਹਾਈ ॥ ੧੧੬ ॥
ਦੈ ਧੀਰਜ ਗੁਰੁ ਚਢੇ ਤੁਰੰਗੈਂ।
ਚਢੀ ਬਾਹਨੀ[1] ਸਗਰੀ ਸੰਗੈਂ।
[1]ਫ਼ੌਜ।
ਬਜਤ ਅੱਗ੍ਰ ਰਣਜੀਤ ਨਗਾਰਾ।
ਜੋ ਸੁਨਿ ਅਰਿ ਉਰ ਜਾਤ ਦਰਾਰਾ[1] ॥ ੧੧੭ ॥
[1]ਵੈਰੀਆਂ ਦੇ ਹਿਰਦੇ ਫਟਦੇ ਜਾਂਦੇ ਹਨ।
ਮਗ ਮੈਂ ਚਲੇ ਅਖੇਰ[1] ਕਰੰਤੇ।
[1]ਸ਼ਿਕਾਰ।
ਸੈਲ ਪਾਂਤਿ ਕੀ ਸੈਲ ਲਹੰਤੇ[1]।
[1]ਪਹਾੜਾਂ ਦੀਆਂ ਕਤਾਰਾਂ ਦੀ ਸੈਰ ਦੇਖਦੇ ਭਾਵ ਕਰਦੇ।
ਜਮਨਾ ਤੀਰ ਨੀਰ ਤਰੁ ਹੇਰੈਂ[1]।
[1]ਜਮਨਾ ਦੇ ਕੰਢੇ ਪਾਣੀ ਤੇ ਦਰੱਖ਼ਤ ਦੇਖਦੇ ਹਨ।
ਯੁਕਤਿ ਉਕਤਿ ਯੁਤ ਸਿਖਹਿਂ ਟੇਰੈਂ ॥ ੧੧੮ ॥
ਮੁਕਤਿ ਭੁਕਤਿ ਦਾ ਗਜਾਨ ਦਿਢਾਤੇ।
ਮੁਕਤਿ ਰਜਤ ਜਿਮ ਜਗਤ ਦਿਖਾਤੇ[1]।
[1]ਸਿੱਪੀ ਵਿੱਚ ਚਾਂਦੀ ਵਾਂਗ ਜਗਤ (ਨੂੰ ਝੂਠਾ) ਦਿਖਾਉਂਦੇ ਹਨ।
ਪਾਵਨ ਪਗ ਪਾਵਨ ਕਿਯ ਪਾਵਨ[1]।
[1]ਪਵਿਤ੍ਰ ਚਰਨ ਪਾ ਕੇ ਪਵਿੱਤ੍ਰ ਕੀਤਾ।
ਦੁਰਗ ਪਾਂਵਟਾ ਸੁਰਗ ਸੁਹਾਵਨ[1] ॥ ੧੧੯ ॥
[1]ਸੁਰਗ ਰੂਪ ਪਾਉਂਟੇ ਸਾਹਿਬ ਦਾ ਸੋਹਣਾ ਕਿਲ੍ਹਾ।
ਨਿਕਟਿ ਅਏ ਸੁਨਿ ਬਾਕੀ ਸੈਨਾ।
ਮਿਲੀ ਅੱਗ੍ਰ ਜਾ ਕਰੁਨਾ ਐਨਾ।
ਸਹਿਤ ਸੈਨ ਨਿਜ ਐਨ[1] ਪਧਾਰੇ।
[1]ਆਪਣੇ ਘਰ।
ਨਿਜ ਨਿਜ ਠੌਰਹਿਂ ਸੁਭਟ ਉਤਾਰੇ ॥ ੧੨੦ ॥
ਪੂਰਣ ਕਾਮ, ਧਾਮ ਨਿਜ ਗਏ।
ਮੋਦ ਬਿਨੋਦ ਪ੍ਰਮੋਦ ਬਢਏ[1]।
[1]ਅਨੰਦ ਦਾਇਕ {ਬਿਨੋਦ} ਕੌਤਕਾਂ ਨਾਲ ਬਹੁਤ ਅਨੰਦ ਵਧਾਏ।
ਸ੍ਰੀ ਗੁਰੁ ਪਗ ਮਾਤਾ ਕੇ ਪਰਸੇ।
ਮ੍ਰਯਾਦਾ ਪਾਲਕ ਰਘੁਬਰ ਸੇ[1] ॥ ੧੨੧ ॥
[1]ਰਾਮ ਚੰਦ੍ਰ ਵਰਗੇ।

ਭੁਜ ਭਰਿ ਮਾਤ ਸੁੰਘ ਮੁਖ ਮਾਥਾ।
ਦਈ ਅਸੀਸ ਅਧਿਕ ਹਿਤ ਸਾਥਾ।
ਭੂਖਨ ਬਸਨ ਨਿਛਾਵਰ[1] ਕੀਨੇ। — [1]ਵਾਰਨਾ।
ਦਾਸੀ ਦਾਸ ਜਾਚਕਨਿ ਦੀਨੇ ॥੧੨੨॥
ਸ੍ਰੀ ਜੀਤੋ ਜੀ ਸੁੰਦ੍ਰੀ ਤਹੇਂ।
ਜੁਗ ਪਤਨੀ ਪਗ ਪੰਕਜ ਗਹੇ।
ਨੀਤਿ ਸਪ੍ਰੀਤਿ ਸੁਰੀਤਿ ਜਨਾਈ[1]। — [1]ਪ੍ਰੀਤ ਨਾਲ ਨੀਤੀ ਦੀ ਚੰਗੀਰੀਤ ਦੱਸੀ।
ਮੁਦਤ ਭਈ ਨਿਧ ਰੰਕਹਿ ਪਾਈ[1] ॥੧੨੩॥ — [1]ਕੰਗਾਲ ਦੇ ਖ਼ਜ਼ਾਨਾ ਪਾ ਲੈਣ ਵਾਂਗ ਪ੍ਰਸੰਨ ਹੋਈਆਂ।
ਪਿਯ ਮੁਖ ਸਸਿ ਦਿਸ ਚਿਤੈਂ ਚਕੋਰੀ[1]। — [1]ਪਤੀ ਸਤਿਗੁਰਾਂ ਦੇ ਮੁੱਖ ਚੰਦ੍ਰਮਾ ਵੱਲ ਚਕੋਰਾਂ ਵਾਂਗ ਦੇਖਦੀਆਂ ਹਨ।
ਪੀਐਂ ਪ੍ਰੇਮ ਰਸ ਨੈਨ ਕਟੋਰੀ।
ਰਾਮਰਾਇ ਕੀ ਸਭ ਹੀ ਕਥਾ।
ਭਈ ਜਥਾ ਬਰਨੀ ਗੁਰੁ ਤਥਾ ॥੧੨੪॥
ਪ੍ਰਥਮ[1] ਮਾਤ ਯੁਤ ਸਬਿ ਬਿਸਮਾਈ। — [1]ਪਹਿਲਾਂ ਤਾਂ।
ਕਥਾ ਮਸੰਦਨ ਸੁਨਿ ਹਰਖਾਈ।
ਪੁਨ ਗੁਰੁ ਨਿਜ ਅੰਤਹਿ-ਪੁਰ[1] ਗਏ। — [1]ਮਹਿਲਾਂ ਵਿੱਚ।
ਚਾਪੈ ਪਗ ਇਕ[1] ਪੰਥਾ ਕਏ ॥੧੨੫॥ — [1]ਇਕ (ਮਾਤਾ) ਚਰਨ ਘੁਟਦੀ ਹੈ।
ਪੁਨ ਪੁਨ ਪਿਯ ਮੁਖ ਪ੍ਰਿਯਾ ਨਿਹਰ ਹੈਂ।
ਬਾਤ ਅਨਿਕ ਮੁਸਕਾਤ ਉਚਰ ਹੈਂ।
ਰਿਤੂ ਗ੍ਰੀਖਮ ਲਖਿ[1], 'ਸਰਦਾਈ। — [1]ਗਰਮੀ ਦੀਰੁੱਤ ਜਾਣ ਕੇ।
ਸ੍ਰੀ ਜੀਤੋ ਜੀ ਸ਼ੀਘ੍ਰ ਲਜਾਈ' ॥੧੨੬॥
ਸੀਰੋ[1] ਜਲ ਪੈ ਸਿਤਾ[2] ਕੇਵਰਾ[3]। — [1]ਠੰਡਾ। [2]ਖੰਡ। [3]ਕਿਉੜਾ।
ਬੇਦ ਮੁਸ਼ਕ[1] ਲੌ ਵਸਤੁ ਜੇ ਵਰਾ[2]। — [1]ਸੁਗੰਧੀ ਵਾਲੇ ਫੁੱਲਾਂ ਦਾ ਇਕ ਪੌਦਾ ਜਿਸ ਦੇ ਫੁੱਲਾਂ ਦਾ ਅਰਕ ਠੰਡਾ ਤੇ ਦਿਲ ਦਿਮਾਗ਼ ਨੂੰ ਤਾਜ਼ਾ ਕਰਨ ਵਾਲਾ ਹੁੰਦਾ ਹੈ। [2]ਜਿਹੜੀਆਂ ਚੰਗੀਆਂ।
ਪੀਐ[1] ਪਿਆਇ ਆਪ ਪੁਨ ਪੀਓ। — [1]ਪਤੀ ਨੂੰ।
ਹਾਸ ਬਿਲਾਸ ਭਾਵਤੋ ਕੀਓ ॥੧੨੭॥
ਛਕਿ ਪ੍ਰਸ਼ਾਦ ਪ੍ਰਯੰਕ ਥਿਰਾਏ।
ਸੁਪਤੇ ਪਤਨੀ ਸੇਵ ਕਮਾਏਂ।
ਜਾਮ ਤੀਸਰੇ ਉਠੇ ਗੁਸਾਈਂ।
ਛਕਿ ਅਫੀਮ ਸੁੱਖਾ* ਸਰਦਾਈ ॥੧੨੮॥ — *ਦੇਖੋ ਬਿਸ੍ਰਾਮ ੧੨ ਦੇ ਅੰਕ ੧੨੫ ਦੀ * ਨਿਸ਼ਾਨ ਦੀ ਟਿੱਪਣੀ।
ਚਢਿ ਤੁਰੰਗ ਉਪਬਨ ਮੈਂ[1] ਗਏ। — [1]ਬਾਗ਼ 'ਚ।
ਸੁਭਟ ਸੈਂਕਰੇ ਸੰਗ ਸਿਧਏ।
ਸੌਚ ਇਸ਼ਨਾਨ ਠਾਂਨ ਬਰ ਬਾਗਾ[1]। — [1]ਚੰਗਾ ਪੁਸ਼ਾਕਾ (ਪਹਿਨ ਕੇ)।
ਥਿਰੇ ਦੀਵਾਨ ਆਨ ਜਹਿਂ ਲਾਗਾ ॥੧੨੯॥
ਸਿੱਖ ਪ੍ਰੇਮੀ ਭਟ ਸਰਦਾਰੂ।
ਦਰਸ ਗੁਰੈਂ ਲਹਿਂ ਹਰਸ ਉਦਾਰੂ[1]। — [1]ਸ੍ਰੇਸ਼ਟ ਅਨੰਦ ਲੈਂਦੇ ਹਨ।
ਅਨਿਕ ਵਕੀਲ ਗਿਰੇਸਨ ਕੇਰੈਂ।

ਤੱਜਬ ਰਹਿਂ ਗੁਰੁ ਬੈਭਵ[1] ਹੇਰੈਂ ॥੧੩੦॥ — [1]ਬਿਭੂਤੀ, ਸਮੱਗ੍ਰੀ।
ਸੁਭਟਨ ਤੈ ਗੁਰੁ ਲੱਛ ਤੁਰਾਵੈਂ[1]। — [1]ਨਿਸ਼ਾਨੇ ਫੁੰਡਦੇ ਹਨ।
ਅਧਿਕ ਤੁਰੰਗ ਉਮੰਗ ਫਿਰਾਵੈਂ।
ਕਰੈਂ ਬਿਲਾਸ ਅਨਿਕਧਾ[1] ਜੰਗੀ। — [1]ਅਨੇਕ ਤਰ੍ਹਾਂ ਦੇ।
ਰਖੀ ਤਜਾਰੀ ਕਰਿ ਸਬਿ ਜੰਗੀ ॥੧੩੧॥
ਹਤੇ ਮਸੰਦ ਜੁ ਰਾਮਰਾਇ ਕੇ।
ਬੰਦੋ ਬਸਤ ਕਿਯ ਤਹਾਂ ਜਾਇ ਕੇ।
ਸਿੱਖਨ ਮੈਂ ਸਬਿ ਦੇਸ ਬਿਦੇਸੈਂ।
ਫੈਲਜੋ ਗੁਰੁ ਕਾ ਸੁਜਸ ਬਿਸੇਸੈਂ ॥੧੩੨॥
ਲੈ ਲੈ ਆਇਂ ਅਕੋਰ[1] ਅਪਾਰੈਂ। — [1]ਭੇਟਾ।
ਭਰੇ ਕੋਸ਼[1] ਕੁਛ ਵਾਰ ਨ ਪਾਰੈਂ। — [1]ਖ਼ਜ਼ਾਨੇ।
ਗੁਰੁ ਦੋ ਵਕਤ ਦਿਵਾਨ ਲਗਾਵੈਂ।
ਸੁਰਪਤਿ ਸਮ ਅਤਿਸੈ ਛਬਿ ਛਾਵੈਂ[1] ॥੧੩੩॥ — [1]ਇੰਦ੍ਰ ਵਾਂਗ ਬਹੁਤੀ ਸ਼ੋਭਾ ਪਾਉਂਦੇ ਹਨ।
ਕੀਰਤਨ ਕਥਾ ਹੋਇ ਉਪਦੇਸ਼ੂ।
ਜੋ ਸੁਨਿ ਜਨ ਗਨ ਕਟੈਂ ਕਲੇਸ਼ੂ।
ਪਾਇ ਸਿੱਖ ਫਲ ਚਾਰ ਉਦਾਰੈਂ।
ਮੋਦ ਮਾਨ ਨਿਜ ਧਾਮ ਸਿਧਾਰੈਂ ॥੧੩੪॥
ਰਹੈ ਭੀਰ ਗੁਰੁ ਦਰ ਪਰ ਭਾਰੀ।
ਲੰਗਰ ਚਲੈ ਅਟੋਟ ਅਪਾਰੀ।
ਅਵਸਰ[1] ਪਾਇ ਧਜਾਇ ਥਿਰ ਥੀਆ[2]। — [1]ਚੰਗਾ ਸਮਾਂ। [2]ਟਿਕ ਗਿਆ।
ਗੁਰੁ ਉਰਿ ਧਜਾਨ ਗਜਾਨ ਹਰਿ ਕੀਆ ॥੧੩੫॥

ਇਤਿ ਸ੍ਰੀ ਗੁਰੁ ਪੰਥ ਪ੍ਰਕਾਸ਼ ਗ੍ਰੰਥੇ ਪੂਰਬਾਰਧੇ ਗਜਾਨ ਸਿੰਘ ਵਿਰਚਿਤੇ 'ਰਾਮਰਾਇ ਕੇ ਮਸੰਦਨ ਸਾੜਨ' ਪ੍ਰਸੰਗ ਬਰਨਨੰ ਨਾਮ ਤ੍ਰਿਵੰਜਵੋਂ ਬਿਸ੍ਰਾਮ ॥੫੩॥

## ੫੪. {ਰਾਜੇ ਫ਼ਤੇ ਸ਼ਾਹ ਦੀ ਲੜਕੀ ਦੇ ਵਿਆਹ ਸਮੇਂ ਤੰਬੋਲ ਤੇ ਭੀਮ ਚੰਦ ਨਾਲ ਝਗੜਾ, ਪਠਾਣਾਂ ਦੀ ਨਿਮਕ ਹਰਾਮੀ, ਗੁਰੂ ਜੀ ਵੱਲੋਂ ਜੰਗ ਦੀ ਤਿਆਰੀ}

ਕਬਿੱਤ:

ਅਮਲ ਨਵਲ ਕਲ ਕੋਮਲ ਸੁ ਕੰਜਨ ਤੈ,
ਮੰਜਨ ਭੰਜਨ ਭੀਰ ਰੰਜਨ ਕਰਨ ਹੈਂ[1]।

[1]ਕੰਵਲਾਂ ਨਾਲੋਂ ਉੱਜਲ, ਨਵੇਂ, ਸੁੰਦਰ ਤੇ ਕੋਮਲ ਹਨ (ਉਨ੍ਹਾਂ ਚਰਨਾਂ ਦਾ) {ਮੰਜਨ} ਮਲਨ ਦੁਖਾਂ ਨੂੰ ਭੰਨਣ ਵਾਲਾ ਤੇ ਮਨ ਨੂੰ ਪ੍ਰਸੰਨ ਕਰਨ ਵਾਲਾ ਹੈ।

ਧਜਾਵਤ ਸੁਰੇਸ਼ ਸ਼ੇਸ਼ ਗਾਵਤ ਹਮੇਸ਼ ਜਸ,
ਪਾਵਤ ਅਸ਼ੇਸ਼ ਸੁਖ ਆਵਤ ਸਰਨ ਹੈਂ[1]।

[1]ਇੰਦ੍ਰ ਧਿਆਉਂਦਾ ਹੈ, ਸ਼ੇਸ਼ ਨਾਗ ਹਮੇਸ਼ਾਂ ਜਸ ਗਾਉਂਦਾ ਹੈ, ਜੋ ਸ਼ਰਨ ਆਉਂਦੇ ਹਨ ਉਹ ਸਾਰੇ ਸੁਖ ਪਾ ਲੈਂਦੇ ਹਨ।

ਚਾਲਕ ਤਿਲੋਕ ਸੋਕ ਟਾਲਕ ਖਾਲਕ ਖੁਦ,
ਪਾਲਕ ਪ੍ਰਲੋਕ ਲੋਕ ਦਾਸਨ ਵਰਨ ਹੈਂ[1]।

[1]ਤਿੰਨਾਂ ਲੋਕਾਂ ਨੂੰ ਚਲਾਉਣ ਵਾਲੇ, ਸੋਗ ਨੂੰ ਟਾਲਣ ਵਾਲੇ, ਆਪ ਸ੍ਰਿਸ਼ਟੀ ਦੇ ਮਾਲਕ ਹਨ, ਲੋਕ-ਪ੍ਰਲੋਕ ਵਿੱਚ ਦਾਸਾਂ ਦੀ ਪਾਲਨਾ ਕਰਨ ਵਾਲੇ ਕਹੀਦੇ ਹਨ।

ਅਸਰਨ ਸਰਨ ਅਕਰਨ ਕਰਨ ਸਦ,
ਤਾਰਨ ਤਰਨ ਗੁਰੁ ਅਮਰ ਚਰਨ ਹੈਂ[1] ॥੧॥

[1]ਨਿਆਸਰਿਆਂ ਨੂੰ ਆਸਰਾ ਦੇਣ ਵਾਲੇ, ਨਾ ਕਰਨ ਯੋਗ (ਸੇਵਾ) ਨੂੰ ਵੀ ਹਮੇਸ਼ਾ ਕਰਨ ਵਾਲੇ, ਤਾਰਨ ਨੂੰ ਜਹਾਜ਼ ਰੂਪ ਸ੍ਰੀ ਗੁਰੂ ਅਮਰਦਾਸ ਜੀ ਦੇ (ਪਵਿੱਤ੍ਰ) ਚਰਨ ਹਨ।

ਪਰਹਾ ਛੰਦ:

ਫਤੇ ਸ਼ਾਹਿ ਸ੍ਰੀਨਗਰ ਪਤੇ,
ਭੂਪੱਤੇ ਬਜਾਹਿ ਮੈਂ[1]।

[1](ਸ੍ਰੀ ਨਗਰ ਦੇ ਮਾਲਕਰਾਜੇ ਫਤੇ ਸ਼ਾਹ (ਦੀ ਲੜਕੀ) ਦੇ ਵਿਆਹ ਵਿੱਚ।

ਜਥੋਂ ਤੰਬੋਲ ਪਰ ਹ੍ਵੈ ਕੁਚੋਲ,
ਸਸਿ ਭੀਮ ਭਾਹਿ ਮੈਂ[1]।

[1]ਜਿਵੇਂ ਤੰਬੋਲ ਤੇ {ਕੁਚੋਲ} ਖੋਟੀ ਬੋਲ ਚਾਲ ਹੋਵੇਗੀ ਤੇ ਭੀਮ ਚੰਦ ਕ੍ਰੋਧ ਦੀ {ਭਾਹਿ} ਅੱਗ ਵਿੱਚ (ਗਰਮ ਹੋਵੇਗਾ)।

ਨਿਮਕ ਹਰਾਮ ਪਠਾਨ ਹੋਹਿੰ, ਭਗ ਹੈਂ ਓਦਾਸੀ।
ਜੰਗ ਤਯਾਰੀ ਭਵੈ[1], ਥਵੈ ਇਹੁ ਗਾਥ ਇਹਾਂ ਸੀ[2] ॥੨॥

[1]ਹੋਵੇਗੀ। [2]ਇਥੋਂ ਤੱਕ ਕਥਾ ਹੋਵੇਗੀ।

ਫਤੇ ਸ਼ਾਹਿ ਨਿਜ ਸੁਤਾ[1] ਬਜਾਹਿ ਮੈਂ, ਗੁਰੈਂ ਬੁਲਾਯੋ।

[1]ਅਪਣੀ ਲੜਕੀ ਦੇ।

ਭਾਜੀ ਭੇਜੀ ਅਧਿਕ, ਗੁਰੂ ਪੈ ਸਚਵ[1] ਪਠਾਯੋ।

[1]ਵਜ਼ੀਰ।

ਆਇ ਵਸਤੁ ਦੈ ਪੱਤ੍ਰ, ਤਾਂਹਿ ਕਰਿ ਨਮੋਂ ਉਚਾਰੋ।
ਆਪ ਜਗਤ ਗੁਰੁ ਚਲੋ, ਨ੍ਰਿਪ ਪੁਰੰ[1] ਭਲੇ ਨਿਹਾਰੋ ॥੩॥

[1]ਰਾਜੇ ਦੇ ਸ਼ਹਿਰ ਨੂੰ।

ਪਾਵਨ ਹ੍ਵੈ ਹੈ ਦੇਸ, ਨ੍ਰਿਪ ਸਬਿ ਐਹੈਂ ਦਰਸੈਂ।
ਪਿਖਿ ਸਮਾਜ ਗਜਰਾਜ[1], ਆਪ ਕੋ ਮਿਲਿ ਨ੍ਰਿਪ ਹਰਸੈਂ[2]।

[1]ਪ੍ਰਸਾਦੀ ਹਾਥੀ। [2]ਖੁਸ਼ ਹੋਣਗੇ।

ਰੌਣਕ ਇੱਜ਼ਤ ਨ੍ਰਿਪ ਕੇਰ, ਹ੍ਵੈ ਸੁਜਸ ਤੁਮਾਰਾ।
ਸੁਨਿ ਸਤਿਗੁਰੁ ਪੁਨ ਕਹਯੋ, ਬਨੈ ਨਹਿੰ ਜਾਨ ਹਮਾਰਾ ॥੪॥
ਇਕ ਤੋ ਸਿੱਖ ਹਜ਼ਾਰੈਂ, ਹਮਰੇ ਸੰਗ ਪਧਾਰੈਂ।

| | |
|---|---|
| ਦੁਤੀ ਭੀਮ ਸਸਿ ਬਜਾਹਿਨ ਆਵੈ, ਮਤ ਹ੍ਵੈ ਰਾਰੈਂ[1]। | [1]ਲੜਾਈ। |
| ਲੈ ਤੰਬੋਲ[1] ਦੀਵਾਨ, ਨੰਦ ਚੰਦ ਹਮਰੋ ਐਹੈ। | [1]ਵਿਆਹ ਸਮੇਂ ਦਿੱਤਾ ਜਾਣ ਵਾਲਾ ਸਿਰੋਪਾਉ ਤੇ ਨਕਦੀ ਭਾਵ ਨਿਉਂਦਰਾ। |
| ਫਤੇ ਸ਼ਾਹਿ ਕੋ ਖ਼ੁਸ਼ੀ ਕਹਜੋ, ਜਸ ਰਖੈ ਰਖੈ ਹੈ ॥ ੫ ॥ | |
| ਪੈ ਨ੍ਰਿਪ ਕਾਚੇ ਕੋਹੀ[1], ਕਰੈਂ ਬਿਗਾਰ ਜਦ ਕਦੈ। | [1]ਪਹਾੜੀ ਰਾਜੇ। |
| ਇਮ ਕਹਿ ਲਾਗੀ ਬਿਦਾ ਕਰੇ, ਗੁਰੁ ਨੇਗ[1] ਅਧਿਕ ਦੈ। | [1]ਲਾਗ। |
| ਸਵਾ ਲਾਖ ਕੋ ਤਜਾਰ, ਤੰਬੋਲ ਕਰਾਯੋ ਫਿਰ ਗੁਰੁ। | |
| ਬਾਜ ਪਾਂਚ ਸਹਿ ਸਾਜ, ਅਮੋਲਕ ਬਲੀ ਲੋਲ ਫੁਰ[1] ॥ ੬ ॥ | [1]ਸਣੇ ਸਾਜ, ਪੰਜ ਘੋੜੇ ਬਲੀ, ਕੀਮਤੀ, ਚੰਚਲ ਤੇ ਫੁਰਤੀਲੇ। |
| ਜ਼ੇਵਰ ਤੇਵਰ, ਬਰਤਨ ਸੋਨੇ ਚਾਂਦੀ ਕੇ ਵਰ[1]। | [1]ਸ੍ਰੇਸ਼ਟ। |
| ਪੇਖਿ ਜਾਂਹਿ ਨ੍ਰਿਪ ਸਭੈ, ਖੁਨਸ ਹੈਂ[1] ਚਕਤ ਹੋਹਿਂ ਤਰ[2]। | [1]ਖਿਝਣਗੇ। [2]ਬਹੁਤੇ ਹੈਰਾਨ ਹੋਣਗੇ। |
| ਨੰਦ ਚੰਦ ਕੋ ਪਠਜੋ, ਸੰਗ ਦੈ ਦਯਾਰਾਮ ਕੋ। | |
| ਕਹਜੋ ਜਾਹੁ ਲੈ, ਦੈਹੁ ਦਿਖਾਇ ਸੁ ਨ੍ਰਿਪੈਂ ਆਮ ਕੋ[1] ॥ ੭ ॥ | [1]ਸਾਰਿਆਂਰਾਜਿਆਂ ਨੂੰ। |
| ਨੰਦ ਚੰਦ ਤਬਿ ਲਰਜ਼[1], ਅਰਜ਼ ਇਸ ਭਾਂਤਿ ਬਖਾਨੀ। | [1]ਕੰਬ ਕੇ। |
| ਭੀਮ ਸਸੀ ਸੇ ਨ੍ਰਿਪ, ਸੱਤ੍ਰ[1] ਤਹਿਂ ਹੋਹਿਂ ਮਹਾਂਨੀ। | [1]ਵੈਰੀ। |
| ਬਢੈ ਰਾਰਿ ਜੇ ਤਹਿਂ, ਹਮਾਰ ਹ੍ਵੈ ਕੋਨ ਸਹਾਈ। | |
| ਮਗ ਸੈਲਨ ਕੋ ਕਠਿਨ, ਸਹਿਲ ਨਹਿਂ ਆਵਨ ਪਾਈ[1] ॥ ੮ ॥ | [1]ਪਹਾੜਾਂ ਦਾ ਰਸਤਾ ਔਖਾ ਹੈ, ਸੌਖਿਆਂ ਨਹੀਂ ਆਇਆ ਜਾਣਾ। |
| ਕਹਜੋ ਸੱਚੀ ਸਰਕਾਰ, ਸਿਦਕ ਅਬਿ ਲੌ ਤੁਹਿ ਨਾਹੀਂ। | |
| ਜੋ ਸਤਿਗੁਰੁ ਤੁਹਿ ਪਠੈਂ, ਠਠੈਂ ਨ ਸਹਾਇਕ ਕਾਂਹੀਂ[1]। | [1]{ਕਾਂਹੀ} ਕਿਸੇ ਤਰ੍ਹਾਂ ਸਹਾਇਕ ਨਹੀਂ {ਠਠੈਂ} ਬਣਨਗੇ? |
| ਸਿਦਕ ਭਰੋਸ ਅਲੰਬ[1] ਗੁਰੂ ਕਾ, ਸਿੱਖ ਜੁ ਰਖ ਹੈ। | [1]ਆਸਰਾ। |
| ਬਿਘਨ ਅਘਨ ਮਹਿਂ[1], ਲਗਨ ਦੇਤ ਨਹਿਂ ਸੇਕ ਤਨਕ[2] ਹੈਂ ॥ ੯ ॥ | [1]ਪਾਪਾਂ ਵਿੱਚ। [2]ਥੋੜ੍ਹਾ ਜਿਹਾ ਭੀ। |
| ਜੇ ਨਹਿਂ ਸਿਦਕ ਭਰੋਸ ਰਖਤ, ਰੱਖਕ ਨਹਿਂ ਪ੍ਰਭੁ ਤਿਨ। | |
| ਹਿਰਣਕੱਸਪ ਪ੍ਰਹਿਲਾਦ ਕੇਰ, ਗਾਥਾ ਕਿ ਨ ਲਿਹੁ ਗਿਨ[1]। | [1]ਕਿਉਂ ਨਹੀਂ ਵਿਚਾਰ ਲੈਂਦੇ। |
| ਜਿਮ ਜਵਾਨ ਕੇ ਪਾਲਕ ਰੱਖਕ, ਹੋਹਿਂ ਨ ਮਾਪੇ। | |
| ਬਾਲਕ ਕੀ ਪ੍ਰਤਿਪਾਲ ਸੰਭਾਲ, ਸੁ ਕਰ ਹੈਂ ਆਪੇ ॥ ੧੦ ॥ | |
| ਨੰਦ ਚੰਦ ਸੁਨਿ ਹ੍ਵੈ ਅਨੰਦ, ਬੰਦਨ ਕਰਿ ਚਾਲਾ। | |
| ਸੰਗ ਪਾਂਚ ਸੌ ਲਿਯ ਸਵਾਰ, ਤੰਬੋਲ ਬਿਸਾਲਾ। | |
| ਗਿਰ ਬਨ ਹੇਰਤ ਕਰਿ ਅਖੇਰ[1], ਪਹੁੰਚੇ ਤਹਿਂ ਜਾਈ। | [1]ਸ਼ਿਕਾਰ ਕਰਦੇ। |
| ਫਤੇ ਸ਼ਾਹਿ ਉਮਗਾਇ[1], ਮਿਲਜੋ ਪੁਰਿ ਬਾਹਰ ਆਈ ॥ ੧੧ ॥ | [1]ਉਤਸ਼ਾਹ ਨਾਲ। |
| ਸਵਾ ਲਾਖ ਕਾ ਸੁਨਿ ਤੰਬੋਲ, ਅਤਿਸੈਂ ਮੁਦ ਥੀਓ। | |

ਸੇਵਾ ਕੀਨੀ ਅਧਿਕ, ਭਾਵਤੋ[1] ਡੇਰਾ ਦੀਓ। — [1]ਮਨ ਭਾਉਂਦਾ।
ਇਤ ਬਰਾਤ ਬਡ ਜੋੜਿ, ਭੀਮ ਸਸਿ ਚਾਲਯੋ ਜਬਿ ਹੀ।
ਮਗ ਮੈਂ ਉਤਰੇ ਗੁਰੈਂ ਪੇਖਿ, ਘਬਰਾਯੋ ਤਬ ਹੀ ॥ ੧੨ ॥
ਸੂਧਾ ਸੌਖਾ ਹੁਤੋ ਇਹੀ ਮਗ, ਪਾਂਵਟ ਕੇਰੋ।
ਸ਼ੰਕ ਪੰਕ ਮੈ ਬੂਡ, ਬੰਕ ਮਨ ਸੋਚ ਘਨੇਰੋ[1]। — [1]ਸ਼ੰਕਾ ਰੂਪ ਚਿੱਕੜ 'ਚ ਡੁੱਬਾ ਹੋਇਆ ਟੇਢਾ ਮਨ ਬਹੁਤੀਆਂ ਸੋਚਾਂ 'ਚ ਪੈ ਗਿਆ।
ਗੁਰੁ ਢਿਗ ਪਠਯੋ ਵਜੀਰ, ਲਰਜ਼ ਉਨਿ ਅਰਜ਼ ਸੁਨਾਈ।
ਹੁਕਮ ਹੋਇ ਤੌ ਨ੍ਰਿਪ ਬਰਾਤ ਲੈ, ਇਸ ਮਗ ਜਾਈ ॥ ੧੩ ॥
ਬੋਲੇ ਗੁਰੁ, ਕਰਿ ਬੰਦ ਨਗਾਰਾ ਬੇਸ਼ੱਕ ਜਾਵੈ।
ਜੇ ਦੁੰਦਭਿ[1] ਬਜਵਾਇ, ਬੀਰ ਹਮਰੇ ਰਿਸ ਘਾਵੈ[2]। — [1]ਧੌਂਸਾ। [2]ਗੁੱਸੇ ਨਾਲ ਮਾਰ ਦੇਣਗੇ।
ਸੁਨਿ ਵਜ਼ੀਰ ਤਜਿ ਧੀਰ, ਨ੍ਰਿਪ ਪੈ ਜਾਇ ਸੁਨਾਈ।
ਕਹਯੋ ਨ੍ਰਿਪ, ਨਹਿੰ ਰਹੇ ਇਜ਼ਤ, ਇਮ ਹਮਰੀ ਕਾਈ ॥ ੧੪ ॥
ਕਹਿ ਵਜ਼ੀਰ ਤੁਮ ਜਾਹੁ ਅਨਤ ਮਗ[1], ਹਮ ਇਤ ਐਹੈਂ। — [1]ਹੋਰਰਸਤੇ।
ਮਾਨ ਭੂਪ ਮਗ ਕਠਿਨ ਗਯੋ, ਚਢਿ ਪਰਬਤ ਪੈਹੈ।
ਦੂਲੋ ਯੁਤ ਕਿਛੁ ਲੋਗ ਸੰਗ ਲੈ, ਸਚਵ ਬਡੋ ਬਿਗ[1]। — [1]ਵੱਡਾ ਵਜ਼ੀਰ ਛੇਤੀ ਨਾਲ।
ਪੰਥ ਪਾਂਵਟੇ ਕੇਰ ਅਯੋ, ਲਖਿ ਸੂਧ ਸਫਾ ਢਿਗ[1] ॥ ੧੫ ॥ — [1]ਸਿੱਧਾ ਸਾਫ਼ ਤੇ ਨੇੜੇ ਦਾ ਰਸਤਾ ਜਾਣ ਕੇ।
ਖਬਰ ਪਾਇ ਗੁਰੁ, ਸੋ ਤਹਾਇਂ ਪਕਰਾਇ ਮੰਗਾਏ।
ਬੋਲੇ, ਬਧੈਂ ਕਿ ਤਜੈਂ ਅਬੈ, ਸੱਤ੍ਰੂ ਸੁਤ ਤਾਂਏਂ[1]। — [1]ਵੈਰੀ ਦੇ ਪੁੱਤ੍ਰ ਤਾਈਂ ਹੁਣੇ ਮਾਰ ਦੇਈਏ ਕਿ ਛੱਡ ਦੇਈਏ।
ਦੀਨ ਹੋਇ ਪਰਬੀਨ, ਚੀਨ ਮੰਤ੍ਰੀ ਇਮ ਭਾਖਾ[1]। — [1]ਚਤੁਰ ਵਜ਼ੀਰ ਨੇ ਜਾਣ ਕੇ ਨਿੰਮ੍ਰਤਾ ਨਾਲ ਇਉਂ ਕਿਹਾ।
ਦੀਨ ਬੰਧੁ ਬਖਸ਼ੰਦ, ਬ੍ਰਿਜ ਨਿਜ ਚਹੀਏ ਰਾਖਾ ॥ ੧੬ ॥
ਆਪ ਤ੍ਰਿਲੋਕੀ ਨਾਥ, ਬੁਧਿ ਜੈਸੀ ਜਿਹ ਦੈਹੋ।
ਤੈਸੀ ਬਰਤੈ ਜੀਵ, ਸੀਵ ਤੁਮ ਪੀਵ ਲਖੈ ਹੋ[1]। — [1]ਬੁੱਧੀ ਦੀ ਅਸਲ {ਸੀਵ} ਹੱਦ ਤੁਸੀਂ {ਪੀਵ} ਹੇ ਮਾਲਕ ਆਪ ਜਾਣਦੇ ਹੋ।
ਸਰਣਾਗਤ ਪ੍ਰਤਿਪਾਲ, ਬਰਨ ਹੈਂ[1] ਲੋਗ ਤੁਮੈਂ ਸਬਿ। — [1]ਕਹਿੰਦੇ ਹਨ।
ਇਹੁ ਬਾਲਕ ਤੁਵ ਸ਼ਰਣ, ਕਰਣ ਚਹਿ ਬਜਾਹਿ ਤਰਨਿ[1] ਅਬਿ ॥ ੧੭ ॥ — [1]ਜਵਾਨ।
ਸੁਣਿ ਕਰੁਣਾ ਕੇ ਬੈਨ[1] ਨੈਨ ਗੁਰੁ ਕਰੁਣਾ ਛਾਈ[2]। — [1]{ਕਰੁਣਾ} ਦੁੱਖ ਦੇ ਬਚਨ। [2]ਕਿਰਪਾ ਭਰ ਗਈ।
ਸਿਰੇਪਾਉ ਦੈ ਭਾਉ ਸਾਥ, ਧੁਰ ਦਏ ਪੁਚਾਈ।
ਬੈਠਿ ਬਿਦੂਖਨ ਬਦਯੋ ਬੇਦ[1], ਬਿਧਿ ਬਜਾਹਿ ਭਯੋ ਸਬਿ। — [1]ਪੰਡਤਾਂ ਨੇ ਬੈਠ ਕੇ ਵੇਦ {ਬਦਯੋ} ਉਚਾਰਨ ਕੀਤਾ।
ਭੂਪ ਖਾਟ ਪੈ ਜੁਰੇ[1], ਲਗਯੋ ਤੰਬੋਲ ਪੈਨ ਜਬਿ ॥ ੧੮ ॥ — [1]ਖੱਟ ਤੇ ਜੁੜੇ।
ਸ੍ਰੀ ਗੁਰੁ ਕੋ ਤੰਬੋਲ, ਪਰੋਹਤ ਦਯਾਰਾਮ ਜੌਂ।
ਦੈਨ ਲਗਯੋ ਦਿਖਰਾਇ, ਪੇਖਿ ਚਿਤ ਚਕੇ ਆਮ ਤੌਂ[1]। — [1]{ਆਮ ਤੌਂ} ਤਾਂ ਸਾਰੇ ਹੈਰਾਨ ਰਹਿ ਗਏ।
ਧੰਨ ਧੰਨ ਗੁਰੁ ਵਾਹ ਵਾਹ, ਧੁਨਿ ਭਈ ਦਸੋ ਦਿਸ।
ਜਬਰ ਜਵਾਹਰ, ਜੋਤਿ, ਜਗਮਗੈ ਜੇਵਰਾਂਨ ਤਿਸ[1] — [1]ਤਿਨਾਂ ਗਹਿਣਿਆਂ ਤੇ ਜਵਾਹਰਾਤਾਂ ਦੀ ਚਮਕ ਜ਼ਬਰਦਸਤ ਜਗਮਗ

॥੧੯॥
ਜਗਮਗ ਕਰ ਰਹੀ ਹੈ।

ਭੂਪ ਪੇਖਿ ਸਭਿ ਚਕਿਤ ਖੁਪ ਚਿਤ, ਥਕਤ ਖੁਨਸ ਮਨ[1]।
[1]ਮਨ 'ਚ ਖਿਝਦੇ ਥੱਕ ਗਏ।

ਆਪਸ ਮੈਂ ਕਹਿ ਐਸ, ਕਹੋ ਕਿਸ ਤੈ ਆਵੈ ਬਨ।
ਜਬੈ ਭਾਟ ਨੈ ਖੜੇ ਹੋਇ, ਕਹਿ ਊਚ ਸੁਨਾਯੋ।
ਮੋਲ ਸਵਾ ਲਖ ਕੋ ਤੰਬੋਲ, ਇਹੁ ਗੁਰੁ ਕੋ ਆਯੋ ॥੨੦॥

ਸੁਨਤ ਭੀਮ ਸਸਿ ਰਿਸਜੋ, ਖਿਸਜੋ ਮਨ ਕਿਸਜੋ ਬਕਯੋ ਇਮ[1]।
[1]ਭੀਮ ਚੰਦ ਨੇ ਕ੍ਰੋਧ ਨਾਲ ਮਨ 'ਚ ਖਿਝ ਕੇ ਕਿਹਾ ਕਿ ਇਉਂ ਕਿਸ ਨੇ ਬਕਿਆ ਹੈ।

ਮਮ ਸੱਤ੍ਰੁ ਗੁਰੁ ਸੰਗ, ਫਤੇ ਸ਼ਾਹ ਮੇਲ ਰਖਜੋ ਕਿਮ।
ਮੰਡੀ ਪਤਿ ਜਸੁਵਾਲ, ਕਟੋਚੀ ਨ੍ਰਿਪ ਹੰਡੂਰੀ।
ਢਿਗ ਤੈ ਲੂਤੀ[1] ਲਾਇ, ਚਢਾਈ ਰਿਸ ਤਿਹ ਭੂਰੀ[2] ॥੨੧॥
[1]ਚੁਆਤੀ। [2]ਬਹੁਤਾ ਗੁੱਸਾ।

ਤੁਵ ਸੱਤ੍ਰੁ ਕੋ ਮਿੱਤ੍ਰ, ਸੱਤ੍ਰ ਅਲਵੱਤ੍ਰ ਹੋਈ[1]।
[1]ਤੇਰੇ ਵੈਰੀ ਦਾ ਮਿੱਤ੍ਰ {ਅਲਵੱਤ੍ਰ} ਬਿਨਾ ਸੰਸੇ ਤੋਂ ਤੇਰਾ ਵੀ ਵੈਰੀ ਹੋਵੇਗਾ।

ਜੋ ਸੱਤ੍ਰੁ ਕਾ ਸੱਤ੍ਰ, ਮਿੱਤ੍ਰ ਹਮਰਾ ਹ੍ਵੈ ਸੋਈ।
ਸਮਧੀ[1] ਤੁਮਰੋ ਰਖੈ ਮੇਲ, ਜੌਂ ਗੁਰੁ ਸੋਂ ਬਨਤੈ[2]।
[1]ਕੁੜਮ। [2]ਬਣਾ ਕੇ।

ਡੋਰਾ ਤਜਿ ਇਸ ਸੁਤਾ ਕੇਰ, ਸੁਤ ਬਜਾਹੋ ਅਨਤੈ[1] ॥੨੨॥
[1]ਹੋਰ ਥਾਂ।

ਫਤੇ ਸ਼ਾਹਿ ਸੋਂ ਬੋਲਿ, ਕਹਜੋ ਸੱਤ੍ਰੁ ਗੁਰੁ ਬਨ ਜਾ।
ਕੈ ਹਮ ਹ੍ਵੈ ਹੈਂ ਬਿਦਾ, ਇਦਾ ਤਜਿ ਤੁਮਰੀ ਤਨੁਜਾ[1]।
[1]ਏਥੇ ਤੇਰੀ ਲੜਕੀ ਛੱਡ ਕੇ।

ਫਤੇ ਸ਼ਾਹਿ ਸੁਨਿ ਕਹਜੋ, ਗੁਰੂ ਸੱਮ੍ਰਥ ਕਰਮਾਤੀ।
ਮਾਲਕ ਉਭੈ ਜਹਾਨ[1], ਰੂਪ ਖਾਲਕ[2] ਬਖਜਾਤੀ ॥੨੩॥
[1]ਦੋਹਾਂ ਲੋਕਾਂ ਦੇ। [2]ਪ੍ਰਮੇਸ਼ਰ ਦਾ ਰੂਪ ਹਨ।

ਤਿਨ ਸੋਂ ਬੈਰ ਨ ਗਹੀਏ, ਰਹੀਏ ਪਰ ਸ਼ਰਨਾਈ।
ਦੀਨ ਬੰਧੁ ਬਖਸ਼ਿੰਦ, ਸਿੰਧੁ ਕਰੁਣਾ[1] ਸੁਖਦਾਈ।
[1]ਕਿਰਪਾ ਦੇ ਸਮੁੰਦਰ।

ਜਾਇ ਗਹੋਂ ਮੈਂ ਪਾਂਇ, ਤੁਝੈ ਬਖਸ਼ਾਇ ਦੈਂਹੁ ਸਬਿ।
ਤਜੋ ਬੈਰ ਤੁਮ ਭਜੋ ਮੇਲ[1], ਸੁਖ ਝੇਲ ਲੇਹੁ[2] ਅਬਿ ॥੨੪॥
[1]ਮੇਲ ਕਰ ਲਵੋ। [2]ਸੁਖ ਪ੍ਰਾਪਤ ਕਰ ਲਵੋ।

ਮੋਹਿ ਭਰੋਸ ਬਡ ਅਹੋ, ਗਹੋਂ ਮੈਂ ਜਾਇ ਚਰਨ ਜਬਿ।
ਦੋਸ਼ ਤੁਮਾਰੇ ਬਖਸ਼ ਦੈਂਹ, ਗੁਰੁ ਰੋਸ ਛੋਰਿ ਤਬਿ।
ਸੋ ਦਜਾਲੁ ਨਿਰਵੈਰੁ ਕ੍ਰਿਪਾਲੁ, ਨ ਬੈਰ ਰਖੈ ਹੈਂ।
ਗੁਰੂ ਸੰਤ ਆਦਰਸ ਸ਼ੁਧ ਸਮ, ਬੇਦ ਕਥੈ ਹੈਂ[1] ॥੨੫॥
[1]ਵੇਦ ਕਥਨ ਕਰਦੇ ਹਨ ਕਿ ਗੁਰੂ ਅਤੇ ਸੰਤ {ਆਦਰਸ਼} ਸ਼ੀਸ਼ੇ ਵਾਂਗ ਸਾਫ਼ (ਚਿੱਤ ਹੁੰਦੇ ਹਨ)।

ਸੁਨਿ ਸੁਸ਼ਟ ਬਾਤ ਉਨਿ ਦੁਸ਼ਟ ਪੁਸ਼ਟ, ਰਿਸਿ ਖੋਟਿ ਓਠ ਕਟਿ।
ਕਹਜੋ[1], ਰਿਦਾ ਮਮ ਛਿਦਾ[2], ਬਿਦਾ ਦਿਹੁ ਇਦਾ ਕਰਯੋ ਹਠ।
[1]ਉਸ ਵੱਡੇ ਦੁਸ਼ਟ (ਭੀਮ ਚੰਦ) ਨੇ ਸੁੰਦਰ ਗੱਲ ਸੁਣ ਕੇ ਗੁੱਸੇ ਵਿੱਚ ਆ ਕੇ ਖੋਟੇ ਨੇ ਬੁੱਲ੍ਹ ਟੁਕ ਕੇ ਕਿਹਾ ਕਿ:-। [2]ਮੇਰਾ ਹਿਰਦਾ ਛਾਣਨੀ ਕਰ ਦਿੱਤਾ ਹੈ।

ਹੋਤ ਕੁਚਾਲ ਬਿਰਸ ਕਮਾਲ[1], ਜਬਿ ਸਬਿਨਿ ਲਖਾਯੋ[2]।
[1]ਬਹੁਤੀ। [2]ਜਾਣਿਆ।

ਨ੍ਰਿਪਨਿ ਸਚਵਨਿ ਅਤੇ, ਫਤੇ ਸ਼ਾਹਿ ਕੋ ਸਮੁਝਾਯੋ

॥੨੬॥
ਗੁਰੁ ਸ੍ਰਬੱਗ ਲਖਿ ਉਰ ਕੀ, ਫਿਰ ਭੀ ਬਖਸ਼ ਲੈਂਹ ਕਬਿ।
ਬਿਗਰਨ ਸਮਧੀ ਬੁਰੋ, ਬਿਗਰ ਹੈ ਕਾਰਜ ਅਬਿ ਸਬਿ।
ਅਨਿਕ ਭਾਂਤਿ ਕਹਿ ਬਾਤ, ਨ੍ਰਿਪ ਉਰਿ ਗੁਰੁ ਤੈ ਫੇਰੋ।
ਕੌਨ ਕੌਨ ਕੋ ਨਹਿਂ, ਕੁਸੰਗ ਭਰਮਾਯੋ ਹੇਰੋ ॥੨੭॥
ਰਾਵਣ ਕੌਰਵ ਕੰਸ, ਬੰਸ ਜਾਦੋ ਕੇ ਖੋਏ।
ਨਾਰਦ ਬਜਾਸ ਪਰਾਸਰ ਸੇ, ਬਹੁ ਗ੍ਰੰਥਨ ਗੋਏ[1]। [1]ਕਹੇ ਹਨ।
ਫਤੇ ਸ਼ਾਹਿ ਤਜਿ ਧਰਮ ਸਿਦਕ, ਸਮਧੀ ਕਾ ਬਨਜੋ।
ਗੁਰੁ ਸੋ ਮੈਹੂੰ ਲਰੋਂ, ਅੱਗ੍ਰ ਹ੍ਵੈ ਐਸੇ ਭਨਜੋ ॥੨੮॥
ਭੀਮ ਚੰਦ ਆਨੰਦ ਭਯੋ, ਬੋਲੰਦ ਐਸ ਸੁਨਿ।
ਕੀਨੀ ਮਸਲਤ ਬੈਠਿ ਐਂਠ[1], ਏਕੰਤ ਸਬਿਨਿ ਪੁਨ। [1]ਆਕੜ ਨਾਲ।
ਛੀਨ ਲੇਹੁ ਤੰਬੋਲ, ਦੈਹੁ ਗੁਰੁਸਿਖੈਂ ਮਾਰੈ।
ਘਾਟੇ[1] ਲੇਵਹੁ ਰੋਕ, ਅੱਸ੍ਵ ਲਿਹੁ ਖੱਸ[2] ਹਥਿਜਾਰੈਂ ॥੨੯॥ [1]ਰਸਤੇ, ਦੱਰੇ। [2]ਖੋਹ ਲਵੋ।
ਨੰਦ ਚੰਦ ਇਹੁ ਭੇਦ ਪਾਇ, ਅੱਖ ਭੂਪਤਿ ਕੀ ਪਿਖਿ।
ਖੁਫੀਆ ਡੇਰੇ ਭੇਜ ਦਾਸ, ਬੁਲਵਏ ਸਬੈ ਸਿੱਖ।
ਜਿਤਿਕ ਵਸਤੁ ਥੀ ਧਰੀ, ਖਾਟ ਪਰ[1] ਅਪਨ ਪਰਾਈ। [1]ਮੰਜੇ ਉਪਰ ਭਾਵ ਦਿਖਾਵੇ ਲਈ ਰੱਖੀਆਂ ਸਾਰੀਆਂ ਚੀਜ਼ਾਂ।
ਝਟਪਟ ਸਗਲ ਸਮੇਟ, ਫੇਟ ਬੰਧ ਕੰਧ ਉਠਾਈ[1] ॥੩੦॥ [1]ਕਮਰ ਕਸਾ ਕਰ ਕੇ ਮੋਢਿਆਂ 'ਤੇ ਚੁੱਕ ਲਈਆਂ।
ਪਰਜੋ ਰੌਰ ਤਿਸ ਠੌਰ, ਦੌਰਿ ਦਿਸ ਡੇਰੇ ਚਾਲੇ।
ਕਾਟੇ ਡਾਂਟੇ ਕਿਤਿਕ ਪਹਾਰੀ, ਜਿਨਿ ਕਰ ਘਾਲੇ[1]। [1]ਜਿਨ੍ਹਾਂ ਹੱਥ ਪਾਏ।
ਪਰੇ ਪਾਂਵਟੇ ਪੰਥ, ਅੱਸ੍ਵ ਅਤਿ ਸ਼ੀਘ੍ਰ ਛੇਰੇ।
ਬਾਈ ਧਾਰਨ ਕੇਰ, ਮਗਰ ਭਟ ਚਢੇ ਬਧੇਰੇ ॥੩੧॥
ਜੰਗ ਕਰਤ ਤਿਨ ਸੰਗ, ਤੀਰ ਤੋਫੰਗਨਿ ਸੰਗੈਂ।
ਘਾਟੇ ਪਰ ਜਬਿ ਅਏ, ਭਏ ਤਬਿ ਸਿੱਖ ਕੁਢੰਗੈਂ[1]। [1]ਕਸੂਤੇ ਫਸ ਗਏ।
ਅਧਿਕ ਸੈਨ ਤਹਿਂ ਐਨ, ਨ੍ਰਿਪਨਿ ਥੀ ਰਖੀ ਉਤਾਰੇ।
ਅਗਜੋਂ ਰੋਕੇ ਉਨੈਂ, ਅਏ ਪੀਛੈ ਭਟ ਭਾਰੇ ॥੩੨॥
ਦੁਹਿ ਦਿਸ ਗਿਰ ਥੇ ਤੁੰਗ[1], ਭਗਜੋ ਨਹਿਂ ਕਹਿਂ ਤਹਿਂ ਜਾਏ। [1]ਉੱਚੇ ਪਹਾੜ ਸਨ।
ਸਿੱਖਨ ਹੋਇ ਲਚਾਰ, ਤਹਾਂ ਸਤਿਗੁਰੂ ਧਿਆਏ।
ਤੋਮਰ[1] ਤੀਰ ਤੁਫੰਗਨ[2] ਸੋਂ, ਲਿਯ ਜੰਗ ਕਰਾਰਾ। [1]ਬਰਛੇ। [2]ਬੰਦੂਕਾਂ।
ਮੱਦਤ ਹਿੰਮਤ ਕੇਰ, ਭਯੋ ਪ੍ਰਭੁ ਗੁਰੁ ਰਖਵਾਰਾ[1] ॥੩੩॥ [1]ਪ੍ਰਭੂ ਰੂਪ ਸਤਿਗੁਰੂ ਹਿੰਮਤ ਦਾ ਮਦਦਗਾਰ ਤੇਰਾਖਾ ਹੋਇਆ।
ਰਸਤਾ ਲਯੋ ਛੁਡਾਇ, ਘਾਇ[1] ਬਹੁ ਸੱਤ੍ਰਨ ਤਾਂਈ। [1]ਮਾਰ ਕੇ।
ਘਾਟਾ[1] ਆਏ ਨਿਕਸ, ਬਿਗਸ ਦੌਰੇ ਅਗਵਾਈ। [1]ਦੱਰਾ=ਦੋ ਪਹਾੜਾਂ ਦੇ ਵਿਚਕਾਰ ਦੀ ਲੰਘਣ ਦਾ ਰਸਤਾ।
ਅਏ ਕਾਟਤੇ ਸਿੱਖ, ਡਾਟਤੇ ਅਰਿਨਿ ਅਪਾਰੀ।

ਰਹੇ ਫਾਟਤੇ ਹੱਥ, ਚਾਟਤੇ ਓਠ ਪਹਾਰੀ[1] ॥੩੪॥
ਸਿੱਖ ਭੀ ਭਏ ਸ਼ਹੀਦ ਕਿਤਿਕ, ਸ਼ਤ੍ਰੂ ਬਹੁ ਘਾਏ।
ਜਗੇ ਭਾਗ ਮੁਦ ਪਗੇ[1], ਲਗੇ ਗੁਰੁ ਪਗੇ ਸਿੱਖਾਏ[2]।
ਨੰਦ ਚੰਦ ਸਾਨੰਦ ਬੰਦਿ, ਗੁਰੁ ਤਈਂ ਸੁਨਾਏ।
ਨਿਜ ਤੰਬੋਲ ਲੌ ਵਥੁ ਅਮੋਲ, ਬਹੁ ਔਰ ਜਿ ਲਜਾਏ ॥੩੫॥
ਧਰਿ ਗੁਰੁ ਅੱਗ੍ਰ ਸਮੱਗ੍ਰ, ਬਿਤਯੋ ਸਭਿ ਹਾਲ ਸੁਨਾਯੋ।
ਸਮਧੀ ਸਮਧੀ ਭਏ ਏਕ, ਚਹਿੰ ਹਮੈਂ ਹਤਾਯੋ[1]।
ਹਮ ਕੋ ਪ੍ਰੇਰਯੋ ਜੈਸ ਤੁਮੈ, ਤਿਮ ਹਮ ਕਰਿ ਆਏ।
ਦੇ ਕਰਿ ਅਪਨਾ ਹਾਥ, ਘਾਟ ਪਰ ਆਪ ਬਚਾਏ ॥੩੬॥
ਅਬਿ ਤਯਾਰੀ ਤੁਮ ਕਰੋ, ਜੰਗ ਕੀ ਭਾਰੀ ਸਭਿ ਹੀ।
ਭੂਪ ਦੁਬਿੰਸਤ ਧਾਰ ਵਾਰ, ਮਿਲਿ ਐਹੈਂ ਅਬਿ ਹੀ[1]।
ਸੁਨੀ ਬਾਤ ਹਮ ਸਾਤ[1], ਨ੍ਰਿਪਨ ਬਖਯਾਤ ਰੋਸ ਧਰਿ।
ਨਿਜ ਨਿਜ ਦਲ ਕੋ ਦਯੋ ਬਾਂਟ, ਦਾਰੂ[1] ਗੋਲੀ ਤਰ[2] ॥੩੭॥
ਸੁਨਤ ਅਰਜ਼ ਗੁਰੁ ਗਰਜ ਕਹਯੋ, ਮਮ ਫਰਜ਼ ਇਹੈ ਜਗ।
ਨਸ਼ਟ ਦੁਸ਼ਟ ਗਨ ਕਰੋਂ ਪੁਸ਼ਟ[1], ਪਰਚਰੋਂ ਸੁਸ਼ਟ ਮਗ[2]।
ਤਬੈ ਸੁਦਾਗਰ ਅਏ ਗੁਰੂ ਢਿਗ, ਸੁਜੱਸ ਅਧਿਕ ਸੁਨਿ।
ਬਹੁਤ ਤੁਰੰਗ ਸੁਰੰਗ ਚੰਗ, ਗੁਰੁ ਲਏ ਤਿਨੈ ਚੁਨਿ ॥੩੮॥
ਦੀਨੋ ਬਿੱਤ[1] ਅਮਿੱਤ, ਚਿਤ ਜਿੱਤਕ ਉਨਿ ਚਾਹਾ।
ਬਖਸ਼ੇ ਦਾਸਨ ਤਈਂ, ਚਢਯੋ ਚਿਤ ਜੰਗ ਉਮਾਹਾ।
ਹੁਕਮ ਮਸੰਦਨ ਦਯੋ ਗੁਰੂ, ਵਥੁ ਜੰਗ ਬਟੋਰੋ[1]।
ਉਨਿ ਸਮਾਨ ਹਿਤ ਜੰਗ, ਜਮ੍ਹਾਂ ਕੀਨੋ ਨਹਿੰ ਥੋਰੋ ॥੩੯॥
ਦਾਰੂ ਗੋਲੀ ਸ਼ਸਤ੍ਰ ਗੁਰੂ ਬਖਤ੍ਰ[1] ਬਰਤਾਏ।
ਧਨ ਅਨਗਨ ਮਨ ਇੱਛਤ, ਹੌਸਲੇ ਬਖਸ਼ ਬਢਾਏ।
ਮਾਤੁਲਾਦਿ ਮੰਤ੍ਰੀਨ ਸੰਗ, ਨਿਤ ਮਸਲਤ ਕਰਹੀਂ।
ਸੈਨਾਂ ਤਈਂ ਸੰਭਾਲ, ਜੰਗ ਕੀ ਚਾਲ ਸਿਖਰਹੀਂ ॥੪੦॥
ਦਯਾ ਰਾਮ ਦਿਜ ਨਿਪੁਨ[1], ਬੇਦ ਬਿਦਯਾ ਥਾ ਜੋਈ।
ਤਿਨਿ ਗਿਨਿ ਜੋਤਸ਼ ਜੰਗ ਹੇਤ, ਰੰਗ ਭੂੰਮੀ ਗੋਈ[1] ॥੪੧॥
ਦੋਹਰਾ:
ਏਕ ਓਰ ਜਮੁਨਾ ਬਹੇ,

[1]ਪਹਾੜੀਏ ਹੱਥ {ਫਾਟਤੇ} ਮਲਦੇ ਤੇ ਬੁਲ੍ਹ ਚਟਦੇ ਰਹੇ।
[1]ਅਨੰਦ 'ਚ ਲੀਨ ਹੋਏ। [2]ਸਿੱਖ ਆ ਕੇ ਗੁਰਾਂ ਦੇ ਚਰਨੀਂ ਲੱਗੇ।
[1]ਸਾਨੂੰ ਮਾਰਨਾ ਚਾਹੁੰਦੇ ਸਨ।
[1]ਬਾਈ ਧਾਰਾਂ ਵਾਲੇਰਾਜੇ ਮਿਲ ਕੇ ਹੁਣੇ ਆਉਣਗੇ।
[1]ਸੱਚੀ।
[1]ਬਰੂਦ। [2]ਬਹੁਤਾ।
[1]ਸਾਰੇ ਵੱਡੇ ਦੁਸ਼ਟਾਂ ਨੂੰ। [2]{ਸੁਸ਼ਟ} ਅਤਿ ਉੱਤਮ ਪੰਥ ਪ੍ਰਚਲਤ ਕਰਾਂਗਾ ਭਾਵ ਖ਼ਾਲਸਾ ਪੰਥ ਸਾਜਾਂਗਾ।
[1]ਧਨ।
[1]ਜੰਗ ਦੀਆਂ ਚੀਜ਼ਾਂ ਇਕੱਠੀਆਂ ਕਰੋ।
[1]ਸੰਜੋਆਂ।
[1]ਚਤੁਰ।
[1]ਜੰਗ ਦੀ ਧਰਤੀ ਦੱਸੀ।

ਗਿਰੀ ਨਦੀ ਇਕ ਓਰ।
ਨਾਮਰਾਜ ਪੁਰ ਗਾਮ ਢਿਗ,
ਆਹਿ ਭੰਗਾਣੀ ਠੌਰ ॥੪੨॥
ਅੜਿੱਲ:
ਸਬਿ ਬਿਧਿ ਸੁਖਦ ਸੁਥਲ,
ਸੋ ਭਲ ਆਭੀਤ[1] ਹੈ। — [1]ਭੈ-ਰਹਿਤ।
ਮਹਾਰਾਜ ਤਿਸ ਠੌਰ,
ਜੁੱਧ ਹਮ ਜੀਤ ਹੈਂ।
ਕੋਸ ਇਹਾਂ ਤੈ ਖਸ਼ਟ,
ਪਹੁੰਚੇ ਵਸਤੁ ਸਬਿ।
ਹੋ ਦਲ ਭੀ ਸੱਤ੍ਰੁਨ ਐਹੈ,
ਉਤ ਤੈ ਲਖੋ ਅਬਿ ॥੪੩॥
ਸੁਨਿ ਮੁਦ ਦਾਨੀ[1] ਬਾਨੀ, ਮਾਨੀ ਤਾਸ ਹੈ। — [1]ਅਨੰਦ ਦੇਣ ਵਾਲੀ।
ਜਾਨੀ ਜਾਨ ਜਹਾਨੀ[1] ਸਤਿਗੁਰੁ ਖਾਸ[2] ਹੈਂ। — [1]ਸੰਸਾਰ ਦੇ। [2]ਆਪ।
ਨੰਦ ਚੰਦ ਪ੍ਰਤਿ ਗੁਰੁ ਤਬਿ, ਹੁਕਮ ਸੁਨਾਯੋ।
ਹੋਰਚੋ ਮੋਰਚੇ ਤਹਾਂ, ਜਹਾਂ ਦ੍ਵਜ ਗਾਯੋ[1] ॥੪੪॥ — [1]ਬ੍ਰਹਮਣ ਨੇ ਕਿਹਾ ਹੈ।
ਮਾਨ ਹੁਕਮ ਦੀਵਾਨ, ਤਜਾਰੀ ਸਬਿ ਕਰੀ।
ਅਬੈ ਸੁਨੀ ਜੋ ਕਥਾ, ਕੋਹੀਅਨ ਕੀ ਜਰੀ[1]। — [1]ਪਹਾੜੀਆਂ ਦੀ ਥੋੜ੍ਹੀ ਜਿਹੀ ਕਥਾ।
ਨੰਦ ਚੰਦ ਲੌ ਸੁਭਟ, ਗੁਰੂ ਕੇ ਜਬੈ ਲਰਿ।
ਹੋ ਘਾਟਾ ਘੱਟਾ ਘੱਤ, ਮੁੰਡ ਗਿਰ ਪਤਿਨਿ ਤਰ[1] ॥੪੫॥ — [1]ਘਾਟ ਉੱਪਰ ਪਹਾੜੀ ਰਾਜਿਆਂ ਦੇ ਸਿਰ ਵਿੱਚ {ਤਰ} ਬਹੁਤਾ ਘੱਟਾ ਪਾ ਕੇ।
ਘਾਟਾ ਲਖਿ[1] ਸਿਖ ਅਏ, ਹੀਨ ਬਲ ਅਰਿ ਭਏ। — [1]ਘਾਟ ਲੰਘ ਕੇ।
ਓਂਠ ਦਲਤ ਕਰ ਮਲਤ[1], ਪਹਾਰੀ ਰਹਿ ਗਏ। — [1]ਬੁੱਲ੍ਹ ਟੁਕਦੇ ਤੇ ਹੱਥ ਮਲਦੇ।
ਭੀਮ ਚੰਦ ਸੁਨਿ ਰਿਸਜੋ, ਖਿਸਜੋ ਮਨ ਯੌਂ ਕਹੇ।
ਹੋ ਜੱਧੀ ਦੇ ਮਾਂ ਖੁੱਚੇ[1], ਕਰਤੇ ਕਿਆ ਰਹੇ ॥੪੬॥ — [1]ਲੰਗੜੇ।
ਜੇ ਘਾਟੇ ਪਰ ਰੋਕਤ, ਝੋਕਤ ਤੁਪਕ ਸਬਿ[1]। — [1]ਸਾਰੀਆਂ ਬੰਦੂਕਾਂ ਝੋਕ ਦਿੰਦੇ (ਅੱਗੇ ਕਰ ਕੇ ਚਲਾ ਦਿੰਦੇ)।
ਜਾਨ ਨ ਦੇਤੇ ਏਕ, ਛੇਕਤੇ[1] ਸਿੱਖਨਿ ਤਬਿ। — [1]ਵਿੰਨ੍ਹ ਦਿੰਦੇ।
ਲੇਤੇ ਛੀਨ ਤੰਬੋਲ, ਅੱਸ੍ਰ ਹਥਜਾਰ ਤਿਨਿ।
ਹੋ ਅਬਿ ਕੈ ਹ੍ਵੈ ਪਛੁਤਾਏ, ਆਏ ਥੇ ਸੁ ਗਿਨ[1] ॥੪੭॥ — [1]ਸੋਚ ਕੇ, ਵਿਚਾਰ ਕੇ।
ਡੇਰਾ ਟੋਰਾ ਓਰ ਧਾਮ ਨਿਜ[1], ਤਬੈ ਹੀ। — [1]ਆਪਣੇ ਘਰ ਵੱਲ।
ਫਤੇ ਸ਼ਾਹਿ ਲੌ ਨ੍ਰਿਪ, ਬੋਲਿ ਢਿਗ ਸਬੈ ਹੀ।
ਕਹਜੋ ਸਬਬ ਮੈਂ ਭਏ, ਇਕੱਠੇ ਇਹਾਂ ਅਬਿ।
ਹੋ ਨਿਜ ਨਿਜ ਸੈਨ ਸਕੇਲ, ਸੱਤ੍ਰੁ ਕੋ ਕਢੋ ਦਬਿ ॥੪੮॥
ਛੀਨਜੋ ਆਜ ਦਹੇਜ[1], ਕਾਲ ਘਰ ਲੂਟ ਹੈ। — [1]ਅੱਜ ਦਾਜ।
ਫਿਰ ਰਜਧਾਨੀ ਰਾਨੀ, ਛੀਨੈ ਕੂਟ ਹੈ।
ਸਬਿ ਨ੍ਰਿਪਨਿ ਕੀ ਨਾਕ, ਗਏ ਕਟ ਅਬਿ ਅਹੋ।
ਹੋ ਤਜਿ ਮਰਦਾਨੇ ਭੇਸ, ਜ਼ਨਾਨੇ ਸਜਿ ਬਹੋ ॥੪੯॥

ਫਤੇ ਸ਼ਾਹਿ ਕੀ ਸਰਹਦ ਪਰ, ਗੁਰੁ ਹੈ ਬਸਜੋ।
ਇਸ ਕੀ ਬੇਟੀ ਕੋ ਦਹੇਜ, ਘਰ ਤੈ ਖਸਜੋ[1]। [1]ਖੋਹ ਲਿਆ ਹੈ।
ਇਹੁ ਆਗੇ ਹ੍ਵੈ ਲਰੇ, ਮਦਤ ਹਮ ਸਬਿ ਕਰੈਂ।
ਹੋ ਕਢੈਂ ਦੇਸ ਤੈ ਸੱਤ੍ਰੈ, ਰਣ ਮੈਂ ਕੈ ਹਰੈਂ[1] ॥੫੦॥ [1]ਜਾਂ ਜੰਗ 'ਚ ਮਾਰ ਦਿਆਂਗੇ।
ਨਾਹਿ ਤ ਰੋਟੀ ਬੇਟੀ, ਇਸ ਕੀ ਪਰਹਰੋ[1]। [1]ਤਿਆਗ ਦਿਉ।
ਜਬਿ ਅਨੰਦਪੁਰ ਜੈਹੈ ਗੁਰੁ, ਤਬਿ ਮੈਂ ਲਰੋਂ।
ਫਤੇ ਸ਼ਾਹਿ ਸੁਨਿ ਮਾਨੀ, ਸਬਸੈਂ ਰਖਨ ਕੋ।
ਹੋ ਭਯੋ ਸੁਮਤਿ ਤੈ ਕੁਮਤਿ, ਜੰਗ ਦੁਖ ਚਖਨ ਕੋ ॥੫੧॥
ਪੌਨ ਹੋਤ ਜਿਉਂ ਦੁਖਦ, ਸੰਗ ਬਦ ਬੋਇ ਮਿਲਿ।
ਕੌਨ ਕੌਨ ਨਹਿਂ ਭਯੋ ਪਤਿਤ[1], ਕੁਸੰਗਿ ਮਿਲਿ। [1]ਡਿੱਗਿਆ।
ਸਜਿ ਨਿਜ ਸੈਨਾ ਚਢਜੋ, ਨਗਾਰਾ ਵਾਇ ਕੈ[1]। [1]ਵਜਾ ਕੇ।
ਹੋ ਭਏ ਮੱਦਤ ਸਬਿ ਤਾਂਹਿ, ਅਧਿਕ ਗਰਵਾਇ ਕੈ[1] ॥੫੨॥ [1]ਬਹੁਤੇ ਹੰਕਾਰੀ ਹੋ ਕੇ।
ਕਰਨ ਚਢੇ ਮਿਲਿ ਜੰਗ, ਸੰਗ ਜਬਿ ਗੁਰੁਨ ਕੇ।
ਨਿਜ ਨਿਜ ਸੈਨ ਬਟੋਰ[1], ਹੋਰ ਨਰ ਪੁਰਨ ਕੇ। [1]ਇਕੱਠੀ ਕਰਕੇ।
ਲੋਚਨ ਫਰਕਤ ਬਾਏਂ ਹਰਕਤ ਕਰਨ ਕੋ[1]। [1]{ਹਰਕਤ} ਹਿੱਲਣ ਨੂੰ ਖੱਬੇ ਨੇਤ੍ਰ ਫਰਕਦੇ ਹਨ।
ਹੋ ਸੌਨ ਹੋਤ ਅਪਸੌਨ, ਜੌਨ ਦਾ ਮਰਨ ਕੋ[1] ॥੫੩॥ [1]ਸਗਨ ਦੀ ਥਾਂ ਖੋਟੇ ਸਗਨ ਹੋ ਰਹੇ ਹਨ ਜੋ ਮੌਤ ਦੇਣ ਵਾਲੇ ਹਨ।
ਸੁਨਿ ਅਗਵਨ[1] ਦਲ ਨ੍ਰਿਪਨਿ, ਗੁਰੁ ਭਟ ਖੁਸ਼ਿ ਭਏ। [1]ਆਉਣਾ।
ਕਾਇਰ ਮਰਨੋ ਡਰਤ, ਮਰਤ ਕੰਪਤ ਪਏ।
ਅਚਰਜ ਉਦਜੋ ਅਨੋਖਾ, ਚੋਖਾ ਲਿਹੁ ਲਖੇ[1]। [1]{ਚੋਖਾ} ਬਹੁਤਾ ਅਸਚਰਜ ਉਦੇ ਹੋਇਆ ਜਾਣ ਲਵੋ।
ਹੋ ਬੇਈਮਾਨ ਪਠਾਨ ਭਏ, ਜੋ ਗੁਰੁ ਰਖੇ ॥੫੪॥
ਆਪਸ ਮੈਂ ਸੋ ਕਹੈਂ, ਜੰਗ ਹਮ ਪਰ ਪਰੈ।
ਗੁਰੁ ਢਿਗ ਕੌਨ ਸਿਪਾਹੀ, ਔਰੈ ਜੋ ਲਰੈ।
ਤਾਂ ਤੇ ਹਜਾਂ ਤੇ[1] ਚਲਬੋ, ਨੀਕੋ ਅਬਿ ਹਈ। [1]ਏਥੋਂ।
ਹੋ ਮੁਸਲਮਾਨ ਮਲੇਛਨਿ, ਬਲਿਕੈ ਯੌਂ ਠਈ[1] ॥੫੫॥ [1]ਸਗੋਂ ਇਉਂ ਧਾਰੀ।
ਕਜੋਂ ਨਾਹੱਕ ਬਿਨ ਆਈ, ਗੁਰੁ ਢਿਗ ਰਹਿ ਮਰੈਂ।
ਰਾਜਨ ਦਿਸ ਮਿਲਿ, ਕਜੋਂ ਨ ਕਾਜ ਨਿਜ ਹਮ ਕਰੈਂ।
ਗੁਰੁ ਢਿਗ ਦੌਲਤ ਬੇਸ਼ੁਮਾਰ, ਅਤਿਸੈਂ ਅਹੇ।
ਹੋ ਰਾਜਨ ਸੋਂ ਮਿਲਿ, ਮਾਫ ਲੂਟ ਕਰਵਾ ਲਹੇਂ ॥੫੬॥
ਟੂਟੈਂ[1] ਗੁਰੁ ਘਰ ਲੂਟੈਂ, ਛੂਟੈਂ ਤੰਗਸੀ[2]। [1]ਟੁੱਟ ਕੇ ਭਾਵ ਜ਼ੋਰ ਨਾਲ। [2]ਗਰੀਬੀ ਦੂਰ ਹੋ ਜਾਏਗੀ।
ਜਾਇ ਫੇਰ ਘਰ ਬਹੈਂ, ਲਹੈਂ ਜ਼ਰ ਚੰਗਸੀ[1]। [1]ਚੰਗੀ ਦੌਲਤ।
ਭਾਵੀ ਮਤਿ ਭਰਮਾਵੀ, ਕ੍ਰਿਤਘਨ ਭਏ ਸੋ।
ਹੋ ਇਮ ਸਲਾਹਿ ਕਰਿ ਖਾਨ, ਗੁਰੂ ਪੈ ਗਏ ਸੋ ॥੫੭॥
ਜਹਿਂ ਬੈਠੇ ਜਗ ਮੌਰ, ਚੌਰ ਸਿਰਿ ਝੁਲ ਰਹੇ।
ਦ੍ਵਾਰ ਪਾਲ ਕੇ ਦ੍ਵਾਰਿ[1] ਅਰਜ਼ ਕਰਗੇ ਤਹੇਂ[2]। [1]ਰਾਹੀਂ। [2]ਓਥੇ ਗਏ।

ਅਕੜੇ ਬਕੜੇ[1] ਚਲੈਂ, ਚੁਸਤ ਚਾਲਾਕ ਸੇ।

[1]ਆਕੜ ਫਾਕੜ ਨਾਲ।

ਹੋ ਬਾਂਕੀ[1] ਪਗੀਆ ਮੂਛ, ਤੂਛ ਮਤਿ ਆਕ ਸੇ[2] ॥੫੮॥

[1]ਟੇਢੀਆਂ। [2]ਅੱਕ ਵਰਗੇ ਤੁੱਛ ਬੁੱਧੀ ਹਨ।

ਐਂਠਦਾਰ[1] ਪਗ ਪੇਚ, ਸਕੰਧਨ ਪੈ[2] ਪਰੇ।

[1]ਆਕੜ ਵਾਲੇ। [2]ਮੋਢਿਆਂ 'ਤੇ।

ਕਮਠੇ ਗਰ ਸ਼ਮਸ਼ੇਰੈਂ, ਭਾਲੇ ਕਰ ਫਰੇ[1]।

[1]ਗਲ 'ਚ {ਕਮਠੇ} ਧਨੁਸ਼ ਤੇ ਤਲਵਾਰਾਂ ਅਤੇ ਹੱਥਾਂ 'ਚ ਬਰਛੇ ਫੜੇ ਹਨ।

ਕਰਿ ਬੰਦਨ ਸਬਿ ਬੈਠੇ, ਭੀਖਨ ਖਾਂ ਕਹੀ।
ਹੋ ਚਿੱਠੀ ਆਈ ਘਰ ਤੈ, ਡਿੱਠੀ ਅਬਿ ਵਹੀ ॥੫੯॥
ਲਰਕੀ ਲਰਕਨ ਕੇ ਨਿਕਾਹ, ਬਹੁ ਰਖੇ ਧਰ[1]।

[1]ਧਰਰੱਖੇ ਹਨ ਭਾਵ ਦਿਨ ਮੁਕੱਰਰ ਕੀਤੇ ਹੋਏ ਹਨ।

ਦੀਜੈ ਛੁੱਟੀ ਤਲਬ[1], ਸਬੈ ਹਮ ਜਾਂਹਿ ਘਰ।

[1]ਤਨਖ਼ਾਹ।

ਜਾਨਤ ਹਮ ਭੀ, ਕਾਮ ਆਪ ਕੋ ਅਬਿ ਪਰੈ।
ਹੋ ਕਹਾਂ ਕਰੈਂ ਹਮ, ਗਏ ਬਿਨਾ ਨਹਿਂ ਤਹਿਂ ਸਰੈ ॥੬੦॥
ਦਿਲ ਕੀ ਜਾਨੀ, ਜਾਨ ਜਹਾਨੀ ਕੇ ਗੁਰੂ[1]।

[1]ਜਗਤ ਦੇ ਜਾਣੀ ਜਾਣ ਗੁਰੂ ਜੀ ਨੇ ਪਠਾਣਾਂ ਦੇ ਦਿਲ ਦੀ ਜਾਣ ਲਈ।

ਕਹਜੋ ਪਠਾਨੋ, ਜਾਨੋ ਤੁਮ[1] ਭਾ ਰਣ ਸ਼ੁਰੂ।

[1]ਤੁਸੀਂ ਵੀ ਜਾਣਦੇ ਹੋ।

ਹਮ ਨੇ ਜਾਨ ਬਹਾਦਰ, ਸਾਦਰ ਥੇ ਰਖੇ।
ਹੋ ਅਬਿ ਤੋ ਜੋਗ ਨਿਰਾਦਰ, ਕਾਦਰ[1] ਦਿਢ ਲਖੇ ॥੬੧॥

[1]ਕਾਇਰ {ਕਾਤਰ ਤੋਂ ਕਾਦਰ=ਕਾਇਰ}।

ਇਸੀ ਕਾਮ ਹਿਤੁ ਤੁਮ ਕੋ, ਹਮ ਨੇ ਥਾ ਰਖੋ।
ਧਨ ਅਨਗਨ ਮਨ ਭਾਵਤ, ਦੀਨੋ ਹੈ ਲਖੋ।
ਚਢੀ ਆਇ ਉਤਰਾਇ ਸੱਤ੍ਰੂ ਜਾਇ ਹੈ[1]।

[1]ਜੋ ਵੈਰੀ ਚੜ੍ਹ ਕੇ ਆਵੇਗਾ ਉਹ ਆਪਣੀ (ਇੱਜ਼ਤ) ਉਤਰਾ ਕੇ ਜਾਵੇਗਾ।

ਹੋ ਤਾਂ ਤੇ ਤੁਮ ਕਜੋਂ, ਕਾਇਰ ਹੋਇ ਪਲਾਇ ਹੈਂ[1] ॥੬੨॥

[1]ਨੱਠਦੇ ਹੋ।

ਕੁਲੈ ਕਲੰਕ ਨ ਲਾਵੋ, ਦੁਗਨੀ ਤਲਬ ਲਿਹੁ।
ਕਹਜੋ ਪਠਾਨਨਿ ਪੁਨਾ, ਗੁਰੂ ਅਬਿ ਬਿਦਾ ਦਿਹੁ।
ਆਜ ਜਾਹਿ ਤੌ ਪਹੁੰਚੈਂ, ਨਾਹਿਂ ਤ ਜਾਹਿਂ ਮਤੁ[1]।

[1]ਨਹੀਂ ਤਾਂ ਨ ਜਾਈਏ।

ਹੋ ਸਗੇ[1] ਸਬੰਧਿਨ ਵੀਚ, ਹਮਾਰੀ ਜਾਇ ਪਤਿ ॥੬੩॥

[1]ਸਕੇ।

ਗੁਰੂ ਕਹਜੋ, ਅਬਿ ਤਿਗੁਨ ਰੁਜ਼ੀਨਾ ਪਾਈਏ।
ਗੀਦੀ ਬਨਿ, ਨਹਿਂ ਲਾਜ ਪਠਾਨੈ ਲਾਈਏ।
ਉਨੈ ਅਗਜਾਨੀ ਬਾਨੀ, ਮਾਨੀ ਨਾਹਿਂ ਪਰ।
ਹੋ ਬੋਲੇ ਗੁਰੁ ਲਿਹੁ ਚੌਗੁਨ, ਭਾਗ ਨ ਜਾਹੁ ਘਰ ॥੬੪॥
ਪੁਨ ਉਨਿ ਭਾਖਜੋ, ਬਾਤ ਕਠਿਨ ਅਤਿ ਆ ਪਰੀ।
ਹਮ ਤੈ ਠਹਰਜੋ ਜਾਇ ਨਹੀਂ, ਅਬਿ ਇਕ ਘਰੀ।
ਕਹਜੋ ਗੁਰੂ, ਕਜੋਂ ਨਿਮਕ ਹਰਾਮੀ ਬਨਤ ਹੋ।
ਹੋ ਉਭੈ ਲੋਕ ਨਿਜ ਸੁਖ ਕੀ, ਜੜ ਕਜੋਂ ਖਨਤ ਹੋ[1] ॥੬੫॥

[1]ਪੁੱਟਦੇ ਹੋ।

ਜਿਸ ਮਰਨੇ ਤੇ ਡਰਤੇ, ਭਾਗਤ ਸਬਿ ਅਬੈ।
ਕਿਸੀ ਠੌਰ ਨਹਿਂ ਬਚ ਹੋ, ਤਿਸ ਤੇ ਤੁਮ ਕਬੈ।

ਗੀਦੀ ਗਾਦਰ[1] ਕਾਦਰ[2] ਜਗ ਬਿਦਤਾਇ ਹੋ। [1]ਗਿੱਦੜ। [2]ਕਾਇਰ।
ਹੋ ਕਿਸੀ ਠੌਰ, ਨਹਿਂ ਜਾਇ ਸੁ ਆਦਰ ਪਾਇ ਹੋ ॥੬੬॥
ਲਾਭ ਹਾਨ ਜਸ ਅਪਜਸ, ਬਹੁ ਸਮਝਾਯੋ।
ਮੂਢ ਮਲੇਛ ਨ ਸਮਝੇ, ਕਾਲ ਭੁਲਾਯੋ।
ਫਿਰੀ ਦ੍ਰਿਸ਼ਟਿ[1] ਫਿਰ ਗੁਰੁ ਕੀ, ਉਨ ਕੀ ਓਰ ਤੈ। [1]ਨਿਗਾਹ।
ਹੋ ਧੁਰ ਦਰਗਾਹੋਂ ਜਰਾਂ, ਉਖੇਰੀ ਕੋਰ ਤੈ[1] ॥੬੭॥ [1]ਅੱਖ ਦੇ ਕੋਏ (ਭਾਵ ਇਸ਼ਾਰੇ) ਨਾਲ।
ਗਏ ਤੁਰਕ ਪੁਨ ਢੁਰਕ[1], ਦੁਸ਼ਟ ਉਠਿ ਤਹਾਂ ਤੈ। [1]ਖਿਸਕ ਗਏ।
ਕਿਤਿਕ ਕੋਸ ਪਰ ਥਿਰੇ, ਜਾਇ ਜਢ ਵਹਾਂ ਤੈ।
ਗੁਰੁ ਹਵਾਲ ਲਿਖਿ ਭੇਜਯੋ, ਬੁਧੂ ਸ਼ਾਹਿ ਪੈ।
ਹੋ ਤੁਮਰੇ ਜਾਨ ਪਠਾਨ, ਰਖੇ ਥੇ ਯਾਹਿਂ ਪੈ[1] ॥੬੮॥ [1]ਏਥੇ।
ਪਢੀ ਪਤ੍ਰਿਕਾ ਬੁੱਧੂ ਸੁੱਧੂ ਚਿੱਤ ਕੇ[1]। [1]ਸਾਫ਼ ਚਿੱਤ ਵਾਲੇ।
ਲਯੋ ਸਮਾਜ ਬਟੋਰ[1], ਕਾਜ ਹਿਤ ਮਿੱਤ ਕੇ। [1](ਜੰਗ ਦਾ) ਸਾਮਾਨ।
ਚਾਰੋ ਪੂਤ ਸਪੂਤ, ਫਕੀਰ ਮੁਰੀਦ ਬਹੁ।
ਹੋ ਸਾਤਕ ਸੌ ਲੈ ਪਹੁੰਚਯੋ, ਗੁਰੁ ਢਿਗ ਸੀਧ ਗਹੁ[1] ॥੬੯॥ [1]ਸੇਧ ਪਕੜ ਕੇ।
ਬਿਹਸੇ[1] ਗੁਰੂ ਬਿਲੋਕ, ਪੀਰ ਕੇ ਪਜਾਰ ਕੋ। [1]ਖ਼ੁਸ਼ ਹੋਏ।
ਮਿਲੇ ਮੋਦ ਹ੍ਵੈ ਬਗਲ ਗੀਰ[1], ਨਿਜ ਯਾਰ ਕੋ। [1]ਜੱਫੀ ਪਾ ਕੇ।
ਬੇਈਮਾਨ ਪਠਾਨਨ ਕੀ, ਕਹਿ ਸੁਨਿ ਕਥਾ।
ਹੋ ਧਿਕ ਧਿਕ ਭਾਖੈ ਪੀਰ, ਬੀਰ ਔਰੈ ਤਥਾ[1] ॥੭੦॥ [1]ਤਿਵੇਂ।
ਭਈ ਜੰਗ ਕੀ ਤਯਾਰੀ, ਭਾਰੀ ਦੁਹਿ ਦਿਸੈਂ।
ਔਰ ਬਾਤ ਇਕ ਬੇਢਬ, ਹੋਈ ਦਿਨ ਤਿਸੈਂ।
ਪਾਂਚਕ ਸੈ ਜੁ ਉਦਾਸੀ, ਤਹਾਂ ਫਕੀਰ ਥਾ।
ਹੋ ਨਿਤ ਪ੍ਰਤਿ ਜਿਨੈਂ ਕੜਾਹੁ, ਮਿਲਤ ਕੈ ਖੀਰ ਥਾ ॥੭੧॥
ਭਏ ਸੁ ਬੇਈਮਾਨ, ਜਾਨ ਬਾਚਾਨ ਹਿਤ।
ਗਏ ਭਾਗ ਆਭਾਗ[1], ਨਿਸਾ ਮੈਂ ਡਰਤ ਕਿਤ। [1]ਖੋਟੇ ਭਾਗਾਂ ਵਾਲੇ।
ਇਕ ਕ੍ਰਿਪਾਲ ਮਹੰਤ, ਤਿਨੋ ਕਾ ਰਹਯੋ ਤਹਿਂ।
ਹੋ ਸਾਰ[1] ਦਈ ਜਬਿ ਸਿੱਖਨ, ਗੁਰੁ ਪੈ ਜਾਇ ਯਹਿ ॥੭੨॥ [1]ਖ਼ਬਰ।
ਸੁਨਿ ਕੈ ਤੱਜਬ ਗਜ਼ਬ[1], ਹੋਏ ਲੋਗ ਤਬਿ। [1]ਬਹੁਤੇ ਹੈਰਾਨ।
ਬੋਲੇ ਗੁਰੁ ਵਹਿ ਭੇਖੀ, ਭੁਖੇ ਹੁਤੇ ਸਬਿ।
ਨਾਮ ਉਦਾਸੀ ਕੂਰ, ਉਦਾਸ ਨ ਭਯੋ ਜੌ।
ਹੋ ਤਨ ਅਭਿਮਾਨ ਅਗਯਾਨ, ਹਾਨ[1] ਨਹਿਂ ਕਯੋ ਜੌ ॥੭੩॥ [1]ਨਾਸ।
ਤਯਾਗ ਧਾਮ ਕੇ ਕਾਮ, ਨਾਮ ਨਹਿਂ ਜਿਨਿ ਜਪਿਓ।

ਤਿਨ ਤੋ ਨਿਜ ਪਗ ਆਪ, ਕੁਹਾਰੇ ਸੈਂ ਕਪਜੋ[1]। — [1]ਕੱਟਿਆ ਹੈ।
ਭੇਖ ਰੇਖ[1] ਧਰਿ ਜੇ, ਅਲੇਖ ਨਹਿਂ ਪਾਇ ਹੈਂ। — [1]ਚਿੰਨ੍ਹ, ਨਿਸ਼ਾਨ।
ਹੋ ਕੂਕਰ[1] ਸੂਕਰ[2] ਗ੍ਰਧਭ[3], ਜੋਨੀ ਜਾਇ ਹੈਂ ॥੭੪॥ — [1]ਕੁੱਤੇ। [2]ਸੂਰ। [3]ਗਧੇ ਦੀ।
ਬ੍ਰਹਮਾਤਮ ਨਿਜ ਤਨ ਤੈ, ਜੁਦਾ ਨ ਜੇ ਲਖੈਂ।
ਦੇਹ ਅਧਜਾਸ[1] ਬਿਨਾਸ, ਖਾਸ ਸੁਖ ਨਹਿ ਚਖੈਂ। — [1]ਦੇਹ ਦਾ ਮਿਥਯਾ ਗਿਆਨ।
ਨਾਮ ਅਭਜਾਸ ਨ ਕਰੈਂ, ਜੇ ਸਤਗੁਰੁ ਥਾਟ ਕੇ[1]। — [1]ਸਤਿਗੁਰੂ ਬਣਾ ਕੇ ਭਾਵ ਧਾਰ ਕੇ।
ਹੋ ਧੋਬੀ ਕੇ ਸਗ ਸਮ[1], ਨਹਿਂ ਘਰ ਕੇ ਘਾਟ ਕੇ ॥੧੫॥ — [1]ਕੁੱਤੇ ਵਾਂਗ।
ਵੇਸ ਫਕੀਰੀ ਲਾਜ, ਹਮੇਸ਼ ਜੁ ਰਾਖ ਹੈਂ।
ਸਤਿ ਸੰਗਤ ਕਰਿ, ਬ੍ਰਹਮਾਤਮ ਨਿਜ ਲਾਖ ਹੈਂ[1]। — [1]ਬ੍ਰਹਮ ਨੂੰ ਆਪਣਾ ਸਰੂਪ ਜਾਣਦੇ ਹਨ।
ਜਨਮ ਸਫਲ ਨਿਜ ਕਰੈਂ, ਤਰੈਂ ਤਿਹਂ ਇੱਕੀ ਕੁਲ।
ਹੋ ਅੰਤ ਬ੍ਰਹਮ ਮੈਂ ਮਿਲੈਂ, ਜਲੈਂ ਜਲ ਜੈਸ ਫੁਲ[1] ॥੭੬॥ — [1]ਫਲ ਕੇ।
ਇਤਨੇ ਮੈਂ ਕ੍ਰਿਪਾਲ, ਗੁਰੂ ਢਿਗ ਆਯੋ।
ਕਟਿ ਕੁਪੀਨ[1] ਕਰ ਤੂੰਬਾ, ਕੁਤਕ[2] ਸੁਹਾਯੋ। — [1]ਲੱਕ ਨਾਲ ਲੰਗੋਟੀ। [2]ਮੋਟਾ ਸੋਟਾ।
ਮਨੋ ਗਜਾਨ ਪੈ, ਹਿਤ ਕਲਜਾਨ ਵੈਰਾਗ ਤਪ।
ਹੋ ਅਯੋ ਬਿਸ਼ਨੁ ਪੈ, ਮਹਾਂਦੇਵ ਕੈ ਦੱਤ ਅਪਿ[1] ॥੭੭॥ — [1]ਆਪ।
ਬੋਲੇ ਗੁਰੁ ਮੁਸਕਾਇ, ਗਏ ਕਹਿਂ ਚੇਲਕੇ[1]। — [1]ਚੇਲੇ।
ਹੁਤੇ ਖਵੱਈਏ ਜੋ, ਕੜਾਹੁ ਤ੍ਰੈ ਮੇਲ ਕੇ[1]। — [1]ਤਿੰਨ ਮੇਲ ਦਾ (ਜਿਸ ਵਿੱਚ ਖੰਡ, ਘਿਉ, ਆਟਾ ਤਿੰਨੇ ਇੱਕੋ ਜਿਹੇ ਮੇਲੇ ਹੋਣ)।
ਪਸੁ ਹਰਜਾਉ ਮਨਿੰਦ[1], ਸਿੱਖਨ ਘਰ ਚਰੈਂਗੇ। — [1]ਹਰੀ ਖੇਤੀ ਵੇਖ ਕੇ ਆਉਣ ਵਾਲੇ ਪਸ਼ੂ ਵਾਂਗ।
ਹੋ ਐਸੇ ਭੇਖੀ ਪੁਨ ਪੁਨ, ਜਨਮੈਂ ਮਰੈਂਗੇ ॥੭੮॥
ਗੁਰੁ ਕੋ ਕਾਰਜ ਪਰਜੋ, ਪੇਖਤੇ ਹੀ ਭਗੇ।
ਕਹਾਂ ਲਰਾਵਨ ਹਮ, ਉਨਹੀ ਕੋ ਥੇ ਲਗੇ।
ਹੇਤ ਪਰਖਬੇ, ਆਯੁਧ ਪਹਿਰਨ ਕੋ ਕਹੀ।
ਹੋਂ ਬੈਠੇ ਕਰਤੇ ਭਜਨ, ਬਿਮੁਖਤਾ ਕਜੋਂ ਗਹੀ ॥੭੯॥
ਹਾਥ ਜੋਰਿ ਕ੍ਰਿਪਾਲ, ਕਹਜੋ ਸੁਨਿ ਨਾਥ ਜੀ।
ਬੇਮੁਖ ਸਨਮੁਖ ਰਖਨੋ, ਸਬਿ ਤੁਵ ਹਾਥ ਜੀ।
ਮੂਢ ਮਤੀ ਨਹਿਂ ਲਖਤ, ਗੂਢ ਪ੍ਰਤਾਪ ਤੁਹਿ।
ਹੋ ਮਿਤ੍ਰ ਸੱਤ੍ਰ ਨਹਿ ਕੋਇ, ਤੁਮਾਰੋ ਖੇਲ ਸੁਹਿ[1] ॥੮੦॥ — [1]ਸੋਭ ਰਿਹਾ ਹੈ।
ਜਿਸ ਸਰੂਪ ਕੋ ਬ੍ਰਹਮਾਦਿਕ, ਨਹਿਂ ਪਾਇ ਹੈਂ।
ਨਿਗਮਾਗਮ ਮਨ ਬਾਣੀ, ਪਰਾ ਬਤਾਇ ਹੈਂ[1]। — [1]ਵੇਦ ਸ਼ਾਸਤ੍ਰ ਮਨ ਬਾਣੀ ਤੋਂ ਪਰੇ ਦੱਸਦੇ ਹਨ।
ਹਮਰੇ ਪੂਰਬ ਜਪ ਤਪ, ਭਾਗ ਭਲੇਰ ਹੈਂ[1]। — [1]ਚੰਗੇ ਹਨ।
ਹੋ ਲੋਚਨ ਗੋਚਰ[1] ਜੋ ਸਰੂਪ, ਤੁਵ ਹੇਰ ਹੈਂ[2] ॥੮੧॥ — [1]ਅੱਖਾਂ ਸਾਹਮਣੇ। [2]ਦੇਖਦੇ ਹਾਂ।
ਐਸੇ ਪ੍ਰਭੂ ਕਾ ਸੰਗ, ਅਭਾਗੀ ਤਜਤ ਹੈਂ।
ਸੁਰ ਨਰ ਮੁਨਿ ਜਨ ਜਿਨ ਕੇ, ਪਦ ਨਿਤ ਭਜਤ ਹੈਂ।
ਆਪ ਤੀਨ ਪੁਰ ਥਾਪਨ, ਖਾਪਨ ਹਾਰ ਹੈਂ[1]। — [1]ਰਚਨ ਵਾਲੇ ਤੇ ਨਾਸ ਕਰਨ ਵਾਲੇ ਹੋ।
ਹੋ ਬਪੁਰੇ ਕਹਾਂ ਗਿਰੇਸ, ਜੁ ਮੰਡੈਂਰਾਰ ਹੈਂ[1] ॥੮੨॥ — [1]ਲੜਾਈਰਚ ਰਹੇ ਹਨ।

ਬੋਲੇ ਗੁਰੁ ਮੁਸਕਾਇ, ਮੂਲ ਮਾਹੰਤ ਜੌਂ।
ਰਹਜੋ, ਡਾਲੀਆਂ ਔਰੈਂ ਭਵੈਂ ਬਜੰਤ ਤੌਂ[1]।
[1](ਦਰੱਖ਼ਤ ਦੇ) ਮੁੱਢ (ਵਾਂਗ) ਜੋ ਮਹੰਤ ਹੈ ਉਹ ਸਾਡੇ ਪਾਸਰਹਿ ਗਿਆ ਹੈ ਤਾਂ ਡਾਲੀਆਂ ਰੂਪ ਚੇਲੇ ਹੋਰ ਬੇਅੰਤ ਹੋ ਜਾਣਗੇ।

ਕਹੋ ਸੰਤ ਭਗਵੰਤ ਰੂਪ, ਤੁਮ ਧਜਾਨ ਕੈ[1]।
[1]ਕਰਕੇ, ਲਾ ਕੇ।
ਹੋ ਜੀਤ ਹੋਇ ਹੈ ਕਿਸ ਕੀ, ਲਰਿ ਰਣ ਠਾਨ ਕੈ ॥ ੮੩ ॥

ਭੀਮ ਚੰਦ ਸੌਂ[1], ਬਾਈ ਧਾਰਨ ਕੇ ਪਤੀ।
[1]ਨਾਲ।
ਚਢ ਆਏ ਹਿਤ ਲਰਨ, ਸੈਨ ਲੈ ਸਬਿ ਅਤੀ[1]।
[1]ਬਹੁਤੀ।
ਦੇਸ ਕੋਸ਼[1] ਨਹਿਂ ਛੀਨਜੋ, ਹਮ ਨੇ ਕਾਹਿ ਕਾ।
[1]ਖ਼ਜ਼ਾਨਾ।
ਹੋ ਕਿਆ ਜਾਨੈ ਇਹੁ ਮੂਢ, ਹੰਕਾਰੀ ਚਾਹਿਂ ਕਾ[1] ॥ ੮੪ ॥
[1]ਕੀ ਚਾਹੁੰਦੇ ਹਨ।

ਸੁਨਿ ਮਹੰਤ ਕਰ ਜੋਰਿ, ਕਹਾ ਪੁਨ ਐਸ ਹੈ।
ਨਰ ਲੀਲ੍ਹਾ ਇਵ ਬੂਝਤ, ਪ੍ਰਭੂ ਮੁਹਿ ਕੈਸ ਹੈ।
ਆਪ ਰੂਪ ਕਰਤਾਰ, ਲੀਨ ਅਵਤਾਰ ਹੈ।
ਹੋ ਗਜਾਤਾ ਤੀਨੋ ਕਾਲ, ਜੁ ਹੋਵਨ ਹਾਰ ਹੈ ॥ ੮੫ ॥

ਜਜੋਂ ਬਾਲਕ ਮਿਲਿ ਖੇਲਤ, ਸੱਤ੍ਰ ਮਿੱਤ੍ਰਚਿ।
ਵਾਸਤ੍ਵ ਰਾਗ ਨ ਦ੍ਵੈਸ਼, ਬ੍ਰਿਤਿ ਸਮਰਹਿਤ ਸਚ[1]।
[1]ਅਸਲ ਵਿੱਚ ਮੋਹ ਤੇ ਵੈਰ ਨਹੀਂ ਹੁੰਦਾ, {ਸੱਚ} ਨਿਸਚੇ ਵਿੱਚ ਬ੍ਰਿਤੀ ਇੱਕੋ ਜਿਹੀ ਰਹਿੰਦੀ ਹੈ।
ਚਰਿਤ ਕਰਤ ਤਜੋਂ ਰਾਵਰ, ਨਰ ਤਨ ਧਰਨ ਕੇ[1]।
[1]ਧਾਰ ਕੇ।
ਹੋ ਇਹੁ ਤੁਵ ਲੀਲ੍ਹਾ ਬਾਲ, ਖਜਾਲ ਜੋ ਲਰਨ ਕੇ ॥ ੮੬ ॥

ਮਧੁ ਕੈਟਭ ਸੰਘਾਰੇ[1], ਜਲ ਮੈਂ ਪੈਠ ਕੇ[2]।
[1]ਮਾਰੇ। [2]ਵੜ ਕੇ।
ਹਿਰਨ ਕੱਸਪ ਹਿਰਨਾਛਸ ਮਾਰੇ ਐਠ ਕੇ[1]।
[1]ਮਰੋੜ ਕੇ।
ਰਾਵਣ ਕੰਸ ਸੁਬੰਸ, ਤ੍ਰੇਤੈ ਦਵਾਪਰੈਂ।
ਹੋ ਮਾਰੇ ਹਤਹੋ ਅਬਿ, ਗਿਰਪਤਿ ਕਜਾ ਬਾਪੁਰੈਂ ॥ ੮੭ ॥

ਮੱਤ ਮਤੰਗ[1] ਬ੍ਰਿੰਦ, ਸ਼ੇਰ ਸੋਂ ਕਿਆ ਲਰੈਂ।
[1]ਬਹੁਤੇ ਮਸਤ ਹਾਥੀ।
ਸਰਪ ਸਰਵਰੀ[1], ਬੈਨਤੇਯ ਕੀ[2] ਕਬਿ ਕਰੈਂ।
[1]ਬਰਾਬਰੀ। [2]ਗਰੁੜ ਦੀ।
ਰਾਵਰ ਰਵਿ ਤੈ ਦੁਰੈਂ, ਨਖਤ ਅਰਿ ਸੌ ਗੁਨੇ[1]।
[1]ਆਪ ਰੂਪ ਸੂਰਜ ਤੋਂ ਸੌ ਗੁਣਾ ਵੈਰੀ ਰੂਪ ਤਾਰੇ ਛੁਪ ਜਾਣਗੇ।
ਹੋ ਬਿਜੈ ਲੱਛਮੀ ਸਦਾ, ਸੰਗ ਤੁਵ ਲੌ ਗੁਨੇ[1] ॥ ੮੮ ॥
[1]ਫਤਹ ਰੂਪ ਲੱਛਮੀ ਸਦਾ ਤੱਕ ਤੁਹਾਡੇ ਨਾਲ (ਰਹਿਣਾ) ਵਿਚਾਰਦੀ ਹੈ।

ਸਹੀ ਸੁਖਦ ਅਸੀਸ ਯੁਤੈਂ, ਕਿਰਪਾਲ ਜੌਂ।
ਕਹੇ ਬੈਨ ਸੁਨਿ ਸੁਭਟ, ਭਏ ਮੁਦ ਮਾਲ ਲੌਂ[1]।
[1]ਸੁਣ ਕੇ ਸੂਰਮੇ (ਐਉਂ) ਅਨੰਦ ਹੋਏ (ਜਾਣੋ) ਧਨ ਲੈ ਲਿਆ ਹੈ।
ਤਜਾਰੀ ਸਾਰੀ ਜੰਗ ਕਰਨ ਕੀ, ਬਰਨ ਪੈ[1]।
[1]ਪੁਨਾ ਕਹਿ ਕੇ।
ਹੋ ਧਜਾਇ ਭਯੋ ਥਿਰ ਈਹਾਂ, ਬੰਦ ਗੁਰੁ ਬਚਨ ਪੈ ॥ ੮੯ ॥

ਇਤਿ ਸ੍ਰੀ ਗੁਰੁ ਪੰਥ ਪ੍ਰਕਾਸ਼ ਗ੍ਰੰਥੇ ਪੂਰਬਾਰਧੇ ਗਜਾਨ ਸਿੰਘ ਵਿਰਚਿਤੇ 'ਜੰਗ ਤਜਾਰੀ' ਬਰਨਨੰ ਨਾਮ ਚੁਰੰਜਵੋਂ ਬਿਸ੍ਰਾਮ ॥ ੫੪ ॥

## ੫੫. {ਜੰਗ ਭੰਗਾਣੀ, ਬੇਈਮਾਨ ਪਠਾਣ ਪਹਾੜੀਆਂ ਨਾਲ ਜਾ ਮਿਲੇ}

ਕਬਿੱਤ:

ਮਾਯਾ ਕੀ ਮਹਾਨਤਾ ਔ ਮਾਨਤਾ ਲੈ ਮਥੁਰਾ ਤੈ,
ਕਾਂਤੀ ਕੀ ਕਰਾਂਤੀ ਕਮਨੀਯਤਾ ਲੈ ਕਾਂਸੀ ਕੋ[1]।

[1]ਮਾਇਆ ਪੁਰੀ ਦੀ ਵਡਿਆਈ ਤੇ ਮਥਰਾ ਦੀ ਮੰਨਤ ਲੈ ਕੇ, ਕਾਂਤੀ ਦੀ ਚਮਕ ਤੇ ਸੁੰਦਰਤਾ ਕਾਂਸ਼ੀ ਦੀ ਲੈ ਕੇ।

ਦਰਪ ਦਵਾਰਕਾ ਕੋ ਹੌਸਲਾ ਹਿਵੰਤਕਾ ਕੋ,
ਔਧ ਕੋ ਅਰੂਜ ਲੈ ਨਮੂਜ ਬਿੱਸ੍ਰ ਬਾਸੀ ਕੋ[1]।

[1]ਉਤਸ਼ਾਹ ਦੁਆਰਕਾ ਦਾ, ਹੌਸਲਾ ਅਵੰਤਕਾ ਦਾ, ਅਜੁਧਿਆ ਦੀ ਤਰੱਕੀ ਤੇ ਪ੍ਰਮੇਸ਼ਰ ਦੀ ਮਸ਼ਹੂਰੀ।

ਸੱਤ ਸੱਤ ਲੋਕ ਤੈ ਮਹੱਤ ਹਰਿ ਓਕ ਤੈ ਲੈ,
ਰਾਮਦਾਸ ਗੁਰੁ ਪੁਰ ਰਚਯੋ ਹੁਲਾਸੀ ਕੋ[1]।

[1]ਸੱਤ ਲੋਕ ਤੋਂ ਸੱਚ, ਵੱਡਾ ਪਨ ਸਚਖੰਡ ਤੋਂ ਲੈ ਕੇ ਸ੍ਰੀ ਗੁਰੂ ਰਾਮਦਾਸ ਜੀ ਨੇ ਅਨੰਦ ਦਾਇਕ ਸ਼ਹਿਰ (ਅੰਮ੍ਰਿਤਸਰ) ਬਣਾਇਆ।

ਮੋਖ ਭੋਗ ਦਾਸੀ ਜਹਾਂ ਕਟਿਤਿ ਚੁਰਾਸੀ,
ਹਰਿ ਗਜਾਨ ਹ੍ਵੈ ਨਿਵਾਸੀ ਕਯੋਂ ਨ ਪੈਂਹ ਅਬਿਨਾਸੀ ਕੋ[1] ॥੧॥

[1]ਮੁਕਤੀ ਦੇ ਪਦਾਰਥ ਜਿੱਥੇ ਦਾਸ ਬਣ ਕੇ ਰਹਿੰਦੇ ਹਨ, ਚੁਰਾਸੀ ਕੱਟੀ ਦੀ ਹੈ, ਗਿਆਨ ਸਿੰਘ ਕਹਿੰਦਾ ਹੈ ਕਿ ਉਸ ਪੁਰੀ ਦੇ ਵੱਸਣ ਵਾਲੇ ਹੋ ਕੇ ਕਿਉਂ ਨ ਅਬਿਨਾਸ਼ੀ ਪ੍ਰਮੇਸ਼ਰ ਨੂੰ ਪਾਉਣਗੇ।

ਦੋਹਰਾ:

ਜੰਗ ਭੰਗਾਣੀ ਕਾ ਕਹੈਂ, ਏਸ ਅਧਜਾਇ ਮਝਾਰ।
ਆਮਦ ਸੁਨਿ ਕੋਹੀਨ ਕੀ[1], ਭਏ ਗੁਰੂ ਜਬਿ ਤਜਾਰ ॥੨॥

[1]ਪਹਾੜੀਆਂ ਦੇ ਆਉਣ ਦੀ (ਖ਼ਬਰ)।

ਅੜਿੱਲ ਛੰਦ:

ਤਿਸੀ ਸਮੇਂ ਇਕ ਸਿੱਖ,
ਕਹਯੋ ਇਮ ਆਇ ਕੈ।
ਨਿਮਕ ਹਰਾਮ ਪਠਾਨ,
ਮਿਲੇ ਉਤ ਜਾਇ ਕੈ।
ਫਤੇ ਸ਼ਾਹਿ ਦੈ ਆਦਰ, ਸਾਦਰ ਰਖ ਲੀਏ।
ਹੋ ਫੌਜ ਕਿਤਿਕ ਗੁਰੁ ਕੰਨੇ[1], ਬੂਝਨ ਸੋ ਕੀਏ ॥੩॥

[1]ਗੁਰਾਂ ਦੀ ਤਰਫ਼।

ਭਾਖਯੋ ਭੀਖਨ ਖਾਨ, ਫੌਜ ਗੁਰੁ ਪਾਸ ਕੁਹਿ[1]।

[1]ਕਿਹੜੀ ਹੈ ਭਾਵ ਕੋਈ ਫ਼ੌਜ ਨਹੀਂ।

ਹਮ ਹੀ ਹੁਤੇ ਸਿਪਾਹੀ, ਆਏ ਪਾਸ ਤੁਹਿ।
ਨਾਈ ਛੀਂਬੇ ਰੋੜੇ, ਖੱਤ੍ਰੀ ਜਾਟ ਹੈਂ।
ਹੋ ਬਨਕ ਕੁਲਾਲ ਕਲਾਲਨਿ ਮਾਲਿਨਿ ਠਾਟ ਹੈਂ[1] ॥੪॥

[1]ਬਾਣੀਆਂ, ਘੁਮਿਆਰਾਂ, ਕਲਾਲਾਂ ਤੇ ਮਾਲੀਆਂ ਦੇ ਇਕੱਠ ਹਨ {ਕਲਾਲ=ਇਕ ਗੋਤ੍ਰ}।

ਗਿਨਤੀ ਮਿਨਤੀ ਕਹਾਂ, ਇਨੋ ਕੀ ਜੇ ਕਹੈਂ।
ਜੰਗ ਦੇਖ ਜੋ, ਠਹਿਰੈਂ ਘਰੀ ਨ ਏਕ ਹੈਂ।
ਗੁਰੂ ਬਹਾਦਰ ਬਲੀ, ਬੀਰ ਇਕ ਠੀਕ ਹੈ।
ਹੋ ਪਾਂਚ ਭਨੇਂਵੇ, ਮਾਮੂ ਇਕ ਗੁਰੁ ਨੀਕ ਹੈ[1] ॥੫॥

[1]ਚੰਗਾ (ਸੂਰਮਾ) ਹੈ।

ਪਾਂਚ ਚਾਰ ਰਜਪੂਤ, ਕਹੀਂ ਤੈ ਆ ਰਹੇ।
ਪੀਰ ਸਢੌਰੇ ਵਾਰ, ਬੀਰ ਕਿਛੁ ਹੈ ਵਹੇ[1]।

[1]ਉਹ।

ਬਾਕੀ ਨਾਗੜ ਗੁੱਦੀ, ਭਰ ਰਹੀ ਆਮ ਹੈ[1]।

[1]{ਨਾਗੜ ਗੁੱਦੀ} ਕਮੀਨ ਜ਼ਾਤਾਂ ਦਾ ਇਕੱਠ {ਆਮ} ਬਹੁਤ ਭਰ ਰਿਹਾ

ਹੈ।

ਹੋ ਔਰ ਫੌਜ ਗੁਰੁ ਪਾਸ, ਖੁਦਾ ਕਾ ਨਾਮ ਹੈ ॥੬॥

ਬਾਂਰਾ ਜਾਤਿ ਸਨਾਤ, ਸੱਤ ਜਗ ਜੋ ਕਹੀ[1]।

[1]ਬਾਰਾਂ ਨੀਚ ਜਾਤਾਂ ਜੋ ਠੀਕ ਜਗਤ 'ਚ ਕਹੀਆਂ ਹਨ।

ਸੋ ਭਰਤੀ ਖੁਰਗੀਨ, ਗੁਰੂ ਢਿਗ ਸਬਿ ਸਹੀ[1]।

[1]ਉਹ ਸਾਰੇ ਗੁਰੂ ਕੋਲ ਅਸਲ ਵਿੱਚ {ਖੁਰਗੀਨ} ਤਹਿਰੂ ਦੀ ਭਰਤੀ ਵਾਂਗ ਹਨ।

ਤੁਮ ਸੋਂ ਲਰਨੇ ਜੋਗ, ਨ ਕੋਇ ਦਿਖੀਤ ਹੈ।
ਹੋ ਤੁਮ ਭੀ ਰਹੋ ਕਿਨਾਰੇ, ਹਮ ਹੀ ਜੀਤ ਹੈਂ ॥੭॥

ਔਰ ਤਲਬ ਕੀ ਤਲੰਬ[1], ਨ ਤੁਮ ਤੇ ਕਿਛੁ ਹਮੈਂ।

[1]ਤਨਖਾਹ ਦੀ ਇੱਛਾ।

ਦੇਹੁ ਮਾਫ ਕਰਿ ਲੂਟ, ਗੁਰੂ ਘਰ ਹਮਲ ਮੈ[1]।

[1]ਹਮਲੇ ਵਿੱਚ (ਅ) (ਜੋ) {ਹਮ} ਅਸੀਂ {ਲਮੈਂ} ਲੈ ਲਈਏ।

ਪਤਿਸ਼ਾਹਿਨ ਢਿਗ ਨਾਹਿਨ, ਦੌਲਤ ਇਤਿਕ ਹੈ।
ਹੋ ਗੁਰੁ ਢਿਗ ਮਾਯਾ ਆਜ, ਪੇਖੀਅਤ ਜਿਤਿਕ ਹੈ ॥੮॥

ਮਨ ਮਾਯਾ ਭਰਮਾਯਾ, ਪਾਯਾ ਗਜਾਨ ਨਹਿਂ।
ਰਾਜਨਿ ਮਤਾ ਪਕਾਯਾ, ਲੀਨੇ ਰਾਖ ਵਹਿ।
ਬਡਜੋ ਗਰਬ, ਚਢਿ ਸਰਬ ਅਗਾਰੀ ਬਢ ਗਏ।
ਹੋ ਅਨਗਨ ਦਲ ਮਿਲਿ ਦੁੱਜਨ[1], ਓਰੜ[2] ਚਢਿ ਅਏ ॥੯॥

[1]ਖੋਟਿਆਂ ਦੇ। [2]ਉੱਛਲ ਕੇ।

ਬਾਜਤ ਦੁੰਦਭਿ ਬ੍ਰਿੰਦ[1], ਮੇਘ ਜਨੁ ਗਾਜ ਹੀਂ।

[1]ਸਾਰੇ ਧੌਂਸੇ।

ਕਹਜੋ ਸਿੱਖ, ਸੋ ਐਂਹ ਭੰਗਾਣੀ ਆਜ ਹੀ।
ਸੁਨਿ ਗੁਰੁ ਪੂਰਨ, ਤੂਰਨ[1] ਤਜਾਰੀ ਹੈ ਕਰੀ।

[1]ਛੇਤੀ।

ਹੋ ਬਜਵਾਯੋ ਰਣਜੀਤ, ਨਗਾਰਾ ਤਿਸ ਘਰੀ ॥੧੦॥

ਸ਼ਸਤ੍ਰ ਬਸਤ੍ਰ ਬਖਤ੍ਰ[1] ਸਜਿ, ਦਲ ਗੁਰੁ ਚਢਜੋ।

[1]ਸੰਜੋਆਂ।

ਗਿਰ ਗਿਰਾਟ ਗਿਰਪਤੀਅਨਿ, ਖਰਭਰ ਅਤਿ ਬਢਜੋ[1]।

[1]ਧੌਂਸਿਆਂ ਦਾ {ਗਿਰ ਗਿਰਾਟ} ਭਾਰੀ ਡੰਡ-ਰੌਲਾ (ਸੁਣ ਕੇ) ਪਹਾੜੀ ਰਾਜਿਆਂ ਅੰਦਰ {ਖਰਭਰ} ਘਬਰਾਹਟ ਵਧ ਗਈ।

ਕਲਗੀਧਰ ਪੋਸ਼ਾਕ ਪਾਕ[1], ਧਰਿ ਜੰਗ ਕੀ।

[1]ਪਵਿੱਤ੍ਰ।

ਹੋ ਸੂਖਮ ਅਕਟ ਸੰਜੋਇ, ਫੁਲਾਦੀ ਅੰਗ ਕੀ[1] ॥੧੧॥

[1]ਸਰੀਰ (ਉੱਪਰ ਧਾਰਨ) ਕੀਤੀ।

ਹੀਰੇ ਕੁੰਦਨ ਜਟਿਤ ਮੁਸਟ, ਖਗ ਪਹਿਰ ਕਰਿ[1]।

[1]ਹੀਰਿਆਂ ਨਾਲ ਜੜੀ ਹੋਈ ਸੋਨੇ ਦੀ ਮੁੱਠ ਵਾਲੀ ਤਲਵਾਰ ਪਹਿਨ ਕੇ।

ਕਠਿਨ ਕੁਵੰਡ ਪ੍ਰਚੰਡ, ਕੰਧ ਪੈ ਧਰਜੋ ਵਰ[1]।

[1]ਕਰੜਾ {ਪ੍ਰਚੰਡ} ਭਾਰਾ ਤੇ ਸ੍ਰੇਸ਼ਟ {ਕੁਵੰਡ} ਧਨੁਸ਼ ਮੋਢੇ 'ਤੇਰੱਖਿਆ।

ਪੂਰਤ ਤੀਰ ਤੁਨੀਰ, ਕਸਜੋ ਕਟਿ ਖਚਤ ਮਨਿ[1]।

[1]ਤੀਰਾਂ ਦਾ ਭਰਿਆ ਹੋਇਆ {ਤੁਨੀਰ} ਭੱਥਾ ਮਣੀਆਂ ਨਾਲ ਜੜਤ ਹੋਇਆ ਲੱਕ ਨਾਲ ਕੱਸਿਆ।

ਹੋ ਕਿਧੋਂ ਸਦਨ ਅਹਿ ਕਾਲ, ਹਰਨ ਹਿਤ ਅਰਿਨਿ ਗਨ[1] ॥੧੨॥

[1]ਜਾਂ ਇਹ ਕਾਲ ਰੂਪ ਸੱਪਾਂ ਦਾ ਘਰ ਹੈ ਸਾਰੇ ਵੈਰੀਆਂ ਨੂੰ ਮਾਰਨ ਲਈ।

ਪੇਸ਼ ਕਬਜ਼[1] ਪਿਸਤੌਲ, ਤਮੰਚਾ[2] ਪੰਚ ਕਲ[3]।

[1]ਕਰਦ ਦੀ ਸ਼ਕਲ ਦਾ ਇਕ ਸ਼ਸਤ੍ਰ। [2]ਲੰਬੀ ਨਾਲੀ ਦਾ ਪਿਸਤੌਲ। [3]ਆਸਾਮ ਦੇ ਰਾਜੇਰਤਨਰਾਇ ਵੱਲੋਂ ਭੇਟਾ ਕੀਤਾ ਗਿਆ ਪੰਜ ਕਲਾਂ ਵਾਲਾ ਸ਼ਸਤ੍ਰ।

ਕਸੇ-ਕਮਰ ਯੁਤ ਕਮਰ, ਸਮਰ ਹਿਤ ਗੁਰੂ ਭਲ[1]।

[1]ਗੁਰਾਂ ਨੇ ਚੰਗੀ ਤਰ੍ਹਾਂ ਕਮਰ ਕਸੇ ਸਣੇ (ਸਾਰੇ ਸ਼ਸਤ੍ਰ) ਲੱਕ ਨਾਲ ਜੰਗ ਵਾਸਤੇ (ਕੱਸੇ)।

ਸੰਗੋ ਸ਼ਾਹ, ਗੁਲਾਬ ਚੰਦ, ਸਸਿ ਮਾਹਰੀ[1]।

[1]ਮਾਹਰੀ ਚੰਦ।

ਗੰਗਾਰਾਮ ਸੁ ਜੀਤ ਮੱਲ, ਭਲ ਕਾਹਰੀ[1] ॥੧੩॥
[1]ਚੰਗੇ {ਕਾਹਰੀ} ਫੁਰਤੀਲੇ।
ਬੀਬੀ ਬੀਰੋ ਕੇਰ ਪੂਤ, ਭਟ ਪਾਂਚ ਜੇ।
ਹੋ ਚਢੇ ਬੀਰ ਜਨੁ ਪਾਂਚੋ, ਪਾਂਡਵ ਸਾਚ ਥੇ।
ਨੰਦ ਚੰਦ ਮਾਸੰਦ, ਬੁਲੰਦ ਜੁ ਬੀਰ ਥਾ।
ਦਯਾਰਾਮ ਕ੍ਰਿਪਾਲ ਚੰਦ, ਭਟ ਧੀਰ ਥਾ ॥੧੪॥
ਊਦਾ, ਧਰਮਾ, ਸਾਂਗਾ, ਚੰਦਨ ਆਦਿ ਭਟ।
ਹੋ ਛਕੇ ਛੋਭ[1] ਸਭਿ ਛੱਤ੍ਰੀ ਅੱਤ੍ਰੀ[2] ਅਏ ਝਟ।
[1]ਕ੍ਰੋਧ 'ਚ ਭਰੇ ਹੋਏ। [2]ਸ਼ਸਤ੍ਰ ਧਾਰੀ।
ਰੱਖਕ ਕੇਤਿਕ ਸੁਭਟ ਕਿਲੇ ਮੈਂ ਛੋਰ ਕੈ।
ਬਾਕੀ ਦਲ ਭਲ ਸਤਿਗੁਰੁ, ਬੀਰ ਬਟੋਰ ਕੈ[1] ॥੧੫॥
[1]ਇਕੱਠੇ ਕਰਕੇ।
ਪ੍ਰਥਮ ਭਗਵਤੀ ਧਜਾਇ[1] ਨਾਮ ਨਵ ਗੁਰੁਨਿ ਲੈ।
[1]ਪ੍ਰਿਥਮ ਭਗਉਤੀ ਸਿਮਰ ਕੈ।
ਹੋ ਕਰਿ ਬੰਦਨ ਅਰਦਾਸ, ਚਢੇ ਗੁਰੁ ਸੁਰਨ[1] ਲੈ।
[1]ਸੂਰਮਿਆਂ ਨੂੰ।
ਸ਼ਗਨ ਭਏ ਸਭਿ ਨੀਕ, ਦਾਇਕੈ ਜੀਤ ਜੇ।
ਚਾਲੇ ਤੁਰੇ[1] ਨਚਾਵਤ, ਭਾਵਤ ਮੀਤ ਥੇ ॥੧੬॥
[1]ਘੋੜੇ।
ਬਾਜਤ ਦੁੰਦਭਿ, ਗਾਜਤ ਹਯ ਸਬਿ ਸੂਰਮੇ।
ਹੋ ਨੂਰ ਸੂਰ ਕੋ ਢਾਪਜੋ, ਨਭ ਭਰ ਧੂਰ ਮੇਂ[1]।
[1]ਸੂਰਜ ਦਾ ਚਾਨਣ ਢੱਕ ਲਿਆ, ਅਕਾਸ਼ ਧੂੜ ਨਾਲ ਭਰਿ ਗਿਆ।
ਤਬਿ ਗੁਰੁ ਹੁਕਮ ਸੁਨਾਯੋ, ਸੰਗੋ ਸ਼ਾਹਿ ਸੈਂ।
ਗਾਡੋ ਰਣ ਖੰਭ ਜਾਇ, ਭੰਗਾਣੀ ਠਾਂਹਿ ਜੈ ॥੧੭॥
ਤਹਿਂ ਘਾਲੋ ਘਮਸਾਣ, ਰੋਕ ਕੈ ਸੱਤ੍ਰ ਕੋ।
ਹੋ ਹਮ ਤੁਮ ਪੁਸ਼ਤ ਪਨਾਹਿ, ਆਇ ਹੈਂ ਤੱਤ੍ਰ ਕੋ[1]।
[1]ਪਿੱਠ ਪਿੱਛੋਂ ਤੇਰੀਰੱਖਿਆ ਵਾਸਤੇ {ਤੱਤ੍ਰ} ਉਸ ਤਰਫ਼ ਆਵਾਂਗੇ।
ਸੰਗੋ ਸ਼ਾਹ ਉਤਸ਼ਾਹ ਸੰਗ, ਨਿਜ ਸੈਨ ਲੈ।
ਜਾਇ ਅਰਜੋ ਅਰਿ ਸੰਗ, ਮੋਰਚਾ ਐਨ ਲੈ ॥੧੮॥
ਫਤੇ ਸ਼ਾਹਿ ਸਸਿ ਭੀਮ ਨ੍ਰਿਪ, ਸਸਿ ਹਰੀ ਜੋ।
ਹੋ ਬਢੇ ਅੱਗ੍ਰ, ਅਤਿ ਮਢੇ ਰੋਹ ਬਿਧਿ ਖਰੀ ਸੋਂ[1]।
[1]ਚੰਗੀ ਤਰ੍ਹਾਂ ਬਹੁਤੇ ਗੁੱਸੇ 'ਚ ਮੜ੍ਹੇ ਹੋਏ।
ਕਈ ਸਹਿਸ ਬਡ ਸੂਰੇ, ਛੱਤ੍ਰੀ ਛਿਤ ਪਤੀ[1]।
[1]ਰਾਜੇ।
ਮਾਰ ਬੁਕਾਰੇ ਕਰਿ, ਢਿਗ ਢੁੱਕੇ ਸੋ ਅਤੀ ॥੧੯॥
ਢੋਲ ਨਗਾਰੇ ਬੱਜਤ, ਆਮੋ ਸਾਮਣੈ।
ਹੋ ਦਯਾਰਾਮ ਤਬਿ ਭਾਖਜੋ, ਗੁਰੁ ਪੈ ਬਾਮਣੈ[1]।
[1]ਦਯਾਰਾਮ ਬ੍ਰਹਮਣ ਨੇ।
ਸੂਰਬੀਰ ਬਡ ਧੀਰ, ਭੀਰ ਅਰਿ ਅਗਨਤੈ[1]।
[1]ਵੈਰੀਆਂ ਦੀ ਅਣਗਿਣਤ ਭੀੜ ਹੈ।
ਲਰਨ ਮਰਨ ਹਿਤ, ਕੰਗਨੇ ਬਾਂਧੇ ਸ਼ਗਨ ਤੈ[1] ॥੨੦॥
[1]ਸ਼ਗਨਾਂ ਨਾਲ।
ਮਹਾਰਾਜ ਸਰਕਾਰ ਸਚੀ, ਹੈਂ ਸੱਚ ਭਨੈਂ ਹਮ।
ਹੋ ਇਸ ਤੈ ਸੌਗੁਨ ਆਵੈਂ, ਤੌ ਭੀ ਨਾਹਿਂ ਗਮ।
ਸਬਿ ਛਰਰੇ ਕੀ ਚਿਰੀਆਂ, ਘਿਰੀਆਂ ਮ੍ਰਿਤੁ ਹੈਂ[1]।
[1]ਇਹ ਸਾਰੇ ਇਕ ਛਰਰੇ ਦੀਆਂ ਚਿੜੀਆਂ ਹਨ ਜੋ ਮੌਤ ਨੇ ਘੇਰੀਆਂ ਹਨ। {ਛਰਰਾ=ਬੰਦੂਕ 'ਚੋਂ ਛਰ ਕਰ ਕੇ ਨਿਕਲ ਕੇ ਜਾਨਵਰ ਮਾਰਨ ਵਾਲੀ ਸਿੱਕੇ ਦੀ ਬਰੀਕ ਗੋਲੀ।}
ਸ਼ਲਭਨ ਕੀ ਕਿਛੁ ਗਿਨਤੀ, ਬਾਜ ਨ ਕਿਰਤ ਹੈ[1] ॥੨੧॥
[1]ਜਿਵੇਂ ਬਾਜ਼ ਹਮਲਾ ਕਰਨ ਲੱਗਿਆਂ ਭਮੱਕੜਾਂ ਦੀ ਕੁਝ ਗਿਣਤੀ ਨਹੀਂ ਕਰਦਾ।
ਸੁਨਿ ਬਿਹਸੇ ਸੋਢੀਸ, ਛੇਰ ਤੁਰੰਗ ਕੈ[1]।
[1]ਘੋੜਾ ਛੇੜ ਕੇ।

ਹੋ ਤੁੰਗ ਠੌਰ[1] ਜਾ ਥਿਰੇ, ਸੰਗ ਭਟ ਭੀਰ ਲੈ ॥੨੨॥

[1]ਉੱਚੀ ਜਗ੍ਹਾ।

**ਕਬਿੱਤ:**

ਬੋਲਯੋ ਦਿਜੇਸ[1] ਜਗਤੇਸ ਜੂ ਬਿਸੇਸ ਹੇਰੋ,
ਠਾਢੋ ਹੈ ਨਰੇਸ ਹਰੀ ਚੰਦ ਏ ਚੰਦੇਰੀ ਕੋ।
ਦਾਨੀ ਮਹਾਂ ਮਾਨੀ ਬੀਰ ਜੰਗ ਕੋ ਜਿੱਤਯਾ ਧੀਰ,
ਕਾਲ ਸੋਂ ਲੱਗਯਾ ਪੈ ਨ ਕੱਯਾ ਏਰ ਫੇਰੀ ਕੋ[1]।
ਤਾਂ ਕੇ ਪਾਛੇ ਠਾਢੋ ਆਛੇ ਜੰਗ ਫਤੇ ਸ਼ਾਹਿ ਬਾਂਛੇ,
ਚਿੰਤਾ ਲਾਜ ਗਹਯੋ ਸਾਛੇ[1] ਛੂੱਤੂੰ ਜੁ ਗੇਰੀ ਕੋ[2]।
ਤਾਂ ਕੇ ਬਾਂਈ ਓਰ[1] ਜੋ ਦਿਖਾਈ ਦੇਤ ਛੱਤ੍ਰਿ ਚੌਰਿ,
ਕਹਿਲੂਰ ਮੌਰ ਹੈ, ਨ ਜੰਗ ਤੌਰ ਦੇਰੀ ਕੋ[1] ॥੨੩॥

[1]ਉੱਤਮ ਬ੍ਰਹਮਣ।
[1]ਕਾਲ ਨਾਲ ਲੱਗਿਆਂ ਭਾਵ ਮੌਤ ਸਮੇਂ ਹੇਰਾ-ਫੇਰੀ ਨਹੀਂ ਕਰਦਾ।
[1]ਸਾਹਮਣੇ। [2]ਜਿਵੇਂ ਗੇਰੀ ਦਾ {ਛੂਤੂੰ} ਊਠ ਖੜਾ ਹੈ {ਸ਼ੁਤਰ=ਊਠ।}
[1]ਖੱਬੇ ਪਾਸੇ।
[1]ਛਤਰ ਚੌਰ ਵਾਲਾ ਕਹਿਲੂਰ ਰਿਆਸਤ ਦਾ ਸ਼੍ਰੋਮਣੀ (ਭੀਮ ਚੰਦ) ਹੈ ਜਿਸ ਦੀ {ਤੌਰ} ਚਾਲ ਢਾਲ ਤੋਂ ਪਤਾ ਲੱਗਦਾ ਹੈ ਕਿ ਜੰਗ 'ਚ ਕੋਈ ਦੇਰੀ ਨਹੀਂ।

ਤਾਂਹੀ ਕੇ ਨਿਕਟਿ ਅਤਿ ਬਿਕਟ[1] ਕਟੋਚ ਪੋਚ[2],
ਸੋਚਤ ਸੁ ਓਟ ਐ ਪੈ ਲੋਚਤ ਹੈ ਜੀਤ ਕੈ[1]।
ਔਰ ਯੇ ਹਜੂਰੀ ਜਸਵਾਲ ਡਢਵਾਲ ਠਾਢੇ,
ਚਾਢੇ ਚਖੁ ਗਾਢੇ ਜੰਗ ਆਢੇ ਆਏ ਮੀਤ ਕੈ[1]।

[1]ਸਖ਼ਤ। [2]ਨੀਚ।
[1]ਜਿੱਤ ਚਾਹੁੰਦਾ ਹੈ।
[1]ਹੋਰ ਕੋਲ ਹੀ ਇਹ ਜਸਵਾਲ ਤੇ ਡਢਵਾਲ ਰਿਆਸਤਾਂ ਦੇ ਰਾਜੇ ਨੇਤ੍ਰ ਚੜ੍ਹਾ ਕੇ ਖੜ੍ਹੇ ਹਨ ਜੋ ਤਕੜਾ ਜੰਗ ਕਰਨ ਲਈ ਆਪਣੇ ਮਿੱਤ੍ਰ (ਭੀਮ ਚੰਦ) ਦੇ {ਆਢੇ} ਨਾਲ ਆਏ ਹਨ।

ਦਾਏਂ ਦਿਸ[1] ਦੇਖੀਏ ਪਠਾਨ ਬੇਈਮਾਨ ਥਿਰੇ,
ਨਿਮਕ ਹਰਾਮ ਧਾਮ ਜੈਹੈਂ ਜਮ ਹੀਤ ਕੈ[1]।
ਔਰ ਜੇ ਅਨੇਕ ਏਕ ਏਕ ਕੋ ਭਗੈ ਹੈਂ ਛੇਕਿ,
ਆਏ ਏਕ-ਮੇਕ ਹ੍ਵੈ ਕੁਨੇਕ ਯੇ ਅਨੀਤਿ ਕੈ[1] ॥੨੪॥

[1]ਸੱਜੇ ਪਾਸੇ।
[1]ਹਿਤ ਕਰ ਕੇ ਜਮ ਦੇ ਘਰ ਜਾਣਗੇ।
[1]ਹੋਰ ਜਿਹੜੇ ਅਨੇਕਾਂ {ਕੁਨੇਕ} ਖੋਟੇ {ਅਨੀਤ} ਬੇਈਮਾਨੀ ਨਾਲ ਇਕ-ਮਿਕ ਹੋ ਕੇ ਆਏ ਹਨ, ਇਹਨਾਂ ਨੂੰ ਇਕ ਇਕ ਨੂੰ {ਛੇਕ} ਵਿੰਨ੍ਹ ਕੇ ਭਜਾ ਦਿਆਂਗੇ।

ਲਾਖ ਗੁਨੇਂ ਕਯੋਂ ਨ ਐਹੈਂ ਸਾਖ[1] ਦੈ ਗੁਰੂ ਕੀ ਕੈਹੈਂ,
ਹਮ ਤੂੰ ਹਤੈ ਹੈਂ[1] ਯੇ ਪਲੈ ਹੈਂ[2] ਮਾਰ ਖਾਇ ਕੈ।
ਹੌਸ[1] ਨਾਰਹਿਨ ਦੈਹੈਂ ਬੀਰ ਬੀਰ ਸੋਂ ਲਰੈ ਹੈਂ,
ਹੂਰਨ ਸੁ ਪੈਹੈਂ[1] ਜੈਹੈਂ ਸੁਰਪੁਰ ਧਾਇ ਕੈ।
ਭੈਰੋਂ ਭੂਤ ਜੋਗਨੀ ਜਮਾਤ ਕੋ ਰਜੈ ਹੈਂ ਬੇਗ[1],
ਤੇਗਨ ਚਖੈ ਹੈਂ ਸ਼੍ਰੌਨ[1] ਔਨ ਅਰਿ ਘਾਇ ਕੈ[2]।
ਪੈ ਹੈਂ ਹਮ ਜੀਤ ਕੋ ਗਵੈ ਹੈਂ ਗੁਰੁ ਗੀਤ ਕੋ,
ਰਖੈ ਹੈਂ ਧਰਮ ਨੀਤਿ ਕੋ ਸੁਨੈ ਹੈਂ ਸਾਚ ਭਾਇ ਕੈ[1] ॥੨੫॥

[1]ਗਵਾਹੀ।
[1]ਮਾਰਾਂਗੇ। [2]ਭੱਜਣਗੇ।
[1]ਇੱਛਾ।
[1]ਉਹ ਹੂਰਾਂ (ਅਪੱਛਰਾਂ) ਪਾ ਲੈਣਗੇ।
[1]ਛੇਤੀ।
[1]ਲਹੂ। [2]ਵੈਰੀਆਂ ਨੂੰ ਮਾਰ ਕੇ ਆਵਾਂਗੇ।
[1]ਸਹੀ ਢੰਗ ਨਾਲ।

ਐਸੇ ਗੁਰ ਸੁਨਿ ਪੁਨ ਕੀਨ ਜਿਨਿ ਸੰਖ ਧੁਨਿ[1],
ਬਿਦਰੇ ਹੈਂ ਅਰਿਨ ਕੇ ਉਰ ਦਹਿਲਾਇ ਕੈ[1]।
ਧੀਰਜ ਧਰੈ ਕੈ ਸੋ ਬਜੈ ਕੈ ਨਿਜ ਨਿਜ ਸੰਖ,
ਅਗਰ ਬਢੈ ਕੈ ਲਰੇ ਐ ਕੈ ਅਤਿ ਜਾਇ ਕੈ।

[1]ਅਵਾਜ਼।
[1]ਵੈਰੀਆਂ ਦੇ ਦਿਲ ਕੰਬ ਕੇ {ਬਿਦਰ} ਫਟ ਗਏ।

ਸੂਰ ਨ ਦਿਖਾਤ ਨਭ ਧੂਰਨ ਤੈ ਪੂਰਨ ਭਾ,
ਹੂਰਨ ਕੇ ਹੇਰਨ ਕੋ ਸੂਰਨ ਚਹਾਇ ਕੈ[1]।

[1]ਸੂਰਜ ਨਹੀਂ ਦਿਸਦਾ, ਅਕਾਸ਼ ਧੂੜ ਨਾਲ ਭਰ ਗਿਆ, ਸੂਰਮੇ ਹੂਰਾਂ ਦੇਖਣ ਨੂੰ ਚਾਹੁੰਦੇ ਹਨ।

ਮਾਰ ਮਾਰ ਰਹੇ ਸੋ ਪੁਕਾਰ ਬਾਰ ਬਾਰ ਬੀਰ,
ਬੀਰਨ ਪੈ ਬੀਰਤਾ ਬਿਸੇਸ ਚਢੀ ਆਇ ਕੈ ॥੨੬॥
ਰੰਗ ਭੂਮ ਮੈਂ ਸੁਰੰਗ ਔਰ ਹੀ ਦਿਖਾਇਓ ਢੰਗ[1],

[1]ਮੈਦਾਨੇ ਜੰਗ ਵਿੱਚ ਹੋਰ ਹੀ ਢੰਗ ਦਾ ਸ੍ਰੇਸ਼ਟਰੰਗ ਦਿਖਾਇਆ।

ਅਧਿਕ ਉਮੰਗ ਸੰਗ ਅੰਗ ਉਭਰਨ ਹੈਂ[1]।

[1]ਉਭਰਦੇ ਹਨ।

ਮੋਚ ਕੈ ਸੰਕੋਚ ਸੋਚ ਲੋਚ ਕੈ ਲਰਨ ਲਾਗੇ,
ਕਲਗੀਧਰਨ ਆਗੇ ਕਰਨੀ ਕਰਨ ਹੈਂ[1]।

[1]ਸੰਕੋਚ ਤੇ ਸੋਚ ਛੱਡ ਕੇ ਚਾਹ ਕੇ ਲੜਨ ਲੱਗ ਪਏ, ਕਲਗੀਧਰ ਜੀ ਸਭ ਤੋਂ ਅੱਗੇ (ਹੋ ਕੇ ਜੰਗ ਦੀ) ਕਰਨੀ ਕਰਨ ਲੱਗੇ।

ਪਰਨ ਕਰਨ ਏਕ ਚਰਨ ਟਰਨ ਨਾਹਿਂ,
ਲਰਨ ਮਰਨ ਮਾਂਡੇ ਖਾਂਡੇ ਲੈ ਕਰਨ ਹੈਂ[1]।

[1]ਪ੍ਰਣ ਕਰਦੇ ਹਨ ਕਿ ਇਕ ਪੈਰ ਵੀ ਪਿੱਛੇ ਨਹੀਂ ਹਟਾਂਗੇ, (ਸਾਰਿਆਂ ਨੇ) ਹੱਥਾਂ 'ਚ ਖੰਡੇ ਲੈ ਕੇ ਲੜਨਾ ਮਰਨਾ ਮੰਡ ਲਿਆ ਹੈ।

ਬਰਨ ਅਬਰਨ ਨਿਹਰਨ ਪਰਨ ਸਭਿ,
ਏਕਸੇ ਲਰਨ ਸਮ ਭੀਮ ਔ ਕਰਨ ਹੈਂ[1] ॥੨੭॥

[1]ਉੱਤਮ ਵਰਨਾਂ ਤੇ ਨੀਵੇਂ ਵਰਨਾ ਦੇ ਲੋਕ ਨਜ਼ਰੀਂ ਪੈਂਦੇ ਹਨ, ਭੀਮ ਤੇ ਕਰਣ ਵਾਂਗ (ਦੋਹਾਂ ਪਾਸਿਆਂ ਤੋਂ) ਇੱਕੋ ਜਿਹਾ ਲੜਨਾ ਚਾਹੁੰਦੇ ਹਨ।

ਭੁਜੰਗ ਛੰਦ:
ਇਤੇ ਮੈਂ ਅਯੋ, ਸੈਨ ਲੈ ਪੀਰ ਬੁੱਧੂ।
ਦਿਸਾ ਏਕ ਠਾਢੋ ਭਯੋ, ਧਾਰ ਕ੍ਰੁੱਧੂ।
ਨਿਜੰ ਮੋਰਚਾ ਥੋਰਚਾ[1] ਹੇਤ ਜੁੱਧੈਂ।

[1]ਮੋਰਚਾ ਬਣਾਇਆ ਸੀ।

ਟਰਯੋ ਸੋ ਨ ਪਾਛੈ, ਲਰਯੋ ਐਨ ਸੁੱਧੈਂ ॥੨੮॥
ਹੁਤੇ ਸਾਤ ਸੌ, ਸੰਗ ਮੌਰੀਦ ਤਾਂ ਕੇ।
ਸਭੈ ਹੀ ਲਰਾਕੇ, ਮਹਾਂ ਬੀਰ ਬਾਂਕੇ।
ਹਤੇ ਸੱਤ੍ਰੁ ਕੇਤੇ, ਤਿਨੈ ਅੱਤ੍ਰ ਧਾਰੀ[1]।

[1]ਸ਼ਸਤ੍ਰਧਾਰੀ।

ਦਬਾਏ ਹਟਾਰੇ, ਪਿਛਾਰੀ ਪਹਾਰੀ ॥੨੯॥
ਫਤੇ ਸ਼ਾਹਿ ਹੈਰਾਨ ਭਾ, ਹੇਰਿ ਭਾਰੀ।
ਹਰੀ ਚੰਦ ਪੈ ਦੌਰ ਕੈ, ਯੌਂ ਉਚਾਰੀ।
ਗੁਰੂ ਓਰ ਏਤੇ, ਘਨੇ ਜ਼ੋਰ ਵਾਰੇ।
ਭਏ ਬੀਰ ਕੈਠੇ[1] ਕਹਾਂ ਤੇ ਅਪਾਰੇ ॥੩੦॥

[1]ਇਕੱਠੇ।

ਨਹੀ ਜਾਨ ਜਾਈ, ਕਿਧੋ ਗੋਪ ਸੈਨਾ[1]।

[1]ਗੁਪਤ ਫ਼ੌਜ।

ਅਈ ਹੈ ਸ਼ਹੀਦੀ, ਧਰੇ ਕੋਪ ਪੈਨਾ[1]।

[1]ਤਿੱਖਾ ਕ੍ਰੋਧ।

ਹਰੀ ਚੰਦ ਬੋਲਯੋ, ਨ ਡੋਲਯੋ ਸੁ ਭੱਯਾ[1]।

[1]ਹੇ ਭਰਾ ਡੋਲ ਨਾ।

ਜੁਰੇ ਹੈਂ ਜੁ ਵਾਹੀ[1], ਕੜਾਹੀ[2] ਖਵੱਯਾ ॥੩੧॥

[1]ਉਥੇ ਜਿਹੜੇ ਜੁੜੇ ਹਨ। [2]ਕੜਾਹ ਪ੍ਰਸ਼ਾਦ।

ਭਗੈਂਗੇ ਅਬੀ, ਜੌ ਲਗੈ ਚੋਟ ਮੇਰੀ।
ਜਿਮੇ ਏਣ[1] ਜੈਹੈਂ, ਢੁਕੇ ਢਿੱਗ ਹੇਰੀ[2]।

[1]ਹਰਨ। [2]ਸ਼ਿਕਾਰੀ।

ਹੁਤੇ ਬੀਰ ਪਾਠਾਨ, 'ਸੋ ਤੀਰ[1] ਤੇਰੇ।

[1]ਕੋਲ।

ਅਏ ਹੈਂ, ਲਏ ਲਾਲਚੰ ਲੂਟ ਕੇਰੇ' ॥੩੨॥

ਇਨੈ ਕਿਉਂ ਨ ਆਗੈ, ਕਰੈ ਕੈ[1] ਲਰੈ ਹੈਂ। — [1]ਕਰਕੇ।
ਪਠੋ ਸੱਤ੍ਰੂ ਕੇ ਸਾਮੁਹੇ, ਸਾਂਪ ਏਹੈਂ[1]। — [1]ਇਹ ਸੱਪ ਹਨ।
ਫਤੇ ਸ਼ਾਹ ਤੌਂ, ਭੀਖਨੰ ਖਾਂ ਬੁਲਾਯੋ।
ਬਡੋ ਮਾਨ ਦੈ ਕੈ, ਤਿਸੈ ਯੌਂ ਅਲਾਯੋ ॥੩੩॥
ਕਹਾਂ ਦੇਰ ਕੀਨੀ, ਲਰੋ ਕਿਉਂ ਨ ਧਾਈ।
ਇਸੋ ਹੇਲ ਘਾਲੋ[1], ਗੁਰੂ ਜਿਉਂ ਪਲਾਈ[2]। — [1]ਹੱਲਾ ਪਾਉ। [2]ਭੱਜ ਜਾਣ।
ਤੁਮੈਂ ਭੇਤ ਸਾਰਾ, ਗੁਰੂ ਧਾਮ ਕੇਰੋ।
ਲਹੋ ਲੂਟ ਬਿੱਤੰ[1] ਜਿਤੋ ਹੈ ਬਧੇਰੋ ॥੩੪॥ — [1]ਧਨ।
ਧਨੀ ਹੋਇ ਕੈ, ਧਾਮ ਮੈਂ ਬੈਠ ਖੱਯੋ।
ਹਮੈ ਓਰ ਤੇ ਭੀ, ਕਛੂ ਔਰ ਲੱਯੋ।
ਤਬੈ ਮਾਨ ਖਾਨੰ, ਨਿਜੰ ਸੈਨ ਸਾਰੀ।
ਲਈ ਸੰਗ ਬਾਟੋਰ[1], ਸਾਜੋਰ ਭਾਰੀ ॥੩੫॥ — [1]ਇਕੱਠੀ ਕਰ ਲਈ।
ਕਰਯੋ ਐਸ ਹੱਲਾ, ਥਰੰਥੱਲ ਘੱਲਾ[1]। — [1]ਥਰਥੱਲ ਪਾ ਦਿੱਤੀ।
ਤਚੇ[1] ਤੀਰ ਗੋਲੀ, ਸਮੰ ਮੇਘ ਛੱਲਾ[2]। — [1]ਛੱਡੇ, ਚਲਾਏ। [2]ਬੱਦਲ ਦੀ ਛੱਲ ਵਾਂਗ।
ਤਬੈ ਨੰਦ ਚੰਦੈ, ਗੁਰੂ ਪੈ ਉਚਾਰਯੋ।
ਅਏ ਖਾਨ ਖੂੰਨੀ, ਹਲਾ ਚਾਲ ਡਾਰਯੋ[1] ॥੩੬॥ — [1]ਹਲਚਲੀ ਪਾ ਦਿੱਤੀ ਹੈ।
ਗੁਰੂ ਜੀ ਸੁਨੈ ਕੈ, ਪਠਯੋ ਜੀਤ ਮੱਲੈਂ।
ਗੰਗਾਰਾਮ ਔ ਮਾਹਰੀ ਚੰਦ ਭੱਲੈਂ[1]। — [1]ਚੰਗੇ (ਸੂਰਮੇ)।
ਜਥੇਦਾਰ ਯੇ ਸੈਨ ਲੈ, ਐਨ ਧਾਏ।
ਲਰੇ ਠਹਿਰ ਕੈ, ਗਹਿਰ ਕੈ ਸਤ੍ਰ ਤਾਏ[1] ॥੩੭॥ — [1]{ਠਹਰ ਕੈ} ਖੜ੍ਹੇ ਹੋ ਕੇ ਤੇ {ਗਹਰ ਕੈ} ਪੈਰ ਜਮਾਂ ਕੇ ਵੈਰੀਆਂ ਨਾਲ ਲੜੇ ਹਨ।
ਮਹਾਂ ਮਾਰ ਮੱਚੀ, ਕਟਾ ਕੁੱਟ ਹੋਈ।
ਜਨੋ ਕੀ ਤਨੋ ਤੈ, ਘਨੋ ਜਾਨ ਖੋਈਂ[1]। — [1]ਬਹੁਤੇ ਲੋਕਾਂ ਦਿਆਂ ਸਰੀਰਾਂ ਵਿੱਚੋਂ ਜਾਨਾਂ ਕੱਢੀਆਂ।
ਪੁਨਾ ਲਾਲ ਚੰਦੰ, ਪਠਯੋ ਬੀਰ ਭਾਰੋ।
ਹੁਤੋ ਨੂਰਪੁਰ ਥਲਾਂ ਕੇ[1], ਰਹਿਨ ਵਾਰੋ ॥੩੮॥ — [1]ਜਗ੍ਹਾ ਦੇ।
ਬਡੋ ਬੀਰ ਬਾਂਕੋ ਪਹਿਲਵਾਨ ਪੂਰੋ।
ਦਯਾਰਾਮ ਕੋ ਸੰਗ ਲੈ, ਕੈ ਗਰੂਰੋ[1]। — [1]ਮਾਨ ਨਾਲ।
ਮਿਲੇ ਸ਼ਾਹ ਸੰਗੋ, ਤਿਨੈਂ ਸੰਗ ਆਛੇ।
ਲਰੇ ਸੋ, ਟਰੇ ਨ ਪਗੰ ਏਕ ਪਾਛੇ[1] ॥੩੯॥ — [1]ਇਕ ਪੈਰ ਪਿੱਛੇ ਨਹੀਂ ਹਟੇ।
ਰਣੰ ਖੰਭ ਥੀਏ[1], ਸਬੈ ਬੀਰ ਭਾਰੈਂ। — [1]ਜੰਗ ਦੇ ਥੰਮ੍ਹ ਹੋ ਗਏ।
ਜਿਸੈ ਬਾਣ ਮਾਰੈਂ, ਤਿਸੈ ਭੂਮਿ ਡਾਰੈਂ।
ਕਢੈਂ ਪਾਂਚ ਔ ਸਾਤ ਮੈਂ, ਸੈਲ ਘੈਹੈਂ[1]। — [1]ਬਰਛੇ ਮਾਰ ਕੇ।
ਬੱੜੇ ਹੱਲਵਾਈ, ਜਿਮੈਂ ਸੀਖ ਪੈ ਹੈਂ[1] ॥੪੦॥ — [1]ਜਿਵੇਂ ਹਲਵਾਈ ਸੀਖ ਵਿੱਚ ਵੜੇ ਪ੍ਰੋਂਦੇ ਹਨ।
ਕਿਤੈ ਨੰਦ ਚੰਦੰ, ਮਸੰਦੰ ਬੁਲੰਦੰ।
ਲਏ ਬ੍ਰਿੰਦ ਜੋਧਾ, ਲਰੇ ਸੋ ਅਮੰਦੰ[1]। — [1]ਤੇਜ਼ੀ ਨਾਲ।
ਧਰੇ ਚਾਂਪੁ[1] ਹੱਥੰ, ਚਿਤੈ ਚੌਪ ਸੰਗੈ[2]। — [1]ਧਨੁਸ਼। [2]{ਚੌਪ} ਉਤਸ਼ਾਹ ਨਾਲ {ਚਿਤੈ} ਦੇਖ ਕੇ।

ਤਚੈ[1] ਬਾਨ, ਖਾਨਾਨ ਕੇ ਅੰਗ ਭੰਗੈ ॥੪੧॥ — [1]ਛੱਡਦਾ ਹੈ।

ਕਿਤੈ ਪਾਂਚ ਭ੍ਰਾਤਾ, ਮਨੋ ਪਾਂਚ ਪਾਂਡੋ।

ਕਰੈਂ ਅੱਧ ਅਧੰ, ਧਰੈਂ ਜਾਂਹਿ ਖਾਂਡੋ[1]। — [1]ਜਿਸ ਤੇ ਖੰਡਾ ਵਾਹੁੰਦੇ ਹਨ।

ਕਹੂੰ ਲਾਲ ਚੰਦੰ, ਥਯੋ[1] ਲਾਲ ਰੂਪੈਂ। — [1]ਹੋ ਗਿਆ।

ਰਸੰ ਬੀਰ, ਸਾਰੀ ਰਹੀ ਧੀਰ ਖੂਪੈ[1] ॥੪੨॥ — [1]ਬੀਰਰਸ ਤੇ {ਸਾਰੀ} ਪੂਰੀ ਧੀਰਜ ਚੰਗੀ ਤਰ੍ਹਾਂ ਰਹੀ।

ਪਿਖੈਂ ਸੱਤ੍ਰ ਏਕੱਤ੍ਰ ਹ੍ਵੈ, ਤੱਤ੍ਰ ਜਾਈ[1]। — [1]ਉਸ ਪਾਸੇ ਜਾ ਕੇ।

ਗ੍ਰਜੈਂ ਸਿੰਘ ਜਯੋ[1], ਸੋ ਤ੍ਰਜੈ ਧਿੰਗ ਧਾਈ[2]। — [1]ਸ਼ੇਰ ਵਾਂਗ। [2]{ਧਿੰਗ} ਜ਼ੋਰ ਨਾਲ ਦੌੜ ਕੇ ਤਾੜਦਾ ਹੈ।

ਹਤੇ ਸੂਰ ਭੂਰੰ[1], ਗਰੂਰੰ ਪਲਾਏ[2]। — [1]ਬਹੁਤ ਸੂਰਮੇ। [2]ਹੰਕਾਰ (ਉਨ੍ਹਾਂ ਦੇ) ਦੂਰ ਹੋ ਗਏ।

ਜਿਮੈਂ ਕੇਹਰੀ, ਮੱਤ ਦੰਤੀ ਦਬਾਏ[1] ॥੪੩॥ — [1]ਜਿਵੇਂ ਸ਼ੇਰ ਮਸਤ ਹਾਥੀਆਂ ਨੂੰ ਦਬਾ ਲੈਂਦਾ ਹੈ।

ਮਰੇ ਖਾਂਨ ਕੇਤੇ, ਫਿਰੈਂ ਛੂਛ ਤਾਜੀ[1]। — [1]ਘੋੜੇ ਖ਼ਾਲੀ ਫਿਰਦੇ ਹਨ।

ਚਢੈ ਸਿੱਖ ਤਾਂ ਪੈ, ਭਵੈਂ ਪਿੱਖਿ ਰਾਜੀ।

ਚਲੀ ਲੋਹ ਧਾਰਾ, ਦਲੀ ਸੱਤ੍ਰ ਸੈਨਾ।

ਹਲੇ ਨਾਉ ਨਜਾਈ, ਭਲੇ ਔਨਿ ਐਨਾ[1] ॥੪੪॥ — [1]{ਔਨਿ} ਧਰਤੀ ਤੇ ਚੰਗੀ ਤਰ੍ਹਾਂ ਬੇੜੀ ਵਾਂਗ (ਫ਼ੌਜ) ਹਿਲਦੀ {ਐਨਾ} ਨਜ਼ਰ ਆ ਰਹੀ ਹੈ।

ਤਬੈ ਮਾਹਰੀ ਚੰਦ ਜੂ, ਛੇਰਿ ਘੋਰਾ।

ਧਸਯੋ ਸੱਤ੍ਰ ਸੈਨਾ ਵਿਖੇ, ਜੋਰ ਜੋਰਾ[1]। — [1]ਜੋਰੋ ਜੋਰੀ, ਜ਼ਬਰਦਸਤੀ।

ਹਤੇ[1] ਖਾਨ ਮੱਤੇ[2], ਕਿਤੈ ਪੁੰਜ ਫੱਟੇ[3]। — [1]ਮਾਰੇ। [2]ਹੰਕਾਰੀ। [3]ਜ਼ਖ਼ਮੀ।

ਪਟੇ ਬਾਜ ਨਜਾਂਈਂ[1] ਕਟੇ ਝੱਟਪੱਟੇ ॥੪੫॥ — [1]ਪਟੇ ਦੇ ਖਿਡਾਰੀ ਵਾਂਗ।

ਜਬੈ ਖਾਨ ਕਾਲੇ, ਸਿਰੰ ਜਾਇ ਬਾਹੀ[1]। — [1](ਤਲਵਾਰ) ਵਾਹੀ।

ਪਰੇ ਆਇ ਚੌਫੇਰਯੋਂ, ਖ਼ਾਂਨ ਚਾਹੀ ॥੪੬॥

ਸੁਝਯੋ ਨਾਹਿੰ ਆਨਾ[1], ਰੁਝਯੋ ਬੀਰ ਤਾਂਹੀਂ। — [1]ਔਣਾ ਨਹੀਂ ਸੁੱਝਿਆ।

ਹਯੰ ਕੀ[1] ਚਲਾਕੀ, ਇਤੈ ਉੱਤ ਜਾਹੀ। — [1]ਘੋੜਿਆਂ ਦੀ।

ਲਗੇ ਘਾਵ[1] ਕੇਤੇ, ਕਿਛੂ ਨਾ ਜਨਾਵੈ। — [1]ਜ਼ਖ਼ਮ।

ਢੁਕੈ ਢਿੱਗ ਜੋਈ, ਤਿਸੈ ਹੀ ਗਿਰਾਵੈ ॥੪੭॥

ਰੁਕਯੋ ਭ੍ਰਾਤ ਪੇਖਯੋ, ਜਬੈ ਸ਼ਾਹ ਸੰਗੋ।

ਲਏ ਸੰਗ ਜੋਧਾ, ਗਏ ਧੈ[1] ਨਿਸੰਗੋ। — [1]ਧਾ ਕੇ, ਦੌੜ ਕੇ।

ਗੁਰੂ ਭੀ ਪਠਾਯੋ, ਤਹਾਂ ਮਾਤਲੰ ਕੋ[1]। — [1]ਮਾਮਾ (ਕ੍ਰਿਪਾਲ ਚੰਦ) ਜੀ ਨੂੰ।

ਲਰਯੋ ਜਾਇ ਸਾਹਾਇਕੈ ਭ੍ਰਾਤ ਬੰਕੋ[1] ॥੪੮॥ — [1]ਸੁੰਦਰ ਭਰਾ ਦਾ ਸਹਾਇਕ ਹੋ ਕੇ ਜਾ ਲੜਿਆ।

ਹਟਾਏ ਪਿਛਾਰੀ, ਅਗਾਰੀ ਹ੍ਵੈ ਕੈ।

ਕਿ ਮਾਰੇ ਬੁਕਾਰੇ, ਅਪਾਰੇ ਗਜੈ ਕੈ[1]। — [1]ਬਹੁਤ ਗੱਜ ਕੇ ਮਾਰੇ ਬਕਾਰੇ ਕੀਤੇ। {ਮਾਰਾ ਬਕਾਰਾ ਵੈਰੀ ਨੂੰ ਧਮਕਾਉਣ ਲਈ ਗੱਜ ਕੇ ਮਾਰ ਲਉ, ਮਾਰ ਲਉ ਬੋਲਣ ਦਾ ਨਾਉਂ ਮਾਰਾ ਬੁਕਾਰਾ ਹੈ।}

ਮਹਾਂ ਹੇਲ ਘਾਲਾ, ਬਗੈਂ ਮੇਲਿ ਭਾਰੀ[1]। — [1]ਭਾਰੀ ਘੋੜਿਆਂ ਦੀਆਂ ਵਾਗਾਂ ਮੇਲ ਕੇ ਭਾਵ ਇੱਕੋ ਕਤਾਰ 'ਚ ਘੋੜੇ ਕਰ ਕੇ ਵੱਡਾ ਹੱਲਾ ਪਾਇਆ।

ਘਨੇ ਬਾਨ ਗੋਲੀਨ ਕੀ, ਬਾਰ[1] ਝਾਰੀ ॥੪੯॥ — [1]ਵਾੜ, ਫਾਇਰ ਬਾੜ ਬਹੁਤੇ ਤੀਰਾਂ ਜਾਂ ਗੋਲੀਆਂ ਦਾ ਇੱਕੋ ਵਾਰ ਚਲਾਉਣਾ।

ਪ੍ਰਹਾਰੈਂ ਸੰਭਾਰੈਂ, ਨਿਕਾਰੈਂ ਬਿਚਾਰੈਂ[1]। — [1]ਆਪ ਮਾਰਦੇ ਹਨ (ਅਤੇ ਦੂਜਿਆਂ ਦੇ ਵਾਰ ਨੂੰ) ਦੇਖ ਕੇ ਤੇ ਵਿਚਾਰ ਕੇ

{ਸੰਭਾਰੈ}ਰੋਕਦੇ ਹਨ।

ਲਤਾਰੈਂ ਪਛਾਰੈਂ, ਸੰਘਾਰੈਂ ਅਪਾਰੈਂ[1]।
[1]ਬਹੁਤ ਵੈਰੀਆਂ ਨੂੰ ਲਤਾੜਦੇ, ਪਿੱਛੇ ਸੁੱਟਦੇ ਤੇ ਮਾਰਦੇ ਹਨ।

ਚਪੇ ਚੋਰ ਜਯੋਂ[1], ਜ਼ੋਰ ਦੈ ਮੋਰਿ ਸੱਤ੍ਰੈਂ।
[1]ਖਿਝੇ ਚੋਰ ਵਾਂਗ।

ਅਯੋ ਲੈ ਨਿਕਾਸੀ, ਨਿਜੰ ਬੀਰ ਅੱਤ੍ਰੈਂ[1] ॥੫੦॥
[1]ਆਪਣੇ ਸ਼ਸਤ੍ਰਧਾਰੀ (ਜੇਤੂ) ਸੂਰਮੇ ਨੂੰ ਕੱਢ ਕੇ ਲੈ ਆਇਆ।

ਜਹਾਂ ਸਾਹਿਬੰ ਚੰਦ, ਤਾ ਜੰਗ ਮੰਡਯੋ[1]।
[1]ਜੰਗ ਅਰੰਭਿਆ ਸੀ।

ਕਰੇ ਸਤ੍ਰੂ ਕੇਤੇ, ਜਿਨੈ ਖੰਡ ਖੰਡਯੋ[1]।
[1]ਟੁਕੜੇ ਟੁਕੜੇ।

ਤਹਾਂ ਜਾਇ ਗੋਪਾਲ ਗੋਲੇਰ ਵਾਰੋ।
ਅਰਯੋ ਸੰਗ ਜੋਧਾ, ਲੀਏ ਬ੍ਰਿੰਦ ਭਾਰੋ ॥੫੧॥

ਅਬੀ ਛੇਰ ਕੋਹੀਨ ਕੀ ਢੇਰ ਜੇਤੀ[1]।
[1]ਪਹਾੜੀਆਂ ਦੀ ਜਿਤਨੀ {ਢੇਰ} ਬਹੁਤੀ ਛੇੜ ਆਈ ਸੀ। {ਛੇੜ=ਜੰਗ ਲਈ ਹੁਕਮਨ ਮੰਗਵਾਇਆ ਹੋਇਆ ਪੇਂਡੂਆਂ ਦਾ ਟੋਲਾ।}

ਘਨੇ ਢੋਲ ਬਾਜੈਂ, ਝੁਕਾਈ[1] ਸੁ ਤੇਤੀ।
[1]ਲੜਨ ਲਾ ਦਿੱਤੀ।

ਰਰੈਂ ਮਾਰ ਮਾਰੰ, ਮਹਾ ਰੋਹ ਮੱਤੇ।
ਲਰੈਂ ਬੀਰ ਬੰਕੇ, ਦੁਹੂੰ ਓਰ ਤੱਤੇ ॥੫੨॥

ਬਜੈਂ ਬਾਦ ਮਾਰੂ[1], ਸਜੈਂ ਜੰਗ ਸੂਰੇ।
[1]ਜੰਗੀ ਵਾਜੇ।

ਸੁਨੈ ਜਾਂਹਿ ਕੋ ਭੀ, ਲਰੈਂ ਚਾਹਿੰ ਕੂਰੈ[1]।
[1]ਕਾਇਰ।

ਪਰੈ ਤੀਰ ਗੋਲੀਨ ਕੀ, ਪੀਨ[1] ਬਰਖਾ।
[1]ਬਹੁਤੀ।

ਉਭੈ ਮੇਘ ਮਾਨੋਂ, ਬਰ੍ਹੈਂ ਮੇਹ ਕਰਕਾ[1] ॥੫੩॥
[1]ਦੋਵੇਂ ਦਲਾਂ ਰੂਪ ਬੱਦਲ ਜਾਣੋ ਗੜਿਆਂ ਦਾ ਮੀਂਹ ਵਰ੍ਹਾਉਂਦੇ ਹਨ।

ਧਰਾ ਲਾਲ ਬਾਨਾ, ਧਰਾ ਧੂਰ ਦੱਬੀ[1]।
[1]ਧਰਤੀ ਨੇ ਲਾਲ ਬਾਣਾ ਧਾਰ ਲਿਆ ਤੇ ਧੂੜ ਦੱਬੀ ਗਈ।

ਮਨੋ ਫਾਗ ਤਾਰੀਕ ਸੋਂ ਭਾਗ ਫੱਬੀ[1]।
[1]ਜਾਣੋ {ਫਾਗ} ਹੋਲੀ ਦੀ ਤ੍ਰੀਕ ਤੋਂ (ਧਰਤੀ ਦਾ ਇਹ) {ਭਾਗ} ਹਿੱਸਾ ਫਬ ਗਿਆ ਹੈ।

ਭਏ ਲਾਲ ਬਾਗੇ, ਲਹੂ ਸੰਗ ਪਾਗੇ[1]।
[1]ਲਹੂ ਨਾਲਰੰਗੇ ਪੁਸ਼ਾਕੇ ਲਾਲ ਹੋ ਗਏ।

ਛੁਟੈਂ ਪਿੱਚਕਾਰੀ, ਸਮੰ ਘਾਵ ਲਾਗੇ[1] ॥੫੪॥
[1]ਲਗੇ ਹੋਏ ਜ਼ਖ਼ਮ ਪਿਚਕਾਰੀ ਵਾਂਗ ਛੁਟਦੇ ਹਨ।

ਫਿਰੈਂ ਜੋਗਨੀ, ਭੋਗਨੀ ਸ੍ਰੌਣ ਤੇ ਹੈਂ[1]।
[1]ਉਹ ਜੋਗਣੀਆਂ ਲਹੂ ਪੀਂਦੀਆਂ ਫਿਰਦੀਆਂ ਹਨ।

ਗਟੈਂ ਪੂਰ ਖੱਪ੍ਰੰ, ਰਟੈਂ ਗੀਤ ਵੇ ਹੈਂ[1]।
[1]ਖੋਪਰੀਆਂ ਦੇ ਖੱਪਰ ਭਰ ਕੇ {ਗਟੈਂ} ਗਟ ਗਟ ਕਰ ਕੇ ਪੀਂਦੀਆਂ ਹਨ ਤੇ ਉਹ ਗੀਤ ਗਾਉਂਦੀਆਂ ਹਨ।

ਨਚੈਂ ਭੂਤ ਬਾਲਾ, ਤਚੈਂ ਕਿੱਲਕਾਰੀ[1]।
[1]ਭੂਤਾਂ ਦੀਆਂ ਇਸਤ੍ਰੀਆਂ ਨਚਦੀਆਂ ਹੋਈਆਂ ਚੀਕਾਂ ਮਾਰਦੀਆਂ ਹਨ।

ਅਚੈਂ ਮੇਦ ਲੋਹੂ[1], ਰਚੈਂ ਖੇਲ ਭਾਰੀ ॥੫੫॥
[1]ਲਹੂ ਤੇ ਮਿਝ ਛਕਦੀਆਂ ਹਨ।

ਕਪਾਲੈਂ[1] ਬਜਾਵੈਂ, ਸੁ ਗਾਵੈਂ ਖਿਆਲੈਂ[2]।
[1]ਖੋਪਰੀਆਂ। [2]ਛੰਦ।

ਚੁਵੈਂਡਾ ਚਿਕਾਰੈਂ, ਕਰਾਲੈਂ ਕਮਾਲੈਂ[1]।
[1]{ਚੁਵੈਂਡਾ} ਗਿਰਝਾਂ ਬਹੁਤੀਆਂ ਭਿਆਨਕ ਬੋਲਦੀਆਂ ਹਨ।

ਡਕਾਰੈਂ, ਡਕੀ ਡਾਕਨੀ ਸਾਕਨੀ ਹੈਂ[1]।
[1]{ਡਾਕਿਨੀ} ਡਾਇਣਾਂ ਤੇ {ਸਾਕਿਨੀ} ਜੋਗਣੀਆਂ {ਡਕੀ}ਰਜੀਆਂ ਹੋਈਆਂ {ਡਕਾਰੈ} ਡਕਾਰ ਲੈਂਦੀਆਂ ਹਨ।

ਉਡੈਂ ਗ੍ਰੀਧ ਮਾਲਾ, ਇੱਲੈਂ ਕਾਕਨੀ ਹੈਂ[1] ॥੫੬॥
[1]ਗਿਰਝਾਂ ਇੱਲਾਂ ਤੇ ਕਾਉਣੀਆਂ ਦੀਆਂ ਡਾਰਾਂ ਉਡਦੀਆਂ ਹਨ। {ਕਾਕਨੀ-ਕਾਂ ਦੀ ਇਸਤ੍ਰੀ।}

ਕਲ੍ਹੈ ਨਾਰਦੰ ਭੈਰਵੀਂ ਰੁੱਦ੍ਰ ਭੈਰੋਂ[1]।
[1]ਨਾਰਦ ਤੇ ਕਲਹ (ਨਾਰਦ ਦੀ ਇਸਤ੍ਰੀ) {ਭੈਰਵੀ} ਭੈਰੋਂ ਦੀ ਇਸਤ੍ਰੀ ਤੇ ਭਿਆਨਕ ਭੈਰੋਂ।

ਨਚੈਂ ਔ ਮਚੈਂ, ਭਾਵਤੋ ਹੇਰਿ ਸੈਰੋਂ[1]।
[1](ਜੰਗ) ਦੇਖ ਕੇ ਨਚਦੀਆਂ ਤੇ {ਮਾਚੈਂ} ਖ਼ੁਸ਼ ਹੁੰਦੀਆਂ ਹਨ ਤੇ ਮਨ ਭਾਉਂਦਾ {ਸੈਰੋਂ} ਫਿਰਦੀਆਂ ਹਨ।

ਖਵੈਂ ਸ੍ਵਾਨ ਸ੍ਰਿੰਗਾਲ ਬੇਸਾਲ ਮਾਸੈਂ[1]।
[1]ਕੁੱਤੇ ਤੇ ਗਿੱਦੜ ਬਹੁਤਾ ਮਾਸ ਖਾਂਦੇ ਹਨ।

ਚਬੈਂ ਖੋਪਰੀ ਖੇਤ, ਖਾਵੀਸ ਖਾਸੈਂ[1] ॥ ੫੭ ॥

[1]{ਖੇਤ} ਜੰਗ ਵਿੱਚ {ਖਾਸੰ} ਬਹੁਤੇ {ਖਾਵੀਸ} ਜਿੰਨ ਖੋਪਰੀਆਂ ਚਬਦੇ ਹਨ।

ਪਲੰ ਕੀ ਖਵੱਜਾ[1], ਲਹੂ ਕੀ ਪਿਵੱਯਾ।
ਭਰੈਂ ਪੇਟ ਮੱਯਾ[1], ਨਿਜੰ ਪੂਤ ਤੱਯਾ[2]।
ਲਹੂ ਕੀ ਕਟੋਰੀ, ਪਿਲਾਵੈਂ ਦੇ ਲੋਰੀ।
ਗਰੇ ਆਂਤ[1] ਭਾਰੈਂ, ਦੁਲਾਰੈਂ ਬਹੋਰੀ[2] ॥ ੫੮ ॥

[1]ਮਾਸ ਦੇ ਖਾਣ ਵਾਲੀਆਂ।
[1]ਮਾਵਾਂ। [2]ਆਪਣੇ ਪੁੱਤ੍ਰਾਂ ਨੂੰ।
[1]ਆਂਦ੍ਰਾਂ। [2]ਫੇਰ ਲਡਾਉਂਦੀਆਂ ਹਨ।

ਇਨੈ ਖੂਪ ਸ਼ਾਦੀ, ਸੁਰੋਂ ਕੇ ਅਵਾਦੀ[1]।
ਜ਼ਮੀਸੈਂ ਕੁਸ਼ਾਦੀ, ਗਿਰੀਸੈਂ ਬ੍ਰਬਾਦੀ[1]।
ਲਖੈਂ ਨ ਪ੍ਰਮਾਦੀ ਗੁਰੂ ਹੈਂ ਅਨਾਦੀ[1]।
ਗੁਰੂ ਸਿੱਖ ਨਾਦੀ, ਲਖੈਂ ਬ੍ਰਹਮ ਬਾਦੀ[1] ॥ ੫੯ ॥

[1]ਇਨ੍ਹਾਂ ਦੇ ਚੰਗੀ ਖੁਸ਼ੀ ਹੈ, ਤੇ ਦੇਵਤਿਆਂ ਦੇਰੌਣਕ ਹੋ ਰਹੀ ਹੈ।
[1]ਧਰਤੀ ਉੱਤੇ {ਕੁਸ਼ਾਦੀ} ਸੋਗ ਹੋ ਰਿਹਾ ਹੈ ਤੇ ਪਹਾੜੀਆਂ ਦੀ ਤਬਾਹੀ ਹੋ ਰਹੀ ਹੈ।
[1]ਭੁੱਲੜ ਨਹੀਂ ਜਾਣਦੇ ਕਿ ਗੁਰੂ ਅਨਾਦੀ ਸਰੂਪ ਹਨ।
[1]{ਨਾਦੀ} ਉਪਦੇਸ਼ ਕਮਾਉਣ ਵਾਲੇ ਗੁਰ ਸਿਖ ਗੁਰਾਂ ਨੂੰ ਬ੍ਰਹਮ ਸਰੂਪ ਜਾਣਦੇ ਹਨ।

ਚਢੀ ਲੁੱਥ ਪੈ ਲੁੱਥ ਸੌ ਖੇਤ ਮੈਂ ਹੈਂ[1]।
ਬਜਜੋ ਸਾਰ ਸੋਂ ਸਾਰ, ਆਪਾਰ ਤੈਂਹੈਂ[1]।
ਕਟੇ ਰੁੰਡ ਮੁੰਡੰ, ਭੁਜਾ ਤੁੰਡ ਝੁੰਡੰ[1]।
ਡਟੇ ਬੀਰ ਚੰਡੰ, ਅਖੰਡੰ ਪ੍ਰਚੰਡੰ[1] ॥ ੬੦ ॥

[1]{ਖੇਤ} ਜੰਗ ਦੀ ਥਾਂ ਵਿੱਚ ਸੈਂਕੜੇ ਲੋਥਾਂ ਤੇ ਲੋਥਾਂ ਚੜ੍ਹ ਗਈਆਂ।
[1]ਉੱਥੇ ਬਹੁਤਾ ਸ਼ਸਤ੍ਰ ਨਾਲ ਸ਼ਸਤ੍ਰ ਵੱਜਿਆ।
[1]{ਝੁੰਡੰ} ਬਹੁਤੇ {ਰੁੰਡ} ਧੜ {ਮੁੰਡ} ਸਿਰ {ਭੁਜਾ} ਬਾਹਾਂ {ਤੁੰਡ} ਮੂੰਹ ਕੱਟੇ ਗਏ।
[1]{ਪ੍ਰਚੰਡੰ} ਜੰਗ ਵਿੱਚ {ਚੰਡੰ} ਤਿੱਖੇ ਸੂਰਮੇ {ਅਖੰਡੰ} ਲਗਾਤਾਰ ਡਟੇ ਹੋਏ ਹਨ।

ਬਨੰ ਕਿੰਸਕੰ ਕੋ, ਧਰਾ ਪੈ ਝਰਾ ਜਜੋਂ[1]।
ਪਗੈਂ ਹੱਥ ਮੱਥੰ, ਸਥਾਰੰ ਪਰਾ ਤਜੋਂ[1]।
ਘਨੇ ਬੀਰ ਬਾਂਕੇ, ਦੁਹੂੰ ਓਰਿ ਜੂਝੇ।
ਬਰੇ ਦੇਵ ਬਾਲਾ[1], ਭਲੇ ਭੋਗ ਸੂਝੇ ॥ ੬੧ ॥

[1]ਜਿਵੇਂ ਕੇਸੂਆਂ ਦਾ ਬ੍ਰਿੱਛ ਧਰਤੀ 'ਤੇ ਝੜਿਆ ਹੁੰਦਾ ਹੈ।
[1]ਤਿਵੇਂ ਪੈਰਾਂ ਹੱਥਾਂ ਤੇ ਸਿਰਾਂ ਦਾ ਸੱਥਰ ਪਿਆ ਹੈ।
[1]ਅਪੱਛਰਾਂ ਨੇ ਵਰੇ।

ਘਨਜੋਂ ਕੋ ਹਤੈ ਕੈ, ਤਹਾਂ ਏਕ ਬੇਟਾ।
ਬੁੱਧੂ ਸ਼ਾਹਿ ਕਾ, ਹੋਇ ਸ਼ਾਹੀਦ ਲੇਟਾ।
ਲਰੇ ਲੋਥ ਪੈ, ਚੁੱਕਨੇ ਹੇਤ ਤਾਂਕੇ।
ਉਭੈ ਓਰ ਤੈ[1], ਜ਼ੋਰ ਤੈ ਬੀਰ ਬਾਂਕੇ ॥ ੬੨ ॥

[1]ਦੋਹਾਂ ਪਾਸਿਆਂ ਤੋਂ।

ਚਢੀ ਲੁੱਥ ਪੈ ਲੁੱਥ ਆਗੁੱਥ ਔਰੈਂ[1]।
ਬਡਜੋ ਬਾਢ ਬਾਢੀਨ, ਜਜੋਂ ਪੀਨ ਗੌਰੈਂ[1]।
ਗੁਪਾਲੰ, ਨ੍ਰਿਪਾਲੰ, ਕ੍ਰਿਪਾਲੰ ਜੁਟੇ ਹੈਂ[1]।
ਲਰੇ ਏਕ ਜਾਮੰ, ਟਰੇ ਨਾ ਹੁਟੇ ਹੈਂ[1] ॥ ੬੩ ॥

[1](ਜਾਂ) (ਅਗੁੱਥ) ਗੁੱਥਮ ਗੁੱਥਾ (ਹੋਏ ਤਾਂ) ਹੋਰ ਆ ਕੇ ਲੋਥਾਂ ਤੇ ਲੋਥਾਂ ਚੜ੍ਹ ਗਈਆਂ।
[1]ਜਿਵੇਂ (ਬਾਢੀਨ) ਤਰਖਾਣ ਆਪਣੇ ਸ਼ਸਤ੍ਰਾਂ ਦੀ ਤਿੱਖੀ (ਬਾਢ) ਧਾਰ ਨਾਲ (ਪੀਨ ਗੌਰੇ) ਮੋਟੇ ਤੇ ਭਾਰੀ ਦਰੱਖਤਾਂ ਨੂੰ ਵੱਢਦਾ ਹੈ।
[1]ਗੋਪਾਲਰਾਜਾ ਤੇ ਮਾਮਾ ਕਿਰਪਾਲ ਚੰਦ ਜੀ ਜੁੱਟ ਪਏ ਹਨ।
[1]ਨ ਟਲਦੇ ਹਨ, ਨ ਥਕਦੇ ਹਨ।

ਤਜਜੋ ਤੀਰ ਤੀਖਾ, ਕ੍ਰਿਪਾਲੰ ਤਕੈ ਕੈ।
ਲਗਜੋ ਬਾਜ ਕੋ[1] ਸੋ ਭਗਜੋ ਪ੍ਰਾਨ ਲੈ ਕੇ ॥ ੬੪ ॥

[1]ਘੋੜੇ ਨੂੰ।

ਦੋਹਰਾ:

ਗਿਰਨ ਵਾਰ ਕੇ[1] ਗਿਰਨ[2] ਤਬਿ,
ਲਾਗੇ ਪੈਰ ਪਿਛਾਂਹ।
ਫਿਰਨ ਭਜੋ ਜਬਿ ਹਿਰਨ ਹ੍ਵੈ,

[1]ਪਹਾੜੀਆਂ ਦੇ। [2]ਡਿੱਗਣ ਲੱਗੇ।

ਥਿਰ ਨ ਗੁਪਾਲ ਰਹਾਹਿ[1] ॥੬੫॥
[1]ਜਦੋਂ ਨੱਸ ਕੇ (ਪਿੱਛੇ ਨੂੰ) ਮੁੜਿਆ ਤਾਂ ਗੋਪਾਲ ਖੜ੍ਹ ਨ ਸਕਿਆ।

ਆਨੰਦ ਕੰਦ ਮੁਕੰਦ ਕੇ,
ਮਾਮੂ ਚੰਦ ਕ੍ਰਿਪਾਲ[1]।
[1]ਅਨੰਦ ਦੇ ਮੁੱਢ ਤੇ ਮੁਕਤੀ ਦਾਤੇ ਗੁਰਾਂ ਦੇ ਮਾਮਾ ਕਿਰਪਾਲ ਚੰਦ ਜੀ ਨੇ।

ਹਰੇ ਗਿਰੰਦਨਿ ਬ੍ਰਿੰਦ ਜਨ,
ਕਰੇ ਬੰਦ ਫੰਧ ਕਾਲ[1] ॥੬੬॥
[1]ਪਹਾੜੀਆਂ ਦੇ ਬਹੁਤੇ ਬੰਦੇ ਮਾਰ ਕੇ ਕਾਲ ਦੀ ਫਾਹੀ 'ਚ ਬੰਦ ਕਰ ਦਿੱਤੇ।

ਮਾਰ ਸਥਾਰ[1] ਅਪਾਰ ਕਿਯ,
[1]ਸੱਥਰ।

ਡਾਰ ਭਾਰ ਘਮਸਾਨ[1]।
[1]ਜੰਗ।

ਫਤੇ ਸ਼ਾਹਿ ਪਿਖਿ ਚਾਹਿ ਚਿਤ,
ਪ੍ਰੇਰੇ ਪੁਨਾ ਪਨਾਨ ॥੬੭॥
ਪਰੇ ਧਾਇ ਅਰਰਾਇ[1] ਵਹਿ,
[1]ਅਰੜਾ ਕੇ, ਲਲਕਾਰ ਕੇ, ਗੱਜ ਕੇ।

ਅਲੀ ਅਲੀ ਸੁ ਅਲਾਇ[1]।
[1]ਬੋਲ ਕੇ।

ਸਸਿ ਕ੍ਰਿਪਾਲ ਰਸ ਬੀਰ ਬਸ,
ਕਸ ਨਿਜ ਦਲ ਬਲ ਲਾਇ ॥੬੮॥
ਅਰਜੋ ਹਰਜੋ ਅਰਿ ਬ੍ਰਿੰਦ ਕੋ[1],
[1]ਅੜ ਕੇ ਬਹੁਤ ਵੈਰੀਆਂ ਨੂੰ ਮਾਰਿਆ।

ਡਰਜੋ ਨ ਟਰਜੋ ਪਿਛਾਹਿਂ।
ਪੀਰ ਬੀਰ ਨਿਜ ਭੀਰ ਲੈ,
ਪਿਖਿ ਪਹੁਂਚਯੋ ਤਿਸ ਠਾਂਹਿ ॥੬੯॥

ਕਬਿੱਤ:

ਪੀਰ ਕੇ ਫਕੀਰਨ ਮੁਰੀਦਨ ਸੁਤਨਿ[1], ਬੋਲਿ
[1]ਪੁੱਤਰਾਂ ਨੇ।

ਅੱਲਾ ਅੱਲਾ ਹੱਲਾ ਕੀਨ ਠੱਲਾ ਅਰਿ ਦਲ ਕੌ।
ਕਾਹੂੰ ਨੈ ਗੁਰਜ ਛੋਹੀ[1] ਤਰਵਾਰ ਮਾਰ ਸੌਹੀ[2],
[1]ਛਵ੍ਹੀ। [2]ਸਾਹਮਣਿਓਂ।

ਤੋਮਰ[1] ਤੁੱਪਕ[2] ਤਜੋਂ ਹੀ ਤੀਰ ਸੋਟਾ ਘੱਲ ਕੌ[3]।
[1]ਬਰਛਾ। [2]ਬੰਦੂਕ। [3]ਕੋਈ ਸੋਟਾ (ਘੱਲ) ਚਲਾਉਂਦਾ ਹੈ।

ਨਿਮਕ ਹਰਾਮੀ ਉਤ, ਸਾਦਕ ਮੁਦਾਮੀ ਇਤ,
ਕੈਸੇ ਹੋਇ ਖਾਮੀ ਜਿਤ ਹਾਮੀ ਗੁਰੁ ਤੱਲਕੌ[1]।
[1]ਓਧਰ ਪਹਾੜੀਆਂ ਵੱਲ ਨਿਮਕ ਹਰਾਮੀ (ਪਠਾਣ) ਹਨ ਤੇ ਏਧਰ ਸਤਿਗੁਰਾਂ ਵੱਲ ਸਿਦਕ ਤੇ ਕਾਇਮ ਰਹਿਣ ਵਾਲੇ (ਸਿੱਖ) ਹਨ, ਜਿਸ ਪਾਸੇ ਗੁਰਾਂ ਦੀ ਹਮਾਇਤ ਤੇ ਗੁਰਾਂ ਨਾਲ ਸੰਬੰਧ ਹੋਵੇ (ਉਸ ਪਾਸੇ) ਕਮਜ਼ੋਰੀ ਕਿਵੇਂ ਆ ਸਕਦੀ ਹੈ।

ਪਰੀ ਲੋਹ ਮਾਰ ਏਕ ਸਾਰ ਨਿਰਧਾਰ ਅਤਿ[1],
[1]{ਨਿਰਾਧਾਰ} ਨਿਸਚੇ ਜਾਣੋ ਸ਼ਸਤ੍ਰਾਂ ਦੀ ਮਾਰ ਲਗਾਤਾਰ ਬਹੁਤੀ ਪਈ।

ਡਾਰ ਦਈ ਹਾਲ ਚਾਲ ਅਰਿ ਦਲ ਵੱਲ ਕੌ ॥੭੦॥
ਕਾਲੇ ਖਾਂ ਹਯਾਤ ਖਾਂ ਭੀਖਨ ਖਾਂ ਨਜਾਬਤ ਖਾਂ,
ਸਰਦਾਰ ਲੈ ਅਪਾਰ ਸੈਨ ਪਰੇ ਆਇ ਕੈ।
ਪਾਨ[1] ਲੈ ਕਮਾਨ ਤਾਨ ਕਾਨ ਪਰਮਾਨ[2], ਬਾਨ
[1]ਹੱਥਾਂ ਵਿੱਚ। [2]ਤੱਕ।

ਛੋਰੈਂ ਅਪ੍ਰਮਾਨ[1], ਨਾਂਨ ਰਿਸ ਕਿਸ ਖਾਇ ਕੈ[2]।
[1]ਅਣਗਿਣਤ। [2]ਖਿਝ ਖਾ ਕੇ।

ਕੇਉ ਮਾਰ ਡਾਰੇ ਕਰ ਘਾਇਲ ਪਛਾਰੇ ਭਾਰੇ[1],
[1]ਬਹੁਤੇ ਜ਼ਖ਼ਮੀ ਕਰ ਕੇ ਪਿੱਛੇ ਸੁੱਟ ਦਿੱਤੇ।

ਕਦਲੀ ਅਪਾਰੇ ਜਜੋਂ ਉਖਾਰੇ ਗਿਰੇ ਵਾਇ ਕੈ[1]।
[1]ਜਿਵੇਂ ਬਹੁਤੇ ਕੇਲੇ ਹਵਾ ਦੇ ਉਖਾੜੇ ਹੋਏ ਡਿੱਗਦੇ ਹਨ।

ਫੇਟੈਂ ਲਗੀ ਅੱਸ੍ਰਨਿ ਅਮੇਟੈਂ ਭੇਟੈਂ ਮੌਤ ਕੇਊ[1],
[1]ਕਈਆਂ ਨੂੰ ਘੋੜਿਆਂ ਦੇ {ਅਮੇਟੈਂ} ਨ ਸਹਾਰੇ ਜਾਣ ਵਾਲੇ {ਫੇਟੈਂ} ਧੱਕੇ ਲੱਗੇ ਤੇ ਮੌਤ ਨੂੰ ਜਾ ਮਿਲੇ।

ਬੀਰਨਿ[1] ਚਪੇਟੈਂ ਖਾਇ ਲੇਟੈਂ ਧਰ ਜਾਇ ਕੈ ॥੭੧॥
[1]ਸੂਰਮਿਆਂ ਦੀਆਂ।

ਪਰੀ ਲੋਹ ਮਾਰ ਨਾ ਅਲੋਹ[1] ਕੌ ਰਹਨ ਪਾਯੋ,
[1]ਲੋਹੇ ਤੋਂ ਬਿਨਾਂ ਭਾਵ ਸ਼ਸਤ੍ਰ ਦੀ ਮਾਰ ਤੋਂ ਬਿਨਾਂ।

ਪਠੇ ਗੁਰੁ ਬੀਰ ਹੋਰ ਤੋਰਨ ਅਰਿਨ ਕੋ।
ਸਾਧੂ ਕ੍ਰਿਪਾਲ ਦਾਸ ਗੁਰੁ ਕ੍ਰਿਪਾਲ ਪਾਸ,
ਅਰਜ ਕਰੀ ਯੌਂ ਖਾਸ ਜੋਰ ਕੈ ਕਰਨ ਕੋ[1]।
[1]ਹੱਥਾਂ ਨੂੰ ਜੋੜ ਕੇ।

ਆਗਜਾ ਦੇਹੁ ਮੋਹਿ, ਜਾਗਜਾ ਕੋਹਿ[1], ਰੋਹਿ ਪਾਗਜਾ ਮਨ,
[1]ਮੇਰਾ {ਕ੍ਰੋਧ} ਗ਼ੁੱਸਾ ਜਾਗਿਆ ਹੈ।

ਲਾਗਜਾ ਚਿਤ ਜੰਗ[1], ਭਾਗਜਾ ਡਰ ਹੈ ਮਰਨ ਕੋ।
[1]ਮਨ ਜੰਗ 'ਚਰੰਗਿਆ ਹੋਇਆ ਹੈ ਤੇ ਚਿੱਤ ਜੰਗ 'ਚ ਲੱਗਾ ਹੈ।

ਏਕ ਹੂੰ ਨ ਜਾਨ ਦੈਹੈਂ ਬੇਈਮਾਨ ਖਾਨ ਜੇ ਹੈਂ,
ਨਿਮਕ ਹਰਾਮ ਏ ਹੈਂ ਚੈਹੈਂ ਜੋ ਲਰਨ ਕੋ ॥੭੨॥
ਜੇ ਕਹੌ ਤੋ ਸਾਪ ਦੈ ਕੈ ਖਾਪ ਡਾਰੋਂ[1] ਸਬਿ ਹੀ ਕੋ,
[1]ਸ੍ਰਾਪ ਦੇ ਕੇ ਖਪਾ ਸੁੱਟਾਂ।

ਕਪਲ ਮੁਨੀ ਜਯੋਂ ਸੁਤ ਸਗਰ ਕੇ ਹੈਂ ਹਰੇ।
ਨਾਂਗੇ ਅਰਜਨ ਜਯੋਂ ਦਲੀਪ ਕੇ ਖਪਾਏ ਦਲ,
ਜਾਦਵ ਭਾਦਵ ਘਨ ਦੁਰਬਾਸਾ ਨੈ ਦਰੇ[1]।
[1]ਜਿਵੇਂ ਨਾਂਗੇ ਅਰਜਨ ਨੇ ਸ੍ਰਾਪ ਦੇ ਕੇ ਦਿਲੀਪਰਾਜੇ ਦੇ ਦਲ ਖਪਾਏ ਸਨ ਤੇ ਦੁਰਬਾਸਾ ਰਿਖੀ ਨੇ ਭਾਦੋਂ ਦੇ ਬੱਦਲਾਂ ਵਾਂਗ ਜਾਦਵਾਂ ਦੀ ਕੁਲ ਨੂੰ ਸ੍ਰਾਪ ਦੇ ਕੇ ਨਾਸ ਕੀਤਾ ਸੀ।

ਸੁਨਿ ਮੁਸਕਾਇ ਗੁਰੁ ਗਰਬ ਪ੍ਰਹਾਰੀ ਫੁਰ[1],
[1]ਛੇਤੀ।

ਦਾਸਨਿ ਸੁਧਾਰੀ ਉਰਿ, ਤਾਂਹਿ ਹਾਥ ਜੌ ਫਰੇ[1]।
[1]ਫੜ ਲਏ।

ਸ਼ਕਤਿ ਖਿਚਾਨੀ ਹੁਤੋ ਰਾਖਤ ਜੋ ਨਾਨ੍ਹੀ[1],
[1]ਜੋ ਥੋੜ੍ਹੀ ਜਿਹੀ ਸ਼ਕਤੀਰੱਖਦਾ ਸੀ (ਅ) ਅਨੇਕ ਤਰ੍ਹਾਂ ਦੀ।

ਆਂਖ ਤਰੇ ਕੈ ਬਖਾਨੀ ਅਬਿ ਮੋ ਤੇ ਕਿਛੁ ਨਾ ਸਰੇ ॥੭੩॥
ਕਹਯੋ ਗੁਰੁ, ਗੁਰੁ ਘਰ ਅਜ਼ਮਤ ਸਿੰਧੁ ਤਰ[1],
[1]ਕਰਾਮਾਤ ਦਾ ਵੱਡਾ ਸਮੁੰਦਰ ਹੈ।

ਤਾਂ ਤੇ ਏਕ ਬਿੰਦੁ ਭਰ[1] ਕਰ ਤੁਮਰੇ ਅਯੋ।
[1]ਬੂੰਦ (ਕਿਣਕਾ) ਭਰ।

ਹਮਰੇ ਪਿਤਾਮਾ ਅਰਿ ਹਰਤੇ ਤਮਾਮਾ,
ਪਰ ਜੰਗ ਕੋ ਦਮਾਮਾ ਦੈ ਕੁਰੰਗ ਸੱਤ੍ਰੈ ਕਯੋ[1]।
[1]ਸਾਡੇ ਦਾਦਾ (ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ (ਕਰਾਮਾਤ ਨਾਲ) ਸਾਰੇ ਵੈਰੀਆਂ ਨੂੰ ਮਾਰ ਦੇਂਦੇ ਪਰ ਜੰਗ ਦਾ ਧੌਂਸਾ ਵਜਾ ਕੇ ਵੈਰੀਆਂ ਨੂੰ ਹਰਨ (ਵਾਂਗ) ਕਰ ਦਿੱਤਾ ਭਾਵ ਭਜਾਇਆ।

ਜਾਂ ਤੈ ਕਰਾਮਾਤ ਭੀ ਸੁਹਾਤ ਘਰ ਮੈਂ ਰਹਾਤ,
ਬੈਰਿਨ ਕੋ ਘਾਤ ਬਖਜਾਤ ਜਾਤ ਹੈ ਨਯੋ[1]।
[1]ਜਿਸ ਕਰ ਕੇ ਕਰਾਮਾਤ ਵੀ ਘਰ (ਹਿਰਦੇ) 'ਚ ਭਾਵ ਗੁਪਤਰੱਖਣੀ ਸੋਭਦੀ ਹੈ ਤੇ ਵੈਰੀਆਂ ਨੂੰ ਮਾਰਨ ਨਾਲ ਕਰਾਮਾਤ ਪ੍ਰਗਟ ਹੋ ਜਾਂਦੀ ਹੈ।

ਸੋਊ ਹਮ ਕੈਹੈਂ ਔ ਕਰੈਹੈਂ ਨਿਜ ਦਾਸਨ ਤੈ,
ਚੈਹੈਂ ਸਜਾਰ ਸ੍ਰੂਪਨ ਤ੍ਰਵਾਰ ਤੈ ਸਭੈ ਹਯੋ[1] ॥੭੪॥
[1]ਅਸੀਂ ਉਹੋ ਕੁਝ ਕਰਦੇ ਹਾਂ ਤੇ ਆਪਣੇ ਦਾਸਾਂ ਤੋਂ ਕਰਾਉਂਦੇ ਹਾਂ, ਅਸੀਂ ਸਾਰੇ ਵੈਰੀਆਂ ਰੂਪ ਗਿੱਦੜਾਂ ਨੂੰ ਤਲਵਾਰ ਨਾਲ ਮਾਰ ਕੇ {ਸ੍ਰੂਪਨ} ਸੁਲਾਇਆ ਚਾਹੁੰਦੇ ਹਾਂ।

ਐਸੇ ਸੁਨਿ ਸੰਤ ਕਹਯੋ ਠੀਕ ਹੈ ਮਤੰਤ ਏਹੁ[1],
[1]ਇਹ (ਤੁਹਾਡਾ) ਫ਼ੈਸਲਾ।

ਮੈਹੂੰ ਭੁਲ ਪਯੋ ਆਪ ਬਖਸ਼ਯੋ ਵਿਚਾਰ ਕ੍ਵੈ[1]।
[1]ਕਰਕੇ।

ਜੈਸੇ ਜਦੁ ਭੁਖਨ ਪੁਖਨ ਰਾਮ ਰਘੁਕੁਲ,
ਰਹੇ ਤਰੇ ਰੁਖਨ ਅਦੂਖਨ ਵਤਾਰ ਹ੍ਵੈ[1]।
[1]ਜਿਵੇਂ ਜਾਦਵਾਂ ਦੀ ਕੁਲ ਦੇ ਗਹਿਣੇ ਕ੍ਰਿਸ਼ਨ ਜੀ ਅਤੇਰਾਘਵਾਂ ਦੀ ਕੁਲ ਦੇ ਸੂਰਜਰਾਮ ਚੰਦਰ ਜੀਰੁੱਖਾਂ ਦੇ ਥੱਲੇ (ਬਨਵਾਸ 'ਚ) ਰਹੇ, ਦੋਸ਼ਾਂ ਤੋਂ ਰਹਿਤ

ਅਵਤਾਰ ਹੋ ਕੇ।

ਨਰ ਤਨ ਧਾਰ ਪ੍ਰਭੁ ਨਰ ਅਨੁਹਾਰ ਲੀਲਾ,
ਕਰਿ ਹੈਂ ਬਿਸ਼ਨੁ ਸਮ੍ਰੱਥ ਸਬਿ ਢਾਰ ਹੈ[1]।

[1]ਵਿਸ਼ਨੂੰ ਪ੍ਰਭੂ ਸਭ ਤਰ੍ਹਾਂ ਦੀ ਸ਼ਕਤੀ ਵਾਲੇ ਹੋ ਕੇ ਮਨੁੱਖ ਸ਼ਰੀਰ ਧਾਰ ਕੇ ਮਨੁੱਖਾਂ {ਅਨੁਹਾਰ} ਵਾਂਗ ਕੌਤਿਕ ਕਰਦੇ ਰਹੇ ਹਨ।

ਆਪ ਸੋਢ ਬੰਸ ਅਵਤੰਸ ਹੰਸ, ਹੰਸ ਅਵਤਾਰ
ਅੰਸ ਕਰਤਾਰ, ਪ੍ਰਮ ਹੰਸ ਜਪ ਪਾਰ ਹੈ[1] ॥੭੫॥

[1]ਤਿਵੇਂ ਆਪ {ਹੰਸ} ਉੱਜਲ ਸੋਢੀਆਂ ਦੀ ਬੰਸ ਦੇ {ਅਵਤੰਸ} ਮੁਕਟ ਰੂਪ ਹੋ ਹੰਸਾ ਅਵਤਾਰ ਵਾਂਗ ਆਪ ਕਰਤਾਰ ਦਾ {ਅੰਸ} ਰੂਪ ਹੋ (ਪਰਮ ਹੰਸ) ਸਤ ਅਸਤ ਦੀ ਵਿਚਾਰ ਵਾਲੇ (ਮਹਾਤਮਾ) ਆਪ ਨੂੰ ਜਪ ਕੇ ਪਾਰ ਹੁੰਦੇ ਹਨ।

ਕਰਤ ਚਰਿਤ[1] ਆਪ ਨਰ ਤਨ ਧਾਰਬੇ ਕੋ,
ਨਾ ਤਰ ਪਜਾਰੋ ਬੈਰੀ ਥਾਰੋ ਜਨ ਕੋ ਨਹੀਂ।
ਜਗਤ ਚੁਸਾਰਿ ਚਾਰ ਖਾਨਿ ਤੀਨ ਗੁਨ ਡਲ,
ਰੇਖ ਲੇਖ ਅਨੁਸਾਰ ਦੇਤ ਫਲ ਹੈਂ ਸਹੀ[1]।

[1]ਕੌਤਕ।

[1]ਸੰਸਾਰ ਚੌਪੜ ਹੈ, ਚਾਰ ਖਾਣੀਆਂ ਇਸ ਦੇ ਚਾਰ ਪਾਸੇ ਹਨ, ਤਿੰਨ ਗੁਣ ਡੱਲਾਂ ਹਨ, ਲੇਖਾਂ ਦੀਆਂਰੇਖਾਂ ਅਨੁਸਾਰ (ਆਪ) ਠੀਕ ਫਲ ਦੇਂਦੇ ਹੋ।

ਆਪ ਕੀ ਦਯਾ ਤੈ ਅਬ ਭਜਾ ਗਜਾਨ ਥਯਾ ਸੁਖ,
ਮੋਹ ਮਯਾ[1] ਗਯਾ ਦਰਸਯਾ ਬ੍ਰਹਮ ਸ੍ਵੈ ਵਹੀ[2]।
ਆਪ ਕਰਤਾਰ ਕਰਤਾਰਥ ਕਰਤ
ਕਰ ਤਾਰ ਸਬਿ ਹੀ ਕੀ ਤਾਰੇ ਕਰ ਤਾਰ ਮੈਂ ਲਹੀ[1] ॥੭੬॥

[1]ਮਾਇਆ ਦਾ ਮੋਹ। [2]ਉਹ ਆਪਣਾ ਆਪ ਰੂਪ ਬ੍ਰਹਮ ਦੇਖ ਲਿਆ।

[1]ਆਪ ਕਰਤਾਰ ਰੂਪ ਹੋ, ਲੋਕਾਂ ਨੂੰ {ਕਰਤਾਰਥ} ਕ੍ਰਿਤਾਰਥ (ਸਫ਼ਲ) ਕਰਦੇ ਹੋ, ਸਾਰਿਆਂ ਦੀ ਤਾਰ ਤੁਹਾਡੇ ਹੱਥ ਵਿੱਚ ਹੈ, ਮੈਂ (ਇਹ ਗੱਲ) ਤਾੜ ਕਰ ਕੇ ਜਾਣ ਲਈ ਹੈ।

ਐਪਰ ਨ ਸਹਜੋ ਜਾਇ ਖਾਨਨ ਕੋ ਅਨਿਆਇ,
ਖਾਨਨ ਕੋ ਦਯੋ ਆਏ ਹਾਨਨ ਕੋ ਸਠ ਹੈਂ[1]।

[1]ਪਰ ਪਠਾਣਾਂ ਦੀ ਬੇਇਨਸਾਫ਼ੀ ਸਹਾਰੀ ਨਹੀਂ ਜਾਂਦੀ, ਤੁਸਾਂ ਉਨ੍ਹਾਂ ਨੂੰ ਖਾਣ ਨੂੰ ਦਿੱਤਾ, ਉਹ ਮੂਰਖ ਮਾਰਨ ਨੂੰ ਆਏ ਹਨ।

ਦਾਂਤ ਕਰਾਮਾਤ[1] ਤਾਂਹਿ ਕਾਂਹਿ ਕੋ ਲਗਾਹਿਂ ਨਾਥ,
ਜਾਨੈ ਹਾਥ ਸਾਥ ਜੋਊ ਖੁੱਲ ਜਾਇ ਗੱਠ ਹੈ।
ਦੈਹੋ ਮੋਹਿ ਪਾਂਨ[1] ਕੈਹੋਂ ਹਾਨਿ ਤੁਰਕਾਨ ਜੈਹੋਂ[2]
ਐਹੋ ਮਮ ਕੁੱਤਕ ਲਖੈਹੋ ਭੈਰੋਂ ਲੱਠ ਹੈ[1]।
ਕਹਜੋ ਗੁਰੁ ਜਾਹੁ ਲਾਹੁ ਮੂੰਡ[1] ਖਾਂ ਹਯਾਤ ਹੂੰ ਕੋ,
ਗਯੋ ਮਾਥ ਨਾਇ ਧਾਇ ਗਰਜਾਇ ਅੱਟ[1] ਹੈ ॥੭੭॥

[1]ਕਰਾਮਾਤ ਰੂਪ ਦੰਦ।

[1]ਆਗਿਆ। [2]ਜਾ ਕੇ ਤੁਰਕਾਂ ਦਾ ਨਾਸ ਕਰਾਂ।

[1]ਇਹ ਮੇਰਾ ਮੋਟਾ ਸੋਟਾ ਭੈਰੋਂ ਦੀ ਲੱਠ ਸਮਝੋ।

[1]ਸਿਰ।

[1]{ਅੱਟ} ਬਹੁਤਾ ਗੱਜਿਆ।

ਦੱਛ ਪੈ ਜਸੋਂ ਬੀਰ ਭਦ੍ਰੂੰ, ਅੱਦ੍ਰਿ ਸਪੱਛ ਪਰ
ਇੰਦ੍ਰ ਹੂੰ ਕੋ ਬੱਜ੍ਰ, ਨੱਜ੍ਰ ਸੱਤ੍ਰ ਪੈ ਕਰਾਲ ਹੈ[1]।

[1]ਦੱਛ ਪ੍ਰਜਾ ਪਤਿ ਦੇ ਉੱਪਰ ਜਿਵੇਂ ਬੀਰ ਭੱਦ੍ਰ, ਖੰਭਾਂ ਵਾਲੇ ਪਹਾੜਾਂ ਉਪਰ ਇੰਦ੍ਰ ਦਾ ਧਨੁਸ਼ {ਸੱਤ੍ਰ} ਵੈਰੀ ਉਪਰ (ਉਸ ਦੇ ਵੈਰੀ) ਦੀ ਨਿਗਾਹ ਭਿਆਨਕ ਹੈ।

ਤੱਛਕ ਕੁਲੀ ਪੈ ਪਤਿ ਪੱਛਿਨਿ ਭੱਛਨ ਹਿਤ,
ਦੱਛਨ ਕੇ ਕੱਛਨ ਪੈ ਕੱਛ ਧਰ ਖਜਾਲ ਹੈ[1]।

[1]ਤੱਛਕ ਨਾਗ ਦੀ ਕੁਲ (ਸੱਪਾਂ) ਉੱਪਰ ਪੰਖੀਆਂ ਦਾ ਪਤੀ (ਗਰੁੜ) ਖਾਣ ਲਈ (ਭਿਆਨਕ ਹੈ), ਦੱਖਣ ਦੇ ਇਲਾਕੇ ਨੂੰ ਕੱਛਣ ਵਾਲੇਰਾਵਣ ਉੱਪਰ (ਕਛ ਧਰ) ਰਾਮ ਚੰਦਰ ਜੀ ਦਾ (ਮਾਰਨ ਦਾ) ਖ਼ਿਆਲ (ਭਿਆਨਕ ਹੈ)।

ਮੱਛਨ ਪੈ ਨੱਕ੍ਰ ਤਰ, ਲੱਛਨ ਪੈ ਬਕ੍ਰ ਸਰ,
ਰੱਛਨ ਪੈ ਚੱਕ੍ਰ ਹਰਿ ਅੱਛ ਜਨ ਪਾਲ ਹੈ[1]।

[1]ਮੱਛਾਂ ਉਪਰ {ਨੱਕ੍ਰ} ਤੰਦੂਆ {ਤਰ} ਬਹੁਤਾ (ਭਿਆਨਕ) ਹੈ, ਨਿਸ਼ਾਨਿਆਂ ਉੱਪਰ ਟੇਢੇ ਤੀਰ (ਭਿਆਨਕ ਹਨ) ਅਤੇ {ਰੱਛਨ}ਰਾਖਸ਼ਾਂ

ਉੱਪਰ ਵਿਸ਼ਨੂੰ ਦਾ (ਸੁਦਰਸ਼ਨ) ਚੱਕ੍ਰ (ਭਿਆਨਕ ਹੈ) ਅਤੇ ਸੇਵਕਾਂ ਨੂੰ ਚੰਗੀ ਤਰ੍ਹਾਂ ਪਾਲਦਾ ਹੈ।

ਤੈਸੇ ਅਰਿ ਜਾਲ ਪੈ ਕਰਾਲ ਕਾਲ ਸੇ ਕਮਾਲ,
ਸਿੱਖ ਗੁਰੁ ਲਾਲ ਲਾਲ ਚੰਦ ਲੌ ਕ੍ਰਿਪਾਲ ਹੈ[1] ॥੭੮॥

[1]ਤਿਵੇਂ ਗੁਰੂ ਕੇ ਪਿਆਰੇ ਭਾਈ ਲਾਲ ਚੰਦ ਅਤੇ ਮਹੰਤ ਕਿਰਪਾਲ ਤੱਕ ਸਾਰੇ ਸਿੱਖ ਵੈਰੀਆਂ ਉੱਪਰ ਕਾਲ ਵਾਂਗ ਬਹੁਤੇ ਭਿਆਨਕ ਹਨ।

ਭੁਜੰਗ ਪ੍ਰਯਾਤ ਛੰਦ:

ਤਬੈ ਧਾਇ ਕਿਰਪਾਲ ਪਾਠਾਂਨ ਸੰਗੈਂ।
ਅਰਜੋ ਜਾ ਲਰਜੋ, ਔ ਕਰਜੋ ਅੰਗ ਭੰਗੈਂ।
ਗਦਾ ਭੀਮ ਸੀ[1] ਕੁੱਤਕਾ ਜਾਹਿਂ ਮਾਰੈ। — [1]ਵਰਗਾ।
ਕਰੈ ਚੂਰ ਚੂਰੰ ਧਰਾ ਪੈ ਪਛਾਰੈ[1] ॥੭੯॥ — [1]ਧਰਤੀ 'ਤੇ ਸੁੱਟ ਦਿੱਤਾ।
ਫੁਟੈਂ ਫੁੱਟ ਜਜੋਂ[1] ਮੂੰਡ ਤ੍ਰਕਾਨ ਕੇਰੇ। — [1]ਖੱਖੜੀ ਵਾਂਗ।
ਫਿਰੈ ਖੇਤ ਮੈਂ ਦੇਤ ਫਾਲੰਗ ਫੇਰੇ[1]। — [1]ਜੰਗ ਦੇ ਮੈਦਾਨ ਵਿੱਚ ਛਾਲਾਂ ਮਾਰਦਾ ਤੇ ਗੇੜੇ ਦੇਂਦਾ ਫਿਰਦਾ ਹੈ।
ਜਿਤੇ ਤੀਰ ਗੋਲੀ, ਤਿਸੀ ਪੈ ਪ੍ਰਹਾਰੈਂ[1]। — [1]ਉਸ (ਮਹੰਤ ਕਿਰਪਾਲ) ਉੱਤੇ ਮਾਰਦੇ ਹਨ।
ਨਿਜੰ ਲੋਹ ਢਾਲੇ ਪਰੈ ਸੋ ਸੰਭਾਰੈ[1] ॥੮੦॥ — [1]ਜੋ ਵਾਰ ਪੈਂਦੇ ਹਨ ਉਹ ਆਪਣੀ ਲੋਹੇ ਦੀ ਢਾਲ 'ਤੇਰੋਕਦਾ ਹੈ।
ਪਢੈ ਕੌਚ ਰਖਜਾ ਹਿਤੈ ਮੰਤ੍ਰ ਸਾਖਾ[1]। — [1]ਆਪਣੀ ਰੱਖਿਆ ਵਾਸਤੇ {ਕਵਚ} ਰੱਖਿਆ ਕਰਨ ਵਾਲੇ (ਮੰਤ੍ਰ ਸਾਖਾ) ਮੰਤ੍ਰ ਦੇ ਹਿੱਸੇ ਪੜ੍ਹਦਾ ਹੈ।
ਗੁਰੂ ਗ੍ਰੰਥ ਮੈਂ ਜੋ ਗੁਰੂ ਪੰਚ[1] ਰਾਖਾ। — [1]ਪੰਜਵੇਂ ਸਤਿਗੁਰਾਂ।
ਚਹੂੰ ਓਰ ਚੌਂਕੀ ਮਮੰ ਰਾਮ ਕਾਰੈ[1]। — [1]ਮੇਰੇ ਚਹੁੰ ਪਾਸੀਂ ਰਾਮ ਦੇ ਨਾਮ ਦੀ ਚੌਕੀ (ਚਾਰ ਪਹਿਰੇਦਾਰਾਂ ਦੀ ਟੋਲੀ) ਅਤੇਰੱਖਿਆ ਕਰਨ ਵਾਲੀ (ਕਾਰ) ਲਕੀਰ ਹੈ।
ਨਹੀਂ ਸ਼ਸਤ੍ਰ ਅਸਤ੍ਰੰ ਲਗੈ ਦੂਖ ਦਾਰੈਂ[1] ॥੮੧॥ — [1]ਦੁੱਖ ਦੇਣ ਵਾਲਾ।
ਕਰੈ ਵਾਰ ਜੋਊ ਕਰੰਵਾਰ ਢੂਕੰ[1]। — [1]ਜੋ ਨੇੜੇ ਢੁੱਕ ਕੇ (ਕਰੰਵਾਰ) ਤਲਵਾਰ ਦਾ ਵਾਰ ਕਰਦਾ ਹੈ।
ਲਵੈ ਦੰਡ ਪੈ ਸੋ ਭਵੈ ਦੋਇ ਟੂਕੰ।
ਜਟਾ ਜੂਟ ਲਾਂਗੋਟ ਥਾ ਅੰਗ ਸੋਹੈ।
ਮਨੋ ਆਪ ਭੈਰੋਂ ਲਰੈ ਜੰਗ ਮੋਂ ਹੈ ॥੮੨॥
ਦਿਪੈਂ ਲਾਲ ਨੈਨੰ ਸਮੰ ਜਵਾਲ ਕਾਲੰ[1]। — [1]ਕਾਲ ਦੀ ਅੱਗ ਵਾਂਗ ਲਾਲ ਨੇਤ੍ਰ ਚਮਕਦੇ ਹਨ।
ਬਕੈ ਨਾਦ ਘੋਰੰ ਸਜੋਰੰ ਕਰਾਲੰ[1]। — [1]ਜ਼ੋਰ ਨਾਲ ਭਿਆਨਕ ਤੋਂ {ਘੋਰ} ਭਿਆਨਕ ਸ਼ਬਦ ਬੋਲਦਾ ਹੈ।
ਧਰੇ ਦੰਡ ਢਾਲੰ ਜਮੰਰਾਜ ਮਾਨੋ।
ਰਸੰ ਬੀਰ ਕੈਧੋ ਸਰੀਰੰ ਸੁ ਜਾਨੋ ॥੮੩॥
ਹਰੈ[1] ਜਾਂਹਿ ਸੋਟਾ ਕਰੈਂ ਲੋਟ ਪੋਟਾ। — [1]ਮਾਰਦਾ ਹੈ।
ਕਿਧੋਂ ਪ੍ਰੱਸ ਬਾਹੈ ਸੁ ਰੇਨਕਾ ਢੋਟਾ[1]। — [1]ਜਾਂਰੇਣਕਾ ਦਾ {ਢੋਟਾ} ਪੁੱਤਰ (ਪਰਸਰਾਮ) {ਪਰਸ} ਕੁਹਾੜਾ ਚਲਾਉਂਦਾ ਹੈ।
ਜਬੈ ਜਵਾਨ ਕੇਕਾਨ[1] ਪਾਠਾਨ ਕੇਤੈ। — [1]ਘੋੜੇ।
ਹਤੇ ਹੇਰਿ[1], ਹੈਯਾਤ ਖਾਂ ਆਇ ਏਤੈ ॥੮੪॥ — [1]ਮਾਰੇ ਵੇਖ ਕੇ।
ਕਹਜੋ ਰੋਸ ਕੈ ਹੋਸ਼ ਕੈ ਭੀਖ ਮੰਗੇ[1]। — [1]ਭਿਖਿਆ ਮੰਗਣ ਵਾਲੇ ਮੰਗਤੇ।
ਕਿਧੌਂ ਮੌਤ ਲਜਾਈ ਤੁਝੈ ਬੀਚ ਦੰਗੇ[1]। — [1]ਲੜਾਈ ਵਿੱਚ।
ਗੁਰੂ ਕੀ ਕੜਾਹੀ[1] ਛਕੀ ਪੇਟ ਪਾਰਾ। — [1]ਕੜਾਹ ਪ੍ਰਸ਼ਾਦ।
ਗਏ ਭਾਗ ਚੇਲੇ ਫਸਜੋ ਤੂੰ ਵਿਚਾਰਾ ॥੮੫॥

| | |
|---|---|
| ਪਠਜੋ ਜੰਗ ਮੈਂ ਭੰਗ ਪੇਲਾਇ ਬੌਰੈਂ[1]। | [1]ਸ਼ੁਦਾਈ ਨੂੰ। |
| ਅਬੈ ਭੀ ਭਗੋ ਜਾਨ ਫਾਕੀਰ ਛੋਰੈਂ। | |
| ਤਬੈ ਸਾਧੁ ਬੋਲਜੋ ਸੁਨੋ ਖਾਨ ਪਾਜੀ[1]। | [1]ਕਾਇਰ। |
| ਭਯੋ ਨੂੰ ਹਰਾਮੀ ਕੁਲੈਂ ਲਾਇ ਲਾਜੀ ॥੮੬॥ | |
| ਕਰਜੋ ਖਾਇ ਕੈ ਨੂਨ ਹਾਰਾਮ ਤੈਹੂੰ। | |
| ਜਨਜੋ ਜਾਰਣੀ ਨਾਰਿ[1] ਛੇਨਾਰ ਕੈਹੂੰ[2]। | [1]ਵਿਭਚਾਰਨ ਇਸਤ੍ਰੀ। [2]ਕਿਸੇ ਵੇਸ਼ਵਾ ਨੇ। |
| ਗਈ ਖਾਇ ਬੋਲੀ, ਤਬੈ ਖਾਂ ਹਯਾਤੈਂ। | |
| ਪਰਜੋ ਧਾਇ ਕ੍ਰਿਪਾਲ ਪੈ, ਹੇਤ ਘਾਤੈਂ ॥੮੭॥ | |
| ਕਰਜੋ ਤੇਗ ਕਾ, ਬੇਗ[1] ਹੀ ਬਾਰ ਐਸੋ। | [1]ਛੇਤੀ। |
| ਲਈ ਦੰਡ ਪੈ ਸੋ ਭਈ ਖੰਡ[1] ਹੈਸੋ। | [1]ਟੁਕੜੇ ਟੁਕੜੇ। |
| ਮਹਾ ਕੋਪ ਤੈ, ਓਜ ਸੰਭਾਰ ਕੈ ਕੈ। | |
| ਨਿਜੰ ਦੰਡ ਆਖੰਡ ਪ੍ਰਚੰਡ ਲੈ ਕੈ[1] ॥੮੮॥ | [1]ਆਪਣਾ {ਅਖੰਡ} ਮਜ਼ਬੂਤ ਤੇ {ਪ੍ਰਚੰਡ} ਵੱਡਾ ਡੰਡਾ ਲੈ ਕੇ। |
| ਗਦਾ ਭੀਮ, ਕੈਧੋ ਹਨੂੰ ਸੈਲ ਭਾਰੋ[1]। | [1]ਜਾਂ ਉਹ ਹਨੂੰਮਾਨ ਦੇ ਭਾਰੇ ਪਹਾੜ ਵਾਂਗ ਹੈ। |
| ਦੁਰੰਜੋਧਨੰ ਰਾਵਨੰ ਪੈ ਪ੍ਰਹਾਰੋ। | |
| ਤਿਵੈਂ ਉਛਰ ਕੈ ਉਚਰ ਕੈ ਸਤਿਨਾਮੰ। | |
| ਧਰਜੋ ਕੁੱਤਕਾ ਖਾਨ ਕੋ ਕੀਨ ਕਾਮੰ ॥੮੯॥ | |
| ਫੁਟਜੋ ਮੂੰਡ ਤ੍ਰਬੂਜ ਖ੍ਰਬੂਜ ਸਾਨੰ[1]। | [1]{ਤਰਬੂਜ਼} ਮਤੀਰੇ ਤੇ ਖਰਬੂਜੇ ਵਾਂਗ ਸਿਰ ਫੁੱਟ ਗਿਆ। |
| ਗਿਰਜੋ ਭੂਮਿ ਝੂਮੰ ਬਡੋ ਖਾਨ ਜ੍ਵਾਨੰ। | |
| ਕਿਧੋਂ ਬੀਜ ਪਾਤੰ[1] ਸੁਟਜੋ ਹੈ ਮੁਨਾਰਾ। | [1]ਜਾਂ ਬਿਜਲੀ ਨੇ ਡਿੱਗ ਕੇ। |
| ਸਰੂ ਕੋ ਤਰੂ ਬਜਾਰ ਓਖਾਰ ਡਾਰਾ[1] ॥੯੦॥ | [1]ਜਾਂ {ਬਜਾਰ} ਹਵਾ ਨੇ ਸਰੂ ਦਾ ਦਰੱਖ਼ਤ ਉਖੇੜ ਸੁੱਟਿਆ ਹੈ। |
| ਦਧੀ ਮੱਟ ਫੂਟਜੋ, ਫੁਟੀ ਫੁੱਟ ਭਾਰੀ[1]। | [1]ਦਹੀ ਦਾ ਮੱਟ ਫੁੱਟ ਗਿਆ ਹੈ ਜਾਂ ਵੱਡੀ ਖੱਖੜੀ ਫੁੱਟ ਗਈ ਹੈ। |
| ਗੁਰੂ ਜੀ ਛਬੰ[1] ਤਾਹਿੰ ਕੀ ਯੌਂ ਉਚਾਰੀ। | [1]ਸੋਭਾ। |
| ਕ੍ਰਿਪਾਲੰ ਕੁਪਜੋ, ਕੁੱਤਕੰ ਹੈ ਸੰਭਾਰੀ। | |
| ਹਠੀ ਖਾਂਨ ਹੈਯਾਤ ਕੇ, ਸੀਸ ਝਾਰੀ ॥੯੧॥ | |
| ਉਠੀ ਛਿੱਛ ਇੱਛੰ, ਕੜਾ ਮਿੰਝ ਜੋਰੀ[1]। | [1]{ਕੜਾ ਮਿਝ} ਗਾੜ੍ਹੀ ਮਿਝ ਦੀਆਂ {ਇਛੰ} ਦੇਖਣ ਯੋਗ {ਛਿੱਛ} ਛਿੱਟਾਂ ਜ਼ੋਰ ਨਾਲ ਉਠੀਆਂ। |
| ਮਨੋ ਮਾਖਨੰ, ਮੱਟਕੀ ਕਾਨ੍ਹ ਫੋਰੀ। | |
| ਜਬੈ ਖਾਂ ਹੈਯਾਤੰ, ਗਿਰਜੋ ਸੈਨ ਹੇਰਾ। | |
| ਤਬੈ ਸਾਧੁ ਕੋ, ਆਨ ਤ੍ਰਕਾਨ ਘੇਰਾ ॥੯੨॥ | |
| ਘਨੇ ਘਾਇ[1] ਖਾਏ, ਹਨੇ ਭੂੰਮਿ ਡਾਰੇ। | [1]ਜ਼ਖ਼ਮ। |
| ਬਲੀ ਜੀਤ ਮਲੰ, ਤਬੈ ਲੌ ਪਧਾਰੇ। | |
| ਗੁਰੂ ਮਾਤਲੇਯੰ[1], ਸਰੋਘੰ[2] ਚਲਾਏ। | [1]ਮਾਮਾ ਜੀ। [2]ਬਹੁਤੇ ਤੀਰ। |
| ਸੁਤੰ ਪੀਰ ਕੇ[1] ਧੀਰ, ਲੈ ਬੀਰ ਆਏ ॥੯੩॥ | [1]ਬੁੱਧੂ ਸ਼ਾਹ ਦੇ ਪੁੱਤਰ। |
| ਹੁਤੀ ਸੰਗ ਸੈਨਾ, ਇਨੈ ਜੁ ਬਿਸਾਲਾ। | |
| ਉਤੈ ਓਰੜੇ ਮੇਘ ਜਜੋਂ, ਖਾਂਨ ਜਾਲਾ[1]। | [1]ਸਾਰੇ ਪਠਾਣ ਬੱਦਲ ਵਾਂਗ ਉੱਛਲ ਕੇ ਆਏ। |
| ਦੁਹੂੰ ਓਰ ਆਢਾ[1], ਲਹਜੋ ਜੰਗ ਗਾਢਾ। | [1]ਓਟ ਲੈ ਕੇ। |
| ਬਜੇ ਬਾਦ ਮਾਰੂ[1], ਰਸੰ ਬੀਰ ਬਾਢਾ ॥੯੪॥ | [1]ਜੰਗ ਦੇ ਵਾਜੇ ਵੱਜੇ। |

| | |
|---|---|
| ਮਹਾਂ ਮਾਰ ਮੱਚੀ, ਚਲੀ ਲੋਹ ਧਾਰਾ। | |
| ਤ੍ਰਿਖੇ ਬਾਨ ਬਰਖੇ, ਮਨੋ ਮੇਂਹ ਭਾਰਾ। | |
| ਧਰਾ ਜਵਾਨ ਕੇਕਾਨ, ਹੈਂ ਛਾਨ ਡਾਰੇ[1]। | [1]ਧਰਤੀ ਉੱਤੇ ਜਵਾਨ ਤੇ ਘੋੜੇ ਛਾਨਣੀ ਕਰ ਕੇ ਸੁੱਟ ਦਿੱਤੇ। |
| ਤਨੰ ਚਰਮ ਕੈ ਬਰਮ ਕੈ, ਹੋਇ ਪਾਰੇ[1] ॥੯੫॥ | [1]ਸਰੀਰ ਦੇ ਚੰਮ ਨੂੰ {ਬਰਮ ਕੈ} ਵਿੰਨ੍ਹ ਕੇ ਪਾਰ ਹੋ ਗਏ। |
| ਕਿਧੋਂ ਅਹਿ ਸਪੱਛੀ, ਬਿਲੱਛੀ ਫਿਰੈ ਹੈਂ[1]। | [1]ਜਾਂ ਖੰਭਾਂ ਵਾਲੇ {ਬਿਲੱਛੀ} ਅਨੋਖੇ {ਅਹਿ} ਸੱਪ ਫਿਰਦੇ ਹਨ। |
| ਛੁਹੈਂ ਜਾਂਹਿ ਕੋ, ਤਾਂਹਿ ਕੇ ਪ੍ਰਾਨ ਲੈਹੈਂ। | |
| ਕਹੂੰ ਅੱਧ ਅਧੰ, ਘਨੇ ਸੂਰ ਬਾਂਕੇ[1]। | [1]ਕਿਤੇ ਬਹੁਤੇ ਸੁੰਦਰ ਸੂਰਮੇ ਅੱਧੋ ਅੱਧ ਹੋਏ ਪਏ ਹਨ। |
| ਪਰੇ ਭੂੰਮਿ ਮੈਂ ਭੀ, ਅਰੈਂ ਓਰ ਤਾਕੇਂ[1] ॥੯੬॥ | [1]ਧਰਤੀ ਵਿੱਚ ਪਏ ਹੋਏ ਵੀ ਵੈਰੀਆਂ ਵੱਲ ਤਕਦੇ ਹਨ। |
| ਕਹੂੰ ਚੀਰ ਕੈ, ਬੀਰ ਸਾਰੀਰ ਅਰਧੈਂ। | |
| ਸੁਟੈਂ ਜੈਸ ਬਾਢੀ, ਧਰਾ ਬਾਢ ਫਰਦੈਂ[1]। | [1]ਜਿਵੇਂ ਤਰਖਾਣ {ਫਰਦ} ਫੱਟੇ ਨੂੰ ਵੱਢ ਕੇ ਧਰਤੀ ਤੇ ਸੁੱਟ ਦੇਂਦੇ ਹਨ। |
| ਝਟਾ ਝੱਟ ਬਾਹੈਂ, ਉਭੈ ਜੀਤ ਚਾਹੈਂ। | |
| ਰਸੰ ਬੀਰ ਭੀਨੇ, ਲਰੈਂ ਕੈ ਉਮਾਹੈਂ ॥੯੭॥ | |
| ਕਟਾ ਕੁੱਟ ਮਚੀ, ਫਟਾ ਫੱਟ ਸੁਟੈਂ[1]। | [1]ਵੱਢਾ ਟੁੱਕੀ ਸ਼ੁਰੂ ਹੋ ਗਈ। {ਫਟਾ ਫਟ} ਛੇਤੀ ਛੇਤੀ ਸੁੱਟੀ ਜਾਂਦੇ ਹਨ। |
| ਤਛਾ ਮੁੱਛ ਜੋਧੇ, ਝਟਾ ਪੱਟ ਥੱਟੈਂ[1]। | [1]ਜੋਧੇ ਛੇਤੀ ਛੇਤੀ {ਤਛਾ ਮੁੱਛ} ਛਾਂਗ ਕੇ ਵੱਢ ਦੇਂਦੇ ਹਨ। |
| ਖਚਾ ਖੱਚ ਬਾਹੈਂ, ਗਚਾ ਗੱਚ ਤੇਗੈਂ[1]। | [1]{ਖਚਾ ਖੱਚ} ਛੇਤੀ ਛੇਤੀ ਵਾਹੁੰਦੇ ਹਨ, ਤਲਵਾਰਾਂ ਲਹੂ ਨਾਲ (ਗਚਾ ਗਚ) ਬਹੁਤ ਲਿਬੜ ਗਈਆਂ ਹਨ। |
| ਸੜਾ ਸਾੜ ਗੇਰੈਂ, ਦੜਾ ਦਾੜ ਬੇਗੈਂ[1] ॥੯੮॥ | [1]{ਬੇਗੈਂ} ਛੇਤੀ ਨਾਲ {ਦੜਾ ਦਾੜ} ਉਪਰੋਥਲੀ ਜਦੋਂ ਡੇਗਦੇ ਹਨ ਤਾਂ ਸੜਾ ਸੜ ਸ਼ਬਦ ਹੁੰਦਾ ਹੈ। |
| ਧਰਾ ਰੁੰਡ ਪੈ, ਮੁੰਡ ਝੁੰਡੰ ਬਿਥਾਰੇ[1]। | [1]ਧਰਤੀ ਤੇ {ਰੁੰਡ} ਧੜਾਂ ਤੇ {ਮੁੰਡ} ਸਿਰਾਂ ਦੇ {ਝੁੰਡ} ਸਮੂੰਹ ਖਿੰਡਾ ਦਿੱਤੇ। |
| ਕਟੈਂ ਹੱਥ ਮੱਥੰ, ਪਗੰ ਬਾਹੁ ਭਾਰੇ। | |
| ਜਿਮੈਂ ਬਾਢ ਬਾਢੀ, ਬਢੈਂ ਬ੍ਰਿੰਦ ਬਾਗੈਂ[1]। | [1]ਜਿਵੇਂ ਤਰਖਾਣ (ਬਾਢ) ਤਿੱਖੀ ਧਾਰ ਨਾਲ ਬਹੁਤੇ ਬਾਗਾਂ ਨੂੰ ਵੱਢਦੇ ਹਨ। |
| ਭਿਗੇ ਖੂਨ ਬਾਗੇ[1] ਮਨੋ ਖੇਲ ਫਾਗੈਂ[2] ॥੯੯॥ | [1]ਪੁਸ਼ਾਕੇ। [2]ਹੋਲੀ ਖੇਲਦੇ ਹਨ। |
| ਭਕਾ-ਭੱਕ, ਲੋਹੂ ਭਰੇ ਘਾਵ ਬੋਲੈਂ[1]। | [1]ਜ਼ਖ਼ਮ ਲਹੂ ਨਾਲ ਭਰੇ ਹੋਏ ਭਕਾ ਭਕ ਬੋਲਦੇ ਹਨ। |
| ਛਕੈਂ ਮਾਸ ਹਾਰੀ, ਬਕੈਂ ਡੋਲ ਡੋਲੈਂ[1]। | [1]ਬੋਲਦੇ ਤੇ ਡੋਲਦੇ ਫਿਰਦੇ ਹਨ। |
| ਫਿਰੈਂ ਹਿੰਸਤੇ, ਛੂਛ ਤਾਜੀ ਕਿਤੇ ਹੈਂ[1]। | [1]ਕਿਤੇ ਖ਼ਾਲੀ ਘੋੜੇ ਹਿਣਕਦੇ ਫਿਰਦੇ ਹਨ। |
| ਭਗੈਂ ਚਿੰਸਤੇ ਫੀਲ, ਜਿੱਤੇ ਤਿਤੇ ਹੈਂ[1] ॥੧੦੦॥ | [1]ਜਿਧਰ ਕਿਧਰ ਹਾਥੀ {ਚਿੰਸਤੇ} ਚੀਕਾਂ ਮਾਰਦੇ ਤੇ ਨੱਠੇ ਫਿਰਦੇ ਹਨ। |
| ਕਹੂੰ ਸ੍ਵਾਨ ਸ੍ਰਿੰਗਾਲ[1] ਔ ਕਾਕ[2] ਬੋਲੈਂ। | [1]ਗਿੱਦੜ। [2]ਕਾਂ। |
| ਲਹੂ ਪਾਨ ਕੈ, ਜੋਗਨੀ ਮੋਦ ਡੋਲੈਂ। | |
| ਕਹੂੰ ਭੈਰਵੀ ਭੂਤਨੀ, ਭੱਬਕਾਰੈਂ[1]। | [1]ਬੋਲਦੀਆਂ ਹਨ। |
| ਭਰੈ ਪਜਾਲਕਾ[1], ਕਾਲਕਾ ਗੱਟਕਾਰੈ[2] ॥੧੦੧॥ | [1]ਪਿਆਲੇ। [2]ਪੀਂਦੀ ਹੈ। |
| ਕਹੂੰ ਮੂੰਡ ਮਾਲਾ, ਗੁਥੈਂ ਦੇਵ ਬਾਲਾ[1]। | [1]ਕਿਤੇ ਦੇਵਤਿਆਂ ਦੀਆਂ ਇਸਤ੍ਰੀਆਂ ਸਿਰਾਂ ਦੀਆਂ ਮਾਲਾਂ ਗੁੰਦਦੀਆਂ ਹਨ। |
| ਸਿਵਾਂ ਕੋ ਚਢਾਵੈਂ, ਬਜਾਵੈਂ ਸੁ ਗਾਲ੍ਹਾ[1]। | [1]ਗਾਲ੍ਹ ਵਜਾਉਂਦੀਆਂ ਹਨ, (ਬੱਕਰੇ ਜਿਹੀ ਅਵਾਜ਼ ਕੱਢਦੀਆਂ ਹਨ)। |
| ਕਹੂੰ ਖੋਪਰੀ, ਖੇਤ ਖਾਵੀਸ ਖੈਹੈਂ[1]। | [1]ਕਿਤੇ ਜੰਗ ਦੇ ਮੈਦਾਨ 'ਚ {ਖਾਵੀਸ} ਭੂਤ ਖੋਪਰੀਆਂ ਖਾਂਦੇ ਹਨ। |
| ਤਚੈਂ ਕਿੱਲਕਾਰੀ[1], ਨਚੈਂ ਗੀਤ ਗੈ ਹੈਂ ॥੧੦੨॥ | [1]ਚੀਕਾਂ ਮਾਰਦੇ ਹਨ। |
| ਮਨੋ ਇੱਛ ਖੈ ਕੈ[1], ਗਜੈ ਕੈ ਜਕਾਰੇ। | [1]ਮਨ ਇੱਛਤ ਖਾ ਕੇ। |
| ਭਵੈ[1] ਜੈ ਗੁਰੂ ਕੀ, ਚਵੈਂ[2] ਐਸ ਸਾਰੇ। | [1]ਹੋਵੇ। [2]ਬੋਲਦੇ ਹਨ। |

ਬਰੈਂ ਸੂਰ ਹੂਰੈਂ, ਚਰੈਂ ਗੈਨ ਐਨੰ[1]।
[1]{ਐਨ} ਚੰਗੀ ਤਰ੍ਹਾਂ {ਗੈਨ} ਅਕਾਸ਼ ਵਿੱਚ (ਚਰੈਂ) ਚੜ੍ਹਦੀਆਂ ਹਨ।
ਭਰੈਂ ਦੀਪ ਘੀ ਕੇ, ਹਰੈਂ ਤਾਪ ਮੈਨੰ[1] ॥੧੦੩॥
[1]ਕਾਮ ਦਾ ਤਾਪ ਦੂਰ ਕਰਦੀਆਂ ਹਨ।
ਤਬੈ ਰਾਮ ਸਿੰਘੰ, ਕੁਪਯੋ ਸਿੱਖ ਭੱਯਾ[1]।
[1]ਸਿੱਖ ਭਰਾਰਾਮ ਸਿੰਘ ਕ੍ਰੋਧਵਾਨ ਹੋਇਆ।
ਹੁਤੇ ਗੱਢ ਚਾਨਾਲ[1] ਕੋ, ਸੋ ਬਸੱਯਾ।
[1](ਕਾਂਸ਼ੀ ਦੇ ਨੇੜ ਦਾ) ਇਕ ਸ਼ਹਿਰ।
ਢਿਗੰ ਆਹਿ ਕਾਂਸ਼ੀ, ਘਨੇ ਲੋਗ ਜਾਨੈਂ।
ਰਚੀ ਤੋਪ ਕਾਠੰ, ਤਿਸੀ ਨੈ ਮਹਾਨੈਂ ॥੧੦੪॥
ਧਰੀ ਠੌਰ ਉਚੈ, ਭਰੀ ਔ ਚਲਾਈ।
ਪ੍ਰਲੈ ਕਾਲ ਕੀ ਬੀਜ ਜਯੋਂ, ਕੜ ਕੜਾਈ[1]।
[1]ਬਿਜਲੀ ਵਾਂਗ ਕੜਕੀ।
ਰਿਦੇ ਕਾਨ ਸੱਤ੍ਰਾਨ ਕੇ, ਭੀ ਫਟੇ ਹੈਂ।
ਭਏ ਤੱਜਬੈਂ[1] ਅੱਜਬੈਂ, ਸੋ ਲਟੇ ਹੈਂ[2] ॥੧੦੫॥
[1]ਹੈਰਾਨ ਹੋ ਕੇ। [2]ਅਜੀਬ (ਤਰ੍ਹਾਂ ਨਾਲ ਪਿੱਛੇ) {ਲਟੇ ਹੈਂ} ਹਟ ਗਏ।
ਜਹਾਂ ਝੁੰਡ ਖਾਨਾਨ ਕੋ, ਥਾ ਅਰਜੋ ਹੈ।
ਇਦਾ ਹੈ ਭਿਦਾ, ਪੈ ਛਿਦਾ ਸੋ ਕਰਜੋ ਹੈ[1]।
[1]ਇਸ ਤਰ੍ਹਾਂ ਵਿੰਨ੍ਹ ਕੇ ਟੁਕੜੇ ਟੁਕੜੇ ਕਰ ਦਿੱਤਾ।
ਚਲੇ ਗੁੰਜਤੇ ਗਾਜ ਜਯੋਂ, ਪੁੰਜ ਗੋਲੇ[1]।
[1]ਬਿਜਲੀ ਵਾਂਗ ਸਮੂੰਹ ਗੋਲੇ ਗੂੰਜਦੇ ਚੱਲੇ।
ਮਹਾਂ ਮੇਘ ਮਾਨੋ, ਬ੍ਰਸੈਂ ਕੋਪ ਓਲੇ[1] ॥੧੦੬॥
[1]ਗੜੇ।
ਕਰੈਂ ਖੇਤ ਖਾਲੀ, ਜਿਤੈ ਬਾਰ ਝਾਰੈਂ[1]।
[1]{ਬਾਰ} ਬੰਦੂਕਾਂ ਦਾ ਇਕੱਠਾ ਫਾਇਰ {ਝਾਰੈਂ} ਕਰਦੇ ਹਨ।
ਧਰਾ ਰੁੰਡ ਮੁੰਡੰ ਸਝੁੰਡੰ ਬਿਥਾਰੈਂ[1]।
[1]{ਝੁੰਡੰ} ਬਹੁਤੇ ਧਰਤੀ ਉੱਤੇ ਧੜ ਤੇ ਸਿਰ ਖਿੰਡਾ ਦਿੰਦੇ ਹਨ।
ਕਟੇ ਜੰਘ ਛਾਤੀ, ਭੁਜਾ ਹੱਥ ਮੱਥੇ।
ਭਯੋ ਜੰਗ ਐਸੋ, ਕਥਾ ਤੈ ਅਕੱਥੇ[1] ॥੧੦੭॥
[1]ਕਹਿਣ ਤੋਂ ਅਕਹਿ ਹੈ।
ਜੁਝੇ ਸਾਮੁਹੇ ਜੇ, ਦੁਨੀ ਦੂਖ ਖੋਏ।
ਮਨੋ ਖਾਇ ਕੈ ਭੰਗ, ਮਾਲੰਗ ਸੋਏ।
ਰਹੇ ਹੇਰਿ ਹੈਰਾਨ, ਕੋਹੀ[1] ਸਭੈ ਹੈਂ।
[1]ਪਹਾੜੀਏ।
ਗੁਰੂ ਪੈ ਕਹਾਂ ਤੋਪ ਥੀ, ਜੁ ਚਲੈ ਹੈਂ ॥੧੦੮॥
ਰਚੀ ਹ੍ਵੈ ਕਰਾਮਾਤ ਸੋਂ, ਬਾਤ ਜਾਨੀ।
ਗੁਰੂ ਹੈ ਵਲੀ[1], ਮਾਨ ਹੈ ਤੌ ਜਹਾਂਨੀ।
[1]ਕਰਾਮਾਤੀ।
ਦਯੋ ਜੋਰ ਕੋਹੀਨ ਹੈ ਪੀਨ[1] ਜਯੋਂ ਹੀਂ।
[1]ਬਹੁਤਾ।
ਬਢੇ ਆਨ ਪਾਠਾਨ, ਮਾਹਾਨ ਤਯੋਂ ਹੀ ॥੧੦੯॥
ਕਰਯੋ ਆਹਿਬੰ[1], ਸਾਹਿਬੰ ਚੰਦ ਗਾਢੋ।
[1]ਜੰਗ।
ਹਤੇ ਸੱਤ੍ਰ ਕੇਤੇ, ਮਹਾਂ ਰੋਹ ਬਾਢੋ।
ਬਲੀ ਸ਼ਾਹਿ ਸੰਗੋ, ਲਏ ਸੰਗ ਬੀਰੈਂ।
ਤਜੇ ਤੀਰ ਤੀਖੇ, ਕਢੇ ਸੱਤ੍ਰ ਚੀਰੈਂ ॥੧੧੦॥
ਦਯਾਰਾਮ ਦੂਜੋ, ਮਨੋ ਦ੍ਰੌਣ[1] ਭਾਰੈਂ।
[1]ਦ੍ਰੋਣਾਚਾਰਜ।
ਜਿਸੇ ਬਾਣ ਬਾਹੈਂ, ਤਿਸੈ ਭੂਮਿ ਡਾਰੈਂ।
ਘਨੇ ਖਾਨ ਖੂੰਨੀ, ਸੁ ਖੇਤੈਂ ਖਪਾਏ।
ਅਰਜੋ ਖਾਨ ਨਾਜਾਬਤੰ, ਰੋਸ ਖਾਏ ॥੧੧੧॥
ਦਿਸਾ ਦੂਸਰੀ, ਭੀਖਨੰ ਖਾਨ ਆਈ।
ਪਚਾਰੈ[1] ਬੰਗਾਰੈ, ਨਿਜੰ ਸੈਨ ਤਾਂਈ।
[1]ਪ੍ਰਚਾਰ ਕਰਦਾ ਹੈ। (ਅ) ਲਲਕਾਰਦਾ ਹੈ।

ਗੁਰੂ ਪੈ ਜੁਰੀ, ਗਾਢਵੀ ਧਾੜ ਮੰਗੀ[1]।
[1]ਮਾਂਗਵੀ ਧਾੜ {ਗਾਢਵੀ} ਤਕੜੀ ਜੁੜੀ ਹੋਈ ਹੈ।
ਕਹਾਂ ਆਹਿ ਸਾਪਾਹਿ, ਹੈ ਵਾਹਿ ਜੰਗੀ[1] ॥ ੧੧੨ ॥
[1]ਉਨ੍ਹਾਂ ਪਾਸ ਜੰਗੀ ਫ਼ੌਜ ਕਿੱਥੇ ਹੈ।
ਤੁਮੈਂ ਕੌਮ ਬਾਂਕੀ, ਲੜਾਕੀ ਗਨੀਜੈ।
ਬਨੋ ਕਾਂਹਿ ਗੀਦੀ, ਸ਼ਹੀਦੀ ਲਹੀਜੈ।
ਹਸੇਂਗੇ ਪਹਾਰੀ ਦਸੇਂਗੇ ਡਰਾਰੇ[1]।
[1]ਡਰਾਕੁਲ ਦੱਸਣਗੇ।
ਸੁਨੀ ਯੌਂ ਜਬੈ, ਤੌਂ ਲਰੇ ਫੇਰ ਭਾਰੇ ॥ ੧੧੩ ॥
ਘਟਾ ਘੋਰ ਜਯੋਂ, ਓਰੜੇ ਸਾਰ ਬ੍ਰਖੇ[1]।
[1]ਭਿਆਨਕ ਘਟਾਂ ਵਾਂਗ ਉੱਛਲ ਕੇ ਆਏ ਤੇ ਸ਼ਸਤ੍ਰਾਂ ਦੀ ਬਰਖਾ ਕੀਤੀ।
ਘਨੇ ਆਨ ਸਿੱਖਾਨ ਕੇ, ਪ੍ਰਾਨ ਕ੍ਰਖੇ[1]।
[1]ਖਿੱਚੇ ਭਾਵ ਕੱਢੇ।
ਗੁਰੂ ਹੇਰ ਕੈ ਪ੍ਰੇਰ ਕੈ, ਬੀਰ ਖਾਸੈਂ।
ਪਠਯੋ ਨੰਦ ਚੰਦੰ, ਖਰੋ ਥਾ ਜੁ ਪਾਸੈਂ ॥ ੧੧੪ ॥
ਉਦੇਰਾਮ, ਗੰਡਾ, ਲਖੂ, ਜੋਧ, ਬੱਲਾ।
ਘੱਲਾ ਹੈ ਇਨੈ ਭੀ ਪਰੇ ਕੈ ਸੁ ਹੱਲਾ[1]।
[1]ਇਨ੍ਹਾਂ ਨੇ ਵੀ ਪੈ ਕੇ ਚੰਗਾ ਹੱਲਾ {ਘੱਲਾ} ਕੀਤਾ।
ਭਿਰੇ ਜਾਇ, ਧਾਵਾਇ ਕੈ ਬਾਜ[1] ਏਹੈਂ।
[1]ਘੋੜੇ ਭਜਾ ਕੇ।
ਬ੍ਰਖੇ ਤੀਰ ਗੋਲੀ, ਮਹਾਂ ਮੇਂਹ ਸੇ[1] ਹੈਂ ॥ ੧੧੫ ॥
[1]ਵਾਂਗ।
ਗੁਰੂ ਭੀ ਤਬੈ, ਪਾਨ[1] ਕਾਮਾਨ ਲੈ ਕੈ।
[1]ਹੱਥ ਵਿੱਚ।
ਤਜੇ ਤੀਰ ਤੀਖੇ, ਅਰੰ ਪੈ ਤਕੈ ਕੈ।
ਹੁਤੇ ਜੇ ਲਰਾਕੇ, ਬਡੇ ਬੀਰ ਭਾਰੇ।
ਇਕੈ ਹੀ ਝਮਾਕੇ ਵਿਖੇ, ਹੈਂ ਪਛਾਰੇ[1] ॥ ੧੧੬ ॥
[1]ਅੱਖ ਦੇ ਇਕ ਫਰਕਣ ਵਿੱਚ ਪਿੱਛੇ ਹਟਾ ਦਿੱਤੇ।
ਧਰਾ ਪੈ ਸੁਰੋਲੇ, ਕਰੇ ਮਾਰ ਪੋਲੇ।
ਪਕੇ ਪੋਸਤੀ ਖੇਤ ਕੇ, ਜੈਸ ਓਲੇ[1]।
[1]ਜਿਵੇਂ ਪੋਸਤ ਦੇ ਪੱਕੇ ਖੇਤ ਉੱਤੇ ਗੜੇ ਪੈ ਜਾਣ।
ਤਬੇ ਨੰਦ ਚੰਦੰ, ਮਹਾਂ ਕੋਪ ਕੈ ਕੈ।
ਘਨੇ ਖਾਨ ਮਾਰੇ, ਇਤੈ ਉੱਤ ਧੈ ਕੈ ॥ ੧੧੭ ॥
ਮਰੇ ਖਾਨ ਕੇਤੇ, ਹੁੱਦੇਦਾਰ ਬਾਂਕੇ[1]।
[1]ਕਿਤਨੇ ਹੀ ਸੁੰਦਰ {ਹੁੱਦੇਦਾਰ} ਅਹੁਦੇਦਾਰ ਪਠਾਨ ਮਰ ਗਏ।
ਗਿਰੇ ਮੂੰਡ ਨਾਲੇਰ ਜਯੋਂ, ਢੇਰ ਤਾਂ ਕੇ।
ਹਰੀ ਚੰਦਰਾਜੇ, ਅਗੇ ਹ੍ਵੈ ਹੰਡੂਰੀ।
ਕਰੀ ਮੱਦਤੈ ਹੱਦਤੈ ਬੱਧਰੂਰੀ ॥ ੧੧੮ ॥
ਨਿਜੰ ਸੈਨ ਲੈ ਐਨ, ਸੋ ਆ ਲਰਯੋ ਹੈ।
ਤਿਖਾ ਜੰਗ ਕੈ ਕੈ, ਸਿੱਖਾਂ ਕੋ ਹਰਯੋ ਹੈ।
ਫਤੇ ਸ਼ਾਹਿ ਬਾਏਂ, ਤਿਸੀ ਕੇ ਲਰਾਏ।
ਕਟੋਚੀ ਚੰਦੇਲੀ, ਚਮੂੰ ਮੈਂ[1] ਫਿਰਾਏਂ ॥ ੧੧੯ ॥
[1]ਫੌਜ ਵਿੱਚ।
ਪਰੈ ਲੋਹ ਪੈ ਲੋਹ, ਸਾਰੋਹ ਐਸੇ[1]।
[1]ਗੁੱਸੇ ਨਾਲ ਸ਼ਸਤ੍ਰ 'ਤੇ ਸ਼ਸਤ੍ਰ ਐਉਂ ਪੈਂਦਾ ਹੈ।
ਘੜੇਂ ਘਾੜ[1] ਠੱਠਜਾਰ, ਲੋਹਾਰ ਜੈਸੇ।
[1]ਭਾਂਡਾ, (ਅ) ਹਥਿਆਰ।
ਬਜੈਂ ਬਾਦ ਮਾਰੂ, ਘਨੇ ਬੀਰ ਗੱਜੈਂ।
ਸੁਨੈ ਜਾਂਹਿ ਕੋ ਕੂਰ[1] ਭੀ ਨਾਂਹਿ ਭੱਜੈਂ ॥ ੧੨੦ ॥
[1]ਕਾਇਰ।
ਨ ਰੱਜੈਂ ਲਰੰਤੇ, ਹਰੰਤੇ ਕੁਸੱਤ੍ਰੈਂ[1]।
[1]ਖੋਟੇ ਵੈਰੀਆਂ ਨੂੰ ਮਾਰਦੇ ਹਨ।
ਕਢੈਂ ਭੇਦ ਸੰਜੋਇ ਪੇਟੀ ਬਖੱਤ੍ਰੈਂ[1]।
[1]ਪੇਟੀ ਤੇ {ਬਖੱਤ੍ਰੈਂ} ਸੰਜੋਆਂ ਨੂੰ ਵਿੰਨ੍ਹ ਕੇ {ਸੰਜੋਇ} ਸ਼ਸਤ੍ਰਾਂ ਨੂੰ ਪਾਰ ਕੱਢ

ਦੇਂਦੇ ਹਨ।

ਕਿਤੇ ਮਾਰ ਨੇਜੈਂ ਸੁ ਬੇਝੈਂ ਕਰੇਜੈਂ[1]।
[1]ਕਲੇਜੇ ਨੂੰ ਵਿੰਨ੍ਹ ਦੇਂਦੇ ਹਨ।

ਕਰਾਚੋਲ[1] ਬਾਹੈਂ, ਕਢੈਂ ਖੂਨ ਮੇਜੈਂ[2] ॥੧੨੧॥
[1]ਤਲਵਾਰ। [2]ਮਿੱਝ।

ਕਹੂੰ ਸੈਹਥੀ[1] ਲੈ, ਹਥੀਂ ਜਵਾਨ ਜੁੱਟੈਂ।
[1]ਬਰਛੀ।

ਘਸਾ ਘੱਸ ਘਾਸੋਰ ਸਾਜ਼ੋਰ ਪੁੱਟੈ[1]।
[1]ਆਪਸ ਵਿੱਚ {ਘਸਾ ਘਸ} ਘਸਰ ਘਸਰ ਕੇ (ਬਰਛੀ) ਸ਼ਰੀਰਾਂ 'ਚ {ਘਸੋਰ} ਖੋਭ ਕੇ ਜ਼ੋਰ ਨਾਲ ਪੁੱਟਦੇ ਹਨ।

ਮਹਾਂ ਮਾਰ ਮੱਚੀ, ਸਕੈ ਕੋ ਗਿਨਾਈ।
ਰੁੰਡੰ ਮੁੰਡ ਤੁੰਡੰ, ਝੁਡੰ ਭੂਮ ਛਾਈ[1] ॥੧੨੨॥
[1]ਧਰਤੀ ਬਹੁਤੇ ਧੜਾਂ ਸਿਰ ਮੂੰਹਾਂ ਨਾਲ ਢਕੀ ਗਈ।

ਲੋਹੂ ਕੇ ਪ੍ਰਨਾਰੇ[1] ਚਲੇ ਹੋਇ ਨਾਰੇ[2]।
[1]ਪ੍ਰਨਾਲੇ। [2]ਨਾਲੇ।

ਮਨੋ ਸੈਲ ਗੇਰੂ ਝਰੈ ਮੇਂਹ ਭਾਰੇ[1]।
[1]ਜਾਣੋ ਭਾਰੀ ਮੀਂਹ ਪੈਣ ਤੇ ਗੈਰੂ ਦਾ ਪਹਾੜ ਝੜਦਾ ਹੈ।

ਦਯਾਰਾਮ ਜੁਟਜੌ ਕਰੰ[1] ਲੈ ਕ੍ਰਿਪਾਨੰ।
[1]ਹੱਥ 'ਚ।

ਭ੍ਰਿਗੂ ਨੰਦ ਮਾਨੋ, ਗਹਜੋ ਪ੍ਰਸ ਪਾਨੰ[1] ॥੧੨੩॥
[1]ਭ੍ਰਿਗੂ ਦੇ ਪੁੱਤਰ (ਪਰਸਰਾਮ) ਨੇ ਜਾਣੋ ਹੱਥ 'ਚ ਕੁਹਾੜਾ ਫੜਿਆ ਹੈ।

ਕਿਤੈ ਨੰਦ ਚੰਦੰ, ਕਿਤੈ ਸ਼ਾਹਿ ਸੰਗੋ।
ਕਿਤੈ ਰਾਮ ਗੰਗਾ, ਕਰੈ ਅੰਗ ਭੰਗੋ।
ਕਹੂੰ ਸਾਹਿਬੰ ਚੰਦ, ਔ ਮਾਹਰੀ ਜੀ।
ਹਠੀ ਜੀਤ ਮਲੰ ਹਤੈ ਕਾਹਰੀ[1] ਜੀ ॥੧੨੪॥
[1]ਕਾਹਲੀ ਨਾਲ।

ਕਰੈਂ ਜੰਗ ਦੋਊ, ਕ੍ਰਿਪਾਲੰ ਤਹਾਂ ਹੀ।
ਯੁਤੈਂ ਤ੍ਰੈ ਸੁਤੈਂ, ਪੀਰ ਬੁੱਧੂ ਮਹਾਂਹੀ।
ਲਰੈਂ ਔ ਲਰਾਵੈਂ, ਨਿਜੰ ਨੀਜ ਸੈਨਾ[1]।
[1]ਆਪੋ ਆਪਣੀਫ਼ੌਜ ਨੂੰ ਲੜਾਉਂਦੇ ਹਨ।

ਗੁਰੂ ਜੀ ਤਮਾਸ਼ਾ, ਪਿਖੈਂ ਠਾਂਢ ਐਨਾ ॥੧੨੫॥
ਕਬੀ ਯਾਹਿ ਬਾਢੈਂ[1], ਕਬੀ ਵਾਹਿ ਬਾਢੈਂ।
[1]ਵਧਦੇ ਹਨ।

ਦਲੰ ਦੋਇ ਗਾਢੇ, ਲਰੈਂ ਨੀਕ ਠਾਢੈਂ।
ਹੁਤੋ ਹੱਲਵਾਈ, ਗੁਰੂ ਪਾਸ ਰੋੜਾ[1]।
[1]ਜਾਤੀ ਦਾ।

ਹਠੀ ਲਾਲ ਚੰਦੰ, ਬਲੀ ਨਾਹਿੰ ਥੋੜਾ ॥੧੨੬॥
ਉਠੀ ਜੰਗ ਕੀ ਤਾਂਹਿ ਓਮੰਗ ਚੰਗੈਂ।
ਗੁਰੂ ਤੈ ਲਈ ਢਾਲ ਤ੍ਰਵਾਰ ਮੰਗੈਂ।
ਪੁਨਾ ਬੂਝਜੋ ਮੈਂ ਗਹੋਂ ਕੈਸ ਯਾਹੈਂ।
ਗੁਰੂ ਜੀ ਹਸੇ, ਢਾਲ ਦੈ ਬਾਮ ਵਾਹੈਂ[1] ॥੧੨੭॥
[1]ਉਸ ਦੇ ਖੱਬੇ (ਹੱਥ) ਵਿੱਚ ਢਾਲ ਦੇ ਕੇ।

ਦਈ ਤੇਗ ਦਾਏਂ[1], ਦਯੋ ਹੈ ਚੜ੍ਹਾਈ।
[1]ਸੱਜੇ (ਹੱਥ) 'ਚ।

ਗਹੇ ਨਾ ਹਥਯਾਰੰ, ਤਿਸੈ ਥੇ ਕਦਾਈਂ।
ਰਸੰ ਹਾਸ ਬਾਢਜੋ, ਤਿਸੈ ਦੇਖ ਤਾਂਹੀ[1]।
[1]ਉਸ (ਸਮੇਂ)।

ਕਹੈਂ ਧੰਨ ਜੋਧੇ, ਗੁਰੂ ਕੇ ਸਿਪਾਹੀ ॥੧੨੮॥
ਬਿਨਾ ਢੰਗ ਜੰਗੰ, ਚਹੈਂ ਜੀਤ ਕਾਜੈਂ।
ਗੁਰੂ ਜੀ ਚਹੈਂ, ਤੌਂ ਚਿਰੀ ਖਾਇ ਬਾਜੈਂ।
ਧਸਜੋ ਸੈਨ ਤ੍ਰਕੈਨ, ਲੈ ਅੱਸ੍ਰ ਵਾਹੀ[1]।
[1]ਉਹ ਘੋੜਾ ਲੈ ਕੇ।

ਜਮਾਂਦਾਰ ਅੱਗਜੋਂ, ਮਿਲਜੋ ਜੈਨ ਖਾਂ ਹੀ ॥੧੨੯॥
ਕਹਜੋ ਲਾਲ ਨੈ, ਨੂਣ ਹਾਰਾਮ ਧੋਹੀ[1]।
[1]ਹੇ ਲੂਣ ਹਰਾਮੀ ਤੇ ਧੋਖੇ ਬਾਜ਼।

| | |
|---|---|
| ਕਤੋ ਹੋਹ ਪਾਛੇ, ਨਤੋ ਮੈਂ ਹਤੋਹੀ[1]। | [1]ਜਾਂ ਤਾਂ ਪਿੱਛੇ ਹੋ ਜਾਂ ਨਹੀਂ ਤਾਂ ਮੈਂ ਮਾਰ ਦਿਆਂਗਾ। |
| ਰਿਸਜੋ ਖਾਨ ਭਾਖਜੋ, ਤਿਸੈ ਰੇ ਅੜੀਲੇ[1]। | [1]ਹੇ ਅੜੀ ਵਾਲੇ। |
| ਤਰਾਜੂ ਫੜੀਲੇ, ਮਿਠਾਈ ਛਕੀਲੇ ॥੧੩੦॥ | |
| ਕਹਾਂ ਜੰਗ ਕੀ ਸਾਰ[1], ਗਾਵਾਰ ਜਾਨੇ। | [1]ਖ਼ਬਰ। |
| ਤੁਝੈ ਮੌਤ ਲਜਾਈ, ਬੁਜੈਂ ਸ਼ੇਰ ਖਾਨੇ[1]। | [1]ਤੈਨੂੰ ਬਕਰੇ ਨੂੰ ਸ਼ੇਰ ਦੇ ਖਾਣ ਲਈ। |
| ਕੁਪਜੋ ਲਾਲ ਚੰਦੰ, ਕਹਜੋ ਰੇ ਮੁਸੱਲਾ। | |
| ਨਹੀਂ ਜਾਨਤਾ ਰੇ, ਮੁਝੇ ਪੀਰ ਘੱਲਾ ॥੧੩੧॥ | |
| ਬਡੋ ਤੇਜ ਧਾਰੀ, ਗੁਰੂ ਹੈ ਹਮੈਂਹੂ[1]। | [1]ਸਾਡਾ। |
| ਰਚੀ ਬਾਲ ਲੀਲਾ, ਜਿਨੈ ਜੰਗ ਏਹੂ। | |
| ਨਹੀ ਹਾਰ ਜੀਤੰ, ਤਿਸੈ ਕਾਹਿ ਭੀਤੈਂ[1]। | [1]ਭੈ ਨਹੀਂ। |
| ਚਹੈ ਤੌ ਸਸੈ ਤੈ[1] ਤੁਰਾਵੈ ਸੁ ਚੀਤੈਂ[2] ॥੧੩੨॥ | [1]ਸਹੇ ਤੋਂ। [2]ਚਿਤ੍ਰੇ ਨੂੰ। |
| ਮੁਝੈ ਭੀ ਪਠਜੋ ਤੇਗ ਦੈ, ਯੌਂ ਸੁਨੈ ਕੈ। | |
| ਹਤੋ ਨੂਨ ਹਾਰਾਮੀਓਂ ਤਾਂਇਂ ਜੈ ਕੈ। | |
| ਕਹਾਂ ਬੋਲ ਹੰਕਾਰ ਕੇ ਤੂੰ ਕਰੈ ਹੈਂ। | |
| ਘਟਾ ਜੋ ਗਰੱਜੀ ਕਦੇ ਨਾ ਬਰ੍ਹੈ ਹੈ[1] ॥੧੩੩॥ | [1]ਵਰ੍ਹਦੀ ਨਹੀਂ। |
| ਨਿਹਾਰੈਂ ਪਚਾਰੈਂ[1], ਨਹੀ ਤੇਗ ਝਾਰੈਂ। | [1]ਤੂੰ ਵੰਗਾਰਦਾ ਹੈਂ। |
| ਮਨੋ ਲੂਟ ਲੀਨੇ ਕਿਸੇ, ਯੌਂ ਪੁਕਾਰੈਂ। | |
| ਕਰੋ ਬਾਰ, ਨਾਹੀਂ ਰਹੇ ਹੌਂਸ[1] ਤੋਹੀ। | [1]ਇੱਛਾ। |
| ਰਿਸਜੋ ਖਾਨ ਖੂਬੰ, ਚਲਾਈ ਸਰੋਹੀ[1] ॥੧੩੪॥ | [1]ਤਲਵਾਰ। |
| ਲਈ ਢਾਲ ਪੈ ਲਾਲ, ਦੋ ਟੂਕ ਹੋਈ। | |
| ਤਬੈ ਤੇਗ ਬੇਗੰ, ਖਿਚੀ ਲਾਲ ਜੋਈ। | |
| ਗੁਰੂ ਬੋਲ ਕੈ, ਖੋਲ੍ਹ ਕੈ ਸੰਕ ਸਾਰੀ। | |
| ਬਲੰ ਤੋਲ ਕੈ, ਖਾਨ ਕੈ ਮੂੰਡ ਝਾਰੀ ॥੧੩੫॥ | |
| ਕਟਜੋ ਮੂੰਡ ਕੱਦੂ, ਮਨੋ ਨਾਲਕੇਰੈਂ[1]। | [1]ਨਲੇਰ। |
| ਗਿਰਜੋ ਅੱਸ੍ਰ ਤੈ ਭੂਮਿ ਪੈ, ਝੂਮਿ[1] ਹੇਰੈਂ। | [1]ਹਿਲੋਰਾ ਖਾ ਕੇ। |
| ਮਿਲਜੋ ਧੂਰ ਮੇਂ, ਸੂਰਮੇਂ ਪੇਖਿ ਗਾਜੇ। | |
| ਕਹੈਂ ਕਜਾ ਗਵਾਰੰ ਗਯੋ ਕੈ ਕੁਕਾਜੇ[1] ॥੧੩੬॥ | [1]ਖੋਟਾ ਕੰਮ ਕਰ ਕੇ ਚਲਾ ਗਿਆ ਹੈ। |
| ਸੁਨੀ ਥੀ ਜੁ ਕਾਨੰ, ਨਿਜੰ ਨੈਨ ਹੇਰੀ। | |
| ਗੁਰੂ ਚਾਹਿ, ਤੌ ਸ਼ੇਰ ਕੋ ਖਾਹਿ ਛੇਰੀ[1]। | [1]ਬੱਕਰੀ। |
| ਇਮੰ ਝੂਰ ਕੈ, ਭੀਖਨੰ ਖਾਨ ਆਦੀ। | |
| ਪਰੇ ਕੋਪ ਕੈ ਤਾਂਹਿ ਪੈ ਬੇਤਦਾਦੀ[1] ॥੧੩੭॥ | [1]ਅਣਗਿਣਤ। |
| ਹਰੀ ਚੰਦ, ਸ਼ਹਿ ਫਤੇ, ਔ ਚੰਦੇਲੀ[1]। | [1]ਚੰਦੇਲ ਰਿਆਸਤ ਦਾ ਰਾਜਾ। |
| ਗੁਰੂ ਕੀ ਚਮੂੰ ਸੈਂ, ਲਰੇ ਝੂਮਿ ਝੇਲੀ[1]। | [1]ਹਿਲ ਜੁਲ ਕੇ (ਹੱਲਾ) ਸਹਾਰਿਆ। |
| ਭਿਰੇ ਸਿੱਖ ਸੂਰੇ, ਅਭੈ ਹੋਇ ਆਛੇ। | |
| ਰਰੈਂ[1] ਮਾਰ ਮਾਰੰ, ਟਰੇ ਨਾਂਹਿ ਪਾਛੇ ॥੧੩੮॥ | [1]ਬੋਲਦੇ ਹਨ। |
| ਸੁਤੈ ਔ ਮੁਰੀਦੈਂ ਯੁਤੈਂ, ਪੀਰ ਬੁੱਧੂ। | |

ਲਰਯੋ ਏਕ ਓਰੰ[1], ਸਜੋਰੰ ਕਰੁੱਧੂ।
[1]ਤਰਫ਼।

ਚਲੀ ਤੇਗ ਕਲਵੱਤ੍ਰ ਅਲਵੱਤ੍ਰ[1] ਭਾਰੇ।
[1]ਆਰੇ ਵਾਂਗ ਬਿਨਾਂ ਸ਼ੱਕ ਤੋਂ।

ਧਰਾ ਪੈ ਘਨੇ ਸਤ੍ਰੂ ਹੈਂ ਕੱਤ੍ਰ ਡਾਰੇ[1] ॥੧੩੯॥
[1]ਕੱਟ ਸੁੱਟੇ।

ਬੁਧੂ ਸ਼ਾਹਿ ਕੇਰੋ, ਦੁਤੀ ਔਰ ਬੇਟਾ।
ਘਨਯੋ ਕੋ ਹਤੈ ਕੈ, ਤਹਾਂ ਭੂਮਿ ਲੇਟਾ।
ਲਈ ਹੈ ਸ਼ਹੀਦੀ, ਰਸੀਦੀ ਜਮਾਂ ਕੀ[1]।
[1]ਜਮਾਂ ਤੋਂ {ਰਸੀਦੀ} ਛੁੱਟੀ ਲੈ ਲਈ।

ਬਰੀ ਦੇਵ ਬਾਲਾ, ਸਮੰ ਜੇਰਮਾਂ ਕੀ[1] ॥੧੪੦॥
[1]ਦੇਵਤਿਆਂ ਦੀਆਂ ਇਸਤ੍ਰੀਆਂ ਵਰ ਲਈਆਂ ਜਿਹੜੀਆਂ ਲੱਛਮੀ ਦੇ ਸਮਾਨ ਹਨ।

ਜੁਟਯੋ ਜੀਤ ਮੱਲੰ, ਹਰੀ ਚੰਦ ਸੰਗੈਂ।
ਘਨੇ ਘਾਉ ਘਾਲੇ, ਦੁਹੂੰ ਓਰ ਅੰਗੈਂ।
ਭਿਰੇ ਖਾਨ ਨਾਜਾਬਤੰ, ਸ਼ਾਹਿ ਸੰਗੋ।
ਕਰੇ ਬਾਨ ਆਘਾਤ[1], ਕ੍ਰਿਪਾਨ ਚੰਗੋ ॥੧੪੧॥
[1]ਤੀਰਾਂ ਦੇ ਵਾਰ।

ਸਸੀ ਸਾਹਿਬੰ, ਭੀਖਨੰ ਖਾਨ ਜੁੱਟੇ।
ਇਨੈ ਮਾਰ ਅਪਾਰ ਹੀ ਭੂਮਿ ਸੁੱਟੇ।
ਪਤੀ ਜੋ ਚਦੇਲੰ, ਲਰੇ ਮਾਤੁਲੇਯੰ[1]।
[1]ਮਾਮਾ ਕ੍ਰਿਪਾਲ ਚੰਦ ਨਾਲ।

ਫਤੇ ਸ਼ਾਹਿ ਕਾਟੋਚ ਦੈ ਕੁੰਮਕੇਯੰ[1] ॥੧੪੨॥
[1]ਮਦਦ।

ਲਰੈਂ ਹੈਂ ਮਰੈ ਹੈਂ, ਪਠੈ ਹੈਂ ਸਿਪਾਹੈਂ[1]।
[1]ਫ਼ੌਜ।

ਨਿਜੰ ਜੀਤ ਚਾਹੈਂ, ਉਮਾਹੈਂ ਮਹਾਂਹੈ।
ਭਿਰੈਂ ਬੀਰ ਬਾਂਕੇ, ਸਭੈ ਧੀਰ ਭਾਰੇ।
ਲਰੈਲੇ[1] ਕਟੈਲੇ[2] ਮੁਛੈਲੇ[3] ਜੁਝਾਰੇ[11] ॥੧੪੩॥
[1]ਲੜਾਕੇ। [2]ਕੱਟਣ ਵਾਲੇ। [3]ਮੁੱਛਾਂ ਵਾਲੇ। [11]ਸੂਰਮੇ।

ਕੀਏ ਲਾਲ ਨੈਨੰ, ਬਕੈਂ ਸੋ ਅਤੈ ਹੈਂ[1]।
[1]ਬਹੁਤਾ ਬੋਲਦੇ ਹਨ।

ਕਰੇ ਦਾਵ ਘਾਵੈਂ, ਬਚਾਵੈਂ ਹਤੈ ਹੈਂ[1]।
[1]ਦਾਅ ਘਾਅ ਕਰ ਕੇ ਆਪਣੇ ਆਪ ਨੂੰ ਬਚਾਉਂਦੇ ਹਨ ਤੇ ਦੂਜਿਆਂ ਨੂੰ ਮਾਰਦੇ ਹਨ।

ਟਕੰ ਏਕ, ਦੀਏ ਮਧੰ ਨੈਨ ਨੈਨੰ[1]।
[1]ਇਕ ਟੱਕ ਨੇਤ੍ਰਾਂ 'ਚ ਨੇਤ੍ਰ ਪਾਏ ਹਨ।

ਪਿਖੈਂ ਔ ਤਿਖੈਂ ਮਾਰ ਹੈਂ ਡਾਰ ਐਨੰ[1] ॥੧੪੪॥
[1]ਦੇਖ ਕੇ ਤਿੱਖੀਆਂ (ਤਲਵਾਰਾਂ ਨਾਲ) ਮਾਰ ਕੇ ਚੰਗੀ ਤਰ੍ਹਾਂ ਸੁੱਟ ਦੇਂਦੇ ਹਨ।

ਯੁਤੰ ਕ੍ਰੁੱਧ ਸੂਰੇ, ਕਰੈਂ ਦੁੰਦ ਜੁੱਧੰ[1]।
[1]ਦੋ ਦੋ (ਸੂਰਮੇ) ਜੰਗ ਕਰਦੇ ਹਨ।

ਲਿਖੇ ਭਾਰਥੰ ਮੈਂ[1], ਜਿਮੈਂ ਐਨ ਸੁੱਧੰ।
[1]ਮਹਾਂ ਭਾਰਤ ਗ੍ਰੰਥ ਵਿੱਚ।

ਸਬੈ ਜੰਗ ਬੇਤਾ ਸਹੇਤਾ ਸਬਿੱਦਜਾ[1]।
[1]ਜੰਗ ਦੇ ਜਾਣੂ, ਚੰਗੀ ਜੰਗ ਵਿੱਦਿਆ ਦੇ ਸਹਿਤ।

ਰਸੰ ਰੁੱਦ੍ਰ ਪੂਰੇ, ਛਲੰ ਛੰਦ ਸਿੱਧਜਾ[1] ॥੧੪੫॥
[1]ਰੌਦ੍ਰਰਸ 'ਚ ਭਰੇ ਹੋਏ ਛਲ ਦੇ ਨਾਲ ਅਪਣਾ {ਛੰਦ} ਮਤਲਬ {ਸਿੱਧਜਾ} ਪੂਰਾ ਕਰਨਾ ਚਾਹੁੰਦੇ ਹਨ।

ਭਿਰੈਂ ਮੱਲ ਜੋਟੇ, ਮਧੰ ਜਯੋਂ ਅਖਾਰੇ।
ਗੁਰੂ ਕੇ ਸੁ ਢੋਟੇ, ਪਹਾਰੀ ਕਰਾਰੇ[1]।
[1](ਇਕ ਪਾਸੇ) ਗੁਰੂ ਕੇ ਢੋਟੇ ਸਿੱਖਾਂ ਰੂਪ ਪੁੱਤਰ ਹਨ (ਤੇ ਦੂਜੇ ਪਾਸੇ) {ਕਰਾਰੇ} ਤਿੱਖੇ ਪਹਾੜੀਏ।

ਤਬੈ ਤ੍ਰਜ ਕੈ[1] ਗ੍ਰਜ ਕੈ, ਜੀਤ ਮੱਲੈਂ।
[1]ਤਾੜ ਕੇ।

ਹਰੀ ਚੰਦ ਕੋ, ਮਾਰਯੋ ਬਾਨ ਭੱਲੈਂ[1] ॥੧੪੬॥
[1]ਚੰਗੀ ਤਰ੍ਹਾਂ (ਅ) ਮੱਥੇ ਵੱਲ।

ਗਯੋ ਸੋ ਬਚਾਈ, ਕੁਪੇ ਫੇਰ ਦੋਈ।

ਤਜੇ ਭੀਛਨੰ[1] ਤੀਛਨੰ, ਤੀਰ ਸੋਈ। [1]ਭਿਆਨਕ।
ਦੁਹੂੰ ਕੇ ਲਗੇ ਹੈਂ, ਉਭੈ ਬਾਜ[1] ਮਾਰੇ। [1]ਦੋਹਾਂ ਦੇ ਘੋੜੇ।
ਭਏ ਪੈਰ ਪਜਾਦੇ, ਲਰੇ ਫੇਰ ਭਾਰੇ ॥੧੪੭॥
ਘਨੇ ਘਾਇ ਲਾਗੇ: ਭਿਗੇ ਖੂਨ ਬਾਗੇ[1]। [1]ਪੁਸ਼ਾਕੇ।
ਕਿਛੂ ਨਾ ਜਨਾਵੈਂ, ਮਹਾਂਰੋਹ ਪਾਗੇ[1]। [1]ਗੁੱਸੇ 'ਚਰੰਗੇ ਹੋਏ।
ਪੁਨਾ ਤੀਰ ਤੀਖੇ, ਦੁਹੂੰ ਤੱਕ ਮਾਰੇ।
ਛੁਟੇ ਏਕ ਕਾਲੰ[1], ਮਨੋ ਸਾਂਪ ਕਾਰੇ ॥੧੪੮॥ [1]ਇੱਕੋ ਸਮੇਂ 'ਚ।
ਗਿਰਜੋ ਭੂਪ ਖਾ ਮੂਰਛਾ ਘਾਇ ਲਾਗਾ।
ਮੱਲੰ ਜੀਤ ਕੇ ਪ੍ਰਾਨ ਲੈ ਬਾਨ ਭਾਗਾ।
ਗਿਰਜੋ ਭੂਮਿ ਝੂਮੰ; ਕਿਛੂ ਹ੍ਵੈ ਅਗਾਰੀ।
ਕਟੈ ਓਠ ਕੁੱਪਜੋ, ਰਟੈ ਮਾਰ ਮਾਰੀ ॥੧੪੯॥
ਬਰਜੋ ਜੀਤ ਮੱਲੰ, ਤਬੈ ਹੂਰ ਆਈ।
ਨਭੰ ਧੰਨ ਧੰਨੰ ਧੁਨੀ ਕੈ ਸਿਧਾਈ[1]। [1]ਅਵਾਜ਼ ਕਰ ਕੇ ਚਲੀ ਗਈ।
ਗੁਰੂ ਕੇ ਭਟੈਂ ਲੋਥ ਤਾਂ ਕੀ ਉਠਾਈ।
ਗੁਰੂ ਜੀ ਸਰਾਹੀ ਤਿਸੈ ਬੀਰਤਾਈ ॥੧੫੦॥
ਗਯੋ ਜੀਤ ਜਾਨੰਮ ਕੋ[1]; ਜੀਤ ਮੱਲੰ। [1]ਜਨਮ ਨੂੰ ਜਿੱਤ ਕੇ।
ਨਿਬਾਹਜੋ ਪਨੋ-ਛੱਤ੍ਰੀ[1] ਠੀਕ ਭੱਲੰ। [1]ਛੱਤ੍ਰੀ ਪੁਣਾ।
ਪਰਜੋ ਸੇਲ[1] ਲੈ, ਧਾਇ ਚੰਦੇਲ ਵਾਲੀ। [1]ਬਰਛਾ।
ਮਹਾਂ ਹੇਲ ਕੈ, ਰੇਲ ਔ ਪੇਲ ਘਾਲੀ[1] ॥੧੫੧॥ [1]ਭਾਰੀ ਹੱਲਾ ਕਰ ਕੇ ਧੱਕ ਕੇ ਪਿੱਛੇ ਹਟਾਏ।
ਫਤੇ ਸ਼ਾਹਿ, ਡਢਵਾਲੀਆ, ਔ ਕਟੋਚੀ।
ਲਰੈਂ ਔ ਲਰਾਵੈਂ, ਕਰੈਂ ਦਾਵ ਪੋਚੀ[1]। [1]ਨੀਚ।
ਰਹੈਂ ਆਪ ਪਾਛੈ, ਅਗੈਂ ਔਰ ਧੱਕੈਂ।
ਖਰੇ ਦੂਰ ਗੀਦੀ, ਨਿਜੰ ਦਾਉਂ ਤੱਕੈਂ ॥੧੫੨॥
ਲਰੈਂ ਸੂਰਮੇਂ ਗੂਰ ਮੇਂ ਢੂਕ ਢੂਕੈਂ[1]। [1]ਹੰਕਾਰ 'ਚ ਨੇੜੇ ਢੁੱਕ ਕੇ।
ਭਵੈਂ ਟੂਕ ਟੂਕੰ, ਮਰੋ ਮਾਰ ਕੂੰਕੈਂ।
ਮਹਾਂ ਮੱਦ ਮੱਤੇ, ਰਤੇ ਨੈਨ ਤੱਤੇ[1]। [1]ਬਹੁਤੇ ਹੰਕਾਰ 'ਚ ਮਸਤ ਹਨ ਤੇ (ਕ੍ਰੋਧ ਨਾਲ) ਨੇਤ੍ਰ ਲਾਲ ਤੇ ਗਰਮ ਹਨ।
ਤਕਾ ਤੱਕ ਯਕਾ ਯੱਕ ਕੈ ਘਾਉ ਘੱਤੇ[1] ॥੧੫੩॥ [1]ਤੱਕ ਤੱਕ ਕੇ ਇਕ ਇਕ ਕਰ ਕੇ ਜ਼ਖ਼ਮ ਕੀਤੇ।
ਲਰੇ ਖਾਠ ਨਾਜਾਬਤੰ, ਸ਼ਾਹਿ ਸੰਗੋ।
ਹੁਤੇ ਸੂਰ ਭਾਰੇ, ਮਸ਼ਾਹੂਰ ਚੰਗੋ।
ਪੁਰਾ ਬੀ ਚਿਨਾਰੀ[1], ਗੁਰਾਂ ਪੈ ਰਹੰਤੇ। [1]ਪਹਿਲਾਂ ਦੀ ਪਛਾਣ ਸੀ।
ਸਮੰ ਬੀਰ ਦੋਊ, ਬਲੀ ਤੇਜਵੰਤੇ ॥੧੫੪॥
ਕਰਜੋ ਦੁੰਦ ਜੁੱਧੰ, ਕਰੰ ਲੈ ਕ੍ਰਿਪਾਨੈ।
ਘਨੇ ਘਾਇ ਘਾਲੇ, ਦੁਹੂੰ ਓਰ ਜ੍ਵਾਨੈਂ।
ਭਏ ਲਾਲ ਬਾਗੇ, ਬਹਜੋ ਸ੍ਰੌਣ ਜੈਹੈ।
ਤਰੂ ਢਾਕ[1] ਫੂਲੋ ਮਨੋ, ਜੰਗ ਕੈ ਹੈ ॥੧੫੫॥ [1]ਢੱਕ ਕੇ ਦਰੱਖ਼ਤ।

ਕਈ ਤੇਗ ਟੂਟੈਂ, ਕਈ ਢਾਲ ਫੂਟੈਂ।
ਲਗੇ ਧੀਰ ਧੱਕੇ[1], ਠਣੰਕਾਰ ਊਠੈਂ। — [1]{ਧੀਰ} ਜ਼ੋਰ ਦੇ ਕੇ ਧੱਕੇ ਲੱਗੇ।
ਪਟੇ ਬਾਜ ਦੋਈ, ਕਟੇ[1] ਦਾਉ ਲਾਵੈਂ। — [1]ਕੱਟਣ ਦਾ।
ਉਭਾਰੈ[1] ਚਲਾਵੈਂ, ਸਰੀਰੰ ਬਚਾਵੈਂ ॥੧੫੬॥ — [1]ਉੱਗ੍ਰਦੇ ਹਨ।
ਅਤੀ ਕੋਪ ਕੈ ਕੈ, ਇਕੈ ਬਾਰ ਤੈਗੈਂ।
ਖਰੰ ਧਾਰ[1] ਛੂਟੇ, ਦੁਹੂੰ ਕੇ ਜੁ ਬੈਗੈਂ। — [1]ਤਿੱਖੀ ਧਾਰ ਵਾਲੇ।
ਕਟੇ ਅੱਧ ਅੱਧੰ, ਗਿਰੇ ਝੂੰਮ ਝੂੰਮੇ।
ਤਰੂ ਕੈ ਮੁਨਾਰੇ, ਸੁਟੇ ਬਜਾਰ ਭੂੰਮੇ[1] ॥੧੫੭॥ — [1]ਦਰੱਖ਼ਤ ਜਾਂ ਮੁਨਾਰੇ ਹਵਾ ਨੇ ਧਰਤੀ 'ਤੇ ਸੁੱਟ ਦਿੱਤੇ।
ਬਰੇ ਅੱਛਰਾ ਪੱਛਰਾ[1], ਬੀਰ ਦੋਊ। — [1]{ਅੱਛਰਾ} ਸੁੰਦਰ ਅੱਖਾਂ ਵਾਲੀਆਂ {ਪਛਰਾ} ਅਪੱਛਰਾਂ ਨੇ।
ਜਹਾਂ ਸੋਕ ਨਾਹੀ ਗਏ ਦੇਵ ਲੋਊ।
ਧੁਨੀ ਜੈਤਿ ਨੱਭੰ, ਧਰਾ ਹਾਇ ਓਹਾ।
ਭਈ ਜੌਂ[1], ਗੁਰੂ ਤੌਂ ਰਚਜੋ ਏਹੁ ਦੋਹਾ ॥੧੫੮॥ — [1]ਅਕਾਸ਼ 'ਚ ਜੈ ਦੀ ਅਵਾਜ਼ ਤੇ ਧਰਤੀ ਵਿੱਚ ਹਾਇ ਹਾਇ ਤੇ ਓਹਿ ਓਹਿ ਦੀ (ਅਵਾਜ਼) ਜਦੋਂ ਹੋਈ ਤਾਂ– –।

ਸ੍ਰੀ ਮੁਖ ਵਾਕਜ ਪਾਤਸ਼ਾਹੀ ੧੦ ॥
ਦੋਹਰਾ ॥
ਮਾਰ ਨਜਾਬਤ ਖਾਂਨ ਕੋ, ਸੰਗੋ ਜੁਝੇ ਜੁਝਾਰ[1]। — [1]ਸੰਗੋ ਸੂਰਮਾ ਸ਼ਹੀਦ ਹੋ ਗਿਆ।
ਹਾਇ ਹਾਇ ਇਸ ਲੋਕ ਭਾ, ਸੂਰਗ ਲੋਕ ਜੈਕਾਰ ॥
ਕਵਿਜੋ ਵਾਚ:
ਭੁਜੰਗ:
ਤਬੀ ਤੈ ਗੁਰੂ, ਸ਼ਾਹਿ ਸੰਗ੍ਰਾਮ[1] ਨਾਮੰ। — [1]ਜੰਗ ਦਾ ਬਾਦਸ਼ਾਹ।
ਧਰਜੋ ਤਾਂਹਿ ਕੋ, ਹੇਰ ਕੈ ਸੰਗਰਾਮੰ[1]। — [1]ਤਿਸ ਦਾ ਜੰਗ ਦੇਖ ਕੇ।
ਹਰੀ ਚੰਦ ਤੌ ਲੌ, ਅਯੋ ਫੇਰ ਭੱਲੰ[1]। — [1]ਭਲੀ ਤਰ੍ਹਾਂ।
ਜਿਸੈ ਮੂਰਛਾ ਥੀ, ਦਈ ਜੀਤ ਮੱਲੰ ॥੧੫੯॥
ਲਰਜੋ ਸਾਮੁਹੇ ਆਇ, ਸੋ ਫੇਰ ਆਛੈ।
ਭਏ ਔਰ ਰਾਜੇ, ਤਿਸੀ ਕੇਰ ਪਾਛੇ।
ਘਨੇ ਬਾਨ ਬਾਹੈਂ, ਅਰੇ ਬੀਰ ਬਾਂਕੇ।
ਉਠੈ ਠੌਰ ਠੌਰੰ, ਸੁ ਤੇਗੈਂ ਝੜਾਕੇ[1] ॥੧੬੦॥ — [1]ਸ਼ਸਤ੍ਰਾਂ ਦੇ ਭਿੜਨ ਤੋਂ ਪੈਦਾ ਹੋਈ ਅਵਾਜ਼।
ਕਰੇ ਲਾਲ ਨੈਨੰ, ਚਢੀ ਬੰਕ ਭੌਹੈਂ[1]। — [1]ਟੱਢੇ ਭ੍ਰਵੱਟੇ।
ਰਸੰ ਰੁੱਦ੍ਰ ਬਾਢਜੋ, ਜੁਟੇ ਬੀਰ ਸੌਹੈਂ[1]। — [1]ਸਾਹਮਣੇ।
ਗੁਰੂ ਜੀ ਤਬੈ, ਦੇਖ ਕੈ ਜ਼ੋਰ ਸੱਤ੍ਰੈਂ।
ਸਜੇ ਸ਼ਸਤ੍ਰੰ ਅਸਤ੍ਰੰ[1], ਔ ਬਖੱਤ੍ਰੈਂ[2] ॥੧੬੧॥ — [1]ਉਹ ਸ਼ਸਤ੍ਰ ਜੋ ਹੱਥੋਂ ਛੱਡ ਕੇ ਚਲਾਇਆ ਜਾਵੇ ਜਿਵੇਂ ਤੀਰ, ਗੋਲਾ, ਚੱਕ੍ਰ ਆਦਿ। [2]ਸੰਜੋਆ।
ਕੁਵੰਡੰ ਅਖੰਡੰ, ਪ੍ਰਚੰਡੰ ਸੰਭਾਰਜੋ[1]। — [1]{ਅਖੰਡੰ} ਨ ਟੁੱਟਣ ਵਾਲਾ ਤੇ (ਪ੍ਰਚੰਡੰ) ਬਹੁਤ ਤਿੱਖਾ (ਕੁਵੰਡੰ) ਧਨੁਸ਼ ਸੰਭਾਲਿਆ।
ਸਰੰ ਤੀਛਨੰ ਭੀਛਨੰ ਹੈ ਸਚਾਰਜੋ[1]। — [1]ਤਿੱਖੇ ਤੇ ਭਿਆਨਕ ਤੀਰ ਉਸ ਵਿੱਚ ਜੋੜੇ।
ਕਰਜੋ ਤੇਜ ਤਾਜੀ[1], ਪਿਖੇ ਖਾਨ ਖੂਨੀ। — [1]ਘੋੜਾ।
ਖਰੇ ਅੱਗ੍ਰ ਠਾਢੇ[1], ਚਢੀ ਰਿੱਸ ਦੂਨੀ ॥੧੬੨॥ — [1]{ਖਰੇ} ਚੰਗੇ ਖ਼ੂਨੀ ਖ਼ਾਨ ਖੜ੍ਹੇ ਦੇਖ ਕੇ।
ਰਣੰਜੀਤ ਪੈ, ਚੋਬ ਦੁਹਰੀ ਦਿਲਾਈ।

ਕਢੀ ਬੰਬ[1] ਭਾਰੀ, ਸੁਨੀ ਦੂਰ ਜਾਈ। — [1]ਅਵਾਜ਼।
ਦਲੰ ਦੁੱਜਨੰ ਮੈਂ, ਪਰਜੋ ਖਰਭਰਾਢਾ[1]। — [1]ਵੈਰੀਆਂ ਦੇ ਦਲ 'ਚ {ਖਰਭਰਾਢਾ} ਘਬਰਾਹਟ ਪੈ ਗਈ।
ਤ੍ਰਸੈਂ ਸ਼ੱਤ੍ਰ ਸਾਰੇ, ਸਿੱਖੈਂ ਮੋਦ ਬਾਢਾ ॥੧੬੩॥
ਕ੍ਰਿਪਾਲੰ, ਦਯਾਰਾਮ ਲੌਂ, ਪੁੰਜ ਜੋਧੇ।
ਧਏ ਉਧੱਤੰ[1], ਪੀਸ ਕੈ ਦਾਂਤ ਕ੍ਰੋਧੇ। — [1]{ਉੱਧਤੰ} ਜ਼ੋਰ ਨਾਲ ਦੌੜੇ।
ਗੁਰੂ ਭੀ ਤਬੈ, ਮੇਂਹ ਸੇ ਬਾਨ ਬ੍ਰਖੇ।
ਗਿਰੀ ਬ੍ਰਿੰਦ ਖਾਨਾਨ ਕੇ ਪ੍ਰਾਨ ਕ੍ਰੱਖੇ[1] ॥੧੬੪॥ — [1]ਬਹੁਤੇ ਪਹਾੜੀਆਂ ਤੇ ਪਠਾਣਾਂ ਦੇ ਪ੍ਰਾਣ ਖਿੱਚੇ (ਕੱਢੇ)।
ਸਰੰ ਭੀਖਨੰ[1], ਭੀਖਨੰ ਖਾਂਨ ਤਾਂਈਂ। — [1]ਭਿਆਨਕ ਤੀਰ।
ਧਸਜੋ ਅੰਗ ਮੈਂ ਸਜਾਮ ਭੁਜੰਗ ਨਜਾਂਈਂ[1]। — [1]ਕਾਲੇ ਸੱਪ ਵਾਂਗ।
ਦੁਤੀ ਤਾਕ ਮਾਰਜੋ, ਸੁ ਘੋਰਾ ਬਿਦਾਰਜੋ।
ਭਗਜੋ ਖਾਨ ਪੀਛੇ, ਲਗਜੈ ਘਾਵ ਭਾਰਜੋ ॥੧੬੫॥
ਹਰੀ ਚੰਦਰਾਜਾ, ਤਬੈ ਕੋਪ ਕੈ ਕੈ।
ਗੁਰੂ ਸੋਂ ਲਰਜੋ, ਸੰਮੁਖੰ ਫੇਰ ਐ ਕੈ।
ਉਭੈ ਬੀਰ ਭਾਰੇ, ਸ਼ਸਤ੍ਰ ਅਸਤ੍ਰ ਬੇਤੇ[1]। — [1]ਜਾਣੂ।
ਭਵੈਂ ਚੀਰ ਪਾਰੈਂ, ਛੁਟੈਂ ਤੀਰ ਜੇਤੇ ॥੧੬੬॥
ਜਿਸੈ ਬਾਨ ਲਾਗੈ, ਸੋਈ ਪ੍ਰਾਨ ਤਜਾਗੈ।
ਰਹੈ ਸੋਇ ਭੂਮੈਂ, ਨਹੀਂ ਫੇਰ ਜਾਗੈ।
ਹਤਜੋ ਬਾਨ ਚੰਦੈਲ ਕੋ ਮਾਤਲੇਯੰ[1]। — [1]ਮਾਮੇ (ਕਿਰਪਾਲ ਚੰਦ) ਨੇ ਚੰਦੈਲ ਰਿਆਸਤ ਦੇ ਰਾਜੇ ਨੂੰ।
ਗਯੋ ਘਾਵ ਖੈ ਕੈ, ਥਯੋ ਸੋ ਪਿਛੇਯੰ[1] ॥੧੬੭॥ — [1]ਉਹ ਪਿੱਛੇ ਹੋ ਗਿਆ।
ਜਹਾਂ ਹੈ ਇਕੱਠਾ, ਪਹਾਰੀਨ ਟੋਲਾ।
ਤਹਾਂ ਰਾਮ ਸਿੰਘੰ, ਤਜੈ ਤੋਪ ਗੋਲਾ।
ਭਗੈਂ ਇੱਤ ਉੱਤੰ ਪਗੈਂ ਭੈਂ ਬਿਖਾਦੰ[1]। — [1]ਏਧਰ ਓਧਰ ਭਜਦੇ ਹਨ ਭੈ ਤੇ ਦੁੱਖ ਵਿੱਚਰੰਗੇ ਹੋਏ।
ਹਰੀ ਚੰਦ ਕੈ ਕੈ, ਪੁਨਾ ਸਿੰਘ ਨਾਦੰ[1] ॥੧੬੮॥ — [1]ਸ਼ੇਰ ਵਾਂਗ ਗੱਜ ਕੇ।
ਅਤੀ ਓਜ ਕੈ[1], ਖੋਜ ਕੈ ਤੀਰ ਮਾਰਾ। — [1]ਬਲ ਨਾਲ।
ਗੁਰੂ ਕੇ ਤੁਰੰਗੈ, ਕਿਛੂ ਘਾਵ ਡਾਰਾ।
ਸਰਜੋ ਨਾਹਿ ਕਾਜੰ ਮਰਜੋ ਜੌਂ ਨ ਬਾਜੰ।
ਮਹਾਂ ਕੋਪ ਕੈ, ਰੋਪ ਕੈ ਪਾਂਉ ਰਾਜੰ[1] ॥੧੬੯॥ — [1]ਪੈਰ {ਰੋਪ ਕੈ} ਗਡ ਕੇ {ਰਾਜੰ} ਰਾਜੇ ਨੇ।
ਗੁਰੂ ਪੈ ਤਕੈ ਕੈ, ਦੁਤੀ ਬਾਨ ਤੀਖੋ।
ਤਜਜੋ ਓਜ ਕੈ ਕੈ, ਮਨੋ ਸਾਂਪ ਬੀਖੋ[1]। — [1]ਜ਼ਹਿਰੀਲਾ ਸੱਪ।
ਚੁਭਯੋ ਕਾਨ ਪਾਸੰ, ਕਿਛੂ ਘਾਵ ਕੈ ਕੈ।
ਪਰਯੋ ਅੱਗ੍ਰ ਜਾਈ, ਲਹੂ ਸੋ ਚੁਵੈ ਕੈ ॥੧੭੦॥
ਹਰੀ ਚੰਦ ਹੇਰਾ, ਗੁਰੂ ਘਾਵ ਖੈ ਕੈ।
ਗਿਰਯੋ ਨਾ ਫਿਰਯੋ ਹੈ[1], ਥਿਰਯੋ ਹੱਠ ਕੈ ਕੈ। — [1]ਨ ਗੁਰੂ ਡਿੱਗਿਆ ਹੈ ਨ ਪਿੱਛੇ ਮੁੜਿਆ ਹੈ।
ਜੁ ਬਿਦਜਾ ਕਮਾਈ ਗਈ ਬੇਵਫਾਈ[1]। — [1]ਨਿਸਫ਼ਲ।
ਬਲੰ ਧਿੱਕ ਗਾਈ, ਕਰੋਧੈਂ ਬਢਾਈ ॥੧੭੧॥
ਅਤੀ ਸ਼ੀਘ੍ਰ ਕੈ, ਲੈ ਪੁਨਾ ਬਾਂਨ ਪੈਨਾ[1]। — [1]ਤਿੱਖਾ।

ਗੁਰੰ ਕੇ ਉਰੰ ਮੈਂ[1], ਹਤਯੋ ਤਾਕ ਐਨਾ।
[1]ਛਾਤੀ ਵਿੱਚ।

ਖੁਭਯੋ ਛੇਦ ਪੇਟੀ ਦੁਵਾਲੈਂ ਸੁ ਭਾਥੈਂ[1]।
[1]ਪੇਟੀ ਤੇ ਭੱਥੇ ਦੀ ਵੱਖਰੀ (ਜਿਸ ਨਾਲ ਭੱਥਾ ਬੰਨ੍ਹੀਦਾ ਹੈ) ਨੂੰ ਵਿੰਨ੍ਹ ਕੇ ਜਾ ਖੁੱਭਿਆ।

ਗਢਯੋ ਵੀਚ ਛਾਤੀ, ਕਢਯੋ ਝੱਟ ਨਾਥੈਂ ॥੧੭੨॥
ਜਬੈ ਘਾਵ ਲਾਗਯੋ ਤਬੈ ਰੋਸ ਜਾਗਯੋ।
ਗੁਰੂ ਜੀ ਕਹਯੋ ਭੂਪ ਕੋ, ਨਾਹਿਂ ਭਾਗਯੋ।
ਅਹੋ ਭੂਪ ਬਿਦਜਾ, ਬਲੰ ਧਿੱਕ ਤੋਹੰ।
ਕਰੇ ਤੀਨ ਵਾਰੰ, ਪਿਖੋ ਏਕ ਮੋਹੰ ॥੧੭੩॥
ਗੁਰੂ ਤੀਛਨੰ ਭੀਛਨੰ ਲੈ ਨਰਾਚੰ[1]।
[1]ਤੀਰ।

ਤਜਯੋ ਓਜ ਕੈ, ਤਾਂਹਿ ਪੈ ਕਾਲ ਸਾਚੰ[1]।
[1]ਸੱਚਾ ਕਾਲ।

ਗਯੋ ਸ਼ੁੰਕਤੋ ਫੁੰਕਤੋ ਨਾਗ ਨਾਹੰ[1]।
[1](ਜਾਣੋਂ) ਸ਼ੁਕਦਾ ਤੇ ਫੁੰਕਾਰੇ ਮਾਰਦਾ ਸ਼ੇਸ਼ ਨਾਗ ਗਿਆ।

ਧਸਯੋ ਧੈ[1] ਡਸਯੋ ਹੈ, ਕਸਯੋ ਪ੍ਰਾਨ ਤਾਹੰ[2] ॥੧੭੪॥
[1]ਦੌੜ ਕੇ। [2]ਤਿਸ ਦੇ ਪ੍ਰਾਣ ਖਿੱਚ ਲਏ ਭਾਵ ਕੱਢ ਦਿੱਤੇ।

ਜਿਹੰ ਭੇਦ ਪੇਟੀ, ਦਿਲੰ ਪ੍ਰਿਸਟ ਢਾਲੰ[1]।
[1]ਜਿਸ ਨੇ ਵਿੰਨ੍ਹਣਾ ਕੀਤਾ ਪੇਟੀ ਦਿਲ, ਪਿੱਠ ਤੇ ਢਾਲ ਨੂੰ।

ਪਰਯੋ ਪਾਰ ਸੋ ਛੇਦ ਕੈ[1], ਕਾਲ ਕਾਲੰ[2]।
[1]ਕੱਟ ਕੇ। [2]ਕਾਲ ਦਾ ਵੀ ਕਾਲ ਰੂਪ ਤੀਰ।

ਛੁਟੀ ਖੂੰਨ ਧਾਰਾ, ਫੁਹਾਰਾ ਅਰਾਕੋ[1]।
[1]ਬਾਗ ਦੇ ਫੁਹਾਰੇ ਵਾਂਗ (ਅ: ਅਰਾਕ=ਇਰਾਕ- ਬਾਗ)।

ਗਿਰਯੋ ਭੂਮਿ ਝੂਮੰ, ਨ੍ਰਿਪੰ ਬੀਰ ਬਾਂਕੋ ॥੧੭੫॥
ਤਰੂ[1] ਜਯੋਂ ਪੁਰਾਨੋ, ਬਜਾਰੈਂ[2] ਪਛਾਰਾ।
[1]ਬ੍ਰਿਛ। [2]ਹਵਾ ਨੇ।

ਗਿਰਯੋ ਜੀਤ ਆਸੰ ਗਿਰੀਸੰ ਮੁਨਾਰਾ[1]।
[1]ਪਹਾੜੀ ਰਾਜਿਆਂ ਦੀ ਜਿੱਤ ਦੀ ਆਸ ਦਾ ਮੁਨਾਰਾ ਡਿੱਗ ਪਿਆ।

ਭਟੈਂ ਹੇਲ ਘਾਲਾ, ਸਰੋਘੇ[1] ਚਲਾਏ।
[1]ਬਹੁਤੇ ਤੀਰ।

ਮਚਯੋ ਰੌਰ ਗੌਰੰ ਧਏ ਖਾਨ ਆਏ ॥੧੭੬॥
ਗੁਰੂ ਜੀ ਮਹਾਂ ਮੇਂਹ ਸੇ ਬਾਨ ਬਰਖੇ।
ਅਏ ਜੋ ਅਗਾਰੀ ਤਿਨੈ ਪ੍ਰਾਨ ਕਰਖੇ।
ਪਰੀ ਲੋਹ ਮਾਰੰ ਕਹਾਂ ਕੋ ਬਖਾਨੇ।
ਗੁਰੂ ਕੇ ਸੁਭੱਟੈਂ ਅਰੀ ਬ੍ਰਿੰਦ ਹਾਨੇ ॥੧੭੭॥
ਕਰੇ ਐਸ ਹੱਲੇ ਹਲੇ ਪੈਰ ਸੱਤ੍ਰੈਂ।
ਚਲੇ ਭਾਗ ਸੋਉ ਖਲੇ ਨਾ ਇਕੱਤ੍ਰੈਂ[1]।
[1]ਇਕੱਠੇ ਹੋ ਕੇ।

ਮਰੇ ਖਾਨ ਸਾਰੇ ਅਰੋ ਥੇ ਜੁ ਆਗੇ।
ਭਗੇ ਤ੍ਰਾਸ ਪਾਗੇ ਇਕੰ ਏਕ ਆਗੇ ॥੧੭੮॥
ਫਤੇ ਸ਼ਾਹਿ ਨੈ ਨਾਂਹਿ ਸਿੱਪਾਹਿ[1] ਹੇਰੀ।
[1]ਫ਼ੌਜ।

ਚਦੇਲੀ ਕਟੋਚੀ ਕਲੂਰੀ ਗੁਲੇਰੀ।
ਸੂਬੈ ਬੀਰ ਭਾਗੇ ਬਿਨਾ ਤੀਰ ਬਾਹੇ।
ਇਕੰ ਏਕ ਆਗੇ ਪਿਖੈਂ ਨਾ ਪਿਛਾਹੇ ॥੧੭੯॥
ਗਿਰੰ ਪੈ ਚਰ੍ਹੈ ਕੋ ਗਿਰੀ ਮੈਂ ਗਿਰੇ ਹੈਂ[1]।
[1]ਕੋਈ ਪਹਾੜ 'ਤੇ ਚੜ੍ਹ ਗਏ, ਕੋਈ ਗਿਰੀ ਨਾਮ ਦੀ ਨਦੀ 'ਚ ਡਿੱਗ ਪਏ।

ਧਸੇ ਕੋ ਕਲਿੰਦ੍ਰੀ ਬਸੇ ਭੈ ਘਿਰੇ ਹੈਂ[1]।
[1]ਕੋਈ ਜਮਨਾ 'ਚ ਵੜ ਗਏ, ਕੋਈ ਭੈ ਦੇ ਵੱਸ ਹੋਏ ਘਿਰ ਗਏ।

ਪਰੇ ਪਾਰ ਥੋਰੇ ਘਨੇ ਵਿਚ ਬੂੜੇ[1]।
[1]ਡੁੱਬ ਗਏ।

ਮਸੰ ਲਾਇ ਮਾਥੰ[1] ਗਏ ਮੂੜ੍ਹ ਕੂੜੇ ॥੧੮੦॥
[1]ਮੱਥੇ ਤੇ (ਹਾਰ ਦੀ) ਕਾਲਖ਼ ਲਾ ਕੇ।

ਦੋਹਰਾ:

ਮਰੇ ਪਰੇ ਜੇ ਤਹਿਂ ਰਹੇ,
ਨਾਮੀ[1] ਲੋਗ ਅਪਾਰ। [1]ਮਸ਼ਹੂਰ।
ਸਤੀ ਭਈਂ ਆ ਪਤੀ ਸੋਂ,
ਸਾਰ[1] ਪਾਇ ਤਿਨ ਨਾਰਿ ॥੧੯੧॥ [1]ਖ਼ਬਰ।
ਉਨਿ ਸਤੀਅਨ ਕੇ ਚਿੰਨ੍ਹ ਬਹੁ,
ਹੈਂ ਅਬਿ ਲੌ ਤਿਸ ਥਾਂਇਂ।
ਲੋਗ ਪਹਾਰੀ ਪੂਜ ਹੈਂ,
ਗੀਤ ਜੰਗ ਕੇ ਗਾਇਂ ॥੧੯੨॥
ਛਾਯੋ ਬਾਈ ਧਾਰ ਮੈਂ,
ਰਸ ਕਰੁਣਾ ਤਿਸ ਕਾਲ।
ਘਰ ਘਰ ਮੈਂ ਸਜਾਪੇ ਪਰੇ,
ਹੋਤ ਮਹਾਂ ਬਿਕਰਾਲ ॥੧੯੩॥
ਤਾਰਤ ਤਨ ਪਾਰਤ ਕਢੈਂ[1], [1]ਸ਼ਰੀਰ ਪਿੱਟਦੀਆਂ ਹਨ (ਵਾਲਾਂ ਨੂੰ) (ਕਢੈਂ) ਖਿੱਚ ਕੇ (ਪਾਰਤ) ਪੁੱਟਦੀਆਂ ਹਨ।
ਢਾਰਤ[1] ਜਲ ਭਰਿ ਨੈਨ। [1]ਵਗਾਉਂਦੀਆਂ ਹਨ।
ਸਬਿ ਪਹਾੜੀਆਂ ਲਾੜੀਆਂ,
ਮੋਟ ਮਾੜੀਆਂ ਐਨ ॥੧੯੪॥
ਦੁਖੀ ਸਾਰੀਆਂ ਭਾਰੀਆਂ,
ਦੇਤ ਗਾਰੀਆਂ ਭਾਰ।
ਭੀਮ ਚੰਦ ਮਤਿ ਮੰਦ ਕੋ,
ਨਿੰਦੈਂ ਬਹੁ ਪਰਕਾਰ ॥੧੯੫॥
ਚੌਪਈ:
ਨਿਜ ਨਿਜ ਧਾਮ ਨ੍ਰਿਪ ਸਭ ਗਏ।
ਜੇ ਜੇ ਮਰੇ ਸੰਭਾਰਤ ਭਏ।
ਫਤੇ ਸ਼ਾਹਿ ਪਛੁਤਾਹਿ ਬਧੇਰੀ।
ਅਹੋ ਦੈਵ ਗਤਿ ਬਾਂਕੀ ਤੇਰੀ[1] ॥੧੯੬॥ [1]ਹੇ (ਦੈਵ) ਕਰਮ, ਤੇਰੀ (ਗਤਿ) ਚਾਲ ਬੜੀ (ਬਾਂਕੀ) ਟੇਢੀ ਹੈ।
ਕਹੇ, ਗਈ ਮਤਿ ਮੇਰੀ ਮਾਰੀ।
ਕੁਮਤਿ ਭੀਮ ਸਸਿ ਕੀ ਚਿਤ ਧਾਰੀ।
ਹਮੈਂ ਲਰਾਇ ਆਪ ਘਰ ਗਯੋ।
ਏਕ ਨ ਆਯੁਧ ਰਣ ਮੈਂ ਕਯੋ[1] ॥੧੯੭॥ [1](ਭੀਮ ਚੰਦ ਨੇ) ਜੰਗ 'ਚ ਇਕ ਵੀ ਸ਼ਸਤ੍ਰ ਨਹੀਂ ਚਲਾਇਆ।
ਚਿਰੀਅਨ ਮਰਨ ਗੁਵਾਰਨ ਹਾਸਾ।
ਸਾਂਢਿਨ ਭਿਰਨ ਮਲਜਾਂ ਕੋ ਨਾਸਾ[1]। [1]ਸਾਨ੍ਹਾਂ ਦਾ ਭੇੜ ਤੇ ਮਲ੍ਹਿਆਂ ਦਾ ਨਾਸ।
ਸਮ੍ਰਥ ਸੰਗ ਸਰਵਰੀ[1] ਕਰਨੀ। [1]ਬਰਾਬਰੀ।
ਹੋਤ ਖੁਵਾਰੀ ਗ੍ਰੰਥਨਿ ਬਰਨੀ ॥੧੯੮॥
ਮੈਂ ਬਿਗਾਰ ਗੁਰੁ ਸਨ[1] ਕਿਆ ਲੀਨਾ। [1]ਗੁਰਾਂ ਨਾਲ।
ਹਲਤ ਪਲਤ ਕਾ ਸਬਿ ਸੁਖ ਖੀਨਾ[1]। [1]ਨਾਸ ਕਰ ਲਿਆ।
ਬਾਜ ਬਟੇਰਨ ਤੈ ਮਰਵਾਏ।

ਜਿਨੈਂ, ਤਿਨੈ ਕੋ ਜੀਤ ਸਕਾਏ ॥੧੮੯॥
ਯੌਂ ਹੀ ਨਿਮਕ ਹਰਾਮ ਪਠਾਨੂ।
ਝੂਰਤ, ਖੋਏ ਦੋਇ ਜਹਾਨੂ।
ਬਹੁਤੇ ਮਰੇ ਥੋਰ ਘਰ ਗਏ।
ਮੰਦੇ ਹਾਲ ਸੁ ਗੰਦੇ ਭਏ ॥੧੯੦॥
ਕਹੇਂ ਹਾਇ ਗੁਰੁ ਧਨ ਨਹਿਂ ਪਾਯਾ।
ਜਿਸ ਹਿਤ ਹਮੈਂ ਇਮਾਨ ਗਵਾਯਾ।
ਬਰਤੀ ਅਚਰਜ ਗੁਰੁ ਕੀ ਕਲਾ।
ਬਹੁਤਜੋਂ ਕੋ ਥੋਰਜੋਂ ਨਿਰਦਲਾ[1] ॥੧੯੧॥ — [1]ਮਾਰ ਦਿੱਤਾ।
ਜਿਨੈਂ ਨ ਆਯੁਧ ਕਬੀ ਗਹਾਨਾ[1]। — [1]ਫੜਿਆ।
ਤਿਨੈਂ ਸਿਪਾਹ ਭਟਨ ਕੋ ਹਾਨਾ[1]। — [1]ਉਨ੍ਹਾਂ ਸੂਰਮਿਆਂ ਦੀ ਫ਼ੌਜ ਨੂੰ ਮਾਰ ਦਿੱਤਾ।
ਗੁਰੂ ਪਿਕੰਬਰ ਹੈਂ ਸਤਭਾਏ[1]। — [1]ਨਿਸਚੇ (ਜਾਣੋ)।
ਜਿਨੈ ਬੁਜਨ ਤੈ[1] ਬ੍ਰਿਕ[2] ਕੁਹਾਏ ॥੧੯੨॥ — [1]ਬੱਕਰਿਆਂ ਤੋਂ। [2]ਬਘਿਆੜ।
ਪਾਇ ਫਤੇ ਇਤ ਸਤਿਗੁਰੁ ਰਾਈ[1]। — [1]ਰਾਜਾ ਰੂਪ।
ਹਰਖੇ ਪ੍ਰਭੂ ਕੀ ਕ੍ਰਿਪਾ ਲਖਾਈ।
ਰਣੰ ਜੀਤਿ ਰਣਜੀਤ ਬਜੈ ਕੈ।
ਲੋਥੈਂ ਨਿਜ ਸੁਭਟਨ ਉਠਵੈ ਕੈ ॥੧੯੩॥
ਸਸਕਾਰੀ ਪੁਰ ਪਾਂਵਟ ਐ ਕੈ।
ਨੈਨਨ ਤੈ ਜਲ ਬਹਯੋ ਲਖੈ ਕੈ।
ਧੰਨ ਸ਼ਾਹਿ ਸੰਗੋ, ਮਲ ਜੀਤੰ।
ਕਹਯੋ ਗੁਰੂ ਮਮ ਭ੍ਰਾਤ ਸੁ ਮੀਤੰ ॥੧੯੪॥
ਬਲੀ ਬਹਾਦਰ ਧਰਮ ਧਰੱਯਾ।
ਆਗਜਾ ਪਾਲਕ ਨੀਤਿ ਚਲੱਯਾ[1]। — [1]ਨੀਤੀ 'ਚ ਚੱਲਣ ਵਾਲੇ।
ਸੁਖਦ ਸਖਾ ਸੇਵਕ ਸਦ ਮੇਰੇ।
ਦੋਹਿਤ੍ਰੇ ਬਡ ਗੁਰੂਅਨ ਚੇਰੇ[1] ॥੧੯੫॥ — [1]ਵੱਡੇ ਗੁਰੂ (ਹਰਿਗੋਬਿੰਦ ਸਾਹਿਬ) ਜੀ ਦੇ ਦੋਹਤਰੇ ਤੇ ਦਾਸ।
ਐਸੇ ਬੀਰ ਕਹਾਂ ਅਬਿ ਪੈਹੌਂ।
ਜਾਂ ਸੋਂ ਬਿਰਥਾ[1] ਮਨ ਕੀ ਕੈਹੌਂ। — [1]ਪੀੜਾ। (ਅ) ਹਾਲਤ।
ਮਮ ਹਿਤ ਤਨ ਖਗਿ ਧਾਰ ਸਹਾਰੀ।
ਅਸ ਕਹਿ ਗੁਰੁ ਦ੍ਰਿਗ ਜਲ ਦਿਯ ਡਾਰੀ ॥੧੯੬॥
ਗੰਗਾਰਾਮ, ਮਾਹਰੀ ਚੰਦੈਂ।
ਸਾਹਿਬ ਸਸੀ, ਬਿਖਾਦ ਬੁਲੰਦੈਂ[1]। — [1]ਬਹੁਤਾ ਦੁੱਖ।
ਕਰਤ ਪਿਖੇ, ਗੁਰੁ ਤਿਨ ਪ੍ਰਤਿ ਕਹਾ।
ਸੋਚਤ ਹੋ ਤੁਮ ਇਨਿ ਹਿਤ ਕਹਾਂ ॥੧੯੭॥
ਸ੍ਵਮਿ ਧਰਮ ਹਿਤ ਜੇ ਰਣ ਮਾਂਹੀਂ।
ਮਰੇ, ਸੋਚਬੇ ਜੋਗ ਸੁ ਨਾਹੀਂ।
ਬੇਦ ਨ ਪਢ ਹੈ ਬਿੱਪ੍ਰ ਜੇਈ।

ਛੱਤ੍ਰੀਰਣ ਸੰਮੁਖ ਨਹਿਂ ਲੇਈ ॥੧੯੮॥
ਬੈਸ ਧਨਾਢ ਸੂਮ ਹ੍ਵੈ ਜੋਈ।
ਸੂਦ੍ਰ ਸੇਵਕ ਮਿਸ਼ਟ ਨ ਹੋਈ[1]।
[1]ਮਿੱਠਾ (ਬੋਲਣ ਵਾਲਾ) ਨਹੀਂ ਹੁੰਦਾ।
ਨਿਰਧਨ ਗ੍ਰੇਹੀ ਹ੍ਵੈ ਅਤਿ ਕ੍ਰੋਧੀ।
ਸੰਚੈ ਧਨ ਹ੍ਵੈ ਸਾਧੁ ਅਬੋਧੀ[1] ॥੧੯੯॥
[1]ਅਗਿਆਨੀ।
ਸੋਚਨੀਯ ਅਤਿ ਇਹ ਸਬਿ ਲੋਗੂ।
ਸੰਗੋ ਆਦਿ ਨ ਸੋਚਨ ਜੋਗੂ।
ਭੂਪ ਅੱਨਯਾਈ ਪ੍ਰਜਾ ਨ ਪਾਰੈ।
ਪ੍ਰਜਾ ਨ੍ਰਿਪ ਸੋਂ ਪ੍ਰੇਮ ਨ ਧਾਰੈ ॥੨੦੦॥
ਜੋ ਅਕਾਲ ਤਜ ਅੱਨਜ ਉਪਾਸੈਂ।
ਗੁਰੁ ਮੰਤ੍ਰ ਬਿਨੁ ਔਰ ਜਿ ਭਾਸੈਂ[1]।
[1]ਉਚਾਰਨ ਕਰਦੇ ਹਨ।
ਜੀਵਤ ਜੋ ਮੁਰਦਨ ਕੋ ਸੇਵੈਂ।
ਸੰਤਨ ਤੈ ਗੁਰੁ ਮੰਤ ਨ ਲੇਵੈਂ ॥੨੦੧॥
ਲੇਯ ਦੇਯ ਪੁੰਨ ਬਿਨ ਅਧਿਕਾਰੈਂ[1]।
[1]{ਅਧਿਕਾਰ} ਹੱਕ ਤੋਂ ਬਿਨਾਂ ਪੁੰਨ ਦੇਣਾ ਤੇ ਲੈਣਾ।
ਹਾਰੈਂ ਬਚਨ, ਇਮਾਨਤ ਮਾਰੈਂ।
ਪਤਹਿਂ[1] ਨ ਪ੍ਰਭੁ ਸਮ ਸੇਵੈ ਨਾਰੀ।
[1]ਪਤੀ ਦੀ।
ਜੋ ਨਰ ਪਰ ਨਾਰੀ ਹਿਤਕਾਰੀ ॥੨੦੨॥
ਸੋਚਨੀਯ ਏਹ ਬਾਰੰ ਬਾਰੇ।
ਇਨਿ ਦਰਸੇ ਹ੍ਵੈ ਪਾਪ ਕਰਾਰੇ।
ਸੋ ਰਜਧਾਨੀ ਸੋਚਿਯ ਮਹਾਂ[1]।
[1]ਉਹਰਾਜਧਾਨੀ ਬਹੁਤੀ ਸੋਚਣ ਯੋਗ ਹੈ।
ਸੰਤ ਗੁਨੀ ਕੋ ਮਾਨ ਨ ਜਹਾਂ ॥੨੦੩॥
ਜੋ ਸਿੱਖ ਗੁਰੁ ਆਗਜਾ ਨਹਿਂ ਮਾਨੈ।
ਮਾਤ ਪਿਤਹਿ ਸੁਤ ਸਰਵਰਿ ਠਾਨੈ[1]।
[1]ਪੁੱਤ੍ਰ ਮਾਂ ਤੇ ਪਿਉ ਦੀ ਬਰਾਬਰੀ ਕਰਦਾ ਹੈ।
ਜੋ ਸਿੱਖ ਸਿੱਖ ਕਾ ਹ੍ਵੈ ਨ ਸਹਾਈ।
ਨਾਮ ਸੁਧਾ ਤਜਿ ਬਿਸ ਬਿਸ[1] ਖਾਈ ॥੨੦੪॥
[1]ਵਿਸ਼ਿਆਂ ਦੀ ਜ਼ਹਿਰ।
ਬਿਤੀ ਬਾਤ ਕੋ ਝੁਰ ਹੈਂ ਜੇਈ।
ਸੋਚਨ ਜੋਗ ਤਾਤ[1] ਜਨ ਵੇਈ।
[1]ਹੇ ਪਿਆਰੇ।
ਪਰ ਧਨ ਹਰੇ ਕਰੇ ਮਿਤ ਧੋਹੀ[1]।
[1]ਮਿੱਤ੍ਰ ਨਾਲ ਧੋਖਾ ਕਰਦਾ ਹੈ।
ਸਾਧੁ ਬੇਦ ਨਿੰਦਕ ਗੁਰੁ ਦ੍ਰੋਹੀ[1] ॥੨੦੫॥
[1]ਗੁਰਾਂ ਦਾ ਬੁਰਾ ਚਿਤਵਨ ਵਾਲਾ।
ਜੋ ਨਿਜ ਹਿਤ, ਪਰ ਕਾਜ ਬਿਗਾਰੈਂ।
ਲੇਤ ਦੇਤ ਮੈਂ ਭਾਨੀ ਮਾਰੈਂ।
ਨਿਜ ਬ੍ਰਨਾਸ਼੍ਰਮ ਧਰਮ ਨ ਪਾਰੇ।
ਸੋਚਨੀਯ ਐਸੇ ਜਨ ਸਾਰੇ ॥੨੦੬॥
ਜੋ ਪਰ ਹਿਤ ਦਿਜ ਸੰਤੈਂ ਕਾਰਨ।
ਤਨ ਧਨ ਦੇਤ ਸੁ ਜੋਗ ਜੁਹਾਰਨ[1]।
[1]ਨਮਸ਼ਕਾਰ ਯੋਗ ਹਨ।
ਅਗੁਨ[1] ਤਜਾਗੀ ਸਦਗੁਨ ਗ੍ਰਾਹੀ।
[1]ਅਉਗਣ।

| | |
|---|---|
| ਸਵਾਮਿ ਧਰਮ ਮੈਂ ਕਾਮ ਜੁ ਆਹੀ[1] ॥੨੦੭॥ | [1]ਆਉਂਦਾ ਹੈ। |
| ਸੰਤ ਸੰਗ ਕਰਿ ਗਜਾਨ ਉਪੈ ਹੈ[1]। | [1]ਪੈਦਾ ਕਰਦੇ ਹਨ। |
| ਅਰਥੀ ਕੋ ਨ ਬਿਅਰਥ ਫਿਰੈ ਹੈ[1]। | [1]ਮੰਗਤੇ ਨੂੰ ਖ਼ਾਲੀ ਨਹੀਂ ਮੋੜਦੇ। |
| ਅਰਿ ਸੰਮੁਖ ਲਰਿ ਮਾਰੇ ਮਰ ਹੈ। | |
| ਪਰ ਤਿਯ ਧਨ ਨਿੰਦਾ ਪਰਹਰ ਹੈ ॥੨੦੮॥ | |
| ਜੋ ਸੇਵਕ ਗੁਰੁ ਆਗਜਾ ਪਾਰੈ। | |
| ਜੋਗ ਸਰਾਹਿਨ ਸੋ ਨਰ ਪਜਾਰੈ। | |
| ਯਾ ਬਿਧਿ ਬਾਤੈਂ ਅਨਿਕ ਕਰੰਤੇ। | |
| ਸਾਨੰਦ ਗਾਜ ਬਾਜ[1] ਬਜਵੰਤੇ ॥੨੦੯॥ | [1]ਵਾਜੇ ਗਾਜੇ। |
| ਦੁਰਗ ਮਾਹਿ[1] ਪਰਵੇਸ਼ੇ ਜਾਈ। | [1]ਕਿਲ੍ਹੇ ਵਿੱਚ। |
| ਬਿਜੈ ਪਾਇ ਆਏ ਜਗ ਸਾਂਈਂ। | |
| ਮਾਤ ਜੀਤ ਕੇ ਗੀਤ ਗਵੈ ਕੈ। | |
| ਪਿਖਯੋ ਸਪੂਤੈਂ ਦਰ ਪਰ ਐ ਕੈ ॥੨੧੦॥ | |
| ਨਾਰਿ ਰੂਪ ਧਰਿ ਆਇ ਭਾਰਤੀ[1]। | [1]ਸਰੁਸਤੀ। |
| ਆਰਤ ਹਰ ਕੀ[1] ਕੀਨ ਆਰਤੀ। | [1]ਦੁਖਾਂ ਦੇ ਨਾਸ ਕਰਨ ਵਾਲੇ ਸਤਿਗੁਰਾਂ ਦੀ। |
| ਗੁਰੁ ਕੋ ਅੰਤਹਿ ਪੁਰ ਲੇ ਗਈ। | |
| ਅਨ ਗਨ ਧਨ ਸਬਿ ਵਾਰਤ ਭਈ ॥੨੧੧॥ | |
| ਮੰਗਲ ਮਯ ਸਬਿ ਸਾਜ ਸਜਾਏ। | |
| ਲੰਕ ਜੀਤ ਜਨੁ ਰਘੁਪਤਿ ਆਏ। | |
| ਸ੍ਰੀ ਜੀਤੋ ਸੁੰਦ੍ਰੀ ਜੀ ਦੋਈ। | |
| ਪਤਿ ਪਗ ਪਰਸ ਸਰਸ ਅਤਿ[1] ਹੋਈ ॥੨੧੨॥ | [1]ਬਹੁਤ ਅਨੰਦ। |
| ਉਭੈ ਮਾਤ ਕੇ ਪਗ ਗੁਰੁ ਬੰਦੇ। | |
| ਭੁਜਾ ਭਰੇ ਮਾਤਾ ਸੁਖ ਕੰਦੇ[1]। | [1]ਸੁੱਖਾਂ ਦੇ ਦਾਤੇ ਗੁਰਾਂ ਨੂੰ ਮਾਤਾ ਜੀ ਨੇ ਜੱਫ਼ੀ 'ਚ ਲਿਆ। |
| ਚਿੱਤ੍ਰਤ ਲੋਹੂ ਪੇਖਿ ਪੁਸ਼ਾਕੀ। | |
| ਅਚਰਜ ਰਹੀ ਸਬਿਨਿ ਮਤਿ ਥਾਕੀ ॥੨੧੩॥ | |
| ਕਹਯੋ ਮਾਤ ਕਿਮ ਅਰਿ ਗਨ ਭੰਜੇ[1]। | [1]ਬਹੁਤੇ ਵੈਰੀ ਮਾਰੇ। |
| ਤਾਤ ਗਾਤ ਤੁਵ ਕੋਮਲ ਕੰਜੇ[1]। | [1]ਹੇ ਪੁੱਤ੍ਰ ਤੁਹਾਡਾ ਸ਼ਰੀਰ ਕੰਵਲ ਵਰਗਾ ਕੋਮਲ ਸੀ। |
| ਗੁਰੂ ਸਨਿੰਮ੍ਰ ਜੋਰਿ ਕਰ ਕਹੀ। | |
| ਕ੍ਰਿਪਾ ਤੁਮਾਰਿ ਜੰਗ ਜਯ ਲਹੀ ॥੨੧੪॥ | |
| ਸਤਿਗੁਰੁ ਨਾਨਕ ਜਾਂਹਿ ਸਹਾਈ। | |
| ਮਾਨੈਂ ਤਾਂਹਿ ਸੁਰਾਸੁਰ ਰਾਈ[1]। | [1]ਦੇਵਤਿਆਂ ਤੇ ਦੈਂਤਾਂ ਦੇ ਰਾਜੇ। |
| ਕੋ ਗਿਰੇਸ ਤੁਰਕੇਸ ਵਿਚਾਰੇ। | |
| ਜੋ ਤਿਹਂ ਸੰਮੁਖ ਆਇ ਨਿਹਾਰੇਂ ॥੨੧੫॥ | |
| ਮਾਤਾ ਆਸਿਖ[1] ਬਹੁਤ ਅਲਾਈ। | [1]ਅਸ਼ੀਰਵਾਦ। |
| ਸੰਗੋ ਆਦਿ ਸੁਨੇ ਬਿਲਖਾਈ[1]। | [1]ਮਾਤਾ ਜੀਰੋ ਪਏ। |
| ਪੁਨ ਇਸ਼ਨਾਨ ਕੀਨ ਗੁਰੁ ਰਾਈ। | |

ਰਣ ਕੀ ਬਾਤ ਭਾਂਤਿ ਬਹੁ ਗਾਈ ॥੨੧੬॥
ਖਾਨ ਪਾਨ ਕਰਿ ਗੁਰੁ ਭਗਵਾਨਾ।
ਪੌਢੇ ਪਲੰਘ ਪਰੈ ਸੁਖਦਾਨਾ।
ਪਤਨੀ ਉਭੈ ਪਤਹਿ ਪਗ ਸੇਵੈਂ।
ਆਕਰ ਸੁਖ ਪਾ ਕਰਿ ਮੁਦ ਲੇਵੈਂ[1] ॥੨੧੭॥
ਹਸ ਹਸ ਰਸਕ[1] ਬਾਤ ਬਹੁ ਭਾਂਤੈਂ।
ਕਰਿ ਬਿਨੋਦ ਪ੍ਰਮੋਦ ਮਹਾਂਤੈਂ[1]।
ਜਿਨੈਂ ਅਵਿਦਜਾ ਨਿੰਦ੍ਰਾ ਬਾਧੀ[1]।
ਨੀਂਦ ਸਮਾਧੀ ਸੁਖਦਾ ਸਾਧੀ[1] ॥੨੧੮॥
ਜੰਗ ਜੀਤ ਸਤਿਗੁਰੁ ਸੁਪਤਾਏ।
ਗਜਾਨ ਹਰੀ ਸਦ ਬਲ ਬਲ ਜਾਏ।
ਸੱਤ੍ਰਾਂ ਸੈ ਪੈਂਤਾਲੀ ਮਾਂਹੀਂ।
ਖੇਲੇ ਖੇਲ ਜੰਗ ਗੁਰੁ ਯਾਹੀ ॥੨੧੯॥
ਜੰਗ ਭੰਗਾਣੀ ਕਾ ਸੁਨਾਇ ਸਬਿ।
ਅਵਸਰ ਪਾਇ ਧਜਾਇ ਥਿਰਿਓ ਅਬਿ ॥੨੨੦॥

ਇਤਿ ਸ੍ਰੀ ਗੁਰੁ ਪੰਥ ਪ੍ਰਕਾਸ਼ ਗ੍ਰੰਥੇ ਪੂਰਬਾਰਧੇ ਗਜਾਨ ਸਿੰਘ ਵਿਰਚਿਤੇ
'ਜੰਗ ਭੰਗਾਣੀ' ਬਨਨਨੰ ਨਾਮ ਪਚਵੰਜਮੋਂ ਬਿਸ੍ਰਾਮ ॥੫੫॥

[1]ਸੁਖਾਂ ਦੀ ਖਾਣ ਗੁਰਾਂ ਨੂੰ ਪਾ ਕੇ ਅਨੰਦ ਲੈਂਦੀਆਂ ਹਨ।
[1]ਪ੍ਰੇਮ ਦੀਆਂ।
[1]ਬਹੁਤੇ ਅਨੰਦ ਦਾਇਕ ਕੌਤਕ ਕਰਦੇ ਹਨ।
[1]ਬੰਨ੍ਹੀ ਹੈ।
[1]ਸੁਖ ਦੇਣ ਵਾਲੀ ਨੀਂਦ ਰੂਪ ਸਮਾਧੀ ਧਾਰ ਲਈ।

## ੫੬. {ਸ੍ਰੀ ਪਾਂਵਟੇ ਸਾਹਿਬ ਤੋਂ ਸ੍ਰੀ ਅਨੰਦ ਪੁਰ ਸਾਹਿਬ}

ਦੋਹਰਾ:
ਤਾਂ ਕੋ ਤੂੰ ਭਜ ਮਨ ਸਦਾ,
ਜਾ ਮੈਂ ਦੂਖ ਨ ਲੇਸ[1]। — [1]ਥੋੜ੍ਹਾ ਜਿਹਾ ਵੀ।
ਸੁਖ ਸਰੂਪ ਤੈਸੋ ਤੁਹੀਂ,
ਭਵੈਂ ਏਕ ਬਪੁ ਵੇਸ[1] ॥੧॥ — [1]ਜੈਸਾ ਉਹ ਇਕ ਸੁਖ ਸਰੂਪ ਬ੍ਰਹਮ ਹੈ ਤਿਹੋ ਜਿਹਾ ਹੀ ਤੂੰ ਵੀ {ਵੇਸ} ਅਨੰਦ {ਬਪੁ} ਸਰੂਪ ਹੋ ਜਾਵੇਂਗਾ।

ਚਲਿ ਪੁਰਿ ਪਾਂਵਟ ਤੈ ਗੁਰੂ,
ਮਗ ਬਹੁ ਲੋਗਨ ਤਾਰ।
ਸਾਨੰਦ ਆਨੰਦ ਪੁਰ ਪੁਗੈਂ[1], — [1]ਪੁੱਜਣਗੇ।
ਏਸ ਅਧਜਾਇ ਮਝਾਰ ॥੨॥

ਹਾਕਲਾ ਛੰਦ:
ਜਬਿ ਬਾਦਸ਼ਾਹਿ ਨਿਸ ਕੇਰੋ[1]। — [1]ਰਾਤ ਦਾ ਬਾਦਸ਼ਾਹ, ਚੰਦ੍ਰਮਾ।
ਪੁਰ ਅੰਤਹਿ ਕੀਨ ਬਸੇਰੋ[1]। — [1]ਮਹਿਲਾਂ 'ਚ ਜਾ ਵਾਸਾ ਕੀਤਾ ਭਾਵ ਛੁਪ ਗਿਆ।
ਦਿਨਪਤਿ ਪਤਸ਼ਾਹ ਦਮਾਕੀ[1]। — [1]ਸੂਰਜ ਪਾਤਸ਼ਾਹ {ਦਮਾਕੀ} ਚਮਕਿਆ।
ਤਨ ਧਰਿ ਪਰਕਾਸ਼ ਪੁਸ਼ਾਕੀ[1] ॥੩॥ — [1]ਸਰੀਰ 'ਤੇ ਚਾਨਣ ਦੀ ਪੁਸ਼ਾਕ ਪਾ ਕੇ।
ਨਿਜ ਤੇਜ ਹੁਕਮ[1] ਫੈਲਾਯੋ। — [1]ਤੇਜ ਰੂਪ ਹੁਕਮ।
ਥਿਰ ਭਯੋ ਸਿੰਘਾਸਨ ਭਾਯੋ[1]। — [1]ਮਨ ਭਾਉਂਦੇ ਸਿੰਘਾਸਣ 'ਤੇ ਬੈਠ ਗਿਆ।
ਨਿਸ ਪਤਿ[1] ਕੀ ਸਫਾ ਉਠਾਈ। — [1]ਚੰਦ੍ਰਮਾ।
ਦੁਨੀਆਂ ਨਿਜ ਤੁਫ ਝੁਕਾਈ ॥੪॥
ਤਮਿਚਰ ਤਮ ਯੁਤੈਂ ਪ੍ਰਨਾਸੇ[1]। — [1]ਰਾਤ ਨੂੰ ਵਿਚਰਨ ਵਾਲੇ ਉੱਲੂ ਆਦਿ ਅਨ੍ਹੇਰੇ ਸਹਿਤ ਨਾਸ ਹੋ ਗਏ।
ਜਯੋਂ ਗਯਾਨ ਅਗਯਾਨ ਬਿਨਾਸੇ।
ਧੁਨ ਸੰਖ ਨਗਾਰਨ ਕੇਰੀ।
ਜੈ ਦੋਹੀ[1] ਜਗ ਜਨੁ ਫੇਰੀ ॥੫॥ — [1]ਜਿੱਤ ਦੀ ਡੌਂਡੀ।
ਗੁਰੁ ਗੋਬਿੰਦ ਸਿੰਘ ਕੇ ਦ੍ਵਾਰੈਂ।
ਜਸ ਭਾਟ ਨਕੀਬ[1] ਉਚਾਰੈਂ। — [1]ਚੋਬਦਾਰ।
ਨੌਬਤ ਲਘੁ ਬਡ ਗਰਜਾਨੀ।
ਜਨ ਘਟਾਂ ਘੁਮਡਿ ਘਹਿਰਾਨੀ[1] ॥੬॥ — [1]ਜਾਣੋ ਘਟਾਂ ਉੱਛਲ ਕੇ ਗੱਜ ਰਹੀਆਂ ਹਨ।
ਪ੍ਰਭੁ ਸੌਚ ਇਸ਼ਨਾਨ ਕਰੈ ਕੈ।
ਸੁਚ ਸ਼ਸਤ੍ਰ ਬਸਤ੍ਰ ਸਜੈ ਕੈ।
ਧਰਿ ਜ਼ੇਵਰ ਕਨਕ ਜਰਾਊ[1]। — [1]ਸੋਨੇ ਦੇ ਜੜਾਊ ਗਹਿਣੇ।
ਜਗਮਗਤ[1] ਭਗਤਿ ਪ੍ਰਭਾਊ ॥੭॥ — [1]ਪ੍ਰਕਾਸ਼ਦਾ ਹੈ।
ਛਬਿ ਕਲਗੀ ਜਿਗਾ ਨਿਆਰੀ।
ਪਤਿਰਾਂਕਾ ਸਮ[1] ਉਜਿਆਰੀ। — [1]ਪੁੰਨਿਆ ਦੇ ਚੰਦ ਵਾਂਗ।
ਇਤ ਨੰਦ ਚੰਦ ਦੀਵਾਨੈਂ।
ਬਿਛਵਾਏ ਫਰਸ਼ ਮਹਾਨੈਂ ॥੮॥
ਰਾਗੀ ਜਨ ਆਸਾ ਵਾਰੈਂ।

ਸੁਰ ਊਚੈ ਨੀਕ ਉਚਾਰੈਂ।
ਭਟ ਸੇਵਕ ਸੱਚਵ[1] ਸੈਨਾ। [1]ਵਜ਼ੀਰ।
ਕਰਿ ਨੀਤ ਕ੍ਰਿਯਾ ਸਬਿ ਐਨਾ ॥ ੯ ॥
ਗੁਰੁਬਾਨੀ ਰਟਨੇ ਲਾਗੇ।
ਮਨ ਮੀਨ ਪ੍ਰੇਮ ਜਲ ਪਾਗੇ[1]। [1]ਲਿਵਲੀਨ ਹੋ ਗਏ।
ਬਾਗੇ[1] ਸਭਿ ਨੇ ਬਦਲਾਏ। [1]ਪੁਸ਼ਾਕੇ।
ਗੁਰੂ ਸਭਾ ਵੀਚ ਤਬਿ ਆਏ ॥ ੧੦ ॥
ਰਣ ਸਿੰਗੇ ਸੰਖ ਬਜਾਏ।
ਪ੍ਰਭੁ ਆਏ ਸਬਿਨਿ ਲਖਾਏ।
ਝਟਪਟ ਭਟ ਹ੍ਵੈ ਹ੍ਵੈ ਤਯਾਰੈਂ।
ਚਲਿ ਆਏ ਸਭਾ ਮਝਾਰੈਂ ॥ ੧੧ ॥
ਕਰਿ ਦਰਸ਼ਨ ਗੁਰੈਂ ਜੁਹਾਰੈਂ।
ਤਿਨਿ ਚੋਬਦਾਰ ਬੈਠਾਰੈਂ।
ਸਿੰਘਾਸਨ ਪਰ ਬੀਰਾਸਨ।
ਗੁਰੁ ਬਾਲਰਵੀ ਸਮ ਭਾਸਨ[1] ॥ ੧੨ ॥ [1]ਚੜ੍ਹਦੇ ਸੂਰਜ ਵਾਂਗ ਪ੍ਰਕਾਸ਼ਦੇ ਹਨ।
ਰਸਬੀਰ ਸਰੀਰ ਮਨੋ ਹੈ।
ਹੇਰਤ ਦਿਸ ਸਬਿਨਿ ਜਨੋ ਹੈ।
ਨਿਜ ਸੁਭਟਨ ਸੰਗ ਬਖਯਾਤੈਂ।
ਕਰਿ ਹੈਂਰਣ ਕੀ ਬਹੁ ਬਾਤੈਂ ॥ ੧੩ ॥
ਚਲਿ ਸ਼ਾਹਿ ਅਯੋ ਤਹਿਂ ਬੁੱਧੂ।
ਗੁਰੁ ਸੰਗ ਪ੍ਰੇਮ ਜਿਹ ਸੁੱਧੂ[1]। [1]ਸ਼ੁੱਧ, ਖ਼ਾਲਸ।
ਨਿਜ ਸੈਨ, ਉਭੈ ਸੁਤ ਸੰਗੈਂ।
ਕਰਿ ਬੰਦਨ ਥਿਰਯੋ ਉਮੰਗੈਂ ॥ ੧੪ ॥
ਗੁਰੁ ਨਿਜ ਢਿਗ ਬੋਲਿ ਬਿਠਾਰਾ।
ਕਰਿ ਬਾਤੈਂ ਬਹੁ ਸਿਤਕਾਰਾ।
ਪੁਨ ਬਾਤ ਸੁਤਨ ਕੀ ਬੂਝੀ।
ਜੁਗ ਮਰੇ ਜੁ ਥੇਰਣ ਜੂਝੀ[1] ॥ ੧੫ ॥ [1]ਜੋ ਜੰਗ ਵਿੱਚ ਸ਼ਹੀਦ ਹੋ ਗਏ ਸਨ।
ਤਬਿ ਪੀਰ ਜੋਰਿ ਕਰ ਬੋਲਾ।
ਇਹੁ ਮਿਥਯਾ ਸਬਿ ਜਗ ਲੋਲਾ[1]। [1]ਚੰਚਲ।
ਜਿਸ ਪਰ ਹ੍ਵੈ ਕਿਰਪਾ ਥਾਰੀ।
ਸੋ ਜਪੈ ਨਾਮ ਅਘਹਾਰੀ[1] ॥ ੧੬ ॥ [1]ਪਾਪ ਨਾਸ ਕਰਨ ਵਾਲਾ।
ਜਿਸ ਤੈ ਸੁੱਧ ਬੁੱਧੀ ਹੋਵੈ।
ਬ੍ਰਹਮਾਤਮ ਨਿਜ ਸੋ ਜੋਵੈ।
ਜਗ ਖ੍ਵਾਬ[1] ਖਯਾਲ ਪਛਾਨੈ। [1]ਸੁਪਨੇ ਦਾ।
ਸਮਰੱਜੁ ਭੁਜੰਗ ਪ੍ਰਮਾਨੈ[1] ॥ ੧੭ ॥ [1]ਰੱਸੀ 'ਚ ਸੱਪ ਵਾਂਗ।
ਸੁਇਨੇ ਮੱਧ ਭੂਖਨ ਜੈਸੇ।

ਬ੍ਰਹਮਾਤਮ ਮੈਂ ਜਗ ਐਸੇ।
ਇਹੁ ਨਿਸਚੇ ਗ੍ਯਾਨ ਪ੍ਰਕਾਸੈ।
ਸਹਿ ਕਾਜ ਅਵਿਦ੍ਯਾ[1] ਨਾਸੈ ॥੧੮॥ — [1]ਅਵਿਦਿਆ ਦੇ ਕਾਰਜ ਸੰਸਾਰ ਸਮੇਤ।
ਬਸ ਪਰਾਰਭਧ ਬਿਵਹਾਰੈਂ।
ਜਗ ਆਬ ਤਰੰਗ[1] ਨਿਹਾਰੈਂ। — [1]ਪਾਣੀ ਦੀਆਂ ਲਹਿਰਾਂ ਵਾਂਗ।
ਜਬਿ ਐਸੇ ਨਿਸਚਾ ਹੋਹੈ।
ਤਬਿ ਨਿਜ ਪਰ[1] ਪਿਤ ਸੁਤ ਕੋ ਹੈ ॥੧੯॥ — [1]ਆਪਣਾ ਤੇ ਪਰਾਇਆ।
ਇਹੁ ਪੂਤ ਮਰੇ ਮਮ ਜੋਈ।
ਮਮ ਪੇਖਿ ਖ਼ੁਸ਼ੀ ਬਡ ਹੋਈ।
ਮਰਣਾ ਤੋ ਸਭ ਹੀ ਨੇ ਹੈ।
ਪਰ ਸਮਾਂ ਦੁਲਭ ਬਡ ਏ ਹੈ ॥੨੦॥
ਇਕ ਕਾਜ ਰਾਵਰੇ ਆਏ।
ਪੁਨ ਭਏ ਸ਼ਹੀਦ ਇਥਾਂਏ।
ਬਰ[1] ਹੂਰ ਭਿਸ਼ਤ ਸੁਖ ਲੈ ਹੈਂ। — [1]ਵਰ ਕੇ।
ਇਹੁ ਪਾਯੋ ਲਾਭ ਅਖੈ ਹੈਂ ॥੨੧॥
ਅਬਿ ਦਯਾ ਕਰੋ ਮੁਹਿ ਏਹੀ।
ਨਹਿਂ ਸ਼ੋਕ ਮੋਹ ਹ੍ਵੈ ਕੇਹੀ।
ਜੋ ਥੇ ਮੈਂ ਖਾਨ ਰਖਾਏ।
ਸੋ ਬਹੁਤੇ ਮਰੇ ਇਥਾਂਏ ॥੨੨॥
ਕਿਛੁ ਗਏ ਦੌਰਿ ਨਿਜ ਧਾਮੀਂ।
ਦੁਖ ਪੈਹੈਂ ਨੂਣ ਹਰਾਮੀ।
ਗੁਰੁ ਬੋਲੇ ਬੁੱਧੂ ਸ਼ਾਹਾ।
ਤੈਂ ਲਯੋ ਜਨਮ ਨਿਜ ਲਾਹਾ ॥੨੩॥
ਸੱਜਨਤਾ ਪਾਲ ਦਿਖਾਈ।
ਜਗ ਸੁਜਸ ਅਖੰਡ ਰਹਾਈ।
ਬਡ ਸਿਰੇਪਾਉ ਤਿਸ ਤਾਂਈਂ।
ਬਖਸ਼ਯੋ ਖੁਸ਼ਿ ਹੋਇ ਮਹਾਂਈਂ ॥੨੪॥
ਪੁਨ ਪਾਂਚ ਹਜਾਰ ਅਸ਼ਰਫੀ[1]। — [1]ਮੁਹਰਾਂ।
ਹਿਤ ਚਮੂੰ ਇਨਾਮ ਸੁ ਸਰਫੀ[1]। — [1]ਫ਼ੌਜ ਦੇ {ਸਰਫ਼ੀ} ਖ਼ਰਚ ਵਾਸਤੇ ਇਨਾਮ (ਦਿੱਤੀਆਂ)।
ਅਸ੍ਵ ਕੜੇ ਦੁਸ਼ਾਲੇ ਪੂਤੈਂ।
ਬਖਸ਼ੇ ਗੁਰੁ ਮਾਨ ਸੰਜੂਤੈਂ[1] ॥੨੫॥ — [1]ਆਦਰ ਸਹਿਤ।
ਇਸ ਤੌਰ ਔਰ ਸਬਿ ਸੂਰੇ।
ਸਨਮਾਨੇ ਸਤਿਗੁਰੁ ਪੂਰੇ।
ਧਨ ਅਨਗਨ ਬਸਨ ਉਦਾਰੂ।
ਜ਼ੇਵਰ ਬਡ ਹਯ ਹੱਥਜ਼ਾਰੂ ॥੨੬॥
ਬਖਸ਼ੇ ਸਬਿ ਲੈ ਖੁਸ਼ਿ ਹੋਏ।
ਗੁਰੁ ਧਨਦ[1] ਬਿਸ਼ਨੁ ਸਮ ਜੋਏ। — [1]ਕੁਬੇਰ।

ਤਬਿ ਜਿਤੋ ਦਿਤੋ ਸਬਿ ਤਾਂਏਂ।
ਦੈ ਸ਼ਹਿਨ-ਸ਼ਾਹਿ ਨ ਸਕਾਏ ॥੨੭॥
ਕੋ ਕਹਿ ਪਾਰਸ ਗੁਰੁ ਪੈ ਹੈ।
ਕੋ ਕਹੇ ਰਸਾਇਨ ਕੈਹੈਂ[1]।
ਕੋ ਕਹਿਤ ਰਿੱਧਿ ਸਿਧਿ ਗਾਢੀ।
ਰਹਿ ਗੁਰੁ ਦਰ ਪਰ ਸਦ ਠਾਢੀ ॥੨੮॥
ਜੋ ਥੇ ਸਿਦਕੀ ਸਿਖ ਸਜਾਨੇ।
ਵਹਿ ਗੁਰੈਂ ਪ੍ਰਮੇਸ਼ ਪ੍ਰਮਾਨੇ।
ਸਬਿ ਮਾਯਾ ਇਨਿ ਹੀ ਕੀ ਹੈ।
ਜੋ ਚਾਹਿਤ ਕਰਿ ਦਿਖਰੀ ਹੈ ॥੨੯॥
ਇਹੁ ਖੇਲ ਇਨੈ ਰਚ ਰਾਖੀ।
ਸਮ ਬਾਲਕ ਲੀਲ੍ਹਾ ਸਾਖੀ[1]।
ਜੋ ਚੈਹੈਂ ਨਾਚ ਨਚੈ ਹੈਂ।
ਨਹਿੰ ਸੱਤ੍ਰ ਮਿੱਤ੍ਰ ਕੋ ਲੈਹੈਂ[1] ॥੩੦॥
ਪ੍ਰਸਾਦ ਭਯੋ ਪੁਨ ਤਜਾਰੈਂ।
ਛਕਿ ਸੁਪਤੇ ਸਬਿ ਮੁਦ ਧਾਰੈਂ।
ਪੁਨ ਤੀਸਰ ਪਹਿਰ ਗੁਸਾਂਈਂ।
ਮੱਧ ਬਾਗ ਥਿਰੇ ਥੇ ਜਾਈ ॥੩੧॥
ਕੰਘਾ ਥੇ ਕਰਤ ਜਬੈ ਹੀ।
ਚਲਿ ਬੁੱਧੂ ਗਯੋ ਤਬੈ ਹੀ।
ਉਨਿ ਜਾਚੀ ਬਿਦਾ ਨਿਸ਼ਾਨੀ।
ਗੁਰੁ ਅਰਧ ਪਾਗ ਬਖਸ਼ਾਨੀ ॥੩੨॥
ਯੁਤ ਕੇਸਨ ਦੀਓ ਕੰਘਾ।
ਵਹਿ ਲੈ ਸਿਰ ਧਰਿ ਸ ਉਮੰਗਾ।
ਚੁਮ ਕਦਮ ਪਦਮ[1] ਗੁਰੁ ਜੀ ਕੇ।
ਘਰ ਗਯੋਂ ਮੋਦ ਧਰਿ ਨੀਕੇ ॥੩੩॥
ਉਨਿ ਰਾਖੇ ਪੂਜ ਬਨਾਈ।
ਅਬਿ ਲੌਂ ਹੈਂ ਸਿੱਖ ਦਰਸਾਈਂ।
ਪੁਨ ਤਿਸੀ ਸਮੇਂ ਸੁਖਰਾਸੀ।
ਪਿਖਿ ਸਮੁਖ ਕ੍ਰਿਪਾਲ ਉਦਾਸੀ ॥੩੪॥
ਸਿਤਕਾਰਾ ਢਿਗ ਬੈਠਾਰਾ।
ਮੁਖ ਤੈ ਧੰਨ ਸੰਤ ਉਚਾਰਾ।
ਦਸਤਾਰ ਅਰਧ ਥੀ ਜੋਈ।
ਬਖਸ਼ੀ ਗੁਰੁ ਤਿਸ ਕੋ ਸੋਈ ॥੩੫॥
ਉਨ ਊਪਰ ਕੁਲਹਿ[1] ਸਜਾਈ।
ਦੁਤਿ ਦੂਨੀ ਚੌਨੀ ਪਾਈ।
ਅਬਿ ਲੌਂ ਹੈ ਤਿਸ ਕੀ ਗਾਦੀ।

[1]ਕਰਦੇ ਹਨ ਭਾਵ ਬਣਾਉਂਦੇ ਹਨ।
[1]ਦੇਖੀਦੀ ਹੈ।
[1]ਨਹੀਂ ਦੇਖਦੇ।
[1]ਚਰਨ ਕਮਲ।
[1]ਟੋਪੀ ਦੇ ਉੱਪਰ।

ਮਧ ਹੇਹਰ ਗਾਮ ਅਵਾਦੀ[1] ॥੩੬॥
ਪੁਨ ਦਯਾਰਾਮ ਕੇ ਤਾਂਈ।
ਕੁਲ ਪਰੋਹਤ ਲਖਿ ਜਗ ਸਾਂਈਂ।
ਲਿਖ ਦੀਨੋ ਪਟਾ ਅਖੰਡਾ[1]।
ਬਖਸ਼ਜੋ ਇਕ ਢਾਲਾ ਖੰਡਾ ॥੩੭॥
ਫਿਰ ਗੰਗਾਰਾਮ, ਗੁਲਾਬੈਂ।
ਸਸਿ ਮਾਹਰਿ ਹੇਰਿ ਸਹਾਬੈਂ[1]।
ਜੋ ਗੁਰੁ ਫੁੱਫੀ ਕੇ ਬੇਟੇ।
ਥੇ ਬੀਰ ਬਨੈਤ[1] ਅਮੇਟੇ ॥੩੮॥
ਗੁਰੁ ਕਹਜੋ ਤਿਨੈ ਲਿਹੁ ਭਾਯੋ[1]।
ਉਨਿ ਤੀਨਹੁ ਭ੍ਰਾਤਨਿ ਗਾਯੋ।
ਸਿਖ ਦੋਹਿਤ੍ਰੇ ਹਮ ਗੁਰੁ ਕੇ।
ਛਕਿ ਲੰਗਰ ਪਲੇ ਸੁ ਧੁਰ ਕੇ[1] ॥੩੯॥
ਪਰਵਰਸ਼[1] ਜੈਸ ਹਮ ਪਾਈ।
ਨਹਿ ਸੇਵ ਤੈਸ ਬਨਿ ਆਈ।
ਕਿਆ ਨਾਟਕ ਪੁਤਰੀ[1] ਬਪੁਰੀ।
ਬਿਨ ਨਟ ਕਰਿ ਸਕ ਹੈ ਅਪਰੀ[1] ॥੪੦॥
ਰਵਿ ਤੇਜ ਪਾਇ ਚਖ ਹੇਰੈਂ।
ਚੁੰਬਕ ਹੀ ਲੋਹੈਂ ਪ੍ਰੇਰੈਂ।
ਜਿਮ ਲੋਹ ਤਪਜੋ ਤ੍ਰਿਣ ਜਾਰੈ।
ਤਿਮ ਹਮ ਨਿਜ ਤਈਂ ਨਿਹਾਰੈਂ ॥੪੧॥
ਜੇ ਨਿਜ ਕ੍ਰਿਤ ਕੇ ਅਭਿਮਾਨੀ।
ਹੈਂ ਤੇ ਜਨ ਮੂਢ ਅਗਜਾਨੀ।
ਜਬਿ ਕਾਮ ਨ ਹਮ ਕਿਛੁ ਕੀਨਾ।
ਤਬਿ ਕੈਸੇ ਮੰਗੈਂ ਰੁਜ਼ੀਨਾ ॥੪੨॥
ਲਰਿ ਮਰੇ ਭ੍ਰਾਤ ਜੁ ਹਮਰੇ।
ਵਹਿ ਧੰਨ ਜਨਮ ਤਿਨਿ ਸਮਰੇ[1]।
ਇਨਿ ਦਿਨ ਤਿਨ ਹੂੰ ਥਾ ਮਰਨਾ।
ਨਹਿਂ ਥਾ ਸੋ ਕਿਮ ਹੀ ਟਰਨਾ ॥੪੩॥
ਘਰ ਪਰਣ[1] ਮਰਣ ਹ੍ਵੈ ਜੋਈ।
ਛੱਤ੍ਰੀ ਕੋ ਨੀਕ ਨ ਸੋਈ।
ਜੁਗ ਮ੍ਰਿਤੁ ਸ੍ਰੁਤਿ ਵਰ ਵਰਨੈ[1]।
ਇਕ ਗਜਾਨੀ ਇਕ ਲਰਿ ਮਰਨੈ ॥੪੪॥
ਇਹੁ ਜੁਗ, ਭਵ ਦੁਖ ਤੇ ਬਚ ਹੈਂ।
ਸਭਿ ਔਰ ਚੁਰਾਸੀ ਨਚ ਹੈਂ।
ਤੁਮ ਸਤਿਗੁਰੁ ਸਮ੍ਰਥ ਭਾਰੀ।

[1]ਹੇਹਰ ਪਿੰਡ ਦੀ ਵਸੋਂ ਵਿੱਚ ਹੈ।
[1]ਸਦਾ ਲਈ।
[1]ਮਾਹਰੀ ਚੰਦ ਤੇ ਸਾਹਿਬ ਚੰਦ ਨੂੰ ਦੇਖ ਕੇ।
[1]ਬਣ ਕੇ ਰਹਿਣ ਵਾਲੇ, ਬਾਂਕੇ।
[1]ਮਨ ਭਾਉਂਦਾ (ਪਦਾਰਥ) ਲੈ ਲਉ।
[1]ਮੁੱਢ ਤੋਂ ਹੀ।
[1]ਪਾਲਣਾ।
[1]ਪੁਤਲੀ।
[1]ਹੋਰ ਕੁਝ ਕਰ ਸਕਦੀ ਹੈ? ਭਾਵ ਨਹੀਂ।
[1]ਤਿਨਾਂ ਦੇ ਜਨਮ ਸਫਲ ਹੋ ਗਏ।
[1]ਘਰ ਵਿੱਚ ਪੈ ਕੇ।
[1]ਵੇਦ, ਦੋ ਮੌਤਾਂ ਸ੍ਰੇਸ਼ਟ ਕਹਿੰਦਾ ਹੈ।

ਦੁਰਲਭ ਹੈ ਖੁਸ਼ੀ ਤੁਮਾਰੀ ॥੪੫॥
ਜਯੋਂ ਫੇਰ ਨਾ ਫਿਰਨਾ ਹੋਈ।
ਦਿਹੁ ਬ੍ਰਹਮ ਗਯਾਨ ਦਿਢ ਸੋਈ।
ਜਗ ਔਰ ਪਦਾਰਥ ਜੇਤੇ।
ਦੁਖਦਾਇ ਸ੍ਵਰਗ ਲੌ ਤੇਤੇ ॥੪੬॥
ਤਨ ਧਨ ਸੁਤ ਤਿਯਾ ਹਕੂਮਤ।
ਇਹੁ ਸਬਿ ਦੁਖਦਾਇ ਹਜੂਮਤ[1]।

[1]ਇਕੱਠ।

ਇਮ ਸੁਨਿ ਗੁਰੁ ਖੁਸ਼ਿ ਹ੍ਵੈ ਭਾਰੇ।
ਕਹਿ ਸਾਧ ਸਾਧ[1] ਸਿਤਕਾਰੇ ॥੪੭॥

[1]ਸ਼ਾਬਾਸ਼ ਸ਼ਾਬਾਸ਼ ਕਹਿ ਕੇ।

ਜ਼ੇਵਰ ਬਡ ਜਰੇ ਜਰਾਊ।
ਜਿਨ ਕੀ ਦੁਤਿ ਸਮ ਦਿਨ-ਰਾਊ[1]।

[1]ਸੂਰਜ ਵਾਂਗ।

ਬਡ ਸਿਰੇਪਾਉ ਆਮੋਲੇ।
ਅਸ੍ਰ ਆਯੁਧ ਬਖਸ਼ ਅਤੋਲੇ ॥੪੮॥
ਤਨ ਤ੍ਰੈ ਤੈ[1] ਆਤਮ ਨਿਆਰਾ।

[1]ਤਿੰਨ ਸ਼ਰੀਰਾਂ (ਸਥੂਲ, ਸੂਖਮ, ਕਾਰਨ ਤੋਂ)।

ਗੁਰੁ ਕਰਿ ਪ੍ਰਤੱਖ ਦਿਖਾਰਾ।
ਪਰਮਾਤਮ ਆਤਮ ਏਕੈ।
ਦਿਖਰਾਏ ਸਾਥ ਬਿਵੇਕੈਂ ॥੪੯॥
ਅੱਨ੍ਵੈ ਵਿੱਤ੍ਰੇਕ ਕਰੈ ਕੈ[1]।

[1]{ਅਨ੍ਵੈ} ਮੇਲ ਤੇ {ਵਿਤ੍ਰੇਕ} ਵਿਜੋਗ ਦਿਖਾ ਕੇ।

ਪੱਖ ਬਿਧੀ ਨਿਖੇਧ[1] ਦਿਖੈ ਕੈ।

[1]{ਬਿਧੀ} ਕਰਨ ਯੋਗ ਕਰਮ ਤੇ (ਨਿਖੇਧ) ਨਾ ਕਰਨ ਯੋਗ ਕਰਮ।

ਦਿਢ ਬ੍ਰਹਮ ਗਯਾਨ ਉਪਦੇਸ਼ਾ।
ਜਾਂ ਤੇ ਸਬਿ ਕਟੇ ਕਲੇਸ਼ਾ ॥੫੦॥
ਉਨਿ ਦ੍ਵਾਰਾ ਔਰ ਜਗਯਾਸੀ।
ਪਦ ਪਾਵਤ ਭੇ ਅਬਿਨਾਸੀ।
ਕੈਵੱਲਯ ਮੋਖ ਕੇ ਭਾਗੀ।
ਹੁਏ ਨਿਜ ਬ੍ਰਹਮ ਅਨੁਰਾਗੀ ॥੫੧॥
ਕੀਰਤਿ ਗੁਰੁ ਸਸਿ ਉਜਯਾਰੀ[1]।

[1]ਚੰਦ ਦੀ ਚਾਨਣੀ ਵਰਗੀ।

ਫੈਲੀ ਸਬਿ ਦੇਸ ਮਝਾਰੀ।
ਗੁਰੁ ਗੁਨ ਸਮ ਹੰਸਨ ਡਾਰੀ[1]।

[1]ਹੰਸਾਂ ਦੀ ਡਾਰ ਵਰਗੇ।

ਮਹਿਮਾ ਜਨੁ ਗੰਗਾ ਧਾਰੀ ॥੫੨॥
ਘਰ ਘਰ ਪੁਰਿ ਪੁਰਿ ਮੈਂ ਚਾਲੀ।
ਉਨਿ ਪਾਵਨ ਕਰੇ ਬਿਸਾਲੀ।
ਗੁਰੁ ਜੰਗ ਭੰਗਾਣੀ ਜੀਤਾ।
ਇਹੁ ਫੈਲੀ ਜਿਤ ਕਿਤ ਗੀਤਾ ॥੫੩॥
ਸੁਨਿ ਦੇਸ ਬਿਦੇਸਨ ਤੈਹੈਂ।
ਸਿੱਖ ਐਹੈਂ ਹਿਤ ਦਰਸੈਹੈਂ।
ਧਨ ਆਯੁਧ ਅੱਸ੍ਰ ਉਦਾਰੀ।
ਅਰਪੈਂ ਬਿਬਿਧਾ ਨਿਤ ਭਾਰੀ ॥੫੪॥

ਉਪਦੇਸ਼ ਵਿਸ਼ੇਸ਼ ਗਹੈ ਕੈ।
ਕੁਕਲੇਸ਼ ਅਸ਼ੇਸ਼ ਕਟੈ ਕੈ[1]।
[1]ਸਾਰੇ ਖੋਟੇ ਕਲੇਸ਼ ਕੱਟ ਕੇ।
ਮਨ ਬਾਂਛਿਤ ਆਛਿਤ ਪੈ ਹੈਂ[1]।
[1]ਮਨ ਇੱਛਤ ਜੋ (ਫਲ) {ਆਛਿਤ} ਚਾਹੁੰਦੇ ਹਨ, ਪਾ ਲੈਂਦੇ ਹਨ।
ਨਿਜ ਧਾਮ ਗਰਾਮ ਸਿਧੈ ਹੈਂ ॥੫੫॥
ਇਕ ਆਵਹਿ ਤੈ ਇਕ ਜਾਹੀ।
ਗੁਰੁ ਪੈ ਨਿਤ ਭੀਰਰਹਾਹੀ।
ਗੁਰਦੇਵ ਤਰੂ ਤੈ ਤਰੁ ਹੈਂ[1]।
[1]ਕਲਪ ਬ੍ਰਿਛ ਨਾਲੋਂ ਵੀ {ਤਰ} ਵੱਡੇ ਹਨ।
ਫਲ ਚਾਰ ਦਤਾਰ ਸੁ ਵਰ ਹੈਂ[1] ॥੫੬॥
[1]ਚਹੁੰ ਫਲਾਂ ਤੇ ਵਰਾਂ ਦੇ ਦਾਤੇ ਹਨ।
ਜਿਮ ਦੁੰਦ ਜੁੱਧ ਬਡ ਕੀਨੇ।
ਰਸ ਰੌਦ੍ਰ ਬੀਰਨ ਭੀਨੇ[1]।
[1]ਰੌਦ੍ਰਰਸ ਵਿੱਚ ਸੂਰਮਿਆਂ ਨੇ ਭਿੱਜ ਕੇ।
ਗੁਰੁ ਨਿਜ ਕਰ ਤੈ ਸਰ ਛੰਡੇ[1]।
[1]ਤੀਰ ਛੱਡੇ।
ਬਹੁ ਖਾਨ ਨ੍ਰਿਪ ਅਰਿ ਖੰਡੇ ॥੫੭॥
ਤਿਮ ਢਾਢੀ ਰਚਿ ਰਚਿ ਵਾਰੈਂ।
ਗੁਰੁ ਜਸ ਇਸ ਢਾਰ[1] ਉਚਾਰੈਂ।
[1]ਢੰਗ ਨਾਲ।
ਸੁਨਿ ਕਾਯਰ ਜਜੋਂ ਰਣ ਬਾਂਛੈਂ।
ਧਨ ਲੈ ਢਾਢੀ ਘਰ ਗਾਛੈਂ[1] ॥੫੮॥
[1]ਜਾਂਦੇ ਹਨ।
ਕਵਿ ਭਾਟ ਕਬਿੱਤ ਰਚੈ ਕੈ।
ਜਸ ਜੰਗ ਸੁਢੰਗ ਸੁਨੈ ਕੈ।
ਧਨ ਦਾਨ ਮਾਨ ਬਡ ਪੈ ਹੈਂ।
ਤਿਨ ਚਾਰ[1] ਕਬਿੱਤ ਕਥੈ ਹੈਂ ॥੫੯॥
[1]ਸੁੰਦਰ। {ਕਬਿੱਤਾਂ ਚਾਰ ਨਹੀਂ ਪੰਜ ਹਨ।}

ਕਬਿੱਤ:

ਕੇਤੇ ਸੁਨੇ ਕੌਨ ਧੋ ਕਹਾਨੀ ਕਹੈਂ ਬੀਰਨ ਕੀ,
ਭਏ ਜੋ ਜਿੱਤਯਾ ਚਾਰੋਂ ਚੱਕਨ ਧਰਨਿ ਕੋ[1]।
[1]ਧਰਤੀ ਦੀਆਂ ਚਹੁੰ ਦਿਸ਼ਾਂ ਨੂੰ ਜਿੱਤਣ ਵਾਲੇ ਸੂਰਮਿਆਂ ਦੀਆਂ ਕਿਤਨੇ ਲੋਕ ਕਹਾਣੀਆਂ ਕਹਿੰਦੇ ਹਨ ਪਰ ਪਤਾ ਨਹੀਂ ਉਹ ਸੂਰਮੇ {ਕੌਣ ਧੋ} ਕੌਣ ਸਨ।
ਅੰਗਦ ਔ ਹਨੁਰਾਮ ਰਾਵਣ ਰਮਾਇਣ ਤੈ,
ਭਾਰਥ ਤੈ ਪਾਰਥ ਪੁਰਖਾਰਥ ਕਰਨ ਕੋ[1]।
[1]ਮਹਾਂ ਭਾਰਤ ਤੋਂ (ਪਾਰਥ) ਅਰਜਨ ਤੇ ਕਰਨ ਦੇ ਬਲ ਦਾ (ਪਤਾ ਲੱਗਦਾ ਹੈ)।
ਏ ਜੁ ਸ੍ਰੀ ਗੋਬਿੰਦ ਸਿੰਘ ਵੇ ਤੋ ਸੁਨੇ ਕਾਨ ਹਮੈਂ,
ਸਾਚ ਹੈਂ ਕਿ ਕੂਰ ਲਿਖੇ ਉਪਮਾ ਕਰਨ ਕੋ।
ਤੇਰੇ ਭਟ ਹੇਰੇ ਨੈਨ ਸ਼ੇਰੈਂ ਤੇ ਬਧੇਰੇ ਐਨ[1]
[1]ਸ਼ੇਰਾਂ ਤੋਂ ਵੱਧ ਚੰਗੀ ਤਰ੍ਹਾਂ।
ਬਿਨ ਹੀ ਅਵੇਰੈਂ ਤੇ[1] ਨਿਬੇਰੈਂ ਯੇ ਅਰਿਨ ਕੋ ॥੧॥
[1]ਦੇਰ ਤੋਂ।
ਜੰਗ ਪੈ ਚਢਾਈ ਕੀ ਅਵਾਈ[1] ਸੁਨਿ ਧਾਰ ਬਾਈ,
[1]ਖ਼ਬਰ।
ਕਾਂਪਤ ਮਹਾਂਈ[1] ਆਈ ਆਫਤ[2] ਪੁਕਾਰ ਹੈਂ।
[1]ਬਹੁਤੇ। [2]ਬਿਪਤਾ।
ਭੀਮ ਚੰਦ ਹੂੰ ਕੋ ਗਾਰੀ ਦੇਤ ਸਬਿ ਨਰ ਨਾਰੀ,
ਕਾਲਰੂਪ ਜਮ ਧਾਰੀ ਸਿੱਖਨ ਨਿਹਾਰ ਹੈਂ[1]।
[1]ਕਟਾਰਾਂ ਵਾਲੇ ਸਿੱਖਾਂ ਨੂੰ ਕਾਲ ਰੂਪ ਦੇਖਦੇ ਹਨ।
ਧੌਂਸ ਕੀ ਧੁੰਕਾਰ[1] ਸੁਨਿ ਹੌਂਸ[2] ਜੰਗ ਡਾਰ ਅਰਿ,
[1]ਅਵਾਜ਼। [2]ਇੱਛਾ।

ਛੋਰਿ ਧਨ ਨਾਰਿ ਘਰ ਦੌਰੈਂ ਨਾ ਸੰਭਾਰ ਹੈਂ।
ਬਨ ਬਨ ਮੈਂ ਫਿਰਾਤ ਖਾਤ ਫਲ ਫੂਲ ਪਾਤ,
ਬੰਦਰੈਂ ਜਯੋਂ ਕੰਦਰੈਂ ਕੇ ਅੰਦਰੈਂ ਗੁਜਾਰ ਹੈਂ ॥੨॥
ਏ ਜੁ ਦਸਮੇਸ਼ ਪਰਮੇਸ਼ ਗੁਰੁ ਮਹਾਂ ਧੀਰ,
ਤੇਰੇ ਬੀਰ ਬੀਰ ਬਿੱਕ੍ਰਮ ਬੀਰਨ ਤੈ ਬਲੀ ਹੈਂ[1]।
ਜੋਮ[1] ਜੋਸ਼ ਓਜ ਭਰੀ ਫ਼ੌਜ ਮੌਜ ਸਿੰਧੁ ਕੀ ਸੀ[2],
ਸਾਜ ਕੈ ਸਜੀਲੀ ਸੌਜ[1] ਬੀਰਰਸ ਢਲੀ ਹੈ।
ਦੁੱਜਨੋ ਕੋ ਦਲਮਲੀ[1] ਸੱਜਨੋ ਕੋ ਰੱਖਵਲੀ[2],
ਹਿੰਦੁ ਸਾਲਿਮਲੀ ਪਾਲ ਬਦਲੀ ਸੁ ਫਲੀ ਹੈ[1]।
ਪੋਸਤ ਕੀ ਥਲੀ ਹੈ ਕਿ ਦੋਸਤ ਦਿਅਲੀ ਹੈ,
ਕਿ ਕਾਲ ਹੂੰ ਕੀ ਅਲੀ ਹੈ ਅਕਾਲ ਜੂ ਕੀ ਲਲੀ ਹੈ[1] ॥੩॥
ਪੂਰਨ ਪ੍ਰਤਾਪੀ ਅਰਿ ਖਾਪੀ[1] ਸ੍ਰੀ ਗੁਬਿੰਦ ਸਿੰਘ,
ਤੇਰੇ ਦਲ ਦੇਖਿ ਦਿਲ ਦੁੱਜਨ ਦਹਿਲ ਜਾਤ[1]।
ਰਾਉ ਰਾਨੇ ਤੁਰਕਾਨੇ ਮਹਿਲ ਕਹਿਲ ਹੋਤ,
ਦਹਿਲ ਧਵਲ ਧਰ ਹਰ ਜੂ ਹਹਿਲ ਜਾਤ[1]।
ਖਹਿਲ ਭਹਿਲ ਪਰ ਜਾਤ ਸੁਰਪੁਰਿ ਮਧ,
ਸੂਰਨ ਗਹਿਲ ਜਾਤ ਹੂਰਨ ਲਹਿਤ ਜਾਤ[1]।
ਸੇਸ ਕੋ ਸਹਿਲ ਜਾਤ ਬਹਿਲ ਥਿਰਾਤ ਸੂਰ,
ਥਹਿਲਾਤ ਮੇਰੁ ਸਤ ਸਾਗਰ ਚਹਿਲ ਜਾਤ[1] ॥੪॥
ਤੇਰੋ ਦਲ ਚਲਤ ਹਲਤ ਧਰ ਨਾਉ ਜਿਮ[1],
ਘਲਤ ਕਲਤ ਘਮਸਾਨ ਆਨ ਭਾਰੇ ਹੈਂ[1]।
ਮੁਗਲ ਪਠਾਨ ਸੇਖ ਸੱਯਦਾਨ ਲਾਹੈਂ ਘਾਂਨ[1],
ਰਾਜਗਾਨ ਕੋਹੀਆਨ ਕੋ[1] ਮਿਦਾਨ ਮਾਰੇ ਹੈਂ।
ਸਮਰ ਤਿਹਾਰੀ ਬਾਤ[1] ਅਮਰ ਰਹੇਗੀ ਸਦ,
ਅਮਰ ਭਿ ਜਾਂਹਿ ਕਸ ਕਮਰ ਨਿਹਾਰੇ ਹੈਂ[1]।
ਬੇਦ ਪੱਥ[1] ਪਾਰਬੇ ਕੋ ਸੱਜਨ ਉਬਾਰਬੇ ਕੋ,
ਦੁੱਜਨ ਕੇ ਗਾਰਬੇ ਕੋ ਅਵਤਾਰ ਧਾਰੇ ਹੈਂ ॥੫॥
ਜੰਗ ਕੇ ਕਬਿੱਤ ਗਾਇ ਦਾਨ ਮਾਨ ਇੱਛ ਪਾਇ,

[1]ਤੇਰੇ ਸੂਰਮੇ ਬੀਰ ਬਿਕ੍ਰਮਾਜੀਤ ਦੇ ਸੂਰਮਿਆਂ ਤੋਂ ਵੀ ਬਲੀ ਹਨ।
[1]ਉਤਸ਼ਾਹ। [2]ਸਮੁੰਦਰ ਦੀ ਲਹਿਰ ਵਰਗੀ।
[1]ਸਜਾਵਟ ਵਾਲੀਆਂ {ਸੌਂਜ} ਚੀਜ਼ਾਂ ਸਜਾ ਕੇ।
[1]ਦਲਣ ਵਾਲੀ। [2]ਰੱਖਣ ਵਾਲੀ।
[1]ਹਿੰਦੂਆਂ ਰੂਪ (ਸਾਲਮਲੀ) ਸਿੰਬਲ ਦੇ ਦਰੱਖ਼ਤਾਂ ਦੀ ਪਾਲ ਨੂੰ ਸ੍ਰੇਸ਼ਟ {ਫਲੀ} ਫਲਾਂ ਵਾਲੇ ਦਰੱਖ਼ਤਾਂ ਵਿੱਚ {ਬਦਲੀ} ਬਦਲ ਦਿੱਤਾ ਹੈ।
[1]ਪੋਸਤ ਦੀ (ਥਲੀ) ਕਿਆਰੀ ਹੈ, ਜਾਂ ਦੋਸਤਾਂ 'ਤੇ ਕਿਰਪਾ ਕਰਨ ਵਾਲੀ ਹੈ, ਜਾਂ ਕਾਲ ਦੀ ਸਖੀ ਤੇ ਅਕਾਲ ਜੀ ਦੀ ਪਿਆਰੀ ਹੈ।
[1]ਵੈਰੀਆਂ ਨੂੰ ਖਪਾਉਣ ਵਾਲੇ।
[1]ਕੰਬ ਜਾਂਦੇ ਹਨ।
[1]ਰਾਜਿਆਂਰਾਣਿਆਂ ਤੇ ਤੁਰਕਾਂ ਦੇ ਮਹਿਲਾਂ 'ਚ (ਕਹਿਲ) ਘਬਰਾਹਟ ਹੋ ਜਾਂਦੀ ਹੈ, ਧਉਲਾ ਤੇ ਧਰਤੀ ਡਰ ਜਾਂਦੇ ਹਨ ਤੇ ਵਿਸ਼ਨੂੰ ਜੀ ਵੀ ਕੰਬ ਜਾਂਦੇ ਹਨ।
[1]ਸੁਰਗ ਵਿੱਚ (ਖਹਿਲ ਭਹਿਲ) ਖਲਬਲੀ ਪੈ ਜਾਂਦੀ ਹੈ, ਸੂਰਮਿਆਂ ਨੂੰ (ਗਹਿਲ) ਮਸਤੀ ਚੜ੍ਹ ਜਾਂਦੀ ਹੈ, ਹੂਰਾਂ ਦੇਖ ਕੇ (ਲਹਿਲ) ਖ਼ੁਸ਼ ਹੋ ਜਾਂਦੀਆਂ ਹਨ।
[1]ਸ਼ੇਸ਼ ਨਾਗ ਨੂੰ (ਧਰਤ ਦਾ ਭਾਰ ਚੁੱਕਣਾ) (ਸਹਿਲ) ਸੁਖੱਲਾ ਹੋ ਜਾਂਦਾ ਹੈ, ਸੂਰਜ ਦਾ (ਬਹਿਲ) ਰੱਥ ਖੜ੍ਹਾ ਹੋ ਜਾਂਦਾ ਹੈ, ਸੁਮੇਰ ਪ੍ਰਬਤ (ਥਹਿਲਾਤ) ਕੰਬਣ ਲੱਗ ਜਾਂਦਾ ਹੈ ਤੇ ਸੱਤੇ ਸਮੁੰਦਰਾਂ (ਦਾ ਪਾਣੀ ਸੁੱਕ ਕੇ) (ਚਹਿਲ) ਗਾਰਾ ਹੋ ਜਾਂਦਾ ਹੈ।
[1]ਧਰਤੀ ਬੇੜੀ ਵਾਂਗ ਹਿਲਦੀ ਹੈ।
[1]ਆ ਕੇ ਭਾਰੇ ਤੇ ਸੁੰਦਰ ਜੰਗ ਪਾਉਂਦੇ ਹਨ।
[1]ਪੂਰਾਂ ਦੇ ਪੂਰ ਮਾਰ ਦੇਂਦੇ ਹਨ।
[1]ਪਹਾੜੀ ਰਾਜਿਆਂ ਨੂੰ।
[1]ਤੁਹਾਡੇ ਜੰਗ ਦੀ ਗੱਲ।
[1]ਜਿਸ (ਜੰਗ ਵਿੱਚ) {ਅਮਰ} ਦੇਵਤੇ ਵੀ ਕਮਰ-ਕੱਸੇ ਕਰ ਕੇ (ਲੜਦੇ) ਦੇਖੇ ਹਨ।
[1]ਆਸਤਕ ਮਤ ਦਾ ਰਸਤਾ।

ਗਏ ਕਵਿਰਾਇ ਜਸ ਦੇਸਨ ਬਢਾਵਤੇ।
ਕੇਤਕ ਦਿਵਸ ਗੁਰੁ ਪੁਰ ਪਾਂਵਟੇ ਮੈਂ ਥਿਰਿ,
ਫਿਰ ਭਏ ਓਰ ਪੁਰਿ ਆਨੰਦ ਸਿਧਾਵਤੇ।
ਸਕਟੇ[1] ਸ਼ੁਤਰ[2] ਲਦਵਾਏ ਅਸਬਾਬ ਕੇਰ,
[1]ਗੱਡੇ। [2]ਊਠ।
ਰਥ ਔ ਬਹਿਲ[1] ਟੋਰੇ ਡੋਰੇ ਸਰਸਾਵਤੇ[2]।
[1]ਬੈਲ ਗੱਡੀਆਂ। [2]ਅਨੰਦ ਸਹਿਤ।
ਸੰਗ ਰਖਵਾਰੇ ਕਰੇ ਸੁਭਟ ਅਪਾਰੇ ਭਾਰੇ,
ਵਾਇ ਕੈ[1] ਨਗਾਰੈ ਚਡੇ ਅੱਸ੍ਰ ਪਰ ਭਾਵਤੇ[2] ॥੬੦॥
[1]ਵਜਾ ਕੇ। [2]ਮਨ ਭਾਉਂਦੇ ਘੋੜਿਆਂ ਉੱਤੇ।
ਬਾਜੇ ਰਣਜੀਤ ਗਾਜੇ ਗਜ ਬਾਜ ਮੀਤ ਭ੍ਰਾਜੇ[1],
[1]ਮਿੱਤ੍ਰ ਸੋਭਾ ਸਹਿਤ ਹੋਏ।
ਭਾਜੇ ਕੋਹੀ ਹੈਂ ਦਰਾਜੇ ਰਾਜੇ[1] ਡਰ ਪਾਏ ਹੈਂ।
[1]{ਦਰਾਜੇ} ਬਹੁਤੇ (ਕੋਹੀ) ਪਹਾੜੀ ਰਾਜੇ ਨੱਸ ਗਏ।
ਚਮੂੰ ਚਤੁਰੰਗ[1] ਗੁਰੁ ਮਗਰ ਉਮੰਗ ਚਢੀ,
[1]ਚਹੁੰ ਅੰਗਾਂ (ਹਾਥੀ, ਘੋੜੇ, ਰੱਥ ਤੇ ਪੈਦਲ) ਦੀ ਫ਼ੌਜ।
ਨਗਰ ਸਢੌਰੇ ਕੇ ਡਗਰ[1] ਚਲ ਆਏ ਹੈਂ।
[1]ਰਸਤੇ।
ਬੁੱਧੂ ਸ਼ਾਹਿ ਸੁਨਿ ਗੁਨਿ[1] ਉਤਸ਼ਾਹਿ ਚਾਹਿ ਪੁਨ,
[1]ਵਿਚਾਰ ਕੇ।
ਸੇਵ ਸਬਿ ਕੀਨੀ ਗੁਰੁ ਅੱਗ੍ਰ ਸਿਧਾਏ ਹੈਂ।
ਨਾਹਣੇਸ ਮਿਲਬੇ ਕੋ, ਦੈ ਸੰਦੇਸ਼ ਦਸਮੇਸ਼
ਪੈ ਬਜੀਰ ਪਠਯੋ, ਗਾਂਮ ਲਾਹੜ ਠਰਾਏ ਹੈਂ ॥੬੧॥
ਮਾਮੂ ਜੀ ਕੇ ਸੰਗ ਹੋਰ ਡੇਰਾ ਸਬਿ ਦੀਓ ਤੋਰ,
ਆਨੰਦਪੁਰੀ ਕੀ ਓਰ ਥੋਰ ਢਿਗ ਰਾਖਯੋ।
ਗੁਰੂ ਜੀ ਰਹਾਏ ਤਹਿਂ ਨ੍ਰਿਪ ਨੀਤਿ[1] ਪਠੇ ਕਹਿ,
[1]ਨੀਤੀ ਨਾਲ (ਕਿ ਗੁਰੂ ਜੀ ਜਾਣਨ)।
ਐਹੋਂ ਮੈਂ ਦਰਸ ਲੈਹੁਂ ਚੈਹੋਂ ਕਿਛੁ ਭਾਖਯੋ।
ਦੂਣ ਦੇਖ ਕੈ ਉਦਾਰ ਗੁਰੂ ਖੇਲਹੀਂ ਸ਼ਿਕਾਰ,
ਅਰ ਮਾਰਤ ਅਪਾਰ ਮ੍ਰਿਗ ਯਥਾ ਅਭਿਲਾਖਯੋ।
ਦ੍ਵਾਦਸ ਦਿਵਸ ਡੇਰੋ ਰਾਖਯੋ ਤਿਸ ਠੌਰ ਹੇਰੋ,
ਭੂਪ ਦਿਸ ਤੇ ਬਧੇਰੋ ਸੇਵ ਹੋਇ ਲਾਖਯੋ[1] ॥੬੨॥
[1]ਜਾਣੋ।
ਮੇਦਨੀ ਪ੍ਰਕਾਸ਼ ਕਿਤ ਚਾਹੈ ਜੋ ਆਵਨ ਇਤ,
ਸਚਵ[1] ਸਲਾਹਿ ਨਿਤ ਤਾਂਹਿ ਯਾਹਿ ਦੇਵ ਹੈਂ।
[1]ਵਜ਼ੀਰ।
ਗੁਰੂ ਸੋਂ ਮਿਲਾਹਿਂ ਤਬਿ ਭੂਪ ਫਤੇ ਸ਼ਾਹਿ ਆਦਿ,
ਬੈਰੀ ਬਨ ਜਾਹਿਂ ਸਬਿ ਤੁਮਰੇ ਅਭੇਵ ਹੈਂ[1]।
[1]ਪ੍ਰਤੱਖ ਹੀ।
ਭੂਪ ਸੋਚ ਕੈ ਹੈ ਜੇ ਨ ਗੁਰੂ ਪਾਸ ਜੈਹੈਂ,
ਕੋਪ ਕੈ ਹੈਂ ਸਾਪ[1] ਦੈਹੈਂ ਖਾਪ ਜੈਂ ਹੈਂ ਮੋਹਿ ਏਵ ਹੈਂ[2]।
[1]ਸ੍ਰਾਪ। [2]ਇਸ ਤਰ੍ਹਾਂ ਮੈਨੂੰ ਨਾਸ ਕਰ ਜਾਣਗੇ।
ਸਰਪ ਚਚੂੰਧਰੀ ਜਯੋਂ[1] ਬਨੀ ਸੋਚ ਭੂਪਤਿ ਕੋ,
[1]ਸੱਪ ਦੇ ਮੂੰਹ 'ਚ ਫੜੀ ਚਚੂੰਦਰ ਵਾਂਗ।
ਜਾਨੀ ਜਾਨ ਤਯਾਰ ਭਏ ਇਤ ਗੁਰੁ ਦੇਵ ਹੈਂ ॥੬੩॥
ਦੋਇ ਗਾਮ[1] ਮਧ ਡੇਰਾ ਹੁਤੋ ਤਬਿ ਗੁਰੂ ਕੇਰਾ,
[1]ਦੋ ਪਿੰਡਾਂ, ਟੋਟਾ ਤੇ ਲਾਹਾ, ਰੰਘੜਾਂ ਦਾ ਪਿੰਡ ਟੋਟਾ ਨਾਮ ਦਾ ਤੇ ਸੰਤਾਂ ਦਾ ਪਿੰਡ ਲਾਹਾ ਨਾਮ ਦਾ ਸੀ।
ਰੰਘੜੋਂ ਕਾ ਟੋਟਾ ਲਾਹਾ ਸਾਧਨ ਕੋ ਨਾਮ ਥੇ।
ਰੰਘੜੋਂ ਨੇ ਗੁਰੂ ਕੇ ਚੁਰਾਏ ਊਂਟ, ਨਿਕਲਾਏ
ਸੰਤਨ ਬਤਾਏ, ਪਾਏ ਨਾਹਿਂ ਤਿਨੈ ਦਾਮ ਥੇ[1]।
[1]ਸੰਤਾਂ ਨੇ ਦੱਸ ਕੇ ਕਢਵਾ ਦਿੱਤੇ ਅਤੇ ਨਾ ਹੀ ਸੰਤਾਂ ਨੇ (ਦਾਮ) ਦਮੜੇ ਹੀ ਲਏ ਸਨ।

ਗੁਰੂ ਖੁਸ਼ਿ ਹੋਇ ਟੋਟਾ ਖੋਟਾ ਲਾਹਾ ਖਰਾ ਕਹਜੋ,
ਏਹੀ ਨਾਮ ਅਬਿ ਸਬਿ ਜਾਨਤ ਸੋ ਗਾਮ ਥੇ।
ਟੋਟਾ ਨਾਮ ਗੁਰੁਦ੍ਵਾਰਾ ਤਹਾਂ ਹੈ ਉਦਾਰਾ ਅਬਿ,
ਗੁਰੂ ਜੀ ਨਗਾਰਾ ਦੈ ਤਹਾਂ ਤੇ ਚਲੇ ਆਮ[1] ਥੇ ॥੬੪॥ — [1]ਸੁੱਤੇ ਸਿੱਧ।
ਖੇਲਤ ਸ਼ਿਕਾਰ ਮਗ ਜੀਵਨ ਉਧਾਰ ਕਰਿ,
ਰਾਇਪੁਰਿ ਨਾਮ ਗ੍ਰਾਮ ਰਸਤੇ ਮੈਂ ਜੋ ਅਯੋ।
ਹੁਤੀ ਤਹਾਂ ਰਾਨੀ ਏਕ ਸ਼ਰਧਾਲੂ ਸ ਬਿਵੇਕ,
ਗੁਰੁ ਜਸ ਸੁਨ ਨੇਕ[1] ਤਾਂਹਿ ਬਹੁ ਥਾ ਲਯੋ। — [1]ਚੰਗਾ।
ਆਗੇ ਚਲਿ ਮਿਲੀ ਆਇ ਗੁਰੁ ਪਗ ਸੀਸ ਲਾਇ,
ਦਰਸ਼ਨ ਪਾਇ ਮਨ ਮੋਹਜੋ ਤਾਂਹਿ ਕੋ ਗਯੋ।
ਜਾਤ ਰਾਜਪੂਤਨੀ ਉਪਾਸ਼ਕ ਕ੍ਰਿਸ਼ਨ ਕੀ ਥੀ,
ਯਾਹੀਂ ਤੈ ਕ੍ਰਿਸ਼ਨ ਬਨਿ ਗੁਰੁ ਦਰਸ ਹੈ ਦਯੋ ॥੬੫॥
ਮੁਕਤ ਲੁਕਟ ਪਾਗ ਲਟਪਟੀ ਛੂਟੀ ਲਟ[1], — [1]ਲਟਪਦੀ ਪੱਗ ਮੁਕਟ ਵਰਗੀ (ਲੁਕਟ) ਪ੍ਰਤੀਤ ਹੁੰਦੀ ਹੈ, ਲਿਟਾਂ ਨਿਕਲੀਆਂ ਹੋਈਆਂ ਹਨ।
ਕਲਗੀ ਝੁਲਤ ਮੋਰ ਪੰਖ ਸੋਂ ਲਸਤ ਹੈ[1]। — [1]ਚਮਕਦੀ ਹੈ।
ਕੁੰਡਲ ਅਮੋਲ ਲੋਲ[1] ਗੋਲ ਸੀ ਕਪੋਲਨ ਪੈ[2], — [1]ਚੰਚਲ। [2]ਗਲ੍ਹਾਂ 'ਤੇ।
ਬੋਲਨ ਤੈ ਛਬਿ ਕੇ ਕਲੋਲ ਹੁਲਸਤ ਹੈਂ[1]। — [1]ਸੋਭਾ ਦੀਆਂ ਲਹਿਰਾਂ ਦੇ (ਹੁਲਸਤ) ਚਮਤਕਾਰ ਉਠ ਰਹੇ ਹਨ।
ਮੁਖ ਮਸੁ ਭੀਜਜੋ ਜਨੁ ਰਤਿ ਪਤਿ ਬੀਜਜੋ,
ਪਰਮਾਨੰਦ ਪਰਸੀ ਜਜੋ ਰਾਂਕਾਪਤਿ ਪੈ ਸੁਹੱਤ ਹੈ[1]। — [1]ਚੇਹਰੇ ਤੇ ਦਾੜੀ ਅਤੇ ਮੁੱਛਾਂ ਫੁੱਟ ਰਹੀਆਂ ਹਨ, ਜਾਣੋ ਦੂਜਾ (ਰਤਿ ਪਤਿ) ਕਾਮਦੇਵ ਹੈ, ਬਹੁਤ ਅਨੰਦ 'ਚ ਪ੍ਰਸੰਨ ਹੋਇਆ (ਗੁਰਾਂ ਦੇ ਮੁਖ ਰੂਪ) ਪੁੰਨਿਆਂ ਦੇ ਚੰਦ ਉੱਤੇ ਸੋਹ ਰਿਹਾ ਹੈ।
ਉਰਿ ਮਨਿ ਮਾਲ ਬਨ ਮਾਲ ਸੀ ਬਿਸਾਲ ਸੋਹਿ,
ਸਰਬੰਗ ਜਦੁਪਤਿ ਗੁਰੁ ਬਿਲਸਤ ਹੈਂ[1] ॥੬੬॥ — [1]ਛਾਤੀ ਤੇ ਮਣੀਆਂ ਦੀ ਵੱਡੀ ਮਾਲਾ, ਬਨ-ਮਾਲਾ ਵਰਗੀ ਸੋਹ ਰਹੀ ਹੈ, ਸਤਿਗੁਰੂ ਜੀ ਸਾਰੇ ਅੰਗਾਂ ਕਰ ਕੇ ਕ੍ਰਿਸ਼ਨ ਰੂਪ ਹੋ ਕੇ ਅਨੰਦ ਦੇ ਰਹੇ ਹਨ {ਬਨ ਮਾਲਾ-ਤੁਲਸੀ, ਕੁੰਦ, ਹਾਰ ਸ਼ਿੰਗਾਰ, ਕਮਲ, ਮੰਦਾਰ ਆਦਿ ਦੇ ਫੁੱਲਾਂ ਦੀ ਮਾਲਾ।}
ਸਵਰ ਕਰੋਰ ਸੈਂ ਸਰਸ ਰੂਪ ਦਰਸ ਸੋ,
ਪਰਸ ਕੈ ਪਗ ਜਗ ਬੰਦਨ ਕੈ ਕੰਜ ਸੇ[1]। — [1]ਕ੍ਰੋੜਾਂ {ਸਵਰ} ਕਾਮਦੇਵਾਂ ਨਾਲੋਂ {ਸਰਸ} ਬਹੁਤੇ ਸੁੰਦਰ ਸਰੂਪ ਦਾ ਦਰਸ਼ਨ ਕਰ ਕੇ ਤੇ ਜਗਤ ਦੇ ਬੰਦਨਾ ਕਰਨ ਯੋਗ ਸਤਿਗੁਰਾਂ ਦੇ ਚਰਨ ਪਰਸੇ।
ਜਾਂਹਿ ਕੇ ਦਰਸ ਹਿਤ ਜੋਗੀ ਜੋਗ ਸਾਧੈਂ ਮੁਨਿ,
ਦੇਵਤਾ ਅਰਾਧੈਂ ਬਾਧੈਂ ਬਜਾਧ ਸੁਤ ਕੰਜ ਸੇ[1]। — [1]ਕੰਵਲ ਦੇ ਪੁੱਤਰ ਬ੍ਰਹਮਾ ਵਰਗੇ ਦੇਵਤੇ, ਸਤਿਗੁਰਾਂ ਨੂੰ ਅਰਾਧ ਕੇ ਆਪਣੇਰੋਗਾਂ ਨੂੰ ਨਾਸ ਕਰਦੇ ਹਨ।
ਭਗਤ ਬਿਰਕਤ ਸ਼ਕਤਿ ਯੁਤ ਜਗਤ ਮੈਂ,
ਕਬੀ ਕੋਊ ਪਾਇ ਹੈਂ ਉਠਾਇ ਬਡੇ ਰੰਜ ਸੇ[1]। — [1]ਜਗਤ ਵਿੱਚੋਂ ਕੋਈ ਕੋਈ ਸ਼ਕਤੀ ਸਹਿਤ ਵਿਰਕਤ ਭਗਤ ਵੱਡੇ {ਰੰਜ} ਦੁਖ ਉਠਾ ਕੇ ਕਦੇ ਹੀ ਪਾਉਂਦਾ ਹੈ।
ਜਾਗੇ ਪੁੰਨਜ ਪੁੰਜ ਤਾਂ ਕੇ ਗੰਜ ਸਾਧਨਾਂ ਕੈ
ਵਾਂ ਕੇ, ਜਾਂ ਕੇ ਫਲ ਆਏ ਚਲਿ ਘਰ ਅਰਿ ਭੰਜ ਸੇ[1] ॥੬੭॥ — [1]ਉਸਰਾਣੀ ਦੇ ਸਮੂੰਹ ਪੰਨ ਜਾਗ ਪਏ ਅਤੇ ਉਸ ਦੇ ਸਾਧਨਾ ਦੇ ਖ਼ਜ਼ਾਨੇ ਪ੍ਰਗਟ ਹੋ ਗਏ, ਜਿਨ੍ਹਾਂ ਦੇ ਫਲ ਕਰ ਕੇ ਵੈਰੀਆਂ ਨੂੰ ਨਾਸ ਕਰਨ ਵਾਲੇ

ਸਤਿਗੁਰੂ ਆਪ ਘਰ ਚਲ ਕੇ ਆ ਗਏ।

ਪਾਇ ਨਿਜ ਇਸ਼ਟ ਅਭਿਸ਼ਟ ਸ੍ਰਿਸ਼ਟਿ ਪ੍ਰਭੁ,
ਅਤਿ ਉਤ ਕ੍ਰਿਸ਼ਟ ਅਨੰਦ ਮੈਂ ਪਗੈ ਗਈ[1]।

[1]ਆਪਣੇ (ਅਭਿਸ਼ਟ) ਬਹੁਤ ਪਿਆਰੇ ਤੇ ਸ੍ਰੇਸ਼ਟ ਸਮਰੱਥ ਇਸ਼ਟ ਦੇਵ ਸਤਿਗੁਰਾਂ ਨੂੰ ਪਾ ਕੇ ਬਹੁਤੇ (ਉਤ ਕ੍ਰਿਸ਼ਟ) ਉੱਤਮ ਅਨੰਦ ਵਿੱਚ ਲਿਵਲੀਨ ਹੋ ਗਈ।

ਬਾਰ ਬਾਰ ਬੇਨਤੀ ਉਚਾਰ ਕੈ ਜੁਹਾਰ[1] ਗੁਰੈਂ,
ਬਾਗ ਮੈਂ ਉਤਾਰ ਕੈ ਅਗਾਰ[1] ਨਿਜ ਮੈਂ ਗਈ।
ਦਾਨਾ ਘਾਸ ਲੌ ਨਿਹਾਰੀ ਦੂਧ ਸਿਤਾ ਦੈ ਅਪਾਰੀ,
ਲੰਗਰ ਕੀ ਤਜਾਰੀ ਦਿਨੇ ਕਿਲੇ ਮੈਂ ਕਰੈ ਦਈ।
ਪਾਵੜੇ ਪਵਾਏ ਜਹਾਂ ਲਗੈ ਉਤਰਾਏ ਹੁਤੇ[1],
ਫਰਸ਼ ਕਰਾਏ ਮਹਿਕਾਏ ਗੰਧਿ ਹੈ ਦਈ ॥੬੮॥

[1]ਨਮਸਕਾਰ।
[1]ਘਰ।
[1]ਜਿੱਥੋਂ ਤੱਕ ਗੁਰਾਂ ਨੇ ਉਤਰ ਕੇ ਆਉਣ ਸੀ ਉਥੋਂ ਤੱਕ ਪਾਵੜੇ ਵਿਛਾ ਦਿੱਤੇ। {ਪਾਵੜਾ=ਉਹ ਕੱਪੜਾ ਜੋ ਸਨਮਾਨ ਯੋਗ ਪ੍ਰਾਹੁਣਿਆਂ ਦੇ ਲੰਘਣ ਸਮੇਂ ਪੈਰਾਂ ਹੇਠ ਵਿਛਾਈ ਦਾ ਹੈ।}

ਦਾਸ ਪਠ ਖਾਸ ਬਹੁ ਬਿਨੈ ਕੈ ਬੁਲਾਏ ਗੁਰੁ,
ਆਏ ਤੁਰ ਗਾਏ ਫੁਰ ਸ਼ਬਦ ਸਿਖਾਨ ਹੈ[1]।
ਪੌਰ ਪਰ[1] ਆਰਤੀ ਉਤਾਰਤੀ ਸੋ ਭਈ ਆਇ,
ਵਾਰਤੀ ਸੋ ਬਿਤ[1] ਯੌਂ ਉਚਾਰਤੀ ਨਿਮਾਨ[2] ਹੈ।
ਕਦਮ ਪਦਮ ਏਹੀ ਪਾਵਨ, ਪਾਵਨ ਤੇ ਹੀ
ਸਦਮ ਪਾਵਨ ਭੇਹੀ, ਛਦਮ ਨਸਾਨ ਹੈ[1]।

[1]ਸਿੱਖਾਂ ਨੇ (ਫੁਰ) ਧੁਨੀ ਨਾਲ ਸ਼ਬਦ ਗਾਏ।
[1]ਦਰਵਾਜ਼ੇ ਉੱਤੇ।
[1]ਧਨ। [2]ਨਿੰਮ੍ਰਤਾ ਸਹਿਤ।
[1]ਇਹ ਪਵਿਤ੍ਰ ਚਰਨ ਕਮਲ ਪਾਉਣ ਤੇ ਹੀ {ਸਦਮ} ਘਰ ਪਵ੍ਰਿਤ ਹੋ ਗਿਆ {ਛਦਮ} (ਅਗਿਆਨ) ਦਾ ਪੜਦਾ ਦੂਰ ਹੋ ਗਿਆ।

ਅੰਦਰ ਲਜਾਇ ਕੈ ਬਿਠਾਇ ਚੌਕੀ ਚੰਦਨ ਪੈ,
ਜਥਾ ਜੋਗ ਆਸਨ ਦਿਲਾਇ ਸੰਗੀਆਨ ਹੈ[1] ॥੬੯॥
ਗੁਰੁ ਕੇ ਪਖਾਰ ਪਗ[1] ਪਾਨ ਚਰਨਾਂਮ੍ਰਿਤ ਕੈ,
ਸੁਤਨ ਸਮੇਤ ਉਪਦੇਸ਼ ਲੀਨ ਭਾਇ ਕੈ[1]।
ਹਾਥ ਖਿਜਮਤੀ ਮੈਂ[1] ਧੁਵਾਇ ਗੰਗਾ ਸਾਗਰ ਸੋਂ,
ਰਜਤਿ ਤਿਪਾਈ[1] ਰਖਵਾਈ ਆਗੇ ਆਇ ਕੈ।
ਕੰਚਨ ਕੋ ਥਾਰ ਨਿਜ ਹਾਥ ਸਾਥ ਪ੍ਰੇਮ ਧਾਰ,
ਭੋਜਨ ਪ੍ਰਕਾਰ ਬਹੁ ਧਰਯੋ ਆਗੇ ਲਜਾਇ ਕੈ।
ਸੂਪਕਾਰ ਚਤੁਰ[1] ਪਰੋਸ ਗਏ ਸਭ ਹੀ ਕੋ,
ਭੁਖ[1] ਭੋਜ[2] ਲੇਜ[3] ਪੇਜ[11] ਚੋਸ[22] ਲੌ ਸੁਭਾਇ ਕੈ[33] ॥੭੦॥

[1]ਸੰਗੀਆਂ ਨੂੰ।
[1]ਚਰਨ ਧੋ ਕੇ।
[1]ਸ਼ਰਧਾ ਨਾਲ।
[1]ਚਿਰਮਚੀ ਵਿੱਚ।
[1]ਚਾਂਦੀ ਦੀ ਤ੍ਰਿਪਾਈ।
[1]ਚਤੁਰਰਸੋਈਏ।
[1]ਭਖਜ=ਉਹ ਭੋਜਨ ਜੋ ਦੰਦ-ਦਾੜਾਂ ਦੀ ਸਹਾਇਤਾ ਨਾਲ ਖਾਧਾ ਜਾਵੇ। [2]ਭੋਜਜ-ਕੇਵਲ ਦਾੜ੍ਹਾਂ ਦੀ ਸਹਾਇਤਾ ਨਾਲ ਖਾਧਾ ਜਾਣ ਵਾਲਾ ਭੋਜਨ। [3]ਲੇਜਜ- ਚੂਸਿਆ ਜਾਣ ਵਾਲਾ ਭੋਜਨ। [11]ਪੇਯ- ਪੀਤਾ ਜਾਣ ਵਾਲਾ ਭੋਜਨ। [22]ਚੋਸਜ- ਚੂਸਿਆ ਜਾਣ ਵਾਲਾ ਭੋਜਨ। [33]ਚੰਗੇ ਪ੍ਰੇਮ ਨਾਲ।

ਰਾਨੀ ਲੈ ਰੁਮਾਲ ਅਤਿ ਨਿੰਮ੍ਰ ਫਰਾਇ ਗੁਰੈਂ,
ਬੀਜਨੇ[1] ਝੁਲਾਵੈ ਸੁਤ ਯੁਤ ਪ੍ਰੇਮ ਮਤਿ ਸੇ।
ਮਧਰ[1] ਸਲਵਣ[2] ਅਮਲ[3] ਚੁਰਚੁਰਾ[11] ਚਾਰੁ[22],
ਤਿਕਤ[1] ਕਖਾਇ[2] ਅਤਿ ਸਵਾਦਲ ਮਹੱਤ ਸੇ[3]।

[1]ਪੱਖੇ।
[1]ਮਿੱਠਾ। [2]ਸਲੂਣਾ। [3]ਖੱਟਾ, ਤੁਰਸ਼। [11]ਚਰਪਰਾ-ਤਿੱਖਾ, ਕਰਾਰਾ। [22]ਸੁੰਦਰ।
[1]ਕੌੜਾ। [2]ਕਸੈਲਾ। [3]ਬਹੁਤ {ਮਹੱਤ} ਵੱਡੇ ਸਵਾਦ ਵਾਲੇ।

ਸਬਿ ਹੀ ਸਰਾਹਿਂ ਔ ਛਕਾਹਿਂ ਮਹਾਂ ਮੋਦ ਮਾਹਿਂ,
ਬਾਰ ਬਾਰ ਬਰਤਾਹਿਂ ਸਾਦਰ ਭਗਤਿ ਸੇ[1]। — [1]ਸੇਵਾ ਭਾਵ ਨਾਲ।
ਸੀਰੋ ਪਾਨਿ ਪਾਨ ਕਰਵਾਇ ਧੁਆਇ ਪਾਨ,
ਦਏ ਪਾਨ ਏਲਾ ਛਿੰਗ ਬਹੁ ਬਿਨੈ ਕਰਿ ਅਤਿਸੇ[1] ॥੭੧॥ — [1]ਠੰਡਾ ਪਾਣੀ ਪਿਲਾ ਕੇ, ਹੱਥ ਧੁਆ ਕੇ ਬਹੁਤ ਤੋਂ ਬਹੁਤ ਬੇਨਤੀਆਂ ਕਰ ਕੇ ਪਾਨ ਤੇ ਛੋਟੀਆਂ ਲੈਚੀਆਂ ਤੇ ਛਿੰਗਾਂ ਦਿੱਤੀਆਂ। {ਛਿੰਗਾਂ-ਦੰਦਾਂ 'ਚੋਂ ਅੰਨ ਕੱਢਣ ਦੀ ਧਾਤ ਦੀ ਸੂਈ ਜਾਂ ਡੱਕਾ।}

ਥਾਤੀ[1] ਧਰਿ ਅਗਵਾਏ ਗੁਰੁ ਪਗ ਪਾਏ ਪੂਤ, — [1]ਥੈਲੀ।
ਸਿਖ ਪਹਿਨਾਏ[1] ਸਿਤਕਾਰ ਸਬਿ ਕੋ ਕਯੋ। — [1]ਸਿੱਖਾਂ ਨੂੰ (ਕੱਪੜੇ) ਪਹਿਨਾਏ।
ਕੇਸ ਰਖਵਾਯੋ ਬਿੱਦਜਾ ਆਯੁਧ ਸਿਖਾਯੋ,
ਰੀਤਿ ਸਿੱਖੀ ਦ੍ਰਿੜ੍ਹਾਯੋ ਗੁਰੁ ਉਪਦੇਸ਼ ਹੈ ਦਯੋ।
ਨਿਰਭੈ ਰਹਾਯੋ ਸੰਗੀ ਗੁਰੂ ਕੋ ਲਖਾਯੋ ਸਦ,
ਭਾਵੀ ਪੈ ਰਹਾਯੋ ਖੁਸ਼ਿ[1] ਨਾਮ ਪ੍ਰਭ ਕਾ ਲਯੋ। — [1]ਨਿੱਡਰ ਰਿਹਾ ਜੇ, ਗੁਰਾਂ ਨੂੰ ਆਪਣਾ ਸਦਾ ਸੰਗੀ ਜਾਣਿਆ ਜੇ, ਹਮੇਸ਼ਾ ਭਾਣੇ ਵਿੱਚ (ਖ਼ੁਸ਼) ਰਿਹਾ ਜੇ।

ਰਾਜ ਤੁਰਕੈ ਹੈਂ ਜੈਹੈ ਮਮ ਸਿੱਖ ਭੂਪ ਥੈ ਹੈਂ,
ਸੰਤਤਿ ਤਿਹਾਰੀ ਰੈਹੈ ਰਾਜ ਸੁਖ ਸੋਂ ਕਯੋ[1] ॥੭੨॥ — [1]ਕਰੇਗੀ।
ਗੁਰੂ ਬਰ ਯੌਂ ਉਚਾਰ, ਢਾਲ ਤਰਵਾਰ ਨਿਜ
ਬਖਸ਼ ਵਿਚਾਰ, ਬਿਦਾ ਹੋਇ ਮਗ ਹੈਂ ਪਰੇ।
ਰਾਨੀ ਪ੍ਰੇਮ ਰਸ ਵਸ ਪਲੰਘ ਨਵੀਨ ਕਸ,
ਤਾਂ ਪੈ ਗੁਰੁ ਬਖਸ਼ਸ਼ ਧਰਿ ਪੂਜ ਹੈਂ ਭਰੇ[1]। — [1]ਭਲੀ ਤਰ੍ਹਾਂ।
ਧੂਪ ਦੀਪ ਪੁਸ਼ਪ[1] ਚਢਾਇ ਆਰਤੀ ਕਰਾਇ, — [1]ਫੁੱਲ।
ਭੋਗ ਲਗਵਾਇ ਨੀਤ ਨੀਕ ਸੇਵ ਹੈਂ ਕਰੇ।
ਪਲੰਘ ਕੇ ਪਾਸ ਖਾਸ[1] ਡਾਸ ਨਿਜ ਆਸਨ ਕੋ, — [1]ਆਪ।
ਸ੍ਵਾਸਨ ਥਿਰਾਇ ਧਜਾਨ ਉਰਿ ਗੁਰੁ ਕੋ ਧਰੇ ॥੭੩॥

ਦੋਹਰਾ:

ਅਬਿ ਲੌ ਸੰਤਤਿ ਤਾਂਹਿ ਕੀ,
ਪੂਜਤ ਵਾਹਿ ਰਹਾਹਿ।
ਜ਼ੈਲਦਾਰ ਜਾਗੀਰ ਯੁਤ,
ਹੈਂ ਕਵਿ ਪਿਖੇ ਤਹਾਂਹਿ ॥੭੪॥

ਚੌਪਈ:

ਰਾਇਪੁਰੋਂ ਜਬਿ ਸਤਿਗੁਰੁ ਚਾਲੇ।
ਸੇਵਕ ਸਿਖ ਸਹਿ ਸੈਨ ਬਿਸਾਲੇ।
ਪੁਰ ਜਨ ਨਿਜ ਜਨ ਯੁਤ ਸੁਤ ਰਾਨੀ।
ਨਗਨ ਪਾਉਂ ਹਿਤ ਬਿਦਾ ਸਿਧਾਨੀ ॥੭੫॥
ਪ੍ਰੇਮ ਬਿਬਸ ਪੁਨ ਪੁਨ ਪਗ ਪਰੈਂ।
ਝਰਨਾ ਜਯੋਂ ਦ੍ਰਿਗ ਜੁਗ ਜਲ ਝਰੈਂ।
ਭਿਦਾ ਰਿਦਾ ਭਾ ਖਿਦਾ ਇਦਾ ਹੈ[1]। — [1]ਹਿਰਦਾ ਵਿੰਨ੍ਹਿਆ ਗਿਆ ਇਸ ਤਰ੍ਹਾਂ ਦਾ ਦੁੱਖ ਹੋਇਆ।
ਗੋਪਨਿ ਕ੍ਰਿਸ਼ਨ ਬਿਦਾ ਹ੍ਵੈ ਜਿਦਾ ਹੈ[1] ॥੭੬॥ — [1]ਜਿਸ ਤਰ੍ਹਾਂ।

ਗੁਰੁ ਬਹੁ ਧੀਰ ਵਿਚਾਰ ਗਜਾਨ ਦੈ।
ਫੇਰੀ ਨਿਜ ਪਗ ਰਿਦੈ ਧਜਾਨ ਦੈ[1]।
[1]ਆਪਣੇ ਚਰਨਾਂ ਦਾ ਹਿਰਦੇ 'ਚ ਧਿਆਨ ਦੇ ਕੇ (ਫੇਰੀ) ਮੋੜੀ।
ਜਾਇ ਥਿਰੀ ਨਿਜ ਧਾਮ ਮਝਾਰੇ।
ਨਿਜ ਉਰ ਮੈਂ ਗੁਰੁ ਕੇ ਪਗ ਧਾਰੇ ॥ ੭੭ ॥
ਚਲੇ ਅੱਗ੍ਰ ਕਲਗੀ ਧਰ ਖਯਾਲੀ[1]।
[1]ਆਪਣੇ ਖ਼ਿਆਲ ਵਿੱਚ।
ਸੈਨ ਸੰਗ ਓਰੜਿ ਘਨ ਚਾਲੀ[1]।
[1]ਫ਼ੌਜ ਬੱਦਲ ਵਾਂਗ {ਓਰੜਿ} ਉੱਛਲਕੇ ਨਾਲ ਚੱਲੀ।
ਪਰਮ ਪੁਨੀਤ ਪਰੇਮ ਪੁਰੀਤੀ[1]।
[1]ਬਹੁਤ ਪਵਿੱਤ੍ਰ ਪ੍ਰੇਮ ਨਾਲ ਭਰੀ ਹੋਈ।
ਸੇਵਿ ਸਨੀਤਿ ਬਿਨੀਤਿ ਸਰੀਤੀ[1] ॥ ੭੮ ॥
[1]{ਸਨੀਤਿ} ਜੁਗਤੀ ਨਾਲ {ਬਿਨੀਤਿ} ਨਿੰਮ੍ਰਤਾ ਸਹਿਤ {ਸਰੀਤੀ} ਦਾਸੀ ਬਣ ਕੇ ਸੇਵਾ ਕੀਤੀ।

ਰਾਨੀ ਕੋ ਸਬਿ ਸਿੱਖ ਸਰਾਹੈਂ।
ਸਨੇ ਸਨੇ ਗੁਰੁ ਪੰਥ ਚਲਾਹੈਂ।
ਕੋਸ ਸਾਤ ਅਠ ਚਲ ਉਤਰੈ ਹੈਂ।
ਸਬਿ ਕੀ ਸਾਰ ਸਰਬ ਥਾ ਲੈ ਹੈਂ ॥ ੭੯ ॥
ਗ੍ਰਾਮ ਲੋਗ ਸੁਨਿ ਸੁਜਸ ਵਿਚਰ ਕੈ।
ਕਿਛੁ ਸ਼ਰਧਾ ਬਹੁ ਡਰ ਉਰਿ ਧਰਿ ਕੈ।
ਪੈ ਦਧਿ ਬਸਨ ਰਜਤਪਣ ਭੇਟੈਂ।
ਦੈ, ਦਰਸੈਂ ਹ੍ਵੈ ਖਰੇ ਸਹੇਟੈਂ[1] ॥ ੮੦ ॥
[1]ਦੁੱਧ ਦਹੀਂ, ਬਸਤ੍ਰ ਤੇ ਰੁਪਏ ਭੇਟਾ ਦੇ ਕੇ {ਸਹੇਟੈਂ} ਟਿਕਾਣੇ 'ਤੇ ਖੜ੍ਹੇ ਹੋ ਕੇ ਦਰਸ਼ਨ ਕਰਦੇ ਹਨ।

ਸਾਨੰਦ ਆਨੰਦ ਪੁਰਿ ਦਿਸ ਜਾਹੀਂ।
ਦੁੰਦਭਿ ਮਗ ਰਣਜੀਤ ਗਜਾਹੀਂ[1]।
[1]ਵਜਾਉਂਦੇ ਜਾਂਦੇ ਹਨ।
ਸੁਨਿ ਸਿਖ ਲਹਿਂ ਮੁਦ, ਭੈ ਅਸਿੱਖ ਪਹਿਂ[1]।
[1]ਗ਼ੈਰ ਸਿਖ ਭੈ ਪਾਉਂਦੇ ਭਾਵ ਭੈ ਖਾਂਦੇ ਹਨ।
ਬਾਤੈਂ ਜੰਗ ਭੰਗਾਣੀ ਕੀ ਕਹਿਂ ॥ ੮੧ ॥
ਦੀਨ ਦਜਾਲ ਦਰਦ ਦੁਖ ਦਾਰੀ[1]।
[1]ਦੁੱਖਾਂ ਨੂੰ ਨਾਸ ਕਰਨ ਵਾਲੇ।
ਮਗਿ ਬਨ ਮ੍ਰਿਗਨਿ ਮੁਕਤਿ ਦਾਤਾਰੀ।
ਬਿਸਤੀਰਤ ਸਿੱਖੀ ਸ ਅਮੀਰਤ[1]।
[1]{ਸ ਅਮੀਰਤ} ਸਰਦਾਰੀ ਸਹਿਤ ਸਿੱਖੀ (ਵਿਸਤੀਰਤ) ਫੈਲਾਉਂਦੇ ਹਨ।

ਕੀਰਤਿ ਪੁਰ ਕਰਤੇ ਪੁਰਿ ਕੀਰਤ ॥ ੮੨ ॥
ਗਏ[1], ਅਏ ਆਗੇ ਸਬਿ ਮਿਲੇ।
[1]{ਪੁਰ} ਪੂਰਨ ਪ੍ਰਮੇਸ਼ਰ ਦਾ ਕੀਰਤਨ ਕਰਦੇ ਕੀਰਤ ਪੁਰਿ ਗਏ।
ਗੁਰੁ ਰਵਿ ਹੇਰਿ ਕਵਲ ਸਿਖ ਖਿਲੇ।
ਰਾਇ ਗੁਲਾਬ ਸਜਾਮ ਸਸਿ ਆਏ।
ਨਾਤੀ[1] ਸੂਰਜ ਮੱਲ ਕੇ ਥਾਏ[2] ॥ ੮੩ ॥
[1]ਪੋਤ੍ਰੇ। [2]ਸਨ।
ਕੁਸਲ ਪ੍ਰਸ਼ਨ ਦਰਸ਼ਨ ਕਰਿ ਭਾਏ।
ਰਣ ਗਾਥਾ ਕਹਿ ਸੁਨਿ ਸੁਪਤਾਏ।
ਪੰਚਾਂਮ੍ਰਿਤ ਪ੍ਰਭਾਤ ਕਰੈ ਕੈ।
ਗੁਰੁ ਅਸਥਾਨ ਦਰਸਿ ਬਰਤੈ ਕੈ ॥ ੮੪ ॥
ਘਨ ਜਯੋਂ ਗਰਜਯੋ ਕੂਚ ਦਮਾਮਾ[1]।
[1]ਨਗਾਰਾ।
ਸਾਯੁਧ ਜੋਧਾ ਚਢੇ ਤਮਾਮਾ।

ਗਜ ਪਰਸਾਦੀ ਪਰ ਗੁਰੁ ਛਾਜੈਂ[1]। — [1]ਸਜ ਰਹੇ ਹਨ।
ਐਰਾਪਤਿ ਮਘਵਾ[1] ਪਿਖਿ ਲਾਜੈਂ ॥੮੫॥ — [1]ਇੰਦ੍ਰ ਦਾ ਹਾਥੀ ਤੇ ਇੰਦ੍ਰ।
ਕੀਰਤਿ ਪੁਰਿ ਤੈ ਕੀਰਤਿ ਮਢੇ[1]। — [1]ਜਸ ਨਾਲ ਮੜ੍ਹੇ ਹੋਏ।
ਕਿਤਿਕ ਕੋਸ ਜਬ ਹੀ ਗੁਰੁ ਬਢੇ।
ਸੁਨਿ ਅਨੰਦ ਪੁਰਿ ਆਨੰਦ ਛਯੋ[1]। — [1]ਭਰ ਗਿਆ।
ਮੰਗਲ ਮਯ ਪੁਰਿ ਸਾਜ ਸਜਯੋ[1] ॥੮੬॥ — [1]ਖ਼ੁਸ਼ੀ ਦੇ ਸਾਮਾਨ ਨਾਲ ਸ਼ਹਿਰ ਸਜਾਇਆ ਗਿਆ।
ਕਰੀ ਮਾਰਜਨ ਗਰੀ ਵਿਚਾਰੇ[1]। — [1]ਗਲੀਆਂ ਵਿੱਚ {ਮਾਰਜਨ} ਸਫ਼ਾਈ ਕੀਤੀ।
ਬਗਰ[1] ਬਜਾਰ ਅਗਾਰ[2] ਸੁਧਾਰੇ। — [1]ਵਿਹੜੇ। [2]ਘਰ।
ਅਤਰ ਗੁਲਾਬ ਆਬ[1] ਛਿਰਕਾਏ। — [1]ਪਾਣੀ।
ਅਗਰ ਧੂਪ ਜਹਿਂ ਤਹਿਂ ਮਹਿਕਾਏ ॥੮੭॥
ਤੋਰਨ ਬੰਦਨ ਵਾਰ ਪਤਾਕੇ[1]। — [1]{ਤੋਰਨ} ਸ਼ਹਿਰ ਦੇ ਬਾਹਰਲੇ ਦਰਵਾਜ਼ੇ ਅੱਗੇ (ਬੰਦਨ ਵਾਰ) ਫੁੱਲ ਪੱਤਿਆਂ ਦੀ ਮਾਲਾ ਤੇ (ਪਤਾਕੇ) ਝੰਡੀਆਂ (ਲਟਕਦੀਆਂ ਹਨ)।
ਚਿੱਤ੍ਰਤ ਦ੍ਵਾਰ ਬਚਿੱਤ੍ਰਤ ਬਾਂਕੇ[1]। — [1]ਤਰ੍ਹਾਂ ਤਰ੍ਹਾਂ ਦੇ ਸੁੰਦਰ ਦਰਵਾਜ਼ੇ ਚਿਤ੍ਰੇ ਹੋਏ ਹਨ।
ਗੁਰੁ ਦਰ ਨੌਬਤ ਬਜਤ ਸਧਾਨੇ[1]। — [1]ਖ਼ੁਸ਼ੀ ਦੇ ਵਾਜੇ।
ਜਹਿਂ ਤਹਿਂ ਕੌਤਿਕ ਹੋਤ ਸੁਹਾਨੇ ॥੮੮॥
ਮਾਤੁਲ ਅੱਗ੍ਰ ਸਸੈਨ ਸਿਧਾਏ।
ਪੁਰਿ ਜਨ ਲੈ ਭੇਟਾ ਸਮੁਹਾਏ[1]। — [1]ਸਾਹਮਣੇ ਆਏ।
ਦੇਖ ਦੂਰ ਤੈ ਧੂਰ ਭੂਰ ਨਭ[1]। — [1]ਦੂਰੋਂ ਅਕਾਸ਼ ਵਿੱਚ ਬਹੁਤੀ ਧੂੜ ਵੇਖ ਕੇ।
ਬਾਜਤ ਆਵਤ ਦੁੰਦਭਿ ਸੁਨਿ ਸਬਿ ॥੮੯॥
ਅੱਸ੍ਵ ਕੁਦਾਵਤ ਭਾਵਤ ਸੂਰੇ।
ਤੁਪਕ ਚਲਾਵਤ ਨਭ ਧੁਨਿ ਪੂਰੇ।
ਮਿਲੇ ਮਹਾਜਨ ਨਜ਼ਰ ਦਿਖਾਈ[1]। — [1]ਭੇਟਾ ਦਿਖਾਈ।
ਖੇਮ ਕੁਸਲ ਬੂਝਯੋ ਗੁਰੁਰਾਈ ॥੯੦॥
ਪੁਰ ਪਰਵੇਸ਼ੇ ਪੈਰ ਪਿਆਦੇ।
ਤਯਾਰ ਭਯੋ ਪੰਚਾਂਮ੍ਰਿਤ ਜ਼ਯਾਦੇ।
ਨੌਮ ਗੁਰੂ ਕੇ ਦੇਹੁਰੇ ਗਏ।
ਕਰਿ ਕੈ ਨਮੋ ਪ੍ਰਸ਼ਾਦ ਬਰਤਏ ॥੯੧॥
ਚਢਿ ਤੁਰੰਗ ਦਿਸ ਭੌਨ ਸਿਧਾਏ।
ਦਰਸ਼ਨ ਹਿਤ ਨਰ ਨਾਰਿ ਉਮਗਾਏ[1]। — [1]ਉੱਛਲ ਕੇ ਆਏ।
ਹਰਖੈਂ ਬਰਖੈਂ ਫੂਲ ਅਪਾਰੀ।
ਕਰਖੈਂ[1] ਪਰਖੈਂ ਮਨ ਗੁਰੁ ਭਾਰੀ ॥੯੨॥ — [1]ਖਿੱਚਦੇ ਹਨ।
ਸੋਹਿਂ ਅਘਟਾਂ ਅਟਾਂ ਪੈ ਨਾਰੀ[1]। — [1]{ਅਟਾਂ} ਅਟਾਰੀਆਂ ਉੱਪਰ (ਅਘਟਾਂ) ਬਹੁਤੀਆਂ ਇਸਤ੍ਰੀਆਂ (ਐਉਂ) ਸੋਹ ਰਹੀਆਂ ਹਨ।
ਘਟਾਂ ਮੱਧ ਜਨੁ ਛਟਾਂ ਅਪਾਰੀ[1]। — [1]ਬਹੁਤੀਆਂ ਬਿਜਲੀਆਂ।
ਗੁਰੁ ਮੁਖ ਮੰਡਲ ਚੰਦ ਨਿਹਾਰੈਂ।
ਚਖ ਚਕੋਰ[1] ਇਕ ਟਕ ਨਰ ਨਾਰੈਂ ॥੯੩॥ — [1]ਨੇਤ੍ਰਾਂ ਰੂਪ ਚਕੋਰਾਂ ਨਾਲ।
ਮੰਗਲ ਮਯ ਗਨ ਗੀਤ ਉਚਾਰੈਂ।

ਪਿਕ ਬੈਨੀ[1] ਮ੍ਰਿਗ ਨੈਨੀ ਚਾਰੈਂ[2]। — [1]ਕੋਇਲ ਵਰਗੇ ਬੋਲਾਂ ਵਾਲੀਆਂ। [2]ਸੁੰਦਰ।
ਦੌਰਿ ਦੌਰਿ ਥਿਰਿ ਪੌਰ ਪੌਰ ਪੈ।
ਪੇਖਿ ਗੁਰੈਂ ਲਹਿਂ ਮੋਦ ਗੌਰ[1] ਪੈ ॥ ੯੪ ॥ — [1]ਬਹੁਤਾ ਅਨੰਦ।
ਲੰਕਾ ਜੀਤ ਰਾਮ ਜਿਮ ਆਏ।
ਚਰਚਾ ਚਲੀ ਗੁਰਹਿਂ ਤਿਸ ਭਾਏ।
ਇਮ ਸੁਖ ਸਦਨ ਸਦਨ ਨਿਜ ਗਏ।
ਬਦਨ ਕਦਨ ਅਰਿ[1] ਮਾਤ ਪਿਖਏ ॥ ੯੫ ॥ — [1]ਵੈਰੀਆਂ ਨੂੰ ਕੱਟਣ ਵਾਲੇ ਗੁਰਾਂ ਦੇ ਮੁਖ ਨੂੰ।
ਉਭੈ ਮਾਤ ਕੋ ਬੰਦਨ ਕੀਓ।
ਬਿੱਤ ਅਮਿਤ ਵਾਰ ਉਨਿ ਦੀਓ।
ਮਾਥ ਸੁੰਘਿ ਆਸੀਸ ਅਲਾਈ।
ਥੀਯੋ ਸੁਪੱਤ੍ਰ ਜੀਓ ਸਦਾਈ ॥ ੯੬ ॥
ਬਢੈ ਪ੍ਰਤਾਪ ਸਕੀਰਤਿ ਭਾਰੀ।
ਦੋਹੀ ਫਿਰੈ ਸਿੰਧੁ ਲੌਂ ਥਾਰੀ।
ਪੁਨ ਸਹਿਲੈਂ[1] ਮਹਿਲੈਂ ਨਿਜ ਗਏ। — [1]ਸੁਖਾਲੇ ਹੀ।
ਪਗ ਪੰਕਜ ਉਠਿ ਦੁਹਿਨਿ ਚੁਮਏ ॥ ੯੭ ॥
ਕੀਨ ਬੀਜਨਾ[1] ਪਲੰਘ ਬੈਠਾਰੇ। — [1]ਪੱਖਾ।
ਸ਼ਸਤ੍ਰ ਬਸਤ੍ਰ ਗੁਰੁ ਉਤਾਰੇ।
ਕਰਿ ਇਸ਼ਨਾਨ ਪ੍ਰਸ਼ਾਦ ਛਕਯੋ ਪੁਨ।
ਜੰਗ ਪ੍ਰਸੰਗ ਉਮੰਗ ਕਹਯੋ ਗੁਨਿ ॥ ੯੮ ॥
ਅਚਰਜ ਹਰਖਤ ਭਈ ਸਮਾਣੀਂ[1]। — [1]ਗੁਰਾਂ ਦੇ ਦੋਨੋ ਮਹਿਲ।
ਸਾਨੰਦ ਮਾਨੰਦ[1] ਬਿਨੈ ਬਖਾਣੀਂ। — [1]ਸਤਿਕਾਰ ਨਾਲ।
ਪ੍ਰਭੁ ਜੀ ਪੂਰਬ ਪੁੰਨਜ ਹਮਾਰਾ।
ਭਯੋ ਜੁ ਥਯੋ ਸੰਜੋਗ ਤੁਮਾਰਾ ॥ ੯੯ ॥
ਬੀਰ ਧੀਰ ਸਾਹਿਬ ਕਰਮਾਤੀ।
ਜਗਤ ਪੂਜ ਸਸਿ ਦੂਜ ਬਖਯਾਤੀ।
ਰੂਪ ਅਨੂਪ ਭੂਪ ਸੁਠ ਅਤਿਸੋ।
ਬਦਨ ਰਦਨ ਛਬਿ ਰਾਂਕਾ ਪਤਿ ਸੋ[1] ॥ ੧੦੦ ॥ — [1]ਮੁਖ ਤੇ ਦੰਦਾਂ ਦੀ ਸੋਭਾ ਪੁੰਨਿਆਂ ਦੇ ਚੰਦ ਵਰਗੀ ਹੈ।
ਬਾਂਛਤ ਸੁਖ ਦੇਵਤ ਬਿਬਿਧਾ[1] ਹੈਂ। — [1]ਅਨੇਕ ਤਰ੍ਹਾਂ ਦੇ।
ਜੇ ਬਿਬੁਧਨਿ ਕੋ[1] ਦੁਲਭ ਸਦਾ ਹੈਂ। — [1]ਦੇਵਤਿਆਂ ਨੂੰ।
ਹਾਸ ਬਿਲਾਸ ਕੀਨ ਮਨ ਚਾਹੇ।
ਸੁਪਤੇ ਨਿਸਾ ਬਿਤੀ ਛਿਨ ਮਾਹੇ ॥ ੧੦੧ ॥
ਸੌਚ ਇਸ਼ਨਾਨ ਭੋਰ ਬਡ ਕਰਿ ਕੈ।
ਥਿਰੇ ਧਯਾਨ ਬ੍ਰਹਮਾਤਮ ਧਰਿ ਕੇ।
ਸਭਾ ਸਦਨ ਇਤਰਾਗੀ ਆਏ।
ਆਸਾ ਵਾਰ ਉਚ ਸੁਰ ਲਾਏ ॥ ੧੦੨ ॥
ਸੱਚਵ[1] ਸੁਭਟ ਸਿੱਖ ਸੇਵਕ ਸਜਿ ਤਰ[2]। — [1]ਵਜ਼ੀਰ। [2]ਬਹੁਤੇ।

ਮਾਤੁਲ ਲੌਂ ਤਹਿਂ ਆਇ ਥਿਰੇ ਵਰ।
ਸਤਿਗੁਰੁ ਸ਼ਸਤ੍ਰ ਬਸਤ੍ਰ ਸਜ ਕੈ।
ਦੁਰਜੋ ਜਿਨੈ ਪਿਖਿ ਮਨਸਿਜ[1] ਲਜ ਕੈ ॥੧੦੩॥

[1]ਕਾਮਦੇਵ।

ਓਕ ਉਦਜਾਚਲ ਤੈ ਰਵਿ ਮੰਜ ਸੇ।
ਨਿਕਸੇ[1], ਬਿਕਸੇ ਸਿਖ ਪਿਖਿ ਕੰਜ ਸੇ[2]।

[1]ਘਰ ਰੂਪ ਉਦਿਆਚਲ ਪਹਾੜ ਤੋਂ ਉੱਜਲ ਸੂਰਜ ਵਾਂਗ ਨਿਕਲੇ। [2]ਕੰਵਲਾਂ ਵਰਗੇ।

ਝੂਲਤਿ ਕਲਗੀ ਜਿਗਾ ਸੁਰੰਗਾ।
ਜ੍ਵਲਤ ਤੇਜ ਕਿਰਨੈ ਸਰਬੰਗਾ[1] ॥੧੦੪॥

[1]ਸਾਰਿਆਂ ਅੰਗਾਂ ਦਾ ਤੇਜ ਕਿਰਨਾਂ ਵਾਂਗ ਚਮਕ ਰਿਹਾ ਹੈ।

ਥਿਰੇ ਸਿੰਘਾਸਨ ਬੀਰਾਸਨ ਕੈ।
ਸਿੱਖ ਰਾਸਿਨਿ ਬੰਦੇ ਖਾਸਨ ਕੈ[1]।

[1]ਸਮੂੰਹ ਸਿੱਖਾਂ ਤੇ ਖ਼ਾਸ ਲੋਕਾਂ ਨੇ (ਬੰਦੇ) ਨਮਸਕਾਰ ਕੀਤੀ।

ਕਰ ਸਰ ਫੇਰਤ ਹੇਰਤਿ ਬੀਰਨਿ।
ਪੇਖਿ ਸਭਾਰਹਿ ਇੰਦ੍ਰਹਿ ਧੀਰ ਨ ॥੧੦੫॥
ਕਰੇ ਨਿਹਾਲ ਨਿਹਾਲ[1] ਦਾਸ ਗਨ।

[1]ਦੇਖ ਕੇ।

ਭਰੀ ਤਥਾ ਜਿਂਹ ਜਥਾ ਇਛਿ ਮਨਿ[1]।

[1]ਜਿਸ ਨੇ (ਜਥਾ) ਜਿਸ ਤਰ੍ਹਾਂ ਦੀ ਮਨ ਵਿੱਚ ਇੱਛਾ ਕੀਤੀ (ਗੁਰਾਂ ਨੇ) {ਤਥਾ} ਉਸੇ ਤਰ੍ਹਾਂ {ਭਰੀ} ਪੂਰੀ ਕਰ ਦਿੱਤੀ।

ਸੁਨਿ ਆਗਵਨ ਸੁਜਸ ਗੁਰੁ ਕੇਰੈਂ।
ਦੇਸ ਬਿਦੇਸੋਂ ਸਿੱਖ ਬਧੇਰੈਂ ॥੧੦੬॥
ਆਵਤ ਸੰਗ ਮਸੰਦ ਬੁਲੰਦੈਂ।
ਪਰਸੈਂ ਪਗ ਦਰਸੈਂ ਸੁਖ ਕੰਦੈਂ।
ਜ਼ੇਵਰ ਆਯੁਧ ਅਸ੍ਵ ਉਦਾਰੈਂ।
ਪਸ਼ਮੰਬਰ ਪਾਟੰਬਰ ਭਾਰੈਂ ॥੧੦੭॥
ਪਾਇਨ ਪਾਸ ਉਪਾਇਨ ਧਰ ਪੈ।
ਦਸਵੰਧ ਨਕਦ ਅਗਾਰਿ ਸਮਰਪੈਂ[1]।

[1]ਅੱਗੇ ਭੇਟਾ ਕਰਦੇ ਹਨ।

ਕਰੈਂ ਮੇਵਰੇ ਖਰ੍ਹੇ ਅਰਦਾਸੈਂ।
ਗੁਰੁ ਪੂਰਤ ਸਿੱਖਨ ਕੀ ਆਸੈਂ ॥੧੦੮॥
ਬੇਸ਼ੁਮਾਰ ਸੰਗਤ ਨਿਤ ਐਹੈ।
ਅਨਿਕ ਅਕੋਰ ਅੰਬਾਰ ਲਗੈ ਹੈ।
ਚਰਨ ਸਪ੍ਰਸਨ ਵਾਰਿ ਨ ਆਵੈ।
ਕੋ ਢਿਗ ਕੋ ਦੂਰਹੁਂ ਦਰਸਾਵੈ ॥੧੦੯॥
ਰਹੇ ਭੀਰ ਗੁਰੁ ਤੀਰ ਹਮੇਸ਼ੈਂ।
ਲੰਗਰ ਚਲੈ ਅਭੰਗ ਬਿਸ਼ੇਸ਼ੈਂ।
ਤਰਨ ਅਵਸਥਾ ਬਰਨ ਸੁਵਰਨੈ[1]।

[1]ਜੁਆਨ ਉਮਰ ਤੇਰੰਗ ਸੋਨੇ ਵਰਗਾ ਹੈ।

ਭੂਸ਼ਤ ਆਯੁਧ ਚੈਲ ਆਭਰਨੈ[1] ॥੧੧੦॥

[1]ਸ਼ਸਤ੍ਰਾਂ ਬਸਤ੍ਰਾਂ ਤੇ ਗਹਿਣਿਆਂ ਨਾਲ ਸਜੇ ਹੋਏ ਹਨ।

ਝੂਲਤ ਕਲਗੀ ਜਿਗਾ ਜਰਾਊ।
ਸੋਹਿਤ ਮੋਹਿਤ ਮਨ ਸਬਿ ਕਾਊ।
ਭਾਲ[1] ਮਯੰਕ[2] ਕਲੰਕ ਬਿਹੀਨੋ।

[1]ਮੱਥਾ। [2]ਚੰਦ।

ਭ੍ਰਿਕੁਟੀ ਮਦਨ ਧਨੁਖ ਮਦ ਭੀਨੋ[1] ॥੧੧੧॥

[1]ਭ੍ਰਵੱਟੇ ਕਾਮ ਦੇ ਧਨੁਖ ਵਾਂਗ ਮਸਤੀ 'ਚ ਭਿੱਜੇ ਹੋਏ ਹਨ।

ਲੋਚਨ ਕਮਲ ਤਾਪ ਤ੍ਰੈ ਮੋਚਨ।
ਪੋਚ ਸੰਕੋਚਨ ਸੋਚ ਬਿਮੋਚਨ[1]।

[1]ਨੀਚਾਂ ਨੂੰ ਸੰਕੋੜਨ ਭਾਵ ਨਾਸ ਕਰਨ ਵਾਲੇ ਅਤੇ ਸੋਚਾਂ ਨੂੰ ਕੱਟਣ ਵਾਲੇ ਹਨ।

ਕਰੀ ਕਰਭ ਕਰ ਸੇ ਭੁਜ ਦੰਡੇ[1]।

[1]ਬਾਹਾਂ ਹਾਥੀ ਦੇ ਬੱਚੇ ਦੀ ਸੁੰਡ ਵਰਗੀਆਂ ਹਨ।

ਜਾਨੁ ਪ੍ਰਮਾਨੁ ਅਖੰਡ ਪ੍ਰਚੰਡੇ[1] ॥ ੧੧੨ ॥

[1]{ਜਾਨ} ਗੋਡਿਆਂ ਤੱਕ ਲੰਮੀਆਂ ਮਜ਼ਬੂਤ ਤੇ ਤਿੱਖੀਆਂ ਹਨ।

ਗੌਰ ਬਰਨ ਮੁਖ ਅਧਰ ਅਰਨ ਅਤਿ[1]।

[1]ਬੁੱਲ੍ਹ ਬਹੁਤੇ ਲਾਲ ਹਨ।

ਬਿੱਦ੍ਰੁਮ ਬਿੰਬ ਬਧੂਪ ਕਹੈਂ ਕਤ[1]।

[1](ਬਿੱਦ੍ਰੁਮ) ਮੂੰਗਾਂ {ਬਿੰਬ}ਰਕਤ ਫਲ (ਕੁੰਦਰ ਫਲ) (ਬਧੂਪ) ਗੁਲ ਦੁਪਹਿਰੀਆ (ਵਰਗੇ) ਕਿਸ ਤਰ੍ਹਾਂ ਕਹੀਏ।

ਗੋਲ ਕਪੋਲ ਅਮੋਲ ਚਿਬੁਕ ਸੁਠ[1]।

[1]ਸੁੰਦਰ ਠੋਡੀ।

ਮਸ ਭੀਜਤ ਪ੍ਰਸੀਜ ਮਨੋਂ ਪੁਠ[1] ॥ ੧੧੩ ॥

[1]ਦਾੜ੍ਹਾ ਤੇ ਮੁੱਛਾਂ ਐਉਂ ਫੁਟਦੀਆਂ ਹਨ ਜਾਣੋ ਪ੍ਰਸੰਨਤਾ ਦੀ ਪਾਹ ਚੜ੍ਹ ਰਹੀ ਹੈ।

ਬਿਧਿ ਸੋਂ ਬਿਧਿ ਬਿਧੁ ਕੋ ਛਿਲ ਕੈ ਜਨੁ।
ਦਈ ਸਜਾਮ ਰੇਖਾ ਊਪਰ ਤਨ[1]।

[1]ਜਾਣੋ ਬ੍ਰਹਮਾ ਨੇ ਬਿਧੀ ਨਾਲ (ਬਿਧੁ) ਚੰਦ੍ਰਮਾ ਨੂੰ ਛਿੱਲ ਕੇ ਸ਼ਰੀਰ ਦੇ ਉੱਪਰ ਕਾਲੀ ਲਕੀਰ ਬਣਾ ਦਿੱਤੀ ਹੈ।

ਕਿਤ ਰਸਰਾਜ ਸਾਂਤਿਰਸ ਪੈ ਥਿਰਿ[1]।

[1]ਜਾਂ ਸਾਂਤਰਸ ਦੇ ਉੱਪਰਰਾਜਰਸ ਬੈਠਾ ਹੈ।

ਕਿਤ ਰਾਂਕੇਸ਼ ਗਿਲਯੋ ਤਮ ਕੋ ਘਿਰਿ[1] ॥ ੧੧੪ ॥

[1]ਜਾਂ ਪੁੰਨਿਆ ਦੇ ਚੰਦ ਨੇ ਅਨ੍ਹੇਰੇ ਨੂੰ ਘੇਰਾ ਪਾ ਕੇ ਨਿਗਲ ਲਿਆ ਹੈ।

ਕਿਧੋ ਬੇਦ ਕਰਤਾ ਕੋ ਮੁਖ ਲਖਿ।
ਓਅੰਕਾਰ ਧੁਨਿ ਲਿਖੀ ਬਿਧੀ ਦਖ[1]।

[1]ਜਾਂ {ਬੇਦ-ਕਰਤਾ} ਈਸ਼੍ਵਰ ਦਾ ਮੁਖ ਜਾਣ ਕੇ ਚੰਗੀ ਬਿਧੀ ਨਾਲ ਓਅੰਕਾਰ ਦੀ (ਧੁਨਿ) ਸ਼ਕਲ ਲਿਖੀ ਹੈ।

ਗਹਿ ਉਪਦੇਸ਼ ਜਾਂਹਿ ਮੁਖ ਤੈ ਹੈ।
ਕੋਟਨ ਕੋਟ ਜੀਵ ਉਧਰੈ ਹੈਂ ॥ ੧੧੫ ॥
ਉਪਮਾ ਕੌਨ ਸਕੈ ਕਹਿ ਤਾਂ ਕੀ।
ਜਹਿਂ ਮਤਿ ਸੇਸ ਸਾਰਦਾ ਥਾਕੀ।
ਸਿਖ ਚਕੋਰ ਇਕ ਟਕ ਨ੍ਰਿਖਾਹੀਂ[1]।

[1]ਦੇਖਦੇ ਹਨ।

ਨਾਹਿਂ ਬਿਛੋਰਾ ਚਾਹਿਂ ਕਦਾਹੀਂ ॥ ੧੧੬ ॥
ਨਰ ਨਾਰੀ ਬਿਰਮੇ ਰਹਿਂ ਤਰ ਹੈਂ।
ਦ੍ਰਿਗ ਅਲਿ ਮਾਲ ਕੰਜ ਮੁਖ ਪਰ ਹੈਂ[1]।

[1]ਮੁਖ ਰੂਪ ਕੰਵਲ ਉੱਪਰ ਇਸਤ੍ਰੀਆਂ ਪੁਰਸ਼ਾਂ ਦੇ ਨੇਤ੍ਰਾਂ ਰੂਪ ਭੌਰਿਆਂ ਦੀਆਂ ਡਾਰਾਂ ਪਰਚੀਆਂ ਰਹਿੰਦੀਆਂ ਹਨ।

ਕੁੰਡਲ ਕਰਨ ਕ੍ਰਾਂਤਿ ਦਿਪਤੈ ਹੈਂ[1]।

[1]ਸੋਭਾ ਚਮਕ ਰਹੀ ਹੈ।

ਜਨੁ ਜੁਗ ਰਵਿ ਸਸਿ ਪਰ ਲਮਕੈ ਹੈਂ[1] ॥ ੧੧੭ ॥

[1]ਜਾਣੋ ਦੋ ਸੂਰਜ ਚੰਦ ਤੇ ਲਮਕ ਰਹੇ ਹਨ।

ਗਰਿ ਗਜ ਮੁਕਤਾ[1] ਮਾਲ ਸੁਹਾਈ।

[1]ਗਲ ਵਿੱਚ ਹਾਥੀਆਂ ਦੇ ਮੋਤੀਆਂ ਦੀ।

ਕੰਠਾ ਕੰਠਿ ਜਟਿਤ ਮਨਿ ਬਾਈ[1]।

[1]ਜਿਸ ਵਿੱਚ ਬਾਈ (੨੨) ਮਣੀਆਂ ਜੜ੍ਹੀਆਂ ਹੋਈਆਂ ਹਨ।

ਹੀਰ ਚਕੋਨ ਚੀਰ ਭਾਵੱਟੇ।
ਜਟੇ ਰਤਨ ਨਵ ਗ੍ਰਹਿ ਜਨੁ ਠੱਟੇ[1] ॥ ੧੧੮ ॥

[1]{ਭਾਵੱਟੇ} ਬਹੁਟਿਆਂ (ਬਾਜ਼ੂ ਬੰਦਾਂ) ਵਿੱਚ ਚੌਕੋਨੇ ਹੀਰੇ ਤੇਰਤਨ ਜੜ੍ਹੇ ਹੋਏ ਹਨ ਜਾਣੋ ਨੌਂ ਗ੍ਰਹ ਹੀ (ਠੱਟੇ) ਫਬ ਰਹੇ ਹਨ।

ਬਿਕਸੇ ਰਾਜਿਵ ਨੈਨ ਹਸੌਹੈਂ[1]।

[1]ਨੇਤ੍ਰ ਖਿੜੇ ਹੋਏ ਕੰਵਲਾਂ ਵਾਂਗ ਹੱਸਦੇ ਹਨ।

ਸੋਹੈਂ ਡੋਰੇ ਵੀਚ ਲਲੌਹੈਂ[1]।

[1](ਨੇਤ੍ਰਾਂ) ਵਿੱਚ (ਲਲੌਹੈਂ) ਸੁੰਦਰ ਡੋਰੇ ਸੋਂਹਦੇ ਹਨ {ਡੋਰਾ=ਅੱਖ ਦੀ ਲਾਲ ਧਾਰੀ।}

ਚਿਤਵਤ ਚਪਲ ਚਤੁਰ ਚਿਤਿ ਚੋਰੈਂ[1]। — [1]ਚੰਚਲਤਾ ਨਾਲ ਦੇਖਣਾ ਚਤੁਰਾਂ ਦੇ ਚਿੱਤ ਨੂੰ ਚੁਰਾਉਂਦਾ ਹੈ।
ਝਖ ਮ੍ਰਿਗ ਖੰਜਨ ਕੇ ਗੁਨ ਬੋਰੈਂ[1] ॥੧੧੯॥ — [1](ਨੇਤ੍ਰ) ਮੱਛੀ, ਹਰਨ ਤੇ ਮਮੋਲੇ ਦੇ (ਨੇਤ੍ਰਾਂ ਦੇ) ਗੁਣਾਂ ਨੂੰ ਡੋਬਦੇ ਹਨ।
ਕੋਏ ਅਨੀ ਕਟਾਰਿਨ ਪੈਨੀ[1]। — [1]ਕਟਾਰਾਂ ਦੀਆਂ (ਪੈਨੀ) ਤਿੱਖੀਆਂ (ਅਣੀ) ਨੋਕਾਂ ਵਰਗੇ ਕੋਏ ਹਨ।
ਬਰਨੀ ਹਰਨੀ ਮਦ ਮਦ ਨੈਨੀ[1]। — [1]{ਮਦ ਨੈਨੀ} ਮਸਤ ਨੇਤ੍ਰਾਂ ਵਾਲੀ ਇਸਤ੍ਰੀ ਦੇ (ਮਦ) ਹੰਕਾਰ ਨੂੰ (ਹਰਨੀ) ਮੇਟਣ ਵਾਲੀਆਂ {ਬਰਨੀ} ਪਲਕਾਂ ਹਨ।
ਉੱਨਤ ਕੰਧਨਿ ਸਿਪਰ ਸਜੀਲੀ[1]। — [1]ਉੱਚਿਆਂ ਮੋਢਿਆਂ 'ਤੇ ਢਾਲ ਸਜ ਰਹੀ ਹੈ।
ਸਜੀ ਪੁਸ਼ਾਕ ਸੁਮਿਲ ਚਟਕੀਲੀ[1] ॥੧੨੦॥ — [1]ਮਿਲਵੀਂ ਤੇ ਚਮਕਦਾਰ।
ਜਥਾ ਕਾਮਨਾ ਧਰਿ ਨਰ ਐਹੈਂ।
ਗੁਰੁ ਸੂਬੱਗਜ ਤਥਾ ਪੁਰਵੈ ਹੈਂ।
ਸੁਰਤਰੁ[1] ਲਖੈਂ ਕਾਮਨਾ ਵਾਰੈਂ। — [1]ਕਲਪ ਬ੍ਰਿਛ।
ਸਤ੍ਰੂ ਸਭਿ ਨਿਜ ਕਾਲ ਨਿਹਾਰੈਂ ॥੧੨੧॥
ਗਜਾਨੀ ਪ੍ਰਮਾਤਮ ਦਰਸੈ ਹੈਂ।
ਭਗਤ ਰਮੇਸ਼[1] ਪ੍ਰਮੇਸ਼ ਲਖੈ ਹੈਂ। — [1]ਵਿਸ਼ਨੂੰ ਰੂਪ।
ਤੀਆ ਰਤੇਸ਼[1] ਜੀਆ ਅਨੁਮਾਨੈ। — [1]ਕਾਮ ਦੇਵ।
ਪ੍ਰਬਲ ਸੁਭਟ ਭਟ ਬਿਕਟ ਪਛਾਨੈਂ[1] ॥੧੨੨॥ — [1]ਬਲੀ, ਜੋਧੇ (ਬਿਕਟ) ਭਿਆਨਕ ਸੂਰਮਾ ਸਮਝਦੇ ਹਨ।
ਪਾਲਕ ਬਿਬਿਧਾ ਪ੍ਰਜਾ ਭੂਪ ਲਹਿਂ[1]। — [1]ਪਰਜਾ (ਬਿਬਿਧਾ) ਅਨੇਕ ਤਰ੍ਹਾਂ ਦੀ ਪਾਲਣਾ ਕਰਨ ਵਾਲਾਰਾਜਾ ਸਮਝਦੀ ਹੈ।
ਜੋਗੀਸ਼੍ਵਰ ਰਿਖਿਰਾਜ ਖੂਪ ਕਹਿਂ[1]। — [1]ਵੱਡੇ ਜੋਗੀ ਚੰਗਾਰਾਜ ਰਿਖੀ ਕਹਿੰਦੇ ਹਨ।
ਸ੍ਰੀ ਨਾਨਕ ਦਸਮਾ ਬਪੁ ਧਾਰਾ।
ਗੁਰੁ ਸਿਖ ਲਖੈਂ ਦਾਇ ਨਿਸਤਾਰਾ ॥੧੨੩॥
ਜਾਚਕ ਦਾਸ ਧਨੇਸ਼[1] ਲਖੈ ਹੈਂ। — [1]ਕੁਬੇਰ (ਦੇਵਤਿਆਂ ਦਾ ਖ਼ਜ਼ਾਨਚੀ)।
ਅਨਿਕ ਰੂਪ ਅਨਿਕਨਿ ਦਰਸੈ ਹੈਂ।
ਇਕ ਤਨ ਮੈਂ ਸਬੰਧਿ ਜਿਮ ਨਾਨ੍ਹਾ[1]। — [1]ਜਿਵੇਂ ਅਨੇਕਾਂ ਰਿਸ਼ਤੇ ਹਨ।
ਸੁਤ ਪਤਿ ਪਿਤਾ ਪਿਤਾਮਾ[1] ਨਾਨਾ ॥੧੨੪॥ — [1]ਦਾਦਾ।
ਨਿਜ ਕਲਪਨ ਅਨੁਹਾਰ[1] ਅਪਾਰੈਂ। — [1]ਆਪਣੀਆਂ ਕਲਪਣਾ ਅਨੁਸਾਰ।
ਲਹਿਂ ਫਲ ਤਥਾ ਜਥਾ ਮਨ ਧਾਰੈਂ।
ਕਰਣ ਆਚਰਣ[1] ਗੁਰੂ ਨਿਤ ਐਸੇ। — [1]ਕੌਤਕ।
ਸਵਾ ਪਹਿਰ ਨਿਸਰਹਿ ਉਠਿ ਬੈਸੇ ॥੧੨੫॥
ਸੌਚ ਇਸ਼ਨਾਨ ਠਾਨ ਥਿਰਿ ਆਸਨ।
ਪਦਮਾਸਨ ਕਰਿ ਸ੍ਵਾਸਨ ਵਾਸਨ।
ਰੋਕ, ਨਿਜਾਨੰਦ ਮੈਂ ਬ੍ਰਿਤਿ ਲਾਵੈਂ।
ਪ੍ਰਮਾਨੰਦ ਬੁਲੰਦ ਲਹਾਵੈਂ[1] ॥੧੨੬॥ — [1]ਬਹੁਤ ਵੱਡਾ ਅਨੰਦ ਲੈਂਦੇ ਹਨ।
ਫਰਸ਼ ਫਰਾਸ਼ ਆਇ ਇਤ ਕਰੈਂ।
ਰਾਗੀ ਆਸਾ ਵਾਰ ਉਚਰੈਂ।
ਸਾਧੁ ਸਿੱਖ ਸਿੱਖਨੀ ਪ੍ਰੇਮੀ।
ਆਇ ਸੁਨੈਂ ਬਹੁ ਤਹਾਂ ਸਨੇਮੀ ॥੧੨੭॥
ਸੁਭਟ ਸਚਵ[1] ਸੇਵਕ ਸਜ ਵਜ ਕੈ। — [1]ਵਜ਼ੀਰ।

ਐਹੈਂ ਗਜ਼ਲ ਵਜੇ[1] ਘਰ ਤਜ ਕੈ। — [1](ਗ਼ਜ਼ਲ) ਘੰਟੇ ਦੇ (ਵਜੇ) ਵਜਦਿਆਂ ਹੀ।
ਭੱਟ ਨਕੀਬ ਆਇ ਗੁਰੁਦ੍ਵਾਰੈ।
ਰਟੈਂ ਸੁਜਸ ਜਬਿ ਪੁਨ ਭੁਨਸਾਰੈ[1] ॥੧੨੮॥ — [1]ਸਵੇਰੇ।
ਬਸਤ੍ਰ ਸ਼ਸਤ੍ਰ ਜ਼ੇਵਰ ਸਬੈ।
ਸਜਿ ਗੁਰੁ ਛਕਿ ਸਰਦਾਈ ਤਬੈ।
ਨਿਕਸੈਂ ਮੰਦਰ ਅੰਦਰ ਤੈ ਇਮ।
ਉਦੈ ਉਦਜਾਚਲ ਤੈ ਦਿਨਕਰ ਜਿਮ[1] ॥੧੨੯॥ — [1]ਜਿਵੇਂ ਉਦਿਆਚਲ ਪਹਾੜ ਤੋਂ ਸੂਰਜ ਨਿਕਲਦਾ ਹੈ।
ਮੁਖ ਪੰਕਜ ਸਿੱਖਨ ਪਿਖਿ ਬਿਕਸੈਂ।
ਚਹੈਂ ਦਰਸ ਆਗੇ ਇਕ ਇਕ ਸੈਂ।
ਛਰੀਦਾਰ ਭੱਟ ਅੱਗ੍ਰ ਨਕੀਵਾ।
ਚਲਤ ਸੁਜਸ ਰਟਤੇ ਸੁਖ ਸੀਵਾ[1] ॥੧੩੦॥ — [1]ਸੁੱਖਾਂ ਦੀ ਹੱਦ (ਗੁਰਾਂ ਦਾ)।
ਸਭਾ ਸਦਨ ਅਰਿ ਕਦਨ ਜੁ ਐਹੈਂ[1]। — [1]ਵੈਰੀਆਂ ਨੂੰ ਕੱਟਣ ਵਾਲੇ ਜਦੋਂ ਆਉਂਦੇ ਹਨ।
ਖਰੇ ਹੋਇ ਸਬਿ ਕਰੈਂ ਜੁਰੈ ਹੈਂ[1]। — [1]ਹੱਥ ਜੋੜਦੇ ਹਨ।
ਗੁਰੁ ਗਾਦੀ ਕੋ ਕਰਿ ਗੁਰੁ ਨਮੋ।
ਬੈਠੇ ਜਬਿ ਤਾਂ ਪਰ ਤਿਹ ਸਮੋਂ ॥੧੩੧॥
ਹਾਥ ਜੋਰਿ ਮਾਥੇ ਧਰ ਧਰਿ ਕੈ[1]। — [1]ਧਰਤੀ 'ਤੇ ਮੱਥਾਰੱਖ ਕੇ।
ਬੰਦੈਂ ਸਬਿ ਜਨ ਐਸ ਉਚਰ ਕੈ।
ਮਹਾਰਾਜ ਟੇਕਤ ਹੈਂ ਮਾਥਾ।
ਦੇਹੁ ਸੁਮਤਿ ਸਦ-ਗਤਿ[1] ਜਗ ਨਾਥਾ ॥੧੩੨॥ — [1]ਸ੍ਰੇਸ਼ਟ ਮੁਕਤੀ।
ਦਯਾ ਦ੍ਰਿਸ਼ਟਿ ਸੈਂ ਗੁਰੁ ਅਵਲੋਕੈਂ।
ਸਬਿ ਕੀ ਮਨੋ ਕਾਮਨਾ ਪੋਖੈਂ[1]। — [1]ਪੂਰੀਆਂ ਕਰਦੇ ਹਨ।
ਸਿੱਖ ਅਕੋਰ ਅਨਿਕਧਾ ਅਰਪੈਂ।
ਅਰਦਾਸੈਂ ਹ੍ਵੈਂ ਗੁਰ ਤੈ ਬਰ ਪੈਂ[1] ॥੧੩੩॥ — [1]ਵਰ ਪਾਉਂਦੇ ਹਨ।
ਰਾਗ ਰਾਗਨੀ ਰਾਗੀ ਗਾਵੈਂ।
ਆਸਾ ਵਾਰ ਭੋਗ ਪੁਨ ਪਾਵੈਂ।
ਤਬੈ ਤਿਹਾਵਲ ਬਰਤੈ ਸਬਿ ਕੋ।
ਗੁਰ ਹਿਤ ਅੱਸ੍ਵ ਆਇ ਤਹਿਂ ਤਬਿ ਕੋ ॥੧੩੪॥
ਹ੍ਵੈ ਅਸਵਾਰੈ ਹੇਤ ਸ਼ਿਕਾਰੈਂ।
ਬਜੈਂ ਨਕਾਰੈਂ[1] ਬਨਹਿਂ[2] ਸਿਧਾਰੈਂ। — [1]ਨਗਾਰੇ। [2]ਜੰਗਲ ਵੱਲ।
ਚਢਿ ਬਹੁ ਸੁਭਟ ਪਿਛਾਰੀ ਚਾਲੈਂ।
ਜੁਰਰੇ[1] ਬਾਜ਼ ਸ੍ਵਾਨ ਲੈ ਨਾਲੈਂ ॥੧੩੫॥ — [1]ਸ਼ਿਕਾਰੀ ਪੰਛੀ।
ਨਿਜ ਨਿਜ ਠੌਰ ਸਭਾਸਦ[1] ਜਾਵੈਂ। — [1]ਦਰਬਾਰੀ।
ਕੁਛ ਚਿਰ ਪੀਛੇ ਫਿਰਿ ਫਿਰਿ ਆਵੈਂ।
ਕੇਤਿਕ ਵਹੀ ਕਿਤਿਕ ਜਨ ਔਰੈਂ।
ਲਗੈ ਦਿਵਾਨ ਆਨਿ ਫਿਰ ਗੋਰੈਂ[1] ॥੧੩੬॥ — [1]ਭਾਰੀ।
ਪੰਡਿਤ ਕਬੀ, ਕਬੀ ਸਿਖ ਕੋਈ।

ਜਥਾ ਸ੍ਰੋਤਨ ਕੀ ਰੁਚਿ ਹੋਈ।
ਕਥਾ ਹੋਇ ਪੁਨ ਤਥਾ ਹਮੇਸ਼ੈਂ।
ਨਵ ਗੁਰੂਅਨ ਕੇ ਚਰਿਤ ਬਿਸ਼ੇਸ਼ੈਂ ॥ ੧੩੭ ॥
ਕਰਿ ਅਖੇਰ ਤਬਿ ਲੌਂ ਗੁਰੁ ਆਵੈਂ।
ਲੰਗਰ ਇਤ ਤਯਾਰ ਹ੍ਵੈ ਜਾਵੈ।
ਭੋਗ ਲਗੈ ਗੁਰੁ ਗ੍ਰੰਥੈਂ ਪੁਨੈ।
ਨੌਬਤ ਬਜੈ ਬਡੀ ਸਬਿ ਸੁਨੈਂ ॥ ੧੩੮ ॥
ਅੰਤਰੀਵ ਗੁਰੁ ਕੀ ਹ੍ਵੈ ਪੰਕਤਿ[1]। — [1]ਪੰਗਤ।
ਸਚਵ ਮਸੰਦ ਮੁੱਖ ਸਿਖ ਅੰਕਤ[1]। — [1]ਬੈਠਦੇ ਹਨ।
ਭੋਜਨ ਬਿਬਿਧਾ ਥਾਲ ਲਗੈਂ ਹੈਂ।
ਗੁਰੁ ਯੁਤ ਸਬਿ ਤਹਿਂ ਬੈਠਿ ਛਕੈ ਹੈਂ ॥ ੧੩੯ ॥
ਗੁਰੁ ਕਾ ਸੀਤ[1] ਸਿੱਖ ਬਹੁ ਲੈਹੈਂ। — [1]ਗੁਰਾਂ ਵੱਲੋਂ ਪ੍ਰਵਾਨ ਹੋਇਆ ਪ੍ਰਸ਼ਾਦ।
ਸੁਧਿ ਬੁਧਿ ਜੋ ਛਕਿ ਤਿਹਿ ਥੈਹੈਂ[1]। — [1]ਜੋ ਤਿਸ ਨੂੰ ਛਕ ਕੇ ਸ਼ੁੱਧ ਬੁੱਧੀ ਵਾਲੇ ਹੋ ਜਾਂਦੇ ਹਨ।
ਮਹਿਲੋਂ ਮਾਂਹਿ ਥਾਲ ਲਗਿ ਜਾਵੈਂ।
ਪੁਨਾ ਲਾਂਗਰੀ ਬਹੁ ਬਰਤਾਵੈਂ ॥ ੧੪੦ ॥
ਸਬਿ ਕੋ ਬਾਂਛਤ ਭੋਜਨ ਮਿਲੈ।
ਬਰਤੈ ਸਾਂਝ ਲਗੈ ਜਨ ਗਿਲੈਂ[1]। — [1]ਲੋਕ ਛਕਦੇ ਹਨ।
ਸਾਧੂ ਸਿੱਖ ਗਰੀਬ ਹਜ਼ਾਰੈਂ।
ਖਾਲੀ ਰਹਿ ਨ ਕੋਈ ਗੁਰਦ੍ਵਾਰੈਂ ॥ ੧੪੧ ॥
ਛਕਿ ਪ੍ਰਸ਼ਾਦ ਸੁਖ ਆਸਨ ਹੋਵੈਂ।
ਢਰੇ ਦਿਵਸ ਪੁਨ ਉਠੈਂ ਅਲੋਵੈਂ[1]। — [1]ਢਲਿਆ ਦਿਨ ਦੇਖ ਕੇ ਉਠਦੇ ਹਨ।
ਛਕਿ ਅਫੀਮ ਸੁੱਖਾ ਸਰਦਾਈ।
ਚਢਿ ਤੁਰੰਗ ਗੁਰੁ ਸਹਿ ਸਮੁਦਾਈ ॥ ੧੪੨ ॥
ਤਟ[1] ਸਤਲੁਜ ਉਪਬਨ[2] ਮੈਂ ਜਾਵੈਂ। — [1]ਕਿਨਾਰੇ। [2]ਬਾਗ਼।
ਸੌਚ ਕ੍ਰਿਯਾ ਕਰਿ ਤਰੈਂ ਦੂਯਾਵੈਂ।
ਹਾਸ ਬਿਲਾਸ ਅਨਿਕਧਾ ਕਰਿ ਕੈ।
ਆਯੁਧ ਪਾਕ[1] ਪੁਸ਼ਾਕ ਸੁਧਰ ਕੈ[2] ॥ ੧੪੩ ॥ — [1]ਪਵਿੱਤ੍ਰ। [2]ਪਾ ਕੇ।
ਆਇ ਸਭਾ ਮੈਂ ਪੁਨਾ ਬਿਰਾਜੈਂ।
ਸਿੱਖਨ ਕੋ ਸੁਖ ਦੈਂਹ ਦਰਾਜੈਂ[1]। — [1]ਬਹੁਤਾ ਦੁਖ ਦੇਂਦੇ ਹਨ।
ਆਏ ਹੋਂਹਿ ਜੁ ਗੁਨੀ ਬਿਦੇਸੀ।
ਸੁਨਿ ਗੁਨਿ ਮਾਨ ਦਾਨ ਦੈਵੇਸੀ[1] ॥ ੧੪੪ ॥ — [1]ਦਿੰਦੇ ਸਨ।
ਧਰਮ ਜੁੱਧ ਜਿਨ ਪੂਰਬ ਕੀਨੇ।
ਸੁਨੈ ਢਾਢੀਅਨ ਤੈ ਮੁਦ ਭੀਨੇ।
ਕਰੈਂ ਬਿਦਾ ਤਿਨ ਅਨਗਨ ਧਨ ਦੈ।
ਜੁੱਧ ਕਰਨ ਚਾਹੈਂ ਤਨ ਮਨ ਦੈ ॥ ੧੪੫ ॥
ਸੰਗ ਮਸੰਦਨ ਸੰਗਤ ਜੋਈ।

ਦੇਸ ਬਿਦੇਸੋਂ ਆਈ ਹੋਈ।
ਕਾਰ ਭੇਟ ਨਿਜ, ਤਿਨ ਤੈ ਲੇਵੈਂ।
ਸਿਰੇਪਾਉ ਮਾਸੰਦਨ ਦੇਵੈਂ ॥੧੪੬॥
ਸੁਨਿ ਰਹਿਰਾਸ ਅਰਦਾਸ ਪੁਨੈ ਹੀਂ।
ਸਿਖ ਸੁਭਟਨ ਕੀ ਅਰਜ਼ ਸੁਨੈਹੀਂ।
ਦੈਂਹ ਜਥੋਚਿਤ ਫਲ ਸਬਿ ਤਾਂਈਂ।
ਕਰੈਂ ਨ ਕਾਂਹਿ ਲਿਹਾਜ ਕਦਾਂਈਂ ॥੧੪੭॥
ਜਾਇ ਮਾਤ ਕੇ ਪਗ ਪੁਨ ਬੰਦੈਂ।
ਦੈ ਮੁਦ, ਲੈਂਹ ਅਸੀਸ ਬੁਲੰਦੈਂ।
ਕਹਿ ਸੁਨਿ ਬਹੁ ਬਿਵਹਾਰਨਿ ਗਾਥਾ।
ਪੁਨ ਨਿਜ ਮਹਿਲ ਜਾਂਹਿ ਭਵ ਨਾਥਾ[1] ॥੧੪੮॥ [1]ਜਗਤ ਦੇ ਸੁਆਮੀ।
ਬਸਨ ਉਤਾਰ ਥਿਰੈਂ ਪ੍ਰਯੰਕੈਂ।
ਹਾਸ ਬਿਲਾਸ ਕਰੈਂ ਅਕਲੰਕੈਂ।
ਜੁਗ ਪਤਨੀ ਸੇਵੈਂ ਪਦ ਕੰਜੈਂ।
ਗੁਨਾ ਸ੍ਵਰੂਪ ਕਰਿ ਰਤਿ ਮਦ ਭੰਜੈਂ[1] ॥੧੪੯॥ [1]ਰਤੀ ਦਾ ਹੰਕਾਰ ਨਾਸ ਕਰਦੀਆਂ ਹਨ।
ਪ੍ਰਿਯਾ ਪ੍ਰਹੇਲੀ[1] ਪਤਿ ਪ੍ਰਤਿ ਪਾਵੈਂ। [1]ਪਿਆਰੀਆਂ ਬੁਝਾਰਤਾਂ।
ਬੂਝ ਪ੍ਰਭੂ ਪੁਨ ਆਪ ਬੁਝਾਵੈਂ[1]। [1]ਸਤਿਗੁਰੂ ਬੁੱਝ ਕੇ ਫੇਰ ਆਪ ਉਨ੍ਹਾਂ ਤੋਂ (ਬੁਝਾਵਹਿਂ) ਪੁੱਛਦੇ ਹਨ।
ਉਕਤਿ ਯੁਕਤਿ ਰਚਿ ਹਾਸ ਬਿਲਾਸੈਂ।
ਪ੍ਰਸਪਰ ਮੋਦ ਬਢਾਹਿਂ ਹੁਲਾਸੈਂ[1] ॥੧੫੦॥ [1]ਉਤਸ਼ਾਹ ਨਾਲ।
ਭਵੈ ਤਜਾਰ ਲੰਗਰ, ਤਬਿ ਦਾਸੀ।
ਲਜਾਵਹਿ ਥਾਰ, ਛਕੈਂ ਸੁਖਰਾਸੀ।
ਪੁਨਾ ਸੀਤ[1] ਪਤਨੀ ਮਿਲ ਪਾਵੈਂ। [1]ਸ਼ੀਤ ਪ੍ਰਸ਼ਾਦ।
ਬਾਤੈਂ ਕਰਿ ਬਡ ਮੋਦ ਉਪਾਵੈਂ ॥੧੫੧॥
ਸੀਰ ਫੇਨ ਸੀ ਆਸਤਰਨ ਪੈ[1]। [1]ਦੁੱਧ ਦੀ ਝੱਗ ਵਰਗੇ ਚਿੱਟੇ ਵਿਛਾਉਣੇ ਉੱਪਰ।
ਪੌਢਹਿ[1] ਪ੍ਰਭੁ ਵਹਿ ਸੇਵ ਕਰਨ ਪੈ ॥੧੫੨॥ [1]ਬਿਰਾਜਦੇ ਹਨ।
ਸੋਰਠਾ:
ਕਹਜੋ ਆਚਰਣ ਬਿਹਾਰ[1], [1]ਕੌਤਕ ਤੇ ਨਿਤ ਕ੍ਰਿਆ।
ਨਿਤ ਪ੍ਰਤਿ ਕਾ ਜੇਤਿਕ ਸੁਨਜੋ।
ਸਕੈ ਨ ਗਿਰਾ[1] ਉਚਾਰ, [1]ਬਾਣੀ।
ਸਬਿ ਲੀਲ੍ਹਾ ਗੁਰੁ ਈਸ ਕੀ ॥੧੫੩॥
ਇਤਿ ਸ੍ਰੀ ਗੁਰੁ ਗ੍ਰੰਥ ਪ੍ਰਕਾਸ਼ ਗ੍ਰੰਥੇ ਪੂਰਬਾਰਧੇ ਗਜਾਨ ਸਿੰਘ ਵਿਰਚਿਤੇ 'ਪਾਂਵਟੇ' ਸੇਂ ਆਨੰਦਪੁਰਿ ਆਵਨ, ਪ੍ਰਸੰਗ ਬਰਨਨੰ ਨਾਮ ਛਿਪੰਜਵੋਂ ਬ੍ਰਿਸਾਮ॥੫੬॥

## ੫੭. {ਭੀਮ ਚੰਦ ਨਾਲ ਮੇਲ, ਸਾਹਿਬਜ਼ਾਦਾ ਅਜੀਤ ਸਿੰਘ ਦਾ ਜਨਮ}

ਛਪਯ:

ਅਤਿ ਬਲਿਸ਼ਟ ਗੁਨ ਗ੍ਰਿਸ਼ਟ,
ਸ੍ਰਿਸ਼ਟਿ ਜਿਹਿਂ ਸ੍ਰਿਸ਼ਟ ਲਖਾਵਤ[1]।

[1]{ਅਤਿ ਬਲਿਸ਼ਟ} ਬਹੁਤ ਮਹਾਂਬਲੀ (ਸਤਿਗੁਰੂ) ਜਿਨ੍ਹਾਂ ਦੇ (ਗ੍ਰਿਸ਼ਟ) ਵੱਡੇ ਭਾਰੀ ਤੇ ਸ੍ਰੇਸ਼ਟ ਗੁਣਾਂ ਨੂੰ (ਸਾਰੀ) ਸ੍ਰਿਸ਼ਟੀ ਜਾਣਦੀ ਹੈ।

ਦਯਾ ਦ੍ਰਿਸ਼ਟਿ ਕਰਿ ਬ੍ਰਿਸ਼ਟਿ,
ਗ੍ਯਾਨ ਉਤ-ਕ੍ਰਿਸ਼ਟ ਦਿਢਾਵਤ[1]।

[1]ਕ੍ਰਿਪਾ ਦ੍ਰਿਸ਼ਟੀ ਦੀ (ਬ੍ਰਿਸ਼ਟ) ਵਰਖਾ ਕਰ ਕੇ (ਉਤਕ੍ਰਿਸ਼ਟ) ਸ੍ਰੇਸ਼ਟ ਗਿਆਨ ਪੱਕਾ ਕਰਾਉਂਦੇ ਹਨ।

ਦੇਤ ਅਭਿਸ਼ਟ ਸਮਸ਼ਟ,
ਸਿੱਖਨਿ ਨਿਜ ਪੁਸ਼ਟ ਤੁਸ਼ਟ ਕਰਿ[1]।

[1](ਜੋ ਸਤਿਗੁਰੂ) ਆਪਣੇ ਸਿੱਖਾਂ ਨੂੰ (ਸਮਸ਼ਟ) ਸੰਪੂਰਨ (ਅਭਿਸ਼ਟ) ਗਿਆਨ ਦੇ ਕੇ (ਪੁਸ਼ਟ) ਬਹੁਤ (ਤੁਸ਼ਟ) ਪ੍ਰਸੰਨ ਕਰ ਦੇਂਦੇ ਹਨ।

ਹਰੈਂ ਅਨਿਸ਼ਟ ਕਨਿਸ਼ਟ,
ਜਿਸ਼ਟ ਨਿਜ ਮੁਸ਼ਟਿ ਪਿਸ਼ਟ ਧਰ[1]।

[1](ਜਿਸ਼ਟ) ਜਿਨ੍ਹਾਂ ਦੀ (ਪਿਸ਼ਟ) ਪਿੱਠ ਉੱਤੇ (ਮੁਸ਼ਟ) ਮੁੱਠ ਭਾਵ ਹੱਥ ਧਰ ਦੇਂਦੇ ਹਨ (ਉਨ੍ਹਾਂ ਦੇ) (ਕਨਿਸ਼ਟ) ਨੀਚ (ਅਨਿਸ਼ਟ) ਦੁਸ਼ਮਣਾਂ ਨੂੰ ਨਾਸ ਕਰ ਦੇਂਦੇ ਹਨ।

ਰਣ ਤਿਸ਼ਟ ਨਿਸ਼ਟ ਦੁਸ਼ਟਨ ਕਰੈਂ,
ਤਿਮ ਦਰੈਂ ਅਰਿਸ਼ਟ ਕਵਿਸ਼ਟ ਤਵ[1]।

[1]ਜਿਵੇਂ ਜੰਗ 'ਚ (ਤਿਸ਼ਟ) ਖੜੋ ਕੇ ਦੁਸ਼ਟਾਂ ਦਾ (ਨਿਸ਼ਟ) ਨਾਸ ਕਰਦੇ ਹਨ, ਹੇ (ਕਵਿਸ਼ਟ) ਪਿਆਰੇ ਕਵੀ, ਤਿਵੇਂ ਹੀ ਤੇਰੇ (ਅਰਿਸ਼ਟ) ਦੁਸ਼ਮਣਾਂ ਨੂੰ ਵੀ (ਗੁਰੂ ਕਲਗੀਧਰ) ਨਾਸ ਕਰ ਦੇਣਗੇ।

ਅਸ ਗੁਰੁ ਗੁਬਿੰਦ ਮ੍ਰਿਗਿੰਦ ਕੇ,
ਪਦ ਅਰਬਿੰਦ ਮਲਿੰਦ ਭਵ[1] ॥੧॥

[1]ਐਸੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਚਰਨ-ਕੰਵਲਾਂ ਦਾ (ਹੇ ਕਵੀ) ਭੌਰਾ ਹੋ ਜਾਹ।

ਪੁਰਿ ਅਨੰਦ ਮੈਂ ਭੀਰ,
ਤੀਰ[1] ਗੁਰੁ ਰਹੈ ਅਪਾਰੀ।
ਇਕ ਆਵਹਿਂ ਇਕ ਜਾਹਿਂ,
ਸਿੱਖਨਿ ਉਰਵਾਰਿ ਨ ਪਾਰੀ[1]।

[1]ਕੋਲ

[1]ਉਰਲਾ ਤੇ ਪਰਲਾ ਕਿਨਾਰਾ ਨਹੀਂ ਜਾਣਿਆ ਜਾਂਦਾ ਭਾਵ ਅਣਗਿਣਤ ਸਿੱਖ ਹਨ।

ਬਨਿਕ[1] ਅਨਿਕ ਆ ਬਸੇ,
ਵਸਤੁ ਲੈ ਅਨਿਕ ਪ੍ਰਕਾਰੈਂ।
ਭਵੈ ਬਪਾਰ ਅਪਾਰ[1],
ਲਾਭ ਹ੍ਵੈ ਸਬਿਨਿ ਉਦਾਰੈਂ।
ਬਹੁ ਸਿੱਖ ਪ੍ਰੇਮੀ ਆਇ ਨਿੱਤ,
ਦੇਸ ਬਿਦੇਸਨ ਤੈ ਬਸੈਂ।
ਪੁਰਿ ਬਢ੍ਯੋ ਬਜਾਰ ਉਦਾਰ ਅਤਿ,
ਸਮ ਅਵਧ[1] ਬਨਾਰਸ ਕੇ ਲਸੈ[2] ॥੨॥

[1]ਬਾਣੀਏ।

[1]ਬਹੁਤਾ।

[1]ਅਜੁੱਧਿਆ। [2]ਚਮਕਦਾ ਹੈ।

ਤੁੰਗ ਅਟਾਂ ਜਨੁ ਘਟਾਂ[1],
ਛਟਾਂ ਸਮ[1] ਕਲਸ ਚਮੱਕੈਂ।
ਪੌਨ ਗੌਨ ਸਭਿ ਭੌਨ,
ਕੌਨ ਲੌ ਤ੍ਰਿਧਾ ਰਮੱਕੈਂ[1]।

[1]ਉੱਚੀਆਂ ਅਟਾਰੀਆਂ ਜਾਣੋ (ਬੱਦਲਾਂ ਦੀਆਂ) ਘਟਾਂ ਹਨ।

[1]ਬਿਜਲੀਆਂ ਵਾਂਗ।

[1](ਤ੍ਰਿਧਾ) ਤਿੰਨ ਤਰ੍ਹਾਂ ਦੀ (ਠੰਡੀ, ਸੁਗੰਧੀ ਤੇ ਹੌਲੀ ਹੌਲੀ ਚੱਲਣ ਵਾਲੀ)

ਹਵਾ ਸਾਰੇ (ਭੌਨ) ਘਰਾਂ ਵਿੱਚ (ਗੌਨ) ਚਲਦੀ ਹੈ, (ਕੌਨ ਲੌ) ਕਿੱਥੋਂ ਤੱਕ (ਰਮੱਕੈਂ) ਉਚਾਰਨ ਕਰੀਏ।

ਚਿੱਤ੍ਰਿਤ ਸੌਂਧ ਬਚਿੱਤ੍ਰ
ਬਿਪਲ ਪਾਵਿੱਤ੍ਰ ਅਮਿੱਤੈਂ[1]।

[1](ਸੌਂਧ) ਮੰਦਰ (ਬਚਿੱਤ੍ਰ) ਅਨੇਕਾਂਰੰਗਾਂ ਦੇ (ਚਿੱਤ੍ਰਿਤ) ਚਿੱਤ੍ਰੇ ਹੋਏ ਜੋ (ਬਿਪਲ) ਵਿਸਥਾਰ ਵਾਲੇ ਤੇ (ਅਮਿਤੈਂ) ਬਹੁਤੇ ਪਵਿੱਤ੍ਰ ਹਨ।

ਅਮਰਾ ਵਤੀ ਸਮ ਨ ਭਵੈ,
ਸੁਰ ਪਿਖਿ ਭ੍ਰਮ ਚਿੱਤੈਂ[1]।

[1](ਕਿਤੇ ਇਹ ਸ਼ਹਿਰ) (ਅਮਰਾਵਤੀ) ਸੁਰਗਾ ਪੁਰੀ ਦੇ (ਸਮ) ਬਰਾਬਰ ਨਾ ਹੋ ਜਾਵੇ, ਦੇਵਤੇ ਵੇਖ ਕੇ ਚਿੱਤ 'ਚ ਭ੍ਰਮ ਕਰਦੇ ਹਨ।

ਜਨੁ ਬਿਸ਼ਵਕ੍ਰਮਾ ਰਚਨਾ ਰਚੀ,
ਸਚੀ ਬਚੀ ਬੈਕੁੰਠ ਕੁਰ[1]।

[1]ਜਾਣੋ (ਵਿਸ਼ਕਰਮਾ) ਦੇਵਤਿਆਂ ਦੇ ਇੰਜੀਨੀਅਰ ਨੇ ਹੀ ਇਹ ਬੈਕੁੰਠ ਦੀਰਚਨਾਰਚੀ ਹੈ, (ਮੈਂ) ਇਹ (ਸਚੀ) ਸੱਚੀ (ਬਚੀ) ਗੱਲ (ਕੁਰ) ਕੀਤੀ ਹੈ।

ਜਹਿਂ ਤੀਨ ਲੋਕ ਪਤਿ ਜਗਤ ਗੁਰੁ ਬਸਤ,
ਅਸਤ ਕਿ ਨ ਹੋਇ ਪੁਰਿ[1] ॥੩॥

[1]ਜਿੱਥੇ ਤਿੰਨਾਂ ਲੋਕਾਂ ਦੇ ਮਾਲਕ ਜਗਤ ਗੁਰੂ ਵਸਦੇ ਹਨ ਉਹ (ਅਸਤ) ਇਸ ਤਰ੍ਹਾਂ ਦਾ (ਪੁਰਿ) ਸ਼ਹਿਰ ਕਿਉਂ ਨਾ ਹੋਵੇ।

ਦਿਸਾ ਏਕ ਲਹਿਰਾਤ ਆਤ,
ਸਤੱਦ੍ਰਵ ਬਰ ਬਾਰੀ[1]।

[1]ਇਕ ਪਾਸੇ (ਸਤੱਦ੍ਰਵ) ਸਤਲੁਜ ਦਾ ਸ੍ਰੇਸ਼ਟ ਪਾਣੀ ਲਹਿਰਾਂ ਮਾਰਦਾ ਆਉਂਦਾ ਹੈ।

ਧਾਰ ਪਹਾਰਨ ਚਾਰੁ,
ਦੁਤੀ ਦਿਸ ਸੁਮਿਲ ਉਦਾਰੀ[1]।

[1]ਦੂਜੇ ਪਾਸੇ ਚੰਗੇ ਪਹਾੜਾਂ ਦੀ ਚੰਗੀ ਮਿਲਵੀਂ ਧਾਰ ਹੈ।

ਤੁੰਗ ਸੈਲ ਯੁਤ ਛੁੰਗ
ਛਬਿਨਿ ਪਰ ਨੈਨਾ ਦੇਵੀ[1]।

[1](ਛੁੰਗ) ਬਹੁਤੀਆਂ (ਛਬਿਨਿ) ਸੋਭਾਂ ਦੇ ਸਹਿਤ ਉੱਚੇ ਪਹਾੜ ਉੱਪਰ ਨੈਣਾ ਦੇਵੀ।

ਰਖਵਾਰੀ ਪੁਰਿ ਕੇਰ,
ਤ੍ਰਿਤੀ ਦਿਸ ਸੁਖਦ ਅਮੇਵੀ[1]।

[1]ਤੀਜੇ ਪਾਸੇ ਬਹੁਤਾ ਸੁਖ ਦੇਣ ਵਾਲੀ ਸ਼ਹਿਰ ਦੀਰਖਵਾਲੀ ਹੈ।

ਦਿਸ ਚਤ੍ਰਥ ਸਬਿ ਰਿਤੁ ਮੋਦ ਪ੍ਰਦ,
ਬਿਪੁਲ ਮਦਾਨ ਮਹਾਨ ਅਤਿ[1]।

[1]ਚੌਥੇ ਪਾਸੇ ਸਾਰੀਆਂਰੁੱਤਾਂ 'ਚ ਬਹੁਤ ਅਨੰਦ ਦੇਣ ਵਾਲਾ ਬਹੁਤ ਵੱਡਾ (ਬਿਪਲ) ਖੁੱਲ੍ਹਾ ਮੈਦਾਨ ਹੈ।

ਵਹਿ ਸਬਿ ਜੀਵਨ ਸਬਜੀ ਸੁ ਬਨ,
ਸਬਿ ਜੀਵਨ ਜੀਵਨ ਸਹਤਿ[1] ॥੪॥

[1]ਉਹ ਸ੍ਰੇਸ਼ਟ ਤੇ ਹਰਾ ਬਨ ਸਾਰੇ ਜੀਵਾਂ (ਸਹਿਤ) ਹੈ ਅਤੇ ਸਾਰੇ ਚੰਗੀ (ਜੀਵਨ) ਉਪਜੀਵਕਾ ਸਹਿਤ (ਜੀਵਨ) ਜਿਉਂਦੇ ਹਨ।

ਬਾਗ ਬਾਟਿਕਾ ਚਾਰੁ[1],
ਚਾਰ ਦਿਸ ਪੁਰਿ ਕੇ ਘਰਿ ਘਰਿ।

[1]ਸੁੰਦਰ ਬਾਗ਼ ਬਗ਼ੀਚੀਆਂ।

ਫੈਲੇ ਫੁਲੇ ਫਲੇ ਫਬੇ,
ਲਘੁ ਦੀਰਘ ਤਰੁਵਰ[1]।

[1]ਛੋਟੇ ਵੱਡੇ ਦਰੱਖ਼ਤ।

ਬਰਨ ਬਰਨ ਬਹੁ ਬਿਹੰਗ,
ਤਰੁਨ ਪਰ ਮੋਹਿਤ ਕੁੰਜਤ[1]।

[1]ਰੰਗਾਂਰੰਗਾਂ ਦੇ ਬਹੁਤੇ ਜਾਨਵਰ (ਤਰੁਨ) ਦਰੱਖ਼ਤਾਂ 'ਤੇ (ਕੁੰਜਤ) ਬੋਲ ਕੇ ਮੋਹਿਤ ਕਰ ਰਹੇ ਹਨ। {ਕੂਜਨ=ਧੁਨਿ ਕਰਨੀ, ਸ਼ਬਦ ਕਰਨਾ। ੨. ਪੰਛੀਆਂ ਦਾ ਗੀਤ। ਕੂਜਨ ਤੋਂ ਕੁੰਜਤ=ਬੋਲ ਕੇ। ॥

ਕੰਜ ਮੰਜ ਸਰਵਰਨ,
ਭ੍ਰਮੈਂ ਅਲਿ ਸੋਹਿਤ ਗੁੰਜਤ[1]।

[1]ਤਲਾਵਾਂ ਵਿੱਚ ਉੱਜਲ ਕੰਵਲਾਂ ਉੱਪਰ ਭੌਰੇ ਗੂੰਜਦੇ ਤੇ (ਭ੍ਰਮੈਂ) ਫਿਰਦੇ ਸੋਭਦੇ ਹਨ।

ਬਰ ਕੂਪ ਬਾਪਿਕਾ ਰੁਚਿਰ ਜਲ,
ਥਲ ਖਟ ਰਿਤੁ ਸਬਿ ਸੁਖ ਦਾਨ ਭਲ[1]।

[1]ਸ੍ਰੇਸ਼ਟ ਖੂਹ ਤੇ ਬਾਉਲੀਆਂ ਦਾ ਸੁੰਦਰ ਪਾਣੀ ਹੈ, ਉਹ ਥਾਂ ਛੇਆਂਰੁੱਤਾਂ ਵਿੱਚ ਭਲੀ ਤਰ੍ਹਾਂ ਸਾਰੇ ਸੁਖ ਦੇਣ ਵਾਲਾ ਹੈ।

ਨਰ ਨਾਰਿ ਸੁਰਨ ਸਮ[1] ਸੋਹਿਂ ਸਬਿ,
ਗੁਨ ਰੂਪ ਨਿਧੀ ਐਸ੍ਵਰਜ ਬਲ[1] ॥੫॥

[1]ਦੇਵਤਿਆਂ ਵਾਂਗ।

[1]ਗੁਣ, ਰੂਪ, ਬਲ ਤੇ ਬਿਭੂਤੀ {ਸਮੱਗ੍ਰੀ} ਦੀ {ਨਿਧਿ} ਖਾਣ ਹਨ।

ਗੁਰੁ ਦੇਵਨ ਅਸਥਾਨ,
ਬੇਦ ਪੌਰਾਨ ਵਾਚੀਅਤ।
ਸੁਨੈ ਗੁਨੈ ਮਨਿ ਧਰੈ,
ਨਾਰਿ ਨਰ ਮੋਦ ਮਾਚੀਅਤ[1]।

[1]ਅਨੰਦ ਮਾਣਦੇ ਹਨ।

ਯੁਕਤਿ ਉਕਤਿ ਯੁਤ ਭੁਗਤਿ
ਮੁਕਤਿ ਦਾ, ਭਗਤਿ ਕਰੈਂ ਹਰਿ।
ਸੰਤ ਮੰਡਲੀ ਠੌਰ ਠੌਰ,
ਤਪ ਜਾਪ ਰਹੇ ਕਰਿ।
ਪੁਰਿ ਚਹੁੰਘਾ ਚਤੁਰੰਗਨਿ ਚਮੂੰ[1],
ਉਤਰ ਰਹੀ ਪ੍ਰਬਲ ਸਘਨ।

[1]ਸ਼ਹਿਰ ਦੇ ਚਹੁੰ ਪਾਸੀਂ ਚਾਰ ਤਰ੍ਹਾਂ ਦੀ ਫ਼ੌਜ।

ਜਨੁ ਬਨਯੋ ਅਵਧ[1] ਆਨੰਦਪੁਰਿ,
ਜਿਮ ਰਾਮ ਵਕਤ ਕਵਿ ਆਦਿ ਭਨ[1] ॥੬॥

[1]ਅਜੁੱਧਿਆ।

[1]ਆਦੀ ਕਵੀ (ਬਾਲਮੀਕ) ਨੇ ਕਿਹਾ ਹੈ।

ਗਢ ਅਨੰਦ ਗੁਰੁ ਰਚਯੋ,
ਕੋਟ ਪਰਖਾ ਤਬਿ ਗਾਢੇ[1]।
ਸਿੰਘ ਪੌਰ ਲੌ[1], ਸੂਰ
ਠੌਰ ਠੌਰਹਿ ਰਹਿ ਠਾਢੇ।

[1]ਫਸੀਲ ਤੇ (ਪਰਖਾ) ਖਾਈ ਤਕੜੀਆਂ ਬਣਾਈਆਂ।

[1]ਦਰਸ਼ਨੀ ਦਰਵਾਜ਼ੇ ਤੱਕ।

ਰਾਮ ਲੰਕ ਕਰਿ ਫਤੇ ਆਇ,
ਜਿਮ ਅਵਧਿ ਸੁਹਾਈ।
ਮਥਰਾ ਲਰਿ ਹਰ ਸੱਤ੍ਰ[1]
ਦ੍ਵਾਰਕਾ ਕ੍ਰਿਸ਼ਨ ਬਸਾਈ।

[1]ਵੈਰੀ ਮਾਰਕੇ।

ਪੁਰਹੂਤ ਰਾਛਸਨਿ ਪੂਤ ਹਤ,
ਅਮਰ ਲੋਕ ਅਹਿਲਾਦ ਦਿਯ[1]।
ਤਿਮ ਜੰਗ ਪਾਂਵਟੇ ਕਰਿ ਫਤੇ,
ਗੁਰੁ ਪੁਰਿ ਆਨੰਦ ਆਬਾਦ ਕਿਯ ॥੭॥

[1]ਜਿਵੇਂ ਇੰਦ੍ਰ ਨੇਰਾਖਸ਼ਾਂ ਦੇ ਪੁੱਤਰ ਮਾਰ ਕੇ ਸੁਰਗ 'ਚ ਅਨੰਦ ਦਿੱਤਾ।

ਗੁਰ ਗੁਬਿੰਦ ਮ੍ਰਿਗਿੰਦ,
ਛੰਦ[1] ਤਬਿ ਉਚਰਯੋ ਜੋਈ।
ਲਿਖੋਂ ਅਰਥ ਤੈ ਸੋਇ,
ਸਮਝ ਹੈ ਸਿਖ ਸਬਿ ਕੋਈ।
ਜੁੱਧ ਭੰਗਾਣੀ ਜੀਤਿ,

[1]ਬਚਿੱਤ੍ਰ ਨਾਟਕ ਵਿੱਚ ਭੰਗਾਣੀ ਦੇ ਜੁੱਧ ਤੋਂ ਬਾਦ ਦਾ ਮੁੱਖ ਵਾਕ ਛੰਦ।

ਪਾਂਉ ਪੁਰਿ ਤਹਿਂ ਨ ਟਿਕਾਵਾ।
ਕਾਹਲੂਰ ਮੈਂ ਆਇ,
ਆਨੰਦਪੁਰਿ ਗਾਮ ਬਸਾਵਾ।
ਜੇ ਭਿਰੇ ਤਹਾਂ ਪਾਰੇ ਭਰੇ[1],
[1]ਉਹਨਾਂ ਦੀ ਚੰਗੀ ਤਰ੍ਹਾਂ ਪਾਲਣਾ ਕੀਤੀ।
ਨਹਿਂ ਭਿਰੇ ਜੁ ਦਏ ਨਿਕਾਰ ਵਹਿ।
ਕਰਿ ਸ੍ਵਾਨ ਮ੍ਰਿਤੁ[1] ਮਾਰੇ ਬਿਮੁਖ,
[1]ਕੁੱਤੇ ਦੀ ਮੌਤ।
ਪਾਰੇ ਸੰਤ ਉਬਾਰ ਤਹਿਂ ॥੮॥
ਗੁਰੁ ਬਧੇਰ ਲੈ ਚਮੂੰ,
ਅਖੇਰ ਸਵੇਰ ਸਿਧਾਹੈਂ।
ਬਜਤ ਧੌਂਸ ਬਡ ਬੰਬ[1],
[1]ਵੱਡੀ ਗੂੰਜ ਉਠਦੀ ਹੈ।
ਗਜਤ ਭਟ ਸਜਤ ਉਮਾਹੈਂ।
ਚੀਤੇ ਸ਼ਿਕਰੇ[1] ਸ੍ਵਾਨ, ਬਾਜ
[1]ਬਾਜ ਦੀ ਕਿਸਮ ਦੇ ਸ਼ਿਕਾਰੀ ਜਾਨਵਰ।
ਸਸ[1] ਤੀਤਰ ਮਾਰੈਂ।
[1]ਸਹੇ।
ਰੀਛ ਰੋਝ[1] ਝਿੰਖਾਰ[2],
[1]ਨੀਲ ਗਾਇ। [2]ਝੰਖਾਰ=ਬਾਰਾਂ ਸਿੰਗਾ।
ਕੋਲ[1] ਮ੍ਰਿਗ ਸ਼ੇਰ ਸੰਘਾਰੈਂ।
[1]ਸੂਰ।
ਸੁਨਿ ਪੇਖਿ ਦੁਜਨਿ[1] ਛਾਤੀ ਫਟੈ,
[1]ਵੈਰੀਆਂ ਦੀ।
ਗ੍ਰਾਮਨਿ ਤ੍ਰਾਸ ਉਪਜਾਵਹੀਂ।
ਜੋ ਮਿਲੈਂ ਭੇਟ ਦੈ ਤਿਹਂ ਰਖੈਂ,
ਬਹੁ ਬਿਖੁਮਨਿ ਖੇਤ ਲੁਟਾਵਹੀਂ ॥੯॥
ਅਕੜੈਂ ਪਕੜੈ ਜਾਤ,
ਮਾਰ ਤਕੜੈ ਤਿਨ ਪੈ ਹੈ[1]।
[1]ਆਕੜ ਵਾਲੇ ਪਕੜੇ ਜਾਂਦੇ ਹਨ, ਉਹਨਾਂ ਨੂੰ ਤਕੜੀ ਮਾਰ ਪੈਂਦੀ ਹੈ।
ਬੁਜੋ[1] ਦੂਧ ਦਧਿ ਅੰਨ ਘਾਸ,
[1]ਬੱਕਰੇ।
ਸਿੱਖ ਤਾਂਹਿ ਲੁਟੈ ਹੈਂ।
ਭੀਮ ਚੰਦ ਪੈ ਜਾਇ,
ਲੋਕ ਨਿਜ ਹਾਲ ਸੁਨਾਵੈਂ।
ਪਿਖਿ ਪਰਜਾ ਵਹਿ ਦੁਖੀ,
ਦੁਖੀ ਹ੍ਵੈ ਪੇਸ਼ ਨ ਜਾਵੇ।
ਇਮ ਕਈ ਮਾਸ ਬੀਤੇ ਜਬੈ,
ਪੁਨ ਪੁਨ ਜਬਰੀ ਸਿੱਖਨਿ ਸੁਨਿ।
ਨਿਜ ਬੀਰ ਵਜੀਰਨਿ ਪ੍ਰਤਿ ਕਹਯੋ,
ਗੁਰੁ ਟਰੈ ਜੈਸ ਤਦਬੀਰ ਗੁਨਿ[1] ॥੧੦॥
[1]ਜੁਗਤੀ ਵਿਚਾਰੋ।
ਰਹਿ ਰੰਗ ਜੰਗ ਨਹਿਂ ਭਵੈ,
ਢੰਗ ਵਹਿ ਚੰਗ ਨਿਕਾਰੋ।
ਕਹਿ ਵਜੀਰ ਗੁਰੁ ਬੀਰ,
ਪੀਰ ਪੀਰਨਿ ਦਿਢ ਧਾਰੋ।
ਚਲਤ ਨ ਛਲ ਬਲ ਅੱਗ੍ਰ ਉਨੈ,

ਦਿਲ ਕੀ ਭਲ ਜਾਨੈ।
ਮੇਲ ਭਲੇ ਰੋ ਰਖਨ,
ਮਤੋ ਮੇਰੋ ਜੇ ਮਾਨੈ।
ਤਜਿ ਬੈਰ ਧੈਰ ਭਜਿ, ਸਜਨਤਾ
ਤਰੁ ਨੇਂਹ ਨੀਰ ਕਰਿ ਸੀਂਚ ਭਲ[1]।

[1]ਧੀਰਜ ਕਰ ਕੇ ਪਿਆਰ ਦੇ ਪਾਣੀ ਨਾਲ ਮਿੱਤ੍ਰਤਾ ਦੇ ਦਰੱਖ਼ਤ ਨੂੰ ਭਲੀ ਤਰ੍ਹਾਂ ਸਿੰਜਣਾ ਕਰੋ।

ਹ੍ਵੈ ਨਿਜ ਕਲਜਾਨ ਪ੍ਰਜਾ ਸੁਖੀ,
ਪੈਹੋ ਮੁਦ ਪ੍ਰਮੋਦ ਫਲ[1] ॥੧੧॥

[1]ਬਹੁਤ ਤੋਂ ਬਹੁਤ ਅਨੰਦ ਰੂਪ ਫਲ ਪਾ ਲਵੋਗੇ।

ਕਹੀ ਜੁ ਯਹੀ ਵਜੀਰ,
ਲਹੀ ਭਲ ਸਹੀ ਸਬੀ ਹੈ[1]।

[1]ਸਾਰਿਆਂ ਨੇ ਸਹੀ ਤੇ ਚੰਗੀ ਜਾਣੀ।

ਪਠਜੋ ਵਕੀਲ ਬਸੀਲ[1],

[1]ਅ:, ਵਿਚੋਲਾ।

ਸੁਲ੍ਹਾ ਹਿਤ ਨ੍ਰਿਪ ਤਬੀ ਹੈ।
ਪੁਰਿ ਅਨੰਦ ਤਿਨ ਆਇ,
ਜਾਇ ਗੁਰੁ ਪੌਰ ਕਹਜੋ ਜੌਂ।
ਦ੍ਵਾਰਪਾਲ ਤਹਿ ਸਾਰ ਦਈ
ਗੁਰੁ ਗੌਰਿ ਲਹਜੋ ਤੌਂ[1]।

[1]ਤਾਂ ਗੁਰਾਂ ਨੇ ਖ਼ਿਆਲ ਨਾਲ ਜਾਣਿਆ।

ਗੁਰੁ ਧੀਰ ਤੀਰ ਨਿਜ ਬੋਲ ਵਹਿ,
ਬੂਝਜੋ ਤੁਮ ਕਿਮ ਨ੍ਰਿਪ ਪਠਜੋ।
ਉਨਿ ਕਰਿ ਬੰਦਨ ਕਰ ਬੰਦ ਕੈ,
ਧਰਿ ਭੇਟਾ ਕਹਿਨਾ ਠਟਜੋ[1] ॥੧੨॥

[1]ਕੀਤਾ।

ਰਾਵਰ ਪਦ ਅਰਬਿੰਦ,
ਬੰਦਨਾ ਕੀਨ ਗਿਰਿੰਦੈਂ।
ਰਖਨ ਮੇਲ ਨ੍ਰਿਪ ਚਹਜੋ,
ਕਹਜੋ ਤੁਮ ਸੰਤ ਬੁਲਿੰਦੈਂ[1]।

[1]ਆਪ ਵੱਡੇ ਸੰਤ ਹੋ।

ਹਮ ਦੁਨੀਆਂ ਕੇ ਜੀਵ,
ਥੀਵ ਹੈਂ ਭੂਲ ਗੁਨਾਹੀਂ।
ਆਪ ਸਦਾ ਬਖਸ਼ਿੰਦ,
ਅਨਿੰਦਤ ਬੇਪਰਵਾਹੀ।
ਅਬਿ ਰੋਸ ਦੋਸ਼ ਪਿਛਲਾ ਤਜੋ,
ਭਜੋ ਸੰਧਿ ਸੁਖਦਾਇ ਕਲ[1]।

[1](ਕਲ) ਸੁੰਦਰ ਤੇ ਸੁਖਦਾਈ (ਸੰਧਿ) ਮੇਲ (ਭਜੋ) ਕਰੋ।

ਪੁਰਿ ਬਸੋ ਰਸੋ ਵੀਚਾਰ ਸੋਂ,
ਕਰੋ ਬਿਹਾਰ[1] ਸ਼ਿਕਾਰ ਭਲ ॥੧੩॥

[1]ਫਿਰ ਕੇ।

ਮਿਸ[1] ਸ਼ਿਕਾਰ ਸਿਖ ਸੁਭਟ

[1]ਬਹਾਨੇ।

ਆਪ ਕੇ, 'ਹਮਰੀ ਪਰਜਾ।
ਲੂਟਤ ਕੂਟਤ ਦੇਤ ਦੁੱਖ,
ਬਡ ਕਰਿ ਹੈਂ ਹਰਜਾ।
ਪ੍ਰਜਾ ਕੋ ਦੁਖ ਦੈਨ,

ਐਨ ਆਨੀਤੀ ਭਾਰੀ।
ਤਾਂ ਤੇ ਨਿਜ ਦਲ ਤਈਂ,
ਆਪ ਰਾਖੋ ਹਟਕਾਰੀ।
ਪੁਨ ਛੇੜ ਛਾੜ ਜੇ ਕਰਿ ਇਮੈ,
ਹਮ ਸੋ ਲਰਨਾ ਚਹਿਤ ਹੋ।
ਤਬਿ ਹਰੋ ਹਮਾਰੀ ਵਸਤੁ ਤੁਮ,
ਕਾਂਹਿ ਗ੍ਰੀਬਹਿਂ ਦਹਿਤ ਹੋ[1]" ॥੧੪॥
[1]ਦੁਖ ਦੇਂਦੇ ਹੋ।
ਬੋਲੇ ਗੁਰੁ ਪੁਰਹੂਤ[1],
[1]ਇੰਦ੍ਰ ਰੂਪ ਸਤਿਗੁਰ।
ਦੂਤ ਸੁਨਿ ਸੂਤ ਪ੍ਰਬੀਨੇ[1]।
[1]ਚਤੁਰ (ਸੂਤ) ਪ੍ਰਬੰਧਕ।
ਬੰਚਕ ਜਯੋਂ ਪ੍ਰਪੰਚ ਸੰਚ,
ਤੁਮਰੇ ਨ੍ਰਿਪ ਕੀਨੇ[1]।
[1]ਠੱਗਾਂ ਵਾਂਗ ਤੇਰੇ ਰਾਜੇ ਨੇ (ਸੰਚ) ਬਹੁਤੇ (ਪ੍ਰਪੰਚ) ਛਲ ਕੀਤੇ ਹਨ।
ਕਪਟ ਕੂਟ[1] ਛਲ ਸਾਥ,
[1]ਝੂਠ।
ਚਹਿਤ ਥਾ ਗਜ ਪ੍ਰਸਾਦੀ।
ਸਾਰਮੌਰ[1] ਹਮ ਬਸੇ,
[1]ਸਰਮੌਰ (ਨਾਹਣ ਦੀ ਰਿਆਸਤ ਦੇ ਰਾਜੇ ਕੋਲ)।
ਗਯੋ ਕਰਨੇ ਵਹਿ ਸ਼ਾਦੀ।
ਉਨਿ ਤਹਿਂ ਹਮਰੇ ਦੀਵਾਨ ਕੋ,
ਘੇਰਿ ਹਾਨ ਕਰਨੋ ਠਟਯੋ।
ਇਹੁ ਸਾਵਧਾਨ ਹ੍ਵੈ ਲੂਟ ਖਟ[1],
[1]ਦਾਜ।
ਅਯੋ ਮਾਨ ਨ੍ਰਿਪ ਕਾ ਕਟਯੋ ॥੧੫॥
ਫਤੇ ਸ਼ਾਹਿ ਕੋ ਪੁਨਾ ਅੱਗ੍ਰ
ਕਰਿ, ਦਲ ਬਟੋਰ ਪੈ[1]।
[1]ਇਕੱਠਾ ਕਰਕੇ।
ਲਰੇ ਆਇ ਹਮ ਸੰਗ,
ਪਰੇ ਗਰ ਅਧਿਕ ਜੋਰ ਦੈ।
ਸਰਬ ਲੋਹ ਨੈ[1] ਮੁਹਿ,
[1]ਅਕਾਲ ਪੁਰਖ ਨੇ।
ਅਛੋਹ ਰਾਖਯੋ ਨਿਜ ਦੈ ਕਰ।
ਪਾਇ ਪਰਾਜੈ[1] ਨਕ ਕਟਾਇ,
[1]ਹਾਰ ਖਾ ਕੇ।
ਭਗਿ ਆਇ ਬਹਯੋ ਘਰ।
ਅਬਿ ਮਮ ਭਟ ਤਜਿ ਕਹਿਲੂਰ ਬਨ,
ਕਹੁ ਕਿਤ ਜਾਹਿਂ ਸ਼ਿਕਾਰ ਹਿਤ।
ਨਹਿਂ ਦੁਰਗ[1] ਦੇਸ ਛੀਨਯੋ ਕਿਛੂ,
[1]ਕਿਲ੍ਹਾ।
ਕਾਂਹਿ ਦੁਖੀ ਨ੍ਰਿਪ ਭਯੋ ਚਿਤਿ ॥੧੬॥

ਸੋਰਠਾ:

ਘੋਰਨ ਕੇ ਹਿਤ ਘਾਸ,
ਮਾਸ ਹੇਤ ਲਹਿਂ ਛਾਗ[1] ਭਟ।
[1]ਬੱਕਰੇ।
ਜੋ ਜਹਿ ਕਰਿ ਹੈ ਵਾਸ,
ਕ੍ਰਿਯਾ ਚਲਾਵੈ ਤਹਾਂ ਤੈ ॥੧੭॥

ਰਸਾਵਲ ਛੰਦ:

ਸੁਨੋ ਬਾਤ ਇਕ ਔਰ,
ਜਬੈ ਮਮ ਸੰਗਤ ਆਵਤ।
ਭੀਮ ਚੰਦ ਕੀ ਪੂਜਾ,
ਤਿਨੈ ਮਿਲਿ ਲੂਟ ਲਿਜਾਵਤ।
ਤਾਂ ਤੇ ਭੀ ਮਮ ਸੁਭਟ,
ਲੂਟ ਹੈਂ ਪਰਜਾ ਤਾਂ ਕੀ।
ਬਰਜੈ ਪਰਜੈ ਨਿਜੈ,
ਕਿਜੈ ਨਹਿਂ ਕਬੀ ਚਲਾਕੀ ॥੧੮॥
ਤੌਂ ਹਮਰੇ ਭੀ ਸੁਭਟ,
ਨਾਹਿਂ ਲੂਟੈਂ ਤਿਹ ਪਰਜੈ।
ਭੀਮ ਚੰਦ ਕੋ ਕਹੋ,
ਅਹੋ ਮਾਨੈ ਜੇ ਗਰਜੈ[1]। [1]ਜੇ ਲੋੜ ਹੈ।
ਆਇ ਮਿਲੈ ਹਿਤ ਮੇਲ,
ਚਿੱਤ ਕਰਿ ਕੈ ਸੁਧ ਅਪਨਾ।
ਰਾਗ ਨ ਦ੍ਵੈਸ਼, ਪਿਖੈਂ
ਜਗ ਸਬਿ ਸਮ ਸੁਪਨਾ ॥੧੯॥
ਗਯੋ ਦੁਤ ਪਗ ਬੰਦਿ,
ਗੁਰੈਂ ਪੁਰਹੂਤ ਲਖਾਈ।
ਜਾਇ ਨ੍ਰਿਪ ਪੈ, ਬਾਤ ਭਾਂਤਿ
ਸਬਿ ਸਾਤ ਸੁਨਾਈ।
ਢਿਗ ਤੈ ਬੀਰ ਵਜੀਰ,
ਧੀਰ ਬਡ ਨ੍ਰਿਪੈਂ ਧਰਾਈ।
ਬਾਤੈਂ ਕਹ ਕਰਿ ਅਧਿਕ,
ਗੁਰੂ ਕੀ ਉਸਤਤਿ ਗਾਈ ॥੨੦॥
ਗੁਰੂ ਕ੍ਰਿਪਾਲ ਖਜਾਲ[1], [1]ਸੁਭਾਵ।
ਬਕ੍ਰੱਤਾ ਚਾਲ[1] ਨ ਚਾਲੈਂ। [1]ਟੇਢੀ ਚਾਲ।
ਕਰੁਣਾ ਸਿੰਧੁ ਬਖਸ਼ਿੰਦ,
ਸੰਤ ਨਿਜ ਬ੍ਰਿਦ ਸੰਭਾਲੈਂ।
ਸਮਝ ਮਾਨ ਮਨਿ ਮਾਨਿ[1], [1]ਸਮਝ ਵਾਲਾ ਹੋ ਕੇ ਮਨ 'ਚ ਮੰਨ ਕੇ।
ਭੂਪ ਗੁਰੁ ਪੈ ਚਲਿ ਆਯੋ।
ਪੌਰ ਪਾਲ[1] ਨੈ ਦੌਰਿ, [1]ਦਰਬਾਨ।
ਹਾਲ ਸਤਿਗੁਰੁ ਪੈ ਗਾਯੋ ॥੨੧॥
ਗੁਰੁ ਕ੍ਰਿਪਾਲਿ, ਕ੍ਰਿਪਾਲ ਮਾਤਲੰ
ਕੋ ਤਹਿਂ ਪਠਿਓ।
ਜਥਾ ਜੋਗ ਤਿਨ ਸਿਵਰ[1], [1]ਡੇਰਾ।
ਸੇਵ ਭੂਪਤਿ ਕੋ ਠਟਿਓ[1]। [1]ਕੀਤਾ।

ਦੁਤੀ ਦਿਵਸ ਦਿਨ ਢਰੇ,
ਭਰੇ ਦੀਵਾਨ ਸਜੈ ਕੈ।
ਭੂਖਨ ਬਸਨ ਹਥਜਾਰ,
ਧਾਰ ਬੈਠੇ ਗੁਰੁ ਐ ਕੈ ॥੨੨॥
ਨੰਦ ਚੰਦ ਲੌ ਬਹੁ
ਮਸੰਦ, ਬੋਲੰਦ ਕੱਦ ਕੇ।
ਮਾਤੁਲ ਪ੍ਰੋਧਾ[1] ਬੀਰ,
ਤੀਨ ਜੋਧਾ ਬਿਹੱਦ ਕੇ।
ਆਯੁਧ ਚੀਰਿ ਸਰੀਰ ਧਾਰ,
ਬਰ ਬੀਰ ਧੀਰ ਬਹੁ।
ਸਜੀ ਸਜੀਲੀ ਸਭਾ,
ਦੁਤੀ ਜਨੁ ਇੰਦ੍ਰ ਕੇਰ ਕਹੁ ॥੨੩॥
ਫਰਸ਼ ਰੰਗੀਨ ਨਵੀਨ
ਸਰਸ, ਗੁਦਗੁਦੇ ਗਦੈਲੇ।
ਗਾਵਤ ਰਾਗੀ, ਰਾਗ
ਰਾਗਨੀ ਆਨੰਦ ਭੈਲੇ[1]।
ਸਾਂਟਨ ਸੁਰਖ ਬਿਤਾਨ,
ਮਖਮਲੀ ਸਬਜ ਤਨਾਏ[1]।
ਜਰੇ ਜਰੀ ਗੁਲਕਾਰ,
ਕਾਰ ਚੋਬੀ ਬਹੁ ਭਾਏ[1] ॥੨੪॥
ਹੀਰ ਚੀਰਿ[1] ਪੁਖਰਾਜ ਟਾਂਕ[2],
ਪੰਨਾ[1] ਮਨਿ ਅਨਗਨ[2]।
ਜਟੇ ਸਤਾਰੇ ਦਿਪਤ,
ਸਤਾਰੇ ਸਸੀ ਸਰਦ ਜਨੁ[1]।
ਲਾਲਨ ਲਰੀ ਸੰਯੁਕਤ,
ਮੁਕਤ ਮੁੱਕੈਸ਼ ਜਰੀ ਲਖਿ[1]।
ਝਮਕ ਝੂਲ ਝੁਕ ਰਹੀ ਝਾਲਰੈਂ,
ਝਲਕ ਝਖਨ ਚਖ[1] ॥੨੫॥
ਰਵਿ ਸਸਿ ਕਿਰਤ ਨਖੱਤ ਬੀਜਰੀ,
ਬਿਧਿ ਜਨੁ ਲੈ ਕੈ[1]।
ਨਿਜ ਪਤਿ ਸਤਿਗੁਰੁ ਜਾਨਿ
ਜਰੀ ਨਿਪੁਨਤਾਈ ਕੈ ਕੈ[1]।

[1]ਪ੍ਰੋਹਿਤ (ਦਇਆਰਾਮ)।

[1]ਮਿਲੇ ਹੋਏ।

[1]ਲਾਲ ਸਾਟਨ ਤੇ ਹਰੀ ਮਖਮਲ ਦੇ ਚੰਦੋਏ ਤਾਣੇ।

[1]ਬਹੁਤ ਤਰ੍ਹਾਂ ਦੇ ਜਰੀ ਨਾਲ (ਗੁਲਕਾਰ) ਬਣਾਏ ਹੋਏ ਫੁਲ ਅਤੇ (ਕਾਰਚੋਬੀ) ਜਰੀ ਨਾਲ ਕੱਢੇ ਹੋਏ ਬੇਲ ਬੂਟੇ ਜੜੇ ਹੋਏ ਹਨ।

[1]ਹੀਰੇ ਚੀਰ ਕੇ। [2]{ਟਾਂਕ} ਚਾਰ ਮਾਸੇ ਦਾ ਇਕ ਪੁਖਰਾਜ (ਰਤਨ)।

[1]ਫੀਰੋਜ਼ੇ ਦੀ ਜਾਤ ਦਾ ਇਕਰਤਨ। [2]ਅਣਗਿਣਤ ਮਣੀਆਂ।

[1]ਸਿਤਾਰੇ ਜੜੇ ਹੋਏ ਐਉਂ ਚਮਕਦੇ ਹਨ ਜਾਣੋ ਸਰਦਰੁੱਤ ਦਾ ਚੰਦ੍ਰਮਾ ਤੇ ਤਾਰੇ ਚਮਕ ਰਹੇ ਹਨ।

[1]ਲਾਲਾਂ ਤੇ ਮੋਤੀਆਂ ਦੀਆਂ ਲੜੀਆਂ ਸਹਿਤ ਮੁਕੈਸ਼ ਜੜੀ ਹੋਈ ਦੇਖੀਦੀ ਹੈ। {ਮੁਕੈਸ਼-ਚਾਂਦੀ ਦੀਆਂ ਪਤਲੀਆਂ ਚਮਕਦੀਆਂ ਤਾਰਾਂ।}

[1]ਝਾਲਰਾਂ ਝੁਕ ਕੇ ਝੂਲ ਰਹੀਆਂ ਹਨ ਤੇ (ਝਮਕ) ਚਮਕਰਹੀਆਂ ਹਨ। ਉਨ੍ਹਾਂ ਦੀ (ਝਲਕ) ਚਮਕ (ਝਖਨ) ਮੱਛੀਆਂ ਦੀਆਂ (ਚੱਖ) ਅੱਖਾਂ ਵਰਗੀ ਹੈ।

[1]ਜਾਣੋ ਸੂਰਜ ਤੇ ਚੰਦ੍ਰਮਾ ਦੀਆਂ ਕਿਰਨਾਂ ਅਤੇ ਤਾਰਿਆਂ ਤੇ ਬਿਜਲੀਆਂ ਨੂੰ ਬ੍ਰਹਮਾ ਨੇ ਲੈ ਕੇ।

[1]ਸਤਿਗੁਰਾਂ ਨੂੰ ਆਪਣੇ ਮਾਲਕ ਜਾਣ ਕੇ ਚਤੁਰਾਈ ਨਾਲ ਜੜ੍ਹਿਆ ਹੈ।

ਕੰਚਨ ਚੋਬੈਂ ਰਤਨ ਜਟਿਤ,
ਚਟਪਟਤ ਜਗਮਗੈਂ[1]।

[1]ਸੋਨੇ ਦੀਆਂ ਚੋਬਾਂਰਤਨਾਂ ਨਾਲ ਜੜੀਆਂ ਹੋਈਆਂ (ਚਟਪਟਤ) ਛੇਤੀ ਪ੍ਰਕਾਸ਼ ਕਰ ਰਹੀਆਂ ਹਨ।

ਮਸਨਦ ਮਨਸਿਜ ਰਚੀ,
ਖਚੀ ਮਨਿ ਕਾਮ ਲਗ ਭਗੈਂ[1] ॥੨੬॥

[1]{ਮਸਨਦ} ਗੱਦੀ ਜਾਣੋ (ਮਨਸਿਜ) ਕਾਮਦੇਵ ਨੇ ਬਣਾਈ ਹੈ ਅਤੇ ਚਿੰਤਾ ਮਣੀ ਵਰਗੀਆਂ ਮਣੀਆਂ ਜੜੀਆਂ ਹੋਈਆਂ ਹਨ।

ਤਾਂ ਪਰ ਸਤਿਗੁਰੁ ਥਿਰੇ,
ਚੌਰ ਢੋਰਤ ਭ੍ਰਿਤ[1] ਠਾਢੇ।

[1]ਦਾਸ।

ਰਾਮ ਕ੍ਰਿਸ਼ਨ ਜਨੁ ਜਿਸ਼ਨ ਕੀਨ
ਅਰਿ ਜਿਤ ਕਰਿ ਗਾਢੇ[1]।

[1]ਜਾਣੋਰਾਮ, ਕ੍ਰਿਸ਼ਨ ਤੇ ਇੰਦ੍ਰ ਨੇ ਆਪਣੇ ਤਕੜੇ ਵੈਰੀਆਂ ਨੂੰ ਜਿੱਤ ਕਰ ਕੇ (ਗੱਦੀ 'ਤੇ ਬੈਠਣਾ) ਕੀਤਾ ਹੈ।

ਚੋਬਦਾਰ ਪਠਿ ਲਿਯ ਹਕਾਰ,
ਕਹਿਲੂਰੀ ਨਰਪਤ[1]।

[1]ਕਹਿਲੂਰ ਦੇ ਰਾਜੇ ਭੀਮ ਚੰਦ ਨੂੰ।

ਅਯੋ ਭੀਰ ਯੁਤ ਬੀਰ ਵਜੀਰਨ,
ਧੀਰ ਸੁ ਧਰਿ ਅਤਿ ॥੨੭॥
ਅੱਗ੍ਰ ਮਾਤੁਲੈ[1] ਜਾਇ,
ਲਿਆਇ ਗੁਰੁ ਪਗ ਪਰ ਪਾਯੋ।

[1]ਮਾਮਾ ਕ੍ਰਿਪਾਲ ਚੰਦ ਜੀ ਨੇ।

ਧਰਿ ਅਕੋਰ ਕਰ ਜੋਰਿ,
ਨਿਹੋਰਿ[1] ਕਰਿ ਨਮੋ ਥਿਰਾਯੋ।

[1]ਝੁਕ ਕੇ।

ਕੁਸਲਾਨੰਦ ਗੁਰੁ ਪੁਛਯੋ,
ਕਹਯੋ ਨ੍ਰਿਪ ਦਯਾ ਆਪ ਸਬਿ।
ਦਰਸ ਹਰਸ ਦਾ ਕਰਸ[1],
ਦੁਲੱਭ ਵਥੁ ਸੁਲਭ ਥਏ ਸਬਿ ॥੨੮॥

[1]ਖੁਸ਼ੀ ਦੇਣ ਵਾਲਾ ਦਰਸ਼ਨ ਕਰਕੇ।

ਅਜ਼ਮਤ ਸਾਹਿਬ, ਚਰਿਤ
ਕਰਤ ਆਜਾਇਵ ਭਾਇਵ[1]।

[1]ਅਸਚਰਜ ਤੇ ਮਨ ਭਾਉਂਦੇ।

ਕਠ ਪੁਤਰੀ ਹਮ ਜੀਵ,
ਆਪ ਨਟ ਨਾਚ ਨਚਾਇਵ।
ਭੂਲਨਹਾਰ ਅਲਪੱਗ
ਜੀਵ ਹਮ ਸਦ ਅਪਰਾਧੀ।
ਲੀਲ੍ਹਾ ਬਿਗ੍ਰਹਿ ਈਸ਼,
ਆਪ ਸ੍ਰਬੱਗਜ ਅਗਾਧੀ[1] ॥੨੯॥

[1]ਆਪ (ਅਗਾਧ) ਡੂੰਘੇ ਤੇ ਸਾਰਿਆਂ ਦੇ ਜਾਣੂ ਈਸ਼ਰ (ਬਿਗ੍ਰਹਿ) ਸਰੂਪ ਹੋ ਕੇ ਲੀਲ੍ਹਾ ਕਰਦੇ ਹੋ।

ਦਯਾ ਸਿੰਧੁ ਬਖਸ਼ਿੰਦੁ ਬ੍ਰਿਦ[1]
ਰਾਵਰ ਕਹਿਵੀਜੈ।

[1]ਸੁਭਾਵ।

ਪਿਛਲੇ ਬਖਸ਼ ਗੁਨਾਹ,
ਅਗਾਂਹ ਸੁ ਸਰਨ ਰਖੀਜੈ।
ਸੁਨਿ ਅਚਲੇਸ[1], ਬਿਸੇਸ

[1]ਹੇ ਪਹਾੜੀ ਰਾਜੇ।

ਕਰੇ ਛਲ ਤੈਂ ਜੁ ਅਸੇਸੈਂ[1]।
[1]ਬਹੁਤੇ।
ਫਲ ਨਿਸੇਸ ਸਹਿ ਦੇਸ,
ਲਹੈਂ ਕਾਲੇਸ ਹਮੇਸੈਂ[1] ॥੩੦॥
[1]ਚੰਦ੍ਰਮਾ ਵਾਂਗ ਦੇਸ ਦੇ ਸਣੇ ਤੂੰ ਹਮੇਸ਼ਾਂ ਕਾਲਖ ਦਾ ਫਲ ਲਵੇਂਗਾ।
ਨਿਪਟ ਕਪਟ ਪਟ ਲਿਪਟਿ,
ਝਪਟ ਤੈਂ ਸਪਟ ਚਲਾਏ[1]।
[1](ਨਿਪਟ) ਬਹੁਤੇ ਕਪਟ ਰੂਪ (ਪਟ) ਬਸਤ੍ਰ ਵਿੱਚ ਲਿਪਟ ਕੇ (ਸਪਟ) ਛੇਤੀ (ਝਪਟ) ਵਾਰ ਕੀਤੇ।

ਬਾਰ ਬਾਰ ਨਰ ਪਠੇ,
ਹੇਤ ਗਜ[1] ਰੋਸ ਬਢਾਏ।
[1](ਪ੍ਰਸਾਦੀ) ਹਾਥੀ ਵਾਸਤੇ।
ਬਹੁ ਭਾਇਨ ਤੁਹਿ ਗਰਬ[1],
[1]ਤੈਨੂੰ ਬਹੁਤੇ ਭਰਾਵਾਂ ਦਾ ਹੰਕਾਰ ਸੀ।
ਸਰਬ ਥਾ ਇਕ ਅਕਾਲ ਮਮ।
ਸਾਰਮੌਰ ਲੈ ਸੈਨ ਗੌਰ,
ਚਢਿ ਅਏ ਦੌਰਿ ਛਮ[1] ॥੩੧॥
[1]ਤੁਸੀਂ (ਸਾਰਮੌਰ) ਨਾਹਣ ਦੀ ਰਿਆਸਤ ਭਾਵ ਪਾਉਂਟੇ ਸਾਹਿਬ ਉਪਰ (ਛਮ) ਛੇਤੀ ਫੌਜ ਲੈ ਕੇ ਚੜ੍ਹ ਆਏ।

ਬਿਨ ਕਾਰਨ ਰਣ ਕੀਨ,
ਲੀਨ ਬਦਨਾਮੀ ਹਾਰੇ।
ਪੈ ਅਬਿ ਆਏ ਸੰਧਿ ਕਰਨ,
ਹਮ ਰਖ ਹੈਂ ਭਾਰੇ[1]।
[1]ਅਸੀਂ ਇਸ ਭਾਰੇ (ਸੰਧਿ) ਮੇਲ ਨੂੰ ਕਾਇਮ ਰੱਖਾਂਗੇ।
ਲਰਜ਼ ਗਰਜ਼ ਯੁਤ[1],
[1]ਕੰਬ ਕੇ ਲੋੜ ਸਹਿੱਤ।
ਅਰਜ਼ ਕਰੀ ਜੋ ਤੈਂ, ਹਮ ਮਾਨੀ।
ਦੈਂਹ ਬਰਜ ਹਮ ਭਟਨ,
ਹਰਜ ਨਹਿਂ ਕਰ ਹੈਂ ਆਨੀ[1] ॥੩੨॥
[1]ਹੋਰ।
ਪੈ ਗੁਰੁ ਘਰ ਸਮ ਮੁਕਰ,
ਸ਼ੁਕਰ ਧਰਿ ਉਕਰ ਰਖੈ ਹੈ[1]।
[1]ਗੁਰੂ ਘਰ ਸ਼ੀਸ਼ੇ ਵਾਂਗ ਹੈ। ਜੋ ਧੰਨਵਾਦ ਕਰਦਾ ਹੈ ਉਸ ਦਾ (ਗੁਰੂ ਘਰ) (ਉਕਰ) ਮਾਣਰੱਖਦਾ ਹੈ।

ਜੈਸ ਕਰੈ ਸੁਖ ਤੈਸ ਨਿਰਖ[1],
[1]ਦੇਖ ਲਵੋ।
ਸੋ ਫਲ ਭਲ ਪੈ ਹੈ।
ਸੰਗਤ ਹਮਰੀ ਆਇ,
ਅਨਿਕ ਅਕੋਰਨ ਲੈ ਕੈ।
ਤਿਨ ਕੋ ਨਹਿਂ ਸੰਤਾਇ
ਤੁਮਾਰੀ ਰੱਯਤ ਜੈ ਕੈ ॥੩੩॥
ਦਸਤ ਦਰਾਜ਼ੀ[1] ਕਰੈ ਜੋਇ,
[1]ਵਧੀਕੀ।
ਹਮ ਗਹਿ ਕਰਿ ਤਿਸ ਕੋ।
ਲੂਟ ਕੂਟ ਦਿਹਂ ਸਜਾ,
ਧਰਯੋ ਤੁਮਹੂੰ ਨਹਿਂ ਰਿਸ ਕੋ।
ਭੀਮ ਚੰਦ ਸਾਨੰਦ ਮਾਨ,
ਸਬਿ ਗੁਰੁ ਪਗ ਬੰਦੇ।
ਕਹਯੋ ਰਖੈ ਹੈਂ ਜੈਸ,

ਤੈਸ ਹਮ ਰੈਂਹ ਮੁਕੰਦੇ ॥੩੪॥
ਸਿਰੇਪਾਉ ਗੁਰੁ ਦਯੋ,
ਭੂਪ ਕੋ ਬਡ ਸਚਵਨ ਯੁਤ[1]। ([1]ਵਜ਼ੀਰਾਂ ਸਹਿਤ।)
ਬਿਦਾ ਪਾਇ ਤਜਿ ਖਿਦਾ[1], ([1]ਕਸ਼ਟ ਤਿਆਗ ਕੇ।)
ਗਯੋ ਨ੍ਰਿਪ ਕਰਿ ਸਿਜਦਾ ਨੁਤ[1]। ([1]ਨਮਸਕਾਰ ਤੇ ਉਸਤਤ ਕਰਕੇ।)
ਦਯੋ ਨਿਕਾਰ ਨਿਰੰਤਰ[1], ([1]ਲਗਾਤਾਰ।)
ਅੰਤਰ ਥਾ ਜੁ ਅੰਤਰਾ[1]। ([1]ਭੇਦ, ਫ਼ਰਕ।)
ਗਯੋ ਧਾਮ ਨਰ ਬਾਮ ਆਮ[1], ([1]ਸਾਰੇ ਪੁਰਸ਼ ਤੇ ਇਸਤ੍ਰੀ।)
ਕਹਿਂ ਧੰਨ ਕੰਤਰਾ[1] ॥੩੫॥ ([1]ਮਾਲਕ, ਪ੍ਰਮੇਸ਼ਰ।)
ਮੇਲ ਗੁਰੂ ਸਨ, ਕਰਜੋ
ਖੇਲ ਨਤ ਬਿਗਰ ਸੁ ਜਾਤੀ।
ਦੇਤੇ ਸਿੱਖ ਉਜਾਰ,
ਦੂਣ ਕਹਿਲੂਰ ਬਖਜਾਤੀ।
ਗੁਰੁ ਪੀਰਨ ਸਿਰ ਪੀਰ,
ਬਲੀ ਅਵਤਾਰ ਬਹਾਦਰ।
ਥਪੇ ਉਥਪੇ ਨ ਛਪੇ,
ਕਪੇ ਜਿਹਂ ਚਹਿ ਸੋ ਕਾਦਰ[1] ॥੩੬॥ ([1]ਕਿਸੇ ਨੂੰ ਕਾਇਮ ਕਰਨਾ ਤੇ ਮੇਟਣਾ ਉਨ੍ਹਾਂ ਤੋਂ ਛੁਪਿਆ ਨਹੀਂ, ਜਿਸ ਨੂੰ ਚਹੁਣ ਕੱਟ ਦੇਣ ਉਹ (ਕਾਦਰ) ਸਮਰੱਥ ਹਨ।)

ਪਾਛੇ ਠਾਨ ਬਿਬਾਦ,
ਸ੍ਵਾਦ ਪ੍ਰਸ਼ਾਦ ਛਕਜੋ ਦੁਖ।
ਭਲੀ ਭਈ ਅਬਿ ਠਈ ਸੰਧਿ,
ਸਬਿ ਥਈ[1] ਸਬਿਨਿ ਸੁਖ। ([1]ਹੋ ਗਿਆ।)
ਆਛੇ ਅਨਿਕ ਅਕੋਰ,
ਰਾਜ ਮੈਂ ਤੋਫਾ ਜੇਤੇ।
ਚੋਖੇ ਚੋਖੇ ਕੰਦ
ਮੂਲ ਪਠ ਹੈ ਨ੍ਰਿਪ ਤੇਤੇ ॥੩੭॥
ਰਾਜ ਕਾਜ ਮੈਂ ਹਿਤ ਸਲਾਹ,
ਪਠਿ ਦੂਤ ਚਾਹ ਕਰਿ[1]। ([1]ਜਦੋਂ ਚਾਹੁੰਦਾ ਹੈ ਕਰ ਲੈਂਦਾ ਹੈ।)
ਕਬੀ ਕਬੀ ਖੁਦ ਮਿਲੈ,
ਮਸਲਤੈਂ ਭਿਲੈ ਵਾਹ ਕਰਿ[1]। ([1](ਵਾਹ) ਉਥੇ (ਭਿਲੈ) ਮਿਲ ਕੇ (ਮਸਲਤੈਂ) ਸਲਾਹਾਂ ਕਰ ਲੈਂਦਾ ਹੈ।)
ਜਦਪਿ ਗੁਰੁ ਸੋਂ ਮੇਲ,
ਰਾਖ ਹੈ ਭੂਪਤ ਪੂਰੇ।
ਤਦਪਿ ਮਿਲਾਵੈਂ ਦਿਲ ਨਹਿਂ
ਤਾਂ ਸੋਂ ਸਤਿਗੁਰੁ ਸੂਰੇ ॥੩੮॥
ਬੈਰੀ ਹ੍ਵੈ ਜੋ ਕਰੈ ਪ੍ਰੀਤਿ,
ਸ੍ਵਾਰਥ ਲਗ ਭਾਰੀ।
ਤਾਂਹਿ ਜੁ ਕਰੈ ਵਿਸਾਹੁ,

ਮਰੈ ਸੋ ਮੂਢ ਗਵਾਰੀ।
ਦਯਾ ਸਿੰਧੁ ਇਸਰੀਤਿ,
ਬਿਤੀਤ ਸੁ ਸਮਾ ਕਰੇਹੀਂ।
ਨਿਜ ਦਾਸਨ ਕੋ ਹਲਤ ਪਲਤ ਕੇ,
ਸੁਖ ਸਬਿ ਦੇਹੀਂ ॥੩੯॥

ਦੋਹਰਾ:
ਸ੍ਰੀ ਸਤਿਗੁਰੁ ਕੇ ਘਰ ਵਿਖੇ,
ਇਨ ਹੀ ਦਿਨੋ ਮਝਾਰ।
ਸ੍ਰੀ ਸੁੰਦ੍ਰੀ ਜੀ ਤੈ ਭਯੋ,
ਪਰਗਟ ਪੂਤ ਉਦਾਰ ॥੪੦॥
ਸਤ੍ਰਹ ਸੈ ਚੌਤਾਲੀਏ
ਮਕਰ ਸੁਕਲ ਤਿਥਿ ਚਾਰ[1]। — [1]ਸੰਮਤ ੧੭੪੪ ਮਾਘ ਸੁਦੀ ੪।
ਭਲੇ ਲਗਨ ਗ੍ਰਹ ਉੱਚ ਸਬਿ,
ਨਿਸਬ ਨਿਸਾ ਭ੍ਰਿਗੁ ਵਾਰ[1] ॥੪੧॥ — [1]ਅੱਧੀ ਰਾਤ ਦਿਨ ਸ਼ੁਕਰਵਾਰ।
ਜੰਗ ਜੀਤ ਆਏ ਹੁਤੇ,
ਆਪ ਅਜੀਤ ਅਭੀਤ[1]। — [1]ਨਿੱਡਰ।
ਤਾਂ ਤੇ ਨਾਮ ਅਜੀਤ ਸਿੰਘ,
ਧਰਜੋ ਵਿਚਾਰਿ ਸਨੀਤ[1] ॥੪੨॥ — [1]ਨੀਤੀ ਸਹਿਤ।

ਕਬਿੱਤ:
ਕੀਰਤਿ ਕਰਨ ਕੀ ਲੈ ਧੀਰਤ ਧਰਨ ਕੀ ਲੈ,
ਸੀਰਤ ਬਰਨ ਕੀ ਅਮੀਰਤ ਸੁਰਿੰਦ ਕੋ[1]। — [1]ਕਰਨ (ਕੁੰਤੀ ਦੇ ਉਦਰ ਤੋਂ ਸੂਰਜ ਦੇ ਪੁੱਤਰ) ਤੋਂ ਕੀਰਤੀ ਲੈ ਕੇ, ਧਰਤੀ ਦੀ ਧੀਰਜ ਲੈ ਕੇ, ਵਰੁਣ ਦਾ (ਠੰਡਾ) {ਸੀਰਤ} ਸੁਭਾਉ ਲੈ ਕੇ ਤੇ ਇੰਦ੍ਰ ਦੀ ਅਮੀਰੀ ਲੈ ਕੇ।
ਤੇਜ ਲੈ ਦਿਨੇਸ ਕੋ ਮਜੇਜ ਲੈ ਰਤੇਸ ਕੋ,
ਅਮੇਜ ਲੈ ਰਮੇਸ ਕੋ ਸੁਖੇਜ ਸੇਜ ਇੰਦੁ ਕੋ[1]। — [1]ਸੂਰਜ ਦਾ ਤੇਜ ਲੈ ਕੇ ਕਾਮ ਦਾ (ਮਜੇਜ) ਸੁਭਾਉ ਲੈ ਕੇ, ਵਿਸ਼ਨੂੰ ਦਾ ਮਿਲਾਪ ਲੈ ਕੇ ਅਤੇ ਚੰਦ ਦੀ ਸੁਖ ਦੀ ਸੇਜਾ ਲੈ ਕੇ।
ਭੋਜ ਤੈ ਭਲਾਈ ਲੈ ਕੈ, ਓਜ ਮੈਂ ਸੇ ਬੀਰਤਾਈ,
ਚੋਜ ਮੈਂ ਤੇ ਮੌਜ, ਸੌਜ ਔਜ ਅਲਕਿੰਦ ਕੋ[1]। — [1]ਰਾਜੇ ਭੋਜ ਤੋਂ ਭਲਾਈ ਲੈ ਕੇ, ਬਲ ਵਿੱਚੋਂ ਸੂਰਬੀਰਤਾ ਲੈ ਕੇ, ਕੌਤਕਾਂ 'ਚੋਂ ਅਨੰਦ ਲੈ ਕੇ, (ਅਲਕਿੰਦ) ਕੁਬੇਰ ਦੀ ਸਮੱਗ੍ਰੀ ਤੇ (ਔਜ) ਤ੍ਰੱਕੀ ਲੈ ਕੇ।
ਦਾਸਨ ਦਾ ਚਿੰਦ ਕੋ ਗੁਬਿੰਦ ਮ੍ਰਿਗਿੰਦ ਕੋ,
ਸਪੂਤ ਥਯੋ ਹਿੰਦੁ ਕੈਰਖੱਜਾ ਧਰਮ ਜਿੰਦੁ ਕੋ[1] ॥੪੩॥ — [1]ਦਾਸਾਂ ਨੂੰ ਮਨ ਇੱਛਤ ਦੇਣ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਸਪੁੱਤਰ ਪੈਦਾ ਹੋਇਆ ਹੈ, ਹਿੰਦੂਆਂ ਦੇ ਧਰਮ ਤੇ ਜਿੰਦ ਨੂੰ ਰੱਖਣ ਵਾਲਾ।

ਚੌਪਈ:
ਸਾਰ ਪਾਇ ਕਰਿ ਨਗਰ ਸਗਰ ਮੈਂ।
ਬੀਥ[1] ਬਜਾਰਨ ਡਗਰ[2] ਬਗਰ ਮੈਂ[3]। — [1]ਗਲੀਆਂ। [2]ਰਸਤਿਆਂ। [3]ਘਰਾਂ ਵਿੱਚ।
ਉਤਸ਼ਵ ਕੌਤਕ ਭਏ ਨਵੀਨੇ।
ਨਰ ਨਾਰੀ ਸਬਿ ਆਨੰਦ ਭੀਨੇ ॥੪੪॥

| | |
|---|---|
| ਮੰਗਲੀਕ[1] ਸਬਿ ਸਾਜ ਸਜਾਏ। | [1]ਖ਼ੁਸ਼ੀਆਂ ਦੇ। |
| ਸੀਂਚ ਸੁਗੰਧਿ ਧੂਪ ਮਹਕਾਏ। | |
| ਬਜੈਂ ਬਾਜਨੇ[1] ਸਜੈਂ ਸ਼ਿੰਗਾਰੈ। | [1]ਵਾਜੇ। |
| ਦੂਬ[1] ਦਧੀ[2] ਕੁੰਕਮ[3] ਘਨਸਾਰੈਂ[11] ॥੪੫॥ | [1]ਦੱਭ। [2]ਦਹੀਂ। [3]ਕੇਸਰ। [11]ਚੰਦਨ। |
| ਘਸਿ ਧਰਿ ਥਾਰਿਨਿ ਨਾਰਿ ਅਪਾਰੈਂ। | |
| ਰਤੀ ਸਤੀ ਸੀ ਅਤੀ ਉਦਾਰੈਂ[1]। | [1]ਰਤੀ (ਕਾਮ ਦੀ ਇਸਤ੍ਰੀ) ਸਤੀ (ਸ਼ਿਵ ਦੀ ਇਸਤ੍ਰੀ) ਵਰਗੀਆਂ ਬਹੁਤ ਸ੍ਰੇਸ਼ਟ। |
| ਗਜ ਗਾਮਨਿ ਭਾਮਨਿ ਪਿਕ ਬੈਨੀ[1]। | [1]ਹਾਥੀ ਵਾਂਗ ਚਾਲ ਵਾਲੀਆਂ ਤੇ ਕੋਇਲ ਵਰਗੇ ਬੋਲਾਂ ਵਾਲੀਆਂ (ਭਾਮਨਿ) ਇਸਤ੍ਰੀਆਂ। |
| ਚੰਦ੍ਰ ਬਦਨ ਮੁਦ ਸਦਨ ਸੁ ਨੈਨੀ[1] ॥੪੬॥ | [1]ਚੰਦ ਵਰਗੇ ਮੁਖ ਵਾਲੀਆਂ ਤੇ ਅਨੰਦ ਦਾ ਘਰ ਚੰਗੇ ਨੇਤ੍ਰਾਂ ਵਾਲੀਆਂ। |
| ਭੌਂਹ ਧਨਖ ਸਰ ਦ੍ਰਿਗ ਕਟਾਛ ਸੈਂ[1]। | [1](ਜਿਨ੍ਹਾਂ ਨੇ) ਭ੍ਰਵੱਟਿਆਂ ਰੂਪ ਧਨੁਖ ਤੇ ਨੇਤ੍ਰਾਂ ਦੇ ਕਟਾਖਸ਼ ਰੂਪ ਤੀਰਾਂ ਨਾਲ। |
| ਸੁਰ ਨਰ ਮੁਨਿ ਜਨ ਜਿੱਤੈ[1] ਰਾਛਸੈਂ। | [1]ਜਿੱਤ ਲਿਆ ਹੈ। |
| ਮਿਲਿ ਮਿਲਿ ਟੋਲੀ ਬਾਂਧਿ ਸਹੇਲੀ। | |
| ਉਮਗ ਉਮਗਿ ਚਾਲੀ ਅਲਵੇਲੀ[1] ॥੪੭॥ | [1]ਬੇਫ਼ਿਕਰ ਹੋ ਕੇ। |
| ਭਰੀ ਸੱਧਰ ਸੂਰ ਮਧਰ ਮਧਰ ਕਰਿ[1]। | [1]ਇੱਛਾ ਨਾਲ ਭਰੀਆਂ ਹੋਈਆਂ ਮਿੱਠੀ ਮਿੱਠੀ ਅਵਾਜ਼ ਕੱਢ ਕੇ। |
| ਗਾਵਤ ਗੀਤ ਰੀਤਿ ਮੰਗਲ ਵਰ। | |
| ਗੁਰੁ ਘਰ ਜਾਇ ਬਧਾਈ ਦੇਹੀਂ। | |
| ਮਾਤ ਗੂਜਰੀ ਮੁਦ ਹ੍ਵੈ ਲੇਹੀਂ ॥੪੮॥ | |
| ਨਾਤੀ[1] ਚਿਰੰਜੀਵ ਅਰਿ ਖਾਪੀ[2]। | [1]ਪੋਤ੍ਰਾ। [2]ਵੈਰੀਆਂ ਨੂੰ ਖਪਾਉਣ ਵਾਲਾ। |
| ਜਗ ਬਖਜਾਤੀ ਭਵੈ[1] ਪ੍ਰਤਾਪੀ। | [1]ਹੋਵੇ। |
| ਤਿਨ ਅਸੀਸ ਲੈ ਸੀਸ ਚਢਾਵੈਂ। | |
| ਦੈ ਬਖਸ਼ੀਸ਼ ਮਾਨ ਬੈਠਾਵੈਂ ॥੪੯॥ | |
| ਭਈ ਭੀਰ ਅੰਤਹਿ ਪੁਰਿ[1] ਮਾਂਹੀਂ। | [1]ਮਹਿਲਾਂ 'ਚ। |
| ਗਾਇ ਬਜਾਇ ਆਇ ਇਕ ਜਾਹੀਂ। | |
| ਮਾਤ ਨਾਨਕੀ ਬ੍ਰਿੱਧ ਬਧੇਰੈ। | |
| ਥਿਰੀ ਮੰਚ[1] ਅਤਿ ਉਤਸ਼ਵ ਹੇਰੈ ॥੫੦॥ | [1]ਪਲੰਘ ਤੇ ਬੈਠੀ। |
| ਪਰਪੌਤ੍ਰੇ ਪਿਖਿ ਤਰ ਮੁਦ ਥਾਏ[1]। | [1]ਪੜਪੋਤ੍ਰੇ ਨੂੰ ਦੇਖ ਕੇ ਬਹੁਤ ਅਨੰਦ ਹੋਈ। |
| ਨਿਜ ਪਤਿ ਬਰ ਸਬਿ ਸਫਲ ਲਖਾਏ। | |
| ਸ੍ਰੀ ਗੁਜਰੀ ਜੀ ਅੰਗ ਨ ਮਾਏ। | |
| ਬਾਂਟਤ ਪੌਤ੍ਰ ਕੇਰ ਬਧਾਏ ॥੫੧॥ | |
| ਭੂਸ਼ਨ[1] ਬਸਨ[2] ਅਸਨ[3] ਧਨ ਬਰਤਨ। | [1]ਗਹਿਣੇ। [2]ਬਸਤ੍ਰ। [3]ਭੋਜਨ। |
| ਦਏ ਦਾਨ ਕਰਿ ਰਖੇ ਨ ਸਰ ਤਨ[1]। | [1]ਅਪਨੇ (ਤਨ) ਸ਼ਰੀਰ ਪਾਸ (ਸਰ) ਲਕੋ ਕੇ। |
| ਇਤ ਸਤਿਗੁਰੁ ਢਿਗ ਜਾਚਕ ਗੁਨੀ। | |
| ਆਵਤ ਰਟਤ[1] ਸੁਜਸ ਗੁਨਿ ਧੁਨੀ ॥੫੨॥ | [1]ਉਚਾਰਦੇ। |
| ਦੂਬ ਅਜੂਬ ਬਧਾਈ ਲੇਹੀਂ[1]। | [1]ਦੱਭ (ਹਰਾ ਘਾਹ) ਤੇ ਅਸਚਰਜ ਵਧਾਈਆਂ ਲੈਂਦੇ ਹਨ। |
| ਖੂਬ, ਸਹੂਬ[1] ਬਿੱਤ ਗੁਰੁ ਦੇਹੀਂ। | [1]{ਸਹੂਬ} ਬਹੁਤਾ। |

ਮੰਗਲ ਮੁਖੀ ਬਿਦੂਖਕ[1] ਖੁਸਰੇ[2]। — [1]ਵਿਦਵਾਨ, ਪੰਡਿਤ। [2]ਮਸਖ਼ਰੇ, ਮਖ਼ੌਲੀਏ।
ਅਨਿਕ ਕਲਾ[1] ਰਚਿ ਲੈ ਧਨ ਉਸਰੇ[2] ॥੫੩॥ — [1]ਖੇਡਾਂ। [2]ਉੱਚੇ ਹੁੰਦੇ ਹਨ ਭਾਵ ਖ਼ੁਸ਼ ਹੁੰਦੇ ਹਨ।
ਰਾਗੀ ਪੁੰਜ ਰਬਾਬੀ ਢਾਢੀ।
ਗਾਇ ਪਾਇ ਹੈਂ ਬਖਸ਼ਸ਼ ਗਾਢੀ।
ਨਭ ਤੈ ਸੁਮਨ[1] ਸੁਮਨ[2] ਬਰਸਾਵੈਂ[3]। — [1]ਦੇਵਤੇ। [2]ਫੁੱਲ। [3]ਵਰਸਾਉਂਦੇ ਹਨ।
ਦੈ ਅਸੀਸ ਨਿਜ ਨਟੀ ਨਚਾਵੈਂ ॥੫੪॥
ਬਿਬਿਧਿ ਬਾਜਨੇ[1] ਬਿਬਿਧ ਬਜੈ ਹੈਂ। — [1]ਅਨੇਕ ਤਰ੍ਹਾਂ ਦੇ ਵਾਜੇ।
ਛਯੋ ਕੁਲਾਹਲ[1] ਨਭ ਧਰ ਮੈਂ ਹੈਂ। — [1]ਖ਼ੁਸ਼ੀ ਦਾ ਡੰਡਰੌਲਾ।
ਪੁਰ ਅਨੰਦ[1] ਆਨੰਦ ਪੁਰਿ ਹੋਵਾ। — [1]ਅਨੰਦ ਨਾਲ ਭਰ ਗਿਆ।
ਗਯਾਨ ਸਿੰਘ ਧੰਨ ਜਿਨ ਵਹਿ ਜੋਵਾ ॥੫੫॥
ਦੇਸ ਬਿਦੇਸ ਸੁ ਕੀਰਤਿ ਫੈਲੀ।
ਗੰਗਧਾਰ ਸੀ ਆਨੰਦ ਭੈਲੀ[1]। — [1]ਮਿਲੀ ਹੋਈ।
ਸੁਨਿ ਮਸੰਦ ਸੰਗਤ ਲੈ ਬ੍ਰਿੰਦੈਂ।
ਆਇ ਅਕੋਰ ਚਢਾਇ ਬੁਲਿੰਦੈਂ ॥੫੬॥
ਦੇਤ ਬਧਾਈ ਲੇਤ ਮਨਿੱਛੈਂ।
ਸਿਰੇਪਾਉ ਲੈ ਜਾਤ ਸੁਇਛੈਂ।
ਨਿਜ ਸਭਿ ਸੁਭਟਨ ਕੋ ਗੁਰੁਰਾਈ।
ਬਖਸ਼ੇ ਕੜੇ ਕਨਕ[1] ਮੁਦ ਦਾਈ ॥੫੭॥ — [1]ਸੋਨੇ ਦੀ।
ਗੁਰੁ ਸਨਮੁਖ ਜਾਚਕ ਜੋ ਆਯੋ।
ਦਾਰਦਿ ਦਰਨ ਦਰਿੱਦ੍ਰ ਦਹਾਯੋ[1]। — [1]ਗ਼ਰੀਬੀ ਨੂੰ ਦਲਨ ਵਾਲੇ ਸਤਿਗੁਰਾਂ ਨੇ ਗ਼ਰੀਬੀ ਸਾੜ ਦਿੱਤੀ।
ਭੂਖਨ ਬਸਨ ਖਿਲੌਨੇ ਲੌਨੇ[1]। — [1]ਸੁੰਦਰ।
ਘਰੇ ਅਤਨ ਜਨੁ ਰਤਨ ਜਟੌਨੇ[1] ॥੫੮॥ — [1]ਜਾਣੋ (ਅਤਨ) ਕਾਮ ਦੇਵ ਨੇ ਘੜ ਕੇਰਤਨ ਜੜੇ ਹਨ।
ਸਿੱਖ ਸੰਬੰਧੀ ਮਿੱਤ੍ਰ ਪਜਾਰੇ।
ਅਰਪਤਿ ਆਇ ਨਿੱਤ ਮੁਦ ਧਾਰੇ।
ਭੀਮਚੰਦ ਸਾਨੰਦ ਬੁਲੰਦੈਂ।
ਦਏ ਆਪ ਆ ਪੁਰਿ ਆਨੰਦੈਂ ॥੫੯॥
ਮੌਰ ਸਢੌਰ ਪੀਰ ਪਠਵਏ[1]। — [1]ਸਢੌਰੇ ਦੇ ਸ਼੍ਰੋਮਣੀ ਪੀਰ (ਬੁੱਧੂ ਸ਼ਾਹ) ਨੇ ਭੇਜੇ।
ਕੌਰ ਪੰਜਾਬ ਤੌਰ ਸੁਠ ਨਏ[1]। — [1]ਨਵੀਂ ਤਰ੍ਹਾਂ ਦੇ ਸੁੰਦਰ।
ਨਾਹਣੇਸ ਨ੍ਰਿਪ, ਫਤੇ ਸ਼ਾਹਿ ਕੈ।
ਸੰਧਿ ਕਰਨ ਹਿਤ ਪਠੇ ਚਾਹਿ ਕੈ ॥੬੦॥
ਇਕ ਇਕ ਪਾਠਾ ਅੱਸ੍ਵ[1] ਪਠਾਏ। — [1]ਜਵਾਨ ਘੋੜਾ।
ਕਰਿ ਕੈ ਅਰਜ਼ ਕਬੂਲ ਕਰਾਏ।
ਜੇਤਿਕ ਧਨ ਥਾ ਗੁਰੂ ਲੁਟਾਯੋ।
ਤਿਸ ਤੈ ਦਸ ਗੁਨ ਪੁਨ ਗੁਨਿ ਆਯੋ ॥੬੧॥
ਜ਼ੇਵਰ ਤੇਵਰ ਅਨਿਕ ਪ੍ਰਕਾਰੈਂ।
ਮਾਤੈਂ ਮਹਿਲੈਂ ਮਿਲੇ ਅਪਾਰੈਂ।

ਮਾਤ ਨਾਨਕੀ ਗੁਜਰੀ ਦਾਨੀ[1]। [1]ਸਿਆਣੇ।
ਸ੍ਰੀ ਜੀਤੋ ਜੀ ਸੌਂਤ[1] ਸਜਾਨੀ ॥੬੨॥ [1]ਸੌਂਕਣ।
ਨਿਰਖ ਨਿਰਖਿ ਬਾਲਕ ਕੋ ਪ੍ਰਤਿ ਨਿਤ।
ਹਰਖ ਹਰਖਿ ਹਿਯ ਪਰਖ ਪਰਖਿ ਹਿਤ।
ਮਹਿਦ ਮੋਦ ਮਹਿੰਰਹਿ ਗਲਤਾਨੀ।
ਪਾਲਤ ਲਾਲਤ[1] ਅਨਿਕ ਬਿਧਾਨੀ ॥੬੩॥ [1]ਲਾਡ ਕਰਦੀ ਹੈ।
ਜ਼ੇਵਰ ਜਬਰ[1] ਜਵਾਹਰ ਜਰੇ। [1]ਬਹੁਤੇ।
ਕਰ[1] ਗਰ[2] ਕਟਿ[3] ਪਗ[11] ਜਗਮਗ ਕਰੇ। [1]ਹੱਥ। [2]ਗਲ। [3]ਲੱਕ। [11]ਪੈਰਾਂ ਵਿੱਚ।
ਝੀਨ[1] ਨਵੀਨ ਬਸਨ ਕੀ ਝਗੀਆਂ। [1]ਬਰੀਕ।
ਪਹਿਰਾਵਤ ਭਾਵਤ ਮੁਦ ਪਗੀਆਂ[1] ॥੬੪॥ [1]ਅਨੰਦ 'ਚ ਲੀਨ ਹੋਈਆਂ।
ਕਿਤਿਕ ਮਾਸ ਇਮ ਖਾਸ ਬਿਤਾਏ।
ਅਵਧਿ ਅਨੰਦ[1] ਕੌਨ ਕਵਿ ਗਾਏ। [1]ਅਨੰਦ ਦੀ ਹੱਦ।
ਨ੍ਰਿਪ ਕਾ ਮੇਲ, ਬਾਲ ਬਿਦਤਾਵਨ।
ਗਾਇ ਅੱਧਜਾਇ ਸੁ ਕੀਨ ਥਿਰਾਵਨ ॥੬੫॥

ਇਤਿ ਸ੍ਰੀ ਗੁਰੁ ਪੰਥ ਪ੍ਰਕਾਸ਼ ਗ੍ਰੰਥੇ ਪੂਰਬਾਰਧੇ ਗਜਾਨ ਸਿੰਘ ਵਿਰਚਿਤੇ 'ਨ੍ਰਿਪ ਸੋਂ ਮੇਲ, ਅਜੀਤ ਸਿੰਘ ਜਨਮ', ਪ੍ਰਸੰਗ ਬਰਨਨੰ ਨਾਮ ਸਤਵੰਜਵੋਂ ਬ੍ਰਿਸਾਮ ॥੫੭॥

## ੫੮. {ਠੱਗਾਂ ਨੂੰ ਪਕੜਨਾ, ਨਦੌਣ ਦਾ ਜੰਗ}

**ਕਬਿੱਤ:**

ਜਾਇ ਸੇਤ ਬੰਧ ਨਿਜ ਕੰਧ ਪੈ ਉਠਾਇ ਗੰਗ,
ਦ੍ਵਾਰਕਾ ਦਹਾਇ ਅੰਗਰੰਗ ਬਦਲਾਈਏ[1]।
[1]ਜੇਕਰ ਗੰਗਾ ਨੂੰ ਮੋਢਿਆਂ 'ਤੇ ਚੁੱਕ ਕੇ ਸੇਤਬੰਧ ਤੀਰਥ 'ਤੇ ਚਲੇ ਜਾਈਏ ਅਤੇ ਦੁਆਰਕਾ 'ਚ ਅੰਗਾਂ ਨੂੰ (ਦਹਾਇ) (ਛਾਪਿਆਂ ਨਾਲ) ਸਾੜ ਕੇਰੰਗ ਬਦਲਾ ਲਈਏ।

ਬੱਦਰੀ ਕਿਦਾਰ ਕੋ ਦਿਦਾਰ ਕਰਿ ਬਾਰ ਬਾਰ,
ਕੰਦਰ ਅੰਦਰ ਬਸ ਕੰਦ ਮੂਲ ਖਾਈਏ।
ਨਾਂਗੇ ਪਗ ਜਾਇ ਕੈ ਜਗਨ ਨਾਥ ਮਾਥ ਨਾਇ,
ਜਪ ਤਪ ਜੋਗ ਜਗਜ ਅਨਿਕ ਕਮਾਈਏ।
ਪਾਈਏ ਸਬਿਨਿ ਫਲ ਪਲਕ ਝਲਕ ਮਾਂਹਿ[1], — [1]ਪਲਕ ਦੇ ਫਰਕਣ ਜਿੰਨੇ ਚਿਰ ਵਿੱਚ।
ਸੰਤ ਸੰਗ ਕਰਿ ਜੌ ਪੈਰੰਗ[1] ਮਨ ਲਾਈਏ ॥੧॥ — [1]ਪ੍ਰੇਮ ਨਾਲ।

**ਮਰਹਟਾ ਛੰਦ:**

ਪਕਰੈਂ ਠੱਗ ਨਦੌਣ ਜੰਗ ਹ੍ਵੈ,
ਏਸ ਅਧਜਾਇ ਮਝਾਰੈਂ।
ਪੁਰਿ ਅਨੰਦ ਗੁਰੁ ਪੁਰਬ ਬਿਸਾਖੀ,
ਮੇਲਾ ਭਯੋ ਅਪਾਰੈਂ।
ਊਚ ਠੌਰ ਥਿਰਿ ਗੁਰੂ ਗੌਰ[1], — [1]ਭਾਰੇ ਗੁਰਾਂ ਨੇ।
ਸਿਖ ਦੈ ਦਿਦਾਰ ਨਿਸਤਾਰੇ।
ਠੱਗਨ ਖੀਸੇ ਕਟੇ ਸਿੱਖਨ ਕੇ,
ਗੁਰੁ ਢਿਗ ਆਇ ਪੁਕਾਰੇ ॥੨॥
ਧੋਤੀ ਲਾਂਬੀ ਤਿਲਕ ਫਟਾਕੈਂ[1] — [1]ਫੱਟੀਆਂ ਵਾਲੇ ਤਿਲਕ ਕੀਤੇ ਹਨ।
ਮਾਲ ਸਟਾਕੈਂ[1] ਫੇਰਤ। — [1]{ਸਟਾਕੈਂ} ਛੇਤੀ ਛੇਤੀ ਮਾਲਾ ਫੇਰਦੇ ਹਨ।
ਪਗੀਆ ਲਾਲ ਕੰਠਿ ਕੰਠੀ ਬ੍ਰਿੱਧ[1], — [1]ਗੱਲ 'ਚ (ਬ੍ਰਿਧ) ਮੋਟੇ ਮੋਟੇ (ਮਣਕਿਆਂ ਦੀਆਂ) (ਕੰਠੀ) ਮਾਲਾਂ ਹਨ।
ਕਹਯੋ ਗੁਰੂ ਅਸ ਹੇਰਤ[1]। — [1]ਇਸ ਤਰ੍ਹਾਂ ਦਾ (ਬੰਦਾ) ਦੇਖਕੇ।
ਗਹਿ ਲਜਾਵੋ ਮਮ ਢਿਗ ਸਿਖ ਧਾਏ,
ਦੇਖਿ ਪਕਰਿ ਤਿਹਂ ਲਿਆਏ।
ਰਹੇ ਪੀਟ ਵਹਿ[1] ਢੀਠ ਨ ਮਾਨੇ — [1]ਉਸ ਨੂੰ ਮਾਰ ਰਹੇ।
ਖੀਸੇ ਸਰ ਨਿਕਲਾਏ[1] ॥੩॥ — [1]{ਸਰ} ਪੰਜ ਖੀਸੇ ਨਿਕਲ ਆਏ।
ਕਰਯੋ ਕੈਦ ਵਹਿ ਕਹਿ ਗੁਰੁ ਵੈਸੇ,
ਔਰ ਗਹਾਏ ਤੀਨੇ।
ਬੂਝੇ ਗੁਰੂ ਸਿਖਨਿ[1] ਤੁਮ ਜਾਨਤ — [1]ਸਿਖਾਂ ਨੇ ਗੁਰਾਂ ਤੋਂ ਪੁੱਛਿਆ।
ਥੇ, ਕਿਉਂ ਕਾਟਨ ਦੀਨੇ।
ਬੋਲੇ ਗੁਰੁ ਇਨਿ ਮੰਨਤ ਹਮਰੀ,
ਤ੍ਰੈ ਤ੍ਰੈ ਖੀਸੇ ਕਾਟਨ।
ਹੇਤ ਕਰੀ, ਹਮ ਤੌ ਨ ਹਟਾਏ,
ਬਢੇ ਤੁ ਕੀਨੇ ਡਾਟਨ ॥੪॥

ਸਭਾ ਬੀਚ ਗੁਰੁ ਇਮ ਜਬਿ ਭਾਖ੍ਯੋ,
ਪੁਨ ਵਹਿ ਪੁਛੇ ਬੁਲਾਏ।
ਕਹਯੋ ਉਨੈ ਦਿਢ ਸਹੀ ਯਹੀ ਹੈ,
ਜੋ ਗੁਰੁ ਕਹੀ ਸੁਨਾਏ।
ਸੁਨਿ ਸਭਿ ਸਭਾ-ਸਦਜ[1] ਹਰਖਾਨੇ, [1]ਦਰਬਾਰੀ।
ਗੁਰੁ ਸੂਬਗੱਜ ਪਛਾਨੇ।
ਗਹਿ ਪਗ ਕਹ੍ਯੋ ਤੁਮਾਰੀ ਗਤ ਮਿਤ,
ਤੁਮ ਬਿਨ ਕੋਇ ਨ ਜਾਨੇ ॥੫॥
ਜਾਨੀ ਜਾਨ ਜਹਾਨੀ[1] ਗਜਾਨੀ, [1]ਸੰਸਾਰ ਦੇ।
ਕਰਤ ਚਰਿਤ ਨਰ ਤਨ ਕੇ।
ਹਰਿ ਗਜਾਨ ਇਨਸਾਫ ਕਰੈਂ ਪ੍ਰਭ,
ਇਮ ਨਿਤ ਪ੍ਰਤਿ ਬਹੁ ਜਨ ਕੇ।
ਦੇਸ ਬਿਦੇਸ ਵਿਸੇਸ ਘਰੋ ਘਰ,
ਫੂਲੀ ਮਾਲਤੀ ਕੀਰਤਿ[1]। [1]ਕੀਰਤੀ ਰੂਪ ਮਾਲਤੀ।
ਕਵਿਤਾ ਰਚਿਤ ਬਚਿੱਤ੍ਰ ਮਨੋਹਰ,
ਪਿਖਿ ਮੁਦ ਹ੍ਵੈਂ ਕਵਿ ਧੀਰਤ[1] ॥੬॥ [1]ਧੀਰਜਵਾਨ।
ਅਲੰਕਾਰ ਨਵਰਸ ਬਰਨਤ ਸੁਠ,
ਉਕਤਿ ਅਨੂਠੀ[1] ਲਜਾਵੈਂ। [1]ਅਨੋਖਾ ਕਥਨ।
ਦਰਬ ਮਾਨ ਗੁਨੀਅਨ ਕੋ ਦੈਂ ਬਹੁ,
ਰਾਖੈਂ ਢਿਗ ਹੁਲਸਾਵੈਂ[1]। [1]ਖ਼ੁਸ਼ ਰੱਖਦੇ ਹਨ।
ਪੀਰ ਫਕੀਰ ਸੰਨਜਾਸੀ ਜੋਗੀ,
ਬੈਰਾਗੀ ਬਹੁ ਆਵੈਂ।
ਅਜ਼ਮਤ ਪਿਖੈਂ ਪਿਖਾਹਿਂ ਅਨਿਕਧਾ[1], [1]ਅਨੇਕ ਤਰ੍ਹਾਂ ਦੀ।
ਪਰਖ ਹਰਖ ਫਿਰ ਜਾਵੈਂ ॥੭॥
ਸੁਨੋ ਕਥਾ ਅਥਿ ਔਰ ਚਾਲੀ,
ਸਿਦਕੀ ਸਿੱਖ ਉਦਾਰੈਂ।
ਨੌਮ ਗੁਰੂ ਜਬਿ ਤੈ ਸਿਰ ਦੀਨੋ,
ਹਿੰਦੁ ਧਰਮ ਰਖਵਾਰੈਂ।
ਤਬਿ ਤੈ ਬਿਪਤਿ ਪਰੀ ਨੌਰੰਗ ਕੋ,
ਭਾਰੀ ਖਰੀ ਮਹਾਂਹੀਂ।
ਮਿਲੀ ਨ ਫੁਰਸਤ[1] ਤੁਰਕ ਕਰਨ ਕੀ, [1]ਵਿਹਲ।
ਹਿੰਦੁਨ ਕੋ ਫਿਰ ਤਾਂਹੀਂ[1] ॥੮॥ [1]ਤਿਸ ਨੂੰ।
ਤਾਨੇ ਸ਼ਾਹਿ ਹੈਦਰਾਬਾਦੀ,
ਸੂਬਾ ਬਿਗਰ੍ਯੋ ਭਾਰਾ।
ਉਤ ਟੀਪੂ ਸੁਲਤਾਨ ਕੇਰ ਸੁਤ,
ਬਾਗੀ ਭਯੋ ਕਰਾਰਾ।

ਔਰ ਮੁਲਕ ਵਿਚ ਰਾਜੇ ਕੇਤੇ,
ਦੁਸ਼ਮਨ ਸ਼ਹਿ ਕੇ ਹੂਏ।
ਗੁਰੁ ਸਰਾਪ ਤੈ ਅਗਨਿ ਬਾਂਸ
ਜਯੋਂ, ਆਪਹਿ ਲਰਿ ਮੂਏ ॥ ੯ ॥
ਆਖਰ ਔਰੰਗ ਖੁਦ ਦਿੱਲੀ ਤੇ,
ਜਮ ਦਿਸ[1] ਪਯਾਨਾ ਕੈ ਕੈ। [1]ਦੱਖਣ ਦੀ ਤਰਫ਼।
ਕਿਲੇ ਗੋਲ ਕੁੰਡੇ ਪਰ ਦੱਖਣ,
ਪਹੁੰਚਯੋ ਦਲ ਬਡ ਲੈ ਕੈ।
ਸਾਰ ਪਾਇ ਕਰ[1] ਲੈਨੇ ਪਠਯੋ, [1]ਮਾਮਲਾ।
ਮੀਆਂ ਖਾਨ ਦੈ ਸੈਨਾ।
ਚਢਿ ਦਿੱਲੀ ਤੈ ਜੰਮੂ ਦਿਸ ਵਹਿ,
ਗਯੋ ਕਰਤ ਬੇਚੈਨਾ ॥ ੧੦ ॥
ਅਲਫ ਖਾਨ ਕੋ ਦੈ ਬਹੁ ਸੈਨਾ,
ਇਨਿ ਭੂਪਨ ਪਰ ਪਠਯੋ।
ਘੇਰਯੋ ਆਇ ਕਾਂਗੜਾ ਜਬਿ ਉਨਿ,
ਤਬਿ ਕ੍ਰਿਪਾਲ ਇਮ ਠਟਯੋ[1]। [1]ਕਿਰਪਾਲ ਕਟੋਚੀਏ ਨੇ ਇਉਂ ਕੀਤਾ।
ਦੈ ਕਿਛੁ ਦਰਬ ਮੇਲ ਕਰਿ, ਤਾਂ ਕੋ
ਭੀਮ ਚੰਦ ਪਰ ਪ੍ਰੇਰਯੋ।
ਉਨਿ ਨਦੌਣ ਢਿਗ ਉਤਰਿ, ਦੂਣ
ਕਹਿਲੂਰ ਭੀਮ ਸਸਿ ਘੇਰਯੋ ॥ ੧੧ ॥
ਕਹਯੋ ਭੀਮ ਸਸਿ ਸਨੇ ਸਨੇ ਲਿਹੁ,
ਇਕ ਦਮ ਦੈ ਨ ਮੁਹਾਲੈਂ[1]। [1]ਮੁਸ਼ਕਲ।
ਨਹਿਂ ਮਾਨੀ ਉਨਿ ਜੁਲਮ ਕਰਯੋ ਬਹੁ,
ਬਢ ਗਈ ਰਾਰਿ[1] ਬਿਸਾਲੈਂ। [1]ਲੜਾਈ।
ਸੋ ਲਰ ਰਹਯੋ ਨ ਭਯੋ ਮੁਲਕ ਸਰ[1], [1]ਫ਼ਤਹ।
ਕਈਕ ਸਾਲ ਬਿਤੀਏ।
ਇਹੁ ਹਲਚਾਲ ਨਿਹਾਲ ਗਿਰੀਸਨ[1], [1]ਪਹਾੜੀ ਰਾਜਿਆਂ ਨੇ ਇਹ ਗੜਬੜ ਦੇਖ ਕੇ।
ਸ਼ਾਹੀ ਟਕੇ ਨ ਦੀਏ ॥ ੧੨ ॥
ਕਠ ਗੜ੍ਹ ਮੈਂ ਕੱਠ ਕਰਿ ਕੈ ਨ੍ਰਿਪਨਿ,
ਜੰਗ ਸੰਗ ਤਿਸ ਚਾਹਾ।
ਨਿਜ ਮੱਦਤ ਹਿਤ ਗੁਰੈਂ ਬੁਲਾਯੋ,
ਪਠਿ ਬਜੀਰ ਇਮ ਪ੍ਰਾਹਾ[1]। [1]ਕਿਹਾ।
ਸਾਹਿਬ ਸ਼ਕਤਿ ਭਗਤ ਰੱਖਕ ਤੁਮ,
ਮੁਹਿ ਅਭਗਤ ਕੀ ਬਾਰੀ[1]। [1]ਹੁਣ ਮੇਰੀ ਭਗਤੀ ਤੋਂ ਹੀਣੇ ਦੀ ਵਾਰੀ ਹੈ। (ਮੇਰੀਰੱਖਿਆ ਕਰੋ)।
ਦੀਨ ਦਜਾਲ ਸਰਣ ਪ੍ਰਤਿ ਪਾਲਕ,
ਮਾਲਕ ਚਾਲਕ[1] ਭਾਰੀ ॥ ੧੩ ॥ [1]ਚਲਾਉਣ ਵਾਲੇ, ਪ੍ਰੇਰਕ।

ਹਮ ਝੂਠੇ ਰਾਜਾ ਕਹਿਲਾਵਤ,
ਆਪ ਸ਼ਹਿਨਸ਼ਾਹ ਸਾਚੇ।
ਕਾਮੀ ਕੁਟਿਲ ਕੁਗਾਮੀ[1] ਕ੍ਰਿਤਘਨ, [1]ਖੋਟੇਰਾਹ ਚੱਲਣ ਵਾਲੇ।
ਕੂਰ ਕੁਨੀਤੀ[1] ਕਾਚੇ। [1]ਖੋਟੀ ਨੀਤੀ ਵਾਲੇ।
ਹਮਰੇ ਔਗਨ ਗਨਜੋ ਨ ਪ੍ਰਭੁ ਜੀ,
ਅਪਨਾ ਬਿਰਦ ਸੰਭਾਰੋ।
ਰਹੈਂ ਗੁਲਾਮ ਬਨੇ ਹਮ ਸਦ ਤੁਮ,
ਅਬਿ ਇਹੁ ਲੱਜਜਾ ਪਾਰੋ ॥ ੧੪ ॥
ਤੁਰਕੈਂ ਹਰਾਇ ਛੁਡਾਇ ਕਰਾ ਇਹੁ,
ਲੈ ਤੁਮ ਲੰਗਰ ਪਾਯੋ।
ਪੋਚ[1] ਅਸੋਚ[2] ਕਟੋਚ ਤੁਰਕ ਕੋ, [1]ਨੀਚ। [2]ਅਪਵਿੱਤ੍ਰ।
ਲੈ ਚਢਾਇ ਇਤ ਆਯੋ।
ਭਵੋ ਸਹਾਇ ਆਇ ਗਜ ਜਜੋਂ ਅਬਿ,
ਆਪ ਕਈ ਬਿਰ ਭਾਖਾ।
ਤੁਰਕਨ ਕੋ ਹਮ ਨਸ਼ਟ ਕਰਹਿੰਗੇ,
ਭਯੋ ਸਮਯ ਅਭਿਲਾਖਾ[1] ॥ ੧੫ ॥ [1]ਜੋ ਚਾਹੁੰਦੇ ਸੀ।
ਹਮੈ ਭਰੋਸ ਆਪ ਜੀਤਹੁੰਗੇ,
ਇਹੁ ਕਜਾ ਤੁਰਕ ਵਿਚਾਰੇ।
ਰੂਮ ਸ਼ਾਮ ਲੌਂ ਜੇ ਮਿਲ ਐਹੈਂ,
ਜੈਹੈਂ ਤੌ ਭੀ ਹਾਰੇ।
ਬਿਨੈ ਪੱਤ੍ਰ ਪਢਿ ਧੀਰਜ ਦੈ ਪ੍ਰਭੁ,
ਬੋਲੇ ਡਰ ਨਹਿਂ ਕੀਜੈ।
ਛੱਤ੍ਰੀ ਪਨੋ ਨਿਬਾਹੋ ਪੂਰਾ,
ਮੁਹਿ ਭੀ ਪੁਗਜੋ ਲਖੀਜੈ[1] ॥ ੧੬ ॥ [1]ਪਹੁੰਚਿਆ ਜਾਣੋ।
ਗੁਰੁ ਬਚ ਪਾਹਨ ਲੀਕ ਸਚਵ ਲਖਿ[1], [1]ਵਜ਼ੀਰ ਨੇ ਗੁਰਾਂ ਦੇ ਬਚਨ ਪੱਥਰ ਦੀ ਲੀਕ ਵਾਂਗ ਸੱਚੇ ਜਾਣ ਕੇ।
ਜਾਇ ਭੂਪ ਪ੍ਰਤਿ ਭਾਖਾ।
ਭਵੋ ਨ ਚਿੰਤਤ ਕੱਲ ਕੋ ਸਤਿਗੁਰੁ,
ਐਹੈ ਤੁਮਰੋ ਰਾਖਾ।
ਭੀਮ ਚੰਦ ਸੁਨਿ ਭਯੋ ਦਹਿ ਗੁਨੋ,
ਭਬਕ ਉਠਿਓ ਸਮ ਭੀਮੈਂ[1]। [1]ਭੀਮ ਸੈਨ ਵਾਂਗ।
ਦੁਹਿਰੀ ਚੋਬ ਲਾਇ ਦੁੰਦਭਿ ਪੈ,
ਦਲ ਬਟੋਰਿ ਸਬਿ ਧੀਮੈਂ[1] ॥ ੧੭ ॥ [1]ਧੀਰਜ ਨਾਲ ਸਾਰਾ ਦਲ ਇਕੱਠਾ ਕੀਤਾ।
ਰਾਮ ਸਿੰਘ ਜਸਵਾਲੀ ਚਢਜੋ,
ਅਰ ਗਜ ਸਿੰਘ ਬਲਕਾਰੇ[1]। [1]ਬਲੀ।
ਜਸਰੋਟੀ ਸੁਖ ਦੇਵ, ਪ੍ਰਿਥੀ ਸਸਿ
ਡਢਵਾਲੀ ਭਬਕਾਰੇ।

| | |
|---|---|
| ਚਢਜੋ ਸਸੈਨ ਗੋਪਾਲ ਗੋਲੇਰੀ, | |
| ਹੰਡੂਰੀ ਰਿਸ ਕਢ ਕੈ[1]। | [1]ਗ਼ੁੱਸਾ ਕੱਢ ਕੇ। |
| ਢਿਗ ਨਦੌਣ ਢੁਕਵਾਇ ਨਗਾਰੇ, | |
| ਲਰੇ ਅੱਗ੍ਰ ਹ੍ਵੈ ਬਢ ਕੈ ॥੧੮॥ | |
| ਉਤੈ ਕਟੋਚੀ ਤੁਰਕੀ ਸੈਨਾ, | |
| ਗਢ ਸਮ ਸੰਘਰ ਕੀਨੋ[1]। | [1]ਕਿਲ੍ਹੇ ਵਾਂਗ ਜੰਗ ਕੀਤਾ। |
| ਊਚੀ ਠੌਰ ਗੌਰ ਤਰੁ[1] ਕਟ ਕੇ, | [1]ਵੱਡੇ ਦਰੱਖ਼ਤ। |
| ਬਾੜਾ ਬਡ ਰਚ ਲੀਨੋ[1]। | [1]ਵੱਡਾ ਵਾੜਾ ਬਣਾ ਲਿਆ। |
| ਗੋਰੀ ਤੀਰ ਨ ਜਿਸ ਮੈਂ ਲਾਗੈ, | |
| ਲਖ ਕਰਿ[1] ਆਗੈ ਆਏ। | [1](ਉਸ ਵਿੱਚੋਂ) ਲੰਘ ਕੇ। |
| ਇਤ ਤੈ ਦਲ ਓਰੜ[1] ਢਿਗ ਢੁੱਕਯੋ, | [1]ਉੱਛਲ ਕੇ। |
| ਭੀਮ ਸਸੀ ਕੋ ਜਾਏ ॥੧੯॥ | |
| ਭੁਜੰਗ ਪ੍ਰਯਾਤ ਛੰਦ: | |
| ਚਲੇ ਤੀਰ ਗੋਲੀ ਭਲੇ ਥੋਰ ਥੋਰੈਂ[1]। | [1]ਚੰਗੀ ਤਰ੍ਹਾਂ ਥੋੜ੍ਹੇ ਥੋੜ੍ਹੇ। |
| ਬਜੈਂ ਬਾਦ ਗਾਢੇ[1] ਮਨੋ ਮੇਘ ਘੋਰੈਂ[2]। | [1]ਤਕੜੇ ਵਾਜੇ। [2]ਜਾਣੋ ਬੱਦਲ ਗੱਜਦਾ ਹੈ। |
| ਇਨੋ ਕੇ ਉਨੈਂ ਨਾ ਲਗੈ ਨਾਖ[1] ਕੋਊ। | [1]ਲੰਘ ਕੇ। |
| ਰੁਕੇ ਕਾਠ ਕੇ ਠਾਠ ਮੈਂ[1] ਰੈਂਹ ਸੋਊ ॥੨੦॥ | [1]ਕਾਠ ਦੇ ਠਾਠ (ਸਾਮਾਨ) ਵਿੱਚ। |
| ਉਨੋ ਕੇ ਇਨੈ ਆਇ ਕੈ ਘਾਇ ਡਾਰੈਂ[1]। | [1]ਮਾਰ ਸੁੱਟਦੇ ਹਨ। |
| ਇਹੀ ਸੋਚ ਕੈ ਤੇ ਹਟੇ ਯੇ ਪਿਛਾਰੈਂ। | |
| ਲਰੇ ਦੂਰ ਦੂਰੋਂ ਖਰੇ ਦੇਰ ਤਾਂਈਂ। | |
| ਨਹੀਂ ਪੇਸ਼ ਜਾਈ ਜਬੈ ਯੌਂ ਲਖਾਈ[1] ॥੨੧॥ | [1]ਜਾਣੀ। |
| ਤਬੈ ਭੀਮ ਚੰਦੈਂ ਹੱਲਾ ਕੈ ਬੁਲੰਦੈਂ। | |
| ਲਏ ਸੂਰ ਚਿੰਦੈਂ ਬਢਜੋ ਅੱਗ੍ਰ ਫੰਦੈਂ[1]। | [1]ਮਨ ਇੱਛਤ ਸੂਰਮੇ (ਨਾਲ) ਲੈ ਕੇ ਛਾਲ ਮਾਰ ਕੇ ਅੱਗੇ ਵਧੇ। |
| ਇਕੈ ਬਾਰ ਤੈ ਬਾਰ ਪੈ ਬਾਰ ਝਾਰੀ[1]। | [1]ਇੱਕੋ ਵੇਰਾਂ (ਉਨ੍ਹਾਂ ਦੀ ਕੀਤੀ ਹੋਈ) ਵਾੜ ਉੱਤੇ ਬੰਦੂਕਾਂ ਦਾ ਇਕੱਠਾ ਵਾਰ ਮਾਰਿਆ। |
| ਰਖੀ ਕਾਠ ਰੋਕੀ ਲਖੀ ਨਾ[1] ਅਗਾਰੀ ॥੨੨॥ | [1]ਲੰਘੀ ਨਾ। |
| ਅਗੇ ਤੈ ਕ੍ਰਿਪਾਲੰ ਤਜੇ ਤੀਰ ਗੋਰੀ। | |
| ਮਹਾਂ ਕੋਪ ਕੈ ਕੈ, ਅਤੈ[1] ਦੈ ਸੁ ਜੋਰੀ। | [1]ਬਹੁਤਾ। |
| ਪਏ ਮੇਂਹ ਨਜਾਈਂ[1] ਗਏ ਬੇਧ ਅੰਗੈਂ। | [1]ਬੱਦਲ ਵਾਂਗ। |
| ਘਨੇ ਜ੍ਵਾਨ ਘੋਰੇ ਬਨੇ ਅੰਗ ਭੰਗੈਂ ॥੨੩॥ | |
| ਤਬੈ ਰਾਮ ਸਿੰਘੰ ਸਸੀ ਭੀਮ ਕੋਪੇ। | |
| ਥਏ ਜੰਗ ਥੰਭੇਰਣੰ ਪਾਉਂਰੋਪੇ[1]। | [1]ਜੰਗ 'ਚ ਪੈਰ ਜਮਾ ਕੇ ਜੰਗ ਦੇ ਥੰਮ੍ਹ ਬਣ ਗਏ। |
| ਬਡੋ ਹੇਲ ਕੈ ਕੈ ਬਡੀ ਬਾਰ ਝਾਰੀ। | |
| ਦਯੋ ਤੋਰ ਬਾਰਾ[1] ਕਿਛੂ ਹ੍ਵੈ ਅਗਾਰੀ ॥੨੪॥ | [1]ਵਾੜਾ। |
| ਦਈ ਦੀਹ ਹੂਹੰ[1] ਢੁਕੇ ਬਾਰ ਨੇਰੇ। | [1]ਵੱਡਾ ਹੱਲਾ ਦੇ ਕੇ। |
| ਤਬ ਹੀ ਕ੍ਰਿਪਾਲੰ ਕਹਜੋ ਊਚ ਟੇਰੇ। | |

ਕਹਾਂ ਬੀਰ ਦੇਖੋ ਖਰੇ ਖਾਂ ਅਲੱਫੈਂ।
ਲਰੋ ਜੋਰ ਦੈ ਕੈ ਕਰੋ ਸਫਨਿ ਸੱਫੈਂ[1] ॥੨੫॥
ਤਬੈ ਰੋਹ ਮੱਤੇ ਸਬੈ ਤੇਜ ਤੱਤੇ।
ਪਰੇ ਧਾਇ ਕੈ ਆਇ ਕੈ ਜੋਰ ਘੱਤੇ।
ਕੜਾ ਕਾੜ ਗੋਰੀ ਉਭੇ ਓਰਿ[1] ਚੱਲੀ।
ਦੜਾ ਦਾੜ ਡਿੱਗੇ ਘਨੇ ਬੀਰ ਬੱਲੀ ॥੨੬॥
ਉਨੈ ਮਾਰ ਪਾਛਾਰ ਕੈ ਤੁੰਡ ਫੇਰੇ[1]।
ਹਟੇ ਯੇ ਪਿਛਾਰੀ ਡਟੇ ਹ੍ਵੈ ਉਚੇਰੇ ॥੨੭॥

[1](ਸਫ਼ਨਿ) ਕਤਾਰਾਂ ਨੂੰ (ਸੱਫੈਂ) ਸਾਫ਼ ਕਰ ਦਿਉ।
[1]ਦੋਹਾਂ ਪਾਸਿਆਂ ਤੋਂ।
[1]ਮੂੰਹ ਮੋੜ ਦਿੱਤੇ।

ਸ੍ਵੈਯਾ:

ਕੁਪ ਕੈ ਕਹਿਲੂਰ ਪਤੀ ਰੁਪ ਕੈ[1],
ਗਿਰ ਊਪਰ ਬੰਬ[1] ਬਜਾਨ ਲਗਯੋ।
ਬਹੁ ਬੀਰਨ ਭੀਰ ਲਏ ਨਿਜ ਤੀਰ[1],
ਬੰਦੂਕ ਅਚੂਕ ਤਜਾਨ ਲਗਯੋ।
ਗਿਰ ਓਟ ਬਚਾਇ ਰਹਿਓ ਨਿਜ ਕੈ,
ਖਿਜ ਕੈ ਸਰ ਓਘ[1] ਚਲਾਨ ਲਗਯੋ।
ਅਰਿ ਘਾਨ ਲਗਯੋ[1] ਘਮਸਾਨ ਪਗਯੋ[2]
ਸੱਤ੍ਰਾਨ ਅਗਯੋਂ[1] ਸੁ ਦਬਾਨ ਲਗਯੋ ॥੨੮॥

[1](ਪੈਰ) ਜਮਾ ਕੇ।
[1]ਧੌਂਸਾ।
[1]ਆਪਣੇ ਕੋਲ।
[1]ਸਾਰੇ ਤੀਰ।
[1]ਵੈਰੀਆਂ ਨੂੰ ਮਾਰਨ ਲੱਗਾ। [2]ਜੰਗ 'ਚ ਲੀਨ ਹੋ ਕੇ।
[1]ਵੈਰੀਆਂ ਨੂੰ ਅੱਗੋਂ।

ਰਦ ਪੀਸਤ ਰੀਸਤ ਚੀਸਤ ਹੈ[1],
ਹਟ ਆਵਤ ਦੀਸਤ ਹੈਂ ਭਟ ਜੇ।
ਹਿਲ ਕੈ ਮਿਲ ਕੈ ਪਿਲ ਕੈ ਤਿਨ ਸੋਂ,
ਖਿਲ ਕੈ ਢਿਲ ਕੈ ਬਿਨ ਕੈ ਗਟ ਸੋ[1]।
ਵੱਟ ਕੈ ਸੁ ਕਸੀਸ ਪਰੈਂ ਹਟ ਕੈ
ਝਟਕੈ ਫਟਕੈਂ ਨ ਟਿਕੈਂ ਨਟ ਸੋਂ[1]।
ਚਟ ਕੈ ਪਟ ਕੈ ਪਟਕੈਂ ਧਰ ਪੈ,
ਭਟਕੈਂ ਦੱਟਕੈਂ ਅਟਕੈਂ ਅਟ ਸੋ[1] ॥੨੯॥

[1]ਗ਼ੁੱਸੇ ਨਾਲ ਦੰਦ ਪੀਹ ਕੇ (ਚੀਸਤ) ਦੁਖੀ ਹੁੰਦਾ ਹੈ।
[1]ਆਪਣੀ ਥਾਂ ਤੋਂ ਹਿੱਲ ਕੇ ਤਿਨ੍ਹਾਂ ਨਾਲ ਮਿਲ ਕੇ (ਪਿਲ ਕੈ) ਤਤਪੱਰ ਹੋ ਕੇ (ਖਿਲ ਕੈ) ਗਰੋਹ ਬੰਨ੍ਹ ਕੇ ਬਿਨਾ ਦੇਰੀ ਤੋਂ (ਸੋਂ) ਉਹ (ਗਟ) ਵਿਉਂਤ (ਕੈ) ਬਣਾ ਕੇ।
[1]ਛੇਤੀ ਪਛਾੜ ਦਿੰਦੇ ਹਨ, ਨਟ ਵਾਂਗ ਟਿਕਦੇ ਨਹੀਂ।
[1]ਚਟ ਪਟ ਕਰ ਕੇ ਭਾਵ ਛੇਤੀ ਕਰ ਕੇ ਧਰਤੀ 'ਤੇ ਪਟਕਾ ਕੇ ਮਾਰਦੇ ਹਨ, (ਦੱਟ ਕੈ) ਹੱਲਾ ਕਰ ਕੇ (ਦਟਕੈਂ) ਦੌੜਦੇ ਹਨ (ਅਟ ਸੋਂ) ਰੁਕਾਵਟ ਨਾਲ (ਅਟਕੈਂ) ਰੁਕ ਜਾਂਦੇ ਹਨ।

ਅਰਿ ਘਾਵਤ ਜਾਵਤ ਦਾਉ ਬਚਾਵਤ,
ਭਾਵਤ ਬੀਰ[1] ਲਰਾਵਤ ਭੋ।
ਇਤ ਤੈ ਉਤ ਜਾਵਤ ਬਾਜ[1] ਕੁਦਾਵਤ,
ਧੈਰ ਧਰਾਵਤ ਯਾਵਤ[1] ਭੋ।
ਬਜਵਾਵਤ ਬਾਦ[1] ਬਿਧੀ ਇਸ ਕੋ,
ਜਿਸ ਕੋ ਸੁਨ ਨਾ ਹਟ ਆਵਤ ਭੋ[1]।
ਉਨ ਮਾਤ ਉਸਤਾਦ ਨਚਾਰ ਕਰੇ[1],
ਸਮ ਸਜਾਪਹਿ ਨੈਣ ਪਿਟਾਵਤ ਭੋ ॥੩੦॥

[1]ਮਨ ਦੀ ਇੱਛਾ ਅਨੁਸਾਰ ਸੂਰਮਿਆਂ ਨੂੰ।
[1]ਘੋੜਾ।
[1]ਇਸ ਤਰ੍ਹਾਂ।
[1]ਵਾਜਾ।
[1]ਕੋਈ ਵੀ ਪਿੱਛੇ ਹਟ ਕੇ ਨਹੀਂ ਆਉਂਦਾ।
[1]ਨਾਚਿਆਂ ਦੇ ਉਸਤਾਦਾਂ ਨੂੰ ਮਾਤ ਕਰ ਦਿੱਤਾ।

ਪਿਖ ਕੈ ਕ੍ਰਿਪਾਲ ਕਰਾਲ ਰੁਪਯੋ,
ਨਿਜ ਬੀਰਨ ਕੋ ਲਲਕਾਰਤ ਭਾ।
ਤਿਰਛੀ ਬਰਛੀ ਨੋ ਝੁਕਾਇ, ਅਨੀ
ਸਘਨੀ ਹਲ ਹੂਲਹਿ ਪਾਰਤ ਭਾ[1]।

[1]ਤਿਖੀ ਬਰਛੀ ਨੂੰ ਝੁਕਾ ਕੇ ਸੰਘਣੀ (ਅਨੀ) ਫ਼ੌਜ ਵਿੱਚ (ਹਲ ਹੂਲਹ) ਹਲਚਲੀ ਪਾਉਣ ਲੱਗਾ।

ਪਰਕਾਰ ਅਨੇਕ ਜੰਜੈਲ[1] ਜਬੂਰ[2],
ਬੰਦੂਕ ਅਚੂਕ ਪ੍ਰਹਰਤ ਭਾ।
ਦਲ ਦੁਜੱਨ ਕੋ ਬਿਚਲਾਇ ਦਯੋ,
ਜਿਮ ਮੇਘਨ ਪੌਨ ਬਿਡਾਰਤ ਭਾ[1] ॥ ੩੧ ॥

[1]ਭਾਰੀ ਅਤੇ ਲੰਬੀ ਬੰਦੂਕ। [2]ਜੰਬੂਰਕ=ਛੋਟੀ ਤੋਪ।

[1]ਵੈਰੀਆਂ ਦਾ ਦਲ ਖਿੰਡਾ ਦਿੱਤਾ, ਜਿਵੇਂ ਬੱਦਲਾਂ ਨੂੰ ਪਉਣ (ਦੇਵਤਾ) ਖਿੰਡਾ ਦਿੰਦਾ ਹੈ।

ਸਸਿ ਭੀਮ ਨਿਦਾਨ[1] ਪਛਾਨ ਤਬੈ,
ਹਨੁਮਾਨ ਕੋ ਧਯਾਨ ਸੁ ਮੰਤ੍ਰ ਜਪਯੋ।
ਸਬਿ ਭੂਪ ਸਸੈਨ ਲਏ ਨਿਜ ਸੰਗ,
ਨਿਸੰਗ ਹ੍ਵੈ ਅੱਗ੍ਰ ਜੰਗ ਥਪਯੋ।
ਬਹੁ ਬਾਰਹਿ ਬਾਰ ਕਪੈ ਕਰਿ ਬਾਰ ਨ,
ਬਾਰਹਿੰ ਕੋ ਇਕ ਬਾਰ ਕਪਯੋ[1]।

[1]ਅੰਤ ਸਮਾਂ।

[1]ਬਾਰ ਬਾਰ ਬਹੁਤਿਆਂ ਨੂੰ ਕਟਦਾ ਹੈ, ਦੇਰ ਨਹੀਂ ਕਰਦਾ। ਬਾਰਾਂ ਨੂੰ ਇੱਕੋ ਵਾਰ ਕਟ ਦਿੱਤਾ।

ਰੁਪ ਕੈ[1] ਕੁਪ ਕੈ[2] ਨ੍ਰਿਪ ਖੁਪ ਲਰੇ,
ਗਨ ਬੀਰਨ ਕੋ ਰਣ ਵੀਚ ਖਪਯੋ ॥ ੩੨ ॥
ਸਸਿ ਭੀਮ ਸਭੀਮ ਬਿਲੋਕਤ[1] ਰੋਕਤ,
ਟੋਕਤ ਹੈ ਜੁ ਪਿਛਾਹਿੰ ਹੁਟੇ।
ਪਰਲੋਕ ਗਏ ਪਰ ਲੋਕ ਘਨੇ[1] ਪਿਖਿ,
ਪਾਉਂ ਨ ਅੱਗ੍ਰ ਏਕ ਪੁਟੇ।
ਨ੍ਰਿਪ ਜਾਨ ਲਯੋ ਅਬਿ ਹਾਰ ਭਵੈ,
ਅਰਿ ਮਾਰ ਹਮੈਂ ਘਰ ਬਾਰ ਲੁਟੇਂ।
ਗੁਰੁ ਨਾਹਿੰ ਅਏ ਅਬਿ ਲੌ ਹਿਤ ਮੱਦਤ,
ਜਾਤ ਛਕੇ ਹਮ ਕੇਰ ਛੁਟੇ[1] ॥ ੩੩ ॥

[1]ਪੈਰ ਜਮਾ ਕੇ। [2]ਕ੍ਰੋਧਵਾਨ ਹੋ ਕੇ।

[1]ਭੀਮ ਚੰਦ ਭੈ ਦੇ ਸਹਿਤ ਦੇਖਦਾ ਹੈ।

[1]ਪਰ ਬਹੁਤੇ ਲੋਕ ਪ੍ਰਲੋਕ ਚਲੇ ਗਏ।

[1]ਸਾਡੇ ਛੱਕੇ ਛੁਟਦੇ ਜਾਂਦੇ ਹਨ ਭਾਵ ਹੋਸ਼ ਹਵਾਸ ਟਿਕਾਣੇ ਤੋਂ ਹਿਲਦੇ ਜਾਂਦੇ ਹਨ।

ਤਬਿ ਲੌ ਨਰ ਏਕ ਚਢਯੋ ਤਰੁ ਪੈ[1],
ਇਮ ਬੋਲ ਉਠਯੋ ਗੁਰੁ ਆਵਤ ਹੈਂ।
ਨਭ ਧੂਰ ਚਢੀ, ਧੁਨਿ ਭੂਰ ਕਢੀ
ਰਣਜੀਤ, ਬਢੀ ਗਰਜਾਵਤ ਹੈਂ[1]।

[1]ਦਰੱਖ਼ਤ ਉੱਤੇ।

[1]ਅਕਾਸ਼ 'ਚ ਧੂੜ ਚੜ੍ਹ ਗਈਰਣਜੀਤ (ਨਗਾਰੇ 'ਚੋਂ) ਬਹੁਤੀ ਅਵਾਜ਼ ਨਿਕਲ ਰਹੀ ਹੈ (ਜਿਸ ਦੀ) ਬਹੁਤੀ ਗੂੰਜ ਪੈ ਰਹੀ ਹੈ।

ਸੁਨ ਕੈ ਉਤਸ਼ਾਹਿ ਬਢਯੋ ਗੁਨ ਕੈ[1],
ਜਨੁ ਜੀਤ ਲਯੋ ਰਣ ਭਾਵਤ ਹੈ[1]।
ਕਿਰਖੀ ਜਨੁ ਸੁਕਤ ਮੇਂਹ ਮਿਲਯੋ,
ਤੁਲਹਾ ਜਿਮ ਬੂਡਤ ਪਾਵਤ ਹੈ[1] ॥ ੩੪ ॥

[1]ਵਿਚਾਰ ਕੇ।

[1]ਐਉਂ ਪ੍ਰਤੀਤ ਹੁੰਦਾ ਹੈ।

[1]ਜਾਣੋ ਸੁੱਕੀ ਖੇਤੀ ਨੂੰ ਬਦਲ ਮਿਲ ਗਿਆ ਜਾਂ ਜਿਵੇਂ ਡੁੱਬਦੇ ਨੂੰ ਤੁਲਹਾ ਮਿਲ ਜਾਵੇ।

ਗੁਰੁ ਆਵਤ ਕੋ ਦਰਸਾਵਤ ਹੀ,
ਦਲ ਭੂਪਨ ਕੋ ਉਮਡਯੋ ਅਘਟੈ[1]।
[1]ਇਕੱਠਾ ਹੋ ਕੇ ਉਛਲਿਆ।
ਜਿਮ ਬਾਦਰ ਕੇ ਬਰਸੇ ਸਰਸੇ,
ਸਰਸੇ ਭਵ ਦਾਦਰ ਸਾਦਿਰ ਰਟੈ[1]।
[1]ਜਿਵੇਂ ਬੱਦਲ ਦੇ ਬਹੁਤਾ ਵਰ੍ਹਨ ਨਾਲ ਬਹੁਤੇ ਡੱਡੂ (ਭਵ) ਪੈਦਾ ਹੋ ਕੇ ਤੇ (ਸਾਦਿਰ) ਨਿੱਡਰ ਹੋ ਕੇ ਬੋਲਦੇ ਹਨ।

ਸੁਪਤਯੋ ਰਸ ਬੀਰ ਜਗਯੋ ਕਿਤ ਹੈ,
ਗਰਜਯੋ ਘਨ ਜਯੋਂ ਪਿਖਿ ਬੀਜ ਛਟੇਂ[1]।
[1]ਗਜਦੇ ਹੋਏ ਬੱਦਲ ਵਿੱਚੋਂ ਜਿਵੇਂ ਬਿਜਲੀ ਦਾ ਚਮਕਾਰਾ ਦੇਖੀਦਾ ਹੈ।
ਉਦਯੋ ਰਵਿ ਹੇਰਿ ਗੁਰੈਂ, ਰਣ ਤਾਲ
ਵਿਖੈ ਬਿਕਸੇ ਮੁਖ ਕੰਜ ਭਟੈਂ[1] ॥੩੫॥
[1]ਗੁਰਾਂ ਰੂਪ ਸੂਰਜ ਚੜ੍ਹਿਆ ਵੇਖ ਕੇ ਜੰਗ ਰੂਪ ਸਰੋਵਰ ਵਿੱਚ ਸੂਰਮਿਆਂ ਦੇ ਮੁਖ ਰੂਪ ਕੰਵਲ ਖਿੜ ਪਏ।

ਯੁਤ ਬੀਰ ਹਜਾਰਕ ਆਇ ਪੁਗੇ[1]
[1]ਪੁੱਜ ਗਏ।
ਰਣ ਮੈਂ ਗੁਰੁ ਜੌਂ, ਰਣਜੀਤ ਘੁਰਯੋ[1]।
[1]ਰਣਜੀਤ ਨਗਾਰਾ ਗੱਜਿਆ।
ਸਸਿ ਭੀਮਹਿ ਲੌ ਸਭਿ ਭੂਪਨ ਆਇ,
ਗਹੇ ਗੁਰੁ ਪਾਇ ਲਜਾਇ ਕੁਰਯੋ[1]।
[1]ਸ਼ਰਮਿੰਦੇ ਹੋ ਕੇ।
ਗੁਰੁ ਧੀਰ ਦਈ ਤੁਵ ਜੀਤ ਭਵੈ,
ਮ੍ਰਿਤੁ ਹੋਤ ਅਮੀ ਜਨੁ ਏਹੁ ਪੁਰਯੋ[1]।
[1]ਜਾਣੋ ਮਰਦਿਆਂ ਦੇ ਮੂੰਹ ਵਿੱਚ ਇਹ ਅੰਮ੍ਰਿਤ ਪੈ ਗਿਆ ਹੈ।
ਸੁਨ ਕੈ ਪਿਖ ਕੈਰਣ ਹਾਲ ਗੁਰੈਂ,
ਅਰਣੋਦਯ ਜਯੋਂ ਮੁਖ ਨੂਰ ਫੁਰਯੋ[1] ॥੩੬॥
[1]ਚੜ੍ਹਦੇ ਸੂਰਜ ਵਾਂਗ ਮੁਖ 'ਤੇ ਪ੍ਰਕਾਸ਼ ਫੈਲ ਗਿਆ।
ਸੁਨ ਕੈ ਗੁਰੁ ਆਵਨ ਮੱਦਤ ਮੈਂ,
ਉਤ ਬੈਰਿਨ ਕੋ ਸਬਿ ਧੈਰ ਹਰਯੋ[1]।
[1]ਧੀਰਜ ਟੁੱਟ ਗਿਆ।
ਵਸ ਚਿੰਤ ਭਯੋ ਕਿਰਪਾਲ, ਮਨੋ
ਜਲ ਕੋ ਘਟ ਸੌ ਸਿਰ ਤਾਂਹਿ ਪਰਯੋ।
ਉਨਿ ਜਾਨ ਲਯੋ ਅਬਿ ਹਾਰ ਭਵੈ,
ਪਰ ਛੋਰਨ ਜੰਗ ਕੁਢੰਗ ਭਰਯੋ[1]।
[1]ਖੋਟੇ ਢੰਗ ਨਾਲ ਭਰਿਆ ਹੋਇਆ ਹੈ ਭਾਵ ਚੰਗੀ ਗੱਲ ਨਹੀਂ।
ਇਸ ਹੇਤ ਸੁਚੇਤ ਭਯੋ ਮਧ ਖੇਤ[1],
[1]ਜੰਗ ਦੇ ਮੈਦਾਨ 'ਚ।
ਨ ਭੇਤ ਇਹੈ ਕਿਸ ਪਾਸਰਰਯੋ ॥੩੭॥
ਇਤ ਤੈ ਦਲ ਲੈ ਸਸਿ ਭੀਮ ਬਢਯੋ,
ਯੁਤ ਸੈਨ ਗੁਰੂ ਇਕ ਓਰ ਭਏ।
ਸੁਨਿ ਦੁੰਦਭਿ ਸੰਖ ਧੁਨੀ ਗੁਰੁ ਕੀ,
ਉਰ ਬੈਰਿਨ ਖਾਇ ਦਰਾਰ ਗਏ[1]।
[1]ਵੈਰੀਆਂ ਦੇ ਹਿਰਦੇ (ਦਰਾਰ) ਤੇੜ ਖਾ ਗਏ ਭਾਵ ਪਾਟ ਗਏ।
ਭਟ ਭੂਰਹਿਂ ਭੀਮ ਭਰੇ ਰਿਸ ਜੇ,
ਦਿਸ ਸੱਤ੍ਰਨਿ ਭੂਪਹਿ ਪੇਲ ਦਏ[1]।
[1]ਜਿਹੜੇ ਸੂਰਮੇ ਬਹੁਤੇ ਭਿਆਨਕ ਗ਼ੁੱਸੇ ਨਾਲ ਭਰੇ ਹੋਏ ਸਨ ਉਹ ਵੈਰੀਆਂ ਦੀ ਤਰਫ਼ ਰਾਜੇ ਨੇ (ਪੇਲ) ਧੱਕ ਦਿੱਤੇ।

ਜੁਗ ਓਰਹਿ ਸ਼ੋਰ ਬਹੋਰ ਪਰਯੋ,
ਰਣ ਘੋਰ ਮੱਚਯੋ ਅਤਿ ਜੋਰ ਪਏ ॥੩੮॥
ਗੁਲਕਾ ਸਰ ਧਾਰ ਅਪਾਰ ਪਰੇ,
ਜਿਸ ਮੇਂਹ ਅਸਾਰ ਬਰ੍ਹੇ ਕਰਕਾ[1]।
[1]ਗੋਲੀਆਂ ਤੇ ਤੀਰਾਂ ਦੀਆਂ ਬਹੁਤੀਆਂ ਧਾਰਾਂ ਪੈ ਰਹੀਆਂ ਹਨ, ਜਿਵੇਂ

(ਅਸਾਰ) ਬਹੁਤੇ ਮੀਂਹ ਵਿੱਚ (ਕਰਕਾ) ਗੜੇ ਵਰ੍ਹਦੇ ਹਨ।

ਕਰ[1] ਕਾਂਹਿ ਕਟੇ ਪਗ ਗੋਡ ਲਟੇ[2], — [1]ਹੱਥ। [2]ਲਟਕ ਰਹੇ ਹਨ।
ਉਰ[1] ਪੇਟ ਫਟੇ ਬਿਕਟੇ ਧਰ ਕਾ[2]। — [1]ਛਾਤੀ। [2]ਧੜ ਦਾ (ਹਾਲ) (ਬਿਕਟ) ਭਿਆਨਕ ਹੋ ਰਿਹਾ ਹੈ।
ਧਰਕਾ ਤਨ ਲਾਲ ਕਮਾਲ ਕਰਾਲ ਭਯੋ,
ਗੁਲ ਲਾਲਹਿ ਜਯੋਂ ਭਰਕਾ[1]। — [1]ਸਰੀਰ ਧੜਕ ਰਿਹਾ ਹੈ, ਬਹੁਤਾ ਭਿਆਨਕ ਤੇ ਲਾਲ ਹੋ ਗਿਆ ਹੈ, ਲਾਲੇ ਦੇ ਫੁੱਲ ਵਾਂਗ (ਭਰਕਾ) ਚਮਕ ਰਿਹਾ ਹੈ।

ਭਰਿ ਕਾਂਹਿਨ ਖੱਪਰ ਸ਼੍ਰੌਣ ਪੀਐਂ,
ਮਿਲਿ ਭੈਰਵਿ ਜੋਗਨਿ ਕੇ ਲਰਕਾ[1] ॥੩੯॥ — [1](ਕਾਹਿਨ) ਕਈਆਂ ਭੈਰਵਾਂ ਤੇ ਜੋਗਣੀਆਂ ਦੇ ਲੜਕੇ ਮਿਲ ਕੇ ਖੱਪਰ ਭਰ ਕੇ ਲਹੂ ਪੀ ਰਹੇ ਹਨ।

ਲਰਿ ਕਾਂਹਿ ਨ ਮਾਰਤ ਹੋ ਅਰਿ ਕੌਂ,
ਸਸਿ ਭੀਮ ਸਿਪਾਹਿ[1] ਬੰਗਾਰਤ ਹੈ। — [1]ਫ਼ੌਜ ਨੂੰ।
ਗਾਰਤ ਹੈਂ ਗੁਰੁ ਕੇ ਭਟ ਭੂਰਨਿ[1], — [1]ਬਹੁਤਿਆਂ ਨੂੰ।
ਤੂਰਨ[1] ਸੱਤ੍ਰੁ ਬਿਡਾਰਤ ਹੈਂ[2]। — [1]ਛੇਤੀ। [2]ਮਾਰਦੇ ਹਨ।
ਡਾਰਤ ਹੈਂ ਕਟ ਕੈ ਤਨ ਧੂਰਹਿਂ,
ਹੂਰਹਿਂ ਸੂਰ ਸੰਭਾਰਤ ਹੈਂ[1]। — [1]ਭਾਲਦੇ ਹਨ।
ਭਾਰਤ ਹੈਂ ਕਿਰਪਾਲ ਤਈਂ,
ਧੁਨਿ ਉਚ ਕਮਾਲ ਪੁਕਾਰਤ ਹੈਂ ॥੪੦॥
ਰਤਿ[1] ਹੈ ਚਿਤ ਕੀ ਜਿਨਿ ਜੰਗ ਵਿਖੈ, — [1]ਪ੍ਰੀਤੀ।
ਸੁਨਿ ਸੰਗ ਭਿਰੈਂ ਚਲ ਕੈ ਬਲ ਕੈ[1]। — [1]ਬਲ ਨਾਲ।
ਬਲਿ ਕੈ[1] ਸਿਰ ਦੇਤ ਨ ਸੰਕਤ ਹੈਂ, — [1]ਸਗੋਂ।
ਅਕਲੰਕੁ ਲਹੈਂ ਪਦ ਸੋ ਚਲ ਕੈ[1]। — [1]ਉਹ ਕਲੰਕ ਤੋਂ ਬਿਨਾ ਪਦਵੀ ਪ੍ਰਾਪਤ ਕਰਦੇ ਹਨ (ਉੱਥੇ) ਚੱਲ ਕੇ ਭਾਵ ਜਾ ਕੇ।

ਚਲ ਕੈ ਤਰਵਾਰਨਿ ਵਾਰ ਜਹਾਂ,
ਤਹਿਂ ਜਾਤ ਸੁ ਨਾਹਿਂ ਟਲੈਂ ਛਲ ਕੈ[1]। — [1]ਛਲ ਕਰ ਕੇ ਟਲਦੇ ਨਹੀਂ।
ਛਲਕੈਂ ਬੜਨਾਲ ਜੰਜੈਲ ਜੰਬੂਰਨ
ਤੈ ਨ ਡਰੈਂ ਹਲਕੈਂ ਖਲ੍ਹ ਕੈ[1] ॥੪੧॥ — [1](ਬੜਨਾਲ) ਬੰਦੂਕਾਂ, ਜੰਜੈਲਾਂ (ਭਾਰੀਆਂ ਤੇ ਲੰਮੀਆਂ ਬੰਦੂਕਾਂ) ਤੇ ਜੰਬੂਰਾਂ (ਛੋਟੀਆਂ ਤੋਪਾਂ) ਦੇ (ਛਲਕੈਂ) ਇਕੱਠੇ ਫਾਇਰਾਂ ਤੋਂ ਨਹੀਂ ਡਰਦੇ ਸਗੋਂ (ਖਲ੍ਹ ਕੈ) ਖੜ੍ਹੇ ਹੋ ਕੇ ਭਾਵ ਇਕੱਠੇ ਹੋ ਕੇ (ਹਲਕੈਂ) ਘੇਰਾ ਪਾ ਲੈਂਦੇ ਹਨ।

ਖਲਕੈਂ[1] ਸੁਪਨਾ ਸਮ ਜਾਨ ਰਹੇ — [1]ਸ੍ਰਿਸ਼ਟੀ ਨੂੰ।
ਦੁਖ ਦਾਨਕ ਭੋਗ ਉਭੈ ਜਗ ਕੇ[1]। — [1]ਦੋਹਾਂ ਲੋਕਾਂ ਦੇ।
ਜਗ ਕੇ ਤਪ ਕੇ ਫਲ ਕਰਮਨ ਕੇ,
ਸਭਿ ਨਾਸ ਭਵੈਂ ਸਮ ਭੂਤਗ ਕੇ[1]। — [1]ਭੂਤਾਂ ਦੀ ਅੱਗ ਦੇ ਵਾਂਗ।
ਤਗ ਕੇ ਸਮ[1] ਕੈਵਲ ਮੋਖ ਲਹੈਂ, — [1]ਬ੍ਰਹਮ ਗਿਆਨੀਆਂ ਵਾਂਗ।
ਨਰ ਜੇ ਮਰ ਹੈਂ ਰਣ ਮੈਂ ਪਗ ਕੇ[1]। — [1]ਲੀਨ ਹੋ ਕੇ।
ਪਗ ਕੇ ਸਮ ਲੈ ਦਰਜਾ ਬਡ ਸੋ,
ਤਨ ਦੈ ਹਰਿ ਗਜਾਨ ਅਸੀ ਲਗ ਕੇ[1] ॥੪੨॥ — [1]ਗਿਆਨ ਸਿੰਘ (ਕਹਿੰਦਾ ਹੈ) ਕਿ ਜੋ (ਅਸੀ) ਤਲਵਾਰ ਲਗ ਕੇ ਸਰੀਰ ਦੇਂਦਾ ਹੈ ਉਹ (ਪੱਗ) ਪਗੜੀ ਵਾਂਗ ਵੱਡਾ ਦਰਜਾ ਲੈ ਲੈਂਦਾ ਹੈ।

ਦੋਹਰਾ:

ਆਸ਼ਕ ਗਜਾਨੀ ਸੂਰਮਾ,
ਮਾਨਤ ਨਿਜ ਨਹਿਂ ਦੇਹ।
ਪਾਵਤ ਪਰਮਾਨੰਦ ਪਦ,
ਯਾਂਹੀਂ ਤੈ ਬਧ ਏਹ[1] ॥੪੩॥
[1]ਇਸੇ ਲਈ ਇਹ ਸਾਰਿਆਂ ਤੋਂ ਵੱਡੇ ਹਨ।

ਲਘੁਰਸਾਵਲ ਛੰਦ:

ਜਬੈ ਬਾਦ ਮਾਰੂ[1]।
[1]ਜੰਗੀ ਵਾਜੇ (ਵੱਜੇ)।
ਸਜੈ ਜੰਗ ਸਾਰੂ[1]।
[1]ਚੰਗਾ।
ਉਭੈ ਓਰ ਢੂਕੇ।
ਮਰੋ ਮਾਰ ਕੂਕੇ ॥੪੪॥
ਤਜੈਂ ਤੀਰ ਤੀਖੇ।
ਸਮੰ ਸਾਂਪ ਬੀਖੇ[1]।
[1](ਬੀਖੇ) ਜ਼ਹਰੀਲੇ ਸੱਪਾਂ ਵਾਂਗ।
ਕਮੰਠੇਂ ਕੜੱਕੈਂ[1]।
[1]ਧਨੁੱਖ ਕੜਕਦੇ ਹਨ।
ਸੁ ਚਿੱਲੇ ਤੜੱਕੇਂ ॥੪੫॥
ਬਰ੍ਹੈਂ[1] ਬਾਨ ਗੋਲੇ।
[1]ਵਰ੍ਹਦੇ ਹਨ।
ਮਨੋ ਮੇਂਹ ਗੋਲੇ[1]।
[1]ਗੜੇ।
ਦਿਸਾ ਦੋ ਅਤੋਲੇ[1]।
[1]ਭਾਰੇ।
ਕਰੈਂ ਮਾਰ ਪੋਲੇ ॥੪੬॥
ਦਗੈਂ ਜੋ ਬੰਦੂਕੈਂ।
ਲਗੈ ਜਾ ਅਚੂਕੈਂ।
ਭਰੈਂ ਫੇਰ ਝੱਟੈਂ।
ਦੜਾ ਦਾੜ ਸੱਟੈਂ ॥੪੭॥
ਭਰੈਂ ਦੋਇ ਗੋਲੀ।
ਧਰੈਂ ਹਾਥ ਤੋਲੀ।
ਜੜੈਂ ਮੋੜ ਤੋੜੇ[1]।
[1]ਬੰਦੂਕ ਅਤੇ ਤੋਪ ਨੂੰ ਅੱਗ ਲਾਉਣ ਦੇ ਡੋਰੇ, ਪਲੀਤੇ।
ਕਲਾ ਪੈ ਸੁ ਜੋੜੇ ॥੪੮॥
ਕਰੈਂ ਸੇਧੁ ਡੰਭੈਂ[1]।
[1]ਅੱਗ ਲਾ ਦੇਂਦੇ ਹਨ।
ਹਰੈਂ ਜ੍ਵਾਨ ਥੰਭੈਂ[1]।
[1]ਜਵਾਨਾਂ ਰੂਪ ਥੰਮ੍ਹਾਂ ਨੂੰ ਸੁੱਟਦੇ ਹਨ।
ਹਸੈਂ ਜੋ ਪਲੀਤੇ[1]।
[1]ਜੋ ਪਲੀਤੇ ਹੱਸਦੇ ਭਾਵ ਜਾਗਦੇ ਹਨ।
ਲਸੈਂ ਬਿਜਲੀਤੇ[1] ॥੪੯॥
[1]ਬਿਜਲੀ ਵਾਂਗ ਚਮਕਦੇ ਹਨ।
ਚਲੈਂ ਕੜਕੜੈ ਕੈ।
ਭਲੈ ਤੜ ਭੜੈ ਕੈ[1]।
[1]ਚੰਗੀ ਤਰ੍ਹਾਂ ਭੜ ਭੜ ਸ਼ਬਦ ਕਰਕੇ।
ਬਮੈਂ ਜ੍ਵਾਲ ਮਾਲਾ[1]।
[1](ਜ੍ਵਾਲ ਮਾਲਾ) ਬੰਦੂਕਾਂ (ਅੱਗ) (ਬਮੈਂ) ਉਗਲੱਛਦੀਆਂ ਹਨ।
ਸਮੈਂ ਜ੍ਵਾਨ ਜਾਲਾ[1] ॥੫੦॥
[1]ਸਾਰੇ ਜਵਾਨ ਸੌਂ ਜਾਂਦੇ ਹਨ।
ਗਿਰੈਂ ਝੂੰਮ ਭੂਮੈ[1]।
[1]ਘੁੰਮ ਕੇ ਧਰਤੀ 'ਤੇ ਡਿੱਗ ਪੈਂਦੇ ਹਨ।
ਮਨੋ ਮੱਤ ਘੂੰਮੈਂ[1]।
[1]ਜਾਣੋ ਮਸਤ ਘੁੰਮਦੇ ਫਿਰਦੇ ਹਨ।
ਰਿਦੇ ਮੂੰਡ ਫੋਰੈਂ[1]।
[1]ਛਾਤੀ ਤੇ ਸਿਰ ਭੰਨਦੇ ਹਨ।

ਭੁਜਾ ਜੰਘ ਤੋਰੈਂ ॥੫੧॥
ਛੁਟੈਂ ਸ੍ਰੋਣ ਧਾਰੈਂ।
ਸਮੰ ਸੋ ਫੁਹਾਰੈਂ।
ਘਨੇ ਘਾਉ ਖੋਲੈਂ।
ਭਕਾ ਭੱਕ ਬੋਲੈਂ ॥੫੨॥
ਧਕਾ ਧੱਕ ਗੇਰੈਂ।
ਤਕਾ ਤੱਕ ਫੇਰੈਂ[1]।
[1]ਫੇਰ ਤੱਕ ਤੱਕ ਕੇ।
ਝਟਾ ਝੱਟ ਜੁਟੈਂ।
ਦਟਾ ਦੱਟ[1] ਸੁਟੈਂ ॥੫੩॥
[1]ਦਾੜ ਦਾੜ।
ਸਟਾ ਪੱਟ ਰੁੱਝੈਂ[1]।
[1]ਛੇਤੀ ਰੁਕ ਜਾਂਦੇ ਹਨ।
ਚਟਾ ਪੱਟ ਜੁੱਝੈਂ[1]।
[1]ਛੇਤੀ ਹੀ ਸ਼ਹੀਦ ਹੋ ਜਾਂਦੇ ਹਨ।
ਲਟਾ ਪੱਟ ਹੋਵੈਂ[1]।
[1]ਲੋਟ ਪੋਟ ਹੋ ਜਾਂਦੇ ਹਨ।
ਕਟਾ ਕੱਟ ਜੋਵੈਂ[1] ॥੫੪॥
[1]ਵੱਢਾ ਟੁੱਕੀ ਦੇਖਦੇ ਹਨ।
ਫਟਾ ਫੱਟ ਬਾਹੈਂ[1]।
[1]ਵਾਹੁੰਦੇ ਹਨ।
ਕਟਾ ਕੱਟ ਲਾਹੈਂ।
ਕਟੇ ਮੂੰਡ ਹੱਥੈਂ।
ਭੁਜਾ ਜੰਘ ਮੱਥੈਂ ॥੫੫॥
ਲਰੈਂ ਢੂਕ ਢੂਕੈਂ।
ਗਿਰੈਂ ਟੂਕ ਟੂਕੈਂ।
ਗੁਰੂ ਉਚ ਠੌਰੈਂ।
ਤਜੈਂ ਤੀਰ ਗੌਰੈਂ ॥੫੬॥
ਸਤੰ ਆਠ ਮਾਂਹੀਂ।
ਕਢੈਂ ਪਾਰ ਤਾਹੀਂ।
ਗਿਰੇ ਬੀਰ ਖੇਤੰ।
ਪਰੇ ਹ੍ਵੈ ਅਚੇਤੰ[1] ॥੫੭॥
[1]ਬੇਹੋਸ਼।
ਕਿਤੇ ਦੁੰਦ ਜੁੱਧੈਂ।
ਕਰੈਂ ਸੂਰ ਸੁੱਧੈਂ।
ਦੁਹੂੰ ਓਰ ਤੇਗੈਂ।
ਇਕੈ ਬਾਰ ਬੇਗੈਂ[1] ॥੫੮॥
[1]ਛੇਤੀ ਨਾਲ।
ਬਹੈ ਐਸ ਧਾਰਾ।
ਲਹੈ ਚੀਰ ਆਰਾ।
ਗਿਰੈਂ ਏਕ ਬਾਰੈਂ।
ਸਮੰ ਸੋ ਮੁਨਾਰੈਂ ॥੫੯॥
ਬਰੈਂ ਹੂਰ ਧਾਈ।
ਮਹਾਂ ਮੋਦ ਪਾਈ।
ਕਿਤੇ ਮਾਰ ਸੇਲੇ।

| | |
|---|---|
| ਕਢੇ ਹੈਂ ਦੁਸੇਲੈ[1] ॥ ੬੦ ॥ | [1]ਦੂਜੇ ਪਾਸੇ। |
| ਕਿਤੇ ਲੋਹ ਸਾਂਗੈਂ[1]। | [1]ਬਰਛੀਆਂ। |
| ਘਸਾ ਘੱਸ ਲਾਗੈਂ। | |
| ਘਨੇ ਮਾਰ ਨੇਜੇ। | |
| ਸੁ ਬੇਝੈਂ[1] ਕਰੇਜੇ ॥ ੬੧ ॥ | [1]ਵਿੰਨ੍ਹਦੇ ਹਨ। |
| ਕਰੈਂ ਰੇ ਜਰੇਜੇ[1]। | [1]ਟੁਕੜੇ ਟੁਕੜੇ। |
| ਤਰੰਵਾਰ ਲੇਜੇ[1]। | [1]ਤਲਵਾਰ ਲੈ ਕੇ। |
| ਮਹਾਂ ਮਾਰ ਮੱਚੀ। | |
| ਕਲ੍ਹਾ[1] ਆਨਿ ਨੱਚੀ ॥ ੬੨ ॥ | [1]ਕਲਹ, ਨਾਰਦ ਦੀ ਇਸਤ੍ਰੀ। |
| ਗੁਰੂ ਸਿੱਖ ਭਾਰੇ। | |
| ਲਰੈਂ ਹ੍ਵੈ ਅਗਾਰੇ। | |
| ਤਜੈਂ ਤੀਰ ਗੋਲੀ। | |
| ਕਹੂੰ ਤੇਗ ਲੋਲੀ[1] ॥ ੬੩ ॥ | [1]ਚੰਚਲ। |
| ਜਿਤੇ ਜੋਰ ਪੈ ਹੈ। | |
| ਤਿਤੇ ਹੀ ਦਬੈ ਹੈਂ। | |
| ਤਬੈ ਹੇਲ ਘਾਲਾ[1]। | [1]ਹੱਲਾ ਕੀਤਾ। |
| ਇਤੈ ਤੈ ਕਰਾਲਾ[1] ॥ ੬੪ ॥ | [1]ਭਿਆਨਕ। |
| ਪਰੰ ਬਾਰ[1] ਗੋਰੀ। | [1]ਵਾੜ ਉੱਤੇ। |
| ਇਕੈ ਬਾਰ ਛੋਰੀ। | |
| ਬਰੀ ਬਾਰ ਮਾਂਹੀਂ[1]। | [1]ਵਾੜ ਵਿੱਚ ਵੜ ਗਈ। |
| ਪਰੀ ਪਾਰ ਨਾਹੀਂ ॥ ੬੫ ॥ | |
| ਪੁਨਾ ਬਾਰ[1] ਝਾਰੀ[2]। | [1]ਸ਼ਲਖ (ਬੰਦੂਕਾਂ ਦਾ ਇਕੱਠਾ ਫਾਇਰ)। [2]{ਝਾਰੀ} ਛੱਡੀ। |
| ਘਨੀ ਤੋਰ ਡਾਰੀ[1]। | [1]ਬਹੁਤੀ (ਵਾੜ) ਤੋੜ ਸੁੱਟੀ। |
| ਢਿਗੰ ਜਾਇ ਢੁੱਕੇ। | |
| ਸਮੰ ਸ਼ੇਰ ਬੁੱਕੇ ॥ ੬੬ ॥ | |
| ਚਹੈਂ ਬਾਰ ਬਾਰੈਂ। | |
| ਭਬੂਕੇ ਨਿਕਾਰੈਂ[1]। | [1]ਵਾੜ ਨੂੰ ਸਾੜ ਕੇ ਲਾਂਬੂ ਕੱਢਣਾ ਚਾਹੁੰਦੇ ਹਨ। |
| ਚਲਾ ਚਾਲ ਹੋਈ। | |
| ਚਮੂੰ ਚੁੰਗ ਢੋਈ[1] ॥ ੬੭ ॥ | [1]ਬਹੁਤੀ ਫ਼ੌਜ ਇਕੱਠੀ ਕਰ ਲਈ। |
| ਫਿਰੈਂ ਆਲ ਬਾਲੇ[1]। | [1]ਆਲੇ ਦੁਆਲੇ। |
| ਬਡੇ ਹੇਲ ਘਾਲੇ। | |
| ਚਢੇ ਜਾ ਚੁਫੇਰੇ। | |
| ਲਏ ਬੀਚ ਘੇਰੇ ॥ ੬੮ ॥ | |
| ਕਰੇ ਜੌ ਲਚਾਰੀ। | |
| ਵਿਚੈ ਮਾਰ ਮਾਰੀ। | |
| ਉਨੈ ਤੌ ਬਿਚਾਰੀ। | |

ਗੁਰੂ ਬੀਰ ਭਾਰੀ ॥੬੯॥
ਨਹੀਂ ਯੇ ਹਟੈ ਹੈ।
ਇਹਾਂ ਹੀ ਰਖੈ ਹੈ।
ਕਰੈਂ ਮਾਰ ਪੋਲੇ।
ਸਰੰ ਡਾਰ ਗੋਲੇ ॥੭੦॥
ਇਸੀ ਹੇਤ ਲਜਾਏ।
ਕਹਲੂਰੀ ਚਢਾਏ ॥੭੧॥

ਭੁਜੰਗ ਪ੍ਰਯਾਤ ਛੰਦ:

ਹਰੌ ਸੰਘਰ ਏਹੂ[1] ਲਰੋ ਬਹਿਰ ਹ੍ਵੈ ਕੈ।
[1]ਇਹ ਜੰਗ ਮਾਰ ਲਉ।
ਇਹੀ ਮੰਤਰ[1] ਕਿਰਪਾਲ ਕੌ ਸਬਿ ਮਨੈ ਕੈ।
[1]ਸਲਾਹ।
ਸਟਾਪੱਟ[1] ਸੋ ਬਾਂਧ ਗਾਰੱਟ[2] ਭਾਰਾ।
[1]ਛੇਤੀ। [2]ਟੋਲਾ।
ਅਏ ਬਾਰ ਤੈ ਬਾਹਰੈ ਛੋਰਿ ਬਾਰਾ[1] ॥੭੨॥
[1]ਵਾੜਾ ਛੱਡ ਕੇ ਵਾੜ ਤੋਂ ਬਾਹਰ ਆ ਗਏ।
ਤਜੇ ਤੀਰ ਗੋਲੀ ਘਨੇ ਬੇਗ ਸੰਗੈਂ।
ਮਚੇ[1] ਬੀਰ ਬਾਂਕੇ ਗਚੇ ਘਾਉ ਅੰਗੈਂ[2]।
[1]ਜੋਸ਼ ਵਿੱਚ ਆਏ। [2]ਜ਼ਖ਼ਮਾਂ ਕਰ ਕੇ ਅੰਗ ਲਹੂ ਨਾਲ ਗੱਚ ਹੋਏ ਹਨ।
ਬਿੱਝੜ ਵਾਲੀਏ ਬੀਰ ਦੈਆਲ ਚੰਦੈਂ।
ਰਣੰ ਪਾਉਂ ਰੋਪਯੋ ਅੱਗੇ ਹ੍ਵੈ ਅਮੰਦੈਂ[1] ॥੭੩॥
[1]ਛੇਤੀ।
ਕਹਯੋ ਬੋਲਿ ਕ੍ਰਿਪਾਲ ਕੌ ਠੋਕ ਛਾਤੀ।
ਬਨੋ ਕਾਹਿ ਗੀਦੀ ਭਵੋ ਸੱਤ੍ਰ ਘਾਤੀ[1]।
[1]ਵੈਰੀ ਨੂੰ ਮਾਰਨ ਵਾਲੇ ਹੋਵੋ।
ਅਬੀ ਜੇ ਪਲੈ ਹੈਂ ਘਰੈਂ ਵੀਚ ਨਾਰੀ[1]।
[1]ਇਸਤ੍ਰੀਆਂ।
ਘਨੇ ਤਾਨ੍ਹ[1] ਦੈਹੈਂ ਮਿਲੈਂ ਜੇ ਪਹਾਰੀ ॥੭੪॥
[1]ਤਾਨ੍ਹੇ, ਮਿਹਣੇ।
ਕਰਯੋ ਭੀਮ ਨਾਦੰ[1] ਪੁਨਾ ਭੱਬਕਾਰਾ।
[1]ਭਿਆਨਕ ਸ਼ਬਦ।
ਮਹਾਂ ਮੇਘ ਜਯੋਂ ਗ੍ਰੱਜ ਕੈ ਤ੍ਰਜ ਭਾਰਾ[1]।
[1]ਬਹੁਤਾ ਤਾੜ ਕੇ।
ਅਰੇ ਭੀਮ ਭੂਖੇ[1] ਭਗੋ ਛੋਰਿ ਜੰਗੈਂ।
[1]ਹੇ ਭੁੱਖੇ ਭੀਮ ਚੰਦ।
ਨਹੀਂ ਤੋ ਲਰੋ ਅੱਗ੍ਰ ਹ੍ਵੈ ਆਇ ਚੰਗੈਂ ॥੭੫॥
ਅਗੇ ਤੀਨ ਵਾਰੀ ਤੁਝੇ ਹੈ ਭਗਾਯੋ।
ਠਗੇ[1] ਤੂ ਚਢੈ ਕੈ ਗੁਰੂ ਕੋ ਲਜਾਯੋ।
[1]ਹੇ ਠੱਗ।
ਅਬੈ ਦੇਖ ਮੋ ਕੋ ਦੁਹੂੰ ਕੋ ਭਗੈ ਹੋਂ।
ਭਵੈਂ ਜੌ ਅਗਾਰੀ ਮਜ਼ਾ ਤੌ ਚਖੈ ਹੋਂ ॥੭੬॥
ਇਮੈ ਬੋਲ ਕੈ ਚਾਂਪ[1] ਸੰਭਾਰ ਭਾਰੀ।
[1]ਧਨੁਖ।
ਤਜੇ ਤੀਰ ਤੀਖੇ ਸਬੀ ਖੇਜਿ ਮਾਰੀ[1]।
[1]ਜਿਹੜੇ ਜ਼ਹਿਰੀਲੇ ਸੱਪ ਹਨ।
ਚਢਯੋ ਦਾਹਿਨੇ ਤਾਂਹਿ ਕੇ ਹੈ ਕ੍ਰਿਪਾਲੰ।
ਬਢਯੋ ਅਲਫ ਖਾਂ ਸੰਗ ਲੈ ਸੂਰ ਜਾਲੰ[1] ॥੭੭॥
[1]ਬਹੁਤੇ ਸੂਰਮੇ।
ਰਿਸੇ ਭੂਰ ਸੂਰੇ ਮੁਛੈਲੈ ਗੁਸੈਲੇ।
ਬਕੈਲੇ[1] ਪਟੈਲੇ[2] ਕਟੈਲੇ ਬਟੈਲੇ[3]।
[1]ਬੋਲਣ ਵਾਲੇ। [2]ਪਟੇ ਬਾਜ਼, ਗੱਤਕੇ ਬਾਜ਼। [3]ਬਦਲਾ ਲੈਣ ਵਾਲੇ।
ਉਛੈਲੇ ਬੁੰਦੈਲੇ ਮਰ੍ਹੈਲੇ ਸੁ ਛੈਲੇ[1]।
[1](ਬੰਦੈਲੇ) ਬੁੰਦੇਲ ਜਾਤੀ ਦੇਰਾਜਪੂਤਾਂ ਦੇ (ਮਰ੍ਹੈਲੇ) ਮੋਹਰੀ (ਛੈਲੇ) ਸੁੰਦਰ ਜਵਾਨ (ਉਛੈਲੇ) ਉਛਲਦੇ ਹਨ।

| | |
|---|---|
| ਅਲੈਲੇ ਦਬੈਲੇ ਜਿਤੈਲੇ ਜੁਧੈਲੇ[1] ॥੭੮॥ | [1](ਅਲੈਲੇ) ਅਸਚਰਜ (ਜੁਧੈਲੇ) ਜੋਧੇ (ਦਬੈਲੇ) ਦਬਾਉਣ ਵਾਲੇ (ਜਿਤੈਲੇ) ਜਿੱਤਣ ਵਾਲੇ। |
| ਹਲਾ ਹੂਲ ਕੈ ਕੈ ਪਰੇ ਆਇ ਧਾਈ। | |
| ਭਰੀ[1] ਤੀਰ ਗੋਲੀਨ ਕੀ ਝਰੀ ਲਾਈ। | [1]ਚੰਗੀ। |
| ਕ੍ਰਿਪਾਲੈਂ ਦਿਆਲੈਂ ਘਨੇ ਬੀਰ ਮਾਰੇ। | |
| ਪਛਾਰੇ ਲਤਾਰੇ ਬਢੇ ਹੈਂ ਅਗਾਰੇ[1] ॥੭੯॥ | [1]ਅੱਗੇ ਵਧੇ ਹਨ। |
| ਹਟੇ ਪੈਰ ਪਾਛ ਪਿਖੇ ਡੱਢਵਾਲੀ। | |
| ਕਹਜੋ ਭੀਮ ਚੰਦੈਂ ਬਲੀ ਤੂੰ ਬਿਸਾਲੀ। | |
| ਇਨੈ ਮਾਰ ਹੱਮਾਰ ਤੋ ਘਾਣ[1] ਲਾਹੇ। | [1]ਪੂਰਾਂ ਦੇ ਪੂਰ। |
| ਅੱਗੈ ਹੋਇ ਮੱਥਾ ਤੁਹੈਂ ਕਜੋਂ ਨ ਡਾਹੇਂ ॥੮੦॥ | |
| ਕਹਜੋ ਭੀਮ ਚੰਦੈਂ ਚਲੋ ਆਪ ਆਗੈ। | |
| ਭਵੋਂ[1] ਸੰਗ ਮੈਹੂੰ ਥਵੌਂ ਲਾਲ ਬਾਗੇ[2]। | [1]ਹੋਵਾਂਗਾ। [2]ਲਾਲ ਪੁਸ਼ਾਕੇ ਵਾਲਾ ਹੋ ਜਾਵਾਂਗਾ। |
| ਰਜੌਤੀ[1] ਸੰਭਾਰੈਂ ਕੁਲੈ ਲਾਜ ਜੋਏਂ[2]। | [1]ਰਾਜਪੂਤੀ। [2]ਦੇਖੀਏ। |
| ਇਮੰ ਮੰਤ੍ਰ[1] ਕੈ ਕੈ ਫਿਰੈ ਫੇਰ ਦੋਏ ॥੮੧॥ | [1]ਸਲਾਹ। |
| ਗੂਜੇ ਮੇਘ ਨਜਾਂਈਂ ਤ੍ਰਜੇ[1] ਸੱਤ੍ਰ ਸਾਰੇ। | [1]ਤਾੜੇ। |
| ਰਣੰ ਖੰਭ ਹੋਏ ਮਨੋ ਦ੍ਵੈ ਮੁਨਾਰੇ। | |
| ਮਹਾਂ ਮੇਂਹ ਵੁੱਠਾ ਸਰੰ ਗੋਲੀਓਂ ਕਾ[1]। | [1]ਢੋਲ ਵਜਾਉਣ ਵਾਲਿਆਂ ਦਾ। |
| ਦੁਹੂੰ ਓਰ ਜੋਰੰ ਪਰਾ ਢੋਲੀਓਂ ਕਾ ॥੮੨॥ | |
| ਬਜੈਂ ਬਾਦ ਮਾਰੂ ਗਜੈਂ ਬਾਜ[1] ਸੂਰੇ। | [1]ਘੋੜੇ। |
| ਭੁਕਾਰੇ ਸੁ ਭੇਰੀ ਨਕਾਰੇ ਦਰੂਰੇ[1]। | [1]ਭੇਰੀਆਂ ਗੂੰਜਦੀਆਂ ਹਨ ਤੇ ਨਗਾਰੇ (ਦਰੂਰੇ) ਭਿਆਨਕ (ਵੱਜਦੇ ਹਨ)। |
| ਬਕੈਂ ਮਾਰ ਮਾਰੰ ਥਕੈਂ ਨਾ ਲਰੰਤੇ। | |
| ਭਏ ਕੌਰਵੈਂ ਪਾਂਡਵੈਂ ਜਜੋਂ ਡਹੰਤੇ[1] ॥੮੩॥ | [1](ਜੰਗ ਕਰਨ) ਲੱਗ ਪਏ। |
| ਕੜਾ ਕਾੜ ਮੱਚੀ ਹਲੰ ਚਾਲ ਘਾਲਾ[1]। | [1]ਹਲਚਲੀ ਪਾ ਦਿੱਤੀ। |
| ਫਿਰੀ ਲੈ ਬਿਵਾਨੰ ਪਰੀ ਦੇਵ ਬਾਲਾ[1]। | [1]ਅਪੱਛਰਾਂ ਤੇ ਦੇਵਤਿਆਂ ਦੀਆਂ ਇਸਤ੍ਰੀਆਂ। |
| ਚਲੀ ਸੇਲ[1] ਸਾਂਗੈਂ[2] ਕ੍ਰਿਪਾਨੈ ਦੁਧਾਰੀ। | [1]ਬਰਛੇ। [2]ਬਰਛੀਆਂ। |
| ਤਿਰੱਛੀ ਬਰੱਛੀ ਬਿਲੱਛੀ ਕਟਾਰੀ[1]* ॥੮੪॥ | [1]ਤਿਖੀਆਂ ਬਰਛੀਆਂ ਤੇ ਵਿਲੱਖਣ ਕਟਾਰਾਂ। *'ਕਟਾਰੀ' ਸ਼ਬਦ ਮੂਲ 'ਚ ਨਹੀਂ ਹੈ, ਅਸਾਂ ਆਪਣੇ ਕੋਲੋਂ ਪਦ ਪੂਰਾ ਕਰਨ ਲਈ ਪਾਇਆ ਹੈ। |
| ਹਥਾ ਵੱਥ ਹੋਏ ਘਨੇ ਹੇਲ ਘਾਲੈਂ[1]। | [1]ਹੱਥੋ ਹੱਥੀ ਹੋ ਪਏ ਬਹੁਤੇ ਹੱਲੇ ਕਰਦੇ ਹਨ। |
| ਦਿਆਲੈਂ ਕ੍ਰਿਪਾਲੈਂ ਸਮੰ ਕੋਪਿ ਕਾਲੈਂ[1]। | [1]ਕਾਲ ਵਾਂਗ ਕ੍ਰੋਧ ਕਰਕੇ। |
| ਲਏ ਖਾਨ ਖੂੰਨੀ ਖੁਰਾਸਾਨ ਵਾਰੇ। | |
| ਜਿੰਨ੍ਹੈਂ ਬ੍ਰਿੰਦ ਭੂਪਾਨ ਹਿੰਦੁਵਾਨ ਗਾਰੇ ॥੮੫॥ | |
| ਸਸੀ ਭੀਮ ਕੋ ਭੀਮ ਸੇ ਵੇ ਮਿਲੇ ਹੈਂ[1]। | [1]ਭੀਮ ਚੰਦ ਨੂੰ ਭੀਮ ਸੈਨ ਵਰਗੇ (ਹੋ ਕੇ) ਉਹ ਮਿਲੇ ਹਨ। |
| ਪੁਨਾ ਪਾਉਂ ਪਾਛੇ ਇਨੋਂ ਕੇ ਹਲੇ ਹੈਂ। | |
| ਘੜੀ ਕਜਾਮਤੈ ਕੀ ਇਨੌਂ ਪੈ ਬਿਤਾਈ[1]। | [1]ਬੀਤੀ। |
| ਹਲੀ ਸੈਨ ਯਾਂ ਕੀ ਚਲੀ ਯੌਂ ਪਲਾਈ ॥੮੬॥ | |
| ਗਏ ਛੂਟ ਛੱਕੇ ਭਏ ਦਾਂਤ ਖੱਟੇ। | |

ਗਹੇ ਪੀਤ ਰੰਗੈਂ ਕਹੇਂ ਹਾਇ ਲੱਟੇ[1]।
[1]ਰੰਗ ਪੀਲੇ ਹੋ ਗਏ, ਤੇ ਹਾਇ ਕਹਿ ਕੇ ਲਿਟਦੇ ਹਨ।

ਤਬੈ ਰਾਮ ਸਿੰਘੰ ਪ੍ਰਿਥੀ ਚੰਦ ਭੀਮੰ।
ਅਏ ਯੇ ਗੁਰੂ ਪੈ ਥਏ ਸੇ ਯਤੀਮੰ ॥ ੮੭ ॥
ਅਬੈ ਲਾਜ ਰਾਖੋ ਕਟੀ ਨਾਕ ਤਾਜੀ।
ਨਹੀ ਤੋ ਜਿਤੀ ਜਾਤ ਹੈ ਆਜ ਬਾਜੀ।
ਗੁਰੂ ਨਾਮ ਕੋ ਭੀ ਲਗੈ ਦਾਗ ਭਾਰੀ।
ਕਹੈਂਗੇ ਗਏ ਥੇ ਅਏ ਸੋ ਭਿ ਹਾਰੀ ॥ ੮੮ ॥
ਤਿਨੈ ਧੀਰ ਦੈ ਕੈ ਕਹਯੋ ਨ ਡਰੀਜੈ।
ਗੁਰੂ ਆਦਿ ਕੋ ਸਾਦਕੰ[1] ਯਾਦ ਕੀਜੈ।
[1]ਸਿਦਕ ਨਾਲ।

ਗੁਰੂ ਜੀ ਖਰ੍ਹੇ ਥੇ ਤਬੈ ਊਚ ਠੌਰੈਂ।
ਮਢੀ ਬਾਹਨੀ ਆਹਨੀ ਸੰਗ ਗੌਰੈ[1] ॥ ੮੯ ॥
[1]{ਬਾਹਨੀ} ਫ਼ੌਜ ਭਾਰੀ (ਆਹਨੀ) ਲੋਹੇ ਨਾਲ ਮੜ੍ਹੀ ਹੋਈ ਸੀ।

ਰਣੰਜੀਤ ਪੈ ਜੌ ਪਰੀ ਚੋਬ ਦੁਹਰੀ।
ਚਲੇ ਏਕ ਤੇ ਏਕ ਹ੍ਵੈ ਅੱਗ੍ਰ ਜੁਹਿਰੀ[1]।
[1]ਕ੍ਰੋਧਵਾਨ ਹੋ ਕੇ।

ਢਿਗੰ ਢੁੱਕ ਢੋਆ ਕਰਯੋ[1] ਢੋਲ ਬੱਜੇ।
[1]ਨੇੜੇ ਢੁਕ ਕੇ ਮੇਲ ਕੀਤਾ।

ਗਜੇ ਸਿੱਖ ਸੂਰੇ ਘਨੰ[1] ਪਿੱਖਿ ਲੱਜੇ ॥ ੯੦ ॥
[1]ਬੱਦਲ।

ਕਸੇ ਰਾਮਜੰਗੇ[1] ਠੁਕੀ ਦੋਇ ਗੋਰੀ।
[1]ਬੰਦੂਕਾਂ।

ਜੜੇ ਮੋੜ ਤੋੜੇ ਕਲਾ ਪੈ ਬਹੋਰੀ।
ਇਕੇ ਵਾਰ ਡੰਭੀ[1] ਭਰੀ ਫੇਰ ਸਾਰੈਂ।
[1]ਅੱਗ ਲਾਈ (ਅ) ਚਲਾਈ।

ਹਰੈਂ ਔ ਭਰੈਂ ਸ਼ੀਘਰੈਂ ਬਾਰ ਝਾਰੈਂ[1] ॥ ੯੧ ॥
[1]ਇਕੱਠਾ ਫਾਇਰ ਕਰਦੇ ਹਨ।

ਤਜੈਂ ਢੂਕ ਢੂਕੈਂ ਬੰਦੂਕੈਂ ਅਚੂਕੈਂ।
ਦੜੱਕੈਂ ਲਸੱਕੈਂ ਬਿਜੰ ਸੇ ਅਰੂਕੈਂ[1]।
[1]ਸ਼ਬਦ ਦੜ ਦੜ ਕਰਦੀਆਂ ਬਿਜਲੀ ਵਾਂਗ ਚਮਕਦੀਆਂ ਹਨ, ਰੁਕਦੀਆਂ ਨਹੀਂ।

ਪ੍ਰਲੇ ਮੇਘ ਜਯੋਂ ਮੋਖ ਦਾ ਘੋਖ ਹੋਹੈ[1]।
[1]ਮੁਕਤੀ ਦੇਣ ਵਾਲੀ ਗਰਜ ਹੁੰਦੀ ਹੈ।

ਭਏ ਹੱਥ ਵੱਥੰ ਸਬੈ ਹੀ ਸਰੋਹੈ[1] ॥ ੯੨ ॥
[1]ਗ਼ੁੱਸੇ ਨਾਲ।

ਸੜੱਕੈਂ[1] ਕ੍ਰਿਪਾਨੈਂ ਕਮਾਨੈਂ ਕੜੱਕੈਂ[2]।
[1]ਸੜ ਸੜ ਸ਼ਬਦ ਕਰਦੀਆਂ ਹਨ। [2]ਕੜ ਕੜ ਸ਼ਬਦ ਕਰਦੀਆਂ ਹਨ।

ਫੜੱਕੈਂ[1] ਸੁ ਢਾਲੇ ਨਗਾਰੇ ਰਣੱਕੈ[2]।
[1]ਫੜ ਫੜ ਸ਼ਬਦ। [2]ਰਣਰਣ ਸ਼ਬਦ।

ਠਣੰਕਾਰ[1] ਤੇਗੈਂ ਘੜੈਂ ਜਯੋਂ ਠਠਜਾਰੈਂ।
[1]ਠਣ ਠਣ ਸ਼ਬਦ।

ਭੁਜੈਂ ਭਾਜ ਬੰਦੂਕ ਤਯੋਂ ਤੜ ਤੜਾਰੈਂ[1] ॥ ੯੩ ॥
[1](ਜਿਵੇਂ ਭੱਠ 'ਚ) {ਭਾਜ} ਦਾਣੇ ਭੁਜਦੇ ਹਨ ਤਿਵੇਂ ਬੰਦੂਕਾਂ ਤੜ ਤੜ ਸ਼ਬਦ ਕਰਦੀਆਂ ਹਨ।

ਚਲਾਵੈਂ ਘਨੇ ਸੈਹਥੀ[1] ਤੀਰ ਨੇਜੈ।
[1]ਬਰਛੀਆਂ।

ਸੁ ਬੇਝੈਂ ਕਰੇਜੈਂ ਅਮੇਜੈਂ ਉਰੇਜੈ[1]।
[1]ਕਲੇਜੇ ਵਿੰਨ੍ਹਦੇ ਹਨ, (ਉਰਜੈ) ਛਾਤੀਆਂ (ਅਮੇਜੈਂ) ਮੇਲਦੇ ਹਨ ਭਾਵ ਨੇੜੇ ਢੁਕਦੇ ਹਨ।

ਕਿਤੈ ਤੇਗ ਤੇਜੈਂ ਕਰੇਂ ਰੇਜ ਰੇਜੈਂ[1]।
[1]ਟੁਕੜੇ ਟੁਕੜੇ।

ਸਿ ਭੇਜੈਂ ਅਗੇਜੈਂ ਕਿ ਸੇਜੈਂ ਸਵੇਜੈਂ[1] ॥ ੯੪ ॥
[1]ਉਨ੍ਹਾਂ ਨੂੰ ਅੱਗੇ ਪ੍ਰਲੋਕ 'ਚ ਭੇਜ ਦੇਂਦੇ ਹਨ ਕਿ ਸੇਜਾ 'ਤੇ ਸੌਂ ਜਾਣ।

ਭਏ ਛਿੰਨ ਭਿੰਨੰ ਥਏ ਰੁੰਡ ਮੁੰਡੰ[1]।
[1](ਰੁੰਡ) ਧੜ ਤੇ (ਮੁੰਡ) ਸਿਰ (ਛਿੰਨ) ਟੁਕੜੇ ਹੋ ਕੇ (ਭਿੰਨੰ) ਅਲੱਗ ਹੋ ਗਏ।

ਪਰੇ ਹੱਥ ਔ ਸੱਥਲੈ ਮਧ ਝੁੰਡੰ[1]।
[1](ਲੋਥਾਂ ਦੇ) ਝੁੰਡ ਵਿੱਚ ਹੱਥ ਤੇ (ਸੱਥਲੈ) ਪੱਟ ਪਏ ਹਨ।

ਪਰੇ ਤੂਫਰਾਵੈਂ ਧਰਾ ਪੈ ਬਖੇਰੇ[1]। — [1]ਖਿੰਡੇ ਹੋਏ।
ਮਨੋ ਕਿੰਸਕੰ ਬਜਾਰ ਪਾਛਾਰ ਗੇਰੇ[1] ॥੯੫॥ — [1]ਜਾਣੋ ਕੇਸੂ (ਦੇ ਫੁੱਲਾਂ) ਨੂੰ ਹਵਾ ਨੇ ਪਛਾੜ ਕੇ ਸੁੱਟਿਆ ਹੈ।
ਛਕੈਂ ਮਾਸ ਹਾਰੀ ਬਕੈਂ ਗੰਜ ਸੋਹੂ[1]। — [1]ਉਹ (ਗੰਜ) ਭਿਆਨਕ (ਬਕੈਂ) ਬੋਲਦੇ ਹਨ।
ਪਿਯੈ ਚੰਡਿਕਾ[1] ਚਾਵਡੀ[2] ਰੱਜ ਲੋਹੂ। — [1]ਚੰਡ ਮੁੰਡ ਨੂੰ ਮਾਰਨ ਵਾਲੀ, ਦੁਰਗਾ। [2]ਕਾਲੀ।
ਡਗੈਂ ਡਾਕਣੀ ਡੋਲ ਡੱਕੈਂ ਡਕਾਰੈਂ[1]। — [1]ਡਾਇਣਾਂ ਡੋਲਦੀਆਂ (ਡਗੈਂ) ਫਿਰਦੀਆਂ ਹਨ (ਡੱਕੈਂ) ਰੱਜ ਕੇ ਡਕਾਰ ਮਾਰਦੀਆਂ ਹਨ।
ਪਿਸਾਚੀ[1] ਖਵੀਸੀ[2] ਚੁਰੈਲੀ ਚਿਕਾਰੈਂ[3] ॥੯੬॥ — [1]ਰਾਖਸ਼ੀ। [2]ਦੇਉਣੀ। [3]ਚੁੜੇਲਾਂ ਬੋਲਦੀਆਂ ਹਨ।
ਖਵੈ ਹੈਂ ਨਚੈ ਹੈਂ ਬਜੈ ਹੈਂ ਕਪਾਰੈਂ[1]। — [1]ਖੋਪਰੀਆਂ।
ਕਲ੍ਹੈ[1] ਕਾਲਕਾ[2] ਕੰਕਨੀ ਕਿੱਲਕਾਰੈਂ[3]। — [1]ਕਲਹ-ਨਾਰਦ ਦੀ ਇਸਤ੍ਰੀ। [2]ਕਾਲੀ ਦੇਵੀ। [3]ਗਿਲਜਾਂ ਚੀਕਾਂ ਮਾਰਦੀਆਂ ਹਨ।
ਕਿਤੈ ਖੋਪਰੀ ਖੇਤ ਖਾਵੀਸ[1] ਖੇ ਹੈਂ। — [1]ਦੇਉ, ਜਿੰਨ।
ਰਹੇ ਲਾਜ ਔ ਧਰਮ ਕੀ ਜੈ ਰਟੈ ਹੈਂ[1] ॥੯੭॥ — [1]ਬੋਲਦੇ ਹਨ।
ਕਟੋਚੀ ਕ੍ਰਿਪਾਲੰ ਕਰੋਧੰ ਕਰੂਰੰ[1]। — [1]ਭਿਆਨਕ ਕ੍ਰੋਧ ਨਾਲ।
ਕਟੇ ਕੋਪ ਕੈ ਕੈ ਕਿਤੇ ਬੀਰ ਸੂਰੰ।
ਬਡੋ ਬਿੱਝੜੰ ਵਾਲੀਆ ਬੀਰ ਦਜਾਲੰ।
ਅੜੋ ਖੇਤ ਮੈਂ ਸੋ ਖੜੇ ਖੰਭ ਢਾਲੰ[1] ॥੯੮॥ — [1]ਖੰਭੇ ਦੀ ਤਰ੍ਹਾਂ।
ਧਰੇ ਟੋਪ ਪੇਟੀ ਫੁਲਾਦੀ ਸੰਜੋ ਹੈ।
ਨਹੀਂ ਤੀਰ ਗੋਲੀ ਤਿਸੈ ਕੋਇ ਪੋਹੈ।
ਸਸੀ ਭੀਮ ਕੀਨੀ ਗੁਰੂ ਪੈ ਬਿਨੰਤੀ।
ਤੁਮੈਂ ਸਿੰਘ ਆਗੇ ਇਹੈ ਮੱਤ ਦੰਤੀ[1] ॥੯੯॥ — [1]ਤੁਸੀਂ ਸ਼ੇਰ ਹੋ ਤੁਹਾਡੇ ਅੱਗੇ ਇਹ ਮਸਤ ਹਾਥੀ ਹੈ।
ਸਮੰ ਫੂਲਵਾਰੀ[1] ਇਨੈ ਸੈਨ ਮੇਰੀ। — [1]ਫੁਲਵਾੜੀ ਵਾਂਗ।
ਕਰੀ ਪਾਇਮਾਲੰ[1] ਬਿਸਾਲੰ ਨਿਬੇਰੀ। — [1]ਪੈਰਾਂ ਹੇਠ ਮਲ ਦਿੱਤੀ ਹੈ।
ਹਤੇ ਯਾਹਿ ਕੇ ਹ੍ਵੈ ਫਤੇ ਭੀ ਅਤੈ ਹੈ[1]। — [1]ਇਸ ਦੇ ਮਾਰਿਆਂ (ਅਤੈ) ਭਾਰੀ ਫ਼ਤਹ ਹੋ ਜਾਵੇਗੀ।
ਗੁਰੂ ਭੀ ਕਰਯੋ ਤੇਜ ਤਾਜੀ ਤਿਤੈ ਹੈ[1] ॥੧੦੦॥ — [1]ਘੋੜੇ ਨੂੰ ਉਸ ਤਰਫ਼।
ਭਰੀ ਦੋਇ ਗੋਰੀ ਢੁਕੇ ਢਿੱਗ ਜਾਈ।
ਤਿਨੈਂ ਟੇਰਿ[1] ਅਗੱਜੋਂ ਇਨੈ ਯੌਂ ਸੁਨਾਈ। — [1]ਬੋਲ ਕੇ।
ਨਹੀਂ ਭੀਖਨੰ ਖਾਂ ਹਰੀ ਚੰਦ ਮੈਂ ਹੂੰ।
ਫਤੇ ਸ਼ਾਹਿ ਲੌ ਜੇ ਜਿਤੇ ਔਰ ਤੈਹੂੰ[1] ॥੧੦੧॥ — [1]ਤੁਸਾਂ ਨੇ।
ਕਰੋ ਆਪ ਟਾਰਾ ਨਹੀਂ ਮੈਂ ਹਤੈਹੋਂ।
ਲਘੂ ਬੈ ਸੁਠੰ ਹੇਰ ਕੈ ਤੈ ਤਜੈਹੌਂ[1]। — [1]ਛੋਟੀ ਉਮਰ ਤੇ ਸੁੰਦਰ (ਸਰੂਪ) ਦੇਖ ਕੇ ਤੁਹਾਨੂੰ ਛੱਡਦਾ ਹਾਂ।
ਗੁਰੂ ਜੀ ਕਹਯੋ ਤੈਂ ਘਨੇ ਬੀਰ ਮਾਰੇ।
ਤੁਝੈ ਮੈਂ ਹਤੋਂ ਤੂੰ ਅਬੈ ਹੋ ਹੁਸ਼ਯਾਰੇ ॥੧੦੨॥
ਨਿਜੰ ਬਾਰ ਕੀਜੋ ਰਹੈ ਹੌਂਸ[1] ਨਾਹੈਂ। — [1]ਇੱਛਾ।
ਰਿਸਯੋ ਸੋ ਕਿਸਯੋ ਯੌਂ ਸੁਨੈ ਕੈ ਤਕਾ ਹੈ[1]। — [1]ਗੁੱਸੇ ਨਾਲ ਖਿੱਝ ਕੇ ਇਉਂ ਸੁਣ ਕੇ ਤੱਕਿਆ।
ਕਰੀ ਬਾਨ ਬਰਖਾ ਸਮੰ ਮੇਂਹ ਭਾਰੇ।
ਗੁਰੂ ਜੀ ਬਚਾਏ ਕਿਛੂ ਕਾਟ ਡਾਰੇ ॥੧੦੩॥

ਗੁਰੂ ਗੁੱਜ ਕੇ ਤੂੱਜ ਬੰਦੂਕ ਡੰਭੀ।
ਧਸੀ ਦੋਇ ਗੋਲੀ ਕਸੀ ਦੇਹ[1] ਕੰਬੀ। [1]ਦੇਹ ਕਸੀ ਗਈ।
ਗਿਰਯੋ ਭੂਮਿ ਝੂਮੰ ਨਹੀਂ ਆਬ[1] ਮੰਗਾ। [1]ਪਾਣੀ।
ਸਰੂ ਕੋ ਤਰੂ ਜਯੋਂ ਸੁਟਯੋ ਪੌਨ ਚੰਗਾ ॥੧੦੪॥
ਪਦੰ ਊਚ ਪਾਯੋ ਗੁਰੂ ਨੈ ਹਤੀਓ।
ਬਰਯੋ ਦੇਵ ਬਾਲਾ ਮੁੰਡੀ ਮੁੰਡ ਲੀਓ[1]। [1](ਮੁੰਡੀ) ਸ਼ਿਵ ਨੇ ਸਿਰ ਲੈ ਲਿਆ।
ਮਰਯੋ ਜੌ ਦਿਆਲਾ ਕਟੋਚੀ ਨਿਹਾਰਾ।
ਪਰਯੋ ਹ੍ਵੈ ਬਿਹੋਸ਼ੰ ਮਨੋ ਜੰਗ ਹਾਰਾ ॥੧੦੫॥
ਗਿਰਯੋ ਜੀਤ ਆਸੰ ਅਰੈਂ ਕੌ ਮਿਨਾਰਾ[1]। [1]ਵੈਰੀਆਂ ਦੀ ਜਿੱਤ ਦੀ ਆਸ ਦਾ ਮੁਨਾਰਾ ਡਿੱਗ ਪਿਆ।
ਕਿਧੌਂ ਜੰਗ ਕਾ ਪਾੜ ਕੇਵਾੜ ਡਾਰਾ[1]। [1]ਤਖ਼ਤਾ।
ਪਰੇ ਸੱਤ੍ਰ ਧਾਈ ਗੁਰੂ ਪੈ ਰਿਸੈ ਕੈ।
ਗੁਰੂ ਪਾਨ[1] ਕਾਮਾਨ ਔ ਬਾਨ ਲੈ ਕੇ ॥੧੦੬॥ [1]ਹੱਥ ਵਿੱਚ।
ਤਜੇ ਚਾਰ ਬਾਣੰ ਤਬੈ ਹਾਥ ਦਾਏਂ।
ਪੁਨਾ ਤੀਨ ਛੋਰੇ ਕਰੰ ਸਾਥ ਬਾਏਂ।
ਕਰੀ ਬਾਨ ਬਰਖਾ ਸੜਾ ਸਾੜ ਛੋਰੇ।
ਗੁਰੂ ਮਾਰ ਬੈਰੀਨ ਕੇ ਮੂੰਹ ਮੋਰੇ ॥੧੦੭॥
ਸਿੱਖੈਂ ਭੀ ਕੜਾ ਕਾੜ ਬੰਦੂਕ ਝੋਕੀ[1]। [1]ਬੰਦੂਕਾਂ ਛੱਡੀਆਂ।
ਲਗੀ ਜਾ ਅਚੂਕੈਂ ਵਗੀ ਕੋ ਨ ਫੋਕੀ।
ਪਿਖਯੋ ਭੀਮ ਚੰਦੈਂ ਪ੍ਰਿਥੀ ਸਿੰਘ ਰਾਮੰ।
ਭਏ ਮੋਦ ਜੀਤਯੋ ਜਨੋ ਸੰਗਰਾਮੰ[1] ॥੧੦੮॥ [1]ਜੰਗ।
ਬਢੇ ਹੌਸਲੇ ਰੌਸਲੇ[1] ਲਾਲ ਹ੍ਵੈ ਸੋ। [1]ਚਿਹਰੇ।
ਪਰੇ ਧਾਇ ਹੱਲੇ ਕਰੇ ਸੱਤ੍ਰ ਪੈ ਸੋ।
ਗੂਜੇ ਸਿੰਘ ਨਜਾਈਂ ਤੂਜੇ ਸੱਤ੍ਰ ਭਾਰੀ।
ਘਨੀ ਤੀਰ ਗੋਲੀਨ ਕੀ ਬਾਰ ਝਾਰੀ ॥੧੦੯॥
ਕਟਾ ਕੁੱਟ ਮੱਚੀ ਝਟਾ ਪੱਟ ਕੱਟੇ।
ਰੁਲੇ ਰੁੰਡ ਮੁੰਡੰ ਧਰਾ ਪੈ ਸਪੱਟੇ[1]। [1]ਛੇਤੀ।
ਹਲਾ ਚਾਲ ਮੇਲੀ ਦਲੰ ਸੱਤ੍ਰ ਮਾਂਹੀਂ।
ਕਰੇ ਅੰਗ ਭੰਗੈਂ ਕੁਢੰਗੈਂ ਮਹਾਂਹੀ ॥੧੧੦॥
ਲਰੰਤੇ ਮਰੰਤੇ ਹਟੰਤੇ ਪਿਛੈ ਹੈਂ।
ਧਸੇ ਜਾਹਿ ਬਾੜੇ ਵਿਖੈ ਫੇਰ ਵੈ ਹੈਂ।
ਲਗੇ ਘਾਵ ਭਾਰੇ ਸਰੰ ਸਾਂਗ ਗੋਲੀ।
ਕਿਧੌਂ ਹਾਰ ਬੈਠੇ ਵਹੈ ਖੇਲ ਹੋਲੀ ॥੧੧੧॥
ਲਯੋ ਜੀਤ ਖੇਤੰ ਗੁਰੂ ਕੀ ਦਯਾ ਤੈ।
ਕਹੈਂ ਭੂਪ ਸਾਰੇ ਅਨੰਦੰ ਥਯਾ ਤੈ[1]। [1]ਅਨੰਦ ਹੋ ਕੇ ਤੇ।
ਬਜੇ ਬਾਜਨੇ[1] ਜੀਤ ਓਛਾਹ ਕੇਰੇ। [1]ਵਾਜੇ।
ਫਿਰੇ ਫੇਰ ਜਾਈ ਤਿਨੋਂ ਕੇ ਚੁਫੇਰੇ ॥੧੧੨॥

ਰਿਸੈ ਬਾਰ ਬਾਰੈਂ[1] ਦਿਸੈ ਬਾਰ ਬਾਰੈਂ[2]। — [1]ਵਾਲ ਵਾਲ ਗੁੱਸੇ 'ਚ ਆ ਕੇ। [2]ਵਾੜ ਦੇ ਬੂਹੇ ਦੀ ਤਰਫ਼।
ਕਰੈਂ ਬਾਰ ਬਾਰੈਂ[1] ਭਰੈਂ ਬਾਰ ਬਾਰੈਂ[2]। — [1]ਵਾਰ ਤੇ ਵਾਰ ਕਰਦੇ ਹਨ। [2]ਵਾਰ ਵਾਰ (ਬੰਦੂਕਾਂ) ਭਰਦੇ ਹਨ।
ਰਖੇ ਘੇਰ ਬੈਰੀ ਮਧੰ ਬਾਰ ਬਾਰੈਂ[1]। — [1]ਵਾੜੇ 'ਚ ਵਾੜ ਕੇ।
ਅਥਯੋ ਦਯੋਸ ਰਾਈ[1] ਮਥਯੋ ਹ੍ਵੈ ਨ ਸਾਰੈਂ[2] ॥੧੧੩॥ — [1]ਸੂਰਜ ਛੁਪ ਗਿਆ। [2](ਮਥਯੋ) ਜਾਣ ਲਿਆ ਕਿ ਹੁਣ (ਸਾਰੈਂ) ਜੰਗ ਨਹੀਂ ਹੋਵੇਗਾ।

ਲਏ ਜੀਤ ਬੈਰੀ ਕਏ ਆਨ ਡੇਰੈਂ।
ਮਨੋ ਖੇਲ ਹੋਲਾ ਘਝੋਲਾ[1] ਬਧੇਰੈਂ। — [1]ਡੰਡਰੌਲਾ ਪਾਇਆ।
ਛਯੋ ਅੰਧਕਾਰੰ ਅਏ ਮਾਸ ਹਾਰੀ।
ਛਕੈਂ ਭਾਵਤੈਂ[1] ਯਾਵਤੈਂ ਅੱਧਿਕਾਰੀ[2] ॥੧੧੪॥ — [1]ਮਨ ਭਾਉਂਦਾ। [2]ਜਿਸ ਦਾ ਕੋਈ ਹੱਕਦਾਰ ਸੀ।
ਚਢੀ ਲੁੱਥ ਪੈ ਲੁੱਥ ਆਗੁੱਥ ਖੇਤੈਂ[1]। — [1]ਜੰਗ ਦੇ ਮੈਦਾਨ 'ਚ ਗੁੰਦੀਆਂ ਗਈਆਂ।
ਸੁੱਤੇ ਜਵਾਨ ਕੇਕਾਨ[1] ਬੇਹਾਨ ਚੇਤੈਂ[2] ॥੧੧੫॥ — [1]ਘੋੜੇ। [2](ਬੇਹਾਨ ਚੇਤੈ) ਚੇਤਨਤਾ ਬਤੀਤ ਹੋ ਗਈ ਹੈ ਭਾਵ ਬੇਹੋਸ਼ ਹੋ ਗਏ ਹਨ।

ਦੋਹਰਾ:
ਜੇ ਜ਼ਖਮੀ ਦੁਹਿ ਦਿਸ ਭਏ,
ਤੇ ਸਭ ਲਏ ਉਠਾਇ।
ਮੱਲ੍ਹਮ ਪੱਟੀ ਕਰਿ ਭਲੇ,
ਪੀਛੇ ਪਠੇ ਤਦਾਂਇਂ ॥੧੧੬॥
ਨ੍ਰਿਪ ਗੁਰੂ ਰਣ ਜੀਤ ਕੈ,
ਉਤ੍ਰੇ ਡੇਰਨਿ ਆਇ।
ਭੋਜਨ ਕਿਯ ਕਿਨਿ ਨਹਿਂ ਕੀਆ,
ਸੁਪਤੇ ਨਿਸ ਮੁਦ ਪਾਇ ॥੧੧੭॥
ਚੌਪਈ:
ਭੂਪ ਕਟੋਚੀ ਉਤ ਦਿਸ ਸੋਚੀ।
ਲੋਚੀ[1] ਭਾਗ ਜਾਨ ਕੀ ਪੋਚੀ[2]। — [1]ਚਾਹੀ। [2]ਨੀਚ ਨੇ।
ਅਲਫ ਖਾਂਨ ਸੋਂ ਆਨ ਉਚਾਰੀ।
ਚਢੈ ਦਿਵਸ ਫਿਰ ਹ੍ਵੈਰਣ ਭਾਰੀ ॥੧੧੮॥
ਗੁਰੁ ਗੁਬਿੰਦ ਬਡ ਪੀਰ ਅਜ਼ਮਤੀ।
ਮੱਦਤ ਕਰੈ ਦੁਸ਼ਮਨੈ ਅਤੀ।
ਜਿਨੈ ਭੂਪ ਬਡ ਬੀਰ ਦਿਆਲਾ।
ਏਕ ਬੰਦੂਕ ਮਾਰ ਹਤ ਡਾਲਾ ॥੧੧੯॥
ਸਾਤ ਬਾਨ ਫਿਰ ਤਜਿਰਣ ਜੀਤਾ।
ਕੱਲ ਕੋ ਛਡੈ ਨ ਮੁਹਿ ਤੁਹਿ ਜੀਤਾ।
ਤਾਂ ਤੇ ਅਬਿ ਤੌ ਚਲੈਂ ਪਿਛਾਰੀ।
ਫੋੜ ਫਾੜ[1] ਫਿਰ ਲੈਹੈਂ ਮਾਰੀ ॥੧੨੦॥ — [1]ਪਾੜ ਪੂੜ ਕੇ ਭਾਵ ਫੁੱਟ ਪਾ ਕੇ।
ਇਹੀ ਸਲਾਹਿ ਅਲਫ ਖਾਂ ਮਾਨੀ।
ਚੁਪ ਚਾਪ ਚਲ ਪਰੇ ਗੁਮਾਨੀ।
ਚਾਰਕੁ ਨਰ ਸਿਖਾਇ ਤਹਿਂ ਛੋਰੇ।

ਕਹਜੋ ਅਯੋ ਤੁਮ ਭੀ ਭਜ ਭੋਰੇ[1] ॥੧੨੧॥ — [1]ਸਵੇਰੇ।
ਨਿਸ ਭਰ ਤੁਪਕੈਂ ਛੋਰਤ ਰਹੀਓ।
ਜਿਉਂ ਜਾਨੈਂ ਅਰਿ ਹੈਂ ਸਬਿ ਅਹੀਓ[1]। — [1]ਸਾਰੇ (ਏਥੇ) ਹੀ ਹਨ।
ਇਮ ਕਹਿ ਕਾਂਗੜੇਸ ਸਹਿ ਸੈਨਾ।
ਗੀਦੀ ਗਯੋ ਭਾਗ ਨਿਜ ਐਨਾ[1] ॥੧੨੨॥ — [1]ਘਰ।
ਦਿਵਸ ਚਢੇ ਬਾਕੀ ਨਰ ਗਏ।
ਇਹ ਪਿਖਿ ਸੁਨਿ ਨ੍ਰਿਪ ਆਨੰਦ ਭਏ।
ਦੁੰਦਭਿ ਵਾਇ[1] ਫਤੇ ਕੇ ਤਬੈ। — [1]ਵਜਾ ਕੇ।
ਉਤਰੇ ਆਇ ਸ਼ਹਰ ਢਿਗ ਸਬੈ ॥੧੨੩॥
ਪਿਖਿ ਰਮਣੀਕ ਠੌਰ ਤਟ ਬਿਆਸੈਂ।
ਸ਼ਹਰ ਨਦੌਣ ਭੌਣ ਸੁਖ ਖਾਸੈਂ[1]। — [1]ਬਹੁਤੇ ਸੁਖ ਦਾ ਘਰ।
ਆਠ ਦਿਵਸ ਗੁਰੁ ਤਹਾਂ ਰਹਾਏ।
ਸੈਰ ਸ਼ਿਕਾਰ ਕਰੇ ਮਨ ਭਾਏ ॥੧੨੪॥
ਭੀਮ ਚੰਦ ਲੌਂ ਭੂਪਤਿ ਜੇਈ।
ਕਰੈਂ ਸੇਵ ਬਿਬਿਧਾ ਸਬਿ ਤੇਈ।
ਸੰਗ ਹੋਇ ਨਿਜ ਨਿਜ ਰਜਧਾਨੀ।
ਭਏ ਦਿਖਾਵਤ ਕਰਿ ਬਡ ਮਾਨੀ[1] ॥੧੨੫॥ — [1]ਵੱਡਾ ਆਦਰ ਕਰਕੇ।
ਬਾਈ ਧਾਰਨ ਮੈਂ ਜਬਿ ਖਬਰੈਂ।
ਜੰਗ ਜੀਤ ਕੀ ਪਹੁੰਚੀ ਜਬਰੈਂ[1]। — [1]ਜ਼ੋਰਾਵਰ।
ਸਭਿ ਰਾਜਨ ਕੀ ਸਭਾ ਵਿਖੈ ਹੈ।
ਜੰਗ ਪ੍ਰਸੰਗ ਜਬੈ ਚਲ ਪੈ ਹੈ ॥੧੨੬॥
ਨਾਮ ਭਟਨ ਮੈਂ ਪ੍ਰਥਮੈ ਗੁਰੁ ਕਾ।
ਗਨੈ ਭਨੈ ਗੁਨ ਤਜਿ ਭ੍ਰਮ ਉਰ ਕਾ।
ਪੁਨ ਇਨ ਦਿਨੈਂ ਕਟੋਚੀ ਰਾਜੇ।
ਕਪਟੀ ਛਲੀਏ ਚੁਗਲ ਦਰਾਜੇ[1] ॥੧੨੭॥ — [1]ਬਹੁਤੇ।
ਮਾਯਾਵੀ ਮਾਯਾ[1] ਰਚਿ ਭਾਰੀ। — [1]ਧੋਖਾ ਦੇਣ ਵਾਲਾ ਛਲ।
ਭੀਮ ਸਸੀ ਕੇ ਦਿਲ ਮੈਂ ਡਾਰੀ।
ਮੇਲ ਕਰਨ ਤੁਰਕਨ ਠਹਿਰਾਨਾ।
ਕਰਾ[1] ਕਰਾ[2] ਕਿਛੁ ਤਿਹ ਬਖਸ਼ਾਨਾ ॥੧੨੮॥ — [1]ਮਾਮਲਾ। [2]ਕਰ ਲਿਆ।
ਮਿਲੇ ਨ੍ਰਿਪ ਜਬਿ ਆਪਸ ਮਾਂਹੀਂ।
ਲਈ ਸਲਾਹਿ ਨਾਹਿਂ ਗੁਰਿ ਕਾਂਹੀਂ।
ਸੁਨਿ ਗੁਨਿ ਗੁਰਿ ਉਰਿ ਰਿਸ ਧਰਿ ਭਾਰੀ।
ਪੁਰਿ ਅਨੰਦ ਦਿਸ ਕੀਨੀ ਤਜਾਰੀ ॥੧੨੯॥
ਸੁਨਿ ਰਣਜੀਤ ਭੀਤਿ[1] ਨ੍ਰਿਪ ਪਾਈ। — [1]ਡਰ।
ਪਠਜੋ ਵਜੀਰ ਰੋਕਬੇ ਤਾਂਈਂ।
ਨੰਦ ਚੰਦ ਇਮ ਸਚਵੈਂ[1] ਕਹਾ। — [1]ਵਜ਼ੀਰ ਨੂੰ।

ਅਬਿ ਨ੍ਰਿਪ ਕੋ ਕਿਛੁ ਕਾਮ ਨਰਹਾ ॥੧੩੦॥
ਫਤੇ ਲੈ ਦਈ ਹੰਕ੍ਰਿਤ ਭਈ[1]। — [1]ਹਉਮੈ ਹੋ ਗਈ।
ਸੱਤ੍ਰੁਨ ਸੋਂ ਸੰਧੀ[1] ਕਰਿ ਲਈ। — [1]ਮੇਲ।
ਸਤਿਗੁਰੁ ਕੋ ਨਹਿਂ ਦੀਨੀ ਸਾਰਾ[1]। — [1]ਖ਼ਬਰ।
ਠਹਿਰਨ ਅਬੈ ਫਜ਼ੂਲ ਹਮਾਰਾ ॥੧੩੧॥
ਇਮ ਕਹਿ ਮਗ ਅਨੰਦ ਪੁਰਿ ਲਯੋ।
ਪੁਨ ਸੁਨਿ ਭੀਮ ਚੰਦ ਖੁਦ ਅਯੋ।
ਪਗ ਬੰਦੇ ਠਹਿਰਾਵਨ ਚਹਜੋ।
ਠਹਿਰੇ ਨਾਹਿਂ ਗੁਰੂ ਹਠ ਗਹਜੋ ॥੧੩੨॥
ਅੱਸ੍ਵ ਅਮੋਲਕ ਜੀਨ ਸੁਨਹਿਰੀ।
ਜ਼ੇਵਰ ਯੁਤ ਜਰਾਉ ਜਰ ਗਹਿਰੀ[1]। — [1](ਗਹਿਰੀ) ਬਹੁਤੀ ਜੜਾਊ ਜੜੀ ਹੋਈ।
ਖਿਲਤ[1] ਅਧਿਕ ਬਡ ਦੈ ਸਿਰ ਨਾਯੋ। — [1]ਪੋਸ਼ਾਕ।
ਸਿਰੇਪਾਉ ਸਤਿਗੁਰੁ ਤੈ ਪਾਯੋ ॥੧੩੩॥
ਚਲੀ ਚਮੂੰ ਗੁਰੁ ਸੰਗ ਉਦਾਰੈਂ।
ਗਿਰ ਬਨ ਹੇਰਤ ਕਰਤ ਸ਼ਿਕਾਰੈਂ।
ਪੰਥ ਪੁਰਨ ਤੇ ਨਜਰੈਂ ਲੇਤੇ[1]। — [1]ਰਸਤੇ ਦੇ ਸ਼ਹਿਰਾਂ ਤੋਂ ਭੇਟਾਂ ਲੈਂਦੇ।
ਦਿਸ ਅਨੰਦਪੁਰਿ ਅਏ ਸਹੇਤੇ[1] ॥੧੩੪॥ — [1]ਪਿਆਰ ਨਾਲ।
ਆਲਸੂਨ ਇਕ ਪੁਰਿ ਮਗ ਆਵਾ।
ਦਈ ਅਕੋਰ ਨ ਸੀਸ ਨਿਵਾਵਾ।
ਬਲਿਕੈ ਪੁਰਿ ਕੇ ਨਰ ਸਮੁਦਾਏ।
ਥਿਰੇ ਊਚ ਠਾਂ ਤਰਕ ਅਲਾਏਂ ॥੧੩੫॥
ਇਕ ਬਿਰ ਸੰਗਤ ਥੀ ਉਨ ਲੂਟੀ।
ਯਾਦ ਕਰਾਈ ਸੋ ਸਿਖ ਬੂਟੀ[1]। — [1]ਸਿੱਖ ਦਾ ਨਾਮ।
ਗੁਰੁ ਉਰਿ ਨ੍ਰਿਪ ਦਿਸ ਤੈ ਕਿਛੁ ਥੀ ਰਿਸ।
ਕੋਪ ਦੀਪ ਸੀਖਯੋ ਤਬਿ ਸਿਖ ਤਿਸ[1] ॥੧੩੬॥ — [1]ਕ੍ਰੋਧ ਰੂਪ ਦੀਵੇ ਦੀ (ਸੀਖਯੋ) ਬੱਤੀ ਉੱਚੀ ਕਰ ਦਿੱਤੀ।
ਨੰਦ ਚੰਦ ਕੋ ਗੁਰੁ ਫੁਰਮਾਯੋ।
ਲੂਟਹੁ ਗਾਮ, ਏਹੁ ਸੁਨਿ ਧਾਯੋ।
ਜਿਤਿਕ ਬਾਹਨੀ ਥੀ[1] ਗੁਰੁ ਸੰਗੈਂ। — [1]ਫ਼ੌਜ।
ਲੂਟਜੋ ਸਭਿ ਨੈ ਗਾਮ ਨਿਸੰਗੈਂ ॥੧੩੭॥
ਦੌਰਿ ਪਹਾੜੀ ਚੜ੍ਹੇ ਪਹਾੜੀਂ।
ਗਏ ਦੌਰਿ ਤਜਿ ਪੁਰਿ ਘਰਿ ਲਾੜੀਂ[1]। — [1]ਵਹੁਟੀਆਂ।
ਜੋਊ ਅੜੇ ਫੜੇ ਸੋ ਕੂਟੇ।
ਅਸਨ ਬਸਨ ਬਾਸਨ ਬਿੱਤ ਲੂਟੇ[1] ॥੧੩੮॥ — [1]ਭੋਜਨ, ਬਸਤ੍ਰ, ਭਾਂਡੇ ਤੇ ਧਨ ਆਦਿ ਲੁੱਟੇ।
ਦੋਹਰਾ:
ਆਲਸੂਨ ਪਿੰਡ ਭੂਪ ਕਾ,
ਲੂਟ ਫਤੇ ਰਣ ਪਾਇ।

ਪੁਰਿ ਮੁਦ ਮੈਂ ਗੁਰੁ ਮੁਦ ਮਏ[1],
ਅਏ ਥਿਰੇ ਮੁਦ ਪਾਇ ॥ ੧੩੯ ॥
ਇਰਦ ਗਿਰਦ ਕੇ ਗਾਮ ਸਬਿ,
ਪਿਖਿ ਪ੍ਰਤਾਪ ਗੁਰੁ ਕੇਰ।
ਚੈਂਹ ਸਿੱਖ ਸੋ ਦੈਂਹ ਵੈਂਹ,
ਉਰੈਂ[1] ਡਰੈਂ ਬਹੁਤੇਰ ॥ ੧੪੦ ॥
ਸੱਤ੍ਰਹ ਸੈ ਛੈਤਾਲੀਏ
ਅਗਹਨ ਮਾਸ ਉਦਾਰ[1]।
ਗਾਇ ਜੰਗ ਨਾਦੌਣ ਕਾ,
ਥਿਰਯੋ ਧਯਾਇ ਮੁਦ ਧਾਰ ॥ ੧੪੧ ॥

ਇਤਿ ਸ੍ਰੀ ਗੁਰੁ ਪੰਥ ਪ੍ਰਕਾਸ਼ ਗ੍ਰੰਥੇ ਪੂਰਬਾਰਧੇ ਗਯਾਨ ਸਿੰਘ ਵਿਰਚਿਤੇ
'ਨਦੌਣ ਜੰਗ' ਬਰਨਨੰ ਨਾਮ ਅਠਵੰਜਵੋਂ ਬਿਸ੍ਰਾਮ ॥ ੫੮ ॥

[1]ਅਨੰਦ ਪੁਰਿ ਵਿੱਚ ਅਨੰਦ ਰੂਪ ਸਤਿਗੁਰੂ।

[1]ਹਿਰਦੇ 'ਚ

[1]੧੭੪੬ ਬਿ:, ਸ੍ਰੇਸ਼ਟ ਮੱਘਰ ਦਾ ਮਹੀਨਾ।

## ੫੯. {ਸਾਹਿਬਜ਼ਾਦਾ ਜੁਝਾਰ ਸਿੰਘ ਦਾ ਜਨਮ ਅਤੇ ਜੰਗ ਗੁਲੇਰ}

ਸ੍ਵੈਯਾ:

ਅਘ ਪੁੰਜ ਦਰੈ ਚਿੱਤ ਸੁੱਧ ਕਰੈ,
ਤਿਨ ਤਾਪ ਹਰੈ ਸੁਰ ਕੀ ਸਰਤਾ[1]।

[1](ਜਿਵੇਂ) ਦੇਵਤਿਆਂ ਦੀ ਨਦੀ (ਗੰਗਾ) ਸਾਰੇ ਪਾਪਾਂ ਨੂੰ ਨਾਸ ਕਰ ਦੇਂਦੀ ਹੈ, ਚਿੱਤ ਸ਼ੁੱਧ ਕਰ ਦੇਂਦੀ ਹੈ ਤੇ ਤਿੰਨੇ ਤਾਪ ਨਾਸ ਕਰ ਦੇਂਦੀ ਹੈ।

ਭ੍ਰਮ ਅੰਧ ਲਟੈ ਦੁਖ ਦੁੰਦ ਹਟੈ,
ਅਗਤਾ ਨਿੰਦਰਾ ਜੁ ਕਟੈ ਸਵਿਤਾ[1]।

[1](ਸਵਿਤਾ) ਸੂਰਜ, ਭਰਮ ਤੇ ਅੰਧੇਰਾ ਨਸ਼ਟ ਕਰ ਦੇਂਦਾ ਹੈ, ਭਿਆਨਕ ਦੁੱਖ ਹਟਾ ਦੇਂਦਾ ਹੈ, ਜੋ ਅਗਿਆਨਤਾ ਤੇ ਨੀਂਦ ਕੱਟ ਦੇਂਦਾ ਹੈ।

ਗੁਰੁ ਕੇ ਪਦ ਪੰਕਜ ਮੈਂ, ਗੁਨ ਹੈਂ
ਇਨ ਤੈ ਅਧਿਕੈ, ਕਹਿ ਕੋ ਕਵਿ ਤਾ[1]।

[1]ਗੁਰਾਂ ਦੇ ਚਰਨ ਕੰਵਲਾਂ ਵਿੱਚ ਇਨ੍ਹਾਂ ਨਾਲੋਂ ਬਹੁਤੇ ਗੁਣ ਹਨ, ਉਹਨਾਂ ਨੂੰ ਕੌਣ ਕਵੀ ਕਹਿ ਸਕਦਾ ਹੈ।

ਕਰਿ ਸੱਤਮ ਸੱਤਮ ਸੱਤਮ ਕੋ,
ਹਰਿ ਗਜਾਨ ਧਜਾਨ ਰਿਦੈ ਧਰਤਾ[1] ॥੧॥

[1](ਸੱਤਮ) ਪ੍ਰਮੇਸ਼ੁਰ ਰੂਪ ਸਤਿਗੁਰਾਂ ਦੇ (ਸੱਤਮ) ਪੂਜਨੀਕ ਚਰਨਾਂ ਦਾ (ਸੱਤਮ) ਆਦਰ ਕਰ ਕੇ ਗਿਆਨ ਸਿੰਘ ਹਿਰਦੇ 'ਚ ਧਿਆਨ ਧਾਰਦਾ ਹੈ।

ਕਬਿੱਤ:

ਬਿਦਤੈ ਜੁਝਾਰ ਸਿੰਘ ਜੰਗ ਹ੍ਵੈ ਗੁਲੇਰ ਹੂੰ ਕੋ,
ਜੈਸ ਤੈਸ ਧਜਾਇ ਗਾਇ ਗਾਥ ਅਬਿ ਏਤ[1] ਹੈ।
ਦਸਮੇਸ਼ ਗੁਰੁ ਪੁਰਿ ਆਨੰਦ ਵਿਸ਼ੇਸ਼ਰਹਿੰ,
ਖੇਲ ਹੈਂ ਸ਼ਿਕਾਰ ਸੀਖ ਸਿੱਖਨ ਕੋ ਦੇਤ ਹੈਂ।
ਜੀਤਜੋ ਨਦੌਣ ਜੰਗ ਫੈਲਯੋ ਸੁਜਸ ਢੰਗ,
ਸੁਨ ਕੈ ਉਮੰਗ ਸਿਖ ਆਵਤ ਸਹੇਤ ਹੈਂ।
ਦੇਵਤ ਅਪਾਰ ਭੇਟ ਲੇਵਤ ਹੈਂ ਚਾਰ ਫਲ,
ਰੌਣਕ ਰਹਿਤ ਗੁਰੁਦ੍ਵਾਰ ਬਡ ਨੇਤ[1] ਹੈ ॥੨॥
ਮਾਲਕ ਅਸੇਸ ਬਿਸੁ[1] ਤਾਂਹੀ ਸਮੇਂ ਏਕ ਨਿਸ,
ਨਿਜ ਧਾਮ ਪੌਢ ਪ੍ਰਯੰਕ ਪਰ ਥੇਰਹੇ।
ਕਿਤ ਭਗਵੰਤ ਕੋ ਇਕੰਤ ਮੈਂ ਸੁਤੰਤ ਪੇਖਿ,
ਪਟਰਾਨੀ ਜੀਤੋ ਜੀ ਸਮਾਨੀ[1] ਪਗ ਥੇ ਗਹੇ[2]।
ਦਾਨ ਰਿਤੁ ਲੈਨ ਹਿਤ[1] ਸਮਯ ਸੁ ਜਾਨ ਚਿਤ,
ਅਤਿ ਹਿਤ ਕੈ ਕੈ ਥਿਤਿ ਭਈ ਢਿਗ ਹੈ ਵਹੇ।
ਅਵਨੀ ਖਨਤ ਖਰੀ ਪਗ ਨਖ ਸੰਗ ਭਰੀ[1],
ਲਾਜ ਕੇ ਜਹਾਜ ਚਰ੍ਹੀ ਕਾਜ ਗਾਜ ਨਾ ਕਹੇ[1] ॥੩॥
ਜਾਨੀ ਜਾਨ ਜਾਨੀ ਤੌ ਭੀ ਦਾਨੀ ਸੁਖ ਬਾਨੀ ਭਾਨੀ[1],
ਐਹੋ ਰੂਪ ਗੁਨਿ ਖਾਨੀ ਮਾਨੀ ਮਨ ਜੋ ਅਹੇ[1]।
ਪਜਾਰੀ ਅਰਧੰਗੀ ਨੀਤ ਸੰਗੀ ਮੈਂ ਨਿਸੰਗੀ ਤੁਵ
ਮੰਗੀ ਲੈ ਉਮੰਗੀ ਤੂੰ ਸੁਰੰਗੀ ਚੰਗੀ ਜੋ ਚਹੇਂ[1]।

[1]ਇਤਨੀ ਕੁ।

[1]ਨਿੱਤ ਹੀ।

[1]ਸਾਰੇ ਸੰਸਾਰ ਦੇ ਮਾਲਕ।

[1]ਇਸਤ੍ਰੀ ਭਾਵ ਗੁਰੂ ਕੇ ਮਹਿਲ। [2]ਚਰਨ ਪਕੜੇ ਸਨ।

[1]ਭਾਵ ਪੁੱਤਰ ਦਾਨ ਲੈਣ ਵਾਸਤੇ।

[1]ਖੜ੍ਹੀ ਪੈਰਾਂ ਦੇ ਨਹੁਆਂ ਨਾਲ ਭਲੀ ਤਰ੍ਹਾਂ ਧਰਤੀ ਪੁੱਟ ਰਹੀ ਹੈ।

[1]ਅਪਨਾ ਮਨੋਰਥ ਉੱਚੀ ਬੋਲ ਕੇ ਨਹੀਂ ਕਹਿੰਦੀ।

[1]ਤਾਂ ਵੀ ਸੁਖ ਦੇਣ ਵਾਲੀ ਬਾਣੀ ਕਹੀ।

[1]ਹੇ ਰੂਪ ਤੇ ਗੁਣਾਂ ਦੀ ਖਾਣ, ਜੋ ਤੈਂ ਮਨ ਵਿੱਚ ਧਾਰੀ ਹੈ (ਉਹ ਕਹੁ)।

[1]ਸ੍ਰੇਸ਼ਟਰੰਗ ਵਾਲੀ ਹੇ ਪਿਆਰੀ ਸੁਪੱਤਨੀ, ਨਿੱਤ ਸਾਥ ਰਹਿਣ ਵਾਲੀ ਤੂੰ ਉਤਸ਼ਾਹ ਨਾਲ ਨਿਸ਼ੰਗ ਹੋ ਕੇ ਮੇਰੇ ਪਾਸੋਂ ਜੋ ਚੀਜ਼ ਚੰਗੀ ਚਾਹੁੰਦੀ ਹੈਂ ਉਹ ਮੰਗ ਲੈ।

ਕਿਛੁ ਨ ਅਦੇਯ ਮੋਰੇ ਤੋਰੇ ਹਿਤ ਮਾਨ ਚਿੱਤ,
ਬਾਂਛਿਤ ਵਰਾਨਨੇ ਬਖਾਨਨੇ ਤੈ ਸੋ ਲਹੇਂ[1]। [1]ਤੂੰ ਚਿੱਤ ਵਿੱਚ ਜਾਣ ਤੇਰੇ ਲਈ ਮੇਰੇ ਕੋਲ ਕੋਈ ਵੀ ਨਾ ਦੇਣ ਵਾਲੀ ਚੀਜ਼ ਨਹੀਂ ਜੋ ਚਾਹੁੰਦੀ ਹੈਂ (ਤੇਰੇ) ਸ੍ਰੇਸ਼ਟ ਮੁਖੋਂ ਕਹਿਣ ਤੇ ਹੀ ਉਹ ਪ੍ਰਾਪਤ ਹੋ ਜਾਵੇਗੀ।
ਹਾਥ ਜੋਰਿ ਨਾਇ ਮਾਥ ਬੋਲੀ ਪ੍ਰਾਨ ਨਾਥ,
ਹਾਥ ਰਾਵਰੇ ਹੈ ਸਬਿ ਗਾਥ ਘਟ ਘਟ ਮੈਂ ਬਹੇ[1] ॥ ੪ ॥ [1]ਬੈਠੇ ਹੋ।
ਚਾਹਿ ਚਾਰ ਚੱਕਨ ਕੀ ਸੰਗਤੋਂ ਕੀ ਪੂਰਤ ਹੋ,
ਸਾਗਰਾਂਤ ਅਵਨੀ ਮਨਾਤ ਪਗ ਆਪ ਕੈ[1]। [1]ਸਮੁੰਦਰ ਦੇ ਅੰਤ ਤੱਕ ਸਾਰੀ (ਅਵਨੀ) ਧਰਤੀ (ਦੀ ਸ੍ਰਿਸ਼ਟੀ) ਆਪ ਦੇ ਚਰਨ ਪੂਜਦੀ ਹੈ।
ਨੰਦਨ[1] ਬਿਨਾ ਅਨੰਦ ਤੀਯਾ ਨ ਲਹੇ ਅਮੰਦ[2], [1]ਪੁੱਤਰ। [2]ਉੱਜਲ।
ਦੀਜੈ ਸੋ ਸੁਛੰਦ[1] ਕੰਦ ਆਨੰਦ ਅਮਾਪ ਕੈ[2]। [1]ਆਪਣੀ ਇੱਛਾ ਨਾਲ। [2]ਹੇ ਮਿਣਤੀਰਹਿਤ ਅਨੰਦ ਦੇ ਦਾਤੇ।
ਜਲ ਬਿਨੁ ਸਰ, ਤਰੁ ਫਲ ਬਿਨ, ਨੈਨ ਨਰ,
ਨਿਸਿ ਸਸਿ ਬਿਨੁ, ਘਰ ਸੁਤ ਬਿਨੁ ਤਾਪ ਕੈ[1]। [1]ਪਾਣੀ ਬਿਨਾਂ ਤਲਾਅ, ਫਲ ਬਿਨਾਂ ਦਰੱਖ਼ਤ, ਅੱਖਾਂ ਤੋਂ ਬਿਨਾਂ ਮਨੁੱਖ, ਚੰਦ ਬਿਨਾਂਰਾਤ, ਪੁੱਤਰ ਬਿਨਾਂ ਘਰ ਦੁਖੀ ਹੁੰਦੇ ਹਨ।
ਜੈਸੋ ਸੁੰਦ੍ਰੀ ਕੋ ਦੀਓ ਪੂਤ ਮੈਹੂੰ ਚੈਹੂੰ ਲੀਓ,
ਤਥਾ ਅਸਤ[1] ਕੀਓ ਗੁਰੁ ਸਤਿਨਾਮੁ ਜਾਪ ਕੈ ॥ ੫ ॥ [1](ਜਿਵੇਂ ਤੂੰ ਕਿਹਾ ਹੈ) ਤਿਵੇਂ ਹੀ ਹੋਵੇਗਾ।
ਪੂਰਨ ਹ੍ਵੈ ਕਾਮਨਾ ਸੰਪੂਰਨ ਤੂਰਨ ਤੁਵ,
ਦੂਰ ਕੈ ਗਰੂਰ[1] ਲਾਜ ਕੂਰ ਜਗ ਜਾਨ ਕੈ। [1]ਹੰਕਾਰ ਛੱਡ ਕੇ।
ਸੰਤਨ ਕੀ ਸੇਵ ਨਿਤ ਕਰਤ ਅਮਿਤ ਰਹੋ,
ਚਿੱਤ ਹਿੱਤ ਦੈ ਕੈ ਬਿੱਤ ਲਾਇ ਧੰਨ ਮਾਨ ਕੈ[1]। [1]ਆਪਣੇ ਆਪ ਨੂੰ ਧੰਨਤਾ ਯੋਗ ਮੰਨ ਕੇ (ਪੁੰਨ ਦਾਨ ਤੇ) ਧਨ ਲਾਉ।
ਪਤਿ ਕੋ ਬਚਨ ਸੱਤ ਮਾਨ ਮੋਦ ਠਾਨ ਅਤਿ,
ਸੇਵਨ ਸੁਹਿਤ ਲਾਗੀ ਸੰਤਨ ਕੋ ਆਨ ਕੈ।
ਭੋਜਨ ਬਨਾਵੈ ਨਿਜ ਕਰ ਸੋਂ[1] ਛਕਾਵੈ ਆਪ, [1]ਆਪਣੇ ਹੱਥਾਂ ਨਾਲ।
ਬੀਜਨਾ[1] ਝੁਲਾਵੈ ਔ ਧਿਆਵੈ ਗੁਰੁ ਨਾਨਕੈ ॥ ੬ ॥ [1]ਪੱਖਾ।
ਸ਼ਰਧਾ ਪ੍ਰੀਤਿ ਧਰਿ ਪਗ ਧੋਇ ਨਿਜ ਕਰ,
ਲੈ ਕੇ ਚਰਨਾਂਮ੍ਰਿਤ ਸੋ ਦ੍ਰਿਗ ਸੀਸ ਲਾਇ ਹੈ।
ਨਿਜ ਪਤਿ ਪ੍ਰਭੂ ਸੰਤ ਸਿੱਖਨ ਅਥਿੱਤਿਨ ਕੀ,
ਰੈਨ ਦਿਨ ਸੇਵ ਕਰੇ ਭਗਤਿ ਕਮਾਇ ਹੈ।
ਜਦੀ ਥੇ ਅਕਾਮ[1] ਆਪ ਕਾਮਨਾ ਸਿੱਖਨਿ ਭਰੈਂ[2], [1]ਕਾਮਨਾਰਹਿਤ। [2]ਪੂਰੀਆਂ ਕਰਦੇ ਹਨ।
ਤਦੀ ਸੇਵ ਸਿੱਖਨ ਕੋ ਕਰਨੀ ਸਿਖਾਇ ਹੈਂ।
ਉੱਤਮ ਕਰੈਂ ਹੈਂ ਜੋਇ ਮੱਧਮ ਕਮੈਂ ਹੈਂ ਸੋਇ,
ਏਹੀ ਬਾਤ ਗੀਤਾ ਵਿਖੇ ਕ੍ਰਿਸ਼ਨ ਅਲਾਇ ਹੈਂ ॥ ੭ ॥
ਸੰਤ ਸੇਵ ਤਾਲਕ ਮੈਂ[1] ਸਾਲਕੁ ਬਿਤੱਯੋ ਜਬਿ[2], [1]ਸਬੰਧ ਵਿੱਚ ਭਾਵ ਸੇਵਾ ਕਰਦਿਆਂ। [2]ਜਦੋਂ ਇਕ ਸਾਲ ਬਤੀਤ ਹੋਇਆ।
ਬਾਲਕ ਪਠੱਯੋ ਤਬਿ ਖਾਲਕ ਖਿਆਲ ਕੈ[1]। [1]ਤਦੋਂ ਪ੍ਰਮੇਸ਼ਰ ਨੇ ਖ਼ਿਆਲ ਕਰ ਕੇ ਬਾਲਕ ਭੇਜਿਆ।
ਭਯੋ ਹੈ ਉਮਾਹ[1] ਉਤਸ਼ਾਹ ਛਯੋ ਧਾਮ ਧਾਮ, [1]ਖ਼ੁਸ਼ੀ।
ਤੋਰਨ[1] ਪਤਾਕਾ[2] ਧ੍ਵਜਾ[3] ਕਲਸ ਉਜਾਲ ਕੈ[11]। [1]ਬਾਲਕ ਦੇ ਜਨਮ ਸਮੇਂ ਬੂਹੇ 'ਤੇ ਬੱਧੀ ਫੁੱਲ ਪੱਤਿਆਂ ਦੀ ਮਾਲਾ। [2]ਝੰਡੀਆਂ। [3]ਨਿਸ਼ਾਨ ਸਾਹਿਬ। [11]ਤੇ ਕਲਸ ਚਮਕਦੇ ਹਨ।

ਬਜਤ ਸਿਧਾਨੇ[1] ਸਰਸਾਨੇ[2] ਗਾਨੇ ਹੋਤ ਹੈਂ, — [1]ਖ਼ੁਸ਼ੀ ਦੇ ਵਾਜੇ। [2]ਬਹੁਤੇ।
ਸੁਗੰਧਿ ਚਰਚਾਨੇ[1] ਦੀਪ ਘ੍ਰਿਤ ਧਰੇ ਬਾਲ ਕੈ। — [1]ਛਿੜਕਾਈਆਂ।
ਹੁਤੋ ਪੁਰਿ ਆਨੰਦ ਅਨੰਦ ਸਿੰਧੁ ਪੁਰ ਪੂਰਾ,
ਏਹੂ ਪਰਮਾਨੰਦ ਉਛਾਲ ਦੀਓ ਬਾਲਕੈ[1] ॥੮॥ — [1]ਅਨੰਦਪੁਰ (ਸ਼ਹਿਰ ਤਾਂ) (ਪੂਰਾ) ਪਹਿਲਾਂ ਹੀ ਅਨੰਦ ਦੇ ਸਮੁੰਦਰ ਨਾਲ (ਪੁਰ) ਭਰਿਆ ਹੋਇਆ ਸੀ, ਇਸ ਬਹੁਤੇ ਅਨੰਦ ਨੂੰ ਬਾਲਕ ਨੇ ਆ ਕੇ ਉਛਾਲ ਦਿੱਤਾ ਹੈ।

ਨਾਤੀ ਕੋ[1] ਨਿਹਾਰ ਮਾਤ ਗੁਜਰੀ ਔ ਨਾਨਕੀ ਜੀ, — [1]ਪੋਤ੍ਰੇ ਨੂੰ।
ਅੰਗ ਨਾ ਸਮਾਤੀ ਦਾਨ ਦੈ ਦੈ ਭੂਲ ਜਾਤੀ ਹੈਂ।
ਧਾਈ ਧਾਈ ਆਵਤ[1] ਬਧਾਈ ਲੈ ਲੈ ਉਮਗਾਈ[2] — [1]ਦਾਈ ਦੌੜ ਕੇ ਆਉਂਦੀ ਹੈ। [2]ਉਤਸ਼ਾਹ ਸਹਿਤ।
ਮਾਈ ਕੋ ਅਸੀਸ ਦੈ ਕੈ ਬਖਸ਼ੀਸ਼ ਪਾਤੀ ਹੈ।
ਜਾਚਕੁ[1] ਅਪਾਰ ਆਇ ਬਾਂਛਤ ਗੁਰੂ ਤੈ ਪਾਇ, — [1]ਮੰਗਤੇ।
ਦੇਸ ਦੇਸ ਜਾਇ ਰਟੈਂ[1] ਸੁਜਸ ਬਖਜਾਤੀ ਹੈ। — [1]ਉਚਾਰਦੇ ਹਨ।
ਦੇਵਤਾ ਬਸਾਹਿਂ ਫੂਲ ਕੌਤਕ ਦਿਖਾਹਿਂ ਤੂਲ[1], — [1]ਬਹੁਤੇ।
ਨਭ ਧਰ ਰਹਯੋ ਝੂਲ ਆਨੰਦ ਮਹਾਤੀ ਹੈ[1] ॥੯॥ — [1]ਅਕਾਸ਼ ਤੇ ਧਰਤੀ 'ਚ ਬਹੁਤਾ ਅਨੰਦ ਝੂੱਲ ਰਿਹਾ ਹੈ।
ਪੂਰਨ ਪ੍ਰਪੱਖ ਪੁੰਨਜ ਧੰਨਜ ਧਰਨੀ ਕੋ ਨੀਕੋ,
ਭਾਗ ਕੀ ਭਲਾਈ[1] ਭਨੈ ਨਰ ਨਾਰਿ ਬ੍ਰਿੰਦ ਹੈਂ। — [1]ਚੰਗਿਆਈ।
ਸੱਤ੍ਰਹ ਸੈ ਚਾਲੀ ਸਤ* ਮੰਗਲ ਮੰਗਲ ਦਤ, — *ਮੂਲ 'ਚ ਪਾਠ ਸਤ ਦੀ ਥਾਂ ਸੁਤ ਛਪਿਆ ਹੋਇਆ ਹੈ ਜੋ ਅਸ਼ੁੱਧ ਹੈ।
ਚੇਤ ਸੁਦੀ ਸੱਤੇਂ ਸਭ ਲਗਨ ਅਨਿੰਦ ਹੈਂ[1]। — [1]ਸੰਮਤ ੧੭੪੭ ਮੰਗਲਵਾਰ (ਦਿਨ) ਖ਼ੁਸ਼ੀ ਦੇਣ ਵਾਲਾ ਅਤੇ ਚੇਤ ਸੁਦੀ ਸੱਤੇਂ ਅਤੇ ਸਾਰੇ ਲੱਗਣ ਚੰਗੇ ਹਨ।
ਜ਼ੋਰਾਵਰ ਸਿੰਘ* ਨਾਮ ਗੁਰੂ ਜੀ ਪੂਰਨ ਕਾਮ, — *ਗੁਰਪ੍ਰਤਾਪ ਸੂਰਜ ਦੇ ਕਰਤਾ ਭਾਈ ਸੰਤੋਖ ਸਿੰਘ ਜੀ ਨੇ ਵੀ ਨਾਮ ਜ਼ੋਰਾਵਰ ਸਿੰਘ ਹੀ ਲਿਖਿਆ ਹੈ, ਭਾਈ ਕਾਨ੍ਹ ਸਿੰਘ ਕਰਤਾ ਮਹਾਨ ਕੋਸ਼ ਨੇ ਨਾਮ ਜੁਝਾਰ ਸਿੰਘ ਦਿੱਤਾ ਹੈ ਅਤੇ ਹੁਣ ਦੇ ਸਾਰੇ ਨਵੀਨ ਖੋਜੀ ਵੀ ਨਾਮ ਜੁਝਾਰ ਸਿੰਘ ਹੀ ਸਿੱਧ ਕਰਦੇ ਹਨ। ਇਸੇ ਬਿਸ੍ਰਾਮ ਦੇ ਅੰਕ ਨੰ: ੨ 'ਚ ਕਵੀ ਜੀ ਨੇ ਵੀ ਖ਼ੁਦ ਲਿਖਿਆ ਹੈ ਕਿ 'ਬਿਦਤੇ ਜੁਝਾਰ ਸਿੰਘ ਜੰਗ ਹ੍ਵੈ ਗੁਲੇਰ ਹੂੰ ਕੋ' ਜਿਸ ਤੋਂ ਸਪੱਸ਼ਟ ਹੈ ਕਿ ਸਹੀ ਨਾਮ ਜੁਝਾਰ ਸਿੰਘ ਹੀ ਹੈ।
ਰਖਯੋ ਵਿਚਾਰ ਆਮ ਜੋਤਕ ਸੁ ਚਿੰਦ ਹੈਂ[1]। — [1]ਜੋਤਸ਼ ਦੀ (ਚਿੰਦ) ਗਿਣਤੀ ਕਰ ਕੇ ਅਤੇ ਹੋਰ ਸਾਰੀ ਵਿਚਾਰ ਕਰਕੇ।
ਬਾਲਕੇ ਅਕਾਲ ਕੇ ਕੇ ਭਏ ਜੁਗ ਬਾਲਕੇ ਜੋ[1], — [1]ਅਕਾਲ ਦੇ ਸਪੁੱਤਰ ਜੋ ਗੁਰੂ ਗੋਬਿੰਦ ਸਿੰਘ ਜੀ (ਹਨ ਉਹਨਾਂ) ਦੇ ਦੋ ਸਪੁੱਤਰ ਹੋ ਗਏ।
ਅਰਿ ਗਨ ਘਾਲ ਕੇ[1] ਸੰਭਾਲ ਕੇ ਸੋ ਹਿੰਦੁ ਹੈਂ ॥੧੦॥ — [1]ਬਹੁਤੇ ਵੈਰੀਆਂ ਨੂੰ ਨਾਸ ਕਰਕੇ।
ਮਾਤ ਦੁਲਰਾਵਤ[1] ਬਢਾਵਤ ਪ੍ਰਮੋਦ ਅਤਿ, — [1]ਲਡਾਉਂਦੀ ਹੈ।
ਭੂਖਨ ਨਵੀਨੇ ਝੀਨੇ[1] ਬਸਨ ਸਜਾਇ ਹੈਂ। — [1]ਬਰੀਕ।
ਡੀਠ ਮਤ ਲਾਗੈ ਕੌਨੇ ਲਾਵਤ ਡਿਠੌਨੇ ਲੌਨੇ,
ਸੌਨੇ ਕੰਜ ਪਰ ਛੌਨੇ ਅਲਿ ਜਨੁ ਭਾਇ ਹੈਂ[1]। — [1]ਕਿਸੇ ਦੀ ਨਜ਼ਰ ਨਾ ਲੱਗ ਜਾਏ ਇਸ ਲਈ ਸੁੰਦਰ (ਡਿਠੌਨੇ) ਕਾਲੇ ਟਿੱਕੇ ਲਾਉਂਦੇ ਹਨ ਜਾਣੋ ਮੁਖ ਰੂਪ ਸੁਨਹਿਰੀ ਕੰਵਲ ਉੱਪਰ ਭੌਰਿਆਂ ਦੇ ਬੱਚੇ ਫਬ ਰਹੇ ਹਨ।

ਹੇਰਿ ਪੁਰਿ ਨਰ ਨਾਰਿ ਆਵੈਂ ਜਾਵੈਂ ਮੋਦ ਧਾਰਿ,
ਸੰਗਤੈਂ ਅਪਾਰ ਲੈ ਮਸੰਦ ਬ੍ਰਿੰਦ ਆਇ ਹੈਂ।
ਭੂਸ਼ਨ ਬਸਨ ਬਨਵਾਇ ਲਜਾਇ ਦਾਇਂ[1] ਗੁਰੈਂ, — [1]ਦੇਂਦੇ ਹਨ।
ਖ਼ੁਸ਼ੀ ਥਾਇ[1] ਸਿਰੋਪਾਇ ਪਾਇ ਘਰ ਜਾਇ ਹੈਂ ॥੧੧॥ — [1]ਹੋ ਕੇ।

ਦਿਵਸ ਬਸੋਏ[1] ਪਰ ਮੇਲਾ ਹੋਏ ਆਇ ਬਡ, | [1]ਵਿਸਾਖੀ।
ਸੰਗਤਾਂ ਅਪਾਰ ਜੁਰੈਂ ਗੁਰੈਂ ਦਰਸਾਨ ਕੌਂ।
ਆਯੁਧ ਸਜਾਇ ਗੁਰੁ ਆਇ ਕੈ ਸਿੰਘਾਸਨ ਪੈ,
ਸਭਾ ਮੈਂ ਥਿਰਾਇਰਘੁਰਾਇ ਇੰਦ੍ਰ ਸਾਨ ਕੋ[1]। | [1]ਰਾਮ ਚੰਦ੍ਰ ਤੇ ਇੰਦ੍ਰ ਦੇ ਵਾਂਗ।
ਮੇਵਰੇ ਪੁਕਾਰੈਂ ਜਾਇ ਸੰਗਤਾਂ ਸੁ ਆਇ
ਦਰਸਾਇਂ, ਭੇਟ ਦਾਇਂ ਬੰਦੈਂ ਜੋਰਿ ਜੁਗ ਪਾਨ ਕੋ[1]। | [1]ਦੋਹਾਂ ਹੱਥਾਂ ਨੂੰ ਜੋੜ ਕੇ।
ਜੈਸੀ ਜਾਂ ਕੀ ਕਾਮਨਾ ਹੈ ਤੈਸੀ ਤਾਂ ਕੀ ਪੂਰੈਂ ਗੁਰੁ,
ਚਾਰ ਫਲ ਮੁਕਤਿ ਭੁਗਤਿ ਕਲਿਆਨ ਕੋ ॥੧੨॥
ਜਾਹਿਂ ਨਿਜ ਨਿਜ ਧਾਮ ਪਾਇ ਸਿਰੋਪਾਇ ਆਮ,
ਕੇਚਿਤ ਪ੍ਰੇਮੀ ਸਾਮ[1] ਗੁਰੁ ਕੀ ਰਹਾਇ ਹੈਂ। | [1]ਸ਼ਰਣ ਵਿੱਚ।
ਸਾਹਿਬਜ਼ਾਦਨ ਦੁਲਰੈਹੈਂ ਅਹਿਲਾਦਨ ਸੋਂ[1], | [1]ਅਨੰਦ ਨਾਲ ਲਡਾਉਂਦੇ ਹਨ।
ਕਦਮ ਪਦਮ ਸੁਖ ਸਦਮ ਚੁਮਾਇ ਹੈਂ[1]। | [1]ਸੁਖ ਦੇ ਘਰ ਚਰਨ ਕੰਵਲਾਂ ਨੂੰ ਚੁੰਮਦੇ ਹਨ।
ਪ੍ਰਤਿਪਾਰੈਂ ਪੌਤ੍ਰਨਿ ਮਾਤ ਸ੍ਰੀ ਗੂਜਰੀ ਜੀ,
ਰੱਛ ਬਹੁ ਠਾਨੈ ਦਧਿ ਓਦਨ[1] ਖਵਾਇ ਹੈਂ। | [1]ਦਹੀਂ ਚੌਲ।
ਜੁਗ ਹੀ ਸਨੁੱਖਾ ਕੇ[1] ਸਪੁੱਤ੍ਰ ਨਿਹਾਰਿ ਗੋਦ, | [1]ਦੋਹਾਂ ਹੀ ਨੂੰਹਾਂ ਦੇ।
ਮੋਦ ਪ੍ਰਮੋਦ ਸਿੰਧੁ[1] ਮਗਨ ਰਹਾਇ ਹੈਂ ॥੧੩॥ | [1]ਬਹੁਤੇ ਤੋਂ ਬਹੁਤੇ ਅਨੰਦ ਦੇ ਸਮੁੰਦਰ ਵਿੱਚ।
ਚਹਿਲ ਪਹਿਲ[1] ਰਹਿ ਮਹਿਲ ਗੁਰੂ ਕੇ ਸਦ, | [1]ਰੌਣਕ।
ਟਹਿਲੂਏ ਟਹਿਲਨੀ ਟਹਿਲ ਕਮਾਇ ਹੈਂ।
ਚੰਦਰ ਦਿਨਿੰਦਰ ਸੇ ਸੁੰਦਰ ਮੰਦਰ ਗੁਨਿ[1], | [1]ਚੰਦ੍ਰਮਾ ਤੇ ਸੂਰਜ ਵਰਗੇ ਗੁਣਾਂ ਦੇ ਮੰਦਰ (ਸਾਹਿਬਜ਼ਾਦੇ)।
ਮੰਦਰਨ ਅੰਦਰ ਤੈ ਬਾਹਰ ਸਿਧਾਇ ਹੈਂ।
ਜਾਇ ਪਿਤਾ ਪਾਸ ਆਇ ਨਿਰਖਾਇ ਸਭਾ ਅਭਾ[1], | [1]ਸੋਭਾ।
ਬੰਦਿ ਗੁਰੁ ਪਾਇ ਧਾਇ ਗੋਦ ਮੈਂ ਥਿਰਾਇ ਹੈਂ।
ਬਾਲ ਲੀਲ੍ਹਾ ਬਹੁ ਭਾਇ ਦਿਖਰਾਇ ਮੋਦ ਦਾਇ,
ਹਾਸ ਰਸ ਕੋ ਬਢਾਇ ਸਬਿਨਿ ਸੁਹਾਇ ਹੈਂ ॥੧੪॥
ਬ੍ਰਿੱਧ ਮਾਤ ਨਾਨਕੀ ਜੀ ਪ੍ਰੌਤ ਪ੍ਰਤਾਪ ਤੈਸੇ
ਦੇਖਯੋ, ਜੈਸੇ ਖਸ਼ਟਮ ਗੁਰੂ ਬਰ ਥਾ ਦਯੋ।
ਉਭੈ ਪਰ ਪੌਤ੍ਰਨਿ[1] ਦੁਲਰਾਇ ਮਨ ਭਾਇ, | [1]ਪੜੋਤਿਆਂ ਨੂੰ।
ਅੱਖ ਨਿਜ ਪਰਤੱਖ ਲਖਿ[1] ਸੁਖ ਥਾ ਲਯੋ। | [1]ਦੇਖ ਕੇ।
ਇਸ ਹੀ ਅਨੰਦ ਮੈਂ ਅਨੰਦੁ ਪੁਰਿ ਆਨੰਦ ਸੋਂ,
ਤਿਨ ਨਿਜ ਤਨ ਤ੍ਰਿਨ ਜਿਮ[1] ਛੋਰ ਥਾ ਦਯੋ। | [1]ਕੱਖ ਵਾਂਗ।
ਕਢਯੋ ਬਿਵਾਨ ਗੁਰੁ ਜਯੋਂ ਬਿਧਾਨ ਬੇਦ ਬਦਯੋ[1], | [1]ਜਿਵੇਂ ਵੇਦਾਂ ਨੇ ਬਿਧੀ ਕਹੀ ਹੈ।
ਦਾਨ ਜੱਗਯ ਤਾਂ ਕੇ ਹਿਤ ਬਹੁ ਕਰਿ ਥਾ ਦਯੋ ॥੧੫॥
ਸਤ੍ਰਹ ਸੌ ਥਾ ਪਚਾਸ ਗੁਰੁ ਪੁਰ ਪਤਿ ਪਾਸ,
ਲਯੋ ਸ ਹੁਲਾਸ ਵਾਸ ਪਾਛੇ ਜਸ ਤਾਂ ਰਰੈਂ[1]। | [1]ਉਚਾਰਦੇ ਹਨ।
ਇਸ ਹੀ ਸਮੇਂ ਮਝਾਰ, ਗੁਰੂ ਕੋ ਅਪਾਰ ਤੇਜ
ਬਢਯੋ ਅਤਿ ਸਾਰ[1], ਭੂਪ ਬਾਈ ਧਾਰ ਕੇ ਡਰੈਂ। | [1]ਬਹੁਤਾ ਸ੍ਰੇਸ਼ਟ।

ਨਿਜ ਨਿਜ ਦੇਸਨ ਕੀ ਵਸਤੁ ਬਿਸੇਸ ਜੇਤੀ,
ਗੁਰੂ ਪਾਸ ਭੇਜਿ ਆਸ ਖਾਸ[1] ਮੇਲ ਕੀ ਧਰੈਂ। [1]ਆਪਣੇ।
ਜਾਵਤ ਸ਼ਿਕਾਰ ਕਭੀ ਸਭਾ ਮੈਂ ਦਿਦਾਰ ਦੇਤ,
ਉਪਦੇਸ਼ ਵੇਸ[1] ਦੈ ਉਧਾਰ ਜਨ ਕੌਂ ਕਰੈਂ ॥੧੬॥ [1]ਸ੍ਰੇਸ਼ਟ।

ਦੋਹਰਾ:
ਇਸ ਪ੍ਰਕਾਰ ਸ੍ਰੀ ਸਤਿਗੁਰੂ,
ਕਰਤ ਚਰਿਤ ਸੁਖਕਾਰ।
ਸ੍ਰੀ ਜੀਤੋ ਜੀ ਸੇਵ ਹੈ,
ਸੰਤਹਿਂ ਬਹੁਤ ਉਦਾਰ ॥੧੭॥

ਸ੍ਵੈਯਾ:
ਆਪਸ ਮੈਂ ਕਿਤ ਭੂਪ ਪਹਾਰਿਨ
ਕੇ, ਮਿਲ ਹੈਂ ਜਬਿ ਬਾਤ ਚਲੈ ਹੈਂ।
ਬੀਰਨਿ ਧੀਰਨਿ ਮੈਂ ਗਿਨਤੀ,
ਪਹਿਲੇ ਸਬਿ ਸੈਂ ਗੁਰੁ ਕੀ ਕਰਿ ਲੈ ਹੈਂ।
ਬਾਤ ਬਿਭਾਂਤਿ[1] ਚਲਾਤ ਗੁਰੈਂ, [1]ਅਨੇਕ ਤਰ੍ਹਾਂ ਦੀਆਂ।
ਸੱਤ੍ਰੂ ਮਿੱਤ੍ਰੂ ਉਰ ਜੈਸ ਜਿਸੈ ਹੈ।
ਪੋਚ[1] ਕਟੋਚ ਸੁ ਚੁਗਲ ਮਹਾਂ, [1]ਨੀਚ।
ਪੁਨ ਆਪ ਲਾਹੌਰ ਗਯੋ ਚਲ ਕੈ ਹੈ ॥੧੮॥
ਖਾਨ ਦਿਲਾਵਰ ਨਾਜ਼ਮ ਥਾ ਤਹਿਂ,
ਬੀਰ ਬਲੀ ਬਡ ਪਾਂਚ ਹਜਾਰੀ।
ਭੂਪਨ ਤੈ ਨ ਕਰਾ[1] ਉਗਰਜੋ ਜਿਮ, [1]ਮਾਮਲਾ।
ਜੰਗ ਨਦੌਣ ਅਏ ਬਡ ਹਾਰੀ।
ਬਾਤ ਸਬੀ ਸਮਝਾਇ ਕਹੀ ਤਿਨਿ,
ਮੱਦਤ ਗਾਰ ਗੁਰੂ ਤਿਨਿ ਭਾਰੀ।
ਹੇਤ ਇਸੀ ਕੁਪ ਕੈ ਤਬਿ ਨਾਜ਼ਮ,
ਫੌਜ ਪਠੀ ਗੁਰੁ ਓਰ ਅਪਾਰੀ ॥੧੯॥
ਨਾਜ਼ਮ ਕੋ ਸੁਤ ਖਾਨ ਜਮਾਲ,
ਚਢਜੋ ਯੁਤ ਸੈਨ ਕਮਾਲ ਰਿਸੈ ਕੈ[1]। [1]ਬਹੁਤਾ ਗ਼ੁੱਸੇ ਹੋ ਕੇ।
ਦੁੰਦਭ ਦੀਹ[1] ਬਜਾਇ ਚਲਾ, [1]ਵੱਡੇ ਧੌਂਸੇ।
ਚਲਿ ਆਨਿ ਥਿਰਜੋ ਗੁਰੁ ਕੇ ਪੁਰਿ ਪੈ ਹੈ[1]। [1]ਸ਼ਹਿਰ ਦੇ ਨੇੜੇ।
ਸਾਰ ਜਸੂਸ ਦਈ ਢਿਗ ਆਲਮ,
ਪਾਰਕ ਪੌਰ ਨਿਸਾ ਅਰਧੈ ਹੈ[1]। [1]ਜਸੂਸ ਨੇ ਆ ਕੇ ਗੁਰੂ ਕੇ (ਪਾਰਕ ਪੌਰ) ਦਰਬਾਨ ਆਲਮ ਪਾਸ ਅੱਧੀ ਰਾਤ ਨੂੰ ਖ਼ਬਰ ਦਿੱਤੀ।
ਆਲਮ ਜਾਇ ਗੁਰੂ ਢਿਗ ਅੰਦਰ
ਮੰਦਰ, ਬਾਤ ਕਹੀ ਸਬਿ ਵੈ ਹੈ ॥੨੦॥
ਤਾਂਹਿ ਸਮੇਂ ਰਣਜੀਤ ਬਜਾਇ,
ਬੁਲਾਇ ਲਏ ਭਟ ਹੈਂ ਗੁਰੁ ਸਾਰੇ।

ਜਾਗ ਉਠੇ ਸਗਰੇ ਪੁਰਿ ਕੇ ਨਰ,
ਸ਼ੋਰ ਪਰਯੋ ਸਬਿ ਠੌਰ ਅਪਾਰੇ।
ਸਾਹਿਬ ਚੰਦ ਮਸੰਦ, ਦਿਵਾਨ[1]
[1]ਨੰਦ ਚੰਦ।
ਕ੍ਰਿਪਾਲ[1] ਪਰੋਹਤ[2] ਲੌਂ ਭਟ ਭਾਰੇ।
[1]ਮਾਮਾ। [2]ਦਇਆਰਾਮ।
ਆਇ ਨਮੋਂ ਗੁਰੁ ਕੋ ਉਨਿ ਕੀਨ,
ਅਸੀਸ ਦਈ ਗੁਰੁ ਬੈਨ ਉਚਾਰੇ ॥੨੧॥
ਤਯਾਰ ਭਵੋ, ਨਦਿ ਪਾਰ ਸ਼ਿਕਾਰ
ਅਯੋ ਤੁਮਰੋ, ਝਟ ਜਾਇ ਹਤੀਜੈ[1]।
[1]ਮਾਰੋ।
ਯੌਂ ਸੁਨ ਕੈ ਭਟ ਗਾਜ ਉਠੇ ਅਟ[1],
[1]ਸਾਰੇ।
ਜੀਤ ਭਵੈ ਦਿਢ ਚੀਤਿ ਪਤੀਜੈ[1]।
[1]ਭਰੋਸਾ ਕਰਕੇ।
ਸਾਜ ਸਮਾਜ ਦਰਾਜ ਉਮੰਗ[1],
[1]ਬਹੁਤਾ ਉਤਸ਼ਾਹ ਨਾਲ।
ਚਢੇ ਹਿਤ ਜੰਗ ਨ ਦੇਰ ਕਰੀਜੈ।
ਸੈਨ ਨਿਜੈ ਨਿਜ ਲੈ ਸਰਦਾਰ,
ਭਏ ਪੁਰਿ ਬਾਹਰ ਆਨੰਦ ਭੀਜੈ ॥੨੨॥
ਦੁੰਦਭਿ ਦੀਹ ਬਜੇ ਬਹੁ ਢੋਲ,
ਗਜੇ ਭਟ ਬਾਜ ਪਰਯੋ ਬਡ ਰੌਰੈਂ।
ਤੁੱਪਕ ਜੋਰਿ ਤੜਾ ਤੜ ਛੋਰਿ,
ਕਰਯੋ ਰਵ ਘੋਰ ਭਟੈਂ ਅਤਿ ਗੌਰੈਂ[1]।
[1]ਬਹੁਤੇ ਸੂਰਮਿਆਂ ਨੇ ਭਾਰੀ ਭਿਆਨਕ ਸ਼ਬਦ ਕੀਤਾ।
ਆਲਮ ਆਇਸ[1] ਪਾਇ ਗੁਰੈਂ,
[1]ਆਗਿਆ।
ਰਖਵਾਰੇ ਕਰੇ ਪੁਰਿ ਕੇ ਨਰ ਔਰੈਂ।
ਭਾਂਤਿ ਕ੍ਰੂਰ ਸੁਨਯੋ ਰਵ ਸੱਤ੍ਰਨਿ[1],
[1]ਭਿਆਨਕ ਕਿਸਮ ਦਾ ਰੌਲਾ ਵੈਰੀਆਂ ਨੇ ਸੁਣਿਆ।
ਦੂਰ ਗਰੂਰ[1] ਭਯੋ ਤਿਨ ਕੌਰੈਂ[2] ॥੨੩॥
[1]ਹੰਕਾਰ। [2]ਤਿਨ੍ਹਾਂ ਦਾ।
ਬਾਲ ਮਸਾਲ ਬਿਸਾਲ ਚਮੂੰ[1]
[1]ਫ਼ੌਜ।
ਸੁ ਕਮਾਲ ਕਰਾਲ ਗਰੱਜਤ ਚੱਲੀ।
ਭੇਰਿ ਭੁੰਕਾਰ[1] ਧੁੰਕਾਰ ਸੁ ਧੌਂਸਨਿ[2],
[1]ਭੇਰੀ ਦੇ ਵੱਜਣ ਦੀ ਧੁਨਿ। [2]ਧੌਂਸੇ ਦੇ ਵੱਜਣ ਦੀ ਧੁਨਿ।
ਭੱਟਨਿ ਮਾਰਹਿ ਮਾਰ ਅਵੱਲੀ[1]।
[1]ਸੂਰਮਿਆਂ ਦੀ (ਅਵੱਲੀ) ਅਨੋਖੀ ਮਾਰ ਲੌ ਮਾਰ ਲੌ (ਹੋ ਰਹੀ ਹੈ)।
ਬ੍ਰਿੰਦ ਬੰਦੂਕ ਛੁਟੈਂ ਤੜਤਾ,
ਘਟ ਭਯਾਨਕ ਖੋਘ ਮਨੋ ਦਿੱਢ ਚੱਲੀ[1]।
[1]ਬਹੁਤੀਆਂ ਬੰਦੂਕਾਂ ਬਿਜਲੀ ਵਾਂਗ ਛੁਟਦੀਆਂ ਹਨ; (ਦਿਢ) ਮਜ਼ਬੂਤ ਫ਼ੌਜ ਜਾਣੋ ਬੱਦਲ ਦੀ ਘਟਾ (ਵਾਂਗ) ਭਿਆਨਕ (ਘੋਖ) ਸ਼ਬਦ ਕਰਦੀ ਚੱਲੀ ਹੈ।
ਪਾਰਹਿ ਨਾਰਹਿ ਥੀ ਧੁਜਨੀ
ਅਰਿ ਕੀ, ਸੁਨ ਕੈ ਡਰ ਕੀ ਥਰਥੱਲੀ[1] ॥੨੪॥
[1]ਵੈਰੀਆਂ ਦੀ ਫ਼ੌਜ ਨਾਲੇ ਤੋਂ ਪਾਰ ਸੀ; (ਰੌਲਾ) ਸੁਣ ਕੇ ਡਰ ਨਾਲ (ਉਸ ਵਿੱਚ) ਹਲਚਲੀ (ਮੱਚ ਗਈ)।
ਗੁਰੁ ਔਰਹਿ ਬੀਰ ਚਢਾਇ ਪਠੇ,
ਵਹਿ ਜਾਇ ਅਰੀ ਦਿਸ[1] ਪੈ ਗਰਜੇ।
[1]ਵੈਰੀ ਦੀ ਤਰਫ਼।
ਗਢ ਆਨੰਦ ਕੇ ਬੁਰਜੈਂ ਪਰ ਤੈ
ਪਿਖਿ ਤੋਪ ਚਲੀ ਸੱਤ੍ਰੂ ਲਰਜੇ[1]।
[1]ਵੈਰੀ ਕੰਬ ਉਠੇ।

ਕਿਰਪਾ ਕਰ ਕਾਲੀ ਕੜੱਕੀ ਤਬੈ,
ਅਰਿ ਸੈਨ ਭੜੱਕੀ ਹਹਾ ਕਰਜੇ[1]।

[1]ਜਦੋਂ ਕਿਰਪਾ ਕਰ ਕੇ ਕਾਲੀ (ਗੁਰਾਂ ਦੀ ਤੋਪ ਦਾ ਨਾਉਂ) ਕੜਕ ਪਈ ਤਦੋਂ ਵੈਰੀਆਂ ਦੀ ਫ਼ੌਜ ਹਾਹਾਕਾਰ ਕਰ ਕੇ ਭੜਕ ਉੱਠੀ।

ਤਮ ਗਾੜ੍ਹ ਨਿਸਾ[1] ਨਹਿਂ ਮਾਲੁਮ ਹੋਇ,
ਅਯੋ ਦਲੁ ਕੇਤਿਕ ਹੈ ਤਰਜੇ[1] ॥੨੫॥

[1]ਗਾੜ੍ਹੀ ਅਨ੍ਹੇਰੀਰਾਤ।
[1]ਆਈ ਫ਼ੌਜ ਕਿਤਨੇ ਕੁ (ਤਰਜੇ) ਤਰ੍ਹਾਂ ਦੀ ਹੈ।

ਇਕ ਸਜਾਮ ਨਿਸਾ ਦੁਤੀਏ ਬਿਨ ਭੇਤ,
ਹੁਤੇ ਪਰਦੇਸੀ ਵਹੇ ਬਡ ਥੇ।
ਰਿਤੁ ਥੀ ਹਿਮ[1] ਸਜਾਲੇ ਕੇ ਪਾਲੇ,
ਕਸਾਲੇ ਕਮਾਲੇ ਕਰੇ[1] ਦੁਖ ਦਾ ਜਢ ਥੇ[2]।

[1]ਠੰਡ ਦੀਰੁੱਤ ਸੀ।
[1]ਬਹੁਤੇ (ਕਸਾਲੇ) ਦੁਖੀ ਕੀਤੇ। [2]ਦੁਖ ਦੇਣ ਵਾਲੇ ਤੁਰਕ (ਜਢ) ਸੁੰਨ ਹੋ ਗਏ।

ਅਤਿ ਸੀਤ ਬਿਆਰ[1] ਬਹੇ ਤਿਰਛੀ,
ਨਦਿ ਤੀਰ ਨ ਧੀਰ ਸਕੈਂ ਖਢ ਥੇ[1]।
ਪਗ ਹਾਥ ਹਲੈ ਨ ਚਲੈ ਫਿਰ, ਸੋ
ਕਿਮ ਆਯੁਧ ਬਾਂਹਿਂ ਅਗੈ ਬਡ ਥੇ ॥੨੬॥

[1]ਬਹੁਤੀ ਠੰਡੀ ਹਵਾ।
[1]ਨਦੀ ਕਿਨਾਰੇ ਧੀਰਜ ਨਾਲ ਖੜ੍ਹੇ ਨਹੀਂ ਸਨ ਹੋ ਸਕਦੇ।

ਜੱਦਪਿ ਥੀ ਬਰਦੀ ਸਰਦੀ ਹਿਤ,
ਪੈ ਹਰਦੀ ਘਰਦੀ ਨਹਿਂ ਜਾਨੈ[1]।

[1]ਭਾਵੇਂ ਸਰਦੀ (ਨੂੰ ਰੋਕਣ) ਵਾਸਤੇ ਬਰਦੀ (ਪਾਈ ਹੋਈ ਹੈ) ਪਰ ਉਹ ਬਰਦੀ ਸਰਦੀ ਨੂੰ (ਹਰਦੀ) ਨਾਸ ਨਹੀਂ ਕਰਦੀ ਅਤੇ ਨਾ ਹੀ ਸਰਦੀ (ਘਰਦੀ) ਘਟਦੀ ਹੀ ਜਾਣੀ ਦੀ ਹੈ।

ਜ੍ਵਾਨ ਕਿਕਾਨਨ ਕੇ ਤਨ ਸੁੰਨ
ਭਏ ਬਹੁ, ਆਨਿ ਬਖਾਨਨ ਖਾਨੈਂ[1]।
ਦੌਰਿ ਚਲੋ ਅਬਿ ਜਾਨ ਬਚਾਵਹੁ,
ਆਇ ਕਬੀ ਇਨ ਕੋ ਫਿਰ ਹਾਨੈ।
ਨਾਹਿਂ ਤ ਬੇਗਹਿਂ ਤੇਗਹਿਂ ਗ੍ਰਾਸ
ਥਵੈਂ[1], ਬੱਕਰੀ ਸਮ ਦੈ ਕਰਿ ਜਾਨੈ ॥੨੭॥

[1]ਪਠਾਣ ਕਹਿੰਦੇ ਹਨ।
[1]ਨਹੀਂ ਤਾਂ ਛੇਤੀ ਹੀ ਤਲਵਾਰ ਦੀ ਬੁਰਕੀ ਹੋ ਜਾਵਾਂਗੇ।

ਚੌਪਈ:

ਯਾ ਬਿਧਿ ਕਰਿ ਸਲਾਹਿ ਵਹਿ ਭੱਜੇ।
ਖਾਨ ਨਿਲੱਜੈਂ ਬਾਨਨ ਤੱਜੇ[1]।
ਨਾਰਿ ਨਿਵਾਇ[1] ਚਲੇ ਕਰਿ ਤੋਵਾ।
ਭਾਗੇ, ਪੀਛੇ ਨਹਿਂ ਕਿਨ ਜੋਵਾ[1] ॥੨੮॥
ਜਯੋਂ ਫਨਿ ਮੋਰ ਭੋਰ ਤੈ ਚੋਰੂ[1]।
ਮੇਘ ਪੌਨ ਤੈ ਮ੍ਰਿਗ ਸਿੰਘ ਸ਼ੋਰੂ[1]।

[1]ਬੇਸ਼ਰਮ ਪਠਾਣ (ਬਾਨਨ) ਤੀਰਾਂ ਨੂੰ ਛੱਡ ਕੇ।
[1]ਧੌਣਾ ਨਿਵਾ ਕੇ।
[1]ਤੱਕਿਆ ਨਹੀਂ।
[1]ਜਿਵੇਂ ਮੋਰ ਤੋਂ ਸੱਪ, ਸਵੇਰ ਤੋਂ ਚੋਰ।
[1]ਹਵਾ ਤੋਂ ਬੱਦਲ, ਸ਼ੇਰ ਦੀ (ਸ਼ੋਰ) ਗਰਜ ਤੋਂ ਹਰਨ (ਡਰ ਕੇ ਨੱਸ ਜਾਂਦੇ ਹਨ)।

ਬਰਵਾ ਨਾਮ ਗਾਮ ਮਗ ਆਯੋ।
ਲੁਟਯੋ ਨਿਲੱਜਨਿ ਜੋਰ ਜਨਾਯੋ ॥੨੯॥
ਜਯੋਂ ਬਨੀਆਂ ਨਹਿਂ ਮਾਸ ਛਕੈ ਹੈ।
ਰੋੜ ਤੜਕ ਹਿਤ ਸ੍ਵਾਦ ਚਬੈ ਹੈ।
ਕਰੀ ਡਾਰ[1] ਕੇਹਰ ਤੈ ਡਰ ਕੈ।

[1]ਹਾਥੀਆਂ ਦੀ ਡਾਰ।

ਝਾੜ ਉਪਾੜਤ ਜਯੋਂ ਬਲ ਧਰ ਕੈ ॥੩੦॥
ਕਹਿਨਾਵਨ[1] ਉਨਿ ਕੀਨੀ ਵੋਹੈ।
[1]ਕਹਾਵਤ।
ਮਾੜੀ ਧਾੜ ਜੁਲਾਹਨ ਖੋਹੈ[1]।
[1]ਜੁਲਾਹਿਆਂ ਨੂੰ ਖੋਂਹਦੀ ਭਾਵ ਲੁਟਦੀ ਹੈ।
ਡੇਰਾ ਗਾਮ ਭਲਾਣ ਕਰੈ ਕੈ।
ਗਏ ਲਹੌਰੇ ਹੌਰੇ ਹ੍ਵੈ ਕੈ ॥੩੧॥
ਪੂਛਯੋ ਨਵਾਬ ਜਵਾਬ ਨ ਦੀਓ।
ਲੱਜਤ ਹੋਇ ਕੱਜ ਮੁਖ ਲੀਓ।
ਤਕੈ ਨ ਸਨਮੁਖ ਭਯੋ ਸ਼ਰਮਿੰਦਾ।
ਖਾਨ ਹੁਸੈਨ ਗੁਲਾਮ ਬੁਲਿੰਦਾ[1] ॥੩੨॥
[1](ਦਿਲਾਵਰ ਖ਼ਾਂ ਸੂਬੇ ਲਾਹੌਰ ਦਾ) ਵੱਡਾ ਨੌਕਰ ਸੀ।
ਹੁਤੋ ਤਿਨੋ ਕਾ ਤਿਸ ਹੀ ਠੌਰੈਂ।
ਕਰਿ ਸਲਾਮ ਬੋਲਯੋ ਇਸ ਤੌਰੈਂ।
ਦੀਜੈ ਪਾਨ[1] ਖਾਨ ਜੀ ਮੋਹੀ।
[1]ਪਾਨਾ ਦਾ ਬੀੜਾ।
ਅਬੈ ਸਬੈ ਨ੍ਰਿਪ ਜੀਤੋਂ ਕੋਹੀ[1] ॥੩੩॥
[1]ਪਹਾੜੀ ਰਾਜੇ।
ਪੁਰ ਅਨੰਦ ਲੁਟ ਗੁਰੂ ਗੁਬਿੰਦੈਂ।
ਜੀਤਿ ਧਸੈਹੋਂ ਦੂਣ ਸੁਛੰਦੈਂ[1]।
[1]ਅਜ਼ਾਦੀ ਨਾਲ।
ਲੈਹੋਂ ਦਰਬ ਸਰਬ ਨਿਕਲਾਈ।
ਲਰੈਂ ਤੁ ਲਰਹੋਂ ਹਰੌਂ ਬਨਾਈ[1] ॥੩੪॥
[1]ਬਣਾ ਕੇ ਮਾਰਾਂਗਾ।
ਫਰਕਤ ਭੁਜਾ ਦਾਹਿਨੀ[1] ਮੇਰੀ।
[1]ਸਜੀ ਬਾਂਹ।
ਸੰਗ ਬਾਹਿਨੀ[1] ਦੇਹੁ ਬਧੇਰੀ।
[1]ਫ਼ੌਜ।
ਖਾਨ ਦਿਲਾਵਰ ਪਿਖਿ ਦਿਲਾਵਰੀ[1]।
[1]ਬਹਾਦਰੀ।
ਦਯੋ ਚਢਾਇ ਬਢਾਇ ਚਾਵਰੀ[1] ॥੩੫॥
[1]ਉਤਸ਼ਾਹ।
ਦੋਇ ਹਜਾਰ ਤੁਰਕ ਸੰਗ ਦਯੋ।
ਦੁੰਦਭਿ ਦੈ[1] ਸਕੋਪ ਸੋ ਗਯੋ।
[1]ਧੌਂਸਾ ਵਜਾ ਕੇ।
ਸਿੱਖਹਿ ਸਾਰ ਗੁਰੂ ਕੌ ਦਾਈ।
ਪੁਰ ਆਨੰਦ ਪਰ ਧੁਜਨੀ ਆਈ ॥੩੬॥
ਨੰਦ ਚੰਦ ਲੌ ਬੀਰ ਅਪਾਰੇ।
ਪਠੇ ਸਮੁਖ ਗੁਰੁ ਪ੍ਰੇਰਿ ਜੁਝਾਰੇ[1]।
[1]ਲੜਾਕੇ।
ਰੋਕਯੋ ਮਗ ਤਿਨ ਸਤ੍ਰੁਨ ਜਾਏ।
ਜੰਗ ਤਜਾਰੀ ਕਰਿ ਸਭਿ ਭਾਏ ॥੩੭॥
ਸੁਨਿ ਗੁਲਾਮ ਡਰ ਕਰਿ ਟਰ ਗਯੋ।
ਬੰਬ[1] ਬਜਾਵਤ ਦੂਣ ਧਸਯੋ।
[1]ਨਗਾਰਾ।
ਗਾਮ 'ਅਵਾਨ' ਘੇਰਯੋ ਜੈ ਕੈ।
ਲੂਟੇ ਲੋਗ ਤੰਗ ਬਹੁ ਕੈ ਕੈ ॥੩੮॥
ਕਰਿ ਕੈ ਜੰਗ ਜਿਤਯੋ ਡਢਵਾਲੀ।
ਲੀਨ ਦਰਬ ਦੈ ਦੰਡ ਬਿਸਾਲੀ।
ਕੋਹੀ ਨ੍ਰਿਪ ਮਿਲੇ ਬਹੁ ਆਏ।

ਲਯੋ ਦੰਡ ਬਡ ਜੋਰ ਜਨਾਏ ॥੩੯॥
ਕਿਨ ਕੇ ਪੂਤ ਆਪ ਨ੍ਰਿਪ ਕੇਈ।
ਛਲ ਬਲ ਸੋਂ ਪਕਰੇ ਬਹੁ ਤੇਈ।
ਕਾਂਗੜੇਸ ਕਹਿਲੂਰੀ ਮਿਲੇ।
ਦੈ ਨਜਰੈਂ[1] ਤਾਹੂੰ ਸੰਗ ਭਿਲੇ[2] ॥੪੦॥ — [1]ਭੇਟਾਂ ਦੇ ਕੇ। [2]ਮਿਲੇ।
ਕਰਤੇ ਫਿਰੇ ਲੂਟ ਵਹਿ ਮਾਰੇ।
ਜੁਲਮ ਅਤੁਲਮ[1] ਗੁਲਾਮ ਗੁਜਾਰੇ। — [1]ਬਹੁਤੇ।
ਹੜ੍ਹ ਜਲ ਜਜੋਂ ਦਲ ਚਲ ਹੈ ਵਾਹੂੰ।
ਇੱਜ਼ਤ ਦੌਲਤ ਛਡੀ ਨ ਕਾਹੂੰ ॥੪੧॥

ਦੋਹਰਾ:
ਪਿਛਲੀ ਸ਼ਹਿ ਪਰ ਕੂਕਰਾ[1], — [1]ਕੁੱਤਾ।
ਲਟਤ[1] ਕਟਤ ਜਜੋਂ ਧਾਇ। — [1]ਲੜਦਾ ਹੈ।
ਭਲਾ ਬੁਰਾ ਨਿਜ ਨਹਿਂ ਲਖੈ,
ਜੈਸ ਕਪੀ ਕੋ ਘਾਇ[1] ॥੪੨॥ — [1]ਜਿਵੇਂ ਬਾਂਦਰ ਦਾ ਜ਼ਖ਼ਮ (ਨੋਟ-ਬਾਂਦਰ ਆਪਣੇ ਜ਼ਖ਼ਮ ਨੂੰ ਆਪ ਖ਼ਰਾਬ ਕਰ ਲੈਂਦਾ ਹੈ)।

ਚਢੈ ਗੀਧ ਗਾਂਧਲੀ ਨਦੀ,
ਆਂਧੀ ਅਧਿਕ ਸ਼ਰਾਬ[1]। — [1]ਗਿਰਝ, ਗੰਧਲੀ ਨਦੀ, ਅਨ੍ਹੇਰੀ ਤੇ ਸ਼ਰਾਬ ਬਹੁਤੀ ਚੜ੍ਹ ਜਾਵੇ।
ਪਾਜੀ ਕੀ ਬਾਜੀ ਚਢੈ[1], — [1]ਕਾਇਰ ਦੀ ਖੇਡ ਚੜ੍ਹ ਜਾਏ ਭਾਵ ਕਮਜ਼ੋਰ ਆਦਮੀ ਬਾਜ਼ੀ ਜਿੱਤ ਜਾਏ।
ਇਹ ਸਬਿ ਦੁਖਦ ਖਰਾਬ ॥੪੩॥

ਸ੍ਵੈਯਾ:
ਮੇਘ ਮਹਾਂ ਮਦ ਕੈ ਜੁ ਚਢੈ,
ਮਹਿ ਮੰਡਲ ਮੇਂਹ ਪ੍ਰਮੋਦ ਬਿਥਾਰੈ[1]। — [1]ਬੱਦਲ ਜੇ ਬਹੁਤੇ ਹੰਕਾਰ ਨਾਲ ਚੜ੍ਹੇ ਤਾਂ ਧਰਤੀ ਮੰਡਲ ਵਿੱਚ ਬਹੁਤਾ ਮੀਂਹ ਤੇ ਅਨੰਦ ਖਿਲਾਰ ਦੇਂਦਾ ਹੈ।

ਚਾਂਦ ਚਢੈ ਚਹੁ ਚੱਕਹਿ ਚਾਨਣ,
ਚਾਹਿ ਚਕੋਰਨ ਕੇ ਚਿਤ ਚਾਰੈ[1]। — [1]ਦੇਖਣ ਵਾਲੀਆਂ ਚਕੋਰਾਂ ਦੇ ਚਿੱਤ ਨੂੰ (ਚਾਰੈ) ਚੁਰਾਉਂਦਾ ਹੈ ਭਾਵ ਚੰਗਾ ਲੱਗਦਾ ਹੈ।
ਸੂਰ ਚਢੈ ਤੁ ਬਢੈ ਜਗ ਨੂਰ[1], — [1]ਚਾਨਣ।
ਸ਼ਹੂਰ ਜਰੂਰ ਮਿਲੈ ਰੁਜਗਾਰੈਂ[1]। — [1]ਸਮਝ ਕੇਰੁਜ਼ਗਾਰ ਜ਼ਰੂਰ ਮਿਲਦਾ ਹੈ।
ਆਤਸ਼ਬਾਜੀ ਦਰਾਜੀ ਚਢੀ ਭਲ,
ਪਾਜੀ ਕੀ ਬਾਜੀ ਚਢੀ ਤੁ ਬਿਗਾਰੈ[1] ॥੪੪॥ — [1]ਆਤਸ਼ਬਾਜ਼ੀ ਉੱਚੀ ਚੜ੍ਹੀ ਚੰਗੀ ਲੱਗਦੀ ਹੈ ਪਰ ਕਾਇਰ ਦੀ ਬਾਜ਼ੀ ਚੜ੍ਹੀ ਹੋਈ ਭਾਵ ਜਿੱਤ ਵਿਗਾੜ ਕਰਦੀ ਹੈ।

ਚਢ ਹੈ ਜੁ ਬਰਾਤ ਸੁਹਾਤ ਬਖਜਾਤ,
ਭਵਾਤ ਖੁਸ਼ੀ[1] ਤਿਯ ਗਾਤ ਅਪਾਰੈਂ। — [1]ਖ਼ੁਸ਼ੀ ਹੁੰਦੀ ਹੈ।
ਜੀਵਨ ਬੂਟੀ ਬਧੂਟੀ ਚਢੈ
ਜਬਿ ਡੋਰਹਿ, ਹੋਵਹਿਂ ਮੰਗਲ ਭਾਰੈਂ[1]। — [1]ਜੀਵਨ ਦੀ ਦਵਾਈ ਵਹੁਟੀ ਜਦੋਂ ਡੋਲੇ 'ਤੇ ਚੜ੍ਹਦੀ ਹੈ ਤਾਂ ਭਾਰੀ ਖ਼ੁਸ਼ੀਆਂ ਹੁੰਦੀਆਂ ਹਨ।

ਕੌਤਿਕ ਭਾਂਤਿ ਅਨੇਕ ਦਿਖਾਤ,
ਚਢੈ ਨਟਨੀ ਨਟ ਬਾਂਸ ਕਿਨਾਰੈਂ[1]। — [1]ਬਾਂਸ ਦੇ ਕਿਨਾਰੇ ਭਾਵ ਸਿਖ਼ਰ ਉੱਤੇ।

ਦੇਤ ਨਰਾਜ਼ੀ ਮਜ਼ਾਜੀ ਫਿਟੈ ਬਡ[1],
[1]ਦੁਖੀ ਕਰਦਾ ਹੈ ਕਿਉਂਕਿ ਉਸ ਦਾ (ਮਿਜਾਜ਼ੀ) ਸੁਭਾਵ ਬਹੁਤਾ ਵਿਗੜ ਜਾਂਦਾ ਹੈ।

ਪਾਜੀ ਕੀ ਬਾਜੀ ਚਢੈ ਤੁ ਬਿਗਾਰੈ ॥੪੫॥

ਚੌਪਈ:

ਸੋਈ ਬਾਤ ਹੁਸੈਨੀ ਕੀਨੀ।
ਦੁਖੀ ਕਰੀ ਖਲਕਤ ਲੁਟ ਪੀਨੀ[1]।
[1]ਬਹੁਤੀ।
ਭੂਪਤਿ ਮਿਲੈ ਤਾਂਹਿ ਜੋ ਆਈ।
ਸੈਨ ਲੇਤ ਤਿਹਂ ਸੰਗ ਮਿਲਾਈ ॥੪੬॥
ਪ੍ਰਤਿ ਦਿਨ ਨਿਜ ਦਲ ਸੋ ਬਿਰਧੈ ਹੈ।
ਪੁਰਿ ਅਨੰਦ ਪਰ ਪਰਨੋ ਚੈਹੈ[1]।
[1]ਪੈਣਾ ਚਾਹੁੰਦਾ ਹੈ ਭਾਵ ਹਮਲਾ ਕਰਨਾ ਚਾਹੁੰਦਾ ਹੈ।
ਗੁਰ ਕਾ ਦਲ ਬਲ ਲੋਗਹਿਂ ਬੂਝੈ।
ਜੰਗ ਕਰਨ ਹਿਤ ਗੁਰੁ ਸੋਂ ਲੂਝੈ[1] ॥੪੭॥
[1]ਚਾਹੁੰਦਾ ਹੈ।
ਕਹੈ ਜਿ ਮਿਲ ਹੈ ਗੁਰ ਮੁਹਿ ਆਈ।
ਲੈਹੋਂ ਦਰਬ ਸਰਬ ਨਿਕਲਾਈ।
ਹੇਤ ਜੰਗ ਬਹੁ ਸੈਨ ਬਟੋਰੈ[1]।
[1]ਇਕੱਠੀ ਕਰਦਾ ਹੈ।
ਕਹਿਤ ਰਹਿਤ ਪੁਰਿ ਆਨੰਦ ਤੋਰੈਂ[1] ॥੪੮॥
[1]ਤੋੜਾਂਗਾ।
ਫਿਰਤ ਜਸੂਸ ਗੁਰੂ ਕੇ ਤਿਤ[1] ਜੋ।
[1]ਤਿਸ (ਹੁਸੈਨੀ) ਕੋਲ।
ਆਇ ਖਬਰ ਸਬਿ ਦੇਵੈਂ ਇਤ ਸੋ।
ਸੁਨਿ ਮਸੰਦ ਗਨ ਮਨ ਡਰ ਪਾਹੀਂ।
ਮਾਤ ਗੂਜਰੀ ਤਈਂ ਸਿਖਾਹੀਂ ॥੪੯॥
ਗੁਰੁ ਕੋ ਬਰਜੋ ਜੰਗ ਨ ਕਰੈਂ।
ਪਠੈਂ ਮਸੰਦ ਸੰਧਿ ਨਿਜ ਧਰੈਂ[1]।
[1]ਆਪਣਾ ਮੇਲ ਕਰ ਲੈਣ।
ਟਾਰੈਂ ਭੂਤ ਖਾਕ ਪਿੰਨ ਦੈ ਕੈ[1]।
[1]ਹੁਸੈਨੀ ਰੂਪ ਭੂਤ ਨੂੰ ਮਾਇਆ ਰੂਪ ਸੁਆਹ ਦਾ ਗੋਲਾ ਦੇ ਕੇ।
ਨਤ ਵਹਿ ਲੁਟ ਹੈ ਪੁਰਿ ਕੋ ਐ ਕੈ ॥੫੦॥
ਅਨੀ[1] ਘਨੀ ਤਿਸ ਕੇ ਸੰਗ ਹਏ।
[1]ਫ਼ੌਜ।
ਕੋਹੀ ਨ੍ਰਿਪ[1] ਜੀਤ ਸਬਿ ਲਏ।
[1]ਪਹਾੜੀ ਰਾਜੇ।
ਨ੍ਰਿਪਨ ਕੀ ਸਿਪਾਹ ਗੁਰੁ ਪੇਖੀ।
ਇਹੁ ਪਤਸ਼ਾਹੀ ਬੀਰ ਬਿਸੇਖੀ ॥੫੧॥
ਪੁਸ਼ਤਨ ਤੈ[1] ਜਿਨ ਆਯੁਧ ਧਾਰੇ।
[1]ਪੀੜ੍ਹੀਆਂ ਤੋਂ।
ਮੁਗਲ ਪਠਾਨ ਬਹਾਦਰ ਭਾਰੇ।
ਇਕ ਦਿਨ ਮਾਤਹਿ ਮੇਲਿ ਮਸੰਦੈਂ[1]।
[1]ਮਾਤਾ ਜੀ ਨੇ ਮਸੰਦਾਂ ਨੂੰ ਨਾਲ ਲੈ ਜਾ ਕੇ।
ਕਹਜੋ ਗੁਰੈਂ ਭਲ ਕਰਨੀ ਸੰਧੈਂ[1] ॥੫੨॥
[1]ਮੇਲ ਕਰਨਾ ਚੰਗਾ ਹੈ।
ਸੁਨਤ ਗੁਨਤ ਇਮ ਗੁਰੁ ਗਰਜਾਏ।
ਸੁਪਤ ਸ਼ੇਰ ਜਨੁ ਦਯੋ ਜਗਾਏ।
ਹਮ ਤੁਰਕਨ ਕੀ ਜਰਾਂ ਉਖੇਰੈਂ।
ਰਾਜ ਪੰਥ ਮਮ ਕਰੈ ਬਧੇਰੈਂ ॥੫੩॥
ਤੁਰਕਨ ਕਾਰ ਵੰਦ ਨਹਿਂ ਕੋਈ।

ਰਹਿਨੋ ਪੈਹ, ਲਖੈਹੈ ਲੋਈ[1]। — [1]ਤੁਰਕਾਂ ਵਿੱਚੋਂ ਕੰਮ ਕਰਨ ਵਾਲਾ ਕੋਈ ਵੀਰਹਿਣਾ ਨਹੀਂ ਪਾਵੇਗਾ, ਸ੍ਰਿਸ਼ਟੀ ਜਾਣੇਗੀ।
ਜੋ ਰੈਹੈ ਕਿਤ ਸੋ ਮਿਲਿ ਰੈਹੈ।
ਜ਼ਾਲਮ ਅਕੜਜੋ ਪਕੜਜੋ ਜੈਹੈ ॥੫੪॥
ਹਮ ਅਕਾਲ ਕੀ ਦਯਾ ਪਾਇ ਕੈ।
ਐਹੈ ਜੋ ਚਢਿ ਪਠੈਂ ਆਇ ਕੈ।
ਜਰਾ ਨ ਸੰਸਾ ਡਰ ਤੁਮ ਧਰੋ।
ਖੜਗਕੇਤ ਕੇ ਚਰਿਤ ਨਿਹਰੋ[1] ॥੫੫॥ — [1]ਪ੍ਰਮੇਸ਼ੁਰ ਦੇ ਕੌਤਕ ਦੇਖੋ।
ਇਹੁ ਤੋ ਔਰਹਿ ਠੌਰ ਮਰੈ ਹੈ।
ਪੌਨ ਮੇਘ ਜਸੋਂ ਕਿਤ ਉਡ ਜੈ ਹੈ।
ਜੇ ਐਹੈ ਲੈਹੈਂ ਰਣ ਤਾ ਸੋਂ।
ਪੈ ਹੈਂ ਫਤੇ ਡਰੈ ਹੈਂ ਕਾਂ ਸੋਂ ॥੫੬॥
ਜੀਤੈ ਜੇ ਟਟੂਆ ਰਣ ਬਾਜੀ।
ਕਾਂਹਿ ਖਰੀਦੈ ਤੌਂ ਨਰ ਤਾਜੀ[1]। — [1]ਘੋੜਾ।
ਕਾਮ ਲਲਾਮ[1] ਗੁਲਾਮ ਜਿ ਸਾਰੈ। — [1]ਸੁੰਦਰ।
ਤੌਂ ਕਜੋਂ ਰਖੈਂ ਅਸਲ ਸੂਦਾਰੈਂ ॥੫੭॥
ਨੰਦ ਚੰਦ ਤੁਮ ਡਰੋ ਨ ਭਾਈ।
ਬੀਰ ਬਟੋਰਿ ਰਖੋ ਤਕਰਾਈ।
ਦਾਰੂ[1] ਗੋਰੀ ਖਰਚ ਮਹਾਈ। — [1]ਬਰੂਦ।
ਨਿਜ ਸੈਨਾ ਪ੍ਰਤਿ ਦਿਹੁ ਬਰਤਾਈ ॥੫੮॥
ਯਾ ਬਿਧਿ ਸਤਿਗੁਰੁ ਇਤੈ ਸੁਨਾਈ।
ਉਤ ਹੁਸੈਨ ਕਹਿ ਐਨ ਗ੍ਰਬਾਈ[1]। — [1]ਬਹੁਤਾ ਹੰਕਾਰ ਕਰ ਕੇ ਕਹਿੰਦਾ ਹੈ।
ਮਮ ਢਿਗ ਜੁਰੀ ਸੈਨ ਅਬਿ ਭਾਰੀ।
ਭੂਪਤਿ ਭਏ ਅਧਿਕ ਅਨੁਸਾਰੀ ॥੫੯॥
ਕਿਨੈ ਨ ਮੁਝ ਕੋ ਹਾਥ ਦਿਖਾਰੇ।
ਅਬਿ ਅਨੰਦਪੁਰ ਚਲੋ ਨਿਹਾਰੇਂ[1]। — [1]ਦੇਖੀਏ।
ਮਿਲੈ ਤੁ ਲੈਹੈਂ ਦੂਬ ਬਧੇਰੋ।
ਨਤ ਘਾਲਹਿਂ ਘਮਸਾਨ ਘਨੇਰੋ[1] ॥੬੦॥ — [1]ਨਹੀਂ ਤਾਂ ਭਾਰੀ ਜੰਗ ਪਾਵਾਂਗੇ।
ਕਰੀ ਗੁਲਾਮ[1] ਤਿਆਰੀ ਗੌਰੈਂ[2]। — [1]ਹੁਸੈਨੀ। [2]ਖ਼ਿਆਲ ਨਾਲ।
ਨਰ ਕਿਛੁ ਚਹਿਤ ਕਰਤ ਹਰਿ ਔਰੈਂ।
ਇਤਨੇ ਮਾਂਹਿ ਗੁਪਾਲ ਗੁਲੇਰੀ।
ਰਾਮ ਸਿੰਘ ਨ੍ਰਿਪ ਔਰ ਚੰਦੇਰੀ ॥੬੧॥
ਖਾਂ ਹੁਸੈਨ ਢਿਗ ਗਏ ਬੁਲਾਏ।
ਲੈ ਕਿਛੁ ਦਰਬ ਦੈਨ ਹਿਤ ਭਾਏ।
ਵਹਿ ਬਹੁਤਾ ਚਹਿ ਯਹਿ ਦੈਂ ਥੋਰਾ।
ਲੇਤ ਦੇਤ ਬਡ ਬਾਦਜੋ ਰੌਰਾ ॥੬੨॥
ਸੋ ਭੀ ਲੈ ਗੁਲੇਰੀਆ ਸੰਗੈਂ।

ਨਿਜ ਪੁਰਿ ਮੈਂ ਚਲਿ ਅਯੋ ਨਿਸੰਗੈਂ।
ਲੈ ਦਲ ਪਾਛੇ ਚਢ੍ਯੋ ਹੁਸੈਨੀ।
ਅਰਨ ਬਰਨ ਰਿਸ ਧਰ ਕਰਿ ਪੈਨੀ[1] ॥੬੩॥ — [1]ਬਹੁਤੇ ਗ਼ੁੱਸੇ ਨਾਲ ਲਾਲਰੰਗ ਕਰਕੇ।
ਓਠਨ ਕਟਤ ਰਟਤ[1] ਅਬਿ ਲੁਟ ਹੈਂ। — [1]ਕਹਿੰਦਾ ਹੈ।
ਸੰਗੀ ਤਿਸ ਕਾ ਏਕ ਨ ਛੁਟ ਹੈ।
ਕਹਿਲੂਰੀ ਕਾਟੋਚ ਸਸੈਨਾ।
ਚਢੇ ਕੋਪਿ, ਹਿਤ ਓਪ ਘਟੈਨਾ[1] ॥੬੪॥ — [1]ਗੁੱਸੇ ਨਾਲ ਚੜ੍ਹੇ, ਗੁਲੇਰੀਏ ਦੀ ਉਪਮਾ ਘਟਾਉਣ ਵਾਸਤੇ।
ਘੇਰ੍ਯੋ ਪੁਰਿ ਗੁਲੇਰ ਉਨਿ ਆਈ।
ਅੰਦਰ ਵਥੁ ਕਿਛੁ ਜਾਨ ਨ ਪਾਈ।
ਕਿਤਿਕ ਦਿਵਸ ਤਹਿਂ ਰਹੀ ਲਰਾਈ।
ਤੁਪਕ ਤੀਰ ਜੰਜੈਲ[1] ਚਲਾਈ ॥੬੫॥ — [1]ਭਾਰੀ ਤੇ ਲੰਬੀ ਬੰਦੂਕ।

ਦੋਹਰਾ:

ਨਿਜ ਵਜ਼ੀਰ ਗੋਲੇਰੀਏ,
ਮੱਦਤ ਹਿਤ ਗੁਰੁ ਪਾਸ।
ਪਠਯੋ ਕਰੀ ਬਿਨਤੀ ਘਨੀ,
ਮਾਨੀ ਗੁਰੁ ਪੁਰਿ ਆਸ[1] ॥੬੬॥ — [1]ਆਸਾ ਪੂਰਨ ਕਰਨ ਲਈ।
ਸੌ ਅਸਵਾਰ ਜਰਾਰ[1] ਦੈ, — [1]ਲੜਾਕੇ।
ਸੰਗਤੀਏ ਸਿੰਘ ਸੰਗ।
ਭੇਜ੍ਯੋ, ਇਨਿ ਮਿਲਿ ਨ੍ਰਿਪ ਸੰਗ,
ਕੀਨੋ ਜੰਗ ਉਮੰਗ ॥੬੭॥

ਚੌਪਈ:

ਭੀਮ ਚੰਦ ਜਬਿ ਇਹੁ ਸੁਨ ਲੀਓ।
ਮੱਦਤ ਗਾਰ ਗੁਰੂ ਇਨਿ ਥੀਓ।
ਖਾਂ ਹੁਸੈਨ ਪ੍ਰਤਿ ਜਾਇ ਸੁਨਾਈ।
ਕਰੋ ਸੰਧਿ ਜੇ ਚੈਹੁ ਭਲਾਈ ॥੬੮॥
ਮਾਨੀ ਉਨਿ ਇਨਿ ਮਿਲਿ ਦੁਹਿਂ ਰਾਈ[1]। — [1]ਦੁਹਾਂਰਾਜਿਆਂ ਨੇ।
ਸੰਗਤੀਆ ਸਿੰਘ ਲਯੋ ਬੁਲਾਈ।
ਸੰਧਿ ਕਰਾਵਨ ਕੀ ਠਹਿਰਾਈ।
ਨਿਜ ਰਸਮੈਂ ਕੀ ਕਸਮੈਂ ਖਾਈ[1] ॥੬੯॥ — [1]ਆਪਣੀਰਹੁਰੀਤੀ ਅਨੁਸਾਰ ਸਹੁੰਆਂ ਖਾਧੀਆਂ।
ਜ਼ਾਮਨ ਸਤਿਗੁਰੁ ਕੋ ਵਿਚ ਦਯੋ।
ਸੰਗਤ ਸਿੰਘ ਮਾਨ ਤਬਿ ਗਯੋ।
ਜਾਇ ਗੁਲੇਰੀ ਪ੍ਰਤੈ ਸੁਨਾਈ।
ਮੁਹਿ ਨ ਭਰੋਸ ਕਹ੍ਯੋ ਉਨਿ ਭਾਈ ॥੭੦॥
ਪੈ ਜ਼ਾਮਨ ਜੋ ਗੁਰੁ ਵਿਚ ਦੀਨੋ।
ਤਾਂ ਤੇ ਚਲੌਂ ਸੰਗ ਤੁਹਿ ਚੀਨੋ।
ਲਾਜ ਬ੍ਰਿਦ ਕੀ ਗੁਰੁ ਨਿਭੈ ਹੈਂ।
ਇਮ ਕਹਿ ਗਯੋ ਮਿਲ੍ਯੋ ਜਬਿ ਜੈਹੈ ॥੭੧॥

ਭੀਮ ਚੰਦ ਕ੍ਰਿਪਾਲ ਕਟੋਚੀ।
ਖਾਂ ਹੁਸੈਨ ਪੋਚੀ[1] ਦਿਲ ਸੋਚੀ। — [1]ਨੀਚ ਨੇ।
ਅਬਿ ਹਮਰੇ ਕਰ ਅਯੋ ਗੁਲੇਰੀ।
ਪਕਰਿ ਜਕਰਿ ਧਨ ਲੈਂਹਂ ਬਧੇਰੀ ॥੭੨॥
ਬੋਲੇ ਦਸ ਹਜ਼ਾਰ ਧਨ ਦੈਹੋ।
ਕਹਯੋ ਗੋਪਾਲ ਕਹਾਂ ਮੋ ਪੈਹੋ।
ਚਾਰ ਹਜਾਰ ਜੁ ਥਾ ਤਿਨਿ ਆਨਯੋ।
ਸੋ ਦੈ ਰਹਯੋ ਗੁਲਾਮ[1] ਨ ਮਾਨਯੋ ॥੭੩॥ — [1]ਹੁਸੈਨੀ
ਪੌਨ ਪਰਾਈ ਤੈ ਸਹਿਨਾਈ[1]। — [1]ਸ਼ਹਿਨਾਈ ਵਾਜਾ।
ਜਯੋਂ ਫੂਲਤ ਤਯੋਂ ਰਹਯੋ ਫੁਲਾਈ।
ਸਿਕਤਾ ਤਪੈ ਤੇਜ ਰਵਿ ਤੇ ਹੈ[1]। — [1]ਰੇਤਾ ਸੂਰਜ ਦੇ ਤੇਜ ਨਾਲ ਤਪਦਾ ਹੈ।
ਪਗ ਜਾਰੈ ਨਹਿਂ ਰਵਹਿ ਲਖੈਹੈ[1] ॥੭੪॥ — [1]ਪੈਰ ਸਾੜਦਾ ਹੈ ਸੂਰਜ ਨੂੰ ਨਹੀਂ ਜਾਣਦਾ।
ਮੁੰਜ ਗੁਲਾਮਨਿ ਏਕ ਸੁਭਾਏ।
ਅਕੜਤ ਪਕੜਤ ਜੋਰ ਪਰਾਏ[1]। — [1]ਪਰਾਏ ਜ਼ੋਰ ਨਾਲ ਆਕੜ ਪਕੜਦੇ ਹਨ।
ਛੰਦ ਬੰਦ ਨਹਿਂ ਨੀਤਿ ਬਿਚਾਰੀ[1]। — [1]ਛਲ ਵਲ ਵਿੱਚ ਨੀਤੀ ਨਹੀਂ ਵਿਚਾਰੀ।
ਪਕਰਨ ਹਿਤ ਮਸਲਤ ਉਨਿ ਧਾਰੀ ॥੭੫॥
ਦੇਖਿ ਆਂਖ ਧਨ ਝਟਤ ਲਵਾਈ[1]। — [1]ਹੁਸੈਨੀ ਦੀ ਅੱਖ (ਬਦਲੀ ਹੋਈ) ਦੇਖ ਕੇ ਛੇਤੀ ਧਨ (ਲਵਾਈ) ਆਪਣੇ ਨਾਲ ਲੈ ਕੇ।
ਦੈਹੋਂ ਔਰ ਲਜਾਇ ਇਮ ਗਾਈ।
ਧਾਇ ਧਸਯੋ ਨਿਜ ਧਾਮ ਗੁਲੈਰੀ।
ਦੇਖਤ ਹੀ ਰਹਿ ਗਏ ਸੁ ਬੈਰੀ ॥੭੬॥
ਗਾਮ ਗੁਲੇਰੀ ਕੇ ਕਿਛੁ ਲੂਟੇ।
ਮੂਢਨ ਕਰੀ ਅਨੀਤਿ ਅਨੂਠੇ[1]। — [1]ਮੂਰਖਾਂ ਨੇ ਅਨੋਖੀ ਬੇਇਨਸਾਫ਼ੀ ਕੀਤੀ।
ਸੰਗਤ ਸਿੰਘ ਨ੍ਰਿਪ ਪ੍ਰਤਿ ਤਬਿ ਗੋਈ[1]। — [1]ਕਹੀ।
ਲਰੈਂ ਹਰੈਂ ਬਾਹਰ ਕਿ ਨ ਹੋਈ[1] ॥੭੭॥ — [1]ਬਾਹਰ ਹੋ ਕੇ ਕਿਉਂ ਨਹੀਂ ਲੜਦੇ ਮਰਦੇ।
ਪੇਖਿ ਵਕਤ ਇਨਿ ਫਜ਼ਰ ਅਵੱਲਾ[1]। — [1]ਵੱਡੀ ਸਵੇਰ ਦਾ ਸਮਾਂ ਵੇਖ ਕੇ।
ਨਿਕਸ ਕੀਨ ਦੁਸ਼ਮਨ ਪਰ ਹੱਲਾ।
ਤੁਰਕਹਿਂ ਯਾਦ ਕਰਾਯੋ ਅੱਲਾ।
ਕੋਊ ਨ ਆਗੇ ਹੋਵਤ ਖੱਲਾ[1] ॥੭੮॥ — [1]ਖੜ੍ਹਾ ਨਹੀਂ ਹੁੰਦਾ।

ਰਸਾਵਲ ਛੰਦ:

ਰੁਪਯੋ ਜੌ ਗੁਪਾਲੰ[1]। — [1]ਗੋਪਾਲ ਨੇ ਪੈਰ ਜਮਾ ਲਏ।
ਕੁਪਯੋ ਤੌ ਕ੍ਰਿਪਾਲੰ।
ਚਢਯੋ ਦੈ ਨਗਾਰਾ।
ਕਢਯੋ ਮਾਰ ਮਾਰਾ[1] ॥੭੯॥ — [1]ਮਾਰ ਲੌ ਮਾਰ ਲੌ (ਕਢਯੋ) ਕਿਹਾ।
ਚਲਯੋ ਖਾਂ ਹੁਸੈਨਾ।
ਕਿਯੈ ਲਾਲ ਨੈਨਾ।
ਤੁਫੰਗੈਂ ਚਲਾਈਂ।

| | |
|---|---|
| ਕਮਾਨੈ ਚਢਾਈਂ ॥ ੮੦ ॥ | |
| ਤਚੇ[1] ਤੀਰ ਤੀਖੇ। | [1]ਛੱਡੇ। |
| ਮਚੇ ਬੀਰ ਬੀਖੇ[1]। | [1]ਕ੍ਰੋਧੀ ਸੂਰਮੇ ਜੋਸ਼ ਵਿੱਚ ਆਏ। |
| ਰਸੰ ਬੀਰ ਪਾਗੇ[1]। | [1]ਲੀਨ ਹੋ ਗਏ। |
| ਪਲੀਤੇ ਸੁ ਦਾਗੇ ॥ ੮੧ ॥ | |
| ਰਣੈਂ ਰੰਗ ਹੋਵਾ। | |
| ਉਭੈ ਓਰ ਜੋਵਾ[1]। | [1]ਜੰਗ ਦਾ ਰੰਗ ਹੋਇਆ ਦੋਹੀਂ ਪਾਸੀਂ ਦੇਖਿਆ। |
| ਪ੍ਰਹਾਰੈਂ ਸਮੂਹੈਂ[1]। | [1]ਸਾਰੇ ਵਾਰ ਕਰਦੇ ਹਨ। |
| ਦਈ ਦੀਹ ਹੂਹੈਂ[1] ॥ ੮੨ ॥ | [1]ਵੱਡਾ (ਹੂਹੈਂ) ਹਮਲਾ ਕੀਤਾ। |
| ਕਿਤੈ ਰਾਮ ਸਿੰਘੈਂ। | |
| ਹਤੇ ਸੱਤ੍ਰ ਧਿੰਗੈਂ[1]। | [1]ਜੋਰਾਵਰ ਵੈਰੀ ਮਾਰੇ। |
| ਕ੍ਰਿਪਾਲੰ ਕਟੋਚੀ। | |
| ਬੰਦੂਕੈਂ ਸੁ ਮੋਚੀ[1] ॥ ੮੩ ॥ | [1]ਛੱਡੀਆਂ। |
| ਢੁਕੇ ਨੇਰ ਨੇਰੈਂ। | |
| ਬੁਕੇ ਸੱਮ ਸ਼ੇਰੈਂ। | |
| ਲਰੈਂ ਢੂਕ ਢੂਕੈਂ[1]। | [1]ਨੇੜੇ ਹੋ ਹੋ ਕੇ। |
| ਗਿਰੈਂ ਟੂਕ ਟੂਕੈਂ ॥ ੮੪ ॥ | |
| ਭਏ ਲੁੱਥ ਜੁੱਥੰ[1]। | [1]ਲੋਥਾਂ ਦੇ ਢੇਰ ਹੋ ਗਏ। |
| ਥਏ ਤੁੱਥ ਮੁੱਥੰ[1]। | [1]ਗੋਲ ਮੋਲ ਜੇਹੇ ਹੋ ਗਏ। |
| ਕਟੈਂ ਹੱਥ ਮੱਥੇ। | |
| ਲਟੇ[1] ਤੇਗ ਭੱਥੇ ॥ ੮੫ ॥ | [1]ਡਿੱਗ ਪਏ ਹਨ। |
| ਲਗੇ ਢੋਲ ਡੰਕੇ। | |
| ਧੁਕੇ ਧੌਂਸ ਬੰਕੇ[1]। | [1]ਸੁੰਦਰ ਧੌਂਸੇ ਖੜਕਦੇ ਹਨ। |
| ਕਿਤੇ ਪੇਟ ਫਾਟੇ। | |
| ਪਰੇ ਮੂੰਡ[1] ਕਾਟੇ ॥ ੮੬ ॥ | [1]ਸਿਰ। |
| ਮਰੈਂ ਬੀਰ ਘੂਮੈਂ[1]। | [1]ਗੇੜਾ ਖਾ ਕੇ। |
| ਪਰੈਂ ਲੋਥ ਭੂੰਮੈਂ। | |
| ਛਕੇ ਛੋਭ ਛੱਤ੍ਰੀ[1]। | [1]ਸੂਰਮੇ ਗੁੱਸੇ 'ਚ ਭਰੇ ਹੋਏ ਹਨ। |
| ਸਬੈ ਬੀਰ ਅੱਤ੍ਰੀ[1] ॥ ੮੭ ॥ | [1]ਸਾਰੇ ਸ਼ਸਤ੍ਰ ਧਾਰੀ ਸੂਰਮੇ। |
| ਹਥਾ ਵੱਥ ਹੋਏ[1]। | [1]ਜੱਫੋ ਜੱਫੀ ਹੋ ਪਏ। |
| ਟਰੇ ਨਾਹਿੰ ਕੋਏ। | |
| ਸਬੈ ਜੀਤ ਚਾਹੈਂ। | |
| ਘਨੇ ਘਾਵ ਲਾਹੈਂ[1] ॥ ੮੮ ॥ | [1]ਬਹੁਤੇ ਜ਼ਖ਼ਮ ਕਰਦੇ ਹਨ। |
| ਤਬੈ ਖਾਂ ਹੁਸੈਨੀ। | |
| ਲਏ ਤੇਗ ਪੈਨੀ[1]। | [1]ਤਿੱਖੀ। |
| ਮਹਾਂ ਕੋਪ ਕੈ ਕੈ। | |

ਪਰਜੋ ਆਇ ਧੈ ਕੈ ॥ ੮੯ ॥
ਸਬੈ ਖਾਨ ਬਾਂਕੇ।
ਅਏ ਸੰਗ ਤਾਂ ਕੇ।
ਅਲੀ ਯਾ ਅਲੀ ਹੈ।
ਬਕੈਂ ਯੌਂ ਬਲੀ ਹੈਂ ॥ ੯੦ ॥
ਮਹਾਂ ਰੋਹ ਮੱਤੇ।
ਕਰੇ ਨੈਨ ਰੱਤੇ[1]।
[1]ਲਾਲ।
ਤਜੈਂ ਜੋ ਬਦੂਕੈਂ।
ਲਗੈਂ ਸੋ ਅਚੂਕੈਂ ॥ ੯੧ ॥
ਦੜਾ ਦਾੜ ਡਾਰੈਂ।
ਕੜਾ ਕਾੜ ਮਾਰੈਂ।
ਜਿਸੈ ਖਾਂ ਹੁਸੈਨਾ।
ਧਰੈ ਬਾਨ ਪੈਨਾ[1] ॥ ੯੨ ॥
[1]ਤਿੱਖਾ ਤੀਰ (ਧਰੈ) ਮਾਰਦਾ ਹੈ।
ਕਢੈ ਪਾਰ ਕਾਨੀ[1]।
[1]ਤੀਰ ਦੀ ਬਾਂਸੀ।
ਮਗੈ ਨਾਹਿਂ ਪਾਨੀ।
ਕਟਾ ਕੁੱਟ ਮੱਚੀ।
ਕਲਾ ਰੋਹ ਨੱਚੀ[1] ॥ ੯੩ ॥
[1]ਜੰਗ ਦੀ ਦੇਵੀ ਕ੍ਰੋਧ ਵਿੱਚ ਨੱਚੀ।
ਕਿਤੈ ਦੁੰਦ ਜੁੱਧੰ[1]।
[1]ਦੋ ਦੋ ਮਿਲ ਕੇ ਜੁੱਧ ਕਰਦੇ ਹਨ।
ਕਰੈਂ ਬੀਰ ਸੁੱਧੰ[1]।
[1]ਸਾਫ਼।
ਮਨੋ ਮੱਤ ਦੰਤੀ[1]।
[1]ਜਾਣੋ ਮਸਤ ਹਾਥੀ।
ਲਰੈਂ ਤਜੋਂ ਬਜੰਤੀ ॥ ੯੪ ॥
ਜੁਟੇ ਹੈਂ ਜੁਝਾਰੇ[1]।
[1]ਸੂਰਮੇ।
ਨਹੀਂ ਕੋਇ ਹਾਰੇ।
ਹਰੀ ਸਿੰਘ ਧਾਏ।
ਘਨੇ ਬੀਰ ਘਾਏ[1] ॥ ੯੫ ॥
[1]ਮਾਰੇ।
ਕਟਾ ਕੱਟ ਗੇਰੇ।
ਬਢੈਂ ਜਜੋਂ ਬਢੇਰੇ[1]।
[1]ਵਾਢੇ।
ਕਿਧੋਂ ਸਾਰਦੂਲੰ[1]।
[1]ਸ਼ੇਰ।
ਹਤੈ ਏਣ ਥੂਲੰ[1] ॥ ੯੬ ॥
[1]ਮੋਟੇ ਹਰਨਾਂ ਨੂੰ ਮਾਰਦੇ ਹਨ।
ਪਿਖਜੋ ਸੰਗਤ ਸਿੰਘੈਂ।
ਅਰਜੋ ਚਾਇ ਡਿੰਗੈਂ[1]।
[1]ਕਦਮ ਚੁੱਕ ਕੇ ਜਾ ਅੜਿਆ।
ਗੁਰੂ ਨਾਮ ਲੈ ਕੇ।
ਧਨੰ ਤਾਨ ਕੈ ਕੈ[1] ॥ ੯੭ ॥
[1]ਧਨੁਸ਼ ਖਿੱਚ ਕੇ।
ਤਜੇ ਬਾਨ ਜੇਤੇ।
ਹਤੇ ਖਾਨ ਤੇਤੇ।
ਧਰਾ ਪੈ ਸਥਾਰੈਂ[1]।
[1]ਸੱਥਰ।

ਕਰਜੋ ਮਾਰ ਮਾਰੈਂ ॥ ੯੮ ॥
ਰੁਲੈਂ ਮੂੰਡ ਖਾਨੈਂ।
ਮਨੋ ਹਿੰਦੁਵਾਨੈ[1]।
[1]ਜਾਣੋ ਮਤੀਰੇ ਹਨ।
ਕੁਪਜੋ ਖਾਂ ਰਜਾਦਾ[1]।
[1]ਰਜਾਦਾ ਖ਼ਾਨ।
ਰੁਪਜੋ ਪਾਉਂ ਜ਼ਜਾਦਾ[1] ॥ ੯੯ ॥
[1]ਬਹੁਤੇ ਪੈਰ ਜਮਾਏ।
ਬਲੀ ਬੀਰ ਭਾਰੀ।
ਹੁਤੇ ਦਸ ਹਜਾਰੀ।
ਲਗੇ ਤਾਂਹਿ ਬਾਨੰ।
ਗਿਰਜੋ ਭੂਮਿ ਜ੍ਵਾਨੰ ॥ ੧੦੦ ॥
ਬਰਜੋ ਸੋ ਪਰੀ ਨੇ।
ਖੁਸ਼ੀ ਸੋਂ ਭਰੀ ਨੇ ॥ ੧੦੧ ॥

ਪਾਧੜੀ ਛੰਦ:

ਜਬਿ ਜੁਝਜੋ ਰਜਾਦਾ ਖਾਂ ਜੁਝਾਰ।
ਤਬਿ ਅਯੋ ਹੁਸੈਨੀ ਕੋਪ ਧਾਰ।
ਬਹੁ ਤਜੇ ਤੀਰ ਸਮ ਮੇਂਹ ਭੂਰ।
ਜੋ ਹੇਰਿ ਭਏ ਭੈ ਭੀਤ ਸੂਰ[1] ॥ ੧੦੨ ॥
[1]ਸੂਰਮੇ।
ਤਬਿ ਰਾਮ ਸਿੰਘ ਜਸਵਾਲ ਆਨਿ।
ਧਨੁ ਤਾਨ[1] ਬਾਨ ਤਜਿ ਹਤੇ ਖਾਂਨ।
[1]ਧਨੁਸ਼ ਖਿੱਚ ਕੇ।
ਚੰਦੇਰੀ ਤਾਂ ਕੇ ਭਯੋ ਸੰਗ।
ਗੁਲੇਰੀ ਦੇਖਤ ਖਰੋਰੰਗ ॥ ੧੦੩ ॥
ਸੰਗਤ ਸਿੰਘ ਨਿਜ ਸੌ ਸਿੰਘ ਸੰਗ।
ਲੈ ਆਗੇ ਹ੍ਵੈ ਲਰ ਰਹਜੋ ਚੰਗ।
ਸਬਿ ਬਾਹਿਤ ਗੋਲੀ ਤੀਰ ਤੇਗ।
ਕੜ ਕਾੜ ਸੜਾ ਸੜ ਤਜਤ ਬੇਗ ॥ ੧੦੪ ॥
ਬਹੁ ਸਿਟਤ ਧਰਾ ਪੈ ਫੱਕ ਫੱਕ[1]।
[1]ਪਾੜ ਪਾੜ ਕੇ।
ਤਿਨ ਘਾਉ ਬੋਲ ਹੈਂ ਭੱਕ ਭੱਕ[1]।
[1]ਜ਼ਖ਼ਮ ਭੱਕ ਭੱਕ ਸ਼ਬਦ ਕਰ ਕੇ ਬੋਲਦੇ ਹਨ।
ਚਲ ਪਰੀ ਸ੍ਰੋਣ ਕੀ ਨਦੀ ਧਾਰ।
ਭਰਿ ਭੈਰਵਿ ਖੱਪਰ ਪਿਜੈਂ ਸਾਰ[1] ॥ ੧੦੫ ॥
[1]ਚੰਗੀ ਤਰ੍ਹਾਂ।
ਬਹੁ ਭੂਤ ਪ੍ਰੇਤ ਮਸਾਣ[1] ਆਇ।
[1]ਮੁਰਦੇ।
ਮਨ ਭਾਵਤ ਲੋਹੂ ਪਲ[1] ਛਕਾਇਂ।
[1]ਮਾਸ।
ਗਿੱਧ[1] ਜੋਗਨਿ ਕਾਕ[2] ਸ੍ਵਾਨ[3] ਸਜਾਲ[11]।
[1]ਗਿਰਝਾਂ। [2]ਕਾਂ। [3]ਕੁੱਤੇ। [11]ਗਿੱਦੜ।
ਛਕਿ ਮਾਸ ਮੇਧ[1] ਬਕਿ ਆਲ ਬਾਲ[2] ॥ ੧੦੬ ॥
[1]ਮਿੱਝ। [2]ਉਲਟ ਪੁਲਟ ਬੋਲਦੇ ਹਨ।
ਡਕਰਾਤ ਡਾਕਨੀ ਡੋਲਿ ਡੋਲਿ[1]।
[1]ਡਾਇਣਾਂ ਫਿਰ ਫਿਰ ਕੇ ਡਕਾਰ ਲੈਂਦੀਆਂ ਹਨ।
ਰਤ ਪੀਵਤ ਭਾਵਤ ਝੋਲਿ ਝੋਲਿ[1]।
[1]ਸਾਫ਼ ਕਰ ਕਰ ਕੇ ਮਨ ਭਾਉਂਦਾ ਲਹੂ ਪੀਂਦੀਆਂ ਹਨ।
ਕਿਤ ਹਾੜ ਹਸਤ ਹੈਂ ਹੜ ਹੜਾਇ[1]।
[1](ਹਾੜ) ਮੁਰਦੇ ਹੜ ਹੜ ਸ਼ਬਦ ਕਰ ਕੇ ਹੱਸਦੇ ਹਨ।
ਚਿੱਕਾਰਤ ਚੰਡੀ ਚਾਵਡਾਇ[1] ॥ ੧੦੭ ॥
[1]ਚੰਡੀ ਤੇ ਕਾਲੀ ਚੀਕਾਂ ਮਾਰਦੀਆਂ ਹਨ।

ਹਿਣਕੰਤ ਅੱਸ੍ਵ ਧੌਸਨਿ ਧਮੱਕ[1]।
[1]ਧਮਕ ਪੈਂਦੀ ਹੈ।

ਡੌਰੂ ਡਮੱਕ ਢੋਲਨ ਢਮੱਕ[1]।
[1]ਡੌਰੂ ਡਮ ਡਮ ਸ਼ਬਦ ਦੇ ਢੋਲ ਢਮ ਢਮ ਸ਼ਬਦ ਕਰ ਰਹੇ ਹਨ।

ਚਿਰੜੰਤ ਚਾਂਪ ਤਿਰੜੰਤ ਤੀਰ[1]।
[1]ਧਨੁਸ਼ ਚਿਰੜ ਚਿਰੜ ਸ਼ਬਦ ਅਤੇ ਤੀਰ ਤ੍ਰਿੜ ਤ੍ਰਿੜ ਸ਼ਬਦ ਕਰਦੇ ਹਨ।

ਬਰੜੰਤ ਬੀਰ ਭਰੜੰਤ ਭੀਰੁ[1] ॥੧੦੮॥
[1]ਸੂਰਮੇ ਬੋਲਦੇ ਹਨ ਤੇ ਕਾਇਰ ਕੰਬਦੇ ਹਨ।

ਸਰੜੰਤ ਸੱਤ੍ਰੁ ਅਰੜੰਤ ਆਇ[1]।
[1]ਜੋ ਵੈਰੀ ਆ ਕੇ ਅੜਦਾ ਹੈ ਉਹ ਸੜ ਜਾਂਦਾ ਹੈ।

ਪਰੜੰਤ ਪੁੰਜ ਕਰੜੰਤ ਕਾਂਇਂ[1]।
[1]ਬਹੁਤੀਆਂ ਕਰੜੀਆਂ ਕਾਇਆਂ (ਦੇਹਾਂ) ਵਾਲੇ ਆ ਕੇ ਪੈਂਦੇ ਹਨ।

ਬਡ ਹੇਲ ਘਾਲ ਕਢਿਰੇਲ ਪੇਲ[1]।
[1]ਵੱਡਾ ਹੱਲਾ ਕਰ ਕੇ ਧੱਕਦੇ ਤੇ ਦਬਾ ਕੇ ਕੱਢਦੇ ਹਨ।

ਸੁਟੈਂ ਧਕੇਲ ਬਗ ਮੇਲਿ ਮੇਲਿ[1] ॥੧੦੯॥
[1](ਘੋੜਿਆਂ ਦੀਆਂ) ਵਾਗਾਂ ਮੇਲ ਮੇਲ ਕੇ।

ਕਰਿ ਧੁੰਮ ਧਾਮ ਧੀਰਜ ਛੁਡਾਇ।
ਬਡ ਜੋਰ ਘੋਰ[1] ਦੈ ਦੈ ਭਜਾਇ।
[1]ਘੋੜੇ।

ਇਮ ਮਚਯੋ ਜੰਗ ਗਾਢਾ ਸੁ ਆਨ।
ਦੁਹਿ ਦਿਸਾ ਜੀਤ ਚਾਹੈਂ ਜ੍ਵਾਨ ॥੧੧੦॥
ਮਿਲਿ ਬੀਰ ਬੀਰ ਪਿਲ ਧਕਾ ਧੱਕ[1]।
[1]ਸੂਰਮੇ ਨਾਲ ਸੂਰਮਾ ਮਿਲ ਕੇ ਧਕੋ ਧੱਕੀ ਹੋ ਕੇ ਇਕ ਦੂਜੇ ਨੂੰ (ਪਿਲ) ਦਬਾਉਂਦੇ ਹਨ।

ਕ੍ਰਿਪਾਨ ਬਾਹਿਂ ਬਹੁ ਤਕਾ ਤੱਕ[1]।
[1]ਤੱਕ ਤੱਕ ਕੇ।

ਇਮ ਮਚਯੋ ਜੁੱਧ ਅਤਿ ਬਿੱਕਰਾਲ।
ਬ੍ਰਹਮੰਡ ਗਈ ਪਰ ਹਾਲ ਚਾਲ ॥੧੧੧॥
ਛੁਟ ਗਯੋ ਧਯਾਨ ਉਠਿ ਭਗਯੋ ਰੁੱਦ੍ਰ[1]।
[1]ਸ਼ਿਵ।

ਧਰ ਡਗਮਗਾਇ ਹਲ ਗਏ ਕੁੱਧ੍ਰ[1]।
[1]ਪਹਾੜ।

ਸੁਰ ਸਿੱਧ ਜੱਛ ਗੰਧਰਬ ਚਕਿਤ[1]।
[1]ਹੈਰਾਨ।

ਪਿਖਿ ਜੁੱਧ ਉੱਧਤ[1] ਸਬਿ ਭਏ ਥਕਿਤ ॥੧੧੨॥
[1]ਪ੍ਰਬਲ ਜੰਗ।

ਤਬਿ ਖਾਂ ਹੁਸੈਨ, ਸਿੰਘ ਰਾਮ ਬੀਰ।
ਤਜਿ ਤੀਰ ਬੀਰ ਬਹੁ ਸੁਟੇ ਚੀਰ।
ਬਡ ਲਗੇ ਘਾਵ ਇਨਿ ਅੰਗ ਮਾਂਹਿ।
ਅਤਿ ਮੱਤੇ ਰੋਹ ਨਹਿਂ ਕਿਛੁ ਜਨਾਂਹਿ ॥੧੧੩॥
ਭਿਗ ਭਏ ਖੂੰਨ ਸੋਂ ਲਾਲ ਅੰਗ।
ਜਨੁ ਹੋਲੀ ਖਿਲ ਝਕਝੋਲ ਰੰਗ।
ਇਕ ਰਾਮ ਸਿੰਘ ਕਾ ਛੁਟਯੋ ਤੀਰ।
ਦਿਲ ਗਯੋ ਹੁਸੈਨੀ ਕਾ ਸੁ ਚੀਰ* ॥੧੧੪॥
*ਇਸ 'ਚੀਰ' ਸ਼ਬਦ ਤੋਂ ਇਸ ੫੯ ਨੰ: ਬਿਸ੍ਰਾਮ ਦੇ ਅੰਤ ਤੱਕ ਦੀ ਰਚਨਾ ਆਖੇਪਕਾਰ ਘਸੀਟਾ ਸਿੰਘ ਕਵੀਸ਼ਰ ਲਾਹੌਰ ਦੀ ਹੈ। ਵਿਸਥਾਰ ਲਈ ਅੱਗੇ ਦੇਖੋ ਇਸੇ ਬਿਸ੍ਰਾਮ ਦੇ ਅੰਤ ੧੬੨ ਨੰ: ਅੰਕ ਦੇ ਉਪਰ ਲੱਗੇ * ਨਿਸ਼ਾਨ ਦੀ ਪੈਰ ਟੂਕ।

ਗਿਰ ਪਰਯੋ ਧਰ ਨਹਿਂ ਸੁੱਧ ਸੰਭਾਰ।
ਮਰਛੰਤ ਹ੍ਵੈ ਜਨੁ ਮ੍ਰਿਤ ਹਾਰ[1]।
[1]ਰੰਗ ਮਿਲਾ ਕੇ ਹੋਲੀ ਖੇਲਦੇ ਹਨ।

ਜੁਗ ਘਟੀ ਲੌਂ ਨਹਿਂ ਰਹੀ ਹੋਸ਼।
ਤਬਿ ਲਗੇ ਲੋਥ ਤਿਹ ਲੈਨ ਜੋਸ਼[1] ॥੧੧੫॥
[1]ਮੁਰਦੇ ਵਾਂਗ।

ਦੁਹੂੰ ਓਰ ਸੈਂ ਤਹਿਂ ਪਰੇ ਧਾਇ।

ਕਰਿ ਜੰਗ ਬਲ ਕੋ ਅਤਿ ਲਗਾਇ।
ਤਬਿ ਛੁਟੀ ਮੂਰਛਾ ਬਲ ਸੰਭਾਰ।
ਗਹ ਸ਼ਸਤ੍ਰ ਅੱਸਤ੍ਰ[1] ਹ੍ਵੈ ਕੈ ਸ੍ਵਾਰ ॥੧੧੬॥
[1]ਹੱਥੋਂ ਛੱਡ ਕੇ ਚਲਾਣ ਵਾਲੇ ਹਥਿਆਰ, ਚੱਕ੍ਰ ਆਦਿ।
ਰਣ ਬੀਚ ਬੋਲਿਆ ਅਤਿ ਰਿਸਾਇ।
ਰਹੋ ਠਾਢਾ ਸੰਗਤ ਸਿੰਘ ਆਇ।
ਲੇਹੁ ਭੇਟ ਗੁਰ ਕੋ ਦੇਹੋ ਜਾਇ।
ਨਿਜ ਸੀਸ ਧਰ ਕਰ[1] ਗੁਰ ਰਿਝਾਇ ॥੧੧੭॥
[1]ਆਪਣਾ ਸਿਰ ਹੱਥ 'ਤੇਰੱਖ ਕੇ।

ਤ੍ਰਿਭੰਗੀ:
ਚੜ੍ਹ ਧਾਇ ਕ੍ਰਿਪਾਲੰ ਬਾਹਿ ਬਿਸਾਲੰ
ਖੜਗ ਔ ਢਾਲੰ[1] ਰਣ ਗਾਜੰ।
[1]ਲੰਬੀਆਂ ਬਾਹਾਂ ਵਿੱਚ ਤਲਵਾਰ ਤੇ ਢਾਲ ਲੈ ਕੇ।
ਸਜਿ ਸ਼ਸੱਤ੍ਰ ਸੰਜੋਅੰ ਨਿਜ ਬਲ ਟੋਅੰ[1]
[1]ਆਪਣੇ ਬਲ ਨੂੰ ਟੋਂਹਦਾ (ਪਰਖਦਾ) ਹੈ।
ਮੁਖ ਤਨ ਸੋਹੰ ਚੜ੍ਹਿ ਬਾਜੀ[1]।
[1]ਘੋੜੇ 'ਤੇ ਚੜ੍ਹ ਕੇ।
ਨੈਨਨ ਰਿਸਰਾਤੇ ਜੋਬਨ ਮਾਤੇ
ਅਤਿ ਥਹਿਰਾਤੇ ਕਰਵਾਰੰ[1]।
[1]ਨੇਤ੍ਰ ਗੁੱਸੇ 'ਚਰੰਗੇ ਹੋਏ ਹਨ, ਜੁਆਨੀ 'ਚ ਮਸਤ ਹਨ (ਕਰਵਾਰੰ) ਤਲਵਾਰਾਂ (ਹੱਥਾਂ 'ਚ) ਬਹੁਤ ਕੰਬਦੀਆਂ ਹਨ।
ਗੱਜਤਰਣ ਸੂਰੰ ਭੱਜਤ ਕੂਰੰ[1]
[1]ਕਾਇਰ।
ਨਿਰਖਤ ਹੂਰੰ ਗਰਿ ਹਾਰੰ[1] ॥੧੧੮॥
[1]ਹੂਰਾਂ ਦੇਖ ਕੇ ਸੂਰਮਿਆਂ ਦੇ ਗਲ 'ਚ ਹਾਰ ਪਾਉਂਦੀਆਂ ਹਨ।
ਕਰ ਖੈਂਚਿ ਕ੍ਰਿਪਾਨੰ ਲਰੇ ਜੁਆਨੰ
ਚਾਬਤ ਪਾਨੰ ਮੁਖ ਲਾਲੰ।
ਧਾਏ ਰਣ ਸੂਰੰ ਰੂਪ ਕਰੂਰੰ[1]
[1]ਭਿਆਨਕ।
ਬਰਸਤ ਨੂਰੰ ਪਿਖਿ ਭਾਲੰ[1]।
[1]ਮੱਥੇ 'ਤੇ ਨੂਰ ਵਰ੍ਹਦਾ ਦੇਖੀਦਾ ਹੈ।
ਗਹਿ ਖੰਜਰ ਸੰਜਰ ਜਾਨੁ ਪੁਰੰਦਰ
ਆਵਤ ਮੰਦਰ ਨਿਜ ਜਾਨੰ[1]।
[1]ਛੋਟੀ ਕਟਾਰ ਫੜ ਕੇ (ਸੰਜਰ) ਸੰਜੋਅ ਧਾਰ ਕੇ ਜਾਣੋ ਇੰਦ੍ਰ ਆਪਣਾ ਮੰਦਰ ਜਾਣ ਕੇ ਆ ਰਿਹਾ ਹੈ।
ਜਸਵਾਲ ਗੁਲੇਰੰ ਕਰਿ ਕਰਿ ਨੇਰੰ
ਨੈਨਨਿ ਹੇਰੰ ਜਿਮ ਭਾਨੰ[1] ॥੧੧੯॥
[1]ਸੂਰਜ ਵਾਂਗ (ਤਪੇ) (ਨੈਨਨਿ) ਨੇਤ੍ਰਾਂ ਨਾਲ ਦੇਖਦੇ ਹਨ।
ਮੁਖ ਮਾਰ ਹੀ ਬੋਲੰ ਕਰਤ ਕਲੋਲੰ
ਮਿਲਿ ਮਿਲਿ ਟੋਲੰ ਗਜ ਮੱਤਾ[1]।
[1]ਮਸਤ ਹਾਥੀਆਂ ਦੇ ਟੋਲਿਆਂ ਵਾਂਗ ਮਿਲ ਮਿਲ ਕੇ।
ਚਲਿ ਸਨਮੁਖ ਆਵੈਂ ਚੱਕ੍ਰ ਚਲਾਵੈਂ
ਜਿਮ ਰਵ[1] ਧਾਵੈ ਅਤਿ ਤੱਤਾ ॥੧੨੦॥
[1]ਸੂਰਜ।

ਭੁਯੰਗ ਪ੍ਰਯਾਤ ਛੰਦ:
ਰਿਸਾਜੰ ਨ੍ਰਿਪੰ ਔ ਕਟੋਚੰ ਸੁ ਬੀਰੰ।
ਕਰੇ ਹੂਹ ਹਾਰੰ ਬਟੋਰੰ ਸੁ ਭੀਰੰ[1]।
[1](ਹੂਹ) ਹੱਲਾ ਕਰਨ (ਹਾਰੰ) ਵਾਲੇ (ਸੂਰਮਿਆਂ ਦੀ) ਭੀੜ ਇਕੱਠੀ ਕਰਦੇ ਹਨ।
ਪਰੇ ਫੌਜ ਲੈ ਕੇ ਕਰੰ ਸ਼ਸੱਤ੍ਰ ਮਾਰੰ।
ਮੁਖੰ ਮਾਰ ਮਾਰੰ ਸੁ ਸੂਰੰ ਪੁਕਾਰੰ ॥੧੨੧॥
ਚਲੇ ਤੇਗ ਤੀਖੀ ਚਮੱਕੇ ਕਟਾਰੰ।

ਕਟਾ ਕੱਟ ਕੱਟੈਂ ਸਿਰੰ ਕੇ ਸਥਾਰੰ[1]। — [1]ਕੱਟ ਕੇ ਟੁਕੜੇ ਟੁਕੜੇ ਕਰ ਕੇ ਸਿਰਾਂ ਦੇ (ਸਥਾਰੰ) ਢੇਰ ਲਾਈ ਜਾਂਦੇ ਹਨ।
ਕਰੈਂ ਤੱਛ ਮੁਛੰ ਭੁਜਾ ਜੰਘ ਤੋਰੰ[1]। — [1]ਛਾਂਗ ਕੇ ਕਟ ਦੇਂਦੇ ਹਨ ਤੇ ਬਾਹਾਂ ਤੇ ਲੱਤਾਂ ਤੋੜ ਦੇਂਦੇ ਹਨ।
ਮਨੋ ਸਾਂਪ ਕੇਰੇ ਕਰੇ ਟੂਕ ਮੋਰੰ ॥੧੨੨॥
ਬਜੈ ਜੰਗ ਮਾਰੂ ਪੁਕਾਰੂ ਪੁਕਾਰੰ[1]। — [1]ਬੋਲਾਰੇ ਇਉਂ ਕਹਿੰਦੇ ਹਨ।
ਲਰੋ ਸ੍ਵਾਮਿ ਧਰਮੰ ਸੁ ਜਨਮੰ ਸੁਧਾਰੰ।
ਸੁਭਟੰ ਭਿਰੇ ਸ਼ੱਸਤ੍ਰ ਅੱਸਤ੍ਰੰ ਸੁਹਾਯੰ।
ਰਣੰ ਜਾਨ ਤੀਰਥੰ ਸੋ ਮੱਜਨ ਕਰਾਯੰ ॥੧੨੩॥
ਤਨੰ ਛੇਦ ਘੋਰੇਰਣੰ ਮੋਂ ਭੜੱਕੇ[1]। — [1]ਸ਼ਰੀਰ ਕੱਟੇ, ਘੋੜੇ ਜੰਗ ਵਿੱਚ ਭੜਕਦੇ ਹਨ।
ਦੜਾ ਦਾੜ ਦੌਰਤ ਸ੍ਵਾਰੰ ਸੜੱਕੇ[1]। — [1]ਸਵਾਰ ਸਤੱਕ ਦੇ ਕੇ (ਤਲਵਾਰਾਂ ਕੱਢ ਕੇ)।
ਕਰੀ ਸੁੰਡ ਕਾਟੇ ਚਿੱਕਾਰੇ ਪੁਕਾਰੇ[1]। — [1]ਹਾਥੀਆਂ ਦੇ ਸੁੰਡ ਕੱਟ ਦੇਂਦੇ ਹਨ, ਉਹ ਚੀਕਾਂ ਮਾਰਕੇ ਬੋਲਦੇ ਹਨ।
ਰਣੰ ਮੱਧ ਡੋਲੈਂ ਮਨੋਂ ਜਜੋਂ ਮੁਨਾਰੇ ॥੧੨੪॥
ਹਰੀ ਸਿੰਘ ਗਾਜੈ ਰਣੰ ਮੱਧ ਠਾਡਾ।
ਸ਼ਸਤ੍ਰੰ ਪ੍ਰਹਾਰੇ ਸਹੇ ਤੀਰ ਹਾਡਾ[1]। — [1]ਹੱਡਾਂ ਵਿੱਚ।
ਲਰੈਂ ਧਰਮ ਹੇਤੰ ਕਰੈਂ ਬਾਨ ਬਰਖਾ।
ਕਈ ਸੂਰ ਮਾਰੇ ਲਤਾਰੇ ਸੁ ਪਰੁਖਾ[1] ॥੧੨੫॥ — [1]ਕਠੋਰਤਾ ਨਾਲ।
ਲਗੇ ਸ਼ਸਤ੍ਰ ਦੇਹਾ ਨ ਗੇਹੰ[1] ਸੰਭਾਰੇ। — [1]ਘਰ।
ਰਣੰ ਪ੍ਰਾਨ ਤਜਾਗੇ ਸੁ ਸ੍ਵਰਗੰ ਸਿਧਾਰੇ।
ਆਯੋ ਕ੍ਰਿਪਾਲੰ ਔ ਹਿੰਮਤ ਸੰਭਾਲੰ[1]। — [1]ਹਿੰਮਤ ਨਾਮ ਦਾ ਰਾਜਪੂਤ ਸੂਰਮਾ ਬਲ ਸੰਭਾਲ ਕੇ ਆਇਆ।
ਇਦੰ[1] ਦੌਰਿ ਆਗੇ ਜਲਾਲੰ ਬਿਸਾਲੰ ॥੧੨੬॥ — [1]ਇਹਦੇ ਨਾਲ ਹੀ।
ਲੀਏ ਗੁਰਜ ਜੱਲਾਲ ਖਾਨੰ ਉਭਾਰੰ।
ਦੜਾ ਦਾਰ ਬਾਹੇ ਸੁ ਫੌਜਨ ਸੰਘਾਰੰ।
ਰਣੰ ਰੰਗ ਰਾਤੇ ਬਹਿਸ਼ਤੰ ਨਿਵਾਸੀ।
ਗਏ ਜੀਤ ਜਨਮੰ ਮਨੋ ਬੀਚ ਕਾਂਸੀ ॥੧੨੭॥
ਤਬੈ ਘੇਰ ਲੀਨੋ ਹੁਸੈਨੀ ਜਸਵਾਲੰ[1]। — [1]ਹੁਸੈਨੀ ਨੂੰ ਕੇਸਰੀ ਚੰਦ ਜਸਵਾਲੀਏ ਨੇ।
ਕਰੇ ਮਾਰ ਤੇਗੰ ਸੁ ਸੀਸੰ ਬਿਸਾਲੰ।
ਤਿਨੇ ਤੀਰ ਬਰਖਾ ਸਮਾਨੰ ਚਲਾਏ।
ਜਿਸੇ ਜਾਇ ਲਾਗੈ ਨਹੀ ਜਾਨ ਪਾਏ ॥੧੨੮॥
ਬਹੀ ਸ੍ਰੋਣ ਧਾਰੰ ਅਪਾਰੰ ਸੁਰੰਗੀ।
ਰਣੰ ਮੱਧ ਗੰਗਾ ਤ੍ਰਿਬੈਨੀ ਅਭੰਗੀ[1]। — [1]ਲਗਾਤਾਰ।
ਗਏ ਜੀਤ ਜਨਮੰਰਣੰ ਕਰ ਸ਼ਨਾਨੰ।
ਬਰੇ ਅਪਸ਼ਰਾ ਪੇਖਿ ਸੂਰੰ ਸੋ ਆਨਨ[1] ॥੧੨੯॥ — [1]ਚੰਗੇ ਮੂੰਹਾਂ ਵਾਲੇ।
ਜੋਗਨ ਡਕਾਰੇ ਔ ਭੈਰੰ ਭੁਕਾਰੇ[1]। — [1]ਭਿਆਨਕ ਬੋਲਦੀਆਂ ਹਨ।
ਨਾਚਤ ਬਿਤਾਲੰ[1] ਸੋ ਭੂਤੰ ਪੁਕਾਰੇ। — [1]ਪ੍ਰੇਤ।
ਛੁਟੀ ਸੰਭ ਤਾੜੀ[1] ਪ੍ਰਲੈ ਔਧ[2] ਜਾਨੰ। — [1]ਸ਼ਿਵ ਦੀ ਸਮਾਧੀ। [2]ਅੰਤ।
ਭਗੇ ਲੋਕ ਲੋਕਾ ਸੁ ਦੇਵਨ ਬਿਬਾਨੰ[1] ॥੧੩੦॥ — [1]ਲੋਕਾ ਲੋਕ ਪਹਾੜ ਟੁੱਟ ਗਿਆ ਤੇ ਦੇਵਤੇ ਬਿਬਾਣਾਂ ('ਤੇ ਚੜ੍ਹ ਗਏ)।

| | |
|---|---|
| ਜਗੇ ਜੱਛ ਕਿੰਨਰ ਗੰਧ੍ਰਬੰ ਨਿਹਾਰੇ। | |
| ਫਿਰੇ ਦੇਵ ਕੰਨਜਾ ਅਕਾਸੰ ਮਝਾਰੇ। | |
| ਗ੍ਰਿਝੰ ਔ ਕਾਕੰ ਸਿਆਲੰ ਪੁਕਾਰੇ। | |
| ਮਨੰ ਭਾਵਤੇ ਖਾਵਤੇ ਪਲ ਅਪਾਰੇ[1] ॥ ੧੩੧ ॥ | [1]ਬਹੁਤੇ ਮਾਸ। |
| ਕਰੈਂ ਰਕਤ ਪਾਣੰ[1] ਭਰੇ ਖੱਪ੍ਰ ਜੋਗਨ। | [1]ਲਹੂ ਪੀਂਦੇ ਹਨ। |
| ਪਿਲਾਵੈਂ ਨਿਜੰ ਪੂਤ ਲੋਰੀ ਦੈ ਚੋਗਨ[1]। | [1]ਚੌਗੁਣੀਆਂ ਲੋਰੀਆਂ। |
| ਕਰੈਂ ਮੇਧ ਭੱਛੰ ਸੁ ਆਨੰ ਪਿਲਾਵੈਂ[1]। | [1]ਮਿੱਝ ਖਾਂਦੀਆਂ ਹਨ ਤੇ ਉਨ੍ਹਾਂ ਨੂੰ ਲਿਆ ਕੇ (ਲਹੂ) ਪਿਲਾਂਦੀਆਂ ਹਨ। |
| ਗਹੇ ਦੌਰਿ ਦੂਸਰ ਔ ਤੀਸਰ ਛਿਨਾਵੈਂ[1] ॥ ੧੩੨ ॥ | [1]ਖੋਂਹਦੀਆਂ ਹਨ। |
| ਡਕੈਂ ਡਾਕਣੀ ਸਾਕਨੀਅੰ ਭ੍ਰਮੰਤੀ[1]। | [1]ਡਾਇਣਾਂ ਤੇ (ਸਾਕਨੀਅੰ) ਯੋਗਣੀਆਂ (ਡਕੈਂ) ਰੱਜੀਆਂ (ਭ੍ਰਮੰਤੀ) ਭਉਂਦੀਆਂ ਫਿਰਦੀਆਂ ਹਨ। |
| ਚੰਡੀ ਅਮੰਡੀ[1] ਲੈ ਝੰਡੀ ਫਿਰੰਤੀ। | [1]ਬਹੁਤੀ ਸ਼ੋਭਾ ਵਾਲੀ। |
| ਕਾਲੀ ਕਪਾਲੀ[1] ਦੈ ਤਾਲੀ ਬਜਾਵੈ। | [1]ਸਿਰ ਦੀਆਂ ਖੋਪਰੀਆਂ ਲੈ ਕੇ। |
| ਗੁਹੇ ਮੁੰਡ ਮਾਲੀ ਗਣੰਰੁਦ੍ਰ ਧਾਵੈ[1] ॥ ੧੩੩ ॥ | [1]ਸਿਰਾਂ ਦੀਆਂ ਮਾਲਾਂ ਗੁੰਦ ਕੇ ਸ਼ਿਵ ਦੇ ਗਣ ਦੌੜਦੇ ਹਨ। |
| ਕ੍ਰਿਪਾਲੰ ਹੁਸੈਨੀ ਰਣੰ ਮੱਧ ਜੁਟੈ। | |
| ਕਰੇ ਸ਼ਸਤ੍ਰ ਮਾਰੰ ਨਹੀਂ ਨੈਕ ਹੂਟੈ[1]। | [1]ਥੋੜ੍ਹੇ ਵੀ ਨਹੀਂ ਥੱਕਦੇ। |
| ਕ੍ਰਿਪਾਲੰ ਤਨੰ ਘਾਵ ਲਾਗੇ ਗਿਰਾਯੋ[1]। | [1]ਡਿੱਗ ਪਿਆ। |
| ਗੁਪਾਲੈ ਨਿਹਾਰਾ ਤਬੈ ਬਧ ਕਰਾਯੋ[1] ॥ ੧੩੪ ॥ | [1]ਮਾਰ ਦਿੱਤਾ। |
| ਪੁਨੰ ਘਾਵ ਤੀਖੇ ਹੁਸੈਨੀ ਕੁ ਲਾਗੇ। | |
| ਗਿਰਾ ਘੂਮਤਾ ਦੇਖਿ ਕਾਇਰ ਸੁ ਭਾਗੇ। | |
| ਉਤੈ ਲੋਥ ਹੇਤੰ ਦੁਹੂੰ ਓਰ ਦੌਰੇ। | |
| ਭਯੋ ਜੰਗ ਭਾਰੀ ਪਹਾਰੀ ਭਗੌਰੇ ॥ ੧੩੫ ॥ | |
| ਸ੍ਵੈਯਾ: | |
| ਆਇ ਨਿਦਾਨ ਕੀ[1] ਬਾਤ ਬਨੀ, | [1]ਅੰਤ ਦੀ। |
| ਤੁਰਕਿੰਦ ਬਰਿੰਦ ਭਏ ਭੈ ਭੀਤੇ[1]। | [1]ਸਮੂੰਹ ਤੁਰਕਾਂ ਦੇ ਸਰਦਾਰ ਬਹੁਤ ਡਰ ਗਏ। |
| ਅੱਲਾ ਹੀ ਅੱਲਾ ਪੁਕਾਰ ਮੁਸੱਲਾ[1], | [1]ਤੁਰਕ। |
| ਯੇ ਪੱਲਾ ਨ ਛਾਡਤ ਹੈਂ ਚੁਪ ਕੀਤੇ। | |
| ਯਾਂਹਿ ਬਧੋ ਕਰਵਾਰ ਪ੍ਰਹਾਰ[1], | [1]ਤਲਵਾਰਾਂ ਮਾਰ ਕੇ ਮਾਰ ਦਿਉ। |
| ਨ ਦੇਰ ਕਰੋ ਨ ਡਰੋ ਅਰ ਹੀ ਤੇ। | |
| ਦੋਨੋ ਹੀ ਸੁਆਮ ਕੇ ਹੇਤ ਲਰੇ, | |
| ਔ ਪਰੇ ਅਰਰਾਇ ਕਹੈਂ ਗੁਰ ਜੀਤੇ ॥ ੧੩੬ ॥ | |
| ਕਬਿੱਤ: | |
| ਪਰਯੋ ਤਬਿ ਘੇਰਾ ਫੌਜ ਪਰ ਕੇ ਚੌਫੇਰਾ, | |
| ਸਿੰਘ ਕਾਟਤ ਬਥੇਰਾ ਜੋਊ ਲਰਤੇ ਹੈਂ ਭੋਰ ਤੇ[1]। | [1]ਸਵੇਰ ਤੋਂ। |
| ਅਬੀ ਏਕ ਓਰ ਲਲਕਾਰ ਪਰਯੋ ਦੌਰ, | |
| ਅਰੇ ਠਾਂਢੇ ਰਹੋ ਠੌਰ ਦਿਖ ਚਾਊ ਸਰਾ ਸੋਰ ਤੇ[1]। | [1]ਤੀਰਾਂ ਦੇ ਸ਼ੋਰ ਨੂੰ ਚਾਅ ਨਾਲ ਦੇਖ। |
| ਕਰਯੋ ਤਬਿ ਨੇਰਾ ਮਾਰ ਮਾਰ ਸ਼ਮਸ਼ੇਰਾ[1], | [1]ਤਲਵਾਰਾਂ। |

ਤਬਿ ਅਪਸਰ ਟੇਰਾ ਆਨ ਖਾਨ[1] ਬਡੇ ਜੋਰ ਤੇ।
[1]ਅਫ਼ਜ਼ਲ ਖ਼ਾਨ ਅਫ਼ਸਰ ਨੇ ਆ ਕੇ ਕਿਹਾ।
ਮਚਜੋ ਅਤਿ ਜੰਗ ਤਬਿ ਸੂਰਨ ਉਮੰਗ ਚੜ੍ਹਜੋ,
ਹੋਵਤ ਸ਼ਹੀਦ ਬਰੇ ਅਪਸਰਾ ਲੋਰ ਤੇ[1] ॥੧੩੭॥
[1]ਚਾਹ ਕੇ।

ਚੌਪਈ:

ਸੰਗਤ ਸਿੰਘ ਤਬਿ ਸੰਮੁਖ ਆਏ।
ਕਰ ਤਰਵਾਰ ਤੁਰਕ ਗਨ ਘਾਏ।
ਚੱਟਪੱਟ ਬਾਹੇ ਚਹੁੰ ਓਰੀ[1]।
[1]ਚਹੁੰ ਪਾਸੀਂ ਬਹੁਤ ਛੇਤੀ ਵਾਹੁੰਦਾ ਹੈ।
ਰਨ ਮੈਂ ਰਕਤ ਰੰਗ ਕੀ ਹੋਰੀ[1] ॥੧੩੮॥
[1]ਜੰਗ ਵਿੱਚ ਲਹੂ ਦੇਰੰਗ ਦੀ ਹੋਲੀ।
ਜਿਤ ਪੇਖੇ ਤਿਤ ਦੇਵੇ ਕਾਟ।
ਤੁਰਕਨਿ ਬਨਤ ਨਾ ਕੋਈ ਠਾਟ।
ਇਤ ਸਤਿਗੁਰ ਕੀ ਜੈਤ ਉਚਾਰੈਂ।
ਉਤ ਅੱਲਾ ਔ ਅਲੀ ਪੁਕਾਰੈਂ ॥੧੩੯॥
ਘਟਾ ਟੋਪ[1] ਤੁਰਕਨ ਕੀ ਫੌਜ।
[1]ਘੇਰਾ ਪਾ ਕੇ।
ਲਰੈ ਅਧਿਕ ਦਿਖਰਾਵੈ ਓਜ[1]।
[1]ਬਲ।
ਯਸਵਾਰੇ ਗੁਆਲੇਰੀ ਟੋਲਾ।
ਮਾਰੂ ਸਬਦ ਬਜਾਏ ਢੋਲਾ[1] ॥੧੪੦॥
[1]ਜੰਗੀ ਸ਼ਬਦਾਂ ਦੇ ਢੋਲ ਵਜਾਏ।
ਰਾਮ ਸਿੰਘ ਘਮਸਾਨ ਮਚਾਯੋ।
ਤੁਰਕਨਿ ਤ੍ਰਾਸ ਅਧਿਕ ਤਹਿੰ ਪਾਯੋ।
ਲੈ ਲੈ ਤੀਖੀ ਕਰ ਸ਼ਮਸ਼ੇਰ।
ਅਰਿ ਦਲ ਕਾਟਤ ਲਗਤ ਨ ਦੇਰ ॥੧੪੧॥
ਹਿੰਮਤ ਜਬਿ ਰਨ ਜੰਗ ਨਿਹਾਰਾ।
ਦਹਲ ਗਯੋ[1] ਦਿਲ ਤਬਿ ਮਨ ਹਾਰਾ।
[1]ਕੰਬ ਗਿਆ।
ਫੌਜ ਲਰਤ ਹੈ ਜੰਗ ਮੈਦਾਨ।
ਗਯੋ ਭਾਗ ਪਰਬਤ ਭੈ ਮਾਨ ॥੧੪੨॥
ਗੀਦੀ ਭਯੋ ਭਾਗ ਕੇ ਸੋਊ।
ਭਯੋ ਊਤ ਊਤਨ ਕਾ[1] ਜੋਊ।
[1]ਮੂਰਖਾਂ ਦਾ ਮੂਰਖ।
ਸਭਿ ਰਜਪੂਤਨ ਲਾਜ ਲਗਾਈ।
ਭਈ ਨਾ ਬਾਂਝ[1] ਤਾਸ ਕੀ ਮਾਈ ॥੧੪੩॥
[1]ਬਝਿਆਂ ਕਿਉਂ ਨਾ ਹੋਈ।
ਰਾਮ ਸਿੰਘ ਕਰ ਅਧਿਕ ਲਰਾਈ।
ਭਏ ਸ਼ਹੀਦ ਪਾਇ ਬਡਿਆਈ।
ਤਬਿ ਰਨ ਆਇ ਖਾਨ[1] ਹੀ ਗਾਜਾ।
[1]ਅਫ਼ਜ਼ਲ ਖ਼ਾਨ।
ਅਰੇ ਮੂੜ੍ਹ ਤੁਮ ਲਗਤ ਨ ਲਾਜਾ ॥੧੪੪॥
ਸੰਗਤ ਸਿੰਘ ਪ੍ਰਤ ਜਬਿ ਬਚ ਕਹੇ।
ਉਠਾ ਕ੍ਰੋਧ ਕਰਿ ਬੋਲ ਨ ਸਹੇ।
ਅਰੇ ਖਾਨ ਠਾਡਾ ਰਹੋ ਰਨ ਮੈਂ।
ਕਰੋਂ ਨਿਸਾ[1] ਤੇਰੀ ਪਿਖਿ ਮਨ ਮੈਂ ॥੧੪੫॥
[1]ਤਸੱਲੀ।

ਲੀਏ ਤੀਰ ਔ ਧਨਖ ਟੰਕਾਰਾ[1]।
[1]ਟੁਣਕਾਇਆ।

ਦੀਏ ਚਲਾਇ ਮੇਘ ਅਨਹਾਰਾ[1]।
[1]ਵਾਂਗ।

ਬਾਨਨ ਬਰਖਾ ਕਰੀ ਅਪਾਰਾ।
ਪਰਜੋ ਖਾਨ ਧਰ ਤਬਿ ਬਲ ਹਾਰਾ ॥੧੪੬॥
ਸੰਗਤ ਸਿੰਘ ਬੀਰ ਰਨ ਗਾਜੈ।
ਕਾਇਰ ਦੇਖਿ ਤਾਹਿਂ ਮਨ ਲਾਜੈ।
ਉਤੈ ਪਹਾਰੀ ਚਰਜੋ ਗੁਪਾਲ।
ਛਾਡੇ ਬਾਨ ਉਡੇ ਜਿਮ ਬਿਆਲ[1] ॥੧੪੭॥
[1]ਸੱਪਾਂ ਵਾਂਗ।

ਆਵਤ ਫੂਕਤ ਤੱਛਕ ਜਾਨੋ[1]।
[1]ਜਾਣੋ ਤੱਛਕ ਨਾਗ ਫੁੰਕਾਰੇ ਮਾਰਦੇ ਆਉਂਦੇ ਹਨ।

ਨਿਕਸੇ ਪ੍ਰਾਨ ਆਪ ਹੀ ਮਾਨੋ।
ਕਿਤੇ ਤੁਰਕ ਰਣ ਬੀਚ ਸੰਘਾਰੇ।
ਗੁਰ ਪ੍ਰਤਾਪ ਹੀ ਸਿੰਘ ਬਲ ਧਾਰੇ ॥੧੪੮॥
ਠਾਢੋ ਨਿਰਭੈ ਕਰ[1] ਤਰਵਾਰ।
[1]ਹੱਥ ਵਿੱਚ।

ਜਹਿਂ ਪੇਖੇ ਤਹਿਂ ਕਰਹੀ ਪਾਰ।
ਉਤੈ ਹੁਸੈਨੀ, ਸੰਗਤਰਾਇ[1]।
[1](ਏਧਰੋਂ) ਸੰਗਤ ਸਿੰਘ।

ਮਚਜੋ ਜੰਗ ਅਤਿ ਰਨ ਸਮੁਦਾਇ ॥੧੪੯॥
ਕਰੈ ਪਰਸਪਰ ਦੋਊ ਵਾਰ।
ਖੇਲਤ ਲਕਰੀ ਪਟਾ ਉਲਾਰ[1]।
[1]ਜਿਵੇਂ ਲਕੜੀ ਉਲਾਰ ਕੇ (ਪਟਾ) ਗੱਤਕਾ ਖੇਡਦੇ ਹਨ।

ਕਬੀ ਕਟਾਰ ਕੈ ਸੰਗ ਲਰਾਈ।
ਕਬੀ ਲੀਏ ਤਰਵਾਰ ਚਲਾਈ ॥੧੫੦॥
ਲਗਤ ਨ ਦੁਹ ਦਿਸ ਲੇਤਿ ਬਚਾਈ*।
*ਅੰਕ ਨੰ: ੧੫੨ ਦੀ ਚੌਪਈ ਦੀ ਦੂਜੀ ਤੁਕ ਛਾਪਾ ਪੱਥਰ 'ਚ ਹੀ ਛਪਣ ਸਮੇਂ ਰਹਿ ਗਈ ਹੈ ਇਸ ਲਈ ਅੰਕ ਦੀਆਂ ਤਿੰਨ ਹੀ ਤੁਕਾਂ ਰਹਿ ਗਈਆਂ ਹਨ।

ਪਰੀ ਫੌਜ ਅਰਰਾਇ[1] ਦੁਹੂੰ ਦਿਸ।
[1]ਅਰੜਾ ਕੇ।

ਲਰਤ ਮਰਤ ਸੰਗ ਸ਼ਸਤ੍ਰ ਹੂੰ ਖਿਸ[1] ॥੧੫੧॥
[1]ਖਿੱਝ ਕੇ, ਗ਼ੁੱਸੇ ਵਿੱਚ ਆ ਕੇ।

ਸੰਗਤ ਸਿੰਘ ਲੀਏ ਅਸਵਾਰ।
ਕੀਓ ਤੇਗ ਕਾ ਤਬ ਹੀ ਵਾਰ ॥੧੫੨॥

ਦੋਹਰਾ:

ਟੂਕ ਟੂਕ ਹ੍ਵੈ ਤਨ ਛਿਦਾ[1],
[1]ਕੱਟਿਆ ਗਿਆ।

ਜੂਝੇ ਸੰਗਤਿਰਾਇ।
ਸਨਮੁਖ ਗਿਰਜੋ ਹੁਸੈਨ ਖਾਂ,
ਸੁਆਮ ਹੇਤ ਸੁਖ ਪਾਇ ॥੧੫੩॥
ਸੰਗਤੀਆ ਸਭ ਸ੍ਵਾਰ ਕੈ[1],
[1](ਮੌਤ ਦੀ ਨੀਂਦ) ਸੁਲਾ ਕੇ।

ਰਨ ਮੈਂ ਕੀਆ ਨਿਵਾਸ।
ਦੇਹ ਰਹੀ ਰੰਗ ਭੂਮ ਮੈਂ[1],
[1]ਜੰਗ ਭੂਮੀ ਵਿੱਚ।

ਜੀਵ ਸ੍ਵਰਗ ਲੀਓ ਵਾਸ ॥੧੫੪॥
ਖਬਰ ਗਈ ਸਤਿਗੁਰੂ ਪੈ

ਲੀਆ ਜੰਗ* ਰਣਜੀਤ।

ਤੁਰਕ ਪਹਾਰੀ ਮੱਦਤੀ,
ਗਏ ਭਾਗ ਭੈ ਭੀਤ ॥੧੫੫॥

ਚੌਪਈ:

ਤਬਿ ਰਣਜੀਤ ਨਗਾਰਾ ਬਾਜਾ।
ਆਨੰਦ ਪੁਰਿ ਮੈਂ ਆਨੰਦ ਸਾਜਾ।
ਕੀਓ ਤ੍ਰਿਭਾਵਲ[1] ਸਤਿਗੁਰ ਸ੍ਵਾਮੀ।
ਘਟ ਘਟ ਪਟ ਪਟ ਅੰਤ੍ਰਜਾਮੀ[1] ॥੧੫੬॥
ਭਏ ਨਚੀਤ ਸਭੀ ਗਿਰਰਾਈ[1]।
ਸਤਿਗੁਰ ਪਾਇਨ[1] ਪ੍ਰੀਤ ਲਗਾਈ।
ਦੁੰਦ[1] ਕਲੇਸ਼ ਸਭੀ ਮਿਟ ਗਏ।
ਸਗਲ ਦੇਸ ਸੁਖ ਸੰਪਤ ਮਏ[1] ॥੧੫੭॥

ਇਤਿ ਹੁਸੈਨੀ ਬਧ

ਚੌਪਈ:

ਦੇਸ ਦੇਸ ਮੈਂ ਖਬਰੈਂ ਗਈ।
ਗੁਰੂ ਗੁਬਿੰਦ ਸਿੰਘ ਮੱਦਤ ਦਈ।
ਸਭ ਰਾਜੇ ਮਿਲ ਮਤਾ ਪਕਾਵੈਂ।
ਗੁਰ ਗੋਬਿੰਦ ਸਿੰਘ ਜਬ ਬਲ ਪਾਵੈਂ ॥੧੫੮॥
ਤਬੀ ਦੇਸ ਛੀਨੇਗੋ ਸਗਰਾ।
ਫਿਰ ਬਢ ਜਾਇ ਅਧਿਕ ਹੀ ਝਗਰਾ।
ਇਤ ਸਸ ਭੀਮ ਕਹੀ ਯੇਹ ਬਾਤਾ।
ਫਤੇ ਚੰਦ ਕਹੈ ਸੁਨੀਏ ਤਾਤਾ[1] ॥੧੫੯॥
ਸ੍ਰੀ ਗੁਰ ਸੰਗ ਬੈਰ ਮਤ aਕੀਜੈ।
ਸਰਨ ਤਾਹਿਂ ਕੀ ਮਨ ਮੈਂ ਲੀਜੈ।
ਦੇਖੋ ਮੱਦਤ ਹਮਰੀ ਕਰੀ।
ਪਾਤਸ਼ਹਿ ਕੀ ਤਿਨ ਪਤ ਹਰੀ[1] ॥੧੬੦॥
ਤਾ ਸੋਂ ਮੈਤ੍ਰੀ[1] ਕਰਨੀ ਬਨੈ।
ਲਰਨਾ ਅਰਨਾ ਨੈਕ ਨ ਭਨੈ[1]।
ਸਭ ਰਾਜਨ ਕੀ ਯਹ ਮਤ ਭਈ[1]।
ਸਤਿਗੁਰ ਸੰਗ ਮੈਤ੍ਰੀ ਠਈ[1] ॥੧੬੧॥
ਇਤ ਗਿਰੀਅਨ ਕੀ[1] ਇਓਂ ਭਈ ਗਾਥਾ।
ਉਤ ਸਤਿਗੁਰ ਜਾਨੀ ਨਰ ਨਾਥਾ[1]** ॥੧੬੨॥

ਇਤਿ ਸ੍ਰੀ ਗੁਰੁ ਪੰਥ ਪ੍ਰਕਾਸ਼ ਗ੍ਰੰਥੇ ਪੂਰਬਾਰਧੇ ਗਜਾਨ ਸਿੰਘ ਵਿਰਚਿਤੇ 'ਜੁਝਾਰ ਸਿੰਘ ਜਨਮ, ਜੰਗ ਗੁਲੇਰ, ਹੁਸੈਨੀ ਬੱਧ', ਬਨਨਨੰ ਨਾਮ ਉਣਾਹਟਮੋਂ ਬਿਸ੍ਰਾਮ* ॥੫੯॥

*ਇਹ ਜੰਗ ੧੭੪੮ ਬਿ: ਨੂੰ ਹੋਇਆ। ਕਵੀ ਜੀ ਆਪ ਅੰਮ੍ਰਿਤਸਰ ਐਡੀਸ਼ਨ ਵਿੱਚ ਐਉਂ ਲਿਖਦੇ ਹਨ : ਯੌਂ ਗੁਰ ਕੋ ਜਸ ਭੂਰ ਗਯੋ, ਸਬਿ ਭੂਪਨ ਤੌ ਗੁਰ ਬੀਰ ਪਛਾਨੇ। ਸਤਰਾਂ ਸੌ ਅਠਤਾਲੀ ਵਿਖੇ ਇਹ ਜੰਗ ਭਯੋ ਅਰਿ ਭੰਗ ਕਿਤਾਨੇ। (ਬਿਸ੍ਰਾਮ ੧੫, ਅੰਕ ੧੭)

[1]ਕੜਾਹ ਪ੍ਰਸ਼ਾਦ।
[1](ਘਟ) ਹਿਰਦੇ ਦੇ (ਪਟ) ਅੰਦਰ ਦੀ ਜਾਨਣ ਵਾਲੇ।
[1]ਪਹਾੜੀ ਰਾਜੇ ਨਿਸਚਿੰਤ ਹੋ ਗਏ।
[1]ਚਰਨਾਂ 'ਚ।
[1]ਭਿਆਨਕ।
[1]ਬਿਭੂਤੀ ਵਾਲਾ।
[1]ਹੇ ਪਿਆਰੇ।
[1]ਇੱਜ਼ਤ ਲਾਹ ਦਿੱਤੀ।
[1]ਮਿੱਤ੍ਰਤਾ।
[1]ਲੜਨਾ ਤੇ ਮਰਨਾ ਥੋੜ੍ਹਾ ਜੇਹਾ ਵੀ ਨ ਕਹੋ।
[1]ਇਹ ਸਲਾਹ ਹੋਈ।
[1]ਹੋ ਗਈ।
[1]ਏਧਰ ਪਹਾੜੀਆਂ ਦੀ।
[1]ਓਧਰ ਰਾਜਾ ਰੂਪ ਸਤਿਗੁਰੂ ਜੀ ਨੇ ਜਾਣ ਲਈ।

*ਇਤਿ ਸ੍ਰੀ... ਬਿਸ੍ਰਾਮ ॥੫੯॥ ਤੱਕ ਦਾ ਇਹ ਪਾਠ ਅਸਾਂ ਆਪਣੇ ਕੋਲੋਂ ਲਿਖਿਆ ਹੈ, ਲਾਹੌਰ ਐਡੀਸ਼ਨ ਛਾਪਾ ਪੱਥਰ 'ਚ ਇਹ ਪਾਠ ਨਹੀਂ ਹੈ।

**ਪਿਛੇ ਇਸੇ ਬਿਸ੍ਰਾਮ ਦੇ ਅੰਕ ਨੰ: ੧੧੪ ਵਿੱਚ ਆਏ 'ਚੀਰ' ਸ਼ਬਦ ਤੋਂ ਇਸ ਬਿਸ੍ਰਾਮ ਨੰ: ੫੯ ਦੇ ਅੰਤ 'ਨਰ ਨਾਥਾ' ਤੱਕ ਦੀ ਇਹ ਰਚਨਾ ਗਿਆਨੀ ਗਿਆਨ ਸਿੰਘ ਜੀ ਕ੍ਰਿਤ ਨਹੀਂ ਸਗੋਂ ਇਸ ਪੂਰਬਾਰਧ ਭਾਗ ਦੇ ਆਖੇਪਕਾਰ ਦੀ ਰਚੀ ਹੋਈ ਹੈ। ਇਹ ਆਖੇਪ ਰਚਨਾ ੭੭੩ ਪੰਨੇ ਤੋਂ ੭੭੬ ਪੰਨੇ ਤੱਕ ਲਗ ਪਗ ੪ ਸਫ਼ੇ ਅਸਾਨੂੰ ਪਿੱਛੇ ਆ ਚੁੱਕੇ ਕੁਝ ਆਖੇਪ ਸਫ਼ਿਆਂ ਵਾਂਗ ਪ੍ਰਸੰਗ ਮੇਲਣ ਦੀ ਮਜਬੂਰੀ ਦੇ ਕਾਰਨ ਹੀ ਛਾਪਣੇ ਪਏ ਹਨ। ਇਹ ਸਾਰੀ ਰਚਨਾ ਲਾਹੌਰ ਐਡੀਸ਼ਨ ਦੇ ਛਾਪਾ ਪੱਥਰ ਦੇ ਪੰਨਾ ੭੭੩ ਤੋਂ ੮੬੦ ਪੰਨੇ ਤੱਕ ਛਪੀ ਹੋਈ ਹੈ। ਇਸ ਰਚਨਾ ਦੇ ਆਖੇਪ ਹੋਣ ਦੇ ਜੋ ਠੋਸ ਸਬੂਤ ਅਸਾਂ ਇਸ ਰਚਨਾ ਦੇ ਅੰਦਰੋਂ ਹੀ ਲੱਭੇ ਹਨ, ਉਹਨਾਂ ਦਾ ਵੇਰਵਾ ਇਸ ਪ੍ਰਕਾਰ ਹੈ: ੧. ਪੰਨਾ ੭੭੧ ਦੇ ਅੰਤ ਤੋਂ ਆਰੰਭ ਹੋਇਆ ਪਾਧੜੀ ਛੰਦ ੭੭੨ ਪੰਨਾ ਪੂਰਾ ਕਰਕੇ ਪੰਨਾ ੭੭੩ 'ਤੇ ਜਾ ਕੇ ਮੁਕਦਾ ਹੈ ਪਰ ਛੰਦ ਦਾ ਨੰਬਰ ਕੋਈ ਨਹੀਂ ਦਿੱਤਾ, ਜਦ ਕਿ ਇਹ ਨੰਬਰ ੩੮ ਬਣਦਾ ਸੀ। ੭੭੬ ਪੰਨੇ 'ਤੇ 'ਇਤਿ ਹੁਸੈਨੀ ਬਧ' ਤੱਕ ਚੌਂਹ ਸਫ਼ਿਆਂ ਤੇ ਕਈ ਛੰਦ ਬਦਲੇ ਹਨ ਪਰ ਨੰਬਰ ਕਿਸੇ ਦਾ ਵੀ ਨਹੀਂ ਦਿੱਤਾ। ੭੭੬ ਪੰਨੇ ਦੇ ਹੇਠ ਦੁਰਗਾ ਪ੍ਰਗਟਾਵਨ ਦਾ ਪ੍ਰਸੰਗ ਆਰੰਭ ਕੀਤਾ ਹੈ ਤੇ ਪਹਿਲੇ ਹੀ ਛੰਦ ਦਾ ਨੰ: ੨੯ ਦੇ ਦਿੱਤਾ ਹੈ, ਪਤਾ ਨਹੀਂ ਇਹ ਨੰ: ਪਿੱਛੋਂ ਕਿਸ ਨੰ: ਨਾਲ ਮੇਲਿਆ ਹੈ, ਇਸ ਸ਼ੁਰੂ ਕੀਤੇ ਨੰਬਰ ਨੂੰ ੮੨੮ ਪੰਨੇ ਤੱਕ ਚਲਾਈ ਗਿਆ ਹੈ। ਉੱਥੇ ੩੭੮ ਨੰਬਰ ਹੈ। ਅੱਗੋਂ ਫੇਰ ਛੰਦ ਬੇ ਨੰਬਰੇ ਸ਼ੁਰੂ ਹੋ ਗਏ ਹਨ ਅਤੇ ਅੰਤ ਤੱਕ ਭਾਵ ੮੬੦ ਪੰਨੇ ਤੱਕ ਛੰਦ ਦਾ ਨੰਬਰ ਲਾਉਣ ਦੀ ਖੇਚਲ ਉੱਕਾ ਹੀ ਨਹੀਂ ਕੀਤੀ। ਇਹ ਇਸ ਰਚਨਾ ਦਾ ਆਖੇਪ ਹੋਣ ਦਾ ਪ੍ਰਤੱਖ ਸਬੂਤ ਹੈ। ੨. ਲਾਹੌਰ ਐਡੀਸ਼ਨ ਛਾਪਾ ਪੱਥਰ ਅਨੁਸਾਰ ਪੰਨਾ ੭੬੨ ਤੇ ੬੧ਵਾਂ ਬਿਸਰਾਮ ਮੁੱਕਿਆ ਹੈ ਤੇ ੬੨ਵਾਂ ਬਿਸਰਾਮ ਅਰੰਭ ਹੋਇਆ ਹੈ। ੭੭੩ ਪੰਨੇ ਤੋਂ ਅੱਗੇ ਜਾ ਕੇ ਇਹ ਬਿਸ੍ਰਾਮ ਪੂਰਾ ਹੋਣਾ ਸੀ, ਪਰ ਆਖੇਪਕਾਰ ਨੇ ੭੬੨ ਪੰਨੇ ਤੋਂ ਸ਼ੁਰੂ ਕੀਤਾ ਬਿਸਰਾਮ ਤੋੜ ਅੰਤ ਤੱਕ ਭਾਵ ੮੬੦ ਪੰਨੇ ਦੇ ਅਖ਼ੀਰ ਤੱਕ ਤੋਂ ਉਰੇ ਸਮਾਪਤ ਕਰਨਾ ਯੋਗ ਹੀ ਨਹੀਂ ਸਮਝਿਆ। ਜਿਵੇਂ ਕੋਈ ਚੋਰ ਆਪਣੇ ਪਿੱਛੇ ਪਕੜਨ ਨੂੰ ਚੜ੍ਹੀ ਆਉਂਦੀ ਪਿੰਡਾਂ ਦੀ ਵਾਹਰ ਨੂੰ ਤੱਕ ਕੇਰਾਹ ਵਿੱਚ ਆਰਾਮ ਕਰਨਾ ਆਪਣੇ ਲਈ ਘਾਤਕ ਖਿਆਲ ਕਰਦਾ ਹੈ, ਤਿਵੇਂ ਹੀ ਸਾਡੇ ਆਖੇਪਕਾਰ ਨੇ ਕੀਤਾ ਜਾਪਦਾ ਹੈ। ਇਉਂ ਇਹ ਬਿਸ੍ਰਾਮ ੮੮ ਪੰਨਿਆਂ ਦਾ ਬਣ ਗਿਆ ਹੈ ਜਿਸ ਦੀ ਸਾਹਿਤਕ ਰਚਨਾ ਦੇ ਇਤਿਹਾਸ ਵਿੱਚ ਮਿਸਾਲ ਮਿਲਣੀ ਕਠਨ ਹੀ ਨਹੀਂ ਸਗੋਂ ਅਸੰਭਵ ਹੈ। ਅੰਤ ਤੇ ਇਤਿ ਸ੍ਰੀ....ਬਿਸ੍ਰਾਮ ਮਸਤ ਸੁਭਸਤ ਤਾਂ ਲਿਖਿਆ ਹੈ ਪਰ ਸ਼ਰਮ ਦੇ ਮਾਰੇ ਨੇ ਨੰਬਰ ਕੋਈ ਨਹੀਂ ਲਿਖਿਆ। ੩. ਪੰਨਾ ੭੭੬ 'ਤੇ ਮੋਟੇ ਅੱਖਰਾਂ 'ਚ ਸਿਰਲੇਖ ਲਿਖਿਆ ਹੈ 'ਅਥ ਦੁਰਗਾ ਪ੍ਰਗਟਾਵਣਾ'। ਇਹ ਸਿਰਲੇਖ ਪ੍ਰਾਚੀਨ ਕਾਵਿ ਗ੍ਰੰਥਾਂ ਦੀ ਲਿਖਣ ਸ਼ੈਲੀ ਦੇ ਬਿਲਕੁਲ ਵਿਰੁੱਧ ਹੈ ਤੇ ਕਵੀ ਜੀ ਨੇ ਸ੍ਰੀ ਗੁਰੂ ਪੰਥ ਪ੍ਰਕਾਸ਼ ਦੀ ਕਿਸੇ ਐਡੀਸ਼ਨ ਵਿੱਚ ਵੀ ਏਥੇ ਜਾਂ ਹੋਰ ਕਿਤੇ ਏਹੋ ਜਿਹਾ ਸਿਰਲੇਖ ਨਹੀਂ ਦਿੱਤਾ ਜਿਸ ਤੋਂ ਸਿੱਧ ਹੁੰਦਾ ਹੈ ਕਿ ਇਹ ਰਚਨਾ ਕਵਿ ਕ੍ਰਿਤ ਨਹੀਂ। ੪. ਕਵਿ ਜੀ ਹਰ ਬਿਸ੍ਰਾਮ ਦੇ ਅਰੰਭ ਵਿੱਚ ਮੰਗਲਾਚਰਨ ਕਰਦੇ ਹਨ ਤੇ ਅੰਤ ਵਿੱਚ ਇਤਿ ਸ੍ਰੀ... ਬਿਸ੍ਰਾਮ ਲਿਖਦੇ ਹਨ। ਚੂੰਕਿ ਆਖੇਪਕਾਰ ਨੇ ਜਲਦੀ ਵਿੱਚ ਕਿਤੇ ਬਿਸ੍ਰਾਮ ਸਮਾਪਤ ਹੀ ਨਹੀਂ ਕੀਤਾ ਇਸ ਲਈ ਨਵੇਂ ਬਿਸ੍ਰਾਮ ਦੇ ਅਰੰਭ ਕਰਨ ਤੇ ਅਰੰਭ ਵਿੱਚ ਮੰਗਲਾਚਰਨ ਲਿਖਣ ਦਾ ਸੁਆਲ ਹੀ ਪੈਦਾ ਨਹੀਂ ਹੁੰਦਾ, ਇਹ ਦਲੀਲ ਵੀ ਇਸ ਰਚਨਾ ਨੂੰ ਆਖੇਪ ਹੀ ਸਿੱਧ ਕਰਦੀ ਹੈ। ੫. ਕਿਸੇ ਕਿਸੇ ਪ੍ਰਸੰਗ ਦੇ ਮੁੱਕਣ ਤੇ 'ਇਤਿ' ਲਿਖਦਾ ਹੈ ਜਿਵੇਂ ੭੭੬ ਪੰਨੇ 'ਤੇ 'ਇਤਿ ਹੁਸੈਨੀ ਬਧ', ਪੰਨਾ ੮੩੪ ਤੇ 'ਇਤਿ ਮੁਕਤਿ ਸਰ ਜੰਗ, 'ਅਥ ਚਾਲੀ ਸਿੰਘਾਂ ਕੇ ਨਾਉਂ ਜੋ ਮੁਕਤਿ ਸਰ ਜੀ ਮੈਂ ਜੂਝੇ ਹੈਂ ਔਰ ਟੂਟੀ ਸੰਗਤ ਮਿਲਾਈ। ਪੰਨਾ ੮੩੫ 'ਤੇ 'ਇਤਿ ਮਹਾਤਮ ਮੁਕਤਿ ਸਰ', ਪੰਨਾ ੮੪੪ 'ਤੇ 'ਇਤਿ ਤਾਰਾ ਆਜ਼ਮ ਬੱਧ'। ਪੰਨਾ ੮੪੮ 'ਤੇ 'ਇਤਿ ਮਿਲਾਪ ਆਗਰੇ ਬਹਾਦਰ ਸ਼ਾਹ ਔਰ ਸ੍ਰੀ ਗੁਰੂ ਜੀ ਕਾ'। ੮੪੯ ਪੰਨੇ 'ਤੇ 'ਚੇਲੇ ਵਾਚ ਮਾਧੋ ਦਾਸ ਸੋਂ', ਪੰਨਾ ੮੫੫ ਤੇ 'ਗੁਲ ਖਾਂ ਕੋ ਬੱਧ ਔਰ ਸ੍ਰੀ ਗੁਰੂ ਜੀ ਕਾਰਾਜ਼ੀ ਹੋਨਾ', ਤੇ ਏਸੇ ਤਰ੍ਹਾਂ ਪੂਰਬਾਰਧ ਦੀ ਸਮਾਪਤੀ 'ਤੇ ੮੬੦ ਪੰਨੇ ਦੇ ਹੇਠ ਲਿਖਦਾ ਹੈ 'ਇਤਿ ਸ੍ਰੀ ਪੰਥ ਪ੍ਰਕਾਸ਼ ਗ੍ਰੰਥ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਬਿਕੁੰਠ ਪ੍ਰਵੇਸ਼ ਕਰਨੰਨੰ ਸੁਭ ਮਸਤ, ਸੁਭਸਤ॥ ੬. ਇਕ ਹੋਰ ਵਿਚਾਰ ਨਾਲ ਵੀ ਇਹ ਸਿੱਧ ਹੁੰਦਾ ਹੈ ਕਿ ਇਹ ਹਿੱਸਾ ਅਸਲ ਰਚਨਾ ਨਹੀਂ। ਏਥੇ ੭੭੩ ਪੰਨੇ ਤੋਂ ੮੬੦ ਪੰਨੇ ਤੱਕ ਦੀ ਆਖੇਪ ਰਚਨਾ ਦੇ ਕੁਲ ੮੮ ਪੰਨੇ ਹਨ ਜਦ ਕਿ ਇਹੋ ਹੀ ਪ੍ਰਸੰਗ ਅੰਮ੍ਰਿਤਸਰ ਐਡੀਸ਼ਨ ਵਿੱਚ ੧੪੭ ਪੰਨੇ ਤੋਂ ੨੮੯ ਪੰਨੇ ਤੱਕ ੧੪੩ ਪੰਨਿਆਂ ਵਿੱਚ ਲਿਖਿਆ ਹੈ। ਇਨ੍ਹਾਂ ਵਿੱਚੋਂ ਬੰਦੇ ਦੇ ਪ੍ਰਸੰਗ ਦੇ ਪੰਨਾ ੨੫੩ ਤੋਂ ਪੰਨਾ ੨੭੩ ਤੱਕ ਦੇ ੨੧ ਸਫ਼ੇ ਕੱਢ ਵੀ ਲਏ ਜਾਣ ਤਦ ਵੀ ਅੰਮ੍ਰਿਤਸਰ ਐਡੀਸ਼ਨ ਦੇ ੧੨੨ ਸਫ਼ੇ ਬਣਦੇ ਹਨ। ਹੁਣ ਸ਼ੰਕਾ ਇਹ ਪੈਦਾ ਹੁੰਦਾ ਹੈ ਕਿ ਜੇ ਇਹ ਹਿੱਸਾ ਕਵੀ ਜੀ ਦੀ ਆਪਣੀ ਅਸਲ ਰਚਨਾ ਹੁੰਦੀ ਤਾਂ ਅੰਮ੍ਰਿਤਸਰ ਐਡੀਸ਼ਨ ਨਾਲੋਂ ਇਸ ਰਚਨਾ ਵਿੱਚ ਮਸਾਲਾ ਵੱਧ ਹੋਣਾ ਚਾਹੀਦਾ ਸੀ, ਜਿਵੇਂ ਕਿ ਕਵੀ ਜੀ ਨੇ ਅੰਮ੍ਰਿਤਸਰ ਐਡੀਸ਼ਨ ਦੇ ਪਹਿਲੇ ੧੪੬ ਪੰਨਿਆਂ ਦੀ ਥਾਂ ਇਸ ਲਾਹੌਰ ਐਡੀਸ਼ਨ ਵਿੱਚ ੭੭੨ ਸਫ਼ੇ ਲਿਖੇ ਹਨ। ਜੇ ਕਵੀ ਜੀ ਉਸੇ ਹਿਸਾਬ ਨਾਲ ਇਸ ਥਾਵੇਂ ਵੀ ਰਚਨਾ ਵਿੱਚ ਵਾਧਾ ਕਰਦੇ ਤਾਂ ਇਸ ਹਿੱਸੇ ਦੇ ਛੇ ਸੌਂ ਤੋਂ ਉਪਰ ਸਫ਼ੇ ਚਾਹੀਦੇ ਸਨ। ਹੈਰਾਨੀ ਵਾਲੀ ਗੱਲ ਇਹ ਹੈ ਕਿ ਇਹ ਰਚਨਾ ਅੰਮ੍ਰਿਤਸਰ ਐਡੀਸ਼ਨ ਨਾਲੋਂ ਭੀ (੧੨੨ ਸਫ਼ਿਆਂ ਦੀ ਥਾਂ ੮੮ ਸਫ਼ੇ ਭਾਵ) ੩੪ ਸਫ਼ੇ ਘੱਟ ਹੈ। ਇਸ ਦਲੀਲ ਨਾਲ ਵੀ ਇਹ ਰਚਨਾ ਆਖੇਪ ਹੀ ਸਾਬਤ ਹੁੰਦੀ ਹੈ। ੭. ਕਿਸੇ ਰਚਨਾ ਦੇ ਪਰਖਣ ਦਾ ਇਹ ਢੰਗ ਹੈ ਉਸ ਦੇ 'ਸ਼ਬਦ-ਜੋੜ'। ਕਵੀ ਜੀ ਦੇ ਆਪਣੇ ਸ਼ਬਦ ਜੋੜਾਂ ਤੇ ਇਸ ਆਖੇਪ ਰਚਨਾ ਦੇ ਸ਼ਬਦ-ਜੋੜਾਂ ਦਾ ਫ਼ਰਕ ਪ੍ਰਤੱਖ ਦਿਖਾਈ ਦੇ ਰਿਹਾ ਹੈ। ਇਕ ਕਵੀ ਆਪਣੀ ਰਚਨਾ ਵਿੱਚ ਦੋ ਤਰ੍ਹਾਂ ਦੇ ਸ਼ਬਦ-ਜੋੜ ਕਦੀ ਨਹੀਂ ਵਰਤਦਾ। ਛਾਪਾ ਪੱਥਰ ਦੀਆਂ ਤਿੰਨਾਂ ਹੀ ਐਡੀਸ਼ਨਾਂ ਵਿੱਚ ਕਵੀ ਜੀ ਨੇ ਇੱਕੋ ਤਰ੍ਹਾਂ ਦੇ ਹੀ

ਸ਼ਬਦ-ਜੋੜ ਵਰਤੇ ਹਨ ਪਰ ਅਖੇਪਕਾਰ ਦੇ ਆਪਣੇ ਸ਼ਬਦ-ਜੋੜ ਕਵੀ ਜੀ ਤੋਂ ਵੱਖਰੇ ਹਨ। ਕੁਝ ਕੁ ਉਦਾਹਰਣ ਪੇਸ਼ ਕਰਦੇ ਹਾਂ। ਗਿ: ਜੀ ਹਰ ਥਾਂ 'ਸ੍ਵੈਯਾ' ਲਿਖਦੇ ਹਨ ਜਦ ਕਿ ਆਖੇਪਕਾਰ 'ਸ੍ਵੈਜਾ' ਲਿਖਦਾ ਹੈ, ਇਸੇ ਤਰ੍ਹਾਂ ਲਹਯੋ ਸ਼ਬਦ ਨੂੰ ਲਹਿਯੋ (ਸੂਚੀ ਪੱਤ੍ਰਕਾ ਪੰਨਾ ੨ ਸਤਰ ੯) ਤੇ ਬਿਤਾਯੋ ਤੇ ਲਖਾਯੋ ਸ਼ਬਦਾਂ ਨੂੰ ਬਿਤਾਇਯੋ ਤੇ ਲਖਾਇਯੋ (ਸੂਚੀ ਪੱਤ੍ਰਕਾ ਪੰਨਾ ੨ ਸਤਰ ੫) ਲਿਖਿਆ ਹੈ, ਜੋ ਅਸ਼ੁੱਧ ਹੈ। ਹੋਰ ਦੇਖੋ 'ਦਹਲਾਯੋ' ਨੂੰ 'ਦਹਿਲਾਇਯੋ' (ਪੰਨਾ ੭੯੮ ਸਤਰ ੧੫) ਤੇ 'ਮਹਲ' ਸ਼ਬਦ ਨੂੰ 'ਮੈਹਲ' (ਪੰਨਾ ੮੦੪ ਸਤਰ ੧੩), 'ਗਯੋ' ਤੇ 'ਠਯੋ' ਆਦਿ ਸ਼ਬਦਾਂ ਨੂੰ ਆਖੇਪਕਾਰ ਨੇ 'ਗਇਯੋ' ਤੇ 'ਠਇਯੋ' (ਸੂਚੀ ਪੱਤ੍ਰਕਾ ਪੰ: ੨ ਸਤਰ ੬) ਆਦਿਰੂਪਾਂ ਵਿੱਚ ਲਿਖਿਆ ਹੈ। ਇਹ ਸ਼ਬਦ-ਜੋੜ ਹੀ ਇਸ ਰਚਨਾ ਦੇ ਆਖੇਪ ਹੋਣ ਦੀ ਪੁਰਜ਼ੋਰ ਗਵਾਹੀ ਭਰਦੇ ਹਨ। ੮. ਸ੍ਰੀ ਗੁਰੂ ਪੰਥ ਪ੍ਰਕਾਸ਼ ਛਾਪਾ ਪੱਥਰ 'ਚ ਛਪੀਆਂ ਤਿੰਨਾਂ ਹੀ ਐਡੀਸ਼ਨਾਂ ਵਿੱਚ ਕਈਆਂ ਸਫ਼ਿਆਂ ਤੇ ਹਾਸ਼ੀਏ ਦੇ ਬਾਹਰਵਾਰ ਅੰਗਾਂ ਵਿੱਚ ਸੰਮਤ ਤੇ ਕਈ ਜਗ੍ਹਾ ਮੁਸ਼ਕਲ ਸ਼ਬਦਾਂ ਦੇ ਅਰਥ ਕਵੀ ਜੀ ਨੇ ਖ਼ੁਦ ਲਿਖੇ ਹਨ ਪਰ ਇਹਨਾਂ ਆਖੇਪ ਸਫ਼ਿਆਂ ਵਿੱਚ ਐਸਾ ਉਲੇਖ ਕਿਧਰੇ ਵੀ ਨਹੀਂ ਕੀਤਾ ਗਿਆ ਜੋ ਇਸ ਰਚਨਾ ਦੇ ਆਖੇਪ ਹੋਣ ਦਾ ਇਕ ਹੋਰ ਚਿੰਨ੍ਹ ਹੈ। ੯. ਗਿਆਨੀ ਗਿਆਨ ਸਿੰਘ ਜੀ ਕ੍ਰਿਤ ਅਸਲ ਰਚਨਾ ਵਿੱਚ ਹਰ ਸਫ਼ੇ ਦੇ ਉਪਰ ਹਾਸ਼ੀਏ ਤੋਂ ਬਾਹਰਵਾਰ ਖੱਬੇ ਪਾਸੇ ਵਾਲੇ ਸਫ਼ੇ ਦੇ ਖੱਬੇ ਪਾਸੇ 'ਪੂਰਬਾਰਧ' ਅਤੇ ਵਿਚਕਾਰ 'ਕਥਾ ਗੁਰ ੧੦' ਅਤੇ ਸੱਜੇ ਪਾਸੇ ਵਾਲੇ ਸਫ਼ੇ ਦੇ ਵਿਚਕਾਰ 'ਪੰਥ ਪ੍ਰਕਾਸ਼' ਅਤੇ ਸੱਜੇ ਪਾਸੇ 'ਪੂਰਬਾਰਧ' ਛਪਿਆ ਹੋਇਆ ਹੈ। ਪਰ ਆਖੇਪ ਰਚਨਾ 'ਚ ਇਸ ਦੇ ਉਲਟ ਖੱਬੇ ਪਾਸੇ ਵਾਲੇ ਸਫ਼ੇ ਦੇ ਵਿਚਕਾਰ 'ਪੰਥ ਪ੍ਰਕਾਸ਼' ਤੇ ਉਸ ਦੇ ਸੱਜੇ ਪਾਸੇ 'ਪੂਰਬਾਰਧ' ਅਤੇ ਸੱਜੇ ਪਾਸੇ ਵਾਲੇ ਸਫ਼ੇ ਦੇ ਵਿਚਕਾਰ 'ਕਥਾ ਗੁਰ ੧੦' ਤੇ ਉਸ ਦੇ ਸੱਜੇ ਪਾਸੇ 'ਪੂਰਬਾਰਧ' ਛਪਿਆ ਹੋਇਆ ਹੈ। ਕਈਆਂ ਸਫ਼ਿਆਂ ਦੇ ਵਿਚਕਾਰ ਦੋਹੀਂ ਪਾਸੀਂ ਹੀ 'ਕਥਾ ਗੁਰ ੧੦' ਛਪਿਆ ਹੋਇਆ ਹੈ। ੧੦. ਅਸਲ ਰਚਨਾ ਤੇ ਆਖੇਪ ਰਚਨਾ ਨੂੰ ਆਹਮੋ-ਸਾਹਮਣੇਰੱਖ ਕੇ ਵੇਖਣ ਤੋਂ ਵੀ ਦੋਹਾਂ ਦਾ ਫ਼ਰਕ ਅਨਪੜ੍ਹ ਤੋਂ ਅਨਪੜ੍ਹ ਆਦਮੀ ਦੀ ਵੀ ਸਮਝੇ ਪੈ ਜਾਂਦਾ ਹੈ। ਦੋਹਾਂਰਚਨਾਵਾਂ ਦਾ ਕਾਗਜ਼, ਸਿਆਹੀ, ਲਿਖਤ ਤੇ ਕਲਮ ਇਕ ਦੂਜੇ ਨਾਲ ਉੱਕਾ ਹੀ ਨਹੀਂ ਮਿਲਦੀ। ੧੧. ਇਸ ਆਖੇਪ ਰਚਨਾ ਵਿੱਚ ਕਵੀ ਜੀ ਦੀ ਆਪਣੀਰਚਿਤ ਕਵਿਤਾ ਵਰਗਾ ਜ਼ੋਰ ਨਹੀਂ ਤੇ ਨਾ ਹੀ ਤਸ਼ਬੀਹਾਂ ਸੁੰਦਰ ਹਨ। ਰਵਾਨੀ ਵਿੱਚ ਸਰਲਤਾ ਨਹੀਂ, ਵਜ਼ਨ ਵੀ ਕਈ ਥਾਈਂ ਪੂਰਾ ਨਹੀਂ ਉੱਤਰਦਾ, ਵਾਕਾਂ ਵਿੱਚ ਸਪੱਸ਼ਟਤਾ ਨਹੀਂ, ਭਾਵਾਂ ਵਿੱਚ ਖ਼ੂਬਸੂਰਤੀ ਨਹੀਂ। ਸੂਝਵਾਨ ਪਾਠਕ ਦੋਹਾਂਰਚਨਾਵਾਂ ਨੂੰ ਆਹਮੋ-ਸਾਹਮਣੇਰੱਖ ਕੇ ਪੜ੍ਹਨ ਤੋਂ ਸਹਿਜੇ ਹੀ ਅਸਲ ਤੇ ਆਖੇਪ ਰਚਨਾ ਦਾ ਫ਼ਰਕ ਜਾਣ ਲੈਣਗੇ। ਹੇਠ ਇੱਕੋ ਪ੍ਰਸੰਗ ਦੀਆਂ ਦੋਹਾਂ ਰਚਨਾਵਾਂ ਦੇ ਨਮੂਨੇ ਦੇ ਰਹੇ ਹਾਂ ਤਾਂ ਕਿ ਸੁਘੜ ਪਾਠਕ ਆਪ ਹੀ ਨਿਰਣਾ ਕਰ ਲੈਣ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਸਚਖੰਡ ਚਲੇ ਜਾਣ ਤੋਂ ਬਾਅਦ ਸਿੰਘਾਂ ਦੀ ਬਿਹਬਲਤਾ ਦਾ ਵਰਣਨ ਹੈ ਗਿਆਨੀ ਗਿਆਨ ਸਿੰਘ ਜੀ ਦੀ ਅਸਲ ਰਚਨਾ: ਹਮ ਸਮ ਨ ਆਜਜ਼ ਕੋ ਗੁਨਾਹੀ ਆਪ ਸਦ ਬਖਸ਼ੰਦ ਹੈਂ। ਅਬ ਦੇਹੁ ਦਰਸ਼ਨ ਛੇਹੁ ਦੁਖ ਨਤੁ ਲੇਹੁ ਤਨ ਤੈ ਜਿੰਦ ਹੈ। ਹਮ ਸ਼ੋਕ ਸਿੰਧਹਿ ਜਾਤ ਬੂਡੇ ਕਢੋ ਗੁਰ ਗਹਿ ਬਾਂਹਿ ਜੀ। ਇਹੁ ਪੰਥ ਬੇੜਾ ਬਿਨ ਮਲਾਹੈਂ, ਪਾਰ ਕੈਸੇ ਪਾਹਿ ਜੀ। ਜਿਮ ਬਾਗ ਮਾਲੀ ਬਿਨਾ ਪਾਲੀ ਅਜਾ ਬਨ ਮੈਂ ਖੀਨ ਹ੍ਵੈ। ਜਿਮ ਤੀਆ ਪੀਆ ਬਿਨਾ ਦੀਆ ਧਾਮ ਤਨ ਦ੍ਰਿਗ ਹੀਨ ਹ੍ਵੈ। ਬੇਆਬ ਮਛਰੀ ਸਮ ਸ਼ਿਤਾਬ ਅਜਾਬ ਸਿੱਖਨਿ ਨਿਹਾਰ ਕੈ। ਬਹੁ ਧੀਰ ਦੀਨੋ ਦਯਾ ਸਿੰਘ ਉਪਦੇਸ਼ ਨੀਕ ਉਚਾਰ ਕੈ। (ਅੰਮ੍ਰਿਤਸਰ ਐਡੀਸ਼ਨ ਪੰਨਾ ੨੯੬) ਉਸੇ ਸਮੇਂ ਹੀ ਆਖੇਪਕਾਰ ਦੀ ਕਵਿਤਾ ਅੱਗੇ ਪੜ੍ਹੋ: ਸ੍ਵੈਯਾ:- ਕੌਨ ਸੀ ਚੂਕ ਭਈ ਹਮ ਤੇ ਈਹਾ ਛਾਡ ਅਭੀ ਪ੍ਰਲੋਕ ਚਿਤਾਰਿਓ। ਰੋਇ ਸਭੀ ਪਛਤਾਵਤ ਹੈਂ ਕਹੈਂ ਹੇ ਗੁਰਦੇਵ ਕੀ ਚਿੱਤ ਬਿਚਾਰਿਓ। ਦੀਜਿਏ ਦਰਸ਼ਨ ਸੰਗ ਚਲੇ ਹਮ ਨੈਨ ਦੀਸਤ ਰੂਪ ਤਿਹਾਰਿਓ। ਨਾਥ ਬਿਨਾ ਹੌਂ ਅਨਾਥ ਸਭੀ ਜਨ ਕੀਜੋ ਸਨਾਥ ਯੇ ਦਾਸ ਨਿਹਾਰਿਓ। ਕੌਨ ਕੀ ਓਟ ਰਹੇ ਸਭ ਸੰਗਤ ਕੌਨ ਪੈ ਜਾਇ ਕੈ ਅਰਜ਼ ਗੁਜਾਰੇ। ਕੌਨ ਸੁਨੈ ਇਨ ਦੀਨਨ ਕੀ ਪ੍ਰਭੂ ਕੌਨ ਕਰੈ ਇਨ ਕਾਰਜ ਸਾਰੇ। ਜਿਓਂ ਜਲ ਹੀਨ ਸੁ ਮੀਨ ਦਸਾ ਤਿਮ ਸੰਗਤ ਹੈ ਬਿਨ ਦਰਸ ਤਿਹਾਰੇ। ਰਾਖੀਏ ਲਾਜ ਔ ਸਾਜ ਸਭੀ ਮਮ ਆਸ ਹੈ ਸਤਿਗੁਰੂ ਦਰਬਾਰੇ। (ਪੰਨਾ ੮੫੮ ਲਾਹੌਰ ਐਡੀਸ਼ਨ ਪੂਰਬਾਰਧ) ਉਪ੍ਰੋਕਤ ਦਲੀਲਾਂ ਤੋਂ ਸਿੱਧ ਹੋ ਗਿਆ ਹੈ ਕਿ ਲਾਹੌਰ ਐਡੀਸ਼ਨ ਛਾਪਾ ਪੱਥਰ ਦੇ ਪੂਰਬਾਰਧ ਦੀ ੭੭੩ ਪੰਨੇ ਤੋਂ ੯੬੦ ਪੰਨੇ ਤੱਕ ਦੀ ਰਚਨਾ ਕਵੀ ਕ੍ਰਿਤ ਨਹੀਂ ਹੈ ਸਗੋਂ ਆਖੇਪਕਾਰ ਦੀ ਰਚਨਾ ਹੈ। ਆਖੇਪ ਹੋਣ ਦੇ ਕਾਰਨ ਹੁਣ ਇਸ ਆਖੇਪ ਰਚਨਾ ਦੇ ਆਖੇਪ ਹੋਣ ਦੇ ਕਾਰਨਾਂ ਨੂੰ ਲੱਭਦਿਆਂ ਸਾਨੂੰ ਦੋ ਅਜਿਹੀਆਂ ਲਿਖਤਾਂ ਮਿਲ ਗਈਆਂ ਹਨ ਜਿਨ੍ਹਾਂ ਤੋਂ ਪਾਠਕਾਂ ਨੂੰ ਸਪੱਸ਼ਟ ਹੋ ਜਾਵੇਗਾ ਕਿ ਠੀਕ ਹੀ ਇਹ ਰਚਨਾ ਗਿਆਨੀ ਜੀ ਕ੍ਰਿਤ ਨਹੀਂ ਸਗੋਂ ਆਖੇਪ ਹੈ ਤੇ ਆਖੇਪਕਾਰ ਕੌਣ ਹੈ। ਪਹਿਲੀ ਲਿਖਤ ਹੈ ਗਿਆਨੀ ਗਿਆਨ ਸਿੰਘ ਜੀ ਵੱਲੋਂ ਅੰਮ੍ਰਿਤਸਰ ਐਡੀਸ਼ਨ ਦੇ ਅੰਤ ਵਿੱਚ ਦਿੱਤਾ ਹੋਇਆ ਇਕ ਇਸ਼ਤਿਹਾਰ ਤੇ ਦੂਜੀ ਲਿਖਤ ਹੈ ਚਾਰ ਸਫ਼ਿਆਂ ਤੇ ਨਿਰਭਰ ਆਖੇਪਕਾਰ ਦਾ ਆਪਣੀ ਰਚਨਾ ਦਾ ਲਿਖਿਆ ਹੋਇਆ 'ਸੂਚੀ ਪੱਤ੍ਰ' ਜੋ ਲਾਹੌਰ ਐਡੀਸ਼ਨ ਦੇ ਵਿਚਕਾਰ ਜਾਂ ਕਈ ਪੋਥੀਆਂ ਵਿੱਚ ਅੰਤ 'ਤੇ ਲੱਗਾ ਹੋਇਆ ਹੈ। ਪਹਿਲਾਂ ਅਸੀਂ ਗਿਆਨੀ ਜੀ ਵੱਲੋਂ ਦਿੱਤੇ ਇਸ਼ਤਿਹਾਰ ਦੀ ਹੂਬਹੂ ਨਕਲ ਛਾਪਰਹੇ ਹਾਂ। ਇਸ਼ਤਿਹਾਰ ਗ੍ਰੰਥ ਕਰਤਾ ਦੀ ਤਰਫ਼ ਸੈਂ ਸਰਬ ਗੁਰੂ ਕੇ ਪਿਯਾਰਿਉਂ ਕੋ ਪ੍ਰਗਟ ਹੋ ਕਿ ਪਹਿਲੇ ਭੀ ਮੈਂ ਨੇ ਇਹ ਪੁਸਤਕ ਦਿੱਲੀ ਮੇਂ ਛੁਪਵਾਯਾ ਥਾ ਮਗਰ ਉਸ ਵਕਤ ਬਹੁਤ ਕਥਾ ਬਿਨਾਂ ਪ੍ਰਾਪਤੀ ਕੇ ਰਹਿ ਗਈ ਥੀਂ ਫਿਰ ਹਮ ਕੋ ਬਹੁਤ ਪ੍ਰੇਮੀਓਂ ਨੇ ਯਿਹ ਕਹਾ ਕਿ ਸ੍ਰੀ ਗੁਰੂ ਨਾਨਕ ਪ੍ਰਕਾਸ਼ ਔਰ ਸੂਰਜ ਪ੍ਰਕਾਸ਼ ਔਰ ਗੁਰ ਬਿਲਾਸ ਆਦਿ ਬਹੁਤ ਬੜੇ ਬੜੇ ਗ੍ਰੰਥ ਹੈਂ ਔਰ ਬਹੁਤ ਬਿਸਤਾਰ ਪੂਰਬਕ ਹੈਂ ਸੋ ਹਮ ਕੋ ਇਤਨੀ ਫ਼ੁਰਸਤ ਨਹੀਂ ਹੋਤੀ। ਜੇ ਕਰ ਆਪ ਕਿਰਪਾ ਕਰੋ ਤਾਂ ਇਹਨਾਂ ਗ੍ਰੰਥਾਂ ਨੂੰ ਸੰਛੇਪ ਕਰ ਕੇ ਛਪਾਓ ਤਾਂ ਅਸੀਂ ਲੋਕ ਗੁਰੂਆਂ ਦੇ ਜੀਵਨ ਚਰਿੱਤ੍ਰ ਪੜ੍ਹ ਕਰ ਲਾਭ ਉਠਾਈਏ। ਤਦ ਮੈਂ ਨੇ ਦੀਵਾਨ ਬੂਟਾ ਸਿੰਘ ਲਾਹੌਰ ਦੇ ਕਹਨ ਪਰ ਉਸੇ ਤਰ੍ਹਾਂ ਸੰਛੇਪ ਕਰਨਾ ਸ਼ੁਰੂ ਕੀਤਾ ਔਰ ਦੀਵਾਨ ਬੂਟਾ ਸਿੰਘ

ਛਪਵਾਨੇ ਲਗਾ ਜਿਸ ਕਾ ਨਾਮ ਹਮ ਨੇ ਸੰਛੇਪ ਸੂਰਜ ਪ੍ਰਕਾਸ਼ਰਖਨਾ ਥਾ ਮਗਰ ਅਫ਼ਸੋਸ ਕਿ ਦੀਵਾਨ ਬੂਟਾ ਸਿੰਘ ਨੇ ਵੋਹ ਪੂਰਾ ਨ ਹੋਨੇ ਦੀਆ ਵਜਾ ਇਸ ਕੀ ਹਮ ਕੋ ਯਿਹ ਮਾਲੂਮ ਹੋਤੀ ਹੈ ਕਿ ਕੁਛ ਅਰਸੇ ਸੇ ਹਮਾਰੇ ਨੇਤ੍ਰ ਦੁਖਣੇ ਆ ਗਏ ਔਰ ਬਹੁਤ ਮੁੱਦਤ ਕਿਛ ਲਿਖਾ ਪੜ੍ਹਾ ਨਹੀਂ ਥਾ ਇਨਹੀਂ ਦਿਨੋਂ ਮੇਂ ਭਾਈ ਕਾਕਾ ਸਿੰਘ ਨੇ ਦਿੱਲੀ ਕੇ ਛਪੇ ਹੋਏ ਸੇ ਨਕਲ ਕਰ ਕੇ ਛਾਪਨਾ ਸ਼ੁਰੂ ਕਰ ਦੀਆ ਔਰ ਛਾਪਨੇ ਦਾ ਇਖਤਿਆਰ ਹਾਸਲ ਕਰ ਲੀਆ ਜਬ ਦੀਵਾਨ ਨੇ ਯਿਹ ਸੁਨਾ ਕਿ ਅੰਮ੍ਰਿਤਸਰ ਮੇਂ ਔਰ ਪੰਥ ਪ੍ਰਕਾਸ਼ ਛਪਰਹਾ ਹੈ ਤਬ ਆਪਨੇ ਸੰਛੇਪ ਸੂਰਜ ਪ੍ਰਕਾਸ਼ ਕੋ ਵਹਾਂ ਕਾ ਵਹਾਂ ਹੀ ਜਿਤਨਾ ਛਪ ਚੁਕਾ ਥਾ ਬੰਦ ਕਰ ਦੀਆ ਔਰ ਜਿਲਦ ਕੀ ਤਰਹ ਕਰ ਕੇ ਪੰਥ ਪ੍ਰਕਾਸ਼ ਕੇ ਨਾਮ ਸੇ ਬੇਚਨਾ ਸ਼ੁਰੂ ਕਰ ਦੀਆ ਔਰ ਉਸ ਮੇਂ ਬਹੁਤ ਕਥਾ ਪ੍ਰਸੰਗਰਹਿ ਗਏ ਹੈਂ ਔਰ ਸ੍ਰੀ ਗੁਰੂ ਦਸਮ ਪਾਤਸ਼ਾਹੀ ਜੀ ਕੀ ਕਥਾ ਉਸ ਮੈਂ ਹੁਸੈਨੀ ਕੇ ਪੂਰੇ ਜੰਗ ਤਕ ਭੀ ਨਹੀਂ ਦੇਖਣੇ ਵਾਲੇ ਖੁਦ ਦੇਖ ਲੇਂਗੇ। ਫਿਰ ਜਬ ਹਮ ਨੇ ਉਸ ਕੋ ਬਿਕਤਾ ਦੇਖਾ ਤੋ ਜੋ ਕਥਾ ਹਮ ਨੇ ਉਸ ਕੇ ਵਾਸਤੇ ਬਨਾਈ ਥੀ ਵੋਹ ਭਾਈ ਕਾਕਾ ਸਿੰਘ ਕੋ ਦੇ ਦਈ ਔਰ ਛਾਪਨੇ ਕਾ ਇਖਤਿਆਰ ਦੇ ਦੀਆ ਸੋ ਭਾਈ ਕਾਕਾ ਸਿੰਘ ਨੇ ਇਸ ਗ੍ਰੰਥ ਮੇਂ ਵੋਹ ਸਭ ਕਥਾ ਛਾਪ ਦਈ ਹੈਂ ਔਰ ਬਹੁਤ ਸੁਧਾਈ ਕੀਤੀ ਗਈ ਹੈ ਦੀਵਾਨ ਵਾਲੇ ਔਰ ਇਸ ਮੇਂ ਇਤਨਾ ਫ਼ਰਕ ਹੈਂ ਕਿ ਇਸ ਮੇਂ ੩੦-੩੧ ਕਥਾ ਜ਼ਿਆਦਾ ਹੈਂ ਉਸ ਮੇ ਕਮ ਹੈਂ। ਮੈਂ ਇਹ ਹਾਲ ਇਸ ਵਾਸਤੇ ਪ੍ਰਗਟ ਕੀਤਾ ਹੈ ਕਿ ਪੜ੍ਹਨੇ ਵਾਲੇ ਉਸ ਗ੍ਰੰਥ ਕੇ, ਜੋ ਲਾਹੌਰ ਮੇਂ ਛਪਾ ਹੈ ਮੁਝ ਕੋ ਨਾਹੱਕ ਦੋਸ਼ ਨ ਦੇਂ, ਨਹੀਂ ਤਾਂ ਕਿਸੇ ਦੇ ਗੁਣ ਅਉਗਣ ਦਿਖਾਵਣ ਦੀ ਕੋਈ ਲੋੜ ਨਹੀਂ ਸੀ। ਹਾੜ ੧ ਸੰਮਤ ੧੯੪੬-ਸਾਲ ਨਾਨਕ ਸਾਹੀ ੪੨੦ ਦਸਤਖਤ ਗਿਆਨ ਸਿੰਘ ਗਿਆਨੀ ਬਨਾਵਨ ਵਾਲਾ ਪੰਥ ਪ੍ਰਕਾਸ਼ ਦਾ।"

ਉਪਰੋਕਤ ਇਸ਼ਤਿਹਾਰ ਤੋਂ ਸਪੱਸ਼ਟ ਹੈ ਕਿ ਕਵੀ ਜੀ ਦੀ ਆਪਣੀ ਰਚਨਾ ਹੁਸੈਨੀ ਦੇ ਜੰਗ ਦੇ ਵਿਚਕਾਰ ਤੱਕ ਹੀ ਹੈ ਜੋ ਠੀਕ ੭੭੨ ਸਫ਼ੇ ਤੱਕ ਦੀ ਰਚਨਾ ਹੈ। ਹੁਸੈਨੀ ਦਾ ਜੰਗ ੭੭੬ ਸਫ਼ੇ 'ਤੇ ਸਮਾਪਤ ਹੁੰਦਾ ਹੈ। ਇਹ ਬਾਕੀ ੪ ਸਫ਼ੇ ਆਖੇਪਕਾਰ ਦੀ ਕਵਿਤਾ ਹੈ ਜੋ ਛਾਪੇ ਤੋਂ ਸਪੱਸ਼ਟ ਹੈ ਤੇ ਪੜ੍ਹਨ ਨਾਲ ਵੀ ਸਹਜੇ ਹੀ ਪਤਾ ਲੱਗ ਜਾਂਦਾ ਹੈ। ਭਾਵ ਇਹ ਕਿ ਕਵੀ ਜੀ ਹੁਸੈਨੀ ਜੰਗ ਪੂਰਾ ਨਹੀਂ ਕਰ ਸਕੇ। ਅੱਗੋਂ ਦੀ ਬਾਕੀ ਸਾਰੀ ਕਵਿਤਾ ਆਖੇਪਕਾਰ ਦੀ ਹੈ ਤੇ ਆਖੇਪਕਾਰ ਵੀ ਖੁਦ ਮੰਨਦਾ ਹੈ ਕਿ ਮੈਂ ਇਹ ਰਚਨਾ ਦੀਵਾਨ ਬੂਟਾ ਸਿੰਘ ਤੇ ਗਿਆਨੀ ਗਿਆਨ ਸਿੰਘ ਜੀ ਦੀ ਆਗਿਆ ਨਾਲਰਚੀ ਹੈ। ਉਸ ਨੇ ਆਪਣੀ ਇਸ ਆਖੇਪ ਰਚਨਾ ਦਾ ਇਕ ਸੂਚੀ ਪੱਤ੍ਰ ਲਿਖਿਆ ਹੈ ਜੋ ੪ ਸਫ਼ਿਆਂ 'ਤੇ ਨਿਰਭਰ ਹੈ। ਉਹ ਉੱਤ੍ਰਾਰਧ ਦੇ ਅਰੰਭ ਤੇ ਪੂਰਬਾਰਧ ਦੀ ਸਮਾਪਤੀ ਦੇ ਵਿਚਕਾਰ ਦਿੱਤੇ ਹਨ। ਇਹ ਚਾਰ ਸਫ਼ੇ ਕਈ ਜਿਲਦਾਂ ਵਿੱਚ ਅਰੰਭ ਵਿੱਚ ਤੇ ਕਈਆਂ ਵਿੱਚ ਅੰਤ ਵਿੱਚ ਵੀ ਲੱਗੇ ਹੋਏ ਹਨ। ਉਸ ਆਖੇਪਕਾਰ ਤੋਂ ਦੀਵਾਨ ਬੂਟਾ ਸਿੰਘ ਨੇ ਇਹ ਰਚਨਾ ਇਵਜ਼ਾਨਾ ਦੇ ਕੇ ਲਿਖਵਾਈ ਹੈ, ਜਿਸ ਨੂੰ ਆਖੇਪਕਾਰ ਵੀ ਮੰਨਦਾ ਹੈ। ਇਹ ਵੀ ਦੱਸਦਾ ਹੈ ਕਿ ਮੈਂ ਗਿਆਨੀ ਜੀ ਤੋਂ ਵੀ ਦੋ ਵਾਰ ਆਗਿਆ ਲੈ ਲਈ ਹੈ। ਹੋ ਸਕਦਾ ਹੈ ਕਿ ਗਿਆਨੀ ਜੀ ਦੀ ਆਗਿਆ ਦੀ ਗੱਲ ਗ਼ਲਤ ਹੀ ਹੋਵੇ। ਉਸ ਸੂਚੀ ਪੱਤ੍ਰ ਦੇ ਜ਼ਰੂਰੀ ਹਿੱਸੇ ਹੇਠ ਦਿੱਤੇ ਜਾਂਦੇ ਹਨ ਜਿਨ੍ਹਾਂ ਤੋਂ ਵਧੇਰੇ ਸਪੱਸ਼ਟ ਹੋ ਜਾਵੇਗਾ ਕਿ ਇਹ ਰਚਨਾ ਕਵਿ ਕ੍ਰਿਤ ਨਹੀਂ ਸਗੋਂ ਕਿਸੇ ਆਖੇਪਕਾਰ ਦੀ ਕ੍ਰਿਤ ਹੈ।

ੴ ਸਤਿਗੁਰ ਪ੍ਰਸਾਦਿ॥

ਅਬ ਪੰਥ ਪ੍ਰਕਾਸ਼ ਕੋ ਪ੍ਰਸੰਗ ਜੋ ਬਾਕੀ ਰਹਿ ਗਿਆ ਹੈ। ਆਗਿਆ ਅਨੁਸਾਰ ਸੰਤ ਗਿਆਨ ਸਿੰਘ ਜੀ ਕੀ ਔਰ ਦੀਵਾਨ ਬੂਟਾ ਸਿੰਘ ਜੀ ਦੀ ਰਚਨਾ ਹੈ-

ਸ੍ਵੈਯਾ: ਸੋ ਗੁਰ ਪੰਥ ਪ੍ਰਕਾਸ਼ਰਚਯੋ ਕਵਿ ਗਯਾਨ ਮ੍ਰਿਗੰਦ ਅਨੰਦ ਕੇ ਗੇਹ... ਪੰਥ ਪ੍ਰਕਾਸ਼ ਕੀ ਬੀੜ ਬੰਧੀ, ਪੁਨ ਛੋਰ ਕੈ ਗਯਾਨੀ ਜੂ ਔਰ ਬਢਾਈ। ਔਰ ਜਿਤੇ ਗੁਰ ਕੇ ਮਤ ਹੈਂ, ਸਭ ਹੀ ਮਥ ਕੇ ਤਿਨ ਮਧ ਲਿਖਾਈ। ਪੂਰਨ ਗ੍ਰੰਥ ਮੇਂ ਦੇਰ ਲਗੀ, ਕਛ ਨੈਨਨ ਕੀਰੁਜ ਦੀਨ ਦਿਖਾਈ। ਸ਼ੈਹਰ ਲਾਹੌਰ ਮੈਂ ਸੰਤਨ ਜੂ, ਬੁਲਵਾਇ ਹਮੈ ਇਹ ਬਾਤ ਅਲਾਈ ॥੩॥ 'ਪੰਥ ਪ੍ਰਕਾਸ਼ ਗੁਰੂ' ਜਿਮ ਕੀਨਾ। ਤਿਸ ਕੋ ਪੜ੍ਹ ਕਰ ਅਤਿ ਮਨ ਭੀਨਾ। ਤਾਸ ਛਪਾਵਨ ਮਨਸਾ ਭਈ। ਸੰਤ ਗਿਆਨ ਸਿੰਘ ਆਗਯਾ ਦਈ। ਸਦਨ ਦੁਵਾਨ ਕੇ ਬੈਠੇ ਅੰਦਰ। ਸੰਤ ਗਿਆਨੀ ਗੁਨ ਕੇ ਮੰਦਰ। ਆਗਿਆ ਦੀਨੀ ਹਮੈ ਬੁਲਾਈ। ਰਚੋ ਕਥਾ ਜੋ ਊਨ ਰਹਾਈ। ਗ੍ਰੰਥ ਸੰਪੂਰਨ ਤੁਮ ਕਰ ਦੀਜੈ। ਜਥਾ ਸ਼ਕਤ ਭੇਟਾ ਭੀ ਲੀਜੈ। ਪੁਨ ਦੁਵਾਨ ਜੂ ਆਗਿਆ ਦੀਨੀ। ਕਰੋ ਸੰਪੂਰਨ ਗੁਰਮਚਿ ਚੀਨੀ।... ਤਾ ਮੈਂ ਤੁਮੈਂ ਲਾਭ ਭੀ ਹੋਈ।... ਪੂਰਨ ਕਰੋ ਮੈਂ ਮੁਦ੍ਰਤ ਕਰ ਹੋਂ। ਗੁਰਸਿਖ ਜਾਨ ਆਪ ਕੋਰਰ ਹੋਂ ॥੬॥ ਕਛੁਕ ਕਾਲ ਇਹ ਭਾਂਤ ਬਿਤਾਇਯੋ। ਨ ਕਛਰਚਾ ਨ ਆਪ ਲਿਖਾਇਯੋ। ਬਹੁਰ ਸਨਾਨ ਕਰਨ ਚਿੱਤ ਠਇਯੋ। ਸੁਧਾ ਸਰੋਵਰ ਹਮ ਚਲ ਗਇਯੋ। ਤਹਾਂ ਭੇਟ ਸੰਤਨ ਕੀ ਭਈ। ਗ੍ਰੰਥ ਸੰਪੂਰਨ ਆਗਿਆ ਦਈ। ਤਬ ਸੰਤਨ ਕੋ ਹਮ ਨੇ ਭਾਖੀ। ਨਾਮ ਧਰੇ ਕਵਿ ਤਾ ਕਾ ਸਾਖੀ ॥੬॥ ਤਬ ਗਿਆਨੀ ਜੂ ਸ੍ਰੀ ਮੁਖ ਕਹਿਯੋ। ਜਸ ਚਾਹੋ ਤਸ ਹੀ ਲਖ ਲਹਿਯੋ। ਜਥਾ ਬੁਧ ਹਮ ਕੋ ਗੁਰ ਦੀਨੀ। ਗ੍ਰੰਥਰਚਨ ਕੀ ਮਨਸਾ ਕੀਨੀ ॥੭॥ (ਦੋਹਰਾ:- ਆਗਿਆ ਦੂਸਰ ਬਾਰ ਜਬ, ਸੰਤਨ ਦੀਨੀ ਮੋਹਿ। ਤਬ ਹਮ ਨਿਜ ਮਤ ਕੋ ਲੀਏ, ਰਚਾ ਕਛੁਕ ਮਨ ਜੋਹਿ ॥੮॥ ਰਹੀ ਕਥਾ ਅਧ ਬੀਚ ਹੁਸੈਨੀ। ਜੰਗ ਪ੍ਰਸੰਗ ਰਚਾ ਚਿੱਤ ਚੈਨੀ।

ਉਪਰੋਕਤ ਲਿਖਤ ਜੋ ਆਖੇਪਕਾਰ ਦੀ ਆਪਣੀ ਲਿਖੀ ਹੋਈ ਹੈ, ਤੋਂ ਸਪੱਸ਼ਟ ਹੈ ਕਿ ਜਿਹੜਾ ਹੁਸੈਨੀ ਦੇ ਜੰਗ ਦਾ ਪ੍ਰਸੰਗ ਗਿਆਨੀ ਜੀ ਅਧ ਵਿਚਾਲੇ ਛੱਡ ਗਏ ਸਨ ਉਹ ਆਖੇਪਕਾਰ ਨੇ ਪੂਰਾ ਕੀਤਾ ਹੈ। ਇਸ ਹੁਸੈਨੀ ਦੇ ਜੰਗ ਤੋਂ ਲੈ ਕੇ ਦਸਮ ਸਤਿਗੁਰਾਂ ਦੇ ਜੋਤੀ ਜੋਤੀ ਸਮਾਵਣ ਤੱਕ ਦਾ ਇਹ ਸੂਚੀ ਪੱਤ੍ਰ ਲਿਖਿਆ ਹੈ ਜੋ ਸਾਬਤ ਕਰਦਾ ਹੈ ਕਿ ਆਖੇਪਕਾਰ ਦੇ ਲਿਖੇ ਸੂਚੀ ਪੱਤ੍ਰ ਦੇ ਸਾਰੇ ਪ੍ਰਸੰਗ ਆਖੇਪਕਾਰ ਦੇ ਆਪਣੇ ਲਿਖੇ ਹੋਏ ਹਨ। 'ਰਚੋ ਕਥਾ ਜੋ ਊਨਰਹਾਈ' ਤੋਂ ਸਾਫ਼ ਪਤਾ ਲੱਗਦਾ ਹੈ ਕਿ ਇਹ ਰਚਨਾ ਆਖੇਪਕਾਰ ਲਿਖ ਰਿਹਾ ਹੈ। ਚਤੁਰਾਈ ਉਸ ਇਹ ਕੀਤੀ ਹੈ ਜਾਂ ਦੀਵਾਨ ਬੂਟਾ ਸਿੰਘ ਨੇ ਕਰਵਾਈ ਹੈ ਕਿ ਆਪਣਾ ਨਾਮ ਕਿਤੇ ਵੀ ਨਹੀਂ ਦਿੱਤਾ ਤੇ ਥਾਂ-ਥਾਂ ਤੇ ਨਾਮ ਗਿ: ਗਿਆਨ ਸਿੰਘ ਜੀ ਦਾ ਵਰਤ ਰਿਹਾ ਹੈ। ਇਸੇ ਕਰ ਕੇ ਆਮ ਪਾਠਕ ਨੂੰ ਭੁਲੇਖਾ

ਲੱਗ ਸਕਦਾ ਹੈ ਤੇ ਹੁਣ ਤੱਕ ਲੱਗਦਾ ਰਿਹਾ ਹੈ। ਗਿਆਨੀ ਜੀ ਦਾ ਨਾਮ ਵਰਤਣ ਦੀ ਆਗਿਆ ਵੀ ਇਕ ਤਰ੍ਹਾਂ ਨਾਲ ਉਹ ਗਿ: ਜੀ ਤੋਂ ਲੈ ਲਈ ਸਮਝਦਾ ਹੈ, ਜਿਵੇਂ ਕਿ:- ਤਬ ਸੰਤਨ ਕੋ ਹਮ ਨੇ ਭਾਖੀ। ਨਾਮ ਧਰੇ ਕਵਿ ਤਾ ਕਾ ਸਾਖੀ। ਤਬ ਗਿਆਨੀ ਜੁ ਸ੍ਰੀ ਮੁਖ ਕਹਿਯੋ। ਜਸ ਚਾਹੋ ਤਸ ਹੀ ਲਖ ਲਹਿਯੋ। ਤੀਜੀ ਐਡੀਸ਼ਨ ਦੇ ਅੰਤਲੇ ਇਸ਼ਤਿਹਾਰ ਵਿੱਚ ਗਿਆਨੀ ਜੀ ਲਿਖਦੇ ਹਨ ਕਿ 'ਕੁਛ ਅਰਸੇ ਸੇ ਹਮਾਰੇ ਨੇਤ੍ਰ ਦੁਖਣੇ ਆ ਗਏ ਔਰ ਬਹੁਤ ਮੁੱਦਤ ਕਿਛ ਲਿਖਾ ਪੜ੍ਹਾ ਨਹੀਂ ਥਾ' ਤੇ ਇਹੋ ਗੱਲ ਆਖੇਪਕਾਰ ਸੂਚੀ ਪੱਤ੍ਰ ਵਿੱਚ ਲਿਖਦਾ ਹੈ ਕਿ: "ਪੂਰਨ ਗ੍ਰੰਥ ਮੇਂ ਦੇਰ ਲਗੀ, ਕਛ ਨੈਨਨ ਕੀਰੁਜ਼ ਦੀਨ ਦਿਖਾਈ।" ਜੇ ਇਹ ਗੱਲ ਮੰਨ ਵੀ ਲਈਏ ਕਿ ਨੇਤ੍ਰਾਂ ਦੀ ਬੀਮਾਰੀ ਦੇ ਕਾਰਨ ਕਵੀ ਜੀ ਕੁਝ ਸਮਾਂ ਕੁਝ ਲਿਖ ਪੜ੍ਹ ਨਹੀਂ ਸਕੇ ਤਾਂ ਇਸ ਦਾ ਇਹ ਮਤਲਬ ਕਿਵੇਂ ਹੋ ਸਕਦਾ ਹੈ ਕਿ ਕਵੀ ਜੀ ਨੇ ਆਪਣੀ ਸੁੰਦਰ ਕਾਵਿ ਰਚਨਾ ਦਾ ਬਾਕੀ ਹਿੱਸਾ ਪੂਰਾ ਕਰਨ ਲਈ ਕਿਸੇ ਦੂਜੇ ਕਵੀ ਨੂੰ ਇਹ ਆਗਿਆ ਦੇ ਦਿੱਤੀ ਹੋਵੇ ਕਿ 'ਰਚੋ ਕਥਾ ਜੋ ਊਨਰਹਾਈਂ' ਅਤੇ ਨਾਮ ਪਾਉਣ ਬਾਰੇ ਵੀ ਉਸ ਦੀ ਮਰਜ਼ੀ 'ਤੇ ਛੱਡ ਦਿੱਤਾ ਹੋਵੇ। ਕੋਈ ਵੀ ਲੇਖਕ ਜਾਂ ਕਵੀ ਐਸਾ ਨਹੀਂ ਕਰ ਸਕਦਾ ਤੇ ਨਾ ਹੀ ਕੋਈ ਐਸਾ ਕਰਦਾ ਹੈ। ਕੇਵਲ ਪਾਠਕਾਂ ਦੇ ਦਿਲਾਂ ਨੂੰ ਧਰਵਾਸ ਦੇਣ ਲਈ ਐਸਾ ਲਿਖ ਦਿੱਤਾ ਗਿਆ ਹੈ। ਉਂਜ ਇਸ ਗੱਲ ਵਿੱਚ ਸਚਾਈ ਉੱਕਾ ਹੀ ਨਹੀਂ। ਜੇ ਆਗਿਆ ਨਾਲ ਲਿਖਿਆ ਹੁੰਦਾ ਤਾਂ ਆਖੇਪਕਾਰ ਨੂੰ ਆਪਣਾ ਨਾਂ ਦੱਸਣ ਵਿੱਚ ਕੀ ਝਿਜਕ ਸੀ ਤੇ ਨਾਲੇ ਸ਼ੈਲੀ ਤਾਂ ਉਹੋ ਹੁੰਦੀ ਜੋ ਕਵੀ ਜੀ ਨੇ ਮੁੱਢੋਂ ਸ਼ੁਰੂ ਕੀਤੀ ਹੋਈ ਸੀ। ਛੰਦਾਂ ਤੇ ਬਿਸਰਾਮਾਂ ਦੇ ਨੰਬਰ ਨਾ ਲਾਉਣੇ ਤੇ ਪਿੱਛੇ ਕਹੇ ਸਾਰੇ ਕਾਰਨਾਂ ਨੂੰ ਸਾਹਮਣੇਰੱਖ ਕੇ ਵਿਚਾਰ ਕਰਨ ਤੋਂ ਸਾਫ਼ ਸਿੱਧ ਹੋ ਜਾਂਦਾ ਹੈ ਕਿ ਦੀਵਾਨ ਬੂਟਾ ਸਿੰਘ ਨਾਲ ਕਿਸੇ ਗੱਲੋਂ ਕਵੀ ਜੀ ਦੀ ਅਣਬਣ ਹੋ ਜਾਣ ਦੇ ਕਾਰਨ ਦੀਵਾਨ ਨੇ ਛੇਤੀ ਪੰਥ ਪ੍ਰਕਾਸ਼ ਨੂੰ ਬਜ਼ਾਰ ਵਿੱਚ ਲਿਆ ਕੇ ਨਫ਼ਾ ਕਮਾਣ ਦੇ ਖਿਆਲ ਨਾਲ ਕਿਸੇ ਵਪਾਰੀ ਕਵੀ ਨੂੰ ਇਵਜ਼ਾਨਾ ਦੇ ਕੇ ਕਵਿਤਾ ਲਿਖਵਾ ਕੇ ਖੱਪਾ ਪੂਰਾ ਕਰ ਲਿਆ ਹੈ ਕਿਉਂਕਿ ਇਸ ਗ੍ਰੰਥ ਦੇ ਪੂਰਾ ਨ ਹੋਣ ਦਾ ਜ਼ਿੰਮੇਵਾਰ ਕਵੀ ਜੀ ਇਸ਼ਤਿਹਾਰ ਵਿੱਚ ਦੀਵਾਨ ਬੂਟਾ ਸਿੰਘ ਨੂੰ ਠਹਿਰਾਉਂਦੇ ਹਨ, ਜਿਹਾ ਕਿ:- 'ਮਗਰ ਅਫਸੋਸ ਕਿ ਦੀਵਾਨ ਬੂਟਾ ਸਿੰਘ ਨੇ ਵੋਹ ਪੂਰਾ ਨ ਹੋਨੇ ਦੀਆ। ' ਕਵੀ ਜੀ ਦੀ ਇਸ ਲਿਖਤ ਦੇ ਹੁੰਦਿਆਂ ਕੋਈ ਸਮਝਦਾਰ ਪਾਠਕ ਕਿਵੇਂ ਮੰਨ ਸਕਦਾ ਹੈ ਕਿ ਗਿ: ਜੀ ਨੇ ਬਾਕੀਰਹਿੰਦਾ ਹਿੱਸਾ ਪੂਰਾ ਕਰਨ ਦੀ ਆਗਿਆ ਕਿਸੇ ਹੋਰ ਕਵੀ ਨੂੰ ਦੇ ਦਿੱਤੀ ਹੋਵੇ। ਤੀਜੀ ਐਡੀਸ਼ਨ ਦੇ ਅੰਤ ਵਿੱਚ ਦਿੱਤੇ ਇਸ਼ਤਿਹਾਰ ਵਿੱਚ ਕਿਸੇ ਦੂਜੇ ਕਵੀ ਨੂੰ ਬਾਕੀਰਹਿੰਦਾ ਹਿੱਸਾ ਪੂਰਾ ਕਰਨ ਦੀ ਆਗਿਆ ਦੇਣ ਦਾ ਕੋਈ ਜ਼ਿਕਰ ਨਹੀਂ ਜਿਸ ਤੋਂ ਆਖੇਪਕਾਰ ਦੀ ਆਗਿਆ ਲੈਣ ਦੀ ਕਹਾਣੀ ਮਨਘੜਤ ਸਿੱਧ ਹੋ ਜਾਂਦੀ ਹੈ। ਤੀਜੀ ਐਡੀਸ਼ਨ ਦੇ ਅੰਤਲੇ ਇਸ਼ਤਿਹਾਰ ਤੇ ਇਸ ਦੂਜੀ ਐਡੀਸ਼ਨ ਦੇ ਇਸ ਸੂਚੀ ਪੱਤਰ ਦੇ ਇਹਨਾਂ ਚਹੁੰ ਸਫ਼ਿਆਂ ਨੂੰ ਪੜ੍ਹ ਕੇ ਹੋਰ ਸੂਝਵਾਨ ਪਾਠਕ ਦੀ ਆਤਮਾ ਇਹ ਮੰਨਣ ਲਈ ਮਜਬੂਰ ਹੋਵੇਗੀ ਕਿ ੭੭੩ ਪੰਨੇ ਤੋਂ ੮੬੦ ਪੰਨੇ ਤੱਕ ਦੇ ੮੮ ਸਫ਼ਿਆਂ ਦੀ ਇਹ ਕਾਵਿ ਰਚਨਾ ਆਖੇਪ ਹੈ, ਕਵਿ ਕ੍ਰਿਤ ਨਹੀਂ। ਆਖੇਪ ਕਰਵਾਣ ਵਾਲੇ ਹਨ ਦੀਵਾਨ ਬੂਟਾ ਸਿੰਘ ਲਾਹੌਰ ਵਾਲੇ ਤੇ ਆਖੇਪਕਾਰ ਹੈ ਇਕ ਵਪਾਰੀ ਕਵੀ ਘਸੀਟਾ ਸਿੰਘ ਕਵੀਸ਼ਰ ਲਾਹੌਰ ਜਿਸ ਦਾ ਉਲੇਖ ਲਾਹੌਰ ਐਡੀਸ਼ਨ ਛਾਪਾ ਪੱਥਰ ਦੇ ਟਾਈਟਲ ਪੰਨੇ 'ਤੇ ਕੀਤਾ ਹੋਇਆ ਹੈ। ਜਦ ਅਸਾਂ ਇਹ ਲੇਖ ਪਹਿਲੀ ਵਾਰ ਗੁਰਮਤਿ ਪ੍ਰਕਾਸ਼ ਦੇ ਦਸੰਬਰ ੧੯੬੫ ਦੇ ਰਸਾਲੇ ਵਿੱਚ ਛਪਵਾਇਆ ਸੀ ਉਦੋਂ ਤੱਕ ਜਿੰਨੀਆਂ ਵੀ ਪੋਥੀਆਂ ਸਾਨੂੰ ਲਾਹੌਰ ਐਡੀਸ਼ਨ ਦੀਆਂ ਮਿਲੀਆਂ ਉਨ੍ਹਾਂ ਵਿੱਚੋਂ ਕਿਸੇ ਦਾ ਵੀ ਟਾਈਟਲ ਪੰਨਾ ਸਾਨੂੰ ਨਹੀਂ ਮਿਲਿਆ। ਜਿਹੜੀ ਪੋਥੀ ਬਾਦ ਵਿੱਚ ਸਾਨੂੰ ਮਿਲੀ ਉਸ ਦੇ ਟਾਈਟਲ ਪੰਨੇ 'ਤੇ ਲਿਖਿਆ ਹੋਇਆ ਹੈ ਕਿ 'ਭਾਈ ਗਜਾਨ ਸਿੰਘ ਸੰਤ ਕੀ ਕ੍ਰਿਤ ਸਾਰੀ ਤੇ ਕੁਛ ਕਾਪੀ ਨਵੀਨਰਚੀ ਭਾਈ ਘਸੀਟਾ ਸਿੰਘ ਕਵੀਸ਼ਰ ਲਾਹੌਰ'। ਜਿਸ ਨੇ ਇਵਜ਼ਾਨਾ ਲੈ ਕੇ ਇਹ ਸਸਤੀ ਕਾਵਿ ਰਚਨਾ ਕੀਤੀ ਹੈ ਤੇ ਨਾਮ ਗਿ: ਗਿਆਨ ਸਿੰਘ ਜੀ ਦਾ ਹੀ ਵਰਤੀ ਗਿਆ ਹੈ ਤਾਂ ਕਿ ਆਮ ਪਾਠਕ ਸਮਝ ਨ ਸਕਣ। ਦੋਹਾਂ ਦਾ ਮਨੋਰਥ ਕੋਈ ਪੰਥਕ ਭਲਾਈ ਜਾਂ ਪਰਉਪਕਾਰ ਨਹੀਂ ਸੀ ਸਗੋਂ ਮਾਇਆ ਕਮਾਉਣੀ ਤੇ ਸੁਆਰਥ ਸਿੱਧੀ ਹੀ ਸੀ।

## ੬੦. {ਦੁਰਗਾ ਪ੍ਰਗਟ ਕਰਨੀ}

*ਕਬਿੱਤ:

*ਲਾਹੌਰ ਐਡੀਸ਼ਨ ਛਾਪਾ ਪੱਥਰ ਵਿੱਚੋਂ ਪੂਰਬਾਰਧ ਦੇ ੭੭੬ ਪੰਨੇ ਤੱਕ ਦੀ ਰਚਨਾ ਛਾਪਣ ਤੋਂ ਬਾਅਦ ਹੁਣ ਅਸੀਂ ਅੰਮ੍ਰਿਤਸਰ ਐਡੀਸ਼ਨ ਦੇ ਪੰਨਾ ੧੪੯ ਤੋਂ ਉਸ ਐਡੀਸ਼ਨ ਦੇ ੧੫ਵੇਂ ਬਿਸ੍ਰਾਮ ਦੇ ਅੰਕ ਨੰ: ੧੮ ਤੋਂ ਸ਼ੁਰੂ ਕਰਨ ਲੱਗੇ ਹਾਂ ਤੇ ਬਿਸ੍ਰਾਮ ਦੇ ਮੁੱਢ ਵਿੱਚ ਉਸੇ ਬਿਸ੍ਰਾਮ ਦਾ ਮੰਗਲਾਚਰਨ ਅੰਕ ਨੰ: ੧ ਛਾਪ ਰਹੇ ਹਾਂ। ਇਹ ਸਾਨੂੰ ਇਸ ਲਈ ਕਰਨਾ ਪੈ ਰਿਹਾ ਹੈ ਕਿ ਲਾਹੌਰ ਐਡੀਸ਼ਨ ਦੇ ਪੂਰਬਾਰਧ ਦੇ ਪੰਨਾ ੭੭੩ ਤੋਂ ੮੬੦ ਪੰਨੇ (ਭਾਵ ਪੂਰਬਾਰਧ ਦੀ ਸਮਾਪਤੀ) ਤੱਕ ਦੀ ਰਚਨਾ ਗਿਆਨੀ ਜੀ ਦੀ ਆਪਣੀ ਅਸਲ ਰਚਨਾ ਨਹੀਂ ਸਗੋਂ ਇਸ ਪੂਰਬਾਰਧ ਦੇ ਆਖੇਪਕਾਰ ਦੀ ਰਚਨਾ ਹੈ ਜਿਸ ਬਾਰੇ ਵਿਸਥਾਰ ਨਾਲ ਪਾਠਕ ਪਿਛਲਿਆਂ ਪੰਨਿਆਂ 'ਤੇ ਪੜ੍ਹ ਆਏ ਹਨ। ਇਹ ਜੋ ਰਚਨਾ ਅਸੀਂ ਛਾਪਣ ਲੱਗੇ ਹਾਂ ਇਹ ਗਿਆਨੀ ਜੀ ਦੀ ਆਪਣੀ ਅਸਲ ਰਚਨਾ ਹੈ। ਇਸੇ ਪੂਰਬਾਰਧ ਦੀ ਸਮਾਪਤੀ ਤੱਕ ਹੁਣ ਅੰਮ੍ਰਿਤਸਰ ਐਡੀਸ਼ਨ ਦੀ ਰਚਨਾ ਹੀ ਛਾਪਾਂਗੇ ਅਤੇ ਉੱਤ੍ਰਾਰਧ ਫਿਰ ਲਾਹੌਰ ਐਡੀਸ਼ਨ 'ਚੋਂ ਸ਼ੁਰੂ ਕਰਾਂਗੇ।

ਤੀਰਥ ਰਚਾਏ ਬਹੁ ਭਾਏ ਸੂਖ ਦਾਏ,
ਦੂਖ ਜਾਏਂ ਨ੍ਹਾਏਂ ਪਾਏਂ ਫਲ ਚਾਰ ਨਰ ਨਾਰਿ ਹੈਂ[1]।

[1](ਜਿਨ੍ਹਾਂ ਸਤਿਗੁਰਾਂ ਨੇ) ਬਹੁਤ ਤਰ੍ਹਾਂ ਦੇ ਸੁਖ ਦੇਣ ਵਾਲੇ ਤੀਰਥਰਚੇ (ਜਿਨ੍ਹਾਂ ਉਪਰ) ਇਸ਼ਨਾਨ ਕਰਨ ਨਾਲ ਦੁਖ ਚਲੇ ਜਾਂਦੇ ਹਨ ਤੇ ਇਸਤ੍ਰੀ ਪੁਰਸ਼ ਚਾਰੇ ਫਲ (ਧਰਮ, ਅਰਥ, ਕਾਮ, ਮੋਖ) ਪਾ ਲੈਂਦੇ ਹਨ।

ਜੁੱਗਨ ਲੌ ਕਾਇਮ ਰਹਾਇ ਨੀਂਵ ਦਾਇਮ ਜਯੋਂ,
ਗੁਰੂ ਘਰ, ਪੰਥ ਹੇਤ ਕੀਨ ਗ੍ਰੰਥ ਸਾਰ ਹੈ[1]।

[1]ਜਿਵੇਂ ਗੁਰੂ ਘਰ ਦੀ ਨਿਉਂ ਜੁਗਾਂ ਤੱਕ ਹਮੇਸ਼ਾਂ ਕਾਇਮ ਰਹੇ (ਇਸੇ ਲਈ) ਪੰਥ ਵਾਸਤੇ ਸ੍ਰੇਸ਼ਟ ਸ੍ਰੀ ਗੁਰੂ ਗ੍ਰੰਥ ਸਾਹਿਬ (ਜੀ ਦਾ ਸਰੂਪ ਤਿਆਰ) ਕੀਤਾ ਹੈ।

ਬ੍ਰਿਜ ਭੂਮਿ ਨਿਆਰੀ ਤੀਨ ਲੋਕ ਤੈ ਉਚਾਰੀ ਜਿਮ,
ਅਧਿਕ ਅਲੌਕਕ ਬਿਸ਼ੋਕਕ ਦ੍ਵਾਰ ਹੈ[1]।

[1]ਜਿਵੇਂ ਬ੍ਰਿਜ ਦੀ ਧਰਤੀ ਤਿੰਨਾਂ ਲੋਕਾਂ ਤੋਂ ਨਿਆਰੀ ਕਹੀ ਹੈ ਤਿਵੇਂ ਹੀ ਤੇ ਉਸ ਤੋਂ ਵੀ ਅਧਿਕ ਅਸਚਰਜ ਤੇ ਸ਼ੋਕਰਹਿਤ ਸ੍ਰੀ ਦਰਬਾਰ ਸਾਹਿਬ (ਸ੍ਰੀ ਹਰਿਮੰਦਰ ਸਾਹਿਬ ਅੰਮ੍ਰਿਤਸਰਰਚਿਆ ਹੈ)।

ਬਯਾਸ ਬਪੁ ਅਰਜਨ ਦੇਵ ਜੁ ਕਲਜਾਨ ਦਾਨ,
ਜਾਨ ਮਾਨ ਗਜਾਨ ਹਰਿ ਕਰਤ ਜੁਹਾਰ ਹੈ[1] ॥੧॥

[1]ਬਿਆਸ ਸਰੂਪ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ (ਮਾਨ) ਮਨ ਵਿੱਚ ਮੁਕਤੀ ਦਾਤਾ ਜਾਣ ਕੇ ਗਿਆਨ ਸਿੰਘ ਨਮਸਕਾਰ ਕਰਦਾ ਹੈ।

ਸ੍ਵੈਯਾ:
ਦਿਨ ਕੇਤਿਕ ਐਸ ਬਿਸੇਸ ਅਸੇਸ
ਬਿਤੇ[1], ਨ ਕਲੇਸ਼ ਉਠਯੋ ਕਿਹਂ ਠਾਈਂ।

[1](ਐਸ) ਇਸ ਤਰ੍ਹਾਂ ਕਿਤਨੇ ਕੁ (ਬਿਸੇਸ) ਬਹੁਤੇ ਦਿਨ (ਅਸੇਸ) ਚੰਗੀ ਤਰ੍ਹਾਂ ਬਤੀਤ ਹੋਏ।

ਖੇਲਤ ਨਿੱਤ ਅਖੇਰ[1] ਗੁਰੂ,
ਨਿਜ ਸੰਗਤ ਕੋ ਸੁਖ ਦੇਤ ਮਹਾਂਈਂ।
ਪੰਥ ਰਚਯੋ ਫਿਰ ਸਿੰਘਨ ਕਾ ਗੁਰੁ,
ਔਰ ਭਲੇ ਦੁਰਗਾ ਬਿਦਤਾਈ[1]।
ਭਾਂਤਿ ਅਨੇਕ ਬਿਲਾਸ ਕਰੈਂ,
ਸੁਖਰਾਸ ਗੁਰੂ ਹ੍ਵੈ ਮਵਾਸ ਤਹਾਂਈਂ[1] ॥੨॥
ਬਾਨੀ ਰਚੀ ਸੁਖ ਦਾਨੀ ਮਹਾਨੀ,
ਸੁ ਖਾਨੀ ਨਵੋਂ ਰਸ ਕੀ[1] ਜਗ ਜਾਨੀ।

[1]ਸ਼ਿਕਾਰ।

[1]ਪ੍ਰਗਟ ਕੀਤੀ।

[1]ਉਥੇ ਆਕੀ ਹੋ ਕੇ।

[1]ਨੌਆਂਰਸਾਂ ਦੀ ਖਾਣ।

ਕਾਬਿ ਕੀ ਰੀਤਿ ਬਿਨੀਤ ਜਿਤੀ ਬਰ[1],
ਤੇਤਿਕ ਤਾਂਹਿ ਵਿਖੇ ਬਿਦਤਾਨੀ।
ਭਾਂਤਿ ਅਨੇਕਨ ਕੇ ਪਰਸੰਗ ਧਰੇ,
ਗੁਰੁ ਭਾਰਥ ਭਾਰਥ ਸਾਨੀ[1]।

ਜਾਨਤ ਹੈਂ ਜਨ ਤੇਊ ਤਿਨੈ,
ਜਿਨ ਆਪ ਪਢੀ ਔ ਸੁਨੀ ਗੁਰੁਬਾਨੀ ॥੩॥
ਛਪਯ:
ਅਸ਼ਟ ਭੁਜੀ ਜਗ ਮਾਤ,
ਦਸਮ ਗੁਰੁ ਜੌ ਬਿਦਤਾਈ।
ਯਹਿ ਸੁਨਿ ਸੰਸਾ ਕਰਯੋ ਮਰੀ*,
ਫਿਰ ਐਸ ਤਦਾਂਈਂ।
ਕਈ ਠੌਰ ਨਿਜ ਗ੍ਰੰਥ ਵੀਚ,
ਗੁਰੂ ਐਸ ਬਖਾਨੈ।
ਕਿਸ਼ਨ ਬਿਸ਼ਨ ਲੌ ਆਦਿ,
ਸੁਰਨ ਕੋ ਹਮ ਨਹਿਂ ਮਾਨੈਂ।
ਹਮ ਮਾਨਤ ਪੁਰਖ ਅਕਾਲ ਕੋ,
ਇਕ ਈਸ ਉਪਾਸ਼ਨ ਕਹੀ ਯਹਿ।
ਫਿਰ ਕੌਨ ਹੇਤ ਕਿਸ ਭਾਂਤਿ ਗੁਰੁ,
ਦੇਵੀ ਪਰਗਟ ਕਰੀ ਕਹਿਂ ॥੪॥
ਯਹ ਪ੍ਰਸ਼ਨ ਸੁਨਿ, ਹੋਇ ਮੋਦ
ਮਨ ਕਹਯੋ ਫੇਰ ਕਵਿ[1]*।

ਅਹੋ ਮਰੀ ਕਪਤਾਨ,
ਏਹੁ ਤੁਮ ਬੂਝੀ ਭਲ ਅਬਿ।
ਸੁਨੋ ਪ੍ਰੇਮ ਧਰਿ ਕਹੋਂ,
ਸਾਰ[1] ਉੱਤ੍ਰ ਯਹਿ ਨੀਕੈਂ।

[1]ਜਿਤਨੀ ਕਾਵਿ ਦੀ ਚੰਗੀਰੀਤੀ ਸ੍ਰੇਸ਼ਟ ਨੀਤੀ ਦੇ ਸਹਿਤ ਹੈ।

[1]ਮਹਾਂ ਭਾਰਤ ਗ੍ਰੰਥ (ਸਾਨੀ) ਵਾਂਗ ਗੁਰਾਂ ਨੇ (ਭਾਰਥ) ਜੰਗਾਂ ਦੇ ਅਨੇਕ ਤਰ੍ਹਾਂ ਦੇ ਪ੍ਰਸੰਗਰੱਖੇ।

*ਕੈਪਟਨ ਮਰੇ ਈਸਟ ਇੰਡੀਆ ਕੰਪਨੀ ਦਾ ਨੌਕਰ ਤੇ ਸਰ ਡੇਵਿਡ ਅਕਟਰ ਲੋਣੀ ਦੇ ਮਾਤਹਿਤ ਸੀ। ਇਹ ਲੁਧਿਆਣੇ ਡਾਕਟਰ ਸੀ ਤੇ ਰਾਜਸੀ ਕੰਮ ਵੀ ਕਰਦਾ ਸੀ। ਕਰਨਲ ਅਕਟਰ ਲੋਣੀ ਨੇ ਇਸ ਦੀ ਡਿਊਟੀ ਸਿੱਖਾਂ ਦੀ ਤਾਰੀਖ਼ ਲਿਖਵਾਉਣ ਦੀ ਲਾਈ ਸੀ। ਕੈਪਟਨ ਮਰੇ ਨੇ ਅੱਗੋਂ ਮੌਲਵੀ ਬੂਟੇ ਸ਼ਾਹ ਨੂੰ ਜੋ ਉਸ ਦੇ ਅੱਗੇ ਕਾਰਦਾਰ ਸੀ, ਇਹ ਕੰਮ ਸੌਂਪ ਦਿੱਤਾ। ਪਰ ਸ: ਰਤਨ ਸਿੰਘ ਭੜੀ ਨਿਵਾਸੀ ਨੇ ਮਰੇ ਸਾਹਿਬ ਨੂੰ ਕਹਿ ਕੇ ਕਿ ਇਹ ਤੁਰਕ ਫਿਰਕਾ ਪ੍ਰਸਤ ਹੈ ਜਿਸ ਕਰਕੇ ਸਾਡੀ ਤਾਰੀਖ਼ ਠੀਕ ਠੀਕ ਨਹੀਂ ਲਿਖ ਸਕੇਗਾ। ਇਸ ਲਈ ਸਿੱਖਾਂ ਦੀ ਤਾਰੀਖ਼ ਮੈਂ ਆਪ ਖ਼ੁਦ ਲਿਖ ਕੇ ਦਿਆਂਗਾ ਅਤੇ ਜੋ ਤੁਸੀਂ ਸਵਾਲ ਕਰੋਗੇ ਮੈਂ ਉਹਨਾਂ ਦਾ ਉੱਤ੍ਰ ਦਿਆਂਗਾ। ਦੇਖੋ ਸ੍ਰੀ ਗੁਰ ਪੰਥ ਪ੍ਰਕਾਸ਼ ਪੂਰਬਾਰਧ ਬਿਸ੍ਰਾਮ ੨ ਅੰਕ ੧੯੮ ਤੋਂ ਅੰਕ ੨੧੦ ਤੱਕ।

[1]ਕਵੀਰਤਨ ਸਿੰਘ 'ਭੰਗੂ' ਨੇ। *ਕਵਿ ਤੋਂ ਭਾਵ ਸ: ਰਤਨ ਸਿੰਘ 'ਭੰਗੂ' ਹੈ ਜਿਨ੍ਹਾਂ ਨੇ ਮਰੀ ਦੇ ਕਹਿਣ 'ਤੇ ਪੰਥ ਪ੍ਰਕਾਸ਼ ਗ੍ਰੰਥ ਰਚਿਆ ਜਿਸ ਵਿੱਚ ਕੈਪਟਨ ਮਰੀ ਦੇ ਪ੍ਰਸ਼ਨਾਂ ਦੇ ਉੱਤਰ ਦਿੱਤੇ ਹਨ। ਇਸ ਪ੍ਰਸ਼ਨ ਦਾ ਉੱਤ੍ਰ ਵੀ ਸ: ਰਤਨ ਸਿੰਘ ਭੰਗੂ ਨੇ ਆਪਣੇ ਪੰਥ ਪ੍ਰਕਾਸ਼ ਵਿੱਚ ਦਿੱਤਾ ਸੀ ਜਿਸ ਦਾ ਖੁੱਲ੍ਹਾ ਅਨੁਵਾਦ ਗਿਆਨੀ ਜੀ ਆਪਣੇ ਲਫ਼ਜ਼ਾਂ ਵਿੱਚ ਕਰ ਰਹੇ ਹਨ।

[1]ਸ੍ਰੇਸ਼ਟ।

ਜਿਹ ਹਿਤ ਜਿਹ ਬਿਧਿ ਕਰੀ,
ਮਾਤ ਪ੍ਰਗਟ ਗੁਰੁ ਠੀਕੈਂ।
ਇਕ ਦਿਵਸ ਗੁਰੂ ਢਿਗ ਸਭਾ ਮਹਿ,
ਸਹਿਜ ਸੁਭਾਇਕ ਬਾਤ ਯਹਿ।
ਚਲੀ, ਕਹਯੋ ਕਿਨ, ਕਲੀ ਮੈਂ
ਪ੍ਰਗਟ ਦੇਵਿ[1] ਅਬਿ ਹੋਤ ਨਹਿਂ ॥ ੫ ॥ [1]ਦੇਵੀ।
ਦਿਜਵਰ ਕੋਵਿਦ[1] ਕਵੀ, [1]ਵਿਦਮਾਨ।
ਗੁਨੀ ਜਨ ਦੇਸ ਬਿਦੇਸੀ।
ਹੁਤੇ ਗੁਰੂ ਕੀ ਸਭਾ ਮੱਧ,
ਤਬਿ ਥਿਰੇ ਵਿਸੇਸੀ।
ਕਈ ਦ੍ਵਜਨਿ[1] ਤਬਿ ਕਹੀ ਬਾਤ, [1]ਬ੍ਰਹਮਣਾਂ ਨੇ।
ਪੁਨ ਭਾਂਤਿ ਇਸੀ ਤੈ।
ਕਲਿਜੁਗ ਮਹਿਂ ਨਹਿ ਹੋਤ,
ਦੇਵਤਾ ਬਿਦਿਤ ਕਿਸੀ ਤੈ।
ਯਹਿ ਸੁਨਿ ਕਰਿ ਤਬਿ ਪੁਨ ਗੁਰੁ ਕਹਯੋ,
ਵਹਿ ਕੌਨ ਬਾਤ ਜੋ ਹ੍ਵੈ ਨਹੀਂ।
ਜੋ ਕਰੈ ਬਿਧੀ ਯੁਤ ਨਰ ਭਲੈ,
ਤੌ ਬਿਦਤ ਦੇਵਿ ਅਬਿ ਹ੍ਵੈ ਸਹੀ ॥ ੬ ॥
ਯਾ ਬਿਧਿ ਗੁਰੁ ਕੇ ਬੈਨ,
ਸੁਨੇ ਬਿੱਪਨ ਪੁਨ ਜਬਿਹੀ।
ਫੇਰ ਕਹਯੋ ਹਠ ਠਾਨ,
ਦੇਵ ਨਹਿਂ ਬਿਦਤੈ ਅਬਿ ਹੀ।
ਪੁਨ ਸਤਿਗੁਰੁ ਨੈ ਕਹਯੋ,
ਬਿਦਤ ਕਰਿ ਹਮ ਦਿਖਰਾਵੈਂ।
ਅਸ਼ਟ ਭੁਜੀ ਜਗ ਮਾਤ
ਕੇਰ, ਤੁਹਿ ਦਰਸ ਕਰਾਵੈਂ।
ਇਕ ਕਾਰਨ ਕਰਯੋ ਉਚਾਰ ਯਹਿ,
ਪੁਨ ਸੁਨੋ ਦੂਸਰੋ ਔਰ ਅਬਿ।
ਜਿਸ ਹੇਤ ਗੁਰੂ ਪਰਗਟ ਕਰੀ,
ਦੁਰਗਾ ਨੀਕੀ ਭਾਂਤਿ ਤਬਿ ॥ ੭ ॥
ਧਰਮ ਧਰਾਵਨ ਹੇਤ,
ਧਰਾ ਪਰ ਧਰਮ ਧੁਰੰਧਰ[1]। [1]ਆਸਰਾ ਰੂਪ।
ਧਰਯੋ ਧਰਮ ਅਵਤਾਰ,
ਸਤਿਗੁਰੂ ਸਾਮ ਪੁਰੰਦਰ[1]। [1]ਇੰਦ੍ਰ ਵਾਂਗ।
ਆਦਿ ਬ੍ਰਹਮ ਕੀ ਲਖਿ[1], [1]ਜਾਣ ਕੇ।
ਅਨਾਦਿ ਸ਼ਕਤੀ ਯਹਿ ਮਾਯਾ।
ਯਹੀ ਜਗਤ ਕੌ ਰਚਿਤ ਭਰਤ[1] [1]ਪਾਲਦੀ ਹੈ।

ਸੰਹਰਤ ਸਦਾਯਾ[1]।
ਸ਼ਿਵ ਬਿਸ਼ਨੁ ਅਜਾਦਿਕ[1] ਦੇਵ ਸਭ,
ਸੇਵਿ ਜਾਂਹਿ ਪਦ ਊਚ ਲਹਿਂ।
ਰਹਿਂ ਨੈਨ ਕੋਰ ਕੀ ਓਰ ਨਿੱਤ
ਨਿਰਖਤ, ਕ੍ਰਿਪਾ ਦ੍ਰਿਸ਼ਟਿ ਚਹਿਂ[1] ॥੮॥

[1]ਹਮੇਸ਼ਾਂ ਨਾਸ ਕਰਦੀ ਹੈ।
[1]ਬ੍ਰਹਮਾ ਆਦਿਕ।
[1](ਉਸ ਦੀ) ਕ੍ਰਿਪਾ ਦ੍ਰਿਸ਼ਟੀ ਚਾਹੁੰਦੇ ਹਨ (ਇਸ ਲਈ ਉਸ ਦੀ) ਅੱਖ ਦੀ ਕੋਣ ਨੂੰ ਨਿੱਤ ਦੇਖਦੇ ਰਹਿੰਦੇ ਹਨ।

ਜਿਤਿਕ ਛੱਤ੍ਰੀ ਭਏ
ਅੱਤ੍ਰੀ[1], ਧਰਮੀ ਧਰ ਪਰ।
ਰਾਮ ਕ੍ਰਿਸ਼ਨ ਤੈ ਆਦਿ,
ਭਏ ਅਵਤਾਰ ਜਿਤਿਕ ਵਰ।
ਭਗਤਿ ਸ਼ਕਤਿ ਕੀ ਕਰੀ[1],
ਸਭਿਨਿ ਮਨ ਮੋਦ[1] ਧਾਰ ਕਰਿ।
ਤਜੋਂ ਛੱਤ੍ਰੀ ਗੁਰੁ ਭਏ,
ਬਿਦਿਤ ਬਸੁਧਾ ਸੁ ਬੀਰ ਬਰ[1]।
ਤਿਨ ਧਰਮ ਪਾਲਨਾ ਹੇਤ,
ਪੁਨ ਸੱਤ੍ਰਨ ਕੇ ਸਾਲਨ ਹਿਤੀ[1]।
ਨਿਜ ਪੰਥ ਸਹਾਇਕ ਲਖਿ ਸਦਾ,
ਜਗਦੰਬਾ[1] ਪ੍ਰਗਟ ਕਿਤੀ ॥੯॥

[1]ਸ਼ਸਤ੍ਰ ਧਾਰੀ।
[1](ਆਦਿ ਬ੍ਰਹਮ ਦੀ ਅਨਾਦਿ) ਸ਼ਕਤੀ ਦੀ ਅਰਾਧਨਾ ਕੀਤੀ।
[1]ਅਨੰਦ।
[1]ਤਿਵੇਂ ਛੱਤ੍ਰੀ ਸਤਿਗੁਰੂ ਧਰਤੀ ਉੱਪਰ ਸ੍ਰੇਸ਼ਟ ਸੂਰਮੇ ਪ੍ਰਗਟ ਹੋਏ।
[1]ਵੈਰੀਆਂ ਨੂੰ ਵਿੰਨ੍ਹਣ ਵਾਸਤੇ।
[1]ਜਗਤ ਦੀ ਮਾਤਾ।

ਜਿਸ ਬਿਧਿ ਪ੍ਰਗਟ ਕਰੀ,
ਗੁਰੂ ਜਗਦੰਬਾ ਨੀਕੈ।
ਸੋਊ ਬਿਧਿ ਸੁਨ ਲੇਹੁ ਸਭੀ,
ਅਬਿ ਕਹਿ ਹੌਂ ਠੀਕੈ।
ਦਿਜਵਰ ਕੇਸ਼ਵ ਨਾਮ,
ਏਕ ਕਾਂਸੀ ਤੈ ਆਯੋ।
ਸ਼ਿਵ ਬੱਕ੍ਰ ਦਿਜ[1] ਔਰ,
ਦੁਤੀ ਕਸ਼ਮੀਰੀ ਗਾਯੋ।
ਪੁਨ ਬਿਸ਼ਨ ਪਾਲ ਪੰਡਿਤ ਤ੍ਰਿਤੀ,
ਚਤ੍ਰਬ ਬੇਦ ਬਕਤਾ ਕਥੈਂ[1]।
ਦਿਜ ਓਝਾ[1], ਕਾਲੀ ਦਾਸ ਪੁਨ,
ਅਯੋ ਦੱਖਣੀ ਚਤੁਰਥੈਂ ॥੧੦॥

[1]ਸ਼ਿਵ ਬੱਕ੍ਰ ਨਾਮ ਕਸ਼ਮੀਰੀ ਬ੍ਰਹਮਣ।
[1]ਜਿਨ੍ਹਾਂ ਨੂੰ ਚਾਰ ਵੇਦਾਂ ਦਾ ਵਕਤਾ ਕਹਿੰਦੇ ਸਨ।
[1]ਬ੍ਰਾਹਮਣਾਂ ਦਾ ਇਕ ਗੋਤ। {ਮੈਥਿਲ ਅਤੇ ਗੁਜਰਾਤੀ ਬ੍ਰਾਹਮਣ, ਜੋ ਸਰਯੂ ਨਦੀ ਪਾਰ ਵੱਸਦੇ ਹਨ, ਉਨ੍ਹਾਂ ਦਾ ਗੋਤ ਓਝਾ ਹੈ}।

ਬਿੱਤ[1] ਬਹੁਤ ਗੁਰੁ ਖਰਚ,
ਚਾਹਿ[1] ਯਹਿ ਬਿਪ੍ਰ[2] ਬੁਲਾਏ।
ਬੇਦ ਮੰਤ੍ਰ ਮੈਂ ਨਿਪੁਨ[1],
ਸਭੀ ਬਿਧਿ ਜਗ ਬਿਦਤਾਏ।
ਆਨੰਦ ਪੁਰਿ ਤੈ, ਸਾਤ ਕੋਸ
ਪਰਿਮਾਣ[1] ਚੜ੍ਹਾਈ।

[1]ਧਨ।
[1]ਇੱਛਾ ਕਰਕੇ। [2]ਬ੍ਰਹਮਣ।
[1]ਚਤੁਰ।
[1]ਮਿਣਤੀ ਦੀ।

ਨੈਣਾ ਦੇਵੀ ਮਾਤ,
ਤੁੰਗ ਗਿਰ ਸਿਖਰ ਰਹਾਈ[1]।
[1]ਉੱਚੇ ਪਹਾੜ ਦੀ ਚੋਟੀ 'ਤੇ ਰਹਿੰਦੀ ਹੈ।
ਤਹਿਂ ਹਵਨ ਕੁੰਡ ਬਨਵਾਇ ਗੁਰੁ,
ਸਬਿ ਸਮੱਗ੍ਰੀ ਤਜਾਰ ਕਰਿ।
ਸਨ ਸੱਤ੍ਰਾਂ ਸਏ ਚੁਰੰਜਵੇਂ,
ਚੇਤ ਮਾਸ ਗੁਰੁ ਵਾਰ ਵਰ[1] ॥੧੧॥
[1]ਵੀਰਵਾਰ ਦੇ ਚੰਗੇ ਦਿਨ।
ਲਗਨ ਸਗਨ ਸਭਿ ਸੋਧਿ,
ਹਵਨ ਗੁਰੁ ਲਗੇ ਕਰਨ ਤਬਿ।
ਕਰਵਾਵਹਿਂ ਦਿਜ ਬਿਧੀ ਯੁਕਤਿ,
ਪੜ੍ਹ ਮੰਤ੍ਰ ਬੇਦ ਸਬਿ।
ਸ਼ਾਂਤੀ ਰਖਜਾ ਹੇਤ,
ਬਹੁਤ ਦਿਜ ਬਰਣੀ ਕਰਨੇ[1]।
[1]ਮੰਤ੍ਰ ਜਾਪ ਕਰਨ ਵਾਸਤੇ।
ਬੈਠਾਰੇ ਗੁਰੁ ਆਪ,
ਔਰ ਪੁਨ ਠੌਰ ਸੁਵਰਨੇ[1]।
[1]ਉੱਤਮ ਜਾਤੀ ਦੇ ਬ੍ਰਾਹਮਣ।
ਪੁਨ ਚਾਰ ਦਿਜਨ ਮਹਿਂ ਮੁੱਖ ਇਕ,
ਕੇਸ਼ੋ ਹਵਨ ਕਰਾਵਹੀ।
ਇਮ ਨਿਤਪ੍ਰਤਿ ਢਾਈ ਜਾਮ ਤੱਕ,
ਸਤਿਗੁਰੁ ਕ੍ਰਿਤ ਕਮਾਵਹੀਂ ॥੧੨॥
ਸੇਵਕ ਸੱਚਵ[1] ਸਿੱਖ,
[1]ਵਜ਼ੀਰ ਭਾਵ ਦੀਵਾਨ ਆਦਿ ਮੁਖੀ ਸਿੱਖ।
ਸਭੀ ਗੁਰੁ ਸੇਵ ਕਮਾਵੈਂ।
ਵਸਤੁ ਹਵਨ ਕੀ, ਹਵਨ ਕੁੰਡ
ਢਿਗ, ਨੀਤ ਪੁਚਾਵੈਂ।
ਖਾਨ ਪਾਨ ਪਹਿਰਾਨ,
ਔਰ ਸਭਿ ਬਿੱਪ੍ਰਨ ਕੇਰੋ।
ਕਰੈਂ ਸੇਵ ਮਨ ਲਾਇ,
ਖਰਚ ਧਨ ਅਨਗਨ ਹੇਰੋ।
ਗੁਰੁ ਬ੍ਰਹਮ ਚਰਜ ਧਰਿ ਰੈਨ ਦਿਨ,
ਰਹਿਤ ਤਹਾਂ ਹੀ ਮੋਦ ਧਰਿ।
ਪੁਨ ਬਾਨੀ ਦੁਰਗਾ ਕੀ ਰਚੈਂ,
ਛੰਦ ਬੰਦ ਬਰ ਉਚਰ ਕਰਿ[1] ॥੧੩॥
[1]ਭਾਵ ਚੰਡੀ ਚਰਿਤ੍ਰ ਤੇ ਚੰਡੀ ਦੀ ਵਾਰ ਆਦਿ ਬਾਣੀਆਂ ਸ੍ਰੇਸ਼ਟ ਛੰਦਾਂ ਦੀ ਰਚਨਾ ਦੁਆਰਾ ਉਚਾਰਨ ਕਰਕੇਰਚਦੇ ਹਨ।

ਏਕ ਬਰਸ ਜਬਿ ਬਿਤਯੋ
ਐਸ ਹੀ ਕ੍ਰਿਤ ਕਰਤ ਵਰ।
ਚੇਤ ਮਾਸ ਪੁਨ ਅਯੋ,
ਵਹੀ ਨਵਰਾਤ੍ਰ ਜੌ ਭਰ[1]।
[1]ਭਲੀ ਪ੍ਰਕਾਰ ਨੌਰਾਤ੍ਰੇ ਆ ਗਏ।
ਤਬੈ ਜਨਾਯੋ ਬਿਦਿਤ ਹੋਨ
ਹਿਤ ਸਗਨ[1] ਮਾਤ ਫਿਰ।
[1]ਪ੍ਰਗਟ ਹੋਣ ਦਾ {ਸਗੁਨ} ਚਿੰਨ੍ਹ ਜਣਾਇਆ।

ਕਬੀ ਚਲੈ ਬਹੁ ਪੌਨ,
ਹੋਇ ਭੂਚਾਲ ਹਲੈ ਗਿਰ।
ਯਹਿ ਸਗਨ ਭਯਾਨਕ ਪੇਖਿ ਬਹੁ,
ਦਹਿਲ ਗਏ ਦਿਜ ਭਾਗ ਸਭ[1]।
ਇਕ ਕੇਸ਼ਵ ਹੋਮ ਕਰਾਵਹੀ,
ਗੁਰੁ ਢਿਗ ਰਹਯੋ ਸੁ ਬੈਠ ਤਬਿ ॥ ੧੪ ॥
ਪੁਨ ਦਿਜ ਕੇਸ਼ਵ ਕਹਯੋ,
ਗੁਰੂ ਸੋਂ ਐਸ ਉਚਾਰੀ।
ਮਹਿਖੇ ਛਾਂਗ[1] ਸ਼ਿਤਾਬ[2],
ਲੇਹੁ ਮੰਗਵਾਇ ਅਪਾਰੀ।
ਨਿਜ ਜੇਸ਼ਟ ਸੁਤ[1] ਸੀਸ,
ਦੈਨ ਹਿਤ ਲੇਹੁ ਬੁਲਾਈ।
ਅਬਿ ਬਿਦਤੈਗੀ ਮਾਤ,
ਭੇਟ ਸਬਿ ਦੈਹੁ ਚੜ੍ਹਾਈ।
ਯਹਿ ਸੁਨ ਕਰਿ ਗੁਰੁ ਨਿਜ ਗ੍ਰਹਿ ਗਏ,
ਕਹਯੋ ਜਾਇ ਨਿਜ ਮਾਤ ਪ੍ਰਤਿ।
ਇਕ ਮਮ ਸੁਤ ਮੁਝ ਕੋ ਦੈਹੁ ਬਡ,
ਭੇਟ ਦੁਰਗ ਕੀ ਦੈਨ ਹਿਤ ॥ ੧੫ ॥
ਯਹਿ ਸੁਨਿ ਗੁਰੁ ਕੀ ਮਾਤ,
ਔਰ ਗੁਰੁ ਘਰਨੀ ਤਬਿ ਹੀ।
ਸੁਤ ਨਿਜ ਲਏ ਛਪਾਇ,
ਧਾਮ ਭੀਤਰ ਕਿਤ ਸਬਿ ਹੀ।
ਹੁਤੇ ਗੁਰੂ ਕੇ ਸੁਵਨ[1] ਚਾਰ,
ਨਹਿਂ ਦਯੋ ਏਕ ਤਿਮ।
ਤਬਿ ਗੁਰੁ ਮਨ ਰਿਸ ਥਾਪ,
ਆਪ ਸਾਰਾਪ ਦਯੋ ਇਮ।
ਸੁਨਿ ਅਹੋ ਗੂਜਰੀ ਊਜਰੀ[1],
ਹਮ ਕੋ ਦਯੋ ਨ ਏਕ ਸੁਤ।
ਫਿਰ ਚਾਰਹੁਂ ਤੁਰਕਨ ਤਈਂ ਤੂੰ,
ਦੈ ਹੈਂ ਅਪਨੀ ਜਾਨ ਯੁਤ* ॥ ੧੬ ॥

[1]{ਸਾਰੇ ਬ੍ਰਹਮਣ} ਡਰ ਕੇ ਭਜ ਗਏ।

[1]ਮਹੇਂ ਤੇ ਬੱਕਰੇ। [2]ਛੇਤੀ।

[1]ਜੇਠੇ ਪੁੱਤਰ ਨੂੰ।

[1]ਪੁੱਤਰ।

[1]ਉੱਜੜੀ ਹੋਈ।

*ਇਹ ਗੱਲ ਮੰਨਣ ਵਿੱਚ ਨਹੀਂ ਆਉਂਦੀ ਕਿ ਗੁਰੂ ਸਾਹਿਬ ਜੀ ਨੇ ਆਪਣੇ ਸਤਿਕਾਰ ਯੋਗ ਮਾਤਾ ਜੀ ਨੂੰ ਅਜਿਹੇ ਸ਼ਬਦ ਕਹੇ ਹੋਣਗੇ। ਬਚਿੱਤ੍ਰ ਨਾਟਕ ਵਿੱਚ ਉਨ੍ਹਾਂ ਨੇ ਆਪਣੇ ਪਿਤਾ ਜੀ ਤੇ ਮਾਤਾ ਜੀ ਨੂੰ ਵਾਹਿਗੁਰੂ ਨੂੰ ਅਰਾਧਣ ਵਾਲੇ ਕਿਹਾ ਹੈ ਅਤੇ ਲਿਖਿਆ ਹੈ ਕਿ ਉਨ੍ਹਾਂ ਦੀ ਸੇਵਾ ਤੇ ਸਿਮਰਨ ਉੱਪਰ ਪ੍ਰਸੰਨ ਹੋ ਕੇ ਹੀ ਅਕਾਲ ਪੁਰਖ ਜੀ ਨੇ ਮੈਨੂੰ ਉਨ੍ਹਾਂ ਦੇ ਘਰ ਪੁੱਤਰ ਬਣ ਕੇ ਜਨਮ ਲੈਣ ਲਈ ਆਗਿਆ ਕੀਤੀ ਤਾਂਹੀ ਅਸਾਂ ਕਲਜੁਗ ਵਿੱਚ ਜਨਮ ਲਿਆ। ਫਿਰ ਜੇ ਗੁਰੂ ਸਾਹਿਬ ਜੀ ਬਲੀ ਦੇਣ ਲਈ ਪੁੱਤਰ ਮੰਗਦੇ ਤਾਂ ਮਾਤਾ ਜੀ ਅਤੇ ਮਹਿਲ ਕਿਵੇਂ ਗੁਰੂ ਜੀ ਦੇ ਹੁਕਮਾਂ ਦੀ ਉਲੰਘਣਾ ਕਰ ਸਕਦੇ ਸਨ। ਜੇ ਸਾਹਿਬਜ਼ਾਦਿਆਂ ਤੇ ਮਾਤਾ ਜੀ ਦਾ ਤੁਰਕਾਂ ਹੱਥੋਂ ਸ਼ਹੀਦ ਹੋਣ ਦਾ ਗੁਰੂ ਜੀ ਨੇ ਹੀ ਸਰਾਪ ਦਿੱਤਾ ਸੀ ਤਾਂ ਫਿਰ ਉਹਨਾਂ ਦੀਆਂ

ਸ਼ਹੀਦੀਆਂ ਦੀ ਕੀ ਅਹਿਮੀਅਤ ਰਹਿ ਜਾਂਦੀ ਹੈ? ਇਸ ਲਈ ਇਹ ਲਿਖਤ ਪਹਿਲੇ ਲਿਖੇ ਗ੍ਰੰਥ ਸੌ ਸਾਖੀ, ਗੁਰ ਬਿਲਾਸ ਭਾਈ ਸੁੱਖਾ ਸਿੰਘ ਤੇ ਸ੍ਰੀ ਗੁਰ ਪ੍ਰਤਾਪ ਸੂਰਜ ਦੀਆਂ ਲਿਖਤਾਂ ਦਾ ਹੀ ਸੰਖੇਪ ਅਨੁਵਾਦ ਹੈ ਜਿਸ ਵਿੱਚ ਕੁਝ ਕਵੀ ਜੀ ਦੀ ਆਪਣੀ ਕਲਪਨਾ ਵੀ ਰਲ ਗਈ ਸਮਝਣੀ ਚਾਹੀਦੀ ਹੈ।

ਫਿਰ ਨਿਜ ਸਿੱਖਨ ਤਈਂ,
ਯਹੀ ਜਬਿ ਕਹਯੋ ਗੁਰੂ ਇਤ।
ਸੁਨਤ ਝਟਤ ਇਕ ਸਿੱਖ,
ਉਠਯੋ ਨਿਜ ਸੀਸ ਦੈਨ ਹਿਤ।
ਸੰਗਤੀਆ* ਤਿਹ ਨਾਮ,

*ਸੰਗਤੀਆ ਸਿੱਖ ਜਿਸ ਦਾ ਜ਼ਿਕਰ ਪਿਛਲੇ ਬਿਸ੍ਰਾਮ ਵਿੱਚ ਆ ਚੁੱਕਾ ਹੈ, ਇਸ ਨੂੰ ਕਈ ਜਗ੍ਹਾ ਸੰਗਤ ਰਾਇ ਤੇ ਸੰਗਤ ਸਿੰਘ ਵੀ ਲਿਖਿਆ ਹੈ। ਇਹੋ ਗੁਰੂ ਜੀ ਦੀ ਫ਼ੌਜ ਦਾ ਜਰਨੈਲ ਸੀ ਤੇ ਉਹ ਹੁਸੈਨੀ ਨਾਲ ਜੰਗ ਕਰਦਿਆਂ ਇਕੱਠੇ ਵਾਰ ਚੱਲਣ ਨਾਲ ਹੁਸੈਨੀ ਦੇ ਨਾਲ ਹੀ ਸ਼ਹੀਦ ਹੋ ਗਿਆ ਸੀ। ਦੇਖੋ ਪੂਰਬਾਰਧ ਬਿਸ੍ਰਾਮ ੫੯ ਅੰਕ ਨੰ: ੬੭, ੬੯, ੭੦, ੯੭, ੧੦੪, ੧੧੭, ੧੩੮, ੧੪੫, ੧੪੭, ੧੫੨, ੧੫੪ ਆਦਿ।

ਵਹੀ ਨਿਜ ਸੰਗ ਲਯੋ ਗੁਰੁ।
ਹਵਨ ਕੁੰਡ ਢਿਗ ਜਾਇ,
ਨੁਲ੍ਹਾਇ ਬੈਠਾਇ ਦਯੋ ਫੁਰ[1]। — [1]ਛੇਤੀ।
ਫਿਰ ਹਵਨ ਕਰਨ ਬੈਠੇ ਗੁਰੂ,
ਸਭਿ ਭੇਟ ਦੁਰਗ ਕੀ[1] ਤਜਾਰ ਕਰਿ। — [1]ਦੁਰਗਾ ਦੀ।
ਜਬਿ ਭਏ ਭਯੰਕਰ[1] ਸ਼ਗਨ ਅਤਿ, — [1]ਡਰਾਉਣੇ।
ਤਬਿ ਕੇਸ਼ਵ ਭੀ ਉਠ ਗਯੋ ਡਰਿ ॥੧੭॥

ਦੋਹਰਾ:
ਬਿਤਯੋ ਨੁਰਾਤਾ ਨਵਮ ਜਬਿ,
ਢਾਈ ਜਾਮ[1] ਮਹਾਨ। — [1]ਪਹਿਰ।
ਤਬਿ ਲੰਕੁੜੀਏ ਬੀਰ[1] ਨੈ, — [1]ਦੁਰਗਾ ਦੀ ਅੜਦਲ 'ਚ ਰਹਿਣ ਵਾਲਾ ਇਕ ਗਣ।
ਦਈ ਦਿਖਾਈ ਆਨਿ ॥੧੮॥
ਪਿਖਿ ਸਤਿਗੁਰੁ ਮਨ ਮੋਦ ਹ੍ਵੈ,
ਸਾਵਧਾਨ ਮਨ ਕੀਨ।
ਖਲਕ ਮਾਤ ਦ੍ਰਿਗ ਪਲਕ ਮੈਂ,
ਝਲਕ ਦਿਖਾਈ ਦੀਨ[1] ॥੧੯॥ — [1]ਜਗਤ ਮਾਤਾ ਨੇ ਅੱਖ ਦੇ ਝਮਕਣ ਵਿੱਚ ਹੀ ਆਪਣੀ ਚਮਕ ਦਿਖਾ ਦਿੱਤੀ।

ਛਪਯ:
ਬਿਦਤ ਭਵਨ ਤੇ ਭਈ*,

*ਸਤਿਗੁਰਾਂ ਦੇ ਸਮੇਂ ਓਥੇ ਦੇਵੀ ਦਾ ਕੋਈ ਭਵਨ (ਮੰਦਰ) ਨਹੀਂ ਸੀ। ਇਸ ਲਈ ਭਵਨ ਤੋਂ ਪ੍ਰਗਟ ਹੋਈ ਲਿਖਣਾ ਇਸ ਵਾਰਤਾ ਨੂੰ ਕਲਪਤ ਕਹਾਣੀ ਸਿੱਧ ਕਰ ਦੇਂਦਾ ਹੈ।

ਭਵਨ ਦਸ ਚਾਰ ਜਨਨਿ ਤਬਿ[1]। — [1]ਤਦੋਂ ਚੌਦਾਂ ਲੋਕਾਂ ਦੀ ਮਾਤਾ ਮੰਦਰ ਤੋਂ ਪ੍ਰਗਟ ਹੋਈ।
ਜ੍ਵਲਤ ਤੇਜ ਤਨ ਅਤਿ ਅਮੇਜ,
ਰਵਿ ਕੋ ਮਜੇਜ ਦਬਿ[1]। — [1]ਸ਼ਰੀਰ ਨਾਲ {ਅਮੇਜ} ਮਿਲਿਆ ਹੋਇਆ ਬਹੁਤਾ ਤੇਜ ਪ੍ਰਕਾਸ਼ ਰਿਹਾ ਹੈ ਜਿਸ ਨੂੰ ਦੇਖ ਕੇ ਸੂਰਜ ਦਾ {ਮਜੇਜ} ਘੁਮੰਡ ਦਬ ਰਿਹਾ ਹੈ।

ਕੋਟ ਸੂਰ ਸਸਿ ਨੂਰ,
ਪੂਰ ਜਾਹੂਰ ਭਯੋ ਧਰ[1]। — [1]ਕ੍ਰੋੜਾਂ ਸੂਰਜਾਂ ਤੇ ਚੰਦ੍ਰਮਾ ਦੇ (ਨੂਰ) ਚਾਨਣ (ਵਾਂਗ) ਧਰਤੀ ਤੇ (ਪੂਰ) ਬਹੁਤਾ (ਜਹੂਰ) ਪ੍ਰਕਾਸ਼ ਹੋ ਗਿਆ।

ਇੰਦੁ ਬਦਨ ਭੁਜ ਅਸ਼ਟ,
ਸ੍ਰਿਸ਼ਟ ਕਰਿ ਪੁਸ਼ਟ ਦੁਸ਼ਟ ਦਰ[1]। — [1]ਚੰਦ੍ਰਮਾ ਵਰਗਾ ਮੁਖ, ਅੱਠ ਬਾਹਾਂ, ਸ੍ਰੇਸ਼ਟ ਹੱਥ, ਜੋ ਮਜ਼ਬੂਤ ਦੁਸ਼ਟਾਂ ਨੂੰ ਦਲਣ ਵਾਲੇ ਹਨ।

ਪੁਨ ਜਗਮਗਾਤ ਜਗ ਮਾਤ ਕੇ,
ਬਸਨ ਹਸਨ ਦਾਮਨਿ ਦਲੈਂ[1]। — [1]ਪੁਨਾ ਜਗਤ ਮਾਤਾ ਦੇ ਬਸਤ੍ਰਾਂ ਦੀ ਚਮਕ (ਦਾਮਨਿ) ਬਿਜਲੀ ਦੇ (ਹਸਨ) ਚਮਕਣ ਨੂੰ (ਦਲੈਂ) ਨਾਸ ਕਰਦੀ ਹੈ।

ਅਤਿ ਰੂਪ ਅਨੂਪਮ ਕਿਮ ਕਹੈਂ,
ਜਿਹ ਸਮ ਕੋ ਭਯੋ ਨ ਹ੍ਵੈ ਭਲੈਂ[1] ॥੧੯॥ — [1]ਉਸ ਦੇ ਬਹੁਤੇ ਅਨੁਪਮ ਸਰੂਪ ਨੂੰ ਕਿਵੇਂ ਕਹੀਏ ਜਿਸ ਵਰਗਾ ਨ ਕੋਈ ਹੋਇਆ ਹੈ (ਅਤੇ) ਨ ਹੀ ਕੋਈ ਭਲੀ ਪ੍ਰਕਾਰ ਹੋਵੇਗਾ।

ਧਰੇ ਮੁੰਡ ਅਰਿ ਕਰੇ,
ਗਰੇ ਲਾਲਨ ਕੀ ਮਾਲਾ[1]। — [1]ਲਾਲਾਂ ਦੀ ਮਾਲਾ (ਦੀ ਥਾਂ) ਵੈਰੀਆਂ ਦੇ ਸਿਰਾਂ ਦੀ ਮਾਲਾ (ਕਰੇ) ਬਣਾ ਕੇ ਗਲ 'ਚ (ਧਰੇ) ਪਾਈ ਹੋਈ ਹੈ।

ਬਦਨ ਬਿਸਾਲ ਕਰਾਲ,
ਭਾਲ ਸੁਭ ਤਿਲਕ ਉਜਾਲਾ[1]। — [1]ਮੁਖ ਬਹੁਤ ਭਿਆਨਕ ਹੈ ਤੇ ਮੱਥੇ 'ਤੇ ਸ੍ਰੇਸ਼ਟ ਤਿਲਕ ਚਮਕ ਰਿਹਾ ਹੈ।
ਲੋਚਨ ਲਾਲ ਰਸਾਲ[1], — [1]ਨੇਤ੍ਰ (ਰਸਾਲ) ਸੁੰਦਰ ਤੇ ਲਾਲ ਹਨ।
ਸਜੇ ਸ਼ਸਤ੍ਰ ਸੁ ਚਮੱਕੈਂ।
ਅਰੁਨ ਮੇਘ ਕੇ ਬੀਚ,
ਕੋਟਿ ਜਨੁ ਬੀਜ ਦਮੱਕੈਂ[1]। — [1]ਲਾਲ ਬੱਦਲਾਂ ਵਿੱਚ ਜਾਣੋ ਕ੍ਰੋੜਾਂ ਬਿਜਲੀਆਂ ਚਮਕਦੀਆਂ ਹਨ।
ਗਨ ਭੈਰਵਿ ਭੂਤ ਪ੍ਰੇਤ ਯੁਤ,
ਕਿਲਕਿਲਾਇ ਕਾਲੀ ਨਚੈ।
ਅਤਿਸੈਂ ਕਰਾਲ ਛਬਿ ਜਾਲ ਯੁਤ,
ਉਤ ਭੀਮ ਭਭਕ ਕੇਹਰ ਤਚੈ[1] ॥੨੦॥ — [1]ਉਧਰ ਬਹੁਤ ਭਿਆਨਕ ਤੇ ਭਾਰੀ ਸੋਭਾ ਸਹਿਤ ਸ਼ੇਰ ਡਰਾਉਣੀਆਂ ਭਬਕਾਂ ਮਾਰਦਾ ਹੈ।

ਦੋਹਰਾ:
ਬੀਜ ਕੋਟਿ ਸਮ ਤੇਜ ਅਤਿ,
ਪਿਖਿ[1] ਗੁਰੁ ਨੈਨ ਮਿਲਾਨਿ। — [1]ਕ੍ਰੋੜਾਂ ਬਿਜਲੀਆਂ ਵਰਗਾ ਬਹੁਤਾ ਤੇਜ ਦੇਖ ਕੇ।
ਪੁਨ ਸਨਮੁਖ ਹ੍ਵੈ ਮਾਤ ਕੇ,
ਪਗ ਪੈ ਬੰਦਨ ਠਾਨਿ ॥੨੧॥
ਨਿਜ ਕਰ ਕੀ ਲਘੁ ਆਂਗੁਰੀ[1], — [1]ਆਪਣੇ ਹੱਥ ਦੀ ਛੋਟੀ ਉਂਗਲੀ।
ਚੀਰਿ ਸ੍ਰੌਨ[1] ਗੁਰੁ ਕਾਢਿ। — [1]ਲਹੂ।
ਕਰਯੋ ਚੜ੍ਹਾਵਨ ਮਾਤ ਕੋ,
ਧਰਿ ਧੀਰਜ ਹ੍ਵੈ ਠਾਢ ॥੨੨॥
ਝਟਕ ਸੀਸ ਝਟ ਸਿੱਖ ਕਾ,
ਮਾਤਹਿ ਸਟਕ[1] ਚੜ੍ਹਾਇ। — [1]ਛੇਤੀ।
ਮਹਿਖਾਦਿਕ[1] ਸਭਿ ਭੇਟ ਦੈ, — [1]ਮਹੇਂ ਆਦਿਕਾਂ ਦੀ।

ਪੁਨ ਉਸਤਤਿ ਇਮ ਗਾਇ[1] ॥੨੩॥ — [1]ਕਹੀ।

ਛਪਯ:

ਤੁਹੀ ਚੰਡਿ ਪ੍ਰਚੰਡ,
ਰੁੰਡ ਮੁੰਡਨ ਅਰਿ ਹਰਨੀ[1]। — [1]ਤੁਹੀਂ (ਪ੍ਰਚੰਡ) ਬਹੁਤ ਪ੍ਰਤਾਪ ਵਾਲੀ ਚੰਡੀ ਹੈਂ, ਵੈਰੀਆਂ ਦੇ ਧੜਾਂ ਤੇ ਸਿਰਾਂ ਨੂੰ ਨਾਸ ਕਰਨ ਵਾਲੀ ਹੈਂ।
ਤੁਹੀਂ ਜਗਤ ਕੀ ਜਨਨਿ,
ਪਾਲ ਸੰਘਾਰਨ ਕਰਨੀ[1]। — [1]ਤੁਹੀਂ ਜਗਤ ਦੀ ਮਾਤਾ ਹੈਂ ਤੇ ਤੁਹੀਂ ਪਾਲਨਾ ਤੇ ਨਾਸ ਕਰਨ ਵਾਲੀ ਹੈਂ।
ਤੁਹੀਂ ਕਾਲ ਕੀ ਕਲਾ,
ਕਾਲਕਾ ਦੁਸ਼ਟ ਬਿਭੰਜਨ[1]। — [1]ਹੇ ਕਾਲਿਕਾ, ਤੁਹੀਂ ਅਕਾਲ ਪੁਰਖ ਦੀ ਸ਼ਕਤੀ ਹੈਂ ਤੇ ਦੁਸ਼ਟਾਂ ਨੂੰ ਨਾਸ ਕਰਨ ਵਾਲੀ ਹੈਂ।
ਸੁੰਭ ਨਿਸੁੰਭ ਸੁ ਮਹਿਖ[1] — [1]ਮਹਿਖਾਸੁਰ ਦੈਂਤ।
ਰਕਤ ਬੀਜਾਦਿਕ ਗੰਜਨ[1]। — [1]ਨਾਸ ਕਰਨ ਵਾਲੀ ਹੈਂ।
ਅਬਿ ਹ੍ਵੈ ਪ੍ਰਸੰਨ ਨਿਜ ਦਾਸ ਪਰ,
ਕਰਿ ਕਿਰਪਾ ਅਸ ਦੇਹੁ ਬਰ।
ਇਕ ਰਚੋਂ ਪੰਥ ਤੁਰਕੈਂ ਹਨੋ,
ਧਰਮ ਵਿਥਾਰੋਂ ਸਕਲ ਧਰ ॥੨੪॥

ਦੋਹਰਾ:

ਛੱਕੇ ਆਦਿਕ ਉਸਤਤੀ,
ਬਰਨੀ ਤਬਿ ਗੁਰੁ ਜੋਇ।
ਲਿਖੀ ਦਸਮ-ਗੁਰੁ ਗ੍ਰੰਥ ਮੈਂ,
ਜਾਨਤ ਗੁਰੁ ਸਿਖ ਸੋਇ ॥੨੫॥
ਗੁਰ ਕਾ ਸਿਦਕ ਉਪਾਇ[1] ਪਿਖਿ, — [1](ਪ੍ਰਗਟ ਕਰਨ ਦਾ) ਜਤਨ।
ਸੁਨਿ ਉਸਤਤਿ ਤਬਿ ਮਾਤ।
ਕਹਯੋ ਪੰਥ ਤੁਵ ਚਲੈਗੋ,
ਬੀਰ ਬਲੀ ਬਖਜਾਤ ॥੨੬॥
ਪਰ ਵਹਿ ਪਹਿਲੇ ਭਾਗ ਕੈ,
ਪਾਛੈ ਲਰ ਹੈਂ ਪੀਨ[1]। — [1]ਤਕੜਾ ਹੋ ਕੇ।
ਜਿਉਂ ਤੁਮ ਨੈਨ ਮਿਲਾਇ ਕੈ,
ਪਾਛੈ ਖੋਲ੍ਹਨ ਕੀਨ ॥੨੭॥
ਪੁਨ ਇਕ ਲਘੁ ਕਿਰਪਾਨ ਦੈ,
ਭਈ ਲੋਪ ਜਗ ਮਾਤ*।

*ਉਪਰ ਆਏ ਦੁਰਗਾ ਪ੍ਰਗਟਾਣ ਦੇ ਪ੍ਰਸੰਗ ਨੂੰ ਗੁਰਮਤਿ ਦੀ ਕਸਵੱਟੀ 'ਤੇ ਪਰਖਣ ਸਮੇਂ ਖੋਜ ਕਰਦਿਆਂ ਜਿਹੜੇ ਦੋ ਵਿਸ਼ੇਸ਼ ਪੱਖ ਉਘੜ ਕੇ ਸਾਡੇ ਸਾਹਮਣੇ ਆਏ ਹਨ, ਉਨ੍ਹਾਂ ਦੋਹਾਂ ਪੱਖਾਂ 'ਤੇ ਹੀ ਹੁਣ ਅਸੀਂ ਵਿਸਥਾਰ ਸਹਿਤ ਵਿਚਾਰ ਕਰਾਂਗੇ:

## ਸਿਧਾਂਤਕ ਪੱਖ:

੧. ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ, ਦਸਮ ਗ੍ਰੰਥ, ਭਾਈ ਗੁਰਦਾਸ ਜੀ ਅਤੇ ਭਾਈ ਨੰਦ ਲਾਲ ਜੀ ਦੀ ਬਾਣੀ ਵਿੱਚ ਕਿਤੇ ਇਸ਼ਾਰੇ ਮਾਤ੍ਰ ਵੀ ਕੋਈ ਅਜਿਹਾ ਜ਼ਿਕਰ ਨਹੀਂ ਜਿਸ ਤੋਂ ਇਹ ਸਮਝਿਆ ਜਾਂ ਅਰਥ ਕੱਢਿਆ ਜਾ ਸਕੇ ਕਿ ਕਿਸੇ ਵੀ ਗੁਰੂ ਸਾਹਿਬਾਨ ਜਾਂ ਗੁਰੂ ਕੇ ਸਿੱਖ ਨੇ ਕਦੇ ਸੁਪਨੇ ਵਿੱਚ ਵੀ ਕਿਸੇ ਦੇਵੀ ਦੇਵਤੇ ਨੂੰ ਆਪਣਾ ਇਸ਼ਟ ਮੰਨਿਆ ਹੋਵੇ ਜਾਂ ਉਸ ਦੀ ਪੂਜਾ

ਆਰਾਧਣਾ ਕੀਤੀ ਹੋਵੇ ਜਾਂ ਉਸ ਨਮਿੱਤ ਕੋਈ ਬਲੀ ਦਿੱਤੀ ਹੋਵੇ, ਸਗੋਂ ਇਸ ਦੇ ਉਲਟ ਹਜ਼ਾਰਾਂ ਪ੍ਰਮਾਣ ਅਜਿਹੇ ਇਕੱਠੇ ਕੀਤੇ ਜਾ ਸਕਦੇ ਹਨ ਜਿਨ੍ਹਾਂ ਤੋਂ ਸਾਫ਼ ਤੇ ਸਪੱਸ਼ਟ ਸਮਝਿਆ ਜਾ ਸਕਦਾ ਹੈ ਕਿ ਗੁਰੂ ਸਾਹਿਬਾਨ ਦਾ ਮਤਿ ਦੇਵੀ ਦੇਵਤਿਆਂ ਦੇ ਮੰਨਣ ਪੂਜਨ ਦਾ ਜ਼ੋਰਦਾਰ ਖੰਡਨ ਕਰਦਾ ਹੈ। ੨. ਦੇਵੀ ਜਾਂ ਦੁਰਗਾ ਪ੍ਰਗਟਾਣ ਦੇ ਪ੍ਰਸੰਗ ਦਾ ਕਲਗੀਧਰ ਜੀ ਨੇ ਆਪਣੀ ਬਾਣੀ ਵਿੱਚ ਕਿਤੇ ਵੀ ਜ਼ਿਕਰ ਤੱਕ ਨਹੀਂ ਕੀਤਾ। ਉਨ੍ਹਾਂ ਆਪਣੇ ਪੂਰਬ ਜਨਮ ਦੇ ਸਬੰਧ ਵਿੱਚ ਜ਼ਿਕਰ ਕਰਦਿਆਂ ਇਕ ਤੁਕ ਲਿਖੀ ਹੈ। ਸ਼ਾਇਦ ਉਸ ਤੁਕ ਦੇ ਹੀ ਸਹੀ ਅਰਥ ਨ ਜਾਨਣ ਵਾਲੇ ਲੇਖਕਾਂ ਨੇ ਦੇਵੀ ਪ੍ਰਗਟਾਣ ਦੇ ਪ੍ਰਸੰਗ ਦਾ ਲੰਮਾ ਚੌੜਾ ਤਾਣਾ ਬਾਣਾ ਉਸ ਤੁਕ ਦੇ ਗ਼ਲਤ ਅਰਥਾਂ ਦੇ ਉਦਾਲੇ ਹੀ ਤਣ ਬੁਣ ਲਿਆ ਜਾਪਦਾ ਹੈ। ਉਹ ਤੁਕ ਇਹ ਹੈ- 'ਤਹ ਹਮ ਅਧਿਕ ਤਪਸਿਜਾ ਸਾਧੀ। ਮਹਾ ਕਾਲ ਕਾਲਕਾ ਅਰਾਧੀ। ' ਉਹਨਾਂ ਗ਼ਲਤ ਅਰਥ ਇਹ ਸਮਝਿਆ ਕਿ ਗੁਰੂ ਸਾਹਿਬ ਨੇ ਚੂੰਕਿ ਪਿਛਲੇ ਜਨਮ ਵਿੱਚ ਕਾਲਕਾ ਆਰਾਧੀ ਸੀ ਇਸ ਲਈ ਇਸ ਜਨਮ ਵਿੱਚ ਵੀ ਜ਼ਰੂਰ ਹੀ ਅਰਾਧੀ ਹੋਵੇਗੀ। ਉਨ੍ਹਾਂ ਆਪਣੇ ਕਿਆਸ ਨਾਲ ਹੀ ਨਾਵਲਿਸਟਾਂ ਵਾਂਗੂੰ ਮਨ ਘੜਤ ਪਲਾਟ ਤੇ ਪਾਤ੍ਰ ਘੜ ਕੇ ਦੁਰਗਾ ਪ੍ਰਗਟਾਣ ਦਾ ਪ੍ਰਸੰਗ ਲਿਖ ਮਾਰਿਆ। ਇਸ ਤਰ੍ਹਾਂ ਨਾਲ ਇਕ ਅਕਾਲ ਪੁਰਖ ਦੇ ਸਪੁੱਤਰ, ੧ਓਂ ਦੇ ਉਪਾਸ਼ਕ ਤੇ ਪ੍ਰਚਾਰਕ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੂੰ ਦੇਵੀ ਉਪਾਸ਼ਕ ਬਣਾਨ ਦਾ ਅਣਜਾਣੇ ਹੀ ਅਸਫਲ ਯਤਨ ਕੀਤਾ ਗਿਆ ਹੈ। ਪਰ ਉਪ੍ਰੋਕਤ ਤੁਕ ਦਾ ਅਰਥ ਉਹ ਨਹੀਂ ਜੋ ਆਮ ਲੋਕ ਜਾਂ ਲੇਖਕ ਸਮਝਦੇ ਰਹੇ ਹਨ। ਉਹ ਅਰਥ ਕਰਦੇ ਹਨ ਕਿ ਉਥੇ ਅਸਾਂ ਬਹੁਤ ਤਪੱਸਿਆ ਕੀਤੀ ਤੇ ਨਾਲ ਹੀ ਮਹਾਕਾਲ ਤੇ ਕਾਲਕਾ (ਕਾਲੀ ਦੇਵੀ) ਨੂੰ ਅਰਾਧਿਆ। ਜੇ ਉਨ੍ਹਾਂ ਦਾ ਇਹ ਅਰਥ ਠੀਕ ਮੰਨ ਲਈਏ ਤਾਂ ਤਿੰਨ ਵਿਅਕਤੀਆਂ ਹੋ ਗਈਆਂ, ਇਕ, ਅਰਾਧਨ ਵਾਲੇ ਗੁਰੂ ਸਾਹਿਬ ਤੇ ਦੋ ਉਹ ਜਿਨ੍ਹਾਂ ਦੀ ਉਹ ਅਰਾਧਨਾ ਕਰਦੇ ਸਨ, ਮਹਾ ਕਾਲ ਤੇ ਕਾਲਿਕਾ। ਪਰ ਇਹ ਅਰਥ ਉਸ ਵਕਤ ਗ਼ਲਤ ਸਾਬਤ ਹੋ ਜਾਂਦਾ ਹੈ ਜਦੋਂ ਅੱਗੇ ਜਾ ਕੇ ਗੁਰੂ ਜੀ ਫ਼ੁਰਮਾਉਂਦੇ ਹਨ: ਕਿ 'ਇਹਿ ਬਿਧਿ ਕਰਤ ਤਪਸਜਾ ਭਯੋ। ਦ੍ਵੈ ਤੇ ਏਕਰੂਪ ਹ੍ਵੈ ਗਯੋ'। (ਬਚਿੱਤ੍ਰ ਨਾਟਕ) ਜੇ ਤਿੰਨ ਵਿਅਕਤੀਆਂ ਸਨ ਤਾਂ ਕਹਿਣਾ ਚਾਹੀਦਾ ਸੀ 'ਤ੍ਰੈ ਤੇ ਏਕਰੂਪ ਹ੍ਵੈ ਗਯੋ ॥' ਪਰ ਕਿਹਾ ਹੈ ਦੁਇ ਤੇ ਏਕ ਰੂਪ ਹੋਣਾ ਤਾਂ ਤੇ ਸਿੱਧ ਹੋਇਆ ਕਿ ਮਹਾਂ ਕਾਲ ਕਾਲਕਾ ਅਰਾਧੀ ਦਾ ਅਰਥ ਹੈ ਕਾਲਕਾ ਮਹਾ ਕਾਲ ਅਰਥਾਤ ਕਾਲ ਦਾ ਵੀ ਕਾਲ (ਅੰਤ) ਕਰਨ ਵਾਲੇ ਮਹਾਂ ਕਾਲ (ਅਕਾਲ ਪੁਰਖ) ਦੇ (ਅਰਾਧੀ) ਅਰਾਧਣ ਵਾਲੇ ਹੋਏ। ਹੋਰ ਥਾਵੇਂ ਮਹਾਂ ਵਾਕ ਹੈ 'ਕਾਲਨ ਕੋ ਕਾਲ ਮਹਾ ਕਾਲਨ ਕੋ ਕਾਲ ਹੈ। ' ਦੂਜਾ ਅਰਥ ਇਹ ਵੀ ਹੋ ਸਕਦਾ ਹੈ ਕਿ (ਕਾਲਕਾ) ਸਰਬ ਸ਼ਕਤੀ ਮਾਨ ਮਹਾਂ ਕਾਲ (ਅਕਾਲ ਪੁਰਖ) ਦੀ ਅਰਾਧਨਾ ਕਰਨ ਵਾਲੇ ਹੋਏ।

੩. ਫਿਰ ਜੇ ਪੰਥਰਚਣ ਜਾਂ ਪੰਥ ਦੀ ਸਹਾਇਤਾ ਲਈ ਦੇਵੀ ਪ੍ਰਗਟ ਕੀਤੀ ਹੁੰਦੀ ਤਾਂ ਖਾਲਸਾ ਪੰਥ ਰਚਣ ਤੋਂ ਬਾਅਦ ਗੁਰੂ ਸਾਹਿਬ 'ਵਾਹਿਗੁਰੂ ਜੀ ਕਾ ਖਾਲਸਾ ਵਾਹਿਗੁਰੂ ਜੀ ਕੀ ਫ਼ਤਹ' ਦੀ ਥਾਂ 'ਦੁਰਗਾ ਜੀ ਕਾ ਖਾਲਸਾ ਦੁਰਗਾ ਜੀ ਕੀ ਫ਼ਤਹ' ਬੁਲਾਉਂਦੇ। ਚੂੰਕਿ ਗੁਰੂ ਜੀ ਨੇ ਐਸਾ ਨਹੀਂ ਕੀਤਾ ਜਿਸ ਤੋਂ ਸਾਫ਼ ਸਿੱਧ ਹੈ ਕਿ ਗੁਰੂ ਜੀ ਨੇ ਪੰਥ ਰਚਣ ਜਾਂ ਪੰਥ ਦੀ ਸਹਾਇਤਾ ਲਈ ਕੋਈ ਦੇਵੀ ਪ੍ਰਗਟ ਨਹੀਂ ਕੀਤੀ। ੪. ਗੁਰੂ ਜੀ ਤਾਂ ਆਪ ਫ਼ੁਰਮਾਉਂਦੇ ਹਨ ਕਿ ਪੰਥਰਚਣ ਦੀ ਖ਼ਾਤਰ ਹੀ ਤਾਂ ਸਾਨੂੰ ਅਕਾਲ ਪੁਰਖ ਜੀ ਨੇ ਆਪਣਾ ਪੁੱਤਰ ਬਣਾ ਕੇ ਸੰਸਾਰ ਵਿੱਚ ਭੇਜਿਆ ਹੈ: ਅਕਾਲ ਪੁਰਖ ਬਾਚ ॥ ਮੈਂ ਅਪਨਾ ਸੁਤ ਤੋਹਿ ਨਿਵਾਜਾ ॥ ਪੰਥ ਪ੍ਰਚੁਰ ਕਰਬੇ ਕੋ ਸਾਜਾ ॥

ਇਸ ਅਕਾਲੀ ਹੁਕਮ ਤੋਂ ਬਾਅਦ ਅੱਗੋਂ ਗੁਰੂ ਸਾਹਿਬ ਜੀ ਨੇ ਬਚਨ ਕਿਹਾ: ਠਾਢ ਭਯੋ ਮੈਂ ਜੋਰਿ ਕਰ ਬਚਨ ਕਹਾ ਸਿਰ ਨਜਾਇ ॥ ਪੰਥ ਚਲੈ ਤਬ ਜਗਤ ਮੈਂ ਜਬ ਤੁਮ ਕਰੋ ਸਹਾਇ ॥" ਉਪ੍ਰੋਕਤ ਗੁਰੂ ਬਚਨਾਂ ਵਿੱਚ ਸਪੱਸ਼ਟ ਹੈ ਕਿ ਅਕਾਲ ਪੁਰਖ ਜੀ ਦੇ ਹੁਕਮ ਅਨੁਸਾਰ ਪੰਥ ਸਾਜਣ ਲਈ ਗੁਰੂ ਜੀ ਜਗਤ ਵਿੱਚ ਆਏ ਤੇ ਆਉਣ ਤੋਂ ਪਹਿਲਾਂ ਪੰਥ ਚਲਾਉਣ ਲਈ ਸਹਾਇਤਾ ਵੀ ਉਸੇ ਅਕਾਲ ਪੁਰਖ ਪਾਸੋਂ ਮੰਗੀ ਹੈ। ੫. ਆਪਣੇ ਬਾਅਦ ਪੰਥ ਨੂੰ ਜਿਸ ਗੁਰੂ ਦੇ ਲੜ ਲਾਇਆ, ਉਸ ਬਾਰੇ ਹਜ਼ੂਰ ਦੇ ਬਚਨ ਹਨ: ਆਗਿਆ ਭਈ ਅਕਾਲ ਕੀ ਤਬੀ ਚਲਾਯੋ ਪੰਥ। ਸਭ ਸਿੱਖਨ ਕੋ ਹੁਕਮ ਹੈ ਗੁਰੂ ਮਾਨਜੋ ਗ੍ਰੰਥ। ਗੁਰੂ ਗ੍ਰੰਥ ਜੀ ਮਾਨਜੋ ਪ੍ਰਗਟ ਗੁਰਾਂ ਕੀ ਦੇਹ। ਜੋ ਪ੍ਰਭ ਕੋ ਮਿਲਿਜੋ ਚਹੈ ਖੋਜ ਸ਼ਬਦ ਮੈਂ ਲੇਹ। ਪਾਠਕ ਦੇਖ ਸਕਦੇ ਹਨ ਕਿ ਉਕਤ ਗੁਰੂ ਬਚਨਾਂ ਵਿੱਚ ਦੁਰਗਾ ਦਾ ਕਿਤੇ ਨਾਮ ਮਾਤ੍ਰ ਵੀ ਜ਼ਿਕਰ ਨਹੀਂ ਹੈ।

## ਇਤਿਹਾਸਕ ਪੱਖ

੧. ਸਿੱਖ ਇਤਿਹਾਸ ਸਬੰਧੀ ਮਿਲਦੀਆਂ ਤਕਰੀਬਨ ਸਾਰੀਆਂ ਹੀ ਪੁਸਤਕਾਂ ਵਿੱਚ ਉਹਨਾਂ ਦੇ ਲੇਖਕਾਂ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਦਰਬਾਰ ਵਿੱਚ ਦੇਵੀ ਝਾੜੂ ਦੇਂਦੀ ਸ੍ਰੀ ਗੁਰੂ ਅੰਗਦ ਦੇਵ ਜੀ ਨੂੰ ਦਿਖਾਈ ਹੈ। ਮੈਲਸੀਹਾਂ ਪਿੰਡ ਦੇ ਦੇਵੀ ਭਗਤ ਭਾਈ ਭਗੀਰਥ ਜੀ ਨੂੰ ਦੇਵੀ ਪ੍ਰਗਟ ਹੋ ਕੇ ਆਖਦੀ ਹੈ ਕਿ ਜੇ ਤੈਂ ਮੁਕਤੀ ਲੈਣੀ ਹੈ, ਤਾਂ ਇਥੋਂ ਨੇੜੇ ਹੀ ਸੁਲਤਾਨਪੁਰ ਵਿੱਚ ਗੁਰੂ ਨਾਨਕ ਜੀ ਪਾਸ ਜਾ ਕੇ ਉਨ੍ਹਾਂ ਦਾ ਸਿੱਖ ਬਣ ਕੇ ਸੇਵਾ ਕਰ। ਉਹ ਪ੍ਰਮੇਸ਼ਰਰੂਪ ਹਨ, ਤੇਰੀ ਮੁਕਤੀ ਕਰ ਦੇਣਗੇ। ਦਬਿਸਤਾਨਿ-ਮਜ਼ਾਹਬ ਦਾ ਲੇਖਕ ਲਿਖਦਾ ਹੈ ਕਿ ਇਕ ਭੈਰੋਂ (ਜਾਂ ਫੇਰੂ) ਨਾਮੇ ਸਿੱਖ ਨੇ ਦੇਵੀ ਦੀ ਮੂਰਤਿ ਦਾ ਨੱਕ ਵੱਢ ਦਿੱਤਾ ਸੀ। ਫਿਰ ਨੌਵੇਂ ਪਾਤਸ਼ਾਹ ਦਾ ਮੁਕਾਬਲਾ ਕਰਨੋ ਦੇਵੀ ਆਪਣੀ ਅਸਮ੍ਰਥਾ ਪ੍ਰਗਟ ਕਰਦੀ ਹੈ। ੨. ਦਸਮ ਪਾਤਸ਼ਾਹ ਜੀ ਨੇ ਆਪ ਜਾਂ ਉਹਨਾਂ ਦੇ ਕਿਸੇ ਸਮਕਾਲੀ ਕਵੀ ਨੇ ਦੁਰਗਾ ਪ੍ਰਗਟਾਣ ਦੇ ਪ੍ਰਸੰਗ ਦਾ ਜ਼ਿਕਰ ਤੱਕ ਨਹੀਂ ਕੀਤਾ। ਇਸ ਘੇਰੇ ਵਿੱਚ ਗੁਰੂ ਸਾਹਿਬ ਜੀ ਦੀ ਬਾਣੀ, ਖ਼ਾਸ ਕਰ ਕੇ ਬਚਿੱਤ੍ਰ ਨਾਟਕ ਤੇ ਬਾਕੀ ਸਾਰਾ ਦਸਮ ਗ੍ਰੰਥ, ਸਮਕਾਲੀ ਕਵੀਆਂ ਤੇ ਲੇਖਕਾਂ ਵਿੱਚ ਭਾਈ ਨੰਦ ਲਾਲ ਜੀ ਗੋਯਾ, ਔਰੰਗਜ਼ੇਬ ਦਾ ਅਖ਼ਬਾਰ ਨਵੀਸ, ਭਾਈ ਮਨੀ ਸਿੰਘ ਜੀ ਤੇ ਹਜ਼ੂਰੀ ਕਵੀ ਸੈਨਾਪਤਿ ਜੀ (ਲੇਖਕ ਸ੍ਰੀ ਗੁਰ ਸੋਭਾ) ਆ ਜਾਂਦੇ ਹਨ। ੩. ਸਤਿਗੁਰਾਂ ਦੇ ਜੋਤੀ ਜੋਤਿ ਸਮਾਉਣ (੧੭੬੫ ਬਿ:) ਤੋਂ ੪੩ ਸਾਲ ਬਾਅਦ ਭਾਵ ੧੮੦੮ ਬਿ: ਤੱਕ ਦੇ ਲੇਖਕਾਂ ਵਿੱਚੋਂ ਕਿਸੇ ਇਕ ਨੇ ਵੀ ਦੁਰਗਾ ਪ੍ਰਗਟਾਣ ਦੇ ਪ੍ਰਸੰਗ ਦਾ ਇਸ਼ਾਰਾ ਤੱਕ ਨਹੀਂ ਕੀਤਾ। ਇਸ ਸਮੇਂ ਦੇ ਲੇਖਕ ਹਨ- ਕਵਿ ਸੈਨਾਪਤਿ ਅਤੇ ਮਹਿਮਾ ਪ੍ਰਕਾਸ਼ ਵਾਰਤਕ (੧੭੯੮ ਬਿ:) ਦਾ ਲੇਖਕ। ੪. ੧੮੦੮ ਬਿ: ਤੋਂ ੧੯੪੬ ਬਿ: ਦੇ ਵਿਚਕਾਰ ਦੇ ਲੇਖਕਾਂ, ਜਿਨ੍ਹਾਂ ਵਿੱਚ ਭਾਈ ਮਨੀ ਸਿੰਘ ਮਤ ਵਖਯਾਨ, ਮਹਿਮਾ ਪ੍ਰਕਾਸ਼ ਛੰਦਾ ਬੰਦੀ (੧੮੩੩ ਬਿ:) ਦਾ ਕਰਤਾ ਬਾਵਾ ਸਰੂਪ

ਦਾਸ ਜੀ ਭੱਲਾ। ਵਾਰ ਭਗਉਤੀ ਪਾ: ੧੦ (੧੯੪੪ ਬਿ:) ਲੇਖਕ ਭਾਈ ਗੁਰਦਾਸ ਜੀ ਦੂਜਾ। ਸੌ ਸਾਖੀ (੧੮੯੦-੯੪), ਗੁਰ ਬਿਲਾਸ ਪਾ: ੧੦ (੧੮੫੪ ਬਿ:) ਭਾਈ ਸੁੱਖਾ ਸਿੰਘ ਜੀ। ਸ੍ਰੀ ਗੁਰ ਪ੍ਰਤਾਪ ਸੂਰਜ (੧੯੦੦ ਬਿ:) ਭਾਈ ਸੰਤੋਖ ਸਿੰਘ ਜੀ, ਪੰਥ ਪ੍ਰਕਾਸ਼ (੧੮੯੮ ਬਿ:) ਰਤਨ ਸਿੰਘ ਜੀ ਭੰਗੂ। ਸ੍ਰੀ ਗੁਰ ਪੰਥ ਪ੍ਰਕਾਸ਼ (੧੯੩੬ ਬਿ:) ਗਿਆਨੀ ਗਿਆਨ ਸਿੰਘ ਜੀ। ਗੁਰਮਤਿ ਨਿਰਣਯ ਸਾਗਰ (੧੯੪੪ ਬਿ:) ਪੰਡਿਤ ਤਾਰਾ ਸਿੰਘ ਜੀ। ਗੁਰੂ ਸਿਧਾਂਤ ਪਾਰਿਜਾਤ ਸੰਸਕ੍ਰਿਤ (੧੯੪੧ ਬਿ:) ਪੰਡਿਤ ਹਰਾ ਸਿੰਘ ਜੀ। ਗੁਰ ਸਿੱਖਿਆ ਪ੍ਰਭਾਕਰ (੧੯੪੬ ਬਿ:) ਪੰਡਿਤ ਸਾਧੂ ਸਿੰਘ ਜੀ ਆਦਿ ਲੇਖਕ ਆ ਜਾਂਦੇ ਹਨ। ਇਨ੍ਹਾਂ ਉਪਰੋਕਤ ਸਾਰੇ ਲੇਖਕਾਂ ਨੇ ਦੇਵੀ ਪ੍ਰਗਟਾਣ ਦਾ ਪ੍ਰਸੰਗ ਕਿਸੇ ਵਿਸਥਾਰ ਨਾਲ ਤੇ ਕਿਸੇ ਨੇ ਸੰਖੇਪ ਕਰ ਕੇ ਦਿੱਤਾ ਹੈ। ਇਨ੍ਹਾਂ ਸਾਰੇ ਲੇਖਕਾਂ ਨੇ ਇਸ ਪ੍ਰਸੰਗ ਦੇ ਮੂਲ ਸੋਮੇ ਦਾ ਕੋਈ ਥਹੁ ਪਤਾ ਨਹੀਂ ਦਿੱਤਾ, ਨਾ ਹੀ ਪ੍ਰਸੰਗ ਦੀਆਂ ਘਟਨਾਵਾਂ ਇਕਸਾਰ ਹਨ। ਕਈਆਂ ਨੇ ਲਿਖਿਆ ਹੈ ਕਿ ਗੁਰੂ ਜੀ ਨੇ ਕੌਤਿਕ ਵਾਸਤੇ ਦੇਵੀ ਪ੍ਰਗਟ ਕੀਤੀ ਤੇ ਕਈ ਇਸ ਨੂੰ ਸੁਣੀ ਸੁਣਾਈ ਵਾਰਤਾ ਦੱਸਦੇ ਹਨ, ਜਿਸ ਤੋਂ ਇਹ ਪ੍ਰਸੰਗ ਕਲਪਿਤ ਸਿੱਧ ਹੋ ਜਾਂਦਾ ਹੈ। ਗਿਆਨੀ ਗਿਆਨ ਸਿੰਘ ਜੀ- ਜਿੱਥੋਂ ਤੱਕ ਇਸ ਪ੍ਰਸੰਗ ਦੇ ਲਿਖਣ ਦਾ ਗਿਆਨੀ ਗਿਆਨ ਸਿੰਘ ਜੀ ਨਾਲ ਸਬੰਧ ਹੈ, ਖੋਜ ਕੀਤਿਆਂ ਤਿੰਨ ਗੱਲਾਂ ਸਾਹਮਣੇ ਆਈਆਂ ਹਨ:- ੧. ਗਿਆਨੀ ਜੀ ਇਸ ਸ੍ਰੀ ਗੁਰੁ ਪੰਥ ਪ੍ਰਕਾਸ਼ ਪੁਸਤਕ ਨੂੰ ਜੋ ਅਸੀਂ ਛਾਪਰਹੇ ਹਾਂ, ਸ੍ਰੀ ਗੁਰ ਪ੍ਰਤਾਪ ਸੂਰਜ ਦਾ ਹੀ ਸੰਖੇਪਰੂਪ ਦੱਸਰਹੇ ਹਨ। ਗੁਰ ਪ੍ਰਤਾਪ ਸੂਰਜੈ ਕੇਰੋ। ਕੀਨ ਸੰਛੇਪ ਕਥਾ ਭਲ ਹੇਰੋ। (ਦੇਖੋ ਸ੍ਰੀ ਗੁ. ਪੰ: ਪ੍ਰ: ਉ: ਬਿ: ੨ ਅੰ: ੨੭) ਅੰਮ੍ਰਿਤਸਰ ਐਡੀਸ਼ਨ ਦੇ ਅੰਤ ਵਿੱਚ ਗਿਆਨੀ ਜੀ ਵੱਲੋਂ ਇਕ ਇਸ਼ਤਿਹਾਰ ਛਪਿਆ ਹੋਇਆ ਹੈ, ਜਿਸ ਦੀ ਹੂਬਹੂ ਨਕਲ ਅਸੀਂ ਪਿੱਛੇ ਪੰਨਾ ੧੫੪੬ ਉੱਪਰ ਛਾਪ ਆਏ ਹਾਂ। ਉਸ ਵਿੱਚ ਵੀ ਐਉਂ ਜ਼ਿਕਰ ਆਉਂਦਾ ਹੈ ਕਿ 'ਤਦ ਮੈਂ ਨੇ ਦੀਵਾਨ ਬੂਟਾ ਸਿੰਘ ਲਾਹੌਰ ਦੇ ਕਹਨ ਪਰ ਉਸੇ ਤਰ੍ਹਾਂ ਸੰਛੇਪ ਕਰਨਾ ਸ਼ੁਰੂ ਕੀਤਾ ਔਰ ਦੀਵਾਨ ਬੂਟਾ ਸਿੰਘ ਛਪਵਾਨੇ ਲਗਾ ਜਿਸ ਕਾ ਨਾਮ ਹਮ ਨੇ ਸੰਛੇਪ ਸੂਰਜ ਪ੍ਰਕਾਸ਼ ਰਖਨਾ ਥਾ। ਇਨ੍ਹਾਂ ਦੋ ਉਪ੍ਰੋਕਤ ਲਿਖਤਾਂ ਤੋਂ ਸਿੱਧ ਹੋ ਗਿਆ ਕਿ ਦੇਵੀ ਪ੍ਰਗਟਾਣ ਆਦਿ ਗੁਰਮਤਿ ਸਿਧਾਂਤ ਵਿਰੋਧੀ ਵਾਕਿਆਤ ਜ਼ਿਆਦਾਤਰ ਸ੍ਰੀ ਗੁਰ ਪ੍ਰਤਾਪ ਸੂਰਜ 'ਚੋਂ ਹੀ ਗਿਆਨੀ ਜੀ ਨੇ ਲਏ ਹਨ। ਚੂੰਕਿ ਗਿਆਨੀ ਜੀ ਗੁਰ ਪ੍ਰਤਾਪ ਸੂਰਜ ਗ੍ਰੰਥ ਦਾ ਸੰਖੇਪ ਕਰ ਰਹੇ ਸਨ, ਇਸ ਲਈ ਉਨ੍ਹਾਂ ਨੇ ਆਪਣੀ ਖੋਜ ਅਨੁਸਾਰ ਪੁਣ ਛਾਣ ਕਰਨ ਤੋਂ ਬਿਨਾਂ ਹੀ ਉਸ ਦਾ ਸੰਖੇਪ ਕਰ ਦਿੱਤਾ ਹੈ।

੨. ਦੂਜਾ ਗਿਆਨੀ ਜੀ ਰਚਿਤ ਸ੍ਰੀ ਗੁਰ ਪੰਥ ਪ੍ਰਕਾਸ਼ ਦਾ ਅਧਾਰ ਸ: ਰਤਨ ਸਿੰਘ ਭੰਗੂ ਰਚਿਤ ਪੰਥ ਪ੍ਰਕਾਸ਼ ਹੈ, ਜਿਸ ਦਾ ਜ਼ਿਕਰ ਗਿਆਨੀ ਜੀ ਦੂਜੇ ਅਤੇ ਤੀਜੇ ਬਿਸ੍ਰਾਮ 'ਚ ਕਰ ਆਏ ਹਨ। ਸ: ਰਤਨ ਸਿੰਘ ਜੀ ਤੋਂ ਪੰਥ ਪ੍ਰਕਾਸ਼ ਤੇ ਬੂਟੇ ਸ਼ਾਹ ਮੌਲਵੀ ਤੋਂ ਸਿੱਖਾਂ ਦੀ ਤਵਾਰੀਖ਼ ਫਾਰਸੀ ਵਿੱਚ ਲਿਖਵਾ ਕੇ ਕੈਪਟਨ ਮਰੇ ਨੇ ਕਰਨਲ ਅਕਟਰ ਲੋਨੀ ਨੂੰ ਦਿਖਾਈਆਂ ਤਾਂ ਦੋਵੇਂ ਪੁਸਤਕਾਂ ਦੋਹਾਂ ਅੰਗ੍ਰੇਜ਼ ਅਫ਼ਸਰਾਂ ਨੇ ਪ੍ਰਵਾਣ ਕਰ ਕੇ ਦਫ਼ਤਰ 'ਚ ਰੱਖ ਲਈਆਂ: ਦਫਤ੍ਰ ਮਾਂਹਿ ਰਖਾਈ ਦੋਈ। ਸੋਈ ਜੁਗ, ਨੈਨਨ ਹਮ ਜੋਈ ॥ ਦੁਹੂੰ ਬੀਚ ਤੇ ਲੈ ਬਹੁ ਸਾਖੀ। ਏਸ ਗ੍ਰੰਥ ਮੈਂ ਸਬ ਹਮ ਰਾਖੀ॥ (ਸ੍ਰੀ ਗੁ: ਪੰ: ਪ੍ਰ: ਪੂ: ਬਿ: ੨ ਅੰ: ੧੯-੨੦) ਆਪਣੇ ਵੱਲੋਂ ਪ੍ਰਸੰਗ ਅਰੰਭ ਕਰਨ ਲੱਗਿਆਂ ਆਪਣੀ ਨਿੰਮ੍ਰਤਾ ਦਾ ਪ੍ਰਗਟਾਵਾ ਕਰਨ ਤੋਂ ਬਾਦ ਕਵੀ ਜੀ ਲਿਖਦੇ ਹਨ:- ਗੁਰ ਘਰ ਕੀ ਅਤਿ ਗਾਥ ਮਹਾਨੈ। ਨਹਿੰ ਸਰਬੱਗਜ ਜੋ ਹਮ ਸਭਿ ਜਾਨੇ। ਜੇਤਿਕ ਸੁਨੀ ਪਿਖੀ ਹਮ ਕਥਾ। ਕਹੀ ਜਥਾਮਤ ਤੁਮ ਢਿਗ ਤਥਾ ॥੧੩॥ ਅਰ ਪੁਨਰਤਨ ਸਿੰਘ ਜੋ ਗਾਈ। ਸੋ ਸਭਿ ਗਾਥਾ ਲਿਖੋ ਬਨਾਈ। ਜੇਤਿਕ ਸ੍ਵਾਲ ਰਤਨ ਸਿੰਘ ਪਾਸ। ਮਰੀ ਫਿਰੰਗੀ ਕੀਨੇ ਖਾਸ ॥੧੪॥ ਸੋ ਸਭਿ ਯਹਾਂ ਹੋਹਿੰਗੇ ਨੀਕੇ। ਸਿੰਘ ਪੰਥ ਹਿਤ ਜਾਨੋ ਠੀਕੇ। (ਸ੍ਰੀ ਗੁ: ਪੰ: ਪ੍ਰ: ਪੂ: ਬਿ: ੩ ਅੰ: ੧੩ ਤੋਂ ੧੫) ਗ੍ਰੰਥ ਪੰਥ ਪ੍ਰਕਾਸ਼ ਰਤਨ ਸਿੰਘ ਕੀਨ ਜੋ। ਸਾਖੀ ਅਧਿਕ ਬਟੋਰੀ ਪਾਵਨ ਪੀਨ ਜੋ। ਸੋ ਹਮ ਤਿਸ ਕਾ ਧਰ ਕਰਿ ਉਰਿ ਉਪਕਾਰ ਵਰ। ਹੋ ਗ੍ਰੰਥ ਰਚਿਤ ਹੌਂ ਨਯੋ ਤਾਂਹਿੰ ਜੋਹਾਰ ਕਰਿ। (ਸ੍ਰੀ ਗੁ: ਪੰ: ਪ੍ਰ: ਪੂ: ਬਿ: ੨ ਅੰ: ੪੬) ਉਪ੍ਰੋਕਤ ਲਿਖਤਾਂ ਤੋਂ ਸਪੱਸ਼ਟ ਹੈ ਕਿ ਗਿਆਨੀ ਜੀ ਨੇ ਸ: ਰਤਨ ਸਿੰਘ ਜੀ ਰਚਿਤ ਪੰਥ ਪ੍ਰਕਾਸ਼ ਦੀਆਂ ਜਿੱਥੇ ਸਾਰੀਆਂ ਸਾਖੀਆਂ ਲਿਖੀਆਂ ਹਨ, ਉਥੇ ਕੈਪਟਨ ਮਰੀ ਦੇ ਸਵਾਲਾਂ ਦੇ ਜੋ ਜਵਾਬ ਸ: ਰਤਨ ਸਿੰਘ ਜੀ ਨੇ ਦਿੱਤੇ ਹਨ ਉਹ ਵੀ ਸਾਰੇ ਸ੍ਵਾਲ ਜਵਾਬ ਆਪਣੇ ਸ੍ਰੀ ਗੁਰੁ ਪੰਥ ਪ੍ਰਕਾਸ਼ ਵਿੱਚ ਲਿਖੇ ਹਨ। ਉਨ੍ਹਾਂ ਹੀ ਵਿੱਚੋਂ ਦੇਵੀ ਦੇ ਪ੍ਰਗਟਾਣ ਦੇ ਸਬੰਧ ਵਿੱਚ ਮਰੀ ਵੱਲੋਂ ਪ੍ਰਸ਼ਨ ਹੈ ਤੇ ਸ੍ਰ: ਰਤਨ ਸਿੰਘ ਜੀ ਵੱਲੋਂ ਉੱਤਰ ਹੈ ਜਿਸ ਨੂੰ ਹੂਬਹੂ ਕਵੀ ਜੀ ਆਪਣੇ ਲਫ਼ਜ਼ਾਂ ਵਿੱਚ ਦੇਰਹੇ ਹਨ। ਖਾਲਸਾ ਟ੍ਰੈਕਟ ਸੁਸਾਇਟੀ ਵੱਲੋਂ ਛਾਪੇ ਰਤਨ ਸਿੰਘ ਭੰਗੂ ਰਚਿਤ ਪ੍ਰਾਚੀਨ ਪੰਥ ਪ੍ਰਕਾਸ਼ 'ਚ ਦੁਰਗਾ ਪ੍ਰਗਟਾਣ ਦਾ ਪ੍ਰਸੰਗ ਨਹੀਂ ਹੈ। ਹੋ ਸਕਦਾ ਹੈ ਕਿ ਗਿਆਨੀ ਜੀ ਦੇ ਸ੍ਰੀ ਗੁਰੁ ਪੰਥ ਪ੍ਰਕਾਸ਼ ਤੇ ਤਵਾਰੀਖ਼ ਗੁਰੂ ਖਾਲਸਾ ਵਾਂਗ ਪ੍ਰਾਚੀਨ ਪੰਥ ਪ੍ਰਕਾਸ਼ ਵੀ ਸੁਸਾਇਟੀ ਨੇ ਆਖੇਪ ਕਰ ਕੇ ਹੀ ਛਾਪਿਆ ਹੋਵੇ। ੩. ਸ੍ਰੀ ਗੁਰੁ ਪੰਥ ਪ੍ਰਕਾਸ਼ ਦੀ ਪਹਿਲੀ ਐਡੀਸ਼ਨ ੧੯੩੬ ਬਿ: ਵਿੱਚ ਦਿੱਲੀ ਅਤੇ ਦੂਜੀ ੧੯੪੬ ਬਿ: ਵਿੱਚ ਲਾਹੌਰ ਤੇ ਤੀਜੀ ੧੯੪੬ ਬਿ: ਨੂੰ ਅੰਮ੍ਰਿਤਸਰ ਵਿੱਚ ਛਪੀ। ਇਨ੍ਹਾਂ ਤੋਂ ਬਾਅਦ ੧੯੪੮ ਬਿ: ਵਿੱਚ ਤਵਾਰੀਖ਼ ਗੁਰੂ ਖਾਲਸਾ (ਵਾਰਤਕ ਭਾਗ ਪਹਿਲਾ) ਜੋ ਗਿਆਨੀ ਗਿਆਨ ਸਿੰਘ ਜੀ ਨੇ ਆਪ ਸਿਆਲਕੋਟ ਵਿੱਚ ਛਪਵਾਈ ਸੀ, ਜਿਸ ਵਿੱਚ ਉਨ੍ਹਾਂ ਨੇ ਇਸ ਹੋਮ ਤੇ ਦੇਵੀ ਪ੍ਰਗਟਾਣ ਬਾਰੇ ਆਪਣੇ ਵਿਚਾਰ ਪ੍ਰਗਟ ਕਰਦਿਆਂ ਐਉਂ ਲਿਖਿਆ ਹੈ: "ਇਹ ਹੋਮ ਚੇਤ ਸੁਦੀ ੫ ਸੰ: ੧੭੫੪ ਨੂੰ ਸ਼ੁਰੂ ਹੋਯਾ॥ ਜਦ ਬਰਸਰੋਜ਼ ਪੂਰਾ ਹੋਯਾ ਤੇ ਚੇਤ ਸੁਦੀ ੮ ਸੰ: ੧੭੫੫ ਦਾ ਦਿਨ ਆਯਾ ਤਾਂ ਪੁੱਛਯਾ ਕਿ ਪੰਡਿਤ ਜੀ ਦੇਵੀ ਕਦ ਪ੍ਰਗਟ ਹੋਵੇਗੀ ਤਾਂ ਬ੍ਰਾਹਮਣ ਨੇ ਆਖਯਾ ਜੇ ਕੁਲੀਨ ਪਵਿੱਤ੍ਰ ਪੁਰਸ਼ ਦਾ ਹੋਮ ਇਸ ਵਕਤ ਕਰਨਾ ਚਾਹੀਏ ਤਾਂ ਪਰਗਟ ਹੋਵੇਗੀ। ਗੁਰੂ ਜੀ ਨੇ ਬਚਨ ਕੀਤਾ ਕਿ ਤੇਰੇ ਨਾਲੋਂ ਹੋਰ ਕੌਣ ਪਵਿੱਤਰ ਕੁਲੀਨ ਹੋਣਾ ਹੈ, ਤੇਰੀ ਹੀ ਭੇਟਾ ਕਰਾਂਗੇ ਤੇ ਜਦ ਦੇਵੀ ਪ੍ਰਗਟ ਹੋਵੇਗੀ ਤਾਂ ਅਸੀਂ ਕਹਾਂਗੇ ਕਿ ਪਹਿਲੇ ਸਾਡਾ ਪੰਡਿਤ ਜੀਵੇ ਤਾਂ ਅਸੀਂ ਪੰਡਿਤ ਨੂੰ ਪੁੱਛ ਕੇ ਵਰ ਮੰਗਾਂਗੇ। ਪੰਡਿਤ ਨੇ ਭੈ ਖਾ ਕੇ ਆਖਯਾ ਮੈਂ ਨਦੀ ਇਸ਼ਨਾਨ ਕਰ ਆਵਾਂ, ਤੁਸੀਂ ਹੋਮ ਕਰੋ, ਮੰਤ੍ਰ ਪੜ੍ਹੋ। ਏਹ ਕਹਿ ਕੇ ਪੰਡਿਤ ਜੀ ਤਾਂ ਪੱਤ੍ਰਾ ਵਾਚ ਗਏ। ਯਥਾ ਵਾਕ ਭਾਈ ਮਨੀ ਸਿੰਘ ਜੀ: 'ਜਦ ਹੋਮ ਪੂਰਾ ਹੋਣ ਉੱਤੇ ਆਯਾ ਤਾਂ ਪੰਡਿਤਾਂ ਨੇ ਸਭ ਦੇਸ਼ਾਂ ਦੇ ਬ੍ਰਾਹਮਣਾਂ ਨੂੰ ਨਜੋਤੇ ਭੇਜ ਦਿੱਤੇ ਤੇ ਗੁਰੂ ਜੀ ਨੂੰ ਆਖਯਾ ਦੇਵੀ ਦੇ ਹੋਮ ਵਾਸਤੇ ਤੁਸਾਂ ਕੋਈ ਪਵਿੱਤ੍ਰ ਕੁਲੀਨ ਪੁਰਖ ਤਯਾਰਰਖਣਾ॥ ਤਿਸ ਪਿੱਛੋਂ ਬ੍ਰਹਮ ਭੋਜ ਬ੍ਰਾਹਮਣਾਂ ਨੂੰ ਖਵਾਉਣਾ। ਗੁਰੂ ਜੀ ਨੇ ਬਚਨ ਕੀਤਾ, ਪੰਡਿਤਾ ਅਸੀਂ ਤੈਨੂੰ ਹੀ ਹੋਮ ਦੇਵਾਂਗੇ, ਤੇਰੇ ਨਾਲੋਂ ਹੋਰ ਪਵਿੱਤ੍ਰ ਕੁਲੀਨ ਪੁਰਖ ਚੰਗਾ ਕੌਣ ਹੈ॥ ਤੇ ਜਿਤ ਵੇਲੇ ਦੇਵੀ ਪ੍ਰਤੱਖ ਹੋਈ

ਤਾਂ ਅਸੀਂ ਕਹਾਂਗੇ ਇਹ ਸਾਡਾ ਪੰਡਿਤ ਜੀਵੇ ਤੇ ਜੋ ਏਹ ਕਹੇ ਸੋ ਅਸੀਂ ਵਰ ਮੰਗਾਂਗੇ ਤਾਂ ਪੰਡਿਤ ਨੇ ਭੈਮਾਨ ਹੋ ਕੇ ਕਹਯਾ ਮੈਂ ਇਸ਼ਨਾਨ ਕਰ ਆਵਾਂ ਤੇ ਤੁਸੀਂ ਹੋਮ ਕਰੋ, ਮੰਤ੍ਰ ਪੜ੍ਹੋ।' ਜਦ ਪੰਡਿਤ ਆਯਾ ਤਾਂ ਗੁਰੂ ਜੀ ਨੇ ਸਭ ਸਾਮਾਨ ਹੋਮ ਦਾ ਜੋ ਬਚਯਾ ਹੋਯਾ ਸੀ, ਇੱਕੇ ਵਾਰੀ ਅੱਗ ਵਿੱਚ ਪਾ ਦਿੱਤਾ ਤੇ ਆਪ ਤਲਵਾਰ ਲੈ ਕੇ ਖੜ੍ਹੇ ਹੋ ਗਏ॥ ਸਬ ਸਮੱਗ੍ਰੀ ਦੇ ਇਕੇ ਵਾਰੀ ਪੈ ਜਾਣੇ ਕਰ ਪਹਾੜ ਦੀ ਚੋਟੀ ਪਰ ਬਹੁਤ ਭਾਰੀ ਪ੍ਰਕਾਸ਼ ਹੋ ਗਿਆ ਜਿਸ ਪ੍ਰਕਾਸ਼ ਨੂੰ ਦੂਰੋਂ ਦੂਰੋਂ ਲੋਕਾਂ ਨੇ ਦੇਖ ਕੇ ਖਯਾਲ ਕੀਤਾ ਕਿ ਦੇਵੀ ਪ੍ਰਗਟ ਹੋਈ ਹੈ, ਉਸੇ ਦਾ ਪ੍ਰਕਾਸ਼ ਹੈ। ਓਸ ਵਕਤ ਜਿਨ੍ਹਾਂ ਲੋਗਾਂ ਨੇ ਆ ਕੇ ਪੁਛਯਾ ਕਿ ਦੇਵੀ ਪ੍ਰਗਟ ਹੋਈ ਹੈ? ਤਾਂ ਮਹਾਰਾਜ ਨੇ ਤਲਵਾਰ ਹੱਥ ਵਿੱਚ ਲਏ ਹੋਏ ਬਚਨ ਕੀਤਾ ਕਿ ਹਾਂ (ਇਹ) ਦੇਵੀ ਪ੍ਰਗਟ ਹੋਈ ਹੈ। (ਦੇਖੋ ਤਵਾਰੀਖ਼ ਗੁਰੂ ਖਾਲਸਾ ਭਾਗ ਪਹਿਲਾ ਪੰਨਾ ੩੦੨-੩)।' ਗਿਆਨੀ ਜੀ ਦੇ ਲਿਖੇ ਉਪਰੋਕਤ ਵਿਚਾਰਾਂ ਤੋਂ ਏਥੇ ਆਇਆ ਦੁਰਗਾ ਪ੍ਰਗਟਾਣ ਦਾ ਪਰਸੰਗ ਆਪਣੇ ਆਪ ਹੀ ਖੰਡਨ ਹੋ ਜਾਂਦਾ ਹੈ। ਕਿਉਂਕਿ ਇਹ ਪਰਸੰਗ ਸ੍ਰੀ ਗੁਰ ਪੰਥ ਪ੍ਰਕਾਸ਼ ਅੰਮ੍ਰਿਤਸਰ ਐਡੀਸ਼ਨ 'ਚ ੧੯੪੬ ਬਿ: 'ਚ ਛਪਿਆ ਹੈ ਤੇ ਉਸ ਤੋਂ ਸਿਰਫ਼ ਦੋ ਸਾਲ ਬਾਅਦ ੧੯੪੮ ਬਿ: ਵਿੱਚ ਤਵਾਰੀਖ਼ ਗੁਰੂ ਖ਼ਾਲਸਾ ਦਾ ਉਪਰਲਾ ਲੇਖ ਛਪਿਆ ਹੈ, ਜਿਸ ਤੋਂ ਸਾਬਤ ਹੋ ਜਾਂਦਾ ਹੈ ਕਿ ਗੁਰੂ ਜੀ ਨੇ ਇਹ ਹੋਮ ਦਾ ਸਾਰਾ ਆਡੰਬਰ ਤੇ ਖ਼ਰਚ ਸਿਰਫ਼ ਬ੍ਰਹਮਣਾਂ ਦੇ ਪਖੰਡ ਜਾਲ ਨੂੰ ਤੋੜਨ ਵਾਸਤੇ ਹੀ ਕੀਤਾ ਸੀ। ਉਨ੍ਹਾਂ ਦਾ ਵਿਚਾਰ ਸੀ ਕਿ ਇਨ੍ਹਾਂ ਬ੍ਰਹਮਣਾਂ ਨੂੰ ਚੰਗੀ ਤਰ੍ਹਾਂ ਝੂਠੇ ਕਰ ਕੇ ਪੰਥ ਦੇ ਗਲੋਂ ਲਾਹਿਆ ਜਾਵੇ। ੧੯੦੮ ਬਿ: ਤੋਂ ਬਾਅਦ ਗਿਆਨੀ ਗਿਆਨ ਸਿੰਘ ਜੀ ਹੀ ਪਹਿਲੇ ਖੋਜੀ ਲੇਖਕ ਹਨ ਜਿਨ੍ਹਾਂ ਭਾਈ ਮਨੀ ਸਿੰਘ ਜੀ ਦੀ ਲਿਖਤ ਦਾ ਹਵਾਲਾ ਦੇ ਕੇ ਦੇਵੀ ਪ੍ਰਗਟਾਣ ਦੇ ਪਰਸੰਗ ਨੂੰ ਸਿਧਾਂਤਕ ਤੇ ਇਤਿਹਾਸਕ ਪੱਖੋਂ ਸਹੀ ਰੂਪ ਵਿੱਚ ਪੇਸ਼ ਕੀਤਾ ਹੈ। ਇਨ੍ਹਾਂ ਤੋਂ ਬਾਅਦ ਦੇ ਸਾਰੇ ਲੇਖਕਾਂ ਨੇ ਗਿਆਨੀ ਜੀ ਦੀ ਇਸ ਖੋਜ ਤੇ ਵਿਚਾਰਾਂ ਤੋਂ ਹੀ ਰੌਸ਼ਨੀ ਲਈ ਹੈ ਅਤੇ ਆਪਣੇ ਲੇਖਾਂ ਦਾ ਧੁਰਾ ਗਿਆਨੀ ਜੀ ਵੱਲੋਂ ਵਰਨਣ ਕੀਤੇ ਵਿਚਾਰਾਂ ਨੂੰ ਹੀ ਬਣਾਇਆ ਹੈ। ਇਹ ਲੇਖਕ ਹਨ:- ਮਿ: ਮੈਕਾਲਫ਼ ਲੇਖਕ 'ਸਿਖ ਰਿਲੀਜਨ' (ਇੰਗਲਿਸ਼) ਸਾਧੂ ਗੋਬਿੰਦ ਸਿੰਘ ਜੀ, ਲਾਲਾ ਦੌਲਤਰਾਇ ਲੇਖਕ 'ਸ੍ਵਾਨਹ ਉਮਰੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ', ਸ੍ਰੀ ਸੁਰੇਂਦਰ ਸ਼ਰਮਾ ਲੇਖਕ ਗੁਰੂ ਗੋਬਿੰਦ ਸਿੰਘ (ਹਿੰਦੀ), ਡਾ. ਗੋਕਲ ਚੰਦ 'ਨਾਰੰਗ' ਲੇਖਕ 'ਸਿੱਖੋਂ ਕਾ ਪ੍ਰੀਵਰਤਨ', ਗਿਆਨੀ ਦਿੱਤ ਸਿੰਘ ਜੀ ਲੇਖਕ 'ਦੁਰਗਾ ਪ੍ਰਬੋਧ' (੧੯੫੬), ਭਾਈ ਕਾਨ੍ਹ ਸਿੰਘ ਜੀ ਨਾਭਾ ਲੇਖਕ ਗੁਰਮਤਿ ਸੁਧਾਕਰ, ਭਾਈ ਸਾਹਿਬ ਡਾ. ਵੀਰ ਸਿੰਘ ਜੀ ਸੰਪਾਦਿਕ ਸ੍ਰੀ ਗੁਰ ਪ੍ਰਤਾਪ ਸੂਰਜ। ਇਹ ਤੇ ਹੋਰ ਸਾਰੇ ਨਵੀਨ ਲੇਖਕਾਂ ਨੇ ਤਵਾਰੀਖ਼ ਗੁਰੂ ਖ਼ਾਲਸਾ ਵਿੱਚ ਲਿਖੇ ਭਾਵ ਨੂੰ ਹੀ ਆਪੋ ਆਪਣੇ ਢੰਗ ਨਾਲ ਵਰਨਣ ਕੀਤਾ ਹੈ। ਅੰਤ ਵਿੱਚ ਸਿੱਟਾ ਇਹੋ ਹੀ ਨਿਕਲਦਾ ਹੈ ਕਿ ਗੁਰੂ ਜੀ ਨੇ ਕੋਈ ਦੇਵੀ ਪ੍ਰਗਟ ਨਹੀਂ ਕੀਤੀ। ਹੋਰ ਵਿਸਥਾਰ ਲਈ ਦੇਖੋ ਗਿਆਨੀ ਦਿੱਤ ਸਿੰਘ ਜੀ ਰਚਿਤ ਪੁਸਤਕ 'ਦੁਰਗਾ ਪ੍ਰਬੋਧ' (ਸਫ਼ੇ ਪੰਜ ਸੌ) ਤੇ ਭਾਈ ਸਾਹਿਬ ਡਾ. ਵੀਰ ਸਿੰਘ ਜੀ ਲਿਖਤ 'ਦੇਵੀ ਪੂਜਨ ਪੜਤਾਲ' ਪੁਸਤਕ ਜੋ ਸੰਪਾਦਿਤ ਸ੍ਰੀ ਗੁਰ ਪ੍ਰਤਾਪ ਸੂਰਜ ਦੇ ਪੰਨਾ ੪੯੬੯ ਤੋਂ ੫੦੨੭ ਪੰਨੇ 'ਤੇ ਵੀ ਛਪੀ ਹੋਈ ਹੈ। ਸ੍ਰੀ ਗੁਰ ਪੰਥ ਪ੍ਰਕਾਸ਼ ਵਿੱਚ ਵੀ ਕੁਝ ਅਜਿਹੇ ਉਦਾਹਰਣ ਮੌਜੂਦ ਹਨ ਜਿਨ੍ਹਾਂ ਤੋਂ ਇਹ ਗੱਲ ਸਾਫ਼ ਹੋ ਜਾਂਦੀ ਹੈ ਕਿ ਗੁਰਮਤਿ ਵਿੱਚ ਦੇਵੀ ਦੀ ਕੀ ਪੁਜ਼ੀਸ਼ਨ ਹੈ। ਇਨ੍ਹਾਂ ਉਦਾਹਰਣਾਂ ਬਾਰੇ ਵਿਸਥਾਰ ਸਹਿਤ ਦੇਖੋ ਇਸੇ ਗ੍ਰੰਥ ਦੇ ਪੰਨਾ ੨੬੮-੬੯।

ਸਤਿਗੁਰੁ ਪੁਰਿ ਆਨੰਦ ਮੈਂ,
ਆਏ ਫਿਰ ਬਖ਼ਜਾਤ ॥੨੮॥
ਜਥਾ ਜੋਗ ਧਨ ਬਹੁਤ ਦੈ,
ਬਿਦਾ ਕਰੇ ਭੂਦੇਵ[1]। [1]ਬ੍ਰਹਮਣ।
ਸਤਿਗੁਰੁ ਥਿਰੇ ਅਨੰਦਪੁਰਿ,
ਧਯਾਇ ਥਿਰਯੋ ਇਤ ਏਵ[1] ॥੨੯॥ [1]ਏਥੇ ਇਸ ਤਰ੍ਹਾਂ।

ਇਤਿ ਸ੍ਰੀ ਗੁਰੁ ਪੰਥ ਪ੍ਰਕਾਸ਼ ਗ੍ਰੰਥੇ ਪੂਰਬਾਰਧੇ ਗਯਾਨ ਸਿੰਘ ਵਿਰਚਿਤੇ
'ਦੇਵੀ ਬਿਦਤਾਵਨ' ਬਰਨਨੰ ਨਾਮ ਸਾਠਵੋਂ ਬਿਸ੍ਰਾਮ॥੬੦॥

## ੬੧. {ਸਿੱਖੀ ਪਰਖਣੀ ਅਤੇ ਖਾਲਸਾ ਪੰਥ ਸਾਜਣਾ}

ਸ੍ਵੈਯਾ:

ਕਰ ਧਾਰ ਕੁਵੰਡ ਪ੍ਰਚੰਡ ਮਹਾਂ,
ਬਲਵੰਡ ਅਰੀ ਬਹੁ ਖੰਡ ਸੁਟੇ[1]।

[1]ਹੱਥ ਵਿੱਚ ਬਹੁਤ (ਪ੍ਰਚੰਡ) ਭਾਰੀ ਧਨੁਸ਼ ਪਕੜ ਕੇ, ਬਹੁਤੇ ਬਲਵਾਨ ਵੈਰੀ ਟੁਕੜੇ ਕਰ ਸੁੱਟੇ।

ਪਤਿਸ਼ਾਹਿ ਬਜੀਰ ਅਮੀਰਨ ਧੀਰਨ,
ਬੀਰਨ ਕੇ ਰਦ ਕੀਨ ਖਟੇ[1]।

[1]ਪਾਤਸ਼ਾਹ, ਵਜ਼ੀਰਾਂ, ਅਮੀਰਾਂ ਤੇ ਧੀਰਜਵਾਨ ਸੂਰਮਿਆਂ ਦੇ ਦੰਦ ਖੱਟੇ ਕਰ ਦਿੱਤੇ।

ਹਿੰਦੁਵਾਨ ਮਹਾਂਨ ਅਨੰਦ ਥਯੋ,
ਤੁਰਕਾਨਨ ਆਨ ਛਕੇ ਸੁ ਛੁਟੇ[1]।

[1]ਹੋਸ਼ ਭੁੱਲ ਗਈ।

ਜਿਮ ਮੇਂਹ ਬਰ੍ਹੇ ਹਰਿਆਵਲ ਹ੍ਵੈ,
ਭਸਰਾ ਅਕ ਜ੍ਵਾਸ ਝੁਰੈਂਹ ਪੁਠੇ[1] ॥੧॥

[1]ਜਿਵੇਂ ਮੀਂਹ ਵਰ੍ਹਨ ਨਾਲ ਹਰਿਆਵਲ ਹੋ ਜਾਂਦੀ ਹੈ ਅਤੇ ਭੱਸਰਾ (ਹਾਥੀ ਸੁੰਡੀ ਬੂਟੀ) ਅੱਕ ਤੇ ਜਵਾਹਾਂ ਉਲਟੇ ਝੁਲਦੇ ਹਨ ਭਾਵ ਸੁੱਕ ਸੜ ਜਾਂਦੇ ਹਨ।

ਦੋਹਰਾ:

ਮੀਰੀ ਪੀਰੀ ਕੀ ਕਸੀ,
ਕਟਿ ਤਟ ਜੁਗ ਕਰਵਾਰ[1]।

[1](ਜਿਸ ਗੁਰੂ ਨੇ) ਬਾਦਸ਼ਾਹੀ ਤੇ ਫ਼ਕੀਰੀ ਦੀਆਂ ਦੋ ਤਲਵਾਰਾਂ ਲੱਕ ਨਾਲ ਬੰਨ੍ਹੀਆਂ ਸਨ।

ਤਾਂ ਗੁਰੁ ਕੋ ਕਰਿ ਬੰਦਨਾ,
ਗਾਥਾ ਕਰੌਂ ਉਚਾਰ ॥੨॥
ਸੁਨੋ ਸ੍ਰੋਤਾ ਲਾਇ ਦਿਲ,
ਦਸਮ ਗੁਰੂ ਬਖਯਾਤ।
ਰਚਯੋ ਪੰਥ ਜਿਮ ਖਾਲਸਾ,
ਕਹੋਂ ਤੈਸ ਬ੍ਰਿਤਾਂਤ ॥੩॥

ਸ੍ਵੈਯਾ:

ਜਾਂ ਦਿਨ ਤੈਂ ਦੁਰਗਾ ਬਿਦਤਾਵਨ
ਕੀਨ ਗੁਰੂ, ਤਬਿ ਤੈ ਫਿਰ ਔਰੈਂ।
ਰੀਤਿ ਗਹੀ ਇਸ ਭਾਂਤਿ ਭਲੈ,
ਪਰਖੈਂ ਗੁਰੁ ਸਿੱਖਨ ਕੋ ਬਹੁ ਠੌਰੈਂ।
ਏਕ ਦਿਨੰ ਗੁਰੁ ਲਾਇ ਸਭਾ,
ਪੁਰਿ ਆਨੰਦ ਮੈਂ ਇਮ ਕੀਨ ਸੁ ਤੌਰੈਂ[1]।

[1]ਢੰਗ।

ਬੈਠਿ ਸਿੰਘਾਸਨ ਪੈ ਸੁਖਰਾਸ[1],

[1]ਸੁਖਾਂ ਦੀ ਹੱਦ।

ਕਹਯੋ ਸਭਿ ਸਿੱਖਨ ਕੌ ਗੁਰੁ ਗੌਰੈਂ[1] ॥੪॥

[1]ਭਾਰੀ ਗੁਰਾਂ ਨੇ।

ਆਇ ਮੁਝੈ ਨਿਸ ਨਿੱਤ ਸੰਤਾਵਤ,
ਹੈ ਦੁਰਗਾ ਸੁਨਿ ਲੇਹੁ ਮਹਾਨੇ।
ਮਾਂਗਤ ਹੈ ਸਿਰ ਪਾਂਚ, ਭਲੇ
ਗੁਰੁ ਸਿੱਖਨ ਕੇ, ਇਮ ਕੀਨ ਸੁਨਾਨੇ*।

*ਦੁਰਗਾ ਪ੍ਰਗਟਾਣ ਦਾ ਪ੍ਰਸੰਗ ਤੇ ਦੁਰਗਾ ਦੇ ਰਾਤ ਨੂੰ ਨਿੱਤ ਸਤਾਉਣ ਦੀ ਗੱਲ ਨਿਰਮੂਲ ਹੈ। ਦੇਖੋ ਪਿੱਛੇ ਬਿਸ੍ਰਾਮ ਨੰ: ੬੦ ਦੇ ਅੰਤ ਤੇ * ਨਿਸ਼ਾਨ ਦੀ ਪੈਰ ਟੂਕ।

ਜੋ ਗੁਰੁ ਸਿੱਖ ਅਹੇ ਸਿਦਕੀ,
ਅਬਿ ਸੀਸ ਦਿਵੈ ਹਮ ਕੋ ਸੁਖ ਮਾਨੇ।
ਯੌਂ ਸੁਨ ਕੈ ਸਭਿ ਮੌਨ ਰਹੇ,
ਮਨ ਮਾਂਹਿ ਡਰੇ ਗੁਰੁ ਜਾਨ ਦਿਵਾਨੇ ॥੫॥
ਦੋ ਕਰ ਜੋਰਿ ਪੁਨਾ ਇਕ ਸਿੱਖ,
ਉਠ੍ਯੋ ਗੁਰੁ ਸੰਮੁਖ ਐਸ ਅਲਾਯੋ[1]। [1]ਇਸ ਤਰ੍ਹਾਂ ਕਿਹਾ।
ਜਾਂ ਦਿਨ ਤੈ ਹਮ ਸਿੱਖ ਭਏ,
ਸਿਰ ਤਾਂ ਦਿਨ ਤੈ ਗੁਰੁ ਕੋ ਹੈ ਚਢਾਯੋ।
ਲੀਜੀਏ ਆਪ ਉਤਾਰ ਹਮਾਰ ਸਿਰੈਂ,
ਫਿਰ ਕੀਜੀਏ ਜੋ ਮਨ ਭਾਯੋ।
ਯੌਂ ਸੁਨ ਕੈ ਗੁਰੁ ਤਾਂਹਿ ਬੁਲਾਇ,
ਭਲੇ ਮੁਦ ਠਾਨ ਸ਼ਨਾਨ ਕਰਾਯੋ ॥੬॥
ਦੋਹਰਾ:
ਤੰਬੂ ਇਕ ਬਡ ਪਹਿਲ ਹੀ,
ਰਾਖ੍ਯੋ ਥਾ ਤਨਵਾਇ।
ਪਾਂਚ ਬੱਕਰੇ ਤਾਂਹਿ ਮਹਿਂ,
ਖੁਫੀਆ[1] ਰਖੇ ਬੰਧਾਇ ॥੭॥ [1]ਗੁਪਤ।
ਸਭਾ ਮੱਧ ਤੇ ਸਿੱਖ ਕੋ,
ਖੇਮੇ[1] ਬੀਚ ਲਿਜਾਇ। [1]ਤੰਬੂ।
ਬੈਠਾਰ੍ਯੋ ਤਿਹਂ ਕੋ ਤਹਾਂ,
ਬੁਜੋ[1] ਦਯੋ ਝਟਕਾਇ ॥੮॥ [1]ਬੱਕਰਾ।
ਚੌਪਈ:
ਰੁਧਰ ਧਾਰ[1] ਬਾਹਰ ਤਬਿ ਆਈ। [1]ਲਹੂ ਦੀ ਧਾਰ।
ਪਿਖਿ ਸੰਗਤ ਮਨ ਮਹਿਂ ਬਿਸਮਾਈ[1]। [1]ਹੈਰਾਨ ਹੋਈ।
ਪੁਨ ਕਲਗੀ ਧਰ ਬਾਹਰ ਆਯੋ।
ਰੁਧਰ ਭਰ੍ਯੋ ਖੰਡਾ ਦਰਸਾਯੋ ॥੯॥
ਪਿਖਿ ਸਭਿ ਸਿੱਖਨ ਮਨਿ ਭੈ ਮਾਨਾ।
ਕਹੈਂ ਗੁਰੂ ਅਬਿ ਭਯੋ ਦਿਵਾਨਾ।
ਸਿਦਕੀ ਸਿੱਖਨ ਮਨ ਯਹਿ ਧਾਰਾ।
ਕੀਨੋ ਗੁਰੁ ਯਹਿ ਸ੍ਵਾਂਗ ਕਰਾਰਾ[1] ॥੧੦॥ [1]ਕਰੜਾ।
ਪੁਨ ਸਤਿਗੁਰੁ ਨੈ ਸਭਾ ਮਝਾਰੀ।
ਪੂਰਬ ਜਿਮ ਨਿਜ ਬਾਨਿ[1] ਉਚਾਰੀ। [1]ਆਪਣੀ ਬਾਣੀ।
ਸਿਦਕੀ ਸਿੱਖ ਏਕ ਫਿਰ ਹੋਰੀ[1]। [1]ਹੋਰ।
ਉਠਯੋ ਸਭਾ ਤੈ ਦ੍ਵੈ ਕਰ ਜੋਰੀ ॥੧੧॥
ਤਿਨ ਭੀ ਕਹ੍ਯੋ ਸੀਸ ਮੈਂ ਦਯੋ।
ਜਾਂ ਦਿਨ ਸਿੱਖ ਆਪ ਕਾ ਭਯੋ।
ਜੋ ਮਰਜੀ ਅਬਿਰਾਵਰ ਕੇਰੀ।

ਲੇਹੁ ਸੀਸ ਹਮਰੋ ਬਿਨੁ ਦੇਰੀ ॥੧੨॥
ਧੰਨ ਜਨਮ ਤਿਸ ਜਨ ਕਾ ਹੋਈ।
ਗੁਰ ਹਿਤ ਸੀਸ ਦੇਤ ਨਿਜ ਜੋਈ।
ਸੁਪਨ ਸਮਾਨ ਜਗਤ ਮੈਂ ਜੀਵਨ।
ਇਸ ਕਾਰਨ ਕਿਆ ਬੇਮੁਖ ਥੀਵਨ ॥੧੩॥
ਯਾ ਬਿਧਿ ਸਿਦਕ ਸਿੱਖ ਕਾ ਪੇਖਾ।
ਮੋਦ ਭਏ ਸਤਿਗੁਰੂ ਵਿਸੇਖਾ।
ਤੰਬੂ ਕੇ ਭੀਤਰ ਲੈ ਗਏ।
ਬੁਜੋ ਦੂਤੀ ਝਟਕਾਵਤ ਭਏ ॥੧੪॥
ਪਾਂਚ ਬੇਰ ਯਾਹੀ ਬਿਧਿ ਕੀਨੋ।
ਪਿਖਿ ਸੰਗਤਿ ਭੈ ਮਾਨਜੋ ਪੀਨੋ[1]। [1]ਬਹੁਤਾ।
ਕੱਚੇ ਸਿਖ ਹੁਤੇ ਤਬਿ ਜੇਤੇ।
ਕਿਛੁ ਕਿਛੁ ਬਜਾਜ[1] ਬਨਾ ਕਰ ਤੇਤੇ ॥੧੫॥ [1]ਬਹਾਨਾ।
ਇਤ ਉਤ ਗਏ ਦਹਿਲ ਦਿਲ[1] ਦੌਰੇ। [1]ਦਿਲੋਂ ਕੰਬ ਕੇ।
ਪੱਕੇ ਸਿੱਖ ਰਹੇ ਤਿਸ ਠੌਰੇ।
ਤਬਿ ਕਲਗੀ ਧਰ ਸਭਾ ਮਝਾਰੇ।
ਮੋਦ ਹੋਇ ਯੌਂ ਬਚਨ ਉਚਾਰੇ ॥੧੬॥
ਸਿੱਖੀ ਬੀਜ ਜਗਤ ਮੈਂ ਭਾਰੀ।
ਆਹਿ ਬਿਦਿਤ ਹਮ ਲਯੋ ਨਿਹਾਰੀ।
ਹਮ ਸਿੱਖਨ ਕੇ ਪਰਖਨ ਹੇਤੂ।
ਕਰਜੋ ਏਹੁ ਥਾ ਕਠਿਨ ਸੰਕੇਤੂ[1] ॥੧੭॥ [1]ਕਰੜਾ ਇਸ਼ਾਰਾ।
ਸਾਬਤ ਸਿਖ ਰਹੇ ਬਹੁ ਯਾਂ ਪੈ।
ਹਮ ਜਾਨਜੋ ਨਿਸਚੈ ਅਬਿ ਤਾਂ ਪੈ।
ਤੁਰਕਨ ਸੰਗ ਜੰਗ ਬਹੁ ਧਰ ਕੈ[1]। [1]ਕਰਕੇ।
ਸਿੱਖ ਜੀਤ ਹੈਂ ਅਰਿ ਗਨ ਹਰ ਕੈ[1] ॥੧੮॥ [1]ਅਣਗਿਣਤ ਵੈਰੀਆਂ ਨੂੰ ਮਾਰ ਕੇ।
ਯਾ ਕਲਿ ਕਾਲ ਕਰਾਲ ਮਝਾਰਾ।
ਗੁਰੁ ਸਿੱਖਨ ਮੈਂ ਧਰਮ ਅਪਾਰਾ।
ਆਇ ਰਹਜੋ ਹੈ ਸਬਿ ਬਿਧਿ ਨੀਕੈਂ।
ਪਰਖ ਲਯੋ ਹਮ ਨੈ ਅਬਿ ਠੀਕੈਂ ॥੧੯॥
ਆਦਿ ਗੁਰੂ ਜਬਿ ਸਿੱਖੀ ਪਰਖੀ।
ਥੀ ਸਬਿ ਸਿੱਖਨ ਕੀ ਮਤਿ ਧਰਖੀ[1]। [1]ਕੰਬ ਗਈ।
ਅੰਗਦ ਕਾਯਮ ਏਕ ਰਹਾਨਾ।
ਤਿਹਂ ਪ੍ਰਤਾਪ ਸਿਖ ਬਢੇ ਮਹਾਨਾ ॥੨੦॥
ਗੁਰੁ ਸਿੱਖੀ ਜੋ ਅਬਿ ਜਗ ਮਾਹੀ।
ਹੈ ਪ੍ਰਤਾਪ ਸਬਿ ਇਕ ਉਸ ਕਾ ਹੀ।
ਅਬਿ ਤੋ ਪੰਚ ਸਿਦਕ ਯੁਤ ਨਿਕਸੇ।
ਅਧਿਕ ਪੰਥ ਅਬਿ ਇਨ ਤੈ ਬਿਕਸੇ[1] ॥੨੧॥ [1]ਖਿੜੇਗਾ ਭਾਵ ਫੈਲੇਗਾ।

ਹਮ ਭੀ ਜਾਨ ਲਯੋ ਨਿਸਚੈ ਹੈ।
ਸਿਦਕੀ ਸਿੱਖ ਔਰ ਬਹੁਤੈ ਹੈਂ ॥੨੨॥

ਦੋਹਰਾ:

ਯਾ ਬਿਧਿ ਗੁਰੁ ਕੇ ਬਚਨ ਸੁਨਿ,
ਭਏ ਮੋਦ[1] ਸਭਿ ਸਿੱਖ। — [1]ਅਨੰਦ।
ਕੱਚੇ ਜਨ ਪਛੁਤਾਵਹੀਂ,
ਨਿਜ ਦਿਲ ਦਹਲਜੋ ਪਿੱਖਿ ॥੨੩॥

ਕਬਿੱਤ:

ਸਾਰ[1] ਸਬਿ ਜਗਤ ਮਝਾਰ ਯਾ ਅਪਾਰ ਭਈ, — [1]ਖ਼ਬਰ।
ਮਹਾਂ ਮਾਈ ਦਸਮ ਗੁਰੂ ਨੈ ਬਿਦਤਾਈ ਹੈ।
ਗੁਰੁ ਸਿੱਖ ਸੁਨਿ ਸੁਨਿ ਮੋਦ ਭਏ ਗੁਨਿ ਗੁਨਿ[1], — [1]ਵਿਚਾਰ ਵਿਚਾਰ ਕੇ।
ਧੰਨ ਗੁਰੁ ਪੁਨ ਪੁਨ ਧੁਨਿ ਸੁਨਵਾਈ ਹੈ।
ਗੁਰੂ ਕੇ ਦਰਸ ਹਿਤ ਧਾਰ ਉਤਸ਼ਵ ਚਿੱਤ,
ਭੇਟ ਲੈ ਅਮਿੱਤ ਸਭਿ ਆਵੈਂ ਕਰਿ ਧਾਈ ਹੈ।
ਦੇਸ ਔ ਬਿਦੇਸਨ ਤੈ ਸੰਗਤ ਅਸੇਸ[1] ਤਬਿ, — [1]ਬਹੁਤੀ।
ਆਈ ਗੁਰੁ ਢਿਗ ਬਹੁ ਗਨਤੀ ਨ ਕਾਈ ਹੈ ॥੨੪॥
ਕਾਬਲ ਕੰਧਾਰ ਮੁਲਤਾਨ ਪੋਠੋਵਾਰ,
ਕੁਰਾਸਾਨ[1] ਅਤੇ ਬਲਖ ਬੁਖਾਰਜੋਂ ਪਸ਼ੌਰ ਤੇ। — [1]ਖੁਰਾਸਾਨ।
ਸਿੰਧੀ ਔ ਨਕਈ[1] ਰੋੜੀ ਭੱਖਰ ਤੇ ਸੱਖਰ ਲੌਂ, — [1]ਨੱਕੇ ਦੇਸ਼ ਤੋਂ।
ਲੰਮੇ, ਮਲ ਕੇਰੇ[1] ਕਾਸ਼ਮੀਰ ਔ ਲਹੌਰ ਤੇ। — [1]ਮਲਯ ਦੇਸ਼ ਦੇ (ਦੱਖਣ ਦੀ ਇਕ ਪਹਾੜ ਦੀ ਧਾਰਾ ਤੇ ਉਸ ਦੇ ਆਸ ਪਾਸ ਦਾ ਦੇਸ਼, ਇਹ ਮਦਰਾਸ ਦੇ ਗੰਜਨ ਜ਼ਿਲ੍ਹੇ ਵਿੱਚ ਹੈ)।
ਮਾਝਾ ਦੂਾਬਾ ਮੈਨਦਾਬ ਮਾਲਵਾ ਬਿਸੇਸ ਭਾਵ[1], — [1]ਬਹੁਤੇ ਪ੍ਰੇਮ ਨਾਲ।
ਬਾਂਗਰ ਹਿਸਾਰ ਚਾਵ ਧਾਰਿ[1] ਆਏ ਦੌਰਤੇ। — [1]ਉਤਸ਼ਾਹ ਧਾਰ ਕੇ।
ਹਿੰਦੁ ਅਸਤਾਨ ਔ ਬੰਗਾਲ ਦੱਖਣੋ ਬਿਸਾਲ,
ਸਿੱਖ ਆਏ ਗੁਰੁ ਲਾਲ ਯੌਂ ਬਿਸਾਲ ਠੌਰ ਤੇ ॥੨੫॥

ਸ੍ਵੈਯਾ:

ਸੰਗਤ ਆਨਿ ਅਪਾਰ ਜੁਰੀ,
ਦਿਸ ਚਾਰਨ ਤੈ ਮੁਦ ਧਾਰ ਮਹਾਨੈ।
ਦੋ ਕਰ ਜੋਰਿ ਨਿਹੋਰ[1], ਅਕੋਰ[2] — [1]ਨਿਉਂ ਕੇ, ਝੁਕ ਕੇ। [2]ਭੇਟਾ।
ਧਰੇ ਪਦ ਪੰਕਜ ਕੈ ਅਗਵਾਨੈ[1]। — [1]ਚਰਨਾਂ ਕਮਲਾਂ ਦੇ ਅੱਗੇ।
ਸੀਸ ਨਿਵਾਇ ਕਰੈਂ ਬਹੁ ਬੰਦਨ,
ਰੂਪ ਅਨੂਪ ਪਿਖੈਂ ਸੁਖ ਮਾਨੈ।
ਪੁੰਜ ਚਕੋਰ ਮਨੋ ਨਿਰਖੈਂ
ਸਸਿ ਪੂਰਨ ਕੋ[1], ਦ੍ਰਿਗ ਲਾਇ ਧਜਾਨੈ ॥੨੬॥ — [1]ਬਹੁਤੇ ਚਕੋਰ ਪੁੰਨਿਆਂ ਦੇ ਚੰਦ ਨੂੰ।
ਦ੍ਰਿਗ ਅੰਚਲ ਧੀਰ ਅਚੰਚਲ ਕੈ[1], — [1]ਨੇਤ੍ਰਾਂ ਦੀਆਂ ਪਲਕਾਂ ਨੂੰ ਧੀਰਜ ਨਾਲ ਟਿਕਾ ਕੇ।
ਗੁਰੁ ਮੂਰਤਿ ਹੇਰਿ ਅਮੀਰਸ ਘੁਟੈਂ[1]। — [1]ਅੰਮ੍ਰਿਤਰਸ ਦੀਆਂ ਘੁੱਟਾਂ ਭਰਦੇ ਹਨ।
ਨਾਹਿੰ ਤਜਾਤ ਅਘਾਤ ਨਹੀ[1], — [1]ਰੱਜਦੇ ਨਹੀਂ।

| | |
|---|---|
| ਜਨੁ ਰੰਕ ਮਹਾਂਤੁ[1] ਨਵੋ ਨਿਧਿ ਲੂਟੈਂ। | [1]ਬਹੁਤੇ ਕੰਗਾਲ। |
| ਗੁਰੁ ਸਾਂਤਿ ਧਰੇ ਉਪਦੇਸ਼ ਕਰੈਂ, | |
| ਜਨੁ ਮੇਘ ਸ੍ਵਾਂਤਿ ਸੁਧਾਰਸ ਵੂਠੈਂ[1]। | [1]ਜਾਣੋ ਬੱਦਲ ਅੰਮ੍ਰਿਤਰਸ ਰੂਪ ਸ੍ਵਾਂਤੀ ਬੂੰਦਾਂ ਦੀ ਵਰਖਾ ਕਰਦੇ ਹਨ। |
| ਮਨ ਬਾਂਛਿਤ ਲੈ ਫਲ ਚਾਰ ਸਭੀ, | |
| ਗਨ ਚਾਤਿਕ ਸਿੱਖ ਅਨੰਦ ਸ ਜੂਟੈਂ[1] ॥੨੭॥ | [1]ਸਮੂੰਹ ਸਿੱਖਾਂ ਰੂਪ ਪਪੀਹੇ ਅਨੰਦ ਸਹਿਤ ਜੁੜ ਜਾਂਦੇ ਹਨ। |
| ਪੋਸ਼ਸ਼[1] ਆਯੁਧ ਅੰਗ ਸਜਾਇ, | [1]ਪੋਸ਼ਾਕ। |
| ਸਭੀ ਗੁਰੁ ਸਿੱਖ ਮਹਾਂ ਮੁਦ ਪਾਏਂ। | |
| ਖਾਇ ਅਫੀਮ ਅਚੈਂ ਬਿਜੀਆ[1] ਪੁਨ, | [1]ਸੁੱਖਾ ਛਕਦੇ ਹਨ। |
| ਮੱਧ ਸਭਾ ਸਭਿ ਆਨਿ ਥਿਰਾਏ। | |
| ਚਾਰ ਦਿਸਾ ਦਿਸ ਚਾਰਨ ਕੇ, | |
| ਗੁਰੁ ਕੇ ਢਿਗ ਸਿੱਖ ਜੁਰੇ ਬਹੁ ਆਏ[1]। | [1]ਚਹੁਆਂ ਦਿਸ਼ਾਂ ਦੇ ਸਿੱਖ ਗੁਰਾਂ ਦੇ ਕੋਲ ਚਹੁੰ ਪਾਸੀਂ ਆ ਕੇ ਜੁੜ ਗਏ। |
| ਰਾਜਤ[1] ਮੱਧ ਦਿਵਾਨ ਸ੍ਰੀ ਗੁਰੁ, | [1]ਬਿਰਾਜਦੇ ਹਨ। |
| ਜਜੋਂ ਸਸਿ ਤਾਰਨ ਮੈਂ ਛਬਿ ਛਾਏ[1] ॥੨੮॥ | [1]ਸੋਭਾ ਪਾਉਂਦਾ ਹੈ। |
| ਹੇਮ[1] ਸਿੰਘਾਸਨ, ਹੀਰਨ ਸੰਗ | [1]ਸੋਨੇ ਦਾ। |
| ਜਟਜੋ, ਰਵਿ ਜਯੋਂ ਪ੍ਰਕਾਸ਼ ਤਚਾਹੀ[1]। | [1]ਸੂਰਜ ਵਾਂਗ ਰੌਸ਼ਨੀ ਛੱਡਦਾ ਹੈ। |
| ਤਾਂ ਪਰ ਪੂਰਨ ਪੂਰਨ ਕਾਮ[1], | [1]ਪੂਰਨ ਸਤਿਗੁਰੂ ਕਾਮਨਾ ਪੂਰੀਆਂ ਕਰਨ ਵਾਲੇ। |
| ਬਿਰਾਜ ਰਹੇ ਦਸਮੀ ਪਤਿਸ਼ਾਹੀ। | |
| ਸੋਹਿਤ ਸੀਸ ਜਿਗਾ ਕਲਗੀ, | |
| ਨਗ ਭੂਰ ਅਮੋਲ ਖਚੇ ਜਿਸ ਮਾਂਹੀਂ। | |
| ਪੀਤ[1] ਪੁਸ਼ਾਕ ਸੁਹਾਵਤ ਪਾਕ[2], | [1]ਪੀਲੀ। [2]ਪਵਿੱਤ੍ਰ। |
| ਮਨੋ ਤੜਤਾ ਗਿਰ ਹੇਮ ਪਰਾਹੀ[1] ॥੨੯॥ | [1]ਜਾਣੋ ਸੋਨੇ ਦੇ ਪਹਾੜ 'ਤੇ ਬਿਜਲੀ ਪੈ ਰਹੀ ਹੈ। |
| ਕੁੰਡਲ ਲੋਲ[1] ਅਮੋਲ ਲਸੈਂ ਸ੍ਰੁਤਿ[2], | [1]ਚੰਚਲ। [2]ਕੰਨਾਂ 'ਚ ਚਮਕ ਰਹੇ ਹਨ। |
| ਮੋਤਿਨ ਮਾਲ ਬਿਸਾਲ ਸੁਹਾਵੈ। | |
| ਆਯੁਧ ਚਾਰੁ[1] ਅਪਾਰ ਸਜੇ ਤਨ, | [1]ਸੁੰਦਰ ਸ਼ਸਤ੍ਰ। |
| ਸਾਇਕ[1] ਲੈ ਕਰ ਮਾਹਿਂ[2] ਫਿਰਾਵੈਂ। | [1]ਤੀਰ। [2]ਹੱਥ ਵਿੱਚ। |
| ਚਾਮਰ ਚਾਰੁ ਢੁਰੈਂ ਜੁਗ ਦੋ ਦਿਸ, | |
| ਹੇਰ ਤਿਨੈ ਉਪਮਾ ਇਮ ਭਾਵੈ। | |
| ਆਵਤ ਹੰਸ ਮਨੋ ਮੁਕਤਾ ਹਿਤ[1], | [1]ਮੋਤੀਆਂ ਵਾਸਤੇ। |
| ਬਾਨ ਨਿਹਾਰ ਪੁਨਾ ਫਿਰ ਜਾਵੈਂ ॥੩੦॥ | |
| ਦੋ ਕਰ ਜੋਰਿ ਤਬੈ ਬਹੁ ਸਿੱਖਨਿ, | |
| ਯੌਂ ਗੁਰੁ ਕੇ ਢਿਗ ਬੈਨ ਉਚਾਰੇ। | |
| ਹੇ ਗੁਰੁ ਦੀਨ ਦਜਾਲ ਸੁਨੋ, | |
| ਅਰਜੀ ਹਮਰੀ ਮਰਜ਼ੀ ਕਰਿ ਥਾਰੇ[1]। | [1](ਅੱਗੋਂ ਜੋ) ਤੁਹਾਡੀ ਮਰਜ਼ੀ ਹੈ (ਉਹ) ਕਰੋ। |
| ਚਾਰ ਪਦਾਰਥ ਬਾਂਛਿਤ ਦੈ, | |
| ਨਿਜ ਸਿੱਖਨ ਕੇ ਜਿਮ ਸੋਕ ਬਿਦਾਰੇ। | |
| ਤਜੋਂ ਇਕ ਔਰ ਦਿਜੈ ਸੁਖ ਬਾਂਛਿਤ[1], | [1]ਮਨ ਇੱਛਤ। |

ਦੀਨ ਭਏ ਹਮ ਮਾਂਗਤ ਸਾਰੇ ॥ ੩੧ ॥
ਆਵਤ ਹੈਂ ਹਮ, ਰਾਵਰ ਕੇ ਹਿਤ,
ਉੱਤਮ ਚੀਜ ਜਬੈ ਕਿਛੁ ਲੈ ਕੈ।
ਛੀਨਤ ਹੈਂ ਬਲ ਸੋਂ ਮਗ ਮੈਂ ਯਹਿ,
ਮੁੱਸਲਮਾਨ ਇਮਾਨ ਤਜੈ ਕੈ।
ਹਾਨ[1] ਹ੍ਵੈ ਇਨਿ ਕੀ ਜਿਮ, ਤਜੋਂ — [1]ਨਾਸ।
ਅਬਿ ਕੀਜੀਏ ਸੋ, ਸਭਿ ਬਿਓਂਤ ਬਨੈ ਕੈ।
ਗਾਰ ਗੁਮਾਨ ਗਨੀਮਨ ਕੇ[1], — [1]ਦੁਸ਼ਮਣਾਂ ਦੇ ਹੰਕਾਰ ਨੂੰ ਗਾਲ ਕੇ।
ਨਿਜ ਸਿੱਖਨ ਕੋ ਸੁਖ ਦੈ ਦੁਖ ਛੈ ਕੈ[1] ॥ ੩੨ ॥ — [1]ਨਾਸ ਕਰਕੇ।
ਯਾ ਬਿਧਿ ਸਿੱਖਨ ਕੀ ਬਿਨਤੀ ਸੁਨ ਕੈ,
ਗੁਨ ਕੈ ਗੁਰੁ ਐਸ ਉਚਾਰੋ।
ਆਯੁਧ ਹਾਥ ਗਹੋ ਸਭਿ ਹੀ ਤੁਮ,
ਦੁੱਜਨ ਕੋ[1] ਬਲ ਕੈ ਦਲ ਮਾਰੋ। — [1]ਵੈਰੀਆਂ ਨੂੰ।
ਤੌਂ ਤੁਮ ਤੇ ਦਬ ਹੈਂ ਸਬਿ ਸੱਤ੍ਰੂ,
ਫੇਰ ਨ ਸੰਮੁਖ ਹੋਵਹਿਂ ਥਾਰੋ।
ਦੰਡ ਬਿਨਾ ਨਹਿਂ ਦੂਰ ਭਵੈਂ ਜਗ,
ਬੰਚਕ[1] ਚੋਰ ਭੁਜੰਗਮ ਕਾਰੋ[2] ॥ ੩੩ ॥ — [1]ਠੱਗ। [2]ਕਾਲੇ ਸੱਪ।

ਕਬਿੱਤ:

ਬਾਨੀ ਯੌਂ ਮਹਾਂਨੀ ਸੁਖ ਦਾਨੀ ਰਸ ਬੀਰ ਸਾਨੀ[1], — [1]ਬੀਰਰਸ ਨਾਲ ਮਿਲੀ ਹੋਈ।
ਸੁਨਿ ਗੁਰੁ ਸਿੱਖਨ ਵਖਾਨੀ ਪੁਨ ਐਸ ਹੀ।
ਮੁਗਲ ਪਠਾਨ ਸ਼ੇਖ ਸੱਯਦ ਮਹਾਂਨ ਬੀਰ,
ਧੀਰ ਜੰਗ ਜੀਤਬੇ ਕੋ ਵਲੀ[1] ਸਭਿ ਵੈਸ ਹੀ। — [1]ਸਮਰੱਥਾ ਵਾਲੇ ਹਨ।
ਆਯੁਧ ਨ ਗਹਯੋ ਹਾਥ ਕਬੀ ਹਮ ਸੁਨੋ ਨਾਥ,
ਕਹੋ ਤਿਨ ਸਾਥ ਭਟ ਭੇਰ[1] ਕਰੈਂ ਕੈਸ ਹੀ। — [1]ਸੂਰਮਿਆਂ ਦਾ ਭੇੜ ਭਾਵ ਜੰਗ।
ਵਾਹਿ ਤੋ ਸ਼ਰਾਬ ਔ ਕਬਾਬ ਕੇ ਅਚਨਹਾਰ[1], — [1]ਮਾਸ ਦੇ ਛਕਣ ਵਾਲੇ।
ਹਮ ਮੋਠ ਬਾਜਰੀ ਖਵੱਯਾ ਸਭਿ ਹੈਂ ਸਹੀ ॥ ੩੪ ॥
ਜੰਗ ਕਾ ਵਿਚਾਰ ਤੋ ਕਿਨਾਰੇ ਰਹਯੋ ਤਿਨ ਸੰਗ,
ਸੰਮੁਖ ਨਿਹਾਰ ਹਮ ਸਕੈ ਨਾਹਿਂ ਤਿਨ ਕੈ।
ਨਾਹਰ ਸਮਾਨ[1] ਵਹਿ ਦੀਸਤ ਕਰਾਲ[2] ਹਮੈਂ, — [1]ਸ਼ੇਰ ਵਾਂਗ। [2]ਭਿਆਨਕ।
ਥਰ ਥਰ ਕਾਂਪੈਂ ਖੌਫ ਖਾਇ ਨਿਸ ਦਿਨ ਕੈ।
ਐਸੀ ਬਹੁ ਬਾਨੀ ਭੀਰੂ[1] ਸਿੱਖਨ ਕੀ ਸੁਨਿ ਗੁਰੁ, — [1]ਡਰਾਕੂਲ।
ਮਨ ਮਾਹਿਂ ਗੁਨਿ ਕਹਯੋ ਦੋਸ਼ ਨਾਂਹਿਂ ਇਨ ਕੈ।
ਪੂਰਬ ਭਏ ਹਮਾਰੇ ਗੁਰੂ ਜੇ ਬ੍ਰਿੱਧ ਭਾਰੇ[1], — [1]ਬਹੁਤ ਵੱਡੇ।
ਸੰਗਤ ਅਪਾਰੇ ਕੀਨੀ ਸਤੌਂ ਗੁਨੀ ਗਿਨ ਕੈ ॥ ੩੫ ॥
ਗਹੀ ਜਿਨਿ ਹਾਥ ਦਾਮ[1] ਕੈਸੇ ਕਰੈਂ ਸੰਗ੍ਰਾਮ[2], — [1]ਰੱਸੀ ਭਾਵ ਮਾਲਾ। [2]ਜੰਗ।
ਸਜਾਰ[1] ਤੈ ਡਰਤ ਜੋਊ ਕੈਸੇ ਮਾਰੈਂ ਸ਼ੇਰ ਹੈਂ। — [1]ਗਿੱਦੜ।

ਛਕਿਓ ਸਰਾਬ ਨਾ ਕਬਾਬ ਜਿਨੈ ਖ਼੍ਵਾਬ ਬੀਚ[1], [1]ਸੁਪਨੇ ਵਿੱਚ।
ਕੈਸੇ ਹੋਇ ਚਾਵ ਤਿਨੈ ਖੇਲਬੋ ਅਖੇਰ ਹੈ[1]। [1]ਸ਼ਿਕਾਰ।
ਖੱਤ੍ਰੀ ਸੁਨਜਾਰ ਦੂਜ ਬਣੀਏ ਲਬਾਣੇ ਜੱਟ,
ਇਤਜਾਦਿ ਜਾਤਿ ਜੇਊ ਭੀਰੂ ਸਹਿ ਜੇਰ ਹੈਂ[1]। [1]ਡਰਾਕੁਲ ਤੇ ਅਧੀਨਗੀ ਦੇ ਸਹਿਤ ਹਨ।
ਰੂਪਾ ਭੂਪਾ ਕੀੜੂ ਕਾਲੂ ਧੰਨਾ ਮੰਨਾ ਗੋਧੂ ਲਾਲੂ,
ਐਸੇ ਹੀ ਗਰੀਬ ਜੈਸੇ ਨਾਮ ਜਿਨਿ ਕੇਰ ਹੈਂ ॥੩੬॥

ਚੌਪਈ:

ਨਾਮ ਜਾਤਿ ਜਿਨ ਕੇ ਹੈਂ ਐਸੇ।
ਯਹਿ ਭਟ-ਭੇਰ ਸਕੈਂ ਕਰਿ ਕੈਸੇ।
ਤਾਂ ਤੇ ਛੱਤ੍ਰੀ ਇਨਹਿਂ ਬਨਾਵੋਂ।
ਪਿਛਲੀ ਜਾਤਿ ਅੱਧਜਾਸ[1] ਉਠਾਵੋਂ ॥੩੭॥ [1]ਜ਼ਾਤ ਦਾ ਖ਼ਿਆਲ।
ਨਾਮ ਸਿੰਘ ਇਨਿ ਕੇ ਅਬਿ ਧਰੋਂ।
ਰਜੋ ਗੁਣੀ ਸੰਗਤ ਬਿਸਤਰੋਂ[1]। [1]ਫੈਲਾਵਾਂਗਾ।
ਮੱਥਾ ਟੇਕਣ ਪੈਰੀਂ ਪਾਣਾ।
ਸੇਲੀ ਟੋਪੀ ਚੋਲਾ ਬਾਣਾ ॥੩੮॥
ਕੌਲ ਡੋਡਜੋਂ ਕੇਰੀ ਮਾਲਾ।
ਭੇਸ ਗਰੀਬੀ ਏਹੁ ਬਿਸਾਲਾ।
ਯਹਿ ਸਭਿ ਪਿਛਲੀ ਰੀਤਿ ਤਜਾਵੋਂ।
ਨਈ ਰੀਤਿ ਅਬਿ ਔਰ ਦ੍ਰਿੜਾਵੋਂ ॥੩੯॥
ਪਾਹੁਲ ਖੰਡੇ ਕੇਰ ਛਕੱਈਏ।
ਸ਼ਸਤ੍ਰ ਬਿਦਜਾ ਸਬੈ ਸਿਖੱਈਏ।
ਵਾਹਿਗੁਰੂ ਕੀ ਫਤੇ ਗਜੱਈਏ।
ਸ਼ਸਤ੍ਰ ਬਸਤ੍ਰ ਤਨ ਸਜਵੱਈਏ ॥੪੦॥
ਸਿੱਖਜਾ ਜੰਗ ਕਰਨ ਕੀ ਦੱਈਏ।
ਸਿੰਘ ਨਾਮ ਇਨਿ ਕੇ ਰਖਵੱਈਏ।
ਗਾਥ ਬੀਰ ਰਸ ਕੀ ਸੁਨਵੱਈਏ।
ਖਾਨ ਸੁ ਖੂਬ ਕਬਾਬ ਸਿੱਖਈਏ ॥੪੧॥
ਪਾਣ ਬੀਰ ਰਸ ਕੀ ਜਬਿ ਚੜ੍ਹ ਹੈ।
ਤਬਿ ਇਹੁ ਸੰਗ ਦੁਸ਼ਮਨੈਂ ਲੜ ਹੈਂ।
ਬਾਂਕੇ ਬੀਰ ਬਨੈਤ ਕਟੀਲੇ[1]। [1]ਕੱਟਣ ਵਾਲੇ (ਬਾਂਕੇ) ਸੋਹਣੇ (ਬਨੈਤ) ਸੁੰਦਰ ਸੂਰਮੇ।
ਤਬਿ ਹੋਵਹਿਂ ਗੇ ਸਿੰਘ ਰੰਗੀਲੇ ॥੪੨॥
ਦਾਤਾ ਭਗਤਿ ਬੀਰ ਹ੍ਵੈ ਜੋਈ।
ਸੁਗਤਿ ਸਮਾਨ ਤੀਨ ਕੀ ਹੋਈ[1]। [1]ਸ੍ਰੇਸ਼ਟ ਕਲਿਆਣ ਤਿੰਨਾਂ ਦੀ ਇੱਕੋ ਜੇਹੀ ਹੋਵੇਗੀ।
ਯਾ ਬਿਧਿ ਗੁਰੁ ਮਨ ਮੈਂ ਤਬਿ ਫਬਾ।
ਸਿੰਘ ਨਾਮ ਕਾ ਬਡ ਦਬਦਬਾ ॥੪੩॥
ਸਿੰਘ ਏਕ ਹੀ ਜਹਿਂ ਠਾਂ ਗਾਜੈ।
ਹਿੰਦੂ, ਮ੍ਰਿਗ ਤੁਰਕ ਗਨ ਭਾਜੈਂ।

ਪੁਨ ਹਿੰਦੂ ਤੁਰਕਨ ਤੇ ਨਜਾਰਾ।
ਰਚੋਂ ਪੰਥ ਯਹਿ ਵਲੀ ਅਪਾਰਾ[1] ॥੪੪॥ — [1]ਬੇਅੰਤ ਸ਼ਕਤੀ ਵਾਲਾ।
ਮਹਾਂ ਤੇਜਸੀ ਦੰਗੇ ਬਾਜ[1]। — [1]ਲੜਾਕਾ।
ਲਰਨ ਮਰਨ ਤੈ ਕਰੈ ਨ ਲਾਜ[1]। — [1]ਸ਼ਰਮ ਭਾਵ ਸੰਕੋਚ।
ਲੋਗ ਚੁਰਾਸੀ ਕੇ ਹੈਂ ਜੇਤੇ।
ਸਿੰਘ ਬਾਜ ਚਿੜੀਆਂ ਵਹਿ ਤੇਤੇ ॥੪੫॥
ਹਿੰਦੂ ਤੁਰਕਨਿ ਆਂਖ ਮਝਾਰੀ।
ਕਣ ਜਯੋਂ[1] ਰੜਕੈਗੋ ਯਹਿ ਭਾਰੀ। — [1]ਕੱਖ ਵਾਂਗ।
ਮੱਤ ਗਜੇਂਦ੍ਰ ਸਮ[1] ਜੇ ਤੁਰਕਾ। — [1]ਮਸਤ ਹਾਥੀ ਵਾਂਗ।
ਤਿਨਿ ਹਿਤ ਰਚੋਂ ਸਿੰਘ ਯਹਿ ਬੁਰਕਾ[1] ॥੪੬॥ — [1]ਸ਼ੇਰਾਂ ਦਾ ਬਾਣਾ।
ਹਤ ਤੁਰਕਨ ਕੋ ਛੀਨੈ ਰਾਜੂ।
ਭੋਗਹਿਂ ਸਿੰਘ ਸਭੀ ਸੁਖ ਸਾਜੂ[1]। — [1]ਸਮੱਗ੍ਰੀ।
ਯਾ ਬਿਧਿ ਗੁਰੁ ਮਨਿ ਧਾਰੀ ਪੂਰਨ।
ਪੂਰਬ ਪ੍ਰਣ ਕਰਨ ਚਹਿਂ ਪੂਰਨ[1] ॥੪੭॥ — [1]ਪਹਿਲਾ ਪ੍ਰਣ ਪੂਰਾ ਕਰਨਾ ਚਾਹੁੰਦੇ ਹਨ।

ਦੋਹਰਾ:
ਪੂਰਬ ਗੁਰੁ ਯਹ ਪ੍ਰਣ, ਕਬਿ
ਕੀਨੋ ਕੈਸ ਬਖਾਨ।
ਸੁਨੋ ਸ੍ਰੋਤਾ ਕਹੋਂ ਅਬਿ,
ਉੱਤ੍ਰ ਏਹੁ ਮਹਾਨ ॥੪੮॥

ਭੁਜੰਗ ਪ੍ਰਯਾਤ ਛੰਦ:
ਸਮੇ ਏਕ ਮਾਂਹੀਂ ਗੁਰੂ ਆਦਿ[1] ਨੀਕੈਂ। — [1]ਪਹਿਲੇ ਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਨੇ।
ਕਰਯੋ ਦੇਸ ਬਾਦੇਸ ਕਾ ਸੈਲ ਠੀਕੈਂ।
ਇਲਾ ਬ੍ਰਤ ਖੰਡੰ ਜਬੈ ਜਾਇ ਪੈਸੇ[1]। — [1]ਵੜੇ।
ਬਨੰ ਏਕ ਮਾਂਹੀਂ ਖੁਸ਼ੀ ਹੋਇ ਬੈਸੇ ॥੪੯॥
ਤਹਾਂ ਜੀਵ ਔਰੈ ਨਹੀਂ ਕੋ ਰਹਾਵੈ।
ਰਹੈਂ ਸਿੰਘ[1] ਹੀ ਸਿੰਘ ਕੋ ਸਿੰਘ ਖਾਵੈ। — [1]ਸ਼ੇਰ।
ਦਈ ਆਇਸੰ[1] ਸ਼ਬਦ ਗਾਯੋ ਮ੍ਰਦਾਨੇ। — [1]ਆਗਿਆ।
ਤਬੈ ਸਿੰਘ ਬ੍ਰਿੰਦੰ[1] ਸੁਨਜੋ ਸੋਇ ਕਾਨੇ[2] ॥੫੦॥ — [1]ਸਾਰੇ ਸ਼ੇਰਾਂ ਨੇ। [2]ਉਨ੍ਹਾਂ ਨੇ ਕੰਨਾਂ ਵਿੱਚ ਸੁਣਿਆ।
ਭਯੋ ਗਜਾਨ ਤਾਂ ਕੋ, ਅਏ ਗੁਰੁ ਨਜੀਕੈਂ।
ਕਰੀ ਬੰਦਨਾ, ਨਾਇ ਕੈ ਸੀਸ ਨੀਕੈਂ।
ਗੁਰੂ ਬੂਝਜੋ ਕ੍ਰਿਸ ਕਜੋਂ ਗਾਤ ਹੋਏ[1]। — [1]ਸਰੀਰ ਕਿਉਂ ਕਮਜ਼ੋਰ ਹੋਏ ਹਨ।
ਤਿਨੈ ਭਾਖਜੋ ਭੁਖ ਨੈਂ ਬਹੁ ਵਿਗੋਏ[1] ॥੫੧॥ — [1]ਤੰਗ ਕੀਤੇ ਹਾਂ।
ਕਰੋ ਏਹੁ ਕਿਰਪਾ ਜਿਵੈਂ ਭੁਖ ਜਾਈ।
ਤੁਸੀਂ ਸੰਤ ਸਮਰੱਥ ਹੋ ਰੂਪ ਸਾਂਈਂ।
ਸੁਨੇ ਬੈਨ ਸਿੰਘਾਨ ਕੇ ਦੀਨ ਭਾਰੇ[1]। — [1]ਬਹੁਤੇ ਦੁੱਖ ਵਾਲੇ।
ਗੁਰੂ ਆਦਿ ਦੀਨੋ ਬਰੰ ਮੋਦ ਧਾਰੇ ॥੫੨॥

ਧਰੋਂ ਦਸਮ ਰੂਪੰ ਜਬੈ ਮੈਂ ਮਹਾਂਨੀ।
ਰਚੋਂ ਸਿੰਘ ਪੰਥੰ ਕਰੋਂ ਭੂਖ ਹਾਂਨੀ।
ਲਿਖੀ ਭਾਨੁ ਪ੍ਰਕਾਸ਼ ਮੈਂ[1] ਗਾਥ ਏਹੋ।
ਮਨੋ ਨਾ ਬਨਾਈ ਹਮੈਂ ਜਾਨ ਲੇਹੋ ॥੫੩॥

[1]ਸੂਰਜ ਪ੍ਰਕਾਸ਼ ਭਾਵ ਨਾਨਕ ਪ੍ਰਕਾਸ਼ ਵਿੱਚ।

ਦੋਹਰਾ:
ਸ੍ਰੀ ਗੁਰੁ ਨਾਨਕ ਰੂਪ ਹੀ,
ਭਏ ਦਸੋਂ ਅਵਤਾਰ।
ਤਾਂ ਤੇ ਸੋ ਪੂਣ ਦਸਮ ਗੁਰੁ,
ਅਬਿ ਪੂਰਨ ਕਿਯ ਸਾਰ[1] ॥੫੪॥

[1]ਸ੍ਰੇਸ਼ਟ।

ਸ੍ਵੈਯਾ:
ਆਨਿ ਧਰੇ ਧਰ ਪੈ ਚਿੰਨ੍ਹ ਸਿੰਘਨਿ,
ਜੌਂ ਨਰਰੂਪ, ਗੁਰੂ ਲਖ ਪਾਏ[1]।

[1]ਜਦੋਂ ਗੁਰਾਂ ਨੇ ਜਾਣ ਲਿਆ ਕਿ ਉਨ੍ਹਾਂ ਸ਼ੇਰਾਂ ਨੇ ਧਰਤੀ 'ਤੇ ਆ ਕੇ ਮਨੁੱਖਾਂ ਵਾਲੇ ਚਿੰਨ੍ਹ ਧਾਰ ਲਏ ਹਨ।

ਭੋਗ ਭੁਗਾਵਨ ਭੂਖ ਨਸਾਵਨ ਕੇ ਹਿਤ,
ਸਿੰਘ ਭੁਜੰਗਿ ਸਜਾਏ[1]।

[1](ਉਨ੍ਹਾਂ ਸ਼ੇਰਾਂ ਨੂੰ) ਸਿੰਘ ਸੂਰਮੇ ਸਜਾ ਲਿਆ।

ਰਾਜ ਸਮਾਜ ਭੁਗਾਇ ਦਯੋ ਸਬਿ,
ਕੀਟਨ ਤੈ ਮ੍ਰਿਗਿੰਦ[1] ਬਨਾਏ।

[1]ਕੀੜਿਆਂ ਤੋਂ ਸ਼ੇਰ।

ਜੌਨ ਸਮੇਂ ਜਿਮ ਪੰਥ ਰਚਜੋ,
ਅਬਿ ਸੋ ਸੁਨ ਲੇਹੁ ਭਲੇ ਦਿਲ ਲਾਏ ॥੫੫॥
ਚੌਪਈ:
ਸੱਤ੍ਰਾਂ ਸਏ ਛਿਪੰਜੇ ਸਾਲੈਂ।
ਬੈਸਾਖੀ ਸੰਕ੍ਰਾਂਤਿ ਨਿਹਾਲੈਂ[1]।

[1]ਦੇਖ ਕੇ।

ਤਿਸ ਦਿਨ ਸਤਿਗੁਰੁ ਸਭਾ ਮਝਾਰੀ।
ਰਾਜਤ ਬਾਸਵ ਸਮ[1] ਸੁਖਕਾਰੀ ॥੫੬॥

[1]ਇੰਦ੍ਰ ਵਾਂਗ।

ਮਾਖੋਵਾਲ ਅਨੰਦਪੁਰਿ ਜਹਾਂ।
ਕਰਤ ਨਿਵਾਸ ਸ੍ਰੀ ਗੁਰੁ ਤਹਾਂ।
ਦੇਸ ਦੇਸ ਕੀ ਸੰਗਤਿ ਭਾਰੀ।
ਜੁਰੀ ਗੁਰੂ ਢਿਗ ਆਨਿ ਅਪਾਰੀ ॥੫੭॥
ਧਾਮ ਕੇਸਗੜ੍ਹ ਅਧਿਕ ਸੁਹਾਵਨ।
ਅਬਿ ਲੌ ਜਹਿਂ ਨਰ ਮਾਥ ਝੁਕਾਵਨ।
ਪਾਂਚ ਸਿੱਖ ਤਬਿ ਗੁਰੂ ਬੁਲਾਏ।
ਜੋ ਪਹਿਲੇ ਥੇ ਗੁਰੁ ਅਜ਼ਮਾਏ* ॥੫੮॥

*ਸ੍ਰੀ ਗੁਰ ਪ੍ਰਤਾਪ ਸੂਰਜ ਵਿੱਚ ਵੈਸਾਖੀ ਤੋਂ ਇਕ ਦਿਨ ਪਹਿਲਾਂ ਪੰਜਾਂ ਪਿਆਰਿਆਂ ਦਾ ਪਰਖਣਾ ਲਿਖਿਆ ਹੈ। ਉਸੇ ਦਾ ਹੀ ਕਵੀ ਜੀ ਸੰਖੇਪ ਅਨੁਵਾਦ ਕਰ ਰਹੇ ਹਨ। ਨਵੀਨ ਲੇਖਕਾਂ ਦਾ ਵਿਚਾਰ ਹੈ ਕਿ ਪੰਜਾਂ ਪਿਆਰਿਆਂ ਦੀ ਪਰਖ ਵੀ ਵੈਸਾਖੀ ਵਾਲੇ ਦਿਨ ਹੀ ਹੋਈ ਸੀ।

ਪੂਰਬ ਸਿਦਕ ਸੁਨਾਏ ਜਿਨ ਕੇ।
ਨਾਮ ਭਲੇ ਸੁਨ ਲਿਹੁ ਅਬਿ ਤਿਨ ਕੇ।
ਦਯਾ ਸਿੰਘ ਇਕ ਖੱਤ੍ਰੀ ਜਾਤੀ।

ਧਰਮ ਸਿੰਘ ਵਰ ਜੱਟ ਬਖਜਾਤੀ ॥ ੫੯ ॥
ਮੁਹਕਮ ਸਿੰਘ ਤੀਸਰੋ ਛੀਪਾ[1]। — [1]ਛੀਂਬਾ
ਨਾਈ ਸਾਹਿਬ ਸਿੰਘ ਗੁਨੀਪਾ[1]। — [1]ਗੁਣਾਂ ਵਾਲਾ।
ਪੰਚਮ ਹਿੰਮਤ ਸਿੰਘ* ਕਹਾਰੈਂ[1]। — [1]ਝੀਵਰ। *ਪੰਜਾਂ ਪਿਆਰਿਆਂ ਦੀ ਇਹੋ ਤਰਤੀਬ ਹੀ ਭਾਈ ਸੰਤੋਖ ਸਿੰਘ ਜੀ ਨੇ ਸ੍ਰੀ ਗੁਰ ਪ੍ਰਤਾਪ ਸੂਰਜ ਵਿੱਚ, ਭਾਈ ਕਾਨ੍ਹ ਸਿੰਘ ਜੀ ਨਾਭਾ ਨੇ ਮਹਾਨ ਕੋਸ਼ ਵਿੱਚ, ਭਾਈ ਮੰਗਲ ਸਿੰਘ ਜੀ ਨੇ 'ਜੀਵਨ ਚਰਿਤ੍ਰ ਬਾਬਾ ਬੁੱਢਾ ਜੀ' ਵਿੱਚ ਲਿਖੀ ਹੈ ਅਤੇ ਭਾਈ ਠਾਕੁਰ ਸਿੰਘ ਗਿਆਨੀ ਨੇ 'ਗੁਰਦੁਆਰੇ ਦਰਸ਼ਨ' ਪੁਸਤਕ ਵਿੱਚ ਭਾਈ ਦਯਾ ਸਿੰਘ ਜੀ, ਭਾਈ ਧਰਮ ਸਿੰਘ ਜੀ, ਭਾਈ ਸਾਹਿਬ ਸਿੰਘ ਜੀ, ਭਾਈ ਹਿੰਮਤ ਸਿੰਘ ਜੀ, ਭਾਈ ਮੁਹਕਮ ਸਿੰਘ ਜੀ ਦੇ ਨਾਮ ਕ੍ਰਮ ਅਨੁਸਾਰ ਲਿਖੇ ਹਨ। ਪਰ ਅੱਜਕੱਲ੍ਹ ਆਮ ਪ੍ਰਚੱਲਿਤ ਹੈ, ਭਾਈ ਦਯਾ ਸਿੰਘ ਜੀ, ਭਾਈ ਧਰਮ ਸਿੰਘ ਜੀ, ਭਾਈ ਹਿੰਮਤ ਸਿੰਘ ਜੀ, ਭਾਈ ਮੁਹਕਮ ਸਿੰਘ ਜੀ ਅਤੇ ਭਾਈ ਸਾਹਿਬ ਸਿੰਘ ਜੀ।
ਪੁਰਾ ਹੁਤੇ[1] ਭਗਤਨਿ ਅਵਤਾਰੈਂ ॥ ੬੦ ॥ — [1]ਪਹਿਲੇ ਜਨਮ ਵਿੱਚ ਸਨ।
ਲਵ ਧੰਨਾ ਨਾਮਾ ਅਰ ਸੈਨਾ।
ਬੱਧਕ ਲਖੋ ਕਰਮ ਤੈ ਐਨਾ[1]। — [1]ਲਊ-ਦਇਆ ਸਿੰਘ। ਧੰਨਾ - ਧਰਮ ਸਿੰਘ। ਨਾਮਦੇਵ- ਮੁਹਕਮ ਸਿੰਘ। ਸੈਣ- ਸਾਹਿਬ ਸਿੰਘ। ਬੱਧਕ- ਹਿੰਮਤ ਸਿੰਘ, ਇਨ੍ਹਾਂ ਨੂੰ ਠੀਕ ਨੰਬਰ ਵਾਰ ਜਾਣ ਲਉ।
ਨਾਹਿੰ ਭਏ ਥੇ ਤਬਿ ਇਹੁ ਮੁਕਤੈਂ।
ਯਾਂ ਤੇ ਧਰੇ ਜਨਮ ਪ੍ਰਭ ਯੁਕਤੈਂ[1] ॥ ੬੧ ॥ — [1]ਪ੍ਰਭੂ ਨਾਲ ਜੁੜਨ ਵਾਸਤੇ।
ਅਬਿ ਗੁਰੁ ਤੈ ਉਦਦੇਸ਼ ਗਹੈ ਕੈ।
ਭਏ ਬ੍ਰਹਮ ਗਜਾਨੀ ਮੁਦ ਪੈ ਕੈ।
ਛੋਰਿ ਗ੍ਰਿਹਸਤ ਬ੍ਰਿਕਤ ਸੰਤ ਭੇ।
ਹਰਿ ਗੁਰੁ ਭਗਤ ਸੁਰਹਿ ਇਕੰਤ ਥੇ ॥ ੬੨ ॥
ਯਾਂਹੀ ਤੈ ਸੰਤਤਿ[1] ਇਨਿ ਕੇਰੀ। — [1]ਉਲਾਦ।
ਜਗ ਮੈਂ ਕਹੀਂ ਨਹੀਂ ਕਿਨ ਹੇਰੀ।
ਬਾਲ ਜਿਤਿੰਦ੍ਰੇ[1] ਸਾਧੂ ਸਾਚੇ। — [1]ਬਾਲ ਉਮਰ ਤੋਂ ਇੰਦ੍ਰੇ ਜਿੱਤ।
ਕੀਨ ਪਜਾਰੇ ਗੁਰੁ ਇਹੁ ਪਾਂਚੇ ॥ ੬੩ ॥
ਕਿਤਿਕ ਦੂਰ ਨਿਜ ਸਮੁਖ ਥਿਰਾਏ।
ਸ਼ੁਕਲ ਬਸਨ[1] ਸਭਿ ਅੰਗ ਸਜਾਏ ॥ ੬੪ ॥ — [1]ਚਿੱਟੇ ਬਸਤ੍ਰ।

ਕਬਿੱਤ:

ਬੀਰਨ ਕਾ ਬਾਨਾ ਕਰਿ ਜੰਗ ਕਾ ਮਹਾਨਾ ਲਖਿ[1], — [1]ਭਾਰੀ ਜੰਗ ਦਾ (ਸਮਾਂ) ਜਾਣ ਕੇ ਸੂਰਮਿਆਂ ਦਾ ਬਾਣਾ ਪਹਿਨਾਉਣਾ ਕੀਤਾ।
ਕਟਿ ਮੈਂ[1] ਕਛੱਹਿਰੇ ਅਛੱਹਿਰੇ ਧਰਾਇ ਕੈ। — [1]ਲੱਕ ਵਿੱਚ।
ਪੋਸ਼ਸ਼ ਉਢਾਇ ਕਰਵਾਰੈਂ ਗਰ ਪਾਇ[1] — [1]ਪੋਸ਼ਾਕੇ ਪਹਿਨਾ ਕੇ ਤਲਵਾਰਾਂ ਗਲ 'ਚ ਪਾ ਕੇ।
ਦੋਊ ਹਾਥ ਜੁਰਵਾਇ ਗੁਰੁ ਮੰਤ੍ਰ ਜਪਾਇ ਕੈ।
ਪਾਇ ਲੋਹ ਬਾਸਨ ਮੈਂ[1] ਜਲ ਤੇ ਪਤਾਸੇ, — [1]ਲੋਹੇ ਦੇ ਭਾਂਡੇ ਭਾਵ ਬਾਟੇ ਵਿੱਚ।
ਖੰਡਾ ਸੂਧ ਧਾਰ ਫੇਰਿ[1], ਦੀਓ ਦੇਵੀ ਥਾ ਜੋ ਭਾਇ ਕੈ[2]*। — [1]ਸਿੱਧੀ ਧਾਰ ਵੱਲੋਂ ਫੇਰਿਆ। [2]ਪ੍ਰੇਮ ਨਾਲ। *ਅੰਮ੍ਰਿਤ ਤਿਆਰ ਕਰਨ ਸਮੇਂ ਦੋ ਧਾਰਾ ਖੰਡਾ ਹੀ ਗੁਰੂ ਜੀ ਨੇ ਵਰਤਿਆ ਹੈ ਪਰ ਇਹ ਖੰਡਾ ਦੇਵੀ ਨੇ

ਨਹੀਂ ਦਿੱਤਾ। ਦੇਵੀ ਜਦ ਪ੍ਰਗਟ ਹੀ ਨਹੀਂ ਕੀਤੀ ਤਾਂ ਖੰਡਾ ਕਿਵੇਂ ਦੇ ਗਈ। ਦੇਖੋ ਬਿਸ੍ਰਾਮ ਨੰ: ੬੦ ਦੇ ਅੰਕ ਨੰ: ੨੮ ਤੇ * ਨਿਸ਼ਾਨ ਦੀ ਪੈਰ ਟੂਕ। ਇਸੇ ਹੀ ਅੰਕ ਵਿੱਚ ਕਵੀ ਜੀ ਦੇਵੀ ਨੂੰ ਛੋਟੀ ਕਿਰਪਾਣ ਦੇ ਗਈ ਆਖਦੇ ਹਨ: 'ਪੁਨ ਇਕ ਲਘੁ ਕਿਰਪਾਨ ਦੈ, ਭਈ ਲੋਪ ਜਗ ਮਾਤ।' ਸੌ ਸਾਖੀ, ਵਾਰ ਭਗਉਤੀ ਜੀ ਕੀ ਪਾ: ੧੦, ਭਾਈ ਗੁਰਦਾਸ ਜੀ ਦੂਜਾ, ਸ੍ਰੀ ਗੁਰ ਸ਼ੋਭਾ ਕਵਿ ਸੈਨਾਪਤਿ, ਰਹਿਤਨਾਮਾ ਭਾਈ ਦੇਸਾ ਸਿੰਘ ਜੀ ਤੇ 'ਪ੍ਰੇਮ ਸੁਮਾਰਗ' ਵਿੱਚ ਵੀ ਖੰਡੇ ਨਾਲ ਹੀ ਅੰਮ੍ਰਿਤ ਤਿਆਰ ਕਰਨਾ ਲਿਖਿਆ ਹੈ। ਕਵੀ ਜੀ ਖੁਦ ਪਿੱਛੇ ਲਿਖ ਆਏ ਹਨ ਕਿ, 'ਪਾਹੁਲ ਖੰਡੇ ਕੇਰ ਛਕੱਈਏ'। (ਦੇਖੋ ਸ੍ਰੀ ਗੁ: ਪੰ: ਪ੍ਰ: ਪੂ: ਬਿ: ੬੧ ਅੰ: ੪੦)

ਪਾਂਚ ਪਾਂਚ ਪੌੜੀ ਪੜ੍ਹ ਜਪੁ ਜੀ ਔ ਜਾਪੁ ਜੀ ਕੀ,*
ਦਸਹੂੰ ਸ੍ਵੈਯੇ ਪੁਨ ਚੌਪਈ ਅਲਾਇ ਕੈ ॥੬੫॥
ਆਨੰਦ ਉਚਾਰ ਅਰਦਾਸ ਕਰਿ ਕੈ ਸੁਧਾਰ,
ਅੰਮ੍ਰਿਤ ਤਿਆਰ ਗੁਰੁ ਐਸ ਬਿਧਿ ਕੀਨੋ ਹੈ।
ਪ੍ਰਥਮ ਕਰਦ ਸਾਥ[1] ਆਪ ਗੁਰੁ ਨਾਥ ਲੀਓ,
ਪਾਛੇ ਆਛੇ ਆਪ ਪਾਂਚ ਸਿੱਖਨ ਕੋ ਦੀਨੋ ਹੈ।
ਪਾਂਚ ਪਾਂਚ ਅੰਚੁਰੀ[1] ਪਿਲਾਈ ਫਤੇ ਬੁਲਵਾਈ,
ਤਜੋਂ ਹੀ ਫਿਰ ਸਿਰ ਪਰ ਨੈਨਨ ਪੈ ਚੀਨੋ ਹੈ।
ਬਾਕੀ ਏਕ ਠੌਰ ਪਿਲਵਾਯੋ ਭੇਦ ਹੈ ਨਸਾਯੋ,
ਇਕ ਜਾਤਿ ਸਭਿ ਕੋ ਬਨਾਯੋ ਭ੍ਰਮ ਛੀਨੋਂ ਹੈ ॥੬੬॥
ਰਹਤ ਬਤਾਈ ਤੀਨ ਮੁੱਦ੍ਰਾ[1] ਧਰਾਈ,
ਕੱਛ ਕੇਸ ਕਰਦ ਸਦਾਈ ਨਿਬਾਹਜੋ ਪ੍ਰਭ ਧਜਾਈਏ।
ਤ੍ਰਕਨੀ ਤਮਾਕੂ, ਕੁੱਠਾ[1] ਬ੍ਰਤੀਓ ਨ ਕਬੀ,
ਦਸਵੰਧ ਗੁਰੂ ਹੇਤ ਦੇਤ ਸਦ ਹੀ ਰਹਾਈਏ।
ਮੀਣੇ ਔ ਮਸੰਦ ਧੀਰ ਮੱਲੀਏ ਤੈ ਸਿਰ ਗੁੰਮ,
ਕੁੜੀ ਨੜੀ ਮਾਰ ਰਾਮਰਈਏ ਨਾ ਮਿਲਾਈਏ।
ਏਕ ਗੁਰੂ ਗ੍ਰੰਥ ਨਿਜ ਪੰਥ ਬਿਨੁ ਔਰ ਠੌਰ,
ਕਾਹੂੰ ਆਗੇ ਜਾਇ ਕਿਤ ਸੀਸ ਨਾ ਨਿਵਾਈਏ ॥੬੭॥
ਪਟਨੇ ਜਨਮ ਪੁਰਿ ਅਨੰਦ ਨਿਵਾਸੀ,
ਸੋਢ ਬੰਸ ਭਏ ਛੱਤ੍ਰੀ ਔ ਅੱਤ੍ਰੀ[1] ਬਿਸਾਲ ਹੈ।
ਖਾਲਸਾ ਮਜਬ ਥਾਰੋ ਆਜ ਤੈ ਅਜਬ ਥਯੋ,
ਏਕ ਰੂਪ ਏਕ ਜਾਤਿ ਗੋਤ ਜੋਤਿ ਚਾਲ ਹੈ।
ਆਪਸ ਮੈਂ ਪਜਾਰ ਔ ਬਿਹਾਰ ਰੋਟੀ ਬੇਟੀ ਕੇਰ,
ਰਾਖੀਓ ਉਦਾਰ[1] ਤੈ ਸੰਭਾਰ ਤੇਗ ਢਾਲ ਹੈ।
ਗਾਰੋ ਤੁਰਕਿੰਦਨ ਕੋ ਪਾਰੋ ਧਰਮ ਹਿੰਦੁਨ ਕੋ,
ਪੰਥ ਪ੍ਰਚਾਰੋ ਨਿਜ ਜਗ ਪੈ ਕਮਾਲ[1] ਹੈ ॥੬੮॥
ਦੋਹਰਾ:
ਇਸ਼ਟ ਤੱਗ[1] ਛੱਤਰੀਨ ਕਾ,

*ਸ੍ਰੀ ਜਪੁਜੀ ਸਾਹਿਬ ਅਤੇ ਸ੍ਰੀ ਜਾਪੁ ਸਾਹਿਬ ਬਾਣੀਆਂ ਸੰਪੂਰਨ ਪੜ੍ਹੀਆਂ ਹਨ। ਸਾਰੇ ਤਖ਼ਤਾਂ, ਗੁਰਦੁਆਰਿਆਂ ਅੰਦਰ ਤੇ ਸਭ ਥਾਂਈਂ ਸੰਪੂਰਣ ਬਾਣੀਆਂ ਪੜ੍ਹ ਕੇ ਹੀ ਅੰਮ੍ਰਿਤ ਤਿਆਰ ਕੀਤਾ ਜਾਂਦਾ ਹੈ।

[1]ਕ੍ਰਿਪਾਨ ਨਾਲ।

[1]ਚੁਲੀਆਂ।

[1]ਚਿੰਨ੍ਹ ਭਾਵ ਕਕਾਰ।

[1]ਹਲਾਲ-ਮੁਸਲਮਾਨੀ ਸ਼ਰ੍ਹਾ ਅਨੁਸਾਰ ਬਣਾਇਆ ਹੋਇਆ ਮਾਸ।

[1]ਸ਼ਸਤ੍ਰ ਧਾਰੀ।

[1]ਚੰਗਾ।

[1]ਸੰਪੂਰਣ, ਮੁਕੰਮਲ।

[1]ਪਿਆਰਾ ਜੰਞੂ।

ਅਹੇ ਸਦਾ ਕ੍ਰਿਪਾਨ।
ਭੋਗ ਮੋਖ ਜਸ, ਇਸੀ ਤੈ
ਮਿਲਤ, ਕਰੋ ਪਰਿਮਾਨ[1] ॥੬੯॥
ਇਤਜਾਦਿਕ ਬਹੁ ਰਹਿਤ ਗੁਰੁ,
ਜਬੈ ਦਿਢਾਈ ਤਾਂਹਿ।
ਬੀਸ ਪਚਾਸਕ ਔਰ ਜਨ
ਸਿੰਘ ਸਜੇ ਤਬਿ ਚਾਹਿ ॥੭੦॥
ਪਹਿਲੇ ਪਜਾਰੇ ਪਾਂਚ ਭੇ,
ਮੁਕਤੇ* ਹੁਏ ਫੇਰ।
ਦੀਦਾਰੀ ਸਬਿ ਖਾਲਸਾ,
ਔਰੈਂ ਲਖੋ ਬਧੇਰ ॥੭੧॥
ਯਾਰ ਮੁਹੰਮਦ ਕੇ ਭਏ,
ਚਾਰ ਜੈਜ ਪ੍ਰਸਿੱਧ।
ਪਾਂਚ ਪਜਾਰੇ ਗੁਰੂ ਕੇ,
ਥਏ ਤੈਸ ਹੀ ਬਿੱਧਿ ॥੭੨॥
ਸਿੱਖੀ ਪਰਖੀ ਜੈਸ ਗੁਰੁ,
ਪੰਥ ਖਾਲਸਾ ਕੀਨ।
ਇਤਿਕ ਗਾਥ ਕਹਿ ਧਜਾਇ ਇਹੁ,
ਥਿਰਜੋ ਇਹਾਂ ਮੁਦ ਭੀਨ[1] ॥੭੩॥

ਇਤਿ ਸ੍ਰੀ ਗੁਰੁ ਪੰਥ ਪ੍ਰਕਾਸ਼ ਗ੍ਰੰਥੇ ਪੂਰਬਾਰਧੇ ਗਜਾਨ ਸਿੰਘ ਵਿਰਚਿਤੇ 'ਸਿੱਖੀ ਪਰਖਨ, ਪੰਥਰਚਨ, ਪ੍ਰਸੰਗ ਬਨਨਨੰ ਨਾਮ ਇਕਾਹਟਮੋਂ ਬਿਸ੍ਰਾਮ ॥੬੧॥

[1]ਚੰਗੀ ਤਰ੍ਹਾਂ ਮੰਨੋ।

*ਪੰਜ ਮੁਕਤੇ ਇਹ ਹਨ: ਭਾਈ ਦੇਵਾ ਸਿੰਘ ਜੀ, ਭਾਈ ਰਾਮ ਸਿੰਘ ਜੀ, ਭਾਈ ਟਹਿਲ ਸਿੰਘ ਜੀ, ਭਾਈ ਈਸ਼ਰ ਸਿੰਘ ਜੀ, ਭਾਈ ਫਤੇ ਸਿੰਘ ਜੀ।

[1]ਅਨੰਦ ਵਿੱਚ ਭਿੱਜ ਕੇ।

## ੬੨. {ਕਪਤਾਨ ਮਰੇ ਦੇ ਪ੍ਰਸ਼ਨਾਂ ਦਾ ਉੱਤ੍ਰ, ਮਸੰਦਾਂ ਦੀ ਨਕਲ ਵੇਖ ਕੇ ਉਨ੍ਹਾਂ ਨੂੰ ਦੰਡ ਦੇਣਾ, ਪੰਥ ਦੀ ਬ੍ਰਿਧੀ}

ਦੋਹਰਾ:

ਰੇ ਮਨ ਤੂੰ ਹਰਿਰਾਇ ਗੁਰੁ
ਮਾਨ, ਮਿਲੈ ਹਰਿਰਾਇ[1]।
[1]ਹਰੀਰਾਜਾ, ਪ੍ਰਮੇਸ਼ਰ।
ਗੋਪਦ ਜਯੋਂ ਭਵ ਸਿੰਧੁ ਕੋ[1],
[1]ਗਊ ਦੀ ਪੈੜ ਵਾਂਗ ਸੰਸਾਰ ਸਮੁੰਦਰ ਨੂੰ।
ਤਰ ਹੈਂ ਸਹਜ ਸੁਭਾਇ ॥੧॥

ਚੌਪਈ:

ਸਿੰਘ ਨਾਮ ਤਬਿ ਤੈ ਯੌਂ ਭਯੋ।
ਪੰਥ ਰਚਯੋ ਸਤਿਗੁਰੁ ਜਯੋਂ ਨਯੋ।
ਯਹਿ ਗਾਥਾ ਪੂਰਬ ਸਬਿ ਸੁਨਿ ਕੈ।
ਪ੍ਰਸ਼ਨ ਕੀਓ ਮਰੀ ਫਿਰ ਗੁਨਿ ਕੈ ॥੨॥
ਇਸ਼ਟ ਗੁਰੂ ਕਾ ਏਕ ਅਕਾਲੈ।
ਅਕਾਲ ਉਸਤਤਿ ਮੈਂ ਕਹਯੋ ਬਿਸਾਲੈਂ।
ਕਰਿ ਸਭਿ ਦੇਵਨ ਕੇਰ ਨਿਰਸਤੰ[1]।
[1]ਖੰਡਨ।
ਕਹਯੋ ਗੁਰੂ ਮੈਂ ਬੁੱਤ ਸ਼ਿਕਸਤੰ[1] ॥੩॥
[1]ਬੁੱਤਾਂ ਨੂੰ ਕੱਟਣ ਭਾਵ ਤੋੜਨ ਵਾਲਾ ਹਾਂ।
ਫਿਰ ਕ੍ਰਿਪਾਨ ਕਯੋਂ ਪੂਜ ਉਚਾਰਾ।
ਰਖਤ ਸਿੱਖ ਸਭਿ ਸੀਸ ਮਝਾਰਾ*।

*ਕਿਰਪਾਨ ਹਮੇਸ਼ਾਂ ਗਾਤਰੇ ਪਹਿਨਣੀ ਚਾਹੀਦੀ ਹੈ। ਸੀਸ 'ਚ ਕ੍ਰਿਪਾਨ ਰੱਖਣ ਦਾ ਰਿਵਾਜ ਸਿੱਖ ਰਾਜ ਦੇ ਖ਼ਾਤਮੇ ਤੋਂ ਬਾਅਦ ਪਿਆ ਜਦ ਅੰਗ੍ਰੇਜ਼ਾਂ ਨੇ ਸਿੰਘਾਂ ਦੀ ਕ੍ਰਿਪਾਨ ਜ਼ਬਤ ਕਰ ਲਈ ਸੀ ਤੇ ਗਾਤਰੇ ਪਹਿਨਣ ਦੀ ਸਖ਼ਤ ਮਨਾਹੀ ਕਰ ਦਿੱਤੀ ਸੀ। ਅਕਾਲੀ ਲਹਿਰ ਸਮੇਂ ਸਿੰਘਾਂ ਨੇ ਭਾਰੀ ਕੁਰਬਾਨੀਆਂ ਦੇ ਕੇ ਫਿਰ ਕਿਰਪਾਨ ਆਜ਼ਾਦ ਕਰਵਾਈ। ਹੁਣ ਭਾਰਤ ਦੇ ਸੰਵਿਧਾਨ ਵਿੱਚ ਦਰਜ ਹੈ ਕਿ 'ਕ੍ਰਿਪਾਨ ਸਿੱਖਾਂ ਦਾ ਧਾਰਮਿਕ ਚਿੰਨ੍ਹ ਹੈ ਤੇ ਸਿੱਖ ਕ੍ਰਿਪਾਨ ਧਾਰ ਕੇ ਭਾਵ ਪਹਿਨ ਕੇ ਤੇ ਚੁੱਕ ਕੇ ਤੁਰ ਫਿਰ ਸਕਦਾ ਹੈ।'

ਪੁਨ ਖੰਡੇ ਕੋ ਸਿੰਘ ਪੁਜਾਵਤ।
ਬੁੱਤ ਪ੍ਰਸਤੀ ਯਹੀ ਕਹਾਵਤ ॥੪॥
ਪੁਨ ਗੁਰੁ ਬਹੁ ਲਘੁ ਜਾਤਿ[1] ਮਿਲਾਈ।
[1]ਬਹੁਤ ਛੋਟੀਆਂ ਜਾਤਾਂ।
ਬ੍ਰਹਮਨ ਛੱਤ੍ਰੀ ਕਯੋਂ ਨ ਬਨਾਈ[1]।
[1](ਸਿੱਖ) ਕਿਉਂ ਨ ਬਣਾਇਆ।
ਕਯਾ ਉਨਿ ਉੱਤਮ ਜਾਤਿ ਨ ਪਾਈ[1]।
[1]ਕੀ ਸਤਿਗੁਰਾਂ ਨੂੰ ਉੱਤਮ ਜਾਤੀ ਨਹੀਂ ਲੱਭੀ।
ਯਾ ਹਿਤ ਲਘੁ ਜਾਤੀ ਬਿਦਤਾਈ ॥੫॥

ਦੋਹਰਾ:

ਚਾਰ ਬਰਣ ਕੋ ਏਕਠੋ,
ਭੋਜਨ ਦਿਯ ਖੁਲਵਾਇ।
ਯਹਿ ਗੁਰੁ ਸ਼ੰਕ੍ਰ ਬਰਣ ਮਤ[1],
[1]ਚਹੁੰ ਵਰਨਾਂ ਦੇ ਇਸਤ੍ਰੀ ਪੁਰਖਾਂ ਦੇ ਪ੍ਰਸਪਰ ਮੇਲ ਤੋਂ ਪੈਦਾ ਹੋਈ ਉਲਾਦ।
ਕਿਹ ਹਿਤ ਧਰਯੋ ਰਚਾਇ ॥੬॥

ਗੀਆ ਛੰਦ:

ਅਬਿ ਲੇਹੁ ਉੱਤ੍ਰ ਏਹੁ ਸਭਿ ਹੀ
ਕਹੌਂ ਠੀਕ ਪਛਾਨੀਏ।

ਹੈ ਏਕ ਪੁਰਖ ਅਕਾਲ ਗੁਰੁ ਕਾ
ਇਸ਼ਟ ਨੀਕੇ ਮਾਨੀਏ।
ਨਹਿਂ ਪਰਮ ਈਸ਼੍ਵਰ ਏਕ ਤਜਿ,
ਗੁਰੁ ਭਜਜੋ ਔਰੈਂ ਦੇਵ ਕੋ।
ਅਬਿ ਰੀਤਿ ਸੋਈ ਆਹਿ ਗੁਰੁ ਕੇ
ਪੰਥ ਮਾਂਹਿ ਨ ਭੇਵ ਕੋ ॥ ੭ ॥
ਤਜਿ ਏਕ ਪੁਰਖ ਅਕਾਲ ਕੋ,
ਨਰ ਔਰ ਦੇਵੈਂ ਜੋ ਭਜੈ।
ਵਹਿ ਮੂਲ ਨਿਜ ਤੈ ਭੂਲ ਕੈ,
ਦਲ[1] ਫੂਲ ਸਾਖਾ ਕੌਂ ਜਜੈ[2]।
[1]ਪੱਤੇ। [2]ਪੂਜਦਾ ਹੈ।
ਅਬਿ ਸੁਨੋ ਜਿਹ ਹਿਤ ਗੁਰੂ ਨੈ,
ਕਿਰਪਾਨ ਇਸ਼ਟ ਉਚਾਰਿਓ।
ਪੁਨ ਸਿੱਖ ਗੁਰੁ ਕੈ ਸੀਸ ਨਿਜ,
ਜਿਸ ਹੇਤ ਧਰਤ ਵਿਚਾਰਿਓ ॥ ੮ ॥
ਜਿਮ ਜਾਨ ਕੈ ਕ੍ਰਿਪਾਨ ਕੋ,
ਹਰਿ ਰੂਪ ਪੂਜਨ ਕਰਤ ਹੈਂ।
ਵਹਿ ਸੁਨੋ ਅਬਿ ਪ੍ਰਸੰਗ ਸਬਿ,
ਪ੍ਰਮਾਨ[1] ਸਹਤ ਉਚਰਤ ਹੈਂ।
[1]ਸਬੂਤ।
ਜਬਿ ਭਯੋ ਜਗ ਮੈਂ ਹਿਰਣਕੱਸਪ
ਦੈਂਤ ਦੁਖਦ ਮਹਾਨੀਯਾ।
ਤਬਿ ਸੰਗਿ ਲੈ ਸੁਰ ਮੁਨਿਨਿ ਕੌਂ,
ਬਿਧਿ[1] ਰੀਤਿ ਐਸੇ ਠਾਨੀਯਾ ॥ ੯ ॥
[1]ਬ੍ਰਹਮਾ ਨੇ।
ਤਿਨਿ ਜਾਇ ਹਿਮ ਗਿਰ ਸਿਖਰ[1] ਕੀਨੋ,
[1]ਹਿਮਾਲਾ ਪਹਾੜ ਦੀ ਚੋਟੀ 'ਤੇ।
ਹਵਨ ਬਰਸ ਅਪਾਰ ਹੈ।
ਤਬਿ ਭਏ ਪਰਗਟ ਤਹਾਂ ਤੇ
ਪੁਨ ਖੜਗ ਰੂਪ ਮੁਰਾਰਿ[1] ਹੈਂ।
[1]ਤਲਵਾਰ ਰੂਪ ਪ੍ਰਮੇਸ਼ਰ।
ਦੁਤਿ ਕੋਟਿ ਦਾਮਨਿ ਸੀ ਲਸੈ[1]
[1]ਕ੍ਰੋੜਾਂ ਬਿਜਲੀਆਂ ਵਰਗੀ ਸ਼ੋਭਾ ਚਮਕਦੀ ਹੈ।
ਪ੍ਰਕਾਸ਼ ਭਾਨੁ[1] ਸਮਾਨ ਤੈ।
[1]ਸੂਰਜ।
ਸੋ ਹਾਥ ਬ੍ਰਹਮਾ ਕੇ ਅਯੋ,
ਰਵ ਭਯੋ ਯੌਂ ਅਸਮਾਨ ਤੈ[1] ॥ ੧੦ ॥
[1]ਅਕਾਸ਼ ਤੋਂ ਇਉਂ ਬਾਣੀ ਹੋਈ।
ਸੁਨਿ ਅਹੋ ਬ੍ਰਹਮਾ ਅਸੰ[1] ਇਹੁ,
[1]ਤਲਵਾਰ।
ਮਮ ਰੂਪ ਨੀਕੇ ਜਾਨੀਏ।
ਅਬਿ ਜਜਨ[1] ਯਾਂ ਕੋ ਕੀਜੀਏ,
[1]ਪੂਜਨ।
ਦੈ ਧੂਪ ਬਿਧਿ ਯੁਤ ਮਾਨੀਏ।
ਜਗ ਜਨਨਿ ਅਰਿ ਗਨ ਹਨਨ ਹਾਰ[1]
[1]ਜਗਤ ਦੀ ਮਾਤਾ ਤੇ ਸਮੂੰਹ ਵੈਰੀਆਂ ਨੂੰ ਨਾਸ ਕਰਨ ਵਾਲੀ।
ਵਿਚਾਰ ਏਹੀ ਲੀਜੀਏ।

ਗੋ[1] ਸਾਧ ਦਿਜ ਦੁਖ ਦੀਨ ਕੋ[2]
[1]ਗਊ। [2]ਦੁਖ ਦੇਣ ਵਾਲੇ ਨੂੰ।

ਇਸ ਸੰਗ ਹਾਨ[1] ਸੁ ਕੀਜੀਏ ॥੧੧॥
[1]ਨਾਸ।

ਕਬਿੱਤ:

ਸੁਨਿ ਕੈ ਨਭ ਬਾਨੀ ਸੁਖ ਸਾਨੀ ਅਜ ਮੋਦ ਮਾਨੀ[1],
[1]ਸੁੱਖ ਨਾਲ ਮਿਲੀ ਹੋਈ ਆਕਾਸ਼ ਬਾਣੀ ਸੁਣ ਕੇ ਬ੍ਰਹਮਾ ਨੇ ਅਨੰਦ ਨਾਲ ਮੰਨ ਲਈ।

ਆਇ ਸੋ ਕ੍ਰਿਪਾਨੀ ਸੂਲ ਪਾਨੀ ਕੋ ਫਰਾਯੋ ਹੈ[1]।
[1]ਆ ਕੇ ਉਹ ਕਿਰਪਾਨ ਸ਼ਿਵ ਨੂੰ ਫੜਾ ਦਿੱਤੀ।

ਤਾਂ ਕੇ ਸੰਗ ਦੀਹ ਦੈਂਤ ਤ੍ਰਿਪੁਰ ਦੁਖਦਾਈ ਹਨਯੋ[1],
[1]ਵੱਡਾ ਦੁਖਦਾਈ ਤ੍ਰਿਪੁਰ ਦੈਂਤ ਮਾਰਿਆ।

ਤਾਂ ਤੈ ਸ਼ਿਵ ਨਾਮ ਤ੍ਰਿਪੁਰਾਰੀ ਬਿਦਤਾਯੋ ਹੈ[1]।
[1]ਤ੍ਰਿਪੁਰ ਦੈਂਤ ਦਾ ਵੈਰੀ ਪ੍ਰਗਟ ਹੋਇਆ ਹੈ।

ਫੇਰ ਕਰਵਾਰ ਵਹੀ ਆਈ ਕਰ ਬ੍ਰਹਮਾ ਹੂੰ ਕੇ,

ਕਵਚ ਪਚੀਸਾ ਨਾਮ ਯਾਂ ਕੋ ਅਜ ਗਾਯੋ ਹੈ[1]।
[1]ਪਚੀਸਾ=ਪੱਚੀ ਨਾਵਾਂ ਵਾਲਾ (ਕਵਚ) ਰਖਿਆ ਮੰਤ੍ਰ (ਅਜ) ਬ੍ਰਹਮਾ ਨੇ ਕਿਹਾ।

ਸੋਊ ਸੁਨਿ ਲੀਜੀਏ ਨ ਕੀਜੀਏ ਭਰਮ ਕਿਛੂ,

ਭਾਰਤ ਕੇ ਸਾਂਤੀ ਪਰਬ ਵੀਚ[1] ਯੋਂ ਅਲਾਯੋ ਹੈ ॥੧੨॥
[1]ਮਹਾਂ ਭਾਰਤ ਗ੍ਰੰਥ ਦੇ ਸ਼ਾਂਤੀ ਪਰਬ ਵਿੱਚ।

ਖੜਗ[1] ਅਖੰਡਾ[2] ਖੰਡਾ[3] ਅਸੀ[11] ਰਾਜ ਮੰਡਾ[22] ਚੰਡਾ[33],
[1]ਜੋ ਇਕ ਤੋਂ ਦੋ ਕਰੇ। [2]ਜੋ ਇਕਰਸ ਰਹੇ। [3]ਟੁਕੜੇ ਕਰਨ ਵਾਲੀ। [11]ਕੱਟਣ ਵਾਲੀ। [22]ਰਾਜ ਨੂੰ ਕਾਇਮ ਕਰਨ ਵਾਲੀ। [33]ਤਿੱਖੇ ਸੁਭਾਵ ਵਾਲੀ।

ਪੰਡਾ ਕਰਿ[1] ਅਰਿ ਖੰਡਾ[2] ਬ੍ਰਹਿਮੰਡਾ ਪਾਰ ਹੈ[3]।
[1](ਵੈਰੀਆਂ ਦੇ ਮੂੰਹਾਂ ਨੂੰ) ਪੀਲੇ ਕਰਨ ਵਾਲੀ। [2]ਵੈਰੀਆਂ ਨੂੰ ਟੁਕੜੇ ਕਰਨ ਵਾਲੀ। [3]ਬ੍ਰਹਮੰਡ ਦੇ ਪਾਲਣ ਵਾਲੀ।

ਪਲ ਭੱਛ[1] ਧਰਮਰੱਛ[2] ਪੱਛਕਾਰ[3] ਰਣ ਕੱਛ[11]
[1]ਮਾਸ ਖਾਣ ਵਾਲੀ। [2]ਧਰਮ ਦੀ ਰਾਖੀ ਕਰਨ ਵਾਲੀ। [3]ਪੱਖ ਕਰਨ ਵਾਲੀ। [11]ਜੰਗ ਮਿਣਨ ਵਾਲੀ।

ਭੂਪ ਪੱਛ[1] ਮੁਕਤਿ ਭੁਗਤਿ ਦੱਤ[2] ਤਰਵਾਰ[3] ਹੈ।
[1]ਰਾਜਿਆਂ ਦਾ ਪੱਖ ਕਰਨ ਵਾਲੀ। [2]ਮੁਕਤੀ ਤੇ ਪਦਾਰਥ ਦੇਣ ਵਾਲੀ। [3]ਵੈਰੀਆਂ ਦੀ ਚਾਲ ਨੂੰ ਰੋਕਣ ਵਾਲੀ ਹੈ।

ਚੰਡੀ[1] ਬ੍ਰਹਮੀ[2] ਸ਼ਕਤਿ[3] ਕ੍ਰਿਪਾਨੀ[11] ਬਿਸ਼ਨਵੀ[22] ਭਵਾਨੀ[33],
[1]ਚੰਡ ਦੈਂਤ ਨੂੰ ਮਾਰਨ ਵਾਲੀ। [2]ਬ੍ਰਹਮਾ ਦੀ ਸ਼ਕਤੀ। [3]ਸਮਰੱਥਾ ਰੂਪ। [11]ਭਗਤਾਂ 'ਤੇ ਕ੍ਰਿਪਾ ਕਰਨ ਵਾਲੀ। [22]ਵਿਸ਼ਨੂੰ ਦੀ ਸ਼ਕਤੀ। [33]ਸੰਸਾਰ ਨੂੰ ਪੈਦਾ ਕਰਨ ਵਾਲੀ।

ਬਿਸ੍ਵ ਪਾਲ[1] ਛਤ੍ਰੀ ਤੱਗ[2] ਧਾਰਾ ਧਰ[3] ਸਾਰ ਹੈ[11]।
[1]ਸੰਸਾਰ ਨੂੰ ਪਾਲਣ ਵਾਲੀ। [2]ਛੱਤ੍ਰੀਆਂ ਦਾ ਜਨੇਊ। [3]ਤਿੱਖੀ ਧਾਰ ਵਾਲੀ। [11](ਇਹ ਪੰਝੀ) ਸ੍ਰੇਸ਼ਟ (ਨਾਮ) ਹਨ।

ਕਵਚ ਪਚੀਸੀ ਬ੍ਰਹਮ[1] ਗਾਇ ਯਾਹਿ ਨਿੱਤ ਜੋਊ,
[1]ਇਹ ਬ੍ਰਹਮਾ ਦਾ ਪੰਝੀ ਨਾਵਾਂ ਵਾਲਾ (ਕਵਚ) ਰਖਿਆ ਮੰਤ੍ਰ।

ਜੰਗ ਜੀਤ ਪਾਇ ਸੋ ਅਭੰਗ ਫਲ ਚਾਰ ਹੈ[1] ॥੧੩॥
[1]ਲਗਾਤਾਰ ਚਾਰੇ ਫਲ ਪਾ ਲਵੇਗਾ।

ਦੋਹਰਾ:

ਯਾ ਬਿਧਿ ਨਾਮ ਉਚਾਰ ਬਿਧਿ,

ਪੁਨਾ ਕਹਜੋ ਪ੍ਰਯੋਗ[1]।
[1]ਵਰਤੋਂ ਦਾ ਢੰਗ।

ਪਾਠ ਸਵਾ ਲਖ ਹਵਨ ਕਰਿ,

ਜੀਤ ਜੰਗ ਤਬਿ ਹੋਗ ॥੧੪॥

ਪੁਨ ਬਿਧਿ ਦਈ ਮਰੀਚ ਕੋਂ[1]
[1]ਮਰੀਚ ਨੂੰ (ਮਰੀਚ=ਸੱਤਾਂ ਰਿਖੀਆਂ ਵਿੱਚੋਂ ਬ੍ਰਹਮਾ ਦਾ ਵੱਡਾ ਮਾਨਸਿਕ ਪੁੱਤਰ।)

ਤਾਂਹਿ ਸੁਰੇਸਹਿ[1] ਦੀਨ।
[1]ਇੰਦ੍ਰ ਨੂੰ।

ਤਿਹਂ ਫਿਰ ਦਿੱਗਜ ਕੋ[1] ਦਈ,
[1]ਦਿਸ਼ਾ ਦੇ ਹਾਥੀ ਨੂੰ।

ਤਾਂ ਤੇ ਮਨੁ[1] ਸੁ ਲੀਨ ॥੧੫॥
[1]ਬ੍ਰਹਮਾ ਦਾ ਮਾਨਸਿਕ ਪੁੱਤਰ ਜਿਸ ਤੋਂ ਮਨੁੱਖ ਜਾਤੀ ਦੀ ਉਤਪੱਤੀ ਮੰਨੀ

ਹੈ।

ਪੁਨ ਤਿਹਂ ਨਿਜ ਸੁਤ ਕੋ ਦਈ[1]
[1]ਮਨੂੰ ਨੇ ਆਪਣੇ ਪੁੱਤਰ ਨੂੰ ਦਿੱਤੀ।

ਤਾਂ ਤੇ ਦਰਸ਼ਨ[1] ਲੀਨ।
[1]ਦਰਸ਼ਨ ਰਿਸ਼ੀ ਨੇ।

ਕ੍ਰਿਪਾ ਦ੍ਰੌਣ[1] ਤਾਂ ਤੇ ਲਈ
[1]ਦ੍ਰੋਣਾਚਾਰਜ। (ਦ੍ਰੋਣਾਚਾਰਜ ਦੀ ਇਸਤ੍ਰੀ ਦਾ ਨਾਮ ਕ੍ਰਿਪਾ ਸੀ ਜਿਸ ਕਰ ਕੇ ਦ੍ਰੋਣਾਚਾਰਜ ਦਾ ਨਾਮ 'ਕ੍ਰਿਪਾ ਦ੍ਰੋਣ' ਪੈ ਗਿਆ)।

ਅਨਿਕ ਠੌਰ ਇਮ ਚੀਨ[1] ॥੧੬॥
[1]ਅਨੇਕ ਜਗ੍ਹਾ ਇਸ ਤਰ੍ਹਾਂ (ਇਹ ਤਲਵਾਰ ਰਹੀ) ਜਾਣੋ।

ਸੋ ਸ਼ਕਤੀ ਪੁਨ ਸ਼ਕਤਿ ਗਹਿ,
ਕਰੇ ਅਸੁਰ ਗਨ ਛੀਨ[1]।
[1]ਉਸ ਤਲਵਾਰ ਨੂੰ (ਸ਼ਕਤਿ) ਦੇਵੀ ਨੇ ਪਕੜ ਕੇ ਬਹੁਤੇ ਦੈਂਤ ਮਾਰੇ।

ਸੋ ਕ੍ਰਿਪਾਨ ਫਿਰ ਪ੍ਰਗਟ ਹ੍ਵੈ
ਦੇਵੀ ਗੁਰੁ ਕੋ ਦੀਨ* ॥੧੭॥

*ਪ੍ਰਮੇਸ਼ਰ ਦਾ ਤਲਵਾਰ ਰੂਪ ਧਾਰਨਾ ਤੇ ਕਈਆਂ ਹੱਥਾਂ ਵਿੱਚ ਦੀ ਹੁੰਦਿਆਂ ਹੋਇਆਂ ਦੇਵੀ ਦੇ ਰਾਹੀਂ ਗੁਰਾਂ ਪਾਸ ਪੁੱਜਣਾ, ਨ ਤਾਂ ਦਸਮ ਪਾਤਸ਼ਾਹ ਜੀ ਨੇ ਆਪਣੀ ਬਾਣੀ ਵਿੱਚ ਕਿਤੇ ਲਿਖਿਆ ਹੈ ਅਤੇ ਨ ਹੀ ਕਿਸੇ ਸਮਕਾਲੀ ਕਵੀ ਨੇ। ਦੇਵੀ ਗੁਰਾਂ ਨੇ ਪ੍ਰਗਟ ਨਹੀਂ ਕੀਤੀ, ਕਿਰਪਾਨ ਦੇ ਜਾਣ ਦਾ ਤਾਂ ਸੁਆਲ ਹੀ ਪੈਦਾ ਨਹੀਂ ਹੁੰਦਾ।

ਹਰੀ ਰੂਪ ਯੌਂ ਪਿਖਿ ਗੁਰੂ
ਕਹਯੋ ਇਸ਼ਟ ਕ੍ਰਿਪਾਨ।
ਯਾਹੀ ਤੈ ਗੁਰੁ ਸਿੱਖ ਸਭਿ
ਰਾਖਤ ਸੀਸ ਮਹਾਨ ॥੧੮॥
ਜਿਤਿਕ ਭੂਪ ਜਗ ਮੈਂ ਭਏ,
ਪੂਜੀ ਸਭਿਨਿ ਕ੍ਰਿਪਾਨ।
ਰਾਜ ਲਯੋ ਅਰਿ ਦਰ ਸਭੈ[1]
[1]ਸਾਰੇ ਵੈਰੀਆਂ ਨੂੰ (ਦਰ) ਦਲ ਕੇ ਭਾਵ ਨਾਸ ਕਰਕੇ।

ਤਾਂ ਤੇ ਇਸ਼ਟ ਪਛਾਨ ॥੧੯॥
ਸੁਖਦ ਵਸਤੁ ਸਬਿ ਇਸ਼ਟ[1] ਲਖਿ,
[1]ਪਿਆਰੀ ਭਾਵ ਪੂਜਨ ਯੋਗ।

ਦੁਖਦ ਅਨਿਸ਼ਟ[1] ਪਛਾਨ।
[1]ਘ੍ਰਿਣਾ ਯੋਗ ਭਾਵ ਤਿਆਗਣ ਯੋਗ।

ਯਹਿ ਵਿਚਾਰ ਕਰਿ ਗੁਰੂ ਨੈ
ਕੀਨੋ ਇਸ਼ਟ[1] ਬਖਾਨ ॥੨੦॥
[1]ਪੂਜਜ ਦੇਵ।

ਸਭਿ ਬਿਧਿ ਸ਼ਸਤ੍ਰ ਸੁਖਦ ਲਖਿ,
ਪੂਜਤ ਯਾਂ ਕੋ ਸਿੱਖ।
ਕਿਸੀ ਤੌਰ ਯਹਿ, ਬੁੱਤ ਨਹਿਂ
ਬਨਤ[1], ਲੇਹੁ ਭਲ ਪਿਖ ॥੨੧॥
[1]ਇਹ ਕਿਸੇ ਤਰ੍ਹਾਂ ਵੀ ਬੁੱਤ ਨਹੀਂ ਬਣ ਸਕਦੇ।

ਯਾਂ ਤੇ ਬੁੱਤ ਪ੍ਰਸਤ ਨਹਿਂ
ਮਜ਼ਬ ਗੁਰੂ ਕਾ ਜਾਨ।
ਪਰਮ ਧਰਮ ਛੱਤ੍ਰੀਨ ਕੋ,
ਪੂਜਤ ਭਲੇ ਕ੍ਰਿਪਾਨ ॥੨੨॥
ਸਿੰਘ ਜਿਤਿਕ ਗੁਰੁ ਦਸਮ ਕੇ,
ਸੁਦ ਬੈਸ ਦਿਜ ਨਾਹਿ।
ਯਹਿ ਸਭਿ ਕ੍ਰਿਤਮ[1] ਛੱਤ੍ਰੀ
ਬਰਣ, ਲਖੋ ਦਿਢ ਚਾਹਿ ॥੨੩॥
[1]ਬਣਾਏ ਹੋਏ।

ਜਾਂ ਦਿਨ ਅੰਮ੍ਰਿਤ ਛਕਤ ਯਹਿ,
ਰਹਤ ਨ ਪਿਛਲੀ ਜਾਤਿ।
ਜਯੋਂ ਭ੍ਰਿੰਗੀ ਹ੍ਵੈ ਕੀਟ ਤੈ,
ਤਯੋਂ ਸਿੱਖ ਹ੍ਵੈ ਗੁਰੁ ਜਾਤਿ[1] ॥੨੪॥
[1]ਗੁਰਾਂ ਦੀ ਜਾਤ ਭਾਵ ਛੱਤ੍ਰੀ ਹੋ ਜਾਂਦੇ ਹਨ।
ਸੂਰਜ ਬੰਸੀ ਦਸਮ ਗੁਰੁ,
ਛੱਤ੍ਰੀ ਭਏ ਪ੍ਰਸਿੱਧ।
ਯਾਹੀਂ ਤੇ ਸਭਿ ਖਾਲਸਾ,
ਛੱਤ੍ਰੀ ਬਰਣ ਅਬਿੱਧ[1] ॥੨੫॥
[1]ਵਿੰਨ੍ਹਣ ਤੋਂ ਰਹਿਤ ਭਾਵ ਜਾਤਾਂ ਦੇ ਬੰਧਨਾਂ ਤੋਂ ਰਹਿਤ।
ਚੌਪਈ:
ਅਬਿ ਸੁਨਿ ਜਿਸ ਹਿਤ ਗੁਰੁ ਲਘੁ ਜਾਤੀ।
ਕਰੇ ਸਿੱਖ ਤਜਿ ਬ੍ਰਹਮਨ ਛਾਤੀ[1]।
[1]ਛੱਤ੍ਰੀ।
ਜਯੋਂ ਮਾਤਾ ਨਿਜ ਲਘੁ ਸੁਤ ਤਾਈਂ।
ਦੇਤ ਗੋਪ ਧਨ ਹਿਤ ਅਧਿਕਾਈ[1] ॥੨੬॥
[1]ਗੁਪਤ ਧਨ ਦੇਂਦੀ ਹੈ, ਬਹੁਤ ਪਿਆਰ ਕਰਕੇ।
ਪੁਨ ਜਯੋਂ ਨਿਜ ਕਰ ਕੀ ਲਘੁ ਅੰਗੁਰੀ।
ਤਜਿ ਵਡੀਅਨ ਤਿਹਂ ਪਾਵਤ ਮੁੰਦ੍ਰੀ।
ਫਿਰ ਸਮ੍ਰੱਥ ਜੇ ਜਨ ਜਗਿ ਭਏ।
ਯੌਂਹੀ ਕਾਮ ਤਿਨੋਂ ਨੈ ਕਏ ॥੨੭॥
ਰਾਮ ਚੰਦ ਨੇ ਭਾਲੂ[1] ਬੰਦਰ।
[1]ਰਿੱਛ।
ਪੂਜਨ ਯੋਗ ਕਰੇ ਜਗ ਅੰਦਰ।
ਪੁਨ ਤਜਿ ਦਿਜਬਰ ਰਿਖੀਅਨ ਤਾਂਈ।
ਦਈ ਭੀਲਨੀ ਕੋ ਬਡਜਾਈ ॥੨੮॥
ਜਾਦਵ ਤਯਾਗ ਕ੍ਰਿਸ਼ਨ ਜਯੋਂ ਪੀਨੇ[1]।
[1]ਤਕੜੇ।
ਅਪਨੇ ਮੀਤ ਗੁਵਾਲੇ ਕੀਨੇ।
ਔਰ ਮੁਹੰਮਦ ਕੀ ਸੁਨ ਚਾਲੀ।
ਤਜੇ ਜਹੂਦ ਜੁ ਵਲੀ ਬਿਸਾਲੀ[1] ॥੨੯॥
[1]ਸਮਰੱਥਾ ਵਾਲੇ ਯਹੂਦੀ ਤਿਆਗ ਦਿੱਤੇ।
ਅਧਿਕ ਗਰੀਬ ਬਟੋਰਨ ਕਰ ਕੇ।
ਮੁਸਲਮਾਨ ਕਰੇ ਹਿਤ ਧਰ ਕੇ।
ਔਰ ਸੁਨੋ ਈਸਾ ਕੀ ਕਾਰੀ[1]।
[1]ਕਾਰ, ਕੰਮ।
ਗਹੀ ਗਰੀਬੀ ਉਨਿ ਭੀ ਭਾਰੀ ॥੩੦॥
ਧੋਬੀ ਬਾਢੀ[1] ਆਦਿਕ ਜਾਤੀ।
[1]ਤਰਖਾਣ।
ਕਰੇ ਓਨਿ ਨਿਜ ਪ੍ਰਥਮ ਸੰਗਾਤੀ।
ਤਯੋਂ ਸਤਿਗੁਰੁ ਮਨ ਮਾਹਿਂ ਵਿਚਾਰੀ।
ਮਜ਼ਬ ਚਲੈ ਮਮ ਜਗਤ ਅਪਾਰੀ ॥੩੧॥
ਰਾਜ ਖੋਸ[1] ਤੁਰਕਨ ਤੈ ਸਭਿ ਹੀ।
[1]ਖੋਹ ਕੇ।
ਨਿਜ ਸਿੱਖਨ ਕੋ ਦੈਨੋ ਅਬਿ ਹੀ।
ਜੇ ਜਗ ਮੈਂ ਸ਼ਸਤ੍ਰੀ ਰਜਪੂਤਾ।

ਔਰ ਛੱਤ੍ਰੀ ਦਿਜ ਮਜ਼ਬੂਤਾ ॥ ੩੨ ॥
ਨਹਿੰ ਉਪਕਾਰ ਹਮਾਰਾ ਮਾਨੈਂ।
ਇਨਿ ਸਭਿ ਕੋ ਹੈ ਗਰਬ ਮਹਾਨੈਂ।
ਅਰ ਪੁਨ ਕਹਤ ਸਗਲ ਸੰਸਾਰਾ।
ਨਾਮ ਗਰੀਬ ਨਿਵਾਜ ਹਮਾਰਾ ॥ ੩੩ ॥
ਸੋ ਅਬਿ ਸਫਲਾ ਕਰ ਦਿਖਰਾਵੋਂ।
ਲਘੁ ਲੋਗਨ ਕੋ ਵਡੇ ਬਨਾਵੋਂ।
ਤਾਂ ਤੇ ਜੱਟ ਤਖਾਣ ਲੁਹਾਰੈਂ।
ਦਿਜ ਖੱਤ੍ਰੀ ਬਣੀਏ ਸੁਨਿਆਰੈਂ ॥ ੩੪ ॥
ਛੀਪੇ ਨਾਈ ਸੈਣ[1] ਕਲਾਲੈਂ[2]। — [1]ਸੈਣੀ। [2]ਇਕ ਜਾਤੀ।
ਰੋੜੇ ਔਰ ਕਮੋਇ, ਕੁਲਾਲੈਂ[1]। — [1]ਘੁਮਿਆਰ।
ਝੀਵਰ, ਗੁੱਜਰ, ਤੇਲੀ, ਮਾਲੀ।
ਭੱਟ[1], ਭਾਬੜੇ[2], ਡੋਗਰ[3] ਜਾਲੀ[11] ॥ ੩੫ ॥ — [1]ਜੋਰਾਜੇ ਤੇ ਜੋਧਿਆਂ ਦਾ ਜਸ ਕਰਦੇ ਤੇ ਬੰਸਾਵਲੀਆਂ ਗਾਉਂਦੇ ਹਨ। [2]ਉਸਵਾਲ ਬਾਣੀਆਂ ਦੀ ਅੱਲ। (ਅ) ਅਗ੍ਰਵਾਲ ਬਾਣੀਏ ਵੀ ਭਾਬੜੇ ਕਹੇ ਜਾਂਦੇ ਹਨ। [3]ਇਕ ਜਾਤੀ ਜੋਰਾਜਪੂਤਾਂ 'ਚੋਂ ਨਿਕਲੀ ਹੈ। ਇਹ ਜ਼ਿਆਦਾਤਰ ਮੁਸਲਮਾਨ ਹਨ ਤੇ ਗਊਆਂ ਮੱਝਾਂ ਰੱਖਦੇ ਹਨ। [11]ਸਾਰੇ।
ਵਣਜਾਰੇ[1] ਲੌਬਾਣੇ[2] ਭਾਣੇ[3]। — [1]ਵਪਾਰ ਕਰਨ ਵਾਲੀ ਇਕ ਜਾਤੀ। [2]ਲੂਣ ਦਾ ਵਪਾਰ ਕਰਨ ਵਾਲੀ ਇਕ ਜਾਤੀ। [3]ਇਕ ਜਾਤੀ।
ਰੰਘਰੇਟੇ[1] ਰਵਦਾਸੀਏ ਜਾਣੇ। — [1]ਮਜ਼ਹਬੀ ਸਿੰਘ।
ਇਤਜਾਦਿਕ ਜੇ ਹੈਂ ਲਘੁ ਜਾਤੀ।
ਇਨ ਕੋ ਦੇਵੋਂ ਰਾਜ ਬਖਸ਼ਾਤੀ ॥ ੩੬ ॥
ਯੇ ਮਾਨਹਿ ਉਪਕਾਰ ਹਮਾਰਾ।
ਜਬਿ ਲੌਂ ਰਹਿ ਹੈਂ ਧਰਾ ਮਝਾਰਾ।
ਇਨ ਹੀ ਕੋ ਅਬਿ ਸਿੰਘ ਸਜਾਵੋਂ।
ਤੁਰਕਨ ਕੋ ਇਨ ਤੈ ਮਰਵਾਵੋਂ ॥ ੩੭ ॥
ਚਿੜੀਆਂ ਤੈ ਇਨਿ ਕਰਿ ਹੌਂ ਬਾਜੈਂ।
ਮਾਰ ਲੈਂਹ ਤੁਰਕਨ ਤੈ ਰਾਜੈਂ[1]। — [1]ਰਾਜ ਲੈ ਲੈਣਗੇ।
ਕੀਟਨ ਤੈ ਇਨਿ ਕੋ ਮ੍ਰਿਗਿੰਦੂ[1]। — [1]ਕੀੜਿਆਂ ਤੋਂ ਸ਼ੇਰ।
ਕਰੋਂ ਹਰਨ ਹਿਤ ਤੁਰਕ ਗਜਿੰਦੂ[1] ॥ ੩੮ ॥ — [1]ਤੁਰਕਾਂ ਰੂਪ ਹਾਥੀਆਂ ਨੂੰ ਮਾਰਨ ਵਾਸਤੇ।

ਦੋਹਰਾ:
ਪੁਨ ਇਨਿ ਜਾਤਿਨ ਕੋ ਕਬੀ,
ਨਹੀਂ ਮਿਲਯੋ ਜਗ ਰਾਜ।
ਯਾਂ ਤੈ ਸੁਖ ਦੈ ਸਭਿ ਇਨੈ,
ਲੇਵੋਂ ਜਸ ਜਗ ਮਾਝ ॥ ੩੯ ॥
ਸੱਯਦ ਮੁਗਲ ਪਠਾਂਨ ਜੇ,
ਵਡ ਸ਼ਸਤ੍ਰੀ ਰਜਪੂਤ।
ਫਿਰ ਯਹਿ ਤਿਨ ਕੋ ਹੋਨ ਦਿਹਂ,

ਕਬਿ ਜਗ ਮੈਂ ਮਜ਼ਬੂਤ ॥੪੦॥
ਚੌਪਈ:
ਬਾਤ ਏਹੁ ਭੀ ਗੁਰੂ ਵਿਚਾਰੀ।
ਔਰ ਏਕ ਸੁਨ ਨੀਕ ਵਿਚਾਰੀ[1]। — [1]ਚੰਗੀ ਵਿਚਾਰ।
ਸੀਧੀ ਪਗੜੀ ਔਰ ਦੁਸ਼ਾਲਾ।
ਜਰੀਦਾਰ ਜੋੜਾ ਪਟ ਨਾਲਾ[1] ॥੪੧॥ — [1]ਜਰੀ ਵਾਲਾ ਜੁੱਤਾ ਤੇ ਰੇਸ਼ਮੀ ਨਾਲਾ।
ਘੋੜਾ ਸਜਜੋ ਜ਼ੀਨ ਸੁਠ ਬਾਲਾ[1]। — [1]ਸੁੰਦਰ ਕਾਠੀ ਵਾਲਾ।
ਊਚਾ ਮਹਿਲ ਅਟਾਰੀ ਵਾਲਾ।
ਮੋਤੀ ਮੂੰਗਾ ਬਸਤਰ ਰੇਸ਼ਮ।
ਜ਼ੇਵਰ ਹੇਮ ਜਰਾਊ ਜੇ ਸਮ[1] ॥੪੨॥ — [1]ਸੋਨੇ ਦੇ ਜੜਾਊ ਗਹਿਣੇ ਜਿਹੜੇ (ਤੁਰਕਾਂ) ਵਰਗੇ ਸਨ।
ਸ਼ਸਤ੍ਰ ਬਸਤ੍ਰ ਕਮਰਕਸਾ ਵਰ[1]। — [1]ਚੰਗਾ ਕਮਰ ਕਸਾ।
ਗੇਂਹੂੰ ਚਾਵਰ ਮੂੰਗੀ ਘੀ ਤਰ[1]। — [1]ਬਹੁਤਾ।
ਸ਼ਾਦੀ ਮੈਂ ਰਥ ਤੁਰੀ[1] ਨਗਾਰਾ। — [1]ਰਣ ਸਿੰਗਾ।
ਕੌਤਿਕ ਆਤਸ਼ ਬਾਜੀ ਕਾਰਾ[1] ॥੪੩॥ — [1]ਆਤਸ਼ਬਾਜ਼ੀ ਦਾ ਖੇਲ।
ਬਾਂਕੀ[1] ਮੁੱਛਾਂ ਅਤਰ ਲਗਾਵਨ। — [1]ਟੇਢੀਆਂ।
ਛਕਨ ਕਬਾਬੈਂ[1] ਅਤਿ ਮੁਦ ਪਾਵਨ। — [1]ਮਾਸ।
ਇਤਜਾਦਿਕ ਸੁਠ ਵਸਤੂ ਜੇਤੀ।
ਮਿਲੈ ਵਰਤਨੀ ਇਨੈ ਨ ਤੇਤੀ ॥੪੪॥
ਬਿਨ ਰਜਪੂਤ ਤੁਰਕ ਸਿਰਮੌਰੈਂ[1]। — [1]ਤੁਰਕਾਂ ਦੇ ਸਰਦਾਰਾਂ ਤੇਰਾਜਪੂਤਾਂ ਤੋਂ ਬਿਨਾਂ।
ਜੱਟਾਦਿਕ ਜੇ ਜਾਤੀ ਔਰੈਂ।
ਨੀਕੀ ਵਸਤੁ ਜਿਤਿਕ ਜਗ ਮਾਂਹੀਂ।
ਹਿੰਦੂਨ ਕੋ ਨ ਵਰਤਨੀ ਪਾਂਹੀਂ ॥੪੫॥
ਤਬਿ ਤੁਰਕਨ ਕੇ ਰਾਜ ਮਝਾਰੀ।
ਜ਼ੁਲਮ ਗਰੀਬਨ ਪਰ ਥੇ ਭਾਰੀ।
ਪੇਖਿ ਗਰੀਬਨ ਕਾ ਦੁਰਹਾਲੂ[1]। — [1]ਬੁਰਾ ਹਾਲ।
ਸਤਿਗੁਰੁ ਕੀਨੀ ਕ੍ਰਿਪਾ ਬਿਸਾਲੂ ॥੪੬॥
ਇਰੰਡਾਦਿਕ ਬ੍ਰਿਛਨ ਕੋ ਬਾਂਵਨ[1]। — [1]ਚੰਦਨ।
ਦੈ ਸੁਗੰਧ ਜਜੋ ਕਰਿ ਹੈ ਪਾਵਨ।
ਤਜੋਂ ਗੁਰੁ ਕਰਿ ਲਘੁ ਜਾਤ ਇਕੱਤ੍ਰੀ[1]। — [1]ਇਕੱਠੀ।
ਸਿੰਘ ਸਜਾਇ ਕਰੇ ਸਭਿ ਛੱਤ੍ਰੀ ॥੪੭॥
ਜਿਤਿਕ ਵਸਤੁ ਤੁਰਕਨ ਤਜਵਾਈ।
ਥੀ, ਸੋ ਸਭਿ ਇਨਿ ਕੋ ਭੁਗਵਾਈ।
ਯਾ ਬਿਧਿ ਗੁਰੁ ਨਿਜ ਬਿਰਦ[1] ਵਿਚਾਰਾ। — [1]ਧਰਮ, ਫ਼ਰਜ਼।
ਕਰਜੋ ਗਰੀਬਨ ਪਰ ਉਪਕਾਰਾ ॥੪੮॥
ਦੋਹਰਾ:
ਨਾਮ ਗੁਰੂ ਕਾ ਕਹਿਤ ਸਭਿ,

ਲੋਗ ਗਰੀਬ ਨਿਵਾਜ।
ਸੋ ਦਿਖਲਾਯੋ ਸਫਲ ਕਰਿ,
ਦਯੋ ਗਰੀਬਹਿਂ ਰਾਜ ॥੪੯॥
ਚਾਰੋਂ ਬਰਣ ਮਿਲਾਇ ਗੁਰੁ,
ਕਿਹਂ ਹਿਤ ਸ਼ੰਕਰ[1] ਕੀਨ।

[1]ਸ਼ੰਕਰ ਵਰਨ- ਚਹੁੰ ਵਰਨਾਂ ਦੇ ਇਸਤ੍ਰੀ ਪੁਰਸ਼ਾਂ ਦੇ ਮੇਲ ਤੋਂ ਪੈਦਾ ਹੋਈ ਸੰਤਾਨ।

ਯਹਿ ਸ਼ੰਕਾ ਜੋ ਕਰੀ ਥੀ,
ਪੂਰਬ ਤੁਮ ਨੈ ਪੀਨ[1] ॥੫੦॥

[1]ਭਾਰੀ।

ਚੌਪਈ:
ਯਹਿ ਜੋ ਤੁਮ ਨੇ ਕੀਨੀ ਸ਼ੰਕਾ।
ਤਾਂ ਕਾ ਉੱਤਰ ਸੁਣ ਅਬਿ ਬੰਕਾ[1]।

[1]ਸੁੰਦਰ।

ਇਕ ਤੋ ਸਤਿਗੁਰੁ ਏਹੁ ਵਿਚਾਰੀ।
ਆਯੋ ਕਲਜੁਗ ਘੋਰ ਅਪਾਰੀ ॥੫੧॥
ਸ਼ੰਕਰ ਬਰਣ ਲੋਗ ਸਭਿ ਹ੍ਵੈ ਹੈਂ।
ਅਪਨੇ ਜਨਮ ਬਿਅਰਥ ਸਭਿ ਖ੍ਵੈ ਹੈਂ।
ਹੋਇ ਅਚਾਰਯ ਦ੍ਵਾਰਾ[1] ਜੋਈ।

[1]ਗੁਰੂਰਾਹੀਂ।

ਉਤਮ ਗਤੀ ਲਹੈ ਨਰ ਸੋਈ ॥੫੨॥
ਯਹਿ ਤੌਂ ਬਾਤ ਬੇਦ ਮੈ ਲੇਖੀ[1]।

[1]ਲਿਖੀ ਹੈ।

ਸੋ ਸਤਿਗੁਰੁ ਪਿਖਿ ਕਰੀ ਵਿਸੇਖੀ[1]।

[1]ਬਹੁਤੀ।

ਦੁਤੀਏ ਦੇਸ ਰੀਤਿ ਪਹਿਚਾਨੋ।
ਉਦਾਹਰਣ[1] ਕੇ ਸਹਿਤ ਵਖਾਨੋ ॥੫੩॥

[1]ਦ੍ਰਿਸ਼ਟਾਂਤ, ਮਿਸਾਲ।

ਜਜੋਂ ਉੱਤ੍ਰ ਦਿਸ ਦੇਸ ਭੁਟਾਨੋ[1]।

[1]ਪਹਾੜ ਦੀ ਤਰਫ਼ ਭੁਟਾਨ ਦੇਸ।

ਔਰ ਬਹੁਤ ਪਰਬਤ ਮੈਂ ਜਾਨੋ।
ਚਾਰੋ ਬਰਨ ਭੈਂਸ ਕਾ ਮਾਸੂ।
ਖਾਵਤ ਨਹਿਂ ਕਿਛੁ ਸ਼ੰਕਾ ਜਾਸੂ ॥੫੪॥
ਪੂਰਬ ਮੈਂ ਸਭਿ ਖਾਵਤ ਮੱਛੀ।
ਚਾਰੋਂ ਵਰਨ ਮਾਨ ਕਰਿ ਅੱਛੀ।
ਦੱਖਣ ਦਿਸ ਨਿਜ ਮਾਤਲ ਕੰਨਜਾ[1]।

[1]ਮਾਮੇ ਦੀ ਧੀ।

ਬਜਾਹਿਤ ਚਾਰੋਂ ਵਰਨ ਅਨੰਨਜਾ[1] ॥੫੫॥

[1]ਸ਼ੰਕਾ ਤੋਂ ਬਿਨਾਂ।

ਪਸਚਮ ਦੇਸ ਚਰਮ ਕੇ ਪਾਤ੍ਰ[1]।

[1]ਚੰਮ ਦੇ ਭਾਂਡੇ।

ਪਾਨ ਕਰਤ ਜਲ ਸਭਿ ਜਨ ਚਾਤ੍ਰ।
ਯਾਂ ਕਾ ਦੋਸ਼ ਨ ਕੋਈ ਮਾਨੈ।
ਦੇਸ ਅਚਾਰ ਰੀਤਿ ਕੁਲ ਠਾਨੈਂ[1] ॥੫੬॥

[1]ਦੇਸ ਤੇ ਕੁਲ ਦੀ ਰੀਤੀ ਅਨੁਸਾਰ ਕਰਮ ਕਰਦੇ ਹਨ।

ਤਜੋਂ ਗੁਰੁ ਨੈ ਨਿਜ ਪੰਥ ਮਝਾਰੀ।
ਰੀਤਿ ਚਲਾਈ ਸਭਿ ਤੈ ਨਜਾਰੀ।
ਹ੍ਵੈ ਸਮਰੱਥ ਪੁਰਸ਼ ਜਗ ਜੋਈ।
ਜੋ ਵਹਿ ਕਰੈ ਦੋਸ਼ ਨਹਿਂ ਕੋਈ ॥੫੭॥

ਸਮਰੱਥ ਕੋ ਨਹਿਂ ਦੋਸ਼ ਗੁਸਾਂਈ।

ਰਵਿ ਪਾਵਕ ਸੁਰਸਰਿ ਕੀ ਨਿਆਈਂ[1]।

[1]ਸੂਰਜ, ਅੱਗ ਤੇ ਗੰਗਾ ਵਾਂਗ।

ਯਹ ਜਯੋਂ ਤੁਲਸੀ ਦਾਸ ਵਖਾਨੋ।

ਤਜੋਂ ਸਤਿਗੁਰੁ ਮੈਂ ਸ਼ੰਕ ਨ ਠਾਨੋ ॥੫੮॥

ਤੌ ਭੀ ਔਰ ਸੁਨੋ ਇਕ ਹੇਤੂ[1]।

[1]ਕਾਰਨ।

ਜਯੋਂ ਗੁਰੁ ਕੀਨੋ ਪਿਖਿ ਸਭਿ ਭੇਤੂ।

ਇਸਤਾਮੋਲ[1] ਰੂਮ[2] ਅਰ ਸ਼ਾਮੈ[3]।

[1]ਇੱਕ ਪ੍ਰਸਿੱਧ ਸ਼ਹਿਰ। [2]ਰੋਮ ਇਕ ਸ਼ਹਿਰ ਤੇ ਇਸ ਦੇ ਇਰਦ ਗਿਰਦ ਦਾ ਦੇਸ਼ ਜੋ ਮੈਡੀਟ੍ਰੇਨੀਅਨ ਸਾਗਰ ਦੇ ਆਲੇ ਦੁਆਲੇ ਫੈਲਿਆ ਹੋਇਆ ਹੈ। ਹੁਣ ਰੋਮ ਇਟਲੀ ਦਾ ਪ੍ਰਧਾਨ ਨਗਰ ਹੈ। [3]ਸ਼ਾਮ ਇਕ ਦੇਸ਼, ਜਿਸ ਦੇ ਦੱਖਣ 'ਚ ਅਰਬ ਦਾ ਹੇਠਲਾ ਮੈਦਾਨ ਅਤੇ ਪੱਛਮ ਵਿੱਚ ਮੈਡੀਟ੍ਰੇਨੀਅਨ ਸਮੁੰਦਰ ਹੈ ਜਿਸ ਦਾ ਪ੍ਰਧਾਨ ਨਗਰ ਦਮਿਸ਼ਕ ਹੈ।

ਕੁਰਾਸਾਨ[1] ਔ ਹਫਸ[2] ਤਮਾਮੈਂ[3] ॥੫੯॥

[1]ਖੁਰਾਸਾਨ, ਇਕ ਦੇਸ਼ ਜੋ ਈਰਾਨ ਦੇ ਪੂਰਬ ਤੇ ਅਫ਼ਗਾਨਿਸਤਾਨ ਦੇ ਪੱਛਮ ਵਿੱਚ ਹੈ। [2]ਹਬਸ਼ਸ਼- ਅਫ਼ਰੀਕਾ ਦਾ ਇਕ ਦੇਸ਼, ਜਿਸ ਦਾ ਹੁਣ ਨਾਮ 'ਐਬੇਸੀਨੀਆ' ਹੈ। [3]ਸਾਰੇ।

ਅਰਬ[1] ਈਰਾਨ[2] ਗਿਰਾਨ[3] ਸੁ ਚੀਨੈ[11]।

[1]ਅਰਬ- ਭਾਰਤ ਦੇ ਪੱਛਮ ਵਿੱਚ ਸਮੁੰਦਰੋਂ ਪਾਰ ਇੱਕਰੇਤਲਾ ਦੇਸ਼ ਜਿਸ ਵਿੱਚ ਮੁਹੰਮਦ ਸਾਹਿਬ ਜਨਮੇਂ ਸਨ। [2]ਈਰਾਨ- ਇਕ ਦੇਸ਼ ਜੋ ਹਿੰਦ ਦੇ ਲਹਿੰਦੇ ਵੱਲ ਸੈਂਟਰਲ ਏਸ਼ੀਆ ਦਾ ਇੱਕ ਦੇਸ਼ ਹੈ ਜਿਸ ਦੇ ਪੁਰਾਣੇ ਨਾਮ ਫਾਰਸ ਤੇ ਪਾਰਸ ਸਨ। [3]ਇਕ ਦੇਸ਼। [11]ਚੀਨ ਦੇਸ਼।

ਸਮਰਕੰਦ[1] ਤਾਤਾਰ[2] ਸੁ ਲੀਨੈ।

[1]ਤੁਰਕਿਸਤਾਨ ਵਿੱਚ ਬੁਖਾਰੇ ਪਾਸ ਇਕ ਪ੍ਰਸਿੱਧ ਸ਼ਹਿਰ। [2]ਮੱਧ ਏਸ਼ੀਆ ਦਾ ਇਕ ਦੇਸ਼ ਜਿਸ ਦੀਆਂ ਹੱਦਾਂ ਫ਼ਰਾਂਸ, ਪਾਕਿਸਤਾਨ ਤੇ ਚੀਨ ਨਾਲ ਲੱਗਦੀਆਂ ਹਨ।

ਫਾਰਸ[1], ਰੂਸ, ਰੰਗੂਨ[2] ਫਰੇਚੈ[3]।

[1]ਮੱਧ ਏਸ਼ੀਆ 'ਚ ਈਰਾਨ ਤੇ ਭਾਰਤ ਦੇ ਲਹਿੰਦੇ ਵੱਲ ਇਕ ਦੇਸ਼। [2]ਬ੍ਰਹਮਾ ਦੀਰਾਜਧਾਨੀ। [3]ਫ਼ਰਾਂਸ।

ਇੰਗਲਿਸਤਾਨ ਸਿਲਾਨ[1] ਕਹੇਚੈ[2] ॥੬੦॥

[1]ਸੀਲੋਨ ਸ਼ਹਿਰ। [2]ਕਹੀਦੇ ਹਨ।

ਇਤਯਾਦਿਕ ਜੇ ਆਹਿ ਵਿਲਾਯਤ[1]।

[1]ਦੇਸ਼।

ਇਨਿ ਮੈਂ ਪੇਖਯੋ ਅਧਿਕ ਇਕਾਯਤ[1]।

[1]ਏਕਤਾ।

ਜਿਤਿਕ ਮਜ਼ਬ ਹੈਂ ਜਗਤ ਮਝਾਰੀ।

ਸਭਿ ਮੈਂ ਆਹਿ ਇਕਾਯਤ ਭਾਰੀ ॥੬੧॥

ਤਾਂ ਕਾ ਕਾਰਣ ਯਹਿ ਅਨੁਮਾਨਾ।

ਭਿੰਨ ਜਾਤਿ ਸਬਿ ਕੱਠਾ ਖਾਨਾ।

ਯਾਹੀਂ ਤੇ ਨਹਿਂ ਹਿੰਦੁਨ ਮਾਂਹੀ।

ਆਹਿ ਇਕਾਯਤ ਦੇਖੋ ਚਾਹੀ ॥੬੨॥

ਦੋਹਰਾ:

ਦਾਊਦ[1] ਈਸਾ[2], ਨੂਹ[3] ਲਖਿ,

[1]ਇੱਕ ਪੈਗ਼ੰਬਰ ਜਿਸ ਨੂੰ ਖ਼ੁਦਾ ਵੱਲੋਂ ਜਬੂਰ ਕਿਤਾਬ ਉਤਰੀ। [2]ਈਸਾਈਆਂ ਦਾ ਪੈਗ਼ੰਬਰ ਜਿਸ ਨੂੰ ਅੰਜੀਲ ਕਿਤਾਬ ਉਤਰੀ। [3]ਇਕ ਪੈਗ਼ੰਬਰ ਜਿਸ ਦਾ ਜ਼ਿਕਰ ਕੁਰਾਨ ਤੇ ਅੰਜੀਲ ਵਿੱਚ ਕਈ ਥਾਂ ਆਇਆ ਹੈ।

ਮੂਸਾ[1] ਨਬੀ ਰਸੂਲ[2]।

[1]ਯਹੂਦੀਆਂ ਦਾ ਧਰਮ ਗੁਰੂ ਅਤੇ ਤੌਰੇਤ ਦੇ ਪ੍ਰਗਟ ਕਰਨ ਵਾਲਾ ਪੈਗ਼ੰਬਰ। [2]ਮੁਹੰਮਦ ਸਾਹਿਬ।

ਰਚੇ ਮਜ਼ਬ ਜਿਮ ਇਨੈ ਨਿਜ,

ਕਿਯ ਖਾਣਾ ਇਕ ਮੂਲ[1] ॥ ੬੩ ॥
ਚੌਪਈ:
ਭੇਖ ਹਿੰਦੂਅਨ ਕੇ ਜੇ ਔਰੈਂ।
ਤਿਨ ਕੀ ਤਰਫ ਪਿਖੋ ਕਰਿ ਗੌਰੈਂ।
ਸੰਨਯਾਸੀ ਬੈਰਾਗੀ ਜੋਗੀ।
ਨਿਜ ਨਿਜ ਭੇਖ ਇਕੱਠੇ ਭੋਗੀ[1] ॥ ੬੪ ॥
ਫਿਰ ਇਨ ਮਾਹਿਂ ਬਰਣ ਹੈਂ ਸਾਰੇ।
ਸ਼ੰਕਰ ਬਰਣ ਨ ਕੋਇ ਉਚਾਰੇ।
ਤਯੋਂ ਗੁਰੁ ਚਾਰ ਬਰਣ ਕੇ ਭਾਈ।
ਕਰੇ ਇਕੱਠੇ ਦੋਸ਼ ਨਰਾਈ ॥ ੬੫ ॥
ਪੁਨ ਗੁਰੁ ਕੀਨੀ ਔਰ ਵਿਚਾਰੇ।
ਹਮ ਹੈਂ ਕਰਣੇ ਜੰਗ ਅਪਾਰੇ।
ਜਬਿ ਯਹਿ ਭਿੰਨ ਭਿੰਨ ਸਭਿ ਖੈ ਹੈਂ।
ਰੋਟੀ ਕਰਤੇ ਦਿਵਸ ਬਿਤੈ ਹੈਂ ॥ ੬੬ ॥
ਇਹਾਂ ਰਹੈਗੋ ਨਿਸ ਦਿਨ ਝੇਰਾ।
ਕੈਸੇ ਹ੍ਵੈ ਨਿਬਾਹਿ ਇਨ ਕੇਰਾ।
ਤਾਂ ਤੇ ਰੀਤਿ ਚਲਾਵੋਂ ਐਸੀ।
ਨਿਭੈ ਸੁਖੈਨ ਜੰਗ ਮੈ ਜੈਸੀ ॥ ੬੭ ॥
ਦੋਹਰਾ:
ਤੁਰਕ ਤੁਰਕ ਕਾ ਪੱਖ ਜਯੋਂ,
ਕਰਤ ਇਕੱਠੇ ਖਾਇ।
ਸਿੰਘ ਇਕੱਠੇ ਛਕਿ ਤਿਵੈਂ,
ਬਨ ਹੈਂ ਸਕੇ ਭਰਾਇ ॥ ੬੮ ॥
ਚੌਪਈ:
ਰਣ ਮੈਂ ਜਯੋਂ ਭਾਈ ਕੀ ਭਾਈ।
ਕਰਿ ਹੈ ਮੱਦਤ ਸਿਰ ਚਹਿ ਜਾਈ[1]।
ਸਿੰਘ ਸਿੰਘ ਕੀ ਮੱਦਤ ਤਯੋਂ ਹੀ।
ਕਰਿਕੈ ਤੁਰਕੈਂ ਜੀਤੈਂ ਯੌਂਹੀਂ ॥ ੬੯ ॥
ਯਹਿ ਵਿਚਾਰ ਕਰਿ ਮਜ਼ਬ ਚਲਾਯਾ।
ਤੈਂ ਕਯੋਂ ਸ਼ੰਕਰ ਬਰਣ ਅਲਾਯਾ।
ਸਬਿ ਮਜ਼ਬਨਿ ਸਿਰ ਮਜ਼ਬ ਮਹਾਨੈ।
ਆਹਿ ਖਾਲਸੇ ਕਾ ਲਿਹੁ ਮਾਨੈ ॥ ੭੦ ॥
ਪੂਰਬ ਜੋ ਤੁਮ ਸ਼ੰਕਾ ਕੀਨੀ।
ਔਰ ਏਕ ਯਾ ਬਿਧਿ ਕੀ ਪੀਨੀ।
ਗੁਰੁ ਨਾਨਕ ਘਰ ਕੀ ਜੋ ਰੀਤੀ।
ਨੌ ਗੁਰੂਆਂ ਨੈਂ ਪੂਰਬ ਕੀਤੀ ॥ ੭੧ ॥
ਸੋ ਦਸਮੇਸ਼ ਤਜੀ ਕਿਸ ਹੇਤੂ।

[1]ਮੁੱਢਲੀ ਰੀਤ।
[1]ਖਾਂਦੇ ਹਨ।
[1]ਭਾਵੇਂ ਸਿਰ ਚਲਾ ਜਾਵੇ।

ਯਹਿ ਜੋ ਤੁਮ ਬੂਝਯੋ ਥਾ ਭੇਤੂ।
ਯਾਂ ਕਾ ਉੱਤਰ ਕਹੋਂ ਸੁਨਾਈ।
ਜਾਂ ਤੇ ਸੰਸਾ ਤੁਮਰਾ ਜਾਈ ॥੭੨॥
ਗੁਰੁ ਘਰ ਕੀ ਥੀ ਜੇਤਿਕ ਰੀਤੀ।
ਦਸਮ ਗੁਰੂ ਸੋ ਤਜੀ ਨ ਨੀਤੀ।
ਇਸ਼ਟ, ਉਪਾਸ਼ਨ, ਮੰਤ੍ਰ ਸੋਈ।
ਰਾਖਯੋ ਵਹੀ ਨ ਤਜਾਗਯੋ ਕੋਈ ॥੭੩॥
ਪੰਥ ਗੁਰੂ ਨੈ ਅਪਰ ਚਲਾਯੋ।
ਕ੍ਰਿਆ ਭੇਦ ਕਿਛੁ ਭੇਦ ਦਿਖਾਯੋ।
ਜਯੋਂ ਸਪੂਤ ਕਾਹੂ ਕੇ ਘਰ ਮੈਂ।
ਲਾਇਕ-ਵੰਦ ਬਲੀ ਹ੍ਵੈ ਧਰਮੈਂ[1] ॥੭੪॥ — [1]ਧਰਮੀ (ਅ) ਧਰਤੀ ਉੱਪਰ।
ਪਿਤਾ ਪਿਤਾਮਾ[1] ਕੀ ਜਾਦਾਇਤ। — [1]ਦਾਦਾ।
ਰਾਖਤ ਸੋ ਪੁਨ ਅਪਰ ਮਿਲਾਇਤ।
ਪੁਨ ਜਯੋਂ ਨ੍ਰਿਪ ਕੁਲ ਮੈਂ ਨ੍ਰਿਪ ਹੋਈ।
ਸਿੱਕਾ ਅਪਨ ਚਲਾਵਤ ਸੋਈ ॥੭੫॥
ਜਯੋਂ ਤਰਵਰੁ[1] ਕੋ ਪੇਉਂਦ ਦੀਨੇ। — [1]ਬ੍ਰਿੱਛ।
ਫਲ ਰਸਵੰਤ ਹੋਤ ਅਤਿ ਪੀਨੇ।
ਤਯੋਂ ਖੰਡੇ ਕੀ ਪਾਹੁਲ ਦੈ ਕੈ।
ਸਿੰਘ ਨਾਮ ਜਗ ਮੈਂ ਬਿਦਤੈ ਕੈ ॥੭੬॥
ਤੁੱਛ ਜਾਤਿ ਅਭਿਮਾਨ ਗਵਾਏ।
ਕੀਨੇ ਛੱਤ੍ਰੀ ਸਿਖ ਅਧਿਕਾਏ।
ਚਿੜੀਅਨ ਤੈ ਕੀਨੇ ਬਰ ਬਾਜਾ।
ਮ੍ਰਿਗਨ ਤੈ ਲਖੀਏ ਮ੍ਰਿਗ-ਰਾਜਾ[1] ॥੭੭॥ — [1]ਸ਼ੇਰ।
ਹਿੰਦੂ ਤੁਰਕਨ ਕੇ ਸਿਰ ਊਪਰ।
ਤੀਸਰ ਮਜ਼ਬ ਰਚਯੋ ਗੁਰੁ ਭੂ ਪਰ[1]। — [1]ਧਰਤੀ ਉੱਪਰ।
ਜੇ ਕਰਿ ਗੁਰੁ ਯਹਿ ਪੰਥ ਨ ਕਰਤੇ।
ਹਿੰਦੁਵਾਯਨ ਉਠ ਜਾਤੋ ਧਰ ਤੇ[1] ॥੭੮॥ — [1]ਧਰਤੀ ਉੱਪਰੋਂ।
ਪੁਨ ਗੁਰੁ ਨਾਨਕ ਕੇ ਸਿਖ ਜੇਤੇ।
ਪਰਤ ਪਛਾਨ ਨ ਨਜਾਰੇ ਤੇਤੇ।
ਨਜਾਰਾ ਪੰਥ ਰਖਨ ਹਿਤ ਗੁਰੁ ਕਾ।
ਰਚਯੋ ਦਸਮ ਗੁਰੁ ਕੇਹਰ ਬੁਰਕਾ[1] ॥੭੯॥ — [1]ਸ਼ੇਰ ਦਾ ਬਾਣਾ।
ਪੂਰਬ ਕਰੇ ਸ੍ਵਾਲ ਤੁਮ ਜੇਤੇ।
ਉੱਤ੍ਰ ਦਏ ਜਥਾ ਮਤਿ ਤੇਤੇ।
ਅਬਿ ਸੁਨ ਪੰਥ ਬਿਰਧ ਜਯੋਂ ਭਯੋ[1]। — [1]ਜਿਵੇਂ ਪੰਥ ਵਧਿਆ।
ਅਲਪ ਕਾਲ ਮੈਂ ਬਹੁ ਬਿਦਤਯੋ[1] ॥੮੦॥ — [1]ਥੋੜ੍ਹੇ ਸਮੇਂ 'ਚ ਬਹੁਤ ਮਸ਼ਹੂਰ ਹੋਇਆ।
ਪਰਹਾ ਛੰਦ:

ਪਾਂਚ ਸਿੰਘ ਜਬਿ ਸਜੇ ਗੁਰੂ ਨੇ,
ਤਬ ਯੌਂ ਬਚਨ ਉਚਾਰੇ।
ਆਜ ਸਿੰਘ ਜੋ ਸਜ ਹੈ ਹਮਰਾ,
ਲਹੈ ਪਦਾਰਥ ਚਾਰੇ।
ਅਰ ਗੁਰੁ ਪ੍ਰੇਰ ਦਏ ਮਨ ਸਬਿ ਕੇ,
ਤਬਿ ਨਿਜ ਸ਼ਕਤੀ ਸੰਗੇ।
ਸੁਨਤ ਬਚਨ ਸਤਿਗੁਰੁ ਕਾ ਸਭ ਕੇ
ਮਨ ਮੈਂ ਬਢਯੋ ਉਮੰਗੇ ॥੮੧॥
ਸਿੰਘ ਪਾਂਚ ਸੈ ਸਜੇ ਉਸੀ ਦਿਨ,
ਅੰਮ੍ਰਿਤ ਛਕਯੋ ਨੀਕੈਂ।
ਕਰਯੋ ਚਹੈ ਸਮਰੱਥ ਪੁਰਸ਼ ਜੋ,
ਕਯੋਂ ਨ ਹੋਇ ਵਹਿ ਠੀਕੈਂ।
ਪਾਂਚ ਪਾਂਚ ਫਿਰ ਸਿੰਘ ਭੁਜੰਗੀ,
ਪਠੇ ਗੁਰੂ ਦਿਸ ਚਾਰੀ[1]। [1]ਚਹੁੰ ਤਰਫ਼ਾਂ ਨੂੰ।
ਦਏ ਹੁਕਮ ਨਾਮੇ ਲਿਖਿ ਐਸੇ,
ਸਿੰਘ ਕਰੋ ਬ੍ਰਣ ਚਾਰੀ[1] ॥੮੨॥ [1]ਚਹੁੰ ਵਰਨਾਂ ਨੂੰ।
ਦੇਸ ਦੇਸ ਕੀ ਸੰਗਤਿ ਤਾਂਈਂ,
ਪੁਨਾ ਪਠਯੋ ਲਿਖਿ ਐਸੇ।
ਪੰਚ ਭੁਜੰਗੀ ਤੈ[1], ਜੋ ਅੰਮ੍ਰਿਤ [1]ਪੰਜਾਂ ਸਿੰਘਾਂ ਤੋਂ।
ਛਕੈ ਸਿੱਖ, ਸੁਖ ਲੈਸੇ।
ਅੰਗ ਸੰਗ ਮੈਂ ਰਹੋਂ ਤਿਸੀ ਕੇ,
ਕਰੋਂ ਨਿਹਾਲ ਮਹਾਂਨੇ।
ਚਾਰ ਪਦਾਰਥ ਦੈਹੋਂ ਤਿਸ ਕੋ,
ਬਚਨ ਜੁ ਹਮਰਾ ਮਾਨੇ ॥੮੩॥
ਪਠੇ ਹੁਕਮ ਨਾਮੇ ਗੁਰੁ ਯੌਂ ਲਿਖਿ,
ਸਭਿ ਸੰਗਤ ਨੈ ਮਾਨੇ।
ਅਲਪ ਕਾਲ ਮੈਂ ਸਿੰਘ ਪੰਥ ਤਬਿ
ਯਾ ਬਿਧਿ ਬਢਯੋ ਮਹਾਨੇ।
ਜਯੋਂ ਕ੍ਰਿਖੀ[1] ਬਾਰਸ਼ ਤੈ ਬਢ ਹੈ, [1]ਖੇਤੀ।
ਮਕਰ ਬਿਤੇ ਦਿਨ ਜੈਸੇ[1]। [1]ਮਾਘ ਮਹੀਨੇ ਦੇ ਬੀਤਣ ਤੋਂ ਜਿਵੇਂ ਦਿਨ ਵਧਦੇ ਹਨ।
ਜਯੋਂ ਸੁਨੀਤਿ ਤੇ[1] ਰਾਜ ਬਢਤ ਹੈ, [1]ਚੰਗੀਰਾਜਨੀਤੀ ਨਾਲ।
ਪੰਥ ਬਢਯੋ ਗੁਰੁ ਤੈਸੇ ॥੮੪॥
ਭਏ ਧਰਾ ਮੈਂ ਸ਼ਸਤ੍ਰ ਧਾਰੀ
ਸਿੰਘ ਜਹਾਂ ਤਹਿਂ ਡੋਲੈਂ।
ਮਾਰ ਲੂਟ ਕਰਿ ਖਾਹਿਂ ਅਪਾਰੇ,
ਡਰਤ ਨ ਕੋਈ ਬੋਲੈ।
ਸਿੰਘ ਸਿੰਘ ਕੇ ਘਰ ਜਬਿ ਜਾਵੈਂ,

ਮਿਲੈਂ ਮੋਦ ਮਨ ਪਾਈ।
ਵਾਹਿਗੁਰੂ ਕੀ ਫਤੇ ਗਜਾਵੈਂ,
ਮਨੋ ਸਹੋਦਰ ਭਾਈ[1] ॥੯੫॥
ਪੀਵੈਂ ਭੰਗ* ਜੰਗ ਨਿਤ ਬਾਂਛੈਂ,
ਸ਼ਸਤ੍ਰ ਬਸਤ੍ਰ ਸਜਿ ਕੈ।
ਦਸ ਦਸ ਬੀਸ ਬੀਸ ਕੀ ਟੋਲੀ,
ਫਿਰਤ ਦੇਸ ਮਹਿਂ ਗਜ ਕੈ।
ਲੋਕ ਬਹੁਤ ਸਰਵਰ[1] ਕੇ ਸੇਵਕ,
ਮੜ੍ਹੀ ਮਸਾਣੀ ਮਾਨੈ।
ਏਕ ਅਕਾਲ ਪੁਰਖੁ ਬਿਨ ਕਬ ਹੀ,
ਸਿੰਘ ਨ ਦੂਜਾ ਜਾਨੈ ॥੯੬॥
ਇਕ ਦਿਨ ਸਿੰਘ ਗਏ ਦਸ ਬੀਸਕ,
ਏਕ ਗ੍ਰਾਮ ਮਝਾਰੇ।
ਮੇਲਾ ਹੁਤੋ ਤਹਾਂ ਸਰਵਰ ਕਾ,
ਤਿਸ ਹੀ ਦਿਵਸ ਅਪਾਰੇ।
ਲੋਗ ਪੀਰ ਕੇ ਪੂਜਨ ਕਾਰਨ,
ਨਰ ਨਾਰੀ ਬਹੁ ਆਵੈਂ।
ਪੂਪ[1] ਖੀਰ ਹਲੂਆ[2] ਬਹੁ ਚੂਰੀ,
ਰੋਟ ਪਕਾ ਕਰਿ ਲਜਾਵੈਂ ॥੯੭॥
ਦੇਤ ਮਜੌਰਨ ਕੋ[1] ਮਨ ਭਾਵਤ,
ਪੁਨ ਆਪਸ ਮੈਂ ਬਾਂਟੈਂ।
ਭੂਖੇ ਸਿੰਘ ਪਿਖੈਂ ਤਿਨ ਓਰੀ
ਮਾਂਗਜੋ ਦੈਹਂ ਨ ਡਾਟੈਂ[1]।
ਤਬਿ ਸਿੰਘੋਂ ਨੈ ਉਦਮ ਕਰਿ ਕੈ,
ਖੋਸ ਲਯੋ ਸਭਿ ਤੋਸਾ[1]।
ਕਰਦ ਭੇਟ ਕਰਿ ਛਕਯੋ ਮੋਦ ਹ੍ਵੈ,
ਜਰਾ ਨਾ ਮਾਨਜੋ ਦੋਸ਼ਾ ॥੯੮॥
ਨਗਰ ਲੋਗ ਮਿਲਿ ਮਾਰਨ ਆਏ,
ਤਬਿ ਸਿੰਘਨਿ ਕਰਿ ਹੱਲਾ।
ਲੋਗ ਭਗਾਏ ਗ੍ਰਾਮ ਲੁਟਜੋ ਪੁਨ,
ਮੇਲਜੋ ਵਡ ਥਰਥੱਲਾ।
ਹੁਤੋ ਮਕਾਨ ਪੀਰ ਕਾ ਜੋਈ,
ਢਾਹਿ ਸਾਫ ਕਰਿ ਦੀਨਾ।
ਜਾਇ ਸਰ੍ਹੰਦ ਤਬੈ ਢਿਗ ਨਾਜ਼ਮ
ਗ੍ਰਾਮ ਪੁਕਾਰਜੋ ਪੀਨਾ ॥੯੯॥
ਫੌਜ ਚੜ੍ਹੀ ਤੁਰਕਨ ਕੀ ਤਬਿ ਹੀ,

[1]ਸੱਕੇ ਭਰਾ।

*ਭੰਗ ਪੀਣ ਬਾਰੇ ਦੇਖੋ ਸ੍ਰੀ ਗੁਰੂ ਪੰਥ ਪ੍ਰਕਾਸ਼ ਪੂਰਬਾਰਧ ਬਿਸ੍ਰਾਮ ੧੨ ਦੇ ਅੰਕ ਨੰ: ੧੨੫ ਦੇ * ਨਿਸ਼ਾਨ ਦੀ ਪੈਰ ਟੂਕ।

[1]ਸੁਲਤਾਨ ਪੀਰ ਦੇ।

[1]ਪੂੜੇ। [2]ਕੜਾਹ।

[1]ਪੁਜਾਰੀਆਂ ਨੂੰ।

[1]ਮੰਗਿਆਂ ਨਹੀਂ ਦੇਂਦੇ ਸਗੋਂ ਡਾਂਟਦੇ ਹਨ।

[1]ਸਾਰਾ ਖਾਣਾ ਖੋਹ ਲਿਆ।

ਸਿੰਘ ਬੜੇ ਕਿਤ ਝਾਰੀਂ।
ਖੋਜਿ ਫੌਜ ਸਿੰਘਨ ਕੋ ਇਤ ਉਤ,
ਹਟ ਕਰਿ ਗਈ ਪਿਛਾਰੀ।
ਸਿੰਘ ਪਹਾੜਨ ਝਾੜਨ ਮਾਂਹੀਂ,
ਰਹੇ ਮੋਦ ਮਨਿ ਭਰ ਕੈ।
ਲੁਟੈਂ ਗ੍ਰਾਮ ਕਰੈਂ ਬਹੁ ਦੰਗੇ,
ਜਰਾ ਨ ਮਨ ਮੈਂ ਧਰਕੈਂ[1] ॥੯੦॥
ਸੁੱਖਾ ਫੀਮ* ਸ਼ਰਾਬ** ਕਬਾਬੈਂ,
ਛਕੈਂ ਜਿਤਿਕ ਮਨ ਭਾਵੈ।
ਖੇਲੈਂ ਨਿੱਤ ਸ਼ਿਕਾਰ ਬਨਨ ਮੈਂ,
ਮਾਰਿ ਮ੍ਰਿਗ ਬਹੁ ਖਾਵੈਂ।
ਘੋੜਨ ਪਰ ਅਸਵਾਰ ਹੋਇ ਕਰਿ,
ਸਜ ਕੈ ਸ਼ਸਤ੍ਰ ਸਾਰੇ।
ਭਾਂਤਿ ਭਾਂਤਿ ਕੀ ਪਹਿਨ ਪੁਸ਼ਾਕਾਂ,
ਕਰੈਂ ਕੁਵੈਦ[1] ਅਪਾਰੇ ॥੯੧॥
ਸ਼ਸਤ੍ਰ ਬਿੱਦਜਾ ਸੀਖ ਸਿਖਾਵੈਂ,
ਜਪੈਂ ਅਕਾਲ ਅਕਾਲੇ।
ਸ਼ੋਰ ਪੰਥ ਕਾ ਸਭੀ ਦੇਸ ਮੈਂ,
ਹੋਯੋ ਤਬੀ ਬਿਸਾਲੇ।
ਹਿੰਦੂ ਤੁਰਕ ਦੁਹਨ ਤੈ ਜਿਨ ਹੂੰ,
ਧਰੇ ਬਿਲੱਖਨ ਬਾਨੇ[1]।
ਦੰਗੇ ਬਾਜ[1] ਲੁਟੇਰੇ* ਅਤਿ ਹੀ,

[1]ਡਰਦੇ ਨਹੀਂ।

*ਅਫ਼ੀਮ ਵੀ ਇਕ ਅਜਿਹਾ ਕੋਹੜ ਰੋਗ ਹੈ ਜਿਸ ਨੂੰ ਚਿੰਬੜ ਜਾਵੇ ਫਿਰ ਖਹਿੜਾ ਹੀ ਨਹੀਂ ਛੱਡਦਾ। ਗੁਰੂ ਜੀ ਨੇ ਸਿੱਖਾਂ ਨੂੰ ਸਭ ਨਸ਼ੇ ਤਿਆਗਣ ਲਈ ਹੁਕਮ ਕੀਤੇ ਹਨ। **ਸ਼ਰਾਬ ਦਾ ਲਫ਼ਜ਼ੀ ਅਰਥ ਹੈ 'ਸ਼ਰਾਰਤ ਦਾ ਪਾਣੀ'। ਇਸ ਬਾਰੇ ਪੰਜਾਬੀ ਵਿੱਚ ਇਕ ਅਖਾਣ ਪ੍ਰਸਿੱਧ ਹੈ 'ਸ਼ਰਾਬ ਖ਼ਾਨਾ ਖ਼ਰਾਬ।' ਸੌ ਵਿੱਚੋਂ ਨੜਿੱਨਵੇਂ ਝਗੜੇ ਸ਼ਰਾਬ ਦੇ ਕਾਰਨ ਹੀ ਪੈਦਾ ਹੁੰਦੇ ਹਨ। ਪ੫ ਕਰੋੜ ਦੀ ਗਿਣਤੀ ਦੇ ਜਾਦਵਾਂ ਦੀ ਬੰਸ ਦਾ ਅੰਤ ਵੀ ਸ਼ਰਾਬ ਨੇ ਹੀ ਕੀਤਾ ਹੈ। ਇਸ ਦੇ ਪੀਣ ਨਾਲ ਦੈਂਤ ਬੁੱਧੀ ਹੋ ਜਾਂਦੀ ਹੈ। ਇਹ ਰਾਖਸ਼ਾਂ ਦਾ ਖਾਣਾ ਹੈ। ਸ਼ਰਾਬ ਪੀਣ ਵਾਲੇ ਨੂੰ ਤਨਖਾਹੀਆ ਕਰਾਰ ਦਿੱਤਾ ਜਾਂਦਾ ਹੈ। ਸ਼ਰਾਬ ਬਾਰੇ ਗੁਰਬਾਣੀ ਅੰਦਰ ਜ਼ਿਕਰ ਆਉਂਦਾ ਹੈ ਕਿ: ਸਲੋਕ ਮਹਲਾ ੩ ॥ ਮਾਣਸੁ ਭਰਿਆ ਆਣਿਆ ਮਾਣਸੁ ਭਰਿਆ ਆਇ ॥ ਆਪਣਾ ਪਰਾਇਆ ਨ ਪਛਾਣਈ ਖਸਮਹੁ ਧਕੇ ਖਾਇ ॥ ਜਿਤੁ ਪੀਤੈ ਖਸਮੁ ਵਿਸਰੈ ਦਰਗਹ ਮਿਲੈ ਸਜਾਇ ॥ ਝੂਠਾ ਮਦੁ ਮੂਲਿ ਨ ਪੀਚਈ ਜੇ ਕਾ ਪਾਰਿ ਵਸਾਇ ॥ ਨਾਨਕ ਨਦਰੀ ਸਚੁ ਮਦੁ ਪਾਈਐ ਸਤਿਗੁਰੁ ਮਿਲੈ ਜਿਸੁ ਆਇ ॥ ਸਦਾ ਸਾਹਿਬ ਕੈ ਰੰਗਿ ਰਹੈ ਮਹਲੀ ਪਾਵੈ ਥਾਉ ॥ (ਬਿਹਾਗੜੇ ਕੀ ਵਾਰ ਸ: ੧੬, ਪੰ: ੫੫੪) ਕਬੀਰ ਭਾਂਗ ਮਾਛਲੀ ਸੁਰਾ ਪਾਨਿ ਜੋ ਜੋ ਪ੍ਰਾਨੀ ਖਾਂਹਿ ॥ ਤੀਰਥ ਬਰਤ ਨੇਮ ਕੀਏ ਤੇ ਸਭੈ ਰਸਾਤਲਿ ਜਾਂਹਿ ॥੨੩੨॥

[1]ਫੌਜ ਦੇ ਢੰਗਾਂ ਅਨੁਸਾਰ ਕਸਰਤ।

[1]ਵਖਰੇ ਜਾਂ ਅਸਚਰਜ ਪੁਸ਼ਾਕੇ।

[1]ਲੜਾਕੇ। *ਸਿੰਘ ਲੁਟੇਰੇ ਨਹੀਂ ਹੋ ਸਕਦੇ, ਹਾਂ ਜ਼ਾਲਮਾਂ ਨੂੰ ਉਨ੍ਹਾਂ ਦੇ ਜ਼ੁਲਮ ਦੀ ਸਜ਼ਾ ਦੇਣ ਵਾਸਤੇ ਭਾਵੇਂ ਉਨ੍ਹਾਂ ਨੂੰ ਲੁੱਟ ਲੈਣ, ਗਰੀਬ ਜਾਂ ਆਮ ਲੋਕਾਂ ਨੂੰ ਸਿੰਘਾਂ ਨੇ ਕਦੇ ਨਹੀਂ ਲੁੱਟਿਆ। ਕਵੀ ਜੀ ਦਾ ਵੀ ਇਹੋ ਹੀ ਭਾਵ ਸਮਝਣਾ ਚਾਹੀਦਾ ਹੈ।

| | |
|---|---|
| ਸਿੰਘ ਰਹੈਂ ਕਿਮ ਛਾਨੇ[1] ॥ ੯੨ ॥ | [1]ਛਪੇ। |
| ਏਕ ਦਿਵਸ ਪੁਨ ਦਸਮ ਗੁਰੂ ਨੇ, | |
| ਸਭਿ ਹੀ ਸਿੰਘ ਹਕਾਰੇ[1]। | [1]ਸੱਦੇ, ਬੁਲਾਏ। |
| ਆਏ ਗੁਰੁ ਢਿਗ ਮੋਦ ਧਾਰਿ, | |
| ਧੁਨਿ ਊਚ ਗਜਾਇ ਜਕਾਰੇ। | |
| ਪਿਖਿ ਪਿਖਿ ਕਲਗੀਧਰ ਮੁਸਕਾਵੈਂ, | |
| ਕ੍ਰਿਪਾ ਦ੍ਰਿਸ਼ਟਿ ਨਿਹਾਰੈਂ। | |
| ਭੰਗੜ[1] ਜੰਗੜ[2] ਸਿੰਘ ਭੁਜੰਗੀ[3], | [1]ਭੰਗ ਪੀਣ ਵਾਲੇ। [2]ਜੰਗ ਕਰਨ ਵਾਲੇ। [3]ਸੂਰਮੇ। |
| ਯੌਂ ਤਬਿ ਬੈਨ ਉਚਾਰੈਂ ॥ ੯੩ ॥ | |
| ਅਬਿ ਨਹਿਂ ਬਿਲਮ[1] ਕਰੋ ਸਤਿਗੁਰੁ ਜੀ, | [1]ਦੇਰ। |
| ਆਗਯਾ ਹਮ ਕੋ ਦਈਏ। | |
| ਅਵੱਲ ਮਾਰ ਗਿਰੀਸਨ ਕੇਰਾ[1], | [1]ਪਹਾੜੀ ਰਾਜਿਆਂ ਦਾ। |
| ਮੁਲਕ ਖੋਸ[1] ਸਭਿ ਲਈਏ। | [1]ਖੋਹ। |
| ਫਿਰ ਤੁਰਕਨ ਕੋ ਮਾਰ ਦੇਸ ਕਾ, | |
| ਰਾਜ ਸਾਜ ਸਭਿ ਲੈਹੈਂ। | |
| ਤੁਰਕ ਗਜਿੰਦਨ[1] ਕੋ ਹਮ ਕੇਹਰ[2], | [1]ਹਾਥੀਆਂ। [2]ਸ਼ੇਰ। |
| ਮਾਰ ਬਿਦੀਰਨ ਕੈਹੈਂ[1] ॥ ੯੪ ॥ | [1]ਨਾਸ ਕਰਾਂਗੇ। |
| ਦੋਹਰਾ: | |
| ਤਿਸੀ ਸਮੇਂ ਮੇਲਾ ਭਯੋ, | |
| ਆਨੰਦ ਪੁਰੀ ਮਝਾਰ। | |
| ਦੇਸ ਦੇਸ ਤੈ ਆਇ ਕਰਿ, | |
| ਸੰਗਤ ਜੁਰੀ ਅਪਾਰ ॥ ੯੫ ॥ | |
| ਸ੍ਵੈਯਾ: | |
| ਸੰਗਤ ਆਨ ਅਪਾਰ ਜੁਰੀ, | |
| ਤਿਨ ਸੰਗ ਮਸੰਦ ਦਸੋ ਦਿਸ ਕੇਰੈਂ। | |
| ਨਾਰਿ[1] ਨਿਵਾਇ ਉਪਾਇਨ ਦਾਇ[2], | [1]ਧੌਣ। [2]ਭੇਟਾ ਦੇ ਕੇ। |
| ਬਢਾਇ ਕੈ ਮੋਦ ਗੁਰੂ ਦਿਸ ਹੇਰੈਂ। | |
| ਬੂਝਤ ਖੇਮ[1] ਤਬੈ ਜਥ ਜੋਗ, | [1]ਸੁਖ ਸਾਂਦ। |
| ਗੁਰੂ ਸਭਿ ਕੋ ਪੁਨ ਆਸਿਖ ਟੇਰੈਂ[1]। | [1]ਅਸ਼ੀਰਵਾਦ ਕਹਿੰਦੇ ਹਨ। |
| ਮੇਵਰਾ[1] ਕੈ ਅਰਦਾਸ ਧਰੈ ਧਨ, | [1]ਅਰਦਾਸੀਆ। |
| ਭੇਟ ਅਪਾਰ ਅਯੋ ਬਿਨ ਦੇਰੇ ॥ ੯੬ ॥ | |
| ਚਾਰੁ[1] ਦਿਵਾਨ ਮਹਾਂਨ, ਫਬਯੋ ਗੁਰੁ ਕੇ ਢਿਗ, | [1]ਸੁੰਦਰ। |
| ਸਿੰਘਨ ਕਾ ਦਿਸ ਚਾਰੀ। | |
| ਆਯੁਧ ਅੱਸ੍ਰ ਅਮੋਲ ਪੁਸ਼ਾਕਹਿਂ, | |
| ਸਿੰਘਨ ਕੌ ਬਖਸ਼ੈਂ ਗੁਰੁ ਭਾਰੀ। | |
| ਭੱਟ ਨਕੀਬ[1] ਉਚਾਰ ਰਹੇ ਜਸ, | [1]ਵੰਸ਼ਾਵਲੀ ਤੇ ਜਸ ਕਹਿਣ ਵਾਲੇ। |

ਛੰਦ ਸੁਨਾਵਤ ਹੈਂ ਕਵਿ ਚਾਰੀ[1]। — [1]ਸੁੰਦਰ ਕਵੀ।
ਜ਼ੇਵਰ ਹੇਮ[1] ਜਰਾਉ ਜਰੇ, — [1]ਸੋਨੇ ਦੇ ਗਹਿਣੇ।
ਬਖਸ਼ੈਂ ਗੁਰੁ ਆਨੰਦ ਹੋਇ ਅਪਾਰੀ ॥੯੭॥

ਕਬਿੱਤ:

ਪੂਰਬ ਮਹਾਨ ਸੂਰਬੀਰ ਬਲਵਾਨ ਜੇਊ
ਭਏ, ਕਏ ਧਰਮ ਜੰਗ ਜਿਨਹੂੰ ਉਮੰਗ ਸੋਂ।
ਤਿਨ ਹੂੰ ਕੀ ਵਾਰਾਂ ਢਾਢੀ ਗਾਵਤ ਰਬਾਬ ਛੇਰਿ,
ਐਸੀ ਭਾਂਤਿ ਮਨੋ ਅਬੀ ਹੋਵਤ ਹੈ ਜੰਗ ਸੋ।
ਸੁਨ ਕਰਿ ਜਾਂ ਕੇ ਰਸ ਬੀਰ ਜਾਗੈ ਕਾਇਰ ਕੋ,
ਤਨ ਮਨ ਪਾਗੈਂ[1] ਨੀਕ ਲਾਗੈ ਰਣ ਰੰਗ ਸੋ[2]। — [1]ਰੰਗਿਆ ਜਾਂਦਾ ਹੈ। [2]ਉਸ ਨੂੰ ਜੰਗ ਦਾ ਰੰਗ ਚੰਗਾ ਲੱਗਦਾ ਹੈ।
ਔਰ ਬੀਰ ਰਸ ਕੇ ਕਵੀਸ਼ਰ ਕਬਿੱਤ ਪਢੈਂ,
ਕਢੈਂ ਕੂਰ ਕਾਇਰਤਾ ਮਾਰ ਅੰਗ ਅੰਗ ਸੋਂ ॥੯੮॥
ਪਾਛੇ ਮਿਲ ਰਾਗੀ ਔ ਰਬਾਬੀ ਮੇਲਿ ਸਾਜ ਆਛੇ,
ਰਾਗ ਰਾਗਨੀ ਅਲਾਪ ਕਾਛੇ[1] ਸੋ ਉਚਾਰ ਹੈਂ। — [1]ਸੁੰਦਰ।
ਝੁਨਕੈ ਰਬਾਬ ਕੀ ਝਰਤ[1] ਮਨ ਮੋਹਿ ਲੇਤ, — [1]ਰਬਾਬ ਦੀ ਝੁਣਕਾਰ ਦੀ ਅਵਾਜ਼।
ਤਾਰ ਕਰਤਾਰ ਕਰਤਾਰ ਹੀ ਪੁਕਾਰ ਹੈਂ।
ਤਾਊਸ ਸਤਾਰ ਲੈ ਤੰਬੂਰਾ ਔ ਸਰੰਦਾ ਚਾਰ[1] — [1]ਸੁੰਦਰ।
ਮੰਜੁਲ ਮਜੀਰੇ[1] ਔ ਨਫੀਰੀ[2] ਝਾਂਝ[3] ਝਾਰ[11] ਹੈਂ। — [1]ਸੁੰਦਰ ਝਾਂਜਰਾਂ। [2]ਸ਼ਹਿਨਾਈ- ਫੂਕ ਨਾਲ ਵਜਾਉਣ ਵਾਲਾ ਵਾਜਾ। [3]ਛੋਟੇ ਛੈਣੇ, ਕੈਸੀਆਂ। [11]ਵੱਡੇ ਛੈਣੇ (ਝਾਰ-ਝਾਲ ਵੱਡੇ-ਛੈਣੇ)।
ਤੰਮ ਤੰਮ ਤਪਲਜੋਂ ਕੀ[1] ਧੰਮ ਧੰਮ ਧਾਂਮਨ ਕੀ[2], — [1]ਪੁੜੇ ਦੀ ਤਮ ਤਮ ਅਵਾਜ਼। [2]ਧਾਮੇ ਵਾਲੇ ਪਾਸੇ ਦੀ ਧਮ ਧਮ ਅਵਾਜ਼।
ਦੰਮ ਦੰਮ ਦੋਲਕ[1] ਮ੍ਰਿਦੰਗ ਸੰਗ ਪਾਰ ਹੈ[2] ॥੯੯॥ — [1]ਢੋਲਕ ਦੀ ਦਮ ਦਮ ਅਵਾਜ਼। [2]ਮ੍ਰਿਦੰਗ ਸਾਥ ਭਰਦਾ ਹੈ।

ਸ੍ਵੈਯਾ:

ਸਾਰੰਗ ਜੈਤਸਿਰੀ ਨਟ ਕਾਨੜਾ,
ਗੌੜੀ ਮਲਾਰ ਕਿਦਾਰ ਤੁਖਾਰੀ।
ਰਾਮਕਲੀ ਸ੍ਰੀਰਾਗ ਬਿਲਾਵਲ,
ਗੌਂਡ ਕਲਜਾਨ ਔ ਦੇਵ ਗੰਧਾਰੀ।
ਸੋਰਠਿ ਸੂਹੀ ਬਿਹਾਗ ਤਿਲੰਗ
ਕਮਾਂਚ[1] ਹਿੰਡੋਲ ਬਸੰਤ ਬਿਰਾਰੀ[2]। — [1]ਖਮਾਂਚਰਾਗ। [2]ਬੈਰਾੜੀ।
ਗਾਵਤ ਹੈਂ ਇਤਜਾਦਿਕ ਰਾਗ,
ਗਵੱਯਾ ਮਿਲੇ ਚਿਤ ਚੋਰਤ ਚਾਰੀ[1] ॥੧੦੦॥ — [1]ਸੁੰਦਰ ਗਾ ਕੇ ਚਿੱਤ ਨੂੰ ਚੁਰਾਉਂਦੇ ਹਨ।
ਯਾ ਬਿਧਿ ਨੀਤਿ ਦਿਵਾਨ ਲਗੈ ਗੁਰੁ ਕਾ,
ਜਿਹਂ ਕੋ ਪਿਖਿ ਇੰਦ੍ਰ ਲਾਜੈ।
ਦੀਹ ਦੁਰੱਦ ਬਿਹੱਦ ਖਰੇ ਦਰ,
ਮੱਦ ਮਤੇ ਵਰ ਘੂਮਤ ਛਾਜੈਂ[1]। — [1]ਦਰਵਾਜ਼ੇ ਵਿੱਚ ਬਹੁਤੇ ਵੱਡੇ ਹਾਥੀ (ਮਦ) ਮਸਤੀ 'ਚ ਮਸਤ ਖੜ੍ਹੇ ਝੂਲਦੇ ਚੰਗੇ ਸਜ ਰਹੇ ਹਨ।
ਬਾਜ ਬਜਾਰਹਿ ਜੀਤਨ ਹਾਰ
ਉਦਾਰ ਤਬੇਲਨ ਮੈਂ ਗਨ ਗਾਜੈਂ[1]। — [1]ਘੋੜੇ ਹਵਾ ਨੂੰ ਜਿੱਤਣ ਵਾਲੇ, ਚੰਗੇ ਤਬੇਲਿਆਂ 'ਚ ਬਹੁਤੇ ਹਿਣਕਦੇ ਹਨ।

ਸੈਨ ਘਨੀ ਪੁਰਿ ਆਨੰਦ ਕੇ,
ਦਿਸ ਚਾਰ ਰਹੀ ਫਬਿ ਦੁੰਦਭਿ[1] ਬਾਜੈਂ ॥੧੦੧॥
[1]ਧੌਂਸੇ।

ਬਾਰਿ ਕਈ ਪਹਿਲੇ ਭਿ ਗੁਰੂ ਢਿਗ,
ਸਿੱਖਨਿ ਕੀਨ ਫਰਜਾਦ ਅਪਾਰੀ।
ਲੂਟਤ ਹੈਂ ਹਮ ਕੋ ਦੁਖ ਦੈ ਕਰਿ,
ਮੰਦ ਮਸੰਦ ਮਹਾਂ ਦੁਰਚਾਰੀ।
ਦੀਸਤ ਹੈਂ ਜਮ ਕੇ ਸਮ ਯੇ,
ਹਮ ਕੋ ਦੁਖ ਦੇਵਤ ਆਹਿ ਅਪਾਰੀ।
ਸੋ ਸੁਨਿ ਟਾਰਾ ਰਹੇ ਕਰਤੇ ਗੁਰੂ,
ਕੋਪ ਕਿਛੁ ਧਰਤੇ ਮਨਿ ਮਾਰੀ[1] ॥੧੦੨॥
[1]ਕੁਝ ਕੁ ਮਨ 'ਚ ਗ਼ੁੱਸਾ ਧਾਰਦੇ ਹਨ (ਪਰ ਫਿਰ ਮਨ ਵਿੱਚੋਂ ਗ਼ੁੱਸਾ) ਮਾਰ ਦੇਂਦੇ ਹਨ।

ਯਾਂਹਿ ਸਮੇਂ ਫਿਰ ਤੋ ਬਹੁ ਸਿੱਖਨ,
ਆਨ ਸ਼ਕਾਯਤ ਕੀਨ ਤਿਨਾਰੀ[1]।
[1]ਤਿਨ੍ਹਾਂ ਦੀ।
ਹੇ ਗੁਰੁ ਰਾਖਹੁ ਲਾਜ ਹਮੈਂ,
ਰਿਣ ਦੇਹੁ ਮਸੰਦਨ ਕੋ ਕਿਮ ਟਾਰੀ[1]।
[1]ਸਾਡਾ ਕਿਵੇਂ ਮਸੰਦਾਂ ਰੂਪ ਕਰਜ਼ਾ ਲਾਹ ਦਿਉ।
ਏਕ ਪਰਯੋ ਦੁਰਭਿਖ[1] ਮਹਾਂ,
[1]ਖੋਟਾ ਸਮਾਂ, (ਅ) ਅੰਨ ਦਾ ਅਭਾਵ।
ਅਬਿ ਜਾਇ ਮਸੰਦ ਕਰੈਂ ਬਹੁ ਖ੍ਵਾਰੀ।
ਚਾਵਰ ਖੀਰ ਗਿਹੂੰ ਮਦ ਆਮਿਖ[1],
[1]ਚਾਉਲ, ਖੀਰ, ਕਣਕ, ਸ਼ਰਾਬ ਤੇ ਮਾਸ।
ਖਾਵਨ ਕੋ ਯਹਿ ਲੇਤ ਅਹਾਰੀ[1] ॥੧੦੩॥
[1]ਭੋਜਨ।

ਕਬਿੱਤ:

ਸੁਨ ਕੈ ਪੁਕਾਰ ਕਈ ਬਾਰ ਗੁਰੁ ਸਿੱਖਨ ਕੀ,
ਕਹਯੋ ਗੁਰੁ ਮਾਰਹੋਂ ਮਸੰਦਨ ਕੋ ਸਾਰ ਕੈ[1]।
[1]ਸਾੜਕੇ।
ਕੁਦਰਤ ਸਾਥ ਬਹੁਰੂਪਈਏ ਹਜੂਰ ਗੁਰੂ,
ਆਏ ਹੈਂ ਮਸੰਦਨ ਕਾ ਸ੍ਵਾਂਗ ਤਬਿ ਧਾਰ ਕੈ[1]।
[1]ਬਣਾਕੇ।
ਜਾਇ ਗੁਰੁ ਸਿੱਖ ਘਰਿ ਕਰਤ ਮਸੰਦ ਜਿਮ,
ਤਿਮ ਹੀ ਦਿਖਾਯੋ ਸ੍ਵਾਂਗ ਉਨਹੂੰ ਸੁਧਾਰ ਕੈ।
ਲੈ ਕਰਿ ਸ੍ਵਾਂਨ ਜੋਰੀ[1] ਘੋਰੀ ਸੰਗ ਬਾਰ-ਬਧੂ[2],
[1]ਕੁੱਤਿਆਂ ਦੀ ਜੋੜੀ। [2]ਘੋੜੀ ਤੇ ਨਾਲ ਵੇਸਵਾ।
ਪੌਰੀ ਜਾਇ ਸਿਖ ਕੀ[1] ਬੁਲਾਯੋ ਸਿੱਖ ਤਾਰ ਕੈ[2] ॥੧੦੪॥
[1]ਸਿੱਖ ਦੇ ਦਰਵਾਜ਼ੇ 'ਤੇ ਜਾ ਕੇ। [2]ਤਾੜ ਕੇ।

ਖਾਟ[1] ਏਕ ਲਯਾਇ ਕੈ ਡਸਾਇ[2] ਪਾਇਂ ਪਰਯੋ ਸਿਖ,
[1]ਮੰਜਾ। [2]ਡਾਹ ਕੇ।
ਮਾਰ ਲਾਤ ਰਰਯੋ[1] ਮੂਢ ਪਲੰਘ ਨ ਲਯਾਯੋ ਹੈ।
[1]ਕਿਹਾ।
ਦੂਧ ਏਕ ਧਰੀ ਸਿਤਾ ਮੇਲਿ ਲਯਾਉ ਇਸੀ ਘਰੀ[1],
[1]ਦਸ ਸੇਰ ਦੁੱਧ ਖੰਡ ਮਿਲਾ ਕੇ ਇਸੇ ਘੜੀ ਲਿਆਉ।
ਸਿੱਖ ਦੂਧ ਲਯਾਯੋ ਪਰ ਸਿਤਾ ਨਾਂ ਥਯਾਯੋ[1] ਹੈ।
[1]ਖੰਡ ਨ ਲੱਭੀ।
ਸਿਤਾ ਬਿਨਾ ਦੂਧ ਕਿਹ ਕਾਮ ਅਰੇ ਗੁਰੂ ਮਾਰੇ,
ਬਾਰ ਬਾਰ ਸਿੱਖ ਕੌ ਮਸੰਦ ਯੌਂ ਅਲਾਯੋ ਹੈ।
ਸਿਤਾ ਮੰਗਵਾਇ ਦੂਧ ਬੇਸਯਾ ਕੋ ਪਯਾਇ,

ਕਿਛ ਸ੍ਵਾਨਨ ਕੋ ਦਾਇ ਆਪ ਮਦ ਅਨਵਾਯੋ ਹੈ[1] ॥੧੦੫॥ — [1]ਕੁੱਝ ਕੁੱਤਿਆਂ ਨੂੰ ਦੁੱਧ ਦੇ ਕੇ ਆਪ ਸ਼ਰਾਬ ਮੰਗਵਾ ਲਈ।

ਸਿੱਖ ਕੇ ਨ ਧਾਮ ਦਾਮ ਅਭਿਰਾਮ ਬਾਸਨ ਕੋ[1], — [1]ਘਰ ਰੁਪਏ ਤੇ ਨ ਕੋਈ ਸੁੰਦਰ ਭਾਂਡਾ ਸੀ।
ਬਾਮ ਕੋ ਲੈ ਚੀਰ ਜਾਇ ਬਨੀਏ ਕੇ ਧਰਯੋ ਹੈ[1]। — [1]ਇਸਤ੍ਰੀ ਦੇ ਬਸਤ੍ਰ ਲੈ ਕੇ ਬਾਣੀਏ ਕੋਲ (ਗਹਿਣੇ) ਧਰ ਦਿੱਤੇ।
ਲਯਾਇ ਕਿਛੁ ਅੰਨ ਸੋ ਤਯਾਰ ਕਰਿ ਦੀਨੋ ਤਾਂਹਿ,
ਪੇਖ ਕੈ ਮਸੰਦ ਮੰਦ ਬਚਨ ਉਚਰਯੋ ਹੈ।
ਲਯਾਯੋ ਨ ਸ਼ਰਾਬ ਔ ਕਬਾਬ ਨਾ ਬਨਾਯੋ ਮੂਢ,
ਮਧੁਰ ਚਿਕਨ ਬਹੁ ਬਿੰਜਨ ਨ ਕਰਯੋ ਹੈ[1]। — [1]ਮਿੱਠੇ ਤੇ ਘਿਉ ਵਾਲੇ ਭੋਜਨ ਨਹੀਂ ਬਣਾਏ।
ਆਯੋ ਥਾਰੇ ਗੁਰੂ ਦ੍ਵਾਰੇ ਤੁਮ ਕੌ ਨ ਸਾਰੇ ਕਿਛੁ,
ਅਹੋ ਗੁਰੂ ਮਾਰੇ ਬਾਰੇ ਬਾਰੇ ਯੌਂ ਉਚਰਯੋ ਹੈ[1] ॥੧੦੬॥ — [1]ਗੁਰੂ ਤੁਹਾਡੇ ਦਰਵਾਜ਼ੇ 'ਤੇ ਆਇਆ ਹੈ ਤੁਹਾਨੂੰ ਕੁਝ ਖਬਰ ਨਹੀਂ, ਬਾਰ ਬਾਰ ਹੇ ਗੁਰੂ ਮਾਰੇ ਹੇ ਗੁਰੂ ਮਾਰੇ ਇਸ ਤਰ੍ਹਾਂ ਕਹਿੰਦਾ ਹੈ।

ਅੰਨ ਦੀਨੋ ਗੇਰ ਸੋ ਵਖੇਰ ਸਭਿ ਸ੍ਵਾਨਨ ਕੋ[1], — [1]ਉਹ ਸਾਰਾ ਅੰਨ ਕੁੱਤਿਆਂ ਅੱਗੇ ਖਿਲਾਰ ਦਿੱਤਾ।
ਫੇਰ ਕਰਵਾਇ ਖੀਰ ਹਲੂਆ[1] ਸੁ ਖਾਇ ਕੈ। — [1]ਕੜਾਹ।
ਕਹਯੋ ਅਬਿ ਭੇਟ ਦੈਹੁ ਪਾਂਚ ਹੀ ਰੁਪਈਏ ਲੈਹੁਂ,
ਨਹੀਂ ਤੌ ਸਰਾਪ ਦੈਹੂੰ ਅਬਿ ਹੀ ਬਨਾਇ ਕੈ।
ਸਿੱਖ ਮਨਿ ਸੋਚ ਕਰਿ ਗਹਿਨੇ ਜ਼ਮੀਨ ਧਰਿ,
ਦੀਨੀ ਭੇਟ ਲੀਨੀ ਚਲਯੋ ਗਾਰੀ ਸੋ ਅਲਾਇ ਕੈ[1]। — [1]ਗਾਲ੍ਹਾਂ ਕੱਢ ਕੇ।
ਪੇਖਿ ਗੁਰੂ ਨੈਨ ਭਰਿ ਕੋਪ ਕਰਿ[1] ਕਹਯੋ, — [1]ਕ੍ਰੋਧ ਕਰਕੇ।
ਮਮ ਸਿੱਖਨ ਸੋਂ ਕਰੈਂ ਜੌ ਮਸੰਦ ਐਸੀ ਜਾਇ ਕੈ ॥੧੦੭॥

ਕਹਯੋ ਗੁਰੁ ਸਿੱਖਨ ਕੋ ਸੁਨੋ ਸਭਿ ਖਾਲਸਾ ਜੀ,
ਪਕਰਿ ਮਸੰਦਨ ਕੋ ਲਯਾਵੋ ਜਿਤ ਕਿਤ ਤੇ[1]। — [1]ਜਿਸ ਕਿਸ ਥਾਂ ਤੋਂ।
ਮਾਨ ਗੁਰੁ ਬਚਨ ਪਧਾਰੇ ਦਿਸ ਚਾਰੇ ਸਿੰਘ[1], — [1]ਸਿੰਘ ਚਹੁੰ ਪਾਸੀਂ ਗਏ।
ਪਕਰਿ ਮਸੰਦਨ ਕੋ ਲਯਾਏ ਉਤ ਇਤ ਤੇ[1]। — [1]ਏਧਰ ਓਧਰ ਤੋਂ।
ਤੇਲ ਤਪਵਾਇ ਕਰਿ ਸਾਰਯੋ[1] ਮਸੰਦਨ ਕੋ, — [1]ਸਾੜਿਆ।
ਕੋਪ ਹੋਇ ਬਚਨ ਉਚਾਰਯੋ ਕੁਹਿੱਤ ਤੇ[1]। — [1]ਪਿਆਰ ਤੋਂ ਬਿਨਾਂ ਹੋ ਕੇ।
ਕਈ ਮਾਰ ਦੰਡਨ ਸੋਂ ਅਧਿਕ ਤ੍ਰਾਸ ਦੈ ਦੈ,
ਕਈ ਫਾਂਸਿ ਸੰਗ ਔ ਘਸੀਟ ਕਈ ਛਿਤ ਤੇ[1] ॥੧੦੮॥ — [1]ਧਰਤੀ ਤੇ।

ਚੌਪਈ:
ਬੇਮੁਖ ਹੋਇ ਦੌਰ ਜੋ ਗਏ।
ਸੋ ਸਿੱਖੀ ਤੇ ਖਾਰਜ ਕਏ।
ਪਰਯੋ ਸਰਨ ਜੋ ਆਜਜ਼ ਹੋਈ[1]। — [1]ਗਰੀਬ (ਨਿਮਾਣਾ) ਹੋ ਕੇ।
ਲਯੋ ਬਚਾਇ ਗੁਰੂ ਨੈ ਸੋਈ ॥੧੦੯॥
ਜੇਤਿਕ ਥੇ ਮਸੰਦ ਹੰਕਾਰੀ।
ਤਿਨ ਕੀ ਜਰ ਧਰ ਤੇ ਗੁਰੁ ਪਾਰੀ[1]। — [1]ਧਰਤੀ ਤੋਂ ਜੜ ਪੁੱਟ ਦਿੱਤੀ।
ਜਿਨਿ ਜਿਨਿ ਹੁਕਮ ਗੁਰੂ ਕਾ ਮਾਨਾ।

ਤਿਨਿ ਕੌ ਬਖਸ਼ਸ਼ ਕਰੀ ਮਹਾਨਾ ॥ ੧੧੦ ॥
ਭਾਈ ਫੇਰੂ ਲੰਮੇ ਵਾਰਾ[1]। [1]ਲੰਮੇ ਦੇਸ਼ ਵਾਲਾ।
ਤਾਂ ਕੋ ਗੁਰੂ ਬਰ ਦਯੋ ਅਪਾਰਾ।
ਸੰਗਤ ਕਾ ਸਾਹਿਬ ਕਰਿ ਦਯੋ।
ਯੌਂ ਸੰਗਤਿ ਸਾਹਿਬ ਪ੍ਰਗਟਯੋ ॥ ੧੧੧ ॥
ਪੁਨ ਗੁਰਦਾਸ ਮਸੰਦ ਸੁ ਨਾਮੂ।
ਫਫੜੇ ਗ੍ਰਾਮ ਹੁਤੋ ਜਿਹ ਧਾਮੂ।
ਤਾਂ ਕੋ ਭੀ ਗੁਰੁ ਬਖਸ਼ਜੋ ਪਾਛੇ।
ਬਖਸ਼ੇ ਔਰ ਕਿਤਿਕ ਤਬਿ ਆਛੇ ॥ ੧੧੨ ॥
ਯਾ ਬਿਧਿ ਮਾਰਿ ਮਸੰਦ ਨਿਬੇੜੇ।
ਪੁਨ ਗੁਰੁ ਸਿੰਘ ਕਰੇ ਸਭਿ ਨੇੜੇ।
ਕਾਰ ਬਾਰ ਗੁਰ ਘਰ ਕੀ ਜੇਤਿਕ।
ਸਿੰਘ ਕਰਨ ਲਾਗੇ ਸਭਿ ਤੇਤਿਕ ॥ ੧੧੩ ॥
ਸਤ੍ਰਾਂ ਸੈ ਸਤਵੰਜੈਂ ਸਾਲੈਂ।
ਕਰਯੋ ਮਸੰਦਨ ਕਾ ਯਹਿ ਹਾਲੈਂ।
ਪੁਨ ਸਭਿ ਕਾਜ ਸਿੰਘ ਫਿਰ ਕਰਹੀਂ।
ਨਿਸ ਦਿਨ ਗੁਰੁ ਆਗਜਾ ਅਨੁਸਰਹੀਂ ॥ ੧੧੪ ॥
ਪੋਸਤ ਭੰਗ ਅਫੀਮ ਸ਼ਰਾਬੈਂ।
ਝਟਕ ਬੱਕਰੇ ਛਕੈਂ ਕਬਾਬੈਂ।
ਖੇਲਹਿਂ ਨਿੱਤ ਸ਼ਿਕਾਰ ਅਪਾਰੇ।
ਮਾਰਹਿਂ ਬਾਘ[1] ਮ੍ਰਿਗ ਝੰਕਾਰੇ[2] ॥ ੧੧੫ ॥ [1]ਸ਼ੇਰ। [2]ਬਾਰਾਂ ਸਿੰਗੇ।
ਬੀਸ ਪਚਾਸ ਸਿੰਘ ਮਿਲ ਜਾਵੈਂ।
ਇਤ ਉਤ ਤੈ ਗ੍ਰਾਮਨ ਲੁਟ ਲਜਾਵੈਂ।
ਦੂਰ ਦੇਸ ਤੁਰਕਨ ਕੇ ਮਾਂਹੀਂ।
ਮਾਰਹਿਂ ਧਾਰੇ[1] ਸ਼ੰਕਹਿਂ ਨਾਹੀਂ ॥ ੧੧੬ ॥ [1]ਧਾੜੇ, ਡਾਕੇ।

ਦੋਹਰਾ:

ਰੌਰ ਮਚਜੋ ਤਿਸ ਠੌਰ ਬਹੁ,
ਦੁਖੀ ਭਏ ਅਚਲੇਸ[1]। [1]ਪਹਾੜੀ ਰਾਜੇ।
ਮੇਲ ਕਰਨ ਹਿਤ ਗੁਰੂ ਢਿਗ,
ਪਠੇ ਵਕੀਲ ਸੁਵੇਸ[1] ॥ ੧੧੭ ॥ [1]ਬਹੁਤ ਚੰਗੇ।
ਕਹਜੋ ਬਸੀਠਨ ਕੋ[1] ਗੁਰੂ, [1]ਵਕੀਲਾਂ ਨੂੰ।
ਤੁਮਰੇ ਸਭੀ ਗਿਰੇਸ।
ਸਿੰਘ ਸਜੈਂ ਹਮਰੇ ਅਬੀ,
ਤੌ ਸੁਖ ਲਹੈਂ ਹਮੇਸ਼ ॥ ੧੧੮ ॥
ਔ ਮਿਲ ਹਮਰੇ ਸੰਗ ਪੁਨ,
ਤੁਰਕਨ ਸੋਂ ਕਰਿ ਜੰਗ।
ਮਾਰ ਵਿਲਾਯਤ ਤੈ[1] ਕਢੈਂ, [1]ਆਪਣੇ ਦੇਸ਼ ਵਿੱਚੋਂ।

ਤੁਰਕਨ ਤਈਂ ਨਿਸੰਗ ॥੧੧੯॥
ਯਹੀ ਨ੍ਰਿਪ ਫਿਰ ਬਨੈਂਗੇ,
ਮਾਲਕ ਸਭਿ ਕੇ ਨੀਕ।
ਹਿੰਦੁ ਧਰਮ ਕੀ ਰਖਜਾ,
ਕਰਨੀ ਚਹੀਏ ਠੀਕ ॥੧੨੦॥
ਬਾਤ ਗਿਰੀਸਨ ਕੋ ਲਗੀ,
ਬਿਖ ਵਤ[1] ਗੁਰੁ ਕੀ ਏਹੁ। [1]ਜ਼ਹਿਰ ਵਾਂਗ।
ਬਧਜੋ ਵਖੇਰਾ[1] ਅਧਿਕ ਹੀ, [1]ਝਗੜਾ।
ਬਾਤ ਨ ਮਾਨੀ ਕੇਹੁ[1] ॥੧੨੧॥ [1]ਕਿਸੇ ਨੇ ਵੀ।
ਤੀਨ ਸਾਲ ਮੈਂ ਬਨ ਗਯੋ,
ਸਹਸ ਪਚਾਸਕ[1] ਸਿੰਘ। [1]ਪੰਜਾਹ ਹਜ਼ਾਰ (੫੦੦੦੦)।
ਲਘੁ ਦਿਨ ਮਾਂਹਿ ਬੁਲੰਦ ਅਤਿ,
ਬਢਜੋ ਪੰਥ ਯਹਿ ਧਿੰਗ[1] ॥੧੨੨॥ [1]ਬਲੀ ਪੰਥ ਥੋੜ੍ਹੇ ਹੀ ਦਿਨਾਂ ਵਿੱਚ ਬਹੁਤ ਜ਼ਿਆਦਾ ਵਧ ਗਿਆ।
ਇਤਿ ਸ੍ਰੀ ਗੁਰੁ ਪੰਥ ਪ੍ਰਕਾਸ਼ ਗ੍ਰੰਥੇ ਪੂਰਬਾਰਧੇ ਗਜਾਨ ਸਿੰਘ ਵਿਰਚਿਤੇ
'ਸਵਾਲ ਜਵਾਬ' ਪੰਥ ਬ੍ਰਿੱਧੀ, ਬਰਨਨੰ ਨਾਮ ਬਾਹਟਮੋਂ ਬਿਸ੍ਰਾਮ॥੬੨॥

## ੬੩. {ਗੁਰੂ ਜੀ ਦੇ ਪਹਾੜੀਆਂ ਤੇ ਤੁਰਕਾਂ ਨਾਲ ਜੰਗ}

ਦੋਹਰਾ:

ਤੇਗ ਬਹਾਦਰ ਸ੍ਰੀ ਗੁਰੂ,
ਧਰਮ ਬਿਰਾਦਰ ਆਹਿਂ[1]। — [1]ਧਰਮ ਦੇ ਭਰਾ ਹਨ।
ਰਾਖੀ ਚਾਦਰ[1] ਹਿੰਦੁ ਕੀ, — [1]ਇੱਜ਼ਤ।
ਸਾਦਰ ਧਰਿ ਉਤਸ਼ਾਹਿ[1] ॥੧॥ — [1]{ਸਾਦਿਰ} ਬੇ ਫ਼ਿਕਰ ਹੋ ਕੇ ਤੇ ਉਤਸ਼ਾਹ ਧਾਰ ਕੇ।
ਗੁਰੁ ਗੁਬਿੰਦ ਮ੍ਰਿਗੰਦ ਕੀ,
ਗਾਥਾ ਜੰਗ ਬੁਲੰਦ[1]। — [1]ਭਾਰੀ ਜੰਗ ਦੀ ਕਥਾ।
ਸੁਨੋ ਸ੍ਰੋਤਾ ਸੁਮਤਿ ਸਭਿ,
ਅਬਿ ਬਰਨੋ ਸੁਖਕੰਦ[1] ॥੨॥ — [1]ਸੁਖਾਂ ਦੀ ਦਾਤੀ।
ਮਾਨਜੋ ਬਚਨ ਨ ਗੁਰੂ ਕਾ,
ਜਬਿ ਤੈ ਨ੍ਰਿਪਨਿ ਗਰੂਰਿ[1]। — [1]ਹੰਕਾਰੀਰਾਜਿਆਂ ਨੇ।
ਫਿਰ ਫਸਾਦ ਤਬਿ ਤੈ ਲਗਜੋ,
ਦਿਨ ਦਿਨ ਬਢਨ ਜਰੂਰ ॥੩॥

ਸ੍ਵੈਯਾ:

ਛੂਟ[1] ਕਰੈਂ ਕਬ ਹੀ ਨਿਸ ਕੋ[2] ਸਿੰਘ, — [1]ਧਾਵਾ, ਹਮਲਾ। [2]ਰਾਤ ਨੂੰ।
ਔ ਕਬਿ ਹੀ ਦਿਨ ਕੋ ਬਹੁ ਧਾਵੈਂ।
ਲੂਟਰੁ ਕੂਟ ਘਨੀ ਕਰਿ ਕੈ,
ਮਿਲ ਹੈ ਧਨ ਧਾਨ[1] ਜੋਊ ਲੈ ਆਵੈਂ। — [1]ਅੰਨ।
ਧੂਮ[1] ਮਚੀ ਸਭਿ ਦੇਸ ਵਿਖੈ, — [1]ਡੰਡਰੌਲੀ।
ਚਲਿ ਲੋਗ ਗਿਰੇਸਨ ਪਾਸ ਰੁਆਵੈਂ[1]। — [1]ਰੋਂਦੇ ਹਨ।
ਪੇਸ਼ ਗਿਰੇਸਨ ਕੀ ਨ ਚਲੈ ਕਿਛੁ,
ਮਾਤ ਭਏ[1] ਸਭਿ ਦਾਂਤ ਚਬਾਵੈਂ ॥੪॥ — [1]ਹਾਰੇ ਹੋਏ।
ਰਿਸ ਪੂਰ ਅਤੀ ਕਹਿਲੂਰ ਪਤੀ[1], — [1]ਬਹੁਤੇ ਗ਼ੁੱਸੇ 'ਚ ਭਰੇ ਹੋਏ ਭੀਮ ਚੰਦ ਨੇ।
ਪੁਨ ਭੂਰ ਗਿਰੀਸਨ ਕੋ[1] ਬੁਲਵਾਯੋ। — [1]ਬਹੁਤੇ ਪਹਾੜੀ ਰਾਜਿਆਂ ਨੂੰ।
ਮਿਲ ਕੈ ਜਬਿ ਬੈਠ ਗਏ ਸਭਿ ਹੀ,
ਤਬਿ ਭੀਮ ਸਸੀ ਬਿਧਿ ਐਸ ਅਲਾਯੋ[1]। — [1]ਭੀਮ ਚੰਦ ਨੇ ਇਸ ਤਰ੍ਹਾਂ ਕਿਹਾ।
ਊਤਨੀ ਕਜੋਂ ਨ ਭਈ ਰਜਪੂਤਨੀ,
ਭੂਤਨੀਆਂ ਤੁਮ ਕੋ ਜਿਨਿ ਜਾਯੋ[1]। — [1]ਰਾਜਪੂਤਨੀਆਂ ਔਤ੍ਰੀਆਂ ਕਿਉਂ ਨਹੀਂ ਹੋ ਗਈਆਂ, ਜਿਨ੍ਹਾਂ ਨੇ ਤੁਹਾਨੂੰ ਜਨਮ ਦਿੱਤਾ ਹੈ ਉਹ ਭੂਤਨੀਆਂ ਹਨ।
ਮੂਛ ਕਟੀ ਤੁਮਰੀ ਗੁਰੁ, ਭੂਛਹਿ!
ਲੁਟ ਕੈ ਛੂਛਹਿ ਦੇਸ ਬਨਾਯੋ[1] ॥੫॥ — [1]ਹੇ (ਭੂਛਹਿ) ਮੂਰਖੋ! ਤੁਹਾਡੀ ਗੁਰਾਂ ਨੇ ਮੁੱਛ ਕੱਟ ਦਿੱਤੀ ਹੈ ਤੇ ਦੇਸ ਨੂੰ ਲੁੱਟ ਕੇ ਖ਼ਾਲੀ ਕਰ ਦਿੱਤਾ ਹੈ।
ਕਜੋਂ ਰਜਪੂਤੀ ਕੋ ਲਾਜ ਲਗਾਵਤ,
ਹਿੰਮਤ ਹਾਰ ਬਹੇ ਘਰ ਮਾਂਹੀਂ।
ਲੈ ਕਰਿ ਸੈਨ ਜਬੈ ਗੁਰੁ ਗੋਬਿੰਦ
ਸਿੰਘ, ਚਢੈ ਤੁਮ ਪੈ ਦਿਨ ਤਾਂਹੀਂ।

ਮਾਰਿ ਖ੍ਵਾਰ ਕਰੇ ਇਕ ਏਕਹਿ[1], — [1]ਇਕ ਇਕ ਨੂੰ।
ਫੇਰ ਚਲੇ ਤੁਮਰਾ ਬਸ ਨਾਂਹੀਂ।
ਕਰਿ ਦੀਨ ਸੁ ਛੀਨ ਲਹੈ ਰਜਧਾਨੀਆਂ,
ਰਾਨੀਆਂ ਕੋ ਗਹਿ ਸਿੰਘ ਲਿਜਾਂਹੀਂ ॥੬॥
ਤਾਂ ਤੇ ਸਭੀ ਅਬਿ ਹੀ ਮਿਲ ਕੈ,
ਹਮ ਔ ਤੁਮ ਏਸ ਸੋਂ ਜੰਗ ਮਚੱਈਏ।
ਸੈਨ ਬਟੋਰਿ ਘਨੀ ਅਪਨੀ[1], — [1]ਆਪਣੀ ਬਹੁਤੀ ਫ਼ੌਜ ਇਕੱਠੀ ਕਰਕੇ।
ਚਲਿ ਘੇਰ ਅਨੰਦ ਪੁਰੀ ਮੱਧ ਲਈਏ।
ਮਾਰਿ ਨਿਕਾਰ ਕਢੋ ਨਿਜ ਦੇਸ ਤੈ,
ਫੇਰ ਨ ਆਵਨ ਜੋਗ ਛਡੱਈਏ।
ਜਬਿ ਲੌ ਗੁਰੁ ਏਹੁ ਬਲਾਇ ਇਹਾਂ,
ਤਬਿ ਲੌ ਨਹਿੰ ਸੁਖ ਕਬੀ ਹਮ ਪੱਈਏ ॥੭॥
ਖਾਇ ਗਈ ਰਜਪੂਤਨ ਕੋ,
ਯਹਿ ਲਾਇ ਕਹੀ ਜੁ ਸ਼ਰੀਕ ਨੈ ਬੋਲੀ।
ਯੌਂ ਉਰਿ ਮਾਂਹਿ ਫਿਰੀ ਸਭਿ ਕੈ,
ਜਿਮ ਸਾਬਨ ਕੈ ਮਧ ਤਾਰ ਅਮੋਲੀ।
ਜੰਗ ਸਮਾਨ ਸਭੀ ਕਰਿ ਕੈ,
ਚੜ੍ਹ ਆਇ ਗਏ ਪੁਰਿ ਆਨੰਦ ਕੋਲੀ[1]। — [1]ਕੋਲ, ਪਾਸ।
ਜੰਗ ਨਿਸੰਗ ਪਰਜੋ ਜੁਗ ਓਰਨ[1], — [1]ਦੋਹਾਂ ਪਾਸਿਆਂ ਤੋਂ।
ਜੋਰਿ ਤੁਫੰਗ[1] ਛੁਟੀ ਬਹੁ ਗੋਲੀ ॥੮॥ — [1]ਬੰਦੂਕਾਂ ਦੀਆਂ।
ਧਾਰ ਦੁਬਿੰਸਤ ਕੇਰ ਗਿਰੀਸਨਿ[1], — [1]ਬਾਈ ਧਾਰ ਦੇ ਪਹਾੜੀ ਰਾਜਿਆਂ ਨੇ।
ਬੀਸ ਹਜਾਰਕ ਸੈਨ ਮਿਲਾਈ।
ਭੀਤਰ ਸਿੰਘ ਜੁ ਆਠ ਹਜਾਰਕ,
ਥਾ ਗਢ ਮੈਂ[1] ਗੁਰੁ ਪਾਸ ਤਦਾਂਈਂ। — [1]ਕਿਲ੍ਹੇ ਵਿੱਚ।
ਤੁੱਪਕ[1] ਤੀਰ ਜੰਜੈਲ[2] ਜੰਬੂਰਨ — [1]ਬੰਦੂਕਾਂ। [2]ਭਾਰੀਆਂ ਤੇ ਲੰਬੀਆਂ ਬੰਦੂਕਾਂ।
ਕੇਰ[1], ਪਰੀ ਸੁ ਵਧੇਰ[2] ਲਰਾਈ। — [1]ਛੋਟੀਆਂ ਤੋਪਾਂ ਦੀ। [2]ਬਹੁਤੀ।
ਜੀਤਨ ਹੇਤ ਦੁਹੂੰ ਦਿਸ ਤੈ,
ਦਿਲਿ ਚਾਹਿੰ ਲਰੈਂ ਬਹੁ ਜ਼ੋਰ ਲਗਾਈ ॥੯॥
ਸਿੰਘ ਕਬੀ ਗਢ ਤੈ ਨਿਕਸੈਂ,
ਨਿਸ ਕੋ ਪਰ ਹੈਂ ਉਨ ਪੈ ਕਰਿ ਹੱਲਾ।
ਲੂਟਰੁ ਕੂਟ, ਗਿਰੀਸਨ ਕੀ
ਧੁਜਨੀ[1] ਮਹਿੰ, ਮੇਲਿ ਮਹਾਂ ਥਰਥੱਲਾ[2]। — [1]ਫ਼ੌਜ। [2]ਬਹੁਤੀ ਹਲਚਲੀ ਪਾ ਕੇ।
ਜਾਇ ਧਸੈਂ ਹਟ ਕੈ ਗੜ੍ਹ ਭੀਤਰ,
ਜੁੱਧ ਕਰੈਂ ਧਰਿ ਕ੍ਰੁੱਧ ਅਵੱਲਾ[1]। — [1]ਅਨੋਖਾ।
ਬੀਤ ਗਏ ਦਿਨ ਕੇਤਿਕ ਯੌਂ ਜਬਿ,
ਨਾਹਿੰ ਤੁਟਯੋ ਗਢ ਜੋ ਗੁਰੁ ਮੱਲਾ ॥੧੦॥

ਜੰਗ ਕਰਯੋ ਗੁਰ ਸੰਗ ਉਨੈ,
ਜਬਿ ਨਾਹਿਂ ਤੁਪਯੋ ਗੜ੍ਹ ਜੋਰ ਲਗਾਯੋ।
ਫੇਰ ਗਰਿੰਦਨਿ ਦੀਹ ਦੁਰੱਦਹਿ,
ਮੱਦ ਪਿਲਾਇ ਘਨੋ ਚਮਕਾਯੋ[1]।
[1]ਪਹਾੜੀ ਰਾਜਿਆਂ ਨੇ ਵੱਡੇ ਹਾਥੀ ਨੂੰ ਸ਼ਰਾਬ ਪਿਲਾ ਕੇ ਬਹੁਤ ਕ੍ਰੋਧਵਾਨ ਕੀਤਾ।

ਲੋਹ ਤਵੇ ਸਿਰਿ ਸੰਗਿ ਬੰਧਾ ਕਰਿ,
ਸੁੰਡ ਵਿਖੈ ਕਰਵਾਰ ਫਰਾਯੋ[1]।
[1]ਤਲਵਾਰ ਫੜਾਈ।
ਗਢ ਕੇ ਵਡ ਫਾਟਕ ਤੋਰਨ ਕੋ[1],
[1]ਦਰਵਾਜ਼ਾ ਤੋੜਨ ਨੂੰ।
ਸੁ ਪਰੇਰ ਦੁਰੱਗ ਕੀ ਓਰ ਪਠਾਯੋ[1] ॥੧੧॥
[1]ਕਿਲ੍ਹੇ ਦੀ ਤਰਫ਼ ਭੇਜਿਆ।
ਯੌਂ ਜਬਿ ਫਾਟਕ ਤੋਰਨ ਕੋ,
ਕਰਿ ਜੋਰ ਅਯੋ ਗਡ ਓਰ ਗਜਿੰਦੂ[1]।
[1]ਵੱਡਾ ਹਾਥੀ।
ਹੇਰਿ ਤਬੈ ਗੁਰੁ ਨੈ ਗਜ ਕੀ ਦਿਸ,
ਸਿੰਘ ਬੰਗਾਰਯੋ ਬੀਰ ਬੁਲਿੰਦੂ।
ਨਾਮ ਬਚਿੱਤ੍ਰ ਸਿੰਘ ਰਠੌੜ[1] ਦੈ
[1]ਰਾਜਪੂਤਾਂ ਦਾ ਇਕ ਗੋਤ।
ਥਾਪਨ, ਤਾਂਹਿ ਪਠਯੋ ਸੁਖ ਸਿੰਧੂ[1]।
[1]ਸੁੱਖਾਂ ਦੇ ਸਮੁੰਦਰ ਗੁਰਾਂ ਨੇ।
ਸੋ ਧਰਿ ਧੀਰ ਗਯੋ ਗਜ ਓਰ,
ਮਨਾਇ ਰਿਦੈ ਗੁਰੁ ਪਦ ਅਰਬਿੰਦੂ ॥੧੨॥
ਸਿੰਘਹਿ ਓਜ[1] ਸੰਭਾਰ ਤਬੈ,
[1]ਬਲ।
ਗਜ ਸੰਮੁਖ ਹ੍ਵੈ ਖਰ ਸਾਂਗ[1] ਪ੍ਰਹਾਰੀ।
[1]ਤਿੱਖੀ ਬਰਛੀ।
ਮਾਰ ਕੈ ਸਾਰ ਤਵੇ ਪਰ ਛੇਦਿ,
ਕਰੀ ਸਿਰ ਭੇਦ ਕਰੀ ਤਬਿ ਪਾਰੀ[1]।
[1]ਲੋਹੇ ਦੇ ਤਵੇ 'ਤੇ (ਬਰਛੀ) ਮਾਰ ਕੇ (ਤਵੇ ਵਿੱਚ) ਛੇਕ ਕਰ ਕੇ ਹਾਥੀ ਦਾ ਸਿਰ ਵਿੰਨ੍ਹ ਕੇ (ਬਰਛੀ) ਪਾਰ ਕਰ ਦਿੱਤੀ।

ਯੌਂ ਦਰਸੈ ਜਨ ਬਾਂਸੁ ਕੋ ਅੰਕੁਰ[1],
[1]ਬਾਂਸ ਦਾ ਅੰਕੂਰ।
ਹੈ ਨਿਕਸਯੋ ਗਿਰ ਸਿੰਗ੍ਰਹਿ ਫਾਰੀ[1]।
[1]ਪਹਾੜੀ ਦੀ ਚੋਟੀ ਪਾੜ ਕੇ।
ਸਾਂਗ ਉਪਾਰ ਲਈ[1] ਫਿਰ ਯੌਂ,
[1]ਬਰਛੀ ਪੁੱਟ ਲਈ।
ਜਨੁ ਮੇਰੁ ਜਰੀ ਹਨੁਮੰਤ ਉਪਾਰੀ[1] ॥੧੩॥
[1]ਜਾਣੋ ਹਨੂੰਮਾਨ ਨੇ ਸੁਮੇਰ ਪਰਬਤ ਤੋਂ (ਸੰਜੀਵਨੀ) (ਜਰੀ) ਬੂਟੀ ਪੁੱਟੀ ਹੈ।

ਦੌਰਿ ਦੁਰੱਦ[1] ਗਯੋ ਉਲਟਾ,
[1]ਹਾਥੀ।
ਬਹੁ ਮਾਰ ਝਿੰਗਾਰ[1] ਦੁਖੀ ਦਹਿਲਾਏ[2]।
[1]ਚੀਕਾਂ ਮਾਰਦਾ। [2]ਕੰਬ ਉੱਠਿਆ।
ਧਾਰ ਸ੍ਰੌਣ ਛੁਟੀ ਸਿਰ ਤੈ,
ਜਨੁ ਗੈਰਵ ਕੇ ਗਿਰ ਤੇ[1] ਜਲ ਜਾਏ।
[1]ਜਾਣੋ ਗੇਰੂ ਦੇ ਪਹਾੜ ਤੋਂ।
ਰੋਸ ਭਰਯੋ ਗਜ ਜਾਇ ਪਰਯੋ,
ਦਲ ਬੀਚ ਗਿਰੇਸਨ ਕੇ ਪੁਨ ਧਾਏ।
ਮਾਰ ਦਲੇ ਕਿਛ ਭਾਗ ਚਲੇ,
ਬਿਚਲੇ ਸਿਸ ਜੈਸ ਤਮਾਸ਼ਹਿ ਆਏ[1] ॥੧੪॥
[1]ਜਿਵੇਂ ਤਮਾਸ਼ੇ ਤੇ ਆਏ ਹੋਏ ਬੱਚੇ ਖਿੰਡ ਪੁੰਡ ਜਾਂਦੇ ਹਨ (ਐਉਂ ਖਿੰਡ ਗਏ)।

ਲੋਗ ਗਰਿੰਦਨ ਕੇਰ ਮਰੇ ਬਹੁ,

ਹੋਇ ਪਰੇ ਜ਼ਖਮੀ ਕਿਤ ਭਾਰੇ।
ਭੂਪਨ ਫੇਰ ਵਿਚਾਰ ਕਰਜੋ,
ਹਮ ਤੈ ਗੁਰੁ ਏਹੁ ਨਹੀਂ ਅਬਿ ਹਾਰੇ।
ਜਾਇ ਗਿਰਿੰਦ ਸਰੂੰਦ ਵਿਖੈ,
ਢਿਗ ਨਾਜ਼ਮ ਕੇ[1] ਬਹੁ ਭਾਂਤਿ ਪੁਕਾਰੇ।
[1]ਸੂਬੇ ਕੋਲ।
ਲੈ ਨਿਜ ਸੈਨ ਘਨੀ ਤਬਿ ਨਾਜ਼ਮ,
ਆਇ ਥਯੋ[1] ਤਿਨਿ ਮੱਦਤ ਗਾਰੇ ॥੧੫॥
[1]ਆ ਹੋਇਆ।
ਮਿਲਿ ਫੇਰ ਗਿਰਿੰਦਨ ਔ ਤੁਰਕਿੰਦਨ[1],
[1]ਤੁਰਕਾਂ ਦੇ ਸੂਬਿਆਂ ਨੇ।
ਘੇਰ ਰਖਯੋ ਗਢ ਕੋ ਬਲ ਲਾਈ।
ਖਾਨਰੁ ਪਾਨ ਨਾ ਜਾਨ ਦਯੋ ਗਢ ਭੀਤਰ,
ਯੌਂ ਦਿਨ ਕੇਤਿਕ ਤਾਂਈਂ।
ਸਿੰਘ ਚਨੇ ਮੁਸ਼ਟੀ ਭਰ[1] ਚਾਬਿ,
[1]ਮੁੱਠੀ ਭਰ ਛੋਲੇ।
ਕਰੈਂ ਧਰਿ ਧੀਰ ਸੁ ਬੀਰ ਲਰਾਈ।
ਯੌਂ ਭਿ ਤੁਟਿਓ ਜਬਿ ਨਾ ਗੁਰੁ ਕੋ ਗਢ,
ਤੌ ਫਿਰਿ ਯਾ ਬਿਧਿ ਬਯੋਂਤ ਬਨਾਈ ॥੧੬॥
ਆਰਦ ਕੀ ਇਕ ਧੇਨੁ[1] ਬਨਾ ਕਰਿ,
[1]ਆਟੇ ਦੀ ਗਾਂ।
ਯੌਂ ਕਹਿ ਕੈ ਗੁਰੁ ਪਾਸ ਪਠਾਈ।
ਆਹਿ ਸੁਗੰਦ ਹਮੈ ਇਸ ਧੇਨੁ ਕੀ[1],
[1]ਗਊ ਦੀ ਸਹੁੰ।
ਜੇ ਤੁਮ ਸੋਂ ਕਰੈਂ ਫੇਰ ਲਰਾਈ।
ਇਕ ਵਾਰ ਦੁਰੱਗ ਤਿਆਗ ਯਹੀ,
ਤੁਮ ਔਰ ਦਿਸਾ ਕਿਤ ਜਾਹੁ ਸਿਧਾਈ।
ਮਾਨ ਕੈ ਆਨ[1] ਗੁਰੂ ਤਬਿ ਧੇਨੁ ਕੀ
[1]ਸਹੁੰ।
ਤਯਾਗ ਕਿਲਾ ਨਿਕਸੇ ਜਬਿ ਸਾਂਈਂ ॥੧੭॥
ਧਾਇ ਗਿਰੇਸ ਪਰੇ ਗੁਰੁ ਪੈ,
ਨਿਜ ਛੋਰਿ ਧਰੰਮ ਲਰੇ ਬਲ ਕੈ ਕੈ।
ਬਾਨ ਅਪਾਰ ਪ੍ਰਹਾਰ[1] ਗੁਰੂ,
[1]ਬਹੁਤੇ ਤੀਰ ਮਾਰ ਕੇ।
ਮੁਖ ਮੋਰ ਦਏ ਸਬਿ ਕੇ ਦਬ ਦੈ ਕੈ।
ਪਾਰ ਭਏ ਸਤਰੁੱਦ੍ਰ ਤੇ[1] ਗੁਰੁ,
[1]ਸਤਲੁਜ ਤੋਂ।
ਸੰਗ ਸਮਾਜ ਸਭੀ ਨਿਜ ਲੈ ਕੈ[1]।
[1]ਆਪਣਾ ਸਾਰਾ ਸਮਾਨ ਨਾਲ ਲੈ ਕੇ।
ਫੇਰ ਗਿਰੇਸ ਗਏ ਨਿਜ ਧਾਮਨਿ,
ਹੋਇ ਅਭੀਤ[1] ਸੁ ਜੀਤ ਮਨੈ ਕੈ ॥੧੮॥
[1]ਨਿਡਰ ਹੋ ਕੇ।
ਪਾਰ ਰਹੇ ਸਤਲੁੱਦਰ ਤੈ,
ਦਿਨ ਕੇਤਿਕ ਆਪ ਗੁਰੂ ਸੁਖ ਪਾਈ।
ਸੈਲ ਕਰਯੋ ਗੁਰੁ ਸੈਲਨ ਕੋ[1]
[1]ਗੁਰਾਂ ਨੇ ਪਹਾੜਾਂ ਦੀ ਸੈਰ ਕੀਤੀ।
ਤਬਿ ਚਾਹਿੰ ਰਵਾਲ ਸਰੈਂ[1] ਤਕ ਜਾਈ।
[1]ਰਵਾਲ ਸਰ।
ਆਇ ਰਹੇ ਪੁਨ ਮੰਡੀ ਵਿਖੈ,

ਨ੍ਰਿਪ ਸੁੱਧਰ ਸੈਨ ਕਰੀ ਸਿਵਕਾਈ[1]। — [1]ਸੇਵਾ।
ਕਾਂਗੜੇ ਹੋਇ ਜ੍ਵਾਲਾ ਮੁਖੀ[1], — [1]ਅੱਗ ਦੀਆਂ ਲਾਟਾਂ ਵਾਲੀ।
ਦਰਸੀ ਗੁਰੁ ਆਇ ਤਬੈ ਜਗ ਮਾਈ[1] ॥੧੯॥ — [1](ਹਿੰਦੂਆਂ ਦੀ) ਜਗਤ ਮਾਤਾ ਦੇਖੀ।
ਰਾਰ ਕਰੀ ਅਠਵਾਰ ਤਹਾਂ,
ਬਿਜੇ ਭਾਰਥੀ ਲੁਟਜੋ ਧਾਮ ਗੁਸਾਈ[1]। — [1]ਅਠਵਾਰ ਜਾਤੀ ਦੇ ਲੋਕਾਂ ਨੇ ਝਗੜਾ ਕੀਤਾ (ਤਾਂ) ਗੁਸਾਈਆਂ ਦਾ ਧਾਮ ਵਿਜਯ ਭਾਰਤੀ ਲੁੱਟਿਆ।
ਮਾਰ ਗ੍ਰਾਮ ਪੁਨਾ ਕਲ-ਮੋਟਹਿ[1], — [1]ਜ਼ਿਲ੍ਹਾ ਹੁਸ਼ਿਆਰ ਪੁਰ, ਤਹਿਸੀਲ ਊਨਾ ਥਾਣਾ ਨੂਰਪੁਰ ਦਾ ਇਕ ਨੱਗਰ।
ਫੇਰ ਧਸੇ ਪੁਰਿ ਆਨੰਦ ਆਈ।
ਸ਼ੋਕ ਪਰਜੋ ਸੁਨਿ ਫੇਰ ਗਰੇਸਨ,
ਪੇਸ਼ ਨ ਔਰ ਚਲੀ ਜਬਿ ਕਾਈ।
ਨੌਰੰਗ ਜ਼ੇਬ ਦਿਲੇਸ ਢਿਗੈ,
ਮਿਲਿ ਜਾਇ ਫਰਜਾਦ ਕਰੀ ਦੁਖ ਪਾਈ ॥੨੦॥
ਨੌਰੰਗ ਜ਼ੇਬ ਹੁਤੋ ਪਤਿਸ਼ਾਹਿ
ਤਬੈ, ਸੁਨਿ ਕੈ ਮਨਿ ਕੋਪ ਭਯੋ ਹੈ।
ਸੈਨ ਹਜ਼ਾਰ ਦਸੈ ਤਿਨਿ ਸੰਗ ਦਈ,
ਹਿਤ ਜੰਗ ਨ ਦੇਰ ਕਰਜੋ ਹੈ।
ਦਲ ਲੈ ਤੁਰਕੇਸਨ ਤੈ ਅਚਲੇਸਨਿ,
ਆਇ ਗੁਰੂ ਸਨ ਜੰਗ ਠਯੋ ਹੈ[1]। — [1]ਗੁਰਾਂ ਨੇ ਜੰਗ ਕਰਨਾ ਠਾਣ ਲਿਆ।
ਇਤ ਤੈ ਦਲ ਲੈ ਗੁਰੁ ਸਿੰਘਨ ਕਾ,
ਤਿਨ ਸੰਮੁਖ ਹੋਇ ਕੈ ਜੁੱਧ ਲਯੋ ਹੈ ॥੨੧॥
ਤਬਿ ਜੰਗ ਅਭੰਗ ਸੁਰੰਗ ਮਚਜੋ,
ਜੁਗ ਓਰ ਸਜੋਰ ਲਗੇ ਲਰਨੇ[1]। — [1]ਲਗਾਤਾਰ ਚੰਗਾ ਜੰਗ ਮੱਚਿਆ। ਦੋਹਾਂ ਪਾਸਿਆਂ ਤੋਂ ਜ਼ੋਰ ਨਾਲ ਲੜਨ ਲੱਗੇ।
ਹਿਤ ਜੀਤ ਅਭੀਤ ਭਲੇ ਭਿਰ ਹੈਂ,
ਫਿਰ ਹੈਂ ਇਕ ਨਾਹਿੰ ਪਿਛੈ ਚਰਨੇ[1]। — [1]ਕਦਮ।
ਬਹੁ ਤਾਨ ਕਮਾਨਨ ਬਾਨ ਤਜੈਂ,
ਗੁਲਕਾ[1] ਸਮ ਮੇਂਹ ਲਗੀ ਪਰਨੇ। — [1]ਗੋਲੀਆਂ।
ਸਭਿ ਸੰਮੁਖ ਸੂਰ ਜੁਰੈਂ ਨ ਟਰੈਂ,
ਬਹੁ ਭਾਂਤਿ ਲਰੈਂ ਬਲ ਕੋ ਬਰਨੇ[1] ॥੨੨॥ — [1]ਕੌਣ ਕਹਿ ਸਕਦਾ ਹੈ।
ਗਹਿ ਪਾਨ[1] ਕਮਾਨ ਗੁਰੂ ਬਲਵਾਨ, — [1]ਹੱਥ 'ਚ ਫੜਕੇ।
ਤਜੇ ਬਹੁ ਬਾਨ ਮਹਾਨ ਕਰਾਰੇ।
ਇਕ ਏਕ ਬਿਸੱਖ ਤੈ[1] ਹ੍ਵੈ ਕਰਿ ਲੱਖ, — [1]ਇੱਕ ਇੱਕ (ਬਿਸੱਖ) ਤੀਰ ਤੋਂ।
ਲਗੇ ਪ੍ਰਤੱਖ ਘਨੇ ਅਰਿ ਮਾਰੇ।
ਉਰ[1] ਬਾਹੁ[2] ਕਟੇ ਕਿਨ ਕੇ ਹਥ ਸੱਥਲ[3], — [1]ਛਾਤੀ। [2]ਬਾਹਾਂ। [3]ਪੱਟ।
ਕੇਤਿਕ ਰੁੰਡਨ ਮੁੰਡ ਉਤਾਰੇ[1]। — [1]ਧੜਾਂ ਤੋਂ ਸਿਰ ਉਤਾਰ ਦਿੱਤੇ।
ਬਹੁ ਘਾਇਲ[1] ਘੂਮ ਰਹੇ ਧਰ ਪੈ, — [1]ਜ਼ਖ਼ਮੀ।

ਜਿਮ ਪਾਨ ਕਰੇ ਮਦਰਾ ਮਤਵਾਰੇ[1] ॥੨੩॥
[1]ਜਿਵੇਂ ਸ਼ਰਾਬ ਪੀ ਕੇ ਸ਼ਰਾਬੀ ਮਸਤ ਹੋਏ ਹੁੰਦੇ ਹਨ।

ਫਿਰ ਖੈਂਚ ਮਯਾਨਨ ਤੈ ਕ੍ਰਿਪਾਨਨ,
ਸਿੰਘ ਧਸੇ ਰਣ ਮੈਂ ਛਿਨ ਤਾਂਹੀਂ।
ਤਬਿ ਆਂਨ ਮਦਾਨ ਕਾ ਜੰਗ ਪਰਯੋ,
ਸੁ ਨਿਦਾਨ ਕਰਯੋ ਚਹਿਂ ਏਕ ਦਿਸਾਹੀਂ[1]।
[1]ਅੰਤ ਨੂੰ ਇਕ ਪਾਸਾ ਕਰਿਆ ਚਾਹੁੰਦੇ ਹਨ।

ਖਰ ਸਾਰ ਸੌਂ ਸਾਰ[1] ਅਪਾਰ ਬਜਯੋ,
[1]ਤਿੱਖੇ ਸ਼ਸਤ੍ਰਾਂ ਨਾਲ ਸ਼ਸਤ੍ਰ।

ਰਣ ਖੂਪ ਸਜਯੋ ਨ ਤਜਯੋ ਚਹਿ ਕਾਹੀਂ।
ਰਸ ਬੀਰ ਚਢੇ ਚਖੁ ਲਾਲ ਕਢੇ[1],
[1]ਲਾਲ ਨੇਤ੍ਰ ਕੱਢ ਕੇ।

ਸਭਿ ਲੋਹ ਮਢੇ ਬਰ ਬੀਰ ਲਰਾਹੀਂ ॥੨੪॥
ਕਟ ਸੱਥਲ ਹੱਥਰੁ ਮੱਥ ਪਰੇ,
ਚਢ ਲੁੱਥ ਪੈ ਲੁੱਥ ਕਮਾਲ[1] ਗਈ।
[1]ਬਹੁਤੀਆਂ।

ਬਹੁ ਜ੍ਵਾਨ ਕਿਕਾਨ[1] ਮਰੇ ਤਹਿਂ ਠਾਂ,
[1]ਘੋੜੇ।

ਧਰ ਲਾਲ ਕਰਾਲ ਬਿਸਾਲ ਭਈ।
ਤਨ ਭੀਗ ਸ੍ਰੋਨਤ ਸੰਗ ਰਹੇ,
ਬਰਦੀ ਜਨੁ ਸੂਰਨ ਲਾਲ ਲਈ।
ਅਨੁਰਾਗ ਭਰੇ ਜਨੁ ਖੇਲਤ ਫਾਗ,
ਸੁਰੰਗ ਉਲੀਚ ਗੁਲਾਲ ਮਈ[1] ॥੨੫॥
[1]ਮਾਨੋ ਪ੍ਰੇਮ 'ਚ ਭਰੇ ਹੋਲੀ ਖੇਲ ਰਹੇ ਹਨ ਤੇ ਗੁਲਾਲ ਰੂਪ ਚੰਗਾਰੰਗ (ਉਲੀਚ) ਛਿੜਕਿਆ ਜਾ ਰਿਹਾ ਹੈ।

ਫੂਟਤ ਮੂੰਡ ਭੁਜਾ ਉਰ ਤੂਟਤ[1],
[1]ਸਿਰ ਫੁਟਦੇ, ਬਾਹਾਂ ਤੇ ਛਾਤੀਆਂ ਟੁੱਟਦੀਆਂ ਹਨ।

ਛੂਟਤ ਖੂੰਨ ਕੀ ਧਾਰ ਅਪਾਰੀ।
ਘੂਟਤ[1] ਜੋਗਨੀਆਂ ਭਰਿ ਖੱਪਰ,
[1]ਪੀਂਦੀਆਂ ਹਨ।

ਲੂਟਤ ਆਮਿਖ ਆਮਿਖ-ਚਾਰੀ[1]।
[1]ਮਾਸਾਹਾਰੀ ਜੀਵ ਮਾਸ ਲੁਟਦੇ ਹਨ।

ਭੈਰਵਿ ਭੂਤ ਪਿਸ਼ਾਚ[1] ਭਰੇ ਮੁਦ,
[1]ਮਾਸ ਖਾਣੇ।

ਨੱਚਤ ਤੱਚਤ ਦੈ ਕਿਲਕਾਰੀ[1]।
[1]ਚੀਕਾਂ (ਤੱਚਤ) ਮਾਰਦੇ ਹਨ।

ਬ੍ਰਿੰਦ ਕਬੰਧ[1] ਫਿਰੈਂ ਇਤ ਤੈ ਉਤ,
[1]ਬਹੁਤੇ ਧੜ।

ਮਾਰਹੁ ਮਾਰ ਗਿਰਾ ਕਰਿ[1] ਭਾਰੀ ॥੨੬॥
[1]ਬਾਣੀ ਬੋਲਦੇ ਹਨ।

ਆਨਿ ਭਯਾਨਕ ਬਾਨ ਤਜੈਂ,
ਕਿਤ ਤਾਨ ਕਮਾਨ ਸੜਾਕ ਸੜਾਕੇ[1]।
[1]ਸਰੜ ਸਰੜ ਸ਼ਬਦ ਕਰਕੇ।

ਔਰ ਅਮੂਕ ਅਦੂਖ ਬੰਦੂਕ,
ਅਚੂਕ ਤਜੱਤ ਤੜਾਕ ਤੜਾਕੇ[1]।
[1](ਅਮੁਕ) ਅਦੁੱਤੀ ਤੇ ਦੂਸ਼ਣਾਂ ਤੋਂ ਰਹਿਤ ਅਚੁੱਕ ਬੰਦੂਕਾਂ ਤੜ ਤੜ ਸ਼ਬਦ ਕਰ ਕੇ ਛੱਡਦੇ ਹਨ।

ਚੱਕ੍ਰ ਸੇਲ ਸਲੋਤ੍ਰ[1] ਸੈਹਥੀ[2],
[1]ਸੋਟੇ, ਡੰਡੇ। [2]ਬਰਛੀ।

ਛੁੱਟਤ ਝੁੰਡ ਝੜਾਕ ਝੜਾਕੇ[1]।
[1]ਸਮੂੰਹ ਝੜ ਝੜ ਸ਼ਬਦ ਕਰ ਕੇ ਛੁਟਦੀਆਂ ਹਨ।

ਜੁੱਟਤ ਬੀਰਨ ਹੁੱਟਤ ਕੁੱਟਤ,
ਫੁੱਟਤ ਢਾਲ ਫੜਾਕ ਫੜਾਕੇ[1] ॥੨੭॥
[1]ਜੁੜਦੇ ਹਨ ਸੂਰਮੇ ਕੁੱਟ ਕੁੱਟ ਕੇ (ਹੁੱਟਤ) ਥੱਕ ਜਾਂਦੇ ਹਨ, ਟੁੱਟ ਜਾਂਦੀਆਂ ਹਨ ਢਾਲਾਂ ਇਕ ਦੂਜੀ ਨਾਲ ਫੱੜਕ ਫੱੜਕ ਵੱਜ ਵੱਜ ਕੇ।

ਮੇਦਰੁ ਮਾਸ ਸ੍ਰੋਣਤ ਕੀਚ,

ਮਚਜੋ ਧਰ ਵੀਚ ਨਗੀਚ ਮਹਾਂਹੀਂ[1]।

[1]ਧਰਤੀ ਵਿੱਚ (ਨਗੀਚ) ਨੇੜੇ ਨੇੜੇ ਮਿਝ, ਮਾਸ ਤੇ ਲਹੂ ਦਾ ਬਹੁਤਾ ਚਿੱਕੜ ਹੋ ਗਿਆ।

ਸ੍ਰੋਣਤ ਕੀ ਸਰਤਾ ਸੁ ਚਲੀ ਬਹਿ,
ਅੱਸ੍ਵ ਕਰੀ ਸਿਲ ਖੰਡ ਦਿਖਾਹੀਂ[1]।

[1]ਲਹੂ ਦੀ ਚੰਗੀ ਨਦੀ ਵਗ ਤੁਰੀ, ਘੋੜੇ ਤੇ ਹਾਥੀ ਪੱਥਰ ਦੀਆਂ ਸਿਲਾਂ ਦੇ ਟੁਕੜਿਆਂ ਵਾਂਗ ਦਿਸ ਰਹੇ ਹਨ।

ਪੈਰਤ ਲੁੱਥਨ ਜੁੱਥਨ ਊਪਰ,
ਕਾਕਰੁ ਗੀਧ ਮਹਾਂ ਮੁਦ ਮਾਂਹੀਂ[1]।

[1]ਲੋਥਾਂ ਦੇ ਢੇਰਾਂ ਉਪਰ ਕਾਂ ਤੇ ਗਿਰਝਾਂ ਬਹੁਤ ਅਨੰਦ ਵਿੱਚ (ਪੈਰਤ) ਤਰਦੀਆਂ ਜਾਂਦੀਆਂ ਹਨ।

ਹੋਵਤ ਪਾਰ ਬਟਾਊ ਮਨੋ,
ਜਗ ਜੰਗ ਜਨੰਮਰਿ ਜੀਤ ਤਹਾਂਹੀਂ[1] ॥੨੮॥

[1]ਜਾਣੋ ਜਗਤ ਰੂਪ ਜੰਗ ਦੇ (ਬਟਾਊ) ਰਾਹੀ ਜਨਮ (ਮਰਨ) ਰੂਪ ਵੈਰੀ ਨੂੰ ਜਿੱਤ ਕੇ ਪਾਰ ਹੋ ਰਹੇ ਹਨ।

ਫਿਰ ਖਾਂਨ ਅਜ਼ੀਮ ਭ੍ਰੂਮਜੋ ਰਨ ਮੈਂ[1],
ਗਰਜਜੋ ਤਰਜਜੋ[1] ਗੁਰੁ ਕੋ ਲਲਕਾਰਜੋ।
ਬਹੁ ਸਿੰਘਨ ਘਾਇ[1] ਕੁਦਾਇ ਕਿਕਾਨ[2],
ਸੁ ਬਾਨ ਗੁਰੂ ਪਰ ਆਨਿ ਪ੍ਰਹਾਰਜੋ।
ਗੁਰੁ ਬੀਰ ਬਨੈਤ ਪਟੈਤ ਬਲੀ,
ਸਰ ਤਾਂਹਿ ਬਚਾਇ ਨਿਜੰ ਸਰ ਮਾਰਜੋ[1]।

[1]ਜੰਗ ਵਿੱਚ ਘੁੰਮਿਆ।
[1]ਤਾੜਿਆ।
[1]ਮਾਰ ਕੇ। [2]ਘੋੜਾ।
[1]ਪਟੇ ਬਾਜ ਤੇ ਸਜੇ ਹੋਏ ਬਲੀ ਸੂਰਮੇ ਸਤਿਗੁਰਾਂ ਨੇ ਉਸ ਦਾ ਤੀਰ ਬਚਾ ਕੇ ਆਪਣਾ ਤੀਰ ਮਾਰਿਆ।

ਭੇਦ ਚਰੰਮ ਬਰੰਮ ਸਨਾਹਿ ਸੁ
ਛੇਦਿ ਉਰੰ ਅਵਨੀ ਪਰ ਡਾਰਜੋ[1] ॥੨੯॥

[1]ਸੰਜੋਅ 'ਚ (ਬਰੰਮ) ਛੇਕ ਕਰ ਕੇ ਚੰਮ ਨੂੰ ਵਿੰਨ੍ਹ ਕੇ ਤੇ ਛਾਤੀ ਨੂੰ ਕੱਟ ਕੇ ਧਰਤੀ 'ਤੇ ਸੁੱਟ ਦਿੱਤਾ।

ਪੁਨ ਪੈਂਡ ਖਾਂ ਨਾਮ ਵਲੀ ਅਫਗਾਨ[1],
ਜ੍ਵਾਨ ਕਮਾਨ ਕੌ ਤਾਨ ਅਯੋ।
ਵਹਿ ਛੇੜਿ ਤੁਰੰਗ ਉਮੰਗ ਭਰਜੋ,
ਗੁਰੁ ਸੰਗ ਚਹੈ ਨਿਜ ਜੰਗ ਲਯੋ।
ਬਲ ਸੋਂ ਤਿਨ ਵਾਰ ਦੁ ਤੀਨ ਕਰੇ
ਗੁਰੁ ਪੈ, ਸਫਲਾ ਨਹਿਂ ਏਕ ਭਯੋ।
ਫਿਰ ਆਪ ਗੁਰੂ ਪਰਚਾਰ[1] ਤਿਸੈ,
ਨਿਜ ਬਾਨ ਪ੍ਰਹਾਰ[1] ਸੁ ਮਾਰ ਦਯੋ ॥੩੦॥

[1]ਤਾਕਤਵਰ ਪਠਾਣ।
[1]ਵੰਗਾਰ ਕੇ।
[1]ਮਾਰ ਕੇ।

ਇਤਜਾਦਿਕ ਔਰ ਘਨੇ, ਤੁਰਕੀ
ਸਰਦਾਰ ਹਨੇ[1], ਗੁਰੁ ਨੈ ਬਲ ਧਾਰੇ।
ਅਰਿ ਕੀ ਧੁਜਨੀ ਬਿਚਲਾਇ ਦਈ[1],
ਗੁਰੁ ਬਾਨ ਇਸੀ ਬਿਧਿ ਕੇ ਪਰਿਹਾਰੇ।
ਤੁਰਕੀ ਦਲ ਦੈ ਕਰਿ ਪੀਠ ਚਲਜੋ,
ਬਲ ਛੋਡਿ ਕਰੇ ਨਿਜ ਪ੍ਰਾਨ ਪਜਾਰੇ।
ਸਿੰਘ ਦਬੈਲ[1] ਪਰੇ ਤਿਨ ਗੈਲ[2],
ਨ ਲੈਨ ਸੰਭਾਰ ਦਈ ਬਲ ਧਾਰੇ ॥੩੧॥

[1]ਮਾਰ ਦਿੱਤੇ।
[1]ਵੈਰੀ ਦੀ ਫੌਜ ਖਿੰਡਾ ਦਿੱਤੀ।
[1]ਦਬੱਲ ਕੇ, ਜ਼ੋਰ ਨਾਲ। [2]ਪਿੱਛੇ ਪੈ ਗਏ।

ਛਪਯ:

ਕਹਾਂ ਕਰੈ ਕ੍ਰਿਸਾਨ ਚਤੁਰ,
ਜੌਂ ਮੇਘ ਨ ਬਰਸੈ।
ਕੈਸੇ ਚੁਗੈ ਚਕੋਰ ਆਗ,
ਜੌਂ ਚੰਦ ਨ ਦਰਸੈ[1]।

[1]ਚਕੋਰ ਅੱਗ ਨੂੰ ਕਿਵੇਂ ਚੁਗ ਸਕਦਾ ਹੈ ਜਿੰਨਾ ਚਿਰ ਚੰਦ ਨੂੰ ਨਾ ਦੇਖੇ। (ਚਕੋਰ-ਪਹਾੜੀ ਤਿੱਤਰ, ਜੋ ਲਾਲਰੰਗ ਵਾਲਾ ਹੁੰਦਾ ਹੈ, ਚਕੋਰ ਚੰਦ ਨੂੰ ਦੇਖੇ ਬਿਨਾਂ ਕੁਝ ਨਹੀਂ ਖਾਂਦਾ। ਚਕੋਰ ਟਿਟਾਹਣੇ ਖਾਂਦਾ ਹੈ। ਕਈ ਵਾਰ ਉਨ੍ਹਾਂ ਦੇ ਭੁਲੇਖੇ ਅੰਗਾਰ ਚੁਗਣ ਲੱਗ ਪੈਂਦਾ ਹੈ। ਕਈਆਂ ਨੇ ਚਕੋਰ ਨੂੰ ਅੰਗਾਰ ਖਾਣ ਵਾਲਾ ਲਿਖਿਆ ਹੈ)।

ਗੁੱਡੀ ਡੋਰ ਕਹਿ ਕਰੈ,
ਪਵਨ ਜੌਂ ਜਰਾ ਨ ਚੱਲੈ।
ਚਤੁਰ ਬਨਕ[1] ਕਹਿ ਕਰੈ,
ਨਹੀਂ ਧਨ ਜੇ ਕਰ ਪੱਲੈ।

[1]ਬਾਣੀਆਂ।

ਵਹਿ ਨਾਰਿ ਸ਼ਿੰਗਾਰਹਿਂ ਕਜਾ ਕਰੈ,
ਜੌਂ ਭਰਤਾ[1] ਲੋਚਨ ਬਿਨੁ ਅਹੇ।

[1]ਪਤੀ ਅੱਖਾਂ ਬਿਨਾਂ ਹੈ।

ਹਰਿ ਗਜਾਨ ਪਲੱਟੈ ਸਮਾ ਜਬਿ,
ਤਬਿ ਤਰਵਰ ਦਲ ਕਿਮ ਧਰਰਹੇ[1] ॥੩੨॥

[1]ਗਿਆਨ ਸਿੰਘ (ਕਹਿੰਦਾ ਹੈ) ਜਦੋਂਰੁੱਤ ਬਦਲਦੀ ਹੈ ਤਾਂ ਦਰੱਖ਼ਤ ਪੱਤੇ ਕਿਵੇਂਰਖ ਸਕਦਾ ਹੈ।

ਸਕਟਾ[1] ਕਹਿ ਲੌ ਚਲੈ,
ਬੈਲ ਜਬਿ ਹਾਰ ਖਰੋਵੈ।

[1]ਗੱਡਾ।

ਬਿਨ ਮਲਾਹਿ ਨਦਿ ਮਾਹਿ[1],

[1]ਨਦੀ ਵਿੱਚ।

ਨਾਉ[1] ਕਸ ਪਾਰਹਿ ਹੋਵੈ।

[1]ਬੇੜੀ।

ਬਿਨ ਬਜੰਤ੍ਰੀ[1] ਕਹੋ,

[1]ਵਜਾਉਣ ਵਾਲਾ।

ਜੰਤ੍ਰ[1] ਕਜੋਂ ਸ਼ਬਦ ਸੁਨਾਵੈ।

[1]ਵਾਜਾ।

ਬਿਨੁ ਬਾਜੇ ਕਹੁ ਨ੍ਰਿਤ[1],
ਕੈਸ ਕੋਊ ਦਿਖਰਾਵੈ।

[1]ਨਾਚ।

ਬਿਨ ਭੂਪਤਿ ਕੈਸੇ ਸੈਨ ਬਰ[1],
ਜੰਗ ਜੀਤ ਕਰਿ ਸਕੈ ਕਹੁ।

[1]ਚੰਗੀ ਫ਼ੌਜ।

ਯਹਿ ਪ੍ਰਗਟ ਸਾਚ ਜਗ ਕਹਿਤ ਸਭਿ,
ਰਹਿਤ ਬਿਨਾ ਨਰ ਕਾਚ ਲਹੁ[1] ॥੩੩॥

[1]ਰਹਿਣੀ (ਅਮਲੀ ਜ਼ਿੰਦਗੀ) ਤੋਂ ਬਿਨਾਂ ਆਦਮੀ ਕੱਚਾ ਜਾਣ ਲਉ।

ਦੋਹਰਾ:
ਦਲ ਤੁਰਕੀ ਸਰਦਾਰ ਬਿਨ,
ਭਾਗਜੋ ਦਹਿਸ਼ਤ[1] ਖਾਇ।

[1]ਡਰ, ਭੈ।

ਕਜਾ ਬਹੁਤੇ ਥੋਰੇ ਕਹਾਂ,
ਜੌਂ ਗੁਰੁ ਨਾਥ ਸਹਾਇ ॥੩੪॥
ਖਿਦਰਾ ਬਾਦ ਗ੍ਰਾਮ ਲਗ,
ਗਏ ਗੈਲ[1] ਤਿਨਿ ਸਿੰਘ।

[1]ਪਿੱਛੇ।

ਤੁਰਕ ਗਏ ਦਿੱਲੀ ਦਿਸਾ,
ਭਰ ਕਰਿ ਲੰਮੀ ਡਿੰਘ[1] ॥੩੫॥

[1]ਕਦਮ।

ਫਤੇ ਭਈ ਤਬਿ ਗੁਰੂ ਕੀ,
ਹਾਰ ਗਏ ਅਚਲੇਸ[1]। [1]ਪਹਾੜੀ ਰਾਜੇ।
ਭੀਮ ਚੰਦ ਲੌ ਗਿਰਪਤੀ,
ਹੋਏ ਦੁਖੀ ਵਿਸ਼ੇਸ਼[1] ॥੩੬॥ [1]ਬਹੁਤੇ।
ਖਬਰ ਭਈ ਪਤਿਸਾਹਿ ਕੋ,
ਯਹਿ ਜਬਿ ਸਭਿ ਹੀ ਜਾਇ।
ਮਨ ਮਹਿ ਹੋਇ ਹਿਰਾਨ ਪੁਨ,
ਔਰੰਗਜ਼ੇਬ ਰਿਸਾਇ ॥੩੭॥
ਫਿਰ ਗੁਰੁ ਪਰ ਅਤਿ ਕੋਪ ਧਰਿ,
ਦਲ ਨਿਜ ਬਹੁਤ ਬੁਲਾਇ।
ਸੈਦ ਖਾਂਨ ਅਫਗਾਂਨ ਕੋ,
ਦੈ ਕਰਿ ਦਯੋ ਚੜ੍ਹਾਇ ॥੩੮॥
ਸ੍ਵੈਯਾ:
ਲੈ ਦਲ ਏਕ ਸੁ ਲਾਖ ਕਰੀਬ,
ਅਏ ਤੁਰਕੀ ਸਰਦਾਰ ਅਪਾਰੇ।
ਪਹੁੰਚੇ ਵਹਿ ਆਇ ਅਨੰਦਪੁਰੀ,
ਉਤ ਤੇ ਅਚਲੇਸ ਮਿਲੇ ਰਸ ਧਾਰੇ।
ਇਤ ਤੈ ਦਲ ਲੈ ਨਿਜ ਸਿੰਘਨ ਕਾ,
ਫਿਰ ਸੰਮੁਖ ਜੰਗ ਲਯੋ ਗੁਰੁ ਭਾਰੇ।
ਜੁੱਧ ਮਦਾਨ ਵਿਖੇ ਤਬਿ ਆਨਿ,
ਮਹਾਨ ਭਜਾਨਕ ਹੋਨ ਲਗਾਰੇ[1] ॥੩੯॥ [1]ਹੋਣ ਲੱਗਾ।
ਤੁੱਪਕ[1] ਤੋਮਰ[2] ਤੀਰ ਜੰਜੈਲ[3], [1]ਬੰਦੂਕ। [2]ਬਰਛੇ। [3]ਲੰਮੀ ਨਾਲੀ ਦੀਆਂ ਤੋਪਾਂ।
ਜੰਬੂਰ[1] ਦੁਹੂੰ ਦਿਸ ਤੈ ਬਹੁ ਚਾਲੈਂ। [1]ਛੋਟੀਆਂ ਤੋਪਾਂ।
ਗੁਲਕਾ[1] ਸਮ ਮੇਂਹ ਪਰੈਂ ਅਤਿ ਹੀ, [1]ਗੋਲੀਆਂ।
ਜੁਗ ਓਰ ਨ ਲੇਵਨ ਦੇਤ ਸੰਭਾਲੈਂ।
ਸਿੰਘ ਲਰੈਂ ਤਨ ਦੈ ਸਗਰੇ,
ਨ ਡਰੈਂ ਪਗ ਏਕ ਪਿਛਾਂਹਿ ਨ ਘਾਲੈਂ[1]। [1]ਇਕ ਪੈਰ ਵੀ ਪਿੱਛੇ ਨਹੀਂ ਪਾਉਂਦੇ ਭਾਵ ਹਟਦੇ।
ਨਿਜ ਪ੍ਰਾਨ ਬਚਾਇ ਕੈ ਤੁਰਕ ਲਰੈਂ,
ਪਗ ਪੀਛਹਿ ਕੋ ਇਕ ਏਕ ਨਿਹਾਲੈਂ[1] ॥੪੦॥ [1]ਇਕ ਇਕ ਪੈਰ ਤੇ ਪਿੱਛੇ ਨੂੰ ਦੇਖਦੇ ਹਨ।
ਦੋਹਰਾ:
ਸੈਦ ਬੇਗ ਇਕ ਮੁਗਲ ਬਰ,
ਮਾਮੂ ਖਾਂ ਅਫਗਾਨ।
ਨੌਕਰ ਯਹਿ ਗੁਰੁ ਢਿਗ ਹੁਤੇ,
ਜਥੇਦਾਰ ਬਲਵਾਨ ॥੪੧॥
ਪਰਯੋ ਜੰਗ ਗਾਢਾ ਜਬੈ,
ਯਹਿ ਜੁਗ ਲੈ ਨਿਜ ਸੈਨ।
ਲਰੇ ਹੋਇ ਆਗੇ ਖਰੇ,

ਕਰੇ ਤੁਰਕ ਬਿਨੁ ਚੈਨ ॥੪੨॥
ਹਰੀ ਚੰਦ ਜਸਵਾਲੀਆ
ਮੀਆਂ ਸੰਗਜਾ ਜਾਂਹਿ।
ਸੈਦ ਬੇਗ ਕੇ ਸੰਗ ਤਬਿ,
ਭਿਰਜੋ ਆਇ ਰਣ ਮਾਂਹਿ ॥੪੩॥
ਜੁਟੇ ਬੀਰ ਜੁਗ ਜੰਗ ਮੈਂ,
ਆਯੁਧ ਕਰੇ ਅਪਾਰ।
ਸੈਦ ਬੇਗ ਨੇ ਅੰਤ ਕੋ ਲਯੋ
ਹਰੀ ਸਸਿ[1] ਮਾਰ ॥੪੪॥ [1]ਹਰੀ ਚੰਦ ਜਸਵਾਲੀਆ।
ਉਤ ਤੈ ਦੀਨਾ ਬੇਗ ਇਕ,
ਪਤਸ਼ਾਹੀ ਸਰਦਾਰ।
ਨਿਕਸਜੋ ਦਲ ਤੈ ਗਰਜ ਕੈ,
ਭਿਰਨ ਹੇਤ ਬਲ ਧਾਰ ॥੪੫॥

ਪਾਧਰੀ ਛੰਦ:

ਤਬਿ ਸੈਦ ਬੇਗ ਧਰਿ ਗੁਰੁ ਧਜਾਨ।
ਲਰ ਮਰਨ ਸਫਲ ਨਿਜ ਤਹਾਂ ਮਾਨ।
ਫਿਰ ਦੀਨ ਬੇਗ ਕੈ ਸੰਮੁਖ ਜਾਇ।
ਬਡ ਜੰਗ ਲਯੋ ਮਨ ਮੋਦ ਪਾਇ ॥੪੬॥
ਬਹੁ ਹਨੇ ਤੁਰਕ ਪਤਿਸ਼ਾਹਿ ਕੇਰ।
ਨਿਜ ਬਾਨਨ ਸੋਂ ਵਹਿ ਦਿਯ ਵਖੇਰ[1]। [1]ਖਿੰਡਾ ਦਿੱਤੇ।
ਪੁਨ ਦੀਨ ਬੇਗ ਸੰਗ ਕਰਜੋ ਜੰਗ।
ਬਹੁ ਲਗੇ ਘਾਉ ਥਕ ਗਏ ਅੰਗ ॥੪੭॥
ਤਹਿ ਟੂਕ ਟੂਕ ਹ੍ਵੈ ਗਿਰਜੋ ਖਾਸ[1]। [1]ਆਪ।
ਗੁਰੁ ਹੇਰਿ ਕਰਜੋ ਸ਼ਾਬਾਸ਼ ਤਾਸ।
ਯਹਿ ਕੌਤਿਕ ਮਾਮੂ ਖਾਨ ਹੇਰਿ।
ਪਹੁੰਚਜੋ ਤਹਿਂ ਤਬਿ ਨਿਜ ਅੱਸ੍ਵ ਛੇਰਿ ॥੪੮॥
ਉਨ ਦੀਨ ਬੇਗ ਸਨ[1] ਕਹਜੋ ਯਾਰ। [1]ਸਾਥ, ਨਾਲ।
ਅਬਿ ਚਲਜੋ ਕਹਾਂ ਮਮ ਯਾਰ ਮਾਰ।
ਯੌਂ ਕਹਿ ਕਰਿ ਘੋੜੇ ਕੋ ਕੁਦਾਇ।
ਸਿਰ ਦੀਨ ਬੇਗ ਕਾ ਕਟਜੋ ਜਾਇ ॥੪੯॥
ਝੱਟ ਪੱਟ ਕੱਟ ਕਰਿ ਤੁਰਕ ਭਾਰ[1]। [1]ਭਾਰੀ ਤੁਰਕਾਂ ਨੂੰ।
ਫਿਰ ਅਯੋ ਆਪਨੇ ਦਲ ਮਝਾਰ।
ਪਿਖਿ ਲਾਘਵਤਾ[1] ਤਿਸ ਕੀ ਵਿਸ਼ੇਸ਼। [1]ਚੁਸਤੀ।
ਗੁਰੁ ਹਸ ਕਰਿ ਦਯੋ ਇਨਾਮ ਵੇਸ[1] ॥੫੦॥ [1]ਚੰਗਾ।

ਦੋਹਰਾ:

ਪੈਂਡੇ ਖਾਨ ਪਠਾਨ ਇਕ,
ਬਢ ਕਰਿ ਬੋਲਜੋ ਆਨਿ।

ਅਹੋ ਗੁਰੂ ਮਮ ਸੰਗ ਤੁਮ,
ਕਰੋ ਜੰਗ ਬਲ ਠਾਨ ॥੫੧॥
ਸੁਨਿ ਗੁਰੁ ਛੇੜਿ ਕਿਕਾਨ[1] ਨਿਜ,
ਕਹਜੋ ਤਾਂਹਿ ਢਿਗ ਜਾਇ।
ਅਹੋ ਖਾਨ ਤੁਮ ਵਾਰ ਨਿਜ,
ਕਰਿ ਲੇਵਹੁ ਮਨ ਭਾਇ[1] ॥੫੨॥
ਤਾਨ ਕਾਨ ਪਰ ਬਾਨ ਖਰ[1],
ਤਜਜੋ ਖਾਨ ਰਿਸ ਠਾਨ।
ਛੁਹਿ ਕਰਿ ਗੁਰੁ ਕੇ ਕਾਨ ਢਿਗ,
ਗਯੋ ਨਿਫਲ ਸਰ ਖਾਨ[1] ॥੫੩॥
ਫਿਰ ਗੁਰੁ ਏਕਹਿ ਬਾਨ ਸੋਂ,
ਹਾਨ ਖਾਨ ਕੇ ਪ੍ਰਾਨ।
ਪਾਉਂ ਠਾਉਂ ਤਿਹਂ ਰੋਪ ਕਰਿ[1],
ਹਨੀ ਘਨੀ ਤੁਰਕਾਨਿ ॥੫੪॥
ਸਭਿ ਪਤਿਸ਼ਾਹੀ ਸੈਨ ਕਾ,
ਸੈਦ ਖਾਨ ਸਰਦਾਰ।
ਭੇਜਜੋ ਥਾ ਪਤਿਸ਼ਾਹਿ ਨੈ,
ਜੋ ਕਰਿ ਵਡ ਮੁਖਤਜਾਰ ॥੫੫॥

ਚੌਪਈ:

ਜਸ ਗੁਰੁ ਕਾ ਥਾ ਉਨਿ ਬਹੁ ਸੁਨਿਓ।
ਉਨਿ ਤਬਿ ਯਾ ਬਿਧਿ ਮਨ ਮੈਂ ਗੁਨਿਓ।
ਜੌਂ ਗੁਰੁ ਸਾਚ ਵਲੀ[1] ਹੈ ਭਾਰਾ।
ਤੌਂ ਮੁਹਿ ਦੇਵਹਿ ਅਬੀ ਦਿਦਾਰਾ ॥੫੬॥
ਜਗੇ ਭਾਗ ਤਿਸ ਕੇਰ ਮਹਾਨੀ।
ਸਤਿਗੁਰੁ ਤਿਸ ਕੇ ਦਿਲ ਕੀ ਜਾਨੀ।
ਛੇੜਿ ਤੁਰੰਗ ਗੁਰੂ ਨਿਜ ਤਬਿ ਹੀ।
ਦਲ ਤੁਰਕਾਨੀ ਲਖ ਕਰਿ[1] ਸਭਿ ਹੀ ॥੫੭॥
ਸੈਦ ਖਾਂਨ ਕੇ ਨਿਕਟਿ ਪਹੂਚੇ।
ਬੰਧਨ ਚਹਿਤ ਤਾਂਹਿ ਕੇ ਮੂਚੇ[1]।
ਸਜੇ ਸਨੱਧ ਬੱਧ[1] ਸਭਿ ਭਾਂਤੀ।
ਕੋਟਿ ਸੂਰ ਸਮ ਦਿਪਤ ਕ੍ਰਾਂਤੀ[1] ॥੫੮॥
ਸੁੰਦਰਤਾ ਕੋ ਸੁੰਦਰ ਕਰਹੀਂ।
ਸਵਰ ਸਹਸ ਕੀ ਛਬਿ ਕੋ ਹਰਹੀਂ[1]।
ਝੂਲਤ ਕਲਗੀ ਸੀਸ ਸੁਹਾਏ।
ਰਤਨ ਜਟਿਤ ਪਿਖਿ ਮਨ ਲਲਚਾਏ ॥੫੯॥
ਯਾ ਬਿਧਿ ਸੈਦ ਖਾਨ ਢਿਗ ਜਾਈ।

[1]ਘੋੜਾ।
[1]ਮਨ ਦੀ ਮਰਜ਼ੀ ਅਨੁਸਾਰ ਆਪਣਾ ਵਾਰ ਕਰ ਲੈ।
[1]ਤਿੱਖਾ ਤੀਰ।
[1]ਪਠਾਣ ਦਾ ਤੀਰ।
[1]ਉਸ ਥਾਂ ਪੈਰ ਗੱਡ ਕੇ।
[1]ਕਰਾਮਾਤੀ।
[1]ਲੰਘ ਕੇ।
[1]ਛੁਡਾਏ, ਕੱਟੇ।
[1]ਸ਼ਸਤ੍ਰ ਬਸਤ੍ਰ ਬੰਨ੍ਹ ਕੇ।
[1]ਕ੍ਰੋੜਾਂ ਸੂਰਜਾਂ ਵਾਂਗ {ਕ੍ਰਾਂਤੀ} ਪ੍ਰਕਾਸ਼ ਚਮਕਦਾ ਹੈ।
[1]ਹਜ਼ਾਰਾਂ {ਸਵਰ=ਸਮਰ} ਕਾਮਦੇਵਾਂ ਦੀ ਸੋਭਾ ਨੂੰ ਚੁਰਾਉਂਦੇ ਹਨ।

ਕਲਗੀਧਰ ਬੋਲੇ ਮੁਸਕਾਈ।
ਅਹੋ ਖਾਨ ! ਨਿਜ ਸ਼ਸਤ੍ਰ ਸੰਭਾਰੋ।
ਖਬਰਦਾਰ ਹ੍ਵੈ ਬਾਨ ਪ੍ਰਹਾਰੋ ॥੬੦॥
ਯਾ ਬਿਧਿ ਸੁਨਜੋ ਖਾਨ ਨੈ ਜਬਿ ਹੀ।
ਰੂਪ ਅਨੂਪਮ ਹੇਰਜੋ ਤਬਿ ਹੀ।
ਜਾਨਜੋ ਯਹਿ ਬਾ ਜਿਨਸ[1] ਖੁਦਾਏ।
ਮੈਂ ਬੰਦਾ ਅਤਿ ਦੀਨ ਦੁਖਾਏ ॥੬੧॥
ਮੈਂ ਖਦਜੋਤ ਸੂਰ ਯਹਿ ਨੂਰੀ[1]।
ਕਜੋਂ ਬਰਾਬਰੀ ਬਨ ਹੈ ਪੂਰੀ।
ਐਸੋ ਵਲੀ ਲੋਗ[1] ਫਿਰ ਔਰੈਂ।
ਮਿਲੈ ਨ ਮੁਝ ਕੌ ਕੀਨੇ ਗੌਰੈਂ[1] ॥੬੨॥
ਯਾਂ ਤੈ ਇਸ ਕੋ ਮੁਰਸ਼ਦ[1] ਧਾਰੋਂ।
ਜਨਮ ਮਰਨ ਸਭਿ ਦੂਖ ਨਿਵਾਰੋਂ।
ਯੌਂ ਵਿਚਾਰ ਕਰਿ ਸੈਦੇ ਖਾਨੈਂ।
ਗਹੇ ਪਦਮ ਪਦ[1] ਗੁਰੁ ਕੇ ਆਨੈਂ[2] ॥੬੩॥
ਕਰੀ ਕਦਮ ਬੋਸੀ[1] ਧਰਿ ਧੀਰੈਂ।
ਕਹਜੋ ਮੁਰੀਦ ਕਰੋ ਮੁਹਿ ਪੀਰੈਂ।
ਫਿਰ ਗੁਰੁ ਕਹਜੋ ਲਰਨ ਤੁਮ ਆਏ।
ਯਹਿ ਕਜਾ ਤੁਮ ਅਬਿ ਬੈਨ ਅਲਾਏ ॥੬੪॥
ਸੈਦ ਖਾਨ ਕਰ ਜੋਰਿ ਉਚਾਰਾ।
ਕੌਨ ਸਕੈ ਤੁਮ ਪਰ ਕਰਿ ਵਾਰਾ।
ਹਿੰਦੂ ਤੁਰਕ ਸਿੰਘ ਯਹਿ ਜੇਤਿਕ।
ਖੇਲ ਰਚੀ ਯਹਿ ਸਭਿ ਤੁਮ ਤੇਤਿਕ ॥੬੫॥
ਨਟ ਵਤ ਅਪਨੀ ਰਚਨਾ ਸੰਗੈਂ।
ਕਰਤ ਪ੍ਰੇਰਿ ਆਪ ਹੀ ਜੰਗੈਂ।
ਆਪ ਬ-ਜਿਨਸ ਖੁਦਾਇ ਮਹਾਨੈ।
ਪਰਜੋ ਸ਼ਰਨ ਆਜਜ਼ ਮੈਂ ਆਨੈ ॥੬੬॥
ਪਿਖਿ ਸ਼ਰਧਾ ਤਿਸ ਕੀ ਗੁਰੁ ਪੂਰਨ।
ਸਤਿਨਾਮੁ ਉਪਦੇਸ਼ਜੋ ਤੂਰਨ[1]।
ਸੈਦ ਖਾਨ ਆਯੁਧ[1] ਤਜਿ ਸਭਿ ਹੀ।
ਨਿਜ ਦਲ ਤਜਾਗ ਚਲਜੋ ਪੁਨ ਤਬਿ ਹੀ ॥੬੭॥
ਦੁੰਦ-ਭਾਵ[1] ਸਭਿ ਤਿਸ ਕਾ ਨਾਸਯੋ।
ਬ੍ਰਹਮ ਗਜਾਨ ਉਰ ਮਾਹਿਂ ਪ੍ਰਕਾਸ਼ਜੋ।
ਹੋਇ ਫਕੀਰ ਬਿਰੱਕਤ ਵਧੇਰੈਂ।
ਕਾਨਨ ਮਾਹਿਂ[1] ਧਸਜੋ ਬਿਨ ਦੇਰੈਂ ॥੬੮॥
ਦੋਹਰਾ:
ਸੈਦ ਖਾਨ ਕਾ ਹਾਲ ਪਿਖਿ,

[1]ਇਹ ਖ਼ੁਦਾ ਦੀ {ਬਾਜਿਨਸ} ਜ਼ਾਤ (ਸਰੂਪ) ਹਨ।
[1]ਮੈਂ ਟਟਹਿਣਾ ਹਾਂ ਇਹ (ਸਤਿਗੁਰੂ) ਚਮਕਦੇ ਸੂਰਜ ਹਨ।
[1]ਸਮਰੱਥਾ ਵਾਲੇ ਪੀਰ।
[1]ਖ਼ਿਆਲ (ਧਿਆਨ) ਕੀਤਿਆਂ ਵੀ।
[1]ਗੁਰੂ।
[1]ਚਰਨ ਕੰਵਲ ਪਕੜ ਲਏ। [2]ਆ ਕੇ।
[1]ਚਰਨ ਚੁੰਮੇ।
[1]ਛੇਤੀ।
[1]ਸ਼ਸਤ੍ਰ।
[1]ਦ੍ਵੈਤ ਭਾਵ।
[1]ਜੰਗਲ ਵਿੱਚ।

ਹੋਏ ਤੁਰਕ ਹਿਰਾਨ।
ਕੋਊ ਕਹੈਂ ਗੁਰੁ ਵਲੀ ਯਹਿ,
ਕੋ ਕਹਿਂ ਜਾਦੂ-ਵਾਨ ॥੬੯॥
ਕੋਊ ਕਹੈਂ ਯਹਿ ਭਲੀ ਨਹਿਂ,
ਕੀਨੀ ਸੈਦੇ ਖਾਨ।
ਤਜਾਗਜੋ ਦੀਨ ਇਮਾਨ ਨਿਜ,
ਬਚਨ ਗੁਰੂ ਕਾ ਮਾਨ ॥੭੦॥

ਸ੍ਵੈਯਾ:

ਫੇਰ ਪੁਕਾਰ ਕਹਯੋ ਸਰਦਾਰਨ,
ਆਪਨੀ ਸੈਨ ਮਝਾਰ ਤਬੈ ਹੀ।
ਘੇਰਿ ਹਨੋ ਅਬਿ ਹਿੰਦੁ ਕੇ ਪੀਰਹਿ,
ਜੀਵਤ ਜਾਨ ਨ ਪਾਇ ਅਬੈ ਹੀ।
ਯੌਂ ਸੁਨ ਕੈ ਉਮਡਯੋ ਘਨ ਜਿਉਂ ਦਲ,
ਦੁੰਦਭਿ ਦੀਹ[1] ਬਜਾਇ ਸਭੈ ਹੀ।
ਜਯੋਂ ਪਰਿਵਾਰ ਪਰਜੋ ਰਵਿ ਕੋ,
ਤਬਿ ਤਜੋਂ ਗੁਰੁ ਤਾਂਹਿ ਕੈ ਮੱਧ ਫਬੈ ਹੀਂ ॥੭੧॥

[1]ਵੱਡੇ ਧੌਂਸੇ।

ਬਾਨ ਕਿਤਾਨ[1] ਚਲੇ ਗੁਰੁ ਕੀ ਦਿਸ,
ਭੂਤ ਸਿਖੀ ਸਮ ਜਾਹਿਂ ਅਜਾਏ[1]।
ਸੋ ਉਨ ਕੇ ਉਨ ਹੀ ਕੋ ਲਗੈਂ,
ਦਿਸ ਦੂਸਰਿ ਕੇ ਦਿਸ ਦੂਸਰਿ ਜਾਏ।
ਆਪ ਬਚਾਇ ਘਨੇ ਅਰਿ ਘਾਇ,
ਤੁਰੰਗ ਕੁਦਾਇ ਗੁਰੂ ਇਮ ਆਏ।
ਜਜੋਂ ਸਘਨੇ ਘਨ ਘੋਖ ਘੁਮੰਡਹਿ,
ਫਾੜਿ ਬਿਝਾੜ ਰਵੀ ਨਿਕਸਾਏ[1] ॥੭੨॥

[1]ਕਿਤਨੇ ਹੀ ਤੀਰ।

[1]ਭੂਤਾਂ ਦੀ ਅੱਗ ਵਾਂਗ ਬਿਅਰਥ ਜਾਂਦੇ ਹਨ।

[1]ਜਿਵੇਂ ਸੰਘਣੇ {ਘੁਮੰਡਹਿ} ਉੱਛਲ ਕੇ ਆਏ ਤੇ {ਘੋਖ} ਗੱਜਦੇ ਬੱਦਲਾਂ ਵਿੱਚੋਂ {ਬਿਝਾੜ} ਬੱਦਲਾਂ ਦਾ ਸੰਘਣਾ ਇਕੱਠ ਪਾੜ ਕੇ ਸੂਰਜ ਨਿਕਲਦਾ ਹੈ।

ਪੁਨ ਊਚ ਸਥਾਨ ਪੈ ਆਨ ਥਿਰੇ,
ਅਰਿ ਮੂਚਨ ਕੀ[1] ਮਨਸਾ ਗੁਰੁ ਧਾਰੇ।
ਗਹਿ ਪਾਨ ਕਮਾਨ ਸੁ ਕਾਨ ਪ੍ਰਮਾਨਹਿ,
ਤਾਨ ਭਲੇ ਖਰ ਬਾਨ ਪ੍ਰਹਾਰੇ[1]।
ਲੱਛਨ ਲੱਛ ਫਿਰੈਂ ਨਭ ਮੈਂ,
ਜਨੁ ਫੁੰਕਤ ਸਾਂਪ ਸਪੱਛ ਕਰਾਰੇ[1]।
ਖਾਨ ਦਿਲਾਵਰ ਆਦਿ ਘਨੇ,
ਤੁਰਕੀ ਸਰਦਾਰ ਗੁਰੂ ਹਨ ਡਾਰੇ ॥੭੩॥

[1]ਵੈਰੀਆਂ ਨੂੰ ਕੱਟਣ ਦੀ।

[1]ਕਮਾਣ ਹੱਥ 'ਚ ਪਕੜ ਕੇ ਕੰਨ ਤੱਕ ਖਿੱਚ ਕੇ ਚੰਗੀ ਤਰ੍ਹਾਂ ਤਿੱਖੇ ਤੀਰ ਮਾਰੇ।

[1]ਜਾਣੋ ਲੱਖਾਂ ਹੀ ਖੰਭਾਂ ਵਾਲੇ {ਕਰਾਰੇ} ਤੇਜ ਸੱਪ ਆਕਾਸ਼ ਵਿੱਚ ਫੁੰਕਾਰੇ ਮਾਰਦੇ ਫਿਰਦੇ ਹਨ।

ਐਸ ਬਿਸੱਖ ਤਜੇ ਗੁਰੁ ਲੱਖਹਿਂ,
ਹੋਇ ਲਗੈਂ ਇਕ ਤੈ ਬਹੁ ਜਾਏ[1]।

[1]ਇਸੇ ਤਰ੍ਹਾਂ ਸਤਿਗੁਰਾਂ ਨੇ {ਬਿਸੱਖ} ਤੀਰ ਛੱਡੇ ਜਿਹੜੇ ਇਕ ਤੋਂ ਲੱਖਾਂ ਹੀ

ਹੋ ਕੇ ਬਹੁਤਿਆਂ ਨੂੰ ਜਾ ਕੇ ਲੱਗਦੇ ਹਨ।

ਜ੍ਵਾਨ ਕਿਕਾਨ ਮਿਦਾਨ ਵਿਖੇ, ਪਰਿਹਾਨ ਕਰੇ ਨਹਿਂ ਬਜਾਨ ਥਵਾਏ[1]।
ਹੇਰਿ ਹਿਰਾਨ ਰਹੀ ਤੁਰਕਨਿ,
ਨ ਆਨ ਸਕੈ ਗੁਰੁ ਕੈ ਸਮੁਹਾਏ।
ਯੌਂ ਦੁਸਦੀ ਤਿਸਦੀ ਚੁਸਦੀ
ਛਿਸਦੀ, ਗੁਰੁ ਮਾਰ ਸੁਦਾਰ ਖਪਾਏ[1] ॥੨੪॥

[1]ਕਿਹਾ ਨਹੀਂ ਜਾ ਸਕਦਾ (ਜਿੰਨੇ) ਨਾਸ ਕੀਤੇ ਹਨ।

[1]ਇਸ ਤਰ੍ਹਾਂ ਦੋ ਸੌ, ਚਾਰ ਸੌ, ਛੇ ਸੌ ਸਵਾਰਾਂ ਦੇ ਸਰਦਾਰ ਗੁਰਾਂ ਨੇ ਮਾਰ ਕੇ ਖਪਾ ਦਿੱਤੇ।

ਮੁਖ ਮੋਰ ਦਏ ਸਭਿ ਕੇ ਜਬਿ ਯੌਂ,
ਰਣ ਛੋਰਿ ਤਬੈ ਉਤ ਤੈ ਤੁਰਕਾਨੀ।
ਦਿਸ ਦੂਸਰਿ, ਦੈ ਕਰਿ ਜੋਰ ਪਰੇ,
ਤਿਨ ਸਿੰਘ ਦਬਾਇ ਲਏ ਬਲ ਠਾਨੀ।
ਤਜਿ ਮੋਰਚਾ ਸਿੰਘ ਪਲਾਇ ਗਏ[1],
ਪੁਰਿ ਆਨੰਦ ਮੱਧ ਧਸੀ ਤੁਰਕਾਨੀ।
ਲੂਟ ਮਚਾਇ ਦਈ ਪੁਰ ਮੈਂ,
ਗੁਰੁ ਹੇਰਿ ਤਬੈ ਰਿਸ ਠਾਨ ਮਹਾਨੀ ॥੨੫॥

[1]ਦੌੜ ਗਏ।

ਫੇਰ ਸ੍ਰੀ ਗੁਰੁ ਸਿੰਘਨ ਕੇ ਦਲ ਕੋ,
ਨਿਜ ਸੰਗਹਿ ਲੈ ਬਲ ਕੈ ਕੈ।
ਮਾਰ ਨਿਕਾਰ ਦਈ ਪੁਰਿ ਤੈ,
ਅਰਿ ਕੀ ਧੁਜਨੀ, ਬੁਜਨੀ ਸੁ ਬਨੈ ਕੈ[1]।
ਤੁਰਕੀ ਦਲ ਪਾਇ ਵਹੀਰ ਚਲ੍ਯੋ,
ਨਿਜ ਜੀਤਿ ਕੀ ਰੀਤਿ ਨਿਸਾਨ ਬਜੈ ਕੈ[1]।
ਰੋਪੜ ਕੇ ਢਿਗ ਜਾਇ ਥਿਰੇ, ਬਕਹੀਂ[1]
ਗੁਰੁ ਕੋ ਹਮ ਆਏ ਫਤੈ ਕੈ[1] ॥੨੬॥

[1]ਵੈਰੀਆਂ ਦੀ ਫ਼ੌਜ ਬੱਕਰੀ ਬਣਾ ਕੇ।

[1]ਜਿੱਤ ਦੇ ਢੰਗ ਨਾਲ ਧੌਂਸੇ ਵਜਾ ਕੇ।

[1]ਬੋਲਦੇ ਹਨ।

[1]ਫਤਹ ਕਰਕੇ।

ਦਿਨ ਪਾਂਚ ਮੁਕਾਮ ਤਹਾਂ ਕਰਿ ਕੈ,
ਦਿਸ ਦਿੱਲੀ ਜਬੈ ਨਿਸ ਕੋ ਸੁ ਚਲਾਏ।
ਆਇਸ ਲੈ ਗੁਰੁ ਕੀ ਸਿੰਘ, ਜਾਇ
ਰਹੇ ਢੁਕ ਥੇ, ਪਰਗੇ ਤਬਿ ਧਾਏ[1]।
ਲੂਟ ਵਹੀਰ[1] ਲਯੋ ਸਗਰੋ,
ਹਲਚਾਲ ਪਰੀ ਦਲ ਵੀਚ ਮਹਾਂਏ।
ਨਿਸ ਮਾਂਹਿ ਨ ਕਾਂਹਿ ਪਛਾਨ ਪਰੈ,
ਫਿਰ ਸਿੰਘ ਧਸੇ ਬਨ[1] ਦੌਰਿ ਤਦਾਂਏਂ ॥੨੭॥

[1]ਜਦੋਂ ਨੇੜੇ ਜਾ ਪਹੁੰਚੇ ਤਾਂ ਹੱਲਾ ਕਰ ਕੇ ਪੈ ਗਏ।

[1](ਤੁਰਕਾਂ ਦਾ) ਦਲ।

[1]ਜੰਗਲ 'ਚ।

ਦੋਹਰਾ:

ਜਿਤਿਕ ਲੂਟ ਲੈ ਗਏ ਥੇ,
ਪੁਰਿ ਅਨੰਦ ਤੈ ਯਵਨ[1]।
ਤਿਸ ਤੈ ਦਸ ਗੁਨ ਸਿੰਘ ਤਬਿ,
ਲੂਟ ਮੁੜੇ ਧਨ ਤਵਨ[1] ॥੨੮॥

[1]ਤੁਰਕ।

[1]ਤਿਨਾਂ ਦਾ।

ਸਿੰਘ ਲੌਟ[1] ਗੁਰੁ ਢਿਗ ਅਏ,
ਤੁਰਕ ਗਏ ਦਿਸ ਸ਼ਾਹਿ।
ਕਹਿ ਗਾਥਾ ਯਹਿ ਜੰਗ ਕੀ,
ਧਜਾਇ ਭਯੋ ਇਤਿ ਯਾਹਿ[1] ॥ ੭੯ ॥

ਇਤਿ ਸ੍ਰੀ ਗੁਰੁ ਪੰਥ ਪ੍ਰਕਾਸ਼ ਗ੍ਰੰਥੇ ਪੂਰਬਾਰਧੇ ਗਜਾਨ ਸਿੰਘ ਵਿਰਚਿਤੇ 'ਦਸਮ ਗੁਰੂ ਕੇ ਜੰਗ ਕਾ ਪ੍ਰਸੰਗ, ਬਰਨਨੰ ਨਾਮ ਤ੍ਰੇਹਟਮੋਂ ਬਿਸ੍ਰਾਮ ॥ ੬੩ ॥

[1]ਮੁੜ ਕੇ।

[1]ਏਥੇ ਸੰਪੂਰਨ ਹੋ ਗਿਆ।

## ੬੪. {ਪਹਾੜੀ ਰਾਜਿਆਂ ਦੀ ਔਰੰਗੇ ਪਾਸ ਫ਼ਰਿਆਦ, ਜੰਗ ਤੇ ਅਨੰਦ ਪੁਰਿ ਛੱਡਣਾ}

ਦੋਹਰਾ:

ਧਰਮ ਧਰਨ ਦੁਸ਼ਟਨ ਦਰਨ,
ਕਰਨ ਸਰਬ ਸੁਖ ਸਾਰ[1]।

[1]ਧਰਮ ਦੇ ਧਾਰਨ ਕਰਨ ਵਾਲੇ, ਦੁਸ਼ਟਾਂ ਨੂੰ ਦਲਨ ਵਾਲੇ, ਸਾਰੇ ਸ੍ਰੇਸ਼ਟ ਸੁਖਾਂ ਦੇ ਦੇਣ ਵਾਲੇ।

ਗੁਰੁ ਗੁਬਿੰਦ ਮ੍ਰਿਗਿੰਦ ਕੇ,
ਪਦ ਅਰਬਿੰਦ ਜੁਹਾਰ[1] ॥੧॥

[1]ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਚਰਨ ਕੰਵਲਾਂ 'ਤੇ ਨਮਸਕਾਰ ਹੈ।

ਨੌਰੰਗੇ ਢਿਗ ਗਿਰਪਤੀ
ਜਾਇ ਕਰੈਂ ਫਰਯਾਦ।
ਪੁਰਿ ਅਨੰਦ ਪੈ ਹੋਇ ਹੈ,
ਜਯੋਂ ਫਿਰ ਅਧਿਕ ਫਸਾਦ ॥੨॥
ਪੁਰ ਅਨੰਦ ਕੋ ਤਜਾਗ ਗੁਰੁ,
ਬਾਹਰ ਨਿਕਸਹਿਂ ਜੈਸ।
ਇਸ ਅਧਜਾਇ ਮੈਂ ਹੁਇਗੀ,
ਕਥਾ ਸੁਨੋ ਅਬਿ ਤੈਸ ॥੩॥
ਏਕ ਲਾਖ ਦਲ ਤੁਰਕ ਕਾ,
ਗਯੋ ਗੁਰੂ ਤੈ ਹਾਰ।
ਜਬ ਤੈ, ਤਬ ਤੈ ਗਿਰਪਤੀ[1],
ਦਿਨ ਦਿਨ ਭਏ ਲਚਾਰ[1] ॥੪॥

[1]ਪਹਾੜੀ ਰਾਜੇ।

[1]ਦੁਖੀ।

ਤੋਟਕ ਛੰਦ:

ਫਿਰ ਸਿੰਘਨ ਪਾਇ ਫਤੂਰ[1] ਦਯੋ।
ਲੁਟ ਦੇਸ ਗਿਰੇਸਨ ਕੇਰ ਖਯੋ।
ਬਹੁ ਭੀਮ ਚੰਦ ਕੇ ਗ੍ਰਾਮ ਤਹਾਂ।
ਲੁਟ ਕੀਨ ਉਜਾਰ ਖ੍ਵਾਰ ਮਹਾਂ ॥੫॥
ਤਬਿ ਭੀਮ ਚੰਦ ਕਹਿਲੂਰ ਪਤੀ।
ਮਨ ਮਾਂਹਿ ਜਰਯੋ ਰਿਸ ਪੂਰ ਅਤੀ[1]।
ਫਿਰ ਸਭਿ ਨ੍ਰਿਪਨ ਕਾ ਕੱਠ ਕਰਯੋ।
ਮਿਲਿ ਮਤਾ ਸਭਨ ਯਹਿ ਠੱਟ ਧਰਯੋ[1] ॥੬॥
ਅਬਿ ਨੌਰੰਗੇ ਢਿਗ ਚਲ ਕਰ ਕੈ।
ਕਰੀਏ ਫਰਯਾਦ ਸੁ ਬਲ ਧਰ ਕੈ[1]।
ਤਹਿਂ ਤੈ ਦਲ ਲੈ ਬਹੁ ਆਇ ਇਹਾਂ।
ਫਿਰ ਮੰਡ ਘੁਮੰਡ ਪ੍ਰਚੰਡ ਮਹਾਂ[1] ॥੭॥
ਗੁਰੁ ਕੋ ਸਹਿ ਸਿੰਘਨ ਮਰਵੱਈਏ।
ਅਥਵਾ ਨਿਜ ਮੁਲਖੋਂ ਕਢਵੱਈਏ।
ਬਿਨੁ ਯਹਿ ਬਲਾਇ ਕੇ ਦਫੇ ਕਰੇ[1]।
ਹਮ ਕੋ ਕਬਿ ਜੀਵਨ ਫੇਰ ਪਰੇ[1] ॥੮॥

[1]ਹਲਚਲੀ ਪਾ ਦਿੱਤੀ।

[1]ਬਹੁਤ ਗ਼ੁੱਸੇ 'ਚ ਭਰ ਕੇ।

[1]ਇਹ ਮਸ਼ਵਰਾ ਪਕਾ ਲਿਆ।

[1]ਬਲ ਧਾਰ ਕੇ।

[1]ਬਹੁਤਾ ਤਿੱਖਾ ਜੰਗਰਚ ਕੇ।

[1]ਦੂਰ ਕੀਤੇ ਤੋਂ ਬਿਨਾਂ।

[1]ਸਾਨੂੰ ਫੇਰ ਜਿਉਣਾ ਕਦੋਂ ਮਿਲ ਸਕਦਾ ਹੈ ਭਾਵ ਅਸੀਂ ਜਿਉਂ ਨਹੀਂ ਸਕਦੇ।

ਨਹਿਂ ਬਾਤ ਬਨੈ ਬਿਨ ਤਹਾਂ ਗਏ।
ਕਰਿ ਕੈ ਯਹਿ ਮਤਾ ਤਯਾਰ ਭਏ।
ਉਨ ਦਿਨ ਮਹਿਂ ਦੱਖਨ ਦਿਸਾ ਵਰੈਂ[1]।
ਨੌਰੰਗ ਥਾ ਗਯੋ ਮੁਹਿੰਮ ਪਰੈਂ[1] ॥੯॥
ਇਕ ਸ਼ਹਰ ਹੈਦਰਾਬਾਦ ਜਹਾਂ।
ਵਡ ਦੁਰਗ ਗੋਲਕੁੰਡਾ[1] ਸੁ ਤਹਾਂ।
ਤਹਿਂ ਤਾਨੇ ਸ਼ਾਹਿ ਨਰੇਸ਼ਹਿ ਸੋਂ।
ਨੌਰੰਗ ਥਾ ਲਰਤ ਹਮੇਸ਼ਹਿ ਸੋ ॥੧੦॥
ਇਕ ਭੀਮ ਚੰਦ ਨ੍ਰਿਪ ਕਹਿਲੂਰੀ।
ਪੁਨ ਦੂਸਰ ਭੂਪਤਿ ਹੰਡੂਰੀ।
ਸਭਿ ਰਾਜਨ ਕੇਰ ਵਜੀਰ ਲਏ।
ਚਲਿ ਤਹਾਂ ਪ੍ਰਾਪਤਿ ਜਾਇ ਭਏ ॥੧੧॥
ਇਨਿ ਨੌਰੰਗ ਪਾਸ ਪੁਕਾਰ ਕਰੀ।
ਨਿਜ ਸਿਰ ਤੈ ਪਾਗ ਉਤਾਰ ਧਰੀ ॥੧੨॥

ਦੋਹਰਾ:

ਬਾਦਸ਼ਾਹ ਢਿਗ ਹਾਲ ਨਿਜ,
ਭਾਖਯੋ ਬਿਹਬਲ ਹੋਇ।
ਜੋ ਤਿਨ ਕਹਯੋ ਵਿਥਾਰ ਕਰਿ[1],
ਕਹੋਂ ਤਨਕ[1] ਮੈਂ ਸੋਇ ॥੧੩॥

ਚੌਪਈ:

ਗੁਰੁ ਨਾਨਕ ਇਕ ਭਯੋ ਫਕੀਰੂ।
ਦੇਸ ਪੰਜਾਬ ਮਾਂਹਿ ਬਡ ਧੀਰੂ।
ਤਿਸ ਗਾਦੀ ਪਰ ਦਸਮੀ ਠੌਰੈਂ।
ਬਡ ਆਕੜ ਖਾਂ ਬੈਠਯੋ ਔਰੈਂ ॥੧੪॥
ਨਾਮ ਗੁਬਿੰਦ ਸਿੰਘ ਬਡ ਬੰਕਾ।
ਅਪਨ ਬਜਾਯੋ ਚਹਿ ਜਗਿ ਡੰਕਾ[1]।
ਹਠੀ ਉਦਾਰ ਸੂਰਮਾ ਭਾਰੀ।
ਰਾਮ ਕ੍ਰਿਸ਼ਨ ਸਮ ਬਲੀ ਅਪਾਰੀ ॥੧੫॥
ਰੁਸਤਮ, ਭੀਮ, ਕਰਣ ਸਮ ਜੋਧਾ।
ਜਿਨਿ ਲਸ਼ਕਰ ਸ਼ਾਹੀ ਬਹੁ ਸੋਧਾ[1]।
ਮਾਖੋਵਾਲ[1] ਅਨੰਦਪੁਰਿ ਮੈਂ ਹੈ।
ਰੋਪੜ ਸ਼ਹਰ ਨਜੀਕ ਰਹੈ ਹੈ ॥੧੬॥
ਰਚਯੋ ਪੰਥ ਇਕ ਤਿਸ ਨੈ ਭਾਰਾ।
ਹਿੰਦੂ ਤੁਰਕ ਦੁਹਿਨ ਤੈ ਨਯਾਰਾ।
ਨਾਮ ਖਾਲਸਾ ਤਿਸ ਕਾ ਧਰਯੋ।
ਦੇਸ ਪੰਜਾਬ ਬਹੁਤ ਬਿਸਤਰਯੋ[1] ॥੧੭॥

[1]ਦੱਖਣ ਦੀ ਦਿਸ਼ਾ ਵੱਲ।
[1]ਜੰਗ ਉੱਪਰ।
[1]ਗੋਲ ਕੁੰਡਾ ਨਾਮ ਦਾ ਕਿਲਾ।
[1]ਫੈਲਾ ਕੇ, ਵਧਾ ਕੇ।
[1]ਥੋੜ੍ਹਾ ਜਿਹਾ।
[1]ਧੌਂਸਾ।
[1]ਮਾਰ ਦਿੱਤਾ ਹੈ।
[1]ਅਨੰਦਪੁਰਿ ਵਾਲੀ ਥਾਂ ਤੇ ਵਸੀ ਪਹਿਲੀ ਅਬਾਦੀ ਦਾ ਨਾਮ ਮਾਖੋਵਾਲ ਸੀ।
[1]ਫੈਲ ਗਿਆ ਹੈ।

ਚੋਰ ਧਾੜਵੀ* ਜਗ ਮਹਿ ਜੇਤੇ।

*ਪਹਾੜੀਏ ਅਨਹੋਣੀਆਂ ਗੱਲਾਂ ਕਰ ਰਹੇ ਹਨ, ਚੋਰ ਧਾੜਵੀ ਨਹੀਂ ਸਗੋਂ ਮਨਚਲੇ ਤੇ ਸੂਝਵਾਨ ਜੋਧੇ ਸਿੰਘ ਸਨ ਜੋ ਹਮੇਸ਼ਾਂ ਮਰ ਮਿਟਣ ਲਈ ਤਿਆਰ ਰਹਿੰਦੇ ਸਨ।

ਦੈ ਧਨ ਆਦਰ ਰਾਖਤ ਤੇਤੇ।
ਹਮਰਾ ਦੇਸ ਲੂਟ ਉਨਿ ਖਾਯਾ।
ਕਈ ਬਾਰ ਹਮ ਜੰਗ ਮਚਾਯਾ ॥੧੮॥
ਉਨ ਕੇ ਆਗੇ ਹਮਰੀ ਪੇਸ਼ੈਂ[1]। [1]ਵਾਹ, ਜ਼ੋਰ, ਬਲ।
ਰਣ ਮੈਂ ਚਲਤ ਨਹੀਂ ਇਕ ਲੇਸੈਂ[1]। [1]ਥੋੜ੍ਹੇ ਮਾਤ੍ਰ ਵੀ।
ਸੈਨਾ ਦਸ ਹਜਾਰ ਇਕ ਵਾਰੀ।
ਪਠੀ ਆਪ ਸੋ ਆਈ ਹਾਰੀ ॥੧੯॥
ਏਕ ਲਾਖ ਫਿਰ ਸੈਨਾ ਲੈ ਕੈ।
ਗਯੋ ਅਬੀ ਸੈਦੇ ਖਾਂ ਧੈ ਕੈ।
ਸੋ ਭੀ ਗੁਰੁ ਨੈਂ ਮਾਰ ਹਟਾਈ।
ਕਰ ਕੈ ਜੰਗ ਸੁ ਤੰਗ ਬਨਾਈ[1] ॥੨੦॥ [1]ਦੁਖੀ ਕਰ ਦਿੱਤੀ।
ਲਖੀ ਨ ਜਾਤ ਗਤੀ ਤਿਸ ਕੇਰੀ[1]। [1]ਉਸ ਦੀ ਰੀਤੀ ਜਾਣੀ ਨਹੀਂ ਜਾਂਦੀ।
ਪੀਰ ਕਿਧੋਂ ਵਹਿ ਬੀਰ ਵਧੇਰੀ।
ਸਾਚੋ ਸ਼ਾਹਿ ਆਪ ਕਹਿਲਾਵੈ।
ਤੁਮ ਕੋ ਝੂਠੇ ਸ਼ਾਹਿ ਬਤਾਵੈ ॥੨੧॥
ਦੇਸ ਮਾਂਹਿ ਬਡ ਗਦਰ[1] ਮਚਾਯਾ। [1]ਹਲਚਲੀ, ਬਗ਼ਾਵਤ।
ਅਬਿ ਚਾਹਤ ਦਿੱਲੀ ਪਰ ਆਯਾ।
ਜਬਿ ਵਹਿ ਆਇ ਧਸੈਗੋ ਦਿੱਲੀ।
ਦੇਸ ਦੇਸ ਮੈਂ ਮਚ ਹੈ ਜਿੱਲੀ[1] ॥੨੨॥ [1]ਡੰਡਰੌਲੀ।
ਹਮਰੀ ਬਾਤ ਨ ਸਮਝੋ ਖਿੱਲੀ[1]। [1]ਹਾਸੀ।
ਬੰਦੋਬਸਤ ਕਰਿ ਲਿਹੁ ਬਿਨ ਢਿੱਲੀ।
ਸੁਨਿ ਹਵਾਲ ਸਭਿ ਨੌਰੰਗ ਸ਼ਾਹੈ।
ਕੋਪ ਹੋਇ ਅਧਿਕੈਂ ਮਨ ਮਾਹੈਂ ॥੨੩॥
ਦਿੱਲੀ ਦਿਸਾ ਸਰ੍ਹੰਦ ਲਹੌਰੈਂ।
ਜਾਰੀ ਕਰਿ ਫੁਰਮਾਨ ਸੁ ਗੌਰੈਂ[1]। [1]ਭਾਰੀ।
ਕਰਿ ਸਿਤਕਾਰ ਗਿਰੀਸਨ ਕੇਰਾ।
ਪੀਛੇ ਪਠੈ ਤਾਂਹਿ ਬਿਨ ਦੇਰਾ ॥੨੪॥
ਦਿਲੀ ਤੈ ਦਲ ਕਈ ਹਜ਼ਾਰਾਂ।
ਚੜ੍ਹੇ ਤੁਰਤ ਬਹੁ ਲੈ ਸਰਦਾਰਾਂ।
ਦਸ ਹਜਾਰ ਸਰ੍ਹੰਦਹੁਂ ਧਾਯਾ।
ਬੀਸ ਹਜ਼ਾਰ ਲਾਹੌਰੋਂ ਆਯਾ ॥੨੫॥
ਦਰੇ ਕੰਧਾਰੋਂ[1] ਅਯੋ ਬਿਅੰਤੈ। [1]ਕੰਧਾਰ ਦੇਰਸਤਿਓਂ, {ਦਰਾ=ਦੋ ਪਹਾੜਾਂ ਦੇ ਮੱਧ ਦਾ ਰਸਤਾ।}
ਜੰਗੀ ਸਾਜ ਸਕਲ ਸਲਤੰਤੈ[1]। [1]ਬਾਦਸ਼ਾਹੀ ਦਾ ਸਾਰਾ ਜੰਗੀ ਸਾਮਾਨ।
ਬਾਈ ਧਾਰਨ ਕੇ ਮਿਲਿ ਰਾਜੇ।

ਅਏ ਡੋਗਰੇ ਔਰ ਦਰਾਜੇ[1] ॥੨੬॥
ਭੂਪਤਿ ਔਰ ਦੁਆਬੇ ਕੇਰੇ।
ਅਏ ਜਲੰਧ੍ਰੀਏ ਬਿਨੁ ਦੇਰੇ।
ਛੇੜਾਂ ਅਈਂ ਗ੍ਰਾਮਨ ਕੇਰੀਂ[1]।
ਲਾਖੋਂ ਨਰ ਮਿਲ ਮਿਲਿ ਬਿਨ ਦੇਰੀ ॥੨੭॥
ਦੋਹਰਾ:
ਚਾਰ ਦਿਸਨ ਤੈ ਆਇ ਕਰਿ,
ਘੇਰਯੋ ਪੁਰਿ ਆਨੰਦ।
ਖਾਨ ਪਾਨ ਲੌ ਵਸਤੁ ਸਭਿ,
ਕਰੀ ਚੁਫੇਰਯੋਂ ਬੰਦ ॥੨੮॥
ਚੌਪਈ:
ਲੋਗ ਪੁਰੀ ਕੇ ਵਸਨੇ ਵਾਰੇ।
ਚਲੇ ਤਜਾਗ ਘਰ ਹੋਇ ਦੁਖਜਾਰੇ।
ਸ੍ਰੀ ਗੁਰੁ ਸਭਿ ਕੋ ਧੀਰਜ ਦੇਵੈਂ।
ਕੌਨ ਬਿਪਤਿ ਮਹਿਂ ਸੀਖਜਾ ਲੇਵੈ ॥੨੯॥
ਸਿੱਖ ਹਜਾਰ ਦਸਕ ਗੁਰੁ ਪਾਸੈਂ।
ਥਾ ਤਬਿ ਬੀਰ ਬਾਂਕੁਰੋ ਖਾਸੈਂ।
ਬਾਹਰ ਸੱਤ੍ਰਨ ਕਾ ਦਲ ਅਨਗਨ।
ਪਰਯੋ ਨਗਰ ਕੇ ਬਗਰ[1] ਕੋਪਿ ਮਨਿ ॥੩੦॥
ਇਕ ਦਿਨ ਫਿਰ ਗੁਰੁ ਨਿਜ ਦਲ ਲੈ ਕੈ।
ਪੁਰਿ ਬਾਹਰ ਨਿਕਸੇ ਬਲ ਕੈ ਕੈ।
ਜਾਇ ਮਦਾਨ ਬੀਚ ਬਡ ਜੰਗੈਂ।
ਪਾਇ ਦਯੋ ਤੁਰਕੀ ਦਲ ਸੰਗੈਂ ॥੩੧॥
ਮਨ ਮਹਿਂ ਸਤਿਗੁਰੁ ਯਹਿ ਠਹਰਾਈ।
ਸੂਰਨ ਕੀ ਅਬਿ ਸੂਰਮ ਤਾਈ।
ਵੀਚ ਮਿਦਾਨ ਠਾਨ ਰਣ ਠੀਕੇ।
ਕਰੀ ਪਰੀਛਜਾ ਚਹੀਏ ਨੀਕੇ ॥੩੨॥
ਯਹਿ ਜਬਿ ਸਾਰ[1] ਤੁਰਕ ਦਲ ਪਾਈ।
ਆਯੋ ਚਹੁਂ ਦਿਸ ਤੈ ਕਰਿ ਧਾਈ।
ਮਾਰੂ ਬਾਦ[1] ਬਜਾ ਕਰਿ ਨਾਨ੍ਹਾ।
ਆਹਵ ਘੋਰ[1] ਜੋਰ ਕਰਿ ਠਾਨਾ ॥੩੩॥
ਸ੍ਵੈਯਾ:
ਕਾਰੀ[1] ਘਟਾ ਸਮ ਆਵਤ ਭੇ,
ਦਿਸ ਚਾਰਨ ਤੇ ਉਮਡੇ ਬਲਕਾਰੀ[1]।
ਕਾਰੀ ਪੁਸ਼ਾਕ ਸਜੀ ਸਭ ਕੇ ਅੰਗ,
ਜੰਗ ਮਚਾਵਨ ਕੇ ਹਿਤਕਾਰੀ[1]।

[1]ਬਹੁਤੇ।
[1]ਪਿੰਡਾਂ ਦੀਆਂ ਛੇੜਾਂ ਆਈਆਂ {ਛੇੜ-ਪਿੰਡਾਂ ਤੋਂ ਸਰਕਾਰ ਵੱਲੋਂ ਹੁਕਮਨ ਮੰਗਵਾਇਆ ਆਦਮੀਆਂ ਦਾ ਟੋਲਾ।}
[1]ਸ਼ਹਿਰ ਦੇ ਚਾਰ ਚੁਫੇਰੇ।
[1]ਖ਼ਬਰ।
[1]ਜੰਗੀ ਵਾਜੇ।
[1]ਭਿਆਨਕ ਜੰਗ।
[1]ਕਾਲੀ।
[1]ਬਲਵਾਨ ਉੱਛਲ ਕੇ ਆਏ।
[1]ਹਿਤ ਕਰਨ ਵਾਲੇ।

ਕਾਰੀ ਏ ਬੂੰਦ ਸੋ ਬਾਨ ਬਰੱਸਤ,
ਤੇਗਹਿਂ ਦਾਮਨਿ ਸੀ ਦਮਕਾਰੀ[1]।

[1]ਬੂੰਦਾਂ ਵਾਂਗ {ਕਾਰੀ} ਬਹੁਤੇ ਤੀਰ ਵਰ੍ਹਦੇ ਹਨ ਤੇ ਤਲਵਾਰਾਂ ਬਿਜਲੀ ਵਾਂਗ ਚਮਕਦੀਆਂ ਹਨ।

ਕਾਰੀਪਤੀ ਗੁਰੁ ਗੋਬਿੰਦ ਸਿੰਘ ਜੂ,
ਜੁੱਧ ਭਜਾਨਕ ਕੀਨੋ ਹੈ ਕਾਰੀ[1] ॥੩੪॥

[1]ਕਾਲੀ ਨਾਗ ਦੇ ਮਾਲਕ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ {ਕਾਰੀ} ਬਹੁਤਾ ਭਿਆਨਕ ਜੰਗ ਕੀਤਾ।

ਕਾਰੀ ਦੈ ਤਾਰੀ ਅਪਾਰੀ ਨਚੈ,
ਗਨ ਭੈਰਵ ਭੂਤ ਤਚੈਂ ਕਿਲਕਾਰੀ[1]।

[1]ਕਾਲੀ ਦੇਵੀ ਤਾੜੀ ਮਾਰ ਕੇ ਬਹੁਤ ਨੱਚਦੀ ਹੈ ਅਤੇ ਬਹੁਤੇ ਭੈਰੋਂ ਤੇ ਭੂਤ ਚੀਕਾਂ ਮਾਰਦੇ ਹਨ।

ਕਾਰੀ ਸੁ ਕਾਕਨ ਡਾਰੀ ਅਚੈਂ ਪਲ,
ਸ੍ਵਾਨ ਸਿਆਲ ਬੱਚੇ ਉਮਕਾਰੀ[1]।

[1]ਕਾਲੇ ਕਾਵਾਂ ਦੀਆਂ ਡਾਰਾਂ ਮਾਸ ਖਾਂਦੀਆਂ ਹਨ, ਕੁੱਤਿਆਂ ਤੇ ਗਿੱਦੜਾਂ ਦੇ ਬੱਚੇ ਉਛਲਦੇ ਹਨ।

ਕਾਰੀ ਸੋ ਆਂਤ ਲੈ ਜੋਗਨਿ ਉੱਡਤ,
ਭੂਤ ਗਹੈਂ ਇਤ ਖੇਤ ਮਝਾਰੀ[1]।

[1]ਚੰਗੀਆਂ ਆਂਦਰਾਂ ਲੈ ਕੇ ਜੋਗਣੀਆਂ ਉਡਦੀਆਂ ਹਨ, ਭੂਤ ਇਸ ਜੰਗ ਮੈਦਾਨ 'ਚ ਪਕੜਦੇ ਭਾਵ ਹੇਠ ਨੂੰ ਖਿਚਦੇ ਹਨ।

ਝਾਰੀ ਖਿਲਾਰੀ ਮਨੋ ਸਿਸ ਖੇਲਤ,
ਚਾਰੀ ਗੁਡੀ ਗਨ ਲੈ ਨਭ ਚਾਰੀ[1] ॥੩੫॥

[1]ਜਾਣੋ ਸਾਰੇ ਖਿਲਾੜੀ ਬਾਲ ਖੇਲਦੇ ਹਨ (ਉਨ੍ਹਾਂ ਨੇ) ਸੁੰਦਰ ਗੱਡੀਆਂ ਲੈ ਕੇ ਬਹੁਤੀਆਂ ਅਕਾਸ਼ ਵਿੱਚ ਚਾੜ੍ਹੀਆਂ ਹਨ।

ਚਾਰੀ ਚਹੂੰਘਾ ਚਪੈਂ ਚਿਤ ਸੌਂਪ ਸੋਂ,
ਚੀਨ ਚਿਤੌਨ ਚਿਤੈਂ ਚਖੁ ਚਾਰੀ[1]।

[1]{ਚਾਰੀ} ਪੈਦਲ ਸਿਪਾਹੀ ਚਹੁੰ ਪਾਸੀਂ ਚਿੱਤ ਦੇ ਉਤਸ਼ਾਹ ਨਾਲ {ਚਪੈਂ} ਖਿਝ ਕੇ {ਚਾਰੀ} ਸੁੰਦਰ {ਚਖ} ਨੇਤ੍ਰਾਂ ਦੀ {ਚਿਤੌਣ} ਦ੍ਰਿਸ਼ਟੀ ਨਾਲ {ਚਿਤੈਂ} ਦੇਖ ਕੇ {ਚੀਨ} ਪਛਾਣਦੇ ਹਨ।

ਚਾਰੀ ਭੌਹੈਂ ਸੌਹੈਂ ਬੀਰ ਨਿਹਾਰਤ,
ਮਾਰਤ ਏਕਹਿ ਬਾਰ ਕਰਵਾਰੀ[1]।

[1]ਭੌਂਹਾਂ ਚੜ੍ਹਾ ਕੇ ਸਾਹਮਣੇ ਸੂਰਮੇ ਦੇਖਦੇ ਹਨ, ਇੱਕੋ ਵਾਰ ਤਲਵਾਰ ਮਾਰਦੇ ਹਨ।

ਵਾਰੀ ਬਿਨਾ ਇਕ ਬਾਰਹਿ ਜੁਝਿ[1],
ਮਿਲੈ ਬਰ ਬੀਰ ਮਨੋ ਮਿਤ ਭਾਰੀ।
ਭਾਰੀ ਸਰੂਪ ਭਰੀ ਸੁ ਪਰੀ,
ਮੁਦ ਧਾਰ ਵਰੈਂ ਤਿਹਂ ਤਜਾਗ ਅਵਾਰੀ[1] ॥੩੬॥

[1]ਬਿਨਾ ਵਾਰੀ ਤੋਂ ਇੱਕੋ ਵਾਰੀ ਹੀ ਸ਼ਹੀਦ ਹੋ ਜਾਂਦੇ ਹਨ।

[1]ਬਹੁਤੇ ਸਰੂਪ ਨਾਲ ਭਰੀਆਂ ਹੋਈਆਂ ਅਨੰਦ ਧਾਰ ਕੇ ਉਨ੍ਹਾਂ ਸੂਰਮਿਆਂ ਨੂੰ ਦੇਰੀ ਛੱਡ ਕੇ ਵਰਦੀਆਂ ਹਨ।

ਵਾਰੀ ਜੱਯੇ ਅਸ ਆਹਵ[1] ਕੇ,
ਭਟ ਭੂਰ ਭਿਰੈਂ ਸਿੰਘ ਸੇ ਭਬਕਾਰੀ[1]।
ਕਾਰੀਗਰੀ ਦਿਖਰਾਵਤ ਜੰਗ,
ਗਰੱਜ ਗਰੱਜ ਤਰੱਜ ਹਕਾਰੀ[1]।
ਕਾਰੀ ਭਵੈ[1] ਜ਼ਖਮੀਨਨ ਕੀ,
ਬਹੁ ਪਿਜਾਇ ਸ਼ਰਾਬ ਖੁਵਾ ਤਰਕਾਰੀ[1]।
ਕਾਰੀ ਡਕਾਰੀ ਡਕਾਰੀ ਚਲੇ,
ਬਹੁ ਤੋਪ ਜੰਬੂਰ ਜੰਜੈਲ ਅਪਾਰੀ[1] ॥੩੭॥

[1]ਜੰਗ।

[1]ਸ਼ੇਰ ਵਾਂਗ ਭਬਕ ਮਾਰ ਕੇ ਬਹੁਤੇ ਸੂਰਮੇ ਭਿੜਦੇ ਹਨ।

[1]ਤਾੜ ਕੇ ਬੁਲਾਉਂਦੇ ਹਨ।

[1]ਇਲਾਜ ਹੁੰਦਾ ਹੈ।

[1]ਸਬਜੀ ਭਾਵ ਮਾਸ।

[1]ਬਹੁਤੀਆਂ ਤੋਪਾਂ, ਛੋਟੀਆਂ ਤੋਪਾਂ ਤੇ ਬਹੁਤੀਆਂ ਲੰਬੀਆਂ ਬੰਦੂਕਾਂ {ਕਾਰੀ} ਬਹੁਤੀਆਂ {ਡਕਾਰੀ ਡਕਾਰੀ} ਗੱਜ ਗੱਜ ਕੇ ਚਲਦੀਆਂ ਹਨ।

| | |
|---|---|
| ਆਹਵ ਘੋਰ[1] ਮਚਯੋ ਚਹੁੰ ਓਰ, | [1]ਭਿਆਨਕ ਜੰਗ। |
| ਭਿਰੈਂ ਭਟ ਜੋਰ ਮਰੋਰ ਵਿਸਾਰੀ[1]। | [1]ਆਕੜ ਛੱਡ ਕੇ। |
| ਸਾਰੀ ਧਰਾਰਤ ਸੋਂ ਭਰਗੀ, | |
| ਅਤਿ ਕੀਚ ਮਚਯੋ ਪਗ ਨਾਹਿਂ ਚਲਾਰੀ। | |
| ਮਾਰਹਿ ਮਾਰ ਪੁਕਾਰਤ ਹੈਂ, | |
| ਸਮ ਸ਼ੇਰ ਪਰੈਂ ਸ਼ਮਸ਼ੇਰ ਉਭਾਰੀ[1]। | [1]ਸ਼ੇਰ ਵਾਂਗ ਪੈਂਦੇ ਹਨ ਤਲਵਾਰ ਉੱਗ੍ਰ ਕੇ। |
| ਸ੍ਰੋਣਤ ਸੰਗ ਭਿਗੇ ਸਭ ਅੰਗ, | |
| ਸੁਰੰਗ ਭਏ ਜਨੁ ਫਾਗ ਖਿਲਾਰੀ[1] ॥ ੩੮ ॥ | [1]ਜਾਣੋ ਹੋਲੀ ਦੇ ਖਿਡਾਰੀ ਹਨ। |
| ਸੂਲ[1] ਛੁਰੀ ਬਰਛੀ ਕਿਤ ਖੰਜਰ, | [1]ਤ੍ਰਿਸੂਲ। |
| ਤੋਮਰ[1] ਸੈਫ[2] ਸਿਰੋਹੀ[3] ਦੁਧਾਰੀ। | [1]ਬਰਛਾ। [2]ਸਿੱਧੀ ਤਲਵਾਰ। [3]ਰਾਜਪੂਤਾਨੇ ਦੇ ਸ਼ਹਿਰ ਸਿਰੋਹੀ 'ਚ ਬਣੀ ਹੋਈ ਤਲਵਾਰ। |
| ਚੱਕ੍ਰ ਬੱਕ੍ਰ[1] ਚਾਰੁ ਗਦਾ, | [1]ਟੇਢੇ (ਗੋਲ) ਚੱਕ੍ਰ। |
| ਪਰਸੇ[1] ਕਿਤ ਗੋਫਨ[2] ਦੰਡ ਅਪਾਰੀ। | [1]ਕੁਹਾੜੇ। [2]ਕਿਤੇ ਗੋਪੀਏ। |
| ਲੈ ਕਰ ਮੈਂ ਇਤਯਾਦਿਕ ਆਯੁਧ, | |
| ਛੋਭ ਛਕੇ[1] ਸਭਿ ਬੀਰ ਉਦਾਰੀ। | [1]ਗੁੱਸੇ 'ਚ ਭਰੇ ਹੋਏ। |
| ਹੋਨ ਸ਼ਹੀਦ ਦੁਹੂੰ ਦਿਸ ਚਾਹਿਤ, | |
| ਦੀਨ ਮਜ਼ੱਬ ਕਾ ਜੁੱਧ ਵਿਚਾਰੀ ॥ ੩੯ ॥ | |
| ਬਾਰਹਿ ਬਾਰ ਪਰੈਂ ਲਲਕਾਰ, | |
| ਲਰੈਂ ਬਲ ਧਾਰ ਨ ਅੰਗ ਸੰਭਾਰੇਂ। | |
| ਏਕ ਦਿਸਾ ਬਰ ਸਿੰਘ ਬਲੀ, | |
| ਪੁਨ ਮੁੱਸਲਮਾਨ ਦਿਸਾ ਇਕ ਭਾਰੇ। | |
| ਜੰਗ ਮਚਯੋ ਜੁਗ ਜਾਮ[1] ਮਹਾਂ, | [1]ਦੋ ਪਹਿਰ। |
| ਤਬਿ ਨਾਹਿਂ ਦੁਹੂੰ ਦਿਸ ਤੈ ਜੁਗ ਹਾਰੇ। | |
| ਮਾਰਿ ਸਥਾਰ[1] ਅਪਾਰ ਕਰਯੋ, | [1]ਸੱਥਰ। |
| ਜਿਮ ਜ੍ਵਾਰ ਕ੍ਰਿਸਾਨ ਕਟੈ ਖਲਵਾਰੇ[1] ॥ ੪੦ ॥ | [1]ਢੇਰ ਲਾ ਦੇਂਦਾ ਹੈ। |
| ਸੂਰਨ ਕੇ ਮੁਖ ਨੂਰ[1] ਰਹਯੋ ਚੜ੍ਹ, | [1]ਲਾਲੀ। |
| ਕੂਰਨ ਕੈ[1] ਮੁਖ ਧੂਰ ਉਡਾਨੀ। | [1]ਕਾਇਰਾਂ ਦੇ। |
| ਸਿੰਘ ਗੁਰੂ ਗੁਰੁ ਨਾਮ ਉਚਾਰਤ, | |
| ਯਾ ਅਲੀ ਯਾ ਅਲੀ ਮੁੱਸਲਮਾਨੀ। | |
| ਬੀਰ ਦੁਹੂੰ ਦਿਸ ਤੈ ਵਡ ਧਿੰਗ[1], | [1]ਜ਼ੋਰਾਵਰ। |
| ਉਮੰਗ ਨਿਸ਼ੰਗ ਲਰੈਂ ਬਲ ਠਾਨੀ। | |
| ਸਾਰ ਸੋਂ ਸਾਰ[1] ਅਪਾਰ ਬਜਯੋ, | [1]ਸ਼ਸਤ੍ਰ ਨਾਲ ਸ਼ਸਤ੍ਰ। |
| ਜਿਮ ਘਾੜ[1] ਠਠਜਾਰ ਘੜੈਂ ਬਹੁ ਬਾਨੀ[2] ॥ ੪੧ ॥ | [1]ਭਾਂਡੇ। [2]ਬਹੁਤ {ਬਾਨੀ} ਵੰਨੀਆਂ (ਕਿਸਮਾਂ) ਦੇ। |
| ਸ੍ਰੋਣਤ ਕੀ ਸਰਤਾ[1] ਸੁ ਚਲੀ ਬਹਿ, | [1]ਨਦੀ। |
| ਮੇਦਰੁ ਮਾਸ ਕਾ ਕੀਚ ਸ੍ਰਿਛੀ[1]। | [1]ਮਿੱਝ ਤੇ ਮਾਸ ਦਾ ਚੰਗਾ ਚਿੱਕੜ। |
| ਪੰਕਜ ਨੇਤ੍ਰ ਲਾਲ ਬਿਸਾਲ, | |

ਸਿਵਾਲ ਸੇ ਬਾਲ ਪਰੇ ਬਹੁ ਕੱਛੀ[1]।

[1]ਬਹੁਤੇ ਲਾਲ ਨੇਤ੍ਰ ਲਾਲ ਕੰਵਲਾਂ ਵਾਂਗ ਤੇ ਵਾਲ ਜਾਲੇ ਵਾਂਗ ਬਹੁਤ {ਕੱਛੀ} ਸਜ ਰਹੇ ਹਨ।

ਕੱਛਪ ਢਾਲ ਅਲਾਤ ਸੁ ਚੱਕ੍ਰ,
ਸੈਹਥੀ ਸੇਲ ਸੁ ਸਾਂਪ ਬਿਲੱਛੀ[1]।

[1]ਢਾਲਾਂ ਕਛੂ ਕੁੰਮੇ ਹਨ, ਚੱਕ੍ਰ (ਅਲਾਤ) ਘੁੰਮਣ ਘੇਰੀਆਂ ਹਨ, ਬਰਛੀਆਂ ਤੇ ਨੇਜੇ (ਬਿਲੱਛੀ) ਅਜੀਬ ਤਰ੍ਹਾਂ ਦੇ ਸੱਪ ਹਨ।

ਝਾਗ ਸੀ ਮਿੰਝ ਹੁਬਾਬ ਸੇ ਲੋਚਨ,
ਸੱਥਲ ਹੱਥ ਤਲੱਫਤ ਮੱਛੀ[1] ॥੪੨॥

[1]ਮਿੱਝ ਝੱਗ ਵਰਗੀ ਹੈ ਨੇਤ੍ਰ {ਹਬਾਬ} ਬੁੱਲਬਲਿਆਂ ਵਰਗੇ ਹਨ, {ਸੱਥਲ} ਪੱਟ ਤੇ ਹੱਥ ਮੱਛੀਆਂ ਵਾਂਗ {ਤਲੱਫਤ} ਤੜਫਦੇ ਹਨ।

ਬਹੁ ਗੱਜਨ ਸਿੰਘਨ ਜਸੋਂ ਬਰ ਸਿੰਘਨ,
ਲੱਜ ਨ ਧਿੰਗ ਵਲੀ ਲਰਤੇ[1]।

[1]ਸਿੰਘ ਬਹੁਤੇ ਗਜਦੇ ਹਨ ਜਿਵੇਂ (ਬਰ ਸਿੰਘਨ) ਬੱਬਰ ਸ਼ੇਰ ਹੁੰਦੇ ਹਨ, ਲੱਜਿਆ ਨਹੀਂ ਕਰਦੇ {ਧਿੰਗ} ਜ਼ੋਰ ਨਾਲ (ਵਲੀ) ਸੂਰਮੇ ਲੜਦੇ ਹਨ।

ਡਰਤੇ ਨਹਿਂ ਕੱਜਨ ਢਾਲਨ ਸੋਂ ਮੁਖ,
ਰੱਜਨ ਨਾ, ਅਰਿ ਕੋ ਹਰਤੇ[1]।

[1]ਡਰਦੇ ਹੋਏ ਢਾਲਾਂ ਨਾਲ ਮੂੰਹ ਨਹੀਂ ਢਕਦੇ ਵੈਰੀਆਂ ਨੂੰ ਮਾਰਦੇਰੱਜਦੇ ਨਹੀਂ।

ਕਰਤੇ ਨਹਿਂ ਭੱਜਨ ਜੁੱਧ ਕ੍ਰੁੱਧਤ,
ਉੱਧਤ ਹੋਇ ਅਰੈਂ ਬਰਤੇ[1]।

[1]ਭੱਜਦੇ ਨਹੀਂ, ਕ੍ਰੋਧ ਨਾਲ ਜੰਗ ਕਰਦੇ ਹਨ, ਉਛਲਦੇ ਹੋਏ ਵੈਰੀਆਂ ਨੂੰ (ਬਰਤੇ) ਵਲਦੇ ਭਾਵ ਘੇਰਦੇ ਹਨ।

ਮਰਤੇ ਨਹਿਂ ਮਾਰੇ ਬਿਨਾ ਦਸ ਬੀਸਨ,
ਖੀਸ ਨ ਸੀਸ ਕਟਾ ਧਰ ਤੇ[1] ॥੪੩॥

[1]ਧੜ ਨਾਲੋਂ ਸਿਰ ਕਟਾਉਣ ਤੋਂ (ਖੀਸ ਨ) ਲੱਜਾ ਨਹੀਂ ਕਰਦੇ। {ਖੀਸ-ਲੱਜਾ, ਸ਼ਰਮ।}

ਬੱਜਤ ਦੁੰਦਭਿ ਦੀਹ[1], ਹਠੀ ਸਿੰਘ
ਭੱਜਤ ਲੈ ਲੈ ਨਿਸ਼ਾਨ ਅਗਾਹਾਂ।
ਤੱਜਤ ਨਾ[1] ਵਹਿ ਠੌਰ ਕਬੀ ਫਿਰ,
ਪਾਵਤ ਨਾ ਇਕ ਪੈਰ ਪਿਛਾਹਾਂ।
ਕਰਿ ਕੈ ਇਕ ਬਾਰਹਿ ਬਾਰ ਦੁਹੂੰ ਦਿਸ[1],
ਜੁਝਤ ਬੀਰ ਜਨੰਮ ਲੈ ਲਾਹਾ।
ਮਾਨਹੁ ਮੋਖ ਨਿਧੀ ਹਿਤ ਲੂਟਤ[1],
ਜੂਟਤ[1] ਬੀਚ ਪਸਾਰ ਕੈ ਬਾਂਹਾਂ ॥੪੪॥

[1]ਵੱਡੇ ਧੌਂਸੇ।
[1]ਛੱਡਦੇ ਨਹੀਂ।
[1]ਦੁਹਾਂ ਪਾਸਿਆਂ ਤੋਂ ਇੱਕੋ ਵਾਰ ਵਾਰ ਕਰਕੇ।
[1]ਜਾਣੋ ਮੁਕਤੀ ਦਾ {ਨਿਧੀ} ਖ਼ਜ਼ਾਨਾ ਹਿਤ ਨਾਲ ਲੁਟਦੇ ਹਨ।
[1]ਜੁਟਦੇ ਹਨ, ਟੱਕਰਦੇ ਹਨ।

ਪਿਖ ਕੈਰਣ ਕੌ ਗੁਰੁ ਮੋਦ ਭਏ,
ਫਿਰ ਮੱਦਤ ਸਿੰਘਨ ਕੀ ਬਡ ਕੀਨੀ।
ਗਹਿ ਪਾਨ ਕਮਾਨ[1] ਮਹਾਨ ਗੁਰੂ,
ਤਬਿ ਬਾਨਨ ਕੀ ਬਰਖਾ ਕਰ ਦੀਨੀ।
ਮਾਰ ਘਨੇ ਤੁਰਕੀ ਸਰਦਾਰ,
ਸੁਟੇ ਧਰ ਪੈ[1] ਦਰਪੈ ਦਰ ਖੀਨੀ[2]।

[1]ਹੱਥ 'ਚ ਕਮਾਣ ਫੜ ਕੇ।
[1]ਧਰਤੀ ਉੱਤੇ। [2]{ਦਰ} ਦਲ ਦਾ {ਦਰਪੈ} ਹੰਕਾਰ (ਖੀਨੀ) ਨਾਸ ਕਰ ਦਿੱਤਾ।

ਦੂਰ ਹਟਾਇ ਦਈ ਧੁਜਨੀ ਅਰਿ ਕੀ[1],
ਕਰਿ ਘਾਇਲ[1] ਔ ਬਲ ਹੀਨੀ ॥੪੫॥

[1]ਵੈਰੀ ਦੀ ਫ਼ੌਜ।
[1]ਜ਼ਖ਼ਮੀ।

ਦੋਹਰਾ:

ਲੈ ਨਿਜ ਦਲ ਗੁਰੁ ਪੁਰਿ ਵਿਖੇ,
ਧਸੇ ਆਪ ਫਿਰ ਆਇ।
ਪੇਖਿ ਗਿਰਪਤੀ ਤੁਰਕ ਸਭਿ,
ਰਹੇ ਅਧਿਕ ਬਿਸਮਾਇ ॥੪੬॥
ਜ਼ਖਮੀ ਸਿੰਘਨ ਕੇ ਤਈਂ
ਸਾਲ ਪੱਤ੍ਰ[1] ਬੰਧਵਾਇ। [1]ਸਾਲ ਦਰੱਖ਼ਤ ਦੇ ਪੱਤੇ।
ਦਯਾ ਦ੍ਰਿਸ਼ਟਿ ਅਵਲੋਕ ਕੈ,
ਰਾਜੀ ਕਰੇ ਤਦਾਇ ॥੪੭॥
ਚੌਪਈ:
ਕਿਤਿਕ ਦਿਵਸ ਯੌਂ ਰਹੀ ਲਰਾਈ।
ਰਹੇ ਗਿਰੀਸ ਤੁਰਕ ਬਲ ਲਾਈ।
ਗਢ ਅਨੰਦਪੁਰਿ ਕਾ ਨਹਿਂ ਤੂਟਯੋ।
ਬਲ ਤੁਰਕੀ ਦਲ ਕਾ ਸਭ ਹੁਟਯੋ[1] ॥੪੮॥ [1]ਰਹਿ ਗਿਆ।
ਫੇਰ ਗਿਰੀਸਨ ਛਲ ਮਨ ਠਾਨਾ।
ਯੌਂ ਲਿਖਿ ਗੁਰੁ ਢਿਗ ਪਠਯੋ ਮਹਾਨਾ।
ਹਮ ਤੁਮ ਸੰਗ ਸਪਤ[1] ਅਬਿ ਕਰਿ ਹੈਂ। [1]ਕਸਮ, ਸਹੁੰ।
ਸਾਲ ਗ੍ਰਾਮ[1] ਬੀਚ ਮਹਿਂ ਧਰ ਹੈਂ ॥੪੯॥ [1]ਠਾਕੁਰ।
ਜੇ ਹਮ ਤੁਮ ਸੋਂ ਛਲ ਅਬਿ ਠਾਨੈਂ।
ਬੰਸ ਹਮਾਰ ਭਵੈ ਤਬਿ ਹਾਨੈ।
ਅਰ ਤੁਰਕਨ ਕੇ ਸਭਿ ਸਰਦਾਰੈਂ।
ਕਸਮ ਕੁਰਾਨ ਉਠਾਇ ਹਜਾਰੈਂ ॥੫੦॥
ਲਿਖਾ ਸ਼ਾਹਿ ਕਾ ਦਯੋ ਮੰਗਾਏ।
ਅਹਿਦ ਪਿਮਾਨ ਕਰੇ ਇਸ ਭਾਏ[1]। [1]ਇਸ ਤਰ੍ਹਾਂ ਪ੍ਰਣ ਕਰ ਲਏ।
ਤੁਮ ਅਬਿ ਤਜਿ ਯਹਿ ਪੁਰਿ ਆਨੰਦੈਂ।
ਜਾਹੁ ਅਨਤ ਕਿਤ ਦੇਸ ਅਮੰਦੈਂ[1] ॥੫੧॥ [1]ਛੇਤੀ।
ਜਾਨ ਮਾਲ ਲੈ ਜਾਹੁ ਸਲਾਮਤ[1]। [1]ਸੁਖ ਅਨੰਦ ਨਾਲ।
ਹਮ ਨਹਿਂ ਕਰੈਂ ਤੁਮਾਰੀ ਖਜਾਨਤ[1]। [1]ਬੇਈਮਾਨੀ, ਚੋਰੀ।
ਇਤਯਾਦਿਕ ਬਹੁ ਤਿਨ ਕੀ ਕਸਮਾਂ।
ਸੁਨਿ ਗੁਰੁ ਬੋਲੇ ਜਗ ਕੇ ਖਸਮਾਂ ॥੫੨॥
ਚਾਹਿਤ ਦੁਸ਼ਮਨ ਦਗਾ ਸੁ ਕਰਨੋ।
ਹਮ ਵਿਸਾਹੁ ਕਬਿ ਇਨ ਕਾ ਧਰਨੋ।
ਹਮ ਇਨਿ ਸੰਗ ਜੰਗ ਬਹੁ ਕਰਿ ਕੈ।
ਮਾਰਹਿ ਮਰਹਿਂ ਮੋਦ ਮਨਿ ਧਰ ਕੈ ॥੫੩॥
ਯਾ ਬਿਧਿ ਬਚਨ ਗੁਰੂ ਕੇ ਸੁਨ ਕੈ।
ਭਏ ਸਿੰਘ ਸੂਰੇ ਮੁਦ ਗੁਨ ਕੈ[1]। [1]ਸਿੰਘ ਸੂਰਮੇ ਵਿਚਾਰ ਕੇ ਅਨੰਦ ਹੋਏ।
ਕੱਚੇ ਸਿੱਖ ਮਸੰਦ ਡਰਾਰੇ[1]। [1]ਡਰ ਗਏ।

ਗੁਰੁ ਜਨਨੀ ਢਿਗ ਜਾਇ ਪੁਕਾਰੇ ॥ ੫੪ ॥
ਅਹੋ ਮਾਤ ਜੀ ਤੁਮ ਸਮਝਾਵੋ।
ਪੁਰਿ ਅਨੰਦ ਗੁਰੁ ਤੈ ਤਜਵਾਵੋ।
ਨਹੀਂ ਤ ਹਮ ਤੁਮ ਸਭਿ ਇਸ ਠੌਰੈਂ।
ਮਰ ਹੈਂ ਆਜ ਕਾਲ ਇਸ ਤੌਰੈਂ ॥ ੫੫ ॥
ਕੁਛ ਭੁਖੇ ਕੁਛ ਬੀਚ ਲਰਾਈ।
ਮਰ ਜੈਹੈਂ ਅਬਿ ਸਬਿ ਬਿਨ ਆਈ।
ਚਹੁੰ ਦਿਸ ਦੁਸ਼ਮਨ ਘੇਰਿ ਥਿਰਾਏ[1]।
[1]ਘੇਰੀ ਬੈਠੇ ਹਨ।
ਅੰਨ ਘਾਸ ਕਿਛੁ ਆਨ ਨ ਪਾਏ[1] ॥ ੫੬ ॥
[1]ਆ ਨਹੀਂ ਸਕਦਾ।
ਘਾਸ ਅੰਨ ਪੁਰਿ ਮੈਂ ਥਾ ਜੋਈ।
ਗਯੋ ਨਿਖੁਟ ਕਰੈ ਕਜਾ ਕੋਈ।
ਧਨ ਗੁਰੁ ਘਰ ਜੋ ਹੁਤੋ ਅਪਾਰੀ।
ਪ੍ਰਥਮ ਸੁਟਜੋ ਗੁਰੁ ਨਦੀ ਮਝਾਰੀ ॥ ੫੭ ॥
ਭੂਖ ਦੂਖ ਕਰਿ ਹੋਇ ਦੁਖਜਾਰੇ।
ਪੁਰਿ ਤਜ ਕਰਿ ਜਨ ਗਏ ਅਪਾਰੇ।
ਬਿਨਾ ਅੰਨ ਸਿਖ ਭੁਖੇ ਮਰ ਹੈਂ।
ਬਿਨ ਭੋਜਨ ਕਹੁ ਕਬਿ ਲੌ ਲਰ ਹੈਂ ॥ ੫੮ ॥
ਮੁਸ਼ਟਿ ਮੁਸ਼ਟਿ ਭਰ ਚਨੇ[1] ਮਿਲਤ ਹੈਂ।
[1]ਮੁੱਠ ਮੁੱਠ ਭਰ ਛੋਲੇ।
ਕਬੀ ਕਬੀ ਸੋ ਵਹੀ ਗਿਲਤ ਹੈਂ[1]।
[1]ਉਹ ਸਿੰਘ ਉਹੀ (ਛੋਲੇ) ਖਾਂਦੇ ਹਨ।
ਅਬਿ ਤੋ ਦੁਸ਼ਮਨ ਰਸਤਾ ਦੈਹੈ।
ਨਾਹੱਕ[1] ਗੁਰੁ ਹਠ ਠਾ ਨਰਹੈ ਹੈਂ ॥ ੫੯ ॥
[1]ਐਵੇਂ ਹੀ।
ਕਹਤ ਗਿਰੀਸ[1] ਤੁਰਕ ਅਬਿ ਜੋਈ।
[1]ਪਹਾੜੀ ਰਾਜੇ।
ਚਹੀਏ ਕਰਨੀ ਗੁਰੁ ਕੋ ਸੋਈ।
ਸੁਖ ਸੋਂ ਸਭਿ ਸਮਾਜ ਨਿਜ[1] ਲੈ ਕੈ।
[1]ਆਪਣਾ ਸਾਮਾਨ।
ਬਸੀਏ ਦੇਸ ਮਾਲਵੇ ਜੈ ਕੈ ॥ ੬੦ ॥
ਜੇਤਿਕ ਰਾਜ ਗੁਰੂ ਕੌ ਚਹੀਏ।
ਬਿਨਾ ਕਲੇਸ਼ ਤਿਤਿਕ ਤਹਿਂ ਲਹੀਏ।
ਹੈ ਵਹਿ ਗੁਰੁ ਸਿੱਖਨਿ ਕਾ ਦੇਸੂ।
ਤਹਾਂ ਨ ਬਜਾਪੈ ਕਬੀ ਕਲੇਸੂ ॥ ੬੧ ॥
ਕਜਾ ਕੁਛ ਧਰਜੋ ਏਸ ਪੁਰਿ ਮਾਹੀਂ।
ਸਹਤ ਕਲੇਸ਼ ਹਮੇਸ਼ ਜਹਾਂ ਹੀ।
ਪੂਤ ਪਰਾਏ ਸਿੱਖ ਜੁ ਆਏ।
ਨਾਹਕ ਗੁਰੁ ਇਨਿ ਕੋ ਮਰਵਾਏਂ ॥ ੬੨ ॥
ਕਹਯਾ ਕਿਸੀ ਕਾ ਜਰਾ ਨਾ ਮਾਨੈ।
ਗੁਰੂ ਹਠੀਲਾ ਅਤਿ ਹਠ ਠਾਨੈ।
ਤੁਮ ਅਪਨੇ ਅਬਿ ਨਿਕਟਿ ਹਕਾਰੋ[1]।
[1]ਬੁਲਾਵੋ।
ਸਮਝਾਵਹੁ ਜਜੋਂ ਸਮਝੈ ਭਾਰੋ ॥ ੬੩ ॥

ਨਹੀਂ ਤਾ ਪੁਰਿ ਅਨੰਦ ਯਹਿ ਸਬਿ ਹੀ।
ਕਤਲ ਹੋਇ ਹੈ ਇਕ ਦਿਨ ਅਬਿ ਹੀ।
ਇਤਯਾਦਿਕ ਭਯਾਨਕ ਬਹੁ ਬਾਨੀ।
ਮਾਤਾ ਪਾਸ ਮਸੰਦਨਿ ਭਾਨੀ[1] ॥੬੪॥ [1]ਮਸੰਦਾਂ ਨੇ ਕਹੀ।
ਸੁਨਿ ਮਾਤਾ ਨੈ ਗੁਰੂ ਹਕਾਰੇ।
ਆਇ ਬੰਦਨਾ ਕਰੀ ਸਕਾਰੇ[1]। [1]ਸਵੇਰੇ।
ਬਚਨ ਮਸੰਦਨਿ ਜਿਤਿਕ ਸੁਨਾਏ।
ਗੁਰੁ ਜਨਨੀ ਨੈ[1] ਗੁਰੁ ਢਿਗ ਗਾਏ ॥੬੫॥ [1]ਮਾਤਾ ਗੂਜਰੀ ਜੀ ਨੇ।
ਦੋਹਰਾ:
ਸੁਨਿ ਕਰਿ ਗੁਰੁ ਪੁਨ ਗੁਨਿ ਕਹਯੋ,
ਸੁਨੋ ਮਾਤ ਮਮ ਬੈਨ।
ਕੱਚੇ ਏਹੁ ਪਹਾੜੀਏ,
ਨਹਿਂ ਵਿਸਾਹੁ ਇਨਿ ਐਨ[1] ॥੬੬॥ [1]ਇਨ੍ਹਾਂ 'ਤੇ ਭਰੋਸਾ ਕਰਨਾ ਠੀਕ ਨਹੀਂ।
ਚੌਪਈ:
ਕਸਮ ਗਿਰੀਸਨ ਕੀਨੀ ਜੋਈ।
ਆਜ ਦਿਖਾਵਹੁਂ ਤੁਮ ਕੋ ਸੋਈ।
ਯੌਂ ਕਹਿ ਗੁਰੁ ਨਿਜ ਗਏ ਨਿਕੇਤੈਂ[1]। [1]ਘਰ।
ਹੇਤ ਪਰਖਬੇ ਕੀਨ ਸੰਕੇਤੈਂ[1] ॥੬੭॥ [1]ਇਰਾਦਾ।
ਕੰਕਰ ਪੱਥਰ ਰੋਰ ਮੰਗਾਏ।
ਟੂਟੇ ਫੂਟੇ ਸਾਜ[1] ਮਿਲਾਏ। [1]ਸਾਮਾਨ।
ਸਕਟੇ[1] ਖੱਚਰ ਬੈਲ ਲਦਾਏ। [1]ਗੱਡੇ।
ਨਿਸ ਕੋ ਸ਼ਹਿਰੋਂ ਬਹਿਰ ਤੁਰਾਏ[1] ॥੬੮॥ [1]ਬਾਹਰ ਭੇਜ ਦਿੱਤੇ।
ਕੇਤਿਕ ਸਿੰਘ ਕਰੇ ਤਿਨਿ ਸੰਗੈਂ।
ਪਿਖਿ ਪਹਾਰੀਏ ਪਰੇ ਉਮੰਗੈਂ।
ਲਖਯੋ ਗੁਰੂ ਕਾ ਜਾਤ ਖਜ਼ਾਨਾ।
ਹੇਤ ਲੂਟਬੇ ਕੀਨ ਉਠਾਨਾ[1] ॥੬੯॥ [1]ਲੁੱਟ ਕੇ ਚੁੱਕ ਲਿਆ।
ਜਬਿ ਨਿਜ ਡੇਰਨਿ ਲੈ ਕਰਿ ਗਏ।
ਪੇਖਿ ਸਭੀ ਸ਼ਰਮਿੰਦੇ ਭਏ।
ਨਿਕਸੇ ਕੰਕਰਰੋੜ ਬਚਿੱਤ੍ਰ[1]। [1]ਅਨੇਕ ਤਰ੍ਹਾਂ ਦੇ।
ਫਟੇ ਤੋਬਰੇ[1] ਟੂਟੇ ਛਿੱਤ੍ਰ ॥੭੦॥ [1]ਤੋਬਰਾ– ਉਹ ਥੈਲਾ ਜਿਸ ਵਿੱਚ ਘੋੜਾ ਦਾਣਾ ਖਾਂਦਾ ਹੈ।
ਪਿਖਿ ਪਿਖਿ ਭਏ ਲੱਜਤ ਅਤਿ ਭਾਰੇ।
ਨਿਜ ਨਿਜ ਭਾਗ[1] ਸਭਿਨਿ ਧਿਰਕਾਰੇ। [1]ਕਰਮਾਂ ਨੂੰ।
ਯਹਿ ਕੌਤਿਕ ਗੁਰੁ ਕਰਿ ਦਿਖਰਾਯੋ।
ਨਾਂਹਿ ਮਸੰਦਹਿਂ ਨਿਸਚਾ ਆਯੋ ॥੭੧॥
ਗੁਰੁ ਜਨਨੀ ਕੋ ਜਾਇ ਸਿਖਾਵੈਂ।
ਜਯੋਂ ਗੁਰੁ ਤੈ ਪੁਰਿ ਵਹਿ ਤਜਵਾਵੈਂ।

ਪੁਨ ਪੁਨ ਮਾਤ ਕਹੈ ਗੁਰੁ ਪਾਸੈਂ।
ਹੇ ਸੁਤ ਤਜੋ ਨਗਰ ਯਹਿ ਵਾਸੈਂ[1] ॥੭੨॥
[1]ਹੇ ਪੁੱਤ੍ਰ ! ਇਸ ਸ਼ਹਿਰ ਦਾ ਵਸਣਾ ਛੱਡੋ।
ਪੁਨ ਗੁਰੁ ਢਿਗ ਥੇ ਤਬਿ ਜਨ ਜੇਤੇ।
ਦੁਖੀ ਭੂਖ ਨੈ ਕੀਨੇ ਤੇਤੇ।
ਨਿਸ ਦਿਨ ਗੁਰੁ ਢਿਗ ਐਸੇ ਟੇਰੈਂ[1]।
[1]ਕਹਿੰਦੇ ਹਨ।
ਹੇ ਗੁਰੁ ਚਲੋ ਅਨਤ[1] ਬਿਨੁ ਦੇਰੈਂ ॥੭੩॥
[1]ਹੋਰ ਥਾਂ।
ਕੇਤਿਕ ਕਾਇਰ ਲੋਗ ਮਸੰਦੂ।
ਗਏ ਦੌਰਿ ਪੁਰਿ ਤਜਿ ਮਤ ਮੰਦੂ।
ਔਰ ਲੋਗ ਬਹੁ ਚਹੈਂ ਪਲਾਵਨ[1]।
[1]ਨੱਸਣਾ।
ਹਿਤ ਕਰਿ ਜੰਗ ਵੀਚ ਨਹਿਂ ਆਵਨ ॥੭੪॥
ਇਕ ਤੌਂ ਬਾਹਰ ਹੋਤ ਲਰਾਈ।
ਸੱਤ੍ਰੁਨ ਕੀ ਸੈਨਾ ਬਹੁ ਆਈ।
ਦੂਸਰ ਨਿਜ ਜਨ ਅਤਿ ਅਕੁਲਾਏ[1]।
[1]ਅਪਣੇ ਸੇਵਕ ਬਹੁਤ ਘਬਰਾ ਗਏ।
ਗੁਰੁ ਢਿਗ ਤੈ ਤਬਿ ਚਹੈਂ ਪਲਾਏ ॥੭੫॥
ਤਬਿ ਸਤਿਗੁਰੁ ਨੈ ਸਭਾ ਲਗਾਈ।
ਸਭਿ ਸਿੱਖਨਿ ਪ੍ਰਤਿ ਕਹਯੋ ਸੁਨਾਈ।
ਜੇ ਜੇ ਜਨ ਅਬਿ ਚਹਿਤ ਪਲਾਵਨ।
ਤੇ ਸਭਿ ਮੁਝ ਢਿਗ ਯੌਂ ਲਿਖਿ ਜਾਵਨ ॥੭੬॥
ਨਾ ਹਮ ਸਿੱਖ ਤੁਮਾਰੇ ਆਰਯ[1]।
[1]ਹੇ ਸ੍ਰੇਸ਼ਟ (ਸਤਿਗੁਰੂ ਜੀ !)।
ਹਮ ਗੁਰੁ-ਸਿੱਖੀ ਤੈ ਅਬਿ ਖਾਰਯ[1]।
[1]ਸਿੱਖੀ 'ਚੋਂ ਕੱਢੇ ਗਏ ਹਾਂ।
ਜਿਨਿ ਜਿਨ ਕਰਨੀ ਜਾਨ ਪਜਾਰੀ।
ਤੇ ਸਿੱਖੀ ਲਿਖ ਜਾਹੁ ਹਮਾਰੀ ॥੭੭॥
ਜੋ ਹ੍ਵੈ ਸਿਦਕੀ ਸਿਖ ਮਹਾਨੈ।
ਗੁਰੁਸਿੱਖੀ ਹਿਤ ਦੇਵੈ ਪ੍ਰਾਨੈ।
ਜੀਵਣ ਮਰਣਾ ਹਮਰੇ ਸੰਗੈਂ।
ਚਾਹਿਤ ਜੋ, ਸੋਰਹੈ ਨਿਸੰਗੈਂ ॥੭੮॥
ਯਾ ਬਿਧਿ ਕੀ ਗੁਰੁ ਕੀ ਸੁਨਿ ਬਾਨੀ।
ਕਿਤਿਕ ਮਝੈਲ ਸਿਦਕ ਕਰਿ ਫਾਨੀ[1]।
[1]ਭਰੋਸਾ ਛੱਡ ਕੇ।
ਔਰ ਮਸੰਦ ਸਿੱਖ ਬਹੁ ਕੱਚੇ।
ਜਿਨ ਕੇ ਮਨ ਨਿਜ ਨਿਜ ਗ੍ਰਿਹਿ ਰੱਚੇ ॥੭੯॥
ਤੇ ਯੌਂ ਲਿਖ ਕਰਿ ਤੁਰਤ ਪਧਾਰੇ[1]।
[1]ਛੇਤੀ ਚਲੇ ਗਏ।
ਹਮ ਨ ਸਿੱਖ ਤੁਮ ਗੁਰੁ ਨ ਹਮਾਰੇ।
ਯੌਂ ਲਿਖਿ ਗਏ ਮਝੈਲ ਤਬੈ ਹੀ।
ਰਹੇ ਸਿੱਖ ਮਲਵਈ ਸਬੈ ਹੀ ॥੮੦॥
ਔਰ ਬਹੁਤ ਦੇਸਨ ਕੇ ਰਹੇ।
ਮਿੱਥਯਾ ਤਨ ਧਨ ਜਨ ਜਿਨ ਲਹੇ।

ਐਸੇ ਪੱਕੇ ਸਿਖ ਥੇ ਜੇਤੇ।
ਹਾਥ ਜੋਰਿ ਬੋਲੇ ਯੌਂ ਤੇਤੇ ॥੯੧॥
ਹੇ ਗੁਰੁ ਦੀਨ ਦਜਾਲ ਮੁਰਾਰੀ।
ਰਾਵਰ ਕੌਤਿਕ ਕਰਤ ਅਪਾਰੀ।
ਦੀਨੋ ਹਮ ਨਿਜ ਸਿਰ ਤੁਮ ਆਗੇ।
ਬਚੈਂ ਕਾਲ ਤੇ ਕਹਿਂ ਅਬਿ ਭਾਗੇ ॥੯੨॥
ਹੋਇ ਜਹਾਂ ਰਾਵਰ ਕੀ ਮਰਜ਼ੀ।
ਹਮ ਸਿਰ ਦੇਵਨ ਕੇ ਤਹਿਂ ਗਰਜ਼ੀ[1]। [1]ਇੱਛਾਵਾਨ।
ਪੇਖਿ ਸਿਦਕ ਸੁਨਿ ਤਿਨਿ ਕੀ ਬਾਨੀ।
ਮੋਦ ਹੋਇ ਬੋਲੇ ਗੁਰੁ ਗਜਾਨੀ ॥੯੩॥
ਧੰਨ ਧੰਨ ਤੁਮਰੀ ਗੁਰਸਿੱਖੀ।
ਵਾਲਹੁਂ ਨਿੱਕੀ ਖੰਡਜੋਂ ਤਿੱਖੀ।
ਧੰਨਜ ਭਏ ਤੁਮ ਸਭਿ ਜਗ ਮਾਝੈਂ[1]। [1]ਵਿੱਚ।
ਰਾਖੀ ਜਿਨਿ ਸਿੱਖੀ ਕੀ ਲਾਜੈਂ ॥੯੪॥
ਦੋਹਰਾ:
ਪੁਨ ਅਨੰਦ ਪੁਰਿ ਕੇ ਵਿਖੇ,
ਦੁਖੀ ਪਿਖੇ ਸਭਿ ਲੋਗ।
ਤਬਿ ਸਤਿਗੁਰੁ ਨੈ ਮਨ ਠਟੀ,
ਯਹਿ ਪੁਰਿ ਤਜਾਗਨ ਜੋਗ ॥੯੫॥
ਚੌਪਈ:
ਫਿਰ ਗੁਰੁ ਬਜੋਂਤ ਬਨਾਈ ਸਾਰੀ।
ਪੁਰਿ ਤਜਨੇ ਕੀ ਕਰੀ ਤਜਾਰੀ।
ਸਕਟੇ[1] ਖੱਚਰ ਸ਼ੁਤਰ[2] ਮੰਗਾਏ। [1]ਗੱਡੇ। [2]ਊਠ।
ਤਿਨਿ ਪਰ ਸਭਿ ਅਸਬਾਬ ਲਦਾਏ ॥੯੬॥
ਕਰਿ ਤਿਨਿ ਸੰਗ ਬਹੁਤ ਰਖਵਾਰੇ।
ਦਯੋ ਵਹੀਰ[1] ਚਲਾਇ ਅਗਾਰੇ। [1]ਕਾਫ਼ਲਾ, ਦਲ।
ਪੁਨਾ ਜ਼ਨਾਨਜੋ ਕੇ ਸਭਿ ਡੋਰੇ[1]। [1]ਡੋਲੇ।
ਦੈ ਕਰਿ ਸਿੰਘ ਸੰਗ ਵਹਿ ਤੋਰੇ ॥੯੭॥
ਨਿਜ ਦਲ ਲੈ ਬਲ ਸੋਂ ਗੁਰੁ ਆਛੇ।
ਸਭਿ ਕੇ ਰੱਖਕ ਹ੍ਵੈ ਕਰਿ ਪਾਛੇ।
ਚਲੇ ਆਪ ਇਮ ਪੁਰਿ ਕੋ ਛੋਰੀ।
ਰੋਪੜ ਸਹਿਰ ਓਰ ਧਰਿ ਜੋਰੀ[1] ॥੯੮॥ [1]ਜ਼ੋਰ ਕਰਕੇ।
ਸਾਰ[1] ਭਈ ਸੱਤ੍ਰੁਨ ਕੋ ਜਬਿ ਹੀ। [1]ਖ਼ਬਰ।
ਕਰੀ ਅਹਿਦ ਸ਼ਿਕਨੀ[1] ਉਨਿ ਤਬਿ ਹੀ। [1]ਪ੍ਰਣ ਤੋੜ ਦਿੱਤੇ।
ਬੇਈਮਾਨ ਸੈਨ ਬਹੁ ਲੈ ਕੈ।
ਪਰੇ ਆਇ ਗੁਰੁ ਦਲ ਪਰ ਧੈ ਕੈ ॥੯੯॥
ਤਬਿ ਸਤਿਗੁਰੁ ਨਿਜ ਧੀਰਜ ਧਰਿ ਕੈ।

ਸਾਵਧਾਨ ਨਿਜ ਦਲ ਕੋ ਕਰਿ ਕੈ।
ਨਿਜ ਵਹੀਰ ਕੌ ਕਰਿ ਕੈ ਆਗੇ।
ਆਪ ਅਰਿਨ ਸੋਂ[1] ਲਰਨੇ ਲਾਗੇ ॥ ੯੦ ॥ — [1]ਵੈਰੀਆਂ ਨਾਲ।
ਯਾ ਬਿਧਿ ਮਗ ਮੈਂ ਕਰਤ ਲਰਾਈ।
ਕਿਤਿਕ ਕੋਸ ਗੁਰੁ ਗਏ ਤਦਾਂਈਂ।
ਦਿਨ ਕਰ ਅਥਯੋ[1] ਅਈ ਨਿਸ ਕਾਰੀ[2]। — [1]ਸੂਰਜ ਛਿਪ ਗਿਆ। [2]ਕਾਲੀ ਰਾਤ ਆ ਗਈ।
ਆਗੇ ਚਢ੍ਯੋ ਦਰਯਾਉ ਅਪਾਰੀ ॥ ੯੧ ॥
ਸਰਸਾ ਨਾਮ ਆਹਿ ਜੋ ਨਦੀ।
ਚਢੀ ਅਧਿਕ ਲੈਬੇ ਹਿਤ ਬਦੀ[1]। — [1]ਬੁਰਾਈ।
ਪਾਛੇ ਤੇ ਅਰਿ ਦਲ ਬਲ ਕੈ ਕੈ।
ਆਨ ਪਰ੍ਯੋ ਇਕ ਬਾਰਹਿ ਧੈ ਕੈ ॥ ੯੨ ॥
ਕਠਿਨ ਬਨਾਉ ਬਨਿਓ ਤਬਿ ਆਈ।
ਮੁਸ਼ਕਲ ਗੁਰੁ ਸਿੱਖਨ ਕੈ ਤਾਂਈਂ।
ਬਿਪਤਾ ਮਾਹਿਂ ਬਿਪੱਤੀ ਔਰੈਂ[1]। — [1]ਬਿਪਤਾ 'ਚ ਹੋਰ ਬਿਪਤਾ।
ਪਰੀ ਆਇ ਅਤਿਸੈ ਤਿਸ ਠੌਰੈਂ ॥ ੯੩ ॥
ਕਹਾਂ ਕਰੈਂ ਤਬਿ ਸਿੰਘ ਵਿਚਾਰੇ।
ਰੂਝੇ ਆਨਿ ਕੁਥਾਂਇ ਕਰਾਰੇ[1]। — [1]ਬਹੁਤੇ।
ਆਗੇ ਲਖਨ[1] ਦਰਯਾਉ ਨ ਦੈਹੈ। — [1]ਲੰਘਣ।
ਘੋਰ ਸ਼ਬਦ ਕਰਿ ਜੋਰਿ ਚਲੈ ਹੈ ॥ ੯੪ ॥
ਢਹਿ ਢਹਿ ਢਿਗਾਂ[1] ਪੈਨ ਅਤਿ ਭਾਰੀ। — [1]ਧਰਤੀ ਦੇ ਟੁਕੜੇ।
ਪਰਤ ਨ ਨੌਕਾ ਨਿਸਾ ਮਝਾਰੀ[1]। — [1]ਰਾਤ ਨੂੰ ਬੇੜੀ ਨਹੀਂ ਸੀ ਪੈਂਦੀ।
ਜਲ ਗਿਰ ਪਰ ਤੈ ਨੀਚੈ ਗਿਰਿ ਗਿਰਿ[1]। — [1]ਪਾਣੀ ਪਹਾੜ ਤੋਂ ਥੱਲੇ ਡਿੱਗ ਡਿੱਗ ਕੇ।
ਆਵਤ ਅਧਿਕ ਜੋਰ ਕਰਿ ਫਿਰਿ ਫਿਰਿ[1] ॥ ੯੫ ॥ — [1]ਵਲ ਖਾ ਖਾ ਕੇ।
ਤਾਰੂ ਸਕੈ ਕੌਨ ਤਰ ਤਾਂਹੀਂ[1]। — [1]ਤਿਸ (ਸਰਸਾ ਨਦੀ) ਨੂੰ।
ਪਾਰਵਾਰ[1] ਕਿਛੁ ਸੂਝੈ ਨਾਹੀ। — [1]ਪਰਲਾ ਤੇ ਉਰਲਾ ਕਿਨਾਰਾ।
ਪਾਛੇ ਕੌ ਕਿਹ ਬਿਧਿ ਹਟ ਸਾਕੈਂ।
ਆਯੋ ਚਢ ਕਰਿ ਅਰਿ ਦਲ ਲਾਖੈਂ[1] ॥ ੯੬ ॥ — [1]ਲੱਖਾਂ ਦੀ ਗਿਣਤੀ ਦਾ।
ਬਹੁਤਨ ਸੋਂ ਥੋਰੇ ਕਜਾ ਕਰੈਂ।
ਤਜਿ ਅਸਬਾਬ ਕੈਸ ਫਿਰਿ ਲਰੈਂ।
ਜੌਂ ਵਹੀਰ ਕੀ ਤਜਿ ਰਖਵਾਰੀ।
ਕਰੈਂ ਲਰਾਈ ਹੋਇ ਅਗਾਰੀ ॥ ੯੭ ॥
ਤੌਂ ਵਹੀਰ ਸਭਿ ਲੂਟਯੋ ਜੈਹੈ।
ਗੁਰੁ ਘਰ ਕੀ ਬੇ ਅਦਬੀ ਥੈਹੈ।
ਬਨੀ ਸਿੰਘਨ ਕੌ ਆਨ ਲਚਾਰੀ[1]। — [1]ਬੇਵਸੀ।
ਚਲਤ ਨ ਬਲ ਕਿਛੁ ਰਹੇ ਵਿਚਾਰੀ ॥ ੯੮ ॥
ਤਬਿ ਸਭਿ ਕੋ ਗੁਰੁ ਧੀਰਜ ਦੈ ਕੈ।

ਲਗੇ ਬਾਨ ਛੋਡਨ ਬਲ ਕੈ ਕੈ।
ਗੁਰੁ ਸੁਤ ਬਡੇ ਜੁਗਲ[1] ਗੁਰੁ ਪਾਸੂ। — [1]ਦੋਵੇਂ ਵੱਡੇ ਸਾਹਿਬਜ਼ਾਦੇ।
ਔਰ ਸਿੰਘ ਬਹੁ ਜੰਗੀ ਖਾਸੂ[1] ॥੯੯॥ — [1]ਖਾਸ ਜੰਗ ਕਰਨ ਵਾਲੇ।
ਗੁਲਕਾ ਤੀਰ ਤਜਨ ਸਭਿ ਲਾਗੇ।
ਤਿਸ ਦਿਸ ਤੁਰਕ ਬਢੇ ਨਹਿਂ ਆਗੇ।
ਹੁਤੋ ਵਹੀਰ ਜਹਾਂ ਗੁਰੁ ਕੇਰਾ।
ਪਰੇ ਤਹਾਂ ਦੈ ਜੋਰ ਵਧੇਰਾ ॥੧੦੦॥
ਬਿਚਲ ਗਯੋ[1] ਦਲ ਸਿੰਘਨ ਕੇਰਾ। — [1]ਖਿੰਡ ਗਿਆ।
ਭਾਜਰ ਪਰੀ ਤਹਾਂ ਬਿਨੁ ਦੇਰਾ।
ਪਾਛੇ ਹਟੇ ਸਿੰਘ ਤਬਿ ਜੇਤੇ।
ਲੂਟ ਕੂਟ ਤੁਰਕਨ ਲਿਯ ਤੇਤੇ ॥੧੦੧॥
ਆਗੈ ਗਯੋ ਧਾਰ ਬਲ ਜੋਊ।
ਬਹਯੋ ਵੀਚ ਦਰਯਾਵਹਿ ਸੋਊ।
ਪਰੀ ਸਿੰਘਨ ਕੋ ਤਹਿਂ ਅਤਿ ਭੀਰਾ।
ਕੋਊ ਨ ਦੇਤ ਕਿਸੈ ਕਿਛੁ ਧੀਰਾ ॥੧੦੨॥
ਜੇ ਤਾਰੂ ਥੇ ਸਿੰਘ ਮਹਾਨੇ।
ਤੇ ਦਰਯਾਉ ਤਰ ਪਾਰ ਪਰਾਨੇ[1]। — [1]ਪਾਰ ਲੰਘ ਗਏ।
ਤਾਰੂ ਬਲੀ ਹੁਤੇ ਜੇ ਭਾਰੇ।
ਤਿਨ ਬਹੁ ਸਿੰਘ ਕਰੇ ਗਹਿ ਪਾਰੇ ॥੧੦੩॥
ਡੋਲੇ ਜੇਤਿਕ ਮਾਤਨ ਕੇਰੇ।
ਤੇ ਭੀ ਕਰੇ ਪਾਰ ਬਿਨੁ ਦੇਰੇ।
ਔ ਅਸਬਾਬ ਪਾਰ ਬਹੁ ਕੀਨਾ।
ਬੂਡ ਗਯੋ ਨਦਿ ਮੈਂ ਕਿਛੁ ਪੀਨਾ[1] ॥੧੦੪॥ — [1]ਬਹੁਤਾ ਕੁਝ ਨਦੀ 'ਚ ਡੁੱਬ ਗਿਆ।
ਭਾਰੀ ਭੀਰ ਸਿੰਘਨ ਪਰ ਪਰੀ।
ਇਤ ਉਤ ਬਿਚਲ ਗਏ ਤਿਸ ਘਰੀ।
ਮੁਸ਼ਕਲ ਬਨੀ ਜਿਤਿਕ ਤਿਸ ਠਾਏਂ।
ਯਾਦ ਕਰੇ ਛਤੀਆ ਧਰਕਾਏ[1] ॥੧੦੫॥ — [1]ਛਾਤੀ ਧੜਕਦੀ ਹੈ।
ਕਰ ਡੋਲਤ[1] ਨੈਨਨ ਜਲ ਝਰ ਹੈ। — [1]ਹੱਥ ਕੰਬਦੇ ਹਨ।
ਦੁਸ਼ਮਨ ਪੈ ਨ ਵਖਤ ਅਸ ਪਰ ਹੈ ॥੧੦੬॥
ਦੋਹਰਾ:
ਯੌਂ ਤਬਿ ਬਿਚਲ ਸਮਾਜ ਸਭਿ,
ਗਯੋ ਗੁਰੂ ਕਾ ਐਨ।
ਕਿਤ ਜਨਨੀ[1] ਸੁਤ[2] ਆਪ ਕਿਤ, — [1]ਮਾਤਾ ਗੁਜਰੀ ਜੀ। [2]ਪੁੱਤਰ।
ਕਿਤ ਘਰਨੀ[1] ਕਿਤ ਸੈਨ ॥੧੦੭॥ — [1]ਮਹਿਲ।
ਪਰੀ ਬਿਪੱਤੀ[1] ਐਸ ਤਬਿ, — [1]ਬਿਪਤਾ।
ਕੋ ਕਰਿ ਸਕੈ ਬਖਾਨ।
ਚਿਤਵਨ ਤੈ ਛਤੀਆ[1] ਫਟੈ, — [1]ਛਾਤੀ।

ਕਹਿ ਨਹਿਂ ਸਕਤ ਜ਼ੁਬਾਨ ॥੧੦੮॥
ਚੌਪਈ:
ਯਹਿ ਕੁਛ ਅਚਰਜ ਨਯੋ ਨ ਭਯੋ।
ਗੁਰੁ ਪਰ ਸਮਾ ਆਨ ਜੋ ਪਯੋ।
ਰਾਮ ਕ੍ਰਿਸ਼ਨ ਅਵਤਾਰ ਜੁ ਭਏ।
ਵਖਤ ਐਸ ਤਿਨਿ ਪਰ ਭੀ ਪਏ ॥੧੦੯॥
ਬ੍ਰਹਮਾਦਿਕ ਜੇ ਦੇਵ ਬਿਸਾਲੇ।
ਕਈ ਬਾਰ ਤਿਨ ਸਹੇ ਕਸਾਲੇ[1]। — [1]ਕਸ਼ਟ।
ਵੀਚ ਪੁਰਾਨਨ ਤਿਨ ਕੀ ਗਾਥਾ।
ਲਿਖੀ ਬਜਾਸ ਬਿਸਤਾਰਹਿ ਸਾਥਾ ॥੧੧੦॥
ਔਰ ਮੁਹੰਮਦ ਆਦਿ ਪਿਕੰਬਰ।
ਜਿਨ ਜਗ ਮੈਂ ਵਡ ਕਰੇ ਅਡੰਬਰ[1]। — [1]ਠਾਠ ਬਾਠ।
ਦਾਊਦ ਨੂਰ ਅਲੀ[1] ਲੌ ਵਲੀ[2]। — [1]ਮੁਹੰਮਦ ਸਾਹਿਬ ਦਾ ਜਵਾਈ। [2]ਸ਼ਕਤੀ ਵਾਲੇ।
ਮੂਸੇ ਈਸੇ ਕੀ ਨਹਿਂ ਚਲੀ ॥੧੧੧॥
ਇਨ ਭੀ ਸਹੀ ਬਿਪੱਤੀ ਜੇਤੀ।
ਲਿਖੀ ਹਦੀਸਨ[1] ਮੈਂ ਵਹੁ ਤੇਤੀ। — [1]ਹਦੀਸ– ਉਹ ਕਿਤਾਬ ਜਿਸ ਵਿੱਚ ਹਜ਼ਰਤ ਮੁਹੰਮਦ ਦੇ ਕਥਨ ਅਥਵਾ ਆਚਰਨ ਸਬੰਧੀ ਧਰਮ ਵਜਵਸਥਾ ਹੋਵੇ।
ਅਬਿ ਸੁਨਿ ਆਗੇ ਗੁਰ ਕੀ ਸਾਖੀ।
ਜੈਸ ਕੈਸ ਨਦੀਆ ਵੋਹ ਲਾਖੀ[1] ॥੧੧੨॥ — [1]ਜਿਵੇਂ ਕਿਵੇਂ ਉਹ ਨਦੀ ਲੰਘੀ।
ਰੋਪੜ ਨਗਰ ਤਰਫ ਜਬਿ ਗਏ।
ਨਗਰ ਵਾਸੀਅਨ ਬੜਨ ਨ ਦਏ।
ਕੋਪ ਹੋਇ ਗੁਰੁ ਗਿਰਾ ਅਲਾਈ।
ਜਰ[1] ਨਹਿ ਯਹਾਂ ਤੁਮਾਰ ਰਹਾਈ ॥੧੧੩॥ — [1]ਜੜ।
ਬਚਨ ਗੁਰੂ ਕਾ ਪੂਰਨ ਭਯੋ।
ਉਨ ਕਾ ਬੰਸ ਤਹਾਂ ਨਹਿਂ ਰਹਯੋ।
ਸਤਿਗੁਰੁ ਗਏ ਕੋਟਲੇ ਓਰੈਂ[1]। — [1]ਤਰਫ਼।
ਆਦਰ ਕਰਯੋ ਪਠਾਣਨਿ ਜੋਰੈਂ[1] ॥੧੧੪॥ — [1]ਜ਼ੋਰ ਸ਼ੋਰ ਨਾਲ ਭਾਵ ਬਹੁਤਾ।
ਪੈ ਗੁਰੁ ਆਗੇ ਕਰਯੋ ਪਜਾਨਾ।
ਲਰਬੇ ਹੇਤ ਪਿਖਨ ਅਸਥਾਨਾ।
ਏਕ ਨਗਰ ਚਮਕੌਰ ਮਝਾਰਾ।
ਲਰਬੇ ਜੋਗ ਮੁਕਾਨ ਨਿਹਾਰਾ ॥੧੧੫॥
ਤਿਸ ਮੈਂ ਧਸੇ ਤਬੈ ਗੁਰੁ ਜਾਈ।
ਲਰਨ ਹੇਤ ਤਹਿਂ ਬਜੋਂਤ ਬਨਾਈ।
ਸਿੰਘ ਤਹਾਂ ਥੇ ਗੁਰੁ ਢਿਗ ਚਾਲੀ।
ਸਾਹਿਬਜ਼ਾਦੇ ਜੁਗ ਬਡ ਖਜਾਲੀ[1] ॥੧੧੬॥ — [1]ਚੰਗੇ ਖ਼ਿਆਲਾਂ ਵਾਲੇ ਦੋਨੋਂ ਵੱਡੇ ਸਾਹਿਬਜ਼ਾਦੇ ਸਨ।
ਦੋਹਰਾ:
ਕਰਿ ਬਹੁ ਜੰਗ ਅਨੰਦ ਪੁਰਿ,

ਫਿਰਿ ਤਜ ਕਰਿ ਵਹਿ ਠੌਰ।
ਨਾਖ[1] ਨਦੀ ਤਜਿ ਰੋਪੜੈਂ,
ਥਿਰੇ ਜਾਇ ਚਮਕੌਰ ॥੧੧੭॥

[1]ਲੰਘ ਕੇ।

ਇਤਿ ਸ੍ਰੀ ਗੁਰੁ ਪੰਥ ਪ੍ਰਕਾਸ਼ ਗ੍ਰੰਥੇ ਪੂਰਬਾਰਧੇ ਗਯਾਨ ਸਿੰਘ ਵਿਰਚਿਤੇ
'ਆਨੰਦਪੁਰਿ ਛੋਰਨ, ਪ੍ਰਸੰਗ ਬਰਨਨੰ ਨਾਮ ਚੌਂਹਸਟਮੋਂ ਬਿਸ੍ਰਾਮ ॥੬੪॥

## ੬੫. {ਚਮਕੌਰ ਦਾ ਜੰਗ, ਵੱਡੇ ਸਾਹਿਬਜ਼ਾਦਿਆਂ ਦੀ ਸ਼ਹੀਦੀ, ਮਾਛੀਵਾੜੇ ਪਹੁੰਚਣਾ}

ਦੋਹਰਾ:

ਸਰਦ ਸੁਧਾਰਕ ਤੈ ਸਰਸ,
ਸੰਵਰ ਸਹਿਸ ਤੈ ਸਾਰ[1]।
[1]ਸਰਦਰੁੱਤ ਦੇ ਚੰਦ੍ਰਮਾ ਤੋਂ ਵੀ ਵੱਧ ਅਤੇ ਹਜ਼ਾਰਾਂ {ਸੰਵਰ} ਕਾਮਦੇਵਾਂ ਤੋਂ ਵੀ ਸ੍ਰੇਸ਼ਟ ਹਨ।

ਕ੍ਰਾਂਤਿ ਬਦਨਰਵਿ ਬਾਲ ਸਮ,
ਗੁਰੁ ਬਪੁ ਬਾਲ ਜੁਹਾਰ[1] ॥੧॥
[1]ਚੜ੍ਹਦੇ ਸੂਰਜ ਵਰਗੀ (ਜਿਨ੍ਹਾਂ ਦੇ) ਮੁੱਖ ਦੀ ਸ਼ੋਭਾ ਹੈ (ਐਸੇ) ਬਾਲ ਸਰੂਪ (ਸ੍ਰੀ) ਗੁਰੂ (ਹਰਿ ਕ੍ਰਿਸ਼ਨ ਸਾਹਿਬ ਜੀ) ਨੂੰ (ਮੈਂ) ਨਮਸਕਾਰ ਕਰਦਾ ਹਾਂ।

ਜਬਿ ਸਤਿਗੁਰ ਚਮਕੌਰ ਕੀ,
ਧਸੇ ਹਵੇਲੀ ਜਾਇ।
ਪਾਛੇ ਦਲ ਤੁਰਕਾਨ ਕਾ,
ਅਨਗਨ ਪਹੁੰਚਯੋ ਆਇ ॥੨॥

ਸ੍ਵੈਯਾ:

ਨਾਹਰ ਖਾਨ ਮਲੇਰੀ ਹੁਤੋ ਇਕ,
ਬੀਰ ਵਲੀ ਅਫਗਾਨ ਕਰਾਰਾ[1]।
[1]ਤਕੜਾ।
ਸੋ ਗਰਜਯੋ ਢਿਗ ਜਾਇ ਮੁਕਾਨ ਕੈ,
ਔਂ ਤਰਜਯੋ[1] ਗੁਰੁ ਕੋ ਉਨਿ ਭਾਰਾ।
[1]ਤਾੜਿਆ।
ਏਕ ਤਜਯੋ ਗੁਰੁ ਬਾਨ ਮਹਾਂ ਖਰ,
ਸੋ ਅਫਗਾਨ ਧਰਾ ਪਰ ਡਾਰਾ।
ਬੀਰ ਹਤਯੋ ਪਿਖਿ ਬੀਰ ਅਯੋ ਤਿਹ,
ਖਿਜਰ ਖ੍ਵਾਜ ਸਰੋਸ ਅਪਾਰਾ[1] ॥੩॥
[1]ਭਰਾ ਮਾਰਿਆ ਦੇਖ ਕੇ ਤਿਸ ਦਾ ਭਰਾ ਖ਼੍ਵਾਜਾ ਖ਼ਿਜ਼ਰ ਬਹੁਤ ਗ਼ੁੱਸੇ ਨਾਲ ਆਇਆ।

ਹਿੰਦੂ ਕੇ ਪੀਰ ਸੁਨੋ ਤੁਮ ਬੀਰ,
ਹਨਯੋ ਮਮ ਬੀਰ[1] ਅਬੀਰਣ ਮਾਂਹੀਂ।
[1]ਤੁਸੀਂ ਸੂਰਮੇ ਹੋ ਸੁਣੋ, ਤੁਸਾਂ ਮੇਰਾ ਭਰਾ ਮਾਰ ਦਿੱਤਾ ਹੈ।
ਸੰਮੁਖ ਹੋਇ ਲਰੋ ਹਮ ਸੋਂ ਅਬਿ,
ਤੋਹਿ ਬਲੀ ਲਖ ਹੈਂ[1] ਹਮ ਤਾਹੀਂ।
[1]ਬਲੀ ਜਾਣਾਂਗੇ।
ਯੌਂ ਸੁਨ ਕੈ ਗੁਰੁ ਆਨਿ ਕਹਯੋ,
ਅਫਗਾਨ ਬਨੋ ਸਵਧਾਨ ਇਹਾਂ ਹੀ[1]।
[1]ਏਥੇ ਹੀ।
ਬਾਰੇ[1] ਕਰੋ ਨ ਡਰੋ ਨ ਟਰੋ ਅਬਿ,
[1]ਵਾਰ।
ਹੌਂਸਰ ਹੈ ਫਿਰ ਤੋ ਮਨ ਮਾਂਹੀਂ[1] ॥੪॥
[1](ਨਹੀਂ ਤਾਂ) ਫੇਰ ਤੇਰੇ ਮਨ ਵਿੱਚ ਇੱਛਾਰਹਿ ਜਾਵੇਗੀ।
ਖੈਂਚ ਕਾਮਨ ਸੁ ਕਾਂਨ ਪ੍ਰਮਾਨ[1],
[1]ਤੱਕ।
ਪਠਾਨਹਿ ਬਾਨ ਕਿਤਾਨ ਤਜਾਨੇ[1]।
[1]ਕਿਤਨੇ ਹੀ ਤੀਰ ਛੱਡੇ।
ਬੀਰ ਬਨੈਤ ਪਟੈਤ ਗੁਰੂ[1],
[1]ਗੁਰੂ ਸੂਰਮੇ ਜੋ ਪਟੇ ਬਾਜ਼ ਤੇ (ਬਨੈਤ) ਸਜੇ ਹੋਏ ਸਨ।
ਸਭਿ ਤਾਂਹਿ ਸਿਲੀਮੁਖ ਕੀਨ ਬਚਾਨੇ[1]।
[1]ਤਿਸ ਦੇ ਸਾਰੇ ਤੀਰਾਂ ਤੋਂ ਆਪਣੇ ਆਪ ਨੂੰ ਬਚਾ ਲਿਆ।
ਫੇਰ ਗੁਰੂ ਬਲਵੰਡ, ਕੁਵੰਡ
ਪ੍ਰਚੰਡ ਅਖੰਡ ਤਜੇ ਸਰ ਤਾਨੇ[1]।
[1]ਫੇਰ ਬਲੀ ਸਤਿਗੁਰੂ ਨੇ ਧਨੁਖ, {ਤਾਨੇ} ਖਿੱਚ ਕੇ {ਅਖੰਡ} ਲਗਾਤਾਰ {ਪ੍ਰਚੰਡ} ਤਿਖੇ ਤੀਰ ਛੱਡੇ।

ਮਾਰ ਹਿਰਾਨ ਪਠਾਨ ਕਰੇ,

ਨਿਜ ਜਾਨ ਲੈ ਓਟ ਦਿਵਾਰ ਲੁਕਾਨੇ[1] ॥੫॥
[1]ਕੰਧ ਦੇ ਉਹਲੇ ਲੁਕ ਗਏ।

ਔਰ ਘਨੇ ਤੁਰਕੀ ਸਰਦਾਰ,
ਗਿਰੀਸ ਅਏ ਝੱਟ ਲੈ ਬਹੁ ਸੈਨਾ।
ਚਾਰ ਦਿਸਾਨ ਤੈ ਘੇਰ ਮੁਕਾਨ ਲਯੋ,
ਬਲ ਠਾਨ ਸਕੈਂ ਕਰਿ ਜੈ ਨਾ[1]।
[1]ਫਤਹ ਨਹੀਂ ਕਰ ਸਕਣਗੇ।

ਕੇਤਿਕ ਦੂਰ ਸਭੀਤ ਸੁ ਭੀਤ[1] ਤੈ,
[1]ਡਰ ਦੇ ਸਹਿਤ ਉਸ ਕੰਧ ਤੋਂ ਕਿਤਨੀ ਦੂਰ ਹੋ ਕੇ ਸਾਰਿਆਂ ਨੇ ਚੰਗੀ ਤਰ੍ਹਾਂ ਜੰਗ ਕੀਤਾ।

ਕੀਨ ਸਭੀ ਤਬਿ ਆਹਵ ਐਨਾ।
ਗੁਲਕਾ ਬਹੁ ਬਾਨ ਲਗੇ ਬਰਸਾਵਨ,
ਸਾਵਨ ਮੇਂਹ ਸਮਾਨ ਬਨੈਨਾ[1] ॥੬॥
[1]ਬਣ ਕੇ।

ਦੋਹਰਾ:
ਸਿੰਘਨ ਢਿਗ ਨਹਿਂ ਰਹਯੋ ਥਾ,
ਦਾਰੂ ਸਿੱਕਾ[1] ਤੀਰ।
[1]ਬਰੂਦ ਤੇ ਗੋਲੀਆਂ।

ਯਾਂਹੀ ਤੈ ਕਬਹੀ ਕਬੀ,
ਗੁਲਕਾ ਤਜੈਂ ਸਧੀਰ ॥੭॥
ਹੁਤੇ ਗੁਰੂ ਕੇ ਜੁਗਲ ਸੁਤ[1],
[1]ਦੋ ਪੁੱਤਰ।

ਤਹਿਂ ਠਾਂ ਤਬਿ ਗੁਰੁ ਸਾਥ।
ਉਨਿ ਮਨ ਮਾਂਹਿ ਵਿਚਾਰਯੋ,
ਅਬਿ ਦਿਖਰਾਵੈਂ ਹਾਥ ॥੮॥
ਪ੍ਰਿਥਮ ਧਰਮ ਛੱਤ੍ਰੀਨ ਕੋ,
ਹੈ ਯਹਿ ਜਾਨੋ ਠੀਕ।
ਕਾਯਰ ਹ੍ਵੈ ਮਰਨੋ ਨਹੀਂ,
ਜੁਝ ਮਰਨ ਰਣ ਨੀਕ ॥੯॥
ਦੁਰਗਾ ਪਰਗਟ ਕਰਨ ਮੈਂ
ਬਚਨ ਕਰਯੋ ਗੁਰੁ* ਜੋਇ।
*ਦੇਖੋ ਪੂਰਬਾਰਧ ਬਿਸ੍ਰਾਮ ਨੰ: ੬੦ ਅੰਕ ੧੬ ਤੇ * ਨਿਸ਼ਾਨ ਦੀ ਪੈਰ ਟੂਕ।

ਅਬਿ ਸਨਮੁਖ ਲਰ ਅਰਿਨ ਸੋਂ[1],
[1]ਵੈਰੀਆਂ ਨਾਲ।

ਕਰਿ ਦਿਖਰੱਯੇ ਸੋਇ ॥੧੦॥
ਯਹਿ ਵਿਚਾਰ ਕਰਿ ਦੁਹਿਨ ਫਿਰ,
ਸ਼ਸਤ੍ਰ ਬਸਤ੍ਰ ਸਾਜ।
ਲੈ ਆਇਸ ਗੁਰੁ ਪਿਤਾ ਤੈ,
ਚਲੇ ਲਰਨ ਹਿਤ ਕਾਜ[1] ॥੧੧॥
[1]ਲੜਨ ਦੇ ਕੰਮ ਵਾਸਤੇ।

ਮੁਹਕਮ ਸਿੰਘ ਹਿੰਮਤ ਹਰੀ,
ਅਰ ਸਾਹਿਬ ਮ੍ਰਿਗੇਸ[1]।
[1]ਸਿੰਘ।

ਇਤਯਾਦਿਕ ਗੁਰੁ ਸੁਤਨ ਸੰਗ,
ਨਿਕਸੇ ਸਿੰਘ ਬਿਸੇਸ ॥੧੨॥
ਸ੍ਵੈਯਾ:

ਗੁਰੁ ਬਾਲਕ ਬਾਲਕ ਰੂਪ ਅਨੂਪਮ,
ਅੰਗਨਿ ਪੇਖਿ ਅਨੰਗ ਸੁ ਲਾਜੈ[1]।
ਅਤਿ ਛੈਲ ਛਬੀਲੇ ਛਟੇ ਛਬਿ ਛੁੰਗਨ,
ਛੋਭ ਛਕੇ ਛੱਤ੍ਰੀ ਛਿਤ ਛਾਜੈਂ[1]।

[1]ਅੰਗਾਂ ਨੂੰ ਵੇਖ ਕੇ ਕਾਮ ਸ਼ਰਮਿੰਦਾ ਹੁੰਦਾ ਹੈ।
[1]ਬਹੁਤ ਸੁੰਦਰ ਜਵਾਨ ਬਿਜਲੀ ਵਰਗੀ ਸੋਭਾ ਵਾਲੇ ਗ਼ੁੱਸੇ 'ਚ ਫਬੇ ਹੋਏ ਸੂਰਮੇ {ਛੁੰਗਨ} ਛਾਲਾਂ ਮਾਰਦੇ ਧਰਤੀ 'ਤੇ ਫਬ ਰਹੇ ਹਨ।

ਰਖਿ ਤਾਲਕ ਖਾਲਕ ਮਾਲਕ ਸੋਂ,
ਅਰਿ ਗਾਲਕ ਪਾਲਕ ਹਿੰਦੁ ਸੁ ਲਾਜੈਂ[1]।

[1]ਪ੍ਰਮੇਸ਼ਰ ਮਾਲਕ ਨਾਲ {ਤਾਲਕ} ਸੰਬੰਧਰੱਖਣ ਵਾਲੇ ਹਨ, ਵੈਰੀਆਂ ਨੂੰ ਗਾਲਣ ਵਾਲੇ ਤੇ ਹਿੰਦੂਆਂ ਦੀ ਲੱਜਿਆ ਨੂੰ ਪਾਲਣ ਵਾਲੇ ਹਨ।

ਜਨੁ ਕੰਦਰ ਅੰਦਰ ਤੈ ਨਿਕਸੇ
ਮ੍ਰਿਗਿੰਦ, ਨਿਹਾਰ ਗਜਿੰਦ ਸਮਾਜੈਂ[1] ॥੧੩॥

[1]ਜਾਣੋ ਤੁਰਕਾਂ ਰੂਪ ਹਾਥੀਆਂ ਦੇ ਸਮੂੰਹ ਨੂੰ ਦੇਖ ਕੇ ਗੜ੍ਹੀ ਰੂਪ ਪਹਾੜ ਦੀ ਕੰਦਰਾ ਵਿੱਚੋਂ ਸਾਹਿਬਜ਼ਾਦੇ ਤੇ ਸਿੰਘਾਂ ਰੂਪ ਸ਼ੇਰ ਨਿਕਲੇ ਹਨ।

ਪੇਖਿ ਘਨੇ ਤੁਰਕੀ ਦਲ ਕੌ,
ਬਲ ਕੌ ਧਰ ਕੈ ਗਰਜੇ ਭਬਕਾਰੇ[1]।
ਨੂਰ ਚਢ੍ਯੋ ਅਤਿ ਭੂਰ ਦਿਪੈ,
ਮੁਖ ਸੂਰ ਮਨੋ ਨਿਕਸੇ ਜੁਗ ਭਾਰੇ[1]।

[1]ਭਬਕ ਮਾਰ ਕੇ ਗੱਜੇ।
[1]ਬਹੁਤੀ (ਨੂਰ) ਲਾਲੀ ਚੜ੍ਹੀ ਹੋਈ ਹੈ, ਮੁਖ ਬਹੁਤ ਚਮਕਦੇ ਹਨ ਜਾਣੋ ਦੋ ਭਾਰੇ ਸੂਰਜ ਨਿਕਲੇ ਹਨ।

ਦੇਤ ਫਲੰਗ[1] ਨਿਸੰਗ ਚਲੇ ਸਿੰਘ,
ਬੀਰ ਬਨੈਤ[1] ਬਲੀ ਬਰਿਆਰੇ[2]।
ਆਸ ਤਜੀ ਨਿਜ ਜਾਨਨ ਕੀ[1],
ਅਰਿ ਹਾਨਨ ਕੀ ਮਨ ਮੈਂ ਦਿਢ ਧਾਰੇ[1] ॥੧੪॥

[1]ਛਾਲਾਂ ਮਾਰਦੇ।
[1]ਸਜੇ ਹੋਏ। [2]ਲੜਾਕੇ।
[1]ਵੈਰੀਆਂ ਦੇ ਮਾਰਨ ਦੀ।
[1]ਪੱਕੀ ਧਾਰ ਲਈ।

ਧਾਇ ਧਸੇ ਤਬਿ ਹੀ ਸਭਿ ਹੀ,
ਅਰਿ ਕੇ ਦਲ ਮੈਂ ਭਲ ਦੈ ਲਲਕਾਰੇ।
ਲੈ ਸ਼ਮਸ਼ੇਰਨ ਕੌ ਸਮ ਸ਼ੇਰਨ[1],
ਜਯੋਂ ਨਟ ਛਾਲੀਆਂ ਦੇਤ ਅਖਾਰੇ।
ਡਾਲ ਦਈ ਹਲਚਾਲ ਬਿਸਾਲ,
ਹਨੂ ਸਮ ਅੰਗਦ ਕੇ ਕਿਲਕਾਰੇ[1]।
ਜਯੋਂ ਤੜਤਾ ਤੜਕੈ ਘਨ ਮੈਂ,
ਪਰਚੰਡ ਬਜਾਰ ਘਮੰਡਹਿ ਫਾਰੇ[1] ॥੧੫॥

[1]ਸ਼ੇਰਾਂ ਵਾਂਗ ਤਲਵਾਰਾਂ ਲੈ ਕੇ।
[1]ਹਨੂਮਾਨ ਤੇ ਅੰਗਦ ਵਾਂਗ ਕਿਲਕਾਰੀਆਂ ਮਾਰਦੇ ਹਨ।
[1]ਜਿਵੇਂ ਬਿਜਲੀ ਬੱਦਲਾਂ ਵਿੱਚ ਤੜ ਤੜ ਕਰਦੀ ਹੈ ਤੇ ਤਿੱਖੀ ਹਵਾ ਬਦਲਾਂ ਦੇ {ਘਮੰਡਹਿ} ਹੰਕਾਰ ਨੂੰ ਪਾੜਦੀ ਹੈ।

ਬਾਜਤ ਦੁੰਦਭਿ ਦੀਹ[1] ਦਸੋ ਦਿਸ,
ਮਾਰਹਿ ਮਾਰ ਪੁਕਾਰਨ ਸੂਰੈਂ।
ਤਯੋਂ ਬਰਛੀ ਅਸਿ ਨੇਜਨ ਕੀ,
ਚਮਕੈਂ ਦਮਕੈਂ ਦੁਤਿ ਦਾਮਨ ਪੂਰੈਂ[1]।

[1]ਵੱਡੇ ਧੌਂਸੇ।
[1]ਤਿਵੇਂ ਬਰਛੀਆਂ ਤਲਵਾਰਾਂ ਤੇ ਨੇਜਿਆਂ ਦੀਆਂ ਚਮਕਾਂ ਦਮਕਾਂ ਬਿਜਲੀ ਦੀ ਸੋਭਾ ਨੂੰ ਪੂਰਿਆਂ ਕਰਦੀਆਂ ਹਨ।

ਬਾਨ ਬੰਦੂਕ ਅਚੂਕ[1] ਚਲੈਂ ਬਹੁ,
ਕਾਯਰ ਸੂਕਤ ਬੀਰ ਗਰੂਰੈਂ[1]।
ਜੌਨ ਡਰੈਂ ਨ ਟਰੈਂ ਔ ਮਰੈ ਲਰਿ,
ਤੌਨ ਬਰੈਂ ਸੁ ਬਰੈਂ ਬਰ ਹੂਰੈਂ[1] ॥੧੬॥

[1]ਠੀਕ ਨਿਸ਼ਾਨੇ 'ਤੇ ਲੱਗਣ ਵਾਲੀਆਂ।
[1]ਕਾਇਰਾਂ ਦੇ (ਬੁੱਲ੍ਹ) ਸੁਕਦੇ ਹਨ ਤੇ ਸੂਰਮੇ ਹੰਕਾਰ ਕਰਦੇ ਹਨ।
[1]ਜਿਹੜੇ ਨਹੀਂ ਡਰਦੇ ਤੇ ਪਿੱਛੇ ਨਹੀਂ ਹਟਦੇ, ਲੜ ਕੇ ਮਰਦੇ ਹਨ ਤਿਨਾ

{ਸੁ} ਸ੍ਰੇਸ਼ਟ (ਸੂਰਮਿਆਂ) {ਬਰੈਂ} ਲਾੜਿਆਂ ਨੂੰ ਸ੍ਰੇਸ਼ਟ ਹੂਰਾਂ ਵਰਦੀਆਂ ਹਨ।

ਹਿੰਮਤ ਸਿੰਘ ਕਰੀ ਬਦ ਹਿੰਮਤ,
ਕਿੰਮਤ ਕੇ ਸਰਦਾਰ ਪਛਾਰੇ[1]।

[1]ਕਿੰਮਤ ਦੀ ਫੌਜ ਦੇ ਸਰਦਾਰ ਪਿੱਛੇ ਹਟਾ ਦਿੱਤੇ। {ਕਿੰਮਤ- ਇੱਕ ਪਹਾੜੀਏ ਸਰਦਾਰ ਦਾ ਨਾਮ।}

ਦੁੱਜਨ ਕੇ ਦਲ ਮੈਂ ਧਸ ਕੈ,
ਗ੍ਰਸ ਕੈ ਬਸ ਕੈ ਬਹੁ ਬਾਨ ਪ੍ਰਹਾਰੇ[1]।

[1]ਵੈਰੀਆਂ ਦੀ ਫ਼ੌਜ 'ਚ {ਧਸ ਕੇ} ਵੜ ਕੇ {ਗ੍ਰਸ ਕੈ} ਘੇਰ ਕੇ {ਬਸ ਕੈ} ਵਸ ਕਰ ਕੇ ਬਹੁਤ ਤੀਰ ਮਾਰੇ।

ਖਾਨ ਸਦੀਕ ਕੈ ਜਾਇ ਨਜੀਕ,
ਕਰਯੋ ਭਟ ਭੈਰ[1] ਮਹਾਂ ਬਲ ਧਾਰੇ।
ਮਾਨੋ ਸਰੀਰ ਧਰੇ ਰਸ ਬੀਰ,
ਅਬੀਰ ਘਨੇ[1] ਧਰ ਚੀਰ ਸੁ ਡਾਰੇ ॥੧੭॥

[1]ਜੰਗ।

[1]ਬਹੁਤੇ {ਅਬੀਰ} ਕਾਇਰ।

ਆਨ ਪਰੇ ਚਹੁਂ ਓਰਨ ਤੈ,
ਬਡ ਜੋਰਨ ਤੈ ਗਢ ਤੋਰਨ ਹਾਰੇ।
ਪਾਂਚ ਹਜਾਰੀ ਹਜਾਹੀ ਛੇ ਸਾਤਕ,
ਆਂਤਕ ਕੇ ਕਰ ਜਾਤਕ ਡਾਰੇ[1]।

[1]{ਆਂਤਕ} ਜਮ ਦੇ (ਕਰ) ਹੱਥ ਵਿੱਚ (ਆਪਣੇ ਆਪ ਨੂੰ) {ਡਾਰੇ} ਪਾਉਂਦੇ {ਜਾਤਕ} ਜਾਂਦੇ ਹਨ। ਭਾਵ ਮੌਤ ਦੇ ਮੂੰਹ 'ਚ ਜਾ ਪਏ ਹਨ।

ਹਿੰਮਤ ਕੇਹਰ ਕੀ ਪਿਖਿ ਹਿੰਮਤ,
ਆਪਨ ਆਪ ਭਲੇ ਭਟ ਵਾਰੇਂ[1]।

[1]ਸੂਰਮੇ ਆਪਣੇ ਆਪ ਨੂੰ ਭਲੀ ਤਰ੍ਹਾਂ ਵਾਰਦੇ ਹਨ।

ਨਭ ਹੂਰ, ਧਰਾ ਪਰ ਸੂਰ ਕਹੈਂ ਸਭਿ,
ਵਾਹਿ ਰੇ! ਵਾਹਿ ਰੇ! ਸਿੰਘ ਪਜਾਰੇ! ॥੧੮॥

[1]ਅਕਾਸ਼ 'ਤੇ ਅਪੱਛਰਾਂ ਤੇ ਧਰਤੀ 'ਤੇ ਸਾਰੇ ਸੂਰਮੇ ਕਹਿੰਦੇ ਹਨ।

ਜਬਿ ਸੰਮੁਖ ਜੂਝਿ[1] ਸ਼ਹੀਦ ਕਰਯੋ ਤਨ,
ਆਪ[1] ਗਯੋ ਬਨ ਦੇਵ ਮੁਰਾਰੇ[2]।

[1]ਸਾਹਮਣੇ ਲੜ ਕੇ। [2]ਪ੍ਰਕਾਸ਼ ਰੂਪ ਪ੍ਰਮੇਸ਼ਰ ਬਣ ਗਿਆ।

ਪਿਖਿ ਸਾਹਿਬ ਸਿੰਘ ਉਮਾਹਿਵ ਕੈ,
ਵਡ ਲਾਹਿਵ ਕੈ ਹਿਤ[1] ਹੋਇ ਅਗਾਰੇ।

[1]ਉਤਸ਼ਾਹ ਕਰ ਕੇ ਵੱਡੇ ਲਾਭ ਵਾਸਤੇ।

ਨਿਕਸਯੋ ਰਵ ਅੱਟ ਕੈ ਡੱਟ ਗਰੱਟ ਤੈ[1],

[1]{ਅੱਟ} ਉੱਚੀ {ਰਵ} ਬੋਲ ਕੇ ਤੇ ਡਟ ਕੇ {ਗਰੱਟ} ਜੱਥੇ 'ਚੋਂ ਨਿਕਲਿਆ।

ਧਾਇ ਪਰਯੋ ਭਟ ਦੈ ਲਲਕਾਰੇ।
ਨਟ ਏਵ ਪਟਾ ਝਟ ਪੱਟ ਕਟਾ ਕੱਟ,
ਠੇਲ ਦੱਟਾ ਦੱਟ ਔਨਿ ਬਿਡਾਰੇ[1] ॥੧੯॥

[1]ਨਟ ਤੇ ਪਟੇ ਬਾਜ਼ ਦੀ ਤਰ੍ਹਾਂ ਛੇਤੀ ਛੇਤੀ ਕੱਟ ਕੱਟ ਕੇ ਧਕੇਲ ਕੇ ਦੜਾ ਦੜ ਧਰਤੀ 'ਤੇ {ਬਿਡਾਰੇ} ਸੁੱਟ ਦਿੱਤੇ।

ਅਰਿ ਮਾਰ ਅਪਾਰ ਦੁਫਾਰ ਕਰੇ,
ਰਣ ਘੋਰ ਸਜੋਰ ਮਹਾਂ ਸਜ ਕੈ।
ਨਟੂਆ ਜਿਮ ਦੈ ਕਰਿ ਛਾਲ ਬਿਸਾਲ,
ਉਤਾਲ ਕਮਾਲ[1] ਪਰੈਂ ਭਜ ਕੈ।

[1]ਬਹੁਤੀ ਛੇਤੀ ਨਾਲ।

ਮੁਖ ਲਾਲ ਜਮਾਲ ਚਢਯੋ ਭਲ ਭਾਲ,
ਕਰਾਲ ਦਿਪੈ ਚਖੁ ਕਾਲ ਜਕੈ[1]।

[1]ਮੁੱਖ ਤੇ {ਭਾਲ} ਮੱਥੇ 'ਤੇ ਚੰਗੀ ਤਰ੍ਹਾਂ ਲਾਲੀ ਤੇ {ਜਮਾਲ} ਸੁੰਦਰਤਾ ਚੜ੍ਹੀ ਹੋਈ ਹੈ। ਡਰਾਉਣੇ ਨੇਤ੍ਰ ਚਮਕਦੇ ਹਨ (ਜਿਨ੍ਹਾਂ ਨੂੰ ਦੇਖ ਕੇ) ਕਾਲ ਵੀ

ਜਕਦਾ (ਝਿਜਕਦਾ) ਹੈ।

ਜ਼ਖਮੀ ਤਨ ਜੱਦਜਪਿ ਭੂਰ ਭਯੋ,
ਪਰ ਤੌ ਭਿ ਅਗਾਹਿਂ ਚਲੈ ਗਜ ਕੈ ॥੨੦॥
ਇਮ ਖੰਡ ਘੁਮੰਡ ਪ੍ਰਚੰਡ ਅਖੰਡ,
ਤਜੇ ਸਰ ਚੰਡ ਕੁਵੰਡ ਸੰਭਾਰਾ[1]।

[1]ਇਸ ਤਰ੍ਹਾਂ {ਅਖੰਡ} ਲਗਾਤਾਰ {ਪ੍ਰਚੰਡ} ਤਿੱਖਾ {ਘੁਮੰਡ} ਜੰਗ ਪਾ ਕੇ ਧਨੁਖ ਸੰਭਾਲ ਕੇ ਤਿੱਖੇ ਤੀਰ ਛੱਡੇ।

ਲਾਘਵਤਾ ਸਰ ਛੋਰਨ ਕੀ,
ਸਮ ਰਾਘਵ ਕੇ ਬਰ ਬੀਰ ਨਿਹਾਰਾ[1]।

[1]ਸ੍ਰੇਸ਼ਟ ਸੂਰਮਾ ਤੀਰ ਛੱਡਣ ਦੀ {ਲਾਘਵਤਾ} ਫੁਰਤੀ ਵਿੱਚਰਾਮ ਚੰਦਰ ਵਾਂਗ ਦੇਖਿਆ।

ਮਾਰ ਘਨੇ ਦੁਸਦੀ ਚੁਸਦੀ,
ਛਿਸਦੀ ਸਰਦਾਰਨ ਕੋ ਧਰ ਡਾਰਾ[1]।

[1]ਦੋ ਸੌ, ਚਾਰ ਸੌ ਤੇ ਛੇ ਸੌ (ਫੌਜ ਦੇ) ਬਹੁਤੇ ਸਰਦਾਰਾਂ ਨੂੰ ਮਾਰ ਕੇ ਧਰਤੀ 'ਤੇ ਸੁੱਟ ਦਿੱਤਾ।

ਹੇਰਿ ਕਹੈਂ ਤੁਰਕੀ ਭਟ ਸਾਫਰੀ[1],
[1]ਸਾਫ਼ (ਸਪੱਸ਼ਟ) ਹੀ ਕਹਿੰਦੇ ਹਨ।

ਆਫਰੀਂ ! ਆਫਰੀਂ[1] ! ਸਿੰਘ ਪਜਾਰਾ ॥੨੧॥
[1]ਸ਼ਾਬਾਸ਼ ਸ਼ਾਬਾਸ਼।

ਆਹਿਵ ਕੀਨ ਜਿਤੋ ਦਲ ਚਾਹਿਵ,
ਹੋਇ ਭਲੇ ਜਨ ਕਾਲ ਮੁਸਾਹਿਬ[1]।

[1]ਜੰਗ ਕੀਤਾ ਜਿੰਨਾ ਤੁਰਕੀ ਦਲ ਚਾਹੁੰਦਾ ਸੀ ਜਾਣੋ ਚੰਗੀ ਤਰ੍ਹਾਂ ਕਾਲ ਦੇ {ਮੁਸਾਹਿਬ} ਸਾਥੀ ਹੋ ਕੇ।

ਸਾਹਿਬ ਪੇਖਿ ਪਹਾਰਨ ਕੇ,
ਸਤ ਧਾਰਨ ਕੇ ਧਨੁ ਧਾਰਨ ਚਾਹਿਬ[1]।

[1]ਸੱਤ ਧਾਰਾਂ ਦੇ ਪਹਾੜੀ ਰਾਜੇ, ਵੇਖ ਕੇ ਧਨੁਸ਼ ਧਾਰਨਾ ਚਾਹੁੰਦੇ ਹਨ (ਭਾਵ ਸਿੰਘ ਤੋਂ ਧਨੁਸ਼ ਚਲਾਉਣਾ ਸਿੱਖਣਾ ਚਾਹੁੰਦੇ ਹਨ)।

ਚਾਹਿਬ ਆਇ ਕਰਜੋ ਭਟ-ਭੇਰ,
ਪੈ ਹੇਰਿ ਪਰੈਂ ਬਿਨੁ ਦੇਰਹਿ ਰਾਹਿਬ[1]।

[1](ਪਹਾੜੀ ਸੂਰਮੇ) ਚਾਹ ਕੇ ਜੰਗ ਤਾਂ ਆ ਕਰਦੇ ਹਨ (ਪਰ ਸਿੰਘਾਂ ਨੂੰ) ਦੇਖ ਕੇ ਬਿਨਾਂ ਦੇਰੀ ਤੋਂ {ਰਾਹਿਬ} ਰਸਤੇ ਪੈ ਜਾਂਦੇ ਹਨ (ਭਾਵ ਦੌੜ ਜਾਂਦੇ ਹਨ)।

ਰਾਹਿਬ[1] ਨਾਮ ਸਦਾ ਉਠ ਕੇ ਜਗਿ,
[1]{ਰਾਹਿਬ}ਰਹਿਣਗੇ।

ਸਾਹਿਬ ਸਿੰਘ ਜਿਵੇਂ ਜੁ ਲਰਾਹਿਬ[1] ॥੨੨॥
[1]ਲੜਨਗੇ।

ਫਿਰਿ ਆਨਿ ਅਨੀ ਤੁਰਕੀ ਸਘਨੀ[1],
[1]ਤੁਰਕਾਂ ਦੀ ਬਹੁਤੀ ਫ਼ੌਜ।

ਇਕ ਬਾਰਹਿ ਬਾਰ ਅਪਾਰ ਕਰੇ।
ਸਿੰਘ ਹੋਇ ਸ਼ਹੀਦ ਰਸੀਦ ਲਈ,
ਜਮ ਕੀ ਫਿਰ ਜਯੋਂ ਨ ਤਗੀਦ ਪਰੇ[1]।

[1]ਸਾਹਿਬ ਸਿੰਘ ਨੇ ਸ਼ਹੀਦ ਹੋ ਕੇ ਸਚਖੰਡ ਦੀ {ਰਸੀਦ} ਪਹੁੰਚ ਲੈ ਲਈ ਜਿਸ ਕਰ ਕੇ ਫੇਰ ਜਮਾਂ ਦਾ {ਤਗੀਦ} ਸੱਦਾ ਨ ਪਵੇ।

ਪਿਖਿ ਹੂਰਨ ਸੂਰਨ ਪੂਰਨ ਮੋਦ ਛਯੋ
ਮਨ[1], ਕਾਇਰ ਕੂਰ ਡਰੇ।

[1]ਸੂਰਮਿਆਂ ਨੂੰ ਦੇਖ ਕੇ ਅਪੱਛਰਾਂ ਦੇ ਮਨ ਵਿੱਚ ਬਹੁਤਾ ਅਨੰਦ ਭਰ ਗਿਆ।

ਬਰ ਕੈ ਕਰਨੀ ਧਰਨੀ ਪਰ ਕੈ,
ਲਰ ਕੈ[1] ਇਮ ਦੋਇ ਪਜਾਰੇ ਮਰੇ ॥੨੩॥

[1]ਸ੍ਰੇਸ਼ਟ ਕਰਨੀ ਕਰਕੇ, ਲੜ ਕੇ ਤੇ ਧਰਤੀ 'ਤੇ ਪੈ ਕੇ।

ਗਜ ਝੁੰਡਨ ਕੋ ਪਿਖਿ ਸ਼ੇਰ ਦਬੈ ਕਿਮ,
ਕੂੰਜਨ ਕੋ ਪਿਖ ਕੈ ਬਹਿਰੀ[1]।

[1]ਕੂੰਜਾਂ ਨੂੰ ਵੇਖ ਕੇ ਬਹਰੀ (ਸ਼ਿਕਾਰੀ ਜਾਨਵਰ) ਕਿਵੇਂ ਦਬ ਸਕਦੀ ਹੈ।

ਮਧ ਗੋਲ[1] ਸੁ ਢੋਲ ਅਮੋਲ ਬਜੇ,
[1]ਅਖਾੜੇ ਵਿੱਚ।

ਕਿਮ ਅੱਡੀ ਨਚਾਰ ਰਹੇ ਠਹਿਰੀ।
ਹਰਿ ਬਾਹਨ ਨਾਹਨ ਹੇਰਿ ਟਰੈ,
ਕਿ ਨ ਆਹਨ ਸਾਂਪ ਘਨੇ ਜਹਿਰੀ[1]।

[1]{ਹਰਿ ਬਾਹਨ} ਗਰੁੜ ਵੇਖ ਕੇ ਨਹੀਂ ਟਲਦਾ ਭਾਵੇਂ ਬਹੁਤੇ ਜ਼ਹਿਰੀ ਸੱਪ ਕਿਉਂ ਨ ਆਉਣ।

ਤਿਮ ਮੋਹਕਮ ਸਿੰਘ ਰਹੈ ਦਬ ਕਜੋਂ,
ਜਬਿ ਸੰਮੁਖ ਸੱਤ੍ਰ ਅਨੀ ਗਹਿਰੀ[1] ॥੨੪॥

[1]ਜਦ ਸਾਹਮਣੇ ਵੈਰੀਆਂ ਦੀ ਬਹੁਤੀ ਫ਼ੌਜ ਹੋਵੇ।

ਜਬਿ ਪਯਾਰੇ ਉਦਾਰੇ ਸੁ ਭਾਰੇ ਬਿਰਾਦਰ,
ਪਜਾਲੇ ਨੁਵਾਲੇ ਕੇ ਸੀਰੀ ਜੁਝੇ[1]।

[1]ਗੁਰੂ ਕੇ ਬਹੁਤੇ ਪਿਆਰੇ, ਸਕੇ ਭਰਾਵਾਂ ਵਾਂਗ ਇਕੱਠਾ ਖਾਣ ਪੀਣ ਦੇ {ਸੀਰੀ} ਸਾਂਝ ਵਾਲੇ ਸ਼ਹੀਦ ਹੋ ਗਏ।

ਪਿਖਿ ਮੋਹਕਮ ਸਿੰਘ ਹਠੀ ਹਠਵਾਰ,
ਲਿਯੇ ਕਰਵਾਰ ਸੁ ਢਾਰ ਉਝੇ[1]।

[1]ਤਲਵਾਰ ਤੇ ਚੰਗੀ ਢਾਲ ਲੈ ਕੇ {ਉਝੇ} ਉਛਲੇ।

ਤੜਕਯੋ ਭੜਕਯੋ ਤੜਤਾ ਅਗਨੀ ਜਿਮ,
ਔ ਗੜਕਯੋ ਜਨੁ ਮੇਘ ਦੁਜੇ[1]।

[1]ਬਿਜਲੀ ਵਾਂਗ ਤੜਕਿਆ, ਅੱਗ ਵਾਂਗ ਭੜਕਿਆ ਤੇ ਐਉਂ ਗੱਜਿਆ ਜਾਣੋ ਦੂਜਾ ਬੱਦਲ ਹੈ।

ਮਿਰਗਿੰਦ ਗਜਿੰਦ ਬਰਿੰਦਨ ਜਯੋਂ,
ਤੁਰਕਿੰਦਨ ਪੈ ਤਿਮ ਸਿੰਘ ਸੁਝੇ[1] ॥੨੫॥

[1]ਜਿਵੇਂ ਬਹੁਤੇ ਹਰਨਾਂ ਤੇ ਹਾਥੀਆਂ ਉਪਰ ਸ਼ੇਰ ਪੈਂਦੇ ਹਨ ਤਿਵੇਂ ਤੁਰਕਾਂ ਦੇ ਮੁਖੀਆਂ 'ਤੇ ਸਿੰਘ ਪੈਂਦੇ {ਸੁਝੈ} ਨਜ਼ਰ ਆਉਂਦੇ ਹਨ।

ਕਬਿੱਤ:

ਰੋਪਰਣ ਭੂਮਿ ਪਾਉਂ ਅੰਗਦ ਜਯੋਂ ਹਠੀ ਸਿੰਘ,
ਡਾਟਯੋ ਕਾਟਯੋ ਦੁੱਜਨ ਕੋ ਆਛੇ ਠਹਿਰ ਠਹਿਰ ਕੈ[1]।

[1]ਅੰਗਦ ਵਾਂਗ ਹਠੀ ਸਿੰਘ ਸੂਰਮੇ ਧਰਤੀ 'ਤੇ ਪੈਰ (ਰੋਪ) ਜਮਾਉਂਦੇ ਹਨ ਅਤੇ ਚੰਗੀ ਤਰ੍ਹਾਂ ਖਲੋ ਖਲੋ ਕੇ ਵੈਰੀਆਂ ਨੂੰ ਤਾੜਦੇ ਤੇ ਕੱਟਦੇ ਹਨ।

ਫਤੇ ਗੁਰੂ ਗੁਬਿੰਦ ਜੂ ਮ੍ਰਿਗੰਦ ਕੀ ਬੁਲਿੰਦ ਬੋਲਿ,
ਗਜਾਨ ਸਿੰਘ ਝਾਰੈਂ ਤੇਗ ਮਾਰੈਂ ਘਹਿਰ ਘਹਿਰ ਕੈ[1]।

[1](ਘਹਿਰ ਘਹਿਰ) ਘੇਰ ਘੇਰ ਕੇ ਤਲਵਾਰ ਦਾ ਵਾਰ ਕਰ ਕੇ ਮਾਰ ਦੇਂਦੇ ਹਨ।

ਲੁੱਥ ਪੈ ਚਢਾਈ ਲੁੱਥ ਕੀਨੇ ਬਹੁ ਤੁੱਥ ਮੁੱਥ[1],

[1](ਕੱਟ ਵੱਢ ਕੇ) ਬਹੁਤੇ ਗੋਲ ਮੋਲ ਕਰ ਦਿੱਤੇ।

ਦਾਂਤ ਲੈ ਤਨੁਕਾ ਅਰਿ ਭਾਗੈਂ ਹਹਿਰ ਹਹਿਰ ਕੈ[1]।

[1]ਦੰਦਾਂ 'ਚ ਕੱਖ ਲੈ ਕੇ ਵੈਰੀ {ਹਹਿਰ ਹਹਿਰ} ਡਰ ਡਰ ਕੇ ਭਜਦੇ ਹਨ।

ਬੈਰੀ ਮ੍ਰਿਗ ਝੁੰਡ ਮੈਂ ਬਿਰਾਜੈਂ ਗਾਜੈਂ ਕੇਸਰੀ ਜਯੋਂ[1],

[1]ਸ਼ੇਰਾਂ ਵਾਂਗ।

ਲਾਜੈਂ ਨਾਹਿਂ ਸਿੰਘ ਸਾਜੈਂ ਜੰਗ ਗਹਿਰ ਗਹਿਰ ਕੈ[1] ॥੨੬॥

[1]{ਗਹਰ ਗਹਰ ਕੈ} ਦਬੱਲ ਦਬੱਲ ਕੇ ਭਾਵ ਬਹੁਤ ਜ਼ੋਰ ਨਾਲ।

ਡਾਲ ਦਯੋ ਭਾਰੀ ਹਲਚਾਲ ਦਲ ਦੁੱਜਨ ਮੈਂ,
ਉਛਰਿ ਉਛਰਿ ਸਿੰਘ ਬਾਹੈਂ ਤੇਗ ਝੱਟ ਝੱਟ।
ਝੂਮ ਝੂਮ ਝੁਕ ਝੁਕ ਝਜਕ ਝਜਕ ਬੀਰ,
ਖੇਲਤ ਖਿਲਾਰੀ ਖੇਤ ਪਟੇ ਬਾਜ ਦੱਟ ਦੱਟ[1]।

[1]ਗਤਕੇ ਬਾਜ਼ ਖਿਲਾੜੀ ਸੂਰਮੇ ਸਿਰ ਹਿਲਾ ਹਿਲਾ ਕੇ ਨਿਉਂ ਨਿਉਂ ਕੇਰੁਕਰੁਕ ਕੇ ਜੰਗ ਭੂਮੀ ਵਿੱਚ ਡਟ ਡਟ ਕੇ ਖੇਡਦੇ ਹਨ।

ਝੁੰਡਨ ਕੇ ਝੁੰਡਰੁੰਡ ਮੁੰਡ ਤੁੰਡ ਤੋਰ ਕੈ,
ਬਿਥੋਰ ਕੈ ਅਪਾਰੇ ਨਜਾਰੇ ਨਜਾਰੇ ਡਾਰੇ ਕੱਟ ਕੱਟ[1]।

[1]ਟੋਲਿਆਂ ਦੇ ਟੋਲੇ (ਫੌਜੀਆਂ ਦੀਆਂ) ਧੜਾਂ ਨਾਲੋਂ ਸਿਰ (ਕੱਟ ਕੱਟ ਕੇ ਤੇ ਬਹੁਤੇ) ਸਿਰਾਂ ਨਾਲੋਂ ਮੂੰਹ ਤੋੜ ਕੇ ਖਿਲਾਰ ਕੇ ਵਖ ਵਖ ਸੁੱਟ ਦਿੱਤੇ।

ਸਜਾਲ[1] ਗੀਧ[2] ਜੋਗਨੀ ਪ੍ਰੇਤ ਭੈਰੋਂ ਭੂਤ ਕਾਲੀ,

[1]ਗਿੱਦੜ। [2]ਗਿਰਝਾਂ।

ਖਾਵੈਂ ਪਲ[1] ਪੀਵੈਂ ਖੂੰਨ ਪਜਾਲੇ ਭਰਿ ਗੱਟ ਗੱਟ[2] ॥੨੭॥
ਘਾਲੀ ਤੇਗ ਬੇਗ ਸੰਗ ਮੁਹਕਮ ਮੁਹਕਮ ਸਿੰਘ[1],
ਪਰੀ ਹਲਚਾਲੀ ਚਹੂੰ ਚੱਕਨਿ ਬਿਸਾਲੀ ਹੈ।
ਭਾਰੀ ਥਰਥੱਲਾ ਬ੍ਰਹਮੰਡ ਮੈਂ ਅਵੱਲਾ[1] ਪਰਜੋ,
ਉਦਧਿ ਉਛੱਲਾ ਹੱਲਾ ਮੇਰੁ ਧਰ ਚਾਲੀ ਹੈ[1]।
ਕਮਠ ਕੜੱਕੈ ਕੋਲ ਭੁਜੰਗ ਭੜੱਕੈ ਬੈਲ
ਦਿਗਜ ਦੜੱਕੈ ਔ ਧੜੱਕੈ ਦੇਵ ਜਾਲੀ ਹੈ[1]।
ਅੱਲਾ ਅੱਲਾ ਬੋਲਤਿ ਮੁਸੱਲਾ ਗਨ ਚੱਲਾ ਦੌਰਿ,
ਹੱਲਾ ਹੱਲਾ ਪਾਰਤ ਅਵੱਲਾ ਸਿੰਘ ਖਜਾਲੀ ਹੈਂ[1] ॥੨੮॥

[1]ਮਾਸ। [2]ਗਟ ਗਟ ਸ਼ਬਦ ਕਰ ਕੇ ਭਾਵ ਇੱਕੇ ਸਾਹ।
[1]ਮੁਹਕਮ ਸਿੰਘ ਨੇ ਬੜੀ {ਮੁਹਕਮ} ਪਕਿਆਈ ਤੇ {ਬੇਗ ਸੰਗ} ਛੇਤੀ ਨਾਲ ਤਲਵਾਰ (ਘਾਲੀ) ਵਾਹੀ।
[1]ਅਣੋਖਾ।
[1]ਸਮੁੰਦਰ ਉਛਲ ਪਿਆ, ਸੁਮੇਰ ਪ੍ਰਬਤ ਹਿੱਲ ਗਿਆ, ਧਰਤੀ ਡੋਲਣ ਲੱਗ ਪਈ।
[1]ਕੱਛੂ (ਜੋ ਧਰਤੀ ਹੇਠ ਮੰਨਿਆ ਹੈ) ਕੜਕਣ ਲੱਗ ਪਿਆ, {ਕੋਲ} ਸੂਰ ਤੇ {ਭੁਜੰਗ} ਸ਼ੇਸ਼ ਨਾਗ ਭੜਕ ਪਏ, {ਬੈਲ} ਧੌਲਾ ਬੈਲ ਤੇ ਦਿਸ਼ਾ ਦੇ ਹਾਥੀ {ਦੜੱਕੈ} ਘਾਬਰ ਗਏ ਅਤੇ {ਦੇਵ ਜਾਲੀ} ਸਾਰੇ ਦੇਵਤੇ ਧੜਕਣ ਲੱਗ ਪਏ।
[1]{ਅਵੱਲਾ} ਅਣੋਖੇ ਖਿਆਲ ਵਾਲੇ ਸਿੰਘ ਹੱਲੇ ਤੇ ਹੱਲਾ ਪਾਉਂਦੇ ਭਾਵ ਕਰਦੇ ਹਨ।

ਸ੍ਵੈਯਾ:
ਇਤ ਤੈ ਸਿੰਘ ਕੇਹਰ ਜਸੋਂ ਗਰਜੈ,
ਤਰਜੈ ਭਟ ਭੇਰ ਰਹਜੋ ਕਰਿ ਕੈ[1]।
ਬਹੁ ਘਾਉ ਭਏ ਤਨ ਖੂੰਨ ਭਿਗਜੋ,
ਜਨੁ ਫਾਗ ਮੈਂ ਬਾਗ ਰਹਜੋ ਤਰ ਕੈ[1]।
ਉਤ ਤੈ ਨਿਕਸਯੋ ਇਕ ਬੀਰ ਅਮੀਰ,
ਬਜੀਰ ਅਲੀ[1] ਸੁ ਬਲੀ ਬਰ ਕੈ[2]।
ਕਰਵਾਰਨ ਕੇ ਕਰਿ ਵਾਰ ਉਭੈ,
ਇਕ ਬਾਰਹਿ ਜੂਝ ਗਏ ਅਰ ਕੈ[1] ॥੨੯॥
ਜੂਝ ਗਏ ਜਬਿ ਤੀਨਹੁ ਬੀਰ,
ਪਜਾਰੇ ਮਹਾਂ ਰਣ ਕੈ ਬਲਵਾਰੇ।
ਔਰ ਘਨੇ ਸਿੰਘ ਤਾਂਹੀਂ ਸਮੈਂ,
ਕਰਿ ਜੰਗ ਅਭੰਗ ਉਮੰਗ ਸੰਗਾਰੇ।
ਜੂਝ[1] ਸ਼ਹੀਦ ਭਏ ਤਹਿਂ ਸੰਮੁਖ,
ਮਾਰ ਸੂਦਾਰ ਤੁਰਕਾਨ ਅਪਾਰੇ।
ਮੋਦ ਭਰੇ ਗੁਰੁ ਹੇਰਿ ਰਹੇ ਰਰ,
ਧੰਨ ਗੁਰੂ ਸਿਖ ਧੰਨ ਪਜਾਰੇ[1] ॥੩੦॥
ਸਿੰਘਨਿ ਆਯੁਧ ਖੂਬ ਕਰੇ,
ਬਲ ਧਾਰ ਹਰੇ ਅਰਿ ਪੁੰਜ ਜਬੈ ਹੀ[1]।
ਹਤ ਕੈ ਦਸ ਬੀਸਨ ਕੋ ਇਕ ਏਕ,
ਪਰੇ ਧਰ ਹੋਇ ਸ਼ਹੀਦ ਸਬੈ ਹੀ।

[1]ਜੰਗ ਕਰਦਾ ਹੋਇਆ ਤਾੜ ਰਿਹਾ ਹੈ।
[1]{ਫਾਗ} ਹੋਲੀ ਵਿੱਚ {ਬਾਗ} ਪੁਸ਼ਾਕਾ ਤਰ ਹੋ ਰਿਹਾ ਹੈ।
[1]ਨਾਮ। [2]ਬਲ ਕਰਕੇ।
[1]ਤਲਵਾਰਾਂ ਦੇ ਵਾਰ ਕਰ ਕੇ ਦੋਵੇਂ ਇੱਕੋ ਵੇਰਾਂ ਅੜ ਕੇ ਸ਼ਹੀਦ ਹੋ ਗਏ।
[1]ਲੜ ਕੇ।
[1]ਅਨੰਦ 'ਚ ਭਰੇ ਸਤਿਗੁਰੂ ਦੇਖ ਕੇ ਕਹਿ ਰਹੇ ਹਨ ਕਿ ਧੰਨ ਗੁਰੂ ਕੇ ਸਿੱਖ ਹਨ ਅਤੇ ਗੁਰੂ ਕੇ ਪਿਆਰੇ ਵੀ ਧੰਨ ਹਨ।
[1]ਜਦੋਂ ਸਿੰਘਾਂ ਨੇ ਬਲ ਧਾਰ ਕੇ ਚੰਗੀ ਤਰ੍ਹਾਂ {ਆਯੁਧ} ਸ਼ਸਤ੍ਰ ਚਲਾਏ ਤਾਂ ਬਹੁਤ ਵੈਰੀ ਮਾਰ ਦਿੱਤੇ।

ਜਾਇ ਬਸੇ ਗੁਰੁ ਲੋਕ ਵਿਖੈ,
ਜਸ ਲੋਕ ਪ੍ਰਲੋਕਹਿ ਪੂਰ ਅਬੈ ਹੀ।
ਪਿਖ ਕੈ ਗੁਰੁ ਪੂਤ ਸਪੂਤਨਿ ਸੋ,
ਪੁਰਹੂਤਨ ਹ੍ਵੈ ਮਜਬੂਤ ਤਬੈ ਹੀ[1] ॥੩੧॥

[1]ਗੁਰਾਂ ਦੇ {ਪੂਤ} ਪਵਿੱਤ੍ਰ ਸੁਪੱਤ੍ਰਾਂ ਨੇ {ਸੋ} ਉਹਨਾਂ (ਸਿੰਘਾਂ) ਨੂੰ (ਸ਼ਹੀਦ ਹੋਇਆਂ) ਵੇਖ ਕੇ ਤਦੋਂ ਇੰਦ੍ਰਾਂ (ਵਾਂਗ) ਮਜ਼ਬੂਤ ਹੋ ਕੇ।

ਧਰਿ ਧੀਰ ਜੁੱਝਾਰ ਜੁਝਾਰ ਹਰੀ,
ਅਸਿ ਧਾਰਿ[1] ਹਜਾਰਨ ਕੇ ਸਿਰ ਕੱਟੇ।

[1]{ਜੁਝਾਰ} ਲੜਾਕੇ ਯੋਧੇ ਸਾਹਿਬਜ਼ਾਦਾ ਜੁਝਾਰ ਸਿੰਘ ਨੇ ਧੀਰਜਰੱਖ ਕੇ ਤੇ ਤਲਵਾਰ ਪਕੜ ਕੇ।

ਮਧ ਜੁੱਧ ਨਿਰੁੱਧ ਕ੍ਰੁੱਧਤ ਹ੍ਵੈ,
ਅਤਿ ਉੱਧਤ ਜੁੱਧਿ ਸਬੁੱਧਹਿ ਜੁੱਟੇ[1]।

[1]ਜੰਗ 'ਚ {ਨਿਰੁਧ}ਰੁਕ ਕੇ ਕ੍ਰੋਧਵਾਨ ਹੋ ਕੇ ਬਹੁਤ {ਉੱਧਤ} ਉਤਸ਼ਾਹ ਤੇ ਸ੍ਰੇਸ਼ਟ ਬੁੱਧੀ ਨਾਲ ਜੰਗ 'ਚ ਜੁੱਟ ਪਏ।

ਅਰਿ ਮਾਰਿ ਸਥਾਰ ਅਪਾਰ ਕਰਜੋ,
ਤੁਰਕੀ ਸਰਦਾਰ ਨਿਹਾਰਿ ਦਬੁੱਟੇ[1]।
ਯਹਿ ਬਾਲਕ ਹੈਂ ਜੁਗ[1] ਕਾਲ ਕਿਧੋ,
ਕਹਿ ਕੈ ਇਮ ਆਂਗੁਰੀ ਦਾਂਤਨ ਘੁੱਟੇ ॥੩੨॥
ਚਹੂੰ ਓਰਨ ਤੈ ਕਰਿ ਜੋਰ ਪਰੈਂ,
ਰਵ ਘੋਰ ਰਰੈਂ ਅਰਿ ਆਨਿ ਝਪਾਟੈਂ[1]।

[1]ਦਬ ਗਏ।
[1]ਦੋ।
[1]ਡਰਾਉਣੀਆਂ ਅਵਾਜ਼ਾਂ ਬੋਲਦੇ ਹਨ ਆ ਕੇ ਵੈਰੀਆਂ ਤੇ {ਝਪਾਟੈਂ} ਹਮਲਾ ਕਰਦੇ ਹਨ।

ਸਿੰਘ ਅਜੀਤ ਅਜੀਤ ਅਭੀਤਹਿ,
ਬੀਰ ਲਰੈਂ ਮਨਿ ਭੀਰੁ ਨ ਹਾਟੈਂ[1]।

[1]ਸਾਹਿਬ ਅਜੀਤ ਸਿੰਘ ਆਦਿ ਅਜਿੱਤ ਤੇ ਨਿੱਡਰ ਸੂਰਮੇ ਲੜਦੇ ਹਨ, ਮਨ ਦੇ {ਭੀਰੁ} ਕਾਇਰ ਹੋ ਕੇ ਪਿੱਛੇ ਨਹੀਂ ਹਟਦੇ।

ਖਰ ਬਾਨਨ[1] ਔ ਕਿਰਪਾਨਨ ਸੋਂ,
ਤੁਰਕਾਨਿਨ ਕੇ ਦੁਰ-ਆਨਨ ਕਾਟੈਂ[1]।
ਬ੍ਰਿੰਦ ਮਤੰਗਨ ਮੈਂ ਜੁਗ ਸ਼ੇਰ,
ਕਿ ਪੁੰਜ ਪਤੰਗਨ ਮੈਂ ਜੁਗ ਲਾਟੈਂ[1] ॥੩੩॥

[1]ਤਿੱਖੇ ਤੀਰਾਂ।
[1]ਖੋਟੇ ਮੂੰਹ ਕੱਟਦੇ ਹਨ।
[1]ਬਹੁਤੇ ਹਾਥੀਆਂ 'ਚ ਦੋ ਸ਼ੇਰ ਹਨ ਜਾਂ ਬਹੁਤੇ ਭਮੱਕੜਾਂ ਵਿੱਚ ਦੋ (ਅੱਗ ਦੀਆਂ) ਲਾਟਾਂ ਹਨ।

ਮੰਡਿ ਘੁਮੰਡ ਮਹਾਂ ਪਰਚੰਡ,
ਕਰੀ ਬਹੁ ਖੰਡਨ ਸੈਨ ਅਰੀ ਕੀ[1]।

[1]ਬਹੁਤਾ {ਪ੍ਰਚੰਡ} ਤਿੱਖਾ {ਘੁਮੰਡ} ਜੰਗ ਪਾ ਕੇ ਵੈਰੀਆਂ ਦੀ ਬਹੁਤੀ ਫ਼ੌਜ ਟੁਕੜੇ ਕਰ ਦਿੱਤੀ।

ਯੌਂ ਬਿਚਲਜੋ ਦਲ ਦੁੱਜਨ ਕੋ,
ਪਿਖਿ ਕੇਹਰ ਜਜੋਂ ਗਤਿ ਬ੍ਰਿੰਦ ਕਰੀ ਕੀ[1]।

[1]ਇਉਂ {ਦੁੱਜਨ} ਵੈਰੀਆਂ ਦਾ ਦਲ {ਬਿਚਲਜੋ} ਖਿੰਡ ਗਿਆ ਜਿਵੇਂ ਸ਼ੇਰ ਨੂੰ ਵੇਖ ਕੇ ਬਹੁਤੇ ਹਾਥੀਆਂ ਦੀ ਹਾਲਤ ਹੁੰਦੀ ਹੈ।

ਆਪਸ ਮੈਂ ਤੁਰਕੀ ਸਰਦਾਰ,
ਕਹੈਂ ਘਬਰਾਇ ਜੁਬਾਨਿ ਬਰੀਕੀ[1]।
ਕਾਲ ਕੀ ਜੀਹ ਕਿ ਮੌਤ ਕੀ ਲੀਹ,
ਕਿ ਸਾਂਪਨਿ ਤੇਗ ਜੁਝਾਰ ਹਰੀ ਕੀ[1] ॥੩੪॥

[1]ਬਰੀਕ ਜ਼ਬਾਨ ਨਾਲ ਭਾਵ ਬਹੁਤ ਹੌਲੀ।
[1]ਜੁਝਾਰ ਸਿੰਘ ਦੀ ਤਲਵਾਰ ਕਾਲ ਦੀ ਜ਼ਬਾਨ ਹੈ ਜਾਂ ਮੌਤ ਦੀ ਪਗਡੰਡੀ ਹੈ ਜਾਂ ਸੱਪਣੀ ਹੈ।

ਹੇਰਿ ਹਿਰਾਨ ਰਹੀ ਤੁਰਕਾਨਿ[1],

[1]ਤੁਰਕਾਂ ਦੀ ਫ਼ੌਜ।

ਸੁ ਭੌਂਹ ਭਈ ਸਬਿ ਕੀ ਤਬਿ ਢਿੱਲੀ।
ਲਾਘਵਤਾ[1] ਗੁਰੂ ਪੂਤਨ ਕੀ ਪਿਖਿ, — [1]ਫੁਰਤੀ।
ਊਤਨ ਕੀ[1] ਉਰਿ ਧੀਰਜ ਹਿੱਲੀ। — [1]ਮੂਰਖਾਂ ਦੀ।
ਰੀਝ ਰਹੇ ਪਿਖਿ ਸੂਰ ਸਹੀ[1] ਸਭਿ, — [1]ਠੀਕ ਤਰ੍ਹਾਂ।
ਕੂਰਨ ਕੋ ਕਰਿ ਹੈਂ ਇਮ ਖਿੱਲੀ[1]। — [1]ਕਾਇਰਾਂ ਨੂੰ ਇਸ ਤਰ੍ਹਾਂ ਹਾਸੀ ਕਰਦੇ ਹਨ।
ਮੂਸਨ[1] ਘੀਸਨ ਮਾਰਨ ਹਾਰ, — [1]ਚੂਹਿਆਂ ਨੂੰ।
ਸ਼ਿਕਾਰ ਬਘਜਾਰ ਕਰੈ ਕਿਮ ਬਿੱਲੀ ॥੩੫॥
ਫੇਰ ਝੁਕੇ ਕਰਵਾਰਨ ਲੈ,
ਕਰਿ ਵਾਰਨ ਕੌਰਣ ਪਾਰਨ ਕੋਵਾ[1]। — [1]ਫੇਰ ਹੱਥਾਂ 'ਚ ਤਲਵਾਰਾਂ ਲੈ ਕੇ {ਝੁਕੇ} ਅੱਗੇ ਵਧੇ ਵਾਰ ਕਰ ਕੇ ਜੰਗ ਪਾਇਆ।

ਗੁਰੁ ਪੂਤ ਭਟਾਂ ਨਟ ਜਯੋਂ ਉਛਲੈਂ,
ਪੁਛਲੈਂ ਕੁ ਛਲੈਂ ਸੁ ਚਲੈਂ ਅਰਿ ਖੋਵਾ[1]। — [1]ਗੁਰਾਂ ਦੇ {ਭਟਾਂ} ਸੂਰਮੇ ਪੁੱਤਰ ਨਟਾਂ ਵਾਂਗ ਉਛਲਦੇ ਪੁਛਲਦੇ ਹਨ ਤੇ ਵੈਰੀਆਂ ਨੂੰ ਛਲ ਕੇ ਨਾਸ ਕਰਦੇ ਜਾਂਦੇ ਹਨ।

ਬਿਜਰੀ ਜਿਮ ਦਾਹਿਤ, ਗਾਹਿਤ ਸੈਨ
ਅਰੀਨ, ਕਰੀ ਬਨ ਕੇਲਨ ਜੋਵਾ[1]। — [1]ਦੁਸ਼ਮਣਾਂ ਦੀ ਫ਼ੌਜ ਨੂੰ ਬਿਜਲੀ ਵਾਂਗ ਸਾੜਦੇ ਹਨ ਤੇ ਕੇਲਿਆਂ ਦੇ ਬਨ ਨੂੰ ਹਾਥੀ ਵਾਂਗ {ਗਾਹਿਤ} ਲਿਤਾੜਦੇ ਦੇਖੀਦੇ ਹਨ।

ਪਿਖ ਕੈ ਰਜਪੂਤ ਬਡੇ ਮਜਬੂਤ,
ਪਠਾਨ ਮੁਗੱਲ ਭਗੇ ਕਰਿ ਤੋਵਾ ॥੩੬॥
ਜਗਿ ਬੰਦਨ ਨੰਦਨ ਕੰਦਨ ਸੱਤ੍ਰਨਿ,
ਮਾਰਹਿ ਮਾਰ ਹਕਾਰ ਸੁ ਕੂਕੈਂ[1]। — [1]ਜਗਤ ਦੇ ਨਮਸਕਾਰ ਕਰਨ ਜੋਗ (ਕਲਗੀਧਰ) ਦੇ ਸਪੁੱਤ੍ਰ ਵੈਰੀਆਂ ਨੂੰ ਨਾਸ ਕਰਨ ਵਾਲੇ ਮਾਰ ਲੌ ਮਾਰ ਲੌ {ਹਕਾਰ} ਬੋਲ ਕੇ ਕੂਕਦੇ ਹਨ।

ਔ ਝਪਟਾਇ ਪਰੈਂ ਕਿਚਕਾਇ,
ਅਰੀ ਦਲ ਮੱਧ ਛਲੰਗ ਦੁਊ ਕੈ[1]। — [1]ਫੇਰ ਝਪਟ ਮਾਰ ਕੇ ਤੇ ਕਚੀਚੀਆਂ ਲੈ ਕੇ ਦੁਹੁਂ ਕੁ ਛਾਲਾਂ ਨਾਲ ਵੈਰੀਆਂ ਦੇ ਦਲ ਵਿੱਚ ਜਾ ਪੈਂਦੇ ਹਨ।

ਸੱਥਲ ਹੱਥਰੁ ਮੱਥ ਸੁਟੈਂ ਕਟਿ,
ਕੇਤਿਕ ਕੇ ਝਟ ਪੱਟ ਅਰੁਕੈ[1]। — [1]ਕਈਆਂ ਦੇ ਪੱਟ, ਹੱਥ ਤੇ ਸਿਰ ਛੇਤੀ ਹੀ ਬਿਨਾਂਰੋਕ ਤੋਂ ਕੱਟ ਸੁਟਦੇ ਹਨ।

ਰੁੰਡਨ ਮੁੰਡਨ ਤੁੰਡਨ ਝੁੰਡ,
ਬਖੇਰ ਦਏ ਭਰਿ ਕੁੰਡ ਲਹੂ ਕੈ[1] ॥੩੭॥ — [1]ਸਾਰੇ ਧੜ ਸਿਰ ਤੇ ਮੁੱਖ ਖਿਲਾਰ ਦਿੱਤੇ ਤੇ ਲਹੂ ਦੇ {ਕੁੰਡ} ਟੋਏ ਭਰ ਦਿੱਤੇ।

ਮੇਦ ਰੁ ਮਾਸ ਕਾ ਕੀਚ ਮਚਜੋ
ਧਰ ਵੀਚ, ਉਲੀਚ ਲਹੂ ਦਿਖਰਾਵੈਂ[1]। — [1]ਧਰਤੀ ਵਿੱਚ ਮਿੱਝ ਤੇ ਮਾਸ ਦਾ ਚਿੱਕੜ {ਮਚਜੋ} ਹੋ ਗਿਆ, ਲਹੂ {ਉਚੀਲ} ਛਿੜਕਿਆ ਹੋਇਆ ਨਜ਼ਰ ਆਉਂਦਾ ਹੈ।

ਭੈਰਵਿ ਭੂਤ ਪ੍ਰੇਤ ਮਿਲੇ ਸਭਿ,
ਮੋਦ ਭਰੇ ਮਨ ਬਾਂਛਿਤ ਖਾਵੈਂ।
ਨਾਚਤ ਨਾਰਦ ਜੋਗਨੀਆਂ ਮਿਲਿ,
ਤਾਰੀਆਂ ਦੈ[1] ਕਿਲਕਾਰੀਆਂ ਪਾਵੈਂ। — [1]ਤਾੜੀਆਂ ਮਾਰ ਕੇ।
ਭੂਤਨੀਆਂ ਭਰਿ ਖੂਨ ਕਟੋਰੀਆਂ,

ਲੋਰੀਆਂ ਦੈ ਨਿਜ ਪੂਤਨਿ ਪਜਾਵੈਂ ॥੩੮॥

ਕਬਿੱਤ:

ਪਾਵਕ ਜਯੋਂ ਲਪਟ ਝਪਟ ਝਾਰੈਂ ਬਿਕਟ

ਸੁਭਟਨ ਕੌਂ, ਚਟਕ ਚਟਕ ਪਟਕਾਨ ਹੈ[1]।

[1]ਅੱਗ ਦੀ {ਲਪਟ} ਲਾਟ ਵਾਂਗ ਝਪਟ ਮਾਰ ਕੇ {ਬਿਕਟ} ਨ ਕੱਟੇ ਜਾਣ ਵਾਲੇ ਸੂਰਮਿਆਂ ਨੂੰ ਝਾੜਦੇ ਹਨ ਤੇ {ਚਟਕ ਚਟਕ} ਫੁਰਤੀ ਨਾਲ ਪਟਕਾ ਕੇ ਸੁੱਟਦੇ ਹਨ।

ਸੱਯਦ ਮੁਗਲ ਸ਼ੇਖ ਰਾਜਪੂਤ ਮਜ਼ਬੂਤ,

ਦੇਖਿ ਅਫਗਾਨ ਦਾਬੈਂ ਦਾਂਤਨਿ ਜੁਬਾਨ ਹੈਂ।

ਗਜਾਨ ਸਿੰਘ ਲੁੱਥਨ ਪੈ ਲੁੱਥ ਹੈ ਚਢਾਈ ਪਿਖਿ,

ਭੈਰਵਿ ਪਿਸਾਚ[1] ਭੂਤ ਨਾਚਤ ਮਸਾਨ[2] ਹੈਂ।

[1]ਮਾਸ ਖਾਣੇ ਜੀਵ। [2]ਪ੍ਰੇਤ।

ਆਇ ਆਸਮਾਨ ਮੈਂ ਬਿਵਾਨ ਪੈ ਸੁ ਪਰੀ ਪੁੰਜ,

ਬਰ ਬਰ ਸੂਰ ਹੂਰ ਜਾਤ ਮੋਦ ਮਾਨ ਹੈਂ ॥੩੯॥

ਸੋਢ ਬੰਸ ਹੰਸ ਚਢੇ ਗਢ ਪੈ[1] ਨਿਹਾਰੈਂ ਜੰਗ,

[1]ਸੋਢਬੰਸ ਦੇ ਸੂਰਜ ਕਲਗੀਧਰ ਜੀ ਕਿਲ੍ਹੇ ਉੱਪਰ।

ਅੰਗ ਨਾ ਸਮਾਤ ਤਾਤ[1] ਲਰਤੇ ਬਿਲੋਕ ਕੈ।

[1]ਪੁੱਤਰਾਂ ਨੂੰ।

ਮਾਰੈਂ ਕਰਵਾਰੈਂ ਕਰਿ ਵਾਰੈਂ ਲੈ ਕਟਾਰੈਂ ਬੀਰ,

ਝਾਰੈਂ ਛੱਮ ਛੱਮ ਨਾ ਵਿਚਾਰੈਂ ਕਾਹੂੰਰੋਕ ਕੈ[1]।

[1]ਸੂਰਮੇ ਤਲਵਾਰਾਂ ਤੇ ਕਟਾਰਾਂ ਲੈ ਕੇ ਵਾਰ ਕਰ ਕੇ ਮਾਰਦੇ ਹਨ, ਛੇਤੀ ਛੇਤੀ ਝਾੜਦੇ ਹਨ, ਇਹ ਨਹੀਂ ਵਿਚਾਰਦੇ ਕਿ ਸਾਨੂੰ ਕੋਈਰੋਕੇਗਾ।

ਕਾਢਿ ਕਾਢਿ ਬਿਸਖ[1] ਚਲਾਵੈਂ ਰੋਸ ਬਾਢ ਬਾਢ[2],

[1]ਤੀਰ। [2]ਗੁੱਸਾ ਵਧਾ ਵਧਾ ਕੇ।

ਗਜਾਨ ਹਰੀ ਕੌਤਿਕ ਬਿਲੋਕ ਹੈਂ ਅਲੋਕਕੈ[1]।

[1]ਅਸਚਰਜ।

ਤੀਰ ਤੇਗ ਤੋਮਰ[1] ਤ੍ਰਿਸੂਲ ਜਮ ਦਾਢਨ ਕੀ,

[1]ਬਰਛਿਆਂ ਤੇ।

ਨੌਕਨ ਪੈ ਚਢਿ[1] ਭਟ ਜਾਤ ਸੁਰ ਲੋਕ ਕੈ ॥੪੦॥

[1]ਕਟਾਰਾਂ ਦੀਆਂ ਬੇੜੀਆਂ 'ਤੇ ਚੜ੍ਹ ਕੇ।

ਛੋਟੇ ਛੋਟੇ ਅੰਗ ਔ ਨਿਖੰਗ ਧਨੁ ਪੇਖਬੇ ਕੋ,

ਐ ਪੈ ਵਡੇ ਬਲ ਕੇ ਬਿਲਾਸ ਮੈਂ ਦਿਖਾਤ ਹੈਂ[1]।

[1]ਵੇਖਣ ਨੂੰ ਤਾਂ ਅੰਗ, ਭੱਥੇ ਤੇ ਧਨੁਖ ਛੋਟੇ ਛੋਟੇ ਹਨ ਪਰ ਬਲ ਤੇ ਕੌਤਕ ਵੱਡੇ ਦਿਖਾਉਂਦੇ ਹਨ।

ਵਡੇ ਵਡੇ ਕੱਦ ਕੇ ਬਿਹੱਦ[1] ਹੀ ਪਹਿਲਵਾਨ,

[1]ਬਹੁਤੇ।

ਗੌਰੈ ਗੌਰੈ[1] ਦੌਰੈ ਪੈ ਗਦੌਰੈ ਜਯੋਂ ਗਿਰਾਤ ਹੈਂ[2]।

[1]ਭਾਰੇ ਭਾਰੇ। [2]ਦੌੜਦਿਆਂ ਹੋਇਆਂ ਨੂੰ {ਗਦੌਰੇ} ਗਹੀਰੇ ਵਾਂਗ ਡੇਗ ਦੇਂਦੇ ਹਨ।

ਐਂਡੇ ਐਂਡੇ ਆਇ ਬੋਲ ਬੋਲਤ ਜੇ ਬੈਂਡੇ ਬੈਂਡੇ,

ਫੇਟੈਂ ਗੁਰੁ ਬੇਟੈਂ ਕੀ ਸੁ ਖਾਇ ਲੇਟੈਂ ਲਾਤ ਹੈਂ[1]।

[1]ਆਕੜ ਆਕੜ ਕੇ ਆਉਂਦੇ ਹਨ। ਜਿਹੜੇ ਅਵੈੜੇ ਅਵੈੜੇ ਬਚਨ ਬੋਲਦੇ ਹਨ, ਗੁਰਾਂ ਦੇ ਪੁੱਤਰਾਂ ਦੀ {ਫੇਟ} ਸੱਟ ਖਾ ਕੇ {ਲਾਤ} (ਪਸਾਰ ਕੇ) ਲੇਟ ਜਾਂਦੇ ਹਨ (ਅ) ਲੱਤਾਂ ਦੀਆਂ ਸੱਟਾਂ ਖਾ ਕੇ।

ਗਿਰਤ ਮੁਨਾਰੇ ਸੇ ਡਰਾਰੇ ਸੇ ਅਪਾਰੇ ਖਾਨ,

ਮਾਨੋ ਹਨੂੰ ਅੰਗਦ ਪਹਾਰਨ ਢਹਾਤ ਹੈਂ[1] ॥੪੧॥

[1]ਮੁਨਾਰਿਆਂ ਤੇ ਡਰਨਿਆਂ ਵਰਗੇ ਬਹੁਤੇ ਪਠਾਣ ਡਿਗਦੇ ਜਾਂਦੇ ਹਨ ਜਾਣੋ ਹਨੂਮਾਨ ਤੇ ਅੰਗਦ ਪਹਾੜਾਂ ਨੂੰ ਢਾਹ ਰਹੇ ਹਨ।

ਸੁੰਦ੍ਰ ਸਜੀਲੇ ਜੇ ਰਜੀਲੇ ਔ ਹਠੀਲੇ ਬੀਰ,

ਬਾਂਕੁਰੇ ਛਬੀਲੇ ਛਕੇ ਛੋਭ ਕੀ ਗਹਿਰ ਕੈ[1]।

[1]ਸੁੰਦਰ ਸਜੇ ਹੋਏ ਜੇਹੜੇ {ਰਸੀਲੈ} ਚੁਸਤ ਤੇ ਹਠ ਵਾਲੇ ਬਾਂਕੇ ਤੇ ਛਬਿ ਵਾਲੇ ਸੂਰਮੇ {ਛੋਭ ਕੀ ਗਹਿਰ ਮੈਂ} ਗਾੜ੍ਹੇ ਗੁੱਸੇ ਵਿੱਚ {ਛਕੇ} ਭਰੇ ਹੋਏ ਹਨ।

ਸਜ ਕੈ ਸਨਾਹੈਂ ਗਜਗਾਹੈਂ ਸ ਉਛਾਹੈਂ ਆਹੈਂ,

| | |
|---|---|
| ਦੈਹੈਂ ਲਲਕਾਰੇ ਕਾਰੇ ਘਨ ਜਸੇਂ ਘਹਿਰ ਕੈ[1]। | [1]ਸੰਜੋਆਂ ਤੇ ਗਜ ਗਾਹਾਂ ਸਜਾ ਕੇ ਉਤਸ਼ਾਹ ਸਹਿਤ ਆਉਂਦੇ ਹਨ, ਕਾਲੇ ਬੱਦਲਾਂ ਵਾਂਗ {ਘਹਿਰ ਕੈ} ਗੱਜ ਕੇ ਲਲਕਾਰੇ ਦੇਂਦੇ ਹਨ। {ਗਜਗਾਹ-ਸੂਰਮਿਆਂ ਦੇ ਸਿਰ ਦਾ ਗਹਿਣਾ ਜੋ ਜਿਗਾ ਦੀ ਸ਼ਕਲ ਦਾ ਹੁੰਦਾ ਹੈ।} |
| ਊਚੇ ਤਨ ਊਚੇ ਮਨ ਊਚੇ ਹਾਥ ਊਚੇ ਮਾਥ, | |
| ਊਚੈ ਡੀਲ ਡੌਲ ਬੋਲ ਬੋਲਤ ਕਹਿਰ ਕੈ[1]। | [1]ਉੱਚੇ ਕੱਦ ਕਾਠ ਹਨ ਤੇ ਕਹਿਰ (ਗ਼ੁੱਸੇ) ਦੇ ਬੋਲ ਬੋਲਦੇ ਹਨ। |
| ਝਪਟ ਗੁਰੁ ਪੂਤਨ ਕੀ ਆਗੈ ਯੌਂ ਦਬਟ ਜਾਤ[1], | [1]ਦਬ ਜਾਂਦੇ ਹਨ। |
| ਰਪਟ ਜਾਤ ਪੰਛੀ ਆਗੇ ਬਾਜ ਜਸੇਂ ਬਹਿਰਿ ਕੈ[1] ॥੪੨॥ | [1]ਜਿਵੇਂ ਬਾਜ਼ ਤੇ ਬਹਿਰੀ ਅੱਗੇ ਪੰਛੀ {ਰਪਟ} ਛਹਿ ਜਾਂਦੇ ਹਨ। |
| ਕੋਪ ਕੈ ਅਜੀਤ ਸਿੰਘ ਧੋਪ ਕੈ ਹਰਨ ਹੇਤ, | |
| ਰੋਪ ਕੈ ਪ੍ਰੂਨ ਧ੍ਰੂਨ ਧਾਯੋ ਤੇਗ ਕਰ ਫਰਿ[1]। | [1]ਅਜੀਤ ਸਿੰਘ ਕ੍ਰੋਧਵਾਨ ਹੋ ਕੇ {ਧੋਪ ਕੈ} ਵੈਰੀਆਂ ਨੂੰ ਮਾਰਨ ਵਾਸਤੇ {ਪ੍ਰੂਨ} ਪੈਰਾਂ ਨੂੰ ਰੋਕ ਕੇ ਭਾਵ ਜਮਾ ਕੇ ਹੱਥ ਵਿੱਚ ਤਲਵਾਰ ਫੜ ਕੇ ਧਰਤੀ 'ਤੇ ਦੌੜਿਆ। |
| ਤੈਸੇ ਹੀ ਜੁਝਾਰ ਸਿੰਘ ਸਿੰਘ ਜਸੇਂ ਫਲੰਗ ਦੈ ਕੈ[1], | [1]ਤਿਵੇਂ ਹੀ ਜੁਝਾਰ ਸਿੰਘ ਸ਼ੇਰ ਵਾਂਗ ਛਾਲ ਮਾਰ ਕੇ। |
| ਖੈਂਚ ਕੈ ਦੁਧਾਰਾ ਧਸਯੋ ਸੱਤ੍ਰਨ ਮੈਂ ਧਰ ਧਰ[1]। | [1]ਦੁਧਾਰਾ ਖੰਡਾ ਖਿੱਚ ਕੇ ਤੇ {ਧਰ ਧਰ} ਮਾਰ ਮਾਰ ਕੇ ਵੈਰੀਆਂ 'ਚ ਜਾ ਧਸਿਆ। |
| ਗੁਰੂ ਕੇ ਦੁਲਾਰਨ ਕੀ ਧਾਰ ਤਰਵਾਰਨ ਕੀ, | |
| ਹੇਰ ਰੀਤਿ ਮਾਰਨ ਕੀ ਭਾਗੈਂ ਅਰਿ ਭਰ ਭਰ[1]। | [1]ਵੈਰੀ {ਭਰ ਭਰ} ਘਬਰਾ ਘਬਰਾ ਕੇ ਨੱਸਦੇ ਹਨ। |
| ਤੁਰਕ ਕਦੰਬਨ ਕੇ[1] ਤੰਬਨ ਮੈਂ ਛੂਟੈਂ ਬੌਲ[2], | [1]ਸਾਰਿਆਂ ਦੇ। [2]ਪੇਸ਼ਾਬ। |
| ਨਾਹਰ[1] ਕੇ ਆਗੇ ਜਸੇਂ ਗਜਿੰਦ[2] ਕਾਂਪੈਂ ਥਰ ਥਰ ॥੪੩॥ | [1]ਸ਼ੇਰ। [2]ਵੱਡੇ ਹਾਥੀ। |
| ਆਨਨ ਪੈ[1] ਤੇਜ ਨੈਨ ਸੁਰਖੀ ਅਮੇਜ[2] ਛਾਈ, | [1]ਮੁੱਖ। [2]ਬਹੁਤੀ। |
| ਗਰਜ ਗਰੂਰ ਆਗੇ ਬਾਰਦ ਅਦੂਛ ਹੈਂ[1]। | [1]ਭਾਰੀ ਗਰਜ ਅੱਗੇ ਬੱਦਲਾਂ (ਦੀ ਗਰਜ) ਬਹੁਤੇ ਦੋਸ਼ਾਂ ਵਾਲੀ ਹੈ ਭਾਵ ਤੁੱਛ ਹੈ। |
| ਹੱਲਾ ਕਰੈਂ ਦੁੱਜਨ[1] ਕੇ ਦਲ ਕੋ ਥਰਥੱਲਾ ਦੇਤ[2], | [1]ਵੈਰੀਆਂ ਦੇ। [2]ਭੜਥੂ ਪਾ ਦੇਂਦੇ ਹਨ। |
| ਧਾਰੈਂ ਕਰਵਾਰੈਂ ਆਗੇ ਬੱਜ੍ਰ ਭੀ ਛੂਛ ਹੈਂ[1]। | [1]ਤਲਵਾਰਾਂ ਦੀਆਂ ਤਿਖੀਆਂ ਧਾਰਾਂ ਅੱਗੇ (ਇੰਦ੍ਰ) ਦੇ ਬੱਜਰ ਵੀ ਤੁੱਛ ਹਨ। |
| ਜੋਮ ਭਰੇ ਜੋਸ਼ ਭਰੇ ਰੋਸ ਭਰੇ ਹੋਸ਼ ਜੇਊ, | |
| ਬਾਂਕੇ ਨੈਨ ਬੈਨ ਭੌਹੈਂ ਬਾਂਕੀ ਦੀਠ ਮੂਛ ਹੈਂ[1]। | [1]ਜੇਹੜੇ {ਲੋਗ} ਜੁਆਨੀ, ਜੋਸ਼, ਗੁੱਸੇ ਤੇ ਅਕਲ ਨਾਲ ਭਰੇ ਹੋਏ ਹਨ, ਉਨ੍ਹਾਂ ਦੇ ਨੇਤ੍ਰ ਬਚਨ ਤੇ ਭ੍ਰਵੱਟੇ ਟੇਢੇ ਹਨ ਅਤੇ ਨਿਗਾਹ ਤੇ ਮੁੱਛਾਂ ਵੀ ਟੇਢੀਆਂ ਹਨ। |
| ਕਾਯਰ ਕਪੂਤਨ ਕੀ ਊਤਨ ਕੀ ਕੈਹੈਂ ਕੈਸ, | |
| ਜੈਸ ਡਰ ਪਾਏ ਹੋਤ ਕੂਕਰ ਕੀ ਪੂਛ ਹੈਂ[1] ॥੪੪॥ | [1]ਕਾਇਰਾਂ ਦੇ {ਊਤਨ} ਮਹਾਂ ਮੂਰਖ ਕੁਪੁੱਤ੍ਰਾਂ ਦੀ ਕੀ ਗੱਲ ਕਹੀਏ, ਜਿਸ ਤਰ੍ਹਾਂ ਡਰੇ ਹੋਏ ਕੁੱਤੇ ਦੀ ਪੂਛ (ਢਿੱਲੀ) ਹੁੰਦੀ ਹੈ (ਤਿਵੇਂ ਉਨ੍ਹਾਂ ਦਾ ਸਭ ਕੁਝ ਢਿੱਲਾ ਹੈ)। |
| ਸ੍ਵੈਯਾ: | |
| ਤਾਹਰ ਬੇਗ[1] ਅਯੋ ਕਰਿ ਆਹਰ[2], | [1]ਨਾਮ। [2]ਉੱਦਮ। |
| ਜੋ ਭਟ ਜ਼ਾਹਰ[1] ਬੀਸ ਹਜ਼ਾਰੀ। | [1]ਮਸ਼ਹੂਰ ਸੂਰਮਾ। |
| ਬੋਲਿ ਬਿਤੰਡ ਮਹਾਂ ਬਲਵੰਡ, | |
| ਕੁਵੰਡ ਅਖੰਡ ਲਏ ਬਲ ਕਾਰੀ[1]। | [1]ਮਹਾ ਬਲੀ {ਬਿਤੰਡ} ਉਲਟ ਪੁਲਟ ਬੋਲਦਾ ਹੋਇਆ ਨਾ ਟੁੱਟਣ ਵਾਲਾ ਧਨੁਖ ਲੈ ਕੇ ਜ਼ੋਰ ਲਾਉਂਦਾ ਹੈ। |
| ਘੋਰ ਘਟਾਨ ਛਟਾ ਸਮ ਸੋ | |
| ਗਰਜਯੋ, ਤਰਜਯੋ ਗੁਰੁ ਪੂਤਨਿ ਭਾਰੀ[1]। | [1]ਬੱਦਲ ਦੀਆਂ ਡਰਾਉਣੀਆਂ ਘਟਾਂ ਵਿਚਲੀ {ਛਟਾ} ਬਿਜਲੀ ਵਾਂਗ |

ਗੱਜਿਆ ਤੇ ਗੁਰਾਂ ਦੇ ਪੁੱਤਰਾਂ ਨੂੰ ਬਹੁਤ ਤਾੜਿਆ।

ਏਕਹਿ ਬਾਰ ਕਰੀ ਬਰਖਾ ਬਹੁ
ਬਾਂਨਨ ਕੀ, ਸਮ ਮੇਂਹ ਅਸਾਰੀ[1] ॥੪੫॥

[1]ਬੱਦਲ ਵਾਂਗ ਲਗਾਤਾਰ।

ਇਤ ਸਿੰਘ ਅਜੀਤ ਅਭੀਤ ਭਿਰੈਂ[1],

[1]ਨਿੱਡਰ ਹੋ ਕੇ ਲੜਦੇ ਹਨ।

ਕਿਤ ਸਿੰਘ ਜੁਝਾਰ ਜੁਝਾਰ ਅਪਾਰੀ[1]।

[1]ਬਹੁਤਾ ਲੜਦਾ ਹੈ।

ਉਤ ਤੈ ਤੁਰਕੀ ਦਲ ਲੈ ਉਮਡਜੋ[1],

[1]ਉੱਛਲ ਕੇ।

ਬਢਿ ਤਾਹਰ ਬੇਗ ਸਬੇਗ ਅਗਾਰੀ[1]।

[1]ਕਾਹਲੀ ਨਾਲ ਅੱਗੇ {ਬਢਿ} ਵਧਿਆ।

ਵਹਿ ਸਿੰਘ ਅਜੀਤ ਪੈ ਯੌਂ ਪਹੁੰਚਜੋ,
ਰਘੁਬੀਰ ਪਰੈ ਘਟ ਕਾਨ ਉਘਾਰੀ[1]।

[1]ਜਿਵੇਂਰਾਮ ਚੰਦ (ਪਰੈ) ਉੱਪਰ ਕੁੰਭ ਕਰਨ (ਸ਼ਸਤ੍ਰ) ਉੱਘਰ ਕੇ ਆਇਆ ਸੀ।

ਪਿਖਿ ਤਾਂਹਿ ਜੁਝਾਰ ਹਰੀ, ਕਰਵਾਰ
ਧਰੀ ਸਿਰ ਤਾਂਹਿ, ਦਯੋ ਧਰ ਡਾਰੀ[1] ॥੪੬॥

[1]ਤਿਸ ਨੂੰ ਦੇਖ ਕੇ ਜੁਝਾਰ ਸਿੰਘ ਨੇ ਤਲਵਾਰ ਉਸ ਦੇ ਸਿਰ 'ਤੇ {ਧਰੀ} ਮਾਰੀ ਤੇ ਧਰਤੀ 'ਤੇ ਸੁੱਟ ਦਿੱਤਾ।

ਛਪਯ:

ਗਹਿ ਕੁਵੰਡ, ਬਲਵੰਡ
ਬੀਰ ਆਜੀਤ ਸਿੰਘ ਬਰ[1]।

[1]ਸ੍ਰੇਸ਼ਟ ਤੇ ਬਲੀ ਸੂਰਮੇ ਅਜੀਤ ਸਿੰਘ ਨੇ {ਕੁਵੰਡ} ਧਨੁਖ ਪਕੜ ਕੇ।

ਕਰਿ ਘੁਮੰਡ ਪਰਚੰਡ,
ਕਰੇ ਬਹੁ ਖੰਡ ਖੰਡ ਅਰਿ[1]।

[1]ਤਿੱਖਾ {ਘੁਮੰਡ} ਜੰਗ ਕਰ ਕੇ ਬਹੁਤੇ ਵੈਰੀ ਟੁਕੜੇ ਟੁਕੜੇ ਕਰ ਦਿੱਤੇ।

ਕਿਤਿਕ ਰੁੰਡ ਬਿਨੁ ਮੁੰਡ ਤੁੰਡ,
ਮਹਿ ਮੱਧ ਵਖੇਰੇ[1]।

[1]ਕਿਤਨੇ ਕੁ ਧੜ ਬਿਨਾ ਸਿਰ ਤੇ ਮੂੰਹ ਦੇ ਧਰਤੀ 'ਚ ਖਿੰਡਾ ਦਿੱਤੇ।

ਕਿਤਿਕ ਬਿਡਰ ਅਰਿ ਭਗੇ,
ਪੱਥ ਕੋਪੱਥ ਨ ਹੇਰੇ[1]।

[1]ਕਿਤਨੇ ਕੁ ਵੈਰੀ ਬਹੁਤਾ ਡਰ ਕੇ ਨਸ ਗਏ, ਉਹਨਾਂ ਰਾਹ ਕੁਰਾਹ ਨਹੀਂ ਦੇਖੇ।

ਸਰ ਤਜੇ ਪੱਛ ਧਰ ਅੱਛ ਖਰ,
ਲਹਿ ਲਹਾਤ ਪਰਤੱਛ ਤਬਿ[1]।

[1]ਤਦੋਂ ਖੰਭਾਂ ਵਾਲੇ ਚੰਗੇ ਤਿੱਖੇ ਪ੍ਰਤੱਖ ਚਮਕਦੇ ਤੀਰ ਛੱਡੇ।

ਜਨੁ ਫੁੰਕਤ ਫਿਰਤ ਸਪੱਛ ਬਹੁ,
ਤੱਛਕ ਲੱਛਨ ਲੱਛ ਨਭ[1] ॥੪੭॥

[1]ਮਾਨੋ ਆਕਾਸ਼ ਵਿੱਚ ਲੱਖਾਂ ਹੀ ਖੰਭਾਂ ਵਾਲੇ ਬਹੁਤੇ ਤੱਛਕ (ਨਾਗ) ਸ਼ੂਕਦੇ ਫਿਰਦੇ ਹਨ।

ਉਭੇ ਬੀਰ ਬਰਬੰਡ,
ਚੰਡ ਸਰ ਗਹਿ ਕੁਵੰਡ ਫਿਰਿ[1]।

[1]ਫੇਰ ਦੋਨੋਂ ਬਲਵਾਨ ਸੂਰਮੇ ਧਨੁਖ ਤੇ ਤਿੱਖੇ ਤੀਰਾਂ ਨੂੰ ਪਕੜ ਕੇ।

ਅਤਿ ਉਮੰਡ ਰਿਸ ਮੰਡ,
ਛੰਡ ਸਰ ਸੋ ਬ੍ਰਬੰਡ ਥਿਰਿ[1]।

[1]ਬਹੁਤ ਗੁੱਸਾ ਧਾਰ ਕੇ ਉੱਛਲ ਕੇ ਤੇ ਖੜੇ ਹੋ ਕੇ {ਸੋ} ਉਹ {ਬਰਬੰਡ} ਬਲ ਵਾਲੇ (ਸਾਹਿਬਜ਼ਾਦੇ) ਤਿੱਖੇ ਤੀਰ ਛੱਡਦੇ ਹਨ।

ਧਾਇ ਧਾਇ ਕਰਿ ਆਇ,
ਵਾਰ ਕਰਿ ਕਰਿ ਬਾਰਨ ਬਰ[1]।

[1]{ਬਾਰਨ ਬਰ} ਬਾਰ ਬਾਰ ਵਾਰ ਕਰ ਕਰਕੇ।

ਤੁੰਡ ਮੁੰਡ ਤੁੜਵਾਇ,
ਝੁੰਡ ਝੁੰਡਾਨ ਗਿਰਤ ਧਰ[1]।

[1]ਮੂੰਹ ਤੇ ਸਿਰ ਤੁੜਵਾ ਕੇ ਟੋਲਿਆਂ ਦੇ ਟੋਲੇ ਧਰਤੀ 'ਤੇ ਡਿਗਦੇ ਜਾਂਦੇ ਹਨ।

ਸਨੱਧ ਬੱਧ ਸੱਜਤ ਮਹਾਂ,

ਗੱਜਤ ਗੁਰੁ ਸੁਤ ਪ੍ਰਬਲ ਭਟ[1]।

[1]ਗੁਰਾਂ ਦੇ ਬਹੁਤ ਬਲ ਵਾਲੇ ਤੇ ਸੂਰਮੇ ਪੁੱਤਰ ਸ਼ਸਤ੍ਰ ਬੰਨ੍ਹ ਕੇ ਸਜੇ ਹੋਏ ਬਹੁਤ ਗੱਜਦੇ ਹਨ।

ਕਰਿ ਹਾਲ ਹੂਲ ਤੁਰਕਾਨਿ ਦਲ,
ਆਇ ਧਾਇ ਹਟ ਜਾਇ ਕਟਿ[1] ॥੪੮॥

[1]ਤੁਰਕਾਂ ਦੇ ਦਲ ਵਿੱਚ ਦੌੜ ਕੇ ਆ ਕੇ ਹਲਚਲੀ ਕਰ ਕੇ ਕੱਟ ਕੇ ਪਿੱਛੇ ਹਟ ਜਾਂਦੇ ਹਨ।

ਕਹੂੰ ਭਰੈ ਮੁਖ ਨੂਰ,
ਸੂਰ ਗਨ ਬਰਹਿ ਹੂਰ ਬਰ[1]।

[1]ਕਿਤੇ ਪ੍ਰਕਾਸ਼ ਨਾਲ ਭਰੇ ਹੋਏ ਮੂੰਹਾਂ ਵਾਲੇ ਸਮੂੰਹ ਸ੍ਰੇਸ਼ਟ ਸੂਰਮਿਆਂ ਨੂੰ ਹੂਰਾਂ ਵਰਦੀਆਂ ਹਨ।

ਕਹੂੰ ਭੀਮ ਭੈਰੋਂ ਭੁੰਕਾਰ,
ਪਲ ਲਹੂ ਰਹੇ ਚਰ[1]।

[1]ਕਿਤੇ ਭਿਆਨਕ ਭੈਰੋਂ {ਭੁੰਕਾਰ} ਬੋਲਦੇ ਹਨ ਤੇ ਮਾਸ ਤੇ ਲਹੂ ਖਾ ਰਹੇ ਹਨ।

ਕਹੂੰ ਕਾਲਿਕਾ ਭਰਿ ਕਪਾਲ,
ਸਦਰੁੱਧ੍ਰ ਗਟੱਕੈ[1]।

[1]ਕਿਤੇ ਕਾਲੀ {ਕਪਾਲ} ਖੋਖਰੀ ਭਰ ਕੇ {ਸਦ} ਚੰਗਾ ਲਹੂ ਗਟ ਗਟ ਕਰ ਕੇ ਪੀਂਦੀ ਹੈ।

ਛੁਟੇ ਬਾਲ ਬਿੱਕ੍ਰਾਲ,
ਮਾਲ ਉਰਿ ਮੁੰਡ ਲਟੱਕੈ[1]।

[1]ਭਿਆਨਕ ਵਾਲ ਖਿਲਰੇ ਹੋਏ ਹਨ, ਗਲ ਵਿੱਚ ਸਿਰਾਂ ਦੀ ਮਾਲਾ ਲਟਕ ਰਹੀ ਹੈ।

ਡੱਕਾਰੈਂ ਡਾਕਨਿ ਕਹੂੰ[1],
ਖਾਤ ਪੀਤ ਜੋਗਨਿ ਫਿਰਹਿਂ।
ਕਿਤਿ ਮੁੰਡੀ ਮੁੰਡ ਟਟੋਲਿ ਭਟ,
ਰੁੰਡ ਮੁੰਡ ਮਾਲਾ ਭਰਹਿ[1] ॥੪੯॥

[1]ਕਿਤੇ ਡਾਇਣਾਂ ਡਕਾਰ ਲੈਂਦੀਆਂ ਫਿਰਦੀਆਂ ਹਨ।

[1]ਕਿਤੇ {ਮੁੰਡੀ} ਸ਼ਿਵ ਸੂਰਮਿਆਂ ਦੇ {ਰੁੰਡ} ਧੜਾ 'ਚੋਂ {ਮੁੰਡ} ਸਿਰ ਲੱਭ ਕੇ ਉਨ੍ਹਾਂ (ਮੁੰਡ) ਸਿਰਾਂ ਨੂੰ ਲੱਭ ਕੇ ਮਾਲਾ 'ਚ {ਭਰਹਿ} ਪ੍ਰੋਂਦਾ ਹੈ।

ਜ੍ਵਲਤ ਤੇਜ ਮੁਖ ਅਤਿ ਅਮੇਜ,
ਦੁਹਿ ਦਿਸਨ ਭਰੇ ਰਿਸ[1]।

[1]ਬਹੁਤੇ ਤੇਜ ਨਾਲ {ਅਮੇਜ} ਮਿਲੇ ਹੋਏ ਮੁਖ ਚਮਕਦੇ ਹਨ। ਦੁਹੀਂ ਤਰਫ਼ੀਂ ਗ਼ੁੱਸੇ ਵਿੱਚ ਭਰੇ ਹੋਏ ਹਨ।

ਚੜੀ ਭੌਂਹ ਲੋਚਨ ਲਲੌਂਹ,
ਸਭਿ ਚਿਤੈਂ ਅਰਿਨ ਦਿਸ[1]।

[1]ਭ੍ਰਵਟੇ ਚੜ੍ਹੇ ਹੋਏ ਤੇ ਨੇਤ੍ਰ {ਲਲੌਂਹ} ਲਾਲ ਹਨ। ਸਾਰੇ ਵੈਰੀਆਂ ਵੱਲ ਤੱਕਦੇ ਹਨ।

ਅਤਿ ਪ੍ਰਚੰਡ ਬਿੱਕ੍ਰਾਲ,
ਕਾਲ ਜੁਗ ਕਾਲ ਧਰੇ ਤਨ[1]।
ਭਿਗੇ ਸ੍ਰੌਨ ਗੁਰੁ ਲਾਲ,
ਦਿਪਤਿ ਜੁਗ ਮਾਰਤੰਡ ਜਨੁ[1]।

[1]ਬਹੁਤੇ ਤਿੱਖੇ ਤੇ ਭਿਆਨਕ ਕਾਲ ਨੇ ਦੋ ਭਿਆਨਕ ਸ਼ਰੀਰ ਧਾਰੇ ਹਨ।

[1]ਗੁਰਾਂ ਦੇ ਲਾਲ (ਸਪੁੱਤਰ) ਲਹੂ ਨਾਲ ਭਿੱਜੇ ਹੋਏ (ਐਉਂ ਜਾਪਦੇ ਹਨ) ਜਾਣੋ ਦੋ ਸੂਰਜ ਚਮਕ ਰਹੇ ਹਨ।

ਪਿਖਿ ਭਏ ਪੀਤ[1] ਮੁਖ ਅਰਿਨ ਕੇ,
ਕੇਹਰ ਜਯੋਂ ਗਰਜੈਂ ਖਰੇ।
ਪਿਖਿ ਖਾਨ ਕਿਤਾਨ ਮਹਾਨ ਬਲਿ,
ਝੂੰਮ ਝੂੰਮ ਝੁਕ ਝੁਕ ਲਰੇਂ[1] ॥੫੦॥

[1]ਪੀਲੇ।

[1]ਕਿਤਨੇ ਮਹਾਂ ਬਲੀ ਪਠਾਣਾਂ ਨੂੰ ਦੇਖ ਕੇ ਹਿਲੋਰੇ ਖਾ ਕੇ ਤੇ ਨਿਉਂ ਨਿਉਂ ਕੇ ਲੜਦੇ ਹਨ।

ਕਬਿੱਤ:

ਭਾਰੇ ਭਾਰੇ ਆਵਤ ਉਭਾਰੇ ਅੰਗ ਆਯੁਧ ਲੈ,
ਚੌਸਦੀ ਛਿਸੱਦੀ ਔ ਹਜਾਰੀ ਸਾਜ ਸਾਜ ਕੈ[1]।

[1]ਚਾਰ ਸੌ ਫੌਜ ਦੇ ਸਰਦਾਰ, ਛੇ ਸੌ ਫੌਜ ਦੇ ਸਰਦਾਰ ਤੇ ਇਕ ਹਜ਼ਾਰ ਫੌਜ ਦੇ ਮੋਟੇ ਮੋਟੇ ਸਰਦਾਰ ਸਜ ਸਜ ਕੇ ਅੰਗਾਂ 'ਚ ਸ਼ਸਤ੍ਰ {ਉਭਾਰੇ} ਚੁੱਕ ਕੇ ਲਈ ਆਉਂਦੇ ਹਨ।

ਏਕ ਓਰ ਜੋਰ ਦੈ ਗਿਰੀਸ ਦਾਂਤ ਪੀਸ ਰੀਸ,
ਧਾਰਨ ਦੁਬੀਸ ਕੇ ਰਈਸ ਗਾਜ ਬਾਜ ਕੈ[1]।

[1]ਇਕ ਪਾਸੇ ਬਾਈ ਧਾਰਾਂ ਦੇ ਪਹਾੜੀ ਰਾਜੇ ਤੇਰਈਸ ਜ਼ੋਰ ਦੇ ਕੇ ਗੱਜ-ਵੱਜ ਕੇ ਗੁੱਸੇ 'ਚ ਦੰਦ ਪੀਹ ਰਹੇ ਹਨ।

ਹੇਰਿ ਗੁਰੂ ਲਾਲਨ ਬਿਸਾਲ ਹੂਲ ਹਾਲ ਪਾਰ,
ਧਰੀ ਮਾਰ ਸੱਤ੍ਰਨ ਪੈ ਮੇਘਨ ਜਜੋਂ ਗਾਜ ਕੈ[1]।

[1]ਗੁਰਾਂ ਦੇ ਪੁੱਤਰਾਂ ਨੇ ਦੇਖ ਕੇ ਬਹੁਤ ਹਲਚਲੀ ਪਾ ਕੇ ਵੈਰੀਆਂ ਉੱਪਰ ਬੱਦਲਾਂ ਵਾਂਗ ਗੱਜ ਕੇ ਮਾਰ ਕੀਤੀ।

ਕਹਾਂ ਹ੍ਵੈ ਹੈ ਕੌਨ ਐਹੈ[1] ਆਪਸ ਮੈਂ ਕੈ ਹੈਂ ਤੁਰਕ,
ਕੈਧੋ ਰੈਨ ਕਜਾਮਤ ਕੀ[1] ਐਹੈ ਦਿਨ ਆਜ ਕੈ ॥੫੧॥

[1]ਕੀ ਹੋਵੇਗਾ? ਕੌਣ ਆਉਂਦਾ ਹੈ?
[1]ਪ੍ਰਲੋ ਦੀਰਾਤ।

ਭਾਰਥ ਸਮਾਨ ਮਹਾਂ ਭਾਰਥ ਪ੍ਰਚੰਡ ਮੰਡਜੋ,
ਖੰਡਜੋ ਦਲ ਦੁੱਜਨ ਕਾ ਛੰਡਜੋ ਕਾਰ ਜਾਰ ਹੈ[1]।

[1]ਮਹਾਂ ਭਾਰਤ ਵਾਂਗ ਭਾਰੀ ਤਿੱਖਾ {ਭਾਰਥ} ਜੰਗਰਚਿਆ, {ਕਾਰਜਾਰ} ਜੰਗ 'ਚੋਂ {ਛੰਡਜੋ} ਛਾਂਟ ਕੇ ਵੈਰੀਆਂ ਦਾ ਦਲ ਨਾਸ ਕਰ ਦਿੱਤਾ।

ਕੇਤਿਨ ਕੇ ਮੁੰਡ ਬੱਖ ਸੱਥਲ[1] ਕਟੇ ਹੈਂ ਮੱਥ,
ਹੱਥ ਤਲਫੱਤ ਜੈਸੇ ਸਫਰੀ ਅਪਾਰ ਹੈਂ[1]।
ਕੇਤਿਨ ਕੇ ਫਾਰਿ ਉਰ ਪਰੇ ਹੈਂ ਦੁਫਾਰ ਧਰੇ[1],
ਲੁੱਥ ਪੈ ਚਢਾਈ ਲੁੱਥ ਜੁੱਥ ਗੁੱਥ ਭਾਰ ਹੈ[1]।

[1]ਸਿਰ, ਵੱਖੀਆਂ ਤੇ ਪੱਟ।
[1]ਜਿਵੇਂ ਬਹੁਤੀਆਂ {ਸਫਰੀ} ਮੱਛੀਆਂ ਤੜਫਦੀਆਂ ਹਨ।
[1]ਕਈਆਂ ਦੀਆਂ {ਉਰ} ਛਾਤੀਆਂ ਪਾੜ ਕੇ ਦੋਫਾੜ {ਧਰੇ} ਕੀਤੀਆਂ ਪਈਆਂ ਹਨ।
[1]ਜਿਨ੍ਹਾਂ ਦਾ {ਭਾਰ} ਵੱਡਾ {ਗੁੱਥ} ਗੁੰਦਿਆਂ ਹੋਇਆ {ਜੁੱਥ} ਢੇਰ (ਬਣ ਗਿਆ ਹੈ)।

ਕਾਲੀ ਕੀ ਕਰਵਾਰ[1] ਹੈ ਕਿ ਕਾਲ ਹੀ ਕੀ ਧਾਰ ਹੈ
ਕਿ ਗਜਾਨ ਸਿੰਘ ਸਿੰਘ ਯੇ ਜੁਝਾਰ ਕੀ ਤ੍ਰਵਾਰ ਹੈ ॥੫੨॥

[1]ਤਲਵਾਰ।

ਖੈਂਚ ਕੈ ਕ੍ਰਿਪਾਨ ਪ੍ਰਨ ਠਾਨ ਕੈ ਨਿਦਾਨ ਕਰਜੋ[1],
ਮਾਰੇ ਭੀਮ[1] ਜ੍ਵਾਨ ਖਾਨ ਸੱਯਦ ਪ੍ਰਚਾਰ ਕੈ[2]।
ਕੀਨੇ ਰੁੰਡ ਮੁੰਡ ਝੁੰਡ ਝੁੰਡ ਪਰੇ ਔਧੇ ਮੁਖ,
ਸ੍ਰੋਨਤ ਕੀ ਸਰਤਾ ਚਲੀ ਹੈ ਬਹਿ ਬਾਰ ਕੈ[1]।

[1](ਤੁਰਕਾਂ ਦਾ) ਅੰਤ ਕਰ ਦਿੱਤਾ।
[1]ਡਰਾਉਣੇ। [2]ਵੰਗਾਰ ਕੇ।
[1]ਝੁੰਡਾਂ ਦੇ ਝੁੰਡ ਵੈਰੀਆਂ ਦੇ ਸਿਰ ਤੇ ਧੜ (ਵਖ ਕੀਤੇ) ਮੁਧੇ ਮੂੰਹ ਪਏ ਹਨ, {ਬਾਰ ਕੈ} ਪਾਣੀ ਵਾਂਗ ਲਹੂ ਦੀ ਨਦੀ ਵਗ ਚੱਲੀ।

ਲੈ ਲੈ ਮੁੰਡ ਜੋਗਨੀ ਬਜਾਵੈਂ ਨ੍ਹਾਵੈਂ ਸ੍ਰੋਨਤ ਮੈਂ,
ਖਾਵੈਂ ਪਲ ਬਾਂਛਿਤ[1] ਯੌਂ ਆਸਿਖਾ[2] ਉਚਾਰ ਕੈ।
ਜੌ ਜੌ ਬ੍ਰਹਮੰਡਾ ਮਾਰਤੰਡਾ ਮਹਿ ਮੰਡਾ ਰੈਹੈ,
ਤੌ ਲੌ ਜਸ ਝੰਡਾ ਯੇ ਅਖੰਡਾ ਗੁਰੁ ਬਾਰ ਕੈਂ[1] ॥੫੩॥

[1]ਮਨ ਭਾਉਂਦਾ ਮਾਸ ਖਾਂਦੀਆਂ ਹਨ। [2]ਅਸੀਸਾਂ।
[1]ਜਿੰਨਾ ਚਿਰ ਬ੍ਰਹਮੰਡ ਵਿੱਚ ਸੂਰਜ ਤੇ ਧਰਤੀ {ਮੰਡਾ} ਇਸਥਿਤ ਰਹਿਣਗੇ ਉੱਨਾ ਚਿਰ ਗੁਰਾਂ ਦੇ ਪੁੱਤਰਾਂ ਦਾ ਇਹ ਜਸ ਦਾ ਝੰਡਾ (ਸੰਸਾਰ ਵਿੱਚ) {ਅਖੰਡਾ} ਕਾਇਮ ਰਹੇਗਾ।

ਪੱਲਾ ਧਰਿ ਹੱਲਾ ਕਰਿ ਅਧਿਕ ਮੁਸੱਲਾ ਜੁਰਿ[1],
ਅੱਲਾ ਅੱਲਾ ਅਲੀ ਅਲੀ ਬੋਲ ਬੋਲ ਧਾਏ ਹੈਂ।
ਖਾਇ ਕੈ ਕਸੀਸ ਤੁਰਕੀਸ ਰੀਸ ਪੀਸ ਦਾਂਤ,
ਸੰਗ ਬੀਸ ਧਾਰ ਕੇ ਗਿਰੀਸ ਭੀ ਮਿਲਾਏ ਹੈਂ[1]।

[1]ਪੱਲਾ ਫੇਰ ਕੇ ਬਹੁਤੇ ਤੁਰਕਾਂ ਨੇ ਜੁੜ ਕੇ ਹੱਲਾ ਕੀਤਾ।
[1]ਕਚੀਚੀ ਵੱਟ ਕੇ ਤੁਰਕਾਂ ਦੇ ਸਰਦਾਰ ਗ਼ੁੱਸੇ 'ਚ ਦੰਦ ਪੀਹ ਕੇ ਆਏ, ਨਾਲ

ਬਾਈ ਧਾਰਾਂ ਦੇ ਰਾਜੇ ਵੀ ਮਿਲਾ ਲਏ।

ਧਾਰ ਧਾਰ ਮਾਰ ਮਾਰ ਪਾਰ ਦਿਸ ਚਾਰ ਹੂੰ ਤੇ,
ਹੂਲ ਹਾਲ ਡਾਰ ਏਕ ਵਾਰ ਹੀ ਸੁ ਆਏ ਹੈਂ[1]।

[1]{ਧਾਰ ਧਾਰ} ਫੜ ਲੌ ਫੜ ਲੌ ਤੇ ਮਾਰ ਲੌ ਮਾਰ ਲੌ (ਬੋਲਦੇ) ਚਹੁੰ ਪਾਸਿਆਂ ਤੋਂ (ਫ਼ੌਜ ਨੂੰ) {ਪਾਰ} ਚੀਰਦੇ ਹੋਏ ਹਲਚਲੀ ਪਾਉਂਦੇ ਉਹ ਇੱਕੋ ਹੀ ਵਾਰ ਆ ਗਏ।

ਘੇਰ ਲੀਨੇ ਮੱਧ ਮੈਂ ਸਨੱਧ ਬੱਧ ਦ੍ਵੈ ਮ੍ਰਿਗਿੰਦ,
ਮਾਨੋ ਉਭੈ ਇੰਦੁ ਪੈ ਬਿਹੱਦ ਮੇਘ ਛਾਏ ਹੈ[1] ॥ ੫੪ ॥

[1]ਸ਼ਸਤ੍ਰ ਬੰਨ੍ਹ ਕੇ ਸਜੇ ਹੋਏ ਦੋਨੋਂ ਸ਼ੇਰ ਵਿਚਾਲੇ ਘੇਰ ਲਏ, ਜਾਣੋ ਦੋਂਹ ਚੰਦ੍ਰਮਾਂ ਉੱਤੇ ਬਹੁਤੇ ਹੀ ਬੱਦਲ ਛਾ ਗਏ ਹਨ।

ਸ੍ਵੈਯਾ:

ਆਨਿ ਘਨੋ ਘਨ ਜਯੋਂ ਉਮਡਯੋ,
ਤੁਰਕੀ ਦਲ ਦੁੰਦਭਿ ਦੀਹ ਬਜੈ ਕੈ[1]।

[1]ਤੁਰਕਾਂ ਦਾ ਦਲ ਵੱਡੇ ਧੌਂਸੇ ਵਜਾ ਕੇ ਬੱਦਲ ਵਾਂਗ ਬਹੁਤ ਗੱਜ ਕੇ {ਉਮਡਯੋ} ਉੱਛਲ ਕੇ ਆਇਆ।

ਰੋਸ ਭਰੇ ਸਭਿ ਧਾਇ ਪਰੇ,
ਇਕ ਬਾਰਹਿ ਹੂਲਰੁ ਹਾਲ ਮਚੈ ਕੈ[1]।

[1]ਹਲਚਲੀ ਮਚਾ ਕੇ।

ਧੂਰ ਸੋਂ ਪੂਰ ਗਯੋ ਸਗਰੋ ਨਭ[1],

[1]ਅਕਾਸ਼।

ਸੂਰ ਰਹਯੋ ਨਿਜ ਨੂਰ ਤਜੈ ਕੈ[1]।

[1]ਸੂਰਜ ਨੇ ਆਪਣਾ ਪ੍ਰਕਾਸ਼ ਛੱਡ ਦਿੱਤਾ।

ਜੰਗ ਅਭੰਗ ਪੁਨਾ ਜੁਗ ਦੰਡ[1],

[1]ਦੋ ਪਹਿਰ।

ਕਰਯੋ ਪਰਚੰਡ ਅਤੀ ਬਲ ਕੈ ਕੈ ॥ ੫੫ ॥
ਆਨਿ ਬਿਮਾਨਨਿ ਪੈ ਅਸਮਾਨ,
ਪਰੀ ਮੁਦ ਠਾਨ ਪਰੀ ਬਹੁ ਡੋਲੈਂ[1]।

[1]ਆ ਕੇ ਬਬਾਣਾਂ ਵਿੱਚ ਅਸਮਾਨ ਉੱਤੇ ਅਪੱਛਰਾਂ ਅਨੰਦ ਧਾਰ ਕੇ ਬਹੁਤੀਆਂ ਘੁੰਮਦੀਆਂ (ਪਰੀ) ਫਿਰਦੀਆਂ ਹਨ।

ਲੈ ਕੁਸਮਾਂਜੁਲਿ ਦੇਵ ਪਿਖੈਂਰਣ,
ਹੇਰਿ ਕਰੈਂ ਸੁਰਿ-ਨਾਰਿ ਕਲੋਲੈਂ[1]।

[1]ਫੁੱਲਾਂ ਦੇ ਬੱਕ ਲੈ ਕੇ ਦੇਵਤੇ ਜੰਗ ਵੇਖਦੇ ਹਨ ਅਤੇ ਦੇਵਤਿਆਂ ਦੀਆਂ ਇਸਤ੍ਰੀਆਂ ਵੇਖ ਕੇ ਕਲੋਲਾਂ ਕਰਦੀਆਂ ਹਨ।

ਚਢਿ ਬੈਲ ਮਹੇਸ਼ ਢੁਕੇ ਢਿਗ ਹੀ,
ਸੰਗ ਭੈਰਵਿ ਕਾਲਕਾ ਜੋਗਨਿ ਕੋ ਲੈ[1]।

[1]ਸ਼ਿਵ ਜੀ ਨੇੜੇ ਪਹੁੰਚ ਗਏ, ਭੈਰਵੀ ਕਾਲਿਕਾ ਤੇ ਜੋਗਣੀਆਂ ਨੂੰ ਨਾਲ ਲੈ ਕੇ।

ਰਥ ਠਾਢ ਦਿਨੇਸ਼ ਬਿਸ਼ੇਸ਼ ਕਰਯੋ,
ਨਿਜ ਹੀ ਕੁਲ ਕੇ ਪਿਖਿ ਬਾਲ ਅਮੋਲੈ[1] ॥ ੫੬ ॥

[1]ਆਪਣੀ ਕੁਲ (ਸੂਰਜ ਬੰਸ) ਦੇ ਅਮੋਲਕ ਬਾਲ ਵੇਖ ਕੇ ਸੂਰਜ ਨੇ (ਵੀ ਆਪਣਾ) {ਬਿਸ਼ੇਸ਼} ਸੁੰਦਰਰਥ ਖੜ੍ਹਾ ਕਰ ਲਿਆ।

ਇਤ ਤੈ ਗੁਰੁ ਆਪ ਮੁਕਾਨ[1] ਚਢੇ,

[1]ਚਮਕੌਰ ਦੀ ਗੜ੍ਹੀ 'ਤੇ।

ਨਿਜ ਸਿੱਖਨ ਕੋ ਦਿਖਰਾਵਤ ਹੈਂ।
ਨਿਜ ਨੰਦਨ ਆਨੰਦ ਕੰਦਨ ਕਾ[1],

[1]ਅਨੰਦ ਦੇਣ ਵਾਲੇ ਆਪਣੇ ਪੁੱਤਰਾਂ ਦਾ।

ਪਿਖਿ ਜੰਗ ਉਮੰਗ ਬਢਾਵਤ ਹੈਂ।
ਧਨ ਧੰਨ ਧੁਨੀ ਦਸਹੂੰ ਦਿਸ ਤੈ,
ਗੁਰੁ ਪੂਤਨ ਕੇ ਹਿਤ ਆਵਤ ਹੈ।
ਯਹਿ ਸ਼ੋਰ ਅਖੰਡ ਬ੍ਰਹਮੰਡ ਛਯੋ[1],

[1]ਫੈਲ ਗਿਆ।

ਇਹੁ ਬਾਲਕ ਖੂਬ ਲਰਾਵਤ ਹੈਂ[1] ॥ ੫੭ ॥

[1]ਲੜ ਰਹੇ ਹਨ।

ਨਭ ਆਨਿ ਬਿਮਾਨ ਸੁਰਾਨ ਛਏ[1],

[1]ਅਕਾਸ਼ ਵਿੱਚ ਆ ਕੇ ਦੇਵਤਿਆਂ ਦੇ ਬਿਮਾਨ ਫੈਲ ਗਏ।

ਗੁਰੁ ਪੂਤਨ ਪੂਤ ਸੁ ਜੰਗ[1] ਨਿਹਾਰੈਂ।

[1]ਪਵਿੱਤ੍ਰ ਜੰਗ।

ਗੁਨ ਨਾਰਦ ਸਾਰਦ[1] ਤੁੰਬਰ[2] ਸੇ ਰਿਖਿ,

[1]ਸਰਸੁਤੀ। [2]ਇੰਦ੍ਰ ਦੀ ਸਭਾ ਦਾ ਇਕ ਗਵੱਯਾ।

ਗਾਵਤ ਹੈਂ ਧਰਿ ਮੋਦ ਅਪਾਰੈਂ।
ਇਹ ਬਾਲਕ ਮਾਰਿ ਮਲੇਛਨ ਕੋ,
ਸਿਰ ਦੈ ਕਰਿ ਸ੍ਵੈ, ਧਰ ਭਾਰ ਉਤਾਰੈਂ[1]।

[1]ਆਪਣਾ ਸਿਰ ਦੇ ਕੇ ਧਰਤੀ ਦਾ ਭਾਰ ਉਤਾਰਨਗੇ।

ਬਲ-ਭੱਦਰ ਕਾਨ੍ਹ ਕਿ ਰਾਮ ਲਖੰਨ,
ਕਿ ਬਾਲ ਕਿਧੋਂ ਬਪੁ ਕਾਲਹਿ ਧਾਰੈਂ[1] ॥੫੮॥

[1]ਇਹ ਬਲ ਭੱਦ੍ਰ (ਕ੍ਰਿਸ਼ਨ ਦਾ ਵੱਡਾ ਭਰਾ) ਤੇ ਕ੍ਰਿਸ਼ਨ ਹਨ ਜਾਂਰਾਮ ਤੇ ਲਛਮਣ ਹਨ ਜਾਂ ਗੁਰਾਂ ਦੇ ਸਪੁੱਤਰ ਹਨ ਜਾਂ ਕਾਲ ਨੇ ਹੀ {ਬਪੁ} ਸ਼ਰੀਰ ਧਾਰੇ ਹੋਏ ਹਨ।

ਧਰਿ ਹੋਸ਼ ਸ ਰੋਸ[1] ਭਿਰੇ ਗੁਰੁ ਕੇ ਸੁਤ,

[1]ਅਕਲ ਨਾਲ ਗ਼ੁੱਸੇ ਸਹਿਤ।

ਬੀਰ ਬਲੀ ਬਲ ਠਾਨ ਮਹਾਨੇ।
ਧਰ ਕੀ ਗਤਿ ਨਾਉ ਸਮਾਨ ਭਈ,
ਨਭ ਰੈਨ ਛਈ ਗਨ ਗ੍ਰੇਹ ਦਿਖਾਨੇ[1]।

[1]ਧਰਤੀ ਦੀ ਹਾਲਤ ਬੇੜੀ ਵਾਂਗ (ਡੋਲਣ ਵਾਲੀ) ਹੋ ਗਈ, ਅਕਾਸ਼ 'ਚਰਾਤ ਫੈਲ ਗਈ, ਸਾਰੇ ਤਾਰੇ ਦਿਸਣ ਲੱਗ ਪਏ।

ਦਿੱਗਜ ਡੋਲ ਉਠੇ ਦਹਿਲੇ ਦਿਲ[1],

[1]ਦਿਸ਼ਾਂ ਦੇ ਹਾਥੀ ਡੋਲ ਗਏ (ਅਤੇ ਸਾਰਿਆਂ ਦੇ) ਦਿਲ ਕੰਬ ਉੱਠੇ।

ਹੋਨ ਲਗੀ ਪਰਲੈ ਕਿਤ ਆਨੇ।
ਸਿੰਘ ਜੁਝਾਰ ਅਤੀ ਰਿਸ ਧਾਰਿ,
ਖਿਚੀ ਤਰਵਾਰ ਜਬੈ ਮਰਦਾਨੇ[1] ॥੫੯॥

[1]ਸੂਰਮੇ ਨੇ।

ਪੱਬ ਹਲੇ ਦਹਲੇ ਸੁਰ ਲੋਗ,
ਪਤਾਨ ਬਿਤਾਲ ਤਲਾਤਲ ਤੈ[1]।

[1]{ਪੱਬ} ਪਹਾੜ ਹਿਲ ਗਏ, ਪਤਾਲ, ਦੂਜੇ ਪਤਾਲ ਤੇ ਪੰਜਵੇਂ ਪਤਾਲ ਤੱਕ (ਸਾਰੇ ਕੰਬ ਗਏ)।

ਸਿਰਿ ਸ਼ੇਸ਼ ਕਲੇਸ਼ ਵਿਸ਼ੇਸ਼ ਸਹੇਜੋ,
ਭਈ ਕੂਰਮ ਕੋਲ ਕੀ ਦੀਨ ਗਤੈਂ[1]।

[1]ਸ਼ੇਸ਼ ਨਾਗ ਨੇ ਆਪਣੇ ਸਿਰ 'ਤੇ ਬਹੁਤਾ ਕਸ਼ਟ ਸਹਾਰਿਆ, {ਕੂਰਮ} ਕੱਛੂ ਤੇ {ਕੋਲ} ਸੂਰ ਦੀ ਹਾਲਤ ਦੁਖੀਆਂ ਵਾਲੀ ਹੋ ਗਈ।

ਮਚਗੋ ਥਰਥੱਲ ਉਥੱਲ ਪੁੱਥਲ,
ਅਜੀਤ ਹਰੀ ਬਲ ਕੈ ਜੁ ਅਤੈ[1]।

[1]ਹਲਚਲੀ ਮੱਚ ਗਈ ਤੇ ਉਲੱਦ ਪੁਲੱਦ ਹੋ ਗਈ ਜਦੋਂ ਅਜੀਤ ਸਿੰਘ ਨੇ ਬਹੁਤਾ ਜ਼ੋਰ ਲਾਇਆ।

ਸਿਪਹਾ ਜੁ ਸਲਾਰ ਕੌਂ ਮਾਰਿ ਦੁਧਾਰ,
ਸੁਟਜੋ ਧਰ ਬੋਲਿ ਉਠਜੋ ਸੁ ਫਤੈ[1] ॥੬੦॥

[1]ਫ਼ੌਜ ਦੇ ਸੈਨਾਪਤੀ (ਕਮਾਂਡਰ) ਨੂੰ ਦੋ ਧਾਰਾ ਖੰਡਾ ਮਾਰ ਕੇ ਧਰਤੀ 'ਤੇ ਸੁੱਟ ਦਿੱਤਾ ਤੇ ਗੱਜ ਕੇ ਫਤਹ ਬੁਲਾਈ।

ਫੇਰ ਘਨੇ ਇਕ ਵਾਰਹਿ ਖਾਨਨਿ,
ਆਯੁਧ ਆਨ ਕਿਤਾਨ ਪ੍ਰਹਾਰੇ[1]।

[1]ਆ ਕੇ ਕਿਤਨੇ ਹੀ ਸ਼ਸਤ੍ਰ ਮਾਰੇ।

ਧੀਰ ਧਰੇ ਜੁਗ ਬੀਰਨ ਬੀਰਨ,
ਕੀਨ ਬਿਦੀਰਨ ਸੱਤ੍ਰ ਅਪਾਰੇ[1]।

[1]ਦੋਵੇਂ ਸੂਰਮੇ ਭਰਾਵਾਂ ਨੇ ਧੀਰਜ ਧਾਰ ਕੇ ਬਹੁਤੇ ਵੈਰੀਆਂ ਨੂੰ ਮਾਰਿਆ।

ਯਦਪਿ ਸੀਸ ਕਟੇ ਨ ਲਟੇ ਸੁ,
ਕਬੰਧ ਲਰੇ ਜੁਗ ਕੇ ਫਿਰ ਭਾਰੇ[1]।

[1]ਭਾਵੇਂ ਸਿਰ ਕੱਟੇ ਗਏ ਪਰ ਫਿਰ ਵੀ ਉਹ {ਨ ਲਟੇ} (ਧਰਤੀ ਤੇ) ਨਹੀਂ ਡਿੱਗੇ (ਸਗੋਂ) ਫੇਰ ਦੋਹਾਂ ਦੇ ਧੜ ਬਹੁਤ ਲੜਦੇ ਰਹੇ।

ਆਖਰ ਹ੍ਵੈ ਟੂਕ ਟੂਕ ਜਰਾ ਜਰ,
ਸੰਮੁਖ ਜੂਝ ਪਰੇ ਗੁਰੁ ਬਾਰੇ[1] ॥ ੬੧ ॥

[1]ਅੰਤ ਨੂੰ ਸਤਿਗੁਰਾਂ ਦੇ ਸਪੁੱਤਰ ਟੁਕੜੇ ਟੁਕੜੇ ਹੋ ਕੇ ਸਾਹਮਣੇ ਸ਼ਹੀਦ ਹੋ ਗਏ।

ਯੌਂ ਕਰਿ ਜੰਗ ਅਭੰਗ[1] ਜਬੈ,

[1]ਲਗਾਤਾਰ।

ਹਨ ਕੈ ਘਨ ਕੌਂ ਜੁਗ ਜੂਝ ਪਏ ਹੈਂ[1]।

[1]ਬਹੁਤਿਆਂ ਨੂੰ ਮਾਰ ਕੇ ਦੋਵੇਂ ਸ਼ਹੀਦ ਹੋ ਗਏ।

ਤੇਜ ਸਮਾਇ ਗਏ ਮੱਧ ਤੇਜਹਿ,
ਮੂੰਡ ਮੁੰਡੀ-ਧਰ ਆਨਿ ਲਏ ਹੈ[1]।

[1]ਜੋਤ ਵਿੱਚ ਜੋਤ ਸਮਾ ਗਈ, ਸ਼ਿਵ ਨੇ ਆ ਕੇ ਸਿਰ ਲੈ ਲਏ।

ਨਾਹਿਂ ਮਿਲੇ ਧਰ ਪੈ ਗਿਰਨੇ ਧਰ,
ਜੋਗਨੀਆਂ ਪਲ ਮਾਹਿਂ ਖਏ ਹੈਂ[1]।

[1]ਧੜ ਧਰਤੀ 'ਤੇ ਡਿਗਣੇ ਨਹੀਂ ਪਾਏ (ਕਿਉਂਕਿ) ਜੋਗਣੀਆਂ ਪਲ ਜਿੰਨੇ ਚਿਰ 'ਚ ਖਾ ਗਈਆਂ।

ਹਿੰਦੁ ਧਰੰਮ ਕੇ ਹੇਤ, ਬੁਲਿੰਦ
ਗੁਰੂ ਸੁਤ ਦ੍ਵੈ, ਨਿਜ ਸੀਸ ਦਏ ਹੈਂ[1] ॥ ੬੨ ॥

[1]ਹਿੰਦੂ ਧਰਮ (ਦੀਰਖਿਆ) ਵਾਸਤੇ ਗੁਰਾਂ ਦੇ ਵੱਡੇ ਸਾਹਿਬਜ਼ਾਦਿਆਂ ਨੇ ਆਪਣੇ ਸਿਰ ਦੇ ਦਿੱਤੇ ਹਨ।

ਦੋਹਰਾ:
ਯਾ ਬਿਧਿ ਗੁਰ ਸੁਤ ਧਰਮ ਹਿਤ,
ਜੂਝੇ ਅਰਿ-ਗਨ ਮਾਰ।
ਸੁ ਜਸ ਛਯੋ ਤਿੰਨ ਲੋਕ ਮੈਂ,
ਲਯੋ ਸੁ ਜਨਮ ਸੁਧਾਰ ॥ ੬੩ ॥
ਜੁਝੈ ਤੀਸਕ ਸਿੰਘ ਤਹਿਂ,
ਤੀਨ ਪਜਾਰੇ ਸੰਗ।
ਸਾਹਿਬਜ਼ਾਦੇ ਉਭੈ ਵਡ,
ਭੇ ਸ਼ਹੀਦ ਕਰਿ ਜੰਗ ॥ ੬੪ ॥
ਸੁਤ ਸਿੱਖਨ ਕੀ ਬੀਰਤਾ,
ਪਿਖਿ ਗੁਰੁ ਹ੍ਵੈ ਪ੍ਰਸੰਨ।
ਕਹਯੋ ਸ੍ਰੀ ਮੁਖ ਤੈ ਤਬੈ,
ਭਏ ਜਨਮ ਇਨਿ ਧੰਨਜ ॥ ੬੫ ॥
ਜੋ ਨਰ ਰਣ ਮੈਂ ਸੰਮੁਖ ਹ੍ਵੈ,
ਲਰਿ ਅਰਿ ਸੋਂ ਤਨ ਦੇਤ।
ਭਗਤ ਜੁਗੀਸ ਜੁ ਪਦ ਲਹੈਂ,
ਸੋ ਪਦ ਵਹਿ ਜਨ ਲੇਤ ॥ ੬੬ ॥
ਸਫਲ ਜਨਮ ਯਾ ਜਗਤ ਮੈਂ,
ਤੀਨ ਜਨਨ ਕੋ[1] ਹੋਤ।

[1]ਤਿੰਨ (ਤਰ੍ਹਾਂ ਦੇ) ਪੁਰਸ਼ਾਂ ਦਾ।

ਕੈ ਦਾਤਾ ਕੈ ਸੂਰਮਾ,
ਕੈ ਹ੍ਵੈ ਭਗਤ ਉਦੋਤ[1] ॥ ੬੭ ॥

[1]ਜਾਂ ਭਗਤ ਪ੍ਰਗਟ ਹੋਵੇ।

ਚੌਪਈ:
ਯੌਂ ਕਹਿ ਫਿਰ ਗੁਰੁ ਮੌਨ ਰਹਾਏ।
ਏਕ ਮਹੂਰਤ ਭਰ ਨ ਅਲਾਏ[1]।

[1]ਦੋ ਘੜੀਆਂ ਤੱਕ ਨ ਬੋਲੇ।

ਪੁਨ ਸਤਿਗੁਰੁ ਮਨਿ ਐਸ ਵਿਚਾਰੀ।
ਭਏ ਜੁ ਥੇ ਯਹਿ ਮਮ ਸੁਤ ਚਾਰੀ ॥੬੮॥
ਹਮਰਾ ਬਚਨ ਭਯੋ ਥਾ ਜਬਿ ਤੈ।
ਯਹਿ ਤੋ ਜੂਝ ਰਹੇ ਥੇ ਤਬਿ ਤੈ।
ਅਬਿ ਹਮ ਦੈਨ ਚਹੈਂ ਗੁਰਜਾਈ।
ਕਿਸ ਕੋ ਦੇਵਹਿਂ ਯਹਿ ਵਡਜਾਈ ॥੬੯॥
ਫਿਰ ਸਤਿਗੁਰੁ ਮਨਿ ਐਸ ਵਿਚਾਰਾ।
ਹੈ ਸੰਤਤਿ ਜਗਿ ਜੁਗ ਪ੍ਰਕਾਰਾ[1]।
ਇਕ ਬਿੰਦੀ[1] ਇਕ ਨਾਦੀ[2] ਕਹੀਏ।
ਸੋ ਹਮਰੇ ਦੋਨੋ ਅਬਿ ਹਈਏ ॥੭੦॥
ਬਿੰਦੀ ਸੰਤਤਿ ਹਮਰੀ ਨਾਸੈ।
ਨਾਦੀ ਦਿਨ ਦਿਨ ਬਹੁ ਪ੍ਰਕਾਸੈ।
ਤਾਂ ਤੈ ਨਾਦੀ ਮਮ ਸੰਤਾਨਾ।
ਆਹਿ ਖਾਲਸਾ ਪੰਥ ਮਹਾਨਾ ॥੭੧॥
ਪੁਨ ਯਹਿ ਪੰਥ ਰਹੈਗੋ ਤਬਿ ਲੌਂ।
ਸੂਰ ਸਸੀ ਧਰ ਹੈ ਜਗਿ ਜਬਿ ਲੌਂ[1]।
ਯਹਿ ਗੁਰੁ ਘਰੁ ਕੀ ਵਸਤੁ ਗੁਰਜਾਈ।
ਦੇਵਹੁਂ ਅਬੀ ਖਾਲਸੇ ਤਾਂਈਂ ॥੭੨॥
ਯੌਂ ਵਿਚਾਰ ਸਭਿ ਸਿੰਘ ਬੁਲਾਏ।
ਤੂਰਨ[1] ਗੁਰੁ ਪੂਰਨ ਢਿਗ ਆਏ।
ਕਰਿ ਬੰਦਨ ਬੈਠੇ ਗੁਰੁ ਪਾਸੂ।
ਲਾਇ ਦਿਵਾਨ ਚੁਫੇਰੇ ਖਾਸੂ ॥੭੩॥
ਤਬਿ ਸਤਿਗੁਰੁ ਸਭਿ ਤਰਫ ਨਿਹਾਰਾ।
ਪਰਖਯੋ ਸਭਿ ਕੋ ਭਲ ਪ੍ਰਕਾਰਾ।
ਸਭਿ ਸਿੰਘਨ ਕੋ ਕਹਯੋ ਸੁਨਾਈ।
ਦੈਹੁਂ ਪੰਥ ਕੋ ਮੈਂ ਗੁਰਜਾਈ ॥੭੪॥
ਦੋਹਰਾ:
ਸੰਤ ਸਿੰਘ* ਇਕ ਸਿੱਖ ਕੋ,
ਸਭਿ ਬਿਧਿ ਲਾਇਕ ਪੇਖਿ।
ਗਾਦੀ ਪਰ ਬੈਠਾਇ ਕੈ ਦੀਨੋ
ਗੁਰੁ ਅਭਿਖੇਕ[1] ॥੭੫॥
ਚੌਪਈ:
ਸ਼ਸਤ੍ਰ ਬਸਤ੍ਰ ਨਿਜ ਗੁਰੁ ਪੂਰਨ।
ਤਿਸ ਕੋ ਪਹਿਰਾਏ ਸਭਿ ਤੂਰਨ।
ਨਿਜ ਦਸਤਾਰ ਸੀਸ ਸਜਵਾਈ।

[1]ਜਗਤ ਵਿੱਚ ਦੋ ਤਰ੍ਹਾਂ ਦੀ ਉਲਾਦ ਹੈ।
[1]ਬੀਰਜ ਤੋਂ ਪੈਦਾ ਹੋਈ ਭਾਵ ਪੁੱਤਰ। [2]ਸ਼ਬਦ ਤੋਂ ਪੈਦਾ ਹੋਈ ਭਾਵ ਸਿੱਖ।
[1]ਜਗਤ 'ਤੇ ਜਦੋਂ ਤੱਕ ਸੂਰਜ, ਚੰਦ ਤੇ ਧਰਤੀ ਹੈ।
[1]ਛੇਤੀ।
*ਇਕੱਲੇ ਸੰਤ ਸਿੰਘ ਨੂੰ ਨਹੀਂ ਸਗੋਂ ਪੰਜਾਂ ਸਿੰਘਾਂ ਨੂੰ ਗੁਰਤਾ ਗੱਦੀ ਦਿੱਤੀ ਹੈ ਅਤੇ ਪੰਜ ਸਿੰਘਾਂ ਦੀ ਮਹਿਮਾ ਕਹੀ ਹੈ। ਦੇਖੋ ਸ੍ਰੀ ਗੁ. ਪ੍ਰ. ਸੂ. ਰੁ. ੬ ਅੰ: ੪੧ ਅੰਕ ੨ ਤੋਂ ੪।
[1]ਤਿਲਕ।

ਕਲਗੀ ਜਿਗਾ ਸਭੀ ਝੁਲਵਾਈ ॥ ੭੬ ॥
ਪੈਸੇ ਪਾਂਚ ਸ੍ਰੀ-ਫਲ[1] ਏਕਾ।
ਯਹਿ ਧਰਿ ਆਗੇ ਮਸਤਕ ਟੇਕਾ।
ਪੁਨ ਸਭਿ ਸਿੰਘਨ ਬੰਦਨ ਠਾਨੀ।
ਜਾਨ ਗੁਰੂ ਕਾ ਰੂਪ ਮਹਾਨੀ ॥ ੭੭ ॥
ਫਿਰ ਗੁਰੂ ਭਾਖਯੋ ਸਿੰਘਨ ਤਾਂਈਂ।
ਬੈਠਹੁ ਸਭਿ ਬੁਰਜਨ ਮੈਂ ਜਾਈ।
ਸਨੇ ਸਨੇ ਬੰਦੂਕ ਚਲਾਵਤ।
ਰਹਯੋ ਅਰਿਨ ਕੌ ਨੀਕੈ ਘਾਵਤ ॥ ੭੮ ॥
ਹਮ ਅਬਿ ਤਜ ਕੈ ਯਾਹਿ ਮਕਾਨੈਂ।
ਨਿਕਸੈਂ ਲੈ ਤ੍ਰੈ ਸਿੰਘ ਮਹਾਨੈ।
ਔਰ ਠੌਰ ਪ੍ਰਗਟੌਂ ਕਿਤ ਜਾਈ।
ਕਰਤ ਰਹਯੋ ਤੁਮ ਇਹਾਂ ਲਰਾਈ ॥ ੭੯ ॥
ਤੁਰਕ ਕਰੈਂ ਬਲ ਤੁਮ ਪਰ ਜਬਿ ਹੀ।
ਸੰਮੁਖ ਜੂਝ ਮਰਯੋ ਤੁਮ ਸਭਿ ਹੀ।
ਸਫਲ ਜਨਮ ਤੁਮਰਾ ਯਹਿ ਹੋਈ।
ਜੀਵਤ ਸਦਾ ਨ ਜਗ ਮੈਂ ਕੋਈ ॥ ੮੦ ॥
ਮਰਨ ਸਫਲ ਨਰ ਨਿਜ ਵਹਿ ਕਰਹੀਂ।
ਅਰਿ ਸੋਂ ਲਰਿ ਸਨਮੁਖ ਜੋ ਮਰਹੀਂ।
ਇਤਯਾਦਿਕ ਗੁਰੁ ਬਚਨ ਜੁ ਭਾਖੇ।
ਸੁਨਿ ਸਿੱਖਨਿ ਸਭਿ ਮਨਿ ਧਰਿ ਰਾਖੇ ॥ ੮੧ ॥

ਦੋਹਰਾ:

ਗੁਰੁ ਦਿਸ ਗਾਥਾ ਯਹਿ ਭਈ,
ਸੁਨੋ ਤੁਰਕ ਦਲ ਕੇਰ।
ਤਿਸ ਨਿਸ ਕੋ ਦਿਸ ਚਾਰ ਤੈ,
ਰਹੇ ਹਵੇਲੀ ਘੇਰ ॥ ੮੨ ॥

ਚੌਪਈ:

ਪਹਿਰੂ ਠੌਰ ਠੌਰ ਬੈਠਾਏ।
ਦੂਰ ਦੂਰ ਬਹੁ ਬਿਕਟ[1] ਖੜ੍ਹਾਏ।
ਫਿਰਤੇ ਰੌਂਦ[1] ਸੂਦਾਰ ਅਪਾਰੀ।
ਦੇਤ ਤਲਾਵਾ[1] ਚੌਕੀਦਾਰੀ[2] ॥ ੮੩ ॥

ਜਥੇਦਾਰ ਨਿਜ ਲੋਗਨ ਤਾਂਈਂ।
ਕਹੈਂ ਆਜ ਤਕੜੇ ਰਹੁ ਭਾਈ।
ਮਤੁ ਕਿਤ ਨਿਕਸ ਹਿੰਦੁ ਕਾ ਪੀਰੈਂ।
ਜਾਵਹਿ ਛੋਡਿ ਹਵੇਲੀ ਧੀਰੈਂ[1] ॥ ੮੪ ॥
ਆਜ ਫਜਰ[1] ਜਬ ਹ੍ਵੈ ਹੈ ਨੀਕੈ।

[1]ਨਲੇਰ।

[1]ਪਿਕਟਾਂ, ਚੋਰ ਪਹਿਰਾ।

[1]ਨਿਗਰਾਨੀ ਤੇ।

[1]ਅੰ:- ਤਲਾਜਹ, ਸੰਗਜਾ=ਸੈਨਾ ਦਾ ਉਹ ਟੋਲਾ ਜੋ ਸ਼ਹਿਰ ਅਤੇ ਫ਼ੌਜ ਦੀਰਖਯਾ ਲਈ ਚਾਰੇ ਪਾਸੇ ਫਿਰਦਾ ਰਹੇ। [2]ਪਹਿਰੇਦਾਰੀ।

[1]ਹੌਲੀ ਜਿਹੀ।

[1]ਸਵੇਰਾ।

ਮੱਧ ਹਵੇਲੀ ਧਸ ਕਰਿ ਨੀਕੈ।
ਗੁਰੁ ਸਮੇਤ ਸਭਿ ਸਿੱਖਨ ਤਾਂਈਂ।
ਦੈ ਹੈਂ ਮਾਰਿ ਕਲੇਸ਼ ਮੁਕਾਈ ॥ ੮੫ ॥
ਯਾ ਬਿਧਿ ਮਨਿ ਤੁਰਕਨਿ ਠਟ ਰਾਖੀ।
ਸੁਨੋ ਗੁਰੁ ਦਿਸ ਕੀ ਅਬਿ ਸਾਖੀ।
ਅਰਧ ਨਿਸਾ ਜਬਿ ਹੀ ਯੌਂ ਬੀਤੀ।
ਤਬਿ ਸਤਿਗੁਰੂ ਨੈ ਯਾ ਬਿਧਿ ਕੀਤੀ ॥ ੮੬ ॥
ਹੁਤੋ ਛਿੱਦ੍ਰ ਇਕ ਭੀਤ ਮਝਾਰਾ[1]। [1]ਕੰਧ ਵਿੱਚ ਇਕ ਮੋਰੀ ਸੀ।
ਖੋਲਿ ਕਰਯੋ ਤਿਸ ਕਾ ਵਡ ਦ੍ਵਾਰਾ।
ਸਬਿ ਸਿੰਘਨ ਕੋ ਦਰਿ ਰਖਵਾਰੇ[1]। [1]ਰਾਖੇ (ਖੜ੍ਹੇ) ਕਰਕੇ।
ਬਾਹਰ ਭਏ ਗੁਰੂ ਤਿਸ ਦ੍ਵਾਰੇ ॥ ੮੭ ॥
ਦਯਾ ਸਿੰਘ ਪੁਨ ਧਰਮ ਸਿੰਘ ਵਰ[1]। [1]ਚੰਗੇ।
ਮਾਨ ਸਿੰਘ ਯਹਿ ਸਿੰਘ ਤੀਨ ਤਰ[1]। [1]{ਤਰ} ਬਹੁਤ ਹੀ (ਚੰਗੇ)।
ਇਨਿ ਕੋ ਗੁਰੁ ਲੀਨੋ ਨਿਜ ਸੰਗੈਂ।
ਚਲੇ ਤੁਰਕ ਦਲ ਓਰਿ ਨਿਸੰਗੈਂ ॥ ੮੮ ॥
ਨਿਜ ਮਾਯਾ ਗੁਰੁ ਅਸ ਵਰਤਾਈ।
ਸੋਇ ਗਏ ਪਹਿਰੂ ਸਮੁਦਾਈ।
ਊਚੈ ਟੇਰਿ ਟੇਰਿ[1] ਬਹੁ ਬਾਰੀ। [1]ਬੋਲ ਬੋਲ ਕੇ।
ਗਿਰਾ[1] ਗੁਰੂ ਇਸ ਭਾਂਤਿ ਉਚਾਰੀ ॥ ੮੯ ॥ [1]ਬਾਣੀ।
ਪੀਰ ਹਿੰਦੁ ਕਾ ਭਾਗਯੋ ਜੈ ਹੈ।
ਐਸ ਪੁਕਾਰਤ ਗਏ ਸੁ ਧੈ ਹੈਂ[1]। [1]ਦੌੜ ਕੇ।
ਸ਼ਬਦ ਗੁਰੂ ਕਾ ਸੁਨ ਕਰਿ ਤਬਿ ਹੀ।
ਜਾਗ ਉਠਯੋ ਤੁਰਕੀ ਦਲ ਸਭਿਹੀ ॥ ੯੦ ॥
ਵਹਿ ਭੀ ਲਗੇ ਪੁਕਾਰਨ ਵੈਸੇ।
ਗੁਰੂ ਉਚਾਰਤ ਜਾਵਤ ਜੈਸੇ।
ਰੌਰ ਪਰਯੋ ਤੁਰਕਨਿ ਦਲ ਮਾਂਹੀਂ।
ਦੌਰਿ ਦੌਰਿ ਸਭਿ ਇਤ ਉਤ ਜਾਂਹੀਂ ॥ ੯੧ ॥
ਯੌਂ ਗੁਰੁ ਲਾਂਘਿ ਤੁਰਕ ਦਲ ਸਭਿ ਹੀ।
ਕੋਸ ਦੁ ਤੀਨਕ ਪਹੁੰਚੇ ਜਬਿ ਹੀ।
ਪੈ ਤੀਨੋ ਸਿੰਘ ਸੰਗੀ ਥੇ ਜੋ।
ਭੀੜ ਮਾਹਿਂ ਕਿਤ ਵਿਛੁੜ ਗਏ ਸੋ ॥ ੯੨ ॥
ਪੁਨ ਇਕ ਭੈਂਸ ਚੁਗਾਵਨ ਵਾਰੋ।
ਗੁੱਜਰ ਗੁਰੁ ਕੋ ਮਿਲਯੋ ਅਗਾਰੋ।
ਤਿਸ ਨੇ ਗੁਰੁ ਕੋ ਲਯੋ ਪਛਾਨੀ।
ਊਚੇ ਬਕਨ ਲਗਯੋ ਬਦ ਬਾਨੀ[1] ॥ ੯੩ ॥ [1]ਬੁਰੇ ਬਚਨ।
ਤਬਿ ਗੁਰੁ ਤਾਂਹਿ ਨਿਵਾਰਨ ਹੇਤੈਂ[1]। [1]ਹਟਾਉਣ ਵਾਸਤੇ।

ਕੜਾ ਉਤਾਰ ਭਏ ਇਕ ਦੇਤੈਂ[1]। — [1]ਦੇ ਦਿੱਤਾ।
ਲੈ ਕੈ ਕੜਾ ਭਿ ਮਾਹੀ ਮੂਢੋ[1]। — [1]ਮੂਰਖ ਮੱਝਾਂ ਚਰਾਣ ਵਾਲਾ।
ਲਗਯੋ ਪੁਕਾਰਨ ਫੇਰ ਅਗੂਢੋ[1] ॥ ੯੪ ॥ — [1]ਉੱਚੀ ਬੋਲਣ ਲੱਗਾ।
ਫਿਰ ਗੁਰੁ ਖੰਜਰ ਤਿਹ ਉਰਿ ਲਾਈ।
ਕਰ ਕੇ ਮੁਕਤਿ ਚਲੇ ਅਗਵਾਈ।
ਕਈ ਭਾਂਤਿ ਮਗ ਕਸ਼ਟ ਸਹੈ ਕੈ।
ਮਾਛੀਵਾੜੇ ਪਹੁੰਚੇ ਜੈ ਕੈ ॥ ੯੫ ॥
ਗਨੀ ਨਬੀ ਖਾਂ ਥੇ ਪਠਾਨ ਜੋ।
ਤਿਨਿ ਤਹਿਂ ਲੀਏ ਗੁਰੁ ਪਛਾਨ ਸੋ।
ਹੁਤੇ ਸੁਦਾਗਰ ਘੋੜਯੋਂ ਕੇਰੇ।
ਤਿਨ ਤੇ ਗੁਰੁ ਅਸ੍ਵ ਲਏ ਬਧੇਰੇ ॥ ੯੬ ॥
ਵਹਿ ਗੁਰੁ ਕੋ ਨਿਜ ਘਰ ਲੈ ਗਏ।
ਨੇਮ ਧਰਮ ਕਰਿ ਗੁਰੁ ਕੇ ਥਏ[1]। — [1]ਹੋ ਗਏ।
ਹੁਤੋ ਮਸੰਦ ਗੁਲਾਬਾ ਤਹਾਂ।
ਗੁਰੂ ਉਤਾਰੇ ਤਿਸ ਘਰ ਮਹਾਂ[1] ॥ ੯੭ ॥ — [1]ਵਿੱਚ।
ਤੀਨੋ ਸਿੰਘ ਮਿਲੇ ਪੁਨ ਆਈ।
ਸਤ੍ਰਾਂ ਸੈ ਕਾਹਟ ਤਬਿ ਥਾਈ[1]। — [1]ਤਦੋਂ ਸੰਮਤ ੧੭੬੧ ਬਿ: ਸੀ।
ਗੁਰੁ ਜੰਗਨ ਕੀ ਗਾਥਾ ਗੌਰੈਂ।
ਕਹਿ ਅਧਿਜਾਇ ਥਿਰਯੋ ਇਸ ਠੌਰੈਂ ॥ ੯੮ ॥

ਇਤਿ ਸ੍ਰੀ ਗੁਰੁ ਪੰਥ ਪ੍ਰਕਾਸ਼ ਗ੍ਰੰਥੇ ਪੂਰਬਾਰਧੇ ਗਯਾਨ ਸਿੰਘ ਵਿਰਚਿਤੇ 'ਚਮਕੌਰ ਕਾ ਜੰਗ, ਸਾਹਿਬਜ਼ਾਦੇ ਸ਼ਹੀਦ ਹੋਨ, ਬਰਨਨੰ ਨਾਮ ਪੈਂਹਸਠਮੋਂ ਬਿਸ੍ਰਾਮ ॥ ੬੫ ॥

## ੬੬. {ਮਾਛੀਵਾੜੇ ਤੋਂ ਚੱਲ ਕੇ ਦੀਨੇ ਨਗਰ ਪਹੁੰਚਣਾ}

ਦੋਹਰਾ:
ਏਰੇ ਮਨ ਮੇਰੇ ਤਜੋ,
ਔਰ ਵਖੇਰੇ ਸਾਰ[1]। [1]ਸਾਰੇ ਝਗੜੇ।
ਗੁਰ ਪਦ ਪੋਤ ਪਵਿੱਤ੍ਰ ਗਹਿ,
ਭਵ-ਨਿਧਿ ਉਤਰਹੁ ਪਾਰ[1] ॥੧॥ [1]ਗੁਰਾਂ ਦੇ ਪਵਿੱਤ੍ਰ ਚਰਨਾਂ ਦਾ ਜਹਾਜ਼ ਪਕੜ ਕੇ, ਸੰਸਾਰ ਸਮੁੰਦਰ ਤੋਂ ਪਾਰ ਉੱਤਰ ਜਾਉ।

ਮਾਛੀਵਾੜੇ ਤੈ ਗੁਰੂ,
ਦੀਨੇ ਲੌ ਜਿਮ ਜਾਹਿਂ।
ਸੋ ਸਭਿ ਗਾਥਾ ਸੁਨੋ ਅਬਿ,
ਕਹੋਂ ਧਜਾਇ ਇਸ ਮਾਹਿਂ ॥੨॥
ਜਿਸ ਨਿਸ ਗੁਰੁ ਚਮਕੌਰ ਤਜਿ,
ਆਏ ਇਸ ਦਿਸ ਚਾਲਿ।
ਤੁਰਕ ਹਵੇਲੀ ਮੈਂ ਧਸੇ,
ਅਰਣੋਦਯ ਕੇ ਨਾਲਿ[1] ॥੩॥ [1]ਚੜ੍ਹਦੇ ਸੂਰਜ ਦੇ ਨਾਲ ਹੀ।
ਸਿੰਘ ਹੁਤੇ ਤਹਿਂ ਜਿਤਿਕ ਤਬਿ,
ਜੰਗ ਨਿਸੰਗ ਮਚਾਇ।
ਸਮੁਖ ਹੋਇ ਜੂਝੇ ਸਬੈ,
ਬਹੁ ਤੁਰਕਨ ਕੌ ਘਾਇ ॥੪॥
ਸੰਤ ਸਿੰਘ ਕਾ ਰੂਪ ਥਾ,
ਸਭਿ ਬਿਧਿ ਗੁਰੁ ਅਨੁਹਾਰ[1]। [1]ਸਭ ਤਰ੍ਹਾਂ ਗੁਰਾਂ ਵਰਗਾ ਸੀ।
ਵਹਿ ਜੂਝਯੋ ਜਬਿ ਜੁੱਧ ਕਰਿ,
ਤੁਰਕਨਿ ਲਯੋ ਵਿਚਾਰ ॥੫॥
ਪੀਰ ਹਿੰਦੁ ਕਾ ਯਹੀ ਥਾ,
ਜੋ ਜੂਝਯੋ ਰਣ ਮਾਹਿਂ।
ਸੀਸ ਕਾਟ ਤਿਸ ਕਾ ਪਠਯੋ,
ਬਾਦਸ਼ਾਹਿ ਕੇ ਪਾਹਿ ॥੬॥
ਭਲੀ ਤਰ੍ਹਾਂ ਜਿਨਿ ਬਾਰ ਬਹੁ,
ਪੇਖਯੋ ਥਾ ਗੁਰੁ ਤਾਂਇਂ।
ਤਿਨਿ ਭਾਖਯੋ ਗੁਰੁ ਨਹਿਂ ਮਰਯੋ,
ਗਯੋ ਨਿਕਸ ਕਿਤ ਸਾਇ[1] ॥੭॥ [1]ਉਹ।
ਗ੍ਰਾਮਨ ਮੈਂ ਖੋਜਨ ਹਿਤੈ,
ਫੌਜ ਚਢੀ ਤੁਰਕਾਨਿ।
ਮਾਰਯੋ ਭ੍ਰਾਤਰ ਗੁੱਜਰ ਜਿਹ[1], [1]ਜਿਸ ਗੁੱਜਰ ਦਾ ਭਰਾ ਮਾਰਿਆ ਸੀ।
ਤਿਹ ਤਬਿ ਦਯੋ ਨਿਸ਼ਾਨ ॥੮॥
ਮਾਛੀਵਾੜੇ ਗੁਰੁ ਗਯੋ,
ਅਈ ਫੌਜ ਸੁਨਿ ਤਾਹਿਂ।

ਮਾਛੀਵਾੜਾ ਘੇਰਯੋ,
ਹੇਤ ਤਲਾਸ਼ੀ ਚਾਹਿ[1] ॥੯॥ — [1]ਇੱਛਾ ਕਰਕੇ।

ਕਬਿੱਤ:

ਪਾਇ ਏਹ ਸਾਰ[1] ਹੈ ਗੁਲਾਬਾ ਡਰਯੋ ਭਾਰ, — [1]ਖ਼ਬਰ।
ਗੁਰੁ ਪਾਸ ਆਇ ਗਾਇ[1] ਕਹਯੋ ਅਨਤ ਸਿਧਾਰੀਏ[2]। — [1]ਬੋਲ ਕੇ। [2]ਹੋਰ ਥਾਂ ਚਲੇ ਜਾਉ।
ਧੀਰ ਗੁਰੁ ਦੀਓ ਹਮੈਂ ਗਹਿਨ ਵਾਲੋ ਕੌਨ ਥੀਓ[1], — [1]ਸਾਨੂੰ ਫੜਨ ਵਾਲਾ ਕੌਣ ਹੋ ਸਕਦਾ ਹੈ।
ਗੁਰੂ ਜਮ ਤੈ ਛੁਡੈਂ ਹੈਂ ਗੁਰੈਂ ਕੌਨ ਮਾਰੀਏ[1]। — [1]ਕੌਣ ਮਾਰੇਗਾ।
ਭੇਸ ਬਦਲਾਨੋ ਭਾਗ ਜਾਨੋ ਪਾਤਿਸ਼ਾਹਿਨ ਤੈ,
ਕਾਮ ਅਵਤਾਰਨ ਕੋ ਸਦਾ ਨਿਰਧਾਈਏ[1]। — [1]ਨਿਸਚੇ ਕਰੋ।
ਜਰਾ-ਸੰਧ ਕਾਲ-ਯਵਨ ਆਗੇ ਜਦੁਪਤਿ[1] ਭਾਗਯੋ, — [1]ਕ੍ਰਿਸ਼ਨ।
ਮੂਸਾ ਈਸਾ ਭਾਗਿਓ ਮੁਹੰਮਦ ਵੀਚਾਰੀਏ ॥੧੦॥
ਭਾਵੀ[1] ਪਰਬਲ ਏਹੁ ਕਰਤਾਰ ਜੂ ਕੀ ਅਤਿ, — [1]ਹੋਣੀ।
ਟਲੀ ਹੈ ਨ ਕਾਹੂੰ ਤੈ ਨ ਆਗੇ ਕੋਊ ਟਲ ਹੈ।
ਜੈਸੀ ਆਇ ਬਨੈ ਤਬਿ ਰਹਿਣਾ ਤਿਸੀ ਮੈਂ ਖੁਸ਼,
ਦੁਖ ਸੁਖ ਲਾਭ ਹਾਨ ਮਾਹਿਂ ਨਾ ਦਹਲ ਹੈ[1]। — [1]ਡਰ ਨਹੀਂ ਹੈ।
ਏਹੀ ਬਡਜਾਈ ਔ ਭਲਜਾਈ ਗਜਾਨ ਭਗਤੀ ਹੈ,
ਨਾ ਤੋ ਅਗਜਾਨੀ ਸੋਕ ਕਰੈਂ ਜੀਵ ਖਲ ਹੈਂ[1]। — [1]ਮੂਰਖ ਹਨ।
ਐਸੀ ਕਹਿ ਗਨੀ ਖਾਨ ਨਬੀ ਖਾਨ ਕੋ ਬੁਲਾਇ,
ਬਸਨ ਰੰਗਾਇ ਸਜਾਹਿ[1] ਧਾਰੇ ਗੁਰੁ ਭਲ ਹੈਂ ॥੧੧॥ — [1]ਕਾਲੇ।
ਹਾਜੀਆਂ ਕਾ ਬੇਖ ਧਰਿ ਮੰਚ[1] ਪਰ ਚਾਲੇ ਚਰਿ[2], — [1]ਪਲੰਘ। [2]ਚੜ੍ਹ ਕੇ।
ਸਿੱਖਨ ਕੋ ਵੈਸੇ ਹੀ ਕਰਾਏ ਵੇਸ ਰੁੱਚ ਕੇ[1]। — [1]ਆਪਣੀ ਇੱਛਾ ਦੇ (ਅਨੁਸਾਰ ਗੁਰਾਂ ਨੇ)।
ਗਨੀ ਖਾਂਨ ਨਬੀ ਖਾਨ ਮਾਨ ਸਿੰਘ ਧਰਮ ਸਿੰਘ* — *ਲਾਹੌਰ ਐਡੀਸ਼ਨ ਛਾਪਾ ਪੱਥਰ ਵਿੱਚ ਏਥੇ ਧਰਮ ਸਿੰਘ ਦੀ ਥਾਂ ਦਯਾ ਸਿੰਘ ਪਾਠ ਛਪਿਆ ਹੋਇਆ ਹੈ ਜੋ ਅਸਾਂ ਦਰੁਸਤ ਕਰ ਦਿੱਤਾ ਹੈ ਕਿਉਂਕਿ ਭਾਈ ਦਯਾ ਸਿੰਘ ਬਾਰੇ ਅੱਗੇ ਚਲ ਕੇ ਲਿਖਿਆ ਹੈ ਕਿ ਉਹ ਚਉਰ ਦੀ ਸੇਵਾ 'ਤੇ ਲੱਗੇ ਹੋਏ ਹਨ।
ਲਾਗੇ ਚਾਰੋਂ ਓਰਿ ਯਹਿ ਮੰਚ ਕੋ ਮਨੁੱਚ ਕੇ[1]। — [1]ਉੱਚੇ ਮਨਾਂ ਵਾਲੇ।
ਮੰਚ ਕੋ ਉਠਾਇ ਚਲੇ ਮੋਦ ਮਨਿ ਪਾਇ ਵਹਿ,
ਸੱਯਦ ਕਹਾਇਂ ਸਭਿ ਹਾਜੀ ਬਨਿ ਸੁੱਚ ਕੇ[1]। — [1]ਪਵਿੱਤ੍ਰ।
ਬੂਝੈਂ ਜਨ ਜੌਨ ਯਹਿ ਜਾਹਿ ਕੌਨ ਮੰਚ ਪਰ,
ਗਨੀ ਖਾਨ ਕੈ ਹੈ ਤਾਂਹਿ ਏਹੁ ਪੀਰ ਉੱਚ ਕੇ ॥੧੨॥
ਮੁੱਠਾ ਮੋਰ ਪੰਖਨ ਕਾ ਦਯਾ ਸਿੰਘ ਹਾਥ ਲੀਏ,
ਜਾਵਤ ਝੁਲਾਵਤ ਕਲੇਸ਼ ਸ਼ੇਸ਼ ਮੁੱਚ ਕੋ[1]। — [1]ਸਾਰੇ ਕਲੇਸ਼ਾਂ ਤੋਂ {ਮੁਚਕੋ} ਛੁਡਾਉਣ ਵਾਲੇ (ਸਤਿਗੁਰਾਂ) ਨੂੰ।
ਗਏ ਦਲ ਤੁਰਕਨ ਕੇ ਮਾਹਿਂ ਜਬਿ ਯਾਹਿ ਬਿਧਿ,
ਬੂਝਯੋ ਤਿਨਿ ਕੌਨ ਏਹੁ ਜਾਵਤ ਹੈ ਸੁੱਚ ਕੋ।
ਕਹਯੋ ਤਬਿ ਗਨੀ ਖਾਨ ਤਿਨ ਪੈ ਵਖਾਨ[1] ਐਸੇ, — [1]ਬੋਲ ਕੇ।
ਸੱਯਦ ਹੈ ਏਹੁ ਆਯੋ ਕਾਬਯੋਂ ਪੀਰ ਉੱਚ ਕੋ।
ਕਹਯੋ ਉਮਰਾਇ ਤਬਿ ਖਾਣਾ ਖਾਇ ਜਾਇ ਅਬਿ,

ਕਰੈ ਪੀਰ ਪੂਰਨ ਯੇ ਮੇਰੀ ਅਬਿ ਰੁੱਚ ਕੋ[1] ॥ ੧੩ ॥
[1]ਇੱਛਾ ਨੂੰ।
ਗਨੀ ਖਾਨ ਕਹਯੋ ਤਬਿ ਪੀਰ ਨਹਿਂ ਖਾਇ ਕਛੁ,
ਰਾਖਤ ਹੈ ਰੋਜ਼ੇ ਨਿਤ ਏਕ ਜਵ[1] ਖਾਇ ਹੈ।
[1]ਜੌਂ ਦਾ ਇਕ (ਦਾਣਾ)।
ਜੋਊ ਮੁਖੋਂ ਕੈਹੈ ਸੋਊ ਪਾਰ ਥੈਹੈ ਬਿਨਾ ਬਾਰ[1],
[1]ਬਿਨਾਂ ਦੇਰੀ ਤੋਂ ਪੂਰਾ ਹੋ ਜਾਂਦਾ ਹੈ।
ਬੰਦਗੀ ਅਪਾਰ ਮੈਂ ਹੀ ਰੈਨ ਦਿਨ ਜਾਇ ਹੈਂ।
ਕਹਯੋ ਉਮਰਾਵ ਤਬਿ ਜੌ ਪੈ ਪੀਰ ਨਾਹਿਂ ਖਾਹਿ,
ਸੰਗ ਜੇ ਮੁਰੀਦ ਯਾਹਿ ਸੋਊ ਖਾਇ ਜਾਇ ਹੈਂ।
ਐਸੇ ਸੁਨਿ ਕਹਯੋ ਗੁਰੁ ਜਾਹੁ ਤੁਮ ਤਯਾਰ ਕਰੋ,
ਖਾਇ ਹੈਂ ਮੁਰੀਦ ਏਤੋ ਜੇਤੋ ਮਨ ਭਾਇ ਹੈਂ ॥ ੧੪ ॥
ਖਾਨਾ ਕੀਓ ਤਯਾਰ ਜਾਇ ਤੁਰਕਨ ਸੁਧਾਰ ਤਬਿ,
ਸਿੱਖਨ ਕੌ ਗੁਰੂ ਨੈ ਉਚਾਰ ਯੌਂ ਸੁਨਾਯੋ ਹੈ।
ਵਾਹਿਗੁਰੂ ਮੁਖ ਤੈ ਅਲਾਇ ਕੈ ਫਿਰਾਇ ਕ੍ਰੱਦ[1],
[1]ਕਿਰਪਾਨ।
ਲੀਜੀਓ ਨਿਸ਼ੰਕ ਖਾਇ ਜੇਤੋ ਮਨ ਭਾਯੋ ਹੈ।
ਜਾਇ ਤਬਿ ਸਿੱਖ ਬੈਠੇ ਤੁਰਕਨ ਕੇ ਸੰਗ ਖਾਨ,
ਫੇਰੀ ਜਬਿ ਕ੍ਰੱਦ ਤਬਿ ਤੁਰਕਨਿ ਅਲਾਯੋ ਹੈ।
ਅਹੋ ਤੁਮ ਹਾਜੀਓ ਕਜਾ ਪਾਜੀਓ[1] ਕੁਕਾਜ ਕੀਨ,
[1]ਪਖੰਡੀਓ।
ਖਾਨੇ ਬੀਚ ਛੁਰੀ ਫੇਰ ਮਕਰੂ[1] ਬਨਾਯੋ ਹੈ ॥ ੧੫ ॥
[1]ਘ੍ਰਿਣਾ ਯੋਗ।
ਕਹਯੋ ਤਬ ਗਨੀ ਖਾਨ ਤੁਮ ਕੋ ਪਛਾਨ ਨਾਹਿਂ,
ਸ਼ਰ੍ਹਾ ਏਹ ਮੱਕਯੋਂ ਆਨ ਚਲੀ ਸੋ ਨਵੀਨ ਹੈ।
ਹਾਜੀ ਹੋਇ ਸੱਯਦ ਜੋ ਸੋਊ ਫੇਰੈ ਛੁਰੀ ਏਹੁ,
ਪੀਰ ਉੱਚ ਕੇ ਚਲਾਈ ਮੱਕਯੋਂ ਆਈ ਪੀਨ[1] ਹੈ।
[1]ਚੰਗੀ (ਰੀਤੀ)।
ਸੁਨ ਕੈ ਤੁਰਕ ਚੁਪ ਕਰੇ ਮੋਦ ਭਰੇ ਸਭਿ,
ਖਾਨਾ ਖਾਯੋ ਸਭਿ ਹੀ ਨੈ ਮਿਲਿ ਦੀਨ ਚੀਨ ਹੈ[1]।
[1](ਆਪਣੇ) ਮਜ਼ਹਬ ਦੇ ਜਾਣ ਕੇ।
ਆਏ ਸਿੱਖ ਖਾਨਾ ਖਾਇ ਪਲੇ ਬਾਂਧ ਲਯਾਏ ਕੁਛ,
ਗੁਰੂ ਨੈ ਕਹਯੋ ਥਾ ਜੋਈ ਸੋਈ ਕਾਮ ਕੀਨ ਹੈ ॥ ੧੬ ॥
ਚਾਲੇ ਗੁਰੂ ਤਹਾਂ ਤੈ ਉਤਾਲੇ[1] ਮੰਚ ਪੈ ਬਿਸਾਲੇ,
[1]ਛੇਤੀ।
ਦੇਤ ਛਬਿ ਸੇਤੁ ਭਵ ਹੇਤ ਜਿਨਿ ਨਾਮ ਹੈ[1]।
[1]ਜਿਨ੍ਹਾਂ ਦਾ ਨਾਮ ਸੰਸਾਰ ਤੋਂ ਤਾਰਨ ਲਈ (ਸੇਤ) ਪੁਲ ਹੈ, (ਉਹ ਸਤਿਗੁਰੂ) ਪਲੰਘ 'ਤੇ ਬਹੁਤ ਸੋਭਾ ਦੇ ਰਹੇ ਹਨ।
ਮਗ ਮੈਂ ਤਲਾਬ ਏਕ ਆਬ ਚਾਰੁ ਵਾਰ ਆਯੋ[1],
[1]ਰਸਤੇ ਵਿੱਚ ਸੁੰਦਰ ਪਾਣੀ ਵਾਲਾ ਇਕ ਤਲਾ ਆਇਆ।
ਉਤਰੇ ਬਿਵੇਕ ਸਿੰਧੁ[1] ਤਹਾਂ ਸੁਖ ਧਾਮ ਹੈਂ।
[1]ਗਿਆਨ ਦੇ ਸਮੁੰਦਰ।
ਖਾਨਾ ਤੁਰਕਾਨ ਵਾਰਾ ਲਯਾਏ ਥੇ ਜੁ ਸਿੱਖ ਬਾਂਧਿ,
ਸਿੱਖਨ ਕੇ ਸੰਸੇ ਖੋਣ ਹੇਤ[1], ਗੁਰੁ ਤਾਮ ਹੈ।
[1]ਗੁਰਾਂ ਨੇ ਸਿੱਖਾਂ ਦੇ ਸੰਸੇ ਦੂਰ ਕਰਨ ਵਾਸਤੇ।
ਹੇਰਯੋ ਜਬਿ[1], ਹਲੂਆ ਸੋ ਭਲੂਆ ਭਯੋ ਹੈ
[1]ਜਦੋਂ ਗੁਰਾਂ ਨੇ (ਉਹ) {ਤਾਮ} ਖਾਣਾ ਦੇਖਿਆ।
ਅਤਿ[1] ਅਜ਼ਮਤ ਹੇਰਿ ਗੁਰੁ ਕੇਰ ਪੇਖਿ ਆਮ ਹੈਂ[2] ॥ ੧੭ ॥
[1]ਬਹੁਤ ਹੀ ਚੰਗਾ ਕੜਾਹ ਪ੍ਰਸ਼ਾਦ ਹੋ ਗਿਆ। [2]ਗੁਰਾਂ ਦੀ ਕਰਾਮਾਤ ਦੇਖ ਕੇ (ਆਮ) ਬਹੁਤੇ ਲੋਕ (ਪੇਖਿ) ਦਰਸ਼ਨ ਕਰਨ ਆਉਂਦੇ ਹਨ।
ਹੋਇ ਅਚਰਜ ਗਨੀ ਖਾਨ ਆਦਿ ਸੰਗੀਓਂ ਨੇ,
ਗੁਰੂ ਕੋ ਪ੍ਰਤੱਖ ਪ੍ਰਮੇਸ਼੍ਵਰ ਪਛਾਨਯੋ।

ਚਲ ਕੈ ਤਹਾਂ ਤੈ ਗੁਰੁ ਗ੍ਰਾਮ ਜੌ ਕਨੇਚ ਆਏ,
ਬੋਲ ਕੈ ਮਸੰਦ ਫੱਤੇ ਤਾਈਂ ਯੌਂ ਬਖਾਨਜੋਂ।
ਘੋੜੀ ਤੇਰੇ ਧਾਮ ਦੋਇ ਆਹਿ, ਏਕ ਹਮੈਂ ਦੇਹੁ
ਅਸਵਾਰੀ ਹੇਤ, ਹਮ ਫੇਰ ਦੈ ਹੈਂ ਜਾਨਜੋ[1]। — [1]ਜਾਣ ਲੈ ਅਸੀਂ ਮੋੜ ਦਿਆਂਗੇ।
ਹਾਥ ਜੋਰਿ ਫੱਤੇ ਧਰਿ ਕਪਟ ਮਹੱਤੇ[1] ਕਹਜੋ, — [1]ਬਹੁਤਾ।
ਹੁਤੀ ਅਲਵੱਤੇ ਅਬਿ ਗਈ ਕਿਤੇ ਮਾਨਜੋ[1] ॥੧੮॥ — [1]ਹੈ ਤਾਂ ਸੀ {ਅਲਵੱਤੇ} ਪ੍ਰੰਤੂ ਕਿਤੇ ਗਈ ਹੋਈ ਹੈ (ਸੱਚ) ਮੰਨ ਲਉ।
ਲੈ ਗਯੋ ਦਮਾਦ[1] ਮੇਰੋ ਮਾਂਗ ਕੈ ਜਨੇਤ ਹੇਰੋ[2], — [1]ਜਵਾਈ। [2]ਜੰਞ ਵੇਖਣ ਵਾਸਤੇ।
ਐਹੈ ਜਬਿ ਦੈਹੈਂ ਤਬਿ ਆਪ ਪੈ ਪਠਾਇ ਹੈਂ।
ਕੂਰ ਤਾਂਹਿ ਹੇਰਿ ਗੁਰੁ ਟੇਰਿ[1] ਕਹਜੋ ਫੇਰ ਇਮ, — [1]ਬੋਲ ਕੇ।
ਘੋਰੀ ਘਰ ਤੇਰੇ ਠਾਢੀ ਉਭੈ ਅਬਿ ਤਾਇਂ ਹੈਂ[1]। — [1]ਹੁਣ ਤੱਕ ਦੋਵੇਂ ਖੜ੍ਹੀਆਂ ਹਨ।
ਫੇਰ ਫੱਤੇ ਕਹਜੋ ਮੈਂ ਤੁਰਕਾਨ ਤੇ ਡਰਾਤ,
ਮਤ ਕੈਹੈਂ ਮਮ ਘਾਤ ਇਲਜ਼ਾਮ ਦੈ ਇਹਾਇ ਹੈਂ[1]। — [1]ਕਿਤੇ ਮੇਰਾ ਨਾਸ ਨ ਕਰ ਦੇਣ ਇਹੋ ਦੋਸ਼ ਲਾ ਕੇ।
ਕਹਜੋ ਗੁਰੂ ਹਮ ਕੋ ਨ ਦੈਹੈਂ, ਸਾਂਪ ਆਇ ਖੈਹੈ,
ਤੁਵ ਜਾਨ ਯੁਤ ਜੈਹੈਂ, ਲੀਜੋ ਅਜ਼ਮਾਇ ਹੈ ॥੧੯॥

ਦੋਹਰਾ:

ਜਜੋਂ ਗੋਈ[1] ਹੋਈ ਸੋਈ, — [1]ਕਹੀ।
ਘੋੜੀ ਖਾਈ ਸਾਂਪ।
ਤਿਸੀ ਸਾਂਪ ਫੱਤਾ ਡਸਜੋ,
ਧਰੇ ਉਭੈ ਇਮ ਖਾਪ[1] ॥੨੦॥ — [1]ਇਸ ਤਰ੍ਹਾਂ ਦੋਵੇਂ ਖਪਾ ਦਿੱਤੇ।
ਬੇਮੁਖ ਮੰਦ ਮਸੰਦ ਨੈ,
ਖੋਯੋ ਲਾਹਾ ਮੂਰ[1]। — [1]ਨਫ਼ਾ ਤੇ ਮੂਲ।
ਕੋਪ ਖੁਸ਼ੀ ਸੈਂ ਗੁਰੁ ਜੋ ਕਹੈਂ,
ਸੁ ਥਹੈ[1] ਜ਼ਰੂਰ ॥੨੧॥ — [1]ਹੋ ਜਾਂਦਾ ਹੈ।

ਚੌਪਈ:

ਗੁਰੂ ਮੰਚ ਪੁਨ ਹ੍ਵੈ ਅਸਵਾਰੇ।
ਆਗੇ ਚਲੇ ਕੌਤਕੀ ਭਾਰੇ।
ਨਰ ਨਾਟਕ ਇਹੁ ਥਾਟ ਦਿਖਾਯੋ[1]। — [1]ਮਨੁੱਖਾਂ ਨੂੰ ਇਹ ਨਾਟਕ ਦੀ ਬਨਾਵਟ ਦਿਖਾਈ।
ਹੇਹਰ ਨਗਰ ਅਗਾਰੀ ਆਯੋ ॥੨੨॥
ਤਹਾਂ ਕ੍ਰਿਪਾਲ ਉਦਾਸੀ ਕੇਰਾ।
ਅਬਿ ਲੌਂ ਆਹਿ ਬਡੋ ਅਤਿ ਡੇਰਾ।
ਏਕ ਨਿਸਾ ਗੁਰੁ ਜਬੈ ਥਿਰਾਏ[1]। — [1]ਠਹਿਰੇ।
ਡਰਿ ਮਹੰਤ ਬਡ ਫਜਰੈਂ[1] ਆਏ ॥੨੩॥ — [1]ਵੱਡੇ ਸਵੇਰੇ।
ਕਹਜੋ ਚੋਰ ਤੁਮ ਸ਼ਾਹੀ[1] ਗੁਰੂ। — [1]ਹੇ ਗੁਰੂ ਜੀ ਤੁਸੀਂ ਸ਼ਾਹੀ ਚੋਰ ਹੋ।
ਆਗੇ ਚਲਨਾ ਕਰਿ ਦਿਹੁ ਸ਼ੁਰੂ।
ਤੁਰਕ ਖਬਰ ਗਹਿ ਮੁਝ ਕੋ ਮਾਰੈਂ।
ਦੈ ਫਾਂਸੀ ਡੇਰਾ ਉਜਾਰੈਂ ॥੨੪॥

ਗੁਰੂ ਕਹਯੋ ਡੇਰਾ ਸਦ ਬਸ ਹੈ।
ਤੂੰ ਫਾਸੀ ਕਾ ਚਾਖੈਂ ਰਸ ਹੈ।
ਬਚਨ ਗੁਰੂ ਕਾ ਟਰੈ ਨ ਕਬਿਹੀ।
ਧ੍ਰੂਵ[1] ਮੇਰੁ[2] ਧਰ[3] ਚਾਲੈਂ ਜਬਿਹੀ ॥੨੫॥ — [1]ਧ੍ਰੂ ਤਾਰਾ। [2]ਸੁਮੇਰ ਪਰਬਤ। [3]ਧਰਤੀ।
ਜੈਸ ਕਹਯੋ ਤੈਸੇ ਹੀ ਥਯੋ।
ਤੁਰਕੈਂ ਸਾਧ ਸੁ ਫਾਂਸੀ ਦਯੋ।
ਗੁਰੂ ਤਹਾਂ ਤੈ ਚਲ ਕਰਿ ਤਬੈ।
ਗਏ ਜਟਪੁਰੇ ਲੰਮੇ[1] ਜਬੈ ॥੨੬॥ — [1]ਲੰਮੇ (ਪਿੰਡ ਕੋਲ) ਜਟ ਪੁਰੇ ਪਿੰਡ।
ਰਾਇ ਕੋਟ ਹੈ ਤਹਾਂ ਨਜੀਕੈਂ।
ਰਾਇ[1] ਖਬਰ ਪਾਈ ਜਬਿ ਠੀਕੈਂ। — [1]ਰਾਇ ਕੱਲਾ ਨੇ।
ਮਿਲਯੋ ਰਾਇ ਕੱਲਾ ਤਬਿ ਆਈ।
ਗੁਰੁ ਕੋ ਸਾਦਰ ਲਯੋ ਥਿਰਾਈ ॥੨੭॥
ਪਿਖਿ ਲਵਾਸ ਅਚਰਜ ਮਨ ਪਾਈ।
ਲਰਜ਼ ਅਰਜ਼ ਲਖਿ ਫਰਜ਼ ਅਲਾਈ[1]। — [1]ਫ਼ਰਜ਼ ਜਾਣ ਕੇ ਕੰਬ ਕੇ ਬੇਨਤੀ ਕੀਤੀ।
ਮੁਝ ਕੌ ਭੀ ਮੁਰੀਦ ਨਿਜ ਜਾਨੋ।
ਕਰੂੰ ਟਹਿਲ ਜੋ ਆਪ ਬਖਾਨੋ ॥੨੮॥
ਤਬਿ ਗੁਰੁ ਕਹਯੋ ਸੁਨੋ ਤੁਮ ਰਾਏ।
ਦਿਹੁ ਸਰ੍ਹੰਦ ਤੈ ਖਬਰ ਮੰਗਾਏ।
ਸਾਹਿਬਜ਼ਾਦੇ ਪਹੁੰਚੇ ਤਹਾਂ।
ਕਿਆ ਹਵਾਲ ਬਰਤਯੋ ਫਿਰ ਵਹਾਂ ॥੨੯॥
ਯਹਿ ਸੁਨਿ ਗੁਰੁ ਕਾ ਹੁਕਮ ਮਹਾਨਾ।
ਕੱਲੇਰਾਇ ਸੀਸ ਧਰਿ ਮਾਨਾ।
ਧਾਵਨ[1] ਫੌਰਨ[2] ਪਠਯੋ ਤਬੈ ਹੀ। — [1]ਹਲਕਾਰਾ। [2]ਛੇਤੀ।
ਵਹਿ ਸਰ੍ਹੰਦ ਮੈਂ ਗਯੋ ਜਬੈ ਹੀ ॥੩੦॥
ਸਿੱਖ ਏਕ ਗੁਰੁ ਕਾ ਤਹਿਂ ਮਿਲਯੋ।
ਸਭਿ ਹਵਾਲ ਉਨਿ ਉਸ ਤੈ ਗਿਲਯੋ[1]। — [1]ਉਸ ਤੋਂ ਨਿਕਲਿਆ ਭਾਵ ਸੁਣ ਕੇ ਯਾਦ ਕਰ ਲਿਆ।
ਚਾਰ ਪਹਰ ਮੈਂ ਵਹਿ ਹਟਿ ਖਾਸੈਂ[1]। — [1]ਆਪ।
ਆਯੋ ਦੌਰਿ ਤਬੈ ਗੁਰੁ ਪਾਸੈਂ ॥੩੧॥
ਸਭਿ ਬ੍ਰਿਤਾਂਤ ਉਨਿ ਗੁਰਹਿਂ ਸੁਨਾਯੋ।
ਸੁਨ ਕਰਿ ਗੁਰੁ ਉਰ ਮੈਂ ਬਿਸਮਾਯੋ।
ਕੱਲੇ ਰਾਇ ਸਿੱਖ ਜਨ ਔਰੈਂ।
ਸੁਨ ਕਰਿ ਭਏ ਦੁਖੀ ਮਨਿ ਗੌਰੈਂ ॥੩੨॥
ਦੋਹਰਾ:
ਵਹੀ ਕਥਾ ਅਬਿ ਸੁਨੋ ਸਭਿ,
ਤੁਮੈ ਸੁਨੈਹੋਂ ਮੀਤ।
ਤੁਰਕਨ ਜੈਸ ਸਰ੍ਹੰਦ ਮੈਂ,
ਭਾਰੀ ਕਰੀ ਅਨੀਤਿ[1] ॥੩੩॥ — [1]ਬੇਇਨਸਾਫ਼ੀ, ਜ਼ੁਲਮ।

ਮਾਤ ਗੁਜਰੀ ਸਹਿਤ ਜਯੋਂ,
ਸਾਹਿਬਜ਼ਾਦੇ ਦੋਇ।
ਚੜ੍ਹੇ[1] ਵੀਚ ਸਰਹੰਦ ਕੇ,
[1]ਸ਼ਹੀਦ ਹੋਏ।
ਸੁਨੋ ਹਾਲ ਅਬਿ ਸੋਇ ॥ ੩੪ ॥

ਲਲਿਤ ਛੰਦ:

ਜਬਿ ਗੁਰੁ ਪੁਰਿ ਅਨੰਦ ਤਜਿ ਨਿਕਸੇ,
ਸਰਸੇ ਨਦਿ ਤਟਿ[1] ਆਏ।
[1]ਨਦੀ ਕਿਨਾਰੇ।
ਭਾਰੀ ਭੀਰ ਪਰੀ ਤਹਿ ਥੀ ਜੋ,
ਸੋ ਵਰਨੀ ਨਹਿੰ ਜਾਏ।
ਚਿਤਵਨ ਤੈ ਚਿਤਿ ਚੀਰ[1] ਲਗਤ ਹੈ,
[1]ਜ਼ਖ਼ਮ।
ਨੈਨ ਨੀਰ ਭਰ ਆਵੈ।
ਕਰ ਕੰਪਤ ਲਿਖਨੀ ਡੁਲ ਪਰ ਹੈ,
ਗਦ ਗਦ ਗਲ ਹ੍ਵੈ ਜਾਵੈ[1] ॥ ੩੫ ॥
[1]ਹੱਥ ਕੰਬਦੇ ਹਨ, ਕਲਮ ਡਿੱਗ ਪੈਂਦੀ ਹੈ ਤੇ ਕੰਠਰੁਕ ਜਾਂਦਾ ਹੈ।
ਗੁਰੁ ਕੇ ਮਹਲ ਔਰ ਸੁਤ ਜਨਨੀ,
ਸਿੱਖ ਗੁਰੂ ਕਿਤ ਕਿਤ ਹੀ।
ਗਏ ਬਿਛੁਰ ਸਭਿ ਆਪਸ ਮਾਹੀਂ,
ਪਰੀ ਬਿਪੱਤੀ[1] ਅਤਿ ਹੀ।
[1]ਬਿਪਤਾ।
ਜਬਿ ਵਹੀਰ ਗੁਰੁ ਕਾ ਨਦਿ ਲਖ ਕੈ[1],
[1]ਨਦੀ ਲੰਘ ਕੇ।
ਰੋਪੜ ਕੇ ਢਿਗ ਆਯੋ।
ਨਗਰ ਵਾਸੀਅਨ ਹਿੰਦੁਨਿ ਤੁਰਕਨਿ,
ਛਲ ਬਲ ਕਰਿ ਬਹੁਤਾਯੋ[1] ॥ ੩੬ ॥
[1]ਬਹੁਤਾ ਦੁਖੀ ਕੀਤਾ!
ਲੋਗ ਲੁਟੇਰੇ ਔਰ ਹਜਾਰਾਂ,
ਪਰੇ ਚੁਫੇਰਯੋਂ ਧਾਈ।
ਸਭੀ ਵਹੀਰ ਲੁਟ ਗਯੋ ਗੁਰੁ ਕਾ,
ਮਾਚੀ ਅਧਿਕ ਲਰਾਈ।
ਗੁਰੁ ਘਰਨੀ ਕੇ ਡੋਲੇ ਚੁਕਿ ਖੁਦ,
ਸਿਖ ਦਿਲਵਾਲੀ[1] ਲੈ ਕੈ।
[1]ਦਿੱਲੀ ਦੇ ਸਿੱਖ।
ਭੇਸ ਬਦਲ ਦਿੱਲੀ ਲੈ ਪਹੁੰਚੇ,
ਰਾਤ ਦਿਵਸ ਬਹੁ ਧੈ ਕੈ ॥ ੩੭ ॥
ਮਾਤ ਸੁੰਦਰੀ ਸਾਹਿਬ ਦੇਵੀ,
ਯਹਿ ਜੁਗ ਦਿੱਲੀ ਮਾਹੀਂ।
ਨਿਜ ਸੁਤ ਸਿੱਖਨ ਕੇਰ ਜਨਾਨਯੋ,
ਵੀਚ ਰਹੀਂ ਭਲ ਚਾਹੀ[1] ॥ ੩੮ ॥
[1]ਆਪਣੇ ਸਿੱਖਾਂ ਰੂਪ ਪੁੱਤਰਾਂ ਦੀਆਂ ਜ਼ਨਾਨੀਆਂ ਵਿੱਚ ਚੰਗਾ ਸਮਝ ਕੇ ਰਹੀਆਂ।

ਅੜਿੱਲ ਛੰਦ:

ਅਬਿ ਗੁਰੁ ਮਾਤਰੁ ਤਾਤਨ ਕੋ[1]
[1]ਮਾਤਾ ਗੁਜਰੀ ਜੀ ਅਤੇ ਪੁੱਤਰਾਂ ਭਾਵ ਛੋਟੇ ਸਾਹਿਬਜ਼ਾਦਿਆਂ ਦਾ।
ਬ੍ਰਿਤਾਂਤ ਸੁਨਿ।

ਰੋਪੜ ਲੌਂ ਤਬਿ ਆਏ,
ਸੰਗ ਵਹੀਰ ਗੁਨਿ।
ਇੱਤ੍ਰ ਬਿੱਤ੍ਰ[1] ਤਿਸ ਠੌਰ, — [1]ਖਿੰਡ ਪੁੰਡ ਗਏ।
ਭਏ ਜਬ ਸਿੰਘ ਸਭਿ।
ਹੋ ਗੁਰੁ ਜਨਨੀ ਢਿਗ,
ਗੁਰੁ ਸੁਤ ਲਘੁ ਜੁਗ ਰਹੇ ਤਬਿ[1] ॥੩੯॥ — [1]ਤਦੋਂ ਮਾਤਾ ਗੂਜਰੀ ਜੀ ਕੋਲ ਗੁਰਾਂ ਦੇ ਦੋਵੇਂ ਛੋਟੇ ਪੁੱਤਰਰਹਿ ਗਏ।
ਗੁਰੂ ਘਰ ਕਾ ਇਕ ਰਹਜੋ
ਰਸੋਈਆ ਸੰਗ ਤਿਨ।
ਖੇੜੀ ਨਾਮ ਗ੍ਰਾਮ ਕੇਰ
ਦੂਜ ਹੁਤੋ ਗਿਨਿ[1]। — [1]ਬ੍ਰਹਮਣ ਸੀ ਵਿਚਾਰੋ।
ਸੋ ਬ੍ਰਹਮਣ ਨਿਜ ਸੰਗ
ਮਾਤ ਕੋ ਲੈ ਗਯੋ।
ਹੋ ਜਯੋਂ ਤਯੋਂ ਕਰਿ ਨਿਜ ਧਾਮ
ਪ੍ਰਾਪਤ ਜਾ ਭਯੋ ॥੪੦॥
ਗੁਰੁ ਜਨਨੀ ਕੀ ਸੇਵ
ਕਪਟ ਧਰਿ ਬਹੁ ਕਰੀ।
ਖਾਨ ਪਾਂਨ ਕਰਵਾਇ
ਸੁਲਾਏ ਨਿਸ ਪਰੀ।
ਧਨ ਮਾਤਾ ਢਿਗ ਦਿਜ ਤਬਿ,
ਅਧਿਕ ਨਿਹਾਰਜੋ।
ਹੋ ਜ਼ੇਵਰ ਜਰਜੋ ਜਰਾਵ,
ਅਮੋਲਕ ਭਾਰਜੋ ॥੪੧॥
ਖੁਰਜੀ[1] ਥੀ ਇਕ ਸੰਗ — [1]ਸਾਮਾਨਰੱਖਣ ਲਈ ਘੋੜੇ ਦੀ ਕਾਠੀ 'ਤੇਰੱਖਣ ਵਾਲਾ ਥੈਲਾ।
ਅਸ਼ਰਫੀ[1] ਕੀ ਭਰੀ। — [1]ਮੁਹਰਾਂ।
ਖੱਚਰ ਪਰ ਲਦਵਾਇ,
ਮਾਤ ਨੈ ਲਜਾ ਧਰੀ।
ਕਈ ਲਾਖ ਕਾ ਹੁਤੋ,
ਐਸ ਅਸਬਾਬ ਸਭਿ।
ਹੋ ਗੁਰੁ ਜਨਨੀ ਕੇ ਪਾਸ,
ਲਖਯੋ ਦਿਜ ਤਾਹਿੰ ਤਬਿ ॥੪੨॥
ਲੈ ਨਿਜ ਨਾਤੀ[1] ਸੰਗ ਉਭੈ, — [1]ਦੋਹਾਂ ਪੋਤ੍ਰਿਆਂ ਨੂੰ।
ਗੁਰੁ ਮਾਤ ਜੌ।
ਗਈ ਸੋਇ ਫਿਰ,
ਭਈ ਅਰਧ ਵਹਿਰਾਤ ਜੌ।
ਉਠਯੋ ਦੁਸ਼ਟ ਦੂਜ ਤਬੈ,
ਜਾਇ ਗੁਰੁ ਜਨਨਿ ਪੈ[1]। — [1]ਮਾਤਾ ਕੋਲ।
ਹੋ ਨਿੰਦ੍ਰਾ ਵਸਿ ਤਿਹਂ ਪੇਖਿ,

ਪਾਪ ਧਰਿ ਮਨਨ ਪੈ[1] ॥ ੪੩ ॥
ਖੁਰਜੀ ਲਈ ਉਠਾਇ,
ਅਸਰਫੀ ਕੇਰ ਜੋ।
ਲਈ ਪਿਟਾਰੀ,
ਜ਼ੇਵਰ ਵਾਰੀ ਫੇਰ ਸੋ।
ਨਿਜ ਘਰ ਕੇ ਇਕ ਕੋਨੇ
ਮਾਹਿਂ ਦਬਾਇ ਕੈ।
ਹੋ ਚੋਰ ਚੋਰ ਕਰਿ ਲਗਯੋ
ਪੁਕਾਰਨ ਆਇ ਕੈ ॥ ੪੪ ॥
ਲਲਿਤ ਛੰਦ:
ਯੌਂ ਜਬਿ ਤਸਕਰ ਦਿਜ ਕੀ[1] ਬਾਨੀ,
ਗੁਰੁ ਜਨਨੀ ਕੇ ਕਾਨ ਪਰੀ।
ਸ਼ੀਘ੍ਰ ਜਗ ਕਰਿ[1] ਹਾਥ ਪਸਾਰਯੋ,
ਇਤ ਉਤ ਤਬਿ ਹੀ ਦ੍ਰਿਸਟਿ ਕਰੀ।
ਨਹਿਂ ਅਸਬਾਬ ਨਿਹਾਰਯੋ ਜਬਿ ਨਿਜ,
ਤਬਿ ਮਾਤਾ ਅਕੁਲਾਇ[1] ਕਹਯੋ।
ਸੁਨਿ ਭਾਈ ਦਿਜ ਦੀਪ ਜਗਾਵਹੁ,
ਮਮ ਅਸਬਾਬ ਨ ਮਿਲਤ ਅਹਯੋ ॥ ੪੫ ॥
ਚੋਰ ਨਹੀਂ ਇਸ ਠੌਰਹਿ ਕੋਈ,
ਔਰਹਿ ਮਾਲੁਮ ਭਯੋ ਅਯੋ।
ਗਯੋ ਕਹਾਂ ਅਸਬਾਬ ਹਮਾਰੋ,
ਖੁਰਜੀ ਆਦਿਕ ਔਰਹਿ ਜੋ।
ਜੇ ਕਰ ਤੁਮ ਨੇ ਆਪ ਉਠਾ ਕਰਿ,
ਸਾਂਭ ਧਰਯੋ ਅਸਬਾਬ ਕਹੀਂ।
ਤੌ ਬਤਲਾਇ ਦੇਹੁ ਤੁਮ ਹਮ ਕੋ,
ਫਿਰ ਹਮ ਚਿੰਤਾ ਕਰੈਂ ਨਹੀਂ ॥ ੪੬ ॥
ਯੌਂ ਸੁਨਿ ਬੈਨ ਮਾਤ ਕੇ ਪਾਪੀ,
ਦਿਜ ਬੋਲਯੋ ਮਨਿ ਕਪਟ ਭਰਯੋ।
ਅਬਿ ਹੀ ਨਿਕਸੋ ਹਮਰੇ ਘਰ ਤੇ,
ਤੁਮ ਤੁਹਮਤ[1] ਹਮ ਪੈ ਸੁ ਧਰਯੋ।
ਤੁਰਕਨ ਤੈ ਮੈਂ ਜਾਨ ਤੁਮਾਰੀ,
ਰਾਖੀ ਨਿਜ ਘਰਿ ਲਜਾਇ ਭਲੇ।
ਪਾਯੋ ਫਲ ਕਾਲੰਕ ਲਗਾਯੋ,
ਅਬਿ ਤੁਮ ਕਤਹੂੰ ਜਾਹੁ ਚਲੇ ॥ ੪੭ ॥
ਨਹੀਂ ਤੁ ਮੈਂ ਅਬਿ ਤੁਰਕਨ ਪੈ,
ਪਕਰਾਇ ਦੇਉਂਗੋ ਤੁਮੈਂ ਸਹੀ।
ਯੌਂ ਸੁਨਿ ਮਾਤ ਕਹਯੋ ਤਬਿ ਦਿਜ ਕੋ,

[1]ਮਨ ਵਿੱਚ।
[1]ਚੋਰ ਬ੍ਰਹਮਣ ਦੀ।
[1]ਜਾਗ ਕੇ।
[1]ਘਬਰਾ ਕੇ।
[1]ਇਲਜ਼ਾਮ, ਦੋਸ਼।

ਤੂੰ ਭਾਈ ਧਰਿ ਰੋਸ ਨਹੀਂ।
ਗਯੋ ਬਿੱਤ ਤੌਂ ਖਾਇ ਖਸਮ ਕੋ,
ਲੈ ਗਯੋ ਹੋਵਗ ਚੋਰ ਕਿਤੋ।
ਮੈਂ ਤੋ ਸਹਜ ਸੁਭਾਵਕ ਬੂਝਯੋ,
ਤੁਮ ਕਯੋਂ ਮਾਨਯੋ ਰੋਸ ਇਤੋ ॥੪੮॥
ਤੁਮ ਕੋ ਦੋਸ਼ ਨਹੀਂ ਹਮ ਦੈਹੈਂ,
ਯਹਿ ਹਮਰੇ ਸਬਿ ਕਰਮ ਕਰੈਂ।
ਹੋਤ ਕੁਫੇਰ[1] ਦਿਨਨ ਕੋ ਜਬਿ ਹੀ,
ਤਬਿ ਮਾਟੀ ਹੈ ਮੇਰੁ ਪਰੈ[1]।
ਜਾਨ ਹਮਾਰੀ ਰਹੈ ਸਲਾਮਤ,
ਫਿਰ ਜਬਿ ਗੁਰੁ ਕੌਂ ਮਿਲੈਂ ਸਹੀ।
ਧਨ ਹਮਰੇ ਢਿਗ ਆਇ ਬਥੇਰਾ,
ਕਮੀ ਕਾਹਿ ਕੀ ਰਹੈ ਨਹੀਂ ॥੪੯॥
ਯੌਂ ਸੁਨਿ ਪਾਪੀ ਦਿਜ ਮਨਿ ਥਾਪੀ,
ਪਾਪ ਕਰਨ ਕੀ ਔਰ ਢਬੈ[1]।
ਦਿਵਸ ਚੜ੍ਹੇ ਫਿਰ ਨਗਰ ਮੋਰੰਡੇ,
ਪਹੁੰਚਯੋਂ ਤੁਰਕਨ ਪਾਸ ਤਬੈ।
ਜਾਨੀ ਖਾਂ ਮਾਨੀ ਖਾਂ ਰੰਘੜ,
ਹੁਤੇ ਤੁਕ ਸੂਦਾਰ ਤਹੀਂ।
ਤਿਨਿ ਢਿਗ ਜਾਇ ਦੁਸ਼ਟ ਦੂਜ ਭਾਖਯੋ,
ਭੇਤ ਸਭੀ ਗੁਰੁ ਕੇਰ ਸਹੀ ॥੫੦॥
ਸੁਨ ਕਰਿ ਤੁਰਕ ਤੁਰਤ ਚੜ੍ਹ ਆਏ,
ਤਿਸ ਬਿੱਪ੍ਰ ਕੇ ਸੰਗ ਤਹਾਂ।
ਗੁਰੁ ਜਨਨੀ ਕੇ ਸਹਿਤ ਗੁਰੂ ਸੁਤ,
ਦਿਜ ਦੀਨੇ ਪਕਰਾਇ ਵਹਾਂ।
ਸੁਨਿ ਯਹਿ ਬਾਤ ਨਗਰ ਕੇ ਸਭਿ ਜਨ,
ਗਾਰੀ ਦਿਜ ਕੋ ਦੇਤ ਭਏ।
ਕਹੈਂ ਅਨੱਰਥ ਮਹਾਂ ਦਿਜ ਕੀਨੋ,
ਗੁਰੁ ਸੁਤ ਲਘੁ ਪਕਰਾਇ ਦਏ ॥੫੧॥
ਕੁਸ਼ਟੀ ਹ੍ਵੈ ਕਰਿ ਦੁਸ਼ਟ ਮਰੇ ਦੂਜ,
ਨਿਮਕ ਖਾਇ ਇਨਿ ਕੀਨ ਬੁਰਾ।
ਕਹਤ ਸਜਾਨੇ ਜਨ ਸਭਿ ਜਗ ਮੈਂ,
ਮਸਲਾ ਯਹਿ ਮਸ਼ਹੂਰ ਤੁਰਾ[1]।
ਉਪਜਤ ਹੈ ਦੁਰਭਿੱਖ ਬਾਂਗੜੋਂ[1],
ਦਿਜ ਤੈ ਜਦ ਕਦ ਹੋਤ ਬੁਰਾ।
ਇਸ ਪਾਪੀ ਕੋ ਤਰਸੁ ਨ ਆਯੋ,
ਰਹੈ ਨ ਇਸ ਕਾ ਖੋਜ ਖੁਰਾ ॥੫੨॥

[1]ਖੋਟਾ ਚੱਕ੍ਰ।
[1]ਸੋਨੇ ਦਾ ਸੁਮੇਰ ਪਰਬਤ ਵੀ ਮਿੱਟੀ ਹੋ ਜਾਂਦਾ ਹੈ।
[1]ਹੋਰ ਰੀਤੀ।
[1]ਇਹ ਮਸ਼ਹੂਰ ਅਖਾਣ ਤੁਰਿਆ ਆਉਂਦਾ ਹੈ।
[1]ਬਾਂਗਰ ਦੇਸ਼ ਤੋਂ ਕਾਲ ਪੈਦਾ ਹੁੰਦਾ ਹੈ।

ਦੋਹਰਾ:
ਲੋਭ ਲਹਿਰ ਵਸ ਹੋਇ ਦੂਜ,
ਕਰਜੋ ਕਹਿਰ ਯਹਿ ਭਾਰ।
ਅਬਿ ਸੁਨਿ ਜਯੋਂ ਗੁਰੁ ਸੁਤਨ ਸੋਂ,
ਕੀਨੋ ਤੁਰਕਨ ਕਾਰ[1] ॥੫੩॥ — [1]ਕਾਰਾ ਭਾਵ ਜ਼ੁਲਮ।
ਸ੍ਵੈਯਾ:
ਬਜੋਂਤ ਰਚੀ ਤੁਰਕਾਨ ਤਬੈ ਯਹਿ,
ਬੈਲਨ ਕੀ ਰਥ ਏਕ ਮੰਗਾਈ।
ਤਾਂ ਪਰ ਬਾਲ ਸ੍ਰੀ ਗੁਰੁ ਕੇ ਜੁਗ,
ਸੰਗ ਪੁਨਾ ਗੁਰੁ ਮਾਤ ਬੈਠਾਈ।
ਰੰਘੜ ਮੁਰੰਡੇ ਵਾਰਨ ਨੈ,
ਇਮ ਦੀਨੇ ਸਰ੍ਹੰਦ ਵਿਖੈ ਪਹੁੰਚਾਈ।
ਰੰਘੜ ਜਾਤਿ ਵਜੀਦਾ ਤਹਾਂ,
ਤਬਿ ਨਾਜ਼ਮ[1] ਥਾ ਅਤਿ ਮੰਦ ਮਹਾਂਈ ॥੫੪॥ — [1]ਸੂਬਾ।
ਸੋ ਸੁਨ ਕੈ ਮਨਿ ਮੋਦ ਭਯੋ,
ਤਿਹਂ ਬੀਚ ਬੁਰੱਜਹਿ[1] ਕੈਦ ਕਰਾਏ। — [1](ਠੰਡੇ) ਬੁਰਜ ਵਿੱਚ।
ਦੂਸਰ ਰੋਜ਼ ਉਭੈ ਗੁਰੁ ਕੇ ਸੁਤ[1], — [1]ਪੁੱਤਰ।
ਨਾਜ਼ਮ ਬੀਚ ਸਭਾ ਬੁਲਵਾਏ।
ਦੀਨ ਕਬੂਲ ਕਰੋ ਹਮਰਾ,
ਇਮ ਨਾਜ਼ਮ ਭਾਖਯੋ ਬਾਲਨ ਤਾਏਂ।
ਮੁੱਸਲਮਾਨ ਬਨੋ ਉਬਰੋ[1], — [1]ਮੁਸਲਮਾਨ ਬਣੋਗੇ ਤਾਂ ਬਚ ਜਾਉਂਗੇ।
ਨਹਿਂ ਜਾਵਹਿਗੀ ਤੁਮ ਜਾਨ ਅਜਾਏ ॥੫੫॥
ਕਬਿੱਤ:
ਬਾਨੀ ਪਾਪ ਸਾਨੀ ਮੰਦ[1] ਨਾਜ਼ਮ ਕੀ ਕਾਨੀ ਸੁਨਿ, — [1]ਪਾਪਾਂ ਨਾਲ ਮਿਲੀ ਹੋਈ ਭੈੜੀ ਬਾਣੀ।
ਬੋਲੇ ਪੁਨ ਗੁਰੁ ਸੁਤ ਗਜਾਨੀ ਧ੍ਰਮ ਕੋ ਲੀਏ।
ਤੁਰਕਨ ਕਾ ਨਾਸ ਹ੍ਵੈ ਹੈ ਧਰਮ ਨ ਤਜੈਹੈਂ ਹਮ,
ਜਾਨ ਨਾ ਬਚੈਹੈਂ ਚੈਹੈਂ ਤਨ ਹਮਹੂੰ ਦੀਏ।
ਹਮਹੂੰ ਹੈਂ ਤਾਤ ਤਾਂਹਿ ਗੁਰੂ ਕੇ ਬਖਜਾਤ ਲਖ,
ਧਰਮ ਹੇਤ ਜਾਂਹਿ ਨੈ ਅਖਾਰੇ[1] ਭਾਰੇ ਹੈਂ ਕੀਏ। — [1]ਜੰਗ।
ਫੇਰ ਹਮ ਛੱਤ੍ਰੀ ਅਰੂਜ ਔ ਨਮੂਜ ਵਾਰੇ[1], — [1]ਉਚਿਆਈ ਤੇ ਮਸ਼ਹੂਰੀ ਵਾਲੇ ਹਾਂ।
ਪੂਜ ਸਭਿ ਹਿੰਦੁ ਕੇ ਜਯੋਂ ਇੰਦੁ ਦੂਜ ਕੋ ਥੀਏ[1] ॥੫੬॥ — [1]ਜਿਵੇਂ ਦੂਜ ਦਾ ਚੰਦ ਹੁੰਦਾ ਹੈ।
ਨਾਤੀ[1] ਹਮ ਤੌਨ ਕੇ ਬਖਜਾਤੀ[2] ਜਗ ਜਾਨੈ ਸਭਿ, — [1]ਪੋਤਰੇ। [2]ਪ੍ਰਗਟ।
ਧਰਮ ਹੇਤੁ ਦੀਓ ਜਿਨਿ ਦਿੱਲੀ ਸਿਰ ਜਾਇ ਹੈ।
ਔਰ ਹਮ ਏਕ ਬਾਤ ਕੈਹੈਂ ਤੁਵ ਪਾਸ ਸਾਤਿ[1], — [1]ਸੱਚੀ।
ਤੁਰਕ ਕਾ ਬਨਤ[1] ਔਰ ਧਰਮ ਨਾ ਤਜਾਇ ਹੈਂ। — [1]ਨਹੀਂ ਬਣਾਂਗੇ।
ਤੁਕ ਭਏ ਮਰੈਂ ਜੇ ਨਾ ਹਿੰਦੂ ਸਭਿ ਜਾਹਿਂ ਮਰ,
ਦੇਹੁ ਖਾਤ੍ਰ ਜਮਾ ਕਰਿ ਤੁਕ ਤੌ ਬਨਾਇ ਹੈਂ[1]। — [1]ਤਸੱਲੀ ਕਰਾ ਦਿਉ ਤਾਂ ਤੁਰਕ ਬਣ ਜਾਵਾਂਗੇ।

ਜੇ ਨਾ ਯਾਹਿ ਥਾਇ ਤੌ ਗਮਾਇਂ ਕਜੋਂ ਧਰਮ ਹਮ[1], — [1]ਜੇ ਇਹ ਨਹੀਂ ਹੋ ਸਕਦਾ ਤਾਂ ਅਸੀਂ ਆਪਣਾ ਧਰਮ ਕਿਉਂ ਗਵਾਈਏ।
ਅਪਜਸ[1] ਪਾਇ ਕਜੋਂ ਕਲੰਕ ਜਗਿ ਲਾਇ ਹੈਂ ॥੫੭॥ — [1]ਨਿੰਦਾ।
ਔਰ ਸੁਨ ਲੇਹੁ ਬਖਜਾਤ ਬਾਤ ਸਾਤਿ ਏਹੁ,
ਜੋਊ ਬ੍ਰਿੱਧ[1] ਕਰੈ ਜਗ ਸੋਊ ਲਘੁ[2] ਕਰਿ ਹੈਂ। — [1]ਵੱਡੇ। [2]ਛੋਟੇ।
ਹਮਹੂੰ ਜੇ ਧ੍ਰਮ ਨਾਖੈਂ[1] ਕਹੋ ਫਿਰ ਕੌਨ ਰਾਖੈ, — [1]ਲੰਘੀਏ ਭਾਵ ਛੱਡੀਏ।
ਦੂਰ ਹੋਇ ਧਰਮ ਸਾਖੈ[1] ਪਾਪ ਹਮੈਂ ਪਰ ਹੈ[2]। — [1]ਧਰਮ ਦੀ {ਸਾਖ} ਨੇਕ ਸ਼ੁਹਰਤ। [2]ਪਾਪ ਸਾਨੂੰ ਲੱਗੇਗਾ।
ਐਸੇ ਤੁਮ ਜਾਨੋ ਜਿਨ ਹਮਹੂੰ ਹਨੈਂਗੇ ਇਨਿ[1], — [1]ਤੁਸੀਂ ਇਸ ਤਰ੍ਹਾਂ ਨ ਜਾਣੋ ਕਿ ਅਸੀਂ ਹੀ ਇਨ੍ਹਾਂ ਨੂੰ ਮਾਰਾਂਗੇ।
ਹਮ ਕੋ ਤੋ ਹਮਰੇ ਹੀ ਗੁਰੂ ਜੀ ਕੋ ਬਰ[1] ਹੈ। — [1]ਵਰ ਭਾਵ ਬਚਨ।
ਦੇਵੀ ਪ੍ਰਗਟਾਈ* ਜਬਿ ਕਹਯੋ ਯੌਂ ਗੁਸਾਂਈਂ ਤਬਿ, — *ਦੇਖੋ ਬਿਸ੍ਰਾਮ ਨੰ: ੬੦ ਦੇ ਅੰਕ ਨੰ: ੨੯ ਦੇ * ਨਿਸ਼ਾਨ ਦੀ ਪੈਰ ਟੂਕ।
ਚਾਰੋਂ ਭਾਈ ਤੁਰਕਨ ਕੇ ਕਰ ਤੈਂ[1] ਯੇ ਮਰ ਹੈਂ ॥੫੮॥ — [1]ਹੱਥੋਂ।
ਜੌਨੈ ਦਿਨ ਗੁਰੂ ਕੀ ਜੁਬਾਨ ਤ੍ਵਾਰ ਚਾਲੀ,
ਤੌਨੈ ਦਿਨ ਹੀ ਤੈਂ ਹਮ ਕਤਲ ਹ੍ਵੈਰਹੇ ਹੈਂ।
ਸੋਊ ਸਮੋਂ ਆਈ ਅਬਿ ਤੁਮ ਕੋ ਬੁਰਾਈ ਮਿਲੈ,
ਗਿਲੈ ਕਾਲ[1] ਸਭਿ ਹੀ ਕੋ ਥਿਰ ਕੌਨ ਬਹੇ ਹੈ। — [1]ਕਾਲ ਖਾ ਜਾਵੇਗਾ।
ਏਕ ਜੋ ਅਕਾਲ ਕਾ ਬਿਸਾਲ ਦੀਨ[1] ਲੀਨ ਹਮ, — [1]ਧਰਮ, ਮਜ਼ਹਬ।
ਔਰ ਫਿਰ ਝੂਠੋ ਦੀਨ ਯਾਹਿ ਕਾਹਿ ਗਹੇ ਹੈਂ।
ਹੋਇ ਕੈ ਨਿਸੰਗ ਯੌਂ ਉਮੰਗ ਯੁਤ ਗੁਰੁ ਸੁਤ,
ਇਤਜਾਦਿ ਬੈਨ ਬਹੁ ਸਭਾ ਵੀਚ ਕਹੇ ਹੈਂ ॥੫੯॥

ਚੌਪਈ:

ਯੌਂ ਸੁਨਿ ਬਚਨ ਸਜਾਦਜੋਂ ਕੇਰੇ।
ਮੂਢ ਤੁਰਕ ਮਨਿ ਜਰੇ ਬਧੇਰੇ।
ਹੁਕਮ ਬਜੀਦੇ ਦੀਨੋ ਤਬਿ ਹੀ।
ਬਾਲਕ ਕਤਲ ਹੋਹਿਂ ਯਹਿ ਅਬਿ ਹੀ ॥੬੦॥
ਨਹਿਂ ਲਾਗਤ ਯਹਿ ਕਹੇ ਹਮਾਰੇ।
ਬੋਲਤ ਸਨਮੁਖ ਬਚਨ ਕਰਾਰੇ।
ਹੁਤੇ ਪਠਾਣ ਮਲੇਰੀ[1] ਤਹਾਂ। — [1]ਮਲੇਰਕੋਟਲੇ ਵਾਲੇ।
ਜੁਗ ਸਰਦਾਰ ਬੀਰ ਬਰ ਮਹਾਂ[1] ॥੬੧॥ — [1]ਦੋ ਸਰਦਾਰ ਜੋ ਬਹੁਤ ਚੰਗੇ ਸੂਰਮੇ ਸਨ।
ਖਾਜਾ ਖਿਜਰ ਅਰ ਸ਼ੇਰ ਮੁਹੰਮਦ।
ਤਿਨ ਕੋ ਕਰਯੋ ਬਜੀਦੇ ਕੰਮਦ[1]। — [1]ਕੰਮ (ਸੁਪੁਰਦ ਕਰ) ਦਿੱਤਾ।
ਤੁਮ ਇਨਿ ਬਾਲਨ ਤਾਂਈਂ ਅਬਿ ਹੀ।
ਕਤਲ ਕਰਾਵਹੁ ਤਜੋ ਨ ਕਬ ਹੀ ॥੬੨॥
ਭਾਈ ਤੁਮਰਾ ਇਨ ਕੇ ਬਾਪੂ।
ਮਾਰਯੋ ਬੈਰ ਲੇਹੁ ਵਹਿ ਆਪੂ।
ਯਹਿ ਸੁਨਿ ਸ਼ੇਰ ਮੁਹੰਮਦ ਕਹਯੋ।
ਐਸੋ ਬੈਰ ਨ ਹਮ ਚਹਿਂ ਲਯੋ ॥੬੩॥
ਜੰਗ ਬੀਚ ਹਮਰਾ ਬਡ ਭ੍ਰਾਤਾ।

ਜੱਦਪਿ ਗੁਰੁ ਨੈ ਹਨਜੋ ਬਖਜਾਤਾ।
ਤੱਦਪਿ ਹਮ ਇਨ ਕੇ ਨਹਿ ਮਾਰੈਂ[1]। [1]ਨਹੀਂ ਮਾਰਾਂਗੇ।
ਸ਼ੀਰ ਖੋਰ[1] ਯਹਿ ਬਾਲ ਵਿਚਾਰੈਂ ॥ ੬੪ ॥ [1]ਦੁੱਧ ਪੀਂਦੇ।
ਪਾਪ ਬਡਾ ਇਨਿ ਮਾਰੇ ਹੋਈ।
ਇਨੈ ਬਿਗਾਰ ਕਰਜੋ ਨਹਿਂ ਕੋਈ।
ਫਿਰ ਜਬਿ ਹਮ ਖੁਦਾਇ ਢਿਗ ਜੈਹੈਂ।
ਤਹਾਂ ਜਬਾਬ ਕਹੋ ਕਜਾ ਦੈਹੈਂ ॥ ੬੫ ॥
ਝੂਠੇ ਕਰਿ ਫਿਰ ਹਮੈਂ ਖੁਦਾ ਹੈ।
ਦੈ ਹੈ ਦੋਜ਼ਕ ਪਾਇ ਸਜ਼ਾ ਹੈ।
ਯਾਂ ਤੇ ਤੁਮ ਭੀ ਕਰੋ ਵਿਚਾਰਨ।
ਚਹੀਏ ਸ਼ੀਰ ਖੋਰ ਨਹਿਂ ਮਾਰਨ ॥ ੬੬ ॥
ਯੌਂ ਜਬਿ ਕਹਯੋ ਪਠਾਨਨਿ ਤਹਾਂ।
ਦੁਸ਼ਟ ਖੱਤ੍ਰੀ ਥਾ ਇਕ ਵਹਾਂ।
ਸੁੱਚਾ ਨੰਦ ਅਤਿ ਮੰਦ ਦਿਵਾਨਾ[1]। [1]ਵਜ਼ੀਰ।
ਤਿਸ ਨੈ ਢਿਗ ਤੈ ਐਸ ਬਖਾਨਾ ॥ ੬੭ ॥
ਸੁਨਿ ਨਾਜ਼ਮ ਜੀ ਹਮਰੀ ਬਾਤੈਂ।
ਕਹੋ ਨੀਤਿ ਕੀ ਰੀਤ ਵਖਜਾਤੈਂ।
ਸਰਪ ਸੁਤਨ ਕੋ ਸਭੀ ਬਿਦਾਰੈਂ[1]। [1]ਸੱਪਾਂ ਦੇ ਪੁੱਤਰਾਂ ਨੂੰ ਸਾਰੇ ਮਾਰ ਦਿੰਦੇ ਹਨ।
ਤਿਨ ਕਾ ਕਹਾਂ ਵਿਗਾਰ ਨਿਹਾਰੈਂ ॥ ੬੮ ॥
ਤੈਸੇ ਜੋ ਸੱਤੂ ਕਾ ਬੇਟਾ।
ਚਹੀਏ ਛੋਟਾ ਬਡਾ ਸਮੇਟਾ[1]। [1]ਮਾਰ ਦੇਣਾ ਚਾਹੀਦਾ ਹੈ।
ਪੁਨ ਯਹਿ ਉਸੀ ਸਰਪ ਕੇ ਬੇਟੇ।
ਹੈਂ, ਜਿਨ ਲਾਖੋਂ ਤੁਕ ਸਮੇਟੇ ॥ ੬੯ ॥
ਦੋਸ਼ ਅਦੋਸ਼ ਨ ਜਰਾ ਵਿਚਾਰੋ।
ਕਤਲ ਕਰਾਵੋ ਬਿਨਾ ਅਵਾਰੋ[1]। [1]ਬਿਨਾਂ ਦੇਰ ਤੋਂ।
ਮਾਨ ਬਜੀਦੇ ਕਹਜੋ ਜਲਾਦਨ।
ਮਾਰੋ ਗਰਦਨ ਇਨਿ ਗੁਰੁ-ਜ਼ਾਦਨ[1] ॥ ੭੦ ॥ [1]ਗੁਰਾਂ ਦੇ ਪੁੱਤਰਾਂ ਦੀਆਂ ਧੌਣਾਂ ਕੱਟ ਦਿਉ।
ਸੱਯਦ ਹੁਤੇ ਸਮਾਣੇ ਕੇਰੇ।
ਗਹੇ ਕਤਲ ਹਿਤ ਉਨਿ ਬਿਨ ਦੇਰੇ।
ਤਬਿ ਗੁਰੁ ਸੁਤ ਨਿਜ ਸ਼ਕਤੀ ਸੰਗੈਂ।
ਗਏ ਤਜਾਗ ਤ੍ਰਿਨ ਜਜੋਂ ਨਿਜ ਅੰਗੈਂ[1] ॥ ੭੧ ॥ [1]ਆਪਣੇ ਸ਼ਰੀਰਾਂ ਨੂੰ ਕੱਖ ਵਾਂਗ ਤਿਆਗ ਗਏ।
ਸੁਮਨ ਮਾਲ ਗਜ ਗਰ ਤੇ ਜੈਸੇ।
ਗਿਰਤ[1], ਤਜੇ ਤਨ ਤਿਨਹੂੰ ਤੈਸੇ। [1]ਜਿਵੇਂ ਹਾਥੀ ਦੇ ਗੱਲ੍ਹ ਤੋਂ ਫੁੱਲਾਂ ਦੀ ਮਾਲਾ ਡਿਗਦੀ ਹੈ।
ਪੇਖਿ ਜਲਾਦ ਰਹੇ ਹੈਰਾਨੈਂ।
ਫਿਰ ਤਿਨ ਕਰੀ ਆਪਨੀ ਬਾਨੈਂ ॥ ੭੨ ॥
ਲੋਥਨ ਕੀ ਗਰਦਨ ਕੇ ਵੀਚੈਂ।

ਫੇਰੇ ਛੁਰੇ ਤਿਨੌ ਤਬਿ ਨੀਚੈਂ।
ਕਰੇ ਕਤਲ ਦਿਖਰਾਵਨ ਹੇਤੈਂ।
ਯਹਿ ਸਬਹਨ ਤਬਿ ਲਖਯੋ ਨ ਭੇਤੈਂ ॥੭੩॥
ਫਿਰ ਲਾਸ਼ੇਂ ਉਨ ਕੀ ਉਠਵਾਈ।
ਭੀਤ ਮੱਧ[1] ਦੀਨੀ ਚਿਨਵਾਈ ॥੭੪॥ [1]ਕੰਧ ਵਿੱਚ।
ਦੋਹਰਾ:
ਦੋਸ਼ ਬਿਨਾ ਗੁਰੁ ਪੂਤ ਜੁਗ,
ਤੁਰਕੈਂ ਕੀਨੇ ਘਾਤ[1]। [1]ਕਤਲ।
ਹਹਿਰ[1] ਪਰਜੋ ਸੁਨਿ ਸ਼ਹਿਰ ਮੈਂ, [1]ਕਾਂਬਾ।
ਕਹਿਰ ਜ਼ਹਿਰ ਕੀ ਬਾਤ[1] ॥੭੫॥ [1]ਜ਼ਹਿਰ ਵਰਗੇ ਜ਼ੁਲਮ ਦੀ ਗੱਲ।
ਕਹਤ ਭਏ ਸਭਿ ਲੋਗ ਤਬਿ,
ਬੁਰਾ ਬਜੀਦੈ ਕੀਨ।
ਰਾਜ ਤੁਰਕ ਕਾ ਨਾਸ ਹ੍ਵੈ,
ਅਬਿ ਹਮ ਲੀਨੋ ਚੀਨ ॥੭੬॥
ਗੁਰੁ ਜਨਨੀ ਕੋ ਬੁਰਜ ਮੈਂ,
ਖਬਰ ਭਈ ਜਬਿ ਆਇ।
ਨਿਜ ਤਨ ਤ੍ਰਿਣ ਜਯੋਂ ਤਯਾਗ ਵਹਿ,
ਗੁਰੁ ਪੁਰਿ ਪਹੁੰਚੀ ਜਾਇ ॥੭੭॥
ਯਹਿ ਜਬਿ ਕਾਸਦ ਨੈ[1] ਕਹਜੋ, [1]ਹਲਕਾਰੇ ਨੇ।
ਗੁਰੁ ਢਿਗ ਸਭਿ ਬ੍ਰਿਤੰਤ।
ਮੋਨ ਰਹੇ ਸੁਨ ਕਰਿ ਗੁਰੂ,
ਏਕ ਘੜੀ ਪ੍ਰਯੰਤ ॥੭੮॥
ਗੀਆ ਛੰਦ:
ਗੁਰੁ ਪਾਸ ਥੇ ਤਬਿ ਜਿਤਿਕ ਜਨ,
ਸਭਿ ਬਾਤ ਸੁਨ ਯਹਿ ਸੋਚਹੀਂ।
ਅਤਿ ਭਏ ਬਿਹਬਲ ਸਿੰਘ ਸੁਨਿ,
ਜਲ ਲੋਚਨਾ ਤੈ ਮੋਚਹੀਂ[1]। [1]ਨੇਤ੍ਰਾਂ 'ਚੋਂ ਜਲ ਛੱਡਦੇ ਹਨ।
ਤਿਸ ਪੁਰਸ਼ ਨੈ ਉਰ ਨਿਠੁਰ ਕਰਿ[1], [1]ਦਿਲ ਕਰੜਾ ਕਰਕੇ।
ਨਿਜ ਬਾਤ ਸਭਿ ਹੀ ਜੋ ਕਹੀ।
ਜਨੁ ਬਦਨ ਤਰਕਸ ਤੈ ਹਨੇ,
ਸਰ ਬੈਨ ਸਭਿ ਕੇ ਉਰ ਮਹੀਂ[1] ॥੭੯॥ [1]ਜਾਣੋ ਮੁਖ ਰੂਪ ਭੱਥੇ ਤੋਂ ਬਚਨਾਂ ਦੇ ਤੀਰ ਸਾਰਿਆਂ ਦੇ ਹਿਰਦੇ 'ਚ ਮਾਰੇ।
ਰਸ ਛਯੋ ਕਰੁਨਾ[1] ਅਤਿ ਤਹਾਂ, [1]ਕਰੁਣਾਰਸ-ਰੋਣਾ, ਸੋਗ।
ਸਭਿ ਲੋਗ ਆਪਸ ਮੈਂ ਭਨੇਂ।
ਯਹਿ ਕਰੀ ਅਧਿਕ ਅਨੀਤਿ ਨਾਜ਼ਮ,
ਬਾਲ ਲਘੁ ਜੋ ਤਿਨ ਹਨੇਂ।
ਸੁਨਿ ਮਾਤ ਗੁਜਰੀ ਸੰਗ ਗੁਜਰੀ[1], [1]ਬੀਤੀ।
ਬਾਤ ਜੋ ਅਤਿ ਕਹਿਰ ਕੀ।

ਪੁਨ ਲਘੁ ਸਜਾਦਜੋਂ ਸੰਗ[1] ਕੀਨੀ,
ਤੁਰਕ ਨੈ ਜੋ ਜ਼ਹਿਰ ਕੀ[1] ॥੮੦॥
ਕਰ ਕੰਜ ਪਰ ਮੁਖ ਚੰਦ ਧਰਿ[1],
ਗੁਰੁ ਨੈਨ ਤੈ ਜਲ ਡਾਰ ਕੈ।
ਫਿਰ ਕਹਜੋ ਸਭਿਨਿ ਸੁਨਾਇ ਇਮ,
ਗੁਰੁ ਸ੍ਵਾਸ ਖੈਂਚ ਪੁਕਾਰ ਕੈ।
ਇਕ ਹਾਹਿ ਨਾਰਾ[1] ਮਾਰ ਕੈ,
ਜਰ[1] ਲਈ ਰਾਖ ਮਲੇਰੀਏ।
ਅਬਿ ਔਰ ਸਭਿ ਤੁਰਕਾਨ ਕੀ,
ਜਰ ਛੇਦਿ ਧਰ ਤੈ ਗੇਰੀਏ[1] ॥੮੧॥
ਇਸ ਭਾਂਤਿ ਕਹਿ ਇਕ ਕਰਦ ਲੈ ਕਰਿ,
ਹਾਥ ਅਪਨੇ ਸੋ ਗੁਰੂ।
ਇਕ ਬੂਟ ਕਾਹੀ ਘਾਸ ਕੇ ਕੀ,
ਕਟੀ ਜਰ ਇਮ ਕਹਿ ਫੁਰੂ[1]।
ਇਸ ਦੇਸ ਬੇਸ[1] ਪੰਜਾਬ,
ਹਿੰਦੁਸਤਾਨ ਮਾਹਿਂ ਪਛਾਨੀਏ।
ਨਹਿਂ ਰਹੈ ਤੁਰਕ ਨਗਾਰ-ਬੰਦ[1],
ਸੁ ਏਹੁ ਠੀਕ ਪ੍ਰਮਾਨੀਏ ॥੮੨॥
ਯਹਿ ਬਾਤ ਸੁਨਿ ਕਰ ਜੋਰਿ, ਕੱਲ੍ਹੇ
ਰਾਇ ਐਸ ਉਚਾਰਜੋ।
ਨਹਿਂ ਦੋਸ਼ ਮੇਰੋ ਗੁਰੂ ਜੀ,
ਰਖ ਲੇਹੋ ਮੋਹਿ ਵਿਚਾਰਜੋ।
ਤਬਿ ਗੁਰੂ ਨੈ ਇਕ ਖੜਗ[1] ਦੈ ਕਰਿ,
ਕਹਜੋ ਕੱਲ੍ਹੇਰਾਇ ਕੋ।
ਯਹਿ ਖੜਗ ਲੈ ਨਿਜ ਰਾਖ ਘਰ ਮੈਂ,
ਪੂਜ ਅਦਬ ਰਖਾਇ ਕੋ ॥੮੩॥
ਦੋਹਰਾ:
ਜਬ ਲੌ ਤੁਮ ਇਸ ਖੜਗ ਕਾ,
ਰਾਖਹੁ ਅਦਬ ਅਪਾਰ।
ਤਬਿ ਲੌ ਸੰਤਤਿ ਰਹੈਗੀ,
ਤੁਮਰੀ ਧਰਾ ਮਝਾਰ ॥੮੪॥
ਯੌਂ ਸੁਨਿ ਕੱਲ੍ਹੇਰਾਇ ਨੈ,
ਖੜਗ ਲਯੋ ਮੁਦ ਪਾਇ।
ਅਦਬ ਸੰਗ ਇਕ ਮੰਚ ਪਰ[1],
ਰਾਖਜੋ ਧਾਮ ਲਿਜਾਇ ॥੮੫॥
ਚੌਪਈ:
ਕੀਮਖਾਬ ਕੇ ਵੀਚ ਰੁਮਾਲੈਂ।

[1]ਛੋਟੇ ਸਾਹਿਬਜ਼ਾਦਿਆਂ ਨਾਲ।
[1]ਜ਼ੁਲਮ ਦੀ (ਗੱਲ) ਕੀਤੀ।
[1]ਹੱਥ ਕੰਵਲ ਤੇ ਮੁਖ ਚੰਦ੍ਰਮਾਰੱਖ ਕੇ।
[1]ਹਾਹ (ਸ਼ੋਕ ਬੋਧਕ ਸ਼ਬਦ) ਦੀ ਧੁਨੀ, ਹਾਹਾਕਾਰ ਦੀ ਅਵਾਜ਼।
[1]ਜੜ੍ਹ।
[1]ਜੜ੍ਹ ਕੱਟ ਕੇ ਧਰਤੀ ਉੱਤੇ ਸੁੱਟ ਦੇਈਏ।
[1]ਛੇਤੀ।
[1]ਚੰਗੇ ਦੇਸ।
[1]ਨਗਾਰਾ ਬੰਨ੍ਹਣ ਵਾਲਾ, ਭਾਵ ਹਾਕਮ।
[1]ਤਲਵਾਰ।
[1]ਪਲੰਘ ਉਪਰ।

ਰਾਖਜੋ ਪੂਜਤ ਨਿੱਤ ਬਿਸਾਲੈਂ।
ਬਹੁਤ ਕਾਲ ਪੂਜਤ ਇਮ ਰਹਜੋ।
ਕੱਲ੍ਹਾ ਰਾਇ ਮ੍ਰਿਤੁ ਫਿਰ ਭਯੋ ॥੮੬॥
ਤਿਹ ਸੁਤ ਭਯੋ ਭੂਪ ਫਿਰ ਪਾਛੇ।
ਸੋ ਭੀ ਰਹਜੋ ਪੂਜਤੈਂ ਆਛੇ।
ਧੂਪ ਦੀਪ ਕਰਿ ਪੁਸ਼ਪ[1] ਚੜ੍ਹਾਵੈ। [1]ਫੁੱਲ।
ਕਰੈ ਕੜਾਹੁ ਪੁਰਬ ਗੁਰੁ ਆਵੈ ॥੮੭॥
ਵਹਿ ਭੀ ਜਬਿ ਪ੍ਰਲੋਕ ਸਿਧਾਰਾ।
ਤਾਂ ਕੇ ਸੁਤ ਕੀਨੋ ਬਦ ਕਾਰਾ[1]। [1]ਬੁਰਾ ਕੰਮ।
ਖੜਗ ਉਠਾਇ ਗਰੇ ਨਿਜ ਪਾਯੋ।
ਖੇਲਨ ਹੇਤ ਸ਼ਿਕਾਰ ਸਿਧਾਯੋ ॥੮੮॥
ਤਹਾਂ ਸ਼ੇਰ ਇਕ ਨਿਕਸਜੋ ਭਾਰਾ।
ਤਿਨ ਕੱਲ੍ਹੇ ਕਾ ਨਾਤੀ[1] ਮਾਰਾ। [1]ਪੋਤ੍ਰਾ।
ਤਬਿ ਤੇ ਜਰ ਤਿਨ ਕੀ ਭੀ ਨਾਸੀ।
ਬਾਨੀ ਗੁਰੁ ਕੀ ਸੱਤਜ ਪ੍ਰਕਾਸੀ[1] ॥੮੯॥ [1]ਸੱਚੀ ਪ੍ਰਗਟ ਕੀਤੀ।
ਅਬਿ ਫਿਰ ਸੁਨੋ ਗੁਰੂ ਕੀ ਗਾਥਾ।
ਸੁਮਤਿ ਸ੍ਰੋਤਾ ਸਭਿ ਹਿਤ ਸਾਥਾ।
ਜਬਿ ਗੁਰੁ ਕੱਲ੍ਹੇ ਕੋ ਬਰ ਦੈ ਕੈ।
ਚਲੇ ਮਾਲਵੇ ਦਿਸ ਪੁਨ ਧੈ ਕੈ ॥੯੦॥
ਮਗ ਮੈ ਮਨੀ ਸਿੰਘ ਕਾ ਭਾਈ।
ਮਿਲਯੋ ਤੁਰੰਗ ਚਾਰ ਸੰਗਾਈ।
ਡੁੱਲਟ ਗੋਤ ਨਗਾਹੀਆ ਨਾਮੂ।
ਚਲਜੋ ਅੱਸ੍ਵ ਬੇਚਨ ਅਭਿਰਾਮੂ ॥੯੧॥
ਸੋ ਸੁਦਾਗਰੀ ਅੱਸ੍ਵਨ ਕੇਰੀ।
ਕਰਤੋ, ਜਾਨਤ ਲੋਗ ਬਧੇਰੀ।
ਤਿਸ ਨੇ ਸਤਿਗੁਰੁ ਤਈਂ ਪਛਾਨਾ।
ਕਰਿ ਬੰਦਨ ਕਿਯ ਭੇਟ ਕਿਕਾਨਾ[1] ॥੯੨॥ [1]ਘੋੜਾ।
ਬਲੀ ਚਪਲ ਥਾ ਗੁਰੁ ਕੇ ਲਾਯਕ।
ਭਏ ਗੁਰੁ ਖੁਸ਼ਿ ਪਿਖਿ ਵਰ ਪਾਯਕ[1]। [1]ਚੰਗਾ ਸੇਵਕ।
ਸ਼ਰਧਾ ਪੇਖਿ ਸਿੱਖ ਕੀ ਭਾਰੀ।
ਕਰੀ ਅੱਸ੍ਵ ਕੀ ਗੁਰੁ ਅਸਵਾਰੀ ॥੯੩॥
ਮੰਚ ਤਿਆਗ ਤਹਾਂ ਗੁਰੁ ਦੀਨਾ।
ਬਾਜੀ ਪਰ[1] ਚਢਿ ਚਲੇ ਪ੍ਰਬੀਨਾ। [1]ਘੋੜੇ ਉਪਰ।
ਦੇਸ ਮਾਲਵੇ ਪਹੁੰਚੇ ਜਾਈ।
ਧਰਤੀ ਧਰਮ ਗੁਰੂ ਦ੍ਰਿਸ਼ਟਾਈ ॥੯੪॥
ਸਨੇ ਸਨੇ ਬਿਚਰਤ ਗੁਰੁ ਤਬੈ।
ਗਾਮ ਢਿੱਲਵੀਂ ਪਹੁੰਚੇ ਜਬੈ।

ਸੋਢੀ ਕੌਲ ਮਿਲਯੋ ਤਬਿ ਆਈ।
ਮਿਲੇ ਪ੍ਰਸਪਰ ਮੋਦ ਬਢਾਈ ॥੯੫॥
ਪਿਖਿ ਲਵਾਸ[1] ਵਹਿ ਸੋਢੀ ਸਾਹਿਬ।
[1]ਪੁਸ਼ਾਕ।
ਨੈਨਨ ਜਲ ਭਰਿ ਬੈਨ ਨ ਆਹਿਬ[1]।
[1]ਬਚਨ ਨ ਆਇਆ ਭਾਵ ਬੋਲ ਨ ਸਕਿਆ।
ਸੁਨਿ ਹਵਾਲ ਗੁਰੁਜਾਦਯੋਂ ਕੇਰਾ।
ਭਯੋ ਦਾਹਿ ਉਰ ਮਾਹਿਂ ਬਧੇਰਾ[1] ॥੯੬॥
[1]ਹਿਰਦੇ 'ਚ ਬਹੁਤ ਦੁੱਖ ਹੋਇਆ।
ਧਰਿ ਧੀਰਜ ਸਬਿ ਸੇਵ ਕਮਾਈ।
ਸੋਢੀ ਸੁਕਲ ਪੁਸ਼ਾਕ ਉਢਾਈ[1]।
[1]ਚਿੱਟੀ ਪੁਸ਼ਾਕ ਪਹਿਨਾਈ।
ਨੀਲ ਬਸਨ ਗੁਰੁ ਮੱਧ ਅੰਗੀਠੈਂ।
ਫਾੜ ਫਾੜ ਕਰਿ ਜਾਰੇ ਨੀਠੈਂ[1] ॥੯੭॥
[1]ਭਲੀ ਤਰ੍ਹਾਂ।
ਏਕ ਲੀਰ ਕਬਜੇ ਸੰਗ ਬਾਂਧੀ।
ਤਹਿਂ ਤੈ ਮਾਨ ਸਿੰਘ ਕੋ ਲਾਧੀ[1]।
[1]ਲੱਭੀ, ਮਿਲੀ।
ਜਬਿ ਨੀਲਾਂਬਰ[1] ਫਾੜਿ ਜਰਾਏ।
[1]ਨੀਲੇ ਕੱਪੜੇ।
ਬਾਰ ਬਾਰ ਏਹ ਸ਼ਬਦ ਸੁਨਾਏ ॥੯੮॥
ਨੀਲ ਬਸਤ੍ਰ ਲੇ ਕਪੜੇ ਫਾੜੇ
ਤੁਰਕ ਪਠਾਣੀ ਅਮਲ ਗਇਆ।
ਕੌਲ ਕਹਯੋ ਤੁਮ ਤੁਕ ਪਲਟਾਈ।
ਰਾਮਰਾਇ ਜਯੋਂ ਕਰੀ ਖੁਟਾਈ।
ਗੁਰੂ ਕਹਯੋ ਹਮ ਸਰਬੰਸ ਗਾਰੇ।
ਤੁਕ ਪਲਟਾਈ ਹਿਤ ਉਪਕਾਰੇ ॥੯੯॥
ਗੁਰੂ ਆਦਿ ਨੀਲਾਂਬਰੀਆਂ ਕੋ[1]।
[1]ਸ੍ਰੀ ਗੁਰੂ ਨਾਨਕ ਦੇਵ ਜੀ ਨੇ ਨੀਲੇ ਕੱਪੜਿਆਂ ਵਾਲਿਆਂ (ਤੁਰਕਾਂ) ਨੂੰ।
ਅਮਲ[1] ਕੀਆ ਇਹੁ ਬਰ ਦਿਯ ਬਾਂਕੋ[2]।
[1]ਰਾਜ ਪ੍ਰਬੰਧ (ਦਾ ਮਾਲਕ)। [2]ਸੁੰਦਰ।
ਹਮ ਨੀਲਾਂਬਰ ਫਾਰਿ ਜਾਰ ਹੈਂ।
ਅਮਲ ਮਲੇਛਨਿ ਦਿਯ ਉਖਾਰ ਹੈ ॥੧੦੦॥
ਦੋਹਰਾ:
ਇਹੁ ਸੁਨਿ ਸੋਢੀ ਕੌਲ ਜੀ,
ਤੱਜਬ ਭਏ ਬਧੇਰ।
ਬਿਦਾ ਹੋਇ ਤਹਿਂ ਤੈ ਗੁਰੂ,
ਚਾਲੇ ਪੁਨਾ ਅਗੇਰ ॥੧੦੧॥
ਚੌਪਈ:
ਔਰ ਠੌਰ ਬਹੁ ਪਾਵਨ ਕੈ ਕੈ।
ਦੀਨੇ ਕੇ ਪਿੰਡ ਪਹੁੰਚੇ ਜੈ ਕੈ।
ਜੋਧ ਰਾਇ ਚੌਧਰੀ ਉਦਾਰ।
ਧੌਲੈ ਤੱਪੇ ਕਾਂਗੜ ਵਾਰ[1] ॥੧੦੨॥
[1]ਕਾਂਗੜ ਆਦਿ ਪਿੰਡਾਂ ਦਾ ਮਾਲਕ।
ਧਾਲੀਵਾਲ ਭਯੋ ਬਡ ਨਾਮੀ[1]।
[1]ਵੱਡਾ ਮਸ਼ਹੂਰ।
ਬੀਰ ਬਹਾਦਰ ਬਲੀ ਲਿਲਾਮੀ[1]।
[1]ਸ਼੍ਰੋਮਣੀ, ਸੁੰਦਰ।

ਤਿਹ ਪੌਤ੍ਰ ਲਖਮੀਰ ਸ਼ਮੀਰੈਂ।
ਤਖਤ ਮੱਲ ਥੇ ਤੀਨੋ ਬੀਰੈਂ ॥੧੦੩॥
ਤਿਨਿ ਗੁਰੁ ਕੀ ਬਹੁ ਸੇਵ ਕਮਾਹੀ।
ਰਖੇ ਟਿਕਾਇ ਗਾਮ ਨਿਜ ਮਾਂਹੀਂ।
ਸਿੱਖ ਤਖਾਣ ਹੁਤੋ ਇਕ ਤਹਾਂ।
ਸਾਦਿਕ ਭਗਤੁ ਪ੍ਰੇਮੀ ਮਹਾਂ ॥੧੦੪॥
ਗੁਰੂ ਚੁਬਾਰੇ ਤਿਸ ਕੇ ਮਾਹੈਂ।
ਥਿਰੇ ਮੋਦ ਮਨਿ ਪਾਇ ਮਹਾਂਹੈਂ।
ਯਾ ਬਿਧਿ ਗੁਰੁ ਜਬਿ ਤਹਾਂ ਥਿਰਾਏ।
ਥਿਰਯੋ ਅਧਜਾਇ ਇਹਾਂ ਮੁਦ ਪਾਏ ॥੧੦੫॥

ਇਤਿ ਸ੍ਰੀ ਗੁਰੁ ਪੰਥ ਪ੍ਰਕਾਸ਼ ਗ੍ਰੰਥੇ ਪੂਰਬਾਰਧੇ ਗਜ਼ਾਨ ਸਿੰਘ ਵਿਰਚਿਤੇ 'ਮਾਛੀਵਾੜੇ ਸੈਂ ਦੀਨੇ ਗ੍ਰਾਮ ਆਵਨ ਔਰ ਸਾਹਬ ਜਾਦੋਂ ਕਾ ਸਰਹੰਦ ਮੈਂ ਸੀਸ ਦੈਨ, ਪ੍ਰਸੰਗ ਬਰਨਨੰ ਨਾਮ ਛਿਆਸਠਮੋਂ ਬਿਸ੍ਰਾਮ॥੬੬॥

## ੬੭. {ਔਰੰਗੇ ਪਾਸ ਜ਼ਫਰ ਨਾਮਾ ਭੇਜਣਾ ਤੇ ਮੁਕਤਿ ਸਰ ਜੰਗ}

ਦੋਹਰਾ:

ਸੇਵਨ ਤੈ ਗੁਰੁ ਦੇਵ ਕੇ,
ਮਿਲਤ ਚਾਰ ਫਲ ਝੂਲ[1]।
ਜਯੋਂ ਘਨ ਬਰਸੇ ਬ੍ਰਿੱਧ ਹੋਇ,
ਅੰਨ ਤ੍ਰਿਣ ਫਲ ਫੂਲ[1] ॥੧॥

[1]ਝੁੱਲ ਕੇ ਭਾਵ ਬਹੁਤ ਮਾਤ੍ਰਾ ਵਿੱਚ।

[1]ਜਿਵੇਂ ਬੱਦਲ ਦੇ ਵਰਖਾ ਕਰਨ ਨਾਲ ਫਲ, ਫੁੱਲ, ਘਾਹ ਤੇ ਅੰਨ ਬਹੁਤ ਹੁੰਦਾ ਹੈ।

ਨੌਰੰਗੇ ਢਿਗ ਪਠੈਂਗੇ,
ਲਿਖਿ ਹਕਾਇਤਾਂ[1] ਜੈਸ।
ਕੋਟ ਕਪੂਰੇ ਕੀ ਕਥਾ,
ਔਰ ਮਝੈਲਨ ਤੈਸ ॥੨॥

[1]ਜ਼ਫ਼ਰਨਾਮਾ (ਫ਼ਤਹ ਦੀ ਚਿੱਠੀ) ਤੇ ਫ਼ਾਰਸੀ ਦੀਆਂ ਗਿਆਰਾਂ {ਹਕਾਯਤਾਂ} ਕਹਾਣੀਆਂ ਸਮੇਤ।

ਜੰਗ ਮੁਕਤਿਸਰ ਭਯੋ ਜਿਮ,
ਸੋ ਸਭਿ ਕਹੋਂ ਸੁਨਾਇ।
ਇਸ ਅੱਧਜਾਇ ਕੇ ਵੀਚ,
ਮੈਂ ਏਤਿਕ ਗਾਥਾ ਗਾਇ[1] ॥੩॥

[1]ਮੈਂ ਇਤਨੀ ਕੁ ਕਥਾ ਕਹਾਂਗਾ।

ਪਾਧਰੀ ਛੰਦ:

ਤਬਿ ਦੀਨੇ ਨਾਮ ਗ੍ਰਾਮ ਮਾਂਹਿਂ।
ਗੁਰੁ ਥਿਰਿ ਹਕਾਇਤਾਂ ਲਿਖੀ ਚਾਹਿ।
ਵਹਿ ਬੀਚ ਫਾਰਸੀ ਹੈਂ ਜੁਬਾਨ।
ਗੁਰੁ ਕਰੀ ਉਚਾਰਨ ਰੋਸ ਠਾਨ ॥੪॥
ਕਰਿ ਯਾਦ ਸਜਾਦਨ ਕੇਰ[1] ਹਾਲ।
ਤੁਰਕਨ ਕੀ ਜ਼ੁਲਮੀ ਅਤਿ ਬਿਸਾਲ।
ਸਨਮੁਖ ਨੌਰੰਗੇ ਤਈਂ ਥਾਪ।
ਗੁਰੁ ਉਪਾਲੰਭ[1] ਬਹੁ ਲਿਖੇ ਆਪ ॥੫॥

[1]ਸਾਹਿਬਜ਼ਾਦਿਆਂ ਦਾ।

[1]ਉਲਾਂਭੇ।

ਜਿਹ ਬਿਧਿ ਤਬਿ ਤਿਸ ਕੇ ਤਹਿਦ[1] ਬੀਚ।
ਥੇ ਜ਼ੁਲਮ ਰਹੇ ਕਰਿ ਤੁਰਕ ਨੀਚ।
ਬਹੁ ਕਰਿ ਕੁਰਾਨ ਕੀ ਕਸਮ ਆਹਿ।
ਗੁਰੁ ਸਨ[1] ਜਯੋਂ ਝੂਠਾ ਭਯੋ ਸ਼ਾਹਿ ॥੬॥

[1]ਤਾਬੇਦਾਰੀ ਵਿੱਚ।

[1]ਸਾਥ, ਨਾਲ।

ਜਯੋਂ ਤੁਰਕਨ ਕੀ ਬਹੁ ਸੈਨ ਸੰਗ।
ਗੁਰੁ ਕਰੇ ਅਕੇਲੇ ਬਹੁਤ ਜੰਗ।
ਤਬਿਰਖਜਾ ਗੁਰੁ ਕੀ ਜਯੋਂ ਬਿਸਾਲ।
ਬਹੁ ਕੀਨੀ ਨਿਜ ਕਰ ਦੈ ਅਕਾਲ ॥੭॥
ਇਤਯਾਦਿਕ ਵਰਤਯੋ ਜਿਤਿਕ ਹਾਲ।
ਸਭਿ ਲਿਖਯੋ ਗੁਰੂ ਨੈ ਤਬਿ ਬਿਸਾਲ।
ਤਿਹਂ ਨਾਮ ਜ਼ਫਰਨਾਮਾ ਰਖਾਇ।
ਪਤਿਸ਼ਾਹਿ ਪਾਸ ਦੀਨੋ ਪਠਾਇ ॥੮॥

ਜਬਿ ਦਯਾ ਸਿੰਘ ਨੇ ਦਯੋ ਜਾਇ।
ਪਢਿ ਨੌਰੰਗ ਜਰਯੋ ਦੂਖ ਪਾਇ।
ਅਬਿ ਸੁਨੋ ਗੁਰੂ ਕੀ ਔਰ ਗਾਥ।
ਬਹੁ ਦਿਨਰਹਿ ਦੀਨੇ ਮੋਦ ਸਾਥ ॥੯॥
ਸੁਨਿ ਦੇਸ ਦੇਸ ਤੈ ਸਿੰਘ ਭੂਰ[1]। [1]ਬਹੁਤੇ।
ਸਭਿ ਆਏ ਚਲਿ ਗੁਰੁ ਕੈ ਹਜੂਰ।
ਫਿਰ ਘਨੀ ਅਨੀ[1] ਤਹਿਂ ਜੁਰੀ ਆਨਿ। [1]ਬਹੁਤੀ ਫ਼ੌਜ।
ਗੁਰੁ ਤਹਿਂ ਤੇ ਚਢਿ ਪੁਨ ਮੋਦ ਮਾਨਿ ॥੧੦॥
ਬਹੁ ਪਿੰਡਨ ਮੈਂ ਇਤ ਉਤ ਫਿਰਾਇ।
ਜਬਿ ਕੋਟ ਕਪੂਰੇ ਪੁਗੇ ਜਾਇ[1]। [1]ਜਾ ਪੁੱਜੇ।
ਤਬਿ ਮਿਲਯੋ ਕਪੂਰਾ ਗੁਰੈਂ ਆਇ।
ਧਰਿ ਭੇਟਾ ਬੈਠਯੋ ਮਾਥ ਨਾਇ ॥੧੧॥
ਗੁਰੁ ਕਹਯੋ ਕਪੂਰੇ ਤਈਂ ਭਾਸ[1]। [1]ਬੋਲ ਕੇ।
ਤੁਮ ਕਰੋ ਟਹਿਲ ਅਬਿ ਕਿਛੁ ਖਾਸ।
ਨਿਜ ਦੁਰਗ[1] ਦੇਹੁ ਮੁਹਿ ਲਰਨ ਕਾਜ। [1]ਕਿਲ੍ਹਾ।
ਹੈ ਦੇਸ ਏਸ ਤੁਵ ਬੇਸ[1] ਰਾਜ ॥੧੨॥ [1]ਚੰਗਾ।
ਦਿਹੁ ਸੈਨ ਬਿਰਾੜਨ ਕੇਰ ਚੰਗ।
ਹਮ ਕਰਿ ਤੁਰਕਨ ਸੋਂ ਘੋਰ ਜੰਗ।
ਬਹੁ ਰੁੰਡ ਮੁੰਡ ਧਰ ਪੈ ਬਖੇਰਿ[1]। [1]ਬਹੁਤੇ ਧੜ ਤੇ ਸਿਰ ਧਰਤੀ 'ਤੇ ਖਿਲਾਰ ਕੇ।
ਸਭਿ ਮਾਰਿ ਸੈਨ ਤੁਰਕਾਨ ਕੇਰ ॥੧੩॥
ਸਭਿ ਰਾਜ ਖਾਲਸੇ ਤਈਂ ਦੈਹੁਂ।
ਤੁਮ ਬਚਨ ਸੱਤਿ ਮਮ ਮਾਨ ਲੇਹੁ।
ਯਹਿ ਸੁਨ ਕਰਿ ਗੁਰੁ ਕੇ ਬਚਨ ਫੇਰ।
ਤਬਿ ਕਹਯੋ ਕਪੂਰੇ ਐਸ ਟੇਰਿ ॥੧੪॥
ਤੁਮ ਕਹਤ ਗੁਰੂ ਜੀ ਸਾਚ ਬਾਤ।
ਕਰਨੇ ਕੋ ਸਮਰਥ ਸਭੀ ਭਾਂਤਿ।
ਪਰ ਮੁਝ ਕੋ ਰਾਵਰ ਕਹਤ ਜੈਸ।
ਮੈਂ ਮਦੱਤ ਤੁਮਰੀ ਕਰੋਂ ਕੈਸ ॥੧੫॥
ਮੈਂ ਬੰਦਾ ਹਾਂ ਤੁਰਕਾਨ ਕੇਰ।
ਵਹਿ ਸੁਨ ਹੈਂ ਜਬਿ ਯਹਿ ਬਾਤ ਫੇਰ।
ਫੜਿ ਮੁਝ ਕੋ ਫਾਂਸੀਂ ਦੈਂਹ ਲਾਇ।
ਫਿਰ ਤੁਮ ਕਿਮ ਸਾਕਹੁਂਗੇ ਛੁਡਾਇ ॥੧੬॥
ਅਰ ਪੁਰਿ ਅਨੰਦ ਨਹਿਂ ਸਕੇ ਰੱਖ।
ਤਜ ਅਏ ਦੌਰਿ ਤੁੜਵਾਇ ਲੱਕ।
ਕਿਤ ਗਏ ਕਬੀਲੇ[1] ਪੂਤ ਚਾਰ। [1]ਇਸਤ੍ਰੀਆਂ ਭਾਵ ਮਹਲ।
ਅਸਵਾਬ ਲੁਟਾਯੋ ਨਿਜ ਅਪਾਰ ॥੧੭॥
ਮਰਵਾਏ ਨਾਹੱਕ ਸਿੱਖ ਬਜੰਤ।

ਤਜੋਂ ਹੀ ਚਹਿਹੋ ਮੁਹਿ ਕਰਜੋ ਅੰਤ।
ਜਬਿ ਕਹਜੋ ਕਪੂਰੇ ਯੌਂ ਉਚਾਰ।
ਕਲਮਾਂ[1] ਬੇਅਦਬੀ ਕੇਰ ਭਾਰ[2] ॥੧੮॥ — [1]ਬਚਨ। [2]ਬਹੁਤ।
ਤਬ ਬੋਲੇ ਗੁਰੁ ਯੌਂ ਰੋਸ ਧਾਰਿ।
ਸੁਨਹੋ ਕਪੂਰੇ ਮੂਢ ਭਾਰ[1]। — [1]ਬਹੁਤੇ ਮੂਰਖ।
ਬੇ ਸਿਦਕ ਕਤੂਰੇ ਜਢ ਬਿਰਾਰ।
ਮੁਖ ਫਾਟੇ ਜੱਟ ਕੁਠਾਰ ਨਾਰ[1] ॥੧੯॥ — [1]ਕੁਹਾੜੇ ਨਾਲ।
ਤੂੰ ਬੰਦਾ ਜਿਨ ਕਾ ਬਨਤ ਆਪ।
ਵਹਿ ਦੈ ਹੈਂ ਫਾਂਸੀ ਤੋਹਿ ਥਾਪਿ[1]। — [1](ਦੋਸ਼ੀ) ਥਾਪ ਕੇ।
ਕਿਆ ਤਾਨ੍ਹੇ ਹਮ ਕੋ ਦੇਤ ਮੂਢ।
ਨਹਿਂ ਰਹਿ ਸੰਤਤਿ ਤੁਵ ਰਾਜ ਗੂਢ[1] ॥੨੦॥ — [1]ਨ ਤੇਰੀ ਉਲਾਦ ਰਹੇਗੀ ਤੇ ਨ ਗੂੜ੍ਹਾ ਰਾਜ ਰਹੇਗਾ।
ਤੁਮ ਸੇ ਬੇਸਿਦਕ ਬਿਮੁਖਨ ਸਿਖਨਿ।
ਮਾਝੈਲਨਿ ਸਿੱਖੀ ਕਰੀ ਲਿਖਨ[1]। — [1]ਭਾਵ ਸਿੱਖੀ ਤੋਂ ਬੇਦਾਵਾ ਲਿਖਿਆ ਸੀ।
ਪੁਰਿ ਆਨੰਦ ਭੀ ਹਮ ਸੇ ਛੁਡਾਇ।
ਤੁਮ ਸੇ ਨਰ ਮਰਗੇ ਡਰ ਭਗਾਇ[1] ॥੨੧॥ — [1]ਡਰ ਨਾਲ ਦੌੜ ਕੇ ਮਰ ਗਏ।
ਯੌਂ ਕਹਿ ਕਰਿ ਗੁਰੁ ਅਸਵਾਰ ਹੋਇ।
ਮਗ ਚਲੇ ਕਰਤ ਆਖੇਰ[1] ਸੋਇ। — [1]ਸ਼ਿਕਾਰ।
ਢਿੱਲਵ ਪਿੰਡ ਜੈਤੋ ਆਦਿ ਜਾਇ।
ਫਿਰ ਸੂਣੀਯ ਮੈਂ[1] ਬਹੁ ਦਿਨ ਥਿਰਾਇ ॥੨੨॥ — [1]ਲੱਖੀ ਜੰਗਲ ਵਿੱਚ।
ਤਹਿਂ ਸੈਨ ਬਿਰਾੜਨ ਕੇਰ ਭੂਰ।
ਗੁਰੁ ਲਈ ਰਾਖ ਫਿਰ ਨਿਜ ਹਜੂਰ।
ਯਹਿ ਭੇਤ ਗੁਰੂ ਕਾ ਫੇਰ ਸਾਰ[1]। — [1]ਸਾਰਾ।
ਪੁਨ ਨਾਜ਼ਮ[1] ਸੁਨਜੋ ਸਰੂੰਦ ਵਾਰ ॥੨੩॥ — [1]ਸੂਬੇ ਨੇ।
ਲੈ ਸੈਨ ਸੰਗ ਨਿਜ ਦਸ ਹਜਾਰ।
ਤਬਿ ਚਢਜੋ ਬਜੀਦਾ ਧੌਂਸ ਮਾਰ[1]। — [1]ਧੌਂਸਾ ਵਜਾ ਕੇ।
ਪੁਨ ਦਿੱਲੀ ਤੈ ਤਿਨ ਔਰ ਸੈਨ।
ਮੰਗਵਾਈ ਮੱਦਤ ਹੇਤ ਐਨ[1] ॥੨੪॥ — [1]ਚੰਗੀ ਫ਼ੌਜ।
ਮਨਿ ਕੋਪ ਠਾਨ ਬਾਜੀਦ ਖਾਨ।
ਸੂਬਾ ਸਰਹੰਦੀ ਅਯੋ ਮਾਨ।
ਤਬਿ ਇਤ ਦਿਸ ਗੁਰੁ ਕੇ ਪਾਸ ਆਇ।
ਯਹਿ ਖਬਰ ਦਈ ਇੱਕ ਸਿੱਖ ਧਾਇ ॥੨੫॥

ਦੋਹਰਾ:
ਸੁਨ ਕਰਿ ਗੁਰੁ ਤਬਿ ਮੋਦ ਹ੍ਵੈ,
ਬੰਦੋਬਸਤ ਸਭਿ ਕੀਨ।
ਜੰਗ ਕਰਨ ਹਿਤ ਠੌਰ ਵਰ[1], — [1]ਚੰਗੀ ਜਗ੍ਹਾ।
ਖੋਜਨ ਲਗੇ ਪ੍ਰਬੀਨ ॥੨੬॥

ਜਹਾਂ ਮੁਕਤਿਸਰ ਤਾਲ ਅਬਿ,
ਤਹਿਂ ਖਿਦਰਾਣਾ ਨਾਮ।
ਥੀ ਮਧ ਕਾਨਨ ਸਘਨ ਕੇ,
ਢਾਬ ਆਬ ਯੁਤ ਖਾਮ[1] ॥੨੭॥ — [1]ਸੰਘਣੇ ਜੰਗਲ ਵਿੱਚ ਪਾਣੀ ਸਹਿਤ ਕੱਚੀ ਢਾਬ ਸੀ।
ਰਸਾਵਲ ਛੰਦ:
ਗੁਰੂ ਤਹਿਂ ਪਹੂਚੇ।
ਜਬੈ ਜਾਇ ਸੂਚੇ[1]। — [1]ਪਵਿੱਤ੍ਰ ਗੁਰੂ।
ਦਲੰ ਤੁਰਕ ਕੇਰੋ।
ਢੁਕੋ ਆਇ ਨੇਰੋ ॥੨੮॥
ਚਢੀ ਧੂਰ ਨੱਭੰ[1]। — [1]ਅਕਾਸ਼ 'ਚ।
ਗਯੋ ਸੂਰ ਦੱਬੰ[1]। — [1]ਸੂਰਜ ਲੁਕ ਗਿਆ।
ਤਬੈ ਔਰ ਏਕੰ।
ਭਈ ਗਾਥ ਨੇਕੰ[1] ॥੨੯॥ — [1]ਚੰਗੀ ਕਥਾ।
ਸੁਨੋ ਸੋਇ ਸਾਰੀ।
ਕਹੋਂ ਮੈਂ ਉਚਾਰੀ।
ਜਬੈ ਮਦ੍ਰ ਦੇਸੈਂ[1]। — [1]ਮਾਝੇ ਦੇਸ 'ਚ।
ਸੁਨੀ ਸਾਰ ਏਸੈਂ[1] ॥੩੦॥ — [1]ਇਸ ਤਰ੍ਹਾਂ ਖ਼ਬਰ ਸੁਣੀ।
ਗੁਰੂ ਜੰਗ ਕੈ ਕੈ।
ਨਿਜੰ ਪੁਰਿ ਤਜੈ ਕੈ।
ਪੁਨਾ ਚੱਮਕੌਰੈਂ।
ਕਰਯੋ ਜੰਗ ਗੌਰੈਂ ॥੩੧॥
ਘਨੇ ਸੱਤ੍ਰ ਮਾਰੇ।
ਗਨੈ ਕੌਨ ਸਾਰੇ।
ਤਹਾਂ ਦੋਇ ਬੇਟੇ।
ਧਰਾ ਜੂਝ ਲੇਟੇ ॥੩੨॥
ਲਘੂ ਦ੍ਵੈ ਸਜਾਦੇ।
ਗੁਰੂ ਕੇ ਮਹਾਦੇ[1]। — [1]ਵੱਡੇ ਗੁਰਾਂ ਦੇ।
ਸਰੰਹੰਦ ਮਾਂਹੀਂ।
ਦਏ ਸੀਸ ਵਾਹੀਂ ॥੩੩॥
ਗਏ ਜੂਝ ਜੋਈ।
ਜਸੰ ਪਾਇ ਸੋਈ।
ਗੁਰੂ ਧਾਰ ਬਾਨਾ।
ਹਾਜੀਯ ਸਮਾਨਾ ॥੩੪॥
ਗਏ ਮਾਲਵੇਯੰ।
ਜੰਗ ਤਾਲ ਵੇਯੰ[1]। — [1]ਉਸ ਜੰਗ ਵਾਲੇ ਤਲਾ 'ਤੇ।
ਤਹਾਂ ਸੈਨ ਔਰੈਂ।

ਗੁਰੂ ਪਾਸ ਗੌਰੈਂ ॥ ੩੫ ॥
ਭਈ ਆਨ ਕੱਠੀ।
ਪੁਨਾਰਾਰਿ ਠੱਟੀ[1]।
[1]ਫੇਰ ਜੰਗ ਕਰਨ ਦੀ ਠਾਣ ਲਈ ਹੈ।
ਚਢੀ ਤੁਰਕ ਸੈਨਾ।
ਅਈ ਫੇਰ ਐਨਾ[1] ॥ ੩੬ ॥
[1]ਠੀਕ ਆ ਗਈ ਹੈ।
ਪਰੈਂ ਗੇ ਅਖਾਰੇ[1]।
[1]ਜੰਗ।
ਸੁਨਜੋ ਫੇਰ ਭਾਰੇ।
ਧਨੰ ਸਿੱਖ ਸੋਈ।
ਗੁਰੂ ਸੰਗ ਜੋਈ ॥ ੩੭ ॥
ਰਹੇ ਐਸ ਵੇਲੇ।
ਸਖਤ ਵਖਤ ਝੇਲੇ[1]।
[1]ਕਰੜੇ ਕਸ਼ਟ ਝੱਲੇ ਹਨ।
ਅਸੀਂ ਥੇ ਨਿਭਾਗੇ।
ਗੁਰੂ ਛੋਡਿ ਭਾਗੇ ॥ ੩੮ ॥
ਦਿਨੈਂ ਏਕ ਨੀਕੈਂ[1]।
[1]ਚੰਗੀ ਤਰ੍ਹਾਂ।
ਗਿਲੈ[1] ਕਾਲ ਠੀਕੈਂ।
[1]ਨਿਗਲ ਲਵੇਗਾ।
ਬੁਰੋ ਕਹਿਰ ਕੀਨੋ।
ਹਮੈਂ ਜ਼ਹਿਰ ਭੀਨੋ[1] ॥ ੩੯ ॥
[1]ਅਸਾਂ ਜ਼ਹਰ 'ਚ ਭਿਜਿਆ ਬੁਰਾ ਜ਼ੁਲਮ ਕੀਤਾ ਹੈ।
ਦਈ ਲਿੱਖਿ ਸਿੱਖੀ।
ਗੁਰੂ ਕੀ ਸੁਨਿੱਖੀ[1]।
[1]ਸੋਹਣੀ।
ਗੁਰੂ ਤੈ ਬਿਮੁਖੈ।
ਅਸੀਂ ਭਏ ਤਿਖੈ ॥ ੪੦ ॥
ਸਮੇਂ ਨੈ ਵਿਗੋਏ[1]।
[1]ਖ਼ਰਾਬ ਕੀਤੇ।
ਉਭੈ ਲੋਕ ਖੋਏ।
ਧਰਮ ਹਾਰ ਆਏ।
ਲਯੋ ਕਜਾ ਬਨਾਏ ॥ ੪੧ ॥
ਦਿਨੰ ਚਾਰ ਜੀਵੈਂ।
ਅੰਤ ਖੇਹ ਥੀਵੈਂ।
ਤਬੈ ਬਾਤ ਯਾਹੀ।
ਮਦ੍ਰ ਦੇਸ ਮਾਹੀਂ ॥ ੪੨ ॥
ਚਲੀ ਠੌਰ ਠੌਰੈਂ।
ਸੁਨੋ ਔਰ ਗੌਰੈਂ[1] ॥ ੪੩ ॥
[1]ਖ਼ਿਆਲ ਨਾਲ।

ਲਲਿਤ ਛੰਦ:

ਮਿਲ ਕਰਿ ਮਸਲਤ[1] ਲਗੇ ਵਿਚਾਰਨ,
[1]ਸਲਾਹ।
ਸਿਦਕੀ ਸਿੱਖ ਮਹਾਨੇ।
ਚਲ ਕਰਿ ਅਬਿ ਗੁਰੁ ਸਰਨੀ ਪਰੀਏ,
ਬਖਸ਼ਹਿਂ ਦਯਾ ਨਿਧਾਨੇ।

ਕਰਿਕੈ ਜੁੱਧ ਕਹੂੰ ਤੁਰਕਨ ਸੌਂ,
ਤਨ ਨਿਜ ਗੁਰੁ ਹਿਤ ਦਈਏ।
ਪਾਇ ਸੁਜਸ ਇਸ ਲੋਕ ਵੀਚ, ਫਿਰ
ਗੁਰੁ ਪੁਰਿ ਵਾਸਾ ਲਈਏ ॥ ੪੪ ॥
ਯੌਂ ਸਲਾਹਿ ਕਰਿ ਸਿੰਘ ਗੁਰੂ ਢਿਗ,
ਫਿਰ ਮਝੈਲ ਬਹੁ ਆਏ।
ਅਰ ਸਭਿ ਮਦ੍ਰ ਦੇਸ ਕੇ ਪੈਂਚਨ,
ਯੌਂ ਲਿਖ ਪਠਯੋ ਤਦਾਏਂ।
ਹੇ ਗੁਰੁ ਬੈਰ ਤਜੋ ਤੁਰਕਨ ਸੋਂ,
ਭਜੋ ਨਿਵਿਰਤੀ ਆਰਯ[1]।

[1]{ਆਰਯ} ਚੰਗੀ (ਗੱਲ ਤਾਂ ਇਹੋ ਹੀ ਹੈ ਕਿ ਤੁਸੀਂ) ਨਿਵਿਰਤੀ ਧਾਰਨ ਕਰੋ।

ਤਬਿ ਸਿੱਖੀ ਤੁਮਰੀ ਸਭਿ ਰਹਿ ਹੈ,
ਨਹੀਂ ਤਾਂ ਹ੍ਵੈ ਹੈ ਖਾਰਯ[1] ॥ ੪੫ ॥

[1]ਖ਼ਤਮ।

ਜਾਂ ਦਿਨ ਤੈ ਤੁਮ ਠਟਯੋ ਬਖੇਰਾ,
ਤਾਂ ਦਿਨ ਤੈ ਸਭਿ ਦੇਸੈਂ।
ਸਿੱਖੀ ਸੁਖ ਸੰਪਤਿ ਤੁਵ ਘਾਟੀ,
ਬਢੀ ਨਹੀਂ ਕਿਛੁ ਵੇਸੈਂ[1]।

[1]ਚੰਗੀ ਤਰ੍ਹਾਂ।

ਤਾਂ ਤੇ ਅਬਿ ਤੁਮ ਤਜੋ ਬਖੇਰਾ,
ਹਮ ਸਭਿ ਸਿੱਖ ਤੁਮਾਰੇ।
ਜੋ ਚੈਹੋ ਕਰ ਹੈਂ ਸੋ ਸੇਵਾ,
ਨਹੀਂ ਤਾਂ ਹਮ ਨ ਤੁਮਾਰੇ ॥ ੪੬ ॥
ਯਹਿ ਕਾਗਦ ਲੈ ਸਿੰਘ ਦੁਇਕ ਸੈ[1],
ਗੁਰੁ ਢਿਗ ਅਯੋ ਮਝੈਲੰ।

[1]ਦੋ ਕੁ ਸੌ।

ਪੜ੍ਹਿ ਕਾਗਦ ਗੁਰੁ ਧਰਯੋ ਜੇਬ ਮੈਂ,
ਮਨ ਮੈਂ ਭਏ ਗੁਸੈਲੰ[1]।

[1]ਗ਼ੁੱਸੇ।

ਕਹਯੋ ਮਝੈਲਨ ਕੋ, ਤੁਮ ਆਏ
ਸੀਖਯਾ ਹਮ ਕੋ ਦੈਨੇ।
ਜਿਤ ਤੈ ਆਏ ਜਾਹੁ ਤਿਤੈ ਹੀ,
ਯੌਂ ਗੁਰੁ ਬੋਲੇ ਬੈਨੇ ॥ ੪੭ ॥
ਮਦ੍ਰ ਦੇਸ ਸਭਿ ਖਾਰਯ ਹੋਯੋ,
ਗੁਰੁ ਸਿੱਖੀ ਤੈ ਅਤਿ ਹੀ।
ਯੌਂ ਕਹਿ ਚਲੇ ਅਗਾਰੀ ਗੁਰੁ ਫਿਰ,
ਜੰਗ ਕਰਨ ਧਰਿ ਰਤਿ ਹੀ[1]।

[1]ਪ੍ਰੀਤੀ ਧਾਰ ਕੇ।

ਦਸ ਹਜਾਰ ਦਲ ਤੁਰਕਨ ਕੇਰਾ,
ਆਇ ਢੁਕਯੋ ਢਿਗ ਤਬਿ ਹੀ।
ਦੁੰਦਭਿ ਦੀਹ[1] ਢੋਲ ਬਹੁ ਬੱਜਤ,
ਭਰਯੋ ਧੂਰ ਨਭ ਸਭਿ ਹੀ ॥ ੪੮ ॥

[1]ਵੱਡੇ ਧੌਂਸੇ।

ਲੈ ਮਲਵੱਈਅਨ ਕੋ ਗੁਰੁ ਪਹੁੰਚੇ,
ਜਹਿਂ ਥਾ ਸਰ ਖਿਦਰਾਣਾ।
ਇਤੈ ਮਝੈਲਨ ਭੀ ਦਿਲ ਠਟਜੋ,
ਹੈ ਹਰਾਮ ਅਬਿ ਜਾਣਾ।
ਸੋ ਪੀਛੇ ਗੁਰੁ ਕੇ ਹ੍ਵੈ ਚਾਲੇ,
ਮਿਲੇ ਤੁਰਕ ਤਿਨ ਧਾਈ।
ਜਾਇ ਤਾਲ ਖਿਦਰਾਣੇ ਢਿਗ ਤਿਨਿ,
ਯੌਂ ਫਿਰ ਬਯੋਂਤ ਬਨਾਈ ॥੪੯॥
ਬਸਤ੍ਰ ਸਰਬ ਆਪਣੇ ਤਨ ਕੇ,
ਬ੍ਰਿੱਛਨ ਊਪਰ ਤਾਨੇ।
ਹੁਤੇ ਸਘਨ ਕਾਨਨ ਤਿਸ ਸਰ ਤਟ[1],
ਸੋ ਲਿਯ ਓਟ ਮਹਾਨੇ।

[1]ਉਸ ਤਲਾ ਦੇ ਕਿਨਾਰੇ ਸੰਘਣਾ ਜੰਗਲ ਸੀ।

ਮਨ ਮੈਂ ਧਰਯੋ ਸਭਿਨਿ ਯਹਿ ਦ੍ਰਿੜ ਕਰਿ,
ਮਰੈਂ ਤੁਰਕਨ ਸੋਂ ਲਰ ਕੈ।
ਗੁਰੁ ਕੀ ਦਿਸ ਤੁਰਕਨ ਕੇ ਦਲ ਕੌਂ,
ਜਾਣ ਦੈਂਹਗੇ ਮਰ ਕੈ ॥੫੦॥
ਤੋੜੇ ਲਗੇ ਬੰਦੂਖਨ ਤਾਂਈਂ,
ਸ਼ਸਤ੍ਰ ਔਰ ਸੰਭਾਰੇ।
ਬੈਠੇ ਓਟ ਤਰਨਿ[1] ਸਭਿ ਛਪ ਕਰਿ,
ਲਰਨ ਹੇਤ ਹ੍ਵੈ ਤਜਾਰੇ।

[1]ਦਰੱਖ਼ਤਾਂ ਦੇ ਉਹਲੇ।

ਤੁਰਕਨ ਜਬੈ ਨਿਹਾਰੇ ਬਸਤ੍ਰ,
ਬ੍ਰਿੱਛਨ ਊਪਰ ਸਾਰੇ।
ਇਹਾਂ ਹੋਗ ਗੁਰੁ ਕਾ ਦਲ ਉਤਰਜੋ,
ਤੰਬੂ ਲਗੇ ਅਪਾਰੇ ॥੫੧॥
ਯਹਿ ਵਿਚਾਰ ਕੈ ਤੁਰਕ ਖੜ੍ਹੇ ਹਟਿ,
ਭਰਮ ਭਯੋ ਤਿਨ ਪੂਰਾ।
ਤਿਨ ਕੇ ਸੰਗ ਬਿਰਾੜ ਕਪੂਰਾ
ਥਾ ਤਬਿ ਤਹਾਂ ਕਤੂਰਾ।
ਕਹਯੋ ਤਾਂਹਿ ਡਿਠ ਬੰਦ ਕਰਜੋ[1]
ਯਹਿ, ਗੁਰੁ ਕੇ ਸਿੱਖਨ ਭਾਰੀ।

[1]ਨਿਗਾਹ ਬੰਦ ਕੀਤੀ ਹੈ।

ਤੁਮ ਮਤ ਡਰੋ ਲਰੋ ਹ੍ਵੈ ਆਗੇ,
ਨਹਿਂ ਲਸ਼ਕਰ ਯਹਿ ਝਾਰੀ[1] ॥੫੨॥

[1]ਇਹ ਝਾੜੀਆਂ ਹੀ ਹਨ।

ਯੌਂ ਸੁਨਿ ਨਾਜ਼ਮ ਸੈਨ ਆਪਨੀ,
ਕੀਨੀ ਔਰ ਅਗਾੜੀ।
ਸਿੰਘ ਮਝੈਲਨ ਏਕੈ ਬਾਰੀ,
ਝਾੜੀ ਬਾੜ ਦੁਗਾੜੀ[1]।

[1]{ਦੁਗਾੜੀ} ਇਕ ਇਕ ਬੰਦੂਕ 'ਚੋਂ ਦੋ ਦੋ ਗੋਲੀਆਂ ਦਾ {ਬਾੜ} ਇਕੱਠਾ ਵਾਰ {ਝਾੜੀ} ਕੀਤਾ।

ਤੁਰਕ ਦੜਾ ਦੜ ਗਿਰੇ ਧਰਾ ਪਰ,
ਚਟਪਟ ਔਰ ਕਸਾਨੀ[1]।
ਅਰਿਨ ਸੰਮੁਖ ਕਰਿ ਸਿੰਘਨ ਬੰਦੂਕੈਂ,
ਤਜੀ ਅਚੂਕ ਮਹਾਨੀ ॥੫੩॥
ਮਰਜੋ ਦੁਇਕ ਸੈ ਤੁਰਕ ਤਹਾਂ ਤਬਿ,
ਜਖਮੀ ਭਏ ਅਪਾਰੈਂ।
ਬਾਕੀ ਕਰੇ ਲਚਾਰ ਪਜਾਸ ਨੈ,
ਮਾਸ ਬਿਸਾਖ ਮਝਾਰੈਂ।
ਜੱਦਪਿ ਝਾੜਤ ਤੁਰਕ ਬਾੜ ਭੀ,
ਸੋ ਝਾੜੀਂ ਮੈਂ ਰੁਕਹੀਂ।
ਕਿਛੁ ਊਪਰ ਕੋ ਜਾਵਤ ਗੋਰੀ,
ਬਹੁ ਧਰਤੀ ਮਧ ਠੁਕਹੀਂ ॥੫੪॥
ਨੀਵੀਂ ਠੌੜ ਤਾਲ ਮੈਂ ਬੈਠੇ,
ਸਿੰਘ ਬੰਦੂਖਾਂ ਮਾਰੈਂ।
ਤੁਰਕਨ ਕੋ ਵਹਿ ਨਜਰ ਨ ਆਵਹਿਂ,
ਕਾਨਨ ਸਘਨ ਮਝਾਰੈਂ।
ਆਗੈ ਡਰਤੇ ਤੁਰਕ ਬਢੈਂ ਨਹਿਂ,
ਕਹੈਂ ਇਹਾਂ ਗੁਰੁ ਭਾਰੀ।
ਲੈ ਦਲ ਸਿੰਘਨ ਕਾ ਹੈ ਬੈਸਜੋ,
ਹਨੈਂ ਹਮੈਂ ਇਕ ਬਾਰੀ ॥੫੫॥
ਯੌਂ ਜਬਿ ਜੋਰ ਜੰਗ ਕਾ ਪਰਯੋ
ਸ਼ੋਰ ਗੁਰੂ ਸੁਨਿ ਬੂਝਜੋ।
ਯਹਿ ਤੁਰਕਨ ਸੋਂ ਕੌਨ ਲਰਾਈ,
ਕਰਤ ਅਗਾਰੀ ਸੁਝਜੋ[1]।
ਤਬਿ ਇਕ ਸਿੰਘ ਕਹਜੋ ਯੌਂ ਗੁਰੁ ਪੈ,
ਜੋ ਮਝੈਲ ਥੇ ਆਏ।
ਸੋਊ ਲਰਤ ਅਰਿਨ ਸੋਂ ਅਰ ਕਰਿ[1],
ਹਮ ਅਬਿ ਹੀ ਪਿਖਿ ਆਏ ॥੫੬॥
ਯਹਿ ਸੁਨਿ ਗੁਰੁ ਮੁਦ ਹ੍ਵੈ ਕੁਵੰਡ ਗਹਿ[1],
ਤਿਨ ਕੀ ਮੱਦਤ ਕਾਰਨ।
ਊਚੀ ਠੌਰ ਖਰ੍ਹੇ ਹ੍ਵੈ ਪਿਖ ਕਰਿ,
ਲਾਗੇ ਬਾਨ ਪ੍ਰਹਾਰਨ।
ਜਥੇਦਾਰ ਤੁਰਕਨ ਕੇ ਗੁਰੁ ਨੈ,
ਤੱਕ ਤੱਕ ਕਈ ਬਿਦਾਰੇ[1]।
ਨਿਕਸੈ ਇਕ ਇਕ ਸਰ ਤਬਿ ਗੁਰੁ ਕਾ,
ਦਸ ਦਸ ਕੋ ਕਰਿ ਪਾਰੇ[1] ॥੫੭॥
ਉਨਹੀਂ ਸਿੰਘਨਿ ਦਲ ਤੁਰਕਾਨੀ,

[1]ਛੇਤੀ ਹੋਰ ਕਸ ਲਈਆਂ।
[1]ਦਿੱਸਦਾ ਹੈ।
[1]ਅੜ ਕੇ।
[1]ਧਨੁੱਖ ਪਕੜ ਕੇ।
[1]ਮਾਰੇ।
[1]ਦਸ ਦਸ ਆਦਮੀਆਂ 'ਚੋਂ ਪਾਰ ਕਰਕੇ।

ਕਈ ਹਜ਼ਾਰ ਉਰਝਾਯੋ।
ਜਬਿ ਗੋਲੀ ਢਿਗ ਰਹੀ ਨ ਕਾਈ,
ਤਬਿ ਚਾਂਪਨਿ[1] ਹੱਥ ਪਾਯੋ।
[1]ਧਨੁਸ਼ਾਂ ਨੂੰ।
ਤੱਕ ਤੱਕ ਤੀਰ ਤਜਨ ਬਹੁ ਲਾਗੇ,
ਮਾਰੇ ਤੁਰਕ ਅਪਾਰੈਂ।
ਜਬਿ ਫਿਰ ਰਹ੍ਯੋ ਤੀਰ ਨਹਿ ਕੋਈ,
ਤਬਿ ਗਹਿ ਕਰਿ ਕਰਵਾਰੈਂ[1] ॥ ੫੮ ॥
[1]ਤਲਵਾਰਾਂ।
ਧਸੇ ਧਾਇ ਤੁਰਕਨ ਕੇ ਦਲ ਮੈਂ,
ਹਾਲ ਚਾਲ ਬਹੁ ਮੇਲ੍ਯੋ।
ਕਟਿ ਕਟਿ ਚਟਪਟ ਧਰ ਪਰ ਸੁੱਟਹਿਂ,
ਸਿੰਘਨ ਫਗੂਆ[1] ਖੇਲ੍ਯੋ।
[1]ਹੋਲੀ।
ਕਟੇ ਕਿਕਾਨ[1] ਜ੍ਵਾਨ ਬਹੁ ਤੁਰਕੀ,
[1]ਘੋੜੇ।
ਸਿੰਘਨਿ ਤਬਿ ਬਲ ਧਰ ਕੈ।
ਹੂਰ ਅਪਾਰ ਸੂਰ ਬਰ ਬਰ ਕੈ[1],
[1]ਸੂਰਮਿਆਂ ਨੂੰ ਵਰ ਵਰ ਕੇ।
ਜਾਤ ਬਿਬਾਨਨਿ ਚਰ੍ਹ ਕੈ ॥ ੫੯ ॥

ਭੁਜੰਗ ਪ੍ਰਯਾਤ ਛੰਦ:

ਉਭੈ ਓਰ[1] ਜੁੱਟੇ ਮਚ੍ਯੋ ਜੰਗ ਗਾਢਾ।
[1]ਦੋਨੋਂ ਤਰਫ਼।
ਬਕੈਂ[1] ਮਾਰ ਮਾਰੈਂਰਸੰਬੀਰ ਬਾਢਾ।
[1]ਬੋਲਦੇ ਹਨ।
ਕਰਾਚੋਲ[1] ਬਾਹੈਂ ਜਿਸੈਂ ਸਿੰਘ ਸੂਰੇ।
[1]ਤਲਵਾਰ।
ਕਰੈਂ ਖੰਡ ਖੰਡੰ[1] ਸੁਟੈਂ ਮੇਲ ਧੂਰੇ ॥ ੬੦ ॥
[1]ਟੁਕੜੇ ਟੁਕੜੇ।
ਮਹਾਂਰੋਹ[1] ਮੱਤੇ ਕਢੇ ਲਾਲ ਨੈਨੰ।
[1]ਗੁੱਸੇ 'ਚ।
ਭਏ ਲਾਲ ਬਾਨੇ[1] ਭਿਗੇ ਖੂਨ ਐਨੰ[2]।
[1]ਪੁਸ਼ਾਕੇ। [2]ਚੰਗੀ ਤਰ੍ਹਾਂ।
ਕਰੇ ਤੱਛ ਮੁਛੰ[1] ਕਟੇ ਹੱਥ ਮੱਥੰ।
[1]ਕਟਾ ਵੱਢੀ ਕਰ ਦਿੱਤੀ।
ਭੁਜਾ ਜੰਘ ਜਾਨੂੰ ਕਰੈਂ ਲੁੱਥ ਪੁੱਥੰ[1] ॥ ੬੧ ॥
[1]ਬਾਹਾਂ, ਲੱਤਾਂ, ਗੋਡੇ (ਕੱਟ ਕੇ) ਲੋਥ 'ਤੇ ਲੋਥ ਚਾੜ੍ਹ ਦਿੱਤੀ।
ਖੁਲ੍ਹੇ ਘਾਉ ਖੂਨੀ ਭਕਾ ਭੱਕ ਬੋਲੈਂ[1]।
[1]ਖ਼ੂਨ ਵਾਲੇ ਜ਼ਖ਼ਮ ਖੁੱਲ੍ਹੇ ਹੋਏ ਭੱਕ ਭੱਕ (ਦੀ ਅਵਾਜ਼ ਨਾਲ) ਬੋਲਦੇ ਹਨ।
ਨਚੈਂ ਭੂਤ ਪ੍ਰੇਤੰ ਭਰੇ ਮੋਦ ਡੋਲੈਂ[1]।
[1]ਅਨੰਦ 'ਚ ਭਰੇ ਫਿਰਦੇ ਹਨ।
ਕਰੈਂ ਸ੍ਰੋਨ ਪਾਨੰ ਭਰੈਂ ਖੱਪ੍ਰ ਜਾਲਾ[1]।
[1]{ਜਾਲਾ} ਸਾਰੇ ਖੱਪਰ ਭਰ ਕੇ ਲਹੂ ਪੀਂਦੇ ਹਨ।
ਤਚੈਂ ਕਿੱਲਕਾਰੀ ਮਿਲੀ ਭੂਤ ਬਾਲਾ[1] ॥ ੬੨ ॥
[1]ਭੂਤਾਂ ਦੀਆਂ ਇਸਤ੍ਰੀਆਂ ਇਕੱਠੀਆਂ ਹੋ ਕੇ ਚੀਕਾਂ ਮਾਰਦੀਆਂ ਹਨ।
ਧਰਾ ਵੀਚ ਕੀਚੰ ਮਚਯੋ ਹੈ ਪ੍ਰਤੱਛੰ।
ਲਹੂ ਮਿੰਜ ਕੇਰੋ ਤਬੈ ਆਨ ਸ੍ਵੱਛੰ[1]।
[1]ਧਰਤੀ ਵਿੱਚ ਲਹੂ ਅਤੇ ਮਿੱਝ ਦਾ ਪ੍ਰਤੱਖ ਹੀ ਆ ਕੇ ਚੰਗਾ ਚਿੱਕੜ ਹੋ ਗਿਆ।
ਕਰਯੋ ਢੁੱਕ ਢੋਅੰ ਮਲੇਛੰ ਬਿਲੱਛੰ।
ਵਡੋ ਹੇਲ ਘਾਲ੍ਯੋ ਸਮੱਛੰ ਪ੍ਰਤੱਛੰ[1] ॥ ੬੩ ॥
[1]ਤੁਰਕਾਂ ਨੇ ਨੇੜੇ ਢੁੱਕ ਕੇ ਪ੍ਰਤੱਖ ਹੀ ਅੱਖਾਂ ਦੇ ਸਾਹਮਣੇ {ਬਿਲੱਛੰ} ਅਨੋਖਾ ਤੇ ਵੱਡਾ ਹੱਲਾ ਕੀਤਾ।
ਰੁਪੇ[1] ਸਿੰਘ ਸੂਰੇ ਕਰੈਂ ਜੰਗ ਜੋਰੈਂ।
[1]ਰੁੱਕ ਗਏ।
ਮਹਾਂ ਮਾਰ ਮੱਚੀ ਤਹਾਂ ਆਨ ਘੋਰੈਂ।
ਮਹਾਂ ਬੀਰਤਾ[1] ਬੀਰ ਸਿੰਘਾਨ ਕੇਰੀ।
[1]ਵੱਡੀ ਬਹਾਦਰੀ।

ਧਰੈਂ ਆਂਗੁਰੀ ਦਾਂਤ ਮੈਂ ਤੁਰਕ ਹੇਰੀ ॥੬੪॥
ਦਸੰ ਬੀਸ ਤੀਸੰ ਤੁਰੰਕਾਨ ਤਾਂਈਂ।
ਇਕੋ ਏਕ ਸਿੰਘੰ ਮਰਜੋ ਮਾਰ ਧਾਈ।
ਜਬੈ ਸਿੰਘ ਕੇਤੇ ਤਹਾਂ ਐਸ ਜੂਝੇ।
ਭਏ ਮੋਖ ਸੋਈ ਬਿਨਾ ਜੋਗ ਰੂਝੇ[1] ॥੬੫॥
[1]ਜੋਗਾ ਅਭਿਆਸ ਕੀਤੇ ਤੋਂ ਬਿਨਾਂ ਹੀ।
ਤਬੈ ਤਾਣ ਕੰਮਾਣ ਗੁਰੁ ਬਾਣ ਬਾਹੇ।
ਜਥੇਦਾਰ ਤੁਰਕਾਨ ਕੇ ਮਾਰ ਢਾਹੇ।
ਸੜਾ ਸਾੜ ਛੁੱਟੈਂ ਕੜਾ ਕਾੜ ਬੱਜੈਂ[1]।
[1]ਸਾੜ ਸਾੜ ਸ਼ਬਦ ਕਰ ਕੇ ਤੀਰ ਛੁਟਦੇ ਹਨ ਤੇ ਕਾੜ ਕਾੜ ਸ਼ਬਦ ਕਰ ਕੇ ਵਜਦੇ ਹਨ।
ਦੜਾ ਦਾੜ ਡਿੱਗੈਂ ਧਰਾ ਪੈ ਨ ਲੱਜੈਂ[1] ॥੬੬॥
[1]ਸ਼ਰਮ ਨਹੀਂ ਖਾਂਦੇ।
ਰਹੇ ਹੇਰ ਹੈਰਾਨ ਤੁਰਕਾਨ ਸਾਰੇ।
ਨਹੀਂ ਜਾਨ ਜਾਈ ਸਰੰ ਕੌਣ ਮਾਰੇ[1]।
[1]ਜਾਣਿਆ ਨਹੀਂ ਜਾਂਦਾ ਕਿ ਤੀਰ ਕੌਣ ਮਾਰਦਾ ਹੈ।
ਭਈ ਬਿਹਬਲੈਂ[1] ਸੈਨ ਤੁਰਕਾਨ ਕੇਰੀ।
[1]ਘਬਰਾ ਗਈ।
ਘਨੇ ਜ੍ਵਾਨ ਦੀਨੇ ਗੁਰੂ ਨੈ ਨਿਬੇਰੀ ॥੬੭॥

ਨਿਸ਼ਾਨੀ ਛੰਦ:

ਤਬਿ ਹੀ ਖਾਨ ਬਜੀਦ ਨੈ ਕਾਪੂਰਾ ਬੂਝਜੋ।
ਕਿਤ ਤੈ ਆਵਤ ਬਾਨ ਯਹਿ, ਨਹਿਂ ਪਰ ਹੈ ਸੁਝਜੋ[1]।
[1]ਸਮਝ ਨਹੀਂ ਪੈਂਦੀ।
ਜਥੇਦਾਰ ਮਮ ਮਾਰ ਕੈ ਸਭਿ ਭੂਮਿ ਗਿਰਾਏ।
ਘਨੇ ਜ੍ਵਾਨ ਕਿਕਾਨ ਹੈਂ ਇਨਿ ਸਿੰਘਨਿ ਖਪਾਏ ॥੬੮॥
ਅਬਿ ਬਿਨ ਪਾਨੀ ਮਰਤ ਹੈ ਬਾਕੀ ਮਮ ਸੈਨਾ।
ਯਹਿ ਸੁਨਿ ਉੱਤ੍ਰ ਇਮ ਦਯੋ ਕਾਪੂਰੇ ਐਨਾ[1]।
[1]ਚੰਗਾ ਭਾਵ ਠੀਕ ਉੱਤਰ ਦਿੱਤਾ।
ਸੁਨੋ ਖਾਨ ਜੀ ਬਾਤ ਮੈਂ ਅਬਿ ਸਾਚ ਉਚਾਰੋਂ।
ਤਾਬੇ ਗੁਰੁ ਕੇ ਰਹਤ ਹੈਂ ਸ਼ਾਹੀਦ ਅਪਾਰੋ ॥੬੯॥
ਸੋ ਅਜਗੈਬੀ[1] ਮਾਰ ਹੈਂ ਬਹੁ ਬਾਣ ਕਰਾਲੇ[2]।
[1]ਗੁਪਤ। [2]ਡਰਾਉਣੇ ਤੀਰ।
ਪੇਸ਼ ਨ ਉਨ ਕੇ ਸਾਹਮਣੇ ਕਾਹੂੰ ਕੀ ਚਾਲੇ।
ਇਸੀ ਤਾਲ ਕੇ ਤਟ ਕਹੀਂ, ਬਨ ਸਘਨ ਮਝਾਰੀ।
ਠਾਢੋ ਹ੍ਵੈ ਹੈ ਗੁਰੂ ਭੀ, ਯੁਤ ਸੈਨ ਅਪਾਰੀ ॥੭੦॥
ਯਹਿ ਤੋ ਕੇਤਿਕ ਸਿੰਘ ਹੀ ਤੁਮ ਸੰਗ ਲਰੈ ਹੈਂ।
ਜਬਿ ਲੈ ਸੈਨਾ ਗੁਰੁ ਲਰੈ, ਤਬਿ ਖਬਰ ਪਰੈ ਹੈ।
ਤੀਸ ਕੋਸ ਪਰ ਮਿਲੈਗੋ ਆਗੇ ਕਿਤ ਪਾਨੀ।
ਪੀਛੇ ਹੈ ਦਸ ਕੋਸ ਪੈ ਯਹਿ ਦਿਢ ਲਿਹੁ ਮਾਨੀ ॥੭੧॥
ਦਹਿਣੇ ਬਾਏਂ ਨਹਿ ਮਿਲੈ ਜਲ ਕਿਸ ਹੀ ਤੌਰੈਂ।
ਬਿਨ ਪਾਨੀ ਤੈ ਪ੍ਰਾਨ ਅਬਿ ਨਿਕਸੈਂ ਇਸ ਠੌਰੈਂ।
ਜੁਝ ਜੰਗ ਮੈਂ ਜੇ ਮੁਏ, ਤੇ ਤੋ ਭਏ ਚੰਗੇ।
ਹਮ ਤੁਮ ਜਲ ਬਿਨ ਤਰਫ ਕੈ, ਮਿਲ ਹੈਂ ਤਿਨ ਸੰਗੇ ॥੭੨॥
ਜੇ ਅਬਿ ਜਾਨ ਬਚਾਵਨੀ ਤੁਮ ਅਪਨੀ ਚਹਿ ਹੌ।

ਤੌਂ ਪੀਛੇ ਹਟ ਜਾਈਏ ਮੈਂ ਸਾਚੀ ਕਹਿ ਹੌਂ।
ਸੁਨ ਕਰਿ ਖਾਨ ਬਜੀਦ ਨੈ ਏਹੀ ਮਨਿ ਧਾਰੀ।
ਲੈ ਕਰਿ ਨਿਜ ਸਭ ਸੈਨ ਕੋ, ਹਟ ਗਯੋ ਪਿਛਾਰੀ ॥ ੨੩ ॥
ਜੋ ਘਾਇਲ ਨਹਿਂ ਚਲ ਸਕੇ ਸੋ ਤਹਿਂ ਹੀਂ ਤਜਾਗੇ।
ਬਿਨ ਪਾਨੀ ਵਹਿ ਭੀ ਮਰੇ, ਤਬਿ ਤੁਰਕ ਅਭਾਗੇ।
ਮਰੇ ਤਹਾਂ ਸਰਦਾਰ ਜੋ, ਨਹਿਂ ਸੋ ਦਫਨਾਏ।
ਨਾਜ਼ਮ ਲੈ ਨਿਜ ਜਾਨ ਕੋ, ਤਬਿ ਗਯੋ ਪਲਾਏ[1] ॥ ੨੪ ॥
ਯੌਂ ਜਬਿ ਤੁਰਕ ਪਲਾ ਗਏ ਤਬਿ ਤਹਿਂ ਗੁਰੁ ਆਏ।
ਮਰੇ ਸਿੰਘ ਜਹਿਂ ਜੰਗ ਕਰਿ ਚਾਲੀ ਸਮੁਹਾਏ।
ਆਇ ਤਹਾਂ ਗੁਰੁ ਤਿਨੋ ਕੀ ਸਭਿ ਲੋਥ ਨਿਹਾਰੀ[1]।
ਜਿਤਿਕ ਕਦਮ ਬਢ ਜੋ ਲੜਯੋ, ਕਿਯ ਤਿਤਿਕ ਹਜ਼ਾਰੀ[1] ॥ ੨੫ ॥
ਨਿਜ ਰੁਮਾਲ ਕਰ ਸੋਂ[1] ਗੁਰੂ, ਮੁਖ ਝਾੜੇ ਤਾਂ ਕੇ।
ਟੂਟੀ ਸਾਂਠੀ ਜਾਂਹਿ ਨੈ, ਸੋ ਜਿਯਤ ਲਹਾ ਕੇ[1]।
ਤਿਸ ਕੇ ਮੁਖ ਮੈਂ ਗੁਰੂ ਨੈ, ਤਬਿ ਪਾਯੋ ਪਾਨੀ।
ਨੈਨ ਉਘਾਰਿ[1] ਨਿਹਾਰਯੋ, ਤਿਨ ਸਤਿਗੁਰੁ ਗਜਾਨੀ ॥ ੨੬ ॥
ਜਖਮ ਤਾਂਹਿ ਕੇ ਤਨ ਵਿਖੈ, ਥੇ ਲਗੇ ਅਪਾਰੇ।
ਪਿਖਿ ਗੁਰੁ ਕਿਰਪਾ ਧਾਰ ਕੈ, ਯੌਂ ਬਚਨ ਉਚਾਰੇ।
ਮੈਂ ਤੁੱਠਾ ਕੁਛ ਮਾਂਗ ਲੈ, ਜੋ ਤੁਮ ਮਨ ਆਵੈ।
ਨਹਿਂ ਅਦੇਯ ਕਿਛ ਤੁਮਹਿ ਤੈ, ਹਮਰੇ ਅਬਿ ਭਾਵੈ ॥ ੨੭ ॥
ਤਬਿ ਤਿਸ ਮਾਹਾਂ ਸਿੰਘ ਨੈ, ਕਰ ਜੋਰਿ ਬਖਾਨਾ।
ਹੇ ਗੁਰੁ ਕਿਰਪਾ ਕਰਤ ਜੇ, ਬਰ ਦੇਤ ਮਹਾਨਾ।
ਤੌਂ ਤੂਟੀ ਅਬਿ ਮੇਲ ਹੋ, ਤੁਮ ਈਸ ਉਦਾਰੀ।
ਫਿਰ ਪਾਛੇ ਨਹਿਂ ਮਿਲੈਗੀ, ਇਹੁ ਸੰਗਤ ਥਾਰੀ ॥ ੨੮ ॥
ਸ੍ਵੈਯਾ:
ਜੇਤਿਕ ਸਿੰਘ ਮਝੈਲ ਗਏ ਲਿਖਿ,
ਰਾਵਰ ਕੇ ਢਿਗਰਾਵਰ ਸਿੱਖੀ[1]।
ਜਾਨ ਬਚਾਵਨ ਹੇਤ, ਮਹਾਂ ਮਤਿ
ਮੰਦਨ ਨਾ ਨਿਜ ਮੋਖਦ ਪਿੱਖੀ[1]।
ਪੁਰਿ ਆਨੰਦ ਮੈਂ ਤਬਿ ਜੰਗ ਵਿਖੈ,
ਅਰ ਫੇਰ ਜੁ ਦੇਸ ਤੈ ਭੇਜਯੋ ਲਿੱਖੀ।
ਸੋ ਅਬਿ ਕਾਗਦ ਫਾਰ ਦਿਜੈ,
ਕ੍ਰਿਪਾ ਕਰੀਏ ਹਮ ਪੈ ਯਹਿ ਤਿੱਖੀ ॥ ੨੯ ॥
ਯੌਂ ਸੁਨ ਕੈ ਗੁਰੁ ਫੇਰ ਕਹਯੋ,

[1]ਨੱਸ ਗਿਆ।
[1]ਦੇਖੀਆਂ।
[1]ਜਿੰਨੇ ਕਦਮ ਅੱਗੇ ਵਧ ਕੇ ਜਿਹੜਾ ਲੜਿਆ ਉਸ ਨੂੰ ਓਨੇ ਹਜ਼ਾਰੀ ਦਾ ਖ਼ਿਤਾਬ ਦਿੱਤਾ।
[1]ਆਪਣੇ ਹੱਥ ਦੇਰੁਮਾਲ ਨਾਲ।
[1]ਜਿਸ ਨੇ ਟੁੱਟੀ (ਸਿੱਖੀ) ਗੰਢੀ ਸੀ ਉਸ ਨੂੰ ਜਿਉਂਦਾ ਜਾਣ ਕੇ।
[1]ਖੋਲ੍ਹ ਕੇ।
[1]ਆਪ ਦੇ ਪਾਸ ਆਪ ਦੀ ਸਿੱਖੀ (ਵੱਲੋਂ ਬੇਦਾਵਾ) ਲਿਖ ਕੇ ਦੇ ਗਏ।
[1](ਸਿੱਖੀ) ਆਪਣੇ ਲਈ ਮੁਕਤੀ ਦੇਣ ਵਾਲੀ।

ਯਹਿ ਕਜਾ ਬਰ ਹੈ ਤੁਮਰੇ ਮਨ ਭਾਯੋ।
ਕਾਮ ਤੁਮਾਰੇ ਕਹਾਂ ਯਹਿ ਹੈ,
ਤੁਮ ਮਾਂਗਹੁ ਔਰ ਕਿਛੁ ਸੁਖਦਾਯੋ।
ਕੈ ਲਿਹੁ ਮੋਖ ਕਿ ਰਾਜ ਸੁਰੇਸ੍ਰ੍ਰ[1], — [1]ਇੰਦ੍ਰ ਦਾ।
ਕੈ ਧਰ ਕੀ ਪਤਿਸ਼ਾਹਿਤ ਪਾਯੋ।
ਯੌਂ ਸੁਨ ਕੈ ਗੁਰੁ ਤੈ, ਉਰ ਤੈ
ਉਨ ਕੈ ਅਤਿ ਪ੍ਰੇਮ ਇਹੈ ਪੁਨ ਗਾਯੋ[1] ॥ ੮੦ ॥ — [1]ਉਸ ਨੇ ਆਪਣੇ ਹਿਰਦਿਓਂ ਬਹੁਤਾ ਪ੍ਰੇਮ ਕਰ ਕੇ ਫੇਰ ਇਉਂ ਕਿਹਾ।
ਹੇ ਗੁਰੁ ਦੀਨ ਦਜਾਲ ਸੁਨੋ,
ਨਹਿਂ ਰਾਜ ਚਹੋਂ ਜੁਗ ਲੋਗਨ ਕੇਰੋ।
ਮੋਖ ਮਿਲੈ ਤੁਮਰੇ ਦਰਸੇ[1], — [1]ਦਰਸ਼ਨ ਕਰਨ ਨਾਲ।
ਬਿਨ ਹੀ ਅਨੁਜਾਸ[1] ਯਹੀ ਦ੍ਰਿਢ ਮੇਰੋ[2]। — [1]ਜਤਨ। [2]ਇਹ ਮੇਰਾ ਪੱਕਾ (ਭਰੋਸਾ) ਹੈ।
ਔਰ ਨਹੀਂ ਕਿਛੁ ਚਾਹਿਤ ਮੈਂ,
ਬਰ ਦੇਹੁ ਇਹੈ ਜਦਿ ਦੇਵਨ ਟੇਰੋ[1]। — [1]ਜਦੋਂ ਤੁਸਾਂ ਵਰ ਦੇਣਾ ਕਿਹਾ ਹੈ।
ਯੌਂ ਸੁਨ ਫੇਰ ਸ੍ਰੀ ਮੁਖ ਤੈ ਗੁਰੁ,
ਧੰਨਜ ਕਹਜੋ ਨਿਸਚਾ ਸਿੱਖ ਤੇਰੋ ॥ ੮੧ ॥

ਚੌਪਈ:

ਤੀਨ ਬਾਰ ਤਿਸ ਕੋ ਗੁਰੁ ਹੋਰਜੋ[1]। — [1]ਮੋੜਿਆ।
ਸਿਦਕੀ ਸਿੰਘ ਸਿਦਕ ਨਹਿਂ ਛੋਰਜੋ।
ਫਿਰ ਗੁਰੁ ਕਹਜੋ ਧੰਨ ਗੁਰੁ ਸਿੱਖੀ।
ਧੰਨ ਸਿੱਖ ਯਹਿ ਜਿਨ ਭਲ ਪਿੱਖੀ[1] ॥ ੮੨ ॥ — [1]ਜਿਨ੍ਹਾਂ ਨੇ (ਸਭ ਪਦਾਰਥਾਂ ਨਾਲੋਂ) ਸਿੱਖੀ ਹੀ ਚੰਗੀ ਦੇਖੀ ਹੈ।
ਸਿੱਖੀ ਹਿਤ ਜਿਨ ਰਾਜ ਨ ਚਾਹਜੋ।
ਸਿਦਕ ਔਰ ਉਪਕਾਰ ਨਿਬਾਹਜੋ।
ਜੇਬ ਬੀਚ ਤੈ ਤਬੈ ਨਿਕਾਰਯੋ।
ਕਾਗਦ ਸਨਮੁਖ ਤਾਂ ਕੇ ਫਾਰਜੋ ॥ ੮੩ ॥
ਗੁਰੁ ਤੇ ਵਲੀ[1] ਗੁਰੂ ਕੇ ਸਿਖ ਹੈਂ। — [1]ਬਲ ਵਾਲੇ।
ਫਿਰ ਗੁਰੁ ਕਹਜੋ ਲਏ ਹਮ ਪਿਖ ਹੈਂ।
ਤੂਟੀ ਸਿੱਖੀ ਫੇਰ ਮਿਲਾਈ।
ਪਰਉਪਕਾਰ ਕਰਜੋ ਬਹੁਤਾਈ ॥ ੮੪ ॥
ਤਬਿ ਵਹਿ ਸਿੰਘ ਦੇਹ ਨਿਜ ਛੋਰੀ।
ਗਯੋ ਗੁਰੂ ਕੇ ਲੋਗ ਬਹੋਰੀ।
ਤਾਂ ਕੀ ਦੇਹ ਚਿਤਾ[1] ਮੈਂ ਪਾਏ। — [1]ਚਿਖ਼ਾ 'ਚ।
ਦਈ ਆਪ ਗੁਰੁ ਆਗ ਜਗਾਏ ॥ ੮੫ ॥

ਦੋਹਰਾ:

ਧੰਨ ਭਏ ਵਹਿ ਸਿੰਘ ਸਭਿ,
ਜਿਨ ਕੌ ਸਤਿਗੁਰੁ ਆਪ।
ਦਈ ਆਗ ਨਿਜ ਹਾਥ ਤੇ,
ਏਕ ਚਿਤਾ ਮਹਿ ਥਾਪਿ[1] ॥ ੮੬ ॥ — [1]ਰੱਖ ਕੇ।

ਕਰਿ ਕੈ ਤਿਨ ਕਾ ਦਾਹੁ[1] ਗੁਰੁ,
ਕਰਯੋ ਬਚਨ ਫਿਰ ਐਸ।
ਯਹਿ ਚਾਲੀ ਮੁਕਤੇ ਭਏ,
ਜਸ ਇਨ ਰਹਿ ਧਰ ਪੈਸ[1] ॥੮੭॥
ਇਹਾਂ ਮੁਕਤਿ ਸਰ ਨਾਮ ਅਬਿ,
ਤੀਰਥ ਪ੍ਰਗਟੈ ਸਾਰ।
ਮੱਜਨ ਕਰਿ ਫਲ ਚਾਰ ਲਹਿੰ,
ਤਹਿੰ ਤੈ ਸਭਿ ਨਰ ਨਾਰਿ ॥੮੮॥
ਸਤ੍ਰਾਂ ਸੈ ਏਕਾਹਟੇ*,
ਦਿਨ ਬੈਸਾਖਨ ਮਾਂਹਿ।
ਜੰਗ ਭਯੋ ਯਹਿ ਕਹਿ ਕਥਾ,
ਧਜਾਇ ਭਯੋ ਇਤਿ ਯਾਹਿ ॥੮੯॥

ਇਤਿ ਸ੍ਰੀ ਗੁਰੁ ਪੰਥ ਪ੍ਰਕਾਸ਼ ਗ੍ਰੰਥੇ ਪੂਰਬਾਰਧੇ ਗਜਾਨ ਸਿੰਘ ਵਿਰਚਿਤੇ 'ਮੁਕਤਿ ਸਰ ਕਾ ਜੰਗ, ਬਰਨਨੰ ਨਾਮ ਸਤਾਹਟਮੋਂ ਬਿਸ੍ਰਾਮ ॥੬੭॥

[1]ਸਸਕਾਰ।

[1]ਧਰਤੀ ਉੱਪਰ।

*ਇਹ ਸੰਮਤ ੧੭੬੨ ਬਿ: ਬਣਦਾ ਹੈ। ਕਿਉਂਕਿ ਕਵੀ ਜੀ ਚਮਕੌਰ ਦੀ ਜੰਗ ਦਾ ਸੰਮਤ ੧੭੬੧ ਬਿ: ਦੇ ਆਏ ਹਨ। ਦੇਖੋ ਬਿਸਰਾਮ ੬੪ਵਾਂ ਦਾ ਅੰਕ ਨੰ: ੫੬। ਚੇਤਰ ਤੋਂ ਅਗਲਾ ਸਾਲ ਚਲ ਪੈਂਦਾ ਹੈ। ਮਹਾਨ ਕੋਸ਼ ਦੇ ਕਰਤਾ ਨੇ ਵੀ ਸੰ: ੧੭੬੨ ਬਿ: ਵਿਸਾਖ ਹੀ ਲਿਖਿਆ ਹੈ।

## ੬੮. {ਸ੍ਰੀ ਦਮਦਮੇ ਸਾਹਿਬ ਪਹੁੰਚਣਾ, ਡੱਲੇ ਦਾ ਮਿਲਾਪ, ਬਠਿੰਡਿਓਂ ਦੇਉ ਕੱਢਣਾ, ਸਿੰਘ ਸਜਾਉਣੇ, ਮਹਿਲਾਂ ਦਾ ਆਉਣਾ ਤੇ ਦੱਖਣ ਪ੍ਰਸੰਗ}

ਦੋਹਰਾ:

ਸ੍ਰੀ ਗੁਰੁ ਬੰਦਨ ਤੈ ਮਿਟੈਂ,
ਤੀਨ ਤਾਪ ਭਵ ਸਾਲ[1]। — [1]ਸੰਸਾਰ ਦਾ ਦੁੱਖ।
ਜਯੋਂ ਘਨ ਬਰਸੇ ਮਿਟਤ ਹੈਂ,
ਤਪਤ ਧੂਰਿ ਦੁਰਕਾਲ[1] ॥੧॥ — [1]ਭੈੜਾ ਸਮਾਂ (ਅੰਨ ਦੀ ਤੋਟ)।
ਗਏ ਦਮਦਮੇ ਜੈਸ ਗੁਰੁ,
ਡੱਲੇ ਸੰਗ ਮਿਲਾਪ।
ਦੇਉ ਬਠਿੰਡੇ ਤੇ ਕਢਯੋ,
ਸਿੰਘ ਕਰੇ ਬਹੁ ਆਪ ॥੨॥
ਮਹਿਲ ਮਿਲੇ ਜਯੋਂ ਗੁਰੂ ਕੇ,
ਫਿਰ ਦੱਖਨ ਪ੍ਰਸੰਗ।
ਇਸ ਅੱਧਜਾਇ ਮੈਂ ਸੋ ਕਥਾ,
ਕਹੋਂ ਜਥਾ ਮਤਿ ਸੰਗ ॥੩॥

ਤੋਮਰ ਛੰਦ:

ਕਰਿ ਮੁਕਤਿ ਸਰ ਗੁਰੁ ਜੰਗ।
ਫਿਰ ਧਾਰ ਅਧਿਕ ਉਮੰਗ।
ਜੋ ਹੁਤੇ ਸੰਗ ਬਿਰਾਰ।
ਲੈ ਸੈਨ ਸੋਇ ਅਪਾਰ ॥੪॥
ਫਿਰ ਧਸੇ ਮਾਲਵ ਦੇਸ।
ਇਤ ਉਤਹਿ ਬਿਚਰੇ ਬੇਸ[1]। — [1]ਚੰਗੀ ਤਰ੍ਹਾਂ।
ਪੁਨ ਦਮਦਮੇ ਗੁਰੁ ਜਾਇ।
ਤਬਿ ਥਿਰੇ ਮਨਿ ਮੁਦ ਪਾਇ ॥੫॥
ਤਹਿਂ ਮਿਲਯੋ ਡੱਲਾਰਾਇ।
ਤਿਨ ਕਰੀ ਸੇਵ ਮਹਾਂਇ[1]। — [1]ਬਹੁਤੀ।
ਤਿਸ ਦੇਸ ਕੋ ਆਧਾਰ[1]। — [1]ਆਸਰਾ।
ਵਹਿ ਹੁਤੋ ਤਬਿ ਸਰਦਾਰ ॥੬॥
ਤਲਵੰਡੀ ਨਾਮ ਗਰਾਮ।
ਤਹਿਂ ਹੁਤੋ ਤਿਸ ਕਾ ਧਾਮ।
ਗੁਰੁ ਰਖੇ ਤਾਂਹਿ ਟਿਕਾਇ।
ਨੌਂ ਮਾਸ ਲੌ ਮੁਦ ਪਾਇ ॥੭॥

ਸ੍ਵੈਯਾ:

ਸੰਗਤ ਔਰ ਘਨੀ ਨਿਤ ਆਵਤ,
ਲੈ ਕਰਿ ਭੇਟ ਕਈ ਪਰਕਾਰੇ।
ਦੂਧ ਦਹੀਂ ਘ੍ਰਿਤ[1] ਅੰਨ ਦੁਕੂਲ[2], — [1]ਘਿਉ। [2]ਬਸਤ੍ਰ।
ਤੁਰੰਗ ਤੁਰੰਗਨੀ ਚਾਰੁ[1] ਅਪਾਰੇ। — [1]ਸੁੰਦਰ ਘੋੜੇ ਤੇ ਘੋੜੀਆਂ।

ਲਾਗੜ ਧੇਨ ਪੁਨਾ ਮਹਿਖੀ ਵਰ[1], — [1]ਲਵੇਰੀਆਂ ਗਊਆਂ ਤੇ ਚੰਗੀਆਂ ਮੱਝਾਂ।
ਲੈ ਰਜਤੈਂਪਣ[1] ਔਰ ਦਿਨਾਰੇ[2]। — [1]ਰੁਪਏ। [2]ਮੁਹਰਾਂ।
ਆਯੁਧ ਅੰਬਰ ਤੂਲ[1] ਪਟੰਬਰ[2], — [1]ਰੂੰ ਦੇ ਬਸਤ੍ਰ। [2]ਰੇਸ਼ਮ ਦੇ ਬਸਤ੍ਰ।
ਔ ਪਸ਼ਮੰਬਰ ਕੰਬਰ ਭਾਰੇ[1] ॥੮॥ — [1]ਪੱਸ਼ਮ ਦੇ ਬਸਤ੍ਰ ਤੇ ਵੱਡੇ ਕੰਬਲ।
ਆਇਨ ਲੈ ਕਰਿ ਚਾਇਨ ਸੰਗ,
ਉਪਾਇਨ ਦਾਇਨ ਪਾਇਨ ਧੋਰੈਂ[1]। — [1]ਘਰਾਂ ਤੋਂ ਚਾਵਾਂ ਨਾਲ ਭੇਟਾ ਲੈ ਕੇ ਆਉਂਦੇ ਹਨ ਤੇ ਚਰਨਾਂ {ਧੋਰਾ} ਪਾਸ ਦੇਂਦੇ ਹਨ।
ਪਰਸੈਂ ਪਗ ਆਇ ਸ੍ਰੀ ਗੁਰੁ ਕੋ,
ਦਰਸੈਂ ਹਰਸੈਂ ਸਰਸੈਂ ਸੰਝ ਭੋਰੈਂ[1]। — [1]ਸਵੇਰੇ ਸ਼ਾਮ ਨੂੰ ਆ ਕੇ ਗੁਰਾਂ ਦੇ ਦਰਸ਼ਨ ਕਰਦੇ ਚਰਨ ਛੁੰਹਦੇ ਤੇ ਬਹੁਤ ਪ੍ਰਸੰਨ ਹੁੰਦੇ ਹਨ।
ਪਾਇਨ ਚਾਰ ਪਦਾਰਥ ਬਾਂਛਿਤ,
ਸ੍ਰੀ ਗੁਰੁ ਤੈ ਨਰ ਨਾਰਿ ਕਰੋਰੈਂ।
ਆਇਸ ਆਸਿਖ[1] ਲੈ ਗੁਰੁ ਤੈ ਫਿਰ, — [1]ਆਗਿਆ ਤੇ ਅਸੀਸ।
ਜਾਵਨ ਧਾਮਨ ਆਪਨ ਓਰੈਂ ॥੯॥
ਯੌਂ ਗੁਰੁ ਕੇ ਢਿਗ ਭੀਰ ਰਹੇ,
ਨਿਤ ਹੀ ਪ੍ਰਤਿ ਸੰਗਤਿ ਕੇਰ ਮਹਾਨੇ।
ਫੇਰ ਸੁਨੋ ਇਕ ਗਾਥ ਭਈ ਜਿਮ,
ਜੱਟਨ ਆਇ ਕਹੀ ਤਿਸ ਥਾਨੇ।
ਬੋਲਤ ਜਾਟ ਬਿਚਾਰ ਬਿਨਾ,
ਯਹਿ ਠੀਕ ਅਹੇ ਮਸਲਾ[1] ਜਗ ਜਾਨੇ। — [1]ਅਖਾਣ।
ਜਾਟਨ ਕੇ ਮੁਖ ਫਾਟਨ ਕੀਨ,
ਕੁਠਾਰ ਕੇ ਸੰਗ ਸੁਨਜੋ ਬਿਧਨਾ ਨੇ[1] ॥੧੦॥ — [1]ਸੁਣਿਆ ਹੈ ਕਿ ਬ੍ਰਹਮਾ ਨੇ ਜੱਟਾਂ ਦੇ ਮੂੰਹ ਕੁਹਾੜੇ ਨਾਲ ਪਾੜੇ ਸਨ।
ਸੋ ਸੁਨ ਲੇਹੁ ਅਬੈ, ਮਲਵੱਈਅਨ
ਜਯੋਂ ਗੁਰੁ ਕੇ ਢਿਗ ਬੈਨ ਉਚਾਰੇ।
ਹੇ ਗੁਰੁ ਜੀ ਤੁਮ ਪੀਰ ਕਹਾਵਤ,
ਯਾ ਜਗ ਮੈਂ ਸ਼ਕਤੀ ਬਹੁ ਵਾਰੇ।
ਸੋ ਹਮ ਕੋ ਦਿਖਰਾਇ ਦਿਜੈ,
ਸ਼ਕਤੀ ਅਪਨੀ ਇਕ ਲਾਇ ਅਪਾਰੇ[1]। — [1]ਆਪਣੀ ਇੱਕ {ਅਪਾਰੇ} ਅਥਾਹ ਸ਼ਕਤੀ ਲਾ ਕੇ ਦਿਖਾ ਦਿਉ।
ਦੇਉ ਬਠਿੰਡੇ ਵਿਖੇ ਰਹਿ ਹੈ ਇਕ
ਕਾਣਾ, ਤਿਸੀ ਸੰਗ ਭੂਤ ਅਪਾਰੇ ॥੧੧॥
ਜੋ ਹਮ ਅੰਨ ਕਮਾਵਤ ਹੈਂ,
ਵਹਿ ਖਾਵਤ ਹੈਂ ਨਹਿ ਬਰਕਤ ਛਾਡੇਂ।
ਯਾ ਹਿਤ ਮਾਲਵ ਦੇਸ ਵਿਖੈ,
ਦੁਰਭਿੱਖ[1] ਰਹੈ ਪਰਿਓ ਨਿਤ ਠਾਢੇ। — [1]ਕਾਲ੍ਹ, ਭੁੱਖ-ਮਰੀ।
ਲੇਸ ਨ ਪੇਸ਼ ਚਲੈ ਹਮਰੀ,
ਵਹਿ ਦੇਸਹਿਂ ਦੇਤ ਕਲੇਸ ਸੁ ਗਾਢੇ।
ਤਾਂਹਿ ਨਿਕਾਰ ਦਿਜੈ ਸੁਖ ਸਾਰ[1], — [1]ਸ੍ਰੇਸ਼ਟ ਸੁਖ ਦਿਉ।

ਬਨੈਂ ਤਬਿ ਹੀ ਹਮ ਸਿੱਖ ਤੁਹਾਡੇ ॥੧੨॥
ਯੌਂ ਮਲਵੱਯਨ ਕੇ ਬਹੁ ਬੈਨ,
ਸੁਨੇ ਨਿਸਪਾਪ[1], ਗੁਰੂ ਮੁਸਕਾਏ।
[1]ਬਹੁਤੇ ਨਿਸਕਪਟ ਬਚਨ ਸੁਣ ਕੇ।
ਡੱਲੇ ਕੋ ਸੰਗ ਲਯੋ ਤਬਿ ਹੀ ਗੁਰੁ,
ਜ਼ਹਿਰ ਬਠਿੰਡੇ ਵਿਖੇ ਚਲਿ ਆਏ।
ਦੇਉ ਹਕਾਰ ਲਯੋ[1] ਅਪਨੇ ਢਿਗ,
[1]ਸੱਦ ਲਿਆ।
ਤਾਂ ਪ੍ਰਤਿ ਯੌਂ ਗੁਰੁ ਬੈਨ ਅਲਾਏ।
ਹੇ ਸੁਨ ਦੇਉ ਇਹਾਂ ਬਸਬੋ ਤਜਿ,
ਤੂੰ ਬਸ ਔਰ ਕਿਤੈ ਅਬਿ ਜਾਏ ॥੧੩॥
ਯੌਂ ਸੁਨ ਦੇਵ ਕਹਯੋ ਕਰ ਜੋਰਿ,
ਸੁਨੋ ਧਰਮਾ ਅਵਤਾਰ ਕਹਾਨੀ।
ਪੂਰਬ ਪਾਪਨ ਕੇ ਬਲ ਤੈ,
ਹਮ ਕੋ ਯਹਿ ਦੇਹ ਮਿਲੀ ਦੁਖ ਖਾਨੀ।
ਬੀਤ ਗਏ ਬਹੁ ਸਾਲ ਇਹਾਂ,
ਹਮ ਕੌ ਬਸਤੇ ਸੁਖ ਸੰਗ ਮਹਾਨੀ।
ਹੈ ਪਰਵਾਰ ਹਮਾਰ ਅਪਾਰ ਇਹਾਂ,
ਅਬਿ ਲੈ ਕਰਿ ਜਾਉਂ ਕਿਦਾਨੀ[1] ॥੧੪॥
[1]ਕਿਵੇਂ। (ਅ) ਕਿੱਥੇ।
ਆਪ ਸਭੀ ਜਨ ਕੇ ਹਿਤਕਾਰਿ[1],
[1]ਭਲਾ ਚਾਹੁਣ ਵਾਲੇ।
ਭਏ ਧਰ ਪੈ ਧਰਮਾ ਅਵਤਾਰੀ।
ਨਾਹਕ ਕਜੋਂ ਹਮ ਕੋ ਦੁਖ ਦੇਵਤ,
ਕਜਾ ਹਮ ਨੈ ਤੁਵ ਬਾਤ ਬਿਗਾਰੀ।
ਯੌਂ ਜਬਿ ਦੀਨ ਹ੍ਵੈ ਦੈਂਤ ਕਹਯੋ,
ਸੁਨ ਕੈ ਉਰ ਮੈਂ ਕਰੁਨਾ ਗੁਰੁ ਧਾਰੀ।
ਦੇਵਹਿਂ ਠੌਰ ਤੁਝੈ ਬਸਬੇ ਹਿਤ,
ਯਾਹਿ ਤੈ ਨੀਕ ਸੁਨੋ ਨਿਸਚਾਰੀ[1] ॥੧੫॥
[1]ਰੇਰਾਤ ਨੂੰ ਵਿਚਰਨ ਵਾਲੇ (ਦੇਉ)।
ਜਾਇ ਸਰ੍ਹੰਦ ਵਿਖੈ ਬਸ ਤੂੰ ਅਬਿ,
ਲੈ ਨਿਜ ਸੰਗ ਸਭਿ ਪਰਵਾਰੀ।
ਦੇਸ ਸਰ੍ਹੰਦ ਵਿਸ਼ੇਸ਼ ਜਿਤੋ ਵਹਿ,
ਸੋ ਸਭਿ ਕੀਨ ਜਗੀਰ ਤੁਮਾਰੀ।
ਕੋਈ ਨ ਤੋਹਿ ਨਿਕਾਰ ਸਕੈ ਤਹਿ
ਤੈ, ਯਹਿ ਆਇਸ[1] ਮਾਨ ਹਮਾਰੀ।
[1]ਆਗਿਆ।
ਮੋਦ ਭਯੋ ਸੁਨ ਕੈ ਵਹਿ ਦੇਉ,
ਚਲਯੋ ਤਹਿਂ ਕੋ ਤਬਿ ਹੀ ਕਰਿ ਤਜਾਰੀ ॥੧੬॥
ਚਾਲਤ ਹੀ ਸਭਿ ਲੋਗਨ ਕੌ,
ਤਿਸ ਦੇਉ ਮਹਾਂ ਭੁਵਚਾਲ[1] ਜਨਾਯੋ।
[1]ਭੁਚਾਲ।
ਤੋਰ ਦਏ ਤਰੁ ਤੁੰਗ[1] ਘਨੇ,
[1]ਉੱਚੇ ਦਰੱਖ਼ਤ।
ਧਰ ਧੂਰਿ ਉਡਾਇ ਤੁਫਾਨ ਚਲਾਯੋ।

ਜਾਇ ਮਲੇਰ ਗਰਾਮ, ਕਰਯੋ
ਬਿਸ੍ਰਾਮ ਤਿਸੈ, ਦਿਨ ਏਕ ਸੁਹਾਯੋ[1]। [1]ਚੰਗੀ ਤਰ੍ਹਾਂ।
ਦੂਸਰ ਰੋਜ ਸਰੂੰਦ ਗਯੋ,
ਬਰ ਪਾਇ ਬਸੈ ਅਬਿ ਲੌਂ ਤਿਸ ਠਾਯੋ ॥੧੭॥
ਦੋਹਰਾ:
ਜਬਿ ਤੈ ਕਾਣੇ ਦੇਉ ਕੋ,
ਯੌਂ ਗੁਰੁ ਦਯੋ ਨਿਕਾਰ।
ਦੇਸ ਮਾਲਵਾ ਤਬੀ ਤੈ,
ਭਯੋ ਅਵਾਦ ਅਪਾਰ ॥੧੮॥
ਦ੍ਵੈਯਾ ਛੰਦ:
ਫਿਰ ਚੜ੍ਹ ਕਰਿ ਗੁਰੁ ਸ਼ਹਿਰ ਬਠਿੰਡਯੋਂ,
ਤਰਫ ਦਮਦਮੇ ਆਏ।
ਖੌਹੀ[1] ਘਾਸ ਉਲੇਹਾ[2] ਮਗ ਮੈਂ, [1]ਕਾਹੀ। [2]ਇਕ ਤਰ੍ਹਾਂ ਦਾ ਜੰਗਲੀ ਘਾਹ, ਜਿਸ ਦੇ ਬੀਜ ਉੱਪਰ ਤਿੱਖੇ ਕੰਡੇ ਹੁੰਦੇ ਹਨ, ਜੋ ਛੁਹਣ ਨਾਲ ਚਿੰਬੜ ਜਾਂਦੇ ਹਨ।
ਪੇਖਯੋ ਗੁਰੁ ਮਹਾਂਏ।
ਡੱਲੇਰਾਇ ਪ੍ਰਤੀ ਤਬਿ ਸਤਿਗੁਰੁ,
ਯਾ ਬਿਧਿ ਬਚਨ ਅਲਾਏ।
ਸੁਣ ਹੋ ਡੱਲੇ ਧਾਨ[1] ਕਣਕ ਯਹਿ, [1]ਚੌਲ।
ਪੇਖਿ ਖੜ੍ਹੇ ਸਮੁਦਾਏ ॥੧੯॥
ਡੱਲੇ ਕਹਯੋ ਨਹੀਂ ਗੁਰੁ ਚਾਵਰ,
ਕਣਕ ਆਪ ਜੋ ਭਾਨੇ[1]। [1]ਕਹੇ ਹਨ।
ਯਹਿ ਤੋਂ ਘਾਸ ਉਲੇਹਾ ਖੌਹੀ,
ਛੁੱਦਰ[1] ਖੜ੍ਹੋ ਮਹਾਨੇ। [1]ਤੁੱਛ (ਨਿਕੰਮਾ ਘਾਹ)।
ਫਿਰ ਗੁਰੁ ਜੰਡ ਕਰੀਰ ਪੇਖਿ ਬਣ[1], [1]ਵਣ ਦਾ ਦਰੱਖ਼ਤ।
ਯਾ ਬਿਧਿ ਬਚਨ ਉਚਾਰੇ।
ਹੋ ਡੱਲੇ ਯਹਿ ਅੰਬ ਤੂਤ ਪਿਖ,
ਆੜੂ ਖੜ੍ਹੇ ਅਪਾਰੇ ॥੨੦॥
ਡੱਲੇ ਕਹਯੋ ਨਹੀਂ ਯਹਿ ਆੜੂ,
ਅੰਬ ਅਨਾਰ ਮਹਾਨੇ।
ਯਹਿ ਤੋ ਜੰਡ ਕਰੀਰ ਬ੍ਰਿੱਛ ਬਣ,
ਬੇਰੀ ਝਾੜ ਕਿਤਾਨੇ[1]। [1]ਕਿਤਨੇ ਹੀ।
ਤੀਨ ਬਾਰ ਗੁਰੁ ਯਹਿ ਬਰ ਦੀਨੋ,
ਡੱਲੇ ਏਕ ਨ ਮਾਨਯੋ।
ਫਿਰ ਸਤਿਗੁਰੁ ਨੈ ਕੋਪ ਹੋਇ ਕਰਿ,
ਯਾ ਬਿਧਿ ਬਚਨ ਬਖਾਨਯੋ ॥੨੧॥
ਅਹੋ ਬਾਇ ਮਾਰੇ[1] ਸੁਣ ਡੱਲੇ, [1]ਹੇ ਸ਼ੁਦਾਈ।
ਤੈਂ ਮਮ ਬਚਨ ਨ ਮਾਨੇ।

ਮੈਂ ਤੁਝ ਕੋ ਬਰ ਦਏ ਸਾਚ ਹੀ,
ਤੈਂ ਸਭਿ ਕੂਰ ਪਛਾਨੇ।
ਹਮ ਤੋ ਸਭਿ ਸਰ੍ਹੰਦ ਕੀ ਧਰਤੀ,
ਅੰਬ ਅਨਾਰਨ ਵਾਰੀ।
ਸੋ ਲਗਾਵਣੀ ਇਹਾਂ ਮਥੀ ਥੀ,
ਤੈਂ ਨ ਆਦਰੀ ਚਾਰੀ[1] ॥੨੨॥

[1]ਤੂੰ ਚੰਗਾ ਆਦਰ ਨਹੀਂ ਕੀਤਾ।

ਅਬਿ ਚਿਰਕਾਲ ਪਾਇ ਕਰਿ ਹ੍ਵੈ ਹੈ,
ਈਹਾਂ ਧਰਤੀ ਸੋਈ।
ਦੇਸ ਮਾਲਵੇ ਚਾਵਰ ਕਣਕਾਂ,
ਅੰਬ ਹੋਇ ਹੈਂ ਜੋਈ[1]।

[1]ਜਿਹੜੇ (ਸਰ੍ਹੰਦ ਵਿੱਚ ਹੁੰਦੇ ਹਨ)।

ਯੌਂ ਬਰ ਬਚਨ ਗਾਇ ਕਰਿ ਸਤਿਗੁਰੁ,
ਔਰ ਖਜ਼ਾਲ ਫਿਰ ਲਾਗੇ।
ਸਿੱਖ ਮਾਲਵੇ ਕੇ ਨਿਤ ਗੁਰੁ ਕੋ,
ਸੇਵਤ ਅਧਿਕ ਸਭਾਗੇ ॥੨੩॥
ਸਾਬੋ ਕੀ ਤਲਵੰਡੀ ਤੈ,
ਇਕ ਕੋਸਕ ਭਰ ਪਰ ਬਾਹਰ।
ਰਚਜੋ ਮੁਕਾਨ ਬਿਸਦ ਵਰ ਚਾਰੂ[1],
ਰਹੈਂ ਗੁਰੂ ਤਹਿ ਜ਼ਾਹਰ।

[1]ਚੰਗਾ ਚਿੱਟਾ ਤੇ ਸੁੰਦਰ।

ਸਾਏਬਾਨ[1] ਕਨਾਤਾਂ ਖੇਮੇ[2],
ਤਹਿਂ ਠਾਂ ਲਗੇ ਅਪਾਰੇ।

[1]ਵੱਡੀਆਂ ਚਾਨਣੀਆਂ। [2]ਤੰਬੂ।

ਲਾਵਤ ਤਹਾਂ ਦਿਵਾਨ ਗੁਰੂ ਨਿਤ,
ਬੈਠਤ ਸਭਾ ਮਝਾਰੇ ॥੨੪॥
ਤਹਾਂ ਜੰਗ ਕਾ ਕਮਰ ਕਸਾ ਗੁਰੁ
ਖੋਲਜੋ, ਦਮ ਬਹੁ ਲੀਓ।
ਯਾਹੀ ਤੈ ਵਹਿ ਨਾਮ ਜਗ੍ਹਾ ਕਾ,
ਬਿਦਤ ਦਮਦਮਾ ਥੀਓ।
ਦੇਸ ਬਿਦੇਸਨ ਮਾਂਹਿ ਗੁਰੂ ਕੀ,
ਖਬਰ ਭਈ ਸਭਿ ਠੌਰੈਂ।
ਸੰਗਤ ਦਰਸ਼ਨ ਹਿਤ ਨਿਤ ਆਵਤ,
ਭੇਟ ਚਢਾਵਤ ਗੌਰੈਂ ॥੨੫॥
ਦੋਹਰਾ:
ਇਕ ਦਿਨ ਬੈਠੇ ਸਤਿਗੁਰੂ,
ਕਾਨੇ ਘੜਿ ਘੜਿ ਨੀਕ।
ਡਾਲਹਿਂ ਬੀਚ ਤਲਾਵ ਕੇ,
ਧਰਿ ਅਨੰਦ ਉਰਿ ਠੀਕ ॥੨੬॥
ਚੌਪਈ:
ਡੱਲੇ ਅਰਜ਼ ਕਰੀ ਪਿਖ ਯੌਹੈਂ।

ਕਲਮਾਂ ਡਾਰਨ ਕਾਰਨ ਕੋ ਹੈ।
ਬਚਨ ਕਰਜੋ ਡੱਲੈ ਪ੍ਰਤਿ ਤੈਹੈ[1]।
[1]ਉਸ ਥਾਂ। (ਅ) ਤਦੋਂ।
ਇਹਾਂ ਗੁਰੂ ਕੀ ਕਾਂਸ਼ੀ ਥੈਹੈ[1] ॥੨੭॥
[1]ਹੋਵੇਗੀ।
ਨੌਮ ਗੁਰੂ ਜੋ ਬਰ ਦੈ ਗਏ।
ਬੈਲਨ ਸਮ ਜਨ ਇਹਾਂ ਪਢਏਂ[1]।
[1]ਪੜ੍ਹਨਗੇ।
ਹਾਥ ਜੋਰਿ ਸੰਗਤ ਫਿਰ ਕਹਾ।
ਪਾਂਚ ਚਿਹਨ[1] ਕਾਂਸ਼ੀ ਮੈਂ ਤਹਾਂ ॥੨੮॥
[1]ਨਿਸ਼ਾਨੀਆਂ।
ਅੰਨ ਪੂਰਣਾ[1], ਨਾਥ ਬਿਸ਼ੇਸ੍ਵਰ[2]।
[1]ਹਿੰਦੂ ਮਤ ਦੀ ਮੰਨੀ ਇਕ ਦੇਵੀ ਜੋ ਅੰਨ ਨਾਲ ਸੇਵਕਾਂ ਦੇ ਘਰ ਭਰਦੀ ਹੈ, ਇਸ ਦਾ ਪ੍ਰਸਿੱਧ ਮੰਦਰ ਕਾਂਸ਼ੀ ਵਿੱਚ ਹੈ। [2]ਵਿਸ਼੍ਵੇਸ਼ਰ ਨਾਥ ਦਾ ਪ੍ਰਸਿੱਧ ਮੰਦਰ ਜਿਸ ਨੂੰ ਔਰੰਗਜ਼ੇਬ ਨੇ ਤੋੜ ਕੇ ਮਸੀਤ ਬਣਵਾਈ ਸੀ ਜੋ ਹੁਣ ਤੱਕ ਹੈ।
ਮਨੀ ਕਰਨਕਾ[1], ਸੁਰਸੁਰਿ ਏਸ੍ਵਰ[2]।
[1]ਵਿਸ਼ਨੂੰ ਦੀ ਤਪੱਸਿਆ ਤੋਂ ਅਸਚਰਜ ਹੋ ਕੇ ਸ਼ਿਵ ਨੇ ਕਈ ਵਾਰ ਸਿਰ ਹਿਲਾਇਆ ਜਿਸ ਕਰ ਕੇ ਉਸ ਦੇ ਕੰਨ ਦਾ ਜੜਾਊ ਕੁੰਡਲ ਡਿੱਗ ਪਿਆ। ਜਿਸ ਥਾਂ ਡਿੱਗਾ ਉਸ ਥਾਂ ਦਾ ਨਾਮ ਮਣੀ ਕਰਣਿਕਾ ਤੀਰਥ ਪ੍ਰਸਿੱਧ ਹੈ। [2]{ਏਸ਼੍ਵਰ} ਸ਼ਿਵ (ਦੀਆਂ ਜਟਾਂ 'ਚੋਂ ਨਿਕਲੀ) {ਸੁਰਸੁਰਿ} ਗੰਗਾ।
ਕੋਵਿਦ ਸੰਨਜਾਸੀ ਹੈਂ[1] ਵਹਾਂ।
[1]ਵਿਦਵਾਨ ਤੇ ਸੰਨਿਆਸੀ।
ਮੁਕਤਿ ਦਾਇ ਪਾਵਨ ਪੁਰਿ ਮਹਾਂ ॥੨੯॥
ਯਹਿ ਸੁਨਿ ਸਤਿਗੁਰੁ ਬਚਨ ਵਖਾਨੋ।
ਬਿਸ਼ਵ ਨਾਥ ਦਰਵਾਰ ਪਛਾਨੋ[1]।
[1]ਦਰਬਾਰ ਸਾਹਿਬ (ਗੁਰਦੁਆਰੇ) ਨੂੰ ਵਿਸ਼ਵ ਨਾਥ ਦਾ ਮੰਦਰ ਜਾਣੋ।
ਮਨੀ-ਕਰਨਕਾ ਗੁਰੁ ਸਰ ਥੈਹੈ[1]।
[1]ਮਣਿ ਕਰਣਿਕਾ ਤੀਰਥ ਵਾਂਗ ਗੁਰਾਂ ਦਾ ਸਰੋਵਰ ਹੋਵੇਗਾ (ਜੋ ਹੁਣ ਬਣਿਆ ਹੋਇਆ ਹੈ)।
ਨਾਮ ਧਾਰ, ਸਮ ਗੰਗ ਵਗੈ ਹੈ[1] ॥੩੦॥
[1]ਗੰਗਾ ਵਾਂਗ ਨਾਮ ਦੀ ਧਾਰਾ ਵਗੇਗੀ।
ਅੰਨ ਪੂਰਣਾ ਦੇਗ ਗੁਰੂ ਕੀ[1]।
[1]ਅੰਨ ਪੂਰਨਾ ਦੇਵੀ ਦੇ ਮੰਦਰ ਵਾਂਗ ਗੁਰਾਂ ਦਾ ਲੰਗਰ ਚੱਲੇਗਾ।
ਕੋਵਿਦ ਥੈਹੈਂ ਸਿੰਘ ਸੁਰੂ ਕੀ[1]।
[1]ਸ਼ੁਰੂ ਤੋਂ ਸਿੰਘ ਹੀ ਵਿਦਵਾਨ ਹੋਣਗੇ।
ਤਪੀ ਜਪੀ ਤਜਾਗੀ ਸਿੱਖ ਜੇਈ।
ਥੈ ਹੈਂ ਇਹਾਂ ਸੰਨਜਾਸੀ ਤੇਈ[1] ॥੩੧॥
[1]ਉਹ।
ਮੁਕਤੀ ਪੈ ਹੈਂ, ਭੁਗਤਿ ਨ ਮਿਲ ਹੈ[1]।
[1]ਪਦਾਰਥਾਂ 'ਚ ਨਹੀਂ ਮਿਲਣਗੇ ਭਾਵ ਖੱਚਤ ਨਹੀਂ ਹੋਣਗੇ।
ਭੋਜਨ ਨਹਿ ਅਘਾਇ ਸਦ ਗਿਲ ਹੈਂ[1]।
[1]ਹਮੇਸ਼ਾਂ ਭੋਜਨ ਬਹੁਤਾਰੱਜ ਕੇ ਨਹੀਂ ਖਾਣਗੇ।
ਗੁਰੁ ਕੀ ਕਾਂਸ਼ੀ ਇਹੈ ਉਦਾਰੀ।
ਨਿਰਗੁਨ ਤੀਰਥ[1] ਹ੍ਵੈ ਇਹੁ ਭਾਰੀ ॥੩੨॥
[1]ਨਿਰਗੁਣ ਬ੍ਰਹਮ ਦੀ ਪ੍ਰਾਪਤੀ ਕਰਾਉਣ ਵਾਲਾ ਤੀਰਥ ਹੋਵੇਗਾ।
ਇਤਜਾਦਿਕ ਬਰ ਦੈ ਗੁਰੁ ਭਾਰੇ।
ਲਗੇ ਖਜਾਲ ਪੁਨ ਔਰ ਉਦਾਰੇ।
ਮੇਲਾ ਬੈਸਾਖੀ ਕਾ ਲਾਯੋ।
ਟਿੱਬੀ ਕਰਯੋ ਮਹੱਲਾ ਭਾਯੋ[1] ॥੩੩॥
[1]ਟਿੱਬੀ ਸਾਹਿਬ ਮਨ ਭਾਉਂਦਾ {ਮਹੱਲਾ} ਜਲੂਸ ਕੱਢਿਆ।
ਬੈਠ ਤਹਾਂ ਸੰਗਤ ਕੋ ਦਰਸ਼ਨ।
ਦੀਨੋ, ਕੀਨੋ ਉੱਤਰ ਪਰਸ਼ਨ।
ਕਰਜੋ ਨਿਹਾਲ ਸੰਗਤਾਂ ਤਾਂਈਂ।
ਫੇਰ ਦਮਦਮੇ ਅਏ ਗੁਸਾਂਈਂ ॥੩੪॥

ਦੋਹਰਾ:
ਗੁਰੂ ਮਾਲਵੇ ਮੈਂ ਥਿਰੇ,
ਸਾਰ ਪਾਇ ਇਹ ਸਾਰ[1]। [1]ਇਹ ਚੰਗੀ ਖ਼ਬਰ ਸੁਣਕੇ।
ਮਹਿਲ ਗੁਰੂ ਕੇ ਸਹਿਲ ਹੀ[1], [1]ਸੁਖਾਲੇ ਹੀ।
ਮਿਲੇ ਆਇ ਮੁਦ ਧਾਰਿ ॥੩੫॥
ਦ੍ਵੈਯਾ ਛੰਦ:
ਮਾਤ ਸੁੰਦ੍ਰੀ ਸਾਹਿਬ ਦੇਵੀ,
ਮਹਿਲ ਗੁਰੂ ਕੇ ਦੋਊ।
ਦਿੱਲੀ ਕੀ ਸੰਗਤ ਲੈ ਤਬਿ ਹੀ,
ਆਏ ਗੁਰੁ ਢਿਗ ਸੋਊ।
ਦਰਸ਼ਜੋ ਆਇ ਜਗਤ ਗੁਰੁ ਨਿਜ ਪਤਿ,
ਰਹੀਂ ਚਰਨ ਲਪਟਾਈ।
ਨਿਜ ਪੁੱਤ੍ਰਨ ਕੀ ਔਰ ਸਾਸ ਕੀ,
ਸਾਰ[1] ਸਭੀ ਜਬਿ ਪਾਈ ॥੩੬॥ [1]ਖ਼ਬਰ।
ਲਗੀਂ ਅਧਿਕ ਬਿਰਲਾਪ ਕਰਨ ਤਬਿ,
ਕਰੁਨਾ ਰਸ ਬਹੁ ਛਾਯੋ।
ਸਾਸੁ ਸੁਤਨ ਕੋ ਯਾਦ ਕਰੇ ਕਰਿ,
ਨੈਨਨਿ ਨੀਰ ਬਹਾਯੋ।
ਜੇਤਿਕ ਸਿੱਖ ਤਬੈ ਥੇ ਗੁਰੁ ਢਿਗ,
ਸੰਗਤ ਸਭਿ ਨਰ ਨਾਰੀ।
ਸੁਨ ਕਰਿ ਰੁਦਨ[1] ਮਾਤ ਕਾ ਸਭਿ ਹੀ, [1]ਰੋਣਾ।
ਬਿਹਬਲ ਭਏ ਅਪਾਰੀ ॥੩੭॥
ਹੇ ਅਜੀਤ ਸਿੰਘ ਜੋਰਾਵਰ ਹਰਿ*, *ਸਾਹਿਬਜ਼ਾਦਿਆਂ ਦੇ ਨਾਵਾਂ ਦੀ ਤਰਤੀਬ ਵਿੱਚ ਜੁਝਾਰ ਸਿੰਘ ਜੀ ਦੂਜੇ ਨੰਬਰ 'ਤੇ ਅਤੇ ਜੋਰਾਵਰ ਸਿੰਘ ਜੀ ਤੀਜੇ ਨੰਬਰ 'ਤੇ ਆਉਂਦੇ ਹਨ।
ਹੇ ਜੁਝਾਰ ਮ੍ਰਿਗੇਸੁ।
ਹੇ ਸੁਤ ਫਤੇ ਸਿੰਘ ਕਯਾ ਤੁਮਾਰਾ,
ਹਮ ਕੋ ਮਿਲਯੋ ਸੰਦੇਸੁ[1]। [1]ਸੁਨੇਹਾ।
ਹੇ ਮਾਤਾ ਗੁਜਰੀ, ਕਜਾ ਗੁਜਰੀ[1], [1]ਬੀਤੀ।
ਤੁਮ ਸੋਂ ਬਾਤ ਕਹਿਰ ਕੀ।
ਸ਼ੀਰ-ਖੋਰ ਮ੍ਰਿਦ ਗਾਤ ਸੁਤਨ ਸੋਂ,
ਤੁਰਕਨ ਕੀਨ ਕਹਿਰ ਕੀ[1] ॥੩੮॥ [1]ਦੁੱਧ ਪੀਂਦੇ, ਕੋਮਲ ਸ਼ਰੀਰਾਂ ਵਾਲੇ ਪੁੱਤਰਾਂ ਨਾਲ ਤੁਰਕਾਂ ਨੇ ਕੀ ਜ਼ੁਲਮ (ਦੀ ਗੱਲ) ਕੀਤੀ।
ਹੇ ਸਾਸੁ ਤੂੰ ਪਹੁੰਚੀ ਗੁਰੁ ਪੁਰਿ,
ਲੈ ਸੰਗੇ ਨਿਜ ਨਾਤੀ[1]। [1]ਪੋਤੇ।
ਹਮ ਕੋ ਕਾਹਿ ਤਜਯੋ ਤੁਮ ਈਹਾਂ,
ਪਰੀ ਦੁਖੀ ਬਿਲਲਾਂਤੀ।
ਯਾ ਬਿਧਿ ਗੁਰੁ ਘਰਨੀ[1] ਘਿਰਨਾ[2] ਕਰਿ, [1]ਗੁਰਾਂ ਦੇ ਮਹਿਲ। [2]ਗਿਲਾਨੀ।

ਕਰਤ ਕੀਰਨੇ ਭਾਰੀ।
ਚਹੁਂ ਦਿਸ ਕਰੁਨਾਰਸ ਅਤਿ ਛਾਯੋ,
ਰੁਦਨ ਕਰਤ ਨਰ ਨਾਰੀ* ॥੩੯॥
ਕਰ ਪੰਕਜ ਪਰ ਧਰਿ ਵਰ ਮੁਖ ਸਸਿ,
ਸੋਚਤ ਸੋਚ ਬਿਮੋਚਨ[1]।
ਸਤਿਗੁਰੁ ਨਰ ਲੀਲਾ ਕੇ ਕਾਰਨ,
ਲੋਚਨ ਤੈ ਜਲ ਮੋਚਨ[1]।
ਤਬਿ ਸਿੱਖਨ ਕਰ ਜੋਰਿ ਉਚਾਰਜੋ,
ਹੇ ਸਤਿਗੁਰੁ ਵਰ ਗਜਾਨੀ।
ਹਮ ਕੋ ਨਿੱਤ ਆਪ ਉਪਦੇਸ਼ਤ,
ਸਭਿ ਜਗ ਸ੍ਵਪਨ ਸਮਾਨੀ ॥੪੦॥
ਤਾਂ ਤੇ ਆਪ ਕਾਂਹਿ ਹਿਤ[1] ਡਾਰਤ,
ਅਬਿ ਨੈਨਨ ਤੈ ਪਾਨੀ।
ਯੌਂ ਸੁਨਿ ਸਿੱਖਨ ਕੀ ਗੁਰੁ ਬਾਨੀ,
ਯੌਂ ਫਿਰ ਆਪ ਬਖਾਨੀ।
ਏਕ ਬੇਲ ਤੈ ਦਲ[1] ਤੁੜਵਾ ਕਰਿ,
ਕਹਜੋ ਗੁਰੂ ਯਹਿ ਪੇਖੋ।
ਜਬਿ ਜੜ੍ਹ ਤੈ ਜਲ ਟਪਕ ਪਰਜੋ[1],
ਤਬਿ ਚੇਤਨ ਕਾ ਕਜਾ ਲੇਖੋ ॥੪੧॥
ਪੁਨ ਗੁਰੁ ਸਭ ਕੋ ਧੀਰਜ ਦੀਨਾ,
ਕਰੁਨਾਰਸ ਹਟਵਾਯੋ।
ਗਾਥਾ ਅਨਿਕ ਭਾਂਤਿ ਕੀ ਕਹਿ ਕਰਿ,
ਖਜਾਲ ਔਰ ਦਿਸ ਲਾਯੋ।
ਤਬਿ ਗੁਰੁ ਢਿਗ ਬਹੁ ਸੰਗਤਿ ਆਈ,
ਦੇਸ ਮਾਲਵੇ ਕੇਰੀ।
ਦੇਵਨ ਲਗੇ ਗੁਰੂ ਫਿਰ ਸਭਿ ਕੋ,
ਪਾਹੁਲ ਖੰਡੇ ਕੇਰੀ ॥੪੨॥
ਭਾਈ ਭਗਤੂ ਕੇ ਤਬਿ ਨਾਤੀ[1],
ਪ੍ਰਥਮੈਂ ਸਿੰਘ ਸਜਾਏ।
ਤਖਤੂ, ਬਖਤੂ ਸਿੰਘ ਰਾਮ ਸਿੰਘ,
ਫਤੇ ਸਿੰਘ ਬਿਦਤਾਏ।
ਭਾਈ ਰੂਪੇ ਕੇ ਜੁਗ ਨਾਤੀ,
ਧਰਮ ਪਰਮ ਸਿੰਘ ਜਾਨੋ।
ਰਾਮਾ ਔਰ ਤਿਲੋਕਾ ਆਦਿਕ,
ਏਹ ਫੂਲ ਕੇ ਮਾਨੋ ॥੪੩॥
ਪੁਨ ਡੱਲੇ ਕੋ ਸੁਧਾ[1] ਛਕਾਯੋ,

*ਦੇਖੋ ਬਿਸ੍ਰਾਮ ੨੮ ਦੇ ਅੰਕ ਨੰ: ੮੭ ਦੇ * ਨਿਸ਼ਾਨ ਹੇਠਲੀ ਪੈਰ ਟੂਕ।

[1]ਸੋਚਾਂ ਨੂੰ ਕੱਟਣ ਵਾਲੇ (ਸਤਿਗੁਰੂ ਕਲਗੀਧਰ ਜੀ ਆਪਣੇ) ਕੰਵਲ ਵਰਗੇ ਹੱਥ ਉੱਤੇ ਚੰਦ੍ਰਮਾ ਵਰਗਾ ਸ੍ਰੇਸ਼ਟ ਮੁੱਖ ਰਖ ਕੇ ਸੋਚਦੇ ਹਨ।

[1]ਨੇਤ੍ਰਾਂ 'ਚੋਂ ਜਲ ਛਡਦੇ ਹਨ।

[1]ਕਿਸ ਵਾਸਤੇ।

[1]ਪੱਤਾ।

[1]ਨਿਕਲ ਪਿਆ ਹੈ।

[1]ਪੋਤੇ।

[1]ਅੰਮ੍ਰਿਤ।

ਸੰਗ ਤਾਂਹਿ ਪਰਵਾਰੂ।
ਸੋਢੀ ਕੋਠੇ ਵਾਰਨ ਕੋ ਫਿਰ,
ਸਿੰਘ ਸਜਾਯੋ ਚਾਰੂ।
ਔਰ ਹਜਾਰਹੁਂ ਸਿੱਖਨਿ ਕੋ ਗੁਰੁ,
ਖੰਡੇ ਪਾਹੁਲ ਦੀਨੀ।
ਤਿਸੀ ਠੌਰ ਕੀ ਔਰ ਤੌਰ[1] ਇਕ, — [1]ਢੰਗ ਦੀ।
ਕਥਾ ਸੁਨੋ ਅਬਿ ਝੀਨੀ[1] ॥ ੪੪ ॥ — [1]ਬਰੀਕ ਭਾਵ ਗੁਹਜ।
ਦੋਹਰਾ:
ਆਨੰਦ ਪੁਰਿ ਮੈਂ ਏਕ ਬਿਰ,
ਗੁਰੂ ਕਰਯੋ ਥਾ ਖਯਾਲ।
ਪੰਚਮ ਗੁਰੁ ਕੇ ਹਾਥ ਕਾ,
ਗ੍ਰੰਥ ਜੁ ਆਹਿ ਬਿਸਾਲ ॥ ੪੫ ॥
ਦਰਸ਼ਨ ਕਰੀਏ ਤਾਂਹਿ ਕਾ,
ਆਨੰਦ ਪੁਰਿ ਮੰਗਵਾਇ।
ਪੁਨ ਤਿਸ ਪਰ ਤੈ ਗ੍ਰੰਥ ਇਕ,
ਰਾਖੈਂ ਔਰ ਲਿਖਾਇ ॥ ੪੬ ॥
ਯਹਿ ਵਿਚਾਰ ਕਰਿ ਗੁਰੂ ਨੈ,
ਸਿੱਖ ਪਠੇ ਨਿਜ ਖਾਸ।
ਜਬਿ ਵਹਿ ਪੁਰਿ ਕਰਤਾਰ ਮੈਂ,
ਗਏ ਧੀਰ-ਮੱਲ ਪਾਸ ॥ ੪੭ ॥
ਅਰਜ ਕਰੀ ਬਹੁ ਲਰਜ਼ ਕਰਿ[1], — [1]ਕੰਬ ਕੇ।
ਗਰਜ਼ ਮਰਜ਼ ਨਿਜ ਭਾਇ[1]। — [1]ਆਪਣੀ {ਮਰਜ} ਪਵਿੱਤ੍ਰ {ਗਰਜ਼} ਇੱਛਾ ਵਾਸਤੇ।
ਧੀਰ ਮੱਲ ਅਲਗਰਜ ਹ੍ਵੈ[1], — [1]ਬੇਪ੍ਰਵਾਹ ਹੋ ਕੇ।
ਬੋਲਯੋ ਤਰਜ ਦਬਾਇ[1] ॥ ੪੮ ॥ — [1]ਤਾੜ ਕੇ ਤੇ ਦਬਾ ਕੇ।
ਚੌਪਈ:
ਗੁਰੂ ਸਦੈ ਹੈਂ ਪੰਥ ਚਲੈ ਹੈਂ।
ਗ੍ਰੰਥ ਆਪਨੋ ਕਯੋਂ ਨ ਰਚੈਹੈਂ?।
ਜਿਨ ਗੁਰੂਅਨ ਕਾ ਹੈ ਯਹਿ ਗ੍ਰੰਥ।
ਵਹਿ ਤੋ ਛੋਰ ਦਯੋ ਇਨਿ ਪੰਥ ॥ ੪੯ ॥
ਨਯੋ ਪੰਥ ਜਯੋਂ ਲਯੋ ਚਲਾਏ।
ਨਯੋ ਗ੍ਰੰਥ ਤਯੋਂ ਲੈਂਹ ਬਨਾਏ।
ਪਰ ਹਮ ਤਿਸ ਕੋ ਤਬਿ ਗੁਰੁ ਜਾਨੈ।
ਪੰਚਮ ਗੁਰੁ ਸਮ ਬਾਨਿ ਬਖਾਨੈ[1] ॥ ੫੦ ॥ — [1]ਬਾਣੀ ਉਚਾਰਨ ਕਰਨ।
ਆਦਿ ਗ੍ਰੰਥ ਕੇ ਸਮ ਹ੍ਵੈ ਬਾਨੀ।
ਨਾਹਿਂ ਬਿਲੱਖਨ[1] ਕਥੈਂ ਕਹਾਨੀ। — [1]ਵੱਖਰੀ।
ਧੀਰ ਮੱਲ ਇਤਯਾਦਿਕ ਬਾਤੈਂ।
ਮਤਸਰ[1] ਧਰਿ ਜੋ ਕਹੀ ਬਖਯਾਤੈਂ ॥ ੫੧ ॥ — [1]ਈਰਖਾ।

ਗ੍ਰੰਥ ਨ ਦਯੋ ਸਿੱਖ ਹਟ ਆਏ।
ਗੁਰੁ ਢਿਗ ਸਭਿ ਬ੍ਰਿਤੰਤ ਸੁਨਾਏ।
ਸੁਨ ਕਰਿ ਗੁਰੁ ਵਹਿ ਉਰਿ ਧਰਿ ਰਾਖੀ।
ਧੀਰ ਮੱਲ ਜੋ ਬਾਨੀ ਭਾਖੀ ॥੫੨॥
ਨਹਿੰ ਅਵਕਾਸ਼[1] ਰਚਾਨੇ ਕੇਰਾ। — [1]ਵਿਹਲ।
ਮਿਲਿਓ ਥਾ, ਬਹੁ ਬਢਯੋ ਬਖੇਰਾ।
ਅਬਿ ਅਵਕਾਸ਼ ਪਾਇ ਗੁਰੁ ਗਜਾਨੀ।
ਗ੍ਰੰਥ ਰਚਨ ਕੀ ਤਯਾਰੀ ਠਾਨੀ ॥੫੩॥
ਜੋ ਜੰਗਲ ਮੰਗਲ ਪਰ ਦਾਈ[1]। — [1]ਵਿਸ਼ੇਸ਼ ਖ਼ੁਸ਼ੀਆਂ ਦੇਣ ਵਾਲਾ।
ਅਬਿ ਦਰਵਾਰ ਉਦਾਰ ਜਹਾਂ-ਈ।
ਤੰਬੂ ਤਹਾਂ ਕਨਾਤ ਲਗਾਈ।
ਭੀਤਰ ਬੈਠੇ ਆਪ ਗੁਸਾਂਈਂ ॥੫੪॥
ਮਨੀ ਸਿੰਘ ਕੋ ਲਿਖਨ ਬਿਠਾਯੋ।
ਨਿਤ ਦੁਇ ਪਹਿਰ ਸੰਕੇਤ[1] ਠਰਾਯੋ। — [1]ਨੇਮ।
ਸਤਿਗੁਰੁ ਗਏ ਉਚਾਰਤ ਜੈਸੇ।
ਬਾਨੀ ਲਿਖੀ ਸਿੱਖ ਤਿਹ ਤੈਸੇ[1] ॥੫੫॥ — [1]ਤਿਸ ਸਿੱਖ (ਭਾਈ ਮਨੀ) ਨੇ ਉਵੇਂ ਲਿਖੀ।
ਪੂਰਨ ਤੂਰਨ ਕਈ ਮਾਸ ਮੈਂ[1]। — [1]ਕਈ ਮਹੀਨਿਆਂ ਵਿੱਚ ਛੇਤੀ ਸੰਪੂਰਨ ਕੀਤਾ।
ਆਦਿ ਗ੍ਰੰਥ ਕਿਯ ਤਯਾਰ ਤਾਸ ਮੈਂ[1] ॥੫੬॥ — [1]ਉਸ (ਸਮੇਂ) ਵਿੱਚ।

ਦੋਹਰਾ:

ਬੀੜ ਆਦਿ ਗੁਰੁ ਗ੍ਰੰਥ ਕੀ,
ਨਈ ਕਰੀ ਯੌਂ ਤਯਾਰ।
ਯਾਂਹੀ ਤੇ ਕਹਿਲਾਤ ਵਹਿ,
ਬੀੜ ਦਮਦਮੇ ਵਾਰ ॥੫੭॥
ਆਦਿ ਗ੍ਰੰਥ ਕੀ ਬੀੜ ਯਹਿ,
ਦਸਮ ਗੁਰੂ ਜੋ ਕੀਨ।
ਪੰਚਮ ਗੁਰੁ ਕੇ ਕਥਨ ਤੇ,
ਫਰਕ ਜਰਾਰਖ ਲੀਨ ॥੫੮॥
ਪਾਠ ਵਹੀ ਹੈ ਅਰਥ ਵਹਿ,
ਪਰਤ ਨ ਭੇਦ ਪਛਾਨ।
ਕਿਤਿਕ ਬਰਣ[1] ਕਾ ਫਰਕ ਹੈ*, — [1]ਅੱਖਰ। *ਲਿਖਾਰੀਆਂ ਦੀਆਂ ਉਕਾਈਆਂ ਨਾਲ ਤਾਂ ਭਾਵੇਂ ਕੁਝ ਅੱਖਰਾਂ ਦਾ ਫ਼ਰਕ ਪੈ ਗਿਆ ਹੋਵੇ। ਉਂਞ ਵਾਸਤਵ ਵਿੱਚ ਕੋਈ ਫ਼ਰਕ ਨਹੀਂ ਹੈ।
ਜਾਨਤ ਸਿੱਖ ਮਹਾਂਨ ॥੫੯॥
ਇਸੀ ਗ੍ਰੰਥ ਪਰ ਤੈ ਪੁਨਾ,
ਲਿਖੇ ਗਏ ਬਹੁ ਗ੍ਰੰਥ।
ਪਰ ਦੋਨੋ ਕੋ ਏਕ ਸਮ,
ਮਾਨਤ ਪੂਜਤ ਪੰਥ ॥੬੦॥
ਹੁਤੋ ਬ੍ਰਿੱਧ ਦਲ ਮੈਂ[1] ਵਹੀ, — [1]ਬੁੱਢੇ ਦਲ ਵਿੱਚ।

ਗ੍ਰੰਥ ਦਸਮ ਗੁਰੁ ਕੇਰ।
ਸ਼ਾਹਿ ਦੁਰਾਨੀ ਸੰਗ ਜਬਿ,
ਮਾਚਯੋ ਜੰਗ ਬਧੇਰ ॥੬੧॥
ਮੌਜੇ ਕੁਤਬਾ ਬਾਮਣੀ
ਨਿਕਟਿ[1], ਗ੍ਰੰਥ ਪੁਨ ਸੋਇ।
ਭਯੋ ਲੋਪ ਨਹਿਂ ਕਿਨ ਲਖਯੋ,
ਕਹਾਂ ਲੈ ਗਯੋ ਕੋਇ ॥੬੨॥
ਬਹੁ ਬ੍ਰਿਧਨ ਤੈ ਯੌਂ ਸੁਨਯੋ,
ਲੂਟ ਲੈ ਗਯੋ ਸ਼ਾਹਿ।
ਕਾਬਲ ਕੀ ਧ੍ਰਮ ਸਾਲ ਮੈਂ*,
ਅਹੇ ਗ੍ਰੰਥ ਅਬਿ ਵਾਹਿ ॥੬੩॥
ਕੇਚਿਤ ਕਹਿ ਹੈਂ ਗ੍ਰੰਥ ਵਹਿ,
ਪਟਨੇ ਸਾਹਿਬ ਆਹਿ।
ਉਭੈ ਠੌਰ ਹੀ ਪੂਜੀਅਤ,
ਮਾਨਤ ਸਿੱਖ ਮਹਾਂਹਿਂ ॥੬੪॥
ਦੀਪ ਸਿੰਘ ਸ਼ਾਹੀਦ ਜਬਿ,
ਥਿਰਯੋ ਦਮਦਮੇ ਜਾਇ।
ਆਦਿ ਗ੍ਰੰਥ ਤਿਨ ਔਰ ਇਕ,
ਬੰਨੋਂ ਬੀੜ ਲਹਾਇ ॥੬੫॥
ਪੁਰਿ ਕਰਤਾਰ ਲਿਜਾਇ ਕੈ,
ਸੋਧਯੋ ਭਲੇ ਬਨਾਇ।
ਅਪਨੀ ਤਰਫੋਂ ਫਰਕ ਉਨ,
ਰਹਿਨੇ ਦਯੋ ਨ ਕਾਇ ॥੬੬॥
ਤਿਸ ਪਰ ਤੈ ਫਿਰ ਚਾਰ ਉਨ,
ਗ੍ਰੰਥ ਲਿਖਾਏ ਔਰ।
ਇਕ ਹਜ਼ੂਰ ਸਾਹਿਬ ਪਠਯੋ,
ਦੁਤੀਆ ਪਟਨੇ ਗੌਰ ॥੬੭॥
ਤੀਸਰ ਅੰਮ੍ਰਿਤਸਰ ਥਪਯੋ,
ਹਰਿ ਮੰਦਰ ਮੈਂ ਚਾਹਿ।
ਪਹਿਲੇ ਪੋਥੀ ਖੁਲਤ ਥੀ
ਪੰਜ ਗ੍ਰੰਥਿ ਤਹਾਂਹਿਂ ॥੬੮॥
ਚਤ੍ਰੁਥ ਰਾਖਯੋ ਦਮਦਮੇ,
ਅਬਿ ਲੌ ਜੋ ਤਹਿਂ ਠੌਰ।
ਇਨ ਗ੍ਰੰਥਨ ਪਰ ਤੈ,
ਲਿਖੇ ਗਏ ਗ੍ਰੰਥ ਔਰ ॥੬੯॥

[1]ਕੁਤਬਾ ਬਾਮਣੀ {ਮੌਜ਼ੇ} ਪਿੰਡ ਕੋਲ।

*ਭਾਈ ਕਾਨ੍ਹ ਸਿੰਘ ਜੀ ਨਾਭਾ ਨੇ ਮਹਾਨ ਕੋਸ਼ ਦੇ ਪੰਨਾ ੧੩੦੭ ਤੇ * ਨਿਸ਼ਾਨ ਦੀ ਪੈਰ ਟੂਕ 'ਚ ਲਿਖਿਆ ਹੈ ਕਿ 'ਅਸੀਂ ਗੌਰਮਿੰਟ ਦੀ ਮਾਰਫ਼ਤ ਪਤਾ ਨਿਰਣਾ ਕਰ ਲੀਤਾ ਹੈ ਕਿ ਕਾਬਲ ਵਿੱਚ ਇਹ ਜਿਲਦ ਨਹੀਂ ਹੈ।'

ਆਦਿ ਗ੍ਰੰਥਨ ਕੀ ਕਥਾ ਕਥੀ,
ਸੁਨੀ ਹਮ ਜੈਸ।
ਜਥਾ ਦਸਮ ਗੁਰੁ ਗ੍ਰੰਥ ਭਾ,
ਤਥਾ ਸੁਨੋ ਅਬਿ ਤੈਸ ॥੨੦॥
ਚੌਪਈ:
ਨਿਜ ਬਾਨੀ ਗੁਰੁ ਦਸਮ ਜੁਰਰੀ[1]। — [1]ਉਚਾਰੀ।
ਸਰਸ ਸੁਜਾਤਿ ਸੁਬ੍ਰਿੱਤਨ ਜਰੀ[1]। — [1]ਕਾਵਿ ਦੇ ਨੌਂਰਸਾਂ ਸਹਿਤ ਅਤ {ਸੁਜਾਤਿ} ਚੰਗੀ ਕਿਸਮ ਦੇ ਸੁਬ੍ਰਿਤਨਿ ਚੰਗੇ ਛੰਦਾਂ ਨਾਲ ਜੜੀ ਹੋਈ ਹੈ।
ਜਮਕ[1] ਦਮਕ[2] ਭੂਸ਼ਨ ਯੁਤ ਭੂਸ਼ਤ[3]। — [1]ਯਮਕ, ਇਕ ਸ਼ਬਦਾਲੰਕਾਰ, ਜਿਸ ਵਿੱਚ ਇੱਕੋ ਸ਼ਬਦ ਅਨੇਕ ਵਾਰ ਆਵੇ ਪਦ ਅਰਥ ਜੁਦਾ ਜੁਦਾ ਹੋਵੇ। [2]ਚਮਕ। [3]ਅਲੰਕਾਰਾਂ ਸਹਿਤ ਸਜੀ ਹੋਈ ਹੈ।
ਕਾਬਜ ਕੋਸ਼ ਅਨੁਸਾਰ ਅਦੂਸ਼ਤ[1] ॥੨੧॥ — [1]ਦੋਸ਼-ਰਹਿਤ।
ਬਜੰਗ[1] ਲੱਛਨਾ[2] ਧੁਨੀ[3] ਅਪਾਰੇ। — [1]{ਵਜੰਗ}ਰਮਜ਼ ਨਾਲ ਜਾਨਣ ਯੋਗ ਅਰਥ। [2]ਸ਼ਬਦ ਦੀ ਉਹ ਸ਼ਕਤੀ ਜਿਸ ਰਾਹੀਂ ਸਾਧਾਰਨ (ਆਮ) ਅਰਥ ਤੋਂ ਵੱਖਰਾ ਵਾਸਤਵ ਅਰਥ ਅਤੇ ਭਾਵ ਪ੍ਰਗਟ ਹੋਵੇ। [3]ਕਾਵਿ ਅਨੁਸਾਰ ਗੂਢ ਅਰਥ ਦਾ ਭਾਵ ਜੋ ਅੱਖਰਾਂ ਦੇ ਅਰਥ ਤੋਂ ਭਿੰਨ ਵਜੰਜਨਾ-ਸ਼ਕਤੀ ਦੁਆਰਾ ਪ੍ਰਗਟ ਹੋਵੇ, ਸ਼ਬਦ ਤੋਂ ਅਰਥ, ਅਰਥ ਤੋਂ ਵਜੰਗ ਤੇ ਵਜੰਗ ਤੋਂ ਧੁਨੀ ਹੋਇਆ ਕਰਦੀ ਹੈ।
ਉਕਤਿ[1] ਜੁਕਤਿ[2] ਰਸ ਰਾਸਿ ਉਦਾਰੇ[3]। — [1]ਕਥਨ, ਬਿਆਨ। [2]ਯੁਕਤਿ- ਇਕ ਅਰਥਾਲੰਕਾਰ, ਚਤੁਰਾਈ ਦੀ ਕ੍ਰਿਆ ਨਾਲ ਮਨ ਦਾ ਭਾਵ ਪ੍ਰਗਟ ਕਰਨਾ ਜਾਂ ਛੁਪਾਣਾ। (ਅ) ਕਿਸੇ ਗੱਲ ਨੂੰ ਦਲੀਲ ਨਾਲ ਖੰਡਨ ਮੰਡਨ ਕਰਨਾ। [3]ਕਵਿਤਾ ਦੇ ਸਾਰੇ ਸ੍ਰੇਸ਼ਟ (ਨੌਂ) ਰਸ। {ਰਸ-ਕਾਵਿ ਅਨੁਸਾਰ ਮਨ ਵਿੱਚ ਉਤਪੰਨ ਹੋਣ ਵਾਲਾ ਉਹ ਭਾਵ ਜੋ ਕਾਵਿ ਪੜ੍ਹਨ ਸੁਣਨ ਜਾਂ ਨਾਟਕ ਆਦਿ ਦੇਖਣ ਤੋਂ ਪੈਦਾ ਹੁੰਦਾ ਹੈ।}
ਦਸਮ ਗੁਰੂ ਕੇ ਗ੍ਰੰਥ ਮਝਾਰੀ।
ਵਹਿ ਬਾਨੀ ਹੈ ਲੇਹੁ ਨਿਹਾਰੀ ॥੨੨॥
ਕਵੀ, ਗੁਰੂ ਢਿਗ ਹੁਤੇ ਬਵੰਜਾ।
ਰਹਿਤੇ ਬਾਨੀ ਰਚਿਤ ਅਭੰਜਾ[1]। — [1]ਲਗਾਤਾਰ।
ਗ੍ਰੰਥ ਗੁਰੂ ਥੇ ਬਹੁ ਬਨਵਾਏ।
ਜਾਨੋਂ ਜਿਤਿਕ ਨਾਮ ਦਿਹੁਂ ਗਾਏ ॥੨੩॥
ਪਰਬ ਅਠਾਰਾਂ ਭਾਰਥ ਕੇਰੇ[1]। — [1]ਮਹਾਂ ਭਾਰਤ ਗ੍ਰੰਥ ਦੇ ੧੮ ਗ੍ਰੰਥ ਦੇ ੧੮ ਪਰਬ (ਭਾਗ, ਹਿੱਸੇ)।
ਭਾਖਾ ਕਰੇ ਗੁਰੂ ਬਿਨੁ ਦੇਰੇ।
ਤਿਨ ਮੈਂ ਸੇ ਹੈਂ ਦਸ ਪ੍ਰਸਿੱਧੈਂ[1]। — [1]ਮਸ਼ਹੂਰ।
ਆਠ ਲੋਪ ਹੋਏ ਕਿਸਿ ਬਿੱਧੈਂ ॥੨੪॥
ਜੋ ਪਟਲੇਸ੍ਵਰ ਅਬਿ ਬਨਵਾਏ।
ਕਰੇ ਅਠਾਰਾਂ ਪੂਰੇ ਸਾਏ[1]। — [1]ਉਹ।
ਪੁਨ ਗੁਰੁ 'ਸਰਬ ਲੋਹ' ਇਕ ਕਥਾ[1]। — [1]ਉਚਾਰਿਆ।
ਪ੍ਰੇਮ ਸੁਮਾਰਗ ਔਰੈਂ ਤਥਾ[1] ॥੨੫॥ — [1]ਤਿਵੇਂ (ਇੱਕ) ਹੋਰ।
ਨੀਤੀ ਸਾਗਰ ਥਾ ਪ੍ਰਕਾਸ਼ਾ।
ਉਪਨਿਸ਼ਦਾਂ ਕੀਨੀ ਥੀਂ ਭਾਸ਼ਾ।
ਗੋਬਿੰਦ ਗੀਤਾ ਔਰ ਪ੍ਰਭਾਖੀ[1]। — [1]ਹੋਰ ਉਚਾਰੀ ਸੀ।

ਯਹਿ ਸਭਿ ਸੁਨੀ ਵਡਨ ਤੈ ਸਾਖੀ ॥੭੬॥
ਗੁਰੁ ਕੇ ਰਚੇ ਸਿੱਖ ਬਹੁ ਭਾਨੈਂ[1]। [1]ਕਹਿੰਦੇ ਹਨ।
ਸਾਚ ਝੂਠ ਸਭਿ ਗੁਰੁ ਹੀ ਜਾਨੈ।
ਇਤਜਾਦਿਕ ਬਹੁ ਗ੍ਰੰਥ ਰਚਾਏ।
ਥੇ ਸਤਿਗੁਰੁ, ਹਮ ਸੁਨਜੋ ਮਹਾਂਏ[1] ॥੭੭॥ [1]ਅਸਾਂ ਬਹੁਤਿਆਂ ਤੋਂ ਸੁਣਿਆ ਹੈ।
ਆਨੰਦ ਪੁਰਿ ਤੇ ਨਿਕਸੇ ਜਬੈ।
ਲੂਟੇ ਗਏ ਰੋਪੜ ਢਿਗ ਤਬੈ।
ਕੁਛ ਪਹਾੜੀਅਨ ਕੇ ਕਰ ਆਏ।
ਕੁਛ ਤੁਰਕਨ ਲੈ ਨਦੀ ਬਹਾਏ[1] ॥੭੮॥ [1]ਰੋੜ੍ਹ ਦਿੱਤੇ।
ਜੋ ਕਿਤ ਕਿਤ ਸਿੱਖਨ ਕੇ ਪਾਸੈਂ।
ਰਹਿ ਗੇ ਥੇ ਪਿਖੀਅਤ ਸੋ ਖਾਸੈਂ[1]। [1]ਉਹ ਖ਼ਾਸ (ਥਾਵਾਂ ਵਿੱਚ ਹੀ) ਦੇਖੀਦੇ ਹਨ।
ਵਹਿ ਪੁਸਤਕ ਫਿਰ ਕਰਿ ਇਕ ਠੌਰੈਂ।
ਬੀੜ ਮਨੀ ਸਿੰਘ ਬਾਂਧੀ ਗੌਰੈਂ ॥੭੯॥
ਜੋ ਅਬਿ ਗ੍ਰੰਥ ਦਸਮ ਗੁਰੁ ਕੇਰਾ।
ਕਹਿਲਾਵਤ ਮਧ ਪੰਥ ਉਚੇਰਾ।
ਸਤ੍ਰਾਂ ਸੈ ਅਠੱਤ੍ਰੇ ਸਾਲੈਂ।
ਰਚੀ ਬੀੜ ਇਸ ਕੇਰ ਬਿਸਾਲੈਂ ॥੮੦॥
ਤਾਂ ਕਾ ਭੋਗ ਹਕਾਯਤ ਪਰ ਹੈ।
ਜਾਨਤ ਸਿੱਖ ਗੁਰੂ ਕੇ ਬਰ[1] ਹੈਂ। [1]ਸ੍ਰੇਸ਼ਟ।
ਮਨੀ ਸਿੰਘ ਕੇ ਕਤਲ ਬਾਦ ਫਿਰ।
ਗ੍ਰੰਥ ਭਯੋ ਵਹਿ ਲੋਪ ਕਿਸੈ ਧਿਰ[1] ॥੮੧॥ [1]ਕਿਸ ਤਰਫ਼।
ਯਾਂ ਤੈ ਦੀਪ ਸਿੰਘ ਸ਼ਾਹੀਦੈਂ।
ਦੁਤੀ ਬੀੜ ਪੁਨ ਰਚੀ ਮਹੀਦੈਂ[1]। [1]ਵੱਡੀ।
ਆਠਾਰਾਂ ਸੈ ਚਾਰ ਮਝਾਰੇ।
ਅੰਤ ਕਬਿੱਤ ਸਫੋਟਕ ਧਾਰੇ[1] ॥੮੨॥ [1]ਅੰਤ ਵਿੱਚ ਸਫੋਟਕ ਕਬਿੱਤਰੱਖੇ।
ਛੱਕੇ ਆਦਿਕ ਬਾਨੀ ਔਰੈਂ।
ਲਿਖੀ ਤਾਂਹਿ ਤਿਸ ਮਾਂਹਿ ਸਗੌਰੈਂ[1]। [1]ਧਿਆਨ ਨਾਲ।
ਤੀਸਰ ਬੀੜ ਔਰ ਭੀ ਆਹੀ।
ਪਟਨੇ ਸੁੱਖਾ ਸਿੰਘ ਰਚਾਹੀ ॥੮੩॥
ਛੱਕੇ ਔਰ ਸੁਖਮਨਾ ਚਾਰੂ।
ਅੰਕ-ਪਲੀ[1] ਲੌ ਕਥਾ ਅਪਾਰੂ। [1]ਜਿਸ ਵਰਣ ਮਾਲਾ ਵਿੱਚ ਅੱਖਰਾਂ ਦੀ ਥਾਂ ਅੰਕ (ਹਿੰਦਸੇ) ਵਰਤੇ ਜਾਣ।
ਲਿਖੇ ਕਬਿੱਤ ਸਫੁਟਕ ਅਪਾਰੇ।
ਜੋ ਹਮ ਔਰ ਨ ਕਹੀਂ ਨਿਹਾਰੇ ॥੮੪॥
ਪੁਨ ਉਨ ਹੱਥ ਟਿਕਾਯੋ ਐਸੇ।
ਦਸਮ ਗੁਰੂ ਕੇ ਦਸਤਖਤ ਜੈਸੇ।
ਬਲਿਕੈ ਔਰ ਗ੍ਰੰਥਨ ਮਾਹੂੰ।

ਕਰੇ ਦਸਤਖਤ ਵੈਸੇ ਤਾਹੂੰ ॥੮੫॥
ਔਰ ਗ੍ਰੰਥ ਇਕ ਤਿਸ ਹੀ ਕੇਰਾ।
ਲਿਖ੍ਯੋ ਸ਼ਹਿਰ ਪਟਜਾਲੇ ਹੇਰਾ।
ਪਾਂਚ ਪੱਤ੍ਰੇ ਤਾਂ ਮੈਂ ਪਾਏ।
ਅੱਖਰ ਸਮ ਗੁਰੁ ਦਸਮ ਬਨਾਏ ॥੮੬॥
ਬਾਵਾ ਹਾਕਮ ਸਿੰਘ ਥਾ ਲਜਾਯੋ।
ਐਸੇ ਔਰ ਠੌਰ ਬਹੁ ਥਾਯੋ।
ਅੱਖਰ ਹੁਕਮ ਨਾਮਿਓਂ ਪਰ ਹੈਂ।
ਗੁਰੁ ਸਮ ਲਏ ਬਨਾਵਟਿ ਕਰਿ ਹੈਂ ॥੮੭॥
ਇਕ ਮੰਗਲ ਪ੍ਰਕਾਸ਼ ਉਚਾਰੋ।
ਬੁਧਿ ਪ੍ਰਕਾਸ, ਅੰਮ੍ਰਿਤ ਬਿਧਿ ਸਾਰੋ ॥੮੮॥
ਦੋਹਰਾ:
ਦਸਮ ਗੁਰੂ ਕੇ ਗ੍ਰੰਥ ਕੀ,
ਤੀਨ ਬੀੜ ਤ੍ਰੈ ਭਾਂਤਿ।
ਪ੍ਰਗਟ ਸਬਿ ਠਾਂ ਪੇਖੀਅਤ,
ਅਬਿ ਜਗ ਮੈਂ ਬਖ੍ਯਾਤ ॥੮੯॥
ਯਹਿ ਤੋ ਗਾਥਾ ਬੀਚ ਮੈਂ,
ਦਈ ਔਰ ਹੀ ਗਾਇ।
ਅਬਿ ਸੁਨੀਏ ਪ੍ਰਸੰਗ ਕੀ,
ਗਾਥਾ ਸੁਖਦ ਸੁਹਾਇ ॥੯੦॥
ਰਹੇ ਦਸਮ ਗੁਰੁ ਦਮਦਮੇ,
ਨੌ ਦਿਨ ਅਰ ਨੌ ਮਾਸ।
ਲਿਖਨ ਪਢਨ ਕੀ ਰੀਤਿ ਸਭਿ,
ਤਹਾਂ ਚਲਾਈ ਖਾਸ ॥੯੧॥
ਕਾਂਸ਼ੀ ਸਮ ਗੁਰੁ ਦਮਦਮਾ,
ਕਰ ਕੇ ਪਰਗਟ ਠੀਕ।
ਫਿਰ ਚਲਿ ਦੱਖਨ ਦਿਸਾ ਕੋ,
ਪਹੁੰਚੇ ਸਰਸੇ ਠੀਕ ॥੯੨॥
ਦ੍ਵੈਯਾ ਛੰਦ:
ਤਹਿਂ ਤੈ ਆਗੇ ਚਲ ਕਰਿ ਸਤਿਗੁਰੁ,
ਨੌਹਰ ਸ਼ਹਰ ਪਧਾਰੇ।
ਗ੍ਰਾਮ ਸਹੇਵੇ ਬਸ ਕਰਿ ਆਗੇ,
ਪੁਸ਼ਕਰਰਾਜ ਨਿਹਾਰੇ।
ਸਿੰਘ ਬਹੁਤ ਤਬਿ ਸੰਗ ਗੁਰੂ ਕਾ,
ਤਜ ਕਰਿ ਪੀਛੇ ਆਏ।
ਸਿਦਕੀ ਚਾਰ ਪਾਂਚ ਸੈ ਸਿੰਘ ਸਭਿ,
ਗੁਰੁ ਕੇ ਪਾਸਰਹਾਏ ॥੯੩॥

ਪੁਨ ਗੁਰੁ ਨਗਰ[1] ਨਰੈਣੇ ਪਹੁੰਚੇ,
ਜਹਿਂ ਹੈ ਦਾਦੂ ਦੂਾਰਾ।
ਥਾ ਮਹੰਤ ਤਬਿ ਜੈਤਰਾਮ ਤਿਹ,
ਮਿਲਯੋ ਆਇ ਮੁਦ ਧਾਰਾ।
ਤਿਸ ਨੇ ਕਹਯੋ ਗੁਰੂ ਕੋ ਨਿਉਤਾ,
ਤਾਂ ਪ੍ਰਤਿ ਗੁਰੂ ਉਚਾਰੀ।
ਜੁਰਰੇ[1] ਬਾਜ ਲਗਰ ਮਮ ਸੰਗੇ,
ਹੈਂ ਸਭਿ ਮਾਸ ਅਹਾਰੀ ॥ ੯੪ ॥
ਜੈਤਰਾਮ ਫਿਰ ਹਾਥ ਜੋਰ ਕਰਿ,
ਯਾ ਬਿਧ ਬਚਨ ਉਚਾਰੇ।
ਮੋਠ ਬਾਜਰੀ ਆਜ ਹਮਾਰੀ,
ਛਕ ਹੈਂ ਬਾਜ ਤੁਮਾਰੇ।
ਤਬੈ ਮਹੰਤ ਜਮਾਰੀ[1] ਲੈ ਕਰਿ,
ਬਾਜਨਿ ਆਗੇ ਪਾਈ।
ਆਗਜਾ ਮਾਨ ਸਾਧ ਕੀ ਬਾਜਨਿ,
ਚੁਗੀ ਜਿਤਿਕ ਮਨਿ ਭਾਈ ॥ ੯੫ ॥
ਬਿਸਮੈਂ ਭਏ ਸਿੰਘ ਸਭਿ ਪਿਖ ਕਰਿ,
ਗੁਰੂ ਭਏ ਮੁਦ ਭਾਰੀ।
ਜੈਤਰਾਮ ਕੀ ਰਸਤ ਲਈ ਤਬਿ,
ਭੋਜਨ ਭਯੋ ਤਯਾਰੀ।
ਸੈਨ ਸਮੇਤ ਸਤਿਗੁਰੂ ਭੋਜਨ,
ਪਾਯੋ ਮਨ ਮੁਦ ਭਰ ਕੈ।
ਸੰਤਨ ਸੋਂ ਹਰਿ ਚਰਚਾ ਕਰਿ ਕਿਛੁ,
ਚਲੇ ਕੂਚ ਫਿਰ ਕਰਿ ਕੈ ॥ ੧੬ ॥
ਜਿਸ ਜਿਸ ਸ਼ਹਰ ਨਗਰ ਗੁਰੁ ਜਾਵੈਂ,
ਪੁਰਿ ਜਨ ਮਿਲ ਕਰਿ ਸਭਿ ਹੀ।
ਲੈ ਕਰਿ ਭੇਟਾ ਆਇ ਅਗਾਰੀ,
ਮਿਲੈਂ ਗੁਰੂ ਕੌਂ ਤਬਿ ਹੀ।
ਸ਼ਹਰ ਬਘੌਰ ਨਾਮ ਤਬਿ ਆਯੋ,
ਤਹਾਂ ਸਿਵਰ[1] ਗੁਰੁ ਕੀਨਾ।
ਕੇਤਿਕ ਦਿਵਸ ਮੁਕਾਮ ਤਹਾਂ ਗੁਰੁ,
ਰਾਖਯੋ ਮੁਦ ਧਰਿ ਪੀਨਾ ॥ ੯੭ ॥

ਇਤਿ ਸ੍ਰੀ ਗੁਰੁ ਪੰਥ ਪ੍ਰਕਾਸ਼ ਗ੍ਰੰਥੇ ਪੂਰਬਾਰਧੇ ਗਯਾਨ ਸਿੰਘ ਵਿਰਚਿਤੇ 'ਦਮਦਮੇ ਸਾਹਿਬਰਹਿ ਕਰਿ, ਦੱਖਣ ਜਾਣੇ ਕਾ ਪ੍ਰਸੰਗ', ਬਰਨਨੰ ਨਾਮ ਅਠਾਹਟਮੋਂ ਬਿਸ੍ਰਾਮ ॥ ੬੮ ॥

[1]ਸ਼ਹਿਰ।

[1]ਬਾਜ਼ ਦੀ ਕਿਸਮ ਦੇ ਸ਼ਿਕਾਰੀ ਪੰਛੀ।

[1]ਜਵਾਰ।

[1]ਡੇਰਾ।

## ੬੯. {ਔਰੰਗੇ ਦੀ ਮੌਤ, ਗੁਰੂ ਜੀ ਨੇ ਬਹਾਦਰ ਸ਼ਾਹ ਨੂੰ ਪਾਤਸ਼ਾਹੀ ਦਿਵਾਉਣੀ}

ਦੋਹਰਾ:

ਦੁੰਦ ਬੰਦਿ ਕਰ ਬੰਦ ਕਰਿ,
ਗੁਰੁ ਅੰਗਦ ਪਦ ਕੰਜ[1]।

[1]ਸ੍ਰੀ ਗੁਰੂ ਅੰਗਦ ਦੇਵ ਜੀ (ਮਹਾਰਾਜ) ਦੇ ਚਰਨਾਂ ਕੰਵਲਾਂ ਉੱਪਰ, ਹੱਥ ਜੋੜ ਕੇ ਨਮਸਕਾਰ ਕਰਦਾ ਹਾਂ।

ਦਸਮ ਗੁਰੂ ਕੀ ਗਾਥ ਅਬਿ,
ਸੁਨੋ ਅਗਾਰੀ ਮੰਜ[1] ॥੧॥

[1]ਉੱਜਲ।

ਔਰੰਗੇ ਕਾ ਮਰਨ, ਪੁਨ
ਤਾਰਾ ਆਜ਼ਮ ਕੇਰ।
ਭਯੋ ਬਹਾਦਰ ਸ਼ਾਹ ਜਯੋਂ
ਸ਼ਾਹ, ਕਹੋਂ ਸਭਿ ਟੇਰਿ[1] ॥੨॥

[1]ਉਚਾਰ ਕੇ।

ਜਬਿ ਗੁਰੁ ਦੀਨੇ ਨਗਰ ਤੇ,
ਦਯਾ ਸਿੰਘ ਕੇ ਹੱਥ।
ਲਿਖਿ ਹਕਾਯਤਾ[1] ਪਠੀ ਥੀਂ,

[1](ਫ਼ਾਰਸੀ ਬੋਲੀ 'ਚ ਲਿਖਿਆ ਜ਼ਫ਼ਰਨਾਮਾ ਤੇ ਗਿਆਰਾਂ) {ਹਕਾਯਤਾਂ} ਕਹਾਣੀਆਂ।

ਔਰੰਗੇ ਢਿਗ ਤੱਥ[1] ॥੩॥

[1]ਤਿਸ ਥਾਂ ਤੋਂ।

ਪਹੁੰਚ ਨੁਰੰਗਾਬਾਦ ਮੈਂ,
ਬਾਦਸ਼ਾਹਿ ਢਿਗ ਜਾਇ।
ਦਯੋ ਜ਼ਫਰ ਨਾਮਾ ਜਬੈ,
ਪਢਿ ਨੌਰੰਗ ਬਿਸਮਾਇ ॥੪॥
ਕਹਯੋ ਜੁਲਮ ਨਾਹੱਕ[1] ਭਯੋ,

[1]ਬਿਨਾਂ ਮਤਲਬ, ਐਵੇਂ।

ਪੀਰ ਹਿੰਦੁ ਕੇ ਸਾਥ।
ਹੈਂ ਆਲਮ[1] ਆਮਲ[2] ਵਹੇ,

[1]ਵਿਦਵਾਨ। [2]ਕਰਣੀ ਵਾਲੇ।

ਆਰਫ[1] ਅਜ਼ਮਤ ਨਾਥ[2] ॥੫॥

[1]ਆਤਮ ਗਿਆਨੀ। [2]ਕਰਾਮਾਤ ਦੇ ਮਾਲਕ।

ਯਹਿ ਲਿਖ ਪਠਯੋ ਤਬੈ ਹੀ,
ਨਾਜ਼ਮ[1] ਸਰਹੰਦ ਤਾਂਇਂ।

[1]ਸੂਬੇ।

ਤੁਮ ਨ ਗੁਰੂ ਕੋ ਕਿਛੁ ਕਹੋ,
ਚਹਿ ਜਹਿ ਰਹੈਂ ਤਹਾਂਇ[1] ॥੬॥

[1]ਜਿਸ ਜਗ੍ਹਾ ਰਹਿਣਾ ਚਾਹੁਣ ਉੱਥੇ ਹੀ (ਰਹਿਣ ਦਿਉ)।

ਇਕ ਮੁਰਾਸਲਾ[1] ਗੁਰੂ ਕੋ,

[1]ਖ਼ਤ।

ਲਿਖਯੋ ਐਸ ਪਤਿਸ਼ਾਹਿ।
ਤੁਮ ਦਰਸ਼ਨ ਮੁਝ ਕੋ ਦਿਵੋ,
ਲਿਹੁ ਇਨਸਾਫ ਜੁ ਚਾਹਿ ॥੭॥
ਇਹੁ ਪਰਵਾਨਾ ਦਮਦਮੇ
ਪਹੁੰਚਯੋ ਜਬਿ ਗੁਰੁ ਪਾਸ।
ਯਾਂਹੀ ਤੈ ਦੱਖਨ ਦਿਸਾ,
ਚਾਲੇ ਥੇ ਗੁਰੁ ਖਾਸ[1] ॥੮॥

[1]ਆਪ।

ਉਤ ਔਰੰਗ ਕੋ ਦਮੇ ਕਾ,

ਰੋਗ ਹੁਤੋ ਅਤਿ ਭਾਰ।
ਗੁਰੁ ਕਾ ਲਿਖਯਾ ਪਢਿਤ ਹੀ,
ਅਤਿਸੈ ਭਯੋ ਲਚਾਰ ॥ ੯ ॥
ਆਖਰ ਮ੍ਰਿਤੁ[1] ਕੇ ਮੁਖ ਪਰਯੋ,
ਜਰਿਓ ਦੋਜ਼ਖ ਮਾਂਹਿ।
ਜੈਸ ਕਰਯੋ ਤੈਸਾ ਭਰਯੋ,
ਮਰਯੋ ਮਹਾਂ ਦੁਖ ਪਾਹਿ ॥ ੧੦ ॥
ਯਹੀ ਖਬਰ ਗੁਰੁ ਢਿਗ ਪੁਜੀ,
ਜਬਿ ਹੀ ਸ਼ਹਰ ਬਘੌਰ।
ਸੁਨਿ ਗੁਰੁ ਠਹਿਰੇ ਤਹਾਂ ਹੀ,
ਕਥਾ ਸੁਨੋ ਅਬਿ ਔਰ ॥ ੧੧ ॥
ਤੀਨ ਪੂਤ ਪੀਛੇ ਰਹੇ,
ਔਰੰਗੇ ਕੇ ਜਾਨ।
ਕਾਮ ਬਖਸ਼, ਆਜ਼ਮ ਦੁਤੀ,
ਤ੍ਰਿਤੀ ਮੁਅੱਜ਼ਮ ਮਾਨ ॥ ੧੨ ॥
ਲਲਿਤ ਛੰਦ:
ਤਾਰਾ ਆਜ਼ਮ ਕਾਮ ਬਖਸ਼ ਇਹੁ,
ਮਿਲ ਗਏ ਦੋਨੋ ਹੱਠੀ।
ਕਈ ਲਾਖ ਉਨ ਸੈਨ ਇਕੱਠੀ,
ਜੰਗ ਹੇਤ ਬਹੁ ਠੱਟੀ[1]।
ਸ਼ਾਹਿ ਬਹਾਦਰ ਸੁਨ ਕੈ, ਲਸ਼ਕਰ
ਆਜ਼ਮ ਆਜ਼ਮ ਕੇਰਾ[1]।
ਸੋਚ ਕਰਨ ਲਾਗਯੋ ਦੁਖ ਪਾਗਯੋ,
ਬਯਾਕੁਲ ਹੋਇ ਬਧੇਰਾ ॥ ੧੩ ॥
ਨਿਜ ਬਜ਼ੀਰ ਮੀਰ ਮੁਨਸ਼ੀ ਢਿਗ,
ਬਾਤ ਏਹੁ ਜਬਿ ਟੇਰੀ।
ਕਹਯੋ ਲੇਵਨੀ ਮੱਦਤ ਚਹੀਏ,
ਪੀਰ ਫਕੀਰਨ ਕੇਰੀ।
ਔਰ ਬਹਾਦਰ ਕੌਮ ਸਖਸ਼ ਜੋ ਹ੍ਵੈ,
ਤਿਸ ਕੋ ਬੁਲਵੱਈਏ।
ਨੰਦ ਲਾਲ ਥਾ ਗੁਰੁ ਸਿਖ ਸਿਦਕੀ,
ਮੁਨਸ਼ੀ ਸ਼ਾਹੀ ਤੱਹੀਏ[1] ॥ ੧੪ ॥
ਹਾਥ ਜੋਰਿ ਤਿਨ ਅਰਜ਼ ਗੁਜ਼ਾਰੀ,
ਹੈ ਗੁਰੁ ਦਸਮਾਂ ਐਸਾ।
ਜੀਵਤ ਪੀਰ ਅਹੇ ਪੁਰ ਅਜ਼ਮਤ[1],
ਸੁਭਟ ਅਤੀ ਹੈ ਤੈਸਾ।
ਕੌਮ ਬਹਾਦਰ ਸਿੰਘਨ ਕੀ ਅਤਿ,

[1]ਮੌਤ।
[1]ਕੀਤੀ।
[1]ਤਾਰਾ ਆਜ਼ਮ ਦਾ {ਆਜ਼ਮ} ਵੱਡਾ ਲਸ਼ਕਰ।
[1]ਉੱਥੇ ਸ਼ਾਹੀ ਮੁਨਸ਼ੀ ਸੀ।
[1]ਜਿਉਂਦਾ ਪੀਰ ਹੈ, ਕਰਾਮਾਤ ਨਾਲ ਭਰਿਆ ਹੋਇਆ ਹੈ।

ਆਹਿ ਤਾਂਹਿ ਕੇ ਪਾਛੇ।
ਉਨ ਕੋ ਮੱਦਦਗਾਰ ਬਨੱਯੇ,
ਸ਼ਾਹੀ ਲੈ ਦਿਹਂ ਆਛੇ ॥੧੫॥
ਕਈ ਬਾਰ ਪਤਿਸ਼ਾਹੀ ਲਸ਼ਕਰ,
ਸੁਭਟ ਸਿਪਾਹੀ ਭਾਰੇ।
ਚਢਿ ਚਢਿ ਗਏ ਆਪ ਭੀ ਜਾਨਤ,
ਆਖਰ ਆਏ ਹਾਰੇ।
ਨੰਦ ਲਾਲ ਕੀ ਬਾਤ ਸੁਨੀ ਜਬਿ,
ਸ਼ਾਹਿ ਬਹਾਦਰ ਤਬਿ ਹੀ।
ਕਹਯੋ ਭੇਟ ਤੁਮ ਲੈ ਕਰਿ ਜਾਵੋ,
ਜਹਿ ਹ੍ਵੈਂ ਸਤਿਗੁਰੁ ਅਬਿ ਹੀ ॥੧੬॥
ਹਾਕਮਰਾਇ ਦੀਵਾਨ ਹੁਤੋ ਤਬਿ;
ਪਾਤਸ਼ਾਹਿ ਢਿਗ ਨੀਕੈਂ।
ਦੈ ਤੋਫੇ ਸੋ ਗੁਰੁ ਢਿਗ ਪਠਜੋ,
ਨੰਦ ਲਾਲ ਸੰਗ ਠੀਕੈਂ।
ਤਬਿ ਵਹੁ ਸ਼ੀਘਰ ਚਲ ਕਰਿ ਗੁਰੁ ਢਿਗ,
ਸ਼ਹਰ ਬਘੌਰੈਂ ਆਏ।
ਸ਼ਾਹ ਬਹਾਦਰ ਤਰਫੋਂ ਗੁਰੁ ਪੈ,
ਬਿਨਤੀ ਕਰੀ ਮਹਾਂਏ ॥੧੭॥
ਸਭਿ ਹਵਾਲ ਗੁਰੁ ਪਾਸ ਸੁਨਾਯੋ,
ਤਬਿ ਗੁਰੁ ਸੁਨਿ ਮੁਸਕਾਏ।
ਦਯਾ ਸਿੰਧੁ ਸ਼ਰਨਾਗਤ ਪਾਲਕ,
ਯਾ ਬਿਧਿ ਬਚਨ ਅਲਾਏ।
ਜੰਗ ਨਿਸੰਗ ਕਰੋ ਤੁਮ ਨੀਕੈਂ,
ਹਮ ਮੱਦਤ ਸਭਿ ਕੈਹੈਂ[1]। [1]ਕਰਾਂਗੇ।
ਤਾਰਾ ਆਜ਼ਮ ਕੋ ਹਮ ਹਨ ਕੈ[1], [1]ਮਾਰ ਕੇ।
ਤਖਤ ਤੁਮੈਂ ਲੈ ਦੈਹੈਂ ॥੧੮॥
ਪੈ ਹਮ ਕੋ ਲਿਖ ਦੇਹਿ ਮੁਅੱਜ਼ਮ[1], [1]ਬਹਾਦਰ ਸ਼ਾਹ ਲਿਖਕੇ ਦੇਵੇ।
ਜਿਨਿ ਜਿਨਿ ਕੋ ਹਮ ਚਾਹੈਂ।
ਜਬਿ ਹਮ ਤਿਸ ਕੀ ਫਤੇ ਕਰਾਵੈਂ,
ਤਿਨ ਕੀ ਦੇਵੈਂ ਬਾਹੈਂ[1]। [1]ਬਾਹਾਂ ਫੜਾ ਦੇਵੇ।
ਨੰਦ ਲਾਲ ਯਹਿ ਸੁਨਿ ਗੁਰੁ ਬਾਨੀ,
ਮਾਨ ਸੱਤਜ ਮਨਿ ਮਾਹੈਂ।
ਆਗਜਾ ਲੈ ਕਰਿ ਗੁਰੁ ਤੇ ਆਯੋ,
ਸ਼ਾਹਿ ਬਹਾਦਰ ਪਾਹੈਂ ॥੧੯॥
ਜੋ ਗੁਰ ਕਹਯੋ ਸੁਨਾਂਯੋ ਸਭਿ ਜਬਿ,
ਸੁਨ ਕਰਿ ਸ਼ਾਹਿ ਬਹਾਦਰ।

ਹੋਇ ਮੋਦ ਪਰਮੋਦ ਮਾਥ ਧਰਿ[1],
[1]ਬਹੁਤ ਅਨੰਦ ਹੋ ਕੇ (ਸਿਰ) ਮੱਥੇ ('ਤੇ ਮੰਨ ਲਿਆ)।
ਲਿਖ ਦੀਨੋ ਯਹਿ ਸਾਦਰ[1]।
[1]ਸਤਿਕਾਰ ਨਾਲ।
ਜੋ ਕਿਛੁ ਬਚਨ ਗੁਰੂ ਫੁਰਮਾਵੈਂ,
ਸੋ ਕਰਿ ਹੋਂ ਮੈਂ ਤਬਿ ਹੀ।
ਸੱਤ੍ਰੁਨ ਕੋ ਮੈਂ ਜੰਗਿ ਜੀਤ ਕਰਿ,
ਸ਼ਾਹੀ ਪਾਊਂ ਜਬਿ ਹੀ ॥੨੦॥
ਲਿਖਯੋ ਸ਼ਾਹਿ ਕਾ ਯਾਹਿ ਗੁਰੂ ਕੋ,
ਲਜਾਇ ਜਬੈ ਪਕਰਾਯੋ।
ਕਹਯੋ ਗੁਰੂ ਅਬਿ ਜਾਹੁ ਜੰਗ ਲਿਹੁ,
ਸੱਤ੍ਰੁਨ ਕੇ ਸਮੁਹਾਯੋ[1]।
[1]ਸਾਹਮਣੇ।
ਤਾਰੇ ਆਜ਼ਮ ਕੋ ਹਮ ਹਤ ਹੈਂ,
ਗੁਪਤ ਆਇ ਕਰਿ ਰਣ ਮੈਂ।
ਜਾਇ ਕਹੋ ਤੁਮ ਅਬੀ ਸ਼ਾਹਿ ਕੋ,
ਜਰਾ ਨ ਸੁਕਚੈ[1] ਮਨ ਮੈਂ ॥੨੧॥
[1]ਸੰਕੋਚ ਨ ਕਰੇ।
ਧਰਮ ਸਿੰਘ ਔ ਦਯਾ ਸਿੰਘ ਸੇ,
ਆਦਿਕ ਸਿੰਘ ਮਹਾਂਨੇ।
ਪਠੇ ਗੁਰੂ ਨੈ ਤਬੈ ਸ਼ਾਹਿ ਪੈ,
ਬੀਰ ਮਹਾਂ ਬਲਵਾਨੇ।
ਹੁਤੇ ਦੁਇਕ ਸੈ ਸੁਭਟ ਗੁਰੂ ਪੈ,
ਸੌ ਦੈ ਸੰਗ ਪਿਆਰਨ[1]।
[1]ਪਿਆਰਿਆਂ ਦੇ ਨਾਲ।
ਪਠੇ ਸ਼ਾਹਿ ਪੈ ਮਦੱਤ ਹੇਤੈਂ,
ਔਰੈ ਕਰੇ ਹਕਾਰਨ[1] ॥੨੨॥
[1]ਹੋਰ ਸੱਦ ਲਏ।
ਗਏ ਹੁਕਮ ਨਾਮੇ ਜਬਿ ਗੁਰੁ ਕੇ,
ਤਜਾਰ ਹੋਇ ਸਿੰਘ ਤਬਿ ਹੀ।
ਭਗਤੂ ਕੇ ਰੂਪੇ ਕੇ ਸਾਬੋ ਕੇਰ,
ਫੂਲ ਕੇ ਸਬਿ ਹੀ।
ਧਾਲੀਵਾਲ ਬਿਰਾੜ, ਮਾਲਵੇ
ਤੈਂ ਪਾਂਚਕ ਸੌ ਧਾਏ।
ਪਹੁੰਚੇ ਜਬੈ ਆਗਰੇ, ਉਤ ਤੈ
ਸਤਿਗੁਰੁ ਭੀ ਤਹਿੰ ਆਏ ॥੨੩॥
ਸੁਨਿ ਪਤਿਸ਼ਾਹਿ[1] ਮਹਾਂ ਮੁਦ ਥੀਓ,
[1]ਬਹਾਦਰ ਸ਼ਾਹ।
ਦੀਓ ਖਰਚ ਪੁਚਾਏ।
ਨੰਦ ਲਾਲ ਤੈ ਸ਼ਾਹਿ ਸੋਭ ਸੁਨਿ,
ਅਰਿ ਡਰ ਦੀਨ ਉਠਾਏ[1]।
[1]ਵੈਰੀਆਂ ਦਾ ਡਰ (ਦਿਲ 'ਚੋਂ) ਉਠਾ ਦਿੱਤਾ।
ਲੈ ਦਲ ਬਲ ਧਰਿ ਚਢਯੋ ਸ਼ਾਹਿ ਤਬਿ,
ਜੀਤ ਜੰਗ ਹਿਤ ਚਹਿ ਕੈ[1]।
[1]ਚਾਹ ਕੇ।

ਨਿਜ ਸੈਨਾ ਗੁਰੁ ਪਜਾਰਯੋਂ ਕੇ ਸੰਗ,
ਕੀਨੀ ਸਬਿ ਇਮ ਕਹਿ ਕੈ ॥੨੪॥
ਰਹੀਓ ਨਿਕਟਿ ਸ਼ਾਹਿ ਕੇ ਆਗੇ,
ਜਬਿ ਅਤਿ ਜੰਗ ਪਰੈ ਹੈ।
ਐ ਹੈਂ ਹਮ ਤਬਿ ਹਤੈਂ ਸਤ੍ਰ ਕੋ,
ਤੁਮ ਕੋ ਦਰਸ਼ਨ ਥੈ ਹੈ।
ਇਤ ਤੈ ਸ਼ਾਹਿ ਬਹਾਦਰ ਪਹੁੰਚਯੋ,
ਉਤ ਤੈ ਆਜ਼ਮ ਤਾਰਾ।
ਚੰਬਲ ਨਦੀ ਤੀਰ ਰਣ ਮਾਚਯੋ,
ਤੀਨ ਦਿਵਸ ਲੌ ਭਾਰਾ ॥੨੫॥
ਬੇਸ਼ੁਮਾਰ ਗਜ ਬਾਜ ਸੁਭਟ ਜਬਿ,
ਮਰੇ ਦੁਹੂੰ ਦਿਸ ਕਟ ਕੇ।
ਸ਼ਾਹਿ ਬਹਾਦਰ ਕੀ ਸੈਨਾ ਕੇ,
ਪੈਰ ਪਿਛਾਹਾਂ ਸਟਕੇ[1]। [1]ਮੁੜ ਚਲੇ।
ਧਰਮ ਸਿੰਘ ਪ੍ਰਤਿ ਕਹਯੋ ਸ਼ਾਹਿ ਤਬਿ,
ਬਚਨ ਤੁਮਾਰੇ ਗੁਰੁ ਕਾ।
ਕੂਰ ਥਯੋ ਚਹਿ[1], ਕਹਯੋ ਸਿੰਘ ਪੁਨ, [1]ਝੂਠਾ ਹੋਇਆ ਚਾਹੁੰਦਾ ਹੈ।
ਸਿਦਕ ਰਾਖ ਦਿਢ ਉਰ ਕਾ ॥੨੬॥
ਤਬਿ ਲੌ ਅਧਿਕ ਦੁਵਿਧਿ ਲੈ ਸੈਨਾ[1], [1]ਦੋ ਤਰ੍ਹਾਂ ਦੀ ਫ਼ੌਜ ਲੈ ਕੇ।
ਗੁਰੂ ਪਹੂੰਚੇ ਜਾਏ।
ਬਜਯੋ ਸਾਰ ਸੋਂ ਸਾਰ ਅਪਾਰੇ,
ਅਰਿ ਹਰ ਅਧਿਕ ਦਬਾਏ।
ਸੁਇਨੇ ਕੇ ਫਲ ਵਾਲਾ ਪੀਲਾ,
ਧਰਮ ਸਿੰਘ ਗੁਰੁ-ਝੰਡਾ।
ਸ਼ਾਹਿ ਤਈਂ ਦਿਖਰਾਇ ਕਹਯੋ,
ਅਬਿ ਹ੍ਵੈ ਹੈ ਜੀਤ ਅਖੰਡਾ[1] ॥੨੭॥ [1]ਨਾ ਨਾਸ ਹੋਣ ਵਾਲੀ ਜਿੱਤ।
ਤਾਰਾ ਆਜ਼ਮ ਚਢਯੋ ਫੀਲ ਪਰ[1], [1]ਹਾਥੀ ਉੱਪਰ।
ਜੰਗ ਨਿਹਾਰਤ ਜਹਿਂ ਠਾਂ।
ਔਰ ਅੰਮੀਰ ਬਜੀਰ ਬੀਰ ਬਡ,
ਹੁਤੇ ਤਾਂਹਿ ਢਿਗ ਤਹਿਂ ਠਾਂ।
ਛੇੜਿ ਅੱਸ਼੍ਵ ਗੁਰੁ ਤਹਾਂ ਪਹੂੰਚੇ,
ਤੀਰ ਏਕ ਤੱਕ ਮਾਰਯੋ।
ਤਾਰਾ ਆਜ਼ਮ ਚੁੱਕ ਫੀਲ ਤੈ,
ਧਰ ਪਰ ਮਾਰਿ ਬਿਦਾਰਯੋ[1] ॥੨੮॥ [1]ਮਾਰ ਕੇ ਲਿਟਾ ਦਿੱਤਾ।
ਜੇਤਿਕ ਔਰ ਅਮੀਰ ਤਹਾਂ ਥੇ,
ਸੋ ਸਭਿ ਸਿੰਘਨਿ ਮਾਰੇ।
ਜਬਿ ਤਾਰਾ ਆਜ਼ਮ ਮਰਿ ਗਿਰਯੋ,

ਪਰੀ ਭਾਗ[1] ਦਲ ਸਾਰੇ।
ਗੁਰੁ ਕਿਰਪਾ ਤੇ ਫਤੇ ਭਈ ਤਬਿ,
ਸ਼ਾਹਿ ਬਹਾਦਰ ਕੇਰੀ।
ਜੇਤਿਕ ਥੇ ਸਰਦਾਰ ਤਾਂਹਿ ਕੇ,
ਮਿਲੇ ਆਇ ਬਿਨ ਦੇਰੀ ॥੨੯॥
ਸ਼ਾਹਿ ਬਹਾਦਰ ਨੈ ਪੁਨ ਪਕਰਯੋ,
ਕਾਮ ਬਖਸ਼ ਕੋ ਤਬਿ ਹੀ।
ਪਤਸ਼ਾਹੀ ਸਲਤਨਤ[1] ਜਿਤਿਕ ਥੀ,
ਨਿਜ ਕਬਜੇ ਕਿਯ ਸਭਿ ਹੀ।
ਆਇ ਆਗਰੇ ਥਿਰਯੋ ਤਖਤ ਪਰ,
ਭਯੋ ਸ਼ਾਹਿ ਯੌਂ ਪੂਰਾ।
ਮਿਲੇ ਆਇ ਨਜ਼ਰਾਂ ਦੈ ਨਾਜ਼ਮ,
ਭਯੋ ਮੋਦ ਮਨਿ ਭੂਰਾ ॥੩੦॥
ਜਾਂਹਿ ਤੀਰ ਸੰਗ ਮਾਰਯੋ ਆਜ਼ਮ,
ਵਹੀ ਮੰਗਾ ਕਰਿ ਦੇਖਯੋ।
ਤੀਰ ਕਿਸੀ ਕੇ ਸੰਗ ਨਾ ਮਿਲਯੋ,
ਭਏ ਹਿਰਾਂਨ ਵਿਸੇਖਯੋ[1]।
ਫਿਰ ਜਬਿ ਮੁਲਾਕਾਤ ਗੁਰੁ ਕੇਰੀ,
ਭਈ ਸ਼ਾਹ ਸੋਂ ਨੀਕੇ।
ਗੁਰੁ ਤੀਰਨ ਸੋਂ, ਤੀਰ ਵਹੀ ਮਿਲ
ਗਯੋ, ਮਿਲਾਯੋ ਠੀਕੇ ॥੩੧॥
ਬਾਦਸ਼ਾਹ ਹ੍ਵੈ ਮੋਦ ਅਧਿਕ ਫਿਰ,
ਗੁਰੁ ਢਿਗ ਕਹਯੋ ਸੁਨਾਈ।
ਜੋ ਕੁਛ ਰਾਵਰ ਕੀ ਹ੍ਵੈ ਮਰਜ਼ੀ,
ਕਹੋਂ ਕਰੋਂ ਅਬਿ ਸਾਈ[1]।
ਗੁਰੂ ਕਹਯੋ ਹਮਰੇ ਜੋ ਦੁਸ਼ਮਨ,
ਹਮ ਕੋ ਦਿਹੁ ਪਕਰਾਈ।
ਸ਼ਾਹਿ ਕਹਯੋ ਕੁਛ ਔਰ ਮਾਂਗ ਲੇਹੁ,
ਅਬਿ ਹੀ ਯਹਿ ਨਹਿੰ ਥਾਈ[1] ॥੩੨॥
ਸੁਨਿ ਜਵਾਬ ਗੁਰੁ ਕਹਯੋ ਸ਼ਾਹਿ ਕੋ,
ਭਯੋ ਬਿਮੁਖ ਤੂੰ ਅਬਿ ਹੀ।
ਹਮ ਇਕ ਬੰਦਾ ਪਠ ਕੈ ਅਪਨਾ,
ਬਦਲੇ ਲੈਹੈਂ ਸਭਿ ਹੀ।
ਯਹਿ ਸੁਨਿ ਸ਼ਾਹਿ ਬਿਨੈ ਕਰਿ ਗੁਰੁ ਕੋ,
ਦਿੱਲੀ ਲਯਾਯੋ ਸੰਗੈਂ।
ਬਾਗ ਮੋਤੀਏ ਮਾਂਹਿ ਉਤਾਰੇ,
ਕੀਨੀ ਸੇਵ ਉਮੰਗੈਂ ॥੩੩॥

[1]ਭਾਜ ਪੈ ਗਈ।

[1]ਹਕੂਮਤ।

[1]ਬਹੁਤੇ।

[1]ਉਹ।

[1]ਇਹ (ਗੱਲ) ਹੁਣੇ ਨਹੀਂ (ਪੂਰੀ) ਹੋ ਸਕਦੀ।

ਜਮਨਾ ਤਰੇ, ਲਰਾਏ ਹਾਥੀ,
ਕੌਤਿਕ ਔਰ ਅਪਾਰੇ।
ਕਰੇ ਕਰਾਏ ਗੁਰੈਂ ਦਿਖਾਏ,
ਖੁਸ਼ੀ ਕਰਨ ਹਿਤ ਸਾਰੇ।
ਦੈ ਬਹੁ ਰਹਜੋ ਜਗੀਰ ਸ਼ਾਹਿ ਤਬਿ,
ਗੁਰੂ ਨ ਮਾਨੀ ਕੋਈ।
ਜੋ ਲੁਟ ਗਯੋ ਮਾਲ ਥਾ ਗੁਰੁ ਕਾ,
ਪੁਰਿ ਅਨੰਦ ਮੈਂ ਜੋਈ ॥੩੪॥
ਨੰਦ ਲਾਲ ਦੀਵਾਨ ਸ਼ਾਹਿ ਤੈ,
ਕਰਿ ਤਜਵੀਜ ਤਦਾਯੋ[1]। [1]ਤਦੋਂ।
ਉਸ ਹਰਜਾਨੇ ਮਾਂਹਿ,
ਰੁਪੱਯਾ ਸਾਤ ਲਾਖ ਦਿਲਵਾਯੋ।
ਜੱਦਪਿ ਗੁਰੁ ਵਹਿ ਭੀ ਨਹਿਂ ਮਾਨਾ,
ਥਾ ਮਾਈਓਂ ਕੋ ਦੀਓ।
ਧਰਮ ਸਿੰਘ ਤਿਸ ਮੈਂ ਸੇ ਜ਼ਜਾਦੇ,
ਚਲਨ ਸਮੇਂ ਸੰਗ ਲੀਓ ॥੩੫॥
ਧਰਮ ਸਿੰਘ ਰੂਪੇ ਕੇ ਯਾ ਬਿਧਿ,
ਗੁਰ ਪੈ ਅਰਜ਼ ਅਲਾਈ।
ਰਹਿਨੋ ਹਮ ਸਦੀਵ ਸ਼ਹਿ ਤਾਬੇ[1], [1]ਅਧੀਨ।
ਦੀਜੋ ਬਾਂਹ ਫੜਾਈ।
ਸਿੱਖ ਸਰਦਾਰ ਮਾਲਵੇ ਕੇਰੇ,
ਸੱਦੇ ਤੁਮਰੇ ਆਏ।
ਇਮ ਇੱਜ਼ਤ ਥੈ ਹੈ ਬਡ ਸਬਿ ਕੀ,
ਜਸ ਰਾਵਰ ਕਾ ਥਾਏ[1] ॥੩੬॥ [1]ਆਪ ਦਾ ਜਸ ਹੋਵੇਗਾ।
ਨਹਿ ਗੁਰੁ ਮਾਨੀ ਹ੍ਵੈ ਨਰਾਜ਼ ਸਿੱਖ,
ਅਧਿਕ ਚਲੇ ਤਬਿ ਆਏ।
ਦੋਇਕ ਸੌ ਸਿੱਖਨ ਕੇ ਯੁਤ ਗੁਰੁ,
ਮਥਰਾ ਜਾਇ ਥਿਰਾਏ।
ਬ੍ਰਿਜ ਭੂਮਿ[1] ਕਾ ਸੈਲ ਕਰਜੋ ਗੁਰੁ, [1]ਮਥਰਾ ਦੇ ਆਸ ਪਾਸ ਦਾ ਇਲਾਕਾ।
ਅਧਿਕ ਪਰੀਤੀ ਸੰਗੇ।
ਪੁਨਾ ਆਗਰੇ ਜਾਇ ਥਿਰਾਏ,
ਸਿੱਖ ਤਰਾਏ ਚੰਗੇ ॥੩੭॥
ਆਇ ਸ਼ਾਹਿ ਫਿਰ ਮਿਲਜੋ ਤਹਾਂ ਹੀ,
ਸੰਗ ਗੁਰੂ ਕੋ ਲੀਨਾ।
ਏਕ ਹਜ਼ਾਰ ਨਕਦ ਨਿਤ ਭੇਜੇ,
ਔਰ ਖਰਚ ਸਭਿ ਪੀਨਾ।
ਗੜ੍ਹ ਆਮੇੜ[1], ਚਤੌੜ, ਜੋਧ ਪੁਰਿ, [1]ਆਮੇੜ, ਜੈ ਪੁਰ ਪਾਸ ਇਕ ਪੁਰਾਣੀ ਨਗਰੀ ਜਿਸ ਥਾਂ

ਪਹਿਲਾਂਰਾਜਧਾਨੀ ਸੀ।

ਔਰ ਠੌਰ ਬਹੁ ਜਾਈ।
ਆਪ ਸ਼ਾਹਿ ਲੀਨੇ ਨਜ਼ਰਾਨੇ,
ਗੁਰੁ ਕੀ ਪੂਜ ਕਰਾਈ ॥੩੮॥
ਜਹਾਂ ਸ਼ਿਕਾਰ ਨਿਸ਼ਾਨੇ ਹੋਵੇਂ,
ਤਹਿਂ ਤਹਿਂ ਬਢਿ ਗੁਰੁ ਮਾਰੈਂ।
ਯਾਂਹੀਂ ਤੈ ਨਿਤ ਨ੍ਰਿਪ ਭੀ ਚਾਹੈਂ
ਸੁਜਸ ਬਢ੍ਯੋ ਗੁਰੁ ਭਾਰੈਂ।
ਬਾਦਸ਼ਾਹਿ ਕੀ ਭੀ ਗੁਰੁ ਸੰਗੇ,
ਅਧਿਕ ਪਰੀਤੀ ਥਾਈ।
ਗੁਰੁ ਬੁਰ੍ਹਾਨਪੁਰਿ ਜਾਇ ਥਿਰੇ ਪੁਨ,
ਸ਼ਾਹਿ ਗਯੋ ਅਗਵਾਈ ॥੩੯॥
ਭਏ ਗੁਰੂ ਕੇ ਸਿੱਖ ਤਹਾਂ ਬਹੁ,
ਲੋਗ ਸ਼ਹਰ ਕੇ ਭਾਰੇ।
ਬੀਸ ਰੋਜ਼ ਗੁਰੁ ਕੋ ਤਿਨ ਰਾਖ੍ਯੋ,
ਧਰ ਕਰਿ ਪ੍ਰੇਮ ਅਪਾਰੇ।
ਦਾਦੂ ਦ੍ਵਾਰੇ ਕਾ ਮਹੰਤ ਭੀ,
ਜੈਤਰਾਮ ਤਹਿ ਆਯੋ।
ਚੇਲੇ ਥੇ ਤਿਸ ਕੇ ਤਹਿ ਠਾਂ ਬਹੁ,
ਇਸ ਹਿਤ ਤਹਾਂ ਥਿਰਾਯੋ ॥੪੦॥
ਜੀਵਨ ਦਾਸ ਮਹੰਤ ਬੈਰਾਗੀ,
ਹੁਤੋ ਨੇਕ ਤਹਿਂ ਭਾਰੀ।
ਕਰੀ ਕਰਾਈ ਸੇਵ ਅਧਿਕ ਤਿਨ,
ਗੁਰੁ ਕੀ ਬਹੁਤ ਦਿਹਾਰੀ[1]। [1]ਦਿਨ।
ਸਤਿਗੁਰੁ ਕਰੈਂ ਰੈਨ ਦਿਨ ਤਿਸ ਸੋਂ,
ਗ੍ਯਾਨ ਜੋਗ ਕੀ ਚਰਚਾ।
ਇਸ ਕਰਿ ਭੀ ਤਿਸ ਸ਼ਹਿਰ ਮਾਂਹਿ ਬਹੁ,
ਪਰ੍ਯੋ ਗੁਰੂ ਕਾ ਪਰਚਾ[1] ॥੪੧॥ [1]ਜਾਣਕਾਰੀ, ਅਸਰਰਸੂਖ!

ਦੋਹਰਾ:
ਫੇਰ ਮਹੰਤਨ ਏਕ ਦਿਨ,
ਬੂਝ੍ਯੋ ਗੁਰੁ ਤੈ ਔਰ।
ਅਬਿ ਤੁਮ ਆਗੇ ਕੌਨ ਦਿਸ,
ਜਾਵਹੁੰਗੇ ਕਿਸ ਠੌਰ? ॥੪੨॥

ਪਾਧਰੀ ਛੰਦ:
ਤਬਿ ਕਹ੍ਯੋ ਗੁਰੂ ਯੌਂ ਆਪ ਹਰਫ[1]। [1]ਅੱਖਰ ਭਾਵ ਬਚਨ।
ਹਮ ਜਾਵਹਿੰਗੇ ਨਾਦੇੜ ਤਰਫ।
ਤਟ ਗੰਗ ਗੁਦਾਵਰਿ ਕੇ ਥਿਰਾਇ[1]। [1]ਗੋਦਾਵਰੀ ਗੰਗਾ ਦੇ ਕਿਨਾਰੇ ਠਹਿਰ ਕੇ।

ਹਿਤ ਲੌਕਕ ਬੈਦਕ ਰੀਤਿ ਭਾਇ[1] ॥੪੩॥ — [1]ਲੋਕ-ਰੀਤੀ ਅਤੇ {ਵੈਦਕ} ਧਾਰਮਕ-ਰੀਤੀ ਅਨੁਸਾਰ (ਰਹੁਰੀਤ ਕਰਨ) ਵਾਸਤੇ।

ਨਿਜ ਮਾਤ ਪਿਤਾ ਕੇ ਪਿੰਡ ਦਾਨ*। — *ਲੌਕਿਕ ਜਾਂ ਵੈਦਕ ਰੀਤੀ ਅਨੁਸਾਰ ਪਿੰਡ (ਜੌਂ ਦੇ ਆਟੇ ਦੇ ਪਿੰਨੇ ਜੋ ਹਿੰਦੂ ਲੋਕ ਪਿਤਰਾਂ ਨਮਿੱਤ ਦਾਨ ਕਰਦੇ ਹਨ) ਦੇਣੇ ਗੁਰੂ ਘਰ ਦੀ ਨ ਲੌਕਿਕ ਤੇ ਨ ਧਾਰਮਕ ਮਰਯਾਦਾ ਹੀ ਹੈ। ਇਹ ਕਥਨ ਗੁਰਮਤਿ ਰਹੁ-ਰੀਤਿ ਦੇ ਵਿਰੁੱਧ ਹੈ ਜੋ ਮੰਨਣ ਯੋਗ ਨਹੀਂ। ਗੁਰਬਾਣੀ ਦਾ ਮਹਾਂ ਵਾਕ ਹੈ : "ਪਿੰਡ ਪਤਲ ਮੇਰੀ ਕੇਸਉ ਕ੍ਰਿਆ ਸਚ ਨਾਮ ਕਰਤਾਰ"॥ ਜਿਸ ਦਾ ਅਰਥ ਹੈ ਕਿ ਮੇਰੇ ਲਈ ਪਿੰਡ, ਪੱਤਲਾਂ ਤੇ ਕ੍ਰਿਆ ਇਹੋ ਹੀ ਹੈ ਜੋ ਪ੍ਰਮੇਸ਼ਰ ਦੇ ਸਚੇ ਨਾਮ ਦਾ ਸਿਮਰਨ ਹੈ।

ਕਰਵਾਂਵਹਿੰਗੇ ਸਦਗਤੀ ਦਾਨ[1]। — [1]ਸ੍ਰੇਸ਼ਟ ਗਤੀ ਜਾਣ ਕੇ।

ਸੁਨਿ ਸਾਧੁ ਕਹਯੋ ਮਰਜਾਦ ਸੇਤ[1]। — [1]ਮਰਯਾਦਾ ਦੇ ਪੁਲ।

ਤੁਮ ਪਾਲਕ ਨਾਟਕ ਨਰ ਕਰੇਤ[1] ॥੪੪॥ — [1]ਪਾਲਣਾ ਕਰਨ ਵਾਲੇ ਹੋ, ਮਨੁੱਖਾਂ ਵਾਂਗ ਨਾਟਕ ਕਰਦੇ ਹੋ।

ਜਿਮ ਰਾਮ ਕ੍ਰਿਸ਼ਨ ਭੀ ਕਰਮ ਕੀਤ[1]। — [1](ਮਨੁੱਖਾਂ ਵਾਂਗ) ਕੌਤਕ ਕੀਤੇ ਹਨ।

ਪਰ ਤਹਾਂ ਜਾਣ ਮੈਂ ਏਕ ਭੀਤ[1]। — [1]ਡਰ ਹੈ।

ਹੈ ਸਾਧ ਅਜ਼ਮਤੀ ਤਹਾਂ ਏਕ।

ਜਿਹ ਭੂਤ ਪ੍ਰੇਤ ਤਾਬੇ[1] ਅਨੇਕ ॥੪੫॥ — [1]ਅਧੀਨ।

ਤਿਸ ਕਾ ਹੈ ਮਾਧੋ ਦਾਸ ਨਾਮ।

ਵਹਿ ਭੇਖ ਬੈਸ਼ਨੋ ਬਿਦਤ ਆਮ[1]। — [1]ਬਹੁਤ ਮਸ਼ਹੂਰ ਹੈ।

ਤਿਹ ਦੁਤੀ ਨਾਮ ਨਾਰੈਣ ਦਾਸ।

ਲਛਮਨ ਬਾਲਾ ਭੀ ਬਿਦਤ ਖਾਸ ॥੪੬॥

ਹਨ ਤਾਬੇ ਤਿਸ ਕੇ ਪਾਂਚ ਬੀਰ।

ਜੋ ਕਹਿਤ ਕਰਤ ਸੋ ਵਹੀ ਧੀਰ।

ਇਕ ਰਖਯੋ ਪਲੰਗ ਵਿਛਾਇ ਨੀਕ।

ਨਿਜ ਥਾਨ ਵਿਖੈ ਉਸ ਸਾਧੁ ਠੀਕ ॥੪੭॥

ਜੋ ਸਾਧੁ ਤਾਂਹਿ ਕੇ ਧਾਮ ਜਾਤ।

ਵਹਿ ਪ੍ਰਿਥਮ ਸੇਵ ਤਿਸ ਕੀ ਕਮਾਤ।

ਪੁਨ ਨਿਜ ਪ੍ਰਯੰਕ ਪੈ[1] ਤਿਹ ਬੈਠਾਇ। — [1]ਪਲੰਘ ਉੱਪਰ।

ਬੀਰਨ ਤੈ ਦੈਹੈ ਫਿਰ ਗਿਰਾਇ ॥੪੮॥

ਸਾਧੂ ਹ੍ਵੈ ਨੀਚੇ ਉਪਰ ਮੰਚ।

ਇਹੁ ਰਖਿਓ ਓਨਿ ਪ੍ਰਪੰਚ ਸੰਚ[1]। — [1]ਛਲ ਜਮ੍ਹਾਂ ਕਰਰਖਿਆ ਹੈ।

ਦੈ ਤਾੜੀ ਕਰਿ ਹੈ ਅੱਟਹਾਸ[1]। — [1]ਖਿੜ ਖਿੜਾ ਕੇ ਹਸਦਾ ਹੈ।

ਵਹਿ ਸਾਧੁ ਦੁਸ਼ਟ ਮਾਧੋ ਜੁ ਦਾਸ ॥੪੯॥

ਹੈ ਵਡੋ ਮਸ਼ਕਰਾ[1] ਮਹਾਂ ਮੂਢ। — [1]ਮਖੌਲੀਆ।

ਯੌਂ ਪਰਖਤ ਸੰਤਨ ਕੌ ਅਰੂਢ[1]। — [1]ਦ੍ਰਿੜ੍ਹ ਹੋ ਕੇ।

ਇਕ ਸਮੈਂ ਸੁਨੋ ਮੈਂ ਆਪ ਭੂਲ।

ਕਰਿ, ਗਯੋ ਤਾਂਹਿ ਕੇ ਧਾਂਮ ਝੂਲ[1] ॥੫੦॥ — [1]ਫਿਰਦਾ ਤੁਰਦਾ।

ਪਿਖਿ ਮੁਝ ਕੋ ਮਾਧੋ ਦਾਸ ਤਾਸ।

ਕਰਿ ਪ੍ਰੇਮ ਬਿਠਾਯੋ ਪਲੰਘ ਖਾਸ[1]। — [1]ਆਪਣੇ ਪਲੰਘ ਉੱਪਰ।

ਫਿਰ ਉਠਯੋ ਧਰਾ ਤੈ ਪਲੰਘ ਸੋਇ।
ਨਹਿਂ ਮੁਝ ਕੋ ਮਾਲਮ ਭਯੋ ਕੋਇ ॥੫੧॥
ਕਰਿ ਉਲਟਾ ਮੁਝ ਕੋ ਦਯੋ ਗੇਰ।
ਮੈਂ ਹੁਇ ਸ਼ਰਮਿੰਦਾ ਉਠਯੋ ਫੇਰ।
ਪਿਖਿ ਮੁਝ ਕੋ ਮਾਧੋ ਦਾਸ ਖਾਸ।
ਦੈ ਤਾੜੀ ਕੀਨੋ ਅੱਟ ਹਾਸ ॥੫੨॥
ਇਮ ਸਭਿ ਸੋਂ ਖਿੱਲੀ ਸੋ ਕਰੱਤ।
ਨਹਿਂ ਪੀਰ ਫਕੀਰਨ ਤੈ ਡਰੱਤ।
ਯਾਂ ਤੇ ਤੁਮ ਜਈਓ ਤਹਾਂ ਨਾਹਿਂ।
ਮੈਂ ਕਹਯੋ ਆਪ ਢਿਗ ਸਾਚੁ ਯਾਹਿ ॥੫੩॥
ਯਹਿ ਸੁਨ ਕਰਿ ਫਿਰ ਗੁਰੁ ਕਹਯੋ ਐਸ।
ਹ੍ਵੈ ਹੈ ਗੁਰੁ ਨਾਨਕ ਕਰੈਂ ਜੈਸ।
ਅਬਿ ਜਾਇ ਪਿਖੋਂ ਮੈਂ ਠੀਕ ਤਾਂਹਿਂ।
ਤਿਸ ਤੇ ਭੈ ਕਰਨਾ ਠੀਕ ਨਾਂਹਿਂ ॥੫੪॥
ਤੁਮ ਸਤੋ ਗੁਨੀ ਗਾਰੀਬ ਸਾਧ।
ਬਿਨ ਸ਼ਸਤ੍ਰੀ ਭੀਰੂ[1] ਨਿਰਉਪਾਧਿ[2]। [1]ਡਰਾਕੁਲ। [2]ਨਿਰਛਲ।
ਅਰ ਮੋਠ ਬਾਜਰੀ ਅਚਨਹਾਰ।
ਤੁਮ ਕਯੋਂ ਨਹਿਂ ਤਿਸ ਤੇ ਡਰੋ ਯਾਰ ॥੫੫॥
ਹਮ ਰਜੋ ਗੁਨੀ ਛੱਤ੍ਰੀ ਸੁਬੀਰ।
ਜਗ ਮੈਂ ਕਹਿਲਾਵਤ ਮੀਰ ਪੀਰ।
ਪੁਨ ਸਿੰਘ ਸ਼ਸਤ੍ਰੀ ਅਧਿਕ ਸੰਗ।
ਜੀਤੇ ਹੈਂ ਜਿਨਹੂੰ ਅਧਿਕ ਜੰਗ ॥੫੬॥
ਸਭਿ ਮਾਸ ਅਹਾਰੀ ਬਲੀ ਬੀਰ।
ਬਾਂਕੇ ਸੁਠ[1] ਨਿੱਡਰ ਅਧਿਕ ਧੀਰ। [1]ਸੁੰਦਰ {ਬਾਂਕੇ} ਸਜਾਵਟ ਵਾਲੇ।
ਹਮ ਸਿੰਘ ਨਾਮ ਹੈਂ ਸਮ ਮ੍ਰਿਗਿੰਦ[1]। [1]ਸ਼ੇਰ ਵਾਂਗ।
ਵਹਿ ਕਹਾਂ ਬੈਸਨੋ ਮਤ ਗਜਿੰਦ[1] ॥੫੭॥ [1]ਮਸਤ ਹਾਥੀ।
ਹਮ ਜਾਇ ਪਿਖੈਂ ਤਿਹਿ ਕਰਾਮਾਤ।
ਕਿਸ ਤੈ ਉਨ ਪਾਈ ਕੌਨ ਭਾਂਤਿ[1]। [1]ਕਿਸ ਤਰ੍ਹਾਂ।
ਜੇ ਅੜ ਹੈ ਮੁਝ ਸੋਂ ਕਿਸੀ ਭਾਂਤਿ।
ਸਭਿ ਖੋਂਸਹੁਂ[1] ਤਿਸ ਕੀ ਕਰਾਮਾਤ ॥੫੮॥ [1]ਖੋਹ ਲਵਾਂਗਾ।
ਹਮ ਗੁਰੁ ਘਰ ਕਾ ਤਿਹ ਕਰੈਂ ਸਿੱਖ।
ਮੈਂ ਕਹੋਂ ਸਾਚ ਤੁਮ ਲੈਹੁ ਪਿੱਖ।
ਹੈ ਕੌਨ ਵਸਤ ਉਸ ਢਿਗ ਬਿਸਾਲ।
ਅਬਿ ਕਹੋ ਆਪ ਤਿਹ ਸਭਿ ਹਵਾਲ ॥੫੯॥
ਦੋਹਰਾ:
ਸੁਨ ਕਰਿ ਗੁਰੁ ਕੇ ਬਚਨ ਫਿਰ,
ਬੋਲਯੋ ਸਾਧੁ ਮਹੰਤ।

ਲਗਜੋ ਸੁਨਾਵਨ ਗੁਰੂ ਕੋ,
ਤਿਸ ਕਾ ਸਭਿ ਬ੍ਰਿਤੰਤ ॥੯੦॥
ਗੰਗਾ ਵਡੀ ਗੁਦਾਵਰੀ,
ਸਭਿ ਜਗ ਮੈਂ ਪ੍ਰਸਿੱਧ।
ਸ਼ਹਿਰ ਨਦੇੜ ਸੁ ਤਾਂਹਿ ਤਟ,
ਰਹਤ ਸਾਧੁ ਸੋ ਸਿੱਧ[1] ॥੯੧॥
[1]ਕਰਾਮਾਤੀ।

ਛਪੈ ਛੰਦ:

ਪ੍ਰਥਮ ਹੁਤੋ ਵਹਿ ਕੀਰ[1],
[1]ਕੰਗਾਲ।
ਮਿਲਯੋ ਪੁਨ ਸੰਤਨ ਸੰਗੇ।
ਬਹੁਤ ਸੈਲ ਉਨ ਕਰਜੋ,
ਧਰਾ ਕਾ ਸਹਿਤ ਉਮੰਗੇ।
ਮਿਲਯੋ ਲੋਣੀਆਂ ਸਿੱਧ,
ਤਾਂਹਿ ਬਡ ਸੇਵਕ ਕਮਾਈ।
ਨਿਜ ਬਿਦਯਾ ਉਨ ਸਭੀ,
ਏਸ ਕੋ ਤਬੀ ਬਤਾਈ।
ਪੁਨ ਨਿਜ ਪੋਥੀ ਤਿਹ ਦੈ ਕਹਜੋ,
ਤੁਮ ਇਸੈ ਰਾਖੀਓ ਗੋਪ ਭਲ[1]।
[1]ਚੰਗੀ ਤਰ੍ਹਾਂ ਗੁਪਤਰੱਖੀਂ।
ਪ੍ਰਗਟ ਕਰੇ ਤੈ ਜਗਤ ਮੈਂ,
ਫਿਰ ਨ ਰਹੈਗੋ ਤੋਰ ਬਲ ॥੯੨॥
ਸ਼ਸਤ੍ਰ ਨਾਰੀ ਦੁਰਗ[1] ਬਿਤ[2],
[1]ਕਿਲ੍ਹਾ। [2]ਧਨ।
ਹਯ[1] ਪਾਰਸ ਜੰਤ੍ਰ।
[1]ਘੋੜਾ।
ਸਿੱਧ ਔਖਧੀ[1] ਮਣੀ,
[1]ਪਰਖੀ ਹੋਈ ਦਵਾਈ।
ਕੀਮੀਆਂ[1] ਬੀਰ[2] ਰੁ ਮੰਤ੍ਰ[3]।
[1]ਰਸਾਇਣ। [2]ਬੀਰ (ਵਸ ਕੀਤੇ ਹੋਏ)। [3]ਅਤੇ ਮੰਤ੍ਰ।
ਇਨ ਕੇ ਪ੍ਰਗਟ ਕਰੇ,
ਜਗਤ ਮੈਂ ਬਢੈ ਉਪਾਧੀ।
ਸੁਨ ਕਰਿ ਲੈਹੈਂ ਛੀਨ[1],
[1]ਖੋਹ ਲੈਣਗੇ।
ਭੂਪ ਜੇ ਜਗ ਮੈਂ ਬਾਦੀ[1]।
[1]ਝਗੜਾਲੂ ਰਾਜੇ।
ਭਲ ਯਹਿ ਵਿਚਾਰ ਕਰਿ ਇਨਿ ਧਨੀ,
ਰਾਖੈ ਗੋਪ ਸੰਭਾਰ ਵਰ[1]।
[1]ਇਨ੍ਹਾਂ (ਗੁਣਾਂ) ਦੇ ਮਾਲਕ ਚੰਗੀ ਤਰ੍ਹਾਂ ਸੰਭਾਲ ਕੇ ਗੁਪਤ ਰੱਖਦੇ ਹਨ।
ਪੁਨ ਪਿਖਿ ਅਧਿਕਾਰੀ ਦੇਯ ਬਰ[1],
[1]ਸ੍ਰੇਸ਼ਟ (ਗੁਣ ਜਾਂ ਵਸਤੂਆਂ) ਦੇਂਦੇ ਹਨ।
ਵਰਤੈਂ ਆਪ ਵਿਚਾਰ ਕਰਿ ॥੯੩॥
ਤਿਸ ਪੋਥੀ ਕੇ ਸੁਨੋ,
ਕਿਛੁਕ ਗੁਨ ਕਰੋਂ ਬਖਾਨੀ।
ਨਿਜ ਵਡਿਅਨ ਤੇ ਸੁਨੇ,
ਜੈਸ ਬਿਧਿ ਮੈਂ ਨਿਜ ਕਾਂਨੀ।
ਨਾਮ ਸ਼ਾਵਰੀ ਸਿੱਧ

ਲੂਣੀਆ, ਗੋਰਖ ਚੇਲਾ[1]।

[1]{ਸ਼ਾਵਰੀ} ਸ਼ਿਵ ਦੇ ਤੰਤ੍ਰ ਸ਼ਾਸਤ੍ਰ ਦਾ ਜਾਣੂ, ਲੂਣੀਆਂ ਨਾਮ ਦਾ ਸਿੱਧ ਗੋਰਖ ਦਾ ਚੇਲਾ ਸੀ।

ਤਾ ਮੰਤ੍ਰ ਤਿਸ ਮਾਂਹਿ
ਔਰ ਸ਼ਾਵਰ ਸ਼ਿਵ ਮੇਲਾ[1]।

[1]ਤਿਸ ਪੋਥੀ ਵਿੱਚ ਤਿਸ ਲੂਣੀਏ ਸਿੱਧ ਦੇ ਮੰਤ੍ਰ ਸਨ ਅਤੇ {ਸ਼ਾਵਰ} ਸ਼ਿਵਾਂ ਦਾ ਤੰਤ੍ਰ ਸ਼ਾਸਤ੍ਰ ਵੀ {ਮੇਲਾ} ਲਿਖਿਆ ਹੋਇਆ ਸੀ।

ਇੰਦ੍ਰ ਜਾਲ[1] ਦਤ[2] ਪਟਲ[3] ਬਹੁ,

[1]ਜਾਦੂਗਰੀ। [2]ਦਾਨ ਦੇਣ ਦੇ ਮੰਤ੍ਰ। [3]ਤੰਤ੍ਰ ਸ਼ਾਸਤ੍ਰ ਦੇ ਮਤ ਅਨੁਸਾਰ ਮੰਤ੍ਰ ਦਾ ਆਵਰਣ ਰੂਪ ਮੰਤ੍ਰ ਭਾਵ ਮੰਤ੍ਰ ਦਾ ਸੰਪਟ ਜਿਵੇਂ 'ਓਅੰ ਨਮਹ' ਮੰਤ੍ਰ ਨੂੰ ਕਿਸੇ ਮੰਤ੍ਰ ਦੇ ਆਦਿ ਅਤੇ ਅੰਤ ਦੇਈਏ, ਮੁੱਢ 'ਚ ਓਅੰ ਤੇ ਅੰਤ 'ਚ ਨਮਹ।

ਪੁਨ ਅਦਭੁਤ ਖਯਾਲ ਬੰਗਾਲ ਕਾ[1]।

[1]ਅਤੇ ਅਸਚਰਜ ਖ਼ਿਆਲਾਂ ਦੇ ਬੰਗਾਲ ਦੇਸ ਦੇ ਮੰਤ੍ਰ।

ਸਭਿ ਜੰਤ੍ਰ[1] ਮੰਤ੍ਰ[2] ਤੰਤ੍ਰੀਨ ਕੀ[3],

[1]ਕਾਗਜ਼ ਉੱਪਰ ਲਿਖੇ ਅੱਖਰ ਜਾਂ ਹਿੰਦਸੇ ਜੋ ਕਿਸੇ ਸ਼ੈ 'ਚ ਮੜ੍ਹਾ ਕੇ ਕਿਸੇ ਥਾਂ ਦੱਬੇ ਜਾਂ ਰੱਖੇ ਜਾਣ ਜਾਂ ਕਿਸੇ ਦੇ ਅੰਗਾਂ ਨਾਲ ਬੰਨ੍ਹੇ ਜਾਣ। [2]ਕਾਰਜ ਸਿੱਧੀ ਲਈ ਜਪਣ ਯੋਗ ਸ਼ਬਦ। [3]ਟੂਣਿਆਂ (ਜਾਦੂਆਂ) ਦੀਆਂ।

ਹੈਂ ਤਾਂ ਮੈਂ ਬਹੁ ਮਾਲਿਕਾ[1] ॥ ੬੪ ॥

[1]ਬਹੁਤ ਪੰਕਤੀਆਂ (ਲੜੀਆਂ) ਹਨ।

ਕਬਿੱਤ:

ਪਾਰਸ ਕੀ ਭਾਲ[1] ਨਾਗ ਅਰਜਨ ਕੀ ਮਾਲ[2],

[1]ਪਾਰਸ ਟੋਲਣ ਦੀ ਵਿਦਿਆ। [2]ਨਾਗ ਅਰਜਨੀ ਬੂਟੀ ਦੇ ਮੰਗਾਉਣ ਦੀ ਵਿੱਦਿਆ ਦੀਆਂ ਪੰਕਤੀਆਂ।

ਦ੍ਰਿਸ਼ਟਿ ਬੰਧ[1] ਜਲ ਖਯਾਲ[2] ਔ ਰਸਾਇਨ ਬਨਾਨ ਕੀ।

[1]ਨਿਗਾਹ ਬੰਨ੍ਹਣ ਦੀ ਵਿਦਿਆ। [2]ਪਾਣੀ 'ਚ ਤਰਣ ਦੀ {ਖ਼ਿਆਲ}ਰੀਤੀ।

ਗੋਪ ਧਨ ਕਾਢਨ ਕੀ[1], ਕਾਹੂੰ ਪੌਨ ਚਾਢਨ ਕੀ[2],

[1]ਗੁਪਤ ਧਨ ਦੇ ਕੱਢਣ ਦੀ ਵਿੱਦਿਆ। [2]ਕਿਤੇ ਪ੍ਰਾਣਾਂ ਦੇ ਦਸਮ ਦੁਆਰ ਵਿੱਚ ਚੜ੍ਹਾਉਣ ਦੀ ਵਿੱਦਿਆ।

ਅੰਨ ਧਨ ਬਾਢਨ ਕੀ[1] ਆਪ ਛਪ ਜਾਨ ਕੀ।

[1]ਅੰਨ ਤੇ ਧਨ ਦੇ ਵਧਾਉਣ ਦੀ ਵਿੱਦਿਆ।

ਬੂਟੀ ਕੇ ਬੁਲਾਵਨ ਕੀ ਪੌਰਸ ਬਨਾਵਨ ਕੀ[1],

[1]ਬਲ ਬਣਾਉਣ ਦੀ।

ਮੁਰਦੇ ਜਗਾਵਨ ਕੀ[1] ਬਿਸੁ ਕੇ ਪਛਾਨ ਕੀ[2]।

[1]ਮਸਾਣ ਜਗਾਉਣ ਦੀ। [2]ਜ਼ਹਿਰ ਦੇ ਪਛਾਨਣ ਦੀ।

ਸੱਤ੍ਰਨ ਕੇ ਮਾਰਨ ਕੀ ਮਿੱਤ੍ਰਨ ਕੇ ਪਾਰਨ ਕੀ[1],

[1]ਪਾਲਣ ਦੀ।

ਪਿੱਤ੍ਰਨ ਕੇ ਤਾਰਨ ਕੀ ਪੁੱਤ੍ਰਨ ਕੇ ਦਾਨ ਕੀ[1] ॥ ੬੫ ॥

[1]ਪੁੱਤਰਾਂ ਦੇ ਦੇਣ ਦੀ।

ਮੋਹਨ[1] ਉਚਾਟਨ ਕੀ[2] ਅਰਿ ਦਲ ਡਾਟਨ ਕੀ[3],

[1]ਮੋਹਤ ਕਰ ਲੈਣ ਦੀ। [2]ਉਦਾਸ ਕਰ ਦੇਣ ਦੀ। [3]ਵੈਰੀ ਦੀ ਫ਼ੌਜ ਨੂੰ ਤਾੜਨ ਦੀ।

ਸਿੰਧੁ ਸੇਤੁ ਠਾਟਨ ਕੀ[1] ਪਾਟਨ ਮਿਲਾਨ ਕੀ[2]।

[1]ਸਮੁੰਦਰ ਉੱਤੇ ਪੁਲ ਬੰਨ੍ਹਣ ਦੀ। [2]ਪਾਟਿਆਂ ਨੂੰ ਮਿਲਾਉਣ ਦੀ।

ਤਨ ਬਦਲਾਵਨ ਕੀ[1], ਧਨ ਹਰ ਲਯਾਵਨ ਕੀ[2],

[1]ਸ਼ਰੀਰ ਬਦਲ ਲੈਣ ਦੀ। [2]ਧਨ ਨੂੰ ਚੁਰਾ ਲੈ ਆਉਣ ਦੀ।

ਨਾਟਕ ਦਿਖਾਵਨ ਕੀ[1] ਨਭ[2] ਉਡ ਜਾਨ ਕੀ।

[1]ਕੋਈ ਚਮਤਕਾਰ ਵਿਖਾਉਣ ਦੀ। [2]ਅਕਾਸ਼ 'ਤੇ।

ਜੂਪ ਜੀਤ ਪਾਵਨ ਕੀ[1] ਕੂਪ ਪੈ ਥਿਰਾਵਨ ਕੀ[2],

[1]ਜੂਏ 'ਚ ਜਿੱਤ ਪਾਉਣ ਦੀ। [2]ਖੂਹ 'ਤੇ ਬੈਠਣ ਦੀ।

ਬੀਜਰੀ ਗਹਾਵਨ ਕੀ[1] ਗੋਲਾ ਕੇ ਗਿਰਾਨ ਕੀ[2]।

[1]ਬਿਜਲੀ ਨੂੰ ਫੜਨ ਦੀ। [2]ਗੜਿਆਂ ਦੇ ਸੁੱਟਣ ਦੀ।

ਭੂਪ ਬਸ ਲਯਾਵਨ ਕੀ[1] ਪੌਨ ਕੇ ਚਲਾਵਨ ਕੀ,

[1]ਰਾਜਿਆਂ ਨੂੰ ਵੱਸ ਕਰ ਲਿਆਉਣ ਦੀ।

ਮੇਂਹ ਬਰਸਾਵਨ ਕੀ ਮੱਕਰੀ ਹਟਾਨ ਕੀ[1] ॥ ੬੬ ॥

[1]ਆਹਣ (ਟਿੱਡੀ ਦਲ) ਦੇ ਹਟਾਉਣ ਦੀ।

ਬਖਤ੍ਰ[1] ਸਜਾਵਨ ਕੀ ਸ਼ਸਤ੍ਰ ਚਲਾਵਨ ਕੀ,

[1]ਸੰਜੋਆਂ।

ਅਸਤ੍ਰ ਤਜਾਵਨ ਕੀ[1] ਤੀਨ ਕਾਲ ਗਯਾਨ ਕੀ[2]।

[1]ਤੀਰ ਚੱਕ੍ਰ ਆਦਿ ਦੇ ਛੱਡਣ ਦੀ {ਅਸਤ੍ਰ- ਉਹ ਸ਼ਸਤ੍ਰ ਜੋ ਸੁੱਟਿਆ ਜਾਵੇ, ਤੀਰ ਗੋਲੀ ਚੱਕ੍ਰ ਆਦਿ।} [2]ਤਿੰਨਾਂ ਸਮਿਆਂ ਦੇ ਗਿਆਨ ਦੀ।

ਏਕਹੂੰ ਬਿਸੱਖ ਤੇ ਸੁ ਲੱਖ ਹੋਇ ਜਾਇ ਲਾਗੈਂ[1],

[1]ਇਕ ਤੀਰ ਤੋਂ ਲੱਖਾਂ ਤੀਰ ਹੋ ਕੇ ਜਾ ਲੱਗਣ।

ਏਕ ਜਨ ਬੇਧੇ ਕੁਲ ਜਨ ਬੇਧੇ ਜਾਨ ਕੀ[1]। — [1]ਇਕ ਬੰਦੇ ਦੇ ਵਿੰਨ੍ਹੇ ਜਾਣ ਨਾਲ ਸਾਰੀ ਕੁਲ ਦੇ ਬੰਦੇ ਵਿੰਨ੍ਹੇ ਜਾਣ ਦੀ।
ਨਾਗ ਪਾਂਸ ਪਾਵਨ ਕੀ[1] ਸਿਲਾ ਬਰਸਾਵਨ ਕੀ[2], — [1]ਨਾਗ ਫਾਸ ਪਾਉਣ ਦੀ, {ਨਾਗ ਫਾਸ- ਪੁਰਾਣਾਂ ਅਨੁਸਾਰ ਇਕ ਮੰਤ੍ਰ ਕ੍ਰਿਆ ਜਿਸ ਨਾਲ ਵੈਰੀਆਂ ਨੂੰ ਸੱਪਾਂ ਦੀ ਫਾਹੀ ਨਾਲ ਬੰਨ੍ਹਿਆ ਜਾਂਦਾ ਸੀ।} [2]ਪੱਥਰ ਵਰ੍ਹਾਉਣ ਦੀ।
ਮਰੇ ਕੋ ਜਜਾਵਨ ਕੀ ਦੇਵ ਬਸ ਲਜਾਨ ਕੀ[1]। — [1]ਦੇਵਤੇ ਨੂੰ ਵੱਸ ਕਰ ਲਿਆਉਣ ਦੀ।
ਚੰਦ ਸੂਰ ਹੋਰਨ ਕੀ[1] ਤਾਰਾ ਗਨ ਤੋਰਨ ਕੀ[2], — [1]ਚੰਦ ਤੇ ਸੂਰਜ ਨੂੰ ਰੋਕਣ ਦੀ। [2]ਸਾਰੇ ਤਾਰਿਆਂ ਨੂੰ ਤੋੜਨ ਦੀ।
ਆਕੀ ਗਢ ਫੋਰਨ ਕੀ[1] ਤੱਤਨਿ ਮਿਲਾਨ ਕੀ[2] ॥੬੭॥ — [1]ਆਕੀ ਕਿਲ੍ਹਿਆਂ ਨੂੰ ਤੋੜਨ ਦੀ। [2]ਵਿਰੋਧੀ ਤੱਤਾਂ ਨੂੰ ਮਿਲਾਉਣ ਦੀ।

ਦੋਹਰਾ:

ਚੌਸਠ ਬਿੱਦਜਾ[1] ਜਗਤ ਮੈਂ, — [1]ਚੌਹਟ (੬੪) ਵਿੱਦਿਆ।
ਜੇਤਿਕ ਹੈਂ ਕਹਿੰ ਬੇਦ।
ਤਿਸ ਪੋਥੀ ਮੈਂ ਸਭਿ ਲਿਖੀ,
ਆਵਤ ਤਾਂ ਕੋ ਭੇਦ[1] ॥੬੮॥ — [1]ਤਿਸ (ਮਾਧੋ ਦਾਸ) ਨੂੰ ਸਾਰੀਆਂ ਵਿੱਦਿਆ ਦਾ ਭੇਦ ਆਉਂਦਾ ਹੈ।
ਯਾਹੀ ਤੈ ਨਹਿ ਜਾਈਓ,
ਆਪ ਤਾਂਹਿ ਕੇ ਧਾਮ।
ਅਤਿ ਕਪਟੀ ਵਹਿ ਮਸਕਰਾ,
ਤੁਮ ਸੋਂ ਕਰੈ ਕੁਕਾਂਮ[1] ॥੬੯॥ — [1]ਖੋਟੀ ਕਰਤੂਤ।

ਚੌਪਈ:

ਇਤਯਾਦਿਕ ਬਹੁ ਸ਼ਕਤੀ ਤਾਂ ਕੀ।
ਉਭੈ ਮਹੰਤਨ ਭਾਖੀ ਬਾਂਕੀ।
ਸੁਨਿ ਮੁਸਕਾਇ ਗੁਰੂ ਪੁਨ ਗੋਈ[1]। — [1]ਕਹੀ।
ਇਸ ਤੈ ਸੌ ਗੁਨ ਕਜੋਂ ਨਹਿੰ ਹੋਈ ॥੭੦॥
ਐਸੀ ਹੈ ਹਮ ਢਿਗ ਇੱਕ ਬਿੱਦਜਾ।
ਜਿਸ ਆਗੈ ਸਭਿ ਔਰ ਅਬਿੱਦਜਾ[1]। — [1]ਜਿਸ ਵਿੱਦਿਆ ਅੱਗੇ ਹੋਰ ਸਾਰੀਆਂ ਵਿੱਦਿਆ, ਅਵਿੱਦਿਆ ਹੋ ਜਾਂਦੀਆਂ ਹਨ।
ਗੁਰੁ ਨਾਨਕ ਉਚਰਜੋ ਜੋ ਮੰਤਾ[1]। — [1]ਮੰਤ੍ਰ।
ਵਾਹਿਗੁਰੂ ਸਭਿ ਬੇਦਨਿ ਤੰਤਾ[1] ॥੭੧॥ — [1]ਵੇਦਾਂ ਦਾ ਤੱਤ ਹੈ।
ਜੇਤਿਕ ਸ਼ਕਤਿ ਤੈਂ ਤਾਂ ਕੀ ਗਾਈ।
ਇਸ ਆਗੇ ਤਿਸ ਚਲੈ ਨ ਕਾਈ।
ਤਾਰਾ ਗਨ ਜਿਮ ਦਿਨਕਰ ਆਗੇ[1]। — [1]ਜਿਵੇਂ ਸਾਰੇ ਤਾਰੇ ਸੂਰਜ ਅੱਗੇ।
ਸਿੰਘ[1] ਪੇਖਿ ਜਿਮ ਗਜ ਗਨ[2] ਭਾਗੇਂ ॥੭੨॥ — [1]ਸ਼ੇਰ। [2]ਸਾਰੇ ਹਾਥੀ।
ਬਿਖਧਰ ਬ੍ਰਿੰਦ[1] ਗਰੁੜ ਤੈ ਜੈਸੇ। — [1]ਸਾਰੇ ਸੱਪ।
ਬਾਜ ਸਮੁਖ ਜਜੋਂ ਬਿਹੰਗ[1] ਨ ਬੈਸੇ। — [1]ਪੰਛੀ।
ਮਾਯਕ ਬਿੱਦਜਾ ਜਗ ਮੈਂ ਜੇਤੀ।
ਵਾਹਿਗੁਰੂ ਆਗੇ ਤਜੋਂ ਤੇਤੀ ॥੭੩॥
ਫਿਰ ਜੋ ਤੁਮ ਮੁਹਿ ਅਧਿਕ ਡਰਾਯੋ।
ਤਾਂ ਕਾ ਵਡ ਪ੍ਰਤਾਪ ਜਨਾਯੋ।
ਸੋ ਤੈਂ ਹਮਰਾ ਮਰਮ[1] ਨ ਜਾਨਾ। — [1]ਭੇਦ।

ਆਪ ਸਮਾਨ ਮੋਹਿ ਅਨੁਮਾਨਾ[1] ॥੭੪॥ — [1]ਸਮਝਿਆ ਹੈ।
ਤੈਂ ਤੋ ਪੀਓ ਪਾਦ ਪਖਾਰੈਂ[1]। — [1]ਪੈਰ ਧੋ ਕੇ।
ਭਿਖਯਾ ਮਾਂਗ ਅਚੀ[1] ਪੁਨ ਜ੍ਵਾਰੈਂ। — [1]ਖਾਧੀ।
ਹਮ ਖੰਡੇ ਕਾ ਅੰਮ੍ਰਿਤ ਛਕਯੋ।
ਕਰਿ ਅਖੇਰ ਬਹੁ ਆਮਿਖ ਅਚਯੋ[1] ॥੭੫॥ — [1]ਸ਼ਿਕਾਰ ਕਰ ਕੇ ਬਹੁਤਾ ਮਾਸ ਖਾਧਾ ਹੈ।
ਪੁਨ ਹਮ ਸਿੰਘ ਸ਼ਸਤ੍ਰ ਅਨੁਰਾਗੀ[1]। — [1]ਪ੍ਰੀਤਵਾਨ।
ਮਤ ਗਜਿੰਦ[1] ਸੋ ਕਯਾ ਬੈਰਾਗੀ। — [1]ਮਸਤ ਹਾਥੀ ਵਾਂਗ।
ਅਬਿ ਹਮ ਜੈਹੈਂ ਤਹਾਂ ਨਿਸੰਗੈਂ।
ਤੁਮ ਨਿਜ ਚੇਲਾ ਦਿਹੁ ਇਕ ਸੰਗੈਂ ॥੭੬॥
ਹਮਰੀ ਉਸ ਕੀ ਹ੍ਵੈ ਜਿਮ ਬਾਤੈਂ।
ਤੁਮ ਢਿਗ ਆਇ ਕਹੈ ਬਖਯਾਤੈਂ।
ਯੌਂ ਕਹਿ ਸੰਗ ਲਯੋ ਇਕ ਸਾਧੂ।
ਚਲੇ ਤਹਾਂ ਤੈ ਗੁਰੂ ਅਗਾਧੂ ॥੭੭॥
ਬਾਘ[1] ਮ੍ਰਿਗ ਸੂਕਰ[2] ਸਸਿ[3] ਗੇਂਡੇ। — [1]ਸ਼ੇਰ। [2]ਸੂਰ। [3]ਸਹੇ।
ਇਨ ਕੋ ਹਰਤ[1] ਚਲੇ ਗੁਰੁ ਪੈਂਡੇ[2]। — [1]ਮਾਰਦੇ। [2]ਰਸਤੇ।
ਬਾਲਾ ਪੁਰਿ ਆਕੋਲੇ ਸ਼ਹਿਰੈਂ।
ਉਤਰੇ ਤਹਾਂ ਦੋਇ ਦਿਨ ਬਹਿਰੈਂ[1] ॥੭੮॥ — [1]ਵਿਚਰੇ।
ਪੁਨਾ ਬਨੇਰੇ ਸ਼ਹਿਰ ਸਿਧਾਏ।
ਏਕ ਦਿਵਸ ਰਹਿ ਆਗੇ ਧਾਏ।
ਸ਼ਹਿਰ ਗਏ ਅਮਰਾਵਤਿ ਜਬਿ ਹੀ।
ਸਿੱਖ ਤਹਾਂ ਕੇ ਆਏ ਸਭਿ ਹੀ ॥੭੯॥

ਦੋਹਰਾ:
ਲੈ ਭੇਟਾ ਗੁਰੁ ਕੋ ਮਿਲੇ,
ਆਗੇ ਸਭਿ ਹੀ ਆਇ।
ਡੇਰਾ ਕੀਨੋ ਤਹਾਂ ਗੁਰੁ,
ਪਿਖਿ ਥਲ ਸੁਚ ਅਧਿਕਾਇ ॥੮੦॥
ਸ਼ਾਹਿ ਬਹਾਦਰ ਕੋ ਗੁਰੂ,
ਪਤਿਸਾਹੀ ਦਿਲਵਾਇ।
ਥਿਰੇ ਜਾਇ ਅਮਰਾਵਤੀ,
ਭਯੋ ਇਤੀ ਯਹਿ ਧਯਾਇ ॥੮੧॥

ਇਤਿ ਸ੍ਰੀ ਗੁਰੁ ਪੰਥ ਪ੍ਰਕਾਸ਼ ਗ੍ਰੰਥੇ ਪੂਰਬਾਰਧੇ ਗਯਾਨ ਸਿੰਘ ਵਿਰਚਿਤੇ 'ਦੱਖਨ ਜਾਵਨ, ਬਹਾਦਰ ਸ਼ਾਹਿ ਕੋ ਪਾਤਸ਼ਾਹੀ ਦਿਲਾਵਨ, ਬਰਨਨੰ ਨਾਮ ਉਨ੍ਹੱਤ੍ਰਮੋਂ ਬਿਸ੍ਰਾਮ ॥੬੯॥

## ੭੦. {ਗੋਦਾਵਰੀ ਦੇ ਕੰਢੇ 'ਤੇ ਨਦੇੜ ਸ਼ਹਿਰ ਪਾਸ ਉਤਾਰਾ, ਬੰਦੇ ਨੂੰ ਸਿੱਖ ਬਣਾ ਕੇ ਪੰਜਾਬ ਦੀ ਤਰਫ ਭੇਜਣਾ}

ਦੋਹਰਾ:
ਕਲਿ ਕੁਚਾਲ ਨਿਸ ਕੋ ਹਰਜੋ,
ਕਰਜੋ ਜਗਤ ਪ੍ਰਕਾਸ[1]।
[1]ਕਲਜੁਗ ਦੀ ਖੋਟੀ ਚਾਲ ਰੂਪ ਰਾਤ ਨੂੰ ਨਾਸ ਕੀਤਾ ਅਤੇ ਜਗਤ ਵਿੱਚ ਗਿਆਨ ਦਾ ਪ੍ਰਕਾਸ਼ ਕੀਤਾ।

ਸ੍ਰੀ ਨਾਨਕ ਰਵਿ ਰੂਪ ਕੌ,
ਧਰਿ ਉਰਿ ਕਰਿ ਤਮ ਨਾਸ[1] ॥੧॥
[1]ਉਸ ਸ੍ਰੀ ਗੁਰੂ ਨਾਨਕ ਦੇਵ ਰੂਪ ਸੂਰਜ ਨੂੰ ਹਿਰਦੇ ਵਿੱਚ ਧਾਰ ਕੇ ਆਪਣੇ ਅਗਿਆਨ ਦੇ ਅਨ੍ਹੇਰੇ ਦਾ ਨਾਸ ਕਰ।

ਸ਼ਹਿਰ ਨਦੇੜ ਗੁਦਾਵਰੀ
ਤਟ, ਉਤਰੈਂ ਜਯੋਂ ਜਾਇ।
ਬੰਦੇ ਕੋ ਨਿਜ ਸਿੱਖ ਕਰਿ,
ਪਠੈਂ ਪੰਜਾਬ ਦਿਸਾਇ[1] ॥੨॥
[1]ਤਰਫ਼।

ਇਸ ਅੱਧਯਾਇ ਮੈਂ ਗਾਥ ਯਹਿ,
ਕਹਿਹੋਂ ਤੁਮੈਂ ਸੁਨਾਇ।
ਕਿਤਿਕ ਦਿਵਸ ਅਮਰਾਵਤੀ,
ਰਹੇ ਗੁਰੂ ਮੁਦ ਪਾਇ ॥੩॥
ਤਹਿਂ ਤੈ ਫਿਰ ਆਗੈ ਚਲੇ,
ਖੇਲਤ ਭਲੇ ਸ਼ਿਕਾਰ।
ਪਹੁੰਚੇ ਸ਼ਹਿਰ ਨਦੇੜ ਢਿਗ,
ਤਟ ਗੁਦਾਵਰੀ ਸਾਰ[1] ॥੪॥
[1]ਸ੍ਰੇਸ਼ਟ।

ਸ੍ਵੈਯਾ:
ਯੌਂ ਗੁਰੁ ਦੱਖ ਪ੍ਰਤੱਖ, ਸੁ ਦੱਖਨ
ਦੇਸ ਬਿਲੱਖਨ ਜਾਇ ਥਿਰਾਇ[1]।
[1]ਇਸ ਤਰ੍ਹਾਂ {ਦੱਖ} ਚਤੁਰ ਸਤਿਗੁਰੂ ਪ੍ਰਤੱਖ ਹੀ ਸ੍ਰੇਸ਼ਟ ਤੇ ਅਸਚਰਜ ਦੱਖਣ ਦੇਸ ਵਿੱਚ ਜਾ ਠਹਿਰੇ।

ਤਾਨੇ ਬਿਤਾਨੇ ਕਿਤਾਨੇ ਮਹਾਨੇ,
ਕਨਾਤ ਰੁ ਖੇਮੇ ਅਨੇਮੇ ਲਗਾਏ[1]।
[1]ਕਿਤਨੇ ਹੀ ਵੱਡੇ {ਬਿਤਾਨੇ} ਚੰਦੋਏ ਤਾਣ ਦਿੱਤੇ ਅਤੇ {ਅਨੇਮੇ} ਬਹੁਤੀਆਂ ਕਨਾਤਾਂ ਤੇ ਤੰਬੂ ਲਾ ਦਿੱਤੇ।

ਤਾਸਨ ਕੇ ਅਸਮਾਨ ਵਿਖੈ ਸੁ
ਨਿਸਾਨ ਲਸੈਂ, ਤੜਤੈਂਹ ਲਜਾਏ[1]।
[1]ਤਾਸ (ਬਾਦਲੇ) ਦੇ ਅਸਮਾਨ ਵਿੱਚ ਚੰਗੇ ਝੰਡੇ ਚਮਕਦੇ ਹਨ ਜੋ ਬਿਜਲੀ ਨੂੰ ਸ਼ਰਮਿੰਦਾ ਕਰਦੇ ਹਨ।

ਸਾਫ ਕਰਾਇ ਜ਼ਮੀਨ ਘਨੀ[1],
[1]ਬਹੁਤੀ।
ਬਹੁ ਫਰਸ਼ਰੰਗੀਨ[1] ਗੁਰੂ ਕਰਵਾਏ ॥੫॥
[1]ਰੰਗਦਾਰ ਵਿਛਾਈਆਂ।
ਚਾਰ ਦਿਸਾ ਉਤਰਜੋ ਗੁਰੁ ਕੇ,
ਦਲ ਸਿੰਘਨ ਕਾ ਸਭਿ ਹੀ ਮੁਦ ਪਾਏ[1]।
[1]ਸਾਰੇ ਹੀ ਅਨੰਦ ਹੋਏ।
ਘੋਟਿ ਛਕੀ ਬਿਜੀਆ[1] ਸਭਿ ਸਿੰਘਨ,
[1]ਸੁੱਖਾ।
ਟਾਂਕ[1] ਅਫੀਮ* ਗੁਦਾਵਰੀ ਨ੍ਹਾਏ।
[1]ਛਕ ਕੇ। *ਸੁੱਖਾ ਤੇ ਅਫ਼ੀਮ ਆਦਿ ਨਸ਼ੀਲੀਆਂ ਵਸਤਾਂ ਦਾ ਸੇਵਨ ਗੁਰਮਤਿ ਅਨੁਕੂਲ ਨਹੀਂ ਹੈ। "ਰਾਮ ਰਸਾਇਣਿ ਜੋ ਰਤੇ ਨਾਨਕ ਸਚ

ਅਮਲੀ ॥ " ਹੀ ਗੁਰਮਤਿ ਹੈ।

ਭਾਂਤਿਨਿ ਭਾਂਤਿ ਪੁਸ਼ਾਕ ਸਜਾਇ,
ਦਮਾਲੇ ਬਿਸਾਲੇ ਕਮਾਲੇ ਝੁਲਾਏ[1]।

[1]{ਬਿਸਾਲੇ} ਬਹੁਤ (ਕਮਾਲੇ) ਸੁੰਦਰ (ਦਮਾਲੇ) ਦਸਤਾਰਿਆਂ ਦੇ ਫਰਰੇ ਝੁਲਾਏ।

ਆਯੁਧ ਅੰਗ ਸਜੇ ਬਹੁ ਰੰਗ,
ਝਕਾ ਝਕ ਹੋਇ ਗੁਰੂ ਢਿਗ ਆਏ[1] ॥੬॥

[1]ਬਹੁਤਰੰਗਾਂ ਦੇ ਸ਼ਸਤ੍ਰ ਅੰਗਾਂ 'ਚ ਸਜਾ ਕੇ {ਝਕਾ ਝਕ} ਚਮਕ ਦਮਕ ਵਾਲੇ ਹੋ ਕੇ ਗੁਰਾਂ ਕੋਲ ਆਏ।

ਕਬਿੱਤ:
ਤਾਂਹੀ ਸਮੇਂ ਡੇਰੇ ਗੁਰੁ ਕੇਰੇ ਕੇ ਅਗੇਰੇ ਨੇਰੇ,
ਤਾਨਜੋ ਬਿਤਾਨਾ ਸੁਠ ਫਰਸ਼ ਬਿਛਾਇ ਕੈ।
ਸਿੰਘਨ ਦਿਵਾਨ ਆਨ ਲਾਯੋ ਹੈ ਮਹਾਂਨ ਤਾਹਿਂ,
ਸਭਿ ਹੀ ਸਨੱਧ ਬੱਧ ਰਹੇ ਛਬਿ ਛਾਇ ਕੈ[1]।

[1]ਸ਼ਸਤ੍ਰਾਂ ਨਾਲ ਸਜ ਧਜ ਕੇ ਸੋਭਾ 'ਚ ਫਬ ਰਹੇ ਹਨ।

ਮੱਧ ਸੁਚ ਆਸਨ ਸਿੰਘਾਸਨ ਪੈ ਰਾਜੈਂ ਗੁਰ,
ਕਰ ਲੈ ਸਰਾਸਨ ਬੀਰਾਸਨ ਲਗਾਇ ਕੈ[1]।

[1](ਸਿੰਘਾਂ ਦੇ) ਵਿਚਕਾਰ ਸਤਿਗੁਰੂ ਸਿੰਘਾਸਣ ਉੱਪਰ ਪਵਿੱਤ੍ਰ ਆਸਨ ਲਗਾ ਕੇ ਸਜ ਰਹੇ ਹਨ, ਹੱਥ 'ਚ ਧਨੁੱਖ ਲੈ ਕੇ ਬੀਰ ਆਸਨ ਲਾ ਕੇ ਬੈਠੇ ਹਨ।

ਮਾਨੋ ਪਾਕ ਸਾਸਨ ਉਲਾਸਨ ਬਿਲਾਸਨ ਸੋਂ,
ਬੈਸਜੋ ਸੁਰ ਸਿੱਖਨ ਸੁਧਰਮਾ ਬਨਾਇ ਕੈ[1] ॥੭॥

[1]ਜਾਣੋ ਇੰਦ੍ਰ ਉਤਸ਼ਾਹ ਤੇ ਅਨੰਦ ਨਾਲ ਸਿੱਖਾਂ ਰੂਪ ਦੇਵਤਿਆਂ ਦੀ {ਸੁਧਰਮਾ} ਦੇਵ ਸਭਾ ਬਣਾ ਕੇ ਬੈਠਾ ਹੈ।

ਸ੍ਵੈਯਾ:
ਸਿੰਘ ਪੜ੍ਹੈਂ ਕਿਤ ਚੰਡੀ ਚਰਿੱਤ੍ਰ,
ਬਚਿੱਤ੍ਰ ਨਾਟਕ ਚੰਡੀ ਕੀ ਵਾਰੈਂ।
ਜਾਪ ਜੀ ਕੇਈ ਅਕਾਲ ਕੀ ਉਸਤਤਿ,
ਕੇਈ ਅਕਾਲ ਅਕਾਲ ਉਚਾਰੈਂ।
ਬਾਦਰ ਕੇ ਬਰਸੇ ਜਿਮ ਸਾਦਰ,
ਦਾਦਰ ਐਲ ਮਹਾਂ ਦਰ ਪਾਰੈਂ[1]।

[1]ਬੱਦਲ ਦੇ ਵਰ੍ਹਨ ਨਾਲ ਜਿਵੇਂ {ਸਾਦਰ} ਬੇਫ਼ਿਕਰ ਹੋ ਕੇ ਡੱਡੂਆਂ ਦਾ {ਮਹਾਂ ਦਰ} ਵੱਡਾ ਦਲ {ਐਲ}ਰੌਲਾ ਪਾਉਂਦਾ ਹੈ।

ਉੱਚਿ ਧੁਨੀ[1] ਕਿਤ ਰਾਗ ਅਲਾਪਤ,
[1]ਆਵਾਜ਼।

ਚਾਤਿਕ[1] ਕੋਕਿਲ[2] ਮੋਰ ਝੰਘਾਰੈਂ[3] ॥੮॥
[1]ਪਪੀਹੇ। [2]ਕੋਇਲ। [3]ਬੋਲਦੇ ਹਨ।

ਲੈ ਕਰ ਬੀਨ ਪ੍ਰਬੀਨ[1] ਸਤਾਰ,
[1]ਚਤੁਰ।

ਤੰਬੂਰ ਸਰੰਦ[1] ਤਊਸ ਬਜਾਵੈਂ।
[1]ਸਰੰਦੇ।

ਤਾਨ ਮ੍ਰਿਗੰਦ ਮੁਚੰਗ[1] ਮਿਲਾਇ,
[1]ਫਾ: ਵੱਡੀ ਸਾਰੰਗੀ। (ਅ) ਕਈ ਵਿਦਵਾਨ ਤੰਬੂਰੇ ਨੂੰ ਹੀ ਮੁਚੰਗ ਆਖਦੇ ਹਨ।

ਉਮੰਗ ਭਰੇ ਧੁਨਿ ਰਾਗ ਅਲਾਵੈਂ।
ਕਿੰਨਰ[1] ਜੱਛ[2] ਸੁ ਹਾਹਾ ਹੂਹੂ[3], ਧੁਨਿ

[1]ਦੇਵਤਿਆਂ ਦੇ ਨਾਚੇ। [2]ਸਾਜ ਵਜਾਉਣ ਵਾਲੇ। [3]ਹਾ ਹਾ ਹੂ ਹੂ ਨਾਮ ਦੇ ਗੰਧ੍ਰਬ ਜੋਰਾਗ ਗਾਉਂਦੇ ਹਨ।

ਕੈ ਸੁਨ ਕੈ ਧੁਨ ਕੈ ਸਿਰ ਜਾਵੈਂ[1]।
[1]ਅਵਾਜ਼ ਨੂੰ ਸੁਣ ਕੇ ਸਿਰ ਹਿਲਾਂਦੇ (ਝੁਮਦੇ) ਜਾਂਦੇ ਹਨ।

ਰਾਗਨੀ ਰਾਗ ਸੁਰਾਗੀਨ ਰਾਗ
ਸੁਰਾਂਗਨੀ ਰਾਗ ਮਹਾਂ ਛਬਿ ਛਾਵੈਂ[1] ॥੯॥

[1]{ਸੁਰਾਗੀਨ} ਸ੍ਰੇਸ਼ਟਰਾਗੀ (ਰਾਗ) ਪ੍ਰੇਮ ਸਹਿਤਰਾਗ ਅਤੇਰਾਗਣੀਆਂ ਦਾ

{ਸੁਰਾਂਗਨੀ} ਸੁਰਾਂ ਦੀ ਗਿਣਤੀ ਅਨੁਸਾਰ ਭਾਵ ਸ਼ੁੱਧ ਰੂਪ ਵਿੱਚ {ਰਾਗ} ਗਾਉਂਦੇ ਹੋਏ ਭਾਰੀ ਸੋਭਾ ਪਾਉਂਦੇ ਹਨ।

ਕਬਿੱਤ:

ਗੁਰੂ ਕੋ ਰਿਝਾਇ ਕਰਿ ਪਾਇ ਮਨ ਇੱਛ ਬਰ,
ਸੋਦਰ ਲਗਾਇ ਫਿਰ ਭੋਗ ਦਯੋ ਪਾਇ ਕੈ।
ਪੁਨਾ ਗੁਰੁ ਗ੍ਰੰਥੀ ਖਾਸ ਪਠੀ ਫਿਰ ਰਹਿਰਾਸ,
ਕਰੀ ਅਰਦਾਸ ਫਤੇ ਅਧਿਕ ਗਜਾਇ ਕੈ।
ਬੰਦਨ ਕੈ ਗੁਰੁ ਗ੍ਰੰਥ ਪੰਥ ਗੁਰੁ ਬੰਦਯੋ ਪੁਨ,
ਆਰਤੀ ਉਤਾਰ ਪ੍ਰਦੱਛਨਾ ਲਵਾਇ ਕੈ[1]।

[1]ਪ੍ਰਕਰਮਾ ਕਰਕੇ।

ਮਾਨੋ ਗ੍ਰਹਿ ਮੰਡਲ ਅਖੰਡਲ ਧ੍ਰੁਵ ਜੂ ਕੇ ਸੁਰ,
ਧਰ ਮੰਡਲਿ ਰਹੇ ਹੈਂ ਛਬਿ ਛਾਇ ਕੈ[1] ॥੧੦॥

[1]ਜਾਣੋ ਤਾਰਾ ਮੰਡਲ {ਅਖੰਡਲ} ਇੰਦ੍ਰ ਤੇ ਧ੍ਰੂ ਮੰਡਲ ਦੇ ਦੇਵਤੇ ਧਰਤੀ ਮੰਡਲ 'ਤੇ ਸੋਭਾ ਪਾ ਰਹੇ ਹਨ।

ਬਾਂਧਿ ਬਾਂਧਿ ਚੌਂਕੀ ਜੌਕੀ ਗੌਕੀ ਸਭਿ ਸ਼ੌਕੀ ਸਿੰਘ[1],

[1](ਕੀਰਤਨ ਦਾ) ਸ਼ੌਕਰੱਖਣ ਵਾਲੇ ਸਾਰੇ ਸਿੰਘ {ਗੌਕੀ} ਆਪਣੇ ਮਤਲਬ ਦੀਆਂ {ਜੌਕੀ} ਖ਼ੁਸ਼ੀ ਨਾਲ ਚੌਂਕੀਆਂ ਬੰਨ੍ਹ ਬੰਨ੍ਹ ਕੇ।

ਸ਼ਬਦ ਸਵੱਯੇ ਪਠਿ ਸੋਹਿਲਾ ਸੁਨਾਇ ਕੈ।
ਜਬੈ ਜਾਮ ਰੈਨ[1] ਬੀਤੀ ਤਬੈ ਸੈਨ ਸੈਨ ਕੀਤੀ[2],

[1]ਪਹਰਰਾਤ। [2]ਫ਼ੌਜ ਸੌਂ ਗਈ।

ਡੇਢ ਜਾਮ ਜੌ ਰਹੀਤੀ[1] ਜਾਗੇ ਹੁਲਸਾਇ ਕੈ।

[1](ਰਾਤ) ਰਹਿ ਗਈ।

ਕਰਿ ਇਸ਼ਨਾਨ ਹਰਿ ਧਯਾਨ ਕੇ ਪਰਾਯਨ[1] ਹ੍ਵੈ,

[1]ਆਸਰੇ।

ਕੇਈ ਆਸਾ ਵਾਰ ਗਾਨ ਤਾਂਨ ਸੋ ਮਿਲਾਇ ਕੈ।
ਸੁਖਮਨੀ ਧੁਨੀ ਕਹੂੰ ਜਪੁ ਜੀ ਮਹਾਨ ਸੁਨੀ,
ਮਾਨੋ ਸੁਰ ਬ੍ਰਾਤ ਦੇਵ ਬਧੂ ਰਹੀ ਗਾਇ ਕੈ[1] ॥੧੧॥

[1]ਜਾਣੋ ਦੇਵਤਿਆਂ ਦੀ ਜੰਞ ਵਿੱਚ ਦੇਵ-ਇਸਤ੍ਰੀਆਂ ਗਾ ਰਹੀਆਂ ਹਨ।

ਦੋਹਰਾ:

ਸ੍ਰੀ ਗੁਰੁ ਪੁਨ ਇਸ਼ਨਾਨ ਕਰਿ,
ਥਿਰਿ ਇਕੰਤ ਅਸਥਾਨ।
ਪਢਿ ਜਪੁ ਜੀ ਅਰ ਜਾਪੁ ਜੀ,
ਨਿਜ ਸਰੂਪ ਕਰਿ ਧਯਾਨ ॥੧੨॥

ਕਬਿੱਤ:

ਚੜ੍ਹਯੋ ਜੌ ਦਿਵਾਕਰ[1] ਸਜਾ ਕਰਿ ਦਮਾਲੇ ਸਿੰਘ,

[1]ਜਦੋਂ ਸੂਰਜ ਚੜ੍ਹਿਆ।

ਪਾ ਕਰਿ ਪੁਸ਼ਾਕੇ ਬਾਂਕੇ ਆਯੁਧ ਸੁਧਾਰ ਕੈ।
ਜਾ ਕਰਿ ਨਿਸ਼ਾਨ ਢਿਗ ਪਾ ਕਰਿ ਪ੍ਰਕ੍ਰਮਾ ਚਾਰ,
ਸ੍ਰੀ ਗੁਰੂ ਗ੍ਰੰਥ ਬੰਦਯੋ ਸੀਸ ਧਰ ਧਾਰ ਕੈ[1]।

[1]ਧਰਤੀ 'ਤੇ ਸਿਰਰੱਖ ਕੇ।

ਸਾਕਰ ਦਿਵਾਨ ਮੈਂ[1] ਬੁਲਾ ਕਰਿ ਸੁ ਫਤੇ,

[1]ਸੰਘਣੇ ਭਾਵ ਭਰੇ ਦੀਵਾਨ ਵਿੱਚ।

ਔ ਗਜਾ ਕਰਿ ਜੈਕਾਰੇ ਬੈਸੇ ਜਾ ਕਰਿ ਵਿਚਾਰ ਕੈ।
ਪਾਰਸ ਗੁਰੂ ਕੌ ਪਗ ਪਰਸ ਸਰਸ ਹੋਇ[1],

[1]ਚਰਨ ਛੂਹ ਕੇ ਅਨੰਦ ਹੋ ਕੇ।

ਹਰਸ ਬਢਾਇ ਚੰਦ ਜਯੋਂ ਚਕੋਰ ਚਾਰੁ ਕੈ[1] ॥੧੩॥

[1]ਜਿਵੇਂ ਸੁੰਦਰ ਚੰਦ ਨੂੰ ਦੇਖ ਕੇ ਚਕੋਰ ਖ਼ੁਸ਼ੀ ਵਧਾਉਂਦਾ ਹੈ ਤਿਵੇਂ ਖ਼ੁਸ਼ ਹੋਏ।

ਪੀਤ ਪੱਟ ਪੱਠੇਦਾਰ ਸੀਸ ਸੁਠ ਸਾਫਾ ਸਜਯੋ,
ਸੇਤ ਉਸਨੀਕ ਨੀਕ ਖੋਰਿਦਾਰ ਰਾਜਹੀ[1]।

[1]ਪੀਲੇਰੰਗ ਦਾ {ਪੱਠੇਦਾਰ} ਧਾਰੀਦਾਰ ਸੁੰਦਰ (ਸਾਫ਼ਾ) ਪਟਕਾ (ਛੋਟਾ ਦਸਤਾਰਾ) ਸੀਸ 'ਤੇ ਸਜਿਆ ਹੋਇਆ ਹੈ ਅਤੇ ਚਿੱਟੇਰੰਗ ਦੀ ਵੱਡੀ

(ਉਸਨੀਕ) ਦਸਤਾਰ ਚੰਗੀ ਤੇ (ਖੋਰਿਦਾਰ) ਪੱਲੇਦਾਰ ਸਜ ਰਹੀ ਹੈ।

ਜਟਿਤ ਜਵਾਹਰਾਤ ਜਿਗਾ ਸੋਂ ਜਗਮਗਾਤ,
ਕਲਗੀ ਲਸਾਤ ਲੋਲ ਕੁੰਡਲ ਭ੍ਰਾਜ ਹੀ[1]।

[1]ਜਿਗ੍ਹਾ ਨਾਲ ਜੜੇ ਹੋਏ ਜਵਾਹਰਾਤ ਪ੍ਰਕਾਸ਼ ਰਹੇ ਹਨ, ਕਲਗੀ ਚਮਕਦੀ ਹੈ ਤੇ ਚੰਚਲ ਕੁੰਡਲ (ਭ੍ਰਾਜ ਹੀਂ) ਚਮਕਦੇ ਹਨ।

ਸੋਹਿਤ ਸਮੱਸ੍ਰੂ ਸਫਾਇ ਸੂਧੀ, ਸਜਾਮ ਸਭਿ,
ਐਂਠਦਾਰ ਸੁੰਦਰ ਮੁਛਹਿਰੇ ਸੁ ਛਾਜ ਹੀਂ[1]।

[1]ਮੁਖ ਤੇ {ਸਮੱਸ੍ਰੂ} ਦਾੜ੍ਹੀ ਸਾਫ਼, ਸਿੱਧੀ ਤੇ ਸਾਰੀ ਕਾਲੀ ਸੋਹ ਰਹੀ ਹੈ ਅਤੇ ਸੁੰਦਰ ਤੇ ਕੁੰਢੇ ਮੁਛਹਿਰੇ ਚੰਗੇ ਫਬ ਰਹੇ ਹਨ।

ਸਰਦ ਰਿਤੁ ਮੈਂ ਰਾਂਕਾ-ਪਤਿ ਕੇ ਗਿਰਦ ਜਨੁ,
ਸਜਲ ਸਘਨ ਕਾਰੀ ਬਾਦਰੀ ਬਿਰਾਜ ਹੀ[1] ॥੧੪॥

[1]ਜਾਣੋ ਸਰਦਰੁੱਤ ਵਿੱਚ ਪੁੰਨਿਆ ਦੇ ਚੰਦ ਦੇ ਉਦਾਲੇ ਜਲ ਸਮੇਤ ਕਾਲੀ ਬੱਦਲੀ ਬਿਰਾਜ ਰਹੀ ਹੈ।

ਬਿਸਦ ਬਿਸਾਲ ਮਾਲ ਮੋਤਿਨ ਕੀ ਰਾਜੇ ਚਾਰੁ,
ਕਲਿਤ ਸੁਕੰਠ ਕੰਠਾ ਹੀਰਨ ਕਾ ਸੋਹਿਤੋ[1]।

[1]ਚਿੱਟੇ ਮੋਤੀਆਂ ਦੀ ਲੰਬੀ ਸੁੰਦਰ ਮਾਲਾ (ਰਾਜੈ) ਪ੍ਰਕਾਸ਼ ਰਹੀ ਹੈ। ਸ੍ਰੇਸ਼ਟ ਗਲ ਵਿੱਚ (ਕਲਿਤ) ਸੁੰਦਰ ਹੀਰਿਆਂ ਦਾ ਕੰਠਾ ਸੋਹ ਰਿਹਾ ਹੈ।

ਕਮਖਾਬ ਪੋਸ਼ਸ਼ ਸੁਹਾਇ ਸੁਠ ਛਬਿਵਾਰ,
ਕੰਕਨ ਜਰਾਊ ਕਰ ਕੰਚਨਕ ਲੋਹਿਤੋ[1]।

[1]ਕੀਮਖਾਬ ਦੀ ਸੁੰਦਰ ਤੇ ਸੋਭਾ ਵਾਲੀ ਪੁਸ਼ਾਕ ਸੋਭਦੀ ਹੈ, ਸੋਨੇ ਦੇ {ਲੋਹਿਤੋ} ਲਾਲਰੰਗੇ ਜੜਾਊ ਕੜੇ ਹੱਥਾਂ ਵਿੱਚ ਹਨ।

ਰਾਜਤ ਤੁਨੀਰ ਕਟ ਪੇਟੀ ਸਿਰੀ-ਸਾਫ ਯੁਤ,
ਕੰਧ ਪੈ ਕਠੋਰ ਧਨੁ ਪੀਠ ਢਾਲ ਜੋਹਿਤੋ[1]।

[1]{ਸਿਰੀ ਸਾਫ਼} ਚੰਗੀ ਕਿਸਮ ਦੀ ਬਰੀਕ ਮਲਮਲ ਦੀ ਪੇਟੀ ਦੇ ਸਮੇਤ ਭੱਥਾ ਲੱਕ ਵਿੱਚ ਬਿਰਾਜ ਰਿਹਾ ਹੈ ਅਤੇ ਮੋਢੇ 'ਤੇ ਕਰੜਾ ਧਨੁੱਖ ਤੇ ਪਿੱਠ ਪਿੱਛੇ ਢਾਲ {ਜੋਹਿਤੋ} ਦਿਸਦੀ ਹੈ।

ਬੈਠੇ ਬੀਰ ਆਸਨ ਸਿੰਘਾਸਨ ਪੈ ਸ੍ਰੀ ਗੁਰੁ,
ਐਸੋ ਕੌਨ ਸੁਰ ਨਰ ਜੋ ਨ ਪੇਖਿ ਮੋਹਿਤੋ ॥੧੫॥

ਸ੍ਵੈਯਾ:

ਚੰਚਲ ਚਾਰੁ ਤੁਰੰਗ ਮੰਗਾਇ,
ਪਵਾਇ ਕੈ ਜੀਨ ਚਢੇ ਗੁਰੁ ਤਾਂ ਪੈ।
ਚਾਮਰ ਚਾਰੁ[1] ਢੁਰੈ ਸਮ ਹੰਸਨ, — [1]ਸੁੰਦਰ ਚਉਰ।
ਛਤਰ ਦਿਪੈ ਸਮ ਸੂਰ ਪ੍ਰਭਾ ਪੈ[1]। — [1]ਸੂਰਜ ਦੀ ਸੋਭਾ ਵਰਗਾ ਛਤਰ ਚਮਕ ਰਿਹਾ ਹੈ।
ਖੇਲਨ ਹੇਤ ਸ਼ਿਕਾਰ ਚਲੇ ਜਬਿ,
ਸੋ ਛਬਿ ਜਾਇ ਕਹੀ ਸਭਿ ਕਾਂ ਪੈ[1]। — [1]ਉਹ ਸਾਰੀ ਸੋਭਾ ਕਿਸ ਪਾਸੋਂ ਕਹੀ ਜਾ ਸਕਦੀ ਹੈ।
ਸਿੰਘ ਅਪਾਰ ਲਏ ਗੁਰੁ ਸੰਗ,
ਘਨੇ ਮ੍ਰਿਗ ਬਾਘ ਹਨੇ ਸੁ ਦਬਾ ਪੈ[1] ॥੧੬॥ — [1]ਦਬਾ ਕੇ ਬਹੁਤੇ ਹਰਨ ਤੇ ਸ਼ੇਰ ਮਾਰੇ।
ਜਾਇ ਧਸੇ ਗਹਿਰੇ[1] ਬਨ ਮੈਂ, — [1]ਸੰਘਣੇ।
ਤਟ ਗੰਗ ਕੇ[1] ਸੰਗ ਉਮੰਗ ਭਰੇ ਹੈਂ। — [1]ਗੋਦਾਵਰੀ ਦੇ ਕਿਨਾਰੇ।
ਆਸ਼੍ਰਮ[1] ਏਕ ਪਿਖ੍ਯੋ ਤਹਿਂ ਸਾਧੁ ਕਾ, — [1]ਅਸਥਾਨ, ਡੇਰਾ।
ਨਾਮ ਜਿਸੈ ਮਾਧੋ ਦਾਸ ਰਰੇ ਹੈਂ[1]। — [1]ਕਹਿੰਦੇ ਹਨ।
ਤਾਂ ਤਪ ਕੇ ਬਲ ਤੇ ਅਹਿ ਮੋਰ,
ਅਜਾ ਸਿੰਘ ਬੈਰ ਬਿਹਾਇ ਚਰੇ ਹੈਂ[1]। — [1]ਸੱਪ ਤੇ ਮੋਰ ਅਤੇ ਬੱਕਰੀਆਂ ਤੇ ਸ਼ੇਰ ਵੈਰ ਛੱਡ ਕੇ ਫਿਰਦੇ ਹਨ।
ਬਿਨ ਬੈਲਨ ਤੈ ਤਿਹ ਕੂਪ ਚਲੈ,

ਤਹਿਂ ਠਾਂ ਗੁਰੁ ਜਾਇ ਕੈ ਹੋਏ ਖਰੇ ਹੈਂ ॥੧੭॥
ਭਾਂਤਿਨਿ ਭਾਂਤਿ ਖਰੇ ਤਰੁ ਭੂਰ[1], — [1]ਬਹੁਤੇ ਦਰੱਖ਼ਤ।
ਭਰੇ ਫਲ ਫੂਲਨ ਸੰਗ ਮਹਾਨੇ।
ਸ਼ਾਂਤਿ ਮਈ ਅਸਥਾਨ, ਸਿਰੀ ਗੁਰੁ
ਪੇਖਿ ਤਬੈ, ਤਿਸ ਠੌਰ ਥਿਰਾਨੇ[1]। — [1]ਠਹਿਰ ਗਏ।
ਭੀਤਰ ਸਾਧੁ ਕੇ ਧਾਮ ਵਿਖੇ,
ਇਕ ਮੰਚ[1] ਬਿਛਯੋ ਪਿਖਯੋ ਸੁਖਦਾਨੇ। — [1]ਪਲੰਘ।
ਕੋਮਲ ਸੇਜ ਸਜੀ ਅਤਿਸੈ ਸੁਠ[1], — [1]ਬਹੁਤ ਸੋਹਣੀ।
ਚਾਰੁ ਕਤਾਰ ਧਰੇ ਸਿਰਹਾਨੇ[1] ॥੧੮॥ — [1]ਕਤਾਰ ਵਿੱਚ ਸੁੰਦਰ ਸਿਰਹਾਣੇਰੱਖੇ ਹੋਏ ਹਨ।
ਤਾਂ ਪਰ ਜਾਇ ਕੈ ਬੈਠ ਗਏ ਗੁਰੁ,
ਬਾਹਰ ਸਿੰਘ ਸਭੀ ਉਤਰਾਨੇ।
ਔ ਬਕਰੇ ਝਟਕਾਇ ਲਏ ਤਿਹਂ,
ਜੋਰ ਬਜੋਰ ਸਿੰਘਾਨ ਕਿਤਾਨੇ[1]। — [1]ਪਰ ਸਿੰਘਾਂ ਨੇ ਬਦੋ ਬਦੀ ਕਿਤਨੇ ਹੀ ਬੱਕਰੇ ਝਟਕਾ ਲਏ।
ਅੰਨ ਰੁ ਘਾਸ ਸਭੀ ਲੁਟ ਕੈ,
ਨਿਜ ਅੱਸ਼੍ਵਨ ਕੋ ਦਿਯ ਪਾਇ ਮਹਾਨੇ।
ਦੇਗਚੇ ਚਾੜ੍ਹ ਦਏ ਤਬਿ ਸਿੰਘਨਿ,
ਰਿੰਧਨ ਆਮਿਖ[1] ਲਾਗੇ ਸੁ ਖਾਨੇ ॥੧੯॥ — [1]ਰਿੰਨ੍ਹ ਕੇ ਮਾਸ।
ਸਾਧੁ ਨਹੀਂ ਤਬਿ ਥਾ ਨਿਜ ਧਾਮ,
ਗਯੋ ਮਧ ਕਾਨਨ ਕਾਰਨ ਖੇਲੇ[1]। — [1]ਜੰਗਲ ਵਿੱਚ ਵਿਚਰਨ ਵਾਸਤੇ।
ਸਿੰਘਨ ਕੀ ਜ਼ੁਲਮੀ[1] ਗੁਰੁ ਕਾ ਬਲ, — [1]ਧੱਕਾ।
ਸਾਧੁ ਪੈ ਜਾਇ ਕਹ੍ਯੋ ਤਿਹ ਚੇਲੇ।
ਕੋਪ ਭਯੋ ਸੁਨ ਕੈ ਅਤਿ ਹੀ ਵਹਿ,
ਬੀਰ ਪੁਨਾ ਗੁਰੁ ਪੈ ਨਿਜ ਪੇਲੇ[1]। — [1]ਆਪਣੇ ਬੀਰ ਘੱਲੇ।
ਆਇ ਸੁ ਮੰਚ ਉਠਾਵਨ ਕੋ,
ਬਹੁ ਜੋਰ ਲਗਾਇ ਰਹੇ ਕਰ ਹੇਲੇ[1] ॥੨੦॥ — [1]ਹੱਲੇ।
ਹਾਰ ਪਰੇ ਤਬਿ ਹੀ ਸੁ ਮੁਵੱਕਲ[1], — [1]ਬੀਰ।
ਮੰਚ ਉਠ੍ਯੋ ਨ ਹਲ੍ਯੋ ਗੁਰੁ ਕੇਰੋ।
ਜਾਇ ਕਹੀ ਯਹਿ ਸਾਧੁ ਪੈ ਬੀਰਨਿ,
ਹੈ ਵਹਿ ਪੀਰ ਬਲੀ ਕੋਊ ਹੇਰੋ।
ਮੰਚ ਉਠ੍ਯੋ ਹਮ ਤੈ ਨਹਿਂ ਕਿੰਚਤ[1], — [1]ਥੋੜ੍ਹਾ ਜਿਹਾ ਵੀ।
ਜੋਰ ਲਗਾਇ ਰਹੇ ਬਹੁਤੇਰੋ।
ਯੌਂ ਸੁਨਿ ਸਾਧੁ ਭਯੋ ਬਿਸਮੈ[1] ਪੁਨ, — [1]ਹੈਰਾਨ।
ਕੋਪ ਕਰ੍ਯੋ ਮਨ ਮਾਹਿਂ ਬਧੇਰੋ ॥੨੧॥
ਔਰ ਤਬੈ ਬਲਵਾਨ ਮੁਵੱਕਲ,
ਜੋ ਮਹਾਂਬੀਰ ਕਹਾਵਤ ਭਾਰੇ।
ਬੋਲ ਨਰਾਇਣ ਦਾਸ ਲਏ ਫਿਰ,

| | |
|---|---|
| ਯਾ ਬਿਧਿ ਤਾਂ ਪ੍ਰਤਿ ਬੈਨ ਉਚਾਰੇ। | |
| ਜਾਹੁ ਪਿਖੋ ਮਮ ਮੰਚ ਕੇ ਊਪਰ, | |
| ਕੌਨ ਥਿਰਯੋ ਨਰ ਆਇ ਇਥਾਰੇ[1]। | [1]ਏਥੇ। |
| ਮੰਚ ਉਠਾਇ ਦਿਵੋ ਉਲਟਾਇ, | |
| ਗਿਰਾਇ ਧਰਾ ਪਰ ਤਾਂਹਿ ਪਛਾਰੇ[1] ॥੨੨॥ | [1]ਉਸ ਨੂੰ ਪਟਕਾ ਕੇ ਧਰਤੀ 'ਤੇ ਡੇਗ ਦਿਉ। |
| ਯੌਂ ਸੁਨਿ ਬੀਰ ਮਹਾਂ ਬਲਵਾਨ, | |
| ਘਨੀ ਰਿਸ ਠਾਨ ਅਏ ਤਹਿਂ ਫੇਰੂ। | |
| ਮੰਚ ਉਠਾਇ ਹਲਾਇ ਰਹੇ, | |
| ਨ ਉਠਯੋ ਤਿਨ ਤੈ ਬਲ ਕੀਨ ਬਥੇਰੂ[1]। | [1]ਬਹੁਤਾ। |
| ਹਾਰ ਗਏ ਬਲ ਲਾਇ ਮੁਵੱਕਲ, | |
| ਮੰਚ ਭਯੋ ਗੁਰੁ ਕਾ ਸਮ ਮੇਰੂ[1]। | [1]ਸੁਮੇਰ ਪਰਬਤ ਵਾਂਗ (ਭਾਰਾ)। |
| ਜਾਇ ਪੁਨਾ ਤਿਨ ਸਾਧੁ ਕੇ ਪਾਸ, | |
| ਕਹਯੋ ਨਹਿਂ ਮੰਚ ਉਠੈ ਤਿਸ ਕੇਰੂ ॥੨੩॥ | |
| ਯੌਂ ਸੁਨਿ ਕੋਪ ਬਿਸਾਲ ਭਯੋ ਵਹਿ, | |
| ਸਾਧੁ ਕਰੇ ਚਖੁ[1] ਲਾਲ ਸੁ ਗੇਰੂ। | [1]ਨੇਤ੍ਰ। |
| ਫੇਰ ਸਭੇ ਇਕਠੇ ਕਰਿ ਬੀਰ, | |
| ਪਠੇ ਗੁਰੁ ਪੈ ਤਿਨ ਤੀਸਰਿ ਬੇਰੂ[1]। | [1]ਤੀਜੀ ਵਾਰ। |
| ਆਂਚ[1] ਲਗੈ ਗੁਰੁ ਕੇ ਪ੍ਰਤਾਪ ਕੀ, | [1]ਸੇਕ। |
| ਆਇ ਸਕੈ ਨਹਿਂ ਮੰਚ ਕੇ ਨੇਰੂ[1]। | [1]ਨੇੜੇ। |
| ਜਯੋਂ ਰਵਿ[1] ਕੇ ਢਿਗ ਜਾਇ ਨ ਸੱਕਤ, | [1]ਸੂਰਜ। |
| ਜੱਦਪਿ ਹ੍ਵੈ ਬਲਿਵਾਨ ਪੰਖੇਰੂ[1] ॥੨੪॥ | [1]ਪੰਛੀ। |
| ਬੀਰ ਖਿਸਾਇ[1] ਗਏ ਫਿਰ ਧਾਇ, | [1]ਸ਼ਰਮਿੰਦੇ ਹੋ ਕੇ। |
| ਹਵਾਲ-ਬਿਤਯੋ ਢਿਗ ਸਾਧੁ ਸੁਨਾਯੋ। | |
| ਹੈ ਬਲਵਾਨ ਮਹਾਂਨ ਮਹਾਂ ਨਰ, | |
| ਸੋ ਹਮ ਤੈ ਨਹਿਂ ਜਾਤ ਗਿਰਾਯੋ। | |
| ਮੰਚ ਉਠਾਵਨ ਦੂਰ ਰਹਯੋ, | |
| ਅਬਿ ਤਾਂਹਿ ਨਜੀਕ ਨ ਜਾਵਨ ਪਾਯੋ। | |
| ਅੰਗ ਲਗੇ ਹਮਰੇ ਜਰਨੇ ਸਭਿ, | |
| ਤਾਂਹਿ ਕਾ ਤੇਜ ਨ ਜਾਇ ਸਹਾਯੋ[1] ॥੨੫॥ | [1]ਸਹਾਰਿਆ। |
| ਸੁਨਿ ਸਾਧਹਿ ਕੋਪ ਤ੍ਰਾਸ[1] ਬਢਯੋ, | [1]ਡਰ। |
| ਤਬਿ ਬੀਰ ਬਿਭੀਤਸ ਦੋ ਰਸ ਹੋਏ[1]। | [1]ਤਦ ਬੀਰ ਤੇ ਬੀਭੱਤਸ ਦੋਰਸ (ਇਕੱਠੇ) ਹੋ ਗਏ। |
| ਲੋਚਨ ਲਾਲ ਕਰਾਲ[1] ਮਹਾਂ ਕਰਿ, | [1]ਭਿਆਨਕ। |
| ਬੀਰਨ ਕੌ ਕਟੁ ਬੈਨ ਬੁਗੋਏ[1]। | [1]ਕੌੜੇ ਬਚਨ ਕਹੇ। |
| ਭੂਤ ਪ੍ਰੇਤ ਬਿਤਾਲ[1] ਬਟੋਰਿ | [1]ਭੂਤਾਂ ਦੀ ਇਕ ਜਾਤੀ। |
| ਘਨੇ[1], ਗੁਰੁ ਸਿੱਖਨ ਪੈ ਫਿਰ ਢੋਏ[2]। | [1]ਬਹੁਤ ਇਕੱਠੇ ਕਰਕੇ। [2]ਹੱਲਾ ਕਰ ਦਿੱਤਾ। |
| ਰੂਪ ਭਜੰਕਰ[1] ਧਾਰ ਮਹਾਂ ਸਭਿ | [1]ਡਰਾਉਣੇ। |

ਆਏ, ਤਬੈ ਗੁਰੁ ਸਿੱਖਨਿ ਜੋਏ[1] ॥੨੬॥
[1]ਦੇਖੇ।
ਦੌਰਿ ਪੁਕਾਰ ਕਰੀ ਗੁਰੁ ਪੈ
ਸਭਿ ਸਿੱਖਨਿ, ਹ੍ਵੈ ਭੈ ਭੀਤ ਮਹਾਂਏ[1]।
[1]ਬਹੁਤੇ ਭੈ ਨਾਲ ਡਰ ਕੇ।
ਨਾਥ ਬਚਾਵ ਕਰੋ ਹਮਰਾ ਅਬਿ,
ਨਾਹਿਂ ਤੋ ਯਾਹਿ ਤੋ ਜਾਹਿਂ ਚਬਾਏ[1]।
[1]ਇਹ ਤਾਂ ਸਾਨੂੰ ਖਾ ਜਾਣਗੇ।
ਆਵਤ ਹੈਂ ਪਰਲੈ ਘਨ ਜਯੋਂ
ਉਮਡੇ[1], ਮੁਖ ਦਾਢ[2] ਕਢੀ ਦੁਖ ਦਾਏ।
[1]ਉੱਛਲ ਕੇ। [2]ਜਾੜ੍ਹਾਂ।
ਯੌਂ ਜਬਿ ਆਤੁਰ[1] ਸਿੰਘ ਪਿਖੇ ਗੁਰੁ,
[1]ਦੁਖੀ।
ਧੀਰਜ ਦੈ ਇਮ ਬੈਨ ਅਲਾਏ ॥੨੭॥
ਨਾਹਿਂ ਡਰੋ ਇਨ ਤੈ ਤੁਮ ਕਿੰਚਤ,
ਵਾਹਿਗੁਰੂ ਮੁਖ ਜਾਹੁ ਉਚਾਰੇ।
ਔ ਮਿਲ ਕੈ ਇਕ ਠੌਰ ਪੁਨਾ,
ਧੁਨਿ ਊਚ ਅਕਾਲ ਗਜਾਉ ਜੈਕਾਰੇ।
ਯੌਂ ਕਹਿ ਕੈ ਗੁਰੁ ਤੀਰ ਤਜੇ ਨਿਜ,
ਹੋਇ ਸਪੱਛ ਵਹੀ ਅਹਿ ਕਾਰੇ[1]।
[1]ਉਹੋ ਹੀ ਖੰਭਾਂ ਵਾਲੇ ਕਾਲੇ ਸੱਪ ਬਣ ਗਏ।
ਬੀਰਨ ਕੈ ਗਿਰਦੇ ਵਹਿ ਤੀਰ,
ਭਏ ਤਬਿ ਜਾਇ ਭਯੰਕਰ ਭਾਰੇ[1] ॥੨੮॥
[1]ਬਹੁਤੇ ਡਰਾਉਣੇ ਹੋ ਗਏ।
ਬੀਰਨ ਕੌ ਗੁਰੁ ਤੀਰਨ ਮਾਰਿ,
ਭਗਾਇ ਦਯੋ ਨਿਜ ਸਿੰਘ ਬਚਾਏ।
ਚੱਕ੍ਰ ਸੁਦਰਸ਼ਨ ਜਯੋਂ ਹਰਿ ਕੇ[1],
[1]ਜਿਵੇਂ ਵਿਸ਼ਨੂੰ ਦੇ ਸੁਦਰਸ਼ਨ ਚੱਕ੍ਰ ਨੇ।
ਅਮਰੀਕ ਸੁ ਭੂਪ ਕੀ ਕੀਨ ਸਹਾਏ।
ਫੇਰ ਪੁਨਾ ਮਿਲ ਕੈ ਗੁਰੁ ਸਿੰਘਨਿ,
ਦੀਨ ਅਕਾਲ ਅਕਾਲ ਗਜਾਏ।
ਸੋ ਧੁਨ ਕੌ ਸੁਨ ਕੈ ਛਿਨ ਮੈਂ,
ਵਹਿ ਭੂਤ ਪ੍ਰੇਤ ਬਿਤਾਲ ਬਿਲਾਏ[1] ॥੨੯॥
[1]ਛਪ ਗਏ।
ਜੋਗਨਿ ਬੀਰ ਬਿਤਾਲ ਉਡੇ ਇਮ,
ਆਗ ਪਰੇ ਜਿਮ ਆਤਸ਼ ਬਾਜ਼ੀ[1]।
[1]ਅੱਗ ਲੱਗਣ ਤੋਂ ਜਿਵੇਂ ਆਤਸ਼ਬਾਜ਼ੀ ਉਡਦੀ ਹੈ।
ਸੂਰ ਉਦੇ ਜਿਮ ਬਾਦਰ ਧੁੰਧ,
ਮ੍ਰਿਗਿੰਦ ਗਜੇ ਮ੍ਰਿਗਾਵਲਿ ਭਾਜੀ[1]।
[1]ਜਿਵੇਂ ਸੂਰਜ ਦੇ ਚੜ੍ਹਿਆਂ ਧੁੰਦ ਦੇ ਬੱਦਲ (ਉੱਡ ਜਾਂਦੇ ਹਨ) ਤੇ ਸ਼ੇਰ ਦੇ ਗੱਜਿਆਂ ਹਰਨਾਂ ਦੀ ਡਾਰ ਭੱਜ ਜਾਂਦੀ ਹੈ।
ਦਾਸ ਨਰਾਯਣ ਭਾ ਬਿਸਮੈ ਪਿਖਿ,
ਕੌਤਿਕ ਜੋ ਗੁਰੁ ਕੀਨ ਦਰਾਜੀ[1]।
[1]ਵੱਡਾ।
ਹਾਰ ਪਰਯੋ ਬਲ ਲਾਇ ਸਭੈ ਜਬਿ,
ਤੌ ਮਿਲਨੇ ਹਿਤ ਹੈ ਮਨਿ ਸਾਜੀ[1] ॥੩੦॥
[1]ਮਨ 'ਚ ਵਿਉਂਤ ਬਣਾਈ।
ਦੋ ਕਰ ਜੋਰਿ ਗਰੇ ਧਰਿ ਅੰਚਰ[1],
[1]ਗਲ 'ਚ ਪੱਲਾ ਪਾ ਕੇ।
ਬੰਦਨ ਆਇ ਕਰੀ ਗੁਰੁ ਆਗੇ।
ਕੀਨ ਉਚਾਰਨ ਤ੍ਰਾਹਿ ਸੁ ਤ੍ਰਾਹਿ[1],
[1]ਰੱਖਿਆ ਕਰੋ, ਰੱਖਿਆ ਕਰੋ।

| | |
|---|---|
| ਸ੍ਰੀ ਗੁਰੁ ਪੇਖਿ ਤਿਸੈ ਅਨੁਰਾਗੇ[1]। | [1](ਉਸ ਨੂੰ) ਪ੍ਰੇਮੀ ਦੇਖ ਕੇ। |
| ਲੀਨ ਉਠਾਇ ਸਦੀਨ ਅਧੀਨ[1], | [1]{ਦੀਨ} ਦੁਖੀ ਤੇ {ਅਧੀਨ} ਨਿੰਮ੍ਰਤਾ ਸਹਿਤ। |
| ਪੁਨਾ ਗੁਰੁ ਤਾਂਹਿ ਕੋ ਬੂਝਨ ਲਾਗੇ। | |
| ਕਯਾ ਤੁਵ ਨਾਮ ਅਹੇ ਸਿਸ ਕੌਨਿਹਂ[1]? | [1]ਕਿਸ ਦਾ ਚੇਲਾ ਹੈਂ। |
| ਕੋ ਤੁਵ ਭੇਖ ਬਤਾਉ ਸਭਾਗੇ ॥੩੧॥ | |
| ਸੰਤਨ ਕਾ ਅਪਮਾਨ[1] ਰਹਯੋ ਕਰਤੋ, | [1]ਨਿਰਾਦਰ। |
| ਤੁਮ ਕੋ ਸੁਨਯੋ ਹਮ ਕਾਨੋ। | |
| ਖੇਲਨ ਜੂਪ ਫਲੰਗਨ ਕੂਪ, | |
| ਸੁ ਦੌਰਨ ਭੀਤਿ ਅਨੀਤਿ ਮਹਾਨੋ[1]। | [1]ਜੂਆ ਖੇਡਣਾ, ਖੂਹ ਟੱਪਣਾ, ਕੰਧ ਤੇ ਦੌੜਨਾ ਬਹੁਤੀ ਖੋਟੀਰੀਤੀ ਹੈ। |
| ਸੰਤਨ ਸੰਗ ਖਿੱਲੀ[1] ਕਰਨੀ, | [1]ਹਾਸੀ। |
| ਭਵ[1] ਡੂਬਨ ਕੀ ਯਹਿ ਰੀਤਿ ਪਛਾਨੋ। | [1]ਸੰਸਾਰ (ਸਮੁੰਦਰ ਵਿੱਚ)। |
| ਕਯਾ ਤੁਮਰੇ ਸਮ ਕੋਇ ਨਹੀਂ, | |
| ਜਗ ਮਾਂਹਿ ਬਲੀ ਅਬਿ ਆਨ ਪ੍ਰਮਾਨੋ[1] ॥੩੨॥ | [1]ਹੋਰ ਪੁਰਸ਼। |
| ਕਬਿੱਤ: | |
| ਹਾਥ ਜੋਰਿ ਬਿਨੈ ਸਾਥ ਮਾਧੋ ਦਾਸ ਨਾਇ ਮਾਥ[1], | [1]ਸਿਰ ਨਿਵਾ ਕੇ। |
| ਕਹਯੋ ਮੈਂ ਤੋ ਆਪ ਕਾ ਹੂੰ ਬੰਦਾ[1] ਸੁਨ ਲੀਜੀਏ। | [1]ਦਾਸ। |
| ਕਰੇ ਅਪਰਾਧ ਜੋਊ ਪੂਰਬ ਅਗਾਧ[1] ਮੈਂ ਨੇ, | [1]ਬਹੁਤੇ। |
| ਸਾਧ ਹੈਂ ਦੁਖਾਏ ਛਿਮੋਂ[1] ਆਪ ਸੋਊ ਕੀਜੀਏ। | [1]ਖਿਮਾ ਕਰੋ। |
| ਮਿਲੇ ਆਪ ਰਘੁਨਾਥ[1] ਆਇ ਆਜ ਮੁਝੈ ਨਾਥ, | [1]ਰਾਮ ਚੰਦਰ ਰੂਪ। |
| ਕੀਜੀਏ ਸਨਾਥ[1] ਹਾਥ ਮਾਥ ਪੈ ਧਰੀਜੀਏ। | [1]ਸਫਲਾ। |
| ਦੇਹੁ ਉਪਦੇਸ਼ ਵੇਸ[1] ਹਾਰਕ ਕਲੇਸ਼ ਸ਼ੇਸ਼[2], | [1]ਚੰਗਾ। [2]ਸਾਰੇ ਕਲੇਸ਼ਾਂ ਨੂੰ ਨਾਸ ਕਰਨ ਵਾਲਾ। |
| ਕਰੋ ਨਿਜ ਸਿੱਖ ਮੋਹਿ ਸਿੱਖਯਾ ਸੁ ਦੀਜੀਏ ॥੩੩॥ | |
| ਹੋਇ ਕ੍ਰਿਪਾਲ ਗੁਰੁ ਕਹੇ ਯੌਂ ਰਸਾਲ ਬੈਨ[1], | [1]ਸੁੰਦਰ ਬਚਨ। |
| ਸਿੱਖ ਹੋਨ ਕਠਿਨ ਮਹਾਂਨ ਪਹਿਚਾਨੀਏ। | |
| ਧਾਰ ਤਰਵਾਰ ਕੀ ਪੈ ਗਮਨ ਕਰਨ[1] ਏਹੁ, | [1]ਚਲਣਾ। |
| ਬਾਰ ਤੈ[1] ਬਰੀਕ ਹੋਇ ਰਹਨੋ ਮਹਾਂਨੀਏ। | [1]ਵਾਲ ਤੋਂ। |
| ਮੁਰਦਾ ਮੁਰੀਦ ਹੋਇ ਰਹੈ ਜੋ ਤਗੀਦ ਲਖਿ[1], | [1]ਪੱਕੀ (ਗੱਲ) ਜਾਣੋ। |
| ਤਬਿ ਗੁਰੂ ਗੋਰ ਮੈਂ[1] ਸਮਾਵਨ ਹ੍ਵੈ ਜਾਨੀਏ। | [1]ਗੁਰਾਂ ਦੀ (ਆਗਿਆ ਰੂਪ) ਕਬਰ ਵਿੱਚ। |
| ਸਿੱਖ ਗੁਰੂ ਸੀਖ[1] ਪਰ ਚਲੈ ਜਬਿ ਨੀਕ ਬਿਧਿ[2], | [1]ਸਿੱਖਿਆ। [2]ਭਲੀ ਤਰ੍ਹਾਂ। |
| ਪਾਵੈ ਸੁਖ ਠੀਕ ਤਬਿ ਭਵ ਦੁਖ ਹਾਨੀਏ[1] ॥੩੪॥ | [1]ਸੰਸਾਰ ਦਾ ਦੁੱਖ ਨਾਸ ਹੋ ਜਾਂਦਾ ਹੈ। |
| ਦੋਹਰਾ: | |
| ਯਹਿ ਸੁਨਿ ਮਾਧੋ ਦਾਸ ਪੁਨ, | |
| ਗੁਨ ਕਰਿ[1] ਮਨਿ ਮੁਦ ਠਾਨ[2]। | [1]ਵਿਚਾਰ ਕੇ। [2]ਅਨੰਦ ਹੋ ਕੇ। |
| ਕਹਯੋ ਬੰਦਗੀ[1] ਬਖਸ਼ੀਏ, | [1]ਭਗਤੀ। |
| ਮੁਹਿ ਨਿਜ ਬੰਦਾ ਜਾਨ ॥੩੫॥ | |
| ਤਬਿ ਗੁਰੁ ਨਿਜ ਕਰ[1] ਤਾਂਹਿ ਸਿਰ, | [1]ਹੱਥ। |

ਧਰ ਕਰਿ ਕਰਯੋ ਨਿਹਾਲ।
ਸਤਿਨਾਮੁ ਉਪਦੇਸ਼ ਦੈ,
ਕੀਨੋ ਸਿੱਖ ਬਿਸਾਲ ॥੩੬॥
ਪੁਨ ਬੰਦੇ ਕਰ ਜੋਰ ਕਰਿ,
ਗੁਰੁ ਢਿਗ ਉਚਰਯੋ ਐਸ।
ਆਗਯਾ ਮੁਝ ਕੋ ਕੀਜੀਏ,
ਹ੍ਵੈ ਰਾਵਰ ਰੁਚਿ ਜੈਸ[1] ॥੩੭॥ [1]ਜਿਵੇਂ ਆਪ ਦੀ ਇੱਛਾ ਹੈ।
ਪੇਖਿ ਸਿਦਕ ਸਮ੍ਰੱਥ ਪੁਨ,
ਤਾਂ ਕੋ ਗੁਰੁ ਸਭਿ ਭਾਂਤਿ।
ਕਹਯੋ ਗੁਰੂ ਤੁਮ ਜਾਹੁ ਅਬਿ,
ਦਿਸ ਪੰਜਾਬ ਬਖ੍ਯਾਤ[1] ॥੩੮॥ [1]ਪ੍ਰਗਟ।
ਪੂਰਬਲੀ ਸਭਿ ਗਾਥ ਗੁਰੁ,
ਤਿਹਂ ਢਿਗ ਕਰੀ ਉਚਾਰ।
ਤੁਰਕਨਿ ਕੀਨੇ ਜ਼ੁਲਮ ਜਯੋਂ,
ਗੁਰੁ ਘਰ ਸੰਗ ਅਪਾਰ ॥੩੯॥
ਸਾਹਿਬਜ਼ਾਦੇ ਜਿਨ ਹਨੇ[1], [1]ਸ਼ਹੀਦ ਕੀਤੇ।
ਤਿਨ ਸਭਿਹਨ ਕੋ ਮਾਰ।
ਲੈਹੁ ਬੈਰ ਤੁਰਕਾਂਨ ਤੈ,
ਤੁਝੈ ਯੋਗ ਯਹਿ ਕਾਰ[1] ॥੪੦॥ [1]ਤੇਰੇ ਲਾਇਕ ਇਹ ਕੰਮ ਹੈ।
ਬੰਦਾ[1] ਜਿਸ ਤਰੁ[2] ਕੋ ਲਗੈ, [1]ਅਕਾਸ਼ ਵੇਲ। [2]ਦਰੱਖ਼ਤ।
ਤਾਂ ਕੋ ਦੇਤ ਸੁਕਾਇ।
ਤੂੰ ਹਮਰਾ ਬੰਦਾ ਭਯੋ,
ਲਗ ਤੁਰਕਨ ਕੋ ਜਾਇ ॥੪੧॥
ਤਾਂ ਕਾ ਬੰਦਾ ਨਾਮ ਜਬਿ
ਕਹਯੋ ਗੁਰੂ ਯੌਂ ਆਪ।
ਤਬਿ ਤੇ ਬੰਦਾ ਨਾਮ ਤਿਹਂ,
ਭਯੋ ਬਿਦਿਤ ਨਿਸ ਪਾਪ[1] ॥੪੨॥ [1]ਦੋਸ਼ਰਹਿਤ।
ਚੌਪਈ:
ਗੁਰੁ ਆਗਯਾ ਉਨ ਸਿਰ ਧਰਿ ਮਾਨੀ।
ਹਾਥ ਜੋਰਿ ਪੁਨ ਅਰਜ਼ ਬਖਾਨੀ।
ਸ਼ਸਤ੍ਰ ਬਖਸ਼ ਮੁਝੈ ਕਿਛੁ ਕਰੋ।
ਜਿਹਂ ਬਲ ਮੈਂ ਅਰਿ ਗਨ ਕੋ ਹਰੋਂ[1] ॥੪੩॥ [1]ਬਹੁਤ ਵੈਰੀਆਂ ਨੂੰ ਮਾਰਾਂ।
ਤਬਿ ਗੁਰੁ ਹ੍ਵੈ ਕਰਿ ਖੁਸ਼ੀ ਅਪਾਰਾ।
ਨਿਜ ਗਰ ਤੈ ਨਿਜ ਖੜਗ[1] ਉਤਾਰਾ। [1]ਖੰਡਾ।
ਬੰਦੇ ਕੇ ਗਰ ਮੈਂ ਗੁਰੁ ਪਾਯੋ।
ਪਿਖਿ ਤਬਿ ਸਿੰਘਨਿ ਰੋਸ ਉਪਾਯੋ ॥੪੪॥
ਹੈ ਇਹੁ ਖੰਡਾ ਹਮਰਾ ਹੱਕ।

ਯੌਂ ਕਹਿ ਜਰਾ ਨ ਕੀਨੀ ਝੱਕ[1]। [1]ਝਿਜਕ।
ਲਿਯ ਬੰਦੇ ਕੇ ਗਰੋਂ ਉਤਾਰਾ।
ਫਿਰ ਬੰਦਾ ਗੁਰੁ ਪਾਸ ਪੁਕਾਰਾ ॥ ੪੫ ॥
ਪੇਖਿ ਗੁਰੂ ਮੁਸਕਾਇ ਉਚਾਰੀ।
ਵਸਤੁ ਆਪਨੀ ਇਨੈਂ ਸੰਭਾਰੀ।
ਭਯੋ ਖਾਲਸਾ ਅਬਿ ਬਲਕਾਰੀ।
ਲੈ ਹੈ ਰਾਜ ਦੁਸ਼ਟ ਗਨ ਮਾਰੀ ॥ ੪੬ ॥
ਫਿਰ ਬੰਦੇ ਕੋ ਗੁਰੁ ਨਿਜ ਤੀਰ।
ਬਖਸ਼ੇ ਪਾਂਚ, ਕਹ੍ਯੋ ਯਹਿ ਬੀਰ[1]। [1]ਇਹ ਪੰਜ ਬੀਰ (ਸਮਝ)।
ਹੋਇ ਚਾਹਿ ਅਤਿਸੈ[1] ਜਬਿ ਆਈ। [1]ਬਹੁਤੀ ਲੋੜ ਹੋਵੇ।
ਇਨ ਮੈਂ ਤੇ ਇਕ ਦਯੋ ਚਲਾਈ ॥ ੪੭ ॥
ਯਹਿ ਹਟ ਕਰਿ ਫਿਰ ਤੁਮ ਢਿਗ ਐ ਹੈਂ।
ਤੁਮ ਕੋ ਅਚਰਜ ਸ਼ਕਤਿ ਦਿਖੈ ਹੈਂ।
ਚਲੈ ਪੌਨ ਅਤਿ ਧੂਰ ਊਡੈ ਹੈ।
ਦੁਸ਼ਮਨ ਦ੍ਰਿਸ਼ਟਿ ਮੰਦ ਹ੍ਵੈ ਜੈਹੈ[1] ॥ ੪੮ ॥ [1]ਨਿਗ੍ਹਾ ਬੰਦ ਹੋ ਜਾਵੇਗੀ।
ਇਨ ਕੇ ਤਾਬੇ ਫੌਜ ਸ਼ਹੀਦੀ।
ਕਰਿ ਦੀਨੀ, ਮੈਂ ਕਰਿ ਤਾਕੀਦੀ[1]। [1]ਪਕਿਆਈ।
ਦਲ ਦੁਸ਼ਮਨ ਕਾ ਸਭੀ ਪਲੈਹੈ।
ਫਤੇ ਜੰਗ ਕੀ ਤੁਮ ਕੋ ਐਹੈ ॥ ੪੯ ॥
ਚਹੈਂ ਜੁ ਕਾਜ ਕਰ੍ਯੋ ਕਛੁ ਔਰੈਂ।
ਪਾਂਚ ਸਿੰਘ ਕਰੀਓ ਇਕ ਠੌਰੈਂ।
ਇਨ ਤੈ ਕਰਵੱਈਓ ਅਰਦਾਸਾ।
ਸਰਬ ਕਾਜ ਆਵਹਿਂ ਤਬਿਰਾਸਾ ॥ ੫੦ ॥
ਦੇਸ ਮਾਲਵੇ ਮਾਝੇ ਔਰੈਂ।
ਪਠ੍ਯੋ ਚਿੱਠੀਆਂ ਲਿਖਿ ਸਭਿ ਠੌਰੈਂ।
ਸਭਿ ਸਿੰਘਨ ਕੋ ਨਿਕਟਿ ਬੁਲੱਈਓ।
ਤਿਨ ਕੇ ਸੰਗ ਮੇਲ ਤੁਮ ਕੱਈਓ ॥ ੫੧ ॥
ਬੀਰ ਹਠੀ ਵਹਿ ਹੈਂ ਸਭਿ ਗੌਰੈਂ[1]। [1]ਭਾਰੇ।
ਮੱਦਤ ਕਰੈਂ ਤੋਹਿ ਸਭਿ ਠੌਰੈਂ।
ਤੁਮ ਸਿੰਘਨਿ ਸੋਂ ਰਖੀਓ ਮੇਲਾ।
ਉਨ ਬਿਗਰੇ ਤੂੰ ਬਨੈਂ ਦੁਹੇਲਾ[1] ॥ ੫੨ ॥ [1]ਦੁਖੀ।
ਮਿਲੈ ਜੁ ਧਨ ਸਭਿ ਬਾਂਟ ਛਕੱਈਓ।
ਇਕ ਤੁਮ ਗੁਰੂ ਨ ਆਪ ਸਦੱਈਓ।
ਜਤੀ ਲੰਗੋਟੇ ਕੇ ਦ੍ਰਿਢ ਰਹੀਓ।
ਪੁਨ ਅਪਨੋ ਨਹਿਂ ਪੰਥ ਚਲੱਈਓ ॥ ੫੩ ॥
ਗੁਰੁ ਦ੍ਵਾਰਨ ਕੋ ਬੰਦਨ ਕੱਈਓ।
ਗੁਰੁ ਗਾਦੀ ਪਰ ਪਾਉਂ ਨ ਦੱਈਓ।

ਮਨ ਹੰਕਾਰ ਨ ਅਧਿਕ ਕਰੱਈਓ।
ਸਿੰਘਨ ਸੋਂ ਨ ਕਬੀ ਬਿਗਰੱਈਓ ॥ ੫੪ ॥
ਸਿੰਘਨ ਕੋ ਮਮ ਰੂਪ ਲਖੱਈਓ[1]।
ਇਨ ਕਾ ਕਹ੍ਯਾ ਮਾਨਤੇ ਰੱਹੀਓ।
ਏਕ ਵਖਤ ਇਨ ਕੀ ਮੰਨ ਲੱਈਓ।
ਫਿਰ ਇਨ ਤੈ ਤੁਮ ਦਸ ਮਨਵੱਈਓ ॥ ੫੫ ॥
ਕਰਿ ਉਸਤਤਿ ਇਨ ਤੈ ਕੰਮ ਲੱਈਓ।
ਲੂਟਨ ਤੈ ਇਨ ਕੋ ਨ ਹਟੱਈਓ।
ਆਪ ਤ੍ਯਾਗੀ ਬਨੇ ਰਹੱਈਓ।
ਰਾਜ ਸਭੀ ਸਿੰਘਹਿਂ ਭੁਗਵੱਈਓ ॥ ੫੬ ॥
ਮੁਝ ਕੋ ਸਦ ਹੀ ਸੰਗ ਲਖੱਈਓ।
ਭਲੀ ਭਾਂਤਿ ਦੁਸ਼ਟਹਿਂ ਦੁਖ ਦੱਈਓ।
ਭੈ ਨਹਿਂ ਜਰਾ ਕਿਸੀ ਕਾ ਕੱਈਓ।
ਇਤ੍ਯਾਦਿਕ ਸਭਿ ਕਾਜ ਕਰੱਈਓ ॥ ੫੭ ॥
ਯੌਂ ਕਰਿ ਸਭਿ ਜਗ ਮੈਂ ਜਸ ਪੱਈਓ।
ਤਨ ਤਜਿ ਫਿਰ ਮਮ ਰੂਪ ਸਮੱਈਓ।
ਬਚਨ ਹਮਾਰੇ ਸਭੀ ਕਮੱਈਓ।
ਤੌਂ ਤੁਮ ਸਦਾ ਸੁਖ ਜਸ ਪੱਈਓ ॥ ੫੮ ॥
ਜੇ ਤੂੰ ਹਮਰੇ ਬਚਨ ਤਜੈ ਹੈਂ।
ਤੌਂ ਤੂੰ ਦੁਹੂੰ ਲੋਕ ਦੁਖ ਪੈਹੈਂ।
ਪਕਰਿ ਤੁਰਕ ਤੁਹਿ ਕਰਿ ਹੈਂ ਦੀਨੈ[1]।
ਮਾਰਹਿਂ ਤੋਹਿ ਧਰਮ ਕਰਿ ਛੀਨੈ ॥ ੫੯ ॥
ਇਤ੍ਯਾਦਿਕ ਗੁਰੁ ਬਚਨ ਜੁ ਭਾਖੇ।
ਬੰਦੇ ਨਿਜ ਢਿਗ ਸਭਿ ਲਿਖਿ ਰਾਖੇ।
ਪੁਨ ਬੰਦੇ ਕਰ ਜੋਰਿ ਬਖਾਨਾ।
ਕਿਛ ਕੁ ਸਿੰਘ ਮੁਹਿ ਦੇਹੁ ਸੰਗਾਨਾ ॥ ੬੦ ॥
ਸੁਨਿ ਸਤਿਗੁਰੁ ਯਹਿ ਭਲਿ ਮਨਿ ਮਾਨੀ।
ਪਾਂਚ ਸਿੰਘ ਵਡ ਦਏ ਮਹਾਨੀ।
ਬਿਨੋਦ ਸਿੰਘ ਤੇਹਣ ਇਕ ਦੀਨੋ।
ਕਾਨ੍ਹ ਸਿੰਘ ਭੱਲਾ ਭਲ ਚੀਨੋ ॥ ੬੧ ॥
ਬਾਜ ਸਿੰਘ ਇਕ ਬੀਰ ਉਦਾਰੋ।
ਨਗਰ ਮੀਰ ਪੁਰਿ ਪੱਟੀ ਵਾਰੋ[1]।
ਬਿਜੈ ਸਿੰਘ ਪੁਨ ਰਾਮ ਸਿੰਘ ਵਰ।
ਯਹਿ ਬੰਦੇ ਕੇ ਸੰਗ ਦਏ ਕਰਿ ॥ ੬੨ ॥
ਪੁਨ ਪੰਜਾਬ ਕੇ ਸਿੰਘਨ ਤਾਂਈਂ।
ਲਿਖ੍ਯੋ ਮਿਲੋ ਤੁਮ ਬੰਦੇ ਤਾਂਈਂ।
ਬੰਦੇ ਕੋ ਮਮ ਰੂਪ ਲਖੱਈਓ।

[1]ਤੂੰ ਜਾਣੀ।

[1]ਦੁਖੀ।

[1]ਪੱਟੀ ਦੇ ਇਲਾਕੇ ਦੇ ਮੀਰ ਪੁਰਿ ਪਿੰਡ ਦਾ।

ਇਸ ਕੀ ਆਗਜਾ ਮੈਂ ਸਭਿਰੱਹੀਓ ॥ ੬੩ ॥
ਬੈਰ ਸਜਾਦਨ ਕਾ[1] ਮਿਲਿ ਲਈਓ।
ਹਤ ਤੁਰਕੈਂ ਫਿਰਰਾਜ ਕਮੱਈਓ।
ਇਤਜਾਦਿਕ ਗੁਰੁ ਬੈਨ ਲਿਖਾਏ।
ਬੰਦੇ ਕੇ ਕਰ ਦਏ ਫੜਾਏ ॥ ੬੪ ॥
ਸਿੰਘ ਔਰ ਪੁਨ ਕੇਤਿਕ ਚੰਗੇ।
ਬੰਦੇ ਕੇ ਦੀਨੇ ਤਬਿ ਸੰਗੇ।
ਏਕ ਨਗਾਰਾ ਏਕ ਨਿਸ਼ਾਨਾ[1]।
ਦਏ ਗੁਰੂ ਮੁਦ ਹੋਇ ਮਹਾਨਾ ॥ ੬੫ ॥
ਦੈ ਕਰਿ ਖੁਸ਼ੀ ਥਾਪਨਾ ਲਾਏ[1]।
ਰਿੱਧਿ ਸਿੱਧਿ ਨਿੱਧੀ ਸਭਿ ਦਾਏ[1]।
ਦਿਸ ਪੰਜਾਬ ਕੌਂ ਪਠਜੋ ਚੜ੍ਹਾਏ।
ਇਤੀ ਭਯੋ ਈਹਾਂ ਯਹਿ ਧਜਾਏ ॥ ੬੬ ॥

ਇਤਿ ਸ੍ਰੀ ਗੁਰੁ ਪੰਥ ਪ੍ਰਕਾਸ਼ ਗ੍ਰੰਥੇ ਪੂਰਬਾਰਧੇ ਗਜਾਨ ਸਿੰਘ ਵਿਰਚਿਤੇ 'ਨਦੇੜ ਜਾ ਕਰ ਬੰਦੇ ਕੋ ਸਿੱਖ ਕਰਨ, ਪੰਜਾਬ ਦਿਸ ਚਢਾਵਨ*, ਬਰਨਨੰ ਨਾਮ ਸੱਤ੍ਰਮੋਂ ਬਿਸ੍ਰਾਮ ॥ ੭੦ ॥

[1]ਸਾਹਿਬਜ਼ਾਦਿਆਂ ਦਾ।

[1]ਨਿਸ਼ਾਨ ਸਾਹਿਬ।

[1]ਖੁਸ਼ ਹੋ ਕੇ (ਪਿੱਠ ਤੇ) ਥਾਪੜਾ ਦਿੱਤਾ।

[1]ਦੇ ਕੇ।

*ਪੰਜਾਬ ਦਿਸ ਚਢਾਵਨ' ਇਹ ਸ਼ਬਦ ਲਾਹੌਰ ਐਡੀਸ਼ਨ ਦੇ ਹਨ।

## ੭੧. {ਦਸਮ ਗੁਰੂ ਜੀ ਦਾ ਜੋਤੀ ਜੋਤਿ ਸਮਾਉਣਾ, ਅਬਚਲ ਨਗਰ ਦੀ ਕਥਾ}

*ਦੋਹਰਾ:

*ਹੁਣ ਅਸੀਂ ਇਹ ਅੰਮ੍ਰਿਤਸਰ ਐਡੀਸ਼ਨ ਦਾ ੨੯ਵਾਂ ਬਿਸ੍ਰਾਮ ਅਰੰਭ ਕਰਨ ਲੱਗੇ ਹਾਂ। ਪਿਛਲਾ ਬਿਸ੍ਰਾਮ ੨੪ਵਾਂ ਸੀ। ੨੫, ੨੬ ਤੇ ੨੭ ਨੰਬਰ ਬਿਸ੍ਰਾਮ (ਜਿਨ੍ਹਾਂ ਵਿੱਚ ਬੰਦਾ ਸਿੰਘ ਬਹਾਦਰ ਦਾ ਪੰਜਾਬ ਵਿੱਚ ਆ ਕੇ ਜ਼ਾਲਮਾਂ ਨੂੰ ਦੰਡ ਦੇਣ ਤੇ ਹੋਰ ਇਲਾਕਿਆਂ 'ਤੇ ਕਾਬਜ਼ ਹੋਣ ਦੇ ਪ੍ਰਸੰਗ ਹਨ) ਅਸਾਂ ਇਸ ਲਈ ਛੱਡ ਦਿੱਤੇ ਹਨ ਕਿ ਸਾਡੀ ਇਸ ਐਡੀਸ਼ਨ ਵਿੱਚ ਉਹ ਸਾਰੇ ਪ੍ਰਸੰਗ ਅੱਗੇ ਜਾ ਕੇ ਉੱਤ੍ਰਾਰਧ ਵਿੱਚ ਆਉਣਗੇ ਜਿੱਥੇ ਇਨ੍ਹਾਂ ਪ੍ਰਸੰਗਾਂ ਨੂੰ ਏਥੋਂ ਨਾਲੋਂ ਹੋਰ ਵਧਾ ਕੇ ਵਿਸਥਾਰ ਨਾਲ ਕਵੀ ਜੀ ਨੇ ਆਪ ਲਿਖਿਆ ਹੈ ਉਹ ਲਾਹੌਰ ਐਡੀਸ਼ਨ ਛਾਪਾ ਪੱਥਰ ਦੇ ਉਤ੍ਰਾਰਧ 'ਚ ਬਿਸ੍ਰਾਮ ਨੰ: ੩ ਤੋਂ ੬ ਤੱਕ ਛਪੇ ਹੋਏ ਹਨ। ਇਸ ਐਡੀਸ਼ਨ ਦੇ ਉੱਤ੍ਰਾਰਧ ਵਿੱਚ ਵੀ ਬਿਸ੍ਰਾਮ ਨੰ: ੩ ਤੋਂ ੬ ਤੱਕ ਦੇਖੋ।

ਦੁੰਦ ਬ੍ਰਿੰਦ ਨਿਕੰਦ ਹ੍ਵੈਂ,
ਭਵ ਬੰਧਨ ਮਿਟ ਜਾਇਂ[1]।
ਹਰਿ ਗੁਬਿੰਦ ਗੁਰੁ ਕੇ ਮਨਾ,
ਪਦ ਅਰਬਿੰਦ ਮਨਾਇਂ ॥੧॥

[1]ਬਹੁਤੇ {ਦੁੰਦ} ਦੁਖ ਨਾਸ ਹੋ ਜਾਣਗੇ ਤੇ ਸੰਸਾਰ ਦੇ ਬੰਧਨ ਮਿਟ ਜਾਣਗੇ।

ਸੁਨੋ ਗਾਥ ਇਕ ਔਰ ਅਬਿ,
ਬੀਚ ਮਾਂਹਿ ਸੁਖ ਦਾਨ।
ਫਿਰ ਬੰਦੇ ਕੀ ਕਹੈਂਗੇ,
ਗਾਥਾ ਔਰ ਮਹਾਂਨ ॥੨॥
ਜਬਿ ਬੰਦੇ ਨੈ ਆਇ ਕੈ,
ਦੇਸ ਪੰਜਾਬ ਮਝਾਰ।
ਗਦਲ ਮਚਾਯੋ[1] ਅਧਿਕ ਹੀ,
ਦਏ ਤੁਰਕ ਬਹੁ ਮਾਰ ॥੩॥

[1]ਬਹੁਤੀ ਹਲਚਲੀ ਪਾ ਦਿੱਤੀ।

ਹੁਤੋ ਮੁਸੱਲਮ ਖਾਨ ਤਬਿ,
ਸੂਬਾ ਬੀਚ ਲਾਹੌਰ।
ਭਏ ਇਕੱਠੇ ਆਨ ਬਹੁ,
ਤੁਰਕ ਤਾਂਹਿ ਢਿਗ ਔਰ ॥੪॥
ਸਭਿ ਨੈ ਮਿਲਿ ਅਰਜ਼ੀ ਲਿਖੀ,
ਪਾਤਸ਼ਾਹਿ ਕੀ ਓਰ[1]।
ਗੁਰੁ ਬੰਦੇ ਨੈ[1] ਮੁਲਕ ਮੈਂ,
ਅਧਿਕ ਮਚਾਯੋ ਸ਼ੋਰ ॥੫॥

[1]ਤਰਫ਼।

[1]ਗੁਰੂ ਕੇ ਬੰਦੇ ਨੇ।

ਜੇਤਿਕ ਗਾਥਾ ਹਮ ਲਿਖੀ
ਪਿਛਲੇ ਧਜਾਇ ਮਝਾਰ*।

*ਉਹ ੨੫ ਤੋਂ ੨੭ ਨੰਬਰ ਤੱਕ ਤਿੰਨ ਧਜਾਇ ਹਨ ਜੋ ਅਸਾਂ ਏਥੇ ਛੱਡ ਦਿੱਤੇ ਹਨ। ਉਹ ਧਜਾਇ ਅੱਗੇ ਉੱਤ੍ਰਾਰਧ 'ਚ ਦੇਖੋ ਬਿਸ੍ਰਾਮ ਨੰ: ੩ ਤੋਂ ੬ ਤੱਕ ਆਉਣਗੇ।

ਤਿਸ ਤੈ ਦੁਗਨਿ ਬਨਾਇ ਕਰਿ,
ਲਿਖੀ ਤਿਨੋ ਨੈ ਸਾਰ[1] ॥੬॥

[1]ਚੰਗੀ ਤਰ੍ਹਾਂ।

ਔਰ ਬਹੁਤ ਬਾਤੈਂ ਲਿਖੀ,
ਤਿਨਹੂੰ ਇਸ ਪ੍ਰਕਾਰ।

ਜੋ ਸੁਨ ਕਰਿ ਪਤਿਸ਼ਾਹਿ ਕੋ,
ਹੋਵੈ ਰੋਸ ਅਪਾਰ[1] ॥੭॥ — [1]ਬਹੁਤਾ ਗੁੱਸਾ।
ਸ਼ਾਹਿ ਬਹਾਦਰ ਹੁਤੋ ਤਬਿ,
ਦੱਖਨ ਦਿਸ ਕੇ ਮਾਂਹਿ।
ਬੰਦੋਬਸਤ ਨਿਜ ਮੁਲਕ ਕਾ,
ਕਰਤ ਫਿਰਤ ਥੋ ਚਾਹਿ[1] ॥੮॥ — [1]ਆਪਣੀ ਇੱਛਾ ਅਨੁਸਾਰ।
ਸ਼ੰਕਰ ਛੰਦ:
ਜਬਿ ਸੁਨਯੋ ਦੇਸ ਪੰਜਾਬ ਕਾ,
ਪਤਿਸ਼ਾਹਿ ਨੈ ਸਭਿ ਹਾਲ।
ਤਬਿ ਭਯੋ ਬਿਸਮੈਂ ਸੀਸ ਧੁਨ ਕਰਿ[1], — [1]ਸਿਰ ਹਿਲਾ ਕੇ ਹੈਰਾਨ ਹੋਇਆ।
ਸ਼ੋਕ ਕੀਨ ਬਿਸਾਲ।
ਪੁਨ ਬੋਲ[1] ਸਰਬ ਅੰਬੀਰ ਲੀਨੇ, — [1]ਬੁਲਾ ਲਏ।
ਨਿਜ ਕਚਹਿਰੀ ਮਾਂਹਿ।
ਜੋ ਲਿਖਯੋ ਆਯੋ ਥਾ ਪੰਜਾਬੋਂ,
ਸੋ ਸੁਨਾਯੋ ਚਾਹਿ ॥੯॥
ਸੁਨਿ ਬਾਤ ਬੰਦੇ ਕੀ ਡਰੇ,
ਮਨ ਮਾਂਹਿ ਸਗਲ ਅੰਬੀਰ।
ਮਤ ਸ਼ਾਹਿ ਹਮ ਕੋ ਪਠੈ ਕਿਤ,
ਤਿਸ ਦਿਸਾ ਕੋ ਦੈ ਭੀਰ[1]। — [1]ਫ਼ੌਜ ਦੇ ਕੇ।
ਜਿਨ ਦਯੋ ਖਾਨ ਬਜੀਦ ਨਾਜ਼ਮ,
ਕਾਫਰੈਂ ਕਰਿ ਜਾਰ[1]। — [1]ਕਾਫ਼ਰ ਕਰ ਕੇ ਸਾੜ ਦਿੱਤਾ।
ਬਡ ਪੀਰ ਜਾਰਯੋ ਕਬਰ ਤੈ,
ਜਿਨ ਕਢਿ ਸਧੌਰੇ ਵਾਰ ॥੧੦॥
ਹੈ ਕਰਾਮਾਤੀ ਅਧਿਕ ਬੰਦਾ,
ਰਹਿਤ ਤਾਬੇ[1] ਬੀਰ। — [1]ਆਗਿਆ ਵਿੱਚ।
ਮਤ ਮਾਰ ਹੈ ਕਰਿ ਕਾਫਰੈਂ,
ਹਮ ਤਈਂ ਬੰਦਾ ਪੀਰ।
ਜਿਮ ਪਠੈ ਸ਼ਾਹਿ ਨ ਹਮੈ ਤਿਸ ਦਿਸ,
ਕਰੈਂ ਸੋ ਤਦਬੀਰ[1]। — [1]ਢੰਗ।
ਯਹਿ ਚਿੱਤ ਮੈਂ ਤਬਿ ਧਾਰ ਬੋਲੇ,
ਸ਼ਾਹਿ ਢਿਗ ਅੰਮੀਰ ॥੧੧॥
ਕਰ ਜੋਰਿ ਭਾਖੈਂ ਅਰਜ਼ ਸਾਚੀ,
ਸੁਨੋ ਜਹਾਂ ਪਨਾਹਿ[1]। — [1]ਹੇ ਜਗਤ ਦੇਰਾਖੇ।
ਹਮ ਆਪ ਕੇ ਅਨੁਸਾਰ ਸਦ ਹੀ,
ਆਪ ਕਾ ਸੁਖ ਚਾਹਿਂ।
ਅਬਿ ਸੁਨੋ ਬੰਦੇ ਕੀ ਕਥਾ,

ਹਮ ਕਹੈਂ ਸਾਚ ਸੁਨਾਇ।
ਵਹਿ ਅਜ਼ਮਤੀ ਹੈ ਪੀਰ ਭਾਰਾ,
ਸੁਨਜੋ ਬੁਰੀ ਬਲਾਇ ॥ ੧੨ ॥
ਬਸਿ ਹੁਤੇ ਤਾਂ ਕੇ ਬੀਰ ਆਗੇ,
ਦਏ ਪੁਨ ਗੁਰੁ ਤੀਰ।
ਬਡ ਥਾਪਨਾ ਦੈ ਪਠਯੋ ਗੁਰੁ ਨੈ,
ਸੰਗ ਦੈ ਸਿੰਘ ਬੀਰ।
ਜਿਨ ਕਰੇ ਲਾਖਨ ਸੰਗ ਜੰਗ,
ਆਨੰਦ ਪੁਰਿ ਕੇ ਮਾਂਹਿ।
ਅਬਿ ਭਯੋ ਤਿਨ ਕਾ ਦੇਸ ਸਭ ਹੀ,
ਸੰਗ ਬੰਦੇ ਚਾਹਿ ॥ ੧੩ ॥
ਪੁਨ ਧਨੀ[1] ਅਜ਼ਮਤ[2] ਤੇਗ ਕਾ, [1]ਮਾਲਕ। [2]ਕਰਾਮਾਤ।
ਲਖ ਲੇਹੁ ਬੰਦਾ ਭਾਰ[1]। [1]ਬਹੁਤਾ।
ਤਿਸ ਸੰਗ ਕਰਨੋ ਮੇਲ ਹੈ ਭਲ,
ਨਾਹਿਂ ਨੀਕੀ ਰਾਰ[1]। [1]ਲੜਾਈ।
ਹੈ ਸਿੱਖ ਸੋਊ ਦਸਮ ਗੁਰੁ ਕਾ,
ਬਖਸ਼ ਇਨ ਹੂੰ ਕੀਨ।
ਨਿਜ ਸੁਤਨ ਕਾ ਇਨ ਬੈਰ ਲੇਵਨ,
ਹੇਤ ਪਠਜੋ ਚੀਨ ॥ ੧੪ ॥
ਤਬਿ ਜਿਨੋ ਨੇ ਗੁਰੁ ਸੰਗ ਨਾਹੱਕ,
ਕਰੇ ਜ਼ੁਲਮ ਅਪਾਰ।
ਅਬਿ ਜਾਇ ਬੰਦੇ ਹਨਜੋ ਤਿਨ ਕੋ,
ਲਏ ਬਦਲੇ ਭਾਰ।
ਅਬਿ ਆਪ ਮੇਟਜੋ ਚਹਿਤ ਜੇ,
ਵਹਿ ਗਦਲ ਕੋ[1], ਭਲ ਭਾਇ[2]। [1]ਬਗ਼ਾਵਤ ਨੂੰ। [2]ਚੰਗੀ ਤਰ੍ਹਾਂ।
ਤੂੰ ਦਸਮ ਗੁਰੁ ਤੈ ਹੁਕਮ,
ਬੰਦੇ ਤਈਂ ਦੈਹੁ ਦਿਵਾਇ ॥ ੧੫ ॥
ਵਹਿ ਨਹਿ ਮਚਾਵੈ ਗਦਲ ਜਗ ਮੈਂ,
ਲੂਟ ਮਾਰ ਤਜਾਇ।
ਬਹੁ ਪਾਤਿਸ਼ਾਹਿਨ ਤੈ ਲਵੈ,
ਜਗੀਰ ਬੈਠਾ ਖਾਇ।
ਇਸ ਭਾਂਤਿ ਮਿਟ ਹੈ ਗਦਲ ਸਰਬ,
ਸੁਖੈਨ ਹੀ ਲਖ ਲੇਹੁ।
ਨਹਿ ਨੀਕ ਔਰ ਉਪਾਵ ਕੋਊ,
ਮਤੋ ਹਮਰੋ ਏਹੁ ॥ ੧੬ ॥
ਯਹਿ ਬਾਤ ਸੁਨਿ ਪਤਿਸ਼ਾਹਿ ਨੈ,
ਮਨ ਮਾਂਹਿ ਮਾਨੀ ਠੀਕ।

ਗੁਰੁ ਪਾਸ ਆਵਨ ਕੀ ਤਬੈ,
ਦਿਲ ਮਾਂਹਿ ਧਾਰੀ ਨੀਕ[1]। [1]ਚੰਗੀ।
ਇਤ ਦਸਮ ਗੁਰੁ ਨਾਦੇੜ ਢਿਗ,
ਤਟ ਗੰਗ ਠਟ ਮੋਕਾਨ[1]। [1]ਗੋਦਾਵਰੀ ਦੇ ਕਿਨਾਰੇ ਅਸਥਾਨ ਬਣਾ ਕੇ।
ਤਹਿਂ ਥਿਰੇ ਮਨ ਧਰਿ ਮੋਦ,
ਖੇਲਹਿਂ ਨਿਤ ਸ਼ਿਕਾਰ ਮਹਾਨ ॥੧੭॥
ਨਿਜ ਸਿੱਖਨ ਕੌਂ ਨਿਜ ਰੂਪ ਕਾ,
ਉਪਦੇਸ਼ ਵੇਸ[1] ਦਿਢਾਇਂ। [1]ਸ੍ਰੇਸ਼ਟ।
ਨਿਤ ਆਦਿ ਗੁਰੂ ਗ੍ਰੰਥ ਕੀ,
ਪੁਨ ਕਥਾ ਬਿਬਿਧ[1] ਸੁਨਾਇ। [1]ਅਨੇਕ ਢੰਗਾਂ ਨਾਲ।
ਫਿਰ ਜਾਗ ਕੈ ਨਿਸ ਅਰਧ ਤੈ,
ਕਰਿ ਸੌਚ ਗੰਗ ਇਸ਼ਨਾਨ।
ਫਿਰ ਗੰਗ ਤਟ ਬਿਛਵਾਇ ਆਸਨ,
ਧਰੈਂ ਬ੍ਰਹਮ ਧ੍ਯਾਨ ॥੧੮॥
ਜਬਿ ਚਢੈ ਦਿਨ ਇਕ ਪਹਿਰ ਭਰ,
ਫਿਰ ਆਇ ਭੋਜਨ ਪਾਇ।
ਪੁਨ ਜਾਇ ਭੀਤਰ ਪੌਢਹੀਂ,
ਪ੍ਰਯੰਕ[1] ਪਰ ਸੁਖ ਦਾਇ। [1]ਪਲੰਘ।
ਇਕ ਥੀ ਸਮਾਣੀ ਤਹਾਂ ਗੁਰੁ ਢਿਗ[1], [1]ਉਥੇ ਗੁਰਾਂ ਪਾਸ (ਸਮਾਣੀ) ਮਹਿਲ (ਮਾਤਾ ਸਾਹਿਬ ਕੌਰ ਜੀ) ਸਨ।
ਕਰੈ ਭੀਤਰ ਸੇਵ।
ਦਿਨ ਢਲੇ ਬਾਹਰ ਆਇ ਕਰਿ,
ਛਕਿ ਫੀਮ ਬਿਜੀਆ[1]* ਏਵ[2] ॥੧੯॥ [1]ਸੁੱਖਾ। [2]ਇਸ ਤਰ੍ਹਾਂ। *ਦੇਖੋ ਬਿਸ੍ਰਾਮ ਨੰ: ੭੦ ਦੇ ਅੰਕ ਨੰ: ੬ ਦੇ * ਨਿਸ਼ਾਨ ਦੀ ਪੈਰ ਟੂਕ।

ਕਰਿ ਸੌਚ ਸਜਿ ਦਸਤਾਰ ਆਯੁਧ,
ਹੋਇ ਅੱਸ਼੍ਵ ਅਸਵਾਰ।
ਨਿਜ ਸੰਗ ਲੈ ਕਰ ਸਿੰਘਨ ਕੋ,
ਬਨ ਕਰੈਂ ਜਾਇ ਸ਼ਿਕਾਰ।
ਜਿਸ ਘਾਟ ਲਖ ਕਰਿ[1] ਜਾਵਹੀਂ, [1]ਲੰਘ ਕੇ।
ਵਹਿ ਆਹਿ ਘਾਟ ਸ਼ਿਕਾਰ।
ਪੁਨ ਔਰ ਨਾਨ੍ਹਾਂ ਭਾਂਤਿ ਕੇ,
ਪ੍ਰਸੰਗ ਕਹਿ ਕਰਿ ਚਾਰੁ ॥੨੦॥
ਜਿਸ ਦਿਵਸ ਨਾਹਿਂ ਸ਼ਿਕਾਰ ਜਾਵੈਂ,
ਸਭਾ ਤਿਸ ਦਿਨ ਲਾਇਂ।
ਗੁਰੁ ਗ੍ਰੰਥ ਕੀ ਕਹਿ ਗਾਥ ਨੀਕੇ,
ਗ੍ਯਾਨ ਦੈਂਹ ਦ੍ਰਿੜ੍ਹਾਇ।
ਤਬਿ ਸਿੱਖ ਏਕ ਪੰਜਾਬ ਦਿਸ ਤੈ,
ਗਯੋ ਗੁਰੁ ਢਿਗ ਧਾਇ।

ਉਨ ਗਾਥ ਬੰਦੇ ਕੀ ਸੁਨਾਈ,
ਸਭੀ ਸੁਖਦ ਸੁਹਾਇ ॥੨੧॥
ਜਿਹ ਬਿਧਿ ਸਮਾਣਾ ਔ ਸਢੌਰਾ,
ਦਾਮਲਾ ਸਰਹੰਦ।
ਯਹਿ ਲੂਟ ਮਾਰ ਬਿਰਾਨ ਕੀਨੇ,
ਹਤਯੋ ਨਾਜ਼ਮ ਮੰਦ।
ਪੁਨ ਬਾਵਨੀ[1] ਸਰਹੰਦ ਕਾ,
ਜਯੋਂ ਮੁਲਕ ਕਬਜ਼ੇ ਕੀਨ।
ਸ਼ਾਹਜ਼ਾਦਯੋਂ ਕੇ ਲਏ ਬਦਲੇ,
ਤੁਰਕਨ ਤੈ ਜਯੋਂ ਪੀਨ[1] ॥੨੨॥
ਫਿਰ ਸਿੰਘ ਕਈ ਹਜ਼ਾਰ ਕੱਠਾ,
ਭਯੋ ਸਬਿ ਇਕ ਠੌਰ।
ਉਤ੍ਰੈਣ ਦਿਨ ਜਯੋਂ ਦਿਨ ਬਦਿਨ,
ਦਹ ਚੰਦ ਬਢਿ ਹ੍ਵੈ ਗੌਰ[1]।
ਇਤਯਾਦਿ ਗਾਥਾ ਔਰ ਪੌਰਖ[1],
ਕਹੇ ਬੰਦੇ ਕੇਰ।
ਸੁਨਿ ਗੁਰੂ ਸਿੱਖਨ ਸਹਤ,
ਹੋਏ ਮੋਦ ਮਾਨ ਵਧੇਰ[1] ॥੨੩॥
ਪੁਨ ਦਸਮ ਗੁਰੁ ਮਨ ਮੋਦ ਹੋਏ,
ਸਿੰਘ ਪੁਨ ਸਮੁਦਾਇ।
ਗੁਰੁ ਸ਼ਲਕ ਤੋਪਨ ਕੀ[1] ਕਰਾਈ,
ਰੋਸ਼ਨੀ ਜਗਵਾਇ।
ਜਿਸ ਸਿੱਖ ਨੈ ਤਬਿ ਖਬਰ ਦੀਨੀ,
ਦਿਸ ਪੰਜਾਬੋਂ ਚਾਲਿ।
ਤਿਸ ਤਈਂ ਗੁਰੁ ਪ੍ਰਸੰਨ ਹ੍ਵੈ,
ਬਰ ਬਖਸ਼ ਕੀਨ ਨਿਹਾਲ ॥੨੪॥
ਦੋਹਰਾ:
ਬਾਦਸ਼ਾਹਿ ਕੀ ਤਰਫ ਤੈ,
ਤਿਸੀ ਸਮੈਂ ਨੰਦ ਲਾਲ।
ਆਇ ਗੁਰੂ ਢਿਗ ਖਬਰ ਤਿਨ,
ਦੀਨੀ ਐਸ ਬਿਸਾਲ ॥੨੫॥
ਸ਼ਹਿਰ ਹੈਦਰਾਬਾਦ ਤੇ,
ਆਵਤ ਹੈ ਪਤਿਸ਼ਾਹਿ।
ਦਿੱਲੀ ਕੀ ਦਿਸ ਜਾਨ ਕੋ,
ਰਾਖਤ ਮਨ ਮੈਂ ਚਾਹਿ ॥੨੬॥

[1]ਬਵੰਜਾਂ (੫੨) ਪਿੰਡਾਂ ਦਾ ਪਰਗਣਾ।

[1]ਬਹੁਤੇ।

[1]ਉਤ੍ਰਾਯਣ (ਦਸ ਪੋਹ ਤੋਂ ਨੌਂ ਹਾੜ ਤੱਕ ਦਾ ਸਮਾਂ) ਦੇ ਦਿਨਾਂ ਵਾਂਗ, ਦਿਨ ਬ ਦਿਨ (ਦਹ ਚੰਦ) ਦਸ ਗੁਣਾ ਵਧ ਕੇ (ਸਿੰਘਾਂ ਦਾ ਦਲ) ਵੱਡਾ ਹੋ ਰਿਹਾ ਹੈ।

[1]ਬਲ।

[1]ਮੰਨੋ ਬਹੁਤੇ ਅਨੰਦ ਸਹਿਤ ਹੋਏ।

[1]ਤੋਪਾਂ ਦਾ ਇਕੱਠਾ ਵਾਰ।

ਦਰਸ਼ਨ ਹਿਤ ਅਬਿ ਆਪ ਕੇ,
ਆਵਹਿਗੋ ਇਤ ਖਾਸ[1]। — [1]ਆਪ।
ਕਿਛੁਕ ਗੁਫਤ-ਗੂ[1] ਕਰਨ ਕੀ, — [1]ਗੱਲ ਬਾਤ।
ਰਾਖਤ ਮਨ ਮੈਂ ਆਸ ॥੨੭॥

ਹਾਕਲਾ ਛੰਦ:

ਪੁਨ ਚੰਦਰੋਜ਼ ਕੇ ਮਾਂਹੀ[1]। — [1]ਥੋੜ੍ਹੇ ਹੀ ਦਿਨਾਂ ਵਿੱਚ।
ਤਬਿ ਸ਼ਾਹਿ ਬਹਾਦਰ ਚਾਹੀ[1]। — [1]ਇੱਛਾ ਕਰਕੇ।
ਆਯੋ ਵਹਿ ਗੁਰੁ ਕੈ ਪਾਸੰ।
ਦੈ ਭੇਟਾ ਮਿਲਿਓ ਖਾਸੰ ॥੨੮॥
ਇਕ ਵਡੋ ਅਮੋਲਕ ਹੀਰਾ।
ਤਿਨ ਧਰਯੋ ਗੁਰੁ ਕੈ ਤੀਰਾ[1]। — [1]ਪਾਸ।
ਗੁਰੁ ਲੈ ਕਰਿ ਗੰਗਾ[1] ਮਾਹੀਂ। — [1]ਗੋਦਾਵਰੀ।
ਵਹਿ ਗੇਰ ਦਯੋ ਛਿਨ ਤਾਹੀਂ ॥੨੯॥
ਪਿਖਿ ਯੌਂ ਪੁਨ ਸ਼ਾਹਿ ਬਹਾਦਰ।
ਕਰ ਜੋਰਿ ਬੋਲਯੋ ਸਾਦਰ।
ਹੇ ਗੁਰੁ ਯਹਿ ਨੀਕੋ ਹੀਰਾ।
ਕਿਸ ਕਾਰਣ ਗੇਰਯੋ ਨੀਰਾ ॥੩੦॥
ਤਬਿ ਸਤਿਗੁਰੁ ਐਸ ਵਖਾਨਾ।
ਹੈ ਹਮਰਾ ਤੋਸ਼ੇ ਖਾਨਾ[1]। — [1]ਸਜਾਵਟ ਦਾ ਕੀਮਤੀ ਸਾਮਾਨਰੱਖਣ ਦਾ ਘਰ।
ਯਹਿ ਗੰਗਾ ਨਦੀ ਵਿਚਾਰੋ।
ਚਹੀਏ ਤੌਂ ਲੈਹੁ ਨਿਹਾਰੋ[1] ॥੩੧॥ — [1]ਚਾਹੁੰਦੇ ਹੋ ਤਾਂ ਦੇਖ ਲਉ।
ਧਸ ਕਰਿ ਇਸ ਜਲ ਕੇ ਮਾਂਹੀਂ।
ਪ੍ਰਿਥੀ ਤਲ ਨਿਰਖੌਂ ਚਾਹੀ।
ਯਹਿ ਸ਼ਾਹਿ ਬਹਾਦਰ ਸੁਨ ਕੈ।
ਧਸ ਜਲ ਮੈਂ ਨਿਰਖਯੋ ਗੁਨ ਕੈ ॥੩੨॥
ਪੇਖੇ ਬਹੁ ਭਾਂਤਿ ਜਵਾਹਰ।
ਬਹੁ ਹੀਰੇ ਵਡ ਤਿਸ ਠਾਹਰ।
ਪਿਖਿ ਹੋਯੋ ਅਧਿਕ ਹਿਰਾਨੰ।
ਗੁਰੁ ਕੇ ਪਗ ਬੰਦੇ ਆਨੰ ॥੩੩॥
ਤਿਸ ਜਾਗਾ ਕਾ ਅਬਿ ਨਾਮੂੰ।
ਕਹਿੰ ਹੀਰਾ ਘਾਟ ਤਮਾਮੂੰ।
ਫਿਰ ਸ਼ਾਹਿ ਬਹਾਦਰ ਖਾਸੰ।
ਕਰ ਜੋਰਿ ਕਹਯੋ ਗੁਰੁ ਪਾਸੰ ॥੩੪॥
ਹੇ ਸਤਿਗੁਰੁ ਦੀਨ ਦਯਾਲੇ।
ਇਕ ਕਿਰਪਾ ਕਰੋ ਬਿਸਾਲੇ।
ਜੋ ਬੰਦਾ ਸਿੱਖ ਤੁਮਾਰਾ।
ਹੈ ਗਯੋ ਪੰਜਾਬ ਮਝਾਰਾ ॥੩੫॥

ਜਿਸ ਹਿਤ ਤੁਮ ਵਹਿ ਪਠ ਦੀਨਾ।
ਸੋ ਕਾਰਜ ਸਭਿ ਉਨ ਕੀਨਾ।
ਤਿਨ ਬੈਰ ਸਜਾਦਜੋਂ ਕੇਰੋ।
ਲੀਨੋ ਸਭਿ ਭਲਿ ਬਿਧਿ ਹੇਰੋ ॥੩੬॥
ਅਬਿ ਮਿਹਰ ਆਪ ਦਿਲ ਧਰੀਏ।
ਮੁਝ ਪਰ ਯਹਿ ਕ੍ਰਿਪਾ ਕਰੀਏ।
ਲਿਖ ਪਠੀਏ ਯੌਂ ਤਿਸ ਤਾਂਈਂ।
ਨਹਿਂ ਜੁਲਮੀ ਕਰੈ ਮਹਾਂਈਂ[1] ॥੩੭॥ [1]ਬਹੁਤਾ ਜ਼ੁਲਮ।
ਯਹਿ ਖਲਕ ਖੁਦਾ ਕੀ ਹੱਈਏ।
ਨਹਿਂ ਅਤੀ ਦੁਖਾਵਨਿ ਚਹੀਏ।
ਨਹਿ ਗਦਲ ਮੁਲਕ ਮੈਂ ਪਾਵੈ।
ਹਮ ਤੈ ਜੋ ਚਹਿ ਮਨਵਾਵੈ ॥੩੮॥
ਸਭਿ ਸਿੰਘਨ ਕੋ ਦਿਲਵਾਵੈ।
ਮਨ ਜੇਤਿਕ ਤਿਸ ਕੇ ਭਾਵੈ।
ਪੁਨ ਮੈਂ ਹੋਂ ਦਾਸ ਤੁਮਾਰਾ।
ਜਿਮ ਔਰ ਖਾਲਸਾ ਸਾਰਾ ॥੩੯॥
ਜਬਿ ਯਾ ਬਿਧਿ ਸ਼ਾਹਿ ਬਹਾਦਰ।
ਸਤਿਗੁਰੁ ਢਿਗ ਭਾਖਜੋ ਸਾਦਰ।
ਤਬਿ ਗੁਰੁ ਯੌਂ ਬਚਨ ਉਚਾਰੇ।
ਸੁਨ ਸ਼ਾਹਿ ਬਹਾਦਰ ਪਜਾਰੇ ॥੪੦॥
ਤੁਮ ਨੈ ਜੋ ਸੰਗ ਹਮਾਰੇ।
ਕੀਨੋ ਥਾ ਇਕ ਅਕਰਾਰੇ।
ਨਹਿਂ ਪੂਰਨ ਸੋ ਤੁਮ ਕੀਨੋ।
ਹਮ ਤਿਸੀ ਕਾਜ ਹਿਤ ਚੀਨੋ ॥੪੧॥
ਇਕ ਬੰਦਾ ਪੁਰਖੁ ਨਿਵਾਜਾ[1]। [1]ਇਕ ਪੁਰਖ ਨੂੰ (ਬੰਦਾ) ਦਾਸ ਬਣਾ ਕੇ ਵਡਿਆਇਆ ਹੈ।
ਤਿਸ ਤੈ ਕਰਵਾਯੋ ਕਾਜਾ।
ਹਮ ਹੁਕਮ ਜੁ ਤਿਸ ਕੋ ਦੀਨਾ।
ਤਿਨ ਸੀਸ ਧਾਰਿ ਸਭਿ ਕੀਨਾ ॥੪੨॥
ਅਰ ਅਜ਼ਮਤ[1] ਤਿਸ ਕੌ ਦੀਨੀ। [1]ਕਰਾਮਾਤ।
ਹਮ ਨੈ ਸਭਿ ਬਿਧਿ ਕੀ ਪੀਨੀ[1]। [1]ਬਹੁਤੀ।
ਜੋ ਬੋਲ ਭਲੇ ਜਨ ਰਰ ਹੈਂ[1]। [1]ਕਹਿੰਦੇ ਹਨ।
ਫਿਰ ਪਾਲਨ ਤਿਸ ਕੋ ਕਰਿ ਹੈਂ ॥੪੩॥
ਜੋ ਬੈਨ ਨ ਅਪਨੇ ਪਾਲਤ।
ਤਿਨ ਕੋ ਜਮ ਦੋਜ਼ਕ ਡਾਲਤ।
ਜੋ ਬਚਨ ਸਪੁਰਸ਼ਨ ਕੇਰਾ[1]। [1]ਚੰਗੇ ਪੁਰਸ਼ਾਂ ਦਾ।
ਮੁਖ ਤੈ ਨਿਕਸਜੋ ਇਕ ਬੇਰਾ ॥੪੪॥
ਵਹਿ ਫਿਰਤ ਨਾਹਿਂ[1] ਫਿਰ ਐਸੇ। [1]ਮੁੜਦਾ ਨਹੀਂ।

ਪਿਖਿ ਦੰਤ ਦੁਰਦ ਕਾ ਜੈਸੇ[1]।
ਜਯੋਂ ਛੂਟਯੋ ਤੀਰ ਕਮਾਣੋਂ।
ਫਿਰ ਫਿਰਤ ਨ ਪੀਛੇ ਜਾਣੋ ॥੪੫॥

[1]ਜਿਵੇਂ ਹਾਥੀ ਦਾ ਦੰਦ।

ਦੋਹਰਾ:
ਸ਼ਾਹਿ ਬਹਾਦਰ ਫਿਰ ਕਹੀ,
ਹਾਥ ਜੋਰਿ ਯਹਿ ਬਾਤ।
ਜੇ ਨਹਿਂ ਬਰਜਤ ਆਪ ਤਿਸ,
ਗਦਲ ਮਿਟੈ ਕਿਸ ਭਾਂਤਿ ॥੪੬॥
ਮੈਂ ਅਪਨੇ ਮਨ ਦ੍ਰਿਢ ਰਖਯੋ,
ਪਰਣ ਯਹੀ ਕਰ ਸਾਰ।
ਗੁਰੁ ਕੇ ਘਰ ਸੰਗ ਕਬੀ ਮੈਂ,
ਨਾਹਿਂ ਕਰੋਂਗੋ ਰਾਰ ॥੪੭॥
ਯੌਂ ਸੁਨ ਕਰਿ* ਫਿਰ ਗੁਰੁ ਕਹਯੋ,
ਸੁਨੋ ਬਹਾਦਰ ਸ਼ਾਹਿ।
ਕਰਯੋ ਪ੍ਰਣ ਜੇ ਆਪ ਯਹਿ,
ਅਰ ਕਿਯ ਚਲਤ ਨਿਬਾਹਿ ॥੪੮॥

*'ਯੌਂ ਸੁਨ ਕਰਿ' ਪਾਠ ਦਿੱਲੀ ਐਡੀਸ਼ਨ 'ਚੋਂ ਲਿਆ ਹੈ। ਅੰਮ੍ਰਿਤਸਰ ਐਡੀਸ਼ਨ 'ਚ ਇਹ ਪਾਠ ਛਪਣ ਸਮੇਂ ਹੀ ਰਹਿ ਗਿਆ ਜਾਪਦਾ ਹੈ। ਅਣਜਾਣ ਪ੍ਰਕਾਸ਼ਕਾਂ ਨੇ ਇਸ ਥਾਵੇਂ 'ਨਿਸ਼ਾਨੀ ਛੰਦ' ਛਾਪ ਦਿੱਤਾ ਹੈ ਜਦ ਕਿ ਇਹ ੪੮ ਨੰ: ਅੰਕ ਵੀ ਦੋਹਰਾ ਹੀ ਹੈ ਤੇ ਦਿੱਲੀ ਐਡੀਸ਼ਨ ਵਿੱਚ ਵੀ ਦੋਹਰਿਆਂ 'ਚ ਹੀ ਸ਼ਾਮਿਲ ਹੈ। 'ਨਿਸ਼ਾਨੀ ਛੰਦ' ਅੰਕ ਨੰ: ੪੯ ਤੋਂ ਸ਼ੁਰੂ ਹੁੰਦਾ ਹੈ ਤੇ ਸਿਰਲੇਖ ਵਜੋਂ ਦੋਹਾਂ ਹੀ ਐਡੀਸ਼ਨਾਂ 'ਚ ਛਪਿਆ ਹੋਇਆ ਹੈ।

ਨਿਸ਼ਾਨੀ ਛੰਦ:
ਤਬ ਤੁਮ ਧੀਰਜ ਧਰ ਰਿਦੈ,
ਦਿਨ ਕਿਤਿਕ ਰਹਾਵੋ।
ਜੋ ਕਰਿ ਹੈ ਸੋ ਸਭਿ ਸਹੋ,
ਨਹਿਂ ਰਾਰ ਬਢਾਵੋ।
ਅਬਿ ਬੰਦਾ ਦਿਨ ਕਿਤਿਕ ਮੈਂ, ਹ੍ਵੈ ਹੈ ਹੰਕਾਰੀ।
ਜਬੈ ਉਲੰਘਨ ਕਰੈਗੋ, ਆਇਸ[1] ਹੱਮਾਰੀ ॥੪੯॥

[1]ਆਗਿਆ।

ਬਿਗਰ ਜਾਇਗੋ ਪੰਥ ਸੈਂ, ਨਿਜ ਪੰਥ ਚਲੈ ਹੈ।
ਗੁਰੁ ਘਰ ਸੋਂ ਬੇਮੁੱਖ ਹ੍ਵੈ, ਜਤ ਸਤ ਸਭਿ ਖ੍ਵੈ ਹੈ।
ਤਬਿ ਹਮ ਅਜ਼ਮਤ ਆਪਨੀ, ਤਿਸ ਤੈ ਸਭਿ ਲੈਹੈਂ।
ਮੀਰੀ ਪੀਰੀ ਪੰਥ ਕੋ, ਫਿਰ ਨੀਕੈ ਦੈਹੈਂ ॥੫੦॥
ਫਿਰ ਬੰਦਾ ਰਹਿ ਜਾਇਗੋ, ਅਜ਼ਮਤ ਤੈ ਖਾਲੀ*।
ਤਬਿ ਤੁਮ ਲਈਓ ਤਾਂਹਿ ਤੈ, ਮਨ ਭਵਤ ਸਮਾਲੀ[1]।
ਯੌਂ ਜਬਿ ਸਤਿਗੁਰੁ ਨੈ ਕਹਯੋ, ਸੁਨਿ ਸ਼ਾਹਿ ਬਹਾਦਰ।
ਕਰਿ ਬੰਦਨ ਮੁਦ ਮਾਨ ਕੈ, ਡੇਰੇ ਗਯੋ ਸਾਦਰ ॥੫੧॥

*ਅਜਿਹੇ ਵਾਕ ਗੁਰੂ ਜੀ ਬੰਦਾ ਸਿੰਘ ਬਹਾਦਰ ਸਬੰਧੀ ਨਹੀਂ ਕਹਿ ਸਕਦੇ।
[1]ਉਸ ਤੋਂ ਮਨ ਭਾਉਂਦਾ (ਰਾਜ ਭਾਗ) ਲੈ ਕੇ ਸੰਭਾਲ ਲਿਆ ਜੇ।

ਤਬਿ ਹੀ ਏਕ ਪਠਾਣ ਨੈ, ਹ੍ਵੈ ਕਰਿ ਬਹੁ ਗਰਜ਼ੀ[1]।
ਸ਼ਾਹਿ ਬਹਾਦਰ ਢਿਗ ਦਈ, ਸਤਿਗੁਰੁ ਪਰ ਅਰਜ਼ੀ।

[1]ਇੱਛਾਵਾਨ।

ਕਹਯੋ ਹਮਾਰੀ ਭੂਮਿ ਮੈਂ, ਗੁਰੁ ਨਗਰ ਬਸਾਯੋ।
ਜੋਰ ਬਜੋਰੀ[1] ਆਨ ਕੈ, ਇਨ ਡੇਰਾ ਲਾਇਓ ॥੫੨॥ [1]ਬਦੋ-ਬਦੀ।
ਸਾਤ ਪੁਸ਼ਤ ਤੈ[1] ਜ਼ਿਮੀਂ ਹੈ, ਹਮਰੀ ਯਹਿ ਜਾਨੋ। [1]ਪੀੜ੍ਹੀਆਂ ਤੋਂ।
ਪੀਰ ਹਿੰਦ ਕੇ ਨੈ ਲਈ, ਦਬ ਅਬੀ ਮਹਾਨੋ।
ਬਾਦਸ਼ਾਹਿ ਨੈ ਗੁਰੂ ਤੈ, ਬੂਜਯੋ ਯਹਿ ਜਬ ਹੀ।
ਜਿਮੀਂ ਹਮਾਰੀ ਹੈ ਯਹੀ, ਗੁਰੁ ਭਾਖਯੋ ਤਬਿ ਹੀ ॥੫੩॥
ਪਰਯੋ ਅਧਿਕ ਇਮਰਾਰ[1] ਜੌਂ, ਤੌਂ ਗੁਰੁ ਇਕ ਥਲ ਕੋ। [1]ਝਗੜਾ।
ਪਟਵਾਯੋ ਛੈ ਹਾਥ ਲੌਂ, ਦਿਖਲਾਯੋ ਬਲ ਕੋ।
ਨਿਸਕਯੋ ਧਰਤੀ ਮੱਧ ਤੈ, ਇਕ ਮੰਦਰ ਚਾਰੂ[1]। [1]ਸੁੰਦਰ।
ਧੂਣੀ ਤਿਸ ਕੈ ਵੀਚ ਮੈਂ, ਜਗ ਰਹੀ ਅਪਾਰੂ ॥੫੪॥
ਕਰਮੰਡਲ ਵਰ ਆਸਨੈਂ, ਆਸਾ[1] ਅਰ ਮਾਲਾ। [1]ਸੋਟਾ।
ਯਹਿ ਸਮਾਜ[1] ਦਿਖਰਾਯੋ, ਨਿਜ ਗੁਰੂ ਬਿਸਾਲਾ। [1]ਸਾਮਾਨ।
ਬਾਦਸ਼ਾਹਿ ਨੈ ਬੂਝਯੋ, ਯਹਿ ਨਿਕਸਯੋ ਕੈਸੇ।
ਤਬਿ ਗੁਰੁ ਨੈ ਫਿਰ ਭਾਖਯੋ, ਤਿਸ ਪਰਤੀ ਐਸੇ ॥੫੫॥
ਜਬਿ ਜੁਗ ਦ੍ਵਾਪੁਰ ਥਾ ਹੁਤੋ, ਤਬਿ ਹਮ ਇਸ ਥਾਨੈਂ।
ਬਰਸੋਂ ਕੇਤਿਕ ਬੈਠ ਕੈ, ਤਪ ਕੀਨ ਮਹਾਨੈ।
ਬਾਦਸ਼ਾਹਿ ਨੈ ਗੁਰੂ ਕੋ, ਬਹੁ ਬੰਦਨ ਕੀਨੋ।
ਤਬਿ ਹੀ ਤਿਸੀ ਜਮੀਨ ਕਾ, ਪੱਟਾ[1] ਲਿਖ ਦੀਨੋ ॥੫੬॥ [1]ਸਨਦ, ਅਧਿਕਾਰ ਪੱਤਰ।
ਬੰਦਨ ਕਰਿ ਫਿਰ ਗੁਰੂ ਕੌ, ਭੇਟਾ ਬਹੁ ਦੈ ਕੈ।
ਤਰਫ ਨੁਰੰਗਾ ਬਾਦ ਕੀ, ਆਯੋ ਪੁਨ ਧੈ ਕੈ।
ਗੁਰੁ ਤਬਿ ਅਬਚਲ ਨਗਰ ਮੈਂ, ਮੁਦ ਪਾਇ ਰਹਾਏ।
ਗੁਰੁ ਕੀ ਘਰਨੀ[1] ਤਬਿ ਹੁਤੀ, ਗੁਰੁ ਪਾਸ ਤਹਾਂਏਂ ॥੫੭॥ [1]ਮਹਿਲ (ਮਾਤਾ ਸਾਹਿਬ ਕੌਰ ਜੀ)।
ਤਿਨ ਕੋ ਫਿਰ ਤਬਿ ਗੁਰੂ ਨੈ, ਦਿੱਲੀ ਪਹੁੰਚਾਯੋ।
ਮਨੀ ਸਿੰਘ ਲੌ ਸਿੱਖਨ ਕੋ, ਤਿਨ ਕੇ ਸੰਗ ਦਾਯੋ।
ਫਿਰ ਗੁਰੁ ਨਿਜ ਤਨ ਤਜਨ ਕਾ, ਦਿਲ ਮੈਂ ਯੌਂ ਠਟਯੋ[1]। [1]ਧਾਰ ਲਿਆ।
ਕਰਤੇ ਪੁਰਖੁ ਬਿਕੁੰਠ ਤੈ, ਪਰਮਾਨਾ[1] ਪਠਯੋ ॥੫੮॥ [1]ਹੁਕਮਨਾਮਾ।
ਕਾਰਣ ਨਿਜ ਤਨ ਤਜਨ ਕਾ, ਗੁਰੁ ਐਸ ਬਨਾਯੋ।
ਹਰਿ ਗੁਬਿੰਦ ਗੁਰੁ ਢਿਗ ਹੁਤੋ, ਇਕ ਨੌਕਰ ਭਾਯੋ[1]। [1]ਚੰਗਾ।
ਪੈਦੇ ਖਾਨ ਪਠਾਂਨ ਥਾ, ਬਡ ਨਾਮੀ ਬੀਰੈਂ[1]। [1]ਮਸ਼ਹੂਰ ਸੂਰਮਾ।
ਤਾਂ ਕੋ ਰਣ ਮੈਂ ਹਤਯੋ ਥਾ, ਖਸਟਮ ਗੁਰੁ ਧੀਰੈਂ ॥੫੯॥
ਪੌਤਰ ਤਿਸ ਕੇ ਜੁਗ ਭਏ, ਨੌਕਰ ਪਤਿਸ਼ਾਹੀ।
ਸ਼ਾਹਿ ਬਹਾਦਰ ਦੱਖਣ ਮੈਂ, ਜਬਿ ਗਯੋ ਤਹਾਂ ਹੀ।
ਵਹੀ ਫੌਜ ਨਾਦੇੜ ਮੈਂ, ਤਬਿ ਸ਼ਾਹਿ ਤਜਾਈ[1]। [1]ਛੱਡ ਦਿੱਤੀ।
ਪੀਰ ਪੰਜਾਬੀ ਲਖਿ ਗੁਰੈਂ, ਦਰਸੈਂ ਜਨ ਆਈ ॥੬੦॥
ਵਹਿ ਭੀ ਇਕ ਦਿਨ ਦਰਸਬੇ, ਜਬਿ ਗੁਰੁ ਪੈ ਆਏ।

ਸੁੰਦਰ ਡੀਲ[1] ਜੁਆਨ ਪਿਖਿ, ਬਡ ਗੁਰੁ ਖੁਸ਼ਿ ਥਾਏ। — [1]ਕੱਦ।
ਗੁਰੁ ਹਵਾਲ ਜਬਿ ਬੂਝਯੋ, ਉਨ ਕਹਯੋ ਸੁਨਾਏ।
ਦੇਸ ਪੰਜਾਬ ਜਲੰਧਰੈਂ, ਢਿਗ ਘਰ ਹਮਰਾਏ[1] ॥੬੧॥ — [1]ਸਾਡਾ ਘਰ ਹੈ।
ਹਰਿ ਗੁਬਿੰਦ ਗੁਰੁ ਢਿਗ ਰਹਯੋ, ਪੈਦੇ ਖਾਂ ਜੋਈ।
ਤਿਸ ਕੇ ਹੈਂ ਹਮ ਪੌਤਰੇ, ਪਾਠਾਣ ਲਖੋਈ[1]। — [1]ਜਾਣੋ।
ਗੁਲ ਖਾਂ ਅਤਾਉਲ ਖਾਨ ਹੈਂ, ਇਹ ਨਾਮ ਹਮਾਰੇ।
ਸੁਨਿ ਸਤਿਗੁਰੁ ਮੁਦ ਮਾਨ ਕੈ, ਨਿਜ ਢਿਗ ਬੈਠਾਰੇ ॥੬੨॥
ਕਰਿ ਪਿਆਰ ਕੀ ਬਾਤ ਬਹੁ, ਤਬਿ ਹੇਤ ਮਿਠਾਈ।
ਦੋਇ ਰੁਪੱਈਏ ਦੁਹਾਂ ਕੋ ਦੀਨੇ, 'ਉਨ ਜਾਈ[1]। — [1]ਉਨ੍ਹਾਂ ਦੇ (ਘਰ) ਜਾ ਕੇ।
ਕਹਯੋ ਆਪਨੀ ਮਾਤ ਪੈ, ਸਬਿ ਹੀ ਬਿਰਤੰਤਾ'।
ਹੁਤੀ ਤਹਾਂ ਤਿਨ ਸੰਗ ਹੀ, ਉਨ ਜਾਨਯੋ ਤੰਤਾ[1] ॥੬੩॥ — [1]ਤੱਤ, ਸਿਧਾਂਤ।
ਪੈ ਉਨ ਨਿਜ ਪੂਤਾਨ ਪੈ, ਕਿਛੁ ਭੇਤ ਨ ਖੋਲ੍ਹਾ।
ਕਰੀ ਤਰੀਫ ਸ਼ਰੀਫ ਹੈਂ, ਬਲਿਕੈ ਆਤੋਲਾ[1]। — [1]ਸਗੋਂ ਗੁਰਾਂ ਦੀ ਉਪਮਾ ਕੀਤੀ ਕਿ {ਆਤੋਲਾ} ਬਹੁਤੇ ਸ਼ਰੀਫ਼ ਹਨ।
ਨਿਤ ਪ੍ਰਤਿ ਸੋ ਸਤਿਗੁਰੂ ਪੈ, ਆਵੈਂ ਧਨ ਪਾਵੈਂ।
ਤਿਨ ਕੋ ਚੌਪੜ[1] ਸਤਿਗੁਰੂ, ਨਿਜ ਸੰਗ ਖਿਲਾਵੈਂ ॥੬੪॥ — [1]ਪਾਸਾ।
ਪੈ ਜਬਿ ਮਾਰੈਂ ਨਰਦ ਕੋ, ਜਾਂ ਡਲ ਗੁਰੁ ਗੇਰੈਂ[1]। — [1]ਗੁਰੂ ਜੀ ਡਾਲਣੇ ਸੁੱਟਦੇ ਹਨ।
ਯਾ ਬਿਧਿ ਉਨੈ ਸੁਨਾਇ ਕੈ, ਨਿਤ ਗਾਰੀ ਟੇਰੈ*। — *ਸਤਿਗੁਰਾਂ ਦੇ ਮੁਖਾਰਬਿੰਦ ਤੋਂ ਗਾਲੀ ਦਾ ਨਿਕਲਣਾ ਅਸੰਭਵ ਹੈ, ਆਪ ਦੇ ਮੁਖੋਂ ਹਮੇਸ਼ਾਂ ਅੰਮ੍ਰਿਤ ਬਚਨ ਹੀ ਨਿਕਲਦੇ ਸਨ। ਜ਼ਿੰਦਗੀ 'ਚ ਵਾਪਰੀਆਂ ਔਖੀਆਂ ਘਟਨਾਵਾਂ ਸਮੇਂ ਵੀ ਆਪ ਨੇ ਕਦੀ ਕੋਈ ਕੌੜਾ ਸ਼ਬਦ ਨਹੀਂ ਬੋਲਿਆ, ਪਾਸਾ ਖਿਡਾਉਣ ਸਮੇਂ ਵੀ ਆਦਰ ਨਾਲ ਹੀ ਬੋਲ ਬੋਲਦੇ ਹਨ ਜਿਹਾ ਕਿ ਕਵੀ ਜੀ ਅੱਗੇ ਚੱਲ ਕੇ ਆਪ ਹੀ ਲਿਖਦੇ ਹਨ- "ਸਾਦਰ ਬੋਲ ਖਿਲਾਵਹੀਂ ਪਾਸਾ ਸੰਗਾਇ ॥"
ਪਿਉ ਦਾਦੇ ਕਾ ਬੈਰ ਜੋ, ਨਹਿ ਲੇਵੈ ਅਰਿ ਤੈ[1]। — [1]ਆਪਣੇ ਵੈਰੀ ਪਾਸੋਂ।
ਥੂਕ ਤਾਂਹਿ ਕੀ ਮਾਤ ਪੈ, ਲਾਨ੍ਹਤ ਤਿਹਂ ਨਰ ਤੈ ॥੬੫॥
ਖਾਣਾ ਤਾਂਹਿ ਹਰਾਮ ਹੈ, ਧਿਕ ਜਾਤੈਂ ਪਾਤੈਂ।
ਕੁਲ ਬੈਰੀ ਕੀ ਸੰਤਤੈਂ, ਜੋ ਹਤੈ ਨ ਖ਼ਜ਼ਾਤੈਂ[1]। — [1]ਕੁਲ ਦੇ ਵੈਰੀ ਦੀ ਉਲਾਦ ਨੂੰ ਜੋ ਪ੍ਰਗਟ ਨ ਮਾਰੇ।
ਬਾਤ ਬਾਤ ਮੈਂ ਨੀਤ[1] ਗੁਰੁ, ਯੌਂ ਉਨੈ ਸੁਨੈਹੈਂ। — [1]ਹਰਰੋਜ਼।
ਵਹਿ ਯਹਿ ਭੇਦ ਨ ਸਮਝਹੀਂ, ਸੋ ਭਾਵ ਲਖੈ ਹੈਂ[1] ॥੬੬॥ — [1]ਜਾਣਦੇ ਹਨ ਕਿ ਇਹ ਗੁਰਾਂ ਦਾ ਸੁਭਾਵ ਹੀ ਹੈ।
ਪਾਂਚ ਰੁਪੱਈਏ ਰੋਜ ਹੀ, ਦੇਵੈਂ, ਉਨ ਤਾਂਈਂ।
ਸਾਦਰ ਬੋਲ ਖਿਲਾਂਵਹੀਂ, ਪਾਸਾ ਸੰਗਾਈ।
ਕਈ ਬਾਰ ਨਿਜ ਮਾਤ ਪੈ, ਉਨ ਬਾਤ ਸੁਨਾਈ।
ਹਮਰੇ ਹੋਇ ਮੁਖਾਤਬੈਂ[1] ਗੁਰੁ ਨਿਤ ਇਮ ਗਾਈ[2] ॥੬੭॥ — [1]ਮੁਖ਼ਾਤਬ, ਸਾਹਮਣੇ। [2]ਕਹਿੰਦੇ ਹਨ।
ਇਕ ਦਿਨ ਉਨ ਕੀ ਮਾਇ ਨੈ, ਸਭਿ ਭੇਤ ਬਤਾਯੋ।
ਗੁਰੁ ਕੇ ਦਾਦੇ ਨੈ ਸਹੀ, ਤੁਵ ਦਾਦਾ ਘਾਯੋ[1]। — [1]ਮਾਰਿਆ ਸੀ।
ਬਾਪ ਤੁਮਾਰਾ ਇਨ ਹਤਯੋ, ਚਮਕੌਰ ਨਜੀਕੈਂ।

| | |
|---|---|
| ਪਹਿਲੇ ਜੰਗ ਜੁ ਭਯੋ ਥਾ, ਜਾਨੋ ਤੁਮ ਠੀਕੈਂ ॥੬੮॥ | |
| ਕਰਤ ਅੱਗ੍ਰਚੈ[1] ਤੁਮੀ ਕੋ, ਨਿਤ ਗੁਰੂ ਅਸ਼ਾਰਾ। | [1]ਭਾਵੇਂ। |
| ਪੈ ਤੁਮ ਬੁਰਾ ਨ ਚਿਤਵੀਅਹੁ, ਇਹੁ ਬਲੀ ਅਪਾਰਾ। | |
| ਪੁਨਾ ਨਿਮਕ ਹਮ ਬਹੁ ਖਯੋ, ਇਨ ਕੇ ਘਰ ਕੇਰੋ। | |
| ਲਰਤ ਜੰਗ ਮੈਂ ਸੋ ਹਤੇ, ਨਹਿਂ ਦੋਸ਼ ਇਨ ਕੇਰੋ ॥੬੯॥ | |
| ਯੱਦਜਪਿ ਉਨ ਕੀ ਮਾਇ ਨੈ, ਗੁਰੁ ਕੀ ਵਡਿਆਈ। | |
| ਕਹਿ ਬਹੁਧਾ[1] ਸੁਤ ਥੇ ਬੂਜੇ, ਕਸਮੈਂ ਦਿਲਵਾਈ। | [1]ਬਹੁਤ ਤਰ੍ਹਾਂ ਨਾਲ। |
| ਤੌਂ ਭੀ ਫਿਰ ਜਬਿ ਸਤਿਗੁਰੂ, ਪੂਰਬ ਕੀ ਨਜਾਂਈ[1]। | [1]ਪਹਿਲੇ ਵਾਂਗ ਹੀ। |
| ਦੈ ਗਾਰਾਂ ਪਾਸਾ ਸੁਟਯੋ, ਯਾ ਬਿਧਿ ਪੁਨ ਗਾਈ ॥੭੦॥ | |
| ਨਾਲਾਯਕ ਮਰਦੂਦ[1] ਸੋ, ਜੋ ਬੈਰ ਨ ਲੈ ਹੈ। | [1]ਰੱਦੀ, ਕਾਇਰ। |
| ਅਪਨੇ ਦਾਦੇ ਬਾਪ ਕਾ, ਦੁਸ਼ਮਨ ਕੁਲ ਤੈ ਹੈ[1]। | [1]ਦੁਸ਼ਮਣ ਦੀ ਕੁਲ ਪਾਸੋਂ। |
| ਇਸ ਬਿਧਿ ਸੁਨਿ ਪੁਨ ਰਿਸਿ ਉਨੈ, ਇਮ ਅਰਜ਼ ਅਲਾਈ। | |
| ਸ਼ਸਤ੍ਰ ਮੌਕਾ[1] ਜੇ ਮਿਲੈ, ਫਿਰ ਕਜੋਂ ਨਹਿਂ ਘਾਈ ॥੭੧॥ | [1]ਯੋਗ ਸਮਾਂ। |
| ਬਾਤ ਏਹੁ ਗੁਰੁ ਸਮਝ ਕੈ, ਤਬਿ ਬਹੁ ਖੁਸ਼ਿ ਥੀਏ। | |
| ਤਿਸ ਦਿਨ ਤਿਨ ਕੋ ਦੋਗੁਨੇ, ਦਮੜੇ ਗੁਰੁ ਦੀਏ। | |
| ਅਧਿਭੁਤ ਖੰਜਰ[1] ਬਖਸ਼ਜੋ, ਗੁਲ ਖਾਂ ਕੇ ਤਾਂਈਂ। | [1]ਕਟਾਰ। |
| ਮਹਿਮਾਂ ਲੀਲ੍ਹਾ ਗੁਰੂ ਕੀ, ਕਹਿ ਕੌਨ ਸਕਾਈ ॥੭੨॥ | |
| ਦੋਇ ਤੀਨ ਦਿਨ ਵੈਸ ਹੀ, ਚੌਪੜ ਕੇ ਮਾਂਹੀਂ। | |
| ਤਾਂਨ੍ਹੇ ਤਿਨ ਕੋ ਲਾਵਹੀਂ, ਬਹੁ ਗਾਰ ਸੁਨਾਂਹੀਂ। | |
| ਸੁਨਿ ਉਨ ਕੇ ਮਨਿ ਰਿਸ ਬਢੀ, ਮੌਕਾ ਤੱਕਾਹੈਂ[1]। | [1]ਤਕਾਉਂਦੇ ਹਨ। |
| ਅੰਤ੍ਰਜਾਮੀ ਸਤਿਗੁਰੁ, ਕਿਯ ਕੌਤਿਕ ਚਾਹੈਂ ॥੭੩॥ | |
| ਛਕਿ ਅਫੀਮ ਉਨ ਸਾਮਣੇ, ਨਿਤ ਝੋਕਾਂ ਲਾਵੈਂ। | |
| ਨਿਜ ਤੰਬੂ ਮੈਂ ਉਨੀ ਸੋਂ, ਏਕੰਤ ਥਿਰਾਵੈਂ। | |
| ਇਕ ਦਿਨ ਵਹਿ ਮਨ ਮਥ ਅਏ, ਦੀਵਜੋਂ ਕੇ ਵੇਲੇ। | |
| ਇਤ ਸਤਿਗੁਰੁ ਭੀ ਜਾਣ ਕੈ, ਹ੍ਵੈ ਥਿਰੇ ਇਕੇਲੇ ॥੭੪॥ | |
| ਛਕਤ ਰੇਵੜੀ[1] ਪੀਨਕਾ ਲੇਵੈਂ ਦਿਖਰਾਈ[2]। | [1]ਰਿਉੜੀਆਂ। [2]ਦਿਖਾ ਕੇ (ਪੀਨਕਾਂ) ਊਂਘ ਦੇ ਝੂਟੇ ਲੈਂਦੇ ਹਨ। |
| ਜੈਸ ਪੋਸਤੀ ਲਾਇ ਹੈ, ਪੀਨਕ ਬਹੁ ਭਾਈ[1]। | [1]ਬਹੁਤ ਤਰ੍ਹਾਂ। |
| ਗੁਲ ਖਾਂ ਤੰਬੂ ਮੈਂ ਗਯੋ, ਬਾਹਰ ਰਹਜੋ ਬੀਆ[1]। | [1]ਦੂਜਾ, ਅਤਾਉਲਾ ਖ਼ਾਂ। |
| ਸਿੰਘ ਗੁਰੂ ਢਿਗ ਨਹਿਂ ਹੁਤੋ, ਤਬਿ ਕੋਇ ਤਹੀਆ[1] ॥੭੫॥ | [1]ਤਹਾਂ, ਉਥੇ। |
| ਪਿਖਿ ਮੌਕਾ ਅਫਗਾਂਨ ਨੈ[1], ਹ੍ਵੈ ਬਾਂਏਂ ਓਰੀ[2]। | [1]ਪਠਾਣ ਨੇ। [2]ਖੱਬੇ ਪਾਸੇ। |
| ਹਤੀ ਕਟਾਰੀ ਉਦਰ ਮੈਂ[1], ਨਹਿਂ ਗਈ ਘਸੋਰੀ[2]। | [1]ਪੇਟ ਵਿੱਚ। [2]ਖਭੋਈ ਨਹੀਂ ਗਈ। |
| ਗੁਰੁ ਹੁਸ਼ਜਾਰ ਹ੍ਵੈ ਸੀਘਰ ਹੀ, ਦਹਿਨਾ[1] ਹੱਥ ਮਾਰਾ। | [1]ਸੱਜਾ। |
| ਡਰਿ ਕਮ ਹੌਂਸਲ ਖਾਂ ਗਿਰਜੋ, ਕਰਿ ਹਾਹਾ ਕਾਰਾ[1] ॥੭੬॥ | [1]ਡਰ ਨਾਲ ਘੱਟ ਹੌਸਲੇ ਵਾਲਾ ਪਠਾਣ ਹਾਹਾਕਾਰ ਕਰਦਾ ਡਿੱਗ ਪਿਆ। |

| | |
|---|---|
| ਖੰਡਾ ਸਤਿਗੁਰੁ ਮਾਰ ਕੈ, ਸੋ ਦੋ ਧਰ ਕੀਆ। | |
| ਅੱਤਾਉਲ ਖਾਂ ਭਾਗਜੋ, ਸਿੰਘੈਂ ਨਿਰਖੀਆ[1]। | [1]ਦੇਖਿਆ। |
| ਫਸਿ ਤੰਬੂ ਕੀ ਲਾਸ ਸੋਂ[1] ਸੋ ਗਿਰਜੋ ਤਹਾਂਹੀ। | [1]ਰੱਸੇ ਨਾਲ। |
| ਰੇਜੇ ਰੇਜੇ[1] ਕਰ ਸੁਟਜੋ, ਸਿੰਘੋ ਨੇ ਵਾਂਹੀਂ ॥੭੭॥ | [1]ਟੁਕੜੇ ਟੁਕੜੇ। |
| ਭੀਤਰ ਜਾਇ ਨਿਹਾਰ ਕੈ, ਬਿਸਮਾਦ ਰਹਾਏ[1]। | [1]ਹੈਰਾਨ ਰਹਿ ਗਏ। |
| ਸਤਿਗੁਰੁ ਤਈਂ ਸੰਭਾਲਜੋ, ਅਫਸੋਸ ਬਢਾਏ। | |
| ਜ਼ਖਮ ਸਿਵਾ ਕਾਰੀ[1] ਕਰੀ, ਦਿਨ ਪੰਦਰਾਂ ਮਾਂਹੀਂ। | [1]ਦਵਾਈ, ਇਲਾਜ। |
| ਜ਼ਖਮ ਭਰਯੋ ਇਸ਼ਨਾਨ ਕਿਯ, ਦਿਯ ਦਾਨ ਮਹਾਂਈਂ ॥੭੮॥ | |
| ਅਫਗਾਨੋ ਕੀ ਮਾਤ ਕੌਂ, ਗੁਰੁ ਨਿਕਟਿ ਬੁਲਾਯੋ। | |
| ਦੈ ਕੈ ਗਜਾਨ ਉਪਦੇਸ਼ ਧਨ, ਪੰਜਾਬ ਪੁਚਾਯੋ। | |
| ਜਖਮ ਹੋਨ ਕੀ ਸ਼ਾਹਿ ਪੈ, ਜਬਿ ਖਬਰ ਪਹੂੰਚੀ। | |
| ਪਠੇ ਜਰਾਹਿ[1] ਹਕੀਮ ਬਡ, ਵਥੁ ਦੌਲਤ ਮੂਚੀ[2] ॥੭੯॥ | [1]ਜ਼ਖ਼ਮਾਂ ਦਾ ਇਲਾਜ ਕਰਨ ਵਾਲੇ ਡਾਕਟਰ। [2]ਬਹੁਤੀ। |
| ਗੁਰੁ ਰਾਜ਼ੀ ਹ੍ਵੈ ਸ਼ਾਹਿ ਪੈ, ਜਬਿ ਖਬਰ ਪੁਚਾਈ। | |
| ਸ਼ਾਹਿ ਬਹਾਦਰ ਖੁਸ਼ੀ ਹ੍ਵੈ, ਬਹੁ ਭੇਟ ਘਲਾਈ। | |
| ਕਮਠੇ[1] ਨਵ ਨਵ ਟਾਂਕ[2] ਕੇ, ਜੁਗ[3] ਪਠੇ ਲਹੌਰੀ। | [1]ਧਨੁਸ਼। [2]ਟਾਂਕ- ਧਨੁਖ ਦੀ ਸ਼ਕਤੀ ਪਰਖਣ ਦਾ ਇਕ ਤੋਲ, ਪੰਚੀ ਸੇਰ ਪ੍ਰਮਾਣ। [3]ਦੋ। |
| ਲਜਾਇ ਮਾਤਬਰ[1] ਸ਼ਾਹਿ ਕੇ, ਗੁਰੁ ਢਿਗ ਦਿਯ ਗੌਰੀ[2] ॥੮੦॥ | [1]ਇਤਬਾਰੀ ਆਦਮੀ। [2]ਭਾਰੇ (ਧਨੁਸ਼)। |
| ਦੀਪ ਮਾਲ ਦਿਨ ਗੁਰੂ ਨੈ, ਉਤਸ਼ਵ ਕਰਵਾਯੌ। | |
| ਵੀਚ ਦੀਵਾਨ ਅੰਮੀਰ ਨੈ, ਮਨ ਮਹਿਂ ਠਹਰਾਯੋ। | |
| ਯੇ ਕਮਠੇ ਕਿਸ ਤੈ ਚਢੈਂ, ਦਿਖਰਾਵਾਰਾਖੇ। | |
| ਗੁਰੁ ਤਿਹਂ ਮਨ ਕੀ ਜਾਨ ਕੈ, ਰਹਿ ਸਕੇ ਨ ਮਾਖੇ[1] ॥੮੧॥ | [1]ਗੁੱਸੇ 'ਚ ਆਏ। |
| ਕਮਠੇ ਚਾਇ[1] ਚਢਾ ਦਏ, ਜਬਿ ਲਾਗਜੋ ਜੋਰੈਂ। | [1]ਧਨੁਸ਼ ਚੁਕ ਕੇ। |
| ਜ਼ਖਮ ਹੁਤੋ ਅੱਲਾ[1] ਅਬੀ, ਖੁਲ੍ਹ ਗਯੋ ਬਹੋਰੈਂ। | [1]ਕੱਚਾ। |
| ਮਾਲਕ ਭਾਵੀ ਕੇ ਗੁਰੂ, ਜੋ ਚਹੈਂ ਕਰਾਵੈਂ। | |
| ਪੈਕੰਬਰ ਅਵਤਾਰ ਭੀ, ਨਹਿਂ ਸਮਾ ਟਰਾਵੈਂ[1] ॥੮੨॥ | [1]ਟਾਲਦੇ। |
| ਜੈਸਾ ਹੁਕਮ ਅਕਾਲ ਕਾ, ਥਾ ਸੋਈ ਮਾਨਾ। | |
| ਚਹਜੋ ਜਰਾਹ ਹਕੀਮ ਨੈ, ਫਿਰ ਜਖਮ ਸਿਲਾਨਾ[1]। | [1]ਸਿਉਣਾ। |
| ਨਹਿਂ ਸਿਲਵਾਯੋ ਸਤਿਗੁਰੁ, ਖੁਦ ਹੀ ਬੰਧ ਰਾਖਾ। | |
| ਤਨ ਅਸਥੂਲ ਤਿਜਾਗਨੇ ਹਿਤ, ਤਜਾਰਾ ਲਾਖਾ[1] ॥੮੩॥ | [1]ਜਾਣਿਆ। |
| ਚੰਦਨ ਆਦਿ ਸਮੱਗ੍ਰੀ, ਜਬਿ ਗੁਰੁ ਮੰਗਵਾਈ। | |
| ਪਿਖਿ ਸਿਖ ਸਭਿ ਬਜਾਕੁਲ ਭਏ, ਕਿਛੁ ਪੇਸ਼ ਨ ਜਾਈ। | |
| ਤਬਿ ਗੁਰੁ ਭੱਯਾ ਦੂਜ ਕੋ[1], ਬਡ ਜੱਗ ਕਰਾਯੋ। | [1]ਕੱਤਕ ਸੁਦੀ ਦੂਜ ਨੂੰ। |

ਬਾਂਛਤ ਭੋਜਨ ਦਾਨ ਦੈ, ਨਿਜ ਜਸ ਫੈਲਾਯੋ ॥ ੮੪ ॥
ਤ੍ਰਿਤੀਆ ਕੇ ਦਿਨ ਸਭਾ ਮੈਂ, ਜਬਿ ਥਿਰੇ ਗੁਸਾਂਈ।
ਸਭਿ ਸਿੰਘਨ ਕਰ ਜੋਰ ਕੈ, ਇਮ ਅਰਜ਼ ਅਲਾਈ।
ਆਪ ਲੋਪ ਤਨ ਕਰਨ ਕੀ, ਅਬਿ ਕੀਨੀ ਤਯਾਰੀ।
ਸੰਗਤ ਕਿਸ ਕੇ ਆਸਰੇ, ਫਿਰ ਜੀਐ ਵਿਚਾਰੀ ॥ ੮੫ ॥
ਪਕਰਾਵਤ ਲੜ ਗੁਰੁ ਰਹੇ, ਪੂਰਬਲੇ ਹੇਰੋ।
ਨਿਜ ਤਨ ਤਜਨੇ ਕੇ ਸਮੇਂ, ਦੂਸਰ ਗੁਰੁ ਕੇਰੋ।
ਇਹੁ ਸੁਨਿ ਤਬਿ ਸਤਿਗੁਰੂ ਜੀ, ਕਰਿ ਦਯਾ ਉਚਾਰਾ।
ਹਮ ਅਬਿ ਸੋ ਗੁਰੁ ਥਾਪ ਹੈਂ, ਜੋ ਸਭਿ ਸੈਂ ਭਾਰਾ ॥ ੮੬ ॥
ਅਜਰ[1] ਅਮਰ ਆਖੰਡ[2] ਰਹਿ, ਇਕ ਰਸ ਸਮ ਭਾਵੈਂ[3]।

[1]ਬੁਢੇਪੇ ਤੋਂ ਰਹਿਤ। [2]ਖੰਡਨ ਤੋਂ ਰਹਿਤ। [3]ਸਾਰਿਆਂ ਨਾਲ ਇੱਕੋ ਜਿਹਾ ਪ੍ਰੇਮ ਕਰਦੇ ਹਨ।

ਭੇਦ ਪੱਖ ਬਿਨ ਸਭੀ ਕੋ, ਉਪਦੇਸ਼ ਦਿਢਾਵੈਂ।
ਇਮ ਕਹਿ ਗੁਰੂ ਗ੍ਰੰਥ ਕਾ, ਪਰਕਾਸ਼ ਕਰਾਯੋ।
ਪੈਸੇ ਪਾਂਚ ਨਲੇਰ ਲੈ, ਤਿਸ ਅੱਗਰ ਟਿਕਾਯੋ ॥ ੮੭ ॥
ਕਰਿ ਪ੍ਰਕਰਮਾ ਗੁਰੂ ਜੀ, ਅਭਿ ਬੰਦਨ ਕੀਓ।
ਗੁਰੂ ਰੂਪ ਥਪ ਪੂਜ ਕੈ, ਸਭਿ ਤੈ ਪੁਜਵੀਓ।
ਪੰਚਾਂਮ੍ਰਿਤ[1] ਕਰਵਾਇ ਕੈ, ਬਹੁ ਥਾ ਬ੍ਰਤਵਾਯੋ।

[1]ਕੜਾਹ ਪ੍ਰਸ਼ਾਦ।

ਸ੍ਰੀ ਮੁਖ ਤੈ ਸਬਿ ਸਿੱਖਨ ਪ੍ਰਤਿ, ਇਮ ਹੁਕਮ ਸੁਨਾਯੋ ॥ ੮੮ ॥

ਤਥਾ ਹੀ ਸ੍ਰੀ ਮੁਖ ਵਾਕਯ ਪਾਤਸਾਹੀ ੧੦
ਦੋਹਰਾ ॥
ਨਾਨਕ ਗੁਰੁ ਗੋਬਿੰਦ ਸਿੰਘ, ਪੂਰਨ ਹਰਿ ਅਵਤਾਰ ॥
ਜਗਮਗ ਜੋਤਿ ਬਿਰਾਜਹੀ ਸ੍ਰੀ ਗੁਰੁ ਗ੍ਰੰਥ ਮਝਾਰ ॥ ੮੯ ॥
ਆਗਿਆ ਭਈ ਅਕਾਲ ਕੀ ਤਬੀ ਚਲਾਯੋ ਪੰਥ ॥
ਸਭਿ ਸਿੱਖਨ ਕੋ ਹੁਕਮ ਹੈ, ਗੁਰੂ ਮਾਨੀਓ ਗ੍ਰੰਥ ॥ ੯੦ ॥
ਗੁਰੂ ਗ੍ਰੰਥ ਜੁ ਮਾਨਿਓ ਪ੍ਰਗਟ ਗੁਰਾਂ ਕੀ ਦੇਹ ॥
ਜੋ ਪ੍ਰਭ ਕੋ ਮਿਲਯੋ ਚਹੈ, ਖੋਜ ਸਬਦ ਮੈਂ ਲੇਹ ॥ ੯੧ ॥
ਦਰਸਯੋ ਚਹਿ ਸਤਿਗੁਰੂ ਜੋ, ਸੈ ਦਰਸੈ ਗੁਰ ਗ੍ਰੰਥ ॥
ਪਢੈ ਸੁਨੈ ਸ੍ਵਾਰਥ ਲਹੈ, ਪਰਮਾਰਥ ਕੋ ਪੰਥ[1] ॥ ੯੨ ॥

[1]ਦੁਨਿਆਵੀ ਲੋੜਾਂ ਤੇ ਮੁਕਤੀ ਦਾ ਰਸਤਾ ਪ੍ਰਾਪਤ ਹੋ ਜਾਵੇਗਾ।

ਵਾਹਿਗੁਰੂ ਗੁਰੁ ਗ੍ਰੰਥ ਜੀ, ਉਭੈ ਜਹਾਜ ਉਦਾਰ[1]।

[1]ਦੋ ਸ੍ਰੇਸ਼ਟ ਜਹਾਜ਼।

ਸਰਧਾ ਕਰ ਜੋ ਸੇਵ ਹੈਂ, ਸੋ ਉਤਰੈਂ ਭਵ ਪਾਰ[1] ॥ ੯੩ ॥

[1]ਸੰਸਾਰ ਸਮੁੰਦਰ ਤੋਂ।

ਚੌਪਈ:
ਯੌਂ ਸਤਿਗੁਰੁ ਜਬਿ ਬਚਨ ਬਖਾਨੇ।
ਸਿੱਖਹਿ ਸੀਸ ਧਾਰਿ ਸਬਿ ਮਾਨੇ।
ਲਿਖੇ ਕੇਸਰਾ ਸਿੰਘ ਕੀ ਸਾਖੀ।
ਮਾਂਹਿ, ਬਾਰਤਕ ਹੈ ਜੋ ਭਾਖੀ ॥ ੯੪ ॥
ਕਰਯੋ ਚਤੁਥੀ ਕੋ[1] ਉਪਦੇਸ਼ੈਂ।

[1]ਕੱਤਕ ਸੁਦੀ ਚੌਥ ਨੂੰ।

ਯੁਤ ਪ੍ਰਕ੍ਰਿਯਾ ਬਿਬੇਕ ਬਿਸ਼ੇਸ਼ੈਂ[1]।

[1]ਖ਼ਾਸ (ਬਿਬੇਕ) ਵਿਚਾਰ ਦੀ {ਪ੍ਰਕ੍ਰਿਯਾ} ਜੁਗਤੀ ਸਹਿਤ।

ਬ੍ਰਹਮਾਤਮ ਦਿਢ ਗਯਾਨ ਦਿਢਾਯੋ।

ਹਸਤਾਮਲ ਕਰ ਐਨ ਦਿਖਾਯੋ[1] ॥੯੫॥ — [1]ਹੱਥ 'ਤੇਰੱਖੇ ਅਉਲੇ ਵਾਂਗ ਚੰਗੀ ਤਰ੍ਹਾਂ ਦਿਖਾ ਦਿੱਤਾ।
ਭਵ ਬੰਧਨ ਜਾਂ ਤੇ ਮਿਟ ਜੈਹੈਂ।
ਫੇਰ ਨ ਜਨਮ ਮਰਨ ਜਨ ਪੈਹੈਂ।
ਬ੍ਰਹਮ ਗਜਾਨ ਗੁਰੁ ਤੈ ਸਿੱਖ ਪਾਏ।
ਮਨੋ ਬਿਦੇਹ ਨ੍ਰਿਪ ਸਬਿ ਥਾਏ[1] ॥੯੬॥ — [1]ਜਾਣੋ ਸਾਰੇ ਜਨਕਰਾਜੇ ਵਾਂਗ ਹੋ ਗਏ।
ਸ਼ੋਕ ਮੋਹ ਸਬਿ ਕਾ ਸਬਿ ਨਾਸਾ।
ਬ੍ਰਹਮ ਤੱਤ੍ਵ ਜਥਾਰਥ ਪ੍ਰਕਾਸ਼ਾ[1]। — [1]ਤੱਤਸਾਰ ਰੂਪ ਅਤੇ ਯਥਾਰਥ (ਸੱਤ ਰੂਪ) ਬ੍ਰਹਮ ਦਾ ਪ੍ਰਕਾਸ਼ ਹੋ ਆਇਆ।
ਕੇਚਿਤ ਜੀਵਨ ਮੁਕਤਿ[1] ਸੁ ਥੀਏ। — [1]ਜੀਵਨ ਦਸ਼ਾ ਵਿੱਚ ਹੀ ਮੁਕਤ ਰੂਪ ਭਾਵ ਸਰੀਰਕ ਤੇ ਸੰਸਾਰਕ ਹੋਸ਼ ਦੇ ਸਹਿਤ ਮੁਕਤ।
ਅਧਿਕ ਬਿਦੇਹੈਂ ਮੁਕਤਿ[1] ਰਹੀਏ ॥੯੭॥ — [1]ਦੇਹ ਦੀ ਸੁਧ ਤੋਂ ਬਿਨਾਂ ਮੁਕਤ-ਰੂਪ।
ਕਾਤਕ ਸੁਦੀ ਪੰਚਮੀ ਕੇ ਦਿਨ।
ਕਰਿ ਇਸ਼ਨਾਨ ਸਕੇਸ[1] ਤਾਂਹਿ ਛਿਨ। — [1]ਸਣ ਕੇਸੀਂ।
ਬਿਬਿਧਿ[1] ਸੁਗੰਧਿ ਧੂਪ ਮਹਿਕਾਏ। — [1]ਅਨੇਕ ਤਰ੍ਹਾਂ ਦੀ।
ਨੌਤਨ[1] ਬਸਤ੍ਰ ਅੰਗ ਸਜਾਏ ॥੯੮॥ — [1]ਨਵੇਂ।
ਛਕਿ ਅਫੀਮ ਸੁੱਖਾ* ਕਰਿ ਗਹਿਰੇ। — *ਜੋਤੀ ਜੋਤਿ ਸਮਾਉਣ ਸਮੇਂ ਅਫ਼ੀਮ ਤੇ ਸੁੱਖੇ ਦਾ ਛਕਣਾ ਮੰਨਣ ਵਿੱਚ ਨਹੀਂ ਆਉਂਦਾ। ਨਾਮ ਖ਼ੁਮਾਰੀ ਦੇ ਮਾਲਕ ਗੁਰੂ ਜੀ ਐਸਾ ਨਹੀਂ ਕਰ ਸਕਦੇ। ਵਿਸਥਾਰ ਲਈ ਦੇਖੋ ਬਿਸ੍ਰਾਮ ਨੰ: ੭੦ ਦੇ ਅੰਕ ਨੰ: ੬ ਦੇ * ਨਿਸ਼ਾਨ ਦੀ ਪੈਰ ਟੂਕ।
ਕਮਰ ਕਸਾ ਸਬਿ ਸ਼ਸਤ੍ਰ ਪਹਿਰੇ।
ਤੈਹਾਵਲ[1] ਬਹੁ ਕਰਿ ਵਰਤਾਯੋ। — [1]ਕੜਾਹ ਪ੍ਰਸ਼ਾਦ।
ਦਾਨ ਦਯੋ ਜੋ ਜਿਹਂ ਮਨਿ ਭਾਯੋ ॥੯੯॥
ਸ਼ਬਦ ਕੀਰਤਨ ਉਛਵ[1] ਕਰਾਯੋ। — [1]ਉਤਸ਼ਾਹ।
ਅੱਸ੍ਵ ਕੁਮੈਤ ਰੰਗ ਨੁਲ੍ਹਵਾਯੋ[1]। — [1]ਲਾਖੀਰੰਗੇ ਘੋੜੇ ਦਾ ਇਸ਼ਨਾਨ ਕਰਵਾਇਆ।
ਕਾਠੀ ਸਬਜ਼ਜੋਂ ਜਟਿਤ[1] ਪਵਾਈ। — [1]ਹਰੇਰਤਨਾਂ ਨਾਲ ਜੜਤ ਹੋਈ ਹੋਈ।
ਤਜਾਰ ਕਰਜੋ ਜ਼ੇਵਰ ਸਜਵਾਈ ॥੧੦੦॥
ਚੰਦਨ ਕੀ ਬਡ ਚਿਤਾ[1] ਚਿਨਾਈ। — [1]ਚਿਖ਼ਾ।
ਉਚ ਕਨਾਤ ਚੁਗਿਰਦ ਤਨਾਈ।
ਦਯਾ ਸਿੰਘ ਪ੍ਰਤਿ ਕਹਜੋ ਉਚਰ ਹੈ।
ਜਬਿ ਪ੍ਰਵੇਸ਼ ਹਮ ਇਸ ਮੈਂ ਕਰਿਹੈਂ ॥੧੦੧॥
ਦੂਰ ਕਨਾਤੋਂ ਸਬਿ ਸਿੱਖ ਕਰੀਓ[1]। — [1]ਸਾਰੇ ਸਿੱਖਾਂ ਨੂੰ ਕਨਾਤ ਤੋਂ ਦੂਰ ਕਰ ਦਿਆ ਜੇ।
ਹਮਰੀ ਤਰਫ ਨ ਕੋਊ ਨਿਹਰੀਓ[1]। — [1]ਦੇਖਿਓ।
ਫੋਲਜੋ ਹਮਰਾ ਨਾਹਿਂ ਅੰਗੀਠਾ।
ਨਾਹਿ ਸਮਾਧ ਬਨੱਈਓ ਨੀਠਾ[1] ॥੧੦੨॥ — [1]ਚੰਗੀ ਤਰ੍ਹਾਂ।
ਜੋ ਸਮਾਧ ਹਮਰੀ ਬਨਵੈ ਹੈ।
ਜਗ ਮੈਂ ਤਿਹਂ ਸਰਬੰਸ ਨਰੈਹੈ।
ਹਮ ਨੈ ਸਾਚਾ ਪੰਥ ਚਲਾਯੋ।

ਮਾਨਨ ਏਕ ਅਕਾਲ ਦਿੜਾਜੋ ॥੧੦੩॥
ਗੋਰ[1] ਸਮਾਧਿ ਮੜ੍ਹੀ ਦੇਵਾਲਾ[2]।
[1]ਕਬਰ। [2]ਦੇਵ-ਮੰਦਰ।
ਇਨ ਕਾ ਮਾਨਨ ਕੂਰ ਦਿਖਾਲਾ[1]।
[1]ਝੂਠਾ ਦਿਖਾਇਆ।
ਗੁਰੂ ਗ੍ਰੰਥ ਕੋ ਪੂਜੋ ਮਾਨੋ।
ਸੇਵਾ ਸੰਤ ਜਨਾਂ ਕੀ ਠਾਨੋ ॥੧੦੪॥
ਵੀਚ ਬਚਿੱਤ੍ਰ ਨਾਟਕ ਖਾਸੈਂ[1]।
[1]ਆਪ।
ਹਮ ਨੈ ਲਿਖਯੋ ਅਪਨਾ ਆਸ਼ੈਂ[1]।
[1]ਸਿਧਾਂਤ।
ਕਰਿ ਉਪਦੇਸ਼ ਕੀਰਤਨ ਸੁਨ ਕੈ।
ਸਾਂਝ ਪਰੀ ਜਬਿ ਤਬਿ ਗੁਰੁ ਗੁਨ ਕੈ ॥੧੦੫॥
ਵੀਚ ਅਕਾਸ਼ ਕੁਲਾਹਲ[1] ਹੋਵਾ।
[1]ਖ਼ੁਸ਼ੀ ਦਾ ਡੰਡ-ਰੌਲਾ।
ਚਮਤਕਾਰ ਸਬਿ ਸਿੱਖਨ ਜੋਵਾ[1]।
[1]ਦੇਖਿਆ।
ਤਬਿ ਆਸਨ ਤੈ ਉਠੇ ਗੁਸਾਂਈਂ।
ਚਲੇ ਚਿਤਾ ਦਿਸ਼ ਮੁਦਤ ਮਹਾਂਈਂ[1] ॥੧੦੬॥
[1]ਬਹੁਤ ਅਨੰਦ ਵਿੱਚ।
ਮਾਰੂ ਕਾ ਗੁਰੁ ਸ਼ਬਦ ਉਠਾਯੋ।
ਓੜਕ ਨਿਬਹੀ ਪ੍ਰੀਤ ਇਹੁ ਗਾਯੋ।
ਸਿੱਖ ਕਨਾਤ ਤੈ ਦੂਰ ਹਟਾਏ।
ਆਪ ਪ੍ਰਵਿਸ਼ੇ ਤਾਂਹਿ ਮੈਂ ਜਾਏ ॥੧੦੭॥
ਦੋਹਰਾ:
ਖੜ੍ਹੇ ਹੋਇ ਫਿਰ ਚਿਤਾ ਪਰ,
ਊਚੀ ਧੁਨਿ ਗੁਰੁ ਦੇਵ।
ਫਤੇ ਬੁਲਾਈ ਪੰਥ ਕੋ,
ਅੰਤ ਸਮੇਂ ਫਿਰ ਏਵ ॥੧੦੮॥
ਗੀਆ ਛੰਦ:
ਫਿਰ ਜੋਗ ਅਗਨਿ[1] ਨਿਕਾਲ ਕੈ,
[1]ਦਸਮ ਦੁਆਰ ਦੀ ਅੱਗ।
ਗੁਰੁ ਚਿਤਾ ਚੰਦਨ ਕੀ ਦਹੀ[1]।
[1]ਸਾੜੀ।
ਤਨ ਥੂਲ ਨਿਜ ਨਿਰਬਾਣ ਕੀਨੋ,
ਸਮ ਬਘੂਰੇ ਕੇ ਸਹੀ[1]।
[1]{ਸਹੀ} ਠੀਕ ਵਾ-ਵਰੋਲੇ ਵਾਂਗ ਆਪਣੇ ਸਥੂਲ ਸ਼ਰੀਰ ਨੂੰ {ਨਿਰਬਾਣ} ਅਬਿਨਾਸ਼ੀ ਕਰ ਲਿਆ।

ਗੁਰੁ ਜੋਤਿ ਜੋਤੀ ਮੈਂ[1] ਮਿਲੇ,
[1]ਜੋਤੀ ਰੂਪ ਗੁਰੂ ਜੀ ਅਕਾਲ ਪੁਰਖ ਵਿੱਚ।
ਅਸਥੂਲ ਤਨ ਕੇ ਸਹਤ ਹੀ।
ਜਯੋਂ ਲਹਰ ਜਲ ਕੀ ਜਲ ਭਵੈ[1],
[1]ਹੋ ਜਾਂਦੀ ਹੈ।
ਓਪਾਧਿ[1] ਤੈ ਹ੍ਵੈ ਰਹਿਤ ਹੀ ॥੧੦੯॥
[1]ਵਸਤ ਦਾ ਬੋਧ ਕਰਾਉਣ ਦਾ ਕਾਰਨ, ਜੋ ਵਸਤ ਤੋਂ ਵੱਖਰਾ ਹੋਵੇ ਜਿਵੇਂ ਘਟਾਕਾਸ਼ ਦਾ ਕਾਰਨ ਘੜਾ ਹੈ ਜੋ ਘਟਾਕਾਸ਼ ਤੋਂ ਵੱਖਰਾ ਹੈ।

ਪਰਕਾਸ਼ ਅਧਿਕ ਅਕਾਸ਼ ਮੈਂ,
ਧੁਨਿ ਭਰੀ ਅਨਹਦ ਨਾਦ[1] ਕੀ।
[1]ਉਹ ਸ਼ਬਦ ਜੋ ਕਿਸੇ (ਆਘਾਤ) ਪ੍ਰਹਾਰ ਤੋਂ ਪੈਦਾ ਨਹੀਂ ਹੋਇਆ।
ਸਬਿ ਸਿੱਧ ਮੁਨਿ ਜਨ ਸੁਰ ਆਏ,
ਬ੍ਰਹਮਾਦਿ ਆਦਿ ਮ੍ਰਯਾਦ ਕੀ[1]।
[1]ਬ੍ਰਹਮਾ ਆਦਿਕ ਆਏ ਤੇ ਆਦਿ ਦੀ ਮਰਯਾਦਾ ਕੀਤੀ।

ਮਨਿ ਜਟਿਤ ਚਟਤ ਬਿਵਾਨ ਬਾਂਕਾ,
ਸਰਦ ਪਤਿ ਸਮ ਸੋਹਿਤੈਂ[1]।

[1]{ਚਟਤ} ਚਿੱਟੀਆਂ ਮਣੀਆਂ ਨਾਲ ਜੜ੍ਹਿਆ ਹੋਇਆ (ਬਾਂਕਾ) ਸੁੰਦਰ ਬਿਵਾਨ ਸਰਦ (ਰੁੱਤ ਦੇ) ਮਾਲਕ ਪੁੰਨਿਆਂ ਦੇ ਚੰਦ੍ਰਮਾ ਵਾਂਗ ਸੋਹ ਰਿਹਾ ਹੈ।

ਅਸਵਾਰ ਕਰਿ ਤਿਸ ਪਰ ਗੁਰੈਂ,
ਮਗ ਲੀਨ ਨਭ ਸਬਿ ਜੋਹਿਤੈਂ[1] ॥ ੧੧੦ ॥

[1]ਸਾਰਿਆਂ ਦੇ ਦੇਖਦਿਆਂ ਅਕਾਸ਼ ਦਾ ਰਸਤਾ ਲੈ ਲਿਆ।

ਸੁਰ ਨਟੀ ਨ੍ਰਿਤਨ ਜਾਤਿ ਅੱਗ੍ਰ[1]
ਉਤਸ਼ਾਹਿ ਯੁਤ ਮੁਦ ਪਾਇ ਹੈਂ।

[1]ਅਪੱਛਰਾਂ ਅੱਗੇ ਨਾਚ ਕਰਦੀਆਂ ਜਾਂਦੀਆਂ ਹਨ।

ਕਰਿ ਸੁਮਨ[1] ਬਰਖਾ ਸੁਮਨ ਸਾਨੰਦ[2],
ਉਸਤਤੀ ਬਹੁ ਗਾਇ ਹੈਂ।

[1]ਫੁੱਲਾਂ ਦੀ। [2]ਦੇਵਤੇ ਅਨੰਦ ਸਹਿਤ।

ਨਿਜ ਨਿਜ ਪੁਰੀ ਪਤਿ ਦੇਵਤਾ,
ਚਲਿ ਆਇ ਅੱਗ੍ਰ ਲੇਤ ਹੈਂ।
ਸਬਿ ਆਰਤੀ ਓਤਾਰ ਪੂਜਤ,
ਅਰਘ ਪਾਦ[1] ਸੁ ਦੇਤ ਹੈਂ ॥ ੧੧੧ ॥

[1]ਚਰਨਾਂ ਤੇ {ਅਰਘ} ਭੇਟਾ ਦਿੰਦੇ ਹਨ।

ਅਸਥਾਨ ਉੱਤਮ ਨਿਜ ਨਿਜੈਂ,
ਦਿਖਰਾਇ ਤੋਫੇ ਦਾਇ ਕੈ।
ਕਰ ਜੋਰਿ ਅਧਿਕ ਨਿਹੋਰਿ[1], ਲੇਤ
ਉਪਦੇਸ਼ ਮੋਖ ਪ੍ਰਦਾਇ ਕੈ[1]।

[1]ਬਹੁਤ ਬੇਨਤੀਆਂ ਕਰ ਕੇ।
[1]ਮੁਕਤੀ ਦਾਤੇ ਸਤਿਗੁਰਾਂ ਤੋਂ।

ਕਰਿ ਅਸਤੁਤੀ ਫਿਰ ਕਹਿਤ, ਆਗੇ
ਭਏ ਬਹੁ ਅਵਤਾਰ ਹੈਂ।
ਪਰਚਾਰ ਧਰਮ, ਅਧਰਮ ਕੋ
ਪਰਿਹਾਰ[1], ਰਾਖਸ਼ ਮਾਰ ਹੈਂ ॥ ੧੧੨ ॥

[1]ਪਾਪਾਂ ਨੂੰ ਨਾਸ਼ ਕਰ ਕੇ।

ਪਰ ਆਪ ਭੀ ਇਹੁ ਕੀਨ ਸਬਿ ਹੀ,
ਅਧਿਕ ਸਬਿ ਤੈ ਇਕ ਕਰਯੋ[1]।

[1](ਹੇ ਗੁਰੂ ਜੀ) ਆਪ ਜੀ ਨੇ ਵੀ ਉਪਰੋਕਤ ਅਵਤਾਰਾਂ ਵਾਲਾ ਵੀ ਇਹ ਸਾਰਾ (ਕੰਮ) ਕੀਤਾ ਹੈ ਪਰ ਸਾਰਿਆਂ ਤੋਂ ਵਧ ਇੱਕ (ਇਹ ਕੰਮ) ਕੀਤਾ ਹੈ।

ਸਬਿ ਖੰਡ ਕੈ ਪਾਖੰਡ ਮਤ,
ਸਿੰਘ ਪੰਥ ਪ੍ਰਭ ਕਾ ਪਰਚਰਯੋ[1]।

[1]ਪ੍ਰਚੱਲਤ ਕੀਤਾ।

ਨਿਜ ਪੂਤ ਪੂਤ ਖਤਾਬ ਸਤਿਗੁਰੁ
ਕੇਰ, ਪ੍ਰਭੁ ਜੋ ਤੁਹਿ ਦਯੋ[1]।

[1]ਤੁਹਾਨੂੰ ਅਕਾਲ ਪੁਰਖ ਨੇ ਆਪਣੇ ਪੁੱਤਰ ਤੇ ਸਤਿਗੁਰੂ ਦਾ ਜੋ ਪਵਿੱਤਰ ਖ਼ਿਤਾਬ ਦਿੱਤਾ ਹੈ।

ਇਹੁ ਨਾਹਿੰ ਕਾਂਹਿ ਅਵਤਾਰ ਕਾਰਕ
ਤਈਂ, ਅਬਿ ਲੌ ਥਾ ਭਯੋ[1] ॥ ੧੧੩ ॥

[1]ਇਹ ਖ਼ਿਤਾਬ ਹੁਣ ਤੱਕ ਕਿਸੇ ਅਵਤਾਰ ਜਾਂ ਕਾਰਕ ਨੂੰ ਨਹੀਂ ਹੋਇਆ। {ਕਾਰਕ- ਕਲਪ ਤੱਕ ਦੀ ਉਮਰ ਵਾਲਾ ਤੇ ਆਪਣੀ ਇੱਛਾ ਅਨੁਸਾਰ ਸਰੀਰ ਧਾਰਨ ਵਾਲਾ}।

ਤੁਮ ਸਫਲ ਕੀਨੋ ਸੋ ਸਬੀ,
ਤਨ ਧਾਰ ਧਰ ਪੈ ਜਾਇ ਕੈ।
ਇਸ ਹੇਤ ਹਮ ਉਪਦੇਸ਼ ਲੇਵਤ,

ਰਾਵਰੋ[1] ਸੁਖਦਾਇ ਕੈ।
ਪੁਨ ਭੇਦ ਪੁੱਤ੍ਰ ਪਿਤਾ ਕਾ
ਆਸੇਸ, ਬੇਦ ਨਿਵਾਰ ਹੈ[1]।

[1]ਆਪ ਦਾ।
[1]ਪਿਤਾ ਤੇ ਪੁੱਤਰ ਦੇ (ਆਸੇਸ) ਸਾਰੇ ਫ਼ਰਕ ਨੂੰ ਬੇਦ ਦੂਰ ਕਰਦਾ ਹੈ ਭਾਵ ਪਿਤਾ ਤੇ ਪੁੱਤਰ ਵਿੱਚ ਕੋਈ ਫ਼ਰਕ ਨਹੀਂ ਹੈ, ਇਹ ਬੇਦ ਕਹਿੰਦਾ ਹੈ।

ਇਸ ਹੇਤ ਦਰਸ਼ਨ ਰਾਵਰੋ,
ਆਕਾਲ ਕੋ ਹਮ ਧਾਰ ਹੈਂ[1] ॥੧੧੪॥
ਇਮ ਇੰਦ੍ਰ ਬਰਣ[1] ਕੁਬੇਰ[2] ਬ੍ਰਹਮਾ,
ਬਿਸਨੁ ਸ਼ਿਵ ਲੌਂ ਦੇਵ ਜੇ।
ਪਗ ਪਰਸ ਹਰਸ ਬਢਾਵਹੀਂ[1],
ਕਰਿ ਦਰਸ ਗੁਰੁ ਕੋ ਏਵ ਸੇ[1]।
ਮਤਿ ਏਹੁ ਅਚਰਜ ਕੋ ਧਰੇ,
ਗੁਰੁ ਸੁਰਨ ਤੈ ਬਡ ਕਿਮ ਥਏ[1]।
ਇਸ ਕੇਰ ਉਤ੍ਰੁੱ ਹਿਤ ਨਿਰੁੱਤ੍ਰ
ਨਜਾਇ ਕੈਮੁੱਤਕੈਂ ਦਏ[1] ॥੧੧੫॥

[1]ਸਮਝਦੇ ਹਾਂ।
[1]ਜਲ ਦੇਵਤਾ। [2]ਧਨ ਦਾ ਦੇਵਤਾ।
[1]ਚਰਨ ਛੋਹ ਕੇ ਖ਼ੁਸ਼ੀ ਵਧਾਉਂਦੇ ਹਨ।
[1]ਇਸ ਤਰ੍ਹਾਂ।
[1]ਦੇਵਤਿਆਂ ਤੋਂ ਵੱਡੇ ਕਿਵੇਂ ਹੋ ਗਏ।
[1]ਇਸ ਦਾ ਉੱਤਰ, ਲਾਜਵਾਬ ਕਰਨ ਵਾਸਤੇ ਕੈਮੁੱਤਕ ਨਜਾਯ ਅਨੁਸਾਰ ਦੇਂਦੇ ਹਾਂ। {ਕੈਮੁੱਤਕ ਨਜਾਯ-ਜਿਸ ਨੇ ਵੱਡਾ ਕੰਮ ਕਰ ਲਿਆ ਹੋਵੇ ਉਸ ਨੂੰ ਛੋਟਾ ਕੰਮ ਕਰਨਾ ਕੀ ਔਖਾ ਹੈ ਜਿੱਥੇ ਇਹ ਕਹਾਵਤ ਆਖੀਏ ਉਥੇ ਕੈਮੁੱਤਕ ਨਜਾਯ ਹੈ}।

ਫਲ ਦੇਤ ਈਸ਼੍ਵਰ ਕਰਮ ਕੌ,
ਸਬਿ ਜੀਵ ਜੈਸ ਕਮਾਇ ਹੈਂ।
ਅਨੁਸਾਰ ਕਰਮੈਂ ਜੀਵ, ਜੋਨੀ
ਲਖ ਚੁਰਾਸੀ ਪਾਇ ਹੈਂ।
ਨਿਤ ਘਟੀ ਜੰਤ੍ਰ ਕੀ ਤਰ੍ਹਾ[1],
ਸੰਸਾਰ ਕੂਪਹਿ ਮੈਂ[1] ਫਿਰੈਂ।
ਦੁਖ ਜਨਮ ਮ੍ਰਿਤੁ ਨਰਕ ਭੋਗਤ,
ਜੀਵ ਕਰਮਨ ਕੇ ਘਿਰੇ ॥੧੧੬॥
ਜਬਿ ਮਿਲਤ ਪੂਰਨ ਸਤਿਗੁਰੂ,
ਕਟ ਦੇਤ ਬੰਧਨ ਗਜਾਨ ਦੈ।
ਪਹੁੰਚਾਇ ਪ੍ਰਮਾਨੰਦ ਪਦ ਮੈਂ,
ਗੁਰੂ ਇਮ ਕਲਜਾਨ ਦੈਂ।
ਇਸ ਹੇਤ ਦਰਜਾ ਈਸ ਤੈ ਭੀ,
ਅਧਿਕ ਸਤਿਗੁਰੁ ਕਾ ਹਈ।
ਜੇ ਸੁਰਨ ਕੀਨੀ ਬੰਦਨਾ ਗੁਰੁ
ਤਈਂ, ਅਚਰਜ ਕਿਆ ਥਈ ॥੧੧੭॥
ਅਬਿ ਸੁਨੋ ਨੀਕ ਪ੍ਰਸੰਗ, ਸਾਥ
ਉਮੰਗ ਗਾਥ ਉਦਾਰੀਆ।
ਇਸ ਭਾਂਤਿ ਗੁਰੁ ਪੁਰਿ ਸੁਰਨ[1] ਲੰਘੇ,
ਪੁਰਾ[1] ਜੈਸ ਉਚਾਰੀਆ।

[1]ਹਰਟ ਦੀਆਂ ਟਿੰਡਾਂ ਵਾਂਗ।
[1]ਸੰਸਾਰ ਖੂਹ ਵਿੱਚ।
[1]ਦੇਵਤਿਆਂ ਦੀਆਂ ਪੁਰੀਆਂ।
[1]ਪਹਿਲਾਂ।

ਤਬਿ ਜਾਇ ਪਹੁੰਚੇ ਸੱਚ ਖੰਡ,
ਅਖੰਡ[1] ਗੁਰੁ ਕਾ ਲੋਕ ਜੋ। [1]ਨਾਸ-ਰਹਿਤ।
ਜਹਿਂ ਕਬੀ ਬਿਜਾਪਤ ਨਾਹਿਂ ਮਾਯਾ,
ਰਹਿਤ ਮੋਦ ਅਸ਼ੋਕ ਸੋਂ ॥ ੧੧੮ ॥
ਗੁਰੁ ਆਦਿ ਆਦਿਕ[1] ਨਵ ਗੁਰੂ, [1]ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਆਦਿ।
ਸਿੱਖ ਭਗਤ ਗਜਾਨੀ ਜੋ ਤਹਾਂ।
ਥੇ ਆਇ ਆਗੇ ਲੈ ਗਏ,
ਕਰਿ ਅਤੀ ਉੱਛਵ[1] ਸੋ ਮਹਾਂ। [1]ਉਤਸ਼ਾਹ।
ਕਰਿ ਬੰਦਨਾ ਮਿਲਿ ਪਰਸਪਰ,
ਧੁਨਿ ਫਤੇ ਉਚ ਉਚਾਰੀਆ।
ਗੁਰੁ ਆਦਿ ਕਰਿ ਸਿਤਕਾਰ, ਨਿਕਟਿ
ਬਿਠਾਰ, ਪਰਮੁਦ ਧਾਰੀਆ[1] ॥ ੧੧੯ ॥ [1]ਬਹੁਤ ਅਨੰਦ ਹੋਏ।
ਇਤ ਗੁਰੂ ਕਰਿ ਨਰ ਨਾਟਕੈਂ,
ਜਬਿ ਗਏ ਵੀਚ ਕਨਾਤ ਥੇ।
ਕਰਿ ਜੋਗ ਅਗਨਿ ਪ੍ਰਜ੍ਵਲਤ ਲੋਪੇ[1], [1]ਦਸਮ ਦੁਆਰ ਦੀ ਅੱਗ ਨੂੰ ਜਗਾ ਕੇ ਛੁਪ ਗਏ।
ਸਿੱਖ ਸਰਬ ਦਿਖਾਤ ਥੇ।
ਭਰਿ ਸ੍ਵਾਸ[1] ਹੋਇ ਨਿਰਾਸ ਬਿਹਬਲ[2], [1]ਹਾਹੁਕੇ ਲੈ ਕੇ। [2]ਵਿਆਕੁਲ।
ਲਗੇ ਕਰਨ ਬ੍ਰਿਲਾਪ ਹੈ।
ਗੁਰੁ ਜਦਪਿ ਗਜਾਨ ਦਿਢਾ ਗਏ,
ਪੈ ਜਗਜੋ ਮੋਹ ਅਮਾਪ[1] ਹੈ ॥ ੧੨੦ ॥ [1]ਬਹੁਤਾ।
ਜਲ ਝਰਜੋ ਝਰਨਾ ਜਜੋਂ ਦ੍ਰਿਗੈਂ[1] [1]ਨੇਤ੍ਰਾਂ 'ਚੋਂ।
ਪ੍ਰਵਾਹਿ ਪ੍ਰੇਮ ਵਿਰਾਗ ਕੋ।
ਰਸ ਛਯੋ ਕਰੁਨਾ, ਚਹੁ ਦਿਸੈਂ
ਕਾਨਾਤ ਕੇ, ਪਿਖਿ ਆਗ ਕੋ।
ਕਰਿ ਰੁਦਨ ਕਹਿਂ ਸਿੱਖ ਹੇ ਗੁਰੂ,
ਕਿਤ ਗਏ ਹਮ ਕੋ ਛੋਰ ਹੈਂ।
ਇਸ ਦੇਸ ਵੇਸ ਪ੍ਰਦੇਸ ਮੈਂ[1], [1]{ਵੇਸ} ਚੰਗੇ (ਪਰ) {ਪ੍ਰਦੇਸ} ਪਰਾਏ ਦੇਸ ਵਿੱਚ।
ਅਬਿ ਕੌਣ ਹਮਰਾ ਹੋਰ ਹੈ ॥ ੧੨੧ ॥
ਕਰਿ ਦਯਾ ਲਜਾਏ ਜਿਉਂ ਪੰਜਾਬੋਂ,
ਸੰਗ ਤਜੋਂ ਕਜੋਂ ਨਾ ਲੀਆ।
ਅਬਿ ਗਹੈਂ ਕਿਸ ਕਾ ਆਸਰਾ,
ਬੇਯੋਗ ਰਾਵਰ[1] ਦੁਖ ਦੀਆ। [1]ਤੁਹਾਡੇ ਵਿਛੋੜੇ ਨੇ।
ਅਤਿ ਕਸ਼ਟ ਨਸ਼ਟ ਸਮਸ਼ਟ ਕਰਿ ਪ੍ਰਭੁ,
ਮਸ਼ਟ ਕਜੋਂ ਕਿਤ ਹ੍ਵੈ ਬਹੇ[1]। [1]ਬਹੁਤ ਸਾਰੇ ਕਸ਼ਟਾਂ ਦੇ ਨਸ਼ਟ ਕਰਨ ਵਾਲੇ ਪ੍ਰਭੂ ! ਹੁਣ ਚੁੱਪ ਹੋ ਕੇ ਕਿਉਂ ਕਿਤੇ ਬੈਠ ਗਏ ਹੋ।
ਆਜਜ਼ੈਂ ਨਿਵਾਜ਼[1] ਤੁਮਰਾ [1]ਗ਼ਰੀਬ ਨਿਵਾਜ।
ਨਾਮ, ਸ੍ਰੁਤਿ ਜਨ[1] ਸਬਿ ਕਹੇਂ ॥ ੧੨੨ ॥ [1]ਦੇਵ ਤੇ ਭਗਤ।

ਹਮ ਸਮ ਨ ਆਜਜ਼ ਕੋ ਗੁਨਾਹੀ,
ਆਪ ਸਦ ਬਖਸ਼ਿੰਦ ਹੈਂ।
ਅਬਿ ਦੇਹੁ ਦਰਸ਼ਨ ਛੇਹੁ ਦੁਖ[1], ਨਤੁ[2] — [1]ਦੁਖ ਨਾਸ਼ ਕਰੋ। [2]ਨਹੀਂ ਤਾਂ।
ਲੇਹੁ ਤਨ ਤੈ ਜਿੰਦੁ ਹੈ।
ਹਮ ਸ਼ੋਕ ਸਿੰਧਹਿਂ ਜਾਤ ਬੂਡੇ,
ਕਢੋ ਗੁਰੁ ਗਹਿ ਬਾਂਹਿ ਜੀ।
ਇਹੁ ਪੰਥ ਬੇੜਾ ਬਿਨ ਮਲਾਹੈਂ,
ਪਾਰ ਕੈਸੇ ਪਾਹਿ ਜੀ ॥੧੨੩॥
ਜਿਮ ਬਾਗ ਮਾਲੀ ਬਿਨਾ ਪਾਲੀ
ਅਜਾ ਬਨ ਮੈਂ ਖੀਨ ਹ੍ਵੈਂ[1]। — [1]ਜਿਵੇਂ ਬਾਗ਼ ਮਾਲੀ ਤੋਂ ਬਿਨਾਂ ਉੱਜੜ ਜਾਂਦਾ ਹੈ ਅਤੇ ਬੱਕਰੀਆਂ ਪਾਲੀ ਤੋਂ ਬਿਨਾਂ ਜੰਗਲ ਵਿੱਚ ਮਰ ਜਾਂਦੀਆਂ ਹਨ।

ਜਿਮ ਤੀਆ ਪੀਆ ਬਿਨਾ ਦੀਆ
ਧਾਂਮ, ਤਨ ਦ੍ਰਿਗ ਹੀਨ ਹ੍ਵੈ[1]। — [1]ਜਿਵੇਂ ਇਸਤ੍ਰੀ ਪਤੀ ਤੋਂ ਬਿਨਾਂ, ਘਰ ਦੀਵੇ ਤੋਂ ਬਿਨਾਂ, ਸ਼ਰੀਰ ਨੇਤ੍ਰਾਂ ਤੋਂ {ਹੀਨ} ਬਿਨਾਂ (ਦੁਖਦਾਈ) ਹੁੰਦਾ ਹੈ।

ਬੇ-ਆਬ ਮਛਰੀ ਸਮ ਸ਼ਿਤਾਬ,
ਅਜਾਬ ਸਿਖਨਿ ਨਿਹਾਰ ਕੈ[1]। — [1]ਪਾਣੀ ਤੋਂ ਬਿਨਾਂ ਮੱਛੀ ਵਾਂਗ ਸਿੱਖਾਂ ਨੂੰ ਦੁਖੀ ਦੇਖਕੇ, ਛੇਤੀ ਹੀ।
ਬਹੁ ਧੀਰ ਦੀਨੋ ਦਯਾ ਸਿੰਘ,
ਉਪਦੇਸ਼ ਨੀਕ ਉਚਾਰ ਕੈ ॥੧੨੪॥
ਤਬਿ ਲੌ ਪਹੂੰਚੇ ਸਾਧੁ ਤਹਿ ਠਾਂ,
ਚਲਿ ਪੰਜਾਬੋਂ ਚਾਰ ਹੈਂ।
ਤਿਨ ਤਈਂ ਪਾਂਚਕ ਕੋਸ ਪੈ,
ਗੁਰੁ ਮਿਲੇ ਕਰਤ ਸ਼ਿਕਾਰ ਹੈਂ।
ਉਨ ਪੇਖਿ ਅਬਚਲ ਨਗਰ ਬਜਾਕੁਲ,
ਸਗਰ[1] ਸਿੰਘਹਿਂ ਬੂਝਜੋ। — [1]ਸਾਰੇ।
ਤਬਿ ਕਹਜੋ ਸਿੰਘਨ ਗੁਰੂ ਜੀ,
ਪਰਲੋਕ ਗਮਨੇ ਗੂਝਜੋ[1] ॥੧੨੫॥ — [1]ਗੁਪਤ ਹੀ ਪ੍ਰਲੋਕ ਨੂੰ ਚਲੇ ਗਏ।
ਫਿਰ ਕਹਜੋ ਸੰਤਹਿਂ ਕੂਰ[1] ਕਹਿ ਹੋ, — [1]ਝੂਠ।
ਮਿਲੇ ਹਮ ਕੋ ਸੋ ਅਬੈ।
ਅਸਵਾਰ ਬਾਜ ਕੁਮੈਤ ਪੈ,
ਸਿਤ ਬਾਜ ਕਰ ਪਰ ਥਾ ਫਬੈ[1]। — [1]ਲਾਖੇਰੰਗੇ ਘੋੜੇ 'ਤੇ ਅਸਵਾਰ ਸਨ ਅਤੇ ਚਿੱਟਾ ਬਾਜ਼ ਹੱਥ ਉੱਪਰ ਫਬ ਰਿਹਾ ਸੀ।

ਅਤਿ ਚਟਤ ਕਾਠੀ ਜਟਿਤ ਸਬਜਨੋਂ
ਠਟਤ ਅਘਟਤ ਦਿਪਤ ਥੀ[1]। — [1]ਬਹੁਤ ਚਿੱਟੀ ਕਾਠੀ ਹਰੇਰਤਨ ਜੜਤ ਬਣੀ ਹੋਈ {ਅਘਟਤ} ਇਕਰਸ ਚਮਕ ਰਹੀ ਸੀ।

ਯੁਤ ਸ੍ਵਾਨ ਬਗੁਲੇ ਦਸਕ ਸਿੰਘਨ,
ਪਿਖੇ ਬ੍ਰਿਤਿ ਆਛਿਪਤ ਥੀ[1] ॥੧੨੬॥ — [1]ਸ਼ਿਕਾਰ ਖੇਲਦੇ ਦੇਖੇ ਸਨ।
ਸੁਨਿ ਸਿੰਘਨ ਅਚਰਜ ਮਾਨਿ,

ਹੇਰਜੋ ਜੌਂ ਤਬੇਲਾ ਜਾਇ ਹੈ।
ਨਹਿਂ ਅੱਸ੍ਵ ਕਾਠੀ ਸ੍ਵਾਨ ਬਗੁਲਾ,
ਬਾਜ ਸਿਤ[1] ਤਿਸ ਥਾਇ ਹੈ।
[1]ਚਿੱਟਾ ਬਾਜ਼।
ਤਬਿ ਧਾਰ ਨਿਸਚੈ ਕਹਜੋ ਸਿੰਘੈਂ,
ਚਰਿਤ ਗੁਰੁ ਇਹੁ ਕਿਆ ਕੀਓ।
ਹਮ ਤਈਂ ਏਕਲ ਛੋਰਿ ਧੋਖਾ
ਦੈ, ਸੁ ਪੰਥਾ ਅਨ ਲੀਓ[1] ॥੧੨੭॥
[1]ਹੋਰਰਾਹ ਲੈ ਲਿਆ।
ਸੁਨਿ ਦਯਾ ਸਿੰਘ ਉਨ ਪ੍ਰਤਿ ਪੁਨ,
ਗੁਨਿ ਐਸ ਧੁਨਿ ਚੁਨ ਹੈ ਕਹੀ[1]।
[1]ਵਿਚਾਰ ਕੇ ਤੇ ਚੁਣ ਕੇ ਇਸ ਤਰ੍ਹਾਂ {ਧੁਨਿ} ਬੋਲ ਕੇ (ਸਿੱਖਿਆ) ਕਹੀ।
ਗੁਰੁ ਆਦਿ ਭੀ ਤਨ ਥੂਲ ਯੁਤ ਹੀ[1],
[1]ਸਥੂਲ ਸਰੀਰ ਦੇ ਸਹਿਤ ਹੀ।
ਲੋਪ ਹੋਏ ਥੇ ਸਹੀ।
ਤਨ ਧਰਤ ਜੇ ਅਵਤਾਰ ਕਾਰਕ[1],
[1]ਜਿਸ ਦੀ ਉਮਰ ਕਲਪ ਪ੍ਰਯੰਤ ਹੋਵੇ ਅਤੇ ਆਪਣੀ ਇੱਛਾ ਅਨੁਸਾਰ ਜਨਮ ਧਾਰੇ।
ਜੌਂ ਅਚਾਰਯ[1] ਜਗਤ ਮੈਂ।
[1]ਗੁਰੂ (ਅ) ਉਪਦੇਸ਼ਟਾ।
ਕਰਿ ਚਰਿਤ ਹਰਤ ਅਧਰਮ ਕੋ[1],
[1]ਪਾਪਾਂ ਨੂੰ ਨਾਸ ਕਰਕੇ।
ਜਨ ਤਈਂ ਲਾ ਹਰਿ ਭਗਤਿ ਮੈਂ ॥੧੨੮॥
ਫਿਰ ਲੋਪ ਹੋਵਤ ਐਸ ਹੀ,
ਜਿਮ ਗੁਰੂ ਹੋਏ ਅਬਿ ਸਹੀ।
ਰਘੁਵੇਸ ਔ ਜਦਵੇਸ ਕੇਰ,
ਮੁਨੇਸ ਗਾਥਾ ਹੈ ਕਹੀ[1]।
[1]ਰਾਮ ਚੰਦ੍ਰ ਜੀ ਅਤੇ ਕ੍ਰਿਸ਼ਨ ਜੀ ਦੀ ਕਥਾ ਵੀ ਵੱਡੇ ਮੁਨੀਆਂ ਨੇ (ਇਵੇਂ ਹੀ) ਕਹੀ ਹੈ।
ਤਨ ਹੋਤ ਪੰਚੀ-ਕ੍ਰਿਤ ਨਾਹੀਂ,
ਹਮ ਤੁਮੋਂ ਸਮ ਉਨੋ ਕੇ[1]।
[1]ਸਾਡੇ ਤੁਹਾਡੇ ਵਾਂਗ ਉਨ੍ਹਾਂ ਦੇ ਸ਼ਰੀਰ ਪੱਚੀ ਪ੍ਰਕ੍ਰਿਤੀਆਂ ਦੇ ਨਹੀਂ ਹੁੰਦੇ।
ਸਮ ਸ੍ਵਪਨ ਰਚਨਾ ਹੋਤ ਮਾਯਕ,
ਤੱਤ੍ਵ ਸੂਖਮ ਗੁਨੋ ਕੇ[1] ॥੧੨੯॥
[1]ਸੂਖਮ ਤੱਤਾਂ ਤੇ ਗੁਣਾਂ ਨਾਲ ਸੁਪਨੇ ਵਾਂਗ ਮਾਇਕ ਰਚਨਾ ਹੁੰਦੀ ਹੈ।
ਜਬਿ ਚਾਹਿਂ ਕਰਿ ਹੈਂ ਲੋਪ ਪਰਗਟ,
ਨਿਗਮ ਆਗਮ ਗਾਇ ਹੈਂ[1]।
[1]ਬੇਦ ਸ਼ਾਸਤ੍ਰ ਕਹਿੰਦੇ ਹਨ।
ਇਸ ਭਾਂਤਿ ਸਿੱਖਹਿਂ ਗਯਾਨ ਧੀਰਜ,
ਦਯਾ ਸਿੰਘ ਦਿਵਾਇ ਹੈ।
ਅਰ ਕਹਜੋ ਸਦਾ ਸਹਾਇ ਤੁਮਰੇ,
ਗੁਰੂ ਜੀ ਅੰਗ ਸੰਗ ਹੈਂ।
ਉਪਦੇਸ਼ ਸਤਿਗੁਰੁ ਕਾ ਕਮਾਵੋ,
ਸੁਖ ਪਾਵੋ ਚੰਗ ਹੈਂ ॥੧੩੦॥
ਗੁਰੁ ਗ੍ਰੰਥ ਕੋ ਤੁਮ ਗੁਰੂ ਮਾਨੋ,
ਗੁਰੂ ਜੋ ਫੁਰਮਾ ਗਏ।
ਨਿਜ ਸ਼ਕਤਿ ਇਸ ਮੈਂ ਥਪ ਗਏ,
ਕਲਜਾਨ ਤੁਮਰੀ ਇਹੁ ਕਏ।

ਤਬਿ ਮਾਨ ਦਿਢ ਸਿੱਖ, ਗ੍ਰੰਥ ਜੀ ਕਾ
ਪਾਠ ਕਰਨੇ ਹੈਂ ਲਗੇ।
ਗੁਰੁ ਕੇ ਅੰਗੀਠੇ ਕੇ ਚੁਫੇਰੇ,
ਪਢੈਂ ਬਾਣੀ ਨਿਸ ਜਗੇ[1] ॥ ੧੩੧ ॥ [1]ਰਾਤ ਨੂੰ ਜਾਗ ਕੇ।
ਬਿਨ ਸਿਦਕ ਜੋ ਥੇ ਬੀਚ ਮੈਂ,
ਉਨ ਥਾਪ ਕੈ ਮਨਿ ਏਹੁ ਹੈ।
ਨਹਿਂ ਮਿਲੈ ਅਸਥੀ ਇਹਾਂ ਸੈ ਜੇ,
ਗਏ ਗੁਰੁ ਸਣ ਦੇਹ ਹੈਂ।
ਇਹੁ ਸੋਚ ਫੋਲਯੋ ਤਿਨ ਅੰਗੀਠਾ,
ਕਰਦ ਲਘੁ[1] ਇਕ ਪਾਈਆ। [1]ਛੋਟੀ ਕਿਰਪਾਨ।
ਨਹਿਂ ਮਿਲਯੋ ਸ਼ਸਤ੍ਰ ਅਸਥ[1] ਕੋਊ, [1]ਹੱਡੀ।
ਗੁਰੂ ਜੋ ਥੇ ਲਾਈਆ ॥ ੧੩੨ ॥
ਪਿਖਿ ਭਯੋ ਨਿਸਚਾ ਸਭੀ ਕੋ,
ਸਣ ਦੇਹ ਗੁਰੁ ਕੇ ਜਾਣ ਕਾ।
ਫਿਰ ਕਿਯ ਦਸੈਹਰਾ ਭੋਗ ਪਾਯੋ,
ਗ੍ਰੰਥ ਗੁਰੁ ਮਾਹਾਨ ਕਾ।
ਕਰਿ ਜੱਗਯ ਅਧਿਕ ਨਮਿੱਤ ਗੁਰੁ ਕੇ,
ਬਿੱਤ[1] ਸਰਬ ਲੁਟਾਯੋ। [1]ਧਨ।
ਹਰਦਿੱਤ ਸਿੰਘ ਖਜ਼ਾਨਚੀ ਨੇ,
ਕੁਛ ਨ ਪਾਸ ਰਖਾਯੋ ॥ ੧੩੩ ॥
ਭਰਿ ਗਾਗਰੈਂ ਓਜਾਗਰੈਂ[1], [1]ਪ੍ਰਗਟ ਹੀ।
ਚਿਤ ਭਸਮ ਕੇਰ[1] ਰਖਾਈਆ। [1]ਚਿਖਾ ਦੀ ਭਸਮ।
ਤਿਨ ਊਪਰੈ ਰਚਿ ਥੜਾ ਮੰਜੀ
ਸਾਹਿਬੈ, ਜੋ ਆਹੀਆ[1]। [1]ਜੋ ਹੁਣ ਹੈ।
ਤਿਸ ਪੈ ਰੁਮਾਲ ਬਿਸਾਲ ਪਾਯੋ,
ਆਯੁਧੈਂ ਕਿਛੁ ਧਾਰ ਹੈਂ[1]। [1]ਰੱਖ ਦਿੱਤੇ।
ਕਰਿ ਬੰਦਨਾ ਅਰਦਾਸ, ਸਿੰਘ
ਫਿਰ ਖਿੰਡੇ ਇਤ ਉਤ ਸਾਰ[1] ਹੈਂ ॥ ੧੩੪ ॥ [1]ਸਾਰੇ।
ਤਬਿ ਦਯਾ ਸਿੰਘ, ਉਸ਼ਨਾਕ[1], ਸੈਣਾ [1]ਉਸ਼ਨਾਕ ਸਿੰਘ।
ਸਿੰਘ, ਬੀਰ ਮ੍ਰਿਗੇਸ ਜੂ।
ਸਿੰਘ ਕਰਮ, ਗੰਡਾ ਹਰੀ, ਗਰਜਾ[1], [1]ਗਰਜਾ ਸਿੰਘ।
ਰਾਮ ਸਿੰਘ, ਮਹੇਸ[1] ਜੂ। [1]ਮਹੇਸ਼ ਸਿੰਘ (ਇਹ ਸਾਰੇ ੯ ਸਿੰਘ ਹਨ)।
ਇਤਯਾਦਿ ਸਿੰਘ ਬਹੁ ਸ਼ਸਤ੍ਰ ਤਜ ਕੈ,
ਬਸਤ੍ਰ ਧਰਿ ਕਾਖਾਇ[1] ਹੈਂ। [1]ਭਗਵੇਂ।
ਬਨਿ ਜਗਤ ਤੈ ਬੇਰਕਤ ਭਗਤੈਂ,
ਸੰਤ ਨਿਰਮਲ ਥਾਇ ਹੈਂ[1] ॥ ੧੩੫ ॥ [1]ਹੋ ਗਏ।

ਵੈਰਾਗ ਧਰਿ ਬੇਲਾਗ ਹ੍ਵੈ[1], | [1]ਨਿਰਲੇਪ ਹੋ ਕੇ।
ਬਡ ਭਾਗ ਵਿਚਰਿ ਸੁਤੰਤ੍ਰੈਂ।
ਹਰਿਦ੍ਵਾਰ ਕਾਂਸ਼ੀ ਕੁਰੂਖੇਤ੍ਰ
ਆਦਿ ਛੇਤ੍ਰ ਅੰਤ੍ਰੈ[1]। | [1]ਹੋਰ ਤੀਰਥਾਂ 'ਤੇ (ਰਹਿ ਕੇ)।
ਨਿਗਮਾਗਮੈਂ ਪਢਿ[1] ਦਿਨ ਬਿਤੈ ਕੈ, | [1]ਬੇਦ ਸ਼ਾਸ਼ਤ੍ਰ ਪੜ੍ਹ ਕੇ।
ਭਏ ਜੀਵਨ ਮੋਖ ਹੈਂ।
ਕਿਛੁ ਰਹੇ ਤਹਿਂ ਸੰਤੋਖ ਸਿੰਘ ਲੌਂ,
ਧਾਰਿ ਉਰਿ ਸੰਤੋਖ ਹੈਂ ॥ ੧੩੬ ॥
ਕਿਛੁ ਬਹੇ ਧਰਿ ਅਵਧੂਤ ਬ੍ਰਿਤੀ[1], | [1]ਤਿਆਗ ਬ੍ਰਿਤੀ ਧਾਰ ਕੇ।
ਤਟ ਗੁਦਾਵਰਿ ਹੀ ਤਹੀਂ।
ਕਿਛੁ ਭਏ ਮਸਤ ਸਮਸਤ ਕ੍ਰਿਤ ਤਜਿ[1], | [1]ਸਾਰੇ ਕੰਮ ਛੱਡ ਕੇ।
ਵਸਤੁ ਪਾਈ ਸ੍ਵੈ ਸਹੀ[1]। | [1]ਆਪਣਾ ਸ ਰੂਪ ਰੂਪ ਸਹੀ ਵਸਤੂ ਪਾ ਲਈ।
ਦਰਵਾਰ ਸਿੰਘ ਦੀਵਾਨ, ਲਾਂਗ੍ਰੀ
ਹਰੀ ਸਿੰਘ, ਸੁਜਾਨ ਜੋ।
ਕਿਰਪਾਲ ਸਿੰਘ, ਦੀਵਾਨ[1], ਦੇਵਾ | [1](ਸਿੰਘ।) {ਨੋਟ-ਇਹ ਸਾਰੇ ੧੩ ਸਿੰਘ ਹਨ}।
ਸਿੰਘ, ਮਾਨ, ਗਜਾਨ ਲੌ ॥ ੧੩੭ ॥
ਪੰਜਾਬ ਸਿੰਘ, ਦਿਆਲ, ਬੁੱਢਾ ਸਿੰਘ,
ਰਾਮ, ਗੁਲਾਬ ਹੈਂ।
ਇਤਜਾਦਿ ਸਿੰਘ ਚਲਿ ਮਿਲੇ ਬੰਦੇ
ਸੰਗ, ਆਇ ਪੰਜਾਬ ਹੈਂ।
ਸਬਿ ਪੰਥ ਮੈਂ ਇਨ ਕੇਰ ਮਰਤਬ[1], | [1]ਦਰਜਾ।
ਰਹਜੋ ਅਧਿਕ ਉਦਾਰੀਆ।
ਬਹੁ ਹ੍ਵੈ ਸ਼ਹੀਦ ਰਸੀਦ[1] ਲੈ ਕੈ, | [1]ਪਹੁੰਚ, ਛੁੱਟੀ।
ਗਏ ਸੱਚਖੰਡ ਚਾਰੀਆ[1] ॥ ੧੩੮ ॥ | [1]ਸੁੰਦਰ ਸੱਚ ਖੰਡ ਵਿੱਚ।
ਉਤ ਨਗਰ ਅਬਚਲ, ਸਿੰਘ ਸੰਤੋਖ
ਅਨੇਕ ਬਰਸੈਂ ਲੌਂ ਰਹਜੋ।
ਕਰਿ ਸੇਵ ਗੁਰੁ ਅਸਥਾਨ ਕੀ,
ਤਨ ਛੋਰਿ ਫਿਰ ਗੁਰੁ ਪੁਰਿ ਲਹਜੋ।
ਤਿਸ ਪਾਸ ਸਾਧੂ ਥਾ ਉਦਾਸੀ,
ਨਾਮ ਦਾਸ-ਗੁਪਾਲ ਜੀ।
ਫਿਰ ਕਰਤ ਸੇਵਾ ਸੋ ਰਹਜੋ,
ਧਰਿ ਪ੍ਰੇਮ ਬਹੁਤੇ ਸਾਲ ਜੀ ॥ ੧੩੯ ॥
ਪੁਨ ਰਹਜੋ ਚੇਲਾ ਤਾਂਹਿ ਕਾ,
ਹਰਿ ਸਰਨ ਟਹਿਲ ਕਮਾਵਤੋ।
ਜਬਿ ਭਯੋ ਚੰਦੂ-ਲਾਲ ਹੈਦਰਾਬਾਦ,
ਗੁਰੁਸਿੱਖ ਭਾਵਤੋ[1]। | [1]ਪ੍ਰੇਮੀ ਗੁਰ ਸਿੱਖ।

ਤਬਿ ਤਹਾਂ ਜਬਿ ਬਹੁ ਸਿੰਘ ਪਹੁੰਚੇ,
ਰਹੇ ਤਿਸ ਕੇ ਪਾਸ ਹੈਂ।
ਉਨ ਸਾਧੁ ਤਾਇੰ ਉਠਾਇ, ਸੇਵਾ
ਸਿੰਘਨਿ ਸੌਂਪੀ ਖਾਸ[1] ਹੈ ॥੧੪੦॥ — [1]ਆਪ।
ਹਰਿ ਸ਼ਰਨ ਕਾ ਥਾ ਗੁਰੂ ਦਾਦਾ,
ਢਿਗ ਹੰਗੋਲੀ ਨਗਰ ਤੈ।
ਜਿਸ ਤਈਂ ਥਾ ਗੁਰੁ ਦਰਸ ਦੀਨਾ,
ਲੋਪ ਕਰਿ ਤਨ ਮਗਰ ਤੈ[1]। — [1]ਹਰ ਸ਼ਰਨ ਦਾ ਉਹ ਦਾਦਾ ਗੁਰੂ ਸੀ ਜਿਸ ਨੂੰ ਗੁਰਾਂ ਨੇ ਆਪਣਾ ਸ਼ਰੀਰ ਤਿਆਗ ਦੇਣ ਤੋਂ ਮਗਰੋਂ ਦਰਸ਼ਨ ਦਿੱਤਾ ਸੀ।

ਹਰਿ ਸ਼ਰਨ ਕੋ ਜਾਗੀਰ, ਪਾਂਚ
ਗਰਾਮ ਚੰਦੂ ਲਾਲ ਦੈ।
ਤਿਸ ਠੌਰ ਕਾ ਮਾਹੰਤ ਕੀਨੋ,
ਸਦਾ-ਬ੍ਰਤ[1] ਅਬਿ ਚਾਲ ਹੈ ॥੧੪੧॥ — [1]ਲੰਗਰ।
ਦਸ ਅਠ ਸਤਾਈ ਸੰਮਤੈਂ[1], — [1]੧੮੨੭ ਬਿ: ਸੰਮਤ ਨੂੰ।
ਸਿੰਘ ਸਜਾਮ ਕੀਨ ਮਹੰਤ ਹੈ।
ਗੁਰਦ੍ਵਾਰ ਅਬਚਲ ਨਗਰ ਕੋ,
ਜਾਗੀਰ ਦੀਨ ਸੁਤੰਤ[1] ਹੈ। — [1]ਸੁਤੰਤਰ।
ਅਬਿ ਤਈਂ ਬਾਰਾਂ ਸਹਿਸ ਕੀ[1], — [1]ਬਾਰਾਂ ਹਜ਼ਾਰ ਦੀ।
ਜੋ ਆਹਿ ਕਾਯਮ ਹੈ ਸਹੀ।
ਫਿਰ ਥਈ[1] ਰਚਨਾ ਅਧਿਕ ਦਿਨ ਦਿਨ, — [1]ਹੋ ਗਈ।
ਗੁਰੁਦ੍ਵਾਰੇ ਕੀ ਤਹੀਂ ॥੧੪੨॥
ਤਬਿ ਥਏ ਸਿੰਘ ਪੰਜਾਬ ਮੈਂ ਨ੍ਰਿਪ[1]*, — [1]ਰਾਜੇ। *ਮਹਾਰਾਜਾ ਰਣਜੀਤ ਸਿੰਘ ਜੀ ਅਤੇ ਹੋਰ ਸਿੱਖ ਮਹਾਰਾਜਿਆਂ ਨੇ ਸੇਵਾ ਕਰਵਾਈ।

ਸੇਵ ਤਿਨ ਬਹੁਤੈ ਕਰੀ।
ਤਹਿ ਭਈ ਦੌਲਤ ਜਮ੍ਹਾਂ ਅਤਿਸੈਂ,
ਮਹਿਲ ਉਸਰੇ ਹੈਂ ਵਰੀ[1]। — [1]ਸ੍ਰੇਸ਼ਟ।
ਇਹੁ ਗਾਥ ਅਬਚਲ ਨਗਰ ਕੀ,
ਅਰ ਦਸਮ ਗੁਰੁ ਕੀ ਸਾਰ[1] ਹੈ। — [1]ਸਾਰੀ।
ਹਰਿ ਗਜਾਨ ਗਾਈ[1] ਪ੍ਰੇਮ ਸੈਂ, — [1]ਕਹੀ।
ਲਿਵ ਗੁਰੂ ਪਗ ਮੈਂ ਧਾਰ[1] ਹੈ ॥੧੪੩॥ — [1]ਗੁਰਾਂ ਦੇ ਚਰਨਾਂ ਵਿੱਚ ਬ੍ਰਿਤੀ ਜੋੜ ਕੇ।
ਜੋ ਪਢੈ ਸ਼ਰਧਾ ਸਹਿਤ ਸੁਨ ਹੈ,
ਚਾਰ ਫਲ[1] ਸੋ ਪਾਇ ਹੈ। — [1]ਚਾਰੇ ਫਲ (ਧਰਮ, ਅਰਥ, ਕਾਮ, ਮੋਖ)।
ਰਰ[1] ਸੁਜਸ ਗੁਰੁ ਕੋ ਬੰਦਨਾ ਕਰਿ, — [1]ਉਚਾਰ ਕੇ।
ਭਯੋ ਪੂਰਨ ਧਜਾਇ ਹੈ ॥੧੪੪॥

ਇਤਿ ਸ੍ਰੀ ਗੁਰੁ ਪੰਥ ਪ੍ਰਕਾਸ਼ ਗ੍ਰੰਥੇ ਪੂਰਬਾਰਧੇ ਗਜਾਨ ਸਿੰਘ ਵਿਰਚਿਤੇ 'ਦਸਮ ਗੁਰੁ ਕਾ ਜੋਤੀ ਜੋਤਿ ਸਮਾਵਨ, ਅਬਚਲ ਨਗਰ ਕੀ ਕਥਾ', ਬਰਨਨੰ ਇਕਹੱਤ੍ਰਮੋਂ ਬਿਸ੍ਰਾਮ* ॥੭੧॥

*ਏਥੇ ਅਸੀਂ ਸ੍ਰੀ ਗੁਰੁ ਪੰਥ ਪ੍ਰਕਾਸ਼ ਦਾ ਪੂਰਬਾਰਧ (ਪਹਿਲਾ ਅੱਧਾ ਭਾਗ) ਸਮਾਪਤ ਕਰਦੇ ਹਾਂ। ਸਾਡੇ ਹਿਸਾਬ ਇਹ ੭੧ਵਾਂ ਬਿਸ੍ਰਾਮ ਹੈ ਪਰ ਅੰਮ੍ਰਿਤਸਰ ਐਡੀਸ਼ਨ ਛਾਪਾ ਪੱਥਰ ਦਾ ਇਹ ੨੮ਵਾਂ ਬਿਸ੍ਰਾਮ ਹੈ।

ੴ ਸਤਿਗੁਰ ਪ੍ਰਸਾਦਿ ॥

# ਸ੍ਰੀ ਗੁਰੂ ਪੰਥ ਪ੍ਰਕਾਸ਼

## ਉੱਤਰਾਰਧ

## (ਪੰਥ ਖਾਲਸੇ ਦਾ ਇਤਿਹਾਸ)

ਕ੍ਰਿਤ: ਗਿਆਨੀ ਗਿਆਨ ਸਿੰਘ ਜੀ

# SRI GURU PANTH PARKASH

## *Uttararadh (2nd Part)*

## *(The History of Khalsa Panth)*

***By: Giani Gian Singh ji***

ਖਾਲਸਾ ਪੰਥ ਦੀ ਮਾਤਾ ਸਾਹਿਬ ਦੇਵਾਂ ਜੀ ਨੂੰ ਸਮਰਪਿਤ

***Dedicated to Mata Sahib Kaur ji***

***The Mother of Khalsa***

ਸੇਵਾ: ਭਾਈ ਬਲਜਿੰਦਰ ਸਿੰਘ ਜੀ (ਰਾੜਾ ਸਾਹਿਬ)

Made Available by: Bhai Baljinder Singh ji



*Visit: www.ik13.com* *Email rarasahib@yahoo.com*

# ਤਤਕਰਾ

## ਤਤਕਰਾ

੩੮. {ਮਰਹੱਟਿਆਂ ਦਾ ਪੰਜਾਬੋਂ ਜਾਣਾ, ਜਹਾਨ ਖਾਨ ਨਾਲ ਪੰਥ ਦਾ ਜੰਗ, ਅਹਿਮਦ ਸ਼ਾਹ ਦੁਰਾਨੀ ਦਾ ਪ੍ਰਸੰਗ}

੩੯. {ਜੈਨ ਖਾਂ ਦੇ ਜ਼ੁਲਮ, ਪੰਥ ਦਾ ਮਾਲਵੇ ਅੱਪੜਨਾ, ਮੀਰ ਮੋਮਨ ਖਾਂ ਦਾ ਮਰਨਾ, ਅਹਿਮਦ ਸ਼ਾਹ ਦੁਰਾਨੀ ਦਾ ਆਉਣਾ}

੪੦. {ਵੱਡਾ-ਘਲੂਘਾਰਾ, ਬਾਮਣੀ ਤੇ ਕੁਤਬੇ ਆਦਿ ਪਿੰਡਾਂ ਪਾਸ, ਅਹਿਮਦ ਸ਼ਾਹ ਤੇ ਖ਼ਾਲਸੇ ਦਾ ਜੰਗ}

੪੧. {ਪੰਥ ਦਾ ਮਾਲਵੇ ਠਹਿਰਣਾ, ਬੈਰਾੜਾਂ ਨਾਲ ਵਿਗਾੜ, ਮਲੇਰ ਕੋਟਲਾ ਤੇ ਮੋਰੰਡਾ ਮਾਰਨਾ, ਅੰਮ੍ਰਿਤਸਰ ਆ ਕੇ ਸ੍ਰੀ ਹਰਿਮੰਦਰ ਸਾਹਿਬ ਦੋਬਾਰਾ ਬਣਾਉਣਾ}

੪੨. {ਬ੍ਰਾਹਮਣ ਦੀ ਪੁਕਾਰ, ਸਿੰਘਾਂ ਨੇ ਕਸੂਰ ਮਾਰਨਾ, ਬ੍ਰਾਹਮਣ ਨੂੰ ਉਸ ਦੀ ਇਸਤ੍ਰੀ ਵਾਪਸ ਦਿਵਾਉਣੀ}

੪੩. {ਉੜਮੁੜ ਟਾਂਡੇ ਤੇ ਗੁੱਜਰਾਂਵਾਲੇ ਦੇ ਜੰਗ, ਰੁਤਾਸ ਛੁਡਾਉਣੀ, ਸਰ ਬੁਲੰਦ ਖ਼ਾਂ ਦੁਰਾਨੀ ਨੂੰ ਕੈਦ ਕਰ ਕੇ ਫਿਰ ਛੱਡ ਦੇਣਾ, ਸਿੰਘਾਂ ਨੇ ਮੁਲਕ ਮੱਲਣਾ}

੪੪. {ਜੈਨ ਖ਼ਾਂ ਨੂੰ ਮਾਰ ਕੇ ਸਰਹੰਦ ਉਜਾੜਨੀ ਤੇ ਸਿੰਘਾਂ ਨੇ ਮੁਲਕ ਮੱਲਣੇ}

੪੫. {ਅਹਿਮਦ ਸ਼ਾਹ ਦਾ ਆਉਣਾ, ਗੁਰਬਖਸ਼ ਸਿੰਘ ਦੀ ਸ਼ਹੀਦੀ}

੪੬. {ਅਹਿਮਦ ਸ਼ਾਹ ਦੁਰਾਨੀ ਦਾ ਆਉਣਾ, ਮਹਾਰਾਜਾ ਪਟਿਆਲਾ ਨੂੰ ਰਾਜਸੀ ਖ਼ਤਾਬ ਮਿਲਣਾ, ਸਿੰਘਾਂ ਨੇ ਮੁਲਕ ਮੱਲਣਾ}

੪੭. {ਮਹਾਰਾਜਾ ਪਟਿਆਲਾ ਅਤੇ ਬਘੇਲ ਸਿੰਘ ਦਾ ਜੰਗ}

੪੮. {ਜਲਾਲਾਬਾਦ ਲੁਹਾਰੀ ਦੇ ਨਵਾਬ ਜਲਾਲ-ਦੀਨ ਨੂੰ ਮਾਰ ਕੇ ਸ਼ਹਿਰ ਲੁੱਟਣਾ, ਬ੍ਰਾਹਮਣ ਦੀ ਲੜਕੀ ਵਾਪਸ ਦੁਵਾਉਣੀ, ਯੂ.ਪੀ. ਦੇ ਹੋਰ ਸ਼ਹਿਰ ਤੇ ਦਿੱਲੀ ਲੁੱਟ ਕੇ ਪੰਥ ਦਾ ਵਾਪਸ ਪੰਜਾਬ ਆਉਣਾ}

੪੯. {ਸਰਦਾਰ ਬਘੇਲ ਸਿੰਘ ਦਾ ਦਿੱਲੀ ਜਾਣਾ, ਦਿੱਲੀ ਦਾ ਕੋਤਵਾਲ ਬਣ ਕੇ ਗੁਰਦੁਆਰੇ ਬਣਾਉਣੇ}

੫੦. {ਬਾਬਾ ਦੀਪ ਸਿੰਘ ਜੀ ਸ਼ਹੀਦ ਕੀ ਕਥਾ}

੫੧. {ਦਿਆਲ ਸਿੰਘ ਤੇ ਨੱਥਾ ਸਿੰਘ ਸ਼ਹੀਦਾਂ ਦੀ ਕਥਾ, ਗੁਰਦੁਆਰਾ ਬਾਬੇ ਦੀ ਬੇਰ ਦਾ ਪ੍ਰਸੰਗ}

੫੨. {ਸਾਂਹਚੀ ਨਾਲ ਪੰਥ ਦਾ ਜੰਗ, ਬਾਬੇ ਰਾਮ ਸਿੰਘ ਬੇਦੀ ਦੀ ਸ਼ਹੀਦੀ, ਸਾਂਹਚੀ ਦਾ ਮਰਨਾ, ਮਹਾਰਾਜਾ ਰਣਜੀਤ ਸਿੰਘ ਦਾ ਲਾਹੌਰ ਤੇ ਕਬਜ਼ਾ}

੫੩. {ਭੰਗੀਆਂ, ਘਨੱਈਆਂ, ਨਕੱਈਆਂ, ਰਾਮਗੜ੍ਹੀਆਂ, ਨਿਸ਼ਾਨਾਂ ਵਾਲਿਆਂ, ਸ਼ਹੀਦਾਂ, ਕਰੋੜੀਆਂ ਤੇ ਸ਼ੁੱਕ੍ਰਚੱਕੀਆਂ ਆਦਿ ਅੱਠਾਂ ਮਿਸਲਾਂ ਦੇ ਪ੍ਰਸੰਗ}

੫੪. {ਡੱਲੇ-ਵਾਲੀਆਂ, ਫਰਜ਼ੁੱਲਾ-ਪੁਰੀਆਂ, ਆਹਲੂਵਾਲੀਆਂ ਤੇ ਫੂਲਕੀਆਂ ਆਦਿ ਚਾਰ ਮਿਸਲਾਂ ਦੇ ਪ੍ਰਸੰਗ}

੫੫. {ਨਾਭਾ, ਜੀਂਦ, ਕੈਂਥਲ ਤੇ ਫਰੀਦਕੋਟ ਆਦਿ ਰਿਆਸਤਾਂ ਦੇ ਪ੍ਰਸੰਗ}

# ੴ ਸਤਿਗੁਰ ਪ੍ਰਸਾਦਿ ॥

# ਅਥ ਸ੍ਰੀ ਗੁਰੁ ਪੰਥ ਪ੍ਰਕਾਸ਼ ਗ੍ਰੰਥ ਉੱਤ੍ਰਾਰਧ ਲਿਖਜਤੇ

## ੧. {ਪਹਿਲਾ ਬਿਸ੍ਰਾਮ}

ਪਦਅਰਥ

ਅਥ=ਹੁਣ, ਇਸਤੋਂ ਮਗਰੋਂ। ਉੱਤ੍ਰਾਰਧ=ਗ੍ਰੰਥ ਦਾ ਪਿਛਲਾ ਅੱਧਾ ਭਾਗ।

ਅਰਥ- ਹੁਣ ਸ੍ਰੀ ਗੁਰੁ ਪੰਥ ਪ੍ਰਕਾਸ਼ ਗ੍ਰੰਥ ਦਾ ਪਿਛਲਾ ਅੱਧਾ ਭਾਗ ਲਿਖਦੇ ਹਾਂ।

### ੧. ਕਵਿ-ਸੰਕੇਤ-ਮਰਯਾਦਾ ਦਾ ਪਹਿਲਾ ਮੰਗਲ

ਸ੍ਵੈਯਾ:

ਤੂੰ ਅੰਨ ਦਾ ਧਨ ਦਾ ਤਨ ਦਾ, ਜਨ ਦਾ ਪਨ ਦਾ ਮਨ ਦਾ ਸੁੱਧ ਬਾਨੀ।
ਤੂੰ ਜਤ ਦਾ ਸਤ ਦਾ ਮਤਿ ਦਾ, ਗਤਿ ਦਾ ਸੁਤ ਦਾ ਪਤਿ ਦਾ ਸੁਖ ਖਾਨੀ।
ਤੂੰ ਰਿੱਧਿ ਦਾ ਸਿੱਧਿ ਦਾ ਨਿੱਧਿ ਦਾ, ਬਰ ਦਾ ਪਰਮਾਰਥ ਸ੍ਵਾਰਥ ਦਾਨੀ।
ਗਯਾਨ ਹਰੀ ਗੁਨ ਗਾਨ ਚਹੈ, ਗੁਰ ਪੰਥਹਿ ਕੇ, ਦਿਹੁ ਮਾਤ ਭਵਾਨੀ ॥੧॥

ਪਦਅਰਥ:

ਦਾ=ਦੇਣ ਵਾਲੀ। ਜਨ ਦਾ=ਸੇਵਕ ਦੇਣ ਵਾਲੀ। ਪਨ ਦਾ=ਅਨੰਦ ਦੇਣ ਵਾਲੀ। ਮਨ ਦਾ=ਮਾਣ ਦੇਣ ਵਾਲੀ। ਸੁੱਧ-ਬਾਨੀ=ਚੰਗੀ ਕਵਿਤਾ ਦੇਣ ਵਾਲੀ। ਜਤ ਦਾ=ਬ੍ਰਹਮਚਰਜ ਦੇਣ ਵਾਲੀ। ਸਤ ਦਾ=ਸਤੋ ਗੁਣ ਦੇਣ ਵਾਲੀ। ਗਤਿ ਦਾ=ਮੁਕਤੀ ਦੇਣ ਵਾਲੀ। ਸੁਤ ਦਾ=ਪੁੱਤਰ ਦੇਣ ਵਾਲੀ। ਸੁਖ ਖਾਨੀ=(ਤੂੰ) ਸੁਖਾਂ ਦੀ ਖਾਣ ਹੈਂ। ਬਰ ਦਾ=ਵਰ ਦੇਣ ਵਾਲੀ। ਪਰਮਾਰਥ=ਬ੍ਰਹਮ ਗਿਆਨ। ਸ੍ਵਾਰਥ=ਦੁਨਿਆਵੀ ਪਦਾਰਥ। ਦਾਨੀ=ਦੇਣ ਵਾਲੀ। ਭਵਾਨੀ=ਸੰਸਾਰ ਨੂੰ (ਵਜੂਦ 'ਚ) ਲਿਆਉਣ ਵਾਲੀ, ਆਦਿ ਸ਼ਕਤੀ।

ਅਰਥ

੧. ਹੇ ਆਦਿ ਸ਼ਕਤੀ ! ਤੂੰ ਅੰਨ, ਧਨ, ਸਰੀਰ, ਸੇਵਕ, ਅਨੰਦ, ਮਾਣ ਤੇ ਚੰਗੀ ਕਵਿਤਾ ਦੇਣ ਵਾਲੀ ਹੈਂ।

੨ ਹੇ ਸੁਖਾਂ ਦੀ ਖਾਣ ! ਤੂੰ ਬ੍ਰਹਮਚਰਜ, ਸਤੋਗੁਣ, ਬੁੱਧੀ, ਮੁਕਤੀ, ਪੁੱਤਰ ਤੇ ਇੱਜ਼ਤ ਦੀ ਦਾਤੀ ਹੈਂ।

੩ ਤੂੰ ਰਿੱਧੀਆਂ, ਸਿੱਧੀਆਂ, ਨਿੱਧੀਆਂ, ਵਰ, ਬ੍ਰਹਮ ਗਿਆਨ ਤੇ ਦੁਨਿਆਵੀ ਪਦਾਰਥਾਂ ਦੀ ਦਾਤੀ ਹੈਂ।

੪ ਗਿਆਨ ਸਿੰਘ (ਕਹਿੰਦਾ ਹੈ ਕਿ) ਆਦਿ ਸ਼ਕਤੀ ਮਾਤਾ ! ਮੈਂ ਗੁਰੂ ਪੰਥ ਦੇ ਗੁਣ ਗਾਉਣਾ ਚਾਹੁੰਦਾ ਹਾਂ, ਮੈਨੂੰ (ਸਮਰੱਥਾ) ਦੇਹੁ।

ਭਾਵ ਦੇਖੋ ਇਸੇ ਗ੍ਰੰਥ ਦੇ ਪਹਿਲੇ ਬਿਸ੍ਰਾਮ ਦੇ ਅੰਕ ਨੰ. ੪ ਦਾ ਭਾਵ।

### ਕਵਿ ਸੰਕੇਤ-ਮਰਯਾਦਾ ਦਾ ਦੂਜਾ ਮੰਗਲ

ਕਬਿੱਤ: ਪਾਲਕ ਦਿਗੀਸਨ ਕੇ ਮਾਲਕ ਖਵੀਸਨ ਕੇ,
ਤਾਲਕ ਕਵੀਸਨ ਕੇ ਬਖਸੀਸ ਦਾਇਕੈ।
ਧਯਾਇ ਚਤੁਰਾਨਨ ਪੰਚਾਨਨ ਖੜਾਨਨ,
ਗੁਮਾਨ ਨਰ ਖਾਇ ਕੋ ਗਜਾਨਨ ਪੈ ਆਇ ਕੈ।
ਸੁਰਾਸੁਰ ਚਰਾਚਰ ਬਿੱਸ੍ਵ ਜੋ ਗਯਾਨ ਹਰਿ,
ਸੁਕ੍ਰਿਤ ਕਰਤ ਪਾਛੇ ਪਹਿਲੇ ਧਿਆਇ ਕੈ।
ਐਸੇ ਬਡ ਲਾਯਕੈ ਪ੍ਰਦਾਯ ਕੈ ਪ੍ਰਮੋਦ ਬੰਦੋਂ,
ਬਿਘਨ ਬਿਘਾਯਕੈ ਲਖਾਯਕੈ ਬਿਨਾਯਕੈ ॥੨॥

ਪਦਅਰਥ:

ਪਾਲਕ=ਪਾਲਣਾ ਕਰਨ ਵਾਲੇ। ਦਿਗੀਸਨ=ਦਿਸ਼ਾਂ ਦੇ ਮਾਲਕ। (ਜੋਤਸ਼ ਅਨੁਸਾਰ ਅੱਠ ਦਿਸ਼ਾਂ ਦੇ ਮਾਲਕ ਅਠ ਦੇਵਤਾ ਮੰਨੇ ਹਨ। ਦੱਖਣ ਦਾ ਮੰਗਲ, ਪੱਛਮ ਦਾ ਸ਼ਨੀ, ਉੱਤਰ ਦਾ ਬੁੱਧ, ਪੂਰਬ ਦਾ ਸੂਰਜ, ਅਗਨਿ ਕੋਣ ਦਾ

ਸ਼ੁੱਕਰ, ਨੈਰਤਿ ਕੋਣ ਦਾਰਾਹੂ, ਵਾਯਵੀ ਕੋਣ ਦਾ ਚੰਦ੍ਰਮਾ, ਈਸ਼ਾਣ ਕੋਣ ਦਾ ਬ੍ਰਹਸਪਤਿ। ) ਖਵੀਸਨ=ਜਿੰਨ, ਦੇਉ। ਤਾਲਕ=ਸੰਬੰਧਰੱਖਣ ਵਾਲੇ। ਕਵੀਸਨ=ਮਹਾਂ ਕਵੀਆਂ ਦੇ। ਚਤੁਰਾਨਨ=ਚੌਂਹ ਮੁੱਖਾਂ ਵਾਲਾ, ਬ੍ਰਹਮਾ। ਪੰਚਾਨਨ=ਪੰਜਾਂ ਮੁੱਖਾਂ ਵਾਲਾ, ਸ਼ਿਵ। ਖੜਾਨਨ=ਛੇਆਂ ਮੁੱਖਾਂ ਵਾਲਾ, ਸ਼ਿਵ ਦਾ ਪੁੱਤਰ, ਸਜਾਮ-ਕਾਰਤਿਕ। ਗਜਾਨਨ=ਹਾਥੀ ਦੇ ਮੁੱਖ ਵਾਲਾ, ਗਣੇਸ਼। ਸੁਰਾਸੁਰ=ਦੇਵਤੇ ਤੇ ਦੈਂਤ। ਚਰਾਚਰ=ਚੇਤਨ ਤੇ ਜੜ੍ਹ। ਬਿਸ੍ਵ=ਸੰਸਾਰ। ਸੁਕ੍ਰਿਤ=ਪੁੰਨ ਕਰਮ। ਪ੍ਰਦਾਯਕੈ=ਦੇਣ ਵਾਲੇ। ਪ੍ਰਮੋਦ=ਅਨੰਦ। ਬੰਦੋਂ=ਨਮਸ਼ਕਾਰ ਕਰਦਾ ਹਾਂ। ਬਿਘਾਯਕੈ=ਨਾਸ ਕਰਨ ਵਾਲੇ। ਲਖਾਯਕੈ=ਜਾਣਕੇ। ਬਿਨਾਯਕੈ=ਗਣੇਸ਼ ਨੂੰ।

**ਅਰਥ**

੧ (ਸ੍ਰੀ ਗਣੇਸ਼ ਜੀ ਜੋ) ਅੱਠਾਂ ਦਿਸ਼ਾਂ ਦੇ ਮਾਲਕ, ਦੇਵਤਿਆਂ ਦੀ ਪਾਲਣਾ ਕਰਨ ਵਾਲੇ, ਜਿੰਨਾਂ ਦੇ ਮਾਲਕ, ਮਹਾਂ-ਕਵੀਆਂ ਨਾਲ ਸੰਬੰਧਰੱਖਣ ਵਾਲੇ ਅਤੇ ਬਖ਼ਸ਼ਸ਼ਾਂ ਦੇਣ ਵਾਲੇ ਹਨ।

੨ ਜਿਨ੍ਹਾਂ ਨੂੰ ਬ੍ਰਹਮਾ, ਸ਼ਿਵ, ਸ਼ਜਾਮ-ਕਾਰਤਿਕ ਆਦਿ ਧਿਆਉਂਦੇ ਹਨ, ਗਣੇਸ਼ ਦੇ ਪਾਸ ਆ ਕੇ ਕੋਈ ਹੰਕਾਰ ਨਹੀਂ ਕਰਦਾ।

੩ ਗਿਆਨ ਸਿੰਘ (ਕਹਿੰਦਾ ਹੈ) ਦੇਵਤੇ ਅਤੇ ਦੈਂਤ, ਚੇਤਨ ਅਤੇ ਜੜ੍ਹ, ਜਿਤਨਾ ਸੰਸਾਰ ਹੈ, ਪਹਿਲਾਂ ਗਣੇਸ਼ ਨੂੰ ਧਿਆ ਕੇ ਫੇਰ ਪੁੰਨ ਕਰਮ ਕਰਦਾ ਹੈ।

੪ ਇਸ ਤਰ੍ਹਾਂ ਦੇ ਵੱਡੇ ਲਾਇਕ, ਬਹੁਤ ਆਨੰਦ ਦੇਣ ਵਾਲੇ ਅਤੇ ਬਿਘਨਾਂ ਦੇ ਨਾਸ ਕਰਤਾ ਜਾਣ ਕੇ ਸ੍ਰੀ ਗਣੇਸ਼ ਜੀ ਨੂੰ (ਮੈਂ) ਨਮਸ਼ਕਾਰ ਕਰਦਾ ਹਾਂ। (ਭਾਵ:- ਸ੍ਰੀ ਗੁਰੂ ਪੰਥ ਪ੍ਰਕਾਸ਼ ਗ੍ਰੰਥ ਦੇ ਪੂਰਬਾਰਧ ਨੂੰ ਅਰੰਭ ਕਰਨ ਲਗਿਆਂ ਕਵੀ ਜੀ ਨੇ ਗਣੇਸ਼ ਦੇ ਮੰਗਲ ਨੂੰ ਨੰਬਰ ੩ ਉਪਰ ਅਤੇ ਸਰਸੁਤੀ ਦੇ ਮੰਗਲ ਨੂੰ ਨੰਬਰ ੪ 'ਤੇਰਖਿਆ ਹੈ। ਪਹਿਲੇ ਨੰਬਰ 'ਤੇ ਅਕਾਲ ਪੁਰਖ, ਦਸ ਗੁਰੂ ਸਾਹਿਬਾਨ, ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਖਾਲਸਾ ਪੰਥ ਦਾ ਸਾਂਝਾ ਮੰਗਲ ਤੇ ਦੂਜੇ ਨੰਬਰ 'ਤੇ ਵਾਹਿਗੁਰੂ ਨਾਮ ਦਾ ਮੰਗਲ ਕੀਤਾ ਹੈ। ਇਥੇ ਪਤਾ ਨਹੀਂ ਕਿ ਐਸਾ ਕਿਉਂ ਕੀਤਾ ਗਿਆ ਹੈ। ਜਾਪਦਾ ਹੈ ਕਿ ਗਿਆਨੀ ਜੀ ਵਲੋਂ ਲਿਖੇ ਨੁਸਖੇ 'ਚ ਘਸੀਟਾ ਸਿੰਘ ਕਵੀਸ਼ਰ ਲਾਹੌਰ ਨੇ ਕੋਈ ਅੱਗਾ ਪਿੱਛਾ ਕਰ ਦਿੱਤਾ ਹੈ। ਵਿਸਥਾਰ ਲਈ ਦੇਖੋ ਇਸੇ ਗ੍ਰੰਥ ਦੇ ਪੂਰਬਾਰਧ ਦੇ ਪਹਿਲੇ ਬਿਸ੍ਰਾਮ ਦੇ ਅੰਕ ਨੰ. ੩ ਦਾ ਭਾਵ।

## ੨. ਸ੍ਰੀ ਅਕਾਲ ਪੁਰਖ ਜੀ ਦਾ ਮੰਗਲ

ਕਬਿੱਤ: ਏਕ ਓਅੰਕਾਰ ਸਤਿਨਾਮੁ ਕਰਤਾ ਪੁਰਖੁ,
ਨਿਰਭਉ ਨਿਰਵੈਰੁ ਜੋ ਅਕਾਲ ਸਦ ਮੂਰਤੀ।
ਜਾਨੀਏ ਅਜੂਨੀ ਸੈਭੰ ਗੁਰ ਪ੍ਰਸਾਦਿ ਹੂੰ ਤੈ,
ਸਤਿ ਚਿਤ ਆਨੰਦ ਬਖਾਨਦ ਅਮੂਰਤੀ।
ਸੋਊ ਕਰਤਾਰ ਅਵਤਾਰ ਧਾਰ ਦਸ ਗੁਰ,
ਸੰਤ ਹੈਂ ਉਬਾਰੇ ਸਿੱਖ ਪਾਰੇ ਗਾਰੇ ਧੂਰਤੀ।
ਬਾਰ ਬਾਰ ਗਜਾਨ ਹਰਿ ਯਾਹੀ ਤੇ ਜੁਹਾਰਤ ਹੈ,
ਕੀਜੀਏ ਗ੍ਰੰਥ ਪੰਥ ਪਰਕਾਸ਼ ਪੂਰਤੀ ॥੩॥

**ਪਦਅਰਥ:**

ਏਕ=ਇਕ, ਅਦ੍ਵੈਤਰੂਪ, ਲਾਸਾਨੀ, ਲਾ-ਸ਼ਰੀਕ। ਓਅੰਕਾਰ=ਸਾਰਿਆਂ ਦਾ ਪ੍ਰਕਾਸ਼ਕ। ਸਤਿਨਾਮੁ=ਜਿਸਦਾ ਨਾਮ ਸੱਚਾ ਹੈ। ਕਰਤਾ=ਜਗਤ ਦੀ ਰਚਨਾ ਕਰਨ ਵਾਲਾ। ਪੁਰਖ=ਪੂਰਨਰੂਪ, ਸਰਬ ਵਆਪਕ। ਨਿਰਭਉ=ਨਿਡਰ, ਬੇ ਖ਼ੌਫ। ਨਿਰਵੈਰ=ਵੈਰ ਤੋਂ ਬਿਨਾਂ। ਅਕਾਲ-ਸਦ-ਮੂਰਤੀ=ਸਦਾ ਕਾਲ ਤੋਂਰਹਿਤ ਸਰੂਪ। ਅਜੂਨੀ=ਕਾਰਨਰਹਿਤ। (ਅ) ਜੋ ਪੈਦਾ ਨਹੀਂ ਹੋਇਆ। ਸੈਭੰ=ਆਪਣੇ ਆਪ ਹੋਣ ਵਾਲਾ, ਜੋ ਕਿਸੇ ਤੋਂ ਨਹੀਂ ਬਣਿਆ। ਗੁਰ ਪ੍ਰਸਾਦਿ=ਸਤਿਗੁਰਾਂ ਦੀ ਕਿਰਪਾ ਦੁਆਰਾ (ਜਾਣਿਆ ਜਾਂਦਾ ਹੈ)। ਸਤਿ=ਤਿੰਨਾਂ ਸਮਿਆਂ ਵਿੱਚ ਨਾਸ ਤੋਂਰਹਿਤ। ਚਿਤ=ਚੇਤਨ ਸਰੂਪ। ਆਨੰਦ=ਜਿਸ ਵਿੱਚ ਦੁੱਖ ਨਹੀਂ ਹੈ, ਸਦਾ ਸੁਖ ਸਰੂਪ। ਬਖਾਨਦ=ਕਹੀਦਾ ਹੈ। ਅਮੂਰਤੀ=ਜਿਸ ਦੀ ਕੋਈ ਮੂਰਤੀ ਨਹੀਂ, ਅਕਾਰਰਹਿਤ, ਨਿਰਾਕਾਰ। ਉਬਾਰੇ=ਬਚਾਏ। ਪਾਰੇ=ਪਾਲਣਾ ਕੀਤੀ। ਧੂਰਤੀ=ਠੱਗ, ਛਲੀਏ, ਕਪਟੀ ਭਾਵ ਦੁਸ਼ਟ। ਜੁਹਾਰਤ ਹੈ=ਨਮਸ਼ਕਾਰ ਕਰਦਾ ਹੈ। ਪੂਰਤੀ=ਸੰਪੂਰਨ।

**ਅਰਥ**

੧ (ਸ੍ਰੀ ਅਕਾਲ ਪੁਰਖ) ਇੱਕ ਅਦੁੱਤੀ, ਸਾਰਿਆਂ ਦਾ ਪ੍ਰਕਾਸ਼ਕ, ਜਿਸ ਦਾ ਨਾਮ ਸੱਚਾ ਹੈ, ਜਗਤ ਦਾਰਚਨਹਾਰ, ਸਰਬ ਵਿਆਪਕ, ਨਿਡਰ, ਵੈਰ ਤੋਂ ਬਿਨਾਂ ਅਤੇ ਜੋ ਹਮੇਸ਼ਾਂ ਕਾਲ ਤੋਂਰਹਿਤ ਸਰੂਪ ਵਾਲਾ ਹੈ।

੨ (ਉਹ) ਕਾਰਨ ਤੋਂਰਹਿਤ, ਆਪਣੇ ਆਪ ਪ੍ਰਕਾਸ਼ ਸਰੂਪ ਹੈ (ਉਸਨੂੰ) ਗੁਰਾਂ ਦੀ ਕਿਰਪਾ ਨਾਲ ਹੀ ਜਾਣਿਆ ਜਾਂਦਾ ਹੈ (ਸਾਰੇ ਵੇਦ ਸ਼ਾਸਤ੍ਰ ਤੇ ਸੰਤ ਭਗਤ ਉਸਨੂੰ) ਤਿੰਨਾਂ ਸਮਿਆਂ 'ਚ ਨਾਸ ਨਾ ਹੋਣ ਵਾਲਾ, ਚੇਤਨ ਸਰੂਪ, ਸੁਖ ਸਰੂਪ ਤੇ ਮੂਰਤਿ ਤੋਂ ਬਿਨਾਂ ਕਥਨ ਕਰਦੇ ਹਨ।

੩ ਉਸੇ ਕਰਤਾਰ ਨੇ ਦਸਾਂ ਗੁਰਾਂ ਦਾ ਅਵਤਾਰ ਧਾਰ ਕੇ ਸੰਤਾਂ ਨੂੰ ਬਚਾਇਆ, ਸਿੱਖਾਂ ਨੂੰ ਪਾਲਿਆ ਤੇ ਦੁਸ਼ਟਾਂ ਨੂੰ ਗਾਲਿਆ ਹੈ।

੪ (ਏਸੇ ਲਈ) ਗਿਆਨ ਸਿੰਘ ਬਾਰ ਬਾਰ ਨਮਸ਼ਕਾਰ ਕਰਦਾ ਹੈ (ਕਿ ਹੇ ਅਕਾਲ ਪੁਰਖ! ਮੇਰੀਰਚਨਾ) ਸ੍ਰੀ ਗੁਰੁ ਪੰਥ ਪ੍ਰਕਾਸ਼ ਗ੍ਰੰਥ (ਨਿਰਵਿਘਨ) ਸੰਪੂਰਨ ਕਰੋ।

ਅਨੰਗ ਸੇਖਰ ਛੰਦ:
ਲਹੈਂ ਨ ਜਾਹਿ ਬੇਦ ਭੇਦ ਨੇਤਿ ਨੇਤਿ ਗਾਵਤੋ,
ਬਤਾਵਤੋ ਬਿਅੰਤ ਅੰਤ ਵੰਤ ਨਾਦ ਦਾਦ ਹੈਂ।
ਨ ਸਾਰ ਚਾਰ ਆਨਨੰ ਪੰਚਾਨਨੰ ਖੜਾਨਨੰ,
ਗਜਾਨਨੰ ਨ ਪਾਇਂ ਸੱਹਿਸਾਨਨੰ ਮ੍ਰਯਾਦ ਹੈਂ।
ਨ ਜਾਤ ਜੋਨਿ ਆਮ ਸੋ ਲਹਾਤ ਸੂਖ ਧਾਮ ਸੋ,
ਜਪਾਤ ਤਾਂਹਿ ਨਾਮ ਜੋ ਧਿਆਤ ਚਿੱਤ ਪਾਦ ਹੈਂ।
ਸਿਰੀ ਅਕਾਲ ਦੇਵ ਜੁ ਅਛੇਵ ਸੂਖ ਦਾਇਕੈ,
ਅਭੇਵ ਬੰਦਨੀਯ ਸੋ ਅਵੱਸਮੇਵ ਆਦਿ ਹੈਂ ॥੪॥

ਪਦਅਰਥ:

ਲਹੈਂ ਨ=ਨਹੀਂ ਜਾਣਦੇ। ਨੇਤਿ ਨੇਤਿ=ਨ ਇਤਿ ਨ ਇਤਿ ਅਰਥਾਤ ਵਾਹਿਗੁਰੂ ਸਰੀਰ ਨਹੀਂ, ਪ੍ਰਾਣ ਨਹੀਂ, ਮਨ ਨਹੀਂ ਭਾਵ ਇਨ੍ਹਾਂ ਸਾਰਿਆਂ ਤੋਂ ਪਰੇ ਹੈ। ਅੰਤ ਵੰਤ=ਅੰਤ ਵਾਲੇ। ਨਾਦ=ਸ਼ਬਦ ਭਾਵ ਅਕਾਸ਼ ਆਦਿ ਤੱਤ। ਦਾਦ=ਦਾਨ, ਦਿਤੇ ਹੋਏ ਪਦਾਰਥ। ਸਾਰ=ਖ਼ਬਰ। ਚਾਰ ਆਨਨੰ=ਚਾਰ ਮੁੱਖਾਂ ਵਾਲਾ ਬ੍ਰਹਮਾ। ਪੰਚਾਨਨੰ=ਪੰਜ ਮੁੱਖਾਂ ਵਾਲਾ, ਸ਼ਿਵ। ਖੜਾਨਨੰ=ਛੇ ਮੁੱਖਾਂ ਵਾਲਾ, ਸ਼ਿਵ ਦਾ ਪੁੱਤਰ, ਸ਼ਜਾਮ ਕਾਰਤਿਕ। ਗਜਾਨਨੰ=ਹਾਥੀ ਦੇ ਮੁੱਖ ਵਾਲਾ, ਗਣੇਸ਼। ਸੱਹਿਸਾਨਨੰ=ਹਜ਼ਾਰ ਮੁੱਖਾਂ ਵਾਲਾ, ਸ਼ੇਸ਼ ਨਾਗ। ਨ ਜਾਤ=ਜਨਮ ਨਹੀਂ ਧਾਰਦਾ। ਜੋਨਿ ਆਮ=ਬਹੁਤੀਆਂ ਜੂਨਾਂ। ਲਹਾਤ=ਪ੍ਰਾਪਤ ਕਰ ਲੈਂਦਾ ਹੈ। ਪਾਦ=ਚਰਨਾਂ ਦਾ। ਅਛੇਵ=ਅੱਛੇ, ਚੰਗੇ, ਲਗਾਤਾਰ। ਅਭੇਵ=ਭੇਦ ਤੋਂਰਹਿਤ। ਬੰਦਨੀਯ=ਬੰਦਨਾ ਕਰਨ ਯੋਗ। ਅਵੱਸਮੇਵ=ਜ਼ਰੂਰ ਹੀ। ਆਦਿ=ਮੁੱਢ ਤੋਂ ਹੀ।

ਅਰਥ

੧ ਜਿਸ (ਵਾਹਿਗੁਰੂ) ਦੇ ਭੇਦ ਨੂੰ ਵੇਦ ਵੀ ਨਹੀਂ ਜਾਣਦੇ (ਉਹ ਵੇਦ ਉਸਨੂੰ) ਸਰੀਰ, ਪ੍ਰਾਣ ਤੇ ਮਨ ਤੋਂ ਪਰੇ ਬੇਅੰਤ ਗਾਉਂਦੇ ਹਨ ਅਤੇ ਅਕਾਸ਼ (ਆਦਿ ਤੱਤਾਂ) ਤੇ ਉਸ ਦੇ ਦਿੱਤੇ ਹੋਏ ਪਦਾਰਥਾਂ ਨੂੰ ਅੰਤ ਵਾਲੇ ਦੱਸਦੇ ਹਨ।

੨ ਜਿਸ ਦੀ ਮਰਯਾਦਾ ਦੀ ਖ਼ਬਰ ਬ੍ਰਹਮਾ, ਸ਼ਿਵ, ਸ਼ਜਾਮ ਕਾਰਤਿਕ ਤੇ ਗਣੇਸ਼ ਆਦਿ ਵੀ ਨਹੀਂ ਪਾ ਸਕਦੇ।

੩ ਜਿਹੜੇ ਉਸਦੇ ਚਰਨਾਂ ਦਾ ਚਿੱਤ ਵਿੱਚ ਧਿਆਨ ਧਾਰਕੇ ਉਸ ਦਾ ਨਾਮ ਜਪਦੇ ਹਨ, ਉਹ ਸੁਖਾਂ ਦੇ ਘਰ (ਵਾਹਿਗੁਰੂ) ਨੂੰ ਪ੍ਰਾਪਤ ਕਰ ਲੈਂਦੇ ਹਨ ਤੇ ਬਹੁਤੀਆਂ ਜੂਨਾਂ ਵਿੱਚ ਨਹੀਂ ਜਾਂਦੇ।

੪ ਪ੍ਰਕਾਸ਼ਰੂਪ ਸ੍ਰੀ ਅਕਾਲ ਪੁਰਖ ਜੀ ਲਗਾਤਾਰ ਸੁਖਾਂ ਦੇ ਦਾਤੇ ਹਨ, ਉਹ ਭੇਦ ਤੋਂਰਹਿਤ ਤੇ ਮੁੱਢ ਤੋਂ ਜ਼ਰੂਰ ਹੀ ਬੰਦਨਾ ਕਰਨ ਯੋਗ ਹਨ।

ਰਿਖੀ ਮੁਨੀਸ ਦੇਵਤਾ ਅਦੇਵ ਸੇਵ ਹੈਂ ਜਿਸੈ,
ਉਤਾਰ ਔ ਪਿਗੰਮਰੈਂ ਬਤਾਇਓ ਅਪਾਰ ਹੈ।
ਰਚੱਤ ਜੋ ਜਗੱਤ ਪਾਂਚ ਤੱਤ ਤੈ ਮਹੱਤ ਅੱਤਿ,
ਪਾਲ ਕੈ ਰਹੱਤ ਸ੍ਵੈ ਰਹੱਤ ਏਕ ਸਾਰ ਹੈ।
ਜਬੈ ਗਿਲਾਨਿ ਹੋਤ ਹੈ ਜਹਾਨ ਪੈ ਧਰੰਮ ਕੇਰ,

ਆਇ ਤੋ ਸਰੂਪ ਜੈਸ ਚਾਹਿ ਤੈਸ ਧਾਰ ਹੈ।
ਅਧ੍ਰੱਮ ਕੋ ਪ੍ਰਹਾਰ ਹੈ ਸੁਧ੍ਰੱਮ ਕੋ ਪ੍ਰਚਾਰ ਹੈ,
ਬਿਦਾਰ ਹੈ ਅਸੰਤ ਪੁੰਜ ਸੰਤ ਕੋ ਉਬਾਰ ਹੈ ॥੫॥

ਪਦਅਰਥ:

ਦੇਵਤਾ=ਦੇਵਤੇ। ਅਦੈਵ=ਦੈਂਤ। ਸੇਵ ਹੈਂ=ਉਪਾਸ਼ਨਾ ਕਰਦੇ ਹਨ। ਅਪਾਰ=ਬੇਅੰਤ। ਮਹੱਤ=ਵੱਡਾ। ਅੱਤਿ=ਬਹੁਤਾ। ਪਾਲਕੈ=ਪਾਲਣਾ ਕਰਕੇ। ਹਰੱਤ=ਨਾਸ਼ ਕਰਦਾ ਹੈ। ਸ੍ਵੈ=ਆਪ। ਰਹੱਤ=ਰਹਿੰਦਾ ਹੈ। ਏਕ ਸਾਰ=ਇਕੋ ਜਿਹਾ। ਗਿਲਾਨਿ=(ਧਰਮ ਵਲੋਂ) ਨਫ਼ਰਤ। ਅਧ੍ਰੱਮ=ਪਾਪ। ਪ੍ਰਹਾਰ ਹੈ=ਨਾਸ ਕਰਦਾ ਹੈ। ਪ੍ਰਚਾਰ ਹੈ=ਫੈਲਾਉਂਦਾ ਹੈ। ਬਿਦਾਰ ਹੈ=ਮਾਰਦਾ ਹੈ। ਅਸੰਤ=ਦੁਸ਼ਟ। ਪੁੰਜ=ਬਹੁਤੇ। ਉਬਾਰ ਹੈ=ਬਚਾਉਂਦਾ ਹੈ।

ਅਰਥ

੧ ਜਿਸ (ਅਕਾਲ ਪੁਰਖ) ਦੀ ਰਿਖੀ, ਮੁਨੀ ਦੇਵਤੇ ਤੇ ਦੈਂਤ ਉਪਾਸ਼ਨਾ ਕਰਦੇ ਹਨ, ਅਵਤਾਰਾਂ ਤੇ ਪੈਗੰਬਰਾਂ ਨੇ ਉਸ ਨੂੰ ਬੇਅੰਤ ਦੱਸਿਆ ਹੈ।

੨ ਜੋ ਪੰਜਾਂ ਤੱਤਾਂ ਤੋਂ ਬਹੁਤ ਵੱਡਾ ਸੰਸਾਰਰਚਦਾ ਹੈ, ਪਾਲਣਾ ਕਰ ਕੇ (ਮਗਰੋਂ) ਨਾਸ ਕਰ ਦੇਂਦਾ ਹੈ (ਪਰ) ਆਪ (ਹਮੇਸ਼ਾਂ) ਇੱਕੋ ਜਿਹਾ ਰਹਿੰਦਾ ਹੈ।

੩ ਜਦੋਂ ਸੰਸਾਰ ਉੱਪਰ (ਧਰਮ ਵਲੋਂ) ਨਫ਼ਰਤ ਫੈਲ ਜਾਂਦੀ ਹੈ ਤਾਂ ਜੇਹੋ ਜਿਹਾ ਸਰੂਪ ਉਹ ਚਾਹੁੰਦਾ ਹੈ ਉਹੋ ਜਿਹਾ ਧਾਰ ਕੇ ਆ ਜਾਂਦਾ ਹੈ।

੪ (ਸੰਸਾਰ ਵਿੱਚ ਆਕੇ ਉਹ) ਪਾਪਾਂ ਦਾ ਨਾਸ ਕਰਦਾ ਹੈ ਤੇ ਚੰਗੇ ਧਰਮ ਨੂੰ ਫੈਲਾਉਂਦਾ ਹੈ। ਬਹੁਤੇ ਦੁਸ਼ਟਾਂ ਨੂੰ ਮਾਰਦਾ ਹੈ ਤੇ ਸੰਤਾਂ ਨੂੰ ਬਚਾਉਂਦਾ ਹੈ।

ਧਰਾ ਉਬਾਰ ਬੇਦ ਹੇਤ ਮੱਛ ਕੱਛ, ਨਾਰਸਿੰਘ
ਰੂਪ ਹ੍ਵੈ ਭਗੱਤ ਹਿੱਤ, ਰਾਛਸੈਂ ਖਪਾਇਓ।
ਬਲੀ ਸਹੰਸ੍ਰਬਾਹੁ ਲੰਕਈਸ ਪੀਸਬੇ ਹਿਤੈ,
ਸੁ ਬਾਵਨੰ ਪਰੱਸ ਰਾਮ ਰਾਮ ਜੀ ਕਹਾਇਓ।
ਹਰਜੋ ਮਲੇਛ ਕੌਮ ਕੋ ਸੁਭੇਛ ਬੁੱਧ ਮੋਹਨੀ,
ਸੁ ਜਾਦਵੇਸ ਕੰਸ ਸੇ ਸਬੰਸ ਹੀ ਮੁਕਾਇਓ।
ਅਬੈ ਸੁ ਹਿੰਦ ਪਾਰਬੇ ਬਿਦਾਰਬੇ ਤੁਰ੍ਕਿੰਦ ਤੇਜ,
ਨਾਨਕੰ ਗੁਰੂ ਗੁਬਿੰਦ ਸਿੰਘ ਹੈ ਕਹਾਇਓ ॥੬॥

ਪਦਅਰਥ:

ਧਰਾ=ਧਰਤੀ। ਉਬਾਰ=ਬਚਾਉਣ। ਹਿੱਤ=ਵਾਸਤੇ। ਮੱਛ=ਮੱਛ ਅਵਤਾਰ। ਕੱਛ=ਕੱਛ ਅਵਤਾਰ। ਨਾਰ ਸਿੰਘ=ਨਰ ਸਿੰਘ ਅਵਤਾਰ। ਸਹੰਸ੍ਰ ਬਾਹੁ=ਹਜ਼ਾਰ ਬਾਹਾਂ ਵਾਲਾ, ਹੈਹਯ ਵੰਸ਼ ਦਾ ਪ੍ਰਤਾਪੀਰਾਜਾ। ਲੰਕ ਈਸ=ਲੰਕਾ ਦਾਰਾਜਾ, ਰਾਵਣ। ਪੀਸਬੇ ਹਿਤੈ=ਨਾਸ ਕਰਨ ਲਈ। ਹਰਜੋ=ਮਾਰਿਆ। ਸੁਭੇਛ=ਸੁੰਦਰ ਸਰੂਪ ਧਾਰਕੇ। ਬੁਧਿ=ਬੁੱਧ ਅਵਤਾਰ। ਮੋਹਨੀ=ਮੋਹਣੀ ਅਵਤਾਰ ਨੇ। ਜਾਦਵੇਸ=ਜਾਦਵਾਂ ਦੀ ਕੁਲ ਦੇ ਈਸ਼ਰ, ਕ੍ਰਿਸ਼ਨ। ਸਬੰਸ=ਸਣੇ ਕੁਲ ਦੇ। ਪਾਰਬੇ=ਪਾਲਣ ਵਾਸਤੇ। ਬਿਦਾਰਬੇ=ਨਾਸ ਕਰਣ ਲਈ। ਤੁਰ੍ਕਿੰਦ=ਤੁਰਕਾਂ ਦੇਰਾਜਿਆਂ ਦੇ।

ਅਰਥ

੧ (ਜਿਵੇਂ ਵਿਸ਼ਨੂੰ ਜੀ ਨੇ) ਧਰਤੀ ਨੂੰ ਬਚਾਉਣ ਵਾਸਤੇ (ਬਰਾਹ ਅਵਤਾਰ) ਵੇਦਾਂ ਦੀਰੱਖਿਆ ਵਾਸਤੇ ਮੱਛ ਅਵਤਾਰ ਅਤੇ (ਖੀਰ ਸਮੁੰਦਰ ਰਿੜਕਣ ਸਮੇਂ) ਕੱਛ ਅਵਤਾਰ ਧਾਰਿਆ। ਪ੍ਰਹਿਲਾਦ ਭਗਤ (ਦੀਰੱਖਿਆ) ਲਈ ਨਰ ਸਿੰਘਰੂਪ ਹੋ ਕੇ (ਹਰਨਾਖਸ਼ ਆਦਿ)ਰਾਖਸ਼ਾਂ ਦਾ ਨਾਸ ਕੀਤਾ।

੨ ਬਲੀ ਸਹੰਸ੍ਰ ਬਾਹੂ ਨੂੰ ਨਾਸ ਕਰਨ ਲਈ ਪਰਸਰਾਮ, ਰਾਵਣ ਨੂੰ ਮਾਰਨ ਲਈਰਾਮ ਚੰਦਰ (ਅਤੇ ਬਲਿਰਾਜੇ ਨੂੰ ਛਲਣ ਲਈ) ਬਾਵਨ ਅਵਤਾਰ ਕਹਾਇਆ।

੩ ਬੁੱਧ ਨੇ ਤੇ ਮੋਹਣੀ ਅਵਤਾਰ ਨੇ ਸੁੰਦਰ ਸਰੂਪ ਧਾਰ ਕੇਰਾਖਸ਼ਾਂ ਦੀ ਕੌਮ ਦਾ ਨਸ਼ਟ ਕੀਤਾ ਅਤੇ ਕ੍ਰਿਸ਼ਨਰੂਪ ਧਾਰ ਕੇ ਕੰਸ ਜਿਹਾਂ ਦਾ ਸਾਰਾ ਬੰਸ ਹੀ ਮੁਕਾ ਦਿੱਤਾ।

੪ ਤਿਵੇਂ ਹੀ ਹੁਣ (ਅਕਾਲ ਪੁਰਖ ਨੇ) ਹਿੰਦ ਦੀ ਪਾਲਣਾ ਕਰਨ ਲਈ ਅਤੇ ਤੁਰਕ (ਮੁਗ਼ਲ ਬਾਦਸ਼ਾਹਾਂ ਦੇ ਜ਼ੁਲਮ ਦੇ) ਤੇਜ ਨੂੰ ਨਾਸ ਕਰਨ ਲਈ ਸ੍ਰੀ ਗੁਰੂ ਨਾਨਕ ਦੇਵ ਅਤੇ ਗੁਰੂ ਗੋਬਿੰਦ ਸਿੰਘ ਨਾਮ ਅਖਵਾਇਆ।

ਭਾਵ

ਉਪਰ ੩, ੪, ੫ ਤੇ ੬ ਨੰਬਰ ਅੰਕਾਂ ਵਿੱਚ ਕਵੀ ਜੀ ਸ੍ਰੀ ਅਕਾਲ ਪੁਰਖ ਜੀ ਦਾ ਮੰਗਲ ਕਰਦੇ ਹਨ। ੩ ਨੰਬਰ ਅੰਕ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੰਦਰ ਦਰਜ ਮੂਲ-ਮੰਤ੍ਰ ਵਿੱਚ ਆਏ "ੴ ਤੋਂ ਗੁਰ ਪ੍ਰਸਾਦਿ" ਤੱਕ ਦੇ ਸਾਰੇ ਵਿਸ਼ੇਸ਼ਣਾਂ ਵਾਲਾ ਉਸ ਦਾ ਸਰੂਪ ਵਰਣਨ ਕਰਦੇ ਹਨ। ਉਸ ਨੂੰ ਸਤਿ ਚਿੱਤ ਤੇ ਅਨੰਦ ਵੀ ਆਖਦੇ ਹਨ। ਉਸੇ ਨੇ ਹੀ 'ਧਰਮ ਚਲਾਵਨ' ਤੇ 'ਸੰਤ ਉਬਾਰਨ' ਅਤੇ 'ਦੁਸ਼ਟ ਸਭਨ ਕੋ ਮੂਲ ਉਪਾਰਨ' ਲਈ ਕਲਜੁਗ ਦੇ ਇਸ ਭਿਆਨਕ ਸਮੇਂ ਵਿੱਚ ਦਸ ਗੁਰੂ ਸਰੂਪ ਧਾਰੇ ਹਨ। ਉਸ ਸਰਬ ਵਿਆਪਕ ਤੇ ਸਰਬ ਸ਼ਕਤੀਵਾਨ ਅਕਾਲ ਪੁਰਖ ਜੀ ਅੱਗੇ ਕਵੀ ਜੀ ਬੜੀ ਸ਼ਰਧਾ ਤੇ ਨਿੰਮ੍ਰਤਾ ਸਹਿਤ ਨਮਸ਼ਕਾਰ ਕਰ ਕੇ ਆਪਣੇ ਇਸ ਮਹਾਨ ਗ੍ਰੰਥ 'ਸ੍ਰੀ ਗੁਰੂ ਪੰਥ ਪ੍ਰਕਾਸ਼' ਦੀ ਨਿਰਵਿਘਨ ਸੰਪੂਰਣਤਾ ਲਈ ਬੇਨਤੀ ਕਰਦੇ ਹਨ। ਅੰਕ ਨੰ. ੪ ਵਿੱਚ ਉਸ ਵਾਹਿਗੁਰੂ ਜੀ ਦੀ ਬੇਅੰਤਤਾ ਦਾ ਵਰਣਨ ਕਰਦੇ ਹਨ। ਉਸ ਦੀ ਰਚਨਾ ਤੱਤ ਦੇ ਪਦਾਰਥ ਅੰਤ ਵਾਲੇ ਹਨ। ਵੱਡੇ ਤੋਂ ਵੱਡੇ ਦੇਵਤੇ ਵੀ ਉਸ ਦਾ ਅੰਤ ਨਹੀਂ ਪਾ ਸਕਦੇ। ਬੇਦ ਵੀ ਉਸ ਦਾ ਭੇਦ ਪਾਉਣ ਤੋਂ ਅਸਮੱਰਥ ਹਨ ਤੇ ਉਸਨੂੰ ਪ੍ਰਾਣ, ਮਨ ਤੇ ਬੁੱਧੀ ਤੋਂ ਪਰੇ 'ਨੇਤਿ ਨੇਤਿ ਕਥੰਤ ਬੇਦਾ' ਦੇ ਮਹਾਂ-ਵਾਕ ਅਨੁਸਾਰ ਬੇਅੰਤ ਬੇਅੰਤ ਹੀ ਕਥਨ ਕਰਦੇ ਹਨ। ਉਸ ਦੀ ਪ੍ਰਾਪਤੀ ਦਾ ਮੂਲ ਸਾਧਨ ਨਾਮ ਜਪਣਾ ਤੇ ਉਸ ਦੇ ਚਰਨਾਂ ਦੇ ਧਿਆਨ ਨੂੰ ਹੀ ਸਮਝਦੇ ਹਨ। ਉਹ ਪ੍ਰਕਾਸ਼ ਸਰੂਪ ਕਰਤਾ ਪੁਰਖ ਭੇਦਰਹਿਤ, ਸਦੀਵੀ ਸੁਖਾਂ ਦੇ ਦਾਤੇ, ਹਰ ਇਕ ਲਈ ਲਾਜ਼ਮੀ ਬੰਦਨਾ ਕਰਨ ਯੋਗ ਹਨ। ਅੰਕ ਨੰ. ੫ ਵਿੱਚ ਆਖਦੇ ਹਨ ਕਿ ਉਹ ਅਵਤਾਰਾਂ ਤੇ ਪੈਗ਼ੰਬਰਾਂ ਦੀ ਦ੍ਰਿਸ਼ਟੀ ਵਿੱਚ ਵੀ ਬੇਅੰਤ ਹੈ। ਉਹ ਜਗਤ ਦਾ ਕਾਰਕ, ਪਾਲਕ ਤੇ ਸੰਘਾਰਕ ਵੀ ਹੈ, ਪਰ ਆਪ ਇਕਰਸਰਹਿੰਦਾ ਹੈ। ਰਿਖੀਆਂ, ਮੁਨੀਆਂ, ਦੇਵਤਿਆਂ ਤੇ ਦੈਂਤਾਂ ਦੇ ਉਪਾਸ਼ਨਾ ਕਰਨ ਯੋਗ ਹੈ। ਜਦੋਂ ਜਦੋਂ ਵੀ ਸੰਸਾਰ ਵਿੱਚ ਧਰਮ ਵਲੋਂ ਨਫ਼ਰਤ ਫੈਲਦੀ ਹੈ, ਤਦੋਂ ਤਦੋਂ ਹੀ ਉਹ ਆਪਣੀ ਮਰਜ਼ੀ ਦਾ ਸਰੂਪ ਧਾਰ ਕੇ ਆਉਂਦਾ ਹੈ। ਅਧਰਮ ਦਾ ਨਾਸ ਤੇ ਧਰਮ ਦਾ ਪ੍ਰਕਾਸ਼ ਕਰਦਾ ਹੈ। ਸੰਤਾਂ ਦੀਰੱਖਿਆ ਕਰਦਾ ਤੇ ਦੁਸ਼ਟਾਂ ਨੂੰ ਦੰਡ ਦੇਂਦਾ ਹੈ। ਅੰਕ ਨੰ. ੬ ਵਿੱਚ ਲਿਖਦੇ ਹਨ ਕਿ ਜਿਵੇਂ ਵਾਹਿਗੁਰੂ ਜੀ ਨੇ ਪਿਛਲੇ ਜੁਗਾਂ ਵਿੱਚ ਵਿਸ਼ਨੂੰ ਜੀ ਦੇ ੨੪ ਅਵਤਾਰ ਜਗਤਰੱਖਿਆ ਲਈ ਭੇਜੇ ਤੇ ਉਨ੍ਹਾਂ ਨੇ ਆਪੋ ਆਪਣੇ ਸਮੇਂ ਮੁਤਾਬਕ ਕੰਮ ਕੀਤਾ, ਤਿਵੇਂ ਹੀ ਹੁਣ ਕਲਜੁਗ ਦੇ ਸਮੇਂ ਵਿੱਚ ਵਾਹਿਗੁਰੂ ਜੀ ਨੇ ਹਿੰਦੂ ਧਰਮ ਦੀਰੱਖਿਆ ਲਈ ਅਤੇ ਜ਼ਾਲਮ ਮੁਗ਼ਲਾਂ ਦੇ ਜ਼ੁਲਮ ਨੂੰ ਮੇਟਣ ਲਈ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੱਕ ਦਸ ਗੁਰੂ ਜਾਮੇ ਧਾਰ ਕੇ ਜਗਤ ਦੀ ਕਲਿਆਣ ਕੀਤੀ ਹੈ।

## ੩. ਸ੍ਰੀ ਗੁਰੂ ਨਾਨਕ ਦੇਵ ਜੀ ਦਾ ਮੰਗਲ

ਗੁਰੂ ਜੁ ਆਦਿ ਦੇਸ ਦੇਸ ਮੈਂ ਬਿਸੇਸ ਜਾਇ ਕੈ,
ਅਸੇਸ ਸੁਖਦਾਇਕੈ ਸੁਨਾਇ ਓਪਦੇਸ ਹੈ।
ਕੁਮੱਤਿ ਮੱਤ ਹੱਤ ਕੈ ਸਭੈ ਪਖੰਡ ਖੰਡ ਕੈ,
ਮੜ੍ਹੀ ਮਸਾਣ ਪਾਹਨੈਂ ਹਟਾਇ ਪੂਜਨੇਸ ਹੈ।
ਸੁਮੱਤਿ ਗੱਤਿ ਦਾਇਕੈ ਭਗੱਤਿ ਏਕ ਈਸ ਕੀ,
ਜਗੱਤ ਤੈ ਤਰਾਇ ਜੋ ਦਿਢਾਇ ਸੋ ਵਿਸੇਸ ਹੈ।
ਜਪਾਇ ਸਤਿਨਾਮੁ ਜੈਂ ਕ੍ਰਿਤਾਂਤ ਸੈਂ ਬਚਾਇ ਲੀਨ,
ਤਾਂਹਿ ਰੂਪ ਦੈ ਸਕੈ ਹਮੇਸ਼ ਮੈਂ ਅਦੇਸ ਹੈ ॥੭॥

ਪਦਅਰਥ:

ਗੁਰੂ ਜੁ ਆਦਿ=ਜੋ ਆਦਿ ਗੁਰੂ ਭਾਵ ਸ੍ਰੀ ਗੁਰੂ ਨਾਨਕ ਦੇਵ ਜੀ। ਬਿਸੇਸ=ਬਹੁਤਾ। ਅਸੇਸ=ਸਾਰੇ। ਕੁਮੱਤਿ-ਖੋਟੀ ਮਤਿ ਵਾਲੇ। ਮੱਤ=ਧਰਮ, ਮਜ਼ਹਬ। ਹੱਤ ਕੈ=ਨਾਸ ਕਰਕੇ। ਖੰਡ ਕੈ=ਖੰਡਨ ਕਰਕੇ। ਪਾਹਨੈਂ=ਪੱਥਰਾਂ ਨੂੰ। ਪੂਜਨੇਸ=ਪੂਜਣ ਤੋਂ। ਸੁਮੱਤਿ=ਚੰਗੀ ਬੁੱਧੀ। ਗੱਤਿ=ਮੁਕਤੀ। ਦਿਢਾਇ=ਪੱਕੀ ਕਰਵਾਈ। ਵਿਸੇਸ=ਬਹੁਤੀ। ਕ੍ਰਿਤਾਂਤ=ਕੀਤਾ ਹੈ ਅੰਤ ਜਿਸਨੇ, ਕਾਲ, ਯਮ। ਰੂਪ ਦੈਸਕੈ=ਉਪਦੇਸ਼ ਦਾਤਾ ਸਰੂਪ ਨੂੰ। ਅਦੇਸ=ਨਮਸ਼ਕਾਰ।

ਅਰਥ

੧ ਜਿਸ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਦੇਸਾਂ ਪਰਦੇਸਾਂ ਵਿੱਚ ਬਹੁਤਾ ਜਾ ਕੇ, ਸਾਰੇ ਸੁਖਾਂ ਦਾ ਦਾਤਾ ਉਪਦੇਸ਼ ਸੁਣਾਇਆ ਹੈ।

੨ (ਉਸ ਉਪਦੇਸ਼ ਨਾਲ) ਖੋਟੀ ਮਤਿ ਵਾਲੇ ਮੱਤਾਂ ਨੂੰ ਨਾਸ ਕੀਤਾ ਤੇ ਸਾਰੇ ਪਖੰਡਾਂ ਦਾ ਖੰਡਨ ਕੀਤਾ, ਮੜ੍ਹੀਆਂ, ਮਸਾਣਾਂ ਤੇ ਪੱਥਰ ਪੂਜਾ ਤੋਂ (ਲੋਕਾਂ ਨੂੰ) ਹਟਾਇਆ।

੩ ਚੰਗੀ ਮਤਿ ਤੇ ਮੁਕਤੀ ਦੇਣ ਵਾਲੀ ਇਕ ਵਾਹਿਗੁਰੂ-ਭਗਤੀ ਬਹੁਤੀ ਪੱਕੀ ਕਰਵਾਈ ਜੋ (ਜੀਵਾਂ ਨੂੰ) ਜਗਤ ਤੋਂ ਤਾਰਨ ਵਾਲੀ ਹੈ।

੪ ਜਿਨ੍ਹਾਂ ਨੇ ਸਤਿਨਾਮੁ (ਵਾਹਿਗੁਰੂ ਨਾਮ) ਜਪਾ ਕੇ (ਦਾਸਾਂ ਨੂੰ) ਜਮਾਂ ਤੋਂ ਬਚਾ ਲਿਆ ਹੈ, ਤਿਸ ਉਪਦੇਸ਼ ਦਾਤਾ ਸਰੂਪ (ਸਤਿਗੁਰੂ ਜੀ) ਨੂੰ ਮੇਰੀ ਹਮੇਸ਼ਾਂ ਨਮਸ਼ਕਾਰ ਹੈ।

ਭਾਵ

ਅੰਕ ਨੰ. ੭ ਵਿੱਚ ਪਹਿਲੇ ਸਤਿਗੁਰਾਂ ਦਾ ਮੰਗਲ ਕੀਤਾ ਹੈ। 'ਕਲਜੁਗ ਉਧਾਰਿਆ ਗੁਰਦੇਵ' ਦੇ ਮਹਾਂ-ਵਾਕ ਅਨੁਸਾਰ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਜਗਤ ਨਿਸਤਾਰੇ ਲਈ ਆਪਣੇ ਤੋਂ ਪਹਿਲਾਂ ਆ ਚੁੱਕੇ ਸਾਰੇ ਅਵਤਾਰਾਂ ਤੇ ਪੈਗ਼ੰਬਰਾਂ ਤੋਂ ਕਿਤੇ ਵੱਧ ਪੈਦਲ ਸਫ਼ਰ ਕੀਤਾ। ਮੁਸੀਬਤਾਂ ਝੱਲੀਆਂ, ਕੁਰਾਹੀਏ ਅਖਵਾਇਆ ਪਰ ਆਪ ਘਬਰਾਏ ਨਹੀਂ, ਸਗੋਂ ਧੀਰਜ ਨਾਲ ਵਿਰੋਧੀਆਂ ਨੂੰ ਅਜਿਹਾ ਸੁਖਦਾਈ ਉਪਦੇਸ਼ ਦਿੱਤਾ ਕਿ ਖੋਟੀ ਮਤਿ ਵਾਲੇ ਲੋਕ ਸ੍ਰੇਸ਼ਟ ਮਤਿ ਵਾਲੇ ਬਣ ਗਏ। ਪਖੰਡੀਆਂ ਪਖੰਡ ਛੱਡ ਦਿੱਤੇ। ਮਸਾਣਾਂ ਤੇ ਪੱਥਰਾਂ ਦੀ ਪੂਜਾ ਬੰਦ ਹੋ ਗਈ। ਵਾਹਿਗੁਰੂ ਭਗਤੀ ਨੂੰ ਹੀ ਚੰਗੇ ਗੁਣਾਂ ਤੇ ਮੁਕਤੀ ਦੀ ਦਾਤੀ ਦੱਸ ਕੇ ਦ੍ਰਿੜ੍ਹ ਕਰਵਾਇਆ, ਜਿਸ ਨਾਲ ਅਨੇਕਾਂ ਪਾਪੀ ਜਗਤ ਤੋਂ ਤਰ ਗਏ। ਗੁਰੁ ਮੰਤ੍ਰ-ਵਾਹਿਗੁਰੂ ਨਾਮ ਦਾ ਜਾਪ ਜਪਾ ਕੇ ਸੇਵਕਾਂ ਨੂੰ ਪਾਪਾਂ ਤੋਂ ਛੁਡਾਇਆ।

## ੪. ਦੂਜੇ, ਤੀਜੇ, ਚੌਥੇ ਤੇ ਪੰਜਵੇਂ ਸਤਿਗੁਰਾਂ ਦਾ ਮੰਗਲ

ਜਿਨੈਂ ਰਚਾਇ ਅੱਛਰੰ ਕੁ ਅੱਛਰੰ ਮਿਟਾਇਓ,
ਨਿਰੱਛਰੰ ਦਿਖਾਇਓ ਸੁ ਅੱਛਰੰ ਹਦੂਰ ਹੀਂ।
ਗੁਰੀਸਰੈਂ ਜੁਗੀਸਰੈਂ ਜੁ ਤੀਸਰੈਂ ਦੁਬੀਸ ਠੌਰ,
ਦਾਇਕੈ ਸਕੱਤਿ ਪੰਥ ਸੰਥ ਦੀਨ ਭੂਰ ਹੀਂ।
ਸੁ ਰਾਮਦਾਸ ਖਾਸ ਦਾਸ ਆਸ ਪੋਖਬੇ ਹਿਤੈਂ,
ਸੁਧਾ ਤਲਾਵ ਥਾਪ ਪਾਪ ਤਾਪ ਕੀਨ ਚੂਰ ਹੀਂ।
ਬਿਲੋਇ ਬੇਦ ਬਜਾਸ ਜਜੋਂ, ਨਿਕਾਸ ਸਾਰ ਪੰਚਮੇਂ ਗੁਰੂ,
ਗਰੰਥ ਪੋਤ ਕੀਨ ਪਾਵਨੰ ਜਰੂਰ ਹੀਂ ॥੯॥

ਪਦਅਰਥ:

ਰਚਾਇ ਅੱਛਰੰ=(ਗੁਰਮੁਖੀ) ਅੱਖਰ ਬਣਾ ਕੇ। ਕੁਅੱਛਰੰ=(ਮੱਥੇ ਦੇ) ਖੋਟੇ ਅੱਖਰ ਭਾਵ ਖੋਟੇ ਲੇਖ। ਨਿਰੱਛਰੰ=ਅੱਖਰਾਂ ਤੋਂ ਰਹਿਤ ਭਾਵ ਨਿਰਾਕਾਰ ਸਰੂਪ, ਵਾਹਿਗੁਰੂ। ਅੱਛਰੰ=ਅੱਖਾਂ ਦੇ। ਹਦੂਰ ਹੀਂ=ਸਾਹਮਣੇ। ਗੁਰੀਸਰੈਂ=ਈਸ਼ਰ (ਕਰਤਾਰ)ਰੂਪ ਸਤਿਗੁਰੂ। ਜੁਗੀਸਰੈਂ=ਜੋਗੀਆਂ ਦੇ ਈਸ਼ਰ। ਤੀਸਰੈਂ=ਤੀਜੇ ਸਤਿਗੁਰੂ (ਸ੍ਰੀ ਗੁਰੂ ਅਮਰਦਾਸ ਜੀ)। ਦੁਬੀਸ ਠੌਰ=ਬਾਈ (੨੨) ਜਗ੍ਹਾ। ਪੰਥ=(ਗਿਆਨ ਦਾ)ਰਸਤਾ। ਸੰਥ=ਸੰਥਾ, ਸਿੱਖਿਆ। ਭੂਰ ਹੀਂ=ਬਹੁਤੀ। ਖਾਸ=ਆਪਣੇ। ਆਸ ਪੋਖਬੇ ਹਿਤੈਂ=ਆਸਾਂ ਪੂਰੀਆਂ ਕਰਨ ਵਾਸਤੇ। ਸੁਧਾ ਤਲਾਵ=ਅੰਮ੍ਰਿਤ ਦਾ ਸਰੋਵਰ। ਥਾਪ=ਬਣਾ ਕੇ। ਤਾਪ=ਤਿੰਨ ਤਾਪ (ਅਧਿਆਤਮ, ਅਧੀਭੂਤ, ਅਧੀਦੇਵ)। ਚੂਰ ਹੀਂ=ਨਾਸ। ਬਿਲੋਇ=ਰਿੜਕ ਕੇ, ਵਿਚਾਰ ਕੇ। ਨਿਕਾਸ ਸਾਰ=ਤੱਤ ਕੱਢਿਆ ਸੀ। ਪੋਤ=ਜਹਾਜ਼ਰੂਪ। ਪਾਵਨੰ=ਪਵਿੱਤ੍ਰ।

ਅਰਥ

੧ ਜਿਨ੍ਹਾਂ (ਭਾਵ ਸ੍ਰੀ ਗੁਰੂ ਅੰਗਦ ਦੇਵ ਜੀ) ਨੇ ਗੁਰਮੁਖੀ ਅੱਖਰ ਬਣਾ ਕੇ (ਜੀਵਾਂ ਦੇ ਮੱਥੇ ਦੇ) ਖੋਟੇ ਲੇਖ ਮਿਟਾ ਦਿੱਤੇ ਅਤੇ ਅੱਖਾਂ ਦੇ ਸਾਹਮਣੇ (ਭਾਵ ਪ੍ਰਤੱਖ) ਹੀ ਕਰਤਾਰ ਦੇ ਦਰਸ਼ਨ ਕਰਵਾ ਦਿੱਤੇ।

੨ ਕਰਤਾਰਰੂਪ ਤੀਜੇ ਸਤਿਗੁਰੂ (ਸ੍ਰੀ ਗੁਰੂ ਅਮਰਦਾਸ ਜੀ) ਜੋ ਜੋਗੀਆਂ ਦੇ ਵੀ ਈਸ਼ਰ ਹਨ, ਬਾਈ ਜਗ੍ਹਾ (ਭਾਵ ਬਾਈ ਮੰਜੀਆਂ ਦੇ ਮੁਖੀਆਂ ਨੂੰ) ਸ਼ਕਤੀ ਦੇ ਕੇ ਸਿੱਖੀ ਦੇ ਸ਼ੁਭ ਮਾਰਗ ਦੀ ਬਹੁਤੀ ਸਿੱਖਿਆ ਦਿੱਤੀ।

੩ (ਚੌਥੇ ਸਤਿਗੁਰੂ) ਸ੍ਰੀ ਗੁਰੂ ਰਾਮਦਾਸ ਜੀ ਨੇ ਆਪਣੇ ਦਾਸਾਂ ਦੀਆਂ ਆਸਾਂ ਪੂਰਨ ਕਰਨ ਲਈ ਅੰਮ੍ਰਿਤ ਸਰੋਵਰਰਚ ਕੇ (ਜੀਵਾਂ ਦੇ) ਪਾਪਾਂ ਤੇ ਤਿੰਨਾਂ ਤਾਪਾਂ ਨੂੰ ਨਾਸ ਕੀਤਾ।

੪ ਜਿਵੇਂ ਬਿਆਸ ਨੇ ਵਿਚਾਰ ਕੇ ਵੇਦਾਂ ਦਾ ਤੱਤ ਕੱਢਿਆ ਸੀ ਤਿਵੇਂ ਹੀ (ਸਾਰੇ ਜਗਤ ਦੇ ਧਰਮ ਗ੍ਰੰਥਾਂ ਦਾ ਤੱਤ ਕੱਢ ਕੇ) ਪੰਜਵੇਂ ਗੁਰਾਂ (ਭਾਵ ਸ੍ਰੀ ਗੁਰੂ ਅਰਜਨ ਦੇਵ ਜੀ) ਨੇ (ਸ੍ਰੀ ਗੁਰੂ) ਗ੍ਰੰਥ ਸਾਹਿਬਰੂਪ ਠੀਕ ਹੀ (ਜੀਵਾਂ ਨੂੰ ਸੰਸਾਰ ਸਮੁੰਦਰ ਤੋਂ ਤਾਰਨ ਲਈ) ਪਵਿੱਤ੍ਰ ਜਹਾਜ਼ ਤਿਆਰ ਕੀਤਾ।

ਭਾਵ ਅੰਕ ਨੰ. ੮ ਵਿੱਚ ਦੂਜੇ, ਤੀਜੇ, ਚੌਥੇ ਤੇ 'ਪੰਜਵੇਂ ਸਤਿਗੁਰਾਂ' ਦਾ ਸਾਂਝਾ ਮੰਗਲ ਹੈ। ਇੱਕ ਇੱਕ ਤੁਕ ਵਿੱਚ ਇੱਕ ਇੱਕ ਗੁਰੂ ਸਾਹਿਬ ਜੀ ਦੀ ਇੱਕ ਇੱਕ ਬਖ਼ਸ਼ਿਸ਼ ਦਾ ਜ਼ਿਕਰ ਕੀਤਾ ਹੈ। ਸ੍ਰੀ ਗੁਰੂ ਅੰਗਦ ਦੇਵ ਜੀ ਨੇ

ਸ੍ਰੀ ਗੁਰੂ ਨਾਨਕ ਦੇਵ ਜੀ ਦੇ ਬਣਾਏ ਗੁਰਮੁਖੀ ਲਿੱਪੀ ਦੇ ਅੱਖਰਾਂ ਨੂੰ ਅੱਗੋਂ ਪ੍ਰਚਲਤ ਕੀਤਾ। ਉਨ੍ਹਾਂ ਅੱਖਰਾਂ ਵਿੱਚ ਗੁਰਬਾਣੀ ਤੇ ਸਿੱਖ ਇਤਿਹਾਸ ਲਿਖਵਾਇਆ। ਇਉਂ ਸਿੱਖ ਸਾਹਿਤ ਦੇ ਲਿਖਣ ਪੜ੍ਹਨ ਤੇ ਵਿਚਾਰਨ ਦੀ ਪ੍ਰਪਾਟੀ ਪਾਈ। ਇਨ੍ਹਾਂ ਹੀ ਅੱਖਰਾਂ ਨੂੰ ਘਰੋਗੀ ਤੇ ਦੁਨਿਆਵੀ ਕਾਰੋਬਾਰ ਲਈ ਵਰਤਣ ਦੀ ਪ੍ਰੇਰਨਾ ਕੀਤੀ, ਜਿਸ ਕਰ ਕੇ ਪੰਜਾਬੀ ਕਲਚਰ ਵਧਿਆ ਫੁੱਲਿਆ ਤੇ ਸਿੱਖ ਧਰਮ ਦੇ ਪ੍ਰਚਾਰ ਵਿੱਚ ਹੱਦੋਂ ਵੱਧ ਵਾਧਾ ਹੋਇਆ। ਅੱਗੋਂ ਸਿੱਖੀ ਪ੍ਰਚਾਰ ਦੇ ਪ੍ਰਸਾਰ ਲਈ ਸ੍ਰੀ ਗੁਰੂ ਅਮਰਦਾਸ ਜੀ ਮਹਾਰਾਜ ਨੇ ਬਾਈ (੨੨) ਮੁਖੀ ਸਿੱਖਾਂ ਨੂੰ ਬਖ਼ਸ਼ਸ਼ਾਂ ਦੇ ਕੇ ਸਾਰੇ ਭਾਰਤ ਵਿੱਚ ਬਾਈ ਮੰਜੀਆਂ ਥਾਪੀਆਂ ਭਾਵ ਸਿੱਖੀ ਪ੍ਰਚਾਰ ਦੇ ਬਾਈ ਕੇਂਦਰ ਕਾਇਮ ਕੀਤੇ। ਐਉਂ ਗੁਰੂ ਕੀ ਸਿੱਖੀ ਭਾਰਤ ਦੇ ਕੋਨੇ ਕੋਨੇ ਤੱਕ ਪਹੁੰਚ ਗਈ। ਸ੍ਰੀ ਗੁਰੂ ਰਾਮਦਾਸ ਜੀ ਮਹਾਰਾਜ ਨੇ ਸਿੱਖ ਧਰਮ ਦਾ ਇਕ ਮੁਖ ਕੇਂਦਰ ਸਥਾਪਿਤ ਕਰਨ ਲਈ ਪੁਰਾਣੇ ਪੰਜਾਬ ਦੀ ਸੁੰਦਰ ਧਰਤੀ ਦੇ ਐਨ ਵਿਚਕਾਰ ਸ੍ਰੀ ਅੰਮ੍ਰਿਤਸਰ ਸਰੋਵਰਰਚਿਆ ਤੇ ਇਸ ਦੇ ਕਿਨਾਰੇ 'ਤੇ ਅੰਮ੍ਰਿਤਸਰ ਨਾਮ ਦਾ 'ਅੰਮ੍ਰਿਤਸਰ ਸਿਫਤੀ ਦਾ ਘਰ' ਸ਼ਹਿਰ ਵਸਾਇਆ। ਇਹ ਜਗਤ ਵਿੱਚ ਆਪਣੀ ਹੀ ਕਿਸਮ ਦਾ ਸਰੋਵਰ ਤੇ ਸ਼ਹਿਰ ਹੈ। ਇਸੇ ਬਾਰੇ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਦਾ ਮਹਾਂ-ਵਾਕ ਹੈ ਕਿ-

"ਡਿਠੇ ਸਭੇ ਥਾਵ ਨਹੀ ਤੁਧੁ ਜੇਹਿਆ ॥
ਬਧੋਹੁ ਪੁਰਖਿ ਬਿਧਾਤੇ ਤਾਂ ਤੂ ਸੋਹਿਆ ॥
ਵਸਦੀ ਸਘਨ ਅਪਾਰ ਅਨੂਪਰਾਮਦਾਸ ਪੁਰ ॥
ਹਰਿਹਾਂ ਨਾਨਕ ਕਸਮਲ ਜਾਹਿ ਨਾਇਐਰਾਮਦਾਸ ਸਰ ॥"

ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਆਪਣੇ ਤੋਂ ਪਹਿਲੇ ਚੌਹਾਂ ਸਤਿਗੁਰਾਂ ਦੀ ਪਵਿੱਤ੍ਰ ਬਾਣੀ ਆਪਣੀ ਅਨੁਭਵੀ ਬਾਣੀ (ਜਿਸ ਵਿੱਚ ਜਗਤ ਦੇ ਸਾਰੇ ਧਰਮ ਗ੍ਰੰਥਾਂ ਦਾ ਤੱਤ ਆਪ ਹੀ ਆ ਗਿਆ ਹੈ) ਅਤੇ ਭਗਤਾਂ ਤੇ ਭੱਟਾਂ ਦੀ ਬਾਣੀ ਨੂੰ ਸੰਕਲਤ ਤੇ ਸੰਪਾਦਿਤ ਕਰ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਰਮ ਪਾਵਨ ਬੀੜ ਤਿਆਰ ਕੀਤੀ। ਐਉਂ ਸਿੱਖੀ ਦਾ ਧ੍ਰੁਵਾ ਕਾਇਮ ਕਰ ਦਿੱਤਾ। ਇਸ ਪਵਿੱਤ੍ਰ ਬਾਣੀ ਦੇ ਉਪਦੇਸ਼ਰੂਪ ਜਹਾਜ਼ 'ਤੇ ਚੜ੍ਹ ਕੇ ਜਗਤ ਦੇ ਅਨਗਿਣਤ ਜੀਵ ਸੰਸਾਰ ਸਮੁੰਦਰ ਤੋਂ ਪਾਰ ਹੋਣ ਲੱਗੇ। ਸਿੱਖੀ ਇਕ ਕੇਂਦਰ ਉਦਾਲੇ ਇਕੱਠੀ ਹੋਣ ਲਗੀ।

## ੫. ਛੇਵੇਂ, ਸੱਤਵੇਂ ਤੇ ਅੱਠਵੇਂ ਸਤਿਗੁਰਾਂ ਦਾ ਮੰਗਲ

ਗਹਜੋ ਖੜ੍ਗ ਹਾਥ ਨਾਥ ਪਾਥ ਹੀ ਅਲੱਗ ਲੀਨ,
ਸਾਜ ਜੰਗ ਖਸ੍ਰਮੇਂ ਸਪੱਸ੍ਰ ਹੈ ਸੰਭਾਲਿਓ।
ਸਰੂਪ ਭੂਪ ਸੱਜ ਕੈ ਬਿਦੇਹਿ ਜਸੋਂ ਗਰੱਜ ਕੈ,
ਨਰਾਂਚ ਸਾਚ ਤੱਜ ਕੈ ਮਲੇਛ ਭੇਛ ਗਾਲਿਓ।
ਗੁਰੂ ਉਦਾਰ ਆਤਮੈਂ ਸੁ ਸਾਤਮੈਂ, ਨਰਿੰਦ ਬ੍ਰਿੰਦ
ਕੀਨ, ਜੀਵ ਪਾਰ ਹੈਂ ਭਵਾਂਬੁਧੈਂ ਦੁਖਾਲਿਓ।
ਅਨੂਪ ਰੂਪ ਆਠਮੇਂ ਮਨਿੰਦ ਇੰਦ ਬਾਲ
ਬੰਦਨੀਯ ਬਿਸ੍ਰ, ਬੋਲ ਨਿਜ ਪਾਲ ਹੈ ਦਿਖਾਲਿਓ ॥੯॥

**ਪਦਅਰਥ:**

ਖੜ੍ਗ=ਤਲਵਾਰ। ਪਾਥ=ਰਸਤਾ। ਅਲੱਗ=ਵੱਖਰਾ। ਖਸ੍ਰਮੇਂ=ਛੇਵੇਂ ਸਤਿਗੁਰੂ (ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ। ) ਸਪੱਸ੍ਰ=ਪ੍ਰਤੱਖ। ਸੰਭਾਲਿਓ=ਸੰਭਾਲਿਆ ਭਾਵ ਡਟਕੇ ਮੁਕਾਬਲਾ ਕੀਤਾ। ਸਰੂਪ ਭੂਪ=ਰਾਜਿਆਂ ਵਰਗਾ ਸਰੂਪ। ਸੱਜ ਕੈ=ਬਣਾਕੇ। ਬਿਦੇਹ=ਜਨਕ। ਜਸੋਂ=ਵਾਂਗ। ਗਰੱਜ ਕੈ=ਗੱਜਕੇ। ਨਰਾਂਚ=ਤੀਰ। ਸਾਚ=ਠੀਕ (ਨਿਸ਼ਾਨੇ ਉੱਪਰ)। ਤੱਜ ਕੈ=ਛੱਡ ਕੇ। ਭੇਛ=ਭੇਸ, ਮਜ਼ਹਬ, ਕੌਮ। ਉਦਾਰ ਆਤਮੈਂ=ਸ੍ਰੇਸ਼ਟ ਆਤਮਾ ਵਾਲੇ। ਸਾਤਮੈਂ=ਸੱਤਵੇਂ ਸਤਿਗੁਰੂ (ਸ੍ਰੀ ਗੁਰੂ ਹਰਿਰਾਇ ਸਾਹਿਬ ਜੀ)। ਨਰਿੰਦ=ਰਾਜੇ। ਬ੍ਰਿੰਦ=ਬਹੁਤੇ। ਭਵਾਂਬੁਧੈਂ=ਸੰਸਾਰ ਸਮੁੰਦਰ ਤੋਂ। ਦੁਖਾਲਿਓ=ਦੁੱਖਰੂਪ। ਅਨੂਪਰੂਪ=ਉਪਮਾ ਤੋਂਰਹਿਤ ਸਰੂਪ। ਆਠਮੇਂ=ਅਠਵੇਂ ਸਤਿਗੁਰੂ (ਸ੍ਰੀ ਗੁਰੂ ਹਰਿ ਕ੍ਰਿਸ਼ਨ ਸਾਹਿਬ ਜੀ)। ਮਨਿੰਦ=ਵਾਂਗ। ਇੰਦ=ਚੰਦ੍ਰਮਾ। ਬਾਲ=ਭਾਵ ਦੂਜ ਦੇ। ਬੰਦਨੀਯ=ਬੰਦਨਾ ਕਰਨ ਯੋਗ। ਬਿਸ੍ਰ=ਸੰਸਾਰ ਦੇ। ਬੋਲ ਨਿਜ=ਆਪਣੇ ਬਚਨ ਨੂੰ। ਪਾਲ=ਪਾਲ ਕੇ ਭਾਵ ਪੂਰਾ ਕਰਕੇ।

**ਅਰਥ**

੧ ਛੇਵੇਂ ਪਾਤਿਸ਼ਾਹ (ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ) ਮਾਲਕ ਨੇ ਹਥ 'ਚ ਤਲਵਾਰ ਪਕੜ ਕੇ (ਮੀਰੀ ਪੀਰੀ ਦਾ) ਵੱਖਰਾ ਹੀਰਸਤਾ (ਧਾਰਨ ਕਰ) ਲਿਆ, ਜੰਗਰਚ ਕੇ ਚੰਗੀ ਤਰ੍ਹਾਂ ਡਟ ਕੇ (ਜ਼ਾਲਮਾਂ ਦਾ) ਮੁਕਾਬਲਾ ਕੀਤਾ।

੨ ਜਨਕ ਵਾਂਗ ਰਾਜਿਆਂ ਵਰਗਾ ਸਰੂਪ ਬਣਾ ਕੇ ਗੱਜ ਕੇ ਠੀਕ (ਨਿਸ਼ਾਨੇ 'ਤੇ) ਤੀਰ ਛੱਡ ਕੇ (ਜ਼ਾਲਮ) ਤੁਰਕਾਂ ਦੀ ਕੌਮ ਦਾ ਨਾਸ ਕੀਤਾ।

੩ ਸ੍ਰੇਸ਼ਟ ਆਤਮਾ ਵਾਲੇ ਸੱਤਵੇਂ ਪਾਤਿਸ਼ਾਹ (ਸ੍ਰੀ ਗੁਰੂ ਹਰਿਰਾਇ ਸਾਹਿਬ ਜੀ) ਨੇ ਬਹੁਤੇ (ਕੰਗਾਲਾਂ ਨੂੰ)ਰਾਜੇ ਕੀਤਾ ਅਤੇ ਦੁਖਰੂਪ ਸੰਸਾਰ ਸਮੁੰਦਰ ਤੋਂ ਜੀਵਾਂ ਨੂੰ ਪਾਰ ਕੀਤਾ।

੪ ਉਪਮਾ ਤੋਂਰਹਿਤ ਸਰੂਪ ਵਾਲੇ ਜਗਤ ਦੇ ਬੰਦਨਾ ਕਰਨ ਯੋਗ ਅੱਠਵੇਂ ਪਾਤਸ਼ਾਹ (ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ) ਨੇ (ਔਰੰਗਜ਼ੇਬ ਨੂੰ ਦਰਸ਼ਨ ਨਾ ਦੇਣ ਦਾ) ਆਪਣਾ ਬਚਨ ਪੂਰਾ ਕਰ ਕੇ ਵਿਖਾਇਆ ਹੈ।

ਭਾਵ

ਅੰਕ ਨੰ. ੯ ਵਿੱਚ ਛੇਵੇਂ, ਸੱਤਵੇਂ ਤੇ ਅੱਠਵੇਂ ਸਤਿਗੁਰਾਂ ਦਾ ਸਾਂਝਾ ਮੰਗਲ ਕੀਤਾ ਹੈ। ਛੇਵੇਂ ਪਾਤਿਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਮੀਰੀ ਅਤੇ ਪੀਰੀ ਦੀਆਂ ਦੋ ਤਲਵਾਰਾਂ ਪਹਿਨ ਕੇ ਸ਼ਕਤੀ ਤੇ ਭਗਤੀ ਦਾ ਸੁਮੇਲ ਕਰ ਦਿੱਤਾ। ਸ਼ਹਿਨਸ਼ਾਹੀ ਲਿਬਾਸ ਪਹਿਨ ਕੇ ਸਿੱਖਾਂ ਨੂੰ ਸੰਤ ਸਿਪਾਹੀ ਬਣਾ ਦਿੱਤਾ। ਜ਼ਾਲਮ ਅਤੇ ਅਨਜਾਈ ਹਾਕਮਾਂ ਵਲੋਂ ਕੀਤੇ ਗਏ ਹਮਲਿਆਂ ਦਾ ਬੜੀ ਜੁਰਅਤ ਨਾਲ ਟਾਕਰਾ ਕੀਤਾ। ਬਹੁਤ ਵੱਡੇ ਜੰਗਾਂ ਵਿੱਚ ਉਨ੍ਹਾਂ ਨੂੰ ਬਹੁਤ ਵੱਡੀ ਹਾਰ ਦਿੱਤੀ। ਐਉਂ ਜ਼ਾਲਮ ਤੁਰਕਾਂ ਦਾ ਖ਼ਾਤਮਾ ਕਰ ਦਿੱਤਾ। ਸੱਤਵੇਂ ਪਾਤਿਸ਼ਾਹ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਨੇ ਨਾਭੇ ਤੇ ਪਟਿਆਲੇ ਦੇ ਵਡਕਿਆਂ ਨੂੰ ਵਰ ਦੇ ਕੇ ਕੰਗਾਲਾਂ ਤੋਂਰਾਜੇ ਬਣਾ ਦਿੱਤਾ। ਦੁਖਰੂਪ ਸੰਸਾਰ ਵਿੱਚ ਜੀਵਾਂ ਨੂੰ ਆਪਣੀ ਬਖ਼ਸ਼ਸ਼ਰਾਹੀਂ ਸਦੀਵੀ ਸੁਖ ਬਖ਼ਸ਼ਿਆ। ਅਠਵੇਂ ਪਾਤਿਸ਼ਾਹ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਨੇ ਪੰਜ ਸਾਲ ਤੋਂ ਅੱਠ ਸਾਲ ਦੀ ਦਰਮਿਆਨੀ ਬਾਲ ਉਮਰ ਵਿੱਚ ਗੁਰਿਆਈ ਗੱਦੀ ਦੇ ਫ਼ਰਜ਼ਾਂ ਨੂੰ ਜਿਸ ਯੋਗਤਾ ਨਾਲ ਨਿਭਾਇਆ, ਉਸ ਦੀ ਮਿਸਾਲ ਸਾਰੇ ਜਗਤ ਦੇ ਇਤਿਹਾਸ ਵਿੱਚ ਦੀਵਾ ਲੈ ਕੇ ਢੂੰਡਿਆਂ ਵੀ ਕਿਧਰੇ ਨਹੀਂ ਮਿਲਦੀ। ਅੰਤ ਸਮੇਂ ਤੱਕ ਜ਼ਾਲਮ ਤੁਰਕ ਔਰੰਗਜ਼ੇਬ ਨੂੰ ਦਰਸ਼ਨ ਨਾ ਦੇਣ ਦਾ ਜੋ ਉਨ੍ਹਾਂ ਪ੍ਰਣ ਕੀਤਾ ਸੀ ਉਹ ਪੂਰਾ ਕਰ ਦਿਖਾਇਆ।

## ੬. ਸ੍ਰੀ ਗੁਰੂ ਤੇਗ਼ ਬਹਾਦਰ ਜੀ ਦਾ ਮੰਗਲ

ਤਿਲੱਕ ਤੱਗ ਜੱਗ ਹੋਮ ਜੱਗ ਤੇ ਅਲੱਗ ਹੋਤ,
ਭੂਤ ਅੱਗ ਜਯੋਂ ਨ ਮੱਗ ਨੇਕ ਕੋਰਹਾਵਤੋ।
ਦਿਜੇਸ ਬੈਸ ਖੱਤਰੀ ਬਰੰਨ ਚਾਰ ਦੇਵ ਥਾਨ,
ਬੇਦ ਹਿੰਦੁਵਾਨ ਕੋ ਨਿਸ਼ਾਨ ਹੂੰ ਨ ਪਾਵਤੋ।
ਕੁਰਾਨ ਤੈ ਨਿਵਾਜ ਬਾਂਗ ਸੁੰਨਤੈਂ ਮਸੀਤ,
ਦੀਨ ਪੀਨ ਯੇ ਮੁਹੰਮਦੀ ਜ਼ਮੀਨ ਕੁੱਲ ਛਾਵਤੋ।
ਗੁਰੂ ਜਿ ਨੌਮ ਈਸ, ਸੀਸ ਆਪਨੋ ਨ ਦੇਤ
ਹੇਤ ਹਿੰਦ, ਵੀਸ ਵਿੱਸਵੇ ਨ ਹਿੰਦੁ ਦੀਸ ਆਵਤੋ ॥੧੦॥

ਪਦਅਰਥ:

ਤੱਗ=ਜਨੇਊ। ਜੱਗ=ਯਗਯ। ਹੋਮ=ਹਵਨ। ਅਲੱਗ ਹੋਤ=ਖ਼ਤਮ ਹੋ ਜਾਂਦੇ। ਮੱਗ ਨੇਕ=ਚੰਗਾਰਸਤਾ। ਦਿਜੇਸ=ਬ੍ਰਹਮਣ। ਬੈਸ=ਵੈਸ਼। ਦੇਵ ਥਾਨ=ਦੇਵ ਮੰਦਰ। ਹਿੰਦੁਵਾਨ=ਹਿੰਦੂਆਂ ਦਾ। ਦੀਨ=ਮਜ਼ਹਬ। ਪੀਨ=ਤਕੜਾ, ਬਹੁਤਾ। ਮੁਹੰਮਦੀ=ਮੁਹੰਮਦ ਦਾ ਚਲਾਇਆ ਹੋਇਆ। ਛਾਵਤੋ=ਫੈਲ ਜਾਂਦਾ। ਗੁਰੂ ਨੌਮ=ਨੌਵੇਂ ਗੁਰੂ (ਸ੍ਰੀ ਗੁਰੂ ਤੇਗ਼ ਬਹਾਦਰ ਜੀ)। ਈਸ=ਈਸ਼ਰ ਸਰੂਪ। ਵਸਿ ਵਿੱਸਵੇ=ਨਿਸਚੇ ਨਾਲ ਜਾਣੋ। ਹਿੰਦੁ=ਹਿੰਦੂ।

ਅਰਥ

੧ ਤਿਲਕ, ਜਨੇਊ, ਯਗਯ ਤੇ ਹਵਨ ਸੰਸਾਰ ਤੋਂ (ਸਦਾ ਲਈ) ਖ਼ਤਮ ਹੋ ਜਾਂਦੇ, ਚੰਗਾਰਸਤਾ ਭੂਤਾਂ ਦੀ ਅੱਗ ਵਾਂਗ ਕੋਈ ਨਾਰਹਿੰਦਾ।

੨ ਬ੍ਰਹਮਣ, ਵੈਸ਼, ਛੱਤ੍ਰੀ (ਸ਼ੂਦਰ), ਚਾਰੇ ਵਰਨ, ਦੇਵ ਮੰਦਰ, ਵੇਦਾਂ ਤੇ ਹਿੰਦੂਆਂ ਦਾ ਨਿਸ਼ਾਨ ਭੀ ਨਾ (ਰਹਿਣਾ) ਪਾਉਂਦਾ।

੩ ਕੁਰਾਨ, ਨਿਮਾਜ਼ਾਂ, ਬਾਂਗਾਂ, ਸੁੰਨਤਾਂ, ਮਸੀਤਾਂ (ਆਦਿ) ਇਹ ਮੁਹੰਮਦ ਦਾ ਚਲਾਇਆ ਹੋਇਆ ਮਜ਼ਹਬ ਸਾਰੀ ਧਰਤੀ 'ਤੇ ਬਹੁਤਾ ਫੈਲ ਜਾਂਦਾ।

੪ ਜੇਕਰ ਈਸ਼ਰ ਸਰੂਪ ਨੌਵੇਂ ਗੁਰੂ (ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਜੀ) ਹਿੰਦੂ ਧਰਮ ਦੀਰੱਖਿਆ ਵਾਸਤੇ ਆਪਣਾ ਸੀਸ (ਬਲੀਦਾਨ) ਨਾ ਦੇਂਦੇ ਤਾਂ ਨਿਸਚੇ ਨਾਲ ਜਾਣੋ ਕਿ ਹਿੰਦੂ ਕਿਧਰੇ ਵੀ ਦਿੱਸਣ ਵਿੱਚ ਨਾ ਆਉਂਦਾ।

ਭਾਵ

ਅੰਕ ਨੰ. ੧੦ ਵਿੱਚ ਨੌਵੇਂ ਪਾਤਿਸ਼ਾਹ ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਜੀ ਦਾ ਮੰਗਲ ਕਰਦਿਆਂ ਕਵੀ ਜੀ ਨੇ ਦੋ ਮੁਖ ਨੁਕਤਿਆਂ ਵਲ ਸਾਡਾ ਧਿਆਨ ਦੁਆਇਆ ਹੈ। ਪਹਿਲਾ ਨੁਕਤਾ ਇਹ ਕਿ ਜੇ ਨੌਵੇਂ ਸਤਿਗੁਰੂ ਦਿੱਲੀ ਵਿੱਚ ਜਾ ਕੇ ਆਪਣੇ ਪਵਿੱਤ੍ਰ ਸੀਸ ਦਾ ਬਲੀਦਾਨ ਨਾ ਦੇਂਦੇ ਤਾਂ ਹਿੰਦੂ ਧਰਮ ਦੇ ਚਿੰਨ੍ਹ ਜਗਤ ਤੋਂ ਸਦਾ ਲਈ ਅਲੋਪ ਹੋ ਜਾਂਦੇ, ਵਰਨਾਂ ਤੇ ਆਸ਼੍ਰਮਾਂ ਦੀ ਤਮੀਜ਼ ਮੁੱਕ ਜਾਂਦੀ। ਦੇਵ ਮੰਦਰਾਂ, ਵੇਦਾਂ ਤੇ ਹਿੰਦੂ ਧਰਮ ਦਾ ਸਦਾ ਲਈ ਭਾਰਤ ਵਿੱਚੋਂ ਨਾਮੋ ਨਿਸ਼ਾਨ ਮਿਟ ਜਾਂਦਾ। ਨੇਕੀ ਦੀ ਜਗਤ ਚੋਂ ਮੌਤ ਹੋ ਜਾਂਦੀ। ਦੂਜਾ ਨੁਕਤਾ ਇਹ ਕਿ ਭਾਰਤ ਦੇ ਹਰ ਕੋਨੇ ਵਿੱਚ ਇਸਲਾਮ ਧਰਮ ਦਾ ਬੋਲ ਬਾਲਾ ਹੋ ਜਾਂਦਾ। ਉਸੇ ਧਰਮ ਦੇ ਚਿੰਨ੍ਹ ਲੋਕ ਧਾਰਨ ਕਰਨ ਲੱਗ ਪੈਂਦੇ। ਗੁਰੂ ਜੀ ਦੀ ਸ਼ਹੀਦੀ ਸਿੱਖ ਧਰਮ ਦੀਰੱਖਿਆ ਲਈ ਨਹੀਂ ਸੀ, ਸਗੋਂ ਹਿੰਦੂ ਧਰਮ ਤੇ ਉਸ ਦੇ ਚਿੰਨ੍ਹਾਂ ਦੀਰਾਖੀ ਲਈ ਸੀ, ਜਿਵੇਂ ਕਿ ਦਸਮ ਗੁਰੂ ਜੀ ਨੇ ਫੁਰਮਾਇਆ ਹੈ ਕਿ-"ਤਿਲਕ ਜੰਞੂਰਾਖਾ ਪ੍ਰਭ ਤਾਕਾ। ਕੀਨੋ ਬਡੋ ਕਲੂ ਮਹਿ ਸਾਕਾ॥" ਇਸ ਲਈ ਚਾਹੀਦਾ ਤਾਂ ਇਹ ਸੀ ਕਿ ਹਿੰਦੂ ਕੌਮ ਸ੍ਰੀ ਗੁਰੂ ਤੇਗ਼ ਬਹਾਦਰ ਜੀ ਦੀ ਕ੍ਰਿਤਗਜ ਹੁੰਦੀ, ਗੁਰੂ ਕੀ ਸਿੱਖੀ ਧਾਰਦੀ ਤੇ ਗੁਰੂ ਜੀ ਦੇ ਉਪਕਾਰ ਦਾ ਸਦਾ ਸਿਮਰਨ ਕਰਦੀ, ਪਰ ਅਫਸੋਸ ਕਿ ਉਸ ਹਿੰਦੂ ਬਹੁ-ਗਿਣਤੀ ਦੀ ਸਰਕਾਰ ਗੁਰੂ ਜੀ ਦੇ ਸ਼ਹੀਦੀ ਗੁਰਪੁਰਬ ਦੀ ਸਾਰੇ ਭਾਰਤ ਵਿੱਚ ਛੁੱਟੀ ਕਰਨ ਦੇ ਵਿਰੁੱਧ ਅੜੀ ਹੋਈ ਹੈ।

## ੭. ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਮੰਗਲ

ਨਿਹਾਰ ਕੈ ਕਲੀ ਸੁ ਕਾਲ ਕੀ ਕਰਾਲ ਚਾਲ,<br>
ਬੋਲ ਆਪਨੋ ਸੰਭਾਲ ਈਸ ਬੇਦ ਮੈਂ ਜੁ ਲੇਖ ਹੈ।<br>
ਜਦਾ ਜਦਾਹਿਂ ਹੋਤ ਹੈ, ਗਿਲਾਨਿ ਹਾਨਿ ਬੈਦਕੈ<br>
ਧਰੰਮ ਕੀ, ਤਦਾਹਿਂ ਮੈਂ ਧਰੋਂ ਸਰੂਪ ਪੇਖ ਹੈ।<br>
ਨਹੀਂ ਤੁ ਕਾਂਹਿ ਖਾਸ ਕੋ ਪਠਾਇ ਹੌਂ ਸ਼ਕੱਤ ਦੈ,<br>
ਧਰੰਮ ਬੀਜ ਬੋਇ ਹੌਂ ਅਧ੍ਰੱਮ ਖੋਇ ਸੇਖ ਹੈ।<br>
ਇਹੀ ਵਿਚਾਰ ਕੈ, ਪਠਯੋ ਗੁਰੂ ਗੁਬਿੰਦ ਸਿੰਘ ਕੋ,<br>
ਖਿਤਾਬ ਦੈ ਸਪੂਤ, ਪ੍ਰੱਭ ਆਪਨੋ ਸੁ ਭੇਖ ਹੈ ॥੧੧॥

ਪਦਅਰਥ:

ਕਲੀ=ਕਲਜੁਗ ਦੇ। ਕਾਲ=ਸਮੇਂ ਦੀ। ਕਰਾਲ=ਭਿਆਨਕ। ਸੰਭਾਲ=ਯਾਦ ਕਰਕੇ। ਲੇਖ ਹੈ=ਲਿਖਿਆ ਹੋਇਆ ਹੈ। ਜਦਾ ਜਦਾਹਿਂ=ਜਦੋਂ ਜਦੋਂ ਵੀ। ਗਿਲਾਨਿ=ਨਫ਼ਰਤ। ਹਾਨਿ=ਨਿਰਾਦਰੀ। ਬੈਦਕੈ ਧਰੰਮ ਕੀ=ਵੇਦਕ (ਆਸਤਕ) ਧਰਮ ਦੀ। ਤਦਾਹਿਂ=ਤਦੋਂ (ਤਦੋਂ)। ਕਾਂਹਿ=ਕਿਸੇ। ਖਾਸ ਕੋ=ਆਪਣੇ ਖਾਸ ਨਿਕਟਵਰਤੀ ਨੂੰ। ਪਠਾਇ ਹੌਂ=ਭੇਜਦਾ ਹਾਂ। ਅਧ੍ਰੱਮ=ਪਾਪਾਂ ਨੂੰ। ਖੋਇ=ਨਾਸ ਕਰਦਾ ਹਾਂ। ਸੇਖ=ਬਾਕੀ। ਖਿਤਾਬ=ਪਦਵੀ। ਭੇਖ ਹੈ=ਸਰੂਪ ਬਣਾ ਕੇ।

ਅਰਥ

੧ ਅਕਾਲ ਪੁਰਖ ਨੇ ਕਲਜੁਗ ਦੇ ਸਮੇਂ ਦੀ ਭਿਆਨਕ ਚਾਲ ਦੇਖ ਕੇ ਆਪਣਾ ਵੇਦਾਂ ਵਿੱਚ ਜੋ ਲਿਖਿਆ ਹੋਇਆ ਬਚਨ ਹੈ (ਉਸ ਨੂੰ) ਯਾਦ ਕਰਕੇ।

੨ ਕਿ ਜਦੋਂ ਜਦੋਂ ਵੀ (ਜਗਤ ਵਿਚ) ਵੇਦਕ (ਆਸਤਕ) ਧਰਮ ਵਲੋਂ ਨਫ਼ਰਤ ਤੇ ਉਸਦੀ ਨਿਰਾਦਰੀ ਹੁੰਦੀ ਹੈ, ਤਦੋਂ ਤਦੋਂ ਮੈਂ (ਸਮੇਂ ਦੀ ਹਾਲਤ) ਦੇਖ ਕੇ ਆਪਣਾ ਸਰੂਪ ਧਾਰਦਾ ਹਾਂ।

੩ ਨਹੀਂ ਤਾਂ ਕਿਸੇ ਖਾਸ (ਨਿਕਟਵਰਤੀ) ਨੂੰ ਸ਼ਕਤੀ ਦੇ ਕੇ ਭੇਜਦਾ ਹਾਂ, (ਉਸਰਾਹੀਂ) ਧਰਮ ਦਾ ਬੀਜ ਬੀਜਦਾ ਹਾਂ ਤੇ ਬਾਕੀ ਪਾਪਾਂ ਨੂੰ ਨਾਸ ਕਰਦਾ ਹਾਂ।

੪ ਇਹੋ ਹੀ ਵਿਚਾਰ ਕੇ ਦਸਵੇਂ ਗੁਰੂ (ਸ੍ਰੀ ਗੁਰੂ ਗੋਬਿੰਦ ਸਿੰਘ ਜੀ) ਨੂੰ ਸੁਪੁੱਤਰ ਦੀ ਪਦਵੀ ਦੇ ਕੇ ਆਪਣਾ ਹੀ ਸਰੂਪ (ਬਣਾ ਕੇ) ਪ੍ਰਭੂ ਨੇ ਭੇਜਿਆ ਹੈ।

ਅਕਾਲ ਦੀਨ ਦਯਾਲ ਤੇਜ ਓਜ ਦੈ ਬਿਸਾਲ ਗੁਰੈਂ,<br>
ਭੇਜਿਓ ਜਗੱਤ ਮੈਂ ਭਗੱਤਿ ਸ੍ਵੈ ਦਿਢਾਵਨੋ।

ਉਦੈ ਦਿਨਿੰਦ ਜਯੋਂ ਭਏ ਗੁਰੂ ਗੁਬਿੰਦ ਸਿੰਘ ਜੂ,
ਨਿਸਾ ਅਵਿੱਦਿਆ ਨਸੀ ਪ੍ਰਕਾਸ਼ ਗਯਾਨ ਛਾਵਨੋ।
ਨਿਸਾਚਰੀ ਸਮੋਹ ਸੈਨ ਐਨ ਆਸੁਰੀ ਖਿਸੀ,
ਲਟੇ ਨਖੱਤ ਮੱਤ ਜੇ ਅਵੈਦਕੈ ਅਪਾਵਨੋ।
ਤੁਕਿੰਦ ਤੇਜ ਇੰਦੁ ਕੇ ਮਨਿੰਦ ਮੰਦ ਥਾ ਭਯੋ,
ਬੁਲਿੰਦ ਬੇਦ ਹਿੰਦੁ ਧ੍ਰੰਮ ਭਾ ਅਨਿੰਦ ਪਾਵਨੋ ॥੧੨॥

ਪਦਅਰਥ:

ਓਜ=ਬਲ। ਬਿਸਾਲ=ਬਹੁਤਾ। ਸ੍ਵੈ=ਆਪਣੀ। ਉਦੈ=ਪ੍ਰਗਟ ਹੋਏ। ਦਿਨਿੰਦ=ਸੂਰਜ। ਜਯੋਂ=ਵਾਂਗ। ਨਿਸਾ=ਰਾਤ। ਛਾਵਨੋ=ਫੈਲ ਗਿਆ। ਨਿਸਾਚਰੀ=ਰਾਤ ਨੂੰ ਫਿਰਨ ਵਾਲੀ। ਸਮੋਹ=ਮੋਹ ਸਣੇ। ਸੈਨ=ਫ਼ੌਜ। ਐਨ=ਚੰਗੀ ਤਰ੍ਹਾਂ। ਆਸੁਰੀ=ਰਾਖਸ਼ੀ, ਕਾਮ ਆਦਿ ਵਿਕਾਰਾਂ ਦਾ ਇਕੱਠ। ਖਿਸੀ=ਖਿਸਕ ਗਈ ਭਾਵ ਦੂਰ ਹੋ ਗਈ। ਲਟੇ=ਛਪ ਗਏ। ਨਖੱਤ=ਤਾਰੇ। ਮੱਤ ਜੇ ਅਵੈਦਕੈ=ਜਿਹੜੇ ਵੇਦ ਵਿਰੁਧ ਮੱਤ ਸਨ। ਅਪਾਵਨੋ=ਅਪਵਿੱਤ੍ਰ। ਤੁਕਿੰਦ=ਤੁਰਕਾਂ ਦਾ ਬਾਦਸ਼ਾਹ, ਔਰੰਗਜ਼ੇਬ। ਇੰਦੁ=ਚੰਦ੍ਰਮਾ। ਮਨਿੰਦ=ਵਾਂਗ। ਮੰਦ=ਫਿੱਕਾ। ਬੁਲਿੰਦ=ਉੱਚਾ। ਅਨਿੰਦ=ਉਸਤਤਿ ਯੋਗ। ਪਾਵਨੋ=ਪਵਿੱਤ੍ਰ।

ਅਰਥ

੧ ਦੀਨ ਦਇਆਲ ਅਕਾਲ ਪੁਰਖ ਨੇ ਆਪਣੀ ਭਗਤੀ ਦ੍ਰਿੜ੍ਹ ਕਰਾਉਣ ਲਈ (ਦਸਵੇਂ) ਗੁਰਾਂ ਨੂੰ ਤੇਜ ਤੇ ਬਹੁਤਾ ਬਲ ਦੇ ਕੇ ਜਗਤ ਵਿੱਚ ਭੇਜਿਆ।

੨ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸੂਰਜ ਵਾਂਗ ਪ੍ਰਗਟ ਹੋਏ, ਜਿਨ੍ਹਾਂ ਦੇ ਗਿਆਨਰੂਪ ਪ੍ਰਕਾਸ਼ ਦੇ ਫੈਲਣ ਨਾਲ ਅਵਿੱਦਿਆ ਦੀਰਾਤ ਨਾਸ ਹੋ ਗਈ।

੩ ਮੋਹ ਦੇ ਸਣੇਰਾਤ ਨੂੰ ਫਿਰਨ ਵਾਲੀ ਵਿਕਾਰਾਂ ਦੀਰਾਖਸ਼ੀ ਫ਼ੌਜ ਚੰਗੀ ਤਰ੍ਹਾਂ ਦੂਰ ਹੋ ਗਈ ਅਤੇ ਵੇਦ (ਆਸਤਕਤਾ) ਵਿਰੋਧੀ ਜੋ ਅਪਵਿੱਤ੍ਰ ਮੱਤਾਂਰੂਪ ਤਾਰੇ (ਸਨ ਉਹ ਸਾਰੇ) ਛਪ ਗਏ।

੪ ਔਰੰਗਜ਼ੇਬ ਦਾ ਤੇਜ ਚੰਦ ਵਾਂਗ ਫਿੱਕਾ ਪੈ ਗਿਆ। ਵੇਦਕ (ਆਸਤਕ) ਹਿੰਦੂ ਧਰਮ ਉਸਤਤ ਯੋਗ, ਪਵਿੱਤ੍ਰ ਤੇ ਉੱਚਾ ਹੋ ਗਿਆ।

ਦੁਖੀ ਬਿਲੋਕ ਲੋਕ ਤ੍ਰੈ ਬਿਸੋਕ ਕਾਰਨੈ ਹਿਤੈ,
ਉਧਾਰਨੈ ਭਵਾਂਬੁਧੈ ਅਨੰਤ ਜੀਵ ਜਾਲਸਾ।
ਜਗੱਤ ਮਾਤ ਈਸ਼੍ਵਰੀ ਸ਼ਕੱਤ ਆਦਿ ਕੇ ਤਈਂ,
ਭਗੱਤਿ ਭਾਵ ਅੱਤਿ ਕੈ ਬਿਦੱਤ ਕੀਨ ਖਯਾਲਸਾ।
ਕ੍ਰਿਪਾਨ ਬਾਨ ਪਾਨ ਲੈ ਪ੍ਰਹਾਨ ਕੈ ਕੁਸੱਤਰੈਂ,
ਬਖਯਾਨ ਬ੍ਰੱਹਮ ਗਯਾਨ ਦੈ ਮਹਾਨ ਕੈ ਉਜਾਲਸਾ।
ਗੁਰੂ ਗੁਬਿੰਦ ਸਿੰਘ ਕੇ ਪਦਾਰਬਿੰਦ ਪੈ ਨਮੋ,
ਬਰੰਨ ਚਾਰ ਮੇਲਿ ਪੰਥ ਸਾਰ ਕੀਨ ਖਾਲਸਾ ॥੧॥

ਪਦਅਰਥ:

ਬਿਲੋਕ=ਦੇਖ ਕੇ। ਲੋਕ ਤ੍ਰੈ=ਤਿੰਨਾਂ ਲੋਕਾਂ ਨੂੰ। ਬਿਸੋਕ=ਅਨੰਦਤ। ਕਾਰਨੈ ਹਿਤੈ=ਕਾਰਨ ਵਾਸਤੇ। ਭਵਾਂਬੁਧੈ=ਸੰਸਾਰ ਸਮੁੰਦਰ ਤੋਂ। ਅਨੰਤ=ਅਣਗਿਣਤ। ਜਾਲਸਾ=ਮੋਹ ਦੇ ਜਾਲ 'ਚ ਫਸੇ ਹੋਏ। ਈਸ਼੍ਵਰੀ ਸ਼ਕੱਤ ਆਦਿ=ਅਕਾਲ ਪੁਰਖ ਦੀ ਆਦਿ ਸ਼ਕਤੀ। ਅੱਤਿ ਕੈ=ਬਹੁਤਾ ਕਰਕੇ। ਬਿਦੱਤ=ਪ੍ਰਗਟ। ਖਯਾਲਸਾ=ਧਿਆਨ ਜੋੜ ਕੇ। ਬਾਨ=ਤੀਰ। ਪਾਨ=ਹੱਥ। ਪ੍ਰਹਰਨ ਕੈ=ਨਾਸ ਕਰਕੇ। ਕੁੱਸਤਰੈਂ=ਖੋਟੇ ਵੈਰੀਆਂ ਨੂੰ। ਉਜਾਲਸਾ=ਚਾਨਣ ਕੀਤਾ। ਪਦਾਰਬਿੰਦ=ਚਰਨ ਕੰਵਲ। ਸਾਰ=ਸ੍ਰੇਸ਼ਟ।

ਅਰਥ

੧ (ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ) ਤਿੰਨਾਂ ਲੋਕਾਂ ਨੂੰ ਦੁਖੀ ਦੇਖ ਕੇ (ਉਨ੍ਹਾਂ ਨੂੰ) ਅਨੰਦਤ ਕਰਨ ਵਾਸਤੇ ਤੇ ਮੋਹ 'ਚ ਫਸੇ ਹੋਏ ਅਣਗਿਣਤ ਜੀਵਾਂ ਨੂੰ ਸੰਸਾਰ ਸਮੁੰਦਰ ਤੋਂ ਪਾਰ ਕਰਨ ਲਈ।

੨ ਜਗਤ ਦੀ ਮਾਤਾ ਅਕਾਲ ਪੁਰਖ ਦੀ ਆਦਿ ਸ਼ਕਤੀ ਨੂੰ ਬਹੁਤੀ ਪ੍ਰੇਮਾ ਭਗਤੀ ਕਰ ਕੇ ਧਿਆਨ ਦੁਆਰਾ ਪ੍ਰਗਟ ਕੀਤਾ।

੩ ਅਤੇ ਹੱਥ ਵਿੱਚ ਤਲਵਾਰ ਤੇ ਤੀਰ ਲੈ ਕੇ ਖੋਟੇ ਵੈਰੀਆਂ ਦਾ ਨਾਸ ਕੀਤਾ, ਬ੍ਰਹਮ ਗਿਆਨ ਦਾ ਉਪਦੇਸ਼ ਦੇ ਕੇ ਗਿਆਨ ਦਾ ਵੱਡਾ ਚਾਨਣ ਕੀਤਾ।

੪ ਐਸੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਚਰਨ ਕੰਵਲਾਂ ਉੱਤੇ ਨਮਸ਼ਕਾਰ ਕਰਦਾ ਹਾਂ, ਜਿਨ੍ਹਾਂ ਨੇ ਚਹੁੰ ਵਰਨਾਂ ਨੂੰ ਇਕੱਠਿਆਂ ਕਰ ਕੇ ਸ੍ਰੇਸ਼ਟ ਖਾਲਸਾ ਪੰਥ ਸਾਜਿਆ।

ਮੜ੍ਹੀ ਮਸਾਨ ਗੋਰ ਦੇਵ ਥਾਨ ਮੂਰਤੀ ਪਖਾਨ,
ਪੂਜਨੋ ਜੜ੍ਹਾਨ ਕੋ ਛੁਡਾਨ ਜਾਨ ਜਾਲਸਾ।
ਕੁਮੰਤ੍ਰ ਤੰਤ੍ਰ ਜੰਤ੍ਰ ਜੋ ਬਿਰੁੱਧ ਬੇਦ ਭੇਦ ਭ੍ਰੰਮ,
ਖੇਦ ਦਾਇ ਛੇਦ ਕੈ ਅਭੇਦ ਗ੍ਯਾਨ ਪਾਲਸਾ।
ਪਖੰਡ ਭੇਖ ਖੰਡ ਕੈ ਅਦੰਡ ਚੰਡ ਦੰਡ ਕੈ,
ਪ੍ਰਚੰਡ ਪੰਥ ਮੰਡ ਕੈ ਬ੍ਰਹਮੰਡ ਕੈ ਉਜਾਲਸਾ।
ਗੁਰੂ ਗੁਬਿੰਦ ਸਿੰਘ ਕੇ ਪਦਾਰਬਿੰਦ ਪੈ ਨਮੋ,
ਬਰੰਨ ਚਾਰ ਮੇਲਿ ਜਾਂਹਿ ਕੀਨ ਪੰਥ ਖਾਲਸਾ ॥੨॥

ਪਦਅਰਥ:

ਮੜ੍ਹੀ=ਮੁਰਦੇ ਦੇ ਸਸਕਾਰ ਦੀ ਥਾਂ ਤੇ ਬਣਾਈ ਹੋਈ ਇਮਾਰਤ। ਮਸਾਨ=ਮੁਰਦੇ ਦੇ ਸਸਕਾਰ ਦੀ ਥਾਂ। ਗੋਰ=ਕਬਰ। ਦੇਵ ਥਾਨ=ਦੇਵ ਮੰਦਰ। ਮੂਰਤੀ ਪਖਾਨ=ਪੱਥਰ ਦੀਆਂ ਮੂਰਤਾਂ। ਜੜ੍ਹਾਨ=(ਦਰੱਖ਼ਤ, ਪੱਥਰ ਆਦਿ) ਜੜ੍ਹ ਪਦਾਰਥਾਂ ਨੂੰ। ਛੁਡਾਨ=ਛੁਡਾਇਆ। ਜਾਲਸਾ=ਫਾਹੀ। ਕੁ=ਖੋਟੇ (ਮੰਤ੍ਰ ਜੰਤ੍ਰ ਤੇ ਤੰਤ੍ਰ ਨਾਲ ਖੋਟੇ ਸ਼ਬਦ ਜੋੜ ਲਉ। ) ਖੇਦ ਦਾਇ=ਦੁੱਖ ਦੇਣ ਵਾਲੇ। ਅਭੇਦ=ਏਕਤਾ ਦਾ। ਪਾਲਸਾ=ਪਾਲਣਾ ਕੀਤੀ। ਪਖੰਡਿ ਭੇਖ=ਪਖੰਡੀ ਭੇਖਾਂ ਦਾ। ਖੰਡ ਕੈ=ਖੰਡਨ ਕਰਕੇ। ਅਦੰਡ=ਜਿਸ ਨੂੰ ਦੰਡ ਨਾ ਦਿੱਤਾ ਜਾ ਸਕੇ। ਚੰਡ=ਤਿੱਖਾ। ਦੰਡ ਕੈ=ਸਜ਼ਾ ਦਿੱਤੀ। ਪ੍ਰਚੰਡ=ਬਹੁਤ ਤਿੱਖਾ। ਮੰਡ ਕੈ=ਰਚ ਕੇ, ਸਾਜ ਕੇ। ਉਜਾਲਸਾ=ਪ੍ਰਕਾਸ਼ ਕੀਤਾ।

ਅਰਥ

੧ (ਜਿਸ ਕਲਗੀਧਰ ਜੀ ਨੇ) ਮੜ੍ਹੀਆਂ, ਮਸਾਣਾਂ, ਕਬਰਾਂ, ਦੇਵ ਮੰਦਰਾਂ, ਪੱਥਰ ਦੀਆਂ ਮੂਰਤਾਂ ਤੇ ਜੜ੍ਹ ਪਦਾਰਥਾਂ (ਦੀ ਪੂਜਾ) ਨੂੰ ਫਾਹੀ ਜਾਣਕੇ (ਉਨ੍ਹਾਂ ਦਾ) ਪੂਜਨ ਛੁਡਾਇਆ।

੨ ਖੋਟੇ ਮੰਤ੍ਰ ਖੋਟੇ ਤੰਤ੍ਰ ਤੇ ਖੋਟੇ ਜੰਤ੍ਰ ਜੋ ਵੇਦ ਦੇ ਵਿਰੁੱਧ ਤੇ ਦੁੱਖ ਦੇਣ ਵਾਲੇ ਸਨ, ਨੂੰ ਅਤੇ ਭੇਦ ਤੇ ਭ੍ਰਮ ਨੂੰ ਕੱਟ ਕੇ ਏਕਤਾ ਦੇ ਗਿਆਨ ਨੂੰ ਪਾਲਿਆ।

੩ ਪਖੰਡੀ ਭੇਖਾਂ ਦਾ ਖੰਡਨ ਕੀਤਾ। ਜਿਨ੍ਹਾਂ ਨੂੰ ਕੋਈ ਦੰਡ ਨਹੀਂ ਸੀ ਦੇ ਸਕਦਾ (ਉਨ੍ਹਾਂ ਨੂੰ) ਤਿੱਖਾ ਦੰਡ ਦੇ ਕੇ, ਬਹੁਤ ਤਿੱਖਾ ਖਾਲਸਾ ਪੰਥਰਚ ਕੇ ਬ੍ਰਹਮੰਡ ਵਿੱਚ (ਧਰਮ ਦਾ) ਚਾਨਣ ਕੀਤਾ।

੪ ਦੇਖੋ ਅੰਕ ਨੰ. ੧੩ ਦੀ ਚੌਥੀ ਤੁਕ ਦਾ ਅਰਥ।

ਅਤੀਵ ਧੀਰ ਬੀਰ ਤੇਜਵਾਨ ਜ੍ਵਾਨਰੂਪਰਾਸਿ,
ਖਾਨਿ ਰਾਜਨੀਤਿ ਜੋ ਪ੍ਰਤੀਤ ਪ੍ਰੀਤ ਪਾਲਸਾ।
ਅਨੂਪ ਰੂਪ ਆਰਯੰ ਕਮਾਨ ਬਾਨ ਧਾਰਯੰ,
ਅਪਾਰ ਸੱਤ੍ਰ ਟਾਰਯੰ ਉਦਾਰਯੰ ਕਮਾਲਸਾ।
ਪ੍ਰਕਾਸ਼ ਪੁੰਜ ਭ੍ਰਾਜ ਹੈਂ ਸਭਾ ਸੁਰਿੰਦ ਲਾਜ ਹੈ,
ਨਰਿੰਦ ਸੇ ਬਿਰਾਜ ਹੈਂ ਤ੍ਰਕਿੰਦ ਤੇਜ ਗਾਲਸਾ।
ਗੁਰੂ ਗੁਬਿੰਦ ਸਿੰਘ ਕੇ ਪਦਾਰਬਿੰਦ ਪੈ ਨਮੋ,
ਬਰੰਨ ਚਾਰ ਮੇਲ ਜਾਂਹਿ ਕੀਨ ਪੰਥ ਖਾਲਸਾ ॥੩॥

ਪਦਅਰਥ:

ਅਤੀਵ=ਬਹੁਤੇ। ਰੂਪਰਾਸਿ=ਰੂਪ ਦੀ ਹੱਦ ਭਾਵ ਬਹੁਤ ਸੁੰਦਰ। ਖਾਨਿ=ਖਾਣੀ। ਪ੍ਰਤੀਤ=ਭਰੋਸੇ। ਪਾਲਸਾ=ਪਾਲਣਾ ਕਰਨ ਵਾਲੇ। ਆਰਯੰ=ਸ੍ਰੇਸ਼ਟ। ਅਪਾਰ ਸੱਤ੍ਰ=ਬਹੁਤੇ ਵੈਰੀਆਂ ਨੂੰ। ਉਦਾਰਯੰ=ਦਾਤੇ।

ਕਮਾਲਸਾ=ਬਹੁਤੇ ਵੱਡੇ। ਪ੍ਰਕਾਸ਼ ਪੁੰਜ=ਬਹੁਤੇ ਪ੍ਰਕਾਸ਼ ਸਹਿਤ। ਭ੍ਰਾਜ ਹੈਂ=ਸਜਰਹੇ ਹਨ। ਸੁਰਿੰਦ=ਇੰਦ੍ਰ ਦੀ। ਲਾਜ ਹੈ=ਸ਼ਰਮਿੰਦਾ ਹੋਰਹੀ ਹੈ। ਨਰਿੰਦ ਸੇ=ਰਾਜਿਆਂ ਵਾਂਗ। ਤੁਕਿੰਦ=ਤੁਰਕਾਂ ਦਾ ਬਾਦਸ਼ਾਹ, ਔਰੰਗਜ਼ੇਬ। ਗਾਲਸਾ=ਗਾਲਣ ਵਾਲੇ, ਨਸ਼ਟ ਕਰਨ ਵਾਲੇ।

**ਅਰਥ**

੧ (ਸ੍ਰੀ ਗੁਰੂ ਗੋਬਿੰਦ ਸਿੰਘ ਜੀ) ਬਹੁਤੇ ਧੀਰਜ ਤੇ ਤੇਜ ਵਾਲੇ ਸੂਰਮੇਂ, ਬਹੁਤ ਸੁੰਦਰ ਜਵਾਨ, ਜੋਰਾਜਨੀਤੀ ਦੀ ਖਾਣਿ, ਭਰੋਸੇ ਤੇ ਪ੍ਰੀਤੀ ਦੀ ਪਾਲਣਾ ਕਰਨ ਵਾਲੇ ਹਨ।

੨ ਜਿਨ੍ਹਾਂ ਦਾ ਉਪਮਾ ਤੋਂਰਹਿਤ ਸੁੰਦਰ ਸਰੂਪ ਹੈ (ਅਤੇ ਜਿਨ੍ਹਾਂ ਨੇ) ਕਮਾਨ ਤੇ ਤੀਰ ਪਕੜ ਕੇ ਬਹੁਤੇ (ਜ਼ਾਲਮ) ਵੈਰੀ ਨਾਸ ਕੀਤੇ, (ਉਹ ਸਤਿਗੁਰੂ) ਬਹੁਤ ਵੱਡੇ ਦਾਤੇ ਹਨ।

੩ (ਉਹ) ਬਹੁਤੇ ਪ੍ਰਕਾਸ਼ ਸਹਿਤ ਸਜਰਹੇ ਹਨ (ਜਿਨ੍ਹਾਂ ਦੀ ਸਭਾ ਨੂੰ ਦੇਖ ਕੇ) ਇੰਦ੍ਰ ਦੀ ਸਭਾ ਵੀ ਸ਼ਰਮਿੰਦਾ ਹੋਰਹੀ ਹੈ, ਰਾਜਿਆਂ ਵਾਂਗ ਬਿਰਾਜਰਹੇ ਹਨ, ਔਰੰਗਜ਼ੇਬ ਦੇ ਤੇਜ ਨੂੰ ਨਸ਼ਟ ਕਰਨ ਵਾਲੇ ਹਨ।

੪ ਦੇਖੋ ਅੰਕ ਨੰ. ੧੩ ਦੀ ਚੌਥੀ ਤੁਕ ਦਾ ਅਰਥ।

ਪ੍ਰਭਾ ਪ੍ਰਤਾਪ ਉੱਜਲੰ ਦਿਪੰਤ ਤੇਜ ਬਿੱਜਲੰ,
ਘਟਾ ਘੁਮੰਡ ਸੱਜਲੰ ਚਮੂੰ ਬਿਸਾਲ ਚਾਲਸਾ।
ਕ੍ਰਿਪਾਣ ਹੀ ਪਸਿੰਦ ਕੀ ਨਰਿੰਦ ਕੀ ਮ੍ਰਯਾਦ ਯਾਦ,
ਜੰਗ ਤੈ ਗੁਬਿੰਦ ਦੋਇ ਰਾਖ ਹੈਂ ਸੰਭਾਲਸਾ।
ਹਠੀ ਸਤੀ ਤਪੀ ਜਪੀ ਜਤੀ ਮਤੀ ਊਚ ਸੂਚ,
ਰਤੀ ਪਤੀ ਕੋ ਬ੍ਰਿਤੀ ਅਤੀ ਮਾਨ ਮਾਲਸਾ।
ਗੁਰੂ ਗੁਬਿੰਦ ਸਿੰਘ ਕੇ ਪਦਾਰਬਿੰਦ ਪੈ ਨਮੋ,
ਬਰੰਨ ਚਾਰ ਮੇਲਿ ਜਾਂਹਿ ਕੀਨ ਪੰਥ ਖਾਲਸਾ ॥ ੪ ॥

ਪਦਅਰਥ:

ਪ੍ਰਭਾ=ਸੋਭਾ। ਦਿਪੰਤ=ਚਮਕ ਰਿਹਾ ਹੈ। ਬਿੱਜਲੰ=ਬਿਜਲੀ ਵਾਂਗ। ਘਟਾ ਘੁਮੰਡ=ਉਛਲ ਕੇ ਆਈ ਘਟਾ ਵਾਂਗ। ਸੱਜਲੰ=ਜਲ ਸਮੇਤ। ਚਮੂੰ=ਫ਼ੌਜ। ਬਿਸਾਲ=ਬਹੁਤੀ। ਚਾਲਸਾ=ਚਲਦੀ ਹੈ। ਨਰਿੰਦ ਕੀ ਮ੍ਰਯਾਦ=ਰਾਜਿਆਂ ਦੀਰੀਤੀ। ਤੈ=ਅਤੇ। ਗੁਬਿੰਦ=ਅਕਾਲ ਪੁਰਖ। ਸੰਭਾਲਸਾ=ਯਾਦ। ਮਤੀ ਊਚ=ਉੱਚੀ ਮੱਤ ਵਾਲੇ। ਸੂਚ=ਪਵਿੱਤ੍ਰ। ਰਤੀ ਪਤੀ=ਕਾਮ ਦੇਵ। ਬ੍ਰਿਤੀ=ਉਪ੍ਰਾਮ। ਅਤੀ=ਬਹੁਤੇ। ਮਾਨ ਮਾਲਸਾ=ਹੰਕਾਰ ਨੂੰ ਮਲ ਦੇਣ ਵਾਲੇ।

**ਅਰਥ**

੧ ਜਿਨ੍ਹਾਂ ਦੀ ਸੋਭਾ, ਪ੍ਰਤਾਪ ਤੇ ਤੇਜ ਬਿਜਲੀ ਵਾਂਗ ਉੱਜਲਾ ਚਮਕ ਰਿਹਾ ਹੈ ਅਤੇ ਜਲ ਸਹਿਤ ਉਛਲ ਕੇ ਆਈ ਬੱਦਲ ਦੀ ਘਟਾ ਵਾਂਗ (ਜਿਨ੍ਹਾਂ ਦੀ) ਸਾਰੀ ਫ਼ੌਜ ਚਲਦੀ ਹੈ।

੨ ਰਾਜਿਆਂ ਦੀਰੀਤੀ ਨੂੰ ਯਾਦਰੱਖ ਕੇ ਗੁਰਾਂ ਨੇ ਤਲਵਾਰ ਨੂੰ ਹੀ ਪਸੰਦ ਕੀਤਾ ਹੈ, ਜੰਗ ਤੇ ਅਕਾਲ ਪੁਰਖ ਦੋਹਾਂ ਨੂੰ ਸਦਾ ਯਾਦਰੱਖਦੇ ਹਨ।

੩ (ਆਪ) ਹਠੀ, ਸਤੀ, ਤਪੀ, ਜਤੀ, ਉੱਚੀ ਮੱਤ ਵਾਲੇ ਤੇ ਪਵਿੱਤ੍ਰ ਹਨ, ਕਾਮ ਤੋਂ ਬਹੁਤ ਉਪ੍ਰਾਮਰਹਿੰਦੇ ਹਨ ਤੇ ਹੰਕਾਰ ਨੂੰ ਮਲ ਦੇਣ ਵਾਲੇ ਹਨ।

੪ ਦੇਖੋ ਅੰਕ ਨੰ. ੧੩ ਦੀ ਚੌਥੀ ਤੁਕ ਦਾ ਅਰਥ।

ਸਰੂਪ ਦੇਵਤਾਨ ਸੇ ਸੁਹਾਹਿਂ ਚੰਦ੍ਰ ਭਾਨ ਸੇ,
ਸਪੂਤ ਜਯੋਂ ਨ੍ਰਿਪਾਨ ਕੇ ਗੁਮਾਨ ਕੇ ਬਿਡਾਲਸਾ।
ਨਿਹਾਰ ਨਾਰਿ ਲੋਭ ਹੈਂ ਪਰੀਨ ਚਿੱਤ ਛੋਭ ਹੈਂ,
ਮਨੋ ਆਨੰਦ ਗੋਭ ਹੈਂ ਅਲੋਭ ਹੈਂ ਬਿਸਾਲਸਾ।
ਗੁਨੱਗ, ਤੱਗ, ਆਗਰੰ ਕ੍ਰਿਪਾਰ ਸਾਲ ਸਾਗਰੰ,
ਤ੍ਰਿਲੋਕ ਮੈਂ ਉਜਾਗਰੰ ਸੁ ਨਾਗਰੰ ਕਮਾਲਸਾ।
ਗੁਰੂ ਗੁਬਿੰਦ ਸਿੰਘ ਕੇ ਪਦਾਰਬਿੰਦ ਪੈ ਨਮੋ,
ਬਰੰਨ ਚਾਰ ਮੇਲਿ ਜਾਂਹਿ ਕੀਨ ਪੰਥ ਖਾਲਸਾ ॥ ੫ ॥

### ਪਦਅਰਥ:

ਭਾਨ=ਸੂਰਜ। ਸੇ=ਵਰਗੇ। ਨ੍ਰਿਪਾਨ ਕੇ=ਰਾਜਿਆਂ ਦੇ। ਗੁਮਾਨ=ਹੰਕਾਰ। ਬਿਡਾਲਸਾ=ਦੂਰ ਕਰਨ ਵਾਲੇ। ਪਰੀਨ=ਪਰੀਆਂ ਦੇ। ਛੋਭ ਹੈਂ=ਘਬਰਾਹਟ ਹੋਰਹੀ ਹੈ। ਗੋਭ=ਅੰਕੁਰ, ਨਵੀਂ ਨਿਕਲੀ ਲਗਰ। (ਗੋ) ਪ੍ਰਿਥਵੀ ਨੂੰ (ਭ) ਭੇਦਨ ਕਰ ਕੇ ਜੋ ਨਿਕਲੇ ਸੋ ਗੋਭ। ਅਲੋਭ ਹੈਂ ਬਿਸਾਲਸਾ=ਬਹੁਤੇ ਸੰਤੋਖੀ ਹਨ। ਗੁਣੱਗ=ਗੁਣਾਂ ਦੇ ਗਿਆਤੇ। ਤੱਗ=ਤੱਤ ਦੇ ਜਾਣੂ। ਆਗਰੰ=ਮੁਖੀ, ਪ੍ਰਧਾਨ, ਆਗੂ। ਕ੍ਰਿਪਾਰਸਾਲ ਸਾਗਰੰ=ਸੁੰਦਰ ਕਿਰਪਾ ਦੇ ਸਮੁੰਦਰ। ਉਜਾਗਰੰ=ਪ੍ਰਗਟ, ਮਸ਼ਹੂਰ। ਨਾਗਰੰ ਕਮਾਲਸਾ=ਬਹੁਤੇ ਚਤੁਰ ਹਨ।

### ਅਰਥ

੧ ਜਿਨ੍ਹਾਂ ਦਾ ਸਰੂਪ ਦੇਵਤਿਆਂ ਵਰਗਾ ਹੈ, ਚੰਦ ਤੇ ਸੂਰਜ ਵਾਂਗ ਸੋਭਦੇ ਹਨ, ਜਿਵੇਂਰਾਜਿਆਂ ਦੇ ਪੁੱਤਰ ਹੁੰਦੇ ਹਨ, ਹੰਕਾਰ ਨੂੰ ਦੂਰ ਕਰਨ ਵਾਲੇ ਹਨ।

੨ ਇਸਤ੍ਰੀਆਂ ਵੇਖ ਕੇ ਮੋਹਿਤ ਹੋਰਹੀਆਂ ਹਨ, ਪਰੀਆਂ ਦੇ ਚਿੱਤ ਵਿੱਚ ਘਬਰਾਹਟ ਹੋਰਹੀ ਹੈ, ਜਾਣੋ ਅਨੰਦ ਦੀ ਨਵੀਂ ਨਿਕਲੀ ਲਗਰ ਹਨ, ਬਹੁਤੇ ਸੰਤੋਖੀ ਹਨ।

੩ ਗੁਣਾਂ ਦੇ ਗਿਆਤੇ ਤੇ ਤੱਤ ਦੇ ਜਾਣੂ ਹਨ। (ਕੌਮ ਦੇ ਮਹਾਨ) ਆਗੂ, ਸੁੰਦਰ, ਕਿਰਪਾ ਦੇ ਸਮੁੰਦਰ, ਤਿੰਨਾਂ ਲੋਕਾਂ ਵਿੱਚ ਮਸ਼ਹੂਰ ਤੇ ਬਹੁਤ ਚਤੁਰ ਹਨ।

੪ ਦੇਖੋ ਅੰਕ ਨੰ. ੧੩ ਦੀ ਚੌਥੀ ਤੁਕ ਦਾ ਅਰਥ।

ਬਜੈਂ ਜੁਝਾਉ ਬਾਜ ਜੌ ਸਜੈਂਹ ਜੰਗ ਸਾਜ ਤੌ,
ਲਰੈਂਹ ਅੱਗ੍ਰ ਭਾਜ ਤੌ ਲਜੈਂਹ ਨਾ ਅਨਾਲਸਾ।
ਹਿਤੈ ਸੁ ਜੰਗ ਭੀਮ ਸੇ ਚਿਤੈਂ ਗਨੀਮ ਨੀਮ ਸੇ,
ਮਿਤੈਂ ਹਕੀਮ ਕੀਮ ਸੇ ਰਹੀਮ ਸੇ ਦਯਾਲਸਾ।
ਤੁਕਿੰਦ ਕੋ ਰਮਿੰਦ ਸੇ ਗਰਿੰਦ ਕੋ ਸੁਰਿੰਦ ਸੇ,
ਤਮਿੰਦ ਕੋ ਦਿਨਿੰਦ ਸੇ ਨਿਸਿੰਦ ਸੇ ਜਮਾਲਸਾ।
ਗੁਰੂ ਗੁਬਿੰਦ ਸਿੰਘ ਕੇ ਪਦਾਰਬਿੰਦ ਪੈ ਨਮੋ,
ਬਰੰਨ ਚਾਰ ਮੇਲਿ ਜਾਂਹਿ ਕੀਨ ਪੰਥ ਖਾਲਸਾ ॥ ੬ ॥

### ਪਦਅਰਥ:

ਜੁਝਾਉ ਬਾਜ=ਜੰਗੀ ਵਾਜੇ। ਸਾਜ=ਸਾਮਾਨ। ਅੱਗ੍ਰ ਭਾਜ=ਅੱਗੇ ਭੱਜ ਕੇ। ਲਜੈਂਹ ਨਾ=ਸ਼ਰਮ ਨਹੀਂ ਕਰਦੇ। ਅਨਾਲਸਾ=ਆਲਸ ਤੋਂਰਹਿਤ ਹਨ। ਹਿਤੈ=ਵਾਸਤੇ। ਭੀਮ ਸੇ=ਭੀਮ ਸੈਨ ਵਰਗੇ। ਚਿਤੈਂ=ਦੇਖਦੇ ਹਨ। ਗਨੀਮ=ਦੁਸ਼ਮਣ ਨੂੰ। ਨੀਮ ਸੇ=ਕਮਜ਼ੋਰ ਜੇਹੇ। ਮਿਤੈਂ=ਮਿੱਤ੍ਰਾਂ ਲਈ। ਹਕੀਮ ਕੀਮ=ਕੀਮੀਆਗਰ (ਰਸਾਇਣੀ) ਹਕੀਮ ਵਰਗੇ। ਰਹੀਮ ਸੇ=ਬਖ਼ਸ਼ਿੰਦ ਵਾਹਿਗੁਰੂ ਵਰਗੇ। ਦਯਾਲਸਾ=ਕਿਰਪਾਲੂ। ਤੁਕਿੰਦ ਕੋ=ਤੁਰਕਾਂ ਦੇ ਸੂਬਿਆਂ ਨੂੰ। ਰਮਿੰਦ ਸੇ=ਵਿਸ਼ਨੂੰ ਵਰਗੇ। (ਰਮਾ=ਲਛਮੀ ਦੇ, ਇੰਦ=ਪਤੀ, ਵਿਸ਼ਨੂੰ)। ਗਰਿੰਦ=ਪਹਾੜੀਰਾਜਿਆਂ ਨੂੰ। ਸੁਰਿੰਦ ਸੇ=ਇੰਦ੍ਰ ਵਰਗੇ। ਤਮਿੰਦ ਕੋ=(ਪਾਪਾਂ ਦੇ) ਘੁੱਪ ਅਨ੍ਹੇਰੇ ਨੂੰ। ਦਿਨਿੰਦ ਸੇ=ਸੂਰਜ ਵਰਗੇ। ਨਿਸਿੰਦ=ਚੰਦ੍ਰਮਾਂ। (ਨਿਸ=ਰਾਤ ਦਾ। ਇੰਦ=ਰਾਜਾ, ਚੰਦ੍ਰਮਾਂ)। ਜਮਾਲਸਾ=ਸੁੰਦਰਤਾ ਵਿਚ।

### ਅਰਥ

੧ ਜਦੋਂ ਜੰਗੀ ਵਾਜੇ ਵਜਦੇ ਹਨ ਤਦੋਂ ਜੰਗ ਦਾ ਸਾਮਾਨ ਸਜਾਉਂਦੇ ਹਨ ਅਤੇ ਭੱਜ ਕੇ ਅੱਗੇ ਹੋ ਕੇ ਲੜਦੇ ਹਨ, (ਅਜਿਹਾ ਕਰਨ ਸਮੇਂ) ਸ਼ਰਮ ਨਹੀਂ ਕਰਦੇ ਅਤੇ ਨਾ ਹੀ ਆਲਸ ਕਰਦੇ ਹਨ।

੨ ਜੰਗ ਕਰਨ ਵਾਸਤੇ ਭੀਮ ਸੈਨ ਵਰਗੇ (ਬਲੀ) ਹਨ, ਦੁਸ਼ਮਣਾਂ ਨੂੰ ਕਮਜ਼ੋਰ ਜੇਹੇ ਵੇਖਦੇ ਹਨ, ਮਿੱਤ੍ਰਾਂ ਲਈਰਸਾਇਣੀ ਹਕੀਮਾਂ ਵਾਂਗ (ਰੋਗ-ਨਾਸ਼ਕ) ਹਨ। ਪ੍ਰਮੇਸ੍ਵਰ ਵਾਂਗ ਕਿਰਪਾਲੂ ਹਨ।

੩ ਤੁਰਕਾਂ ਦੇ ਸੂਬਿਆਂ ਨੂੰ (ਫਤਹ ਕਰਨ ਲਈ) ਵਿਸ਼ਨੂੰ ਵਰਗੇ (ਬਲੀ) ਹਨ, ਪਹਾੜੀਰਾਜਿਆਂ ਨੂੰ ਇੰਦ੍ਰ ਵਾਂਗ (ਦਬਾਉਣ ਵਾਲੇ) ਹਨ, ਪਾਪਾਂ ਦੇ ਘੁੱਪ ਅਨ੍ਹੇਰੇ ਨੂੰ ਦੂਰ ਕਰਨ ਲਈ ਸੂਰਜ ਵਰਗੇ ਹਨ, ਸੁੰਦਰਤਾ ਵਿੱਚ ਚੰਦ੍ਰਮਾਂ ਵਰਗੇ ਹਨ।

੪ ਦੇਖੋ ਅੰਕ ਨੰ. ੧੩ ਦੀ ਚੌਥੀ ਤੁਕ ਦਾ ਅਰਥ।

ਅਛੋਹ ਕਾਮ ਕੋਹ ਮੋਹ ਧੋਹ ਦੋਹ ਨ ਧਰੈਂ,
ਅਲੋਹ ਮੋਹ ਤੈ ਸਦਾ ਸਰੋਹ ਲੋਹ ਕਾਲਸਾ।

ਦਜਾਲ ਪ੍ਰੱਣ ਸ੍ਰੱਣ ਚੂੱਣ ਪਾਲਸਾ ਰਸਾਲਸਾ,
ਕਮਾਲ ਸੱਤ੍ਰ ਸਾਲਸਾ ਕਰਾਲ ਅੱਤ੍ਰ ਚਾਲਸਾ।
ਭਜੰਤ ਏਕ ਈਸ ਹੈਂ ਮਲੇਛ ਬੰਸ ਪੀਸ ਹੈਂ,
ਸੁਭੰਤ ਕੇਸ ਸੀਸ ਹੈਂ ਦਿਪੰਤ ਤੇਜ ਜ੍ਵਾਲਸਾ।
ਗੁਰੂ ਗੁਬਿੰਦ ਸਿੰਘ ਕੇ ਪਦਾਰਬਿੰਦ ਪੈ ਨਮੋ,
ਬਰੰਨ ਚਾਰ ਮੇਲਿ ਜਾਂਹਿ ਕੀਨ ਪੰਥ ਖਾਲਸਾ ॥੭॥

ਪਦਅਰਥ:

ਅਛੋਹ=ਛੁਹ ਤੋਂਰਹਿਤ। ਕੋਹ=ਕ੍ਰੋਧ, ਗ਼ੁੱਸਾ। ਧੋਹ=ਧੋਖਾ, ਛਲ। ਦੋਹ=ਦ੍ਰੋਹ, ਵੈਰ। ਅਲੋਹ=ਲੋਹ (ਮੱਛੀ ਫਸਾਣ ਵਾਲੀ ਕੁੰਡੀ) ਤੋਂਰਹਿਤ। ਸਰੋਹ=ਗ਼ੁੱਸੇ ਸਹਿਤ। ਲੋਹ=ਸ਼ਸਤ੍ਰਾਂ ਸਮੇਤ। ਕਾਲਸਾ=ਕਾਲ ਵਰਗੇ। ਪਾਲਸਾ=ਪਾਲਣ ਵਾਲੇ। ਰਸਾਲਸਾ=ਰਸ ਬਖ਼ਸ਼ਣ ਵਾਲੇ ਹਨ। ਕਮਾਲ=ਬਹੁਤ। ਸੱਤ੍ਰ=ਵੈਰੀਆਂ ਨੂੰ। ਸਾਲਸਾ=ਵਿੰਨ੍ਹਣ ਵਾਲੇ। ਕਰਾਲ=ਭਿਆਨਕ। ਅੱਤ੍ਰ=ਅਸਤ੍ਰ, ਉਹ ਸ਼ਸਤ੍ਰ ਜੋ ਸੁੱਟਿਆ ਜਾਵੇ- ਤੀਰ, ਗੋਲੀ, ਚੱਕ੍ਰ ਆਦਿ। ਚਾਲਸਾ=ਚਲਾਉਣ ਵਾਲੇ। ਭਜੰਤ=ਭਜਨ ਕਰਦੇ ਹਨ। ਈਸ=ਅਕਾਲ ਪੁਰਖ। ਮਲੇਛ=ਤੁਰਕਾਂ ਦੀ। ਬੰਸ=ਕੌਮ। ਪੀਸ=ਪੀਹਣ ਵਾਲੇ ਹਨ। ਸੁਭੰਤ=ਸੋਭਦੇ ਹਨ। ਦਿਪਤ=ਚਮਕਦਾ ਹੈ। ਜ੍ਵਾਲਸਾ=ਅੱਗ ਵਾਂਗ।

ਅਰਥ

੧ ਕਾਮ ਕ੍ਰੋਧ ਅਤੇ ਮੋਹ ਦੀ ਛੁਹ ਤੋਂਰਹਿਤ ਹਨ, (ਕਿਸੇ ਨਾਲ) ਧੋਖਾ ਤੇ ਵੈਰ ਨਹੀਂ ਕਰਦੇ, ਹਮੇਸ਼ਾਂ ਮੋਹ ਦੀ ਕੁੰਡੀ ਤੋਂਰਹਿਤ ਹਨ, ਸ਼ਸਤ੍ਰ ਪਹਿਨ ਕੇ ਗ਼ੁੱਸੇ ਸਹਿਤ ਹੋਏ ਕਾਲ ਵਰਗੇ ਹਨ।

੨ ਚਰਨਾਂ ਦੀ ਸ਼ਰਨ 'ਚ ਪੈਣ ਵਾਲਿਆਂ 'ਤੇ ਦਇਆਲੂ ਹੋ ਕੇ (ਉਨ੍ਹਾਂ ਨੂੰ) ਪਾਲਣ ਵਾਲੇ (ਤੇ ਨਾਮ ਦਾ)ਰਸ ਬਖ਼ਸ਼ਣ ਵਾਲੇ ਹਨ, ਬਹੁਤੇ ਵੈਰੀਆਂ ਨੂੰ ਵਿੰਨ੍ਹਣ ਵਾਲੇ ਤੇ ਭਿਆਨਕ ਅਸਤ੍ਰਾਂ ਨੂੰ ਚਲਾਉਣ ਵਾਲੇ ਹਨ।

੩ ਇਕ ਅਕਾਲ ਪੁਰਖ ਦਾ ਭਜਨ ਕਰਦੇ ਹਨ, (ਜ਼ਾਲਮ) ਤੁਰਕਾਂ ਦੀ ਕੌਮ ਨੂੰ ਪੀਹਣ ਵਾਲੇ ਹਨ, ਜਿਨ੍ਹਾਂ ਦੇ ਸੀਸ 'ਤੇ ਕੇਸ ਸੋਭਦੇ ਹਨ ਤੇ ਤੇਜ ਅੱਗ ਵਾਂਗ ਚਮਕਦਾ ਹੈ।

੪ ਦੇਖੋ ਅੰਕ ਨੰ. ੧੩ ਦੀ ਚੌਥੀ ਤੁਕ ਦਾ ਅਰਥ।

ਬਜੈਂ ਮ੍ਰਿਦੰਗ ਕਿੰਗੁਰੀ ਸੁਰੰਗ ਚੰਗ ਦੁੰਦਭੀ,
ਸਨਾਇ ਢੋਲ ਡੱਫ ਝਾਂਜ ਘੰਟ ਕੈਂਸ ਤਾਲਸਾ।
ਗੁਨੀ ਅਨੇਕ ਗਾਵਤੇ ਸੁਨਾਵਤੇ ਧੁਨੀਂ ਸੁਰਾਗ,
ਧਜਾਵਤੇ ਮੁਨੀ ਜੁਗੀਸ ਪਾਵਤੇ ਉਤਾਲਸਾ।
ਸਭਾ ਸੁਰਿੰਦ ਇੰਦ ਸੀ ਦਿਨਿੰਦ ਸੀ ਪ੍ਰਭਾ ਅਨਿੰਦ,
ਚਿੰਦ ਦਾ ਤਰੂ ਗੁਬਿੰਦ ਸੇ ਨਰਿੰਦ ਮਾਲਸਾ।
ਗੁਰੂ ਗੁਬਿੰਦ ਸਿੰਘ ਕੇ ਪਦਾਰਬਿੰਦ ਪੈ ਨਮੋ,
ਬਰੰਨ ਚਾਰ ਮੇਲਿ ਜਾਂਹਿ ਕੀਨ ਪੰਥ ਖਾਲਸਾ ॥੮॥

ਪਦਅਰਥ:

ਬਜੈਂ=ਵੱਜਰਹੇ ਹਨ। ਕਿੰਗੁਰੀ=ਵੀਣਾ, ਦੋ ਤੂੰਬਿਆਂ ਵਾਲੀ ਤੰਤੀ। ਸੁਰੰਗ=ਇਕ ਪ੍ਰਕਾਰ ਦਾ ਪੁਰਾਣਾ ਵਾਜਾ ਸ੍ਵਰਾਂਗ, ਇਹ ਗਜ਼ ਨਾਲ ਵਜਾਈਦਾ ਸੀ। ਚੰਗ=ਸਾਰੰਗੀ। ਦੁੰਦਭੀ=ਛੋਟਾ ਨਗਾਰਾ। ਸਨਾਇ=ਸ਼ਹਨਾਈ, ਨਫੀਰੀ। ਝਾਂਜ=ਵੱਡੇ ਛੈਣੇ, ਕਾਂਸੀ ਦੇ ਤਾਲ। ਘੰਟ=ਘੜਿਆਲ। ਕੈਂਸ=ਕੈਂਸੀਆਂ। ਤਾਲਸਾ=ਛੋਟੇ ਛੈਣੇ। ਉਤਾਲਸਾ=ਛੇਤੀ ਨਾਲ। ਸੁਰਿੰਦ=ਦੇਵਤਿਆਂ ਦਾਰਾਜਾ, ਇੰਦ੍ਰ। ਇੰਦ=ਚੰਦ੍ਰਮਾ। ਦਿਨਿੰਦ=ਸੂਰਜ। ਪ੍ਰਭਾ=ਸੋਭਾ। ਅਨਿੰਦ=ਉਸਤਤਿ ਯੋਗ। ਚਿੰਦ ਦਾ ਤਰੂ=ਚਿਤਵਣੀਆਂ ਦੇਣ ਵਾਲਾ, (ਕਾਮਨਾ ਪੂਰੀਆਂ ਕਰਨ ਵਾਲਾ) ਬ੍ਰਿੱਛ, ਕਲਪ ਬ੍ਰਿੱਛ। ਗੁਬਿੰਦ ਸੇ=ਕ੍ਰਿਸ਼ਨ ਵਾਂਗ। ਨਰਿੰਦ ਮਾਲਸਾ=ਰਾਜਿਆਂ ਨੂੰ ਮਲ ਦੇਣ ਵਾਲੇ।

ਅਰਥ

੧ (ਜਿਨ੍ਹਾਂ ਦੀ ਸਭਾ ਵਿੱਚ) ਮ੍ਰਿਦੰਗ, ਵੀਣਾ, ਸ੍ਵਰਾਂਗ, ਸਾਰੰਗੀ, ਛੋਟੇ ਨਗਾਰੇ, ਨਫੀਰੀਆਂ, ਢੋਲ, ਡੱਫ, ਵੱਡੇ ਛੈਣੇ, ਘੜਿਆਲ, ਕੈਂਸੀਆਂ ਤੇ ਛੋਟੇ ਛੈਣੇ ਵੱਜ ਰਹੇ ਹਨ।

੨ (ਰਾਗਾਂ ਦੇ) ਗੁਣੀ ਅਨੇਕਾਂ ਹੀ ਗਾਰਹੇ ਹਨ ਤੇ ਚੰਗੇਰਾਗਾਂ ਦੀਆਂ ਧੁਨੀਆਂ ਸੁਣਾਉਂਦੇ ਹਨ, ਮੁਨੀ ਤੇ ਵੱਡੇ ਜੋਗੀ ਧਿਆਉਂਦੇ ਹਨ ਜੋ ਛੇਤੀ ਹੀ (ਪ੍ਰਮੇਸ਼ਰ ਨੂੰ) ਪਾ ਲੈਂਦੇ ਹਨ।

੩ (ਗੁਰਾਂ ਦੀ) ਸਭਾ ਇੰਦ੍ਰ ਦੀ ਸਭਾ ਵਰਗੀ ਹੈ। (ਗੁਰਾਂ ਦੀ) ਸੋਭਾ ਚੰਦ੍ਰਮਾ ਤੇ ਸੂਰਜ ਵਰਗੀ ਉਸਤਤਿ ਯੋਗ ਹੈ। (ਗੁਰੂ ਜੀ ਆਪ) ਕਲਪ-ਬ੍ਰਿਛ ਵਾਂਗ ਮਨ-ਇੱਛਤ ਫਲ ਦੇਣ ਵਾਲੇ ਤੇ ਕ੍ਰਿਸ਼ਨ ਵਾਂਗਰਾਜਿਆਂ ਨੂੰ ਮਲ ਦੇਣ ਵਾਲੇ ਹਨ।

੪ ਦੇਖੋ ਅੰਕ ਨੰ. ੧੩ ਦੀ ਚੌਥੀ ਤੁਕ ਦਾ ਅਰਥ।

ਅਨੂਪ ਰੂਪ ਸੋਹਿ ਹੈਂ ਮਨੋਜ ਮਾਨ ਖੋਹਿ ਹੈਂ,
ਜੁ ਜੋਹਿ ਹੈਂ ਸੁ ਮੋਹਿ ਹੈਂ ਅਛੋਹਿ ਚੰਦ੍ਰ ਭਾਲਸਾ।
ਨਰੀ ਨਿਹਾਰ ਕਿੰਨਰੀ ਅਪੱਛਰੀ ਸੁ ਅੱਛਰੀ
ਸੁਰੀ ਅਸੁਰੀ ਪੱਨਗੀ ਬਿਮੋਹਿ ਹ੍ਵੈ ਬਿਹਾਲਸਾ।
ਚਰਿੱਤ੍ਰ ਚਿੱਤ੍ਰ ਚਾਵਨੋ ਪਵਿੱਤ੍ਰ ਇੱਤ੍ਰ ਪਾਵਨੋ,
ਬਚਿੱਤ੍ਰ ਮਿੱਤ੍ਰ ਭਾਵਨੋ ਲਖਾਵਨੋ ਉਜਾਲਸਾ।
ਗੁਰੂ ਗੁਬਿੰਦ ਸਿੰਘ ਕੇ ਪਦਾਰਬਿੰਦ ਪੈ ਨਮੋ,
ਬਰੰਨ ਚਾਰ ਮੇਲ ਜਾਂਹਿ ਕੀਨ ਪੰਥ ਖਾਲਸਾ ॥ ੯ ॥

ਪਦਅਰਥ:

ਅਨੂਪ=ਬਹੁਤ ਸੁੰਦਰ। ਮਨੋਜ=ਕਾਮਦੇਵ। ਜੋਹਿ ਹੈਂ=ਦੇਖਦੇ ਹਨ। ਅਛੋਹਿ=ਗ਼ੁੱਸੇ ਤੋਂਰਹਿਤ। ਭਾਲਸਾ=ਮੱਥਾ। ਨਰੀ=ਮਨੁੱਖਾਂ ਦੀਆਂ ਇਸਤ੍ਰੀਆਂ। ਕਿੰਨਰੀ=ਕਿੰਨਰਾਂ ਦੀਆਂ ਇਸਤ੍ਰੀਆਂ। ਅਪੱਛਰੀ=ਅਪੱਛਰਾਂ, ਪਰੀਆਂ। ਅੱਛਰੀ=ਸੁੰਦਰ ਅੱਖਾਂ ਵਾਲੀਆਂ। ਸੁਰੀ=ਦੇਵਤਿਆਂ ਦੀਆਂ ਇਸਤ੍ਰੀਆਂ। ਅਸੁਰੀ=ਦੈਂਤਾਂ ਦੀਆਂ ਇਸਤ੍ਰੀਆਂ। ਪੰਨਗੀ=ਸੱਪਾਂ ਦੀਆਂ ਇਸਤ੍ਰੀਆਂ। ਬਿਮੋਹਿ=ਬਹੁਤੀਆਂ ਮੋਹਤ ਹੋ ਕੇ। ਹ੍ਵੈ ਬਿਹਾਲਸਾ=ਬੇਹੋਸ਼ ਹੋ ਜਾਂਦੀਆਂ ਹਨ। ਚਰਿੱਤ੍ਰ=ਕੌਤਕ। ਚਿੱਤ੍ਰ=ਅਸਚਰਜ। ਚਾਵਨੋ=ਉਤਸ਼ਾਹ ਨਾਲ। ਇੱਤ੍ਰ=ਨੀਚ, ਪਾਮਰ। ਪਾਵਨੋ=ਪਵਿੱਤ੍ਰ। ਬਚਿੱਤ੍ਰ=ਅਨੋਖਾ। ਭਾਵਨੋ=ਪਿਆਰ ਕਰਦੇ ਹਨ। ਲਖਾਵਨੋ=ਜਣਾਉਂਦੇ ਹਨ, ਦਿਖਾਉਂਦੇ ਹਨ, ਧਿਆਨ ਕਰਾਉਂਦੇ ਹਨ। ਉਜਾਲਸਾ=ਪ੍ਰਕਾਸ਼ਰੂਪ (ਅਕਾਲ ਪੁਰਖ)।

ਅਰਥ

੧ (ਕਲਗੀਧਰ ਜੀ) ਬਹੁਤ ਸੁੰਦਰ ਸੋਭਰਹੇ ਹਨ, ਕਾਮਦੇਵ ਦੇ ਹੰਕਾਰ ਨੂੰ ਦੂਰ ਕਰ ਰਹੇ ਹਨ। ਜੋ (ਆਪ ਵਲ) ਤੱਕਦੇ ਹਨ ਉਹ ਮੋਹਤ ਹੋ ਜਾਂਦੇ ਹਨ, (ਜਿਨ੍ਹਾਂ ਦਾ) ਗ਼ੁੱਸੇ ਤੋਂਰਹਿਤ ਮੱਥਾ ਚੰਦ੍ਰਮਾ ਵਰਗਾ (ਸ਼ਾਂਤ) ਹੈ।

੨ (ਉਨ੍ਹਾਂ ਨੂੰ) ਦੇਖ ਕੇ ਮਨੁੱਖਾਂ ਤੇ ਕਿੰਨਰਾਂ ਦੀਆਂ ਇਸਤ੍ਰੀਆਂ, ਚੰਗੀਆਂ ਅੱਖਾਂ ਵਾਲੀਆਂ ਅਪੱਛਰਾਂ, ਦੇਵਤਿਆਂ, ਦੈਂਤਾਂ ਤੇ ਸੱਪਾਂ ਦੀਆਂ ਇਸਤ੍ਰੀਆਂ ਬਹੁਤੀਆਂ ਮੋਹਤ ਹੋ ਕੇ ਬੇਹੋਸ਼ ਹੋ ਜਾਂਦੀਆਂ ਹਨ।

੩ ਉਤਸ਼ਾਹ ਨਾਲ ਅਸਚਰਜ ਕੌਤਕ ਕਰਦੇ ਹਨ, ਪਾਮਰ ਪੁਰਸ਼ਾਂ ਨੂੰ ਪਵਿੱਤ੍ਰ ਤੋਂ ਪਵਿੱਤ੍ਰ ਕਰ ਦੇਂਦੇ ਹਨ, ਮਿੱਤ੍ਰਾਂ ਨਾਲ ਅਨੋਖਾ ਪਿਆਰ ਕਰ ਕੇ ਪ੍ਰਕਾਸ਼ ਸਰੂਪ ਅਕਾਲ ਪੁਰਖ ਦਾ ਧਿਆਨ ਕਰਵਾ ਦੇਂਦੇ ਹਨ।

੪ ਦੇਖੋ ਅੰਕ ਨੰ. ੧੩ ਦੀ ਚੌਥੀ ਤੁਕ ਦਾ ਅਰਥ।

ਭਵਿੱਖ ਭੂਤ ਪਿੱਖ ਹੈਂ ਪ੍ਰਤੱਖ ਅੱਖ ਲੱਖ ਹੈਂ,
ਅਲੱਖ ਲੱਖ ਦੱਖ ਹੈਂ ਸਮੱਖ ਹੈਂ ਅਕਾਲਸਾ।
ਸਕੱਛ ਕੱਛ ਕੈ ਧਰੈਂ ਸਮੱਛ ਅੱਛ ਹ੍ਵੈ ਲਰੈਂ,
ਬਿਲੱਛ ਲੱਛ ਕੈ ਹਰੈਂ ਅਰੈਂ ਪ੍ਰਤੱਛ ਕਾਲਸਾ।
ਜਗੱਤਿ ਜੋਤਿ ਧਾਰ ਕੈ ਕਲੀ ਕਲੂਖ ਟਾਰ ਕੈ,
ਭਗੱਤਿ ਦੈ ਉਬਾਰ ਕੈ ਉਚਾਰ ਕੈ ਅਕਾਲਸਾ।
ਗੁਰੂ ਗੁਬਿੰਦ ਸਿੰਘ ਕੇ ਪਦਾਰਬਿੰਦ ਪੈ ਨਮੋ,
ਬਰੰਨ ਚਾਰ ਮੇਲਿ ਜਾਂਹਿ ਕੀਨ ਪੰਥ ਖਾਲਸਾ ॥ ੧੦ ॥

ਪਦਅਰਥ:

ਭਵਿੱਖ=ਭਵਿੱਖਤ, ਆਉਣ ਵਾਲਾ ਸਮਾਂ। ਭੂਤ=ਗੁਜ਼ਰ ਚੁੱਕਾ ਸਮਾਂ। ਪ੍ਰਤੱਖ=ਸਾਹਮਣੇ। ਅੱਖ=ਅੱਖਾਂ ਦੇ। ਲੱਖ ਹੈਂ=ਜਾਣਦੇ ਹਨ। ਅਲੱਖ=ਜਾਣਨ ਤੋਂਰਹਿਤ, ਪ੍ਰਮੇਸ਼ਰ ਦੇ। ਲੱਖ=ਜਾਨਣ ਨੂੰ। ਦੱਖ ਹੈਂ=ਚਤੁਰ ਹਨ। ਸਮੱਖ=ਪ੍ਰਤੱਖ। ਅਕਾਲਸਾ=ਅਕਾਲ ਸਰੂਪ। ਸਕੱਛ=ਕਛਹਿਰੇ ਸਹਿਤ। ਕੱਛ ਕੈ=ਮਿਣ ਕੇ। ਧਰੈਂ=ਧਰਤੀ ਨੂੰ। ਸਮੱਛ=ਸਾਹਮਣੇ। ਅੱਛ=ਚੰਗੀ ਤਰ੍ਹਾਂ। ਬਿਲੱਛ=ਵਿਲੱਖਣ, ਅਨੋਖੇ। ਲੱਛ=ਨਿਸ਼ਾਨਾ। ਹਰੈਂ=ਮਾਰਦੇ ਹਨ। ਅਰੈਂ-ਵੈਰੀਆਂ ਨੂੰ। ਕਾਲਸਾ=ਕਾਲ ਵਾਂਗ ਹਨ। ਜੋਤਿ ਧਾਰ ਕੈ=ਆਪਣੀ ਜੋਤਿ ਪ੍ਰਗਟ ਕਰਕੇ। ਕਲੀ=ਕਲਜੁਗ ਦੇ। ਕਲੁਖ=ਪਾਪ। ਟਾਰ ਕੈ=ਦੂਰ ਕਰਕੇ। ਉਬਾਰ ਕੈ=ਬਚਾਉਂਦੇ ਹਨ। ਅਕਾਲਸਾ=ਅਕਾਲ ਪੁਰਖ ਦਾ ਨਾਮ।

**ਅਰਥ**

੧ ਆਉਣ ਵਾਲੇ ਤੇ ਗੁਜ਼ਰ ਚੁੱਕੇ ਸਮੇਂ ਨੂੰ ਅੱਖਾਂ ਦੇ ਸਾਹਮਣੇ ਜਾਣਦੇ ਤੇ ਦੇਖਦੇ ਹਨ, ਪ੍ਰਮੇਸ਼ਰ ਦੇ ਜਾਨਣ ਨੂੰ ਚਤੁਰ ਹਨ, ਪ੍ਰਤੱਖ ਅਕਾਲ ਪੁਰਖ ਦਾ ਸਰੂਪ ਹਨ।

੨ ਕਛਹਿਰੇ ਦੇ ਸਹਿਤ ਹਨ, (ਪੈਂਤੜਾ ਕੱਢਣ ਸਮੇਂ) ਧਰਤੀ ਨੂੰ ਮਿਣ ਕੇ ਚੰਗੀ ਤਰ੍ਹਾਂ ਸਾਹਮਣੇ ਹੋ ਕੇ ਲੜਦੇ ਹਨ। ਅਨੋਖੇ ਢੰਗ ਨਾਲ ਨਿਸ਼ਾਨਾ ਮਾਰਦੇ ਹਨ, ਵੈਰੀਆਂ ਨੂੰ ਪ੍ਰਤੱਖ ਕਾਲ ਵਾਂਗ (ਦਿੱਸਦੇ ਹਨ)।

੩ ਜਗਤ ਵਿੱਚ ਆਪਣੀ ਜੋਤਿ ਪ੍ਰਗਟ ਕਰ ਕੇ, ਕਲਜੁਗ ਦੇ ਪਾਪਾਂ ਨੂੰ ਦੂਰ ਕਰਕੇ, ਅਕਾਲ ਪੁਰਖ ਦਾ ਨਾਮ ਉਚਾਰ ਕੇ ਤੇ ਭਗਤੀ (ਦਾ ਦਾਨ) ਦੇ ਕੇ (ਸੇਵਕਾਂ ਨੂੰ) ਬਚਾ ਲੈਂਦੇ ਹਨ।

੪ ਦੇਖੋ ਅੰਕ ਨੰ. ੧੩ ਦੀ ਚੌਥੀ ਤੁਕ ਦਾ ਅਰਥ।

ਕਵੀ ਗਰੰਥ ਕਾਰਕੈਂ ਅਤਜੰਤ ਹੀ ਉਚਾਰ ਕੈ,
ਬਿਅੰਤ ਗਾਇ ਹਾਰ ਕੈ ਬਿਹੰਗ ਬੇਹ ਛਾਲਸਾ।
ਗਿਰਾ ਫਨੇਸ ਪੰਕਜੇਸ ਬੇਦ ਭੇਦ ਨਾ ਲਹੈਂ,
ਗਨੇਸ ਔ ਮਹੇਸ ਸੇ ਥਕੈਂਹ ਕੈਹ ਹਾਲਸਾ।
ਕਹਾਂ ਅਗਾਧ ਰਾਵਰੋ ਅਬਾਧਿ ਜੱਸ ਗਾ ਸਕੈ,
ਗਿਆਨ ਸਿੰਘ ਸਾਧਿ ਯੇ ਸਮਾਧਿ ਬੁਧਿ ਬਾਲਸਾ।
ਗੁਰੂ ਗੁਬਿੰਦ ਸਿੰਘ ਕੇ ਪਦਾਰਬਿੰਦ ਪੈ ਨਮੋ,
ਬਰੰਨ ਚਾਰ ਮੇਲਿ ਜਾਂਹਿ ਕੀਨ ਪੰਥ ਖਾਲਸਾ ॥੧੧॥

**ਪਦਅਰਥ:**

ਗਰੰਥ ਕਾਰਕੈਂ=ਗ੍ਰੰਥਰਚਨ ਵਾਲਿਆਂ ਨੇ। ਅਤਜੰਤ=ਬਹੁਤ ਹੀ। ਬਿਹੰਗ=ਪੰਛੀ। ਖੇਹ=ਛੇਕ। ਛਾਲਸਾ=(ਦਰੱਖ਼ਤਾਂ ਦੀ) ਛਿੱਲ। ਗਿਰਾ=ਸਰਸੁਤੀ। ਫਨੇਸ=ਸ਼ੇਸ਼ ਨਾਗ। ਪੰਕਜੇਸ=ਬ੍ਰਹਮਾ। ਨਾ ਲਹੈਂ=ਨਹੀਂ ਜਾਣ ਸਕੇ। ਮਹੇਸ=ਸ਼ਿਵ। ਥਕੈਂਹ=ਥੱਕ ਗਏ ਹਨ। ਕੈਹ=ਆਖ ਆਖ ਕੇ। ਹਾਲਸਾ=ਹਾਲ। ਅਗਾਧ=ਅਥਾਹ, ਡੂੰਘਾ। ਰਾਵਰੋ=ਆਪ ਦਾ। ਅਬਾਧਿ=ਨਾਸ ਤੋਂਰਹਿਤ। ਸਾਧਿ=ਲਾ ਕੇ।। ਸਮਾਧਿ=ਸਮਾਧੀ। ਬੁਧਿ ਬਾਲਸਾ=ਬਾਲਕਾਂ ਵਰਗੀ (ਤੁੱਛ) ਬੁੱਧੀ ਵਾਲਾ।

**ਅਰਥ**

੧ ਗ੍ਰੰਥਰਚਨ ਵਾਲੇ ਕਵੀਆਂ ਨੇ (ਆਪਦਾ) ਬਹੁਤ ਹੀ (ਜਸ) ਕਥਨ ਕੀਤਾ ਹੈ, ਪਰ ਉਹ ਬੇਅੰਤ ਕਵੀ (ਜਸ) ਕਹਿ ਕਹਿ ਕੇ ਹਾਰ ਗਏ, ਜਿਵੇਂ ਪੰਛੀ (ਦਰਖ਼ਤਾਂ ਦੀਆਂ) ਛਿੱਲਾਂ ਵਿੱਚ ਛੇਕ (ਕਰ ਕਰ ਕੇ ਹਾਰ ਜਾਂਦੇ ਹਨ)।

੨ ਸਰਸੁਤੀ, ਸ਼ੇਸ਼ਨਾਗ, ਬ੍ਰਹਮਾ, ਬੇਦ (ਆਪ ਦਾ) ਭੇਦ ਨਹੀਂ ਜਾਣ ਸਕੇ, ਗਣੇਸ਼ ਤੇ ਸ਼ਿਵ ਵਰਗੇ ਤੁਹਾਡਾ ਹਾਲ ਆਖ ਆਖ ਕੇ ਥੱਕ ਗਏ।

੩ ਇਹ ਬਾਲਕਾਂ ਵਰਗੀ ਤੁੱਛ ਬੁੱਧੀ ਵਾਲਾ ਗਿਆਨ ਸਿੰਘ ਸਮਾਧੀ ਲਾ ਕੇ ਆਪ ਦਾ ਡੂੰਘਾ ਤੇ ਨਾਸ ਤੋਂਰਹਿਤ ਜਸ ਕਿਵੇਂ ਗਾ ਸਕਦਾ ਹੈ।

੪ ਹੇ ਗੁਰੂ ਗੋਬਿੰਦ ਸਿੰਘ (ਜੀ ! ਮੈਂ) ਆਪ ਦੇ ਚਰਨ-ਕੰਵਲਾਂ ਉੱਤੇ (ਸਨਿੰਮ੍ਰ) ਨਮਸ਼ਕਾਰ ਕਰਦਾ ਹਾਂ, ਜਿਸ ਆਪ ਨੇ ਚਾਰੇ ਵਰਨਾਂ ਨੂੰ ਇਕੱਠਿਆਂ ਕਰ ਕੇ ਖਾਲਸਾ ਪੰਥਰਚਿਆ ਹੈ।

ਅਬੈ ਕ੍ਰਿਪਾਲ ਹੂਜੀਏ ਦਿਆਲ ਦਾਸ ਖਾਸ ਪੈ,
ਨਿਰਾਸ ਔਰ ਠੌਰ ਤੈ ਭਯੋ ਹੁਲਾਸ ਹੀਨ ਮੈਂ।
ਗਹੀ ਸਰੱਨ ਰਾਵਰੇ ਚਰੱਨ ਕੀ ਅਨੰਨ ਹ੍ਵੈ,

ਜਰੱਨ ਔ ਮਰੱਨ ਦੂਖ ਕਾਟੀਏ ਕਠੀਨ ਮੈਂ।
ਕੁਕ੍ਰਿੱਤ ਬ੍ਰਿੱਤਿ ਮੈਂ ਫਸਜੋ ਅਨ੍ਰਿੱਤ ਨ੍ਰਿੱਤ ਨੈ ਕਸਜੋ,
ਅਧ੍ਰਿੱਤ ਫ੍ਰਿੱਤ ਹੌਂ ਫਸਜੋ ਅਗਜਾਨ ਕੇ ਅਧੀਨ ਮੈਂ।
ਨ ਔਰ ਆਸ ਕੋਇ ਦਾਸ ਰਾਵਰੋ ਸਦੈਂਹੁ ਏਕ,
ਹੈ ਭਰੋਸ ਲਾਜ ਨਾਮ ਕੀ ਰਖੈਹੁ ਪੀਨ ਮੈਂ ॥੨੪॥

ਪਦਅਰਥ:

ਦਾਸ ਖਾਸ ਪੈ=ਆਪਣੇ ਦਾਸ ਉਪਰ। ਹੁਲਾਸ ਹੀਨ ਮੈਂ=ਮੈਂ ਉਤਸ਼ਾਹ ਤੋਂ ਖ਼ਾਲੀ ਹੋ ਗਿਆ ਹਾਂ। ਗਹੀ=ਪਕੜੀ। ਰਾਵਰੇ=ਆਪ ਦੀ। ਅਨੰਨ ਹ੍ਵੈ=ਕੇਵਲ ਇਕ ਆਪ ਦਾ ਹੀ ਉਪਾਸ਼ਕ ਹੋ ਕੇ। ਜਰੱਨ=ਜੰਮਣ। ਕਠੀਨ=ਕਠਨ, ਔਖੇ। ਕੁਕ੍ਰਿੱਤ=ਪਾਪਾਂ ਦੇ। ਬ੍ਰਿੱਤਿ=ਧਿਆਨ ਵਿੱਚ। ਅਨ੍ਰਿੱਤ=ਰਿਤ (ਸੱਚ) ਤੋਂ ਭਿੰਨ, ਝੂਠੇ। ਨ੍ਰਿੱਤ=ਨਾਚ। ਕਸਜੋ=ਖਿੱਚਿਆ, ਦੁਖੀ ਕੀਤਾ। ਅਧ੍ਰਿੱਤ=ਧੀਰਜ ਤੋਂ ਬਿਨਾਂ ਹੋ ਕੇ। ਪੀਨ=ਤਕੜਾ।

ਅਰਥ

੧ (ਹੇ ਕ੍ਰਿਪਾਲੂ ਸਤਿਗੁਰੂ!) ਹੁਣ ਆਪਣੇ ਦਾਸ ਉਪਰ ਦਇਆਲੂ ਹੋਵੋ, ਮੈਂ ਹੋਰ ਥਾਵਾਂ ਤੋਂ ਨਿਰਾਸ ਹੋ ਕੇ ਉਤਸ਼ਾਹ ਤੋਂ ਖ਼ਾਲੀ ਹੋ ਗਿਆ ਹਾਂ।

੨ ਮੈਂ ਇਕ ਆਪ ਦਾ ਹੀ ਉਪਾਸ਼ਕ ਹੋ ਕੇ ਆਪ ਦੇ ਚਰਨਾਂ ਦੀ ਸ਼ਰਨ ਪਕੜੀ ਹੈ, ਮੇਰੇ ਜੰਮਣ ਮਰਨ ਦੇ ਕਠਨ ਦੁੱਖਾਂ ਨੂੰ ਕੱਟ ਦਿਓ।

੩ ਮੈਂ ਪਾਪਾਂ ਦੇ ਧਿਆਨ ਵਿੱਚ ਫਸਿਆ ਹੋਇਆ ਹਾਂ, ਮੈਨੂੰ ਝੂਠੇ ਪਦਾਰਥਾਂ ਦੇ ਨਾਚ ਨੇ ਦੁਖੀ ਕੀਤਾ ਹੈ, ਮੈਂ ਧੀਰਜ ਤੋਂ ਬਿਨਾਂ ਹੋ ਕੇ ਫਸਿਆ ਫਿਰਦਾ ਹਾਂ ਤੇ ਅਗਿਆਨ ਦੇ ਅਧੀਨਰਹਿੰਦਾ ਹਾਂ।

੪ ਮੈਂ ਇਕ ਆਪ ਦਾ ਹੀ ਦਾਸ ਅਖਵਾਉਂਦਾ ਹਾਂ, ਮੈਨੂੰ (ਤੁਹਾਡੇ ਬਿਨਾਂ) ਹੋਰ ਕੋਈ ਆਸ ਨਹੀਂ, (ਕੇਵਲ ਮਨ ਵਿੱਚ ਇਹ) ਤਕੜਾ ਭਰੋਸਾ ਹੈ ਕਿ ਤੁਸੀਂ ਆਪਣੇ ਨਾਮ ਦੀ ਲੱਜਾਰੱਖੋਗੇ।

ਕਹੂੰ ਜੁ ਪ੍ਰਾਕ ਪੁੰਨ ਤੈ ਲਹੀ ਮਨੁੱਖ ਦੇਹ,
ਬਾਸਨਾ ਬਿਸਜਾਨ ਮੈਂ ਸੁ ਕੀਨ ਹੈ ਖੁਵਾਰਿਯੈ।
ਕਰੋਧ ਕਾਮ ਧੋਹ ਨਿੰਦ ਦ੍ਰੋਹ ਛੋਹ ਮੋਹ ਮੈਂ,
ਰਹਜੋ ਗਰੂਰ ਧਾਰਿ ਭੂਰ ਲੋਭ ਕੀ ਖੁਮਾਰਿਯੈ।
ਸੁਨਜੋ ਅਨੰਤ ਸੰਤ ਤੈਂ ਗੁਰੂ ਗਰੰਥ ਭੀ ਕਹੈਂ,
ਤਰਾਇ ਹੈਂ ਗੁਰੂ ਗੁਬਿੰਦ ਸਿੰਘ ਜੂ ਉਦਾਰਿਯੈ।
ਇਸੀ ਭਰੋਸ ਮੈਂ ਚੜ੍ਹਜੋ ਜਹਾਜ ਆਜ ਰਾਵਰੇ,
ਰਖੈਹੁ ਲਾਜ ਨਾਮ ਕੀ ਭਵਾਂਬੁਧੈ ਉਬਾਰਿਯੈ ॥੨੫॥

ਪਦਅਰਥ:

ਪ੍ਰਾਕ=ਪੂਰਬਲੇ। ਲਹੀ=ਪ੍ਰਾਪਤ ਕੀਤੀ ਹੈ। ਬਿਸਜਾਨ=ਵਿਸ਼ਿਆਂ ਦੀ। ਧੋਹ=ਧੋਖਾ, ਛਲ। ਦ੍ਰੋਹ=ਵੈਰ। ਛੋਹ=ਗ਼ੁੱਸਾ। ਗਰੂਰ=ਹੰਕਾਰ। ਭੂਰ=ਬਹੁਤਾ। ਖੁਮਾਰਿਯੈ=ਮਸਤੀ। ਅਨੰਤ=ਬਹੁਤੇ। ਉਦਾਰਿਯੈ=ਸ੍ਰੇਸ਼ਟ। ਜਹਾਜ=(ਸਿੱਖੀ ਦੇ) ਜਹਾਜ਼ 'ਤੇ। ਰਾਵਰੇ=ਆਪ ਦੇ। ਭਵਾਂਬੁਧੈ=ਸੰਸਾਰ ਸਮੁੰਦਰ ਤੋਂ। ਉਬਾਰਿਯੈ=ਪਾਰ ਕਰੋ।

ਅਰਥ

੧ ਕੀਤੇ ਹੋਏ ਪੂਰਬਲੇ ਪੁੰਨਾਂ ਕਰ ਕੇ ਇਹ ਜੋ ਮਨੁੱਖਾ ਦੇਹ ਪ੍ਰਾਪਤ ਕੀਤੀ ਸੀ, ਮੈਂ ਇਸ ਨੂੰ ਵਿਸ਼ਿਆਂ ਦੀ ਵਾਸ਼ਨਾ ਵਿੱਚ ਖ਼ਰਾਬ ਕਰ ਲਿਆ ਹੈ।

੨ ਮੈਂ ਕਾਮ, ਕ੍ਰੋਧ, ਧੋਖਾ, ਨਿੰਦਾ, ਵੈਰ, ਗ਼ੁੱਸਾ, ਮੋਹ, ਹੰਕਾਰ ਤੇ ਬਹੁਤੇ ਲੋਭ ਦੀ ਮਸਤੀ ਧਾਰਨ ਕਰ ਰਿਹਾ ਹਾਂ।

੩ ਬਹੁਤੇ ਸੰਤਾਂ ਪਾਸੋਂ ਸੁਣਿਆ ਹੈ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਭੀ ਕਹਿੰਦੇ ਹਨ ਕਿ ਸ੍ਰੇਸ਼ਟ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਹੀ ਸੰਸਾਰ (ਸਮੁੰਦਰ) ਤੋਂ ਤਾਰਨਗੇ।

੪ (ਹੇ ਸਤਿਗੁਰੂ!) ਇਸੇ ਹੀ ਭਰੋਸੇ ਨਾਲ ਮੈਂ ਅੱਜ ਆਪ ਦੇ (ਸਿੱਖੀ ਦੇ) ਜਹਾਜ਼ 'ਤੇ ਚੜ੍ਹਿਆ ਹਾਂ, ਤੁਸੀਂ ਆਪਣੇ ਨਾਮ ਦੀ ਲੱਜਾਰਖੋ ਤੇ ਮੈਨੂੰ ਸੰਸਾਰ ਸਮੁੰਦਰ ਤੋਂ ਪਾਰ ਕਰੋ।

ਇਹੈ ਸੁ ਬਾਰ ਅੰਤ ਕੀ ਦੁਲੱਭ ਦੇਹ ਹੈ ਲਹੀ,
ਕਰੋ ਕ੍ਰਿਪਾ ਕ੍ਰਿਪਾਲ ਜੀ ਨਿਹਾਲ ਦਾਸ ਕੋ ਕਰੋ।
ਸਿੱਖੀ ਸਿਖਾਇ ਆਪਨੀ ਤਿਖੀ ਤ੍ਰਿਤਾਪ ਕਾਪਨੀ,
ਸਿਖੀ ਸਮਾਨ ਖਾਪਨੀ ਬਿਆਲ ਕਾਲ ਕੋ ਦਰੋ।
ਪ੍ਰਪੰਚ ਨਾਦ ਲਾਖਹੋ ਪ੍ਰਪੰਚ ਯਾਦ ਨਾਖਹੋ,
ਪ੍ਰਪੰਚ ਸ੍ਵਾਦ ਰਾਖਹੋ ਪ੍ਰਪੰਚ ਬਾਦ ਕੋ ਹਰੋ।
ਸਖਜਾਤ ਗਜਾਨ ਆਤਮਾ ਪ੍ਰਮਾਤਮਾ ਇਕੱਤ੍ਰ ਹ੍ਵੈ,
ਅਨਾਤਮਾ ਸੰਘਾਤਮਾ ਅਜਾਤ ਬਾਦ ਕੋ ਧਰੋਂ ॥੨੬॥

ਪਦਅਰਥ:

ਬਾਰ ਅੰਤ ਕੀ=ਅਖ਼ੀਰਲੀ ਵਾਰੀ। ਦੁਲੱਭ=ਔਖੀ ਲੱਭਣ ਵਾਲੀ। ਲਹੀ=ਪ੍ਰਾਪਤ ਹੋਈ ਹੈ। ਤ੍ਰਿਤਾਪ ਕਾਪਨੀ=ਤਿੰਨਾਂ ਤਾਪਾਂ (ਅਧਿਆਤਮ, ਅਧੀਭੂਤ ਤੇ ਅਧਿਦੈਵ) ਨੂੰ ਕੱਟਣ ਵਾਲੀ। ਸਿਖੀ=ਮੋਰ। ਸਮਾਨ=ਵਾਂਗ। ਖਾਪਨੀ=ਨਾਸ ਕਰਨ ਵਾਲੀ। ਬਿਆਲ=ਸੱਪ। ਦਰੋ=ਦਲੋ, ਨਾਸ ਕਰੋ। ਪ੍ਰਪੰਚ ਨਾਦ=ਭਲੀ ਤਰ੍ਹਾਂ ਪੰਜਾਂ ਸ਼ਬਦਾਂ ਨੂੰ। {ਪੰਜ ਸ਼ਬਦ-ਯੋਗੀਆਂ ਦੇ ਕਲਪੇ ਹੋਏ ਦਸਮ ਦੁਆਰ ਦੇ ਪੰਜ ਸ਼ਬਦ-ਸੰਖ, ਮ੍ਰਿਦੰਗ, ਕਿੰਗਰੀ, ਮੁਰਲੀ ਤੇ ਵੀਣਾ ਦੀ ਧੁਨਿ}। ਲਾਖਹੋ=ਜਣਾ ਦਿਓ। ਪ੍ਰਪੰਚ ਯਾਦ=ਛਲਰੂਪ ਮਾਇਆ ਦੀ ਯਾਦ ਤੋਂ। (ਅ) ਭਲੀ ਤਰ੍ਹਾਂ ਪੰਜਾਂ ਕਾਮ ਆਦਿਕਾਂ ਦੀ ਯਾਦ ਤੋਂ। ਨਾਖਹੋ=ਲੰਘਾ ਦਿਓ। ਪ੍ਰਪੰਚ ਸ੍ਵਾਦ=ਭਲੀ ਤਰ੍ਹਾਂ ਪੰਜਾਂ (ਸਤ, ਸੰਤੋਖ, ਦਇਆ, ਧਰਮ ਤੇ ਧੀਰਜ) ਦਾ ਅਨੰਦ। ਪ੍ਰਪੰਚ=ਪੰਜਾਂ ਤੱਤਾਂ ਦੇ ਬਿਸਥਾਰ (ਸੰਸਾਰ) ਦੇ। ਬਾਦ=(ਜੰਮਣ ਮਰਨਰੂਪ) ਝਗੜੇ ਨੂੰ। ਹਰੋ=ਦੂਰ ਕਰੋ। ਸਖਜਾਤ=ਪ੍ਰਤੱਖ। ਇਕੱਤ੍ਰ ਹ੍ਵੈ=ਇਕਰੂਪ ਹੋ ਜਾਣ। ਅਨਾਤਮਾ=ਆਤਮਾ ਤੋਂ ਭਿੰਨ, ਜੜ੍ਹ। ਸੰਘਾਤਮਾ=ਸਮਦਾਯ, ਗਰੋਹ, ਇਕੱਠ। ਅਜਾਤ ਬਾਦ=ਅਣਹੋਏ ਦਾ ਕਥਨ। ਧਰੋਂ=ਧਾਰਨ ਕਰਾਂ ਭਾਵ ਸਮਝਾਂ।

ਅਰਥ

੧ ਇਹ ਔਖੀ ਲੱਭਣ ਵਾਲੀ ਮਨੁੱਖਾ ਦੇਹ ਅਖ਼ੀਰਲੀ ਵਾਰੀ ਪ੍ਰਾਪਤ ਹੋਈ ਹੈ। ਹੇ ਕ੍ਰਿਪਾਲੂ (ਸਤਿਗੁਰੂ ਜੀ!) ਕਿਰਪਾ ਕਰੋ ਤੇ ਦਾਸ ਨੂੰ ਨਿਹਾਲ ਕਰੋ।

੨ ਤਿੰਨਾਂ ਤਾਪਾਂ ਨੂੰ ਕੱਟਣ ਵਾਲੀ, ਕਾਲਰੂਪ ਸੱਪ ਨੂੰ ਮੋਰ ਵਾਂਗ ਖਾ ਜਾਣ ਵਾਲੀ, ਆਪਣੀ ਤਿੱਖੀ ਸਿੱਖੀ ਸਿਖਾ ਕੇ (ਮੇਰੇ ਜੰਮਣ ਮਰਨ ਨੂੰ) ਨਾਸ ਕਰੋ।

੩ ਪੰਜਾਂ ਸ਼ਬਦਾਂ ਨੂੰ ਭਲੀ ਤਰ੍ਹਾਂ ਜਣਾ ਦਿਓ, ਛਲਰੂਪ ਮਾਇਆ ਦੀ ਯਾਦ ਤੋਂ ਭਲੀ ਤਰ੍ਹਾਂ ਪਾਰ ਲੰਘਾ ਦਿਓ, ਪੰਜਾਂ (ਸਤ ਸੰਤੋਖ ਆਦਿਕਾਂ) ਦਾ ਅਨੰਦ ਭਲੀ ਤਰ੍ਹਾਂ (ਮੇਰੇ) ਹਿਰਦੇ 'ਚਰੱਖੋ ਅਤੇ ਸੰਸਾਰ ਦੇ (ਜੰਮਣ ਮਰਨਰੂਪ) ਝਗੜੇ ਨੂੰ ਦੂਰ ਕਰੋ।

੪ (ਇਸ ਤਰ੍ਹਾਂ ਆਪ ਦੇ ਬਖ਼ਸ਼ੇ ਹੋਏ) ਪ੍ਰਤੱਖ ਗਿਆਨ ਦੁਆਰਾ (ਮੇਰੀ) ਆਤਮਾ ਤੇ ਪ੍ਰਮਾਤਮਾ ਇਕਰੂਪ ਹੋ ਜਾਣ, (ਮੈਂ) ਆਤਮਾ ਤੋਂ ਭਿੰਨ ਅਤੇ ਸੰਸਾਰ ਦੇ ਸਮਦਾਯ ਦੇ ਕਥਨ ਨੂੰ ਅਣਹੋਇਆ ਸਮਝਾਂ।

ਸੁ ਦੇਹੁ ਸੁੱਧਿ ਬੁੱਧਿ ਮੈਂ ਨਿਰੁੱਧ ਜੌ ਨ ਹ੍ਵੈ ਕਬੀ,
ਕੁਬੁੱਧਿ ਦੂਰ ਕੀਜਿਯੇ ਬਿਰੁੱਧ ਬੇਦ ਭਾਵ ਕੋ।
ਦਿਜੈ ਅਰੋਗ ਦੇਹ ਨਾਮ ਖਾਨ ਪਾਨ ਲੌ ਅਰਾਮ,
ਆਪ ਕੋ ਪਛਾਨ ਦਾਸ ਖਾਸ ਜਯੋਂ ਬਿਕਾਵ ਕੋ।
ਹਟਾਇ ਜਯੋਂ ਕੁਪੰਥ ਤੈ ਸੁਪੰਥ ਨਿਰਮਲੇ ਵਿਖੇ,
ਦਯੋ ਨਿਵਾਸ ਰਾਜ ਜੋਗ ਆਨਦੈਂ ਭੁਗਾਵ ਕੋ।
ਤਿਵੈਂ ਨਮਾਮਿ ਭੇਟਿ ਗਜਾਨ ਸਿੰਘ ਕੀ ਕਬੂਲ ਕੈ,
ਗੁਰੂ ਗੁਬਿੰਦ ਸਿੰਘ ਜੀ ਦਿਜੈ ਭਗੱਤਿ ਭਾਵ ਕੋ ॥੨੭॥

ਪਦਅਰਥ:

ਸੁੱਧਿ=ਸ਼ੁੱਧੀ, ਪਵਿੱਤ੍ਰਤਾ, ਸਫ਼ਾਈ ਭਾਵ ਵਿਵੇਕ ਸ਼ਕਤੀ। ਨਿਰੁੱਧ=ਰੁਕਾਵਟ। ਬਿਰੁੱਧ=ਉਲਟ। ਭਾਵ=ਸਿਧਾਂਤ। ਲੌ=ਤੱਕ। ਬਿਕਾਵਕੋ=ਵਿਕੇ ਹੋਏ (ਗ਼ੁਲਾਮ) ਵਾਂਗ। ਕੁਪੰਥ=ਖੋਟੇ ਭੇਖਾਂ ਤੋਂ। ਨਮਾਮਿ=ਨਮਸ਼ਕਾਰਰੂਪ। ਭਗੱਤਿ ਭਾਵ=ਪ੍ਰੇਮਾ ਭਗਤੀ।

### ਅਰਥ

੧ (ਹੇ ਸਤਿਗੁਰੂ ਜੀ!) ਮੈਨੂੰ ਬੁੱਧੀ ਵਿੱਚ ਵਿਵੇਕ ਸ਼ਕਤੀ ਦਿਓ ਜਿਸ ਕਰ ਕੇ (ਕਾਵਿ ਰਚਨਾ ਵਿੱਚ)ਰੁਕਾਵਟ ਨਾ ਪਵੇ, ਵੇਦ (ਗਿਆਨ) ਦੇ ਸਿਧਾਂਤਾਂ ਦੇ ਉਲਟ ਚਲਣ ਵਾਲੀ ਖੋਟੀ ਬੁੱਧੀ ਦੂਰ ਕਰੋ।

੨ ਮੈਨੂੰ ਦੇਹ ਅਰੋਗਤਾ, ਨਾਮ ਸਿਮਰਣ, ਖਾਣ ਪੀਣ ਦੇ ਪਦਾਰਥਾਂ ਤੱਕ (ਹਰ ਤਰ੍ਹਾਂ ਦਾ) ਆਰਾਮ (ਸੁਖ) ਦਿਓ। ਮੈਂ ਆਪਣੇ ਆਪ ਨੂੰ ਆਪ ਦਾ ਖ਼ਾਸ ਦਾਸ ਸਮਝਾਂ, ਜਿਵੇਂ ਕੋਈ (ਮੁੱਲ) ਵਿਕਿਆ (ਗ਼ੁਲਾਮ) ਹੁੰਦਾ ਹੈ।

੩ ਜਿਵੇਂ (ਤੁਸਾਂ) ਮੈਨੂੰ ਖੋਟੇ ਭੇਖਾਂ ਤੋਂ ਹਟਾ ਕੇਰਾਜ ਜੋਗ ਦਾ ਅਨੰਦ ਭੁਗਾਉਣ ਨੂੰ ਚੰਗੇ ਨਿਰਮਲ (ਖਾਲਸਾ) ਪੰਥ ਵਿੱਚ ਨਿਵਾਸ ਦਿੱਤਾ ਹੈ।

੪ ਤਿਵੇਂ ਹੀ ਗਿਆਨ ਸਿੰਘ ਦੀ ਨਮਸ਼ਕਾਰਰੂਪ ਭੇਟਾ ਪਰਵਾਣ ਕਰ ਕੇ ਹੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ! ਮੈਨੂੰ (ਆਪ ਦੀ) ਪ੍ਰੇਮਾ ਭਗਤੀ ਬਖ਼ਸ਼ੋ।

ਗੁਰੈਂ ਦਸਾਂਹਿ ਕੀ ਕਥਾ ਪੁਰੈਂ ਸੁ ਪੂਰਬਾਰਧੈ ਵਿਖੈ,
ਕਥੰਨ ਕੀਨ ਮੈਂ ਮਥੰਨ ਗ੍ਰੰਥ ਆਨਕੈ।
ਅਬੈ ਸੁ ਉੱਤ੍ਰਾਰਧੈ ਵਿਖੈ ਚਰਿੱਤ੍ਰ ਪੰਥ ਕੇ,
ਬਚਿੱਤ੍ਰ ਜੇ ਪਵਿੱਤ੍ਰ ਅੱਤ੍ਰ ਚਾਹਿ ਹੌਂ ਬਖਾਨ ਕੈ।
ਸੁਨੈਹੁ ਪੰਥ ਖਾਲਸਾ ਨਿਰਾਲਸਾ ਕਮਾਲਸਾ,
ਦਯਾਲਸਾ ਬਿਸਾਲਸਾ ਥਵੈਹੁ ਦਾਸ ਜਾਨ ਕੈ।
ਲਖੈਹੁ ਦਾਸ ਬਾਲਸਾ ਤੁਮੈ ਸਦੈਹੁਂ ਪਾਲਸਾ,
ਯੁਤੈਹੁਂ ਦੋਸ਼ ਮਾਲਸਾ ਨ ਖਜਾਲਸਾ ਕਿਛਾਨ ਕੈ ॥੨੮॥

### ਪਦਅਰਥ

ਗੁਰੈਂ ਦਸਾਂਹਿ ਕੀ=ਦਸਾਂ ਸਤਿਗੁਰਾਂ ਦੀ। ਪੁਰੈਂ=ਪਹਿਲਾਂ। ਪੂਰਬਾਰਧੈ ਵਿਖੈ=ਗ੍ਰੰਥ ਦੇ ਪਹਿਲੇ ਅੱਧੇ ਭਾਗ ਵਿੱਚ। ਮਥੰਨ=ਵਿਚਾਰ ਕੇ। ਆਨਕੈ=ਅਨੇਕਾਂ। ਉੱਤ੍ਰਾਰਧੈ ਵਿਖੈ=ਗ੍ਰੰਥ ਦੇ ਪਿਛਲੇ ਅੱਧੇ ਭਾਗ ਵਿੱਚ। ਚਰਿੱਤ੍ਰ=ਕੌਤਕ। ਬਚਿੱਤ੍ਰ=ਅਨੋਖੇ। ਅੱਤ੍ਰ=ਏਥੇ, ਇਸ ਥਾਂ। ਚਾਹਿ ਹੌਂ ਬਖਾਨ ਕੈ=ਕਥਨ ਕਰਨਾ ਚਾਹੁੰਦਾ ਹਾਂ। ਸੁਨੈਹੁ=ਸੁਣਹੁ। ਨਿਰਾਲਸਾ=ਆਲਸ ਤੋਂ ਬਿਨਾਂ ਭਾਵ ਸਾਵਧਾਨ ਹੋ ਕੇ। ਕਮਾਲਸਾ=ਬਹੁਤ। ਦਯਾਲਸਾ=ਦਇਆਲੂ। ਬਿਸਾਲਸਾ=ਬਹੁਤੇ। ਥਵੈਹੁ=ਹੋਵੋ। ਲਖੈਹੋ=ਜਾਣੋ। ਬਾਲਸਾ=ਬਾਲਕਾਂ ਵਾਂਗ। ਪਾਲਸਾ=ਪਾਲ ਕੇ। ਯੁਤੈਹੁਂ ਦੋਸ਼ ਮਾਲਸਾ=ਦੋਸ਼ਾਂ ਦੀ ਮਾਲਾ ਭਾਵ ਬਹੁਤੇ ਦੋਸ਼ਾਂ ਸਹਿਤ ਹਾਂ। ਨ ਖਜਾਲਸਾ ਕਿਛਾਨ ਕੈ=(ਮਨ ਵਿੱਚ) ਹੋਰ ਕੋਈ ਖਿਆਲ ਨਾ ਕਰਦੇ ਹੋਏ।

### ਅਰਥ

੧ ਮੈਂ ਅਨੇਕਾਂ ਗ੍ਰੰਥਾਂ ਨੂੰ ਵਿਚਾਰ ਕੇ ਦਸਾਂ ਸਤਿਗੁਰਾਂ ਦੀ ਕਥਾ ਪਹਿਲਾਂ ਪੂਰਬਾਰਧ ਵਿੱਚ ਕਥਨ ਕੀਤੀ ਹੈ।

੨ ਹੁਣ ਉੱਤ੍ਰਾਰਧ ਵਿੱਚ ਪੰਥ ਦੇ ਅਨੋਖੇ ਤੇ ਪਵਿੱਤ੍ਰ ਕੌਤਕ ਏਥੇ ਕਥਨ ਕਰਨੇ ਚਾਹੁੰਦਾ ਹਾਂ।

੩ ਹੇ ਖਾਲਸਾ ਪੰਥ ! ਬਹੁਤ ਸਾਵਧਾਨ ਹੋ ਕੇ ਸੁਣੋ ਤੇ ਮੈਨੂੰ ਆਪਣਾ ਦਾਸ ਜਾਣਕੇ ਮੇਰੇ 'ਤੇ ਬਹੁਤ ਦਇਆਲੂ ਹੋਵੋ।

੪ ਮੈਂ ਤੁਹਾਡਾ ਪਾਲਕ ਅਖਵਾਉਂਦਾ ਹਾਂ ਤੇ ਬਹੁਤ ਦੋਸ਼ਾਂ ਸਹਿਤ ਹਾਂ, ਕੁਝ ਹੋਰ ਖ਼ਿਆਲ ਨਾ ਕਰਦੇ ਹੋਏ ਮੈਨੂੰ ਆਪਣੇ ਬਾਲਕਾਂ ਵਰਗਾ ਦਾਸ ਜਾਣੋ।

ਭਾਵ ਅੰਕ ਨੰ. ੧੧ ਤੋਂ ੨੨ ਤੱਕ ਦੇ ੧੨ ਅੰਕਾਂ ਵਿੱਚ ਦਸਮ ਪਾਤਿਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਮੰਗਲ ਕੀਤਾ ਹੈ ਤੇ ੨੩ ਤੋਂ ੨੮ ਅੰਕ ਤੱਕ ੬ ਅੰਕਾਂ ਵਿੱਚ ਆਪਣੀ ਨਿੰਮ੍ਰਤਾ ਦਾ ਵਰਣਨ ਹੈ ਤੇ ਆਪਣੇ ਵਲੋਂ ਗੁਰੂ ਜੀ ਅਤੇ ਗੁਰੂ ਪੰਥ ਪਾਸੋਂ ਕੁਝ ਵਰ ਦਾਨ ਮੰਗੇ ਹਨ। ਗੁਰੂ ਜੀ ਬਾਰੇ ਕਵੀ ਜੀ ਲਿਖਦੇ ਹਨ ਕਿ ਅਕਾਲ ਪੁਰਖ ਜੀ ਨੇ ਆਪਣਾ ਹੀ ਦੂਜਾ ਸਰੂਪ ਸਪੁੱਤਰ ਦੀ ਪਦਵੀ ਦੇ ਕੇ "ਧਰਮ ਚਲਾਵਨ ਸੰਤ ਉਬਾਰਨ" ਅਤੇ "ਦੁਸ਼ਟ ਸਭਨ ਕੋ ਮੂਲ ਉਪਾਰਨ" ਲਈ ਜਗਤ ਵਿੱਚ ਭੇਜਿਆ ਹੈ। ਆਪ ਸੂਰਜ ਵਾਂਗ ਜਗਤ ਵਿੱਚ ਪ੍ਰਗਟ ਹੋਏ ਜਿਨ੍ਹਾਂ ਦੇ ਤੇਜ ਤੇ ਬਲ ਦੇ ਅੱਗੇ ਅਵਿੱਦਿਆ ਦੀਰਾਤ, ਮੋਹ ਆਦਿ ਵਿਕਾਰਾਂ ਦੀ ਆਸੁਰੀ ਸੈਨਾ, ਨਾਸਤਕ ਮਤਾਂਰੂਪ ਤਾਰੇ ਅਲੋਪ ਹੋ ਗਏ ਤੇ ਔਰੰਗਜ਼ੇਬ ਦਾ ਤੇਜ ਚੰਦ ਵਾਂਗ ਫਿੱਕਾ ਪੈ ਗਿਆ, ਜਿਸ ਕਰ ਕੇ ਹਿੰਦੂ ਧਰਮ ਦੇ ਬਚਾਅ ਦੇ ਆਸਾਰ ਪੈਦਾ ਹੋ ਗਏ। ਆਪ ਨੇ ਸਭ ਤੋਂ ਮਹਾਨ ਕਾਰਨਾਮਾ ਇਹ ਕੀਤਾ ਕਿ

ਚਹੁੰਆਂ ਵਰਨਾਂ ਨੂੰ ਇਕੱਠੇ ਕਰ ਕੇ ਖ਼ਾਲਸਾ ਪੰਥ ਸਾਜ ਦਿੱਤਾ। ਜਿੱਥੇ ਆਪ ਨੇ ਆਪਣੇ ਹੱਥ ਵਿੱਚ ਤਲਵਾਰ ਤੇ ਤੀਰ ਫੜ ਕੇ ਦੁਸ਼ਟ ਜ਼ਾਲਮਾਂ ਦਾ ਨਾਸ ਕੀਤਾ ਉਥੇ ਮੋਹ ਵਿੱਚ ਫਸੇ ਹੋਏ ਜੀਵਾਂ ਨੂੰ ਬ੍ਰਹਮ ਗਿਆਨ ਦੀ ਦਾਤ ਬਖ਼ਸ਼ ਕੇ ਮੁਕਤ ਕਰ ਦਿੱਤਾ। ਵਾਹਿਗੁਰੂ ਜੀ ਤੋਂ ਭੁੱਲੇ ਲੋਕਾਂ ਨੂੰ ਮੜ੍ਹੀਆਂ, ਮਸਾਣਾਂ, ਕਬਰਾਂ, ਦੇਵ ਮੰਦਰਾਂ, ਪੱਥਰ ਦੀਆਂ ਮੂਰਤਾਂ ਤੇ ਜੜ੍ਹ ਪਦਾਰਥਾਂ ਦੀ ਪੂਜਾ ਤੋਂ ਛੁਡਵਾਇਆ। ਜੰਤ੍ਰਾਂ, ਮੰਤ੍ਰਾਂ, ਤੰਤ੍ਰਾਂ ਤੇ ਪਖੰਡੀ ਭੇਖਾਂ ਦਾ ਖੰਡਨ ਕੀਤਾ। ਭੇਦ ਤੇ ਭ੍ਰਮ ਨੂੰ ਮੇਟ ਕੇ ਏਕਤਾ ਦਾ ਗਿਆਨ ਬਖ਼ਸ਼ਿਆ। ਤਿੱਖਾ ਖਾਲਸਾ ਪੰਥਰਚ ਕੇ ਬ੍ਰਹਿਮੰਡ ਵਿੱਚ ਧਰਮ ਦਾ ਚਾਨਣ ਕੀਤਾ। ਗੁਰੂ ਜੀ ਦੇ ਸੁੰਦਰ ਸਰੂਪ ਤੇ ਗੁਣਾਂ ਬਾਰੇ ਵਰਣਨ ਕਰਦਿਆਂ ਕਵੀ ਜੀ ਲਿਖਦੇ ਹਨ ਕਿ ਗੁਰੂ ਜੀ ਬਹੁਤ ਹੀ ਸੁੰਦਰ ਜਵਾਨ ਹਨ। ਆਪ ਜੀ ਦੀ ਸੁੰਦਰਤਾ ਤੱਕ ਕੇ ਤਿੰਨਾਂ ਹੀ ਲੋਕਾਂ ਦੇ ਇਸਤ੍ਰੀ ਪੁਰਸ਼ ਮੋਹਿਤ ਹੋ ਕੇ ਬੇਹੋਸ਼ ਹੋ ਜਾਂਦੇ ਹਨ। ਗੁਣਾਂ ਕਰ ਕੇ ਧੀਰਜੀ, ਤੇਜਵਾਨ ਸੂਰਮੇਂ, ਰਾਜਨੀਤੀ ਦੇ ਗਿਆਤਾ, ਭਰੋਸੇ ਤੇ ਪ੍ਰੀਤੀ ਦੇ ਮਾਲਕ ਹਨ। ਆਪ ਜੀ ਦੀ ਸ਼ਹਿਨਸ਼ਾਹਾਂ ਵਰਗੀ ਸੋਭਾ ਹੈ। ਆਪ ਦੀ ਸਭਾ ਨੂੰ ਦੇਖ ਕੇ ਦੇਵਤਿਆਂ ਦਾ ਸ਼ਹਿਨਸ਼ਾਹ ਇੰਦ ਤੇ ਉਸ ਦੀ ਸਭਾ ਵੀ ਸ਼ਰਮਿੰਦਾ ਹੋ ਜਾਂਦੀ ਹੈ। ਆਪ ਦਾ ਤੇਜ ਪ੍ਰਤਾਪ ਬਿਜਲੀ ਵਾਂਗ ਚਮਕ ਰਿਹਾ ਹੈ। ਫ਼ੌਜ ਬੱਦਲ ਦੀ ਉਛਲਦੀ ਘਟਾ ਵਾਂਗ ਚਲਰਹੀ ਹੈ। ਤਲਵਾਰ ਨਾਲ ਆਪ ਸਭ ਤੋਂ ਵੱਧ ਪਿਆਰ ਕਰਦੇ ਹਨ। ਜੰਗ ਅਤੇ ਅਕਾਲ ਪੁਰਖ ਨੂੰ ਸਦਾ ਯਾਦਰਖਦੇ ਹਨ। ਆਪ ਜਤੀ, ਸਤੀ, ਸੰਤੋਖੀ, ਜਪੀ, ਤਪੀ, ਹਠੀ, ਉੱਤਮ ਮਤੀ ਅਤੇ ਪਵਿੱਤ੍ਰ ਆਤਮਾ ਹਨ। ਕਾਮ ਆਦਿਕ ਪੰਜਾਂ ਵਿਕਾਰਾਂ ਨੂੰ ਗਾਲਣ ਵਾਲੇ ਹਨ। ਗੁਣਾਂ ਦੇ ਗਿਆਤੇ, ਤੱਤ ਸਰੂਪ ਦੇ ਜਾਣੂ, ਕੌਮ ਦੇ ਮਹਾਨ ਨੇਤਾ, ਕਿਰਪਾ ਦੇ ਸਮੁੰਦਰ, ਤਿੰਨਾਂ ਲੋਕਾਂ ਵਿੱਚ ਮਸ਼ਹੂਰ ਤੇ ਬਹੁਤ ਚਤੁਰ ਹਨ। ਵਿਕਾਰਾਂ ਦੀ ਛੋਹ ਤੋਂਰਹਿਤ, ਕਿਸੇ ਨਾਲ ਵੀ ਧੋਖਾ ਤੇ ਵੈਰ ਨਹੀਂ ਕਰਦੇ। ਸ਼ਸਤ੍ਰ ਪਹਿਨ ਕੇ ਬੀਰਰਸ ਵਿੱਚ ਮਸਤਰਹਿੰਦੇ ਹਨ, ਪਰ ਦੁਸ਼ਟ ਪੁਰਸ਼ਾਂ ਨੂੰ ਕਾਲ ਵਾਂਗ ਜਾਪਦੇ ਹਨ। ਜਿੱਥੇ ਆਪ ਭਿਆਨਕ ਸ਼ਸਤ੍ਰਾਂ ਨੂੰ ਚਲਾ ਕੇ ਦੁਸ਼ਟਾਂ ਨੂੰ ਵਿੰਨ੍ਹਣ ਵਾਲੇ ਹਨ, ਉਥੇ ਸ਼ਰਨ ਆਇਆਂ ਦੀ ਹਰ ਤਰ੍ਹਾਂਰੱਖਿਆ ਕਰਨ ਨੂੰ ਪੂਰਨ ਸਮਰੱਥ ਹਨ। ਆਪ ਦੇ ਕੇਸਾਂ ਤੇ ਦਾਹੜੇ ਦੀ ਸੋਭਾ ਅਨੁਪਮ ਹੈ। ਅਕਾਲ ਪੁਰਖ ਦਾ ਭਜਨ ਕਰਦਿਆਂ ਤੇਜ ਅੱਗ ਵਾਂਗ ਚਮਕਦਾ ਹੈ। ਸੰਗੀਤ ਦੇ ਅਨੇਕਾਂ ਸਾਜ਼ ਆਪ ਦੀ ਸਭਾ ਦੇ ਸ਼ਿੰਗਾਰ ਹਨ। ਸੰਗੀਤ ਦੇ ਮਹਾਨ ਗੁਣੀ ਆਪ ਦੀ ਸਭਾ ਵਿੱਚ ਬੈਠ ਕੇ ਅਨਗਿਣਤਰਾਗਾਂ ਦੀਆਂ ਸੁੰਦਰ ਧੁਨੀਆਂ ਸੁਣਾ ਕੇ ਰਿਸ਼ੀਆਂ ਮੁਨੀਆਂ ਨੂੰ ਵੀ ਮੋਹਿਤ ਕਰ ਰਹੇ ਹਨ। ਆਪ ਦੀ ਸਭਾ ਦੀ ਚਮਕ ਦਮਕ ਚੰਦ ਤੇ ਸੂਰਜ ਨੂੰ ਵੀ ਮਾਤ ਪਾਉਂਦੀ ਹੈ। ਕਲਪ ਬ੍ਰਿੱਛ ਵਾਂਗ ਸੇਵਕਾਂ ਨੂੰ ਮਨ-ਇੱਛਤ ਫਲਾਂ ਦੇ ਦਾਤੇ ਹਨ। ਪਾਮਰ ਪੁਰਸ਼ਾਂ ਨੂੰ ਵੀ ਬਦੀ ਤੋਂ ਹਟਾ ਕੇ ਪਵਿੱਤ੍ਰ ਤੋਂ ਪਵਿੱਤ੍ਰ ਕਰ ਦੇਂਦੇ ਹਨ। ਮਿੱਤ੍ਰਾਂ ਤੇ ਸੇਵਕਾਂ ਨਾਲ ਅਨੋਖਾ ਪਿਆਰ ਕਰਦੇ ਹਨ। ਅੰਕ ਨੰ. ੧੩ ਤੋਂ ੨੩ ਤੱਕ ਦੇ ੧੧ ਛੰਦਾਂ ਵਿੱਚ ਗੁਰੂ ਜੀ ਦੇ ਮੰਗਲ ਕਰਦਿਆਂ "ਗੁਰੁ ਗੁਬਿੰਦ ਸਿੰਘ ਕੇ ਪਦਾਰਬਿੰਦ ਪੈ ਨਮੋ, ਬਰੰਨ ਚਾਰ ਮੇਲਿ ਜਾਂਹਿ ਕੀਨ ਪੰਥ ਖਾਲਸਾ। " ਦੀ ਸਮੱਸਿਆ ਪੂਰਤੀ ਬੜੇ ਹੀ ਸੁਚੱਜੇ ਢੰਗ ਨਾਲ ਕੀਤੀ ਹੈ। ਚੂੰਕਿ ਅਗਲੇ ਹਿੱਸੇ ਭਾਵ ਉੱਤ੍ਰਾਰਧ ਵਿੱਚ ਖਾਲਸਾ ਪੰਥ ਦੇ ਸੁੰਦਰ ਇਤਿਹਾਸ ਦਾ ਵਰਣਨ ਹੈ, ਇਸੇ ਲਈ ਖਾਲਸਾ ਸਾਜਨਹਾਰ ਸਤਿਗੁਰਾਂ ਦਾ ਮੰਗਲ ਵਧੇਰੇ ਛੰਦਾਂ ਵਿੱਚ ਕੀਤਾ ਹੈ। ਅੰਕ ਨੰ. ੨੩ ਤੋਂ ੨੭ ਤੱਕ ਪੰਜ ਅੰਕਾਂ ਵਿੱਚ ਆਪ ਨੇ ਮਹਾਨ ਕਵੀ ਹੋਣ ਦੇ ਬਾਵਜੂਦ ਆਪਣੀ ਅਤਿ ਨਿੰਮ੍ਰਤਾ ਦਾ ਪ੍ਰਗਟਾਵਾ ਕੀਤਾ ਹੈ, ਜੋ ਆਪ ਦੀ ਮਹਾਨ ਸ਼ਖ਼ਸੀਅਤ ਦਾ ਸੂਚਕ ਹੈ। ਆਪਣੇ ਆਪ ਨੂੰ ਸਾਰੇ ਅਉਗਣ ਕਰਨ ਵਾਲਾ ਤੇ ਸਤਿਗੁਰੂ ਜੀ ਨੂੰ ਸਾਰੇ ਅਉਗਣ ਬਖ਼ਸ਼ਣ ਵਾਲਾ ਵਰਣਨ ਕੀਤਾ ਹੈ। ਸਿੱਖੀ, ਭਗਤੀ ਭਾਵ, ਪ੍ਰੇਮ, ਨਾਮ ਦਾਨ ਅਤੇ ਗ੍ਰੰਥ ਦੀ ਨਿਰਵਿਘਨ ਸੰਪੂਰਨਤਾ ਦੀਆਂ ਬਖ਼ਸ਼ਸ਼ਾਂ ਲੈਣ ਲਈ ਬੜੇ ਹੀ ਸੁੰਦਰ ਸ਼ਬਦਾਂ ਵਿੱਚ ਤਰਲੇ, ਜੋਦੜੀਆਂ ਤੇ ਬੇਨਤੀਆਂ ਕੀਤੀਆਂ ਹਨ। ਅੰਕ ਨੰ. ੨੮ ਵਿੱਚ ਖ਼ਾਲਸਾ ਪੰਥ ਨੂੰ ਸੰਬੋਧਨ ਕਰਦਿਆਂ ਆਖਦੇ ਹਨ ਕਿ ਮੈਂ ਤੁਹਾਡਾ ਪਾਲਕ ਅਖਵਾਉਂਦਾ ਹਾਂ, ਇਸ ਲਈ ਮੇਰੇ ਅਉਗਣਾਂ ਵਲ ਖ਼ਿਆਲ ਨਾ ਕਰਦੇ ਹੋਏ ਮੇਰੇ 'ਤੇ ਦਇਆਲੂ ਹੋ ਕੇ ਆਪਣੇ ਬਾਲਕਾਂ ਵਾਂਗ ਨਿਵਾਜੋ। ਉਪ੍ਰੋਕਤ ਸਾਰੇ ਮੰਗਲਾਂ ਵਿਚੋਂ ਕਵੀ ਜੀ ਦੀ ਗੁਰੂ ਜੀ ਪ੍ਰਤਿ ਸ਼ਰਧਾ, ਵਿਸ਼ਵਾਸ, ਪਿਆਰ, ਭਗਤੀ, ਸੇਵਾ ਤੇ ਨਿੰਮ੍ਰਤਾ ਆਦਿ ਦੈਵੀ ਗੁਣਾਂ ਦਾ ਠਾਠਾਂ ਮਾਰਦਾ ਸਮੁੰਦਰ ਨਜ਼ਰ ਆਉਂਦਾ ਹੈ। ਕਾਵਿ ਕਲਾ, ਸੁੰਦਰ ਤੇ ਢੁਕਵੇਂ ਅਲੰਕਾਰ, ਤਸ਼ਬੀਹਾਂ, ਮਿਲਵੇਂ ਤੇ ਇੱਕੋ ਵਜ਼ਨ ਦੇ ਸ਼ਬਦਾਂ ਦੀ ਸੁੰਦਰ ਜੜਤ, ਸੁਨਹਿਰੀ ਗਹਿਣਿਆਂ 'ਤੇ ਕੀਤੀ ਮੀਨਾਕਾਰੀ ਦੀ ਜੜਤ ਨੂੰ ਵੀ ਮਾਤ ਪਾਉਂਦੀ ਹੈ।

ਚੌਪਈ:

ਸ੍ਰੀ ਗੁਰੁ ਦਸ ਕੀ ਗਾਥ ਮਹਾਂਈ[1]। — [1]ਵੱਡੀ, ਬਹੁਤੀ।

ਪੂਰਬਾਰਧ ਮੈਂ[1] ਪੂਰਬ ਗਾਈ[2]। — [1]ਪਹਿਲੇ ਅੱਧੇ ਭਾਗ ਵਿੱਚ। [2]ਪਹਿਲੇ ਕਹਿ ਆਏ ਹਾਂ।

ਗੁਰੂ ਪ੍ਰਤਾਪ ਸੂਰਜੈ ਕੇਰੋ[1]। [1]ਦਾ।
ਕੀਨ ਸੰਛੇਪ ਕਥਾ ਭਲ ਹੇਰੋ ॥੨੯॥
ਬਹੁ ਦਿਨ ਤੇ ਗੁਰੁ ਸਿੱਖ ਬਧੇਰੇ।
ਕਹਿਤੇ ਰਹਿਤੇ ਥੇ ਇਮ ਟੇਰੇ[1]। [1]ਬੋਲ ਕੇ।
ਗੁਰ ਪ੍ਰਤਾਪ ਸੂਰਜ ਹੈ ਜੋਈ।
ਅਤਿ ਬਿਸਤਾਰ ਕਥਾ ਬਹੁ ਸੋਈ ॥੩੦॥
ਚਾਰ ਗ੍ਰੰਥ ਸਾਹਿਬੋਂ ਜੇਤਾ।
ਹੈ ਨਾਨਕ ਪ੍ਰਕਾਸ਼ ਸਮੇਤਾ।
ਕਾਰ ਬਾਰ ਦੁਨੀਆਂ ਕੇ ਮਾਹੀਂ।
ਏਤਿਕ ਪਢਨੋ ਮੁਸ਼ਕਲ ਆਹੀ ॥੩੧॥
ਗਾਥ ਗੁਰਾਂ ਕੀ ਸਭਿ ਚਹਿਂ ਦੇਖਯੋ।
ਮਨ ਮੇਂ ਰਹਿਤ ਪਰੇਮ ਬਿਸੇਖਯੋ[1]। [1]ਬਹੁਤਾ।
ਪਰ ਕੰਮਨ ਤੈਂ ਫੁਰਸਤ[1] ਥੋਰੀ। [1]ਵਿਹਲ।
ਮਿਲ ਹੈ, ਪਢਯੋ ਨ ਜਾਤ ਬਹੋਰੀ ॥੩੨॥
ਬਿਨਾਂ ਸਮੱਗ੍ਰ[1] ਪਢੇ ਗੁਰ ਗਾਥਾ। [1]ਸਾਰੀ।
ਕਰ ਕੰਕਨ ਜਯੋਂ[1] ਆਇ ਨ ਹਾਥਾ। [1]ਹੱਥ ਦੇ ਕੜੇ ਵਾਂਗ।
ਤਾਂ ਤੇ ਜੇ ਸੰਛੇਪ ਹ੍ਵੈ ਜੈਹੈ।
ਕਾਰ-ਬਾਰ ਮੈਂ ਭੀ ਪਢ ਲੈਹੈਂ ॥੩੩॥
ਤੁਮ ਉਪਕਾਰੀ ਸੰਤ ਦਿਆਲੂ।
ਕੀਜੈ ਇਹੁ ਉਪਕਾਰ ਬਿਸਾਲੂ।
ਸੰਤ ਅਚਾਰਯ[1] ਹਰਿ ਅਵਤਾਰੈਂ। [1]ਗੁਰੂ
ਕੇ ਤਨ, ਹੋਵਤ ਹਿਤ ਉਪਾਕਾਰੈਂ ॥੩੪॥
ਕੂਪ[1] ਬਾਵਲੀ ਤਾਲ ਸਰਾਏਂ। [1]ਖੂਹ।
ਪੁਲ ਰਸਤੇ ਮੰਦਰ ਬਨਵਾਏਂ।
ਪਰਉਪਕਾਰ ਹੇਤ ਇਹੁ ਸੋਹੀਂ[1]। [1]ਸੋਭਦੇ ਹਨ।
ਪਰ ਨਹਿਂ ਗ੍ਰੰਥ ਰਚਨ ਸਮ ਹੋਹੀਂ ॥੩੫॥
ਸੋ ਤੋ ਏਕ ਠੌਰ ਹੀ ਰੈਹੈਂ।
ਪੋਥੀ ਦੇਸ ਬਿਦੇਸੈਂ ਜੈਹੈਂ।
ਪਢਿ ਸੁਨਿ ਲੋਗ ਹਜਾਰੋਂ ਸੁਧਰੈਂ।
ਗੁਰ ਗਾਥਾ ਉਰਿ ਧਰਿ[1] ਜਗਿ ਉਧਰੈਂ ॥੩੬॥ [1]ਹਿਰਦੇ 'ਚ ਧਾਰ ਕੇ।
ਅਮਰ ਨਾਮ ਕਵਿ ਕਾ ਭੀ ਰੈਹੈ।
ਜਹਿਂ ਪਢ ਹੈਂ ਤਹਿਂ ਸੁਜਸ ਕਰੈ ਹੈਂ।
ਯੌਂ ਜਬਿ ਉਰ ਤੇ ਬਹੁ ਗੁਰਸਿੱਖੈਂ।
ਕਹਯੋ ਬਾਰ ਬਹੁ ਕਵਿ ਕੋ ਤਿੱਖੈਂ[1] ॥੩੭॥ [1]ਜ਼ੋਰ ਨਾਲ।
ਬਾਤ ਸੁਹਾਤ ਲਖਾਤ ਖਰੀ ਹੈ[1]। [1]ਜਾਣ ਲਿਆ ਕਿ ਇਹ ਗੱਲ ਸੋਹਣੀ ਤੇ ਚੰਗੀ ਹੈ।
ਮਾਨੀ ਗਯਾਨੀ ਗਯਾਨ ਹਰੀ ਹੈ।

ਮਨ ਮੈਂ ਯਹਿ ਵਿਚਾਰ ਦਿਢ ਕੀਤਾ।
ਹਮ ਨੈਂ ਕਰਨੋ ਕਾਲ ਬਿਤੀਤਾ ॥੩੮॥
ਕਾਮ ਨਹੀਂ ਜਗ ਕਾ ਮੁਹਿ ਕੋਊ।
ਜੋ ਪ੍ਰਤਿਬੰਧੀ[1] ਯਾ ਮੈਂ ਹੋਊ। — [1]ਰੁਕਾਵਟ ਪਾਉਣ ਵਾਲਾ।
ਜਰ[1] ਜੋਰੂ[2] ਜਾਮੀਨ ਨਹੀਂ ਹੈਂ। — [1]ਸੋਨਾ, ਧਨ। [2]ਇਸਤ੍ਰੀ।
ਜੋਊ ਉਪੱਦ੍ਰਨ ਮੂਲ[1] ਕਹੀ ਹੈਂ ॥੩੯॥ — [1]ਪੁਆੜਿਆਂ ਦਾ ਮੁੱਢ।
ਅਰ ਨਹਿਂ ਮਨ ਮਹਿਂ ਕਿੰਚਤ ਇੱਛਾ।
ਤਾਂ ਤੇ ਮਾਨੋਂ ਸਿੱਖਨਿ ਦਿੱਛਾ[1]। — [1]ਦੀਖਿਆ, ਉਪਦੇਸ਼, ਸਿੱਖਿਆ।
ਅਰ ਕੋਵਿਦ[1] ਗੁਰ ਇਹੀ ਬਤਾਵੈਂ। — [1]ਵਿਦਵਾਨ।
ਮਨ ਕੋ ਕੈ ਸਰੂਪ ਮੈਂ ਲਾਵੈ[1] ॥੪੦॥ — [1]ਜਾਂ ਆਪਣੇ ਸਰੂਪ ਦੇ ਧਿਆਨ 'ਚ ਜੋੜੋ।
ਕੈ ਸਰੂਪ ਨਿਜ ਕੇ ਗੁਨ ਗਾਵੈ।
ਗੁਰੁ ਉਪਦੇਸ਼ ਸਪ੍ਰੇਮ ਕਮਾਵੈ।
ਯੌਂ ਮਨ ਬਨਕ ਭੂਤ ਜਸੋਂ[1] ਬਸ ਹ੍ਵੈ। — [1]ਬਾਣੀਏ ਦੇ (ਮੁਲ ਖ਼ਰੀਦੇ) ਭੂਤ ਵਾਂਗ।
ਤਬੈ ਗਜਾਨ ਕਾ ਪ੍ਰਾਪਤ ਰਸ ਹ੍ਵੈ ॥੪੧॥
ਤਾਂ ਤੇ ਗੁਨ ਗੁਰ ਸਿੱਖਨਿ ਜੇ ਹੈਂ।
ਦਾਯਕ ਮੋਦ ਪ੍ਰਮੋਦ ਅਤੇ ਹੈਂ[1]। — [1]ਬਹੁਤ ਤੋਂ ਬਹੁਤ ਅਨੰਦ ਦੇਣ ਵਾਲੇ ਹਨ।
ਅਰ ਕਵਿਤਾ ਕ੍ਰਿਤ ਸਮ ਨ ਸਮਾਧੀ[1]। — [1]ਕਵਿਤਾਰਚਨ ਦੇ ਬਰਾਬਰ ਸਮਾਧੀ ਨਹੀਂ ਹੈ।
ਚਿਤਿ ਬ੍ਰਿਤਿ ਰਹਤ ਯਾਹਿ ਮੈਂ ਬਾਂਧੀ ॥੪੨॥
ਇਕ ਅਸਮੰਜਸ[1] ਹੈ ਇਸ ਮਾਹੀਂ। — [1]ਅਣਬਣ।
ਕਵਿਤਾ ਜੋਗ ਬੁੱਧਿ ਮਮ ਨਾਂਹੀਂ।
ਪੈ ਭਰੋਸ ਉਰਿ ਦਿਢ ਯਹਿ ਐਹੈ।
ਜਸੋਂ ਬਾਰਕ ਤੋਤਲ ਬਚੁ[1] ਕੈਹੈ ॥੪੩॥ — [1]ਤੋਤਲੇ ਬਚਨ।
ਤੌਂ ਭੀ ਮਾਤ ਪਿਤਾ ਸੁਨਿ ਖੁਸ਼ ਹ੍ਵੈਂ।
ਤਸੋਂ ਮਮ ਬਚ ਸੁਨਿ ਗੁਰਸਿੱਖ ਤੁਸ[1] ਹ੍ਵੈਂ। — [1]ਪ੍ਰਸੰਨ।
ਮਨੀ ਅਮੋਲਕ ਯੁਤ ਜੋ ਮੁੰਦ੍ਰੀ।
ਲਗਤ ਕੁਢੰਗ ਘਰੀ ਭੀ ਸੁੰਦ੍ਰੀ[1] ॥੪੪॥ — [1]ਖੋਟੇ ਢੰਗ ਨਾਲ ਘੜੀ ਹੋਈ ਵੀ ਸੁੰਦਰ ਲਗਦੀ ਹੈ।
ਤਸੋਂ ਮਮ ਕਵਿਤਾ ਗੁਰ ਸਿੱਖ ਆਦ੍ਰੈਂ[1]। — [1]ਆਦਰ ਕਰਦੇ ਹਨ।
ਗੁੰਥਤ ਪੰਥ ਸੁਜਸ ਯੁਤ ਸਾਦ੍ਰੈਂ[1]। — [1]ਕਿਉਂਕਿ ਇਹ ਆਦਰ ਨਾਲ ਪੰਥ ਦੇ ਚੰਗੇ ਜਸ ਸਹਿਤ ਗੁੰਦੀ ਹੋਈ ਹੈ।
ਯਹਿ ਵਿਚਾਰ ਗੁਰੁਓਂ ਕੀ ਗਾਥਾ।
ਰਚੀ ਜਥਾ ਮਤਿ[1] ਅਤਿ ਹਿਤ ਸਾਥਾ ॥੪੫॥ — [1]ਆਪਣੀ ਮਤ ਅਨੁਸਾਰ।
ਜੱਦਜਪਿ ਕਵਿਤਾ ਹਸਬੇ ਜੋਗੂ।
ਪੈ ਨ ਹਸਤ ਤਰਕਤ[1] ਗੁਰ ਲੋਗੂ[2]। — [1]ਸ਼ੰਕਾ ਨਹੀਂ ਕਰਦੇ। [2]ਗੁਰ ਸਿੱਖ।
ਪੰਥ ਕਬੂਲ ਕਰੀ ਕਰਿ ਦਾਯਾ।
ਯਾ ਤੈਂ ਰਚਨੁੱਤ੍ਰਾਰਧ ਭਾਯਾ[1] ॥੪੬॥ — [1]ਇਸ ਕਰ ਕੇ ਉਤ੍ਰਾਰਧ ਨੂੰ ਰਚਨਾ ਚੰਗਾ ਲੱਗਾ ਹੈ।
ਗੁਰੂਅਨ ਅਰ ਸਿੱਖਨ ਕੀ ਗਾਥਾ।
ਕਾ, ਇਹੁ ਗ੍ਰੰਥ ਰਚਜੋ ਹਿਤ ਸਾਥਾ।

ਨਾਮ ਪੰਥ ਪਰਕਾਸ਼ ਰਹਾਯੋ।
ਪੂਰਬ ਥਾ ਜੋ ਬਨਜੋ ਸੁਹਾਯੋ ॥੪੭॥
ਉਸ ਹੀ ਮੈਂ ਦ੍ਵੈ ਭਾਗ ਬਨਾਏ।
ਪੂਰਬਾਰਧ ਉੱਤਰਾਰਧ ਗਾਏ।
ਪੂਰਬਾਰਧ ਪਾਛੇ ਕਿਯ ਪੂਰਾ।
ਅਬਿ ਉੱਤਰਾਰਧ ਲਿਖਹੋਂ ਰੂਰਾ[1] ॥੪੮॥ [1]ਸੁੰਦਰ।
ਪ੍ਰਿਥਮੈਂ ਬੰਦੇ ਕੀ ਸਭਿ ਗਾਥਾ।
ਕਹਿਹੋਂ ਇਸ ਮੈਂ ਅਬਿ ਹਿਤ ਸਾਥਾ।
ਪਾਛੈ ਪੰਥ ਖਾਲਸੇ ਕੇਰੀ।
ਕਥਹੋਂ ਗਾਥਾ ਅਧਿਕ ਉਜੇਰੀ[1] ॥੪੯॥ [1]ਉੱਜਲ, ਪ੍ਰਕਾਸ਼ਮਾਨ।
ਗੁਰ ਕੇ ਪੰਥ ਭੇਖ ਹੈਂ ਜੇਤੇ।
ਪਾਛੈ ਬਰਨਨ ਕਰਿਹੋਂ ਤੇਤੇ।
ਗੁਰੁਦ੍ਵਾਰੇ ਜੇ ਮੁੱਖਜ ਕਹਾਵੈਂ।
ਤਿਨ ਕੀ ਭੀ ਗਾਥਾ ਸੁਨ ਗਾਵੈਂ ॥੫੦॥
ਅਬੈ ਪ੍ਰਸੰਗ ਸੁਨੋਂ ਗੁਰੁ ਪਜਾਰੇ।
ਕਹਿਹੋਂ ਕਲਗੀਧਰਹਿਂ ਜੁਹਾਰੇ[1] ॥੫੧॥ [1]ਨਮਸ਼ਕਾਰ ਕਰਕੇ।

ਦੋਹਰਾ:
ਜਬਿ ਸ੍ਰੀ ਸਤਿਗੁਰੁ ਦਸਮ ਜੂ,
ਜੀਵਨ ਕਰਤ ਕਲਿਆਨ।
ਦੱਖਨ ਦਿਸ ਬਹੁ ਬਿਚਰ ਕੇ,
ਪਹੁੰਚੇ ਪੁਰਿ ਬੁਰਹਾਨ ॥੫੨॥

ਚੌਪਈ:
ਸ਼ਾਹਿ ਬਹਾਦਰ ਕੋ ਜਿਮ ਸ਼ਾਹੀ[1]। [1]ਪਾਤਸ਼ਾਹੀ।
ਦਿਲਵਾਈ, ਪੁਨ ਬਨੀ ਨ ਤਾਂਹੀ[1]। [1]ਉਸ ਤੋਂ (ਸੂਬਾ ਸਰਹੰਦ ਤੇ ਹੋਰ ਜ਼ਾਲਮਾਂ ਨੂੰ ਪਕੜਾ ਦੇਣ ਦੀ ਚੰਗੀ ਗੱਲ) ਨਾ ਬਣੀ।
ਸ਼ਾਹਿ ਸੰਗ ਦੱਖਨ ਦਿਸ ਆਏ।
ਜੁਦੇ ਭਏ ਤਿਸ ਤੈ ਜਿਸ ਠਾਂਏ ॥੫੩॥
ਸੋ ਗਾਥਾ ਗੁਰ ਗਾਥ ਮਝਾਰੀ।
ਭਲੀ ਭਾਂਤਿ ਹਮ ਸਭੈ ਉਚਾਰੀ।
ਅਬਿ ਈਹਾਂ ਸੋਈ ਦਿਖਰਾਂਵੈਂ।
ਬੰਦੇ ਕਾ ਪ੍ਰਸੰਗ ਜਹਿਂ ਆਵੈ ॥੫੪॥
ਤਾਂ ਤੇ ਅਬਿ ਗੁਰ ਕੋ ਕਰਿ ਬੰਦਨ।
ਕਥੈਂ ਪ੍ਰਸੰਗ ਸੁਨੋਂ ਗੁਰ ਨੰਦਨ[1]। [1]ਗੁਰਾਂ ਦੇ ਪੁੱਤਰੋ, ਭਾਵ ਗੁਰਸਿੱਖੋ।
ਦੇਸ ਵੇਸ ਜੋ ਗੌਂਡ ਉਦਾਰੇ[1]। [1]ਚੰਗਾ ਸ੍ਰੇਸ਼ਟ ਗੌਂਡ ਦੇਸ।
ਮਹਾਂਰਾਸ਼੍ਰਰ ਤਿਲੰਗ ਮਝਾਰੇ ॥੫੫॥
ਤਹਿਂ ਬੁਰ੍ਹਾਨ ਪੁਰਿ ਸ਼ਹਿਰ ਸੁਹਾਵਾ।
ਬਿਸਕਰਮਾ[1] ਜਨੁ ਆਪ ਬਨਾਵਾ। [1]ਦੇਵਤਿਆਂ ਦਾ ਇੰਜੀਨੀਅਰ।

ਜਿਹ ਪਿਖਿ ਅਲਕਾ[1] ਲੰਕ[2] ਲਜਾਵੈਂ। [1]ਕੁਬੇਰ ਦੀ ਪੁਰੀ। [2]ਲੰਕਾ।
ਬਸਬੇ ਹੇਤ ਦੇਵ ਲਲਚਾਵੈਂ ॥੫੬॥
ਪੁਰੀ ਅਜੁੱਧਜਾ ਮਥਰਾ ਕਾਂਸੀ।
ਪੇਖੀ ਜਾਤ ਮਨੋ ਤਿਹ ਦਾਸੀ।
ਜਹਿਂ ਬਹਿ[1] ਕ੍ਰਿਸ਼ਨਾ ਨਦੀ ਮਹਾਨੀ। [1]ਵਗਦੀ ਹੈ।
ਜਮਨਾ ਸਰਜੂ ਗੰਗ ਸਮਾਨੀ ॥੫੭॥
ਰੁਚਿਰ ਘਾਟ ਸੋਹਿਤ ਤਟ[1] ਤਾਂ ਕੇ। [1]ਕਿਨਾਰੇ।
ਮੰਦਰ ਦੇਵਨ ਕੇ ਬਹੁ ਬਾਂਕੇ।
ਸੰਤ ਮੰਡਲੀ ਅਨਿਕ ਤਹਾਂਏ।
ਕਰਿ ਹੈਂ ਭਜਨ ਜਜਨ ਥਿਰਿ ਆਏ[1] ॥੫੮॥ [1]ਆ ਕੇ ਬੈਠ ਕੇ ਭਜਨ ਤੇ ਪੂਜਨ ਕਰਦੇ ਹਨ।
ਬਨ ਉਪਬਨ ਫੁਲਵਾਰੀ ਫੂਲੀ[1]। [1]ਬਾਗ਼ ਬਗ਼ੀਚੀਆਂ ਵਿੱਚ ਫੁਲਵਾੜੀ ਫੁੱਲੀ ਹੋਈ ਹੈ।
ਮਨੋ ਪੌਧ[1] ਆਨੰਦ ਕੀ ਝੂਲੀ। [1]ਪਨੀਰੀ।
ਕਲਗੀਧਰ ਸਾਚੀ ਸਰਕਾਰਾ।
ਤਹਾਂ ਜਾਇ ਜਬਿ ਡੇਰਾ ਡਾਰਾ ॥੫੯॥
ਅਧਿਭੁਤ ਰੂਪ ਸਿੰਘਨ ਸਮ ਦੇਵੈਂ[1]। [1]ਦੇਵਤਿਆਂ ਵਾਂਗ।
ਲੋਗ ਭਏ ਪਿਖਿ ਅਚਰਜ ਏਵੈਂ।
ਕੋਊ ਸੁਰਿੰਦ੍ਰ[1] ਗੁਰੈਂ ਪ੍ਰਮਾਨੈਂ[2]। [1]ਇੰਦ੍ਰ। [2]ਮੰਨਦਾ ਹੈ।
ਬਿਸ਼ਨ ਦੇਵ ਕੋਊ ਅਨੁਮਾਨੈਂ ॥੬੦॥
ਕਹੈਂ ਸੈਰ ਧਰ ਕਰਨੇ ਆਏ।
ਸੰਗ ਦੇਵਤਾ ਬ੍ਰਿੰਦ ਸੁਹਾਏ।
ਸਜਾਨੇ ਲੋਗ ਐਸ ਅਨੁਮਾਨੈਂ।
ਹੈ ਕੋਊ ਨ੍ਰਿਪ ਏਹੁ ਮਹਾਨੈਂ ॥੬੧॥
ਤੇਜਵੰਤ ਪ੍ਰਤਾਪੀ ਭ੍ਰਾਜੈਂ[1]। [1]ਸਜ ਰਹੇ ਹਨ।
ਸੰਗ ਸਮਾਜ ਦਰਾਜ[1] ਬਿਰਾਜੈ। [1]ਬਹੁਤਾ।
ਭਾਂਤਿ ਅਨੇਕੈ ਬਾਤ ਬਖਜਾਤੈਂ।
ਕਰੈਂ ਪਰਸਪਰ ਬਹੁਧਾ ਜਾਤੈਂ[1] ॥੬੨॥ [1]ਅਨੇਕਾਂ ਤਰ੍ਹਾਂ (ਦੇ ਰੂਪ) ਜਾਣ ਕੇ।
ਗੁਰੁ ਕਨਾਤ ਖੇਮੇ[1] ਲਗਵਾਏ। [1]ਤੰਬੂ।
ਸਾਏਮਾਨ[1] ਫਰਸ਼ ਸਜਵਾਏ। [1]ਛਾਇਆਵਾਨ।
ਥਿਰੇ ਪਲੰਘ ਪਰ ਆਪ ਗੁਸਾਂਈ।
ਚਵਰ ਫੁਰਾਵਤ ਦਾਸ ਥਿਰਾਈ[1] ॥੬੩॥ [1]ਖੜਾ ਹੋ ਕੇ।
ਸਿੰਘਨ ਅੱਸ੍ਵ ਦਰੇਸ ਲਗਾਏ[1]। [1]ਘੋੜੇ ਕਤਾਰ 'ਚ ਬੰਨ੍ਹ ਦਿੱਤੇ।
ਤਾੜ ਸੁਚੇਤੇ[1] ਬਸਤ੍ਰ ਸਜਾਏ। [1]ਜੰਗਲ ਪਾਣੀ ਜਾ ਕੇ।
ਬੈਠੇ ਸਭਾ ਵੀਚ ਪੁਨ ਆਏ।
ਰਾਗੀ ਕੀਰਤਨ ਕਰਨ ਲਗਾਏ ॥੬੪॥
ਸਜੀ ਸਭਾ ਮਹਿਰਾਜਨ[1] ਜੈਸੀ। [1]ਮਹਾਰਾਜਿਆਂ ਵਰਗੀ।
ਖਬਰ ਸ਼ਹਿਰ ਮਧ ਹੁਈ ਵੈਸੀ।

ਮੰਤ੍ਰੀ[1] ਸ਼ਾਹਿ ਬਹਾਦਰ ਕੇਰੋ। [1]ਵਜ਼ੀਰ।
ਹੁਤੋ ਟਹਿਲ ਹਿਤ ਜੋ ਸੰਗੇਰੋ[1] ॥੬੫॥ [1]ਨਾਲ।
ਸ਼ਹਿਰੋਂ ਹਾਕਮ ਤਾਂਹਿ ਬੁਲਾਯੋ।
ਜੋ ਚਹੀਏ ਥਾ ਸਭਿ ਮੰਗਵਾਯੋ।
ਅਰ ਰਈਸ[1] ਸ਼ਹਿਰੀ ਸੁਨਿ ਆਏ। [1]ਰਿਆਸਤਾਂ ਦੇ ਮਾਲਕ।
ਹਾਕਮ ਸਭਿ ਤੇ ਨਜ਼ਰ[1] ਦਿਲਾਏ ॥੬੬॥ [1]ਭੇਟਾ।
ਸ਼ਾਹੀ ਸੱਚਵ ਤਬਿ ਸਭਿ ਗਾਥਾ।
ਗੁਰ ਕੀ ਕਹੀ ਜਬੈ ਉਨ ਸਾਥਾ।
ਸੁਨਿ ਸ਼ਰਧਾ ਉਨ ਕੇ ਉਰਿ ਜਾਗੀ।
ਮਾਨਨ ਲਗੇ ਨਿਜੈਂ ਬਡ ਭਾਗੀ ॥੬੭॥
ਤੀਨ ਦਿਵਸ ਗੁਜਰੇ ਜਬਿ ਐਸੇ।
ਆਵਹਿਂ ਜਾਹਿਂ ਏਕ ਰਹਿਂ ਬੈਸੇ।
ਪਿਖਿ ਪ੍ਰਤਾਪ ਗੁਰ ਸ਼ਕਤੀ ਕੇਰੈਂ।
ਸੇਵਨ ਲਾਗੇ ਲੋਕ ਬਧੇਰੈਂ ॥੬੮॥
ਕੀਰਤਿ ਗੁਰ ਕੀ ਘਰ ਘਰ ਚਾਲੀ।
ਮਨੋ ਮਾਲਤੀ[1] ਫੁਲੀ ਬਿਸਾਲੀ। [1]ਚੰਬੇਲੀ ਦੀ ਇਕ ਜਾਤੀ।
ਜੀਵਨ ਦਾਸ ਮਹੰਤ ਬਿਰਾਗੀ।
ਸੰਤ ਭਗਤ ਥਾ ਹਰਿ ਅਨੁਰਾਗੀ[1] ॥੬੯॥ [1]ਪ੍ਰੇਮੀ।
ਗ੍ਰਾਮ ਜਗੀਰ ਕਈ ਤਿਸ ਕੇਰੇ।
ਥੇ, ਵਹੁ ਲੰਗਰ ਦੇਤ ਬਧੇਰੇ।
ਸੋ ਭੀ ਮਿਲਯੋ ਗੁਰੂ ਸੋਂ ਆਈ।
ਮੂਰਤਿ ਰਾਮ ਤਾਂਹਿ ਦਰਸਾਈ[1] ॥੭੦॥ [1]ਨਜ਼ਰ ਆਈ।
ਗੁਰ ਕੋ ਤਿਹ ਅਵਤਾਰ ਪਛਾਨਾ।
ਗੁਰ ਪਗ ਪਰ ਮਨ ਤਨੋਂ ਬਿਕਾਨਾ।
ਸੋ ਸਭਿ ਗੁਰ ਕੀ ਸੇਵ ਕਮਾਵੈ।
ਔਰਨ ਤੈ ਭੀ ਪ੍ਰੇਰ ਕਰਾਵੈ ॥੭੧॥
ਬਿਪੁਲ[1] ਬਿਸਦ[2] ਇਕ ਹੁਤੀ ਹਵੇਲੀ। [1]ਵਿਸਥਾਰ ਵਾਲੀ ਬਹੁਤ ਖੁੱਲ੍ਹੀ। [2]ਚਿੱਟੀ।
ਸ਼ਹਿਰ ਬੀਚ ਤਿਸ ਕੇਰ ਨਵੇਲੀ[1]। [1]ਨਵੀਂ।
ਤਿਸ ਮੈਂ ਗੁਰਹਿਂ ਲਿਜਾਇ ਉਤਾਰਾ।
ਰਖੇ ਟਿਕਾਇ ਪ੍ਰੇਮ ਕਰਿ ਭਾਰਾ ॥੭੨॥
ਵੱਸ ਪ੍ਰੇਮ ਕੇ ਪ੍ਰਭੁ ਗੁਰੁ ਸੰਤਾ।
ਗਾਵਤ ਬੇਦ ਪੁਰਾਨ ਅਨੰਤਾ।
ਮੇਲਾ ਲਗਯੋ ਗੁਰੂ ਦਰਰੈਹੈ।
ਨਰ ਨਾਰੀ ਮਨ ਬਾਂਛਤ ਪੈਹੈਂ ॥੭੩॥
ਦੋਹਰਾ:
ਥਿਰੇ ਸ਼ਹਿਰ ਬੁਰਹਾਨ ਪੁਰਿ,

ਕਲਗੀਧਰੈਂ ਨਿਹਾਰ।
ਬਿਸ੍ਰਾਮ ਕਰਜੋ ਬਿਸ੍ਰਾਮ ਨੈ[1],
ਗੁਰੁ ਪਦ ਪਦਮ ਜੁਹਾਰ[1] ॥੭੪॥

ਇਤਿ ਸ੍ਰੀ ਗੁਰੁ ਪੰਥ ਪ੍ਰਕਾਸ਼ ਗ੍ਰੰਥੇ ਉੱਤ੍ਰਾਰਧੇ ਗਜਾਨ ਸਿੰਘ ਵਿਰਚਿਤੇ ਮੰਗਲਾਚਾਰ, ਕਥਾ ਕਾਰਨ ਪ੍ਰਸੰਗ, ਬਰਨਨੰ ਨਾਮ ਪ੍ਰਿਥਮੋਂ ਬਿਸ੍ਰਾਮ ॥੧॥

[1]ਅਧਿਆਇ ਨੇ ਟਿਕਾਅ ਕੀਤਾ ਭਾਵ ਅਧਿਆਇ ਪੂਰਾ ਹੋ ਗਿਆ।

[1]ਚਰਨ ਕਵਲਾਂ 'ਤੇ ਨਮਸ਼ਕਾਰ ਕਰਕੇ।

## ੨. {ਦੂਜਾ ਬਿਸ੍ਰਾਮ}
(ਬੰਦੇ ਦੀ ਤਾਰੀਫ਼ ਸੁਣ ਕੇ ਗੁਰਾਂ ਦਾ ਨਦੇੜ ਪਹੁੰਚਣਾ,
ਬੰਦੇ ਨਾਲ ਮਿਲਾਪ, ਬੰਦੇ ਨੂੰ ਪੰਜਾਬ ਵਲ ਤੋਰਨਾ)

ਸ੍ਵੈਯਾ:
ਜਨਨੀ ਜਗ ਕੀ ਮਨਨੀ ਪੁਰ ਤ੍ਰੈ,
ਭਨਨੀ ਨਿਗਮਾਗਮ ਸੰਤ ਕਦੰਬੇ[1]। — [1]ਹੇ ਜਗਤ ਦੀ ਮਾਤਾ! ਤਿੰਨਾਂ ਲੋਕਾਂ ਦੇ ਮੰਨਣ ਯੋਗ, ਵੇਦਾਂ ਸ਼ਾਸਤ੍ਰਾਂ ਤੇ (ਕਦੰਬੇ) ਸਾਰੇ ਸੰਤਾਂ ਦੇ (ਭਨਨੀਯ) ਕਥਨ ਕਰਨ ਯੋਗ।
ਸੁਰ ਸਿੱਧ ਰਿਖੀਸ ਮੁਨੀ ਜਨ ਸੇਵਤ,
ਤੂੰਹਿ ਚਰਾਚਰ[1] ਕੀ ਅਵਿਲੰਬੇ[2]। — [1]ਚੇਤਨ ਤੇ ਜੜ੍ਹ ਦੀ। [2]ਆਸਰਾ ਰੂਪ।
ਨਿਜ ਦਾਸਨ ਰੱਖਕ ਭੱਖਕ[1] ਰਾਕਸ਼, — [1]ਨਾਸ ਕਰਨ ਵਾਲੀ।
ਆਖ ਸਕੈ ਗੁਨ ਕੋ ਕਵਿ[1] ਤੰਬੇ[2]। — [1]ਕੌਣ ਕਵੀ। [2]ਤੇਰੇ।
ਹਰਿ ਗਜਾਨ ਧਿਆਨ ਧਰੈ ਤੁਮਰੋ,
ਦਿਹੁ ਬੁੱਧਿ ਗਿਰਾ ਸੁਧਰੇ ਜਗਦੰਬੇ[1] ॥੧॥ — [1]ਹੇ (ਜਗਦੰਬੇ) ਜਗਤ ਮਾਤਾ ! ਬੁੱਧੀ ਦਿਓ, ਜਿਸ ਕਰ ਕੇ ਬਾਣੀ ਭਾਵ ਕਵਿਤਾ ਸੁਧਰ ਜਾਵੇ। (ਇਹ ਕਵਿ ਸੰਕੇਤ ਮਰਯਾਦਾ ਦਾ ਮੰਗਲ ਹੈ। ਇਸ਼ਟ ਮੰਗਲ ਨਹੀਂ ਹੈ। ਦੇਖੋ ਪੂਰਬਾਰਧ ਬਿਸ੍ਰਾਮ ਪਹਿਲੇ ਦੇ ਅੰਕ ਨੰ. ੪ ਦਾ ਭਾਵ)।

ਦੋਹਰਾ:
ਬੰਦੇ ਕੀ ਤਾਰੀਫ ਸੁਨਿ, ਗੁਰ ਨਦੇੜ ਜਿਮ ਜਾਹਿਂ।
ਬੰਦੇ ਕੋ ਮੇਲਾਪ ਹ੍ਵੈ, ਸੁਨੋ ਗਾਤ ਅਬਿ ਯਾਂਹਿ ॥੨॥

ਪਾਧੜੀ ਛੰਦ
ਜਬਿ ਬੀਸਕ ਦਿਨ ਤਹਿਂ ਗਏ ਬੀਤ।
ਇਕ ਆਯੋ ਔਰੈਂ ਤਬਿ ਅਤੀਤ[1]। — [1]ਤਿਆਗੀ, ਵਿਰੱਕਤ।
ਥਾ ਦਾਦੂ ਦ੍ਵਾਰੇ ਕੋ ਮਹੰਤ।
ਬਡ ਜੈਤਰਾਮ ਅਤਿ ਨੇਕ ਸੰਤ ॥੩॥
ਗੁਰੁ ਉਤਰੁ ਗਏ ਥੇ ਗਾਮ[1] ਤਾਂਹਿਂ। — [1]ਪਿੰਡ।
ਉਨ ਕੀਨੀ ਥੀ ਬਹੁ ਸੇਵ ਚਾਹਿ।
ਸੋ ਸਭਿ ਪ੍ਰਸੰਗ ਗੁਰ ਗਾਥ ਮਾਂਹਿ।
ਹਮ ਗਾਇ ਚੁਕੇ ਹੈਂ ਪਿਖੋ ਤਾਹਿਂ ॥੪॥
ਬੇ ਸੇਵਕ ਤਿਸ ਕੇ ਤਹਾਂ ਭੂਰ[1]। — [1]ਬਹੁਤੇ।
ਇਸ ਹੇਤ ਗਯੋ ਵਹਿ ਤਹਿਂ ਜਰੂਰ।
ਜਬਿ ਪਹੁੰਚਯੋ ਪੁਰਿ ਬੁਰਹਾਨ ਵਾਹਿ।
ਉਨ ਸੁਨੇ ਗੁਰੂ ਉਤਰੇ ਸੁ ਤਾਹਿ ॥੫॥
ਨਿਜ ਚੇਲਯੋਂ ਢਿਗ ਉਨ ਗੁਰੂ ਕੇਰ।
ਯੁਤ ਮਹਿਮਾ ਕਹਯੋ ਪ੍ਰਸੰਗ ਟੇਰਿ[1]। — [1]ਬੋਲਕੇ।
ਲੈ ਸਭਿ ਕੋ ਸੰਗ ਪ੍ਰਸਾਦ ਸਾਰ[1]। — [1]ਚੰਗਾ ਪ੍ਰਸ਼ਾਦ।
ਗੁਰੁ ਪਾਸ ਅਯੋ ਅਹਿਲਾਦ[1] ਧਾਰ ॥੬॥ — [1]ਅਨੰਦ।
ਕਹਿ ਸੱਤਰਾਮ ਉਨ ਨਮੋ ਕੀਨ।
ਭੁਜ ਤੇ ਗਹਿ ਗੁਰੈਂ[1] ਬਿਠਾਇ ਲੀਨ। — [1]ਗੁਰਾਂ ਬਾਹੋਂ ਫੜ ਕੇ।
ਕੁਸਲਾਨੰਦ[1] ਦੁਹਿ ਦਿਸ ਬੂਝ ਨੀਕ। — [1]ਸੁਖ ਸਾਂਦ।

ਮਿਲ ਭਏ ਪਰਸਪਰ[1] ਮੋਦ ਠੀਕ ॥੭॥
[1]ਆਪਸ ਵਿੱਚ।
ਤਬਿ ਜਗੋਣ ਦਾਸ ਢਿਗ ਜੈਤਰਾਮ।
ਨਿਜ ਗਾਥ ਸੁਨਾਈ ਹੈ ਤਮਾਮ।
ਜਗੋਂ ਗੁਰ ਕੇ ਬਾਜੋਂ ਨੇ ਜਮਾਰ[1]।
[1]ਜੁਆਰ, ਚਰੀ।
ਥੀ ਖਾਈ ਗਾਈ[1] ਸੁਜਸ ਨਾਰ[2] ॥੮॥
[1]ਕਹੀ। [2]ਨਾਲ।
ਸੁਨ ਹੱਕੇ ਬੱਕੇ[1] ਰਹੇ ਲੋਗ।
[1]ਬਹੁਤ ਹੈਰਾਨ।
ਜਾਨਜੋ ਗੁਰੁ ਵਾਲੀ[1] ਰਾਜ ਜੋਗ।
[1]ਮਾਲਕ।
ਬਹੁ ਦਿਵਸ ਰਹੇ ਇਕਠੇ ਤਹਾਂਹਿਂ।
ਨਿਸ ਦਿਨ ਹਰਿ ਚਰਚਾ ਮੈਂ ਬਿਤਾਂਹਿਂ ॥੯॥
ਗੁਰ ਤੈ ਵਰਸਾਏ[1] ਉਭੈ[2] ਸੰਤ।
[1]ਵਰ ਪ੍ਰਾਪਤ ਕੀਤੇ। [2]ਦੋਵੇਂ।
ਕਰਿ ਸੇਵਾ ਲਏ ਰਿਝਾਇ ਕੰਤ।
ਜਬਿ ਗੁਰੂ ਤਜਾਰ ਹ੍ਵੈ ਚਲਨ ਹੇਤ।
ਵਹ ਰਖਹਿਂ ਟਿਕਾਇ ਨ ਚਲਨ ਦੇਤ ॥੧੦॥
ਇਕ ਦਿਨ ਉਨ ਬੂਝਜੋ ਹਾਥ ਜੋਰਿ।
ਅਬਿ ਜਾਵਹੁਂਗੇ ਗੁਰੁ ਕੌਨ ਓਰ[1]।
[1]ਕਿਸ ਤਰਫ਼।
ਕਰਹੋ ਪਾਵਨ ਸੋ ਨਗਰ ਦੇਸ।
ਜਗ ਹੈਂ[1] ਜਹਿਂ ਜੀਵਨਿ ਪੁੰਨ ਵੇਸ[2] ॥੧੧॥
[1]ਜਾਗਣਗੇ। [2]ਚੰਗੇ ਪੁੰਨ।
ਸੁਨਿ ਬੋਲੇ ਸਤਿਗੁਰੁ ਏਹ ਹਰਫ[1]।
[1]ਅੱਖਰ।
ਹਮ ਜਾਵਹਿਂਗੇ ਨਾਦੇੜ ਤਰਫ।
ਨਿਜ ਮਾਤ ਪਿਤਾ ਕੇ ਪਿੰਡ ਦਾਨ*।
*ਦੇਖੋ ਪੂਰਬਾਰਧ ਬਿਸ੍ਰਾਮ ੬੯ ਦੇ ਅੰਕ ਨੰ. ੪੪ ਤੇ ਨਿਸ਼ਾਨ * ਦੀ ਪੈਰ ਟੂਕ।
ਕਰ ਹੈਂ ਬਿਵਹਾਰਕਰੀਤਿ ਜਾਨ ॥੧੨॥
ਤਹਿਂ ਹੈ ਗੁਦਾਵਰੀ ਗੰਗ ਨੀਕ।
ਠਹਿਰੈਂ ਤਿਸ ਤੀਰੈਂ ਜਾਇ ਠੀਕ।
ਸੁਣ ਕੇ ਤਬਿ ਬੋਲਜੋ ਜਗੋਣ ਦਾਸ।
ਤੁਮ ਸਮ੍ਰੱਥ ਪੂਰਨ ਬ੍ਰਹਮ ਖਾਸ[1] ॥੧੩॥
[1]ਆਪ ਸਮਰੱਥ ਬ੍ਰਹਮ ਸਰੂਪ ਹੋ।
ਪਰ ਨਰ ਤਨ ਧਰਬੇ ਕੇਰ ਸ੍ਵਾਂਗ[1]।
[1]ਮਨੁੱਖਾ ਸਰੀਰ ਧਾਰਨ ਦੇ ਸਾਂਗ ਦਾ।
ਨਾਟਕ ਨੇਬਾਹਤ ਹੋ ਸ੍ਰਬਾਂਗ[1]।
[1]ਸਾਰੇ ਪੱਖਾਂ ਤੋਂ ਨਾਟਕ ਨਿਭਾ ਰਹੇ ਹੋ।
ਜਿਮ ਰਾਮ ਕ੍ਰਿਸ਼ਨ ਭੀ ਕਰਮ ਕੀਨ।
ਹਿਤ ਲੋਗਨ ਕੇ ਕਲਜਾਣ ਚੀਨ ॥੧੪॥
ਜੋ ਜੋ ਜਨ ਸ੍ਰੇਸ਼ਟ[1] ਕਰਤ ਕਾਮ।
[1]ਉੱਤਮ ਪੁਰਖ।
ਪਿਖਿ ਕਰਿ ਹੈਂ ਮੱਧਮ ਜਨ ਤਮਾਮ[1]।
[1]ਦਰਮਿਆਨੇ ਦਰਜੇ ਦੇ ਸਾਰੇ ਲੋਕ।
ਤਬਿ ਜੈਤਰਾਮ ਨੈ ਹਾਥ ਜੋਰਿ।
ਇਮ ਲਰਜ਼[1] ਅਰਜ਼ ਕੀਨੀ ਬਹੋਰ ॥੧੫॥
[1]ਕੰਬ ਕੇ।
ਤੁਮ ਕਹਜੋ ਜੁ ਤਰਫ ਨਦੇੜ ਜਾਨ।
ਤਹਿਂ ਬਲ ਸੰਭਾਲ ਜੱਈਓ ਮਹਾਨ।

ਅਰ ਰਹੀਓ ਅਧਿਕ ਹੁਸ਼ਜਾਰ ਹੋਇ।
ਮਤ ਤਹਾਂ ਸ਼ਰਮ ਕਿਛ ਹਾਰ ਹੋਇ ॥੧੬॥
ਹੈ ਸਾਧੁ ਅਜ਼ਮਤੀ[1] ਤਹਾਂ ਏਕ। [1]ਕਰਾਮਾਤੀ।
ਜਿਹ ਭੂਤ ਪ੍ਰੇਤ ਤਾਬੈ[1] ਅਨੇਕ। [1]ਅਧੀਨ।
ਤਿਸ ਕਾ ਹੈ ਮਾਧੋ ਦਾਸ ਨਾਮ।
ਵਹਿ ਭੇਖ ਬੈਸਨੋਂ ਬਿਦਿਤ ਆਮ[1] ॥੧੭॥ [1]ਬਹੁਤ ਮਸ਼ਹੂਰ ਹੈ।
ਤਿਹ ਦੁਤੀ ਨਾਮ ਨਾਰੈਣ ਦਾਸ।
ਲਛਮਨ ਬਾਲਾ ਭੀ ਬਿਦਿਤ ਖਾਸ।
ਤਾਬੇ ਹੈਂ ਤਿਸ ਕੇ ਪਾਂਚ ਬੀਰ।
ਜੋ ਕਹਤ ਕਰਤ ਸੋ ਵਹੀ ਧੀਰ ॥੧੮॥
ਜੋ ਸਾਧੁ ਤਾਹਿਂ ਕੇ ਧਾਮ ਜਾਤ।
ਵਹਿ ਪ੍ਰਿਥਮ ਸੇਵ ਤਿਸ ਕੀ ਕਮਾਤ।
ਪੁਨ ਨਿਜ ਪ੍ਰਯੰਕ[1] ਬੈਠਾਇ ਤਾਂਹਿ। [1]ਪਲੰਘ।
ਫਿਰ ਦੇਤ ਭੂਮਿ ਗਿਰਵਾਇ ਵਾਂਹਿ ॥੧੯॥
ਦੈ ਤਾੜੀ ਕਰ ਹੈ ਅੱਟਹਾਸ[1]। [1]ਖਿੜ ਖਿੜਾ ਕੇ ਹੱਸਦਾ ਹੈ।
ਵਹਿ ਸਾਧੁ ਦੁਸ਼ਟ ਮਾਧੋ ਜੁ ਦਾਸ।
ਹੈ ਵਡੋ ਮਸ਼ਕਰਾ[1] ਮਹਾਂ ਮੂਢ। [1]ਮਖ਼ੌਲੀਆ।
ਯੌਂ ਪਰਖਤ ਸਾਧਨ ਕੋ ਅਗੂਢ[1] ॥੨੦॥ [1]ਪ੍ਰਗਟ।
ਇਕ ਸਮੇਂ ਸੁਨੋ ਮੈਂ ਗਯੋ ਆਪ।
ਸੁਨਿ ਮਹਿਮਾ ਤਾਂ ਕੋ ਬਡ ਪ੍ਰਤਾਪ।
ਪਿਖਿ ਮੁਝ ਕੌ ਮਾਧੋ ਦਾਸ ਖਾਸ[1]। [1]ਆਪ।
ਕਰਿ ਪ੍ਰੇਮ ਬਿਠਾਯੋ ਪਲੰਘ ਤਾਸ[1] ॥੨੧॥ [1]ਉਸ ਪਲੰਘ 'ਤੇ।
ਫਿਰ ਉਠਜੋ ਧਰਾ ਤੈ ਪਲੰਘ ਸੋਇ।
ਨਹਿਂ ਮੁਝ ਕੋ ਮਾਲਮ ਭਯੋ ਕੋਇ।
ਕਰਿ ਉਲਟਾ ਮੁਝ ਕੋ ਦਯੋ ਗੇਰ।
ਮੈਂ ਹੁਇ ਸ਼ਰਮਿੰਦਾ ਉਠਜੋ ਫੇਰ ॥੨੨॥
ਤਬਿ ਠਾਢੋ ਹ੍ਵੈ ਤਿਨ ਮੋਹਿ ਪਾਸ।
ਦੈ ਤਾੜੀ ਕੀਨੋ ਅੱਟਹਾਸ।
ਇਮ ਸਭਿ ਸੋਂ ਖਿੱਲੀ[1] ਸੋ ਕਰੱਤ। [1]ਹਾਸੀ।
ਨਹਿਂ ਪੀਰ ਫਕੀਰਨ ਤੈ ਡਰੱਤ ॥੨੩॥
ਯਾ ਤੈ ਤੁਮ ਜੱਈਓ ਤਹਾਂ ਨਾਹਿਂ।
ਮੈਂ ਕਹਜੋ ਆਪ ਢਿਗ ਸਾਚੁ ਯਾਹਿ।
ਯਹਿ ਸੁਨ ਕਰਿ ਫਿਰ ਗੁਰੁ ਕਹਜੋ ਐਸ।
ਹ੍ਵੈਹੈ ਗੁਰੁ ਨਾਨਕ ਕਰੈ ਜੈਸ ॥੨੪॥
ਜੇ ਨਹਿਂ ਜਾਨਾ ਥਾ ਤੌ ਭੀ ਜਾਹਿਂ।
ਹਮ ਪੇਖਤ ਐਸਜੋਂ ਕੋ ਫਿਰਾਹਿਂ[1]। [1]ਅਸੀਂ ਏਹੋ ਜੇਹਿਆਂ ਨੂੰ ਵੇਖਦੇ ਫਿਰਦੇ ਹਾਂ।

ਅਬਿ ਜਾਇ ਪਿਖੋਂ ਮੈਂ ਠੀਕ ਤਾਂਹਿ।
ਤਿਸ ਤੇ ਭੈ ਕਰਨਾ ਨੀਕ ਨਾਂਹਿ ॥੨੫॥
ਤੁਮ ਸਤੋ ਗੁਨੀ ਗਾਰੀਬ ਸਾਧੁ।
ਬਿਨ ਸ਼ਸਤ੍ਰੀ ਭੀਰੂ[1] ਨਿਰਉਪਾਧ[2]।

[1]ਡਰਾਕੁਲ। [2]ਨਿਰਛਲ।

ਅਰ ਮੋਠ ਬਾਜਰੀ ਖਾਨ ਵਾਰ।
ਤੁਮ ਕਜੋਂ ਨਹਿਂ ਤਿਸ ਤੈ ਡਰੋ ਯਾਰ ॥੨੬॥
ਹਮ ਰਜੋ ਗੁਨੀ ਛੱਤ੍ਰੀ ਸੁ ਬੀਰ।
ਜਗ ਮੈ ਕਹਿਲਾਵਤ ਮੀਰ ਪੀਰ।
ਪੁਨ ਸਿੰਘ ਸ਼ਸਤ੍ਰੀ ਅਧਿਕ ਸੰਗ।
ਜੀਤੇ ਹੈਂ ਜਿਨਹੂੰ ਬਡੇ ਜੰਗ ॥੨੭॥
ਸਭਿ ਮਾਸ ਅਹਾਰੀ ਬਲੀ ਬੀਰ।
ਬਾਂਕੇ ਸੁਠ[1] ਨਿੱਡਰ ਅਧਿਕ ਧੀਰ।

[1](ਸੁਠ) ਸੁੰਦਰ (ਬਾਂਕੇ) ਸਜਾਵਟ ਵਾਲੇ।

ਹਮ ਸਿੰਘ ਨਾਮ ਹੈਂ ਸਮ ਮ੍ਰਿਗਿੰਦ[1]।

[1]ਸ਼ੇਰ ਵਾਂਗ।

ਵਹਿ ਕਹਾਂ ਬੈਸ਼ਨੋ ਮਤ ਗਜਿੰਦ[1] ॥੨੮॥

[1]ਮਸਤ ਹਾਥੀ।

ਹਮ ਜਾਇ ਪਿਖੈਂ ਤਿਹਂ ਕਰਾਮਾਤ।
ਕਿਸ ਤੈ ਉਨ ਪਾਈ ਕੌਨ ਭਾਂਤਿ।
ਜੇ ਅੜ ਹੈ ਮੁਝ ਸੋਂ ਕਿਸੀ ਤੌਰ।
ਸਭਿ ਖੋਸਹੁਂ ਤਿਸ ਕਾ ਜੋਰ ਠੌਰ[1] ॥੨੯॥

[1](ਉਸੇ) (ਠੌਰ) ਥਾਂ, ਕਰਾਮਾਤ ਦਾ ਜ਼ੋਰ ਖੋਹ ਲਵਾਂਗਾ।

ਹਮ ਗੁਰੁ ਘਰ ਕਾ ਤਿਹਂ ਕਰੈਂ ਸਿੱਖ।
ਸਭਿ ਕਹਜੋ ਸਾਚ ਤੁਮ ਲਹਜੋ ਪਿੱਖ।
ਹੈ ਕੌਨ ਵਸਤੁ ਉਸ ਢਿਗ ਬਿਸਾਲ।
ਅਬਿ ਕਹੋ ਆਪ ਤਿਹਂ ਸਭਿ ਹਵਾਲ ॥੩੦॥

ਦੋਹਰਾ:
ਸੁਨ ਕਰਿ ਗੁਰੁ ਕੇ ਬਚਨ ਫਿਰ,
ਬੋਲਜੋ ਸਾਧੁ ਮਹੰਤ।
ਲਗਜੋ ਸੁਨਾਵਨ ਗੁਰੂ ਕੋ,
ਤਿਸ ਕਾ ਸਭਿ ਬਿਰਤੰਤ ॥੩੧॥
ਗੰਗਾ ਬਡੀ ਗੁਦਾਵਰੀ,
ਤੀਰਥ ਬਡੋ ਪਰਾਗ[1]।

[1]ਸਾਰੀਆਂ ਨਦੀਆਂ ਨਾਲੋਂ ਗੰਗਾ ਗੋਦਾਵਰੀ ਵੱਡੀ ਹੈ ਤੇ ਸਾਰੇ ਤੀਰਥਾਂ ਨਾਲੋਂ ਪ੍ਰਾਗ ਵੱਡਾ ਤੀਰਥ ਹੈ।

ਪਾਪ ਕਟੇ ਹਰਿਦ੍ਵਾਰ ਮੈਂ,
ਛੱਲ ਸਿੰਧੁ ਭਲ ਲਾਗ[1] ॥੩੨॥

[1]ਪਾਪ ਹਰਿਦੁਆਰ ਵਿੱਚ ਕੱਟੇ ਜਾਂਦੇ ਹਨ ਭਾਵ ਪਾਪ ਕੱਟਣ ਨੂੰ ਹਰਿਦੁਆਰ ਵੱਡਾ ਹੈ ਤੇ ਛੱਲ ਸਮੁੰਦਰ ਦੀ ਚੰਗੀ ਲਗਦੀ ਹੈ ਭਾਵ ਸਾਰੀਆਂ ਛੱਲਾਂ ਚੋਂ ਸਮੁੰਦਰ ਦੀ ਛੱਲ ਵੱਡੀ ਹੈ।

ਸੋ ਗੰਗਾ ਗੋਦਾਵਰੀ, ਸਭਿ ਜਗ ਮੈਂ ਪ੍ਰਸਿੱਧ।
ਸ਼ਹਿਰ ਨਦੇੜ ਸੁ ਤਾਂਹਿ ਤਟ[1],

[1]ਕਿਨਾਰੇ।

ਰਹਿਤ ਸਾਧੁ ਸੋ ਸਿੱਧ[1] ॥੩੩॥

[1]ਕਰਾਮਾਤੀ।

ਛਪੈ ਛੰਦ:

ਪ੍ਰਿਥਮ ਹੁਤੋ ਵਹਿ ਕੀਰ[1], — [1]ਕੰਗਾਲ।
ਮਿਲਯੋ ਪੁਨ ਸੰਤਨ ਸੰਗੈਂ।
ਬਹੁਤ ਸੈਲ ਉਨ ਕਰਯੋ ਧਰਾ
ਕਾ, ਸਹਿਤ ਉਮੰਗੈਂ।
ਮਿਲਯੋ ਲੋਣੀਆਂ ਸਿੱਧ ਏਕ, ਤਿਹ ਸੇਵ ਕਮਾਈ।
ਨਿਜ ਬਿੱਦਯਾ ਉਨ ਸਭੀ, ਏਸ ਕੋ ਤਬੀ ਬਤਾਈ।
ਪੁਨ ਨਿਜ ਪੋਥੀ ਤਿਹਂ ਦੈ ਕਹਯੋ,
ਤੁਮ ਇਸੇ ਰਾਖੀਓ ਗੁਪਤ ਭਲ[1]। — [1]ਚੰਗੀ ਤਰ੍ਹਾਂ ਗੁਪਤਰੱਖੀਂ।
ਪ੍ਰਗਟ ਕਰੇ ਤੋ ਜਗਤ ਮੈਂ,
ਫਿਰ ਨ ਰਹੈਗੋ ਤੋਰ ਬਲ ॥੩੪॥

ਸ਼ਸਤ੍ਰ, ਨਾਰੀ, ਦੁਰਗ[1] ਬਿੱਤ[2], — [1]ਕਿਲ੍ਹਾ। [2]ਧੰਨ।
ਹਯ[1], ਪਾਰਸ, ਜੰਤ੍ਰ। — [1]ਘੋੜਾ।
ਸਿੱਧਿ ਔਖਧੀ[1], ਮਣੀ, ਕੀਮੀਆਂ[2], — [1]ਪਰਖੀ ਹੋਈ ਦਵਾਈ। [2]ਰਸਾਇਣ।
ਬੀਰ[1] ਸੁ ਮੰਤ੍ਰ। — [1]ਬੀਰ (ਵਸ ਕੀਤੇ ਹੋਏ)।
ਇਨ ਕੇ ਪ੍ਰਗਟ ਕਰੇ,
ਜਗਤ ਮੈਂ ਬਢੈ ਉਪਾਧੀ।
ਸੁਨ ਕਰਿ ਲੈਹੈਂ ਛੀਨ[1], — [1]ਖੋਹ ਲੈਣਗੇ।
ਭੂਪ ਜੇ ਜਗ ਮੈਂ ਬਾਦੀ[1]। — [1]ਝਗੜਾਲੂਰਾਜੇ।
ਇਮ ਕਰਿ ਵਿਚਾਰ ਇਨ ਕਾ ਧਨੀ,
ਰਾਖੈ ਗੋਪ ਸੰਭਾਰ ਭਰ[1]। — [1]ਇਨ੍ਹਾਂ (ਗੁਣਾਂ) ਦਾ ਮਾਲਕ ਚੰਗੀ ਤਰ੍ਹਾਂ ਸੰਭਾਲ ਕੇ ਗੁਪਤਰੱਖਦਾ ਹੈ।
ਪੁਨ ਪਿਖਿ ਅਧਿਕਾਰੀ[1] ਦੇਯ ਵਥ[2], — [1]ਯੋਗ (ਪੁਰਖ)। [2]ਵਸਤੂ (ਜਾਂ ਗੁਣ)।
ਵਰਤੈ ਆਪ ਵਿਚਾਰ ਕਰਿ ॥੩੫॥

ਤਿਸ ਪੋਥੀ ਕੇ ਸੁਨੋ ਕਿਛੁਕ
ਗੁਨ, ਕਥੋਂ ਮਹਾਨੇ।
ਨਿਜ ਵਡਜਨ ਤੈ ਸੁਨੇ ਜੈਸ,
ਮੈਂ ਪਿਖੇ ਨਿਸ਼ਾਨੇ[1]। — [1]ਨਿਸ਼ਾਨੀਆਂ।
ਨਾਮ ਸ਼ਾਵਰੀ ਸਿੱਧ
ਲੂਣੀਆਂ, ਗੋਰਖ ਚੇਲਾ[1]। — [1](ਸ਼ਾਵਰੀ) ਸ਼ਿਵ ਦੇ ਤੰਤ੍ਰ ਸ਼ਾਸਤ੍ਰ ਦਾ ਜਾਣੂ ਲੂਣੀਆਂ ਨਾਮ ਦਾ ਸਿੱਧ ਜੋ ਗੋਰਖ ਦਾ ਚੇਲਾ ਸੀ।
ਤਾਂ ਮੰਤ੍ਰ ਤਿਸ ਮਾਂਹਿਂ,
ਔਰ ਸ਼ਾਵਰ ਸ਼ਿਵ ਮੇਲਾ[1]। — [1]ਤਿਸ ਪੋਥੀ ਵਿੱਚ ਤਿਸ ਲੂਣੀਏ ਸਿੱਧ ਦੇ ਮੰਤ੍ਰ ਸਨ ਅਤੇ (ਸ਼ਾਵਰ) ਸ਼ਿਵ ਦਾ ਤੰਤ੍ਰ ਸ਼ਾਸਤ੍ਰ ਵੀ (ਮੇਲਾ) ਮੇਲਿਆ ਹੋਇਆ ਭਾਵ ਲਿਖਿਆ ਹੋਇਆ ਸੀ।
ਬਡ ਇੰਦ੍ਰਜਾਲ[1] ਦਤ[2] ਪਟਲ ਲੌ[3], — [1]ਜਾਦੂਗਰੀ। [2]ਦਾਨ ਦੇਣ ਦਾ ਮੰਤ੍ਰ। [3]ਤੰਤ੍ਰ ਸ਼ਾਸਤ੍ਰ ਦੇ ਮਤ ਅਨੁਸਾਰ ਮੰਤ੍ਰ ਦਾ ਆਵਰਨ ਰੂਪ ਭਾਵ ਮੰਤ੍ਰ ਦਾ ਸੰਪਟ, ਜਿਵੇਂ ਓਅੰ ਨਮਹ ਨੂੰ ਕਿਸੇ ਮੰਤ੍ਰ ਦੇ ਆਦਿ ਅਤੇ ਅੰਤ ਦੇਈਏ, ਮੁੱਢ 'ਚ ਓਅੰ ਤੇ ਅੰਤ 'ਚ ਨਮਹ।

| | |
|---|---|
| ਅਤਿ ਅਧਭੁਤ ਖਜਾਲ ਬੰਗਾਲ ਕਾ[1]। | [1]ਬਹੁਤ ਅਸਚਰਜ ਖਿਆਲਾਂ ਦੇ ਬੰਗਾਲ ਦੇਸ਼ ਦੇ ਮੰਤ੍ਰ। |
| ਸਭਿ ਜੰਤ੍ਰ[1] ਮੰਤ੍ਰ[2] ਤੰਤ੍ਰੀਨ[3] ਕੀ, | [1]ਕਾਗਜ਼ ਤੇ ਲਿਖੇ ਹੋਏ ਅੱਖਰ ਜਾਂ ਹਿੰਦਸੇ ਜੋ ਕਿਸੇ ਸ਼ੈ 'ਚ ਮੜ੍ਹਾ ਕੇਰੱਖੇ ਜਾਣ, ਦੱਬੇ ਜਾਣ ਜਾਂ ਅੰਗ ਨਾਲ ਬੰਨ੍ਹੇ ਜਾਣ। [2]ਕਾਰਜ ਸਿੱਧੀ ਲਈ ਜਪਣ ਯੋਗ ਸ਼ਬਦ। [3]ਤੰਤ੍ਰਾਂ, ਜਾਦੂਆਂ, ਟੂਣਿਆਂ ਦੀਆਂ। |
| ਹੈ ਤਾਂ ਮੈਂ ਬਹੁ ਮਾਲਿਕਾ[1] ॥੩੬॥ | [1]ਬਹੁਤ ਪੰਕਤੀਆਂ ਹਨ। |
| ਕਬਿੱਤੁ: | |
| ਪਾਰਸ ਕੀ ਭਾਲ[1], ਨਾਗ ਅਰਜਨ ਕੀ ਮਾਲ[2], | [1]ਪਾਰਸ ਭਾਲਣ (ਦੀ ਵਿੱਦਿਆ)। [2]ਨਾਗ ਅਰਜਨੀ ਬੂਟੀ ਦੇ ਮੰਗਾਉਣ (ਦੀ ਵਿੱਦਿਆ) ਦੀਆਂ ਪੰਕਤੀਆਂ। |
| ਦ੍ਰਿਸ਼ਟਿ ਬੰਧੇ[1] ਜਲ ਖਜਾਲ[2] ਔ ਰਸਾਇਨ ਬਨਾਨ ਕੀ। | [1]ਨਿਗਾਹ ਬੰਨ੍ਹਣ (ਦੀ ਵਿੱਦਿਆ)। [2]ਪਾਣੀ 'ਚ ਤਰਨ ਦੀ (ਖਿਆਲ) ਰੀਤੀ। |
| ਗੋਪ ਬਿੱਤ ਕਾਢਨ ਕੀ[1], ਕਾਹੂ ਪੌਨ ਚਾਢਨ ਕੀ[2], | [1]ਗੁਪਤ ਧਨ ਦੇ ਕੱਢਣ ਦੀ। [2]ਕਿਤੇ ਪ੍ਰਾਣਾਂ ਦੇ ਦਸਮ ਦੁਆਰ ਚੜ੍ਹਾਉਣ ਦੀ ਵਿੱਦਿਆ। |
| ਅੰਨ ਧਨ ਬਾਢਨ ਕੀ[1], ਆਪ ਛਪ ਜਾਨ ਕੀ। | [1]ਅੰਨ ਤੇ ਧਨ ਦੇ ਵਧਾਉਣ ਦੀ। |
| ਬੂਟੀਆਂ ਬੁਲਾਵਨ, ਮਸਾਣ ਕੇ ਜਗਾਵਨ ਕੀ[1], | [1]ਮਸਾਣ ਜਗਾਉਣ ਦੀ। (ਮੰਤ੍ਰ ਸ਼ਕਤੀ ਨਾਲ ਮਸਾਣਾਂ ਚੋਂ ਮੁਰਦੇ ਨੂੰ ਚਿਖਾ ਚੋਂ ਉਠਾ ਕੇ ਕਾਬੂ ਕਰ ਲੈਣ ਦੀ ਵਿੱਦਿਆ)। |
| ਪੌਰਸ ਬਨਾਵਨ ਕੀ[1], ਜ਼ਹਰ ਕੇ ਪਛਾਨ ਕੀ[2]। | [1]ਬਲ ਨੂੰ ਬਨਾਉਣ ਦੀ। [2]ਜ਼ਹਿਰ ਦੇ ਪਛਾਨਣ ਦੀ। |
| ਸੱਤ੍ਰੂੰ ਕੇ[1] ਮਾਰਨ ਕੀ, ਮਿੱਤ੍ਰੂੰ ਕੇ ਪਾਰਨ ਕੀ, | [1]ਵੈਰੀਆਂ ਦੇ। |
| ਪਿੱਤ੍ਰੋਂ[1] ਕੇ ਤਾਰਨ ਕੀ, ਪੁੱਤ੍ਰੂੰ ਕੇ ਦਾਨ ਕੀ[2] ॥੩੭॥ | [1](ਪਿੱਤਰਾਂ) ਮਰੇ ਹੋਏ ਬਾਪ ਦਾਦਾ ਆਦਿ ਦੇ ਪਾਲਣ ਦੀ ਭਾਵ ਪਿਤਰਾਂ ਨਮਿਤ ਦਾਨ ਦੇਣ ਦੀ। [2]ਪੁੱਤਰਾਂ ਦੇ ਦੇਣ ਦੀ। |
| ਮੋਹਨ[1] ਉਚਾਟਨ ਕੀ[2], ਅਰਿ ਦਲ ਡਾਟਨ ਕੀ[3], | [1]ਮੋਹਤ ਕਰ ਲੈਣ ਦੀ। [2]ਉਦਾਸ ਕਰ ਦੇਣ ਦੀ। [3]ਵੈਰੀ ਦੀ ਫੌਜ ਨੂੰ ਤਾੜਨ ਦੀ। |
| ਸਿੰਧੁ ਸੇਤੁ ਠਾਟਨ ਕੀ[1] ਪਾਟਨ ਮਿਲਾਨ ਕੀ। | [1]ਸਮੁੰਦਰ ਉੱਤੇ ਪੁਲ ਬੰਨ੍ਹਣ ਦੀ। |
| ਤਿਨ ਬਦਲਾਵਨ ਕੀ, ਧਨ ਹਰ ਲਜਾਵਨ ਕੀ[1], | [1]ਧਨ ਚੁਰਾ ਲਿਆਉਣ ਦੀ। |
| ਨਾਟਕ ਦਿਖਾਵਨ ਕੀ[1] ਨਭ[2] ਉਡ ਜਾਨ ਕੀ। | [1]ਕੋਈ ਚਮਤਕਾਰ ਵਿਖਾਉਣ ਦੀ। [2]ਅਕਾਸ਼ 'ਤੇ। |
| ਜੂਪ[1] ਜੀਤ ਪਾਵਨ ਕੀ, ਕੂਪ ਪੈ ਥਿਰਾਵਨ ਕੀ[2], | [1]ਜੂਏ 'ਚ। [2]ਖੂਹ 'ਤੇ ਬੈਠਣ ਦੀ। |
| ਭੂਤ ਬਸ ਲਜਾਵਨ ਕੀ, ਪੌਨ ਕੇ ਚਲਾਨ ਕੀ। | |
| ਮੇਂਹ ਬਰਸਾਵਨ ਕੀ[1], ਬੀਜਰੀ ਗਹਾਵਨ ਕੀ[2], | [1]ਮੀਂਹ ਵਰ੍ਹਾਉਣ ਦੀ। [2]ਬਿਜਲੀ ਦੇ ਫੜਨ ਦੀ। |
| ਗੁਲਕਾ ਗਿਰਾਵਨ ਕੀ[1], ਮਕੜੀ[2] ਹਟਾਨ ਕੀ ॥੩੮॥ | [1]ਗੜਿਆਂ ਦੇ ਸੁੱਟਣ ਦੀ। [2]ਆਹਣ (ਟਿੱਡੀ ਦਲ)। |
| ਬਖਤ੍ਰ[1] ਸਜਾਵਨ ਕੀ ਸ਼ਸਤ੍ਰ ਚਲਾਵਨ ਕੀ, | [1]ਸੰਜੋਆਂ। |
| ਅਸਤ੍ਰ ਤਜਾਵਨ ਕੀ[1] ਤੀਨ ਕਾਲ ਗਜਾਨ ਕੀ[2]। | [1]ਤੀਰ ਚੱਕ੍ਰ ਆਦਿ ਦੇ ਛੱਡਣ ਦੀ। [2]ਤਿੰਨਾਂ ਸਮਿਆਂ ਦੇ ਗਿਆਨ ਦੀ। |
| ਏਕਹੂੰ ਬਿਸੱਖ ਤੇ ਸੁ ਲੱਖ ਹ੍ਵੈ ਪ੍ਰਤੱਖ ਲਾਗੈਂ[1], | [1]ਇਕ ਤੀਰ ਤੋਂ ਲੱਖਾਂ ਤੀਰ ਹੋ ਕੇ ਪ੍ਰਤੱਖ ਹੀ ਜਾ ਲੱਗਣ। |
| ਏਕ ਤਨ ਬੇਧੇ ਕੁਲ ਜਨ ਬੇਧੇ ਜਾਨ ਕੀ[1]। | [1]ਇਕ ਬੰਦੇ ਦੇ ਵਿੰਨ੍ਹੇ ਜਾਣ ਨਾਲ ਸਾਰੀ ਕੁਲ ਦੇ ਬੰਦੇ ਵਿੰਨ੍ਹੇ ਜਾਣ ਦੀ। |
| ਨਾਗ ਪਾਂਸਿ ਪਾਵਨ ਕੀ[1] ਸਿਲਾ ਬਰਸਾਵਨ ਕੀ[2], | [1]ਨਾਗ ਫਾਸ ਪਾਉਣ ਦੀ (ਨਾਗ-ਪਾਂਸਿ ਪੁਰਾਣਾ ਅਨੁਸਾਰ ਇਕ ਮੰਤ੍ਰ ਕ੍ਰਿਆ ਜਿਸ ਨਾਲ ਵੈਰੀਆਂ ਨੂੰ ਸੱਪਾਂ ਦੀ ਫਾਹੀ ਨਾਲ ਬੰਨ੍ਹਿਆਂ ਜਾਂਦਾ ਸੀ)। [2]ਪੱਥਰ ਵਰ੍ਹਾਉਣ ਦੀ। |
| ਮੁਰਦੇ ਜਜਾਵਨ ਕੀ ਦੇਵ ਬਸ ਲਜਾਨ ਕੀ[1]। | [1]ਦੇਵਤੇ ਨੂੰ ਵਸ ਕਰ ਲਿਆਉਣ ਦੀ। |
| ਚੰਦ ਸੂਰ ਹੋਰਨ ਕੀ[1], ਤਾਰਾਗਨ ਤੋਰਨ ਕੀ[2], | [1]ਚੰਦ ਤੇ ਸੂਰਜ ਨੂੰ ਰੋਕਣ ਦੀ। [2]ਸਾਰੇ ਤਾਰੇ ਤੋੜਨ ਦੀ। |
| ਆਕੀ ਗਢ ਫੋਰਨ ਕੀ[1] ਤੱਤਨ ਮਿਲਾਨ ਕੀ[2] ॥੩੯॥ | [1]ਆਕੀ ਕਿਲ੍ਹਿਆਂ ਨੂੰ ਤੋੜਨ ਦੀ। [2](ਵਿਰੋਧੀ) ਤੱਤਾਂ ਨੂੰ ਮਿਲਾਉਣ ਦੀ। |

ਸਿੰਧੁ ਪੈ ਦਰਜਾਵਨ ਪਾਯਾਵਨ ਚਲਾਵਨ ਕੀ[1],
[1]ਸਮੁੰਦਰਾਂ ਅਤੇ ਦਰਿਆਵਾਂ (ਦੇ ਪਾਣੀਆਂ ਉੱਤੇ) ਪੈਦਲ ਚਲਣ ਦੀ।

ਪੌਨ ਠਹਿਰਾਵਨ ਬਗਾਵਨ ਜਹਾਨ ਕੀ[1]।
[1]ਸੰਸਾਰ ਭਰ ਦੀ ਹਵਾ ਨੂੰ ਖੜ੍ਹਾ ਕਰਨ ਤੇ ਚਲਾਉਣ ਦੀ।

ਮਹਿਮਾਂ ਕਰਾਵਨ ਕੀ ਸਹਿਮਾਂ ਦਿਖਾਵਨ ਕੀ[1],
[1]ਡਰ ਦਿਖਾਉਣ ਦੀ।

ਲਹਿਮਾਂ ਲੁਕਾਵਨ ਕੀ[1] ਬਹਿਮਾਂ ਮਿਟਾਨ ਕੀ[2]।
[1]ਇਕ ਖਿਨ ਵਿੱਚ ਲੁਕ ਜਾਣ ਦੀ। [2]ਵਹਿਮ ਮਿਟਾਉਣ ਦੀ।

ਰਿੱਧਿ ਸਿੱਧਿ ਨਿੱਧਿ ਬਹੁ ਬਿੱਧਿ ਪ੍ਰਗਟਾਵਨ ਕੀ,
ਹੋਇ ਸਮਰਿੱਧ[1] ਬਾਲ ਬ੍ਰਿੱਧ ਤਨ ਜੁਆਨ ਕੀ[2]।
[1]ਵੱਡੀ ਬਿਭੂਤੀ ਵਾਲਾ ਹੋਣ ਦੀ। [2]ਸ਼ਰੀਰ ਦੇ ਬਾਲਕ, ਜਵਾਨ ਤੇ ਬੁੱਢਾ ਹੋ ਜਾਣ ਦੀ।

ਖਾਣਿਨ ਪਛਾਣਨ ਕੀ[1], ਜਾਣਨ ਅਜਾਣਨ ਕੀ[2],
[1]ਖਾਣਾਂ ਦੇ ਪਛਾਨਣ ਦੀ। [2]ਨਾ ਜਾਨਣ ਵਾਲੀਆਂ ਗੱਲਾਂ ਦੇ ਜਾਨਣ ਦੀ।

ਅਗਨੀ ਲਗਾਵਨ ਬੁਝਾਵਨ ਦਿਖਾਨ ਕੀ ॥ ੪੦ ॥

ਦੋਹਰਾ:

ਚੌਸਠ ਬਿਦਜਾ[1] ਔਰ ਸਭਿ,
[1]ਚੌਹਟ (੬੪) ਵਿੱਦਿਆ।

ਜੇਤਿਕ ਹੈਂ ਕਹਿ ਬੇਦ।
ਤਿਸ ਪੋਥੀ ਮੈਂ ਸਭਿ ਲਿਖੀ,
ਤਾ ਕੋ ਆਵਤ ਭੇਦ[1] ॥ ੪੧ ॥
[1]ਤਿਸ (ਮਾਧੋ ਦਾਸ) ਨੂੰ ਸਾਰੀਆਂ ਵਿੱਦਿਆ ਦਾ ਭੇਦ ਆਉਂਦਾ ਹੈ।

ਯਾਹੀ ਤੈ ਨਹਿਂ ਜਾਈਓ,
ਆਪ ਤਾਂਹਿ ਕੇ ਧਾਮ।
ਅਤਿ ਕਪਟੀ ਵਹੁ ਮਸ਼ਕਰਾ,
ਤੁਮ ਸੋਂ ਕਰੈ ਕੁਕਾਮ[1] ॥ ੪੨ ॥
[1]ਖੋਟਾ ਕੰਮ।

ਚੌਪਈ:

ਇਤਜਾਦਿਕ ਬਹੁ ਸ਼ਕਤੀ ਤਾਂ ਕੀ।
ਜੈਤਰਾਮ ਜਬਿ ਭਾਖੀ[1] ਬਾਂਕੀ[2]।
[1]ਕਹੀ। [2]ਸੁੰਦਰ।

ਜੀਵਣ ਦਾਸ ਗਵਾਹੀ ਟੇਰੀ।
ਜੋ ਮਹੰਤ ਕਹਿ ਮੈਂ ਭੀ ਹੇਰੀ ॥ ੪੩ ॥
ਹੈ ਬਖਜਾਤ ਸੋ ਸਿੱਧ[1] ਉਦਾਰੀ।
[1]ਮਸ਼ਹੂਰ ਕਰਾਮਾਤੀ ਹੈ।

ਮਾਨਤ ਤਿਸ ਕੋ ਸਭਿ ਸੰਸਾਰੀ।
ਥੇ ਤਹਿਂ ਔਰ ਸਯਾਨੇ ਜੇਤੇ।
ਇਸੀ ਭਾਂਤਿ ਬੋਲੇ ਮਿਲ ਤੇਤੇ ॥ ੪੪ ॥
ਸੁਨਿ ਮੁਸਕਾਇ ਗੁਰੂ ਪੁਨ ਗੋਈ।
ਇਸ ਤੇ ਸੌ ਗੁਨ ਕਜੋਂ ਨਹਿਂ ਹੋਈ।
ਐਸੀ ਹੈ ਹਮ ਢਿਗ ਇੱਕ ਬਿੱਦਜਾ।
ਜਿਸ ਆਗੈ ਸਭਿ ਔਰ ਅਬਿੱਦਜਾ[1] ॥ ੪੫ ॥
[1]ਅਣਜਾਣਪੁਣਾ ਹੈ।

ਗੁਰੁ ਨਾਨਕ ਉਚਰਜੋ ਜੋ ਮੰਤ੍ਰ।
ਵਾਹਿਗੁਰੂ ਸਭਿ ਬੇਦਨਿ ਤੰਤ੍ਰ[1]।
[1]ਵੇਦਾਂ ਦਾ ਤੱਤ ਹੈ।

ਜਿਤਿਕ ਸ਼ਕਤਿ ਤੁਮ ਤਾਂ ਕੀ ਗਾਈ[1]।
[1]ਆਖੀ ਹੈ।

ਇਸ ਆਗੈ ਵਹਿ ਚਲੈ ਨ ਕਾਈ ॥ ੪੬ ॥
ਤਾਰਾ ਗਨ ਜਿਮ ਦਿਨਕਰ ਆਗੈ[1]।
[1]ਜਿਵੇਂ ਸਾਰੇ ਤਾਰੇ ਸੂਰਜ ਅੱਗੇ।

ਸਿੰਘ ਪੇਖਿ ਜਿਮ ਗਜ ਗਨ ਭਾਗੈਂ[1]।
[1]ਸ਼ੇਰ ਨੂੰ ਦੇਖਕੇ ਜਿਵੇਂ ਸਾਰੇ ਹਾਥੀ ਭੱਜ ਜਾਂਦੇ ਹਨ।
ਬਿਖਧਰ ਬ੍ਰਿੰਦ[1] ਗਰੜ ਤੈ ਜੈਸੇ।
[1]ਸਾਰੇ ਸੱਪ।
ਬਾਜ ਸਮੁਖ ਜਯੋਂ ਬਿਹੰਗ[1] ਨ ਬੈਸੇ ॥੪੭॥
[1]ਪੰਛੀ।
ਮਾਯਕ ਬਿੱਦਜਾ ਜਗ ਮੈਂ ਜੇਤੀ।
ਵਾਹਿਗੁਰੂ ਆਗੈ ਤਜੋਂ ਤੇਤੀ।
ਫਿਰ ਜੋ ਤੁਮ ਮੁਹਿ ਅਧਿਕ ਡਰਾਯੋ।
ਤਾਂ ਕਾ ਵਡ ਪਰਤਾਪ ਜਨਾਯੋ ॥੪੮॥
ਸੋ ਤੁਮ ਹਮਰਾ ਮਰਮੁ[1] ਨ ਜਾਨਾ।
[1]ਭੇਦ।
ਆਪ ਸਮਾਨ ਮੁਝੈ ਅਨੁਮਾਨਾ[1]।
[1]ਸਮਝਿਆ ਹੈ।
ਪੀਓ ਤੁਮ ਨੈਂ ਪਾਦ ਪਖਾਰੈਂ[1]।
[1]ਪੈਰ ਧੋ ਕੇ।
ਭਿੱਖਜਾ ਮਾਂਗਿ ਅਚੀ[1] ਪੁਨ ਜ੍ਵਾਰੈਂ ॥੪੯॥
[1]ਖਾਧੀ।
ਹਮ ਖੰਡੇ ਕਾ ਅੰਮ੍ਰਿਤ ਛਕਜੋ।
ਕਰਿ ਅਖੇਰ[1] ਬਹੁ ਆਮਿਖ ਅਚਜੋ[2]।
[1]ਸ਼ਿਕਾਰ। [2]ਮਾਸ ਖਾਧਾ ਹੈ।
ਤੁਮਰੇ ਨਾਮ ਦਾਸ, ਸਿਲ[1] ਪੂਜੋ।
[1]ਪੱਥਰ।
ਹਮ ਅਕਾਲ ਬਿਨ ਲਖੈਂ ਨ ਦੂਜੋ ॥੫੦॥
ਹਮ ਮ੍ਰਿਗਿੰਦ[1] ਸ਼ਸਤ੍ਰ ਅਨੁਰਾਗੀ[2]।
[1]ਸ਼ੇਰ। [2]ਪ੍ਰੀਤਵਾਨ।
ਮਤ ਗਜਿੰਦ[1] ਸੋ ਕਜਾ ਬੈਰਾਗੀ।
[1]ਮਸਤ ਹਾਥੀ ਵਾਂਗ।
ਅਬਿ ਹਮ ਜੈਹੈਂ ਤਹਾਂ ਨਿਸੰਗੈਂ।
ਤੁਮ ਨਿਜ ਚੇਲੇ ਦਿਹੁ ਦੁਇ ਸਗੈਂ ॥੫੧॥
ਹਮਰੀ ਉਸ ਕੀ ਹ੍ਵੈ ਜਿਮ ਬਾਤੈਂ।
ਤੁਮ ਢਿਗ ਆਇ ਕਹੈਂ ਬਖਜਾਤੈਂ।
ਯੌਂ ਸੁਨਿ ਸੰਗ ਦਏ ਉਨ ਸਾਧੂ।
ਚਲੇ ਤਹਾਂ ਤੈ ਗੁਰੂ ਅਗਾਧੂ ॥੫੨॥
ਬਾਘ ਮਿਰਗ ਸੂਕਰ[1] ਸਸਿ[2] ਗੈਂਡੇ।
[1]ਸੂਰ। [2]ਸਹੇ।
ਇਨ ਕੋ ਹਰਤ[1] ਚਲੇ ਮਧ ਪੈਂਡੇ।
[1]ਮਾਰਦੇ।
ਤਟ ਗੁਦਾਵਰੀ ਉਤਰੇ ਜਾਈ।
ਸ਼ਹਿਰ ਨਦੇੜ ਨਿਕਟ ਮੁਦ ਪਾਈ ॥੫੩॥
ਜਿਸ ਜਿਸ ਠੌਰ ਉਤਰਤੇ ਗਏ।
ਅਰ ਜੋ ਮਗ ਮੈਂ ਕਾਮ ਕਰਏ।
ਜੋ ਰਚਨਾ ਤਹਿਂ ਜਾਇ ਬਨਾਈ।
ਗੁਰ ਗਾਥਾ ਮਧ ਸੋ ਸਭਿ ਗਾਈ ॥੫੪॥
ਬੰਦੇ ਕੇ ਸਬੰਧ ਕੀ ਬਾਤੈਂ।
ਕਹਿਹੋਂ ਇਹਾਂ ਸੁਨੋਂ ਬਖਜਾਤੈਂ।
ਅਬਿਚਲ ਨਗਰ ਥਿਰੇ ਗੁਰੁ ਜਬੈ।
ਸੁਨਿ ਸੁਨਿ ਸਿੰਘ ਅਏ ਤਹਿਂ ਤਬੈ ॥੫੫॥
ਲੰਗਰ ਚਲੈ ਦੁਵਕਤ ਅਪਾਰੈਂ।

ਕਬੀ ਕਬੀ ਗੁਰੁ ਚਢੈਂ ਸ਼ਿਕਾਰੈਂ।
ਇਕ ਦਿਨ ਬਾਤ ਯਾਦ ਸੋ ਆਈ।
ਜੈਤਰਾਮ ਥੀ ਜੋਊ ਸੁਨਾਈ ॥੫੬॥
ਜੇਤਿਕ ਲੋਗ ਦੇਸ ਤਿਸ ਕੇਰੇ।
ਮਿਲੇ ਗੁਰੂ ਕੋ ਤਹਾਂ ਬਧੇਰੇ।
ਤਿਨ ਭੀ ਮਹਿਮਾਂ ਬੰਦੇ ਕੇਰੀ।
ਭਾਂਤਿ ਅਨੇਕ ਬਖਜਾਤ ਸੁ ਟੇਰੀ[1] ॥੫੭॥
[1]ਕਹੀ।

ਸ੍ਵੈਯਾ:
ਏਕ ਦਿਨੈਂ ਗੁਰੁ ਤਾਂਹਿਂ ਸੁ ਦੇਖਨ ਹੇਤ,
ਭਲੇ ਮਨ ਮੈਂ ਠਹਿਰਾਈ।
ਚੰਚਲ ਚਾਰੁ ਤੁਰੰਗ ਚਢੇ,
ਨਿਜ ਸੰਗਹਿ ਸਿੰਘ ਲਏ ਸਮੁਦਾਈ।
ਜਾਂਹਿ ਦਿਸਾ ਰਹਿਤੋ ਵਹਿ ਸਾਧੁ,
ਗੁਦਾਵਰਿ ਤੀਰ[1] ਗਏ ਤਹਿਂ ਧਾਈ।
[1]ਕਿਨਾਰੇ।
ਹੇਰਿ ਅਖੇਰ ਕਰਜੋ ਮਗ ਮੈਂ ਬਹੁ,
ਫੇਰ ਪਿਖਜੋ ਤਿਸ ਕੋ ਬਨ ਜਾਈ ॥੫੮॥
ਸੁੰਦਰ ਸੋ ਬਨ ਨੰਦਨ ਕੇ ਸਮ[1],
[1]ਇੰਦ੍ਰ ਦੇ ਬਾਗ ਵਾਂਗ।
ਸੋਹਿਤ ਸੌਰਭ ਸੋਂ[1] ਲਪਟਾਨਾ।
[1]ਸੁਗੰਧੀ ਨਾਲ।
ਫੂਲੇ ਫਲੇ ਤਰੁ[1] ਝੂਮੇ ਝੁਕੇ ਬਹੁ,
[1]ਬ੍ਰਿੱਛ।
ਫੈਲੇ ਫਬੈ ਤਟ ਗੰਗ[1] ਮਹਾਨਾ।
[1]ਗੋਦਾਵਰੀ ਦੇ ਕੰਢੇ।
ਜਾਤਿ ਅਨੇਕਨ ਕੇਰ ਬਿਹੰਗਮ[1],
[1]ਪੰਛੀ।
ਭਾਂਤਿਨਿ ਭਾਂਤਿ ਰਟੈਂ ਮੁਦ ਦਾਨਾ[1]।
[1]ਤਰ੍ਹਾਂ ਤਰ੍ਹਾਂ ਦੇ ਅਨੰਦ-ਦਾਇਕ ਬੋਲ ਬੋਲਦੇ ਹਨ।
ਮਾਨਹੁ ਸੰਤ ਪ੍ਰਤਾਪ, ਪਢੈਂ
ਅਸਤੋਤਰ, ਸੋ ਪ੍ਰਭੁ ਕੇਰ ਕਿਤਾਨਾ[1] ॥੫੯॥
[1]ਜਾਣੋਂ (ਸੰਤਾਂ ਦੇ ਪ੍ਰਤਾਪ ਨਾਲ) ਉਸ ਪ੍ਰਭੂ ਦੀ ਉਸਤਤ ਦੇ ਗੀਤ (ਕਿਤਾਨਾ) ਕਿਤਨੇ ਭਾਵ ਬਹੁਤੇ ਪੜ੍ਹਦੇ ਹਨ।

ਅੰਬ, ਅਨਾਰ, ਫਲੇ ਅਮਰੂਦ,
ਬਦਾਮ, ਅੰਗੂਰ, ਲੁਕਾਠ ਅਲੂਚੇ।
ਸੇਉ, ਨਰੰਗੀ, ਖਰੋਟ ਚਕੋਦਰ,
ਭਿੰਦਕ ਬੇਰ[1] ਸ਼ਤੂਤ ਸਮੂਚੇ[2]।
[1]ਪੇਂਦੂ, ਬੇਰ। [2]ਬਹੁਤੇ।
ਨਾਖ, ਸਪਾਰੀ, ਸਿਰੀਫਲ[1], ਲਾਇਚੀ,
[1]ਨਲੇਰ।
ਜਾਮਣ, ਧਾਮਣ[1], ਪੀਪਰ[2] ਊਚੇ।
[1]ਇਕ ਬ੍ਰਿੱਛ ਜਿਸਦੀ ਲੱਕੜ ਬਹੁਤ ਲਚਕਦਾਰ ਹੁੰਦੀ ਹੈ। [2]ਪਿੱਪਲ।
ਸੰਗਤਰੇ, ਬੀਹ[1], ਆੜੂ, ਮਿੱਠੇ, ਖਿਰਨੀ,
[1]ਬੀਹ ਦਾਣਾ।
ਪਿਸਤਾ, ਬਿਲ[1], ਆਮਲ[2] ਸੂਚੇ[3] ॥੬੦॥
[1]ਇਕ ਪ੍ਰਕਾਰ ਦਾ ਬ੍ਰਿਛ ਤੇ ਫਲ। [2]ਔਲਾ। [3]ਚੰਗੇ।
ਤਾਲ ਤਮਾਲ[1] ਰਸਾਲ[2] ਬਿਸਾਲ
[1]ਵੀਹ ਪੰਝੀ ਫੁੱਟ ਉੱਚਾ ਸਦਾ ਬਹਾਰ ਇਕ ਬ੍ਰਿੱਛ। [2]ਅੰਬ।
ਸਮੀ[1] ਕਚਨਾਲ[2] ਸੁ ਸਾਲ[3] ਅਪਾਰੈਂ।
[1]ਜੰਡ ਦਾ ਬ੍ਰਿੱਛ। [2]ਇਕ ਬ੍ਰਿੱਛ ਜਿਸ ਦੀਆਂ ਕਲੀਆਂ ਦੀ ਭਾਜੀ ਬਣਦੀ ਹੈ। [3]ਇਕ ਦਰੱਖ਼ਤ ਜਿਸ ਦੀ ਲੱਕੜ ਪੱਕੀ ਤੇ ਸਿੱਧੀ ਹੁੰਦੀ ਹੈ।
ਸੇਂਬਲ ਨੀਮ[1], ਲਸੂੜੇ, ਰਹੂੜੇ[2],
[1]ਨਿੰਮ। [2]ਪਲਾਹ ਦੀ ਕਿਸਮ ਚੋਂ ਇਕ ਦਰੱਖ਼ਤ।

ਜਮੋਏ[1] ਅਸ਼ੋਕ[2] ਚੋਰੰਜੀ[3] ਦਿਆਰੈਂ[11]।

[1]ਜਾਮਨ ਦੀ ਕਿਸਮ ਦਾ ਇਕ ਬ੍ਰਿੱਛ ਜਿਸ ਦੇ ਪੱਤੇ ਮੌਲਸਰੀ ਵਰਗੇ ਹੁੰਦੇ ਹਨ। [2]ਇਕ ਬ੍ਰਿੱਛ ਜਿਸ ਦੇ ਬਾਰਾਂ ਮਹੀਨੇ ਪੱਤੇ ਹਰੇ ਰਹਿੰਦੇ ਹਨ ਤੇ ਜਿਸ ਨੂੰ ਸੁਗੰਧੀ ਵਾਲੇ ਫੁੱਲ ਲਗਦੇ ਹਨ। [3]ਇਕ ਮੇਵਾ, ਜਿਸ ਦੇ ਫਲ ਵਿੱਚ ਚਾਰ ਬੀਜ ਹੁੰਦੇ ਹਨ, ਜਿਸ ਦੀ ਗਿਰੀ ਦਾ ਸੁਆਦ ਬਾਦਾਮ ਵਰਗਾ ਹੁੰਦਾ ਹੈ। [11]ਦੇਵਦਾਰ ਬ੍ਰਿੱਛ ਜਿਸ ਦੀ ਲੱਕੜ ਚਿਕਨੀ ਤੇ ਖ਼ੁਸ਼ਬੂਦਾਰ ਹੁੰਦੀ ਹੈ।

ਚੰਦਨ ਜੈਂਤ[1] ਕਰੋਂਦ[2] ਹਰੀੜ[3],

[1]ਜੰਤੂ ਫਲ, ਕ੍ਰਿਮ ਫਲ, ਉਦੁੰਬਰ, ਜਿਸ ਦੇ ਫਲ 'ਚ ਅਨੇਕਾਂ ਜੀਵ ਹੁੰਦੇ ਹਨ। [2]ਨਿੰਬੂ ਜੇਹੇ ਪੱਤਿਆਂ ਦਾ ਕੰਡੇਦਾਰ ਬੂਟਾ ਜਿਸ ਦੇ ਫਲਾਂ ਦਾ ਅਚਾਰ ਪੈਂਦਾ ਹੈ। [3]ਹਰੜ।

ਬਹੇੜ[1] ਸੁ ਮੌਲਸਿਰੀ[2] ਪਿਲਕੀ[3] ਦੇਵਦਾਰੈਂ[11]।

[1]ਬਹੇੜਾ। [2]ਜਮੋਏ ਦੇ ਪੱਤਿਆਂ ਵਰਗੇ ਪੱਤਿਆਂ ਵਾਲਾ ਇਕ ਬ੍ਰਿੱਛ ਜਿਸ ਨੂੰ ਵਰਖਾਰੁੱਤ 'ਚ ਸੁਗੰਧੀ ਵਾਲੇ ਫੁੱਲ ਲਗਦੇ ਹਨ। [3]ਪਿਲਕਣ, ਬੋਹੜ ਦੀ ਕਿਸਮ ਦਾ ਇਕ ਬ੍ਰਿੱਛ। [11]ਇਕ ਬ੍ਰਿੱਛ।

ਕੀਕਰ ਖੈਰ ਕਊ ਖਦਰੇਂ
ਅਬਲੀ[1] ਬਟ[2] ਸਾਗ[3] ਪਿਪੀਹਾ[11] ਛੁਹਾਰੈਂ ॥੬੧॥

[1]ਆਮਲਕਾ, ਇਮਲੀ, ਬ੍ਰਿੱਛ ਜਿਸ ਨੂੰ ਖੱਟੇ ਫਲ ਲਗਦੇ ਹਨ। [2]ਬੋਹੜ। [3]ਸਾਗਵਾਨ ਦਰੱਖ਼ਤ। [11]ਪਪੀਤਾ, ਏਰੰਡ ਖ਼ਰਬੂਜ਼ਾ।

ਕੇਲ[1] ਰਵੇਲ[2] ਜੁਹੀ[3] ਮੁੰਗਰਾ[11]

[1]ਕੇਲਾ। [2]ਇਕ ਸੁਗੰਧੀਦਾਰ ਫੁੱਲਾਂ ਵਾਲਾ ਬੂਟਾ। [3]ਮੋਤੀਏ ਦੀ ਜਾਤੀ ਦੀ ਇਕ ਵੇਲ। [11]ਇਕ ਪ੍ਰਕਾਰ ਦੀ ਚੰਬੇਲੀ।

ਮਲਕਾ[1] ਗੁਲ ਸੱਬਹੁ ਚੰਪਕ ਚਾਰੈਂ[2]।

[1]ਮੱਲੀ, ਚਮੇਲੀ ਦੀ ਕਿਸਮ ਦਾ ਇਕ ਸੁਗੰਧੀ ਵਾਲੇ ਫੁੱਲਾਂ ਦਾ ਬੂਟਾ। [2]ਚੰਬਾ ਆਦਿ ਸਾਰੇ ਫੁੱਲ ਸੁੰਦਰ ਹਨ।

ਹਾਰ ਸ਼ਿੰਗਾਰ[1] ਗੁਲਾਬ ਨਰੱਗਸ[2]

[1]ਸੁਨਹਿਰੀ ਡੰਡੀ ਤੇ ਚਿੱਟੇਰੰਗ ਦੇ ਖ਼ੁਸ਼ਬੂਦਾਰ ਫੁੱਲਾਂ ਵਾਲਾ ਬ੍ਰਿੱਛ। [2]ਇਕ ਸੁਗੰਧੀ ਵਾਲਾ ਚਿੱਟਾ ਫੁੱਲ ਜਿਸ ਦੇ ਵਿਚਕਾਰ ਬਸੰਤੀਰੰਗ, ਅੱਖ ਦੀ ਪੁਤਲੀ ਦੇ ਅਕਾਰ ਦਾ ਹੁੰਦਾ ਹੈ ਜਿਸ ਦੀ ਉਪਮਾ ਕਵੀ ਅੱਖ ਨੂੰ ਦੇਂਦੇ ਹਨ।

ਭਾਨਮੁਖੀ[1] ਕਲਗਾ[2] ਸੁ ਬਹਾਰੈਂ[3]।

[1]ਸੂਰਜ ਮੁਖੀ। [2]ਕਲਗੀ ਦੀ ਸ਼ਕਲ ਦੇ ਲਾਲਰੰਗ ਦੇ ਫੁੱਲਾਂ ਵਾਲਾ ਬੂਟਾ। [3]ਚੰਗੀ ਤਰ੍ਹਾਂ ਖਿੜੇ ਹੋਏ ਹਨ।

ਮੋਤੀਆ ਮਾਲਤੀ[1] ਸੇਵਤੀ[2] ਕੇਵਰਾ[3],

[1]ਚਮੇਲੀ ਦੀ ਇਕ ਜਾਤੀ। [2]ਚਿੱਟਾ ਗੁਲਾਬ। [3]ਕਿਉੜਾ।

ਗੇਂਦ[1] ਗੁਲਾਬ ਮਹਿੱਕ ਉਦਾਰੈਂ[2]।

[1]ਗੇਂਦਾ। [2]ਬਹੁਤੇ ਮਹਿਕ ਰਹੇ ਹਨ।

ਖੂਪ ਖਿਲੀ ਬਿਬਿਹਾ ਫੁਲਵਾਈ[1]

[1]ਅਨੇਕ ਤਰ੍ਹਾਂ ਦੀ ਫੁਲਵਾੜੀ।

ਸੁਹਾਵਤ ਭਾਵਤ ਦੇਤ ਨਜ਼ਾਰੈਂ[1] ॥੬੨॥

[1]ਸੋਭਦੀ ਹੈ, ਮਨ ਨੂੰ ਚੰਗੀ ਲਗਦੀ ਹੈ, ਨਜ਼ਾਰਾ ਦੇਂਦੀ ਹੈ।

ਤਾਲ ਕਿਲਾਲ ਭਰੇ ਲਘੁ ਦੀਰਘ[1],
ਕੌਲ ਖਿਰੇ ਮੱਧ ਭੌਰ ਗੁੰਜਾਰੈਂ।

[1]ਛੋਟੇ ਵੱਡੇ ਸਰੋਵਰ (ਕਿਲਾਲ) ਪਾਣੀ ਨਾਲ ਭਰੇ ਹੋਏ ਹਨ।

ਸਾਰਸ[1] ਹੰਸ ਚਕੋਰ ਚਿਰੀ[2]

[1]ਕੂੰਜ ਜੇਹੇ ਪੰਛੀ ਜੋ ਪਾਣੀ ਦੇ ਕਿਨਾਰੇ ਰਹਿੰਦੇ ਹਨ। [2]ਚਿੜੀਆਂ।

ਚਕਵਾ; ਸੁਕ[1] ਕੋਕਿਲ[2] ਸਾਰਕ[3] ਲਾਰੈਂ[11]।

[1]ਤੋਤੇ। [2]ਹਰੀਅਲ ਪੰਛੀ। (ਅ) ਪਹਾੜੀ ਕਾਂ। [3]ਮੈਨਾ ਆਦਿ ਦੀਆਂ। [11]ਡਾਰਾਂ।

ਕੋਇਲ ਲਾਟ[1] ਲਵੇ[2] ਕਲ[3] ਤੀਤਰ,

[1]ਬੋਲਦੇ ਹਨ। [2]ਬਟੇਰੇ। [3]ਸੁੰਦਰ। (ਅ) ਮਿੱਠੀ ਧੁਨਿ ਨਾਲ।

ਮੋਰ ਕਬੂਤਰ ਚਾਕ ਚਿਕਾਰੈਂ[1]।

[1]ਚੀਕ ਚਿਹਾੜਾ ਪਾ ਰਹੇ ਹਨ ਭਾਵ ਬਹੁਤ ਉੱਚੀ ਬੋਲ ਰਹੇ ਹਨ।

ਕੁੰਜਤ ਕੁੰਜਨ ਪੁੰਜ ਸਮੰਜ,
ਮਨੋਹਰ ਬੈਨ ਬਿਹੰਗ ਉਚਾਰੈਂ[1] ॥੬੩॥

[1](ਕੁੰਜਨ) ਕੂੰਜਾਂ ਦੀਆਂ (ਕੁੰਜਤ) ਗੁਠਾਂ ਵਿੱਚ (ਸਮੰਜ) ਮੁਨਾਸਬ ਢੰਗ ਨਾਲ (ਪੁੰਜ) ਸਾਰੇ ਪੰਛੀ ਸੁੰਦਰ ਬੋਲ ਬੋਲ ਰਹੇ ਹਨ।

ਰੋਝ[1] ਸਸੇ[2] ਮ੍ਰਿਗ ਕੱਕੜ[3] ਪਾਢੇ[11],

[1]ਨੀਲ ਗਾਂ। [2]ਸਹੇ। [3]ਇਕ ਪਹਾੜੀ ਹਰਨ ਜੋ ਕੁੱਤੇ ਵਾਂਗ ਭੌਂਕਦਾ ਹੈ। [11]ਭੂਰੇਰੰਗ ਦਾ ਦੋ ਫੁੱਟ ਉੱਚਾ ਹਰਨ।

| | |
|---|---|
| ਕਪੀ[1] ਰਿਛ ਭੂਰ[2] ਲੰਗੂਰ ਫਿਰੈਹੈਂ। | [1]ਬਾਂਦਰ। [2]ਬਹੁਤੇ। |
| ਲੂੰਬਰ[1] ਸੇਹ[2] ਝਿਖਾਰ[3] ਬਘਜਾਰ, | [1]ਲੂੰਬੜ। [2]ਤੱਕਲਿਆਂ ਵਾਲਾ ਇਕ ਜਾਨਵਰ। [3]ਬਾਰਾਂ ਸਿੰਗਾ। |
| ਸਿਆਰ[1] ਸੁੰਡਾਲ[2] ਸੁਨੀਲਨ ਲੈਹੈਂ[3]। | [1]ਗਿੱਦੜ। [2]ਸੁੰਡ ਵਾਲੇ ਹਾਥੀ। [3]ਚੰਗੇਰੰਗਾਂ ਦੇ (ਲੈਹੈਂ) ਦੇਖੀਦੇ ਹਨ। |
| ਗਾਇ ਸੁਰਾ[1] ਮਹਿਖੀ[2] ਅੱਸ੍ਵ[3] ਊਂਟ | [1]ਸੁਰ੍ਹਾਂ ਗਾਂ ਜਿਸ ਦੀ ਪੂਛ ਦੇ ਚਉਰ ਬਣਦੇ ਹਨ। ਇਹ ਤਿੱਬਤ ਵਿੱਚ ਬਹੁਤ ਹੁੰਦੀ ਹੈ। [2]ਮੱਝਾਂ। [3]ਘੋੜੇ। |
| ਬੁਜੋ[1] ਬਿਲੀਆਂ ਸਿੰਘ[2] ਬਾਘ[3] ਫਿਰੇ ਹੈਂ। | [1]ਬੱਕਰੀਆਂ। [2]ਸ਼ੇਰ। [3]ਸ਼ੇਰ ਦੀ ਇਕ ਜਾਤੀ। |
| ਗੈਂਡੇ ਤਰੱਕ[1] ਬਿੱਜੂ ਅਰਨੇ[2] | [1]ਇਕ ਪ੍ਰਕਾਰ ਦਾ ਬਘਿਆੜ। [2]ਲਾਲਰੰਗ ਦੇ। |
| ਬਰਨੇ ਕਵਿ ਕੌਨ ਜੁ ਤੌਨ ਜਗੈ ਹੈਂ[1] ॥੬੪॥ | [1]ਜਗਤ ਵਿੱਚ (ਉਹ) ਕਿਹੜਾ ਕਵੀ ਹੈ ਜਿਹੜਾ ਤਿਨ੍ਹਾਂ ਦਾ ਵਰਣਨ ਕਰ ਸਕੇ। |
| ਬਾਜ ਕਪੋਤ[1], ਭੁਜੰਗ[2] ਸਿਖੀ[3] ਬ੍ਰਿਕ[11] | [1]ਕਬੂਤਰ। [2]ਸੱਪ। [3]ਮੋਰ। [11]ਬਘਿਆੜ ਦੀ ਇਕ ਕਿਸਮ। |
| ਬੱਕਰੀ, ਕੇਹਰ ਗਾਇ ਮਿਲੈ ਕੈ[1]। | [1]ਬੱਬਰ ਸ਼ੇਰ ਤੇ ਗਾਂ ਇਕੱਠੇ ਹੋ ਕੇ। |
| ਸ੍ਵਾਨ ਸਸੇ[1], ਚਿਤ੍ਰੇ ਮ੍ਰਿਗ, ਮੂਸ[2] | [1]ਕੁੱਤੇ ਤੇ ਸਹੇ। [2]ਚੂਹੇ। |
| ਬਿਲੇ, ਬਿਚਰੈ ਇਕਠੇ ਹਿਤ ਕੈ ਕੈ[1]। | [1]ਪ੍ਰੇਮ ਕਰਕੇ। |
| ਸੀਮ[1] ਹੁਤੀ ਜਹਿਂ ਲੌ ਬਨ ਸੰਨਤ[2], | [1]ਹੱਦ। [2]ਸੰਤਾਂ ਦੇ ਬਾਗ ਦੀ। |
| ਬੈਰ ਤਜੈਂ ਸਭਹੀ ਤਹਿਂ ਐ ਕੈ। | |
| ਸੰਤ ਪ੍ਰਤਾਪ ਅਮਾਪ[1] ਗੁਰੂ ਪਿਖਿ, | [1]ਅਣਗਿਣਤ। |
| ਮੋਦ[1] ਭਏ ਅਤਿਸੈਂ ਤਹਿਂ ਜੈ ਕੈ ॥੬੫॥ | [1]ਅਨੰਦ। |
| ਕੂਪ[1] ਪਿਖ੍ਯੋ ਗੁਰੁ, ਬਾਗ ਵਿਖੈ | [1]ਖੂਹ। |
| ਬਿਨ ਬੈਲ ਮਨੁੱਖਨ ਕੇ ਸੁ ਚਲੈ ਹੈ। | |
| ਫੇਰ ਖਵੀਸ ਰਹੇ ਹਰਟੈਂ[1], | [1]ਹਲਟ ਨੂੰ ਬੀਰ ਚਲਾ ਰਹੇ ਹਨ। |
| ਗੁਰ ਤੈ ਬਿਨ ਔਰ ਨ ਕਾਂਹਿ ਦਿਸੈ ਹੈ। | |
| ਸਿੱਖ ਹਿਰਾਨ ਮਹਾਨ ਭਏ ਪਿਖਿ, | |
| ਸੰਤ ਪ੍ਰਤਾਪ ਲਖ੍ਯੋ ਅਤਿਸੈ[1] ਹੈ। | [1]ਬਹੁਤਾ। |
| ਨਾਹਿਂ ਹੁਤੋ ਤਿਸ ਠੌਰ ਤਬੈ ਵਹਿ, | |
| ਸੰਤ ਗਯੋ ਹਿਤ ਸੈਲ ਕਿਤੈ ਹੈ ॥੬੬॥ | |
| ਧਾਮ ਵਿਖੇ ਤਿਸ ਕੇ ਗੁਰੁ ਜਾਇ, | |
| ਅਰਾਮ ਪ੍ਰਦਾਇ[1] ਪਲੰਘ ਨਿਹਾਰਾ। | [1]ਸੁਖ ਦੇਣ ਵਾਲਾ। |
| ਕੋਮਲ ਸੇਜ ਕਸੀ ਸੁਠ[1] ਤਾਂ ਪਰ, | [1]ਸੁੰਦਰ। |
| ਛੋਟ ਬਡੇ ਉਪਧਾਨ[1] ਸ਼ਿੰਗਾਰਾ। | [1]ਸਰਹਾਣਿਆਂ ਨਾਲ। |
| ਤਾਂ ਪਰ ਆਪ ਬਿਰਾਜ ਗਏ ਗੁਰ, | |
| ਸਿੰਘਨ ਕਿੰਚਤ[1] ਪਾਇ ਅਸ਼ਾਰਾ[2]। | [1]ਥੋੜਾ ਜਿਹਾ। [2]ਇਸ਼ਾਰਾ। |
| ਘਾਸ ਅਨਾਜ ਉਠਾਯ ਸੁ ਸਾਧ ਕੋ, | |
| ਬਾਂਧਿ ਤੁਰੰਗਨ[1] ਅੱਗਰ ਡਾਰਾ ॥੬੭॥ | [1]ਘੋੜਿਆਂ ਦੇ। |
| ਫਲ ਫੂਲ ਸੁ ਮੂਲ ਉਪਾੜ[1] ਛਕੇ, | [1]ਗਾਜਰ ਮੂਲੀ ਆਦਿ ਪੁੱਟ ਕੇ। |
| ਬੱਕਰੇ ਪੁਨ ਸਾਧਹਿਂ ਕੇ ਝਟਕਾਏ। | |
| ਬਾਲ ਅੰਗੀਠੇ ਕਬਾਬ[1] ਬਨਾਇ, | [1]ਮਾਸ। |

ਸੁ ਖਾਣ ਲਗੇ ਭੁੰਨ ਭੁੰਨ ਤਹਾਂਏ।
ਸੇਵਕ ਸਾਧ ਕੇ ਰੋਕ ਰਹੇ,
ਨ ਰੁਕੇ ਸਿੰਘ ਜੌਂ, ਡਰ ਕੇ ਸਮੁਦਾਏ।
ਦੌਰ ਗਏ ਬਨ ਮੈਂ ਤਬਿ, ਸੰਤਹਿ[1] — [1]ਸੰਤ ਮਾਧੋ ਦਾਸ ਨੂੰ।
ਬਾਤ ਕਹੀ ਸਭਿ ਭਾਂਤਿ ਸੁਨਾਏ ॥੬੮॥
ਹਾਲ ਅਨੀਤ ਬਿਸਾਲ ਪਗਜੋ ਸੁਨਿ[1], — [1]ਬਹੁਤੀ (ਅਨੀਤਿ) ਬੇਇਨਸਾਫ਼ੀ ਨਾਲ (ਪਗਜੋ) ਰੰਗਿਆ ਹੋਇਆ ਹਾਲ ਸੁਣ ਕੇ।
ਕੋਪ ਜਗਜੋ ਤਿਸ ਸੰਤ ਕਮਾਲੈ[1]। — [1]ਬਹੁਤਾ।
ਬੀਰ ਪਠੇ ਹਿਤ ਮੰਚ[1] ਗਿਰਾਵਨ, — [1]ਪਲੰਘ।
ਆਇ ਤਿਨੈਂ ਬਲ ਲਾਇ ਬਿਸਾਲੈ।
ਮੰਚ ਉਠਾਯੋ ਜਬੈ ਉਨਹੂੰ,
ਗੁਰ ਦੈ ਕਰ ਜੋਰ ਦਬਾਇ ਉਤਾਲੈ[1]। — [1]ਛੇਤੀ।
ਵਾਹਿਗੁਰੂ ਬਲ ਤੇ ਦੜਿਓ[1] ਰਹੁ, — [1]ਟਿਕਿਆਰਹੁ।
ਯੋਂ ਕਹਿ ਕੈ ਗੁਰੁ ਤੀਰ ਨਿਕਾਲੇ ॥੬੯॥
ਚਾਰ ਰਖੇ ਚਹੁੰ ਪਾਯਨ[1] ਪੈ, — [1]ਪਾਵਿਆਂ ਉੱਤੇ।
ਕਰ ਮੈਂ ਇਕ ਲੈ ਕਰ ਸ਼ੀਘਰਤਾਈ[1]। — [1]ਕਾਹਲੀ ਨਾਲ।
ਜਪੁ ਜੀ ਜਪਿ[1] ਮੰਚ ਦਬਾਯ ਰਖਜੋ, — [1]ਜਪੁਜੀ ਸਾਹਿਬ ਦਾ ਪਾਠ ਕਰਕੇ।
ਵਹਿ ਹਾਰ ਹਟੇ ਬਲ ਲਾਇ ਮਹਾਂਈ।
ਤੀਰ ਮੁਖੀ ਸੰਗ ਬੀਰਨ ਕੋ,
ਫਿਰ ਦੂਰ ਕਰਜੋ ਗੁਰ ਚੋਕ[1] ਲਗਾਈ। — [1]ਚੋਭ।
ਹਾਰ ਮੁਵੱਕਲ ਚਾਰ[1] ਗਏ — [1]ਚਾਰੇ ਬੀਰ।
ਉਲਟੇ[1], ਫਿਰ ਹੋਇ ਲਚਾਰ ਤਹਾਂਈ ॥੭੦॥ — [1]ਮੁੜ ਗਏ।
ਸਾਧੁ ਨਰਾਯਨ ਦਾਸ ਢਿਗੈਂ,
ਉਨ ਜਾਯ ਹਵਾਲ ਨਿਜੈਂ ਸਭਿ ਟੇਰੋ।
ਹੈ ਵਹਿ ਬੀਰ ਬਲੀ ਅਵਤਾਰ,
ਕਿ ਪੀਰ ਪੈਗੰਬਰ ਕੋਇ ਬਡੇਰੋ।
ਮੰਚ ਹਲਜੋ ਨ ਚਲਜੋ ਹਮ ਤੈ,
ਹਮ ਜੋਰ ਲਗਾਇ ਰਹੇ ਬਹੁਤੇਰੋ।
ਯੌਂ ਸੁਨਿ ਸਾਧੁ ਭਯੋ ਬਿਸਮੈਂ ਅਤਿ,
ਮੰਤ੍ਰ ਜਪਜੋ ਮਹਾਂ ਬੀਰਨ ਕੇਰੋ[1] ॥੭੧॥ — [1]ਵੱਡੇ ਬੀਰਾਂ ਦਾ।
ਹਾਜਰ ਆਇ ਭਏ ਸੁ ਮੁਵੱਕਲ,
ਜੋ ਮਹਾਂ ਬੀਰ ਕਹਾਵਤ ਭਾਰੇ।
ਦੈ ਕਰਿ ਭੇਟ ਨਲੇਰ ਤਿਨੈਂ,
ਗੁਰ ਓਰ ਪਠੇ ਇਸ ਭਾਂਤਿ ਸਿਖਾਰੇ।
ਜਾਇ ਪਿਖਹੁ ਮਮ ਮੰਚਹਿ ਪੈ,
ਨਰ ਕੌਨ ਥਿਰਜੋ ਅਜ ਆਇ ਸਕਾਰੇ[1]। — [1]ਸਵੇਰੇ।
ਮੰਚ ਉਠਾਇ ਦਿਵੌਂ ਉਲਟਾਇ,

ਗਿਰਾਇ ਧਰਾ ਪਰ ਤਾਂਹਿ ਦਜੋ ਮਾਰੇ ॥੭੨॥
ਯੌਂ ਸੁਨਿ ਬੀਰ ਮਹਾਂ ਬਲਵਾਨ,
ਘਨੀ ਰਿਸ ਠਾਨ ਅਏ ਤਹਿੰ ਫੇਰੈ।
ਆਇ ਹਲਾਇ ਪਲੰਘ ਰਹੇ,
ਨ ਉਠਜੋ ਤਿਨ ਤੇ ਬਲ ਕੀਨ ਬਧੇਰੈ।
ਹਾਰ ਲਚਾਰ ਗਏ ਫਿਰ ਸੋ,
ਅਰ ਮੰਚ ਭਯੋ ਗੁਰ ਕਾ ਸਮ ਮੇਰੈਂ[1]।
[1]ਸੁਮੇਰ ਪਰਬਤ ਵਾਂਗ।
ਪਾਸ ਨਰਾਯਣ ਦਾਸ ਕਹਜੋ ਉਨ,
ਮੰਚ ਉਠੇ ਅਬ ਨਾ ਤਿਸ ਕੇਰੈਂ ॥੭੩॥
ਯੌਂ ਸੁਨਿ ਕੋਪ ਬਿਸਾਲ ਭਯੋ,
ਵਹਿ ਸਾਧੁ ਕਰੇ ਚਖੁ[1] ਲਾਲ ਸੁ ਗੇਰੂ।
[1]ਨੇਤ੍ਰ।
ਫੇਰ ਸਭੈ ਇਕਠੇ ਕਰਿ ਬੀਰ,
ਪਠੇ ਗੁਰੁ ਪੈ ਤਿਨ ਤੀਸਰ ਬੇਰੂ।
ਆਂਚ[1] ਲਗੈ ਗੁਰ ਕੇ ਪ੍ਰਤਾਪ ਕੀ,
[1]ਅੱਗ।
ਆਇ ਸਕੈਂ ਨਹਿੰ ਮੰਚਹਿ ਨੇਰੂ[1]।
[1]ਨੇੜੇ।
ਜਯੋਂ ਰਵਿ[1] ਕੇ ਢਿਗ ਜਾਇ ਨ ਸੱਕਤ,
[1]ਸੂਰਜ।
ਜੱਦਪਿ ਹ੍ਵੈ ਬਲਵਾਨ ਪੰਖੇਰੂ[1] ॥੭੪॥
[1]ਪੰਛੀ।
ਬੀਰ ਖਿਸਾਇ[1] ਗਏ ਫਿਰ ਸਾਧੁ ਪੈ,
[1]ਸ਼ਰਮਿੰਦੇ ਹੋ ਕੇ।
ਬੀਤਜੋ ਹਾਲ ਨਿਜੈਂ ਸਭਿ ਗਾਯੋ।
ਹੈ ਬਲਵਾਨ ਮਹਾਨ ਮਹਾਂ ਨਰ,
ਸੋ ਹਮ ਤੈ ਨਹਿੰ ਜਾਤਿ ਗਿਰਾਯੋ।
ਮੰਚ ਉਠਾਵਨ ਦੂਰ ਰਹਜੋ,
ਅਬਿ ਤਾਂਹਿ ਨਜ਼ੀਕ ਨ ਜਾਵਨ ਪਾਯੋ।
ਅੰਗ ਲਗੇ ਜਰਨੇ ਹਮਰੇ, ਸਭਿ,
ਤਾਂਹਿ ਕਾ ਤੇਜ ਸਹਾ ਨਹਿੰ ਜਾਯੋ[1] ॥੭੫॥
[1]ਸਹਾਰਿਆ ਨਹੀਂ ਜਾਂਦਾ।
ਯੌਂ ਸੁਨਿ ਕੋਪ ਸਤ੍ਰਾਸ ਬਢਜੋ,
ਰਸ ਤਾਂਹਿ ਬਿਭੀਤਸਰੌਦ੍ਰ ਹੋਏ[1]।
[1]ਇਉਂ ਸੁਣਕੇ ਡਰ ਸਹਿਤ ਕ੍ਰੋਧ ਵਧਿਆ (ਜਿਸ ਕਰਕੇ) ਤਿਸ ਦੇ ਅੰਦਰ ਬੀਭੱਤਸ ਤੇਰੌਦ੍ਰ ਦੋਵੇਂਰਸ ਇਕੱਠੇ ਹੋ ਗਏ।
ਲੋਚਨ ਲਾਲ ਕਰਾਲ[1] ਮਹਾਂ ਕਰਿ,
[1]ਭਿਆਨਕ।
ਬੀਰਨ ਕੌ ਕਟੁ ਬੈਨ ਬੁਗੋਏ[1]।
[1]ਕੌੜੇ ਬਚਨ ਕਹੇ।
ਭੂਤ ਪਰੇਤ ਬਿਤਾਲ[1] ਬਟੋਰ ਘਨੇਂ[2],
[1]ਭੂਤਾਂ ਦੀ ਇਕ ਜਾਤੀ। [2]ਬਹੁਤੇ ਇਕੱਠੇ ਕਰਕੇ।
ਗੁਰ ਸਿੱਖਨ ਪੈ ਫਿਰ ਢੋਏ।
ਰੂਪ ਭਯੰਕਰ ਧਾਰਿ ਮਹਾਂ ਸਭਿ
ਆਏ, ਤਬੈ ਗੁਰ ਸਿੱਖਹਿੰ ਜੋਏ[1] ॥੭੬॥
[1]ਸਿੱਖਾਂ ਨੇ ਦੇਖਿਆ।
ਦੌਰਿ ਪੁਕਾਰ ਕਰੀ ਗੁਰੁ ਪੈ
ਸਭ ਸਿੱਖਨਿ, ਹ੍ਵੈ ਭਯ ਭੀਤ ਮਹਾਂਏ[1]।
[1]ਭੈ ਨਾਲ ਬਹੁਤਾ ਡਰ ਕੇ।
ਨਾਥ ਬਚਾਵ ਕਰੋ ਹਮਰਾ ਅਬਿ,

ਨਾਹਿਂ ਤੁ ਯਾਂਹਿ ਤੁ ਜਾਹਿਂ ਚਬਾਏ[1]।
ਆਵਤ ਹੈਂ ਪਰਲੈ ਘਨ ਜਜੋਂ
ਉਮਡੇ[1], ਮੁਖ ਦਾਢ[2] ਕਢੇ ਦੁਖਦਾਏ।
ਯੌਂ ਜਬਿ ਆਤੁਰ[1] ਸਿੰਘ ਪਿਖੇ ਗੁਰੁ,
ਧੀਰਜ ਦੈ ਇਮ ਬੈਨ ਅਲਾਏ ॥੭੭॥
ਨਾਹਿਂ ਡਰੋ ਇਨ ਤੇ ਤੁਮ ਕਿੰਚਤ,
ਵਾਹਿਗੁਰੂ ਮੁਖ ਜਾਹੁ ਉਚਾਰੇ।
ਔ ਮਿਲ ਕੈ ਇਕ ਠੌਰ ਪੁਨਾ,
ਧੁਨਿ ਊਚ ਅਕਾਲ ਗਜਾਉ ਜਕਾਰੇ।
ਯੌਂ ਕਹਿ ਕੈ ਗੁਰੁ ਤੀਰ ਤਜੇ ਨਿਜ,
ਹੋਇ ਸਪੱਛ ਵਹੀ ਅਹਿ ਕਾਰੇ[1]।
ਬੀਰਨ ਕੇ ਗਿਰਦੈ ਵਹਿ ਤੀਰ
ਭਏ, ਤਬਿ ਜਾਇ ਭਯੰਕਰ ਭਾਰੇ ॥੭੮॥
ਬੀਰਨ ਕੋ, ਗੁਰ ਤੀਰਨ ਮਾਰ
ਭਗਾਇ ਦਯੋ, ਨਿਜ ਸਿੰਘ ਬਚਾਏ।
ਚੱਕ੍ਰ ਸੁਦਰਸ਼ਨ ਜਜੋਂ ਹਰਿ ਕੇ[1],
ਅਮਰੀਕ ਸੁ ਭੂਪਹਿ ਕੀਨ ਸਹਾਏ।
ਫੇਰ ਪੁਨਾ ਮਿਲ ਕੈ ਗੁਰ ਸਿੰਘਨਿ,
ਦੀਨ ਅਕਾਲ ਅਕਾਲ ਗਜਾਏ।
ਸੋ ਧੁਨ ਕੌ ਸੁਨ ਕੈ ਛਿਨ ਮੈਂ,
ਵਹਿ ਭੂਤ ਪ੍ਰੇਤ ਬਿਤਾਲ ਬਿਲਾਏ[1] ॥੭੯॥
ਜੋਗਨਿ ਬੀਰ ਬਿਤਾਲ ਉਡੇ ਇਮ,
ਆਗ ਪਰੇ ਜਿਮ ਆਤਸ਼ ਬਾਜੀ।
ਸੂਰ ਉਦੇ ਜਿਮ ਕੋਟ ਕੁਹੀਰ[1],
ਮ੍ਰਿਗਿੰਦ ਗਜੇ ਮਿਰਗਾਵਲਿ ਭਾਜੀ[1]।
ਮਾਧੋ ਸੁ ਦਾਸ ਭਯੋ ਬਿਸਮੈਂ ਪਿਖਿ,
ਕੌਤਿਕ ਜੋ ਗੁਰੁ ਕੀਨ ਦਰਾਜੀ[1]।
ਹਾਰ ਪਰਜੋ ਬਲ ਲਾਇ ਸਭੈ ਜਬਿ,
ਤੌਂ ਮਿਲਨੇ ਕੀ ਗਟੀ ਮਨਿ ਸਾਜੀ[1] ॥੮੦॥
ਦੋ ਕਰ ਜੋਰਿ ਗਰੇ ਧਰਿ ਅੰਚਰ[1],
ਬੰਦਨ ਆਇ ਕਰੀ ਗੁਰੁ ਆਗੈਂ।
ਤਾਂਹਿ ਦਿਸੈਂ ਰਘੁਨਾਥ ਸਰੂਪ[1],
ਗੁਰੂ ਸਭਿ ਭਾਂਤਿ ਪ੍ਰਤੱਖ ਬਿਲਾਗੈਂ[1]।
ਸਿੰਘ ਸਭੈ ਹਨੁਮੰਤ ਸੁਗ੍ਰੀਵਹਿ,
ਅੰਗਦ ਸੱਤ੍ਰੂ ਘਨਾਦਿਕ ਲਾਗੈਂ।
ਹੇਤ ਉਧਾਰ ਕਲੀ ਅਵਤਾਰ,

[1]ਨਹੀਂ ਤਾਂ ਇਹ ਤਾਂ ਸਾਨੂੰ ਖਾ ਜਾਣਗੇ।
[1]ਉਛਲ ਕੇ। [2]ਜਾੜ੍ਹਾਂ।
[1]ਦੁਖੀ।
[1]ਉਹੋ ਹੀ ਖੰਭਾਂ ਵਾਲੇ ਕਾਲੇ ਸੱਪ ਬਣ ਗਏ।
[1]ਜਿਵੇਂ ਵਿਸ਼ਨੂੰ ਦੇ ਸੁਦਰਸ਼ਨ ਚੱਕ੍ਰ ਨੇ।
[1]ਛਪ ਗਏ।
[1]ਧੁੰਦ ਦਾ ਕੋਟ।
[1]ਸ਼ੇਰ ਦੇ ਗੱਜਣ ਨਾਲ ਹਰਨਾਂ ਦੀ ਡਾਰ ਭੱਜ ਜਾਂਦੀ ਹੈ।
[1]ਵੱਡਾ।
[1]ਮਨ ਵਿੱਚ ਗਿਣਤੀ ਕੀਤੀ।
[1]ਗਲ 'ਚ ਪੱਲਾ ਪਾ ਕੇ।
[1]ਰਾਮ ਚੰਦਰ ਸਰੂਪ।
[1]ਫ਼ਰਕ ਤੋਂ ਬਿਨਾਂ, ਹੂਬਹੂ।

| | |
|---|---|
| ਲਖੇ[1] ਗੁਰੁ ਤਾਂਹਿ ਤਬੈ ਮੁਦ ਪਾਗੈਂ[2] ॥੮੧॥ | [1]ਜਾਣੇ। [2]ਅਨੰਦ 'ਚ ਲੀਨ ਹੋ ਕੇ। |
| ਤ੍ਰਾਹਿ ਸੁ ਤ੍ਰਾਹਿ[1] ਉਚਾਰਨ ਕੈ, | [1]ਰੱਖਿਆ ਕਰੋ, ਰੱਖਿਆ ਕਰੋ। |
| ਪਰਿਓ ਸਮ ਦੰਡ ਗੁਰੈਂ ਪਗ ਆਗੇ। | |
| ਦੀਨ ਅਧੀਨ[1] ਭਯੋ ਪਿਖ ਕੈ, | [1]ਦੁਖੀ ਤੇ ਨਿੰਮ੍ਰਤਾ। |
| ਗੁਰ ਸਿੰਧੁ ਬਿਵੇਕ ਕ੍ਰਿਪਾ ਅਨੁਰਾਗੇ[1]। | [1]ਗਿਆਨ ਦੇ ਸਮੁੰਦਰ ਸਤਿਗੁਰੂ ਕ੍ਰਿਪਾਲੂ ਹੋ ਗਏ। |
| ਲੀਨ ਉਠਾਇ ਥਿਰਾਇ ਸੁ ਅੱਗਰ[1], | [1]ਅੱਗੇ ਖੜਾ ਕਰਕੇ। |
| ਤਾਂਹਿ ਗੁਰੂ ਇਮ ਬੂਝਨ ਲਾਗੇ। | |
| ਕਜਾ ਤੁਵ ਨਾਮ ਸੁ ਕੌਨਹਿ ਤੂੰ, | |
| ਕਿਸ ਕੋ ਸਿਸੁ[1] ਕੌਨਹਿ ਭੇਖ ਸਭਾਗੇ[2] ॥੮੨॥ | [1]ਚੇਲਾ ਹੈਂ। [2]ਹੇ ਚੰਗੇ ਭਾਗਾਂ ਵਾਲੇ। |
| ਸੰਤਨ ਕਾ ਅਪਮਾਨ[1] ਰਹਜੋ | [1]ਨਿਰਾਦਰ। |
| ਕਰਤੋ, ਤੁਮ ਕੋ ਸੁਨਜੋ ਹਮ ਕਾਨੈਂ। | |
| ਖੇਲਨ ਜੂਪ ਫਲੰਗਨ ਕੂਪ, | |
| ਸੁ ਦੌਰਨ ਭੀਤਿ ਅਨੀਤਿ ਕਿਤਾਨੈਂ[1]। | [1]ਜੂਆ ਖੇਡਣਾ, ਖੂਹ ਟੱਪਣਾ, ਕੰਧ ਤੇ ਦੌੜਨਾ ਕਿਤਨੀ ਭਾਵ ਬਹੁਤੀ ਖੋਟੀ ਨੀਤੀ ਹੈ। |
| ਸੰਤਨ ਸੋਂ ਕਰਨੋ ਤਿਮ ਹਾਸਿ, | |
| ਅਹੇ ਇਹੁ ਡੂਬਨ ਰੀਤਿ ਮਹਾਨੈਂ। | |
| ਕਜਾ ਤੁਮਰੇ ਸਮ ਕੋਇ ਨਹੀਂ, | |
| ਜਗ ਮਾਂਹਿ ਬਲੀ ਨਰ ਔਰ ਠਿਕਾਨੈਂ[1] ॥੮੩॥ | [1]ਹੋਰ ਜਗ੍ਹਾ। |
| *ਰਾਮ ਅਵਤਾਰ ਭਏ ਜਬ ਰਾਵਰ, | *ਇਥੋਂ ਮਾਧੋ ਦਾਸ ਬੋਲਣ ਲਗਾ ਹੈ। |
| ਰਾਵਨ ਘਾਵਨ ਹੇਤ[1] ਪਧਾਰੇ। | [1]ਮਾਰਨ ਵਾਸਤੇ। |
| ਭੂਪ ਦੁਵਿੰਦ ਮਲੈ ਗਿਰ ਕੋ[1], | [1](ਦੱਖਣ ਦੇ ਇਲਾਕੇ ਦੇ ਇਕ ਦੇਸ਼) ਮਲਯਾਗਿਰ ਦਾ ਰਾਜਾ ਦੁਵਿੰਦ ਨਾਮ ਦਾ। |
| ਨਿਜ ਲੈ ਦਲ ਥਾ ਗਯੋ ਆਪ ਸੰਗਾਰੇ। | |
| ਨਾਮ ਗੁਬਿੰਦ ਹੁਤੋ ਹਮਰੋ ਤਬਿ, | |
| ਭ੍ਰਾਤਰਿ ਭੂਪਤਿ ਕੋ ਬਲਿਕਾਰੇ[1]। | [1]ਰਾਜੇ ਦਾ ਬਲਵਾਨ ਭਰਾ ਸਾਂ। |
| ਸੰਗ ਉਮੰਗ ਗਯੋ ਤਬਿ ਮੈਂ, | |
| ਮਧ ਜੰਗ ਤਹਾਂ ਦਿਢ ਲੇਹੁ ਨਿਹਾਰੇ ॥੮੪॥ | |
| ਇੰਦਰ ਨੇ ਰਥ ਥਾ ਪਠਜੋ ਤਬਿ, | |
| ਰਾਵਰ ਕੇ ਹਿਤ ਜੋ ਤਿਸ ਠਾਏਂ। | |
| ਘੋਰਨ ਕਾ ਰਖਵਾਰ ਕਰਜੋ ਮੁਹਿ, | |
| ਜੰਗ ਜੁਰਜੋ ਅਤਿਸੈਂ ਜਬਿ ਆਏ। | |
| ਰਾਵਰ ਕੇ ਰਥ ਸੰਮੁਖ ਜੌਂ, | |
| ਅਤਿਕਾਯ[1] ਮਲੇਛ ਅਯੋ ਰਿਸ ਖਾਏ। | [1]ਰਾਵਣ ਦਾ ਇਕ ਪੁੱਤਰ। |
| ਤਾਂਹਿ ਪਹਾਰ ਸਮਾਨ[1] ਗਦਾ ਪਰਿਹਾਰਿ[2], | [1]ਪਹਾੜ ਵਾਂਗ। [2]ਮਾਰ ਕੇ। |
| ਦਯੋ ਇਕ ਅੱਸ੍ਵ[1] ਗਿਰਾਏ ॥੮੫॥ | [1]ਘੋੜਾ। |
| ਅੰਗਦ ਆਇ ਪ੍ਰਗਜੋ[1] ਤਬਿ ਲੌਂ, | [1]ਪੁੱਜ ਗਿਆ। |
| ਅਤਿਕਾਯ ਗਯੋ ਤਿਹ ਦੇਖ ਪਲਾਈ[1]। | [1]ਦੌੜ ਗਿਆ। |

ਮੈਂ ਝਟ ਔਰਹਿ ਅੱਸ੍ਵ ਲਿਆਇ ਕੇ,
ਜੋਤ ਦਯੋ[1] ਰਥ ਫੇਰ ਚਲਾਈ। — [1]ਜੋੜ ਦਿੱਤਾ।
ਅੰਗਦ ਕੋ ਨ ਮਲੇਛ ਸਕ੍ਯੋ ਹਤ[1], — [1]ਮਾਰ।
ਮੋ ਪਰ ਕੋਪ ਅਯੋ ਗਰਜਾਈ।
ਮਾਰਿ ਗਦਾ ਅਤਿਕਾਯ ਤਬੈ,
ਮਮ ਖੋਪਰਿ ਫੋਰਿ ਫਿਰ੍ਯੋ ਪਿਛਵਾਈ ॥੮੬॥
ਰਾਵਰ ਕੇ ਸਰ[1] ਮਾਰ ਤਿਸੈ, — [1]ਤੀਰ।
ਮੁਰਛਾ ਜੁ ਦਈ ਪਿਖਿ ਮੈਂ ਮੁਦ ਪਾਈ।
ਧਾਇ ਪਰ੍ਯੋ ਕਿਚਕਾਇ[1] ਤਿਸੈ ਪਰ, — [1]ਕਚੀਚੀ ਲੈ ਕੇ।
ਰਾਵਰ ਹ੍ਵੈ ਖੁਸ਼ਿ ਬਾਨਿ ਅਲਾਈ।
ਆਉ ਗੁਬਿੰਦ ਦੁਵਿੰਦ ਭਰਾਤਰ,
ਤਾਰਕ ਮੰਤਰ[1] ਤੋਹਿ ਸੁਨਾਈ। — [1]ਸੰਸਾਰ ਤੋਂ ਤਾਰਨ ਵਾਲਾ ਮੰਤ੍ਰ।
ਮੋਖ ਸਲੋਕ[1] ਦਿਵੋਂ ਤੁਮ ਕੋ, — [1]ਸਾਲੋਕ ਮੁਕਤੀ।
ਤਬਿ ਲੌਂ ਮਮ ਪ੍ਰਾਨ ਗਏ ਨਿਕਸਾਈ ॥੮੭॥
ਇੱਛ ਰਹੀ ਮਨ ਮਾਹਿਂ ਅਤੀ,
ਪ੍ਰਭੁ ਤੈ ਉਪਦੇਸ਼ ਕਲਜਾਨਦ[1] ਪਾਵੈਂ। — [1]ਮੁਕਤੀ ਦੇਣ ਵਾਲਾ।
ਔਰ ਕਰੌਂ ਬਹੁ ਸੇਵ ਤੁਮਾਰਿ,
ਸੁ ਜਯੋਂ ਭਵ ਸਾਗਰ ਪਾਰ ਪਰਾਵੈਂ[1]। — [1]ਪਾਰ ਲੰਘ ਜਾਵਾਂ।
ਯਾ ਹਿਤ ਮੈਂ ਨਹਿਂ ਮੋਖ ਭਯੋ,
ਅਰ ਰਾਵਰ ਕੇ ਦਰਸੇ ਪਰਭਾਵੈਂ[1]। — [1]ਆਪ ਦੇ ਦਰਸ਼ਨਾਂ ਦੇ ਪ੍ਰਭਾਵ (ਅਸਰ) ਕਰਕੇ।
ਗਯਾਨ ਰਹ੍ਯੋ ਮੁਝ ਕੋ ਜਨਮਾਂਤਰ
ਕੋ[1], ਤੁਮਰੋ ਮਨਿ ਧਯਾਨ ਸੁਹਾਵੈਂ ॥੮੮॥ — [1]ਹੋਰ ਭਾਵ ਪਿਛਲੇ ਜਨਮਾਂ ਦਾ।
ਭੂਰ ਕਰ੍ਯੋ ਤਪ ਬੈਠ ਇਹਾਂ,
ਤਟ ਗੰਗ ਉਡੀਕਤ ਆਵਨ ਥਾਰਾ[1]। — [1]ਤੁਹਾਡਾ ਆਉਣਾ।
ਰਾਮ ਹਿਤੈ ਜਾਮਵਾਨ ਜਟਾਊ,
ਮਤੰਗ ਹਨੂੰ ਸੁਗਰੀਵ ਉਦਾਰਾ[1]। — [1]ਜਿਵੇਂ ਰਾਮ ਚੰਦਰ ਜੀ ਦੇ (ਦਰਸ਼ਨਾਂ) ਵਾਸਤੇ ਜਾਮਾਵੰਤ, ਜਟਾਯੂ, ਮਤੰਗ, ਹਨੂਮਾਨ ਤੇ ਸੁਗ੍ਰੀਵ ਨੇ ਸ੍ਰੇਸ਼ਟ (ਤਪ ਕੀਤਾ ਸੀ)।

ਜਯੋਂ ਜਦਵੇਸ ਹਿਤੈ ਮੁਚਕੰਦ,
ਮੁਨੇਸ ਰਹ੍ਯੋ ਦੁਰਵਾਸਾ ਵਿਚਾਰਾ[1]। — [1]ਜਿਵੇਂ ਕ੍ਰਿਸ਼ਨ ਜੀ ਦੇ (ਦਰਸ਼ਨਾਂ) ਵਾਸਤੇ ਮੁਚਕੰਦਰਾਜਾ ਤੇ ਦੁਰਬਾਸ਼ਾ ਮੁਨੀ ਵਿਚਾਰਾ (ਤਪ ਕਰਦਾ ਰਿਹਾ।)

ਤਯੋਂ ਤੁਮਰੇ ਦਰਸਾਵਨ ਪਾਵਨ
ਹੇਤ, ਉਪਦੇਸ ਮਮੰ ਮਨਿ ਧਾਰਾ[1] ॥੮੯॥ — [1]ਤਿਵੇਂ ਤੁਹਾਡੇ ਪਵਿੱਤ੍ਰ ਦਰਸ਼ਨਾਂ ਵਾਸਤੇ ਮੈਂ ਮਨ ਵਿੱਚ ਤੁਹਾਡਾ ਉਪਦੇਸ਼ ਧਾਰ ਕੇ (ਤਪ ਕਰਦਾ ਰਿਹਾ)।

ਜਯੋਂ ਅਫਲਾਤੂ ਸਿਕੰਦਰ ਕੇ ਹਿਤ,
ਅੱਗਰ ਏਕ ਸੌ ਸਾਲ ਥਿਰਾਯੋ[1]। — [1]ਇਕ ਸੌ ਸਾਲ ਪਹਿਲਾਂ ਤੋਂ ਬੈਠ ਕੇ (ਤਪ ਕਰਦਾ ਰਿਹਾ)।
ਆਇ ਸਿਕੰਦਰ ਕੰਦਰ ਅੰਦਰ
ਤੇ, ਗੁਨਿ-ਮੰਦਰ ਸੋਊ ਲਹਾਯੋ[1]। — [1]ਉਹ ਗੁਣਾਂ ਦਾ ਮੰਦਰ ਅਫਲਾਤੂ ਲੱਭ ਲਿਆ।

ਸੰਗ ਲਿਜਾਇ ਵਜੀਰ ਬਨਾਇ,
ਸੁ ਕਾਮ ਕਰਾਇ ਲਏ ਮਨ ਭਾਯੋ।
ਗਾਥ ਸਿਕੰਦਰ ਨਾਮੇਂ ਵਿਖੇ,
ਇਹੁ ਹੈ ਲੁਕਮਾਨ ਤਿਵੈਂ ਲਖ ਲਾਯੋ[1] ॥੯੦॥
[1]ਲੁਕਮਾਨ (ਨੇ ਲਿਖੀ ਹੈ) ਤਿਵੇਂ (ਮੈਨੂੰ) ਜਾਣ ਲਉ।
ਯੌਂ ਸੁਨ ਕੈ ਮੁਸਕਾਇ ਗੁਰੂ,
ਕਹਜੋ ਮੂੰਡ ਉਘਾਰਿ[1] ਦਿਖਾਰ ਨਿਸ਼ਾਨੀ।
[1]ਸਿਰ ਖੋਹਲ ਕੇ।
ਖੋਲਿ ਜਟਾਂ ਸਿਰ ਕੀ ਤਿਹ, ਖੋਪਰੀ
ਦੀਨ ਦਿਖਾਇ ਫੁਟੀ ਅਧਿਕਾਨੀ।
ਜੋ ਅਤਿਕਾਯ ਟਿਕਾਯ ਗਦਾ ਹਤੀ,
ਸਿੱਖ ਰਹੇ ਪਿਖਿ ਭੂਰ ਹਿਰਾਨੀ।
ਸਾਚ ਅਵਤਾਰ ਲਖਜੋ ਗੁਰੁ ਕੋ,
ਬਿਸ਼ਨੁ ਰਘਬੀਰ ਸਰੂਪ ਮਹਾਨੀ ॥੯੧॥
ਸਿੱਧ ਲਖਜੋ ਪਰਸਿੱਧ ਸਹੀ,
ਸ਼ਕਤੀ ਸਮਰਿੱਧ ਸੁ ਬ੍ਰਿੱਧ ਮਹਾਂਹੈਂ[1]।
[1]ਬਹੁਤ ਵੱਡੀ (ਸਮਰਿੱਧ) ਸਮੱਗ੍ਰੀ ਤੇ ਸ਼ਕਤੀ ਵਾਲਾ ਮਸ਼ਹੂਰ ਸਿੱਧ (ਕਰਾਮਾਤੀ) ਸਹੀ ਜਾਣਿਆਂ।
ਪੀਰ ਫਕੀਰ ਸਧੀਰ ਬਡੋ ਇਹੁ,
ਬੀਰ ਜਿਸੇ ਰਹਿਂ ਆਗਿਆ ਮਾਹੈਂ।
ਦਾਸ ਨਰਾਯਣ ਕੋ ਸਭਿ ਸਿੰਘਨਿ,
ਜਾਨ ਲਯੋ ਸਿੱਖ ਯੇ ਗੁਰ ਕਾ ਹੈ।
ਦਾਸ ਨਰਾਯਣ ਕੋ ਗੁਰੁ ਫੇਰ
ਕਹਜੋ, ਅਬਿ ਤੂੰ ਕਹੁ ਚਾਹਿਤ ਕਾ ਹੈ? ॥੯੨॥

ਕਬਿੱਤੁ:
ਹਾਥ ਜੋਰਿ ਬਿਨੈਂ ਸਾਥ ਮਾਧੋ ਦਾਸ ਨਾਇ ਮਾਥ[1],
[1]ਸਿਰ ਨਿਵਾ ਕੇ।
ਕਹਜੋ ਮੈਂ ਤੋ ਆਪ ਕਾ ਹੂੰ ਬੰਦਾ[1] ਸੁਨ ਲੀਜੀਏ।
[1]ਦਾਸ।
ਕਰੇ ਅਪਰਾਧ ਜੋਊ ਪੂਰਬ ਅਗਾਧ[1] ਮੈਂ ਨੇ,
[1]ਬਹੁਤੇ।
ਸਾਧੁ ਹੈਂ ਦੁਖਾਏ ਛਮੋਂ ਆਪ ਸੋਊ ਕੀਜੀਏ।
ਮਿਲੇ ਆਪ ਰਘੁਨਾਥ[1] ਆਇ ਆਜ ਮੁਝੈ ਨਾਥ,
[1]ਰਾਮ ਚੰਦਰ ਰੂਪ।
ਕੀਜੀਐ ਸਨਾਥ[1] ਹਾਥੁ ਮਾਥ ਪੈ ਧਰੀਜੀਏ।
[1]ਸਫਲਾ।
ਦੇਹੁ ਉਪਦੇਸ਼ ਵੇਸ਼[1] ਹਾਰਕ ਕਲੇਸ਼ ਸ਼ੇਸ਼[2],
[1]ਚੰਗਾ। [2]ਸਾਰੇ ਕਲੇਸ਼ਾਂ ਨੂੰ ਨਾਸ ਕਰਨ ਵਾਲਾ।
ਕੀਜੈ ਨਿਜ ਸਿੱਖ ਮੋਹਿ ਸਿੱਖਿਆ ਸੁ ਦੀਜੀਏ ॥੯੩॥
ਹੋਇ ਕ੍ਰਿਪਾਲ ਗੁਰੁ ਕਹੇ ਯੌਂ ਰਸਾਲ ਬੈਨ[1],
[1]ਸੁੰਦਰ ਬਚਨ।
ਸਿੱਖ ਹੋਨਿ ਕਠਿਨ ਮਹਾਨ ਪਹਿਚਾਨੀਏ।
ਧਾਰ ਤਰਵਾਰ ਪਰ ਚਲਨ ਵਿਚਾਰ ਵਰ[1],
[1]ਚਲਣਾ ਚੰਗੀ ਤਰ੍ਹਾਂ ਵਿਚਾਰ।
ਵਾਰ ਤੈ[1] ਵਰੀਕ ਬਨਿ ਰਹਿਨੋ ਮਹਾਨੀਏ।
[1]ਵਾਲ ਤੋਂ।
ਮੁਰਦਾ ਮੁਰੀਦ ਥਾਇ[1] ਤਨ ਮਨ ਧਨ ਦਾਇ,
[1]ਮੁਰੀਦ ਮੁਰਦੇ ਵਾਂਗ ਹੋ ਰਹੇ।
ਤਬਿ ਗੁਰੂ ਗੋਰ ਮੈਂ[1] ਸਮਾਇ ਦਿਢ ਜਾਨੀਏਂ।
[1]ਗੁਰਾਂ ਦੀ ਆਗਿਆ ਰੂਪ ਕਬਰ ਵਿਚ।
ਆਗਜਾ ਕਮਾਵੈ ਗੁਰੈਂ ਬੰਦਗੀ ਬਜਾਇ ਲਜਾਵੈ[1],
[1]ਚੰਗੀ ਤਰ੍ਹਾਂ ਬੰਦਗੀ ਕਰੇ।

ਹੰਗਤਾ ਗਵਾਵੈ ਭਾਵੈ[1] ਸਿੱਖ ਸੋ ਬਖਾਨੀਏਂ ॥੯੪॥ — [1]ਪ੍ਰੇਮੀ।

ਦੋਹਰਾ:

ਯਹਿ ਸੁਨਿ ਮਾਧੋ ਦਾਸ ਪੁਨ,
ਗੁਨਿ[1] ਕਰਿ ਮਨਿ ਮੁਦ ਠਾਨਿ[2]। — [1]ਵਿਚਾਰ ਕੇ। [2]ਅਨੰਦ ਹੋ ਕੇ।
ਕਹਯੋ ਬੰਦਗੀ[1] ਬਖਸ਼ੀਏ, — [1]ਭਗਤੀ।
ਮੁਹਿ ਨਿਜ ਬੰਦਾ ਜਾਨਿ ॥੯੫॥
ਤਬਿ ਗੁਰੁ ਨਿਜ ਕਰ[1] ਤਾਂਹਿ — [1]ਹੱਥ।
ਸਿਰਿ, ਧਰ ਕਰਿ ਕਰਯੋ ਨਿਹਾਲ।
ਸਤਿਨਾਮੁ ਉਪਦੇਸ਼ ਦੈ,
ਕੀਨੋ ਸਿੱਖ ਬਿਸਾਲ[1] ॥੯੬॥ — [1]ਵੱਡਾ।
ਪੁਨ ਬੰਦੇ ਕਰ ਜੋਰਿ ਕਰਿ,
ਗੁਰੁ ਢਿਗ ਉਚਰਯੋ ਐਸ।
ਆਗਜਾ ਮੁਝ ਕੋ ਕੀਜੀਏ,
ਹੈ ਰਾਵਰ ਰੁਚਿ ਜੈਸ[1] ॥੯੭॥ — [1]ਜਿਵੇਂ ਆਪਦੀ ਇੱਛਾ ਹੈ।
ਪੇਖਿ ਸਿਦਕ ਸਮਰੱਥਤਾ,
ਤਾਂ ਕੋ ਗੁਰੁ ਸਭਿ ਭਾਂਤਿ।
ਕਹਯੋ ਜਾਹੁ ਪੰਜਾਬ ਦਿਸ,
ਕਰੋ ਮਮ ਕਾਜ ਬਖਜਾਤ[1] ॥੯੮॥ — [1]ਪ੍ਰਗਟ ਹੀ ਸਾਡਾ ਕੰਮ ਕਰੋ।
ਪੂਰਬਲੀ ਸਭਿ ਗਾਥ ਤਬਿ,
ਤਿਸੈ ਸੁਨਾਈ ਸਾਰ[1]। — [1]ਸਾਰੀ।
ਤੁਰਕਨ ਕੀਨੇ ਜੁਲਮ ਜਯੋਂ,
ਗੁਰੁ ਘਰ ਸੰਗ ਅਪਾਰ ॥੯੯॥
ਸਾਹਿਬਜ਼ਾਦੇ ਜਿਨ ਹਨੇ,
ਤਿਨ ਸਭਿਹਨਿ ਕੋ ਮਾਰ।
ਲੈਹੁ ਬੈਰ ਤੁਰਕਾਨ ਤੈ,
ਤੁਝੈ ਜੋਗ ਯਹਿ ਕਾਰ ॥੧੦੦॥
ਬੰਦਾ[1] ਜਿਸ ਤਰੁ ਕੋ[2] ਲਗੈ, — [1]ਅਕਾਸ਼ ਬੇਲ। [2]ਦਰੱਖ਼ਤ ਨੂੰ।
ਤਾਂ ਕੋ ਦੇਤ ਸੁਕਾਇ।
ਤੂੰ ਹਮਰਾ ਬੰਦਾ ਭਯੋ,
ਲਗ ਤੁਰਕਨ ਕੋ ਜਾਇ ॥੧੦੧॥
ਤਾਂ ਕਾ ਬੰਦਾ ਨਾਮ ਜਬਿ,
ਕਹਯੋ ਗੁਰੂ ਯੌਂ ਆਪ।
ਤਬਿ ਤੇ ਬੰਦਾ ਨਾਮ ਤਿਹ,
ਪ੍ਰਗਟਯੋ ਜਗਤ ਅਮਾਪ[1] ॥੧੦੨॥ — [1]ਬਹੁਤਾ।

ਚੌਪਈ:

ਯਾ ਬਿਧਿ ਬੰਦੇ ਕੋ ਅਪਨੈ ਕੈ[1]। — [1]ਆਪਣਾ ਬਣਾ ਕੇ।

ਦਿਲ ਤਿਸ ਕਾ ਨਿਜ ਕਬਜ਼ੇ ਕੈ ਕੈ।
ਸਤਿਗੁਰੁ ਨਿਜ ਡੇਰੇ ਚਲਿ ਆਏ।
ਛਕਿ ਪ੍ਰਸ਼ਾਦ ਪਰ ਪਲੰਘ ਥਿਰਾਏ ॥੧੦੩॥
ਪੁਨ ਉਠਿ ਸੌਚ ਇਸ਼ਨਾਨ ਕਰੈ ਕੈ।
ਥਿਰੇ ਸਿੰਘਾਸਨ ਪਰ ਪੁਨ ਐ ਕੈ।
ਇਤਨੇ ਮਹਿਂ ਬੰਦਾ ਤਹਿਂ ਆਯੋ।
ਸਾਦਰ ਗੁਰੁ ਤਿਹ ਪਾਸ ਬਿਠਾਯੋ ॥੧੦੪॥
ਪੁਨਾ ਤਾਂਹਿ ਕੇ ਪਰਖਨ ਹੇਤੈਂ।
ਭਲੀ ਭਾਂਤਿ ਗੁਰੁ ਸ਼ਕਤਿ ਨਿਕੇਤੈਂ[1]। [1]ਸ਼ਕਤੀ ਦੇ ਘਰ।
ਲੈ ਬੰਦੇ ਕੋ ਨਿਜ ਸੰਗਾਤੀ।
ਗਏ ਇਕੰਤ ਕੰਤ ਜਗਿ[1] ਖਜਾਤੀ[2] ॥੧੦੫॥ [1]ਜਗਤ ਦੇ ਮਾਲਕ। [2]ਪ੍ਰਗਟ।
ਔਰ ਸਿੱਖ ਸਭ ਦੂਰ ਹਟਾਏ।
ਮੰਗਲਮੈ[1] ਜੰਗਲ ਮੈਂ ਜਾਏ। [1]ਅਨੰਦ ਰੂਪ।
ਬੂਝਜੋ ਬੰਦੇ ਕੋ ਗੁਰੁ ਐਸੇ।
ਜੀਤਹਿੰਗੋ ਸੱਤ੍ਰੈਂ ਤੂੰ ਕੈਸੇ ॥੧੦੬॥
ਹਮ ਕੋ ਨਿਜ ਸੋ ਸ਼ਕਤਿ ਦਿਖਾਹੋ।
ਆਹਿ ਅਲੌਕਕ[1] ਜੋ ਤੁਹਿ ਪਾਹੋ[2]। [1]ਅਸਚਰਜ ਰੂਪ। [2]ਤੇਰੇ ਪਾਸ।
ਸੁਨਿ ਬੰਦੇ ਕਰ ਜੋਰਿ ਬਖਾਨਾ।
ਮੁਝ ਕੋ ਸ਼ਸਤਰ ਲਗੈਂ ਨ ਆਨਾ[1] ॥੧੦੭॥ [1]ਆ ਕੇ।
ਅਰ ਨਿਜ ਤਨ ਬੱਜਰ[1] ਕਾ ਕਰਹੋਂ। [1]ਫੌਲਾਦ (ਅ) ਪੱਥਰ।
ਰੂਪ ਅਨੇਕ ਬਨਾਇ ਦਿਖਰਹੋਂ।
ਭਾਜੜ ਅਰਿ ਦਲ ਮੈਂ ਬਹੁ ਪਾਵੋਂ।
ਬੀਰਨ ਤੈ ਇਹੁ ਕਾਮ ਕਰਾਵੋਂ ॥੧੦੮॥
ਸੁਨਿ ਗੁਰੁ ਕਹਜੋ ਥਿਰੋ ਮਮ ਆਗੇ।
ਦੇਖਹਿਂ ਸ਼ਸਤ੍ਰ ਨ ਜਯੋਂ ਤੁਹਿ ਲਾਗੇ।
ਬੰਦਾ ਗੁਰੁ ਕਾ ਭਯੋ ਨਿਸ਼ਾਨਾ।
ਤੀਰ ਚਲਾਏ ਗੁਰੂ ਮਹਾਨਾ ॥੧੦੯॥
ਜਿਤ ਦਿਸ ਬੰਦਾ ਅੰਗੁਰੀ ਕਰੈ।
ਤੀਰ ਤਿਤੈ ਦਿਸ ਹੀ ਜਾ ਪਰੈ।
ਬਾਂਏਂ ਦਾਂਏਂ[1] ਊਪਰਿ ਜਾਂਹੀਂ। [1]ਖੱਬੇ ਸੱਜੇ।
ਪੇਖਿ ਗੁਰੂ ਮੁਦ ਭਏ ਮਹਾਂਹੀਂ ॥੧੧੦॥
ਪੁਨ ਉਨ ਤਨ ਬੱਜਰ ਨਿਜ ਕੀਨਾ।
ਗੁਰ ਸੰਮੁਖ ਤਬਿ ਭਯੋ ਅਸੀਨਾ[1]। [1]ਬੈਠ ਗਿਆ।
ਸਰ ਖਰ[1] ਖੈਂਚਿ ਗੁਰੂ ਜੋ ਮਾਰੈਂ। [1]ਤਿੱਖੇ ਤੀਰ।
ਚੁਭੈਂ ਨ ਤਿਸ ਕੋ ਗਿਰੈਂ ਪਿਛਾਰੈਂ ॥੧੧੧॥
ਜਯੋਂ ਧਾਤੂ ਪਰ ਲਗ ਕੈ ਮੁਰ ਹੈਂ।

ਤਜੋਂ ਬੰਦੇ ਕੋ ਪੇਖਜੋ ਗੁਰ ਹੈ।
ਅਨਿਕ ਰੂਪ ਪੁਨ ਬਨਿ ਦਿਖਰਾਏ।
ਲੋਪ ਭਯੋ[1] ਪੁਨ ਸਮੁਖ ਤਦਾਏ[2] ॥੧੧੨॥ — [1]ਅਲੋਪ ਹੋ ਗਿਆ। [2]ਤਦੋਂ ਹੀ ਸਾਹਮਣੇ ਆ ਗਿਆ।
ਇਤਜਾਦਿਕ ਬਹੁ ਸ਼ਕਤੀ ਤਾਂ ਕੀ।
ਗੁਰੁ ਅਜ਼ਮਾਇ ਲਈ ਸਭਿ ਬਾਂਕੀ[1]। — [1]ਚੰਗੀ।
ਭਏ ਮੋਦ ਪਰਮੋਦ[1] ਮਹਾਨੇ। — [1]ਬਹੁਤ ਤੋਂ ਬਹੁਤ ਅਨੰਦ।
ਲਜਾਏ ਸਾਦਰ ਪੁਨ ਸੰਗਾਨੇ ॥੧੧੩॥
ਆਇ ਬਿਰਾਜੇ ਸਭਾ ਮਝਾਰੀ।
ਸਭਿ ਕੇ ਸੰਮੁਖ ਪੁਨਾ ਉਚਾਰੀ।
ਜਾਹੁ ਅਬੇ ਤੁਮ ਦਿਸ ਪੰਜਾਬੈਂ।
ਹਤੁ ਸੱਤ੍ਰਨ ਕੋ ਦੈਹੁ ਅਜਾਬੈਂ[1] ॥੧੧੪॥ — [1]ਕਸ਼ਟ।
ਨਰ ਨਾਟਕ[1] ਇਵ ਹੇਤ ਦਿਖਾਵਨ। — [1]ਮਨੁੱਖੀ ਨਾਟਕ।
ਬਾਤੈਂ ਕਰੀ ਅਨੇਕ ਸੁਨਾਵਨ।
ਰਾਜਨੀਤ ਕੀ ਰੀਤਿ ਸਮਾਨੈ।
ਸੀਖਜਾ ਦੀਨੀ ਤਾਂਹਿ ਮਹਾਨੈ ॥੧੧੫॥
ਸੋ ਸਭਿ ਬੰਦੇ ਸਿਰ ਧਰਿ ਮਾਨੀ।
ਹਾਥ ਜੋਰਿ ਪੁਨ ਅਰਜ਼ ਬਖਾਨੀ।
ਭਾਜੜ ਮੈਂ ਅਰਿ ਦਲੈ ਪਵੈਹੋਂ।
ਸਿੰਘਨ ਦਿਸ ਨਹਿੰ ਆਵਨ ਦੈਹੋਂ ॥੧੧੬॥
ਪਰ ਮਾਰਨ ਤਾਰਨ[1] ਜੋ ਹੋਈ। — [1]ਤਾੜਨਾ ਭਾਵ ਜ਼ਾਲਮਾਂ ਨੂੰ ਦੰਡ ਦੇਣਾ।
ਕਰਹੈਂ ਸਿੰਘ ਇਹੈ ਸਭਿ ਸੋਈ।
ਤਾਂ ਤੇ ਮੁਝ ਕੋ ਇਨ ਕੇ ਸੰਗੈ।
ਪਠੋ ਪੰਜਾਬੈਂ ਓਰਿ ਨਿਸੰਗੈ ॥੧੧੭॥
ਅਰ ਕੁਛ ਆਯੁਧ ਨਿਜ ਬਖਸ਼ਾਵੋ।
ਜਿਹ ਬਲ ਮੈਂ ਅਰਿਗਨ ਕੋ ਘਾਵੋਂ।
ਤਬਿ ਸਤਿਗੁਰੁ ਹ੍ਵੈ ਖੁਸ਼ੀ ਅਪਾਰਾ।
ਨਿਜ ਗਰ ਤੈ ਨਿਜ ਖੜਗ ਉਤਾਰਾ ॥੧੧੮॥
ਬੰਦੇ ਕੇ ਗਰ ਮੈਂ ਖੁਦ ਪਾਯੋ।
ਪਿਖਿ ਤਬਿ ਸਿੰਘਨ ਰੋਸ ਉਪਾਯੋ।
ਹੈ ਇਹੁ ਖੰਡਾ ਹਮ ਅਧਿਕਾਰੈਂ[1]। — [1]ਸਾਡਾ ਹੱਕ।
ਯੌਂ ਕਹਿ ਜਰਾ ਨ ਕੀਨੀਂ ਬਾਰੈਂ[1] ॥੧੧੯॥ — [1]ਦੇਰ।
ਬੰਦੇ ਕੇ ਗਰ ਤੇ ਉਤਰਾਯੋ।
ਹਾਥ ਜੋਰਿ ਗੁਰ ਅੱਗ੍ਰ ਅਲਾਯੋ[1]। — [1]ਕਿਹਾ।
ਇਸ ਖੰਡੇ ਹਿਤ ਹਮ ਘਰ ਛੋਰੇ।
ਮਾਰੇ ਮਰੇ ਜੰਗ ਕਰਿ ਘੋਰੇ[1] ॥੧੨੦॥ — [1]ਭਿਆਨਕ।
ਤਜਿ ਧਨ* ਧਾਮ ਦੇਸੁ ਸੁਤ ਧੀਆ।

*ਮੂਲ 'ਚ ਪਾਠ ਤਨ ਹੈ, ਪਰ ਤਨ ਤਜ ਕੇ ਨਹੀਂ ਆਏ, ਇਸ ਲਈ ਸ਼ੁਧ ਪਾਠ 'ਧਨ' ਬਣਾ ਦਿੱਤਾ ਹੈ।

ਪੀਛਾ ਰਾਵਰ ਕਾ ਹਮ ਲੀਆ।
ਆਏ ਚਲਿ ਪਰਦੇਸਨ ਮੈਂਹੈਂ।
ਅਨਿਕ ਕਲੇਸ਼ ਬਿਸ਼ੇਸ਼ ਸਹੈ ਹੈਂ ॥੧੨੧॥
ਇਸ ਹੀ ਖੰਡੇ ਹੇਤ ਲਖੀਜੈ।
ਇਹੁ ਲੈ ਜਾਇ ਤੁ ਹਮ ਕਿਮ ਜੀਜੈਂ।
ਫਤੇ ਹੋਤ ਹੈ ਦੇਗ[1] ਤੇਗ ਤੈ।
ਦਈ ਆਪ ਸੋ ਇਸੈ ਬੇਗ ਤੈ[1] ॥੧੨੨॥
ਸਿੰਘ ਸਜਾਇ ਬੇਸ਼ੱਕ ਦਿਹੁ ਏਸੈਂ।
ਪੰਥ ਹਮਾਰੇ ਮਾਹਿ ਰਹੇਸੈ[1]।
ਮੋਨੇ* ਪੈ ਹਮ ਜਾਨ ਨ ਦੇਹੈਂ।
ਲੈਹੈਂ ਇਸੇ ਕਿ ਆਪ ਮਰੈ ਹੈਂ ॥੧੨੩॥
ਇਮ ਸੁਨਿ ਪਿਖਿ ਗੁਰ ਖੁਸ਼ ਹ੍ਵੈ ਕਹਾ।
ਅਬਿ ਸਮ੍ਰੱਥ ਭਏ ਤੁਮ ਮਹਾਂ।
ਅਪਨੀ ਵਸਤੂ ਆਪ ਸੰਭਾਰੀ।
ਲੈਹੋ ਰਾਜ ਦੁਸ਼ਟ ਗਨ ਮਾਰੀ ॥੧੨੪॥
ਹਮ ਭੀ ਕਰਨ ਲਗੇ ਥੇ ਪ੍ਰੀਖਜਾ।
ਉਤਰਜੋ ਪੰਥ ਸੰਪੂਰਨ ਦੀਖਜਾ[1]।
ਇਮ ਕਹਿ ਪਾਂਚ ਤੀਰ ਗੁਰ ਫੇਰੀ।
ਬਖਸ਼ੇ ਬੰਦੇ ਕੋ ਯੌਂ ਟੇਰੀ ॥੧੨੫॥
ਤੀਰ ਪਾਂਚ ਇਹੁ ਬੀਰ ਹਮਾਰੇ।
ਅਤੀ ਸ਼ਕਤਿ ਯੁਤ ਲਖ ਦਿਢ ਪਜਾਰੇ।
ਅਤੀ ਲੋੜ ਜਬਿ ਤੁਮ ਕੋ ਪੈਸੇ।
ਫਤੇ ਬੁਲਾਇ ਏਕ ਇਨ ਮੈਂ ਸੇ ॥੧੨੬॥
ਤਜੀਓ ਫਿਰ ਤੁਮ ਹੀ ਢਿਗ ਐਹੈ।
ਤੁਮ ਕੋ ਅਚਰਜ ਸ਼ਕਤ ਦਿਖੈਹੈ।
ਚਲੈ ਪੌਨ ਅਤਿ ਧੂਰ ਉਡੈ ਹੈ।
ਦੁਸ਼ਮਨ ਦ੍ਰਿਸ਼ਟ ਮੰਦ ਹ੍ਵੈ ਜੈ ਹੈ[1] ॥੧੨੭॥
ਇਨ ਕੇ ਤਾਬੇ ਸੈਨ ਸ਼ਹੀਦੀ।
ਕਰਿ ਦੀਨੀ ਮੈਂ ਕਰਿ ਤਾਕੀਦੀ।

[1]ਲੰਗਰ।

[1]ਛੇਤੀ ਨਾਲ।

[1]ਰਹੇਗੀ।

*ਮਾਧੋ ਦਾਸ ਮੋਨਾ ਨਹੀਂ ਸੀ, ਸਗੋਂ ਜਟਾਧਾਰੀ ਸਾਧੂ ਸੀ। ਦੇਖੋ ਇਸੇ ਬਿਸਰਾਮ ਦੇ ਅੰਕ ਨੰ. ੯੧ ਵਿਚ ਕਵੀ ਜੀ ਖੁਦ ਐਉਂ ਲਿਖਦੇ ਹਨ- "ਖੋਲ ਜਟਾਂ ਸਿਰ ਕੀ ਤਹ ਖੋਪਰੀ, ਦੀਨ ਦਿਖਾਇ ਫਟੀ ਅਧਿਕਾਨੇ।" ਫਿਰ ਗੁਰੂ ਜੀ ਨੇ ਆਪਣੇ ਹੱਥੀਂ ਅੰਮ੍ਰਿਤ ਛਕਾ ਕੇ 'ਬੰਦੇ' ਤੋਂ 'ਬੰਦਾ ਸਿੰਘ' ਬਣਾ ਕੇ ਹੀ ਪੰਜਾਬ ਵੱਲ ਤੋਰਿਆ ਸੀ। ਇਸ ਗੱਲ ਦੀ ਪੁਸ਼ਟੀ ਲਈ ਦੇਖੋ ਸ. ਗੰਡਾ ਸਿੰਘ ਰਚਿਤ ਬੰਦਾ ਸਿੰਘ ਬਹਾਦਰ ਪੰਨਾ ੧੯ ਤੋਂ ੨੧, ਜਿਸ ਵਿੱਚ ਪੁਰਾਣੇ ਤਾਰੀਖ਼ਦਾਨਾਂ ਦੀਆਂ ਕਿਤਾਬਾਂ ਚੋਂ ਹਵਾਲੇ ਦੇ ਕੇ ਸਿੱਧ ਕੀਤਾ ਗਿਆ ਹੈ ਕਿ ਮਾਧੋ ਦਾਸ ਅੰਮ੍ਰਿਤ ਛਕ ਕੇ ਬੰਦਾ ਸਿੰਘ ਬਣ ਗਿਆ ਸੀ। ਇਹ ਲੇਖਕ ਹਨ-ਅਹਿਮਦ ਸ਼ਾਹ ਬਟਾਲੀਆ, ਅਲੀ-ਉ-ਦੀਨ ਮੁਫਤੀ, ਮੁਹੰਮਦ ਅਲੀ ਖ਼ਾਨ ਅਨਸਾਰੀ, ਗਣੇਸ਼ ਦਾਸ ਬਡਹੇਰਾ ਤੇ ਕਨ੍ਹਈਆ ਲਾਲ ਅਤੇ ਹੋਰ ਅਠਾਰ੍ਹਵੀਂ ਤੇ ਉਨ੍ਹੀਵੀਂ ਸਦੀ ਦੇ ਲਿਖਾਰੀ।

[1]ਸਿੱਖਿਆ ਵਿੱਚ।

[1]ਨਿਗਾਹ ਕਮਜ਼ੋਰ ਹੋ ਜਾਵੇਗੀ।

ਦਲ ਦੁਸ਼ਮਨ ਕਾ ਸਭੀ ਪਲੈ ਹੈ।
ਫਤੇ ਜੰਗ ਕੀ ਤੁਮ ਕੋ ਐਹੈ ॥੧੨੮॥
ਜੇ ਚਹਿਂ ਕਾਜ ਕਰਜੋ ਕਿਛੁ ਔਰੈਂ।
ਪਾਂਚ ਸਿੰਘ ਕਰੀਓ ਇਕ ਠੌਰੈਂ।
ਤਿਨ ਤੈਂ ਕਰਵਈਓ ਅਰਦਾਸੈਂ।
ਸਰਬ ਕਾਜ ਆਵੈਂ ਤਬਿਰਾਸੈਂ[1] ॥੧੨੯॥

[1]ਠੀਕ ਹੋ ਜਾਣਗੇ।

ਦੇਸ ਮਾਲਵੇ ਮਾਝੇ ਔਰੈਂ।
ਪਠਜੋ ਚਿੱਠੀਆਂ ਲਿਖਿ ਸਭਿ ਠੌਰੈਂ।
ਸਭਿ ਸਿੰਘਨ ਕੋ ਨਿਕਟ ਬੁਲੱਈਓ।
ਮੇਲ ਭਲੇ ਸਭਿ ਸੰਗਰਖੱਈਓ ॥੧੩੦॥
ਬੀਰ ਹਠੀ ਵਹਿ ਹੈਂ ਅਤਿ ਗੌਰੈਂ[1]।

[1]ਬਹੁਤ ਭਾਰੇ।

ਮੱਦਦ ਕਰੈਂ ਤੋਹਿ ਸਭਿ ਤੌਰੈਂ[1]।

[1]ਸਭ ਤਰ੍ਹਾਂ।

ਤੁਮ ਸਿੰਘਨ ਸੋਂ ਰਖੀਓ ਮੇਲਾ।
ਇਨ ਬਿਗਰੇ ਤੂੰ ਬਨੈ ਦੁਹੇਲਾ[1] ॥੧੩੧॥

[1]ਦੁਖੀ।

ਮਿਲੈ ਜੁ ਧਨ ਸਭਿ ਬਾਂਟ ਛਕੱਈਓ।
ਇਕ ਤੁਮ ਗੁਰੂ ਨ ਆਪ ਸਦੱਈਓ।
ਜਤੀ ਲੰਗੋਟੇ ਕੇ ਦ੍ਰਿੜਰੱਹੀਓ।
ਨਾਹਿਂ ਆਪਨੋ ਪੰਥ ਚਲੱਈਓ ॥੧੩੨॥
ਗੁਰਦ੍ਵਾਰਨ ਕੋ ਬੰਦਨ ਕੱਈਓ*।

*ਅੰਕ ਨੰ. ੧੩੩ ਦੀ ਪਹਿਲੀ ਤੁਕ ਅੰਮ੍ਰਿਤਸਰ ਐਡੀਸ਼ਨ ਚੋਂ ਲਈ ਹੈ।

ਗੁਰ ਗਾਦੀ ਪਰ ਪਾਉਂ ਨ ਦੱਈਓ।
ਮਨਿ ਅਹੰਕਾਰ ਨ ਅਧਿਕ ਕਰੱਈਓ।
ਤੁਰਕਨ ਕਾ ਬਿਸਾਹੁ ਨਾ ਕੱਈਓ ॥੧੩੩॥
ਸਤਿਨਾਮੁ ਸਦ ਜਪਤੇ ਰੱਹੀਓ।
ਸਿੰਘਨ ਸੋਂ ਨ ਕਬੀ ਬਿਗਰੱਈਓ।
ਇਨ ਕੋ ਮੇਰਾ ਰੂਪ ਲਖੱਈਓ।
ਜ਼ਿੱਦ ਹਸਦ[1] ਇਨ ਸੰਗ ਨ ਕੱਈਓ ॥੧੩੪॥

[1]ਈਰਖਾ।

ਇਨ ਕਾ ਕਹਜਾ ਮਾਨਤੇ ਰੱਹੀਓ।
ਏਕ ਵਕਤ ਇਨ ਕੀ ਮੰਨ ਲੱਈਓ।
ਫਿਰ ਇਨ ਤੈ ਦਸ ਬਿਰ ਮਨਵੱਈਓ।
ਕਰਿ ਉਸਤਤਿ ਇਨ ਤੇ ਕੰਮ ਲੱਈਓ ॥੧੩੫॥
ਲੂਟਨ ਤੈ ਇਨ ਕੋ ਨ ਹਟੱਈਓ।
ਆਪ ਤਿਆਗੀ ਬਨੇ ਰਹੱਈਓ।
ਰਾਜ ਸਭੀ ਸਿੰਘਹਿਂ ਭੁਗਵੱਈਓ।
ਮੁਝ ਕੋ ਸਦ ਹੀ ਸੰਗ ਲਖੱਈਓ* ॥੧੩੬॥

*ਅੰਕ ਨੰ. ੧੩੬ ਦੀ ਚੌਥੀ ਤੁਕ, ੧੩੭ ਦੀ ਪਹਿਲੀ ਤੁਕ, ੧੩੮ ਦੀ ਪਹਿਲੀ ਤੇ ਚੌਥੀ ਤੁਕ ਦਾ ਪਾਠ ਅੰਮ੍ਰਿਤਸਰ ਐਡੀਸ਼ਨ ਚੋਂ ਲਿਆ ਹੈ।

ਭਲੀ ਭਾਂਤਿ ਦੁਸ਼ਟਹਿਂ ਦੁਖ ਦੱਈਓ।
ਭੈ ਨਹਿਂ ਜਰਾ ਕਿਸੀ ਕਾ ਕੱਈਓ।

ਪੰਥ ਅਕਾਲ ਸਹਾਇ ਲਖੱਈਓ[1]।
[1]ਜਾਨਿਆਂ ਜੇ।
ਬਚਨ ਹਮਾਰੇ ਸਭੈ ਕਮੱਈਓ ॥ ੧੩੭ ॥
ਇਤਯਾਦਿਕ ਸਭਿ ਕਾਜ ਕਰੱਈਓ।
ਯੌਂ ਕਰਿ ਸਭਿ ਜਗ ਮੈਂ ਜਸ ਪੱਈਓ।
ਤਨ ਤਜਿ ਫਿਰ ਮਮ ਰੂਪ ਸਮੱਈਓ।
ਤੌਂ ਤੁਮ ਸਦਾ ਸੁਖ ਜਸ ਪੱਈਓ ॥ ੧੩੮ ॥
ਜੇ ਤੂੰ ਹਮਰੇ ਬਚਨ ਤਜੈ ਹੈਂ।
ਤੌਂ ਸਿੰਘ ਸੰਗ ਨ ਤੁਮਰੇ ਰੈਹੈਂ।
ਪਕਰਿ ਤੁਰਕ ਤੁਹਿ ਕਰਿ ਹੈਂ ਦੀਨੈਂ[1]।
[1]ਦੁਖੀ।
ਮਾਰਹਿਂ ਤੋਹਿ ਧਰਮ ਕਰਿ ਛੀਨੈਂ[1] ॥ ੧੩੯ ॥
[1]ਧਰਮ ਤੋਂ ਖ਼ਾਲੀ ਕਰਕੇ।
ਇੱਤਯਾਦਕ ਉਪਦੇਸ਼ ਦਿਵੈ ਕੈ।
ਕ੍ਰਿਪਾ ਦ੍ਰਿਸ਼ਟਿ ਕੀ ਬ੍ਰਿਸ਼ਟਿ[1] ਕਰੈ ਕੈ।
[1]ਬਰਖਾ।
ਗੁਰ ਮੰਤ੍ਰ ਨਿਜ ਦਿਢ ਦਿਢਵੈ ਕੈ[1]।
[1]ਆਪਣਾ ਗੁਰ-ਮੰਤ੍ਰ ਚੰਗੀ ਤਰ੍ਹਾਂ ਪੱਕਾ ਕਰਵਾ ਕਰਕੇ।
ਹਾਥ ਅਪਨ ਤਿਸ ਮਾਥ ਧਰੈ ਕੈ।
ਨਿਜ ਸ਼ਕਤੀ ਭਗਤੀ ਬਖਸ਼ੈ ਕੈ ॥ ੧੪੦ ॥
ਪੁਨ ਪੁਸ਼ਾਕ ਨਿਜ ਗੁਰੁ ਬਖਸ਼ਾਈ।
ਕਮਰ-ਕਸੇ ਯੁਤ ਸਭਿ ਸਜਵਾਈ।
ਕਲਗੀ ਜਿਗਾ ਧਰਾਈ ਮਾਥੇ।
ਕੀਨ ਸਨਾਥ ਅਨਾਥਨ ਨਾਥੇ[1] ॥ ੧੪੧ ॥
[1]ਅਨਾਥਾਂ ਦੇ ਨਾਥ ਸਤਿਗੁਰਾਂ ਨੇ ਸਫਲਾ ਕਰ ਦਿੱਤਾ।
ਪੁਨ ਬੰਦੇ ਕਰ ਜੋਰਿ ਬਖਾਨਾ।
ਕਿਛੁਕ ਸਿੰਘ ਮੁਹਿ ਦੇਹੁ ਸੰਗਾਨਾ।
ਸੁਨਿ ਸਤਿਗੁਰ ਯਹਿ ਭਲ ਮਨ ਮਾਨੀ।
ਪਾਂਚ ਸਿੰਘ ਵਡ ਦਏ ਮਹਾਨੀ[1] ॥ ੧੪੨ ॥
[1]ਵੱਡੇ ਮੁਖੀ।
ਬਿਨੋਦ ਸਿੰਘ ਤੇਹਣ ਇਕ ਦੀਨੋ।
ਕਾਨ੍ਹ ਸਿੰਘ ਭੱਲਾ ਭਲ ਚੀਨੋ।
ਬਾਜ ਸਿੰਘ ਇਕ ਬੀਰ ਬਡੇਰੋ।
ਜਾਟ ਮੀਰ ਪੁਰ ਪੱਟੀ ਕੇਰੋ[1] ॥ ੧੪੩ ॥
[1]ਪੱਟੀ ਦੇ ਇਲਾਕੇ ਦੇ ਮੀਰਪੁਰ ਪਿੰਡ ਦਾ ਜੱਟ।
ਬਿਜੈ ਸਿੰਘ ਅਰਰਾਮ ਸਿੰਘ ਵਰ।
ਦੀਨੇ ਇਹ ਭੀ ਸੰਗ ਤਾਂਹਿ ਕਰਿ।
ਨਿਜ ਨਿਸ਼ਾਨ[1] ਇਕ ਦਯੋ ਨਗਾਰਾ।
[1]ਆਪਣਾ ਝੰਡਾ।
ਔਰ ਬੀਸ ਅਸਵਾਰ ਉਦਾਰਾ ॥ ੧੪੪ ॥
ਦੈ ਕਰਿ ਤਾਂਹਿ ਐਸ ਪੁਨ ਗਾਯੋ[1]।
[1]ਕਿਹਾ।
ਮੈਂ ਨਿਜ ਪੰਥ ਮਗਰ ਤੁਹਿ ਲਾਯੋ।
ਪੰਥ ਖਾਲਸੇ ਕਾ ਤੂੰ ਬਖਸ਼ੀ[1]।
[1]ਸੈਨਾਪਤੀ।
ਭਯੋ ਆਜ, ਲੈ ਲੱਜਾ ਰਖਸ਼ੀਂ[1] ॥ ੧੪੫ ॥
[1](ਇਸ ਅਹੁਦੇ ਨੂੰ) ਲੈ ਕੇ ਇਸ ਪੰਥ ਦੀ ਲੱਜਾ ਰਖੀਂ।
ਪ੍ਰਿਥਮ ਸਮਾਣਾ ਫੇਰ ਦਾਮਲਾ।

| | |
|---|---|
| ਫਿਰ ਸਰ੍ਹੰਦ ਪਰ ਕਰਜੋ ਹਾਮਲਾ[1]। | [1]ਹਮਲਾ, ਧਾਵਾ। |
| ਜਿਨ ਜਿਨ ਸਾਹਿਬਜ਼ਾਦਜੋਂ ਤਾਈਂ। | |
| ਕੋਸ਼ਸ਼ ਮਾਰਨ ਮਾਹਿਂ ਕਰਾਈ ॥ ੧੪੬ ॥ | |
| ਦੈ ਕੈ ਸਜ਼ਾ ਤਿਨੈ ਅਧਿਕਾਈ। | |
| ਸੋਧਜੋ ਫੇਰ ਗਿਰੇਸੈਂ[1] ਜਾਈ। | [1]ਪਹਾੜੀ ਰਾਜਿਆਂ ਨੂੰ। |
| ਔਰ ਅਨੇਕ ਸਿੰਘ ਮਮ ਸਜਾਨੇ। | |
| ਮਿਲ ਹੈਂ ਤੁਮ ਕੋ ਕਰੈਂ ਬਤਾਨੇ[1] ॥ ੧੪੭ ॥ | [1]ਦੱਸਣਗੇ। |
| ਸੋ ਸੋ ਮਾਨਿ ਕਾਮ ਤੁਮ ਕਰੀਓ। | |
| ਗਰਬ[1] ਸਰਬ ਉਰ ਤੈ ਪਰਹਰੀਓ[2]। | [1]ਹੰਕਾਰ। [2]ਤਿਆਗ ਦੇਈਂ। |
| ਪਤੇ ਜਿਤਿਕ ਸਤਿਗੁਰ ਥੇ ਦੀਏ। | |
| ਸੋ ਸਭਿ ਲਿਖ ਬੰਦੇ ਨੈਂ ਲੀਏ ॥ ੧੪੮ ॥ | |
| ਪੁਨਾ ਪੰਜਾਬ ਮਾਲਵੇ ਕੇਰੇ। | |
| ਸਿੱਖਨ ਪ੍ਰਤਿ ਗੁਰੁ ਲਿਖਜੋ ਬਧੇਰੇ। | |
| ਬੰਦੇ ਕੋ ਮਮ ਰੂਪ ਪਛਾਨਜੋ। | |
| ਇਸ ਪਾਛੈ ਲਗਿ ਤੁਰਕੈਂ ਹਾਨਜੋ ॥ ੧੪੯ ॥ | |
| ਗੁਰੁ ਕਾ ਬੰਦਾ[1] ਇਹੁ ਗੁਰੁ ਬੰਦਾ[2]। | [1]ਦਾਸ। [2]ਇਹ ਵੱਡਾ ਬੰਦਾ ਹੈ। |
| ਮੇਲੈ ਤੁਰਕਨ ਪੈ ਦਿਨ ਮੰਦਾ[1]। | [1]ਮਾੜੇ ਦਿਨ। |
| ਬੰਦੇ ਕੋ ਮਮ ਰੂਪ ਲਖੱਈਓ। | |
| ਇਸ ਕੀ ਆਗਿਆ ਮੈ ਸਭਿ ਰੱਹੀਓ ॥ ੧੫੦ ॥ | |
| ਬੈਰ ਸਜ਼ਾਦਨ ਕਾ[1] ਮਿਲ ਲੱਈਓ। | [1]ਸਾਹਿਬਜ਼ਾਦਿਆਂ ਦਾ। |
| ਹਤ ਤੁਰਕਹਿਂ ਫਿਰਰਾਜ ਕਮੱਈਓ। | |
| ਇਤਜਾਦਿਕ ਗੁਰੁ ਬਚਨ ਲਿਖੈ ਹੈਂ[1]। | [1]ਲਿਖਾਕੇ। |
| ਬੰਦੇ ਕੇ ਕਰ ਦਏ ਫਰੈ ਹੈਂ[1] ॥ ੧੫੧ ॥ | [1]ਹੱਥ ਫੜਾ ਦਿੱਤੇ। |
| ਦੈ ਕਰਿ ਖੁਸ਼ੀ ਥਾਪਨਾ[1] ਲਾਈ। | [1](ਪਿੱਠ 'ਤੇ) ਥਾਪੜਾ ਦਿੱਤਾ। |
| ਰਿੱਧਿ ਸਿੱਧਿ ਨਿਧਿ ਸਭਿ ਸੌਂਪਾਈ[1]। | [1]ਸੌਂਪ ਦਿਤੀ। |
| ਦਿਸ ਪੰਜਾਬ ਕੋ ਪਠਜੋ ਚੜ੍ਹਾਈ। | |
| ਧਜਾਇ ਭਯੋ ਇਤਿ ਗੁਰੂ ਧਿਯਾਈ ॥ ੧੫੨ ॥ | |

ਇਤਿ ਸ੍ਰੀ ਗੁਰੁ ਪੰਥ ਪ੍ਰਕਾਸ਼ ਗ੍ਰੰਥੇ ਉੱਤ੍ਰਾਰਧੇ ਗਜਾਨ ਸਿੰਘ ਵਿਰਚਿਤੇ
'ਬੰਦੇ ਕੋ ਪੰਜਾਬ ਦਿਸ ਚਢਾਵਨ, ਬਰਨਨੰ ਨਾਮ ਦੁਤੀਯੋ ਬਿਸ੍ਰਾਮ ॥ ੨ ॥

## ੩. {ਬੰਦੇ ਦਾ ਪੰਜਾਬ ਪਹੁੰਚਣਾ ਤੇ ਪੰਜਾਬ ਦੇ ਸਿੰਘਾਂ ਦਾ ਬੰਦੇ ਪਾਸ ਅੱਪੜਨਾ}

ਦੋਹਰਾ:

ਖਲ ਖੰਡਨ ਬਲਵੰਡ ਅਤਿ,
ਮੰਡਨ ਧਰਮ ਪ੍ਰਚੰਡ[1]।

[1]ਦੁਸ਼ਟਾਂ ਦਾ ਨਾਸ ਕਰਨ ਵਾਲੀ, ਬਹੁਤੇ ਬਲ ਵਾਲੀ, ਤਿੱਖੇ ਧਰਮ ਨੂੰ ਕਾਇਮ ਕਰਨ ਵਾਲੀ।

ਬਿਘਨ ਬ੍ਰਿੰਦ ਮਮ ਦੁੰਦ ਸਭਿ,
ਹਰੋ ਮਾਤ ਵਰ ਚੰਡਿ[1] ॥੧॥

[1]ਹੇ ਸ੍ਰੇਸ਼ਟ ਚੰਡੀ ਮਾਤਾ ! ਮੇਰੇ ਸਾਰੇ ਬਿਘਨ ਤੇ ਸਾਰੇ ਦੁੱਖ ਦੂਰ ਕਰੋ। (ਚੰਡੀ ਦੇ ਮੰਗਲ ਬਾਰੇ ਵਿਸਥਾਰ ਸਹਿਤ ਦੇਖੋ ਇਸੇ ਗ੍ਰੰਥ ਦੇ ਪੂਰਬਾਰਧ ਦੇ ਪਹਿਲੇ ਬਿਸ੍ਰਾਮ ਦੇ ਅੰਕ ਨੰ. ੩ ਦਾ ਭਾਵ)

ਸੱਤ੍ਰਾਂ ਸੈ ਚੌਸਠ* ਵਿਖੈ[1]

[1]ਸੰਮਤ ੧੭੬੪ ਬਿ. ਵਿੱਚ। *ਬੰਦਾ ਸਿੰਘ ਦੇ ਨਦੇੜ ਤੋਂ ਚੱਲਣ ਦਾ ਸੰਮਤ ਗਿਆਨੀ ਗਿਆਨ ਸਿੰਘ ਜੀ ਆਪਣੀ ਲਿਖਤ ਤਵਾਰੀਖ਼ ਗੁਰੂ ਖ਼ਾਲਸਾ ਛਾਪਾ ਪੱਥਰ, ਭਾਗ ਪਹਿਲਾ ਦੇ ਪੰਨਾ ੩੫੨ ਅਤੇ ਭਾਗ ਦੂਜਾ ਸ਼ਮਸ਼ੇਰ ਖ਼ਾਲਸਾ ਦੇ ਪੰਨਾ ੩ ਤੇ ਅਤੇ ਸ੍ਰੀ ਗੁਰੂ ਪੰਥ ਪ੍ਰਕਾਸ਼ ਉੱਤ੍ਰਾਰਧ ਦੇ ਬਿਸ੍ਰਾਮ ਨੰ. ੨ ਦੇ ਅੰਕ ਨੰ. ੩੧ ਵਿੱਚ ਮਹੀਨਾ ਸਾਉਣ ਸੰਮਤ ੧੭੩੪ ਬਿ. ਹੀ ਲਿਖਿਆ ਹੈ। ਇੱਥੇ ਛਾਪਾ ਪੱਥਰ ਮੂਲ ਵਿੱਚ ਸੰਮਤ ੧੭੬੩ ਬਿ. ਛਪਿਆ ਹੋਇਆ ਸੀ, ਜੋ ਅਸਾਂ ਉਕਤ ਥਾਵਾਂ ਤੋਂ ਨਿਸਚਾ ਕਰਕੇ ਇਸ 'ਤ੍ਰੈਸਠ' ਦੀ ਥਾਂ ਪਾਠ ਚੌਸਠ ਕਰ ਦਿੱਤਾ ਹੈ। ਇਕ ਹੋਰ ਸਬੂਤ ਇਹ ਵੀ ਹੈ ਕਿ ਤਵਾਰੀਖ਼ ਗੁਰੂ ਖ਼ਾਲਸਾ ਭਾਗ ਪਹਿਲਾ ਦੇ ਪੰਨਾ ੩੫੦ 'ਤੇ ਸਤਿਗੁਰਾਂ ਦੇ ਨਦੇੜ ਪਹੁੰਚਣ ਦਾ ਸਮਾਂ ਹਾੜ ਸੰਮਤ ੧੭੬੪ ਵੀ ਗਿਆਨੀ ਜੀ ਦਾ ਆਪਣਾ ਲਿਖਿਆ ਹੋਇਆ ਹੈ। ਪਰ ਸ. ਗੰਡਾ ਸਿੰਘ ਹਿਸਟੋਰੀਅਨ ਸਤਿਗੁਰਾਂ ਦਾ ਮਾਧੋ ਦਾਸ ਨੂੰ ਮਿਲਣਾ ੩ ਸਤੰਬਰ ੧੭੦੮ ਈ. ਦਾ ਲਿਖਦਾ ਹੈ, ਜੋ ੧੭੬੫ ਬਿ. ਦੀ ਭਾਦ੍ਰੋਂ ਬਣਦਾ ਹੈ।

ਗੁਰੁ ਕੀ ਆਗਜਾ ਪਾਇ।
ਬੰਦਾ ਚੜ੍ਹਜੋ ਸਰੁੰਦ ਪਰ,
ਦੁੰਦਭਿ ਦੀਹ[1] ਬਜਾਇ ॥੨॥

[1]ਵੱਡੇ ਧੌਂਸੇ।

ਦ੍ਵੈਯਾ ਛੰਦ:

ਬੰਦਾ ਸ਼ਹਿਰ ਨਦੇੜੋਂ ਜਬ ਹੀ,
ਲੈ ਗੁਰ ਆਗਜਾ ਚੜ੍ਹਯੋ।
ਪਰੀ ਧਾਂਕ[1] ਸਭਿ ਦੇਸ ਮਾਂਹਿ ਸੁਨਿ,
ਤੁਰਕਨ ਕਾ ਦਿਲ ਫੜਯੋ।

[1]ਦਬਦਬਾ।

ਹੁਤੋ ਸਰਪ ਵਹਿ ਪਹਿਲੇ ਕਾਰਾ,
ਗੁਰ ਬਰ ਪੰਖ ਲਗਾਨੇਂ[1]।

[1]ਗੁਰਾਂ ਦੇ ਵਰ ਰੂਪ ਖੰਭ ਲਗ ਗਏ।

ਸੀਖਯਾ ਜ਼ਹਿਰ ਕਹਿਰ[1] ਉਰਿ ਭਰਯੋ,

[1]ਸਿੱਖਿਆ ਦੀ ਬਹੁਤੀ ਜ਼ਹਿਰ।

ਸਿੱਖੀ ਮਣੀਂ ਮਹਾਨੇਂ[1] ॥੩॥

[1]ਸਿੱਖੀ ਰੂਪ ਵੱਡੀ ਮਣੀ।

ਨਾਗਰਾਟ ਗੁਰੁ ਸਾਇਕ ਲਾਇਕ,
ਮਿਲੇ ਸਹਾਇਕ ਭਾਰੇ[1]।

[1]ਗੁਰਾਂ ਦੇ ਤੀਰਾਂ ਰੂਪ ਨਾਗਾਂ ਦੇ ਲਾਇਕਰਾਜੇ ਭਾਰੀ ਸਹਾਇਕ ਮਿਲ ਗਏ।

ਸਿੰਘ ਸੰਗ ਗੁਰੁ ਦਏ ਬੀਰ ਬਰ[1],
ਮੱਦਦ ਔਰ ਅਪਾਰੇ।

[1]ਸ੍ਰੇਸ਼ਟ ਬੀਰ।

ਦੇਸ ਤਿਲੰਗ ਮਰ੍ਹਾਸ਼ਟਰ ਲਖ ਕਰਿ[1],

[1]ਲੰਘ ਕੇ।

ਗੌਂਡ ਉਜੈਨ ਪਹੂਚੇ[1]।
ਪੁਨ ਅਜਮੇਰ ਰਾਜਪੂਤਾਨਾ,
ਪੇਖਯੋ ਆਇ ਸਮੂਚੇ[1] ॥੪॥
ਉਤਰੈ ਜਹਾਂ ਆਇ ਕਰਿ ਬੰਦਾ,
ਰਸਦ ਮੋਲ ਮੰਗਵਾਵੈ।
ਜਬਰੀ[1] ਕਿਸੀ ਸੰਗ ਨਹਿਂ ਕਰਿ ਹੈ,
ਚਲਿ ਇਕ ਪਹਿਰ ਉਤਰਾਵੈ।
ਸਨੇ ਸਨੇ ਮਗ ਨਾਖਤ ਜਾਵੈ[1],
ਸਿੰਘਹਿਂ ਖੁਸ਼ੀ ਰਖਾਵੈ।
ਜੇਤਿਕ ਖਰਚ ਮੰਗੈਂ ਸਿੱਖ ਤਿਸ ਤੇ,
ਕਢਿ ਜੇਬੋਂ ਬਰਤਾਵੈ ॥੫॥
ਨਿਜ ਰੋਟੀ ਨਜਾਰੀ ਕਰਵਾਵੈ,
ਔਰ ਸਭਿਨਿ ਇਕ ਠੌਰੈਂ।
ਸਿੰਘ ਸ਼ਿਕਾਰ ਮਾਰਿ ਨਿਤ ਛਕ ਹੈਂ,
ਸੋਊ ਬੈਸ਼ਨੋ ਤੌਰੈਂ[1]।
ਗੁਰ ਢਿਗ ਤੈ ਜਬਿ ਤੁਰਨ ਲਗਯੋ ਥਾ,
ਬੰਦਾ ਮਾਥ ਟਿਕੈ ਕੈ।
ਖੁਸ਼ੀ ਹੋਇ ਗੁਰੁ ਇੱਕ ਮੁੱਠੀ ਭਰਿ,
ਨਿਜ ਖੀਸੇ ਸੈਂ ਲੈ ਕੈ ॥੬॥
ਮੁਹਿਰਾਂ ਪੈਸੇ ਮਿਲੇ ਰੁਪੱਯੇ,
ਜੇਬ ਬੰਦੇ ਕੀ ਪਾਏ।
ਥਾਪੀ ਦੈ ਭਾਖਯੋ, ਆਮਾਪੀ
ਖਰਚਯੋ ਨੀਤਿ ਸਫਾਏ[1]।
ਉਸੀ ਜੇਬ ਨਿਜ ਮੈਂ ਸੇ ਬੰਦਾ,
ਖਰਚਤ ਗੌਰੈਂ[1] ਆਯੋ।
ਥੇ ਅਸਵਾਰ ਪਚੀਸਕ ਸੰਗੈਂ,
ਬਾਂਛਿਤ ਦੇਤ ਰਹਾਯੋ ॥੭॥
ਉਤਰਯੋ ਇਕ ਦਿਨ ਬੀਚ ਉਜਾੜੈਂ,
ਮਨ ਮੈਂ ਇਹੁ ਠਹਿਰਾਈ।
ਸਾਚੇ ਸਤਿਗੁਰ ਬਚਨ ਜੁ ਕੀਨਾ,
ਸੋ ਲਈਏ ਅਜ਼ਮਾਈ।
ਕਹਯੋ ਸਿੰਘਨ ਕੋ ਖਰਚ ਨਹੀਂ ਅਬਿ,
ਰਹਯੋ ਹਮਾਰੇ ਪਾਸੈਂ।
ਪਾਂਚ ਭੁਜੰਗੀ[1] ਮਿਲਿ ਅਬਿ ਧਨ ਹਿਤ,
ਸੋਧਹੁ ਤੁਮ ਅਰਦਾਸੈਂ ॥੮॥
ਸਿੰਘਨ ਤੇ ਅਰਦਾਸ ਸੁਧਾਈ,

[1]ਗੌਂਡ ਦੇਸ ਦੇ ਉਜੈਨ ਸ਼ਹਿਰ ਵਿੱਚ ਪਹੁੰਚੇ।
[1]ਸਾਰਾ।
[1]ਧੱਕਾ।
[1]ਲੰਘਦਾ ਜਾਂਦਾ ਹੈ।
[1]ਢੰਗ ਨਾਲ।
[1]ਬਿਨਾਂ ਮਿਣਨ ਤੋਂ ਸਾਫ਼ ਨੀਯਤ ਨਾਲ ਖ਼ਰਚ ਕਰੀਂ।
[1]ਬਹੁਤਾ।
[1]ਸਿੰਘ।

ਦੂਸਰ ਦਿਵਸ ਬਿਹਾਣੇ[1]।
ਆਇ ਰੁਪਯਾ ਪਾਂਚ ਸੈ ਦੀਨੋ,
ਗੁਰੁ ਸਿੱਖਨਿ ਲੋਬਾਣੇ।
ਥਾ ਦਸਵੰਧ ਕੇਰ ਤਿਨ ਰਾਖਯੋ,
ਗੁਰੁ ਮੰਨਤ ਕੋ ਆਨੇ[1]।
ਟਾਂਡਾ[1] ਅਯੋ ਤਹਾਂ ਹੀ ਉਨ ਕਾ,
ਸਿੱਖ ਉਤਰੇ ਜਿਸ ਥਾਨੇ ॥ ੯ ॥
ਪੇਖਿ ਸਰੂਪ ਸਿੰਘਨ ਕਾ ਜਾਨਯੋ
ਉਨ, ਇਹ ਗੁਰੂ ਥਿਰਾਯੋ।
ਯਾਂ ਤੈ ਉਨ ਥੀ ਭੇਟ ਚਢਾਈ,
ਸਿਦਕ ਬੰਦੇ ਕੋ ਆਯੋ।
ਸਿੰਘਨ ਸੋਂ ਅਤਿ ਨੇਹੁ ਬਢਾਯੋ,
ਵਰਤਾਯੋ ਧਨ ਸਭਿ ਹੀ।
ਬੰਦਾ ਜਹਿਂ ਜਹਿਂ ਡੇਰਾ ਲਾਵੈ,
ਆਵੈ ਧਨ ਤਿਹ ਤਬਿ ਹੀ ॥ ੧੦ ॥
ਬੰਦਾ ਨਿੱਤ ਦਿਵਾਨ ਲਗਾਵੈ,
ਉਚਰਾਵੈ ਗੁਰੁਬਾਨੀ।
ਸੁਨ ਕਰਿ ਲੋਗ ਪੇਖਿ ਬਹੁ ਆਵਹਿਂ,
ਦੇਵਹਿਂ ਭੇਟ ਮਹਾਨੀ।
ਅੰਨ ਧਨ ਘ੍ਰਿਤ ਦੂਧ ਦਹੀਂ ਬਹੁ,
ਅਰਪੈਂ ਜਨ ਤਬਿ ਲਜਾਏ।
ਬੰਦਾ ਸਭਿ ਕੀ ਮਨੋ ਕਾਮਨਾ,
ਪੂਰਨ ਕਰੈ ਮਹਾਂਏ ॥ ੧੧ ॥
ਤਿਹੂੰ ਕਾਲ ਕੀ ਬਾਤ ਬਤਾਵੈ,
ਕਰਾਮਾਤ ਦਿਖਰਾਵੈ।
ਸੁਨਿ ਪਿਖਿ ਨਰ ਨਾਰੀ ਬਹੁ ਆਵੈਂ,
ਮਨ ਬਾਂਛਤ ਫਲ ਪਾਵੈਂ।
ਇਕ ਦਿਨ ਏਕ ਗਾਮ ਜਬਿ ਉਤਰੇ,
ਦੁਤੀ ਗਾਮ ਚਢਿ ਆਯੋ।
ਢੋਲ* ਬਜਾਇ ਲੂਟਬੇ ਹੇਤੈਂ,
ਤਿਨ ਬਹੁ ਤ੍ਰਾਸ ਉਪਾਯੋ ॥ ੧੨ ॥
ਭਾਗ ਚਲੇ ਨਰ ਨਾਰਿ ਛੋਰਿ ਘਰ,
ਹਾਇ ਹਾਇ ਕਰਿ ਪੀਨੀ[1]।
ਤਰਸ ਅਯੋ ਬੰਦੇ ਕੇ ਮਨ ਮੈਂ,
ਮੱਦਦ ਤਿਨ ਕੀ ਕੀਨੀ।
ਮਾਰਿ ਭਗਾਏ ਲੋਗ ਲੁਟੇਰੇ,

[1]ਬਤੀਤ ਹੋਇਆ।

[1]ਲਿਆਂਦਾ।

[1]ਡੇਰਾ।

*ਇਥੇ ਮੂਲ 'ਚ ਪਾਠ ਢੋਲ ਦੀ ਥਾਂ ਲੋਢ ਛਪਿਆ ਹੋਇਆ ਹੈ, ਜੋ ਅਸ਼ੁੱਧ ਹੈ।

[1]ਬਹੁਤੀ।

ਲੂਟੇ ਘਰ ਤਿਨ ਕੇਰੇ।
ਹਯ ਹਥਜਾਰ ਲੁਟੇ ਸਿੰਘਨ ਭੀ,
ਬਾਂਛਿਤ ਵਸਤੁ ਬਧੇਰੇ ॥ ੧੩ ॥
ਹੁਤੋ ਲੁਹਾਰੂ ਕੇ ਨਵਾਬ ਕਾ,
ਸੋਊ ਪਿੰਡ ਇਲਾਕਾ।
ਜਾਇ ਫਰਜਾਦ ਪਿੰਡ ਨੈ ਕੀਨੀ,
ਆਯੋ ਹਾਕਮ ਬਾਂਕਾ।
ਇਤ ਬੰਦੇ ਨੈ ਸਿੱਖਨ ਤਾਂਈਂ,
ਕਹ੍ਯੋ ਰਹ੍ਯੋ ਹੁਸ਼ਜਾਰੇ।
ਆਵਤ ਘੋੜੇ ਔਰ ਤੁਮੈਂ ਹਿਤ,
ਰੱਸੇ ਰਖੋ ਤਿਆਰੇ ॥ ੧੪ ॥
ਨਿਜ ਡੇਰੇ ਕੇ ਗਿਰਦੇ ਖੰਧਕ
ਲਘੁ[1], ਕਰਾਇ ਇਮ ਭਾਖ੍ਯੋ। [1]ਛੋਟੀ ਜਿਹੀ ਖਾਈ।
ਅੰਦਰ ਆਇ ਕਾਰ[1] ਤੈ ਜੋਊ, [1]ਲਕੀਰ ਭਾਵ ਹੱਦ ਤੋਂ।
ਅੰਧਾ ਹ੍ਵੈ ਹੈ ਲਾਖ੍ਯੋ[1]। [1]ਜਾਣੋ।
ਤਿਨ ਕੇ ਅੱਸ੍ਰ ਨੀਕ ਤੁਮ ਛੀਨ੍ਯੋਂ,
ਇਕ ਇਕ ਪੰਜ ਪੰਜ ਲਈਓ।
ਮਿਲ ਹੈਂ ਔਰ ਸਿੰਘ ਜਬਿ ਆਈ,
ਤਿਨ ਕੋ ਤੁਮ ਵਹਿ ਦਈਓ ॥ ੧੫ ॥
ਬੰਦਾ ਪੜ੍ਹਨ ਲਗ੍ਯੋ ਮੰਤ੍ਰ ਥਿਰਿ,
ਤਬਿ ਲੌ ਹਾਕਮ ਆਯੋ।
ਅੰਦਰ ਬੜੈ ਕਾਰ ਤੈ ਜੋਈ,
ਅੰਧਾ ਹੋਇ ਤਦਾਯੋ।
ਸਿੰਘ ਮਾਰ ਤਿਹ ਬਾਹਰ ਕੱਢੈਂ,
ਅੱਸ੍ਰ ਛੀਨ ਤਿਹ ਲੈਹੈਂ।
ਅੰਦਰ ਆਇ ਨ ਡਰਦਾ ਹਾਕਮ,
ਅਚਰਜ ਪਿਖਿ ਬਿਸਮੈ ਹੈ ॥ ੧੬ ॥
ਬਾਹਰ ਖਰਾ[1] ਗਾਰੀਆਂ ਦੇਵੈ, [1]ਖੜ੍ਹਾ ਹੋ ਕੇ।
ਜਾਤਿ ਖੱਤ੍ਰੀ ਥਾ ਸੋ।
ਵਹਿ ਭੀ ਫਿਰ ਜਬਿ ਅੰਦਰ ਆਯੋ,
ਪਕਰਿ ਪੀਟਯੋ ਖਾਸੋ[1]। [1]ਚੰਗਾ ਕੁੱਟਿਆ।
ਜਿਤਿਨੀ ਗਾਰਿ[1] ਦਈ ਥੀਂ ਤਿਸ ਨੇ, [1]ਗਾਲ੍ਹੀਆਂ।
ਤਿਤਿਨੀ ਜੂਤੀ ਲਾਈ।
ਮਾਰਿ ਕੂਟ ਬੰਦੇ ਛੁਡਵਾਯੋ,
ਪੀਛੇ ਗਯੋ ਸਿਧਾਈ[1] ॥ ੧੭ ॥ [1]ਪਿੱਛੇ ਨੂੰ ਚਲਾ ਗਿਆ।
ਬੰਦਾ ਕਰਿ ਕੈ ਕੂਚ ਤਹਾਂ ਤੈ,
ਲੈ ਬਹੁ ਅੱਸ੍ਰ ਸੰਗਾਏ।

ਝੱਜਰ ਬੇਰੀ ਕੇ ਨੁਵਾਬ ਕੇ,
ਥਿਰਜੋ ਇਲਾਕੇ ਆਏ।
ਤੀਸ ਕੋਸ ਦਿੱਲੀ ਤੈ ਦੱਖਨ,
'ਸੇਹਰ ਖੰਡਾ' ਗਾਮੂੰ।
ਹੈ, ਤਹਿੰ ਥਿਰਿ ਡੇਰਾ ਕਰਿ ਬੰਦੇ,
ਸੱਦੇ ਸਿੰਘ ਤਮਾਮੂੰ ॥੧੮॥
ਨੌਰੰਗੇ ਕੇ ਮਰਨੇ ਕਰਿ ਥਾ,
ਤਬਿ ਪਰ ਰਹਜੋ ਬਡ ਰੌਰੈਂ।
ਇਨਤਜ਼ਾਮ ਮੁਲਕੀ ਥਾ ਬਿਗਰਜੋ,
ਹਾਕਮ ਨਿਜ ਨਿਜ ਠੌਰੈਂ।
ਖੁਦ ਹੀ ਬਨ ਬੈਠੇ ਤੇ ਮਾਲਕ',
ਸ਼ਾਹਿ ਦੱਖਨ ਦਿਸ ਫਿਰ ਹੈ।
ਥੀ ਬਨ ਰਹੀ ਸਭੀ ਕੋ ਔਖੀ,
ਇਨਤਜ਼ਾਮ ਕੋ ਕਰਿ ਹੈ ॥੧੯॥
ਲਾਇ ਦਿਵਾਨ ਏਕ ਦਿਨ ਬੰਦੇ,
ਸਿੰਘਨ ਸੋਂ ਕਰਿ ਮਸਲਤ[1]। [1]ਸਲਾਹ।
ਪਿਖਿ ਭਲ ਸਮਾ ਲੈਨ ਕਾ ਬਦਲੇ,
ਅਸਲ ਸੰਭਾਰੀ ਖਸਲਤ[1]। [1]ਅਸਲ ਸੁਭਾਉ ਯਾਦ ਕੀਤਾ।
ਸਿੰਘ ਪੰਜਾਬ ਮਾਲਵੇ ਥੇ ਜੇ,
ਤਿਨ ਕੇ ਨਾਮ ਲਿਖਾਏ।
ਪਠੇ ਹੁਕਮਨਾਮੇ ਸਭ ਠੌਰੈਂ,
ਯੌਂ ਕਹਿ ਸਭਿ ਬੁਲਵਾਏ ॥੨੦॥
ਸ੍ਵੈਯਾ:
ਲੇਵਨ ਕੋ ਬਦਲੇ ਤੁਰਕਾਨ ਤੈ,
ਮੋਹਿ ਪਠਜੋ ਗੁਰੁ ਸ੍ਵੈ ਕਰਿ ਬੰਦਾ[1]। [1]ਆਪਣਾ ਦਾਸ ਬਣਾ ਕੇ।
ਮਾਰਿ ਤੁਕੈਂ ਕਰਿ ਖ੍ਵਾਰ ਬਜੀਦਹਿ,
ਦੈਹੁਂ ਉਜਾਰ ਲੁਟੈਹੁਂ ਸਰ੍ਹੰਦਾ[1]। [1]ਸਰਹੰਦ ਨੂੰ ਲੁਟਾ ਕੇ ਉਜਾੜ ਦਿਆਂਗਾ।
ਲੈ ਕਰਿ ਬੈਰ ਗੁਰੈਂ ਪੁੱਤਰੈਂ, ਫਿਰ
ਮਾਰਿ ਗਿਰੀਸੈਂ ਕਰੋ ਪਰਗੰਦਾ[1]। [1]ਪਹਾੜੀ ਰਾਜਿਆਂ ਨੂੰ (ਪਰਗੰਦਾ) ਖੇਰੂੰ ਖੇਰੂੰ ਕਰ ਦਿਆਂਗਾ।
ਏਤਿਕ ਕਾਮ ਕਰੋਂ ਜਬਿ ਮੈਂ, ਤੁਮ
ਜਾਨਜੋ ਮੁਝੇ ਤਬਿ ਹੀ ਗੁਰਿ-ਬੰਦਾ ॥੨੧॥
ਮੋਹਿ ਨਿਵਾਜਜੋ ਤਿਸੀ ਗੁਰ ਹੈ, ਜਿਨ
ਪੰਥ ਰਚਜੋ ਤੁਵ ਸਿੰਘਨਿ ਭਾਈ।
ਆਇ ਸਹਾਇ ਕਰੋ ਹਮਰੀ,
ਸਭਿ ਹੀ ਤੁਮਹੂੰ ਮਿਲ ਕੈ ਗੁਰ-ਭਾਈ।
ਜੋ ਜਗਿ ਜੀਵਗੁ[1] ਰਾਜ ਕਰੈ, [1]ਜੀਵੇਗਾ।
ਮਰ ਹੈ ਗੁਰ ਕੇ ਪੁਰਿ ਸੋਇ ਸਿਧਾਈ।

ਮੋਦਕ ਹੈ ਤੁਮਰੇ ਜੁਗ ਹਾਥ[1],
ਛਕੋ ਅਬਿ ਯੇ ਮਨਿ ਮੋਦ ਬਢਾਈ ॥੨੨॥
ਜੋ ਗੁਰੁ ਸਿੱਖ ਕਹਾਵਤ ਹੈ ਜਗਿ,
ਮਾਨਿ ਲਹੋ ਗੁਰੁ ਕੇ ਬਚ ਸੋਊ।
ਜੋ ਗੁਰੁ ਸਿੱਖ ਨ ਮਾਨਹਿੰਗੋ ਗੁਰੁ
ਬੈਨ, ਨ ਚੈਨ ਲਹੈ ਜੁਗ ਲੋਊ[1]।
ਤਾਂ ਸਿੱਖ ਕੀ ਜਨਨੀ ਧਿਕ ਹੈ,
ਗੁਰੁ ਕੇ ਕੰਮ ਨਾਹਿੰ ਸੁ ਆਵਗ ਜੋਊ।
ਤੌਂ ਗੁਰੁ-ਬੰਦਾ ਸਹੀ ਮੁਹਿ ਜਾਨਹੁ,
ਹਾਨਹੁਂ ਜੌ ਤੁਰਕੈਂ ਮੱਧ ਲੋਊ[1] ॥੨੩॥

[1]ਤੁਹਾਡੇ ਦੋਹਾਂ ਹੱਥਾਂ 'ਚ ਲੱਡੂ ਹੈ।
[1]ਦੋਹਾਂ ਲੋਕਾਂ ਵਿੱਚ।
[1]ਜੇ ਇਸ ਲੋਕ ਵਿੱਚ ਤੁਰਕਾਂ ਨੂੰ ਮਾਰਾਂਗਾ।

ਦੋਹਰਾ:
ਯਾ ਬਿਧਿ ਬਿਬਿਧਾ ਬਾਤ ਬਰ[1],
ਬਹੁ ਬੰਦੇ ਲਿਖਵਾਇ।
ਚਿੱਠੀ ਜਮਨਾ ਅਟਕ ਕੇ,
ਅੰਦਰ ਦਈ ਫਿਰਾਇ ॥੨੪॥

[1]ਅਨੇਕ ਤਰ੍ਹਾਂ ਦੀਆਂ ਚੰਗੀਆਂ ਗੱਲਾਂ।

ਕਬਿੱਤ:
ਮਾਝੇ ਦੁਾਬੇ ਪੋਠੋਵਾਰ[1] ਧੰਨੀ[2] ਘੇਬੀ[3] ਲੰਮੇ[11] ਸਾਰ[22],
ਕਾਬਲ ਕੰਧਾਰ ਕਾਸ਼ਮੀਰ ਔ ਪਿਸ਼ੌਰ ਤੇ।
ਜਿਲੇ ਪਟਿਯਾਲੇ ਮੈਣਦਾਬ[1] ਔ ਅੰਬਾਲੇ, ਦੇਸ
ਮਾਲਵੇ ਬਿਸਾਲੇ[1] ਸਿੰਘ ਚਾਲੇ ਠੌਰ ਠੌਰ ਤੇ।
ਸੁਨਿ ਸੁਨਿ ਚਿੱਠੀ ਕਿਨਿ ਡਿੱਠੀ ਨਾਹਿੰ ਡਿੱਠੀ ਮਿੱਠੀ,
ਮਾਨਿ ਗੁਰੁ ਆਗਜਾ ਇੱਠੀ ਨੀਠਿ ਉਰ ਗੌਰ ਤੇ[1]।
ਘਰ ਤੇ ਨਿਕਾਰਾ[1] ਕਿਨੈ ਖਰਚ ਹੁਧਾਰਾ ਲੀਓ,
ਕੋਊ ਬੇਚ ਬੈਲ ਭੈਂਸ ਗਾਇਂ ਗਏ ਦੌਰਤੇ ॥੨੫॥

[1]ਦਰਿਆ ਜਿਹਲਮ ਅਤੇ ਸਿੰਧ ਦੇ ਮੱਧ ਦਾ ਇਲਾਕਾ, ਜਿਸ ਦਾ ਬਹੁਤਾ ਭਾਗ ਜ਼ਿਲ੍ਹਾਰਾਵਲਪਿੰਡੀ ਵਿੱਚ ਹੈ। [2]ਜ਼ਿਲ੍ਹਾ ਜਿਹਲਮ ਦੀ ਤਹਿਸੀਲ ਚਕਵਾਲ ਦਾ ਇਲਾਕਾ। [3]ਫਤਹ ਜੰਗ ਤੇ ਪਿੰਡੀ ਘੇਪ ਦਾ ਇਲਾਕਾ ਜੋ ਜ਼ਿਲ੍ਹਾ ਕੈਂਮਲਪੁਰ ਵਿੱਚ ਹੈ। ਪਹਿਲਾਂ ਇਹਰਾਵਲਪਿੰਡੀ ਜ਼ਿਲ੍ਹੇ ਵਿੱਚ ਸੀ। [11]ਪਿਸ਼ਾਵਰ ਅਟਕ ਆਦਿ ਦੇ ਇਲਾਕੇ ਦਾ ਉੱਤ੍ਰ ਪੱਛਮੀ ਦੇਸ਼। [22]ਸਾਰੇ।
[1]ਘੱਗਰ ਤੇ ਜਮਨਾ ਦੇ ਵਿਚਕਾਰ ਦਾ ਇਲਾਕਾ।
[1]ਬਹੁਤੇ।
[1]ਹਿਰਦੇ ਦੇ ਖ਼ਿਆਲ ਨਾਲ (ਨੀਠਿ) ਪ੍ਰਗਟ ਹੀ ਗੁਰਾਂ ਦੀ ਮਿੱਠੀ ਤੇ (ਇੱਠੀ) ਪਿਆਰੀ ਆਗਿਆ ਮੰਨ ਕੇ।
[1]ਘਰ ਚੋਂ (ਖ਼ਰਚ ਲਈਰੁਪਇਆ) ਕੱਢ ਲਿਆ।

ਕਬਿੱਤ:
ਕਾਹੂੰ ਘਰ ਔ ਜ਼ਮੀਨ ਗਿਰੌ ਧਰਿ ਬੇਚ ਦੀਨ[1],
ਜ਼ੇਵਰ ਤੇਵਰ ਛੀਨ ਲੀਨ ਤਿਯ ਕੋ ਕਿਨੈ[1]।
ਸਿੱਖ ਜੇ ਧਨੀ ਥੇ ਭਾਰੇ ਸਿਦਕ ਉਦਾਰੇ ਧਰਿ,
ਜਿਨ ਪੈ ਨ ਕੁਛ ਹੁਤੋ ਦੀਓ ਤਿਨ ਕੋ ਤਿਨੈਂ।
ਤਨ ਮਨ ਧਨ ਥੇ ਅਰਪ ਰਾਖੇ ਗੁਰ ਹਿਤ,
ਉੱਦਮ ਸਿਦਕ ਅਤਿ ਉਨਹੂੰ ਕੇ ਕੋ ਗਿਨੈਂ[1]।
ਇਤ ਉਤ ਤੈ ਹਥਜਾਰ ਲੈ ਸੰਭਾਰਿ ਮੋਦ ਧਾਰਿ,

[1]ਗਹਿਣੇਰੱਖ ਦਿੱਤੀ ਜਾਂ ਵੇਚ ਦਿੱਤੀ।
[1]ਕਿਸੇ ਨੇ ਇਸਤ੍ਰੀ ਦੇ ਗਹਿਣੇ ਤੇ ਕਪੜੇ (ਵੇਚਣ ਲਈ) ਖੋਹ ਲਏ।
[1]ਕੌਣ ਗਿਣ ਸਕਦਾ ਹੈ।

ਦੋਇ ਦੋਇ ਚਾਰ ਚਾਰ ਚਾਲੇ ਮਿਲ ਕੈ ਦਿਨੈਂ[1] ॥੨੬॥ [1]ਦਿਨ ਨੂੰ।
ਦੋਹਰਾ:
ਸਾਰ[1] ਪਾਇ ਤੁਰਕਾਨਿ ਇਹੁ, [1]ਖ਼ਬਰ।
ਪੱਤਣ ਲਏ ਰੁਕਾਇ।
ਸਤਲੁਜ ਬਜਾਸਾ ਪੈ ਰੁਕੇ,
ਸਿੰਘ ਪੰਜਾਬੀ ਜਾਇ ॥੨੭॥
ਚੌਪਈ:
ਮਨਿ ਵਿਚਾਰਿ ਅਰੁ ਸਿਦਕ ਉਦਾਰੈਂ।
ਭੇਸ ਬਦਲ ਸਿੰਘ ਲਖੇ[1] ਅਪਾਰੈਂ। [1]ਲੰਘ ਗਏ।
ਜੋ ਬਿਲਕੁਲ ਹੀ ਰੋਕੇ ਗਏ।
ਸੋਊ ਪਹਾੜੋਂ ਮਾਹਿਂ ਧਸਏ ॥੨੮॥
ਕੋ ਮੰਡੀ ਕੋ ਲਖੈ ਨਦੌਨੈਂ[1]। [1]ਕੋਈ ਸੁਕੇਤ ਮੰਡੀ ਰਾਹੀਂ ਤੇ ਕੋਈ ਨਦੌਣ ਰਾਹੀਂ ਲੰਘ ਗਏ।
ਊਪਰ ਊਪਰ ਗਏ ਜੁ, ਤੌਨੈਂ[1]। [1]ਤਿਨ੍ਹਾਂ ਨੂੰ।
ਨ੍ਰਿਪ ਅਜਮੇਰ ਚੰਦ ਕਹਿਲੂਰੀ।
ਨਾਲਾ-ਗੜੀਏ ਆਦਿਕ ਭੂਰੀ[1] ॥੨੯॥ [1]ਬਹੁਤਿਆਂ (ਰਾਜਿਆਂ) ਨੇ।
ਭੂਪਨਿ ਕਰਿ ਤਲਾਸ਼[1] ਸਿੰਘ ਰੋਕੇ। [1]ਲੱਭ ਲੱਭ ਕੇ।
ਖਰਚ ਹਥਜਾਰ ਛੀਨਿ ਕਿਯ ਫੋਕੇ[1]। [1]ਖੋਹ ਕੇ ਖ਼ਾਲੀ ਕਰ ਦਿੱਤੇ।
ਥੇ ਦਰਬਾਰਾ ਸਿੰਘ ਗੁਲਜ਼ਾਰਾ[1]। [1](ਸਿੰਘ)।
ਔਰ ਪਿਸ਼ੌਰਾ ਸਿੰਘ ਬਨਜਾਰਾ ॥੩੦॥
ਜਾਤਿ ਲੁਬਾਣੇ ਧਨੀ ਉਦਾਰੇ।
ਬੈਲ ਚਲਤਿ ਜਿਨ ਕੇਰ ਅਪਾਰੇ।
ਹੁਤੇ ਗਿਰੇਸਨ ਮੈਂ ਬਿਦਤਾਏ[1]। [1]ਪਹਾੜੀ ਰਾਜਿਆਂ ਵਿੱਚ ਮਸ਼ਹੂਰ ਸਨ।
ਜ਼ਾਮਨ ਹ੍ਵੈ ਤਿਨਿ ਸਿੰਘ ਛੁਡਾਏ ॥੩੧॥
ਉਨੈ ਅਨੰਦਪੁਰਿ ਰਖੇ ਟਿਕਾਏ।
ਖਰਚ ਸਭੀ ਕੋ ਦੇਤ ਰਹਾਏ।
ਸਿੰਘ ਮਝੈਲ ਇਮ ਰਹੇ ਰੁਕਾਏ।
ਬੰਦੇ ਢਿਗ ਨ ਪਹੁੰਚਨੇ ਪਾਏ ॥੩੨॥
ਪੈ ਬੰਦੇ ਢਿਗ ਖਬਰ ਪੁਚਾਈ।
ਬੰਦੇ ਕਹ੍ਯੋ ਰਹੋ ਤਿਸ ਠਾਂਈ।
ਜਬਿ ਹਮ ਨਿਕਟ ਤੁਮਾਰੇ ਐਹੈਂ।
ਤਬੈ ਮਿਲਾਇ ਤੁਮੈਂ ਸੰਗ ਲੈਹੈਂ ॥੩੩॥
ਸੁਨੋਂ ਅਬੈ ਮਲਵੱਈਅਨ ਬਾਤੈਂ।
ਜੇ ਬੰਦੇ ਢਿਗ ਗਏ ਬਖਜਾਤੈਂ।
ਫਤੇ ਸਿੰਘ ਭਾਈ ਕਾ ਹੇਰੋ[1]। [1]ਦੇਖੋ।
ਨਾਤੀ[1] ਭਾਈ ਭਗਤੂ ਕੇਰੋ ॥੩੪॥ [1]ਪੋਤ੍ਰਾ।
ਸੋ ਨਿਜ ਸੰਗ ਅਧਿਕ ਜਨ ਲੈ ਕੈ।

ਮਿਲਜੋ ਜਾਇ ਬੰਦੇ ਕੋ ਧੈ ਕੈ।
ਭਾਈ ਰੂਪੇ ਕੇ ਜੁਗ ਨਾਤੀ।
ਪਰਮ ਧਰਮ ਸਿੰਘ ਗਏ ਬਖਜਾਤੀ ॥੩੫॥
ਰਾਮਾ ਔਰ ਤਿਲੋਕਾ ਜੋਈ।
ਆਪ ਨਹੀਂ ਪਹੁਚੇ ਤਬਿ ਸੋਈ।
ਕਿਛੁ ਨੌਕਰ ਕਿਛੁ ਭਾਈ ਪਠੇ।
ਔਰ ਘਨੇ ਪਹੁੰਚੇ ਝਟ-ਪਟੇ ॥੩੬॥
ਖਾਨੇ ਕੇ[1] ਬੰਗੇਰੀਏ[2] ਔਰੈਂ।
[1]ਖਾਨੇ ਬੈਰਾੜ ਦੀ ਉਲਾਦ ਦੇ। [2]ਬੰਗੇਹਰ ਪਿੰਡ ਦੇ।
ਮਾਨ-ਸ਼ਾਹੀਏ[1] ਭੁੱਲਰ ਗੌਰੈਂ।
[1]ਗੋਤ।
ਧਨ ਲੂਟਨ ਕੀ ਮਨਸਾ ਧਰ ਕੈ।
ਗਏ ਮਰਾੜੀ[1] ਬਰਛੇ ਫਰ ਕੈ ॥੩੭॥
[1]ਮਰਾੜ ਪਿੰਡ ਦੇ ਤੇ ਇਲਾਕੇ ਦੇ ਬਰਾੜ।
ਕਾਲੇ ਕੇ[1] ਸੇਮੇਂ ਕੇ[2] ਔਰੈਂ।
[1]ਬੈਰਾੜ ਬੰਸ ਦੇ ਮਰਾੜਕਿਆਂ ਵਿਚੋਂ ਮੋਹਨ ਦੇ ਪੁੱਤਰ ਕਾਲੇ ਦੀ ਉਲਾਦ ਦੇ। [2]ਸੇਮੇ ਦੀ ਉਲਾਦ ਦੇ।
ਗਰੇਵਾਲ ਬੈਰਾੜ ਸੁ ਦੌਰੈਂ[1]।
[1]ਦੌੜ ਕੇ।
ਦੁਲੱਟ ਔਰ ਰੰਧਾਵੇ ਚਾਹਿਲ।
ਸਾਬੋ ਕੇ[1] ਚਾਓ ਕੇ ਮਾਹਿਲ[2] ॥੩੮॥
[1]ਸਾਬੋ ਕੇ ਬਰਾੜ। [2]ਚਾਉ ਕੇ ਤੇ ਮਾਹਲ ਪਿੰਡ ਦੇ।
ਦੇਸ ਮਾਲਵੇ ਕੇ ਯੌਂ ਸਿੰਘ।
ਬੰਦੇ ਕੇ ਢਿਗ ਪਹੁੰਚੇ ਧਿੰਗ[1]।
[1]ਜ਼ੋਰਾਵਰ, ਬਲੀ।
ਥਾ ਨਜ਼ੀਕ ਬੰਦਾ ਤਿਨ ਤਾਂਈਂ।
ਨਾਹਿੰ ਨਦੀ ਥੀ ਮਗ ਮੈਂ ਕਾਈ ॥੩੯॥
ਦੋਹਰਾ:
ਮਾਨ-ਸ਼ਾਹੀਏ ਸਿੰਘ ਥੇ,
ਆਲੀ ਮਾਲੀ ਆਦਿ।
ਨੌਕਰ ਪਾਸ ਬਜੀਦ ਖਾਂ,
ਪੰਚਾਸਕ ਤਾਦਾਦ[1] ॥੪੦॥
[1]ਗਿਣਤੀ ਦੇ ਪੰਜਾਹ ਕੁ ਸਨ।
ਚੌਪਈ:
ਸਿੰਘ ਬੁਲਾਕਾ ਬਖਤਾ ਸਿੰਘ ਸੇ।
ਨਾਜ਼ਮ[1] ਸਰਹੰਦੀ ਢਿਗ ਧਿੰਗ ਸੇ।
[1]ਸੂਬਾ।
ਜੱਥੇਦਾਰ ਸਿੰਘ ਆਲੀ ਮਾਲੀ।
ਤਈਂ, ਬਜੀਦੇ ਕਹਜੋ ਉਤਾਲੀ[1] ॥੪੧॥
[1]ਛੇਤੀ।
ਸੁਨਜੋ ਗੁਰੂ ਤੁਮਰਾ ਇਕ ਔਰੈਂ।
ਆਯੋ ਗੁਰੁ-ਬੰਦਾ ਬਡ ਤੋਰੈਂ[1]।
[1]ਗੁਰਾਂ ਦਾ ਦਾਸ ਵੱਡੇ ਢੰਗ ਨਾਲ।
ਤਿਨ ਸਭਿ ਸਿੰਘ ਨਿਜ ਪਾਸ ਬੁਲਾਏ।
ਚਾਹਿਤ ਡੰਕਾ ਦੀਨ ਬਜਾਏ[1] ॥੪੨॥
[1]ਆਪਣੇ ਮਜ਼ਹਬ ਦਾ।
ਤੁਮ ਭੀ ਜਾਵਨ ਚੈਹੁ ਤ ਜਾਵੋ।
ਹਮਰੀ ਦਿਸ ਚਢਾਇ ਕਰਿ ਲਜਾਵੋ।
ਬਾਜ ਬਟੇਰਨ ਕੋ ਜਯੋਂ ਖੈ ਹੈਂ।

ਤਜੋਂ ਮਮ ਸੁਭਟ ਸਿੱਖਨ ਕੋ ਲੈ ਹੈਂ ॥ ੪੩ ॥
ਜਜੋਂ ਗੁਬਿੰਦ ਸਿੰਘ ਬਨ ਗਜੋ ਰਾਜਾ।
ਹਮ ਸੋਂ ਲਰਿ ਨਿਜ ਕੀਨ ਕੁਕਾਜਾ।
ਸੁਤ[1] ਮਰਵਾਇ ਬਿੱਤ[2] ਲੁਟਵੈ ਕੈ।
[1]ਪੁੱਤਰ। [2]ਧਨ।
ਦੌਰਿ ਬਿਦੇਸ਼ ਛਪਜੋ ਕਿਤ ਜੈ ਕੈ ॥ ੪੪ ॥
ਤਜੋਂ ਇਹ ਭੀ ਬੰਦਾ ਪਰਗੰਦਾ[1]।
[1]ਖੇਰੂੰ ਖੇਰੂੰ ਹੋ ਜਾਵੇਗਾ।
ਹੋਇ ਭਗੈ ਕੈ, ਹ੍ਵੈ ਮਮ ਬੰਦਾ[1]।
[1]ਮੇਰਾ ਦਾਸ ਹੋ ਜਾਵੇਗਾ।
ਮੌਤ ਬੁਲਾਇ ਤਿਸੈ ਲੈ ਆਈ।
ਸੁੱਤੀ ਕਲ ਚਹਿ ਫੇਰ ਜਗਾਈ ॥ ੪੫ ॥
ਮੂਛ ਪੂਛ ਕੇਹਰ ਕੀ ਜੈਸੇ।
ਖੈਂਚਨ ਵਾਰ[1] ਬਚੈਗੋ ਕੈਸੇ।
[1]ਖਿੱਚਣ ਵਾਲਾ ਭਾਵ ਚੂਹਾ।
ਮੁਗਲ ਪਠਾਨ ਸੱਯਦ ਸਾਪਾਹੀ।
ਸਿੱਖ ਬਿਚਾਰੇ ਕਾਰਕ ਬਾਹੀ[1] ॥ ੪੬ ॥
[1]ਵਾਹੀ (ਖੇਤੀ) ਕਰਨ ਵਾਲੇ ਭਾਵ ਜੱਟ ਜ਼ਿਮੀਂਦਾਰ।
ਬ੍ਰਿਕ[1] ਆਗੈ ਬੱਕਰੀ ਗਨ ਜਜੋਂ ਹੀ।
[1]ਬਘਿਆੜ।
ਹਮਰੇ ਸਨਮੁਖ ਸਿੱਖ ਸਭਿ ਤਜੋਂ ਹੀ।
ਨਾਹਿਂ ਕੋਪ ਆਯੋ ਮੁਹਿ ਪਹਿਲੈਂ।
ਜਿਸ ਤੈ ਰਹਜੋ ਕੌਮ ਸਿੱਖ ਸਹਿਲੈਂ[1] ॥ ੪੭ ॥
[1]ਸੁਖੀ।
ਜਾਨ ਲਯੋ ਹਮ ਨੈ ਦਿਢ ਜ਼ਜਾਦੈਂ[1]।
[1]ਬਹੁਤ ਪੱਕੀ ਤਰ੍ਹਾਂ।
ਇਹੈ ਕੌਮ ਬੁਨਜਾਦ ਫਸਾਦੈਂ[1]।
[1]ਫ਼ਸਾਦਾਂ ਦੀ ਜੜ੍ਹ।
ਅਬਿ ਜੇ ਛੇੜ ਛਾੜ ਇਹੁ ਕਰਿ ਹੈਂ।
ਫੇਰ ਉਖੇਰੋਂ ਮੈਂ ਇਨ ਜਰ[1] ਹੈ ॥ ੪੮ ॥
[1]ਜੜ੍ਹ।
ਲੁਕਨੇ ਕਿਤੈ ਨ ਇਨ ਕੋ ਦੈਹੋਂ।
ਬੇਗਹਿ ਤੇਗਹਿਂ ਲੁਕਮੇ ਕੈਹੋਂ[1]।
[1]ਛੇਤੀ ਤਲਵਾਰ ਦੀਆਂ ਬੁਰਕੀਆਂ ਕਰ ਦਿਆਂਗਾ।
ਹਸਦ[1] ਹੰਕਾਰ ਭਰੇ ਇਮ ਬੈਨਾ।
[1]ਈਰਖਾ, ਸਾੜਾ।
ਨਾਜ਼ਮ ਤੈ ਸੁਨਿ ਹ੍ਵੈ ਬੇਚੈਨਾ ॥ ੪੯ ॥
ਨਾਜ਼ਮ ਪ੍ਰਤਿ ਆਲੀ ਸਿੰਘ ਭਾਖਜੋ।
ਜੋ ਰੱਬ ਕਰੈ ਸੁ ਜੈ ਹੈ ਲਾਖਜੋ[1]।
[1]ਜਾਣਿਆਂ ਜਾਵੇਗਾ।
ਜੋ ਤੁਮ ਪਹਿਲੇ ਸੁਖਨ[1] ਸੁਨਾਯੋ।
[1]ਬਚਨ।
ਤੁਮ ਭੀ ਜਾਹੁ ਗੁਰੂ ਤੁਵ ਆਯੋ ॥ ੫੦ ॥
ਜੇ ਸੋ ਸੁਖਨ ਅਪਨ ਤੂੰ ਪਾਰੈਂ[1]।
[1]ਪਾਲਣਾ ਚਾਹੁੰਦਾ ਹੈਂ।
ਤੌ ਹਿਸਾਬ ਕਰਿ ਦੇਹੁ ਹਮਾਰੈਂ।
ਇਹੁ ਸੁਨਿ ਨਾਜ਼ਮ ਕੋਪ ਤਬੈ ਹੈਂ[1]।
[1]ਤਦੋਂ ਸੂਬੇ ਨੇ ਕ੍ਰੋਧਵਾਨ ਹੋ ਕੇ।
ਕੈਦ ਕਰੇ ਵਹਿ ਸਿੰਘ ਸਬੈ ਹੈਂ ॥ ੫੧ ॥
ਉਨ ਨਿਸ ਮੈਂ ਬੰਦੇ ਕੋ ਧਜਾਯੋ।
ਜੇ ਗੁਰੁ ਦੈ ਤੁਹਿ ਸ਼ਕਤਿ ਪਠਾਯੋ।
ਅਰੁ ਜੇ ਗੁਰੁ-ਬੰਦਾ[1] ਤੂੰ ਪੂਰੋ।
[1]ਗੁਰਾਂ ਦਾ ਦਾਸ।

ਕਰੈਂ ਸਹਾਇ ਪੰਥ ਕੀ ਭੂਰੋ ॥੫੨॥
ਤੌ ਬੇੜੀ ਅਰ ਸੰਗਲ ਹਮਾਰੇ।
ਝੜ ਜਾਵੈਂ ਖੁਲ੍ਹ ਜਾਹਿਂ ਕਿਵਾਰੇ[1]। [1]ਤਖ਼ਤੇ, ਬੂਹੇ।
ਯੌਂ ਅਰਦਾਸ ਸਿੱਖਨ ਜਬਿ ਕੀਨੀ।
ਉਤ ਦਿਸ ਬੰਦੇ ਨੈ ਲਖ ਲੀਨੀ ॥੫੩॥
ਪਰੀ ਭੀਰ ਸਿੰਘਨ ਪਰ ਆਈ।
ਜੇ ਨਹਿਂ ਅਜ਼ਮਤ ਉਨੈਂ ਦਿਖਾਈ।
ਤੌ ਸਿੱਖ ਮੁਝ ਪਰ ਸਿਦਕ ਨ ਲਜਾਵੈਂ।
ਜਿਸ ਹਿਤ ਆਯੋ, ਕਾਜ ਨ ਥਾਵੈਂ[1] ॥੫੪॥ [1]ਕੰਮ ਨਹੀਂ ਹੋ ਸਕਣਗੇ।
ਇਹੁ ਵਿਚਾਰ ਇਕ ਬੀਰ ਪਠਾਯੋ।
ਉਨ ਸਿੰਘਨ ਕੋ ਆਇ ਸੁਨਾਯੋ।
ਤਮ ਕੋ ਯਾਦ ਕਰਯੋ ਗੁਰੁ-ਬੰਦੇ[1]। [1]ਗੁਰਾਂ ਦੇ ਦਾਸ ਨੇ।
ਸ਼ੀਘਰ ਚਾਲੋ ਉਠਿ ਸਾਨੰਦੇ ॥੫੫॥
ਸੁਨਿ ਸਿੰਘਨਿ ਹ੍ਵੈ ਤੱਜਬ ਨਿਹਾਰਾ[1]। [1]ਹੈਰਾਨ ਹੋ ਕੇ ਦੇਖਿਆ।
ਝੜੀ ਬੇੜੀਆਂ ਖੁਲੇ ਕਿਵਾਰਾ।
ਗੁਰਹਿਂ ਧਯਾਇ ਸਭਿ ਨੈ ਮਗ ਲੀਓ।
ਬੰਦੇ ਕੋ, ਗੁਰੁ ਸਹੀ ਲਖੀਓ[1] ॥੫੬॥ [1]ਬੰਦੇ ਨੂੰ ਗੁਰਾਂ ਦਾ (ਭੇਜਿਆ ਹੋਇਆ) ਠੀਕ ਜਾਣਿਆਂ।
ਰਾਤ ਰਾਤ ਲਖਿ[1] ਦੂਰਹਿ ਗਏ। [1]ਲੰਘ ਕੇ।
ਸਨੇ ਸਨੇ ਜਬਿ ਤਹਿਂ ਪਹੁੰਚਏ।
ਚਾਰ ਕੋਸ ਜਬਿ 'ਸੇਹਰ ਖੰਡਾ'।
ਰਹਯੋ, ਤਬੈ ਉਨ ਮਨਿ ਇਮ ਮੰਡਾ[1] ॥੫੭॥ [1]ਠਹਿਰਾਇਆ।
ਤੌ ਹਮ ਗੁਰੁ-ਬੰਦੇ ਕੋ[1] ਮਾਨੈਂ। [1]ਗੁਰਾਂ ਦੇ ਦਾਸ ਨੂੰ।
ਨਾਮ ਠਾਮ[1] ਜੋ ਹਮੈਂ ਬਖਾਨੈਂ। [1]ਥਾਂ ਟਿਕਾਣੇ।
ਯੌਂ ਮਥ[1] ਜਬਿ ਬੰਦੇ ਢਿਗ ਗਏ। [1]ਵਿਚਾਰ ਕੇ।
ਫਤੇ ਬੁਲਾਇ ਬੈਠਤੇ ਭਏ ॥੫੮॥
ਬੋਲਯੋ ਬੰਦਾ ਤਿਨੈ ਸੁਨਾਏ।
ਇਹੁ ਆਲੀ ਮਾਲੀ ਸਿੰਘ ਆਏ।
ਬਡੇ ਬਿਸਿਦਕੀ ਸਬਰ ਨ ਕਰਤੇ।
ਮਾਂਗਤ ਅਜ਼ਮਤ ਆਏ ਘਰ ਤੇ ॥੫੯॥

ਦੋਹਰਾ:

ਸਚ ਕਹਿਨਾਵਤ[1] ਇਨ ਕਰੀ, [1]ਅਖਾਣ।
ਸੁਨੀਅਤ ਜੋ ਜਗ ਮਾਹਿਂ।
ਜੱਟ ਕਿ ਜਾਣੈ ਗੁਣ ਕਰਯੋ,
ਚਣਾ ਕਿ ਜਾਣੈਂ ਬਾਹਿ[1] ॥੬੦॥ [1]ਜੱਟ ਉਪਕਾਰ ਕੀਤੇ ਨੂੰ ਨਹੀਂ ਜਾਣਦਾ ਤੇ ਛੋਲੇ ਜ਼ਮੀਨ ਵਾਹੁਣ ਨੂੰ ਨਹੀਂ ਜਾਣਦੇ।

ਨਾਮ ਠਾਮ ਪੁਨ ਸਭਿਨਿ ਕੇ,
ਬੰਦੇ ਦਏ ਸੁਣਾਇ।

ਮਨ ਤਨ ਤੈ ਉਨ ਸਿਦਕ ਧਰਿ,
ਗਹੇ ਤਾਂਹਿ ਤੇ ਪਾਇੰ ॥੬੧॥
ਔਰ ਸਿੰਘ ਇਸ ਤੌਰ ਬਹੁ,
ਆਏ ਬੰਦੇ ਪਾਸ।
ਪਾਂਚਕ ਸੌ ਇਕਠਾ ਭਯੋ,
ਤਾਂ ਕਾ ਬਢ੍ਯੋ ਹੁਲਾਸ[1] ॥੬੨॥
ਇਕ ਇਕ ਸ਼ਰਫੀ[1] ਸਭੀ ਕੋ,
ਜੇਬ ਬੀਚ ਤੈ ਦੀਨ।
ਸ਼ਕਤਿ ਤੇਜ ਪ੍ਰਤਾਪ ਪਿਖਿ,
ਸਭਿ ਕੋ ਅਯੋ ਯਕੀਨ ॥੬੩॥
ਸਭਿ ਸਿੰਘ ਆਪਸ ਮੈਂ ਕਹੈਂ,
ਹੈ ਬੰਦਾ ਬਲਵਾਨ।
ਇਹੁ ਤੁਰਕਨ ਕੋ ਮਾਰ ਹੈ,
ਪਾਰੈ ਧ੍ਰਮ ਹਿੰਦੁਵਾਨ ॥੬੪॥
ਬਦਲ੍ਯੋ ਤਨ ਕਿਤ ਦਸਮ ਗੁਰੁ,
ਕੈ ਕਲਕੀ ਅਵਤਾਰ।
ਕਢ ਦੀਨੀ ਨਿਜ ਜੇਬ ਸੈਂ,
ਸ਼ਰਫੀ ਜਾਂਹਿ ਅਪਾਰ ॥੬੫॥
ਨਾਮ ਠਾਮ ਇਨ ਸਿੰਘਨ ਕੇ,
ਆਵਤ ਦਏ ਉਚਾਰ।
ਯੌਂ ਬਾਤੈਂ ਕਰਿ ਸਿੰਘ ਸਭਿ,
ਲ੍ਯਾਏ ਸਿਦਕ ਉਦਾਰ ॥੬੬॥
ਪੈ ਆਲੀ ਮਾਲੀ ਹਰੀ[1],
ਬਿਕੇ ਤਾਂਹਿ ਪਰ ਭਾਰ* ॥੬੭॥

ਤਿਨ ਕੀ ਸੰਤਤਿ ਅਧਿਕ ਅਬਿ
ਬਸਤ ਸਲੌਦੀ ਗ੍ਰਾਮ।
ਮਾਨਤ ਬੰਦੇ ਕੇ ਤਈਂ,
ਸੋ ਭੀ ਸਿੰਘ ਲਲਾਮ[1] ॥੬੮॥
ਬਹੁਤ ਤਿਹਾਵਲ ਤਾਂਹਿ ਦਿਨ,
ਬੰਦੇ ਨੇ ਕਰਵਾਇ।
ਸਭਿ ਸਿੰਘਨ ਅਰ ਗ੍ਰਾਮ ਕੋ,
ਦੀਨੋਂ ਬਾਂਟ ਛਕਾਇ ॥੬੯॥
ਬੰਦੇ ਗੁਰੁ ਦਸ਼ਮੇਸ਼ ਕੇ,
ਗਾਵਤ ਗੁਨ ਸਭਿ ਗ੍ਰਾਮ।
ਨਿਸਾ ਪਰੀ ਸੁਖ ਸੋਂ ਸੁਤੇ,
ਬਿਸ੍ਰਾਮ ਕੀਨ ਬਿਸ੍ਰਾਮ[1] ॥੭੦॥

[1] ਉਤਸ਼ਾਹ।
[1] ਮੁਹਰ।
[1] ਸਿੰਘ।
*ਅੰਕ ਨੰ. ੬੭ ਦੀ ਇਕ ਤੁਕ ਕਿਤੇ ਮੂਲ ਚੋਂ ਛਪਣ ਸਮੇਂ ਹੀ ਰਹਿ ਗਈ ਜਾਪਦੀ ਹੈ।
[1] ਚੰਗੀ ਤਰ੍ਹਾਂ।
[1] ਬਿਸ੍ਰਾਮ ਨੇ ਟਿਕਾ ਕਰ ਲਿਆ ਭਾਵ ਪੂਰਾ ਹੋ ਗਿਆ।

ਇਤਿ ਸ੍ਰੀ ਗੁਰੁ ਪੰਥ ਪ੍ਰਕਾਸ਼ ਗ੍ਰੰਥੇ ਉੱਤ੍ਰਾਰਧੇ ਗਜਾਨ ਸਿੰਘ ਵਿਰਚਿਤੇ
ਬੰਦੇ ਢਿਗ ਪੰਥ ਕਾ ਪਹੁੰਚਨ, ਬਰਨਨੰ ਨਾਮ ਤ੍ਰਿਤੀਯੋ ਬ੍ਰਿਸਾਮ॥ ੩ ॥

## ੪. {ਕੁਰਮਾਨਾ ਤੇ ਟੁਹਾਣਾ ਮਾਰਨਾ, ਸ਼ਾਹੀ ਖ਼ਜ਼ਾਨਾ ਲੁੱਟਣਾ, ਕੈਂਥਲ ਤੇ ਸਮਾਣਾ ਫ਼ਤਹ ਕਰਨਾ}

ਦੋਹਰਾ:

ਕਰਿ ਕੁਚਾਲ ਨਿਸ ਕੋ ਹਰਜੋ,
ਕਰਜੋ ਜਗਤ ਪਰਕਾਸ਼[1]।

[1]ਕਲਜੁਗ ਦੀ ਖੋਟੀ ਰੀਤੀ ਰੂਪ ਰਾਤ ਨੂੰ ਨਾਸ ਕਰ ਕੇ ਜਗਤ ਵਿੱਚ ਗਿਆਨ ਦਾ ਪ੍ਰਕਾਸ਼ ਕੀਤਾ।

ਸ੍ਰੀ ਨਾਨਕ ਰਵਿ ਰੂਪ ਕੋ,
ਧਰਿ ਉਰਿ ਕਰਿ ਤਮ ਨਾਸ[1] ॥੧॥

[1](ਹੇ ਮਨ ਉਸ) ਸ੍ਰੀ ਗੁਰੂ ਨਾਨਕ ਦੇਵ ਸੂਰਜ ਨੂੰ ਹਿਰਦੇ 'ਚ ਵਸਾ ਕੇ ਅਗਿਆਨ ਦੇ ਅਨ੍ਹੇਰੇ ਦਾ ਨਾਸ ਕਰ।

ਹਮ ਸੇ ਅਧਮ ਕ੍ਰਿਤਘਨ ਜਨ,
ਪਰੇ ਜਾਰ ਜਿੰਹ ਧਜਾਇ[1]।

[1]ਸਾਡੇ ਵਰਗੇ ਨੀਚ ਤੇ ਅਕ੍ਰਿਤਘਣ ਲੋਕ ਜਿਸ (ਸ੍ਰੀ ਗੁਰੂ ਗੋਬਿੰਦ ਸਿੰਘ ਜੀ) ਨੂੰ ਧਿਆ ਕੇ ਸੰਸਾਰ ਸਮੁੰਦਰ ਤੋਂ ਪਾਰ ਹੋ ਗਏ ਹਨ।

ਤਾਂ ਗੁਰਿ ਬੰਦੇ ਕੀ ਕਥਾ,
ਕਥੋਂ ਸੁਨੋ ਸੁਖਦਾਇ[1] ॥੨॥

[1]ਤਿਨ੍ਹਾਂ ਗੁਰਾਂ ਦੇ ਬੰਦੇ (ਦਾਸ) ਦੀ ਸੁਖਦਾਇਕ ਕਥਾ ਉਚਾਰਨ ਕਰਦੇ ਹਾਂ ਸੁਣੋ।

ਹਾਕਲਾ ਛੰਦ:

ਜਿਮ ਲੁਟ ਹੈਂ ਗਾਮ ਟੁਹਾਨਾ।
ਅਰ ਸ਼ਾਹੀ ਲੁਟੈਂ ਖਜਾਨਾ।
ਫਿਰ ਕਤਲ ਲੂਟ ਸਾਮਾਣੋ।
ਥੈਹੈ[1], ਤਜੋਂ ਅਬੈ ਬਖਾਣੋ ॥੩॥
ਜਬਿ ਸੇਹਰ ਖੰਡੇ ਬੰਦਾ।
ਇਕ ਮਾਸਕ[1] ਰਹਜੋ ਸੁਛੰਦਾ[2]।
ਪਿਖਿ ਅਜ਼ਮਤ ਤਿਸ ਪਰਤਾਪੈਂ।
ਜਨ ਭਏ ਮੁਰੀਦ ਅਮਾਪੈਂ[1] ॥੪॥
ਜਨ ਚੋਰ ਧਾੜਵੀ ਭਾਰੇ।
ਬਹੁ ਗੁਰੁ-ਬੰਦੇ ਹੱਕਾਰੇ[1]।
ਵਹਿ ਚੋਰਨ ਕਾ ਘਰ ਦੇਸੂ[1]।
ਹੈ, ਯਾਂ ਤੈ ਮਿਲੇ ਬਿਸੇਸੂ[1] ॥੫॥
ਮਿਲਿ ਸਿੰਘ ਬਾਂਗਰੂ ਬੀਰੈਂ[1]।
ਭੀ ਸਾਤ ਕੁ ਸੌ ਕੀ ਭੀਰੈਂ।
ਜੋ ਅੱਸ੍ਰ ਸਿੰਘ ਲੁੱਟਿ ਲਜਾਏ।
ਥੇ, ਸੋ ਬਹੁ ਸਿੰਘਨਿ ਦਿਵਾਏ ॥੬॥
ਕਿਛੁ ਮੋਲ ਬੰਦੇ ਲੈ ਦੀਨੇ।
ਬਹੁ ਘਰ ਕੇ ਲਜਾਏ ਪੀਨੇ[1]।
ਇਮ ਭਈ ਸਵਾਰੀ ਸੈਨਾ[1]।
ਪਿਖਿ ਬੰਦਾ ਖੁਸ਼ ਭਾ ਐਨਾ[1] ॥੭॥
ਦੈ ਦੁੰਦਭਿ[1] ਚਢਯੋ ਬੰਦਾ।
ਤੁਰਕਨ ਪੈ ਕੋਪ ਬੁਲੰਦਾ।

[1]ਫੇਰ (ਜਿਵੇਂ) ਸਮਾਣੇ ਸ਼ਹਿਰ 'ਚ ਕਤਲ ਤੇ ਲੁੱਟ ਮਾਰ ਹੋਵੇਗੀ।

[1]ਇਕ ਮਹੀਨਾ। [2]ਸੁਤੰਤਰਤਾ ਨਾਲ।

[1]ਅਣਗਿਣਤ।

[1]ਬੁਲਾ ਲਏ।

[1]ਉਹ ਦੇਸ ਚੋਰਾਂ ਦਾ ਘਰ ਹੈ।

[1]ਬਹੁਤੇ।

[1]ਬਾਂਗਰ ਦੇਸ ਦੇ ਸੂਰਮੇ ਸਿੰਘਾਂ ਨੇ (ਬਾਂਗਰ=ਕੈਂਥਲ ਤੇ ਕਰਨਾਲ ਦੇ ਆਸ ਪਾਸ ਦਾ ਇਲਾਕਾ।)

[1]ਤਕੜੇ, ਮਜ਼ਬੂਤ।

[1]ਘੋੜ ਸਵਾਰ ਫੌਜ।

[1]ਬਹੁਤਾ।

[1]ਧੌਂਸਾ ਵਜਾ ਕੇ।

ਮਗ ਚਲੇ ਸ਼ਿਕਾਰ ਖਿਲੰਤੇ।
ਜਨ ਲਖੈਂ ਫੌਜ ਬਲਵੰਤੇ[1] ॥ ੮ ॥ — [1]ਲੋਕ ਜਾਣਦੇ ਹਨ ਕਿ ਬਲਵਾਨ ਫੌਜ ਜਾ ਰਹੀ ਹੈ।
ਜੋ ਧਨੀ ਤੁਰਕ ਮੱਧ ਗ੍ਰਾਮੈ।
ਲੂਟੈਂ ਝਟ ਤਿਨ ਕੇ ਧਾਮੈ।
ਇਕ ਨਾਮ ਕੁਰਮਾਨਾ ਗ੍ਰਾਮੂ।
ਲੂਟਯੋ ਤਬਿ ਸਿੰਘਨਿ ਤਮਾਮੂ ॥ ੯ ॥
ਤਹਿਂ ਤੈ ਚਲਿ ਧਸੇ ਟੁਹਾਨੇ।
ਜਹਿਂ ਥੇ ਤਬਿ ਤੁਰਕ ਮਹਾਨੇ।
ਨਾਜ਼ਮ ਸਰਹੰਦੀ ਕੇਰੇ।
ਨਿਕਟੀ ਸਰਦਾਰ ਬਧੇਰੇ ॥ ੧੦ ॥
ਵਹਿ ਇਸੀ ਹੇਤ ਤੈ ਲੂਟੇ।
ਜੋ ਅੜੇ ਸੁ ਝੜੇ ਨ ਛੂਟੇ।
ਝਟ ਮਾਰ ਲੂਟ ਕਰਿ ਨਿਕਸੇ।
ਜਨ ਧਨ ਲੈ ਲੈ ਮਨਿ ਬਿਕਸੇ[1] ॥ ੧੧ ॥ — [1]ਖ਼ੁਸ਼ ਹੋਏ।
ਨਿਸ ਪਰੀ ਨਿਕਟਿ ਇਕ ਗ੍ਰਾਮੈ।
ਲਿਯ ਦਾਣਾ ਘਾਸ ਤਮਾਮੈ।
ਨਹਿਂ ਲੰਗਰ ਬਨਯੋ ਤਹਾਂਏ।
ਸਿੰਘਨਿ ਬਹੁ ਦੂਧ ਉਠਾਏ ॥ ੧੨ ॥
ਉਸ ਬਾਂਗਰ ਦੇਸ ਮਝਾਰੇ।
ਹੈ ਅਬਿ ਲੌ ਦੂਧ ਅਪਾਰੇ।
ਤਹਿਂ ਆਇ ਖਬਰ ਕਿਨ ਦੀਨੀ।
ਦੌਲਤ ਇਕ ਠਾਂ ਹੈ ਪੀਨੀ[1] ॥ ੧੩ ॥ — [1]ਬਹੁਤੀ।
ਪਤਿਸ਼ਾਹੀ ਜਾਤ ਖਜ਼ਾਨਾ।
ਉਗਰਾਹੀ ਹੋਇ ਮਹਾਨਾ।
ਢਿਗ ਕੈਂਥਲ ਹੈ ਉਤਰਾਨਾ।
ਸੁਨਿ ਬੰਦੇ ਹੁਕਮ ਬਖਾਨਾ ॥ ੧੪ ॥
ਲੁਟ ਲੇਹੁ ਖ਼ਾਲਸਾ ਜੀ ਸੋ।
ਨਹਿਂ ਜਾਵਨ ਦਿਹੁ ਬੰਡ ਲੀਸੋ[1]। — [1]ਆਪਸ ਵਿੱਚ ਵੰਡ ਲਿਆ ਜੇ।
ਸੁਨਿ ਸਿੰਘਨਿ ਬਾਗਾਂ ਫੜੀਆਂ।
ਨਹਿਂ ਬਾੜੈਂ ਝਾੜੈਂ ਅੜੀਆ[1] ॥ ੧੫ ॥ — [1](ਉਹ ਘੋੜਿਆਂ ਦੀਆਂ ਵਾਗਾਂ) ਵਾੜਾਂ ਤੇ ਝਾੜਾਂ ਵਿੱਚ ਨਹੀਂ ਅੜੀਆਂ ਭਾਵ ਵਾੜਾਂ ਤੇ ਝਾੜਾਂ ਵਿੱਚ ਦੀ ਘੋੜਿਆਂ ਨੂੰ ਦੌੜਾਈ ਗਏ।

ਜਹਿਂ ਰੋਟੀ ਵੇਲਾ ਹੋਯੋ।
ਭੁਖ ਲਾਗੀ ਨੱਗਰ ਜੋਯੋ[1]। — [1]ਦੇਖਿਆ।
ਸਿੰਘ ਧਸੇ ਪਿੰਡ ਮੈਂ ਜਾਏ।
ਜੋ ਛਾਛ[1] ਦਹੀਂ ਦੁਧੁ ਪਾਏ ॥ ੧੬ ॥ — [1]ਲੱਸੀ।
ਪਰਸ਼ਾਦੇ ਮੱਖਣ ਲੂਟੇ।
ਗੁੜ ਸ਼ੱਕਰ ਖੰਡ ਨ ਛੂਟੇ।

ਛਕਿ ਆਪ ਤੁਰੰਗ ਰਜਾਏ।
ਫਿਰ ਤਹਿਂ ਤੇ ਅੱਗ੍ਰ ਸਿਧਾਏ ॥੧੭॥
ਇਕ ਗ੍ਰਾਮ ਪਾਸ ਦੋ-ਪਹਿਰੇ।
ਤਟ ਤਾਲ[1] ਸਿੰਘ ਬਹੁ ਠਹਿਰੇ।

[1]ਤਲਾਅ ਦੇ ਕਿਨਾਰੇ।

ਜੱਟਨ ਕੇ ਭੱਤੇ[1] ਖੋਸੇ[2]।

[1]ਹਾਲੀ ਜੱਟਾਂ ਦੀਆਂ ਰੋਟੀਆਂ। [2]ਖੋਂਹਦੇ ਹਨ।

ਨਹਿਂ ਪੇਖਹਿਂ ਦੋਸ਼ ਅਦੋਸ਼ੇ ॥੧੮॥
ਕਹਿਂ ਤਵ ਪ੍ਰਸਾਦਿ ਭ੍ਰਮ ਨਾਸੈਂ।
ਸਭਿ ਛਕਿ ਹੈਂ ਸਾਥ ਹੁਲਾਸੈਂ।
ਬਾਹਰ ਤੈਂ ਖੇਤ ਖਸੋਟੈਂ*।

*ਰੋਟੀ ਵੇਲੇ ਪਿੰਡ 'ਚ ਵੜ ਕੇ ਆਮ ਲੋਕਾਂ ਪਾਸੋਂ ਲੱਸੀ, ਦੁੱਧ, ਦਹੀਂ, ਪਰਸ਼ਾਦੇ ਮੱਖਣ, ਗੁੜ, ਸ਼ੱਕਰ ਤੇ ਖੰਡ ਆਦਿ ਲੁੱਟਣੇ ਫਿਰ ਦੁਪਹਿਰ ਨੂੰ ਜੱਟਾਂ ਦੇ ਭੱਤੇ ਖੋਹਣੇ ਤੇ ਬਾਹਰ ਖੇਤਾਂ ਚੋਂ ਖੋਹ ਕਰਨੀ ਸਿੰਘਾਂ ਦੇ ਸੁਭਾਵ ਤੇ ਗੁਰੂ ਕੇ ਹੁਕਮਾਂ ਦੇ ਵਿਰੁੱਧ ਹੋਣ ਕਰਕੇ ਮੰਨਣ ਯੋਗ ਨਹੀਂ। ਹਾਂ ਜ਼ਾਲਮਾਂ ਦੇ ਘਰਾਂ ਨੂੰ ਜਾਂ ਸਰਕਾਰੀ ਸਾਮਾਨ ਨੂੰ ਲੁੱਟਣ ਦੀ ਗੱਲ ਤਾਂ ਮੰਨੀ ਜਾ ਸਕਦੀ ਹੈ।

ਨਹਿਂ ਜਾਨੈ ਲਾਹੈ ਟੋਟੈਂ[1] ॥੧੯॥

[1]ਨੱਫਾ ਨੁਕਸਾਨ।

ਪਿਖਿ ਬੰਦਾ ਅਤਿ ਖੁਸ਼ ਹੋਯੋ।
ਇਹੁ ਨਿਸ-ਕਲੰਕ ਪੰਥ ਜੋਯੋ[1]।

[1]ਇਹ ਪੰਥ ਨਿਹ ਕਲੰਕ ਦੇਖਿਆ ਹੈ।

ਵਹਿ ਪਿੰਡ ਹੁਤੋ ਬਡ ਭਾਰੀ।
ਜੁਰਿ ਆਏ ਲੋਕ ਅਪਾਰੀ ॥੨੦॥
ਦੈ ਗਾਰਿ ਬੰਦੂਕੈਂ ਛੋਰੀ।
ਤਬਿ ਸਿੰਘਨਿ ਮਾਰਿ ਬਹੋਰੀ।
ਤਜਿ ਤੁਪਕੈਂ ਮਾਰਿ ਭਜਾਏ।
ਫਿਰ ਲੂਟਯੋ ਗਾਮ ਬਨਾਏ ॥੨੧॥
ਜੋ ਹੇਤ ਖਬਰ ਥਾ ਪਠਯੋ।
ਤੋਂ ਲੌਂ ਵਹਿ ਆਯੋ ਨਠਯੋ।
ਉਨ ਭਾਖਯੋ ਘਨੋ ਖਜਾਨਾ।
ਮਧ ਆਇ ਮੁਹਾਲ[1] ਥਿਰਾਨਾ ॥੨੨॥

[1]ਤਸੀਲ।

ਤਬਿ ਕਹਿਤ ਮੁਹਾਲ ਤਸੀਲੈਂ।
ਸੁਨਿ ਚਢਯੋ ਪੰਥ ਬਿਨ ਢੀਲੈਂ।
ਜਾ ਪਰੇ ਬੀਜੁਰੀ ਨਜਾਈਂ।
ਕਿਛੁ ਮਾਰੇ ਦਏ ਭਜਾਈ ॥੨੩॥
ਤਬਿ ਤੋੜਿ ਪੇਟੀਆਂ ਜੰਦੇ।
ਦੌਲਤ ਉਠਵਾਈ ਬੰਦੇ।
ਲੈ ਤਹਿਂ ਤੈ ਝਟ ਪਟ ਧਾਈ।
ਉਤਰੇ ਤ੍ਰੈ ਕੋਸਕ ਜਾਈ ॥੨੪॥
ਸਭਿ ਦੌਲਤ ਬੰਦੇ ਨੈਹੈਂ[1]।

[1]ਬੰਦੇ ਨੇ।

ਦੀਨੀ ਬਰਤਾਇ ਸਭੈਹੈਂ।
ਇਹੁ ਖਬਰ ਜਬਰ[1] ਸੁਨਿ ਐਨਾ[2]।

[1]ਜ਼ਬਰਦਸਤ, ਤਕੜੀ। [2]ਚੰਗੀ ਤਰ੍ਹਾਂ।

ਚਢਿ ਫੌਜਦਾਰ ਲੈ ਸੈਨਾ ॥੨੫॥
ਕੈਂਥਲ ਤੇ ਨਿਕਸ੍ਯੋ ਬਾਹਰ।
ਜਬਿ ਗਯੋ ਬੰਦੇ ਢਿਗ ਜਾਹਰ।
ਉਤ ਬੰਦੇ ਕਾਰ[1] ਕਢਾਈ। [1]ਲਕੀਰ।
ਪਢਿ ਮੰਤਰ ਜਲ ਛਿਰਕਾਈ ॥੨੬॥
ਨਿਜ ਡੇਰੇ ਕੇ ਚੌਫੇਰੇ।
ਇਮ ਸਭਿ ਕੋ ਭਾਖ੍ਯੋ ਟੇਰੇ।
ਤੁਮ ਜਰਾ ਨ ਡਰ ਮਨਿ ਧਾਰੋ।
ਜੋ ਐਹੈ ਅੰਦਰ ਕਾਰੋਂ ॥੨੭॥
ਤੁਮ ਦੇਖੋ ਮੇਰਾ ਫਨ ਹੈ[1]। [1]ਹੁਨਰ।
ਵਹਿ ਅੰਧਾ ਉੱਲੂ ਬਨ ਹੈ।
ਫੜਿ ਮਾਰੋ ਗਿਨਿ ਦਸ ਜੂਤੈਂ।
ਘੋੜੇ ਲਿਹੁ ਛੀਨ[1] ਸੁ ਊਤੈਂ[2] ॥੨੮॥ [1]ਖੋਹ ਲਵੋ। [2]ਮੂਰਖਾਂ ਤੋਂ।
ਜਿਮ ਭਾਖੀ ਤੈਸੇ ਹੋਈ।
ਪਿਖਿ ਅਚਰਜ ਹੋਏ ਸੋਈ।
ਡਰ ਧਰਿ ਕਿਛ ਇਤ ਉਤ ਭਾਗੈਂ।
ਬਾਕੀ ਨਹਿਂ ਆਵੈਂ ਆਗੈਂ ॥੨੯॥
ਫਿਰ ਹੇਲਾ[1] ਸਿੰਘਨਿ ਕਰਾਯਾ। [1]ਹੱਲਾ, ਧਾਵਾ।
ਉਨ ਭਗਿ ਭਗਿ ਪਗ ਮਗ ਪਾਯਾ।
ਤਬਿ ਥਾ ਸ਼ਾਹੀ ਮੈਂ ਰੌਰੈਂ।
ਨਹਿਂ ਕੋਊ ਕਰਿ ਹੈ ਗੌਰੈਂ[1] ॥੩੦॥ [1]ਖ਼ਿਆਲ।
ਇਹੁ ਤਿਲਸਮਾਤ[1] ਪਿਖਿ ਭਾਰਾ। [1]ਜਾਦੂ।
ਬੰਦੇ ਕੀ ਸ਼ਕਤਿ ਅਪਾਰਾ।
ਮਨ ਤਨ ਤੈ ਸਿੰਘ ਬਿਕਾਨੇ।
ਜੋ ਬੰਦਾ ਕਹੇ ਸੁ ਮਾਨੇਂ ॥੩੧॥
ਦੋਹਰਾ:
ਤਹਿਂ ਤੈ ਚਲਿ ਬੰਦਾ ਥਿਰ੍ਯੋ,
ਘੱਗਰ ਨਦੀ ਲਖਾਇ[1]। [1]ਲੰਘ ਕੇ।
ਸਰਬ ਸੰਗੀਅਨ ਕੋ ਕਹ੍ਯੋ,
ਦੌਲਤ ਦੇਹੁ ਪੁਚਾਇ ॥੩੨॥
ਜਹਿਂ ਜਹਿਂ ਜਿਸ ਕਾ ਦਿਲ ਚਹੇ,
ਸਾਤ ਦਿਵਸ ਕੇ ਮਾਂਹਿ।
ਫਿਰ ਹਟ ਆਵੋ ਇਹਾਂ ਸਭਿ,
ਲਜਾਵੋ ਔਰੈਂ ਚਾਹਿ ॥੩੩॥
ਸ਼ਹਿਰ ਸਮਾਣਾ ਲੂਟ ਹੈਂ,
ਹਮ ਦਸਵੈਂ ਦਿਨ ਠੀਕ।
ਜਿਨ ਧਨ ਬਹੁ ਲੈਣੋ ਹੁਵੈ,

ਆਵੈ ਸੋ ਤਹਿਂ ਨੀਕ ॥੩੪॥
ਖੁਫੀਆ ਖਬਰੈਂ ਫੇਰ ਦਿਹੁ,
ਠੌਰ ਠੌਰ ਸਭਿ ਦੇਸ।
ਇਹੀ ਮਾਨ ਕਰਿ ਸੰਗੀਅਨ,
ਕੀਨੀ ਤੁਰਤ ਬਿਸੇਸ[1] ॥੩੫॥
ਦਿਵਸ ਆਠਮੈਂ ਸਭਿ ਭਏ,
ਇਕਠੇ ਬੰਦੇ ਪਾਸ।
ਲੋਗ ਲੁਟੇਰੇ ਧਾੜਵੀ,
ਢੂਕੇ ਢਿਗ ਧਰਿ ਆਸ ॥੩੬॥
ਹਾਕਲਾ ਛੰਦ:
ਦਿਨ ਨੌਮੇਂ ਤਹਿਂ ਤੇ ਚੜ੍ਹ ਕੈ।
ਨਿਸ ਹੀ ਨਿਸ ਰਸਤੇ ਪੜ ਕੈ[1]।
ਢੁਕ ਨੇੜੇ ਬਾਗਾਂ ਫੜ ਕੈ।
ਧਸ ਗਏ ਪਹਿਰ ਦੇ ਤੜਕੈ ॥੩੭॥
ਬਿਜਰੀ ਜਯੋਂ ਪਏ ਅਸਾਰੈਂ[1]।
ਨਹਿਂ ਲੈਣੀ ਮਿਲੀ ਸੰਭਾਰੈਂ।
ਚੌਫੇਰਯੋਂ ਲੋਗ ਲੁਟੇਰੇ।
ਕਰਿ ਹੱਲੇ ਧਸੇ ਬਧੇਰੇ ॥੩੮॥
ਸਭਿ ਲੂਟਯੋ ਸ਼ਹਿਰ ਸਮਾਣਾ।
ਸਿਰ ਤੁਰਕਨ ਕਹਿਰ ਬਿਹਾਣਾ।
ਜਿਨ ਅੱਗਯੋਂ ਹੱਥ ਉਠਾਯੋ।
ਸੋ ਜਾਨੋਂ ਮਾਰਿ ਗਵਾਯੋ ॥੩੯॥
ਪਿਖਿ ਬੋਦੀ ਵਾਲਾ ਤਯਾਗੈਂ।
ਔਰਨ ਕੋ ਜਮ ਹ੍ਵੈ ਲਾਗੈਂ।
ਬਹੁ ਤੁਰਕ ਕਤਲ ਤਹਿਂ ਕੀਨੇ।
ਬੈਰਿਨ ਤੇ ਬਦਲੇ ਲੀਨੇ ॥੪੦॥
ਧਨ ਮਨ ਭਾਵਤ ਸਭਿ ਲੂਟਯੋ।
ਨਹਿਂ ਜ਼ੇਵਰ ਨਾਰਿਨ[1] ਛੂਟਯੋ।
ਜੋ ਤਹਾਂ ਪਾਲਕੀ ਬਾਈ।
ਨਿਕਸਤ ਥੀ ਤਬਿ ਅਧਿਕਾਈ ॥੪੧॥
ਸੋ ਭੀ ਅੰਮੀਰਨ ਕੇਰੀ।
ਸਭਿ ਲੂਟ ਖਾਕ ਮੈਂ ਮੇਰੀ[1]।
ਤਬਿ ਤੈ ਫਿਰ ਸ਼ਹਿਰ ਸਮਾਨਾ।
ਵਹਿ ਭਯੋ ਉਜਾਰ ਮਹਾਨਾ ॥੪੨॥
ਨਹਿਂ ਤਾਬ[1] ਫੇਰ ਯਹਿ ਆਯੋ।
ਐਸੋ ਹਥ ਬੰਦੇ ਲਾਯੋ।
ਏਤਿਕ ਧਨ ਸਿੰਘਨ ਲੂਟਯੋ।

[1]ਬਹੁਤ ਛੇਤੀ ਕੀਤੀ।
[1]ਰਾਤੋਰਾਤਰਾਹ ਪੈ ਕੇ।
[1]ਅਚਣਚੇਤ।
[1]ਇਸਤ੍ਰੀਆਂ ਦਾ ਗਹਿਣਾ।
[1]ਮੇਲ ਦਿੱਤੀਆਂ।
[1]ਚਮਕ ਭਾਵਰੌਣਕ ਵਿੱਚ।

ਸਭਿ ਕਾ ਦਾਲਿੱਦਰ[1] ਟੂਟਜੋ ॥੪੩॥ — [1]ਗ਼ਰੀਬੀ।
ਦਿਨ ਤੀਨ ਲੂਟ ਤਹਿਂ ਮਾਚੀ।
ਨਹਿਂ ਦੌਲਤ ਕਿਸ ਢਿਗ ਬਾਚੀ।
ਲੁੱਥਨ ਪਰ ਲੁੱਥ ਚਢਾਈ।
ਬੀਥਨ ਮੈਂ[1] ਮਾਰ ਮਚਾਈ ॥੪੪॥ — [1]ਗਲੀਆਂ ਵਿੱਚ।
ਸਭਿ ਭਾਗ ਗਈ ਤੁਰਕਾਨੀਂ।
ਤਜਿ ਸ਼ਹਿਰ ਕਹਿਰ[1] ਡਰ ਮਾਨੀਂ। — [1]ਬਹੁਤਾ।
ਸੈਦਾਨੀਂ[1] ਤਿਯ ਮੁਗਲਾਨੀਂ। — [1]ਸੱਯਦਾਂ ਦੀਆਂ ਇਸਤ੍ਰੀਆਂ।
ਸੇਖਾਨੀਂ ਔਰ ਪਠਾਨੀਂ ॥੪੫॥
ਜਿਨ ਦੁਤੀ ਪੁਰਖ ਨਹਿਂ ਦੇਖਾ।
ਪੜਦੇ ਮੈਂ ਪਲੀਂ ਵਿਸੇਖਾ।
ਪਗ ਧਰ ਪਰ[1] ਕਬੀ ਨ ਲਾਯੋ। — [1]ਧਰਤੀ ਉਪਰ ਪੈਰ।
ਗਾਦੈਲਾ ਪਲੰਘ ਹੰਢਾਯੋ ॥੪੬॥
ਤਨ ਫੁੱਲ ਗੁਲਾਬ ਸਮਾਨੈਂ।
ਅਤਿ ਕੋਮਲ ਕੰਜ ਮਹਾਨੈਂ[1]। — [1]ਕਮਲ ਵਰਗੀਆਂ ਬਹੁਤੀਆਂ ਕੋਮਲ।
ਨਿਜ ਘਰ ਦਰ[1] ਲੌਂ ਨਹਿਂ ਚਾਲੀ। — [1]ਘਰ ਦੇ ਬੂਹੇ ਤੱਕ।
ਵਹਿ ਭਾਗੀ ਜਾਤ ਨਿਰਾਲੀ[1] ॥੪੭॥ — [1]ਵੱਖਰੀ ਭਾਵ ਇਕੱਲੀ।
ਪਗ ਸਿਰ ਤੈ ਨੰਗੀ ਜੈਹੈਂ।
ਨਿਜ ਜਾਨ ਬਚਾਨ ਹਿਤੈ ਹੈਂ।
ਇਕਲੀ ਬਨ ਮੈਂ ਬਿਲਲਾਤੀ।
ਨਹਿਂ ਥੋਰੀ ਦੌਰੀ ਜਾਤੀ ॥੪੮॥
ਜੌ ਹਲ ਹਲ ਡੋਰੀ ਲਾਗੈ।
ਤਜੌਂ ਚੌਕ ਚੌਕ[1] ਸੋ ਭਾਗੈ। — [1]ਤ੍ਰੁੱਬਕ ਤ੍ਰੁੱਬਕ ਕੇ।
ਕਹਿ ਨਹਿਂ ਮਾਰੋ ਵੇ ਭਾਈ।
ਜੁ ਚੈਹੁ ਸੁ ਲੈਹੁ ਮਨਾਈ ॥੪੯॥
ਵਹਿ ਜਾਨਤ ਸਿੰਘ ਹੀ ਮਾਰੈਂ।
ਧਰ ਗਿਰ ਹੈਂ ਖਾਇ ਤਵਾਰੈਂ[1]। — [1]ਭੁਆਟਣੀਆਂ ਖਾ ਕੇ।
ਸਸ ਬਦਨੀ ਰਤਿ ਮਦ ਕਦਨੀ[1]। — [1]ਚੰਦ੍ਰਮਾ ਵਰਗੇ ਮੁਖ ਵਾਲੀਆਂ (ਕਾਮ ਦੀ ਇਸਤ੍ਰੀ) ਰਤੀ ਦਾ ਹੰਕਾਰ ਦੂਰ ਕਰਨ ਵਾਲੀਆਂ।
ਸੋ ਅਦਨੀਂ ਭਈ ਬਿਹਦਨੀਂ[1] ॥੫੦॥ — [1]ਉਹ ਬਹੁਤੀਆਂ ਘਟੀਆ ਹੋ ਗਈਆਂ।
ਮ੍ਰਿਗ ਨੈਨੀ ਸੁਠ ਪਿਕ ਬੈਨੀ[1]। — [1]ਹਰਨਾਂ ਵਰਗੇ ਨੇਤ੍ਰਾਂ ਵਾਲੀਆਂ ਸੁੰਦਰ ਤੇ ਕੋਇਲ ਵਰਗੇ ਬੋਲਾਂ ਵਾਲੀਆਂ।
ਗਜ ਗਾਮਨਿ ਭਾਮਨਿ ਐਨੀ[1]। — [1]ਹਾਥੀ ਦੀ ਚਾਲ ਚਲਣ ਵਾਲੀਆਂ ਚੰਗੀਆਂ ਇਸਤ੍ਰੀਆਂ।
ਬਾਰਨ ਕੇ ਭਾਰਨ ਤੈਹੈਂ[1]। — [1]ਵਾਲਾਂ ਦੇ ਭਾਰਾਂ ਨਾਲ।
ਲਕ ਲਚਕ ਲਚਕ ਬਲ ਖੈਹੈਂ[1] ॥੫੧॥ — [1]ਵਲ ਖਾਂਦੇ ਹਨ।
ਜੋ ਮਿਹਰੀ ਦਿਹਰੀ ਚਢਤੀ[1]। — [1]ਜੋ ਇਸਤ੍ਰੀ ਸਰਦਲ 'ਤੇ ਚੜ੍ਹਦੀ ਹੈ।
ਤਿਹਰੀ ਹ੍ਵੈ ਚਿਹਰੀ ਘਟਤੀ[1]। — [1]ਉਸ ਦੇ ਸਰੀਰ 'ਚ ਤਿੰਨ ਵਲ ਪੈ ਜਾਂਦੇ ਹਨ ਤੇ ਚਿਹਰੇ ਦੀਰੌਣਕ ਘਟ ਜਾਂਦੀ ਹੈ।

| | |
|---|---|
| ਨਵ ਜੋਬਨਿ ਸੋ ਬਨ ਜੋਵਨ[1]। | [1]ਨਵੀਂ ਜੁਆਨੀ ਵਾਲੀਆਂ ਉਹ ਜੰਗਲ ਦੇਖਦੀਆਂ ਹਨ। |
| ਰੋਵਨ ਸੰਗ ਹੋਵਨ ਕੋਵਨ[1] ॥੫੨॥ | [1]ਰੋਣ ਸਮੇਂ ਨਾਲ ਕੌਣ ਹੋਵੇ ਭਾਵ ਕੋਈ ਨਹੀਂ। |
| ਰੰਭਾ[1] ਸੀ ਤੀਯ ਹਜ਼ਾਰੈਂ। | [1]ਸੁਰਗ ਦੀ ਅਪੱਛਰਾਂ। |
| ਏਕਲ ਯੌਂ ਫਿਰਤ ਉਜਾਰੈਂ। | |
| ਜੋ ਬਾਸਮਤੀ[1] ਨਿਤ ਖਾਤੀ। | [1]ਵਧੀਆ ਕਿਸਮ ਦੇ ਚੌਲ। |
| ਵਹਿ ਬੇਰੀ ਬੇਰ ਨ ਪਾਤੀ ॥੫੩॥ | |
| ਇਹੁ ਹਾਲ ਸਭਿਨਿ ਸਿਰ ਬੀਤਾ। | |
| ਨਹਿਂ ਸੰਗ ਕੋਊ ਕਿਨ ਲੀਤਾ। | |
| ਨਹਿਂ ਮਾਤਹਿਂ ਪੂਤ ਗਹਾਯੋ[1]। | [1]ਮਾਤਾ ਨੇ ਪੁੱਤ੍ਰ ਨੂੰ ਨਹੀਂ ਪਕੜਿਆ। |
| ਤੀਆ[1] ਨਹਿਂ ਪੀਆ[2] ਜਗਾਯੋ ॥੫੪॥ | [1]ਪਤਨੀ ਨੇ। [2]ਪਤੀ ਨੂੰ। |
| ਐਸਾ ਗੁਰੁ ਭਾਣਾ ਬਰਤਾ। | |
| ਤੁਰਕਨ ਕੀ ਨਿਕਲੀ ਕਰਤਾ[1]। | [1]ਕੁਝ ਕਰਨ ਦੀ ਸ਼ਕਤੀ। |
| ਸਭਿ ਡਰਿ ਡਰਿ ਉਠਿ ਉਠਿ ਭਾਗੈਂ। | |
| ਕੋਊ ਨਹਿਂ ਅਰਿਓ ਆਗੈਂ ॥੫੫॥ | |
| ਜੋ ਹੁਤੇ ਅਮੀਰ ਵਧੇਰੇ। | |
| ਵਹਿ ਸਭਿ ਤੇ ਭਗੇ ਅਗੇਰੇ। | |
| ਜੋ ਅਰਜੋ ਹਰਜੋ[1] ਬਿਨ ਦੇਰੇ। | [1]ਮਾਰ ਦਿੱਤਾ। |
| ਬਹੁ ਕਰੇ ਤੀਆ ਨਰ ਜ਼ੇਰੇ[1] ॥੫੬॥ | [1]ਇਸਤ੍ਰੀ ਪੁਰਸ਼ ਅਧੀਨ ਕਰ ਲਏ। |
| ਦੈ ਦੈ ਹਥਜਾਰਨ ਚੋਕੈਂ[1]। | [1]ਚੋਭਾਂ। |
| ਧਨ ਨਿਕਲਾਯੋ ਸਭਿ ਰੋਕੈਂ[1]। | [1]ਨਕਦੀ। |
| ਜੋ ਕਬੀ ਨ ਕਿਨੈ ਨਿਹਾਰੀ। | |
| ਤੁਰਕਨ ਕੀ ਸੁੰਦਰ ਨਾਰੀ ॥੫੭॥ | |
| ਸੋ ਫੜਿ ਫੜਿ ਦੇਸੀ ਲੋਗਨ[1]। | [1]ਲੁਟੇਰਿਆਂ ਨੇ। |
| ਕੀਨੀ ਮਨ ਭਾਵਤ ਭੋਗਨ*। | *ਦੇਸੀ ਲੋਗਨ' ਤੋਂ ਭਾਵ ਆਮ ਲੁਟੇਰੇ ਹੈ, ਜਿਨ੍ਹਾਂ ਦਾ ਕੋਈ ਧਰਮ ਈਮਾਨ ਨਹੀਂ ਹੁੰਦਾ। ਉਨ੍ਹਾਂ ਵਲੋਂ ਇਹੋ ਜੇਹੀਆਂ ਇਖ਼ਲਾਕ-ਹੀਨ ਗੱਲਾਂ ਹੋ ਸਕਦੀਆਂ ਹਨ, ਪਰ ਕਲਗੀਧਰ ਦੇ ਸਿੰਘਾਂ ਅੰਦਰ ਅਜਿਹੀ ਗਿਰਾਵਟ ਨਹੀਂ ਆ ਸਕਦੀ। ਉਹ 'ਵੇਖ ਪਰਾਈਆਂ ਚੰਗੀਆਂ ਮਾਵਾਂ ਭੈਣਾਂ ਧੀਆਂ ਜਾਣੈਂ' ਦੇ ਆਦਰਸ਼ 'ਤੇ ਕਾਇਮ ਹਨ। |
| ਕਰਿ ਖ੍ਵਾਰ ਮਾਰ ਪੁਨ ਪਾਵੈਂ[1]। | [1]ਭਾਵ ਫੇਰ ਮਾਰਦੇ ਹਨ। |
| ਧਨ ਦੱਬਯੋ ਸਭਿ ਨਿਕਰਾਵੈਂ ॥੫੮॥ | |
| ਬੰਦੇ ਨੇ ਸੱਤ੍ਰਨ ਕੇਰੇ। | |
| ਬੱਚੇ ਭੀ ਮਾਰਿ ਨਿਬੇਰੇ*। | *ਦੇਖੋ ਅੱਗੇ ਬਿਸ੍ਰਾਮ ਨੰ. ੬ ਦੇ ਅੰਕ ਨੰ. ੧੫੯ ਤੇ * ਨਿਸ਼ਾਨ ਹੇਠਲੀ ਪੈਰ ਟੂਕ। |
| ਜਬਿ ਤੀਨ ਦਿਵਸ ਯੌਂ ਬੀਤੇ। | |
| ਧਨ ਮਨ ਭਾਵਤ ਲੁਟ ਲੀਤੇ ॥੫੯॥ | |
| ਫਿਰ ਬੰਦੇ ਨੇ ਸਭਿ ਹਟਕੇ[1]। | [1]ਰੋਕੇ। |
| ਸਿੰਘ ਉਤਰੇ ਡੇਰੇ ਠਟ ਕੇ[1]। | [1]ਬਣਾ ਕੇ। |

ਬਹੁ ਬੱਕਰੇ ਸਿੰਘਨਿ ਝਟਕੇ।
ਮਦਰਾ ਕੇ ਆਏ ਮਟਕੇ ॥੬੦॥
ਭਰਿ ਪਜਾਲੇ ਸਿੰਘਨਿ ਗਟਕੇ[1]।
ਲੰਗਰ ਤਬਿ ਛਕਯੋ ਡਟ ਕੇ*।

[1]ਪੀਤੇ।

*ਕਵੀ ਜੀ ਨੇ ਏਥੇ ਤੇ ਅੱਗੇ ਹੋਰ ਕਈ ਥਾਈਂ ਸਿੰਘਾਂ ਦੇ ਸ਼ਰਾਬ ਪੀਣ ਬਾਰੇ ਲਿਖਿਆ ਹੈ, ਪਰ ਗੁਰਬਾਣੀ ਵਿੱਚ ਫੁਰਮਾਣ ਹੈ "ਐਸਾ ਮਦੁ ਮੂਲਿ ਨ ਪੀਚਈ ਜੇ ਕਾ ਪਾਰਿ ਵਸਾਇ॥" ਰਹਿਤਨਾਮਾ ਭਾਈ ਦੇਸਾ ਸਿੰਘ ਵਿੱਚ ਲਿਖਿਆ ਹੈ ਕਿ :-"ਪਰ ਨਾਰੀ ਜੂਆ ਅਸਤ, ਚੋਰੀ ਮਦਰਾ ਪਾਨ। ਪਾਂਚ ਐਬ ਇਹ ਜਗਤ ਮੈਂ ਤਜੈ ਸੁ ਸਿੰਘ ਸੁਜਾਨ।" ਉਪ੍ਰੋਕਤ ਉਦਾਹਰਣਾਂ ਤੋਂ ਸਿੱਧ ਹੈ ਕਿ ਸਿੱਖ ਨੂੰ ਕਿਸੇ ਵੀ ਸਮੇਂ ਸ਼ਰਾਬ ਪੀਣ ਦੀ ਆਗਿਆ ਨਹੀਂ। ਹੋ ਸਕਦਾ ਹੈ ਕਿ ਕਵੀ ਜੀ ਨੇ ਅੰਗ੍ਰੇਜ਼ੀ ਰਾਜ ਸਮੇਂ ਫ਼ੌਜਾਂ ਵਿੱਚ ਸ਼ਰਾਬ ਪੀਣ ਦੀ ਚਲਾਈ ਗਈ ਪ੍ਰਪਾਟੀ ਦੇ ਅਸਰ ਹੇਠ ਹੀ ਪੁਰਾਣੇ ਸਿੰਘਾਂ ਬਾਰੇ ਸ਼ਰਾਬ ਪੀਣ ਦਾ ਗ਼ਲਤ ਅੰਦਾਜ਼ਾ ਲਗਾ ਲਿਆ ਹੋਵੇ। ਦੂਜਾ ਕਾਰਨ ਇਹ ਹੈ ਕਿ ਕਵੀ ਜੀ ਭਾਈ ਰਤਨ ਸਿੰਘ ਭੰਗੂ ਦੇ ਪੰਥ ਪ੍ਰਕਾਸ਼ ਨੂੰ ਅਧਾਰ ਬਣਾ ਕੇ ਹੀ ਆਪਣਾ ਸ੍ਰੀ ਗੁਰੁ ਪੰਥ ਪ੍ਰਕਾਸ਼ ਲਿਖ ਰਹੇ ਹਨ। ਭੰਗੂ ਜੀ ਨੇ ਆਪਣੇ ਪੰਥ ਪ੍ਰਕਾਸ਼ ਵਿੱਚ ਬਹੁਤ ਜਗ੍ਹਾ ਸਿੰਘਾਂ ਦੇ ਸ਼ਰਾਬ ਪੀਣ ਬਾਰੇ ਲਿਖਿਆ ਹੈ :-(ਦੇਖੋ ਹੱਥ ਲਿਖਤ ਨੁਸਖਾ, ਜੋ ਇਸ ਸਮੇਂ ਗੁਰੂ ਨਾਨਕ ਯੂਨੀਵਰਸਟੀ ਦੀ ਲਾਇਬਰੇਰੀ ਵਿੱਚ ਪਿਆ ਹੈ। ਟਾਈਪ 'ਚ ਛਾਪਣ ਵਾਲਿਆਂ ਨੇ ਉਨੀਂ ਥਾਈਂ ਪਾਠ ਬਦਲ ਦਿੱਤੇ ਹਨ।) ਜਿਸ ਕਰਕੇ ਕਵੀ ਜੀ ਵੀ ਉਸੇ ਨੂੰ ਸੱਚ ਮੰਨ ਕੇ ਉਸ ਦਾ ਉਲਥਾ ਕਰੀ ਜਾ ਰਹੇ ਹਨ। ਭੰਗੂ ਜੀ ਵੀ ਅੰਗ੍ਰੇਜ਼ੀ ਫ਼ੌਜ ਵਿੱਚ ਭਰਤੀ ਸਨ। ਉਥੇ ਫ਼ੌਜੀ ਸਿੰਘਾਂ ਨੂੰ ਸ਼ਰਾਬ ਪੀਂਦੇ ਵੇਖ ਕੇ ਪੁਰਾਣੇ ਸਿੰਘਾਂ ਬਾਰੇ ਵੀ ਉਨ੍ਹਾਂ ਨੇ ਸ਼ਰਾਬ ਪੀਣ ਦੀ ਗੱਲ ਕਲਪ ਲਈ ਜਾਪਦੀ ਹੈ।

ਗੁਰ ਨੌਮੇਂ ਕੇ ਅਸਥਾਨੈਂ।
ਦਿਨ ਦੁਤੀ ਜਾਇ ਸਿੰਘਾਨੈਂ ॥੬੧॥
ਤੇਹਾਵਲ ਕਰਿ ਬਰਤਾਏ।
ਧਨ ਅਨਗਨ ਭੇਟ ਚਢਾਏ।
ਸੱਯਦ ਸਾਮਾਣੇਂ ਕੇਰੇ।
ਥੇ ਸੂਬੇ ਪਾਸ ਬਧੇਰੇ ॥੬੨॥
ਬਡ ਬਡ ਸਰਦਾਰ ਮੁਸਾਹਿਬ[1]।
ਹੁਸੈਨ ਅਲੀ ਖਾਂ ਨਾਯਬ[1]।
ਥਾ, ਤਿਸ ਹੀ ਕਸਮਾਂ ਖਾ ਕੇ।
ਬਹੁ ਭਾਂਤੈਂ ਬਾਤੈਂ ਲਾ ਕੇ ॥੬੩॥
ਗੁਰ ਤੈ ਪੁਰਿ ਅਨੰਦ ਛੁਡਾਯੋ।
ਫਿਰ ਉਸ ਹੀ ਦਗਾ ਕਮਾਯੋ।
ਸ਼ਾਹਜ਼ਾਦੋਂ ਕੋ[1] ਭੀ ਸੂਬਾ।
ਛੋਰਨ ਥਾ ਲਾਗਜੋ ਖੂਬਾ[1] ॥੬੪॥
ਤਬਿ ਉਸ ਹੀ ਨੇ ਹਟਕੈ ਕੈ[1]।
ਤਰਗੀਬੈਂ ਬਹੁਧਾ ਦੈ ਕੈ[1]।
ਮਿਲਿ ਖਾਨ ਹੁਸੈਨ ਵਗੇਰੈਂ[1]।
ਨੇ, ਕਤਲ ਕਰੇ ਬਿਨ ਦੇਰੈਂ ॥੬੫॥

[1]ਅਹਿਲਕਾਰ।
[1]ਛੋਟਾ ਸੂਬਾ।
[1]ਸਾਹਿਬਜ਼ਾਦਿਆਂ ਨੂੰ।
[1]ਚੰਗੀ ਤਰ੍ਹਾਂ।
[1]ਰੋਕ ਕੇ।
[1]ਬਹੁਤ ਤਰ੍ਹਾਂ ਦੀਆਂ (ਤਰਗੀਬਾਂ) ਯੁਕਤੀਆਂ ਦੇ ਕੇ।
[1]ਆਦਿਕਾਂ ਨੇ।

ਇਹੁ ਸੁਨਿ ਸਭਿ ਬੰਦੇ ਝੇੜਾ[1]। — [1]ਝਗੜਾ।
ਕਿਯ ਹੱਥੋ ਹੱਥ ਨਿਬੇੜਾ।
ਸਭਿ ਲਏ ਦੁਸ਼ਮਨੋ ਤੈ ਹੈਂ।
ਬਦਲੇ ਭਲ ਠੋਕ ਬਜੈ ਹੈਂ ॥੬੬॥
ਸੱਯਦ ਸਾਮਾਣੇ ਕੇਰੇ।
ਥੇ ਕਾਤਲ* ਗੁਰੁ- ਸੁਤੁ ਜੇਰੇ[1]। — [1]ਸਾਹਿਬਜ਼ਾਦਿਆਂ ਦੇ ਜਿਹੜੇ ਕਾਤਲ ਸਨ। *ਸ੍ਰੀ ਗੁਰੂ ਤੇਗ਼ ਬਹਾਦਰ ਜੀ ਨੂੰ ਸ਼ਹੀਦ ਕਰਨ ਵਾਲਾ ਸੱਯਦ ਜਲਾਲ ਦੀਨ ਤੇ ਛੋਟੇ ਸਾਹਿਬਜ਼ਾਦਿਆਂ ਨੂੰ ਜ਼ਿਬਹ ਕਰਨ ਵਾਲੇ ਅਰਥਾਤ ਕੋਹ ਕੋਹ ਕੇ ਮਾਰਨ ਵਾਲੇ ਜੱਲਾਦ ਸ਼ਾਸ਼ਲ ਬੇਗ ਤੇ ਬਾਸ਼ਲ ਬੇਗ ਸਮਾਣੇ ਦੇ ਹੀ ਸੱਯਦ ਸਨ।
ਸੋ ਸਭਿ ਹੀ ਯੁਤ ਪਰਵਾਰੈਂ।
ਕਰਿ ਬੁਰੀ ਦਸ਼ਾ ਸੋ ਮਾਰੈਂ[1] ॥੬੭॥ — [1]ਮਾਰ ਦਿੱਤੇ।
ਸੱਯਦੋਂ ਕਾ ਕੂਚਾ[1] ਸਾਰਾ। — [1]ਗਲੀ।
ਕਰਿ ਆਮ ਕਤਲਿ ਓਜਾਰਾ[1]। — [1]ਸਾਰਾ ਕਤਲ ਕਰ ਕੇ ਉਜਾੜ ਦਿੱਤਾ।
ਇਹੁ ਕਲਿਜੁਗ ਨਾ, ਕਰਿ ਜੁਗ ਹੈ[1]। — [1]ਕਰਨ ਦਾ ਸਮਾਂ ਹੈ।
ਜੋ ਕਰਿ ਹੈ ਸੋਈ ਭੁਗ ਹੈ[1] ॥੬੮॥ — [1]ਭੋਗਦਾ ਹੈ।
ਪਰ ਏਕ ਬਾਂਸ ਕੀ ਆਗੀ[1]। — [1]ਅੱਗ।
ਬਹੁ ਬਨ ਕੋ ਜਾਰਤ ਲਾਗੀ[1]। — [1]ਲੱਗੀ ਹੋਈ ਸਾਰੇ ਜੰਗਲ ਨੂੰ ਸਾੜ ਦੇਂਦੀ ਹੈ।
ਡੋਬਤ ਇਕ ਪਾਪੀ ਬੇੜੈਂ।
ਲਿਬੜੀ ਇਕ ਭੈਂਸ ਲਿਬੇੜੈਂ ॥੬੯॥
ਤਹਿਂ ਠਾਂ ਥੇ ਬੀਸਕ ਪਾਪੀ।
ਜਿਨ ਬਦਲੇ ਬਸਤੀ ਖਾਪੀ[1]। — [1]ਨਾਸ ਕੀਤੀ।
ਤੁਰਕਨਿ ਥਾ ਜੈਸਾ ਕੀਆ।
ਤੈਸਾ ਫਲ ਬੰਦੇ ਦੀਆ ॥੭੦॥

ਦੋਹਰਾ:

ਮੜਲ[1] ਕੌਮ ਤੁਰਕਾਨ ਕੋ, — [1]ਗੋਤ।
ਹੁਤੋ ਤਹਾਂ ਬਡ ਜੋਰ।
ਸੱਯਦ ਮੁਗਲ ਪਠਾਨ ਭੀ,
ਸ਼ੇਖ ਦਏ ਸਭਿ ਤੋਰ[1] ॥੭੧॥ — [1]ਭਾਵ ਖ਼ਤਮ ਕਰ ਦਿੱਤੇ।
ਐਸਾ ਗਾਰਤ[1] ਅਤਿ ਕਰਜੋ, — [1]ਬਰਬਾਦ, ਤਬਾਹ।
ਤਾਬ[1] ਨ ਆਯੋ ਫੇਰ। — [1]ਰੌਣਕ (ਚਮਕ ਦਮਕ) ਵਿੱਚ।
ਅਬ ਲੌਂ ਖੋਲੇ[1] ਪਰੇ ਹੈਂ, — [1]ਢੱਠੇ ਮਕਾਨ।
ਤਾਂ ਕੇ ਅਧਿਕ ਚੁਫੇਰ ॥੭੨॥
ਗਾਥ ਟੁਹਾਣੇ ਕੈਂਥਲੈ,
ਸਾਮਾਣੇ ਕੀ ਗਾਇ।
ਉਤਰਜੋ ਪਿਖ ਕੈ ਪੰਥ ਕੋ,
ਇਸਥਤਿ ਭਯੋ ਅਧਜਾਇ ॥੭੩॥

ਇਤਿ ਸ੍ਰੀ ਗੁਰੁ ਪੰਥ ਪ੍ਰਕਾਸ਼ ਗ੍ਰੰਥੇ ਉੱਤ੍ਰਾਰਧੇ ਗਜਾਨ ਸਿੰਘ ਵਿਰਚਿਤੇ

## ੫. {ਕੁੰਜ ਪੁਰਾ, ਦਾਮਲਾ, ਟੇਹਾ, ਧੀਣ ਮੁਲਾਣਾ ਅਤੇ ਸਢੌਰਾ ਫ਼ਤਹ ਕਰਨਾ}

ਦੋਹਰਾ:

ਰਚੇ ਅਖਰ ਜਿਨ ਅਖਰ ਪਦ
ਦਾਇ, ਅਖਰ ਤਿਹ ਹਾਨ[1]।

[1]ਜਿਸ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਜੀਵਾਂ ਨੂੰ (ਅਖਰ) ਅਬਿਨਾਸੀ ਪਦਵੀ ਦੇਣ ਲਈ ਅਤੇ ਉਨ੍ਹਾਂ ਦੇ ਮੱਥੇ ਦੇ ਮਾੜੇ (ਅਖਰ) ਲੇਖਾਂ ਨੂੰ ਮੇਟਣ ਵਾਸਤੇ (ਅਖਰ) ਗੁਰਮੁਖੀ ਅੱਖਰ ਬਣਾਏ ਹਨ।

ਅਖਰ ਗਜਾਨ ਲਹਿ ਅਖਰ ਤੂੰ,
ਭਵੈਂ ਅਖਰ ਹਰਿ ਗਜਾਨ[1] ॥੧॥

[1]ਗਿਆਨ ਸਿੰਘ ਕਹਿੰਦਾ ਹੈ (ਕਿ ਹੇ ਮਨ!) ਉਨ੍ਹਾਂ ਸਤਿਗੁਰਾਂ ਦੇ (ਅਖਰ) ਉਪਦੇਸ਼ ਦੁਆਰਾ ਜੇ ਤੂੰ ਗਿਆਨ ਪ੍ਰਾਪਤ ਕਰ ਲਵੇਂ ਤਾਂ (ਅਖਰ) ਅਖੀਰ ਨੂੰ ਤੂੰ ਵੀ (ਅਖਰ) ਪਾਰਬ੍ਰਹਮ ਸਰੂਪ ਹੀ ਹੋ ਜਾਵੇਂਗਾ।

ਦੁਤੀ ਗੁਰੂ ਆਦੁਤੀ ਕੋ,
ਭਾਵੈਂ ਦੁਤੀ ਬਿਦਾਰਿ[1]।

[1]ਅਦੁੱਤੀ ਸਰੂਪ (ਜਿਸ ਵਰਗਾ ਹੋਰ ਕੋਈ ਨਹੀਂ) ਦੂਜੇ ਸਤਿਗੁਰਾਂ ਨੂੰ ਤਾਂ ਚੰਗਾ ਲਗੇਂਗਾ (ਜੇ ਤੂੰ) ਦ੍ਵੈਤ ਨੂੰ (ਆਪਣੇ ਵਿੱਚੋਂ) ਨਾਸ ਕਰ ਦੇਵੇਂਗਾ।

ਦੁਤੀ ਬੰਦਿ ਕਰ ਬੰਦਿ ਕੈ,
ਬਰਨੌਂ ਗਾਥ ਉਦਾਰ[1] ॥੨॥

[1]ਏਸੇ ਲਈ ਮੈਂ ਦੋਨੋਂ ਹੱਥ ਬੰਨ੍ਹ ਕੇ ਨਮਸ਼ਕਾਰ ਕਰ ਕੇ ਪੰਥ ਦੀ ਸ੍ਰੇਸ਼ਟ ਕਥਾ ਦਾ ਵਰਣਨ ਕਰਦਾ ਹਾਂ।

ਕੁੰਜ ਪੁਰਾ ਅਰ ਦਾਮਲਾ,
ਟੇਹਾ[1] ਫੌਜ ਤੁਰਕਾਨਿ[2]।
ਸਾਢੋਰੇ ਲੌਂ ਜੀਤ ਜਜੋਂ,
ਭਵੈ[1] ਸੁ ਕਰੌਂ ਬਖਾਨ ॥੩॥

[1]ਪਿੰਡ। [2]ਤੁਰਕਾਂ ਦੀ ਫੌਜ ਉੱਤੇ।

[1]ਜਿਵੇਂ ਜਿੱਤ ਹੋਵੇਗੀ।

ਸੋਰਠਾ:

ਸਾਮਾਣੇ ਕਾ ਹਾਲ,
ਨਾਜ਼ਮ[1] ਸੁਨਿ ਸਾਰ੍ਹੰਦ ਕੋ।
ਮਨ ਅਤਿ ਭਯੋ ਬਿਹਾਲ[1],
ਕਾਂਪਜੋ ਕਦਲੀ ਪੌਨ ਜਿਮ[1] ॥੪॥

[1]ਸੂਬਾ (ਵਜੀਦ ਖਾਂ)।

[1]ਦੁਖੀ।

[1]ਜਿਵੇਂ ਹਵਾ ਨਾਲ ਕੇਲਾ ਕੰਬਦਾ ਹੈ।

ਦੋਹਰਾ:

ਹੇਤ ਭੇਤ ਲੈਬੇ ਪਠੇ,
ਫਿਰ ਖੁਫੀਆ ਨਿਜ ਦੂਤ[1]।
ਬੰਦੋਬਸਤ ਨਹਿ ਹੋਤ ਪਿਖਿ,
ਭਾਖਤ ਭਯੋ ਕਸੂਤ[1] ॥੫॥

[1]ਗੁਪਤ ਸਿਪਾਹੀ।

[1]ਕਹਿੰਦਾ ਹੈ ਕਿ ਬੜੀ ਕਸੂਤੀ ਗੱਲ ਹੋਈ।

ਬਿਗਰ ਰਹਜੋ ਥਾ ਸਿਲਸਿਲਾ,
ਪਤਿਸ਼ਾਹੀ ਤਬਿ ਸਾਰ[1]।
ਨਹਿਂ ਮੱਦਦਿ ਕਿਸ ਦਿਸਾ ਤੈ,
ਮਿਲਤੀ ਦੇਖ ਵਿਚਾਰਿ ॥੬॥

[1]ਸਾਰਾ।

ਬਿਗਰ ਮੁਲਕ ਭੀ ਥਾ ਮਿਲਿਓ,
ਬਹੁਤਾ ਬੰਦੇ ਸੰਗ।
ਜੁਲਮਨ ਤੇ ਨੌਰੰਗ ਕੇ,
ਹਿੰਦੁ ਅਤੀ ਥੀ ਤੰਗ ॥੭॥

ਦੂਤੋਂ ਨੈ ਭੀ ਆਇ ਜਬਿ,
ਪੇਖਯੋ ਜ਼ੋਰ ਪ੍ਰਤਾਪ।
ਬੰਦੇ ਕਾ[1], ਸਭਿ ਲਿਖ ਪਠਯੋ, — [1]ਬੰਦੇ ਦਾ ਜ਼ੋਰ ਤੇ ਪ੍ਰਤਾਪ।
ਸੂਬੇ ਪਾਸ ਅਮਾਪ[1] ॥ ੮ ॥ — [1]ਬਹੁਤਾ।
ਚੋਰ ਰਾਠ[1] ਜਨ ਧਾੜਵੀ, — [1]ਲੜਾਕੇ।
ਥੇ ਬਹੁ ਬੰਦੇ ਸਾਥ।
ਸੋਚ ਏਹੁ ਸੂਬੇ ਤਬੈ,
ਚੁਕਯੋ ਨ ਇਨ ਸੋਂ ਹਾਥ ॥ ੯ ॥
ਫਿਰ ਪ੍ਰਭੁ ਜੈਸੇ ਕਰਯੋ ਚਹਿ,
ਫੇਰਤ ਤੈਸੀ ਬੁੱਧਿ।
ਕੰਸ, ਜਰਾ-ਸਿੰਧੁ ਪੇਖ ਭੀ,
ਗਾਫਲ ਰਹੇ ਅਬੁੱਧਿ[1] ॥ ੧੦ ॥ — [1]ਬੁਧੀ ਤੋਂ ਬਿਨਾਂ ਹੋ ਕੇ ਲਾ-ਪ੍ਰਵਾਹ ਰਹੇ।

ਰਸਾਵਲ ਛੰਦ:

ਇਤ ਬੰਦੇ ਜਬਿ ਕਪਟ ਭੇਸਿ[1] — [1]ਛਲ ਦੇ ਲਿਬਾਸ ਵਿੱਚ।
ਜਾਸੂਸ[1] ਪਛਾਨੇ। — [1]ਭੇਤ ਲੈਣ ਵਾਲਿਆਂ ਨੂੰ।
ਸਿੱਖਨ ਤੈਂ ਪਕਰਾਇ ਮੰਗਾਇ,
ਕੁਟਾਇ ਮਹਾਨੇ।
ਤਜ ਕਰਿ ਫਿਰ ਯੌਂ ਕਹਯੋ,
ਜਾਹੁ ਤੁਮ ਨਿਕਟ ਬਜੀਦੇ।
ਹਮਰੀ ਤਰਫੋਂ ਕਹਯੋ ਤਾਂਹਿ,
ਯੌਂ ਕਰਿ ਤਾਗੀਦੇ[1] ॥ ੧੧ ॥ — [1]ਪਕਿਆਈ ਕਰਕੇ।
ਆਯੋ ਬੰਦਾ ਗੁਰੂ-ਸਿੱਖ,
ਤੁਮ ਹੋ ਹੁਸ਼ਯਾਰੇ।
ਦੁਖ ਦੈ ਤੁਮ ਕੋ ਮਾਰਿ,
ਫੇਰ ਸਰਹੰਦ ਉਜਾਰੇ।
ਯੌਂ ਸੁਨਿ ਦੂਤਨਿ ਜਾਇ,
ਕਹਯੋ ਸਭਿ ਸੂਬੈ ਪਾਸੈਂ।
ਸੁਨ ਕਰਿ ਉਡੇ ਹਵਾਸ[1], — [1]ਸਮਝਾਂ, ਗਿਆਨ ਸ਼ਕਤੀਆਂ।
ਤ੍ਰਾਸ ਅਤਿ ਭਯੋ ਹਿਰਾਸੈਂ[1] ॥ ੧੨ ॥ — [1]ਬਹੁਤੇ ਭੈ ਨਾਲ ਡਰ ਗਿਆ।
ਕਹੇ ਭਾਗ ਕਿਤ ਜਾਉਂ,
ਨਹੀਂ ਅਬਿ ਕੋਊ ਠਿਕਾਨਾ।
ਮਰਨਾ ਆਯੋ ਮੋਹਿ ਅਬੈ,
ਦੁਖ ਪਾਯ ਮਹਾਨਾ।
ਭਯੋ ਅਧਿਕ ਭੈ-ਮਾਨ,
ਬਜੀਦਾ ਥਰ ਥਰ ਕਾਂਪੈ।
ਜਯੋਂ ਕਰਿ ਤੀਛਨ ਬਹੈ ਬਜਾਰ,

ਕਦਲੀ ਬਨ ਜਾਪੈ[1] ॥੧੩॥ — [1]ਜਿਵੇਂ ਤਿੱਖੀ ਹਵਾ ਦੇ ਵਗਣ ਨਾਲ ਕੇਲਿਆਂ ਦਾ ਬਾਗ ਕੰਬਦਾ ਜਾਣੀਦਾ ਹੈ।

ਸੁਨੀ ਬਾਤ ਯਹਿ ਸ਼ਹਿਰ,
ਕਹਿਰ ਕੀ[1] ਜਬਿ ਹੀ ਸਾਰੇ। — [1]ਦੁੱਖ ਦੀ।
ਸਿਰ ਧੁਨ[1] ਹਾਥ ਮਰੋਰਿ, — [1]ਸਿਰ ਹਿਲਾ ਕੇ।
ਲੋਗ ਪਛੁਤਾਹਿੰ ਅਪਾਰੇ।
ਆਪਸ ਮੈਂ ਮਿਲਿ ਕਹੈਂ,
ਐਸ ਬਿਧਿ ਸਭਿ ਨਰ ਨਾਰੀ।
ਖਾਨ ਬਜੀਦੇ ਦੁਸ਼ਟ,
ਪਾਪ ਜੋ ਕੀਨੋ ਭਾਰੀ ॥੧੪॥
ਨਾਹਕ ਗੁਰਿ ਸੁਤ ਸ਼ੀਰ-ਖੋਰ[1], — [1]ਦੁੱਧ ਪੀਂਦੇ ਭਾਵ ਮਾਸੂਮ।
ਇਨ ਕਤਲ ਕਰਾਏ।
ਦਸਮ ਗੁਰੂ ਸੁਨਿ ਕੋਪ
ਹੋਇ, ਦਿਯ ਸਾਪ ਮਹਾਂਏਂ।
ਜੜ ਸਰੂੰਦ ਕੀ ਜਾਇ,
ਮਰੈ ਨਾਜ਼ਮ ਦੁਖ ਪਾਈ।
ਪਤਿਸ਼ਾਹੀ ਚੋਗਤਨ ਕੇਰ,
ਸਰਪਰ[1] ਉਠ ਜਾਈ ॥੧੫॥ — [1]ਜ਼ਰੂਰ ਬਰ ਜ਼ਰੂਰ।
ਰਾਜ ਖਾਲਸਾ ਕਰੈ, ਫੇਰ
ਪਰਜਾ ਸੁਖਦਾਈ।
ਵਹੀ ਬਾਤ ਅਬਿ ਠੀਕ ਸਾਚ,
ਹੋਨੇ ਪਰ ਆਈ।
ਕਹਤ ਸਿਆਣੇ ਲੋਗ, ਠੀਕ
ਮਸਲਾ[1] ਯਹਿ ਭਾਈ। — [1]ਕਹਾਵਤ, ਅਖਾਣ।
ਗਾਮ ਉਜਾਰਤ ਦੁਸ਼ਟ ਪੈਂਚ,
ਨ੍ਰਿਪ ਦੇਸਹਿੰ ਤਾਂਈਂ[1] ॥੧੬॥ — [1]ਦੁਸ਼ਟਰਾਜਾ ਦੇਸ਼ ਨੂੰ ਉਜਾੜ ਦੇਂਦਾ ਹੈ।
ਕਰਿ ਕੁਸੰਗੀਅਨ ਸੰਗ,
ਦੂਖ ਕਿਸ ਨੈ ਨਹਿੰ ਪਾਯੋ।
ਰਾਵਨ ਬਸਯੋ ਪੜੋਸ[1], — [1]ਗੁਆਂਢ।
ਸਿੰਧੁ ਸਿਰਿ ਪਾਜ ਬੰਧਾਯੋ[1]। — [1]ਸਮੁੰਦਰ ਨੇ ਸਿਰ 'ਤੇ ਪੁਲ ਬੰਨ੍ਹਵਾਇਆ।
ਸਾਂਬੇ[1] ਠੱਠਾ ਕੀਨ, — [1]ਜਾਮਵਤੀ ਦੇ ਪੇਟੋਂ ਕ੍ਰਿਸ਼ਨ ਦਾ ਪੁੱਤਰ, ਸਾਂਬ।
ਬੰਸ ਜਾਦਵ ਸਭਿ ਘਾਯੋ।
ਸਿੰਧ ਅਵਗਜਾ ਕਰੀ,
ਸਰਬ ਜੀਵਨ ਦੁਖ ਪਾਯੋ* ॥੧੭॥ — *ਅੰਕ ਨੰ. ੧੭ ਦੀ ਚੌਥੀ ਤੁਕ ਅੰਮ੍ਰਿਤਸਰ ਐਡੀਸ਼ਨ ਚੋਂ ਲਈ ਹੈ।
ਦੁਰਜੋਧਨਿ ਆਨੀਤ[1] ਕਟਕ[2] — [1]ਖੋਟੀ ਨੀਤੀ। [2]ਦਲ, ਫ਼ੌਜ।
ਕੌਰਵ ਸਿਰ ਆਈ।
ਰਾਵਨ ਕੀਨ ਕੁਕਰਮ,

ਸੈਂਨ ਅਸੁਰਨ[1] ਕੀ ਘਾਈ। [1]ਦੈਂਤਾਂ ਦੀ।
ਤਜੋਂ ਅਬਿ ਹਮ ਸੋਂ ਹੋਇ,
ਐਸ ਸਰਹੰਦੀ ਕੈਹੈਂ।
ਸੰਗਤ ਗੁਰ ਕੀ ਤਹਾਂ ਜੁ ਥੀ,
ਸੋ ਅਤਿ ਪਛੁਤੈਹੈਂ ॥੧੮॥
ਮਰੈ ਮਸੰਦ ਸੁਲੱਖਣਾ[1], [1]ਮਸੰਦ ਦਾ ਨਾਮ।
ਜੜ ਤਿਹ ਜਾਵੈ ਮਾਰੀ।
ਸਾਹਬਜ਼ਾਦਜੋਂ ਹੇਤ
ਨ ਦੌਲਤ ਦਈ ਹਮਾਰੀ।
ਮੋਤੀ ਹੀਰਾ ਕਨਕ[1], [1]ਸੋਨਾ।
ਤਿਨੋਂ ਕੇ ਸਮ ਹਮ ਦੇਤੇ।
ਤੁਰਕਨ ਤੈ ਗੁਰੁ ਸੁਤ ਛੁਡਾਇ,
ਜਗ ਮੈਂ ਜਸ ਲੇਤੇ ॥੧੯॥
ਸੋ ਧਨ ਹਮਰਾ ਸਭੀ ਬਜਰਥ,
ਅਬਿ ਲੂਟਜੋ ਜੈਹੈ।
ਯਾ ਬਿਧਿ ਬੀਚ ਸਰੂੰਦ,
ਬਾਤ ਤਬਿ ਘਰ ਘਰ ਹ੍ਵੈ ਹੈ ॥੨੦॥
ਦੋਹਰਾ:
ਸ਼ਹਿਰ ਸਮਾਣਾ ਲੁਟਜੋ ਜਬਿ,
ਇਤ ਬੰਦੇ ਕਰਿ ਗੌਰ।
ਲੋਗ ਲੁਟੇਰੇ ਧਾਰਵੀ,
ਆਇ ਮਿਲੇ ਬਹੁ ਔਰ ॥੨੧॥
ਚੌਪਈ:
ਜਬਿ ਬੰਦੇ ਨੇ ਹਤਜੋ ਸਮਾਨਾ।
ਪਰੀ ਦੇਸ ਮੈਂ ਧਾਂਕ[1] ਮਹਾਨਾ। [1]ਦਬਦਬਾ।
ਦੇਸ ਮਾਲਵੇ ਕੇਰ ਅਪਾਰੈਂ।
ਅਏ ਧਾੜਵੀ ਲੋਗ ਹਜ਼ਾਰੈਂ ॥੨੨॥
ਲਾਲਚ ਲੂਟ ਸਭਿਨਿ ਕੋ ਹੋਵਾ।
ਬੰਦੇ ਕੋ ਗੁਰੁ ਪ੍ਰਭੁ ਨਿਜ ਜੋਵਾ।
ਅੱਸ੍ਰ ਨਗਾਰੇ ਸ਼ਸਤਰ ਚੰਗੇ।
ਲਏ ਸਮਾਣਜੋਂ ਪੰਥ ਨਿਸੰਗੇ ॥੨੩॥
ਲਸ਼ਕਰ ਬਨਿਯੋ ਬੰਦੇ ਕੇਰਾ।
ਬਡ ਭਾਰੀ ਅਤਿ ਬਲੀ ਲੁਟੇਰਾ।
ਗਾਰਤ[1] ਕੂਟ ਸਮਾਣੇਂ ਤਾਈਂ। [1]ਤਬਾਹ ਕਰਕੇ।
ਚਢੇ ਜਬੈ ਪੁਨ ਧੌਂਸ ਬਜਾਈ ॥੨੪॥
ਸੈਫ ਅਲੀ ਖਾਂ ਕਾ ਸੁਤ ਤਬੈ।
ਅਕਬਰ ਅਲੀ ਖਾਨ ਡਰਿ ਦਬੈ[1]। [1]ਦਬ ਗਿਆ।

ਮਿਲਯੋ ਨਜ਼ਰ ਘੋੜਾ ਲੈ ਆਏ।
ਸੋ ਬੰਦੇ ਲਿਯ ਸੰਗ ਮਿਲਾਏ ॥੨੫॥
ਤਿਸ ਕੇ ਬਾਪ ਸੈਫ ਖਾਂ ਪੀਨੀ[1]।
ਨੌਮ ਗੁਰੂ ਕੀ ਸੇਵਾ ਕੀਨੀ।
ਸੈਫਾਵਾਦ ਗਾਮ ਤਿਸ ਕੇਰੋ।
ਯਾਂ ਤੇ ਲੁਟਯੋ ਨ ਬੰਦੇ ਹੇਰੋ ॥੨੬॥
ਹਾਕਮ ਥਾ ਜੁ ਸਨ੍ਹੌਰਹਿਂ ਕੇਰੋ।
ਮਿਲਯੋ ਆਨਿ ਡਰਿ ਮਾਨਿ ਬਧੇਰੋ।
ਅਕਬਰ ਅਲੀ ਖਾਨ ਕੇ ਕਹੇ।
ਛੋਡਯੋ ਸੋ ਪੰਜ ਘੋੜੇ ਲਹੇ ॥੨੭॥
ਡੇਰਾ ਕਰਿ ਸਨ੍ਹੌਰ ਢਿਗ ਦੀਨਾ।
ਖਰਚ ਸਮਾਨ ਤਿਸੀ ਤੇ ਲੀਨਾ।
ਸੈਨ ਲੁਟੇਰੀ ਹੜ੍ਹ ਜਲ ਨਜਾਈਂ।
ਦੇਸ਼ ਉਜਾਰ ਕਰਤ ਬਹੁ ਜਾਈ ॥੨੮॥
ਆਗੇ ਗ੍ਰਾਮ ਜੁ ਤੁਰਕਨ ਆਵੈਂ।
ਉਨ ਕੇ ਹਿੰਦੂ ਜ਼ੁਲਮ ਸੁਨਾਵੈਂ।
ਜਿਸ ਪਰ ਬੰਦਾ ਆਗਜਾ ਦੈਹੀ।
ਲੂਟ ਕੂਟ ਸਿੰਘ ਤਿਸ ਕੋ ਲੈਹੀਂ ॥੨੯॥
ਤਟ ਜਮਨਾ ਲੌਂ ਪਹੁੰਚੇ ਜਾਈ।
ਕਜਾਮਤ ਤੁਰਕਨ ਕੋ ਦਿਖਰਾਈ।
ਕੁੰਜਪੁਰਾ ਥਾ ਗਾਮ ਤੁਰਕਾਨੀ।
ਸੋ ਬੰਦੇ ਚਲਿ ਕੀਨੋ ਫਾਨੀ[1] ॥੩੦॥
ਹਸਮਤ ਖਾਨ ਨਵਾਬ ਪਠਾਨੋ।
ਥਾ ਜੁ ਤਹਾਂ ਕਾ ਹਾਕਮ ਜਾਨੋ।
ਸਾਰ[1] ਪਾਇ ਸੋ ਗਯੋ ਪਲਾਹੀ[2]।
ਲਰੇ ਤਾਂਹਿ ਕੇ ਕਿਛੁਕ ਸਿਪਾਹੀ ॥੩੧॥
ਮਾਰ ਕੂਟ ਸਿੰਘਨ ਸੋ ਲੀਏ।
ਕਾਜੀ ਕਤਲ ਤਹਾਂ ਕੇ ਕੀਏ।
ਸਾਹਬਜ਼ਾਦਜੋਂ ਪੈ ਉਨ ਫਤਵਾ[1]।
ਦੀਓ ਥਾ ਮਾਰੇ ਯੌਂ ਅਤੁਵਾ[1] ॥੩੨॥
ਤਹਿਂ ਤੇ ਜਾਇ ਦਾਮਲਾ ਮਾਰਯੋ।
ਲੂਟ ਕਤਲ ਕਰਿ ਭਲੇ ਉਜਾਰਯੋ।
ਸਜ਼ਾ ਪਠਾਨੋ ਕੋ ਸੋ ਦੀਨੀ।
ਨਿਮਕ ਹਰਾਮੀ ਥੀ ਜੋ ਕੀਨੀ ॥੩੩॥
ਸੋ ਸਭ ਹਾਲ ਗਾਥ ਗੁਰੁ ਮੈਂ ਹੈ।
ਲਿਖਯੋ ਹਮੈਂ ਪਿਖਯੋ ਜੋ ਚੈਹੈ[1]।
ਸੋ ਗੁੱਸਾ ਸਿੰਘੋਂ ਨੇ ਕਾਢਾ।

[1]ਬਹੁਤੀ।
[1]ਤਬਾਹ, ਨਾਸ।
[1]ਖ਼ਬਰ। [2]ਨੱਸ ਗਿਆ।
[1]ਸ਼ਰ੍ਹਾ ਦਾ ਹੁਕਮ (ਅ) ਧਾਰਮਕ ਫ਼ੈਸਲਾ।
[1]ਬਹੁਤ ਬੁਰੀ ਤਰ੍ਹਾਂ।
[1]ਜੋ ਵੇਖਣਾ ਚਾਹੁੰਦਾ ਹੈ (ਉਥੋਂ ਵੇਖ ਲਵੇ)।

ਲੂਟਯੋ ਕੂਟਯੋ ਤਿਨ ਕੋ ਗਾਢਾ[1] ॥੩੪॥ — [1]ਤਕੜਾ।
ਅਬ ਥੀ ਸੋ ਬੰਦੇ ਕੇ ਆਗੇ।
ਲਰੇ ਨ ਮਰੇ ਕੂਰ ਹ੍ਵੈ ਭਾਗੇ।
ਤਹਿਂ ਤੇ ਹਟ ਪਾਛੇ ਫਿਰ ਬੰਦਾ।
ਕਰਤ ਹਾਲ ਤੁਰਕਨ ਕਾ ਮੰਦਾ ॥੩੫॥
ਟੇਹੇ ਗਾਮ ਨਿਕਟ ਕਰਿ ਡੇਰਾ।
ਧੀਂਣ ਮੁਲਾਣਾ[1] ਲੁਟਯੋ ਬਧੇਰਾ। — [1](ਪਿੰਡ)।
ਰੰਘੜ ਟੇਹੇ ਕੇ ਨਜ਼ਰਾਨਾ।
ਲੈ ਕਰਿ ਮਿਲੇ ਜਾਇ ਅਗਵਾਨਾ ॥੩੬॥
ਇਸ ਤੇ ਸੋ ਨਹਿਂ ਲੂਟੇ ਮਾਰੇ।
ਲੰਗਰ ਕੀਨੇ ਸਿੰਘਨ ਤਜਾਰੇ ॥੩੭॥
ਦੋਹਰਾ:
ਕਿਸੀ ਕਾਮ ਹਿਤ ਗਾਮ ਮੈਂ,
ਗਏ ਸਿੰਘ ਜਬਿ ਚਾਰ।
ਗਊ ਘਾਤ ਹੋਤਾ ਪਿਖਯੋ,
ਉਨ ਤਿਸ ਗਾਮ ਮਝਾਰ ॥੩੮॥
ਚੌਪਈ:
ਪੇਖਿ ਸਿੰਘ ਸੋ ਰਹਿ ਨ ਸਕਾਏ।
ਜਾਗਯੋ ਅਤੀ ਬੀਰ ਰਸ ਆਏ।
ਥੀਂ ਸ਼ਮਸ਼ੇਰੈਂ[1] ਤਿਨੈਂ ਗਰੇ ਹੈਂ। — [1]ਤਲਵਾਰਾਂ।
ਸਮ ਸ਼ੇਰੈਂ[1] ਸੋ ਧਾਇ ਪਰੇ ਹੈਂ ॥੩੯॥ — [1]ਸ਼ੇਰਾਂ ਵਾਂਗ।
ਦੋਇ ਗਾਇਂ ਉਨ ਜਾਇ ਛੁਡਾਈਂ।
ਤੁਰਕ ਪਾਂਚ ਸਤ ਰਾਖੇ ਥਾਂਈਂ[1]। — [1]ਥਾਂਵੱਖੇ, ਭਾਵ ਮਾਰ ਦਿੱਤੇ।
ਔਰ ਪਰੇ ਤਿਨ ਪਰ ਬਹੁ ਆਈ।
ਚਾਰੋਂ ਸਿੰਘਨਿ ਸ਼ਹੀਦੀ ਪਾਈ ॥੪੦॥
ਬੰਦੇ ਹਾਲ ਏਹ ਜਬਿ ਪਾਯੋ।
ਕਤਲ ਲੂਟ ਸੋ ਗਾਮ ਕਰਾਯੋ।
ਤੁਰਕ ਤਹਾਂ ਕੇ ਗਏ ਪਲਾਈ।
ਸਜ਼ਾ ਕਰਮ ਖੋਟੇ ਕੀ ਪਾਈ ॥੪੧॥
ਤੀਨ ਹਜ਼ਾਰ ਜਰਾਰ ਸਵਾਰਾ[1]। — [1]ਲੜਾਕੇ ਅਸਵਾਰ।
ਉਤਰਯੋ ਮੁਸਤਾਵਾਦ ਮਝਾਰਾ।
ਆਏ ਸੋ ਪਸ਼ੌਰ ਕੀ ਓਰੋਂ।
ਚਾਲੇ ਦੱਖਨ ਦਿਸ਼ਾ ਬਹੋਰੋ ॥੪੨॥
ਜਾਇ ਤੁਰਕ ਤਿਨ ਪਾਸ ਪੁਕਾਰੇ।
ਬਹੁ ਗ੍ਰਾਮਨ ਕੇ ਹੋਇ ਦੁਖਾਰੇ।
ਹੁਤੋ ਤੋਪਖਾਨਾ ਤਿਨ ਸੰਗੈਂ।
ਤਿਨ ਚਢਿ ਆਨਿ ਮਚਾਯੋ ਜੰਗੈਂ ॥੪੩॥

ਇਤ ਤੈ ਲੈ ਸਿੰਘਨ ਕੋ ਬੰਦੇ।
ਕੀਨੋ ਤਿਨ ਸੋਂ ਜੰਗ ਅਮੰਦੇ[1]। [1]ਤੇਜ਼ੀ ਨਾਲ।
ਲੋਗ ਲੁਟੇਰੇ ਹੁਤੇ ਅਪਾਰੈਂ।
ਜੋ ਥੇ ਬੰਦੇ ਸੰਗ ਹਜ਼ਾਰੈਂ ॥੪੪॥
ਤਿਨੋਂ ਨ ਝਾਲ ਤੋਪ ਕੀ ਝਾਲੀ।
ਭਾਗ ਗਏ ਇਤ ਉਤ ਦਰਹਾਲੀ[1]। [1]ਛੇਤੀ।
ਹੁਤੇ ਪਠਾਨ ਸਿਪਾਹੀ ਬਾਂਕੇ।
ਦਾਨ ਕੁਵਾਯਦ[1] ਅਤੀ ਲੜਾਕੇ ॥੪੫॥ [1]ਪ੍ਰੇਡ (ਫ਼ੌਜੀ ਨੇਮਾਂ ਅਨੁਸਾਰ ਕਸਰਤ) ਦੇ ਜਾਨਣ ਵਾਲੇ।
ਉਨ ਬੰਦੇ ਕਾ ਦਲ ਬਿਚਲਾਯੋ[1]। [1]ਖਿੰਡਾ ਦਿੱਤਾ।
ਮਾਰਿ ਪਿਛਾਹਾਂ ਦੂਰ ਹਟਾਯੋ।
ਤੱਤ੍ਵ ਖਾਲਸਾ ਹੀ ਥਿਰਰਹਾ।
ਬੰਦੇ ਪਿਖਾ ਕੰਮ ਤੋ ਬਹਾ[1] ॥੪੬॥ [1]ਕੰਮ ਤਾਂਰੁੜ੍ਹ ਚਲਿਆ ਜੇ।
ਊਚੀ ਠੌਰ ਖਰੇ ਹ੍ਵੈ ਤੀਰੂ।
ਛੋਡੇ ਸਾੜ ਸਾੜ ਅਤਿ ਧੀਰੂ।
ਦੋ ਸ੍ਰਦਾਰ ਅਫਗਾਨੀ ਮਾਰੇ।
ਔਰ ਸੱਤ੍ਰ ਭੀ ਬਹੁਤ ਬਿਡਾਰੇ[1] ॥੪੭॥ [1]ਮਾਰੇ।
ਤੌ ਭੀ ਜੋਰ ਪੇਖਿ ਉਨ ਭਾਰਾ।
ਪਢਿ ਮੰਤ੍ਰ ਇਕ ਕੰਕਰ[1] ਮਾਰਾ। [1]ਰੋੜ, ਪੱਥਰ ਦਾ ਛੋਟਾ ਟੁਕੜਾ।
ਤੋਪ ਬੰਦ ਤਿਨ ਕੀ ਕਰ ਦੀਨੀ।
ਅਪਨੀ ਸ਼ਕਤਿ ਦਿਖਾਈ ਪੀਨੀ[1] ॥੪੮॥ [1]ਤਕੜੀ, ਭਾਰੀ।
ਤੁਰਕ ਅਨੇਕ ਜਤਨ ਪੁਨ ਕਰਹੀਂ।
ਤੋਪ ਨ ਚਲੈ ਪਲੀਤੇ ਜਰਹੀਂ[1]*। [1]ਜਲਦੇ ਭਾਵ ਜਗਦੇ ਹਨ। *ਮੂਲ ਵਿੱਚ ਏਥੇ ਪਾਠ ਚਰਹੀਂ ਸੀ। ਅਸਾਂ ਜਰਹੀਂ ਸ਼ੁੱਧ ਕਰ ਦਿੱਤਾ ਹੈ।
ਮਨ ਮੈਂ ਹੋਏ ਪੇਖਿ ਹਿਰਾਨਾ।
ਬੰਦੇ ਕੋ ਵਡ ਬਲੀ ਪਛਾਨਾ ॥੪੯॥
ਇਤ ਦਿਸ ਭਏ ਸਿੰਘ ਮੁਦ ਭਾਰੇ।
ਪਿਖਿ ਬੰਦੇ ਕੀ ਸ਼ਕਤਿ ਅਪਾਰੇ।
ਫਿਰ ਬੰਦੇ ਇਕ ਤੀਰ ਚਲਾਯੋ।
ਜੋ ਥਾ ਦਸਮ ਗੁਰੂ ਤੈ ਪਾਯੋ ॥੫੦॥
ਚਲੀ ਪੌਨ ਤਬਿ ਧੂਰ ਉਡਾਨੀ।
ਸੈਨਾ ਤੁਰਕਨ ਸਭਿ ਬਿਚਲਾਨੀ।
ਪੁਨ ਸਿੰਘਨ ਹੱਲਾ ਕਰਵਾਯੋ।
ਨਿਜ ਦਲ ਲੈ ਤੁਰਕਨ ਪਰ ਧਾਯੋ ॥੫੧॥
ਤੋਮਰ[1] ਬਰਛੀ ਤੀਰ ਤੂਵਾਰੂ। [1]ਬਰਛੇ।
ਛੋਹੀ[1] ਪਰਸੇ[2] ਚੱਕ੍ਰ ਚਾਰੂ। [1]ਛਵ੍ਹੀਆਂ। [2]ਕੁਹਾੜੇ।
ਲੋਹ ਕੜੇ ਲਾਗੇ ਜਿਨ ਡੰਡਨ।
ਛੁਟੇ ਅਧਿਕ ਵਹਿ ਨਰੈਂ ਬਿਹੰਡਨ[1] ॥੫੨॥ [1]ਚੰਗੀ ਤਰ੍ਹਾਂ ਮਾਰਨ ਵਾਸਤੇ।

ਪਰਜੋ ਤਹਾਂ ਅਤਿ ਹੀ ਘਮਸਾਨਾ।
ਮਰੇ ਤਹਾਂ ਬਹੁ ਜ੍ਵਾਨ ਕਿਕਾਨਾ[1]। [1]ਘੋੜੇ।
ਭਾਗ ਸੈਨ ਤੁਰਕਨ ਕੀ ਗਈ।
ਫਤੇ ਜੰਗ ਕੀ ਬੰਦੇ ਲਈ ॥੫੩॥
ਤੋਪੈਂ ਦੋਇ ਤਹਾਂ ਤਿਨ ਰਹੀਂ।
ਬਹੁ ਸਮਾਨ ਯੁਤ ਬੰਦੇ ਲਹੀਂ।
ਤੁਰਕਨ ਕੇ ਤਹਿਂ ਅੱਸ੍ਵ ਅਪਾਰੇ।
ਲਏ ਖੋਸ[1] ਸਿੰਘਨ ਬਲ ਧਾਰੇ ॥੫੪॥ [1]ਖੋਹ ਲਏ।
ਸੋ ਤੋ ਕੂਚ ਦੁਤੀ ਦਿਨ ਕੈ ਕੈ।
ਗਏ ਦਿਸਾ ਦੱਖਨ ਕੋ ਧੈ ਕੈ।
ਯਹਿ ਜਬਿ ਖਬਰ ਦੇਸ ਮੈਂ ਭਈ।
ਤੁਰਕਨ ਕੀ ਸੁਧਿ ਬੁਧਿ ਸਭਿ ਗਈ ॥੫੫॥
ਸੁਨ ਕਰਿ ਭਯੋ ਹਿਰਾਨ ਬਜੀਦਾ।
ਝੁਰੇ ਅਧਿਕ ਮਨ ਭਯੋ ਰੰਜੀਦਾ[1]। [1]ਦੁਖੀ ਹੋਇਆ।
ਬੰਦੋਬਦਤ ਕਿਛੁ ਬਨੈ ਨ ਤਾਂ ਤੈ।
ਰਹਜੋ ਸੋਚ ਮਨ ਮਾਹਿਂ ਮਹਾਂਤੈ[1] ॥੫੬॥ [1]ਬਹੁਤਾ।
ਪਰਜੋ ਗਦਲ[1] ਸਭਿ ਦੇਸ ਮਝਾਰੈਂ। [1]ਗ਼ਦਰ, ਹਲਚਲੀ।
ਬੰਦੇ ਸੰਗ ਮਿਲੇ ਜਨ ਭਾਰੈਂ[1]। [1]ਬਹੁਤੇ ਲੋਕ।
ਸੈਨਾ ਥੀ ਪਤਿਸ਼ਾਹੀ ਜੇਤੀ।
ਗਈ ਹੁਤੀ ਦੱਖਨ ਦਿਸ ਤੇਤੀ ॥੫੭॥
ਬਾਦਸ਼ਾਹਿ ਭੀ ਗਯੋ ਤਹਾਂਈਂ।
ਸੈਨਾ ਸਭਿ ਤਿਸ ਸੰਗ ਸਿਧਾਈ।
ਦੱਖਨ ਦਿਸ ਤਬਿ ਮਰ੍ਹਟਜੋ ਕੇਰਾ।
ਹੁਤੋ ਗਦਲ ਮਚ ਰਹਜੋ ਬਧੇਰਾ ॥੫੮॥
ਅਰ ਸ਼ਿਵਰਾਜ ਸਿੰਘ ਨ੍ਰਿਪ ਭਾਰੀ।
ਛੱਤ੍ਰ ਸਾਲ[1] ਕਰਿ ਰਹਜੋ ਖਵਾਰੀ। [1]ਬੁੰਦੇਲਾ ਵੰਸ਼ੀ ਚੰਪਤਰਾਇ ਦੇ ਪੁੱਤਰ ਪੰਨੇ ਦੇ ਇਕ ਪ੍ਰਤਾਪੀਰਾਜੇ (ਨਾਲ ਮਿਲ ਕੇ)।
ਇਸ ਕਾਰਣ ਤੈ ਸਭਿ ਪਤਿਸ਼ਾਹੀ।
ਸੈਨ ਗਈ ਥੀ ਤਿਸ ਦਿਸ ਚਾਹੀ ॥੫੯॥
ਸੂਬੇ ਥੇ ਤਬਿ ਜੇਤਿਕ ਔਰੈਂ।
ਬਿਗਰ ਬਹੇ ਥੇ ਨਿਜ ਨਿਜ ਠੌਰੈਂ।
ਕੋਊ ਕਿਸੀ ਕੋ ਦੇਇ ਨ ਮੱਦਤ।
ਆਪਸ ਮਾਂਹਿਂ ਰਖੈਂ ਸਭਿ ਸ਼ਿੱਦਤ[1] ॥੬੦॥ [1]ਵੈਰ।
ਤਿਸੀ ਸਮੇਂ ਬੰਦੇ ਕਾ ਦਾਵੈਂ।
ਲਗਜੋ[1] ਆਨਿ ਭਲ ਬਨਜੋ ਬਨਾਵੈਂ[2]। [1]ਦਾਅ ਲੱਗ ਗਿਆ। [2]ਆ ਕੇ ਚੰਗੀ ਬਨਾਵਟ ਬਣ ਗਈ।
ਕਈ ਹਜ਼ਾਰ ਸੈਨ ਢਿਗ ਹੋਈ।
ਤੋਪ ਮਿਲੀ ਜੁਗ ਤਹਾਂ ਬਡੋਈ[1] ॥੬੧॥ [1]ਵੱਡੀਆਂ।

ਦੋਹਰਾ:

ਬੰਦੇ ਕੀ ਤਬਿ ਧਾਂਕ[1] ਬਡ, [1]ਦਬਦਬਾ, ਮਸ਼ਹੂਰੀ।
ਪਰ ਗਈ ਮੁਲਕ ਮਝਾਰ।
ਹਿੰਦੁ ਅਹਿੰਦੁ[1] ਪੁਕਾਰਹੀਂ, [1]ਤੁਰਕ।
ਇਹੁ ਕਲਕੀ ਅਵਤਾਰ ॥ ੬੨ ॥

ਚੌਪਈ:

ਤੁਰਕ ਸਦਾ ਜੋ ਜੁਲਮ ਕਮਾਤੇ।
ਰਹੇ ਹਿੰਦੁਨ ਕੋ ਅਤਿ ਦੁਖ ਦਾਤੇ।
ਭਾਂਤਿ ਅਨੇਕੈਂ ਕਹਿ ਕੋ ਸਾਕੈਂ।
ਸਾਰਦ[1] ਸੇਸ[2] ਗਾਇ[3] ਭੀ ਥਾਕੈਂ ॥ ੬੩ ॥ [1]ਸਰਸੁਤੀ। [2]ਸ਼ੇਸ਼ਨਾਗ। [3]ਕਹਿ ਕੇ।
ਇਸ ਤੇ ਹਿੰਦੂ ਅਤਿ ਖੁਸ਼ ਹੂਏ।
ਸਭਿ ਤੁਰਕਨ ਕੇ ਮਾਪੇ ਮੂਏ।
ਜਹਾਂ ਜਹਾਂ ਕੇ ਤੁਰਕ ਲੁਚੇਰੇ[1]। [1]ਲੁੱਚੇ।
ਦੇਤ ਹਿੰਦੁ ਕੋ ਦੂਖ ਘਨੇਰੇ ॥ ੬੪ ॥
ਬੰਦੇ ਪੈ ਹਿੰਦੂ ਆ ਕੈਹੈਂ।
ਬੰਦਾ ਜੈ ਕੈ ਤਹਾਂ ਦਬੈਹੈ।
ਇਕ ਦਿਨ ਅਏ ਸਢੌਰੇ ਕੇਰੇ।
ਹਿੰਦੂ ਹ੍ਵੈ ਕਰਿ ਦੁਖੀ ਬਧੇਰੇ ॥ ੬੫ ॥
ਰੋਇ ਦੀਨ ਹ੍ਵੈ ਉਨੈਂ ਮਹਾਂਏ।
ਯਾ ਬਿਧਿ ਅਪਨੇ ਦੂਖ ਸੁਨਾਏ।
ਨਗਰ ਸਢੌਰੇ ਮਾਂਹਿਂ ਅਪਾਰੇ।
ਹੋਵਤ ਗਊਅਨ ਕੇ ਬਧ ਭਾਰੈ[1] ॥ ੬੬ ॥ [1]ਬਹੁਤੇ ਕਤਲ।
ਹਿੰਦੂ ਲੋਗ ਜਿਤਿਕ ਹੈਂ ਤਹਾਂ।
ਕਰਿ ਰਾਖੇ ਉਨ ਦੁਖੀਏ ਮਹਾਂ।
ਪੀਰ ਤਹਾਂ ਬਹੀਆਸੁਰ[1] ਐਹੈ[2]। [1]ਨਾਮ। [2]ਹੋਇਆ ਹੈ।
ਕੁਤਬ ਦੀਨ ਭੀ ਤਾਂ ਕੋ ਕੈਹੈਂ ॥ ੬੭ ॥
ਤੁਰਕੈਂ ਤਾਂ ਕੀ ਕਬਰ ਬਨਾਏ।
ਰਾਖੀ ਨਗਰ ਪੌਰ ਪਰ ਛਾਏ[1]। [1]ਨਗਰ ਦੇ ਦਰਵਾਜ਼ੇ ਦੇ ਉੱਤੇ ਬਣਾਰੱਖੀ ਹੈ।
ਹਿੰਦੂ ਤਹਾਂ ਜੋਊ ਮਰ ਜੈ ਹੈ।
ਤੁਰਕ ਤਾਂਹਿਂ ਨੀਚੈ ਲਖਵੈ ਹੈਂ[1] ॥ ੬੮ ॥ [1]ਲੰਘਾਉਂਦੇ ਹਨ।
ਹਿੰਦੂ ਕਾ ਮੁਰਦਾ ਹ੍ਵੈ ਜੋਈ।
ਜਰਤ ਨ ਆਗ ਵੀਚ ਪੁਨ ਸੋਈ।
ਸ਼ਕਤਿ ਪੀਰ ਤਿਸ ਮੈਂ ਇਹੁ ਭਾਰੀ।
ਹੈ ਜਾਹਰ ਹਮ ਭਲੇ ਨਿਹਾਰੀ ॥ ੬੯ ॥
ਇਹ ਦੁਖ ਅਤਿ ਹੈ ਹਿੰਦਹਿਂ, ਨਿਵਾਰੋ[1]। [1]ਇਹ ਹਿੰਦੂਆਂ ਨੂੰ ਬਹੁਤਾ ਵੱਡਾ ਦੁੱਖ ਹੈ, ਆਪ ਦੂਰ ਕਰੋ।
ਭਯੋ ਇਸੀ ਹਿਤ ਤੁਵ ਅਵਤਾਰੋ।

ਬੇਟੀ ਬਹੂ ਹਿੰਦੁਨ ਕੀ ਜੋ ਹੈਂ।
ਜਬਰਨ ਗਹਿ ਲੈਹੈਂ ਤੁਕ ਸੋ ਹੈਂ ॥੭੦॥
ਅਰ ਹਮਰੇ ਦ੍ਵਾਰਨ ਕੇ ਆਗੇ।
ਮਾਰਤ ਸੁਰਭੀ[1] ਲਜਾਇ ਅਭਾਗੇ। [1]ਗਊਆਂ।
ਯਹਿ ਸੁਨਿ ਬੰਦਾ ਕੋਪਯੋ ਭਾਰਾ।
ਜਨੁ ਬਰੂਦ ਪਰ ਪਰਯੋ ਚਿੰਗਾਰਾ ॥੭੧॥
ਬਾਤ ਯਾਦ ਸੋ ਤੁਰਤੈਂ ਆਈ।
ਜੋ ਤਿਸ ਕੋ ਯੌਂ ਗੁਰੂ ਸਿਖਾਈ।
ਜੰਗ ਭੰਗਾਣੀ ਥਾ ਜਬਿ ਭਯੋ।
ਬੁੱਧੂ ਸ਼ਾਹ ਮੱਦਦ ਹਮ ਅਯੋ ॥੭੨॥
ਪੀਰ ਫਕੀਰ ਸੱਯਦ ਸੋ ਪੂਰਾ।
ਥਾ ਜਾਨਤ ਪੱਖ ਮਜ਼ਬੈਂ ਕੂਰਾ[1]। [1]ਮਜ਼ਹਬੀ ਪੱਖ-ਪਾਤ ਨੂੰ ਝੂਠਾ ਜਾਣਦਾ ਸੀ।
ਸੋ ਜਬਿ ਫੇਰ ਸਢੌਰੇ ਗਯੋ।
ਤੁਰਕੈਂ ਏਹੁ ਅਲਜ਼ਾਮ ਲਗਯੋ ॥੭੩॥
ਤੈਂ ਹਿੰਦੂ ਕੀ ਮੱਦਦ ਕੀਨੀ।
ਭਯੋ ਗੁਨਾਹੀਂ ਸ਼ਰ੍ਹਾ ਅਧੀਨੀ।
ਫਤਵਾ ਮੌਲਵੀਆਂ ਤੈ ਲੈ ਕੈ।
ਮਰਵਾਯੋ ਸੋ ਸ਼ਿੱਦਤ ਕੈ ਕੈ[1] ॥੭੪॥ [1]ਵੈਰ ਕਰਕੇ।
ਪਾਛੇ ਬੈਰ ਸਜਾਦਨ ਲੱਈਓ।
ਪਹਿਲੇ ਕਤਲ ਸਢੌਰਾ ਕੱਈਓ।
ਸੋ ਹਮਰਾ ਥਾ ਦੋਸਤ ਭਾਰੀ।
ਪਲਟਾ ਲਯੋ ਤਾਂਹਿ ਤੁਮ ਕਾਰੀ[1] ॥੭੫॥ [1]ਤਿਸ ਬੁੱਧੂ ਸ਼ਾਹ ਦਾ ਤੁਸੀਂ ਚੰਗਾ ਬਦਲਾ ਲਿਆ ਜੇ।
ਇਹੁ ਜੋ ਬਾਤ ਤਾਂਹਿ ਕੋ ਫੁਰੀ।
ਗਯੋ ਸਢੌਰੇ ਪੁਰ ਕਰਿ ਖੁਰੀ[1]। [1]ਤੇਜ਼ ਚਾਲ ਨਾਲ।
ਆਗੇ ਖਬਰ ਤਿਨੋ ਨੇ ਪਾਈ।
ਸੰਗੀ ਔਰੈ ਲਏ ਬੁਲਾਈ ॥੭੬॥
ਹ੍ਵੈ ਮਵਾਸ[1] ਲਰਨੇ ਵਹਿ ਲਾਗੇ। [1]ਆਕੀ ਹੋ ਕੇ।
ਲਰੇ ਬਹਿਰ ਤੈ ਸਿੰਘ ਸਭਾਗੇ।
ਤੋਪਨ ਕੇ ਗੋਲੇ ਭੀ ਦਾਗੇ[1]। [1]ਚਲਾਏ।
ਸੋ ਭੀ ਛੋਰਤਿ ਤੋਪੈਂ ਆਗੇ ॥੭੭॥
ਸੌ ਕੁ ਗਾਮ ਕੇ ਥੇ ਸੋ ਵਾਲੀ[1]। [1]ਮਾਲਕ।
ਸੱਯਦ ਪੀਰ ਕਹਾਹਿੰ ਬਿਸਾਲੀ।
ਹੁਤੋ ਮੀਰ ਕਾਜਮ ਗੱਦੀ ਪੈ।
ਤਿਨ ਭੀ ਜ਼ਿੱਦ ਏਹੁ ਬੱਧੀ ਪੈ ॥੭੮॥
ਮੈਂ ਖੁਦ ਗੁਰੁ-ਬੰਦੇ ਕੋ[1] ਮਾਰੋਂ। [1]ਗੁਰਾਂ ਦੇ ਬੰਦੇ ਨੂੰ।
ਕਾਯਮ ਕਿਲਾ ਕੋਟ[1] ਕਿਯ ਭਾਰੋ। [1]ਫ਼ਸੀਲ।

ਦੋਇ ਪਹਿਰ ਬਡ ਭਈ ਲੜਾਈ।
ਨਹਿਂ ਜਬਿ ਹੋਤੀ ਫਤੇ ਦਿਸਾਈ[1] ॥੭੯॥ — [1]ਨਜ਼ਰ ਨ ਆਈ।
ਤਬਿ ਬਿਨੋਦ ਸਿੰਘ ਬਾਬੇ ਜਾਈ।
ਬੰਦੇ ਪੈ ਇਹੁ ਬਾਤ ਸੁਨਾਈ।
ਤੂੰ ਈਹਾਂ ਬੈਠੋ ਜਪ ਕਰਿ ਹੈਂ।
ਲਰਿ ਲਰਿ ਪੰਥ ਅਗਾਰੀ ਮਰ ਹੈ ॥੮੦॥
ਬਿਨ ਅਬ ਕੋਈ ਸ਼ਕਤਿ ਦਿਖਾਏ।
ਫਤੇ ਸਢੌਰਾ ਕਭੀ ਨ ਥਾਏ[1]। — [1]ਨਹੀਂ ਹੋਵੇਗਾ।
ਸੁਨਿ ਬੰਦੇ ਝਟ ਹ੍ਵੈ ਅਸਵਾਰੈਂ।
ਖੈਂਚਜੋ ਕਠਿਨ ਕੁਵੰਡ[1] ਸੰਭਾਰੈਂ ॥੮੧॥ — [1]ਧਨੁੱਖ।
ਭਯੋ ਸ਼ਬਦ ਅਤਿ ਘੋਰ[1] ਮਹਾਨੋਂ। — [1]ਭਿਆਨਕ।
ਡਰੇ ਤੁਰਕ ਬਧਰੇ[1] ਭਏ ਕਾਨੋਂ। — [1]ਬੋਲੇ।
ਚਢਜੋ ਊਚ ਆਵੇ ਪਰ ਧਾਏ।
ਪੇਖਿ ਜੁੱਧਿ ਅਤਿ ਕ੍ਰੁੱਧ ਉਪਾਏ ॥੮੨॥
ਤਕ ਤਕ ਤੀਰ ਤਜਨ ਬਹੁ ਲਾਗਾ।
ਹਤੇ ਸ਼ੱਤ੍ਰੂ ਗਨ ਖੋਲਜੋ ਆਗਾ।
ਗਯੋ ਨ ਸਰ ਤਿਹਂ ਬਿਰਥਾ ਕਾਏ।
ਦੁਸ਼ਮਨ ਦੋਇਕੁ ਸੌ ਇਮ ਘਾਏ[1] ॥੮੩॥ — [1]ਮਾਰੇ।
ਆਖਰ ਸਰ ਗੁਰ ਕਾ ਲੈ ਕਰ[1] ਹੈ। — [1]ਹੱਥ 'ਚ।
ਧਾਰਿ[1] ਧਨੁਖ ਮੁਖ ਮੰਤ੍ਰ ਪਰ ਹੈ[2]। — [1]ਰੱਖ ਕੇ। [2]ਪੜ੍ਹਦਾ ਹੈ।
ਐਂਚ[1] ਕਾਨ ਲੌਂ ਬਾਨ ਜੁ ਛੋਰਾ। — [1]ਖਿੱਚ ਕੇ।
ਭਯੋ ਸ਼ਬਦ ਜਨੁ ਘਨ ਬਡ ਘੋਰਾ[1] ॥੮੪॥ — [1]ਜਾਣੋ ਵੱਡਾ ਬੱਦਲ ਗੱਜਿਆ ਹੈ।
ਉਡੀ ਧੂਰ ਕੰਕਰ ਬਰਸਾਏ।
ਚਲੀ ਪਵਨ ਅਤਿ ਘੋਰ ਮਹਾਂਏ।
ਹੁਤੇ ਸ਼ਹੀਦ ਤੀਰ ਕੇ ਤਾਬੇ[1]। — [1]ਅਧੀਨ।
ਤੁਰਕਨ ਹਿਤ ਉਨ ਕਰੇ ਖਰਾਬੇ[1] ॥੮੫॥ — [1]ਉਨ੍ਹਾਂ ਸ਼ਹੀਦਾਂ ਨੇ ਤੁਰਕਾਂ ਦੇ ਲਾਭ ਖ਼ਰਾਬ ਕਰ ਦਿੱਤੇ ਭਾਵ ਤੁਰਕਾਂ ਦਾ ਨੁਕਸਾਨ ਕੀਤਾ।

ਬੰਦੇ ਹੱਲਾ ਸਿੰਘਨ ਕਰਾਯੋ।
ਝੁਕਜੋ ਕੋਟ ਕਾਗਜ ਜਨੁ ਥਾਯੋ[1]। — [1]ਫ਼ਸੀਲ ਝੁਕ ਕੇ ਜਾਣੋ ਕਾਗ਼ਜ਼ ਹੋ ਗਈ।
ਧਸੇ ਸ਼ਹਿਰ ਮੈਂ ਸਿੰਘ ਬਹਾਦਰ।
ਕਤਲ ਆਮ ਕੀਨੀ ਸਮ ਨਾਦਰ[1] ॥੮੬॥ — [1]ਨਾਦਰ ਸ਼ਾਹ ਵਾਂਗ।
ਲੋਗ ਲੁਟੇਰੇ ਅਏ ਹਜ਼ਾਰੈਂ।
ਲੂਟ ਕੂਟ ਉਨ ਕਰੀ ਅਪਾਰੈਂ।
ਕਜਾਮਤ[1] ਦਿਨ ਤੁਰਕਨ ਪਰ ਮੇਲੇ। — [1]ਪਰਲੋ ਦੇ।
ਭਗੇ ਛੋਰਿ ਘਰ ਦਰ ਦਿਸ ਬੇਲੇ[1] ॥੮੭॥ — [1]ਜੰਗਲ ਦੀ ਤਰਫ਼।
ਪੂਤ ਮਾਤ ਤਿਯ ਪਤਿ ਨ ਸੰਭਾਰੈਂ।

ਪਰਜੋ ਠੌਰ ਅਤਿ ਹਾਹਾਕਾਰੈਂ।
ਜਿਨ ਘਰ ਦਰ[1] ਨਹਿਂ ਭਾਨ[2] ਨਿਹਾਰਾ। — [1]ਵਿੱਚ। [2]ਸੂਰਜ।
ਬੀਆਬਾਨ[1] ਤਿਨ ਤੀਆ ਨਿਹਾਰਾ ॥ ੮੮ ॥ — [1]ਸੁੰਨਾ ਜੰਗਲ।
ਜਿਨ ਨਾਰੈਂ ਪਰ ਪੁਰਖ ਨ ਹੇਰਾ।
ਤਿਨ ਕੋ ਦਸ ਦਸ ਭੁਗੈਂ ਲੁਟੇਰਾ।
ਜਰ ਜੋਬਨ[1] ਬੈਰੀ ਬਡ ਹੋਏ। — [1]ਧਨ ਤੇ ਜੁਆਨੀ।
ਜਿਨ ਮਦ ਮਦੇ ਰਹਿਤ ਦ੍ਰਿਗ ਕੋਏ[1] ॥ ੮੯ ॥ — [1]ਜਿਨ੍ਹਾਂ ਦੀ ਮਸਤੀ ਨਾਲ ਅੱਖਾਂ ਦੇ ਕੋਏ ਮਸਤ ਰਹਿੰਦੇ ਸਨ।
ਜੇਤਿਕ ਸੁਖ ਥਾ ਦੁਹਿਨ[1] ਦਿਖਾਯੋ। — [1]ਦੋਹਾਂ (ਧਨ ਤੇ ਜੋਬਨ) ਨੇ।
ਉਸ ਤੇ ਦਸ ਗੁਨ ਦੂਖ ਭੁਗਾਯੋ।
ਕਤਲ ਲੂਟ ਅਠ ਪਹਿਰ ਜੁਰਹੀ।
ਗਾਰਤ[1] ਭਯੋ ਸਢੌਰਾ ਸਹੀ ॥ ੯੦ ॥ — [1]ਤਬਾਹ, ਬਰਬਾਦ।

ਦੋਹਰਾ:

ਅਯੋ ਮੀਰ ਕਾਜਮ ਤਬੈ,
ਖੁਦ ਮੁਖ ਮੈਂ ਲੈ ਘਾਸ।
ਬ੍ਰਿੱਧ ਬ੍ਰਿੱਧ ਬਡ ਲੋਗ ਬਹੁ,
ਸੰਗ ਪਚਾਸਕ ਖਾਸ ॥ ੯੧ ॥

ਚੌਪਈ:

ਮੁਖ ਮੈਂ ਤ੍ਰਿਣ[1] ਗਰ ਅੰਚਰ ਡਾਰੇ[2]। — [1]ਕੱਖ, ਘਾਹ। [2]ਗਲ 'ਚ ਪੱਲਾ ਪਾਕੇ।
ਤ੍ਰਾਹਿ ਤ੍ਰਾਹਿ[1] ਅਤਿ ਦੀਨ ਉਚਾਰੇ। — [1]ਰੱਖਿਆ ਕਰੋ, ਰੱਖਿਆ ਕਰੋ।
ਗਿਰੇ ਆਇ ਬੰਦੇ ਕੇ ਆਗੇ।
ਬਨਿ ਬੰਦੇ ਸਭ, ਅਤਿ ਦੁਖ ਪਾਗੇ[1] ॥ ੯੨ ॥ — [1]ਬਹੁਤੇ ਦੁਖੀ ਹੋ ਕੇ ਸਾਰੇ ਦਾਸ ਬਣ ਗਏ।
ਗੁਰ-ਬੰਦੇ ਤਬਿ ਅਮਨ ਕਰਾਯੋ।
ਅਰ ਕਾਜਮ ਪਰਤੀ ਇਮ ਗਾਯੋ।
ਹੋਡ[1] ਜੁ ਬੰਧੀ ਥੀ ਤੁਮ ਭਾਰੀ। — [1]ਜ਼ਿੱਦ।
ਸੋ ਅਬਿ ਕਾਹੇ ਛੋਡੀ ਸਾਰੀ ॥ ੯੩ ॥
ਅਰ ਬੁੱਧੂ ਸ਼ਾਹ ਜੋ ਮਰਵਾਯੋ।
ਤਿਸ ਕਾ ਇਵਜ਼[1] ਏਹੁ ਤੁਮ ਪਾਯੋ। — [1]ਬਦਲਾ।
ਉਨ ਭਾਖਯੋ ਮੈਂ ਭੂਲਯੋ ਭਾਰੀ।
ਤੁਮ ਬਖਸ਼ਿੰਦ ਫਕੀਰ ਉਦਾਰੀ ॥ ੯੪ ॥
ਮੁਰਸ਼ਦ[1] ਪੂਰੇ ਮਿਲੇ ਤੁਮੈਂ ਹੀ। — [1]ਗੁਰੂ।
ਅਬਿ ਜੋ ਕੈਹੁ ਕਮੈਹੁਂ ਸੁ ਮੈਂ ਹੀ।
ਤਬਿ ਬੰਦੇ ਇਮ ਆਗਯਾ ਕਰੀ।
ਹਿੰਦੈਂ ਕਿਸੈਂ ਦੁਖੈਹੁ ਨ ਜਰੀ[1] ॥ ੯੫ ॥ — [1]ਥੋੜਾ ਜਿਹਾ ਵੀ।
ਖਲਕ[1] ਖੁਦਾ ਕੀ ਸਭਿ ਸਮ ਜਾਨੋ। — [1]ਪਰਜਾ।
ਅਪਨੇ ਨੇਤ੍ਰ ਦੁਹਿ ਕੋ ਮਾਨੋ।
ਮਜ਼ਬ ਸ਼ਰ੍ਹਾ ਸਭਿ ਹੈਂ ਇਹੁ ਝੂਠੇ।

ਪੈ ਸੰਸਾਰੀ ਤੇ ਨਹਿਂ ਛੂਟੈਂ ॥੯੬॥
ਅਪਨੋ ਅਪਨਾ ਸਭਿ ਕੋ ਪਜਾਰਾ।
ਹੈ ਸਾਚਾ ਮੰਨ ਕੈ ਦਿਢ ਧਾਰਾ।
ਬੁਰਾ ਭਲਾ ਨਹਿਂ ਕਿਸੈ ਉਚਾਰੋ।
ਤੁਮ ਸਭ ਹੀ ਕੋ ਸਮ ਦਿਢ ਧਾਰੋ ॥੯੭॥
ਕਰੋ ਬੰਦਗੀ ਸਾਹਿਬ ਕੇਰੀ।
ਜਾਤੇ ਬੁਧਿ ਸੁਧਿ ਹੋਤ ਬਧੇਰੀ।
ਸੁੱਧ ਬੁੱਧਿ ਤੈ ਸ਼ਕਤੀ ਸਾਰੀ।
ਹੋਤ ਪਰਾਪਤ ਗਜਾਨ ਉਦਾਰੀ ॥੯੮॥
ਜਾਂ ਤੇ ਮੋਖ ਭੋਗ ਜਨ ਪੈ ਹੈਂ।
ਰਸਤਾ ਇਹੁ ਸੁਖੈਨ ਗੁਰੁ ਕੈਹੈਂ।
ਸੁਨਿ ਬੰਦੇ ਕੇ ਬਚਨ ਜੋਗ ਦਾ[1]। — [1]ਜੋਗ (ਚਿੱਤ ਦੀ ਇਕਾਗ੍ਰਤਾ) ਦੇ ਦੇਣ ਵਾਲੇ।
ਗਜਾਨ ਬਿਗਿਜਾਨ[1] ਸੁ ਮੋਖ ਭੋਗ ਦਾ ॥੯੯॥ — [1]ਪ੍ਰਤੱਖ ਗਿਆਨ।
ਉਭੈ ਲੋਕ ਮੈਂ[1] ਅਤਿ ਸੁਖਦਾਈ। — [1]ਦੋਹਾਂ ਲੋਕਾਂ ਵਿੱਚ।
ਜੋ ਧਰਿ ਹੈ ਤਰ ਹੈ ਸੋ ਭਾਈ।
ਪੁਨ ਸਭਿ ਨਿਜ ਨਿਜ ਡੇਰਨ ਗਏ।
ਸਿੰਘਹਿ ਲੰਗਰ ਨੀਕ ਸਜਏ ॥੧੦੦॥
ਤੁਰਕਨ ਕੇ ਘਰ ਘਰ ਮੈਂ ਸਜਾਪੇ।
ਚੀਕ ਚਿਕਾਰਾ ਪਰਜੋ ਅਮਾਪੈਂ।
ਬੰਦੇ ਨੇ ਬਰਜੇ[1] ਸਭਿ ਤਰਜੇ[2]। — [1]ਰੋਕੇ। [2]ਤਾੜ ਕੇ।
ਮੋਨ ਕਰਾਏ ਲਖ ਦਾ ਹਰਜੇ[1] ॥੧੦੧॥ — [1]ਉਨ੍ਹਾਂ ਦਾ ਰੋਣਾ ਨੁਕਸਾਨ ਦੇਣ ਵਾਲਾ ਜਾਣ ਕੇ।
ਨਿਸਾ ਪਰੀ ਸਭਿ ਹੀ ਸੁਪਤਾਏ।
ਪਹਿਰੇ ਗਹਿਰੇ[1] ਸਿੰਘਨ ਥਿਰਾਏ[2]। — [1]ਤਕੜੇ। [2]ਖੜੇ ਕਰ ਦਿੱਤੇ।
ਤੁਰਕ ਰਹੀਸ[1] ਦੁਤੀ ਦਿਨ ਸਾਰੇ। — [1]ਅਮੀਰ।
ਬੰਦੇ ਢਿਗ ਆਏ ਮਿਲਿ ਭਾਰੇ ॥੧੦੨॥
ਮੇਲ ਰਖਨ ਕੀ ਕਰਿ ਬਹੁ ਬਾਤੈਂ।
ਕਹਜੋ ਰਹੋ ਤੁਮ ਇਹਾਂ ਬਖਜਾਤੈਂ।
ਆਪ ਪ੍ਰਤਾਪੀ ਸਤਿਗੁਰੁ ਸਾਚੇ।
ਹਮ ਰਹਿਂ ਆਗਜਾ ਮੈਂ ਸਦਰਾਚੇ ॥੧੦੩॥
ਹਮ ਮੁਰੀਦ ਤੁਮ ਮੁਰਸ਼ਦ ਪੂਰੇ।
ਰਖ ਹੈਂ ਮੇਲ ਤੁ ਬਢਹਿਂ ਜ਼ਹੂਰੇ[1]। — [1]ਪ੍ਰਤਾਪ।
ਅਨਿਕ ਭਾਂਤਿ ਕੀ ਮੀਠੀ ਬਾਤੇਂ।
ਕਰਿ, ਬੰਦੇ ਕੋ ਭਏ ਭ੍ਰਮਾਤੇ ॥੧੦੪॥
ਕਿਲਾ ਏਕ ਮੁਫਲਸ ਗੜ੍ਹ ਤਹਾਂ।
ਦਸਕ ਕੋਸ ਤਹਿਂ ਤੈ ਦਿਢ ਮਹਾਂ।
ਸੋ ਬੰਦੇ ਕੋ ਦੈਨਾ ਕੀਆ।
ਸੰਗ ਲਿਜਾਇ ਦਿਖਾਇ ਭਿ ਦੀਆ ॥੧੦੫॥

ਕਰੀ ਦੋਸਤੀ ਕਸਮ ਨੇਮ ਕਰਿ।
ਦਿਲ ਮੈਂ ਰਾਖਯੋ ਕਪਟ ਅਧਿਕ ਤਰ।
ਸਰਹੰਦ ਨਾਜ਼ਮ ਕੋ ਲਿਖਿ ਪਠਾ।
ਮੇਲ ਹਮੈਂ ਕਾਫਰ ਸੋਂ ਠਟਾ[1] ॥੧੦੬॥ — [1]ਕਰ ਲਿਆ ਹੈ।
ਹਮ ਇਸ ਕੋ ਪਰਚਾਇ ਰਖੈ ਹੈਂ।
ਸਿੱਖ ਤਬੈ ਇਤ ਉਤ ਕਿਤ ਜੈਹੈਂ।
ਤੁਮ ਕੋ ਖਬਰ ਤੁਰਤ ਹਮ ਦੈਹੈਂ।
ਘਾਤ[1] ਲਗਾਇ ਪਾਤ[2] ਇਸ ਕੈਹੈਂ ॥੧੦੭॥ — [1]ਦਾਅ। [2]ਨਾਸ।
ਚੁਨਮੇਂ ਚੁਨਮੇਂ ਜੋਧੇ ਭਾਰੇ।
ਦਿਲ ਕੇ ਭੇਤੀ ਰਖੀਓ ਤਜਾਰੇ।
ਖੁਫੀਆ ਭੇਸ ਸਿੰਘਨ ਕੇ ਕਰਿ ਕੈ।
ਹਮ ਬੁਲਵੈਂਹ ਤੁ ਅਈਓ ਚਰ੍ਹ ਕੈ[1] ॥੧੦੮॥ — [1]ਚੜ੍ਹ ਕੇ।
ਬੰਦੇ ਕਾਫਰ ਕੋ ਫੜ ਲਈਓ।
ਭਾਵਤ ਸਜ਼ਾ ਦੇਇ ਮਰਵੱਈਓ।
ਇਮ ਲਿਖਿ ਬਾਂਸ ਦੰਡ ਮੈ ਸੋਰਯੋ[1]। — [1]ਪਾ ਕੇ ਬੰਦ ਕਰ ਦਿੱਤਾ।
ਜਿਗਰੀ ਕਾਸਦ ਕੋ[1] ਦੈ ਤੋਰਯੋ ॥੧੦੯॥ — [1]ਦਿਲ ਦੇ ਭੇਤੀ ਹਲਕਾਰੇ ਨੂੰ।
ਭਾਣਾ ਗੁਰ ਕਾ ਐਸਾ ਭਯੋ।
ਜਿਸ ਰਸਤੇ ਕਾਸਦ ਸੋ ਪਯੋ।
ਸ਼ੁਤਰਵਾਨ[1] ਬੰਦੇ ਕਾ ਕਹੀਂ। — [1]ਊਠਰੱਖਣ ਵਾਲਾ।
ਊਠ ਚਰਾਇ ਰਹਯੋ ਥਾ ਵਹੀਂ ॥੧੧੦॥
ਊਠ ਖੇਤ ਮੈਂ ਧਸਿਯੋ ਤਾਂ ਕਾ।
ਇਤ ਤੈ ਕਾਸਦ ਪਹੁੰਚਯੋ ਬਾਂਕਾ।
ਛੀਨ ਤਾਂਹਿ ਕੇ ਕਰ ਤੇ ਲਾਠੀ।
ਦੌਰਿ ਊਠ ਕੇ ਹਤੀ ਤੁ ਫਾਟੀ[1] ॥੧੧੧॥ — [1]ਮਾਰੀ ਤਾਂ ਸੋਟੀ ਫਟ ਗਈ।
ਕਾਗਜ਼ ਨਿਕਸ ਬੀਚ ਤੈ ਗਿਰਯੋ।
ਪਿਖਿ ਸਰਵਾਨ ਤਈਂ[1] ਸ਼ੱਕ ਪਰਯੋ। — [1](ਕਾਗਜ਼) ਵੇਖਕੇ ਊਠਾਂ ਵਾਲੇ ਨੂੰ।
ਸੋ ਬੰਦੇ ਢਿਗ ਫੜਿ ਤਿਹ ਲਯਾਯੋ।
ਦੇਖੋ ਕਜਾ ਸਬੱਬ ਰਬ ਲਾਯੋ ॥੧੧੨॥
ਜਿਸ ਕਾ ਪਾਪ ਉਸੀ ਕਾ ਬਾਪੈਂ[1]। — [1]ਪਿਉ ਬਣ ਕੇ।
ਦਗੇਦਾਰ ਕੋ ਦਗਾ ਮਿਲਾਪੈਂ[1]। — [1]ਮਿਲ ਪਿਆ।
ਬੰਦੇ ਨੇ ਕਾਸਦ ਬੰਦ ਕੀਆ।
ਕਾਗਜ਼ ਸੋ ਪਢਾਇ ਕਰ ਲੀਆ ॥੧੧੩॥
ਨਿਜ ਸਭਿ ਦਲ ਕੋ ਤਜਾਰ ਕਰਾਯੋ।
ਮਾਤਬਰੋਂ[1] ਪੈ ਹਾਲ ਸੁਨਾਯੋ। — [1]ਆਪਣੇ ਇਤਬਾਰ ਵਾਲਿਆਂ ਨੂੰ।
ਗੋਪ[1] ਰਾਖਿ ਫਿਰ ਤੁਰਕ ਬੁਲਾਏ। — [1]ਗੁਪਤ।
ਦੈ ਆਦਰ ਸਭਿ ਨਿਕਟ ਬਿਠਾਏ ॥੧੧੪॥

ਬਾਤ ਮੁਹੱਬਤ ਕੀ ਬਹੁ ਕਰਿ ਕੈ।
ਬੂਝੀ ਬਾਤ ਸ਼ਰ੍ਹਾ, ਮੁਦ ਭਰਿ ਕੈ।
ਕਰਿ ਮਿਤਰਾਈ ਦਗਾ ਜੁ ਕਰਿ ਹੈ।
ਤਾਂ ਕੋ ਦੰਡ ਸ਼ਰ੍ਹਾ ਕਿਆ ਰਰ ਹੈ[1] ॥ ੧੧੫ ॥
[1]ਕਹਿੰਦੀ ਹੈ।
ਬਿਨਾ ਖਬਰ ਉਨ ਸਾਚ ਬੁਗੋਈ[1]।
[1]ਕਹਿ ਦਿੱਤੀ।
ਵਾਜਬ ਕਤਲ ਅਹੇ[1] ਨਰ ਸੋਈ।
[1]ਕਤਲ ਕਰਨ ਦੇ ਲਾਇਕ ਹੈ।
ਇਸ ਪਰ ਉਨ ਕੀ ਸਹੀ ਪਵੈ ਕੈ।
ਫਿਰ ਕਾਗਜ਼ ਸੋ ਉਨੈਂ ਦਿਖੈ ਕੈ ॥ ੧੧੬ ॥
ਅੰਧਕਾਰ ਕੋ[1] ਸੂਰਜ ਜੈਸੇ।
[1]ਅਨ੍ਹੇਰੇ ਨੂੰ।
ਕਾਲ ਦਿਸਯੋ ਕਾਗਜ਼ ਤਿਨ ਤੈਸੇ।
ਉਡੇ ਹਵਾਸ ਤ੍ਰਾਸ ਅਤਿ ਬਾਢਾ।
ਬੰਦਾ ਭਯੋ ਤਬੈ ਉਠਿ ਠਾਢਾ ॥ ੧੧੭ ॥
ਕਤਲਿ-ਆਮ ਕਾ ਹੁਕਮ ਜੁ ਦੀਓ।
ਸਿੰਘਨਿ ਬੰਦੋਬਸਤ ਝੱਟ ਕੀਓ।
ਤਬਿ ਘਿਘਜਾਇ[1] ਤ੍ਰੁਕਨ ਯੌਂ ਕਹਾ।
[1]ਲੇਲ੍ਹੜੀਆਂ ਕੱਢ ਕੇ।
ਥੋਰ ਬਹੁਤ ਬਖਸ਼ਨ ਭੀ ਚਹਾ ॥ ੧੧੮ ॥
ਬੰਦੇ ਕਹਯੋ ਹਵੇਲੀ ਇਕ ਮੈਂ।
ਜਿਤਿਕ ਧਸੈਹੁ ਬਚੈਹੁਂ ਤਿਤਿਕ ਮੈਂ।
ਸੁਨਿ ਉਨ ਚਾਰ ਘਰੀ ਪੁਨ ਚਾਹੀ[1]।
[1]ਚਾਰ ਘੜੀਆਂ ਮੰਗੀਆਂ।
ਧਸਨੇ ਹੇਤ ਹਵੇਲੀ ਮਾਹੀਂ ॥ ੧੧੯ ॥
ਬਡੇ ਬਡੇ ਨਾਮੀ[1] ਥੇ ਜੇਈ।
[1]ਮਸ਼ਹੂਰ।
ਲੈ ਕੁਟੰਬ ਨਿਜ ਨਿਜ ਕੋ ਤੇਈ।
ਬਡੀ ਹਵੇਲੀ ਏਕ ਤਕੈ ਕੈ।
ਧਸੇ ਧਾਇ ਤਿਸ ਮੈਂ ਸਭਿ ਜੈ ਕੈ ॥ ੧੨੦ ॥
ਏਹੁ ਵਾਯਦਾ ਸੁਨਿ ਸੁਨਿ ਤਬਿ ਹੀ।
ਧਸਤ ਹਵੇਲੀ ਜਾਵਤ ਸਭਿ ਹੀ।
ਇਕ ਕੇ ਊਪਰ ਚਢਯੋ ਏਕੈ।
ਦਲੇ ਮਲੇ ਮਰ ਗਏ ਅਨੇਕੈ ॥ ੧੨੧ ॥
ਹੇਠ ਊਪਰ ਸੇ ਐਸੇ ਭਰੀ।
ਮਛਰੀ ਜੈਸ ਜਾਰ ਮੈਂ[1] ਪਰੀ।
[1]ਜਾਲ ਵਿੱਚ।
ਬੱਧਕ[1] ਕਾ ਥੈਲਾ ਜਨੁ ਹੋਈ।
[1]ਸ਼ਿਕਾਰੀ।
ਕਿਧੋ ਮ੍ਰਿਤੁ ਕਾ ਮੁਖ ਹੀ ਸੋਈ[1] ॥ ੧੨੨ ॥
[1]ਜਾਂ ਉਹ ਹਵੇਲੀ ਮੌਤ ਦਾ ਹੀ ਮੂੰਹ ਹੈ।
ਲੋਗੈਂ ਮਾਨਯੋ ਥਾ ਇਮ ਸੱਚ ਹੈ।
ਇਹਾਂ ਧਸੈ ਜੋ ਸੋਊ ਬਚ ਹੈ।
ਯਾਂ ਤੇ ਚਾਰ ਤਰਫ ਤੇ ਚਢਿ ਚਢਿ।
ਗਿਰੈਂ ਹਵੇਲੀ ਮੈਂ ਹੀ ਬਢਿ ਬਢਿ[1] ॥ ੧੨੩ ॥
[1]ਵਧ ਵਧ ਕੇ।

ਬੰਦੇ ਦਗਾ ਦਗੇ ਸੋ ਕੀਨਾ।
ਜੈਸੇ ਸੋ ਤੈਸਾ ਬਰਤੀਨਾ।
ਠਟਜੋ ਇਕ ਤੈ ਭਗਨੋਂ ਰੁਕ ਜੈਹੈਂ[1]। — [1](ਮਨ 'ਚ ਇਹ) (ਠਟਜੋ) ਸੋਚਿਆ ਕਿ ਇਕ ਤਾਂ (ਤੁਰਕ) ਭੱਜਣੋਂ ਰੁਕ ਜਾਣਗੇ।
ਦੂਜੇ ਬਡੇ ਬਡੇ ਸੋ ਐਹੈਂ ॥੧੨੪॥
ਸੋਈ ਭਈ ਬਾਤ ਮਨ ਭਾਈ।
ਨਿਕਲ ਜਾਨ ਤੈ ਕਰਿ ਤਕਰਾਈ।
ਤੁਰਕ ਪਚਾਸਕ ਜ੍ਵਾਨ ਗਹਾਏ[1]। — [1]ਪਕੜ ਲਏ।
ਕਹਯੋ ਕਰੋ ਤੁਮ ਕਤਲ ਇਨਾਏ[1] ॥੧੨੫॥ — [1]ਇਨ੍ਹਾਂ ਨੂੰ।
ਤੁਮਰੀ ਜਾਨੈਂ ਤੋ ਬਖਸ਼ੈ ਹੈਂ।
ਆਇ ਉਨੈਂ ਇਸ ਲਾਲਚ ਮੈਂ ਹੈ।
ਕਤਲ ਕਰੇ ਸਭਿ ਫਰਿ ਤਰਵਾਰੈਂ।
ਜਿਮੀਂਦਾਰ ਜਜੋਂ ਕਟਤ ਜਮਾਰੈਂ[1] ॥੧੨੬॥ — [1]ਜ੍ਵਾਰ (ਚਰੀ) ਨੂੰ।
ਕੁਤਰਾ ਕਰਿ ਉਨ ਕਾ ਸਭ ਡਾਰਾ।
ਧਾਮ ਕਪੋਤਨ ਜੈਸ ਮਝਾਰਾ[1]। — [1]ਜਿਵੇਂ ਕਬੂਤਰਾਂ ਦੇ ਘਰਾਂ ਵਿੱਚ (ਕੁਤਰਾ) ਪਿਆ ਹੁੰਦਾ ਹੈ। (ਅ) ਜਿਵੇਂ ਕਬੂਤਰਾਂ ਦੇ ਘਰ ਵਿੱਚ (ਮਝਾਰਾ) ਬਿੱਲਾ ਵੜ ਕੇ ਉਨ੍ਹਾਂ ਦਾ ਕੁਤਰਾ ਕਰ ਦੇਂਦਾ ਹੈ।
ਭੰਗੀ ਚੁਕਨੇ ਬਹੁਤੇ ਲਾਏ।
ਚਾਰ ਕੂਪ[1] ਤਿਨ ਸੋਂ ਭਰਵਾਏ ॥੧੨੭॥ — [1]ਖੂਹ।
ਮਿੱਟੀ ਸੈਂ ਦਬਵਾਇ ਸੁ ਦੀਨੇ।
ਯੌਂ ਬੰਦੇ ਨੇ ਬਦਲੇ ਲੀਨੇ।
ਬਡੋ ਸ਼ਹਰ ਥਾ ਤਬੈ ਸਢੌਰਾ।
ਤਬਿ ਤੈ ਉਜਰਯੋ ਬਸਯੋ ਨ, ਠੌਰਾ[1] ॥੧੨੮॥ — [1](ਉਸ) ਜਗ੍ਹਾ (ਉਸੇ ਤਰ੍ਹਾਂ)।
ਕਤਲ ਹਵੇਲੀ ਸੋ ਮਸ਼ਹੂਰੈਂ।
ਹੈ ਅਬਿ ਲੌਂ ਜਨ ਕਹਤ ਜਰੂਰੈਂ।
ਯਾ ਬਿਧਿ ਕਤਲ ਲੂਟ ਕਰਵੈ ਕੈ।
ਪਾਛੇ ਅਮਨ ਸਭਿਨਿ ਕੋ ਦੈ ਕੈ ॥੧੨੯॥
ਦੋਹਰਾ:
ਥੀ ਦਰਵਾਜੇ ਊਪਰੈਂ,
ਜਗ੍ਹਾ ਪੀਰ ਕੀ ਜੋਇ।
ਸੋ ਢਹਾਇ ਪੁਨ ਕਬਰ ਤਿਹ,
ਪੁਟਵਾਈ ਥਿਰ ਹੋਇ[1] ॥੧੩੦॥ — [1](ਕੋਲ) ਖੜੇ ਹੋ ਕੇ।
ਅਸਤੀ[1] ਤਾਂਹਿ ਨਿਕਾਰ ਕੈ, — [1]ਹੱਡੀਆਂ।
ਦਈ ਆਗ ਮੈ ਜਾਰ।
ਗਧਾ ਏਕ ਮਰਵਾਇ ਕੈ,
ਦਾਬਯੋ ਤਾਂਹਿ ਮਝਾਰ ॥੧੩੧॥
ਔਰ ਮਕਬਰੇ[1] ਭੀ ਕਈ, — [1]ਕਬਰ ਵਾਲੀ ਥਾਂ 'ਤੇ ਬਣਿਆ ਮਕਾਨ।

ਇਸੀ ਤੌਰ ਪੁਟਵਾਇ।
ਜਾਰ ਹੱਡੀਆਂ ਤਿਨੋਂ ਕੀ,
ਦਏ ਸ੍ਵਾਨ[1] ਦਬਵਾਇ ॥੧੩੨॥ [1]ਕੁੱਤੇ।
ਮਾਰਿ ਨਗਾਰਾ ਤਹਾਂ ਤੈ,
ਲੈ ਲਸ਼ਕਰ ਨਿਜ ਸੰਗ।
ਤਰਫ ਸਹਾਰਨਪੁਰ ਚਢਯੋ,
ਬੰਦਾ ਪੁਨਾ ਨਿਸੰਗ ॥੧੩੩॥
ਭਗੈਂ ਤੁਰਕ ਸੁਨਿ ਅੱਗ੍ਰ ਹੀ,
ਜਿਤ ਜਿਤ ਬੰਦਾ ਜਾਇ।
ਸਾਹਾਰਨ ਪੁਰ ਆਦਿਕੈਂ,
ਬਸਤੀ ਬਹੁ ਲੁਟਵਾਇ ॥੧੩੪॥
ਫਿਰਯੋ[1] ਤਰਫ ਸਰਹੰਦ ਪੁਨ, [1]ਮੁੜਿਆ।
ਆਯੋ ਮੁਚਨ ਕਪਾਲ[1]। [1]ਕਪਾਲ ਮੋਚਨ।
ਕਰਿ ਇਸ਼ਨਾਨ ਸੁ ਦਾਨ ਬਹੁ,
ਡੇਰਾ ਦੀਓ ਡਾਲ ॥੧੩੫॥
ਗਿਰਦ ਨਵਾਈ[1] ਪਿੰਡਨ ਕੇ, [1]ਆਲੇ ਦੁਆਲੇ ਦੇ।
ਮਿਲੇ ਲੋਗ ਬਹੁ ਆਇ।
ਨਜਰੈਂ ਗੁਰੂਅਨ ਨ੍ਰਿਪਨ ਸਮ,
ਦੇਤ ਤਾਂਹਿ ਅਧਿਕਾਇ ॥੧੩੬॥
ਬੰਦੇ ਕੋ ਤਹਿਂ ਪੰਥ ਯੁਤ,
ਟਿਕਯੋ ਪੇਖਿ ਇਹੁ ਧਜਾਇ।
ਥਿਰਯੋ ਆਪ ਪਰਤਾਪ ਕਹਿ,
ਗੁਰੁ ਪਦ ਪਦਮ[1] ਮਨਾਇ ॥੧੩੭॥ [1]ਚਰਨ ਕੰਵਲ।

ਇਤਿ ਸ੍ਰੀ ਗੁਰੁ ਪੰਥ ਪ੍ਰਕਾਸ਼ ਗ੍ਰੰਥੇ ਉੱਤ੍ਰਾਰਧੇ ਗਯਾਨ ਸਿੰਘ ਵਿਰਚਿਤੇ
'ਬੰਦੇ ਕੋ ਪ੍ਰਸੰਗ ਸਢੌਰਾ ਮਾਰਨ, ਬਰਨਨੰ ਨਾਮ ਪੰਚਮੋਂ ਬਿਸ੍ਰਾਮ ॥੫॥

## ੬. {ਛੱਤ ਤੇ ਬਨੂੜ ਪਿੰਡਾਂ ਨੂੰ ਮਾਰਨਾ, ਰੋਪੜ ਦਾ ਜੰਗ ਜਿੱਤ ਕੇ ਮਝੈਲ ਸਿੰਘਾਂ ਦਾ ਬੰਦੇ ਨਾਲ ਮਿਲਣਾ, ਸਰਹੰਦ ਮਾਰਨੀ, ਵਜੀਦੇ ਨੂੰ ਅੱਗ 'ਚ ਸਾੜਨਾ}

ਦੋਹਰਾ:

ਅਮਰ ਅਮਰ ਗੁਰੁ ਅਮਰ ਕੋ,
ਅਮਰ ਕਮਾਵਤ ਜਾਨੁ[1]।

[1](ਅਮਰ) ਪ੍ਰਮੇਸ਼ਰ ਸਰੂਪ (ਅਮਰ) ਸ੍ਰੀ ਗੁਰੂ ਅਮਰਦਾਸ ਜੀ ਦੇ (ਅਮਰ) ਹੁਕਮ ਨੂੰ ਜਾਣੋ (ਅਮਰ) ਦੇਵਤੇ ਵੀ ਕਮਾਉਂਦੇ ਹਨ।

ਭਵੈਂ ਅਮਰ ਪਦ ਅਮਰ ਲਹਿ,
ਅਮਰ ਅਮਰ ਕਰਿ ਪਾਨ[1] ॥੧॥

[1]ਜੇ ਤੂੰ ਆਪਣੇ (ਅਮਰ) ਮਨ ਵਿੱਚ (ਅਮਰ) ਨਾਮ ਅੰਮ੍ਰਿਤ ਪੀਣਾ ਕਰੇਂ ਤਾਂ (ਅਮਰ) ਮੁਕਤ ਹੋ ਕੇ (ਅਮਰ) ਅਟੱਲ ਪਦਵੀ ਪਾ ਲਵੇਂਗਾ।

ਕਰਿ ਬੰਦਨ[1] ਅਬਿ ਬਰਨ ਹੋਂ,
[1](ਸ੍ਰੀ ਗੁਰੂ ਅਮਰ ਦਾਸ ਜੀ ਨੂੰ) ਨਮਸ਼ਕਾਰ ਕਰਕੇ।
ਚਰਿਤ[1] ਬੰਦੇ ਕੇ ਔਰ।
[1]ਕੌਤਕ।
ਮਾਰਜੋ ਛੱਤ ਬਨੂੜ ਜਜੋਂ,
ਪਾਰਜੋ ਹਿੰਦੈਂ ਗੌਰ[1] ॥੨॥
[1]ਹਿੰਦੂਆਂ ਨੂੰ ਬਹੁਤਾ ਪਾਲਿਆ ਭਾਵਰੱਖਿਆ ਕੀਤੀ।
ਲਰਿ ਰੋਪਰ ਢਿਗ ਫਤੇ ਪਾ,
ਮਿਲੈਂ ਮਝੈਲ ਸੁ ਆਇ।
ਸਰਹੰਦ ਕੋ ਬੰਦਾ ਹਤੈ,
ਗਾਥਾ ਅਬਿ ਯਹਿ ਥਾਇ[1] ॥੩॥
[1]ਹੋਵੇਗੀ।

ਭੁਜੰਗ ਪ੍ਰਯਾਤ ਛੰਦ:

ਜਬੈ ਸਾਰ[1] ਹੋਈ, ਇਹੀ ਦੇਸ ਮਾਹੀਂ।
[1]ਖ਼ਬਰ।
ਪਰੀ ਧੁੰਮ ਭਾਰੀ, ਸਭੀ ਯੌਂ ਸੁਨਾਹੀਂ।
ਬਡਾ ਪੀਰ ਥੀ, ਜੋ ਕਰਾਮਾਤ ਵਾਰੋ।
ਦਯੋ ਜਾਰ[1] ਬੰਦੇ, ਸਢੌਰੇ ਸੁ ਵਾਰੋ ॥੪॥
[1]ਸਾੜ ਦਿੱਤਾ।
ਘਨੇ ਔਰ ਪੀਰਾਨ ਕੀ ਕੱਢਿ ਹੱਡੀ।
ਦਈ ਫੂਕ ਸੋ ਭੀ ਨਹੀਂ ਏਕ ਛੱਡੀ।
ਘਨੈਂ ਗਾਮ ਔਰੈਂ ਸਢੌਰੈ ਜਿਵੇਹੈਂ[1]।
[1]ਸਢੌਰੇ ਵਰਗੇ।
ਮਹਾਂ ਮਾਰ ਕੈ ਲੂਟ ਕੈ ਕੀਨ ਥੇਹੈਂ ॥੫॥
ਕਿਧੋ ਹੈ ਕਲੰਕੀ ਅਵੰਤਾਰ ਏਹੈ।
ਕਰੈਗੋ ਸਹੀ ਮਾਰਿ ਤੁੱਕਾਨ ਛੈਹੈ[1]।
[1]ਨਾਸ।
ਅਬੈ ਨਾਸ ਚੌਗੱਤਿਓ ਕੋ ਕਰੈ ਹੈ।
ਗੁਰੂ ਕੇ ਸਿਖੈਂ ਰਾਜ ਯੇਹੀ ਦਿਲੈ ਹੈ ॥੬॥
ਅਹੇ ਹੈ ਵਲੀ[1] ਕੈ ਬਡੋ ਹੀ ਰਸੈਣੀ।
[1]ਕਰਾਮਾਤੀ।
ਕਿਧੋ ਸਿੱਧ ਕੋਊ ਤੁਕੈਂ ਹੇਤ ਛੈਣੀ[1]।
[1]ਛੈਣੀ ਵਾਂਗ ਕੱਟਣ ਵਾਲਾ।
ਕਿਧੋ ਏਹੁ ਮੈਂਧੀ[1] ਨਿਜੰ ਦੀਨ ਕੈਹੈ[2]।
[1]ਇਸਲਾਮ ਮੱਤ ਅਨੁਸਾਰ ਭਵਿੱਖਤ ਵਿੱਚ ਆਉਣ ਵਾਲਾ ਇਮਾਮ ਮਹਦੀ। [2]ਆਪਣਾ ਮਜ਼ਹਬ ਫੈਲਾਏਗਾ।
ਸਫਾ[1] ਯੇ ਉਠੈ ਕੈ ਨਈ ਹੀ ਬਿਛੈ ਹੈ ॥੭॥
[1]ਮਜ਼ਹਬ ਰੂਪ ਸਫਾ।
ਸੁਨਜੋ ਬਿੱਕ੍ਰਮਾਜੀਤ ਪੈ ਬੀਰ ਜੇਈ।
ਹੁਤੇ, ਹੈਂ ਅਬੈ ਯਾਹਿ ਕੇ ਬੱਸ ਤੇਈ।

| | |
|---|---|
| ਕਰੈਂ ਐਸ ਬਾਤੈਂ ਬਖਜਾਤੈਂ ਅਭਾਂਤੈਂ[1]। | [1](ਅਭਾਂਤੈ) ਅਦੁਤੀ ਅਸਚਰਜ, ਬੇਨਜ਼ੀਰ (ਅਭਾਂਤੈ- ਜਿਸ ਵਰਗੀ ਹੋਰ ਕੋਈ (ਬਾਤ) ਨਾ ਹੋਵੇ।) |
| ਜਿਤੀ ਹਿੰਦੁ ਆਹਿੰਦੁ ਲੌ[1] ਆਹਿ ਜਾਤੈਂ ॥ ੮ ॥ | [1]ਤੁਰਕਾਂ ਤੱਕ ਦੀਆਂ। |
| ਪਰਜੋ ਸੋਗ ਭਾਰੀ ਤ੍ਰਕੈਂ ਕੋ ਅਮਾਪੈ[1]। | [1]ਬਹੁਤਾ। |
| ਥਵੈਂ ਠੌਰ ਠੌਰੈਂ, ਤਬੈ ਗੌਰ[1] ਸਜਾਪੈ। | [1]ਬਹੁਤੇ। |
| ਸੁਨਜੋ ਖਾਂ ਬਜੀਦੇ ਜਬੈ ਹਾਲ ਸਾਰੈਂ। | |
| ਭਰਯੋ ਸ੍ਵਾਸ ਲੰਬਾ ਗਿਰਜੋ ਖਾ ਤਵਾਰੈਂ[1] ॥ ੯ ॥ | [1]ਭੁਆਟਣੀਆਂ। |
| ਕਹੇ ਹਾਇ ਹ੍ਵੈ ਹੈ ਅਬੈ ਹਾਲ ਮੰਦਾ। | |
| ਹੁਤੋ ਨਾਗਰਾਟੰ ਪੁਰਾ ਏਹੁ ਬੰਦਾ[1]। | [1]ਇਹ ਬੰਦਾ ਪਹਿਲਾਂ ਹੀ ਸੱਪਾਂ ਦਾ ਰਾਜਾ ਸੀ। |
| ਗੁਰੂ ਤੀਰ ਦੈ ਥਾਪਨਾ ਪੰਖ ਲਾਏ। | |
| ਸਿਖਜਾ ਜ਼ਹਿਰ ਕਹਿਰੈਂ ਦਈ ਹੈ ਚਢਾਏ[1] ॥ ੧੦ ॥ | [1]ਸਿੱਖਿਆ ਰੂਪ ਕਹਿਰ ਦੀ ਜ਼ਹਿਰ ਚੜ੍ਹਾ ਦਿੱਤੀ ਹੈ। |
| ਕਰਜੋ ਖਾਲਸੇ ਪੰਥ ਕਾ ਸੋ ਅਗਾਊ[1]। | [1]ਆਗੂ। |
| ਮਣੀਂ ਤੱਗ ਬੋਦੀ ਇਹੈ ਹੈ ਬਢਾਊ[1]। | [1]ਜੰਞੂ ਤੇ ਬੋਦੀ ਰੂਪ ਮਣੀ ਇਹ ਵਧਾਏਗਾ। |
| ਨਹੀਂ ਪ੍ਰਾਣ ਛੋਡੈ ਅਬੈ ਏਹੁ ਮੋਰੈਂ। | |
| ਲਹੈ ਬੈਰ ਯੇ ਦੂਖ ਦੈ ਘੋਰ ਜੋਹੈਂ[1] ॥ ੧੧ ॥ | [1]ਜ਼ੋਰ ਨਾਲ ਭਿਆਨਕ ਦੁਖ ਦੇ ਕੇ। |
| ਚਲੈ ਪੇਸ਼ ਮੇਰੀ ਅਬੈ ਕੋਉ ਨਾਹੀਂ। | |
| ਨਹੀਂ ਕੋ ਸਹਾਈ ਭਵੈ ਐਸ ਠਾਂਈਂ। | |
| ਉਤੈ ਯੌਂ ਝੁਰੈਂ ਹੈਂ ਸਭੈ ਸੱਤ੍ਰ ਭਾਰੀ। | |
| ਇਤੈ ਪਾਸ ਬੰਦੇ ਸਿੰਘੈਂ ਯੌਂ ਉਚਾਰੀ ॥ ੧੨ ॥ | |
| ਕਹੋ ਕੌਨ ਪੀਰੀ[1] ਹੁਤੀ ਪੀਰ ਮਾਂਹੀਂ। | [1]ਸ਼ਕਤੀ। |
| ਨਹੀਂ ਆਗ ਥੀ ਲਾਗਤੀ ਜਾਂਹਿਂ ਛਾਹੀਂ[1]। | [1]ਜਿਸ ਦੀ (ਛਾਹੀਂ) ਛਾਇਆ (ਦੇ ਹੇਠੋਂ ਲੰਘਣ) ਕਰਕੇ। |
| ਪੁਨਾ ਆਪ ਨੈ ਕੌਨ ਸੇ ਮੰਤ੍ਰ ਜੋਰੈਂ। | |
| ਕਰਜੋ ਜਾਰ ਛਾਰੈਂ[1] ਵਲੀ ਕੋ ਸਢੌਰੈਂ[2] ॥ ੧੩ ॥ | [1]ਸਾੜ ਕੇ ਸੁਆਹ ਕਰ ਦਿੱਤਾ। [2]ਸਢੌਰੇ ਦੇ ਕਰਾਮਾਤੀ ਪੀਰ ਨੂੰ। |
| ਕਹਜੋ ਫੇਰ ਬੰਦੇ ਸਧਜੋ ਮੰਤ੍ਰ ਤਾਂ ਪੈ। | |
| ਹੁਤੋ ਆਗ ਕੇ ਬਾਂਧਨੇ ਕੋ ਮਹਾਂਪੈ[1]। | [1]ਤਿਸ ਪਾਸ ਅੱਗ ਨੂੰ ਬੰਨ੍ਹਣ ਦਾ ਭਾਰੀ ਮੰਤ੍ਰ ਸਿੱਧ ਕੀਤਾ ਹੋਇਆ ਸੀ। |
| ਮੁਝੈ ਬਾਂਧਨੇ ਛੋਡਨੇ ਕੇਰ ਐਹੈ[1]। | [1]ਮੈਨੂੰ ਅੱਗ ਬੰਨ੍ਹਣ ਤੇ ਛੁਡਾਉਣ (ਜਗਾਉਣ) ਦਾ ਮੰਤ੍ਰ ਆਉਂਦਾ ਹੈ। |
| ਜਹਾਂ ਚੈਹੁਂ ਲਾਊਂ ਬੁਝਾਊਂ ਭਿ ਤੈਹੈ[1] ॥ ੧੪ ॥ | [1]ਤਿਸ (ਲੱਗੀ ਹੋਈ ਅੱਗ ਨੂੰ)। |
| ਭਏ ਤੱਜਬੈ ਸਿੱਖ ਸੇਦੱਕ[1] ਲਜਾਏ। | [1]ਸਿਦਕ, ਭਰੋਸਾ। |
| ਤਬੈ ਪਾਸ ਬੰਦੇ ਘਨੇ ਬਿੱਪ੍ਰ[1] ਆਏ। | [1]ਬ੍ਰਾਹਮਣ। |
| ਉਨੈ ਬੰਦਨਾਂ ਕੈ ਨਿਜੰ ਹਾਲ ਭਾਖਜੋ। | |
| ਅਹੇ ਛੱਤ ਬਾਨੂੜ ਜੋ ਗ੍ਰਾਮ ਲਾਖਜੋ[1] ॥ ੧੫ ॥ | [1]ਜਾਣੀਦਾ ਹੈ। |
| ਤਹਾਂ ਹ੍ਵੈ ਬੁਰਾ ਭੂਰ ਹੀ ਗਾਇਂ ਕੇਰੋ। | |
| ਕਟੈਂ ਹੈਂ ਕਸਾਈ ਮਧੈ ਚੌਕ ਹੇਰੋ[1]। | [1]ਚੌਕ ਵਿੱਚ (ਜਾਕੇ) ਦੇਖ ਲਓ। |
| ਬਜਾਰੈਂ ਮਝਾਰੈਂ ਦਿਖਾਰੈਂ ਸੁ ਹਿੰਦੈਂ। | |
| ਸੁਟੈਂ ਠੌਰ ਠੌਰੈਂ ਲਹੂ ਕੀ ਸੁ ਬਿੰਦੈਂ[1] ॥ ੧੬ ॥ | [1]ਛਿੱਟਾਂ। |
| ਘਰੈਂ ਹਿੰਦੁ ਕੈ ਜੋ ਗਊ ਹ੍ਵੈ ਬਿਮਾਰੈਂ। | |

ਤਿਸੈ ਜਾਇ ਕਾਜੀ ਤਹਾਂ ਹੀ ਸੰਘਾਰੈਂ[1]। — [1]ਮਾਰ ਦੇਂਦੇ ਹਨ।
ਨਹੀਂ ਜੋ ਬਤੈ ਹੈ ਤਿਸੈ ਲੂਟ ਲੈ ਹੈਂ।
ਬਹੂ ਬੇਟੀਆਂ ਕੋ ਨਹੀਂ ਸੋ ਛਡੈ ਹੈਂ ॥੧੭॥
ਹਮੈਂ ਹੇਤ ਪੈਦਾ ਤੁਮੈਂ ਕੀਨ ਰਾਮੰ।
ਰਖੋ ਧਰਮ ਹਿੰਦੈਂ ਕਰੋ ਏਹੁ ਕਾਮੰ।
ਤਹਾਂ ਖਾਨਜਾਦੇ ਕਈ ਜੋ ਬਸੈ ਹੈਂ।
ਬਨੇ ਸੋ ਹੰਕਾਰੀ ਘਨੇਂ ਗਾਮ ਖੈ ਹੈਂ[1] ॥੧੮॥ — [1]ਬਹੁਤੇ ਪਿੰਡਾਂ (ਦੀ ਆਮਦਨ) ਖਾਂਦੇ ਹਨ।
ਸੁਨੀ ਬਾਤ ਬੰਦੇ ਲਗੀ ਚਟਪਟੀ ਹੈ।
ਚਢ੍ਯੋ ਮਾਰ ਧੌਂਸਾ ਤਿਸੀ ਸੋ ਘਟੀ[1] ਹੈ। — [1]ਉਸੇ ਘੜੀ।
ਦਯੋ ਬੋਲ ਹੱਲਾ ਲੁਟੈ ਮਾਰ ਕੇਰੋ।
ਮਿਲੇ ਹੈਂ ਸੁਨੈ ਕੈ ਲੁਟੇਰੇ ਬਧੇਰੋ ॥੧੯॥

ਦੋਹਰਾ:

ਜਲ ਚੜ੍ਹ ਹੜ੍ਹ ਦਰਿਯਾਵ ਕਾ,
ਅਗਨਿ ਜ੍ਵਲਤ ਬਨ ਜੈਸ[1]। — [1]ਜਿਵੇਂ ਦਰਿਆ ਦੇ ਹੜ੍ਹ ਦਾ ਜਲ ਚੜ੍ਹਦਾ ਹੈ ਅਤੇ ਜਿਵੇਂ ਜੰਗਲ ਨੂੰ ਲੱਗੀ ਅੱਗ ਮੱਚਦੀ ਹੈ।
ਬ੍ਰਿੰਦ ਬਿਰਕ ਬਾੜੇ ਬੁਜੋ,
ਛੁਧਤ ਧਸੇ ਸਿੰਘ ਤੈਸ[1] ॥੨੦॥ — [1](ਜਾਂ ਜਿਵੇਂ) ਬਕਰੀਆਂ ਦੇ ਵਾੜੇ ਵਿੱਚ ਬਹੁਤੇ ਭੁੱਖੇ ਬਘਿਆੜ ਜਾ (ਗੱਜਦੇ ਹਨ) ਤਿਵੇਂ ਸਿੰਘ (ਛੱਤ ਤੇ ਬਨੂੜ ਪਿੰਡਾਂ ਵਿੱਚ) ਜਾ ਵੜੇ।
ਭਈ ਨ ਸਾਰ[1] ਤੁਕਾਨ ਕੋ, — [1]ਖ਼ਬਰ।
ਆਨਿ ਧਸੇ ਦੁਖ ਦਾਨ।
ਬਨੀਅਨ ਬਿੱਪਨ ਹਿੰਦੁਨ ਜੋ,
ਬਤਲਾਏ ਬਡਿ ਖਾਨ[1] ॥੨੧॥ — [1]ਵੱਡੇ ਵੱਡੇ ਪਠਾਣ।

ਚੌਪਈ:

ਕਤਲ ਲੂਟ ਤਿਨ ਕੇ ਘਰ ਕੇਰੀ।
ਕੀਨੀ ਸਿੰਘਨ ਤਬਿ ਬਿਨ ਦੇਰੀ।
ਬੁੱਚੜ ਕਾਜੀ ਏਕ ਨ ਛੋਰਾ।
ਪਠੋ ਜਹੰਨਮ[1] ਲਗ੍ਯੋ ਨ ਫੋਰਾ[2] ॥੨੨॥ — [1]ਨਰਕਾਂ ਨੂੰ ਭੇਜ ਦਿੱਤੇ। [2]ਥੋੜੀ ਦੇਰ ਵੀ।
ਜਿਨ ਜਿਨ ਮੁਖ ਮੈਂ ਘਾਸ ਗਹਾਯੋ।
ਕੈ ਜੰਞੂ ਬੋਦੀ ਦਿਖਰਾਯੋ।
ਕੈ ਜੋ ਦੌਰਿ ਦੁਰੇ ਬਨ ਜਾਏ[1]। — [1]ਜੰਗਲ ਵਿੱਚ ਜਾਕੇ ਲੁਕ ਗਏ।
ਸੇ ਛੂਟੇ ਬਾਕੀ ਕਤਲਾਏ ॥੨੩॥
ਲੂਟ੍ਯੋ ਧਨ ਮਨ ਭਾਵਤ ਲੋਗੈਂ।
ਰੋਵੈਂ ਤੁਰਕ ਜੁਲਮ ਫਲ ਭੋਗੈਂ।
ਛੱਤ ਬਨੂੜ ਬਸਤੀਆਂ ਦੋਈ[1]। — [1]ਦੋਵੇਂ ਆਬਾਦੀਆਂ ਭਾਵ ਦੋਵੇਂ ਪਿੰਡ ਛੱਤ ਤੇ ਬਨੂੜ।
ਗਾਰਤ[1] ਕਰੀ ਦੋਇ ਦਿਨ ਸੋਈ ॥੨੪॥ — [1]ਤਬਾਹ, ਬਰਬਾਦ।
ਤੁਰਕ ਹਿੰਦੁਨ ਕੋ ਆਗੈ ਲੈ ਕੈ।
ਪਰੇ ਸ਼ਰਨ ਬੰਦੇ ਕੀ ਐ ਕੈ।

ਹਿੰਦੁਨ ਪਰ ਨਹਿਂ ਜੁਲਮ ਕਰੈ ਹੈਂ।
ਕਹਯੋ ਦੀਨ ਹ੍ਵੈ ਜਬਿ ਤੁਰਕੈ ਹੈਂ ॥੨੫॥
ਬੰਦੇ ਤਿਨ ਤੇ ਕਸਮ ਕਰਾਈ।
ਨਾਕਨ ਸੋਂ ਲੀਕੈਂ ਖਿਚਵਾਈ।
ਦਯੋ ਅਮਨ ਨਿਜ ਡੇਰਾ ਲਾਯੋ।
ਪੰਚਾਂਮ੍ਰਿਤ[1] ਬਹੁਤੈਂ ਕਰਵਾਯੋ ॥੨੬॥ [1]ਕੜਾਹ ਪ੍ਰਸ਼ਾਦ।
ਅੰਮ੍ਰਿਤ ਛਕੈਂ ਲੋਕ ਸਿੰਘ ਬਨ ਹੈਂ।
ਮਿਲੈ ਕੜਾਹ, ਲੂਟ ਕਾ ਧਨ ਹੈ।
ਬਾਜ ਸਿੰਘ ਲੌ ਸਿੰਘ ਹਜੂਰੀ[1]। [1]ਹਜੂਰਾ ਸਿੰਘ।
ਪਾਹੁਲ ਖੰਡੇ ਦੇਵਹਿਂ ਪੂਰੀ ॥੨੭॥
ਨਿਤ ਪ੍ਰਤਿ ਸਿੰਘ ਸੈਂਕਰੇ ਸਜ ਹੈਂ।
ਜਾਤਿ ਅਨੇਕਨਿ ਜੋਧੇ ਗਜ ਹੈਂ।
ਪੈ ਵਹਿ ਬੰਦੇ ਹੀ ਕੋ ਗੁਰੂ।
ਮਾਨਤ ਅਪਨਾ ਨਿਸਚੇ ਸ਼ੁਰੂ ॥੨੮॥
ਸਿੰਘ ਬੰਦਈ* ਆਪ ਕੋ ਕੈਹੈਂ। *ਇਸ ਥਾਂ ਤੋਂ ਬੰਦਈ ਖਾਲਸਾ ਦਾ ਅਰੰਭ ਸਮਝਣਾ ਚਾਹੀਦਾ ਹੈ।
ਗੁਰੂ ਗਜਾਰਮਾਂ ਤਾਂਹਿ ਲਖੈ ਹੈਂ[1]। [1]ਜਾਣਦੇ ਹਨ।
ਤੌਂ ਭੀ ਭੇਦ ਨ ਕੋਊ ਮਾਨੈਂ।
ਏਕ ਰੂਪ ਸਭਿ ਹੀ ਕੋ ਜਾਨੈਂ ॥੨੯॥
ਸਕਟੇ[1] ਸ਼ੁਤਰ[2] ਭਾਰ-ਬਰਦਾਰੀ[3]। [1]ਗੱਡੇ। [2]ਊਠ। [3]ਭਾਰ ਚੁੱਕਣ ਵਾਲੇ।
ਬੰਦੇ ਕੇ ਸੰਗ ਚਲੈਂ ਅਪਾਰੀ।
ਮਹਾਰਾਜਯੋਂ ਜੈਸ ਸਮਾਜੈਂ[1]। [1]ਸਾਮਾਨ। (ਅ) ਇਕੱਠ।
ਬੰਦੇ ਕੇ ਢਿਗ ਭਯੋ ਦਰਾਜੈਂ[1] ॥੩੦॥ [1]ਬਹੁਤਾ।
ਤੰਬੂ ਸਾਏਮਾਨ[1] ਕਨਾਤੈਂ। [1]ਛਾਇਆਵਾਨ।
ਦਰੀਆਂ ਫਰਸ਼[1] ਕਲੀਚੈ[2] ਭਾਂਤੈਂ[3]। [1]ਦਰੀਆਂ। [2]ਗ਼ਲੀਚੇ। [3]ਤਰ੍ਹਾਂ ਤਰ੍ਹਾਂ ਦੇ।
ਜੋ ਦੌਲਤ ਹਥ ਆਵਤ ਸਿੰਘੈਂ।
ਜਮ੍ਹਾਂ ਏਕ ਠਾਂ ਕਰੈਂ ਨਿਸੰਗੈਂ ॥੩੧॥
ਲੋਗ ਲੁਟੇਰੇ ਭੀ ਜੋ ਲਜਾਏਂ।
ਬੰਦੇ ਆਗੈ ਧਰੈਂ ਸੁ ਆਏ।
ਬੰਦਾ ਕਿਛੁ ਥੋਰਾ ਹੀ ਲੇਵੈ।
ਜੋ ਲਜਾਵੈਂ ਉਨ ਹੀ ਕੋ ਦੇਵੈ ॥੩੨॥
ਗੋਲਕ ਖਾਜ਼ਾਨਾ ਗੁਰੁ ਕੇਰੈਂ[1]। [1]ਗੋਲਕ ਨੂੰ ਗੁਰੂ ਦਾ ਖ਼ਜ਼ਾਨਾ ਕਹਿੰਦੇ ਹਨ।
ਲਸ਼ਕਰ ਪੰਥ ਖਾਲਸੇ ਟੇਰੈਂ[1]। [1]ਤੇ ਲਸ਼ਕਰ ਖ਼ਾਲਸੇ ਪੰਥ ਦਾ ਕਹਿੰਦੇ ਹਨ।
ਅਪਨਾ ਨਾਮ ਨਾ ਜਰਾ ਜਨੈ ਹੈ।
ਨਹਿਂ ਕੋਊ ਵੱਥ ਜੁਦੀ ਰਖੈ ਹੈ ॥੩੩॥
ਬਾਜ ਸਿੰਘ ਪੈ ਰਹੇ ਖਜ਼ਾਨਾ।
ਰਾਮ ਸਿੰਘ ਪੈ ਔਰ ਸਮਾਨਾ।

ਫਤੇ ਸਿੰਘ ਭਾਈ ਕੇ ਪਾਛੇ।
ਫੌਜ ਲਗਾਈ ਸਭਿ ਹੀ ਆਛੇ ॥੩੪॥
ਦਯੋ ਖਤਾਬ ਨਵਾਬੀ ਤਾਂ ਕੋ।
ਕੀਨ ਫੂਲਕਜਾਂ ਕੋ ਨ੍ਰਿਪ ਬਾਂਕੋ[1]।
[1]ਫੂਲਕਿਆਂ ਨੂੰ ਸੁੰਦਰਰਾਜੇ ਬਣਾ ਦਿੱਤਾ।
ਬਿਨੋਦ ਸਿੰਘ ਤੇਹਣ ਜੋ ਬਾਵਾ।
ਕਾਨ੍ਹ ਸਿੰਘ ਭੱਲਾ ਭਲ ਭਾਵਾ[1] ॥੩੫॥
[1]ਚੰਗਾ ਲੱਗਦਾ ਹੈ।
ਸਭਿ ਪਰ ਹੁਕਮ ਇਨੋਂ ਕਾ ਚਾਲੈ।
ਜੋ ਕਿਛੁ ਕਹਿਂ ਸੋ ਹ੍ਵੈ ਤਤਕਾਲੈ।
ਅੰਮ੍ਰਿਤ ਸਭਿ ਕੋ ਇਹੀ ਛਕਾਵੈਂ।
ਰੋਜ ਸੈਂਕੜੇ ਸਿੰਘ ਸਜਾਵੈਂ ॥੩੬॥
ਬਿਜੈ ਸਿੰਘ ਗਰਜਾ ਸਿੰਘ ਸੂਰਾ।
ਆਲੀ ਮਾਲੀ ਸਿੰਘ ਹਜ਼ੂਰਾ[1]।
[1](ਸਿੰਘ)।
ਇਤਯਾਦਿਕ ਸਰਦਾਰ ਉਦਾਰੇ।
ਰਾਖਤ ਬੰਦੋਬਸਤ ਮਿਲਿ ਸਾਰੇ ॥੩੭॥
ਪਰ ਸਭਿ ਬੰਦੇ ਤੈ ਬਹੁ ਡਰ ਕੈ।
ਹਰਦਮ ਹਾਜ਼ਰ ਬਲੀ ਨਿਹਰ ਕੈ।
ਸਭਿ ਕੇ ਮਨ ਮੈਂ ਥੀ ਦ੍ਰਿੜ ਏਹੈ।
ਜੋ ਚਹਿ ਬੰਦਾ ਸੋ ਕਰਿ ਦੇਹੈ ॥੩੮॥
ਈਸ਼੍ਵਰ ਕੀ ਮੂਰਤਿ ਪਹਿਚਾਨੈਂ।
ਅਦਬ ਅਦਾਬ ਅਧਿਕ ਤਿਹ ਮਾਨੈਂ।
ਕਰੈਂ ਨ ਪਿਸ਼ੈ-ਮਾਨਗੀ[1] ਕੋਈ।
[1]ਬੇਈਮਾਨੀ।
ਜਾਨੈਂ, ਰਹੈ ਨ ਤਿਸ ਤੈ ਗੋਈ[1] ॥੩੯॥
[1]ਛੁਪੀ।
ਮਤਸਰ[1] ਕੋਇ ਨ ਕਾ ਸੋਂ ਕਰੈ।
[1]ਈਰਖਾ।
ਇਕ ਕੇ ਰਹੈ ਦੁਤੀ ਅਨੁਸਰੈ।
ਏਕੋ ਜਾਨ ਵਜੂਦ[1] ਏਕ ਸਭਿ।
[1]ਜਾਨ ਤੇ ਸ਼ਰੀਰ (ਦੇਹ)।
ਜਾਤਿ ਪਾਤ ਇਕ ਖਾਨ ਪਾਨ ਢਬ[1] ॥੪੦॥
[1]ਢੰਗ।
ਏਕ ਉਪਾਸ਼ਨ ਇਸ਼ਟ ਰਖੈ ਹੈਂ।
ਵਾਹਿਗੁਰੂ ਕੀ ਫਤੇ ਗਜੈ ਹੈਂ।
ਦ੍ਵੈਤ ਭਾਵ ਨਹਿਂ ਜਰਾ ਜਨਾਵੈਂ।
ਜੋ ਆਵੈ ਤਿਹ ਸੰਗ ਮਿਲਾਵੈਂ ॥੪੧॥
ਨੀਲ[1] ਪੀਤ[2] ਸਸਿ ਬਸਨ[3] ਲਲੋਹੈਂ[11]।
[1]ਨੀਲੇ। [2]ਪੀਲੇ। [3]ਚਿੱਟੇ ਬਸਤ੍ਰ। [11]ਸੁੰਦਰ।
ਬਾਗੇ[1] ਸਜੇ ਸਜੀਲੇ[2] ਸੋਹੈਂ।
[1]ਪੁਸ਼ਾਕੇ। [2]ਸਜਾਵਟ ਵਾਲੇ।
ਸੂਧ ਸਮੱਸ੍ਰੂ[1] ਚਢੇ ਮੁਛਹਿਰੇ।
[1]ਸਿੱਧੇ ਦਾੜ੍ਹੇ।
ਪਹਿਰੇ ਸ਼ਸਤ੍ਰ ਸਭਿਨਿ ਕਛਹਿਰੇ ॥੪੨॥
ਦੇਗ[1] ਵਕਤ ਇਕ, ਸਭਿ ਹਿਤ ਹ੍ਵੈ ਹੈ।
[1]ਲੰਗਰ।
ਏਕ ਸਮਾਨ ਸਭਿਨਿ ਵਰਤੈ ਹੈ।

ਬਾਵਾ ਕਾਨ੍ਹ ਸਿੰਘ ਮੁਖਤਾਰੀ[1]। — [1]ਮੁਖ਼ਤਿਆਰੀ, ਇਖ਼ਤਿਆਰੀ।
ਰਾਖੈਂ[1] ਦੇਗ ਕੇਰ ਭਲ ਭਾਰੀ ॥੪੩॥ — [1](ਬੰਦੋਬਸਤ) ਰੱਖਦੇ ਹਨ।
ਬੰਦੇ ਕੋ ਸਭਿ ਨਿਜ ਪ੍ਰਭੁ[1] ਜਾਨੈਂ। — [1]ਮਾਲਕ, ਸੁਆਮੀ।
ਹੁਕਮ ਨਾਦਰੀ[1] ਤਾਂ ਕਾ ਮਾਨੈਂ। — [1]ਸਖ਼ਤ ਹੁਕਮ।
ਹੁਕਮ ਵੀਚ ਆਲਸ ਜੋ ਕਰੈ।
ਮਾਰ ਚਾਬਕਨਿ ਤਾਂ ਪਰ ਪਰੈ ॥੪੪॥
ਇੰਨਤਜ਼ਾਮ ਬੰਦੇ ਕਾ ਐਸਾ।
ਨਹਿਂ ਸਿਕੰਦਰੀ[1] ਹੋਵਗ ਤੈਸਾ। — [1]ਸਕੰਦਰ ਬਾਦਸ਼ਾਹ ਦਾ।
ਸ਼ਸਤ੍ਰ ਅਨਿਕ ਪ੍ਰਕਾਰਨ ਕੇਰੇ।
ਅਏ ਪੰਥ ਕੇ ਪਾਸ ਬਧੇਰੇ ॥੪੫॥
ਸ਼ਸਤਰ ਘੋੜਾ ਦਾਰੂ ਸਿੱਕਾ[1]। — [1]ਗੋਲੀ ਬਰੂਦ।
ਔਰ ਸਮਾਨ ਜੰਗ ਬਡ ਨਿੱਕਾ[1]। — [1]ਵੱਡਾ ਛੋਟਾ।
ਜੋ ਲਜਾਵੈਂ ਮੁੱਲ ਦੁਗਨਾ ਲੇਵੈਂ।
ਇਸ ਹਿਤ ਲਜਾਇ ਲੋਗ ਬਹੁ ਦੇਵੈਂ ॥੪੬॥
ਤੁਪਕ[1] ਤੋਪ ਜੰਜੈਲ[2] ਜੰਬੂਰੇ[3]। — [1]ਬੰਦੂਕਾਂ। [2]ਲੰਬੀਆਂ ਤੇ ਭਾਰੀ ਬੰਦੂਕਾਂ। [3]ਛੋਟੀਆਂ ਤੋਪਾਂ।
ਅਏ ਲੂਟ ਕੇ ਦਲ ਮੈਂ ਭੂਰੇ[1]। — [1]ਬਹੁਤੇ।
ਲਸ਼ਕਰ ਬੰਦੇ ਕੇਰ ਅਪਾਰਾ।
ਭਯੋ ਲੁਟੇਰਾ ਜੰਗੀ ਭਾਰਾ ॥੪੭॥

ਦੋਹਰਾ:
ਯਾ ਬਿਧਿ ਲਸ਼ਕਰ ਖਾਲਸਾ,
ਬੰਦੇ ਕਾ ਭਯੋ ਤਯਾਰ।
ਸੁਨਿ ਵਜੀਦ ਖਾਂ ਹ੍ਵੈ ਦੁਖੀ,
ਰਹਯੋ ਉਪਾਇ ਵਿਚਾਰ ॥੪੮॥

ਚੌਪਈ:
ਤਬਿ ਬੰਦੇ ਨੇ ਹੁਕਮ ਸੁਨਾਯੋ।
ਦੇਸ ਦੇਸ ਮੈਂ ਬਿਦਿਤ[1] ਕਰਾਯੋ। — [1]ਪ੍ਰਗਟ।
ਆਠ ਦਿਵਸ ਲੌਂ ਸਰਹੰਦ ਮਾਰੈਂ।
ਜਿਹ ਲੁਟਨੀ ਹੈ ਮਿਲੈ ਸੰਗਾਰੈਂ ॥੪੯॥
ਇਮ ਕਹਿ ਉਤ ਦਿਸ ਕੂਚ ਕਰਾਯੋ।
ਸੁਨਿ ਵਜੀਦ ਖਾਂ ਮਨਿ ਘਬਰਾਯੋ।
ਪੁਨ ਉਨ ਛਲੀਆ ਲਯੋ ਬੁਲਾਈ।
ਕਹਯੋ ਕਰੋ ਤੁਮ ਛਲ ਚਲਿ ਭਾਈ ॥੫੦॥
ਜੇ ਬੰਦੇ ਕੋ ਕੇਹੂੰ[1] ਮਾਰੈਂ। — [1]ਕਿਸੇ ਢੰਗ ਨਾਲ।
ਮੈਂ ਜਗੀਰ ਤੁਹਿ ਦੈਹੁਂ ਅਪਾਰੈਂ।
ਕਰੀ ਲਿਖਤ ਮਾਨੀ ਉਨ ਸੋਈ।
ਤਬਿ ਛਲੀਏ ਯੌਂ ਬਯੋਂਤ ਬਨੋਈ ॥੫੧॥

ਲੈ ਨਿਜ ਸੰਗ ਸਿਪਾਹੀ ਕੇਤੈਂ।
ਆਯੋ ਬੰਦੇ ਢਿਗ ਹਿਤ ਭੇਤੈਂ।
ਕਰੀ ਸਲਾਮ ਦੀਨ ਹ੍ਵੈ ਭਾਰੀ।
ਹਾਥ ਜੋਰਿ ਪੁਨ ਅਰਜ਼ ਗੁਜ਼ਾਰੀ ॥ ੫੨ ॥
ਮੈਂ ਤੁਵ ਸਰਨ ਅਯੋ ਗੁਰੁ ਜਾਨੈਂ।
ਕਰਨ ਨੌਕਰੀ ਹਿਤ ਗੁਜ਼ਰਾਨੈਂ।
ਆਹਿ ਬਜੀਦੇ ਸੋਂ ਮਮ ਬੈਰੈਂ।
ਤਿਸ ਮਾਰੇ ਬਿਨ ਕਰੋਂ ਨ ਖੈਰੈਂ[1] ॥ ੫੩ ॥ — [1]ਆਰਾਮ ਨਹੀਂ ਕਰਾਂਗਾ।
ਹੁਕਮ ਆਪ ਕੇ ਬੀਚ ਰਹਾਵੋਂ।
ਤੁਰਕਨ ਕੋ ਆਗੈ ਹ੍ਵੈ ਘਾਵੋਂ[1]। — [1]ਮਾਰਾਂਗਾ।
ਤਬਿ ਬੰਦੇ ਤਿਹ ਕਹਜੋ ਸੁਨਾਈ।
ਤੁਮਰੋ ਦਿਲ ਸਾਬਤ ਨਹਿਂ ਭਾਈ ॥ ੫੪ ॥
ਫਿਰ ਜੋ ਤੂੰ ਕਰਿ ਹੈਂ ਸੋ ਭਰ ਹੈਂ।
ਅਬ ਹਮ ਤੁਝੈ ਨ ਫੇਰਨ ਕਰਿ ਹੈਂ[1]। — [1]ਮੋੜਦੇ ਨਹੀਂ।
ਤਬਿ ਬੰਦੇ ਨੈ ਖਰਚਨ ਹੇਤੈਂ।
ਦਈਂ ਅਸ਼ਰਫੀ[1] ਤਿਨ ਕੋ ਕੇਤੈਂ[2] ॥ ੫੫ ॥ — [1]ਮੁਹਰਾਂ। [2]ਕਿਤਨੀਆਂ।
ਕਹਜੋ ਬਾਂਟ ਲਿਹੁ ਆਪਸ ਮਾਂਹੀਂ।
ਲੂਣ ਖਾਹੁ ਗੁਰੁ ਘਰ ਕਾ ਚਾਹੀਂ[1]। — [1]ਸ਼ੌਕ ਨਾਲ।
ਲੂਣ ਖਾਇ ਜੇ ਕਰੈਂ ਬੁਰਜਾਈ।
ਸੱਤਜਨਾਸ ਤੁਮਾਰਾ ਜਾਈ[1] ॥ ੫੬ ॥ — [1]ਹੋ ਜਾਵੇਗਾ।

ਦੋਹਰਾ:

ਪੁਨ ਬੰਦੇ ਚਿੱਠੀ ਪਠੀ,
ਸਿੰਘ ਮਝੈਲਨ ਪਾਸ।
ਕਹਜੋ ਆਇ ਅਬਿ ਤੁਮ ਮਿਲੋ,
ਹਤੈਂ ਸਰ੍ਹੰਦੈਂ ਖਾਸ ॥ ੫੭ ॥

ਨਿਸ਼ਾਨੀ ਛੰਦ:

ਪੜ੍ਹਿ ਚਿੱਠੀ ਚੜ੍ਹਿ ਸਿੰਘ ਸੋ,
ਦਿਸ ਰੋਪੜ ਆਏ।
ਸੁਨਜੋ ਬਜੀਦੇ ਨੈਂ, ਪਠੀ
ਨਿਜ ਸੈਨ ਅਗਾਏ।
ਦਯੋ ਹੁਕਮ ਸੋ ਨਾ ਮਿਲੈਂ, ਬੰਦੇ ਸੋਂ ਆਏ।
ਲੋਗ ਮਝੈਲ ਗੁਸੈਲ ਹੈਂ, ਲਾੜਾਕ ਮਹਾਂਏ[1] ॥ ੫੮ ॥ — [1]ਬਹੁਤੇ ਲੜਾਕੇ।
ਖਿਦਰਾਣੇ[1] ਹਮ ਨੈਂ ਪਿਖੇ, ਥੇ ਯੇ ਸਿੰਘ ਚਾਲੀ। — [1]ਮੁਕਤਸਰ।
ਭਏ ਸ਼ਹੀਦ ਸੋ ਮਾਰ ਕੈ, ਹਮਰੇ ਬੇਸਾਲੀ[1]। — [1]ਬਹੁਤੇ।
ਬੰਦੇ ਸੰਗ ਮਝੈਲ ਜੇ, ਮਿਲ ਹੈਂ ਜੋ ਆਈ।
ਫਿਰ ਜ਼ਰੂਰ ਸਰਹੰਦ ਕੋ, ਸੋ ਲੈਹਂ ਛੁਡਾਈ ॥ ੫੯ ॥

ਇਮ ਕਹਿ ਖਾਨ ਮਲੇਰੀਏ, ਦੈ ਫੌਜ ਪਠਾਏ।
ਰੋਪੜ ਢਿਗ ਇਨ ਪਹੁੰਚ ਕੇ, ਸੋ ਰੋਕੇ ਜਾਏ।
ਖ੍ਵਾਜਾ ਖਿਜ਼ਰ ਮਲੇਰੀਏ, ਬਡ ਜੰਗ ਮਚਾਯੋ।
ਤੋਪ ਜੰਬੂਰੇ ਤੁੱਪਕੈਂ, ਝਰਿ ਬਾਨਨਿ[1] ਲਾਯੋ ॥ ੬੦ ॥ [1]ਤੀਰਾਂ ਦੀ ਝੜੀ।
ਦੀਨ ਮਜਬ ਕਾ ਜੁੱਧ ਲਖਿ[1], ਦੂਜੇ ਬਡ ਬੈਰੈਂ[2]। [1]ਜਾਣਕੇ। [2]ਦੂਜਾ, ਵੱਡਾ ਵੈਰ ਜਾਣ ਕੇ।
ਦੁਹੂੰ ਓਰ ਤੈ ਨਹਿੰ ਧਰੈਂ, ਪੀਛੇ ਕੋਊ ਪੈਰੈਂ।
ਸਿੰਘ ਧਾਇ ਸਮ ਸਿੰਘਨ ਕੇ[1], ਹੱਲੇ ਕਰਿ ਪਰਹੀਂ। [1]ਸ਼ੇਰਾਂ ਦੇ।
ਤੁਰਕ ਅੱਗਜੋਂ ਤੋਪ ਸੈਂ, ਹਤ[1] ਪੀਛੇ ਕਰਿਹੀਂ ॥ ੬੧ ॥ [1]ਮਾਰ ਕੇ।
ਤਬਿ ਸਿੰਘੋਂ ਨੈਂ ਕੱਠ ਕਰਿ, ਹੱਲਾ ਕਰਿ ਦੀਨਾ।
ਧਾਇ ਧਸੇ ਅਰਿ ਸੈਨ ਮੈਂ, ਗਹਿ ਖੱਗ ਪ੍ਰਬੀਨਾ[1] ॥ ੬੨ ॥ [1]ਤਲਵਾਰ ਪਕੜ ਕੇ ਚਤੁਰ ਸੂਰਮੇਂ।

ਰਸਾਵਲ ਛੰਦ:

ਛੁਟੀ ਤੇਗ ਫੇਰੀ।
ਤਹਾਂ ਸਿੰਘਨ ਕੇਰੀ।
ਜਿਸੈ ਏਕ ਬਾਂਹੈਂ।
ਕਰੈਂ ਦੋ ਧਰਾਹੈਂ[1] ॥ ੬੩ ॥ [1]ਦੋ ਧੜ।
ਸਿਟੈਂ ਭੂਮਿ ਮਾਂਹੀਂ।
ਜਲੰ ਨਾਹਿੰ ਚਾਹੀਂ[1]। [1]ਮੰਗਦੇ।
ਕਹੂੰ ਹੱਥ ਮੱਥੇ।
ਕਟੇ ਬਾਹੁ ਸੱਥੇ[1] ॥ ੬੪ ॥ [1]ਬਾਹਾਂ ਵੀ ਨਾਲ ਹੀ।
ਕਹੂੰ ਮੁੰਡ[1] ਕਾਟੇ। [1]ਸਿਰ।
ਕਹੂੰ ਪੇਟ ਫਾਟੇ।
ਜਿਸੈ ਸੇਲ[1] ਮਾਰੈਂ। [1]ਬਰਛਾ।
ਕਢੈ ਹੈਂ ਦੁਸਾਰੈਂ[1] ॥ ੬੫ ॥ [1]ਦੂਜੇ ਪਾਸੇ।
ਲਹੂ ਧਾਰ ਛੂਟੈਂ।
ਮਨੋ ਮਸ਼ਕ ਫੂਟੈਂ।
ਛਰੈਂ[1] ਚੱਕ੍ਰ ਬੱਕ੍ਰੈਂ[2]। [1]ਛੱਡਦੇ ਹਨ। [2]ਟੇਢੇ।
ਕਰੈਂ ਹਾਨ ਠੱਕ੍ਰੈਂ[1] ॥ ੬੬ ॥ [1]ਮਾਰ ਕੇ ਠਿੱਕਰੇ (ਟੋਟੇ) ਕਰ ਦੇਂਦੇ ਹਨ।
ਛੁਟੈਂ ਲੋਹ ਦੰਡੇ।
ਸੁਟੈਂ ਸੋ ਬਿਹੰਡੇ[1]। [1]ਮਾਰ ਕੇ।
ਕੜਾ ਕਾੜ ਗੋਲੀ।
ਲਗੈਂ ਜਾ ਅਤੋਲੀ[1] ॥ ੬੭ ॥ [1]ਬਹੁਤੀਆਂ।
ਭਿਦੈਂ ਸੋ ਸਨਾਹੈਂ[1]। [1]ਉਹ ਸੰਜੋਆਂ ਨੂੰ ਵਿੰਨ੍ਹਦੀਆਂ ਹਨ।
ਕਢੈਂ ਪਾਰ ਤਾਹੈਂ।
ਕਹੂੰ ਢਾਲ ਫੂਟੈਂ।
ਕਹੂੰ ਸੇਲ ਤੂਟੈਂ ॥ ੬੮ ॥

ਮਹਾਂ ਮਾਰ ਮੱਚੀ।
ਸਭੈਂ ਦੇਰ ਤੱਚੀ[1]। [1]ਸਾਰਿਆਂ ਨੇ ਦੇਰੀ ਛੱਡ ਦਿੱਤੀ।
ਲਹੂ ਮਿੰਜ ਕੇਰੋ।
ਪਰਜੋ ਘਾਣ ਹੇਰੋ[1] ॥੬੯॥ [1]ਚਿੱਕੜ ਹੋਇਆ ਦੇਖੋ।
ਮਚਜੋ ਜੰਗ ਗਾਢਾ।
ਰਸੰਰੁੱਦ੍ਰ ਬਾਢਾ।
ਫਿਰੈਂ ਰੋਹ ਮੱਤੇ[1]। [1]ਗ਼ੁੱਸੇ 'ਚ ਮਸਤ।
ਕਰੇ ਨੈਨ ਤੱਤੇ ॥੭੦॥
ਬਕੈਂ ਮਾਰ ਮਾਰੈਂ।
ਥਕੈਂ ਨਾ ਪ੍ਰਹਾਰੈਂ[1]। [1]ਮਾਰਨ ਲੱਗੇ।
ਫਿਰੈਂ ਛੂਛ[1] ਘੋਰੇ। [1]ਖ਼ਾਲੀ।
ਗਿਰੈਂ ਨਾਹਿਂ ਥੋਰੇ ॥੭੧॥
ਮਰੇ ਜ੍ਵਾਨ ਜੇਤੇ।
ਗਨੈ ਕੌਨ ਤੇਤੇ।
ਘਨੇ ਘਾਉ[1] ਖੋਲ੍ਹੇ। [1]ਜ਼ਖ਼ਮ।
ਭਕਾ-ਭੱਕ ਬੋਲੇ ॥੭੨॥
ਪਰੇ ਅੱਧ ਮਾਰੇ।
ਤਰੱਫੈਂ ਅਪਾਰੇ।
ਕਰੈਂ ਨੈਨ ਸੈਨੈਂ[1]। [1]ਇਸ਼ਾਰੇ।
ਜਲੰ ਹੇਤ ਐਨੈਂ[1] ॥੭੩॥ [1]ਲਿਆਉਣ ਵਾਸਤੇ।
ਨਚੈਂ ਭੂਤ ਨਾਰੀ।
ਤਚੈਂ ਕਿੱਲਕਾਰੀ[1]। [1]ਚੀਕਾਂ ਛੱਡਦੀਆਂ ਹਨ।
ਛਕੈਂ ਮਾਸ ਵੈਸੋ।
ਰਖੈਂ ਖਾਸ[1] ਜੈਸੋ ॥੭੪॥ [1]ਖ਼ਾਹਿਸ਼, ਇੱਛਾ।
ਕਰੈਂ ਸ੍ਰੋਨ ਪਾਨੈਂ[1]। [1]ਲਹੂ ਪੀਣਾ।
ਮਹਾਂ ਮੋਦ ਠਾਨੈਂ।
ਕੁੱਤੇ ਕਾਕ[1] ਸਜਾਲੈਂ[2]। [1]ਕਾਂ। [2]ਗਿੱਦੜ।
ਗਿਧੈਂ ਚੀਲ ਮਾਲੈਂ[1] ॥੭੫॥ [1]ਗਿਰਝਾਂ ਤੇ ਇੱਲਾਂ ਦੀਆਂ ਡਾਰਾਂ।
ਪਰੀ ਹੂਰ ਆਈ।
ਬਰੀ ਸੂਰ ਸਾਈ[1] ॥੭੬॥ [1]ਉਹ ਸੂਰਮਿਆਂ ਨੇ ਵਰ ਲਈਆਂ।

ਦੋਹਰਾ:
ਮਚਜੋ ਜੰਗ ਗਾਢਾ ਤਬੈ,
ਬਜਜੋ ਸਾਰ ਸੋਂ ਸਾਰ[1]। [1]ਲੋਹੇ ਨਾਲ ਲੋਹਾ, ਭਾਵ ਸ਼ਸਤ੍ਰ ਨਾਲ ਸ਼ਸਤ੍ਰ।
ਮਰੇ ਕਿਕਾਨ[1] ਜਵਾਨ ਬਹੁ, [1]ਘੋੜੇ।
ਘਾਇਲ[1] ਪਰੇ ਅਪਾਰ ॥੭੭॥ [1]ਜ਼ਖ਼ਮੀਂ।

ਛਪੈ:

| | |
|---|---|
| ਤਬਿ ਹੀ ਖ੍ਵਾਜਾ ਖਿਜਰ, | |
| ਜੰਗ ਮੈਂ ਆਗੇ ਬਢਜੋ। | |
| ਛੋਡਤ ਭਯੋ ਤੁਫੰਗ, | |
| ਸੰਗ ਲੋਹੇ ਕੇ ਮਢਜੋ। | |
| ਕੋਪ ਹੋਇ ਬਹੁ ਗਰਜ, | |
| ਤਰਜ[1] ਯੌਂ ਕਹਜੋ ਸੁਨਾਈ। | [1]ਤਾੜ ਕੇ। |
| ਕਹਾਂ ਸਿੰਘ ਤੁਮ ਸਕੋ ਮੰਡ[1], | [1]ਕਰ ਸਕਦੇ ਹੋ। |
| ਹਮ ਸੰਗ ਲਰਾਈ। | |
| ਮੈਂ ਲਰਜੋ ਤੁਮਾਰੇ ਗੁਰੂ ਸੋਂ, | |
| ਭਲ ਤੌਰ[1] ਵੀਚ ਚਮਕੌਰ ਕੇ। | [1]ਚੰਗੀ ਤਰ੍ਹਾਂ। |
| ਇਕ ਨਾਹਰ ਖਾਂ ਮਮ ਭ੍ਰਾਤ ਵਡ, | |
| ਤਹਿੰ ਸੁਟਜੋ ਗੁਰੂ ਨੈਂ ਫੌਰ ਕੇ[1] ॥੭੮॥ | [1]ਮਾਰ ਕੇ। |
| ਅਬਿ ਮੈਂ ਸੋਊ ਬੈਰ ਬੀਰ ਕਾ, | |
| ਤੁਮ ਤੇ ਲੈਹੋਂ। | |
| ਏਕ ਏਕ ਕੋ ਛੇਕਿ ਛੇਕਿ[1], | [1]ਵਿੰਨ੍ਹ ਵਿੰਨ੍ਹ ਕੇ। |
| ਧਰ ਪਰ ਲੁਠਵੈਹੋਂ[1]। | [1]ਧਰਤੀ 'ਤੇ ਲਿਟਾ ਦਿਆਂਗਾ। |
| ਯੌਂ ਕਹਿ ਕਰਿ ਤਿਨ ਸਾਰ[1], ਸਾਰ[2] | [1]ਸਾਵਧਾਨ ਹੋ ਕੇ। [2]ਚੰਗੇ। |
| ਬਹੁ ਬਾਨ ਚਲਾਏ। | |
| ਕਰਿ ਜ਼ਖਮੀ ਤਿਨ ਕਿਤਿਕ ਸਿੰਘ, | |
| ਬਿਹਬਲ[1] ਕਰਿ ਦਾਏ। | [1]ਵਿਆਕੁਲ। |
| ਤਬਿ ਠੋਕਿ ਦੁਗਾੜਾ[1] ਬੀਰ ਸਿੰਘ, | [1]ਦੋ ਗੋਲੀਆਂ ਪਾ ਕੇ। |
| ਜੋੜਿ ਤੁਪਕ ਨਿਜ ਸਰ ਕਰੀ[1]। | [1]ਚਲਾ ਦਿੱਤੀ। |
| ਵਹਿ ਟੋਪ ਕਪਾਰੈਂ[1] ਫਾਰ ਕੈ, | [1]ਖੋਪਰੀ। |
| ਮਾਰਿ ਖਾਨ ਪਾਰੈਂ ਪਰੀ ॥੭੯॥ | |
| ਗਿਰਜੋ ਭੂਮ ਪਰ ਝੂਮਿ[1], | [1]ਗੇੜਾ ਖਾ ਕੇ। |
| ਖਾਨ ਕੇ ਪ੍ਰਾਨ ਉਡਾਏ। | |
| ਹੁਤੇ ਮਤੇਰ ਭਰਾਤ, | |
| ਔਰ ਜੁਗ ਤਾਂਹਿ ਤਹਾਂਏ। | |
| ਲੋਥ ਚੁੱਕਨੇ ਹੇਤ ਗਏ ਵਹਿ, | |
| ਤਬਿ ਹੀ ਧਾਏ। | |
| ਸੋ ਭੀ ਸਿੰਘਨ ਮਾਰਿ, | |
| ਬੰਦੂਖਨ ਸੰਗ ਗਿਰਾਏ। | |
| ਪੁਨ ਸ਼ੇਰ ਮੁਹੰਮਦ ਕੌ ਲਗਜੋ, | |
| ਜ਼ਖ਼ਮ ਏਕ ਤਿਸ ਹੀ ਸਮੇਂ। | |
| ਜਬਿ ਮਰੇ ਤੀਨ ਸਰਦਾਰ ਯੌਂ, | |
| ਤੁਰਕ ਸਭੈ ਪੀਛੇ ਗਮੇਂ[1] ॥੮੦॥ | [1]ਚਲੇ ਗਏ। |

ਤੋਟਕ ਛੰਦ:

ਵਹਿ ਸਿੰਘ ਜੀਤ ਕੋ ਪਾਇ ਤਬੈ।
ਦਿਸ ਬੰਦੇ ਆਏ ਮੋਦ ਫਬੈ।
ਇਤ ਤੇ ਚੜ੍ਹਿ ਬੰਦਾ ਸਹਿਤ ਦਲੈਂ।
ਢਿਗ ਢੁਕਯੋ ਸਰਹੰਦ ਜਾਇ ਭਲੈਂ ॥੯੧॥
ਮਗ ਮਾਂਹਿ ਵਾਹਿ ਮੁਦ ਮਾਨਿ ਮਿਲੇ।
ਨਦ ਆਨੰਦ ਕੇ ਜਨੁ ਦੋਇ ਭਿਲੇ[1]। [1]ਜਾਣੋ ਅਨੰਦ ਦੇ ਦੋ ਦਰਿਆ ਮਿਲ ਗਏ।
ਕਰ ਜੋਰਿ ਸਿੰਘਨ ਜੁਗ ਓਰਨ ਤੈਂ।
ਗੁਰੁ ਫਤੇ ਬੁਲਾਈ ਜੋਰਨ ਤੈਂ ॥੯੨॥
ਜਿਮ ਭੱਯਨ ਕੋ[1] ਮਿਲ ਹੈਂ ਭਾਈ। [1]ਭਰਾਵਾਂ ਨੂੰ।
ਤਿਮ ਸਿੰਘ ਮਿਲੇ ਮਨ ਮੁਦ ਪਾਈ।
ਪਿਖਿ ਬੰਦੇ ਕੋ ਗੁਰੁ ਰੂਪ ਭਰੈਂ[1]। [1]ਭਲੀ ਤਰ੍ਹਾਂ।
ਝੁਕਿ ਫਤੇ ਬੁਲਾਈ ਜੋਰਿ ਕਰੈਂ[1] ॥੯੩॥ [1]ਹੱਥ ਜੋੜ ਕੇ।
ਤਬਿ ਬੰਦੇ ਅਤਿ ਸਤਿਕਾਰ ਕਯੋ।
ਸਭਿ ਕੋ ਖਰਚਾ ਯਥ ਯੋਗ ਦਯੋ।
ਪੁਨ ਡੇਰਾ ਤਹਾਂ ਲਗਾਇ ਤਬੈਂ।
ਕੁਣਕਾ ਕਰਿ ਠੀਕ ਛਕਾਇ ਸਬੈ ॥੯੪॥
ਫਿਰ ਬੰਦਾ ਬੋਲਯੋ ਯੌਂ ਤਬਿ ਹੀ।
ਅਬਿ ਸੁਨੋਂ ਖਾਲਸਾ ਜੀ ਸਭਿ ਹੀ।
ਗੁਰੁ ਭਾਖਯੋ ਜੋ ਹਮ ਤੁਮ ਪਰਤੀ।
ਵਹਿ ਚਹੀਯਤ ਕੀਨੋ ਅਬਿ ਜਰਤੀ[1] ॥੯੫॥ [1]ਜਲਦੀ, ਛੇਤੀ।
ਚਲ ਕੈ ਭਲਕੈ ਬਲ ਕੈ[1] ਚੜ੍ਹ ਕੈ। [1]ਜ਼ੋਰ ਨਾਲ।
ਲਿਹੁ ਮਾਰ ਬਜੀਦੇ ਕੋ ਫੜ ਕੈ।
ਪੁਨ ਲੂਟ ਸਰ੍ਹੰਦਹਿਂ ਭਾਂਤਿ ਭਲੈ।
ਧਨ ਲਿਹੁ ਮਨ ਬਾਂਛਤ ਧਾਰਿ ਬਲੈਂ ॥੯੬॥
ਪੁਨ ਚੱਲਿ ਗਿਰੀਸਨ ਕੋ ਹਰੀਏ।
ਗੁਰੁ ਬੈਨ ਸੁ ਐਨ ਕਮਾ ਤਰੀਏ।
ਸੁਨ ਕੈ ਸਭਿ ਸਿੰਘ ਖੁਸ਼ਾਲ ਭਏ।
ਬਚ ਬੰਦੇ ਕੇ ਮਨਿ ਮਾਨ ਲਏ ॥੯੭॥
ਤਬਿ ਹੀ ਜੁਗ ਜਥੇ ਬਨਾਇ ਚੜ੍ਹੇ।
ਇਕ ਓਰ ਮਝੈਲ ਸੁ ਭਏ ਖੜ੍ਹੇ।
ਮਿਲਿ ਦੂਸਰਿ ਦਿਸ ਮਲਵਈ ਭਲੇ।
ਇਮ ਬੰਦੇ ਕੇ ਸਭਿ ਸੰਗ ਚਲੇ ॥੯੮॥
ਢਿਗ ਗਾਮ ਬਡਾਲੀ ਜਾਇ ਥਿਰੇ।
ਕਰਿ ਲੰਗਰ ਖਾਇ ਸੁ ਸੈਣ ਕਰੇ[1]। [1]ਸੌਂ ਗਏ।
ਜਬਿ ਸਾਰ[1] ਬਜੀਦਹਿ ਖਾਨ ਸੁਨੀਂ। [1]ਖ਼ਬਰ।

ਧਰਕੀ ਛਤੀਆ ਬਤੀਆਂ ਸੁ ਗੁਨੀਂ[1] ॥ ੮੯ ॥ — [1]ਛਾਤੀ ਧੜਕੀ ਤੇ ਗੱਲਾਂ ਵਿਚਾਰਨ ਲੱਗਾ।
ਉਡ ਗਏ ਹਵਾਸ[1] ਉਦਾਸ ਭਯੋ। — [1]ਗਿਆਨ ਸ਼ਕਤੀ। ਉਹ ਸ਼ਕਤੀ. ਜਿਸ ਨਾਲ ਸ਼ਬਦ, ਸਪਰਸ਼, ਰੂਪ, ਰਸ, ਗੰਧ ਦਾ ਗ੍ਰਹਿਣ ਕਰੀਦਾ ਹੈ।
ਨਿਜ ਜੀਵਨ ਆਸ ਬਿਸ੍ਵਾਸ ਗਯੋ।
ਸਭਿ ਔਰਹਿਂ ਕਾਂਪਤ ਐਸ ਭਏ।
ਕਦਲੀ ਥਰਥੱਲਤ ਪੌਨ ਅਏ[1] ॥ ੯੦ ॥ — [1]ਜਿਵੇਂ ਹਵਾ ਦੇ ਆਉਣ ਨਾਲ ਕੇਲਾ ਕੰਬਦਾ ਹੈ।

ਦੋਹਰਾ:
ਫਿਰ ਨਾਜ਼ਮ ਧਰਿ ਧੀਰ ਅਬਿ,
ਨਿਜ ਸਭਿ ਸੈਨ ਬਟੋਰਿ[1]। — [1]ਇਕੱਠੀ ਕਰਕੇ।
ਦੁੰਦਭਿ ਦੀਹ[1] ਬਜਾਇ ਕਰਿ, — [1]ਵੱਡੇ ਧੌਂਸੇ।
ਚਢ੍ਯੋ ਲਾਇ ਸਭਿ ਜ਼ੋਰ ॥ ੯੧ ॥

ਭੁਜੰਗ ਪ੍ਰਯਾਤ ਛੰਦ:
ਚਢ੍ਯੋ ਖਾਂ ਬਜੀਦਾ ਸਰ੍ਹੰਦੀ ਜੁ ਸੂਬਾ।
ਮਹਾਂ ਕੋਪ ਕੈ ਕੈ ਲਏ ਸੈਨ ਖੂਬਾ[1]। — [1]ਚੰਗੀ।
ਜੰਜੈਲਾਂ[1] ਜਮੂਰੇ[2] ਘਨੋ ਤੋਪ ਖਾਨੋਂ। — [1]ਭਾਰੀ ਤੇ ਲੰਬੀਆਂ ਬੰਦੂਕਾਂ। [2]ਛੋਟੀਆਂ ਤੋਪਾਂ।
ਬਜੇ ਬਾਜ ਮਾਰੂ[1] ਗਜੇ ਮੇਘ ਮਾਨੋ ॥ ੯੨ ॥ — [1]ਜੰਗੀ ਵਾਜੇ।
ਘਟਾ ਘੋਰ ਆਈ ਅਨੀ ਜੋਰਿ ਕਾਰੀ[1]। — [1]ਫੌਜ ਜ਼ੋਰ ਨਾਲ ਕਾਲੀ ਘਟਾ ਵਾਂਗ (ਘੋਰ) ਗੱਜ ਕੇ ਆਈ।
ਛਯੋ[1] ਆਸਮਾਨੰ ਉਡੀ ਧੂਰ ਭਾਰੀ। — [1]ਢਕਿਆ ਗਿਆ।
ਉਤੈ ਤੈ ਚਢੈ ਕੈ[1], ਇਤੈ ਸਿੰਘ ਆਏ। — [1]ਓਧਰੋਂ ਚੜ੍ਹ ਕੇ।
ਦਲੈਂ ਦੋਇ ਕੀ ਧੂਰ ਨੈਂ ਸੂਰ ਛਾਏ[1] ॥ ੯੩ ॥ — [1]ਸੂਰਜ ਨੂੰ ਢੱਕ ਦਿੱਤਾ।
ਤਬੈ ਕੋਸ ਦੋ ਤੀਨ ਸਾਰ੍ਹੰਦ ਤੇਈ[1]। — [1]ਤਦੋਂ ਸਰ੍ਹੰਦ ਤੋਂ ਦੋ ਤਿੰਨ ਕੋਹ (ਬਾਹਰ ਆ ਕੇ)।
ਢੁਕੇ ਆਨ ਸਿੰਘਾਨ ਕੇ ਪਾਸ ਵੇਈ[1]। — [1]ਉਹ (ਵਜੀਦੇ ਦੇ ਸੂਰਮੇਂ)।
ਇਤੈ ਸੈਨ ਸਿੰਘਾਨ ਕੀ ਲੈ ਬਟੋਰੀ।
ਹੁਤੇ ਜੋ ਲੁਟੇਰੇ ਅਏ ਲੋਗ ਹੋਰੀ ॥ ੯੪ ॥
ਫਤੇ ਸਿੰਘ ਬਾਜੰ[1] ਬਿਜੈ ਸਿੰਘ ਰਾਮੰ[2]। — [1]ਬਾਜ ਸਿੰਘ। [2]ਰਾਮ ਸਿੰਘ।
ਕਰੇ ਮੋਰਚੇ ਕਾਯਮੈ ਅੱਗ੍ਰ ਠਾਮੰ[1]। — [1]ਅਗਲੀ ਥਾਂ ਵਿੱਚ।
ਸਿੰਘ ਕਾਨ੍ਹ ਬਿਨੋਦ ਮ੍ਰਿਗਿੰਦ ਸਜਾਮੰ।
ਬਲੀ ਸਿੰਘ ਆਲੀ ਮਾਲੀ ਲੌ ਤਮਾਮੰ ॥ ੯੫ ॥
ਤਬੈ ਰਾਮ ਸਿੰਘੰ ਤਲੋਕਾ ਭੀ ਆਏ।
ਲਏ ਸਿੰਘ ਮਰਾਝੀਓ ਕੋ ਮੁਹਾਏ[1]। — [1]ਅੱਗੇ।
ਅਏ ਪੋਤਰੈ ਰੂਪ ਚੰਦੈਂ ਸੁ ਗੌਰੈਂ।
ਧਰਮ ਪਰਮ ਸਿੰਘੰ ਲਏ ਸੰਗ ਔਰੈਂ ॥ ੯੬ ॥
ਪੁਨਾ ਸਿੰਘ ਨਾਗਾਹੀਆ ਚੂਹੜ ਸਿੰਘੰ।
ਮਿਲੇ ਦੁੱਲਟੰ ਜੱਟ ਧੇ ਬੀਰ ਧਿੰਗੰ[1]। — [1]ਬਲੀ ਸੂਰਮੇਂ।
ਗਰੇਵਾਲ ਮਾਨੰ ਮਿਲੇ ਆ ਬੰਗੇਰੀ[1]। — [1]ਗੋਤ।
ਧਾਲੀਵਾਲ ਸੇਮੇਂ ਕਾਲੇ ਕੇ ਬਧੇਰੀ ॥ ੯੭ ॥

| | |
|---|---|
| ਘਨੇ ਬੀਰ ਬੈਰਾੜ ਤੈ ਔਰ ਸੇਖੋਂ। | |
| ਮਿਲੇ ਸੰਗ ਬੰਦੇ ਕਿਤੈ ਔਰ ਲੇਖੋਂ। | |
| ਭਈ ਸੈਨ ਭਾਰੀ ਤਬੈ ਮਾਲਵੇ ਕੀ। | |
| ਠਈ ਆਸ ਖਾਸੈਂ ਅਰੈਂ ਗਾਲਵੇ ਕੀ[1] ॥੯੮॥ | [1]ਵੈਰੀਆਂ ਦੇ ਗਾਲਣ ਦੀ ਖ਼ਾਸ ਆਸ ਕੀਤੀ। |
| ਪੁਨਾ ਜੇ ਮਝੈਲੰ ਗੁਸੈਲੰ[1] ਸੁ ਛੈਲੰ[2]। | [1]ਗ਼ੁੱਸੇ ਵਾਲੇ। [2]ਚੰਗੇ ਜਵਾਨ। |
| ਵਡੇ ਬੀਰ ਬਾਂਕੇ ਤਨੰ ਸਾਮ ਸੈਲੰ[1]। | [1]ਜਿਨ੍ਹਾਂ ਦੇ ਸ਼ਰੀਰ ਪਹਾੜਾਂ ਵਰਗੇ ਹਨ। |
| ਘਨੀ ਸੈਨ ਸਿੰਘਾਨ ਕੀ ਇੱਤਿਯਾਦੀ। | |
| ਮਿਲੀ ਸੰਗ ਬੰਦੇ ਹਿਤੈਂ ਜੰਗ ਤਾਦੀ[1] ॥੯੯॥ | [1]ਤਦੋਂ। |
| ਦੁਹੂੰ ਓਰ ਤੇ ਮੋਰਚੇ ਬੰਧ ਠਾਢੇ। | |
| ਲਗੇ ਰਾਮਜੰਗੇ[1] ਚਲਾਨੇ ਸੁ ਗਾਢੇ। | [1]ਬੰਦੂਕਾਂ। |
| ਚਲੈ ਤੋਪ ਜੰਜੈਲ ਜੰਬੂਰ ਭਾਰੇ। | |
| ਲਗੈਂ ਜ੍ਵਾਨ ਕੇਕਾਨ ਕੇ[1] ਪ੍ਰਾਨ ਹਾਰੇ[2] ॥੧੦੦॥ | [1]ਘੋੜਿਆਂ ਦੇ। [2]ਨਾਸ਼ ਕਰ ਦਿੱਤੇ। |
| ਛੁਟੈਂ ਤੋਪ ਗੋਲੇ ਅਤੋਲੇ ਜੰਜੀਰੀ[1]। | [1]ਸੰਗਲੀਆਂ ਵਾਲੇ ਭਾਰੇ ਗੋਲੇ। |
| ਕਰੈਂ ਹਾਨ ਬ੍ਰਿੱਛਾਨ ਕੋ ਛਾਨ ਚੀਰੀ[1]। | [1]ਦਰੱਖ਼ਤਾਂ ਨੂੰ (ਚੀਰੀ) ਚੀਰ ਕੇ (ਛਾਨ) ਛਾਨਣੀ ਕਰ ਕੇ (ਹਾਨ) ਨਾਸ ਕਰ ਦੇਂਦੇ ਹਨ। |
| ਧੜਾ ਧਾੜ[1] ਤੋਪਾਂ ਚਲੈਂ ਭੂਮ ਹਾਲੈ। | [1]ਤੋਪਾਂ ਦੇ ਲਗਾਤਾਰ ਚਲਣ ਤੋਂ ਪੈਦਾ ਹੋਈ ਆਵਾਜ਼। |
| ਢੜਾ ਢਾੜ[1] ਜੰਜੈਲ ਜੰਬੂਰ ਚਾਲੈਂ ॥੧੦੧॥ | [1]ਲਗਾਤਾਰ। |
| ਤੜਾ ਤਾੜ ਬੰਦੂਖ ਕੀ ਬਾੜ ਝਾੜੈਂ[1]। | [1]ਬੰਦੂਕਾਂ ਦਾ ਜਦ (ਬਾੜ) ਇਕੱਠਾ ਵਾਰ ਝਾੜਦੇ ਭਾਵ ਕਰਦੇ ਹਨ ਤਾਂ ਤੜ ਤੜ ਸ਼ਬਦ ਹੁੰਦਾ ਹੈ। |
| ਕੜਾ ਕਾੜ[1] ਗੋਲੀ ਲਗੈਂ ਧਾੜ ਧਾੜੈਂ[2]। | [1]ਗੋਲੀਆਂ ਦੇ ਚਲਣ ਨਾਲ ਕੜ ਕੜ ਦੀ ਅਵਾਜ਼। [2]ਗੋਲੀਆਂ ਦੇ ਵੱਜਣ ਨਾਲ ਧੜ ਧੜ ਦੀ ਅਵਾਜ਼। |
| ਦੜਾ ਦਾੜ ਡਿੱਗੈਂ, ਧਰਾ ਅੱਸ੍ਵ ਜ੍ਵਾਨੰ[1]। | [1]ਘੋੜੇ ਤੇ ਜਵਾਨ ਜਦ ਧਰਤੀ 'ਤੇ ਡਿੱਗਦੇ ਹਨ ਤਾਂ ਦੜ ਦੜ ਦੀ ਅਵਾਜ਼ ਹੁੰਦੀ ਹੈ। |
| ਸੜਾ ਸਾੜ ਛੁੱਟੈਂ ਖਰੈਂ ਬ੍ਰਿੰਦ ਬਾਨੰ[1] ॥੧੦੨॥ | [1]ਜਦੋਂ ਬਹੁਤੇ ਤਿੱਖੇ ਤੀਰ ਛੁੱਟਦੇ ਹਨ ਤਾਂ ਸਰੜ ਸਰੜ ਦੀ ਅਵਾਜ਼ ਹੁੰਦੀ ਹੈ। |
| ਫੜਾ ਫਾੜ ਫੁਟੈਂ ਸੁ ਢਾਲੈਂ ਮਹਾਨੈਂ[1]। | [1]ਜਦੋਂ ਬਹੁਤੀਆਂ ਢਾਲਾਂ ਛੁੱਟਦੀਆਂ ਹਨ ਤਾਂ ਫੜ ਫੜ ਦੀ ਅਵਾਜ਼ ਹੁੰਦੀ ਹੈ। |
| ਤੜਾ ਤਾੜ ਤੁਟੈਂ ਕਮੰਠੈਂ ਕਿਤਾਨੈਂ[1]। | [1]ਜਦੋਂ ਕਿਤਨੇ ਹੀ ਧਨੁਸ਼ ਟੁੱਟਦੇ ਹਨ ਤਾਂ ਤੜ ਤੜ ਦੀ ਅਵਾਜ਼ ਉਠਦੀ ਹੈ। |
| ਕਿਤੈ ਮੂੰਡ ਤੁੱਟੈਂ ਭੁਜਾ ਜੰਘ ਜਾਨੂੰ[1]। | [1]ਕਿਤੇ ਸਿਰ, ਬਾਹਾਂ, ਲੱਤਾਂ ਤੇ ਗੋਡੇ ਟੁੱਟੇ ਪਏ ਹਨ। |
| ਕਿਤੈ ਪੇਟ ਛਾਤੀ ਕਟੈਂ ਪੈਰ ਪਾਨੂੰ[1] ॥੧੦੩॥ | [1]ਹੱਥ। |
| ਮਚਯੋ ਜੰਗ ਗਾੜ੍ਹਾ ਮਹਾਂ ਘੋਰ ਜੋਰੰ[1]। | [1]ਬਹੁਤੇ ਭਿਆਨਕ ਜ਼ੋਰ ਦਾ। |
| ਕਰੀ ਜੀਤ ਕੀ ਨੀਤ ਹੀ ਦੋਨ ਓਰੰ[1]। | [1]ਦੋਹਾਂ ਤਰਫਾਂ ਤੋਂ ਹੀ ਜਿੱਤਣ ਦੀ ਨੀਅਤ ਕੀਤੀ। |
| ਪਰਯੋ ਜੋਰ ਤੁਕਾਨ ਕੋ ਆਨਿ ਭਾਰੀ। | |
| ਚਲਯੋ ਪੈਰ ਸਿੰਘਾਨ ਕੋ, ਹ੍ਵੈ ਪਿਛਾਰੀ ॥੧੦੪॥ | |
| ਜੰਜੈਲਾਂ ਜਮੂਰੇ, ਸੁ ਤੋਪਾਂ ਪਛਾਰੈਂ[1]। | [1]ਤੋਪਾਂ ਨੇ ਪਛਾੜ ਦਿੱਤਾ, (ਪਿੱਛੇ ਹਟਾ ਦਿੱਤਾ)। |
| ਨਹੀਂ ਲੈਨ ਸਿੰਘਾਨ ਕੋ ਦੈਨ ਸਾਰੈਂ[1]। | [1]ਸੰਭਾਲ ਨਹੀਂ ਲੈਣ ਦਿੰਦੇ। |
| ਲਗੈਂ ਜਾਂਹਿ ਕੇ ਅੰਗ, ਕੈ ਭੰਗ ਸੁੱਟੈਂ[1]। | [1]ਭੰਨ ਕੇ ਸੁੱਟ ਦੇਂਦੇ ਹਨ। |

ਘਨੇ ਘੋਰ ਮਾਨੋ, ਮਹਾਂ ਮੇਘ ਵੁੱਠੈਂ ॥੧੦੫॥
ਹੁਤੇ ਜੋ ਲੁਟੇਰੇ, ਘਨੇ ਲੋਗ ਆਏ।
ਗਏ ਦੌਰ ਸੋਈ, ਨਹੀਂ ਸੋ ਮੁਹਾਂਏ[1]। [1]ਸਾਹਮਣੇ ਨਹੀਂ ਠਹਿਰੇ।
ਉਚੀ ਠੌਰ ਬੈਠਾ, ਪਿਖੈ ਜੰਗ ਬੰਦਾ।
ਕਰੈ ਮੰਤ੍ਰ ਜਾਪੰ, ਅਰੈਂ ਜੀਤ ਸੰਦਾ ॥੧੦੬॥
ਤਬੈ ਸਿੰਘ ਬਾਜੰ, ਆਲੀ ਸਿੰਘ ਦੋਊ।
ਗਏ ਛੋੜਿ ਘੋੜੇ, ਬੰਦੇ ਪਾਸ ਸੋਊ ॥੧੦੭॥

ਦੋਹਰਾ:
ਹਾਥ ਜੋਰਿ ਤਿਨ ਅਰਜ ਯੌਂ,
ਕੀਨੀ ਬੰਦੇ ਪਾਸ।
ਤੁਮ ਬੈਠੇ ਅਬਿ ਮੋਨ ਠਟ[1], [1]ਚੁਪ ਧਾਰ ਕੇ।
ਹਮ ਕੋ ਬਢਯੋ ਤ੍ਰਾਸ[1] ॥੧੦੮॥ [1]ਡਰ।

ਤੋਟਕ ਛੰਦ:
ਸੁਨ ਕੈ ਤਬਿ ਬੰਦੇ ਐਸਰਰੋ[1]। [1]ਕਿਹਾ।
ਤੁਮ ਜਾਹੁ ਅਬੀ ਇਕ ਜਾਮ[1] ਲਰੋ। [1]ਪਹਿਰ।
ਫਿਰ ਸਾਹਿਬ ਹਮ ਕੋ ਦੇਯ ਵਫਾ[1]। [1]ਸਾਨੂੰ ਮਦਦ ਦੇਵੇਗਾ।
ਤੁਰਕਨ ਕੋ ਕਰਿ ਹੈਂ ਠੀਕ ਦਫਾ[1] ॥੧੦੯॥ [1]ਖ਼ਤਮ ਕਰ ਦਿਆਂਗੇ।
ਤਬਿ ਬਾਜ ਸਿੰਘ ਕਰ ਜੋਰਿ ਕਹਾ।
ਗੁਰ ਤੈ ਹਮ ਕੋ, ਤੁਮ ਸੰਗ ਲਹਾ।
ਤੁਮ ਜੁੱਧ ਵਿਖੇ ਚਲਿ ਖੜੋ ਅਬੈ।
ਹਮ ਸੱਤ੍ਰੁਨ ਕੋ ਦਲ ਮਲੈਂ ਤਬੈ[1] ॥੧੧੦॥ [1]ਤਦੋਂ ਵੈਰੀਆਂ ਦੇ ਦਲ ਨੂੰ ਮਲ ਦਿਆਂਗੇ।
ਬਿਨ ਸੈਨ-ਪਤੀ ਸਭਿ ਸੈਨ ਇਮੈਂ।
ਬਿਨ ਦੂਲਹੁ[1] ਆਹਿ ਬਰਾਤ ਜਿਮੈਂ। [1]ਲਾੜੇ ਤੋਂ ਬਿਨਾਂ।
ਹਮ ਤੈ ਨਹਿਂ ਤੁਮ ਬਿਨ ਜਾਇ ਲਰਜੋ।
ਇਕ ਘੜੀ ਤੁਮੈਂ ਤੋ ਪਹਿਰ ਰਰਜੋ ॥੧੧੧॥
ਪੁਨ ਲੋਗ ਲੁਟੇਰੇ ਜਿਤਿਕ ਅਏ।
ਵਹਿ ਤੋ ਸਭਿ ਫਸਲ ਬਟੇਰ[1] ਭਏ। [1]ਫ਼ਸਲੀ ਬਟੇਰੇ ਭਾਵ ਸੁਆਰਥੀ, ਖ਼ੁਦਗ਼ਰਜ਼।
ਨਹਿਂ ਏਕ ਰਹਜੋ ਅਬਿ ਜੰਗ ਵਿਖੈ।
ਸਭਿ ਭਾਗ ਗਏ ਇਤ ਉਤੈ ਪਿਖੈ ॥੧੧੨॥
ਤੁਮ ਸੇਵਕ ਜੇਤਿਕ ਕਰੇ ਭਰੇ[1]। [1]ਚੰਗੇ।
ਅਬਿ ਰਹਜੋ ਨ ਏਕੈ ਕਾਮ ਪਰੇ।
ਵਹਿ ਹੁਤੇ ਖਵੱਈਏ ਕੁਣਕੇ ਕੇ।
ਤਜ ਗਏ ਵੀਚ ਇਕ ਠੁਣਕੇ ਕੇ[1] ॥੧੧੩॥ [1]ਇਕ ਠੋਲੇ ਵੱਜਣ ਦੇ ਸਮੇਂ ਵਿੱਚ ਭਾਵ ਬਹੁਤ ਛੇਤੀ।
ਅਬਿ ਤੁੰਦ ਖਾਲਸਾ[1] ਠੀਕ ਰਹਜੋ। [1]ਤੱਤ ਖ਼ਾਲਸਾ।
ਜਿਨ ਧਰਮ ਹੇਤ ਸਿਰ ਦੈਨ ਚਹਜੋ।
ਪੁਨ ਆਪ ਕਹਜੋ ਥਾ ਪ੍ਰਿਥਮ ਇਵੈਂ।

ਹਮ ਘਾਉ[1] ਨ ਸਿੰਘਹਿਂ ਹੋਨ ਦਿਵੈਂ ॥੧੧੪॥ — [1]ਜ਼ਖ਼ਮ।
ਸ਼ਸਤ੍ਰ ਸਭਿ ਬਾਂਧਹਿਂ ਅਰਿ ਦਲ ਕੇ।
ਅਬਿ ਸ਼ੀਘਰ ਸੋਊ ਕਰਿ ਚਲ ਕੇ।
ਯਹਿ ਸੁਨਿ ਬੰਦੇ ਫਿਰ ਐਸ ਕਹਾ।
ਤੁਮ ਜਾਹੁ ਘਰੀ ਇਕ ਲਰੋ ਤਹਾਂ ॥੧੧੫॥

ਦੋਹਰਾ:

ਯਹਿ ਸੁਨਿ ਸਿੰਘਨ ਫਿਰ ਕਹਜੋ,
ਹਮ ਤੈ ਘਰੀ ਨ ਏਕ।
ਲਰਜੋ ਜਾਤ ਅਬਿ ਤੁਮ ਬਿਨਾਂ,
ਚਲ ਕਰਿ ਰਾਖਹੁ ਟੇਕ[1] ॥੧੧੬॥ — [1]ਲਾਜ।
ਸਮਰ ਸਿੰਧੁ ਮੈਂ[1] ਅਬਿ ਪਰਜੋ, — [1]ਜੰਗ ਰੂਪ ਸਮੁੰਦਰ ਵਿੱਚ।
ਬੇੜਾ ਹਮਰਾ ਆਇ।
ਤੁਮ ਚਹੁ ਪਾਰ ਲਗਾਇ ਦਿਹੁ,
ਚਾਹੋ ਦੇਹੁ ਡੁਬਾਇ ॥੧੧੭॥
ਫਿਰ ਇਤਨੇ ਹੀ ਮੈਂ ਤਬੈ,
ਕੋਪ ਬਜੀਰੈ[1] ਧਾਰਿ। — [1]ਵਜ਼ੀਰ ਖ਼ਾਂ (ਸੂਬਾ ਸਰਹੰਦ ਨੇ)।
ਬੈਠਾ ਉੱਚੀ ਠੌਰ ਪੈ,
ਬੰਦਾ ਲਯੋ ਨਿਹਾਰ ॥੧੧੮॥

ਚੌਪਈ:

ਤਾਂ ਪਰ ਗੋਲੇ ਬਹੁ ਚਲਵਾਏ।
ਜਿਹ ਪਿਖਿ ਸਾਵਨ ਮੇਂਹ ਲਜਾਏ।
ਭੂਤ ਸਿਖੀ ਸਮ ਚਲੈਂ ਨ ਲਾਗੈਂ[1]। — [1]ਭੂਤਾਂ ਦੀ ਅੱਗ ਵਾਂਗ ਚਲਦੇ (ਨਜ਼ਰ ਆਉਂਦੇ) ਹਨ (ਪਰ ਕਿਸੇ ਨੂੰ) ਲੱਗਦੇ ਨਹੀਂ।
ਬੰਦਾ ਨਾਹਿਂ ਉਠਜੋ ਤਿਨ ਆਗੈਂ[1] ॥੧੧੯॥ — [1]ਉਨ੍ਹਾਂ ਗੋਲਿਆਂ ਦੇ ਅੱਗਿਓਂ।
ਫਿਰ ਸਿੰਘਨ ਕੀ ਤਰਫ ਬਜੀਦੇ*। — *ਕਈ ਲੇਖਕਾਂ ਨੇ ਇਸ ਦਾ ਨਾਮ ਵਜੀਦ ਖ਼ਾਂ ਲਿਖਿਆ ਹੈ ਪਰ ਨਵੀਨ ਖੋਜ ਅਨੁਸਾਰ ਅਸਲ ਨਾਮ ਵਜ਼ੀਰ ਖ਼ਾਂ ਹੀ ਸਹੀ ਹੈ। ਉਂਵ ਕਈ ਥਾਂ ਗਿ: ਗਿਆਨ ਸਿੰਘ ਜੀ ਨੇ ਵੀ ਵਜੀਦ ਖ਼ਾਂ ਲਿਖ ਦਿੱਤਾ ਹੈ। ਹੋ ਸਕਦਾ ਹੈ ਕਿ ਇਹ ਉਸਦਾ ਪ੍ਰਚੱਲਤ ਨਾਮ ਹੋਵੇ।
ਦਯੋ ਜੋਰ ਬਹੁ ਪਾਇ ਤਗੀਦੇ[1]। — [1]ਪੱਕੀ ਕਰਕੇ।
ਤਬਿ ਹੀ ਛਲੀਏ ਨੈ ਛਲ ਕਰਜੋ।
ਜਿਹ ਪ੍ਰਸੰਗ ਮੈਂ ਪੂਰਬ ਰਰਜੋ ॥੧੨੦॥
ਪਾਇ ਭਾਗ[1] ਸਿੰਘਨ ਕੇ ਦਲ ਮੈਂ। — [1]ਭਾਜ।
ਭਾਗ ਚਲਜੋ ਛਲੀਆ ਤਿਸ ਥਲ ਮੈਂ।
ਸੋ ਤੁਰੰਗ ਪਰ ਤੇ ਗਿਰ ਪਰਯੋ।
ਮਰਜੋ ਭਰਜੋ ਕਿਯ[1], ਦੋਜ਼ਖ ਪਰਯੋ ॥੧੨੧॥ — [1]ਕੀਤੇ ਦਾ ਫਲ ਪਾਇਆ।
ਜੋ ਜਾਂ ਸੋਂ ਮਿਲਿ ਦਗਾ ਕਮੈ ਹੈ।
ਤਾਂ ਕੋ ਦੁਖ ਫਲ ਸਾਹਿਬ ਦੈ ਹੈ।

ਨਹਿਂ ਕਲਯੁਗ ਕਰ ਜੁਗ[1] ਯਹਿ ਆਹੀ।
ਕਰਿ ਦੇਖੋ ਜਿਨ ਕੀਆ ਨਾਹੀਂ ॥੧੨੨॥
*ਜਯੋਂ ਨ੍ਰਿਪ ਕੰਨਜਾ ਨ੍ਰਿਪ ਸੁਤ ਬਜਾਹੀ।
ਬਿੱਪਰ ਖਾਯੋ ਬੰਦਰ ਤਾਂਹੀ[1]।
ਤਜੋਂ ਛਲ ਦਗਾ ਕਰੈਂ ਦੁਖ ਪੈਹੈਂ।
ਕਥਾ ਜੰਗ ਕੀ ਸੁਨੋ ਅਬੈ ਹੈਂ ॥੧੨੩॥
ਸੈਨ ਸਿੰਘਨ ਕੀ ਬਿਹਬਲ ਭਾਰੀ।
ਜਬਿ ਬੰਦੇ ਨੈ ਭਲੈ ਨਿਹਾਰੀ।
ਚਢਿ ਤੁਰੰਗ ਪਰ ਅਯੋ ਮਝਾਰੀ।
ਊਚ ਠੌਰ ਹ੍ਵੈ ਖਰੇ ਉਦਾਰੀ[1] ॥੧੨੪॥
ਤਾਨਿ ਕਮਾਨ ਕਾਨ ਲੌ ਭਾਰੀ।
ਬਾਨ ਪਾਨ ਤੈ[1] ਤਜੇ ਅਪਾਰੀ।
ਤਕਿ ਤਕਿ ਕੈ ਤੁਰਕੀ ਸਰਦਾਰੇ।
ਮਾਰ ਦੁਇਕ ਸੈ ਧਰ ਪਰ ਡਾਰੇ ॥੧੨੫॥
ਛੂਛੇ ਫਿਰੈਂ ਇਤੈ ਉਤ ਤਾਜੀ[1]।
ਪੇਖਿ ਸਿੰਘ ਸਭਿ ਹੋਏ ਰਾਜੀ।
ਬਢਯੋ ਹੌਂਸਲਾ ਦਿਢ ਮਨਿ ਮਾਨਾ।
ਅਬਿ ਹਮਰੀ ਹ੍ਵੈ ਜੀਤ ਮਹਾਨਾ ॥੧੨੬॥
ਜੱਦਜਪਿ ਬੰਦੇ ਅਰਿ ਬਹੁ ਮਾਰੇ।
ਤੌ ਭੀ ਦੇਖਿ ਅਧਿਕ ਰਿਸ ਧਾਰੇ।
ਖੜ੍ਹੇ ਹੋਇ ਇਕ ਤੀਰ ਚਲਾਯੋ।
ਪੜ੍ਹ ਮੰਤਰ, ਸਤਿਗੁਰੁ ਜੋ ਦਾਯੋ ॥੧੨੭॥
ਚਲਯੋ ਤੀਰ ਤਬਿ ਉਠਯੋ ਤੁਫਾਨੈਂ।
ਮਿੱਟੀ ਕੰਕਰ ਉਡੇ ਮਹਾਨੈਂ।
ਸੋ ਤੁਰਕੋਂ ਕੇ ਨੈਨੋਂ ਪਰੈਂ।

[1]ਕੀਤੇ ਅਨੁਸਾਰ ਫਲ ਪਾਉਣ ਦਾ ਯੁੱਗ।

*ਇਕ ਰਾਜੇ ਦੀ ਬਹੁਤ ਖ਼ੂਬਸੂਰਤ ਲੜਕੀ ਦੇ ਰੂਪ 'ਤੇ ਬੇਈਮਾਨ ਹੋ ਕੇ ਰਾਜੇ ਦੇ ਜੋਤਸ਼ੀ ਬ੍ਰਾਹਮਣ ਨੇ ਰਾਜੇ ਨੂੰ ਕਿਹਾ ਕਿ ਇਹ ਲੜਕੀ ਤੇਰੇ ਤੇ ਤੇਰੇ ਰਾਜ ਲਈ ਨਸ਼ਟ ਕਰਨ ਵਾਲੀ ਸਿੱਧ ਹੋਵੇਗੀ। ਇਸ ਨੂੰ ਸਣੇ ਗਹਿਣਿਆਂ, ਕਪੜਿਆਂ ਆਦਿ ਦਾਜ ਦਾ ਸਾਮਾਨ ਦੇ ਕੇ ਇਕ ਸੰਦੂਕ 'ਚ ਬੰਦ ਕਰਕੇ ਦਰਿਆ 'ਚ ਰੋੜ੍ਹ ਦਿਓ। ਰਾਜੇ ਨੇ ਉਵੇਂ ਹੀ ਕੀਤਾ। ਬ੍ਰਾਹਮਣ ਦੇ ਮਨ 'ਚ ਚੋਰ ਸੀ। ਉਸ ਨੇ ਉਸ ਸੰਦੂਕ ਨੂੰ ਕੱਢਣ ਲਈ ਦਰਿਆ ਦੇ ਕੰਢੇ 'ਤੇ ਆਪਣੇ ਬੰਦੇ ਬਿਠਾਏ ਹੋਏ ਸਨ ਪਰ ਰਸਤੇ ਵਿਚੋਂ ਹੀ ਕਿਸੇ ਹੋਰ ਰਾਜੇ ਦੇ ਲੜਕੇ ਨੇ, ਜੋ ਸ਼ਿਕਾਰ ਖੇਲਣ ਆਇਆ ਹੋਇਆ ਸੀ, ਉਹ ਸੰਦੂਕ ਕਢਵਾਕੇ ਖੋਲ੍ਹਿਆ ਤਾਂ ਰਾਜੇ ਦੀ ਬਹੁਤ ਸੁੰਦਰ ਲੜਕੀ ਸਣੇ ਕੀਮਤੀ ਸਾਮਾਨ ਦੇ ਨਿਕਲੀ। ਸ਼ਹਿਜ਼ਾਦੇ ਨੇ ਉਸ ਨਾਲ ਸ਼ਾਦੀ ਕਰ ਲਈ ਤੇ ਸੰਦੂਕ 'ਚ ਜੰਗਲੀ ਬਾਂਦਰ ਬੰਦ ਕਰਕੇ ਦਰਿਆ 'ਚ ਰੋੜ੍ਹ ਦਿੱਤਾ। ਬ੍ਰਾਹਮਣ ਦੇ ਬੰਦਿਆਂ ਸੰਦੂਕ ਕੱਢ ਲਿਆ। ਬ੍ਰਾਹਮਣ ਨੇ ਆਪਣੇ ਮਕਾਨ ਦੇ ਅੰਦਰ ਬੂਹੇ ਕੁੰਡੇ ਬੰਦ ਕਰਕੇ ਮੰਦ-ਵਾਸ਼ਨਾਂ ਦੀ ਪੂਰਤੀ ਲਈ ਜਦ ਸੰਦੂਕ ਖੋਲ੍ਹਿਆ ਤਾਂ ਉਸ ਜੰਗਲੀ ਬਾਂਦਰ ਨੇ ਬ੍ਰਾਹਮਣ ਨੂੰ ਖਾ ਲਿਆ। ਇਨ੍ਹਾਂ ਤੁਕਾਂ ਵਿੱਚ ਉਪ੍ਰਕੋਤ ਕਥਾ ਵਲ ਇਸ਼ਾਰਾ ਹੈ।

[1]ਰਾਜੇ ਦੀ ਲੜਕੀ ਤਾਂ ਰਾਜੇ ਦੇ ਪੁੱਤਰ ਨੇ ਵਿਆਹ ਲਈ (ਅਤੇ ਛਲ ਕਰਨ ਵਾਲੇ) ਤਿਸ ਬ੍ਰਾਹਮਣ ਨੂੰ (ਜੰਗਲੀ) ਬਾਂਦਰ ਨੇ ਖਾ ਲਿਆ।

[1]ਚੰਗੀ ਤਰ੍ਹਾਂ।

[1]ਹੱਥਾਂ ਤੋਂ।

[1]ਘੋੜੇ।

ਬਜਾਕੁਲ ਭਏ ਨ ਦੀਸੈ ਜਰੈਂ ॥੧੨੮॥
ਗਈ ਮੱਤਿ ਤੁਰਕਨ ਕੀ ਮਾਰੀ।
ਲਗੇ ਲਰਨ ਆਪਸ ਮੈਂ ਭਾਰੀ।
ਫਿਰ ਬੰਦੇ ਮਨ ਮੈਂ ਰਿਸ ਕੈ ਕੈ।
ਹੋਇ ਅੱਗ੍ਰ ਹੱਲਾ ਕਰਵੈ ਕੈ ॥੧੨੯॥
ਮਾਰਿ ਭਗਾਯੋ ਸੱਤ੍ਰੁਨ ਤਾਂਈਂ।
ਪਾਛੇ ਲਗਜੋ ਆਪ ਪੁਨ ਧਾਈ[1]।
[1]ਦੌੜ ਕੇ।
ਸਿੰਘ ਪਰੇ ਤੁਰਕਨ ਪਰ ਐਸੇ।
ਅਜਾ ਬ੍ਰਿੰਦ ਪਰ ਕੇਹਰ ਜੈਸੇ[1] ॥੧੩੦॥
[1]ਜਿਵੇਂ ਬਹੁਤੀਆਂ ਬੱਕਰੀਆਂ ਉੱਪਰ ਸ਼ੇਰ (ਪੈਂਦਾ ਹੈ)।
ਛੁਟੀ ਤੇਗ ਸਿੰਘਨ ਕੀ ਕਾਰੀ[1]।
[1]ਚੰਗੀ।
ਜਾਟ ਬਢਤ ਜਜੋਂ ਠਾਟ ਜਮਾਰੀ[1]।
[1](ਠਾਟ) ਬਣਾ ਕੇ (ਸਵਾਰ ਕੇ) ਜੁਆਰ ਵੱਢਦਾ ਹੈ।
ਖਪਾ ਖੱਪ[1] ਸ਼ਸਤ੍ਰ ਤਨ ਲਾਹੈਂ।
[1](ਅਵਾਜ਼ ਨਾਲ)।
ਜਰਾ ਨ ਕਰਕ ਕਰੈਂ ਮਨ ਮਾਹੈਂ[1] ॥੧੩੧॥
[1]ਮਨ ਵਿੱਚ ਥੋੜਾ ਵੀ ਕਚਿਆਉਂਦੇ ਨਹੀਂ, ਭਾਵ ਤਰਸ ਨਹੀਂ ਕਰਦੇ।

ਨਰਾਜ ਛੰਦ:

ਛੁਟੈਂ ਕਰਾਲ ਸੈਹਬੀ,
ਲਸੰਤ ਕਾਲ ਜੀਹ ਸੀ[1]।
[1]ਕਾਲ ਦੀ ਜੀਭ ਵਰਗੀਆਂ ਭਿਆਨਕ ਬਰਛੀਆਂ ਚਲਦੀਆਂ ਹਨ।
ਬਿਸਾਲ ਸੱਤ੍ਰ ਘਾਤਨੀਂ,
ਕਰਾਲ ਸਾਂਪਨੀਹਂ ਸੀ[1]।
[1]ਬਹੁਤੇ ਵੈਰੀਆਂ ਨੂੰ ਮਾਰਨ ਵਾਲੀਆਂ ਭਿਆਨਕ ਸਪਣੀਆਂ ਵਰਗੀਆਂ।
ਛਿਦੈਂ ਸੰਜੋਇ ਢਾਲ ਕੋ,
ਭਿਦੈਂ ਸੁ ਅੰਗ ਦੇਹ ਕੇ[1]।
[1]ਸੰਜੋਆਂ ਤੇ ਢਾਲਾਂ ਨੂੰ ਕੱਟ ਕੇ ਸਰੀਰ ਦੇ ਅੰਗਾਂ ਨੂੰ ਵਿੰਨ੍ਹ ਦੇਂਦੀਆਂ ਹਨ।
ਬਰੰਤ ਪੁੰਜ ਸਾਇਕਾ,
ਸਮਾਨ ਜਾਨੁ ਮੇਂਹ ਕੇ[1] ॥੧੩੨॥
[1]ਜਾਣੋ ਬਹੁਤੇ ਤੀਰ ਮੀਂਹ ਵਾਂਗ ਵਰ੍ਹਦੇ ਹਨ।
ਕਹੂੰ ਛੁਟੰਤ ਤੋਮਰੈ,
ਅਪਾਰ ਦੰਡ ਲੋਹ ਕੇ[1]।
[1]ਕਿਤੇ ਲੋਹੇ ਦੇ ਡੰਡਿਆਂ ਵਾਲੇ ਬਹੁਤੇ ਬਰਛੇ ਚਲ ਰਹੇ ਹਨ।
ਕਰੈਂ ਗਰੱਦ ਮਾਰ ਕੈ,
ਮਰੱਦ ਸੰਗ ਛੋਹ ਕੇ[1]।
[1](ਛੋਹ) ਗ਼ੁੱਸੇ ਨਾਲ ਆਦਮੀ ਨੂੰ ਮਾਰ ਕੇ ਮਿੱਟੀ ਕਰ ਦੇਂਦੇ ਹਨ।
ਚਲੰਤ ਚੱਕ੍ਰ ਬੱਕਰੈਂ,
ਬਿਸਾਲ ਗੀਧ ਮਾਲ ਜਜੋਂ[1]।
[1]ਗਿਰਝਾਂ ਦੀ ਡਾਰ ਵਾਂਗ ਬਹੁਤ ਟੇਢੇ ਚੱਕ੍ਰ ਚਲਦੇ ਹਨ।
ਕਰੰਤ ਤੁੱਛ ਮੁੱਛ ਸੋ,
ਬਰਿੱਛ ਅੰਗ ਡਾਲ ਜਜੋਂ[1] ॥੧੩੩॥
[1]ਅੰਗਾਂ ਨੂੰ ਬ੍ਰਿੱਛਾਂ ਦੀਆਂ ਡਾਲੀਆਂ ਵਾਂਗ (ਤੱਛ) ਛਾਂਗ ਕੇ (ਮੁੱਛ) ਟੋਟੇ ਕਰ ਦੇਂਦੇ ਹਨ।
ਕਢੈਂ ਕ੍ਰਿਪਾਨ ਮਜਾਨ ਤੈ,
ਲਸੰਤ ਸਾਮ ਦਾਮਨੀ[1]।
[1]ਬਿਜਲੀਆਂ ਵਾਂਗ ਚਮਕਦੀਆਂ ਹਨ।
ਨਿਸੰਕ ਅੰਕ ਬਾਹਿ ਬਾਹਿ,
ਭੂਮਿ ਮੈਂ ਮਿਲਾਵਨੀ[1]।
[1]ਨਿਸ਼ੰਗ ਹੋ ਕੇ ਅੰਗਾਂ 'ਤੇ ਵਾਹ ਵਾਹ ਕੇ ਭਾਵ ਮਾਰ ਮਾਰ ਕੇ ਧਰਤੀ 'ਚ ਮਿਲਾ ਦੇਂਦੇ ਹਨ।
ਕਰੈਂ ਦੁਫਾਰ ਕੱਟ ਚੱਟ

| | |
|---|---|
| ਪੱਟ, ਮੂੰਡ ਕੁੱਟਹੀਂ[1]। | [1]ਕੱਟ ਕੇ ਦੋ ਫਾੜ ਕਰ ਦੇਂਦੇ ਹਨ ਤੇ ਛੇਤੀ ਨਾਲ ਸਿਰ ਨੂੰ ਕੁੱਟਦੇ ਹਨ। |
| ਨ ਦੇਰ ਫੇਰ ਧਾਰ ਹੈਂ[1], | [1]ਫੇਰ ਦੇਰ ਨਹੀਂ ਕਰਦੇ। |
| ਨਿਬੇਰ ਝੱਟ ਸੁੱਟਹੀਂ ॥੧੩੪॥ | |
| ਕਹੂੰ ਕਮਾਨ ਤਾਨ ਕੈ, | |
| ਚਲਾਇ ਤੀਰ ਤੀਛਨਾ[1]। | [1]ਤਿੱਖੇ। |
| ਲਗੰਤ ਬੇਧ ਜਾਤ ਹੈ[1], | [1]ਵਿੰਨ੍ਹਦਾ ਜਾਂਦਾ ਹੈ। |
| ਸਰੀਰ ਕੋ ਨਿਰੀਛਨਾ[1]। | [1]ਦੇਖਦਿਆਂ ਹੀ। |
| ਚਢੀ ਅਪਾਰ ਲੁੱਥ ਲੁੱਥ | |
| ਪੈ, ਮਝਾਰਿ ਭੂਮਿ ਕੈ। | |
| ਗਿਰੰਤ ਜੂਝਿ ਜੂਝ ਜ੍ਵਾਨ, | |
| ਘੁਮਿ ਘੁਮਿ ਝੂਮ ਕੈ[1] ॥੧੩੫॥ | [1]ਜਵਾਨ ਲੜ ਲੜ ਕੇ ਚੱਕ੍ਰ ਲਾ ਲਾ ਕੇ (ਝੂਮ) ਹੁਲਾਰੇ ਖਾ ਕੇ ਡਿੱਗਦੇ ਹਨ। |
| ਮਰੈਂ ਜੁ ਜੂਝਿ ਸੰਮੁਖੈਂ[1], | [1]ਸਾਹਮਣੇ ਲੜ ਕੇ। |
| ਨ ਦੇਰ ਤਾਂਹਿ ਲਾਵਹੀਂ। | |
| ਬਰੰਤ ਦੇਵ ਅੰਗਨਾਂ[1], | [1]ਉਨ੍ਹਾਂ ਨੂੰ ਵਰਦੀਆਂ ਅਪੱਛਰਾਂ ਦੇਰ ਨਹੀਂ ਲਾਉਂਦੀਆਂ। |
| ਬਿਵਾਨ ਪੈ ਚਢਾਵਹੀਂ। | |
| ਲਿਜਾਇ ਦੇਵ ਲੋਕ ਮੈਂ, | |
| ਮਹਾਨ ਮੋਦ[1] ਪਾਇ ਹੈਂ। | [1]ਅਨੰਦ। |
| ਸੁਭੋਗ ਭਾਂਤਿ ਭਾਂਤਿ ਕੇ, | |
| ਮਨਿੱਛਤੈ[1] ਭੁਗਾਇ ਹੈਂ ॥੧੩੬॥ | [1]ਮਨ ਭਾਉਂਦੇ। |
| ਕਹੂੰ ਜਮਾਤ ਜੋਗਨੀ, | |
| ਸ੍ਰੋਨ ਪਾਨ ਕੌ ਕਰੈਂ[1]। | [1]ਲਹੂ ਪੀਂਦੀਆਂ ਹਨ। |
| ਸ੍ਰਿੰਗਾਲ ਸ੍ਵਾਨ ਕਾਕ ਗੀਧ, | |
| ਬੀਧ ਮਾਸ ਕੋ ਚਰੈਂ[1]। | [1]ਗਿੱਦੜ, ਕੁੱਤੇ, ਕਾਂ, ਗਿਰਝਾਂ (ਬੀਧ) ਵਿੰਨ੍ਹ ਕੇ ਭਾਵ ਕੱਟ ਕੱਟ ਕੇ ਮਾਸ ਨੂੰ ਖਾਂਦੇ ਹਨ। |
| ਸੁ ਭੂਤ ਪ੍ਰੇਤ ਭੈਰਵੀ, | |
| ਮਹਾਨ ਮੋਦ ਧਾਰਹੀਂ। | |
| ਨਹਾਇ ਸ੍ਰੋਨ, ਆਮਖੈਂ | |
| ਅਘਾਇ, ਕਿੱਲਕਾਰਹੀਂ[1] ॥੧੩੭॥ | [1]ਲਹੂ 'ਚ ਨਹਾ ਕੇ ਮਾਸ ਨਾਲਰੱਜ ਕੇ ਖ਼ੁਸ਼ੀ ਨਾਲ ਚੀਕਾਂ ਮਾਰਦੀਆਂ ਹਨ। |
| ਕਪਾਲ ਲੈ ਬਿਸਾਲ, ਤਾਲ | |
| ਕਾਲਕਾ ਬਜਾਵਤੀ[1]। | [1]ਕਾਲੀ ਬਹੁਤੀਆਂ ਖੋਪਰੀਆਂ ਲੈ ਕੇ (ਤਾਲ) ਛੈਣੇ ਵਜਾਉਂਦੀ ਹੈ। |
| ਸੁ ਗਾਇ ਗੀਤ ਮੋਦ ਪਾਇ, | |
| ਨਾਰਦੈਂ[1] ਨਚਾਵਤੀ। | [1]ਨਾਰਦ ਨੂੰ। |
| ਬਕੰਤ[1] ਮਾਰ ਮਾਰ ਬੀਰ[2], | [1]ਬੋਲਦੇ ਹਨ। [2]ਸੂਰਮੇਂ। |
| ਝਾਰਹੀਂ[1] ਕ੍ਰਿਪਾਨ ਕੋ। | [1]ਮਾਰਦੇ ਹਨ। |
| ਸੁਟੰਤ ਖੰਡ ਖੰਡ ਕੈ, | |
| ਬਿਹੰਡ ਅੱਸ੍ਰ ਜ੍ਵਾਨ ਕੋ[1] ॥੧੩੮॥ | [1]ਘੋੜਿਆਂ ਤੇ ਜਵਾਨਾਂ ਨੂੰ (ਬਿਹੰਡ) ਮਾਰ ਕੇ ਤੇ ਟੁਕੜੇ ਟੁਕੜੇ ਕਰ ਕੇ |

ਸੁੱਟ ਦੇਂਦੇ ਹਨ।

ਮਚਯੋ ਮਹਾਨ ਕੀਚ,
ਔਨ ਵੀਚ ਖੂਨ ਮੇਦ ਕੋ[1]।
ਕਟੰਤ ਅੱਧ ਅੱਧ ਜੋ,
ਮਰੰਤ ਪਾਇ ਖੇਦ[1] ਕੋ।
ਕਬੰਧ ਬ੍ਰਿੰਦ ਡੋਲਹੀਂ
ਕਰਾਲ, ਬੋਲ ਪਾਰ ਕੈ[1]।
ਲਰੰਤ ਸਿੰਘ ਸੂਰਮੇਂ,
ਅਨੰਤ ਰੋਸ ਧਾਰ ਕੈ[1] ॥ ੧੩੯ ॥

[1](ਔਨ) ਧਰਤੀ ਵਿੱਚ ਲਹੂ ਤੇ ਮਿੱਝ ਦਾ ਚਿੱਕੜ ਬਣ ਗਿਆ।
[1]ਦੁੱਖ।
[1]ਬਹੁਤੇ ਭਿਆਨਕ ਧੜ ਫਿਰਦੇ ਹਨ ਆਪਣੇ ਬਚਨਾਂ ਨੂੰ ਪਾਲ ਕੇ।
[1]ਬਹੁਤਾ ਗ਼ੁੱਸਾ ਕਰਕੇ।

ਦੋਹਰਾ:
ਪਰਯੋ ਜੰਗ ਗਾਢਾ ਮਹਾਂ,
ਬਜਯੋ ਸਾਰ ਸੋਂ ਸਾਰ[1]।
ਅੱਸ੍ਰ ਜ੍ਵਾਨ ਜੁਗ ਓਰ ਤੈ,
ਜੂਝੇ ਤਹਾਂ ਅਪਾਰ ॥ ੧੪੦ ॥

[1]ਲੋਹੇ ਨਾਲ ਲੋਹਾ ਭਾਵ ਸ਼ਸਤ੍ਰ ਨਾਲ ਸ਼ਸਤ੍ਰ।

ਚੌਪਈ:
ਚਢਯੋ ਫੀਲ ਪਰ[1] ਖਾਨ ਬਜੀਰਾ।
ਜੰਗ ਕਰਾਵਤ ਯੁਤ ਤਤਬੀਰਾ[1]।
ਇਤ ਦਿਸ ਤੇ ਬੰਦਾ ਦਲ ਮੈਂ ਹੈ[1]।
ਚਢਯੋ ਅੱਸ੍ਰ ਇਤ ਉਤੈ ਫਿਰੈ ਹੈ ॥ ੧੪੧ ॥
ਅਲੀ ਅਲੀ ਸਭਿ ਤੁਰਕ ਪੁਕਾਰੈਂ।
ਸਿੰਘ ਅਕਾਲ ਅਕਾਲ ਉਚਾਰੈਂ।
ਦੀਨ ਮਜ਼ਬ ਕਾ ਜੁੱਧ ਨਿਹਰ ਕੈ[1]।
ਲਰੈਂ ਦੁਹੂੰ ਦਿਸ ਤੈਂ ਬਲ ਧਰ ਕੈ ॥ ੧੪੨ ॥
ਫਿਰ ਬੰਦੇ ਹੱਲਾ ਕਰਵਾਯੋ।
ਦਲ ਤੁਰਕਨ ਕਾ ਮਾਰ ਦਬਾਯੋ।
ਪਿਖਿ ਸਿੰਘਨ ਕਾ ਜੰਗ ਮਹਾਨੈ।
ਭਯੋ ਬਜੀਦਾ ਖਾਨ ਹਿਰਾਨੈ ॥ ੧੪੩ ॥
ਸਿੰਘ ਪਰੇ ਤਿਨ ਪਰ ਸਭਿ ਧਾਈ।
ਮਾਰ ਲਏ ਮੁਸਲੇ ਬਿਚਲਾਈ[1]।
ਭਾਗੇ ਕਿਤਿਕ ਜਾਨ ਕਰਿ ਪਜਾਰੀ।
ਮਰੇ ਤਹਾਂ ਸਰਦਾਰ ਅਪਾਰੀ ॥ ੧੪੪ ॥
ਨਾਜ਼ਮ[1] ਫੀਲ ਪਿਛਾਹਿੰ ਭਗਾਯੋ।
ਗਜ ਕਾ ਪਗ[1] ਮੱਧ ਕਬਰ ਧਸਾਯੋ।
ਗਿਰਯੋ ਬਜੀਦ ਖਾਨ ਤਿਸ ਠੌਰੈਂ।
ਥੀ ਅਸਵਾਰੀ ਨਹਿੰ ਢਿਗ ਔਰੈਂ ॥ ੧੪੫ ॥
ਗਹਯੋ ਜਾਇ ਸਿੰਘਨ ਵਹਿ ਧਾਈ।
ਫਤੇ ਜੰਗ ਕੀ ਬੰਦੇ ਪਾਈ।

[1]ਹਾਥੀ ਉੱਤੇ।
[1]ਜੁਗਤੀ ਨਾਲ।
[1]ਵਿੱਚ।
[1]ਦੇਖ ਕੇ।
[1]ਖਿੰਡਾ ਕੇ।
[1]ਸੂਬੇ ਨੇ।
[1]ਹਾਥੀ ਦਾ ਪੈਰ।

ਭਾਗ ਗਈ ਸਭਿ ਹੀ ਤੁਰਕਾਨੀ।
ਨਾਹਿੰ ਸਰੂੰਦ ਧਸੇ ਡਰ ਮਾਨੀ ॥੧੪੬॥
ਤੁਰਕ ਡਰੈਂ ਬੰਦੇ ਤੋਂ ਐਸੇ।
ਮਿਰਗ ਡਰਤ ਕੇਹਰ ਤੇ ਜੈਸੇ।
ਸਿੰਘ ਧਸੇ ਸਰਹੰਦੈਂ ਜਾਏ।
ਲੂਟ ਕੂਟ ਕੀਨੀ ਮਨ ਭਾਏ ॥੧੪੭॥
ਬੋਦੀ ਜੰਞੂ ਪੇਖਿ ਤਜੈ ਹੈਂ।
ਬਾਕੀ ਲੂਟ ਸਭੀ ਕੋ ਲੈਹੈਂ।
ਗੁਰੁ ਕੇ ਸਿੱਖ ਕਾ ਜਿਹਿੰ ਘਰ ਹੋਈ।
ਕੂਚਾ[1] ਗਰੀ[2] ਬਚੈ ਹੈ ਸੋਈ ॥੧੪੮॥ — [1]ਗਲੀ ਦਾ ਇਕ ਭਾਗ। [2]ਗਲੀ।
ਬਡੇ ਬਡੇ ਜੇਤਿਕ ਥੇ ਮੁਸਲੇ।
ਤਿਨ ਕੇ ਪਟੇ[1] ਪਕਰਿ ਭਲ ਖੁਸਲੇ[2]। — [1]ਸਿਰਾਂ ਦੇ ਵਾਲ। [2]ਖੋਹੇ, ਪੁੱਟੇ।
ਜ਼ੇਵਰ ਦੌਲਤ ਮਾਰ ਕਢੈ ਹੈਂ।
ਲਰੈਂ ਜੁ ਅੱਗਜੋ ਤਾਹਿੰ ਹਤੈ ਹੈਂ[1] ॥੧੪੯॥ — [1]ਮਾਰ ਦੇਂਦੇ ਹਨ।
ਹਯ[1] ਹਥਜਾਰ ਦੌਲਤੈ ਪੀਨੀ[2]। — [1]ਘੋੜੇ। [2]ਬਹੁਤੀ ਮਾਇਆ।
ਮਲਵੱਈਅਨ ਮਾਝੈਲੈਂ ਲੀਨੀ[1]। — [1]ਲੈ ਲਈ।
ਅਹੁਦੇਦਾਰ ਅਮੀਰ ਹਜ਼ਾਰੈਂ।
ਪਕਰਿ ਜਕਰਿ ਕੋਠਜੋਂ ਮੈਂ ਡਾਰੈਂ ॥੧੫੦॥
ਤਾਲੇ ਦੈ[1] ਪਹਿਰੇ ਬੈਠਾਰੇ। — [1]ਜਿੰਦੇ ਮਾਰ ਕੇ।
ਬੰਦਾ ਉਤਰਜੋ ਕਿਲੇ ਮਝਾਰੇ।
ਕਬਜ਼ਾ ਅਪਨਾ ਕੀਨ ਉਦਾਰੇ[1]। — [1]ਚੰਗੀ ਤਰ੍ਹਾਂ।
ਸ਼ਾਹੀ ਸਭੈ ਮਕਾਨ ਸੰਭਾਰੇ।
ਤੋਸ਼ੇਖਾਨੇ[1] ਆਦਿ ਅਪਾਰੇ ॥੧੫੧॥ — [1]ਤੋਸ਼ੇਖਾਨਾ– ਗਹਿਣੇ, ਬਸਤ੍ਰ ਤੇ ਜਲੌ ਦੇ ਸਾਮਾਨਰੱਖਣ ਦਾ ਕਮਰਾ।
ਸਭੀ ਕੁਟੰਬ ਬਜੀਦੇ ਕੇਰਾ।
ਪਕਰਿ ਏਕ ਕੋਠੇ ਮੈਂ ਗੇਰਾ।
ਆਠ ਪਹਰ ਯੌਂ ਲੁਟੀ ਸਰੂੰਦੈਂ।
ਫੇਰ ਕਰੀ ਬੰਦੇ ਨੈ ਬੰਦੈਂ[1] ॥੧੫੨॥ — [1](ਲੁੱਟ) ਬੰਦ ਕਰ ਦਿੱਤੀ।
ਦੌਲਤ ਜੇਤਿਕ ਜਿਸ ਕਰ[1] ਆਈ। — [1]ਹੱਥ।
ਬੰਦੇ ਕਹਜੋ ਸੋਇ ਲੈ ਜਾਈ।
ਬੰਦੋਬਸਤ ਬੰਦੇ ਸਭਿ ਕਰਿ ਕੈ।
ਪੁਨ ਸਭਿ ਸਿੰਘਨ ਸੰਗ ਵਿਚਰ ਕੈ ॥੧੫੩॥
ਮੰਗਵਾਯੋ ਬਾਜੀਦੇ ਤਾਂਈਂ।
ਮੂਲ ਦ੍ਵਾਰ ਮੈਂ[1] ਮੇਖ ਧਸਾਈ। — [1]ਗੁਦਾ ਵਿੱਚ।
ਬਾਂਧਿ ਬੈੜਕਨਿ[1] ਮਗਰ ਘਸੀਟਾ। — [1]ਵਹਿੜਕਿਆਂ, ਨੌਜਵਾਨਾਂ ਬੈਲਾਂ।
ਨਗਰ ਚੁਫੇਰੇ ਫੇਰਜੋ ਨੀਠਾ[1] ॥੧੫੪॥ — [1]ਚੰਗੀ ਤਰ੍ਹਾਂ।
ਫਿਰ ਜੀਵਤ ਹੀ ਅਗਨੀ ਬੀਚੂ।

ਸਾੜਜੋ ਪਾਇ ਬਜੀਦਾ ਨੀਚੂ।
ਕਰਿ ਕਾਫਰ ਮਾਰਜੋ ਦੁਖ ਦੈ ਕੈ।
ਸਿੰਘਨਿ ਜੈਜੈਕਾਰ ਗਜੈ ਕੈ ॥੧੫੫॥
ਪੁਨਾ ਸਬੰਧੀ ਥੇ ਤਿਹ ਜੇਤੇ।
ਪਕਰਿ ਜਕਰਿ ਲਜਾਏ ਸਿੰਘ ਤੇਤੇ।
ਉਲਟੇ ਕਰਿ ਬਿਰਛਨ ਕੇ ਸੰਗੈਂ।
ਬਾਂਧਿ ਬਾਂਧਿ ਮਾਰੇ ਦੁਰ ਢੰਗੈਂ[1] ॥੧੫੬॥

[1]ਖੋਟੇ ਢੰਗ ਨਾਲ।

ਸਿੰਘ ਔਰ ਤੁਰਕਹਿਂ ਗਹਿਂ ਲਜਾਵੈਂ।
ਕੁਛ ਛੋਡੈਂ ਬਹੁਤੇ ਕਤਲਾਵੈਂ।
ਕੋਠਜੋਂ ਮੈਂ ਹੀਂ ਬਹੁ ਮਰ ਗਏ।
ਅਰਧ ਮਰੇ[1] ਸੇ ਬਾਕੀ ਭਏ ॥੧੫੭॥

[1]ਅਧ-ਮੋਇਆਂ ਵਰਗੇ।

ਜੈਸੇ ਕਾਮ ਉਨੋ ਥੇ ਕੀਨੇ।
ਤੈਸੇ ਬਦਲੇ ਬੰਦੇ ਲੀਨੇ।
ਬਾਲ ਬ੍ਰਿੱਧ ਨਹਿਂ ਤਰੁਣ ਤਜਾਏ[1]।
ਫੜਿ ਫੜਿ ਬੰਦੇ ਕਤਲ ਕਰਾਏ ॥੧੫੮॥

[1]ਜਵਾਨ ਵੀ ਨਹੀਂ ਛੱਡੇ।

ਤੁਰਕਣੀਆਂ ਕੇ ਪੇਟੋਂ ਬੱਚੇ।
ਬਹੁ ਕਢਵਾਇ ਹਤੇ ਤਬਿ ਕੱਚੇ*।

*ਦਸਮ ਸਤਿਗੁਰਾਂ ਦੇ ੭ ਤੇ ੯ ਸਾਲ ਦੇ ਸ਼ੀਰ ਖੋਰ ਮਾਸੂਮ ਛੋਟੇ ਸਾਹਿਬਜ਼ਾਦੇ ਬਾਬਾ ਜ਼ੋਰਾਵਰ ਸਿੰਘ ਜੀ ਅਤੇ ਬਾਬਾ ਫਤਹ ਸਿੰਘ ਜੀ ਨੂੰ ਤਸੀਹੇ ਦੇ ਕੇ ਨੀਂਹਾਂ ਵਿੱਚ ਚਿਣ ਕੇ ਕਤਲ ਕੀਤੇ ਜਾਣ ਦਾ ਸੱਲ ਸਿੰਘਾਂ ਦੇ ਮਨ ਵਿੱਚ ਅਜੇ ਸੱਜਰਾ ਸੀ, ਇਸ ਲਈ ਸਿੰਘਾਂ ਨੇ ਉਨ੍ਹਾਂ ਜ਼ਾਲਮਾਂ ਨੂੰ ਉਨ੍ਹਾਂ ਦੀ ਕੀਤੀ ਦਾ ਫਲ ਤਾਂ ਜ਼ਰੂਰ ਭੁਗਤਾਇਆ ਹੋਵੇਗਾ, ਪਰ ਗਰਭਵਤੀ ਇਸਤ੍ਰੀਆਂ ਦੇ ਪੇਟ ਚੋਂ ਕੱਚੇ ਬੱਚੇ ਕੱਢਕੇ ਮਾਰਨ ਵਾਲੀ ਗੱਲ ਕਿਸੇ ਤਰ੍ਹਾਂ ਵੀ ਮੰਨਣ ਯੋਗ ਨਹੀਂ। ਕਿਉਂਕਿ ਇਹ ਗੱਲ ਸਿੰਘਾਂ ਦੇ ਆਪਣੇ ਇਖ਼ਲਾਕ ਤੇ ਗੁਰੂ ਕੇ ਹੁਕਮਾਂ ਦੇ ਵਿਰੁੱਧ ਹੈ। ਸਿੰਘਾਂ ਦਾ ਇਹ ਕਰਮ ਸੀ ਕਿ ਉਹ ਬੁੱਢੇ, ਬੀਮਾਰ, ਇਸਤ੍ਰੀ ਤੇ ਬੱਚੇ 'ਤੇ ਕਦੇ ਵੀ ਵਾਰ ਨਹੀਂ ਕਰਦੇ ਸਨ। ਮੇਰਾ ਅਨੁਮਾਨ ਹੈ ਕਿ ਮੁਤੱਸਬੀ ਮੁਸਲਮਾਨ ਤਾਰੀਖ਼ਦਾਨਾਂ ਵਲੋਂ ਜਾਣ ਬੁੱਝ ਕੇ ਇਕ ਸੋਚੀ ਸਮਝੀ ਸਾਜ਼ਸ਼ ਅਨੁਸਾਰ ਬੰਦੇ ਤੇ ਸਿੰਘਾਂ ਨੂੰ ਜ਼ਾਲਮ ਸਿੱਧ ਕਰਨ ਲਈ ਹੀ ਅਜਿਹੀਆਂ ਗੱਲਾਂ ਆਪਣੀਆਂ ਪੁਸਤਕਾਂ ਵਿੱਚ ਲਿਖ ਦਿੱਤੀਆਂ ਹਨ। ਚੂੰਕਿ ਗਿਆਨੀ ਜੀ ਪਹਿਲੇ ਸਿੱਖ ਇਤਿਹਾਸਕਾਰ ਹਨ ਜਿਨ੍ਹਾਂ ਨੇ ਮੁਸਲਮਾਨ ਲੇਖਕਾਂ ਦੀਆਂ ਪੁਰਾਣੀਆਂ ਹੱਥ ਲਿਖਤ ਪੁਸਤਕਾਂ ਨੂੰ ਵਧੇਰੇ ਮਾਤ੍ਰਾ ਵਿਚ ਫਰੋਲਿਆ ਤੇ ਉਨ੍ਹਾਂ ਵਿੱਚੋਂ ਸਿੱਖ ਇਤਿਹਾਸ ਨੂੰ ਚੁਣਿਆ ਹੈ। ਇਹੋ ਜੇਹੀਆਂ ਤੁਕਾਂ ਉਨ੍ਹਾਂ ਮੁਸਲਮਾਨ ਲੇਖਕਾਂ ਦੀਆਂ ਲਿਖਤਾਂ ਦਾ ਅਣਜਾਣੇ ਹੀ ਉਲਥਾ ਹੋ ਗਿਆ ਸਮਝਣਾ ਚਾਹੀਦਾ ਹੈ। ਇਸ ਵਿੱਚ ਗਿਆਨੀ ਜੀ ਦੀ ਆਪਣੀ ਆਤਮਾ ਦੀ ਆਵਾਜ਼ ਨਹੀਂ ਹੈ।

ਪੁਨਾ ਸਜਾਦਾ ਨੰਦ ਦਿਵਾਨੂੰ[1]।
ਹੁਤੋ ਬਜੀਦੇ ਕਾ ਅਗਵਾਨੂ[1] ॥੧੫੯॥

[1]ਦੀਵਾਨ ਸੁੱਚਾ ਨੰਦ।
[1]ਆਗੂ, ਪੇਸ਼ਕਾਰ।

ਕਹਤ ਜਾਂਹਿ ਸਿਖ ਝੂਠਾ ਨੰਦੂ।
ਹੁਤੋ ਮਹਾਂ ਪਾਪੀ ਮਤਿ ਮੰਦੂ।
ਗੁਰੁ ਸੁਤ ਥੇ ਉਸ ਨੇ ਮਰਵਾਏ।
ਖਾਨ ਬਜੀਦੇ ਕੋ ਸਿਖਰਾਏ ॥੧੬੦॥

ਤਾਂ ਕੋ ਪਕਰਜੋ ਘਰ ਤੈ ਜਾਏ।
ਦੈ ਮੁਸ਼ਕਾਂ ਬੰਦੇ ਢਿਗ ਲਜਾਏ ॥੧੬੧॥
ਦੋਹਰਾ:
ਬੰਦੇ ਨੈ ਤਬਿ ਨੰਦ ਕੋ,
ਕਰਵਾਈ ਬਹੁ ਮਾਰ।
ਪਾਈ ਨਾਕ ਨਕੇਲ ਪੁਨ,
ਤਾਂਹਿ ਨਾਕ ਕੋ ਫਾਰਿ[1] ॥੧੬੨॥
[1]ਪਾੜ ਕੇ।
ਚੌਪਈ:
ਹਾਥ ਜਲਾਦਨ ਕੇ ਪਕਰਾਯੋ।
ਘਰ ਘਰ ਵੀਚ ਸਰ੍ਹੰਦ ਫਿਰਾਯੋ।
ਚਣੇਂ ਛਟਾਂਕ ਲੂਣ ਸਮ ਭਿਲ ਹੀ[1]।
[1]ਇਕ ਛਟਾਂਕ ਛੋਲੇ ਤੇ ਇਕ ਛਟਾਂਕ ਲੂਣ ਇੱਕੋ ਜੇਹੇ ਮਿਲਾ ਕੇ।
ਖਾਣਾ ਏਹੁ ਤਾਂਹਿ ਨਿਤ ਮਿਲ ਹੀ ॥੧੬੩॥
ਮਰਜੋ ਦੁਸ਼ਟ ਦੁਖ ਪਾਇ ਅਪਾਰੀ।
ਜਾਇਦਾਦ ਜਪਤੀ[1] ਤਿਹ ਸਾਰੀ।
[1]ਜ਼ਬਤ ਕਰ ਲਈ, ਆਪਣੇ ਕਬਜ਼ੇ 'ਚ ਕਰ ਲਈ।
ਪੁੱਤ੍ਰ ਪੋਤ੍ਰੇ ਥੇ ਤਿਹਿ ਜੇਤੇ।
ਬੰਦੇ ਕਤਲ ਕਰਾਏ ਤੇਤੇ ॥੧੬੪॥
ਤਿਸ ਕੀ ਅੰਸ[1] ਰਹਿਨ ਨਹਿਂ ਦੀਨੀ।
[1]ਉਲਾਦ।
ਪਾਈ ਸਜਾ ਜੈਸ ਤਿਹ ਕੀਨੀ।
ਗਾਰਤ[1] ਲੂਟ ਕਰਾਇ ਸਰ੍ਹੰਦੈਂ।
[1]ਤਬਾਹ, ਬਰਬਾਦ।
ਦੀਨੋ ਅਮਨ ਚੈਨ ਫਿਰ ਬੰਦੈ ॥੧੬੫॥
ਸ਼ਹਿਰ ਸਰ੍ਹੰਦ ਨ ਤਾਂਹਿ ਉਜਾਰਾ।
ਬੰਦੇ ਗੁਰੁ ਕਾ ਬਚਨ ਬਿਸਾਰਾ।
ਯਾਹੀ ਤੈ ਬੰਦੇ ਕੋ ਮਾਰੈਂ।
ਤੁਰਕ ਕਰੈਂਗੇ ਫੜ ਕਰਿ ਖ੍ਵਾਰੈਂ ॥੧੬੬॥
ਪੰਥ ਖਾਲਸਾ ਜਬੈ ਬਢੈ ਹੈ[1]।
[1]ਵਧੇਗਾ।
ਫੇਰ ਉਜਾਰ ਸਰੰਦਹਿਂ ਕੈਹੈ[1]।
[1]ਕਰੇਗਾ।
ਮੁਲਖ ਬਾਵਨੀ[1] ਕਾ ਥਾ ਜੇਤਾ।
[1]ਸਰਹੰਦ ਦਾ ਪਰਗਣਾ ਜੋ ਕਿਸੇ ਸਮੇਂ ਬਵੰਜਾ (੫੨) ਪਿੰਡਾਂ ਦਾ ਸੀ।
ਨਿਜ ਕਬਜੇ ਬੰਦੇ ਕਿਯ ਤੇਤਾ ॥੧੬੭॥
ਬਾਜ ਸਿੰਘ ਨਾਜ਼ਮ[1] ਕਰਿ ਦੀਨੋ।
[1]ਸੂਬਾ।
ਜੋ ਸਭ ਬਿਧਿ ਥਾ ਲਾਇਕ ਚੀਨੋ।
ਆਲੀ ਮਾਲੀ ਸਿੰਘ ਮੁਸਾਹਿਬ[1]।
[1]ਅਹਿਲਕਾਰ।
ਕੀਨੇ ਤਾਂ ਕੇ ਸੰਗੈ ਨਾਇਬ[1] ॥੧੬੮॥
[1]ਛੋਟੇ ਸੂਬੇ।
ਕਾਰ-ਦਾਰ[1] ਹਿੰਦੂ ਸਭਿ ਕੀਨੇ।
[1]ਕੰਮ ਕਰਨ ਵਾਲੇ, ਕਰਮਚਾਰੀ।
ਤੁਰਕਨ ਤੇ ਕਿੱਤੇ[1] ਸਭਿ ਛੀਨੇ[2]।
[1]ਕੰਮ। [2]ਖੋਹ ਲਏ।
ਅਚਰਜ ਪ੍ਰਭੁ ਕੀ ਪਿਖੋ ਭਾਵਨੀ[1]।
[1]ਮਨ-ਭਾਉਣੀ, ਹੋਣੀ, ਭਾਵਰਜ਼ਾ।
ਬਾਵਨ ਲੱਖ ਕੀ ਹੁਤੀ ਬਾਵਨੀ[1] ॥੧੬੯॥
[1]੫੨ ਲੱਖ ਰੁਪਏ ਦੀ ਸਾਲਾਨਾ ਆਮਦਨ ਹੋਣ ਕਰ ਕੇ ਇਸਨੂੰ ਬਾਵਨੀ ਸਰਹੰਦ ਕਹਿੰਦੇ ਸਨ।

ਸੋ ਬੰਦੇ ਕੇ ਕਰ ਮੈਂ ਆਈ।
ਹਾਕੂਮਤ ਤੁਰਕਨਿ ਉਠਵਾਈ।
ਜੋ ਪ੍ਰਮੇਸ਼੍ਵਰ ਚਹੈ ਕਰਾਵੈ।
ਚੀਟੀ ਤੇ[1] ਹਾਥੀ ਤੁਰਵਾਵੈ[2] ॥੧੭੦॥
[1]ਕੀੜੀ ਤੋਂ। [2]ਤੁੜਵਾ ਦੇਵੇ।
ਤੁਰਕ ਜੁ ਕਰਤੇ ਥੇ ਪਤਿਸ਼ਾਹੀ।
ਛਿਨ ਮੈਂ ਕਰੇ ਭਿਖਾਰੀ ਵਾਹੀ[1]।
[1]ਉਹ (ਤੁਰਕ)।
ਹੁਤੋ ਗਰੀਬ ਫਕੀਰ ਜੁ ਬੰਦਾ।
ਸੋ ਹਾਕਮ ਕਰਿ ਦੀਨ ਬੁਲੰਦਾ[1] ॥੧੭੧॥
[1]ਵੱਡਾ।
ਤੁਰਕਨ ਕੈ ਸਿਲਸਿਲੇ[1] ਉਠਾਰੇ।
[1]ਪ੍ਰਬੰਧ।
ਗੁਰੁ ਬੰਦੇ ਨੇ[1] ਅਪਨ ਬਿਠਾਰੇ।
[1]ਗੁਰਾਂ ਦੇ ਬੰਦੇ ਨੇ।
ਗੋ[1] ਗਰੀਬ ਦ੍ਵਜ[2] ਸੰਤਨ ਕੇਰੀ।
[1]ਗਊ। [2]ਬ੍ਰਾਹਮਣ।
ਕੀਨੀ ਰੱਖਜਾ ਪੰਥ ਬਧੇਰੀ ॥੧੭੨॥
ਸਾਹਜ਼ਾਦੇ ਗੁਰੁ ਕੇ ਜਿਸ ਠੌਰੈਂ[1]।
[1]ਜਿਸ ਜਗ੍ਹਾ ਕਤਲ ਕੀਤੇ ਸਨ ਅਤੇ ਜਿੱਥੇ ਸਸਕਾਰ ਕੀਤਾ ਸੀ।
ਕਤਲ ਭਏ ਸਿਸਕਾਰੇ ਗੌਰੈਂ[1]।
[1]ਖ਼ਿਆਲ ਨਾਲ।
ਸੇ ਜਾਗਾ ਬੰਦੇ ਬਨਵਾਈ।
ਪੰਚਾਮ੍ਰਿਤ[1] ਬ੍ਰਤਵਏ ਮਹਾਂਈ ॥੧੭੩॥
[1]ਕੜਾਹ ਪ੍ਰਸ਼ਾਦ।
ਥੇ ਸਰ੍ਹੰਦ ਮੈਂ ਗੁਰੁ ਸਿਖ ਜੇਈ।
ਅਏ ਇਕੱਠੇ ਹ੍ਵੈ ਕਰਿ ਤੇਈ।
ਸੰਗ ਮਸੰਦ ਸੁਲੱਖਣਾ ਲਜਾਯੋ।
ਬੰਦੇ ਅੱਗ੍ਰ ਮਾਥ ਝੁਕਵਾਯੋ ॥੧੭੪॥
ਜਥਾ ਜੋਗ ਭੇਟਾ ਹੈ ਦੀਨੀ।
ਖੁਸ਼ੀ ਲਈ ਬੰਦੇ ਤੈ ਪੀਨੀ[1] ॥੧੭੫॥
[1]ਬਹੁਤੀ।

ਦੋਹਰਾ:

ਸੱਤ੍ਰਾ ਸੈਂ ਚੌਹਟ ਹੁਤੋ,
ਜੇਠ ਮਾਸ ਪਖ ਚੰਦ[1]।
[1]ਸੰਮਤ ੧੭੬੪ ਬਿ. ਜੇਠ ਦੇ ਮਹੀਨੇ ਦਾ ਚਾਨਣਾ ਪੱਖ ਸੀ।
ਨਰ ਸਿੰਘ ਚੌਦਸ ਤਿਥੀ ਕੋ*,
*ਮਹਾਨ ਕੋਸ਼ ਦੇ ਕਰਤਾ ਨੇ ਸਰਹੰਦ ਮਾਰਨ ਦਾ ਸਮਾਂ ੧ ਜੇਠ ਸੰਮਤ ੧੭੩੭ ਬਿ. ਤੇ ਗੰਡਾ ਸਿੰਘ ਨੇ ੧੨ ਮਈ ੧੭੧੦ ਈ. (੨੨ ਰਬੀ-ਉਲ-ਅੱਵਲ, ੧੧੨੨ ਹਿਜਰੀ ਲਿਖਿਆ ਹੈ) ਜੋ ਜੇਠ ੧੭੬੭ ਬਿ. ਬਣਦਾ ਹੈ।
ਬੰਦੇ ਹਤੀ ਸਰ੍ਹੰਦ[1] ॥੧੭੬॥
[1]ਨਰ ਸਿੰਘ ਚੌਦਸ (੧੪ਵੀਂ) ਥਿੱਤ ਨੂੰ ਬੰਦੇ ਨੇ ਸਰਹੰਦ ਮਾਰੀ।
ਜਗ੍ਹਾ ਪੀਰ ਜੈਨੇ ਜਹਾਂ,
ਤਿਸ ਢਿਗ ਹੋਯੋ ਜੰਗ।
ਗਾਇ ਗਾਥ ਇਹੁ ਧਜਾਇ ਅਬਿ,
ਭਯੋ ਇਤੀ ਸਾਰੰਗ[1] ॥੧੭੭॥
[1]ਅਨੰਦ ਸਹਿਤ ਸਮਾਪਤ ਹੋਇਆ।

ਇਤਿ ਸ੍ਰੀ ਗੁਰੁ ਪੰਥ ਪ੍ਰਕਾਸ਼ ਗ੍ਰੰਥੇ ਉੱਤ੍ਰਾਰਧੇ ਗਜਾਨ ਸਿੰਘ ਵਿਰਚਿਤੇ 'ਸਰ੍ਹੰਦ ਮਾਰਨ, ਬਰਨਨੰ ਨਾਮ ਖਸ਼ਟਮੋਂ ਬਿਸ੍ਰਾਮ ॥੬॥

## ੭. {ਰਹਾਉਣ, ਪਾਇਲ, ਘੁੜਾਣੀ, ਮਲੇਰ ਕੋਟਲਾ ਮਾਰਨਾ, ਰਾਇ ਕੱਲੇ ਤੇ ਰੋਪੜ ਦੇ ਇਰਦ ਗਿਰਦ ਦੇ ਹਾਕਮਾਂ ਤੋਂ ਨਜ਼ਰਾਨੇ ਲੈਣੇ}

ਦੋਹਰਾ:

ਰਾਮ ਨਾਮ ਅੰਮ੍ਰਿਤ ਮਹਾਂ,
ਰਾਮਦਾਸ ਗੁਰੁ ਪਾਇ[1]। — [1]ਸ੍ਰੀ ਗੁਰੂ ਰਾਮਦਾਸ ਜੀ ਨੇ ਪ੍ਰਮੇਸ਼ਰ ਦੇ ਨਾਮ ਦਾ ਮਹਾਨ ਅੰਮ੍ਰਿਤ ਪਾ ਕੇ।
ਮਾਨਹੁ ਤਿਸ ਹੀ ਅਮੀ ਕਾ,
ਤਾਲ ਦੀਨ ਬਿਦਤਾਇ[1] ॥੧॥ — [1]ਜਾਣੋ ਉਸੇ ਨਾਮ ਅੰਮ੍ਰਿਤ ਦਾ ਸਰੋਵਰ ਪ੍ਰਗਟ ਕਰ ਦਿੱਤਾ ਹੈ।
ਜਾਂ ਕੇ ਪਾਨ[1] ਇਸ਼ਨਾਨ ਤੇ, — [1]ਪੀਣ ਨਾਲ।
ਮਿਲਤ ਚਾਰ ਫਲ ਐਨ[1]। — [1]ਠੀਕ ਚਾਰ ਫਲ (ਧਰਮ, ਅਰਥ, ਕਾਮ, ਮੋਖ) ਮਿਲਦੇ ਹਨ।
ਪਸੁ ਜਨ ਨਰ ਹ੍ਵੈ, ਨਰਨ ਤੇ
ਪਿਖੇ ਹੋਤ ਸੁਰ ਨੈਨ[1] ॥੨॥ — [1]ਜਾਣੋ ਪਸ਼ੂਆਂ ਤੋਂ ਮਨੁੱਖ ਅਤੇ ਮਨੁੱਖਾਂ ਤੋਂ ਦੇਵਤੇ ਹੁੰਦੇ (ਅਸਾਂ) ਅੱਖਾਂ ਨਾਲ ਦੇਖੇ ਹਨ।

ਕਬਿੱਤ:

ਪੇਖੀਏ ਪ੍ਰਤੱਖ ਪੱਖ ਛੋਰ ਕੈ ਬਿਲੱਖ ਜਨ[1], — [1]ਲੱਖਾਂ ਹੀ ਲੋਕ।
ਆਇ ਨ੍ਹਾਇ[1] ਅਦਬ ਕਰਤ ਸੋ ਅਪਾਰ ਹੈਂ। — [1]ਇਸ਼ਨਾਨ ਕਰਦੇ ਹਨ।
ਔਰ ਤੀਰਥਾਨ ਕੇ ਬਸ਼ਿੰਦੇ[1] ਨਾ ਅਦਬ ਕੈਹੈਂ, — [1]ਵਸਨੀਕ।
ਈਹਾਂ ਕੇ ਬਸਨ ਵਾਰ ਬਿਕੇ ਰੈਹੈਂ ਸਾਰ[1] ਹੈਂ। — [1]ਸਾਰੇ।
ਸੈਰ ਔ ਥਿਰਾਨ ਕੋ[1] ਜਹਾਨ ਮੈਂ ਨ ਥਾਨ ਐਸੋ, — [1]ਠਹਿਰਨ ਨੂੰ।
ਖਾਨ ਕੋ ਤਿਹਾਵਲ[1] ਪਿਖਾਨ ਕੋ[2] ਦ੍ਵਾਰ ਹੈ। — [1]ਕੜਾਹ ਪ੍ਰਸ਼ਾਦ। [2]ਦਰਸ਼ਨ ਕਰਨ ਨੂੰ।
ਤੀਰਥਾਨ ਸਾਰ ਹੈ ਕਿ ਧਾਮਨ ਨਿਤਾਰ ਹੈ,
ਕਿ ਪੁਰਿਨਿ ਅਧਾਰ ਹੈ ਕਿ ਬ੍ਰਹਮ ਕੋ ਅਗਾਰ ਹੈ[1] ॥੩॥ — [1](ਇਹ ਅਸਥਾਨ) ਤੀਰਥਾਂ ਦਾ ਤੱਤ ਹੈ ਜਾਂ ਹਿੰਦੂਆਂ ਦੇ ਚਹੁੰ ਧਾਮਾਂ ਦਾ ਨਿਚੋੜ ਹੈ ਜਾਂ ਸੱਤਾਂ ਪੁਰੀਆਂ ਦਾ ਆਸਰਾ ਹੈ ਜਾਂ ਬ੍ਰਹਮ ਦਾ ਹੀ ਘਰ ਹੈ।

ਦੋਹਰਾ:

ਬੰਦਾ ਬੰਦਾ ਅਤਿ ਲਗੈ,
ਜਜੋਂ ਅਬਿ ਤੁੱਰਕਨ ਤਾਂਇ[1]। — [1]ਜਿਵੇਂ ਬੰਦਾ ਬਹਾਦਰ (ਬੰਦਾ) ਅਮਰ ਵੇਲ ਵਾਂਗ ਤੁਰਕਾਂ ਨੂੰ ਬਹੁਤਾ ਜਾ ਕੇ ਲਗੇਗਾ।
ਦਸਮ ਗੁਰੂ ਸੁਨਿ ਮੁਦ ਭਵੈਂ[1], — [1]ਅਨੰਦ ਹੋਣਗੇ।
ਸ਼ਾਹਿ ਬਹਾਦਰ ਆਇ ॥੪॥
ਬੰਦਾ ਚਢੈ ਸਰ੍ਹੰਦ ਤੇ,
ਗਾਮ ਰਹਾਉਣ ਮਾਰਿ।
ਪਾਯਲ ਘੋੜਾਣੀ ਲੁਟੈ,
ਪੀਰ ਮਲੇਰੀ ਜਾਰਿ[1] ॥੫॥ — [1]ਸਾੜੇਗਾ।
ਰਾਇ ਕੋਟ ਤੇ ਨਜ਼ਰ ਲੈ,
ਜੀਤੈ ਦ੍ਵਾਬਾ ਦੇਸ*। — *ਦੁਆਬੇ ਦੇਸ ਨੂੰ ਜਿੱਤਣ ਦਾ ਪ੍ਰਸੰਗ ਇਸ ਬਿਸ੍ਰਾਮ ਵਿੱਚ ਨਹੀਂ, ਸਗੋਂ ਅਗਲੇ ਭਾਵ ੮ਵੇਂ ਬਿਸ੍ਰਾਮ ਵਿੱਚ ਆਵੇਗਾ।
ਏਤਿਕ ਗਾਥਾ ਹੋਇਗੀ,
ਸੁਨੋਂ ਧਜਾਇ ਮਧ ਏਸ ॥੬॥

ਜਬਿ ਬੰਦੇ ਨੈਂ ਆਇ ਕੈ,
ਦੇਸ ਪੰਜਾਬ ਮਝਾਰ।
ਗਦਲ[1] ਮਚਾਯੋ ਅਧਿਕ ਹੀ, [1]ਗਦਰ, ਹਲਚਲੀ।
ਦਏ ਤੁਰਕ ਬਹੁ ਮਾਰ ॥੭॥
ਹੁਤੋ ਮੁਸੱਲਮ ਖਾਨ ਇਕ,
ਸੂਬਾ ਵੀਚ ਲਹੌਰ।
ਭਏ ਇਕੱਠੇ ਆਨ ਬਹੁ,
ਤੁਰਕ ਤਾਂਹਿ ਢਿਗ ਔਰ ॥੮॥
ਸਭਿ ਨੈ ਮਿਲਿ ਅਰਜ਼ੀ ਲਿਖੀ,
ਪਾਤਿਸ਼ਾਹਿ ਕੀ ਓਰ।
ਗੁਰੁ ਬੰਦੇ ਨੇ ਮੁਲਕ ਮੈਂ,
ਅਧਿਕ ਮਚਾਯੋ ਸ਼ੋਰ ॥੯॥
ਜੇਤਿਕ ਗਾਥਾ ਹਮ ਲਿਖੀ
ਪਿਛਲੇ ਧਜਾਇ ਮਝਾਰ।
ਤਿਸ ਤੇ ਦੁਗਨਿ ਬਨਾਇ ਕੈ,
ਲਿਖੀ ਤਿਨੋ ਨੇ ਸਾਰ[1] ॥੧੦॥ [1]ਸਾਰੀ।
ਔਰ ਬਹੁਤ ਬਾਤੇਂ ਲਿਖੀ,
ਤਿਨ ਹੂੰ ਇਸ ਪਰਕਾਰ।
ਜੋ ਸੁਨ ਕਰਿ ਪਤਿਸ਼ਾਹ ਕੋ,
ਹੋਵੈ ਰੋਸ ਅਪਾਰ ॥੧੧॥
ਸ਼ਾਹਿ ਬਹਾਦੁਰ ਹੁਤੋ ਤਬਿ,
ਦੱਖਨ ਦਿਸ ਕੇ ਮਾਂਹਿ।
ਬੰਦੋਬਸਤ ਨਿਜ ਮੁਲਖ ਕਾ,
ਕਰਤ ਫਿਰਤ ਥੋ ਚਾਹਿ[1] ॥੧੨॥ [1]ਉਤਸ਼ਾਹ ਨਾਲ।

ਸ਼ੰਕਰ ਛੰਦ:

ਜਬਿ ਸੁਨਜੋ ਦੇਸ ਪੰਜਾਬ ਕਾ,
ਪਤਿਸ਼ਾਹ ਨੇ ਸਭਿ ਹਾਲ।
ਤਬਿ ਭਯੋ ਬਿਸਮੈਂ[1] ਸੀਸ ਧੁਨ ਕੈ[2], [1]ਹੈਰਾਨ। [2]ਸਿਰ ਫੇਰ ਕੇ।
ਸ਼ੋਕ ਕੀਨ ਬਿਸਾਲ।
ਪੁਨ ਬੋਲ ਸਰਬ ਅੰਮੀਰ ਲੀਨੇ,
ਨਿਜ ਕਚਹਿਰੀ ਮਾਂਹਿਂ।
ਜੋ ਲਿਖਯੋ ਆਯੋ ਥਾ ਪੰਜਾਬੋਂ,
ਸੋ ਸੁਨਾਯੋ ਚਾਹਿ[1] ॥੧੩॥ [1]ਲੋੜ ਸਮਝ ਕੇ।
ਸੁਨਿ ਬਾਤ ਬੰਦੇ ਕੀ ਡਰੇ,
ਮਨ ਮਾਂਹਿ ਸਗਲ ਅੰਮੀਰ।
ਮਤੁ ਸ਼ਾਹਿ ਹਮ ਕੋ ਪਠੈ ਕਿਤ,
ਤਿਸ ਦਿਸਾ ਕੋ ਦੈ ਧੀਰ।

ਜਿਨ ਦਯੋ ਖਾਨ ਬਜੀਦ ਨਾਜ਼ਮ,
ਕਾਫਰੈਂ ਕਰਿ ਜਾਰ।
ਬਡ ਪੀਰ ਜਾਰਜੋ ਕਬਰ ਤੈਂ ਕਢਿ,
ਜਿਨ ਸਢੌਰੇ ਵਾਰ ॥ ੧੪ ॥
ਹੈ ਕਰਾਮਾਤੀ ਅਧਿਕ ਬੰਦਾ,
ਰਖਤ ਕਾਬੂ ਬੀਰ।
ਮਤੁ ਮਾਰ ਹੈ ਕਰਿ ਕਾਫਰੈਂ,
ਹਮ ਤਈਂ ਬੰਦਾ ਪੀਰ।
ਜਜ਼ੋਂ ਸ਼ਾਹਿ ਨਾਂਹਿਂ ਪਠਾਹਿ ਹਮ ਕੋ,
ਕਰੈਂ ਸੋ ਤਤਬੀਰ[1]। [1]ਢੰਗ।
ਯਹਿ ਚਿੱਤ ਮੈਂ ਤਬਿ ਧਾਰ ਬੋਲੇ,
ਸ਼ਾਹਿ ਢਿਗ ਅੰਮੀਰ ॥ ੧੫ ॥
ਹਮ ਅਰਜ਼ ਲਰਜ਼[1] ਸੁਨਾਹਿਂ ਸਾਚੀ, [1]ਕੰਬ ਕੇ।
ਸੁਨੋ ਜਹਾਂ ਪਨਾਹਿ[1]। [1]ਸੰਸਾਰ ਦਾ ਆਸਰਾ।
ਹਮ ਆਪ ਕੇ ਅਨੁਸਾਰ ਸਦ ਹੀ,
ਆਪ ਕਾ ਸੁਖ ਚਾਹਿਂ।
ਅਬਿ ਸੁਨੋਂ ਬੰਦੇ ਕੀ ਕਥਾ,
ਹਮ ਕਹੈਂ ਸਾਚ ਸੁਨਾਇ।
ਵਹਿ ਅਜ਼ਮਤੀ ਹੈ ਪੀਰ ਭਾਰੀ,
ਸੁਨਜੋ ਬੁਰੀ ਬਲਾਇ ॥ ੧੬ ॥
ਬਸ ਹੁਤੇ ਤਾਂ ਕੇ ਬੀਰ ਆਗੇ,
ਦਏ ਪੁਨ ਗੁਰੁ ਤੀਰ।
ਵਡ ਥਾਪਨਾ ਦੈ ਪਠਜੋ ਗੁਰੁ ਨੈ,
ਸੰਗ ਦੈ ਸਿੰਘ ਬੀਰ[1]। [1]ਸੂਰਮੇਂ।
ਜਿਨ ਕਰੇ ਲਾਖਨ ਸੰਗ ਜੰਗ,
ਆਨੰਦਪੁਰ ਕੇ ਮਾਂਹਿਂ।
ਅਬਿ ਭਯੋ ਤਿਨ ਕਾ ਦੇਸ ਸਭ ਹੀ,
ਸੰਗ ਬੰਦੈ ਚਾਹਿ ॥ ੧੭ ॥
ਬਡ ਧਨੀ[1] ਅਜ਼ਮਤ[2] ਤੇਜ ਕਾ [1]ਮਾਲਕ। [2]ਕਰਾਮਾਤ।
ਲਖ ਲੇਹੁ[1] ਬੰਦਾ ਭਾਰ[2]। [1]ਜਾਣ ਲਉ। [2]ਬਹੁਤਾ।
ਤਿਸ ਸੰਗ ਕਰਨੋ ਮੇਲ ਹੈ ਭਲ,
ਨਾਹਿਂ ਨੀਕੀ ਰਾਰ[1]। [1]ਲੜਾਈ ਚੰਗੀ ਨਹੀਂ।
ਹੈ ਸਿੱਖ ਸੋਊ ਦਸਮ ਗੁਰੁ ਕਾ,
ਬਖਸ਼ ਇਨਹੂੰ ਕੀਨ।
ਨਿਜ ਸੁਤਨ ਕਾ ਇਨ ਬੈਰ ਲੇਵਨ,
ਹੇਤ ਪਠਯੋ ਚੀਨ[1] ॥ ੧੮ ॥ [1]ਜਾਣੋ।

ਤਬਿ ਜਿਨੋ ਨੇ ਗੁਰੁ ਸੰਗ ਨਾਹਕ[1],
[1]ਬਿਨਾਂ ਕਾਰਨ।
ਕਰੇ ਜੁਲਮ ਅਪਾਰ।
ਅਬਿ ਜਾਇ ਬੰਦੇ ਹਨਯੋ[1] ਤਿਨ ਕੋ,
[1]ਮਾਰਿਆ।
ਲਏ ਬਦਲੇ ਭਾਰ।
ਗੁਰੁ ਹਤਯੋ ਤਾਰਾ ਆਜ਼ਮੰ,
ਤੁਵ ਸ਼ੱਤਰੂ ਜਬਿ ਭਾਰ[1]।
[1]ਵੱਡਾ ਦੁਸ਼ਮਣ।
ਕਿਛੁ ਗੁਰੂ ਨੈ ਕਰਿ ਲੀਨ ਥਾ,
ਤਬਿ ਆਪ ਸੈਂ ਇਕਰਾਰ ॥ ੧੯ ॥
ਤਿਸ ਇਵਜ਼ ਮੈਂ[1] ਤੁਮ ਦੇ ਰਹੇ ਥੇ
[1]ਬਦਲੇ ਵਿੱਚ।
ਬਾਵਨੀ[1] ਸਰਹੰਦ।
[1]੫੨ ਲੱਖ ਦੀ ਆਮਦਨ ਜਾਂ ੫੨ ਪਿੰਡਾਂ ਦਾ ਇਲਾਕਾ।
ਗੁਰੁ ਕਹਯੋ ਥਾ ਨਰ ਵਰ ਸਤਾਰਾਂ*,
*ਸਮਾਣੇ ਦਾ ਹੁਸੈਨ ਖਾਂ ੧, ਸਮਾਣੇ ਦੇ ਸੱਯਦ (ਜਿਨ੍ਹਾਂ ਛੋਟੇ ਸਾਹਿਬਜ਼ਾਦੇ ਤੇ ਸ੍ਰੀ ਗੁਰੂ ਤੇਗ ਬਹਾਦਰ ਜੀ ਨੂੰ ਸ਼ਹੀਦ ਕੀਤਾ ਸੀ) ੪, ਵਜ਼ੀਰ ਖਾਂ ਸੂਬਾ ਸਰਹੰਦ ੧, ਦੀਵਾਨ ਸੁੱਚਾ ਨੰਦ ੧, ਪਹਾੜੀ ਰਾਜੇ (ਭੀਮ ਚੰਦ ਆਦਿ) ੩, ਰੁਸਤਮ ਖਾਂ ਸੂਬਾ ਲਾਹੌਰ ੧, ਮੋਰੰਡੇ ਦੇ ਜਾਨੀ ਖਾਂ ਤੇ ਮਾਨੀ ਖਾਂ ੨, ਸਢੌਰੇ ਦਾ ਸੱਯਦ ੧, ਜਲੰਧਰ ਦਾ ਪੀਰ ੧, ਜਲੰਧਰ ਦੇ ਪਠਾਣ ੨, ਇਹ ਸਾਰੇ ੧੭ ਬੰਦੇ ਸਨ।
ਦੇਹੁ ਮੋਹਿ ਬੁਲੰਦ[1]।
[1]ਵੱਡੇ ਤੇ ਚੰਗੇ ਸਤਾਰਾਂ (੧੭) ਬੰਦੇ ਮੈਨੂੰ ਦੇ ਦਿਉ।
ਇਕ ਖਾਂ ਹੁਸੈਨ ਸਮਾਣੀਆਂ,
ਯੁਤ ਚਾਰ ਸੱਯਦ ਔਰ।
ਬਾਜੀਦ ਖਾਨ, ਦੀਵਾਨ ਸੁੱਚਾ
ਨੰਦ, ਸਰਹੰਦ ਠੌਰ ॥ ੨੦ ॥
ਤ੍ਰੈ ਨ੍ਰਿਪ ਕੋਹੀ[1], ਖਾਨ ਰੁਸਤਮ
[1]ਤਿੰਨ ਪਹਾੜੀ ਰਾਜੇ।
ਨਾਜ਼ਮੰ ਲਾਹੌਰ।
ਮੋਰੰਡੇ ਕੇ ਖਾਨ ਜਾਨੀ
ਖਾਨ ਮਾਨੀ ਗੌਰ[1]।
[1]ਤਕੜੇ (ਪਠਾਣ)।
ਸੱਯਦ ਸਢੌਰੇ ਵਾਰ, ਪੀਰ
ਜਾਲੰਧਰੀ, ਦ੍ਵੈ ਖਾਨ।
ਇਤਯਾਦਿ ਚਾਹੇ[1] ਗੁਰੂ ਨੈ ਥੇ,
[1]ਮੰਗੇ ਸਨ।
ਮਾਰਨੇ ਹਿਤ ਜਾਨੁ ॥ ੨੧ ॥
ਫਿਰ ਆਪ ਸਾਥ ਸਲਾਹ ਵਜੀਰਨ,
ਦਯੋ ਐਸ ਜਬਾਬ।
ਹਮ ਅਬੀ ਜੇ ਪਕਰਾਇ ਹੈਂ,
ਹ੍ਵੈ ਜਾਇ ਕਾਮ ਖਰਾਬ।
ਤਬਿ ਗੁਰੂ ਨੈ ਯੌਂ ਕਹਯੋ ਥਾ,
ਤੂੰ ਭਯੋ ਝੂਠਾ ਆਜ।
ਮਰਵਾਇਹੋਂ ਮੈਂ ਅਬੀ ਉਨ ਕੋ,
ਏਕ ਬੰਦਾ ਸਾਜ[1] ॥ ੨੨ ॥
[1]ਦਾਸ ਬਣਾ ਕੇ।
ਅਬਿ ਜਾਇ ਬੰਦੇ ਗੁਰੂ ਕੇ ਨੈ,

ਕਾਮ ਸੋ ਸਭਿ ਕੀਨ।
ਜਿਨ ਜਿਨਹਿਂ ਕੋ ਗੁਰੁ ਚਹਯੋ ਥਾ,
ਵਹਿ ਦੁਖੀ ਕੀਨੇ ਖੀਨ[1]। [1]ਨਾਸ਼।
ਅਬਿ ਆਪ ਮੇਟਯੋ ਚਹਿਤ ਜੇ,
ਵਹਿ ਗਦਲ[1] ਕੋ ਭਲ ਭਾਇ। [1]ਗ਼ਦਰ, ਬਗ਼ਾਵਤ।
ਤੌਂ ਦਸਮ ਗੁਰੁ ਤੈ ਹੁਕਮ,
ਬੰਦੇ ਤਈਂ ਦੈਹੁ ਦਿਵਾਇ ॥੨੩॥
ਵਹਿ ਨਹਿਂ ਮਚਾਵਹਿ ਗਦਲ ਜਦਲ[1], [1]ਜੰਗ।
ਸੁ ਲੂਟ ਮਾਰ ਤਜਾਹਿ।
ਨਿਜ ਤਰਫ ਤੈ ਭੀ ਦਿਹੁ ਜਗੀਰੈਂ,
ਜੋਇ ਸੋ ਥਿਰਿ ਖਾਹਿ।
ਇਮ ਮਿਟੈ ਰੌਲਾ ਸਹਿਜ ਹੀ,
ਪਤਸ਼ਾਹਿ ਮਾਨੀ ਠੀਕ।
ਗੁਰੁ ਪਾਸ ਆਵਨ ਕੀ ਤਬੈ,
ਦਿਲ ਮਾਂਹਿਂ ਧਾਰੀ ਨੀਕ ॥੨੪॥
ਇਤ ਦਸਮ ਗੁਰੁ ਨਾਦੇੜ ਢਿਗ,
ਤਟ ਗੰਗ ਠਟ ਮੋਕਾਨ[1]। [1]ਗੋਦਾਵਰੀ ਦੇ ਕਿਨਾਰੇ 'ਤੇ ਅਸਥਾਨ ਬਣਾ ਕੇ।
ਤਹਿਂ ਥਿਰੇ ਧਰਿ ਮਨਿ ਮੋਦ,
ਖੇਲਹਿਂ ਨਿਤ ਸ਼ਿਕਾਰ ਮਹਾਨ।
ਨਿਜ ਸਿੱਖਨ ਕੋ ਨਿਜ ਰੂਪ ਕਾ,
ਉਪਦੇਸ਼ ਵੇਸ[1] ਦਿਢਾਹਿਂ। [1]ਸ੍ਰੇਸ਼ਟ।
ਨਿਤ ਆਦਿ ਗੁਰੁ ਗ੍ਰੰਥ ਕੀ,
ਭਲ ਕਥਾ ਬਿਬਿਧਿ ਸੁਨਾਹਿਂ ॥੨੫॥
ਫਿਰ ਜਾਗ ਕੈ ਨਿਸ ਅਰਧ ਤੈ,
ਕਰਿ ਸੌਚ ਗੰਗ ਸ਼ਨਾਨ।
ਥਿਰਿ ਗੰਗ ਤਟ ਨਿਤ ਲਾ ਸਮਾਧੀ,
ਧਰੈਂ ਆਤਮ ਧਯਾਨ।
ਦਿਨ ਚਢੇ ਬੈਠ ਦਿਵਾਨ ਮੈਂ,
ਉਪਦੇਸ਼ ਵੇਸ ਦਿਢਾਹਿਂ।
ਪਰਸ਼ਾਦ ਛਕਿ ਪਰਯੰਕ ਪੌਢੈਂ[1], [1]ਪਲੰਘ 'ਤੇ ਬਿਰਾਜਦੇ ਹਨ।
ਮਹਲ[1] ਸੇਵ ਕਮਾਹਿਂ ॥੨੬॥ [1]ਗੁਰਾਂ ਦੀ ਸੁਪੱਤਨੀ, ਮਾਤਾ ਸਾਹਿਬ ਕੌਰ ਜੀ।
ਕਰਿ ਸੌਚ ਸਜਿ ਦਸਤਾਰ ਆਯੁਧ,
ਹੋਇ ਅੱਸ੍ਵ ਅਸਵਾਰ।
ਨਿਜ ਸੰਗ ਲੈ ਕਰਿ ਸਿੰਘਨ ਕੋ,
ਬਨ ਕਰੈਂ ਜਾਇ ਸ਼ਿਕਾਰ।
ਜਿਸ ਘਾਟ ਲਖ ਕਰਿ[1] ਜਾਵਹੀਂ, [1]ਲੰਘ ਕੇ।
ਵਹਿ ਆਹਿ ਘਾਟ ਸ਼ਿਕਾਰ।

ਪੁਨ ਔਰ ਨਾਨ੍ਹਾ ਭਾਂਤਿ ਕੇ,
ਪ੍ਰਸੰਗ ਕਹਿ ਕਰਿ ਚਾਰੁ[1] ॥੨੭॥ — [1]ਸੁੰਦਰ।
ਜਿਸ ਦਿਵਸ ਨਾਹਿਂ ਸ਼ਿਕਾਰ ਜਾਵੈਂ,
ਸਭਾ ਤਿਸ ਦਿਨ ਲਾਇ।
ਗੁਰੁ ਗ੍ਰੰਥ ਕੀ ਇਹੁ ਗਾਥ ਨੀਕੇ,
ਗਜਾਨ ਦੈਹਂ ਦਿੜਾਇ।
ਜੋ ਸ੍ਰਵਣ ਮਨਨ ਨਿਧਜਾਸਨੰ ਕਰਿ[1], — [1]ਪ੍ਰਪੱਕ ਕਰਕੇ।
ਬ੍ਰਹਮ ਆਤਮ ਪਾਇ।
ਬਹੁ ਬ੍ਰਹਮ ਗਜਾਨੀ ਸਿਖ ਭਏ,
ਬੇਰਕਤ[1] ਜਗਤ ਤਜਾਇ ॥੨੮॥ — [1]ਤਿਆਗੀ।
ਭਵ ਬੰਧ ਸਰਬ ਨਿਕੰਦ ਕੈ[1], — [1]ਸੰਸਾਰ ਦੇ ਸਾਰੇ ਬੰਧਨ ਕੱਟ ਕੇ।
ਬੋਲੰਦ ਪਦ ਅਤਿ[1] ਪਾਇ। — [1]ਬਹੁਤ ਉੱਚੀ ਪਦਵੀ।
ਕੈਵੱਲਜ ਮੁਕਤੀ ਕੇ ਭਏ,
ਅਧਕਾਰ ਵਾਰੇ ਸਾਇ[1]। — [1]ਉਹ ਸਾਰੇ ਬ੍ਰਹਮ ਨਾਲ ਅਭੇਦਤਾ ਦੇ ਹੱਕਦਾਰ ਬਣ ਗਏ।
ਕਿਛੁ ਗੁਰੂ ਤੈ ਲੈ ਆਗਿਆ,
ਕਾਖਾਇ ਬਸਨ[1] ਸਜਾਇ। — [1]ਭਗਵੇਂ ਕਪੜੇ।
ਗਹਿ ਦੰਡ ਕਰ ਕਾਮੰਡਲੈ,
ਬਨਿ ਸੰਤ ਨਿਰਮਲ ਭਾਇ[1] ॥੨੯॥ — [1]ਹੱਥ ਵਿੱਚ ਸੋਟਾ ਤੇ ਕਰਮੰਡਲ ਪਕੜ ਕੇ ਨਿਰਮਲੇ ਸੰਤਾਂ ਦੀ ਤਰ੍ਹਾਂ ਬਣ ਗਏ।

ਚਲਿ ਤੀਰਥੋਂ ਦੇਸਾਂਤਰੋ ਮੈਂ,
ਭਏ ਬਿਚਰਤ ਸਾਰ[1]। — [1]ਸਾਰੇ।
ਕਿਛੁ ਭਏ ਮਸਤ ਅਵਧੂਤ[1] ਗਜਾਨੀ, — [1]ਤਿਆਗੀ।
ਚਢੀ ਬ੍ਰਿੱਤਿ ਉਦਾਰ।
ਕਿਛੁ ਰਹੇ ਸੇਵਤ ਗੁਰੂ ਕੋ,
ਕਿਛੁ ਥਿਰੈਂ ਰੋਜ ਇਕੰਤ।
ਕਿਛੁ ਅਏ ਦੇਸ ਪੰਜਾਬ ਮੈਂ,
ਬਹੁ ਭਏ ਨਿਰਮਲ ਸੰਤ ॥੩੦॥
ਇਤ ਦਿਸਾ ਜਬਿ ਸਰਹੰਦ ਮਾਰੀ,
ਗੁਰੂ ਬੰਦੇ ਠੀਕ।
ਭਲ ਬੈਰ ਸਾਹਿਬਜ਼ਾਦਿਓਂ ਕੇ,
ਲਏ ਤਾਂਹਿ ਅਲੀਕ[1]। — [1]ਚੰਗੀ ਤਰ੍ਹਾਂ।
ਸੰਨ ਸੱਤ੍ਰਾਂ ਸੈ ਚੌਹਟੇ* ਕੀ, — *ਦੇਖੋ ਬਿਸਰਾਮ ਨੰ. ੩ ਦੇ ਅੰਕ ਨੰ. ੨ ਤੇ *ਨਿਸ਼ਾਨ ਦੀ ਹੇਠਲੀ ਟੂਕ।
ਬਿਜੈ ਦਸਮੀ ਪੂਜ[1]। — [1]ਸੰਮਤ ੧੭੬੪ ਬਿ. ਦੀ ਜਿੱਤ-ਦਸਮੀ (ਅਸੂ ਸੁਦੀ ੧੦ਵੀਂ) ਨੂੰ।
ਥਾ ਗੁਰੂ ਢਿਗ ਤੈ ਚਢਜੋ ਬੰਦਾ,
ਬਢਜੋ ਸਮ ਸਸਿ ਦੂਜ[1] ॥੩੧॥ — [1]ਦੂਜ ਦੇ ਚੰਦ ਵਾਂਗ।
ਫਿਰ ਪੈਂਹਟੇ* ਕੇ ਜੇਠ ਮੈਂ, — *ਇਥੇ ਮੂਲ ਵਿੱਚ ਪਾਠ ਚੌਹਟੇ ਸੀ ਪਰ ਅਸਾਂ ਪੈਂਹਟੇ ਸ਼ੁੱਧ ਕਰ ਦਿੱਤਾ ਹੈ ਕਿਉਂਕਿ ਸੰਮਤ ੧੭੬੪ ਬਿ. ਅਸੂ ਸੁਦੀ ੧੦ਵੀਂ ਤੋਂ ਜੇਠ ੧੭੬੫ ਬਿ.

ਤੱਕ ਹੀ ਨੌਂ ਮਹੀਨੇ ਬਣਦੇ ਹਨ। ਉਂਵ ਨਵੀਂ ਖੋਜ ਅਨੁਸਾਰ ੧੪ ਮਈ ੧੭੧੦ ਈ. (੨੯ ਰਬੀ-ਉਲ-ਅਵਲ ੧੧੨੨ ਹਿਜਰੀ) ਮੁਤਾਬਕ ਜੇਠ ੧੭੬੭ ਬਿ. ਨੂੰ ਸਿੰਘਾਂ ਦਾ ਸਰਹੰਦ 'ਤੇ ਕਬਜ਼ਾ ਹੋਇਆ। ਦੇਖੋ ਗੰਡਾ ਸਿੰਘ ਲਿਖਤ ਬੰਦਾ ਸਿੰਘ ਬਹਾਦਰ ਪੰਨਾ ੫੧।

ਤਿਨ ਹਤੀ ਸਰਹੰਦ ਆਇ।
ਨੌ ਮਾਸ ਮੈਂ ਜੋ ਕਾਮ ਕੀਨੇ,
ਸੋਇ ਸਭਿ ਲੇਖਾਇ।
ਪ੍ਰਤਾਪ ਸਤਿਗੁਰੁ ਪੰਥ ਕਾ,
ਨਿਜ ਬੰਦਨਾ ਜਾਨਾਇ।
ਸਿਖ ਪਠਯੋ ਬੰਦੇ ਨੈ ਤਬੈ,
ਗੁਰੁ ਓਰ ਖਰਚਾ ਦਾਇ ॥ ੩੨ ॥
ਵਹਿ ਸਿੱਖ ਪ੍ਰੇਮੀ ਪ੍ਰੇਮ ਸਿੰਘ,
ਨਿਸ ਦਿਵਸ ਪਹੁੰਚਯੋ ਧਾਇ।
ਗੁਰੁ ਅੱਗ੍ਰ ਪੱਤਰ ਜਾਇ ਰਾਖਯੋ,
ਸੀਸ ਪਗ ਲੋਠਾਇ[1]।

[1]ਸਿਰ ਗੁਰਾਂ ਦੇ ਚਰਨਾਂ 'ਤੇ ਲਿਟਾ ਕੇ।

ਦਿਨ ਥਾ ਨੁਰਾਤਾ ਤੀਸਰਾ[1],

[1]ਤੀਜਾ ਨੁਰਾਤਾ ਭਾਵ ਅਸੂ ਸੁਦੀ ੩।

ਸੋ ਪੈਂਹਟੇ ਕਾ ਜਾਨ।
ਗੁਰੁ ਪੱਤ੍ਰ ਪਢ ਕੈ ਹਾਲ ਸੁਨਿ ਤਬਿ,
ਭਏ ਮੋਦ ਮਹਾਨ ॥ ੩੩ ॥
ਗੁਰੁ ਹੁਕਮੁ ਦੈ ਕੈ, ਖੁਸ਼ੀ ਕਾ,
ਦੀਵਾਨ ਬਡ ਲਗਵਾਇ।
ਪਰਸ਼ਾਦ ਏਕ ਹਜ਼ਾਰ ਕਾ,
ਤੇਹਾਵਲੈਂ ਬਨਵਾਇ।
ਕਰਵਾਇ ਕੈ ਬਡ ਸ਼ਲਕ[1], ਸਭਿ ਕੋ

[1]ਬੰਦੂਕਾਂ ਦਾ ਇਕੱਠਾ ਵਾਰ।

ਦਯੋ ਸੋ ਬਰਤਾਇ ॥ ੩੪ ॥
ਜਿਮ ਜਾਇ ਬੰਦੇ ਨੈ ਸਮਾਣਾ
ਔ ਸਢੌਰ ਸਰੂੰਦ।
ਹਤ ਲਏ ਬਦਲੇ ਸੱਤ੍ਰੋਂ ਤੈ,
ਮਿਲਯੋ ਪੰਥ ਬੁਲੰਦ।
ਸਭਿ ਸਿੰਘਨ ਕੋ ਗੁਰੁ ਸਭਾ ਮੈਂ,
ਬਿਸਤਾਰ ਸੋਂ ਇਹੁ ਗਾਥ।
ਪਢਿ ਪੱਤ੍ਰ ਬੰਦੇ ਕਾ ਸੁਨਾਯੋ,
ਹੋਯ ਮੁਦ ਗੁਰੁ ਨਾਥ ॥ ੩੫ ॥
ਸੁਣ ਅਤੀ ਆਨੰਦ ਬਢਯੋ ਸਭਿ ਕੋ,
ਗਈ ਤਨੀਆਂ ਤੂਟ[1]।

[1]ਜਾਮਿਆਂ ਦੀਆਂ ਤਣੀਆਂ ਟੁੱਟ ਗਈਆਂ ਭਾਵ ਬਹੁਤ ਖੁਸ਼ੀ ਹੋਈ।

ਅਤਿ ਚਢੀ ਲਾਲੀ ਤੈ ਖੁਸ਼ਾਲੀ[1],

[1]ਬਹੁਤ ਖ਼ੁਸ਼ੀ।

ਲਈ ਨਿਧਿ[1] ਜਨ ਲੂਟ।

[1]ਖ਼ਜ਼ਾਨਾ।

ਸਭਿ ਨੈਂ ਜਿਕਾਰੇ ਹੈਂ ਗਜਾਏ,
ਊਚ ਧੁਨਿ ਸੁਰ ਪੂਰ।
ਸ੍ਰੀ ਮਾਤ ਸਾਹਿਬ ਦੇਵੀ ਖੁਸ਼ ਹ੍ਵੈ,
ਬਾਂਟਿਯੋ ਧਨ ਭੂਰ ॥੩੬॥
ਜਿਮ ਸਿੱਖ ਨੈਂ ਥੀ ਖਬਰ ਦੀਨੀ,
ਜਾਇ ਗੁਰੁ ਕੇ ਪਾਸ।
ਗੁਰੁ ਖੁਸ਼ੀ ਹ੍ਵੈ ਤਿਹ ਭੁਗਤਿ ਮੁਕਤੀ,
ਬਖਸ਼ ਦੀਨੀ ਖਾਸ।
ਦਿਨ ਦੂਸਰੇ ਗੁਰੁ ਮਨੀ ਸਿੰਘ ਕੋ,
ਸਿੰਘ ਦੈ ਪੰਜ ਸਾਥ।
ਸੰਗ ਤੋਰਯੋ ਸ੍ਰੀ ਸਾਹਿਬ ਦੇਵੀ,
ਓਰ ਦਿੱਲੀ ਨਾਥ ॥੩੭॥
ਸੋ ਸ੍ਰੀ ਸੁੰਦ੍ਰੀ ਮਾਤ ਕੇ ਢਿਗ,
ਥਿਰੇ ਦਿੱਲੀ ਆਇ।
ਤਹਿਂ ਮਾਤ ਦੋਈ ਰਹਿ ਸਮਾਈ,
ਗੁਰੂ ਉਤ ਮੁਦ ਪਾਇ।
ਤਬਿ ਭਾਖਯੋ ਸਭਿ ਸਿੰਘਨ ਪੈ,
ਅਬਿ ਕਾਮ ਹਮ ਸਭਿ ਕੀਨ।
ਅਬਿ ਪੰਥ ਰਾਜ ਸੰਭਾਰ ਹੈ,
ਹੁਸ਼ਜਾਰ ਹੋਯੋ ਪੀਨ[1] ॥੩੮॥ [1]ਬਹੁਤਾ।

ਦੋਹਰਾ:
ਉਸੀ ਦਿਵਸ ਗੁਰੁ ਢਿਗ ਅਯੋ,
ਸ਼ਹਿ ਦਿਸ ਤੈ[1] ਨੰਦ ਲਾਲ। [1]ਬਾਦਸ਼ਾਹ ਬਹਾਦਰ ਸ਼ਾਹ ਵਲੋਂ।
ਕਰਿ ਬੰਦਨ ਧਰਿ ਭੇਟ ਉਨ,
ਕੀਨੀ ਅਰਜ਼ ਬਿਸਾਲ ॥੩੯॥
ਸ਼ਹਿਰ ਹੈਦਰਾਵਾਦ ਤੈ,
ਆਵਤ ਹੈ ਪਤਿਸ਼ਾਹਿ।
ਦਿੱਲੀ ਕੀ ਦਿਸ ਜਾਨ ਕੋ,
ਰਾਖਤ ਮਨ ਮੈਂ ਚਾਹਿ ॥੪੦॥
ਦਰਸ਼ਨ ਹਿਤ ਅਬਿ ਆਪ ਕੇ,
ਆਵਹਿਗੋ ਤੁਮ ਪਾਸ।
ਕਿਛੁਕ ਗੁਫਤਗੂ[1] ਕਰਨ ਕੀ, [1]ਗੱਲ ਬਾਤ।
ਰਾਖਤ ਮਨ ਮੈਂ ਆਸ ॥੪੧॥

ਹਾਕਲ ਛੰਦ:
ਪੁਨ ਚੰਦਰੋਜ ਕੇ ਮਾਂਹੀ[1]। [1]ਥੋੜੇ ਦਿਨਾਂ ਵਿਚ।
ਤਬਿ ਸ਼ਾਹਿ ਬਹਾਦਰ ਚਾਹੀ[1]। [1]ਉਤਸ਼ਾਹ ਨਾਲ।
ਆਯੋ ਚਲਿ ਗੁਰੁ ਕੇ ਪਾਸੈਂ।

ਦੈ ਭੇਟਾ ਮਿਲਯੋ ਖਾਸੈਂ[1] ॥੪੨॥ — [1]ਆਪ।
ਇਕ ਵਡੋ ਅਮੋਲਕ ਹੀਰਾ।
ਤਿਨ ਧਰਯੋ ਗੁਰੂ ਕੇ ਤੀਰਾ[1]। — [1]ਪਾਸ, ਕੋਲ।
ਗੁਰੁ ਲੈ ਕਰਿ ਗੰਗਾ ਮਾਂਹੀਂ[1]। — [1]ਗੋਦਾਵਰੀ ਵਿਚ।
ਵਹਿ ਗੇਰ ਦਯੋ ਛਿਨ ਤਾਂਹੀਂ ॥੪੩॥
ਪਿਖਯੋ ਪੁਨ ਸ਼ਾਹਿ ਬਹਾਦਰ।
ਕਰ ਜੋਰਿ ਬੋਲਯੋ ਸਾਦਰ।
ਹੇ ਗੁਰੂ ਯਹਿ ਨੀਕੋ ਹੀਰਾ।
ਕਿਸ ਕਾਰਣ ਗੇਰਯੋ ਨੀਰਾ[1] ॥੪੪॥ — [1]ਪਾਣੀ ਵਿਚ।
ਤਬਿ ਸਤਿਗੁਰੂ ਐਸ ਵਖਾਨਾ।
ਹੈ ਹਮਰਾ ਤੋਸ਼ੇ ਖਾਨਾ[1]। — [1]ਕੀਮਤੀ ਚੀਜ਼ਾਂਰੱਖਣ ਦਾ ਕਮਰਾ।
ਇਹੁ ਗੁਰਿ ਦਰਯਾਉ ਵਿਚਾਰੋ[1]। — [1]ਵਿਚਾਰ ਲਵੋ ਇਹ ਗੁਰਾਂ ਦਾ ਦਰਿਆ ਹੈ।
ਚਹੀਏ ਤੋ ਲੇਹੁ ਨਿਹਾਰੋ ॥੪੫॥
ਧਸ ਕਰਿ ਇਸ ਜਲ ਕੇ ਮਾਂਹੀਂ।
ਪਿਰਥੀ ਤਲ ਨਿਰਖੋ ਚਾਹੀ[1]। — [1]ਉਤਸ਼ਾਹ ਨਾਲ ਧਰਤੀ ਦੇ ਤਲੇ 'ਤੇ ਦੇਖ ਲਉ।
ਇਮ ਸ਼ਾਹਿ ਬਹਾਦਰ ਸੁਨ ਕੈ।
ਧਸਿ ਜਲ ਮੈਂ ਨਿਰਖਯੋ ਗੁਨ ਕੈ[1] ॥੪੬॥ — [1]ਵਿਚਾਰ ਕੇ ਦੇਖਿਆ।
ਬਹੁ ਮਣੀਆਂ ਮਾਣਕ ਪੇਖੇ।
ਮਨਿ ਤੱਜਬ ਰਹਯੋ ਬਿਸੇਖੇ।
ਗੁਰੁ ਕੋ ਪ੍ਰਮੇਸ਼੍ਵਰ ਜਾਨਾ।
ਕਰਿ ਬੰਦਨ ਐਸ ਬਖਾਨਾ ॥੪੭॥
ਹੇ ਸਤਿਗੁਰੁ ਦੀਨ ਦਯਾਲੈਂ।
ਇਕ ਕਿਰਪਾ ਕਰੋ ਬਿਸਾਲੈਂ।
ਜੋ ਬੰਦਾ ਸਿੱਖ ਤੁਮਾਰਾ।
ਹੈ ਗਯੋ ਪੰਜਾਬ ਮਝਾਰਾ ॥੪੮॥
ਜਿਸ ਹਿਤ ਤੁਮ ਵਹਿ ਪਠ ਦੀਨਾ।
ਸੋ ਕਾਰਜ ਸਭਿ ਉਨ ਕੀਨਾ।
ਤਿਨ ਬੈਰ ਸਜਾਦਯੋਂ ਕੇਰੋ।
ਲੀਨੋ ਸਭਿ ਭਲਿ ਬਿਧਿ ਹੇਰੋ ॥੪੯॥
ਅਬਿ ਮਿਹਰ ਆਪ ਦਿਲ ਧਰਿਯੋ।
ਮੁਝ ਪੈ ਇਹੁ ਕਿਰਪਾ ਕਰਿਯੋ।
ਲਿਖਿ ਪਠੀਏ ਯੌਂ ਤਿਸ ਤਾਂਈਂ।
ਨਹਿਂ ਜੁਲਮੀ ਕਰੈ ਮਹਾਂਈਂ ॥੫੦॥
ਯਹਿ ਖਲਕ ਖੁਦਾ ਕੀ ਹੱਈਏ।
ਨਹਿ ਅਤੀ ਦੁਖਾਵਨ ਚੱਹੀਏ।
ਨਹਿਂ ਗਦਲ[1] ਮੁਲਖ ਮੈਂ ਪਾਵੈ। — [1]ਗ਼ਦਰ, ਹਲਚਲ।

ਹਮ ਤੈ ਚਹਿ ਜੋ ਮਨਵਾਵੈ ॥੫੧॥
ਸਭਿ ਸਿੰਘਨ ਕੋ ਦਿਲਵਾਵੈ।
ਮਨਿ ਜੇਤਿਕ ਤਿਸ ਕੇ ਭਾਵੈ।
ਪੁਨ ਮੈਂ ਹੋਂ ਦਾਸ ਤੁਮਾਰਾ।
ਜਿਮ ਔਰ ਖਾਲਸਾ ਸਾਰਾ ॥੫੨॥
ਜਬਿ ਯਾ ਬਿਧਿ ਸ਼ਾਹਿ ਬਹਾਦਰ।
ਸਤਿਗੁਰੁ ਢਿਗ ਭਾਖਯੋ ਸਾਦਰ।
ਤਬਿ ਗੁਰੁ ਯੌਂ ਬਚਨ ਉਚਾਰੇ।
ਸੁਨਿ ਸ਼ਾਹਿ ਬਹਾਦਰ ਪਜਾਰੇ ॥੫੩॥
ਤੁਮ ਨੈ ਹੀ ਸੰਗ ਹਮਾਰੇ।
ਕੀਨੇ ਥੇ ਜੋ ਅਕਰਾਰੇ।
ਨਹਿਂ ਪੂਰਨ ਸੋ ਤੁਮ ਕੀਨੋ।
ਹਮ ਤਿਸੀ ਕਾਜ ਹਿਤ ਚੀਨੋ ॥੫੪॥
ਇਕ ਬੰਦਾ ਪੁਰਖ ਨਿਵਾਜਾ[1]।
ਤਿਸ ਤੇ ਕਰਵਾਯੋ ਕਾਜਾ।
ਜੋ ਅਪਨਾ ਬੋਲ ਨਿਭੈ ਹੈ[1]।
ਸਾਹਿਬ ਕੋ ਆਪ ਲਖੈ ਹੈ[1] ॥੫੫॥
ਸੋਈ ਇਨਸਾਨ ਮਹਾਨੇ।
ਬਾਕੀ ਹੈਵਾਨ[1] ਗੈਬਾਨੇ[2]।
ਜੋ ਬੋਲ ਭਲੇ ਜਨਰਰ ਹੈਂ[1]।
ਫਿਰ ਪਾਲਨ ਤਿਸ ਕੋ ਕਰਿ ਹੈਂ ॥੫੬॥
ਜੋ ਪ੍ਰਣ ਨ ਆਪਨੋ ਪਾਲੈ।
ਤਿਨ ਕੋ ਜਮ ਦੋਜ਼ਕ ਡਾਲੈ।
ਜੋ ਬਚਨ ਸੁਪੁਰਸ਼ਨ ਕੇਰਾ[1]।
ਮੁਖ ਤੈ ਨਿਕਸਯੋ ਇਕ ਬੇਰਾ ॥੫੭॥
ਵਹਿ ਫਿਰਤ ਨਾਹਿ[1] ਫਿਰ ਐਸੇ।
ਪਿਖ ਦੰਤ ਦੁਰਦ ਕੇ[1] ਜੈਸੇ।
ਜਯੋਂ ਛੁਟਯੋ ਤੀਰ ਕਮਾਣੋ।
ਫਿਰ ਫਿਰਤ ਨ ਪੀਛੇ ਜਾਣੋ ॥੫੮॥
ਦੋਹਰਾ:
ਸ਼ਾਹਿ ਬਹਾਦਰ ਫਿਰ ਕਹੀ,
ਹਾਥ ਜੋਰਿ ਯਹਿ ਬਾਤ।
ਜੇ ਨਹਿਂ ਬਰਜਤ ਆਪ ਤਿਸ,
ਗਦਲ ਮਿਟੈ ਕਿਸ ਭਾਂਤਿ ॥੫੯॥
ਮੈਂ ਅਪਨੇ ਮਨਿ ਦਿਢ ਰਖਯੋ,
ਪ੍ਰਣ ਯੇਹੀ ਕਰਿ ਸਾਰ[1]।

[1]ਇਕ ਪੁਰਸ਼ ਨੂੰ ਦਾਸ ਬਣਾ ਕੇ ਵਡਿਆਇਆ।
[1]ਜੋ ਆਪਣਾ ਬਚਨ ਪੂਰਾ ਕਰਦਾ ਹੈ।
[1]ਜਾਣ ਲੈਂਦਾ ਹੈ।
[1]ਪਸ਼ੂ। [2]ਭੂਤਨੇ।
[1]ਕਹਿੰਦੇ ਹਨ।
[1]ਸ੍ਰੇਸ਼ਟ ਪੁਰਸ਼ਾਂ ਦਾ।
[1]ਮੁੜਦਾ ਨਹੀਂ ਭਾਵ ਬਦਲਦਾ ਨਹੀਂ।
[1]ਹਾਥੀ ਦੇ ਦੰਦ।
[1]ਸ੍ਰੇਸ਼ਟ।

ਗੁਰੁ ਕੇ ਘਰ ਸੋਂ ਕਬੀ ਮੈਂ,
ਕਰਿ ਹੋਂ ਨਾਹਿਂ ਬਿਗਾਰ ॥੬੦॥
ਯੌਂ ਸੁਨ ਕਰਿ ਫਿਰ ਗੁਰੁ ਕਹਜੋ,
ਸੁਨੋ ਬਹਾਦਰ ਸ਼ਾਹਿ।
ਕਰਜੋ ਪੂਣ ਜੇ ਆਪ ਯਹਿ,
ਅਰ ਕਿਯ ਚਹਿਤ ਨਿਬਾਹਿ ॥੬੧॥
ਤੋ ਧੀਰਜ ਕਿਛੁ ਉਰ ਧਰੋ,
ਸਹੋ ਜੁ ਕਰਿ ਹੈ ਸੋਇ।
ਆਇਸ ਜਬ ਮਮ ਮੇਟ ਹੈ,
ਸੋ ਹੰਕਾਰੀ ਹੋਇ ॥੬੨॥
ਤੀਰ ਬੇਗ ਦੈ[1] ਗਿਰਤ ਜਜੋਂ,
ਪਤਿਤ ਭਵੈ[1] ਵਹਿ ਤੈਸਾ*।
ਮਨ ਭਾਵਤ ਫਿਰ ਤੁਮ ਕਰਜੋ,
ਭਯੋ ਮੋਦ ਸੁਨਿ ਐਸਾ ॥੬੩॥
ਕਰਿ ਬੰਦਨ ਸਤਿਗੁਰੂ ਕੋ,
ਸ਼ਾਹਿ ਬਹਾਦਰ ਫੇਰ।
ਦਿੱਲੀ ਦਿਸ ਆਵਤ ਭਯੋ,
ਕਰਿ ਦੌਰਾ ਇਮ ਢੇਰ[1] ॥੬੪॥
ਮਨਿ ਧਰਿ ਗੁਰ ਕਾ ਬਚਨ ਦਿਢ,
ਬੰਦਾ ਦਯੋ ਭੁਲਾਇ।
ਤੁਰਕ ਅਰਜ਼ੀਆਂ ਬਹੁ ਪਠੈਂ,
ਨਾਂਹਿ ਵਜੀਰ ਸੁਨਾਇਂ ॥੬੫॥
ਮਨ ਮੈਂ ਸਭਿ ਅਮਲਾ[1] ਡਰੈ,
ਮਤ ਕਿਤ ਹਮ ਕੋ ਸ਼ਾਹਿ।
ਬੰਦੇ ਓਰ ਪਠਾਇ ਦੈ,
ਕਰਿ ਕਾਫਰ ਸੋ ਘਾਹਿ[1] ॥੬੬॥
ਯੌਂ ਹੀ ਬੀਤੇ ਮਾਸ ਛੈ,
ਇਤ ਬੰਦੇ ਬਲ ਧਾਰਿ।
ਬਦਲੇ ਸਤ੍ਰੁਨ ਤੈ ਲਏ,
ਸੁਨੋ ਕਥਾ ਸੋ ਸਾਰ[1] ॥੬੭॥
ਬੰਦੇ ਯੁਤ ਸੁਨਿ ਪੰਥ ਕੀ,
ਫਤੇ ਗੁਰੂ ਦਸਮੇਸ਼।
ਸਾਨੰਦ ਪਾਛੇ ਮਾਸ ਇਕ,

[1]ਜ਼ੋਰ ਦੇ ਕੇ, ਬਲ ਦਿਖਾਕੇ।

[1]ਤਿਵੇਂ ਹੀ ਡਿੱਗ ਪਵੇਗਾ। *ਬੰਦਾ ਸਿੰਘ ਬਹਾਦਰ ਨੂੰ ਸਿੰਘ ਸਜਾ ਕੇ ਤੇ ਬਖ਼ਸ਼ਸ਼ਾਂ ਦੇ ਕੇ ਭੇਜਣ ਵਾਲੇ ਸਤਿਗੁਰਾਂ ਦਾ ਉਸੇ ਬੰਦਾ ਸਿੰਘ ਬਾਰੇ ਪਹਿਲੋਂ ਹੀ ਇਹ ਕਹਿਣਾ ਕਿ ਉਹ ਸਾਡੀ ਆਗਿਆ ਨਹੀਂ ਮੰਨੇਗਾ ਤੇ ਹੰਕਾਰੀ ਹੋ ਜਾਵੇਗਾ, ਇਉਂ ਉਹ ਪਤਿਤ ਹੋ ਜਾਵੇਗਾ। ਇਹ ਉਪ੍ਰੋਕਤ ਗੱਲਾਂ ਕਿਸੇ ਤਰ੍ਹਾਂ ਵੀ ਮੰਨਣ ਯੋਗ ਨਹੀਂ।

[1]ਵੱਡਾ।

[1]ਕੰਮ ਕਰਨ ਵਾਲਿਆਂ ਦਾ ਟੋਲਾ, ਸਟਾਫ਼।

[1]ਮਾਰ ਦੇਵੇ।

[1]ਸ੍ਰੇਸ਼ਟ।

ਰਾਖਯੋ ਤਨ ਜਗਤੇਸ ॥੬੮॥
ਸੰਮਤ ਪੈਂਹਟ ਕਾਤਕੀ
ਥਿੱਤ ਪੰਚਮੀ ਹੇਰਿ[1]।
ਜੋਤੀ ਜੋਤਿ ਸਮਾ ਗਏ,
ਗੁਰੁ-ਪੁਰਿ ਕੀਨ ਬਸੇਰ[1] ॥੬੯॥
ਪੂਰਬਾਰਧ ਇਸ ਗ੍ਰੰਥ ਮੈਂ,
ਗਾਥ ਕਹੀ ਬਿਸਤਾਰ।
ਇਸੀ ਹੇਤ ਸੰਛੇਪ ਤੈ,
ਈਹਾਂ ਲਿਖੀ ਵਿਚਾਰ ॥੭੦॥
ਪੀਛੇ ਗੁਰੁ ਤਨ ਤਜਨ ਤੈ,
ਰਹੇ ਜੁ ਸਿੰਘ ਤਹਾਂਇਂ।
ਹ੍ਵੈ ਉਦਾਸ ਸਭਿ ਖਿੰਡ ਗਏ,
ਦੁਇਕ ਰਹੇ ਤਿਸ ਠਾਂਇਂ ॥੭੧॥
ਕੇਚਿਤ[1] ਤਜਾਗ ਵਿਰਾਗ ਧਰਿ,
ਭਏ ਨਿਰਮਲੇ ਸੰਤ।
ਅਧਿਕ ਆਇ ਪੰਜਾਬ ਮੈਂ,
ਮਿਲੇ ਪੰਥ ਸੋਂ ਤੰਤ[1] ॥੭੨॥

[1]ਸੰਮਤ ੧੭੬੫ ਬਿ. ਕੱਤਕ ਸੁਦੀ ੫ ਦੇਖਕੇ।

[1]ਵਾਸਾ।

[1]ਕਿਤਨੇ ਕੁ।

[1]ਤਤਕਾਲ, ਛੇਤੀ। ਹੋ ਸਕਦੀਆਂ। ਬਹਾਦਰ ਸ਼ਾਹ ਦਾ ਇਹ ਕਹਿਣਾ ਕਿ 'ਮੈਂ ਉਸੇ ਤਰ੍ਹਾਂ ਦਾ ਤੁਹਾਡਾ ਸਿੱਖ ਹਾਂ ਜਿਵੇਂ ਹੋਰ ਸਾਰਾ ਖਾਲਸਾ ਤੇ ਮੈਂ ਪ੍ਰਣ ਕੀਤਾ ਹੈ ਕਿ ਗੁਰੂ ਘਰ ਨਾਲ ਨਾ ਵਿਗਾੜਾਂ' ਇਹ ਗੱਲਾਂ ਵੀ ਮਨ-ਉਕਤ ਹੀ ਸਮਝਣੀਆਂ ਚਾਹੀਦੀਆਂ ਹਨ। ਨਾ ਬਹਾਦਰ ਸ਼ਾਹ ਕਦੀ ਸਿਖ ਬਣਿਆ ਹੈ ਤੇ ਨਾ ਹੀ ਗੁਰੂ ਘਰ ਨਾਲ ਨਾ ਵਿਗਾੜਨ ਦਾ ਉਸ ਪ੍ਰਣ ਪੂਰਾ ਕੀਤਾ ਹੈ, ਸਗੋਂ ਨਵੀਨ ਖੋਜ ਅਨੁਸਾਰ ਸਤਿਗੁਰਾਂ 'ਤੇ ਹਮਲਾ ਕਰਨ ਵਾਲੇ ਦੋਨੋਂ ਪਠਾਣ ਬਹਾਦਰ ਸ਼ਾਹ ਦੀ ਫ਼ੌਜ ਦੇ ਸਿਪਾਹੀ ਸਨ ਤੇ ਸਤਿਗੁਰਾਂ ਨੂੰ ਸ਼ਹੀਦ ਕਰਵਾਣ ਲਈ ਬਹਾਦਰ ਸ਼ਾਹ ਨੇ ਹੀ ਭੇਜੇ ਸਨ। ਨਵੀਨ ਖੋਜ ਅਨੁਸਾਰ ਸਤਿਗੁਰਾਂ ਦੇ ਜੋਤੀ ਜੋਤਿ ਸਮਾਉਣ ਤੋਂ ਬਾਅਦ ਸਰਹੰਦ ਦੇ ਮਾਰਨ ਦਾ ਸੰਮਤ ਜੇਠ ੧੭੩੭ ਬਿ. ਹੈ। (ਦੇਖੋ ਗੰਡਾ ਸਿੰਘ ਲਿਖਤ ਬੰਦਾ ਸਿੰਘ ਬਹਾਦਰ ਪੰਨਾ ੫੧।) ਫਿਰ ਸਰਹੰਦ ਮਾਰਨ ਤੋਂ ਬਾਦ ਬਹਾਦਰ ਸ਼ਾਹ ਦੀ ਸਤਿਗੁਰਾਂ ਨਾਲ ਵਾਰਤਾਲਾਪ ਆਪਣੇ ਆਪ ਹੀ ਮਨੋ-ਕਲਪਤ ਸਿੱਧ ਹੋ ਜਾਂਦੀ ਹੈ।

ਨਿਸ਼ਾਨੀ ਛੰਦ:

ਬੰਦੇ ਮਾਰਿ ਸਰੂੰਦ ਕੋ,
ਗੁਰੁ ਬਚਨ ਕਮਾਏ।
ਸਾਹਬਜ਼ਾਦਜੋਂ ਕਾ ਲਯੋ,
ਉਨ ਬੈਰ ਮਹਾਂਏ।
ਬਿਦਿਤ ਭਯੋ ਸਭਿ ਦੇਸ ਮੈਂ,
ਬੰਦਾ ਬਲਕਾਰੀ[1]।
ਮਿਲੇ ਲੋਗ ਬਹੁ ਆਇ ਕੈ,
ਲੈ ਭੇਟ ਅਪਾਰੀ ॥੭੩॥
ਪੁਨਾ ਦਿਵਾਨ ਲਗਾਇ ਕੈ,

[1]ਬਲਵਾਨ।

ਬੰਦਾ ਨਿਤ ਬੈਠੈ।
ਸਿੱਖਨ ਸੋਂ ਅਤਿ ਹਿਤ ਕਰੈ,
ਆਸਿੱਖਨ ਐਂਠੈ[1]।
ਹੁਤੋ ਬੁਲਾਕਾ ਸਿੰਘ ਇੱਕ,
ਪ੍ਰੇਮੀ ਗੁਰੁ ਭਾਰਾ।
ਸ਼ਬਦ ਗੁਰੂ ਕਾ ਨਿਤ ਪੜ੍ਹੈ,
ਲੈ ਹਾਥਿ ਦੁਤਾਰਾ ॥੭੪॥
ਇਕ ਦਿਨ ਬੀਚ ਦਿਵਾਨ ਕੇ,
ਤਿਨ ਅਰਜ਼ ਗੁਜਾਰੀ।
ਸੁਨੋਂ ਖਾਲਸਾ ਜੀ ਸਭੈ,
ਮੈਂ ਸਰਣ ਤੁਮਾਰੀ।
ਬੈਰ ਸਜਾਦਨ ਕਾ ਲਯੋ,
ਜਿਸ ਭਾਂਤਿ ਤੁਸਾਂ ਨੈਂ।
ਤਜੋਂ ਹਮਰੋ ਲੈ ਦੀਜੀਏ,
ਹਤ ਕੈ ਦੁਸ਼ਟਾਨੈਂ ॥੭੫॥
ਗਾਮ ਘੁੜਾਣੀ ਮੈਂ ਗਯੋ,
ਇਕ ਦਿਵਸ ਅਚਾਨਕ।
ਰਮਰੱਈਏ ਮਾਸੰਦ ਬਹੁ,
ਤਹਿਂ ਬਸਤ ਕਿਤਾਨਕ[1]।
ਸੰਝ ਸਮੇਂ ਰਹਿਰਾਸ ਪੜ੍ਹ,
ਅਰਦਾਸ ਉਚਾਰੀ।
ਬੋਲੋ ਵਾਹਿਗੁਰੂ ਕਹਜੋ,
ਜਬਿ ਮੈਂ ਬਹੁ ਵਾਰੀ ॥੭੬॥
ਲਗੀ ਆਗ ਸੁਨਿ ਯਹਿ ਤਿਨੈਂ,
ਮੁਹਿ ਦੀਨੀਂ ਗਾਰੈਂ।
ਭੰਨ ਦੁਤਾਰਾ ਮਾਰਯੋ,
ਮੁਝ ਕੋ ਉਨ ਭਾਰੈਂ।
ਦਸਮ ਗੁਰੂ ਕੀ ਨਿੰਦਯਾ,
ਉਨ ਬਹੁਤ ਅਲਾਈ।
ਗਾਰੀ ਦੈ ਦੈ ਗੁਰੂ ਕੋ,
ਮੁਹਿ ਕਹਜੋ ਸੁਨਾਈ ॥੭੭॥
ਚੌਪਈ:
ਪੁੱਤ੍ਰ ਮਰੇ ਆਪ ਮਰ ਗਯੋ।
ਬੋਲੋ ਵਾਹਿਗੁਰੂ ਨਹਿਂ ਮੁਯੋ।
ਤੁਮ ਸੇ ਸਿਖੜਜੋਂ ਨੈ ਹ੍ਵੈ ਕੱਠੇ।
ਲਯੋ ਗੁਬਿੰਦੈ ਕੋ ਗੁਰੁ ਠੱਟੇ[1] ॥੭੮॥
ਚੋਰ ਧਾਰਵੀ ਜਿਤਿਕ ਲੁਟੇਰੇ।

[1]ਤੁਰਕਾਂ ਨੂੰ ਖਿਚਦਾ ਹੈ ਭਾਵ ਤਾੜਦਾ ਹੈ।

[1]ਕਿਤਨੇ ਕੁ।

[1]ਗੁਰੂ ਬਣਾ ਲਿਆ।

ਸਿੱਖ ਬਣੇ ਸਭਿ ਹੀ ਤਿਸ ਕੇਰੇ।
ਖੰਡੇ ਪਾਹੁਲ ਚੁੱਕ ਚਲਾਈ।
ਬੋਲੋ ਫਤੇ ਅਕਾਲ ਗਜਾਈ ॥੭੯॥
ਨਿਜ ਵਡਜਨ ਕੀ ਤਜਿ ਕੁਲ ਰੀਤੀ।
ਔਰ ਚਲਾਈ ਨਿਜ ਬਿਪ੍ਰੀਤੀ[1]। [1]ਉਲਟੀ (ਰੀਤੀ)।
ਲੂਟ ਮਾਰ ਕਰਿ ਚੋਰੀ ਧਾੜਾ।
ਰਹਜੋ ਕਰਾਵਤ ਕਰਮ ਸੁ ਮਾੜਾ ॥੮੦॥
ਜਿਸ ਬਦਲੇ ਸਰਬੰਸ[1] ਨਿਜੰਸੈ[2]। [1]ਸਾਰੀ ਬਿਭੂਤੀ। [2]ਆਪਣੀ ਕੁਲ।
ਖੋਇ[1] ਹੋਇ ਬਦਨਾਮ ਨਿਸੰਸੈ[2]। [1]ਗਵਾ ਕੇ। [2]ਬਿਨਾਂ ਸੰਸੇ ਤੋਂ।
ਤਜ ਕੈ ਦੇਸ ਗਯੋ ਪਰਦੇਸੈਂ।
ਅਬ ਭੀ ਸਿਖੜੇ ਤਾਂਹਿ ਬਿਸੇਸੈਂ ॥੮੧॥
ਚੋਰੀ ਧਾੜਾ ਕਰਤ ਬਿਸਾਲੈਂ।
ਫਿਰਤੇ ਹੋਤ ਖਰਾਬ ਕਮਾਲੈਂ[1]। [1]ਬਹੁਤੇ।
ਇਤਜਾਦਿਕ ਬਹੁ ਖੋਟੀ ਬਾਨੀ।
ਰਮਰੱਈਅਨ ਮੁਹਿ ਸਮੁਖ ਬਖਾਨੀ ॥੮੨॥
ਮੁਝ ਕੋ ਮਾਰਨ ਕਾ ਦੁਖ ਨਾਹੀਂ।
ਗੁਰੁ ਨਿੰਦਾ ਨੇ ਛਾਤੀ ਦਾਹੀ[1]। [1]ਸਾੜੀ।
ਸੋ ਮਮ ਦਾਹ ਮਿਟਾਵਹੁ ਭਾਈ।
ਪਰਯੋ ਪੰਥ ਕੀ ਮੈਂ ਸ਼ਰਨਾਈ ॥੮੩॥
ਤਬਿ ਲੌਂ ਹਿੰਦੂ ਆਏ ਔਰੈਂ।
ਗਿਰਦ ਰੁਹਾਉਣ ਗ੍ਰਾਮਨ ਗੌਰੈਂ[1]। [1]ਰੁਹਾਉਣ ਦੇ ਇਰਦ ਗਿਰਦ ਦੇ ਬਹੁਤੇ ਪਿੰਡਾਂ ਦੇ।
ਮੁਖ ਲੈ ਤ੍ਰਿਣ ਗਰ ਅੰਚਰ[1] ਪਾਏ। [1]ਪੱਲੇ।
ਕਰਿ ਬੰਦਨ ਹ੍ਵੈ ਦੀਨ ਅਲਾਏ ॥੮੪॥
ਰੰਘੜ ਗਾਮ ਰੁਹਾਉਣ ਕੇਰੇ।
ਹਮ ਪਰ ਕਰਿ ਹੈਂ ਜ਼ੁਲਮ ਬਧੇਰੇ।
ਬੇਟੀ ਬਹੁ ਹਿੰਦੂਅਨ ਕੇਰੀ।
ਜਬਰਨ ਪਕਰਿ ਲਿਜਾਤ ਬਧੇਰੀ ॥੮੫॥
ਦਿਨ ਦੁਇ ਚਾਰ ਰਾਖ ਘਰ ਮੈਂ ਹੈਂ।
ਫਿਰ ਮਾਲਕ ਕੇ ਧਾਮ ਪਠੈ ਹੈਂ।
ਹੋਮ ਸਰਾਧ ਨ ਕਰਨੇ ਦੈਹੈਂ।
ਸੰਖ ਬਜਾਵਨ ਨਾਹਿਂ ਮਿਲੈ ਹੈਂ ॥੮੬॥
ਗਊ ਬਿਮਾਰ ਜੁ ਹੋਇ ਹਿੰਦੁ ਕੈ।
ਕਾਜੀ ਪਾਜੀ[1] ਤਾਂਹਿ ਬਿੰਦੁ ਕੈ[2]। [1]ਝੂਠੇ। [2]ਜਾਣ ਕੇ।
ਜ਼ਿਬੈ[1] ਕਰਤ ਹੈਂ ਘਰ ਮੈਂ ਆਏ। [1]ਹਲਾਲ।
ਲੂਟ ਲੇਤ ਜੋ ਨਾਹਿਂ ਕਰਾਏ ॥੮੭॥
ਬਲਿਕੈ[1] ਪਸੂ ਜੁ ਪੀਨ ਨਿਹਰ ਹੈਂ[2]। [1]ਸਗੋਂ। [2]ਤਕੜਾ (ਜ਼ੋਰਾਵਰ) ਦੇਖਦੇ ਹਨ।

ਤਾਂਹਿ ਦਿਖਾਰ ਹਿੰਦੂਅਨ ਹਰ ਹੈਂ[1]।
ਮੋਲ ਪੁਵਾ ਕਾਜੀ ਤੈ ਦੈ ਹੈਂ।
ਐਸੇ ਜ਼ੁਲਮ ਅਤੁਲਮ[1] ਕਰੈ ਹੈਂ ॥੮੮॥
ਗੁਰੁ ਨਿੰਦੈਂ ਹਿੰਦੈਂ ਦੁਖ ਸੁਨ ਕੈ।
ਬੰਦਾ ਸ਼ੀਘਰ ਚਢ੍ਯੋ ਗੁਨ ਕੈ।
ਗਾਮ ਰੁਹਾਉਣ ਜਾਇ ਉਜਾਰਾ।
ਲੂਟ ਮਾਰਿ ਕਿਯ ਖ੍ਵਾਰ ਅਪਾਰਾ ॥੮੯॥
ਰੰਘੜ ਪਕਰਿ ਕੈਦ ਬਹੁ ਕੀਨੇ।
ਲਏ ਦੰਡ ਮਨ ਭਾਵਤ ਪੀਨੇ।
ਆਗੇ ਜ਼ੁਲਮ ਨ ਕਰੈਂ ਕਦਾਈਂ।
ਇਮ ਕਹਾਇ ਕਸਮੈਂ ਕਰਵਾਈਂ ॥੯੦॥
ਨਾਕ ਸਾਥ ਲੀਕੈਂ ਖਿਚਵੈ ਕੈ।
ਛੋਡੇ ਅਪਨੋ ਹੁਕਮ ਮਨੈ ਕੈ।
ਇਸੀ ਤੌਰ ਔਰੈਂ ਬਹੁ ਤੁਰਕੂ।
ਸੋਧੇ ਜਹਿਂ ਜਹਿਂ ਪਾਏ ਝੁਰਕੂ[1] ॥੯੧॥
ਪਿਖਿ ਪ੍ਰਤਾਪ ਬੰਦੇ ਕਾ ਭਾਰੀ।
ਮਿਲਤ ਲੋਗ ਦੈ ਨਜ਼ਰ ਅਗਾਰੀ*[1]।
ਤਬੈ ਖੱਤ੍ਰੀ ਪਾਇਲ ਕੇਰੇ।
ਆਏ ਬੰਦੇ ਪਾਸ ਬਧੇਰੇ ॥੯੨॥
ਹਾਕਮ ਥਾ ਪਾਇਲ ਕਾ ਜੋ ਹੈ।
ਤਿਸ ਕੇ ਜ਼ੁਲਮ ਸੁਨਾਏ ਗੋਹੈ[1]।
ਰਾਹਾਉਣ ਵਾਰਨ ਤੈ ਜ਼ਜਾਦੇ।
ਦੂਖ ਸੁਨਾਏ ਤਿਨੈ ਅਗਾਧੇ[1] ॥੯੩॥
ਹਾਥ ਜੋਰਿ ਹ੍ਵੈ ਦੀਨ ਮਹਾਨੀ।
ਕਹ੍ਯੋ ਰਖੋ ਹਮਰੀ ਹਿੰਦੁਵਾਨੀ ॥੯੪॥

ਦੋਹਰਾ:

ਤਬਿ ਬੰਦੇ ਨੈ ਹੁਕਮ ਇਹੁ,
ਦੀਨੋ ਨਿਜ ਦਲ ਮਾਹਿਂ।
ਪਾਇਲ ਪਹਿਲੇ ਹੀ ਹਤੋ,
ਫੇਰ ਘੁੜਾਣੀਂ ਜਾਹਿਂ ॥੯੫॥

ਭੁਜੰਗ ਪ੍ਰਯਾਤ ਛੰਦ:

ਇਮੈਂ ਗਾਇ[1] ਬੰਦਾ, ਝੁਕ੍ਯੋ ਪਾਇਲੈ ਕੋ[2]।
ਧਏ ਹੈਂ ਲੁਟੇਰੇ, ਉਤੈ ਗਾਇਲੈ ਕੋ[1]।
ਸੁਨੀ ਖਾਨ ਮਾਹੰਮਦੈ, ਆਦਿ ਏਹੈਂ।
ਧਨੀ ਤ੍ਰੁੱਕ ਥੇ ਜੋ ਤਹਾਂ, ਕਾਂਪ ਵੇਹੈਂ[1] ॥੯੬॥
ਸਬੈ ਹੋਇ ਕੱਠੇ, ਨਿਜੰ ਸੈਨ ਲੈ ਕੈ।

[1]ਹਿੰਦੂਆਂ ਦੇ ਵੇਖਦਿਆਂ ਹੀ ਉਸ (ਪਸੂ) ਨੂੰ ਖੋਹ ਲੈਂਦੇ ਹਨ।

[1]ਬਹੁਤੇ।

[1]ਈਰਖਾਲੂ।

[1]ਅਗੋਂ ਭੇਟਾ ਦੇ ਕੇ। *ਪਾਠਾਂਤ੍ਰ-ਗੁਜ਼ਾਰੀ।

[1]ਕਹਿ ਕੇ।

[1]ਬਹੁਤੇ।

[1]ਕਹਿ ਕੇ। [2]ਪਾਇਲ ਪਿੰਡ ਵਲ ਨੂੰ।

[1]ਉਸੇਰਸਤੇ ਨੂੰ।

[1]ਉਹ ਕੰਬ ਉੱਠੇ।

| | |
|---|---|
| ਲੜੇ ਏਕ ਕੋਸੰ ਤਬੈ ਬਹਿਰ[1] ਐ ਕੈ। | [1]ਬਾਹਰ। |
| ਇਤੈ ਕੋਪ ਕੈ ਕੈ, ਲੜੇ ਸਿੰਘ ਸੂਰੇ। | |
| ਤਜੀ ਤੁੱਪਕੈਂ ਧੀਰ ਕੈ ਤੀਰ ਭੂਰੇ[1] ॥੯੭॥ | [1]ਧੀਰਜ ਨਾਲ ਬਹੁਤੇ ਤੀਰ। |
| ਬਜੈਂ ਬਾਦ ਮਾਰੂ[1], ਮਨੋ ਮੇਘ ਗਾਜੈਂ। | [1]ਜੰਗੀ ਵਾਜੇ। |
| ਸੁਨੈ ਕੈ ਜਿਨੈ, ਕੂਰ[1] ਭੀ ਨਾਹਿਂ ਭਾਜੈਂ। | [1]ਕਾਇਰ। |
| ਦੁਹੂੰ ਓਰ ਜੁੱਟੇ ਰਸੰ ਬੀਰ ਮੱਤੇ। | |
| ਭਏ ਸੂਰ ਮੱਧਜਾਨ ਜਯੋਂ ਸੂਰ ਤੱਤੇ[1] ॥੯੮॥ | [1]ਦੋਪਹਿਰ ਦੇ ਸੂਰਜ ਵਾਂਗ ਸੂਰਮੇਂ ਤੱਤੇ ਹੋ ਗਏ। |
| ਛਏ ਨੂਰ ਮੱਥੈਂ ਭਏ ਹੱਥ ਵੱਥੈਂ[1]। | [1]ਚਿਹਰਿਆਂ 'ਤੇ ਲਾਲੀ ਚੜ੍ਹ ਗਈ ਤੇ ਹੱਥੋ ਹੱਥੀਂ ਹੋ ਪਏ। |
| ਫਿਰੈਂ ਭੂਰ ਬਾਂਕੇ, ਹਿਰੈਂ ਹੂਰ ਤੱਥੈਂ[1]। | [1]ਬਹੁਤੇ ਸੁੰਦਰ (ਸੂਰਮੇਂ) ਫਿਰਦੇ ਹਨ ਤਿਨ੍ਹਾਂ ਨੂੰ ਹੂਰਾਂ ਦੇਖਦੀਆਂ ਹਨ। |
| ਮਰੈਂ ਸੰਮੁਖੈ ਜੋ, ਬਰੈਂ ਤਾਂਹਿ ਸੋਊ। | |
| ਦੁਹੂੰ ਓਰ ਤੈ ਨਾ ਟਰਯੋ ਚਾਹਿ ਕੋਊ ॥੯੯॥ | |
| ਬਹੀ ਖੂਨ ਧਾਰੈਂ, ਭਿਗੇ ਬੀਰ ਬਾਗੈਂ[1]। | [1]ਪੁਸ਼ਾਕੇ। |
| ਧਰਾ ਲਾਲ ਕੀਨੀ, ਮਨੋ ਖੇਲ ਫਾਗੈਂ[1]। | [1]ਹੋਲੀ। |
| ਤਬੈ ਠੌਰ ਊਚੈਂ, ਖਰੇ ਹੋਇ ਬੰਦੇ। | |
| ਤੇਜ ਤੀਰ ਤੀਖੇ, ਘਨੈ ਸੱਤ੍ਰ ਕੰਦੇ[1] ॥੧੦੦॥ | [1]ਕੱਟੇ। |
| ਹਤਯੋ ਖਾਨ ਮਾਹੰਮਦੰ, ਖਾਂ ਸਵਾਜੰ[1]। | [1]ਸ਼ਾਹਬਾਜ਼ ਖ਼ਾਂ। |
| ਤਬੈ ਔਰ ਬਾਕੀ, ਚਲੇ ਹੈਂ ਸੁ ਭਾਜੰ। | |
| ਭਏ ਜੋ ਸ਼ਹੀਦੰ, ਤਬੈ ਬੀਰ ਖਾਸੈਂ[1]। | [1]ਬਹੁਤੇ। |
| ਜਗਾਂ ਹੈ ਤਿਨੋ ਕੀ ਜਲੈ ਗਾਮ ਪਾਸੈਂ[1] ॥੧੦੧॥ | [1]ਜੱਲੇ ਪਿੰਡ ਕੋਲ। |
| ਫਤੇ ਪਾਇ ਕੇਤੇ, ਧਸੇ ਸਿੰਘ ਸ਼ਹਿਰੈਂ। | |
| ਬਿਤਯੋ ਆਨ ਤੁਕਾਨ ਪੈ, ਕਾਲ ਕਹਿਰੈਂ[1]। | [1]ਬਹੁਤੇ ਕਸ਼ਟ ਦਾ ਸਮਾਂ। |
| ਸਭੈ ਲੂਟ ਔ ਕੂਟ ਕੈ, ਦੀਨ[1] ਕੀਨੇ। | [1]ਅਧੀਨ। |
| ਰਖਯੋ ਲਾਇ ਡੇਰਾ, ਤਹਾਂ ਦਯੋਸ ਤੀਨੇ ॥੧੦੨॥ | |
| ਕਰਯੋ ਇੰਤਜ਼ਾਮੰ, ਨਿਜੰ ਤੌਰ[1] ਸਾਰਾ। | [1]ਆਪਣੇ ਢੰਗ ਨਾਲ। |
| ਭਯੋ ਤੇਜ ਤੋ ਹਿੰਦੁ ਕਾ ਹੈ ਸਿਤਾਰਾ[1]। | [1]ਹਿੰਦ ਵਾਸੀਆਂ ਦਾ ਸਿਤਾਰਾ (ਭਾਗ) ਤੇਜ਼ ਹੋ ਗਿਆ। |
| ਸਫਾ ਤੁੱਕ ਓਠਾਇ, ਹਿੰਦੈਂ ਬਿਛਾਈ। | |
| ਕਰੇ ਹਾਕਮੰ[1] ਸਿੰਘ ਹੈਂ, ਤਿੱਸ ਠਾਂਈਂ ॥੧੦੩॥ | [1]ਹਾਕਮ। |
| ਦਏ ਲੈ ਪਲੱਟੇ[1] ਤੁਕੈਂ ਤੈ ਹਿੰਦਾਨੈਂ। | [1]ਬਦਲੇ। |
| ਕਰਯੋ ਬੈਦਕੰ ਧਰਮ ਕੋ ਝੱਲਕਾਨੈਂ[1] ॥੧੦੪॥ | [1]ਵੈਦਕ ਧਰਮ ਨੂੰ ਚਮਕਾਇਆ। |

ਚੌਪਈ:

ਚਢਿ ਪਾਇਲ ਤੈ ਫਿਰ ਅਗਵਾਈ।
ਲੂਟਯੋ ਗਾਮ ਘੁੜਾਣੀ ਜਾਈ।
ਰਮਰੱਈਏ ਮਾਸੰਦਨ ਕੇਰੇ।
ਲੂਟੇ ਧਾਮ ਬਨਾਇ ਬਧੇਰੇ ॥੧੦੫॥
ਪਾਇਲ ਕਾ ਪੁਨ ਠਾਣੇਦਾਰੈਂ।

| | |
|---|---|
| ਕਰਯੋ ਬੁਲਾਕਾ ਸਿੰਘ ਨਿਰਧਾਰੈਂ[1]। | [1]ਨਿਰਣਯ ਕਰਕੇ। |

ਫੇਰ ਬੁਲਾਕਾ ਸਿੰਘ ਨੈ ਤਬਹੀ।
ਬੈਰ ਲਯੋ ਨਿੰਦਜਾ ਕਾ ਸਭਿਹੀ ॥ ੧੦੬ ॥
ਗੁਰੁ ਕੀ ਨਿੰਦ ਕਰੀ ਥੀ ਜਿਨ ਜਿਨ।
ਪਾਈ ਅਧਿਕ ਸਜ਼ਾ ਤਬਿ ਤਿਨ ਤਿਨ।
ਨਾਹੱਕ[1] ਜਾਂ ਕੋ ਜੋਊ ਦੁਖਾਵੈ। [1]ਬਿਨਾਂ ਕਾਰਨ ਤੋਂ।
ਸੋ ਜਨ ਜਦ ਕਦ ਦੁਖ ਫਲ ਪਾਵੈ ॥ ੧੦੭ ॥
ਯਾਹੀਂ ਤੈ ਜੇ ਪੁਰਖ ਉਦਾਰੈਂ।
ਕਾਹੂੰ ਸੋ ਨਹਿਂ ਕਰਤ ਬਿਗਾਰੈਂ ॥ ੧੦੮ ॥
ਦੋਹਰਾ:
ਬੰਦਾ ਚਢਯੋ ਮਲੇਰ ਪਰ,
ਲੂਟਨ ਹੁਕਮ ਸੁਨਾਇ।
ਲੋਗ ਲੁਟੇਰੇ ਸੁਨ ਘਨੇ,
ਮਿਲੇ ਆਇ ਤਬਿ ਧਾਇ ॥ ੧੦੯ ॥
ਸਿਰਖੰਡੀ ਛੰਦ:
ਬੰਦਾ ਪਹੁੰਚਯੋ ਜਬਿ, ਮਲੇਰ ਢਿਗ ਜਾਇ ਕੈ।
ਸੁਣਿ ਪਠਾਣ ਡਰ ਮਾਨਿ, ਭਗੇ ਦਹਿਲਾਇ ਕੈ[1]। [1]ਡਰ ਕੇ।
ਤੇਜ ਤਹਿਦ[1] ਨਹਿਂ ਬੰਦੇ ਕਾ ਸਹਿ ਸਕੇ ਕੋ। [1]ਦਬਦਬਾ।
ਧਾਂਕ ਪਰ ਰਹੀ ਦੁੱਖ ਦਾਨ, ਤੁਰਕਾਨ ਕੋ[1] ॥ ੧੧੦ ॥ [1]ਬੰਦੇ ਦੀ ਧਾਂਕ (ਮਸ਼ਹੂਰੀ) ਹੋ ਰਹੀ ਹੈ ਜੋ ਤੁਰਕਾਂ ਲਈ ਦੁਖਦਾਈ ਹੈ।
ਕਿਸ਼ਨ ਦਾਸ ਇਕ ਬਣੀਆਂ, ਹੁਤੋ ਮਲੇਰ ਮੈਂ।
ਤਿਸ ਕੇ ਘਰ ਇਕ ਸਮੇਂ, ਬ੍ਰਿੱਕਤੀ ਤੌਰ ਸੈਂ[1]। [1]ਸਾਧੂ ਭੇਸ ਵਿਚ।
ਬੰਦਾ ਥਾ ਰਹਿ ਗਯੋ, ਸੇਵ ਉਨ ਬਹੁ ਕਰੀ।
ਸੋ ਸਰ੍ਹੰਦ ਮੈਂ ਗਯੋ ਹੁਤੋ ਪਿਖ ਆਪ ਥਾ[1] ॥ ੧੧੧ ॥ [1]ਸਰਹੰਦ ਵਿੱਚ ਉਹ ਬੰਦੇ ਨੂੰ ਆਪ ਵੇਖ ਗਿਆ ਸੀ।
ਪੰਚਾਇਤ ਨਿਜ ਸ਼ਹਿਰ ਕੇਰ, ਸੋ ਸੰਗ ਲੈ।
ਥਾਲ ਮਿਠਾਈ ਕੇਰ, ਨਜ਼ਰ ਲੈ ਜਾ ਮਿਲੇ।
ਬਣੀਏ ਕੋ ਪਹਚਾਣ, ਬੰਦੇ ਤਬਿ ਯੌਂ ਕਹਯੋ।
ਕਿਸ਼ਨ ਦਾਸ, ਤੂੰ ਮਾਂਗ ਲੇਹ ਜੋ ਚਾਹੀਏ ॥ ੧੧੨ ॥
ਹਾਥ ਜੋਰਿ ਉਠ ਭਾਖਯੋ, ਆਪ ਦਯਾਲੁ ਜੇ।
ਦਾਸ ਜਾਨ ਨਿਜ ਕਿਰਪਾ, ਅਤਿਸੈ ਕਰਤ ਹੋ।
ਲੂਟ ਕਤਲ ਤੇ ਮਾਫ ਕਰੋ, ਇਸ ਨਗਰ ਕੀ।
ਧਨ ਜਪਤੀ[1] ਕਰਿ ਲੇਹੁ, ਜਿਤਿਕ ਮਨ ਭਾਵਤੋ ॥ ੧੧੩ ॥ [1]ਜ਼ਬਤ, ਕਬਜ਼ੇ ਵਿਚ।
ਯਹਿ ਸੁਨਿ ਬੰਦੇ ਬਚਨ, ਤਾਹਿ ਕਾ ਮਾਨਯੋ।
ਡੇਰਾ ਦੀਨੋ ਲਾਇ, ਰਸਦ ਸਭਿ ਹੀ ਲਈ।
ਬਚਨ ਗੁਰੂ ਕੇ ਦੇਖਹੁ, ਅਬਿ ਕਿਸ ਤੌਰ ਸੈਂ[1]। [1]ਕਿਸ ਢੰਗ ਨਾਲ।
ਬਣੀਏ ਦ੍ਵਾਰਾ ਹੋਇ, ਮੇਲ ਰਹਿਂ[1] ਰਾਖਯੋ ॥ ੧੧੪ ॥ [1]ਮਲੇਰ ਕੋਟਲੇ ਨੂੰ।
ਮਥੀ ਔਰ ਥੀ ਬੰਦੇ, ਔਰੈਂ ਹੀ ਭਈ।

ਆਵਤ ਜਮ ਦਲ ਰੋਕਯੋ, ਗੁਰੁ ਬਰ ਬਨਕ ਹ੍ਵੈ[1]।
ਸੇਵਾ ਕੀ ਵਡਯਾਈ, ਕਾ ਫਲ ਪੇਖੀਏ।
ਯਾਹੀਂ ਤੈ ਜਨ ਭਲੇ, ਭਲਯਾਈ ਰਖਤ ਹੈਂ ॥੧੧੫॥
ਫਿਰ ਬੰਦੇ ਨੈ ਮਾਲ, ਪਠਾਨਨ ਕਾ ਸਭੀ।
ਜਪਤ ਲਯੋ ਬਲ ਧਾਰਿ, ਜਿਤਿਕ ਧਨ ਪਾਇਯੋ।
ਪੁਨ ਉਗਰਾਹਯੋ ਸ਼ਹਿਰ, ਸਰਬ ਤੈ ਬਿੱਤ[1] ਬਹੁ।
ਦੈਨ ਜੋਗ ਥਾ ਜੇਤਿਕ, ਜੋਊ ਜਨ ਤਹਾਂ ॥੧੧੬॥
ਤੇਤਿਕ ਤਾਂ ਤੈ ਲਯੋ, ਜੁਲਮ ਨਹਿਂ ਬਹੁ ਕਰਯੋ।
ਔਰ ਪਠਾਨਨ ਕੇਰ, ਮੁਲਕ ਉਗਰਾਹਿਓ।
ਦੋਇ ਲੱਖ ਤਬਿ ਟਕਾ[1], ਇਕੱਠਾ ਸਭਿ ਭਯੋ।
ਤਲਬ[1] ਦਈ ਬਰਤਾਇ, ਛਿਮਾਹੀਂ[2] ਫੌਜ ਕੋ ॥੧੧੭॥
ਸਿੰਘ ਭਏ ਸਭਿ ਖੁਸ਼ੀ, ਛਿਮਾਹੀਂ ਪਾਇ ਕੈ।
ਸ਼ਸਤਰ ਬਸਤਰ ਸਭਿ ਨੈਂ, ਨੀਕ ਬਨਾ ਲਏ।
ਹੁਤੇ ਪੀਰ ਜੇ ਭਾਰੀ, ਨਗਰ ਮਲੇਰ* ਮੈਂ।
ਕਬਰੈਂ ਪੁਟ ਕਢਵਾਏ, ਬੰਦੇ ਫਿਰ ਸਭੈ ॥੧੧੮॥
ਸ਼ੇਖ ਸੱਦੋ ਤੇ ਆਦਿ ਪੀਰ ਬਡ ਬਲੀ ਜੇ।
ਥੇ, ਤਿਨ ਕੀ ਫੁਕਵਾਈ ਕਢਿ ਕਢਿ ਹੱਡੀਆਂ।
ਬੰਦੇ ਅੱਗੇ ਪੇਸ਼[1], ਕਿਸੀ ਕੀ ਨਾ ਚਲੀ।
ਛੋਡਿ ਕੋਟਲਾ ਅਰ ਮਲੇਰ, ਸਭਿ ਖਾਨ ਜੋ ॥੧੧੯॥
ਭਾਗ ਗਏ ਥੇ ਗਾਮ, ਕਾਕੜੇ ਲੌਂ ਕਹੀਂ।
ਆਇ ਤਿਨੈ ਤਬਿ ਬਣੀਏਂ, ਦ੍ਵਾਰਾ ਨਜ਼ਰ ਦੈ।
ਗੁਰੂ ਦਸਮ ਕੀ ਬਖਸ਼ਸ਼ ਕਾ, ਸਭਿ ਹਾਲ ਕਹਿ।
ਹੁੱਕਮਨਾਮਾ ਤੇਗ ਦਿਖਾਏ ਗੁਰੂ ਕੇ ॥੧੨੦॥
ਪਿਖ ਬੰਦੇ ਪੁਨ ਸਿੱਖਨ ਤੈਂ ਭੀ ਸੁਨ ਇਹੈ।
ਡੇਰਾ ਕੀਨੋਂ ਕੂਚ ਤਿਨੋ ਕੋ ਅਮਨ ਦੈ।
ਰਾਇਕੋਟ ਜਗਰਾਵਾਂ ਕੀ ਦਿਸ ਜਾ ਝੁਕਯੋ।
ਸੁਨ ਕੈ ਕੱਲ੍ਹਾਰਾਇ ਨ੍ਰਿਪ ਤਬਿ ਤਹਾਂ ਕਾ ॥੧੨੧॥
ਘੋੜੇ ਨਕਦੀ ਰਸਦ, ਨਜ਼ਰ ਲੈ ਆ ਮਿਲਯੋ।
ਦਸਮ ਗੁਰੂ ਕੀ ਬਖਸ਼ਸ਼, ਢਾਲ ਤਰਵਾਰ ਜੋ।
ਦਿਖਰਾਈ ਅਰ ਕਥਾ ਕਹੀ, ਜਯੋਂ ਬਰ ਦਏ।
ਸੋ ਬੰਦੇ ਤਸਦੀਕ[1] ਕਰਾ ਕੈ ਸਿਖਨ ਤੈ ॥੧੨੨॥
ਦਯੋ ਰਾਇ ਕੋ ਛੋਰਿ, ਦੇਸ ਲੁਟਿ ਛਕਯੋ ਤਿਹ।
ਯੌਂ ਬੰਦੇ ਕੀ ਧਾਂਕ ਪਰੀ, ਸਭਿ ਦੇਸ ਮੈਂ।

[1]ਗੁਰਾਂ ਦੇ ਵਰ ਨੇ ਬਾਣੀਆਂ ਹੋ ਕੇ।

[1]ਧਨ।

[1]ਰੁਪਇਆ।

[1]ਤਨਖ਼ਾਹ। [2]ਛੇ ਮਹੀਨਿਆਂ ਦੀ।

*ਮਲੇਰ ਕੋਟਲੇ 'ਚ ਕਿਸੇ ਪੀਰ ਦੀ ਵੀ ਕਬਰ ਚੋਂ ਕੱਢਕੇ ਉਸਦੀਆਂ ਹੱਡੀਆਂ ਨਹੀਂ ਸਾੜੀਆਂ, ਸਿਰਫ ਬੀਬੀ ਅਨੂਪ ਕੌਰ ਦੀ ਲਾਸ਼ ਦਾ (ਜੋ ਉਸ ਨੇ ਸ਼ੇਰ ਮੁਹੰਮਦ ਮਲੇਰ ਕੋਟਲੇ ਦੀ ਕੈਦ 'ਚ ਆਪਣੇ ਸਤ ਨੂੰ ਬਚਾਣ ਲਈ ਆਤਮਘਾਤ ਕਰ ਲਿਆ ਸੀ) ਕਬਰ ਪੁੱਟਕੇ ਸਿੱਖੀ ਰਵਾਇਤਾਂ ਅਨੁਸਾਰ ਦਾਹ ਸੰਸਕਾਰ ਕੀਤਾ ਸੀ।

[1]ਵਾਹ, ਜ਼ੋਰ।

[1]ਪਕਿਆਈ, ਪ੍ਰੋੜ੍ਹਤਾ।

ਥਰ ਥਰ ਕਾਂਪਤ ਭੂਪ ਸਭੀ, ਡਰ ਮਾਨ ਕੈ।
ਪੁਨ ਬੰਦੇ ਨੇ ਲੋਗ, ਮਾਲਵੇ ਦੇਸ ਕੇ ॥੧੨੩॥
ਨੌਕਰ ਲੀਨੇ ਰਾਖ, ਬਹੁਤ ਮੁਦ ਮਾਨ ਕੈ।
ਫਤੇ ਸਿੰਘ, ਜੋ ਭਾਈ ਭਗਤੂ ਕਾ ਹੁਤੋ।
ਤਿਸ ਕੋ ਬੰਦੇ ਦਯੋ, ਨਿਵਾਬ ਖਤਾਬ[1] ਥਾ। [1]ਪਦਵੀ, ਉਪਾਧੀ।
ਜਥੇਦਾਰ ਤਬਿ ਸਭਿ ਮਲਵੱਈਅਨ ਕਾ ਕਰਜੋ ॥੧੨੪॥
ਪਰਮ ਧਰਮ ਸਿੰਘ, ਭਾਈ ਰੂਪੇ ਕੇ ਹੁਤੇ।
ਤਿਨ ਕੇ ਤਾਬੇ ਘੋੜਾ, ਸੌ ਸੌ ਕਰਿ ਦਯੋ।
ਪੁਨਾ ਫੂਲ ਕੇ ਲੋਗ, ਕਰੇ ਸਰਦਾਰ ਬਹੁ।
ਕਾਲੇ ਕੇ[1] ਅਰ ਗਰੇਵਾਲ ਮਨ ਸ਼ਾਹੀਏ ॥੧੨੬॥ [1]ਗੋਤ।
ਸੇਮੇਂ ਕੇ, ਬੈਰਾੜ, ਰੰਧਾਵਾ ਜਿਉਣ ਸਿੰਘ।
ਦੁਲਟ ਨਗਾਹੀਆ ਸਿੰਘ ਆਦਿ ਜੇ ਧਾੜਵੀ।
ਜਥਾ ਜੋਗ ਵਡਿਆਏ, ਬੰਦੇ ਨੈ ਸਭੈ।
ਜਥੇਦਾਰ ਫਿਰ ਕਰੇ, ਮਝੈਲ ਅਪਾਰ ਹੀ ॥੧੨੬॥
ਚਾਰ ਹਜਾਰਕ ਸਿੰਘ, ਬਹਾਦਰ ਥੇ ਜੁਰੇ।
ਬਾਕੀ ਲੋਗ ਲੁਟੇਰੇ, ਸੰਗ ਬਿਅੰਤ ਭੇ।
ਮੁਲਕ ਬਾਵਨੀ[1] ਜੇਤਿਕ, ਥਾ ਸਰਹੰਦ ਕਾ*। [1]ਬਵੰਜਾ ਲੱਖ ਸਾਲਾਨਾ ਆਮਦਨੀ ਦਾ ਮੁਲਕ ਜਾਂ ੫੨ ਪਿੰਡਾਂ ਦਾ (ਮੁਲਕ) ਦੇਸ। *ਕਾ' ਪਾਠ ਮੂਲ 'ਚ ਨਹੀਂ ਹੈ।
ਸਭਿ ਸਿੰਘਨ ਉਗਰਾਹਿ, ਟਕਾ ਲੈ ਛਕਜੇ ਭਲ ॥੧੨੭॥
ਠੌਰ ਠੌਰ ਤਬਿ ਹਾਕਮ, ਕਰਿ ਕੈ ਸਿੰਘਨ ਕੋ।
ਸਾਨ੍ਹੇਵਾਲ ਗਰਾਮ, ਸਿਵਰ[1] ਬਹੁ ਦਿਨ ਰਖਜੋ। [1]ਡੇਰਾ।
ਰੋਪੜ, ਮਾਛੀਵਾੜੇ, ਪੁਰਿ ਬਹਿਲੋਲ ਕੇ।
ਬਸੀ, ਕਿੜੀ, ਸੰਘੋਲ ਆਦਿਕਨ ਵਾਰ[1] ਜੋ ॥੧੨੮॥ [1](ਉਪ੍ਰੋਕਤ ਇਲਾਕਿਆਂ) ਵਾਲੇ (ਤੁਰਕ)।
ਤੁਰਕ ਜਗੀਰਾਂਵਾਰੇ, ਭਾਰੇ ਅਕੜ ਖਾਂ।
ਲੈ ਲੈ ਨਜ਼ਰਾਂ ਮਿਲੇ, ਬੰਦੇ ਕੋ ਆਇ ਕੈ।
ਬੰਦੇ ਤੁਰਕ ਨਿਵਾਏ, ਗਰਦਨ ਭੰਨ ਕੈ।
ਪਾਣੀਪਤ ਕਰਨਾਲ ਲਗੈਂ[1] ਸਭਿ ਮੁਲਕ ਮੈਂ ॥੧੨੯॥ [1]ਤੱਕ।
ਫੌਜੈਂ ਸਿੰਘਨਿ ਉਤਾਰੀ ਠੌਰ ਅਨੇਕ ਮੈਂ।
ਬੰਦੀਖਾਨੇ[1] ਤੁਰਕੋਂ ਕੇ ਸਭਿ ਤੋੜ ਕੈ। [1]ਜਿਹਲਖ਼ਾਨੇ।
ਦੁਸ਼ਮਨ ਉਨ ਕੇ, ਸਿੰਘ ਸਜਾਇ ਮਿਲਾ ਲਏ।
ਯਾ ਬਿਧਿ, ਬੰਦੇ ਅਪਨਾ ਤਹਿਦ[1] ਬਿਠਾਇਯੋ ॥੧੩੦॥ [1]ਦਬਦਬਾ।
ਗਾਥਾ ਪੰਥਹਿ ਕੇਰ, ਸੁਖਦ ਬਹੁ ਗਾਇ ਕੈ।
ਪਿਖਿ ਅਵਕਾਸ਼[1] ਅਧਜਾਇ ਭਯੋ ਅਬਿ ਥਿਰ ਯਹਾਂ ॥੧੩੧॥ [1]ਵਿਹਲ।

ਇਤਿ ਸ੍ਰੀ ਗੁਰੁ ਪੰਥ ਪ੍ਰਕਾਸ਼ ਗ੍ਰੰਥੇ ਉੱਤ੍ਰਾਰਧੇ ਗਜਾਨ ਸਿੰਘ ਵਿਰਚਿਤੇ 'ਪਾਇਲ, ਘੁੜਾਣੀ, ਮਲੇਰ ਮਾਰਣ' ਪ੍ਰਸੰਗ ਬਰਨਨੰ ਨਾਮ ਸਪਤਮੋਂ ਬਿਸ੍ਰਾਮ॥੭॥

## ੮. {ਦੁਆਬਾ ਫ਼ਤਹ ਕਰਨਾ, ਬਿਜਵਾੜੇ ਦਾ ਜੰਗ}

ਛਪਯ:

ਕਨਕ ਬਰਨ ਤਨ ਬਰਨ,
ਬਸਨ ਆਭਰਨ ਭੂਰ ਦੁਤਿ[1]।

[1](ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ) ਦੇ ਸ਼ਰੀਰ ਦਾ ਰੰਗ ਸੋਨੇਰੰਗਾ ਹੈ, ਬਸਤਰ ਤੇ ਗਹਿਣਿਆਂ ਦੀ ਬਹੁਤੀ ਸੋਭਾ ਹੈ।

ਜਿਗਾ ਜੂਲਤ ਜਗਮਗਤ,
ਜਟਤ ਜ੍ਵਾਹਰ ਕਲਗੀ ਯੁਤਿ[1]।

[1]ਜਵਾਹਰਾਤਾਂ ਨਾਲ ਜੜਤ ਹੋਈ ਕਲਗੀ ਦੇ ਸਣੇ ਜਿਗ੍ਹਾ ਪ੍ਰਕਾਸ਼ ਦੇ ਸਹਿਤ ਜਗਮਗ ਜਗਮਗ ਕਰ ਰਹੀ ਹੈ।

ਕੁੰਡਲ ਲੋਲ ਕਪੋਲ,
ਝਲਕ ਲਖਿ ਖਲਕ ਲਜਾਵੈ[1]।

[1]ਗੱਲ੍ਹਾਂ ਉਤੇ ਚੰਚਲ ਕੁੰਡਲਾਂ ਦੀ ਚਮਕ ਦੇਖਕੇ ਸ੍ਰਿਸ਼ਟੀ ਲੱਜਾਵਾਨ ਹੋ ਰਹੀ ਹੈ।

ਗਜ ਮੁਕਤਾਦਿਕ ਮਨੀ ਜਾਲ,
ਗਰ ਮਾਲ ਸੁਹਾਵੈ[1]।

[1]ਹਾਥੀ ਦੇ ਮੋਤੀਆਂ ਆਦਿਕ ਸਮੂੰਹ ਮਣੀਆਂ ਦੀ ਮਾਲਾ ਗਲ ਵਿੱਚ ਸੋਭਦੀ ਹੈ।

ਗੁਰੁ ਅੰਗ ਸੰਗ ਹਮਰੰਗ, ਬਹੁ
ਸਿੰਘ ਸੁਰੰਗ ਉਮੰਗ ਠਟ[1]।

[1]ਸਤਿਗੁਰਾਂ ਵਰਗੇਰੰਗ ਵਾਲੇ ਬਹੁਤੇ ਸਿੰਘ ਚੰਗੇ ਪ੍ਰੇਮ ਤੇ ਉਤਸ਼ਾਹ ਨੂੰ ਧਾਰਕੇ ਗੁਰਾਂ ਦੇ ਅੰਗ ਸੰਗ ਰਹਿੰਦੇ ਹਨ।

ਹਰਿ ਗਜਾਨ ਦਸਮ ਗੁਰੁ ਧਜਾਨ ਅਸ,
ਧਰੈਂ ਤੁ ਜਾਇ ਅਗਜਾਨ ਕਟਿ[1] ॥੧॥

[1]ਗਿਆਨ ਸਿੰਘ (ਕਹਿੰਦਾ ਹੈ ਕਿ ਹੇ ਮਨ!) ਦਸਮ ਗੁਰਾਂ ਦੇ ਐਸੇ ਸਰੂਪ ਦਾ ਜੇ ਧਿਆਨ ਧਾਰਨ ਕਰੇਂ ਤਾਂ ਤੇਰਾ ਅਗਿਆਨ ਕੱਟਿਆ ਜਾਵੇਗਾ।

ਦੋਹਰਾ:

ਫਗਵਾੜਾ ਜਾਲੰਧ੍ਰ ਲੌਂ,
ਦੇਸ ਦੁਆਬਾ ਜੈਸ।
ਫਤੇ ਕਰੈ ਬੰਦਾ ਜਿਵੈਂ,
ਕਥਾ ਕਥੈਂ ਅਬਿ ਤੈਸ ॥੨॥

ਸਿਰਖੰਡੀ ਛੰਦ:

ਜਮਨਾ ਸਤਲੁਜ ਮੱਧ ਦੇਸ ਬੇਹੱਦ ਯੋਂ।
ਬੰਦੇ ਨੈ ਕਰਿ ਫਤੇ ਸਿੰਘਨ ਕੋ ਸਭਿ ਦਯੋ।
ਹਿੰਦੁ ਧਰਮ ਪ੍ਰਹਲਾਦ, ਰਖਯੋ ਮਾਲੇਛ ਹਤ।
ਬੰਦਾ ਨਰਸਿੰਘਰੂਪ ਸਹੀ ਬਿਦਤਾਇਯੋ ॥੩॥
ਰਾਮ ਕ੍ਰਿਸ਼ਨ ਜਯੋਂ ਹਤੇ ਮਲੇਛ ਅਪਾਰ ਹੀ।
ਤੈਸ ਦਲਮਲੇ ਯਵਨ[1], ਸੁ ਬੰਦੇ ਗੁਰੂ ਕੇ।

[1]ਤੁਰਕ।

ਮੁਹੀਤਾਜ਼ਮ ਤਾਰੀਖ[1] ਵਿਖੇ, ਤੁਰਕੈਂ ਲਿਖਯੋ।

[1]ਮੁਹੀਤਾਜ਼ਮ=ਤਾਰੀਖ਼ ਦੀ ਇਕ ਕਿਤਾਬ ਦਾ ਨਾਮ।

ਬੰਦਾ ਮੈਹਦੀ[1], ਕੈਧੋ ਕਲਕੀ[2] ਥਾ ਸਹੀ[3] ॥੪॥

[1]ਇਸਲਾਮ ਮਤ ਅਨੁਸਾਰ ਭਵਿੱਖਤ ਵਿੱਚ ਹੋਣ ਵਾਲਾ ਇਕ ਇਮਾਮ। [2]ਹਿੰਦੂ ਮਤ ਅਨੁਸਾਰ ਭਵਿੱਖਤ ਵਿੱਚ ਹੋਣ ਵਾਲਾ ਵਿਸ਼ਨੂੰ ਦਾ ਚੌਵੀਵਾਂ ਅਵਤਾਰ। [3]ਠੀਕ।

ਬੁਰੇ ਹਾਲ ਉਨ ਮੁੱਸਲਮਾਨੋ ਕੇ ਕਰੇ।
ਜ਼ਰਾ ਨ ਆਕੜ ਛੱਡੀ, ਕਿਸੀ ਨੁਵਾਬ ਮੈਂ।

ਜ਼ਾਲਮ[1]* ਬੀਰ ਬਹਾਦੁਰ ਵਲੀ[2] ਦਤਾਰ ਸੋ।
ਅਜ਼ਮਤ ਪੁਰ[1] ਤਿਸ ਸਮ ਕੋ ਭਯੋ ਨ ਹੋਇਗੋ ॥੫॥
ਪਾਸ ਮਜ਼ਬ ਕਾ ਗਜ਼ਬ ਅਜਬ ਤਿਸ ਕੋ ਭਯੋ[1]।
ਤੁਰਕਨ ਕਾ ਵਹਿ ਬੀਜ ਖੋਵਨਾ ਚਹਿਤ ਥਾ।
ਈਹਾਂ ਤੱਕ ਤੋ ਨਿਤ ਪ੍ਰਤਿ ਉਸ ਕਾ ਕਾਰ ਥਾ।
ਏਕ ਤੁਰਕ ਕੋ ਮਾਰ ਆਪਨੇ ਹਾਥ ਸੈਂ ॥੬॥
ਤਾਂ ਕੀ ਛਾਤੀ ਪਰ ਪਗ ਧਰ ਕਰਿ ਮੋਦ ਹ੍ਵੈ।
ਪਾਛੇ ਹੋਤ ਅਸ੍ਵਾਰ, ਇਹੈ ਨਿਤਨੇਮ ਥਾ।
ਅਰ ਜੋ ਜੁਲਮੀਂ ਤੁਰਕ ਤਈਂ ਵਹਿ ਪਾਤ ਥਾ[1]।
ਤਿਸ ਕੋ ਜੀਵਤ ਪਕਰਿ ਆਗ ਮੈਂ ਜਾਰਤੋ ॥੭॥
ਬਾਂਗ ਨਿਵਾਜ ਮਸੀਤ ਅੰਧ ਹਿਤ ਦੀਪ ਥਾ[1]।
ਇਤਜਾਦਿਕ ਤਿਸ ਕੇਰੀ, ਬਾਤੈਂ ਤੁਰਕ ਨੈਂ।
ਲਿਖੀ ਕਿਤਾਬ ਮਝਾਰੇ, ਦਯੋ ਪ੍ਰਮਾਨ[1] ਮੈਂ।
ਯਾਹੀ ਤੈ ਤਬਿ ਤੁਰਕ, ਅੱਗ੍ਰ ਤਿਹ ਤ੍ਰਸਤ ਥੇ[1] ॥੮॥
ਜਿਤ ਵਲ ਕਰਤ ਚਢਾਈ, ਜਾਤੇ ਨਸਤ ਸੋ।
ਅਬ ਗਾਥਾ ਪਰਸੰਗ, ਸੁਨੈਹੋਂ ਅੱਗ੍ਰ ਤਿਸ।
ਬੰਦੇ ਨੈ ਜਬਿ ਦੇਸ ਮਾਲਵਾ ਫਤੇ ਕੈ।
ਸਿੱਖਨਿ ਤਾਂਈਂ ਸੌਂਪਯੋ, ਰਹਯੋ ਬਿਰੱਕਤ ਖੁਦ[1] ॥੯॥
ਥਾਨੇਸਰ ਕਰਨਾਲ, ਉਤਾਰੀ ਫੌਜ ਬਹੁ।
ਦਿੱਲੀ ਤੈ ਤਬਿ ਚੜ੍ਹ ਕਰਿ, ਆਵੈ ਤੁਰਕ ਜੋ।
ਪਾਣੀਪਤ ਕਰਨਾਲ, ਨਜੀਮਾਵਾਦ ਮੈਂ।
ਲੂਟ ਮਾਰ ਤਿਹ ਲੇਹਿਂ, ਸਿੰਘ ਬਲ ਧਾਰ ਕੈ ॥੧੦॥
ਰਸਤਾ ਕੀਨੋ ਬੰਦ, ਦਿੱਲੀ ਲਹੌਰ ਕਾ।
ਪੁਨ ਬੰਦਾ ਕਰਿ ਮਸਲਤ[1], ਸਭਿ ਸਿੰਘਾਨ ਸੋਂ।
ਪਾਰ ਹੋਇ ਕਰਿ ਸਤਲੁਜ, ਦ੍ਵਾਬੇ ਮੈਂ ਧਸਯੋ।
ਹਾਕਮ ਜੇਤਿਕ ਹੁਤੇ, ਦਵਾਬੇ ਦੇਸ ਮੈਂ ॥੧੧॥
ਡਰ ਬੰਦੇ ਕਾ ਮਾਨਿ, ਦੌਰਿ ਇਤ ਉਤ ਗਏ।
ਕੇਤਿਕ ਦੈ ਕੇ ਨਜ਼ਰਾਂ, ਮਿਲ ਪਏ ਆਇ ਕੈ।
ਤਿਨ ਕੋ ਬੰਦੇ ਤਜਯੋ, ਈਨ[1] ਮਨਵਾਇ ਨਿਜ।
ਫਗਵਾੜੇ ਕੇ ਹੁਤੇ, ਚੌਧਰੀ ਜੋ ਬਡੇ ॥੧੨॥
ਸ਼ਾਹੀ ਮਾਲ-ਗੁਜਾਰ, ਤੀਨ ਸੌ ਗਾਮ ਕੇ[1]।
ਤਿਨ ਕੇ ਤਾਬੇ[1], ਔਰ ਕਈ ਥੇ ਚੌਧਰੀ।
ਮਿਲਯੋ ਚੂਹੜ ਮੱਲ ਨਜ਼ਰ ਇਕ ਅੱਸ੍ਵ ਦੈ।

[1]ਸਖ਼ਤ, ਕਰੜਾ। [2]ਕਰਾਮਾਤੀ। *ਬੰਦਾ ਜ਼ਾਲਮ ਨਹੀਂ ਸੀ ਪਰ ਇਹ ਗਲ ਮੁਤੱਸਬੀ ਮੁਸਲਮਾਨ ਨੇ ਆਪਣੀ ਤਾਰੀਖ਼ ਮੁਹਤਾਜ਼ਮ ਵਿਚ ਜੋ ਲਿਖੀ ਹੈ ਕਵੀ ਜੀ ਉਸਦਾ ਉਲਥਾ ਕਰ ਰਹੇ ਹਨ। ਇਹ ਉਨ੍ਹਾਂ ਦੀ ਆਪਣੀ ਰਾਇ ਨਹੀਂ ਹੈ।
[1]ਕਰਾਮਾਤ ਨਾਲ ਭਰਿਆ ਹੋਇਆ ਹੈ।
[1]ਉਸਨੂੰ ਅਸਚਰਜ ਤੇ ਕਹਿਰ ਦਾ ਮਜ਼ਹਬ ਦਾ ਪਾਸ ਮਿਲਿਆ ਹੋਇਆ ਸੀ (ਪਾਸ=ਗੁਰਾਂ ਪਾਸੋਂ ਮਿਲਿਆ ਆਗਿਆ-ਪੱਤ੍ਰ।)
[1]ਜ਼ਾਲਮ ਤੁਰਕ ਉਸਨੂੰ ਮਿਲਦਾ ਸੀ।
[1]ਮਸੀਤ ਆਦਿ ਅਨ੍ਹੇਰੇ ਨੂੰ ਦੂਰ ਕਰਨ ਲਈ ਦੀਵੇ ਵਾਂਗ ਸੀ।
[1]ਸਬੂਤ।
[1]ਡਰਦੇ ਸਨ।
[1]ਆਪ ਤਿਆਗੀ ਰਿਹਾ।
[1]ਸਲਾਹ।
[1]ਕਾਨੂੰਨ, ਕਾਇਦਾ, ਅਧੀਨਤਾ।
[1]ਤਿੰਨ ਸੌ ਪਿੰਡਾਂ ਦੀ ਸਰਕਾਰੀ ਜ਼ਮੀਨ ਦੇ ਠੇਕੇਦਾਰ।
[1]ਅਧੀਨ।

ਬੰਦੇ ਨੈ ਫਗਵਾੜੇ ਡੇਰਾ ਲਾਇਯੋ ॥੧੩॥
ਰਸਦ ਸਮਾਨ ਪੁਚਾਯੋ, ਚੂਹੜ ਮੱਲ ਨੈਂ।
ਖੁਸ਼ੀ ਹੋਇ ਤਬਿ ਤਿਸ ਕੋ, ਬੰਦੇ ਸੰਗ ਲਯੋ।
ਪਹੁੰਚੇ ਤਬੈ ਜਲੰਧਰ, ਮਿਲੇ ਪਠਾਨ ਆ।
ਸਭਿ ਕੇ ਦਿਲ ਮੈਂ, ਦਹਿਸ਼ਤ[1] ਬੰਦੇ ਕੀ ਛਈ ॥੧੪॥ [1]ਡਰ, ਭੈ।
ਲੜਨਾ ਚਹੇ ਨ ਕੋਈ, ਡਰਦਾ, ਅਜ਼ਮਤੈਂ[1]। [1]ਕਰਾਮਾਤ ਤੋਂ।
ਬੰਦੇ ਪਾਸ ਮੁਵੱਕਲ[1], ਸਮਰੱਥ ਹੈਂ ਬਡੇ। [1]ਬੀਰ।
ਜੋ ਚੈਹੈ ਕਰਵੈ ਹੈ, ਫੇਰ ਨ ਸਕੈ ਕੋ।
ਬੰਦੇ ਸੰਗ ਲੜਾਈ, ਕੋਈ ਕਜਾ ਕਰੇ ॥੧੫॥
ਘਰ ਹੀ ਬੈਠਜਾਂ ਤਾਂਈਂ, ਮਾਰ ਗਮਾਇ ਹੈ[1]। [1]ਮਾਰ ਕੇ ਗੁਆ ਦੇਂਦਾ ਹੈ।
ਐਸੀ ਬਾਤੈਂ ਕਰਿ ਕਰਿ, ਥਰ ਥਰ ਕਾਂਪਹੀਂ।
ਮਿਲੇ ਜਲੰਧਰੀਏ ਨਵਾਬ, ਜਬਿ ਦੀਨ ਹ੍ਵੈ।
ਤਿਨ ਤੈ ਆਧਾ ਮੁਲਕ, ਬੰਦੇ ਨੈ ਛੀਨ ਕੈ[1] ॥੧੬॥ [1]ਖੋਹ ਕੇ।
ਚੂਹੜ ਮੱਲ ਕੋ ਦੀਨਾ, ਤਿਸ ਮੈਂ ਸੇ ਕਛੂ।
ਬਾਕੀ ਸਿੰਘਨ ਤਾਂਈਂ, ਦਯੋ ਜਗੀਰ ਮੈਂ।
ਲੰਬਰਦਾਰ ਅਪਾਰ, ਸਰਬ ਹੀ ਦੇਸ ਕੇ।
ਲੈ ਲੈ ਨਜ਼ਰਾਂ ਮਿਲੈਂ, ਬੰਦੇ ਕੋ ਆਇ ਕੈ ॥੧੭॥
ਤਿੰਨ ਕੋ ਬੰਦੇ ਦਈ, ਜਗੀਰਾਂ ਭਾਵਤੀ।
ਨਿਜ ਕਬਜ਼ੇ, ਸਭਿ ਦੇਸ ਦੁਆਬਾ ਕਰਿ ਲਯੋ।
ਠਾਣੇਦਾਰ ਤਸੀਲਦਾਰ, ਸਭਿ ਆਪਣੇ।
ਬੈਠਾਏ ਸਭਿ ਠੌਰ, ਟਕਾ[1] ਉਗਰਾਹਿਯੋ ॥੧੮॥ [1]ਮਾਮਲੇ ਦਾ ਰੁਪਿਆ।
ਸਿੰਘ ਕਰੇ ਸਰਦਾਰ, ਸਭੈ ਹੀ ਦੇਸ ਕੇ।
ਹਿੰਦੂ ਭਏ ਅਨੰਦ, ਮਨਾਵਨ ਸ਼ਾਦੀਆਂ।
ਸੋਗ ਪਰਜੋ ਬਹੁ ਘਰਿ ਘਰਿ, ਤੁਰਕਨ ਕੇ ਅਤੀ।
ਅਨਿਕ ਭਾਂਤਿ ਕੀ, ਕਰਾਮਾਤ ਨਿਰਖਾਇ ਕੈ[1] ॥੧੯॥ [1]ਦੇਖ ਕੇ।
ਬੰਦੇ ਕੇ ਤਬਿ ਲੋਗ, ਜਿਤਿਕ ਢਿਗ ਆਵਹੀਂ।
ਬਸਤਰ ਭੋਜਨ ਬੰਦਾ, ਦੇਵੈ ਸਭੀ ਕੋ।
ਚੇਲੇ ਲਗੋ ਬਨਾਵਨ, ਅਪਨੇ ਔਰ ਹੀ।
ਸਿੱਖ ਬੰਦਈ ਕਹਾਵੈਂ, ਬੰਦੇ ਕੇ ਵਹੈਂ[1] ॥੨੦॥ [1]ਉਹ ਬੰਦੇ ਦੇ (ਚੇਲੇ)।
ਬਨੈ ਸਿੱਖ ਜੋ ਬੰਦੇ ਕਾ, ਤਬਿ ਆਇ ਕੈ।
ਤਿਸ ਕੋ ਦੇਇ ਜਗੀਰ, ਅਧਿਕ ਮੁਦ ਮਾਨ ਕੈ।
ਇਸ ਲਾਲਚ ਕਰਿ, ਸਿੱਖ ਤਾਂਹਿ ਕੇ ਬਹੁ ਬਢੇ।
ਥੋਰੇ ਹੀ ਦਿਨ ਮਾਹਿਂ, ਦੇਸ ਤਿਸ ਕੇ ਵਿਖੈ ॥੨੧॥

ਦੋਹਰਾ:
ਬੰਦਾ ਪੁਨਾ ਹੁਸ਼ਜਾਰ ਪੁਰ,
ਸ਼ਹਰ ਉਤਰਯੋ ਜਾਇ।
ਦੇਸ ਕਰਜੋ ਕਬਜੇ ਸਭੀ,

ਅਪਨੀ ਈਨ ਮਨਾਇ ॥੨੨॥

ਕਬਿੱਤ:

ਪਰੀ ਹਾਲ ਚਾਲ ਸਭਿ ਦੇਸ ਮੈਂ ਬਿਸਾਲ ਤਬਿ,
ਠੌਰ ਠੌਰ ਬ੍ਰਿੱਧ ਬਾਲ ਜ੍ਵਾਨ ਨਰ ਨਾਰੀਆਂ।
ਆਪਸ ਮੈਂ ਕੈਹੈਂ ਸਭਿ ਆਯੋ ਅਬਿ ਸੋਊ ਸਮਾਂ,
ਸਿੰਘਨ ਕਾ ਹ੍ਵੈ ਹੈ ਰਾਜ ਧਰਾ ਕੇ ਮਝਾਰੀਆਂ।
ਸਖਤ ਵਖਤ ਆਨ ਪਰਯੋ ਤੁਰਕਾਨ ਪਰ,
ਇਨ ਹੂੰ ਕੀ ਜੜਾਂ ਅਬਿ ਜਾਹਿੰਗੀ ਉਖਾਰੀਆਂ।
ਬੰਦਾ ਅਵਤਾਰ ਐਹੋ ਕਲਕੀ ਨਿਹਾਰ ਲੈਹੋ[1], — [1]ਬੰਦਾ ਕਲਕੀ ਅਵਤਾਰ ਹੈ ਦੇਖ ਲਵੋ।
ਭਯੋ ਕਲਿਜੁਗ ਮੈਂ ਹੈ ਤੁੱਕਨ ਬਿਦਾਰੀਆ[1] ॥੨੩॥ — [1]ਨਾਸ ਕਰਨ ਵਾਲਾ।
ਸੱਯਦ ਪਠਾਨ ਸ਼ੇਖ ਮੁਗਲ ਮਹਾਨ ਵੇਖ,
ਜੇਤਿਕ ਜਹਾਨ ਸੇਖ[1] ਤੁਰਕਾਨ ਡਰ ਹੈਂ। — [1]ਬਾਕੀ ਦੇ।
ਦਿੱਲੀ ਵੀਚ ਰਹੇ ਦਬ ਬਿੱਲੀ ਸਮ ਲੋਗ ਸਭਿ,
ਬਾਈ ਸੂਬੇ ਖੌਫ ਤਬਿ ਮਨ ਹੀ ਮੈਂ ਕਰਿ ਹੈਂ।
ਕੈਹੈਂ ਮਤਿ ਬੰਦਾ ਕਬਿ ਹਮ ਪਰ ਆਇ ਅਬੀ,
ਦੀਨ ਖੋਇ ਸਭੀ ਕਰਿ ਕਾਫਰ ਬਿਦਰ ਹੈ[1]। — [1]ਨਾਸ ਕਰੇਗਾ।
ਹਾਹੁਕੇ ਭਰਤ ਤਬਿ ਨੀਂਦ ਨ ਪਰਤ ਕਬਿ,
ਉਝਕ ਉਝਕ ਸਭਿ ਖ੍ਵਾਬਨ ਮੈਂ ਪਰ ਹੈਂ[1] ॥੨੪॥ — [1]ਸੁਪਨਿਆਂ ਵਿੱਚ ਪੈ ਕੇ ਤ੍ਰੱਬਕ ਤ੍ਰੱਬਕ ਕੇ ਉਠਦੇ ਹਨ।
ਪਾਣੀਪਤ ਕਰਨਾਲ ਹਾਂਸੀ ਤੇ ਹੰਸਾਰ ਸਾਰ[1], — [1]ਸਾਰੇ।
ਸਰਸਾ ਬਠਿੰਡਾ ਪਾਰ ਤੈਂ[1] ਕਸੂਰ ਲੌ ਅਹੈ। — [1]ਸਤਲੁਜ ਦਰਿਆ ਤੋਂ ਪਾਰ।
ਸ਼ਹਰ ਲਾਹੌਰ ਕਲਾਨੌਰ ਔ ਪਠਾਣਕੋਟ,
ਦੂਣ ਜਸਵਾਲ ਮੰਡੀ ਕਾਂਗੜੇ ਲੌ ਜੋ ਕਹੈ।
ਦੂਣ ਜੋ ਨਦੌਣ ਕਹਿਲੂਰ ਦੂਰ ਦੂਰ ਹੂੰ ਲੌ,
ਰੋਪੜ ਪੰਜੌਰ ਹਰਿਦ੍ਵਾਰ ਦਿੱਲੀ ਲੌ ਲਹੈ।
ਮੁਲਕ ਅਪਾਰ ਜੋ ਮਝਾਰ ਇਨ ਸ਼ੈਹਰੋਂ ਕੇ,
ਬੰਦੇ ਕਾ ਹੁਕਮ ਦੋਹੀ[1] ਲਾਗੀ ਫਿਰਨੈ ਤਹੈਂ ॥੨੫॥ — [1]ਡੌਂਡੀ।
ਏਤਿਕ ਸੁ ਦੇਸ ਮਾਂਹਿ ਜੇਤਿਕ ਦੁਰਗ[1] ਆਹਿੰ, — [1]ਕਿਲ੍ਹੇ।
ਤੇਤਿਕ ਮੈਂ ਸਿੰਘਨ ਕੇ ਡੇਰੇ ਕਰਵਾਏ ਹੈਂ।
ਬੰਦਾ ਨਿਜ ਕਰਾਮਾਤ ਸਾਥ ਬਹੁ ਰੂਪ ਧਰਿ,
ਸਭਿ ਹੀ ਮੈਂ ਨਿਤ ਪ੍ਰਤਿ ਜਾਇ ਫਿਰ ਆਏ ਹੈ।
ਕਬੀ ਛਪ ਜਾਇ ਕਬੀ ਪ੍ਰਗਟ ਥਵਾਇ[1] ਕਿਤ, — [1]ਹੋ ਜਾਂਦਾ ਹੈ।
ਧਰ ਹੈ ਮਹੱਤ ਤਨੂ[1] ਅਨੂ[2] ਬਨ ਜਾਏ ਹੈ। — [1]ਵੱਡਾ ਸ਼ਰੀਰ। [2]ਬਹੁਤ ਬਰੀਕ।
ਕਬੀ ਧਸੈ ਔਨ[1] ਕਬੀ ਕਰਤ ਅਕਾਸ ਗੌਨ[2], — [1]ਧਰਤੀ ਵਿੱਚ। [2]ਚੱਲਣਾ।
ਕਬੀ ਸਿੰਘ ਠੌਨ[1] ਕਬੀ ਦੇਵਤਾ ਸੁਹਾਏ ਹੈ ॥੨੬॥ — [1]ਸ਼ੇਰ ਦੀ ਥਾਂ ਭਾਵ ਸ਼ੇਰ ਰੂਪ।

ਚੌਪਈ:

ਕਬੀ ਕੂਪ ਤੈ[1] ਕਾਢੈ ਪਾਨੀ। — [1]ਖੂਹ ਵਿੱਚੋਂ।

ਬਿਨ ਲੱਜ ਬਕੇ[1] ਆਹਿ ਮਹਾਨੀ।
[1]ਰੱਸੀ ਤੇ ਚਮੜੇ ਦੇ ਡੋਲ ਤੋਂ ਬਿਨਾਂ।
ਬਿਨ ਹੀ ਅਗਨੀ ਅਗਨਿ ਜਗਾਵੈ।
ਮੇਂਹ ਬਸਾਵੈ[1] ਫੇਰ ਹਟਾਵੈ ॥੨੭॥
[1]ਬੱਦਲ ਵਰ੍ਹਾਉਂਦਾ ਹੈ।
ਖੜ੍ਹੇ ਕਰੈ ਚਲਤੇ ਦਰਯਾਵੈਂ।
ਚਹੈ ਤ ਉਲਟੇ ਫੇਰ ਚਲਾਵੈ।
ਬਚਨ ਕਰੈ ਜਿਸ ਤਾਂਈਂ ਜੋਈ।
ਤਤਛਿਨ ਪੂਰਨ ਹੋਵੈ ਸੋਈ ॥੨੮॥
ਜੋ ਦੁਖੀਆ ਬੰਦੇ ਢਿਗ ਆਵੈ।
ਤਾਂ ਕੋ ਸੁਖ ਦੈ ਦੂਖ ਮਿਟਾਵੈ।
ਕਰਾਮਾਤ ਬਹੁ ਭਾਂਤਿ ਨਿਹਰ ਕੈ।
ਦੁਨੀਆਂ ਲਗੀ ਮਗਰ ਤਿਸ ਡਰ ਕੈ ॥੨੯॥
ਪੁਨ ਬੰਦਾ ਕੀਰਤਪੁਰਿ ਆਯੋ।
ਗੁਰੁਦ੍ਵਾਰਨ ਕੋ ਮਾਥ ਝੁਕਾਯੋ।
ਕੁਣਕਾ ਬਹੁ ਕਰਵਾਯ ਛਕਾਯੋ।
ਸਭਿ ਸਿੰਘਨ ਕੋ ਤਬਿ ਮਨ ਭਾਯੋ ॥੩੦॥
ਕੀਰਤ ਪੁਰਿ ਆਨੰਦ ਪੁਰਿ ਮਾਹੀਂ।
ਡੇਰਾ ਕਰਜੋ ਕਿਤਿਕ ਦਿਨ ਚਾਹੀ[1]।
[1]ਆਪਣੀ ਮਰਜ਼ੀ ਨਾਲ।
ਨਿਤਪ੍ਰਤਿ ਕੁਣਕਾ ਕਰੈ ਛਕਾਵੈ।
ਗੁਰੁਦ੍ਵਾਰਨ ਕੀ ਸੇਵ ਕਮਾਵੈ ॥੩੧॥
ਪਿਖਿ ਪਿਖਿ ਸਿੰਘ ਸਰਬ ਸੁਖ ਪਾਵੈਂ।
ਬੰਦੇ ਕੇ ਅਨੁਸਾ ਰਰਹਾਵੈਂ।
ਬੰਦਾ ਨਿੱਤ ਦਿਵਾਨ ਲਗਾਵੈ।
ਸਿੰਘਨ ਕੋ ਪਿਖਿ ਮੋਦ ਬਢਾਵੈ ॥੩੨॥

ਦੋਹਰਾ:
ਸ਼ੱਮਸ ਖਾਂ ਬਿਜਵਾੜੀਆ,
ਹੁਤੋ ਜੁ ਬਡੋ ਰਹੀਸ[1]।
[1]ਰਿਆਸਤ ਦਾ ਮਾਲਕ।
ਨਹਿਂ ਮਿਲਿਓ ਜਬਿ ਆਇ ਸੋ,
ਚਢਯੋ ਬੰਦਾ ਰੀਸ[1] ॥੩੩॥
[1]ਗ਼ੁੱਸੇ ਨਾਲ।

ਚੌਪਈ:
ਤਿਨ ਭੀ ਫੌਜ ਇਕੱਠੀ ਕੀਨੀਂ।
ਮਿਲੀ ਆਇ ਤੁਰਕਾਨੀ ਪੀਨੀ[1]।
[1]ਤਕੜੀ, ਬਹੁਤੀ।
ਅਹੀਆ ਪੁਰ ਪਤਿ[1] ਖਾਨ ਦਿਲਾਵਰ।
[1]ਮਾਲਕ।
ਲੈ ਆਯੋ ਨਿਜ ਫੌਜ ਅਕਾਵਰ[1] ॥੩੪॥
[1]ਬਹਾਦਰ।
ਚਢ ਕਰਿ ਆਏ ਟਾਂਡੈ ਵਾਰੇ।
ਹੁਤੇ ਪਠਾਨ ਤਹਾਂ ਤਬਿ ਭਾਰੇ।
ਹਾਕਮ ਅਯੋ ਦਸੂਹੇ ਕੇਰੋ।
ਔਰ ਬਹਾਦਰ ਪੁਰੀਏ ਹੇਰੋ ॥੩੫॥

ਆਏ ਪੁਨ ਮੁਕੇਰੀਆਂ ਵਾਰੇ।
ਹੁਤੇ ਪਠਾਨ ਕੁਰੇਸੀ[1] ਭਾਰੇ। — [1]ਅਰਬ ਦੀ ਇਕ ਪ੍ਰਸਿੱਧ ਕੁਲ ਦੇ।
ਬਸੀ ਬਡੀ ਲੌ ਗਾਮਨ ਕੇਰੇ।
ਮਿਲੇ ਹਜਾਰੋਂ ਤੁਰਕ ਬਧੇਰੇ ॥੩੬॥
ਸੱਯਦ ਪੀਰ ਮੁਕੇਰੀਂ ਵਾਰੋ।
ਵਹਿ ਕਹਿ ਮੈਂ ਬੰਦੇ ਕੋ ਮਾਰੋਂ।
ਬੰਦੇ ਪਾਸ ਮੁਵੱਕਲ[1] ਜੇਈ। — [1]ਬੀਰ।
ਜਿਨ ਕੇਰੈਹੈਂ ਤਾਬੇ[1] ਤੇਈ ॥੩੭॥ — [1]ਅਧੀਨ।
ਇਸਰਾਫੀਲਾਦਿਕ ਵਹਿ ਚਾਰੈਂ[1]। — [1]ਚਾਰ ਫ਼ਰਿਸ਼ਤੇ-ਜਿਬਰਾਈਲ, ਮੀਕਾਈਲ, ਇਸਰਾਫੀਲ ਤੇ ਇਜ਼ਰਾਈਲ।
ਆਹਿਂ ਮੁਵੱਕਲ ਮਮ ਅਖਤਜਾਰੈਂ[1]। — [1]ਹੁਕਮ ਵਿੱਚ।
ਸਭਿ ਮੁਵੱਕਲੋਂ ਕੇ ਪਤਸ਼ਾਹੂ।
ਜਬਰਾਈਲਾਦਿਕ ਮੁਝ ਪਾਹੂ ॥੩੮॥
ਯਾ ਬਿਧਿ ਤੁਰਕਨ ਤਈਂ ਧਿਜੈ ਕੈ[1]। — [1]ਧੀਰਜ ਬੰਨ੍ਹਵਾ ਕੇ, ਇਤਬਾਰ ਜਮਾ ਕੇ।
ਕਰਜੋ ਤਜਾਰ ਲਰਬੇ ਹਿਤ ਐ ਕੈ।
ਪੀਰ ਫਕੀਰ ਮੌਲਵੀ ਔਰੈਂ।
ਜੰਤ੍ਰੀ ਮੰਤ੍ਰੀ ਮਿਲ ਕਰਿ ਗੌਰੈਂ ॥੩੯॥
ਰੱਖਕ ਭਏ ਤੁਕਾਨੀ ਕੇਰੇ।
ਲੀਨੇ ਸੰਗ ਕੁਰਾਨ ਬਧੇਰੇ।
ਮੀਰਾਂ ਸੈਦ ਗੁਲਾਮ ਅਜ਼ਮਤੀ।
ਸ਼ਾਹਿ ਸਾਹਿਬ ਬਡ ਪੀਰ ਅਭਿਮਤੀ[1] ॥੪੦॥ — [1]ਮਨ-ਇੱਛਤ ਫਲ ਦੇਣ ਵਾਲਾ।
ਹਰਦੋਥਲੇ ਗਾਮ ਮੈਂ ਜਾਹੂੰ[1]। — [1]ਜਿੱਥੇ।
ਆਹਿ ਮਕਬਰਾ ਪੂਜ ਮਹਾਂਹੂੰ[1]। — [1]ਬਹੁਤ ਪੂਜੀਦਾ ਹੈ।
ਸੈਦ ਅਲੀਸ਼ਾਹ ਚਿਸ਼ਤੀ[1] ਔਰੈਂ। — [1]ਸੂਫੀਆਂ ਦੀ ਇਕ ਸੰਪ੍ਰਦਾਇ ਦੇ।
ਪੁਜਤ ਜਲੰਧਰ ਮੈਂ ਜੋ ਗੌਰੈਂ ॥੪੧॥
ਪੀਰ ਫਕੀਰ ਵਲੀ ਇਤਜਾਦੈਂ।
ਭਏ ਇਕੱਠੇ ਤਹਿਂ ਹਿਤ ਬਾਦੈਂ[1]। — [1]ਲੜਨ ਵਾਸਤੇ।
ਢਿਗ ਬਿਜਵਾੜੇ ਜੰਗ ਮਥਾਨਾ[1]। — [1]ਜੰਗ ਕਰਨਾ ਮਥ ਲਿਆ।
ਇਹੁ ਸੁਨ ਕੈ ਬੰਦੇ ਮੁਦ ਮਾਨਾ ॥੪੨॥
ਸਭ ਸਿੰਘਨ ਕੋ ਲਯੋ ਬੁਲਾਈ।
ਪਹੁੰਚੇ ਤਹਿਂ ਹੀ ਧੌਂਸ ਬਜਾਈ।
ਤੁਰਕਾਨੀ ਉਤ ਦਸਕ ਹਜਾਰੈਂ।
ਦੀਨ ਹੇਤ ਇਕਠੀ ਭਈ ਭਾਰੈਂ ॥੪੩॥
ਸਿੰਘ ਸਹਿਸ ਦੁਇ[1] ਬੰਦੇ ਸੰਗੈਂ। — [1]ਦੋ ਹਜ਼ਾਰ।
ਔਰ ਲੋਗ ਭੀ ਥੇ ਕਿਛੁ ਚੰਗੈਂ ॥੪੪॥
ਸ੍ਵੈਯਾ:
ਢੋਇ ਕਰਜੋ[1] ਢੂਕ ਕੈ ਜੁਗ ਓਰਨ[2], — [1]ਮੇਲ ਕੀਤਾ। [2]ਦੋਹਾਂ ਪਾਸਿਆਂ ਤੋਂ ਨੇੜੇ ਹੋ ਕੇ।

| | |
|---|---|
| ਜੋਰਨਿ[1] ਦੁੰਦਭਿ ਦੀਹ[2] ਬਜੈ ਕੈ। | [1]ਜ਼ੋਰ ਨਾਲ। [2]ਭਾਰੇ ਧੌਂਸੇ। |
| ਸੈਦ ਗੁਲਾਮ ਸੁ ਪੀਰ ਤਈਂ ਤਬਿ, | |
| ਸ਼ੱਮਸ ਖਾਨ ਅਯੋ ਸੰਗ ਲੈ ਕੈ। | |
| ਕਾਜੀ ਰੁ ਮੌਲਵੀ ਪੀਰ ਫਕੀਰ, | |
| ਭਏ ਅਗਵਾਨ ਕੁਰਾਨ ਉਠੈ ਕੈ। | |
| ਫੂਕਤ[1] ਜੰਤਰ ਮੰਤਰ ਸੋਂ, | [1]ਫੂਕਾਂ ਮਾਰਦੇ ਹਨ। |
| ਪਢ ਹੈਂ ਕਲਮੇ ਸੁ ਕਲਾਮ ਅਨੈਕੈ[1] ॥੪੫॥ | [1]ਅਨੇਕਾਂ। |
| ਜੁਗ ਓਰਨ ਤੈ ਤਬਿ ਜ੍ਵਾਨ ਜੁਟੇ, | |
| ਹਿਤ ਦੀਨ ਦੁਹੂੰ ਦਿਸ ਪੀਨ[1] ਲਰੈਂ। | [1]ਬਹੁਤ। |
| ਪਰਕਾਰ ਅਨੇਕ ਜੰਜੈਲ[1] ਜਮੂਰ[2], | [1]ਭਾਰੀਆਂ ਤੇ ਵੱਡੀਆਂ ਬੰਦੂਕਾਂ। [2]ਛੋਟੀਆਂ ਤੋਪਾਂ। |
| ਬੰਦੂਕ ਅਚੂਕ[1] ਸੁ ਬਾਰ ਝਰੈਂ[2]। | [1]ਨਿਸ਼ਾਨੇ ਤੋਂ ਨਾ ਚੁੱਕਣ ਵਾਲੀਆਂ। [2]ਬਾੜਾਂ (ਬੰਦੂਕਾਂ ਦੇ ਇਕੱਠੇ ਵਾਰ) ਕਰਦੇ ਹਨ। |
| ਕਰਕਾ ਬਰਖਾ ਸਮ ਸੋ ਗੁਲਕਾ | |
| ਸਰ ਕਾ ਖਰ ਕਾ ਅਤਿ ਮੇਂਹ ਪਰੈ[1]। | [1]ਗੜਿਆਂ ਦੀ ਵਰਖਾ ਵਾਂਗ ਗੋਲੀਆਂ ਤੇ ਤਿੱਖੇ ਤੀਰਾਂ ਦਾ ਬਹੁਤ ਮੀਂਹ ਪੈਂਦਾ ਹੈ। |
| ਕਰਿ ਮਾਰਹਿ ਮਾਰ ਪੁਕਾਰ ਘਨੀ, | |
| ਲਲਕਾਰ ਪਚਾਰ[1] ਅਪਾਰ ਅਰੈਂ[2] ॥੪੬॥ | [1]ਵੰਗਾਰ ਕੇ। [2]ਵੈਰੀਆਂ ਨੂੰ। |
| ਇਤ ਤੈ ਸਿੰਘ ਬੋਲ ਅਕਾਲ ਅਕਾਲ, | |
| ਫਤੇ ਗੁਰੁ ਕੀ ਧੁਨਿ ਵਾਹਿਗੁਰੂ। | |
| ਉਤ ਤੈ ਤੁਰਕੈਨ ਅਲੀ ਸੁ ਅਲੀ, | |
| ਕਲਮਾ ਹੱਕ ਅਕਬਰ ਕੀਨ ਸ਼ੁਰੂ। | |
| ਚਹਿਂ ਜੀਤ ਉਭੈ ਬਿਨ ਆਹਿ ਸ਼ੁਭੈ[1] | [1]ਸ਼ੱਕ ਤੋਂ ਬਿਨਾਂ। |
| ਰਸਬੀਰ ਛੁਭੈ[1] ਅਤਿ ਧੀਰ ਧੁਰੂ[2]। | [1]ਬੀਰਰਸ 'ਚ ਖੁੱਭੇ ਹੋਏ। [2]ਬਹੁਤ ਧੀਰਜ ਧਾਰ ਕੇ। |
| ਜਨੁ ਰਾਖਸ਼ ਦੇਵ ਜੁਟੇ ਰਣ ਮੈਂ, | |
| ਕਰਬੇ ਹਿਤ ਏਕਹਿ ਏਕ ਫੁਰੂ[1] ॥੪੭॥ | [1]ਛੇਤੀ ਇੱਕ ਤੋਂ ਇੱਕ ਕਰਨ ਨੂੰ। |
| ਉਤ ਸੱਯਦ ਸ਼ੇਖ ਮੁਗੱਲ ਪਠਾਨ, | |
| ਸਿਪਾਹੀ[1] ਲੜਾਕ ਬਡੀ ਤੁਰਕਾਨੀ। | [1]ਫੌਜ। |
| ਇਤ ਸਿੰਘ ਕਛੂ ਬਰ ਬੀਰ ਭਲੇ, | |
| ਬਹੁ ਕਾਯਰ ਸੰਗ ਮਿਲੀ ਹਿੰਦੁਵਾਨੀ। | |
| ਪਰ ਜਾਨ ਬਚਾਇ ਲਰੈਂ ਤੁਰਕੂ, | |
| ਇਸ ਹੇਤ ਨ ਜੇਤ ਭਵੈ ਤਿਨ ਜਾਨੀ[1]। | [1]ਜਾਣੀਦਾ ਹੈ ਕਿ ਉਨ੍ਹਾਂ ਦੀ ਜਿੱਤ ਨਹੀਂ ਹੋਵੇਗੀ। |
| ਸਿੰਘਨ ਜਾਨ ਕੁਰਬਾਨ ਰਖੀ ਕਰਿ, | |
| ਯਾ ਹਿਤ ਦੀਨਹੁਂ ਜੋਰ ਮਹਾਨੀ ॥੪੮॥ | |
| ਇਤ ਤੈ ਉਤ ਅੱਸ੍ਰ ਧਵਾਵਤ ਜਾਵਤ[1], | [1]ਘੋੜੇ ਭਜਾਉਂਦੇ ਜਾਂਦੇ ਹਨ। |
| ਧੀਰਜ ਸਿੰਘਨ ਕੋ ਦਿਹ ਬੰਦਾ। | |
| ਥਿਰ ਕੈ ਇਕ ਠੌਰ ਪੁਨਾ ਫਿਰ ਕੈ, | |
| ਕਰ ਕੈ ਤਤਬੀਰ[1] ਸਧੀਰ ਅਨੰਦਾ। | [1]ਜੁਗਤੀ। |

ਸਰ ਸਾਂਪ ਸਪੱਛਨ ਸੇ ਪਰਤੱਛ,
ਬਿਲੱਛ ਸਮੱਛ ਤਜੈ ਸੁ ਅਮੰਦਾ[1]।

[1]ਖੰਭਾਂ ਵਾਲੇ ਸੱਪਾਂ ਵਾਂਗ (ਬਿਲੱਛ) ਅਨੋਖੇ ਤੀਰ ਪ੍ਰਤੱਖ (ਸਮੱਛ) ਅੱਖਾਂ ਦੇ ਸਾਹਮਣੇ (ਅਮੰਦਾ) ਛੇਤੀ ਛੱਡਦਾ ਹੈ।

ਮਾਰ ਘਨੇ ਸਰਦਾਰ ਸੁਟੇ
ਤੁਰਕੀ ਧਰ ਪੈ, ਸੁ ਪਛਾਰ ਬੁਲੰਦਾ[1] ॥੪੯॥

[1]ਬਹੁਤੇ ਪਛਾੜ ਕੇ (ਖਿੰਡਾ ਕੇ)।

ਰਸ-ਬੀਰ ਰਚੇ ਸਭ ਬੀਰ ਸਚੇ
ਨਹਿਂ ਧੀਰ ਤਚੇ[1] ਬਿਨ ਏਕ ਕਰੇ।

[1]ਛੱਡਦੇ।

ਤਣ ਤਾਇ ਲਚੇ ਰਣ ਆਇ ਰਚੇ,
ਅਣਖਾਇ ਮਚੇ ਨ ਤਚੇ ਸੁ ਡਰੇ[1]।

[1]ਜਿਨ੍ਹਾਂ ਨੇ ਸਰੀਰਾਂ ਨੂੰ ਤਾਅ ਦਿੱਤੇ ਸਨ ਉਹ ਜੰਗ 'ਚ ਆ (ਰਚੇ) ਖੱਚਤ ਹੋ ਗਏ, ਅਣਖ ਨਾਲ (ਮਚੇ) ਜੋਸ਼ ਵਿੱਚ ਆ ਗਏ, ਹੁਣ ਡਰ ਕੇ ਜੰਗ ਕਰਨਾ ਨਹੀਂ (ਤਚੈਂ) ਛੱਡਦੇ।

ਲਰਿ ਸਿੰਘਨ ਧਿੰਗਨ ਸੋਂ ਭਰਿ ਡਿੰਗਨ,
ਜਾਤ ਪਲਾਤ ਤੁਕਾਨ ਪਰੇ[1]।

[1](ਧਿੰਗਨ) ਬਲੀ ਸਿੰਘਾਂ ਨਾਲ ਲੜ ਕੇ ਤੁਰਕ (ਡਿੰਗਨ) ਕਦਮਾਂ (ਉਲਾਂਘਾਂ) ਭਰਦੇ ਪਿਛਾਂਹ ਨੂੰ ਨੱਸਦੇ ਜਾਂਦੇ ਹਨ।

ਪਿਖ ਕੈ ਤਬਿ ਸ਼ੱਮਸ ਖਾਨ ਦਿਲਾਵਰ
ਆਦਿਕ, ਅੱਗਰ ਆਇ ਅਰੇ[1] ॥੫੦॥

[1]ਅੜੇ।

ਤਬਿ ਬੀਰਨ ਕੋ[1] ਕਰਿ ਯਾਦ

[1](ਆਪਣੇ) ਬੀਰਾਂ ਨੂੰ।

ਨਰਾਇਣ ਦਾਸ[1], ਸਰੂਪ ਅਨੇਕ ਕਰੇ।

[1]ਬੰਦਾ ਸਿੰਘ ਬਹਾਦਰ।

ਬਹੁ ਬਾਨਨ ਕੀ ਬਰਖਾ ਕਰਿਕੈ,
ਕਿਲਕਾਰ ਪਚਾਰ ਸਿੰਘਾਨ ਖਰੇ[1]।

[1](ਕਿਲਕਾਰ) ਉੱਚੀ ਆਵਾਜ਼ ਨਾਲ ਬੋਲ ਕੇ ਸਿੰਘਾਂ ਨੂੰ (ਖਰੇ) ਚੰਗੀ ਤਰ੍ਹਾਂ ਲਲਕਾਰਿਆ।

ਜਬਿ ਪੈਰ ਹਲਾ ਉਤ ਸੈਦ ਅਲੀ,
ਨਿਜ ਕੀਨ ਮੁਵੱਕਲ ਯਾਦ ਭਰੇ[1]।

[1]ਸੈਦ ਅਲੀ ਨੇ ਭਲੀ ਪ੍ਰਕਾਰ ਆਪਣੇ ਬੀਰਾਂ ਨੂੰ ਯਾਦ ਕੀਤਾ।

ਅਰ ਸੈਦ ਗੁਲਾਮ ਸੁ ਪੀਰ, ਕਲਾਮ
ਲਲਾਮ ਪਢੀ ਬਲਵਾਰ ਤਰੇ[1] ॥੫੧॥

[1]ਅਤੇ ਸੈਦ ਗ਼ੁਲਾਮ ਪੀਰ ਨੇ (ਲਲਾਮ) ਸੁੰਦਰ ਤੇ (ਬਲਾਵਰ ਤਰੇ) ਬਹੁਤੇ ਬਲ ਵਾਲੀ ਕਲਾਮ ਪੜ੍ਹੀ।

ਭੁਜੰਗ ਪ੍ਰਯਾਤ ਛੰਦ:

ਮਹਾਂ ਮਾਰ ਮੱਚੀ, ਤਹਾਂ ਆਨ ਭਾਰੀ।
ਦੁਹੂੰ ਓਰ ਤੈ, ਪੀਰ ਰਾਖੇ ਉਦਾਰੀ[1]।

[1]ਏਧਰੋਂ ਬੰਦਾ ਪੀਰ ਤੇ ਓਧਰੋਂ ਸੈਦ ਗ਼ੁਲਾਮ ਪੀਰ ਦੋਹੀ ਪਾਸੀਂ ਆਪਣੀਆਂ ਫ਼ੌਜਾਂ ਦੇ ਚੰਗੇਰਾਖੇ ਹਨ।

ਹਥਾ ਵੱਥ ਹੋਏ, ਕੁਟਾ ਕੁੱਟ ਹੋਈ[1]।

[1]ਹਥੋ-ਪਾਈ ਹੋ ਪਏ ਤੇ ਇਕ ਦੂਜੇ ਨੂੰ ਕੁੱਟਣ ਲੱਗ ਪਏ।

ਨਹੀਂ ਚਾਹਿ ਪੇਛਾਹਿਂ ਕੋ ਪੈਰ[1] ਕੋਈ ॥੫੨॥

[1]ਪੈਰ ਪਿਛੇ ਪਾਉਣਾ।

ਫਤੇ ਸਿੰਘ ਲੈ ਕੈ ਘਨੇ ਸਿੰਘ ਸੰਗੈਂ।
ਪੁਗਯੋ[1] ਆਇ ਤੌਂ ਲੌਂ, ਕਹੀਂ ਸੇ ਉਮੰਗੈਂ[2]।

[1]ਪਹੁੰਚ ਗਿਆ। [2]ਕਿਸੇ ਥਾਂ ਤੋਂ।

ਗਯੋ ਬਾਜ ਸਿੰਘੰ, ਤਬੈ ਹੀ ਸਰੂੰਦੋਂ[1]।

[1]ਸਰਹੰਦ ਤੋਂ।

ਲਏ ਬੀਰ ਬਾਂਕੇ, ਲਰਾਕੇ ਬੁਲੰਦੋ ॥੫੩॥
ਇਸੀ ਤੌਰ ਔਰੈਂ, ਘਨੇ ਸਿੰਘ ਆਏ।
ਭਯੋ ਮੋਦ ਬੰਦਾ, ਲਰਯੋ ਜ਼ੋਰ ਲਾਏ।

ਮਚ੍ਯੋ ਜੰਗ ਗਾਢਾ, ਪੁਨਾ ਸੋ ਮਹਾਂਈ।
ਮਰੇ ਜ੍ਵਾਨ ਘੋੜੇ, ਨ ਥੋੜੇ ਤਹਾਂਈ ॥੫੪॥
ਤਬੈ ਤੇਗ ਸਿੰਘਾਨ ਭੀ ਐਸ ਬਾਹੀ।
ਬਢੈਂ ਪੁੰਜ ਬਾਢੀ, ਮਨੋ ਬਾਢ ਚਾਹੀ[1]।

[1]ਬਹੁਤੇ ਤਰਖਾਣ ਜਾਣੋ ਉਤਸ਼ਾਹ ਨਾਲ (ਬਾਢ) ਲੱਕੜਾਂ ਵਢਦੇ ਹਨ।

ਮਰ੍ਯੋ ਖਾਨ ਮੁਕੇਰੀਆਂ ਕੇਰ ਬਾਂਕੋ।
ਹਰ੍ਯੋ ਥਾ ਫਤੇ ਸਿੰਘ ਨੈ ਧਾਇ ਤਾਂ ਕੋ ॥੫੫॥
ਮਰ੍ਯੋ ਔਰ ਦੇਲਾਵਰੈਂ ਖਾਨ ਤਜੋਂ ਹੀ।
ਚਹ੍ਯੋ ਫੇਰ ਬੰਦੇ ਹਲੈ ਜੰਗ ਕ੍ਯੋਂ ਹੀ[1]।

[1]ਕਿਵੇਂ ਨਾ ਕਿਵੇਂ ਜੰਗ ਹਿੱਲ ਜਾਵੇ।

ਕਰੰ ਲੈ ਕੁਵੰਡੰ ਤਚੇ ਤੀਰ ਬੇਸੈ[1]।

[1]ਹੱਥ 'ਚ ਧਨੁੱਸ਼ ਲੈਕੇ ਚੰਗੇ ਤੀਰ ਛੱਡੇ।

ਹੱਲਾ ਭੀ ਕਰਾਯੋ ਦਲੰ ਹੇਤ ਏਸੈ[1] ॥੫੬॥

[1]ਏਸੇ ਵਾਸਤੇ ਦਲ ਦਾ ਵੀ ਹੱਲਾ ਕਰਵਾਇਆ।

ਨਹੀਂ ਜੌ ਹੱਲੇ ਪੈਰ ਤੁਰਕਾਨ ਕੇਰੇ।
ਤਬੈ ਬੀਰ ਬੰਦੇ ਨਿਜੰ ਹੈਂ ਪਰੇਰੇ।
ਤਿਨੈਂ ਆਨਿ ਭੈਆਨਕੈ ਰੂਪ ਧਾਰੇ।
ਲਖ੍ਯੋ ਸੈਦ ਖਾਂ ਨੈਂ ਉਤੈ ਪੀਰ ਭਾਰੇ[1] ॥੫੭॥

[1]ਉਧਰ ਵੱਡੇ ਪੀਰ ਸੈਦ ਖ਼ਾਂ ਨੇ ਜਾਣ ਲਿਆ।

ਨਿਜੰ ਬੋਲਿ ਮੋਵੱਕਲੈਂ ਕੋ[1] ਤਬੈ ਹੀ।

[1]ਆਪਣੇ ਬੀਰਾਂ ਨੂੰ।

ਦਏ ਫੇਰ ਪੀਛੈ ਬੰਦੇ ਕੇ ਸਭੈ ਹੀ[1]।

[1]ਬੰਦੇ ਦੇ ਸਾਰੇ ਬੀਰ ਪਿੱਛੇ ਮੋੜ ਦਿੱਤੇ।

ਤਬੈ ਕੋਪ ਬੰਦੇ, ਲਯੋ ਤੀਰ ਹਾਥੰ।
ਗੁਰੂ ਜੋ ਦਯੋ ਥਾ ਯੁਤੈ ਮੰਤ੍ਰ ਨਾਥੰ[1] ॥੫੮॥

[1]ਮੂਲ-ਮੰਤ੍ਰ ਸਹਿਤ।

ਖਰੇ ਹੋਇ ਊਚੇ, ਜਬੇ ਸੋਇ ਛੋਰ੍ਯੋ।
ਉਡੀ ਧੂਰਿ ਧਾਰਾ, ਸਮੰ ਮੇਘ ਘੋਰ੍ਯੋ[1]।

[1]ਭਿਆਨਕ ਬੱਦਲ ਵਾਂਗ ਧੂੜ ਦੀ ਧਾਰ ਹੀ ਉੱਠੀ।

ਭਗੇ ਬੀਰ ਤੁਰਕਾਨ ਕੇ ਪੀਰ ਕੇ ਹੀ[1]।

[1]ਤੁਰਕਾਂ ਦੇ ਪੀਰ ਦੇ ਬੀਰ ਵੀ ਭੱਜ ਗਏ।

ਅਲੀ ਸੈਦ ਖਾਂ ਆਦਿ ਥੇ ਪੀਰ ਜੇਹੀ[1] ॥੫੯॥

[1]ਜਿਹੜੇ।

ਭਏ ਸੋ ਹਿਰਾਨੰ ਨਹੀਂ ਪੇਸ਼ ਚਾਲੀ।
ਲਖ੍ਯੋ ਤਾਂਹਿ ਬੰਦਾ ਬਲੀ ਹੈ ਬਿਸਾਲੀ ॥੬੦॥

ਦੋਹਰਾ:

ਬਿਚਲਿ[1] ਮਹਾਨ ਤੁਕਾਨਿ ਤਬਿ,
ਤ੍ਰਾਸ ਮਾਨਿ ਮਨਿ ਭੂਰ।
ਭਾਗ ਚਲੀ ਪਿਖਿ ਸ਼ੱਮਸ ਖਾਂ,
ਝੂਰ ਬਿਸੂਰ ਜਰੂਰ[1] ॥੬੧॥

[1]ਘਬਰਾ ਕੇ।

[1](ਬਿਸੂਰ) ਦੁਖੀ ਹੋ ਕੇ (ਜਰੂਰ) ਬਹੁਤਾ ਝੁਰਿਆ।

ਚੌਪਈ:

ਦੌਰਿ[1] ਪੀਰ ਕੇ ਪਾਸ ਪੁਕਾਰੋ।
ਅਹੋ ਪੀਰ ਜੀ ਹਮੈਂ ਉਬਾਰੋ।
ਕਹ੍ਯੋ ਪੀਰ ਇਕ ਤੁਮੈਂ ਬਚੈਹੈਂ।
ਔਰ ਪੇਸ਼ ਮਮ ਲੇਸ ਨ[1] ਜੈਹੈ ॥੬੨॥

[1]ਦੌੜ ਕੇ।

[1]ਥੋੜੇ ਮਾਤ੍ਰ ਵੀ।

ਬੰਦੇ ਦੋਇ ਬਾਰ ਨਿਜ ਬੀਰ।
ਪ੍ਰੇਰੇ, ਸੋ ਰੋਕੇ ਮੈਂ ਧੀਰ।

ਅਬਿ ਜੋ ਤੀਰ ਏਕ ਇਨ ਛੋਰਾ।
ਤਿਸ ਆਗੇ ਮਮ ਚਲੈ ਨ ਜੋਰਾ ॥੬੩॥
ਸ਼ੱਮਸ ਖਾਨ ਪੀਰ ਕੋ ਲੈ ਕੈ।
ਧਸਯੋ ਗਢੀ ਨਿਜ ਮੈਂ ਤਬਿ ਧੈ ਕੈ।
ਇਤ ਸਭਿ ਸਿੰਘਨਿ ਹੱਲਾ ਕਰਿ ਕੈ।
ਹਤੇ ਤੁਰਕ ਬਹੁਤੇ ਬਲ ਧਰਿ ਕੈ ॥੬੪॥
ਫਿਰ ਬੰਦੇ ਬਹੁ ਬੀਰ* ਪਰੇਰੇ।
ਸੋ ਸਰੂਪ ਬਨਿ ਸਿੰਘਨਿ ਬਧੇਰੇ।
ਲਗੇ ਮਗਰ ਸੱਤ੍ਰਨ[1] ਕੇ ਧਾਈ।
ਭਯਾਨਕ ਰੂਪ ਦਿਖਾਇ ਮਹਾਂਈ ॥੬੫॥
ਇਕ ਇਕ ਸਿੰਘ ਕੇ ਆਗੇ ਸੱਤ੍ਰ।
ਸੌ ਸੌ ਭਾਗਯੋ ਜਾਤ ਅਵੱਤ੍ਰ[1]।
ਪੰਛੀ ਜੈਸ ਬਾਜ ਕੇ ਆਗੇ।
ਬਕਰੀ ਬ੍ਰਿੰਦ ਬਿਰਕ[1] ਤੈ ਭਾਗੇ ॥੬੬॥
ਚੂਤੜ ਪੀਠ ਕਟਾ ਸਭਿ ਗਏ।
ਕਾਯਰ ਸੂਰ ਏਕ ਸੇ ਭਏ।
ਰਣ ਮੈਂ ਰਹੇ ਹਜ਼ਾਰੋਂ ਪਰੇ।
ਜੋ ਜ਼ਖਮੀ ਥੇ ਸੋ ਭੀ ਮਰੇ ॥੬੭॥
ਸਿੱਖ ਸ਼ਹੀਦ ਭਏ ਤਹਿਂ ਜੇਤੇ।
ਬੰਦੇ ਚਾਇ ਫੁਕਾਏ[1] ਤੇਤੇ।
ਜ਼ਖਮੀ ਲੀਨੇ ਸੰਗ ਚੁਕਾਏ।
ਰਾਹੋਂ[1] ਬੰਦਾ ਥਿਰਯੋ ਜਾਏ ॥੬੮॥
ਤੁਰਕਨ ਕੇ ਘਰ ਸਜਾਪੇ ਪਰੇ।
ਰਸ ਕਰੁਣਾ[1] ਛਾਯੋ ਘਰ ਘਰੇ।
ਤੁਰਕ ਦੁਆਬੀਅਨ ਕਸਮੈਂ ਪਾਈ।
ਸਿੰਘਨ ਸੋਂ ਨਹਿਂ ਲਰੈਂ ਕਦਾਈ ॥੬੯॥
ਸੱਤ੍ਰਾਂ ਸੈ ਸਤਾਹਟੇ ਮਾਹੋਂ।
ਭਈ ਗਾਥ ਯਹਿ ਸਭੈ ਲਖਾਹੋ[1]।
ਦੂਾਬਾ ਜੀਤਨ ਜੰਗ ਪ੍ਰਸੰਗੈਂ।
ਗਾਇ ਧਜਾਇ ਇਤਿ ਭਯੋ ਸੁਰੰਗੈਂ[1] ॥੭੦॥

ਇਤਿ ਸ੍ਰੀ ਗੁਰੁ ਪੰਥ ਪ੍ਰਕਾਸ਼ ਗ੍ਰੰਥੇ ਉੱਤ੍ਰਾਰਧੇ ਗਯਾਨ ਸਿੰਘ ਵਿਰਚਿਤੇ 'ਦੁਾਬਾ ਜੀਤਨ, ਬਿਜਵਾੜੇ ਕੋ ਜੰਗ' ਪ੍ਰਸੰਗ ਬਰਨਨੰ ਨਾਮ ਅਸ਼ਟਮੋਂ ਬਿਸ੍ਰਾਮ ॥੮॥

*ਮੂਲ 'ਚ ਪਾਠ ਪੀਰ ਸੀ, ਜੋ ਅਸ਼ੁੱਧ ਜਾਪਦਾ ਹੈ।
[1]ਵੈਰੀ।
[1]ਉਲਟੇ ਭਾਵ ਪਿੱਛੇ ਨੂੰ।
[1]ਬਘਿਆੜ।
[1]ਚੁੱਕ ਕੇ ਸਸਕਾਰ ਕਰਵਾ ਦਿੱਤਾ।
[1]ਪਿੰਡ।
[1]ਰੋਣਾ ਪਿੱਟਣਾ।
[1]ਜਾਣੋ।
[1]ਚੰਗੇਰੰਗ ਵਿੱਚ ਧਿਆਇ ਸਮਾਪਤ ਹੋ ਗਿਆ।

## ੯. {ਪਹਾੜੀਰਾਜਿਆਂ ਉੱਪਰ ਫਤਹ ਪਾਉਣੀ}

ਦੋਹਰਾ:

ਗੁਰੁ ਅਰਜਨ ਅਰਜਨ ਤਰੂ,
ਅਰਜ਼ ਨ ਤੂਲ ਜਿਨਾਨ[1]।

[1]ਸ੍ਰੀ ਗੁਰੂ ਅਰਜਨ ਦੇਵ ਜੀ (ਅਰਜਨ ਤਰੂ) ਕਲਪ ਬ੍ਰਿੱਛ ਵਾਂਗ (ਕਾਮਨਾ ਪੂਰੀਆਂ ਕਰਨ ਵਾਲੇ) ਹਨ ਜਿਨ੍ਹਾਂ ਦੇ ਸਰੂਪ ਦੀ (ਅਰਜ਼) ਚੌੜਾਈ ਤੇ (ਤੂਲ) ਲੰਬਾਈ (ਜਾਣੀ) (ਨ) ਨਹੀਂ (ਜਾਂਦੀ)।

ਅਰਜਨ ਜਸ ਅਰਜਨ ਕਰਜੋ,
ਅਰਜਨ ਸ੍ਵਾਮਿ ਸਮਾਨ[1] ॥੧॥

[1]ਜਿਨ੍ਹਾਂ ਨੇ ਅਰਜਨ ਦੇ ਸੁਆਮੀ (ਕ੍ਰਿਸ਼ਨ) ਵਾਂਗ ਸੰਸਾਰ ਵਿੱਚ (ਅਰਜਨ) ਉੱਜਲ ਜਸ (ਅਰਜਨ) ਖੱਟਿਆ ਹੈ।

ਅਰਿਜਨ ਅਰਜਨ ਨਿਜ ਪਰੈਂ,
ਸੁਨ ਅਰਜਨ ਸਭਿ ਕਾਂਹਿ[1]।

[1](ਅਰਿਜਨ) ਵੈਰੀ ਜਨਾਂ (ਅਰਜਨ) ਅਤੇ ਦਾਸਾਂ, ਆਪਣਿਆਂ ਤੇ ਪਰਾਇਆਂ ਸਭ ਕਿਸੇ ਦੀਆਂ (ਅਰਜਨ) ਬੇਨਤੀਆਂ ਸੁਣਕੇ।

ਹਰਿ ਜਨ ਕਰ ਹੈ ਅਰਜਨੈਂ,
ਕਰਿ ਬੰਦਨ ਅਬਿ ਤਾਂਹਿ[1] ॥੨॥

[1](ਅਰਜਨੈ) ਸ਼ੁਧ ਅੰਤਹ-ਕਰਨ ਵਾਲਿਆਂ ਨੂੰ (ਹਰ ਜਨ) ਵਾਹਿਗੁਰੂ ਦੇ ਭਗਤ ਬਣਾ ਦੇਂਦੇ ਹਨ। ਹੁਣ ਤਿਨ੍ਹਾਂ (ਸ੍ਰੀ ਗੁਰੂ ਅਰਜਨ ਦੇਵ ਜੀ ਨੂੰ) ਨਮਸ਼ਕਾਰ ਕਰਦਾ ਹਾਂ।

ਰਾਹੋਂ ਤੈ ਚਲ ਕੈ ਤਬੈ,
ਕੀਰਤ ਪੁਰਿ ਮੈਂ ਜਾਇ।
ਗੁਰੁਦ੍ਵਾਰੇ ਪੂਜੇ ਭਲੈ,
ਬੰਦੇ ਸਹਿ ਸਿੰਘਾਇਂ[1] ॥੩॥

[1]ਸਿੰਘਾਂ ਸਮੇਤ।

ਰੋਪੜ ਲੌਂ ਸਭਿ ਦੇਸ ਕੇ,
ਲੋਗ ਮਿਲੇ ਤਬਿ ਆਇ।
ਨਾਲਾਗੜ੍ਹੀਆ ਭੂਪ ਭੀ,
ਸੁਨਿ ਮਹਿਮਾ ਅਧਿਕਾਇ ॥੪॥
ਆਯੋ ਬੰਦੇ ਢਿਗ ਤਬੈ,
ਦੈ ਨਜ਼ਰਾਨਾਂ ਭੂਰ[1]।
ਮੇਲ ਕਰਜੋ ਡਰ ਧਾਰਿ ਮਨ,
ਮੇਲਜੋ ਪੰਥ ਜ਼ਰੂਰ ॥੫॥

[1]ਬਹੁਤਾ।

ਨਿਸ਼ਾਨੀ ਛੰਦ:

ਇਕ ਦਿਨ ਕੀਰਤ ਪੁਰਿ ਵਿਖੇ,
ਬੰਦਾ ਥਾ ਬੈਠਾ।
ਲਗਜੋ ਦਿਵਾਨ ਮਹਾਨ ਹੀ,
ਸਿੰਘਨ ਕਾ ਤੈਠਾ[1]।

[1]ਤਿਸ ਥਾਂ।

ਸਭਿ ਸਿੰਘਨ ਕੇ ਮੱਧ ਮੈਂ, ਸੋਹਿਤ ਇਮ ਬੰਦਾ।
ਜਜੋਂ ਉਡਗਨ ਗਨ ਕੇ ਵਿਖੇ[1], ਪਰਕਾਸ਼ਤ ਚੰਦਾ ॥੬॥

[1]ਸਮੂੰਹ ਸਤਾਰਿਆਂ ਦੇ ਇਕੱਠ ਵਿੱਚ।

ਸੋਢੀਰਾਇ ਗੁਲਾਬ* ਥਾ, ਆਨੰਦ ਪੁਰਿ ਮਾਂਹੀਂ।

*ਕਵੀ ਜੀ ਰਚਿਤ ਉਹ ਕਥਾ ਜਿਸ ਵਿਚ ਗੁਲਾਬ ਰਾਇ ਦੀ ਵਾਰਤਾ ਸੀ, ਅਸਾਂ ਨੂੰ ਪ੍ਰਾਪਤ ਨਹੀਂ ਹੋ ਸਕੀ, ਕਿਉਂਕਿ ਲਾਹੌਰ ਐਡੀਸ਼ਨ 'ਚ ਛਪਿਆ ਪੂਰਬਾਰਧ ਦਾ ਕੁਝ ਹਿੱਸਾ ਘਸੀਟਾ ਸਿੰਘ ਕਵੀਸ਼ਰ ਲਾਹੌਰ ਦੀ ਰਚਨਾ ਹੈ, ਜਿਸ ਨੂੰ ਅਸਾਂ ਛੱਡ ਦਿੱਤਾ ਹੈ ਤੇ ਉਸ ਦੀ ਥਾਂ ਅੰਮ੍ਰਿਤਸਰ ਐਡੀਸ਼ਨ

ਦਾ ਹਿੱਸਾ ਛਾਪ ਦਿੱਤਾ ਹੈ, ਜਿਸ ਵਿੱਚ ਗੁਲਾਬ ਰਾਇ ਦਾ ਜ਼ਿਕਰ ਨਹੀਂ ਆਇਆ। ਇਹ ਸੋਢੀ ਗੁਲਾਬ ਰਾਇ ਸੂਰਜ ਮੱਲ ਦਾ ਪੋਤਾ, ਦੀਪ ਚੰਦ ਦਾ ਪੁੱਤਰ, ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਪੜੋਤਾ ਸ਼ਯਾਮ ਦਾਸ ਜੀ ਦਾ ਭਾਈ ਸੀ। ਇਹ ਦੋਵੇਂ ਭਰਾ ਗੁਰੂ ਕਲਗੀਧਰ ਜੀ ਤੋਂ ਅੰਮ੍ਰਿਤ ਛਕ ਕੇ ਸਿੰਘ ਸਜ ਗਏ ਸਨ ਤੇ ਨਾਮ ਗੁਲਾਬ ਸਿੰਘ ਤੇ ਸ਼ਯਾਮ ਸਿੰਘ ਹੋ ਗਏ ਸਨ। ਗੁਲਾਬ ਸਿੰਘ ਦੀ ਅਗੋਂ ਵੰਸ਼ ਨਹੀਂ ਚਲੀ। ਸ੍ਰੀ ਅਨੰਦਪੁਰ ਸਾਹਿਬ ਦੇ ਸੋਢੀ ਸਾਹਿਬਾਨ ਸ਼ਯਾਮ ਸਿੰਘ ਜੀ ਦੀ ਉਲਾਦ ਹਨ।

ਲੇਵਤ ਪੂਜਾ ਸਿੱਖਨ ਤੈ, ਸੋ ਗੁਰੂ ਸਦਾਹੀ[1]।
[1]ਉਹ (ਆਪਣੇ ਆਪ ਨੂੰ) ਗੁਰੂ ਸਦਾਉਂਦਾ ਸੀ।
ਦਸਮ ਗੁਰੂ ਕੀ ਗਾਥ ਮੈਂ, ਗਾਥਾ ਜਿਹ ਗਾਈ।
ਗੁਰੂ ਸੌਂਪ ਸੇਵਾ ਗਏ, ਜਿਸ ਸਾਧੂ ਤਾਂਈਂ ॥੭॥
ਤਿਸ ਕੋ ਮਾਰ ਨਿਕਾਰਯੋ, ਥਾਰਾਇ ਗੁਲਾਬੈਂ।
ਬੰਦੇ ਢਿਗ ਤਿਸੁ ਸਾਧੁ ਨੈ, ਤਬਿ ਆਇ ਸ਼ਿਤਾਬੈਂ[1]।
[1]ਛੇਤੀ।
ਦੁਖੀ ਹੋਇ ਕੈ ਆਪਨਾ, ਇਮ ਹਾਲ ਸੁਨਾਯੋ।
ਗੁਰੂ ਸੌਂਪ ਗੇ ਥੇ ਮੁਝੈ, ਸੇਵਾ ਤਿਸ ਥਾਯੋ ॥੮॥
ਜਬਰਨ ਰਾਯ ਗੁਲਾਬ ਨੈ, ਮੁਝ ਤੈ ਸੋ ਛੀਨੀ।
ਗੁਰੁ ਸੰਗਤ ਤੈ ਲੇਤ ਹੈ, ਸੋ ਪੂਜਾ ਪੀਨੀ[1]।
[1]ਬਹੁਤੀ।
ਸੋ ਗਾਦੀ ਹੈ ਪੰਥ ਕੀ, ਦਸਮੇਂ ਗੁਰੁ ਦੀਨੀ।
ਸੋਢੀ ਕਾ ਨਹਿ ਹੱਕ ਹੈ, ਤੁਮਹੂੰ ਲਿਹੁ ਚੀਨੀ[1] ॥੯॥
[1]ਜਾਣ ਲਉ।
ਇਹੁ ਸੁਨਿ ਬੰਦੇ ਸਿੰਘਨ ਕੋ, ਬੂਝਯੋ ਕਯਾ ਥਾਏ[1]।
[1]ਹੁਣ ਕੀ ਹੋਵੇ।
ਕਹਯੋ ਪੰਥ ਸੋ ਠੀਕ ਹੈ, ਜੋ ਤੁਮ ਕੋ ਭਾਏ।
ਬਚਨ ਕੀਨ ਥਾ ਜੋ ਗੁਰੂ, ਸੋਢੀ ਤਿਸ ਤਾਂਈਂ।
ਸੋ ਸਭਿ ਗਾਥਾ ਸੁਨਿ ਬੰਦੇ, ਪੁਨ ਐਸ ਸੁਨਾਈ ॥੧੦॥
ਆਯੂ[1] ਚਾਰ ਕੁ ਸਾਲ ਕੀ, ਸੋਢੀ ਕੀ ਰਹਿ ਹੈ।
[1]ਉਮਰ।
ਫਿਰ ਤਿਸ ਕੀ ਸੰਤਤਿ[1] ਮਰੈ, ਜੋ ਗਾਦੀ ਬਹਿ ਹੈ।
[1]ਉਲਾਦ।
ਆਖਰ ਵਸਤੁ ਪੰਥ ਕੀ, ਪੰਥੈਂ ਢਿਗ ਐਹੈ।
ਸਬਰ ਧਰਮ ਹੈ ਸੰਤ ਕਾ, ਸੋ ਕਰੋ ਤੁਮੈਹੈ ॥੧੧॥
ਇਹੁ ਸੁਨਿ ਸਾਧੁ ਗੁਰਬਖਸ਼ ਜੀ, ਨਿਜ ਡੇਰੇ ਗੱਯੋ।
ਬੰਦੇ ਜੈਸ ਬਖਾਨਯੋ, ਤੈਸੋ ਫਿਰ ਥੱਯੋ[1]।
[1]ਹੋਇਆ।
ਗੁਜਰਯੋ ਜਬੈ ਗੁਲਾਬਰਾ, ਤਿਸ ਕੇ ਸੁਤ ਚਾਰੇ।
ਬਾਰੀ ਬਾਰੀ ਬੈਠ ਕੇ, ਗਾਦੀ ਪਰ ਸਾਰੇ ॥੧੨॥
ਥੋਰੇ ਹੀ ਅਰਸੇ ਵਿਖੇ[1], ਮਰਿ ਮਰਿ ਗੁਰੁ ਪੁਰਿ ਗੇ।
[1]ਸਮੇਂ ਵਿਚ।
ਸੰਤਤਿ ਨਹਿੰ ਤਿਨ ਕੀ ਰਹੀ, ਔਤਰ ਹੀ[1] ਤੁਰ ਗੇ।
[1]ਬੇ-ਉਲਾਦੇ।
ਗੁਰਦ੍ਵਾਰਨ ਕੀ ਸੇਵ ਤੋ, ਫਿਰ ਪੰਥ ਸੰਭਾਰੀ।
ਬਚਨ ਬੰਦੇ ਕਾ ਸਤ ਥਯੋ, ਸਭਿ ਲੇਹੁ ਨਿਹਾਰੀ ॥੧੩॥
ਪੁਨ ਇਕ ਦਿਵਸ ਸਰ੍ਹੰਦ ਤੈ, ਆਲੀ ਸਿੰਘ ਆਯੋ।
ਫਤੇ ਗਜਾਈ ਪੰਥ ਕੋ, ਪੁਨ ਮਾਥ ਝੁਕਾਯੋ।
ਬੰਦੇ ਕੈ ਢਿਗ ਜਾਇ ਕੈ, ਚਰਨੀਂ ਕਰ[1] ਲਾਯੋ।
[1]ਹੱਥ।
ਬੰਦੇ ਨੈ ਤਿਸ ਕੋ ਤਬੈ, ਨਿਜ ਪਾਸ ਬਿਠਾਯੋ ॥੧੪॥

ਬਾਤੈਂ ਕਰਿ ਬਿਵਹਾਰ ਕੀ, ਦੁਹਿ ਦਿਸ ਤੈ ਸਭਿ ਹੀ।
ਫਿਰ ਬੰਦੇ ਨੈ ਤਾਂਹਿ ਕੋ, ਯੌਂ ਭਾਖਯੋ ਤਬਿ ਹੀ।
ਸੁਨ ਆਲੀ ਸਿੰਘ ਬਾਤ ਮੈਂ, ਇਕ ਤੁਝੈ ਸੁਨੈਹੋਂ।
ਭਾਵੀ ਆਈ ਤੋਹਿ ਪੈ, ਅਬਿ ਹੀ ਲਖ ਲੈਹੋ[1] ॥੧੫॥ — [1]ਜਾਣ ਲਉ।
ਸੁਤ ਤੁਮਰੇ ਜੁਗ ਮਰੈਂਗੇ[1], ਦਿਨ ਬੀਤੇ ਬਾਈ। — [1]ਦੋ ਪੁੱਤਰ ਮਰਨਗੇ।
ਇਕ ਸਿਰਿ ਗੋਲੀ ਲਾਗ ਹੈ, ਇਕ ਮਰੈ ਗਿਰਾਈ[1]। — [1]ਡਿੱਗ ਕੇ।
ਸੁਨ ਆਲੀ ਹਰਿ ਯੌਂ ਕਹਯੋ, ਜੋ ਆਗਜਾ ਗੁਰੁ ਕੀ।
ਵਰਤੈਗੀ ਸੋ ਤੈਸ ਹੀ, ਨਹਿਂ ਮਿਟ ਹੈ ਧੁਰ ਕੀ ॥੧੬॥
ਆਲੀ ਸਿੰਘ ਲੈ ਆਗਜਾ, ਪੁਨ ਸਰਹੰਦ ਆਯੋ।
ਸਿੰਘ ਖਾਕ ਤੋਦੇ ਲਗੇ[1], ਕਰਨੈ ਸਮੁਦਾਯੋ। — [1]ਮਿੱਟੀ ਦੇ ਢੇਰ 'ਚ ਨਿਸ਼ਾਨੇ ਲਾਉਣ ਲੱਗੇ।
ਘੋੜੀ ਛੇੜਿ ਇਕ ਸਿੰਘ ਨੈ, ਜਬਿ ਤੁਪਕ ਸੰਧਾਈ[1]। — [1]ਬੰਦੂਕ ਸਿੰਨ੍ਹੀ।
ਘੋੜੀ ਨੇ ਚਿਰਕੀ[1] ਖਈ, ਕਲ[2] ਗਈ ਦਬਾਈ ॥੧੭॥ — [1]ਭੁਆਟਣੀ। [2]ਬੰਦੂਕ ਦਾ ਘੋੜਾ।
ਆਲੀ ਸਿੰਘ ਕਾ ਸੁਤ ਹੁਤੋ, ਖਾਨੂੰ ਸਿੰਘ ਵੱਡਾ।
ਲੋਗਨ ਮੈਂ ਸੋ ਖੜਾ ਥਾ, ਨੇਹਾਰਤ ਅੱਡਾ[1]। — [1]ਅੱਡੇ ਵਿੱਚ ਦੇਖਦਾ ਸੀ। (ਅੱਡਾ=ਦੇਖਣ ਲਈ ਆਦਮੀਆਂ ਦੇ ਖੜ੍ਹਨ ਦੀ ਥਾਂ।)
ਗੋਲੀ ਛੁਟ ਕੈ ਤਹਾਂ ਤੈ, ਤਿਸ ਕੇ ਸਿਰ ਲਾਗੀ।
ਫੌਰਨ ਧਰ ਪਰ ਗਿਰ ਮਰਯੋ, ਸੁਨ ਗਾਥਾ ਆਗੀ[1] ॥੧੮॥ — [1]ਅਗਲੀ ਕਥਾ।
ਨਾਨੂੰ ਸਿੰਘ ਫਿਰ ਉਸੀ ਦਿਨ, ਗਿਰ ਕੋਠੇ ਪਰ ਤੈ[1]। — [1]ਉਪਰੋਂ।
ਮਰਯੋ ਦੇਰ ਬਿਨ ਹੁਕਮ ਯਹਿ, ਵਰਤਯੋ ਸਭਿ ਕਰਤੈ[1]। — [1]ਕਰਤਾਰ ਦਾ।
ਦਿਨ ਦ੍ਵੈ ਬਿਸੰਤ ਹੀ ਹੁਤੋ[1] ਜੋ ਬੰਦੇ ਭਾਖਯੋ[2]। — [1]ਬਾਈਵਾਂ ਹੀ ਦਿਨ ਸੀ। [2]ਕਿਹਾ ਸੀ।
ਲੋਗ ਲਗੇ ਬਹੁ ਕਲਪਨੇ, ਆਲੀ ਸਿੰਘ ਆਖਯੋ ॥੧੯॥
ਇਸ ਹੀ ਬਿਧਿ ਮਮ ਸੁਤਨ ਕੀ, ਥੀ ਮ੍ਰਿਤੂ ਠੀਕੈ।
ਸ਼ੋਕ ਕਰੇ ਕਜਾ ਹੋਇਗਾ, ਜਾਨਯੋ ਹਮ ਨੀਕੈ।
ਜੰਮਣ ਮਰਣਾ ਹੁਕਮ ਹੈ, ਯਹਿ ਸਾਹਿਬ ਕੇਰਾ।
ਗੁਰੂ ਗ੍ਰੰਥ ਮੈਂ ਬਹੁ ਜਗ੍ਹਾ, ਸਤਿਗੁਰ ਨੈ ਟੇਰਾ[1] ॥੨੦॥ — [1]ਕਿਹਾ ਹੈ।
ਇਤਜਾਦਿਕ ਬਹੁ ਬਚਨ ਕਹਿ, ਦਿਲ ਸਭਿਨਿ ਧਰਾਯੋ।
ਕੇਤਿਕ ਦਿਨ ਫਿਰ ਪਾਇ ਕੈ, ਬੰਦੇ ਢਿਗ ਆਯੋ।
ਪਰਖਨ ਹਿਤ ਬੰਦੇ ਕਹਯੋ, ਜਿਸ ਸਿਖ ਸੁਤ ਤੇਰੋ।
ਮਾਰਯੋ, ਤਿਸ ਕੋ ਸਜ਼ਾ ਮੈਂ ਦੈਹੋਂ, ਤੁਮ ਟੇਰੋ[1] ॥੨੧॥ — [1]ਕਹੋ।
ਆਲੀ ਸਿੰਘ ਕਰ ਜੋਰ ਕੈ, ਫਿਰ ਐਸੇ ਰਰਯੋ[1]। — [1]ਕਿਹਾ।
ਮਾਰਯੋ ਸੋ ਕਿਸਹੂੰ ਨਹੀਂ, ਨਿਜ ਆਈ ਮਰਯੋ।
ਪਿਖਿ ਨਿਸਚਾ ਭਲ ਸਿੱਖ ਕਾ, ਖੁਸ਼ਿ ਹ੍ਵੈ ਤਬਿ ਬੰਦੇ।
ਕਹਯੋ ਔਰ ਸੁਤ ਹੋਹਿੰਗੇ, ਤੁਮ ਦੋਇ ਅਮੰਦੇ[1] ॥੨੨॥ — [1]ਬਿਨਾਂ ਦੇਰੀ ਤੋਂ।
ਸਮਾਂ ਪਾਇ ਫਿਰ ਤਾਂਹਿ ਕੇ, ਘਰ ਦੁਇ ਸੁਤ ਹੋਏ।
ਬਚਨ ਸਾਧੁ ਕਾ ਕਯੋਂ ਟਲੈ, ਜਾਨਤ ਸਭਿ ਕੋਏ।
ਮਾਹੀ ਸਿੰਘ ਇਕ, ਦੂਸਰਾ ਬੱਲੋ ਸਿੰਘ ਜਾਨੋ।

ਯਹਿ ਸੁਤ ਆਲੀ ਸਿੰਘ ਕੇ, ਪੁਨ ਭਏ ਮਹਾਨੋ ॥੨੩॥
ਨਗਰ ਸਲੌਦੀ ਮੈਂ ਅਹੈ, ਸੰਤਤਿ ਅਬਿ ਤਿਨ ਕੀ।
ਤਵਾਰੀਖ ਮੈਂ* ਗਾਥ ਹੈ, ਬਾਕੀ ਸਭਿ ਜਿਨ ਕੀ।

*ਗਿਆਨੀ ਜੀ ਰਚਿਤ ਤਵਾਰੀਖ਼ ਗੁਰੂ ਖ਼ਾਲਸਾ ਦਾ ਇਹ ਚੌਥਾ ਭਾਗ 'ਸਰਦਾਰ ਖ਼ਾਲਸਾ' ਸੀ, ਜਿਸ ਵਿੱਚ ੩੨੫ ਸਿੱਖ ਸਰਦਾਰਾਂ ਦੇ ਖਾਨਦਾਨਾਂ ਦਾ ਇਤਿਹਾਸ ਸੀ, ਜਿਸਨੂੰ ਤਿਆਰ ਕਰਕੇ ਛਾਪਣ ਲਈ ਗਿਆਨੀ ਜੀ ਨੇ ਖ਼ਾਲਸਾ ਟ੍ਰੈਕਟ ਸੁਸਾਇਟੀ ਅੰਮ੍ਰਿਤਸਰ ਨੂੰ ਦਿੱਤਾ ਸੀ ਪਰ ਉਨ੍ਹਾਂ ਉਸ ਭਾਗ ਨੂੰ ਨਾ ਛਾਪਿਆ ਤੇ ਨਾ ਗਿਆਨੀ ਜੀ ਨੂੰ ਵਾਪਸ ਦਿੱਤਾ। ਹੁਣ ਤੱਕ ਉਸਦੀ ਕੋਈ ਉੱਘ ਸੁੱਘ ਨਹੀਂ ਨਿਕਲੀ ਕਿ ਉਹ ਹੁਣ ਕਿਤੇ ਹੈ ਵੀ ਕਿ ਨਹੀਂ।

ਦੀਪ ਸਿੰਘ ਇਕ ਸਿੰਘ ਥਾ, ਪੁਨ ਬੰਦੇ ਪਾਸੈਂ।
ਪੰਥ ਤਾਂਹਿ ਕੋ ਕਹਤ ਥਾ ਸ਼ਾਹੀਦ ਬਿਲਾਸੈਂ[1] ॥੨੪॥ [1]ਹਾਸੇ ਨਾਲ।
ਇਕ ਪਹਾੜ ਕੇ ਬਿਰਛ ਕੀ, ਤਿਨ ਦਾਤਣ ਕੀਨੀ।
ਦਾਂਤ ਜਾੜ੍ਹ ਤਿਸ ਕੇ ਝੜੇ, ਹਾਸੀ ਭਈ ਪੀਨੀ[1]। [1]ਬਹੁਤੀ।
ਇਕ ਦਿਨ, ਬੰਦੇ ਪੈ ਕਿਨੈ ਸਿੱਖਿ, ਚਣੇ ਚਢਾਏ।
ਸੋ ਜਬਿ ਸਭਿ ਕੋ ਬਰਤਗੇ, ਬਹੁ ਸਿੱਖਿ ਇਮ ਗਾਏ ॥੨੫॥
ਜੋ ਸਿੱਖ ਚਣੇ ਨ ਚਾਬ ਹੈ, ਤਿਹ ਦੋਸ਼ ਲਗੈ ਹੈ।
ਬਾਰਿ ਬਾਰਿ ਤਿਹ ਤਰੁ ਪਰੈ, ਚਾਢੈਂ ਉਤਰੈਹੈਂ[1]। [1]ਉਸਨੂੰ ਬਾਰ ਬਾਰ ਦਰੱਖ਼ਤ 'ਤੇ ਚਾੜ੍ਹਾਂਗੇ ਤੇ ਉਤਾਰਾਂਗੇ।
ਦੀਪ ਸਿੰਘ ਕੋ ਸਭੀ ਨੈਂ, ਯੌਂ ਹਾਸੀ ਕੀਨੀ।
ਬੰਦੇ ਤਿਸ ਦਿਸ ਦੇਖ ਕੈ, ਬਾਨੀ ਯੌਂ ਕੀਨੀ ॥੨੬॥
ਚਾਬੋ ਤੁਮੈਂ ਸ਼ਹੀਦ ਜੀ, ਕਿਆ ਛੋਲੇ ਐਹੈਂ।
ਰੋੜ ਕੰਕਰੀ[1] ਤੁਮੈਂ ਤੇ ਚਬਵਾਨੇ ਮੈਂ ਹੈਂ। [1]ਪੱਥਰ ਦੀਆਂ ਛੋਟੀਆਂ ਡਲੀਆਂ।
ਚਨੇ ਜਿਤਿਕ ਅਬਿ ਚਾਬ ਹੈਂ, ਹਤ ਹੈਂ ਤੁਕ ਤਿਤਿਨੇ।
ਦਾਂਤ ਜਾੜ੍ਹ ਤਿਹ ਬੱਜ੍ਰ ਸੇ[1], ਪੈਦਾ ਭਏ ਇਤਨੇ[2] ॥੨੭॥ [1]ਪੱਥਰ ਵਰਗੇ। [2]ਏਨੇ ਭਾਵ ਥੋੜ੍ਹੇ ਹੀ ਚਿਰ ਵਿੱਚ।
ਚਨੇ ਚਬਾਏ ਤਾਂਹਿ ਪਿਖਿ, ਸਿੱਖਾਂ ਹੈਰਾਨੇ।
ਰਘੁਬਰ ਸਰ ਸੇ ਬਰ ਸਹੀ, ਬੰਦੇ ਕੇ ਜਾਨੇ[1]। [1]ਬੰਦੇ ਦੇ ਵਰ, ਰਾਮ ਚੰਦਰ ਦੇ ਤੀਰਾਂ ਵਾਂਗ ਠੀਕ ਜਾਣੇ।
ਦੀਪ ਸਿੰਘ ਨੈ ਤੁਰਕ ਭੀ, ਫਿਰ ਹਤੇ ਅਪਾਰੇ।
ਬਰ ਬੰਦੇ ਕੇ ਫੁਰ ਗਏ, ਬਿਦਤਜੋ ਸੰਸਾਰੇ ॥੨੮॥
ਇਸੀ ਤੌਰ ਇਕ ਔਰ ਭੀ, ਤਿਸ ਠੌਰੈਂ ਥਾਯੋ[1]। [1](ਕੌਤਕ) ਹੋਇਆ।
ਨਾਲਾਗੜ੍ਹੀਆ ਨਿਰਪ ਥਾ, ਮਿਲਨੇ ਹਿਤ ਆਯੋ।
ਬੰਦੇ ਕਾ ਡਰ ਸਭੀ ਕੇ, ਦਿਲ ਮੈਂ ਥਾ ਭਾਰੀ।
ਹਿੰਦੂ ਤੁਰਕ ਅਮੀਰ ਜੇ, ਥੇ ਦੇਸ ਮਝਾਰੀ ॥੨੯॥
ਦੂਤ[1] ਰਹਿਤ ਥੇ ਬਹੁਤ ਕੇ, ਬੰਦੇ ਢਿਗ ਤਾਂਹੀਂ। [1]ਵਕੀਲ, ਹਲਕਾਰੇ।
ਬੰਦੇ ਕੀ ਬਹੁ ਅਜ਼ਮਤੈਂ[1], ਪਿਖਿ ਲਿਖਤ ਰਹਾਂਹੀਂ। [1]ਕਰਾਮਾਤਾਂ।
ਯਾਹੀ ਤੇ ਹਿਤ ਮੇਲ ਕੇ, ਆਯੋ ਨ੍ਰਿਪ ਚਲ ਕੈ।
ਘੋੜਾ ਨਕਦੀ ਨਜ਼ਰ ਦੈ, ਗਿਰਯੋ ਪਗ ਢਲ ਕੈ[1] ॥੩੦॥ [1]ਨਰਮ ਹੋ ਕੇ, ਨੀਵਾਂ ਹੋ ਕੇ।
ਅਭੈ ਦਾਨ[1] ਤਿਸ ਕੋ ਦਯੋ, ਨਿਜ ਦਿਸ ਤੈ ਬੰਦੈ। [1]ਨਿੱਡਰਤਾ ਦਾ ਦਾਨ।
ਕਹਜੋ ਨ੍ਰਿਪਤ ਕੁਛ ਟਹਲ ਭੀ, ਮੁਹਿ ਕਹੋ ਅਮੰਦੈ[1]। [1]ਛੇਤੀ।

ਬੰਦਾ ਸੁਨ ਕੈ ਚੁਪ ਰਹ੍ਯੋ, ਉਨ ਦੁਇ ਤ੍ਰੈ ਬੇਰਾ।
ਬਾਰ ਬਾਰ ਜਬਿ ਭਾਖਯੋ, ਤਬਿ ਬੰਦੇ ਟੇਰਾ ॥੩੧॥
ਹਮ ਕੋ ਅਪਨੇਂ ਧਾਮ ਤੂੰ, ਅਬਿ ਦੇਹੁ ਦਿਖਾਏ।
ਸੁਨਿ ਡਰ ਕੇ ਨ੍ਰਿਪ ਚੁਪ ਰਹ੍ਯੋ, ਮਤੁ ਲੈਹ ਦਬਾਏ।
ਬਿਦਾ ਹੋਇ ਜਬਿ ਘਰ ਗਯੋ, ਨਿਜ ਰਾਣੀ ਪਾਸੈਂ।
ਬੰਦੇ ਕੋ ਬੈਠਾ ਪਿਖ੍ਯੋ, ਕਰਤੋ ਬਹੁ ਹਾਸੈਂ ॥੩੨॥
ਡਰ ਕੈ ਪੀਛੇ ਹਟ ਗਯੋ, ਫਿਰ ਦੂਜੀ ਪਾਸੈਂ।
ਤਿਸ ਢਿਗ ਭੀ ਬੰਦਾ ਪਿਖ੍ਯੋ, ਕਰਤੋ ਬੇਲਾਸੈਂ[1]।
[1]ਬਚਨ ਕਰਦਾ।
ਜਹਾਂ ਜਾਇ ਤਹਿਂ ਹੀ ਪਿਖੈ, ਬੰਦੇ ਕੋ ਠਾਢੋ।
ਪੇਖਿ ਹਿਰਾਨ ਮਹਾਨ ਹ੍ਵੈ, ਅਤਿਸੈ ਡਰ ਬਾਢੋ ॥੩੩॥
ਬੰਦੇ ਕੇ ਪਗ ਆ ਗਹੇ, ਫਿਰ ਸਾਦਕ[1] ਹੋਯੋ।
[1]ਸਿਦਕੀ, ਸ਼ਰਧਾਲੂ।
ਸਰਬ ਸ਼ਕਤਿ ਯੁਤ ਸਿੱਧ ਬਡ, ਬੰਦੇ ਕੋ ਜੋਯੋ[1]।
[1]ਦੇਖਿਆ।
ਔਰ ਰਾਜਿਯੋਂ ਪੈ ਇਹੀ, ਉਨ ਬਾਤ ਪੁਚਾਈ।
ਸੁਨਿ ਸਭਿ ਹੀ ਘਬਰਾ ਗਏ, ਪਰ ਰਹੇ ਦਬਾਈ ॥੩੪॥
ਐਸੀ ਐਸੀ ਅਜ਼ਮਤਾਂ ਬੰਦਾ ਬਹੁ ਲਾਵੈ।
ਨਰ ਨਾਰੀ ਬਹੁ ਦੇਸ ਕੇ, ਬੰਦੇ ਢਿਗ ਆਵੈਂ।
ਦੂਧ ਪੂਤ ਧਨ ਧਾਮ ਲੌਂ, ਬੰਦੇ ਤੈ ਪਾਵੈਂ।
ਦੁਖੀਏ ਦੂਖ ਗਵਾਇ ਕੈ, ਸੁਖੀਏ ਹ੍ਵੈ ਜਾਵੈਂ ॥੩੫॥
ਬਿਦਿਤ ਭਯੋ ਸਭਿ ਦੇਸ ਮੈਂ, ਬੰਦਾ ਵਡ ਪੀਰੈਂ।
ਨਿਸ ਦਿਨ ਬੰਦੇ ਢਿਗ ਰਹੈਂ, ਲਾਗੀ ਬਹੁ ਭੀਰੈਂ ॥੩੬॥

ਕਬਿੱਤ:

ਲਾਇ ਕੈ ਦੀਵਾਨ ਬੰਦੇ ਪੰਥ ਕਾ ਮਹਾਨ ਤਬਿ,
ਕਹ੍ਯੋ ਯੌਂ ਬਖਾਨ ਸੁਨੋਂ ਖਾਲਸਾ ਜੀ ਸਭਿ ਹੀ।
ਕੀਨੇ ਜਿਨ ਛਲ ਬਲ ਤੁਰਕਨ ਕੇ ਲਜਾਏ ਦਲ,
ਗੁਰੂ ਸੰਗ ਲਰੇ ਢਲ[1] ਤਿਨੈ ਸੰਗ ਅਬ ਹੀ[2]।
[1]ਢਲ ਕੇ ਭਾਵ ਇਕੱਠੇ ਹੋ ਕੇ। [2]ਹੁਣੇ ਹੀ ਉਨ੍ਹਾਂ ਨਾਲ (ਚਲ ਕੇ ਲੜੀਏ)।
ਮਾਰ ਕੈ ਪਹਾੜੀਆਂ ਉਜਾੜੀਆਂ ਕਰੈਹੁਂ, ਲੈਹੁਂ
ਬਦਲੇ ਬਠੈਹੁਂ ਰੰਡੀ ਲਾੜੀਆਂ ਕੋ ਜਬਿ ਹੀ[1]।
[1]ਜਦੋਂ ਪਹਾੜੀ ਰਾਜਿਆਂ ਨੂੰ ਮਾਰ ਕੇ ਉਜਾੜ ਕਰ ਦਿਆਂਗਾ, ਬਦਲੇ ਲਵਾਂਗਾ ਤੇ ਉਨ੍ਹਾਂ ਦੀਆਂ (ਲਾੜੀਆਂ) ਇਸਤ੍ਰੀਆਂ ਨੂੰ ਰੰਡੀਆਂ ਬਿਠਾ ਦਿਆਂਗਾ।
ਛਾਡ ਛਲ ਛੰਦਾ ਸੁਖ ਕੰਦਾ ਕੀ ਸੁਗੰਦਾ ਕਰੋਂ,
ਜਾਨੀਓ ਅਮੰਦਾ ਮੋਹਿ ਬੰਦਾ ਗੁਰੂ ਤਬਿ ਹੀ[1] ॥੩੭॥
[1]ਛਲ ਵਲ ਛੱਡ ਕੇ ਪ੍ਰਮੇਸ਼ਰ ਦੀ ਸਹੁੰ ਖਾਂਦਾ ਹਾਂ ਤਦੋਂ ਮੈਨੂੰ ਗੁਰਾਂ ਦਾ (ਅਮੰਦਾ) ਚੰਗਾ ਦਾਸ ਜਾਣਿਆਂ ਜੇ।
ਐਸੇ ਕਹਿ ਬੰਦਾ ਲੈ ਬੁਲੰਦਾ[1] ਦਲ ਸਿੰਘਨ ਕਾ,
[1]ਵੱਡਾ।
ਮਾਰ ਕੈ ਨਗਾਰਾ ਭਾਰਾ ਧਾਰਾਂ ਦਿਸ ਚਰ੍ਯੋ ਹੈ[1]।
[1]ਬਾਈ ਧਾਰਾਂ ਦੀ ਤਰਫ਼।
ਈਸ ਕੋ ਮਨਾਇ ਕੈ ਗਿਰੀਸਨ ਪੈ[1] ਪੀਸ ਦਾਂਤ,
[1]ਪਹਾੜੀ ਰਾਜਿਆਂ ਤੇ।
ਰੀਸ[1] ਬੀਸ ਬਿਸਵੇ ਕਪੀਸ ਰੂਪ ਕਰ੍ਯੋ ਹੈ[2]।
[1]ਗ਼ੁੱਸੇ ਨਾਲ। [2](ਬੀਸ ਬਿਸਵੇ) ਯਕੀਨ ਕਰੋ ਕਿ (ਕਪੀਸ) ਹਨੂਮਾਨ ਦਾ ਹੀ ਰੂਪ ਧਾਰ ਲਿਆ ਹੈ।

ਡੇਰ ਬਿਨ ਡਗਰ ਸਗਰ ਲਖਿ ਜਾਇ ਜਬਿ[1],
ਜੇਜੋ ਨਾਮ ਨਗਰ ਕੇ ਬਗਰ[1] ਉਤਰਯੋ ਹੈ।
ਪਰੀ ਹਾਲ-ਚਾਲ ਤਿਸ ਦੇਸ ਮੈਂ ਬਿਸਾਲ,
ਸੁਨਿ ਬੰਦੇ ਕਾ ਹਵਾਲ ਸਾਲ ਨ੍ਰਿਪਨ ਕੋ ਪਰਯੋ ਹੈ[1] ॥੩੮॥

[1]ਜਦੋਂ ਸਾਰਾਰਸਤਾ ਲੰਘ ਗਿਆ।
[1]ਇਕ ਪਾਸੇ।
[1]ਰਾਜਿਆਂ ਨੂੰ ਦੁੱਖ ਹੋਇਆ।

ਪਾਧਰੀ ਛੰਦ:
ਤਬਿ ਬੰਦੇ ਨੈ ਲਿਖਿ ਪਠਯੋ ਐਸ।
ਕਹਿਲੂਰ ਪਤੀ ਢਿਗ ਤਹਾਂ ਬੈਸ।
ਮੁਝ ਕੋ ਗੁਰੁ-ਬੰਦਾ ਲੇਹੁ ਜਾਨ।
ਮੈਂ ਆਯੋ ਅਰਿਗਨ ਕਰਨ ਹਾਨ ॥੩੯॥
ਜਿਨ ਜਿਨ ਤਬਿ ਦਸਮੇਂ ਗੁਰੂ ਸੰਗ।
ਬਡ ਦਗਾ ਕਮਾਯੋ ਵੀਚ ਜੰਗ।
ਅਬਿ ਤਿਨ ਤੇ ਮੈਂ ਸਭਿ ਲੈਂਹੁ ਬੈਰ।
ਬਿਨ ਦੰਡ[1] ਦਏ ਨਹਿਂ ਕਰੋ ਖੈਰ[2] ॥੪੦॥
ਮੈਂ ਆਯੋ ਤੁਮਰੇ ਹਰਨ ਹੇਤ[1]।
ਤੁਮ ਹੋਵਹੁ ਲਰਨੇ ਕੋ ਸੁਚੇਤ।
ਮੁਹਿ ਆਗਜਾ ਦੀਨੀ ਗੁਰੂ ਦਸਮ।
ਸਭਿ ਗਿਰ ਪਤੀਅਨ ਕੋ ਕਰੋਂ ਭਸਮ ॥੪੧॥
ਜੋ ਬਚਯੋ ਚਹਿਤ ਸੋ ਮਿਲੈ ਆਨਿ।
ਅਰ ਬਨੈ ਸਿੱਖ ਗੁਰੁ ਕਾ ਮਹਾਨ।
ਇਤਜਾਦਿਕ ਬਾਤੈਂ ਬਹੁ ਲਿਖਾਇ।
ਤਬਿ ਦਈ ਗਿਰੀਸਨ ਢਿਗ ਪਠਾਇ ॥੪੨॥
ਯਹਿ ਸੁਨਤ ਗਿਰੀਸਨ ਰੀਸ ਭਾਰ[1]।
ਸਭਿ ਨੈ ਮਿਲਿ ਕਰਕੈ ਯੌਂ ਵਿਚਾਰ।
ਕਹਿ ਪਠਯੋ ਬੰਦੇ ਪਾਸ ਐਸ।
ਹਮ ਭੂਪ ਛੱਤ੍ਰੀ ਬੀਰ ਹੈਸੁ ॥੪੩॥
ਤੂੰ ਸੁਨਯੋ ਚੇਟਕੀ[1] ਸਾਧੁ ਖਾਸ।
ਹ੍ਵੈ ਹਮਰੇ ਹੱਥੋਂ ਤੋਹਿ ਨਾਸ।
ਜਿਮ ਕਰੀ ਤੁਮਾਰੇ ਗੁਰੂ ਸੰਗ।
ਅਬਿ ਤੁਮ ਸੋਂ ਕਰਿ ਹੈਂ ਤਯੋਂ ਨਿਸੰਕ ॥੪੪॥
ਤੂੰ ਚੜ੍ਹ ਕਰਿ ਹਮ ਪਰ ਅਬੀ ਆਉ।
ਜੇ ਹੈ ਬਲ ਤੌ ਨਹਿਂ ਦੇਰ ਲਾਉ।
ਹਮ ਬਸ ਹੈਂ ਪਰਬਤ ਪਰ ਨਿਹਾਲ[1]।
ਜਹਿਂ ਦੇਵ ਦੇਵੀਆਂ ਰਹਿਂ ਬਿਸਾਲ ॥੪੫॥
ਨਹਿਂ ਜੰਤਰ ਮੰਤਰ ਚਲੈ ਤੋਰ।
ਹਮ ਸੁਟੈਂ ਤੁਮਾਰਾ ਗਰਬ ਤੋਰ[1]।

[1]ਸਜ਼ਾ। [2]ਆਰਾਮ।
[1]ਮਾਰਨ ਵਾਸਤੇ।
[1]ਬਹੁਤਾ ਗ਼ੁੱਸਾ ਕਰਕੇ।
[1]ਜਾਦੂਗਰ।
[1]ਦੇਖ।
[1]ਹੰਕਾਰ ਤੋੜ ਸੁੱਟਾਂਗੇ।

ਤੈਂ ਜੱਟ ਬੂਟ ਬਹੁ ਲਏ ਸੰਗ।
ਹੈ ਕੌਨ ਜੁ ਹਮ ਸੋਂ ਕਰੈ ਜੰਗ ॥੪੬॥
ਇੱਤਜਾਦਿਕ ਲਿਖਿ ਉਨ ਦਿਯ ਪਠਾਇ।
ਸੁਨਿ ਬੰਦਾ ਰਿਸ ਧਰਿ ਚਢਜੋ ਧਾਇ।
ਬਹੁ ਲੂਟ ਮਾਰ ਤਹਿਂ ਦਈ ਪਾਇ।
ਕਹਿਲੂਰ-ਪਤੀ ਮਨਿ ਖੌਫ[1] ਖਾਇ ॥੪੭॥ — [1]ਡਰ।
ਸਭਿ ਗਿਰਪਤੀਅਨ ਕੋ ਲਿਖਯੋ ਐਸ।
ਤੁਮ ਆਵਹੁ ਮਿਲ ਕਰਿ ਜੈਸ ਕੈਸ[1]। — [1]ਜਿਵੇਂ ਕਿਵੇਂ।
ਯਹਿ ਬੰਦਾ ਬੁਰੀ ਬਲਾਇ ਔਰ[1]। — [1]ਹੋਰ (ਹੀ ਤਰ੍ਹਾਂ ਦੀ)।
ਆਯੋ ਹੈ, ਇਸ ਕੋ ਕਿਸੀ ਤੌਰ[1] ॥੪੮॥ — [1]ਕਿਸੇ ਢੰਗ ਨਾਲ।
ਅਬਿ ਦਈਏ ਪਰਬਤ ਤੈ ਨਿਕਾਰ।
ਕਰਿ ਜੰਗ ਸੁਟੋ ਕੈ ਯਾਹਿ ਮਾਰ।
ਯਹਿ ਚੇਲਾ ਹੈ ਤਿਸ ਗੁਰੂ ਕੇਰ।
ਹਮ ਸੰਗ ਕਰੇ ਜਿਨ ਜੰਗ ਢੇਰ ॥੪੯॥
ਦਸ ਲਾਖ ਤੁਰਕ ਜਿਸ ਹਿਤ ਸਕੇਲ[1]। — [1]ਇਕੱਠਾ ਕਰਕੇ।
ਕੱਢਯੋ ਪੁਰਿ ਆਨੰਦ ਤੈ ਧਕੇਲ।
ਵਹਿ ਟਿੱਡਿ ਬੱਚ ਜਯੋਂ ਗਯੋ ਛੱਡ।
ਯਹਿ ਲਗੈ ਦੱਦ ਫਿਰ ਹਮੈਂ ਵੱਡ[1] ॥੫੦॥ — [1]ਦੱਦ ਦਾ ਵੱਡਾਰੋਗ ਲਗ ਜਾਵੇਗਾ।
ਅਬਿ ਹਮ ਤੁਮ ਮਿਲ ਕਰਿ ਸਭਿ ਵਿਚਾਰ।
ਬੰਦੇ ਕਾ ਕਰੀਏ ਭਲ ਸ਼ਿਕਾਰ।
ਜਯੋਂ ਤਯੋਂ ਕਰਿ ਇਸ ਕੋ ਲੇਹੁ ਪਕੜ।
ਦੈ ਦੁੱਖ ਤਕੜ ਅਬਿ ਇਸੈ ਜਕੜ[1] ॥੫੧॥ — [1]ਬੰਨ੍ਹ ਕੇ ਤਕੜਾ ਦੁੱਖ ਦਿਓ।
ਇਸ ਪਾਸ ਰਸਾਯਨ ਸੁਨਯੋਂ ਨੀਕ।
ਕੇਤਿਕ ਕਹਿਂ ਪਾਰਸ ਆਹਿ ਠੀਕ।
ਫੜ ਕਰਿ ਸੋ[1] ਲੱਈਏ ਜੈਸ ਕੈਸ। — [1]ਉਹ (ਪਾਰਸ)।
ਯਹਿ ਮਤਾ ਮਤਾਯੋ ਨ੍ਰਿਪਨ ਬੈਸ ॥੫੨॥
ਫਿਰ ਬੰਦੇ ਢਿਗ ਉਨ ਕੇ ਵਕੀਲ।
ਆਏ ਜੋ ਮਥ ਕਰਿ ਬਿਨਾਂ ਢੀਲ[1]। — [1]ਦੇਰੀ ਤੋਂ ਬਿਨਾਂ।
ਤਬਿ ਉਨ ਕੇ ਦਿਲ ਕੀ ਸਭੀ ਬਾਤ।
ਕਹਿ ਦੀਨੀ ਬੰਦੇ ਕਰਿ ਬਖਯਾਤ ॥੫੩॥
ਯਹਿ ਕਰਾਮਾਤ ਪਿਖਿ ਭੇ ਹਿਰਾਨ।
ਪੁਨ ਲਗੇ ਕਰਨ ਯਾ ਬਿਧਿ ਬਿਆਨ[1]। — [1]ਕਹਿਣ ਲੱਗੇ।
ਤੁਮ ਤੈ ਭੀ ਦਸ ਗੁਨ ਸ਼ਕਤਿ ਵਾਰ।
ਹੈਂ ਹਮਰੇ ਗਿਰ ਮੈਂ ਸਿੱਧ ਭਾਰ[1] ॥੫੪॥ — [1]ਸਾਡੇ ਪਹਾੜ ਵਿੱਚ ਵੱਡੇ (ਸਿੱਧ) ਕਰਾਮਾਤੀ ਹਨ।
ਨਹਿਂ ਤੁਮਰੀ ਈਹਾਂ ਚਲੈ ਪੇਸ਼।
ਤੁਮ ਜਾਇ ਚਿਤਾਵਹੁ[1] ਔਰ ਦੇਸ। — [1]ਮੰਗ ਕੇ ਖਾਓ।

ਪੁਨ ਫੌਜ ਨਿਬਲ ਤੁਮ ਸੰਗ ਜਾਨ।
ਹਮਰੇ ਢਿਗ ਹੈਂ ਬਹੁ ਪਹਿਲਵਾਨ ॥੫੫॥
ਸੁਨਿ ਬੰਦੇ ਯੌਂ ਫਿਰ ਕਹਯੋ ਗਾਇ[1]। — [1]ਬੋਲ ਕੇ ਕਿਹਾ।
ਤੁਮ ਪਹਿਲਵਾਨ ਨਿਜ ਲਿਹੁ ਬੁਲਾਇ।
ਵਹਿ ਪਾਂਚ ਮਿਲੈਂ ਇਤ ਸਿੰਘ ਏਕ।
ਲਰ ਹੈਂ ਬਹੁ ਘੁਰ ਹੈਂ[1] ਧਾਰਿ ਟੇਕ[2] ॥੫੬॥ — [1]ਘੁਲਣਗੇ। [2](ਗੁਰੂ ਦੀ) ਓਟ ਧਾਰ ਕੇ।
ਜਬਿ ਸਿੰਘ ਹਮਾਰਾ ਜਾਇ ਹਾਰ।
ਤਬਿ ਹਮ ਤਜ ਜਾਵੈਂਗੇ ਪਹਾਰ।
ਜੇ ਤੁਮਰੇ ਹਾਰੈਂ ਪਹਿਲਵਾਨ।
ਤਬਿ ਬਨ ਜਈਓ ਤੁਮ ਸਿੱਖ ਆਨਿ ॥੫੭॥
ਯਹਿ ਲਿਖਤ ਭਈ ਤਬਿ ਦੁਹੂੰ ਓਰ।
ਬੁਲਵਾਏ ਉਨ ਬਹੁ ਬਲੀ ਘੋਰ[1]। — [1]ਬਹੁਤੇ ਡਰਾਉਣੇ ਬਲੀ ਸੂਰਮੇਂ।
ਇਤ ਤੈ ਤਬਿ ਬਾਘੜ ਸਿੰਘ ਭਾਰ।
ਬੰਦੇ ਦੈ ਥਾਪੀ ਕਰਯੋ ਤਯਾਰ ॥੫੮॥
ਸਿੰਘ ਖੜ੍ਹੋ ਅਖਾੜੇ ਮਾਂਹਿਂ ਚੱਲ।
ਉਤ ਤੈ ਵਡ ਨਿਕਸੇ ਪਾਂਚ ਮੱਲ।
ਸਿੰਘ ਦੀਸੈ ਤਿਨ ਕੋ ਸਿੰਘ ਸਮਾਨ[1]। — [1]ਸ਼ੇਰ ਵਾਂਗ।
ਨਹਿਂ ਧੀਰਜ ਤਿਨ ਕਾ ਰਹਯੋ ਜਾਨ ॥੫੯॥
ਉਨ ਪੰਜੇ ਪਾਏ ਆਇ ਫੇਰ।
ਸਿੰਘ ਹੱਥ ਮਰੋੜੇ ਸਭਿਨਿ ਕੇਰ।
ਜੋ ਜੋ ਕਿਛੁ ਤਿਨ ਮਿਲਿ ਕਰਯੋ ਦਾਉ।
ਸੋ ਸੋ ਸਿੰਘ ਕੀਨੋ ਭਲ ਬਚਾਉ ॥੬੦॥
ਵਹਿ ਦੀਨੇ ਪਾਚੋਂ ਧਰ ਲੁਠਾਇ[1]। — [1]ਧਰਤੀ 'ਤੇ ਲਿਟਾ ਦਿੱਤੇ।
ਸਿੰਘ ਮੱਲ ਅਖਾੜਯੋਂ ਜੀਤ ਪਾਇ।
ਇਮ ਨਿਕਸਯੋ ਜੈਸੇ ਕ੍ਰਿਸ਼ਨ ਆਪ।
ਥਾ ਅਯੋ ਚੰਡੂਰੈ ਆਦਿ ਖਾਪ[1] ॥੬੧॥ — [1](ਕੰਸ ਦੇ ਮਸ਼ਹੂਰ ਪਹਿਲਵਾਨ) ਚੰਡੂਰ ਨੂੰ ਮਾਰ ਕੇ।
ਮਨ ਅਚਰਜ ਭਏ ਗਿਰੀਸ ਜੋਇ।
ਪੁਨ ਪਾਂਉ ਰੋਪਯੋ[1] ਸਿੰਘ ਖਰੋਇ। — [1]ਪੈਰ ਜਮਾ ਕੇ।
ਅਰ ਤਰਜ[1] ਗਰਜ ਕੈ ਕਹਯੋ ਤਾਂਹਿ। — [1]ਤਾੜ ਕੇ।
ਮਿਲਿ ਚੁੱਕੋ ਤੁਮ ਅਬਿ ਸਭੈ ਚਾਹਿ[1] ॥੬੨॥ — [1]ਉਤਸ਼ਾਹ ਨਾਲ।
ਵਹਿ ਲਗੇ ਆਇ ਬਲਰਹੇ ਲਾਇ।
ਨਹਿਂ ਗਯੋ ਚੁੱਕਯੋ ਗੇ ਲਜਾਇ[1]। — [1]ਸ਼ਰਮਿੰਦੇ ਹੋ ਗਏ।
ਸਿੰਘ ਅੰਗਦ, ਕੋਹੀ ਜਾਤ ਧਾਨ[1]। — [1](ਬਾਘੜ) ਸਿੰਘ ਅੰਗਦ (ਬਾਲੀ ਦੇ ਪੁੱਤਰ) ਵਾਂਗ (ਬਲੀ) ਹੈ ਤੇ (ਕੋਹੀ) ਪਹਾੜੀਏ ਪਹਿਲਵਾਨ (ਧਾਨ) ਚੌਲਾਂ (ਦੇ ਬੂਟਿਆਂ) ਵਾਂਗ (ਜਾਤ) ਜਾਣੋ (ਕਮਜ਼ੋਰ ਹਨ)।
ਬੰਦਾ ਸਮਰਾਮ ਸਹਾਇ ਮਾਨ[1] ॥੬੩॥ — [1]ਸਹਾਇਕ ਜਾਣੋ।
ਵਹਿ ਭੇ ਸ਼ਰਮਿੰਦੇ ਯੌਂ ਸੁਨਾਇਂ।

ਤੁਮ ਜਾਦੂ ਕਿਯ ਕਿਛੁ ਏਸ ਥਾਇੰ।
ਹਮ ਫੇਰ ਲੜਾਵੈਂ ਔਰ ਠੌਰ।
ਕਰਿ ਸਭਿ ਬਿਧਿ ਨੀਕੇ ਤੌਰ ਗੌਰ[1] ॥੬੪॥
[1]ਚੰਗੇ ਢੰਗ ਤੇ ਖ਼ਿਆਲ ਨਾਲ।
ਸੁਨਿ ਬੰਦੇ ਭਾਖ੍ਯੋ ਯੌਂ ਉਚਾਰ।
ਤੁਮ ਧਰਮ ਆਪਨਾ ਦਯੋ ਹਾਰ।
ਤੁਮ ਸਾਚ ਕੀਨ ਹੈ ਏਹੁ ਬਚਨ।
ਧਰ ਬਿੰਗੀ ਕਹਿ, ਨਹਿਂ ਆਇ ਨਚਨ[1] ॥੬੫॥
[1]ਨਚਣਾ ਆਉਂਦਾ ਨਹੀਂ ਤੇ ਕਹਿੰਦੀ ਹੈ ਧਰਤੀ ਵਿੰਗੀ ਹੈ।
ਕਹਿਨਾਵਤ ਕੀਨੀ ਸਊ ਤਊ[1]।
[1]ਤੁਸਾਂ ਤਾਂ ਉਹ ਕਹਾਵਤ (ਸੱਚੀ) ਕੀਤੀ ਹੈ।
ਝੂਠੇ ਕੀ ਦਾਰੂ ਅਊ ਅਊ[1]।
[1]ਝੂਠੇ ਦੀ ਦਵਾਈ (ਅਊ ਅਊ) ਐਵੇਂ ਊਲ-ਜਲੂਲ (ਬਕਵਾਸ) ਹੀ ਹੈ।
ਹਮ ਝੂਠੇ ਕੇ ਨਹਿਂ ਪਰੈਂ ਗੈਲ[1]।
[1]ਰਸਤੇ। (ਅ) ਪਿੱਛੇ।
ਇਕ ਕਰੋ ਬਾਤ ਤੁਮ ਔਰ ਛੈਲ[1] ॥੬੬॥
[1]ਚੰਗੀ।
ਹਮ ਧੁਜਾ[1] ਏਕ ਨਿਜ ਦਿਹਂ ਗਡਾਇ।
[1]ਝੰਡਾ।
ਤੁਮ ਪੁੱਟ੍ਯੋ ਮਿਲਿ ਸਭਿ ਜੋਰ ਲਾਇ।
ਉਨ ਮਾਨ੍ਯੋ ਬੰਦੇ ਵਹੀ ਕੀਨ।
ਪੁਨ ਝੰਡਾ ਇਕ ਗਡਵਾਇ ਦੀਨ ॥੬੭॥
ਊਪਰ ਬੈਠਾਏ ਬੀਰ ਚਾਰ।
ਦੈ ਕਰਿ ਸਭਿ ਧਰਨੀ ਕੇਰ[1] ਭਾਰ।
[1]ਧਰਤੀ ਦਾ।
ਤਬਿ ਘਨੇ ਪਰਬਤੀ ਲਗੇ ਧਾਇ।
ਧੁਜ ਪੁੱਟਨ ਹਿਤ ਬਹੁ ਜੋਰ ਲਾਇੰ ॥੬੮॥
ਨਹਿਂ ਪੁੱਟ ਸਕੇ ਨਹਿਂ ਸਕੇ ਤੋਰ[1]।
[1]ਤੋੜ।
ਨਹਿ ਤੇਗਨ ਸੋਂ ਕਟ ਸਕੇ ਡੋਰ[1]।
[1]ਰਸੀ।
ਹ੍ਵੈ ਦੂਤ ਸ਼੍ਰਮਿੰਦੇ ਗਏ ਧਾਇ।
ਨਿਜ ਨ੍ਰਿਪਨ ਢਿਗ ਸਭਿ ਕਹ੍ਯੋ ਜਾਇ ॥੬੯॥
ਨ੍ਰਿਪ ਹੋਏ ਅਚਰਜ ਸੁਨਿ ਹਵਾਲ।
ਨਿਜ ਕਰ ਸੋਂ ਠੋਕਤ ਭਏ ਭਾਲ[1]।
[1]ਆਪਣੇ ਹੱਥਾਂ ਨਾਲ ਮੱਥਾ ਠੋਕਦੇ ਹਨ ਭਾਵ ਡੂੰਘੀਆਂ ਸੋਚਾਂ ਸੋਚਦੇ ਹਨ।
ਸਭਿ ਲਗੇ ਬਿਸੂਰਨ[1] ਭੂਪ ਭੂਰ।
[1]ਝੂਰਨ ਲੱਗੇ।
ਯਹਿ ਹਮ ਕੋ ਛੋਡੈ ਨਹਿਂ ਜਰੂਰ ॥੭੦॥
ਹੈ ਵਡੋ ਅਜ਼ਮਤੀ ਏਹ ਬੀਰ।
ਪੁਨ ਸਿੰਘ ਸੰਗ ਵਡ ਬੀਰ ਧੀਰ।
ਫਿਰ ਬੰਦੇ ਯੌਂ ਕਹਿ ਪਠ੍ਯੋ ਖਾਸ।
ਕਹਿਲੂਰ ਪਤੀ ਕੇ ਦੂਤ ਪਾਸ ॥੭੧॥
ਤੁਮ ਮਿਲਿ ਸਭਿ ਰਾਜੇ ਬਾਂਧ ਟੇਕ[1]।
[1]ਓਟ ਬੰਨ੍ਹ ਕੇ।
ਆਕੀ ਕਰ ਲੇਵੋ ਦੁਰਗ[1] ਏਕ।
[1]ਕਿਲ੍ਹਾ।
ਹਮ ਪਾਂਚ ਸਿੰਘਨ ਤੈਂ ਦਿਹਂ ਤੁੜਾਇ।
ਯਹਿ ਪੇਖਿ ਬਨ੍ਯੋ ਤੁਮ ਸਿੱਖ ਆਇ ॥੭੨॥
ਜੌ ਸਿੰਘ ਸਕੈਂ ਨਹਿਂ ਦੁਰਗ ਤੋਰ।

ਫਿਰ ਹਮ ਪਰਬਤ ਤੁਵ ਜਾਹਿਂ ਛੋਰ।
ਯੇਹ ਸੁਨ ਕਰਿ ਨ੍ਰਿਪਨ ਲਯੋ ਮਾਨ।
ਇਕ ਦੁਰਗ ਕਰਯੋ ਆਕੀ ਮਹਾਨ ॥੭੩॥
ਤਿਸ ਮੈਂ ਜੋ ਜਾਤੈਂ ਧਸੀ ਆਇ।
ਕਿਛੁ ਨਾਮ ਤਿਨ੍ਹੋਂ ਕੇ ਦਿਹੁਂ ਸੁਨਾਇ ॥੭੪॥

ਦੋਹਰਾ:

ਡਰੋਲ, ਮਝੇਰੂ, ਨਾਗਰੂ,
ਨਡ, ਸੁਹਾਲ, ਝਡਵਾਲ।
ਛੰਨ, ਕਨੇਤ, ਚਿਲਾਹਲੇ,
ਬਲੜ, ਪੰਮੇਂ, ਡਢਵਾਲ ॥੭੫॥
ਇਤਯਾਦਕ ਬਹੁ ਜਾਤਿ ਜਨ,
ਚੀਏਂ ਮੀਏਂ[1] ਔਰ।
[1]ਇਹ ਵੀ ਪਹਾੜੀ ਜ਼ਾਤਾਂ ਦੇ ਨਾਮ ਹਨ।
ਦੁਰਗ ਮੱਧ ਆਕੀ ਭਏ,
ਕਰਿ ਸਭਿ ਜੰਗੀ ਤੌਰ[1] ॥੭੬॥
[1]ਢੰਗ, ਤ੍ਰੀਕਾ।
ਅਧਿਕ ਸੂਰਮੇ ਚੁਨ ਪੁਨਾ,
ਦਰ ਪਰ ਠਾਢੇ ਕੀਨ।
ਦਾਰੂ ਸਿੱਕਾ ਦੈ ਕਹਯੋ,
ਕਰਯੋ ਸਿੰਘਨ ਕੋ ਛੀਨ[1] ॥੭੭॥
[1]ਨਾਸ।
ਫੀਲ[1] ਮਸਤ ਮੰਗਵਾਇ ਜੁਗ[2],
[1]ਹਾਥੀ। [2]ਦੋ।
ਮਦਰਾ[1] ਬਹੁ ਪਿਲਵਾਇ।
[1]ਸ਼ਰਾਬ।
ਤਵੇ ਬਾਂਧ ਸਿਰ ਸੌਂ ਦਏ,
ਸੈਫ[1] ਸੁੰਡਿ ਪਕਰਾਇ ॥੭੮॥
[1]ਸਿੱਧੀਆਂ ਤਲਵਾਰਾਂ।
ਬੈਠੇ ਔਰ ਮੁਕਾਮ ਪਰ,
ਸਭਿ ਗਿਰੇਸ ਮਿਲਿ ਜਾਇ।
ਕੌਤਿਕ ਦੇਖਨ ਹੇਤ ਵਡ,
ਰਹੇ ਚਿੱਤ ਲਲਚਾਇ ॥੭੯॥
ਬੰਦੇ ਢਿਗ ਤਬਿ ਕਹਿ ਪਠਯੋ,
ਤੁਮ ਭੇਜਹੁ ਨਿਜ ਸਿੰਘ।
ਹਮ ਨਿਜ ਗਢ[1] ਆਕੀ ਕਰਯੋ,
[1]ਕਿਲ੍ਹਾ।
ਆਵੋ ਬੇਸ਼ਕ ਤਿੰਗ[1] ॥੮੦॥
[1]ਜ਼ੋਰ ਲਾ ਕੇ।

ਰਸਾਵਲ ਛੰਦ:

ਸੁਨਿ ਬੰਦੇ ਬਿਨ ਦੇਰ,
ਸਿੰਘ ਤਬਿ ਪਾਂਚ ਬੁਲਾਏ।
ਬਾਘੜ ਸਿੰਘ, ਰਣਜੀਤ ਸਿੰਘ,
ਕੇਹਰ ਸਿੰਘ ਭਾਏ।
ਬੱਜਰ ਸਿੰਘ, ਰਣਜੋਰ ਸਿੰਘ,
ਯਹਿ ਪਾਂਚ ਬੀਰ ਬਰ।

ਕਰਿ ਸਨੱਧ ਬੱਧ ਪਠੇ[1],
[1]ਸ਼ਸਤ੍ਰ ਬਸਤ੍ਰ ਸਜਾਕੇ ਭੇਜੇ।
ਦਏ ਪੁਨ ਔਰ ਅਧਿਕ ਬਰ ॥੯੧॥
ਪਾਂਚ ਬੀਰ ਵਡ ਧੀਰ,
ਕਰੇ ਪਾਂਚੋਂ ਕੇ ਸੰਗੈਂ।
ਪਾਂਚੋਂ ਕੋ ਪੁਨ ਕਾਮ
ਬਤਾਏ ਐਸੇ ਚੰਗੈਂ।
ਬਾਘੜ ਸਿੰਘ ਕੋ ਕਹਯੋ,
ਸੈਨ ਮਗ ਕੀ[1] ਤੁਮ ਮਾਰੋ।
[1]ਰਸਤੇ ਦੀ ਫੌਜ।
ਕੇਹਰ ਸਿੰਘ ਕੋ, ਦੁਰਦ ਹਰਨ
ਹਿਤ ਠੀਕ ਬੰਗਾਰੋ[1] ॥੯੨॥
[1]ਹਾਥੀ ਨੂੰ ਮਾਰਨ ਵਾਸਤੇ (ਉਸ ਨੂੰ) ਚੰਗੀ ਤਰ੍ਹਾਂ ਵੰਗਾਰੋ।
ਰਣਜੀਤ ਸਿੰਘ ਰਣਜੋਰ ਸਿੰਘ ਕੋ,
ਐਸ ਸੁਨਾਯੋ।
ਦੁਰਗ ਨਿਕਟ ਤੁਮ ਜਾਇ,
ਬਾਣ ਜੁਗ ਸੰਧਿ[1] ਚਲਾਯੋ।
[1]ਦੋ ਤੀਰ ਜੋੜ ਕੇ।
ਬੱਜਰ ਸਿੰਘ ਕੋ, ਹਰਨ
ਦੁਰਗ ਕੇ ਫਾਟਕ ਗਾਏ[1]।
[1]ਕਿਲ੍ਹੇ ਦੇ ਤਖ਼ਤੇ ਤੋੜਨ ਨੂੰ ਕਿਹਾ।
ਮਾਰਿ ਤੀਰ ਤੁਮ, ਦਯੋ
ਉਭੈ ਕੱਪਾਟ[1] ਗਿਰਾਏ ॥੯੩॥
[1]ਦੋਵੇਂ ਤਖ਼ਤੇ।
ਯੌਂ ਆਗਜਾ ਕਰਿ ਪਾਂਚ ਸਿੰਘ,
ਬੰਦੇ ਪਠ ਦੀਨੇ।
ਗਏ ਦੁਰਗ ਕੇ ਨਿਕਟ,
ਬੀਰ ਰਸ ਬੀਰਹਿ ਭੀਨੇ[1]।
[1]ਬੀਰ-ਰਸ 'ਚ ਭਿੱਜੇ ਸੂਰਮੇਂ।
ਸਿੰਘ ਸਭੀ ਕਰਿ ਤਯਾਰ ਰਖੇ,
ਬੰਦੇ ਤਿਨ ਪਾਛੇ।
ਬਾਘੜ ਸਿੰਘ ਨੈ ਅਨੀ ਹਨੀ
ਮਗ ਕੀ[1] ਜਾ ਆਛੈ ॥੯੪॥
[1]ਰਸਤੇ ਦੀ ਫ਼ੌਜ ਮਾਰ ਦਿੱਤੀ।
ਕੇਹਰ ਸਿੰਘ ਨੈ ਮਾਰਿ ਦੁਰਦ
ਬਿਨ ਦੇਰ ਖਪਾਏ।
ਬੱਜਰ ਹਰਿ ਨੈ, ਦਿਢ ਕਪਾਟ
ਉਖਾਰਿ ਗਿਰਾਏ।
ਰਣਜੀਤ ਸਿੰਘ ਰਣਜੋਰ ਸਿੰਘ
ਜੁਗ ਬਾਣ ਤਜੇ ਜਬਿ।
ਘੋਰ ਧੁਨੀ[1] ਕਰਿ ਗਿਰੀ
[1]ਭਿਆਨਕ ਆਵਾਜ਼ ਕਰਕੇ।
ਦੁਰਗ ਕੀ ਭੀਤ[1] ਏਕ ਤਬਿ ॥੯੫॥
[1]ਕਿਲ੍ਹੇ ਦੀ ਕੰਧ।
ਚਲੇ ਪਰਬਤੀ ਭਾਗ,
ਤ੍ਰਾਸ ਧਰਿ ਚਾਰ ਦਿਸਾਨੇ[1]।
[1]ਚਹੁੰ ਤਰਫ਼ਾਂ ਨੂੰ।

ਇਤਨੇ ਹੀ ਮੈਂ ਗਏ ਪਹੁੰਚ
ਸਭਿ ਸਿੰਘ ਮਹਾਨੇ।
ਤੁਪਕ ਤੀਰ ਤਰਵਾਰ
ਸਿੰਘਨ ਕੀ ਛੁਟੀ ਅਪਾਰੇ।
ਦੌਰਿ ਦੌਰਿ ਬਲ ਲਾਇ,
ਪਰਬਤੀ ਘੇਰਿ ਪਛਾਰੇ[1] ॥ ੮੬ ॥ [1]ਮਾਰ ਦਿੱਤੇ।
ਜਯੋਂ ਕਦਲੀ ਬਨ ਤਈ[1] ਬਢਤ [1]ਕੇਲਿਆਂ ਦੇ ਬਾਗ ਨੂੰ।
ਬਾਢੀ[1] ਬਿਨ ਦੇਰੇ। [1]ਤਰਖਾਣ।
ਡੇਢ ਹਜ਼ਾਰਕ ਮਾਰਿ ਪਰਬਤੀ,
ਸਿੰਘਨ ਨਿਬੇਰੇ।
ਭਏ ਹਿਰਾਨ ਮਹਾਨ,
ਭੂਪ ਪਿਖਿ ਕੌਤਿਕ ਭਾਰੀ।
ਪਿਖਿ ਲਾਘਵਤਾ[1] ਸਿੰਘਨ ਕੇਰ, [1]ਫੁਰਤੀ।
ਮੁਖ ਅੰਗੁਰੀ ਧਾਰੀ ॥ ੮੭ ॥
ਅਜ਼ਮਤ ਯਹਿ ਅਜ਼ਮਾਇ,
ਬਿਦਿਤ[1] ਬੰਦੇ ਕੀ ਲੀਨੀ। [1]ਪ੍ਰਤੱਖ।
ਬਿਨਾ ਦੇਰ ਫਿਰ ਨ੍ਰਿਪ ਮਿਲੇ,
ਦੈ ਨਜ਼ਰੈਂ ਪੀਨੀ[1]। [1]ਬਹੁਤੀਆਂ।
ਬੰਦੇ ਨੈ ਤਬਿ ਲੂਟ ਕਤਲ,
ਸਭਿ ਬੰਦ ਕਰਾਈ।
ਪਤਿਸ਼ਾਹੀ ਸਭਿ ਕਾਰ[1], [1]ਪਾਤਸ਼ਾਹੀ ਮਾਮਲਾ।
ਨ੍ਰਿਪਨ ਸਿਰ ਨਿਜ ਮਨਵਾਈ ॥ ੮੮ ॥
ਟਕਾ ਲਯੋ ਬਹੁ ਦੰਡ,
ਤਜੇ ਰੱਯਤ ਕਰਿ ਨਿਜ ਹੈਂ।
ਬਾਈ ਧਾਰ ਪਹਾਰ,
ਬਾਤ ਸੁਨਿ ਕਾਂਪਜੋ ਕਿਜ[1] ਹੈਂ। [1]ਕੁਝ ਕੰਬ ਗਏ।
ਪਰਬਤੀਓਂ ਕਾ ਪਾਤਿਸ਼ਾਹ,
ਬੰਦਾ ਕਹਲਾਯੋ।
ਯੌਂ ਬੰਦੇ ਬਸ ਕਰਜੋ,
ਮੁਲਕ ਪਰਬਤ ਲੌਂ ਭਾਯੋ[1] ॥ ੮੯ ॥ [1]ਮਨ ਭਾਉਂਦਾ।
ਸੰਮਤ ਸੱਤ੍ਰਾਂ ਸੈ ਛਜਾਹਟਾ,
ਥਾ ਤਬਿ ਸਾਏ[1]। [1]ਉਸ ਸਮੇਂ ੧੭੬੬ ਬਿ. ਸੰਮਤ ਸੀ।
ਇਤੀ ਭਯੋ ਅਧਜਾਇ,
ਗਾਥ ਬੰਦੇ ਕੀ ਗਾਏ ॥ ੯੦ ॥
ਇਤਿ ਸ੍ਰੀ ਗੁਰੁ ਪੰਥ ਪ੍ਰਕਾਸ਼ ਗ੍ਰੰਥੇ ਉੱਤ੍ਰਾਰਧੇ ਗਜਾਨ ਸਿੰਘ ਵਿਰਚਿਤੇ
'ਪਰਬਤਿ-ਜੀਤਨ' ਪ੍ਰਸੰਗ ਬਰਨਨੰ ਨਾਮ ਨਵਮੋਂ ਬਿਸ੍ਰਾਮ ॥ ੯ ॥

## ੧੦. {ਬੰਦੇ ਨੂੰ ਹੰਕਾਰ, ਪਹਾੜਾਂ ਵਿੱਚ ਵੱਸਣਾ, ਸ਼ਾਦੀਆਂ ਕਰਵਾਉਣੀਆਂ}

ਦੋਹਰਾ:
ਦੁੰਦ ਨਿਕੰਦ ਬ੍ਰਿੰਦ ਭਵ,
ਭਵ ਬੰਧਨ ਮਿਟ ਜਾਇ[1]।

[1]ਹੇ ਮਨ! ਜੇ ਤੂੰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਚਰਨ ਕੰਵਲਾਂ ਦਾ ਧਿਆਨ ਕਰੇਂਗਾ ਤਾਂ ਤੇਰੇ ਸੰਸਾਰ ਦੇ ਸਾਰੇ ਦੁੱਖ ਕੱਟੇ ਜਾਣਗੇ ਤੇ ਜੰਮਣ ਮਰਨ ਦੇ ਬੰਧਨ ਮਿਟ ਜਾਣਗੇ।

ਹਰਿ ਗੁਬਿੰਦ ਗੁਰ ਕੇ ਮਨਾ,
ਪਦ ਅਰਬਿੰਦ ਧਿਯਾਇ[1] ॥੧॥

[1]ਹੇ ਮਨ! ਜੇ ਤੂੰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਚਰਨ ਕੰਵਲਾਂ ਦਾ ਧਿਆਨ ਕਰੇਂਗਾ ਤਾਂ ਤੇਰੇ ਸੰਸਾਰ ਦੇ ਸਾਰੇ ਦੁੱਖ ਕੱਟੇ ਜਾਣਗੇ ਤੇ ਜੰਮਣ ਮਰਨ ਦੇ ਬੰਧਨ ਮਿਟ ਜਾਣਗੇ।

ਚੌਪਈ:
ਬੰਦਾ ਮੰਡੀ ਬਜਾਹਿ ਕਰਾਵੈ।
ਕੈਦ ਕੁੱਲੂ ਮੈਂ ਜੈਸੇ ਥਾਵੈ[1]। — [1]ਹੋਵੇਗਾ।
ਫੌਜ ਚਢੈ ਦਿੱਲੀ ਤੈ ਇਤੈ[1]। — [1]ਏਧਰ ਨੂੰ।
ਸਿੰਘ ਨ ਟਿਕਨੇ ਪੈਹੈਂ ਕਿਤੈ ॥੨॥
ਆਇ ਤੁਕੈਂ ਫਿਰ ਬੰਦਾ ਹਰੈ[1]। — [1]ਮਾਰੇਗਾ।
ਕਾਯਮ ਫੇਰ ਪੰਥ ਕੋ ਕਰੈ।
ਚੰਬੇ ਮੈਂ ਅਜ਼ਮਤ ਦਿਖਰੈ ਹੈ।
ਬਜਾਹਿ ਦੁਤੀ ਕਰਿ ਸੁਤੈਂ ਉਪੈ[1] ਹੈ। — [1]ਲੜਕੇ ਪੈਦਾ ਕਰੇਗਾ।
ਪੂਤ ਜੁਝਾਰ ਸਿੰਘ ਬਿਦਿਤੈ ਹੈ[1]। — [1]ਪੈਦਾ ਹੋਵੇਗਾ।
ਏਤਿਕ ਕਥਾ ਧਜਾਇ ਇਹੁ ਕੈਹੈ ॥੩॥

ਦੋਹਰਾ:
ਮਦ[1] ਬੰਦੇ ਕੋ ਭਯੋ ਜਭੋਂ, — [1]ਹੰਕਾਰ।
ਲਯੋ ਬਜਾਹ ਕਰਵਾਇ।
ਨੀਹਲ[1] ਮੈਂ ਜਭੋਂ ਕੁੱਲੂ ਤੈ, — [1]ਦਾਮਨੇ ਕੋਹ, ਪਹਾੜ ਦੀਆਂ ਜੜ੍ਹਾਂ ਪਾਸ ਦਾ ਦੇਸ।
ਆਇ ਲੜਯੋ ਸੁਨਿ ਧਾਇ ॥੪॥
ਪੁਨ ਚੰਬੈ ਮੈਂ ਜਾਇ ਕਰਿ,
ਸ਼ਾਦੀ ਕੀਨੀ ਜੈਸ।
ਇਸ ਅਧਜਾਇ ਮੈਂ ਕਥਾ ਯਹਿ,
ਸੁਨੋ ਕਹੋਂ ਅਬਿ ਐਸ।

ਲਲਿਤ ਪਦ ਛੰਦ:
ਜਬਿ ਬੰਦੇ ਸਭਿ ਜਿਤੇ ਪਹਾੜੀ,
ਭਯੋ ਗਰਬ[1] ਤਬਿ ਆਏ। — [1]ਹੰਕਾਰ।
ਗੱਦੀ ਲਾਯ ਸਭਾ ਮੈਂ ਬੈਠੇ,
ਊਪਰ ਚਵਰ ਕਰਾਏ।
ਲਗਯੋ ਕਹਾਵਨ ਗੁਰੂ ਗਯਾਰਵਾਂ,
ਕਲਗੀ ਜਿਗਾ ਸਜਾਏ।

ਨਾਮ ਅਜੀਤ ਸਿੰਘ, ਮੈਂ ਗੁਰੁ ਕਾ
ਪੁੱਤ੍ਰ ਹੋਂ[1], ਬਤਲਾਏ ॥ ੬ ॥ [1]ਹਾਂ।
ਲੜਿ ਚਮਕੌਰ ਸ਼ਹੀਦ ਜੁ ਹੋਯੋ,
ਕੂਰ[1] ਲੋਗ ਇਹੁ ਕੈਹੈਂ। [1]ਝੂਠ।
ਗੁਰੂ ਗੁਬਿੰਦ ਸਿੰਘ ਕੀ ਨਜਾਈਂ,
ਲੋਪ ਭਯੋ ਥਾ ਮੈਂਹੈਂ[1]। [1]ਮੈਂ।
ਤੁਰਕ ਤੇਜ ਤੈ ਰਾਖਯੋ ਪੜਦਾ,
ਮਾਧੋ ਦਾਸ ਕਹਾਯੋ।
ਦੱਖਣ ਵੀਚ ਜਾਇ ਮੈਂ ਠਹਰਯੋ,
ਭੇਤ ਜਬੈ ਗੁਰੁ ਪਾਯੋ ॥ ੭ ॥
ਤਟ[1] ਗੁਦਾਵਰੀ ਮਿਲੇ ਮੁਝੈ ਜਾ, [1]ਕਿਨਾਰੇ।
ਦੈ ਬਰ ਹੁਕਮ ਪਠਾਯੋ।
ਤੁਰਕੈਂ ਬੀਰ[1] ਕਤਲ ਮਮ ਕੀਨੋ, [1]ਭਰਾ।
ਪਲਟਾ ਸੋਊ ਲਹਾਯੋ[1]। [1]ਉਹ ਬਦਲਾ ਲਿਆ ਹੈ।
ਏਸ ਭੇਦ ਕੋ ਗੁਰੁ ਅਰ ਮੁਝ ਬਿਨ,
ਔਰ ਨ ਕੋਊ ਜਾਨੈ।
ਮੋਖ ਭੋਗ ਸੋਊ ਸਿਖ ਲੈਹੈ,
ਜੋ ਮੁਹਿ ਗੁਰੁ ਸੁਤ ਮਾਨੈ ॥ ੮ ॥
ਕਬੀ ਕਹੈ ਮੈਂ ਨਾਯਕ[1] ਪੰਥਹਿ, [1]ਮਾਲਕ।
ਗੁਰੁ ਸਿਰਮੌਰ[1] ਬਨਾਯੋ। [1]ਸ਼੍ਰੋਮਣੀ।
ਕਬੀ ਕਹੇ ਅਵਤਾਰ ਈਸ਼ ਮੈਂ,
ਨਿਹਕਲੰਕ ਅਬਿ ਆਯੋ।
ਕਬੀ ਕਹੈ ਮੈਂ ਸਿੱਧ ਲੂਣੀਆਂ,
ਕਬੀ ਮਛੰਦਰ ਕੈਹੈ।
ਕਬ ਹੀ ਪਰਸਰਾਮ ਰਘੁਬਰ[1] ਕਹਿ, [1]ਰਾਮ ਚੰਦਰ।
ਨਰਸਿੰਘ ਕ੍ਰਿਸ਼ਨ ਸਦੈ ਹੈ ॥ ੯ ॥
ਕਬੀ ਕਹੈ ਮੁਹਿ ਗੁਰੂ ਆਪ ਸਮ,
ਗੁਰੁ ਹੀ ਕਰਿ ਕੈ ਪਠਯੋ।
ਕਬੀ ਪਿਗੰਬਰ ਮਹਿੰਦੀ ਬਨ ਹੈ,
ਐਸ ਬੋਲਨਾ ਠਟਯੋ[1]। [1]ਬੋਲਦਾ ਹੈ।
ਕਹੈ ਜੁ ਦੀਨ ਨ ਮੰਨੈ ਹਮਰਾ,
ਹੁਕਮ ਅਦੂਲੀ ਕੈਹੈ[1]। [1]ਹੁਕਮ ਦੀ ਵਿਰੋਧਤਾ ਕਰੇਗਾ।
ਈਹਾਂ ਸਜਾ ਪਾਇ ਸੋ ਭਾਰੀ,
ਆਗੇ ਦੋਜ਼ਕ ਪੈਹੈ ॥ ੧੦ ॥
ਐਸੀ ਐਸੀ ਬਾਤੈਂ ਸੁਨ ਕੈ,
ਅਰ ਅਜ਼ਮਤੈਂ ਪਿਖੈ ਕੈ[1]। [1]ਦੇਖ ਕੇ।

ਚੇਲੇ ਬਨੈਂ ਹਜਾਰਾਂ ਤਿਸ ਕੇ,
ਲੋਗ ਘਰੋਂ ਤੈ ਐ ਕੈ।
ਪਾਹੁਲ ਕਰਦ ਚਰਨ ਕੀ ਦੇਵੈ,
ਦਾੜੀ ਕੇਸ ਰਖਾਵੈ।
ਸਿੰਘ ਨਾਮ ਲੰਗਰ ਏਕੱਠਾ,
ਗੁਰੁਬਾਣੀ ਉਚਰਾਵੈ ॥ ੧੧ ॥
ਤੱਗ[1] ਤਿਲਕ ਸੂਹਾ ਰੰਗ ਰੱਖਣ
ਤੈ, ਨਹਿੰ ਕਿਸੈ ਹਟਾਵੈ।
ਮਦਰਾ[1] ਮੁਸਲੀ[2] ਮਾਸ ਤਮਾਕੂ,
ਇਨੈ ਛੁਹਿਣ ਨਹਿੰ ਦਜਾਵੈ।
ਪੰਥ ਖਾਲਸਾ ਰਹਜੋ ਮਨੋ ਧਰਿ,
ਮਨ ਮੈਂ ਸਭਿ ਰਿਸ ਧਾਰੈਂ।
ਜਾਨਜੋ ਇਸ ਕੋ ਭਯੋ ਮਹਾਂ ਮਦ,
ਆਪਹਿ ਗੁਰੂ ਨਿਵਾਰੈਂ ॥ ੧੨ ॥
ਜੋ ਹਮ ਬਿਗਰੈਂ ਇਸ ਸੋਂ ਅਬਿ,
ਤਬਿ ਬਿਗਰੈ ਕਾਜ ਹਮਾਰਾ।
ਪੁਨ ਸਤਿਗੁਰੁ ਨੈਂ ਹਮ ਕੋ ਇਸ ਕੇ,
ਕੀਨੋ ਤਾਬੇਦਾਰਾ।
ਹਮ ਨਹਿੰ ਬਚਨ ਉਲੰਘੈਂ ਗੁਰ ਕਾ,
ਯਹਿ ਜਬਿ ਹੀ ਸਭਿ ਤਜਾਗੈ।
ਆਪੇ ਏਹੁ ਦੁਖੀ ਹ੍ਵੈ ਮਰ ਹੈ,
ਦੋਸ਼ ਨ ਹਮ ਕੋ ਲਾਗੈ ॥ ੧੩ ॥
ਅਰ ਯਹਿ ਅਚਰਜ ਨਯੋ ਭਯੋ ਨਹਿੰ,
ਜੋ ਇਸ ਕੋ ਮਦ ਹੋਯੋ।
ਪ੍ਰਭਤਾ[1] ਪਾਇ ਜਗਤ ਮੈ ਕਿਸ ਕੋ,
ਨਹਿੰ ਮਦ ਮਾਰਿ ਬਿਗੋਯੋ[1]।
ਯੌਂ ਵਿਚਾਰ ਕਰਿ ਰਹੇ ਸਿੰਘ ਚੁਪ,
ਔਰ ਸੁਨੋ ਅਬਿ ਸਾਖੀ।
ਮੰਡੀ ਵਾਲੇ ਨ੍ਰਿਪ ਢਿਗ ਬੰਦੇ,
ਯੌਂ ਪਠਿਯੋ ਤਬਿ ਆਖੀ[1] ॥ ੧੪ ॥
ਤੀਸਰ ਦਿਨ ਕੋ ਆਗ ਅਚਾਨਕ,
ਤੁਮਰੇ ਘਰ ਮੈਂ ਲਾਗੈ।
ਤਿਸ ਰੱਖਜਾ ਹਿਤ ਕੁਛ ਉਪਾਉ ਤੁਮ,
ਅਬਿ ਕਰਿ ਰਾਖਹੁ ਆਗੈ।
ਸੁਨ ਕਰਿ ਨਿਰਪ ਨ ਦਿਲ ਕਛੁ ਧਾਰੀ,
ਪੁਨ ਜਬਿ ਆਗ ਲਗਾਨੀ।
ਫਿਰ ਪਛੁਤਾਇ ਪਛਾਨਜੋ ਤਿਸ ਨੈ,

[1]ਜਨੇਊ।

[1]ਸ਼ਰਾਬ। [2]ਤੁਰਕਣੀ।

[1]ਵਡਿਆਈ।

[1]ਨਹੀਂ ਖ਼ਰਾਬ ਕੀਤਾ।

[1]ਆਖ ਕੇ।

ਬੰਦਾ ਪੀਰ ਮਹਾਨੀ ॥ ੧੫ ॥
ਸੁਧਰ ਸੈਣ ਨ੍ਰਿਪ ਮੰਡੀ ਪਤਿ ਫਿਰ,
ਚਲਿ ਬੰਦੇ ਢਿਗ ਆਯੋ।
ਕਰਿ ਮਿੰਨਤ ਦੈ ਭੇਟਾ ਬਨਯੋ,
ਸੇਵਕ ਤਾਂਹਿ ਮਹਾਯੋ[1]। [1]ਵੱਡਾ।
ਸ਼ਰਧਾ ਧਰਿ, ਪੁਨ ਸੈਰ ਕਰਾਵਨ
ਹਿਤ, ਮੰਡੀ ਮੈਂ ਜਾ ਹੈ[1]। [1]ਜਾ ਕੇ।
ਰਖ੍ਯੋ ਟਿਕਾਯ ਬਹੁਤ ਦਿਨ ਘਰ ਮੈਂ,
ਸੀਖੀ ਜੋਗ ਕਲਾ[1] ਹੈ ॥ ੧੬ ॥ [1]ਜੋਗ ਦੀ ਵਿੱਦਿਆ।
ਮਨ ਤਨ ਧਨ ਦੈ ਕਰੀ ਸੇਵ ਬਹੁ,
ਭੂਪ ਤਿਸਹਿ ਪਰਵਾਰੂ।
ਰੰਡੀ[1] ਇਕ ਮੰਡੀ ਤੈ ਵਜਾਹੀ, [1]ਵਿਧਵਾ ਇਸਤ੍ਰੀ।
ਤਬਿ ਬੰਦੇ ਪਿਖਿ ਚਾਰੂ[1]। [1]ਸੁੰਦਰ।
ਰਹ੍ਯੋ ਬਹੁਤ ਦਿਨ ਤਹਿ ਠਾਂ ਬੰਦਾ,
ਤਬਿ ਧਰਿ ਮੋਦ ਅਪਾਰੀ।
ਪੋਥੀ ਸੌਂਪ ਨ੍ਰਿਪ ਕੋ ਅਪਨੀ,
ਜਿਸ ਮੈਂ ਗੁਣ ਥੇ ਭਾਰੀ ॥ ੧੭ ॥
ਚਾਰ ਮਾਸ ਮੰਡੀ ਮੈਂ ਰਹਿ ਫਿਰ,
ਨਿਕਸ ਗਯੋ ਹਿਤ ਸੈਲੈਂ।
ਥਾ ਫਕੀਰ ਨਿਰਭੈ ਸਿੱਧ ਭਾਰੀ,
ਲਯੋ ਨ ਕੋਊ ਗੈਲੈਂ[1]। [1]ਨਾਲ।
ਕੁੱਲੂ ਦੇਸ ਮੈਂ ਜਬੀ ਪਹੁੰਚ੍ਯੋ,
ਭੂਪ ਤਿਨੈ ਫੜ ਲੀਨੋ।
ਪਾਇ ਲੋਹ ਕੇ ਪਿੰਜਰ ਰਾਖ੍ਯੋ,
ਭੇਤ ਤ੍ਰੁਕੈਂ ਢਿਗ ਦੀਨੋ ॥ ੧੮ ॥
ਯਹਿ ਜਬਿ ਬਾਤ ਸਿੰਘਨ ਸੁਨ ਪਾਈ,
ਸ਼ੋਕ ਕਰ੍ਯੋ ਅਤਿ ਪੀਨਾ।
ਹੇਤ ਛੁਡਾਵਨ ਕਰੈਂ ਗੁਰਮਤੇ,
ਚੱਲੈ ਪੇਸ਼ ਰਤੀ ਨਾ।
ਕਰਿ ਅਰਦਾਸੈਂ ਗੁਰੈਂ ਮਨਾਵੈਂ,
ਬੰਦੇ ਕੋ ਇਮ ਧਜਾਵੈਂ।
ਗੁਰੁ ਸਮਰਥ ਸਾਚਾ ਤੁਹਿ ਮਾਨੈਂ,
ਜੇ ਅਬਿ ਆਪੇ ਆਵੈਂ ॥ ੧੯ ॥
ਤੁਰਕਨ ਘੀ ਕੇ ਦੀਵੇ ਬਾਲੇ,
ਖੁਸ਼ੀ ਮਨਾਈ ਭਾਰੀ।
ਦਿੱਲੀ ਤੈ ਵਜ਼ੀਰ ਨੈਂ, ਦਸਤਾ
ਫੌਜ ਚਢਾਈ ਕਾਰੀ[1]। [1]ਚੰਗੀ ਫ਼ੌਜ ਦਾ ਇਕ ਜੱਥਾ।

ਸੂਬੇਦਾਰ ਮੁਸੱਲਮ ਖਾਂ ਨੈ,
ਫੌਜ ਬਟੋਰਿ[1] ਅਪਾਰੀ। — [1]ਇਕੱਠੀ ਕਰਕੇ।
ਮੁਲਕ ਛੁਡਾਵਨ ਹੇਤ ਸਿੰਘਨ ਤੈ,
ਭੇਜ ਦਈ ਤਤਕਾਰੀ[1] ॥੨੦॥ — [1]ਛੇਤੀ।
ਸਿੰਘਨ ਤੈ ਕਰਨਾਲ ਛੁਡਾਈ,
ਪੁਨ ਤਿਰਾਵੜੀ ਲੀਨੀ।
ਸਿੰਘ ਆਪ ਹੀ ਤਜਿ ਤਜਿ ਦੌਰੈਂ,
ਕਿਨਹੂੰ ਦੇਰ ਨ ਕੀਨੀ।
ਬੰਦੇ ਬਿਨ ਮੰਦੇ[1] ਸਭਿ ਹੋਏ, — [1]ਕਮਜ਼ੋਰ।
ਸੈਨਪ ਬਿਨ ਜਿਮ ਸੈਨਾ[1]। — [1]ਸੈਨਾਪਤੀ ਬਿਨਾਂ ਜਿਵੇਂ ਫੌਜ।
ਦੂਲੋ ਬਿਨ ਬਰਾਤ[1] ਜਿਮ ਹੋਵਤ, — [1]ਲਾੜੇ ਤੋਂ ਬਿਨਾਂ ਜੰਞ।
ਤਨ ਹੋਵਤ ਬਿਨ ਨੈਨਾ ॥੨੧॥
ਤੀਸ ਹਜ਼ਾਰ ਸੰਗ ਲੈ ਸੈਨਾ,
ਮੁਨਜਮ ਖਾਂ ਚਢਿ ਆਯੋ।
ਕਿਛੁਕ ਜੰਗ ਕਰਿ ਸਿੰਘਨ ਤੈ ਤਿਨ,
ਜ਼ਿਲਾ ਸਰ੍ਹੰਦ ਛੁਡਾਯੋ।
ਹਾਜੀ ਇਸਮਾਈਲ ਖਾਂਨ ਤਿਨ,
ਸਿੰਘਨ ਪੀਛੇ ਲਾਯੋ।
ਸੂਬਾ ਮਿਲਜੋ ਲਾਹੌਰੀ ਤਿਸ ਸੋਂ,
ਜਾਇ ਸੈਨ ਲੈ ਭਾਯੋ[1] ॥੨੨॥ — [1](ਮਨ) ਭਾਉਂਦੀ।
ਛੋਡਿ ਮੁਲਖ ਸਭਿ ਸਿੰਘ ਤਬੈ ਹੀ,
ਆਏ ਦੂਾਬੇ ਮਾਂਹੀਂ।
ਪਰੀ ਭੀਰ ਸਿੰਘਨ ਪੁਰ ਭਾਰੀ,
ਟਿਕਨ ਮਿਲੈ ਕਿਤ ਨਾਂਹੀਂ।
ਲਗੇ ਯਾਦ ਬੰਦੇ ਕੋ ਕਰਨੇ,
ਗੁਰੁ ਢਿਗ ਕਰਿ ਅਰਦਾਸੈਂ।
ਔਖਧਿ ਰੋਗੀ ਪਜਾਸੇ ਪਾਨੀ,
ਬਰਖਾ ਦੁਰਭਿਖਿ ਆਸੈਂ[1] ॥੨੩॥ — [1]ਜਿਵੇਂ ਰੋਗੀ ਨੂੰ ਦਵਾਈ ਦੀ, ਪਿਆਸੇ ਨੂੰ ਪਾਣੀ ਦੀ ਤੇ ਕਾਲ ਸਮੇਂ (ਲੋਕਾਂ ਨੂੰ) ਬਰਖਾ ਦੀ ਆਸ ਹੁੰਦੀ ਹੈ।

ਕੁੱਲੂ ਵੀਚ ਬੰਦੇ ਨੈਂ ਤਬਿ ਹੀ,
ਯੇਹ ਸਭਿ ਅਗਮ ਵਿਚਾਰਜੋ[1]। — [1]ਗੁਪਤ ਗੱਲਾਂ ਵਿਚਾਰੀਆਂ।
ਬਿਨਾ ਦੇਰ ਨਿਜ ਬੀਰਨ ਤਾਂਈਂ,
ਅਪਨੇ ਪਾਸ ਹਕਾਰਜੋ[1]। — [1]ਸੱਦਿਆ।
ਕਹਜੋ ਉਠਾਇ ਪਿੰਜਰਾ ਮੇਰਾ,
ਲੈ ਚਾਲਹੁ ਅਬਿ ਮੰਡੀ।
ਚਲਿ ਸਹਾਇਤਾ ਕਰੈਂ ਸਿੰਘਨ ਕੀ,
ਜਗੀ ਦਵਾਬੇ ਚੰਡੀ[1] ॥੨੪॥ — [1]ਦੁਆਬੇ ਵਿੱਚ ਲੜਾਈ ਜਾਗ ਪਈ ਹੈ।

ਫੇਰ ਕੁੱਲੂ ਕੇ ਕਰੈਂ ਕੋਇਲੇ,
ਆਇ ਖਾਲਸਾ ਪਾਛੇ।
ਰੱਯਤ ਭਵ ਹੈਂ[1] ਨ੍ਰਿਪ ਪਹਾਰੀ, — [1]ਹੋ ਜਾਣਗੇ।
ਸਿੰਘਨ ਕੀ ਫਿਰ ਆਛੇ।
ਕੁੱਲੂ-ਪਤਿ ਕੋ ਦੈ ਸਰਾਪ ਯੌਂ,
ਪਿੰਜਰ ਨਿਜ ਉਠਵਾਯੋ।
ਕੁੱਲੂ-ਪਤਿ ਲੌਂ ਰਹੇ ਪਿਖਤ ਹੀ,
ਅਚਰਜ ਬਡੋ ਦਿਖਾਯੋ ॥੨੫॥
ਬੰਦਾ ਆਇ ਮੰਡੀ ਢਿਗ ਉਤਰਯੋ,
ਪਿਖਿ ਰਾਜਾ ਬਿਸਮਾਯੋ।
ਸ਼ਰਧਾ ਉਪਜੀ ਅਤੀ ਨ੍ਰਿਪ ਕੋ,
ਬੰਦਾ ਪ੍ਰਭੂ ਲਖਾਯੋ।
ਜੰਦਾ ਤੋੜ ਨਿਕਾਰਯੋ ਬੰਦਾ,
ਪੂਜਨ ਖੋੜਸ ਕੀਓ[1]। — [1]ਸੋਲਾਂ ਤਰ੍ਹਾਂ ਦੀ ਪੂਜਾ ਕੀਤੀ।
ਭੇਜਿ ਮੁਵੱਕਲ[1] ਫਿਰ ਬੰਦੇ ਨੈ, — [1]ਦੂਤ।
ਪੰਥ ਇਕੱਠਾ ਕੀਓ ॥੨੬॥
ਚੰਦਾ ਈਦ ਸਿੰਘਨ ਕੋ ਬੰਦਾ,
ਬਰਖਾ ਸੁਸਕਤ ਖੇਤੀ।
ਮਿਲਯੋ[1], ਭਏ ਮੋਦ ਸਭਿ ਭਾਰੀ, — [1]ਸਿੰਘਾਂ ਨੂੰ ਬੰਦਾ ਈਦ ਦੇ ਚੰਦ ਵਾਂਗ ਅਤੇ ਸੁੱਕੀ ਖੇਤੀ ਨੂੰ ਬਰਖਾ ਵਾਂਗ ਮਿਲਿਆ।
ਲਜਾਏ ਸੰਗੈਂ ਛੇਤੀ[1]। — [1]ਦੂਤ ਸਿੰਘਾਂ ਨੂੰ ਛੇਤੀ ਆਪਣੇ ਨਾਲ ਲੈ ਆਏ।
ਕਰਿ ਇਕੱਠ ਸਭਿ ਸਿੰਘਨ ਕੇਰਾ,
ਮਾਰਯੋ ਨੀਹਲ ਆਈ।
ਨਿਕਟ ਹੁਸ਼ਜਾਰ ਪੁਰੇ ਕੇ ਸੈਨਾ,
ਤੁਰਕਨ ਕੀ ਥੀ ਆਈ ॥੨੭॥
ਬਿਜੁਲੀ ਵਾਂਗ ਅਚਾਨਕ ਬੰਦਾ,
ਪਰਯੋ ਤਿਨੋ ਪੁਰ ਧਾਈ।
ਤੀਰ ਤੁਫੰਗ[1] ਸੇਲ[2] ਤਰਵਾਰਨ[3] — [1]ਬੰਦੂਕਾਂ। [2]ਬਰਛੇ। [3]ਤਲਵਾਰਾਂ।
ਕੀ ਤਹਿਂ ਮਚੀ ਲਰਾਈ।
ਫਤੇ ਦੀਨ, ਹਾਜੀ, ਮੁਨਜਮ ਖਾਂ,
ਆਦਿ ਤੁਰਕ ਸਰਦਾਰੂ।
ਲੈ ਨਿਜ ਸੈਨ ਸਿੰਘਨ ਕੇ ਸਨਮੁਖ,
ਜੁੱਟੇ ਜੰਗ ਅਪਾਰੂ ॥੨੮॥
ਦੀਨ ਮਜਬ ਕਾ ਜੰਗ ਸਮਝ ਸਭਿ,
ਆਗੈ ਹ੍ਵੈ ਹ੍ਵੈ ਲਰਹੀਂ।
ਗਹਿ ਸਮਸ਼ੇਰੈਂ ਸਮ ਸ਼ੇਰੈਂ[1] ਸਿੰਘ, — [1]ਸ਼ੇਰਾਂ ਵਾਂਗ।
ਕਟਾ ਵੱਢ ਬਹੁ ਕਰਹੀਂ ॥੨੯॥

ਭੁਜੰਗ ਪ੍ਰਯਾਤ ਛੰਦ:

| | |
|---|---|
| ਭਯੋ ਭੱਟ ਭੇਰੰ[1] ਤਬੈ ਆਨ ਜੋਰੈਂ। | [1]ਸੂਰਮਿਆਂ ਦਾ ਭੇੜ ਹੋਇਆ। |
| ਲਰੈਂ ਬੀਰ ਬਾਂਕੇ, ਕਰੈਂ ਜੰਗ ਘੋਰੈਂ[1]। | [1]ਭਿਆਨਕ। |
| ਕਟਾ ਬੱਢ ਹੋਈ ਝਟਾ-ਪੱਟ ਐਸੇ। | |
| ਕਟੈਂ ਪੁੰਜ ਬਾਢੀ, ਬਨੀ ਬਾਢ ਜੈਸੇ[1] ॥੩੦॥ | [1]ਜਿਵੇਂ ਬਹੁਤੇ (ਬਾਢੀ) ਤਰਖਾਣ ਜੰਗਲ ਨੂੰ (ਬਾਢ) (ਸ਼ਸਤ੍ਰਾਂ ਦੀ) ਧਾਰ ਨਾਲ ਕੱਟਦੇ ਹਨ। |
| ਕਰਾਚੋਲ ਚਾਲੈਂ, ਕਰਾਲੈਂ ਬਿਸਾਲੈਂ[1]। | [1]ਬਹੁਤੀਆਂ ਭਿਆਨਕ ਤਲਵਾਰਾਂ ਚਲਦੀਆਂ ਹਨ। |
| ਲਿਪੇ[1] ਸੰਗ ਲੋਹੂ, ਭਏ ਰੰਗ ਲਾਲੈਂ। | [1]ਲਿੱਬੜੇ। |
| ਫਤੇ ਦੀਨ ਲੈ ਕੈ, ਮਲੇਛੈਂ ਬਿਲੱਛੈਂ[1]। | [1]ਤੁਰਕਾਂ ਚੋਂ (ਬਿਲੱਛੈਂ) ਅਨੋਖੇ (ਸੂਰਮੇਂ)। |
| ਵਡੋ ਹੇਲ ਘਾਲਜੋ, ਸਮੱਛੈਂ ਪ੍ਰਤੱਛੈਂ[1] ॥੩੧॥ | [1]ਪ੍ਰਤੱਖ ਅੱਖਾਂ ਦੇ ਸਾਹਮਣੇ ਵੱਡਾ ਹੱਲਾ ਕੀਤਾ। |
| ਚਮੂੰ ਦੋਇ ਜੁੱਟੀ, ਪਰੀ ਲੋਹ ਮਾਰੈਂ[1]। | [1]ਦੋਵੇਂ ਫੌਜਾਂ ਜੁੱਟ ਪਈਆਂ ਤੇ ਸ਼ਸਤ੍ਰਾਂ ਦੀ ਮਾਰ ਪਈ। |
| ਰੁਪੇ[1] ਸਿੰਘ ਸੂਰੇ, ਬਕੈਂ[2] ਮਾਰ ਮਾਰੈਂ। | [1]ਰੁਕੇ ਹੋਏ। [2]ਬੋਲਦੇ ਹਨ। |
| ਕਰੈਂ ਵਾਰ ਬਾਹੈਂ, ਕਰੈਂਵਾਰ ਬਾਹੈਂ[1]। | [1]ਬਾਹਾਂ ਨਾਲ ਵਾਰ ਕਰ ਕੇ ਤਲਵਾਰਾਂ ਵਾਹੁੰਦੇ ਹਨ। |
| ਸਰੈਦਾਰ ਢਾਹੈਂ ਸਰੈਦਾਰ ਢਾਹੈਂ[1] ॥੩੨॥ | [1]ਸਿੰਘ ਸਰਦਾਰ ਤੁਰਕ ਸਰਦਾਰਾਂ ਨੂੰ (ਢਾਹੈਂ) ਅੜਿੱਕੇ 'ਚ ਲੈਕੇ (ਢਾਹੈਂ) ਢਾਹੁੰਦੇ ਹਨ। |
| ਬਢੈਂ ਬਾਢ ਆਗੈਂ ਬਢੈਂ ਬਾਢ ਲਾਗੈਂ[1]। | [1](ਬਾਢ) ਬਹੁਤਾ ਅਗਾਹਾਂ (ਬਢੈਂ) ਵਧਕੇ (ਬਾਢ) ਸ਼ਸਤ੍ਰਾਂ ਦੀ ਤਿੱਖੀ ਧਾਰ ਨਾਲ (ਬਢੈਂ) ਵੱਢਣ ਲਗ ਪੈਂਦੇ ਹਨ। |
| ਚਢੈਂ ਜਾਨ ਲਾਗੈਂ ਚਢੈ ਜਾਨ ਲਾਗੈ[1]। | [1]ਜਦੋਂ (ਜਾਨ) ਸਵਾਰੀਆਂ ਤੇ ਚੜ੍ਹਨ ਲਗਦੇ ਹਨ (ਤਾਂ ਉਨ੍ਹਾਂ ਨੂੰ ਐਉਂ ਪ੍ਰਤੀਤ ਹੁੰਦਾ ਹੈ ਕਿ ਸਾਡੀ) ਜਾਨ ਚੜ੍ਹਨ ਲਗੀ ਹੈ, ਭਾਵ ਖ਼ਤਮ ਹੋਣ ਲਗੀ ਹੈ। |
| ਸਮੰ ਸ਼ੇਰ ਭਾਰੈਂ ਸ਼ਮੰਸ਼ੇਰ ਬਾਰੈਂ[1]। | [1]ਭਾਰੇ ਸ਼ੇਰਾਂ ਵਾਂਗ ਤਲਵਾਰਾਂ ਦੇ ਵਾਰ ਕਰਦੇ ਹਨ। |
| ਕਰੇ ਹੈਂ ਅਗਾਰੈਂ, ਕਰੇ ਹੈਂ ਅਗਾਰੈਂ[1] ॥੩੩॥ | [1]ਜਿਨ੍ਹਾਂ ਨੂੰ ਤੁਰਕ ਲੜਨ ਲਈ ਅੱਗੇ ਕਰਦੇ ਹਨ, ਸਿੰਘ ਉਨ੍ਹਾਂ ਨੂੰ ਮਾਰ ਕੇ ਅੱਗੇ ਨੂੰ ਕਰ ਦੇਂਦੇ ਹਨ ਭਾਵ ਪ੍ਰਲੋਕ 'ਚ ਅਪੜਾ ਦੇਂਦੇ ਹਨ। |
| ਤਛਾ ਮੁੱਛ ਹੋਈ, ਕਟਾ ਕੱਟ ਮੱਚੀ[1]। | [1]ਛਾਂਗ ਕੇ ਟੋਟੇ ਕਰ ਦਿੱਤੇ ਅਤੇ ਕੱਟ ਵੱਢ ਹੋਣ ਲਗ ਪਈ। |
| ਲਰੈਂ ਬੀਰ ਬਾਂਕੇ, ਸਭੈ ਭਾਂਤਿ ਅੱਛੀ[1]। | [1]ਸਾਰੇ ਚੰਗੀ ਤਰ੍ਹਾਂ ਨਾਲ। |
| ਮਹਾਂ ਮਾਰ ਮੱਚੀ, ਕਹਾਂ ਲੌ ਬਖਾਨੈ। | |
| ਚਢੀ ਲੁੱਥ ਪੈ ਲੁੱਥ, ਆਗੁਥ ਆਨੈਂ[1] ॥੩੪॥ | [1]ਲੋਥਾਂ ਤੇ ਲੋਥਾਂ ਐਉਂ ਚੜ੍ਹ ਗਈਆਂ ਜਿਵੇਂ ਲਿਆ ਕੇ ਗੁੰਦੀਆਂ ਹੁੰਦੀਆਂ ਹਨ। |
| ਧਰਾ ਲਾਲ ਹੋਈ, ਲਹੂ ਸੰਗ ਸਾਰੀ। | |
| ਮਨੋ ਲੀਨ ਸੋਹਾਗ, ਕੀ ਓਢਿ ਸਾਰੀ[1]। | [1]ਸਾੜ੍ਹੀ ਪਹਿਨ ਲਈ ਹੈ। |
| ਬਜਯੋ ਸਾਰ ਸੋਂ ਸਾਰ[1], ਅੱਪਾਰ ਐਸੇ। | [1]ਸ਼ਸਤ੍ਰ ਨਾਲ ਸ਼ਸਤ੍ਰ। |
| ਘੜੈਂ ਘਾੜ[1] ਲੋਹਾਰ, ਠਠਿਆਰ ਜੈਸੇ ॥੩੫॥ | [1]ਸ਼ਸਤ੍ਰ ਜਾਂ ਭਾਂਡੇ। |
| ਚਲੈਂ ਚੱਕ੍ਰ ਬੱਕ੍ਰੈਂ, ਮਨੋਂ ਗੀਧ ਮਾਲੈਂ[1]। | [1]ਟੇਢੇ ਚੱਕ੍ਰ ਐਉਂ ਚਲਦੇ ਹਨ ਜਾਣੋਂ ਗਿਰਝਾਂ ਦੀਆਂ ਡਾਰਾਂ ਹਨ। |
| ਕਰੈਂ ਜ੍ਵਾਨ ਕੈਕਾਨ ਕੇ ਅੰਗ ਜਾਲੈਂ[1]। | [1]ਜਵਾਨਾਂ ਤੇ ਘੋੜਿਆਂ ਦੇ ਅੰਗਾਂ ਦਾ ਨਾਸ ਕਰਦੇ ਹਨ। |
| ਤਬੈ ਆਨਿ ਬੰਦੇ, ਦਯੋ ਬੋਲ ਹੱਲਾ। | |
| ਪਰਯੋ ਸੈਨ ਤੁਰਕਾਨ ਕੀ ਮੈਂ ਥ੍ਰਥੱਲਾ[1] ॥੩੬॥ | [1]ਹਲਚਲੀ। |
| ਗੁਰੂ ਕੋ ਮਨੈ ਕੈ, ਤਜਯੋ ਏਕ ਤੀਰੰ। | |
| ਮਚਯੋ ਅੰਧ ਧੁੰਧੰ, ਧੁਨੀ ਘੋਰ ਭੀਰੰ[1]। | [1]ਬਹੁਤੀ ਡਰਾਉਣੀ ਅਵਾਜ਼ ਹੋਈ। |

ਉਠੀ ਧੂਰ ਧਾਰਾ, ਨਭੈ ਭੂਰ ਛਾਈ[1]। — [1]ਅਕਾਸ਼ ਵਿੱਚ ਬਹੁਤੀ ਫੈਲ ਗਈ।
ਦਬਜੋ ਸੂਰ ਨੂਰੰ[1], ਮਨੋ ਰੈਨ ਪਾਈ ॥੩੭॥ — [1]ਸੂਰਜ ਦਾ ਚਾਨਣਾ ਦਬ ਗਿਆ।
ਅਈ ਜੋਗਨੀ ਭੋਗਨੀ[1] ਮਾਸ ਲੋਹੂ। — [1]ਖਾਣ ਵਾਲੀਆਂ।
ਫਿਰੈਂ ਭੈਰਵੰ ਭੂਤ ਭੈਆਨ ਕੋਹੂ[1]। — [1]ਭਿਆਨਕ, ਡਰਾਉਣੇ, (ਅ) ਭਿਆਨਕ ਕੋਹਾਂ ਤੱਕ।
ਡਗੈਂ ਡਾਕਨੀਂ, ਡੁੱਕ ਡੁੱਕੈਂ ਡਕਾਰੈਂ[1]। — [1]ਬਦਸ਼ਕਲ ਡਾਇਣਾਂ ਡੁਕ ਡੁਕ ਸ਼ਬਦ ਕਰ ਕੇ ਡਕਾਰ ਲੈਂਦੀਆਂ ਹਨ।
ਪਿਯੈ ਪੂਰ ਖੱਪ੍ਰੈਂ, ਲਹੂ ਕੇ ਅਪਾਰੈਂ[1] ॥੩੮॥ — [1]ਲਹੂ ਦੇ ਬਹੁਤੇ ਖੱਪਰ ਭਰਕੇ ਪੀਂਦੀਆਂ ਹਨ।
ਚਢੀ ਗੈਨ[1] ਹੂਰੈਂ, ਬਰੈਂ ਬੀਰ ਸੂਰੈਂ[2]। — [1]ਅਕਾਸ਼ ਵਿੱਚ। [2]ਬਹਾਦਰ ਸੂਰਮਿਆਂ ਨੂੰ ਵਰਦੀਆਂ ਹਨ।
ਮਨੋ-ਕਾਮਨਾ ਆਪਨੀ ਆਪ ਪੂਰੈਂ।
ਦਿਵੈ ਹੈਂ[1] ਅਸੀਸੈਂ, ਸੁ ਸਿੰਘਾਂਨ ਤਾਂਈਂ। — [1]ਦੇਂਦੀਆਂ ਹਨ।
ਕਹੈਂ ਜੈ[1] ਤੁਮਾਰੀ, ਕਰੈ ਜੱਗ ਸਾਂਈਂ ॥੩੯॥ — [1]ਫ਼ਤਹ।
ਉਡੇ ਹੋਸ਼ ਹੱਵਾਸ[1], ਤੁਰਕਾਨ ਕੇਰੇ। — [1]ਉਹ ਸ਼ਕਤੀ, ਜਿਸ ਨਾਲ ਸ਼ਬਦ, ਸਪਰਸ਼, ਰੂਪ, ਰਸ ਅਤੇ ਗੰਧ ਨੂੰ ਗ੍ਰਹਿਣ ਕਰੀਦਾ ਹੈ।
ਪਿਖੇ ਹੱਥ ਸਿੰਘਾਨ ਕੇ, ਜੋ ਬਧੇਰੇ ॥੪੦॥

ਦੋਹਰਾ:

ਤਬਿ ਹੀ ਤੁਰਕੋਂ ਨੇ ਲਖਜੋ[1], — [1]ਜਾਣਿਆਂ।
ਨਿਸਚੇ ਮਨ ਮੈਂ ਨੀਕ।
ਬੰਦਾ ਰਣ-ਭੂਮੀ ਵਿਖੇ,
ਆਯੋ ਹੋਵਗ ਠੀਕ ॥੪੧॥
ਬਿਨ ਬੰਦੇ ਤੈ ਕੌਨ ਯਹਿ,
ਸਾਕੈ ਸ਼ਕਤਿ ਦਿਖਾਇ।
ਅਬਿ ਹਮ ਕੋ ਯਹਿ ਮਾਰ ਹੈ,
ਤਾਂ ਤੇ ਚਲੈਂ ਪਲਾਇ[1] ॥੪੨॥ — [1]ਨੱਸ ਚੱਲੀਏ।
ਪੁਨ ਮੁਵੱਕਲੋਂ ਨੈ[1] ਤਬੈ, — [1]ਬੀਰਾਂ ਨੇ।
ਭਜਾਨਕ ਰੂਪ ਦਿਖਾਇ।
ਤੁਰਕਨ ਕੀ ਸਭਿ ਸੈਨ ਕੋ,
ਦਯੋ ਭਗਾਇ ਡਰਾਇ ॥੪੩॥
ਬੰਦਾ ਆਯੋ ਕੁੱਲੂ ਤੈ,
ਉਡ ਕਰਿ ਨਭ ਮਗ ਮਾਹਿਂ[1]। — [1]ਅਕਾਸ਼ ਦੇਰਸਤੇ ਵਿੱਚ ਦੀ।
ਅਬਿ ਤੁਰਕਨ ਕਾ ਬੀਜ ਵਹਿ,
ਰਣ ਮਹਿਂ ਛੋਡੈ ਨਾਹਿਂ ॥੪੪॥
ਯਹਿ ਸੁਨ ਕਰਿ ਤਬਿ ਤੁਰਕ ਗਨ,
ਕਾਂਪ ਉਠੇ ਸਭਿ ਐਸ।
ਸਿੰਘ ਨਾਦ[1] ਸੁਨਿ ਕਰੀ ਗਨ[2] — [1]ਸ਼ੇਰ ਦੀ ਆਵਾਜ਼। [2]ਬਹੁਤੇ ਹਾਥੀ।
ਕਾਂਪਤ ਹੈਂ ਡਰਿ ਜੈਸ ॥੪੫॥
ਚਲੇ ਦੌਰ ਤਬਿ ਤੁਰਕ ਸਭਿ,
ਹ੍ਵੈ ਕਰਿ ਅਤਿ ਭਯ ਭੀਤ[1]। — [1]ਡਰ ਨਾਲ ਕੰਬ ਕੇ।

ਪਰੇ ਮਗਰ ਤਿਨ ਸਿੰਘ ਸਭਿ,
ਹ੍ਵੈ ਅਭੀਤ[1] ਰਣ ਜੀਤਿ ॥੪੬॥ [1]ਨਿੱਡਰ।
ਫਤੇ ਸਿੰਘ ਨੈਬਾਬ[1] ਨੈ, [1]ਨਵਾਬ।
ਛੇਰਿ ਤੁਰੰਗ ਬਧੇਰ।
ਫਤੇ ਦੀਨ ਸਰਦਾਰ ਕੋ,
ਡਾਰਜੋ ਧਰ ਕਟ ਗੇਰ ॥੪੭॥
ਹਾਜੀ ਇਸਮਾਈਲ ਖਾਂ,
ਯਾਰ ਬੇਗ ਖਾਂ ਆਦਿ।
ਤੁਰਕਨ ਕੇ ਸਰਦਾਰ ਬਹੁ,
ਬੰਦੇ ਹਤੇ ਬਿਬਾਦਿ[1] ॥੪੮॥ [1]ਬੰਦੇ ਨੇ ਲੜਾਕੇ (ਸੂਰਮੇਂ) ਮਾਰ ਦਿੱਤੇ।
ਮੁਨਜਮ ਖਾਂ ਨਿਜ ਜਾਨ ਲੈ,
ਪਹੁੰਚਜੋ ਦਿੱਲੀ ਏਕ।
ਔਰ ਤੁਰਕ ਸਭਿ ਪੰਥ ਨੈ,
ਇਕ ਇਕ ਮਾਰਜੋ ਛੇਕਿ[1] ॥੪੯॥ [1]ਵਿੰਨ੍ਹ ਕੇ।
ਚੌਪਈ:
ਹਾਲ-ਚਾਲ ਸਭ ਦੇਸ ਮਝਾਰੇ।
ਪਰੀ ਫੇਰ ਤਬਿ ਆਇ ਅਪਾਰੇ।
ਚਲੇ ਤੁਰਕ ਸਭਿ ਠੌਰ ਬਿਹਾਈ[1]। [1]ਸਾਰੀਆਂ ਜਗ੍ਹਾਂ ਛੱਡ ਕੇ।
ਦਿੱਲੀ ਓਰ ਅਧਿਕ ਭਯ ਪਾਈ ॥੫੦॥
ਪਰਜੋ ਵਖਤ ਤੁਰਕਨ ਪਰ ਭਾਰੀ।
ਬੰਦੇ ਮਾਰ ਕਰੇ ਸਭਿ ਖ੍ਵਾਰੀ।
ਸੁਨਿ ਸੁਨਿ ਬੰਦੇ ਕਾ ਤਬਿ ਆਮਨ।
ਦੌਰ ਗਏ ਤਜਿ ਤੁਰਕ ਗਰਾਮਨ[1] ॥੫੧॥ [1]ਪਿੰਡਾਂ ਨੂੰ।
ਬਾਲ ਬ੍ਰਿੱਧ ਗਭਰੂ ਜੋ ਪਾਏ।
ਤੁਰਕ ਬੰਦੇ ਨੈ ਕਤਲ ਕਰਾਏ।
ਤਜਿ ਤਜਿ ਧਾਮ ਤੁਰਕ ਸਭਿ ਭਾਗੇ।
ਬੰਦੇ ਕੇ ਡਰ ਸਭਿ ਹੀ ਪਾਗੇ[1] ॥੫੨॥ [1]ਰੰਗੇ ਗਏ।
ਫਿਰ ਤਿਰਾਵੜੀ ਲੌ ਸਭ ਦੇਸੈਂ।
ਲਯੋ ਛੁਡਾਇ ਛਿਨਿਕ ਮੈਂ ਵੇਸੈਂ[1]। [1]ਚੰਗਾ (ਦੇਸ)।
ਪਾਣੀਪਤ ਕਰਨਾਲ ਮਝਾਰੇ।
ਪੁਨ ਬੰਦੇ ਨੈ ਸਿੰਘ ਉਤਾਰੇ ॥੫੩॥
ਹਰਿਦ੍ਵਾਰ, ਪੁਰਿ ਸ਼ਹਿਰ ਸਹਾਰਨ।
ਅੰਬਾਲੇ ਲੌ ਕੀਨ ਸੰਭਾਰਨ।
ਪੁਨ ਸਰ੍ਹੰਦ ਕੀ ਵਡੀ ਦਿਵਾਨੀ[1]। [1]ਹਕੂਮਤ।
ਦਈ ਬਿਨੋਦ ਸਿੰਘ ਕੋ ਜਾਨੀ ॥੫੪॥
ਕੁਰਖੇਤ੍ਰ ਕੇ ਗਿਰਦ-ਨੁਵਾਹੀ[1]। [1]ਆਲਾ-ਦੁਆਲਾ।

ਫਤੇ ਸਿੰਘ ਕੋ ਸੌਂਪਯੋ ਚਾਹੀ[1]। — [1]ਉਤਸ਼ਾਹ ਨਾਲ।
ਬਾਜ ਸਿੰਘ ਕੋ ਗਿਰਦ ਅੰਬਾਲੇ।
ਦਯੋ ਮੁਲਖ ਹ੍ਵੈ ਮੋਦ ਬਿਸਾਲੇ ॥੫੫॥
ਮੂਣਕ ਹਾਂਸੀ ਅਰ ਹੰਸਾਰੈਂ।
ਸਾਬੋਕਜਾਂ ਕੋ ਦਯੋ ਸੰਭਾਰੈਂ।
ਮੱਧ ਦੇਸ ਜੋ ਔਰ ਅਪਾਰੇ।
ਫੂਲ ਸੁਤਨ ਕੋ[1] ਦਯੋ ਸੰਭਾਰੇ ॥੫੬॥ — [1]ਫੂਲ ਦੇ ਪੁੱਤਰਾਂ ਨੂੰ।
ਲੁਦਿਹਾਣੇ ਕਾ ਗਿਰਦਾ ਜੇਤੋ।
ਰਾਮ ਸਿੰਘ ਕੋ ਦੀਨੋ ਤੇਤੋ।
ਦੇਸ ਦਵਾਬਾ ਦਯੋ ਮਝੈਲੈਂ।
ਆਪ ਚੜ੍ਯੋ ਬੰਦਾ ਫਿਰ ਸੈਲੈਂ[1] ॥੫੭॥ — [1]ਪਹਾੜਾਂ ਨੂੰ।

ਦੋਹਰਾ:
ਤੁਰਕਨ ਤੈਂ ਛੁਡਵਾਇਯੋ,
ਸਿੰਘਨ ਕੌ ਦੈ ਦੇਸ।
ਬੰਦੇ ਨੈ ਪੁਨ ਗਿਰਨ ਮੈਂ,
ਕਰਯੋ ਜਾਇ ਪਰਵੇਸ਼ ॥੫੮॥
ਮ੍ਰਿਗ ਸਿੰਘ, ਅਹਿ ਗਰੜ ਤੈ,
ਬਿਹੰਗ ਬਾਜ ਤੈ ਜੈਸ[1]। — [1]ਹਰਨ ਸ਼ੇਰ ਤੋਂ, ਸੱਪ ਗਰੜ ਤੋਂ, ਤੇ ਪੰਛੀ ਬਾਜ਼ ਤੋਂ ਜਿਵੇਂ (ਡਰਦੇ ਰਹਿੰਦੇ ਹਨ)।
ਬੰਦੇ ਤੈ ਤਬਿ ਤੁਰਕ ਸਭਿ,
ਡਰਤ ਰਹੈਂ ਮਨ ਤੈਸ ॥੫੯॥
ਸ਼ਾਹਿ ਬਹਾਦਰ ਬਾਦਸ਼ਾਹ,
ਦੱਖਨ ਦਿਸ ਮਸ਼ਗੂਲ[1]। — [1]ਰੁੱਝਾ ਹੋਇਆ ਸੀ।
ਰਹਿਤ ਮੁਹਿੰਮਨ ਕੇ ਵਿਖੇ[1], — [1]ਜੰਗਾਂ ਦੇ ਵਿੱਚ।
ਰਹਯੋ ਪੰਜਾਬਹਿੰ ਭੂਲ ॥੬੦॥
ਡਰਤੇ ਸਭੈ ਅੰਮੀਰ ਭੀ,
ਨਹਿੰ ਕਰਵਾਵਤ ਚਿੱਤ[1]। — [1]ਯਾਦ।
ਬੰਦੇ ਕਾ ਵਡ ਦਬਦਬਾ,
ਸਭਿ ਪਰ ਪਰਯੋ ਅਮਿੱਤ[1] ॥੬੧॥ — [1]ਬਹੁਤਾ।
ਰਾਜ ਸਿੰਘਨ ਕੋ ਫਿਰ ਭਯੋ,
ਦੇਸ ਪੰਜਾਬ ਮਝਾਰ।
ਉਗਰਾਹੀ ਕਰਿ ਖਾਵਹੀਂ,
ਤੌਰ ਹਾਕਮੀ ਸਾਰ[1] ॥੬੨॥ — [1]ਸਾਰੇ (ਸਿੰਘ) ਹਾਕਮੀ ਢੰਗ ਨਾਲ।
ਦਸਮੇਂ ਹਿੱਸੇ ਕਾ ਟਕਾ,
ਸਿੰਘ ਸਰਬ ਉਗਰਾਹਿ[1]। — [1](ਸਾਰੇ) ਸਿੰਘ ਸਾਰੀ ਉਗਰਾਹੀ ਦੇ ਦਸਵੇਂ ਹਿੱਸੇ ਦਾ ਰੁਪਇਆ।
ਮਾਤਾ ਢਿਗ ਪਹੁੰਚਾਵਹੀਂ,
ਨਿਤ ਪ੍ਰਤਿ ਦਿੱਲੀ ਮਾਹਿੰ ॥੬੩॥

ਚੌਪਈ:
ਬੰਦਾ ਮੰਡੀ ਵੀਚ ਰਹਾਵੈ।
ਭੂਪਤਿ ਸਭਿ ਬਿਧਿ ਸੇਵ ਕਮਾਵੈ।
ਨਿਸ ਦਿਨ ਨਰ ਨਾਰੀ ਬਹੁ ਆਵੈਂ।
ਬੰਦੇ ਢਿਗ ਬਹੁ ਭੇਟ ਚੜ੍ਹਾਵੈਂ ॥ ੬੪ ॥
ਕਰਾਮਾਤ ਬਹੁ ਬਿਧਿ ਕੀ ਬੰਦਾ।
ਲੋਗਨ ਕੋ ਦਿਖਰਾਇ ਅਮੰਦਾ[1]। [1]ਚੰਗੀ।
ਕਰੈ ਕਾਮਨਾ ਸਭਿ ਕੀ ਪੂਰਨ।
ਬਿਤ ਸੁਤ ਸਦਨ ਤੀਆ ਦੈ ਤੂਰਨ[1] ॥ ੬੫ ॥ [1]ਧਨ, ਪੁੱਤਰ, ਘਰ ਤੇ ਇਸਤ੍ਰੀ ਛੇਤੀ ਦੇ ਦੇਂਦਾ ਹੈ।
ਤਬਿ ਬੰਦੇ ਇਕ ਥੜਾ ਬਨਾਯੋ।
ਕੋਟ ਗੁਰੂ ਕਾ ਨਾਮ ਧਰਾਯੋ।
ਤਿਸੀ ਠੌਰ ਮਾਥਾ ਟਿਕਵਾਵੈ।
ਪੂਜਾ ਤਿਸ ਹੀ ਕੀ ਕਰਵਾਵੈ ॥ ੬੬ ॥
ਅਬਿ ਲੌ ਮੰਨਤ ਸਭਿ ਨਰ ਨਾਰੀ।
ਕਰਤ ਤਿਸੀ ਜਾਗਾ ਕੀ ਭਾਰੀ।
ਗੁਰੂ ਤਹਾਂ ਬੰਦਾ ਕਹਿਲਾਯੋ।
ਕੋਟ ਗੁਰੂ ਕਾ ਬਹੁ ਬਿਦਤਾਯੋ[1] ॥ ੬੭ ॥ [1]ਮਸ਼ਹੂਰ ਹੋ ਗਿਆ।
ਧਾਰਾ ਸੋ ਸਿਕੰਦਰੇ ਪਰ ਹੈ[1]। [1]ਸਕੰਦਰ ਧਾਰਾ ਉੱਤੇ ਹੈ।
ਕੋਠਾ ਗੁਰੁ ਕਾ ਭੀ ਤਿਹ ਰਰ ਹੈਂ[1]। [1]ਕਹਿੰਦੇ ਹਨ।
ਗੁਰੂ ਗੁਬਿੰਦ ਸਿੰਘ ਭੀ ਤਹਾਂ।
ਸੈਰ ਮਹੀਨਾ ਇਕ ਕਿਯ ਮਹਾਂ ॥ ੬੮ ॥
ਦੂਤੀ ਠੌਰ ਬੰਦੇ ਕੀ ਮੰਡੀ[1]। [1]ਮੰਡੀ ਸ਼ਹਿਰ ਵਿੱਚ ਹੈ।
ਹੈ ਜੋ ਸਿਲਾ ਕਹਾਵਤ ਚੰਡੀ[1]। [1]ਜੋ ਚੰਡੀ ਦੀ ਸਿਲਾ ਅਖਵਾਉਂਦੀ ਹੈ।
ਜਾਂਹਿ ਸਿਲਾ ਪਰ ਭਜਨ ਕਰੰਤਾ।
ਮਾਨਤ ਜਗ ਅਬਿ ਤਾਂਹਿ ਪੁਜੰਤਾ ॥ ੬੯ ॥
ਤਬਿ ਬੰਦੇ ਕੀ ਤਿਯ ਸੁਤ ਜਾਯੋ।
ਨਾਮ ਜੁਝਾਰ ਸਿੰਘ ਬਿਦਤਾਯੋ।
ਸੱਤ੍ਰਾਂ ਸੈ ਸਤਾਹਠੇ ਮਾਹੀਂ।
ਹਾੜ ਮਾਸ ਸਿਤ ਨੌਮੀ[1] ਤਾਹੀਂ ॥ ੭੦ ॥ [1]ਚਾਨਣੇ ਪੱਖ ਦੀ ਨੌਵੀਂ।
ਤਹਿਂ ਤੈ ਕਰਨ ਹੇਤ ਪੁਨ ਸੈਲੈਂ।
ਬੰਦੇ ਲਿਯ ਚੰਬੇ ਕਾ ਗੈਲੈਂ[1] ॥ ੭੧ ॥ [1]ਰਸਤਾ।
ਤੋਟਕ ਛੰਦ:
ਢਿਗ ਚੰਬੇ ਪਹੁੰਚਯੋ ਜਾਇ ਜਬੈ।
ਪਤਿ ਚੰਬੇ ਕਾ ਸੁਨਿ ਡਰਯੋ ਤਬੈ।
ਨਿਜ ਪਠਯੋ ਬਜੀਰਹਿਂ ਬੋਲ ਇਸੈ[1]। [1]ਇਸ ਤਰ੍ਹਾਂ।
ਤੁਮ ਮਿਲੋ ਅਗਾਰੀ ਜਾਇ ਤਿਸੈ ॥ ੭੨ ॥

ਪ੍ਰਥਮੈਂ ਤੁਮ ਟਾਰਜੋ ਤਾਂਹਿ ਕਿਮੈਂ[1]। — [1]ਕਿਸੇ ਤਰ੍ਹਾਂ।
ਨਹਿਂ ਬੰਦਾ ਚੰਬੇ ਆਇ ਜਿਮੈਂ।
ਜਬਿ ਨਾਹਿਂ ਟਰੈ ਤਬਿ ਐਸ ਕਰਜੋ।
ਬਹੁ ਮੇਲ ਭਲੇ ਤਿਸ ਸੰਗ ਧਰਜੋ ॥੭੩॥
ਨਿਜ ਸੰਗ ਲਵਾਇ[1] ਲਯਾਇ ਯਹਾਂ। — [1]ਲੈ ਕੇ।
ਮਿਲ ਹੈਂ ਹਮ ਕਰਿ ਹੈਂ ਸੇਵ ਮਹਾਂ।
ਜਬਿ ਬੰਦੇ ਪਾਸ ਬਜੀਰ ਗਯੋ।
ਕਰਿ ਬੰਦਨ ਔ ਕਛੁ ਭੇਟ ਦਯੋ ॥੭੪॥
ਜੋ ਕਰਿ ਸਲਾਹਿ ਵਹਿ ਘਰੋਂ ਅਯੋ।
ਸੋ ਬੰਦੇ ਖੁਦੈਂ[1] ਸੁਨਾਯ ਦਯੋ। — [1]ਆਪ।
ਸੁਨਿ ਹ੍ਵੈ ਬਿਸਮਾਦ ਬਜੀਰ ਰਹਜੋ।
ਬੰਦੇ ਕੋ ਤਿਨ ਵਡ ਪੀਰ ਲਹਜੋ ॥੭੫॥
ਨਿਜ ਸੰਗਹਿ ਲੈ ਕਰਿ ਅਯੋ ਜਬੈ।
ਮਗ ਮੈਂ ਇਕ ਨਾਲਾ ਚਢਜੋ ਤਬੈ।
ਨਹਿਂ ਕਿਸ਼ਤੀ ਤਬਿ ਤਹਿਂ ਕੋਇ ਮਿਲੇ।
ਇਮ ਕਹਜੋ ਬਜੀਰੈਂ ਹੋਇ ਖਲੇ ॥੭੬॥
ਹਮ ਬਾਤ ਸੁਨੀ ਇਕ ਔਰ ਭਲੀ।
ਜਗ ਮਾਂਹਿ ਜੁ ਕਹੀਅਤ ਸਾਧੁ ਬਲੀ।
ਵਹਿ ਪਾਰ ਕਰੈਂ ਭਵ ਸਾਗਰ ਤੈ।
ਨਿਗਮਾਗਮ ਕੈਂਹ ਉਜਾਗਰ ਤੈ[1] ॥੭੭॥ — [1]ਪ੍ਰਗਟ ਹੀ ਵੇਦ ਸ਼ਾਸਤ੍ਰ ਵੀ ਕਹਿੰਦੇ ਹਨ।
ਯਹਿ ਨਦੀ ਵਿਚਾਰੀ ਤੁੱਛ ਕਹਾਂ।
ਤੁਮ ਕਰੋ ਪਾਰ ਮੁਹਿ ਅਬੈ ਯਹਾਂ।
ਤਬਿ ਬੰਦਾ ਸਿਲ ਪਰ ਬੈਠ ਗਯੋ।
ਨਿਜ ਸੰਗ ਬਜੀਰ ਬਿਠਾਇ ਲਯੋ ॥੭੮॥
ਵਹਿ ਸਿਲਾ ਤਰੀ ਜਿਮ ਤਰੀ ਤਰੈ[1]। — [1]ਬੇੜੀ ਤਰਦੀ ਹੈ।
ਪਿਖਿ ਅਚਰਜ ਭਯੋ ਬਜੀਰ ਖਰੈ[1]। — [1]ਬਹੁਤਾ।
ਦਿਸ ਚੰਬੇ ਸੋ ਚਲਿ ਪਾਰ ਗਈ।
ਅਬਿ ਲੌ ਭੀ ਸੋ ਤਹਿਂ ਆਹਿ ਪਈ ॥੭੯॥
ਹੈ ਰੰਗ ਸਜਾਹਿ[1] ਗਜ ਛੈ ਲੰਬੀ। — [1]ਕਾਲਾਰੰਗ।
ਚੌੜੀ ਗਜ ਪਾਂਚਕ ਹੈ ਬੰਭੀ[1]। — [1]ਪ੍ਰਗਟ ਹੀ।
ਪੂਜਤ ਜਗ ਮੇਲਾ ਭੀ ਭਰ ਹੈ।
ਆਵਤ ਸੋ ਮੰਨਤ ਭੀ ਬਰ ਹੈ[1] ॥੮੦॥ — [1]ਉਸਦੀ (ਚੰਗੀ) ਮੰਨਤ ਵੀ ਆਉਂਦੀ ਹੈ।
ਇਕ ਸਾਧੁ ਉਦਾਸੀ ਰਹਜੋ ਤਹਾਂ।
ਤਿਨ ਸ੍ਰੀ ਚੰਦ ਕਾ ਨਾਮ ਕਹਾ।
ਇਸ ਤੈ ਬਿਨ ਜਾਨੇ ਲੋਗ ਕਿਛੁ।
ਕਹਿਂ ਸ੍ਰੀ ਚੰਦ ਕੀ ਸਿਲਾ ਤਿਸੁ ॥੮੧॥

| | |
|---|---|
| ਅਸਲੋਂ[1] ਵਹਿ ਬੰਦੇ ਕੇਰ ਅਹੈ। | [1]ਅਸਲ ਵਿੱਚ। |
| ਇਹੁ ਚੰਬੇ ਕੇ ਬਹੁ ਲੋਕ ਕਹੈਂ। | |
| ਅਰ ਵੀਚ ਸਾਖੀਅਨ ਸਿੱਖਨ ਭੀ[1]। | [1]ਸਿੱਖਾਂ ਦੀਆਂ ਸਾਖੀਆਂ ਵਿੱਚ। |
| ਹਮ ਤਾਰੀਖਨ ਮੈਂ ਪਿੱਖਨ ਕੀ[1] ॥ ੮੨ ॥ | [1]ਹੋਰ ਤਾਰੀਖ਼ਾਂ ਵਿੱਚ ਵੀ ਦੇਖਿਆ ਹੈ। |
| ਜਨ ਸ੍ਰੀ ਚੰਦ ਕੀ ਭਾਖਤ ਜੇ। | |
| ਵਹਿ ਕੂਰ[1] ਪੱਖ ਕਿਛੁ ਰਾਖਤ ਥੇ। | [1]ਝੂਠਾ। |
| ਪਿਖਿ ਸਿਲਾ ਤਰਾਵਨ ਕੀ ਸ਼ਕਤੀ। | |
| ਨ੍ਰਿਪ ਧਾਰੀ ਬੰਦੇ ਕੀ ਭਗਤੀ ॥ ੮੩ ॥ | |
| ਸ਼ਰਧਾ ਧਰਿ ਤਾਂਹਿ ਟਿਕਾਯ ਲਯੋ। | |
| ਬੰਦੇ ਕਾ ਭੂਪਤ ਸਿੱਖ ਭਯੋ। | |
| ਬਹੁ ਸੈਰ ਕਰਜੋ ਤਿਸ ਸੈਲਹਿਂ ਕਾ[1]। | [1]ਪਹਾੜ ਦਾ। |
| ਨਹਿਂ ਸੰਸਾ ਰਾਖਜੋ ਗੈਲਹਿਂ ਕਾ[1] ॥ ੮੪ ॥ | [1]ਪਿਛੇ ਦਾ। |
| ਤਹਿਂ ਨਾਰਿ ਪਰੀ ਸਮ ਆਹਿ ਖਰੀ[1]। | [1]ਉਥੇ ਇੱਕ ਇਸਤ੍ਰੀ ਚੰਗੀ ਪਰੀ ਵਰਗੀ ਸੀ। |
| ਅਤਿ ਸੁੰਦਰ ਮੰਦਰ ਗੁਨਨ ਭਰੀ। | |
| ਗਜ ਗਮਨੀ ਰਮਨੀ ਕਾਮ ਕਲੈ[1]। | [1]ਹਾਥੀ ਵਾਂਗ ਚਲਣ ਵਾਲੀ ਸੁੰਦਰ, ਕਾਮ ਦੀ ਸ਼ਕਤੀ ਵਾਲੀ। |
| ਕਦਲੀ ਸਮ ਜੰਘ ਨਿਤੰਬ ਭਲੈ[1] ॥ ੮੫ ॥ | [1]ਕੇਲੇ ਵਰਗੀਆਂ ਲੱਤਾਂ ਤੇ ਚੰਗੇ ਚਿੱਤੜ ਹਨ। |
| ਮ੍ਰਿਗ ਲੋਚਨਿ ਮੋਚਨਿ ਕੰਜ ਪ੍ਰਭਾ[1]। | [1]ਹਰਨ ਵਰਗੀਆਂ ਅੱਖਾਂ ਜੋ ਕੰਵਲ ਦੀ ਸ਼ੋਭਾ ਨੂੰ ਕਟਦੀਆਂ ਹਨ। |
| ਬਿਧੁ ਬਦਨੀ ਬਦਨੀ ਅਮੀ ਸ੍ਰਵਾ[1]। | [1]ਚੰਦ੍ਰਮਾਂ ਵਰਗੇ ਮੁਖ ਵਾਲੀ ਜਿਸ ਦੇ ਮੂੰਹ ਚੋਂ ਅੰਮ੍ਰਿਤ ਵਗਦਾ ਹੈ। |
| ਤਿਲ ਭਰ ਛਬਿ ਤੁਲਿ ਤਿਲੋਤਮ ਨਾ[1]। | [1]ਤਿਲੋਤਮਾ (ਇੱਕ ਅਪੱਛਰਾਂ) ਦੀ ਸ਼ੋਭਾ ਉਸ ਦੀ ਤਿਲ ਜਿੰਨੀ ਸ਼ੋਭਾ ਦੇ ਵੀ ਬਰਾਬਰ ਨਹੀਂ। |
| ਉਰਬਸੀ[1] ਸਚੀ[2] ਤਿਯ ਗੋਤਮ ਨਾ[3] ॥ ੮੬ ॥ | [1]ਸੁਰਗ ਦੀ ਅਪੱਛਰਾਂ। [2]ਇੰਦ੍ਰ ਦੀ ਇਸਤ੍ਰੀ। [3]ਗੋਤਮ ਦੀ ਇਸਤ੍ਰੀ ਅਹੱਲਿਆ ਵੀ ਬਰਾਬਰ ਨਹੀਂ। |
| ਪਿਖਿ ਕਾਮ ਤਿਯਾ ਜਿਹ ਲਾਜ ਧਰੈਂ[1]। | [1]ਕਾਮ ਦੀ ਇਸਤ੍ਰੀ 'ਰਤੀ' ਵੀ ਜਿਸ ਨੂੰ ਦੇਖ ਕੇ ਸ਼ਰਮ ਕਰਦੀ ਹੈ। |
| ਜਿਹਂ ਹੇਰਿ ਸੁਰਾਸੁਰ ਕਾਜ ਹਰੈਂ[1]। | [1]ਜਿਸ ਨੂੰ ਦੇਖ ਕੇ ਦੇਵਤੇ ਤੇ ਦੈਂਤ ਕੰਮ ਛੱਡ ਦੇਂਦੇ ਹਨ। |
| ਪਿਕ ਬੈਨੀ[1] ਮੈਨੀ ਰੂਪਵਤੀ[2]। | [1]ਕੋਇਲ ਵਰਗੇ ਬੋਲਾਂ ਵਾਲੀ। [2]ਮੈਨਵਤੀ ਵਰਗੇ ਰੂਪ ਵਾਲੀ (ਮੈਨਵਤੀ– ਸੰਬਰ ਦੀਰਾਣੀ ਜਿਸ ਨੇ ਕ੍ਰਿਸ਼ਨ ਦੇ ਪੁੱਤਰ ਪ੍ਰਦੁਮਨ ਨੂੰ ਪਤੀ ਧਾਰਨ ਕੀਤਾ)। |
| ਜਤ ਖੋਇ ਧਰੈਂ ਜਿਹ ਜੋਇ ਜਤੀ[1] ॥ ੮੭ ॥ | [1]ਜਿਸਨੂੰ ਦੇਖਕੇ ਜਤੀ ਆਪਣਾ ਜਤ ਗਵਾ ਬੈਠਦੇ ਹਨ। |
| ਇਕ ਐਸ ਸੁੰਦਰੀ ਨਾਰਿ ਮਹਾਂ। | |
| ਤਬਿ ਬੰਦੇ ਲਈ ਬਿਵਾਹ ਤਹਾਂ। | |
| ਬਹੁ ਆਸਨ ਚੁੰਬਨ ਕੋਕ ਤਰੈਂ[1]। | [1]ਕੋਕ ਸ਼ਾਸਤ੍ਰ ਦੀ ਰੀਤੀ ਅਨੁਸਾਰ। |
| ਕਰਿ ਆਲਿੰਗਨ ਬਿਬਿਧਾਹਿ ਭਰੈਂ[1] ॥ ੮੮ ॥ | [1]ਭਲੀ ਤਰ੍ਹਾਂ ਅੰਗਾਂ ਨਾਲ ਲਾਉਂਦਾ ਹੈ। |
| ਇਸ ਤੈ ਤਹਿਂ ਹੀ ਤਿਹ ਚੀਤ ਫਸਜੋ[1]। | [1]ਏਸੇ ਵਾਸਤੇ ਉਥੇ ਉਸਦਾ ਚਿੱਤ ਫਸ ਗਿਆ। |
| ਰਸ ਤਾਂਹਿ ਵਿਖੈ ਅਤਿਸੈਂ ਸੁਰਸਜੋ[1]। | [1]ਉਸ ਦੇ ਰਸ ਵਿੱਚ ਉਹ ਬਹੁਤਾ ਲੀਨ ਹੋ ਗਿਆ। |
| ਤਿਹ ਸੰਗ ਨਿਸੰਗ ਅਨੰਗ ਕਲਾ[1]। | [1]ਕਾਮ ਚੇਸ਼ਟਾ। |
| ਨਿਸ ਦਯੋਸ ਕਰੈ ਮੁਦ ਪਾਇ ਭਲਾ ॥ ੮੯ ॥ | |
| ਤਬਿ ਪੇਟ ਥਯੋ ਤਿਸ ਤੀਯ ਤਈਂ। | |

ਲਰਕੀ ਫਿਰ ਸੁੰਦਰ ਤਾਂਹਿ ਜਈ[1] ॥ ੯੦ ॥

ਦੋਹਰਾ:

ਤਹਿ ਬੰਦਾ ਤਬਿ ਮੋਦ ਧਰਿ,
ਰਹਯੋ ਸਦਨ ਨਿਜ ਛਾਇ[1]।
ਨਰ ਨਾਰੀ ਮੰਨਤ ਕਰੈਂ,
ਪੂਜਨ ਹ੍ਵੈ ਅਧਿਕਾਇ ॥ ੯੧ ॥
ਚੰਬੇ ਕੇ ਪਰਬਤ ਵਿਖੇ,
ਬੰਦਾ ਪੀਰ ਕਹਾਇ।
ਮਨ ਭਾਵਤ ਫਲ ਦੇਵਹੀ,
ਮੰਨਤ ਕਰੇ ਜੁ ਆਇ ॥ ੯੨ ॥
ਅਜ਼ਮਤ ਨਾਨ੍ਹਾ ਭਾਂਤਿ ਕੀ,
ਲੋਗਨ ਕੋ ਦਿਖਰਾਇ।
ਕੀਨੇ ਅਪਨੇ ਸਿੱਖ ਬਹੁ,
ਦਰਸ਼ਨ ਫਤੇ ਕਹਾਇ ॥ ੯੩ ॥
ਰਚਯੋ ਦੇਹੁਰਾ[1] ਤਬਿ ਤਹਾਂ,
ਗੁਰੁ ਕਾ ਹੈ ਅਬਿ ਜੋਇ।
ਮਾਨਤ ਅਬਿ ਲੌਂ ਨਾਰਿ ਨਰ,
ਜਾਨਤ ਹੈ ਸਭਿ ਕੋਇ ॥ ੯੪ ॥
ਭੋਗ ਬਿਲਾਸਨ ਵੀਚ ਹੀ,
ਸਾਲ ਕੁ ਦੀਓ ਬਿਤਾਇ।
ਇਕ ਬਾਲਕ ਇਕ ਬਾਲਕੀ,
ਜਤ ਖ੍ਵੈ ਲਏ ਉਪਾਇ[1] ॥ ੯੫ ॥
ਸੱਤ੍ਰਾਂ ਸੈ ਸਤਾਹਟਾ,
ਬੀਤ ਗਯੋ ਇਮ ਸਾਲ।
ਬੰਦੇ ਕੋ ਚੰਬੇ ਵਿਖੈ,
ਥਿਰਯੋ ਅਧਜਾਇ ਨਿਹਾਲ[1] ॥ ੯੬ ॥

ਇਤਿ ਸ੍ਰੀ ਗੁਰੁ ਪੰਥ ਪ੍ਰਕਾਸ਼ ਗ੍ਰੰਥੇ ਉੱਤ੍ਰਾਰਧੇ ਗਯਾਨ ਸਿੰਘ ਵਿਰਚਿਤੇ 'ਬੰਦੇ ਕਾ ਪਰਬਤੋਂ ਮੇਂ ਨਿਵਾਸ, ਸ਼ਾਦੀਆਂ ਕਰਨਾ' ਬਰਨਨੰ ਨਾਮ ਦਸਮੋਂ ਬਿਸ੍ਰਾਮ ॥ ੧੦ ॥

[1]ਪੈਦਾ ਕੀਤੀ।

[1]ਆਪਣਾ ਘਰ ਬਣਾ ਕੇ।

[1]ਗੁਰਾਂ ਦਾ ਦੇਹੁਰਾ।

[1]ਪੈਦਾ ਕਰ ਕੇ ਜਦ ਗਵਾ ਲਿਆ।

[1]ਬੰਦੇ ਨੂੰ ਠਹਿਰਿਆ ਦੇਖ ਕੇ ਅਧਿਆਇ ਵੀ ਠਹਿਰ ਗਿਆ।

## ੧੧. {ਸ਼ਾਹਜ਼ਾਦੇ ਨਾਲ ਸਰਹੰਦ ਤੇ ਲੋਹਗੜ੍ਹ ਦਾ ਜੰਗ, ਸਿੰਘਾਂ ਦੀ ਫ਼ਤਹ}

ਦੋਹਰਾ:

ਹਲਤ ਪਲਤ ਸਭਿ ਸੁਖ ਭਵੈਂ,
ਭਵ ਬੰਧਨ ਹ੍ਵੈਂ ਹਾਨ[1]।

[1]ਲੋਕ ਪ੍ਰਲੋਕ ਦੇ ਸਾਰੇ ਸੁਖ ਪ੍ਰਾਪਤ ਹੋਣਗੇ, ਜੰਮਣ-ਮਰਨ ਦੇ ਬੰਧਨ ਨਾਸ ਹੋ ਜਾਣਗੇ।

ਧ੍ਯਾਨ ਗੁਰੂ ਹਰਿਰਾਇ ਕੋ,
ਕਰਤ ਸਦਾ ਕਲ੍ਯਾਨ ॥੧॥
ਤੁਰਕਨ ਕੀ ਫਰਯਾਦ ਸੁਨਿ,
ਨਿਜ ਸ਼ਹਜ਼ਾਦੇ ਸ਼ਾਹਿ[1]।

[1]ਬਾਦਸ਼ਾਹ ਆਪਣੇ ਸ਼ਹਿਜ਼ਾਦੇ ਨੂੰ।

ਦੈ ਬਹੁ ਫੌਜ ਚਢਾਯ ਹੈ,
ਸਰਹੰਦ ਲੜ ਹੈ ਵਾਹਿ[1] ॥੨॥

[1]ਉਹ (ਸ਼ਹਿਜ਼ਾਦਾ)।

ਹੋਇ ਜੰਗ ਬਡ ਲੋਹਗੜ੍ਹ,
ਬੰਦਾ ਪੈਹੈ ਜੀਤ।
ਸੋ ਗਾਥਾ ਇਸ ਧ੍ਯਾਇ ਤੈ,
ਸੁਨੋ ਖਾਲਸਾ ਮੀਤ ॥੩॥

ਚੌਪਈ:

ਬੰਦਾ ਵੀਚ ਪਹਾਰ ਰਹਾਵੈ।
ਅਧਿਕ ਭਾਂਤਿ ਕੀ ਸ਼ਕਤਿ ਦਿਖਾਵੈ।
ਨਾਰਿ ਪਦਮਨੀ ਜਹਾਂ ਅਮੰਦਾ[1]।

[1]ਜਿੱਥੇ ਬੰਦੇ ਕੋਲ (ਦੋ) (ਅਮੰਦਾ) ਚੰਗੀਆਂ ਪਦਮਨੀਆਂ (ਵਰਗੀਆਂ) ਇਸਤ੍ਰੀਆਂ ਸਨ।

ਪਰਚ ਰਹ੍ਯੋ ਤਿਨ ਸੋਂ ਤਹਿਂ ਬੰਦਾ ॥੪॥
ਸਿੰਘ ਮੁਲਖ ਕਾਰਾਜ ਕਮਾਵੈਂ।
ਆਂਖ ਤਰੇ ਨਹਿਂ ਕਿਸੇ ਲਯਾਵੈਂ।
ਤੁਰਕ ਹੁਤੇ ਜੇਤਿਕ ਸਰਦਾਰਾ।
ਭਏ ਖਾਲਸੇ ਕੇ ਅਨੁਸਾਰਾ ॥੫॥
ਜਿਨ ਜਿਨ ਕੀਨੋ ਕਿਛੁ ਤਕਰਾਰੈ*[1]।

[1]ਝਗੜਾ। *ਮੂਲ 'ਚ ਪਾਠ ਇਕਰਾਰੈਂ ਹੈਂ ਜੋ ਅਸ਼ੁੱਧ ਹੈ।

ਤੇ ਨਗਰਨ ਤੇ ਦਏ ਉਜਾਰੈਂ।
ਬਾਂਗ ਨਿਵਾਜ ਨ ਹੋਨੀ ਪਾਏ।
ਡਾਹਿ ਮਸੀਤੈਂ ਕਰੀ ਸਫਾਏ ॥੬॥
ਹੁਤੇ ਪੀਰ ਖਾਨੇ[1] ਤਬਿ ਜੇਤੇ।

[1]ਪੀਰਾਂ ਦੀਆਂ ਜਗ੍ਹਾਂ।

ਬੰਦੇ ਤਬੈ ਢਹਾਏ ਤੇਤੇ*।

*ਮਸੀਤਾਂ ਤੇ ਪੀਰਖਾਨੇ ਢਾਹੁਣ ਵਾਲੀ ਗੱਲ ਸਿਰਫ਼ ਤਅੱਸਬੀ ਮੁਸਲਮਾਨ ਲੇਖਕਾਂ ਨੇ ਸਿੰਘਾਂ ਨੂੰ ਬਦਨਾਮ ਕਰਨ ਲਈ ਲਿਖੀ ਹੈ, ਜਿਸ ਨੂੰ ਕਵੀ ਜੀ ਨੇ ਹੂਬਹੂ ਲਿਖ ਦਿੱਤਾ ਹੈ, ਵਰਨਾ ਨਵੀਨ ਖੋਜ ਦਸਦੀ ਹੈ ਕਿ ਸਿੰਘਾਂ ਨੇ ਜਾਂ ਬੰਦੇ ਨੇ ਕਿਸੇ ਥਾਂ ਵੀ ਕਿਸੇ ਮਸੀਤ ਜਾਂ ਪੀਰਖਾਨੇ ਨੂੰ ਨਾ ਢਾਹਿਆ ਹੈ ਤੇ ਨਾ ਬੇਅਦਬੀ ਕੀਤੀ ਹੈ। ਵਿਸਥਾਰ ਲਈ ਦੇਖੋ ਗੰਡਾ ਸਿੰਘ ਰਚਿਤ ਬੰਦਾ ਸਿੰਘ ਬਹਾਦਰ।

ਰਾਜ ਧਰਮ ਕਾ ਦਯੋ ਦਿਖਾਏ।
ਬਕਰੀ ਗਊ ਨ ਹਤਨੀ ਪਾਏ[1] ॥੭॥

[1]ਕੋਈ ਨਹੀਂ ਸੀ ਮਾਰਦਾ।

ਜਿਤ ਜਿਤ ਸਿੰਘਨ ਕੇ ਦਲ ਜੈਹੈਂ।
ਆਯੋ ਬੰਦਾ ਆਯੋ ਕੈਹੈਂ।
ਮੁਸਲਮਾਨ ਨਿਜ ਘਰ ਤਜ ਭਾਗੈਂ।
ਸਿੰਘ ਤਿਨੋ ਕੇ ਪੀਛੇ ਲਾਗੈਂ ॥੮॥
ਲੂਟ ਮਾਰ ਕਰਿ ਖ੍ਵਾਰ ਤਜੈ ਹੈਂ।
ਜਥਾ ਕਰਜੋ ਤਿਨ ਤਥਾ ਭੁਗੈ ਹੈਂ।
ਜਮਨਾ ਬਜਾਸਾ ਨਦੀ ਮਝਾਰੇ।
ਜੇਤਿਕ ਹੈਂ ਯਹਿ ਮੁਲਕ ਅਪਾਰੇ ॥੯॥
ਤੁਰਕ ਨਗਾਰ-ਬੰਦ[1] ਥਾ ਜੋਈ।

[1]ਜਿਸ ਅੱਗੇ ਘੋੜੇ 'ਤੇ ਬੰਨ੍ਹਿਆ ਨਗਾਰਾ ਵੱਜੇ ਭਾਵ ਸੈਨਾ 'ਤੇ ਹੁਕਮ ਕਰਨ ਵਾਲਾ।

ਰਹਿਨ ਦਯੋ ਸਿੰਘੈਂ ਨਹਿਂ ਕੋਈ।
ਠੌਰ ਠੌਰ ਤਬਿ ਸਿੰਘਨ ਬਿਸਾਲੈਂ।
ਗੁਰ ਅਸਥਾਨ ਰਚੀ ਧ੍ਰਮਸਾਲੈਂ ॥੧੦॥
ਜਬਿ ਸਰ੍ਹੰਦ ਬੰਦੇ ਥੀ ਮਾਰੀ।
ਹਤਜੋ ਬਜੀਦ ਖਾਨ ਕਰਿ ਖ੍ਵਾਰੀ।
ਏਕ ਬਜੀਦੇ ਕਾ ਸੁਤ ਤਬਿ ਹੀ।
ਦੌਰ ਗਯੋ ਥਾ ਪਿਖਿ ਦੁਖ ਸਭਿ ਹੀ ॥੧੧॥
ਦੱਖਨ ਜਾਇ ਹੈਦਰਾਬਾਦੈਂ।
ਬਾਦਸ਼ਾਹ ਢਿਗ ਕਰੀ ਫਰਯਾਦੈਂ।
ਸੋ ਬਹੁ ਬਿਧਿ ਥਾ ਰਹਜੋ ਪੁਕਾਰੀ।
ਬਾਦਸ਼ਾਹਿ ਨਹਿਂ ਕਿਛੁ ਦਿਲ ਧਾਰੀ ॥੧੨॥
ਦਸਮ ਗੁਰੂ ਕਾ ਕਰਜੋ ਲਿਹਾਜੈਂ।
ਨਹਿਂ ਬੰਦੇ ਸੋਂ ਕਰਜੋ ਕੁਕਾਜੈਂ[1]।

[1]ਵਿਗਾੜ।

ਅਰ ਮਰ੍ਹਟਜੋਂ ਨੈ ਉਸ ਦਿਸ ਮਾਹੀਂ।
ਗਦਲ[1] ਬਹੁਤ ਰਾਖਜੋ ਥਾ ਪਾਹੀਂ ॥੧੩॥

[1]ਗਦਰ, ਹਲਚਲ।

ਬੰਦੋਬਸਤ ਤਿਸ ਦੇਸ ਮਝਾਰੇ।
ਸ਼ਾਹਿ ਰਹਜੋ ਥਾ ਕਰਿ ਤਬਿ ਸਾਰੇ।
ਤਿਸੀ ਫਿਕਰ ਕਰਿ ਸੁਨੀ ਨ ਸ਼ਾਹੈਂ।
ਤਾਂ ਕੀ ਤਬਿ ਫਰਯਾਦ ਸੁ ਚਾਹੈਂ[1] ॥੧੪॥

[1]ਧਿਆਨ ਨਾਲ।

ਦੋਹਰਾ:
ਕੇਤਿਕ ਦਿਨ ਬੀਤੇ ਜਬੈ,
ਸ਼ਾਹਿ ਅਯੋ ਅਜਮੇਰ।
ਦੇਸ ਦੁਆਬੇ ਮਾਲਵਜੋਂ,
ਤੁਰਕਨ ਜਾਇ ਬਧੇਰ ॥੧੫॥
ਦਈ ਅਰਜੀਆਂ ਸ਼ਾਹਿ ਪੈ,
ਜੁਲਮ ਅਨੇਕ ਲਿਖਾਇ।
ਬੰਦੇ ਅਰ ਸਿੰਘਾਨ ਪਰ,

ਸ਼ਾਹਿ ਰਿਸੈ ਜਿਸ ਭਾਇ[1] ॥੧੬॥
[1]ਜਿਸ ਢੰਗ ਨਾਲ ਬਾਦਸ਼ਾਹ ਗੁੱਸੇ ਹੋਵੇ।

ਚੌਪਈ:

ਕਈ ਹਜ਼ਾਰ ਜਬੈ ਯੌਂ ਅਰਜ਼ੀ।
ਦੀਨੀ ਤੁਰਕਨ ਹ੍ਵੈ ਕਰਿ ਗਰਜ਼ੀ[1]।
[1]ਲੋੜਵੰਦ।
ਅਰ ਬਹੁ ਖਲਕੈਂ[1] ਦਰ ਪਰ ਜਾਈ।
[1]ਪਰਜਾ ਨੇ।
ਬਾਲ ਮਿਸਾਲੈਂ ਦਿਨੈ ਦਿਖਾਈ ॥੧੭॥
ਸੁਨ ਕੈ ਬਾਦਸ਼ਾਹਿ ਘਬਰਾਯੋ।
ਇੰਨਤਜ਼ਾਮ ਤਬਿ ਕਰਨ ਚਹਾਯੋ।
ਤੇਗ, ਕਚਹਿਰੀ ਮੈਂ ਤਬਿ ਸ਼ਾਹੈਂ।
ਰਾਖੀ, ਬੰਦੇ ਹਰਨ ਹਿਤਾਹੈਂ[1] ॥੧੮॥
[1]ਬੰਦੇ ਨੂੰ ਮਾਰਨ ਵਾਸਤੇ।
ਦਯੋ ਹੁਕਮ ਜੋ ਚੁਕ ਹੈ ਯਾਂ ਕੋ।
ਦੈਹੁਂ ਜਗੀਰ ਦੇਸ਼ ਤਿਸ ਬਾਂਕੋ।
ਔਰ ਕਿਸੈ ਜਬਿ ਨਾਹਿਂ ਉਠਾਈ।
ਬੰਦੇ ਕਾ ਡਰ ਮਾਨਿ ਮਹਾਂਈਂ ॥੧੯॥
ਬਾਦਸ਼ਾਹਿ ਤਬਿ ਨਿਜ ਸੁਤ ਤਾਂਈਂ।
ਜਹਾਂਦਾਰ ਕੋ ਪਠਯੋ ਚਢਾਈ।
ਦੈ ਬਹੁ ਫੌਜੈਂ ਬੀਰ ਅਪਾਰੈਂ।
ਜੇ ਥੇ ਗਿਨੀਅਤ ਜੰਗੀ ਭਾਰੈਂ[1] ॥੨੦॥
[1]ਬਹੁਤੇ ਲੜਾਕੇ।
ਢਿਗ ਤਿਰਾਵੜੀ ਆਇ ਤਿਨੈ ਹੈਂ।
ਸਿੰਘਨ ਸੋਂ ਕਿਯ ਜੰਗ ਜਬੈ ਹੈ।
ਲਸ਼ਕਰ ਸ਼ਾਹੀ ਤੋਪੋਂ ਆਗੇ।
ਥੋਰੇ ਹੀ ਲਰ ਕੈ ਸਿੰਘ ਭਾਗੇ ॥੨੧॥
ਸਾਰ ਜਬੈ ਬੰਦੇ ਇਹੁ ਪਾਈ।
ਚੰਬੇ ਤੈ ਚਢ੍ਯੋ ਭਬਕਾਈ[1]।
[1]ਸ਼ੇਰ ਵਾਂਗ ਗੱਜ ਕੇ।
ਅਯੋ ਪਰਬਤੋਂ ਪੈ ਸੇ ਐਸੇ।
ਚੰਡੀ ਚੰਡ ਮੁੰਡ ਹਿਤ ਜੈਸੇ[1] ॥੨੨॥
[1]ਬੰਦਾ ਪਹਾੜਾਂ ਉੱਤੋਂ ਇਸ ਤਰ੍ਹਾਂ ਆਇਆ ਜਿਵੇਂ ਚੰਡ ਤੇ ਮੁੰਡਰਾਖਸ਼ਾਂ ਨੂੰ ਮਾਰਨ ਲਈ ਚੰਡੀ ਆਈ ਸੀ।

ਤੇਜ ਕੋਪ ਯੁਤ ਉਤਰ੍ਯੋ ਗਰਜਤ।
ਬਿਜਰੀ ਮਨੋ ਮੇਘ ਤੈ ਤਰਜਤ[1]।
[1]ਜਾਣੋਂ ਬੱਦਲਾਂ ਚੋਂ ਨਿਕਲ ਕੇ ਬਿਜਲੀ (ਤਰਜਤ) ਤਾੜਦੀ ਹੈ।
ਫੌਰਨ ਪਹੁੰਚ੍ਯੋ ਸਰਹੰਦ ਜਾਏ।
ਇਕਠਾ ਪੰਥ ਕੀਨ ਸਮੁਦਾਏ ॥੨੩॥
ਮੁਖਲਸ ਗੜ੍ਹ ਨਾਹਣ ਕੇ ਤਲੇ।
ਮੁਖਲਸ ਖਾਨ ਰਚ੍ਯੋ ਥਾ ਭਲੇ।
ਹੁਤੀ ਸ਼ਿਕਾਰ ਗਾਹ ਇਹੁ ਸ਼ਾਹੀ।
ਸਾਠ ਕੁ ਕੋਸ ਮਾਹਿਂ ਤਬਿ ਤਾਂਹੀਂ ॥੨੪॥
ਜਬਿ ਸਰ੍ਹੰਦ ਬੰਦੇ ਥੀ ਮਾਰੀ।
ਕਬਜੇ ਕਿਲ੍ਹਾ ਕੀਨ ਸੋ ਭਾਰੀ।

ਮੁਖਲਸ ਖਾਨ ਭਯੋ ਕੋ ਸੂਬਾ।
ਤਾਂਹਿਂ ਰਚਾਯੋ ਥਾ ਸੋ ਖੂਬਾ[1] ॥੨੫॥ — [1]ਚੰਗਾ।
ਇਹੈ ਸਢੌਰੇ ਵਾਰੇ ਪੀਰੈਂ।
ਦਿਖਰਾਯੋ ਥਾ ਪਹਿਲੇ ਬੀਰੈਂ[1]। — [1]ਪਹਿਲੀ ਵਾਰ।
ਦੁਰਗ ਬਡੋ ਦਿਢ ਬਿਖੜੀ ਠੌਰੈਂ[1]। — [1]ਔਖੀ ਥਾਂ ਤੇ ਵੱਡਾ ਮਜ਼ਬੂਤ ਕਿਲ੍ਹਾ ਸੀ।
ਬੰਦੇ ਕੇ ਪਸਿੰਦ ਥਾ ਗੌਰੈਂ[1] ॥੨੬॥ — [1]ਬਹੁਤ।
ਬਾਦ ਸਰ੍ਹੰਦ ਮਾਰਨੇ ਤੈ ਸੋ।
ਬੰਦੇ ਨਿਜ ਕਬਜੇ ਮੈਂ ਲੈ ਸੋ।
ਤਿਸ ਮੈਂ ਫੌਜ ਖਾਸ ਨਿਜ ਰਾਖੀ।
ਸ਼ਸਤਰ ਜਮ੍ਹਾਂ ਕਰੇ ਥੇ ਲਾਖੀ[1] ॥੨੭॥ — [1]ਲੱਖਾਂ ਹੀ।
ਬੇਸ਼ੁਮਾਰ ਦੌਲਤ ਖਾਜਾਨੈ।
ਹੁਤੋ ਤਾਂਹਿ ਕੇ ਵੀਚ ਮਹਾਨੈ।
ਅਬਿ ਸ਼ਾਹਜ਼ਾਦਾ ਜਬਿ ਚਢਿ ਆਯੋ।
ਤਾਂ ਤੇ ਬੰਦੇ ਸੋਊ ਤਕਾਯੋ[1] ॥੨੮॥ — [1](ਮੁਕਾਬਲੇ ਲਈ) ਉਹ ਕਿਲ੍ਹਾ ਤਕਾਇਆ।
ਬਹੁਤ ਸਮਾਨ ਫੌਜ ਤਹਿਂ ਪਠੀ।
ਆਪ ਸਰ੍ਹੰਦ ਰਹਯੋ ਤਬਿ ਹਠੀ।
ਵੀਚ ਸਰ੍ਹੰਦ ਸਿੰਘ ਏਕੱਠੇ।
ਭਏ ਆਇ ਇਤ ਉਤ ਤੈ ਨੱਠੇ ॥੨੯॥
ਪੈਹੈਂ ਜੋਰ ਤੁ ਜੈਹੈਂ ਤੈਹੈਂ।
ਇਹੁ ਮਨ ਮੈਂ ਰਾਖੀ ਦਿਢ ਕੈਹੈਂ।
ਤਬਿ ਲੌ ਲਸ਼ਕਰ ਸ਼ਾਹੀ ਆਯੋ।
ਜੰਗ ਸਰ੍ਹੰਦ ਬੁਲੰਦ ਮਚਾਯੋ ॥੩੦॥
ਚਲੀ ਤੋਪ ਤੁੱਪਕ ਦੁਹਿਂ ਓਰੀ।
ਦੋਇ ਦਿਵਸ ਨਿਸ, ਅਤੀ ਨ ਥੋਰੀ[1]। — [1]ਥੋੜ੍ਹੀਆਂ ਨਹੀਂ ਬਹੁਤੀਆਂ ਚੱਲੀਆਂ।
ਤੁਰਕ ਸਰ੍ਹੰਦੀ, ਸਿੰਘਨ ਕੇਰੈਂ।
ਸੱਤ੍ਰੂ ਅੰਦਰੋਂ ਭਏ ਬਧੇਰੈਂ ॥੩੧॥
ਛੋਰਿ ਸ਼ਹਿਰ ਸਿੰਘ ਨਿਕਸੇ ਬਾਹਰ।
ਕੀਨੋਂ ਜੰਗ ਦੁਹੂੰ ਦਿਸ ਕਾਹਰ[1]। — [1]ਕਹਿਰ ਦਾ।
ਬਾਦਸ਼ਾਹਿ ਦਿਨ ਕਾ ਘਰ ਗਯੋ[1]। — [1]ਜਦੋਂ ਦਿਨ ਦਾ ਬਾਦਸ਼ਾਹ (ਸੂਰਜ) ਘਰ ਚਲਿਆ ਗਿਆ ਭਾਵ ਛੁਪ ਗਿਆ।
ਤਮ ਅਗਜਾਨ ਤ੍ਰੁਕਨ ਪੈ ਛਯੋ[1] ॥੩੨॥ — [1]ਤਦੋਂ ਤੁਰਕਾਂ ਤੇ ਅਨ੍ਹੇਰੇ (ਅਗਿਆਨ) ਦਾ ਪੜਦਾ ਪੈ ਗਿਆ।

ਦੋਹਰਾ:

ਸਿੰਘਨ ਤਬਿ ਹੱਲਾ ਕਰਯੋ,
ਨਿਕਸ ਚਲੇ ਦੈ ਜੋਰ।
ਪਾਇ ਸਾਰ[1] ਅਰਰਾਇ ਕੈ[2], — [1]ਖ਼ਬਰ। [2]ਅਰੜਾ ਕੇ।
ਆਏ ਤੁਰਕ ਬਹੋਰ ॥੩੩॥

ਭੁਜੰਗ ਪ੍ਰਯਾਤ ਛੰਦ:

| | |
|---|---|
| ਚਮੂੰ ਆਨਿ ਜੁੱਟੀ, ਉਭੈ[1] ਜੋਰ ਦੈ ਕੈ। | [1]ਦੋਹਾਂ ਪਾਸਿਆਂ ਤੋਂ। |
| ਲਰੈਂ ਬੀਰ ਬਾਂਕੇ, ਰਵੰ ਘੋਰ ਕੈ ਕੈ[1]। | [1]ਭਿਆਨਕ ਬਾਣੀ ਬੋਲ ਕੇ। |
| ਚਲੀ ਸੈਹਥੀ[1] ਤੇਗ ਬੰਦੂਕ ਭਾਰੀ। | [1]ਬਰਛੀਆਂ। |
| ਕਟਾ ਕੁੱਟ ਮੱਚੀ, ਨਚੀ ਆਇ ਕਾਰੀ[1] ॥੩੪॥ | [1]ਕਾਲੀ ਦੇਵੀ। |
| ਬਜੈਂ ਬਾਜ ਮਾਰੂ[1], ਸਮੰ ਮੇਘ ਗੱਜੈਂ। | [1]ਜੰਗੀ ਵਾਜੇ। |
| ਜਿਨੈ ਕੋ ਸੁਨੈ ਕੈ, ਨਹੀਂ ਕੂਰ[1] ਭੱਜੈਂ। | [1]ਕਾਇਰ। |
| ਛੁਟੈਂ ਸੇਲ ਸਾਗੈਂ[1] ਜੁਟੇ ਸੂਰਮੇਯੰ[2]। | [1]ਬਰਛੇ ਤੇ ਬਰਛੀਆਂ। [2]ਸੂਰਮੇਂ ਇਸ ਤਰ੍ਹਾਂ ਜੁੱਟੇ। |
| ਘਨੇ ਮਾਰ ਮਾਰੈਂ, ਸੁਟੇ ਧੂਰ ਮੇਯੰ[1] ॥੩੫॥ | [1]ਧੂੜ ਵਿੱਚ। |
| ਧੁਖੈਂ ਜੋ ਪਲੀਤੇ ਚਮੱਕੈਂ ਜੁ ਤੇਗੈਂ। | |
| ਚਲੈਂ ਸੈਫ[1] ਸਾਫੈ, ਬਲੰ ਸਾਥ ਬੇਗੈਂ[2]। | [1]ਸਿੱਧੀਆਂ ਤਲਵਾਰਾਂ। [2]ਬਲ ਨਾਲ ਛੇਤੀ। |
| ਮਨੋ ਮੇਘ ਗਰਜੈ, ਤ੍ਰੁਜੈਂ ਬੀਜ ਲੋਲੈ[1]। | [1]ਚੰਚਲ ਬਿਜਲੀਆਂ ਤਾੜਦੀਆਂ ਹਨ। |
| ਬ੍ਰਸੈਂ ਤੀਰ ਗੋਲੀ, ਮਨੋ ਮੇਂਹ ਗੋਲੈ[1] ॥੩੬॥ | [1]ਬੱਦਲ ਦੇ ਗੋਲੇ ਭਾਵ ਗੜੇ। |
| ਸਰੋਹੀ[1] ਫੁਲਾਦੀ, ਜੁਨੱਬੀ[2] ਹਲੱਬੀ[3]। | [1]ਰਾਜਿਸਥਾਨ ਦੇ ਸਿਰੋਹੀ ਨੱਗਰ ਦੀ ਬਣੀ ਹੋਈ ਤਲਵਾਰ। [2]ਆਰਮੇਨੀਆਂ ਮੁਲਕ ਦੇ ਸ਼ਹਿਰ ਜਨੱਬ ਦੀ ਬਣੀ ਹੋਈ ਤਲਵਾਰ। [3]ਸ਼ਾਮ ਦੇਸ਼ ਦੇ ਸ਼ਹਿਰ ਹਲੱਬ ਦੀ ਬਣੀ ਹੋਈ ਤਲਵਾਰ। |
| ਬਢੈਂ ਬਾਢਵਾਰੇ, ਦੁਧਾਰੇ ਅਰੱਬੀ[1]। | [1]ਵੱਢਣ ਵਾਲੇ ਸੂਰਮੇਂ ਅਰਬ ਦੇਸ਼ ਦੇ ਬਣੇ ਹੋਏ ਦੋ ਧਾਰਿਆਂ ਖੰਡਿਆਂ ਨਾਲ ਵਢਦੇ ਹਨ। |
| ਕਟੈਂ ਟੋਪ ਪੇਟੀ, ਸਜੋਏਂ ਛਣੱਕੈਂ[1]। | [1]ਸੰਜੋਆਂ ਛਣਕਦੀਆਂ ਹਨ। |
| ਬਜੈ ਖੱਗ ਪੈ ਖੱਗ[1] ਸੋ ਯੌਂ ਠਣੱਕੈਂ[2] ॥੩੭॥ | [1]ਤਲਵਾਰ ਉੱਤੇ ਤਲਵਾਰ। [2]ਉਹ ਇਸ ਤਰ੍ਹਾਂ ਖੜਕਦੀਆਂ ਹਨ। |
| ਘੜੈਂ ਜੈਸ ਆਰੇ[1], ਲੁਹਾਰੇ ਅਪਾਰੇ। | [1]ਆਰਾ ਦਾ ਬਹੁ-ਬਚਨ (ਆਰਾ-ਇਕ ਦੰਦਦਾਰ ਸੰਦ ਜਿਸ ਨਾਲ ਲੱਕੜ ਚੀਰੀਦੀ ਹੈ।) |
| ਘਨੇਂ ਰੁੰਡ ਮੁੰਡੰ, ਧਰਾ ਪੈ ਬਿਥਾਰੇ[1]। | [1]ਬਹੁਤੇ ਧੜ ਤੇ ਸਿਰ ਧਰਤੀ 'ਤੇ ਖਿੰਡਾ ਦਿੱਤੇ। |
| ਖਚਾ ਖੱਚ ਬਾਹੈਂ[1], ਗਚਾ ਗੱਚ ਤੇਗੈਂ। | [1](ਖਚਾ-ਖਚ) ਛੇਤੀ ਛੇਤੀ ਤਲਵਾਰਾਂ ਵਾਹੁੰਦੇ ਹਨ। |
| ਭਰੀ ਖੂੰਨ ਸੰਗੈਂ[1], ਭਿਗੇ ਬੀਰ ਬੇਗੈਂ[2] ॥੩੮॥ | [1]ਤਲਵਾਰਾਂ ਖੂਨ ਨਾਲ (ਗਚਾਗੱਚ) ਬਹੁਤ ਭਰ ਜਾਂਦੀਆਂ ਹਨ। [2]ਸੂਰਮੇਂ ਛੇਤੀ ਭਿੱਜ ਜਾਂਦੇ ਹਨ। |
| ਪਟੇ ਬਾਜ ਬਾਜੇ, ਨਿਜੰ ਕੋ ਬਚੈ ਹੈਂ[1]। | [1](ਬਾਜੇ) ਕੋਈ ਕੋਈ ਗੱਤਕੇ ਦੇ ਖਿਡਾਰੀ ਆਪਣੇ ਆਪ ਨੂੰ ਬਚਾਉਂਦੇ ਹਨ। |
| ਸੁਟੈਂ ਘਾਇ ਕੈ[1] ਦੂਸਰੇ ਕੋ ਤਬੈ ਹੈਂ। | [1]ਮਾਰ ਕੇ। |
| ਧਰਾ ਪੈ ਪਰੇ, ਬੀਰ ਬੇਹੋਸ਼ ਹੋਏ। | |
| ਮਨੋਂ ਖਾਇ ਕੈ ਭੰਗ, ਮਾਲੰਗ ਸੋਏ ॥੩੯॥ | |
| ਤਬੈ ਕੋਪ ਬੰਦੇ, ਬ੍ਰਿੰਦੈ ਬਾਨ ਬਰਖੇ[1]। | [1]ਬਹੁਤੇ ਤੀਰਾਂ ਦੀ ਬਰਖਾ ਕੀਤੀ। |
| ਘਨੇ ਜ੍ਵਾਨ ਤੁਰਕਾਨ ਕੇ, ਪ੍ਰਾਨ ਕਰਖੇ[1]। | [1]ਪ੍ਰਾਣ ਖਿੱਚੇ ਭਾਵ ਮਾਰੇ। |
| ਪੁਨਾ ਬੀਰ ਖਾਵੀਸ[1] ਭੀ, ਪ੍ਰੇਰ ਦੀਨੇ। | [1]ਭੂਤ, ਪ੍ਰੇਤ। |
| ਤਿਨੈ ਰੂਪ ਭੈਆਨਕੈਂ, ਆਨਿ ਕੀਨੇ ॥੪੦॥ | |
| ਜਿਨੈ ਹੇਰ ਕੈ, ਹੋਇ ਭੈ ਭੀਤ ਭਾਰੀ[1]। | [1]ਬਹੁਤੇ ਡਰ ਸਹਿਤ ਹੋ ਕੇ। |
| ਭਈ ਸੈਨ ਤੁਰਕੈਨ, ਬੇਚੈਨ ਕਾਰੀ[1]। | [1]ਬਹੁਤੀ। |
| ਚਲੀ ਦੌਰ ਗੌਰੈਂ, ਸੁ ਠੌਰੈਂ ਤਿਆਗੇ। | |

ਲਯੋ ਸੰਗ ਸਿੰਘੈਂ, ਭਯੋ ਸਾਧੁ ਆਗੇ ॥੪੧॥
ਘਨੀ ਸ਼ਾਹਿਜ਼ਾਦੇ ਮਤਾਬੀ[1] ਚਢਾਈ।
[1]ਦੁਸ਼ਮਣਾਂ ਨੂੰ ਤੱਕਣ ਲਈ ਅਕਾਸ਼ 'ਚ ਚੜ੍ਹਾਉਣ ਵਾਲੀ ਬੱਤੀ।
ਪਿਖੇ ਸਿੰਘ ਤੌ ਲੌ ਗਏ ਹੈਂ ਪਲਾਈ[1]।
[1]ਨੱਸ ਗਏ।
ਨਿਸਾ ਜੋ ਬਿਤੀ ਹੈ ਚਢ੍ਯੋ ਦਯੋਸ-ਰਾਈ[1]।
[1]ਸੂਰਜ।
ਚਮੂੰ[1] ਸ਼ਾਹਿਜ਼ਾਦੈ ਪੁਨਾ ਸ੍ਵੈ[2] ਚਢਾਈ ॥੪੨॥
[1]ਫੌਜ। [2]ਆਪਣੀ।
ਰਹੇ ਲੋਗ ਸਜਾਨੇ, ਤਿਸੇ ਕੋ ਹਟਾਈ।
ਨਹੀਂ ਤਾਂਹਿ ਮਾਨੀ, ਗਯੋ ਗੈਲ ਧਾਈ[1]।
[1]ਪਿੱਛੇ ਦੌੜ ਕੇ।
ਕਰੋਂ ਨੇਸਤੰ ਮੈਂ ਸਿਖੈਂ ਕੌਮ[1] ਕੈਹੈ।
[1]ਮੈਂ ਸਿੱਖ ਕੌਮ ਨੂੰ ਨਾਸ ਕਰ ਦਿਆਂਗਾ।
ਗਹੋਂ ਸਾਧ ਬੰਦੇ ਤਈਂ ਐਸ ਚੈਹੈ ॥੪੩॥
ਇਤੈ ਆਇ ਬੰਦੇ ਸੁ ਸਿੰਘੈਂ ਕਿਲੇ ਮੈਂ।
ਫਰ੍ਯੋ ਫੇਰ ਜੋਰੰ ਅਹੀ ਜ੍ਯੋਂ ਬਿਲੇ ਮੈਂ[1] ॥੪੪॥
[1]ਸੱਪ ਜਿਵੇਂ ਖੁੱਡ ਵਿੱਚ ਜ਼ੋਰ ਪਕੜਦਾ ਹੈ।

ਦੋਹਰਾ:
ਨਾਮ ਲੋਹਗੜ੍ਹ ਕਿਲਾ ਜੋ,
ਬੰਦੇ ਆਕੀ ਕੀਨ।
ਅੰਦਰ ਹੁਤੋ ਸਮਾਨ ਬਹੁ,
ਸਿੰਘਨ ਕੇ ਢਿਗ ਪੀਨ[1] ॥੪੫॥
[1]ਬਹੁਤਾ।
ਲਗੀ ਲਰਾਈ ਹੋਨ ਫਿਰ,
ਤੋਪ ਜੰਬੂਰਨ[1] ਕੇਰ।
[1]ਛੋਟੀਆਂ ਤੋਪਾਂ।
ਨਾਹਣੇਸ ਕੋ ਮਦਦ ਹਿਤ,
ਸ਼ਾਹਜ਼ਾਦੇ ਲਿਯ ਟੇਰਿ[1] ॥੪੬॥
[1]ਬੁਲਾ ਲਿਆ।

ਪਾਧਰੀ ਛੰਦ:
ਤਬਿ ਸਰਪ ਚਚੂੰਧਰ ਜੈਸ ਬਾਤ।
ਪਤਿ-ਨਾਹਣ ਕੋ ਆ ਬਨੀ ਸਾਤ[1]।
[1]ਠੀਕ (ਉਸੇ ਤਰ੍ਹਾਂ)।
ਆਖਰ ਤਿਸ ਤਈਂ ਬਜੀਰ ਤਾਂਹਿ।
ਲ੍ਯਾਯੋ ਸ਼ਾਹਜ਼ਾਦੇ ਓਰ ਚਾਹਿ[1] ॥੪੭॥
[1]ਉਤਸ਼ਾਹ ਦੇ ਕੇ।
ਸਿੰਘਨ ਕੀ ਕੀਨੀ ਰਸਦ ਬੰਦ।
ਘਤ ਘੇਰਾ ਰਾਖ੍ਯੋ ਰੋਜ਼ ਚੰਦ[1]।
[1]ਕੁਝਕੁ ਦਿਨ।
ਤਬਿ ਬੰਦੇ ਦੀਨੋ ਹੁਕਮ ਏਹੁ।
ਲੁਟ ਨਾਹਣੇਸ ਕਾ ਦੇਸ ਲੇਹੁ ॥੪੮॥
ਥਾ ਦੇਸ ਨ੍ਰਿਪ ਕਾ ਕਿਲੇ ਪਾਸ।
ਇਸ ਹੇਤ ਲੂਟ੍ਯੋ ਸਿੰਘਨ ਖਾਸ[1]।
[1]ਖਾਸ ਕਰ ਕੇ।
ਦਿਨ ਛੱਬੀ ਬੀਤੇ ਜਬੈ ਐਸ।
ਨਹਿ ਮਿਟ੍ਯੋ ਜੰਗ ਦੁਹਿ ਦਿਸੈ ਕੈਸ ॥੪੯॥
ਸੈਨਾ ਤੁਰਕਾਨੀ ਔਰ ਆਇ।
ਨਿੱਤ ਸ਼ਾਹਜ਼ਾਦੇ ਸੋਂ ਮਿਲਤ ਜਾਇ।
ਹੈ ਕਿਲਾ ਸੋਇ ਪਾਹਾੜ ਵੀਚ।

ਨਹਿਂ ਤੋੜ ਸਕੈਂ ਇਮ ਤੁਰਕ ਨੀਚ ॥੫੦॥
ਸਿੰਘ ਊਪਰ ਤੈਂ ਤੋਪੈਂ ਬੰਦੂਕ।
ਮਾਰਤ ਥੇ ਤੁਰਕੈਂ ਕੋ ਅਚੂਕ[1]।
[1]ਨਿਸ਼ਾਨੇ ਤੋਂ ਨਾ ਉੱਕਣ ਵਾਲੀਆਂ।
ਤੁਰਕਨ ਕੀ ਊਪਰ ਲਗੈ ਨਾਹਿਂ।
ਇਸ ਹੇਤ ਸੁ ਘੇਰਾ ਬਹੇ ਪਾਇ ॥੫੧॥
ਨਹਿਂ ਅੰਦਰ ਕਿਛੁ ਭੀ ਜਾਨ ਦੈਂਹ।
ਮਰ ਹੈਂ ਖੁਦ ਭੂਖੇ ਐਸ ਕੈਂਹ।
ਆਖਰ ਜਬਿ ਅੰਦਰ ਅੰਨ ਘਾਸ।
ਕਿਛੁ ਸਿੰਘਨ ਕੇ ਨਹਿਂ ਰਹ੍ਯੋ ਪਾਸ ॥੫੨॥
ਤਬਿ ਬਾਜ ਸਿੰਘ ਲੌਂ ਸਿੰਘਨ ਆਨ।
ਮਿਲ ਬੰਦੇ ਪੈ ਇਮ ਕਿਯ ਬਖਾਨ।
ਗੁਰ ਹਮ ਕੋ ਦੀਨੋ ਤੋਰ ਸੰਗ।
ਤੈਂ ਹਮੈਂ ਫਸਾਯੋ ਆ ਕੁਢੰਗ ॥੫੩॥
ਅਬਿ ਬਿਨਾ ਦਿਖਾਏ ਸ਼ਕਤਿ ਕੋਇ।
ਛੁਟਕਾਰਾ ਹਮਰਾ ਨਾਹਿਂ ਹੋਇ।
ਸਿੰਘ ਭੂਖੇ ਮਰਣੇ ਲਗੇ ਭੂਰ[1]।
[1]ਬਹੁਤੇ।
ਤੁਮ ਕਹਾਂ ਕਰਤ ਹੋ ਜਾਪ ਕੂਰ[1] ॥੫੪॥
[1]ਝੂਠਾ।
ਤਬਿ ਬੰਦੇ ਭਾਖ੍ਯੋ ਰੋਜ ਸਾਤ[1]।
[1]ਸੱਤ ਦਿਨ।
ਲਰਿ ਔਖੇ ਸੌਖੇ ਕਟੋ ਬਖਤਾਤ।
ਉਨ ਕਹ੍ਯੋ ਕਟਤ ਨਹਿਂ ਦਯੋਸ ਆਜ।
ਭੂਖ੍ਯੋ ਕੇ ਜਾਵਤ ਪ੍ਰਾਨ ਲਾਜ[1] ॥੫੫॥
[1]ਪ੍ਰਾਣ ਭੁਜਦੇ ਭਾਵ ਸੜਦੇ ਜਾਂਦੇ ਹਨ (ਲਾਜ-ਭੁੰਨਣਾ)।
ਨਾਹੀਂ ਤੋ ਤੂੰ ਅਬਿ ਦੈ ਜਬਾਬ।
ਹਮ ਮਰੈਂ ਸੱਤ੍ਰੂ ਸੋਂ ਲਰਿ ਸ਼ਿਤਾਬ[1]।
[1]ਛੇਤੀ।
ਕੈ ਬੀਰਨ ਤੈਂ ਕਛੁ ਖਾਨ ਹੇਤ।
ਮੰਗਵਾਇ ਦੈਹ ਹਮ ਬਚੈਂ ਜੇਤ[1] ॥੫੬॥
[1]ਜਿਸ ਕਰਕੇ।
ਤਬਿ ਬੰਦੇ ਭਾਖ੍ਯੋ ਆਜ ਰਾਤ।
ਤਜਿ ਕਿਲਾ ਭਗੋ ਕਰਿ ਸੱਤ੍ਰੂ ਘਾਤ[1]।
[1]ਵੈਰੀਆਂ ਨੂੰ ਮਾਰ ਕੇ।
ਨਿਸ ਸਵਾ ਪਹਿਰ ਜਬਿ ਰਹੀ ਆਇ।
ਤਬਿ ਬੰਦਾ ਲੈ ਸਭਿ ਸਿੰਘਨ ਤਾਇਂ ॥੫੭॥
ਦਲ ਤੁਰਕਾਨੀ ਮੈਂ ਧਸ੍ਯੋ ਧਾਇ।
ਜਿਮ ਅਜਾ ਬ੍ਰਿੰਦ ਪੈ ਬਿਰਕ ਪਾਇ[1]।
[1]ਜਿਵੇਂ ਬਹੁਤੀਆਂ ਬੱਕਰੀਆਂ ਤੇ ਬਘਿਆੜ ਪੈਂਦਾ ਹੈ।
ਥੇ ਜੱਦਜਪਿ ਭੁਖੇ ਸਿੰਘ ਭੂਰ।
ਤਉ ਭੀ ਬਹੁ ਕਰੇ ਸ਼ਿਕਾਰ ਸੂਰ[1] ॥੫੮॥
[1]ਤੁਰਕ।
ਦੁਹਿ ਦਿਸ ਤੈ ਹੋਏ ਹੱਥ ਵੱਥ।
ਧਰ ਪਰ ਧਰ ਬਿਖਰੇ ਪੈਰ ਮੱਥ[1]।
[1]ਧਰਤੀ ਉੱਤੇ ਧੜ, ਪੈਰ ਤੇ ਸਿਰ ਖਿੰਡੇ ਪਏ ਹਨ।
ਜਿਹ ਲਗੈ ਘਾਇ[1] ਤਿਹ ਜਗੈ ਜੋਸ਼।
[1]ਜ਼ਖ਼ਮ।

ਬਢ ਬੇਗ ਤੇਗ ਸੋਂ ਸੁਟੈ ਮੋਸ[1] ॥੫੯॥

[1]ਤਲਵਾਰ ਨਾਲ ਛੇਤੀ ਵੱਢ ਕੇ (ਮੋਸ) ਟੁਕੜੇ ਕਰ ਸੁਟਦੇ ਹਨ। (ਮੋਸ, ਮੁਸ-ਟੁਕੜੇ ਕਰਨਾ।)

ਬਮ ਸ੍ਰੋਣ ਕੌਣ ਨਹਿਂ ਭਿਗਜੋ ਅੰਗ[1]।

[1]ਖ਼ੂਨ (ਬਮ) ਵਗਦਾ ਹੈ ਜਿਸ ਨਾਲ ਕਿਸ ਦਾ ਅੰਗ ਨਹੀਂ ਭਿਜਿਆ ? ਭਾਵ ਸਾਰੇ ਅੰਗ ਭਿੱਜ ਗਏ।

ਜਨੁ ਖੇਲ ਫਾਗ ਪਾਗੇ ਸੁਰੰਗ[1]।

[1]ਜਾਣੋ (ਫਾਗ) ਹੋਲੀ ਖੇਡ ਕੇ ਚੰਗੇਰੰਗ 'ਚਰੰਗੇ ਗਏ।

ਝਟਪੱਟ ਕੱਟ ਸੁਟ ਧਰਾ ਜਾਹਿਂ[1]।

[1]ਧਰਤੀ 'ਤੇ ਸੁਟਦੇ ਜਾਂਦੇ ਹਨ।

ਨਹਿਂ ਬਾਤ ਪੂਛ ਹੈ ਕੋਇ ਕਾਂਹਿ ॥੬੦॥

ਮਰ ਗਯੋ ਧਰਾ ਮੈਂ ਕੀਚ ਨੀਚ[1]।

[1](ਨੀਚ) ਨੀਵੀਂ ਧਰਤੀ ਵਿੱਚ ਚਿਕੜ ਹੋ ਗਿਆ।

ਬਹੁ ਚਢੇ ਸ਼ਿਕੰਜੇ ਮੀਚ[1] ਵੀਚ।

[1]ਮੌਤ ਦੇ।

ਬੰਦੇ ਵੀ ਊਚੇ ਥਾਂ ਥਿਰਾਇ[1]।

[1]ਖੜੇ ਹੋ ਕੇ।

ਬਹੁ ਬਾਨ ਮੇਂਹ ਜਯੋਂ ਅਤਿ ਬਸਾਇ[1] ॥੬੧॥

[1]ਵਰ੍ਹਾਏ।

ਕੋ ਪਾਂਚ ਹਜ਼ਾਰੀ ਦਸ ਹਜ਼ਾਰਿ।
ਮਾਰੇ ਚੁਨ ਚੁਨ ਕੈ ਬਹੁ ਸੂਦਾਰ।
ਪੁਨ ਬਿਨਾਂ ਦੇਰ ਨਿਜ ਪ੍ਰੇਰ ਬੀਰ।
ਪਢਿ ਮੰਤ੍ਰ ਗੁਰੂ ਕਾ ਤਜਯੋ ਤੀਰ ॥੬੨॥
ਕੁਦਰਤ ਸੈਂ ਆਯੋ ਬਡ ਤੁਫਾਨ।
ਤੁਰਕਨ ਕੋ ਕੀਨੋ ਅਤਿ ਹਿਰਾਨ।
ਖੇਮੇ[1] ਕਾਨਾਤੈਂ ਸੁਟੇ ਪੁੱਟ।

[1]ਤੰਬੂ।

ਗੇ ਕੰਕਰੀਨ ਸੋਂ ਨੈਨ ਫੁੱਟ ॥੬੩॥
ਹੈ ਗੈ ਚਿਕੱਤ ਕਤ ਗੇ ਪਲਾਇ[1]।

[1]ਘੋੜੇ ਤੇ ਹਾਥੀ ਚੀਕਦੇ ਹੋਏ ਕਿਸੇ ਪਾਸੇ ਨੱਸ ਗਏ।

ਦਲ ਗਯੋ ਬਿਚਲ, ਇਤ ਉਤ ਭਗਾਇ[1]।

[1]ਇੱਧਰ ਉਧਰ ਦੌੜ ਕੇ ਖਿੰਡ ਗਿਆ।

ਛੇ ਸਾਤ ਕੋਸ ਸਿੰਘੈਂ ਦਬਾਇ।
ਤੁਰਕਨ ਕੋ ਪੀਛਯੋਂ ਕਟਯੋ ਧਾਇ ॥੬੪॥
ਫਿਰ ਡੇਰਾ ਲੂਟਯੋ ਸੱਤ੍ਰੁ ਕੇਰ।
ਅਸਬਾਬ ਭਾਂਤਿ ਬਹੁ ਧਾ ਬਧੇਰ[1]।

[1]ਬਹੁਤ ਤਰ੍ਹਾਂ ਦਾ ਬਹੁਤਾ ਸਾਮਾਨ ਸੀ।

ਕਰਿ ਦਯੋ ਜਮ੍ਹਾਂ ਸਭਿ ਕਿਲੇ ਮਾਹਿਂ।
ਜਿਹ ਨਾਮ ਲੋਹਗੜ ਦਿਢ ਮਹਾਂਹਿਂ ॥੬੫॥
ਨਾਹਣੇਸ ਡਰਿ ਪਠਿ ਕੈ ਬਜੀਰ।
ਦੈ ਭੇਟ ਸੁਲ੍ਹਾ ਕਰਿ ਲੀ ਗਹੀਰ[1]।

[1]ਡੂੰਘੀ ਭਾਵ ਚੰਗੀ।

ਤਹਿਂ ਤੈ ਫਿਰ ਝਟ ਪਟ ਸਿੰਘਨ ਆਇ।
ਸਰਹੰਦ ਆਦਿ ਬਹੁ ਠੌਰ ਜਾਇ ॥੬੬॥
ਸਭਿ ਮੁਲਕ ਆਪਨੇ ਲੀਨ ਹਾਥ।
ਫਿਰ ਬਜਾਸਾ ਲੌ ਸਿੰਘ ਭਏ ਨਾਥ[1]।

[1]ਮਾਲਕ, ਰਾਜੇ।

ਬੰਦੇ ਨੈ ਕੀਨੇ ਤਈਨਾਤ[1]।

[1]ਮੁਕੱਰਰ, ਨੀਅਤ।

ਕਿਛੁ ਤਜੇ ਲੋਹਗੜ ਮੈਂ ਬਖਜਾਤ ॥੬੭॥
ਇਮ ਫੇਰ ਮੁਲਕ ਸਿੰਘੈਂ ਦਿਵਾਇ।
ਮੰਡੀ ਮੈਂ ਥਿਰਯੋ ਆਪ ਜਾਇ।

ਇਤ ਸ਼ਾਹਜ਼ਾਦਾ ਡਰਿ ਭਗੜੋ ਐਸ।
ਨਹਿਂ ਠਹਰਯੋ ਦਿੱਲੀ ਉਰੈ ਕੈਸ ॥੬੮॥
ਜਾਲੀ ਖਾਂ, ਹਾਜੀ ਇਸਮਾਈਲ।
ਰੋਸ਼ਨ ਖਾਂ ਜੰਗੀ[1] ਬਿਨਾਂ ਢੀਲ।
ਬੈਰਮ ਖਾਂ, ਸਜਾਦਤ ਖਾਂ, ਸਬੇਗ[1]।
ਇੱਤਜਾਦਿ ਬੇਗ ਭਏ ਭੱਖ ਤੇਗ[1] ॥੬੯॥
ਇਹੁ ਥੇ ਗਿਨਤੀ ਕੇ ਬਡ ਸਰਦਾਰ।
ਸਭਿ ਮਰੇ ਸਿਆਪੇ ਪਰੇ ਭਾਰ।
ਰੰਡੀ ਹਜ਼ਾਰੋਂ ਭਈ ਨਾਰਿ।
ਥਾ ਬਾਦਸ਼ਾਹ ਦੱਖਨ ਮਝਾਰ ॥੭੦॥
ਸੁਨਿ ਹਾਲ ਭਯੋ ਹੈਰਾਨ ਭੂਰ।
ਮਨਿ ਚਾਹਯੋ ਚਢਨੋ ਖੁਦ ਜ਼ਰੂਰ।
ਸੱਤ੍ਰਾ ਸੈ ਅਠਸਠ ਮਾਹਿਂ ਯਾਹਿ।
ਥੀ ਭਈ ਕਥਾ ਸਭਿ ਲਖੋ ਚਾਹਿ ॥੭੧॥
ਇਹੁ ਜੰਗ ਸਜਾਦੇ ਕੇਰ ਭਾਰ।
ਬੰਦੇ ਸੈਂ ਹੋਯੋ ਜੈਸ ਸਾਰ[1]।
ਇਕ ਤਵਾਰੀਖ ਮੈਂ ਲਿਖਯੋ ਯਾਹਿ।
ਮੋਹੀਤਾਜਮ ਹੈ ਨਾਮ ਜਾਂਹਿ ॥੭੨॥
ਦੋਹਰਾ:
ਔਰ ਠੌਰ ਤੁਰਕਾਨ ਸੋਂ,
ਭਏ ਜੰਗ ਤਬਿ ਜੋਇ।
ਗ੍ਰੰਥ ਬਢਨ ਡਰ ਮਾਨਿ ਹਮ,
ਲਿਖੇ ਨ ਈਹਾਂ ਸੋਇ ॥੭੩॥
ਤਵਾਰੀਖ ਗੁਰੁ ਖਾਲਸੇ,
ਮਾਂਹਿ ਲਿਖੇ ਸਭਿ ਸਾਇ[1]।
ਅਬਿ ਇਹੁ ਜੰਗੁ ਸੁਨਾਯ ਕੈ,
ਧਜਾਇ ਥਿਰਯੋ ਗੁਰੁ ਧਜਾਇ ॥੭੪॥

ਇਤਿ ਸ੍ਰੀ ਗੁਰੁ ਪੰਥ ਪ੍ਰਕਾਸ਼ ਗ੍ਰੰਥੇ ਉਤ੍ਰਾਰਧੇ ਗਜਾਨ ਸਿੰਘ ਵਿਰਚਿਤੇ, 'ਸਰਹੰਦ, ਲੋਹਗੜ੍ਹ, ਸ਼ਾਹਜ਼ਾਦੇ ਸੋਂ ਬੰਦੇ ਕੇ ਜੰਗ ਕੋ ਪ੍ਰਸੰਗ' ਬਰਨਨੰ ਨਾਮ ਇਕਾਦਸਮੋਂ ਬਿਸ੍ਰਾਮ ॥੧੧॥

[1]ਲੜਾਕਾ।
[1]ਸਬੇਗ ਖਾਂ।
[1]ਇਨ੍ਹਾਂ ਤੋਂ ਆਦਿ ਲੈ ਕੇ ਛੇਤੀ ਤਲਵਾਰ ਦਾ ਖਾਜਾ ਹੋ ਗਏ।
[1]ਚੰਗਾ।
[1]ਉਹ।

## ੧੨. {ਬਹਾਦਰ ਸ਼ਾਹ ਦਾ ਮਰਨਾ, ਸਿੰਘਾਂ ਦਾ ਰਾਜ ਕਰਨਾ}

ਦੋਹਰਾ:
ਬਾਲਰਵੀ ਸਮ ਬਾਲ ਗੁਰੁ,
ਸ੍ਰੀ ਹਰਿਕ੍ਰਿਸ਼ਨ ਮਨਾਇ[1]।

[1]ਸਵੇਰ ਦੇ ਸੂਰਜ ਵਾਂਗ ਜੋ ਬਾਲ ਸਰੂਪ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਨੂੰ ਮਨਾਉਂਦੇ ਹਨ।

ਉਰੁ ਅਗਜਾਨ ਤਮ ਲੈ ਭਵੈ,
ਨਿਸਚਰ ਦੁੰਦ ਨਸਾਇ[1] ॥੧॥

[1]ਉਨ੍ਹਾਂ ਦੇ ਹਿਰਦੇ ਦਾ ਅਗਿਆਨ ਰੂਪ ਅਨ੍ਹੇਰਾ ਨਾਸ ਹੋ ਜਾਂਦਾ ਹੈ ਤੇ ਦੁੱਖਾਂ ਰੂਪ ਉੱਲੂ ਨੱਸ ਜਾਂਦੇ ਹਨ।

ਕਬਿੱਤ:
ਸੀਸ ਹੂੰ ਲੌਂ ਦਾਤਾ ਬਖਯਾਤਾ ਜਗ ਜਾਤਾ ਸਭਿ,
ਹਿੰਦੁ ਕੇ ਤਰਾਤਾ ਤੱਗ ਤਿਲਕਰਖਾਤਾ ਜੋ[1]।

[1](ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ) ਪ੍ਰਗਟ ਹੀ ਸੀਸ ਤੱਕ ਦਾ ਦਾਨ ਦੇਣ ਵਾਲੇ ਸਾਰੇ ਜਗਤ ਨੇ ਜਾਣੇ ਹਨ। ਜੋ ਹਿੰਦੂਆਂ ਦੀ ਰੱਖਿਆ ਕਰਨ ਵਾਲੇ ਅਤੇ ਜਨੇਊ ਤੇ ਤਿਲਕ ਦੇਰਾਖੇ ਸਨ।

ਦੈ ਕੈ ਨਿਜ ਸੀਸ ਖੀਸ ਕੀਨ ਤੁਰਕੀਸ ਜਰ,
ਈਸ ਬੀਸ ਬਿਸਵੇ ਜੁਗੀਸ ਦੀਸ ਆਤਾ ਜੋ[1]।

[1]ਆਪਣਾ ਸੀਸ ਦੇ ਕੇ ਤੁਰਕਾਂ ਦੀ ਜੜ੍ਹ ਨੂੰ (ਖੀਸ) ਨਾਸ ਕੀਤਾ। ਜੋ ਵੀਹ ਵਿਸਵੇ (ਪੂਰਨ ਤੌਰ ਤੇ) ਪ੍ਰਮੇਸ਼ਰ ਰੂਪ ਜੋਗੀਆਂ ਦੇ ਈਸ਼ਰ ਨਜ਼ਰ ਆਉਂਦੇ ਹਨ।

ਸਮਨੁ ਕੁ ਸੋਕਨ ਦਮਨ ਦੁਖ ਦੋਖਨ ਕੇ,
ਮੋਖਨ ਕੇ ਪੋਖਨ ਬਿਸ਼ੋਕ ਲੋਕ ਦਾਤਾ ਜੋ[1]।

[1]ਸ਼ੋਕਾਂ (ਕੁ) ਨੂੰ (ਸਮਨ) ਨਾਸ ਕਰਨ ਵਾਲੇ, ਦੁੱਖਾਂ ਤੇ ਦੋਸ਼ਾਂ ਨੂੰ (ਦਮਨ) ਦਬਾਉਣ ਵਾਲੇ, ਮੁਕਤੀ ਦੀ ਇੱਛਾ ਵਾਲਿਆਂ ਦੇ (ਪੋਖਨ) ਸਹਾਇਕ ਤੇ ਸੋਗ ਤੋਂ ਰਹਿਤ ਲੋਕ ਦੇ ਦਾਤੇ ਹਨ।

ਦੇਗ ਤੇਗ ਫਤੈ ਦੇਤ ਰਿੱਧਿ ਸਿੱਧਿ ਬੇਗ ਤਾਂਹਿ,
ਤੇਗ ਜੂ ਬਹਾਦਰ ਕੋ ਸਾਦਰ ਧਿਆਤਾ ਜੋ[1] ॥੨॥

[1]ਜਿਹੜਾ ਸ੍ਰੀ ਗੁਰੂ ਤੇਗ਼ ਬਹਾਦਰ ਜੀ ਨੂੰ ਸਤਿਕਾਰ ਨਾਲ ਧਿਆਉਂਦਾ ਹੈ ਉਸਨੂੰ ਛੇਤੀ ਹੀ ਰਿੱਧੀਆਂ ਸਿੱਧੀਆਂ ਤੇ ਦੇਗ ਤੇਗ਼ ਦੀ ਫ਼ਤਹ ਦੇਂਦੇ ਹਨ।

ਦੋਹਰਾ:
ਸ਼ਾਹਿ ਬਹਾਦਰ ਆਇ ਹੈ,
ਚਢਿ ਬੰਦੇ ਦਿਸ ਜੈਸ।
ਸੁਨੋ ਸਰੋਤਾ ਸੋ ਕਥਾ,
ਏਸ ਧਜਾਇ ਤੈ ਬੈਸ[1] ॥੩॥

[1]ਬੈਠ ਕੇ ਭਾਵ ਟਿਕ ਕੇ।

ਸ਼ੰਕਰ ਛੰਦ:
ਸੁਨਿ ਸਿੰਘਨ ਕੀ ਬਾਹਾਦਰੀ,
ਕਰਮਾਤ ਬੰਦੇ ਕੇਰ।
ਬਹੁ ਮਰੇ ਨਿਜ ਸਰਦਾਰ,
ਭਾਗਜੋ ਸ਼ਾਹਿਜ਼ਾਦਾ ਹੇਰਿ।
ਇਹੁ ਬਾਤ ਸੁਨਿ ਪਤਿਸ਼ਾਹਿ,
ਤੱਜਬ ਰਹਜੋ ਮੋਨ[1] ਵਿਚਾਰਿ।
ਇਤ ਮੁਲਕ ਦ੍ਵਾਬੇ ਮਾਲਵੇ ਮੈਂ,
ਸਿੰਘ ਫੇਰ ਅਪਾਰ ॥੪॥
ਫਲ ਦੈਨ ਲਾਗੇ ਮੁਸਲਮਾਨੈ,

[1]ਹੈਰਾਨ ਤੇ ਚੁੱਪ ਹੋ ਰਿਹਾ।

ਕਰਮ ਕੀਨੇ ਜੈਸ।
ਦੁਖ ਪਾਇ ਕੈ ਤੁਰਕਾਨ ਕੀਨੀ,
ਅਰਜ਼ੀਆਂ ਪੁਨ ਤੈਸ।
ਪਤਿਸ਼ਾਹ ਤਬਿ ਲੌਂ ਅਯੋ ਦਿੱਲੀ,
ਸੁਨਤ ਲੋਗ ਅਪਾਰ।
ਗਏ ਦਿੱਲੀ ਬਿਨਾਂ ਢਿੱਲੀ[1], [1]ਦੇਰ ਤੋਂ ਬਿਨਾਂ।
ਕਰੀ ਬਹੁਤ ਪੁਕਾਰ ॥੫॥
ਸਭਿ ਗਿਰਦ[1] ਪੇਸ਼ਾ[2] ਸ਼ਾਹਿ ਕਾ, [1]ਆਲੇ ਦੁਆਲੇ ਵਾਲੇ। [2]ਆਗੂ।
ਡਰ ਮਾਨਿ ਬੰਦੇ ਕੇਰ।
ਨਹਿਂ ਸ਼ਾਹਿ ਪਾਸ ਫਰਜਾਦ ਕਾਹੂੰ,
ਸੁਨਨ ਦੇਤ ਬਧੇਰ।
ਪਤਿਸ਼ਾਹਿ ਨਿਕਸੈ ਜਬੈ ਬਾਹਿਰ,
ਕਰੈਂ ਲੋਗ ਪੁਕਾਰ।
ਕਹਿਂ ਗੁਰੂ ਬੰਦੇ ਦੇਸ਼ ਹਮਰਾ,
ਕੀਨ ਮਾਰਿ ਉਜਾਰ ॥੬॥
ਸਭਿ ਮਕਬਰੇ ਉਨ ਮਹਿਜਦਾਂ[1], [1]ਮਸੀਤਾਂ।
ਢਾਹਾਇ ਜਬਰੈਂ[1] ਦੀਨ। [1]ਧੱਕੇ ਨਾਲ।
ਨੇਵਾਜ ਬਾਂਗ ਨ ਹੋਨ ਦੇਵਤ,
ਦਏ ਦੁਖ ਬਡ ਪੀਨ[1]। [1]ਕਰੜੇ।
ਫਿਰ ਮੌਲਵੀ ਅਰ ਕਾਜੀਓ ਨੈਂ,
ਕਹਯੋ ਸ਼ਾਹੈ ਐਸ।
ਨਹਿਂ ਕਰਤ ਮੱਦਦ ਦੀਨ ਕੀ ਤੁਮ,
ਕਰੋ ਸ਼ਾਹੀ ਕੈਸ ॥੭॥
ਪਤਿਸ਼ਾਹ ਔਰ ਬਲਾਯਤੋਂ ਕੇ,
ਤੁਮੈਂ ਗਾਦਲ ਜਾਨਿ[1]। [1]ਲਾ-ਪ੍ਰਵਾਹ ਜਾਣ ਕੇ।
ਚਢਿ ਆਇ ਲੈਹੈਂ ਮੁਲਕ ਤੁਮਰਾ,
ਬਨੈ ਮੁਸ਼ਕਲ ਆਨਿ।
ਪੁਨ ਬਾਦਸ਼ਾਹਿ ਬਜੀਰ ਤੈ,
ਜਬਿ ਹਾਲ ਬੂਝਯੋ ਏਹ।
ਉਨ ਕਹਯੋ ਗੁਰੁ ਗੋਬਿੰਦ ਸਿੰਘ ਨੈ,
ਪਠਯੋ ਦੱਖਨੋ ਵੇਹ[1] ॥੮॥ [1]ਉਹ (ਬੰਦਾ)।
ਬੱਸ ਹੈਂ ਮੁਵੱਕਲ[1] ਤਾਂਹਿ ਕੇ, [1]ਬੀਰ।
ਜੋ ਚਹਿਤ ਸੋ ਕਰਵਾਇ।
ਜਿਸ ਵੱਲ ਸੋ ਨਿਜ ਕਰੈ ਅੰਗੁਰੀ,
ਤਾਂਹਿ ਮਾਰਤ ਜਾਇ।
ਸਭਿ ਤੋਪ ਤੁੱਪਕ ਧਾਰ ਸ਼ਸਤਰ,
ਬੰਦ ਕਰਿ ਹੈ ਸੋਇ।

ਜੋ ਗਯੋ ਤਿਸ ਸੋਂ ਲਰਨ ਸੋ,
ਨਹਿਂ ਅਯੋ ਜੀਵਤ ਕੋਇ ॥ ੯ ॥
ਉਨ ਕੱਢਿ ਕਬਰਨ ਤੈ[1] ਵਲੀ[2],
ਬਹੁ ਪੀਰ ਦੀਨੇ ਜਾਰ।
ਨਹਿਂ ਤਾਂਹਿ ਪਰ ਬਲ ਚਲਤ ਹੈ,
ਕਿਸ ਪੀਰ ਕਾ ਲਿਹੁ ਧਾਰ।
ਵਹਿ ਚਹੈ ਅਗਨੀ ਲਾਇ ਦੇਵੈ,
ਚਹੈ ਦੇਤ ਬੁਝਾਇ।
ਨਿਜ ਹੁਕਮ ਤੈ ਦਰਯਾਵ ਕੋ,
ਕਰਿ ਬੰਦ, ਦੇਤ ਚਲਾਇ ॥ ੧੦ ॥
ਬਹੁ ਮੇਘ ਕੋ ਬਰਸਾਇ ਹੈ,
ਜਹਿਂ ਚਾਹਿ ਬਿਜਲੀ ਪਾਇ।
ਵਰਸਾਇ ਪੱਥਰ ਫਿਰ ਹਟਾਵੈ,
ਅਰ ਤੁਫਾਨ ਚਲਾਇ।
ਧਰਿ ਰੂਪ ਬਹੁ ਦਿਖਰਾਇ ਹੈ,
ਛਪ ਜਾਇ ਕਿਤ ਉਡ ਜਾਹਿ।
ਨਹਿਂ ਰਹੈ ਕੀਤਾ ਬੰਦ, ਮੰਦਰ
ਮੱਧ ਬੰਧਨ ਮਾਂਹਿ ॥ ੧੧ ॥
ਬਹੁ ਬਾਤ ਤਿਸ ਕੀ ਕਜਾ ਕਹੋਂ,
ਜੋ ਚਹਿਤ ਸੋ ਕਰਿ ਦੇਤ।
ਨਹਿਂ ਵੱਸ ਕਿਸ ਕੇ ਆਵਹੀ,
ਵੱਸ ਔਰ ਕੋ ਕਰਿ ਲੇਤ।
ਵਹਿ ਪਠਜੋ ਹੈ ਗੁਰੁ ਦਸਮ ਨੈਂ,
ਨਿਜ ਬੈਰ ਲੇਵਨ ਹੇਤ।
ਵਹਿ ਹੁਤੋ ਆਗੇ ਹੀ ਬਲੀ,
ਗੁਰੁ ਸ਼ਕਤਿ ਦੀਨੀ ਕੇਤ[1] ॥ ੧੨ ॥
ਇਸ ਹੇਤ ਤੈ ਤਿਨ ਜਾਇ ਕੈ,
ਬਹੁ ਦਈ ਗਰਦੀ[1] ਪਾਇ।
ਪੁਨ ਫੌਜ ਸਿੰਘਨ ਕੀ ਰਹੈ,
ਤਿਸ ਸੰਗ ਚੰਗ ਮਹਾਂਇਂ[1]।
ਉਨ ਮਾਰਿ ਲੂਟਿ ਸਰ੍ਹੰਦ ਕੋ,
ਫੜਿ ਦਯੋ ਨਾਜ਼ਮ ਜਾਰ[1]।
ਪੁਨ ਔਰ ਮਾਰੇ ਤੁਰਕ ਤਿਨ,
ਕਰਿ ਖ੍ਵਾਰ ਕੇਈ ਹਜਾਰ ॥ ੧੩ ॥
ਦੋਹਰਾ:
ਸੁਨਿ ਬੰਦੇ ਕੀ ਗਾਥ ਯਹਿ,
ਤ੍ਰਾਸ ਬਢਜੋ ਮਨ ਮਾਹਿਂ।

[1]ਕਬਰਾਂ ਤੋਂ। [2]ਕਰਾਮਾਤੀ।

[1]ਗੁਰਾਂ ਨੇ ਕਿਤਨੀ ਹੀ ਹੋਰ ਸ਼ਕਤੀ ਦੇ ਦਿੱਤੀ।

[1]ਹਲਚਲੀ।

[1]ਬਹੁਤੀ ਚੰਗੀ।

[1]ਸੂਬੇ ਨੂੰ ਸਾੜ ਦਿੱਤਾ।

ਨਹਿਂ ਫਰਜਾਦ ਕਿਸ ਕੀ ਸੁਨੀ,
ਸਿਰ ਧੁਨਿ ਕਰਿ ਪਤਿਸ਼ਾਹਿ ॥੧੪॥
ਚੌਪਈ:
ਜੋ ਮੈਂ ਤਾਂ ਸੋਂ ਕਰੋਂ ਲਰਾਈ।
ਤਾਂ ਪੈ ਸ਼ਸਤਰ ਪੇਸ਼ ਨ ਜਾਈ।
ਜੇ ਜੀਤੋਂ ਕੁਛ ਹਾਥ ਨ ਐਹੈ।
ਹਾਰ ਜਾਉਂ ਤਬਿ ਇੱਜ਼ਤ ਜੈਹੈ ॥੧੫॥
ਜੈਸੇ ਕੇਹਰ ਕੀ[1] ਕਿਤ ਮੂਛੈਂ। [1]ਸ਼ੇਰ ਦੀਆਂ।
ਮੂਸਾ ਕਾਟ ਜਾਇ ਨਿਤ ਤੂਛੈਂ[1]। [1]ਤੁੱਛ ਜਿਹਾ ਚੂਹਾ।
ਕਿਆ ਤਿਸ ਪੈ ਵਹਿ ਚਵੈ ਸ਼ਿਕਾਰੈਂ।
ਬੰਦੇ ਸੈਂ ਤਜੋਂ ਬਾਤ ਹਮਾਰੈਂ ॥੧੬॥
ਵਹ ਤੋ ਨੰਗ ਖੁਦਾਓਂ ਉੱਚਾ।
ਬਨਜੋ ਫਿਰਤ ਹੈ ਲਾੜਾ ਸੁੱਚਾ।
ਕਜਾ ਫਕੀਰ ਸੋਂ ਕਰਿ ਸੰਗਰਾਮੈਂ[1]। [1]ਜੰਗ।
ਲੈਂਹ ਵਡਿਆਈ ਪੈਂਹ ਇਨਾਮੈਂ ॥੧੭॥
ਪੁਨ ਉਸ ਪਾਸ ਮੁਵੱਕਲ ਆਵੈਂ।
ਮਤ ਤਿਨ ਤੈਂ ਮੁਝ ਕਉ ਮਰਵਾਵੈ।
ਫਿਰ ਮੈਂ ਸ਼ਾਹੀ ਤੇ ਭੀ ਜਾਊਂ।
ਅਰ ਗੁਰੁ ਘਰ ਸੋਂ ਝੂਠਾ ਪਾਊਂ ॥੧੮॥
ਯੌਂ ਕਹਿ ਸ਼ਾਹਿ ਨ ਸੁਨੈ ਫਰਜਾਦੈ।
ਤਰਫ ਲਾਹੌਰੈਂ ਕਰੈ ਨ ਯਾਦੈ।
ਨਹਿਂ ਬਜੀਰ ਭੀ ਯਾਦ ਦਿਲਾਵੈਂ।
ਮਤ ਮੁਝ ਕੋ ਹੀ ਤਿਤੈ ਪਠਾਵੈਂ ॥੧੯॥
ਫੌਜਦਾਰ ਥੇ ਔਰਹਿਂ ਜੇਤੇ।
ਸੋਇ ਰਹੇ ਜਾਗਤ ਹੀ ਤੇਤੇ।
ਮਨ ਮੈਂ ਡਰਤੇ ਨਿੱਤ ਰਹਾਵੈਂ।
ਮਤ ਹਮ ਕੋ ਕਿਤ ਸ਼ਾਹਿ ਚਢਾਵੈਂ ॥੨੦॥
ਯਾ ਬਿਧਿ ਬੰਦੇ ਤੈ ਤੁਰਕਿੰਦੂ[1]। [1]ਤੁਰਕਾਂ ਦਾ ਬਾਦਸ਼ਾਹ।
ਡਰਤ ਸਿੰਘ ਤੈ ਜੈਸ ਗਜਿੰਦੂ[1]। [1]ਜਿਵੇਂ ਸ਼ੇਰ ਤੋਂ ਵੱਡਾ ਹਾਥੀ ਡਰਦਾ ਹੈ।
ਔਰ ਤੁਰਕ ਸਭਿ ਡਰੈਂ ਮਹਾਨੈਂ।
ਸਰਪ ਗਰੜ ਤੈ ਜਜੋਂ ਭੈ ਮਾਨੈਂ ॥੨੧॥
ਦੋਹਰਾ:
ਪੁਨ ਤੁਰਕਨ ਪੰਜਾਬੀਅਨ,
ਮਿਲਿ ਬਹੁਤਜੋਂ ਨੈ ਜਾਇ।
ਕਰੀ ਮਸਾਲਾਂ[1] ਦਿਵਸ ਮੈਂ, [1]ਮਸਾਲਾਂ ਗਾਈਆਂ।
ਹਾਹਾਕਾਰ ਮਚਾਇ ॥੨੨॥
ਕਾਜੀ ਮੁੱਲਾਂ ਨੈ ਤਬੈ,

ਪੀਰ ਫਕੀਰ ਮਿਲਾਇ।
ਬਾਦਸ਼ਾਹ ਕੋ ਯੌਂ ਕਹਯੋ,
ਹਮ ਲਸ਼ਕਰ ਸੰਗ ਜਾਇਂ ॥੨੩॥
ਪਢੈਂ ਕਲਾਮਾਂ ਸੈਫੀਆਂ[1]
ਤਿਸ ਕੀ ਪੇਸ਼ ਨ ਜਾਇ।
ਜਿਤਿਕ ਮੁਵੱਕਲ ਤਾਂਹਿ ਕੇ,
ਡਾਰਤ ਸਭੈ ਭਗਾਇਂ ॥੨੪॥
ਜੇ ਤੁਮ ਤਾਂਹਿ ਨ ਮਾਰਹੋ,
ਵਹਿ ਫੜ ਕੇ ਬਡ ਜ਼ੋਰ।
ਕਾਫਰ ਕਰਿ ਸਭਿ ਕੇ ਤਈਂ,
ਹਮ ਕੋ ਦੈਹ ਨਿਖੋਰ[1] ॥੨੫॥
ਬਦਨਾਮੀ ਤੁਮਰੀ ਭਵੈ,
ਸਾਤ ਬਲਾਇਤ ਮਾਹਿਂ।
ਕਹੈਂ ਨਲਾਯਕ ਸਭਿ ਤੁਮੈਂ,
ਘਾਤ ਦੀਨ ਕਰਿ ਵਾਂਹਿ[1] ॥੨੬॥
ਕਿਆ ਗੁਰੁ ਗੋਬਿੰਦ ਸਿੰਘ ਕਿਛੁ,
ਤੁਮਰੇ ਸਿਰ ਗਜ਼ੋ ਪਾਇ।
ਜਾ ਤੇ ਤੁਮ ਬਡ ਸਿੱਖਨ ਕੇ,
ਝੱਲਤੁ ਜ਼ੁਲਮ ਅਨਜਾਇ ॥੨੭॥
ਨਹਿਂ ਜੇ ਤੁਮ ਲਰਨਾ ਚਹੋ,
ਤੌਂ ਕਸਮੈਂ ਕਰਿ ਤਾਂਹਿ।
ਪਕਰਿ ਮਾਰੀਏ ਦਗੇ ਸੈਂ,
ਰਾਜਨੀਤ ਤੈ ਯਾਹਿ ॥੨੮॥
ਤੇਲ ਭਿਗੀ ਭੁਜ ਕੋ ਲਗੈਂ,
ਜਿਤਿਨੇ ਤਿਲ ਤਬਿ ਆਇ।
ਕਾਫਰ ਕੋ ਪੁਨ ਮਾਰੀਏ,
ਤਿਤਿਨੀਂ ਕਸਮ ਉਠਾਇ ॥੨੯॥
ਐਬ ਨਹੀਂ ਯਹਿ ਤੁਰਕ ਕੋ,
ਉਲਟਾ ਹੋਤ ਸਵਾਬ[1]।
ਲਿਖਯੋ ਰਸੂਲ[1] ਕੁਰਾਨ ਮੈਂ,
ਕਾਫਰ ਦੈਨ ਅਜ਼ਾਬ[1] ॥੩੦॥

ਚੌਪਈ:

ਇਤਜਾਦਕ ਬਹੁ ਦੈ ਕਰ ਤਾਨ੍ਹੇਂ।
ਹਾਜੀ ਕਾਜੀ ਪੀਰ ਮੁਲਾਨੇਂ।
ਲਯੋ ਸ਼ਾਹਿ ਤਾਂਈਂ ਭਰਮਾਏ।
ਕਹਤ ਕਲਾਮਾਂ ਪਢਤੇ ਜਾਏਂ ॥੩੧॥
ਨਕਸ ਪਲੀਤੇ ਐਸੇ ਦਾਗੈਂ[1]।

[1]ਦੁਸ਼ਮਨ ਨੂੰ ਅਧੀਨ ਕਰਨ ਵਾਲੇ ਮੰਤ੍ਰ।
[1]ਖ਼ਤਮ ਕਰ ਦੇਵੇਗਾ।
[1]ਉਸ ਨੇ (ਭਾਵ ਤੈਂ) ਇਸਲਾਮ ਦਾ ਨਾਸ ਕਰਵਾ ਦਿੱਤਾ।
[1]ਪੁੰਨ।
[1]ਮੁਹੰਮਦ ਸਾਹਿਬ ਨੇ।
[1]ਦੁੱਖ।
[1]ਜੰਤ੍ਰਾਂ ਨਾਲ ਐਸੇ ਪਲੀਤੇ ਧੁਖਾਵਾਂਗੇ।

ਜਿਸ ਤੇ ਸਭੈ ਮੁਵੱਕਲ ਭਾਗੈਂ।
ਯਹਿ ਬਿਧਿ ਕਪਟ ਭਰੀ ਸੁਨਿ ਬਾਨੀ।
ਬਾਦਸ਼ਾਹਿ ਕਿਛੁ ਤਿਨ ਕੀ ਮਾਨੀ ॥੩੨॥
ਦੋਹਰਾ:
ਝੰਡਾ ਕਾਢਯੋ ਹੈਦਰੀ[1],
[1]ਹੈਦਰ ਅਲੀ ਦੇ ਨਾਉਂ ਦਾ ਝੰਡਾ, ਮਜ਼ਹਬੀ ਜੰਗ ਕਰਨ ਲਈ ਮੁਸਲਮਾਨਾਂ ਦਾ ਖੜ੍ਹਾ ਕੀਤਾ ਨਿਸ਼ਾਨ।
ਕਈ ਹਜ਼ਾਰ ਕੁਰਾਨ।
ਹਾਜੀ ਕਾਜੀ ਪੀਰ ਬਹੁ,
ਦੈ ਤੋਰੇ ਅਗਵਾਨ ॥੩੩॥
ਪੜ੍ਹਨ ਕਲਾਮਾਂ ਸੈਫੀਆਂ[1]
[1]ਦੁਸ਼ਮਣ ਨੂੰ ਅਧੀਨ ਕਰਨ ਵਾਲੇ ਮੰਤ੍ਰ।
ਪਾਲੀਤੇ ਧੁਖਵਾਇ।
ਤੌ ਭੀ ਚਿੰਤਾ ਸ਼ਾਹਿ ਕੋ,
ਥਰ ਥਰਰਹੀ ਕੰਪਾਇ ॥੩੪॥
ਸ਼ਾਹਿ ਬਹਾਦਰ ਚਢਯੋ ਤਬਿ,
ਧਰਿ ਮਨ ਮੈਂ ਕਿਛੁ ਧੀਰ।
ਅਧਿਕ ਸੈਨ ਬੀਰਾਨ ਕੀ[1],
[1]ਸੂਰਮਿਆਂ ਦੀ।
ਲੈ ਕੈ ਪੀਰ ਫਕੀਰ ॥੩੫॥
ਚੌਪਈ:
ਪੁਨਾ ਸ਼ਾਹ ਤਬਿ ਐਸ ਵਿਚਾਰੀ।
ਬੰਦੇ ਸੋਂ ਨਹਿੰ ਬਨੈ ਬਿਗਾਰੀ।
ਬੰਦਾ ਸਿੱਖ ਉਸੀ ਗੁਰੁ ਕਾ ਹੈ।
ਮੁਹਿ ਪਤਸ਼ਾਹੀ ਦੀਨੀ ਜਾਹੈਂ ॥੩੬॥
ਵਲੀ ਲੋਕ ਵਹਿ ਹੈਂ ਅਤਿ ਭਾਰੈਂ।
ਕਜਾ ਜਾਨੈ ਫਿਰ ਕਜਾ ਕਰਿ ਡਾਰੈਂ।
ਯਹਿ ਵਿਚਾਰ ਦਿੱਲੀ-ਪਤਿ ਠਟਯੋ[1]।
[1](ਇਉਂ) ਕੀਤਾ।
ਬੰਦੇ ਪੈ ਯੌਂ ਖਤ ਲਿਖਿ ਪਠਯੋ ॥੩੭॥
ਅੱਵਲ ਲੇਹੁ ਸਲਾਮ ਹਮਾਰੀ।
ਤੁਮ ਫਕੀਰ ਹਮ ਮਾਯਾਧਾਰੀ।
ਪੁਨ ਤੁਮ ਹਮ ਇਕ ਗੁਰੁ ਕੇ ਦਾਸੈਂ।
ਯਾਹੀ ਤੈ ਗੁਰੁ ਭਾਈ ਖਾਸੈਂ ॥੩੮॥
ਕਰਾਮਾਤ ਤੁਮ ਕੋ ਗੁਰੁ ਪਾਈ।
ਮੁਝ ਕੋ ਉਨ ਸ਼ਾਹੀ ਸੌਂਪਾਈ[1]।
[1]ਸੌਂਪੀ।
ਭਲਾ ਕਰਯੋ ਤੁਮ ਹਤਯੋ ਬਜੀਦਾ।
ਗੁਰੁ ਵਾਕਨ ਪਰ ਧਰਯੋ ਯਕੀਦਾ[1] ॥੩੯॥
[1]ਯਕੀਨ, ਭਰੋਸਾ।
ਔਰ ਤੁਰਕ ਮਾਰੇ ਧਰਿ ਧੈਰੈਂ[1]।
[1]ਧੀਰਜ ਧਾਰ ਕੇ।
ਗੁਰੁ ਪੁੱਤ੍ਰਨ ਕਾ ਲੀਨੋ ਬੈਰੈਂ।
ਮਾਰਿ ਗਿਰੀਸਨ ਕੋ[1] ਵੱਸ ਕੀਨਾ।
[1]ਪਹਾੜੀ ਰਾਜਿਆਂ ਨੂੰ।

ਤਿਨ ਤੇ ਭੀ ਪਲਟਾ ਭਲ ਲੀਨਾ ॥੪੦॥
ਇਨ ਦੁਸ਼ਟਨ ਥੋ ਗੁਰੂ ਦੁਖਾਯੋ।
ਮੈਂ ਭਿ ਚਹਿਤ ਥੋ ਇਨੈ ਗਵਾਯੋ[1]।
ਤੁਰਬਤ[1] ਹਮਰੇ ਵਡਜੋਂ ਕੇਰੀ।
ਹੈ ਲਹੌਰ ਮੈਂ ਬਨੀ ਵਧੇਰੀ ॥੪੧॥
ਤਿਸ ਕੀ ਜ਼ਜਾਰਤ[1] ਹਿਤ ਮੈਂ ਐਹੋਂ।
ਲੌਟਤਿ ਬੇਰ[1] ਤੁਮੈਂ ਦਰਸੈਹੋਂ।
ਰਾਹਿ ਸਰ੍ਹੰਦ ਚਹੋਂ ਮੈਂ ਆਯਾ।
ਰਸਤਾ ਦਿਹੁ ਮੁਹਿ ਧਰਿ ਉਰਿ ਦਾਯਾ ॥੪੨॥
ਮੁਲਖ ਪੰਜਾਬ ਅਰਧ ਮੁਹਿ ਦੱਈਏ।
ਪਰਬਤ ਓਰ ਆਪ ਰਖ ਲੱਈਏ।
ਕਹੋ ਤ ਤੁਮ ਢਿਗ ਮਿਲਨੇ ਆਵੋਂ।
ਨਹੀਂ ਤ ਦੂਰਹਿ ਦੂਰ ਸਿਧਾਵੋਂ ॥੪੩॥
ਯੌਂ ਲਿਖਿ ਸ਼ਾਹਿ ਪਠਜੋ ਖਤ ਤਬਿ ਹੀ।
ਪਹੁੰਚਜੋ ਬੰਦੇ ਢਿਗ ਪੁਨ ਜਬਿ ਹੀ।
ਸੁਨਿ ਵਿਚਾਰਿ ਬੰਦੇ ਇਮ ਗਾਯੋ।
ਸ਼ਾਹਿ ਬਹਾਦਰ ਬਜਾਜ[1] ਬਨਾਯੋ ॥੪੪॥
ਅਬਿ ਤੋ ਇਸ ਕੋ ਦਈਏ ਜਾਨੈ।
ਮਾਰੈਂ ਫਿਰ ਕਰਿ ਬੇਈਮਾਨੈ।
ਬੰਦੇ ਕਹਜੋ ਲਿਖਜੋ ਤੁਵ ਮਾਨਾ।
ਜਬਿ ਲੌ ਸਾਬਤ ਤੁਮੈਂ ਇਮਾਨਾ ॥੪੫॥
ਤਬਿ ਲੌ ਤੁਮ ਆਵੋ ਕਿਤ ਜਾਵੋ।
ਮੈਂ ਤੁਮ ਕੋ ਅਬਿ ਨਹਿਂ ਅਟਕਾਵੋਂ।
ਜਬਿ ਤੂੰ ਹਮ ਪੈ ਹਾਥ ਉਠੈ ਹੈਂ।
ਤਬਿ ਹਮ ਤੁਮ ਕੋ ਮਾਰ ਗਵੈ ਹੈਂ ॥੪੬॥
ਗੁਰੁ-ਸਿੱਖ ਤੈਂ ਜੁ ਆਪ ਕੋ ਲਿਖਜੋ।
ਯਾਂ ਤੈ ਦਯੋ ਰਾਹ ਤੁਹਿ ਪਿਖਜੋ[1]।
ਯਹਿ ਲਿਖਿ ਬੰਦੇ ਦਯੋ ਪਠਾਈ।
ਸੁਨਤ ਸ਼ਾਹਿ ਚਿੰਤਾ ਮਨਿ ਪਾਈ ॥੪੭॥
ਮੋਦ ਔਰ ਤੁਰਕੈਂ ਸੁਨਿ ਮਾਨਾ।
ਜੀਵਨ ਕਿਛੁ ਦਿਨ ਅਪਨਾ ਮਾਨਾ।
ਸਿੰਘਨ ਕੌ ਯਹਿ ਬਾਤ ਨ ਭਾਈ।
ਪਰ ਬੰਦੇ ਕੀ ਨਾਹਿਂ ਹਟਾਈ ॥੪੮॥
ਦੋਹਰਾ:
ਰਖ ਕਰਿ ਤਰਫ ਪਹਾੜ ਕੀ,
ਦੀਨੀ ਛੋਰ ਪੰਜਾਬ।
ਬੰਦਾ ਨੀਹਲ[1] ਮੈਂ ਥਿਰਜੋ,

[1]ਨਾਸ਼ ਕਰਨਾ।
[1]ਕਬਰ, ਸਮਾਧ।
[1]ਯਾਤ੍ਰਾ।
[1]ਮੁੜਦੀ ਵਾਰ।
[1]ਬਹਾਨਾ।
[1]ਇਹ ਲਿਖਿਆ ਦੇਖ ਕੇ।
[1]ਦਾਮਨੇ ਕੋਹ, ਪਹਾੜ ਦੀਆਂ ਜੜ੍ਹਾਂ ਪਾਸ ਦਾ ਦੇਸ਼।

ਦੁਰਗ[1] ਜਹਾਂ ਬਹੁ ਆਬ[2] ॥੪੯॥
ਏਕ ਸਢੌਰੇ ਢਿਗ ਲਈ,
ਲੋਹਗੜੀ ਨਿਜ ਰਾਖ।
ਔਰ ਦੁਆਬੇ ਦੂਣ ਢਿਗ,
ਸਿਰਜ ਸਵਾਲਨਿ ਲਾਖ[1] ॥੫੦॥

[1]ਕਿਲ੍ਹਾ। [2]ਬਹੁਤਾ ਪਾਣੀ।

[1]ਹੋਰ ਦੁਆਬੇ ਦੀ ਦੂਣ ਕੋਲ ਸਿਰਜ ਸਵਾਲਨੀ ਦਾ ਇਲਾਕਾ (ਰੱਖ ਲਿਆ) (ਲਾਖ) ਜਾਣੋ।

ਚੌਪਈ:
ਯਹਿ ਸੁਨਿ ਆਗੇ ਸ਼ਾਹਿ ਪਯਾਨਾ।
ਕਰੇ ਕੁਰਾਨ ਅਗਾਰੀ ਨਾਨ੍ਹਾ[1]।
ਕਾਜੀ ਸੱਯਦ ਔਰ ਮੁਲਾਨੇਂ।
ਨਕਸ ਫੂਕਤੇ ਚਲੇ ਮਹਾਨੇਂ[1] ॥੫੧॥
ਲੈ ਸੈਨਾ ਕੇਤਿਕ ਫੁਜਦਾਰੇ[1]।
ਤਬਿ ਤਿਰਾਵੜੀ ਓਰ ਸਿਧਾਰੇ।
ਥੇ ਤਿਰਾਵੜੀ ਮੈਂ ਸਿੰਘ ਜੇਈ।
ਘੇਰ ਲਏ ਤੁਰਕੋਂ ਨੈ ਤੇਈ ॥੫੨॥
ਕਿਛੁਕ ਲੜਾਈ ਕਰਿ ਵਹਿ ਭਾਗੇ।
ਤੁਰਕ ਤਿਨੋਂ ਕੇ ਪੀਛੇ ਲਾਗੇ।
ਜਾਇ ਸਰ੍ਹੰਦ ਜੰਗ ਫਿਰ ਪਾਯੋ।
ਬੰਦਾ ਮੱਦਤ ਹਿਤ ਨਹਿਂ ਆਯੋ ॥੫੩॥
ਸਿੰਘ ਉਡੀਕ ਦੁਇਕ ਦਿਨ ਤਾਹੈਂ[1]।
ਛੋਡਿ ਸਰ੍ਹੰਦ ਪਏ ਫਿਰਰਾਹੈਂ।
ਲੋਹ ਗੜ੍ਹੀ ਆਕੀ ਜਾ ਕਰੀ।
ਸ਼ਾਹੀ ਸੈਨ ਮਗਰ ਫਿਰ ਪਰੀ ॥੫੪॥
ਬਾਜ ਸਿੰਘ ਕਾ ਹੁਤੋ ਭਰਾਤਾ।
ਸੁੱਖਾ ਸਿੰਘ ਬੀਰ ਬਖਯਾਤਾ।
ਉਨ ਕਿਛ ਸਿੰਘਨ ਕੋ ਲੈ ਸੰਗੈ।
ਲੌਟ[1] ਕਰਯੋ ਤੁਰਕਨ ਸੋਂ ਜੰਗੈ ॥੫੫॥
ਮਾਰਿ ਤੁਰਕ ਬਹੁ ਲਈ ਰਸੀਦੈਂ[1]।
ਆਪ ਤਹਾਂ ਫਿਰ ਭਯੋ ਸ਼ਹੀਦੈਂ।
ਨਿਕਸ ਗੜ੍ਹੀ ਤੈ ਪੁਨ ਬਹੁ ਸਿੰਘੈਂ।
ਪਰ ਸੱਤ੍ਰਨ ਪਰ ਬਲ ਧਰਿ ਧਿੰਙੈਂ[1] ॥੫੬॥
ਸ਼ਾਹੀ ਅਨੀ ਘਨੀ[1] ਤਹਿਂ ਮਾਰੀ।
ਝੁਕੀ ਸੈਨ ਦਿਸ ਕਿਲੇ ਅਪਾਰੀ।
ਤੁਰਕੀ ਸੈਨ ਵੀਚ ਸਰਦਾਰੇ।
ਲਜਾਏ ਥੇ ਜੁ ਸ਼ਾਹਿ ਕੋ ਚਾਰ੍ਹੇ[1] ॥੫੭॥
ਸੋਈ ਆਗੇ ਸ਼ਾਹ ਪਠਾਏ।
ਨਾਮ ਗਾਮ ਤਿਨ ਕੇ ਦਿਹੁਂ ਗਾਏ।

[1]ਬਹੁਤੇ।
[1]ਬਹੁਤੇ ਜੰਤ੍ਰ ਜਾਂ ਲਿਖੇ ਹੋਏ ਮੰਤ੍ਰਾਂ ਨੂੰ ਸਾੜਦੇ ਚੱਲੇ।
[1]ਫ਼ੌਜਦਾਰ, ਸੈਨਾਪਤੀ।
[1]ਤਿਸ ਨੂੰ।
[1]ਮੁੜ ਕੇ।
[1]ਛੁੱਟੀਆਂ, ਮੁਕਤੀਆਂ।
[1]ਜ਼ੋਰਾਵਰਾਂ ਨੇ।
[1]ਬਹੁਤੀ ਸ਼ਾਹੀ ਫ਼ੌਜ।
[1]ਚੜ੍ਹਾ ਕੇ।

ਸ਼ੱਮਸ ਖਾਨ ਬਜੀਦਾ ਖਾਨੂੰ।
ਜਾਲੀਦੀਨ ਮੁਹੱਬਤ ਖਾਨੂੰ ॥੫੮॥
ਯਹਿ ਕਸੂਰ ਵਾਰੇ ਸਰਦਾਰੇ।
ਥੇ ਤਬਿ ਫੌਜ ਵੀਚ ਬਡ ਭਾਰੇ।
ਮਹਾਵਤ ਖਾਂ ਫੁਰਜੁੱਲੇ ਖਾਨੂੰ।
ਰੁਸਤਮ ਖਾਂ ਵਡ ਖਾਨ ਜਹਾਨੂੰ ॥੫੯॥
ਯਹਿ ਤਿਰਾਵੜੀ ਕੇ ਫੁਜਦਾਰੈਂ।
ਮਾਰ ਕਰੇ ਥੇ ਸਿੰਘਨ ਖ੍ਵਾਰੈਂ।
ਪੁਨ ਸਮਾਣੀਏਂ ਕੁੰਜ-ਪੁਰਿ ਵਾਲੇ।
ਅਰ ਸਢੌਰੀਏ ਆਦਿ ਬਿਸਾਲੇ ॥੬੦॥
ਯਹਿ ਪਤਿਸ਼ਾਹਿ ਤਈਂ ਸਿਖਰਾਏ।
ਲਜਾਏ ਥੇ ਤਬਿ ਇਤੈਂ[1] ਚਢਾਏ। — [1]ਏਧਰ।
ਸ਼ੱਮਸ ਖਾਂ ਬਿਜਵਾੜੇ ਵਾਲਾ।
ਮੁੱਲਾਂ ਮੀਰ ਮੁਹੰਮਦ ਕਾਲਾ[1] ॥੬੧॥ — [1]ਪਿੰਡ ਦਾ।
ਮੀਰ ਅਤਾਉੱਲਾ ਖਾਂ ਔਰੈਂ।
ਲੈ ਕਰ ਧਾਯੋ ਸੈਨਾਂ ਗੌਰੈਂ[1]। — [1]ਬਹੁਤੀ।
ਬਹੁਤ ਦਿਵਸ ਲੌ ਜੰਗ ਅਪਾਰੀ।
ਲੋਹਗੜ੍ਹੀ ਪਰ ਮਾਚਯੋ ਭਾਰੀ ॥੬੨॥
ਤੁਰਕਨ ਕਰਿ ਮੁਹਾਸਰਾ[1] ਰਾਖਯੋ। — [1]ਘੇਰਾ।
ਮੁਕਯੋ ਸਮਾਨ ਸਿੰਘੈਂ ਜਬਿ ਲਾਖਯੋ[1]। — [1]ਜਾਣਿਆ।
ਛੋਡਿ ਗੜ੍ਹੀ ਕੋ ਚਢੇ ਪਹਾੜੀਂ।
ਤੁਰਕ ਫੌਜ ਹਟ ਗਈ ਪਿਛਾੜੀ ॥੬੩॥
ਸ਼ਾਹਿ ਬਹਾਦਰ ਪੁਗਯੋ[1] ਲਹੌਰੈਂ। — [1]ਪਹੁੰਚ ਗਿਆ।
ਭਯੋ ਬਿਮਾਰ ਤਹਾਂ ਹੀ ਗੌਰੈਂ[1]। — [1]ਬਹੁਤਾ।
ਆਖਰ ਮਰ ਕਰਿ ਭਿਸ਼ਤ ਸਿਧਾਰੋ।
ਗੁਰੁ ਘਰ ਸੈਂ ਇਨ ਨਾਹਿਂ ਬਿਗਾਰੋ ॥੬੪॥
ਲੋਗ ਕਹੈਂ ਬੰਦੇ ਨੈ ਮਾਰਾ।
ਭੇਜਿ ਮੁਵੱਕਲ[1] ਸ਼ਾਹਿ ਵਿਚਾਰਾ। — [1]ਬੀਰ।
ਇਹੀ ਬਾਤ ਤੁਰਕਨ ਕੇ ਸੀਨੇ[1]। — [1]ਹਿਰਦੇ ਵਿੱਚ।
ਟਿਕੀ, ਅੰਗੂਠੀ ਜੈਸ ਨਗੀਨੇ[1] ॥੬੫॥ — [1]ਜਿਵੇਂ ਅੰਗੂਠੀ ਵਿੱਚ ਨਗੀਨਾ (ਜੜਿਆ ਹੁੰਦਾ ਹੈ)।
ਸਭਿ ਕੇ ਦਿਲ ਪਰ ਡਰ ਬੰਦੇ ਕਾ।
ਛਯੋ ਛੌੜ ਜਯੋਂ ਹ੍ਵੈ ਅੰਧੇ ਕਾ[1]। — [1]ਜਿਵੇਂ ਅੰਨ੍ਹੇ ਦੀਆਂ ਅੱਖਾਂ ਉੱਤੇ ਛੌੜ ਫੈਲਿਆ ਹੁੰਦਾ ਹੈ।
ਕਮਲ ਭਯੋ ਯਕੀਨਾ ਏਹੀ[1]। — [1]ਇਹ ਪੂਰਾ ਭਰੋਸਾ ਹੋ ਗਿਆ।
ਅਬਿ ਬੰਦਾ ਨਹਿਂ ਛੋਡੈ ਕੇਹੀ[1] ॥੬੬॥ — [1]ਕਿਸੇ ਨੂੰ ਵੀ।
ਭੇਡਾ ਚਾਲ ਜਗਤ ਕੀ ਐਹੈ[1]। — [1](ਚਲੀ) ਆਉਂਦੀ ਹੈ।
ਸਾਚ ਝੂਠ ਕਿਛੁ ਨਾਹਿਂ ਲਖੈ ਹੈਂ[1]। — [1]ਨਹੀਂ ਜਾਣਦੇ।

ਮਾਰਯੋ ਸ਼ਾਹਿ ਰੱਬ ਕੀ ਭਾਵੀ[1]। — [1]ਮੌਤ ਨੇ।
ਲੋਗੋਂ ਨੇ ਬੰਦੇ ਪੈ ਲਾਵੀ ॥੬੭॥
ਏ ਭੀ ਕਰਾਮਾਤ ਬਖਯਾਤੈਂ[1]। — [1]ਪ੍ਰਗਟ।
ਬੰਦੇ ਕੀ ਜਗ ਫੈਲੀ ਸਾਤੈਂ[1]। — [1]ਸੱਚੀ।
ਸ਼ਾਹਿ ਬਹਾਦਰ ਜਬਿ ਥਾ ਮਰਯੋ।
ਸ਼ਾਹਜ਼ਾਦਨ ਮੈਂ ਝਗਰਾ ਪਰਯੋ ॥੬੮॥
ਸੱਤ੍ਰਾਂ ਸੈ ਸੱਤਰ ਕੇ ਮਾਹੀਂ।
ਬੀਤਯੋ ਇਹੁ ਬਿਰਤੰਤ ਇਦਾਂਹੀਂ[1] ॥੬੯॥ — [1]ਇਸ ਤਰ੍ਹਾਂ।

ਦੋਹਰਾ:

ਸ਼ਾਹਿ ਬਹਾਦਰ ਕਾ ਪੁਨਾ,
ਜਹਾਂਦਾਰ ਸੁਤ ਏਕ।
ਬੈਠਯੋ ਦਿੱਲੀ ਤਖਤ ਪਰ,
ਬਾਦਸ਼ਾਹ ਬਨਿ ਨੇਕ ॥੭੦॥

ਨਿਸ਼ਾਨੀ ਛੰਦ:

ਪਤਿਸ਼ਾਹੀ ਤਿਸ ਨੈ ਕਰੀ,
ਸਭਿ ਗਜਾਰਾਂ ਮਾਸੈਂ।
ਤਿਸ ਕਾ ਫੱਰੁਖਸੇਰ ਨੈ[1], — [1]ਫਰੁਖਸਿਯਰ, ਔਰੰਗਜ਼ੇਬ ਦਾ ਪੋਤਾ।
ਫਿਰ ਕਰਯੋ ਬਿਨਾਸੈਂ।
ਬਿਗਰ ਰਹੇ ਥੇ ਤਬਿ ਸਭੈ,
ਨਾਜ਼ਮ[1] ਤਿਨ ਸੰਗੈਂ। — [1]ਸੂਬੇ।
ਕੀਨੇ ਸ਼ਾਹਿ ਉਪਾਇ ਬਹੁ,
ਨਹਿਂ ਮਿਟਯੋ ਕੁਢੰਗੈਂ[1] ॥੭੧॥ — [1]ਖੋਟਾ ਢੰਗ ਭਾਵਰੌਲਾ ਨਾ ਮਿਟਿਆ।
ਹਾਥ ਚੁਕਾਵਾ ਕੁਛ ਟਕਾ[1], — [1]ਆਪਣੀ ਮਰਜ਼ੀ ਨਾਲ ਕੁਝਰੁਪਇਆ।
ਢਿਗ ਸ਼ਾਹਿ ਪੁਚਾਵੈਂ।
ਔਰ ਖਾਹਿਂ ਸਭਿ ਆਪ ਹੀ,
ਨਹਿਂ ਹੁਕਮ ਬਜਾਵੈਂ[1]। — [1]ਹੁਕਮ ਨਹੀਂ ਸੀ ਮੰਨਦੇ।
ਇਤ ਉਤ ਤੈਂ ਬੰਦੇ ਪੁਨਾ,
ਸਭਿ ਸਿੰਘ ਸਕੇਲੇ[1]। — [1]ਇਕੱਠੇ ਕੀਤੇ।
ਉਤਰਿ ਪਹਾੜੋਂ ਤੈ ਤਬੈ,
ਹਤ ਤੁਰਕ ਧਕੇਲੇ[1] ॥੭੨॥ — [1]ਮਾਰ ਕੇ ਤੇ ਧੱਕ (ਕੇ ਬਾਹਰ ਕੱਢ) ਦਿੱਤੇ।
ਬੰਦੇ ਨੈ ਫਿਰ ਦੇਸ ਮੈਂ,
ਵਡ ਗਰਦੀ[1] ਪਾਈ। — [1]ਹਲਚਲੀ।
ਬਹੁਤ ਠੌਰ ਤੁਰਕਾਨ ਸੋਂ,
ਤਬਿ ਪਰੀ ਲਰਾਈ।
ਸੁਨਿ ਬੰਦੇ ਕਾ ਆਵਨਾ
ਸਹਿ ਸਿੰਘਨ[1], ਆਗੇ[2]। — [1]ਸਣੇ ਸਿੰਘਾਂ ਦੇ। [2]ਅਗੋਂ ਹੀ, ਪਹਿਲੋਂ ਹੀ।

ਤੁਰਕ ਸਭੈ ਤਜਿ ਦੇਸ ਕੋ,
ਖੁਦ ਹੀ ਡਰਿ ਭਾਗੇ ॥ ੭੩ ॥
ਮਾਝਾ ਦੂਾਬਾ ਮਾਲਵਾ,
ਫਿਰ ਸਿੰਘਨ ਸੰਭਾਲੇ।
ਬਦਲੇ ਤੁਰਕਨ ਤੈ ਲਏ,
ਕਰਿ ਖੁਾਰ ਬਿਸਾਲੇ।
ਬੰਦੇ ਨੈ ਗੁਰੁਦਾਸ ਪੁਰਿ,
ਅਰ ਕੋਟ ਪਠਾਨੈਂ।
ਰਹਿਨਾ ਕੀਨੋਂ ਆਪਨਾ,
ਯੁਤ ਫੌਜ ਮਹਾਨੈਂ ॥ ੭੪ ॥
ਡੇਢ ਸਾਲ ਝਗੜਾ ਰਹਯੋ,
ਸ਼ਹਜ਼ਾਦਨ ਮਾਂਹੀਂ।
ਬੰਦੇ ਨੈ ਇਸ ਵਕਤ ਮੈਂ,
ਮੌਕਾ ਪਿਖਿ ਚਾਹੀ[1]।
[1]ਉਤਸ਼ਾਹ ਨਾਲ।
ਪਾਣੀਪਤ ਕਰਨਾਲ ਲੌਂ,
ਇਤ ਮਾਝਾ ਦੂਾਬਾ।
ਦੈ ਕੈ ਅਤਿਸੈ ਜੋਰ ਹੈ,
ਬਡ ਮੁਲਕੈਂ ਦਾਬਾ[1] ॥ ੭੫ ॥
[1]ਦਬਾ ਲਿਆ।
ਠੌਰ ਠੌਰ ਮੈਂ ਸਿੰਘਨ ਕੀ,
ਬਹੁ ਫੌਜ ਉਤਾਰੀ।
ਉਗਰਾਹਯੋ ਸ਼ਾਹੀ ਟਕਾ[1],
[1]ਮਾਮਲਾ।
ਮਰਜੀ ਅਨੁਸਾਰੀ।
ਮੁਸਲਮਾਨ ਬਡ ਜਿਤਿਕ ਥੇ,
ਹੋਏ ਅਨੁਸਾਰੇ।
ਜਿਨ ਜਿਨ ਹਾਥ ਉਠਾਇਆ,
ਸੋ ਮਾਰਿ ਬਿਦਾਰੇ[1] ॥ ੭੬ ॥
[1]ਨਾਸ ਕਰ ਦਿੱਤੇ।
ਧਨੀ ਤੁਰਕ ਨਹਿੰ ਛਾਡਯੋ,
ਬਿਨ ਲੂਟੇ ਕੋਈ।
ਰੰਗ ਲਏ ਹਥ ਖਾਲਸੇ,
ਦੌਲਤ ਬਹੁ ਢੋਈ[1]।
[1]ਮਿਲੀ। (ਅ) (ਘਰੀਂ) ਢੋ ਲਈ।
ਰਾਜ ਭੁਗਾਯੋ ਸਿੰਘਨ ਕੋ,
ਬੰਦੇ ਨੈ ਨੀਕੈਂ।
ਲੋਗ ਹਜਾਰੋਂ ਸਿਖ ਭਏ,
ਇਸ ਲਾਲਚ ਠੀਕੈਂ ॥ ੭੭ ॥
ਸਿੰਘ ਨਾਮ ਸਭ ਕੇ ਭਏ,
ਸਿਰ ਕੇਸ ਰਖਾਏ।
ਪਗ ਪਾਹੁਲ ਕਿਨਹੂੰ ਲਈ,

ਖੰਡੇ ਬਹੁਤਾਏ[1]।
ਪੈ ਸਭਿ ਖਲਕਤ ਸਿੱਖ ਭੀ,
ਬੰਦੇ ਕੋ ਮਾਨੈ।
ਪੂਰਨ ਹਰਿ ਅਵਤਾਰ ਗੁਰੁ,
ਉਸ ਹੀ ਕੋ ਜਾਨੈ ॥੭੮॥
ਪੰਥ ਖਾਲਸੇ ਨੈ ਤਬੈ,
ਦਿਢ ਪੈਰ ਜਮਾਏ।
ਮੇਲਾ ਲਾਯੋ ਸੁਧਾਸਰ,
ਬੰਦੇ ਪੁਨ ਆਏ।
ਖਲਕਤ ਜੁਰੀ ਅਪਾਰ ਹੀ,
ਮਹਿਮਾਂ ਬਡ ਥਾਈ[1]।
ਜੇਤਿਕ ਪੂਜਾ ਤਬਿ ਅਈ,
ਸਭਿ ਲੰਗਰ ਲਾਈ ॥੭੯॥
ਬੰਦੇ ਕੋ ਪ੍ਰਭੁ ਜਾਨ ਕੈ,
ਦਰਸੈ ਲੋਕਾਈ।
ਗਾਦੀ ਪੁਰ ਬੰਦਾ ਥਿਰੈ,
ਸਿਰਿ ਚੌਰ ਕਰਾਈ।
ਕਲਗੀ ਜਿਗਾ ਸਜਾਇ ਹੈ,
ਗਰ ਮੁਕਤਾ ਮਾਲਾ[1]।
ਮਹਾਰਾਜਯੋਂ ਕੀ ਤਰਹਿਂ,
ਭਈ ਬਿਭੌ ਬਿਸਾਲਾ[1] ॥੮੦॥
ਕਿਲੇ ਦੋਇ ਕਾਇਮ ਕਰੇ,
ਬੰਦੇ ਨੈ ਠੀਕੈ।
ਗੁਰੁਦਾਸ ਪੁਰੈ ਪਾਠਾਣ ਕੋਟ,
ਜਾਨੋਂ ਤਬ ਨੀਕੈ।
ਜੰਗੀ ਜਿਤਿਕ ਸਮਾਜ[1] ਥਾ,
ਇਸ ਦੇਸ ਮਝਾਰੇ।
ਗੁਰਦਾਸ ਪੁਰੇ ਬਹੁ ਰਾਖ ਹੈਂ,
ਯੁਤ ਸੈਨ ਅਪਾਰੇ ॥੮੧॥
ਮੰਡੀ[1] ਮੈਂ ਰਹਿਂ ਔਰਤੈਂ,
ਦੋਊ ਤਿਸ ਕੇਰੀ।
ਫਤੇ ਸਿੰਘ ਸੁਤ ਉਪਜਯੋ
ਦੂਸਰ, ਤਿਸ ਫੇਰੀ[1]।
ਇਸ ਹਿਤ ਬੰਦਾ ਬਹੁ ਰਹੇ,
ਮੰਡੀ ਮੈਂ ਜਾਏ।
ਤਾਂ ਕੇ ਦੋ ਸੁਤ ਇਕ ਸੁਤਾ,
ਥੇ ਭਏ ਤਦਾਏ[1] ॥੮੨॥

[1]ਬਹੁਤਿਆਂ ਨੇ ਖੰਡੇ ਦਾ ਅੰਮ੍ਰਿਤ ਛਕ ਲਿਆ।
[1]ਹੋਈ।
[1]ਗਲ ਵਿੱਚ ਮੋਤੀਆਂ ਦੀ ਮਾਲਾ।
[1]ਬਹੁਤੀ ਸਮੱਗ੍ਰੀ।
[1]ਸਾਮਾਨ।
[1]ਮੰਡੀ ਸ਼ਹਿਰ ਵਿੱਚ।
[1]ਤਿਸ ਵਾਰੀਂ।
[1]ਤਦੋਂ ਇਸ ਬੰਦੇ ਦੇ ਦੋ ਪੁੱਤਰ ਤੇ ਇਕ ਪੁੱਤ੍ਰੀ ਹੋ ਗਏ ਸਨ।

ਰਾਜ ਕਾਜ ਦੈ ਸਿੰਘਨ ਕੋ,
ਬੰਦਾ ਸਭਿ ਭਾਏ[1]। [1]ਸਭ ਤਰ੍ਹਾਂ।
ਨਿਜ ਕੁਟੰਬ ਢਿਗ ਖੁਦ ਥਿਰਯੋ,
ਮੰਡੀ ਮੈਂ ਜਾਏ।
ਉਤ ਸ਼ਾਹਜ਼ਾਦਯੋਂ ਕਾ ਰਹਯੋ,
ਦੋ ਬਰਸ ਬਖੇਰੈਂ[1]। [1]ਝਗੜਾ।
ਆਪਸ ਮੈਂ ਲਰਤੇ ਰਹੇ,
ਨਰ ਮਰੇ ਬਧੇਰੈਂ ॥ ੯੩ ॥
ਜਹਾਂਦਾਰ ਕੋ ਮਾਰ ਕੈ,
ਫਿਰ ਫੱਰਰੁਖ ਸੇਰੈਂ।
ਦਿੱਲੀ ਤਖਤ ਸੰਭਾਰਯੋ,
ਦੈ ਜੋਰ ਬਧੇਰੈਂ।
ਇਨ ਦੋ ਬਰਸੋਂ ਕੇ ਵਿਖੈ,
ਸਿੰਘਨਿ ਸੱਤਾਰਾ[1]। [1]ਸਿੰਘਾਂ ਦੀ ਕਿਸਮਤ ਦਾ ਸਿਤਾਰਾ।
ਚਮਕਯੋ ਤੇਜ ਪ੍ਰਤਾਪ ਮੈਂ,
ਸਭਿ ਮੁਲਕ ਮਜਾਰਾ ॥ ੯੪ ॥
ਬੰਦੇ ਕੇ ਪਰਤਾਪ ਸੈਂ,
ਬਡ ਰਾਜ ਲਹਾਯੋ[1]। [1]ਲੈ ਲਿਆ।
ਰਾਜ ਭਯੋ ਪਿਖਿ ਪੰਥ ਕਾ,
ਅਬਿ ਧਜਾਇ ਥਿਰਾਯੋ ॥ ੯੫ ॥

ਇਤਿ ਸ੍ਰੀ ਗੁਰੁ ਪੰਥ ਪ੍ਰਕਾਸ਼ ਗ੍ਰੰਥੇ ਉੱਤ੍ਰਾਰਧੇ ਗਯਾਨ ਸਿੰਘ ਵਿਰਚਿਤੇ 'ਬਹਾਦਰ ਸ਼ਾਹ ਕਾ ਮਰਨਾ, ਸਿੰਘਨ ਕਾਰਾਜ ਕਰਨਾ' ਬਰਨਨੰ ਨਾਮ ਦ੍ਵਾਦਸਮੋਂ ਬਿਸ੍ਰਾਮ ॥ ੧੨ ॥

## ੧੩. {ਬੰਦੇ ਦਾ ਪਹਾੜਾਂ ਦੀ ਸੈਰ ਨੂੰ ਚਲੇ ਜਾਣਾ, ਸ਼ਾਹੀ ਫ਼ੌਜ ਨੇ ਸਿੰਘਾਂ ਤੋਂ ਮੁਲਕ ਛੁਡਾ ਲੈਣਾ, ਬੰਦੇ ਦੇ ਵਾਪਸ ਆਉਣ ਤੋਂ ਸਿੰਘਾਂ ਫਿਰ ਕਬਜ਼ਾ ਕਰ ਲੈਣਾ, ਕਸੂਰੀ ਸਰਦਾਰ ਹਮੀਦ ਖ਼ਾਂ ਸੂਬੇ ਸਰਹੰਦ ਦਾ ਮਾਰਿਆ ਜਾਣਾ}

ਸ੍ਵੈਯਾ:

ਬ੍ਯਾਸ ਪਰਾਸਰ ਨਾਰਦ ਸਾਰਦ[1], — [1]ਸਰਸੁਤੀ।
ਬੁੱਧਿ ਬਿਸਾਰਦ[1] ਔਰਹਿੰ ਬੀਏ[2]। — [1]ਉੱਜਲ ਬੁਧੀ ਵਾਲੇ। [2]ਹੋਰ ਦੂਸਰੇ।
ਦੇਵ ਰਿਖੀਸ ਤਪੀਸ ਮੁਨੀਸ,
ਜੁਗੀਸ ਸਿਧੇਸ੍ਵਰ ਏਸ੍ਵਰ ਥੀਏ[1]। — [1]ਵੱਡੇ ਜੋਗੀ ਵੱਡੇ ਸਿੱਧ ਤੇ ਉਨ੍ਹਾਂ ਦੇ ਵੱਡੇ ਮੁਖੀ ਹੋਏ ਹਨ।
ਜੇ ਅਵਤਾਰ ਪਿਗੰਬਰ, ਅੰਬਰ
ਪੈ[1] ਪਹੁੰਚੇ ਮੁਖ ਲੰਬਰ ਲੀਏ[2]। — [1]ਅਕਾਸ਼ ਉੱਪਰ। [2]ਪਹਿਲਾ ਨੰਬਰ ਲਿਆ ਹੈ ਭਾਵ ਮੁਖੀ ਅਵਤਾਰ ਤੇ ਪੈਗ਼ੰਬਰ ਬਣੇ ਹਨ।

ਤੇ ਸਭਿ ਸੇਵ ਗੁਰੈਂ ਪਦ ਪੰਕਜ,
ਸਿੱਧ ਭਏ ਪਰਸਿੱਧ ਅਤੀਏ[1] ॥੧॥ — [1]ਉਹ ਸਾਰੇ ਗੁਰਾਂ ਦੇ ਚਰਨ-ਕੰਵਲਾਂ ਦੀ ਸੇਵਾ ਕਰ ਕੇ ਹੀ ਸ਼ਕਤੀਆਂ ਵਾਲੇ ਬਹੁਤੇ ਮਸ਼ਹੂਰ ਹੋਏ ਹਨ।

ਦੋਹਰਾ:

ਇਸ ਹਿਤ ਕਲਗੀਧਰ ਗੁਰੈਂ,
ਧਾਰਿ ਉਰੈ ਦਿਢ ਧ੍ਯਾਨ।
ਕਲਿਕੀਧਰ ਕਲਿ ਕੀ ਸੁ ਧਰ,
ਕਲ ਕੀਰਤਿ ਸਿੰਘਾਨ[1] ॥੨॥ — [1]ਸਿੰਘਾਂ ਦੀ ਸੁੰਦਰ ਕੀਰਤੀ ਕਲਜੁਗ ਦੀ ਓਟ ਤੇ ਕਲਕੀ ਅਵਤਾਰ ਦਾ ਵੀ ਭਲੀ ਪ੍ਰਕਾਰ ਆਸਰਾ ਹੈ।

ਬਰਨੋ, ਬੰਦਾ ਸੈਲ ਜਯੋਂ,
ਸੈਲਨ ਸੈਲ ਸਿਧਾਇ[1]। — [1]ਬੰਦਾ ਸੈਰ ਕਰਨ ਵਾਸਤੇ ਜਿਵੇਂ ਪਹਾੜਾਂ ਦੀ ਸੈਰ ਨੂੰ ਜਾਵੇਗਾ (ਉਸ ਦਾ) ਕਥਨ ਕਰਾਂਗਾ।

ਦਿੱਲੀ ਪਤਿ ਹਤਿ ਸਿੰਘਨ ਤੈਂ[1], — [1]ਦਿੱਲੀ ਦਾ ਬਾਦਸ਼ਾਹ, ਮਾਰ ਕੇ ਸਿੰਘਾਂ ਤੋਂ।
ਲੈਹੈ ਮੁਲਕ ਛੁਡਾਇ ॥੩॥
ਫਿਰ ਬੰਦਾ ਜਿਮ ਆਇ ਕੈ,
ਮੱਦਦ ਸਿੰਘਨ ਦਾਇ[1]। — [1]ਦੇ ਕੇ।
ਮਾਰਿ ਮਲੇਛਨ ਭੇਛ ਕੋ[1], — [1]ਤੁਰਕਾਂ ਦੀ ਕੌਮ ਨੂੰ।
ਸਿੰਘਨ ਏਛ ਪੁਜਾਇ[1] ॥੪॥ — [1]ਇੱਛਾ ਪੂਰੀ ਕਰੇਗਾ।

ਨਿਸ਼ਾਨੀ ਛੰਦ:

ਬੰਦਾ ਜੱਦਪਿ ਜਾ ਰਹਯੋ,
ਨਿਜ ਟੱਬਰ ਪਾਹੈਂ[1]। — [1]ਪਾਸ।
ਸੁਤਾ ਸੁਤਨ ਕੋ ਪਾਲਤੋ,
ਬਹੁ ਲਾਡ ਲਡਾ ਹੈ।
ਉਭੈ ਤੀਆ ਨਿਜ ਭੋਗਤੋ, ਕੋਕਹਿ ਅਨੁਸਾਰੈਂ[1]। — [1]ਕੋਕ ਸ਼ਾਸਤ੍ਰ ਅਨੁਸਾਰ।
ਤੌ ਭੀ ਰਹੇ ਅਲੇਪ ਹੀ, ਜਲ ਕੰਜੁ ਅਨੁਹਾਰੈਂ[1] ॥੫॥ — [1]ਜਲ ਵਿੱਚ ਕੰਵਲ ਵਾਂਗ ਨਿਰਲੇਪ ਰਹਿੰਦਾ ਹੈ।
ਕਰੀ ਫਕੀਰੀ ਥੀ ਭਰੀ[1], ਜੋ ਪੂਰਨ ਤਾਂਹੀ। — [1]ਚੰਗੀ।

ਚਿਕਨੇ ਭਾਂਡਜੋਂ ਜਾਤ ਜਜੋਂ, ਚਿਕਨਾਈ ਨਾਹੀਂ[1]।
[1]ਜਿਵੇਂ ਥਿੰਧਿਆਂ ਭਾਂਡਿਆਂ ਚੋਂ ਥਿੰਧਾਈ ਨਹੀਂ ਜਾਂਦੀ।

ਦਸਮ ਗੁਰੂ ਕੇ ਬਚਨ ਮੈਂ, ਬੰਧਾਏ-ਮਾਨੈਂ[1]।
[1]ਬੱਝ ਕੇ।

ਹੋਇ, ਤਾਂਹਿ ਨੈ ਜੱਦਪੀ ਪਕਰੀ ਕਿਰਪਾਨੈ ॥੬॥
ਕਰੇ ਜੁਲਮ* ਤੁਰਕਾਨ ਪੈ ਬਹੁਧਾ ਬੇਹੱਦੈਂ[1]।
[1]ਬਹੁਤ ਤਰ੍ਹਾਂ ਦੇ ਬਹੁਤੇ ਜ਼ੁਲਮ ਕੀਤੇ। *ਬੰਦਾ ਸਿੰਘ ਨੇ ਤੁਰਕਾਂ ਤੇ ਜ਼ੁਲਮ ਨਹੀਂ ਕੀਤੇ, ਸਗੋਂ ਉਨ੍ਹਾਂ ਨੂੰ ਉਨ੍ਹਾਂ ਦੇ ਕੀਤੇ ਮਾੜੇ ਕਰਮਾਂ ਦਾ ਫਲ ਭੁਗਤਾਇਆ ਹੈ। ਜਿਵੇਂ ਕਿ ਅਗਲੀ ਹੀ ਤੁਕ ਵਿੱਚ ਸਪਸ਼ਟ ਹੈ। ਪਾਪੀਆਂ ਤੇ ਜ਼ਾਲਮਾਂ ਨੂੰ ਦੰਡ ਦੇਣਾ ਜ਼ੁਲਮ ਨਹੀਂ ਆਖਿਆ ਜਾ ਸਕਦਾ।

ਤੁਰਕਨਿ ਕੋ ਭੁਗਤਾਇਯੋ ਫਲ ਕਰਮਨ, ਬੱਧੈਂ[1]।
[1]ਗੁਰਾਂ ਦੇ ਬਚਨਾਂ 'ਚ ਬੱਝੇ ਨੇ। (ਅ) (ਉਨ੍ਹਾਂ ਨੂੰ) ਮਾਰ ਕੇ।

ਇਤਿਕ ਬਡੇ ਵਹਿ ਕਾਮ ਮੈਂ, ਨਿਸਕਾਮ ਰਹਾਯੋ।
ਅਤਿ ਪ੍ਰਬਿਰਤੀ ਕੇ ਵਿਖੇ, ਨਿਰਵਿਰਤਿ ਲਖਾਯੋ[1] ॥੭॥
[1]ਬਹੁਤੇ ਵੱਡੇ ਜੰਜਾਲ 'ਚਰਹਿੰਦਿਆਂ ਹੋਇਆਂ ਤਿਆਗੀ ਜਣਾਇਆ।

ਦੌਲਤ ਦੁਨੀਆਂ ਹੁਕਮ ਕੀ, ਕੁਛ ਹਿਰਸ[1] ਨ ਕੀਨੀ।
[1]ਇੱਛਾ।

ਪੈਦਾ ਕਰਿ ਖੁਦ ਬਡ ਇਹੈ, ਸਭਿ ਸਿੰਘਹਿ ਦੀਨੀ[1]।
[1]ਬੰਦੇ ਦੀ ਇਹੋ ਹੀ ਵਡਿਆਈ ਹੈ ਕਿ ਇੱਡੀ ਵਡੀ ਬਾਦਸ਼ਾਹੀ ਆਪ ਪੈਦਾ ਕਰ ਕੇ ਸਾਰੀ ਸਿੰਘਾਂ ਨੂੰ ਹੀ ਦੇ ਦਿੱਤੀ।

ਭਯੋ ਨ ਐਸੋ ਹੋਇਗੋ, ਪੂਰਨ ਪਰਤਾਪੀ।
ਰਾਮ ਕ੍ਰਿਸ਼ਨ ਜਨਕਾਦਿ ਤੈਂ, ਬਢ ਗਯੋ ਅਮਾਪੀ[1] ॥੮॥
[1]ਮਾਪਣ ਤੋਂ ਰਹਿਤ ਭਾਵ ਬਹੁਤਾ।

ਸ਼ਕਤਿ ਭਗਤਿ ਉੱਦਾਰਤਾ, ਪਰਤਾਪ ਅਮਾਵੈਂ[1]।
[1]ਮਿਉਣ ਤੋਂ ਰਹਿਤ ਭਾਵ ਬਹੁਤਾ।

ਤਿਸ ਸਮ ਤਿਸ ਹੀ ਕਾ ਭਯੋ, ਕੋ ਆਨ ਬਤਾਵੈ[1]।
[1]ਕੋਈ ਹੋਰ ਕਿਸੇ ਦਾ ਐਸਾ ਤੇਜ ਪ੍ਰਤਾਪ ਦਸ ਸਕਦਾ ਹੈ ? ਭਾਵ ਉਸ ਵਰਗਾ ਹੋਰ ਕਿਸੇ ਦਾ ਵੀ ਐਸਾ ਤੇਜ ਪ੍ਰਤਾਪ ਨਹੀਂ ਸੀ।

ਤਾਂ ਤੇ ਕਵਿ ਕਰਿ ਬੰਦਨਾ, ਤਿਸ ਕੋ ਬਹੁ ਬਾਰੀ[1]।
[1]ਵਾਰੀਂ।

ਅਬਿ ਪ੍ਰਸੰਗ ਉਚਾਰ ਹੈ, ਜਯੋਂ ਭਯੋ ਅਗਾਰੀ ॥੯॥
ਗੁਰੁ-ਬੰਦਾ[1] ਮੰਡੀ ਵਿਖੈ, ਕਿਛੁ ਦਿਵਸ ਰਹੈ ਕੈ।
[1]ਗੁਰਾਂ ਦਾ ਬੰਦਾ (ਦਾਸ)।

ਲਹਿਰ ਫਕੀਰੀ ਕੀ ਉਠੀ, ਘਰ ਚਲਯੋ ਤਜੈ ਕੈ।
ਸੈਲ ਹੇਤ ਸੈਲਾਨ ਕੇ, ਸੈਲਨ ਪੈ ਚੜ੍ਹਿਓ[1]।
[1]ਪਹਾੜਾਂ ਦੀ ਸੈਰ ਵਾਸਤੇ ਪਹਾੜਾਂ 'ਤੇ ਚੜ੍ਹਿਆ।

ਅਮਰ ਨਾਥ[1] ਦਿਸ ਏਕਲੋ[2] ਕੈਲਾਸ਼ੈਂ[3] ਬੜ੍ਹਿਓ ॥੧੦॥
[1]ਕਸ਼ਮੀਰ ਵਿੱਚ ਸ਼ਿਵ ਦਾ ਸਥਾਨ ਇਕ ਤੀਰਥ। [2]ਇਕੱਲਾ ਹੀ। [3]ਕੈਲਾਸ਼ ਵਲ ਨੂੰ ਵਧਿਆ (ਕੈਲਾਸ਼=ਇਕ ਪਹਾੜ ਦਾ ਨਾਮ।)

ਪੁਨ ਜੰਮੂ ਕੇ ਨਿਕਟ ਆਇ ਕਰਿ, ਗੁਫਾ ਨਿਹਾਰੀ।
ਚੰਦਰ ਭਾਗਾ ਕੇ ਤਟੈਂ, ਥਿਰਿ ਲਾਈ ਤਾਰੀ[1]।
[1]ਝਨਾ ਨਦੀ ਦੇ ਕਿਨਾਰੇ ਬੈਠ ਕੇ ਸਮਾਧੀ ਲਾਈ।

ਕੋਊ ਖਬਰ ਨਹਿੰ ਜੋ ਮਿਲੀ, ਇਕ ਸਾਲ ਕੁ ਬੀਤਾ।
ਕੋਊ ਕਹੈ ਕਿਤ ਮਰ ਗਯੋ, ਕੋ ਕਹਿੰ ਗਹਿ ਲੀਤਾ ॥੧੧॥
ਸੁਨਿ ਹਵਾਲ ਤੁਰਕਾਨ ਨੈ, ਬਡ ਖੁਸ਼ੀ ਮਨਾਈ।
ਫੱਰੁਖਸੇਰ ਪਤਿਸ਼ਾਹ ਨੈ, ਬਹੁ ਫੌਜ ਚਢਾਈ।
ਸ਼ੱਮਸ ਖਾਂਨ ਵਜੀਦ ਖਾਂ, ਜਾਲੀ ਦੀਨਾਦੀ[1]।
[1]ਜਾਲੀ ਦੀਨ ਆਦਿਕ।

ਭੇਜੇ ਖਾਨ ਕਸੂਰੀਏ, ਪਿਖਿ ਸਿੰਘਨਿ ਬਾਦੀ[1] ॥੧੨॥
[1]ਸਿੰਘਾਂ ਨੂੰ ਲੜਾਕੇ ਦੇਖ ਕੇ।

ਤਕੀ ਮੁਹੰਮਦ, ਹਸਨ ਖਾਂ, ਹੈਬਤ ਖਾਂ ਤੀਨੇ।
ਇਹੁ ਤਿਰਾਵੜੀ ਕੇ ਹੁਤੇ, ਅਰਿ ਪੰਥਹਿ ਪੀਨੇ[1]।
[1]ਪੰਥ ਦੇ ਵੱਡੇ ਦੁਸ਼ਮਣ।

ਸਿਪਹਿ ਸਲਾਰ[1] ਵਜੀਰ ਖਾਂ, ਇਨ ਕੋ ਲੈ ਆਯੋ। [1]ਸੈਨਾਪਤੀ।
ਸੂਬਾ ਅਬਦੁਲ ਸਮੁੰਦ ਖਾਂ, ਲਾਹੌਰੋਂ ਧਾਯੋ ॥੧੩॥
ਔਰ ਮੁਹੰਮਦ ਅਮੀਨ ਖਾਂ, ਜਾਲੰਧਰ ਵਾਰਾ।
ਸ਼ੱਮਸ ਖਾਂ ਬਿਜਵਾੜੀਆ, ਲੈ ਖਾਨ ਅਪਾਰਾ।
ਲਸ਼ਕਰ ਦੋਨੋਂ ਤਰਫ ਤੈਂ, ਸਿੰਘਨ ਪਰ ਧਾਏ।
ਬੈਰ ਸਿੰਘਨ ਤੈ ਲੈਨ ਕੋ, ਔਰੈਂ ਬਹੁ ਆਏ ॥੧੪॥
ਪਰਜੋ ਰੌਰ ਅਤਿ ਮੁਲਕ ਮੈਂ, ਸਿੰਘਨ ਕੋ ਬਨੀਆਂ[1]। [1]ਸਿੰਘਾਂ ਨੂੰ (ਬਿਪਤਾਂ) ਆ ਬਣੀਆਂ।
ਬੰਦਾ ਪਾਯੋ ਨਹਿ ਕਿਤੈ, ਖੋਜਜੋ ਤਿਨ ਘਨੀਆਂ[1]। [1]ਬਹੁਤਾ।
ਕਾਨ੍ਹ ਸਿੰਘ ਬਾਨੋਦ ਸਿੰਘ, ਰੂਪਾ ਸਿੰਘ ਸੂਰਾ।
ਇਤਜਾਦਿਕ ਸਰਦਾਰ ਥੇ, ਸਿੰਘ ਲਰੇ ਨ ਪੂਰਾ ॥੧੫॥
ਪਾਨੀਪਤ ਤੇਰਾਵੜੀ, ਥਾਨੇਸਰ ਛੋਰੀ।
ਸ਼ਾਹਾਬਾਦ ਅਰ ਬੂੜੀਆ, ਤਜਿ ਆਏ ਦੌਰੀ।
ਪੀਛੇ ਸੈਨਾ ਤੁਰਕ ਕੀ, ਆਗੇ ਸਿੰਘ ਧਾਏ।
ਗਏ ਲੋਹਗੜ੍ਹ ਦਿਸ ਘਨੇ, ਸਰਹੰਦੈ ਆਏ ॥੧੬॥
ਕਾਨੂੰਗੋ ਭਗਵੰਤ ਰਾਇ ਕੇ, ਕਿਲੇ ਮਝਾਰੀ।
ਲੜੇ ਸਿੰਘ ਤ੍ਰੈ ਦਿਵਸ ਲੌ, ਫਿਰ ਭਾਗੇ ਹਾਰੀ।
ਕਸਬੇ ਖਰੜ ਨਜੀਕ ਭੀ, ਭਾਰੀ ਜੰਗ ਹੂਏ।
ਜੋਰ ਮਲੇਛਨ ਕਾ ਪਯੋ, ਲਰ ਕਰਿ ਬਹੁ ਮੂਏ ॥੧੭॥
ਧਸੇ ਜਾਇ ਸਿੰਘ ਲੋਹਗੜ੍ਹੀ, ਹ੍ਵੈ ਇਤ ਉਤ ਕੱਠੇ।
ਤਹਾਂ ਮਹੀਨਾ ਇਕ ਲਰੇ, ਨਹਿਂ ਤਜ ਕੈ ਨੱਠੇ।
ਕੋਈ ਵਸਤੁ ਨ ਬਾਹਰੋਂ, ਪਹੁੰਚੈ ਤਿਨ ਪਾਸੈਂ।
ਆਖਰ ਭਏ ਲਚਾਰ ਜੌਂ[1], ਕੀਨੀ ਅਰਦਾਸੈਂ ॥੧੮॥ [1]ਜਦੋਂ ਦੁਖੀ ਹੋਏ।
ਹੇ ਕਲਗੀਧਰ ਸਤਿਗੁਰੂ, ਕਿਛ ਮੱਦਦ ਕੀਜੈ।
ਨਾਹਿਂ ਤ ਹੋਨ ਸ਼ਹੀਦ ਹੀ, ਬੁਧੀ ਦਿਢ ਦੀਜੈ।
ਸਾਰ[1] ਮਾਲਵੇ ਮੈਂ ਭਈ, ਇਹੁ ਸਿੰਘਨ ਕੇਰੀ। [1]ਖ਼ਬਰ।
ਰਾਮ ਸਿੰਘ ਤਾਲੋਕ ਸਿੰਘ, ਲੈ ਸੈਨ ਬਧੇਰੀ ॥੧੯॥
ਫਤੇ ਸਿੰਘ ਤਖਤੂ ਹਰੀ, ਭਗਤੂ ਕੇ ਗੌਰੈਂ[1]। [1]ਬਹੁਤੇ।
ਪਰਮ ਧਰਮ ਸਿੰਘ ਬੀਰ ਦ੍ਵੈ, ਡੱਲੇ ਲੌ ਔਰੈਂ।
ਧਾਲੀਵਾਲ ਸ਼ਮੀਰ ਕੇ, ਸੁਤ ਲੈ ਬਹੁ ਭਾਈ।
ਦੁੱਲਟ ਮਿਲਜੋ ਨਗਾਹੀਆ, ਲੈ ਭਟ ਅਧਿਕਾਈ ॥੨੦॥
ਦਾਨ ਸਿੰਘ ਬੈਰਾੜ ਲੌ ਮਲਵਈ ਅਪਾਰੈਂ।
ਔਰੈਂ ਅਧਿਕ ਮਿਲਾਇ ਕੈ ਬਾਹਾਦਰ ਭਾਰੈਂ[1]। [1]ਭਾਰੀ ਸੂਰਮੇਂ।
ਗੁਰੁ ਕੇ ਪ੍ਰੇਰੇ ਧਾਇ ਕੈ, ਹ੍ਵੈ ਚਾਰ ਕੁ ਠੌਰੈਂ।
ਪਰੇ ਆਇ ਤੁਰਕਾਨ ਪੈ, ਨਿਸ ਕੋ ਇਸ ਤੌਰੈਂ[1] ॥੨੧॥ [1]ਇਸ ਢੰਗ ਨਾਲ।
ਤੁਰਕਨ ਕਾ ਬਿਚਲਾ ਦਯੋ[1] ਦਲ, ਤਿਨ ਇਮ ਜਬਿ ਹੀ। [1]ਖਿੰਡਾ ਦਿੱਤਾ।

ਇਨ ਕੇ ਪੀਛੇ ਜੋ ਪਰੀ, ਤੁਰਕਾਨੀ ਸਭਿ ਹੀ।
ਬਾਜ ਸਿੰਘ ਲੌ ਸੂਰਮੇ, ਜੋ ਕਿਲੇ ਮਝਾਰੇ।
ਬਹੁ ਦਿਨ ਤੈ ਲੜ ਰਹੇ ਥੇ, ਨਿਕਸੇ ਤਬਿ ਸਾਰੇ ॥੨੨॥
ਵਹਿ ਭੀ ਲੁਟਤੇ ਮਾਰਤੇ, ਝਾੜੈਂ ਪਾਹਾੜੈਂ।
ਧਸੇ, ਨਿਸੰਸੇ ਹ੍ਵੈ ਸਭੈ, ਜੜ੍ਹ ਤੁਰਕਨ ਪਾੜੈਂ[1]। [1]ਪਾੜ ਕੇ।
ਕਿਛੁ ਬਾਂਗਰ ਕਿਛੁ ਮਾਲਵੇ, ਕਿਛੁ ਦੇਸ ਤਿਹਾੜੈਂ[1]। [1]ਜਗਰਾਉਂ ਦੀ ਤਸੀਲ ਵਿੱਚ ਇਕ ਇਲਾਕਾ।
ਗਾਮ ਧਾਮ ਤੁਰਕਾਨ ਕੇ, ਜਜੋਂ ਤਜੋਂ ਬੇਗਾੜੈਂ ॥੨੩॥
ਲੋਹਗੜ੍ਹੀ ਕੋ ਜੀਤ ਕੈ, ਤੁਰਕਾਨੀ ਸੈਨਾ।
ਬਾਗਾਂ ਵਾਲੇ ਥੀ ਥਿਰੀ, ਸੁਨਿ ਸਿੰਘਨ ਐਨਾ[1]। [1]ਚੰਗੀ ਤਰ੍ਹਾਂ।
ਮਾਰਜੋ ਛਾਪਾ ਰਾਤ ਕੋ, ਮਲਵਈ ਮਝੈਲੈਂ।
ਲੂਟ ਕੂਟ ਕੀਨੀ ਘਨੀ, ਤਬਿ ਸਿੰਘਨ ਛੈਲੈਂ[1] ॥੨੪॥ [1]ਸੁੰਦਰ ਜਵਾਨਾਂ ਨੇ।

ਦੋਹਰਾ:

ਬਾਜ ਸਿੰਘ ਪਹਿਚਾਨ ਕੈ,
ਮਾਰਜੋ ਜਾਲੀ ਦੀਨ।
ਔਰ ਘਨਜੋਂ ਕੇ ਸਿਰ ਕਟੇ,
ਅੱਸ੍ਵ ਬਿੱਤ[1] ਬਹੁ ਲੀਨ ॥੨੫॥ [1]ਘੋੜੇ ਤੇ ਧਨ।

ਅੜਿੱਲ ਛੰਦ:

ਮਾਰ ਕੂਟ ਯੌਂ ਸਿੰਘ ਪਹਾੜੀਂ ਕਿਛੁ ਧਸੇ।
ਦੌਰਿ ਕਿਤਿਕ ਮਲਵਈ, ਘਰੋਂ ਮੈਂ ਜਾ ਬਸੇ* ॥੨੬॥ *ਇਸ ਅੰਕ ਦੀਆਂ ਦੋ ਤੁਕਾਂ ਮੂਲ 'ਚ ਹੀ ਨਹੀਂ ਹਨ।
ਬਾਜ ਸਿੰਘ ਔ ਫਤੇ ਸਿੰਘ ਲੌ ਬੀਰ ਜੇ।
ਜਥਾ ਬਾਂਧ ਸਿੰਘ ਗਏ, ਪਾਇ ਬਹੀਰ[1] ਥੇ। [1]ਚਾਲੇ ਪਾ ਕੇ।
ਲੂਟਤ ਮਾਰਤ, ਸੱਤ੍ਰੂਨ ਕੇ ਬਹੁ ਪਿੰਡ ਸੋ।
ਹੋ ਸਤਲੁਜ ਕੋ ਲਖਿ[1] ਦੂਾਬੇ ਪਹੁੰਚੇ ਖਿੰਡ ਸੋ[2] ॥੨੭॥ [1]ਲੰਘ ਕੇ। [2]ਉਹ (ਸਿੰਘ) ਖਿੰਡ ਕੇ।
ਉਤੈ ਬਜੀਦਾ ਖਾਨ ਮੁਹੰਮਦਾ ਮੀਨ ਖਾਂ।
ਸੂਬੇ ਪਠੇ ਲਹੌਰੀ, ਨਿਜ ਸੁਤ ਜੀਨ ਖਾਂ[1]। [1]ਆਪਣੇ ਪੁੱਤਰ ਜੀਨ ਖ਼ਾਂ ਸਣੇ ਲਾਹੌਰ ਦੇ ਸੂਬੇ ਨੇ ਇਹ ਦੋਵੇਂ ਭੇਜੇ।
ਚਢੇ ਲਹੌਰੋਂ ਥੇ ਇਹੁ, ਰਿਸ ਅਤਿ ਧਾਰ ਕੈ।
ਹੋ ਮਾਝੇ ਤੈ ਇਨ ਸਿੰਘ, ਨਿਕਾਰੇ ਮਾਰ ਕੈ ॥੨੮॥
ਪੁਰਿ ਗੁਰਦਾਸ ਛੁਡਾਯੋ, ਕੋਟ ਪਠਾਨ ਹੈ।
ਲਰਤ ਭਿਰਤ ਥੇ ਫਿਰਤ, ਸਾਥ ਸਿੰਘਾਨ ਹੈ।
ਜਾਲੀ ਦੀਨ ਮਰੇ ਕੀ, ਪਹੁੰਚੀ ਖਬਰ ਜੋ।
ਹੋ ਰੋਯੋ ਖਾਨ ਬਜੀਦਾ, ਸੁਨ ਕੈ ਜਬਰ ਸੋ[1] ॥੨੯॥ [1]ਉਹ ਜ਼ੁਲਮ ਸੁਣ ਕੇ।
ਸਕਾ ਬੀਰ ਥਾ ਤਾਂ ਕੋ, ਸੋ ਬਡ ਲਾਯਕੈਂ।
ਬਦਲਾ ਲੈਨੇ ਹੇਤ, ਅਯੋ ਸੋ ਧਾਇ ਕੈ।
ਬਾਜ ਸਿੰਘ ਉਨ ਸੁਨਯੋ, ਕਾਤਲ ਬੀਰ ਕਾ।
ਹੋ ਮੇਟਨ ਵਾਲਾ ਕੋਇ ਨਹੀਂ ਤਕਦੀਰ ਕਾ[1] ॥੩੦॥ [1]ਕਰਮਾਂ ਦੇ ਲੇਖ ਦਾ।
ਢਿਗ ਹੁਸ਼ਜਾਰ ਪੁਰਿ ਆਇ, ਬਾਜ ਸਿੰਘ ਸੌਂ ਲਰਜੋ।

ਬਹੁ ਸਬੰਧੀਅਨ ਸੰਗੈਂ, ਸੋ ਭੀ ਤਹਿ ਮਰਜੋ।
ਇਹ ਸੁਨਿ ਸ਼ੱਮਸ ਖਾਨ, ਤੀਸਰਾ ਬੀਰ ਤਿਹ[1]। — [1]ਤਿਨ੍ਹਾਂ ਦਾ ਤੀਜਾ ਭਰਾ।
ਹੋ ਦਿਸ ਸਰ੍ਹੰਦ ਤੈ ਆਯੋ, ਐਪਰ ਕਰੇ ਕਿਹ[1] ॥੩੧॥ — [1]ਪਰ ਉਹ ਹੁਣ ਕੀ ਕਰ ਸਕਦਾ ਸੀ।
ਉਤ ਤਿਰਾਵੜੀ ਵਾਰਨ[1], ਆਇ ਸਰ੍ਹੰਦ ਪੈ। — [1]ਉਧਰ ਤਿਰਾਵੜੀ ਵਾਲੇ ਤੁਰਕ ਹਾਕਮ।
ਸਿੰਘਨ ਤੈ ਛੁਡਵਾਈ, ਲਰਿ ਬੋਲੰਦ ਪੈ[1]। — [1]ਫੇਰ ਬਹੁਤਾ ਲੜ ਕੇ।
ਆਲੀ ਮਾਲੀ ਸਿੰਘ, ਬੁਲਾਕਾ ਆਦਿ ਸੇ।
ਹੋ ਆਏ ਓਰ ਦਵਾਬੇ, ਕਰਤ ਬਿਖਾਦ ਸੇ[1] ॥੩੨॥ — [1]ਉਹ ਝਗੜਾ ਕਰਦੇ।
ਯਾ ਬਿਧਿ ਸਭਿ ਹੀ ਸਿੰਘ, ਚੁਫੇਰਯੋਂ ਤੈ ਧਏ[1]। — [1]ਦੌੜ ਕੇ।
ਇਕਠੇ ਹੋਵਨ ਹੇਤ, ਦਵਾਬਯੋਂ ਮੈਂ ਅਏ।
ਹਾਲ ਚਾਲ ਬਡ ਪਾਈ, ਦੂਾਬੇ ਆਨ ਕੈ।
ਹੋ ਲੂਟੇ ਕੂਟੇ, ਪਿੰਡ ਬਹੁਤ ਤੁਰਕਾਨ ਕੈ ॥੩੩॥
ਪੀਛੇ ਦਲ ਤੁਰਕਾਨੀ, ਦੁਹਿ ਦਿਸ ਤੈ ਬਢੇ।
ਆਇ ਪਹੂੰਚੇ ਤਹਿ ਹੀ, ਅਤਿਸੈ ਰਿਸ ਮਢੇ[1]। — [1]ਬਹੁਤੇ ਗ਼ੁੱਸੇ 'ਚ ਮੜ੍ਹੇ ਭਾਵ ਭਰੇ ਹੋਏ।
ਕਈ ਠੌਰ, ਬਡਰੌਰ ਫਿਰੈਂ ਸਿੰਘ ਪਾਵਤੇ।
ਹੋ ਸੰਮੁਖ ਹੋਇ, ਨ ਸੱਤ੍ਰੈਂ ਸੰਗ ਲਰਾਵਤੇ ॥੩੪॥
ਆਖਰ ਸਿੰਘ ਲਚਾਰ ਹੋਇ, ਪਾਹਾਰ ਮੈਂ।
ਓਰ ਕਾਂਗੜੇ ਕਿਛੁਕ ਭਾਦਸੂ ਧਾਰ ਮੈਂ[1]। — [1]ਭਾਦਸੂ ਨਾਮ ਦੀ ਧਾਰ ਵਿੱਚ। (ਧਾਰ=ਪਹਾੜਾਂ ਦੀ ਕਤਾਰ।)
ਕੇਤਿਕ ਮੰਡੀ ਲਖੇ ਸੁ ਧਾਰ ਸਿਕੰਦਰੈਂ[1]। — [1]ਮੰਡੀ ਲੰਘ ਕੇ ਸਕੰਦਰ ਧਾਰ (ਵਲ ਚਲੇ ਗਏ)।
ਹੋ ਜਾਨ ਬਚਾਈ, ਜਿਤ ਕਿਤ ਛਪਿ ਗਿਰ ਅੰਦਰੈਂ[1] ॥੩੫॥ — [1]ਪਹਾੜਾਂ ਦੇ ਅੰਦਰ।
ਮੁਸਲਮਾਨ ਖੁਸ਼ ਹੋਏ, ਦੇਸੋਂ ਸਿੰਘ ਕਢਿ।
ਜਲਸੇ ਕੀਨੇ ਖੁਸ਼ੀ[1], ਲਾਲੀਆਂ ਗਈਂ ਚਢ। — [1]ਖ਼ੁਸ਼ੀ (ਮਨਾਉਣ ਲਈ) ਇਕੱਠ ਕੀਤੇ।
ਸ਼ੱਮਸ ਖਾਂ ਬਿਜਵਾੜੇ ਵਾਲੇ ਜਜਾਫਤੈਂ।
ਹੋ ਕਰੀ[1], ਬੈਠ ਸਭਿ ਕਹੈਂ, ਕਢੇ ਸਿੰਘ ਆਫਤੈਂ[2] ॥੩੬॥ — [1]ਪ੍ਰੀਤੀ ਭੋਜਨ ਦਿੱਤੇ। [2]ਬਿਪਤਾ ਪਾਉਣ ਵਾਲੇ।
ਬਾਦਸ਼ਾਹਿ ਢਿਗ, ਪਠੀਂ ਏਹੁ ਖੁਸ਼ਖ਼ਬਰੀਆਂ।
ਸੁਨ ਕੈ ਫੱਰਰੁਖਸੇਰ ਭਯੋ ਮੁਦ ਜਬਰੀਆਂ[1]। — [1]ਬਹੁਤ ਅਨੰਦ ਹੋਇਆ।
ਸਿਪਹਿ ਸਲਾਰ[1] ਵਜੀਰ ਖਾਨ ਕੋ ਤਾਂਹਿ ਹੈ[2]। — [1]ਸੈਨਾਪਤੀ। [2]ਤਿਸ ਨੇ।
ਨਾਜਮ[1] ਕਰਜੋ ਸਰ੍ਹੰਦ ਕੇਰ, ਭਲ ਚਾਹਿ ਹੈ[2] ॥੩੭॥ — [1]ਸੂਬਾ। [2]ਚੰਗੀ ਤਰ੍ਹਾਂ ਉਤਸ਼ਾਹ ਨਾਲ।
ਦੂਾਬਾ, ਸ਼ੱਮਸ ਖਾਂ ਬਿਜਵਾੜੀ ਕੋ ਦਯੋ।
ਜਥਾ ਜੋਗ ਬਡ ਅਹੁਦਾ, ਸਭਿ ਹੀ ਕਾ ਭਯੋ।
ਸਿੰਘਨ ਤਈਂ ਨਿਕਾਰਿ, ਤੁਰਕ ਨਾਚਿੰਤ ਭੇ[1]। — [1]ਚਿੰਤਾ ਤੋਂ ਰਹਿਤ ਹੋ ਗਏ।
ਹੋ ਸਿੰਘ ਪਹਾੜਨ ਮਾਹਿਂ ਸਭੈ ਸਾਚਿੰਤ ਥੇ[1] ॥੩੮॥ — [1]ਚਿੰਤਾ ਦੇ ਸਹਿਤ ਸਨ।
ਕਲਗੀਧਰ ਕਾ ਧਯਾਨ ਧਾਰ ਮਨ, ਯੌਂ ਰਰੈਂ[1]। — [1]ਇਉਂ ਕਹਿੰਦੇ ਹਨ।
ਹੇ ਪ੍ਰਭੁ ਬੰਦਾ ਚੰਦ ਈਦ ਅਬਿ ਕਬਿ ਚਰ੍ਹੈ[1]* ॥੩੯॥ — [1]ਹੇ ਪ੍ਰਭੂ, ਬੰਦਾ ਈਦ ਦਾ ਚੰਦ ਕਦੋਂ ਚੜ੍ਹੇਗਾ। *ਏਥੇ ਭੀ ਦੋ ਤੁਕਾਂ ਨਹੀਂ।
ਖੋਜਯੋ ਸ਼ਾਹਿ ਸਿਕੰਦਰ ਆਬ-ਹਯਾਤ[1] ਜਯੋਂ। — [1]ਅੰਮ੍ਰਿਤ ਨੂੰ।

| | |
|---|---|
| ਗਾਧ ਪੂਤ ਫਾਰੀਦੈਂ ਪ੍ਰਭ ਕੀ ਜਾਤ ਜਜੋਂ[1]। | [1]ਜਿਵੇਂ (ਗਾਧ ਪੂਤ) ਵਿਸ਼ਵਾ-ਮਿੱਤ੍ਰ ਤੇ ਫ਼ਰੀਦ ਪ੍ਰਭੂ ਦੇ (ਜਾਤ) ਸਰੂਪ ਨੂੰ (ਖੋਜਦੇ ਸਨ)। |
| ਕ੍ਰਿਸ਼ਨ ਹੇਤ ਬਿਰਲਾਪ, ਕਰੈਂ ਜਜੋਂ ਗੋਪੀਆਂ। | |
| ਹੋ ਰਾਮ ਚੰਦ ਜਜੋਂ, ਖੋਜਤ ਫਿਰਜੋ ਥੋ ਸੀਆ[1] ॥੪੦॥ | [1]ਸੀਤਾ। |
| ਤਜੋਂ ਸਭਿ ਸਿੰਘਨਿ, ਅਰਜੈਂ ਕਰੀ ਸਤ੍ਰਾਸ[1] ਹੈਂ। | [1]ਡਰ ਦੇ ਸਹਿਤ। |
| ਕਲਗੀਧਰ ਢਿਗ ਗਿਨਤੀ ਬਿਨਤੀ ਭਾਸ ਹੈਂ[1]। | [1]ਉਚਾਰਦੇ ਹਨ। |
| ਇਕ ਦਿਨ ਬਹੁਤਜੋਂ ਮਿਲ ਕੈ, ਖਿਲਕੈ ਖਾਸ ਯੌਂ[1]। | [1]ਇਸ ਤਰ੍ਹਾਂ (ਖਾਸ) ਆਪਣਾ (ਖਿਲਕੈ) ਜੱਥਾ ਬਣਾ ਕੇ। |
| ਹੋ ਗਰਿ ਅੰਚਰ ਕਰ ਜੋਰਿ[1], ਕਰੀ ਅਰਦਾਸ ਯੌਂ ॥੪੧॥ | [1]ਗੱਲ 'ਚ ਪੱਲਾ ਪਾ ਕੇ ਤੇ ਹੱਥ ਜੋੜ ਕੇ। |
| ਹੇ ਗੁਰੁ ਨਾਨਕ ਦੇਵ, ਦੇਵ ਕਰਤਾਰ ਕਰੀਮੋਂ[1]। | [1]ਬਖ਼ਸ਼ਸ਼ ਕਰਨ ਵਾਲੇ। |
| ਹੇ ਗੁਰੁ ਅੰਗਦ ਅਮਰਦਾਸ, ਰਮਦਾਸ ਰਹੀਮੋਂ[1]। | [1]ਰਹਿਮ (ਤਰਸ) ਕਰਨ ਵਾਲੇ। |
| ਸ੍ਰੀ ਅਰਜਨ ਸੁਨ ਅਰਜ਼, ਫਰਜ਼ ਲਖਿ ਗਰਜ ਪੁਰੀਜੈ[1]। | [1]ਆਪਣਾ ਫਰਜ਼ ਜਾਣ ਕੇ ਇੱਛਾ ਪੂਰੀ ਕਰੋ। |
| ਹਰਿਗੁਬਿੰਦ ਗੁਰ, ਤੁਰਕ ਬ੍ਰਿੰਦ ਸਮ ਬਿਘਨ ਹਰੀਜੈ[1] ॥੪੨॥ | [1]ਤੁਰਕਾਂ ਸਮਾਨ ਸਾਡੇ ਬਹੁਤੇ ਵਿਘਨ ਦੂਰ ਕਰੋ। |
| ਕਰੁਣਾਕਰ ਕਰਣਾਕਰਿ[1] ਗੁਰੁ ਹਰਿਰਾਇ ਜੂ। | [1]ਕਿਰਪਾ ਦੀ ਖਾਣ (ਸਤਿਗੁਰੂ) ਕਿਰਪਾ ਕਰੋ। |
| ਸ੍ਰੀ ਹਰਿ ਕ੍ਰਿਸ਼ਨੈ ਕ੍ਰਿਸ਼ਨ ਬਾਲ ਸੁਖਦਾਇ ਜੂ[1]। | [1]ਹੇ ਬਾਲਕ ਰੂਪ ਤੇ ਪ੍ਰਮੇਸ਼ਰ ਸਰੂਪ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ, ਸੁਖ ਦਿਓ। |
| ਰਖੀ ਹਿੰਦੁ ਕੀ ਲਾਜ ਰਖੋ ਹਮ ਤੈਸ ਉਰਿ[1]। | [1]ਤਿਵੇਂ (ਉਹ) ਹਿਰਦੇ ਕਰ ਕੇ ਸਾਡੀ ਲਾਜ ਰੱਖੋ। |
| ਹੋ ਕਰੋ ਭੌਮ ਬਪੁ ਭੌਮ ਸੌਮ ਵਰ ਨੌਮ ਗੁਰ[1] ॥੪੩॥ | [1]ਹੇ ਨੌਵੇਂ ਸਤਿਗੁਰੂ ਆਪ (ਭੌਮ) ਮੰਗਲ (ਬਪੁ) ਸਰੂਪ ਹੋ ਸਾਡਾ (ਭੌਮ) ਹਿਰਦਾ (ਸੌਮ) ਸ਼ਾਂਤ ਤੇ ਸ੍ਰੇਸ਼ਟ ਕਰੋ। |
| ਕਹਜੋ ਚਸ਼ਮ ਭਰਿ ਖਸਮ ਹਮਾਰੇ ਦਸਮ ਵਰ[1]। | [1](ਚਸ਼ਮ) ਅੱਖਾਂ ਭਰ ਕੇ ਕਿਹਾ ਕਿ ਹੇ ਸਾਡੇ (ਵਰ) ਸ੍ਰੇਸ਼ਟ (ਖਸਮ) ਮਾਲਕ ਦਸਮ ਪਾਤਸ਼ਾਹ ਜੀ! |
| ਕਸਮ ਸਹੀ ਤੁਮ ਦਸਮ, ਰਸਮ ਕਹਿ ਬੇਦ ਤਰੁ*[1] ॥੪੪॥ | [1]ਤੁਹਾਨੂੰ (ਦਸਮ) ਪ੍ਰਮੇਸ਼ਰ ਦੀ ਸਹੀ ਕਸਮ (ਸੁਗੰਦ) ਹੈ ਇਸ (ਰਸਮ) ਰੀਤ ਨੂੰ ਵੇਦ ਵੀ (ਤਰ) ਬਹੁਤ ਕਹਿੰਦਾ ਹੈ। *ਏਥੇ ਭੀ ਦੋ ਤੁਕਾਂ ਨਹੀਂ ਹਨ। |
| ਅਸਮਦਾਦਿ ਕੀ ਅਸ ਮਦਾਦ ਕਰਿ ਅਸ ਸਮੈਂ[1]। | [1](ਅਸਮਦਾਦ) ਅਸਾਡੀ ਐਸੇ ਸਮੇਂ (ਅਸ) ਇਸ ਤਰ੍ਹਾਂ (ਮਦਾਦ) ਮਦਦ ਕਰੋ। |
| ਕੀਨੀ ਜਜੋਂ ਪ੍ਰਹਿਲਾਦ ਕੇਰ ਗਜ ਗ੍ਰਸ ਸਮੈਂ[1]। | [1]ਜਿਵੇਂ ਪ੍ਰਹਿਲਾਦ ਦੀ ਤੇ ਹਾਥੀ ਦੀ (ਤੰਦੂਏ ਦੇ) ਪਕੜਨ ਸਮੇਂ (ਕੀਤੀ ਸੀ)। |
| ਨਾਮ ਦੇਵ ਕੀ ਰਖੀ, ਦ੍ਰੋਪਤੀ ਕੀ ਜਿਮੈਂ। | |
| ਹੇ ਗੁਰੁ ਦੀਨ ਦਯਾਲ, ਰਾਖਹੋ ਹਮ ਤਿਮੈਂ ॥੪੫॥ | |
| ਦੀਨ ਹੋਇ ਆਧੀਨ, ਜੁ ਕੀਨ ਪੁਕਾਰ ਹੈ। | |
| ਸੁਨਿ ਕਲਗੀਧਰ ਪ੍ਰਭੁ ਆਪ ਕਰਤਾਰ ਹੈ। | |
| ਬੰਦੇ ਕਾ ਉਰ ਪ੍ਰੇਰਜੋ, ਫੇਰਜੋ ਪੰਥ ਦਿਨ[1]। | [1]ਪੰਥ ਦੇ ਦਿਨ ਫੇਰ ਦਿੱਤੇ। |
| ਹੋ ਆਯੋ ਬੰਦਾ ਧਾਇ, ਸਿੰਘਨ ਕਾ ਦੂਖ ਗਿਨ[1] ॥੪੬॥ | [1]ਗਿਣ ਕੇ, ਵਿਚਾਰ ਕੇ। |
| ਪ੍ਰਗਟਜੋ ਤਹਿਂ ਹੀ ਆਇ, ਜਹਾਂ ਥੇ ਸਿਖ ਥਿਰੇ[1]। | [1]ਬੈਠੇ ਸਨ। |
| ਸਿੱਖਨ ਕੇ ਮੁਖ ਕੰਜ ਰਵੀ ਜਜੋਂ ਪਿਖਿ ਖਿਰੇ[1]। | [1](ਬੰਦੇ ਨੂੰ) (ਰਵੀ) ਸੂਰਜ ਵਾਂਗ ਵੇਖ ਕੇ ਸਿੰਘਾਂ ਦੇ ਮੁਖ ਰੂਪ (ਕੰਜ) ਕਵਲ ਖਿੜ ਪਏ। |

ਰੰਕਨ ਨਿਧਿ ਜਨੁ ਲਹੀ, ਦਾਰਦੀ ਪਾਰਸੈਂ[1]।
[1]ਜਾਣੋਂ ਕੰਗਾਲਾਂ ਨੇ (ਨਿਧਿ) ਖਜ਼ਾਨਾ ਤੇ ਦਲਿਦ੍ਰੀਆਂ ਨੇ ਪਾਰਸ ਲੱਭ ਲਿਆ ਹੈ।

ਹੋ ਸੁਸਕ ਹੋਵਤੀ ਕ੍ਰਿਖੈਂ, ਮਿਲੀ ਜਨੁ ਬਾਰਸ਼ੈਂ[1] ॥੪੭॥
[1]ਜਾਣੋਂ ਮੁਕਦੀ (ਕ੍ਰਿਖੀ) ਖੇਤੀ ਨੂੰ ਬਾਰਸ਼ ਮਿਲ ਪਈ ਹੈ।

ਸੋਕ ਸਿੰਧ ਮੈਂ ਬੂਡਤ ਮਿਲਯੋ ਜਹਾਜ ਸੋ[1]।
[1](ਸੋ) ਉਹ (ਬੰਦਾ)।

ਮਾਨੋ ਨ੍ਰਿਪ ਨੈ ਪਾਯੋ, ਖੋਯੋ ਰਾਜ ਸੋ[1]।
[1](ਸੋ) ਉਹ (ਆਪਣਾ ਪਹਿਲਾ) ਗਵਾਇਆ ਹੋਇਆਰਾਜ।

ਹਾਥ ਜੋਰਿ ਕਰਿ ਸਿੰਘਨ, ਫਤੇ ਬੁਲਾਇ ਕੈ।
ਹੋ ਬੰਦੇ ਕੇ, ਤਬਿ ਗਹੇ ਚਰਨ ਹੁਲਸਾਇ ਕੈ[1] ॥੪੮॥
[1]ਉਤਸ਼ਾਹ ਕਰਕੇ।

ਸ੍ਵੈਯਾ:

ਮੀਨ ਲਹੈ ਦੁਖ ਤੋਇ ਲਘੈ,
ਕਿਰਖੀ ਸੁਸਕਾਤਹਿਂ ਜਾਤ ਬੁਲੰਦਾ[1]।
[1]ਜਿਵੇਂ ਮੱਛੀ ਥੋੜੇ ਪਾਣੀ 'ਚ ਦੁਖੀ ਹੁੰਦੀ ਹੈ ਤੇ ਪਾਣੀ ਤੋਂ ਬਿਨਾਂ ਖੇਤੀ (ਬੁਲੰਦਾ) ਬਹੁਤੀ ਸੁੱਕ ਜਾਂਦੀ ਹੈ।

ਦਾਦਰ ਚਾਤਕ ਕੇ ਗਨ ਕੋ,
ਬਰਸੇ ਜਿਮ ਬਾਦਰ ਹੋਤ ਅਨੰਦਾ[1]।
[1]ਜਿਵੇਂ (ਗਨ) ਬਹੁਤ (ਦਾਦਰ) ਡੱਡੂਆਂ ਤੇ (ਚਾਤਕ) ਪਪੀਹਿਆਂ ਨੂੰ ਬੱਦਲ ਦੇ ਵਰ੍ਹਨ ਤੋਂ ਅਨੰਦ ਹੁੰਦਾ ਹੈ।

ਔਧ ਬਸ਼ਿੰਦਨ ਰਾਮ ਮਿਲਯੋ ਜਿਮ,
ਕਾਨ੍ਹ ਗੁਵਾਰਨਿ ਕੋ ਸੁਖ ਕੰਦਾ[1]।
[1]ਜਿਵੇਂ ਅਜੁੱਧਿਆ ਦੇ ਵਸਨੀਕਾਂ ਨੂੰ ਰਾਮ ਚੰਦਰ ਤੇ ਗਵਾਲਿਆਂ ਨੂੰ ਸੁਖ ਦੇਣ ਵਾਲਾ ਕ੍ਰਿਸ਼ਨ ਮਿਲਿਆ।

ਜਯੋਂ ਹਨੂਮੰਤ ਮਿਲਯੋ ਕਪਿ ਬ੍ਰਿੰਦਨ,
ਸਿੰਘਨ ਕੋ ਮਿਲਿਓ ਤਿਮ ਬੰਦਾ[1] ॥੪੯॥
[1]ਜਿਵੇਂ ਬਹੁਤੇ ਬਾਂਦਰਾਂ ਨੂੰ ਹਨੂਮਾਨ ਮਿਲਿਆ ਤਿਵੇਂ ਸਿੰਘਾਂ ਨੂੰ ਬੰਦਾ ਮਿਲਿਆ।

ਸਿੰਘਨ ਮੋਦ ਬਢਾਇ ਮਹਾ,
ਧੁਨਿ ਉਚ[1] ਫਤੇ ਗੁਰੁ ਕੀ ਬੁਲਵਾਈ।
[1]ਬਹੁਤਾ ਅਨੰਦ ਵਧਾਕੇ ਉੱਚੀ (ਧੁਨਿ) ਅਵਾਜ਼ ਨਾਲ।

ਔਰ ਗਜਾਇ ਜਕਾਰੇ ਅਪਾਰੇ,
ਸੁ ਤੁੱਪਕ ਕੀ ਬਹੁ ਬਾੜ ਝੜਾਈ[1]।
[1]ਬਹੁਤੀਆਂ ਬੰਦੂਕਾਂ ਦਾ (ਬਾੜ) ਇਕੱਠਾ ਵਾਰ ਛੱਡਿਆ।

ਦੁੰਦਭਿ ਦੀਹ[1] ਬਜਾਇ, ਮੰਗਾਇ ਕੈ
[1]ਵੱਡੇ ਧੌਂਸੇ।

ਫੂਲਨ ਕੀ ਬਰਖਾ ਬਰਖਾਈ।
ਔਰ ਘਨੋ ਕੁਣਕਾ ਗੁਰੁ ਹੇਤ
ਕਰਾਇ, ਛਕਯੋ ਮੁਦ ਹ੍ਵੈ ਵਰਤਾਈ ॥੫੦॥
ਸਾਰ ਭਈ ਤੁਰਕਾਨ ਤਈ ਇਹੁ,
ਤਾਪ ਚਢਯੋ ਜਨ ਬੱਜਰ[1] ਮਾਰਯੋ।
[1]ਇੰਦਰ ਦੀ ਗਦਾ। (ਅ) ਬਿਜਲੀ।

ਕੇਹਰ ਕੋ ਪਿਖਿ ਜੈਸ ਕਰੀ ਗਨ,
ਝੂਰਤਿ ਮੂਰਤਿ ਮੌਤ ਵਿਚਾਰਯੋ[1]।
[1]ਜਿਵੇਂ ਸ਼ੇਰ ਨੂੰ ਵੇਖ ਕੇ (ਗਨ) ਬਹੁਤੇ (ਕਰੀ) ਹਾਥੀ (ਆਪਣੀ) ਮੌਤ ਦੀ ਮੂਰਤੀ ਵਿਚਾਰ ਕੇ ਝੂਰਦੇ ਹਨ।

ਆਨ ਬਿਸੂਚੀ ਪਰੀ ਤਿਨ ਪੈ ਜਨੁ,
ਖਾਵਨ ਪੀਵਨ ਸੌਨ ਵਿਸਾਰਯੋ[1]।
[1]ਜਾਣੋਂ ਤਿਨ੍ਹਾਂ (ਤੁਰਕਾਂ) ਉਪਰ (ਬਿਸੂਚੀ) ਮਰੀ (ਹੈਜ਼ੇ) (ਦੀ ਬਿਮਾਰੀ) ਆ ਪਈ (ਜਿਸ ਨੇ ਉਨ੍ਹਾਂ ਦਾ) ਖਾਣਾ ਪੀਣਾ ਤੇ ਸੌਣਾ ਭੁਲਾ ਦਿੱਤਾ ਹੈ।

ਲੇਤ ਉਸਾਸ[1] ਉਦਾਸ ਭਏ ਸਭਿ,
[1]ਹਾਹੁਕੇ।

ਜੀਵਨ ਆਸ ਨਿਰਾਸ ਵਿਚਾਰਯੋ ॥੫੧॥

ਸਿੰਘਨ ਸਿੰਘ ਇਕੱਠੇ ਕਰੇ, ਸੁਨਿ
ਨੱਠੇ ਅਏ ਸਭਿ ਆਇ ਮਿਲਾਏ[1]। — [1]ਆ ਕੇ ਬੰਦੇ ਨੂੰ ਮਿਲ ਪਏ।
ਲੈ ਨਿਜ ਸੰਗਹਿ ਬੰਦਹਿ ਕੋ,
ਚਢਿ ਧਾਇ ਪਰੇ ਬਡੇ ਦੁੰਦਭਿ ਵਾਏ[1]। — [1]ਵੱਡੇ ਧੌਂਸੇ ਵਜਾ ਕੇ।
ਦੇਸ ਦੁਆਬ ਧਸੇ, ਵਡ ਗ੍ਰਾਮ
ਲੁਟੇ ਤੁਰਕਾਨਨ ਕੇ, ਮਨ ਭਾਏ।
ਲੀਨ ਟਕਾ ਉਗਰਾਹਿ ਕਰਾ[1] — [1]ਮਾਮਲੇ ਦਾ ਰੁਪਇਆ ਉਗ੍ਰਾਹ ਲਿਆ।
ਸਭਿ ਲੋਗਨ ਤੈ, ਤਬਿ ਹੀ ਬਲ ਪਾਏ ॥੫੨॥
ਸੁਨ ਕੈ ਇਹੁ ਤੌਰਹਿਂ[1] ਔਰਹਿਂ ਲੋਗ, — [1]ਢੰਗ ਨਾਲ।
ਮਿਲੇ ਤਿਸ ਠੌਰਹਿ ਗੌਰਹਿ[1] ਆਏ। — [1]ਬਹੁਤੇ।
ਦੀਨ ਸਜਾਇ ਤਿਨੈ ਲੁਟਿਓ,
ਅਗਿਓਂ ਜਿਨ ਥੇ ਤਬਿ ਹਾਥ ਉਠਾਏ।
ਸ਼ੱਮਸ ਖਾਨ ਬੁਲਾਇ ਲਏ ਝਟ,
ਖਾਨ ਕਸੂਰੀ ਲਏ ਦਲ ਆਏ।
ਔਰ ਇਤੈ ਉਤ ਤੈ ਮਿਲ ਕੈ,
ਤੁਰਕਾਨਨ ਆਨ ਦਯੋ ਜੰਗ ਪਾਏ।
ਮਾਨਹੁ ਦੇਵ ਅਦੇਵ ਅਭੇਵ ਭਿਰੈਂ,
ਨਿਜ ਹੀ ਨਿਜ ਦੀਨਹਿਂ ਤਾਂਏਂ[1] ॥੫੩॥ — [1]ਜਾਣੋ ਦੇਵਤੇ ਤੇ ਦੈਂਤ (ਅਭੇਵ) ਬਿਨਾਂ ਭੇਦ ਤੋਂ (ਭਾਵ ਇਕ ਦੂਜੇ ਦੀ ਪਛਾਣ ਤੋਂ ਬਿਨਾਂ) ਭਿੜ ਰਹੇ ਹਨ, ਆਪੋ ਆਪਣੇ ਧਰਮ ਦੇ ਵਾਸਤੇ।

ਸੰਖ ਨਾਰੀ ਛੰਦ:

ਬਸੀ ਗ੍ਰਾਮ ਪਾਸੈਂ।
ਭਯੋ ਜੰਗ ਖਾਸੈਂ[1]। — [1]ਤਕੜਾ।
ਜਿਤਯੋ ਨਾਹਿਂ ਕੋਈ।
ਪੁਨਾਰਾਤ ਹੋਈ ॥੫੪॥
ਦੁਤੀ ਦਯੋਸ ਔਰੈਂ।
ਅਏ ਸੱਤ੍ਰ ਗੌਰੈਂ[1]। — [1]ਬਹੁਤੇ।
ਢਿਗੈ ਗਾਮ ਬੰਗੈਂ।
ਪਰਯੋ ਫੇਰ ਜੰਗੈਂ ॥੫੫॥
ਚਲੇ ਤੀਰ ਗੋਲੀ।
ਦੁਹੂੰ ਤੈ ਅਤੋਲੀ[1]। — [1]ਦੁਹਾਂ (ਪਾਸਿਆਂ) ਤੋਂ ਬਹੁਤੀ।
ਸਿੰਘੈਂ ਰਾਮਜੰਗੇ[1]। — [1]ਬੰਦੂਕਾਂ।
ਤਚੇ ਭੂਰ ਚੰਗੇ[1] ॥੫੬॥ — [1]ਬਹੁਤ ਚੰਗੇ ਛੱਡੇ।
ਘਨੇ ਸੱਤ੍ਰ ਮਾਰੇ।
ਲਗੀ ਨਾਹਿਂ ਬਾਰੇ[1]। — [1]ਦੇਰ।
ਤਬੈ ਖਾਨਜ਼ਾਦੇ[1]। — [1]ਪਠਾਣਾਂ ਦੇ ਪੁੱਤਰ।
ਅਏ ਔਰ ਜ਼ਜਾਦੇ ॥੫੭॥
ਘਨਾ ਜੰਗ ਹੋਵਾ।

ਬਨਾ ਰੰਗ ਜੋਵਾ[1]।
ਫਿਰੈਂ ਸਿੰਘ ਆਗੇ।
ਪਿਛੈ ਤੁਰਕ ਲਾਗੇ ॥ ੫੮ ॥
ਕਬੀ ਹੋਇ ਨੇਰੈਂ।
ਕਰੈਂ ਭੱਟ ਭੇਰੈਂ[1]।
ਪਰੈ ਜੰਗ ਗਾਢੇ[1]।
ਧਰੈਂ ਲੋਹ ਬਾਢੇ[1] ॥ ੫੯ ॥
ਛੁਟੈਂ ਰਾਮਜੰਗੇ।
ਦੁਹੂੰ ਓਰ ਚੰਗੇ।
ਮਰੇ ਜ੍ਵਾਨ ਘੋਰੇ।
ਕਿਛੂ ਨਾਹਿਂ ਥੋਰੇ ॥ ੬੦ ॥
ਕਈ ਮਾਸ[1] ਬੀਤੇ।
ਇਸੀ ਭਾਂਤਿ ਹੀ ਤੇ[1]।
ਮਚਯੋ ਭੂਰ ਰੌਲਾ।
ਭਯੋ ਦੇਸ ਹੌਲਾ ॥ ੬੧ ॥
ਨਹੀਂ ਪੇਸ਼ ਜਾਈ।
ਕਿਸੂ ਕੇਰ ਕਾਈ।
ਤੁਕੈਂ ਸੈਨ ਭਾਰੀ।
ਤਜੈ ਨ ਪਿਛਾਰੀ ॥ ੬੨ ॥
ਨਹੀਂ ਪੰਥ ਤਾਈਂ।
ਲੈਨ ਚੈਨ ਦਾਈ ॥ ੬੩ ॥
ਦੋਹਰਾ:
ਫਗਵਾੜੇ ਜਾਲੰਧਰੈਂ,
ਗਿਰਦੇ ਮੁਲਕ ਬਧੇਰ।
ਗਾਹਯੋ ਸਿੰਘੋਂ ਨੈ, ਲੁਟੇ
ਗ੍ਰਾਮ ਤੁਕਾਨ ਅਛੇਰ[1] ॥ ੬੪ ॥
ਕੋਟ ਸ਼ਾਹ, ਤਲਬਨ ਬਡੋ,
ਦਖਣ ਨੂਰ-ਮਹੱਲ।
ਤਲਵੰਡੀ ਅਰ ਹਾਦੀਆ
ਵਾਦ ਆਦਿ ਸਾਹੱਲ[1] ॥ ੬੫ ॥
ਕਬੀ ਕਬੀ ਲੈ ਸਿੰਘਨ ਕੋ
ਬੰਦਾ ਨਿਸ ਕੋ ਧਾਇ[1]।
ਤੁਰਕਨ ਪਰ ਸਮ ਬੀਜਰੀ,
ਪਰੈ ਅਚਾਨਕ ਜਾਇ ॥ ੬੬ ॥
ਕਬਿੱਤ:
ਮਾਰਿ ਲੂਟ ਕੂਟ ਕਰਿ ਛੂਟ ਫਿਰ ਆਇ ਧਾਇ,

[1]ਰੰਗ ਬਨਿਆ ਦੇਖਿਆ।
[1]ਜੰਗ।
[1]ਜਦੋਂ ਤਕੜਾ ਜੰਗ ਪੈਂਦਾ ਹੈ।
[1](ਲੋਹ) ਸ਼ਸਤ੍ਰਾਂ ਨਾਲ ਵੱਢ ਕੇਰੱਖ ਦੇਂਦੇ ਹਨ।
[1]ਮਹੀਨੇ।
[1]ਇਸੇ ਹੀ ਤਰ੍ਹਾਂ ਨਾਲ।
[1]ਚੰਗੇ।
[1]ਦਰਿਆ ਦੇ ਕਿਨਾਰੇ (ਦੇ ਸ਼ਹਿਰ)। (ਅ) ਹੱਲਾ ਕਰਕੇ।
[1]ਹੱਲਾ ਕਰਕੇ।

ਕਈ ਬਾਰ ਭਯੋ ਜੰਗ ਅਧਿਕ ਪਛਾਨੀਏ।
ਜਾਇ ਕੈ ਜਲੰਧਰ ਕੇ ਅੰਦਰ ਥਿਰਾਏ ਤ੍ਰੁੱਕ
ਸਿੰਘ ਕਰਤਾਰ ਪੁਰ ਉਤਰੇ ਮਹਾਨੀਏ।
ਹੁਤੋ ਜਥੇਦਾਰ ਜੋ ਕਸੂਰਵਾਰ ਸ਼ੱਮਸ ਖਾਂ,
ਚਲਜੋ ਸੋ ਕਸੂਰ ਓਰ ਚੜ੍ਹ ਕਰਿ ਮਾਨੀਏ।
ਸ਼ਾਦੀ ਨਿਜ ਪੁੱਤ੍ਰ ਕੀ ਕਰਨੇ ਕੈ ਹੇਤ ਤਬ,
ਪਾਈ ਜਬਿ ਸਾਰ ਇਹੀ ਬੰਦੇ ਨੈ ਸੁ ਜਾਨੀਏ[1] ॥੬੭॥
[1]ਭਲੀ ਪ੍ਰਕਾਰ ਜਾਨਣਾ ਕਰੋ।
ਚਢਜੋ ਤਬਿ ਆਸਕ[1] ਪਚਾਸਕ ਲੈ ਸਿੰਘਨ ਕੋ,
[1](ਤੁਰਕਾਂ ਨੂੰ) ਭੱਖਣ ਵਾਲਾ (ਭਾਵ ਬੰਦਾ ਸਿੰਘ)।
ਧਾਇ ਜਾਇ ਮਗ ਮਾਹਿਂ ਘੇਰਯੋ ਅਚਾਨਕੈ।
ਹੋਇ ਕੈ ਨਿਸੰਗ ਤਿਹ ਸੰਗ ਕਰਿ ਜੰਗ ਤਹਿਂ,
ਮਾਰ ਖਾਨ ਸੰਮਸ ਕੋ ਸੁੱਟਜੋ ਪਛਾਨ ਕੈ।
ਮਾਰੇ ਕਿਛੁ ਤੁਰਕ ਵਿਚਾਰੇ ਗਏ ਦੌਰ ਔਰ,
ਲੀਨੋ ਸਭਿ ਸਿੰਘਨ ਕੋ ਫੇਰ ਸੰਗ ਆਨ ਕੈ।
ਪਰਯੋ ਮੁਹੰਮਦ ਅਮੀਨ ਖਾਨ ਪਰ[1] ਜਾਇ,
[1]ਉੱਪਰ।
ਹਾਲ-ਚਾਲ ਪਾਈ ਦਲ ਵੀਚ ਤੁਰਕਾਨ ਕੈ ॥੬॥
ਸੈਨ ਦਹਿਲਾਇ ਬਿਨ ਚੈਨ ਖਾਇ ਭਾਗ ਚਲੀ[1],
[1]ਫ਼ੌਜ ਡਰ ਖਾ ਕੇ ਬਿਨਾਂ ਸ਼ਾਂਤੀ ਤੋਂ ਭੱਜ ਚਲੀ।
ਧਾਇ ਪਰੇ ਸਿੰਘ ਪਾਛੈ ਆਛੈ ਬਲ ਠਾਨ ਕੈ।
ਮਾਰ ਡਾਰੇ ਕੇਈ ਕਰਿ ਜ਼ਖਮੀ ਪਛਾਰੇ ਭਾਰੇ[1],
[1]ਬਹੁਤੇ।
ਦੀਨ ਕਰਿ ਛੀਨ ਲੀਨ ਅੱਸ੍ਵ ਮਨ ਮਾਨ ਕੈ[1]।
[1](ਤੁਰਕਾਂ ਨੂੰ) ਅਧੀਨ ਕਰ ਕੇ ਮਨ-ਮਰਜ਼ੀ ਦੇ ਘੋੜੇ ਖੋਹ ਲਏ।
ਹੇਰ ਕੈ ਮੁਹੰਮਦ ਅਮੀਨ ਖਾਨ ਜਾਨ ਲੀਨ,
ਮਰਨਾ ਬਨਜੋ ਹੈ ਅਬਿ ਠੀਕ ਮਨਿ ਠਾਨ ਕੈ।
ਭਾਗੇ ਤੈ ਨ ਬਨੈ ਬਾਤ ਅਬਿ ਮੇਰੀ ਕੇਹੂ ਭਾਂਤਿ,
ਬੰਦੇ ਤੈ ਬਚੈਹੈਂ ਗਾਤ[1] ਸ਼ਾਹਿ ਮਾਰੈ ਜਾਨ ਕੈ[2] ॥੬੯॥
[1]ਸ਼ਰੀਰ। [2]ਬਾਦਸ਼ਾਹ ਇਹ ਜਾਣ ਕੇ ਮਾਰ ਦੇਵੇਗਾ (ਕਿ ਡਰਦਾ ਭੱਜ ਆਇਆ ਹੈ)।

ਐਸੇ ਮਨ ਮਾਨ ਕੈ ਅਮੀਨ ਖਾਨ ਠਾਨ ਰਣ,
ਪਾਨ ਲੈ ਕਮਾਨ ਤਾਨ ਬਾਨ ਛੋਰਨੈ ਲਗਜੋ।
ਹੋਇ ਪਰਬੁੱਧਿ ਜੁੱਧ ਸੁੱਧ ਕੀਨ ਕ੍ਰੁੱਧ ਧਾਰਿ[1],
[1]ਹੁਸ਼ਿਆਰ ਹੋ ਕੇ ਕ੍ਰੋਧ ਧਾਰ ਕੇ ਚੰਗਾ ਜੰਗ ਕੀਤਾ।
ਸੰਮੁਖ ਹ੍ਵੈ ਜੂਝਯੋ[1] ਪੈ ਰਣ ਛੋਰਿ ਨਾ ਭਗਜੋ।
[1]ਸ਼ਹੀਦ ਹੋ ਗਿਆ।
ਮਾਰ ਕਰਿ ਤਾਂਹਿ ਕੋ ਉਛਾਹਿ ਧਰਿ ਚਾਹਿ ਚਿੱਤ[1],
[1]ਉਤਸ਼ਾਹ ਧਾਰ ਕੇ ਤੇ ਚਿੱਤ ਵਿੱਚ ਚਾਹ ਕਰਕੇ।
ਸਿੰਘਨ ਕਾ ਦਲ ਪੀਛੇ ਤ੍ਰੁਕਨ ਕੇ ਹੈ ਲਗਜੋ।
ਲੂਟੇ ਕੇਊ ਮਾਰੇ ਕਰਿ ਘਾਇਲ ਬਿਦਾਰੇ[1] ਬਹੁ,
[1]ਜ਼ਖਮੀਂ ਕਰ ਕੇ ਮਾਰ ਦਿੱਤੇ।
ਜਾਂਨ ਲੈ ਪਧਾਰੇ ਹਾਰੇ ਹਾਰੇ ਕਰਿ ਕੋ ਤਗਜੋ[1] ॥੭੦॥
[1]ਕੋਈ ਹਾੜੇ ਹਾੜੇ ਕਰ ਕੇ (ਤਗਜੋ) ਬਚ ਗਿਆ।

ਦੋਹਰਾ:
ਸ਼ਸਤਰ ਬਸਤਰ ਅੱਸ੍ਵ ਗਨ,
ਔਰ ਬਿਬਿਧਿ ਅਸਬਾਬ[1]।
[1]ਅਨੇਕ ਤਰ੍ਹਾਂ ਦਾ ਸਾਮਾਨ।
ਤੁਰਕਨ ਕੇ ਸਿੰਘਨ ਲੁਟੇ,
ਦੈ ਕਰਿ ਅਧਿਕ ਅਜਾਬ[1] ॥੭੧॥
[1]ਦੁੱਖ।

ਯੌਂ ਜਬਿ ਬੰਦੇ ਨੈ ਹਤੇ,
ਬਡੇ ਬਡੇ ਸਰਦਾਰ।
ਬਾਕੀ ਗਏ ਪਲਾਇ ਸਭਿ,
ਲਰ ਡਰ ਧਰਿ ਮਨ ਭਾਰ[1] ॥੭੨॥ — [1]ਮਨ ਵਿੱਚ ਲੜਾਈ ਦਾ ਬਹੁਤਾ ਡਰ ਧਾਰ ਕੇ।

ਚੌਪਈ:

ਸਾਰ[1] ਜਬੈ ਇਹੁ ਸਿੱਖੈਂ ਪਾਈ। — [1]ਖ਼ਬਰ।
ਲੁਕੇ ਛਪੇ ਸਭਿ ਆਏ ਧਾਈ।
ਨਿਕਸ ਪਹਾੜੋਂ ਤੈ ਤਬਿ ਆਏ।
ਮੁਲਕ ਮਾਲਵੇ ਤੈ ਸਮੁਦਾਏ ॥੭੩॥
ਨਏ ਸਿੱਖ ਬੰਦੇ ਕੇ ਜੇਹੀ[1]। — [1]ਜਿਹੜੇ।
ਪਰੈ ਵਕਤ ਸਿੱਖੀ ਤਜ ਦੇਹੀ[1]। — [1]ਬਿਪਤਾ ਪਈ ਤੋਂ ਸਿਖੀ ਛੱਡ ਦਿੱਤੀ ਸੀ।
ਸੋ ਭੀ ਆਇ ਹਜਾਰੋਂ ਮਿਲੇ।
ਲੂਟ ਮਾਰ ਹਿਤ ਸੰਗੈਂ ਭਿਲੇ[1] ॥੭੪॥ — [1]ਨਾਲ ਮਿਲ ਗਏ।
ਦੂਾਬਾ ਦੇਸ ਫਤੇ ਕਰਿ ਬੰਦਾ।
ਮਾਝੇ ਧਸਜੋ ਫੇਰ ਸੋਛੰਦਾ[1]। — [1]ਸੁਤੰਤਰ ਹੋ ਕੇ।
ਬੰਦਾ ਐਹੈ[1] ਬੰਦਾ ਐ ਹੈ। — [1]ਆਉਂਦਾ ਹੈ।
ਰੌਰ ਦੇਸ ਮੈਂ ਪਰਜੋ ਇ[1] ਰੈਹੈ ॥੭੫॥ — [1]ਇਹ ਰੌਲਾ ਪਿਆ ਹੀ ਰਹਿੰਦਾ ਹੈ।
ਫਤਜਾਵਾਦ ਬੈਰੋਵਾਲਾਦੀ।
ਲੂਟੇ ਤੁਰਕਨ ਕੇ ਕਰਿ ਤਾਦੀ[1]। — [1]ਕਾਹਲੀ ਕਰਕੇ। (ਅ) ਤਾੜ ਕੇ।
ਗਿਰਦ ਕਸੂਰ ਫਿਰੇ ਸਿੰਘ ਜਾਈ।
ਹਟੈਂ ਨ ਲਟੈਂ[1] ਲੂਟ ਬਡ ਪਾਈ ॥੭੬॥ — [1]ਨਾ ਹਟਦੇ ਹਨ ਤੇ ਨਾ ਥੱਕਦੇ ਹਨ।
ਪੱਟੀ ਕਾ ਹੈਬਤ ਖਾਂ ਰਾਏ[1]। — [1]ਰਾਜਾ।
ਔਰ ਘਨਜੋਂ ਕੋ ਸੰਗ ਮਿਲਾਏ।
ਰੋਕਨ ਹੇਤ ਸੰਮੁਖ ਸੋ ਭਯੋ।
ਪਹਿਰ ਕੁ ਲਰਿ ਆਖਰ ਭਗ ਗਯੋ ॥੭੭॥
ਧਸੇ ਲੁਟੇਰੇ ਪੱਟੀ ਜਬਿ ਹੀ।
ਬੰਦੇ ਢਿਗ ਆਯੋ ਸੋ ਤਬਿ ਹੀ।
ਲੈ ਮੁਖ ਘਾਸ ਗਰੇ ਪਟ ਪਾਏ[1]। — [1]ਗਲ 'ਚ ਪੱਲਾ ਪਾ ਕੇ।
ਘੋੜਾ ਨਜ਼ਰ ਦਯੋ ਤਿਹਂ ਲਜਾਏ ॥੭੮॥
ਕਤਲ ਲੂਟ ਨਿਜ ਮਾਫ ਕਰਾਈ[1]। — [1]ਆਪਣੇ ਸ਼ਹਿਰ ਪੱਟੀ ਦੀ ਲੁੱਟ ਮਾਰ ਮੁਆਫ਼ ਕਰਵਾ ਲਈ ਭਾਵ ਲੁੱਟ ਬੰਦ ਕਰਵਾ ਲਈ।
ਸਿੰਘ ਧਸੇ ਅੰਮ੍ਰਿਤਸਰ ਆਈ।
ਕਰਿ ਇਸ਼ਨਾਨ ਪ੍ਰਸ਼ਾਦ ਕਰਾਏ।
ਦਰਸ਼ਨ ਕਿਯ ਗੁਰ ਕਾ ਮੁਦ ਦਾਏ ॥੭੯॥
ਨਿਕਟ ਤਰਣ ਤਾਰਣ ਪੁਨ ਜਾਏ।
ਬੰਦੇ ਸੰਗ ਮਿਲੇ ਮੁਦ ਪਾਏ।
ਬੰਦੇ ਤਰਣ ਤਾਰਣ ਗੁਰੁਦੂਾਰੇ।

ਪੰਚਾਮ੍ਰਿਤ ਕਰਵਯੋ ਅਪਾਰੇ ॥ ੮੦ ॥
ਕਰਿ ਇਸ਼ਨਾਨ ਦਰਸ ਪੁਨ ਚਾਲਾ।
ਮਿਲਯੋ ਦੇਸ ਤਿਸ ਸੰਗ ਬਿਸਾਲਾ।
ਜਾਟ ਮਝੈਲ ਲੁਟੇਰੇ ਭਾਰੀ।
ਲੂਟ ਮਾਰ ਕਰਿਹੀਂ ਬਿਨ ਬਾਰੀ[1] ॥ ੮੧ ॥ — [1]ਬਿਨਾਂ ਦੇਰ ਤੋਂ।
ਲੈ ਲੈ ਨਜ਼ਰਾਂ ਤੁਰਕ ਮਿਲਾਹੀਂ[1]। — [1]ਮਿਲਦੇ ਹਨ।
ਦਮ ਮਾਰਤ ਅਗਯੋਂ ਕਿਛੁ ਨਾਹੀਂ[1]। — [1]ਅਗੋਂ ਸਾਹ ਨਹੀਂ ਕੱਢਦੇ।
ਨਗਰ ਬਟਾਲਾ ਪੁਰੁ ਗੁਰੁ ਦਾਸੈਂ।
ਲੌਂ, ਫਿਰ ਦੇਸ ਦਬਾਯੋ ਖਾਸੈਂ[1] ॥ ੮੨ ॥ — [1]ਬਹੁਤਾ।
ਸਿੰਘਨ ਕਾ ਕਬਜ਼ਾ ਕਰਵਾਯੋ।
ਕਰ[1] ਉਗਰਾਹਿ ਸਿੰਘੈ ਬਰਤਾਯੋ। — [1]ਹਾਲਾ, ਮਾਮਲਾ।
ਅਬਦੁਲ ਖਾਂ ਸੂਬਾ ਲਾਹੌਰੀ।
ਰਹਯੋ ਡਰਤ ਦਬਿ ਬੈਠੋ ਗੌਰੀ[1] ॥ ੮੩ ॥ — [1]ਬਹੁਤਾ (ਡਰ ਕੇ)।
ਪੁਨ ਮਲਵਈ ਸਿੰਘਨ ਕਰਿ ਬਿਨਤੀ।
ਬੰਦੇ ਤਈਂ ਸੁਨਾਈ ਗਿਨਤੀ।
ਜ਼ਿਲੇ ਸਰ੍ਹੰਦ ਤੁਰਕ ਬਡ ਛੋਟੇ।
ਦੇਤ ਦੂਖ ਬਡ ਹਿੰਦੈਂ ਖੋਟੇ ॥ ੮੪ ॥
ਜਬਿ ਲੌ ਨਾਹਿੰ ਸਰ੍ਹੰਦ ਛੁਡੈਹੋਂ।
ਲੋਹਗੜੀ ਫਿਰ ਨਹਿੰ ਅਪਨੈਹੋਂ।
ਤਬਿ ਲੌਂ ਤੁਰਕ ਨ ਤੁਮ ਤੇ ਡਰੈਂ।
ਤਾਂ ਤੇਂ ਅਬਿ ਉਨ ਕੋ ਸਰ[1] ਕਰੈਂ ॥ ੮੫ ॥ — [1]ਫਤਹ।

ਦੋਹਰਾ:

ਦਯੋ ਹੁਕਮ ਬੰਦੇ ਤਬੈ,
ਚਢਯੋ ਸਰ੍ਹੰਦੈ ਓਰ।
ਨਾਜ਼ਮ[1] ਹੁਤੋ ਹਮੀਦ ਖਾਂ, — [1]ਸੂਬਾ।
ਤਬਿ ਸਰਹੰਦੀ ਹੋਰ ॥ ੮੬ ॥

ਚੌਪਈ:

ਸੋ ਚਢ ਕਰਿ ਲਰਯੋ ਹ੍ਵੈ ਆਗੇ।
ਗੋਲੇ ਤੋਪਨ ਕੇ ਬਡ ਦਾਗੇ[1]। — [1]ਚਲਾਏ।
ਚੜੀ ਭੜੀ ਖੇੜੀ ਢਿਗ ਲਰੇ[1]। — [1]ਖੇੜੀ ਪਿੰਡ ਕੋਲ ਚੜੀ ਭੜੀ (ਪਿੰਡ ਦੇ ਮੈਦਾਨ ਵਿੱਚ) ਲੜੇ।
ਤੀਨ ਕੁ ਪਹਿਰ ਸਿੰਘ ਤਬਿ ਖਰੇ[1] ॥ ੮੭ ॥ — [1]ਖੜੇ ਭਾਵ ਮੁਕਾਬਲਾ ਕਰਦੇ ਰਹੇ।
ਆਖਰ ਹੋਇ ਲਚਾਰ ਹਿਰਾਨੇ।
ਬੰਦੇ ਕੇ ਢਿਗ ਸਭਿ ਘਿਘਯਾਨੇ[1]। — [1]ਲੇਲ੍ਹੜੀਆਂ ਕੱਢਣ ਲੱਗੇ।
ਬੰਦੇ ਜੰਗ ਵੀਚ ਤਬਿ ਜਾਏ।
ਤੀਰ ਮੇਂਹ ਸੇ[1] ਬਹੁ ਵਰਸਾਏ ॥ ੮੮ ॥ — [1]ਮੀਂਹ ਵਾਂਗ।
ਮਾਰ ਘਨੇ ਸਰਦਾਰ ਗਿਰਾਏ।

ਪੈ ਸੂਬੇ ਰਣ ਰਖ੍ਯੋ ਜਮਾਏ।
ਲਘੁ ਸਾ[1] ਦਿਵਸ ਰਹ੍ਯੋ ਜਬਿ ਆਈ। — [1]ਛੋਟਾ ਜਿਹਾ।
ਸੂਬੇ ਪਢੀ ਨਿਵਾਜ ਤਦਾਈ ॥ ੮੯ ॥
ਕੇਹਰ ਸਿੰਘ ਇਕ ਸਿੰਘ ਬਹਾਦਰ।
ਪਹੁੰਚ੍ਯੋ ਤਿਸ ਹੀ ਢਿਗ ਤਹਿਂ ਨਾਦਰ[1]। — [1]ਅਨੋਖਾ (ਸੂਰਮਾ)।
ਸਿਜਦਾ ਕਰਨ ਲਗ੍ਯੋ ਥਾ[1] ਸੂਬਾ। — [1]ਨਿਉਣ ਲੱਗਾ ਸੀ।
ਬਾਹ੍ਯੋ ਸਿੰਘ ਤੇਗਾ ਨਿਜ ਖੂਬਾ[1] ॥ ੯੦ ॥ — [1]ਚੰਗਾ।
ਮੂੰਡ[1] ਉਤਾਰ ਤਾਂਹਿ ਕਾ ਲ੍ਯਾਯੋ। — [1]ਸਿਰ।
ਬੰਦੇ ਆਗੇ ਜਾਇ ਧਰਾਯੋ।
ਕੰਮ ਬਹਾਦਰੀ ਕੇ ਇਮ ਭਾਰੇ।
ਕਰਤੇ ਥੇ ਤਬਿ ਹੀ ਸਿੰਘ ਸਾਰੇ ॥ ੯੧ ॥
ਇਕ ਦਿਨ ਗਰਬ[1] ਕਰ੍ਯੋ ਥਾ ਬੰਦੇ। — [1]ਹੰਕਾਰ।
ਬੀਰ ਖਾਸ ਮੁਝ ਪਾਸ ਅਮੰਦੇ[1]। — [1]ਤੇਜ਼ ਸ਼ਕਤੀ ਵਾਲੇ।
ਢਿਗ ਤੈ ਦੀਪ ਸਿੰਘ ਥਾ ਟੇਰ੍ਯੋ[1]। — [1]ਕਿਹਾ।
ਗੁਰੁ ਕੇ ਸਿੰਘ ਬੀਰ ਸਭਿ ਹੇਰ੍ਯੋ[1] ॥ ੯੨ ॥ — [1]ਦੇਖੇ ਹਨ।
ਸੋ ਸਾਚੀ ਕਰਿ ਤਾਂਹਿ ਦਿਖਾਈ।
ਪੇਖਿ ਰਹ੍ਯੋ ਬੰਦਾ ਬਿਸਮਾਈ।
ਹਾਕਮ ਜੋ ਹਮੀਦ ਖਾਂ ਮਰਿਓ।
ਸੋਗ ਸੈਨ ਤੁਰਕਨ ਮੈਂ ਪਰਿਓ ॥ ੯੩ ॥
ਭਾਗਿ ਧਸੇ ਸਰਹੰਦ ਮਝਾਰਾ।
ਬਡੇ ਬਡੇ ਜੋ ਥੇ ਸਰਦਾਰਾ।
ਬੰਦੇ ਨੈ ਹੱਲਾ ਕਰਵਾਯੋ।
ਦੁਸ਼ਮਨ ਕੇ ਦਲ ਕੋ ਬਿਚਲਾਯੋ[1] ॥ ੯੪ ॥ — [1]ਖਿੰਡਾ ਦਿੱਤਾ।
ਏਕ ਤੀਰ ਬੰਦੇ ਤਬਿ ਛੋਰਾ।
ਮਾਚ੍ਯੋ ਐਸ ਧੁੰਧ[1] ਬਡ ਰੋਰਾ[2]। — [1]ਅਨ੍ਹੇਰਾ। [2]ਰੌਲਾ।
ਸਿੰਘ ਧਸੇ ਸਰਹੰਦ ਮਝਾਰੇ।
ਸੱਤ੍ਰੂ ਦਿੱਲੀ ਓਰ ਪਧਾਰੇ ॥ ੯੫ ॥
ਕਿਲਾ ਪੁਨਾ ਕਾਨੂਗੋ ਵਾਰਾ[1]। — [1]ਕਾਨੂੰਗੋ (ਭਗਵੰਤਰਾਇ) ਵਾਲਾ।
ਲਯੋ ਛੁਡਾਇ ਦੇਸ ਪੁਨ ਸਾਰਾ।
ਲੋਹਗੜ੍ਹੀ ਫਿਰ ਸਿੰਘਨ ਸੰਭਾਰੀ।
ਜੀਤੇ ਸਿੰਘ ਤੁਰਕਾਨੀ ਹਾਰੀ ॥ ੯੬ ॥
ਦੋਹਰਾ:
ਫਤੇ ਖਾਲਸੇ ਕੀ ਭਈ,
ਬੰਦੇ ਕੇ ਪਰਤਾਪ।
ਮੁਲਕ ਸੰਭਾਲ੍ਯੋ ਸਿੰਘਨ ਫਿਰ,
ਸਰਬ ਆਪਨੇ ਆਪ ॥ ੯੭ ॥

ਸੱਤ੍ਰਾਂ ਸੈ ਕਾਹੱਤ੍ਰੇ
ਗਾਥ ਭਈ ਇਹੁ ਠੀਕ।
ਬੰਦਾ ਫਿਰ ਮੰਡੀ ਗਯੋ,
ਧਜਾਇ ਥਿਰਜੋ ਇਤਿ ਨੀਕ ॥੯੮॥

ਇਤਿ ਸ੍ਰੀ ਗੁਰੁ ਪੰਥ ਪ੍ਰਕਾਸ਼ ਗ੍ਰੰਥੇ ਉੱਤ੍ਰਰਾਧੇ ਗਜਾਨ ਸਿੰਘ ਵਿਰਚਿਤੇ ਕਸੂਰੀ ਸਰਦਾਰ ਹਮੀਦ ਖਾਂ ਸੂਬੇ ਸਰਹੰਦ ਕਾ ਕਤਲ ਪ੍ਰਸੰਗ ਬਰਨਨੰ ਨਾਮ ਤ੍ਰਿਯੋਦਸਮੋਂ ਬਿਸ੍ਰਾਮ॥੧੩॥

## ੧੪. {ਦਿੱਲੀ ਦੇ ਬਾਦਸ਼ਾਹ ਵੱਲੋਂ ਪੰਥ ਵਿੱਚ ਫੁੱਟ ਪੁਆਉਣੀ}

ਸ੍ਵੈਯਾ:

ਅਤਿ ਤੇਜ ਭਰੀ ਰਸਿ ਸਾਂਤਿ ਖਰੀ,
ਗੁਨ ਪਾਂਤਿ ਗੁਨਾਂ ਅਨੁਵਾਦ ਹਰੀ[1]।

[1](ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ) ਬਹੁਤੇ ਤੇਜ਼ ਤੇ ਚੰਗੇ ਸ਼ਾਂਤ-ਰਸ ਨਾਲ ਭਰੀ ਹੋਈ ਹੈ, ਵਾਹਿਗੁਰੂ ਦੇ (ਗੁਣਾ ਅਨੁਵਾਦ) ਜਸ (ਤੇ ਚੰਗੇ) ਗੁਣਾਂ ਦੀ (ਪਾਂਤਿ) ਪੰਗਤੀ ਭਾਵ ਲੜੀ ਹੈ।

ਰਸ ਸ੍ਵਾਦ ਸੁਧਾ ਮਰਯਾਦ ਭਰੀ,
ਭਗਤੀ ਸ਼ਕਤੀ ਮੁਕਤੀ ਸੁ ਜਰੀ[1]।

[1]ਅੰਮ੍ਰਿਤਰਸ ਦੇ ਸੁਆਦ ਤੇ (ਸ੍ਰੇਸ਼ਟ) ਮਰਯਾਦਾ ਨਾਲ ਭਰੀ ਹੋਈ ਹੈ (ਤੇ ਵਾਹਿਗੁਰੂ ਦੀ) ਭਗਤੀ ਸ਼ਕਤੀ ਤੇ ਮੁਕਤੀ ਨਾਲ ਚੰਗੀ ਤਰ੍ਹਾਂ ਜੜੀ ਹੋਈ ਹੈ।

ਜਸੁ ਰਾਗ ਭਰੀ ਅਨੁਰਾਗ ਵਿਰਾਗ
ਬਿਵੇਕ ਵਿਚਾਰ ਗਿਆਨ ਕਰੀ[1]।

[1](ਪ੍ਰਮੇਸ਼ਰ ਦੇ) ਜਸ, ਰਾਗ (ਅਨੁਰਾਗ) ਪ੍ਰੇਮ ਤੇ ਵੈਰਾਗ ਨਾਲ ਭਰੀ ਹੋਈ ਹੈ ਅਤੇ ਬਿਬੇਕ, ਵਿਚਾਰ ਤੇ ਗਿਆਨ (ਕਰੀ) ਕਰਾਉਣ ਵਾਲੀ ਭਾਵ ਦਾਤੀ ਹੈ।

ਗੁਰੁ ਗ੍ਰੰਥ ਗਿਰਾ, ਪਰਯੋਗ ਪਰੇਮ
ਭਰੀ ਲਖਿ, ਬੰਦਤ ਗਯਾਨ ਹਰੀ[1] ॥੧॥

[1]ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਪ੍ਰੇਮ ਦੇ (ਪ੍ਰਯੋਗ) ਵਰਤਾਰੇ ਨਾਲ ਭਰੀ ਹੋਈ ਜਾਣ ਕੇ ਗਿਆਨ ਸਿੰਘ ਨਮਸ਼ਕਾਰ ਕਰਦਾ ਹੈ।

ਦੋਹਰਾ:

ਫਾਟਕ[1] ਪਾਹਿ ਤ੍ਰੁਕੇਸ ਜਯੋਂ,
ਬੰਦੇ ਪੰਥ ਮਝਾਰ।
ਮਾਤ ਸੁੰਦਰੀ ਸਾਪ ਦੈ[1]*
ਬਾਜੀ ਦੈਹ ਬਿਗਾਰ[1] ॥੨॥

[1]ਫੁੱਟ।

[1]ਸ੍ਰਾਪ। *ਬੰਦੇ ਤੇ ਤੱਤ ਖਾਲਸੇ ਦੀ ਫੁੱਟ ਦੇ ਕਾਰਨਾਂ ਬਾਰੇ ਦੇਖੋ ਇਸੇ ਬਿਸ੍ਰਾਮ ਦੇ ਅੰਕ ਨੰ. ੧੧੫ ਦੇ ਨਿਸ਼ਾਨ * ਦੀ ਪੈਰ ਟੂਕ।

[1](ਸਿੰਘਾਂ ਦੇ ਰਾਜ ਦੀ) ਖੇਲ ਵਿਗਾੜ ਦੇਣਗੇ।

ਸੋ ਗਾਥਾ ਇਸ ਧਯਾਇ ਤੇ,
ਸੁਨੋ ਸਰੋਤਾ ਬੀਰ।
ਭਾਵੀ[1] ਆਗੇ ਚਲਤ ਨਹਿਂ,
ਕਿਸ ਹੀ ਕੀ ਤਦਬੀਰ[1] ॥੩॥

[1]ਹੋਣਹਾਰ।

[1]ਉਪਾਉ, ਜਤਨ।

ਸ੍ਵੈਯਾ:

ਜਾਦਵ ਘਾਤ ਭਏ ਸਿਗਰੇ[1],
ਬਿਗਰੇ ਬਡ ਕਾਰਜ ਕੌਰਵ ਕੇਰੈਂ।
ਪਾਂਡਵ ਪਾਇ ਦਏ ਬਿਪਤਾ ਮੱਧ,
ਔ ਜਨਮੇਜਹਿ ਕੋੜ੍ਹ ਬਢੇਰੈਂ[1]।
ਰਾਜ ਗਯੋ ਕੁਲ ਕਾ ਜਸੁ ਰਾਵਨ, ਤਾਜ ਰਘੂਤਮ ਸਾਜ ਬਖੇਰੈਂ[1]।
ਸੋ ਅਬਿ ਭਾਵੀ ਅਮੇਟ ਚਪੇਟ,
ਸੁ ਪੰਥਹਿ ਲਾਇ ਕੁਫੇਟ ਬਧੇਰੈਂ[1] ॥੪॥

[1]ਸਾਰੇ ਜਾਦਵ ਨਾਸ ਹੋ ਗਏ।

[1]ਕੋੜ੍ਹ ਵਧਾ ਦਿੱਤਾ ਭਾਵ ਵੱਡਾ ਕੋੜ੍ਹ ਕਰ ਦਿੱਤਾ।

[1]ਰਾਵਣ ਦੀ ਕੁਲ ਦਾ ਰਾਜ ਤੇ ਜਸ ਚਲਿਆ ਗਿਆ ਅਤੇ (ਰਘੂਤਮ) ਰਾਮ ਚੰਦਰ ਦੇ ਤਾਜ ਦਾ (ਸਾਜ) ਸਾਮਾਨ ਖਿੰਡਾ ਦਿੱਤਾ।

[1]ਉਸ ਅਮਿੱਟ ਭਾਵੀ ਨੇ (ਆਪਣੀ) ਚਪੇੜ ਨਾਲ ਪੰਥ ਨੂੰ ਬਹੁਤਾ (ਕੁਫੇਟ) ਖੋਟਾ ਧੱਕਾ ਮਾਰ ਦਿੱਤਾ।

ਨਿਸ਼ਾਨੀ ਛੰਦ:

ਤੁਰਕਨ ਕੇ ਸਰਦਾਰ ਬਹੁ, ਮਾਰੇ ਜਬਿ ਬੰਦੇ।
ਸਭਿ ਤੁਰਕਾਨੀ ਪਰ ਘਨੇ, ਮੇਲੇ[1] ਦਿਨ ਮੰਦੇ। [1]ਲਿਆ ਦਿੱਤੇ।
ਤਬਿ ਸਭਿ ਦੇਸ ਬਿਦੇਸ ਮੈਂ, ਵਡ ਮਾਚੀ ਜਿੱਲੀ[1]। [1]ਤਰਥੱਲੀ ਮੱਚ ਗਈ।
ਸੂਬਾ ਡਰੈ ਲਹੌਰ ਕਾ, ਦਿੱਲੀ ਭਈ ਢਿੱਲੀ ॥੫॥
ਕਾਬਲ ਔਰ ਕੰਧਾਰ ਲੌਂ, ਕਸ਼ਮੀਰ ਪਸ਼ੌਰੈਂ।
ਸੱਖਰ ਭੱਖਰ ਸਿੰਧੁ ਲੌਂ, ਮੁਲਤਾਨ ਲਹੌਰੈਂ।
ਗਦਲ[1] ਪਰਜੋ ਸਭਿ ਮੁਲਖ ਮੈਂ, ਤਬਿ ਹੀ ਸਭਿ ਠਾਂਈਂ। [1]ਬਗ਼ਾਵਤ, ਵਿਦਰੋਹ।
ਚੋਰ ਧਾੜਵੀ ਨਰਨ ਮਿਲਿ, ਗਰਦੀ[1] ਵਡ ਪਾਈ ॥੬॥ [1]ਹਲਚਲੀ।
ਮਿਲਿ ਨਰ ਨਾਰੀ ਯੌਂ ਕਹੈ, ਗੁਰੁ-ਬੰਦੇ ਕੇਰਾ।
ਰਾਜ ਹੋਇ ਹੈ ਜਗਤ ਮੈ, ਅਬਿ ਹੀ ਬਿਨ ਦੇਰਾ।
ਬੰਦੇ ਨੈ ਭੀ ਖੂਬ ਤਬਿ, ਨਿਜ ਅੱਸੂ ਦੁੜਾਯੋ।
ਇਤ ਜਮਨਾ ਉਤ ਸਿੰਧੁ ਲੌਂ, ਸਭਿ ਦੇਸ ਅਪਨਾਯੋ ॥੭॥
ਹਾਕਮ ਕੀਨੇ ਸਿੱਖ ਨਿਜ, ਸਭਿ ਦੇਸ ਮਝਾਰੈਂ।
ਚੇਲੇ ਬੰਦੇ ਕੇ ਭਏ, ਤਬਿ ਲੋਗ ਹਜ਼ਾਰੈਂ।
ਅਟਕ ਕਨਾਰੇ ਲੌਂ ਫਿਰਜੋ, ਤਬਿ ਸੈਲ ਕਰੰਤਾ।
ਛੇਰੇ[1] ਰੋਕੇ ਨਾਹਿਂ ਕੋ, ਹਾਕਮ ਡਾਰੰਤਾ ॥੮॥ [1]ਨਹੀਂ ਛੇੜਦਾ।
ਜਹਿਂ ਜਹਿਂ ਬੰਦਾ ਤਬਿ ਗਯੋ, ਬਡ ਸ਼ਕਤਿ ਦਿਖਾਈ।
ਚੇਲੇ ਹੋਏ ਲੋਗ ਬਹੁ, ਉਨ ਖਲਕ ਨਿਵਾਈ।
ਏਕ ਬਰਸ ਲੌਂ ਸੈਲ ਯੌਂ, ਕੀਨੋ ਮਨ ਮਨੀਆਂ[1]। [1]ਮਨ-ਭਾਉਂਦਾ।
ਉਨ ਦੇਸਨ ਮੈਂ ਤਾਂਹਿ ਕੀ, ਤਬਿ ਜਗ੍ਹਾਂ ਜੁ ਬਨੀਆਂ ॥੯॥
ਹੈਂ ਅਬਿ ਲੌਂ ਪਰਤੱਖ ਸੋ, ਮਾਨਤ ਬਹੁਤੇਰੇ।
ਸਿਖ ਭੀ ਹੈਂ ਉਸ ਦੇਸ ਮੈਂ, ਬੰਦਈ ਬਧੇਰੇ।
ਬੰਦੇ ਕੇ ਦਰਵਾਰ ਮੈਂ, ਆਵਤ ਹਰ ਸਾਲੇ।
ਹੋਲੇ ਕਾ ਮੇਲਾ ਭਵੈ, ਦਿਹਂ ਭੇਟ ਬਿਸਾਲੇ ॥੧੦॥
ਚੰਦ੍ਰ-ਭਗਾ ਕੇ ਤਟ ਅਹੇ, ਸੋ ਰਜਾਸੀ ਨੇਰੇ[1]। [1]ਝਨਾਂ ਨਦੀ ਦੇ ਕਿਨਾਰੇ ਰਜਾਸੀ ਪਿੰਡ ਦੇ ਨੇੜੇ ਹੈ।
ਬੰਦੇ ਕਾ ਦਰਵਾਰ ਬਡ, ਮਾਨਤ ਤਿਸ ਚੇਰੇ।
ਸੁਨੋ ਕਥਾ ਪ੍ਰਸੰਗ ਕੀ, ਪਾਛੇ ਜੋ ਛੋਰੀ।
ਸਿੰਘ ਭੂਪ ਸਭਿ ਦੇਸ ਕੇ, ਹੋਏ ਬਰ ਜੋਰੀ[1] ॥੧੧॥ [1]ਤਾਕਤ ਦੇ ਜ਼ੋਰ ਨਾਲ।
ਬੰਦਾ ਕਰਿ ਕੈ ਸੈਲ ਬਹੁ, ਫਿਰ ਮੰਡੀ ਆਯੋ।
ਨਿਜ ਤੀਆ ਅਰ ਸੁਤਨ ਸੋਂ, ਪਰਚਜੋ ਮਨ ਭਾਯੋ।
ਗੁਰੁਦਾਸ ਪੁਰੈਂ ਬਹੁਤਾ ਰਹੇ, ਥੋਰਾ ਰਹਿ ਮੰਡੀ।
ਇਤ ਸਿੰਘਨ ਜਬਿ ਹੀ, ਘਨੀ ਤੁਰਕਾਨੀ ਦੰਡੀ[1] ॥੧੨॥ [1]ਬਹੁਤੇ ਤੁਰਕਾਂ ਨੂੰ ਸਜ਼ਾ ਦਿੱਤੀ।
ਉਤ ਦਿਸ ਫੱਰੁਖਸੇਰ ਭੀ, ਦੋ ਵਰਖ ਪ੍ਰਯੰਤੈਂ[1]। [1]ਤੱਕ।

ਪਤਿਸ਼ਾਹੀ ਕਾ ਬੰਦੋਬਸਤ, ਦਿਢ[1] ਰਹਜੋ ਕਰੰਤੈ। — [1]ਪੱਕਾ।
ਨਹਿਂ ਪੰਜਾਬ ਦਿਸ ਕੀ ਕਿਨੈਂ, ਤਿਹ ਬਾਤ ਸੁਨਾਈ।
ਮਤੁ ਕਿਤ ਬੰਦੇ ਦਿਸ ਪਠੈ, ਪਤਿਸ਼ਾਹਿ ਚਢਾਈ ॥ ੧੩ ॥
ਬੰਦੇ ਤੈ ਸਭਿ ਯੌਂ ਡਰੈਂ, ਜਿਮ ਕਾਗ ਕਮਾਨੋਂ[1]। — [1]ਕਮਾਨ ਤੋਂ ਕਾਂ ਡਰਦਾ ਹੈ।
ਬੰਦਾ ਤੁਰਕੈਂ ਜਮ ਦਿਸੈ, ਨਹਿਂ ਚਾਹਿਂ ਲਰਾਨੋ[1]। — [1]ਬੰਦਾ ਤੁਰਕਾਂ ਨੂੰ ਜਮ ਵਾਂਗ ਦਿੱਸਦਾ ਹੈ (ਇਸ ਕਰਕੇ) ਉਹ ਲੜਨਾ ਨਹੀਂ ਚਾਹੁੰਦੇ।
ਪੈ ਤ੍ਰੁਕ ਦੇਸੀ[1] ਦੁਖੀ ਹ੍ਵੈ, ਢਿਗ ਸ਼ਾਹਿ ਪੁਕਾਰੇ। — [1]ਪਰ ਪੰਜਾਬ ਦੇਸ ਦੇ ਵਸਨੀਕ ਤੁਰਕ।
ਦਿਨੈਂ ਮਸਾਲਾਂ ਬਾਲੀਆਂ, ਪਤਿਸ਼ਾਹਿ ਦਵਾਰੇ ॥ ੧੪ ॥
ਮਿਲ ਕਰਿ ਕਾਜੀ ਹਾਜੀਆਂ, ਤਬਿ ਸ਼ਾਹਿ ਸਿਖਾਯੋ।
ਬੰਦੇ ਗੰਦੇ ਏਕ ਨੈ, ਤੁਵ ਦੀਨ ਗਵਾਯੋ।
ਢਾਹਿ ਮਹਿਜਦਾਂ[1] ਸੁੱਟੀਆਂ, ਪੀਰਨ ਕੇ ਥਾਨੇ। — [1]ਮਸੀਤਾਂ।
ਬਾਂਗ ਨਿਵਾਜ ਨ ਹੋਵਨੀ, ਪਾਵੈ ਕਿਤ ਥਾਨੇਂ ॥ ੧੫ ॥
ਮੁੱਸਲਮੀਨ ਅਪਾਰ ਹੀ, ਕਰਿ ਕਾਫਰ ਮਾਰੇ।
ਮੁਲਖ ਲੂਟ ਸਭਿ ਖਾਇਯੋ, ਬਹੁ ਨਗਰ ਉਜਾਰੇ।
ਤੁਝ ਕੋ ਕਰਯੋ ਖੁਦਾਇ ਨੈ, ਖਲਕਤ ਕਾ ਰਾਖਾ।
ਜੇ ਤੂੰ ਰੱਖਯਾ ਨਹਿਂ ਕਰੈਂ, ਦੁਖ ਪੈਹੈਂ ਲਾਖਾ[1] ॥ ੧੬ ॥ — [1]ਜਾਣ ਲੈ।
ਨਹਿਂ ਸਫਾਤ[1] ਤੁਵ ਭਰੈਗੋ, ਪੈਕੰਬਰ ਆਗੇ। — [1]ਸਿਫ਼ਾਰਸ਼।
ਦੋਜ਼ਕ ਮੈਂ ਡਲਵਾਇ ਹੈ, ਤੁਝ ਕੋ ਦੁਖ ਲਾਗੇ।
ਸਭਿ ਹਵਾਲ ਸੁਨਿ ਸ਼ਾਹਿ ਤੇ, ਕੋਪਯੋ ਵਡ ਜਹਿਰੀ[1]। — [1]ਵੱਡਾ ਕਰੋਧੀ, ਕ੍ਰੋਧਵਾਨ ਹੋਇਆ।
ਤਬੈ ਅੰਬੀਰ ਬੁਲਾ ਲਏ, ਸਭਿ ਵੀਚ ਕਚਹਿਰੀ ॥ ੧੭ ॥
ਸੱਯਦ ਸ਼ੇਖ ਪਠਾਣ ਜੇ, ਭਟ ਮੁਗਲ ਅਪਾਰੇ।
ਰਾਜਪੂਤ ਵਡ ਸ਼ਸਤਰੀ, ਆਏ ਤਬਿ ਸਾਰੇ।
ਵੀਚ ਕਚਹਿਰੀ ਕੇ ਤਬੈ, ਤਿਨ ਬੀੜਾ ਧਰਯੋ[1]। — [1]ਪਾਨਾਂ ਦਾ ਬੀੜਾਰੱਖਿਆ। ਪੁਰਾਣੇ ਸਮੇਂ ਇਹਰੀਤੀ ਸੀ ਕਿ ਸ਼ਾਹੀ ਦਰਬਾਰ ਵਿੱਚ ਕਿਸੇ ਜੰਗ ਲਈ ਨੰਗੀ ਤਲਵਾਰ ਤੇ ਪਾਨਾਂ ਦਾ ਬੀੜਾਰਖ ਕੇ ਸੂਰਮਿਆਂ ਨੂੰ ਵੰਗਾਰਿਆ ਜਾਂਦਾ ਸੀ। ਜੋ ਦੋਹਾਂ ਨੂੰ ਉਤਸ਼ਾਹ ਨਾਲ ਚੁੱਕ ਲੈਂਦਾ, ਉਸ ਨੂੰ ਮੁਹਿੰਮ ਫਤਹ ਕਰਨ ਲਈ ਭੇਜਿਆ ਜਾਂਦਾ ਸੀ।
ਬਾਦਸ਼ਾਹਿ ਨੈ ਸਭੀ ਕੋ, ਯਾ ਬਿਧਿ ਬੰਗਰਯੋ[1] ॥ ੧੮ ॥ — [1]ਵੰਗਾਰਿਆ।
ਬੰਦੇ ਪਰ ਜੋ ਸੂਰਮਾ, ਯਹਿ ਬੀੜਾ ਚੁੱਕੈ।
ਮਾਰੇ ਤਾਂ ਕੋ ਜਾਇ ਕੈ, ਲੈ ਸੈਨ ਅਮੁੱਕੈ[1]। — [1]ਬਹੁਤੀ।
ਦੈਹੁਂ ਮਰਤਬਾ[1] ਤਾਂਹਿ ਕੋ, ਮੈਂ ਸਭਿ ਤੇ ਭਾਰੋ[2]। — [1]ਅਹੁਦਾ, ਪਦਵੀ। [2]ਵੱਡਾ।
ਮੁਝ ਕੋ ਕਸਮ ਕੁਰਾਨ ਕੀ, ਜੇ ਕੂਰ ਉਚਾਰੋਂ ॥ ੧੯ ॥
ਖਾਣਾ ਤੁਮੈਂ ਹਰਾਮ ਹੈ, ਬਿਨ ਉਸ ਕੇ ਮਾਰੇ।
ਚੁੱਕੋ ਬੀੜਾ ਓਸ ਪੈ, ਅਬਿ ਕਰੋ ਨ ਬਾਰੇ[1]। — [1]ਦੇਰੀ।
ਯਹਿ ਸੁਨਿ ਮਨ ਮੈਂ ਸਭਿ ਡਰੇ, ਫਿਰ ਬਯੋਂਤ ਬਨਾਈ।
ਸ਼ਾਹਿ ਪਾਸ ਕਰ ਜੋਰ ਕੈ, ਯੌਂ ਅਰਜ਼ ਅਲਾਈ ॥ ੨੦ ॥
ਹਮਰੀ ਜਹਾਂ ਪਨਾਹਿ[1] ਜੂ, ਇਕ ਬਿਨੈ ਸੁਨੱਈਏ। — [1]ਜਗਤ ਦੇਰਾਖੇ।

ਜੌ ਗੁੜ ਦੀਏ ਅਰਿ ਮਰੈ, ਕਯੋਂ ਜ਼ਹਿਰ ਖੁਲੱਈਏ।
ਗਾਂਠ ਜੁ ਖੁਲੈ ਹਾਥ ਸੈਂ, ਕਯੋਂ ਦਾਂਤ ਲੱਗਈਏ।
ਸਾਮ[1] ਦਾਮ[2] ਜਹਿਂ ਨਹਿਂ ਚਲੈ, ਤਹਿਂ ਦੰਡ[3] ਕਰੱਈਏ ॥੨੧॥

[1]ਸੁਲਹ, ਸਮਝੌਤਾ। [2]ਰੁਪਏ ਦੇ ਕੇ ਦੁਸ਼ਮਨ ਨੂੰ ਆਪਣੇ ਵਲ ਕਰ ਲੈਣਾ। [3]ਸਜ਼ਾ ਦੇਈਏ।

ਮਹਲ ਗੁਰੂ ਦਸਮੇਸ਼ ਕੇ, ਹੈਂ ਦਿੱਲੀ ਮਾਂਹੀਂ।
ਬੰਦੇ ਲੌ ਸਭਿ ਖਾਲਸਾ, ਹੈ ਖਾਦਮ[1] ਤਾਂਹੀਂ।

[1]ਸੇਵਕ।

ਤਿਸ ਤੇ ਬੰਦੇ ਕੋ ਅਬੀ, ਇਸ ਬਿਧਿ ਲਿਖਵਾਵੋ।
ਲਿਹੁ ਜਗੀਰ ਪਤਿਸ਼ਾਹ ਤੈ, ਤੁਮ ਬੈਠੇ ਖਾਵੋ ॥੨੨॥
ਪਤਿਸ਼ਾਹਨ ਕੈ ਮੁਲਖ ਮੈਂ, ਨਹਿਂ ਗਰਦੀ[1] ਪਾਯੋ।

[1]ਹਲਚਲੀ।

ਹਾਲਰਾਰ ਯੌਂ ਮੇਟੀਏ, ਫਿਰ ਝਗਰ ਚੁਕਾਯੋ[1]।

[1]ਇਸ ਤਰ੍ਹਾਂ ਵਰਤਮਾਨ ਲੜਾਈ ਮੇਟ ਲਵੋ ਫੇਰ ਸਾਰਾ ਝਗੜਾ ਮੁਕਾ ਲੈਣਾ।

ਜੌ ਗੁਰੁ ਘਰਣੀ ਨਹਿਂ ਲਿਖੈ, ਯੌਂ ਬੰਦੇ ਤਾਂਈਂ।
ਅਥਵਾ ਬੰਦਾ ਨਹਿ ਮੰਨੈਂ, ਇਸ ਕੋ ਕਰਿ ਮਾਈ[1] ॥੨੩॥

[1]ਇਸਨੂੰ ਮਾਤਾ ਕਰ ਕੇ ਨਾ ਮੰਨੋ।

ਤੌ ਤੁਮ ਗੁਰਿਆਣੀ ਤਈਂ, ਦਿਹੁ ਦੂਖ ਮਹਾਨੈ।
ਹੇਤ ਛੁਡਾਵਨ ਏਸ ਕੈ, ਫਿਰ ਆਪੇ ਮਾਨੈ।
ਸਾਯਤ ਜੇ ਯੌਂ ਨਹਿਂ ਥਵੈ[1], ਫਿਰ ਕਰੈਂ ਚਢਾਈ।

[1](ਸਾਯਤ) ਸ਼ਾਇਦ (ਖਬਰੇ) ਜੇ ਇਸ ਤਰ੍ਹਾਂ ਨਾ ਹੋਵੇ।

ਪੈ ਆਗੇ ਕਿਛੁ ਲਰਨ ਕੀ, ਨਹਿਂ ਕਸਰ ਰਖਾਈ ॥੨੪॥
ਬੰਦਾ ਬੁਰੀ ਬਲਾਇ ਹੈ, ਪੁਰ ਅਜਮਤ ਭਾਰੋ[1]।

[1]ਬਹੁਤ ਭਾਰੀ (ਅਜ਼ਮਤ) ਕਰਾਮਾਤ ਵਾਲਾ ਹੈ।

ਦੁਸ਼ਮਨ ਭੀ ਇਸਲਾਮ ਕਾ[1], ਹੈ ਪੂਰਾ ਧਾਰੋ[2]।

[1]ਤੁਰਕਾਂ ਦਾ। [2]ਜਾਣੋ।

ਤਾਂ ਕੇ ਤਾਬੇਦਾਰ ਹੈਂ, ਮੇਵੱਕਲ ਭਾਰੇ[1]।

[1]ਵੱਡੇ ਬੀਰ ਤਿਸ ਦੇ ਅਧੀਨ ਹਨ।

ਜੋ ਚਹਿ ਹੈ ਕਰਵਾਇ ਹੈ, ਤਿਨ ਤੈ ਬਿਨ ਬਾਰੇ[1] ॥੨੫॥

[1]ਦੇਰੀ ਤੋਂ ਬਿਨਾਂ।

ਬਡੇ ਬਡੇ ਸਰਦਾਰ ਹੀ, ਤਿਨ ਹਤੇ ਹਜਾਰੈਂ।
ਜੋ ਚਢਿ ਗਯਾ ਸੋ ਨਹਿਂ ਅਯਾ, ਲਰਿ ਤਾਂਹਿ ਸੰਗਾਰੈਂ[1]।

[1]ਨਾਲ।

ਕਿਸ ਹੀ ਪੀਰ ਅਮੀਰ ਕੀ, ਕਿਛੁ ਪੇਸ਼ ਨ ਚਾਲੀ।
ਇਲਮ ਅਕਲ ਬਲ ਤੁੱਛ ਹੈ, ਤਿਸ ਅੱਗ੍ਰ ਬਿਸਾਲੀ[1] ॥੨੬॥

[1]ਤਿਸ ਦੇ ਅੱਗੇ ਬਹੁਤੀ ਵਿੱਦਿਆ, ਅਕਲ ਤੇ ਬਲ (ਤੁੱਛ) ਬਹੁਤ ਥੋੜੇ ਹਨ।

ਜਯੋਂ ਸੂਰਜ ਕੇ ਸਾਮਣੇ, ਨਹਿਂ ਨਿਸਚਰ[1] ਜਾਹੀਂ।

[1]ਰਾਤ ਨੂੰ ਵਿਚਰਨ ਵਾਲੇ ਉੱਲੂ ਆਦਿ।

ਬੰਦੇ ਦਿਸ ਕੋਊ ਤੁਰਕ ਭੀ, ਤਯੋਂ ਜਾਨ ਨ ਚਾਹੀ।
ਏਹੀ ਏਕ ਉਪਾਵ ਹੈ, ਕਰਿ ਕੈ ਪਿਖ ਲੀਜੋ।
ਨਹੀਂ ਤੁ ਦੇਸ ਪੰਜਾਬ ਦੈ[1], ਤਿਹ ਸੁਲ੍ਹਾ ਰਖੀਜੋ ॥੨੭॥

[1](ਬੰਦੇ ਨੂੰ) ਦੇ ਕੇ।

ਫਿਰ ਤਿਸ ਕੋ ਜੀਤੈਂ ਕਬੀ, ਜਬਿ ਹ੍ਵੈ ਕਮਜ਼ੋਰਾ।
ਦਸਮ ਗੁਰੂ ਨੈ ਦੱਖਣੋ, ਜਬਿ ਇਸ ਕੋ ਤੋਰਾ।
ਦੈ ਬਰ, ਪਾਂਚ ਹਦਾਯਤੈਂ[1] ਕਰਿ, ਐਸ ਉਚਾਰਾ।

[1]ਸਿੱਖਿਆਵਾਂ।

ਬਰਖਿਲਾਫ ਜੇ ਤੂੰ ਭਵੈਂ, ਤੋ ਜੈਹੈਂ ਮਾਰਾ ॥੨੮॥
ਜਤੀ ਰਹਿਨ ਸਚ ਬੋਲਨਾ, ਨਿਜ ਪੰਥ ਨ ਰਚਨਾ।

ਸਿੰਘਨ ਸੋਂ ਨਹਿੰ ਬਿਗਰਨਾ, ਮਧ ਰਾਜ ਨ ਖਚਨਾ[1]। — [1]ਰਾਜ ਦੀ (ਮਦ) ਮਸਤੀ ਵਿੱਚ ਖੱਚਤ ਨਾ ਹੋਣਾ।
ਫਿਰਕਾ ਰਚਯੋ ਜਤ ਤਜਜੋ, ਦੁਇ ਉਨ ਹੈ ਤੋਰੀ।
ਰਹੀ ਤੀਨ ਜਬਿ ਵਹਿ ਤਜੈ, ਖੁਦ ਮਰੈ ਬਹੋਰੀ[1] ॥੨੯॥ — [1]ਫੇਰ ਆਪੇ ਮਰ ਜਾਵੇਗਾ।
ਇਹੁ ਬਾਤੈਂ ਸੁਨਿ ਸ਼ਾਹਿ ਭੀ, ਪੁਨਿ ਐਸ ਸੁਨਾਵਾ।
ਸਚ ਬੋਲਨ ਇਤਫਾਕ[1] ਭੀ, ਜਬਿ ਤਾਂਹਿ ਰਹਾਵਾ। — [1]ਏਕਾ।
ਜੀਤ ਸਕੈ ਨਹਿੰ ਕੋਇ ਭੀ, ਤਿਸ ਕਉ ਜਗ ਮਾਂਹੀਂ।
ਮੱਦਦ ਐਸੇ ਨਰਨ ਕੀ, ਸਦ ਰੱਬ ਰਹਾਹੀ ॥੩੦॥
ਨੀਤ ਭਰੀ ਛਲ ਕਪਟ ਥੀ[1] ਜੋ ਕਹੀ ਬਜੀਰੈਂ। — [1]ਰਾਜਨੀਤੀ ਜੋ ਛਲ ਦੇ ਨਾਲ ਭਰੀ ਹੋਈ ਸੀ।
ਮਾਨਿ ਸਾਹਿ ਨੈ ਤਬਿ ਕਰੀ, ਸੋਈ ਤਤਬੀਰੈਂ[1]। — [1]ਉਪਾਉ, ਜਤਨ।
ਨੰਦ ਲਾਲ ਕੌ ਸ਼ਾਹਿ ਨੈ, ਤਬਿ ਪਾਸ ਬੁਲਾਯੋ।
ਜੋ ਮਸਲਾ ਮਨਿ ਮਥਜੋ ਥਾ[1], ਸੋ ਸਭੀ ਸੁਨਾਯੋ ॥੩੧॥ — [1]ਜੋ ਮਤਾ ਮਨ ਵਿੱਚ ਪੱਕਾ ਕੀਤਾ ਸੀ।
ਬਾਦਸ਼ਾਹਿ ਨੈ ਪੁਨ ਕਹਜੋ, ਤੁਮ ਅਬਿ ਹੀ ਜਾਵੋ।
ਗੁਰੁ ਘਰਨੀ ਢਿਗ ਅਦਬ ਸੋਂ, ਇਸ ਭਾਂਤਿ ਸੁਨਾਵੋ।
ਹਮਰੀ ਤਰਫੋਂ ਭਾਖੀਓ, ਸਾਲਾਮ ਹਮਾਰਾ।
ਜੋ ਚਹੀਏ ਸੋ ਲੀਜੀਏ, ਯਹਿ ਘਰ ਹੈ ਥਾਰਾ[1] ॥੩੨॥ — [1]ਤੁਹਾਡਾ।
ਸ਼ਾਹੀ ਹਮਰੇ ਵਡੇ ਕੋ, ਗੁਰੁ ਨਾਨਕ ਦੀਨੀ।
ਤਾਂ ਤੇ ਮੱਦਦ ਆਪ ਕੋ, ਅਬਿ ਚਹੀਏ ਕੀਨੀ।
ਜੋਊ ਲਗਾਵਤ ਬਾਗ ਹੈ, ਪਾਲਤ ਫਿਰ ਸੋਊ।
ਤੁਮ ਭੀ ਗੁਰੂ ਸਰੂਪ ਹੋ, ਨਹਿੰ ਕਮਤੀ ਕੋਊ ॥੩੩॥
ਸਿੱਖਨ ਕੀ ਜਜੋਂ ਮਾਤ ਤੂੰ, ਤਜੋਂ ਹਮਰੀ ਮਾਈ।
ਜੇਤਿਕ ਕਹੈਂ ਜੰਗੀਰ ਤੂੰ, ਦਿਹੁਂ ਤੇਤਿਕ ਲਾਈ।
ਬੰਦੇ ਆਦਿਕ ਸਿੱਖ ਜੇ, ਹੈਂ ਗੁਰੁ ਕੇ ਭਾਰੀ।
ਕਹਜਾ ਤੁਮਾਰਾ ਮਾਨ ਹੈਂ, ਹਮ ਨਿਸਚੇ ਧਾਰੀ ॥੩੪॥
ਦੰਗੇ ਤੈ[1] ਤੁਮ ਬਰਜ ਦਜੋ, ਅਬਿ ਬੰਦੇ ਤਾਂਈ। — [1]ਜੰਗ ਤੋਂ।
ਜੋ ਕਿਛੁ ਸੋਊ ਮਨਾਇ ਹੈ, ਹਮ ਮਾਨੈਂ ਸਾਈ[1]। — [1]ਉਹੋ (ਗੱਲ)।
ਜਿਸ ਹਿਤ ਗੁਰੁ ਨੈ ਸੋ ਪਠਜੋ, ਉਨ ਸੋ ਸਭਿ ਕੀਨੇ।
ਮਾਰਿ ਬਜੀਦੇ ਖਾਨ ਕੋ, ਨਿਜ ਬਦਲੇ ਲੀਨੇ ॥੩੫॥
ਔਰ ਗਿਰੀਸਨ ਕੋ[1] ਹਤਜੋ, ਜਿਨ ਗੁਰੂ ਦੁਖਾਯੋ। — [1]ਪਹਾੜੀ ਰਾਜਿਆਂ ਨੂੰ।
ਜਥਾ ਜੋਗ ਤੁਰਕਾਨ ਕੋ, ਫਲ ਠੀਕ ਭੁਗਾਯੋ।
ਨਹਿੰ ਕਿਛੁ ਹਮਰਾ ਦੋਸ਼ ਹੈ, ਕਜੋਂ ਹਮੈ ਦੁਖੈ ਹੈ।
ਨਾਹੱਕ[1] ਖਲਕਤ ਕਜੋਂ ਕਰੀ, ਤਿਨ ਦੁਖੀ ਅਤੈ ਹੈ[2] ॥੩੬॥ — [1]ਐਵੇਂ, ਬਿਅਰਥ। [2]ਬਹੁਤੀ।
ਰੱਯਤ ਕੇ ਦੁਖ ਤੈ ਭਯੋ, ਦੁਖ ਹਮ ਕੋ ਭਾਰੀ।
ਖੇਦਾ[1] ਮਿਟਾਵਹੁ ਮਾਤ ਜੀ, ਮੈਂ ਸਰਨ ਤੁਹਾਰੀ। — [1]ਕਸ਼ਟ, ਦੁੱਖ।
ਇਤਜਾਦਿਕ ਬਹੁ ਬੇਨਤੀ, ਲਿਖਿ ਸ਼ਾਹਿ ਪਠਾਈ।
ਨੰਦ ਲਾਲ ਨੈ ਮਾਤ ਪੈ, ਸਭਿ ਜਾਇ ਸੁਨਾਈ ॥੩੭॥

ਸੁਨ ਮਾਤਾ ਨੈ ਗੁਨਿ ਭਲੇ[1], ਸੱਦ[2] ਮੁਨਸ਼ੀ ਤਾਂਈਂ।
ਕਹਜੋ ਹੁਕਮਨਾਮਾ ਲਿਖੋ, ਅਬਿ ਬੰਦੇ ਤਾਂਈਂ।
ਯੱਦਜਪਿ ਮਾਤਾ ਪੰਥ ਕੀ, ਥੀ ਗੁਰੁ ਕੀ ਨਾਰੀ।
ਤੌ ਭੀ ਔਰਤ ਜਾਤ ਥੀ, ਨਹਿਂ ਨੀਤ ਵਿਚਾਰੀ ॥੩੮॥

[1]ਚੰਗੀ ਤਰ੍ਹਾਂ ਵਿਚਾਰ ਕੇ। [2]ਬੁਲਾ ਕੇ।

ਮਨੀ ਸਿੰਘ ਨੰਦ ਲਾਲ ਜੀ*, ਮੁੱਖਾ ਸਿੰਘ ਰੋਚਾ[1]।

[1]ਰੋਚਾ ਸਿੰਘ ਆਦਿ ਮੁਖੀ ਸਿੱਖ (ਰੋਚਾ ਸਿੰਘ ਜ਼ਿਲੇ ਹਜ਼ਾਰੇ ਦੇ ਕੋਸਾ ਪਿੰਡ ਵਿੱਚ ਸੰਮਤ ੧੭੪੫ ਬਿ. ਵਿੱਚ ਜਨਮੇਂ। ਇਨ੍ਹਾਂ ਨੇ ਪੋਠੋਹਾਰ ਕਸ਼ਮੀਰ ਆਦਿ ਇਲਾਕਿਆਂ ਵਿੱਚ ਸਿੱਖੀ ਦਾ ਉੱਤਮ ਪ੍ਰਚਾਰ ਕੀਤਾ।)
*ਅੰਮ੍ਰਿਤਸਰ ਐਡੀਸ਼ਨ ਵਿੱਚ ਨਾਮ ਸਾਹਿਬ ਚੰਦ ਲਿਖਿਆ ਹੈ।

ਮਾਤ ਪਾਸ ਇਤਜਾਦਿ ਥੇ, ਨਹਿਂ ਬੂਝੇ ਸੋਚਾ[1]।

[1](ਇਨ੍ਹਾਂ ਦੇ) {ਸੋਚ} ਵਿਚਾਰ ਨਾ ਪੁੱਛੇ ਭਾਵ ਇਨ੍ਹਾਂ ਤੋਂ ਰਾਇ ਨਾ ਲਈ।

ਹੁਤੋ ਮੁਸੱਦੀ[1] ਮਾਤ ਪੈ, ਗੁਰਬਖਸ਼ਾ ਭਾਈ।

[1]ਮੁਨਸ਼ੀ, ਲਿਖਾਰੀ।

ਤਿਸ ਤੈ ਮਾਤ ਲਿਖਾਇਯੋ, ਇਸ ਭਾਂਤਿ ਤਦਾਂਈਂ ॥੩੯॥
ਜਜੋਂ ਜਜੋਂ ਮਾਤਾ ਨੈ ਕਹਜੋ, ਲਿਖਯੋ ਤਿਮ ਭਾਈ।
ਅੱਵਲ ਮਾਤਾ ਨੈ ਖੁਸ਼ੀ, ਬਹੁ ਨਿਜ ਲਿਖਵਾਈ।
ਬਾਦਸ਼ਾਹ ਨੈ ਜੋ ਕਹਜੋ, ਪੁਨ ਸਭਿ ਲਿਖਵਾਯੋ।
ਫਿਰ ਬੰਦੇ ਪ੍ਰਤਿ ਮਾਤ ਨੈ, ਇਸ ਭਾਂਤਿ ਅਲਾਯੋ[1] ॥੪੦॥

[1]ਕਿਹਾ।

ਤੂੰ ਭੀ ਗੁਰੁ ਕਾ ਸਿੱਖ ਹੈਂ, ਸੁਨ ਬੰਦੇ ਭਾਈ।
ਬਚਨ ਹਮਾਰਾ ਮਾਨ ਲੈ, ਮੈਂ ਤੁਮਰੀ ਮਾਈ।
ਕਾਰਜ ਤੁਮ ਨੈਂ ਸਭਿ ਕਰੇ, ਗੁਰੁ ਘਰ ਕੇ ਭਾਰੇ।
ਅਰ ਸਹਾਇਤਾ ਪੰਥ ਕੀ, ਤੁਮ ਕਰੀ ਅਪਾਰੇ ॥੪੧॥
ਦੁਸ਼ਮਨ ਗੁਰੂ ਘਰ ਕੇ ਜਿਤੇ, ਸਭਿ ਹੀ ਤੁਮ ਮਾਰੇ।
ਸੱਯਦ ਮੁਗਲ ਪਠਾਨ ਲੌ, ਨ੍ਰਿਪ ਪਰਬਤ ਵਾਰੇ।
ਸਾਹਬਜ਼ਾਦਜੋਂ ਕਾ ਲਯੋ, ਤੁਮ ਬੈਰ ਮਹਾਨੇ।
ਸਿੱਖ ਗੁਰੂ ਕਾ ਨਹਿਂ ਭਯੋ, ਤੁਮ ਸਮ ਕੋ ਆਨੇ[1] ॥੪੨॥

[1]ਹੋਰ।

ਕਾਰਜ ਤੁਮ ਨੈ ਸਭਿ ਕਰੇ, ਗੁਰੁ ਹੁਕਮ ਕਮਾਯੋ।
ਹਲਤ ਪਲਤ[1] ਸਫਲਾ ਕਰਜੋ, ਰੱਖ ਪੰਥ ਦਿਖਾਯੋ।

[1]ਲੋਕ-ਪ੍ਰਲੋਕ।

ਅਬਿ ਜਗੀਰ ਲਿਹੁ ਸ਼ਾਹਿ ਤੈ, ਘਰ ਬੈਠੇ ਖਾਵਹੁ।
ਦੁਖੀ ਨ ਕਿਸ ਹੀ ਕੋ ਕਰੋ, ਗੋਬਿੰਦ ਗੁਨ ਗਾਵੋ ॥੪੩॥
ਹੁਕਮ ਲਿਖਾਯੋ ਮਾਤ ਨੈ, ਨਿਜ ਮੁਹਿਰ ਲਗਾਈ।
ਬਾਦਸ਼ਾਹ ਕੇ ਢਿਗ ਪਠਜੋ, ਸੁਨਿ ਸ਼ਹਿ ਮੁਦ ਪਾਈ[1]।

[1]ਬਾਦਸ਼ਾਹ ਖ਼ੁਸ਼ ਹੋਇਆ।

ਨਿਜ ਕਾਸਦ, ਸਿਖ ਮਾਤ ਕਾ, ਦੈ ਉਭੈ ਪਠਾਏ[1]।

[1]ਆਪਣਾ ਹਲਕਾਰਾ ਤੇ ਇਕ ਮਾਤਾ ਦਾ ਸਿੱਖ (ਮਾਤਾ ਦਾ ਹੁਕਮਨਾਮਾ) ਦੇ ਕੇ ਦੋਵੇਂ ਭੇਜ ਦਿੱਤੇ।

ਦਯੋ ਬੰਦੇ ਕੋ ਜਾਇ ਕੈ ਗੁਰੁਦਾਸ ਪੁਰਾਏ[1] ॥੪੪॥

[1]ਗੁਰਦਾਸ ਪੁਰ ਆ ਕੇ।

ਬੰਦੇ ਵੀਚ ਦੀਵਾਨ ਕੇ, ਬਚਵਾਯੋ[1] ਤਬਿ ਹੀ।

[1]ਪੜ੍ਹਵਾਇਆ।

ਹੁਕਮ ਮਾਤ ਕਾ ਸੁਨਤ ਹੀ, ਤੱਜਬ[1] ਰਹੇ ਸਭਿ ਹੀ।

[1]ਹੈਰਾਨ।

ਸੁਨ ਕਰਿ ਬੋਲਜੋ ਆਪ ਹੀ, ਤਬਿ ਬੰਦਾ ਐਸੇ।

ਨਹੀਂ ਨਾਰਿ ਕੋ ਸਾਰ[1] ਹੈ, ਹਮ ਮਾਨੈਂ ਕੈਸੇ ॥ ੪੫ ॥
[1]ਖ਼ਬਰ।
ਠੀਕ ਸਯਾਨੇ ਕਹਤ ਹੈਂ, ਮਤਿ ਨਾਰਨ ਕੇਰੀ।
ਗਿੱਚੀ ਪੀਛੇ ਹੋਤ ਹੈ, ਸੋ ਅਬਿ ਹਮ ਹੇਰੀ।
ਯੌਂ ਕਹਿ ਬੰਦੇ ਨੈਂ ਤਬੈ, ਉੱਤਰ ਲਿਖਵਾਯੋ।
ਸੁਨੋਂ ਮਾਤ ਜੀ, ਜੋ ਲਿਖ੍ਯੋ ਤੁਮ, ਸੋ ਹਮ ਪਾਯੋ ॥ ੪੬ ॥
ਫੇਰ ਨ ਐਸੇ ਤੁਮ ਲਿਖ੍ਯੋ, ਮਮ ਓਰ ਕਦਾਈ।
ਤੁਮਰੀ ਅਰ ਪਤਿਸ਼ਾਹਿ ਕੀ, ਨਹਿਂ ਮਾਨੋ ਕਾਈ।
ਜੋ ਦਿਲ ਮੇਰੇ ਸੋ ਕਰੋਂ, ਨਹਿ ਹਟੋਂ ਹਟਾਯਾ।
ਤੂੰ ਤ੍ਰੀਮਤ ਕਜ਼ਾ ਜਾਨ ਹੈਂ, ਤੁਰਕਨ ਕੀ ਮਾਯਾ[1] ॥ ੪੭ ॥
[1]ਛਲ।
ਅਰ ਕਹੁ ਗੁਰੁ ਕਾ ਸਿੱਖ ਮੈਂ, ਕਬਿ ਹੋਯੋ ਕੀਨਾ[1]।
[1]ਕਦੋਂ ਹੋਇਆ ਸਾਂ ਤੇ ਕਿਸ ਨੇ ਕੀਤਾ ਸੀ।
ਮੈਂ ਸਾਧੂ ਥਾ ਬੈਸਨੋ, ਜਾਨਤ ਜਗ ਝੀਨਾ[1]।
[1]ਜਗਤ ਵਿੱਚ ਮੈਨੂੰ (ਝੀਨਾ) ਘੱਟ ਲੋਕ ਜਾਣਦੇ ਸਨ।
ਨਾ ਮੈਂ ਤੁਮਰਾ ਸਿੱਖ ਹੋਂ, ਨਾ ਤੁਮ ਗੁਰੁ ਮੇਰੇ।
ਦਸਮ ਗੁਰੂ ਇਕ ਦਿਨ ਗਯੋ, ਥਾ ਮੇਰੇ ਡੇਰੇ ॥ ੪੮ ॥
ਮੁਲਾਕਾਤ ਹਮਰੀ ਤਹਾਂ, ਗੁਰੁ ਸੰਗੈ ਹੋਈ।
ਜੋ ਉਨ ਕਾਰਜ ਨਿਜ[1] ਕਹ੍ਯੋ, ਹਮ ਕੀਨੋ ਸੋਈ।
[1]ਆਪਣਾ ਕੰਮ।
ਅਬਿ ਮਨ ਭਾਵਤ ਮੈਂ ਕਰੋਂ, ਨਹਿਂ ਕਿਸ ਕੀ ਮਾਨੋਂ।
ਨਹਿਂ ਜਗੀਰ ਲਿਹੁਂ ਤੁਰਕ ਤੈਂ, ਨਹਿਂ ਮਿਲਣਾ ਠਾਨੋ ॥ ੪੯ ॥
ਸਭਿ ਤੁਰਕਨ ਕੋ ਮਾਰ ਕੈ, ਲੈਹੋਂ ਪਤਿਸ਼ਾਹੀ।
ਪੰਥ ਚਲਾਵੋਂ ਆਪਣਾ, ਪਰਗਟ ਜਗ ਮਾਂਹੀਂ।
ਤੁਮਰਾ ਅਰ ਤੁਰਕੇਸ ਕਾ, ਮੁਝ ਕੋ ਭੈ ਨਾਹੀਂ* ॥ ੫੦ ॥
*ਇਕ ਤੁਕ ਮੂਲ 'ਚ ਛਪਣ ਸਮੇਂ ਹੀ ਰਹਿ ਗਈ ਜਾਪਦੀ ਹੈ।
ਇਤਯਾਦਿਕ ਲਿਖਵਾਇ ਕੈ, ਬੰਦੇ ਸਿੱਖ ਤਾਂਈਂ[1]।
[1]ਬੰਦੇ ਨੇ (ਮਾਤਾ ਜੀ ਵਲੋਂ ਆਏ) ਸਿੱਖ ਨੂੰ।
ਦੈ ਖਰਚਾ ਸਿਤਕਾਰ ਕੈ, ਫੇਰ੍ਯੋ ਉਲਟਾਈ[1]।
[1]ਵਾਪਸ ਮੋੜ ਦਿੱਤਾ।
ਇਤ ਬੰਦੇ ਉਤ ਮਾਤ ਨੈ, ਨਹਿਂ ਕੀਨ ਭਲਾ ਹੈ।
ਬਿਨ ਸਲਾਹਿ ਤੈ ਸ਼ੀਘਰੈਂ, ਕੰਮ ਭੂਤਨ ਕਾ ਹੈ ॥ ੫੧ ॥
ਗੁਰੁ ਗੁਬਿੰਦ ਸਿੰਘ ਭੀ ਕਹਾ, ਹੱਕਾਯਤ ਮਾਹੈਂ।
ਸ਼ਤਾਬੀ ਬਵਦ ਕਾਰ ਆਹਰ ਮਨਾ ਹੈ[1]।
[1](ਸ਼ਤਾਬੀ) ਕਾਹਲ ਕਰਨੀ (ਆਹਰ ਮਨਾ) ਸ਼ੈਤਾਨਾਂ ਦਾ ਕੰਮ ਹੁੰਦਾ ਹੈ।
ਯਾਹੀਂ ਤੇ ਫਲ ਤਾਂਹਿ ਕੈ, ਬਡ ਕਰੀ ਖਰਾਬੀ।
ਬਨੀ ਬਨਾਈ ਬਿਗੜ ਹੈ, ਬਾਜ਼ੀ ਸ਼ੇਤਾਬੀ[1] ॥ ੫੨ ॥
[1]ਛੇਤੀ।
ਬੰਦੇ ਕਾ ਇਹ ਖਤ ਜਬੈ, ਢਿਗ ਮਾਤਾ ਆਯਾ।
ਪਢਿ ਮੁਸੱਦੀ[1] ਸੁਨਾਇਯੋ, ਕੁਛ ਕੋਪ ਉਪਾਯਾ[2]।
[1]ਮੁਨਸ਼ੀ ਨੇ। [2](ਮਾਤਾ ਨੇ) ਕ੍ਰੋਧ ਪੈਦਾ ਕੀਤਾ।
ਸੋਈ ਖਤ ਫਿਰ ਮਾਤ ਨੈ, ਢਿਗ ਸ਼ਾਹਿ ਪਠਾਯੋ।
ਸੁਨ ਕਰਿ ਬੰਦੇ ਕਾ ਲਿਖ੍ਯੋ, ਹਜ਼ਰਤ[1] ਬਿਸਮਾਯੋ ॥ ੫੩ ॥
[1]ਪਾਤਿਸ਼ਾਹ।
ਮਾਤਾ ਕਾ ਕਿਛੁ ਦੋਸ਼ ਨਹਿਂ, ਪਤਿਸ਼ਾਹਿ ਨਿਹਾਰਾ।
ਬੰਦਾ ਬੇਈਮਾਨ ਹੈ, ਮੁਤੱਸਬ ਭਾਰਾ[1]।
[1]ਆਪਣੇ ਧਰਮ ਦਾ ਬਹੁਤਾ ਪੱਖ ਕਰਨ ਵਾਲਾ ਹੈ।

ਡਰ ਧਰਿ ਬੰਦੇ ਤੇ ਸਭੈ, ਤਬਿ ਤੁਰਕ ਅੰਬੀਰੂ[1]। — [1]ਅਮੀਰ, ਸਰਦਾਰ।
ਨਿਜ ਘਰ ਮੈਂ ਮੋਨ ਹ੍ਵੈ, ਬੈਠੇ ਥੇ ਭੀਰੂ[1] ॥੫੪॥ — [1]ਡਰਾਕੁਲ।

ਸ੍ਵੈਯਾ:
ਕੇਤਿਕ ਦਯੋਸ ਬਿਤੇ ਜਬਿ ਯੌਂ,
ਚੁਗਲੋਂ ਚੁਗਲੀ ਉਗਲੀ[1] ਫਿਰ ਆਈ। — [1]ਕੀਤੀ।
ਯੌਂ ਪਤਿਸ਼ਾਹਿ ਕੇ ਪਾਸ ਕਹਯੋ,
ਤੁਮ ਕੋ ਗੁਰੁ ਤੀਯ ਦੀਯਾ ਪਰਚਾਈ[1]। — [1]ਪਰਚਾ ਦਿੱਤਾ ਭਾਵ ਟਾਲ ਦਿੱਤਾ ਹੈ।
ਜੋ ਗੁਰੁ ਤੀਯ ਜ਼ਰੂਰ ਚਹੈ,
ਅਬਿ ਸਿੰਘਨ ਤੈਂ ਸਭਿ ਰਾਰ[1] ਮਿਟਾਈ। — [1]ਝਗੜਾ।
ਤੌ ਕਿਮ ਬੰਦਾ ਨ ਮਾਨ ਸਕੈ,
ਇਨ ਹੀਂ ਉਸ ਕੋ ਬਖਸ਼ੀ ਵਡਿਆਈ ॥੫੫॥

ਚੌਪਈ:
ਹੈ ਇਨ ਕੇ ਘਰ ਕਾ ਵਹਿ ਖਾਦਮ[1]। — [1]ਸੇਵਕ।
ਗੁਰੁ ਬਰ ਦੈ ਕੀਨੋ ਵਡ ਆਦਮ[1]। — [1]ਆਦਮੀ।
ਦਯੋ ਲਗਾਯ ਆਪ ਇਨ ਬੰਦਾ।
ਹਮ ਕੋ, ਜਯੋਂ ਬ੍ਰਿੱਛਨ ਕੋ ਬੰਦਾ[1] ॥੫੬॥ — [1]ਜਿਵੇਂ ਬਿਰਛਾਂ ਨੂੰ (ਬੰਦਾ) ਅਮਰ ਵੇਲ ਲਗ ਜਾਂਦੀ ਹੈ ਤਿਵੇਂ ਇਨ੍ਹਾਂ ਨੇ ਆਪ ਸਾਨੂੰ ਬੰਦਾ ਬਹਾਦਰ ਲਾ ਦਿੱਤਾ ਹੈ।

ਕਰਾਮਾਤ ਬਖਸ਼ੀ ਗੁਰੁ ਪੂਰੀ।
ਯਵਨ ਦੀਨ ਕਰਨੇ ਹਿਤ ਦੂਰੀ[1]। — [1]ਤੁਰਕ ਮਜ਼ਹਬ ਨਾਸ ਕਰਨ ਵਾਸਤੇ।
ਲਿਖਯੋ ਜੁ ਯਹਿ ਬੰਦੇ ਕਾ ਆਯੋ।
ਮਿਲ ਮਸਲਾ ਕਰਿ[1] ਤੁਹਿ ਪਰਚਾਯੋ ॥੫੭॥ — [1]ਸਲਾਹ ਕਰਕੇ।
ਨੰਦ ਲਾਲ ਕੋ ਪਠੋ ਸਿਖਾਈ।
ਪਠੈ ਮਾਤ ਤੈਂ ਯੌਂ ਲਿਖਵਾਈ।
ਕਰਾਮਾਤ ਬੰਦੇ ਤੈ ਜਾਏ।
ਪੰਥ ਨ ਤਿਸ ਕੀ ਕਰੈ ਸਹਾਏ ॥੫੮॥
ਮਾਤ ਸਿੰਘਨ ਕੋ ਜਬੈ ਲਿਖੈ ਹੈ।
ਸਿੰਘ ਮਾਨਿ ਤਿਹ ਤਬੈ ਤਜੈ ਹੈਂ।
ਅਜ਼ਮਤ ਮਾਤਾ ਤਿਸ ਤੇ ਖੋਸੈ[1]। — [1]ਖੋਹ ਲਵੇ।
ਹਮ ਛਿਨ ਮੈਂ ਮਾਰੈਂ ਫਿਰ ਓਸੈ[1] ॥੫੯॥ — [1]ਉਸ ਨੂੰ।
ਪੁਨ ਇਕ ਦੂਤੀ ਪਠੋ ਸਿਖੈ ਕੈ[1]। — [1]ਚੁਗਲੀ ਲਾਉਣ ਵਾਲੀ ਇਸਤ੍ਰੀ ਸਿਖਾ ਕੇ ਭੇਜੋ।
ਝੂਠ ਸਾਚ ਗੁਰੁ ਤਿਯੈ ਸੁਨੈ ਕੈ।
ਮਾਤਾ ਕੇ ਉਰ ਕ੍ਰੋਧ ਉਪਾਵੈ।
ਬੰਦੇ ਕੋ ਸਰਾਫ ਦਿਲਵਾਵੈ ॥੬੦॥
ਸਿੰਘਨ ਕੋ ਐਸੇ ਲਿਖਵਾਵੈ।
ਜਯੋਂ ਬੰਦੇ ਕੋ ਵਹਿ ਤਜ ਜਾਵੈਂ।
ਯਹਿ ਸੁਨਿ ਸ਼ਾਹਿ ਕਰੀ ਪੁਨ ਸਾਈ[1]। — [1]ਉਹੋ (ਗੱਲ)।
ਦੂਤੀ, ਮਾਤਾ ਪਾਸ ਪਠਾਈ ॥੬੧॥

ਜਾਇ ਫਫਾ ਕੁਟਨੀ, ਢਿਗ ਮਾਤਾ।
ਐਸੀ ਭਾਂਤਿ ਕਰੀ ਬਹੁ ਬਾਤਾਂ।
ਬੁੱਧਿ ਮਾਤ ਕੀ ਫੇਰ ਸੁ ਦੀਨੀ।
ਬੰਦੇ ਪਰ ਕ੍ਰੁੱਧਤ ਅਤਿ ਕੀਨੀ ॥੬੨॥
ਮਾਤ ਸੁੰਦਰੀ ਬਿਨਾ ਵਿਚਾਰੇ।
ਕਹਜੋ ਮੁਸੱਦੀ ਤਈਂ ਪੁਕਾਰੇ।
ਬਾਨੀ ਮਮ ਬੰਦੇ ਨਹਿੰ ਮਾਨੀ।
ਕਰੈ ਗੁਰੂ ਅਬਿ ਤਿਸ ਕੀ ਹਾਨੀ ॥੬੩॥
ਦੋਹਰਾ:
ਲਿਖੋ ਹੁਕਮਨਾਮਾ ਅਬੀ,
ਸਭੀ ਖਾਲਸੇ ਜੋਗ[1]।
ਬੰਦੇ ਸਿੱਖੀ ਲਿਖ ਦਈ,
ਹਾਨਿ ਤਾਂਹਿ ਕੀ ਹੋਗ[1] ॥੬੪॥

[1]ਤਾਈਂ।

[1]ਬੰਦੇ ਨੇ ਸਿੱਖੀ ਤੋਂ (ਅਲਹਿਦਗੀ) ਲਿਖ ਦਿੱਤੀ ਹੈ, ਇਸ ਲਈ ਤਿਸ ਦੀ ਹਾਨੀ ਹੋਵੇਗੀ।

ਨੰਦ ਲਾਲ, ਸਮਝਾਇ ਬਹੁ
ਰਹਜੋ, ਨ ਸਮਝੀ ਮਾਤ।
ਯਾ ਬਿਧਿ ਪੁਨ ਲਿਖਵਾ ਪਠਜੋ,
ਪ੍ਰਤੀ ਪੰਥ ਬਖਜਾਤ ॥੬੫॥
ਦ੍ਵੈਯਾ ਛੰਦ:
ਜੋ ਜਗ ਸਿੱਖ ਕਹਾਵਤ ਗੁਰੁ ਕਾ,
ਸੋ ਮਮ ਬਚਨ ਕਮਾਵੋ।
ਇਸ ਬੰਦੇ ਗੰਦੇ ਨਿਗੁਰੇ ਕਾ,
ਅਬਿ ਤੈ ਸੰਗ ਤਜਾਵੋ।
ਇਨ ਸਿੱਖੀ ਲਿਖ ਦਈ ਹਮਾਰੀ,
ਅਬਿ ਇਸ ਬਿਪਤਾ ਪੈਹੈ।
ਕਰਾਮਾਤ ਇਸ ਤੈ ਸਭਿ ਜਾਵੈ,
ਆਇ ਪੰਥ ਮੈ ਰੈਹੈ ॥੬੬॥
ਅਬਿ ਇਨ ਗੁਰੁ ਕੇ ਬਚਨ ਬਿਸਾਰੇ,
ਜਤ ਸਤ ਸਭਿ ਤਜ ਦੀਨਾ।
ਪੰਥ ਰਚਜੋ ਅਰ ਗੁਰੂ ਕਹਾਵਤ,
ਮਦ ਹੋਯੋ ਇਸ ਪੀਨਾ[1]।
ਹੰਕਾਰੀ ਕੀ ਜਰ ਸਰਪਰ ਜਾਵੈ[1],
ਗੁਰੂ ਗ੍ਰੰਥ ਮੈਂ* ਭਾਖਜੋ।
ਕਰਜੋ ਏਨ ਅਪਮਾਨ[1] ਹਮਾਰਾ,
ਜਰਾ ਲਿਹਾਜ ਨ ਰਾਖਜੋ ॥੬੭॥
ਜੋ ਸਿਖ ਸੰਗ ਨ ਤਜਾਗੈ ਇਸ ਕਾ,
ਬਚਨ ਨ ਹਮਰਾ ਮਾਨੈ।

[1]ਇਸ ਨੂੰ ਬਹੁਤਾ ਹੰਕਾਰ ਹੋ ਗਿਆ ਹੈ।

[1]ਹੰਕਾਰੀ ਦੀ ਜੜ੍ਹ ਜ਼ਰੂਰ ਬਰਜ਼ਰੂਰ (ਪੱਟੀ) ਜਾਂਦੀ ਹੈ।

*ਅਸਲ ਤੁਕ ਇਸ ਤਰ੍ਹਾਂ ਹੈ-"ਅਭਿਮਾਨੀ ਕੀ ਜੜ ਸਰਪਰ ਜਾਏ ॥"

[1]ਨਿਰਾਦਰ।

ਸੋ ਨਿੰਦਕ ਕੇ ਸੰਗ ਸਿਧਾਵੈ,
ਗੁਰੁ ਨਾਨਕ ਜਸੋਂ ਭਾਨੈ[1]। [1]ਕਿਹਾ ਹੈ:-ਜੇ ਕੋਈ ਉਸ ਕਾ ਸੰਗੀ ਹੋਵੈ ਨਾਲੇ ਲਏ ਸਿਧਾਵੈ।
ਯਾ ਬਿਧਿ ਲਿਖਿ ਮਾਤਾ ਨੈ ਪਠਜੋ,
ਪੰਥ ਖਾਲਸੇ ਤਾਂਈਂ।
ਸੁਨਿ ਸਭਿ ਸਿੰਘਨ ਸਿਰ ਧਰਿ ਮਾਨਜੋ,
ਉੱਤ੍ਰ ਲਿਖਜੋ ਬਨਾਈ ॥੬੮॥
ਬਚਨ ਤੁਮਾਰੇ ਜੈਸ ਕੈਸ[1] ਹਮ, [1]ਜਿਵੇਂ ਕਿਵੇਂ।
ਸਭਿ ਸਿਰ ਧਰ ਕਰਿ ਮਾਨੈ।
ਲੂਟ ਮਾਰ ਬਿਨ ਹੋਇ ਗੁਜਰ ਕਿਮ,
ਹਮਰੀ ਲਖੋ ਮਹਾਨੈ।
ਫਿਰ ਹਮ ਰਾਜ ਕੈਸ ਬਿਧਿ ਲੈਹੈਂ,
ਜੇ ਕਰਿ ਟਰ ਹੈਂ ਦੰਗਜੋਂ[1]। [1]ਜੰਗ ਤੋਂ।
ਤੁਰਕੋਂ ਨੈ ਹਮ ਕੋ ਕਬਿ ਦੀਨੋ,
ਕਹੋ ਰਾਜ ਫਿਰ ਮੰਗਜੋ ॥੬੯॥
ਗੁਰੁ ਹਮ ਕਉ ਬੰਦੇ ਸੰਗ ਦੀਨੋ,
ਇਸ ਕੋ ਮੁਖੀਆ ਕੀਨੋ।
ਬਿਨ ਇਕ ਮੁਖੀਏ ਤੈ ਫਿਰ ਹਮਰਾ,
ਨਿਭੈ ਕਾਮ ਕਿਮ ਚੀਨੋਂ[1]। [1]ਜਾਣੋ।
ਮਿਲਿ ਸਭਿ ਸਿੰਘਨ ਯੌਂ ਲਿਖਿ ਤਬਿ ਹੀ,
ਮਾਤਾ ਪਾਸ ਪਠਾਯੋ।
ਸੁਨ ਯੇਹ ਅਰਜੀ ਸਿੰਘਨ ਕੇਰੀ,
ਮਾਤਾ ਖੁਸ਼ ਹ੍ਵੈ ਗਾਯੋ[1] ॥੭੦॥ [1]ਕਿਹਾ।
ਅੰਗ ਸੰਗ ਸਦ ਗੁਰੁ ਹੈਂ ਤੁਮਰੇ,
ਰੱਖਕ ਠੀਕ ਲਖੈ ਹੋ[1]। [1](ਤੁਸੀਂ) ਜਾਣੋ।
ਤਾਬੇਦਾਰੀ[1] ਸਦਾ ਖ੍ਵਾਰੀ, [1](ਬੰਦੇ ਦੀ) ਅਧੀਨਗੀ।
ਸੋ ਤੁਮ ਕਾਹੇ ਗੈਹੋ[1]। [1]ਗ੍ਰਹਿਣ ਕਰਦੇ ਹੋ।
ਹੱਨੇ ਹੱਨੇ ਹ੍ਵੈ ਪਤਿਸ਼ਾਹੀ[1] [1]ਭਾਵ ਹਰ ਘੋੜ ਸਵਾਰ ਪਾਤਿਸ਼ਾਹ ਹੋਵੇਗਾ।
ਤੁਮਰੀ, ਗੁਰੂ ਬਖਾਨਾ।
ਚਾਲੀ ਬਰਸ ਸਖਤ ਹੈਂ ਤੁਮ ਪਰ,
ਰਾਖਹੁ ਸਿਦਕ ਮਹਾਨਾ ॥੭੧॥
ਜਮਨਾ ਤੈ ਸਿੰਧ ਅਟਕ ਪ੍ਰਯੰਤੈਂ,
ਫਿਰ ਹ੍ਵੈ ਰਾਜ ਤੁਮਾਰਾ।
ਜਬਿ ਲੌਂ ਰਹੈ ਸੁਤੰਤ[1] ਖਾਲਸਾ, [1]ਸੁਤੰਤਰ, ਆਜ਼ਾਦ।
ਬਢੈ ਪ੍ਰਤਾਪ ਅਪਾਰਾ।
ਪੂਜਾ ਧਾਨ ਖਾਇ ਹੈ ਜਬਿ ਹੀ,
ਅਰ ਆਪਸ ਮੈਂ ਲਰ ਹੈ।

ਰਾਜ ਤੇਜ ਤਬਿ ਜਾਇ ਪੰਥ ਕਾ,
ਪਗ ਮੋਂ ਨੋਕੇ ਪਰ ਹੈਂ[1] ॥੭੨॥
[1]ਪੈਰਾਂ 'ਚ (ਗੁਲਾਮੀ ਦੀਆਂ) ਬੇੜੀਆਂ ਪੈ ਜਾਣਗੀਆਂ।
ਸਾਲ ਸੁਦੀ[1] ਜਬਿ ਬੀਤੈਂ ਐਸੇ,
[1]ਸੁਦੀਆਂ (ਮਹੀਨੇ) ਤੇ ਸਾਲ।
ਫਿਰ ਗੁਰੁ ਬਰਕਤ ਦੈਹੈਂ।
ਪੱਛਮ ਤੈ ਨਿਜ ਸਿੱਖ[1] ਬੁਲੈ ਕੈ,
[1]ਇਹ ਮਹਾਰਾਜਾ ਰਣਜੀਤ ਸਿੰਘ ਵਲ ਇਸ਼ਾਰਾ ਹੈ।
ਰਾਜ ਅਖੰਡ ਭੁਗੈ ਹੈਂ।
ਹਮ ਅਬਿ ਕੋਸ਼[1] ਗੁਰਜਾਈ ਕਾ ਬਡ,
[1]ਖ਼ਜ਼ਾਨਾ।
ਤੁਮ ਹੀ ਕੋ ਬਖਸ਼ੈ ਹੈਂ।
ਬੀਰ ਬੀਰ ਬਨਿ[1] ਰਲ ਮਿਲ ਖਾਵੋ,
[1]ਭਰਾ ਭਰਾ ਬਣ ਕੇ।
ਟੋਟ ਨ ਕਬਹੂੰ ਐਹੈ ॥੭੩॥
ਖੀਸਾ ਹਮਰਾ ਹਾਥ ਤੁਮਾਰਾ,
ਨੀਤ ਸਾਫ ਸੋਂ ਖੈਵੋ[1]।
[1]ਖਾਓ।
ਦੈਨਦਾਰ ਹੈਂ ਹਮ ਸਦ ਤੁਮਰੇ,
ਮਨ ਭਾਵਤ ਫਲ ਲੈਵੋ।
ਪੁੱਤ੍ਰ ਪੋਤ੍ਰੇ ਸਿੰਘ ਹਮਾਰੇ,
ਸਿੰਘ ਹਮਾਰੇ ਪਜਾਰੇ।
ਹਮ ਦਾਵਾ[1] ਸਿੰਘਨ ਪਰ ਕਰਿ ਹੈਂ,
[1]ਅਧਿਕਾਰ, ਹੱਕ।
ਔਰ ਨ ਕਿਸ ਪਰ ਧਾਰੇ ॥੭੪॥
ਬਚਨ ਹਮਾਰੇ ਜੋ ਤੁਮ ਮਾਨਹੁ,
ਰਾਜ ਸੁਖ ਜਸ ਲੈਹੋ।
ਹਾਨਿ ਹੋਇ ਤੁਮਰੀ ਨਹਿਂ ਕਬਹੀ,
ਦਿਨ ਦਿਨ ਬ੍ਰਿੱਧੀ ਪੈਹੋ[1]।
[1]ਤ੍ਰੱਕੀ ਪਾਓਗੇ।
ਲੂਟ ਮਾਰਿ ਮਨ ਭਾਵਤ ਖਾਵੋ,
ਇਕ ਬੰਦੇ ਕੋ ਤਜਾਗਜੋ।
ਹਮ ਤੇ ਬੇਈਮਾਨ ਭਯੋ ਯਹਿ,
ਗੁਰੁ ਸਿੱਖੀ ਤੈ ਭਾਗਜੋ ॥੭੫॥
ਕਰਾਮਾਤ ਬੰਦੇ ਕੀ ਅਬਿ ਸਭਿ,
ਖੈਂਚ ਦਈ ਮੈਂ ਪੰਥੈਂ।
ਗੁਰੁ ਬਚਨੋ ਤੈ ਤੁਮ ਪਤਿਸ਼ਾਹੀ,
ਪੈਹੋ ਫੇਰ ਸੁਤੰਤੈ[1]।
[1]ਆਜ਼ਾਦ ਹੋ ਕੇ।
ਦੈਨਦਾਰ ਤੁਰਕਨ ਕੇ ਨਾਹੀਂ,
ਲੈਨਦਾਰ ਹਮ ਬੈਠੇ।
ਜਜੋਂ ਹਮਰੇ ਵਡਜਨ ਸਿਰ ਦੀਨੇ,
ਤਜੋਂ ਹਮ ਦੈਹੈਂ ਐਂਠੇ[1] ॥੭੬॥
[1]ਅਣਖ ਨਾਲ।
ਹਮਰੇ ਸਿਰ ਜਬਿ, ਤੁਰਕਨ ਕੇ ਸਿਰ
ਚਰ੍ਹ ਹੈਂ, ਭਰ ਹੈ ਬੇੜਾ[1]।
[1]ਜਦੋਂ ਸਾਡੇ ਸਿਰ ਤੁਰਕਾਂ ਦੇ ਸਿਰ ਚੜ੍ਹ ਜਾਣਗੇ (ਤਾਂ ਤੁਰਕਾਂ ਦਾ ਪਾਪਾਂ ਦਾ) ਬੇੜਾ ਭਰ ਜਾਵੇਗਾ।

ਡੁਬੈ ਜਹਾਜ ਭਵਾਂਬੁਧ ਇਨ ਕਾ,
ਮਿਟ ਹੈ ਤਬਿ ਸਭਿ ਝੇੜਾ[1]।

[1](ਜਦੋਂ) ਇਨ੍ਹਾਂ ਤੁਰਕਾਂ ਦਾ (ਭਵਾਂਬੁਧ) ਸੰਸਾਰ ਸਮੁੰਦਰ ਵਿੱਚ ਬੇੜਾ ਡੁੱਬ ਜਾਵੇਗਾ ਤਦੋਂ ਸਾਰਾ ਝਗੜਾ ਮਿਟ ਜਾਵੇਗਾ।

ਯਹਿ ਜਬਿ ਮਾਤਾ ਨੈ ਲਿਖ ਪਠਯੋ,
ਮਾਨ ਖਾਲਸੇ ਲੀਨਾ।
ਪੁਨ ਬੰਦੇ ਕਾ ਸੰਗ ਤਜਨ ਹਿਤ,
ਯੌਂ ਵਿਚਾਰ ਮਨਿ ਕੀਨਾ ॥੭੭॥
ਕਿਸੀ ਬਾਤ ਪਰ ਅਬਿ ਯਹਿ ਬੰਦਾ,
ਹਮ ਸੋਂ ਬਿਗਰੈ ਜਬਿ ਹੀ।
ਬਿਨਾ ਦੇਰ ਹਮ ਸੰਗ ਤਯਾਗੈਂ,
ਇਸ ਗੰਦੇ ਕਾ ਤਬਿ ਹੀ।
ਯਹਿ ਵਿਚਾਰ ਉਰਿ ਧਰੀ ਖਾਲਸੇ,
ਫਿਰ ਕੇਤਿਕ ਦਿਨ ਮੇਹੈਂ[1]।

[1]ਵਿੱਚ।

ਬੰਦਾ ਪੰਥ ਸਮੇਤ ਸੁਧਾ-ਸਰ,
ਆਯੋ ਮੇਲੇ ਪੈਹੈਂ[1] ॥੭੮॥

[1]ਉੱਪਰ।

ਮੇਲਾ ਭਰਯੋ ਬਿਸਾਖੀ ਕਾ ਜਬਿ,
ਸੰਗਤ ਗੁਰੁ ਬਹੁ ਆਈ।
ਗੁਰੁ ਕੇ ਮੰਦਰ ਅੰਦਰ ਬੰਦੇ,
ਗੱਦੀ ਤਬਿ ਨਿਜ ਲਾਈ।
ਸ਼ਸਤਰ ਬਸਤਰ ਜ਼ੇਵਰ ਜੇ ਵਰ[1],

[1](ਜੇ) ਜੇਹੜੇ (ਵਰ) ਚੰਗੇ (ਜ਼ੇਵਰ) ਗਹਿਣੇ ਸਨ।

ਕਲਗੀ ਜਿਗਾ ਸਜਾਈ।
ਗੱਦੀ ਪਰ ਅੰਦਰ ਹਰਿਮੰਦਰ,
ਬੰਦਾ ਬੈਠਯੋ ਜਾਈ ॥੭੯॥
ਅਪਨੇ ਸਿਰ ਪਰ ਚਵਰ ਕਰਾਵੈ,
ਅਪਨੇ ਚਰਨ ਪੁਜਾਵੈ।
ਪੁਨਾ ਆਪ ਕੋ ਗੁਰੂ ਗਜਾਰਵਾਂ,
ਸਿੱਖਨ ਤੈ ਕਹਿਲਾਵੈ।
ਕਰੈ ਨ ਕਰਦ ਭੇਟ ਪੰਚਾਮ੍ਰਿਤ,
ਦਰਸ਼ਨ ਫਤੇ ਕਹਾਵੈ।
ਪਗ ਪਾਹੁਲ ਨਿਜ ਸਿੱਖਨ ਦੈ ਦੈ,
ਸਿੱਖ ਬੰਦਈ ਬਨਾਵੈ ॥੮੦॥
ਯਹਿ ਜਬਿ ਤਿਸ ਕੀ ਰੀਤਿ ਅਨੀਤਿ[1],

[1]ਉਲਟ ਮਰਯਾਦਾ।

ਪੰਥ ਖਾਲਸੇ ਹੇਰੀ।
ਦਯੋ ਉਠਾਇ ਤਬੈ ਮੰਦਰ ਤੈ,
ਸੰਗ ਤਜਯੋ ਬਿਨ ਦੇਰੀ।
ਬਾਬਾ ਹੁਤੋ ਬਿਨੋਦ ਸਿੰਘ ਜੋ,
ਭੱਲਾ ਸਾਹਿਬ-ਜ਼ਾਦਾ।

ਕਾਨ੍ਹ ਸਿੰਘ ਤੇਹਣ[1], ਸਿੰਘ ਦੀਪਾ[2],
[1]ਗੋਤ। [2]ਬਾਬਾ ਦੀਪ ਸਿੰਘ ਜੀ।
ਨੱਥਾ ਸਿੰਘ ਲੌ ਜ਼ਜਾਦਾ ॥੮੧॥
ਸਿੰਘਨ ਤਬੈ ਧੌਂਸ ਬਜਵਾ ਕੈ,
ਡੇਰਾ ਨਜਾਰਾ ਕਰਯੋ।
ਸਭਿ ਸੰਗਤ ਸਿੰਘਨ ਮੈਂ ਫਿਰ ਉਨਿ,
ਯਾ ਬਿਧਿ ਬਚਨ ਉਚਰਯੋ।
ਹੋਇ ਸਿੱਖ ਗੁਰੁ ਘਰ ਕਾ ਜੋਈ,
ਸੋ ਬੰਦੇ ਕੋ ਤਜ ਕੈ।
ਆਵੇ ਪੰਥ ਖਾਲਸੇ ਮਾਂਹੀਂ,
ਫਤੇ ਗੁਰੂ ਕੀ ਗਜ ਕੈ ॥੮੨॥
ਯੌਂ ਸੁਨਿ ਸਿਦਕੀ ਸਿੰਘ ਅਪਾਰੇ,
ਬਾਵਜੋਂ ਕੀ ਦਿਸ ਆਏ[1]।
[1]ਬਾਵਾ ਬਿਨੋਦ ਸਿੰਘ ਤੇ ਬਾਵਾ ਕਾਹਨ ਸਿੰਘ ਦੀ ਤਰਫ਼।
ਸੰਗ ਛੋਡ ਬੰਦੇ ਕਾ ਦੀਨਾ,
ਬੋਲਤ ਸਭਿ ਮਨ ਭਾਏ[1]।
[1]ਮਨ-ਭਾਉਂਦਾ, ਮਨ ਆਇਆ।
ਫਤੇ ਸਿੰਘ ਭਾਈ ਕਾ[1] ਜੋਧਾ[2],
[1]ਭਾਈ ਭਗਤੂ ਦੀ ਵੰਸ਼ ਦਾ। [2](ਸਿੰਘ)।
ਸਿੰਘ ਨਗਾਹੀਆ ਧੈ ਕੈ[1]।
[1]ਦੌੜ ਕੇ।
ਧਾਲੀਵਾਲ ਬਿਰਾੜ ਫੂਲ ਕੇ,
ਗਿੱਲਹਿਂ ਸੰਗ ਮਿਲੈ ਕੈ ॥੮੩॥
ਵਾਇ[1] ਨਗਾਰਾ ਆਇ ਪੰਥ ਦਿਸ,
[1]ਵਜਾ ਕੇ।
ਡੇਰਾ ਦੀਨੋ ਲਾਈ।
ਬੁੱਢਾ ਸਿੰਘ ਦੇਸੀ, ਨੌਧਾ ਸਿੰਘ,
ਭੋਮਾ ਸਿੰਘ ਮਿਲਾਈ।
ਹਰੀ ਸਿੰਘ ਸੁੱਖਾ ਸਿੰਘ ਸੱਦਾ,
ਦਰਵਾਰਾ ਸਿੰਘ ਚੰਦਾ।
ਇਤਜਾਦਿਕ ਬਹੁ ਮਸ਼ਾਹੂਰ ਸਿੰਘ,
ਆਏ ਇਤੈ ਬਰਿੰਦਾ[1] ॥੮੪॥
[1]ਬਹੁਤੇ।
ਬਾਜ ਸਿੰਘ ਆਲੀ ਸਿੰਘ ਰਾਮਾ,
ਚੰਪਾ ਸਿੰਘ ਬੁਲਾਕਾ।
ਨਾਹਰ ਸਿੰਘ ਬਾਘੜ ਸਿੰਘ ਬਾਲਾ,
ਆਦਿਕ ਘਨੇ ਬਿਬਾਕਾ[1]।
[1]ਬਹੁਤੇ ਨਿੱਡਰ।
ਸਿੰਘ ਬੰਦਈ ਜਿਤਿਕ ਥੇ ਤਬਿ ਸਭਿ,
ਬੰਦੇ ਓਰ ਰਹਾਏ।
ਭਏ ਦੁ-ਧੜੇ ਪੜੇ ਵਿੱਚ ਪਾਟਕ[1],
[1]ਫੁੱਟ ਵਿੱਚ ਪੈ ਗਏ।
ਤੁਰਕਨ ਪੀਰ ਮਨਾਏ ॥੮੫॥
ਭਾਵੀ ਪ੍ਰਭੁ ਕੀ ਚਹੈ ਸੁ ਕਰਿ ਹੈ,
ਅਘਟਨ ਘਟਨ ਪਟੀਸੀ[1]।
[1]ਪ੍ਰਭੂ ਦੀ, (ਅਘਟਨ) ਅਣਬਣ ਨੂੰ (ਘਟਨ) ਬਨਾਉਣ ਵਾਲੀ (ਪਟੀਸੀ) ਬਹੁਤ ਚਤੁਰ (ਭਾਵੀ) ਹੋਣਹਾਰ (ਜੋ) ਚਾਹੁੰਦੀ ਹੈ ਸੋ ਕਰਦੀ

ਹੈ।

ਬੇਦ ਕਹਿਤ ਅਰ ਲਹਿਤ ਸੁਰਾਸੁਰ,
ਚਹਿਤ ਜੈਸ ਸੋ ਥੀਸੀ[1]।

[1]ਵੇਦ ਕਹਿੰਦੇ ਹਨ ਅਤੇ ਦੇਵਤੇ ਤੇ ਦੈਂਤ ਇਹ (ਲਹਿਤ) ਜਾਣਦੇ ਹਨ ਕਿ ਜੋ ਭਾਵੀ ਚਾਹੁੰਦੀ ਹੈ ਉਹ ਹੁੰਦਾ ਹੈ।

ਭਾਵੀ ਵਸ ਸ਼ਿਵ ਭਸਮੰਤ੍ਰ* ਕੋ,

*ਸ਼ਿਵ ਨੇ ਭਸਮਾਸੁਰ 'ਤੇ ਖ਼ੁਸ਼ ਹੋ ਕੇ ਇਕ ਕੜਾ ਦਿੱਤਾ ਤੇ ਕਿਹਾ ਕਿ ਜਿਸ ਦੇ ਸਿਰ 'ਤੇ ਇਹ ਕੜਾ ਲਾਏਂਗਾ ਭਸਮ ਹੋ ਜਾਵੇਗਾ। ਪਾਰਬਤੀ ਲੈਣ ਦੇ ਲਾਲਚ ਕਰਕੇ ਉਸ ਨੇ ਸ਼ਿਵ ਦੇ ਸਿਰ ਤੇ ਕੜਾ ਲਾਉਣਾ ਚਾਹਿਆ, ਪਰ ਸ਼ਿਵ ਨੱਠ ਗਿਆ, ਭਸਮਾਸੁਰ ਨੇ ਪਿੱਛਾ ਕੀਤਾ। ਪਾਰਬਤੀ ਨੇ ਕਿਹਾ ਤੂੰ ਭੁੱਲ ਵਿੱਚ ਹੈਂ, ਇਸ ਕੜੇ ਨਾਲ ਤੂੰ ਕਿਸੇ ਨੂੰ ਵੀ ਭਸਮ ਨਹੀਂ ਕਰ ਸਕਦਾ, ਜ਼ਰਾ ਆਪਣੇ ਸਿਰ 'ਤੇ ਲਾ ਕੇ ਤਾਂ ਵੇਖ। ਕਾਮ ਮੋਹਿਤ ਭਸਮੰਤ੍ਰ ਨੇ ਆਪਣੇ ਸਿਰ ਪੁਰ ਕੜਾ ਲਾਇਆ ਤਾਂ ਭਸਮ ਹੋ ਗਿਆ।

ਦੈ ਕੰਗਣ ਦੁਖ ਪਾਯੋ[1]।

[1]ਸ਼ਿਵ ਜੀ ਨੇ ਭਾਵੀ ਦੇ ਵਸ ਹੋ ਕੇ ਭਸਮਾਸੁਰ ਦੈਂਤ ਨੂੰ ਕੜਾ ਦੇ ਕੇ ਦੁਖ ਪਾਇਆ।

ਇੰਦਰ ਚੰਦਰ ਮੰਦਰ ਸ਼ਕਤੀ[1],

[1]ਜਿਹੜੇ ਬਹੁਤ ਸ਼ਕਤੀ ਦੇ ਮਾਲਕ ਸਨ।

ਭਾਵੀ ਦਾਗ ਲਗਾਯੋ[1] ॥੮੬॥

[1]ਹੋਣੀ ਨੇ ਦੋਹਾਂ ਨੂੰ ਕਲੰਕਤ ਕਰ ਦਿੱਤਾ।

ਰਾਮ ਯੁਧਿਸ਼ਟਰ ਨਲਰਾਜਾ ਲੌਂ,
ਬਨ ਭਾਵੀ ਮੈਂ ਭੂਲੇ[1]।

[1]ਭਾਵੀ ਦੇ ਭੁਲਾਏ ਜੰਗਲਾਂ 'ਚ ਗਏ।

ਸੋ ਭਾਵੀ ਅਬਿ ਅਈ ਪੰਥ ਪਰ,
ਦਾਯਕ ਦੁਖਦਾ ਝੂਲੇ[1]।

[1]ਦੁਖ ਦੇ ਦੇਣ ਵਾਲੀ ਭਾਵੀ ਝੁੱਲੇਗੀ।

ਬੁੱਧਿ ਸਹਾਇ ਮਿਲਤ ਹੈ ਤੈਸੀ,
ਜੈਸੀ ਭਾਵੀ ਹੋਵੈ।
ਬੁਰੀ ਬਾਤ ਕੋ ਨੀਕੀ ਸਮਝਤ,
ਮੰਦ ਨਰੈਂ ਭਲ ਜੋਵੈ[1] ॥੮੭॥

[1]ਮਾੜੇ ਆਦਮੀਆਂ ਨੂੰ ਚੰਗਾ ਦੇਖਦਾ ਹੈ।

ਪੈਦਾ ਭਯੋ ਨਫਾਕ[1] ਦੁਖਦ ਅਤਿ,

[1]ਫੁੱਟ।

ਰਾਵਣ ਕੰਸ ਸਮਾਨੋ।
ਦਿੱਲੀ ਔਰ ਲਹੌਰ ਮਰੁੱਟੇ,
ਪੱਟੇ ਤੁਰਕ ਜਹਾਨੋ[1]।

[1]ਤੁਰਕ ਛੇਤੀ ਸੰਸਾਰ ਚੋਂ ਮਿਟ ਗਏ।

ਸਾਥ ਇਤਫਾਕ ਲਈ ਅੰਗਰੈਜੈਂ
ਤਾਜਰਾਨ ਪਤਿਸ਼ਾਹੀ[1]।

[1]ਅੰਗ੍ਰੇਜ਼ ਵਪਾਰੀਆਂ ਨੇ ਪਾਤਸ਼ਾਹੀ ਲੈ ਲਈ।

ਬੇ-ਇਤਫਾਕੀ ਵਾਲੇ ਹੂਏ,
ਸ਼ਾਹਿ ਕੰਗਾਲ ਮਹਾਂਹੀਂ[1] ॥੮੮॥

[1]ਬਹੁਤੇ।

ਅਬਿ ਬੰਦੇ ਅਰ ਸਿੰਘਨ ਕੇਰੀ,
ਹੋਈ ਬੇ-ਇਤਫਾਕੀ।
ਪੈਹੈ ਪੈਰ ਪਿਛਾਹਾਂ ਦਿਨ ਦਿਨ,
ਤੁਰਕ ਨ ਛੋਡੈਂ ਆਕੀ।
ਜਾਂ ਦਿਨ ਤੈ ਸਰਾਪ ਮਾਤਾ ਨੈ,
ਬੰਦੇ ਤਾਂਈਂ ਦੀਨੋ।
ਤੇਜ ਘਟਯੋ ਤਾਂ ਦਿਨ ਤੇ ਤਿਸ ਕਾ,

ਭਯੋ ਬੁੱਧਿ ਬਲ ਹੀਨੋ ॥ ੮੯ ॥<br>
ਸਿੰਘਨ ਸੋਂ ਤਿਨ ਬਾਦ[1] ਉਠਾਯੋ, — [1]ਝਗੜਾ।<br>
ਬਕਨ ਬਿਪ੍ਰੱਯੇ ਲਾਗ੍ਯੋ[1]। — [1]ਉਲਟ ਬੋਲਣ ਲੱਗਾ।<br>
ਕਬੀ ਕਹੈ ਮੈਂ ਹੂੰ ਕਲਕੀ ਅਵਤਾਰ,<br>
ਜਗਤ ਮੈਂ ਜਾਗ੍ਯੋ।<br>
ਤਖਤ ਲਹੌਰ ਲੈਹੁਂ ਮੈਂ ਅਬਿ ਹੀ,<br>
ਮਮ ਦਾਵਾ[1] ਪਤਿਸ਼ਾਹੀ। — [1]ਅਧਿਕਾਰ, ਹੱਕ।<br>
ਤੱਤ ਖਾਲਸੇ ਕੋ ਮੈਂ ਚਾਕਰ,<br>
ਕਰਿ ਰਾਖਹੁਂ ਮਨ ਚਾਹੀ[1] ॥ ੯੦ ॥ — [1]ਮਨ ਦੀ ਇੱਛਾ ਅਨੁਸਾਰ।<br>
ਸਿੱਖ ਬੰਦਈ ਤਾਂਹਿ ਢਿਗ ਭਾਖੈਂ,<br>
ਤੁਮ ਸਮ ਅਵਰ ਨ ਕੋਈ।<br>
ਅਨਿਕ ਭਾਂਤਿ ਕੀ ਸ਼ਕਤਿ ਤੋਹਿ ਮੈਂ,<br>
ਜੋ ਚਹਿਹੋ ਹ੍ਵੈ ਸੋਈ।<br>
ਕਜਾ ਯਹਿ ਸਿਖੜੇ ਅਬਿ ਕਰਿ ਸਾਕੈਂ,<br>
ਤੁਮ ਬਿਨ ਇਕਲ[1] ਵਿਚਾਰੇ। — [1]ਇਕੱਲੇ।<br>
ਤੁਮਰੀ ਕਿਰਪਾ ਤੇ ਹਮ ਇਨ ਕੋ,<br>
ਕਰਿ ਕੇ ਖ੍ਵਾਰ ਪਛਾਰੇ[1] ॥ ੯੧ ॥ — [1]ਖੁਆਰ ਕਰ ਕੇ ਪਿੱਛੇ ਸੁੱਟ ਦਿਆਂਗੇ।<br>
ਤੁਮ ਬਿਨ ਇਨ ਕੋ ਤੁਰਕ ਨ ਛੋਡੈਂ,<br>
ਏਕ ਏਕ ਕੋ ਲੈਹੈਂ[1]। — [1]ਮਾਰ ਦੇਣਗੇ।<br>
ਹੋਯ ਖਰਾਬ ਆਪ ਹੀ ਫਿਰ ਯਹਿ,<br>
ਸਰਨ ਤੁਮਾਰੀ ਐਹੈਂ।<br>
ਯੌਂ ਕਰਿ ਅਨਿਕ ਭਾਂਤਿ ਕੀ ਉਸਤਤਿ,<br>
ਬੰਦਾ ਤਿਨਹਿਂ ਫੁਲਾਯੋ।<br>
ਚਰਮ ਖੱਲ ਜਯੋਂ[1] ਫੂਲ੍ਯੋ ਮੂਰਖ, — [1]ਚੰਮ ਦੀ ਖੱਲ ਵਾਂਗ।<br>
ਮੁੰਜ ਸਾਮ[1] ਅਕੜਾਯੋ ॥ ੯੨ ॥ — [1]ਮੁੰਜ ਵਾਂਗ।<br>
ਭਯੋ ਮਾਨ ਕੇ ਮਦ ਕਰਿ ਅੰਧਾ,<br>
ਸਿੰਘਨ ਤਈਂ ਸੁਨੈ ਕੈ।<br>
ਲਗ੍ਯੋ ਕਹਨ ਮੈਂ ਰੱਖ ਦਿਖਾਰ੍ਯੋ,<br>
ਪੰਥ ਸਿੰਘਨ ਕਾ ਐ ਕੈ।<br>
ਮੈਂ ਨਹਿਂ ਸਿੱਖ ਗੁਬਿੰਦ ਸਿੰਘ ਕਾ,<br>
ਮੁਲਾਕਾਤ ਮਮ ਹੋਈ।<br>
ਤਿਸ ਨੈ ਕਹੀ ਬਾਤ ਜੋ ਮੁਝ ਕੋ,<br>
ਮਾਨਿ ਕਰੀ ਮੈਂ ਸੋਈ ॥ ੯੩ ॥<br>
ਬੈਰ ਸਜਾਦ੍ਯੋਂ ਕਾ ਲੈ ਦੀਨਾ,<br>
ਕਰਿ ਤੁਰਕਨ ਕੀ ਹਾਨੀ।<br>
ਗੁਰੁ ਘਰ ਪਰ ਉਪਕਾਰ ਕਰੇ ਮੈਂ,

ਮੈ ਹੋਂ ਬਲੀ ਮਹਾਨੀ।
ਪੰਥ ਬਚਾਇ ਦਯੋ ਤੁਰਕਨ ਤੈ,
ਸਿੰਘਨ ਕਾ ਜਗ ਮਾਹੀਂ।
ਨਹੀਂ ਤ ਤੁਰਕ ਬੀਜ ਸਿੰਘਨ ਕਾ,
ਜਗ ਮੈਂ ਛਡਤੇ ਨਾਹੀਂ ॥ ੯੪ ॥
ਹਿੰਦੂ ਤੁਰਕ ਭੂਪ ਜਗ ਜੇਤੇ,
ਡਰ ਹਮਰਾ ਸਭਿ ਮਾਨੈ।
ਮਾਰਹੁਂ ਕਿਸੈ ਜਯਾਵਹੁਂ ਮੈਂ ਅਬਿ,
ਮੁਝ ਮੈਂ ਸ਼ਕਤਿ ਮਹਾਨੈ।
ਕਰਾਮਾਤ ਸਭਿ ਕੀ ਮੈਂ ਖੇਂਚਹੁਂ,
ਜੋ ਮਮ ਸੰਮੁਖ ਹੋਈ।
ਸ਼ਕਤਿ ਹੁਤੀ ਗੁਰੁ ਘਰ ਮੈਂ ਜੇਤੀ,
ਦੀਨੀ ਗੁਰੁ ਮੁਹਿ ਸੋਈ ॥ ੯੫ ॥
ਬੇਦੀ ਤੇਹਣ ਭੱਲੇ ਸੋਢੀ,
ਪੀਰ ਫਕੀਰ ਜੁ ਕੋਈ।
ਆਕੀ ਬਾਕੀ ਰਹਨ ਨ ਦੈਹੋਂ
ਬਚੈ ਸਰਨ ਜੋ ਹੋਈ।
ਬੈਠ ਤਖਤ ਜਗ ਗੁਰੂ ਕਹਾਵੋਂ,
ਪੰਥ ਘਨੋ ਬਿਦਤਾਵੋਂ।
ਦਰਸ਼ਨ ਫਤੇ ਅਪਨ ਬੁਲਵਾਵੋਂ,
ਗੁਰੁ ਕੀ ਫਤੇ ਹਟਾਵੋਂ ॥ ੯੬ ॥
ਯੌਂ ਜਬਿ ਬੰਦਾ ਬਕਨ ਲਗਯੋ ਬਹੁ,
ਸਿੰਘਨ ਤਬਿ ਮਨਿ ਠਾਨੀ।
ਇਸ ਕੀ ਮ੍ਰਿਤੁ ਨਜੀਕ ਅਈ ਅਬਿ,
ਬਕਤ ਬਿਪਰਯੈ[1] ਬਾਨੀ। [1]ਉਲਟ।
ਆਵਤ ਨਿਕਟ ਮ੍ਰਿਤੁ ਜਬਿ ਜਾਂ ਕੀ,
ਬੁੱਧਿ ਬਿਪਰਯੈ ਹੋਵੈ।
ਇਨ ਸਭਿ ਗੁਰੁ ਕੇ ਬਚਨ ਬਿਸਾਰੇ,
ਮਰੈ ਅਬੀ ਦੁਖ ਜੋਵੈ[1] ॥ ੯੭ ॥ [1]ਦੇਖੇਗਾ।
ਪੁਨ ਸਲਾਹ ਕਰਿ ਸਿੰਘਨ ਤਬਿ ਹੀ,
ਡੇਰਾ ਬੰਦੇ ਕੇਰਾ।
ਕਰਿ ਕੈ ਛੂਟ[1] ਲੂਟ ਲਿਯ ਨਿਸ ਕੋ, [1]ਹੱਲਾ।
ਕਰੀ ਨ ਰੰਚਕ ਦੇਰਾ[1]। [1]ਥੋੜੀ ਵੀ ਦੇਰ ਨਹੀਂ ਕੀਤੀ।
ਪੁਨ ਬੰਦੇ ਨੇ ਸਿੰਘਨ ਪਰਤੀ,
ਆਇ ਦਿਵਸ ਮੈਂ ਭਾਖਯੋ।
ਉਪਬਨ ਸਮ[1] ਪਾਲਯੋ ਮੈਂ ਤੁਮ ਕੋ, [1]ਬਗ਼ੀਚੇ ਵਾਂਗ।
ਤੁਰਕਨ ਤੈ ਪੁਨ ਰਾਖਯੋ ॥ ੯੮ ॥

ਜੱਟਨ ਤੈ ਰਾਜੇ ਤੁਮ ਕੀਨੇ,
ਮੁਲਖ ਮੱਲ ਬਹੁ ਦੀਓ।
ਫਿਰ ਹਮ ਪਰ ਹੀ ਤੁਮ ਹਥ ਘਾਲਜੋ[1],

[1]ਪਾਇਆ।

ਜਰਾ ਲਿਹਾਜ ਨ ਕੀਓ।
ਕਹਜੋ ਸਿੰਘਨ ਹਮ ਪੂਤ ਪਰਾਏ,
ਤੂੰ ਬਣਯੋ ਥਾ ਦਾਯਾ[1]।

[1]ਖਿਡਾਵਾ, ਬੱਚੇ ਨੂੰ ਪਾਲਣ ਵਾਲਾ।

ਹਮਰੇ ਪਿਤਾ ਗੁਰੂ ਨੈ ਤੁਮ ਕੋ,
ਖਿਦਮਤਗਾਰ[1] ਬਣਾਯਾ ॥੯੯॥

[1]ਸੇਵਾਦਾਰ।

ਨਿਜ ਪਿਤ ਨਿਜ ਸੁਤ ਪੰਥ ਸੰਭਾਲਜੋ,
ਭਯੋ ਜਬੈ ਹੁਸ਼ਯਾਰੇ।
ਬਿਸਟਾ ਮੂਤ ਥੁਕ ਅਰ ਲਾਲਾਂ,
ਪੱਲੇ ਰਹੀ ਤੁਮਾਰੇ।
ਕ੍ਰਿਸ਼ਨ ਗੁਵਾਲਜੋਂ ਨੈ ਜਿਮ ਪਾਲਜੋ,
ਵਡ ਹ੍ਵੈ ਨਿਜ ਕੁਲ ਭਿੱਲਜੋ[1]* ॥੧੦੦॥

[1]ਆਪਣੀ ਕੁਲ 'ਚ ਜਾ ਮਿਲਿਆ। *ਅੰਕ ਨੰ. ੧੦੦ ਦੀਆਂ ਮੂਲ ਵਿੱਚ ਇਹ ਤਿੰਨ ਹੀ ਤੁਕਾਂ ਹਨ। ਛਪਣ ਸਮੇਂ ਇਕ ਤੁਕ ਰਹਿ ਗਈ ਜਾਪਦੀ ਹੈ। ਅੰਮ੍ਰਿਤਸਰ ਐਡੀਸ਼ਨ 'ਚ ਤੀਜੀ ਤੁਕ ਤੋਂ ਅਗੋਂ ਇਹ ਤੁਕ ਹੈ :- 'ਪਾਲਤ ਕਾਕ ਪੂਤ ਕੋਕਿਲ ਕੋ, ਰੰਗ ਈਹਾਂ ਸੋ ਖਿਲਜੋ।' ਪਰ ਏਥੇ ਕੁਝ ਤੁਕਾਂ ਨਵੀਆਂ ਪਾਈਆਂ ਹਨ, ਜਿਨ੍ਹਾਂ ਚੋਂ ਇਕ ਤੁਕ ਰਹਿ ਗਈ ਹੈ।

ਕੋਕਲ ਸੁਤ ਕੋ ਕਾਕ ਪਾਲ ਹੈ,
ਮੁਰਗੀ ਬੱਤਕ ਪੂਤੈਂ[1]।

[1]ਕੋਇਲ ਦੇ ਪੁਤ੍ਰਾਂ ਨੂੰ ਕਾਂ ਤੇ ਬੱਤਕ ਦੇ ਪੁਤ੍ਰਾਂ ਨੂੰ ਮੁਰਗੀ ਪਾਲਦੀ ਹੈ।

ਜਜੋਂ ਕੇਹਰ ਸੁਤ ਕੋ ਇਯਾਲੀ ਨੈ
ਪਾਲਜੋ, ਹ੍ਵੈ ਮਜਬੂਤੈਂ।
ਅਜਾ ਇਯਾਲੀ ਕੋ ਉਨ ਮਾਰਜੋ,
ਤਜੋਂ ਤੂੰ ਭੂਲਜੋ ਅੱਤ੍ਰੀ[1]।

[1]ਜਿਵੇਂ ਅਜਾਲੀ (ਬੱਕਰੀਆਂ ਚਾਰਨ ਵਾਲੇ) ਨੇ ਸ਼ੇਰ ਦੇ ਪੁੱਤਰ ਨੂੰ ਪਾਲਿਆ, ਪਰ ਤਕੜਿਆਂ ਹੋ ਕੇ ਬਕਰੀਆਂ ਤੇ ਅਜਾਲੀ ਨੂੰ ਉਸ (ਸ਼ੇਰ ਦੇ ਪੁੱਤਰ) ਨੇ ਮਾਰ ਦਿੱਤਾ, ਤਿਵੇਂ ਤੂੰ (ਸਮਝ ਕਿ) (ਅੱਤ੍ਰੀ) ਬਹੁਤ ਭੁੱਲ ਗਿਆ ਹੈਂ।

ਹੋਇ ਸਕੈਂ ਹਮ ਤੁਮ ਇਕ ਕੈਸੇ,
ਤੁਮ ਭਿੱਛਕ[1] ਹਮ ਛੱਤ੍ਰੀ ॥੧੦੧॥

[1]ਮੰਗਤਾ।

ਤੁਮ ਗੀਦੀ ਗਾਦਰ ਹਮ ਕੇਹਰ,
ਤੁਮ ਕਪੋਤ ਹਮ ਬਾਜੈਂ[1]।

[1]ਤੂੰ ਕਾਇਰ ਗਿੱਦੜ ਹੈਂ ਅਸੀਂ ਸ਼ੇਰ ਹਾਂ, ਤੂੰ ਕਬੂਤਰ ਤੇ ਅਸੀਂ ਬਾਜ਼ ਹਾਂ।

ਹਮਰਾ ਕਰਮ ਸਦਾ ਲਰਨੇ ਕਾ,
ਭਜਨ ਕਰਨ ਤੁਮ ਕਾਜੈਂ।
ਦੀਨੀ ਥੀ ਗੁਰੁ ਕਿਰਪਾ ਕਰਿ ਕੈ,
ਤੁਮ ਕੋ ਸ਼ਕਤਿ ਵਡਜਾਈ।
ਜਥੇਦਾਰ ਥਾ ਕਰਜੋ ਪੰਥ ਕਾ,
ਤੂੰ ਨਹਿਂ ਸਕਜੋ ਪਚਾਈ ॥੧੦੨॥
ਚੂਹੇ ਜਜੋਂ ਇਕ ਗੰਠੀ ਪਾ ਕਰਿ,

ਤੁਹੀਂ ਪਸਾਰੀ ਗਾਫਰਿਆ[1]।

[1]ਚੂਹੇ ਵਾਂਗ (ਹਲਦੀ ਦੀ) ਗੰਢੀ ਪਾ ਕੇ ਤੂੰ (ਗਾਫ਼ਰਿਆ) ਭੁੱਲ ਕੇ ਪਨਸਾਰੀ (ਬਣ ਬੈਠਾ ਸੈਂ)।

ਮਾੜੇ ਜੱਟ ਕਟੋਰਾ ਲੱਧਾ,
ਪਾਣੀ ਪੀ ਪੀ ਆਫਰਿਆ।
ਮਾਂਇਂ ਭਠਜਾਰੀ ਪੂਤ ਫਤੇ ਖਾਂ,
ਰਾਣੀ ਖਾਂ ਦਾ ਸਾਲਾ[1]।

[1]ਭਾਵ, ਹੋਵੇ ਮਾੜੀ ਜ਼ਾਤ ਦਾ ਉਤੋਂ ਵੱਡਾ ਬਣਿਆ ਫਿਰੇ।

ਅੰਧੀ ਮੁਰਗੀ ਖਸਖਸ ਚੋਗਾ,
ਤੈਂ ਯਹਿ ਤੌਰ ਸੰਭਾਲਾ[1] ॥੧੦੩॥

[1]ਭਾਵ, ਹੋਵੇ ਸ਼ਕਤੀ ਹੀਨ ਤੇ ਕਹਾਵੇ ਸ਼ਕਤੀ ਵਾਲਾ, ਤੈਂ ਇਹ ਢੰਗ ਅਖ਼ਤਿਆਰ ਕੀਤਾ ਹੈ।

ਮੁਫਤ ਨਜਾਮਤ[1] ਥੀ ਤੈਂ ਪਾਈ,

[1]ਭਾਵ, ਬਖ਼ਸ਼ਸ਼।

ਤੁਮ ਕੋ ਮਦ[1] ਵਡ ਹੋਯੋ।

[1]ਹੰਕਾਰ।

ਚਿੰਤਾਮਣਿ ਜਯੋਂ ਕਿਸੀ ਕੀਰ ਨੈ[1]

[1]ਕੰਗਾਲ ਨੇ।

ਪਾਇ, ਬਜਰਥ ਫਿਰ ਖੋਯੋ[1]।

[1]ਗਵਾ ਲਈ।

ਹੈ ਯਹਿ ਅਜਰ[1] ਵਸਤੁ ਗੁਰੁ ਕੇਰੀ,

[1]ਨ ਜਰੀ ਜਾਣ ਵਾਲੀ।

ਤੂੰ ਕਿਮ ਸਕੈਂ ਪਚਾਈ।
ਦੂਧ ਸਿੰਘਣੀ ਕਾ ਜਿਮ, ਹਾਟਕ
ਭਾਂਜਨ ਬਿਨ ਨਰਹਾਈ[1] ॥੧੦੪॥

[1]ਸ਼ੇਰਨੀ ਦਾ ਦੁੱਧ ਜਿਵੇਂ ਸੋਨੇ ਦੇ ਭਾਂਡੇ ਬਿਨਾਂ ਨਹੀਂ ਰਹਿੰਦਾ।

ਖਰ[1] ਕੋਂ ਜਯੋ ਮਿਸਰੀ ਨਹਿ ਪਚ ਹੈ,

[1]ਖੋਤੇ ਨੂੰ।

ਚਾਵਲ ਕੁੱਤੇ ਤਾਈਂ।
ਯੌਂ ਕਹਿ ਪੰਥ ਖਾਲਸੇ ਮਿਲ ਫਿਰ,
ਯੌਂ ਅਰਦਾਸ ਕਰਾਈ।
ਸੰਗ ਬੰਦੱਯਨ ਕੇ ਜੋ ਵਰਤੈ,
ਸੋ ਤਨਖਾਹੀਆ ਹੋਵੈ।
ਤੱਤ ਖਾਲਸੇ ਸੋਂ ਨਹਿਂ ਮਿਲ ਹੈ,
ਹਲਤ ਪਲਤ ਸੋ ਖੋਵੈ ॥੧੦੫॥
ਸਿੰਘ ਰਹੇ ਬੰਦੇ ਢਿਗ ਜੇਤਿਕ,
ਔਰ ਬੰਦਈ ਅਪਾਰੈਂ।
ਸਾਰ ਖਾਲਸਾ ਨਾਮ ਤਿਨੋਂ ਕਾ,
ਬੰਦੇ ਰਖਯੋ ਵਿਚਾਰੈਂ।
ਭਏ ਸਿੰਘ ਬੰਦੇ ਤੈ ਨਜਾਰੇ,
ਜੇਤਿਕ ਤਬਿ ਪਹਿਚਾਨੋ।
ਤੱਤ ਖਾਲਸਾ ਨਾਮ ਤਿਨੋ ਕਾ,
ਭਯੋ ਬਿਦਤ ਜਗ ਜਾਨੋ ॥੧੦੬॥
ਯਾ ਬਿਧਿ ਨਾਮ ਉਭੈ ਤਬਿ ਹੋਏ,
ਪੰਥ ਖਾਲਸੇ ਕੇਰੇ।
ਆਗੇ ਬਹੁਤ ਠੌਰ ਹਮ ਲਿਖ ਹੈਂ,
ਯਾਂ ਤੇ ਨਿਰਨੈ ਟੇਰੇ[1]।

[1]ਇਸ ਵਾਸਤੇ ਨਿਰਣਾ ਕਰ ਕੇ ਕਿਹਾ ਹੈ।

ਤੱਤ ਖਾਲਸੇ ਸੰਗ ਪੁਨਾ ਤਬਿ,
ਸਾਰ ਖਾਲਸੇ ਕੇਰਾ।
ਨਿਤ ਪ੍ਰਤਿ ਰਹੈ ਬਖੇਰਾ ਲਾਗਜੋ,
ਦਿਨ ਦਿਨ ਬਢਜੋ ਬਧੇਰਾ ॥੧੦੭॥
ਸੂਹਾ ਪ੍ਹੈਨਣ ਗੁਰੂ ਹਟਾਯਾ,
ਸੋ ਬੰਦੇ ਪਹਿਰਾਯੋ।
ਮਦਰਾ[1] ਮਾਸ ਨੀਲ ਪਹਿਰਣ ਤੇ,
ਬੰਦੇ ਏਹੁ ਛੁਡਾਯੋ।
ਦਰਸ਼ਨ ਫਤੇ ਸ੍ਰੀ ਵਾਹਿਗੁਰੂ,
ਕਹੈਂ ਬੰਦਈਏ ਤਬਿ ਹੀ।
ਸੱਤਿ ਸ੍ਰੀ ਅਕਾਲ ਉਚਾਰੈ,
ਤੱਤ ਖਾਲਸਾ ਸਭਿ ਹੀ ॥੧੦੮॥

[1]ਸ਼ਰਾਬ।

ਕੱਛ ਕੇਸ ਲੌਂ, ਰੀਤਿ ਗੁਰੂ ਕੇ
ਘਰ ਕੀ, ਸਭਿ ਸਮ ਰਾਖੈਂ।
ਅੰਮ੍ਰਿਤ ਜੁਦੈ ਜੁਦੈ ਛਕਵੈ ਹੈਂ,
ਭਈ ਐਸ ਬਿਧਿ ਸਾਖੈਂ[1]।
ਲੰਗਰ ਚਾਰ ਬਰਣ ਕਾ ਕੱਠਾ,
ਤੱਤ ਖਾਲਸੇ ਕੇਰੋ।
ਹੋਵੈ ਚਾਰ ਠੌਰ ਬੰਦੱਈਅਨ,
ਚਾਰ ਬਰਨ ਕਾ ਹੇਰੋ ॥੧੦੯॥

[1]ਇਸ ਤਰ੍ਹਾਂ (ਦੋ) ਸ਼ਾਖਾਂ (ਪਾਰਟੀਆਂ) ਹੋ ਗਈਆਂ।

ਮਾਸ ਪਿਆਜ[1] ਬੰਦੱਈਅਨ ਕੇ ਨਹਿਂ,
ਦੁਤੀ ਦਿਸਾ ਸਭਿ ਭਵਹੀ[1]।
ਇਸ਼ਟ ਉਪਾਸ਼ਨ ਖਾਨ ਪਾਨ ਲੌ,
ਔਰ ਰੀਤਿ ਸਭਿ ਸਮ ਹੀ[1]।
ਤੱਤ ਖਾਲਸਾ ਉਨ ਕਾ ਦੁਸ਼ਮਨ
ਭਯੋ, ਭਏ ਵਹਿ ਇਨ ਹੈਂ।
ਆਪਸ ਮੈਂ ਬਹੁ ਤਰਕਾ ਤਰਕੀ[1],
ਹ੍ਵੈਂ ਕਲੇਸ਼ ਨਿਸ ਦਿਨ ਹੈਂ ॥੧੧੦॥

[1]ਗੰਢਾ।
[1]ਦੂਜੇ (ਤੱਤ ਖਾਲਸੇ ਦੇ) ਪਾਸੇ ਸਭ ਕੁਝ ਹੁੰਦਾ ਹੈ ਭਾਵ ਵਰਤਦੇ ਹਨ।
[1]ਇੱਕੋ ਜਿਹੀ।
[1]ਇਕ ਦੂਜੇ ਨੂੰ ਚੋਭਵੀਂ ਨੁਕਤਾਚੀਨੀ ਕਰਦੇ ਹਨ।

ਇਕ ਦੂਸਰਿ ਫਿਰਕੇ ਕੋ ਨਿੰਦੈਂ,
ਔਗਣ ਕੂਰੇ ਕਲਪੈਂ[1]।
ਤੱਤ ਖਾਲਸਾ ਹਤੈ ਬੰਦੱਈਅਨ,
ਜੋ ਮਿਲ ਹੈ ਕਿਸ ਥਲ ਪੈ।
ਤੱਤ ਖਾਲਸੇ ਕਾ ਜੋ ਮਿਲ ਹੈ,
ਸਿੰਘ ਬੰਦੱਈਅਨ ਤਾਈਂ।
ਤਿਸ ਕੋ ਮਾਰ ਕੂਟ ਵਹਿ ਕਰ ਹੈਂ,
ਬੰਦਾ ਯੌਂ ਗਰਬਾਈ[1] ॥੧੧੧॥

[1]ਝੂਠੇ ਅਉਗਣ ਥਪਦੇ ਹਨ।
[1]ਹੰਕਾਰ ਕਰਦਾ ਹੈ।

ਰਿੱਧਿ ਸਿੱਧਿ ਨਵ ਨਿੱਧ ਮੋਹਿ ਬਸ,

ਬੀਰ ਬਲੀ ਵਡ ਭਾਰੇ।
ਜੋ ਮੈਂ ਚਹੋਂ ਕਰੋਂ ਬਿਨ ਦੇਰੀ,
ਕੌਨ ਸਕੈ ਮੁਹਿ ਟਾਰੇ।
ਪਤਿਸ਼ਾਹੀ ਤੁਰਕਨ ਤੈ ਲੈ ਕਰਿ,
ਨਿਜ ਸਿੱਖਨ ਕੋ ਦੈਹੋਂ।
ਤੱਤ ਖਾਲਸੇ ਤਈਂ ਖ੍ਵਾਰ ਕਰਿ,
ਅਪਨਾ ਹੁਕਮ ਮਨੈਹੋਂ ॥ ੧੧੨ ॥
ਇਤਜਾਦਿਕ ਬਾਤਾਂ ਕਰਿ ਬੰਦਾ,
ਨਿਜ ਸਿੱਖੈਂ ਭਰਮਾਵੈ।
ਸਿੱਖ ਤਾਂਹਿ ਕੇ ਮਾਨਿ ਸੱਤ ਸਭਿ,
ਧੰਨ ਧੰਨ ਗੁਰੂ ਅਲਾਵੈਂ।
ਮੀਰੀ ਪੀਰੀ ਦੇਵਨ ਕਾਰਨ,
ਬਿਦਿਤ ਭਯੋ ਹਰਿ ਠੀਕੇ[1]।
ਪਾਤਿਸਾਹਿ ਬੰਦਾ ਅਬ ਹ੍ਵੈ ਹੈ,
ਹਮ ਨ੍ਰਿਪ ਹ੍ਵੈ ਹੈਂ ਨੀਕੇ ॥ ੧੧੩ ॥
ਯਾ ਬਿਧਿ ਸਿੱਖ ਬੰਦਈ ਮਨੋਰਥ,
ਬੰਦੇ ਯੁਤ ਬਹੁ ਧਰਿ ਹੈਂ[1]।
ਮਿਲੈ ਬੰਦਈ ਜੁ ਤੱਤ ਪੰਥ ਕੋ,
ਲੂਟ ਮਾਰ ਤਿਹ ਕਰਿ ਹੈਂ।
ਯਾ ਬਿਧਿ ਬਢਜੋ ਦੁਹੂੰ ਦਿਸ ਝੇਰਾ,
ਰਹੈ ਨਿਤਾ ਪ੍ਰਤਿ ਭਾਰੀ।
ਪੁਨ ਬੰਦਾ ਗੁਰੁਦਾਸ ਪੁਰੇ ਮੈਂ,
ਗਯੋ ਸੈਨ ਲੈ ਸਾਰੀ ॥ ੧੧੪ ॥
ਤੱਤ ਖਾਲਸਾ ਰਹਜੋ ਸੁਧਾਸਰ,
ਭਯੋ ਪੰਥ ਜੁਗ ਠੌਰੈਂ*।

[1]ਹਰੀ ਹੀ ਠੀਕ (ਬੰਦਾ ਸਿੰਘ ਰੂਪ ਵਿੱਚ) ਪ੍ਰਗਟ ਹੋਇਆ ਹੈ।

[1](ਮਨੋਰਥ) ਇੱਛਾ (ਧਰਿ ਹੈਂ) ਕਰਦੇ ਹਨ।

*ਇਸ ੧੪ਵੇਂ ਬਿਸ੍ਰਾਮ ਵਿੱਚ ਕਵੀ ਜੀ ਨੇ ਬੰਦਾ ਸਿੰਘ ਅਤੇ ਤੱਤ ਖਾਲਸੇ ਦੇ ਆਪਸੀ ਝਗੜੇ ਦਾ ਵਿਸਥਾਰ ਸਹਿਤ ਵਰਣਨ ਕੀਤਾ ਹੈ ਤੇ ਇਸ ਦਾ ਮੂਲ ਕਾਰਨ ਦਿੱਲੀ ਦੇ ਬਾਦਸ਼ਾਹ ਫ਼ੱਰੁਖ਼ਸੀਅਰ ਦੇ ਕਹਿਣ ਤੇ ਮਾਤਾ ਸੁੰਦਰੀ ਜੀ ਵਲੋਂ ਬੰਦਾ ਸਿੰਘ ਨੂੰ ਭੇਜੇ ਹੁਕਮ-ਨਾਮੇ ਨੂੰ ਨਾ ਮੰਨਣ ਤੇ ਮਾਤਾ ਜੀ ਵੱਲੋਂ ਦਿੱਤੇ ਗਏ ਸਰਾਪ ਤੇ ਖਾਲਸਾ ਪੰਥ ਨੂੰ ਬੰਦੇ ਤੋਂ ਵੱਖ ਹੋ ਜਾਣ ਲਈ ਭੇਜਿਆ ਹੁਕਮ-ਨਾਮਾ ਦੱਸਿਆ ਗਿਆ ਹੈ।

ਗਿਆਨੀ ਗਿਆਨ ਸਿੰਘ ਜੀ ਰਚਿਤ ਇਸ ਸ੍ਰੀ ਗੁਰੁ ਪੰਥ ਪ੍ਰਕਾਸ਼ ਦਾ ਮੂਲ ਸੋਮਾਂ ਸ. ਰਤਨ ਸਿੰਘ ਭੰਗੂ ਰਚਿਤ ਪੰਥ ਪ੍ਰਕਾਸ਼ ਹੈ। ਇਸ ਬਿਸ੍ਰਾਮ ਦਾ ਸਾਰਾ ਮਸਾਲਾ ਗਿਆਨੀ ਜੀ ਨੇ ਉਥੋਂ ਹੀ ਲਿਆ ਹੈ (ਦੇਖੋ ਭਾਈ ਸਾਹਿਬ ਡਾਕਟਰ ਵੀਰ ਸਿੰਘ ਜੀ ਵਲੋਂ ਸੰਪਾਦਿਤ 'ਪ੍ਰਾਚੀਨ ਪੰਥ ਪ੍ਰਕਾਸ਼' ਚੌਥੀ ਐਡੀਸ਼ਨ ਦਾ ਪੰਨਾ ੧੨੦ ਤੋਂ ੧੨੪ ਤੱਕ)।

ਸ. ਰਤਨ ਸਿੰਘ ਭੰਗੂ, ਮੀਰਾਂ ਕੋਟੀਏ ਸ. ਮਹਿਤਾਬ ਸਿੰਘ ਦਾ ਪੋਤਰਾ ਸੀ, ਜੋ ਜਾਂ ਤਾਂ ਬੰਦਾ ਸਿੰਘ ਦੀ ਸ਼ਹੀਦੀ ਤੋਂ ਬਾਦ ਹੋਏ ਤੱਤ ਖਾਲਸੇ ਅਤੇ ਬੰਦਈ ਖਾਲਸੇ ਦੇ ਝਗੜੇ ਵਿੱਚ ਦੀ ਆਪ ਲੰਘਿਆ ਸੀ ਜਾਂ ਉਸਨੇ ਇਸ ਸੰਬੰਧੀ ਤੱਤ ਖਾਲਸਿਆਂ ਪਾਸੋਂ ਜਾਂ ਆਪਣੇ ਪਿਤਾ ਜਾਂ ਸੰਬੰਧੀਆਂ ਪਾਸੋਂ ਸੁਣਿਆਂ ਹੋਇਆ ਸੀ। ਭੰਗੂ ਰਤਨ ਸਿੰਘ ਪਹਿਲਾ ਲਿਖਾਰੀ ਹੈ, ਜਿਸਨੇ ਫ਼ੱਰੁਖ਼-ਸੀਅਰ ਅਤੇ ਮਾਤਾ ਸੁੰਦਰੀ ਜੀ ਦੇ ਵਿਚਕਾਰ ਗੱਲ-ਬਾਤ ਦਾ ਜ਼ਿਕਰ ਕੀਤਾ ਹੈ। ਭੰਗੂ ਜੀ ਦੇ ਲਿਖਣ ਸਮੇਂ ਬੰਦਾ ਸਿੰਘ ਦਾ ਜ਼ਮਾਨਾ ਗੁਜ਼ਰੇ ਨੂੰ ਸੌ ਸਾਲ ਤੋਂ ਵੀ ਉੱਪਰ ਹੋ ਚੁੱਕੇ ਸਨ, ਇਸ ਲਈ ਇਹ ਵਾਕਿਆਤ ਉਨ੍ਹਾਂ ਸਣੌਤ ਦੇ ਅਧਾਰ ਤੇ ਹੀ ਲਿਖੇ ਹਨ।

ਇਨ੍ਹਾਂ ਉਪ੍ਰੋਕਤ ਵਾਕਿਆਤ ਸਬੰਧੀ ਸਿੱਖ ਇਤਿਹਾਸ ਦੇ ਨਵੀਨ ਖੋਜੀਆਂ ਵਿੱਚੋਂ ਸ. ਗੰਡਾ ਸਿੰਘ ਹਿਸਟੋਰੀਅਨ ਨੇ ਕਾਫ਼ੀ ਖੋਜ ਕੀਤੀ ਹੈ। ਉਨ੍ਹਾਂ ਆਪਣੀ ਪੁਸਤਕ ਦੇ ਮਸਾਲੇ ਲਈ ਸਮਕਾਲੀ ਸੋਮਿਆਂ ਤੱਕ ਪਹੁੰਚਣ ਦਾ ਜਤਨ ਕੀਤਾ ਹੈ। ਉਹ ਆਪਣੀ ਪੁਸਤਕ 'ਬੰਦਾ ਸਿੰਘ ਬਹਾਦਰ' ਦੇ ਪੰਨਾ ੧੭੨ ਤੋਂ ੧੭੩ ਤੱਕ ਐਉਂ ਲਿਖਦੇ ਹਨ-

"ਜਿਸ ਝਗੜੇ ਦਾ ਜ਼ਿਕਰ ਭੰਗੂ ਰਤਨ ਸਿੰਘ ਨੇ ਆਪਣੇ ਪ੍ਰਾਚੀਨ ਪੰਥ ਪ੍ਰਕਾਸ਼ ਵਿੱਚ ਬੰਦਈ ਅਤੇ ਤੱਤ-ਖਾਲਸੇ ਦੇ ਦਰਮਿਆਨ ਮਾਤਾ ਸਮੁੰਦਰੀ ਜੀ ਦੀ ਫ਼ੱਰੁਖ-ਸੀਅਰ ਨਾਲ ਹੋਈ ਗੱਲ-ਬਾਤ ਦੇ ਸਿੱਟੇ ਦੇ ਤੌਰ ਤੇ ਕੀਤਾ ਹੈ, ਉਸ ਦੀ ਅਸਲੀਅਤ ਦੀ ਖੋਜ ਪੜਤਾਲ ਲਈ ਅਸੀਂ ਸਾਰੇ ਸਮਕਾਲੀ ਕਾਗਜ਼ ਪੱਤਰ ਅਤੇ ਲਿਖਤਾਂ ਵੇਖੀਆਂ ਹਨ, ਪਰ ਕਿਸੇ ਵਿੱਚ ਵੀ ਕੋਈ ਐਸੀ ਗੱਲ ਨਹੀਂ ਲੱਭੀ ਜਿਸ ਤੋਂ ਇਸ ਦਾ ਇਸ਼ਾਰਾ ਭੀ ਮਿਲਦਾ ਹੋਵੇ ਅਤੇ ਭੰਗੂ ਰਤਨ ਸਿੰਘ ਦੀ ਪੁਸ਼ਟੀ ਹੁੰਦੀ ਹੋਵੇ। ਸਰਕਾਰੀ ਰੋਜ਼ਨਾਮਚੇ, ਕਾਮਵਰ ਖ਼ਾਨ ਦਾ 'ਤਜ਼ਕਿਰਾਤੁ-ਸਲਾਤੀਨ', ਮੁਹੰਮਦ ਅਹਸਨ ਈਜਾਦ ਦਾ 'ਫ਼ੱਰੁਖ-ਸੀਅਰ-ਨਾਮਾ', ਸ਼ਿਵਦਾਸ ਦੇ ਮੁਨੱਵਰੁਲ ਕਲਾਮ ਅਤੇ ਫ਼ੱਰੁਖ-ਸੀਅਰ-ਨਾਮਾ, ਰਾਏ ਚਤਰ ਮਲ ਦਾ 'ਚਹਾਰ ਗੁਲਸ਼ਨ', ਖ਼ਾਫ਼ੀ ਖ਼ਾਨ ਦਾ 'ਮੁੰਤਖ਼ਬੁਲ-ਲੁਬਾਬ', ਮਿਰਜ਼ਾ ਮੁਹੰਮਦ ਹਾਰਿਸੀ ਦੇ 'ਇਬਰਤ-ਨਾਮਾ' ਅਤੇ 'ਤਾਰੀਖ਼ਿ-ਮੁਹੰਮਦੀ', ਯਾਹੀਆ ਖਾਨ ਦਾ 'ਤਜ਼ਕਿਰਾ-ਤੁਲ-ਮਲੂਕ' ਅਤੇ ਹੋਰ ਲਿਖਾਰੀਆਂ ਦੀਆਂ ਪੁਸਤਕਾਂ ਜਿਵੇਂ ਕਿ ਗ਼ੁਲਾਮ ਹੁਸੈਨ ਖ਼ਾਨ ਦੀ 'ਸੀਅਰੁਲ-ਮੁਤਾਖਰੀਨ', ਮੋਹਨ ਲਾਲ ਦੀ 'ਉਮਦਾ-ਤੁ-ਤਵਾਰੀਖ਼', ਅਲੀਉ-ਦੀਨ ਦਾ 'ਇਬਰਤ-ਨਾਮਾ', ਬੂਟੇ ਸ਼ਾਹ ਦੀ 'ਤਾਰੀਖ਼ਿ-ਪੰਜਾਬ', ਖ਼ੁਸ਼ਵਕਤ ਰਾਏ ਦੀ 'ਤਵਾਰੀਖ਼ਿ-ਸਿੱਖਾਂ' ਅਤੇ ਮੈਗਰੈਗਰ, ਥੌਰਨਟਨ, ਕਨ੍ਹਈਆ ਲਾਲ, ਮੁਹੰਮਦ ਲਤੀਫ਼, ਆਦਿ ਦੀਆਂ ਪੰਜਾਬ ਦੀਆਂ ਤਵਾਰੀਖ਼ਾਂ ਅਤੇ ਸਰੂਪ ਦਾਸ ਦਾ ਮਹਿਮਾ-ਪ੍ਰਕਾਸ਼ ਅਤੇ ਭਾਈ ਸੰਤੋਖ ਸਿੰਘ ਦਾ ਸੂਰਜ-ਪ੍ਰਕਾਸ਼ ਇਸ ਗੱਲ ਸੰਬੰਧੀ ਸਭ ਚੁੱਪ ਹਨ। ਇਸ ਗੱਲ ਉੱਤੇ ਯਕੀਨ ਕਰ ਸਕਣਾ ਅਸੰਭਵ ਹੈ ਕਿ ਬੰਦਾ ਸਿੰਘ ਵਰਗੇ ਮਹਾਨ ਵੈਰੀ ਨੂੰ ਸਰ ਕਰਨ ਲਈ ਬਾਦਸ਼ਾਹ ਫ਼ੱਰੁਖ਼ਸੀਅਰ ਅਤੇ ਗੁਰੂ ਗੋਬਿੰਦ ਸਿੰਘ ਜੀ ਦੀ ਵਿਧਵਾ, ਮਾਤਾ ਸੁੰਦਰੀ ਦੇ ਦਰਮਿਆਨ ਹੋਈ ਗੱਲ-ਬਾਤ ਜਾਂ ਲਿਖਾ ਪੜ੍ਹੀ ਇਨ੍ਹਾਂ ਸਾਰੇ ਇਤਿਹਾਸਕਾਰਾਂ ਦੀ ਨਜ਼ਰੋਂ ਉਹਲੇ ਰਹਿ ਗਈ ਹੋਏ। 'ਅਖ਼ਬਾਰਿ-ਦਰਬਾਰਿ-ਮੁਅੱਲਾ' ਅਤੇ 'ਤਜ਼ਕਿਰਾਤੁ-ਸਲਾਤੀਨ' ਦਿਨੋ-ਦਿਨ ਬੰਦਾ ਸਿੰਘ ਸਬੰਧੀ ਖ਼ਬਰਾਂ ਅਤੇ ਬਾਦਸ਼ਾਹੀ ਹੁਕਮਾਂ ਦਾ ਚੋਖਾ ਵੇਰਵਾ ਦੇਂਦੇ ਹਨ ਪਰ ਉਹ ਇਸ ਗੱਲ ਬਾਤ ਜਾਂ ਲਿਖਾ-ਪੜ੍ਹੀ ਦਾ ਇਸ਼ਾਰਾ ਤੱਕ ਵੀ ਨਹੀਂ ਕਰਦੇ। ਦੂਸਰੇ ਪਾਸੇ ਉਨ੍ਹਾਂ ਦਿਨਾਂ ਵਿੱਚ ਹੀ ਜਦ ਕਿ ਇਹ ਗੱਲ-ਬਾਤ ਹੋ ਰਹੀ ਦੱਸੀ ਜਾਂਦੀ ਹੈ, ਬਾਦਸ਼ਾਹ ਵਲੋਂ ੧੦ ਮਾਰਚ ਸੰਨ ੧੭੧੫ (੧੫ ਰਬੀ-ਉਲ-ਅੱਵਲ ੧੧੨੭ ਹਿਜਰੀ) ਨੂੰ ਅਬਦੁਲ ਖ਼ਾਨ ਨੂੰ ਇਕ ਤਾੜਨਾ ਭਰੀ ਚਿੱਠੀ ਭਿਜਵਾਈ ਗਈ ਸੀ ਅਤੇ ਮੁਹੰਮਦ ਅਮੀਨ ਖ਼ਾਨ ਦੇ ਪੁੱਤਰ ਕਮਰੁਦੀਨ ਖ਼ਾਨ, ਅਫਰਾ ਸਿਆਬ ਖ਼ਾਨ, ਮੁਜ਼ੱਫਰ ਖ਼ਾਨ, ਰਾਜਾ ਉਦਿਤ ਸਿੰਘ ਬੁੰਦੇਲਾ, ਰਾਜਾ ਗੋਪਾਲ ਸਿੰਘ ਭਦਾਵੜੀਆ ਆਦਿ ਨੂੰ ਅਬਦੁੱਸਮਦ ਖ਼ਾਨ ਦੀ ਸਹਾਇਤਾ ਲਈ ਭੇਜਿਆ ਗਿਆ ਸੀ। 'ਮਹਿਮਾ-ਪ੍ਰਕਾਸ਼', 'ਸੂਰਜ ਪ੍ਰਕਾਸ਼', 'ਚਹਾਰ ਗੁਲਸ਼ਨ', ਮੁਹੰਮਦ ਹਾਰਿਸੀ ਦੀ 'ਤਾਰੀਖ਼ਿ-ਮੁਹੰਮਦੀ' ਆਦਿ ਵਿੱਚ ਦਿੱਲੀ ਵਿੱਚ ਮਾਤਾ ਸੁੰਦਰੀ ਦੇ ਜੀਵਨ ਪਾਲਕ-ਪੁੱਤਰ ਅਜੀਤ ਸਿੰਘ ਦੇ ਕਾਰਨਾਮਿਆਂ, ਮਾਤਾ ਸੁੰਦਰੀ ਵਲੋਂ ਅਜੀਤ ਸਿੰਘ ਦੀ ਬੇਦਖ਼ਲੀ ਉਸ ਦੇ ਇਕ ਬੇ ਨਵਾ ਫ਼ਕੀਰ ਨੂੰ ਮਾਰ ਦੇਣ ਦੇ ਕਾਰਨ ਫੜੇ ਅਤੇ ਮਾਰੇ ਜਾਣ ਅਤੇ ਉਸ ਦੇ ਪੁੱਤਰ ਹਠੀ ਸਿੰਘ ਦੇ ਮਥਰਾ ਲਿਜਾਏ ਜਾਣ ਸੰਬੰਧੀ ਕਾਫ਼ੀ ਵੇਰਵੇ ਸਹਿਤ ਹਾਲਾਤ ਦਿੱਤੇ ਹੋਏ ਹਨ, ਪਰ ਬਾਦਸ਼ਾਹ ਫ਼ੱਰੁਖ਼-ਸੀਅਰ ਨਾਲ ਲਿਖਾ ਪੜ੍ਹੀ ਜਾਂ ਗੱਲ-ਬਾਤ ਦਾ ਇਨ੍ਹਾਂ ਵਿੱਚ ਉੱਕਾ ਹੀ ਕੋਈ ਜ਼ਿਕਰ ਨਹੀਂ। ਕਿਸੇ ਭਰੋਸੇ ਯੋਗ ਗਵਾਹੀ ਤੋਂ ਬਗ਼ੈਰ ਇਸ ਗੱਲ ਨੂੰ ਪ੍ਰਵਾਨ ਨਹੀਂ ਕੀਤਾ ਜਾ ਸਕਦਾ ਅਤੇ ਇਕ ਮਨ-ਘੜਤ ਕਲਪਨਾ ਤੋਂ ਬਿਨਾਂ ਇਸ ਦਾ ਕੋਈ ਮੁੱਲ ਨਹੀਂ। ਮੂਲਮ ਹੁੰਦਾ ਹੈ ਕਿ ਭੰਗੂ ਰਤਨ ਸਿੰਘ ਦੇ ਪ੍ਰਾਚੀਨ ਪੰਥ ਪ੍ਰਕਾਸ਼ ਵਿੱਚ ਇਨ੍ਹਾਂ ਸਬੰਧੀ ਜ਼ਿਕਰ ਕਿਸੇ ਗ਼ਲਤ ਖ਼ਬਰ ਦੇ ਅਧਾਰ ਉੱਤੇ ਹੈ, ਸਚਾਈ ਉੱਤੇ ਉੱਕਾ ਹੀ ਨਹੀਂ।"ਬੰਦਾ ਸਿੰਘ ਵਲੋਂ ਗਿਆਰਵਾਂ ਗੁਰੂ ਅਖਵਾਉਣ, ਸ੍ਰੀ ਹਰਿਮੰਦਰ ਸਾਹਿਬ ਦੇ ਅੰਦਰ ਗੱਦੀ ਲਾ ਕੇ ਬੈਠਣ, ਚੌਰ ਕਰਵਾਉਣ ਅਤੇ ਦਰਸ਼ਨੀ ਫਤਿਹ ਬੁਲਾਉਣ ਆਦਿ ਬੰਦਾ ਸਿੰਘ ਵਿਰੁਧ ਲਾਏ ਜਾਣ ਵਾਲੇ ਦੂਸ਼ਨਾਂ ਸਬੰਧੀ ਆਪਣੇ ਵਿਚਾਰ ਪ੍ਰਗਟ ਕਰਦਿਆਂ ਸ. ਗੰਡਾ ਸਿੰਘ ਜੀ ਪੰਨਾ ੧੭੧-੭੨ 'ਤੇ ਐਉਂ ਲਿਖਦੇ ਹਨ-"ਅਭੁੱਲ ਤਾਂ ਕੇਵਲ ਕਰਤਾਰ ਅਤੇ ਗੁਰੂ ਹੀ ਹੈ, ਬੰਦਾ ਸਿੰਘ ਗੁਰੂ ਨਹੀਂ ਸੀ, ਜਿਸ ਨੂੰ ਅਭੁੱਲ ਕਿਹਾ ਜਾਵੇ। ਹਰ ਮਨੁੱਖ ਭੁਲਣਹਾਰ ਹੈ। ਇਕ ਛੋਟੀ ਜੇਹੀ ਨਿਗੂਣੀ ਗੱਲ ਨੂੰ ਹੱਦੋਂ ਪਰੇ ਵਧਾ ਕੇ ਦੂਸਰੇ ਅਨੇਕਾਂ ਗੁਣਾਂ ਉੱਤੇ ਪਰਦਾ ਪਾ ਦੇਣਾ ਨਿਆਇ ਨਹੀਂ। ਇਹ ਠੀਕ ਹੈ ਕਿ ਬੰਦਾ ਸਿੰਘ ਨੇ 'ਫਤਿਹ ਦਰਸ਼ਨ' ਦਾ ਜੈਕਾਰਾ ਵਰਤਣਾ ਸ਼ੁਰੂ ਕੀਤਾ ਸੀ, ਪਰ ਇਹ ਉਸ ਦੀ ਕਦੀ ਭੀ ਮਨਸ਼ਾ ਨਹੀਂ ਸੀ ਕਿ ਇਸ ਨੂੰ 'ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਿਹ' ਦੀ ਥਾਂ ਵਰਤਿਆ ਜਾਵੇਗਾ, ਪਰ ਚੂੰਕਿ ਹੌਲੀ ਹੌਲੀ ਇਸ ਦੇ 'ਵਾਹਿਗੁਰੂ ਜੀ ਕੀ ਫਤਿਹ' ਦੀ ਥਾਂ ਵਰਤੇ ਜਾਣ ਦਾ ਡਰ ਪੈ ਗਿਆ ਜਾਪਦਾ ਹੈ, ਇਸ ਲਈ ਖਾਲਸੇ ਨੇ ਇਸ ਨੂੰ ਅਪ੍ਰਵਾਣ ਕਰ ਦਿੱਤਾ। ਬੰਦਾ ਸਿੰਘ ਨੇ ਇਸ ਨੂੰ ਜਾਰੀ ਰੱਖਣ ਲਈ ਕੋਈ ਅੜੀ ਨਹੀਂ ਕੀਤੀ, ਇਸ ਲਈ ਇਸ ਸਬੰਧ ਵਿੱਚ ਬੰਦਾ ਸਿੰਘ ਅਤੇ ਖਾਲਸੇ ਦੇ ਦਰਮਿਆਨ ਕੋਈ ਮਤ-ਭੇਦ ਭੀ ਨਹੀਂ ਹੋਇਆ। ਇਸ ਤੋਂ ਬਿਨਾਂ ਹੋਰ ਕੋਈ ਵੀ ਗੱਲ ਉਸ ਦੇ ਵਿਰੁਧ ਨਹੀਂ ਕਹੀ ਜਾ ਸਕਦੀ। ਉਸ ਨੇ ਕਦੇ ਭੀ ਆਪਣੇ ਆਪ ਨੂੰ ਗੁਰੂ ਗੋਬਿੰਦ ਸਿੰਘ ਜੀ ਦੀ ਥਾਂ ਗੁਰੂ ਨਹੀਂ ਕਹਾਇਆ ਅਤੇ ਨਾ ਹੀ ਦਰਬਾਰ ਸਾਹਿਬ ਵਿੱਚ ਗੁਰੂ ਦੀ ਥਾਂ ਗਦੈਲਾ ਲਾ ਕੇ ਬੈਠਣ ਦੀ ਗੱਲ ਵਿੱਚ ਕੋਈ ਸੱਚਾਈ ਹੈ। ਜਦ ਉਹ ਅੰਮ੍ਰਿਤਸਰ ਜਾ ਹੀ ਨਹੀਂ ਸਕਿਆ ਤਾਂ ਹੋਰ ਕੋਈ ਗੱਲ ਹੋ ਹੀ ਨਹੀਂ ਸਕਦੀ। ਸਭ ਤੋਂ ਵੱਡੀ, ਵਧੀਆ ਅਤੇ ਭਰੋਸੇ ਯੋਗ ਗਵਾਹੀ ਇਸ ਨੁਕਤੇ ਪਰ ੧੨ ਪੋਹ ਸੰਮਤ ੧ (੧੨ ਸਤੰਬਰ ਸੰਨ ੧੭੧੦) ਦੇ ਹੁਕਮਨਾਮੇ ਵਿੱਚ ਬੰਦਾ ਸਿੰਘ ਦੇ ਆਪਣੇ ਸ਼ਬਦ ਹਨ ਜਿਨ੍ਹਾਂ ਵਿੱਚ ਗੁਰੂ ਸਾਹਿਬ ਦਾ ਜ਼ਿਕਰ ਆਪਣੇ ਆਪ ਤੋਂ ਬਿਲਕੁਲ ਵੱਖਰਾ ਆਉਂਦਾ ਹੈ। 'ਗੁਰੂ' ਸ਼ਬਦ ਵੱਖਰਾ ਆਉਂਦਾ ਹੈ ਅਤੇ ਆਪਣੇ ਲਈ ਉਸ ਨੇ 'ਮੇਰਾ' ਸ਼ਬਦ ਵੱਖਰਾ ਵਰਤਿਆ ਹੋਇਆ ਹੈ। ਉਹ ਹੁਕਮ-ਨਾਮਾ ਉਸ ਨੇ 'ਗੁਰੂ' ਦੇ ਨਾਉਂ 'ਤੇ ਜਾਰੀ ਕੀਤਾ ਹੈ, ਗੁਰੂ ਦੀ ਹੈਸੀਅਤ ਵਿੱਚ ਨਹੀਂ। ਉਥੇ ਸ਼ਬਦ ਸਪਸ਼ਟ ਹਨ ਕਿ "ਸਰਬਤ ਖਾਲਸਾ ਜਉਨਪੁਰ ਕਾ ਗੁਰੂ ਰੱਖੇਗਾ। ਗੁਰੂ ਗੁਰੂ ਜਪਣਾ......ਤੁਸੀਂ ਅਕਾਲ ਪੁਰਖ ਦਾ ਖਾਲਸਾ ਹੋ। ਮੇਰਾ ਹੁਕਮ ਹੈ ਜੋ ਖਾਲਸੇ ਦੀ ਰਹਿਤ ਰਹੇਗਾ ਤਿਸ ਦੀ ਗੁਰੂ ਬਾਹੁੜੀ ਕਰੇਗਾ।"

ਹੁਕਮ ਮੁਲਕ ਮੈਂ ਬੰਦੇ ਕੇਰਾ,
ਹੁਤੋ ਚਲਤ ਤਬਿ ਗੌਰੈਂ।
ਬੰਦੇ ਨੇ ਰਜਧਾਨੀ ਅਪਨੀ,
ਪੁਰਿ ਗੁਰਦਾਸ ਬਨਾਈ।
ਨਾਹਿੰ ਸਿਲਸਿਲਾ[1] ਟੂਟਨ ਦੀਨੋਂ,
ਰਾਖਜੋ ਮੁਲਕ ਦਬਾਈ ॥੧੧੫॥
ਤੱਤ ਖਾਲਸੇ ਲੂਟ ਕੂਟ ਪਰ,
ਕਮਰ ਖੁਸ਼ੀ ਹ੍ਵੈ ਬਾਂਧੀ।
ਬੰਦੇ ਤੌਰ ਫਰਯੋ ਨ੍ਰਿਪਨ ਕਾ[1],
ਛੋਡੀ ਔਰ ਉਪਾਧੀ।
ਹਾਕਮ ਸਿੱਖ ਬੰਦਈ ਬਨਾਏ,
ਮੁਲਕ ਬੀਚ ਤਬਿ ਜਾਨੋ।
ਸੱਤ੍ਰਾਂ ਸਏ ਬਹੱਤ੍ਰ ਮਾਂਹੀਂ,
ਭਈ ਗਾਥ ਯਹਿ ਮਾਨੋ ॥੧੧੬॥
ਛਲੇ ਜੈਸ ਤੁਰਕਨ ਕੇ ਛਲ ਸਿੰਘ,
ਸੋ ਸਭਿ ਗਾਥ ਸੁਨੈ ਕੈ।
ਇਤੀ ਭਯੋ ਅਬਿ ਧਜਾਇ ਗਜਾਨ ਸਿੰਘ,
ਭਾਣਾ ਗੁਰੂ ਮਨੈ ਕੈ ॥੧੧੭॥
ਇਤਿ ਸ੍ਰੀ ਗੁਰੁ ਪੰਥ ਪ੍ਰਕਾਸ਼ ਗ੍ਰੰਥ ਉੱਤ੍ਰਾਰਧੇ ਗਜਾਨ ਸਿੰਘ ਵਿਰਚਿਤੇ 'ਪੰਥ
ਮੈਂ ਫੂਟ ਪਰਨ' ਬਰਨਨੰ ਨਾਮ ਚੌਦਸਮੋਂ ਬਿਸ੍ਰਾਮ ॥੧੪॥

[1](ਪ੍ਰਬੰਧ ਦਾ) ਕ੍ਰਮ ਤਰਤੀਬ।

[1]ਰਾਜਿਆਂ ਵਾਲਾ ਤ੍ਰੀਕਾ ਫੜ ਲਿਆ।

## ੧੫. {ਬੰਦੇ ਨਾਲ ਲੜ ਕੇ ਤੁਰਕਾਂ ਦੀ ਹਾਰ, ਬੰਦੇ ਵੱਲੋਂ ਤੱਤ ਖਾਲਸੇ ਨਾਲ ਮੇਲ ਕਰਨ ਲਈ ਮੁਸਾਹਿਬ ਭੇਜਣੇ, ਪਰ ਤੱਤ ਖਾਲਸੇ ਵਲੋਂ ਬੰਦੇ ਦਾ ਵਿਰੋਧ}

ਦੋਹਰਾ:
ਸੁਰ ਰੰਜਨ ਗੰਜਨ ਅਸੁਰ,
ਭੰਜਨ ਭੁਵ ਕੋ ਭਾਰ[1]।

[1]ਦੇਵਤਿਆਂ ਨੂੰ ਪ੍ਰਸੰਨ ਕਰਨ ਵਾਲੀ ਦੈਂਤਾਂ ਨੂੰ ਨਾਸ ਕਰਨ ਵਾਲੀ (ਭੁਵ) ਧਰਤੀ ਦਾ ਭਾਰ (ਭੰਜਨ) ਦੂਰ ਕਰਨ ਵਾਲੀ।

ਸ੍ਰੀ ਭਗੌਤੀ ਸਿਮਰਹੋਂ,
ਜਯ ਜਯ ਜਨ ਸੁਖ ਕਾਰ[1] ॥੧॥

[1]ਸ੍ਰੀ ਭਗਉਤੀ (ਆਦਿ ਸ਼ਕਤੀ) ਨੂੰ ਯਾਦ ਕਰਦਾ ਹਾਂ ਜੋ ਦਾਸਾਂ ਨੂੰ ਸੁਖ ਦੇਣ ਵਾਲੀ ਤੇ (ਉਨ੍ਹਾਂ ਦੀ) ਜੈ ਜੈਕਾਰ ਕਰਾਉਣ ਵਾਲੀ ਹੈ।

ਸ੍ਵੈਯਾ:
ਸ਼ਕਤੀ ਪ੍ਰਭੁ ਕੀ ਜਗਤੀ ਪ੍ਰਤਿਪਾਲਕ,
ਮਾਲਕ ਬਿੱਸੁ ਤੁਹੀਂ ਪਟਰਾਨੀ[1]।

[1]ਤੂੰ ਹੀ ਵਾਹਿਗੁਰੂ ਦੀ ਸ਼ਕਤੀ ਹੈਂ, ਜਗਤ ਨੂੰ ਪਾਲਣ ਵਾਲੀ ਹੈਂ, ਸੰਸਾਰ ਦੀ ਮਾਲਕ ਤੇ ਪਟਰਾਣੀ ਹੈਂ।

ਰਹਿਂ ਦੀਨ ਅਦੀਨ ਸੁਰਾ ਸੁਰ ਸਿੱਧ,
ਰਿਖੀਸ ਮੁਨੀ ਸਫਰੀ ਜਿਮ ਪਾਨੀ[1]।

[1]ਗ਼ਰੀਬ ਤੇ (ਅਦੀਨ) ਅਮੀਰ, ਦੇਵਤੇ, ਦੈਂਤ, ਸਿੱਧ, ਵੱਡੇ ਰਿਸ਼ੀ ਤੇ ਮੁਨੀ (ਤੇਰੇ ਆਸਰੇ ਐਉਂ) ਰਹਿੰਦੇ ਹਨ ਜਿਵੇਂ ਪਾਣੀ ਦੇ ਆਸਰੇ (ਸਫਰੀ) ਮੱਛੀ (ਰਹਿੰਦੀ ਹੈ।)

ਹਰਿ ਗਜਾਨ ਬਖਾਨ ਕਹਾਂ ਕਰੀਏ,
ਸੁਰ ਤੀਨ ਪ੍ਰਬੀਨ ਜਿਸੈ ਅਗਵਾਨੀ[1]।

[1]ਗਿਆਨ ਸਿੰਘ (ਕਹਿੰਦਾ ਹੈ) (ਉਸ ਆਦਿ ਸ਼ਕਤੀ ਦਾ) ਕੀ ਕਥਨ ਕਰੀਏ, ਤਿੰਨ ਚਤੁਰ ਦੇਵਤੇ ਜਿਸ ਦੇ (ਅਗਵਾਨੀ) ਅੱਗੇ ਕੰਮ ਕਰਨ ਵਾਲੇ (ਨੌਕਰ) ਹਨ।

ਅਬਿ ਹੇ ਜਗ ਮਾਤ ਬਖਜਾਤ ਚਹੋਂ ਬਰ,
ਏਹੁ ਸੁਹਾਤ ਦਿਜੈ ਬਰ ਬਾਨੀ[1] ॥੨॥

[1]ਹੇ ਜਗਤ ਦੀ ਮਾਤਾ (ਵਾਹਿਗੁਰੂ ਜੀ ਦੀ ਆਦਿ ਸ਼ਕਤੀ) ਮੈਂ ਪ੍ਰਗਟ ਹੀ ਚਾਹੁੰਦਾ ਹਾਂ (ਕਿ ਆਪ ਮੈਨੂੰ) ਇਹੋ ਸੋਹਣਾ ਵਰ ਦਿਓ ਕਿ ਚੰਗੀ ਕਵਿਤਾ (ਲਿਖਾਂ)।

ਦੋਹਰਾ:
ਬੰਦੇ ਸੋਂ ਲਰਿ ਤੁਰਕ ਜਿਮ,
ਹਾਰ ਮਾਨ ਕਰਿ ਜਾਹਿਂ।
ਤੱਤੂ ਖਾਲਸੇ ਸੋਂ ਕਰੈਂ
ਮੇਲ, ਗਾਥ ਸੋ ਗਾਂਹਿਂ[1] ॥੩॥

[1]ਤੁਰਕ ਤੱਤ ਖਾਲਸੇ ਨਾਲ ਮੇਲ ਕਰਨਗੇ, ਉਹ ਕਥਾ ਕਹਾਂਗਾ।

ਦੋਹਰਾ:
ਬੰਦਈਅਨ ਗੁਰੁ ਸਿੰਘਨ ਕਾ,
ਆਪਸ ਮਾਂਹਿ ਬਿਬਾਦ[1]।

[1]ਝਗੜਾ।

ਭਯੋ ਸੁਨਯੋ ਤੁਰਕਨ ਤਬੈ,
ਬਾਢਯੋ ਅਤਿ ਅਹਿਲਾਦ[1] ॥੪॥

[1]ਬਹੁਤ ਅਨੰਦ।

ਬਾਦਸ਼ਾਹਿ ਦਲ ਅਧਿਕ ਦੈ,
ਮੁਨਜਮ ਖਾਂ ਫੁਜਦਾਰ।
ਪਠਯੋ ਬਹਾਦਰ ਸਮਝਿ ਬਡ,

ਬੰਦੇ ਪਰ ਬਿਨ ਬਾਰ[1] ॥੫॥
[1]ਬਿਨਾਂ ਦੇਰੀ ਤੋਂ।

ਆਇ ਲੋਹਗਢ ਢਿਗ ਲਰਯੋ,
ਮੁੱਨਜਮ ਖਾਂ ਬਲ ਧਾਰਿ।
ਬੰਦਾ ਸਰ ਨਹਿਂ[1] ਤਾਂਹਿ ਤੈ
[1]ਫਤਹ ਨਾ ਹੋਇਆ।

ਭਯੋ, ਗਯੋ ਵਹਿ ਹਾਰ ॥੬॥

ਕਬਿੱਤ:

ਸੁਨ ਕਰ ਬਾਤ ਯਾਹਿ ਦਿੱਲੀਪਤਿ ਪਾਤਿਸ਼ਾਹ,
ਰਹਯੋ ਚੌਕ[1] ਮਨ ਮਾਂਹਿ ਫੇਰ ਧੀਰ ਧਾਰ ਹੈ।
[1]ਸਾਵਧਾਨ, ਚੌਕੰਨਾ, ਹੁਸ਼ਿਆਰ।

ਮੁਹੰਮਦ ਅਮੀਨ ਖਾਂ, ਅਗਰ ਖਾਂ, ਜਹਾਨ ਖਾਂ,
ਹਮੀਦ ਖਾਨ ਆਦਿਕ ਪਠਾਏ ਸਰਦਾਰ ਹੈਂ।
ਸੈਨ ਲੈ ਅਪਾਰ ਸੰਗ ਧੌਂਸ ਮਾਰ ਕੈ ਸੁਰੰਗ[1],
[1]ਚੰਗੇ ਅਨੰਦ ਨਾਲ ਧੌਂਸੇ ਵਜਾ ਕੇ।

ਆਏ ਚਢ ਕੈ ਸਸੰਗ[1] ਖੌਫ ਮਨਿ ਧਾਰ ਹੈਂ।
[1]ਉਸ ਫ਼ੌਜ ਨਾਲ ਚੜ੍ਹ ਕੇ ਆਏ।

ਆਇ ਕੋਟ ਨੈਣੇ ਪਾਸ ਬੰਦੇ ਸਨ ਲਰੇ ਖਾਸ[1],
[1]ਬੰਦੇ (ਸਨ) ਸਾਥ (ਨਾਲ) (ਖਾਸ) ਆਪ ਲੜੇ।

ਧਰਾ ਪਰ ਲੋਹੂ ਮਾਸ ਬਿਥਰਯੋ ਅਪਾਰ ਹੈ[1] ॥੭॥
[1]ਬਹੁਤਾ ਖਿੰਡਿਆ।

ਖੈਂਚ ਕ੍ਰਿਪਾਨਨ ਕਮਾਨਨ ਸੁ ਤਾਨ[1] ਜ੍ਵਾਨ,
[1]ਖਿੱਚ ਕੇ।

ਛੇਰ ਕੈ ਕਿਕਾਨਨ ਬਾਨਨ ਮੇਂਹ ਬਰਸੈਂ[1]।
[1]ਘੋੜਿਆਂ ਨੂੰ ਛੇੜ ਕੇ ਤੀਰਾਂ ਦਾ ਮੀਂਹ ਵਰ੍ਹਾਉਂਦੇ ਹਨ।

ਤਰਵਾਰ ਧਾਰਨ ਕੋ ਨੇਜਨ ਕਟਾਰਨ ਕੋ,
ਸੈਹਥੀ ਪ੍ਰਹਾਰਨ ਕੋ ਬਿੱਦਯਾ ਬਦਰਸੈਂ[1]।
[1]ਬਰਛੀ ਮਾਰਨ ਨੂੰ (ਇਸ) ਵਿੱਦਿਆ ਦੇ (ਬਿਦਰਸੈਂ) ਉਸਤਾਦ ਹਨ।

ਢਾਰਨ ਸੰਭਾਰਨ ਕੋ ਬੀਰਨ ਬੰਗਾਰਨ ਕੋ,
ਸਿੰਘਨ ਉਦਾਰਨ ਕੋ ਜੰਗ ਦਾਇ ਹਰਸੈਂ[1]।
[1]ਸ੍ਰੇਸ਼ਟ ਸਿੰਘਾਂ ਨੂੰ ਜੰਗ (ਹਰਸੈਂ) ਉਤਸ਼ਾਹ ਦੇਂਦਾ ਹੈ।

ਮਾਰ ਮਾਰ ਪਾਰਤ ਬਿਦਾਰਤ ਅਰਿਨ ਸਿੰਘ,
ਬੰਦੇ ਕੋ ਦਿਖਾਰਤ ਸੁ ਬਢਿ ਬਢਿ ਲਰਸੈਂ[1] ॥੮॥
[1]ਮਾਰ ਲੌ ਮਾਰ ਲੌ ਦਾ (ਰੌਲਾ) (ਪਾਰਤ) ਪਾਉਂਦੇ ਸਿੰਘ ਵੈਰੀਆਂ ਨੂੰ (ਬਿਰਾਦਤ) ਨਾਸ ਕਰਦੇ ਹਨ, ਬੰਦੇ ਨੂੰ ਦਿਖਾ ਦਿਖਾ ਕੇ ਉਹ ਵਧ ਵਧ ਕੇ ਲੜਦੇ ਹਨ।

ਧਕਾ ਧਕੀ ਯਕਾ ਯਕੀ ਰੇਲ ਪੇਲ ਕੈ ਧਕੇਲ,
ਪਟੇ ਬਾਜੀ ਖੇਲ ਬੀਰ ਧੀਰ ਦੱਟ ਦੱਟ ਕੈ[1]।
[1](ਯਕਾ ਯਕੀ) ਇਕ ਦਮ ਧੱਕੋ ਧੱਕੀ ਹੋ ਕੇ (ਪੇਲ) ਦਬਾ ਕੇ (ਰੇਲ) ਚਲਾ ਕੇ ਤੇ ਧਕੇਲ ਕੇ ਧੀਰਜ ਵਾਲੇ ਸੂਰਮੇਂ (ਦੱਟ ਦੱਟ ਕੈ) ਦੌੜ ਦੌੜ ਕੇ ਗਤਕੇ-ਬਾਜ਼ੀ ਦਾ ਖੇਲ ਵਾਂਗ ਖੇਲਦੇ ਹਨ।

ਧਾਇ ਧਾਇ ਬੰਦੇ ਕੋ ਦਿਖਾਇ ਜਾਇ ਮਾਰੈਂ ਅਰਿ,
ਆਇ ਨਿਜ ਦਲ ਮੈਂ ਥਿਰਾਇਂ ਝੱਟ ਝੱਟ ਕੈ[1]।
[1]ਦੌੜ ਦੌੜ ਕੇ ਬੰਦੇ ਨੂੰ ਦਿਖਾ ਕੇ ਜਾ ਕੇ ਵੈਰੀਆਂ ਨੂੰ ਮਾਰਦੇ ਹਨ, ਛੇਤੀ ਛੇਤੀ ਆਪਣੇ ਦਲ ਵਿੱਚ ਆ ਟਿਕਦੇ ਹਨ।

ਹੱਥਨ ਪੈ ਹੱਥ ਮੱਥ ਸੱਥਲ ਬਖੇਰੇ ਧਰ,
ਰੱਥਿ ਕੈ ਬਿਰੱਥ ਜੱਥ ਕੱਥ ਸੱਟ ਸੱਟ ਕੈ[1]।
[1]ਹੱਥਾਂ ਉਤੇ ਹੱਥ (ਮੱਥ) ਸਿਰਾਂ ਉੱਤੇ ਸਿਰ ਤੇ ਪੱਟਾਂ ਉੱਤੇ (ਸੱਥਲ) ਪੱਟ ਧਰਤੀ 'ਤੇ ਖਿੰਡਾ ਦਿੱਤੇ, (ਰਥਿ) ਰਥੀ ਸੂਰਮਿਆਂ ਨੂੰ (ਕੈ ਬਿਰਥ) ਰਥਾਂ ਤੋਂ ਬਿਨਾਂ ਕਰ ਕੇ ਭਾਵ ਪੈਦਲ ਕਰ ਕੇ ਜਿੱਥੇ ਕਿੱਥੇ ਸਿੱਟ ਸਿੱਟ ਕੇ।

ਰੁੰਡਨ ਪੈ ਰੁੰਡ ਮੁੰਡ ਤੁੰਡਨ ਬਿਤੁੰਡ ਝੁੰਡ,
ਕੁੰਡ ਸ੍ਰੋਨ ਪੀਐਂ ਭੈਰੋਂ ਭੂਤ ਗੱਟ ਗੱਟ ਕੈ[1] ॥੯॥
[1]ਧੜਾਂ ਉੱਤੇ ਧੜ, ਸਿਰਾਂ ਉੱਤੇ ਸਿਰ, ਮੂੰਹਾਂ ਉੱਤੇ ਮੂੰਹ ਤੇ (ਝੁੰਡ) ਬਹੁਤੇ ਮੂੰਹਾਂ ਤੋਂ ਬਿਨਾਂ ਪਏ ਹਨ, ਲਹੂ ਦੇ ਕੁੰਡਾਂ (ਟੋਇਆਂ) ਚੋਂ ਭੈਰੋਂ ਤੇ ਭੂਤ

(ਗੱਟ ਗੱਟ) ਦੀ ਅਵਾਜ਼ ਨਾਲ ਭਾਵ ਲਗਾਤਾਰ (ਲਹੂ) ਪੀਂਦੇ ਹਨ।

ਕੋਪ ਕੈ ਕਮਾਨ ਬਲਵਾਨ ਤਾਨ ਬੰਦੇ ਜ੍ਵਾਨ,
ਛੇਰ ਕੈ ਕਿਕਾਨ ਥਾਨ ਊਚ ਪੈ ਥਿਰਾਇ ਹੈ[1]।

[1]ਜਵਾਨ ਤੇ ਬਲਵਾਨ ਬੰਦਾ ਕ੍ਰੋਧ ਕਰ ਕੇ ਕਮਾਨ ਖਿੱਚ ਕੇ, ਘੋੜੇ ਨੂੰ ਛੇੜ ਕੇ ਉੱਚੇ ਥਾਂ 'ਤੇ ਬੈਠ ਗਿਆ।

ਛੋਰੇ ਸਰ ਖਰ ਸਮ ਮੇਂਹ ਅਰਿ ਦਲ ਪਰ,
ਤੱਕ ਤੱਕ ਡਾਰੇ ਸਰਦਾਰ ਬਡ ਘਾਇ ਹੈਂ[1]।

[1]ਵੈਰੀਆਂ ਦੇ ਦਲ ਉਪਰ ਮੀਂਹ ਵਾਂਗ ਤਿੱਖੇ ਤੀਰ ਛੱਡੇ, ਤੱਕ ਤੱਕ ਕੇ ਵੱਡੇ ਸਰਦਾਰ ਮਾਰ ਸੁੱਟੇ।

ਤੀਰ ਏਕ ਏਕ, ਦਸ ਦਸ ਬੀਰ ਧੀਰਨ ਕੇ,
ਚੀਰ ਕੈ ਸਰੀਰ ਪਾਰ ਪਰਤ ਗਿਰਾਏ ਹੈਂ[1]।

[1]ਇੱਕ ਇੱਕ ਤੀਰ ਦਸ ਦਸ ਧੀਰਜ ਵਾਲੇ ਸੂਰਮਿਆਂ ਦੇ ਸਰੀਰਾਂ ਨੂੰ ਚੀਰ ਕੇ ਪਾਰ (ਲੰਘ ਕੇ) ਡਿੱਗ ਪੈਂਦਾ ਹੈ।

ਛੂਟਤ ਸੁ ਧਾਰੈਂ ਖਰੀ ਸ੍ਰੌਨ ਔਨ ਸੀਚੈਂ ਪਰੀ,
ਮਸ਼ਕੈਂ ਸੁਰੰਗ ਭਰੀ ਕੈ ਫੁਹਾਰੋ ਭਾਇ ਹੈਂ[1] ॥੧੦॥

[1]ਲਹੂ ਦੀਆਂ ਚੰਗੀਆਂ ਧਾਰਾਂ ਛੁਟਦੀਆਂ ਹਨ, (ਪਰੀ) ਪੈ ਕੇ (ਔਨ) ਧਰਤੀ ਨੂੰ ਸਿੰਜਦੀਆਂ ਹਨ (ਜਾਣੋ) ਇਹ ਲਾਲਰੰਗ ਦੀਆਂ ਮਸ਼ਕਾਂ ਭਰੀਆਂ ਹੋਈਆਂ ਹਨ ਜਾਂ ਫੁਹਾਰੇ (ਭਾਏ) ਚੰਗੀ ਤਰ੍ਹਾਂ ਚਲ ਰਹੇ ਹਨ।

ਸਮਰ ਨਿਹਾਰ ਲੋਕ ਅਮਰ ਬਿਸੋਕ ਥਯੋ,
ਸਵਰ ਪਰੇਰੀ ਕਸ ਕਮਰ ਮਹੱਤ ਹੈਂ[1]।

[1]ਜੰਗ ਦੇਖ ਕੇ ਦੇਵ ਲੋਕ (ਬਿਸੋਕ) ਅਨੰਦ (ਸਹਿਤ) ਹੋ ਗਿਆ, (ਸਵਰ) ਸ਼ਿਵ ਦੀਆਂ ਪ੍ਰੇਰੀਆਂ ਹੋਈਆਂ (ਮਹੱਤ) ਬਹੁਤੀਆਂ ਕਮਰ-ਕਸੇ ਕਰਕੇ।

ਪਰੀ ਅਸਮਾਨਨ ਬਿਵਾਨਨ ਪਰੀ ਫਿਰਾਹਿੰ,
ਜ੍ਵਾਨਨ ਪਛਾਨਨ ਬਨਾਨਨ ਸ੍ਵਪੱਤਿ ਹੈਂ[1]।

[1]ਪਰੀਆਂ ਅਸਮਾਨਾਂ ਵਿੱਚ ਪਈਆਂ ਫਿਰਦੀਆਂ ਹਨ। ਸੂਰਮਿਆਂ ਨੂੰ ਪਛਾਣ ਕੇ ਆਪਣੇ ਪਤੀ ਬਣਾਉਂਦੀਆਂ ਹਨ।

ਬੀਰਨ ਕੋ ਬੀਰ ਰਸ ਬਾਢਾ ਅਤਿ ਗਾਢਾ, ਥਯੋ
ਰੁੱਦ੍ਰ ਸੁ ਠਾਢਾ ਆਇ ਚਾਢਾ ਮੋਦ ਅੱਤਿ ਹੈ[1]।

[1]ਸੂਰਮਿਆਂ ਨੂੰ ਬਹੁਤਾ ਬੀਰ-ਰਸ ਵਧਿਆ, ਸ਼ਿਵ ਜੀ ਆ ਕੇ ਖੜਾ ਹੋਇਆ (ਉਸ ਨੂੰ) ਬਹੁਤਾ ਅਨੰਦ ਚੜ੍ਹਿਆ।

ਖਾਵਤ ਖਵੀਸ ਖੇਤ ਖੋਪਰੀ ਖੰਗੂਰ ਕਰਿ,
ਕਾਲਕਾ ਕਪਾਲਿ ਭਰਿ ਸ੍ਰੌਣ ਗੱਟਕੱਤ ਹੈ[1] ॥੧੧॥

[1](ਖੇਤ) ਜੰਗ ਦੇ ਮੈਦਾਨ ਵਿੱਚ (ਖਵੀਸ) ਦੇਉ ਖੰਗੂਰੇ (ਮਾਰ ਮਾਰ ਕੇ) ਖੋਪਰੀਆਂ ਖਾਂਦੇ ਹਨ, ਕਾਲੀ ਦੇਵੀ (ਕਪਾਲ) ਖੋਪਰੀਆਂ ਭਰਕੇ ਲਹੂ ਨੂੰ (ਗੱਟਕੱਤ) ਗਟ ਗਟ ਪੀਂਦੀ ਹੈ।

ਕੱਟਤ ਸੁਭੱਟ ਵੱਟ ਕੈ ਕਸੀਸ ਝੱਟ ਪੱਟ,
ਹੱਟਤ ਨ ਲੱਟਤ ਸੁੱਟਤ ਫੱਟ ਘਾਲ ਕੈ[1]।

[1]ਸੂਰਮੇਂ (ਕਸੀਸ) ਕਚੀਚੀਆਂ ਵੱਟ ਕੇ ਝਟਾਪਟ ਕੱਟਦੇ ਹਨ, ਨਾ ਹਟਦੇ ਹਨ ਤੇ ਨਾ (ਲੱਟਤ) ਥੱਕਦੇ ਹਨ, (ਫੱਟ) ਜ਼ਖ਼ਮ ਪਾ ਕੇ ਭਾਵ ਜ਼ਖ਼ਮੀਂ ਕਰ ਕੇ ਸੁੱਟ ਦੇਂਦੇ ਹਨ।

ਹੱਲੇ ਪਰ ਹੱਲੇ ਕਰਿ ਸਿੰਘਨ ਅਵੱਲੇ ਤਰ[1],

[1]ਬਹੁਤੇ ਅਣੋਖੇ।

ਘੱਲੇ ਹੈਂ ਮੁਸੱਲੇ ਘਰ ਬੁਜੋ ਕਰਿ ਕਾਲ ਕੇ[1]।

[1]ਮੌਤ ਦੇ ਬੱਕਰੇ ਬਣਾ ਕੇ।

ਹੇਰਿ ਥਰਥੱਲੇ ਧੈਰ ਚੱਲੇ ਪੈਰ ਹੱਲੇ,
ਖੈਰ ਖੱਲੇ ਨ ਭਏ ਹੈਂ, ਦਲਮੱਲੇ ਭੱਲੇ ਸਾਲ ਕੇ[1]।

[1](ਸਿੰਘਾਂ ਵਲੋਂ ਪਾਈ) ਹਲਚਲੀ ਨੂੰ ਦੇਖ ਕੇ (ਤੁਰਕਾਂ ਦੇ) ਧੀਰਜ ਚਲੇ ਗਏ, ਪੈਰ ਹੱਲ ਗਏ, ਸੁਖ ਨਾਲ ਖੜੇ ਨਹੀਂ ਹੁੰਦੇ (ਇਉਂ ਸਿੰਘਾਂ ਨੇ) (ਸਾਲ ਕੇ) ਦੁਸ਼ਮਣ ਦੇ ਦਲ ਭਲੀ ਤਰ੍ਹਾਂ ਦਲਮਲ ਦਿੱਤੇ।

ਮਾਰਤ ਸੰਭਾਲ ਕੇ ਸੁ ਜਾਰਤ ਅਨਾਲਿ ਕੇ ਸੇ,
ਗਾਰਤ ਕਮਾਲ ਕੇ ਸੇ ਬਾਲਕ ਅਕਾਲ ਕੇ[1] ॥੧੨॥

[1]ਅਕਾਲ ਦੇ ਸਪੁੱਤਰ (ਸਿੰਘ ਆਪਣੇ ਸ਼ਸਤ੍ਰਾਂ ਨੂੰ) ਸੰਭਾਲ ਕੇ ਮਾਰਦੇ ਹਨ (ਅਨਾਲ ਕੇ) ਅੱਗ ਦੇ (ਸੇ) ਵਾਂਗ ਸਾੜ ਦੇਂਦੇ ਹਨ, (ਸੇ) ਉਹ (ਕਮਾਲ

ਕੇ) ਬਹੁਤਿਆਂ ਨੂੰ (ਗਾਰਤ) ਗਾਲ ਦੇਂਦੇ ਹਨ।

ਏਕ ਤੀਰ ਮੰਤ੍ਰ ਕੈ ਬੀਰ ਜੁਤ ਬੀਰ ਬੰਦੇ,
ਛੋਰਜੋ ਸਧੀਰ ਭੀਰ ਤੁਰਕਨ ਬਿਸਾਲ ਪੈ[1]।

[1]ਬਹਾਦਰ ਬੰਦੇ ਨੇ ਇਕ ਤੀਰ ਮੰਤ੍ਰ ਪੜ੍ਹ ਕੇ ਬੀਰ ਦੇ ਸਣੇ ਧੀਰਜ ਨਾਲ ਤੁਰਕਾਂ ਦੀ ਬਹੁਤੀ ਭੀੜ 'ਤੇ ਛੱਡਿਆ।

ਸੂਰਤੈਂ ਭਯਾਨਕੈਂ ਕਿਤਾਨ ਕੈਂ ਪਰੇਤ ਭੂਤ,
ਆਨ ਕੈ ਦਿਖਾਨ ਕੈ ਡਰਾਨ ਕੈ ਕਰਾਲ ਪੈ[1]।

[1]ਕਿਤਨਿਆਂ ਹੀ ਭੂਤਾਂ ਪ੍ਰੇਤਾਂ ਦੀਆਂ ਭਿਆਨਕ ਸ਼ਕਲਾਂ (ਆਪਣੇ ਆਪ) ਆ ਕੇ ਦਿਖਾ ਕੇ ਭਿਆਨਕ ਡਰ ਦੇਂਦੀਆਂ ਹਨ।

ਜਾਨ ਕੋ ਬਚਾਨ ਕੋ ਤੁਕਾਨ ਕੋ ਬਨੀ ਹੈ ਆਇ,
ਧੂਰਤ ਬਿਸੂਰਤ ਝੂਰਤ ਭਗੇ ਚਾਲ ਪੈ[1]।

[1]ਤੁਰਕਾਂ ਨੂੰ ਆਪਣੀ ਜਾਨ ਬਚਾਉਣ ਦੀ ਬਣੀ ਹੈ, (ਧੂਰਤ) ਮੂਰਖ ਤੁਰਕ (ਬਿਸੂਰਤ) ਦੁਖੀ ਹੋ ਕੇ ਝੁਰਦੇ ਹੋਏ ਭੱਜੇ (ਚਾਲ ਪੈ) ਜਾਂਦੇ ਹਨ।

ਪ੍ਰਬਲ ਪ੍ਰਚੰਡ ਸਿੰਘ ਕੰਡ ਪੈ ਚਢੇ ਹੈਂ ਤਾਂਹਿ,
ਖੰਡ ਖੰਡ ਕੀਨੇ ਬਲਵੰਡਨ ਕੇ ਬਾਲ ਪੈ[1] ॥੧੩॥

[1]ਬਲੀ ਤੇ ਤਿੱਖੇ ਸਿੰਘ ਉਨ੍ਹਾਂ ਦੀ ਪਿੱਠ 'ਤੇ ਚੜ੍ਹੇ ਜਾਂਦੇ ਹਨ, ਆਪਣਾ (ਬਾਲ ਪੈ) ਬਲ ਪਾ ਕੇ (ਬਲਵੰਡ) ਬਹੁਤ ਬਲਵਾਨਾਂ ਦੇ ਟੁਕੜੇ ਟੁਕੜੇ ਕਰ ਦਿੱਤੇ।

ਛੀਨ ਅਸਬਾਬ ਲੀਨ ਸਿੰਘਨ ਤੁਕਾਨ ਪੀਨ,
ਛੋਰੇ ਦੀਨ ਕੈ ਅਧੀਨ ਮੀਨ ਜਜੋਂ ਤੂਫਾਇ ਕੈ[1]।

[1]ਸਿੰਘਾਂ ਨੇ ਤੁਰਕਾਂ ਦਾ (ਪੀਨ) ਬਹੁਤਾ ਸਾਮਾਨ ਖੋਹ ਲਿਆ, ਦੁਖੀ ਤੇ ਆਪਣੇ ਅਧੀਨ ਕਰ ਕੇ ਮੱਛੀ ਵਾਂਗ ਤੜਫਾ ਕੇ ਛੱਡੇ।

ਦੁਹੂੰ ਓਰ ਤੈ ਕਿਤਾਨ ਤਹਾਂ ਮਰੇ ਅੱਸ੍ਰ ਜ੍ਵਾਨ,
ਗਏ ਲੈ ਕਰਿ ਸੋ ਜਾਨ ਦੌਰੇ ਜੋਊ ਦਹਿਲਾਇ ਕੈ[1]।

[1]ਡਰ ਕੇ, ਕੰਬ ਕੇ।

ਜਖਮੀ ਥੇ ਜੇਤਿਕ ਸੰਭਾਰੇ ਬੰਦੇ ਤੇਤਿਕ,
ਇਨਾਮ ਦਯੋ ਕੇਤਿਕ, ਸਭੀ ਕੋ ਮੋਦ ਪਾਇ ਕੈ।
ਸੈਰੁਲ-ਮੁਤਾਖਰੀਨ ਨਾਮ ਕੋ ਕਿਤਾਬ ਏਕ,
ਤਾਹੂੰ ਮੈਂ ਪ੍ਰਸੰਗ ਏਹੁ ਲਿਖਯੋ ਬਹੁ ਭਾਇ ਕੈ[1] ॥੧੪॥

[1]ਬਹੁਤ ਤਰ੍ਹਾਂ ਨਾਲ ਭਾਵ ਵਿਸਥਾਰ ਨਾਲ।

ਫਤੇ ਪਾਇ ਬੰਦਾ ਆਯੋ ਧਾਮ ਹ੍ਵੈ ਅਨੰਦਾ,
ਕਿਯੋ ਕੁਣਕਾ ਅਮੰਦਾ[1] ਬਰਤਯੋ ਤਾਤਕਾਲ ਕੈ[2]।

[1]ਬਹੁਤਾ। [2]ਛੇਤੀ ਨਾਲ।

ਹੋਇ ਪਰਾਗੰਦਾ ਗਏ ਤੁਰਕ ਬੁਲੰਦਾ ਦੌਰ,
ਹਾਰ ਮਾਨਿ ਬੰਦਾ ਤੈ ਬਿਹਾਰ ਮੰਦਾ ਹਾਲ ਕੈ[1]।

[1](ਬੁਲੰਦਾ) ਬਹੁਤੇ ਤੁਰਕ ਬੰਦੇ ਤੋਂ ਹਾਰ ਮੰਨ ਕੇ ਆਪਣਾ (ਬਿਹਾਰ) ਕੰਮ ਕਾਰ ਦਾ ਮੰਦਾ ਹਾਲ ਕਰ ਕੇ (ਪਰਾਗੰਦਾ) ਖੇਰੂੰ ਖੇਰੂੰ ਹੋ ਕੇ ਦੌੜ ਗਏ।

ਮਾਰੇਗੇ ਅਮੀਨ ਖਾਂ ਜਹਾਨ ਖਾਨ ਸਰਦਾਰ,
ਆਏ ਥੇ ਜੋ ਦੇਹਲੀ ਤੈ ਕੋਪ ਸ੍ਵੈ ਬਿਸਾਲ ਕੈ[1]।

[1]ਆਪ ਬਹੁਤਾ ਕ੍ਰੋਧ ਕਰਕੇ।

ਸੁਨ ਕੈ ਹਵਾਲ ਤਬਿ ਹਾਕਮ ਲਾਹੌਰ ਕੇ ਨੈ,
ਰੁਸਤਮ ਖਾਂ ਸਪੂਤ ਪਠਜੋ ਆਂਖ ਲਾਲ ਕੈ ॥੧੫॥
ਨਾਦਰ ਬਹਾਦਰ ਲੈ ਸਾਦਰ ਸਿਪਾਹ ਚਾਹਿ,
ਜੰਗ ਕੀਨ ਪੀਨ ਫੌਜ ਮੌਜ ਦਰਿਆਵ ਸੋਂ[1]।

[1]ਅਨੋਖੇ ਬਹਾਦਰਰੁਸਤਮ ਖ਼ਾਂ ਨੇ (ਸਾਦਰ) ਨਿੱਡਰ (ਸਿਪਾਹ) ਸਿਪਾਹੀਆਂ ਦੀ ਦਰਿਆ ਦੀ ਲਹਿਰ ਵਰਗੀ ਫ਼ੌਜ ਨਾਲ ਲੈ ਕੇ (ਚਾਹਿ) ਉਤਸ਼ਾਹ ਨਾਲ ਤਕੜਾ ਜੰਗ ਕੀਤਾ।

ਦੋਇਕ ਪਹਿਰ ਜੰਗ ਕਹਰ ਜ਼ਹਿਰ ਥਯੋ,
ਲਹਿਰ ਸੇਂ ਬੰਦਾ ਤੌ ਲੌ ਸ਼ਹਿਰ ਤੈਂ ਆਵਸੋ[1]।

[1]ਦੋ ਕੁ ਪਹਿਰ (ਜ਼ਹਰ) ਗੁੱਸੇ ਨਾਲ (ਕਹਰ) ਲੋਹੜੇ ਦਾ ਜੰਗ ਹੋਇਆ, ਤਦੋਂ ਤੱਕ ਬੰਦਾ (ਲਹਿਰ ਸੈਂ) ਮੌਜ ਨਾਲ ਸ਼ਹਿਰ ਵਲੋਂ ਆ ਗਿਆ।

ਹੇਰਿ ਜੰਗ, ਤੀਰ ਹੈਂ ਸਮੀਰ ਸੇ ਸਧੀਰ ਛੋਰੇ,

ਚੀਰ ਅਰਿ ਮੇਘ ਭੀਰ ਦਏ ਹੈ ਉਡਾਵਸੋ[1]।

[1]ਜੰਗ ਹੁੰਦਾ ਦੇਖ ਕੇ ਤੀਰ ਹਵਾ ਵਾਂਗ ਧੀਰਜ ਨਾਲ ਛੱਡੇ, ਵੈਰੀਆਂ ਦੀ ਭੀੜ ਨੂੰ ਚੀਰ ਕੇ ਬੱਦਲ ਵਾਂਗ ਉਡਾ ਦਿੱਤਾ।

ਘੋਰ ਡਰਿ ਪਾਇ ਸ਼ੋਰ ਦੌਰਗੇ ਲਹੌਰ ਓਰ,
ਚਲਯੋ ਨ ਦਾਵ ਖੁਦ ਗਯੋ ਖਾਇ ਘਾਵ ਸੋ[1] ॥੧੬॥

[1]ਬਹੁਤਾ ਡਰ ਕੇਰੌਲਾ ਪਾ ਕੇ ਲਾਹੌਰ ਦੀ ਤਰਫ਼ ਦੌੜ ਗਏ, ਕੋਈ ਦਾਅ ਨਾ ਚਲਿਆ (ਸਗੋਂ) ਆਪ ਜ਼ਖ਼ਮ ਖਾ ਕੇ ਗਿਆ।

ਤਬਿ ਲੌਂ ਪਹੂਚਯੋ ਜਾਇ ਸੈਨ ਲੈ ਵਜੀਰ ਖਾਨ,
ਨਾਜ਼ਮ ਸਰੁੰਦ ਕੋ ਪਠਾਨ ਕੋਪ ਠਾਨ ਹੈ[1]।
ਦੋਊ ਦਲ ਮਿਲ ਫੇਰ ਲਰੇ ਬੰਦੇ ਸੰਗ ਢੇਰ[1],
ਅਚਲ ਬਟਾਲੇ ਢਿਗ ਮਾਚਯੋ ਘਮਸਾਨ ਹੈ[1]।
ਥਯੋ ਜੋਰ ਜੰਗ ਦੁਹੂੰ ਓਰ ਤੈ ਨਿਸੰਗ[1] ਘੋਰ[2],
ਭਏ ਅੰਗ ਭੰਗ ਥੋਰ ਨਾ ਕਿਕਾਨ ਜ੍ਵਾਨ ਹੈਂ।
ਤਾਂਹੀਂ ਸਮੇਂ ਸੁਨੋਂ ਏਕ ਸਿੰਘ ਨੇ ਬਹਾਦਰੀ,
ਕਰੀ ਹੈ ਜੋਊ ਨਾਦਰੀ[1] ਸੋ ਸਾਦਰੀ[2] ਬਖਾਨ ਹੈਂ ॥੧੭॥

[1]ਸਰਹੰਦ ਦਾ ਸੂਬਾ ਪਠਾਣ ਕ੍ਰੋਧ ਕਰਕੇ।
[1]ਬਹੁਤੇ ਲੜੇ।
[1]ਜੰਗ ਹੋਇਆ।
[1]ਨਿੱਡਰ ਹੋ ਕੇ। [2]ਭਿਆਨਕ।
[1]ਅਣੋਖੀ। [2]ਆਦਰ ਨਾਲ।

ਚੌਪਈ:

ਸਿੰਘ ਏਕ ਨਾਹਰ ਸਿੰਘ ਨਾਮੀ।
ਬੰਦੇ ਢਿਗ ਤਬਿ ਹੁਤੋ ਮੁਦਾਮੀ[1]।
ਸੋ ਬੰਦੇ ਕੀ ਆਗਿਆ ਪਾਏ।
ਧਸਯੋ ਤੁਰਕ ਦਲ ਮੈਂ ਤਬਿ ਧਾਏ ॥੧੮॥

[1]ਹਮੇਸ਼ਾਂ ਰਹਿਣ ਵਾਲਾ।

ਨਾਜ਼ਮ ਹਾਕਮ ਖਾਨ ਬਜੀਰਾ।
ਹੁਤੋ ਨਿਵਾਜ਼ ਪਢਤ ਤਬਿ ਧੀਰਾ।
ਜਬਿ ਉਨ ਸਿਜਦੇ ਹਿਤ[1] ਸਿਰ ਨਾਯੋ[2]।
ਨਾਹਰ ਸਿੰਘ ਢੁਕਯੋ ਢਿਗ ਜਾਯੋ ॥੧੯॥

[1]ਨਮਸ਼ਕਾਰ ਵਾਸਤੇ। [2]ਨਿਵਾਇਆ।

ਤੇਗ ਬੇਗ ਹਤ[1] ਮੂੰਡ[2] ਉਤਾਰਾ।
ਮਾਨਹੁ ਭੇਟ ਖੁਦਾਇ ਸੁਧਾਰਾ[1]।
ਏਕ ਹਾਥ ਮੈਂ ਮੂੰਡ ਉਠੈ ਕੈ।
ਆਯੋ ਸਿੰਘ ਘਨਜੋਂ ਕੋ ਘੈ ਕੈ[1] ॥੨੦॥

[1]ਛੇਤੀ ਮਾਰ ਕੇ। [2]ਸਿਰ।
[1]ਮਾਨੋਂ ਖ਼ੁਦਾ ਨੂੰ ਭੇਟਾ ਦੇਣ ਵਾਸਤੇ (ਸੁਧਾਰਾ) ਸਵਾਰ ਕੇਰਖਿਆ ਹੈ।
[1]ਬਹੁਤਿਆਂ ਨੂੰ ਮਾਰ ਕੇ।

ਝੂਰਤ ਪਿਖਿ ਤੁਰਕੀ ਸਰਦਾਰਾ।
ਕੈਹੈਂ ਕਰਯੋ ਸਿੰਘ ਇਨ ਕਾਰਾ[1]।
ਮੂੰਡ ਸਿੰਘ ਨੈ ਬੰਦੇ ਆਗੇ।
ਧਰਯੋ ਪੇਖਿ ਬੰਦੇ ਮੁਦ ਪਾਗੇ[1] ॥੨੧॥

[1]ਜ਼ੁਲਮ।
[1]ਅਨੰਦ 'ਚ ਭਰ ਕੇ।

ਥਾਪੀ ਦੈ ਭੁਜ ਮੈਂ ਭਰ ਲੀਓ[1]।
ਰਿੱਧਿ ਸਿੱਧਿ ਦੈ ਸੰਮ੍ਰਥ[1] ਕੀਓ।
ਕਰਯੋ ਨਿਹਾਲ, ਸਾਂਤਿ ਚਿਤ ਥੈ ਕੈ[1]।
ਭਯੋ ਸੰਤ ਸਭਿ ਇੱਛਿ ਤਜੈ ਕੈ[1] ॥੨੨॥

[1]ਜਫ਼ੀ ਪਾ ਲਈ।
[1]ਸ਼ਕਤੀ ਵਾਲਾ।
[1]ਹੋ ਕੇ।
[1]ਇੱਛਾ ਛੱਡ ਕੇ।

ਐਸੀ ਐਸੀ ਬਹੁ ਬਹਾਦਰੀ।
ਕਰਤੇ ਤਬਿ ਸਭਿ ਸਿੰਘ ਨਾਦਰੀ[1]।
ਯਹਿ ਤੌਂ ਏਕ ਮਿਸਾਲ ਬਖਾਨੀ[1]।

[1]ਅਣੋਖੀ।
[1]ਉਦਾਹਰਣ ਕਹੀ ਹੈ।

ਹੁਤੇ ਸਿੰਘ ਤਬਿ ਐਸ ਮਹਾਨੀ ॥੨੩॥
ਜਬਿ ਬਜੀਰ ਖਾਂ ਕਾ ਸਿਰ ਕੱਟਜੋ।
ਪਿਖਿ ਉਰ ਤੁਰਕਨ ਕਾ ਤਬਿ ਫੱਟਜੋ।
ਆਪਸ ਮਾਂਹਿ ਤੁਰਕ ਯੌਂ ਕਹਿਂ ਹੀਂ।
ਬੰਦੇ ਪਾਸ ਮੁਵੱਕਲ[1] ਰਹਿਂ ਹੀਂ ॥੨੪॥ [1]ਬੀਰ।
ਖਾਨ ਬਜੀਰਾ ਮਾਰਜੋ ਤਿਨ ਹੂੰ।
ਔਰ ਨ ਛੋਡੈਂ ਸੋ ਅਬਿ ਕਿਨ ਹੂੰ।
ਬੰਦਾ ਵਡੋ ਅਜਮਤੀ[1] ਪੀਰੈਂ। [1]ਕਰਾਮਾਤੀ।
ਤੁਰਕਨ ਕੋ ਮਾਰੈ ਕਰਿ ਲੀਰੈਂ ॥੨੫॥
ਯਹਿ ਅਬਿ ਸਭਿ ਕਾ ਕਰਿ ਹੈ ਨਾਸੈਂ।
ਦੌਰ ਚਲੋ ਕਿਤ ਲੈ ਨਿਜ ਸ੍ਵਾਸੈਂ।
ਇਤ ਉਤ ਕਿਤ[1] ਤਬਿ ਸਭਿ ਤੁਰਕਾਨੀ। [1]ਏਧਰ, ਓਧਰ, ਕਿਧਰੇ।
ਗਈ ਦੌਰ ਡਰ ਧਾਰਿ ਮਹਾਨੀ ॥੨੬॥
ਸੱਤ੍ਰਾਂ ਸਏ ਬਹੱਤਰੇ ਮਾਂਹੀਂ।
ਭਏ ਜੰਗ ਤੀਨੋ ਤਬਿ ਯਾਹੀ।
ਸ਼ਾਹਿ ਸਾਰ[1] ਪਾਈ ਯਹਿ ਜਬਿ ਹੀ। [1]ਖ਼ਬਰ।
ਭਯੋ ਦੁਖੀ ਮਨ ਮੈਂ ਅਤਿ ਤਬਿ ਹੀ ॥੨੭॥
ਬੋਲਿ ਅਮੀਰ ਵਜੀਰਨ ਤਾਂਈਂ।
ਯਾ ਬਿਧਿ ਫੇਰ ਸਲਾਹਿ ਬਨਾਈ।
ਬੰਦੇ ਤੈ ਨਜਾਰਾ ਜੋ ਭਯੋ।
ਤੱਤ ਖਾਲਸਾ ਜਗ ਬਿਦਤਯੋ ॥੨੮॥
ਤਿਨ ਕੇ ਸੰਗ ਮੇਲ ਅਬਿ ਪਾਈਏ।
ਤਿਨ ਕੋ ਬੰਦੇ ਸੰਗ ਲਰਾਈਏ।
ਦੁਸ਼ਮਨ ਕੀ ਛਾਤੀ ਸੋਂ ਸਾਂਪੈ[1]। [1]ਸੱਪ।
ਦਿਹੁ ਚਿਪਟਾਇ[1] ਮਰੈ ਇਕ ਆਪੈ ॥੨੯॥ [1]ਚਿੰਬੇੜ ਦਿਓ।
ਯਹਿ ਜਬਿ ਆਪਸ ਮੈਂ ਲਰ ਪਰ ਹੈਂ।
ਹਮ ਫਿਰ ਮਦਤ ਇਨ ਕੀ ਕਰਿ ਹੈਂ।
ਯਹਿ ਜਬਿ ਲਰਿ ਬੰਦੇ ਕੋ ਮਾਰੈਂ।
ਤਬਿ ਹਮ ਫਿਰ ਇਨ ਕੋ ਸੰਘਾਰੈਂ[1] ॥੩੦॥ [1]ਮਾਰ ਦਿਆਂਗੇ।
ਯੌਂ ਦੋਨੋ ਦੁਸ਼ਮਨ ਬਿਨ ਜਤਨੈਂ।
ਮਰ ਹੈਂ ਹਮ ਮਾਲਕ ਹ੍ਵੈਂ ਬਤਨੈਂ[1]। [1]ਦੇਸ ਦੇ।
ਤਾਂ ਤੇ ਤੱਤ ਖਾਲਸੇ ਸੰਗਾ।
ਜਜੋਂ ਤਜੋਂ ਮੇਲ ਕਰੋ ਅਬਿ ਚੰਗਾ ॥੩੧॥
ਯਹਿ ਸਲਾਹਿ ਕਰਿ ਤਿਨ ਮਜ਼ਬੂਤੈਂ[1]। [1]ਪੱਕੀ ਸਲਾਹ।
ਤੱਤ ਖਾਲਸੇ ਢਿਗ, ਨਿਜ ਦੂਤੈਂ[1]। [1]ਆਪਣੇ (ਵਕੀਲ) ਨੂੰ।
ਤਈਂ ਪਠਜੋ ਬਹੁ ਬਾਤ ਸਿਖਾਏ।

ਦਾਵ ਘਾਵ ਉਤਰਾਵ ਚਢਾਏ[1] ॥੩੨॥
ਸਾਮ[1] ਦਾਮ[2] ਕਰਿ ਭੇਦ[3] ਅਪਾਰੀ[11]।
ਕਹਯੋ ਕਾਜ ਕਿਮ[1] ਲੇਹੁ ਸੁਧਾਰੀ।
ਆਏ ਦੂਤ ਪੰਥ ਕੇ ਪਾਸੈਂ।
ਪਠੇ ਸ਼ਾਹਿ ਨੈ ਯੌਂ ਲਿਖਿ ਖਾਸੈਂ[1] ॥੩੩॥
ਹਮ ਤੁਮ ਸਭਿ ਗੁਰੁ ਘਰ ਕੇ ਸਿੱਖ ਹੈਂ।
ਗਏ ਬਜ਼ੁਰਗ ਤੁਮਾਰੇ ਲਿਖ ਹੈਂ।
ਬਾਬੇ ਔ ਬਾਬਰ ਕੇ ਦੋਊ।
ਆਪ ਕਰੇ ਪਰਮੇਸਰ ਸੋਊ ॥੩੪॥
ਤੁਮ ਬਾਬੇ ਕੇ ਬਾਬਰ ਕੇ ਹਮ।
ਗੁਰੂ ਬਚਨ ਕਾ ਅਰਥ ਯਹੀ ਸਮ[1]।
ਹੈ ਬੰਦਾ ਯਹਿ ਬੁੱਤ ਪਰਸਤੈਂ[1]।
ਹਮ ਤੁਮ ਹੈਂ ਜੁਗ ਬੁੱਤ ਸ਼ਿਕਸਤੈਂ[1] ॥੩੫॥
ਜਿਮ ਕੁਰਾਨ ਮੈਂ ਹਮਰੇ ਆਇਤ[1]।
ਤਿਮ ਤੁਮਰੇ ਗੁਰ ਲਿਖੀ ਹਕਾਯਤ[1] ॥੩੬॥
ਤਥਾ ਹੀ –
ਬੈਂਤ ਸ੍ਰੀ ਮੁਖਵਾਕ ਪਾਤਿਸ਼ਾਹੀ ੧੦* ॥
*ਮਨਮ ਕੁਸ਼ਤਨਮ ਕੋਹੀਆਂ ਬੁੱਤ ਪਰਸਤ[1]।
ਕਿ ਓ ਬੁਤ ਪਰਸਤੰਦੁ ਮਨ ਬੁਤ ਸ਼ਿਕਸਤ[1]।
ਬਚਨ ਤੁਮਾਰੇ ਗੁਰੁ ਯਹਿ ਜੋਈ।
ਕਹਯੋ ਮਾਨਣਾ ਚਹੀਏ ਸੋਈ।
ਅਰ ਅਬਿ ਇਹੁ ਸਭਿ ਸ਼ਰਤੋਂ[1] ਗੁਰੁ ਕੀ।
ਝੂਠਾ ਭਯੋ ਸ਼ਕਤਿ ਧ੍ਰੈ ਉਰ ਕੀ ॥੩੭॥
ਅਰ ਇਨ ਅਪਨਾ ਪੰਥ ਚਲਾਯੋ।
ਗੁਰੁ ਕੇ ਪੰਥੈ ਚਹਿਤ ਘਟਾਯੋ।
ਜੇ ਇਹੁ ਬਹੁ ਦਿਨ ਜੀਵਤ ਰੈਹੈ।
ਜਗਤ ਤਈਂ ਕਿਛੁ ਸ਼ਕਤਿ ਦਿਖੈ ਹੈ ॥੩੮॥
ਲੋਗ ਲਗੈਂ ਸਭਿ ਇਸ ਕੇ ਪੀਛੇ।
ਬਨੈਂ ਮੁਰੀਦ ਇਸੀ ਕੇ ਤੀਛੇ[1]।
ਸਨੇ ਸਨੇ[1] ਕਿਛੁ ਦਿਨ ਇਮ ਪਾਈ।
ਪੰਥ ਗੁਰੂ ਕਾ ਨਾਮ ਮਿਟਾਈ ॥੩੯॥
ਗੁਰੁ ਸਿਖ ਸਿਦਕੀ ਬ੍ਰਿਧ ਮਰੈ ਹੈਂ।
ਨਏ ਹੋਰ ਜਬਿ ਨਾਹਿਂ ਥਵੈ ਹੈਂ।
ਗ੍ਰੰਥ ਸਾਖੀਆਂ ਬਦਲ ਲਿਖੈ ਹੈਂ।
ਅਪਨਾ ਨਾਮ ਸਭੀ ਮੈਂ ਪੈਹੈਂ[1] ॥੪੦॥

[1]ਦਾਅ ਘਾ ਤੇ ਉਤ੍ਰਾ ਚੜ੍ਹਾ ਕਰਕੇ।
[1]ਸੁਲ੍ਹਾ। [2]ਧਨ ਦੇ ਕੇ। [3]ਫੁੱਟ ਪਾ ਕੇ। [11]ਬਹੁਤ (ਜਤਨ ਕਰਕੇ)।
[1]ਜਿਵੇਂ ਕਿਵੇਂ।
[1]ਆਪਣੇ ਵੱਲੋਂ।
[1]ਠੀਕ ਹੈ।
[1]ਬੁੱਤ ਪੂਜਣ ਵਾਲਾ।
[1]ਅਸੀਂ ਦੋਵੇਂ ਬੁੱਤਾਂ ਨੂੰ ਤੋੜਨ ਵਾਲੇ ਹਾਂ।
[1]ਕੁਰਾਨ ਦਾ ਪਦ, ਮੰਤ੍ਰ, ਤੁਕ, ਵਾਕ।
[1](ਫਾਰਸੀ ਵਿੱਚ) ਕਹਾਣੀਆਂ।
*ਜ਼ਫ਼ਰਨਾਮਹ, ਦਾਸਤਾਨ ੧ ਅੰਕ ੯੫, ਦਸਮ ਗ੍ਰੰਥ ਪੰਨਾ ੧੩੯੯
[1]ਬੁੱਤਾਂ ਦੀ ਪੂਜਾ ਕਰਨ ਵਾਲੇ (ਕੋਹੀਆਂ) ਪਹਾੜੀਆਂ ਨੂੰ (ਮਨਮ) ਮੈਂ (ਕੁਸ਼ਤਨਮ) ਮਾਰਦਾ ਹਾਂ।
[1]ਕਿਉਂਕਿ ਉਹ ਬੁੱਤਾਂ ਦੀ ਪੂਜਾ ਕਰਨ ਵਾਲੇ ਹਨ ਤੇ ਮੈਂ ਬੁੱਤਾਂ ਨੂੰ (ਸ਼ਿਕਸਤ) ਤੋੜਨ ਵਾਲਾ ਹਾਂ।
[1]ਗੁਰਾਂ ਦੀਆਂ ਸ਼ਰਤਾਂ ਤੋਂ।
[1]ਤਿੱਖੇ, ਕੱਟੜ।
[1]ਹੌਲੀ ਹੌਲੀ।
[1]ਪਾ ਲੈਣਗੇ।

ਗੁਰ ਗਿਆਰਵਾਂ ਖੁਦ ਸਦਵੈ ਹੈ।
ਯੌਂ ਤੁਵ ਬਡਯਨ ਨਾਮ ਮਿਟੈ ਹੈ।
ਦਸਮ ਗੁਰੂ ਜਯੋਂ ਸਿੰਘ ਬਨਾਏ।
ਤੈਸ ਬੰਦਈ ਏਹੁ ਬਿਦਤਾਏ ॥੪੧॥
ਅਬਿ ਤੋ ਲਘੁ ਤਰੁ ਜਯੋਂ ਇਸ ਜਰ ਹੈ[1]। — [1]ਛੋਟੇ ਦਰੱਖ਼ਤ ਦੀ ਜੜ੍ਹ ਵਾਂਗ ਹੈ।
ਹਮ ਤੁਮ ਮਿਲਿ ਉਖੇਰ ਕਪ ਧਰ ਹੈਂ[1]। — [1]ਕੱਟ ਕੇਰਖ ਦਿਆਂਗੇ।
ਫੈਲੈ ਜਬਿ ਇਸ ਅਧਿਕ ਪ੍ਰਵਾਰੈਂ[1]। — [1]ਭਾਵ ਤਣੇ।
ਕੋਇ ਨ ਫਿਰ ਇਸ ਸਕੈ ਉਖਾਰੈ ॥੪੨॥
ਇਤਯਾਦਿਕ ਬਹੁ ਬਾਤ ਬਨੈ ਕੈ।
ਜਾਇ ਬਕੀਲੈਂ ਸਿੰਘੈਂ ਸੁਨੈ ਕੈ।
ਲਏ ਸਿੰਘਨ ਕੇ ਮਨ ਭਰਮਾਈ।
ਜੇਤਿਕ ਗਾਈ ਸਾਚ ਲਖਾਈ[1] ॥੪੩॥ — [1]ਜਿੰਨੀ ਗੱਲ ਵਕੀਲਾਂ ਨੇ ਕਹੀ ਸਿੰਘਾਂ ਨੇ ਸੱਚ ਜਾਣ ਲਈ।
ਅਰ ਲਾਲਚ ਦਿਖਰਾਏ ਔਰੈਂ।
ਦਏ ਖਿਲਤ ਬਡ ਬਡ ਕੋ ਗੌਰੈਂ[1]। — [1]ਬਾਦਸ਼ਾਹ ਵਲੋਂ ਵੱਡੇ ਵੱਡੇ ਪੁਸ਼ਾਕੇ ਵੱਡਿਆਂ ਜਥੇਦਾਰਾਂ ਨੂੰ ਦਿੱਤੇ।
ਦਸ ਹਜ਼ਾਰ ਰੁਪੱਯਾ ਸਲਾਨਾ।
ਖਰਚ ਸ਼ਾਹਿ ਤੈ ਮਿਲੈ ਬਖਾਨਾ ॥੪੪॥
ਲਾਲਚ ਦੈ ਇਮ ਬਾਤੈਂ ਕੈ ਕੈ[1]। — [1]ਕਰਕੇ।
ਕਰੇ ਮੋਮ ਸਿੰਘ ਤੁਰਕੈਂ ਜੈ ਕੈ।
ਸਿੰਘ ਹੁਤੇ ਤਬਿ ਭੋਲੇ ਭਾਲੇ।
ਤੁਰਕਨ ਕੇ ਛਲ ਨਾਹਿਂ ਨਿਹਾਲੇ[1] ॥੪੫॥ — [1]ਨਹੀਂ ਸਨ ਦੇਖੇ।
ਪੀਓ ਸ਼ਰਬਤ ਮਿਲਯੋ ਜ਼ਹਿਰ ਸੋਂ।
ਜਾਂਹਿ ਦੂਖ ਫਲ ਦਏ ਕਹਿਰ ਸੋਂ[1]। — [1]ਕਸ਼ਟਾਂ ਸਣੇ।
ਅਪਨੇ ਕਰ ਪਗ[1] ਆਪੇ ਕਾਟੇ। — [1]ਹੱਥ ਪੈਰ।
ਬੀਜੇ ਆਪ ਅਪਨ ਹਿਤ ਕਾਂਟੇ[1] ॥੪੬॥ — [1]ਕੰਡੇ।
ਨਿਜ ਕਰ ਪਰ ਤੁਰਕੈ ਸਿੰਘ ਚਾਰੇ[1]। — [1]ਤੁਰਕਾਂ ਨੇ ਸਿੰਘਾਂ ਨੂੰ ਆਪਣੇ ਹੱਥ ਤੇ ਚਾੜ੍ਹ ਲਿਆ।
ਬੰਧੇ ਨੀਤਿ ਕੇ ਜਾਲ ਮਝਾਰੇ[1]। — [1]ਨੀਤੀ ਦੇ ਜਾਲ ਵਿੱਚ ਬੱਝ ਗਏ।
ਸਾਮ[1] ਦਾਮ[2] ਕਰਿ ਭੇਦ ਉਪਾਏ[3]। — [1]ਸੁਲ੍ਹਾ। [2]ਰੁਪੱਯੇ ਦੇ ਕੇ। [3]ਫੁੱਟ ਪੈਦਾ ਕਰਕੇ।
ਹਿਤ ਅਨਹਿਤ[1] ਚਿਤ ਦੀਨ ਭੁਲਾਏ ॥੪੭॥ — [1]ਲਾਭ ਤੇ ਨੁਕਸਾਨ।
ਦੋਇ ਧੜੇ ਜਬਿ ਥੇ ਸਿੰਘ ਭਏ।
ਤੱਤ ਖਾਲਸਾ ਗਯੋ ਖਿੰਡਏ।
ਨਿਜ ਨਿਜ ਘਰੈਂ ਸਿੰਘ ਬਹੁ ਗਏ।
ਥੋੜੇ ਰਹੇ ਸੁਧਾਸਰ ਪਏ ॥੪੮॥
ਬਿਨਾਂ ਨਮਿੱਤੈਂ[1] ਅਰ ਰੁਜ਼ਗਾਰੈਂ। — [1]ਕਾਰਨ।
ਪੰਥ ਰਹੈ ਕਿਮ ਇਕਠਾ ਸਾਰੈਂ।
ਜੰਗ ਬੰਦੱਯਨ ਕੇ ਸੰਗ ਰੈਹੈਂ।
ਤਾਂ ਤੇ ਰਹੇ ਏਕਠੇ ਵੈਹੈਂ[1] ॥੪੯॥ — [1]ਉਹ ਬੰਦਈ ਸਿੰਘ।

ਪੈ ਇਨ ਤੀਨ ਲੜਾਈਓ ਮਾਂਹੀਂ।
ਫਤੇ ਬੰਦੱਯਨ ਲਈ ਮਹਾਂਹੀਂ।
ਤੱਤ ਖਾਲਸੇ ਜਰਾ ਨ ਕਾਈ।
ਮੱਦਤ ਕੀਨੀ ਉਨੈ ਕਦਾਈ ॥੫੦॥
ਬਲਿਕੈ[1] ਹਾਰ ਦਿਵਾਵਨ ਮੈਂ ਹੀ। — [1]ਸਗੋਂ।
ਥੇ ਰਾਜ਼ੀ ਤੁਰਕੈਂ ਉਕਸੈਹੀ[1]। — [1]ਤੁਰਕਾਂ ਦੀ (ਉਕਸੈਹੀ) ਉਕਸਾਹਟ ਭਾਵ ਚੁੱਕ ਵਿੱਚ ਆ ਕੇ ਬੰਦਈਆਂ ਨੂੰ ਹਾਰ ਦਿਵਾਉਣ ਵਿੱਚਰਾਜ਼ੀਰਹਿੰਦੇ ਸਨ।

ਯਾਹੀਂ ਤੈ ਜੋ ਤੁਰਕੈਂ ਭਾਖਾ।
ਸੋਈ ਮਾਨਯੋ ਯੁਤਿ ਅਭਿਲਾਖਾ ॥੫੧॥
ਦੋਹਰਾ:
ਖਰਚ ਪਠਯੋ ਥਾ ਸ਼ਾਹਿ ਜੋ,
ਲਯੋ ਪੰਥ ਸੋ ਚਾਹਿ।
ਦਸ ਹਜ਼ਾਰ ਪੁਨ ਸਾਲ ਕਾ,
ਆਗੇ ਲਯੋ ਲਿਖਾਇ ॥੫੨॥
ਰਸਾਵਲ ਛੰਦ:
ਕਾਨ੍ਹ ਸਿਘ ਅਰ ਬਹਿਰ ਸਿੰਘ,
ਤੇਹਣ ਥੇ ਦੋਈ।
ਦਯਾਰਾਮ[1] ਬਿਨੋਦ ਸਿੰਘ, — [1](ਸਿੰਘ)।
ਭੱਲੇ ਲਖਿ ਸੋਈ।
ਬੁਢਾ ਸਿੰਘ, ਹਰਿਦੀਪ[1], — [1]ਦੀਪ ਸਿੰਘ।
ਹਰੀ ਸਿੰਘ, ਨੱਥਾ ਕੇਹਰ[1]। — [1]ਨੱਥਾ ਸਿੰਘ।
ਦਰਬਾਰਾ ਸਿੰਘ,
ਸੱਦਾ ਆਦਿਕ ਨਾਮੀ ਥੇ ਹਰਿ[1] ॥੫੩॥ — [1]ਸੱਦਾ (ਹਰਿ) ਸਿੰਘ ਆਦਿਕ (ਨਾਮੀ) ਮਸ਼ਹੂਰ ਸਨ।
ਇਨੈ ਸੁਲ੍ਹਾ ਤੁਰਕਾਨ ਸੰਗ
ਜਬਿ ਥੀ ਕਰਿ ਲੀਨੀ।
ਬੰਦੇ ਨੇ ਤਬਿ ਪਾਇ ਸਾਰ[1], — [1]ਖਬਰ।
ਇਹੁ ਮਸਲਤ[1] ਕੀਨੀ। — [1]ਸਲਾਹ।
ਸਭਿ ਸਿੰਘਨ ਕੋ ਕਹਯੋ
ਕਰੋ ਤਕਰੇ ਹ੍ਵੈ ਤਿਆਰੀ।
ਅਬਿ ਹਮ ਤੈ ਸਭਿ ਤੁਰਕ
ਗਏ ਹੈਂ ਲਰ ਕਰਿ ਹਾਰੀ ॥੫੪॥
ਬਿਨਾਂ ਦੇਰ ਫਿਰ ਚਢੋ,
ਮਾਰ ਲਾਹੌਰ ਲਵੈ ਹੈਂ[1]। — [1]ਲਾਹੌਰ ਮਾਰ ਲਵਾਂਗੇ।
ਜਬਿ ਲੌ ਤੁਰਕਨ,
ਤੱਤ੍ਵ ਖਾਲਸੇ ਤਈਂ ਲਿਐ ਹੈਂ।
ਇਮ ਸਲਾਹਿ ਕਰਿ ਚਢਯੋ,
ਜੰਗ ਸਾਮਾਨ ਘਨੋ ਲੈ।

ਗਯੋ ਕੂਚ ਦਰ ਕੂਚ,
ਸ਼ੀਘ੍ਰ ਕਰਿ ਮਨੋ ਤਨੋ ਲੈ ॥੫੫॥
ਬਣੀਏ ਕੇ ਪਿੰਡ ਪਾਸ,
ਖਾਸ ਉਤਰਜੋ ਜਬਿ ਜਾਈ।
ਸੂਬੇ ਅਬਦੁਲ ਸਮੁੰਦ ਖਾਨ,
ਤਬਿ ਖਬਰੈਂ ਪਾਈ।
ਫੌਜ ਪੰਦ੍ਰਾਂ ਸਹਿਸ
ਤੋਪ ਦਸ, ਸਾਜ ਬਨੈ ਕੈ[1]।
ਪਠਜੋ ਮੁਸੱਲਮ ਖਾਨ,
ਨਾਯਬੈਂ ਨਿਜ ਕੋ ਦੈ ਕੈ[1] ॥੫੬॥
ਪੁਨ ਨਿਜ ਮੱਦਤ ਹੇਤ,
ਖਾਲਸਾ ਤੱਤ੍ਰ ਬੁਲਾਯੋ।
ਮੀਰੀ ਸਿੰਘ, ਸੁਤ ਕਾਨ੍ਹ ਸਿੰਘ
ਕਾ, ਤਬਿ ਹੀ ਆਯੋ।
ਸਿੰਘ ਪਾਂਚ ਸੌ, ਸੰਗ ਤਾਂਹਿ
ਕੇ ਗਯੋ ਤਬੈ ਹੀ।
ਸੁਨਿ ਸੁਨਿ ਔਰੈ ਸਿੰਘ
ਦੇਸ ਕੇ, ਗਏ ਸਬੈ ਹੀ ॥੫੭॥
ਦੋਇ ਹਜ਼ਾਰਕ ਸਿੰਘ,
ਭਯੋ ਇਕਠਾ ਢਿਗ ਸੂਬੈਂ।
ਖੁਸ਼ੀ ਹੋਇ ਤਿਨ ਲਯੋ
ਰਾਖ, ਕਰਿ ਖਾਤਰ ਖੂਬੈਂ[1] ॥੫੮॥
$ਏਕ ਰਜਤਪਣ ਕਰਜੋ ਰੋਜ
ਅਸਵਾਰਨ ਕੇਰੋ।
ਛੈ ਆਨੇ ਤਿਸ ਕਰੇ,
ਰੋਜ ਪਜਾਦੇ ਕੇ ਹੇਰੋ।
ਮੀਰੀ ਸਿੰਘ ਕੇ ਕਰੇ,
ਰਜਤਪਣ ਪਾਂਚ ਹਮੈਸੇ।
ਚਾਰ ਹਜ਼ਾਰਕ ਸਿੰਘ ਰਖਜੋ,
ਤਿਨ ਨਿਜ ਢਿਗ ਐਸੇ ॥੫੯॥
ਇਤ ਤੈ ਬੰਦਾ ਗਯੋ,
ਸੈਨ ਲੈ ਅਪਨ ਅਪਾਰੀ।
ਉਤ ਤੈ ਨਾਜ਼ਮ, ਪਟੀ
ਫੌਜ ਲਾਹੌਰੋਂ ਭਾਰੀ* ॥੬੦॥

ਦੋਹਰਾ:
ਸ਼ਾਲਾ ਮਾਰ ਜੁ ਬਾਗ ਢਿਗ,

[1]ਪੰਦਰਾਂ ਹਜ਼ਾਰ ਫ਼ੌਜ, ਦਸ ਤੋਪਾਂ ਤੇ ਹੋਰ ਸਾਮਾਨ ਬਣਾ ਕੇ।

[1]ਆਪਣੇ ਛੋਟੇ ਸੂਬੇ ਨੂੰ ਦੇ ਕੇ।

[1]ਚੰਗੀ ਸੇਵਾ ਕਰਕੇ।

*ਏਕ ਰਜਤਪਣ' ਤੋਂ 'ਲਾਹੌਰੋਂ ਭਾਰੀ' ਤੱਕ ਦਾ ਪਾਠ ਅੰਮ੍ਰਿਤਸਰ ਐਡੀਸ਼ਨ ਦਾ ਹੈ।

| | |
|---|---|
| ਗਾਮ ਪੁਰਾ ਬਗਵਾਨ[1]। | [1]ਬਾਗਬਾਨ ਪੁਰਾ। |
| ਬੰਦੇ ਕਾ ਤੁਰਕਾਨ ਸੈਂ, | |
| ਮਾਚਜੋ ਜੰਗ ਮਹਾਨ ॥੬੧॥ | |
| ਅੜਿੱਲ: | |
| ਚੱਲੈਂ ਤੋਪ ਜੰਬੂਰੇ[1], ਤੁਰਕਨ ਓਰ ਤੈ। | [1]ਛੋਟੀਆਂ ਤੋਪਾਂ। |
| ਇਤ ਤੈ ਲਰੈਂ ਬੰਦਈ, ਬੰਦੇ ਕੇ ਜੋਰ ਤੈ। | |
| ਤਕ ਤਕ ਤਜੈਂ ਬੰਦੂਕ, ਅਚੂਕ[1] ਅਪਾਰ ਹੀ। | [1]ਨਿਸ਼ਾਨੇ 'ਤੇ ਠੀਕ ਲੱਗਣ ਵਾਲੀਆਂ। |
| ਹੋ ਮਚਜੋ ਜੰਗ ਅਤਿ ਘੋਰ, ਜੋਰ ਬਹੁ ਭਾਰ ਹੀ[1] ॥੬੨॥ | [1]ਬਹੁਤੇ ਭਾਰੇ ਜ਼ੋਰ ਨਾਲ। |
| ਗਯੋ ਪੂਰ ਨਭ ਧੂਰ, ਸੂਰ ਕੋ ਨੂਰ ਦਬ[1]। | [1]ਅਕਾਸ਼ ਧੂੜ ਨਾਲ ਭਰ ਗਿਆ ਤੇ ਸੂਰਜ ਦਾ ਪ੍ਰਕਾਸ਼ ਦੱਬਿਆ ਗਿਆ। |
| ਲਰਤ ਸੂਰ ਰਿਸ ਪੂਰਿ, ਗਰੂਰਤ ਬੋਲਿ ਸਭਿ[1]। | [1]ਸੂਰਮੇਂ ਬਹੁਤੇ ਗ਼ੁੱਸੇ ਨਾਲ ਲੜਦੇ ਹਨ, ਸਾਰੇ ਹੰਕਾਰ ਨਾਲ ਬੋਲਦੇ ਹਨ। |
| ਮਚੀ ਮਾਰ ਬਹੁ ਸਚੀ, ਤਚੀ ਨਹਿਂ ਠੌਰ ਕਿਨ[1]। | [1]ਕਿਸੇ ਨੇ ਜਗ੍ਹਾ ਨਹੀਂ ਛੱਡੀ। |
| ਹੋ ਚਢੀ ਲੁੱਥ ਪੈ ਲੁੱਥ, ਜੁੱਥ ਕੋ ਸਕੈ ਗਿਨ[1] ॥੬੩॥ | [1]ਲੋਥ ਤੇ ਲੋਥ ਚੜ੍ਹ ਗਈ (ਜੁੱਥ) ਲੋਥਾਂ ਦੇ ਢੇਰਾਂ ਨੂੰ ਕੌਣ ਗਿਣ ਸਕਦਾ ਹੈ। |
| ਸੰਖ ਨਾਰੀ ਛੰਦ: | |
| ਦੁਹੂੰ ਓਰ ਜੁੱਟੇ। | |
| ਘਨੇ ਘਾਵ ਛੁੱਟੇ। | |
| ਪਰੈਂ ਤੀਰ ਗੋਲੇ। | |
| ਮਨੋ ਮੇਂਹ ਓਲੇ[1] ॥੬੪॥ | [1]ਮੀਂਹ ਦੇ ਗੜੇ ਹਨ। |
| ਘਨੀ ਤੋਪ ਬਾਜੈਂ[1]। | [1]ਚਲਦੀਆਂ ਹਨ। |
| ਮਨੋ ਮੇਘ ਗਾਜੈਂ। | |
| ਉਠੈਂ ਜੋ ਪਲੀਤੇ[1]। | [1]ਤੋੜੇ। |
| ਸਮੰ ਬੀਜਲੀ ਤੇ[1] ॥੬੫॥ | [1]ਬਿਜਲੀ ਵਾਂਗ ਹਨ। |
| ਹਸੈਂ ਤੇਗ ਐਸੇ[1]। | [1]ਚਮਕਦੀਆਂ ਹਨ। |
| ਲਸੈਂ ਬੀਜ ਜੈਸੇ[1]। | [1]ਬਿਜਲੀ ਵਾਂਗ ਲਿਸ਼ਕਦੀਆਂ ਹਨ। |
| ਕਹੂੰ ਚੱਕ੍ਰ ਚਾਲੈਂ। | |
| ਮਨੋ ਗਧੀ ਮਾਲੈਂ[1] ॥੬੬॥ | [1]ਗਿਰਝਾਂ ਦੀਆਂ ਡਾਰਾਂ ਹਨ। |
| ਬਜੈਂ ਬਾਦ ਮਾਰੂ[1]। | [1]ਜੰਗੀ ਵਾਜੇ। |
| ਗਜੈਂ ਮੇਘ ਚਾਰੂ। | |
| ਰਸੰ ਬੀਰ ਛਾਕੇ[1]। | [1]ਬੀਰਰਸ ਵਿੱਚ ਭਰੇ ਹੋਏ। |
| ਮਹਾਂ ਬੀਰ ਬਾਂਕੇ ॥੬੭॥ | |
| ਭਰੇ ਧੂਰ ਸੰਗੈਂ। | |
| ਕਰੈਂ ਚੂਰ ਅੰਗੈਂ। | |
| ਬਹੈਂ ਖੂਨ ਧਾਰੈਂ। | |
| ਲਹੈਂ ਜਯੋਂ ਪ੍ਰਨਾਰੈਂ[1] ॥੬੮॥ | [1]ਜਿਵੇਂ ਪ੍ਰਨਾਲੇ ਵਗਦੇ ਹਨ। |
| ਭਏ ਲਾਲ ਬਾਨੇ[1]। | [1]ਪੁਸ਼ਾਕੇ। |
| ਮਨੋ ਫਾਗ ਸਾਨੇਂ[1]। | [1]ਜਾਣੋ ਹੋਲੀ ਵਰਗੇ। |
| ਕਰੈਂ ਜੋਰ ਹੇਲੈਂ[1]। | [1]ਜ਼ੋਰ ਦੇ ਹੱਲੇ ਕਰਦੇ ਹਨ। |

ਮਨੋ ਫਾਗ ਖੇਲੈਂ ॥ ੬੯ ॥
ਸ਼ਮੰਸ਼ੇਰ ਲੈ ਕੈ।
ਸਮੰ ਸ਼ੇਰ ਧੈ ਕੈ[1]। — [1]ਤਲਵਾਰ ਲੈ ਕੇ ਸ਼ੇਰ ਵਾਂਗ ਦੌੜ ਕੇ।
ਜਿਸੈ ਤੇਗ ਬਾਹੈਂ।
ਤਿਸੈ ਬੇਗ ਢਾਹੈਂ ॥ ੭੦ ॥
ਮਚਯੋ ਜੰਗ ਗਾਢਾ।
ਭਯੋ ਰੁੱਦ ਠਾਢਾ[1]। — [1]ਸ਼ਿਵ ਆ ਕੇ ਖੜਾ ਹੋਇਆ।
ਨਚੈਂ ਭੂਤ ਨਾਰੀ।
ਤਚੈਂ ਕਿੱਲਕਾਰੀ[1] ॥ ੭੧ ॥ — [1](ਖੁਸ਼ੀ 'ਚ) ਚੀਕਾਂ ਮਾਰਦੀਆਂ ਹਨ।

ਦੋਹਰਾ:
ਦੁਹੂੰ ਓਰ ਤੈ ਘੋਰ ਜਬਿ,
ਮਚਯੋ ਜੋਰ ਬਹੁ ਜੰਗ।
ਤਬਿ ਹੀ ਮੀਰੀ ਸਿੰਘ ਲੈ,
ਸਭਿ ਸਿੰਘਨ ਕੋ ਸੰਗ ॥ ੭੨ ॥

ਸ੍ਵੈਯਾ:
ਹੋਇ ਨਿਸੰਗ ਉਮੰਗ ਬਢਾਇ ਕੈ,
ਜੰਗ ਕੇ ਬੀਚ ਧਸਯੋ ਤਬਿ ਜਾਈ।
ਮਾਰ ਸਥਾਰ[1] ਬੰਦਈਅਨ ਕਾ ਤਿਨ — [1]ਢੇਰ ਕਰ ਦਿੱਤਾ।
ਕੀਨਹੁ, ਲੁੱਥ ਪੈ ਲੁੱਥ ਚਢਾਈ।
ਸੈਨ ਬੰਦੱਯਨ ਕੀ ਬਿਨ ਚੈਨ ਹ੍ਵੈ,
ਭਾਗ ਚਲੀ ਤਜਿ ਜੰਗ ਸਥਾਈ[1]। — [1]ਜੰਗ ਦਾ ਮੈਦਾਨ।
ਹੇਰਿ ਹਿਰਾਨ ਭਯੋ, ਤਬਿ ਪਾਨ ਲੈ[1] — [1]ਹੱਥ ਵਿੱਚ ਲੈ ਕੇ।
ਬੰਦਹਿ ਆਪ ਕਮਾਨ ਚਢਾਈ ॥ ੭੩ ॥
ਤੀਰ ਚਲਾਇ ਰਹਯੋ ਪੜ੍ਹਿ ਮੰਤਰ,
ਬੀਰ ਹਕਾਰ ਪਚਾਰ ਰਹਾ ਹੈ[1]। — [1]ਸੱਦ ਕੇ ਵੰਗਾਰ ਰਿਹਾ ਹੈ।
ਸੰਮੁਖ ਸਿੰਘਨ ਕੇ ਸੁ ਚਲੇ ਨਹਿਂ,
ਜਯੋਂ ਗਰੁੜੈ ਦਿਸ ਸਾਂਪ ਨ ਜਾਹੈਂ।
ਜਦਯਪਿ ਦੀਪ ਪ੍ਰਦੀਪਤ ਹ੍ਵੈ,
ਪਰ ਸੰਮੁਖ ਸਾਂਪ ਪ੍ਰਕਾਸ਼ਤ ਨਾਹੈਂ[1]। — [1]ਭਾਵੇਂ ਦੀਵਾ ਚੰਗੀ ਤਰ੍ਹਾਂ ਜਗ ਰਿਹਾ ਹੋਵੇ ਪਰ ਸੱਪ ਦੇ ਸਾਹਮਣੇ ਪ੍ਰਕਾਸ਼ ਨਹੀਂ ਕਰਦਾ।

ਮੱਤ ਕਰੀ ਤਰੁ ਪਾਰਤ ਹੈਂ ਦਿਢ,
ਅੱਗਰ ਕੇਹਰ ਨਾ ਗਰਜਾਹੈਂ[1] ॥ ੭੪ ॥ — [1]ਮਸਤ ਹਾਥੀ (ਦਿਢ) ਪੱਕੇ ਦਰੱਖਤਾਂ ਨੂੰ ਪਾੜ ਦੇਂਦੇ ਹਨ ਪਰ ਸ਼ੇਰ ਦੇ ਅੱਗੇ ਨਹੀਂ ਗੱਜਦੇ।

ਤੈਸ ਹੁਤੀ ਬਿਦਿਆ ਤਿਸ ਕੀ ਸਭਿ,
ਸਾਚ ਯਦੀ ਜਿਮ ਪੂਰਬ ਗਾਯੋ[1]। — [1]ਜਿਵੇਂ ਪਹਿਲਾਂ ਕਿਹਾ ਹੈ ਭਾਵੇਂ ਉਸੇ ਤਰ੍ਹਾਂ ਉਸ ਦੀ ਵਿੱਦਿਆ ਸੱਚੀ ਸੀ।
ਐਪਰ ਨਾਹਿਂ ਚਲੀ ਗੁਰੁ ਪੰਥ ਪਰੈਂ[1], — [1]ਉੱਪਰ।
ਉਨ ਥਾ ਅਪਨੋ ਸਭਿ ਹੀ ਬਲ ਲਾਯੋ।

ਮਾਤ ਸਰਾਪ ਨੈਂ ਖਾਪ ਦਈ[1], — [1]ਖਪਾ ਦਿੱਤੀ, ਨਾਸ਼ ਕਰ ਦਿੱਤੀ।
ਕਰਮਾਤ ਗਈ ਤਬਿ ਛੂਛ ਰਹਾਯੋ[1]। — [1]ਖ਼ਾਲੀਰਹਿ ਗਿਆ।
ਤੌ ਫਿਰ ਬੰਦੇ ਨੈਂ ਜਾਨ ਲਯੋ,
ਬਲ ਮਾਤ ਕੇ ਸ੍ਰਾਪ ਨੈ ਮੋਹਿ ਗਵਾਯੋ ॥੭੫॥

ਦੋਹਰਾ:
ਬੰਦੇ ਕੀ ਜਬਿ ਸੈਨ ਸਭਿ,
ਗਈ ਭਾਗ ਤਜਿ ਜੰਗ।
ਬੰਦੇ ਕੋ ਭੀ ਦੌਰਨਾ,
ਬਨਯੋ ਤਬੈ ਤਿਸ ਸੰਗ ॥੭੬॥

ਸ੍ਵੈਯਾ:
ਯੌਂ ਜਬਿ ਬੰਦਹਿ ਪੀਠ ਦਈ,
ਤਬਿ ਸੈਨ ਭਈ ਤੁਰਕੈਨ ਪਿਛਾਰੀ।
ਪੈਰ ਜੰਮਯੋ ਨਹਿੰ ਫੇਰ ਕਹੂੰ,
ਲਰਤੇ ਭਿਰਤੇ ਬਹੁ ਆਇ ਅਗਾਰੀ।
ਕੋਸ ਛਿ ਸਾਤਕ ਤੈ ਹਟ ਫੌਜ ਗਈ,
ਤੁਰਕੈਂ ਸਭਿ ਸੌਜ ਸੰਭਾਰੀ[1]। — [1]ਤੁਰਕਾਂ ਨੇ ਸਾਰੀ ਸਮੱਗਰੀ ਸੰਭਾਲ ਲਈ।
ਡੇਰਾ ਕਰਯੋ ਤਹਿ ਠਾਂ ਤਬਿ ਬੰਦਹਿ,
ਸਾਰ ਲਈ ਨਿਜ ਦਾਸਨਿ ਸਾਰੀ ॥੭੭॥
ਜੇ ਜ਼ਖਮੀ ਤਹਿੰ ਆਇ ਪੁਗੇ[1], — [1]ਪੁੱਜ ਗਏ।
ਤਿਨ ਕੇਰ ਇਲਾਜ ਕਰਯੋ ਮਨ ਲਾਈ।
ਭੇਜ ਦਏ ਗੁਰੁਦਾਸ ਪੁਰੇ
ਪੁਨ ਆਪ ਬਟਾਲੇ ਥਿਰਯੋ ਤਬਿ ਆਈ।
ਜਾਨ ਲਯੋ ਦਿਢ ਬੰਦਹਿ ਨੈ,
ਕਰਾਮਾਤ ਗਈ ਮੁਹਿ, ਮਾਤ ਗਮਾਈ[1]। — [1]ਗਵਾ ਦਿੱਤੀ।
ਔਰ ਹਦਾਯਤ[1] ਪਾਂਚ ਕਰੀ ਗੁਰੁ — [1]ਸਿਖਿਆਵਾਂ, ਨਸੀਹਤਾਂ।
ਜੋ, ਵਹਿ ਪੈ ਸਭਿ ਦੀਨ ਗਵਾਈ ॥੭੮॥
ਨਾਂਹਿ ਰਹਯੋ ਜਤੁ ਔ ਸਤੁ ਹੈ,
ਅਰ ਪੰਥ ਚਲਾਇ ਗੁਰੂ ਕਹਿਲਾਯੋ।
ਬੇਅਦਬੀ ਗੁਰੁਦ੍ਵਾਰ ਕਰੀ,
ਥਿਰਿ ਗੱਦੀ ਪਰੈਂ[1] ਸਿਰਿ ਚੌਰ ਕਰਾਯੋ। — [1]ਗੱਦੀ ਉੱਤੇ ਬੈਠ ਕੇ।
ਔ ਬਿਗਰਯੋ ਗੁਰੁ ਪੰਥਹਿ ਸੋਂ,
ਇਹੁ ਚਾਰ ਗਏ ਇਕ ਸੱਚ ਰਹਾਯੋ।
ਪੋਥੀ ਹੁਤੀ ਨਿਧਿ[1] ਜੋ ਮੁਝ ਪੈ ਬਡ, — [1]ਵੱਡਾ (ਨਿਧਿ) ਖ਼ਜ਼ਾਨਾ ਸੀ।
ਸੋ ਪਤਿ-ਮੰਡੀ ਤਈਂ ਬਖਸ਼ਾਯੋ[1] ॥੭੯॥ — [1]ਬਖ਼ਸ਼ ਦਿੱਤੀ, ਦੇ ਦਿੱਤੀ।
ਬੰਦਾ ਹੁਤੋ ਦਿਲ ਸਾਫ ਫਕੀਰ,
ਸਹੀ[1] ਮਨ ਤਾਂਹਿ ਯਹੀ ਠਹਿਰਾਈ। — [1]ਠੀਕ ਗੱਲ।

ਹੈ ਸ਼ਕਤੀ ਗੁਰੁ ਪੰਥ ਵਿਖੈ ਵਡ,
ਸੋ ਮਮ ਲੀਨ ਭਲੇ ਅਜ਼ਮਾਈ।
ਠੀਕ ਸਯਾਨੇ ਕਹੈਂ ਕਰਾਮਾਤ,
ਜਮਾਤ ਕੇ ਜੋਰ[1] ਰਹੈ ਵਡਿਆਈ।
ਤਾਂ ਤੇ ਕਰੋਂ ਤੱਤ ਖਾਲਸੇ ਸੋਂ ਅਬਿ
ਮੇਲ, ਭਵੈਂ[1] ਗੁਰੁ ਜੈਸ ਸਹਾਈ ॥੮੦॥
ਐਸ ਵਿਚਾਰ ਮੁਸਾਹਿਬ[1] ਅਪਨੇ,
ਬੰਦੇ ਨੈਂ ਸਿੰਘਨ ਪਾਸ ਪਠਾਏ।
ਆਇ ਕਹਯੋ ਤੱਤ ਖਾਲਸੇ ਪੈ ਤਿਨ,
ਬੰਦੇ ਕੀ ਓਰ ਤੈ ਐਸ ਸੁਨਾਏ।
ਤਜਾਗ ਵਿਰੋਧ ਭਜੋ ਅਵਰੋਧ,
ਪਿਖੋ ਉਰਿ ਸੋਧਿ ਭਲੋ ਮਿਲਨਾਏ[1]।
ਮੇਲ ਬਿਨਾ ਹਮ ਕੋ ਤੁਮ ਕੋ,
ਤੁਰਕ ਮਾਰਹਿੰਗੇ ਕਰਿ ਖ੍ਵਾਰ ਮਹਾਂਏ ॥੮੧॥
ਤੁਮ ਔ ਹਮ ਹੈਂ ਗੁਰੁ ਭਾਈ ਸਭੈ,
ਮਨ ਮਾਹਿਂ ਲਖੋ ਇਕ ਵਾੜੀ ਕੇ ਬੱਛੇ[1]।
ਜਯੋਂ ਘਰ ਰਾਵਣ ਕਾ ਗਰਕਯੋ,
ਫਟ ਜਾਵਨ ਤੈ ਪਿਖ ਲੇਹੁ ਸਮੱਛੇ[1]।
ਆਂਗੁਲਿ ਪਾਂਚ ਮਿਲੈਂ ਕਰ ਕੀ ਜਬਿ,
ਕਾਰਜ ਸਾਧਤ ਹੈਂ ਸਭਿ ਸ੍ਵੱਛੇ[1]।
ਯਾ ਹਿਤ ਆਦਿ ਗੁਰੂ ਜਪੁਜੀ ਮਹਿਂ,
ਵਾਕ ਕਹੇ ਪਿਖ ਲੀਜੀਏ ਅੱਛੇ ॥੮੨॥
ਤਥਾ ਹੀ-
ਪੰਚ ਪਰਵਾਣ ਪੰਚ ਪਰਧਾਨ[1] ॥
ਪੰਚੇ ਪਾਵਹਿ ਦਰਗਹਿ ਮਾਨ[1] ॥
ਔਰ-
ਮਿਲਬੇ ਕੀ ਮਹਿਮਾ ਬਰਨ ਨ ਸਾਕਉ ਨਾਨਕ ਪਰੈ ਪਰੀਲਾ[1] ॥
ਔਰ-
ਗੁਰਮੁਖਿ ਵੈਰ ਵਿਰੋਧ ਗਵਾਵੈ ॥
ਗੁਰਮੁਖਿ ਸਗਲੀ ਗਣਤ ਮਿਟਾਵੈ ॥
ਚੌਪਈ:
ਇਤਜਾਦਿਕ ਗੁਰੁ ਬਾਕ ਬਖਾਨੇ।
ਤੁਮ ਕੋ ਚਹੀਏ ਸਭਿ ਉਰਿ ਮਾਨੇ।
ਪੁਨ ਤੁਮ ਮਨ ਮੈਂ ਮਤੁ ਯਹਿ ਜਾਨੈ।
ਯਹਿ ਕਾਰਜ ਬੰਦੇ ਕਾ ਹਾਨੈ[1] ॥੮੩॥

[1]ਜਮਾਤ ਭਾਵ ਇਤਫ਼ਾਕ ਦੇ ਜ਼ੋਰ ਨਾਲ।
[1]ਹੋਣ।
[1]ਅਹਿਲਕਾਰ।
[1]ਵੈਰ ਛੱਡ ਕੇ (ਅਵਿਰੋਧ) ਮੇਲ ਕਰ ਲਵੋ, ਹਿਰਦੇ 'ਚ (ਸੋਧ) ਵਿਚਾਰ ਕੇ ਦੇਖੋ ਮਿਲਣਾ ਹੀ ਚੰਗਾ ਹੈ।
[1]ਇਕ ਵਾੜੀ ਦੇ ਵੱਛੇ ਭਾਵ ਇੱਕੋ ਮਾਂ ਜਾਏ ਭਰਾ ਹਾਂ।
[1]ਅੱਖਾਂ ਦੇ ਸਾਹਮਣੇ ਦੇਖ ਲਓ।
[1]ਜਦੋਂ ਹੱਥ ਦੀਆਂ ਪੰਜੇ ਉਂਗਲਾਂ ਮਿਲਦੀਆਂ ਹਨ ਤਾਂ ਸਾਰੇ ਕੰਮ (ਸ੍ਵੱਛੇ) ਆਪਣੀ ਇੱਛਾ ਅਨੁਸਾਰ (ਸਾਧਤ) ਕਰ ਲਈਦੇ ਹਨ।
[1](ਪੰਚ) ਇਤਫ਼ਾਕ ਨਾਲ ਹੀ ਪ੍ਰਵਾਣੀਕ ਹੋਈਦਾ ਹੈ, ਇਤਫ਼ਾਕ ਨਾਲ ਹੀ ਪ੍ਰਧਾਨ ਬਣੀਦਾ ਹੈ।
[1](ਪੰਚੇ) ਇਤਫ਼ਾਕ ਨਾਲ ਹੀ ਦਰਗਾਹ ਵਿੱਚ ਵੀ ਆਦਰ ਪਾਉਂਦੇ ਹਨ।
[1]ਪਰੇ ਤੋਂ ਪਰੇ ਭਾਵ ਬਹੁਤ ਵੱਡੀ ਹੈ।
[1]ਨਾਸ਼ ਹੁੰਦਾ ਹੈ।

ਮਮ ਹਾਨੀ ਤੈ ਤੁਮਰੀ ਹਾਨੀ।
ਤੁਮ ਹਾਨੀ ਮਮ ਹਾਨਿ ਪਛਾਨੀ।
ਤੁਰਕ ਨ ਦੋਸਤ ਤੁਮਰੇ ਹੋਵੈਂ।
ਭੇਦ ਪਾਇ ਹਮ ਤੁਮ ਕੋ ਖੋਵੈਂ[1] ॥੮੪॥

[1]ਫੁੱਟ ਪਾ ਕੇ ਸਾਨੂੰ ਤੇ ਤੁਹਾਨੂੰ ਨਾਸ ਕਰ ਦੇਣਗੇ।

ਤਾਂ ਤੇ ਪਿਛਲੀ ਬਾਤ ਵਿਸਾਰੋ।
ਮਿਲਿ ਆਗੇ ਨਿਜ ਕਾਜ ਸਵਾਰੋ।
ਹਮ ਬਿਨ ਤੁਮ ਅਰ ਤੁਮ ਬਿਨ ਅਸੀਂ।
ਬਚੈਂ ਨ ਦੋਊ ਹਮ ਉਰਿ ਬਸੀ[1] ॥੮੫॥

[1]ਸਾਡੇ ਹਿਰਦੇ ਵਿੱਚ ਇਹ ਗੱਲ ਵਸ ਗਈ ਹੈ।

ਮਿਲਬੇ ਕੀ ਬਡਯਾਈ ਭਾਰੀ।
ਬੀਚ ਬਿਰੋਧ ਦੁਹੂੰ ਦਿਸ ਖ੍ਵਾਰੀ।
ਰਾਮ ਮੇਲ ਕਪਿ[1] ਲੰਕਾ ਮਾਰੀ।

[1](ਕਪ) ਬਾਂਦਰਾਂ ਨਾਲ ਮਿਲ ਕੇ।

ਰਾਵਣ ਕਰਿ ਬਿਰੋਧ ਪਰਹਾਰੀ[1] ॥੮੬॥

[1]ਰਾਵਣ ਨੇ (ਬਭੀਖਨ ਨਾਲ) ਵੈਰ ਕਰ ਕੇ (ਆਪਣੇ ਆਪ ਦਾ) ਨਾਸ਼ ਕਰ ਲਿਆ।

ਕੌਰਵ ਹਾਰੇ ਪਾਂਡਵ ਜੀਤੇ।
ਉਨ ਭੀ ਉਭੈ ਇਹੀ ਥੇ ਕੀਤੇ[1]।

[1]ਉਨ੍ਹਾਂ ਵੀ ਇਹੋ ਦੋਵੇਂ (ਇਤਫ਼ਾਕ) ਪਾਂਡਵਾਂ ਨੇ ਤੇ ਵਿਰੋਧ ਕੈਰਵਾਂ ਨੇ) ਕੀਤੇ ਸਨ।

ਕੌਨ ਕੌਨ ਕੀ ਕਥਾ ਬਖਾਨੈਂ।
ਜਾਦਵ ਕੰਸ ਬਿਰੋਧੈ ਹਾਨੈਂ[1] ॥੮੭॥

[1]ਵੈਰ ਨੇ ਨਾਸ ਕੀਤੇ।

ਫਿਰ ਪੇਖੋ ਹਮਰੇ ਸਭਿ ਰਾਜੇ।
ਕਰਿ ਬਿਰੋਧ ਕਰਿ ਬਹੇ ਕੁਕਾਜੇ[1]।

[1]ਵੈਰ ਕਰ ਕੇ ਖੋਟੇ ਕੰਮ ਕਰ ਬੈਠੇ।

ਮੁੱਸਲਮੀਨੈਂ ਯੁਤ ਇਤਫਾਕੈਂ[1]।

[1]ਏਕੇ ਨਾਲ।

ਛੀਨ ਲੀਨ ਇਹੁ ਦੇਸ ਕਹਾਂਕੈ[1] ॥੮੮॥

[1]ਕਿਥੋਂ ਆ ਕੇ।

ਮਿਲਬੇ ਕੀ ਮਹਿਮਾ ਸ੍ਰੁਤਿ ਗਾਈ[1]।

[1]ਵੇਦ ਨੇ ਕਹੀ ਹੈ।

ਜਢ ਲਕਰੀ ਮਿਲਿ ਸਿੰਧੁ ਤਰਾਈ[1]।

[1]ਜੜ੍ਹ ਲੱਕੜ ਇਕ ਦੂਜੀ ਨਾਲ ਮਿਲ ਕੇ ਸਮੁੰਦਰ ਤਰ ਜਾਂਦੀ ਹੈ।

ਇਤਯਾਦਿਕ ਉਨ ਗਾਥ ਅਪਾਰੀ।
ਕਹੀ ਮੇਲ ਹਿਤ ਸੁਖਦ ਉਦਾਰੀ[1] ॥੮੯॥

[1]ਚੰਗਾ ਸੁਖ ਦੇਣ ਵਾਲੀ।

ਦੋਹਰਾ:
ਪੈ ਇਤ ਸਿੰਘਨ ਨਿਹੰਗਨ ਸੁਨਿ,
ਰਿਸ ਧਰਿ ਭਾਖਯੋ ਐਸ।
ਬੰਦਾ ਬੇਈਮਾਨ ਹੈ,
ਜਾਹੁ ਭਏ ਤੁਮ ਤੈਸ[1] ॥੯੦॥

[1]ਤੁਸੀਂ ਵੀ ਤਿਸ ਬੰਦੇ ਵਰਗੇ ਹੋ ਗਏ ਹੋ।

ਹਮ ਤੁਮਰੀ ਨਹਿੰ ਮਾਨ ਹੈਂ,
ਰਖੈਂ ਨ ਤੁਮ ਸੋਂ ਸਾਥ।
ਜੋ ਮਾਲਕ ਇਸ ਪੰਥ ਕਾ,
ਸੋ ਰਾਖੈ ਦੈ ਹਾਥ ॥੯੧॥
ਚੌਪਈ:
ਬੇਈਮਾਨ ਭਯੋ ਸੋ ਗੁਰੁ ਤੈ।

ਉਨ ਕੇ ਬਚਨ ਬਿਸਾਰੇ ਉਰ ਤੈ।
ਵਹਿ ਜੁ ਕਹਤ ਥੋ ਮੈਂ ਬਲਕਾਰੀ[1]।
[1]ਬਹੁਤ ਬਲਵਾਨ ਹਾਂ।
ਗੁਰ ਕਾ ਬਿਰਦ ਗਰਬ ਪਰਹਾਰੀ[1] ॥੯੨॥
[1]ਗੁਰਾਂ ਦਾ (ਬਿਰਦ) ਸੁਭਾਵ ਹੰਕਾਰ ਨੂੰ ਨਾਸ਼ ਕਰਨਾ ਹੈ।
ਗੁਰੁ ਕੀ ਸ਼ਕਤਿ ਨ ਤਿਨ ਕਿਛੁ ਜਾਨੀ।
ਬੰਦਾ ਗਰਬਤ ਭਯੋ ਅਗਯਾਨੀ।
ਰਵਿ ਤਪਤੈ[1] ਤਪ ਹੈ ਜਯੋਂ ਰੇਤਾ।
[1]ਸੂਰਜ ਦੀ ਤਪਸ਼ ਨਾਲ।
ਗਰਬਤ ਛੁੱਦ੍ਰ ਨਰਵਿ ਲਹਿ ਭੇਤਾ[1] ॥੯੩॥
[1]ਤੁੱਛਰੇਤਾ ਹੰਕਾਰ ਕਰਦਾ ਹੈ, ਸੂਰਜ ਦਾ ਭੇਦ ਨਹੀਂ ਜਾਣਦਾ।
ਜਿਮ ਲੋਹਾ ਅਗਨੀ ਬਲ ਪਾਏ।
ਘਾਸ ਪੁੰਜ ਕੋ ਦੇਤ ਜਲਾਏ।
ਪੁਨ ਜਯੋਂ ਨ੍ਰਿਪ ਕਾ ਏਕ ਸਿਪਾਹੀ।
ਹੁਤੋ ਗਯੋ ਕਰਨੈ ਉਗਰਾਹੀ ॥੯੪॥
ਝਗਰਾ ਜਿਮੀਦਾਰ ਸੋਂ ਕਰਿ ਕੈ।
ਛਟੀ ਹਾਕਮੀ ਕੀ ਪਰਹਰ ਕੈ[1]।
[1]ਤਿਆਗ ਕੇ।
ਕਹਯੋ ਲਹੋਂ ਮੈਂ ਨਿਜ ਬਲਕਾਰੈਂ[1]।
[1]ਆਪਣੇ ਬਲ ਕਰਕੇ।
ਤਬਿ ਜੱਟਨ ਤਿਹ ਕੀਨੀ ਮਾਰੈਂ ॥੯੫॥
ਮਾਰ ਖਾਇ ਭੂਪਤ ਢਿਗ ਆਯੋ।
ਸੁਨਿ ਨ੍ਰਿਪ ਨੈ ਤਿਹ ਦੰਡ ਲਗਾਯੋ।
ਰੇਤੇ ਲੋਹ ਮੂਢ ਭ੍ਰਿਤ ਸਮੀਂ[1]।
[1]ਨੌਕਰ ਵਾਂਗ।
ਤਯੋਂ ਬੰਦੇ ਨੈ ਚੁੱਕੀ ਹਮੀਂ[1] ॥੯੬॥
[1]ਹਉਮੈ ਚੁੱਕੀ ਹੈ ਭਾਵ ਹੰਕਾਰੀ ਹੋ ਰਿਹਾ ਹੈ।
ਤਾਂ ਕਾ ਫਲ ਪਾਯੋ ਤਤਕਾਲੈਂ।
ਕਹਾਂ ਗਈ ਤਿਹ ਕਲਾ ਬਿਸਾਲੈਂ[1]।
[1]ਬਹੁਤੀ ਸ਼ਕਤੀ।
ਲਘੁ ਤੁਰਕਨ ਤੈਂ ਆਯੋ ਭਾਜੈਂ।
ਕਯਾ ਫਕੀਰ ਕਰਿ ਜਾਨੈ ਰਾਜੈਂ ॥੯੭॥
ਹਮ ਸਤਿਗੁਰੁ ਤੈ ਮੰਗੀ ਲੜਾਈ।
ਮੋਦ ਹੋਇ ਅਪਨੇ ਗਰ ਪਾਈ।
ਲਰਨ ਮਰਨ ਤੈ ਨਹਿ ਸ਼ੰਕਾਹੀ[1]।
[1]ਸ਼ੰਕਾ ਨਹੀਂ ਕਰਦੇ।
ਖੇਡ ਜਾਨ ਬਾਜ਼ੀ ਲਹਿੰ ਸ਼ਾਹੀ[1] ॥੯੮॥
[1]ਖੇਡ ਜਾਣ ਕੇ ਬਾਦਸ਼ਾਹੀ ਦੀ ਬਾਜ਼ੀ ਲੈ ਲਵਾਂਗੇ।

ਦੋਹਰਾ:
ਜੇ ਅਬਿ ਬੰਦਾ ਮਿਲਯੋ ਚਹਿ,
ਤੱਤ ਖਾਲਸੇ ਸੰਗ।
ਖੰਡੇ ਪਾਹੁਲ ਛਕੈ, ਤਬਿ
ਹਮ ਲਹਿੰ ਮੇਲ ਨਿਸੰਗ ॥੯੯॥
ਪੰਥ ਲਗਾਵੈ ਜੋ ਤਿਸੈ,
ਦੇਵੈ ਸੋ ਤਨਖਾਹਿ।
ਸਿੰਘ ਭੁਜੰਗੀ[1] ਸਜੈ ਜਬਿ,
[1]ਜੋਧਾ, ਸੂਰਮਾ ਭਾਵ ਤੱਤ ਖਾਲਸਾ।
ਹਮ ਰਹਿੰ ਤਾਬੇ[1] ਤਾਂਹਿ ॥੧੦੦॥
[1]ਅਧੀਨ।

ਯਹਿ ਜਬਿ ਜਾਇ ਮੁਸਾਹਿਬੈਂ,
ਭਾਖੀ ਬੰਦੇ ਪਾਸ।
ਨਹਿਂ ਮਾਨੀ ਚਢ ਕਰਿ ਗਯੋ,
ਤਬਿ ਹੀ ਪੁਰਿ ਗੁਰਦਾਸ ॥੧੦੧॥
ਤੱਤ ਖਾਲਸਾ ਸੁਧਾਸਰ,
ਰਹਯੋ ਮੋਦ ਮਨ ਪਾਇ।
ਸੱਤ੍ਹਾਂ ਸੈ ਚੋਹੱਤਰੇ,
ਕਹਿ ਯਹਿ ਥਿਰਯੋ ਅਧਜਾਇ ॥੧੦੨॥

ਇਤਿ ਸ੍ਰੀ ਗੁਰੁ ਪੰਥ ਪ੍ਰਕਾਸ਼ ਗ੍ਰੰਥੇ ਉੱਤ੍ਰਾਰਧੇ ਗਜਾਨ ਸਿੰਘ ਵਿਰਚਿਤੇ 'ਬੰਦੇ ਕਾ ਬਿਰੋਧ ਹੋਵਨ' ਪ੍ਰਸੰਗ ਬਰਨਨੰ ਨਾਮ ਪੰਦ੍ਰਸਮੋਂ ਬਿਸ੍ਰਾਮ ॥੧੫॥

## ੧੬. {ਲਾਹੌਰ ਦੇ ਸੂਬੇ ਦਾ ਬੰਦੇ ਨੂੰ ਗੁਰਦਾਸ ਨੰਗਲ ਕਿਲ੍ਹੇ 'ਚ ਘੇਰਨਾ}

ਸ੍ਵੈਯਾ:

ਜਾਹਿ ਦਯਾ ਦੁਖ ਦਾਰਿਦ ਦਾਹਿਤ,
ਚਾਹਿਤ ਚਿੱਤ ਸੁਖੈਂ ਭੁਗਤੈ ਹੈ[1]।

[1]ਜਿਸ ਦੀ ਦਇਆ ਦੁਖ ਤੇ ਗ਼ਰੀਬੀ ਨੂੰ ਸਾੜ ਦੇਂਦੀ ਹੈ, ਮਨ-ਇੱਛਤ ਸੁਖਾਂ ਨੂੰ ਭੁਗਤਾ ਦੇਂਦੀ ਹੈ।

ਰਾਜ ਸਮਾਜ ਦਰਾਜ, ਉਭੈ
ਜਗ ਕੋ ਸੁਖ, ਗਯਾਨ ਬਿਗਯਾਨ ਦਿਵੈ ਹੈ[1]।

[1]ਰਾਜ ਤੇ ਬਹੁਤੀ ਸਮੱਗ੍ਰੀ, ਦੋਹਾਂ ਲੋਕਾਂ ਦਾ ਸੁਖ, ਗੁਪਤ ਤੇ ਪ੍ਰਤੱਖ ਗਿਆਨ ਦਿਵਾ ਦਿੰਦਾ ਹੈ।

ਕੋਪ ਜਿਸੈਂ ਸਭਿ ਓਪ ਘਟਾਵਤ,
ਸ਼ੋਕ ਸਮੁੰਦਰ ਮਾਹਿਂ ਬੁਡੈ ਹੈਂ[1]।

[1]ਜਿਸ ਦਾ (ਕੋਪ) ਕ੍ਰੋਧ ਸਾਰੀ (ਓਪ) ਸ਼ੋਭਾ ਨੂੰ ਘਟਾ ਦੇਂਦਾ ਹੈ, ਸ਼ੋਕ ਦੇ ਸਮੁੰਦਰ ਵਿੱਚ ਡੋਬ ਦੇਂਦਾ ਹੈ।

ਤਾਂ ਗੁਰੁ ਪੰਥ ਤਈਂ ਅਭਿ ਬੰਦਨ,
ਗਯਾਨ ਹਰੀ ਕਰਿ ਆਨੰਦ ਪੈਹੈਂ[1] ॥੧॥

[1]ਗਿਆਨ ਸਿੰਘ (ਕਹਿੰਦਾ ਹੈ) ਤਿਸ ਗੁਰੂ ਪੰਥ ਨੂੰ ਦਿਲੋਂ ਨਮਸ਼ਕਾਰ ਕਰ ਕੇ ਮੈਂ ਅਨੰਦ ਪਾਉਂਦਾ ਹਾਂ।

ਦੋਹਰਾ:

ਗੁਰੂ ਖਾਲਸਾ ਰੂਪ ਗੁਰੁ,
ਹਮ ਨਿਸਚੈ ਲਿਯ ਜਾਨ।
ਬੀਜ ਬ੍ਰਿਛ ਸਮ ਏਕ ਲਖਿ[1],
ਬੰਦਨ ਕਰੋਂ ਮਹਾਨ ॥੨॥

[1]ਜਾਣ ਕੇ।

ਫਿਰ ਅਬਦੁਲ ਸਾਮੁੰਦ ਖਾਂ,
ਸੂਬਾ ਚਢ ਹੈ ਜੈਸ।
ਬੰਦੇ ਪਰ ਸੰਗ ਸੈਨ ਲੈ,
ਕਹੋਂ ਕਥਾ ਅਬਿ ਤੈਸ ॥੩॥
ਬੰਦੇ ਕਾ ਅਰ ਪੰਥ ਕਾ,
ਸੁਨ ਹਵਾਲ ਪਤਿਸ਼ਾਹਿ।
ਮੋਦ ਹੋਇ ਕਰਿ ਯੌਂ ਕਹਯੋ,
ਤਬੈ ਕਚਹਿਰੀ ਮਾਹਿਂ ॥੪॥
ਬੰਦੇ ਤੈ ਫਟ ਪੰਥ ਨੈਂ,
ਲਈ ਲਹੌਰ ਬਚਾਇ।
ਮਾਤਾ ਕੇ ਉਪਕਾਰ ਤੈ,
ਹਮਰੀ ਭਈ ਸਹਾਇ ॥੫॥
ਲੋਹੇ ਕੋ ਲੋਹਾ ਕਟੈ,
ਹੀਰੇ ਹੀਰਾ ਭੇਦ[1]।
ਤਿਮ ਸਿੰਘਨ ਕੋ ਸਿੰਘ ਕਟੈਂ,
ਔਰ ਨ ਸਾਕੈ ਛੇਦ[1] ॥੬॥

[1]ਹੀਰੇ ਨੂੰ ਹੀਰੇ ਦੀ ਕਣੀ ਵਿੰਨ੍ਹਦੀ ਹੈ।

[1]ਹੋਰ ਕੋਈ ਕੱਟ ਨਹੀਂ ਸਕਦਾ।

ਕਬਿੱਤ:

ਐਸੇ ਪਤਿਸ਼ਾਹਿ ਧਰਿ ਚਿੱਤ ਮਾਹਿਂ ਉਤਸ਼ਾਹਿ,
ਸਿੰਘਨ ਕੇ ਪਾਸ ਨਿਜ ਸੱਚਵ ਪਠਾਯੋ ਹੈ[1]।

[1]ਵਜ਼ੀਰ ਭੇਜਿਆ।

ਏਕ ਦੀਹ ਦੁੰਦਭਿ ਨਿਸ਼ਾਨ[1] ਔ ਇਨਾਮ ਬਹੁ,
ਸਿਰੇਪਾਉ ਧਨ ਹਿਤ ਖਰਚ ਘਲਾਯੋ ਹੈ।
ਐਸੇ ਓਨ ਪਠਯੋ ਲਿਖਿ ਹਮ ਤੁਮ ਗੁਰੁਸਿੱਖ,
ਹਮ ਪੈ ਇਸਾਨ ਪੰਥ ਮਾਤ ਨੈ ਕਮਾਇਯੋ ਹੈ।
ਅਬਿ ਹਮ ਦੇਂਹਗੇ ਜਗੀਰ ਬਹੁ ਮਾਤ ਤਾਂਈਂ,
ਛਕਯੋ ਤੁਮ ਬੈਠ ਆਪ ਦੁਖਯੋ ਨ ਦੁਖਾਯੋ ਹੈ ॥੭॥

[1]ਇੱਕ ਵੱਡਾ ਧੌਂਸਾ ਤੇ ਨਿਸ਼ਾਨ ਸਾਹਿਬ।

ਫੇਰ ਤਤਬੀਰ ਕਰਿ[1] ਦੈਂਹਗੇ ਜਗੀਰ ਤੁਮੈਂ,
ਜੁਦੀ ਜੁਦੀ ਬੈਠ ਕਰਿ ਸੁਧਾਸਰ ਛਕਯੋ।
ਐਸੇ ਕਹਿ ਸ਼ਾਹਿ ਪਠਯੋ ਸਚਵ ਉਛਾਹਿ ਯੁਤ[1],
ਆਇ ਤਿਨ ਪੰਥ ਪਾਹਿ ਵਾਹਿ ਸਭਿ ਬਕਯੋ[1]।
ਦਯੋ ਜੋਊ ਲਯਾਇ ਸੋਊ ਲਯੋ ਪੰਥ ਮੋਦ ਪਾਇ,
ਤੌ ਭੀ ਨਾਹਿਂ ਤੁਰਕ ਕਾ ਵਿਸਾਹੁ[1] ਦਿਲ ਰਖਯੋ।
ਖਾਹਿਂ ਨਿਤ ਮੁਲਖ ਨਵੀਨ ਲੂਟ ਕੂਟ ਕਰਿ,
ਊਪਰ ਸੈਂ ਮੇਲ ਤੁਰਕਾਨ ਸੰਗ ਰਖਯੋ ॥੮॥

[1]ਜਤਨ ਕਰਕੇ।

[1]ਉਤਸ਼ਾਹ ਸਹਿਤ।

[1]ਉਸ ਨੇ ਪੰਥ ਪਾਸ ਸਾਰੀ ਗੱਲ ਬਾਤ ਕਹੀ।

[1]ਭਰੋਸਾ।

ਫੇਰ ਪਤਿਸ਼ਾਹ ਨੰਦ ਲਾਲ ਕੋ ਬੁਲਾਇ ਉਤ,
ਮਾਤ ਢਿਗ ਪਠਯੋ ਬਹੁ ਭੇਟ ਔ ਸਲਾਮ ਦੈ।
ਕਹਯੋ ਮਾਤ ਤਾਂਈਂ ਤੁਮ ਭਏ ਹੋ ਸਹਾਈ ਮੋਹਿ,
ਲਯੋ ਹੈ ਬਚਾਈ ਬੰਦੇ ਗੰਦੇ ਤੈ ਅਲਾਮ ਦੈ[1]।
ਪੁਨ ਪਤਿਸ਼ਾਹਿ ਨਿਜ ਸਭਾ ਮਾਹਿਂ ਕਹਯੋ ਚਾਹਿ[1],
ਸਭਿ ਹੀ ਅੰਬੀਰਨ ਕੋ ਕਸਮ ਕਲਾਮ ਦੈ[1]।
ਜਾਇ ਅਬਿ ਕੋਊ ਬੀਰ ਧੀਰ ਸੰਗ ਭੀਰ ਲੈ ਕੈ,
ਤਦਬੀਰ ਕਰਿ ਤਾਂਹਿ ਲਯਾਵੋ ਕਤਲਾਮ ਦੈ[1] ॥੯॥

[1]ਆਸਰਾ ਦੇਕੇ। (ਅਲੰਭ ਤੋਂ ਅਲਾਮ-ਆਸਰਾ)।

[1]ਇੱਛਾ ਨਾਲ।

[1]ਕਲਮੇ ਦੀ ਸਹੁੰ ਦੇ ਕੇ।

[1]ਜਤਨ ਨਾਲ ਲਿਆਵੋ ਜਾਂ ਕਤਲ ਕਰ ਦੇਵੋ।

ਐਸੇ ਤਬਿ ਸੁਨ ਕਰਿ ਰਹੇ ਸਭਿ ਮੋਨ ਧਰਿ,
ਡਰ ਕਰਿ ਬੰਦੇ ਤੈ ਅਮੀਰ ਪਤਿਸ਼ਾਹਿ ਕੇ।
ਕੈਹੈਂ ਜਾਨ ਸਾਥ ਹੈ ਜਹਾਨ ਔ ਇਮਾਨ ਦੀਨ[1],
ਧਨ ਔ ਵਡਾਈ ਧਾਮ ਦੇਖੀਅਤਿ ਚਾਹਿ ਕੇ[1]।
ਮਾਰੈ ਜਬਿ ਬੰਦਾ ਹਮੈਂ ਕਾਫਰ ਬਨਾਇ ਮੰਦਾ
ਕਹੋ ਫੇਰ ਕੋਊ ਕਾਮ ਐਹੈ ਜਗਿ ਕਾਂਹਿ ਕੇ[1]।
ਗਯੋ ਜੋਊ ਬੰਦੇ ਓਰ ਛੋਰਯੋ ਨ ਕੋਊ ਤਾਂਹਿ,
ਦਏ ਗੁਰੁ ਤੀਰ ਔਰ ਬੀਰ ਬਸ ਤਾਂਹਿ ਕੇ ॥੧੦॥

[1]ਧਰਮ ਤੇ ਮਜ਼ਹਬ।

[1]ਉਤਸ਼ਾਹ ਨਾਲ।

[1]ਤੁਸੀਂ ਕਹੋ ਕਿ ਫੇਰ ਜਗਤ ਵਿੱਚ ਕੋਈ ਕਿਸੇ ਦੇ ਕੰਮ ਆਵੇਗਾ ? ਭਾਵ ਨਹੀਂ ਆਵੇਗਾ।

ਚੌਪਈ:

ਯੌ ਵਿਚਾਰ ਸਭਿ ਹੀ ਚੁਪਰਹੇ।
ਸ਼ਾਹਿ ਚਢਨ ਹਿਤ ਪੁਨ ਪੁਨ ਕਹੇ।
ਅਬਦੁਲ ਸਮੁੰਦ ਖਾਨ ਬਹਾਦਰ।
ਜੰਗ ਦਲੇਰ ਤੁਰਾਨੀ ਸਾਦਰ[1] ॥੧੧॥
ਸੂਬਾ ਹੁਤੋ ਲਹੌਰੀ ਤਹਾਂ।

[1]ਜੰਗ ਵਿੱਚ ਬਹਾਦਰ (ਸਾਦਿਰ) ਨਿੱਡਰ (ਤੁਰਾਨੀ) ਜੋਧਾ ਸੀ।

ਉਠ ਕਰਿ ਕਰਿ ਸਲਾਮ ਰਿਸ ਮਹਾਂ[1]। — [1]ਬਹੁਤੇ ਗ਼ੁੱਸੇ ਨਾਲ।
ਪਾਤਿਸ਼ਾਹਿ ਢਿਗ ਬੀਚ ਕਚਹਿਰੀ।
ਕਸਮ ਕੁਰਾਨ ਖਾਇ ਕਰਿ ਲਹਿਰੀ ॥੧੨॥
ਬੀੜਾ ਚੁੱਕ ਕਹਯੋ ਮੈਂ ਜੈਹੋਂ।
ਸਾਮ ਦਾਮ ਭਿਦ ਦੰਡ ਕਰੈਹੋਂ।
ਲਾਖ ਕਸਮ ਕਰਿ ਬਜ਼ੋਂਤ ਬਨਾਏ।
ਲੈ ਐਹੋਂ ਫੜ ਕੈ ਦਿਹੁੰ ਘਾਏ[1] ॥੧੩॥ — [1]ਮੈਂ ਫੜ ਕੇ ਲੈ ਆਵਾਂਗਾ ਜਾਂ ਮਾਰ ਦਿਆਂਗਾ।
ਹਿੰਦੂ ਕਸਮਨ ਪਰ ਪਤੀਐ ਹੈਂ[1]। — [1]ਭਰੋਸਾ ਕਰ ਲੈਂਦੇ ਹਨ।
ਕੋਟ ਕਸਮ ਕਰਿ ਹਮ ਤਿਸ ਘੈਹੈਂ[1]। — [1]ਕੂੜਾਂ ਸਹੁੰਆਂ ਖਾ ਕੇ ਤਿਸ ਨੂੰ ਮੈਂ ਮਾਰ ਦਿਆਂਗਾ।
ਯੌਂ ਕਹਿ ਚਢਿ ਸੈਨਾ ਲੈ ਭਾਰੀ।
ਅਯੋ ਲਹੌਰ ਸੋਚ ਮਨਿ ਧਾਰੀ[1] ॥੧੪॥ — [1]ਮਨ ਵਿੱਚ ਵਿਚਾਰ ਕਰਕੇ।
ਖੁਫੀਆ ਫੌਜ ਦਰੈਂ ਕਸ਼ਮੀਰੈਂ[1]। — [1]ਕਸ਼ਮੀਰ ਦੇਰਸਤੇ।
ਬੁਲਵਾਈ ਤਿਨ ਬਹੁ ਨਿਜ ਤੀਰੈਂ[1]। — [1]ਆਪਣੇ ਕੋਲ।
ਬੰਦੇ ਢਿਗ ਨਿਜ ਦੂਤ ਪਠਾਏ।
ਨੀਤਿ ਮਾਹਿਂ ਜੇ ਚਤੁਰ ਮਹਾਂਏ ॥੧੫॥
ਤਿਨ ਬੰਦੇ ਕੋ ਬੰਦਨ ਕਰੀ।
ਜਾਇ ਭੇਟ ਬਹੁ ਆਗੈ ਧਰੀ।
ਕਹਯੋ ਆਪ ਕੇ ਦਰਸ਼ਨ ਹੇਤੈਂ।
ਆਇ ਨਵਾਬ ਅਦਾਬ ਸਹੇਤੈਂ[1] ॥੧੬॥ — [1]ਸਤਿਕਾਰ ਤੇ ਪਿਆਰ ਨਾਲ।
ਤੁਮ ਮੈਂ ਸ਼ਕਤਿ ਬਿਹੱਦ ਪਿਖਿ ਸੁਨ ਕੈ।
ਹੋਨ ਮੁਰੀਦ ਚਹਿਤ ਮਨਿ ਗੁਨ ਕੈ।
ਲਾਖ ਰੁਪੱਯਾ ਭੇਟਾ ਲਜਾਯੋ।
ਸਾਚ ਏਹੁ ਹਮ ਤੁਮੈਂ ਸੁਨਾਯੋ ॥੧੭॥
ਪੀਰ ਫਕੀਰ ਭੂਪ ਢਿਗ ਕੂਰੈਂ[1]। — [1]ਰਾਜੇ ਕੋਲ ਝੂਠ।
ਜੋ ਬੋਲੇ ਸੋ ਮਰੈ ਵਿਸੂਰੈਂ[1]। — [1]ਝੁਰ ਕੇ ਮਰਦੇ ਹਨ।
ਫਿਰ ਤੁਮ ਸਭਿ ਕੇ ਦਿਲ ਕੀ ਜਾਨੈਂ।
ਹਮ ਤੁਮ ਢਿਗ ਕਿਮ ਕੂਰ ਵਖਾਨੈਂ ॥੧੮॥
ਪੀਰ ਪਿਕੰਬਰ ਬਲੀ ਅਪਾਰਾ।
ਭਏ ਸਿੱਧ[1] ਰਿਖਿ ਸੰਤ ਅਵਤਾਰਾ। — [1]ਕਰਾਮਾਤੀ।
ਪੈ ਤੁਮ ਸਮ ਅਜ਼ਮਤ ਸਮਰੱਥਾ।
ਭਈ ਨ ਕਿਸ ਮੈਂ ਸੁਨੀਅਤ ਕੱਥਾ ॥੧੯॥
ਇਤਜਾਦਿਕ ਬਹੁ ਬਾਤ ਸੁਨਾਏ।
ਬੰਦੇ ਕਾ ਦਿਲ ਲਯੋ ਚੁਰਾਏ।
ਤਬਿ ਬੰਦੇ ਨੈ ਯੌਂ ਫੁਰਮਾਯੋ।
ਦਰਸ਼ਨ ਹਿਤ ਨੁਵਾਬ ਜੋ ਆਯੋ ॥੨੦॥
ਸੁੱਧ ਭਾਵ ਸੋਂ ਦਰਸੈ ਆਈ।

ਕਰਿ ਹੈ ਕਪਟ ਤ ਨਸ਼ਟ ਥਵਾਈ[1]।
[1]ਹੋ ਜਾਵੇਗਾ।
ਅਰ ਵਹਿ ਅਪਨੋ ਕਰਜੋ ਭਰੈ ਹੈ।
ਹਮ ਫਕੀਰ ਸਮ ਕਲਪ-ਤਰੈ ਹੈਂ[1] ॥੨੧॥
[1]ਅਸੀਂ ਕਲਪਤਰ (ਕਾਮਨਾ ਪੂਰੀਆਂ ਕਰਨ ਵਾਲੇ ਬ੍ਰਿੱਛ) ਵਾਂਗ ਹਾਂ।
ਇਹੁ ਸੁਨਿ ਉਨ ਪੁਨ ਚੁਨ ਧੁਨਿ ਬਾਤੈਂ[1]।
[1]ਚੋਣਵੀਆਂ (ਧੁਨਿ) ਗੂੜ੍ਹ ਗੱਲਾਂ।
ਕੀਨੀ ਐਸੀ ਲਿਆਕਤ ਸਾਥੈਂ[1]।
[1]ਯੋਗਤਾ ਨਾਲ।
ਭਰੀ ਤਰੀਫ ਮ੍ਰਿਦੁ ਮਿਠਯਾਈ[1]।
[1]ਉਸਤਤ ਨਾਲ ਭਰੀਆਂ ਹੋਈਆਂ (ਮ੍ਰਿਦ) ਕੋਮਲ ਤੇ ਮਿੱਠੀਆਂ।
ਅਤੀ ਰਸੀਲੀ ਖੁਸ਼ੀ ਪ੍ਰਦਾਈ[1] ॥੨੨॥
[1]ਬਹੁਤਰਸ ਵਾਲੀਆਂ ਤੇ ਖੁਸ਼ੀ ਦੇਣ ਵਾਲੀਆਂ।
ਐਸੀ ਐਸੀ ਭਾਂਤਿ ਬਨਾ ਹੈ।
ਅਧਿਕ ਸੁਨਾ ਲਿਯ ਚਿਤ ਚੁਰਾ ਹੈ।
ਬੰਦਾ ਉਨ ਕੇ ਰਸ ਮੈਂ ਪਾਗਜੋ[1]।
[1]ਲੀਨ ਹੋ ਗਿਆ।
ਸੀਰਤ ਓਠ ਚਾਟਨੇ ਲਾਗਜੋ[1] ॥੨੩॥
[1](ਸੀਰਤ) ਸੁਭਾਵਕ ਹੀ (ਓਠ) ਬੁੱਲ੍ਹ ਚੱਟਣ ਲਗ ਪਿਆ।
ਬਾਤ ਸਖਯਾਤ ਅਹੇ ਕਰਮਾਤੈ[1]।
[1]ਬਾਤ ਹੀ ਪ੍ਰਤੱਖ ਕਰਾਮਾਤ ਹੈ।
ਪਰ ਜੇ ਜਾਣੈ ਕਰਿ ਕੋਊ ਭਾਂਤੈ[1]।
[1]ਪਰ ਜੇ ਕੋਈ ਬਾਤ ਕਰਨ ਦਾ (ਭਾਂਤੈ) ਢੰਗ ਜਾਣਦਾ ਹੋਵੇ।
ਬਾਤ ਮੋਮ ਪਾਹਨ ਕੋ[1] ਕਰਿ ਹੈ।
[1]ਪੱਥਰ ਨੂੰ।
ਕੂਰ ਤਈਂ ਕਰਿ ਸਾਚ ਦਿਖਰ ਹੈ ॥੨੪॥
ਬਾਤ ਸੱਤ੍ਰ ਕੋ ਮਿੱਤ੍ਰ ਕਰੈ ਹੈ।
ਮਨ ਤਨ ਧਨ ਬਾਤਨ ਸੋਂ ਲੈ ਹੈ।
ਬੇਸਜਾ ਬਾਤਨ ਹੀ ਸੋਂ ਮੋਹੈ[1]।
[1]ਗੱਲਾਂ ਨਾਲ ਹੀ ਮੋਹਿਤ ਕਰਦੀ ਹੈ।
ਲਾਜ ਧਰਮ ਧਨ ਸਭਿ ਹੀ ਖੋਹੈ ॥੨੫॥
ਬਾਤ ਬਾਤ ਮੈਂ ਫਰਕ ਬਡੇਰੋ।
ਬਾਤ ਬਿਸੁਧ ਚਿਤ ਕਰਿ ਹੈ ਹੇਰੋ[1]।
[1]ਦੇਖ ਲਉ ਬਾਤ ਹੀ ਚਿੱਤ ਨੂੰ ਬੇਹੋਸ਼ ਕਰ ਦਿੰਦੀ ਹੈ।
ਬਾਤਹਿਂ ਊਚ ਪਹਾੜ ਬਨੈ ਹੈਂ।
ਬਾਤਹਿਂ ਰਸ ਧਰਤੀ ਖਿੱਚ ਲੈਹੈਂ ॥੨੬॥
ਬਾਤਹਿਂ ਗੱਦੀ ਰਾਜ ਬਿਠੈ ਹੈਂ।
ਬਾਤਨ ਸੈਂ ਫਕੀਰ ਬਨ ਜੈਹੈਂ।
ਬਾਤ ਕਰੇ ਧੋਖਾ ਇਕ ਪੂਰਾ।
ਪੁਤਲਾ ਬਾਤ ਬਨਾਵੇ ਕੂਰਾ[1] ॥੨੭॥
[1]ਬਾਤ ਝੂਠ ਦਾ ਪੁਤਲਾ ਬਣਾ ਦੇਂਦੀ ਹੈ।
ਬਡੇ ਬਡੇ ਇਸ ਛਲ ਵਿਚ ਆਏ।
ਪਏ ਪਤੀਜ ਬਾਤ ਪਰ ਭਾਏ[1]।
[1](ਭਾਇ) ਅਨੁਸਾਰੀ ਹੋ ਕੇ ਬਾਤ ਉਪਰ ਭਰੋਸੇਵਾਨ ਹੋ ਗਏ।
ਇਸ ਛਲ ਪੈ ਬਡ ਕੇਈ ਭੂਲੇ।
ਪੀਛੇ ਪਛਤਾਵਤ ਹੈਂ ਕੂਲੇ[1] ॥੨੮॥
[1]ਕਿਨਾਰੇ ਬੈਠੇ, ਪਾਸੇ ਬੈਠੇ।
ਇਸੀ ਤੌਰ ਇਸ ਛਲ ਕੇ ਮਾਹੀਂ।
ਆਯੋ ਬੰਦਾ ਇਕ ਛਿਨ ਤਾਂਹੀਂ[1]।
[1]ਤਿਸ ਇਕ ਖਿਨ ਵਿੱਚ।
ਬੰਦੇ ਢਿਗ ਉਨ ਐਸੀ ਕੀਨੀ।
ਬੁਧਿ ਬੰਦੇ ਕੀ ਕਰ ਮੈਂ[1] ਲੀਨੀ ॥੨੯॥
[1]ਹੱਥ ਵਿੱਚ।
ਸਾਧੁ ਸੁਭਾਵ[1] ਸਾਧੁ ਥਾ ਸੋਊ।
[1]ਸਿੱਧੇ (ਨਿਸਕਪਟ) ਸੁਭਾਵ ਵਾਲਾ।

ਛਲ ਤੁਰਕਨ ਕਾ ਲਖ੍ਯੋ ਨ[1] ਕੋਊ। — [1]ਨਾ ਜਾਣਿਆਂ।
ਰਾਜਨੀਤਿ ਕਾ ਨਹਿਂ ਥਾ ਗ੍ਯਾਨੀ।
ਥਾ ਫਕੀਰ ਭਲ ਬੀਰ ਮਹਾਂਨੀ ॥੩੦॥
ਤੁਰਕਰੁ ਬਾਹ ਪੇਚ[1] ਦਿਲ ਕਾਲੇ। — [1]ਲੁੰਬੜੀ ਵਾਂਗ ਪੇਚ ਖੇਲਣ ਵਾਲੇ, ਚਾਲਾਕ, ਛਲੀਏ।
ਮੁਖ ਨਬਾਤ ਦਿਲ ਕਾਂਤਿ ਬਿਸਾਲੇ[1]। — [1]ਮੂੰਹ 'ਚ ਮਿਸ਼ਰੀ ਭਾਵ ਮੂੰਹ ਦੇ ਮਿੱਠੇ ਤੇ ਦਿਲ 'ਚ ਛੁਰੀ ਭਾਵ ਦਿਲ ਦੇ ਬਹੁਤੇ ਖੋਟੇ ਸਨ।
ਕਪਟੀ ਲਿਫਤੇ[1] ਛਲੀਏ ਭਾਰੈਂ। — [1]ਝੁਕ ਜਾਂਦੇ ਹਨ।
ਯਹਿ ਜੁ ਚਹੈਂ ਬਿਧਿ ਕੋ[1] ਛਲ ਡਾਰੈਂ ॥੩੧॥ — [1]ਬ੍ਰਹਮਾ ਨੂੰ।
ਇਹੁ ਫਕੀਰ ਥਾ ਕਹਾਂ ਵਿਚਾਰਾ।
ਵਸ ਕਰਤ੍ਯੋਂ ਨਹਿਂ ਲਾਗੀ ਵਾਰਾ[1]। — [1]ਦੇਰੀ।
ਪੁਨਾ ਗਿਰਦ ਪੇਸ਼ਾ ਤਿਸ ਕੇਰੈਂ[1]। — [1]ਤਿਸ ਬੰਦੇ ਦੇ ਇਰਦ-ਗਿਰਦ ਰਹਿਣ ਵਾਲੇ (ਪੇਸ਼ਾ) ਆਗੂ।
ਅਪਨਾ ਕਰ ਲੀਨੋ ਬਿਨ ਦੇਰੈਂ ॥੩੨॥
ਝੂਠ ਮੂਠ ਬਹੁ ਬਾਤੈਂ ਕਰਿ ਕੈ।
ਕਰੇ ਵੱਸ ਸਭਿ ਕੇ ਮਨ ਹਰ ਕੈ।
ਗਏ ਦੂਤ ਫਿਰ ਪਾਸ ਨੁਵਾਬੈਂ।
ਲੈ ਆਏ ਤਿਹ ਨਿਕਟ ਸ਼ਿਤਾਬੈਂ[1] ॥੩੩॥ — [1]ਛੇਤੀ।
ਫੇਰ ਆਇ ਉਨ ਬੰਦੇ ਪਾਸੈਂ।
ਅਰਜ ਕਰੀ ਯਾ ਬਿਧਿ ਹ੍ਵੈ ਦਾਸੈਂ।
ਹੋਵੈ ਹੁਕਮ ਆਪ ਕਾ ਜੈਹੈਂ[1]। — [1]ਜਿੱਥੇ।
ਉਤਰੈ ਆਇ ਨੁਵਾਬ ਸੁ ਤੈਹੈਂ[1] ॥੩੪॥ — [1]ਓਥੇ।
ਸੁਨਿ ਬੰਦੇ ਹ੍ਵੈ ਮੋਦ ਮਹਾਂਈ।
ਕਹ੍ਯੋ ਜਹਾਂ ਚਹਿ ਉਤਰੈ ਆਈ।
ਤੀਨੋ ਤਰਫ ਦੁਰਗ ਕੇ[1] ਆਏ। — [1]ਕਿਲ੍ਹੇ ਦੇ।
ਡੇਰੇ ਦਏ ਨੁਵਾਬ ਲਗਾਏ ॥੩੫॥
ਯੱਦਪਿ ਤੁਰਕਨ ਨਿਜ ਮਨ ਭਾਵਤ।
ਕਰਿ ਲੀਨੀਂ ਸਭਿ ਬਾਤ ਜਥਾਵਤ[1]। — [1]ਜੈਸੀ ਉਹ ਚਾਹੁੰਦੇ ਸਨ।
ਤੌ ਭੀ ਬੰਦੇ ਤੇ ਯੌਂ ਡਰੈਂ।
ਗਜ ਮ੍ਰਿਗ ਖੌਫ ਸ਼ੇਰ ਤੇ ਕਰੈਂ ॥੩੬॥
ਥਰ ਥਰ ਕਾਂਪੈਂ ਸ੍ਵਾਸ ਨ ਭਰੈਂ[1]। — [1]ਸਾਹ ਨਹੀਂ ਭਰਦੇ ਭਾਵ ਬਹੁਤ ਡਰਦੇ ਹਨ।
ਅਪਨਾ ਭੇਦ ਖੁਲ੍ਹਨ ਤੇ ਡਰੈਂ।
ਕਹੈਂ ਜੋ ਭੇਦ ਲਖ੍ਯੋ ਯਹਿ ਬੰਦੇ।
ਤੌਂ ਹਮ ਕੋ ਮਾਰੈ ਕਰਿ ਗੰਦੇ ॥੩੭॥
ਅਬੀ ਮੁਵੱਕਲ[1] ਬੰਦਾ ਛੋਰੈ। — [1]ਬੀਰ।
ਵਹਿ ਹਮ ਕੋ ਛਿਨ ਮਾਹਿਂ ਮਰੋਰੈਂ।
ਸਭਿ ਸੈਂ ਅਧਿਕ ਨੁਵਾਬ ਡਰਾਵੈ[1]। — [1]ਡਰਦਾ ਹੈ।
ਨਿਸ ਦਿਨ ਗਿਰਦ ਨਕਸ ਧੁਖਵਾਵੈ[1] ॥੩੮॥ — [1]ਤਵੀਤ (ਜੰਤ੍ਰ) ਫੂਕਦਾ ਹੈ।

ਮੰਤਰ ਪਢੈਂ ਸੈਂਫੀਆਂ ਮੁੱਲਾਂ[1]।
ਸੱਯਦ ਪਢੈਂ ਕੁਰਾਨ ਅਤੁੱਲਾ[1] ॥੩੯॥

ਦੋਹਰਾ:

ਫਿਰ ਨੁਵਾਬ ਨਿਜ ਮਾਤਬਰ[1],
ਭੇਜੇ ਬੰਦੇ ਪਾਸ।
ਧੀਰ ਧਰਾਵਨ ਹੇਤ ਤਿਹ,
ਯੌਂ ਕਹਿ ਪਠਯੋ ਖਾਸ[1] ॥੪੦॥
ਬਾਦਸ਼ਾਹ ਢਿਗ ਮੈਂ ਪਠੀ,
ਲਿਖਿ ਤਰੀਫ ਇਸ ਤੌਰ।
ਗੁਰੁ ਬੰਦੇ ਸਮ ਜਗਤ ਮੈਂ,
ਵਲੀ ਨਹੀਂ ਕੋਊ ਔਰ ॥੪੧॥
ਬਿਨ ਮੁਰੀਦ ਇਸ ਕੇ ਬਨੇ,
ਮਿਟੈ ਨ ਕਬੀ ਕਲੇਸ਼।
ਤਾਂਤੇ ਲਿਖ ਜਾਗੀਰ ਦਿਹੁ
ਇਨ ਕੋ ਅਬੀ ਬਿਸ਼ੇਸ਼[1] ॥੪੨॥
ਮਨਜੂਰੀ ਤੋ ਹ੍ਵੈ ਗਈ,
ਪਟਾ ਲਿਖਯੋ ਅਬਿ ਜਾਇ।
ਗੰਗਾ ਤੈ ਕਸ਼ਮੀਰ ਲੌਂ,
ਪਰਬਤ ਜਿਤਿਕ ਮਹਾਂਇ ॥੪੩॥
ਯਹਿ ਸਭਿ ਮੈਂ ਲਿਖਵਾ ਦਯੋ,
ਮੁਲਕ ਆਪ ਕੇ ਨਾਮ।
ਚਾਰ-ਕੁ ਦਿਨ ਮੈਂ ਆਇ ਹੈ,
ਪਟਾ ਵਹੀ ਤੁਵ ਧਾਮ ॥੪੪॥
ਵਹੀ ਪਟਾ ਲੈ ਨਜ਼ਰ[1] ਫਿਰ,
ਮੈਂ ਐਹੋਂ ਤੁਮ ਪਾਸ।
ਕਰੋਂ ਕਦਮ ਬੋਸੀ[1] ਭਲੇ,
ਖਾਦਮ ਬਨ ਹੋਂ ਖਾਸ[1] ॥੪੫॥
ਇਤਜਾਦਿਕ ਬਹੁ ਬਾਤ ਕਹਿ,
ਬੰਦਾ ਲਿਯ ਭਰਮਾਇ।
ਤੁਰਕ ਉਡੀਕਤ ਫੌਜ ਨਿਜ,
ਜੌ ਕਸ਼ਮੀਰੋਂ ਆਇ ॥੪੬॥
ਇਤ ਬੰਦਾ ਨਿਤ ਚਿੱਤ ਮੈਂ,
ਪਟਾ ਉਡੀਕਤ ਪੱਟ[1]।
ਚੌੜ ਚੁਪੱਟ ਕੂਰਾ ਕਰੇ,
ਡਾਰ ਸਘੱਟ ਕੁਸੱਟ[1] ॥੪੭॥

ਜਤੋਂ ਸ੍ਰਪਨੇ ਕੀ ਨਾਰਿ ਨੈ,

[1]ਮੁੱਲਾਂ ਵੈਰੀ ਨੂੰ ਵੱਸ ਕਰਨ ਵਾਲੇ ਮੰਤ੍ਰ ਦਾ ਜਾਪ ਕਰਦੇ ਹਨ।
[1]ਬਹੁਤੀਆਂ।
[1]ਇਤਬਾਰ ਵਾਲੇ ਬੰਦੇ।
[1]ਆਪ।
[1]ਬਹੁਤੀ।
[1]ਭੇਟਾ।
[1]ਚਰਨ ਚੁੰਮਣੇ।
[1]ਆਪ ਦਾ ਸੇਵਕ ਬਣਾਂਗਾ।
[1]ਛੇਤੀ।
[1]ਝੂਠਾ ਨਵਾਬ (ਸਘੱਟ) ਬਹੁਤੀ ਫੌਜ (ਡਾਰ) ਸੁੱਟ ਕੇ (ਕੁਸੱਟ) ਖੋਟੀ ਮਾਰ ਮਾਰ ਕੇ (ਬੰਦੇ ਦੀ) (ਚੌੜ ਚੁਪੱਟ) ਤਬਾਹੀ ਕਰ ਦੇਵੇਗਾ।

ਡਾਰਜੋ ਕੂਪ ਮੁਨੀਸ[1]।
ਜਾਗ੍ਰਤ ਕੀ ਕਜੋਂ ਨਹਿੰ ਸੁਟੈ,
ਨਰਕੈਂ ਬਿਸਵੇ ਬੀਸ[1] ॥੪੮॥
ਤਜੋਂ ਕੂਰੇ ਪੱਟੇ ਸੁਟਜੋ,
ਦੇਖੋ ਬੰਦਾ ਪੱਟ[1]।
ਉਤ ਤੁਰਕੋਂ ਨੈ ਤਾਹਿ ਕਾ,
ਬੰਦੋਬਸਤ ਕਿਯ ਝੱਟ ॥੪੯॥
ਚੌਪਈ:
ਦੁਰਗ[1] ਘੇਰ ਬਾਹਰ ਤੈ ਰਾਖਜੋ।
ਬੰਦੇ ਕਾ ਫੜਨਾ ਅਭਿਲਾਖਜੋ[1]।
ਰਸਦ ਓਤਨੀ ਆਵਨ ਦੇਵੈਂ।
ਜਿਤਿਕ ਬੰਦਈ ਖਾਇ ਨਿਤ ਲੇਵੈਂ ॥੫੦॥
ਬੰਦੇ ਢਿਗ ਜੇ ਸਿੰਘ ਸਯਾਨੇ।
ਹੁਤੇ ਬੰਦਈ ਲਯੋ ਤਿਨ ਜਾਨੇ।
ਹਮ ਸੈਂ ਤੁਰਕ ਦਗਾ ਯਹਿ ਕੈਹੈਂ[1]।
ਬਿਤਜੋ ਵਖਤ ਫਿਰ ਹਾਥ ਨ ਐਹੈ ॥੫੧॥
ਬਾਜ ਸਿੰਘ ਥਾ ਵਡ ਮੁਖਤਜਾਰੈਂ।
ਤਿਸ ਪੈ ਸਭਿਹਨ ਕਹਜੋ ਪੁਕਾਰੈਂ।
ਕਹਿਤ ਨ ਕਜੋਂ ਤੂੰ ਬੰਦੇ ਪਾਸੈਂ।
ਕਹਾਂ ਭਈ ਤੁਮਰੀ ਮਤਿ ਨਾਸੈਂ ॥੫੨॥
ਕਜਾ ਕੁਛ ਲੈ ਤੁਰਕਨ ਤੈ ਖਾਯਾ।
ਜਿਸ ਹਿਤ ਤੂੰ ਨਹਿੰ ਕਰਤ ਉਪਾਯਾ।
ਹਮ ਕੋ ਕਜੋਂ ਯੌਂ ਹੀ ਮਰਵਾਵੈਂ।
ਹੁਕਮ ਦੇਹ ਹਮ ਅਰਿ ਦਲ ਘਾਵੈਂ[1] ॥੫੩॥
ਲੂਟ ਮਾਰ ਸਿੰਘ ਬੜ ਗਏ ਝਾੜੀਂ।
ਹਮ ਕਜੋਂ ਕੀਨੇ ਤੁਰਕ ਅਗਾੜੀ[1]।
ਜਿਨ ਕੇ ਹੇਤ[1] ਬਾਤ ਯਹਿ ਹੋਈ।
ਉਨ ਮੈਂ ਤੈ ਨ ਫਸਜੋ ਅਬਿ ਕੋਈ ॥੫੪॥
ਜਿਮ ਵਹਿ ਤਜ ਕਰਿ ਭਏ ਕਿਨਾਰੇ।
ਤਿਮ ਬੰਦਾ ਤਜ ਜਾਇ ਸਕਾਰੇ[1]।
ਆਪ ਚੋਰੀਏਂ ਕਿਤ ਉਡ ਜੈਹੈ।
ਹਮ ਕੋ ਔਖਾ ਵਖਤ ਬਨੈ ਹੈ ॥੫੫॥
ਤੁਮ ਭੀ ਖਾਇ ਪੈਨ੍ਹ ਬਹੁ ਲੀਨਾ।
ਹਮ ਅਬਿ ਲੌ ਨਹਿੰ ਲਯੋ ਰੁਜੀਨਾ[1]।
ਬਾਜ ਸਿੰਘ ਯੌਂ ਸੁਨਿ ਫਿਰ ਕਹਜੋ।
ਬੰਦਾ ਜਾਣੀ ਜਾਣ ਹਮ ਲਹਜੋ ॥੫੬॥

[1]ਵੱਡੇ ਮੁਨੀ ਨੂੰ ਖੂਹ ਵਿੱਚ ਸੁੱਟ ਦਿੱਤਾ।
[1]ਨਿਸ਼ਚੇ ਨਾਲ ਜਾਣੋ।
[1]ਤਿਵੇਂ ਝੂਠੇ ਪਟੇ ਨੇ ਬੰਦਾ ਪੱਟ ਸੁੱਟਿਆ।
[1]ਕਿਲ੍ਹਾ।
[1]ਚਾਹਿਆ।
[1]ਕਰਨਗੇ।
[1]ਵੈਰੀਆਂ ਦੇ ਦਲ ਨੂੰ ਮਾਰੀਏ।
[1]ਸਾਨੂੰ ਕਿਉਂ ਤੁਰਕਾਂ ਦੇ ਅੱਗੇ ਕੀਤਾ ਹੈ।
[1]ਕਾਰਨ ਕਰਕੇ।
[1]ਸਵੇਰੇ।
[1]ਇਕ ਦਿਨ ਦੀ ਤਨਖ਼ਾਹ।

ਕਜਾ ਜਾਨੈ ਉਸ ਦਿਲ ਕਜਾ ਆਯੋ।
ਹਮਰਾ ਨਹਿਂ ਅਬਿ ਬਣੈ ਸੁਨਾਯੋ।
ਹਮ ਤਿਸ ਆਗੇ ਦੀਓ ਸੀਸੈਂ।
ਧਾਰਯੋ ਗੁਰੂ ਜਾਨ ਜਗਦੀਸੈਂ ॥੫੭॥
ਕਜਾ ਜਾਨੈਂ ਵਹਿ ਸਿਦਕ ਹਮਾਰਾ।
ਪਰਖਤ ਆਦਿ ਗੁਰੂ ਜਿਮ ਭਾਰਾ[1]।
ਯਦਪਿ ਵਹਿ ਘਟ ਘਟ ਕੀ ਜਾਨੈ।
ਤੱਦਪਿ ਹਮ ਤੁਮ ਚਲੋ ਬਖਾਨੈਂ ॥੫੮॥
ਯੌਂ ਕਹਿ ਮਿਲਿ ਬੰਦੇ ਢਿਗ ਆਏ।
ਬੰਦੇ ਅੱਗਯੋਂ ਬਚਨ ਸੁਨਾਏ।
ਤੁਮ ਜਾਨਯੋ ਬੰਦਾ ਉਡ ਜੈਹੈ।
ਭੀਰ ਪਰੀ ਹਮ ਢਿਗ ਨ ਰਹੈ ਹੈ ॥੫੯॥
ਯਹਿ ਸੰਸਾ ਤੁਮ ਦਿਲ ਤੇ ਲਾਹੋ।
ਭਲੀ ਬੁਰੀ ਤੁਮ ਸੰਗ ਨਿਬਾਹੋਂ।
ਸਪਤ[1] ਰਾਮ ਕੀ ਮੁਹਿ ਅਬਿ ਹੋਈ।
ਮੈਂ ਨਹਿਂ ਉਡੋਂ ਸੰਗ ਤੁਮ ਖੋਈ[1] ॥੬੦॥
ਹਮ ਭੀ ਆਖਰ ਮਰਨੋ ਆਹੈ।
ਜਿਨ ਨਹਿਂ ਮਰਨੋ ਸੋ ਨਠ ਜਾਹੈ।
ਤਨ ਅਵਤਾਰਨ ਕੇ ਨਹਿਂ ਰਹੇ।
ਹਮ ਕਬਿ ਲੌ ਤਨ ਰਾਖਯੋ ਚਹੇ ॥੬੧॥
ਯਾਂ ਤੇ ਜਿਮ ਗੁਰੂਅਨ ਸਿਰ ਲਾਏ।
ਤੁਰਕਨ ਸਿਰ ਤਿਮ ਹਮ ਚਹਿਂ ਲਾਏ।
ਇਤਜਾਦਿਕ ਬਹੁ ਬਚਨ ਸੁਨੈ ਕੈ।
ਬੰਦਾ ਥਿਰਯੋ ਕਿਵਾੜ ਲਗੈ ਕੈ[1] ॥੬੨॥

ਦੋਹਰਾ:
ਜੇ ਕੋ ਪੂਛੇ ਬਾਤ ਯਹਿ,
ਥਾ ਵਹਿ ਜਾਣੀ ਜਾਣ।
ਛਲ ਤੁਰਕੋਂ ਕੇ ਕੈਸ ਨਹਿਂ,
ਬੰਦਾ ਸਕਯੋ ਪਛਾਣ ॥੬੩॥

ਚੌਪਈ:
ਏਸ ਪ੍ਰਸ਼ਨ ਕਾ ਉੱਤਰ ਕੈਹੋਂ।
ਸ੍ਰੋਤਨ ਕੇ ਸਭਿ ਸੰਸੇ ਦੈਹੋਂ[1]।
ਭਾਵੀ ਪ੍ਰਭੁ ਕੀ ਪਰਬਲ ਭਾਰੀ।
ਕੋਊ ਕਬੀ ਨਹਿਂ ਸਕਯੋ ਟਾਰੀ ॥੬੪॥
ਪੀਰ ਫਕੀਰ ਪਿਗੰਬਰ ਬਲੀ।
ਭਾਵੀ ਛਲੇ ਨ ਇਹੁ ਕਿਨ ਛਲੀ।
ਸਿੱਧ ਰਿਖੀ ਅਵਤਾਰ ਅਪਾਰੇ।

[1]ਪਹਿਲੇ ਗੁਰਾਂ ਵਾਂਗ ਬਹੁਤਾ (ਸਿਦਕ)।
[1]ਸਹੁੰ।
[1]ਤੁਹਾਡਾ ਸਾਥ ਛੱਡ ਕੇ।
[1]ਤਖ਼ਤੇ ਬੰਦ ਕਰਕੇ।
[1]ਨਾਸ਼ ਕਰਾਂਗਾ।

ਦੇਵ ਅਦੇਵ ਭਗਤ ਗੁਰੁ ਭਾਰੇ ॥੬੫॥
ਸਭਿ ਕੇ ਸਿਰ ਪਰ ਪਰਬਲ ਭਾਵੀ।
ਕਿਸ ਕਿਸ ਕੀ ਇਨ ਮਤਿ ਨ ਭੁਲਾਵੀ।
ਕੰਚਨ ਮਿਰਗ ਸ੍ਰਿਸ਼ਟਿ ਮੈਂ ਨਾਹੀਂ[1]।
[1]ਸੋਨੇ ਦਾ ਹਰਨ ਸ੍ਰਿਸ਼ਟੀ ਵਿੱਚ ਨਹੀਂ ਹੈ।
ਰਚਜੋ ਬਿਧਾਤਾ ਸੁਨਜੋ ਕਦਾਹੀਂ[1] ॥੬੬॥
[1]ਬ੍ਰਹਮਾ ਨੇ ਬਣਾਇਆ ਕਦੇ ਸੁਣਿਆ ਹੈ ? ਭਾਵ ਨਹੀਂ ਸੁਣਿਆਂ।
ਸੋਊ ਹਰਨ ਹਰਨ ਕੇ ਕਾਜੈਂ[1]।
[1]ਓਸ ਹਰਨ ਨੂੰ ਮਾਰਨ ਵਾਸਤੇ।
ਗਏ ਰਾਮ ਤੌਂ ਭਏ ਕੁਕਾਜੈਂ।
ਰੋਵਤ ਰਾਮ ਫਿਰੇ ਹਿਤ ਸੀਆ[1]।
[1]ਸੀਤਾ ਵਾਸਤੇ।
ਰਾਵਣ ਕੁਲ ਯੁਤ ਨਿਜ ਤਨ ਦੀਆ[1] ॥੬੭॥
[1]ਰਾਵਣ ਨੇ ਆਪਣੀ ਕੁਲ ਸਮੇਤ ਆਪਣਾ ਸ਼ਰੀਰ ਵੀ ਦੇ ਦਿੱਤਾ।
ਹਰੀ ਚੰਦ ਨ੍ਰਿਪ ਘਰ ਚੰਡਾਲ ਕੈ।
ਬਿਕਜੋ ਬਿਵਸ ਭਾਵੀ ਸੁ ਚਾਲ ਕੈ[1]।
[1]ਉਹ ਭਾਵੀ ਦੀ ਚਾਲ ਕਰ ਕੇ (ਬਿਵਸ) ਮਜਬੂਰ ਹੋ ਕੇ ਵਿਕਿਆ।
ਸਹਸ ਚਿੰਨਜ ਭਗ ਬਾਸਵ ਪਾਏ[1]।
[1](ਬਾਸਵ) ਇੰਦ੍ਰ ਨੇ ਭਗ (ਯੋਨੀ) ਦੇ ਹਜ਼ਾਰਾਂ ਨਿਸ਼ਾਨ ਪੁਆ ਲਏ।
ਚੰਦ ਕਲੰਕ ਜਗਤ ਬਿਦਤਾਏ ॥੬੮॥
ਜਨਮੇਜੇ ਕੋ ਬਜਾਸ ਬਤਾਯੋ।
ਅਮਕੇ[1] ਦਿਨ ਇਸ ਦਿਸ ਨਹਿੰ ਜਾਯੋ।
[1]ਫਲਾਣੇ।
ਮਿਲ ਹੈ ਤੀਆ ਸੰਗ ਨਹਿੰ ਆਨਜੋ।
ਬਚਨ ਤਾਂਹਿ ਕਾ ਕਬੀ ਨ ਮਾਨਜੋ ॥੬੯॥
ਜਾਨ ਬੂਝ ਫਿਰ ਸਭੁ ਕਿਛੁ ਕੀਨਾ।
ਕੁਸ਼ਟੀ ਭਯੋ ਲਯੋ ਦੁਖ ਪੀਨਾ[1]।
[1]ਬਹੁਤਾ।
ਜਾਦਵ ਕੌਰਵ ਬਲੀ ਬਿਸਾਲੇ।
ਭਾਵੀ ਨਾਮ ਨਮੂਜ ਉਠਾਲੇ[1] ॥੭੦॥
[1]ਨਾਮ ਤੇ ਨਿਸ਼ਾਨ ਹੀ ਚੁੱਕ ਦਿੱਤੇ।
ਕੰਸ ਸਹਿਤ ਸਰਬੰਸ ਪ੍ਰਹਾਨਾ[1]।
[1]ਨਾਸ਼ ਹੋ ਗਿਆ।
ਧਰਮ ਪੂਤ[1] ਦੁਖ ਸਹੇ ਮਹਾਨਾ।
[1]ਯੁਧਿਸ਼ਟਰ ਨੇ।
ਰਾਮ ਲਖਨ ਜਲ ਸਰਜੂ ਮਾਹੈਂ[1]।
[1]ਰਾਮ ਤੇ ਲਛਮਣ ਸਰਜੂ ਨਦੀ ਦੇ ਪਾਣੀ ਵਿੱਚ।
ਭਾਵੀ ਵਸ ਤਨ ਤਜੇ ਡੁਬਾਹੈਂ[1] ॥੭੧॥
[1]ਡੁੱਬ ਕੇ ਸ਼ਰੀਰ ਛੱਡੇ।
ਕਾਨਨ ਮਾਹਿੰ[1] ਕ੍ਰਿਸ਼ਨ ਕੇ ਤਾਂਈਂ।
[1]ਜੰਗਲ ਵਿੱਚ।
ਕੀਨ ਸ਼ਿਕਾਰ ਸ਼ਿਕਾਰੀ ਜਾਈ।
ਈਸਾ ਭਯੋ ਪਿਗੰਬਰ ਜੋ ਹੈ।
ਮਾਰਜੋ ਸੂਲੀ ਵੀਚ ਪਰੋ ਹੈ ॥੭੨॥
ਮੂਸਾ ਜਰਜੋ ਅਗਨਿ ਬਨ ਮਾਹੀਂ।
ਨੂਹ[1] ਜਰਸ੍ਰ[2] ਚਢਾਏ ਫਾਹੀ।
[1]ਇਕ ਪੈਗੰਬਰ। [2]ਜ਼ਰਦੁਸ੍ਰ (ਪਾਰਸੀਆਂ ਦਾ ਧਰਮ ਗੁਰੂ) ਅਤੇ ਸੁੰਦ ਗ੍ਰੰਥ ਦਾ ਕਰਤਾ।
ਅਲੀ ਤਈਂ ਕੀਨੋਂ ਸੰਸਾਰਾ[1]।
[1]ਅਲੀ ਨਾਲ ਸੰਸਾਰ ਨੇ ਐਸਾ ਕੀਤਾ (ਅਲੀ-ਮੁਹੰਮਦ ਸਾਹਿਬ ਦੀ ਪੁੱਤ੍ਰੀ ਫਾਤਮਾ ਦਾ ਪਤੀ)।
ਦੈ ਮੁਸ਼ਕਾਂ ਪਥਰਨ ਸੋਂ ਮਾਰਾ ॥੭੩॥
ਹਸਨ ਹੁਸੈਨ[1] ਇਮਾਮ ਬਡੇਰੇ[2]।
[1]ਅਲੀ ਤੇ ਬੀਬੀ ਫਾਤਮਾ ਦੇ ਦੋਵੇਂ ਪੁੱਤਰ। [2]ਧਰਮ ਦੇ ਵੱਡੇ ਆਗੂ।
ਕਾਯਰ ਹੋਇ ਦੁਰੇ ਮਧ ਝੇਰੇ[1]।
[1]ਟੋਏ ਵਿੱਚ ਲੁਕ ਗਏ।

ਭੂਖੇ ਪਜਾਸੇ ਰਹੇ ਮਹਾਂਏ।
ਤੌ ਭੀ ਭਾਵੀ ਕਤਲ ਕਰਾਏ ॥ ੭੪ ॥
ਪਿਖੋ ਮੁਹੰਮਦ ਸਾਹਿਬ ਓਰੈਂ।
ਬਢਜੋ ਦੀਨ ਜਿਸ ਕਾ ਅਤਿ ਜੋਰੈਂ।
ਆਇ ਦੁਸ਼ਮਨੈਂ ਸੋ ਜਬਿ ਫਰਯੋ।
ਕਜਾ ਜਾਨੈਂ ਕਜਾ ਦੁਖ ਦੈ ਹਰਯੋ[1] ॥ ੭੫ ॥
ਅਪਨੀ ਅਪਨੀ ਜਾਨੈਂ ਲੈ ਕੈ।
ਗਏ ਸਬੰਧੀ ਤਿਹ ਸਭਿ ਧੈ ਕੈ[1]।
ਮਰਜੋ ਪਰਜੋ ਬਾਰਾਂ ਦਿਨ ਰਹਜੋ।
ਆਇ ਫੇਰ ਤਿਹ ਉੱਮਤ ਲਹਿਓ[1] ॥ ੭੬ ॥
ਯਾਂਹੀ ਤੈ ਅਬਿ ਲੌ ਬਖਜਾਤੈ।
ਬਾਰਾਂ ਤਾਂ ਕੀ ਕਰਤ ਵਫਾਤੈਂ[1]।
ਕੰਚਨ ਕਾ ਮ੍ਰਿਗ ਸੁਨਜੋ ਨ ਹੇਰਜੋ।
ਕਬੀ ਬਿਧਾਤਾ ਰਚਜੋ ਨ ਟੇਰਜੋ[1] ॥ ੭੭ ॥
ਐਸੇ ਹਰਨ ਹਰਨ ਕੇ ਹੇਤੈਂ[1]।
ਗਏ ਰਾਮ ਅਸ ਭਏ ਅਚੇਤੈਂ[1]।
ਕਿਸ ਕਿਸ ਕੀ ਹਮ ਗਾਥ ਸੁਨਾਵੈਂ।
ਗ੍ਰੰਥ ਬਢਨ ਤੈਂ ਅਤਿ ਡਰ ਪਾਵੈਂ ॥ ੭੮ ॥
ਬਰਤੀ ਜੋ ਸਭ ਕੇ ਸਿਰ ਭਾਵੀ।
ਸੋਊ ਅਬਿ ਬੰਦੇ ਪਰ ਆਵੀ।
ਜਿਸ ਕਾ ਅੰਤ ਨਿਕਟ ਜਬ ਐਹੈ।
ਸੁਧਿ ਬੁਧਿ ਤਾਂ ਕੀ ਸਰਬ ਭੁਲੈ ਹੈ ॥ ੭੯ ॥
ਮਿਲਤ ਸਹਾਇਕ ਤਿਸ ਕੋ ਤੈਸੇ।
ਭਾਵੀ ਬਰਤਜੋ ਚੈਹੈ ਜੈਸੇ।
ਭੂਲ ਬਹੁਤ ਬੰਦੇ ਤੈ ਭਈ।
ਕਰਾਮਾਤ ਯੌਂ ਤਿਸ ਤੈ ਗਈ ॥ ੮੦ ॥
ਪ੍ਰਥਮ ਮਾਤ ਕਾ ਭਯੋ ਸਰਾਪੈਂ।
ਦੁਤੀਏ ਜਤ ਸਤ ਖੋਯੋ ਆਪੈਂ।
ਪੁਨ ਬੀਰਨ ਕੋ ਦਈ ਬਿਦਾਈ।
ਉੱਡਨ ਕੀ ਸੁਗੰਦ[1] ਜਬਿ ਪਾਈ ॥ ੮੧ ॥
ਚਤ੍ਰਥ ਮੰਡੀ ਪੋਥੀ ਧਰੀ।
ਪੰਚਮ ਗੁਰੁ ਕੀ ਨਿੰਦਜਾ ਕਰੀ।
ਛਿਵੈਂ ਪੰਥ ਸੋਂ ਦ੍ਵੈਸ਼ ਉਠਾਯੋ।
ਸਤਵੇਂ ਉਨ ਨਿਜ ਪੰਥ ਚਲਾਯੋ ॥ ੮੨ ॥
ਅਠਵੇਂ ਹੁਤੀ ਜੁ ਤਿਸ ਕੀ ਨਾਰੀ।
ਤਿਸ ਨੈਂ ਨਿਜ ਬੇਟੀ ਇਕ ਮਾਰੀ।

[1]ਮਾਰਿਆ।
[1]ਦੌੜ ਕੇ।
[1]ਉਸ ਦੇ ਮੰਨਣ ਵਾਲਿਆਂ ਦੇਖਿਆ।
[1]ਉਸ ਦੇ (ਵਫਾਤੈਂ) ਮਰਨ ਦੇ ਬਾਰਾਂ ਦਿਨ ਮਨਾਉਂਦੇ ਹਨ।
[1]ਬਿਧਾਤੇ ਦਾ ਰਚਿਆ ਕਦੇ ਕਿਸੇ ਨੇ ਨਹੀਂ ਕਿਹਾ।
[1]ਐਸੇ ਹਰਨ ਨੂੰ ਮਾਰਨ ਵਾਸਤੇ।
[1]ਰਾਮ ਚੰਦਰ ਜੀ ਗਏ ਤਾਂ (ਸੀਤਾ ਦਾ ਚੁਰਾਏ ਜਾਣਾ ਸੁਣ ਕੇ) ਐਸੇ (ਅਚੇਤ) ਬੇਹੋਸ਼ ਹੋ ਗਏ।
[1]ਸਹੁੰ।

ਨਾਵੇਂ ਸਿੱਧਿ[1] ਮੁਫਤ ਇਨ ਪਾਈ।
[1]ਕਰਾਮਾਤ।
ਦਸਵੇਂ ਬੈਠਾ ਛੋਡ ਕਮਾਈ ॥ ੮੩ ॥
ਮੁਫਤ ਨਯਾਮਤ[1] ਜਿਹ ਕਰ[2] ਆਵੈ।
[1]ਦੁਰਲੱਭ ਪਦਾਰਥ। [2]ਹੱਥ ਵਿੱਚ।
ਤਿਸ ਕੇ ਪਾਸੋਂ ਯੌਂ ਹੀ ਜਾਵੈ।
ਮਹਿੰਗੀ ਵਸਤੁ ਖਰੀਦੈ ਜੋਈ।
ਮਹਿੰਗੀ ਬੇਚ ਨਫਾ ਬਹੁ ਹੋਈ ॥ ੮੪ ॥
ਜੰਤਰ ਥਾ ਇਕ ਬੰਦੇ ਪਾਸੈਂ।
ਤਾਬੇ[1] ਬੀਰ ਜਾਂਹਿ ਥੇ ਖਾਸੈਂ[2]।
[1]ਅਧੀਨ। [2]ਬਹੁਤੇ।
ਸੋਊ ਹੁਤੋ ਭਵੱਟੇ ਮਾਂਹੀ[1]।
[1]ਬਾਜੂ ਬੰਦਾਂ ਵਿੱਚ (ਬਾਜੂ ਬੰਦ=ਡੌਲਿਆਂ 'ਤੇ ਬੰਨ੍ਹਣ ਦਾ ਗਹਿਣਾ)।
ਸੋ ਭੀ ਮੰਡੀ ਅਯੋ ਭੁਲਾਹੀ ॥ ੮੫ ॥
ਅਜ਼ਮਤ ਬੰਦੇ ਵਿਚੋਂ ਜਾਣੇ।
ਕੇ ਕਾਰਣ, ਜੋ ਸੁਣੇ ਬਖਾਣੇ।
ਸੁਣ ਸ੍ਰੋਤਜੋਂ ਨੈ ਨਿਸਚੈ ਮਾਨਾ।
ਭਾਣਾ ਗੁਰੁ ਕਾ ਪ੍ਰਬਲ ਬਖਾਨਾ ॥ ੮੬ ॥
ਪੁਨ ਕਰ ਜੋਰ ਗਜਾਨ ਹਰਿ ਕੈਹੈ।
ਕਰਤਬ ਕੋਇ ਨ ਛਾਨਜੋ ਰੈਹੈ[1]।
[1]ਛੁਪਿਆ ਨਹੀਂ ਰਹਿੰਦਾ।
ਭੂਤ ਬਡੇ ਬੰਦੇ ਕੇ ਬਸ ਥੇ।
ਰਹੇ ਸੋਊ ਤੁਰਕਨ ਕੋ ਕਸਤੇ[1] ॥ ੮੭ ॥
[1]ਦੁੱਖ ਦਿੰਦੇ।
ਭਜਾਨਕ ਆਨਿਕ[1] ਰੂਪ ਦਿਖੈ ਕੈ।
[1]ਅਨੇਕਾਂ।
ਸੱਤ੍ਰੂ ਭਜਾਤੇ ਰਹੇ ਡਰੈ ਕੈ[1]।
[1]ਡਰਾ ਕੇ।
ਇਹੀ ਭੂਤ ਸਿੱਧੀ ਥੀ ਤਾਂ ਪੈ[1]।
[1]ਤਿਸ ਬੰਦੇ ਪਾਸ ਏਹੋ ਭੂਤਾਂ ਦੀ (ਸਿੱਧਿ) ਸ਼ਕਤੀ ਸੀ।
ਬੈਠਾ ਸੋ ਜਤ ਸੰਗ ਗਵਾਪੈ ॥ ੮੮ ॥
ਅਰ ਭੂਤੋਂ ਕੀ ਸਿੱਧੀ ਜੋਈ।
ਆਖਰ ਦਗਾ ਦੇਤ ਹੈ ਸੋਈ।
ਜੋ ਕਿਛੁ ਹਰਿ ਭਗਤੀ ਕਰਿ ਪਾਵੈ।
ਸੋ ਸਦ ਹੀ ਜਨ ਸੰਗ ਰਹਾਵੈ ॥ ੮੯ ॥
ਦੋਹਰਾ:
ਚਾਕਰਿ ਰਾਜ ਗੁਮਾਸ਼ਤਾ,
ਭੂਤ ਸਿੱਧਿ ਧਨ ਛਾਉਂ[1]।
[1]ਨੌਕਰ, ਰਾਜਾ, (ਗੁਮਾਸ਼ਤਾ) ਵਪਾਰੀ ਦਾ ਮੁਨਸ਼ੀ, ਭੂਤਾਂ ਦੀ ਸਿੱਧੀ (ਸ਼ਕਤੀ) ਧਨ ਤੇ ਛਾਂ।
ਇਨਿ ਪ੍ਰਤੀਤ ਨ ਕੀਜੀਏ,
ਜੈਸ ਮੁਨੇਰੇ ਕਾਉਂ[1] ॥ ੯੦ ॥
[1]ਬਨੇਰੇ ਦੇ ਕਾਂ ਵਾਂਗ।
ਯਹਿ ਜਬਿ ਸੁਨੀ ਨੁਵਾਬ ਨੈ,
ਬਾਹਰ ਬਾਤ ਬਖਜਾਤ।
ਉੱਡਣ ਕੀ ਬੰਦੇ, ਖਈ
ਕਸਮ, ਗਈ ਕਰਮਾਤ ॥ ੯੧ ॥
ਸੰਕਰ ਛੰਦ:

ਤਬਿ ਤੁਰਕ ਗਨ ਮਨਿ ਮੋਦ ਧਰਿ ਕੈ[1],
[1]ਅਨੰਦ ਹੋ ਕੇ।
ਬਜੋਂਤ ਕੀਨੀ ਐਸ।
ਅਬਿਰਸਦ ਕਰੀਏ ਬੰਦ ਇਨ ਕੀ,
ਘੇਰ ਰਾਖੈਂ ਬੈਸ[1]।
[1]ਬੈਠੇ ਰਹੀਏ।
ਬਿਨ ਅੰਨ ਤੈ ਯਹਿ ਹ੍ਵੈ ਦੁਖਜਾਰੇ,
ਮਰੈਂਗੇ ਸਭਿ ਨੀਕ।
ਫਿਰ ਬਾਂਧਿ ਬੰਦੇ ਤਈਂ ਹਮ,
ਲੈ ਜਾਂਹਿ ਦਿੱਲੀ ਠੀਕ ॥ ੯੨ ॥
ਦਿਖਰਾਇ ਕੈ ਪਤਿਸ਼ਾਹਿ ਤੈ,
ਏਨਾਮ ਹਮ ਬਹੁ ਲੇਹਿਂ।
ਫਿਰ ਕਹਿ ਪਠਜੋ ਨੁਵਾਬ ਨੈਂ,
ਤਬਿ ਪਾਸ ਬੰਦੇ ਏਹ।
ਅਬਿ ਘਾਸ ਦਾਣੇ ਹੇਤ ਤੁਮ,
ਨਿਜ ਕਹੀ[1] ਦੇਹੁ ਚਢਾਇ।
[1]ਜੋ ਫੌਜ ਘਾਹ ਦਾਣਾ ਬਾਹਰ ਤੋਂ ਲੈਣ ਜਾਂਦੀ ਸੀ, ਉਸ ਦਾ ਨਾਮ 'ਕਹੀ' ਆਖਦੇ ਸਨ।
ਮੈਂ ਹੂੰ ਮੁਰੀਦ ਤੁਮਾਰ ਭਲ,
ਨਹਿਂ ਕਰੋ ਚਿੰਤਾ ਕਾਇ ॥ ੯੩ ॥
ਹਟੈ ਹੁੰਡੂ ਜੈਸ ਪਾਛੇ,
ਸਿੰਘ ਸੁਕਚੀ ਖਾਇ[1]।
[1]ਜਿਵੇਂ (ਹੁੰਡੂ) ਭੇਡੂ ਪਿੱਛੇ ਹਟੇ ਅਤੇ ਸ਼ੇਰ (ਸੁਕਚੀ) (ਆਪਣੇ ਅੰਗਾਂ ਨੂੰ) ਇਕੱਠਾ ਕਰੇ।
ਧਨੁਖ ਹੇੜੀ ਅਹਿ ਬਿਲਾਈ,
ਨਿਵੈ ਜਯੋਂ ਦੁਖਦਾਇ[1]।
[1]ਜਿਵੇਂ ਧਨੁਸ਼, ਸ਼ਿਕਾਰੀ, ਸੱਪ ਤੇ ਬਿੱਲੀ ਦਾ ਨਿਉਣਾ ਦੁਖਦਾਈ ਹੁੰਦਾ ਹੈ।
ਤਯੋਂ ਸੱਤ੍ਰ ਜਯੋਂ ਹਟੈ ਪਾਛੈ,
ਨਿਵੈਂ ਆਦਰ ਦੇਹਿ[1]।
[1]ਤਿਵੇਂ ਜਦੋਂ ਵੈਰੀ ਪਿੱਛੇ ਹਟੇ, ਨਿਵੇਂ ਤੇ ਆਦਰ ਦੇਵੇ।
ਵਹਿ ਦੁਖਦ ਅਤਿਸੈ ਜਾਨ ਬੁਧਿ ਜਨ,
ਨਹਿਂ ਵਿਸਾਹੁ ਕਰੇਂਹਿਂ ॥ ੯੪ ॥
ਨਹਿਂ ਦਗਾ ਤੁਰਕਨ ਕਾ ਵਿਚਾਰਯੋ,
ਕਾਲ ਦੀਨੋ ਪ੍ਰੇਰ।
ਤਬਿ ਕਹੀ ਬੰਦੇ ਨੈ ਚੜ੍ਹਾਈ,
ਰੋਜ਼ ਜਯੋਂ ਬਿਨ ਦੇਰ[1]।
[1]ਜਿਵੇਂ ਰੋਜ਼ ਬਿਨਾਂ ਦੇਰੀ ਤੋਂ ਚੜ੍ਹਾਉਂਦਾ ਸੀ।
ਜਬਿ ਗਏ ਬਹੁ ਸਿੰਘ ਕਹੀ ਕਰਨੇ,
ਘਾਸ ਦਾਣੇ ਹੇਤ।
ਤਬਿ ਚੜ੍ਹੇ ਪਾਛੇ ਤੁਰਕ ਤਿਨ ਕੇ,
ਪਾਇ ਕੈ ਸਭਿ ਭੇਤ ॥ ੯੫ ॥
ਇਕ ਠੌਰ ਪਾਂਚ ਕੁ ਕੋਸ ਪੈ,
ਤਿਨ ਸਿੰਘ ਘੇਰੇ ਜਾਇ।
ਜਬਿ ਲਗੇ ਮਾਰਨ ਬਹੁ ਬੰਦੂਖਾਂ,

ਸਿੰਘਨ ਕੋ ਵਹਿ ਧਾਇ।
ਤਬਿ ਬੰਦਈਅਨ ਲਖਯੋ, ਅਬਿ
ਨਹਿਂ ਬਚੈ ਹਮਰੀ ਜਾਨ।
ਇਕ ਠੌਰ ਹ੍ਵੈ ਕਰਿ ਮਾਰਿ ਅਰਿ-ਗਨ,
ਮਰੈਂ ਕਰਿ ਘਮਸਾਨ[1] ॥੯੬॥ [1]ਜੰਗ।

ਦੋਹਰਾ:
ਯਹਿ ਮਨਿ ਤਬਿ ਧਰਿ ਸਿੰਘ ਸਭਿ,
ਲਗੇ ਲਰਨ ਕਰਿ ਕੱਠ।
ਚਲੀ ਬੰਦੂਖ ਅਪਾਰ ਤਿਹ,
ਜਯੋਂ ਭੜਭੂੰਜੇ ਭੱਠ ॥੯੭॥

ਸੰਖ ਨਾਰੀ ਛੰਦ:
ਮਲੇਛੈਂ ਬਿਲੱਛੈਂ।
ਜੁਟੈ ਕੈ ਪ੍ਰਤੱਛੈਂ[1]। [1]ਤੁਰਕ (ਬਿਲੱਛੈਂ) ਵਿਲੱਖਣ ਢੰਗ ਨਾਲ (ਪ੍ਰਤੱਛੈਂ) ਪ੍ਰਤੱਖ ਹੀ ਜੁੱਟ ਪਏ।
ਸਮੱਛੈਂ ਹਜ਼ਾਰੀ।
ਬੰਦੂਖੈਂ ਪ੍ਰਹਾਰੀ[1] ॥੯੮॥ [1]ਸਾਹਮਣਿਉਂ ਹਜ਼ਾਰਾਂ ਬੰਦੂਕਾਂ ਮਾਰੀਆਂ।
ਇਤੈ ਥੇ ਬੰਦੱਯੇ।
ਸਭੀ ਪਾਂਚ ਸੱਯੇ[1]। [1]ਪੰਜ ਸੌ।
ਗੁਰੂ ਕੋ ਮਨੈ ਕੈ।
ਮਹਾਂ ਧੀਰ ਕੈ ਕੈ ॥੯੯॥
ਲਰੇ ਹ੍ਵੈ ਸਮੱਛੈਂ।
ਸਭੈ ਬੀਰ ਅੱਛੈਂ।
ਤਜੈਂ ਰਾਮਜੰਗੇ[1]। [1]ਬੰਦੂਕਾਂ।
ਕੜਾ ਕਾੜ ਚੰਗੇ ॥੧੦੦॥
ਦੜਾ ਦਾੜ ਗੇਰੇ।
ਘਨੇਂ ਸੱਤ੍ਰੂ ਹੇਰੇ[1]। [1]ਦੇਖੇ।
ਪਰੇ ਤਰਫਰਾਵੈਂ[1]। [1]ਤੜਫਦੇ ਹਨ।
ਜਲੈ ਸੈਨ ਪਾਵੈਂ[1] ॥੧੦੧॥ [1]ਜਲ ਵਾਸਤੇ (ਸੈਨ) ਸੈਨਤਾ (ਪਾਵੈਂ) ਕਰਦੇ ਹਨ।
ਕਰਯੋ ਜੰਗ ਗਾਢਾ।
ਮਹਾਂਰੋਹ ਬਾਢਾ[1]। [1]ਬਹੁਤਾ ਗ਼ੁੱਸਾ ਵਧਿਆ।
ਜਿਸੈ ਤੇਗ ਬਾਹੈਂ[1]। [1]ਮਾਰਦੇ ਹਨ।
ਕਰੈਂ ਦੋ ਧਰਾ[1] ਹੈਂ ॥੧੦੨॥ [1]ਦੋ ਧੜ।
ਨਹੀਂ ਸ਼ੰਕ ਧਾਰੈਂ।
ਬਕੈਂ[1] ਮਾਰ ਮਾਰੈਂ। [1]ਬੋਲਦੇ ਹਨ।
ਮਹਾਂਰੋਹ ਮੱਤੇ।
ਫਿਰੈਂ ਤੇਜ ਤੱਤੇ[1] ॥੧੦੩॥ [1]ਤਿੱਖੇ ਤੇ ਗਰਮ ਫਿਰਦੇ ਹਨ।
ਰਸੰਬੀਰ ਛਾਕੇ[1]। [1]ਬੀਰ-ਰਸ ਵਿੱਚ ਭਰੇ ਹੋਏ।

ਮਹਾਂਬੀਰ ਬਾਂਕੇ[1]। — [1]ਸੁੰਦਰ।
ਭਰੇ ਧੂਰ ਸੰਗੈਂ।
ਲਗੇ ਘਾਉ ਅੰਗੈਂ ॥੧੦੪॥
ਛੁਟੈਂ ਖੂਨ ਧਾਰੈਂ।
ਵੁਠੈਂ ਜਥੋਂ ਪ੍ਰਨਾਰੈਂ[1]। — [1](ਮੀਂਹ) ਵਰ੍ਹੇ ਤੋਂ ਜਿਵੇਂ ਪ੍ਰਨਾਲੇ (ਚਲਦੇ ਹਨ)।
ਭਏ ਲਾਲ ਬਾਗੇ[1]। — [1]ਪੁਸ਼ਾਕੇ।
ਮਨੋ ਖੇਲਿ ਫਾਗੇ[1] ॥੧੦੫॥ — [1]ਹੋਲੀ।

ਸੋਰਠਾ:
ਅਰਜੋ ਜਾਮ ਜੁਗ[1] ਜੰਗ, — [1]ਦੋ ਪਹਿਰ।
ਜੁਟੇ ਜੋਰ ਜੋਧੇ ਘਨੇ।
ਧਰਨਿ ਅਰਨ ਭੌਰੰਗ[1], — [1]ਧਰਤੀ ਦਾ ਰੰਗ ਲਾਲ ਹੋ ਗਿਆ।
ਅੰਗ ਭੰਗ ਦੁਹਿ ਦਿਸ ਭਏ ॥੧੦੬॥

ਕਬਿੱਤ:
ਮਾਸ ਮੇਦ ਸ੍ਰੌਨ ਹੀਚ ਮਚਜੋ ਔਨ ਵੀਚ ਕੀਚ,
ਸੀਚ ਸੀਚ ਲਹੂ ਬਹੁ ਜੋਗਨੀਂ ਅਨ੍ਹਾਤ ਹੈਂ[1]। — [1]ਮਾਸ ਮਿੱਝ ਤੇ ਲਹੂ ਦਾ ਹੀ (ਚ) ਪੁਨਾ (ਔਨ) ਧਰਤੀ ਵਿੱਚ ਚਿੱਕੜ ਹੋ ਗਿਆ, ਬਹੁਤਾ ਲਹੂ ਇਕੱਠਾ ਕਰ ਕਰ ਕੇ ਜੋਗਣੀਆਂ (ਅਨ੍ਹਾਤ ਹੈਂ) ਵਿਸ਼ੇਸ਼ ਕਰ ਕੇ ਨ੍ਹਾਉਂਦੀਆਂ ਹਨ।
ਜੰਬਕ ਜਮਾਤਿ ਕਾਕ ਪਾਂਤ ਸ੍ਵਾਨ ਜਾਤ ਗਾਤ,
ਭਾਂਤਿ ਭਾਂਤਿ ਖਾਤ ਸੋ ਅਘਾਤ ਡਕਰਾਤ ਹੈਂ[1]। — [1]ਗਿੱਦੜਾਂ ਦੀ (ਜਮਾਤ) ਟੋਲੀ ਤੇ ਕਾਵਾਂ ਦੀਆਂ ਡਾਰਾਂ ਤੇ ਕੁੱਤੇ (ਜਾਤ) ਜਾ ਕੇ ਤਰ੍ਹਾਂ ਤਰ੍ਹਾਂ ਦੇ (ਗਾਤ) ਸ਼ਰੀਰਾਂ ਨੂੰ ਖਾ ਕੇ ਉਹਰੱਜ ਕੇ ਡਕਾਰ ਮਾਰਦੀਆਂ ਹਨ।
ਭੈਰਵ ਕੀ ਮਾਲਕਾ ਬਿਸਾਲਕਾ ਕਾਪਲਕਾ ਲੈ,
ਤਾਲਕਾ ਬਜਾਇ ਹਾਲ ਚਾਲ ਪਾਇ ਗਾਤ ਹੈ[1]। — [1]ਭੈਰੋਆਂ ਦਾ (ਮਾਲਕਾ) ਟੋਲਾ ਬਹੁਤੀਆਂ (ਕਪਾਲਕਾ) ਖੋਪਰੀਆਂ ਲੈ ਕੇ (ਤਾਲਕਾ) ਛੈਣੇ ਵਜਾਉਂਦਾ ਹੈ, ਹਲਚਲੀ ਪਾ ਕੇ ਗਾਉਂਦਾ ਹੈ।
ਭੂਤਨ ਕੀ ਗੋਰੀਆਂ ਨ ਥੋਰੀਆਂ ਸੁ ਪੂਤਨ ਕੋ,
ਲੋਹੂ ਕੀ ਕਟੋਰੀਆਂ ਦੈ ਲੋਰੀਆਂ ਪਿਲਾਤ ਹੈਂ[1] ॥੧੦੭॥ — [1]ਭੂਤਾਂ ਦੀਆਂ (ਨ ਥੋਰੀਆਂ) ਬਹੁਤੀਆਂ (ਗੋਰੀਆਂ) ਇਸਤ੍ਰੀਆਂ ਆਪਣੇ ਪੁੱਤਰਾਂ ਨੂੰ ਲੋਰੀਆਂ ਦੇ ਕੇ ਲਹੂ ਦੀਆਂ ਕਟੋਰੀਆਂ ਪਿਲਾਉਂਦੀਆਂ ਹਨ।

ਚੌਪਈ:
ਮਾਚਜੋ ਜੰਗ ਬਿਸਾਲ ਕਰਾਲਾ[1]। — [1]ਬਹੁਤਾ ਭਿਆਨਕ।
ਸਿੰਘਨ ਨਹਿਂ ਨਿਜ ਅੰਗ ਸੰਭਾਲਾ।
ਆਗੈ ਬਢਿ ਬਢਿ ਸ਼ਸਤਰ ਬਾਹੈਂ।
ਹੋਨ ਸ਼ਹੀਦ ਸਭੀ ਦਿਲਿ ਚਾਹੈਂ ॥੧੦੮॥
ਏਕ ਸਿੰਘ ਜਬਿ ਇਕ ਕੋ ਮਾਰੈਂ।
ਤੁਰਕ ਹੋਇਂ ਤਿਸ ਗਿਰਦੇ ਚਾਰੈ।
ਚਹੁੰ ਕੇ ਹਨੈ ਅਸ਼ਟ ਫਿਰ ਧਾਵੈਂ।
ਹਤੈਂ ਅਸ਼ਟ ਕੋ ਖੋੜਸ[1] ਆਵੈਂ ॥੧੦੯॥ — [1]ਸੋਲਾਂ।
ਦੀਨ ਮਜਬ ਕਾ ਜੰਗ ਵਿਚਰ ਕੈ[1]। — [1]ਵਿਚਾਰ ਕੇ।
ਚਪੇ ਚੋਰ ਜਥੋਂ[1] ਅਤਿ ਬਲ ਧਰਿ ਕੈ। — [1]ਖਿਝੇ ਚੋਰ ਵਾਂਗ।

ਵੱਟ ਕਸੀਸ[1] ਸਿੰਘ ਜਬਿ ਧਾਵੈਂ।
ਦਸ ਦਸ ਕੋ ਇਕ ਏਕ ਗਿਰਾਵੈਂ ॥੧੧੦॥
ਛੁਟਤ ਬਾਘ ਪੈ ਜਯੋਂ ਬਹੁ ਸ੍ਵਾਨਾ[1]।
ਮਰਤ ਕਰਤ ਦੁਹਿ ਚਹੁਂ ਕੀ ਹਾਨਾ[1]।
ਬਲੀ ਜ੍ਵਾਨ ਜਿਮ ਸੌਂਚੀ[1] ਖੇਲਤ।
ਮਾਰ ਮਾਰ ਧਕਿ ਧਕਿ ਧਰ ਮੇਲਤ[1] ॥੧੧੧॥
ਯੌਂ ਜਬਿ ਸਿੰਘ ਸਮੁਖ ਬਹੁ ਲਰ ਕੈ।
ਗਿਰੇ ਆਪ ਤੁਰਕਨ ਬਹੁ ਹਰ ਕੈ[1]।
ਚਢੀ ਲੁੱਥ ਪਰ ਲੁੱਥ ਅਪਾਰੈਂ।
ਪਾਵਸ ਮੈਂ ਜਿਮ ਜੀਵ ਘੁਮਿਆਰੈਂ[1] ॥੧੧੨॥
ਲਰ ਕਰਿ ਸਿੰਘ ਸੰਮੁਖ ਵਹਿ ਮਰੇ।
ਸੱਤ੍ਰੂ ਚੂਰਨ ਚੌਗੁਨ ਕਰੇ।
ਸੂਰਨ ਹਾਥ ਸਪੂਰਨ ਕਰੇ[1]।
ਹੂਰਨ ਪਤਿ ਪੂਰਨ ਪਿਖਿ ਬਰੇ[1] ॥੧੧੩॥
ਗੁਰੁ ਪੁਰ ਮੈਂ ਵਹਿ ਗਏ ਨ ਯਾਂ ਤੇ।
ਸਿੰਘ ਬੰਦਈ ਭਏ ਥੇ ਜਾ ਤੇ।
ਧੰਨਜ ਸਿੰਘ ਜੋ ਯੌਂ ਲਰ ਮਰੇ।
ਪਿਖ ਕਰਿ, ਤੁਰਕ ਅਚੰਭੇ ਭਰੇ[1] ॥੧੧੪॥
ਦੋਹਰਾ:
ਸਿੰਘ ਥੋਰੇ ਦੁਸ਼ਮਨ ਘਨੇ,
ਮਾਰਤ ਥਕ ਗਏ ਹਾਥ।
*ਦਸ ਆਵੈਂ ਇਕ ਕੇ ਹਨੇ[1],

[1]ਕਚੀਚੀਆਂ ਵੱਟ ਕੇ।

[1]ਸ਼ੇਰ ਉਪਰ ਜਿਵੇਂ ਬਹੁਤੇ ਕੁੱਤੇ ਦੌੜ ਕੇ ਪੈਂਦੇ ਹਨ।

[1](ਉਹ ਸ਼ੇਰ) ਮਰਦਾ ਮਰਦਾ ਵੀ ਦੋ ਚਹੁੰ ਨੂੰ ਮਾਰ ਦਿੰਦਾ ਹੈ।

[1]ਸੌਂਚੀ ਪੱਕੀ (ਹਿੱਕ 'ਚ ਤਲੀਆਂ ਮਾਰ ਕੇ ਖੇਲਣ ਦੀ ਇਕ ਖੇਡ)।

[1]ਧਰਤੀ 'ਤੇ ਸੁੱਟਦੇ ਹਨ।

[1]ਮਾਰ ਕੇ।

[1]ਬਰਖਾਰੁੱਤ ਵਿੱਚ ਜਿਵੇਂ ਘੁਮਿਆਰ ਨਾਮ ਦੇ ਜੀਵ।

[1]ਸੂਰਮਿਆਂ ਨੇ (ਆਪਣੇ) ਹੱਥ (ਸਪੂਰਨ) ਸਫਲੇ ਕਰ ਲਏ।

[1]ਅਪੱਛਰਾਂ ਨੇ ਪੂਰੇ ਪਤੀ ਦੇਖ ਕੇ ਵਰ ਲਏ।

[1]ਹੈਰਾਨੀ 'ਚ ਭਰ ਗਏ।

[1]ਮਾਰਨ ਤੋਂ। *ਲਾਹੌਰ ਐਡੀਸ਼ਨ ਛਾਪਾ ਪੱਥਰ ਦੇ ਉੱਤ੍ਰਾਰਧ ਦੇ ਪੰਨਾ ੧੪੫ ਦੇ ਅਰੰਭ 'ਜਬਿ ਸਿੰਘ ਦੇਖੋ' ਤੋਂ ਪੰਨਾ ੧੪੮ ਦੇ ਅੰਤ 'ਯਹਿ ਅਬ ਗੜੀ ਬੀ' ਤੱਕ ਪੂਰੇ ਚਾਰ ਸਫੇ ਦੀ ਰਚਨਾ ਆਖੇਪ ਹੈ। ਪਿਛੋਂ ਪੰਨਾ ੧੩੬ ਤੋਂ ਚਲਿਆ ਆ ਰਿਹਾ ੧੫ਵਾਂ (ਸਾਡੇ ਹਿਸਾਬ ੧੬ਵੀਂ ਬਿਸ੍ਰਾਮ ਇਨ੍ਹਾਂ ਪੰਨਿਆਂ 'ਚ ਹੀ ਪੂਰਾ ਹੋਣਾ ਸੀ, ਪਰ ਅਣਜਾਣ ਆਖੇਪਕਾਰ ਨੇ ਥਾਂ ਸਿਰ ਬਿਸ੍ਰਾਮ ਨਹੀਂ ਮੁਕਾਇਆ ਜਿਸ ਕਰਕੇ ਦੋਹਾਂ ਬਿਸ੍ਰਾਮਾਂ ਦਾ ਇਕ ਬਿਸ੍ਰਾਮ ਬਣ ਗਿਆ ਹੈ। ਅੰਤ ਵਿੱਚ ਬਿਸ੍ਰਾਮ ਦਾ ਨੰਬਰ ੧੬ (ਸਾਡੇ ਹਿਸਾਬ ੧੭) ਆਉਂਦਾ ਹੈ, ਜਿਸ ਤੋਂ ਸਪੱਸ਼ਟ ਹੋ ਜਾਂਦਾ ਹੈ ਕਿ ਇਹ ਰਚਨਾ ਆਖੇਪ ਹੈ। ਇਹ ਤੇ ਪੂਰਬਾਰਧ ਵਿੱਚ ਆਈ ਸਾਰੀ ਆਖੇਪ ਰਚਨਾ ਘਸੀਟਾ ਸਿੰਘ ਕਵੀਸ਼ਰ ਲਾਹੌਰ ਦੀਰਚੀ ਹੋਈ ਹੈ। ਇਸ ਰਚਨਾ ਨੂੰ ਆਖੇਪ ਸਿੱਧ ਕਰਨ ਲਈ ਉਹੋ ਹੀ ਸਬੂਤ ਹਨ ਜੋ ਪੂਰਬਾਰਧ 'ਚ ਆਈ ਆਖੇਪ ਰਚਨਾ ਦੇ ਹਨ। ਵਿਸਥਾਰ ਲਈ ਦੇਖੋ ਪੂਰਬਾਰਧ ਬਿਸ੍ਰਾਮ ਨੰ. ੫੯ ਦੇ ਅੰਕ ਨੰ. ੧੬੨ ਉਪਰ * ਨਿਸ਼ਾਨ ਦੀ ਪੈਰ ਟੂਕ। ਅਸੀਂ ਲਾਹੌਰ ਐਡੀਸ਼ਨ ਛਾਪਾ ਪੱਥਰ ਉੱਤ੍ਰਾਰਧ ਦੇ ਉਪ੍ਰੋਕਤ ਚਹੁੰ ਪੰਨਿਆਂ ਦੀ ਆਖੇਪ ਰਚਨਾ ਦੀ ਥਾਂ ਅੰਮ੍ਰਿਤਸਰ ਐਡੀਸ਼ਨ ਛਾਪਾ ਪੱਥਰ ਵਿਚਲੀ ਕਵੀ ਜੀ ਦੀ ਆਪਣੀ ਅਸਲ ਰਚਨਾ ਛਾਪ ਰਹੇ ਹਾਂ। ਅੰਕ ਨੰ. ੧੧੫ ਦੀ ਪਹਿਲੀ ਤੁਕ 'ਸਿੰਘ ਥੋਰੇ ਦੁਸ਼ਮਨ ਘਨੇ ਮਾਰਤ ਥਕ ਗਏ ਹਾਥ। ' ਤੱਕ ਲਾਹੌਰ ਐਡੀਸ਼ਨ ਦਾ ਪਾਠ ਹੈ, ਅੱਗੋਂ ਇਸੇ ਅੰਕ ਦੀ ਦੂਜੀ ਤੁਕ 'ਦਸ ਆਵੈਂ ਇਕ ਕੇ ਹਨੇ ਫਿਰਨ ਨ ਦੇਵੈਂ ਮਾਥ' ਤੋਂ ਬਿਸ੍ਰਾਮ ਨੰ. ੧੭ ਦੇ ਅੰਕ ਨੰ. ੨੩ ਦੀ ਪਹਿਲੀ

ਫਿਰਨ ਨ ਦੇਵੈਂ ਮਾਥ[1] ॥੧੧੫॥
ਇਕ ਕੀ ਦਾਰੂ ਦੁਇ ਕਰੇ,
ਦੁਇ ਕੀ ਦਾਰੂ ਚਾਰ।
ਪਰੈਂ ਬੀਸ ਜਬਿ ਏਕ ਪੈ,
ਤਬਿ ਕਹੁ ਕੌਨ ਵਿਚਾਰ ॥੧੧੬॥
ਸਿੰਘ ਪਾਂਚ ਸੈ ਮਰਜੋ ਤਹਿਂ,
ਤੁਰਕ ਸੁ ਕਈ ਹਜ਼ਾਰ।
ਜਬਿ ਕਬਿ ਥੋਰਨ ਕੋ ਘਨੇ,
ਲੇਵਤ ਹੈਂ ਰਣਿ ਮਾਰ ॥੧੧੭॥
ਸਤ੍ਰਾਂ ਸਏ ਛਿਹੱਤਰੇ,
ਭਈ ਗਾਥ ਯਹਿ ਸਾਰ[1]।
ਅਬਿ ਅਧਜਾਇ ਪੂਰਨ ਭਯੋ,
ਯਹਿ ਕਹਿ ਇਤਿਕ ਵਿਚਾਰ ॥੧੧੮॥

ਇਤਿ ਸ੍ਰੀ ਗੁਰੁ ਪੰਥ ਪ੍ਰਕਾਸ਼ ਗ੍ਰੰਥੇ ਉੱਤ੍ਰਾਰਧੇ ਗਜਾਨ ਸਿੰਘ ਵਿਰਚਿਤੇ 'ਬੰਦੇ ਕੋ ਗੁਰਦਾਸਪੁਰ ਮੈਂ ਘੇਰਨ, ਕਹੀ ਮਾਰਨ' ਪ੍ਰਸੰਗ ਬਰਨਨੰ ਨਾਮ ਖੋੜਸਮੋਂ ਬਿਸ੍ਰਾਮ ॥੧੬॥

ਤੁਕ 'ਯਹਿ ਅਬਿ ਗੜੀ ਬੀ' ਤੱਕ ਦਾ ਪਾਠ ਅੰਮ੍ਰਿਤਸਰ ਐਡੀਸ਼ਨ 'ਚੋਂ ਲਿਆ ਹੈ। ਅਗੋਂ ਫਿਰ ਉੱਤ੍ਰਾਰਧ ਦੇ ਪੰਨਾ ੧੪੯ ਤੋਂ 'ਚ ਹੈਂ ਜੇਤੇ' ਤੋਂ ਲਾਹੌਰ ਐਡੀਸ਼ਨ ਦਾ ਪਾਠ ਛਾਪਣਾ ਸ਼ੁਰੂ ਕਰਾਂਗੇ।

[1]ਸਿਰ ਮੋੜਨ ਨਹੀਂ ਦਿੰਦੇ।

[1]ਸ੍ਰੇਸ਼ਟ।

## ੧੨. {ਤੁਰਕਾਂ ਨਾਲ ਜੰਗ, ਸਿੰਘਾਂ ਦੇ ਕਸ਼ਟ, ਬੰਦੇ ਨੂੰ ਪਕੜ ਕੇ ਸਿੰਘਾਂ ਸਮੇਤ ਸ਼ਹੀਦ ਕਰਨਾ}

ਸੋਰਠਾ:

ਪੂਜ ਜਾਂਹਿ ਬ੍ਰਹਮਾਦਿ,
ਕਰਤ ਕਿਰਤ ਕਰਣੀਯ ਫਿਰ[1]।

[1]ਜਿਸ ਨੂੰ ਬ੍ਰਹਮਾ ਆਦਿਕ (ਹੋਰ ਦੇਵਤੇ ਵੀ) ਪੂਜ ਕੇ ਫੇਰ (ਕਰਣੀਯ) ਕਰਨ ਯੋਗ (ਕਿਰਤ) ਕਰਮ ਕਰਦੇ ਹਨ।

ਜਗ ਜਨਨੀ ਕੇ ਪਾਦ,
ਬੰਦਿ ਕਥਾ ਬੰਦੇ ਕਥੋਂ[1] ॥੧॥

[1](ਉਸ) ਜਗਤ ਦੀ ਮਾਤਾ (ਚੰਡੀ) ਦੇ ਚਰਨਾਂ 'ਤੇ ਨਮਸ਼ਕਾਰ ਕਰ ਕੇ ਬੰਦੇ ਦੀ ਕਥਾ ਕਹਿੰਦਾ ਹਾਂ।

ਦੋਹਰਾ:

ਭਯੋ ਜੰਗ ਜਿਮ ਦੁਖ ਸਹਜੋ,
ਸਿੰਘਨ ਬੰਦੇ ਸਾਥ।
ਬੰਦਾ ਫੜਿ ਜਿਮ ਮਾਰਯੋ,
ਸੁਨੋਂ ਵਹੈ ਅਬਿ ਗਾਥ ॥੨॥

ਕਬਿੱਤ:

ਕਹੀ[1] ਜਬਿ ਮਾਰ ਲਈ ਬੰਦੇ ਕੀ ਤੁਰਕਾਨ ਸਹੀ[2],
ਭਈ ਤਬਿ ਅਧਿਕ ਗਰੂਰਤਾ[1] ਨੁਵਾਬ ਕੋ।
ਐਸੀ ਮਨਿ ਚੜ੍ਹੀ[1] ਕੈਹੈ ਤੋੜੈਂ ਚਲਿ ਗੜ੍ਹੀ,
ਅਬਿ ਲਾਵੈਂ ਨਹਿਂ ਘੜੀ, ਤੜੀ ਦੈ ਕਰਿ ਸ਼ਿਤਾਬ ਕੋ[1]।
ਹੁਤੇ ਜੋਊ ਸੂਰਬੀਰ ਸੋ ਤੋ ਹਮ ਮਾਰੇ ਧੀਰ,
ਰਹੇ ਗੜ੍ਹੀ ਮਾਂਹਿ ਭੀਰੁ ਦੁਬਲੇ ਬਿਤਾਬ ਕੋ[1]।
ਆਹਿ ਤੱਤ ਖਾਲਸਾ ਜੋ ਨਾਂਹਿ ਸੋ ਸਹਾਇ ਕਰੈ,
ਵਾਹਿ ਛੋਡ ਗਯੋ ਸਭਿ ਬੰਦੇ ਕੇ ਹਿਸਾਬ ਕੋ ॥੩॥

[1]ਬਾਹਰੋਂ ਘਾਹ ਦਾਣਾ ਲਿਆਉਣ ਵਾਲੀ ਫ਼ੌਜ। [2]ਠੀਕ।
[1]ਹਉਮੈਂ।
[1]ਮਨ 'ਚ ਐਸੀ (ਵਿਉਂਤ) (ਚੜ੍ਹੀ) ਆਈ।
[1]ਛੇਤੀ (ਤੜੀ) ਧਮਕੀ ਦੇ ਕੇ।
[1](ਭੀਰੁ) ਕਾਇਰ (ਦੁਬਲੇ) ਪਤਲੇ (ਬੇਤਾਬ) ਕਮਜ਼ੋਰਾਂ ਨੂੰ।

ਤੱਤ ਖਾਲਸੇ ਤੈ ਬਿਨ ਜਹਾਂ ਕਰਜੋ ਜੰਗ ਇਨਿ,
ਹਾਰੇ ਹੈਂ ਬੰਦਈ ਕਿਨਿ ਤਹਾਂ ਬੰਦੇ ਸੰਗ ਹੈਂ[1]।
ਐਸੇ ਉਰਿ ਧਾਰਿ ਧਾਇ ਤੁਰਕਨ ਅਪਾਰ ਆਇ,
ਗਢੀ ਕੋ ਲਗਾਇ ਸੀਢੀ[1] ਚਢੇ ਸੋ ਉਤੰਗ[2] ਹੈਂ।
ਸਿੰਘਨ ਕੋ ਭਈ ਸਾਰ[1] ਭੀਤਰ ਤੈ ਹੋਇ ਤਜਾਰ,
ਮਾਰ ਕੈ ਗਿਰਾਏ ਔ ਹਟਾਏ ਕਰਿ ਤੰਗ ਹੈਂ।
ਕਰਿ ਕੈ ਤਗੀਦ[1] ਮਨ ਧਰ ਕੈ[2] ਸ਼ਹੀਦ ਹੋਨ,
ਖੋਲ ਦਯੋ ਦ੍ਵਾਰ ਤਬਿ ਸਿੰਘਨ ਨਿਸੰਗ ਹੈ ॥੪॥

[1](ਭਾਵੇਂ) (ਤਹਾਂ) ਓਥੇ (ਕਿਨ) ਕਿੰਨੇ ਵੀ ਬੰਦੇ ਦੇ ਨਾਲ ਸਨ।
[1]ਪੌੜੀ। [2]ਉੱਚੇ।
[1]ਖ਼ਬਰ।
[1]ਪਕਿਆਈ, ਤਕੜਾਈ। [2]ਧਾਰ ਕੇ।

ਆਏ ਦ੍ਵਾਰ ਓਰ[1] ਤੁਰਕ ਜੋਰ ਪਾਇ ਕੋਰ ਦਲ[2],
ਤੋੜਨ ਕੇ ਹੇਤ ਗਢ[1] ਸ਼ੋਰ ਵਡ ਪਾਇ ਕੈ।
ਕੈਹੈਂ ਤ੍ਰੁਕ ਗਢ ਮਾਂਹਿ ਬੰਦੇ ਢਿਗ ਧਨ ਆਹਿ,
ਲੈਹੈ ਸੋਈ ਵਾਹਿ[1] ਜੋਈ ਜਾਇ ਆਗੈ ਧਾਇ ਕੈ।
ਸਿੰਘ ਸਭਿ ਰਾਮਜੰਗੇ[1] ਆਗੇ ਤੈ ਨਿਸੰਗੇ[2] ਚੰਗੇ,
ਮਾਰਤ ਉਮੰਗੇ ਰੰਗੇ ਬੀਰਰਸ ਭਾਇ ਕੈ[1]।
ਤ੍ਰੁਕਨ ਕੀ ਅਨੀ ਘਨੀ ਮਰੀ ਤਹਾਂ ਤੌਨੈ ਘਰੀ,

[1]ਬੂਹੇ ਦੀ ਤਰਫ਼। [2]ਤੁਰਕਾਂ ਦੀ ਫ਼ੌਜ ਦੀਆਂ ਕਤਾਰਾਂ ਜ਼ੋਰ ਪਾ ਕੇ ਆਈਆਂ।
[1]ਕਿਲ੍ਹਾ ਤੋੜਨ ਦੇ ਵਾਸਤੇ।
[1]ਉਹ।
[1]ਬੰਦੂਕਾਂ। [2]ਨਿੱਡਰ ਹੋ ਕੇ।
[1](ਭਾਇ ਕੈ) ਖ਼ਿਆਲ ਨਾਲ ਉਤਸ਼ਾਹ ਤੇ ਬੀਰ-ਰਸ ਵਿੱਚਰੰਗੇ ਹੋਏ।

ਧਰੀ ਲੋਹ ਮਾਰ ਭਾਰ ਭੀਰ ਪਰੀ ਆਇ ਕੈ[1] ॥੫॥

[1]ਉਸੇ ਘੜੀ ਤੁਰਕਾਂ ਦੀ (ਘਨੀ) ਬਹੁਤੀ (ਅਨੀ) ਫੌਜ ਮਰੀ, (ਸਿੰਘਾਂ ਨੇ) (ਲੋਹ) ਸ਼ਸਤ੍ਰਾਂ ਦੀ (ਭਾਰ) ਬਹੁਤੀ ਮਾਰ (ਕਰੀ) ਕੀਤੀ, (ਤੁਰਕਾਂ ਤੇ) (ਭੀਰ) ਬਿਪਤਾ ਆ ਕੇ ਪਈ।

ਦੋਹਰਾ:

ਤੁਰਕੋਂ ਕੇ ਤਬਿ ਕਰਿ ਦਏ,
ਸਿੰਘਨ ਖੱਟੇ ਦੰਦ।
ਅਬਦੁਲ ਖਾਨ ਨੁਵਾਬ ਪੁਨ,
ਕਰੀ ਲੜਾਈ ਬੰਦ ॥੬॥

ਦ੍ਵੈਯਾ ਛੰਦ:

ਫਿਰ ਸਲਾਹਿ ਕਰਿ, ਕਰਿ ਮੁਹਾਸਰਾ[1],
ਬੈਠੇ ਗਢ ਕੋ ਘੇਰੀ।
ਕਹੈਂ ਆਪ ਹੀ ਭੁਖੇ ਮਰ ਕਰਿ,
ਬਾਹਰ ਐਹੈਂ ਫੇਰੀ।
ਆਗੇ ਸਿੰਘ ਨਿਸਾ ਕੋ ਨਿਕਸਤ,
ਖਾਨ ਹੇਤ ਕਿਛ ਲਜਾਵਤ।
ਸੋ ਭੀ ਬੰਦ ਕਰੇ ਤੁਰਕੋਂ ਨੈ,
ਖਬਰ ਨ ਨਿਕਸਨ ਪਾਵਤ ॥੭॥

[1]ਘੇਰਾ ਪਾ ਕੇ।

ਵਖਤ[1] ਬੰਦਈਅਨ ਪਰ ਬਹੁ ਪਰਯੋ,
ਦਯੋ ਭੁਖ ਦੁਖ ਭਾਰੀ।
ਕਰਜੋ ਨਹੀਂ ਥਾ ਕਿਛੁ ਜਖੀਰਾ[1],
ਬੰਦੇ ਗੜ੍ਹੀ ਮਝਾਰੀ।
ਸੇਰ ਪਾਉ ਕੀ ਕਹਾਂ ਕਹਾਨੀ,
ਮਾਸਾ ਅੰਨ ਨ ਮਿਲਹੀ।
ਖਾਣ ਚੀਜ ਕਿਛ ਨਜਰ ਨ ਆਵੈ,
ਮਿੱਟੀ ਕੋ ਸਿੰਘ ਗਿਲਹੀਂ[1] ॥੮॥

[1]ਕਸ਼ਟ।

[1]ਅੰਨ ਦਾ ਭੰਡਾਰ।

[1]ਖਾਂਦੇ ਹਨ।

ਕਈ ਦਿਵਸ ਭੁਖ ਦੋਖੇ[1] ਸਿੰਘਨ,
ਪੱਤੇ ਬ੍ਰਿੱਛਨ ਖਾਏ।
ਬਾਹਰ ਦਲ ਤੁਰਕੀ ਬਹੁ ਉਤਰਜੋ,
ਪੇਸ਼ ਕਿਛੂ ਨਹਿਂ ਜਾਏ।
ਫਿਰ ਬੰਦੇ ਢਿਗ ਸਗਲ ਪੁਕਾਰੇ
ਤੁਮ ਅਬਿ ਰੱਖਕ ਹੋਵੋ।
ਤੁਮ ਹੀ ਯਹਿ ਭਾਣਾ ਵਰਤਾਯੋ,
ਤੁਮੀ ਕਸ਼ਟ ਯਹਿ ਖੋਵੋ ॥੯॥

[1]ਭੁੱਖ ਦੇ ਦੁਖ ਨਾਲ।

ਕੈ ਉਡ ਜਾਹੁ ਕਹੂੰ ਤੁਮ ਤਜਿ ਗਢ,
ਕੈ ਕਿਛੁ ਸ਼ਕਤਿ ਦਿਖਾਵੋ।
ਕੈ ਬਾਹਰ ਹ੍ਵੈ ਲਰੋ ਅਰਿਨ ਸੋਂ,
ਮਾਰ ਮਰੋ ਜਿਸ ਪਾਵੋ।

ਨਾਹੱਕ[1] ਕਜੋਂ ਕੁਮੌਂਤ ਕਰਿ ਹਮ ਕੋ,

[1]ਐਵੇਂ, ਬਿਅਰਥ।

ਮਰਵਾਵਤ ਤੂੰ ਐਸੇ।
ਭੂਖੇ ਕਬਿ ਲੌ ਪ੍ਰਾਨ ਰਖੈ ਹੈਂ,
ਸਹੈਂ ਦੂਖ ਹਮ ਕੈਸੇ ॥੧੦॥
ਤਬਿ ਬੰਦੇ ਨੈ ਕਹਜੋ ਮੁਝੈ ਤੁਮ,
ਅਬਿ ਕਿਮ ਚਹਿਤ ਉਡਾਯਾ।
ਪਹਿਲੇ ਮੁਝ ਤੇ ਉੱਡ ਜਾਨ ਕਾ,
ਕਿਉਂ ਥਾ ਨੇਮ ਕਰਾਯਾ।
ਚਾਰ ਦਿਨਾਂ ਕੇ ਜੀਵਣ ਕਾਰਣ,
ਸੋ ਨ ਪਰਣ ਮੈਂ ਤਜਾਗੋਂ।
ਨਹਿਂ ਮੈਂ ਲਰੋਂ ਨ ਸ਼ਕਤਿ ਦਿਖੈਹੋਂ,
ਨਹਿਂ ਅਬਿ ਉਡਿ ਕਿਤ ਭਾਗੋਂ ॥੧੧॥
ਬਚਨ ਪਾਲਨੇ ਸਮ ਨ ਧਰਮ ਕੋ,
ਪਾਪ ਨ ਤਜਨ ਸਮਾਨੈ।
ਕਸ਼ਟ ਪਾਇ ਤਨ ਤਜਾਗੇ ਪੂਰਬ,
ਲੋਗਨ ਧਰਮ ਨ ਹਾਨੈ[1]।

[1]ਧਰਮ ਨਹੀਂ ਹਾਰਿਆ।

ਸਤੀ ਸਪੁਰਸ਼ ਬਚਨਰਦ-ਦੰਤੀ,
ਨਿਕਸੇ ਫੇਰ ਨ ਫਿਰ ਹੈਂ[1]।

[1](ਸਤੀ) ਸੱਚ ਬੋਲਣ ਵਾਲੇ ਸ੍ਰੇਸ਼ਟ ਪੁਰਸ਼ ਦੇ ਬਚਨ ਤੇ ਹਾਥੀ ਦੇ ਦੰਦ ਬਾਹਰ ਨਿਕਲੇ ਫੇਰ ਨਹੀਂ ਮੁੜਦੇ।

ਦਸਰਥ ਸਿਵੀ ਦਧੀਚ ਹਰੀ ਸਸਿ,
ਬਲੀ ਪੰਡ ਸੁਤ ਥਿਰ ਹੈਂ[1] ॥੧੨॥

[1](ਦਸ਼ਰਥ) ਰਾਮ ਚੰਦਰ ਜੀ ਦੇ ਪਿਤਾ, (ਸ਼ਿਵੀ) ਰਾਜਾ, ਦਧੀਚ ਰਿਸ਼ੀ, ਹਰੀ ਚੰਦ, ਬਲਰਾਜਾ, (ਪੰਡ ਸੁਤ) ਪੰਜੇ ਪਾਂਡੋ ਆਪੋ ਆਪਣੇ ਬਚਨਾਂ 'ਤੇ (ਥਿਰ) ਟਿਕੇ ਰਹੇ ਹਨ।

ਪਾਲੇ ਬਚਨ ਕਸ਼ਟ ਸਹਿ ਭਾਰੇ,
ਅਬਿ ਲੌ ਜਗ ਜਸ ਗਾਵੈ।
ਚਾਕਰ ਅਹਿ ਮ੍ਰਿਗ ਮਰੈਂ ਬਚਨ ਪਰ,
ਬੇਟੀ ਪਰ ਘਰ ਜਾਵੈ[1]।

[1]ਬਚਨਾਂ ਉਪਰ ਨੌਕਰ, ਸੱਪ ਤੇ ਹਰਨ ਮਰ ਜਾਂਦੇ ਹਨ, ਬਚਨਾਂ ਨਾਲ ਹੀ ਬੇਟੀ ਪਰਾਏ ਘਰ ਚਲੀ ਜਾਂਦੀ ਹੈ।

ਪੁਨ ਨਿਜ ਗੁਰੂਅਨ ਨਿਜ ਬਚਨਨ ਪਰ,
ਦੀਨੇ ਨਿਜ ਸਿਰ ਭੂ ਪਰ[1]।

[1]ਧਰਤੀ ਉਪਰ।

ਤਜੋਂ ਮੈਂ ਭੀ ਸਿਰ ਦੈਹੁਂ ਕਸ਼ਟ ਸਹਿ,
ਨਿਜ ਬਚਨੋਂ ਕੇ ਊਪਰ ॥੧੩॥
ਭੂਖ ਬੰਦੱਯਨ ਬਹੁ ਦਿਨ ਜਾਲੀ[1],

[1]ਝੱਲੀ, ਸਹਾਰੀ।

ਭਏ ਜਬੈ ਬਲ ਹੀਨੇ[1]।

[1]ਕਮਜ਼ੋਰ।

ਤਬੈ ਤੁਰਕ ਢੁੱਕੇ ਗਢ ਨੇਰੈ,
ਪਿਖੈਂ ਲਾਇ ਦੁਰਬੀਨੇ[1]।

[1]ਦੂਰਬੀਨਾਂ ਲੈ ਕੇ ਦੇਖਦੇ ਹਨ। (ਦੂਰਬੀਨ-ਦੂਰ ਦੀਆਂ ਚੀਜ਼ਾਂ ਨੇੜੇ ਦੇਖਣ ਦਾ ਇਕ ਯੰਤ੍ਰ।)

ਸੁਨੋ ਜਰਾ ਸੀ ਭੂਖ ਕਹਾਨੀ,

ਸਿੱਖਨ ਸਿਰ ਜੁ ਬਿਹਾਈ[1]।
ਊਂਟ ਅੱਸ੍ਵ[1] ਕਟਿ ਕਟਿ ਸਭਿ ਖਾਏ,
ਕਿਛੁ ਦਿਨ ਮਿੱਟੀ ਖਾਈ ॥੧੪॥

ਚੌਪਈ:
ਰੋਟੀ ਸਮ ਉਨ ਚੰਦ ਦਿਸਾਵੈ[1]।
ਹਾਥ ਉਠਾਵੈਂ ਹਾਥ ਨ ਆਵੈ।
ਬਾਤ ਭੂਖ ਕੀ ਤਹਾਂ ਜੁ ਭਈ।
ਸੋ ਹਮ ਤੇ ਨਹਿਂ ਜਾਤ ਗਿਨਈ[1] ॥੧੫॥
ਚਿਤਵੈ ਤੈ ਸੋ ਦੁਖ ਉਠ ਕੇਰਾ।
ਥਰ ਥਰ ਕਾਂਪਤ ਹੈ ਉਰ ਮੇਰਾ।
ਬਾਣੀ ਥਕਤ ਨੈਨ ਭਰ ਆਵੈ[1]।
ਦੂਖ ਭੂਖ ਕਾ ਕਹਜਾ ਨ ਜਾਵੈ ॥੧੬॥
ਬੁਰੀ ਮੌਤ ਤੈ ਭੂਖ ਕਹਾਨੀ।
ਦੀਨ ਇਮਾਨ ਕਰਤ ਯਹਿ ਫਾਨੀ[1]।
ਜੇ ਕਰ ਸਾਹਿਬ ਹੋਇ ਦਯਾਲੈ।
ਨਾਹਿਂ ਦਿਖਾਵੈ ਛੁਧਾ ਕਮਾਲੈ[1] ॥੧੭॥
ਕਯੋਂ ਨ ਬੰਦਈ ਦੁਖੀ ਹ੍ਵੈਂ ਸੋਈ।
ਗੁਰੁ ਘਰ ਤੈ ਬੇਮੁਖ ਭਏ ਜੋਈ।
ਜੋ ਨਰ ਗੁਰ ਤੇ ਬੇਮੁਖ ਲਾਗੇ।
ਧਰਮ ਹੀ ਹ੍ਵੈ ਦੁਖ ਲਹਿਂ ਸੋਏ ॥੧੮॥
ਇਕ ਛੋਡ ਜੋ ਦੂਜੇ ਲਾਗੇ।
ਸੋ ਡੂਬਤ ਭਵ ਸਿੰਧੁ[1] ਅਭਾਗੇ[2]।
ਹਾਲ ਬੰਦੱਯਨ ਕਾ ਯਹਿ ਬੀਤੇ।
ਤੌਂ ਭੀ ਤੁਰਕ ਨ ਹੋਹਿਂ ਅਭੀਤੇ[1] ॥੧੯॥
ਬੰਦੇ ਤੈ ਸਭਿ ਯੌਂ ਭੈ ਕਰਿ ਹੈਂ।
ਮਰੇ ਸਿੰਘ ਤੈ ਜਯੋਂ ਗਜ ਡਰ ਹੈਂ[1]।
ਤੁਰਕ ਕਹੈਂ ਯਹ ਗੜ੍ਹੀ ਨ ਜਾਨੋ।
ਜਨਮੇਜੇ ਕੀ ਕੁੰਡ[1] ਪਛਾਨੋ ॥੨੦॥
ਬਚਨੋ ਕੇ ਬੰਧੇ ਯਹਿ ਸਿੱਖ[1]।
ਸਰਪਨ ਜਯੋਂ ਮਰ ਹੈਂ ਲਿਹੁ ਪਿੱਖ।
ਕਹੈਂ ਤੁਰਕ ਰਾਖਹੁ ਤਕੜਾਈ।
ਮਤੁ ਗੁਰੁ ਪੰਥ[1] ਮਿਲੈ ਕਿਤ ਆਈ ॥੨੧॥
ਯਹਿ ਅਬਿ ਗੜੀ ਬੀਚ ਹੈਂ* ਜੇਤੇ।

[1]ਜੋ ਸਿੰਘਾਂ ਦੇ ਸਿਰ 'ਤੇ ਬੀਤੀ ਹੈ।
[1]ਊਠ ਤੇ ਘੋੜੇ।
[1]ਚੰਦ ਉਨ੍ਹਾਂ ਨੂੰ ਰੋਟੀ ਵਾਂਗ ਦਿੱਸਦਾ ਹੈ।
[1]ਦੱਸੀ ਨਹੀਂ ਜਾਂਦੀ।
[1]ਆਵਾਜ਼ ਥਕ ਜਾਂਦੀ ਹੈ ਤੇ ਅੱਖਾਂ 'ਚ (ਪਾਣੀ) ਭਰ ਆਉਂਦਾ ਹੈ।
[1]ਨਸ਼ਟ।
[1]ਬਹੁਤ ਭੁੱਖ।
[1]ਸੰਸਾਰ-ਸਮੁੰਦਰ ਵਿੱਚ। [2]ਖੋਟੇ ਭਾਗਾਂ ਵਾਲੇ।
[1]ਨਿੱਡਰ।
[1]ਜਿਵੇਂ ਮਰੇ ਸ਼ੇਰ ਤੋਂ ਹਾਥੀ ਡਰਦੇ ਹਨ।
[1]ਜਨਮੇਜੇ ਦੀ ਕੁੰਡ-ਜਨਮੇਜੇ ਦੇ ਪਿਤਾ ਪ੍ਰੀਛਤ ਨੂੰ ਤੱਛਕ ਸੱਪ ਨੇ ਡੰਗ ਮਾਰ ਕੇ ਮਾਰ ਦਿੱਤਾ ਸੀ। ਸੱਪਾਂ ਤੋਂ ਆਪਣੇ ਪਿਤਾ ਦਾ ਬਦਲਾ ਲੈਣ ਲਈ ਜਨਮੇਜੇ ਨੇ ਸਰਪ ਮੇਧ ਜੱਗਰਚਿਆ, ਜਿਸ ਵਿੱਚ ਮੰਤ੍ਰਾਂ ਦੇ ਬਲ ਨਾਲ ਖਿੱਚੇ ਹੋਏ ਸੱਪ ਪੈ ਪੈ ਕੇ ਸੜਦੇ ਗਏ।
[1]ਬਚਨਾਂ ਰੂਪ ਮੰਤ੍ਰਾਂ ਦੇ ਬੱਝੇ ਹੋਏ ਇਹ ਸਿੱਖ।
[1]ਗੁਰਾਂ ਦਾ ਪੰਥ ਭਾਵ ਤੱਤ ਖਾਲਸਾ।
*ਇਥੋਂ ਅਸੀਂ ਫੇਰ ਲਾਹੌਰ ਐਡੀਸ਼ਨ ਦੇ ਪੰਨਾ ੧੪੯ ਦੇ ਅਰੰਭ ਤੋਂ, ਜੋ ਗਿਆਨੀ ਜੀ ਦੀ ਆਪਣੀ ਅਸਲ ਰਚਨਾ ਹੈ, ਛਾਪਣਾ ਸ਼ੁਰੂ ਕੀਤਾ ਸੀ।

ਮਤੁ ਕਿਤ ਬਾਹਰ ਨਿਕਸੈਂ ਤੇਤੇ[1]।
[1]ਤਿਤਨੇ ਭਾਵ ਸਾਰੇ ਕਿਤੇ ਬਾਹਰ (ਮਤੁ) ਨਾ ਨਿਕਲ ਜਾਣ।
ਯੱਦਜਪਿ[1] ਥੇ ਉਨ ਕੇ ਬਲ ਹਾਰੇ।
[1]ਭਾਵੇਂ।
ਤੱਦਪਿ[1] ਤੁਰਕ ਡਰੈਂ ਮਨਿ ਭਾਰੇ ॥੨੨॥
[1]ਤਾਂ ਭੀ।
ਰੋਗੀ ਹੋਇ ਬਾਜ ਜਯੋਂ ਗਿਰੈ।
ਤੌ ਭੀ ਕਾਗ ਨ ਤਿਸ ਪਰ ਪਰੈ।
ਸਿੰਘਨ ਕੇ ਕਰ[1] ਤੁਰਕ ਜੁ ਆਵੈ।
[1]ਹੱਥ।
ਕਾਟਿ ਤਾਂਹਿ ਬੇਰੇ ਕਰਿ ਖਾਵੈਂ[1] ॥੨੩॥
[1]ਵੰਡ ਕੇ ਖਾਂਦੇ ਹਨ।
ਮਰੈ ਸਿੰਘ ਜੋ ਸਿੰਘਨ ਮਾਹੀਂ।
ਤਾਂ ਕੋ ਕਾਟਿ ਭੂੰਨ ਕਰਿ ਖਾਹੀਂ।
ਛੁਧਾ ਨ ਕਜਾ ਕਜਾ ਅਸਨ[1] ਕਰਾਵੈ।
[1]ਭੋਜਨ।
ਨਾਰਿ ਨ ਕਜਾ ਕਜਾ ਚਰਿਤ ਦਿਖਾਵੈ ॥੨੪॥

ਦੋਹਰਾ:

ਮਾਤ ਪਿਤਾ ਸੁਤ ਕੋ ਤਜੈ,
ਸਿੱਖ ਗੁਰੂ ਤਜ ਜਾਤ।
ਭੂਖ ਵੱਸ ਜਨ ਬਿਪਤਿ ਮੈਂ,
ਕਜਾ ਕਜਾ ਕਰਤ ਨ ਬਾਤ ॥੨੫॥

ਚੌਪਈ:

ਸ਼ੰਕਾ ਯਾ ਮੈਂ ਮਤੁ ਕੋਊ ਕਰਿਓ।
ਸਾਲ ਚਾਲੀਆ ਕਾਲ ਜੁ ਪਰਿਓ।
ਕਾਟਿ ਜਨੋ ਨੇ ਨਿਜ ਸੁਤ ਖਾਏ।
ਰਿਖੀ ਖਾਨ ਹਿਤ ਸ੍ਵਾਨ[1] ਲਿਆਏ ॥੨੬॥
[1]ਕੁੱਤੇ।
ਪ੍ਰਾਣਰੱਖਿਆ ਸਮ ਨ ਧਰਮ ਕੋ।
ਭੱਖ ਅਭੱਖ ਨ ਪਿਖੇ ਸ਼ਰਮ ਕੋ[1]।
[1](ਭੁੱਖਾ) ਖਾਣ ਯੋਗ ਤੇ ਨਾ ਖਾਣ ਯੋਗ ਪਦਾਰਥਾਂ ਦੀ ਸ਼ਰਮ ਨੂੰ ਨਾ ਦੇਖੇ।
ਔਰ ਨ ਭੋਜਨ ਜੇ ਕਿਤ ਮਿਲੈ[1]।
[1]ਜੇ ਹੋਰ ਕਿਸੇ ਥਾਂ ਤੋਂ ਭੋਜਨ ਨਾ ਮਿਲੇ।
ਬੇਸ਼ਕ ਘਰ ਚੰਡਾਲ ਕੇ ਗਿਲੈ[1] ॥੨੭॥
[1]ਖਾ ਲਵੇ।
ਸੰਨਜਾਸੀ ਬ੍ਰਹਮਚਾਰੀ ਤਾਂਈਂ।
ਆਗਜਾ ਆਗਮ[1] ਐਸ ਅਲਾਈ[2]।
[1]ਵੇਦਾਂ ਨੇ। [2]ਕਹੀ ਹੈ।
ਇਹੁ ਕੈਮੁੱਤਕ ਨਜਾਇ[1] ਪਛਾਨੋਂ।
[1]ਕੈਮੁੱਤਕ ਨਜਾਇ=ਵੱਡਿਆਂ ਨੇ ਜੋ ਕੰਮ ਕਰ ਲਿਆ ਹੈ ਤਾਂ ਛੋਟਿਆਂ ਨੂੰ ਉਹ ਕੰਮ ਕਰਨ ਵਿੱਚ ਕੀ ਹਰਜ ਹੈ।
ਔਰ ਜਾਤਿ ਕੀ ਕਹਾਂ ਬਖਾਨੋਂ ॥੨੮॥
ਅਨਿਕ ਰਿਖੀ ਰਾਜਯੋਂ ਕੀ ਬਾਤੈਂ।
ਲਿਖੀ ਪੁਰਾਨਨ ਮੈਂ ਬਖਜਾਤੈਂ।
ਧਰਮ ਨ ਖਾਣ ਪੀਣ ਤੇ ਜੈਹੈ।
ਜੋ ਮੂਲ ਮੂਤ ਰਾਹੇ ਨਿਕਸੈ ਹੈ ॥੨੯॥
ਦਿਲ ਤੇ[1] ਧਰਮ ਰਹਿਤ ਅਰੁ ਜੈਹੈ।
[1]ਦਿਲ ਕਰਕੇ।
ਖਾਨ ਪਾਨ ਤੇ ਨਹਿ ਬਿਗਰੈ ਹੈ।
ਆਰਯ ਭਏ ਅਚਾਰਯ ਜੇ ਹੈਂ[1]।
[1]ਜਿਹੜੇ (ਆਰਯ) ਸ੍ਰੇਸ਼ਟ (ਅਚਾਰਯ) ਧਰਮ ਦੇ ਆਗੂ ਹੋਏ ਹਨ।

ਰਿਖੀ ਮੁਨੀ ਮਾਨਤ ਰਹੇ ਏਹੈਂ[1] ॥੩੦॥

[1]ਏਹੋ (ਗੱਲ) ਮੰਨਦੇ ਰਹੇ ਹਨ।

ਪੈ ਪ੍ਰਮਾਦ ਕਰਿ ਜੋ ਬਿਗਰੈ ਹੈ।
ਮਰਯਾਦਾ ਤਿਸ ਭਲੋ ਨ ਥੈਹੈ[1]।

[1]ਪਰ (ਪ੍ਰਮਾਦ) ਬੇਪ੍ਰਵਾਹੀ ਕਰ ਕੇ ਜੋ ਮਰਯਾਦਾ ਵਿਗਾੜੇਗਾ ਉਸ ਦਾ ਭਲਾ ਨਹੀਂ ਹੋਵੇਗਾ।

ਪੈ ਬਹੁ ਠੌਰ ਪੁਰਾਨਨ ਗਾਈ[1]।

[1]ਪਰ ਬਹੁਤ ਜਗ੍ਹਾ ਪੁਰਾਣਾਂ ਨੇ ਕਿਹਾ ਹੈ।

ਪ੍ਰਾਣ ਰਖਨ ਸਮ ਧਰਮ ਨ ਭਾਈ ॥੩੧॥
ਅਬਿ ਪ੍ਰਸੰਗ ਕੀ ਕਥਾ ਕਥੈ ਹੈਂ।
ਭਏ ਬੰਦਈ ਲਚਾਰ[1] ਜਬੈ ਹੈਂ।

[1]ਬੇਵੱਸ, ਦੁਖੀ।

ਹੁਕਮ ਨੁਵਾਬ ਤਬੈ ਯੌਂ ਕੀਨਾ।
ਰਸਤਾ ਛੋਡਿ ਸਿੰਘਨ ਕਹਿ ਦੀਨਾ ॥੩੨॥
ਲੈ ਲੈ ਰਸਦ ਗਢੀ ਤਜ ਜਾਵੋ।
ਕਸਮ ਕੁਰਾਨ ਨ ਮੈਂ ਤੁਹਿ ਘਾਵੋਂ।
ਪਰ ਉਨ ਸਿਦਕੀ ਸਿੱਖਨ ਐਸੇ।
ਕੀਨੋ ਸਿਦਕ ਰਹੇ ਤਹਿਂ ਬੈਸੇ ॥੩੩॥
ਤਿਨ ਕੋ ਤੁਰਕ ਜਿ ਇਕ ਗਲ ਆਖੈਂ।
ਵਹਿ ਆਗੇ ਤੈ ਬੀਸਕ ਭਾਖੈਂ।
ਰੱਸੀ ਜਲੀ ਵੱਟ ਨਹਿਂ ਜਲਯੋ।
ਤਨ ਬਲ ਛੁਟਯੋ ਗੁਮਾਨ ਨ ਗਲਯੋ[1] ॥੩੪॥

[1]ਅਣਖ ਨਾਸ਼ ਨਹੀਂ ਹੋਈ।

ਉਨ ਕੀ ਸੂਰਤ[1] ਪਿਖਿ ਡਰ ਬਾਢੇ[2]।

[1]ਸ਼ਕਲ। [2]ਵਧਦਾ

ਜਨ ਗੋਰਨ ਤੇ[1] ਮੁਰਦੇ ਕਾਢੇ।

[1]ਕਬਰਾਂ ਤੋਂ।

ਨਿਕਸੇ ਅਸਤ[1] ਰਹਯੋ ਨਹਿਂ ਮਾਸੈਂ[2]।

[1]ਹੱਡ ਨਿਕਲੇ ਹੋਏ ਹਨ। [2]ਮਾਸ।

ਜਨੁ ਕਠ-ਪੁਤਰੀ ਭਰ ਹੈ ਸ੍ਵਾਸੈਂ[1] ॥੩੫॥

[1]ਜਾਣੋਂ ਲੱਕੜ ਦੀਆਂ ਬਣੀਆਂ ਪੁਤਲੀਆਂ ਸਾਹ ਲੈ ਰਹੀਆਂ ਹਨ।

ਕੈਧੋ ਅਫਲਾਤੂ ਸਮ ਬੰਦੇ।
ਰਚ ਰਾਖੇ ਜਾਦੂ ਕੇ ਬੰਦੇ[1]।

[1]ਜਾਂ ਅਫਲਾਤੂ ਵਾਂਗ ਬੰਦੇ ਬਹਾਦਰ ਨੇ ਜਾਦੂ ਦੇ ਬੰਦੇ ਬਣਾ ਕੇਰੱਖੇ ਹੋਏ ਹਨ।

ਕਿਧੋਂ ਮ੍ਰਿਤੁ ਲੇਲੀ ਕੇ ਆਸ਼ਕ।
ਮਜਨੂ ਭਏ ਸਿੰਘ ਸਭਿ ਵਾਸਕ[1] ॥੩੬॥

[1]ਜਾਂ ਮੌਤ ਰੂਪ ਲੇਲੀ ਦੇ ਸਾਰੇ ਸਿੰਘ ਮਜਨੂੰ (ਵਾਸਕ) ਵਾਂਗ ਆਸ਼ਕ ਹੋ ਗਏ ਹਨ।

ਐਸੀ ਦਸ਼ਾ ਸਿੰਘਨ ਕੀ ਭਈ।
ਮਨਹੁ ਮ੍ਰਿਤੁ ਜੀਵਤ ਹੀ ਲਈ।
ਪੈ ਪ੍ਰਾਨਨ ਸੋਂ ਸਿਦਕ ਨਿਬਾਹੈਂ।
ਵਾਹਿਗੁਰੂ ਜਪ ਏਹੀ ਚਾਹੈਂ ॥੩੭॥
ਯਹਿ ਗੁਰੁਦਾਸ ਪੁਰੇ ਮੈਂ ਭਾਣਾਂ।
ਸੀਸ ਬੰਦਈਅਨ ਕਹਿਰ ਬਿਹਾਣਾਂ[1]।

[1]ਦੁਖ ਦਾ ਬੀਤਿਆ।

ਤਬਿ ਬੰਦੇ ਸਿੰਘਨ ਸੋਂ ਕਹਾ।
ਹਮ ਨਿਜ ਸਿਰ ਤੁਰਕੈਂ ਦਿਯ ਚਹਾ ॥੩੮॥
ਤਜਿ ਸ਼ਸਤ੍ਰ ਤੁਮ ਖੋਲਹੁ ਦ੍ਵਾਰਾ।

ਸਿੰਘੈਂ ਬਚਨ ਤਾਂਹਿ ਕਾ ਧਾਰਾ[1]।
[1]ਮੰਨ ਲਿਆ।
ਖੋਲ ਦਯੋ ਦਰਵਾਜਾ ਆਈ।
ਅੰਦਰ ਵੜੇ ਤੁਰਕ ਤਬਿ ਧਾਈ ॥੩੯॥
ਤੁਰਕੈਂ ਤਈਂ ਹਿਦਾਯਤ[1] ਹੋਈ।
[1]ਆਗਿਆ।
ਪਕਰ ਲੇਹੁ ਮਾਰਜੋ ਨਹਿਂ ਕੋਈ।
ਯਾ ਤੇ ਪਕਰ ਸਿੰਘ ਉਨ ਲੀਏ।
ਮਾਰਣ ਨਾ ਨੁਵਾਬ ਨੇ ਦੀਏ ॥੪੦॥
ਸੂਰਬੀਰ ਥੇ ਤੁਰਕ ਜੁ ਭਾਰੇ।
ਗਿਰਦ ਭਏ ਬੰਦੇ ਕੇ ਸਾਰੇ।
ਕੇਹਰ ਸਮ[1] ਬੰਦਾ ਦਰਸਾਵੈ।
[1]ਸ਼ੇਰ ਵਾਂਗ।
ਡਰ ਧਰਿ ਕੋਊ ਹਾਥ ਨ ਪਾਵੈ ॥੪੧॥
ਪੁਨ ਬੰਦੇ ਤਬਿ ਅਪਨੇ ਆਪੈਂ।
ਅਪਨਾ ਤਨ ਬੰਧਵਾਯੋ ਥਾਪੈਂ[1]।
[1]ਬਣਾ ਕੇ, ਸਵਾਰ ਕੇ।
ਉਨ ਫੜਿ ਲੋਹ ਪਿੰਜਰੇ ਪਾਇਓ।
ਪਗ ਬੇੜੀ ਗਲ ਤਬਕ ਚੜਾਇਓ[1] ॥੪੨॥
[1]ਪੈਰਾਂ 'ਚ ਬੇੜੀ ਤੇ ਗਲ ਵਿੱਚ (ਤਬਕ) ਸੰਗਲ ਪਾ ਲਿਆ।
ਹੱਥ ਹਥੌੜੀ[1] ਲੱਕ ਜੰਜੀਰੈਂ।
[1]ਹੱਥਾਂ 'ਚ ਹਥਕੜੀ।
ਬੰਦਾ ਬੰਧਜੋ ਇਸ ਤਤਬੀਰੈਂ[1]।
[1]ਇਸ ਢੰਗ ਨਾਲ।
ਧਰਿ ਗੱਡੇ ਪਰ ਸੰਗਲ ਲਾਏ[1]।
[1]ਬੰਨ੍ਹ ਦਿੱਤੇ।
ਮਤੁ ਕਿਤ ਬੰਦਾ ਅਬਿ ਉਡ ਜਾਏ ॥੪੩॥
ਔਰ ਸਿੱਖ ਸਭਿ ਕੈਦੀ ਕਰਿ ਕੈ।
ਤੋਰ ਦਏ ਸਕਟਜੋਂ ਪਰ ਧਰਿ ਕੈ[1]।
[1]ਗੱਡਿਆਂ ਉੱਤੇ ਬਿਠਾ ਕੇ।
ਪਢੈਂ ਗੁਰੂ ਕੀ ਬਾਣੀ ਸਾਰੇ।
ਊਚੇ ਸੁਰ ਮਿਲ ਤਚੈਂ[1] ਜਕਾਰੇ ॥੪੪॥
[1]ਛੱਡਦੇ ਹਨ।
ਜਗਿ ਜੀਵਨ ਮਿੱਥਜਾ[1] ਦਿਨ ਚਾਰੈਂ।
[1]ਝੂਠਾ।
ਕਹੈਂ ਪਾਲਨਾ ਧਰਮ ਉਦਾਰੈਂ।
ਯੌਂ ਜਬਿ ਚਾਲੇ ਦਿੱਲੀ ਓਰੈਂ।
ਲੋਗ ਪਿਖਨ ਆਵਤ ਮਗ ਹੋਰੈਂ[1] ॥੪੫॥
[1]ਹੋਰ ਲੋਗਰਸਤੇ 'ਚ ਵੇਖਣ ਆਉਂਦੇ ਹਨ।
ਪੇਖਿ ਸਿੰਘ ਤਿਨ ਫਤੇ ਗਜਾਵੈਂ।
ਅਰ ਯਾ ਬਿਧਿ ਬਹੁ ਸ਼ਬਦ ਸੁਨਾਵੈਂ ॥੪੬॥

ਤਥਾ:

ਗਉੜੀ ਮਹਲਾ ੯ ॥
ਸਾਧੋ ਰਚਨਾ ਰਾਮ ਬਨਾਈ ॥
ਇਕਿ ਬਿਨਸੈ ਇਕ ਅਸਥਿਰੁ ਮਾਨੈ ਅਚਰਜੁ ਲਖਿਓ ਨ ਜਾਈ ॥੧॥ ਰਹਾਉ ॥
ਕਾਮੁ ਕ੍ਰੋਧੁ ਮੋਹ ਬਸਿ ਪ੍ਰਾਨੀ ਹਰਿ ਮੂਰਤਿ ਬਿਸਰਾਈ ॥
ਝੂਠਾ ਤਨੁ ਸਾਚਾ ਕਰਿ ਮਾਨਿਓ ਜਿਉ ਸੁਪਨਾ ਰੈਨਾਈ[1] ॥੧॥
[1]ਰਾਤ ਦਾ।
ਜੋ ਦੀਸੈ ਸੋ ਸਗਲ ਬਿਨਾਸੈ ਜਿਉ ਬਾਦਰ ਕੀ ਛਾਈ[1] ॥
[1]ਬੱਦਲ ਦੀ ਛਾਂ।
ਜਨ ਨਾਨਕ ਜਗੁ ਜਾਨਿਓ ਮਿਥਿਆ ਰਹਿਓ ਰਾਮ ਸਰਨਾਈ

॥੨॥
ਪੁਨਾ–
*ਹਰਿ ਕੀ ਗਤਿ[1] ਨਹਿ ਕੋਊ ਜਾਨੈ ॥
[1]ਲੀਲ੍ਹਾ, ਖੇਲ। *ਇਹ ਬਿਹਾਗੜਾ ਮਹਲਾ ੯ ਦਾ ਪਹਿਲਾ ਸ਼ਬਦ ਹੈ, ਪੰਨਾ ੫੩੭।
ਜੋਗੀ ਜਤੀ ਤਪੀ ਪਚਿ ਹਾਰੇ[1] ਅਰੁ ਬਹੁ ਲੋਗ ਸਿਆਨੇ ॥੧॥ ਰਹਾਉ ॥
[1]ਹੰਭਕੇ ਹਾਰ ਗਏ।
ਛਿਨ ਮਹਿ ਰਾਉ ਰੰਕ ਕਉ ਕਰਈ ਰਾਉ ਰੰਗ ਕਰਿ ਡਾਰੇ[1] ॥
[1]ਇਕ ਖਿਨ ਵਿੱਚ ਕੰਗਾਲ ਨੂੰ ਰਾਜਾ ਕਰ ਦੇਂਦਾ ਹੈ ਅਤੇਰਾਜੇ ਨੂੰ ਕੰਗਾਲ ਕਰ ਸੁੱਟਦਾ ਹੈ।
ਰੀਤੇ ਭਰੇ ਭਰੇ ਸਖਨਾਵੈ ਯਹ ਤਾ ਕੋ ਬਿਵਹਾਰੇ[1] ॥੧॥
[1]ਖ਼ਾਲੀਆਂ ਨੂੰ ਭਰ ਦੇਂਦਾ ਹੈ ਅਤੇ ਭਰਿਆਂ ਨੂੰ ਖ਼ਾਲੀ ਕਰ ਦੇਂਦਾ ਹੈ, ਇਹ ਉਸ ਦਾ ਕੰਮ ਹੈ।
ਔਰ–
*ਜਉ ਤਉ ਪ੍ਰੇਮ ਖੇਲਣ ਕਾ ਚਾਉ ॥
*ਸਲੋਕ ਵਾਰਾਂ ਤੇ ਵਧੀਕ ਮਹਲਾ ੧, ਪੰਨਾ ੧੪੧੨।
ਸਿਰੁ ਧਰਿ ਤਲੀ ਗਲੀ[1] ਮੇਰੀ ਆਉ ॥
[1]ਸਿੱਖੀ ਰੂਪ ਗਲੀ।
ਇਤੁ ਮਾਰਗਿ ਪੈਰੁ ਧਰੀਜੈ ॥
ਸਿਰੁ ਦੀਜੈ ਕਾਣਿ ਨ ਕੀਜੈ[1] ॥੨੦॥
[1]ਕਨੌਡ ਨਾ ਕਰ।
ਅਥਵਾ–
*ਚਿਤ ਚਰਣ ਕਮਲ ਕਾ ਆਸਰਾ ਚਿਤ ਚਰਣ ਕਮਲ ਸੰਗ ਜੋੜੀਐ ॥
*ਇਹ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਨਹੀਂ ਹੈ।
ਮਨ ਲੋਚੈ ਬੁਰਿਆਈਆਂ ਗੁਰੁ ਸਬਦੀ ਇਹੁ ਮਨੁ ਹੋੜੀਐ[1] ॥
[1]ਰੋਕੀਏ।
ਬਾਂਹਿ ਜਿਨਾਂ ਦੀ ਪਕੜੀਐ ਸਿਰ ਦੀਜੈ ਬਾਂਹਿ ਨ ਛੋੜੀਐ ॥
ਗੁਰੁ ਤੇਗ ਬਹਾਦਰ ਬੋਲਿਆ, ਧਰ ਪਈਐ[1] ਧਰਮ ਨ ਛੋੜੀਐ ॥੧॥
[1]ਧਰਤੀ 'ਤੇ ਪੈ ਜਾਈਏ ਭਾਵ ਮਰ ਜਾਈਏ।

**ਚੌਪਈ:**

ਇਤਜਾਦਿਕ ਬਹੁ ਸ਼ਬਦ ਅਲਾਵੈਂ[1]।
[1]ਪੜ੍ਹਦੇ ਹਨ।
ਕਹੈਂ ਸਿਦਕ ਰਹਿ ਤਨ ਚਹਿ ਜਾਵੈ[1]।
[1]ਸਰੀਰ ਭਾਵੇਂ ਚਲਿਆ ਜਾਵੇ।
ਯੌਂ ਕਹਿ ਫਿਰ ਕਰਿ ਹੈਂ ਅਰਦਾਸੈਂ।
ਗੁਰੂ ਕਰੈ ਤੁਰਕਨ ਕਾ ਨਾਸੈਂ ॥੪੭॥
ਗੁਰੂ ਖਾਲਸਾ ਜਗਿ ਪ੍ਰਕਾਸ਼ੈ।
ਸਿਦਕ ਨਿਭੈ ਸੰਗ ਕੇਸੈਂ ਸ੍ਵਾਸੈਂ।
ਯਹਿ ਸੁਨਿ ਤੁਰਕ ਦੈਂਹ ਜੋ ਗਾਰੈਂ।
ਅੱਗਰੋਂ ਸਿੰਘ ਪਚਾਸ ਨਿਕਾਰੈਂ ॥੪੮॥
ਯੌਂ ਜਬਿ ਗਏ ਸਰ੍ਹੰਦ ਮਝਾਰੈਂ।
ਸ਼ਬਦ ਪੜ੍ਹਤ ਸਿੰਘ ਜਾਂਹਿ ਬਜਾਰੈਂ।
ਜਬਿ ਸਰ੍ਹੰਦ ਸਿੰਘਨ ਥੀ ਮਾਰੀ।
ਲੋਗ ਦੁਖੇ ਥੇ ਤਬਿ ਤਹਿਂ ਭਾਰੀ ॥੪੯॥
ਸੋ ਸਿੰਘਨ ਕੋ ਦੇਵੈਂ ਗਾਰੈਂ।
ਛਪ ਕਰਿ ਕੰਕਰ[1] ਦੂਰਹੁਂ ਮਾਰੈਂ।
[1]ਰੋੜ੍ਹ, ਪੱਥਰ।
ਸਿੰਘ ਨ ਕਬਿ ਨਿਜ ਬਾਣ ਵਿਸਾਰੀ।
ਇਕ ਇਕ ਕੀ ਸੌ ਸੌ ਦਿਹਂ ਗਾਰੀ ॥੫੦॥
ਭਈ ਭੀਰ ਬਹੁ ਬੀਚ ਬਜ਼ਾਰੇ।

ਲੋਗ ਕਹੈਂ ਹਮ ਇਨਹਿ ਉਜਾਰੇ।
ਸਿੰਘ ਕਹੈਂ ਅਬਿ ਹਮ ਕਬਿ ਟਲ ਹੈਂ।
ਗੱਡਜੋਂ ਪਰ ਤੇ ਗਿਰ ਕੈ ਖਲ ਹੈਂ[1] ॥੫੧॥ — [1]ਡਿੱਗ ਕੇ ਖੜ੍ਹੇ ਹੋ ਜਾਂਦੇ ਹਨ।
ਮਰਨ ਕਰਜੋ ਸਿੰਘਨ ਪਰਵਾਨੈ।
ਨਹਿਂ ਛੋਡੈਂ ਦੰਗੈ ਕੀ ਬਾਨੈ[1]। — [1]ਜੰਗ ਕਰਨ ਦੀ ਆਦਤ।
ਜਾਤਿ ਗੋਤ ਸਿੰਘਨ ਕੀ ਦੰਗਾ।
ਦੰਗਾ ਹੀ ਗੁਰੁ ਤੈ ਇਨ ਮੰਗਾ ॥੫੨॥
ਅੰਨ ਨ ਪਚੈ ਕਰੇ ਬਿਨ ਦੰਗਾ।
ਦੰਗੇ ਬਿਨ ਇਨ ਰਹੈ ਨ ਅੰਗਾ।
ਕੁਹੀ[1] ਸਿੰਘ[2] ਬ੍ਰਿਕ[3] ਬਹਿਰੀ ਬਾਜੈਂ। — [1](ਕੁਹੀ) ਬਾਜ਼ ਦੀ ਕਿਸਮ ਦਾ ਇਕ ਸ਼ਿਕਾਰੀ ਜਾਨਵਰ। [2]ਸ਼ੇਰ। [3]ਬਘਿਆੜ।
ਬਿਨ ਦੰਗੇ ਕਜੋਂ ਹੁਇ ਇਨ ਕਾਜੈਂ ॥੫੩॥

ਦੋਹਰਾ:

ਪਿਖਿ ਦੁਕਾਨ ਪਕਵਾਨ ਕੀ
ਪਰੈ ਸਿੰਘ ਤਹਿਂ ਧਾਇ।
ਮਾਰ ਕੂਟ ਬਹੁ ਪਰਤ ਹੀ
ਲੇਵੈਂ ਖਾਇ ਉਠਾਇ[1] ॥੫੪॥ — [1]ਮਾਰ ਕੁੱਟ ਦੇ ਪੈਂਦਿਆਂ ਹੀ ਚੁੱਕ ਕੇ ਖਾ ਲੈਂਦੇ ਹਨ।

ਚੌਪਈ:

ਤਬੈ ਵਜੀਰ ਖਾਨ ਕੀ ਮਾਈ।
ਖਬਰ ਸਿੰਘਨ ਕੀ ਉਨ ਸੁਨ ਪਾਈ।
ਸੁਤ ਤਿਸ ਕਾ ਨਾਹਰ ਸਿੰਘ ਮਾਰਾ[1]। — [1]ਨਾਹਰ ਸਿੰਘ ਨੇ ਮਾਰਿਆ ਸੀ।
ਯਾਂ ਤੇ ਉਸ ਨੈ ਐਸ ਉਚਾਰਾ ॥੫੫॥
ਖੂਨੀ ਮਮ ਸੁਤ ਕਾ ਜਬਿ ਅਏ।
ਤਬਿ ਮੁਝ ਕੋ ਤੁਮ ਦੇਹੁ ਬਤਾਏ।
ਕੋਠੇ ਪਰ ਬਜ਼ਾਰ ਢਿਗ ਆਈ।
ਪੱਥਰ ਰਾਖਜੋ ਹਾਥ ਉਠਾਈ ॥੫੬॥
ਨਾਹਰ ਸਿੰਘ ਤਹਾਂ ਜਬਿ ਆਯੋ।
ਪਿਖਿ ਬੁਢੀਯਾ ਪੱਥਰ ਤਿਹ ਲਾਯੋ[1]। — [1]ਤਿਸ ਨੂੰ ਮਾਰਿਆ।
ਦੋਇ ਚਾਰ ਔਰਨ ਪਰਿਹਾਰੇ[1]। — [1]ਮਾਰੇ।
ਸਿੰਘਨ ਭੀ ਉਲਟੇ ਵਹਿ ਮਾਰੇ ॥੫੭॥
ਬਾਜ ਸਿੰਘ ਥਾ ਹਾਕਮ ਰਹਿਯੋ।
ਜਿਨੈਂ ਜਿਨੈਂ ਦੁਖ ਤਿਸ ਤੈ ਲਹਿਯੋ।
ਤਿਸ ਪਰ ਭੀ ਬਹੁਤੇ ਪਰਿਹਾਰੈਂ।
ਪੱਥਰ ਕੰਕਰ ਬੀਚ ਬਜ਼ਾਰੈਂ ॥੫੮॥
ਸਿੰਘਨ ਮਰਣ ਮਾਰਣਾ ਠਟ ਕੇ[1]। — [1]ਧਾਰ ਕੇ।
ਕਈ ਤੁਰਕ ਫੜ ਮਾਰੇ ਝਟਕੇ[1]। — [1]ਛੇਤੀ ਮਾਰ ਦਿੱਤੇ।
ਗਾਰੀ ਦੈ ਸਿੰਘ ਐਸ ਉਚਾਰੈਂ।

ਹਮਰੇ ਭਾਈ ਸਿੰਘ ਅਪਾਰੈਂ ॥ ੫੯ ॥
ਐਹੈਂ ਬਦਲੇ ਤੁਮ ਤੇ ਲੈਹੈਂ।
ਫਿਟ-ਮੂੰਹੀਂ[1] ਕਾ ਥੇਹ ਬਨੈ ਹੈਂ।
ਪੇਖਿ ਨੁਵਾਬ ਬਢਤ ਬਡਰੌਰਾ।
ਲੋਗਨ ਕਾ ਹਜੂਮ ਕਿਯ ਹੌਰਾ[1] ॥ ੬੦ ॥
ਦਿਸ ਦਿੱਲੀ ਸਿੰਘ ਤੋਰੇ ਤਬੈ।
ਪਹੁੰਚੇ ਪਾਨੀਪਤ ਮੈਂ ਜਬੈ।
ਫੱਰਰੁਖ-ਸੇਰ[1] ਸਾਰ[2] ਇਹੁ ਪਾਈ।
ਦਹਲਜੋ ਦਿਲ ਡਰ ਧਾਰਿ ਮਹਾਂਈ[1] ॥ ੬੧ ॥
ਮਤ ਬੰਦਾ ਕਿਤ ਮੁਹਿ ਮਰਵਾਵੈ।
ਇਸ ਕੇ ਪਾਸ ਮੁਵੱਕਲ[1] ਆਵੈਂ।
ਕਹੇ ਕਾਜੀਅਨ ਕੇ ਫਿਰਿ ਸ਼ਾਹੈਂ[1]।
ਬੰਦਾ ਗੰਦਾ ਕੀਨ ਮਹਾਂਹੈਂ[1] ॥ ੬੨ ॥
ਲੋਹ ਪਿੰਜਰੇ ਵੀਚ ਪਵਾਯੋ।
ਰੱਤ ਗਊ ਕਾ ਬਹੁ ਛਿਰਕਾਯੋ।
ਹੱਡ ਸੂਰ ਗਊਅਨ ਰਖਵਾਏ।
ਜਾਂ ਤੇ ਢਿਗ ਨ ਮੁਵੱਕਲ ਆਏਂ ॥ ੬੩ ॥
ਫਿਰ ਬੂਝਜੋ ਬੰਦੇ ਕੋ ਐਸੇ।
ਕਹੁ ਅਬਿ ਤੁਮ ਕੋ ਮਾਰੋਂ ਕੈਸੇ।
ਜਜੋਂ ਤੂੰ ਅਪਨੀ ਮੌਤ ਬਤੈ ਹੈਂ[1]।
ਹਮ ਤੁਮ ਕੋ ਤਜੋਂ ਹੀ ਮਰਵੈ ਹੈਂ ॥ ੬੪ ॥
ਬੰਦੇ ਕਹਜੋ ਸ਼ਾਹਿ ਨੈ ਜੈਸੇ।
ਮਰਨਾ ਹੋਇ, ਹਤੋ[1] ਮੁਹਿ ਤੈਸੇ।
ਯਹਿ ਸੁਨਿ ਸ਼ਾਹਿ ਕੋਪ ਹ੍ਵੈ ਮਹਾਂ।
ਤਸਮੇਂ ਕਸੀ ਕਰਨ ਕੋ ਕਹਾ[1] ॥ ੬੫ ॥
ਪੁਨਾ ਸਿੱਖ ਜੋ ਥੇ ਤਹਿਂ ਗਏ।
ਸ਼ੁਤਰਨ ਪਰ[1] ਚੜ੍ਹਾਇ ਸਭਿ ਦਏ।
ਟੋਪੀ ਕਾਗਜ਼ ਕੀ ਪਹਿਨਾਈ।
ਕਾਲੇ ਮੁਖ ਬਦ ਸ਼ਕਲ ਬਨਾਈ ॥ ੬੬ ॥
ਮੇਸ਼ ਚਰਮ ਜਾਮੇਂ[1] ਪਹਿਰਾਏ।
ਫੇਰ ਸ਼ਹਿਰ ਕੇ ਗਿਰਦ ਫਿਰਾਏ।
ਸਿੰਘ ਸਵਾ ਸੌ ਸਾਦਕ ਥਾਏ[1]।
ਬੀਸ ਬੀਸ ਨਿਤ ਕਤਲ ਕਰਾਏ ॥ ੬੭ ॥
ਚੌਕ ਚਾਨਨੀ ਦਿੱਲੀ ਮਾਹੈਂ।
ਸੀਸ ਦਯੋ ਗੁਰੁ ਨੌਮਿ ਜਹਾਹੈਂ[1]।
ਬੰਦਾ ਭੀ ਥਾ ਕੈਦ ਤਹਾਂ ਹੀ।

[1]ਸਰ੍ਹੰਦ।
[1]ਲੋਕਾਂ ਦੇ ਇਕੱਠ ਨੂੰ ਹੌਲਾ ਭਾਵ ਥੋੜਾ ਕੀਤਾ।
[1]ਦਿੱਲੀ ਦਾ ਬਾਦਸ਼ਾਹ। [2]ਖ਼ਬਰ।
[1]ਬਹੁਤਾ ਡਰ ਧਾਰ ਕੇ ਦਿਲ ਕੰਬਿਆ।
[1]ਬੀਰ।
[1]ਬਾਦਸ਼ਾਹ ਨੇ।
[1]ਬੰਦੇ ਨੂੰ ਬਹੁਤਾ ਅਪਵਿੱਤ੍ਰ ਕਰ ਦਿੱਤਾ।
[1]ਦਸੇਂਗਾ।
[1]ਮਾਰੋ।
[1]ਤਸਮੇ (ਕਸੀ ਕਰਨ) ਖਿੱਚਣ ਵਾਸਤੇ ਕਿਹਾ। (ਤਸਮੇ=ਚਮੜੇ ਦੀਆਂ ਵੱਧਰੀਆਂ)।
[1]ਊਠਾਂ ਉੱਤੇ।
[1]ਭੇਡਾਂ ਦੇ ਚੰਮ ਦੇ ਕੁੜਤੇ।
[1]ਸਿਦਕੀ ਹੋਏ।
[1]ਜਿੱਥੇ।

ਜਬੈ ਜਲਾਦ ਸਿੰਘਨ ਲੈ ਜਾਹੀਂ ॥੬੮॥
ਇਕ ਦੂਸਰ ਕੇ ਆਗੇ ਮਰਨਾ।
ਚਾਹੈਂ ਸਿੰਘ ਭਵਾਂਬੁਧਿ[1] ਤਰਨਾਂ।
[1]ਸੰਸਾਰ ਸਮੁੰਦਰ।
ਲਾਲੀ ਮੁਖ ਪੈ ਸਭ ਕੇ ਚਢੀ।
ਖੁਸ਼ੀ ਸਿਦਕ ਰਹਿਨੇ ਕੀ ਬਢੀ ॥੬੯॥
ਕਹੈਂ ਏਕ ਦਿਨ ਮਰਣਾ ਥਾ ਹੀ[1]।
[1]ਮਰਨਾ ਹੀ ਸੀ।
ਮਰੈਂ ਧਰਮ ਪਰ ਖੁਸ਼ੀ ਇਹਾ ਹੀ[1]।
[1]ਏਹੋ ਹੀ ਖ਼ੁਸ਼ੀ ਹੈ।
ਪਢੈਂ ਸ਼ਬਦ ਸੁਰ ਊਚ ਬਿਸਾਲੈਂ।
ਤੇਗ ਮੋਦ ਹ੍ਵੈ ਮੁਖ ਪਰ ਝਾਲੈਂ ॥੭੦॥
ਧੰਨਜਵਾਦ ਔਰੈਂ ਇਕਰਰੇਂ[1]।
[1]ਪ੍ਰਮੇਸ਼ਰ ਦਾ ਇਕ ਹੋਰ ਧੰਨਵਾਦ ਕਹਿੰਦੇ ਭਾਵ ਕਰਦੇ ਹਨ।
ਨੌਮ ਗੁਰੂ ਢਿਗ ਹਮ ਆ ਮਰੇ।
ਪਿਖਿ ਪਿਖਿ ਸਿੰਘਨ ਕੀ ਦਿਲਾਵਰੀ[1]।
[1]ਬਹਾਦਰੀ।
ਲੋਗ ਹਜ਼ਾਰੋਂ ਦੇਤ ਆਫਰੀਂ[1] ॥੭੧॥
[1]ਸ਼ਾਬਾਸ਼।
ਹਿੰਦੁ ਅਹਿੰਦੁ ਪੇਖਿ ਬਿਸਮਾਹੀਂ[1]।
[1]ਹਿੰਦੂ ਤੇ ਤੁਰਕ ਦੇਖ ਕੇ ਹੈਰਾਨ ਹੁੰਦੇ ਹਨ।
ਵਾਹ ਵਾਹ ਸਿੰਘ ਐਸ ਸੁਨਾਹੀਂ[1]।
[1]ਸਿੰਘ ਧੰਨ ਹਨ ਧੰਨ ਹਨ। ਇਸ ਤਰ੍ਹਾਂ ਸੁਣਾਉਂਦੇ ਹਨ।
ਸਿੰਘ ਨਾਮ ਇਨ ਸਫਲ ਕਰਜੋ ਹੈ।
ਕੋਊ ਨ ਕਾਯਰ ਹੋਇ ਮਰਜੋ ਹੈ ॥੭੨॥
ਯਾ ਬਿਧਿ ਬੰਦੇ ਕੇ ਚੌਫੇਰੇ।
ਸਿੰਘ ਮਾਰਿ ਜਬਿ ਸਭਿ ਹੀ ਗੇਰੇ।
ਬੰਦੇ ਕੇ ਪਿੰਜਰ[1] ਢਿਗ ਸਭਿ ਹੀ।
[1]ਪਿੰਜਰੇ ਕੋਲ।
ਕਤਲ ਕਰਾਇ ਗਿਰਾਏ ਤਬਿ ਹੀ ॥੭੩॥
ਅਤਿ ਬਦਬੋਇ ਚੁਫੇਰਜੋਂ ਆਵੈ।
ਪੇਖਿ ਪੇਖਿ ਬੰਦਾ ਦੁਖੁ ਪਾਵੈ।
ਕਜੋਂ ਨਹਿੰ ਬੰਦਾ ਦੁੱਖ ਸਹਾਰੇ।
ਯਹਿ, ਜਿਨ ਗੁਰ ਕੇ ਬਚਨ ਬਿਸਾਰੇ ॥੭੪॥
ਪੁਨ ਕਾਜੀ ਬੂਝੇ ਪਤਿਸ਼ਾਹੈਂ[1]।
[1]ਬਾਦਸ਼ਾਹ ਨੇ ਕਾਜ਼ੀਆਂ ਤੋਂ ਪੁੱਛਿਆ।
ਬੰਦੇ ਕੋ ਮਾਰੈਂ ਕਿਸ ਰਾਹੈਂ[1]?।
[1]ਕਿਸ ਢੰਗ ਨਾਲ।
ਕਹਜੋ ਕਾਜੀਅਨ ਖੋਲਿ ਕਿਤਾਬੈਂ।
ਮਾਰਹੁ ਇਸੈ ਘਸੀਟ ਸ਼ਿਤਾਬੈਂ ॥੭੫॥
ਜਜੋਂ ਇਨ ਹਤਜੋ ਬਜੀਦਾ ਸੂਬਾ।
ਤਜੋਂ ਇਸ ਕੋ ਦੁਖ ਪਹੁੰਚੈ ਖੂਬਾ[1]।
[1]ਚੰਗਾ।
ਪਹਿਲੇ ਮਾਸ ਜੰਬੂਰਨ ਸੰਗੈਂ[1]।
[1]ਜੰਬੂਰਾਂ ਨਾਲ (ਜੰਬੂਰ-ਸੰਨ੍ਹੀ, ਚਿਮਟੀ)।
ਤ੍ਰੈ ਦਿਨ ਇਸ ਕਾ ਲੇਹੁ ਨਿਸੰਗੈ[1] ॥੭੬॥
[1]ਨਿੱਡਰ ਹੋ ਕੇ।
ਜੈਸ ਕਾਜੀਓਂ ਫਤਵਾ[1] ਦੀਨੋਂ।
[1]ਫ਼ੈਸਲਾ, (ਅ) ਧਰਮ ਦੇ ਆਗੂ ਦਾ ਫੈਸਲਾ।
ਤੈਸੇ ਹੁਕਮ ਸ਼ਾਹਿ ਨੈ ਕੀਨੋ।
ਮਾਸ ਜੰਬੂਰਨ ਸੋਂ ਨਿਤ ਲੈਹੈਂ।

ਬੰਦਾ ਹਾਇ ਨ ਤੋਬਾ[1] ਕੈਹੈ ॥ ੭੭ ॥
[1]ਪਸਚਾਤਾਪ ਨਾਲ ਅਗੋਂ ਮੰਦ-ਕਰਮ ਤਿਆਗਣ ਦਾ ਪ੍ਰਣ।
ਬੈਠਾ ਰਹੇ ਜਨਕ ਕੀ ਨਜਾਈਂ।
ਮੁਖ ਪਰ ਲਾਲੀ ਖੁਸ਼ੀ ਦਿਪਾਈ[1]।
[1]ਚਮਕ ਰਹੀ ਹੈ।
ਲੋਗਨ ਪਿਖਿ ਅਚਰਜ ਬਡ ਮਾਨਾ।
ਬੰਦੇ ਕੋ ਜੋਗੀਸ੍ਰਰ ਜਾਨਾ ॥ ੭੮ ॥
ਕਹੈਂ ਦੇਹ ਤੇ ਖੇਲਤ ਪਰ ਹੈ[1]।
[1](ਬੰਦਾ) ਦੇਹ ਤੋਂ ਪਰੇ ਖੇਲਦਾ ਹੈ।
ਉਸਤਤਿ ਹਿੰਦੂ ਤੁਰਕ ਸਭਿ ਕਰਿ ਹੈਂ।
ਬਾਦਸ਼ਾਹਿ ਸੁਨ ਕਰਿ ਭੀ ਚੇਤੈ[1]।
[1]ਸੁਣ ਕੇ ਤੇ (ਭੀ) ਪੁਨਹ ਚੇਤੇ ਕਰਕੇ।
ਪਠਜੋ ਬਜੀਰ ਪਰਖਬੇ ਹੇਤੈਂ ॥ ੭੯ ॥
ਨਜਬੁਲ ਦੌਲਾ[1] ਅਯੋ ਬਜ਼ੀਰ।
[1]ਨਾਮ।
ਪੇਖਿ ਸਾਚ ਵਹਿ ਰਹਜੋ ਅਧੀਰ[1]।
[1]ਘਬਰਾ ਗਿਆ।
ਬੰਦੇ ਤੈ ਤਿਸ ਨੈ ਤਬਿ ਬੂਝਜੋ।
ਕਾਰਣ ਖੁਸ਼ੀ ਤੋਹਿ ਕਜਾ ਸੂਝਜੋ[1] ॥ ੮੦ ॥
[1]ਦਿਸਿਆ ਹੈ, ਸਮਝਿਆ ਹੈ।
ਤੁਮਰਾ ਗੋਸ਼ਤ[1] ਲਯੋ ਜਲਾਦੈਂ।
[1]ਮਾਸ।
ਬਢਜੋ ਤੁਮੈਂ ਉਲਟਾ ਅਹਿਲਾਦੈਂ[1]।
[1]ਅਨੰਦ।
ਏਸ ਖੁਸ਼ੀ ਦਾ ਬਾਇਸ[1] ਕਹੋ।
[1]ਕਾਰਨ।
ਸ੍ਵਾਲ ਦੁਤੀ ਔਰੈਂ ਇਕ ਅਹੋ[1] ॥ ੮੧ ॥
[1]ਹੈ।
ਐਸੇ ਆਰਫ ਆਮਲ ਕਾਮਲ[1]।
[1]ਐਸੇ (ਆਰਫ) ਗਿਆਨਵਾਨ (ਕਾਮਲ) ਪੂਰਨ (ਆਮਲ) ਅਭਿਆਸੀ।
ਹੋਇ ਧਨੀ ਅਜ਼ਮਤ ਸਭਿ ਕਾ ਭਲ[1]।
[1]ਸਭ ਤਰ੍ਹਾਂ ਚੰਗੀ ਕਰਾਮਾਤ ਦੇ ਮਾਲਕ ਹੋ ਕੇ।
ਸਾਹਿਬ ਕੀ ਦਰਗਾਹ ਕਬੂਲੈਂ[1]।
[1]ਪ੍ਰਵਾਣ ਹੋ ਕੇ।
ਹੋ ਤੁਮ ਫਿਰ ਕਜੋਂ ਕੀਨੀ ਭੂਲੈਂ ॥ ੮੨ ॥
ਤੁਰਕਨ ਪਰ ਬਡ ਜੁਲਮ ਗੁਜ਼ਾਰੇ।
ਲੂਟ ਕਤਲ ਬਹੁ ਗਾਮ[1] ਉਜਾਰੇ।
[1]ਪਿੰਡ।
ਢਾਹਿ ਮਹਿਜਦੈਂ[1] ਕੀਨੀ ਖ੍ਵਾਰੇ[2]।
[1]ਮਸੀਤਾਂ। [2]ਖ਼ਰਾਬ।
ਪੀਰ ਕੱਢ ਕਬਰੋਂ ਤੈ ਜਾਰੇ[1] ॥ ੮੩ ॥
[1]ਸਾੜ ਦਿੱਤੇ।
ਬਾਲ ਬ੍ਰਿਧ ਲੌ ਤੁਰਕ ਸੰਘਾਰੇ[1]।
[1]ਮਾਰੇ।
ਦੁਤੀ ਜਵਾਬ ਦੇਹੁ ਇਹੁ ਪਿਆਰੇ।
ਤ੍ਰਿਤੀ ਸ੍ਵਾਲ ਪੁਨ ਅਹੇ ਹਮਾਰਾ।
ਐਸੋ ਸਮ੍ਰੱਥ[1] ਹ੍ਵੈ ਤੈਂ ਭਾਰਾ ॥ ੮੪ ॥
[1]ਸ਼ਕਤੀਵਾਨ।
ਕਾਦਰ ਨਾਦਰ ਅਤੀ ਬਹਾਦਰ[1]।
[1](ਅਤੀ) ਬਹੁਤੀ (ਕਾਦਰ) ਤਾਕਤ ਵਾਲਾ (ਨਾਦਰ) ਅਣੋਖਾ ਬਹਾਦਰ (ਹੋ ਕੇ)।
ਕਰਾਮਾਤ ਕਾ ਪੁੰਜ ਉਜਾਗਰ[1]।
[1]ਮਸ਼ਹੂਰ।
ਫਿਰ ਤੂੰ ਹਮਰੀ ਕੈਦ ਮਝਾਰੇ।
ਆਯੋ ਕਾਂਹਿ ਸਹੈਂ ਦੁਖ ਭਾਰੇ ॥ ੮੫ ॥
ਦੋਹਰਾ:
ਬੰਦੇ ਇਹੁ ਸੁਨਿ ਸ੍ਵਾਲ ਤ੍ਰੈ,

ਉੱਤਰ ਦੀਨੇ ਜੈਸ।
ਸੁਨੋਂ ਖਾਲਸਾ ਜੀ ਤਬੈ,
ਬੰਦਾ ਬੋਲਯੋ ਐਸ ॥੮੬॥

ਚੌਪਈ:

ਪਹਲੇ ਖੁਸ਼ੀ ਜੁ ਦੁਖ ਮੈਂ ਬੂਝੀ[1]।
ਤਿਸ ਕੀ ਸਮਝ ਪਰਨ ਅਤਿ ਗੂਝੀ[1]।
ਗਯਾਨੀ ਕੀ ਗਤਿ ਜਾਨਤ ਗਯਾਨੀ।
ਦੂਸਰ ਸਕੈ ਨ ਕੋਇ ਪਛਾਨੀ ॥੮੭॥
ਯਾਦ ਹੱਕ ਕਾ ਬਾਇਸ ਏ ਹੈ[1]।
ਹਮ ਆਤਮ ਸਾਖੀ ਤ੍ਰੈ ਦੇਹੈਂ[1]।
ਜੈਸੇ ਨਰ ਘਰ ਤੇ ਹ੍ਵੈ ਨਿਆਰੋ।
ਤਯੋਂ ਹਮ ਤਨ ਤੈ ਜੁਦੇ ਵਿਚਾਰੋ ॥੮੮॥
ਸੂਖਮ ਥੂਲ[1] ਦੇਹ ਦੁਖ ਪੈ ਹੈ।
ਹਮ ਬ੍ਰਹਮਾਤਮ ਸਾਖੀ ਰੈਹੈਂ।
ਖੁਸ਼ੀ ਔਰ ਇਕ ਹਮੈਂ ਮਹਾਨੈਂ।
ਖੁਦ ਖੁਦਾਇ ਹਮ ਖੁਦ ਕੋ ਮਾਨੈਂ[1] ॥੮੯॥
ਰਹੈਂ ਮਗਨ ਪਰਮਾਨੰਦ ਮਾਂਹੀਂ।
ਖੁਸ਼ੀ ਏਹੁ ਮਮ ਮਾਥ ਦਿਪਾਹੀ[1]।
ਅਰ ਮੁਹਿ ਇਹੁ ਬਡ ਚਢੀ ਉਮੰਗੈਂ[1]।
ਇਹੁ ਤਨ ਤਜਿ ਮਿਲਹੋਂ ਬ੍ਰਹਮ ਸੰਗੈਂ ॥੯੦॥
ਅਬਿ ਬਿਦੇਹ, ਕੈਵਲ ਲਿਹੁਂ ਮੁਕਤੀ[1]।
ਕਾਰਣ ਖੁਸ਼ੀ ਲਖੋ ਇਹੁ ਯੁਕਤੀ[1]।
ਅਰ ਮੈਂ ਦੁਖ ਤੁਰਕੈਂ ਜੋ ਦੀਨੇ।
ਤਿਸ ਕਾ ਉੱਤਰ ਸੁਨੋ ਪ੍ਰਬੀਨੇ ॥੯੧॥
ਖਲਕ ਖੁਦਾ[1] ਪਰ ਜਬਿ ਕੋਇ ਜ਼ਾਲਮ।
ਜੁਲਮ ਅਤੁਲਮ ਗੁਜਾਰਤ ਬਾਲਮ[1]।
ਅਤੀ ਦੁਖੀ ਹ੍ਵੈ ਖਲਕਤ ਤਿਸ ਤੇ।
ਖਾਲਕ[1] ਮਾਲਕ ਪਿਖਿ ਫਿਰ ਰਿਸਤੇ[2] ॥੯੨॥
ਤਾਂ ਕੋ ਫਲ ਕਿਰਦਾਰ ਭੁਗਾਨੇ।
ਹੇਤ, ਪਠਾਵਤ ਮੁਝ ਸੇ ਦਾਨੇ[1]।
ਸੋ ਜ਼ਾਲਮ ਕੋ ਦੈਹੈਂ ਸਜ਼ਾ।
ਠੀਕ ਚਖਾਵਤ ਕਰਮਨਿ ਮਜ਼ਾ[1] ॥੯੩॥
ਹਿਰਨ-ਕਸਪ[1] ਜਬਿ ਖਲਕ ਦੁਖਾਈ।
ਨਰਸਿੰਘ ਨੈ ਸੋ ਹਤਯੋ ਸੰਤਾਈ[1]।
ਪੁਨਾ ਸਹੱਸ੍ਰ ਬਾਹੁ[1] ਦੁਖ ਦੀਨਾ।

[1]ਪਹਿਲੀ ਗੱਲ ਜੋ ਦੁੱਖ ਵਿੱਚ ਖੁਸ਼ੀ ਬਾਰੇ ਪੁੱਛੀ ਹੈ।
[1]ਤਿਸ ਦੀ ਸਮਝ ਪੈਣੀ ਬਹੁਤ (ਗੂਝੀ) ਮੁਸ਼ਕਲ ਹੈ।
[1]ਇਹ ਪ੍ਰਮੇਸ਼ਰ ਦੀ ਯਾਦ ਦੇ ਕਾਰਨ ਹੈ।
[1]ਅਸੀਂ ਆਤਮਾ ਹਾਂ ਜੋ ਤਿੰਨਾਂ ਦੇਹਾਂ ਦਾ (ਸਾਖੀ) ਦੇਖਣ ਵਾਲਾ ਹੈ।
[1]ਮਿੱਟੀ ਦੇਹ।
[1]ਅਸੀਂ ਆਪਣੇ ਆਪ ਨੂੰ ਖ਼ੁਦਾ ਮੰਨਦੇ ਹਾਂ।
[1]ਮੱਥੇ 'ਤੇ ਚਮਕਦੀ ਹੈ।
[1]ਖ਼ੁਸ਼ੀ।
[1]ਹੁਣ ਦੇਹ ਤੋਂ ਬਿਨਾਂ ਹੋ ਕੇ ਕੇਵਲ ਮੁਕਤੀ ਲੈ ਲਵਾਂਗਾ।
[1]ਇਹ ਜੁਗਤੀ ਖ਼ੁਸ਼ੀ ਦਾ ਕਾਰਣ ਜਾਣੋ।
[1]ਖ਼ੁਦਾ ਦੀ (ਰਚੀ) ਸ੍ਰਿਸ਼ਟੀ।
[1](ਬਾਲਮ) ਪਤੀ ਭਾਵ ਮਾਲਕ ਹੋ ਕੇ (ਅਤੁਲਮ) ਬਹੁਤੇ ਜ਼ੁਲਮ ਕਰਦਾ ਹੈ।
[1]ਸ੍ਰਿਸ਼ਟੀ ਦਾ ਮਾਲਕ। [2]ਗੁੱਸੇ ਹੁੰਦਾ ਹੈ।
[1]ਉਸ ਨੂੰ ਉਸ ਦੇ ਕੀਤੇ (ਕਿਰਦਾਰ) ਕਰਮਾਂ ਦਾ ਫਲ ਭੁਗਤਾਣ ਦੇ (ਹੇਤ) ਵਾਸਤੇ ਮੇਰੇ ਵਰਗੇ (ਦਾਨੇ) ਸਿਆਣੇ ਨੂੰ ਭੇਜਦਾ ਹੈ।
[1]ਸੁਆਦ।
[1]ਹਰਨਾਖਸ਼।
[1]ਦੁੱਖ ਦੇ ਕੇ ਮਾਰਿਆ।
[1]ਹਜ਼ਾਰ ਬਾਹਾਂ ਵਾਲਾ ਇਕਰਾਜਾ।

ਪਰਸ-ਰਾਮ ਹ੍ਵੈ ਤਿਸ ਕੋ ਖੀਨਾ[1] ॥੯੪॥ — [1]ਮਾਰਿਆ।
ਪਰਸਰਾਮ ਜਬਿ ਜਾਲਮ ਭਯੋ।
ਰਾਮਚੰਦ ਤਿਸ ਕਾ ਬਲ ਖਯੋ[1]। — [1]ਨਾਸ਼ ਕੀਤਾ।
ਰਾਵਣ ਕੰਸ ਦਏ ਦੁਖ ਜਯੋਂ ਹੀ।
ਰਾਮ ਕ੍ਰਿਸ਼ਨ ਨੈ ਮਾਰੇ ਤਯੋਂ ਹੀ ॥੯੫॥
ਸੰਗੀ ਭੀ ਤਿਨ ਕੇ ਥੇ ਜੇਈ।
ਦੁਖਦ ਖਲਕਤੈਂ[1] ਮਾਰੇ ਤੇਈ। — [1]ਸ੍ਰਿਸ਼ਟੀ ਨੂੰ ਦੁਖ ਦੇਣ ਵਾਲੇ।
ਤੈਸੇ ਅਬਿ ਤੁਰਕੈਂ ਦੁਖ ਦੀਨੇ।
ਹਿੰਦੁਨ ਕੋ, ਜਬਿ ਅਤਿਸੈ ਪੀਨੇ[1] ॥੯੬॥ — [1]ਬਹੁਤ ਜ਼ਿਆਦਾ।
ਸ਼ੀਰ-ਖੋਰ[1] ਗੁਰੂਓਂ ਕੇ ਬਾਲਕ। — [1]ਦੁੱਧ ਪੀਂਦੇ ਭਾਵ ਬਹੁਤ ਛੋਟੀ ਉਮਰ ਦੇ।
ਮਾਰੇ, ਕਿਯ ਨ ਬਜੀਦੇ ਆਲਕ[1]। — [1]ਵਜੀਦੇ ਨੇ ਆਲਸ ਨਹੀਂ ਕੀਤਾ।
ਬਦਲਾ ਤਿਨੈ ਲੈਨ ਹਿਤ ਚੀਨੋ।
ਮੁਝ ਕੋ ਜ਼ਾਲਮ ਪ੍ਰਭੁ ਨੈ ਕੀਨੋ ॥੯੭॥
ਕਰਮ ਕਰੇ ਥੇ ਜਿਨ ਜਿਨ ਜੈਸੇ।
ਮਜ਼ੇ ਚਖਾਏ ਮੈਂ ਤਿਨ ਤੈਸੇ।
ਫਿਰ ਜਿਨ ਮੁਝ ਕੋ ਮਾਰਣ ਚਾਹਾ।
ਤਿਨ ਕੋ ਮੈ ਲਰਿ ਰਣ ਮੈਂ ਘਾਹਾ[1] ॥੯੮॥ — [1]ਮਾਰਿਆ।

ਦੋਹਰਾ:

ਔਰ ਬਾਤ ਭੀ ਇਕ ਲਖੋ,
ਪ੍ਰਭੁ ਪਖ ਕਰਤ ਨ ਕਾਂਹਿ।
ਜੋ ਗਾਫਲ ਮਗਰੂਰ ਹ੍ਵੈ,
ਪ੍ਰਭੁਤਾ ਪਾਇ ਮਹਾਂਹਿ[1] ॥੯੯॥ — [1]ਜਿਹੜਾ ਬਹੁਤੀ (ਪ੍ਰਭਤਾ) ਵਡਿਆਈ ਪਾ ਕੇ (ਗਾਫ਼ਲ) ਸੁਸਤ ਜਾਂ (ਮਗ਼ਰੂਰ) ਹੰਕਾਰੀ ਹੋ ਜਾਵੇ।

ਚੌਪਈ:

ਹੁਕਮ ਪ੍ਰਭੂ ਜੇਤਿਕ ਜਿਸ ਦੈਹੈ।
ਤਿਸ ਤੇ ਜ਼ਯਾਦੈ ਜੋਊ ਕਮੈ ਹੈ।
ਅਤੀ ਵਿਪਰਯੈ ਕਰੈ ਜੁ ਜਬਰੀ[1]। — [1]ਜਿਹੜਾ ਬਹੁਤੀ ਉਲਟੀ ਤੇ (ਜਬਰੀ) ਵਧੀਕੀ ਕਰਦਾ ਹੈ।
ਤਿਸ ਪਰ ਹਰਿ ਫਿਰ ਕਰਤ ਨ ਸਬਰੀ[1] ॥੧੦੦॥ — [1]ਸੰਤੋਖ ਭਾਵ ਲਿਹਾਜ਼।
ਜੈਸ ਮੁਲਾਜ਼ਮ ਕੋਈ ਸ਼ਾਹੀ।
ਜਾਇ ਕਾਮ ਪਰ ਕਰਿ ਗੁਮਰਾਹੀ[1]। — [1]ਭੁੱਲ ਕਰਕੇ।
ਕਰੈ ਹੁਕਮ ਤੈ ਬਰਖਿਲਾਫ ਸੋ[1]। — [1]ਉਹ ਹੁਕਮ ਤੋਂ ਉਲਟ ਕੰਮ ਕਰੇ।
ਜਬਰੀ ਕਰੈ ਕਿ ਬੇਇਨਿਸਾਫ ਸੋ[1] ॥੧੦੧॥ — [1]ਧੱਕਾ ਕਰੇ ਜਾਂ ਉਹ ਬੇਇਨਸਾਫ਼ੀ ਕਰੇ।
ਤੌ ਪਤਿਸ਼ਾਹਿ ਨ੍ਰਿਪ ਗਹਿ ਤਾਂ ਕੋ।
ਸਜ਼ਾ ਦੇਤ ਦੇਵਾਵਤ ਯਾਂ ਕੋ।
ਤੈਸੇ ਰੀਤਿ ਰਾਮ ਕੀ ਅਹੇ।
ਸਜ਼ਾ ਹੋਤ ਗਾਫਲ ਕੋ ਵਹੇ[1] ॥੧੦੨॥ — [1]ਉਸੇ ਤਰ੍ਹਾਂ ਦੀ।
ਜਬੈ ਹਿੰਦੁ ਕੋ[1] ਤੁਰਕੈਂ ਦੁਖਾਯੋ। — [1]ਹਿੰਦੂਆਂ ਨੂੰ।

ਮੁਝ ਕੋ ਪ੍ਰਭੁ ਤਿਨ ਹੇਤ ਪਠਾਯੋ।
ਕਰਜੋ ਸੰਗ ਦਿਲ ਜਾਹਲ ਮੇਰੋ[1]। — [1]ਮੇਰਾ ਬੇ-ਸਮਝ ਤੇ ਪੱਥਰ ਦਿਲ ਕਰ ਦਿੱਤਾ।
ਜਾ ਤੇ ਜ਼ੁਲਮ ਕਰੇ ਮੈਂ ਹੇਰੋ ॥੧੦੩॥
ਇਹੁ ਜੁਗ ਖੇਲ ਪ੍ਰਭੂ ਕੀ ਜਾਨੋਂ।
ਕਰਿ ਹੈ ਲੀਲਾ ਬਾਲ ਪਛਾਨੋ।
ਜਜੋਂ ਚੌਪੜ ਮਿਲਿ ਖੇਲਤ ਕੋਊ।
ਮਾਰਤ ਪਾਰਤ ਨਰਦੈਂ ਸੋਊ[1] ॥੧੦੪॥ — [1]ਉਹ ਨਰਦਾਂ ਨੂੰ ਮਾਰਦਾ ਤੇ ਪਾਲਦਾ ਹੈ।
ਰਾਗ ਦ੍ਵੈਖ[1] ਦਿਲ ਤੇ ਹ੍ਵੈ ਨਾਹੀਂ। — [1]ਪਿਆਰ ਤੇ ਵੈਰ।
ਊਪਰ ਤੈ ਕਰਿ ਕੋਪ ਜਨਾਹੀਂ।
ਤਜੋਂ ਹੀ ਚੌਪੜ ਜਗ ਇਹੁ ਹਰਿ ਕੀ।
ਕਾਲੀ ਕਾਲ ਖੇਲ ਹ੍ਵੈ ਧਰ ਕੀ[1] ॥੧੦੫॥ — [1](ਕਾਲ) ਸਮਾਂ ਤੇ (ਕਾਲੀ) ਮੌਤ ਖੇਲ ਰਹੇ ਹਨ (ਧਰ) ਸ੍ਰਿਸ਼ਟੀ ਦੀ ਖੇਲ ਹੋ ਰਹੀ ਹੈ।
ਚਾਰਰੰਗ ਕੀ ਨਰਦੈਂ ਖਾਣੀ[1]। — [1]ਚਾਰ ਖਾਣੀਆਂ, ਚਾਰਰੰਗਾਂ ਦੀਆਂ ਨਰਦਾਂ ਹਨ।
ਚਾਰ ਦਿਸ਼ਾ ਧਰ ਬਿਛੀ ਬਿਛਾਣੀ[1]। — [1]ਚਾਰ ਦਿਸ਼ਾਂ ਦੀ ਧਰਤੀ ਵਿਛਾਈ ਵਿਛੀ ਹੋਈ ਹੈ।
ਰਾਤ ਦਿਵਸ ਢਲ ਰਹੇ ਏਹੁ ਡਲ[1]। — [1]ਰਾਤ ਦੇ ਦਿਨ ਇਹ ਡਾਲਣੇ ਢਲ ਰਹੇ ਭਾਵ ਡਿਗ ਰਹੇ ਹਨ।
ਰੇਖ ਕਰਮ ਅਨੁਸਾਰ ਦੇਤ ਫਲ[1] ॥੧੦੬॥ — [1]ਕਰਮਾਂ ਦੀਆਂ (ਰੇਖ) ਲਕੀਰਾਂ ਅਨੁਸਾਰ ਫਲ ਦੇ ਰਹੇ ਹਨ।
ਕਬੀ ਕਿਸੀ ਘਰ ਮੈਂ ਬਹੁ ਥੈਹੈਂ[1]। — [1]ਕਦੇ ਕਦੇ ਕਿਸੇ ਘਰ ਵਿੱਚ ਜੀਵਾਂ ਰੂਪ ਨਰਦਾਂ ਬਹੁਤੀਆਂ ਹੋ ਜਾਂਦੀਆਂ ਹਨ।
ਕਬੀ ਏਕ ਭੀ ਨਹਿਂ ਤਹਿਂ ਰੈਹੈ।
ਜੀਵ ਨਰਦ ਕੇ ਬਸ ਕਿਛੁ ਨੈਹੈ।
ਕਿਸ ਪਰ ਹਮ ਤੁਮ ਮਾਨ ਕਰੈਂ ਹੈਂ ॥੧੦੭॥
ਸੁਨਿ ਵਜੀਰ ਖੁਸ਼ਿ ਹ੍ਵੈ ਪੁਨਿ ਕਹਾ।
ਤ੍ਰਿਤੀ ਸ੍ਵਾਲ ਕਾ ਉੱਤਰ ਰਹਾ।
ਇਹੁ ਸੁਨਿ ਬੰਦੇ ਪੁਨਾ ਅਲਾਯੋ।
ਤੈਂ ਜੁ ਕਹਯੋ ਕਿਉ ਬੰਧਯੋ ਆਯੋ ॥੧੦੮॥
ਸੋ ਤੋ ਮੇਰੀ ਭੂਲ ਅਤੀ ਹੈ[1]। — [1]ਬਹੁਤੀ ਭੁੱਲ ਹੈ।
ਜਾਂ ਤੇ ਹੋਈ ਏਹੁ ਗਤੀ[1] ਹੈ। — [1]ਹਾਲਤ।
ਗੁਰੂ ਗੁਬਿੰਦ ਸਿੰਘ ਗੁਰੁ ਮੇਰੇ।
ਮੁਝ ਕੋ ਪਾਂਚ ਹੁਕਮ ਥੇ ਟੇਰੇ[1] ॥੧੦੯॥ — [1]ਕਹੇ।
ਜਤੀ ਰਹਿਨ ਸੱਚ ਬੋਲਨ ਦੋਈ।
ਬਿਗਰੀਂ ਸਿੰਘਨ ਸੋਂ ਨ ਕਦੋਈ[1]। — [1]ਸਿੰਘਾਂ ਨਾਲ ਕਦੇ ਵੀ ਨਾ ਵਿਗਾੜੀਂ।
ਫਿਰਕਾ ਅਪਨਾ ਨਾਹਿਂ ਚਲਾਨੋ।
ਕਰਜੋ ਨ ਬੇਅਦਬੀ ਗੁਰੁ ਥਾਨੋਂ ॥੧੧੦॥
ਤੁਰਕਨ ਕਾ ਬਿਸਾਹੁ ਨਹਿਂ ਕਰਨਾ।
ਪਾਂਚੋ ਤਜੇ ਤੁ ਹੋਯੋ ਮਰਨਾ।
ਨਹੀਂ ਤੁ ਕਿਆ ਮਜਾਲ ਥੀ ਥਾਰੀ[1]। — [1]ਤੁਹਾਡੀ ਕੀ (ਮਜ਼ਾਲ) ਤਾਕਤ ਸੀ।
ਖੜ੍ਹੇ ਹੋਵਤੇ ਮੁਝੈ ਅਗਾਰੀ ॥੧੧੧॥

ਜੇ ਮੈਂ ਰਹਿਤੋ ਉਨ ਪਰ ਕਾਯਮ।
ਕਰਤੋ ਰਾਜ ਜਗਤ ਤੇ ਦਾਯਮ[1]। — [1]ਹਮੇਸ਼ਾਂ।
ਮਹਿਜ[1] ਭੂਲ ਇਹੁ ਹੋਈ ਮੋਰੀ। — [1]ਸਿਰਫ਼।
ਮੁਰਸ਼ਦ ਕੀ ਹਦਾਯਤੈ ਤੋਰੀ[1] ॥੧੧੨॥ — [1]ਗੁਰੂ ਦੀਆਂ ਸਿੱਖਿਆਵਾਂ ਦੀ ਉਲੰਘਣਾ ਕੀਤੀ।
ਜਿਸ ਕਾ ਏਹੁ ਨਤੀਜਾ[1] ਪਾਯੋ। — [1]ਫਲ।
ਕੈਦ ਹੋਇ ਤੁਮਰੇ ਢਿਗ ਆਯੋ ॥੧੧੩॥

ਦੋਹਰਾ:
ਸੁਨਿ ਵਜੀਰ ਮਨਿ ਮੋਦ ਹ੍ਵੈ,
ਜਾਨਿ ਸਾਚ ਸਭਿ ਬਾਤ।
ਜਾਇ ਕਹੀ ਸਭਿ ਸ਼ਾਹਿ ਪੈ,
ਲਜਾਕਤ[1] ਸ਼ਕਤ ਬਖਜਾਤ ॥੧੧੪॥ — [1]ਯੋਗਤਾ।
ਬੰਦਾ ਪੂਰਨ ਪੁਰਖ ਹੈ,
ਸਮਰਥ ਸਭਿ ਹੀ ਭਾਂਤਿ।
ਸੁਨਜੋ ਨ ਪੇਖਜੋ ਐਸ ਕੋ,
ਬਲੀ ਬਹਾਦਰ ਸਾਤ[1] ॥੧੧੫॥ — [1]ਸੱਚਾ।

ਚੌਪਈ:
ਇਹੁ ਸੁਨਿ ਬਾਦਸ਼ਾਹਿ ਪੁਨ ਭਾਖਜੋ।
ਜੋ ਵਹਿ ਚਹਿ ਹੈ ਨਿਜ ਤਨਰਾਖਜੋ।
ਤੌ ਹਮਰਾ ਸੋ ਦੀਨ ਕਬੂਲੈ।
ਦੈਹਂ ਮਰਾਤਬ[1] ਬਡੋ ਅਮੂਲੈ[2] ॥੧੧੬॥ — [1]ਅਹੁਦਾ। [2]ਵੱਡਾ ਤੇ ਅਮੋਲਕ।
ਨਜਬੁਲ ਦੌਲੇ ਪੁਨਾ ਵਜੀਰੈਂ।
ਫਿਰ ਬੰਦੇ ਢਿਗ ਜਾਇ ਅਧੀਰੈਂ[1]। — [1]ਘਬਰਾਹਟ ਸਹਿਤ।
ਬਾਦਸ਼ਾਹਿ ਕਾ ਹੁਕਮ ਸੁਨਾਯੋ।
ਅਪਨਾ ਅਧਿਕ ਸਨੇਹ[1] ਜਨਾਯੋ ॥੧੧੭॥ — [1]ਪਿਆਰ।
ਸੁਨਿ ਬੰਦੇ ਨੈ ਫੈਂਕਜੋ ਥੁਕੈਂ।
ਕਹਜੋ ਚਾਟ ਤੂੰ ਯਾਹਿ ਅਚੂਕੈਂ[1]। — [1]ਛੇਤੀ।
ਜਜੋਂ ਤੂੰ ਨਹਿਂ ਇਹੁ ਚਾਟ ਸਕੈ ਹੈਂ।
ਤੈਸੇ ਹਮ ਤੁਵ ਦੀਨ ਨ ਚੈਹੈਂ ॥੧੧੮॥
ਮਰਨਾ ਪਰਨਾ ਹਿੰਦੁ ਅਹਿੰਦੈਂ[1]। — [1]ਹਿੰਦੂਆਂ ਤੇ ਮੁਸਲਮਾਨਾਂ ਨੂੰ ਜਦ ਅੰਤ ਨੂੰ ਮਰਨਾ ਹੀ (ਪਰਨਾ) ਪੈਣਾ ਹੈ।
ਤੌ ਕਜੋਂ ਤਜੈਂ ਧਰਮ, ਹਿਤ ਜਿੰਦੈਂ।
ਕਾਲ ਨਹੀਂ ਜੇ ਤੁਰਕੈਂ ਮਾਰੇ।
ਤੌ ਤੁਮ ਨਿਜ ਬਡ ਦੇਹੁ ਦਿਖਾਰੇ[1] ॥੧੧੯॥ — [1]ਤਾਂ ਤੁਸੀਂ ਆਪਣੇ ਵੱਡਿਆਂ ਨੂੰ (ਜਿਉਂਦੇ) ਦਿਖਾ ਦਿਉ।
ਮ੍ਰਿਤੂ ਦੁਖ ਸੁਖ ਭੂਖ ਪਿਆਸਾ।
ਹਾਨ ਲਾਭ ਸਭਿ ਕੋ ਜਬਿ ਖਾਸਾ[1]। — [1]ਆਪਣੇ ਆਪ ਹੀ ਪ੍ਰਾਪਤ ਹੋ ਰਿਹਾ ਹੈ।
ਤੌ ਫਿਰ ਮੈਂ ਕਜੋਂ ਧਰਮ ਤਜਾਵੋਂ।
ਏਕ ਬਾਤ ਤੁਹਿ ਔਰ ਸੁਨਾਵੋਂ ॥੧੨੦॥

ਜਯੋਂ ਕੋਊ ਨਰ ਦਾਣੇ ਚਬ ਹੈ।
ਕਰ ਮੈਂ ਕੋਊ ਮੁਖ ਮੈਂ ਫਬ ਹੈਂ[1]।
[1]ਕੋਈ ਦਾਣੇ ਹੱਥ ਵਿੱਚ ਤੇ ਕੋਈ ਮੂੰਹ ਵਿੱਚ ਫਬਦੇ ਹਨ।
ਕੋਊ ਚਬਾਇ ਲੰਘਾਏ ਭਰੇ[1]।
[1]ਚੰਗੀ ਤਰ੍ਹਾਂ ਚਬਾ ਕੇ (ਅੰਦਰ) ਲੰਘਾ ਲੈਂਦਾ ਹੈ।
ਬਹੁ ਝੋਲੀ ਪਾਤਰ ਮੈਂ[1] ਧਰੇ ॥੧੨੧॥
[1]ਭਾਂਡੇ ਵਿੱਚ।
ਹੇਤ ਚਬਾਨੇ ਤਿਨ ਦਿਸ ਤਕ ਹੈ।
ਸਨੇ ਸਨੇ ਆਖਰ ਸਭਿ ਛਕ ਹੈ।
ਤਜੋਂ ਹੀ ਕਾਲ ਖਏ ਕਿਛੁ ਖੈਹੈ[1]।
[1]ਖਾ ਰਿਹਾ ਹੈ।
ਬਾਕੀ ਸਭਿ ਕੀ ਓਰ ਤਕੈ ਹੈ ॥੧੨੨॥
ਅਰ ਮੇਰਾ ਤਨ ਤੋ ਅਬਿ ਐਸੇ।
ਮੁਖ ਮੈਂ ਪਰਜੋ ਨ ਨਿਗਲਜੋ ਜੈਸੇ[1]।
[1]ਜਿਵੇਂ ਮੂੰਹ 'ਚ ਪਿਆ ਹੈ ਪਰ ਅਜੇ ਅੰਦਰ ਨਹੀਂ ਲੰਘਾਇਆ।
ਗੁਰੂ ਹਮਾਰੇ ਕਹੇ ਜੁ ਬੈਨਾ।
ਸਹੀ ਭਏ ਸਭਿ ਨਿਰਖੇ ਨੈਨਾ ॥੧੨੩॥
ਉਨ ਹੀ ਸ੍ਰਾਪ ਰਖਜੋ ਮੁਹਿ ਰਰ ਹੈ[1]।
[1]ਕਹਿ ਰਖਿਆ ਸੀ।
ਤੂੰ ਤੁਰਕਨ ਕੇ ਕਰ ਤੇ ਮਰ ਹੈਂ[1]।
[1]ਹੱਥੋਂ ਮਰੇਂਗਾ।
ਸੂਰ ਸਸੀ ਜੇ ਉਲਟੇ ਚਰ ਹੈਂ।
ਤੌ ਭੀ ਸੋ ਕਿਸਿ ਤੇ ਨਹਿਂ ਟਰ ਹੈ ॥੧੨੪॥
ਪੁਨ ਪੁਨ ਜਬਿ ਬਜੀਰ ਯੌਂ ਕੈਹੈ।
ਮਾਨੋ ਦੀਨ ਦੁਖ ਸਭਿ ਜੈਹੈ[1]।
[1]ਸਾਡਾ ਦੀਨ ਮੰਨੋ, ਤੁਹਾਡਾ ਸਾਰਾ ਦੁਖ ਦੂਰ ਹੋ ਜਾਵੇਗਾ।
ਫਿਰਿ ਬੰਦੇ ਹ੍ਵੈ ਕੋਪ ਉਚਾਰੋ।
ਲਖ ਲਾਨ੍ਹਤ ਹੈ ਦੀਨ ਤੁਮਾਰੋ ॥੧੨੫॥
ਹਮ ਨਹਿਂ ਮਾਨੈ ਔਰੈਂ ਬਾਤੈਂ।
ਲੈਹੁ ਜਾਨ ਜਯੋਂ ਚੈਹੁ ਬਖਜਾਤੈਂ।
ਹਮਰੇ ਗੁਰੂ ਨੌਮ ਤਨ ਜੈਸੇ।
ਦੀਓ, ਦੈਨੋ ਚਹਿਂ ਹਮ ਤੈਸੇ ॥੧੨੬॥
ਨੌਰੰਗ-ਜੇਬ ਬਹੁਤ ਝਖ ਮਾਰੀ।
ਨਾਹਿਂ ਤਾਂਹਿ ਕੀ ਗੁਰੁ ਇਕ ਧਾਰੀ।
ਤਜੋਂ ਤੁਮ ਲੋਗ ਸ਼ਰ੍ਹਾ ਕੇ ਕੁੱਤੇ।
ਭੌਂਕਤ ਬਜਰਥੈਂ ਜਾਗਤ ਸੁੱਤੇ ॥੧੨੭॥
ਗਧੇ ਸ਼ਰ੍ਹਾ ਕੇ ਕੂੜੇ ਲੱਦੇ।
ਮੂਰਖ ਦੁਖ ਤੈਂ ਛੁਟੈਂ ਨ ਕੱਦੇ।
ਹਿੰਦੁ ਅਹਿੰਦੁ ਸਭੈ ਸਮ ਏਕੀ[1]।
[1]ਇਕ ਸਮਾਨ ਹਨ।
ਜੇਤਿਕ ਜੀਵ ਜਗਤ ਅਬਿਵੇਕੀ[1] ॥੧੨੮॥
[1]ਅਗਿਆਨੀ।
ਬਿਪ੍ਰ ਕੁਲਾਲ[1] ਕਿ ਚੂੜ੍ਹੇ ਕਾਜੀ।
[1]ਬ੍ਰਾਹਮਣਾਂ ਰੂਪ ਘੁਮਿਆਰ।
ਲਾਦ ਰਖੇ ਸਭਿ, ਇਨਹੂੰ ਪਾਜੀ[1]।
[1]ਇਨ੍ਹਾਂ ਕਾਇਰਾਂ ਨੇ।
ਜੇਊ ਅਕਾਲ ਪੁਰਖ ਕੇ ਪਜਾਰੇ।
ਸਾਧੂ ਭਗਤ ਬਿਬੇਕੀ[1] ਸਾਰੇ ॥੧੨੯॥
[1]ਵਿਚਾਰਵਾਨ, ਗਿਆਨਵਾਨ।

ਮਾਰਿ ਸ਼ਰ੍ਹਾ ਕੇ ਸਿਰ ਪੈ ਪੌਲਾ[1]। — [1]ਜੁੱਤਾ।
ਪਾਵਤ ਹੈਂ ਪ੍ਰਮੋਦ ਯੁਤ ਮੌਲਾ[1]। — [1]ਅਨੰਦ ਦੇ ਸਹਿਤ (ਮੌਲਾ) ਪ੍ਰਮੇਸ਼ਰ ਨੂੰ ਪਾਉਂਦੇ ਹਨ।
ਖੁਦ ਖੁਦਾਇ ਲਖਿ ਆਨੰਦ ਰੈਹੈਂ।
ਬਿਨ ਅਧਿਕਾਰੀ ਭੇਦ ਨ ਕੈਹੈਂ ॥੧੩੦॥
ਸੋ ਅਤਿ ਉਤਮ ਹੈਂ ਜਗਿ ਥੋਰੈਂ।
ਮੰਦ, ਅਧਮ, ਅਧਮਾਧਮ ਕ੍ਰੋਰੈਂ[1]। — [1]ਦਰਮਿਆਨੇ ਦਰਜੇ ਦੇ, ਨੀਚ ਤੇ ਨੀਚਾਂ ਤੋਂ ਨੀਚ ਕਰੋੜਾਂ ਹੀ ਹਨ।
ਜੈਸੇ ਪਾਹਨ ਤੋ ਹ੍ਵੈਂ ਸਾਰੋ[1]। — [1]ਜਿਵੇਂ ਪੱਥਰ ਤਾਂ ਸਾਰੇ ਹੀ ਹੁੰਦੇ ਹਨ।
ਸੇਤ ਕਸੌਟੀ ਕਹੂੰ ਕ ਧਾਰੋ[1] ॥੧੩੧॥ — [1]ਚਿੱਟੇਰੰਗ ਦੀ ਕਸੌਟੀ ਵਾਲਾ ਪੱਥਰ ਕਿਤੇ ਹੀ ਮਿਲਦਾ ਹੈ।
ਫਿਰ ਹਕੀਕ[1] ਤਿਨ ਤੈ ਭੀ ਥੋਰੋ। — [1]ਇਕ ਤਰ੍ਹਾਂ ਦਾ ਕੀਮਤੀ ਪੱਥਰ।
ਰਤਨ ਖਾਨਿ ਅਤਿਸੈ ਲਘੁ ਭੋਰੋ[1]। — [1]ਰਤਨਾਂ ਦੀਆਂ ਖਾਣਾਂ ਬਹੁਤ ਥੋੜ੍ਹੀਆਂ ਤੋਂ ਥੋੜ੍ਹੀਆਂ ਹਨ।
ਜਯੋਂ ਥੋਰਾ ਤਯੋਂ ਕੀਮਤਿ ਜ਼ਯਾਦੈ।
ਪਾਵਤ ਦਰਜਾ ਸੋਊ ਮਹਾਂਦੈ[1] ॥੧੩੨॥ — [1]ਵੱਡਾ।
ਤੈਸੇ ਸੈਲ ਸ਼ਰਈ ਬਥੇਰੇ[1]। — [1]ਤਿਵੇਂ ਸ਼ਰੱਈ ਰੂਪ ਪੱਥਰ ਬਹੁਤ ਹਨ।
ਗਾਹਕ ਥੋਰ ਹਕੀਕਤ[1] ਕੇਰੇ। — [1]ਗਿਆਨ ਅਵਸਥਾ।
ਤਾਰੀਕਤ ਵਾਰੇ[1] ਲਘੁ ਉਨ ਤੈ। — [1]ਮੁਰਸ਼ਦ ਦੇ ਦੱਸੇ ਤ੍ਰੀਕੇ ਅਨੁਸਾਰ ਚਲਣ ਵਾਲੇ।
ਆਰਫਰਤਨ ਮਿਲਤ ਕਿਤ ਗੁਨ ਤੈ[1] ॥੧੩੩॥ — [1]ਬ੍ਰਹਮ ਗਿਆਨੀਆਂ ਰੂਪ ਰਤਨ ਕਿਤੇ ਵਿਚਾਰਿਆਂ ਭਾਵ ਟੋਲਿਆਂ ਹੀ ਮਿਲਦੇ ਹਨ।

ਤਯੋਂ ਹੀ ਪਾਮਰ ਦੁਤੀ ਵਿਸ਼ਈ।
ਜਗਜਾਸੀ ਗਯਾਨੀ ਕਹਿ ਲਈ।
ਦਰਜੇ ਚਾਰੁ ਨਰਨ ਕੇ ਏਹੀ।
ਨਿਗਮਾਗਮ ਸਭਿ ਹਿੰਦੁ ਕਹੇਹੀ[1] ॥੧੩੪॥ — [1]ਹਿੰਦੂਆਂ ਦੇ ਸਾਰੇ ਬੇਦ ਸ਼ਾਸਤ੍ਰ ਕਹਿੰਦੇ ਹਨ।
ਨਿਜ ਕੁਟੰਬ ਅਰ ਪੇਟਹਿਂ ਪਾਰੈਂ।
ਤਿਨ ਕੋ ਪਾਮਰ ਬੇਦ ਉਚਾਰੈਂ।
ਸ੍ਵਰਗ ਭੋਗ ਹਿਤੁ[1] ਜੇ ਕਿਛੁ ਕਰਿ ਹੈਂ। — [1]ਸੁਰਗ ਦੇ ਪਦਾਰਥਾਂ ਲਈ।
ਕੋਵਿਦ[1] ਤਿਨੈ ਬਿਸ਼ਈ ਉਚਰ ਹੈਂ ॥੧੩੫॥ — [1]ਵਿਦਵਾਨ।
ਉਭੈ ਲੋਗ ਸੁਖ ਚਹੈ ਨ ਜੋਈ।
ਭਜ ਹੈ ਪ੍ਰਭ ਜਗਜਾਸੂ ਸੋਈ।
ਖੁਦ ਖੁਦਾਇ ਬ੍ਰਹਮੋਹੰ ਮਾਨੈ[1]। — [1]ਆਪਣੇ ਆਪ ਨੂੰ ਖੁਦਾ ਕਿ 'ਮੈਂ ਹੀ ਬ੍ਰਹਮ ਹਾਂ' ਜੋ ਮੰਨਦੇ ਹਨ।
ਤਿਨ ਕੋ ਗਯਾਨੀ ਗ੍ਰੰਥ ਬਖਾਨੈ ॥੧੩੬॥
ਕਾਜੀ ਬ੍ਰਹਮਨ ਦੁਹਿ ਕੇ ਮਾਲਕ[1]। — [1]ਦੋ ਦਰਜਿਆਂ ਪਾਮਰ ਤੇ ਵਿਸ਼ਈ ਦੇ ਮਾਲਕ ਹਨ।
ਦੋਇ ਨ ਤਿਨ ਸੋਂ ਰਖ ਹੈਂ ਤਾਲਕ[1]। — [1]ਦੋ ਦਰਜੇ ਜਗਿਆਸੂ ਤੇ ਗਿਆਨੀ ਨਾਲ ਇਨ੍ਹਾਂ ਦਾ ਕੋਈ ਸੰਬੰਧ ਨਹੀਂ।
ਹਮਰੇ ਗੁਰੁ ਅਕਾਲ ਕੇ ਪੂਤੈਂ।
ਕਾਜ਼ੀ ਦਿਜ ਛੋਡੇ ਲਖਿ ਕੂਤੈਂ[1] ॥੧੩੭॥ — [1]ਮੂਰਖ ਜਾਣ ਕੇ।
ਹਿੰਦੁ ਤੁਰਕ ਤੈ ਪੰਥ ਨਿਆਰਾ।
ਰਚਯੋ ਖਾਲਸਾ ਅਤੀ ਉਦਾਰਾ।
ਤਾਂ ਤੇ ਹਮ ਤੁਵ ਸ਼ਰ੍ਹਾ ਨ ਮਾਨੈਂ।

ਕਾਹਿ ਕੂਰ ਤੂੰ ਬਹੁਤ ਬਖਾਨੈਂ ॥੧੩੮॥
ਦੋਹਰਾ:
ਸੁਨਿ ਵਜੀਰ ਪਤਿਸ਼ਾਹਿ ਪੈ
ਗਯੋ, ਕਹੀ ਸਭਿ ਬਾਤ।
ਸ਼ਾਹਿ ਕਾਜੀਓਂ ਤੈ ਪੁਛਿਓ,
ਉਨੈ ਬਤਾਇਓ ਘਾਤ[1] ॥੧੩੯॥ [1](ਮਾਰਨ ਦਾ) ਤ੍ਰੀਕਾ।
ਚੌਪਈ:
ਹੁਕਮ ਅਦੂਲੀ ਕਰ ਹੈ ਜੋਊ[1]। [1]ਜੋ ਹੁਕਮ ਦੀ ਉਲੰਘਣਾ ਕਰਦਾ ਹੈ।
ਨਿੰਦੈ ਸ਼ਰਾ ਤਈਂ ਪੁਨ ਕੋਊ।
ਖੁਦ ਖੁਦਾਯ ਕਾ ਦਮ ਜੋ ਭਰ ਹੈ[1]। [1]ਜੋ ਆਪ ਖ਼ੁਦਾ ਹੋਣ ਦਾ ਹੰਕਾਰ ਕਰਦਾ ਹੈ।
ਬੈਰੀ ਦੀਨ ਕੇਰ ਸੋ ਨਰ ਹੈ ॥੧੪੦॥
ਪਗ ਹਾਥੀ ਸੋਂ $ਤਾਂਹਿ ਬੰਧਾਏ।
ਲਿਖਯੋ ਸ਼ਰ੍ਹਾ ਮੈਂ ਤਿਹਂ ਮਰਵਾਏ।
ਸੁਨਤ ਸ਼ਾਹਿ ਇਹੁ ਹੁਕਮ* ਬਖਾਨਾ। *ਤਾਂਹਿ ' ਤੋਂ 'ਹੁਕਮ' ਤੱਕ ਦਾ ਪਾਠ ਅੰਮ੍ਰਿਤਸਰ ਐਡੀਸ਼ਨ 'ਚੋਂ ਲਿਆ ਹੈ।
ਬੰਦਾ ਗਜ ਪਗ ਸੰਗ ਬੰਧਾਨਾ ॥੧੪੧॥
ਸ਼ਹਿਰ ਬੀਚ ਸੋ ਦੁਰਦ[1] ਫਿਰਾਯੋ। [1]ਹਾਥੀ।
ਬੰਦੇ ਕੋ ਘਸੀਟ ਮਰਵਾਯੋ।
ਦੇਹਿ ਤਾਂਹਿ ਜਮਨਾ ਤਟ ਗੇਰੀ।
ਤਹਾਂ ਬੰਦਈ ਸਿੱਖਨ ਜਬਿ ਹੇਰੀ ॥੧੪੨॥
ਨਿਸਿ ਕੋ ਤਿਨਿ ਸੋ ਲਾਸ਼ ਉਠਾਈ।
ਗਠੜੀ ਬਾਂਧਿ ਸੀਸ ਪਰ ਚਾਈ[1]। [1]ਚੁੱਕ ਲਈ।
ਭਾਈਰਤਨ ਸਿੰਘ ਹਰਿ ਆਸਾ[1]। [1]ਆਸਾ ਸਿੰਘ।
ਰਾਮ ਸਿੰਘ ਈਸ਼ਰ ਹਰਿਦਾਸਾ[1] ॥੧੪੩॥ [1]ਈਸ਼ਰ ਸਿੰਘ ਤੇ ਹਰਿਦਾਸ ਸਿੰਘ।
ਇਹੁ ਪਾਂਚੋ ਸਿੰਘ ਸਿਦਕੀ ਭਾਰੇ।
ਦੇਸ ਦੜਪ[1] ਕੇ ਥੇ ਬਲਕਾਰੇ[2]। [1]ਰਾਵੀ ਤੇ ਝਨਾਂ ਦੇ ਮੱਧ ਦਾ ਦੇਸ਼। [2]ਬਲਵਾਨ।
ਸੋ ਬੰਦੇ ਕੀ ਤੀਯਾ ਪਠਾਏ।
ਥੇ[1], ਯਾ ਤੇ ਲੈ ਤਹਾਂ ਸਿਧਾਏ ॥੧੪੪॥ [1]ਬੰਦੇ ਦੀ ਇਸਤ੍ਰੀ ਨੇ ਭੇਜੇ ਸਨ।
ਰਜਾਸਤ ਜੰਮੂ ਕੇਰ ਇਲਾਕਾ।
ਆਹਿ ਤੱਲਕਾ ਰਜਾਸੀ ਬਾਂਕਾ[1]। [1]ਰਿਆਸੀ ਨਾਮ ਦਾ ਸੁੰਦਰ ਇਲਾਕਾ ਸੀ।
ਨਦੀ ਚੰਦ੍ਰ-ਭਾਗਾ ਕੇ ਤੀਰੇ[1]। [1]ਝਨਾਂ ਦੇ ਕੰਢੇ।
ਬਨੀ ਸਮਾਧਿ ਤਾਂਹਿ ਗੰਭੀਰੇ[1] ॥੧੪੫॥ [1]ਚੰਗੀ।
ਭਿੰਬਰ ਗਾਮ ਨਿਕਟ ਪਹਿਚਾਨੋ।
ਮੰਦਰ ਸੁੰਦਰ ਅਧਿਕ ਮਹਾਨੋ।
ਨੀਚੇ ਚਾਂਦੀ ਊਪਰ ਹਾਟਕ[1]। [1]ਸੋਨਾ।
ਲਗਯੋ ਅਤੋਲ ਅਮੋਲਕ ਫਾਟਕ[1] ॥੧੪੬॥ [1]ਦਰਵਾਜ਼ਾ।
ਹੋਲੇ ਬੈਸਾਖੀ ਲੌ ਮੇਲੇ।

ਹੇਤ ਤਹਾਂ ਜਨ ਜਾਤ ਸਕੇਲੇ[1]।
ਭੇਟਾ ਆਇ ਰੁਪਜਾ ਹਜ਼ਾਰੈਂ।
ਬੰਦੇ ਕੀ ਸੰਤਾਨ[1] ਸੰਭਾਰੈਂ ॥੧੪੭॥
ਜ਼ੋਰਾਵਰ ਸਿੰਘ ਸੁਤ ਭਯੋ ਤਾਂ ਕੋ।
ਸੋਢੀ ਕਹਿਲਾਯੋ ਬਡ ਬਾਂਕੋ।
ਅਬਿ ਤਿਸ ਕੀ ਸੰਤਤਿ ਮੈਂ ਜਾਨੋ।
ਸੋਢੀ ਦਯਾ ਸਿੰਘ ਪਹਿਚਾਨੋ ॥੧੪੮॥
ਰਹਿਤ ਵਜੀਰਾਬਾਦ ਮਝਾਰੇ।
ਹੈ ਧਨਾਢ ਅਤਿ ਨੇਕ ਉਦਾਰੇ।
ਲਾਖੋਂ ਸਿੱਖ ਬੰਦਈ ਮਾਨ ਹੈਂ।
ਪੂਜਨ ਜੋਗ ਭਿ ਸੋ ਪ੍ਰਮਾਨ ਹੈ[1] ॥੧੪੯॥
ਤਵਾਰੀਖ ਖਾਲਸੇ ਮਾਹੀਂ।
ਸ਼ਿਜਰੇ ਯੁਤ[1] ਗਾਥਾ ਸਭਿ ਆਹੀ ॥੧੫੦॥

ਦੋਹਰਾ:

ਪੂਰਬ ਗਾਥਾ ਜੋ ਕਹੀ,
ਲਿਖੀ ਪਿਖੀ ਕੇਤਾਬ।
ਸਿੱਖ ਬੰਦੇ ਕੇ ਇਹੁ ਕਥਾ,
ਮਾਨਤ ਕੂਰਹਿਂ ਸਾਬ[1] ॥੧੫੧॥

ਚੌਪਈ:

ਔਰ ਕਥਾ ਤੋ ਹੈ ਸਭਿ ਸਾਚੀ।
ਅੰਤ ਸਮੇਂ ਕੀ ਕੈਹੈਂ ਕਾਚੀ।
ਜਬਿ ਬੰਦਾ ਘੇਰੇ ਮੈਂ ਆਯੋ।
ਅਪਨੇ ਸਮ ਇਕ ਸਿੱਖ ਬਿਠਾਯੋ ॥੧੫੨॥
ਗੁਰੂ ਗੁਬਿੰਦ ਸਿੰਘ ਕੀ ਤੋਰੈਂ[1]।
ਕੀਨੀ ਥੀ ਉਨ ਜਿਮ ਚਮਕੌਰੈਂ।
ਤਜੋਂ ਹੀ ਨਿਕਸ ਗਯੋ ਤਬਿ ਬੰਦਾ।
ਤੁਰਕਨ ਸੋ ਸਿੱਖ ਹਤਜੋ ਅਮੰਦਾ[1] ॥੧੫੩॥
ਸਿੱਖੋਂ ਨੈ ਬੀ ਭੇਤ ਨ ਖੋਲਾ।
ਸਿਦਕ ਰਾਖ ਪਦ ਲੀਓ ਅਮੋਲਾ।
ਬੰਦਾ ਪਰਬਤ ਮਾਂਹਿ ਧਸਾਯੋ।
ਜੰਮੂ ਢਿਗ ਤਟ ਤਵੀ ਰਹਾਯੋ[1] ॥੧੫੪॥
ਇਕ ਦਿਨ ਜੰਮੂ ਜਾ ਬਿਦਤਾਯੋ।
ਰਤਨ ਦੇਵ ਨ੍ਰਿਪ ਨੈ ਦਰਸਾਯੋ।
ਪਰਚੇ[1] ਤਿਸ ਕੋ ਅਧਿਕ ਦਿਖਾਏ।
ਰਹਜੋ ਮਾਨਤੋ ਸੋਊ ਸਦਾਏ[1] ॥੧੫੫॥
ਲੋਗ ਹਜ਼ਾਰੋਂ ਉਸੀ ਦੇਸ ਕੈ।

[1]ਇਕੱਠੇ ਹੋ ਕੇ ਜਾਂਦੇ ਹਨ।
[1]ਉਲਾਦ।
[1]ਉਹ ਭੀ (ਪ੍ਰਮਾਨ) ਸਤ ਵੱਕਤਾ ਪੁਰਖ ਪੂਜਣ ਯੋਗ ਹਨ।
[1]ਬੰਸ ਦੇ ਬ੍ਰਿੱਛ ਸਮੇਤ।
[1]ਇਸ ਸਾਰੀ ਕਥਾ ਨੂੰ ਝੂਠੀ ਮੰਨਦੇ ਹਨ।
[1]ਤਰ੍ਹਾਂ।
[1]ਛੇਤੀ ਮਾਰ ਦਿੱਤਾ।
[1]ਤਵੀ ਨਾਮ ਦੀ ਨਦੀ ਦੇ ਕਿਨਾਰੇ ਰਿਹਾ।
[1]ਕਰਾਮਾਤ ਦੇ ਚਮਤਕਾਰ।
[1]ਹਮੇਸ਼ਾਂ।

ਮਾਨਤ ਜਾਨਤ ਥੇ ਬਿਸ਼ੇਸ਼ ਤੈ[1]। [1]ਬਹੁਤ ਕਰਕੇ।
ਭਿੰਬਰ ਨਾਮ ਨਿਕਟਿ ਇਕ ਗਿਰ ਹੈ[1]। [1]ਪਹਾੜ ਹੈ।
ਗੁਫਾ ਤਕਾਈ ਬੰਦੇ ਫਿਰ ਹੈ ॥੧੫੬॥
ਚੰਦ੍ਰ-ਭਗਾ ਤਟ[1] ਗੁਫਾ ਮਝਾਰੇ। [1]ਝਨਾਂ ਦੇ ਕੰਢੇ।
ਥਿਰਿਓ ਸਮਾਧੀ ਲਾਇ ਉਦਾਰੇ।
ਦੇਸ ਦੜਪ ਕਾ ਹੁਤੋ ਮਸੰਦੈਂ।
ਸਿੰਘ ਬੁਲਾਕਾ ਏਕ ਬੁਲੰਦੈਂ ॥੧੫੭॥
ਤਿਸ ਪੈ ਕਹੀ ਬਾਤ ਇਹੁ ਕਿਸ ਹੈ।
ਜਾਇ ਦਰਸ ਕੀਨੋ ਫਿਰ ਤਿਸ ਹੈ।
ਤਿਸ ਨੇ ਭੀ ਅਜ਼ਮਤ ਬਹੁ ਹੇਰੀ।
ਦੜਪ ਦੇਸ ਕੀ ਸੰਗਤਿ ਪ੍ਰੇਰੀ ॥੧੫੮॥
ਸੋ ਬਹੁ ਸੰਗਤ ਕੋ ਲੈ ਗਇਓ।
ਦਰਸ਼ਨ ਬੰਦੇ ਕਾ ਕਰਵਯੋ।
ਜੋ ਸਿਖ ਜੈਸ ਕਾਮਨਾਂ ਕਰਿ ਕੈ।
ਆਯੋ ਥਾ ਘਰ ਤੇ ਮੁਦ ਭਰ ਕੈ ॥੧੫੯॥
ਸਭਿ ਕੀ ਬੰਦੇ ਪੂਰਨ ਕੀਨੀ।
ਦੂਧ ਪੂਤ ਫਲ ਚਾਰੋਂ ਦੀਨੀ।
ਤਬਿ ਤੈ ਬਹੁਤ ਬਰਸ ਲੌ ਪਾਛੇ।
ਦਰਸਤ ਰਹੇ ਸਿੱਖ ਚਲਿ ਆਛੇ ॥੧੬੦॥
ਲਾਖੋਂ ਲੋਗ ਸਿੱਖ ਤਬਿ ਭਏ।
ਕਿਤਿਕ ਪੁਰਾਣੇ ਕੇਤਿਕ ਨਏ।
ਤਿਸੀ ਠੌਰ ਬੰਦੇ ਤਨ ਛੋਰਾ।
ਬਨਜੋ ਦੇਹੁਰਾ ਅਧਿਕ ਅਮੋਰਾ[1] ॥੧੬੧॥ [1]ਅਮੋਲਕ।
ਮਾਨਤ ਪੂਜਤ ਅਬਿ ਲੌ ਜਾਹੈਂ[1]। [1]ਜਿਸ ਨੂੰ।
ਭੇਟ ਹਜਾਰੋਂ ਦਮੜਾ ਆਹੈ[1]। [1]ਆਉਂਦਾ ਹੈ।
ਭਿੰਬਰ ਮੈਂ ਬੰਦੇ ਕੀ ਤੀਆ।
ਰਹੀ ਪੂਤ ਯੁਤ ਬਹੁ ਬਰਸੀਆ[1] ॥੧੬੨॥ [1]ਵਰ੍ਹੇ।
ਜੋਰਾਵਰ ਸਿੰਘ ਸੁਤ ਤਿਸ ਕੇਰਾ।
ਰਹਜੋ ਪੂਜ ਪਾਛੇ ਸੁ ਅਛੇਰਾ[1]। [1]ਚੰਗਾ ਪੂਜਣ ਯੋਗ।
ਸੋਢੀ ਦਯਾ ਸਿੰਘ ਤਿਸ ਨਾਤੀ[1]। [1]ਪੋਤਾ।
ਅਬਿ ਜਗ ਮੈਂ ਮਹੰਤ ਬਖਿਆਤੀ ॥੧੬੩॥
ਦਸਮ ਗੁਰੂ ਜੋ ਰੀਤਿ[1] ਚਲਾਈ। [1]ਰੀਤੀ।
ਸੋ ਹਮ[1] ਰਾਖਤ ਸਭੈ ਸੁਹਾਈ। [1](ਦਯਾ ਸਿੰਘ ਕਹਿੰਦਾ ਹੈ)।
ਦਰਸ਼ਨ ਫਤੇ ਬੁਲੈਂ ਹੈਂ ਨਜਾਰੀ।
ਔਰ ਰੀਤਿ ਗੁਰੁ ਘਰ ਕੀ ਸਾਰੀ ॥੧੬੪॥
ਐਸੇ ਬੰਦੇ ਕੇ ਸਿੱਖ ਕੈਹੈਂ*।

*ਬਾਬਾ ਬੰਦਾ ਸਿੰਘ ਦੇ ਗੱਦੀ ਨਸ਼ੀਨਾਂ ਦੀ ਪ੍ਰਣਾਲੀ ਅਗਲੇ ਪੰਨੇ ੧੯੯੦ ਪਰ ਦੇਖੋ।

ਈਸ੍ਵਰ ਕੀ ਗਤਿ ਈਸ਼ ਲਖੈ ਹੈ।
ਸੁਨੋ ਗਾਥ ਅਬਿ ਦਿੱਲੀ ਕੇਰੀ।
ਪਾਛੇ ਛੋਡੀ ਜੋ ਹਮ ਹੇਰੀ[1] ॥੧੬੫॥ — [1]ਦੇਖੋ।
ਜਬਿ ਬੰਦਾ ਤਹਿ ਠਾਂ ਥਾ ਮਰਿਓ।
ਸਿੰਘ ਸਵਾ ਸੌ ਤਿਸ ਸੰਗ ਚਰਿਓ[1]। — [1]ਚੜ੍ਹਿਆ ਭਾਵ ਸ਼ਹੀਦ ਹੋਇਆ ਸੀ।
ਬਾਜ ਸਿੰਘ ਲੌ ਚਾਰੋਂ ਭਾਈ।
ਮਰੇ ਤਹਾਂ ਉਨਿ ਭਲੀ ਪੁਗਾਈ[1] ॥੧੬੬॥ — [1]ਚੰਗੀ ਪ੍ਰੀਤੀ ਨਿਭਾਈ।
ਆਲੀ ਮਾਲੀ ਸਿੰਘ ਮਾਨ ਜੇ[1]। — [1]ਜਿਹੜੇ ਮਾਨ ਗੋਤ ਦੇ ਸਨ। (ਅ) ਜਿਹੜੇ ਮਾਨ ਸਿੰਘ ਆਦਿ।
ਚਢੇ ਤਹਾਂ ਹੀ ਮੋਦ ਮਾਨ ਜੇ[1]। — [1]ਜਿਹੜੇ ਅਨੰਦ ਮੰਨ ਕੇ ਸ਼ਹੀਦ ਹੋ ਗਏ।
ਸਿੰਘ ਬੁਲਾਕਾ ਸਿੰਘ ਥਰਾਜਾ।
ਗੰਗਾ ਸਿੰਘ, ਫਤੇ ਸਿੰਘਰਾਜਾ[1] ॥੧੬੭॥ — [1]ਰਾਜਾ ਸਿੰਘ।
ਇਤਜਾਦਕ ਸਿੰਘ ਨਾਮੀ ਗ੍ਰਾਮੀ[1]। — [1]ਬਹੁਤ ਮਸ਼ਹੂਰ।
ਬੰਦੇ ਸੰਗੈ ਚਢੇ ਤਮਾਮੀ[1]। — [1]ਸਾਰੇ ਸ਼ਹੀਦ ਹੋ ਗਏ।
ਸੱਤ੍ਰਾਂ ਸੈ ਛਿਹੱਤ੍ਰੇ ਸਾਲੈਂ[1]। — [1]ਸੰਮਤ ੧੭੭੬ ਬਿ. ਵਿੱਚ।
ਮੱਘਰ ਨੌਮੀ ਸਿਤਾ[1] ਬਿਸਾਲੈਂ ॥੧੬੮॥ — [1]ਮੱਘਰ ਸੁਦੀ ੯ਵੀਂ।
ਹੁਤੀ, ਜਾਂਹਿ ਦਿਨ ਬੰਦਾ ਚਢਿਓ।
ਹਾਹਾਕਾਰ ਦਿੱਲੀ ਮੈਂ ਬਢਿਓ।
ਪੇਖਿ ਦਲੇਰੀ ਸਿੰਘਨ ਕੇਰੀ।
ਬੰਦੇ ਕੀ ਅਚਰਜ ਗਤਿ ਹੇਰੀ ॥੧੬੯॥
ਹਿੰਦੁ[1] ਧਿਕਾਰੈਂ ਤੁਰਕਨ ਤਾਂਈਂ। — [1]ਹਿੰਦੂ।
ਕਹੈਂ ਸ਼ਾਹਿ ਅਤਿ ਕਰੈ ਅਨਜਾਈਂ[1] ॥੧੭੦॥ — [1]ਬੇਇਨਸਾਫ਼ੀ।

ਦੋਹਰਾ:
ਬੰਦਾ ਬੰਦੇ ਕੀ ਕਥਾ,
ਇਤੀ ਭਏ ਅਬਿ ਏਹੁ[1]। — [1]ਬੰਦਾ ਬਹਾਦਰ ਅਤੇ ਬੰਦੇ ਦੀ ਕਥਾ ਇਹ (ਦੋਵੇਂ) ਹੁਣ (ਇਤੀ) ਪੂਰੇ ਹੋ ਗਏ ਹਨ।
ਅਬਿ ਦਿੱਲੀ-ਪਤਿ ਜਯੋਂ ਮਰਯੋ,
ਸੋ ਭਿ ਤਨਕ[1] ਸੁਨ ਲੇਹੁ ॥੧੭੧॥ — [1]ਥੋੜ੍ਹੀ ਜਿਹੀ (ਕਥਾ)।

ਚੌਪਈ:
ਜਾਂ ਦਿਨ ਤੈ ਬੰਦਾ ਯੌਂ ਮਰਯੋ।
ਸ਼ਾਹਿ ਬੀਮਾਰ ਤਬੀ ਤੈ ਪਰਯੋ।

ਬਾਬਾ ਬੰਦਾ ਸਿੰਘ ਦੇ ਗੱਦੀ-ਨਸ਼ੀਨਾਂ ਦੀ ਪ੍ਰਣਾਲੀ
ਬੰਦਾ ਸਿੰਘ
(੧)
ਅਜੈ ਸਿੰਘ ਰਣਜੀਤ ਸਿੰਘ
(੨)
ਜੁਝਾਰ ਸਿੰਘ ਜੋਰਾਵਰ ਸਿੰਘ
(੩) ਫਤਹਿ ਸਿੰਘ ਸੁਚੇਤ ਸਿੰਘ
(੪) ਅਰਜਨ ਸਿੰਘ ਖੜਗ ਸਿੰਘ ਅਮੀਰ ਸਿੰਘ

(੫) ਦਇਆ ਸਿੰਘ ਪਹਾੜ ਸਿੰਘ
(੬) ਤੇਜਾ ਸਿੰਘ ਅਤਰ ਸਿੰਘ ਸੋਹਨ ਸਿੰਘ ਸੁਜਾਨ ਸਿੰਘ
(੭) (੮) ਸਰਦੂਲ ਸਿੰਘ (੯) ਤੇਜਿੰਦਰ-ਪਾਲ ਸਿੰਘ (੧੦)

ਤੇਜ ਗਯੋ ਬੁੱਧੀ ਬਿਚਲਾਨੀ[1]। — [1]ਅਕਲ ਟਿਕਾਣੇ ਨਾ ਰਹੀ।
ਮਚਯੋ ਗਦਲ ਮੱਧ ਰਜਧਾਨੀ[1] ॥੧੭੨॥ — [1]ਰਾਜਧਾਨੀ ਵਿੱਚ ਬਗ਼ਾਵਤ ਹੋ ਗਈ।
ਹਸਨ ਖਾਨ ਅਬਦੁੱਲਾ ਖਾਨੂ।
ਸੱਯਦ ਥੇ ਬਜੀਰ ਤਿਹ ਜਾਨੂ[1]। — [1]ਜਾਣੋ।
ਪਾਤਿਸ਼ਾਹਿ ਕੇ ਨਿਕਟ ਰਹਾਵੈਂ।
ਸੋ ਸਭਿ ਸ਼ਾਹੀ ਕਾਰ ਚਲਾਵੈਂ ॥੧੭੩॥
ਤਿਨਹੁ ਸ਼ਾਹਿ ਫੜਿ ਅੰਧਾ ਕੀਨਾ।
ਕੈਦ ਦੁਰਗ ਕੇ ਭੀਤਰ ਦੀਨਾ[1]। — [1]ਕਿਲ੍ਹੇ ਦੇ ਅੰਦਰ ਕੈਦ ਕਰ ਦਿੱਤਾ।
ਸ਼ਾਹਿ ਮੁਹੰਮਦ ਤਖਤ ਬਿਠਾਲਾ।
ਰਾਜ ਕਾਜ ਸਭਿ ਆਪ ਸੰਭਾਲਾ ॥੧੭੪॥
ਕਿਛੁਕ ਮਾਸ ਜਬਿ ਐਸ ਬਿਤਾਏ।
ਇਕ ਦਿਨ ਮਿਲ ਕੈ ਨਫਰ ਸੰਗਾਏ[1]। — [1]ਨੌਕਰਾਂ ਨਾਲ ਮਿਲ ਕੇ।
ਤਰਫ ਅਜੁੱਧਜਾ ਸ਼ਾਹਿ ਭਗਾਨਾ।
ਸਾਰ ਵਜੀਰੈਂ ਪਾਇ ਗਹਾਨਾ[1] ॥੧੭੫॥ — [1]ਖ਼ਬਰ ਮਿਲਣ ਤੇ ਵਜ਼ੀਰਾਂ ਪਕੜ ਲਿਆ।
ਮਾਸ ਜੰਬੂਰੋਂ ਸੈ ਤਿਹ ਲੀਓ।
ਅੰਧੇ ਤਈਂ ਅਤੀ ਦੁਖ ਦੀਓ।
ਛੋਡਿ ਰਖਯੋ ਫਿਰ ਕੈਦ ਮਝਾਰੇ।
ਛੈ ਕੁ ਮਾਸ ਜਬਿ ਐਸ ਗੁਜ਼ਾਰੇ ॥੧੭੬॥
ਕਿਲੇ ਮੱਧ ਤਿਹ ਨਫਰ[1] ਫਿਰਾਵੈ। — [1]ਨੌਕਰ।
ਬਾਹਰ ਨਾਂਹਿ ਨਿਕਸਨਾ ਪਾਵੈ।
ਕਬੀ ਅੱਸ੍ਵ ਪਰ ਤਾਂਹਿ ਚਢਾਵੈ।
ਨਫਰ ਬਾਗ ਗਹਿ[1] ਅੱਗ੍ਰ ਚਲਾਵੈ ॥੧੭੭॥ — [1]ਵਾਗਾਂ ਫੜ ਕੇ।
ਇਕ ਦਿਨ ਜਬਿ ਘੋੜੀ ਪਰ ਚੜ੍ਹਿਓ।
ਹੁਤੀ ਚਲਾਕ ਬਲੀ ਸੋ ਬਢਿਓ[1]। — [1]ਬਹੁਤੀ।
ਹੁਤੀ ਮਾਸ ਬੋਟੀ ਕਿਤ ਤਹਾਂ[1]। — [1]ਉਥੇ ਕਿਸੇ ਥਾਂ ਮਾਸ ਦੀ ਬੋਟੀ (ਪਈ) ਸੀ।
ਪਰੀ ਚੀਲ[1] ਟੂਟਤ ਪੈ ਮਹਾਂ ॥੧੭੮॥ — [1]ਇੱਲ।
ਘੋੜੀ ਚਮਕੀ[1] ਡਰ ਕਰਿ ਤਾਂ ਤੇ। — [1]ਤੇਜ਼ ਹੋ ਗਈ।
ਛੂਟੀ ਬਾਗ ਨਫਰ ਸੈਂ ਯਾਂ ਤੇ।
ਤਬਿ ਹੀ ਸ਼ਾਹਿ ਤਲੇ ਗਿਰ ਪਰਯੋ।
ਵੀਚ ਰਕਾਬ ਪੈਰ ਇਕ ਅਰਯੋ ॥੧੭੯॥
ਘੋੜੀ ਛੂਟ ਬੇਗ ਸੋਂ ਧਾਈ[1]। — [1]ਜ਼ੋਰ ਨਾਲ ਦੌੜੀ।
ਸ਼ਾਹਿ ਘਸੀਟਤ ਸੰਗਹਿ ਜਾਈ।
ਜਯੋਂ-ਜਯੋਂ ਪਕਰਨ ਹਿਤ ਜਨ ਦੌਰੈਂ।
ਤਯੋਂ-ਤਯੋਂ ਤੇਜ ਭਗੈ ਸੋ ਔਰੈਂ ॥੧੮੦॥

ਵਹਿ ਜਾਨੈ ਯਹਿ ਕਜਾ ਮੁਹਿ ਲਾਗਤ।
ਡਰ ਕਰਿ ਬਲ ਧਰਿ ਧਰਿ ਬਹੁ ਭਾਗਤ[1]।
ਮਾਰ ਦੁਲੱਤੇ ਕੀਨੋ ਚੂਰਨ।
ਸ਼ਾਹਿ ਮਰਯੋ ਥਾ ਬਿਧਿ ਤਬਿ ਤੂਰਨ[1] ॥੧੮੧॥
ਫਰਰੁੱਖ-ਸੇਰ ਐਸ ਮਰ ਤੁਰਿਓ।
ਸੱਤ ਬਚਨ ਬੰਦੇ ਕਾ ਫੁਰਿਓ।
ਸਭਿ ਲੋਗਨ ਮਾਨੀ ਦ੍ਰਿਢ ਸਹੀ[1]।
ਭਈ ਵਹੀ ਬੰਦੇ ਜੋ ਕਹੀ ॥੧੮੨॥
ਜਿਮ ਬੰਦਾ ਮਰਵਾਯੋ ਸ਼ਾਹੈਂ।
ਮਰਯੋ ਸ਼ਾਹਿ ਭੀ ਤਯੋਂ ਦੁਖ ਪਾਹੈ ॥੧੮੩॥

ਦੋਹਰਾ:
ਸੱਤ੍ਰਾਂਸਏ ਅਠੱਤਰੇ,
ਮਰਿਓ ਯੌਂ ਪਤਿਸ਼ਾਹਿ।
ਕਹਿ ਬੰਦੇ ਕੀ ਗਾਥ ਸਭਿ,
ਧਯਾਇ ਭਯੋ ਇਤਿ ਯਾਹਿ ॥੧੮੪॥

ਇਤਿ ਸ੍ਰੀ ਗੁਰੁ ਪੰਥ ਪ੍ਰਕਾਸ਼ ਗ੍ਰੰਥੇ ਉੱਤ੍ਰਾਰਧੇ ਗਯਾਨ ਸਿੰਘ ਵਿਰਚਿਤੇ 'ਬੰਦੇ ਕਾ ਮਰਨਾ', ਬਰਨਨੰ ਨਾਮ ਸਤਾਰਮੋਂ ਬਿਸ੍ਰਾਮ ॥੧੭॥

[1]ਜ਼ੋਰ ਲਾ ਲਾ ਕੇ ਬਹੁਤ ਭੱਜਦੀ ਹੈ।
[1]ਛੇਤੀ।
[1]ਠੀਕ ਪੱਕੀ ਮੰਨ ਲਈ।

## ੧੮. {ਤੱਤ ਖਾਲਸੇ ਦੀ ਚਿੱਠੀ ਤਰ ਆਈ, ਬੰਦਈਆਂ ਤੇ ਤੱਤ ਖਾਲਸੇ ਦਾ ਜੰਗ}

ਕਬਿੱਤ:

ਜਾਂਹਿ ਗੁਰੁਦ੍ਵਾਰ ਪੰਥ ਨਿਰਮਲਾ ਸਜਾਯੋ ਗੁਰੁ,
ਆਦਿ ਅਹਿਲਾਦਿ ਯੁਤ ਮਰਯਾਦ ਕਿਜੀਏ[1]।

[1]ਜਿਨ੍ਹਾਂ ਗੁਰਾਂ (ਸ੍ਰੀ ਗੁਰੂ ਅੰਗਦ ਦੇਵ ਜੀ) ਦੀ ਰਾਹੀਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਨਿਰਮਲਾ ਪੰਥ ਸਜਾਇਆ ਸੀ, ਅਨੰਦ ਸਹਿਤ ਉਨ੍ਹਾਂ ਨੂੰ (ਬਿਸ੍ਰਾਮ ਦੇ) ਆਰੰਭ ਵਿੱਚ (ਧਿਆਉਣ ਦੀ) ਮਰਯਾਦਾ ਕਰੀਏ।

ਮਾਰਜੋ ਸਿੱਕਾ ਜਗਤ ਮੈਂ ਨਿਰਮਲ ਚਲਾਯੋ ਪੰਥ,
ਭਾਈ ਗੁਰੁਦਾਸ ਸਾਖਿ ਖਾਸਿ ਯਾਹਿ ਦਿਜੀਏ[1]।

[1]ਸ੍ਰੀ ਗੁਰੁ ਨਾਨਕ ਦੇਵ ਜੀ ਨੇ ਜੋ ਨਿਰਮਲਾ ਪੰਥ ਚਲਾਇਆ ਹੈ ਇਹ ਜਗਤ ਵਿੱਚ ਆਪਣੀ (ਸਿੱਕਾ ਮਾਰਿਓ) ਮੋਹਰ ਲਾ ਦਿੱਤੀ ਹੈ। ਭਾਈ ਗੁਰਦਾਸ ਜੀ (ਖਾਸ) ਆਪ ਗਵਾਹੀ ਦਿੰਦੇ ਹਨ।

ਪੰਥ ਕੇ ਪ੍ਰਚਾਰਕ ਸੰਭਾਰਕ ਧਰਮ ਧ੍ਵਜ,
ਪਾਰਕ ਪਰਨ ਸ਼ਰਨਾਗਤ ਸਲਿਜੀਏ[1]।

[1]ਪੰਥ ਦੇ ਪ੍ਰਚਾਰਕ ਧਰਮ ਦੇ ਨਿਸ਼ਾਨ ਨੂੰ ਸੰਭਾਲਣ ਵਾਲੇ ਪ੍ਰਣ ਪਾਲਣ ਵਾਲੇ ਅਤੇ ਸ਼ਰਣ ਆਇਆਂ ਦੀ ਪਾਲਣਾ ਕਰਨ ਵਾਲੇ ਤੇ ਲੱਜਿਆ ਦੇ ਸਹਿਤ ਹਨ।

ਤਾਂਹਿ ਗੁਰੁ ਅੰਗਦ ਉਤੰਗਦ ਉਮੰਗਦ ਕੋ,
ਬਾਰ ਬਾਰ ਗਜਾਨ ਹਰਿ ਧਜਾਨ ਧਰਿ ਭਜੀਏ[1] ॥੧॥

[1]ਗਿਆਨ ਸਿੰਘ (ਕਹਿੰਦਾ ਹੈ ਕਿ) (ਉਮੰਗਦ) ਉਤਸ਼ਾਹ ਦੇ ਕੇ (ਉਤੰਗਦ) ਉੱਚਾ ਪਦ ਦੇਣ ਵਾਲੇ ਤਿੰਨ੍ਹਾਂ ਸ੍ਰੀ ਗੁਰੂ ਅੰਗਦ ਦੇਵ ਜੀ ਦਾ ਬਾਰ ਬਾਰ ਧਿਆਨ ਧਾਰ ਕੇ (ਉਨ੍ਹਾਂ ਨੂੰ) ਯਾਦ ਕਰੀਏ।

ਦੋਹਰਾ:

ਬਿਘਨ ਹਰਨ ਦੁਖ ਦਰਨ ਨਿਤ,
ਕਰਨ ਧਰਨ ਸੁਖ ਸਾਰ[1]।

[1]ਹਮੇਸ਼ਾਂ ਬਿਘਨਾਂ ਨੂੰ ਨਾਸ਼ ਕਰਨ ਵਾਸਤੇ ਦੁੱਖਾਂ ਨੂੰ ਦਲਣ ਵਾਸਤੇ ਤੇ ਸ੍ਰੇਸ਼ਟ ਸੁਖਾਂ ਦੇ (ਧਰਨ) ਧਾਰਨ ਵਾਸਤੇ।

ਮਰਨ ਜਰਨ ਜਮ ਹਰਨ ਹਿਤ,
ਅੰਗਦ ਗੁਰੈਂ ਜੁਹਾਰ[1] ॥੨॥

[1]ਮੌਤ, ਬੁਢੇਪੇ ਤੇ ਜਮਾਂ ਨੂੰ ਨਾਸ਼ ਕਰਨ ਵਾਸਤੇ ਸ੍ਰੀ ਗੁਰੂ ਅੰਗਦ ਦੇਵ ਜੀ ਨੂੰ ਨਮਸ਼ਕਾਰ ਕਰਦਾ ਹਾਂ।

ਜੈਸੇ ਸਿੰਘ ਪੰਜਾਬ ਮੈਂ,
ਰਹੇ ਕਸ਼ਟ ਸਹਿ ਭਾਰ[1]।
ਆਪਸ ਮੈਂ ਦੰਗਾ[1] ਭਯੋ,
ਕਥੋਂ ਕਥਾ ਸੋ ਸਾਰ[1] ॥੩॥

[1]ਬਹੁਤੇ।
[1]ਜੰਗ, ਫ਼ਸਾਦ।
[1]ਸਾਰੀ।

ਪਾਧਰੀ ਛੰਦ:

ਜਬਿ ਬੰਦਾ ਤੁਰਕੈਂ ਲਯੋ ਮਾਰ।
ਸਭਿ ਮੁਲਕ ਤੁਰਤ ਨਿਜ ਲਿਯ ਸੰਭਾਰ।
ਡਰ ਰਹਜੋ ਸਿੰਘਨ ਕਾ ਜਰਾ[1] ਨਾਂਹਿਂ।
ਅਰ ਸਿੰਘ ਭੀ ਇਤ ਉਤ ਗੇ ਖਿੰਡਾਹਿ ॥੪॥

[1]ਥੋੜ੍ਹਾ ਜਿਹਾ ਭੀ।

ਦੇਨਾ ਥਾ ਕਰਜੋ ਰੁਪਯਾ ਜੋਇ।
ਨਹਿਂ ਮਾਂਗਜੋ ਕਿਨਹੂੰ ਦਯੋ ਸੋਇ।
ਜੇ ਮਿਲੈਂ ਸਿੰਘ ਕਿਤ ਬੀਸ ਤੀਸ।
ਤਿਨ ਤਈਂ ਵਿਛੋੜੈਂ ਦੈ ਕਸੀਸ[1] ॥੫॥

[1]ਤਿਨਾਂ ਨੂੰ ਤੁਰਕ (ਕਸੀਸ) ਕਸ਼ਟ ਦੇ ਕੇ ਖਿੰਡਾ ਦੇਂਦੇ ਸਨ।

ਤਬਿ ਬੰਦੇ ਪੀਛੇ ਸਿੰਘ ਵਾਹਿ[1]।

[1]ਉਹ।

ਯੌਂ ਰਹੇ ਦੇਸ ਪੰਜਾਬ ਮਾਂਹਿਂ।
ਜਸੌਂ ਚਿੜੀਆਂ ਬਾਜਨ ਦੇਸ ਮਾਂਹਿਂ।
ਅਰ ਦਾਨੇ ਚੱਕੀ ਮੈਂ ਰਹਾਹਿਂ ॥੬॥
ਜਿਮ ਦੰਤਨ ਮੈਂ ਰਹਿ ਜੀਭ ਧਿੰਗ[1]।
[1]ਜ਼ੋਰਾਵਰ।
ਤਸੌਂ ਰਹੇ ਦੇਸ ਤੁਰਕੇਸ ਸਿੰਘ।
ਕਿਛੁ ਖੇਤੀ ਵਣਜ ਸੁ ਲਗੇ ਕਰਨ।
ਕਿਛੁ ਲੂਟ ਕੂਟ ਕਰਿ ਪੇਟ ਭਰਨ ॥੭॥
ਕਿਛੁ ਨੌਕਰ ਹੋਏ ਤੁਰਕ ਕੇਰ।
ਕਿਛੁ ਗੁਰਦ੍ਵਾਰਨ ਮੈਂ ਬਹੇ ਫੇਰ।
ਕਿਨਹੂੰ ਤਬਿ ਬਾਂਧੀ ਧਰਮਸਾਲ।
ਯੌਂ ਲਾਗੇ ਕਰਨ ਬਤੀਤ ਕਾਲ ॥੮॥
ਜੋ ਤੱਤ ਖਾਲਸਾ ਹੁਤੋ ਨੀਕ।
ਸੋ ਲੂਟ ਕੂਟ ਕਛੁ ਕਰੈ ਠੀਕ[1]।
[1](ਤੁਰਕਾਂ ਨੂੰ) ਠੀਕ ਕਰਦਾ ਹੈ।
ਪੁਨ ਕੇਤਿਕ ਸਿੱਖ ਬੰਦਈ ਆਇ।
ਤਬਿ ਮਿਲੇ ਪੰਥ ਕੇ ਵੀਚ ਧਾਇ ॥੯॥
ਇਕ ਬਾਬਾ ਹੁਤੋ ਜੁ ਕਾਨ੍ਹ ਸਿੰਘ।
ਜਿਹ ਸੁਤ ਮੀਰੀ ਸਿੰਘ ਬਲੀ ਧਿੰਗ।
ਸੋ ਸਿੰਘ ਪਾਂਚ ਸੈ ਲੀਏ ਖਾਸ[1]।
[1]ਆਪ।
ਥਾ ਰਹਿਤ ਲਹੌਰ ਨੁਵਾਬ ਪਾਸ ॥੧੦॥
ਤੁਰਕਨ ਸੋਂ ਤਾਂ ਕੀ ਭਲੀ ਭਾਂਤਿ।
ਥੀ ਬਨੀ ਬਨਾਈ ਠੀਕ ਬਾਤ।
ਜਬਿ ਸਾਲ ਗਏ ਯੌਂ ਦੁਇਕ ਬੀਤ।
ਨਹਿਂ ਪੰਥ ਇਕੱਠੋ ਕਿਨਹਿ ਕੀਤ[1] ॥੧੧॥
[1]ਕਿਸੇ ਨੇ ਵੀ ਪੰਥ ਇਕੱਠਾ ਨਾ ਕੀਤਾ।
ਤਿਨ ਰਹਿਣ ਸੁਧਾਸਰ ਲਿਯ ਲਿਖਾਇ[1]।
[1](ਆਪਣਾ) ਅੰਮ੍ਰਿਤਸਰਰਹਿਣਾ ਤੁਰਕਾਂ ਤੋਂ ਲਿਖਾ ਲਿਆ।
ਅਰ ਮੇਲੇ ਲਾਵਣ ਨੀਕ ਭਾਇ[1]।
[1]ਚੰਗੀ ਤਰ੍ਹਾਂ।
ਇਕ ਦੀਪਮਾਲਕਾ ਕੋ ਮਹਾਨ।
ਦੂਸਰ ਬੈਸਾਖੀ ਕੇਰ ਜਾਨ ॥੧੨॥
ਚਿੱਠੇ ਲਿਖਿ ਭੇਜੇ ਦੇਸ ਦੇਸ।
ਸੰਗਤ ਬੁਲਵਾਈ ਤਬਿ ਅਸੇਸ[1]।
[1]ਸਾਰੀ, ਬਹੁਤ।
ਸੁਨਿ ਸੰਗਤ ਦੇਸ ਬਿਦੇਸ ਕੇਰ।
ਅੰਮ੍ਰਿਤਸਰ ਆਈ ਬਿਨਾ ਦੇਰ ॥੧੩॥
ਤਬਿ ਤੱਤ ਖਾਲਸਾ ਅਯੋ ਝੱਟ।
ਦਿਸ ਚਾਰਨ ਤੈ ਬਹੁ ਭਯੋ ਕੱਠ।
ਪੁਨ ਸੰਗਤ ਬੰਦੇ ਕੇਰ ਸਾਰ[1]।
[1]ਸਾਰੀ।
ਸਭਿ ਅਈ ਸੁਧਾਸਰ ਮੋਦ ਧਾਰਿ ॥੧੪॥
ਪਿਖ ਜਮ੍ਹਾਂ ਹੋਵਤੇ ਸਿਖ ਅਪਾਰ।
ਤੁਰਕਨ ਕੇ ਆਏ ਫੌਜਦਾਰ।

ਹਿਤ ਬੰਦੋ ਬਸਤ ਇਮ ਚਿੱਤ ਧਾਰਿ।
ਮਤੁ ਕਿਤ ਮਿਲਿ ਕਰਹੀਂ ਲੂਟਮਾਰ ॥੧੫॥
ਤਿਨ ਬੰਦੋਬਸਤ ਯੌਂ ਕਰਯੋ ਆਇ।
ਨਹਿਂ ਦੰਗਾ ਹੋਵਨ ਜੈਸ ਪਾਇ।
ਸਤਿ ਸੰਗਤ ਤਬਿ ਦਰਬਾਰ ਆਇ।
ਧਨ ਬਹੁਤ ਚਢਾਯੋ ਮੋਦ ਪਾਇ ॥੧੬॥
ਵਡ ਸੁੰਦਰ ਕੀਨੀ ਦੀਪ-ਮਾਲ।
ਮੇਲਾ ਥਾ ਭਰਯੋ ਅਤਿ ਬਿਸਾਲ।
ਪਿਖਿ ਧਨ ਤਬਿ ਕਹੈਂ ਬੰਦਈ ਏਹੁ।
ਹਮ ਕੋ ਧਨ ਆਧਾ ਬਾਂਟ ਦੇਹੁ ॥੧੭॥
ਤਬਿ ਤਿਨ ਪ੍ਰਤਿ ਸਿੰਘਨ ਕਹਯੋ ਐਸ।
ਤੁਮ ਹਮ ਤੈ ਹਿੱਸਾ ਚੈਹੁਂ ਕੈਸ।
ਨਹਿਂ ਦਾਵਾ[1] ਤੁਮਰਾ ਇਹਾਂ ਕੋਇ। [1]ਹੱਕ।
ਹਮ ਦੈਂਹ ਚਹੈਂ ਨਹਿਂ ਦੈਂਹ ਤੋਹਿ ॥੧੮॥
ਪੁਨ ਹਮਰੀ ਤੁਮਰੀ ਨਾਹਿਂ ਬਨਤ।
ਤੁਮ ਕੀਓ ਅਪਨਾ ਜੁਦਾ ਪਨਥ।
ਤੁਮ ਫਤੇ ਦਰਸ਼ਨੀ ਹੋ ਬੁਲਾਤ।
ਨਹਿਂ ਰੀਤਿ ਭੁਜੰਗੀ[1] ਕਿਛੁ ਰਖਾਤ ॥੧੯॥ [1]ਸਿੰਘਾਂ ਵਾਲੀ।
ਹਮ ਛਕਤ ਮਾਸ ਤੁਮ ਨਾਹਿਂ ਖਾਤ।
ਸੂਹਾ ਤੁਮ ਧਰਤ, ਨ ਹਮ ਸੁਹਾਤ[1]। [1]ਸਾਨੂੰ ਚੰਗਾ ਨਹੀਂ ਲੱਗਦਾ।
ਤੁਮ ਬੰਦੇ ਕੋ ਸਤਿਗੁਰੂ ਕਹਿਤ।
ਅਰ ਗੁਰੂ ਗਜਾਰਮਾਂ ਤਾਂਹਿ ਲਹਿਤ[1] ॥੨੦॥ [1]ਜਾਣਦੇ ਹੋ।
ਹਮ ਮਾਨਤ ਗੁਰੁ ਕਾ ਤਿਸੈ ਸਾਧੁ।
ਗੁਰੁ ਸ਼ਕਤੀ ਬਖਸ਼ੀ ਥੀ ਅਗਾਧ[1]। [1]ਬਹੁਤੀ।
ਜੇ ਪੰਥ ਸੰਗ ਤੁਮ ਮਿਲਨ ਚਾਹਿ।
ਤਨਖਾਹਿ ਲੇਹੁ ਬਖਸ਼ਾਇ ਤਾਂਹਿ[1] ॥੨੧॥ [1]ਤਿਸ (ਗ਼ਲਤੀ) ਦੀ ਤਨਖ਼ਾਹ ਲੁਆ ਕੇ ਬਖ਼ਸ਼ਵਾ ਲਵੋ।
ਜਬਿ ਖਾਨ ਪਾਨ ਪਹਿਰਾਨ ਇਸ਼ਟ[1]। [1]ਪੂਜਯ ਦੇਵ ਭਾਵ ਗੁਰੂ।
ਨਹਿਂ ਤੁਮਰਾ ਹਮਰਾ ਏਕ ਸ੍ਰਿਸ਼ਟ[1] ॥੨੨॥ [1]ਸ੍ਰੇਸ਼ਟ।

ਅੜਿੱਲ ਛੰਦ:

ਤੋ ਫਿਰ ਹਮ ਤੁਮ ਏਕ ਹੋਹਿਂ ਕਿਮ ਜਾਂਨੀਏ।
ਨਹਿਂ ਅੰਮ੍ਰਿਤਸਰ ਥਾਂਨ ਤੁਮਾਰਾ ਮਾਨੀਏ।
ਪੁਨ ਤੁਮ ਪੂਜਾ ਆਗੇ ਕਬਹੂੰ ਨਹਿਂ ਲਈ।
ਹੋ ਕਹੋ ਕੈਸ ਅਬਿ ਮਿਲ ਹੈ ਤੁਮ ਕੋ ਫਿਰ ਨਈ ॥੨੩॥
ਤੁਮ ਬੰਦੇ ਕੇ ਸਿੱਖ ਕਹਾਵਤ ਹੋ ਸਭੈ।
ਤਿਸ ਕਾਰਚਿ ਅਸਥਾਨ, ਪੁਜਾਵੋ ਮਿਲਿ ਅਬੈ।
ਸੋ ਪੂਜਾ ਤੁਮ ਖਈਓ, ਹਮ ਕੋ ਨਾ ਦਯੋ।
ਹੋ ਗੁਰਦ੍ਵਾਰਨ ਤੈਂ ਦਾਵਾ ਤੁਮਰਾ ਯੌਂ ਗਯੋ ॥੨੪॥

ਚੌਪਈ:

ਯਹਿ ਸੁਨਿ ਉਨ ਕੋ ਲਗੀ ਚਿੰਗਾਰੀ।
ਗਰਬ[1] ਬੰਦਈਅਨ ਕੋ ਥਾ ਭਾਰੀ। [1]ਹੰਕਾਰ।
ਕਹੈ ਗੁਰੂ ਨੈਂ ਮੀਰੀ ਪੀਰੀ।
ਬੰਦੇ ਕੋ ਬਖਸ਼ੀ ਸਭਿ ਧੀਰੀ[1] ॥੨੫॥ [1]ਧੀਰਜ ਸਮੇਤ।
ਸੋ ਨਿਜ ਸੰਗਤ ਕੋ ਦੈ ਗਯੋ।
ਤੱਤ ਖਾਲਸਾ ਖਾਲੀ ਰਹਯੋ।
ਸੋਢੀ ਬੇਦੀ ਜੇ ਜਗ ਮਾਂਹੀਂ।
ਅਜ਼ਮਤ ਰਹੀ ਕਿਸੀ ਮੈਂ ਨਾਹੀਂ ॥੨੬॥
ਪੁਨ ਹਮਰੇ ਗੁਰੁ ਬੰਦੇ ਆਏ।
ਪੰਥ ਖਾਲਸਾ ਲਯੋ ਬਚਾਏ।
ਨਹੀਂ ਤ ਤੁਰਕ ਸਭੀ ਕੋ ਗਹਿ ਕੈ।
ਅਬਿ ਲੌਂ ਤੁਰਕ ਬਨਾਤੇ ਚਹਿ ਕੈ[1] ॥੨੭॥ [1]ਆਪਣੀ ਇੱਛਾ ਅਨੁਸਾਰ।
ਸੋ ਤੁਮ ਅਬਿ ਉਪਕਾਰ ਵਿਸਾਰੇ।
ਹੋਨ ਚਹਿਤ ਖੁਦ ਦਾਵੇ-ਦਾਰੇ[1]। [1]ਆਪ ਹੱਕਦਾਰ ਬਣਨਾ ਚਾਹੁੰਦੇ ਹੋ।
ਹਮ ਤੁਮ ਕੋ ਕਿਮ ਹੋਵਨ ਦੈਹੈਂ।
ਅਰਧ ਵੰਡਾਇ ਜੋਰ ਸੋਂ ਲੈਹੈਂ ॥੨੮॥
ਕਹਯੋ ਸਿੰਘਨ ਤੁਮ ਲਾਵਹੁ ਜੋਰੈਂ।
ਰਾਖਯੋ ਨਹਿਂ ਪੀਛੇ ਕਿਛੁ ਹੋਰੈਂ।
ਹਮ ਜਬਿ ਲੌ ਤੁਵ ਦਾਂਤ ਨ ਤੋੜੈਂ।
ਤਬਿ ਲੌ ਤੁਮ ਕਬਿ ਪੀਛਾ ਛੋੜੈਂ ॥੨੯॥
ਕਹੈਂ ਬੰਦਈ ਕਦੋਂ ਤੁਮ ਜੰਮੇ।
ਦਾਂਤ ਤੋੜਨੇਵਾਰ ਨਿਕੰਮੇਂ।
ਹਮਰੇ ਦਾਂਤ ਬਡੇ ਦਿਢ[1] ਲੰਬੇ। [1]ਪੱਕੇ।
ਜਿਨ ਕੋ ਪਿਖਿ ਤੁਰਕਾਨੀ ਕੰਬੇ ॥੩੦॥
ਇਨ ਹੀ ਦੰਤਨ ਕੇਰ ਉਚਿਸਟੈਂ[1]। [1]ਜੂਠ।
ਖਾਇ ਪਲੇ ਤੁਮ ਅਹੋ ਕਨਿਸ਼ਟੈਂ[1]। [1]ਤੁਸੀਂ ਨੀਚ ਹੋ।
ਸ਼ੇਸ਼ ਸਿੰਘ ਕਾ ਗਾਦੜ ਜੈਸੇ[1]। [1]ਸ਼ੇਰ ਦਾ ਬਚਿਆ ਹੋਇਆ ਜਿਵੇਂ ਗਿੱਦੜ (ਖਾਂਦੇ ਹਨ।)
ਖਾਯੋ ਤੁਮ ਬੰਦੇ ਕਾ ਤੈਸੇ ॥੩੧॥
ਜਿਸ ਕੀ ਨਿੰਦਾ ਤੁਮ ਅਬਿ ਕਰਹੋ।
ਅਰੇ ਕ੍ਰਿਤਘਨ ਦੋਜ਼ਕ ਪਰਹੋ।
ਜਿਸ ਨੇ ਰਾਖਯੋ ਪੰਥ ਤੁਮਾਰਾ।
ਤਿਸ ਕਾ ਤੁਮ ਉਪਕਾਰ ਬਿਸਾਰਾ ॥੩੨॥
ਦੈਹੈ ਫਲ ਤੁਮ ਕੋ ਕਰਤਾਰਾ।
ਇਮ ਸੁਨਿ ਸਿੰਘਨ ਫੇਰ ਉਚਾਰਾ।
ਤੁਮਰਾ ਸ੍ਰਾਪ ਨ ਹਮ ਕੋ ਲੱਗੇ।
ਕਹੇ ਕਾਗੋਂ ਕੇ ਮਰੈਂ ਨ ਢੱਗੇ ॥੩੩॥

ਕਹਿਨਾਵਤ ਤੁਮ ਕਰੀ ਉਸੱਜੀ[1]।
ਦੋਸ਼ ਪਿੰਡ ਨੂੰ ਆਪ ਕੁਚੱਜੀ।
ਨੱਚ ਨ ਜਾਣੇ ਅੰਙਣ ਬਿੰਗੋ[1]।
ਤਜੋਂ ਤੁਮ ਕਹੋ ਬੰਦੇ ਕੇ ਸਿੰਘੋ ॥੩੪॥
ਬਨੀਆਂ ਮਾਰ ਜਾਟ ਤੇ ਖੈਹੈ।
ਕਹਿ ਗਾਰੀ ਦੈ ਪੀਪੂੰ ਕੈਹੈ[1]।
ਠੀਕ ਕਰਤ ਤੁਮ ਸੋ ਪਰਕਾਰੂ।
ਅਊ ਅਊ ਝੂਠੇ ਕੀ ਦਾਰੂ[1] ॥੩੫॥
ਅਰ ਤੁਮ ਕੀਨੋਂ ਕਬਿ ਉਪਕਾਰੋ।
ਤੱਤ ਖਾਲਸੇ ਪਰ ਜੁ ਉਚਾਰੋ।
ਗੁਰੁ ਬਰ ਪਾਇ ਆਇ ਇਤ ਬੰਦੇ।
ਮੱਦਤ ਲੀਨੋ ਪੰਥ ਅਮੰਦੇ[1] ॥੩੬॥
ਲਰਜੋ ਨ ਆਗੇ ਹ੍ਵੈ ਸੋ ਕਬਿ ਹੀ।
ਤੁਰਕੈਂ ਹਰਤ ਰਹੇ[1] ਹਮ ਸਭਿ ਹੀ।
ਪੰਥ ਪ੍ਰਤਾਪ ਨਾਮ ਤਿਹ ਭਯੋ।
ਪੰਥ ਚਲਾਇ ਆਪਨਾ ਲਯੋ ॥੩੭॥
ਹਮਰੇ ਬਿਨ ਬਹਾਦਰੀ ਥਾਰੀ[1]।
ਪੇਖੀ ਗਈ ਦਈ ਜਿੰਦੁ ਹਾਰੀ[1]।
ਗੀਦੀ ਗਾਦਰ ਲਰ ਭਿ ਨ ਮਰਯੋ।
ਗਾਡਰ ਜਯੋਂ ਫਰਿ ਤੁਰਕੈਂ ਹਰਯੋ[1] ॥੩੮॥
ਤਿਸ ਹੀ ਕੇ ਤੁਮ ਸਿੱਖ ਸਦੈ ਹੋ।
ਹਮਰੇ ਆਗੇ ਅਰਨੋ ਚੈਹੋ ॥੩੯॥

ਦੋਹਰਾ:

ਲਾਜ ਨ ਆਵਤ ਹੈ ਤੁਮੈਂ,
ਸ਼ਰਮ ਧਰਮ ਦਿਯ ਖੋਇ।
ਜਲ ਚਪਨੀ ਮੈਂ ਪਾਇ ਕੈ,
ਮਰਤ ਨ ਨਾਕ ਡਬੋਇ ॥੪੦॥

ਪਰਹਾ ਛੰਦ:

ਸਸਾ[1] ਸ਼ੇਰ ਕੀ ਜਾੜਨ ਮੈਂ ਸੇ
ਮਾਸ ਛਕਯੋ ਚਹਿ ਜੈਸੇ।
ਪੰਥ ਖਾਲਸੇ ਤੈ ਤੁਮ ਹਿੱਸਾ,
ਦੌਲਤ ਚਹਿ ਹੋ ਤੈਸੇ।
ਔਰਤ ਕਹਿ ਮੁਹਿ ਨਥ ਘੜਾ ਦੇ
ਖਸਮ ਨੱਕ ਚਹਿ ਵੱਢਜਾ।

[1]ਤੁਸਾਂ (ਉਸੱਜੀ) ਚੰਗੀ ਤਰ੍ਹਾਂ ਢੁਕਦੀ (ਕਹਨਾਵਤ) ਅਖਾਣ (ਵਾਂਗ ਗੱਲ) ਕੀਤੀ ਹੈ।

[1]ਵਿਹੜਾ ਵਿੰਗਾ ਹੈ।

[1]ਜੱਟ ਕਹਿੰਦਾ ਹੈ ਗਾਲ ਦੇਹ (ਉਹ ਗਾਲ੍ਹ ਕੱਢ ਦੇਂਦਾ ਹੈ ਇਉਂ ਜੱਟ ਕੁੱਟ ਕੁੱਟ ਕੇ) (ਪੀਪੂੰ) ਬਰੀਕ ਮਿੱਟੀ ਵਾਂਗ ਕਰ ਦੇਂਦਾ ਹੈ।

[1]ਝੂਠੇ ਬੰਦੇ ਕੋਲ ਅਗਲੇ ਦੇ ਪ੍ਰਸ਼ਨਾਂ ਦਾ ਦਾਰੂ ਭਾਵ ਇਲਾਜ ਅਊ ਅਊ ਹੈ ਭਾਵ ਉੱਤਰ ਵਿੱਚ ਦਲੀਲ ਕੋਈ ਨਹੀਂ।

[1]ਤੇਜ ਪ੍ਰਤਾਪ ਵਾਲੇ ਪੰਥ ਦੀ।

[1]ਮਾਰਦੇ ਰਹੇ।

[1]ਤੁਹਾਡੀ।

[1]ਜਿੰਦ ਹਾਰ ਦਿੱਤੀ ਭਾਵ ਬੰਦਾ ਮਰਵਾ ਬੈਠੇ।

[1]ਤੁਰਕਾਂ ਨੇ ਭੇਡ ਵਾਂਗ ਫੜ ਕੇ ਮਾਰ ਦਿੱਤਾ।

[1]ਸਹਿਆ ਜਾਨਵਰ।

ਪਲੰਘ ਦੁਤਹੀ[1] ਮੁਸਾਫਰ ਚਾਹੇ, [1]ਦੋ ਤੈਹਾਂ ਵਾਲਾ ਬਸਤ੍ਰ।
ਘਰ ਵਾਲੇ ਚਹਿੰ ਕੱਢਜਾ ॥ ੪੧ ॥
ਬਨੀਯਾ ਬਾਰ[1] ਖੜੋਨ ਨ ਦੇਵੈ, [1](ਦੁਕਾਨ ਦੇ) ਬੂਹੇ ਉਪਰ।
ਵਹਿ ਕਹਿ ਪੂਰਾ ਤੋਲੋ।
ਗਾਵਨ ਡੂੰਮ ਸੁਨਾਵਨ ਚਾਹੈਂ,
ਮਾਲਕ ਕਹਿ ਮਤੁ ਬੋਲੋ।
ਤੈਸੀ ਬਾਤ ਬੰਦਈਓ ਤੁਮਰੀ,
ਹਮ ਤੇ ਹਿੱਸਾ ਚੈਹੋ।
ਸ਼ੇਖ ਚਿੱਲੀ ਕੇ ਘੋੜੇ ਵਾਲੀ
ਸਾਤ[1] ਬਾਤ ਤੁਮ ਕੈਹੋ ॥ ੪੨ ॥ [1]ਤੁਸੀਂ ਸੱਚੀ ਗੱਲ ਕਹਿੰਦੇ ਹੋ।
ਕਿਸੀ ਸ਼ਖਸ ਕਾ ਘੋੜਾ ਛੁਟ ਕੈ,
ਦੌੜਿ ਬੜਯੋ ਤਿਹ ਬਾੜੇ।
ਸੋ ਪਕੜਾਇ ਬੰਧਾਇ ਰਖਯੋ ਤਿਨ,
ਮਾਲਕ ਅਏ ਪਿਛਾੜੇ[1]। [1]ਪਿਛੋਂ।
ਸ਼ੇਖ ਕਹਯੋ ਇਹੁ ਮੇਰਾ ਘੋੜਾ,
ਬੂਝਯੋ ਉਨ ਤੁਵ ਕੈਸੇ।
ਹਮਰੀ ਭੈਂਸ ਮਰੀ ਥੀ ਈਹਾਂ,
ਸੋ ਬਨਿ ਆਈ ਐਸੇ ॥ ੪੩ ॥
ਬੋਲੇ ਵਹਿ ਵਿਚਾਰ ਤੂੰ ਮੀਆਂ,
ਕਬੀ ਅੱਸ੍ਰ ਯੌਂ ਥੈਹੈ।
ਜੇ ਮੈਂ ਕਰੋਂ ਵਿਚਾਰ ਸ਼ੇਖ ਕਹਿ,
ਘੋੜਾ ਹੱਥੋਂ ਜੈਹੈ।
ਸੁਨਿ ਮਸਲੇ[1] ਇੱਤਜਾਦਿ ਬੰਦਈਅਨ, [1]ਕਹਾਵਤਾਂ, ਅਖਾਣ।
ਭੱਯਨ ਕੋ[1] ਰਿਸ ਆਈ। [1]ਬੰਦਈ ਭਰਾਵਾਂ ਨੂੰ।
ਬੋਲੇ ਜਿਸ ਕੇ ਕਰ ਮੈਂ ਡੰਡਾ,
ਭੈਂਸ ਤਿਸੇ ਕੀ ਭਾਈ ॥ ੪੪ ॥
ਲੋਗ ਕਹਿਤ ਹੈਂ ਬਡੋ ਰੁਪੱਯਾ,
ਹਮ ਕੈਹੈਂ ਪੰਜ ਭੱਯਾ[1]। [1]ਪੰਜ ਭਰਾਵਾਂ ਦਾ ਇਕੱਠ।
ਨੇੜੇ ਹੈ ਖੁਦਾਇ ਕੈ ਥੱਪੜ,
ਖੋਸੈਂ[1] ਮਾਰਿ ਰੁਪੱਯਾ। [1]ਖੋਹ ਲਵਾਂਗੇ।
ਐਸੀ ਐਸੀ ਬਾਤੈਂ ਕਰਿ ਹ੍ਵੈ
ਬਾਖੋ ਚਾਉੜ ਭੂਹੇ[1]। [1]ਝਗੜਦੇ ਝਗੜਦੇ ਬਹੁਤੇ (ਭੂਹੇ) ਗ਼ੁੱਸੇ ਹੋ ਗਏ।
ਗਾਲਮ ਗਾਲੀ ਪੱਗੋ ਹੱਥੀ,
ਹ੍ਵੈ ਫਿਰ ਤੇਗੇ ਧੂਹੇ ॥ ੪੫ ॥
ਦਸ ਦਸ ਪਾਂਚ ਪਾਂਚ ਦੁਹਿ ਦਿਸ ਤੈ,
ਜਖਮੀ ਹ੍ਵੈ ਗਏ ਡੇਰੈਂ।

ਦੁਹੂੰ ਦਿਸਾ ਤੈ ਜੰਗ ਤਿਆਰੀ,
ਕਰਿ ਦੀਨੀ ਬਿਨ ਦੇਰੈਂ।
ਤਾਲ ਸੁਧਾਸਰ ਕੇ ਚਹੁੰ-ਫੇਰੇ,
ਜੰਗਲ ਥਾ ਤਬਿ ਕਾਰੀ[1]। [1]ਬਹੁਤ।
ਬੁੰਗੇ ਤਖਤ ਅਕਾਲ ਚੌਤਰਾ[1], [1]ਥੜਾ।
ਕੋਠਾ ਥਾ ਇਕ ਭਾਰੀ ॥੪੬॥
ਝੰਡੇ ਬੁੰਗੇ ਦਿਸਾ ਬੰਦੱਈਏ,
ਸੰਘਰ[1] ਰਚਿ ਬਡ ਬੈਸੇ। [1]ਜੰਗ।
ਖਾਈ ਕੰਧ ਮੋਰਚੇ ਕੀਨੇ,
ਤੱਤ ਖਾਲਸੇ ਤੈਸੇ।
ਤੁਰਕ ਚਰਾਗ ਦੁਹੂੰ ਦਿਸ ਰਿਸ ਕਾ,
ਸੀਖ ਸੀਖ ਕਰਿ ਬਾਰੈਂ[1]। [1]ਤੁਰਕ ਦੋਹੀਂ ਪਾਸੀਂ ਗ਼ੁੱਸੇ ਦਾ ਦੀਵਾ ਉਗੀਸ ਉਗੀਸ ਕੇ ਬਾਲਦੇ ਹਨ।
ਮਨ ਮੈਂ ਪੀਰ ਮਨੈ ਹੈਂ, ਚੈਹੈਂ
ਕਤਲ ਹੋਹਿ ਸਿੰਘ ਸਾਰੈਂ ॥੪੭॥

ਕਬਿੱਤ:

ਦਰਸ਼ਨੀ ਦਰਵੱਜੇ ਹੂੰ ਕੀ ਬਾਹੀ ਮੱਲੀ ਏਕ ਚਾਹੀ[1], [1]ਆਪਣੀ ਮਰਜ਼ੀ ਅਨੁਸਾਰ।
ਅਨੀ ਘਨੀ[1] ਤਜਾਰ ਤੋ ਬੰਦਈਓਂ ਕਰ ਲੀਨ ਹੈ। [1]ਬਹੁਤੀ ਫ਼ੌਜ।
ਸੈਨ ਬਹੁ ਭਈ ਪੇਖਿ ਨਿਗਾ ਫੂਲ ਗਈ[1], [1]ਨਿਗਾਹ ਫੁੱਲ ਗਈ ਭਾਵ ਹੰਕਾਰ ਹੋ ਗਿਆ।
ਕੈਂਹ ਲੈਂਹ ਗੁਰਦ੍ਵਾਰਨ ਕੀ ਪੂਜਾ ਅਬਿ ਪੀਨ[1] ਹੈਂ। [1]ਬਹੁਤੀ।
ਮਾਰ ਤੱਤ ਖਾਲਸੇ ਕੋ ਕਰੈਂ ਅਨੁਸਾਰ[1] ਅਬਿ, [1]ਅਧੀਨ।
ਕਾਰ ਸਭਿ ਬੰਦੇ ਕੀ ਮਨੈਹੈਂ ਇਨੈਂ ਝੀਨ ਹੈਂ[1]। [1]ਇਨ੍ਹਾਂ (ਝੀਨ) ਥੋੜਿਆਂ ਨੂੰ ਫੇਰ ਬੰਦੇ ਦੀ ਸਾਰੀ (ਕਾਰ) ਮਰਯਾਦਾ ਮਨਾ ਲਵਾਂਗੇ।
ਮੂਢ ਯੌਂ ਨ ਜਾਨੈਂ ਰਚਯੋ ਪੰਥ ਯੇ ਮਹਾਨੈ ਜਿਨਿ,
ਸੋਊ ਗੁਰੁ ਰਾਖੈ ਲਾਜ ਰੀਤਿ ਜਿਨਿ ਕੀਨ ਹੈ ॥੪੮॥
ਇਤ ਤੈ ਭੁਜੰਗੀ ਜੰਗੀ[1] ਤੱਤ ਖਾਲਸੇ ਨਿਸੰਗੀ[2], [1](ਜੰਗੀ) ਲੜਾਕੇ (ਭੁਜੰਗੀ) ਸੂਰਮੇਂ। [2]ਨਿੱਡਰ ਹੋ ਕੇ।
ਮਾਰ ਕੈ ਨਗਾਰਾ ਤਜਾਰਾ ਜੰਗ ਹੇਤ ਕੀਨੋ ਹੈ।
ਤੁਰਕ ਮਿਲੇ ਦੁਹੂੰ ਓਰ ਦੁਹੂ ਕੋ ਸਿਖਾਵੈਂ ਜੋਰ,
ਜੰਗ ਜਿਮ ਮਾਰੈਂ ਘੋਰ ਆਪਸ ਮੈ ਪੀਨੋ ਹੈ[1]। [1]ਜਿਵੇਂ ਆਪਸ ਵਿੱਚ (ਪੀਨੋ) ਬਹੁਤਾ (ਘੋਰ) ਭਿਆਨਕ ਜੰਗ (ਮਾਰੈਂ) ਕਰਨ।
ਚਿਤ ਮਾਂਹਿ ਚੈਹੈਂ[1] ਦੋਊ ਲਰ ਕੈ ਮਰੈ ਹੈਂ ਜਬਿ, [1]ਤੁਰਕ ਚਾਹੁੰਦੇ ਹਨ।
ਜੈਹੈਂ ਤਬਿ ਸਭਿ ਹੀ ਕਲੇਸ਼ ਦੇਸ ਚੀਨੋ[1] ਹੈਂ। [1]ਜਾਣੋਂ।
ਆਪਸ ਮੈਂ ਲਰ ਜੈਸੇ ਜਾਦਵ ਗਏ ਹੈਂ ਗਰ[1], [1]ਗਲ ਗਏ ਹਨ।
ਤੈਸੇ ਸਿੰਘ ਜੈਹੈਂ ਮਰ ਹ੍ਵੈ ਹੈ ਸੁਖ ਜੀਨੋ[1] ਹੈ ॥੪੯॥ [1]ਸਾਡੇ ਦਿਲ ਨੂੰ।
ਹੁਤੇ ਜੇ ਸਿਆਨੇ ਗੁਰੁ ਪੰਥ ਮੈ ਮਹਾਨੇ ਸਿੰਘ,
ਕਾਨ੍ਹ ਸਿੰਘ ਬਹਿਰ ਸਿੰਘ ਫਤੇ ਸਿੰਘ ਜਾਨੀਏ।
ਮਨੀ ਸਿੰਘ, ਦਰਵਾਰਾ, ਬੁੱਢਾ ਹਰਿ, ਗੁਲਜਾਰਾ,
ਹਰੀ ਸਿੰਘ ਆਦਿਕ ਬਿਖਾਧ ਚਾਹਿੰ ਹਾਨੀਏ[1]। [1]ਝਗੜੇ ਨੂੰ ਨਾਸ਼ ਕਰਨਾ ਚਾਹੁੰਦੇ ਹਨ।

ਹੁਤੇ ਜੋ ਬੰਦਈ ਸਰਦਾਰ ਸੋ ਹਕਾਰ ਲਏ[1], — [1]ਸੱਦ ਲਏ।
ਮਿਲ ਕੈ ਵਿਚਾਰ ਕਰਜੋ ਐਸੀ ਭਾਂਤਿ ਮਾਨੀਏ।
ਸੁਨੋ ਭਾਈ ਆਪਸ ਮੈਂ ਕਰੋ ਨਾਂ ਲਰਾਈ ਤੁਮ,
ਤੁਰਕਨ ਕੀ ਸੀਖ ਦੁਖਦਾਈ ਪਹਿਚਾਨੀਏ ॥੫੦॥
ਤੁਰਕਨ ਕੇ ਉਰ ਮਾਂਹਿ ਦਗਾ ਅਤਿ ਜਾਨੋ ਆਹਿ,
ਆਪਸ ਮੈਂ ਦੁਹੂੰ ਕੋ ਲਰਾਇ ਫਿਰ ਮਾਰ ਹੈਂ।
ਜੈਸੇ ਜੁਗ ਚਿੜੀਆਂ ਕੋ ਲਰਤ ਨਿਹਾਰ ਕਰਿ,
ਧਰਤ ਬਿਲਾਰ ਮੋਦ ਕਰਤ ਅਹਾਰ ਹੈ[1]। — [1]ਬਿੱਲਾ ਅਨੰਦ ਧਾਰ ਕੇ ਖਾ ਲੈਂਦਾ ਹੈ।
ਤਾਂ ਤੇ ਤੁਮ ਲਰੋ ਨਾਹਿਂ, ਸੋਊ ਕਾਮ ਕਰੋ ਚਾਹਿ[1], — [1]ਉਤਸ਼ਾਹ ਨਾਲ।
ਜਾਂ ਤੈ ਹਮ ਹੂੰ ਰਹਾਹਿਂ ਤੁਰਕ ਸਭਿ ਹਾਰ ਹੈਂ।
ਗੁਰੂ ਰਾਮਦਾਸ ਆਸ ਤੋਸ ਸਭਿ ਹੀ ਕੋ ਸਮ,
ਇਨਸਾਫ਼ ਕਰਵਾਵੋ ਉਨੈ ਪਾਸ ਸਾਰ ਹੈ[1] ॥੫੧॥ — [1]ਸ੍ਰੀ ਗੁਰੂ ਰਾਮਦਾਸ ਸਾਰਿਆਂ ਦੀਆਂ (ਸਮ) ਇੱਕੋ ਜਿਹੀਆਂ ਆਸਾਂ (ਤੋਸ) ਪੂਰੀਆਂ ਕਰਦੇ ਹਨ, ਤੁਸੀਂ ਵੀ (ਸਾਰ) ਸਾਰੇ ਉਨ੍ਹਾਂ ਪਾਸੋਂ ਇਨਸਾਫ਼ ਕਰਵਾ ਲਵੋ।

ਕੁੰਡਲੀਆ:
ਚਲਿ ਬੈਸਹੁ ਦਰਬਾਰ ਮੈਂ,
ਮੁਣਸਬ ਕਰਿ ਲਿਹੁ ਚਾਰ[1]। — [1](ਚਾਰ) ਚਾਰ ਬੰਦੇ (ਮੁਣਸਬ) ਮੁਨਸਫ਼ (ਇਨਸਾਫ਼ ਕਰਨ ਵਾਲੇ) ਬਣਾ ਲਵੋ।
ਤਹਾਂ ਚਿੱਠੀਆਂ ਲਿਖਿ ਉਭੈ[1], — [1]ਦੋ।
ਦੈਹੁ ਤਾਲ ਮੈਂ ਡਾਰ।
ਦੈਹੁ ਤਾਲ ਮੈਂ ਡਾਰ, ਜਾਹਿਂ ਕੀ ਉਪਰ ਆਵੈ।
ਸਭਿ ਗੁਰੁਦ੍ਵਾਰਨ[1] ਕੇਰ, ਸੋਊ ਸਭਿ ਪੂਜਾ ਖਾਵੈ। — [1]ਗੁਰ ਅਸਥਾਨ।
ਜੇ ਦੋਨਹੁ ਤਰ ਅਈ, ਅਰਧ ਫਿਰ ਲਯੋ ਬਾਂਟ ਭਲ।
ਏਹੁ ਸਹੀ ਇਨਸਾਫ, ਗੁਰੂ ਤੈ ਕਰਵਾਵੋ ਚਲਿ ॥੫੨॥
ਮਾਨ ਬੰਦਈਅਨ ਨੈ ਲਈ, ਬਾਤ ਏਹੁ ਸਤ ਜਾਨ।
ਗੁਰੁ ਮੰਦਰ ਮੈਂ ਆਇ ਕਰਿ, ਲਾਯੋ ਤਬੈ ਦੀਵਾਨ।
ਲਾਯੋ ਤਬੈ ਦੀਵਾਨ, ਜਾਨ ਸਭਿ ਕਾ ਗੁਰੁ ਥਾਏ।
ਠਾਣੇਦਾਰ ਤਸੀਲਦਾਰ, ਪੁਨ ਤੁਰਕ ਬੁਲਾਏ।
ਮੁਣਸਬ[1] ਕੀਨੇ ਤੁਰਕ, ਦੁਹੂੰ ਦਿਸ ਤੈ ਸਮ ਜਾਨ[2]। — [1]ਮੁਨਸਫ਼, ਇਨਸਾਫ਼ ਕਰਨ ਵਾਲੇ। [2]ਦੋਹਾਂ ਧਿਰਾਂ ਨੂੰ ਇੱਕੋ ਜਿਹੇ ਜਾਣ ਕੇ।
ਲਿਖ ਮੁਚੱਲਕੇ[1] ਦਏ, ਉਭੈ ਦਿਸ ਤੈ ਯੌਂ ਮਾਨਿ ॥੫੩॥ — [1]ਇਕਰਾਰਨਾਮੇਂ, ਪ੍ਰਤੱਗਿਆ ਪੱਤਰ।
ਜਿਸ ਕੀ ਚਿੱਠੀ ਤਰੈਗੀ, ਪੰਥ ਰਹੈਗੋ ਸੋਇ।
ਤਿਸ ਕੀ ਰਾਖਹੁ ਰਹਿਤ ਸਭਿ, ਦੇਹੁ ਦੂਸਰੀ ਖੋਇ।
ਦੇਹੁ ਦੂਸਰੀ ਖੋਇ ਕਬੀ, ਜੋ ਦੋਊ ਤਰ ਹੈਂ।
ਤੋ ਹਮ ਅਰਧੋ ਅਰਧ ਚੜ੍ਹਤ, ਗੁਰੁਦ੍ਵਾਰਨ ਕਰਿ ਹੈਂ।
ਫਿਰ ਤੁਰਕੋਂ ਨੈ ਕਹਜੋ, ਨਾਹਿਂ ਜੋ ਨਿਕਸੈ ਕਿਸ ਕੀ।
ਤਬਿ ਹ੍ਵੈ ਮਾਲਕ ਸੋਇ, ਹੋਇ ਜਹਿੰਰਜਾਸਤ[1] ਜਿਸ ਕੀ — [1]ਹਕੂਮਤ।

॥ ੫੪ ॥
ਰਸਾਵਲ ਛੰਦ:
ਕਰਿ ਲੀਨੀ ਪਰਵਾਨ,
ਬਾਤ ਯਹਿ ਦੁਹਿ ਦਿਸ ਸਭਿ ਹੀ।
ਮਨੀ ਸਿੰਘ ਦਰਬਾਰ ਵੀਚ,
ਥਾ ਗ੍ਰੰਥੀ ਤਬਿ ਹੀ।
ਚਿੱਠੀ ਤਿਸ ਨੈ ਲਿਖੀ,
ਯਾਹਿ ਬਿਧਿ ਉਭੈ ਬਨਾਈ।
ਵਾਹਿਗੁਰੂ ਕੀ ਫਤੇ,
ਏਕ ਪਰ ਲਿਖੀ ਸੁਹਾਈ ॥ ੫੫ ॥
ਫਤੇ ਦਰਸ਼ਨੀ ਲਿਖੀ ਪੁਨਾ,
ਦੂਸਰਿ ਪਰ ਭਾਈ।
ਬਾਲਕ ਕੇ ਕਰ ਮਾਹਿਂ,
ਉਭੈ ਚਿੱਠੀ ਪਕਰਾਈ।
ਹਰਿ ਕੀ ਪੌੜੀ ਸੁਧਾ ਮੱਦ[1], [1]ਅੰਮ੍ਰਿਤ ਵਿੱਚ।
ਦੋਨਹੁ ਵਹਿ ਪਾਈ।
ਏਕ ਵਾਰ ਜਲ ਤਲੇ,
ਉਭੈ ਬੈਠੀ ਤਬਿ ਜਾਈ ॥ ੫੬ ॥
ਪਿਖਿ ਕਰਿ ਚਿੰਤਾ,
ਦੁਹੂੰ ਤਰਫ ਤੈ ਪਰੀ ਮਹਾਨੈ।
ਜੇ ਕਰਿ ਚਿੱਠੀ ਤਰੀ,
ਏਕ ਭੀ ਨਹਿਂ ਇਸ ਥਾਨੈਂ।
ਹਮ ਤੈ ਲੈਹੈਂ ਛੀਨ
ਤੁਰਕ ਗੁਰਦ੍ਵਾਰੇ ਅਬਿ ਸਭਿ।
ਧਰਮ ਹਿੰਦੁ ਕਾ ਜਾਇ,
ਪੰਥ ਯਹਿ ਬਢਨ ਦੈਂਹ ਕਬਿ ॥ ੫੭ ॥
ਤੁਰਕ ਮਨਾਵੈਂ ਪੀਰ,
ਕਹੈਂ ਜਬਿ ਬੂਡੈਂ ਦੋਈ[1]। [1]ਦੋਵੇਂ ਡੁੱਬ ਜਾਣ।
ਤਬਿ ਸਿੰਘਨ ਕਾ ਮਜ਼ਬ ਦੈਂਹ
ਹਮ ਸਭਿ ਹੀ ਖੋਈ।
ਹ੍ਵੈ ਨਿਸ-ਕੰਟਕ[1] ਕਰੈਂ ਰਾਜ, [1]ਦੁੱਖ ਤੋਂ ਬਿਨਾਂ।
ਹਮ ਫਿਰ ਸਭਿ ਧਰ ਕਾ[1]। [1]ਧਰਤੀ ਦਾ।
ਮਿਟ ਹੈ ਏਹੁ ਕਲੇਸ਼,
ਰਹਤ ਜੋ ਨਿਤ ਗੁਰੁ ਘਰ ਕਾ ॥ ੫੮ ॥
ਤੱਤ ਖਾਲਸੇ ਫੇਰ ਬੰਦੱਈਅਨ,
ਮਿਲ ਕਰਿ ਸਭਿ ਹੀ।
ਹਾਥ ਜੋਰਿ ਅਰਦਾਸ ਕਰੀ,

ਗੁਰੁ ਆਗੇ ਤਬਿ ਹੀ।
ਹੇ ਸਤਿਗੁਰੁ ਸਰਬੱਗਜ,
ਬਿਰਦ ਕੀ[1] ਲਾਜ ਸੰਭਾਰੋ। — [1]ਬਾਣੇ ਦੀ।
ਸਰਨ ਆਪ ਕੀ ਪਰਜੋ ਪੰਥ,
ਯਹਿ ਸਭਿ ਹੀ ਥਾਰੋ[1] ॥ ੫੯ ॥ — [1]ਤੁਹਾਡਾ।
ਅਬਿ ਤੁਮ ਚਿੱਠੀ ਤਿਸੀ ਪੰਥ ਕੀ,
ਦੇਹੁ ਨਿਕਾਰੇ।
ਕਰਨਾ ਹੈ ਪਰਕਾਸ਼ ਖਾਸ[1], — [1]ਆਪ ਨੇ।
ਜਿਹ ਜਗਤ ਮਝਾਰੇ।
ਚਾਰ ਤਰਫ ਤੈ ਚਿਤਵ ਰਹੇ ਥੇ,
ਚਕਤ ਹੋਇ[1] ਜਬਿ। — [1]ਹੈਰਾਨ ਹੋ ਕੇ।
ਜੈਸ ਈਦ ਕੇ ਚੰਦ ਤਈਂ,
ਮਿਲਿ ਪਿਖਤਿ ਯਵਨ[1] ਸਭਿ ॥ ੬੦ ॥ — [1]ਤੁਰਕ।

ਚੌਪਈ:

ਇਤਨੇ ਮਹੁਂ ਫਿਰ ਡੁਬਕੀ ਖਾਈ[1]। — [1]ਗੋਤਾ ਖਾ ਕੇ।
ਚਿੱਠੀ ਏਕ ਬਹਿਰ ਤਰ ਆਈ।
ਜਿੰਦੁ ਹਿੰਦੁ ਮੈਂ[1] ਤਬਿ ਫਿਰ ਭਈ। — [1]ਹਿੰਦੂਆਂ ਸਿੱਖਾਂ ਵਿੱਚ।
ਜਥਾ ਸ੍ਵਾਂਤ ਸੀਪੀ ਗਨ ਲਈ[1] ॥ ੬੧ ॥ — [1]ਜਿਵੇਂ ਬਹੁਤੀਆਂ ਸਿੱਪੀਆਂ ਨੇ ਸ੍ਵਾਂਤੀ ਬੂੰਦ ਲੈ ਲਈ ਹੋਵੇ।
ਜਲ ਨਭ ਤੈ ਸੇ ਚੰਦ੍ਰ ਕਲਾ ਸੀ[1]। — [1]ਸਰੋਵਰ ਦੇ ਜਲ ਰੂਪ ਅਕਾਸ਼ ਤੋਂ ਉਹ ਚੰਦ੍ਰਮਾਂ ਦੀ ਕਲਾ ਵਰਗੀ।
ਚਿੱਠੀ ਡਿਠੀ ਭਲ ਨਵਲਾ ਸੀ[1]। — [1]ਚੰਗੀ ਨਵੇਂ ਫੁੱਲਾਂ ਦੀ ਛਿਟੀ ਵਰਗੀ।
ਕਵਲ ਬੰਦੱਈਅਨ ਦੁਖਦ ਮਹਾਂਈ[1]। — [1]ਬਹੁਤੀ ਦੁਖਦਾਈ ਹੋਈ।
ਤੱਤ ਪੰਥ ਕਵੀਅਨ ਸੁਖਦਾਈ[1] ॥ ੬੨ ॥ — [1]ਤੱਤ ਖਾਲਸੇ ਰੂਪ ਕਮੀਆਂ ਨੂੰ ਸੁਖਦਾਈ ਹੋਈ।
ਤੁਰਕ ਕੋਕ ਕੁਲ ਮਨਸਾ ਹਾਰਕ[1]। — [1]ਤੁਰਕਾਂ ਰੂਪ ਚਕਵਿਆਂ ਦੀ ਕੁਲ ਦੀ ਇੱਛਾ ਨੂੰ ਨਾਸ਼ ਕਰਨ ਵਾਲੀ (ਸਾਬਤ ਹੋਈ)।
ਬਦਲੀ ਤੱਤ ਖਾਲਸੇ ਪਾਰਕ[1]। — [1]ਤੱਤ ਖਾਲਸੇ ਨੂੰ ਬੱਦਲੀ ਵਾਂਗ (ਪਾਰਕ) ਪਾਲਣ ਵਾਲੀ (ਸਾਬਤ ਹੋਈ)।
ਤੁਰਕ ਬੰਦਈਅਨ ਦੁਖਦ ਕੇਤੁ ਸੀ[1]। — [1]ਤੁਰਕਾਂ ਤੇ ਬੰਦਈਆਂ ਨੂੰ ਕੇਤੂ ਗ੍ਰਹਿ ਵਰਗੀ ਦੁਖਦਾਈ ਸੀ।
ਸਿੰਘਨ ਲੰਘਨ ਸਿੰਧੁ ਸੇਤੁ ਸੀ[1] ॥ ੬੩ ॥ — [1]ਸਿੰਘਾਂ ਨੂੰ (ਕਸ਼ਟਾਂ ਦੇ) ਸਮੁੰਦਰ ਤੋਂ ਲੰਘਣ ਵਾਸਤੇ ਪੁਲ ਵਰਗੀ ਸੀ।
ਉਭੈ ਤਰਫ ਤੈ ਪਕਰਨ ਧਾਏ।
ਤੁਰਕੋਂ ਨੈ ਸਭਿ ਮਾਰਿ ਹਟਾਏ।
ਚਿੱਠੀ ਜਾਇ ਮੁਣਸਬੈਂ ਫੜੀ।
ਸਭਾ ਮੱਧ ਫਿਰ ਊਚੇ ਪੜ੍ਹੀ ॥ ੬੪ ॥
ਫਤੇ ਗੁਰੂ ਕੀ ਹੈ ਤਰਿ ਆਈ।
ਬੂਡੀ[1] ਫਤੇ ਦਰਸ਼ਨੀ ਭਾਈ। — [1]ਡੁੱਬ ਗਈ।
ਯਹਿ ਜਬਿ ਧੁਨੀ[1] ਕਾਨ ਸੁਨ ਪਾਈ। — [1]ਅਵਾਜ਼।
ਮਰੀ ਬੰਦਈਯਨ ਕੀ ਜਨੁ ਮਾਈ ॥ ੬੫ ॥
ਕਈ ਪਰੇ ਮੁਰਛਿਤ ਹ੍ਵੈ ਧਰਾ[1]। — [1]ਧਰਤੀ ਤੇ ਬੇਹੋਸ਼ ਹੋ ਕੇ ਡਿਗ ਪਏ।

ਮਨਹੁ ਬਚਨ ਵਹਿ ਬੱਜਰ ਪਰਾ[1]।
[1]ਜਾਣੋ ਉਹ ਬਚਨ ਇੰਦ੍ਰ ਦੀ ਗਦਾ ਵਾਂਗ ਵੱਜਾ।
ਮੁਨਸਬ ਨੈ ਜੋ ਗਿਰਾ[1] ਸੁਨਾਈ।
[1]ਬਾਣੀ।
ਜਨੁ ਉਨ ਪਰ ਵਹਿ ਬਿਜਲੀ ਪਾਈ ॥੬੬॥
ਕਰ ਮੀਂਜਤ ਲੈ ਊਭੈ ਸ੍ਵਾਸੈਂ[1]।
[1]ਹੱਥ ਮੀਚਦੇ ਤੇ ਹਾਹੁਕੇ ਲੈਂਦੇ ਹਨ।
ਨ੍ਰਿਪ ਤੈ ਛੁਟਜੋ ਰਾਜ ਜਨੁ ਖਾਸੈਂ[1]।
[1]ਆਪਣਾ।
ਧਰੇ ਤ੍ਰਾਸ ਲੋਟਤ ਧਰ ਐਸੇ।
ਮੀਨ ਫਨੀ ਜਲ ਮਨਿ ਬਿਨ ਜੈਸੇ[1] ॥੬੭॥
[1]ਜਿਵੇਂ ਪਾਣੀ ਤੋਂ ਬਿਨਾਂ ਮੱਛੀ ਤੇ ਮਣੀ ਤੋਂ ਬਿਨਾਂ ਸੱਪ (ਤੜਫਦਾ ਹੈ)।
ਖੁਨਤ ਧਰਾ ਧਰਿ ਜੰਘਨ ਨਾਰੈਂ[1]।
[1]ਲੱਤਾਂ ਵਿੱਚ ਧੌਣਾ ਪਾ ਕੇ ਧਰਤੀ ਖੁਰਚਦੇ ਹਨ।
ਮਾਂਗਤ ਮਨਹੁ ਧਰਾ ਤੈ ਬਜਾਰੈਂ[1]।
[1](ਗਰਕਣ ਵਾਸਤੇ) ਧਰਤੀ ਤੋਂ (ਬਜਾਰੈ) ਵਿਹਲ ਮੰਗਦੇ ਹਨ।
ਦਸਾ ਬੰਦੱਈਅਨ ਕੀ ਯੌਂ ਭਈ।
ਸੁਨੋਂ ਪੰਥ ਨੈ ਜੋ ਸੁਨ ਥਈ[1] ॥੬੮॥
[1]ਕੀਤੀ।
ਗਰਜ ਉਠੇ ਸਿੰਘ ਕਰਿ ਜੈਕਾਰੇ[1]।
[1]ਜੈਕਾਰੇ ਗਜਾ ਕੇ।
ਪਠੈਂ ਗੁਰੂ ਬਾਣੀ ਮੁਦ ਧਾਰੇ।
ਜਜੋਂ ਪਾਵਸ ਮੈਂ ਦਾਦਰ ਮੋਰੈਂ[1]।
[1]ਜਿਵੇਂ ਬਰਖਾਰੁੱਤ ਵਿੱਚ ਡੱਡੂ ਤੇ ਮੋਰ।
ਚਾਤਕ ਪਾਵਤ ਹ੍ਵੈ ਮੁਦ ਸ਼ੋਰੈਂ[1] ॥੬੯॥
[1]ਤੇ ਪਪੀਹੇ ਅਨੰਦ ਹੋ ਕੇਰੌਲਾ ਪਾਉਂਦੇ ਹਨ।
ਗਈ ਨਿਧੀ ਜਿਮ ਨਿਧਨੀ ਪਾਈ[1]।
[1]ਜਿਵੇਂ ਕੰਗਾਲ ਨੇ ਗਵਾਚਿਆ ਖਜ਼ਾਨਾ ਲੱਭ ਲਿਆ ਹੋਵੇ।
ਮਨੀ ਫਨੀ ਕੇ ਜਜੋਂ ਕਰ ਆਈ[1]।
[1]ਜਿਵੇਂ ਸੱਪ ਦੇ ਹੱਥ ਵਿੱਚ ਮਣੀ ਆ ਗਈ ਹੋਵੇ।
ਤਾਲ ਪਰਾਚੀ ਦਿਸ ਜਨੁ ਭਯੋ[1]।
[1]ਜਾਣੋ ਸਰੋਵਰ ਪੂਰਬ ਦੀ ਦਿਸ਼ਾ ਵਾਂਗ ਹੋ ਗਿਆ।
ਚਿਠਾਰਵਿ ਮਾਨਹੁ ਨਿਕਸਯੋ[1] ॥੭੦॥
[1]ਜਾਣੋ ਚਿੱਠਾ ਰੂਪ ਸੂਰਜ ਨਿਕਲ ਆਇਆ।
ਪੇਖਿ ਸਿੰਘ ਕੁਲ ਕਵਲ ਪ੍ਰਕਾਸੇ[1]।
[1]ਸਿੰਘ ਦੇਖ ਕੇ ਕੰਵਲਾਂ ਦੀ ਕੁਲ ਵਾਂਗ ਖਿੜ ਪਏ।
ਕੁਮਦਿ ਬੰਦਈ ਮਿਚੇ ਧਰਿ ਤ੍ਰਾਸੇ[1]।
[1]ਬੰਦਈ ਡਰ ਧਾਰ ਕੇ ਕੰਮੀਆਂ ਵਾਂਗ ਮਿਚ ਗਏ।
ਤੁਰਕ ਨਿਸਾਚਰ ਮਨ ਮੁਰਝਾਏ[1]।
[1]ਤੁਰਕਾਂ ਰੂਪ (ਨਿਸਾਚਰ) ਚੋਰਾਂ ਦੇ ਮਨ ਮੁਰਝਾ ਗਏ।
ਤਮ ਝਗਰਾ ਸਭਿ ਗਯੋ ਬਿਲਾਏ[1] ॥੭੧॥
[1]ਝਗੜਾ ਰੂਪ ਸਾਰਾ ਅਨ੍ਹੇਰਾ ਨਾਸ਼ ਹੋ ਗਿਆ।
ਪੰਥ ਜਿੱਤਜੋ ਸੱਚੇ ਦਰਬਾਰੋਂ।
ਕਰਜੋ ਤਿਹਾਵਲ ਵਰਤਜੋ ਭਾਰੋ[1]।
[1]ਬਹੁਤਾ।
ਖਰੇ ਹੋਇ ਕਰ ਜੋਰਿ ਬੰਦੱਈਅਨ।
ਖੰਡੇ ਪਾਹੁਲ ਲੀਨੀ ਕੱਈਅਨ ॥੭੨॥
ਹੁਤੇ ਜੇ ਤਿਨ ਮੈਂ ਗੁਰੁ ਕੇ ਪਜਾਰੇ।
ਮਿਲੇ ਪੰਥ ਮੈਂ ਆਇ ਅਪਾਰੇ।
ਜੋ ਥੇ ਮਾਨੀ ਬਡ ਹੰਕਾਰੀ।
ਤਿਨਹੁਂ ਮਰਨ ਹਿਤ ਮਨਸਾ ਧਾਰੀ ॥੭੩॥

ਦੋਹਰਾ:

ਹੁਤੋ ਪਸ਼ੌਰਾ ਸਿੰਘ ਇਕ,
ਉਨ ਕੀ ਓਰ ਕਲਾਲ[1]।
[1]ਗੋਤ੍ਰ ਦਾ।
ਸੋ ਸਨਮੁਖ ਹ੍ਵੈ ਪੰਥ ਢਿਗ,
ਅਯੋ ਕਰਨ ਕਿਛੁ ਸ੍ਵਾਲ ॥੭੪॥

ਸੰਕਰ ਛੰਦ:

ਤਬਿ ਸੰਗ ਤਿਸ ਕੇ ਅਯੋ,
ਸੰਗਤ ਸਿੰਘ ਤਿਸ ਕਾ ਪੂਤ।
ਵਹਿ ਹੁਤੋ ਅਤਿ ਬਲਵਾਨ,
ਜਾਨੋ ਪਹਿਲਵਾਨ ਸਬੂਤ[1]। [1]ਪੂਰਾ।
ਤਬਿ ਕਹ੍ਯੋ ਬਾਬੇ ਕਾਨ੍ਹ ਸਿੰਘ ਨੇ, ਸੁਨ ਪਸ਼ੌਰਾ ਸਿੰਘ।
ਯਹਿ ਸੰਗ ਤੇਰੇ ਅਯੋ, ਤੁਮਰਾ ਪੂਤ ਜੋ ਵਡ ਧਿੰਗ[1] ॥ ੭੫ ॥ [1]ਜ਼ੋਰਾਵਰ।
ਮਮ ਪੂਤ ਮੀਰੀ ਸਿੰਘ ਸੋਂ, ਅਬਿ ਹੋਇ ਕੁਸ਼ਤੀ[1] ਯਾਂਹਿ। [1]ਘੋਲ।
ਜੋ ਢਹੈ ਤਿਸ ਕੋ ਕੀਜੀਏ, ਫਿਰ ਪੰਥ ਅਪਨੇ ਮਾਂਹਿ।
ਯਹਿ ਬਾਤ ਦੁਹਿਦਿਸ ਮਾਨ ਕੈ, ਘੁਲਵਾਇ ਦੀਨੇ ਸੋਇ।
ਅਕਾਲ ਬੁੰਗੇ ਤਖਤ ਆਗੇ, ਪੰਥ ਪੇਖਤ ਦੋਇ ॥ ੭੬ ॥
ਜੁਗ ਦੰਡ ਲੌ[1] ਵਹਿ ਲਰੇ ਯੌਂ, ਜਯੋਂ ਮੱਲ ਲਰ ਹੈਂ ਧਿੰਗ। [1]ਦੋ (ਦੰਡ) ਘੜੀਆਂ ਤੱਕ।
ਫਿਰ ਢਾਹਿ ਮੀਰੀ ਸਿੰਘ ਨੈ, ਤਬਿ ਲਯੋ ਸੰਗਤ ਸਿੰਘ।
ਤੱਤ ਖਾਲਸੇ ਨੈ ਤੱਤਛਿਨ, ਫਿਰ ਮਾਸ ਸੂਰ ਮੰਗਾਇ।
ਪਿਤ ਪੂਤ ਦੋਊ ਕੋ ਛਕਾਯੋ, ਸਿੰਘ ਲੀਨ ਸਜਾਇ ॥ ੭੭ ॥
ਨਿਜ ਪੰਥ ਮਾਂਹਿ ਮਿਲਾਇ ਲੀਨੇ ਬੋਲਿ ਜੈ ਜੈ ਕਾਰ।
ਯਹਿ ਪਿਖਿ ਬੰਦੱਈਅਨ ਕੋ ਲਗੀ, ਤਬਿ ਆਗ ਮਾਂਡੀਰਾਰ[1]। [1]ਲੜਾਈਰਚ ਲਈ।
ਬਹੁ ਜੰਗ ਮਾਚਯੋ ਦੁਹੂੰ ਦਿਸ ਤੈ, ਚਲੀ ਤੁੱਪਕ ਤੇਗ।
ਦਿਨ ਤੀਨ ਨਿਸ ਦਿਨ, ਲਰੇ ਆਪਸ ਮਾਂਹਿ, ਕਰਿ ਬਹੁ ਬੇਗ[1] ॥ ੭੮ ॥ [1]ਜ਼ੋਰ ਲਾ ਕੇ।
ਤਟ ਸੁਧਾਸਰ ਦਰਸ਼ਨੀ ਦਰਵੱਜੇ ਅੱਗੇ ਜਾਨ।
ਬਡ ਮਚਯੋ ਮਾਸ ਰੁ ਮੇਦ ਕਾ, ਧਰ ਵੀਚ ਕੀਚ ਮਹਾਨ[1]। [1]ਮਾਸ ਤੇ ਮਿੱਝ ਦਾ ਧਰਤੀ ਵਿੱਚ ਬਹੁਤ ਚਿੱਕੜ ਹੋ ਗਿਆ।
ਕਟ ਮੂੰਡ ਪਗ ਭੱਜਿ ਬੱਖ ਸੱਥਲ, ਹੱਥ ਮੱਥ ਅਪਾਰ[1]। [1]ਬਹੁਤੇ ਲੋਕ, ਸਿਰ, ਪੈਰ, ਵੱਖੀਆਂ ਪੱਟ, ਹੱਥ ਤੇ ਮੱਥੇ (ਭੱਜ) ਟੁੱਟ ਗਏ।
ਚੜ੍ਹਿ ਲੁੱਥ ਊਪਰ ਲੁੱਥ, ਜੁੱਥ ਅਗੁੱਥਗੀ ਆਸਾਰ[1] ॥ ੭੯ ॥ [1](ਜੁੱਖ) ਬਹੁਤੀਆਂ ਲੋਥਾਂ ਤੇ ਲੋਥਾਂ ਚੜ੍ਹ ਕੇ (ਆਸਾਰ) ਆਪਣੇ ਆਪ ਹੀ ਗੁੰਦੀਆਂ ਗਈਆਂ।
ਜਬਿ ਮਰੇ ਬਹੁਤ ਬੰਦਈ, ਬਾਕੀ ਚਲੇ ਔਰ ਪਲਾਇ।
ਤੱਤ ਖਾਲਸੇ ਤਬਿ ਛੂਟ ਕਰਿ[1], ਤਿਹਂ ਲੂਟਯੋ ਡੇਰਾ ਧਾਇ। [1]ਹੱਲਾ ਕਰ ਕੇ।
ਇਕ ਖੇਮਕਰਨ ਗਰਾਮ ਕਾ, ਮਾਹੰਤ ਥਾ ਤਿਨ ਮਾਂਹਿ।
ਸਿੰਘ ਜੱਸਾ ਅਤਿ ਹੰਕਾਰੀ, ਥਾ ਕਮੋਇ ਕੁਰਾਹਿ[1] ॥ ੮੦ ॥ [1]ਕੰਬੋ ਜਾਤਿ ਦਾ ਖੋਟੇਰਾਹ ਜਾਣ ਵਾਲਾ।
ਵਹਿ ਰਖਤ ਗੱਡੇ ਪਰ ਸਦਾ, ਨਿਜ ਬਡੀ ਗੱਦੀ ਠਾਨ[1]। [1]ਲਾ ਕੇ।
ਕਰਵਾਇ ਸਿਰ ਪਰ ਚੌਰ ਸੋ, ਢਿਗ ਰਖਤ ਥਾ ਬਹੁ ਜ੍ਵਾਨ।
ਕਰਿ ਜੰਗ ਸੋ ਭੀ ਮਰਯੋ, ਮਾਰਯੋ ਪੰਥ ਨੈ ਬਲ ਲਾਇ।

ਫਿਰ ਪੰਥ ਗੱਦੀ ਤਾਂਹਿ ਪਰ, ਦਿਯ ਮਨੀ ਸਿੰਘ ਬਿਠਾਇ
॥ ੮੧ ॥
ਪੁਨ ਮਿਲਯੋ ਆਇ ਬੰਦਈ ਜੋਊ, ਲਯੋ ਪੰਥ ਮਿਲਾਇ।
ਕੁਛ ਮਰੇ ਭਾਗੇ ਮਿਲੇ, ਯੌਂ ਘਟ ਗਯੋ ਜੋਰ ਤਿਨਾਇ।
ਸੰਗ-ਢੇਸੀਆਂ ਕਾ, ਸਿੰਘ ਨਾਨੂੰ, ਕਰਮ ਸਿੰਘ ਤਖਾਨ।
ਬਖਸ਼ੀਸ਼ ਹਰਿ ਚੁਮਾਰੀ ਕਾ[1], ਮਲਵੱਈ ਸਿੰਘ ਗਯਾਨ
॥ ੮੨ ॥
ਸ਼ਜਾਮ ਸਿੰਘ ਕਸ਼ੋਰ ਹਰਿ, ਬਖਜਾਤਿ[1] ਜੇ ਇਤਜਾਦਿ।
ਬਹੁ ਮਿਲੇ ਤਬਿ ਤੱਤ ਖਾਲਸੇ ਮੈਂ, ਗਹੀ ਗੁਰੁ ਮਰਯਾਦ
॥ ੮੩ ॥
ਦੋਹਰਾ:
ਸੰਮਤ ਸੱਤ੍ਰਾਂ ਸੈ ਬਿਤੇ, ਊਪਰ ਅੱਸੀ ਹੇਰਿ।
ਧਜਾਇ ਭਯੋ ਪੂਰਨ ਇਹਾਂ, ਝਗਰਾ ਪੰਥ ਨਿਬੇਰਿ
॥ ੮੪ ॥

ਇਤਿ ਸ੍ਰੀ ਗੁਰੁ ਪੰਥ ਪ੍ਰਕਾਸ਼ ਗ੍ਰੰਥੇ, ਉੱਤ੍ਰਾਰਧੇ ਗਜਾਨ ਸਿੰਘ ਵਿਰਚਿਤੇ 'ਚਿੱਠੀ ਆਵਨ, ਜੰਗ ਹੋਵਨ', ਪ੍ਰਸੰਗ ਬਰਨਨੰ ਨਾਮ ਅਠਾਰਮੋਂ ਬਿਸ੍ਰਾਮ ॥ ੧੮ ॥

[1]ਚਮਾਰੀ ਨਾਮ ਪਿੰਡ ਦਾ।

[1]ਮਸ਼ਹੂਰ।

## ੧੯. {ਤੱਤ ਖਾਲਸੇ ਤੇ ਬੰਦਈਆਂ ਦੇ ਜੰਗ, ਤੁਰਕਾਂ ਦਾ ਪੰਥ ਨਾਲ ਦਗ਼ਾ ਫ਼ਰੇਬ, ਪੰਥ ਦਾ ਪਛੁਤਾਉਣਾ}

*ਕਬਿੱਤ:

*ਇਸ ਕਬਿੱਤ ਦੀਆਂ ਚਾਰ ਤੁਕਾਂ ਦਾ ਪਾਠ ਅੰਮ੍ਰਿਤਸਰ ਐਡੀਸ਼ਨ 'ਚੋਂ ਲਿਆ ਹੈ, ਉਥੇ ਇਹ ਬਿਸ੍ਰਾਮ ਨੰ. ੩੭ ਦਾ ਅੰਕ ਨੰ.੧ ਹੈ।

ਅਸਨ ਬਸਨ ਬਿਸ਼ੇ ਰਸਨ ਰਸਨ ਰਸਜੋ[1],
[1]ਭੋਜਨਾਂ, ਬਸਤ੍ਰਾਂ ਤੇ ਵਿਸ਼ੇਰਸਾਂ ਦੇ ਸੁਆਦਾਂ ਵਿੱਚ ਲਿਵਲੀਨ ਹੋ ਕੇ।
ਪਸੁਨ ਸਮਾਨ ਫਸਜੋ ਮੋਹ ਕੇ ਅਧੀਨੋ ਹੈ।
ਤੂੰ ਤੋ ਹ੍ਵੈ ਹੈ ਵਿਸ਼ੇ ਭੋਗਜੋ ਭੋਗ ਲੇਤ ਵਿਸ਼ੇ ਤੋਹਿ,
ਸੂਝਤ ਨ ਜਾਨ ਬੂਝ ਹ੍ਵੈ ਰਹਜੋ ਨਬੀਨੋ ਹੈ[1]।
[1]ਅੰਨ੍ਹਾ ਹੋ ਰਿਹਾ ਹੈਂ।
ਬੂਡ ਰਹਜੋ ਮੂਢ ਅਤਿ ਗਹਿਰ ਗਰੂਰ ਮਾਂਹਿ,
ਕੁਫਰ ਕੁਫੰਧ ਅੰਧ ਫੰਧ ਭਯੋ ਦੀਨੋ ਹੈ[1]।
[1]ਡੂੰਘੇ ਹੰਕਾਰ ਵਿੱਚ ਹੇ ਮੂਰਖ ਤੂੰ ਬਹੁਤ ਡੁੱਬ ਰਿਹਾ ਹੈਂ, ਝੂਠ ਤੇ ਖੋਟੇ ਫਾਹੇ ਤੇ ਅਗਿਆਨ ਵਿੱਚ ਫਸ ਕੇ ਤੂੰ ਦੁਖੀ ਹੋ ਰਿਹਾ ਹੈਂ।
ਏਰੇ ਮਤਿ ਹੀਨੋ ਨਿਜ ਰੂਪ ਤੈਂ ਨ ਚੀਨੋ,
ਭਯੋ ਕਾਲ ਕੋ ਚਬੀਨੋ ਰੇ ਧਿਕਾਰ ਤੇਰੋ ਜੀਨੋ ਹੈ ॥੧॥

ਸੋਰਠਾ:

ਰੇ ਮਨ ਹਰਿ ਗੁਰੁ ਗਜਾਨ,
ਠਾਨ ਗਜਾਨ ਹ੍ਵੈ ਹਾਨ ਭਵ[1]।
[1]ਹੇ ਮਨ ਹਰੀ ਤੇ ਗੁਰੂ ਦੇ ਗਿਆਨ ਨੂੰ ਧਾਰਨ (ਠਾਨ) ਕਰ ਜਿਸ ਕਰ ਕੇ (ਭਵ) ਸੰਸਾਰ ਦਾ (ਸੱਤ) ਗਿਆਨ ਨਾਸ਼ ਹੋ ਜਾਵੇਗਾ।
ਭਵ ਹੈ ਤੁਵ ਕੱਲਜਾਨ,
ਜਾਨ ਮਦਾਰੀ ਖੇਲ ਜਗਿ[1] ॥੨॥
[1]ਜਗਤ ਨੂੰ ਮਦਾਰੀ ਦੇ ਖੇਲ ਵਾਂਗ ਝੂਠਾ ਜਾਣ (ਇਸ ਤਰ੍ਹਾਂ) ਤੇਰੀ ਕਲਿਆਣ (ਭਵ) ਹੋ ਜਾਵੇਗੀ।

ਕਿਤਿਕ ਦਿਵਸ ਸੁਖ ਚੈਨ,
ਰਹੀ ਪੰਥ ਮੈਂ ਐਨ[1] ਤਬਿ।
[1]ਚੰਗੀ ਤਰ੍ਹਾਂ।
ਫੇਰ ਬਢੀ ਬੇਚੈਨ[1],
[1]ਅਸ਼ਾਂਤੀ।
ਰੈਨ ਬਢਤ ਦਖਣੈਨ* ਜਿਮ[1] ॥੩॥
[1]ਜਿਵੇਂ ਦਖਣਾਇਣ ਵਿੱਚਰਾਤ ਵਧਦੀ ਹੈ। (ਦਖਣਾਇਣ=੨੧ ਜੂਨ ਤੋਂ ੨੨ ਦਸੰਬਰ ਦਾ ਸਮਾਂ ਜਿਸ ਵਿੱਚ ਸੂਰਜ ਕਰਕਰੇਖਾ ਤੋਂ ਦੱਖਣ ਵਲ ਮਕਰਰੇਖਾ ਨੂੰ ਜਾਂਦਾ ਹੈ)। *ਦਿੱਲੀ ਤੇ ਲਾਹੌਰ ਦੋਹਾਂ ਐਡੀਸ਼ਨਾਂ ਵਿੱਚ ਏਥੇ ਪਾਠ ਉਤ੍ਰੈਣ ਛਪਿਆ ਹੋਇਆ ਹੈ ਪਰ ਉਤ੍ਰੈਣ ਵਿੱਚ ਦਿਨ ਵਧਦੇ ਹਨ ਰਾਤਾਂ ਨਹੀਂ, ਰਾਤਾਂ ਦਖਨੈਣ ਵਿੱਚ ਹੀ ਵਧਦੀਆਂ ਹਨ। ਅੰਮ੍ਰਿਤਸਰ ਐਡੀਸ਼ਨ ਵਿੱਚ ਪਾਠ ਦਖਨੈਣ ਹੀ ਛਪਿਆ ਹੋਇਆ ਹੈ, ਜਿਸ ਨੂੰ ਸ਼ੁੱਧ ਜਾਣ ਕੇ ਅਸਾਂ ਏਥੇ ਛਾਪ ਦਿੱਤਾ ਹੈ।

ਤੱਤ ਪੰਥ ਕੇ ਸੰਗ,
ਤੁਰਕ ਕਪਟ ਬਡ ਮੇਲ ਕਰਿ[1]।
[1]ਵੱਡੇ ਛਲ ਨਾਲ ਮੇਲ ਕਰਕੇ।
ਜੰਗ ਬੰਦਈਯਨ ਸੰਗ,
ਕਰੈਂ ਤਿਨੈਂ ਅੰਗ ਭੰਗ ਜਯੋਂ[1] ॥੪॥
[1]ਜਿਵੇਂ ਜੰਗ ਕਰ ਕੇ ਉਨ੍ਹਾਂ ਨੂੰ ਅੰਗ ਭੰਗ ਕਰਨਗੇ।
ਤੁਰਕ ਪੰਥ ਕੇ ਸਾਥ,
ਬਿਗਰੈਂ ਜਯੋਂ ਇਤਯਾਦਿ ਕਥ[1]।
[1]ਕਥਾ।
ਕਥੋਂ ਸੁਨੋਂ ਹਿਤ ਸਾਥ,
ਗੁਰੂ ਖਾਲਸਾ ਜੀ ਅਬੈ ॥੫॥

ਚੌਪਈ:

ਗੁਰੁ ਆਗਯਾ ਮੂਜਬ[1] ਜਬਿ ਬੰਦੇ।
[1]ਅਨੁਸਾਰ।

ਸਿੰਘ ਸੰਗ ਲੈ ਬੀਰ ਬੁਲੰਦੇ।
ਆਇ ਪੰਜਾਬ ਦੇਸ ਸੁਖ ਕੰਦੇ[1]। — [1]ਸੁਖਾਂ ਦੇ ਬੱਦਲ ਰੂਪ।
ਗਦਰ ਜਦਰ ਵਡ ਡਾਰ ਅਮੰਦੇ[1] ॥੬॥ — [1]ਵੱਡੀ (ਅਮੰਦੇ) ਤੇਜ਼ੀ ਨਾਲ (ਗ਼ਦਰ) ਹਲਚਲ ਤੇ (ਜਦਰ) ਜੰਗ ਪਾ ਕੇ।
ਕਾਮ ਤਮਾਮ ਕੀਨ ਮਨ ਚਿੰਦੇ[1]। — [1]ਮਨ-ਇੱਛਤ।
ਕਸਬੇ ਗਾਰਤ ਕਰੇ ਭਵੰਦੇ[1]। — [1](ਭਵੰਦੇ) ਮਨ-ਭਾਉਂਦੇ ਕਸਬੇ ਗ਼ਰਕ ਕੀਤੇ।
ਜੰਗ ਜਦੂਲ ਕਰਿ ਸੱਤ੍ਰੂ ਨਿਕੰਦੇ[1]। — [1]ਜੰਗ ਜੁੱਧ ਕਰ ਕੇ ਵੈਰੀ ਨਾਸ਼ ਕੀਤੇ।
ਤੁਰਕ ਬਨੀ ਕੋ ਲਗ ਸਮ ਬੰਦੇ[1] ॥੭॥ — [1]ਤੁਰਕਾਂ ਰੂਪ ਬਗ਼ੀਚੀ ਨੂੰ (ਬੰਦੇ) ਅਕਾਸ਼ ਵੇਲ ਵਾਂਗ ਲੱਗ ਕੇ।
ਦੁਸ਼ਟਨ ਕੋ ਲਗਿ ਕੁਸ਼ਟ ਰੁਜੰਦੇ[1]। — [1]ਕੋਹੜ ਦਾ ਰੋਗ ਲੱਗ ਕੇ।
ਸੱਤ੍ਰਨ ਕੇ ਕੁਲ ਕੀਨੇ ਖੰਦੇ[1]। — [1]ਨਾਸ ਕੀਤੇ।
ਬੈਰੀ ਬਿਹੰਗ ਕਰੇ ਪਰਗੰਦੇ[1]। — [1]ਵੈਰੀਆਂ ਰੂਪ ਪੰਛੀ (ਕਰੇ ਪਰਗੰਦੇ) ਖਿੰਡਾ ਪੁੰਡਾ ਦਿੱਤੇ।
ਹਾਕਮ ਤੁਰਕ ਹਤੇ ਕਰਿ ਮੰਦੇ ॥੮॥
ਤੋੜੇ ਤੁਰਕ ਜ਼ੁਲਮ ਕੇ ਜੰਦੇ।
ਕਾਟੇ ਹਿੰਦੁ ਕੌਮ ਕੇ ਫੰਧੇ[1]। — [1]ਫਾਹੇ।
ਕੋਹੀ ਕਰੇ ਨਿਰਪ ਨਿਜ ਬੰਦੇ[1]। — [1]ਪਹਾੜੀ ਰਾਜੇ ਆਪਣੇ ਦਾਸ ਬਣਾ ਲਏ।
ਕਰੀ ਹਕੂਮਤ ਹੋਇ ਸੁਛੰਦੇ[1] ॥੯॥ — [1]ਸੁਤੰਤਰ, ਆਜ਼ਾਦ।
ਪਾਲੇ ਬਚਨ ਸ੍ਰੀ ਗੁਰੁ ਸੰਦੇ[1]। — [1]ਸੁਭਾਇਮਾਨ ਗੁਰਾਂ ਦੇ।
ਦਿਨ ਦਿਨ ਬਢਤ ਗਯੋ ਦਹਿ ਚੰਦੇ[1]। — [1]ਦਿਨ ਬਦਿਨ ਚੰਦ ਵਾਂਗ ਦਸ ਗੁਣਾ ਵਧਦਾ ਗਿਆ।
ਪੰਥ ਖਾਲਸਾ ਕਰਯੋ ਅਨੰਦੇ।
ਤੁਰਕਨ ਪਰ ਦਿਨ ਮੇਲੇ ਮੰਦੇ ॥੧੦॥
ਜਹਿੰ ਤਹਿ ਦੋਹੀ[1] ਫੇਰੀ ਗੁਰੁ ਕੀ। — [1]ਢੰਡੋਰਾ ਪਿੱਟ ਦਿੱਤਾ ਭਾਵ ਬਹੁਤ ਮਸ਼ਹੂਰੀ ਕਰ ਦਿੱਤੀ।
ਦਈ ਉਠਾਇ ਹਕੂਮਤ ਤੁਰਕੀ।
ਕਟੂ ਬੇਲ ਸਮ ਪੰਥ ਬਢਾਯੋ[1]। — [1]ਕੌੜੀ ਵੇਲ ਵਾਂਗ ਪੰਥ ਵਧਾਇਆ।
ਕਈ ਸਹਸ[1] ਸਿੰਘ ਨਯੋ ਸਜਾਯੋ ॥੧੧॥ — [1]ਹਜ਼ਾਰ।
ਉਭੈ ਲੋਗ ਜਸ ਤਾਂ ਕਾ ਛਾਯੋ।
ਮੀਰੀ ਪੀਰੀ ਮੈਂ ਪ੍ਰਗਟਾਯੋ।
ਫਿਰ ਜਬਿ ਤਿਸ ਕੋ ਭਈ ਗਰੂਰਤ[1]। — [1]ਹਉਮੈਂ।
ਬੈਠਯੋ ਬਦਲ ਆਪਨੀ ਸੂਰਤ[1] ॥੧੨॥ — [1]ਸ਼ਕਲ, ਭਾਵ ਸੁਭਾਵ।
ਪੰਥ ਚਲਾਵਨ ਗੁਰੂ ਕਹਾਵਨ।
ਲਗਯੋ ਜਬੈ ਕਰਨੈਂ ਮਨ ਭਾਵਨ।
ਜੋ ਗੁਰ ਸੈਂ ਕਰਿ ਅਯੋ ਕਰਾਰੇ।
ਸੋ ਸਭਿ ਬੰਦੇ ਜਬੈ ਬਿਸਾਰੇ ॥੧੩॥
ਤੇਜ ਮੰਦ ਤਿਸ ਕਾ ਭਯੋ ਐਸੇ।
ਸਾਂਝ ਸਮੈਂ ਸੂਰਜ ਹ੍ਵੈ ਜੈਸੇ।
ਸਿੰਘਨ ਸੋਂ ਸਨੇਹ ਕਰਿ ਰਾਖੈ।
ਦਿਲ ਤੇ ਪੈ ਨ ਮੁਖੋਂ ਕਿਛੁ ਭਾਖੈ[1] ॥੧੪॥ — [1]ਪਰ ਦਿਲੋਂ ਹਿਤ ਨਹੀਂ ਕਰਦਾ ਤੇ ਨਾ ਹੀ ਮੁਖੋਂ ਕੁਝ ਕਹਿੰਦਾ ਹੈ।
ਹੇਤ ਕੁਹੇਤ ਹੀਏ ਕਾ ਜੈਸਾ।

ਹ੍ਵੈ ਹੈ ਕੈਹੈਂ ਨੇਤਰ ਤੈਸਾ।
ਸਿੰਘ ਭੀ ਰਹੈਂ ਤੈਸ ਤਿਸ ਸੰਗੈਂ।
ਜੈਸਾ ਪਿਖੈਂ ਤਾਂਹਿ ਕਾਰੰਗੈਂ ॥੧੫॥
ਉਤ ਤੁਰਕੈਂ ਅਤਿ ਹੋਇ ਦੁਖਜਾਰੇ।
ਛਲ ਬਲ ਕਰਿ ਬਹੁ ਭਾਂਤੈ ਹਾਰੇ।
ਸਾਮ[1] ਦਾਮ[2] ਜੋ ਭੇਦ[3] ਦੰਡ[11] ਹੈ।

[1]ਸਮਝੌਤਾ, ਸੁਲਹ। [2]ਲਾਲਚ ਦੇ ਕੇ ਆਪਣੇ ਵਲ ਕਰ ਲੈਣਾ। [3]ਫੁੱਟ ਪਾ ਦੇਣੀ। [11]ਸਜ਼ਾ ਦੇਣੀ।

ਕਹੇ ਸਜਾਨਜੋ ਨੇ ਅਖੰਡ ਹੈ[1] ॥੧੬॥

[1]ਇਕਰਾਇ ਹੋ ਕੇ।

ਜਬਿ ਬੰਦੇ ਪਰ ਚਲਜੋ ਨ ਕਜੋਂ ਹੀ।
ਫਾਰਜੋ ਪੰਥ ਤ੍ਰਕੈਂ ਫੁਨ ਜਜੋਂ ਹੀ।
ਸੋ ਸਭਿ ਗਾਥਾ ਪੂਰਬ ਗਾਈ।
ਅਬਿ ਫਿਰ ਤ੍ਰਕੈਂ ਵਹੀ ਬਨਾਈ ॥੧੭॥
ਪੰਥ ਦੂਧ ਮੈਂ ਕਾਂਜੀ ਪਾਈ।
ਮੀਠੀ ਮੀਠੀ ਬਾਤੈਂ ਲਾਈ।
ਦਿਲ ਸਿੰਘਨ ਕੇ ਲਏ ਚੁਰਾਈ।
ਖੁਦਗਰਜ਼ੀ ਕੀ ਬਜੋਂਤ ਬਨਾਈ* ॥੧੮॥

*ਜੋ ਗੁਰ' ਤੋਂ 'ਬਜੋਂਤ ਬਨਾਈ' ਤੱਕ ਪਾਠ ਅੰਮ੍ਰਿਤਸਰ ਐਡੀਸ਼ਨ ਦਾ ਹੈ।

ਸਾਮ ਦਾਮ ਫਿਰ ਭੇਦ ਜੁ ਨੀਤੀ।
ਰਾਜਨੀਤਿ ਛਲ ਕਰੇ ਅਨੀਤੀ[1]।

[1]ਖੋਟੀ ਨੀਤੀ।

ਬਰਗਲਾਨ ਸਿੰਘਨ ਕੋ ਲੀਨਾ[1]।

[1]ਸਿੰਘਾਂ ਨੂੰ (ਵਰਗਲਾ ਕੇ) ਸਿਖਾ ਕੇ ਆਪਣੇ ਹੱਥ ਵਿੱਚ ਕਰ ਲਿਆ।

ਫ਼ਰਕ ਪਾਇ ਆਪਸ ਮੈਂ ਦੀਨਾ ॥੧੯॥
ਚਾਲ ਚਲੀ ਤੁਰਕੋਂ ਨੈ ਸੋਈ।
ਜੀਤੀ ਬਾਜੀ ਸਿੰਘਨ ਖੋਈ[1]।

[1]ਗਵਾ ਲਈ।

ਧੋਖੇ ਮੈਂ ਸਿੰਘ ਐਸੇ ਲੀਨੇ।
ਦੁਸ਼ਮਨ ਬੰਦੇ ਕੇ ਕਰਿ ਦੀਨੇ ॥੨੦॥
ਜ਼ਹਿਰ ਮਿਲੀ ਮੀਠੀ ਅਤਿ ਬਾਤੈਂ।
ਸੁਨਿ ਤੁਰਕਨ, ਰੀਝੇ ਸਿੰਘ ਖਜਾਤੈਂ[1]।

[1]ਪ੍ਰਤੱਖ ਹੀ ਸਿੰਘ ਖ਼ੁਸ਼ ਹੋ ਗਏ।

*ਛੁਰੀ ਖੰਡ ਕੀ ਹ੍ਵੈ ਉਰਿ ਧਸੇ[1]।

[1](ਤੁਰਕ) ਹਿਰਦੇ 'ਚ ਧਸ ਗਏ। *ਅੰਕ ਨੰ. ੨੧ ਦੀ ਤੀਜੀ ਤੁਕ 'ਛੁਰੀ ਖੰਡ ਕੀ' ਤੋਂ ਅੰਕ ਨੰ. ੨੫ ਦੇ ਅੰਤ ਤੱਕ ਦਾ ਪਾਠ ਵੀ ਅੰਮ੍ਰਿਤਸਰ ਐਡੀਸ਼ਨ ਦਾ ਹੈ।

ਸਿੰਘ ਉਨ ਕੀ ਬਾਤੋਂ ਪਰ ਰਸੇ[1] ॥੨੧॥

[1]ਰੀਝ ਗਏ।

ਬਿਨਾ ਤਜਰਬੇ ਇਲਮ ਬਿਨਾਹੀਂ।
ਪਸੁ ਜਜੋਂ ਨਰ ਵਰ[1] ਭੀ ਫਸ ਜਾਹੀਂ।

[1]ਸਿਆਣੇ ਆਦਮੀ।

ਫਿਰ ਅਦ੍ਰਿਸ਼ਟ ਭਾਵੀ[1] ਜਿਮ ਆਵੀ।

[1]ਨਾ ਦਿਸਣ ਵਾਲੀ ਹੋਣੀ।

ਤੈਸੀ ਬੁੱਧਿ ਸਹਾਇ ਮਿਲਾਵੀ ॥੨੨॥
ਕਿਸ ਕੇ ਪਾਨੀਹਾਰ ਬਿਚਾਰੇ।
ਸਿਖ ਬੇਇਲਮ ਗੁਨੀ ਬਡ ਸਾਰੇ।
ਪਾਂਡਵ ਕੌਰਵ ਜਾਦਵ ਕ੍ਰੀਚੈਂ[1]।

[1]ਕ੍ਰੀਚਕ-ਕੇਕਯਰਾਜੇ ਦਾ ਪੁੱਤਰ ਅਤੇਰਾਜਾ ਵਿਰਾਟ ਦਾ ਸਾਲਾ, ਜਿਸ ਨੂੰ

ਦ੍ਰੋਪਤੀ ਨਾਲ ਛੇੜਖਾਨੀ ਕਰਨ ਕਰ ਕੇ ਭੀਮਸੈਨ ਨੇ ਮਾਰ ਦਿੱਤਾ ਸੀ।

ਰਾਵਣ ਰਾਮ ਜਿਤੱਯਾ ਮੀਚੈਂ[1] ॥੨੩॥ — [1]ਮੌਤ ਨੂੰ ਜਿੱਤਣ ਵਾਲੇ।
ਨਾਰਦਾਦਿ ਸਰਬੱਗਜ ਮੁਨੀਸੈਂ।
ਭਾਵੀ ਸਭਿ ਡਾਰੇ ਨਿਜ ਖੀਸੈਂ।
ਜਬਿ ਬ੍ਰਹਮਾਂ ਇੰਦ੍ਰਾਦਿ ਨ ਛੂਟੇ।
ਫਿਰ ਸਿੰਘ ਕੌਨ ਬਾਗ ਕੇ ਬੂਟੇ ॥੨੪॥
ਲਏ ਭ੍ਰਮਾਇ ਤੁਕੈਂ ਕਹਿ ਬਾਤੈਂ।
ਰੀਝ ਗਏ ਸਿੰਘ ਨਏ ਬਖਜਾਤੈਂ।
ਬ੍ਰਿਧ ਸਜਾਨਜੋਂ ਕੀ ਨਹਿਂ ਮਾਨੀ।
ਧਾਰੀ ਪਜਾਰੀ ਕਰਿ ਅਰਿ ਬਾਨੀ[1] ॥੨੫॥ — [1]ਵੈਰੀ ਦੀ ਗੱਲ ਸੱਚੀ ਜਾਣ ਕੇ ਮੰਨ ਲਈ।
ਫਿਰ ਕੁਛ ਨਕਦੀ ਖਿਲਤ[1] ਦੁਸ਼ਾਲੇ। — [1]ਪੁਸ਼ਾਕੇ, ਸਿਰੋਪਾਉ।
ਦੈ ਕਰਿ ਕਰਿ ਲੀਨੇ ਨਿਜ ਬਾਲੇ[1]। — [1]ਬਾਲਕ ਭਾਵ ਅਧੀਨ।
ਪੁਨਾ ਮੁਲਾਜ਼ਮ ਅਪਨੇ ਕੈ ਕੈ।
ਔਰ ਦਿਲਾਸੇ ਬਹੁ ਬਿਧਿ ਦੈ ਕੈ ॥੨੬॥
ਬੰਦੇ ਸੰਗ ਸਿਖਾਇ ਲੜਾਏ।
ਦੁਸ਼ਮਨ ਜਾਨੀ ਉਭੈ ਬਨਾਏ[1]। — [1]ਦੋਵੇਂ ਇਕ ਦੂਜੇ ਦੇ ਜਾਨੀ ਦੁਸ਼ਮਣ ਬਣਾ ਦਿੱਤੇ।
ਯਹਿ ਜਬਿ ਬਾਦਸ਼ਾਹਿ ਸੁਨ ਪਾਈ।
ਦਿਲ ਮਧ ਕੀਨੀ ਅਧਿਕ ਵਧਾਈ[1] ॥੨੭॥ — [1]ਖ਼ੁਸ਼ੀ।
ਗੁਰੁ ਚੱਕ[1] ਢਿਗ ਸਭਿ ਸਿੰਘ ਉਤਾਰੇ। — [1]ਅੰਮ੍ਰਿਤਸਰ।
ਪਠਿ ਵਕੀਲ ਦਿਯ ਦਰਬ ਅਪਾਰੇ।
ਕਸਮ ਕੁਰਾਂ ਬਹੁ ਬਾਰ ਉਠਾਈ।
ਸਿੰਘਨ ਕੋ ਲਿਖ ਦੀਯੋ ਇਦਾਈ[1] ॥੨੮॥ — [1]ਇਸ ਤਰ੍ਹਾਂ।
ਦਸ ਹਜਾਰ ਦੈਹੈਂ ਸਾਲਾਨਾ।
ਕਰਿ ਹੈਂ ਮਰਤਬ[1] ਔਰ ਮਹਾਨਾ ॥੨੯॥ — [1]ਅਹੁਦਾ, ਦਰਜਾ।

ਦੋਹਰਾ:

ਮੇਲੇ ਉਤਸ਼ਵ ਸੋ ਕਰੋ,
ਗੁਰੁ ਦ੍ਵਾਰਨ ਕੀ ਠੌਰ।
ਮਾਫੀ ਕਰੈਂ ਮਸੂਲ ਤੁਵ,
ਅਵਰ ਰਾਖ ਹੈਂ ਗੌਰ[1] ॥੩੦॥ — [1]ਹੋਰ ਵੀ (ਗੌਰ) ਖ਼ਿਆਲ ਰੱਖਾਂਗੇ।

ਚੌਪਈ:

ਸਿੰਘਹਿਂ ਰਾਖਯੋ ਯੌਂ ਪਰਚਾਈ।
ਦੈਂਹ ਜਗੀਰ ਤੁਮੈਂ ਬਹੁ ਭਾਈ[1]। — [1]ਬਹੁਤ ਤਰ੍ਹਾਂ ਦੀਆਂ।
ਜੋਊ ਨੌਕਰੀ ਕਰਨੀ ਚਾਹੈ।
ਆਇ ਰਹੈ ਸੋ ਹਮਰੈ ਪਾਹੈ[1] ॥੩੧॥ — [1]ਪਾਸ।
ਕਾਨ੍ਹ ਬਿਨੋਦ ਸਿੰਘ ਦੁਇ ਬਾਵੇ।
ਦੈ ਦੈ ਦਰਬ ਤਿਨੈ ਪਰਚਾਵੇ।
ਸਿੰਘ ਪੰਜ ਸੌ ਪਾਛੈ ਲਾਏ[1]। — [1]ਬਾਵਿਆਂ ਨੇ ਪੰਜ ਸੌ ਸਿੰਘਾਂ ਨੂੰ ਆਪਣੇ ਪਿੱਛੇ ਲਾ ਲਿਆ।

ਤਿਨ ਹਾਥਨ[1] ਸਿੰਘ ਅਵਰ ਮਿਲਾਏ ॥੩੨॥
[1]ਉਨ੍ਹਾਂ ਪੰਜ ਸੌ ਸਿੰਘਾਂ ਦੇ ਹੱਥੀਂ ਭਾਵਰਾਹੀਂ।
ਰੋਜ ਰੁਪਜਾ ਕੀਨ ਅਸਵਾਰੈਂ।
ਪਾਂਚ ਰੁਪੱਯੇ ਨਿਤ ਸਰਦਾਰੈਂ।
ਹੁਤੇ ਮਝੈਲ ਸਿੰਘ ਤਬਿ ਜੇਤੇ।
ਲਗੇ ਮਗਰ ਬਾਵਜੋਂ ਕੇ ਤੇਤੇ ॥੩੩॥
ਜਿਨੈ ਨੌਕਰੀ ਚਹੀ ਨ ਕਰਨੀ।
ਤਿਨਹਿਂ ਜਗੀਰੈਂ ਦੀਨੀ ਧਰਨੀ[1]।
[1]ਜਗੀਰਾਂ ਵਜੋਂ ਧਰਤੀ ਦੇ ਦਿੱਤੀ।
ਲਾਯਕ ਪੇਖਯੋ ਜੋ ਸਿੰਘ ਜੈਸੇ।
ਤਿਸ ਕੀ ਇੱਜ਼ਤ ਕੀਨੀ ਤੈਸੇ ॥੩੪॥
ਕਰਯੋ ਸਲੂਕ[1] ਪੰਥ ਸੋਂ ਐਸੇ।
[1]ਵਰਤਾਉ।
ਸਿੰਘ ਅਧਿਕ ਤਿਨ ਕੇ ਹ੍ਵੈ ਬੈਸੇ।
ਸਿੱਖ ਜੁ ਥੇ ਮਲਵਈ ਬਿਰਾੜੈਂ।
ਫਤੇ ਸਿੰਘ ਤੈ ਆਦਿ ਗਰਾੜੈਂ[1] ॥੩੫॥
[1]ਬਲੀ।
ਦੁੱਲਟ ਚੂਹੜ ਸਿੰਘ ਬਹਾਦਰ।
ਸਿੱਖ ਸਾਬੋ ਕੇ ਔਰ ਉਜਾਗਰ[1]।
[1]ਮਸ਼ਹੂਰ।
ਗਰੇਵਾਲ, ਕਾਲੇ ਕੇ, ਮਾਨ।
ਭੁੱਲਰ, ਧਾਲੀਵਾਲ, ਕਿਤਾਨ[1] ॥੩੬॥
[1]ਕਿਤਨੇ ਭਾਵ ਬਹੁਤੇ।
ਤੂਲ[1] ਫੂਲ ਕੇ ਵਡ ਸਰਦਾਰੂ।
[1]ਬਹੁਤੇ।
ਇਤਜਾਦਿਕ ਮਲਵਈ ਅਪਾਰੂ।
ਵਹਿ ਨਹਿ ਬੰਦੇ ਸੰਗ ਰਹਾਏ।
ਨਹਿਂ ਤੁਰਕੋਂ ਕੇ ਛਲ ਮੈਂ ਆਏ ॥੩੭॥
ਉਭੈ ਓਰ ਕੋ ਛੋਰਿ ਤਬੈ ਹੀ।
ਗਏ ਆਪਨੇ ਦੇਸ ਸਭੈ ਹੀ।
ਯੌਂ ਜਬਿ ਸਿੰਘ ਬਿਥਰ ਸਭਿ ਗਏ[1]।
[1]ਸਾਰੇ ਖਿੰਡ ਗਏ।
ਤੁਰਕਨ ਕੇ ਪਗ ਬਾਰਾਂ ਪਏ[1] ॥੩੮॥
[1]ਤੁਰਕਾਂ ਦੇ ਪਉਂ ਬਾਰਾਂ ਪੈ ਗਏ ਭਾਵ ਤੁਰਕਾਂ ਦੀ ਮਨ-ਭਾਉਣੀ ਹੋ ਗਈ।
ਜਬਿ ਤਕ ਸਿੰਘ ਅਸਿੰਘ ਹਜਾਰੈਂ।
ਬੰਦੇ ਕੇ ਸੰਗ ਰਹੇ ਅਪਾਰੈਂ।
ਬੰਦਾ ਰਹਯੋ ਬਨਯੋ ਸਰਦਾਰੈਂ।
ਔਰ ਰਹੇ ਤਿਸ ਤਾਬੇਦਾਰੈਂ ॥੩੯॥
ਤਬਿ ਤਕ ਤੇਜ ਪ੍ਰਤਾਪ ਹਕੂਮਤ।
ਸਿੰਘ ਜੁਆਰ ਜਿਮ ਬਡੋ ਹਜੂਮਤ[1]।
[1]ਸਮੁੰਦਰ ਦੇ (ਜੁਆਰ) ਚੜ੍ਹਾ ਵਾਂਗ ਸਿੰਘਾਂ ਦਾ (ਹਜੂਮਤ) ਇਤਫ਼ਾਕ ਵਧਿਆ।
ਜਾ ਦਿਨ ਤੇ ਫਿਰ ਫੂਟ ਗਈ ਪੜ[1]।
[1]ਫੁੱਟ ਪੈ ਗਈ।
ਭਾਠੇ ਜਯੋਂ ਝਟ ਉਤਰ ਗਯੋ ਚੜ੍ਹ[1] ॥੪੦॥
[1](ਚੜ੍ਹ) ਚੜ੍ਹਿਆ ਹੋਇਆ (ਤੇਜ ਪ੍ਰਤਾਪ ਦਾ {ਜੁਆਰ} ਚੜ੍ਹਾ) ਫੇਰ ਛੇਤੀ ਹੀ (ਭਾਠੇ) ਸਮੁੰਦਰ ਦੇ ਉਤਰਾ ਵਾਂਗ ਉਤਰ ਗਿਆ।
ਬੀਸ ਹਜਾਰੁਕ ਫੌਜ ਬੰਦਈ।
ਬੰਦੇ ਕੇ ਪੀਛੇ ਸੋ ਗਈ।

ਦਸ ਕੁ ਹਜ਼ਾਰ ਲੁਟੇਰਾ ਜੋਈ।
ਥਾ, ਸੁ ਗਯੋ ਇਤ ਉਤ ਕਿਤ ਕੋਈ ॥੪੧॥
ਪਾਂਚ ਹਜਾਰਕ ਸਿੰਘ ਮਝੈਲੈਂ।
*ਸੋ ਲਾਗੇ ਬਾਵਜੋਂ ਕੇ ਗੈਲੈਂ[1]।

[1]ਪਿੱਛੇ। (ਅ) ਰਸਤੇ। *ਅੰਕ ਨੰ. ੪੨ ਦੀ ਦੂਜੀ ਤੁਕ 'ਸੋ ਲਾਗੇ' ਤੋਂ ਅੰਕ ਨੰ. ੪੩ ਦੀ ਦੂਜੀ ਤੁਕ ਦੇ ਅੰਤ 'ਮੇਲ ਕਰਵਾਯੋ' ਤੱਕ ਦਾ ਪਾਠ ਅੰਮ੍ਰਿਤਸਰ ਐਡੀਸ਼ਨ ਦਾ ਹੈ।

ਬਾਵੇ ਲੋਭ ਤੁਰਕੋਂ ਤੈ ਲੈ ਕੈ।
ਬਨ ਬੈਠੇ ਤੁਰਕੋਂ ਕੇ ਚੈ ਕੈ ॥੪੨॥
ਸਿੰਘਨ ਕੋ ਭੀ ਤਿਨ ਭੁਚਲਾਯੋ।
ਤੁਰਕੈਂ ਸੰਗ ਮੇਲ ਕਰਵਾਯੋ।
ਸਾਤ ਹਜਾਰਕ ਥੇ ਮਲਵਈ।
ਸੋ ਸਭਿ ਧਸੇ ਦੇਸ ਨਿਜ ਧਈ[1] ॥੪੩॥

[1]ਧਾ ਕੇ, ਦੌੜ ਕੇ।

ਬਾਕੀ ਥੇ ਬਹੀਰੀਏ[1] ਜੋਈ।

[1]ਵਿਚਰਨ ਵਾਲੇ।

ਇਤ ਉਤ ਗੇ ਵਹੀਰ ਘਤ[1] ਸੋਈ।

[1]ਚਾਲੇ ਪਾ ਕੇ।

ਨਾਮੀ ਗ੍ਰਾਮੀ[1] ਸਿੰਘ ਥੇ ਜੇਤੇ।

[1]ਬਹੁਤੇ ਮਸ਼ਹੂਰ।

ਬੈਠ ਰਹੇ ਗੁਰੁ ਚੱਕ ਮੈਂ ਤੇਤੇ ॥੪੪॥
ਦੋਹਰਾ:
ਤੁਰਕਨ ਕੇ ਤਬਿ ਹੀ ਪਰੇ,
ਬਾਰਾਂ ਪੱਕੇ ਦਾਇ।
ਕਰਜੋ ਅੱਠੀਂਖੰਡ[1] ਪੰਥ ਕੋ,
ਆਪਸ ਮਾਂਹਿ ਲਰਾਇ ॥੪੫॥

[1]ਅੱਠਾਂ ਹਿੱਸਿਆਂ ਵਿੱਚ।

ਚੌਪਈ:
ਤੱਤ ਖਾਲਸੇ ਬੀਚ ਬੰਦੱਯਨ।
ਦਾਈਯੇ[1] ਦਏ ਪਵਾਇ ਸ਼ਰੱਯਨ[2]।

[1]ਝਗੜੇ, ਵੈਰ। [2]ਤੁਰਕਾਂ ਨੇ।

ਤੁਰਕੈਂ ਸਿੰਘ ਐਸੇ ਸਿਖਰਾਏ।
ਸਿਰਾਂ ਧੜਾਂ ਕੇ ਬੈਰ ਪਵਾਏ ॥੪੬॥
ਬਲਿਕੈ ਸਿੰਘ ਮਝੈਲੈਂ ਤਨ ਕੈ[1]।

[1]ਜ਼ੋਰ ਲਾ ਕੇ।

ਸੁਟੇ ਬੰਦਈ ਮਾਰ ਤਬਿ ਧਨ ਕੈ[1]।

[1]ਮਾਰ ਕੇ ਨਾਸ਼ ਕਰ ਸੁੱਟੇ {ਧਨ-ਧ੍ਵੰਸ਼ਨ, ਨਾਸ਼ ਕਰਨ। (ਅ) ਨਿਧਨ ਦਾ ਸੰਖੇਪ}।

ਚਾਰ ਬਾਰ ਪੁਨ ਲਰੇ ਬੰਦਈ।
ਸਿੰਘੈਂ ਹਾਰ ਉਨੈਂ ਦਿਲਵਈ ॥੪੭॥
ਮੀਰੀ ਸਿੰਘ, ਬਿਨੋਦ, ਕਾਨ੍ਹ ਸਿੰਘ।
ਬੁੱਢਾ ਸਿੰਘ, ਭੋਮਾ ਹਰਿ, ਨਰ ਸਿੰਘ।
ਚਾਰ ਹਜਾਰ ਸਿੰਘ ਕੋ ਲੈ ਕੈ।
ਲਰੇ ਏਹੁ ਲਾਹੌਰੋਂ ਜੈ ਕੈ ॥੪੮॥
ਅਬਦੁਲ ਸਮੁੰਦ ਖਾਨ ਤਬਿ ਸੂਬਾ।
ਰਖਤ ਇਨੋ ਕੀ ਖਾਤਰ ਖੂਬਾ[1]।

[1]ਚੰਗੀ ਸੇਵਾ ਕਰਦਾ ਸੀ।

ਦੀਪ ਸਿੰਘ ਦਰਬਾਰਾ ਸਿੰਘ।
ਸੱਦਾ ਸਿੰਘ ਨੱਥਾ ਸਿੰਘ ਧਿੰਗ[1] ॥੪੯॥ [1]ਜ਼ੋਰਾਵਰ।
ਬੀਰ ਸਿੰਘ ਜੀਵਣ ਸਿੰਘ ਆਦੀ।
ਇਨੈ ਸੁਧਾਸਰ ਰਖੀ ਅਵਾਦੀ[1]। [1]ਵਸੋਂ, ਰਿਹਾਇਸ਼।
ਹਾਕਮ ਤੁਰਕੈਂ ਮਸਲਤ ਠਾਣੀ[1]। [1]ਸਲਾਹ ਕੀਤੀ।
ਟਹਿਲੇ ਕਰੋ ਬੰਦੱਯਨ ਹਾਨੀ ॥੫੦॥
ਤੱਤ ਖਾਲਸੇ ਕੋ ਲੈ ਕਰ ਪਰ[1]। [1]ਹੱਥ 'ਤੇ ਲੈ ਕੇ।
ਮਾਰੋ ਤਿਨੈਂ ਲਰਾਇ ਅੱਗ੍ਰ ਕਰਿ।
ਦੁਸ਼ਮਨ ਸੋਂ ਦੁਸ਼ਮਨ ਲਰਵਾਵੋ।
ਬੈਰੀ ਅੰਗ ਭੁਜੰਗ[1] ਕਟਾਵੋ ॥੫੧॥ [1]ਸੱਪ ਤੋਂ।
ਹੀਰੇ ਕੋ ਹੀਰਾ ਹੀ ਬੇਧੈ[1]। [1]ਵਿੰਨ੍ਹਦਾ ਹੈ।
ਲੋਹੇ ਕੋ ਲੋਹਾ ਹੀ ਛੇਦੈ[1]। [1]ਕੱਟਦਾ ਹੈ।
ਤਜੋਂ ਸਿੰਘਨ ਸੋਂ ਸਿੰਘ ਲਰਾਵੋ।
ਮਰੈਂ ਬੰਦਈ ਇਨੈ ਫਿਰ ਘਾਵੋ[1] ॥੫੨॥ [1]ਮਾਰੋ।
ਯੌਂ ਥਟ[1] ਤੱਤ ਪੰਥ ਲੈ ਸੰਗੈਂ। [1]ਮਨ 'ਚ ਧਾਰ ਕੇ।
ਘੇਰੇ ਜਾਇ ਬੰਦਈ ਨਿਸੰਗੈਂ।
ਦੜਪ ਦੇਸ ਜੇਹਲਮ ਕੇ ਜਿੱਲੇ[1]। [1]ਜ਼ਿਲ੍ਹੇ ਵਿੱਚ।
ਸਿੰਘ ਬੰਦਈ ਲਰੇ ਕਿਛੁ ਢਿੱਲੇ ॥੫੩॥
ਸਜਾਲਕੋਟ ਪੁਨ ਦੁਤੀ ਲੜਾਈ।
ਕਰੀ ਬੰਦੱਯਨ ਜੋਰ ਲਗਾਈ।
ਭਾਈ ਧੰਨਾ ਸਿੰਘ ਬਖਸੀਸਾ।
ਸਿੰਘ ਦਿਦਾਰਾ, ਰਾਮ ਮ੍ਰਿਗੀਸਾ ॥੫੪॥
ਸੋਹਣਿ ਹਰਿ, ਸਾਹਬ ਸਿੰਘ, ਸੈਣਾ।
ਖੇਮ, ਪ੍ਰੇਮ ਸਿੰਘ, ਮਾਨਾ, ਗੈਣਾਂ।
ਇਤਜਾਦਿਕ ਸਿੰਘ ਨਾਮੀ ਗ੍ਰਾਮੀ।
ਹੁਤੇ ਬੰਦਯਨ ਮੈਂ ਬਲ ਧਾਮੀ[1] ॥੫੫॥ [1]ਬਲ ਦਾ ਘਰ।
ਬੰਦੇ ਪੀਛੇ ਇਹੁ ਸਰਦਾਰਾ।
ਰਹੇ ਨਾਮਵਰ[1] ਤਿਨੋਂ ਮਝਾਰਾ। [1]ਮਸ਼ਹੂਰ।
ਚਾਰ ਹਜਾਰਕ ਭਯੋ ਇਕੱਠਾ।
ਦਲ ਤੁਰਕੀ ਉਨ ਆਗੇ ਨੱਠਾ ॥੫੬॥
ਜਾਨ ਤਲੀ ਪਰ ਥੀ ਉਨ ਰਾਖੀ।
ਸਭੈ ਸ਼ਹੀਦੀ ਕੇ ਅਭਿਲਾਖੀ।
ਮਰਨ ਮਾਰਨੋ ਕਰੈਂ ਨ ਟਾਰਾ।
ਹਾਕਮ ਸਜਾਲਕੋਟ ਕੋ ਮਾਰਾ ॥੫੭॥
ਸ਼ਹਿਰ ਲੂਟ ਉਨ ਗੁਜ਼ਰ ਚਲਾਈ।
ਤੀਨ ਮਾਸ ਇਮ ਰਖੀ ਲਰਾਈ।

ਫੌਜ ਤੁਕਾਨੀ ਕਾਨੀਂ ਜਹਾਂ।
ਸੁਨੈਂ[1], ਧਰੈਂ ਧਾਵਾ ਕਰਿ ਤਹਾਂ ॥੫੮॥
ਲੂਟ ਮਾਰਤੇ ਫਿਰੈਂ ਬੰਦਈ।
ਪਾਛੈ ਫੌਜ ਤੁਕਾਨੀ ਪਈ।
ਹਾਰ ਤੁਕੋਂ ਨੈ ਸਿੰਘ ਸਦਾਏ।
ਲੌਂਪੁਰਿ ਤੈ ਸੂਬੇ ਸੁ ਪਠਾਏ ॥੫੯॥
ਮੀਰੀ ਸਿੰਘ, ਭੌਮਾ ਸਿੰਘ, ਚੈਨਾ।
ਇਹੁ ਸਰਦਾਰ ਗਏ ਲੈ ਸੈਨਾ।
ਗਾਮ ਕੋਟਲੀ ਨਾਮ ਲੁਹਾਰਾਂ[1]।
ਤਹਾਂ ਤੇ ਪਠਿਓ ਸਿੰਘ ਦਿਦਾਰਾ ॥੬੦॥
ਬੰਦੱਯੋਂ ਨੈਂ ਸਿੰਘਨ ਪੈਹੈ[1]।
ਹਾਥ ਜੋਰ ਬਿਨਤੀ ਇਮ ਕੈਹੈ[1]।
ਤੁਮ ਹਮ ਪਰ ਨਹਿਂ ਸ਼ਸਤਰ ਬਾਹੋ।
ਸਿੰਘ ਨਾਮ ਕੀ ਲਾਜ ਨਿਬਾਹੋ ॥੬੧॥
ਨਹਿਂ ਮੀਰੀ ਸਿੰਘ ਉਨ ਕੀ ਮਾਨੀ।
ਕਹਯੋ ਕਰਯੋ ਚਹਿਂ ਹਮ ਤੁਹਿ ਹਾਨੀ।
ਇਤਨੀ ਕਹਿ ਕੈ ਜਾਇ ਲਰੇ ਹੈਂ।
ਢਿਗੈ ਕੋਟਲੀ ਸੋ ਭਿ ਅਰੇ ਹੈਂ ॥੬੨॥
ਤੁੱਪਕ ਤੀਰ ਦੁਤਰਫੋਂ ਚਾਲੀ।
ਨਾਹਿਂ ਲਰਾਈ ਪਹਿਰਕ ਹਾਲੀ।
ਦੁਹਿਂ ਦਿਸ ਮਰੇ ਸੈਂਕੜੇ ਸੂਰੇ।
ਸੂਬੇ ਤੁਰਕ ਅਧਿਕ ਤਬਿ ਘੂਰੇ[1] ॥੬੦॥
ਮੇਲਿ ਸਿੰਘਨ ਹੱਲਾ ਕਰਵਾਯੋ।
ਬਹੁਤ ਬੰਦਯਨ ਕੋ ਤਬਿ ਘਾਯੋ ॥੬੪॥

ਦੋਹਰਾ:

ਤੱਤ ਖਾਲਸੇ ਅੱਗ੍ਰ ਵਹਿ,
ਠਹਿਰ ਸਕੇ ਨਹਿਂ ਬੀਰ।
ਮਰੇ ਸੁ ਬਰੇ ਅਪੱਛਰਾਂ,
ਜੀਵਤ ਘਤਯੋ ਬਹੀਰ ॥੬੫॥
ਬਰੇ[1] ਪਹਾੜੈਂ ਜੰਗਲੈਂ,
ਗਯੋ ਜਥਾ ਤਿਨ ਟੂਟ।
ਮਿਲੇ ਪੰਥ ਮੈਂ ਆਇ ਕਿਛੁ,
ਕਿਛੁ ਤੁਰਕਨ ਦਿਯ ਕੂਟ ॥੬੬॥
ਥਿਰੇ ਘਰੋਂ ਮੈਂ ਜਾਇ ਬਹੁ,
ਤਜ ਦੰਗੇ ਕੀ ਬਾਣ[1]।
ਖੇਤੀ ਬਨਜ ਮਜੂਰੀਆਂ,
ਕਰਿ ਲਾਗੇ ਸਭਿ ਖਾਣ ॥੬੭॥

[1]ਜਿੱਥੇ ਕੰਨਾਂ ਵਿੱਚ ਸੁਣਦੇ ਹਨ।
[1]ਲੋਹਾਰਾਂ ਦੀ ਕੋਟਲੀ ਨਾਮ ਦਾ ਪਿੰਡ।
[1]ਪਾਸ।
[1]ਕਹੀ।
[1]ਤਾੜੇ।
[1]ਵੜ ਗਏ।
[1]ਜੰਗ ਦੀ ਆਦਤ।

ਚਾਰ ਬਾਰ ਯੌਂ ਹੀ ਲਰੇ,
ਸਿੰਘ ਬੰਦਈ ਬਿਸਾਲ।
ਤੱਤ ਖਾਲਸੇ ਬਿਨਾ ਵਹਿ,
ਤੁਰਕੈਂ ਹਤੈਂ ਕਮਾਲ[1] ॥੬੮॥
ਜਾਇ ਲਰੈ ਜਹਿਂ ਖਾਲਸਾ,
ਉਨ ਕੈ ਮਾਰਨ ਕਾਜ।
ਤਹਾਂ ਜੰਗ ਕਰਿ ਥੋਰ ਹੀ,
ਜਾਵੈਂ ਸੋ ਫਿਰਿ ਭਾਜ ॥੬੯॥
ਸੱਤ੍ਰਾਂ ਸੈ ਏਕਾਸੀਏ ਲੌਂ,
ਦੁਇ ਬਰਸ ਮਝਾਰ।
ਤੱਤ ਖਾਲਸੇ ਤ੍ਰਕਨ ਮਿਲਿ,
ਦਏ ਬੰਦਈ ਪਛਾਰ ॥੭੦॥
ਤਬਿ ਤੈ ਕਬੀ ਨ ਫਿਰ ਉਨੈ,
ਸੀਸ ਉਕਾਸਜੋ ਆਇ[1]।
ਤੁਰਕੋਂ ਕੇ ਮਨ ਭਾਵਤੀ,
ਭਈ ਅਧਿਕ ਸੁਖਦਾਇ ॥੭੧॥

ਚੌਪਈ:

ਭਾਵੀ ਪ੍ਰਭੁ ਕੀ ਪ੍ਰਬਲੈਂ ਭਾਰੀ।
ਜੈਸੀ ਚਾਹਿ ਕਰਾਵੈ ਕਾਰੀ।
ਸੁਧਿ ਬੁਧਿ ਰਹਿਨ ਦੇਤ ਨਹਿਂ ਕਾਹੂੰ।
ਲਾਭ ਹਾਨ ਜਸ਼ ਅਪਜਸ ਵਾਹੂੰ[1] ॥੭੨॥
ਦੇਤ ਭੁਲਾਇ ਲਾਇ ਚਕਚੌਂਧੀ[1]।
ਧਰਮ ਅਧਰਮ ਸਮਝ ਨਹਿਂ ਰੌਂਧੀ[1]।
ਦੁਸ਼ਮਨ ਦੋਸਤ, ਦੋਸਤ ਬੈਰੀ।
ਕ੍ਰਿਤ ਅਜੋਗ ਕਰਤ ਬਿਨ ਧੈਰੀ[1] ॥੭੩॥
ਦੇਖਹੁ ਸਿੰਘ ਮਝੈਲੈਂ ਭਾਈ।
ਤੁਰਕੈਂ ਸੱਤ੍ਰੈਂ ਲਖਿ[1] ਸੁਖਦਾਈ।
ਚਾਰ ਬਾਰ ਬਡ ਮੰਡਿ ਘਮੰਡੈਂ[1]।
ਸੁਟੇ ਬੰਦੱਈ ਫੰਡ ਬਰਬੰਡੈਂ[1] ॥੭੪॥
ਨਾਹਿਂ ਜਰਾ ਭੀ ਬਾਤ ਵਿਚਾਰੀ।
ਅਪਨੀ ਭੁਜਾ ਆਪ ਕਟ ਡਾਰੀ।
ਮੀਠੀ ਮੀਠੀ ਬਾਤੋਂ ਕੇ ਰਸ।
ਬਸ ਹੋ, ਸਿੰਘ ਭਾਈ ਡਾਰੇ ਕਸ[1] ॥੭੫॥
ਅਰ ਜਬਿ ਬੰਦਾ ਘੇਰੇ ਮਾਹੀਂ।
ਥਾ, ਤੁਰਕੋਂ ਨੈ ਤੰਗ ਕਰਾਹੀ।
ਰਹਜੋ ਉਡੀਕ ਪੰਥ ਕੇ ਤਾਈਂ।

[1]ਬਹੁਤੇ ਤੁਰਕਾਂ ਨੂੰ ਮਾਰ ਦੇਂਦੇ ਹਨ।
[1]ਆ ਕੇ ਸਿਰ ਨਹੀਂ ਚੁੱਕਿਆ।
[1]ਉਸ ਨੂੰ।
[1]ਹੈਰਾਨੀ।
[1]ਰਹਿੰਦੀ।
[1]ਬਿਨਾਂ ਧੀਰਜ ਤੋਂ ਅਜੋਗ (ਕ੍ਰਿਤ) ਕੰਮ ਕਰਦਾ ਹੈ।
[1]ਜਾਣ ਕੇ।
[1]ਜੰਗਰਚ ਕੇ।
[1]ਬਲਵਾਨ ਬੰਦਈ ਮਾਰ ਸੁੱਟੇ।
[1]ਮਾਰ ਸੁੱਟੇ।

ਨਾਹਿਂ ਗਏ ਸਿੰਘ, ਕਰੀ ਬੁਰਾਈ ॥੭੬॥
ਆਖਰ ਬੰਦੇ ਪਠੇ ਬਕੀਲੈਂ।
ਪੰਥ ਖਾਲਸੇ ਪੈ ਬਿਨ ਢੀਲੈਂ।
ਜਾਇਰਾਮ ਸਿੰਘ ਅਰ ਸਿੰਘ ਆਲੀ।
ਕਰੀ ਪੰਥ ਪੈ ਬਿਨੈ ਬਿਸਾਲੀ ॥੭੭॥
ਆਜ ਮੋਲ ਹਮ ਸਭਿ ਕੋ ਲੇਵੋ।
ਭਵੋ ਸਹਾਇਕ[1] ਧਰਮ ਰਖੇਵੋ।
[1]ਸਹਾਇਕ ਹੋਵੇ।
ਲੋਗ ਸਯਾਨੇਂ ਮਸਲੇ ਕੈਹੈਂ[1]।
[1]ਅਖਾਣ ਕਹਿੰਦੇ ਹਨ।
ਮੇਲ ਗਮੀ ਸ਼ਾਦੀ ਪਰ ਥੈਹੈਂ[1] ॥੭੮॥
[1]ਹੁੰਦੇ ਹਨ।
ਹਮ ਤੁਮ ਹੈਂ ਇਕ ਗੁਰ ਕੇ ਸਿੱਖ।
ਦਯੋ ਪਵਾਇ ਦੁਸ਼ਮਨੈਂ ਫਿੱਕ।
ਐਸੀ ਥਾਇ ਭ੍ਰਾਇ ਕੰਮ ਐਹੈਂ[1]।
[1]ਐਸੀ ਜਗ੍ਹਾ ਭਰਾ ਕੰਮ ਆਉਂਦੇ ਹਨ।
ਆਜ ਹਮੈਂ ਕੱਲ ਤੁਮੈਂ ਬਨੈ ਹੈ ॥੭੯॥
ਆਖਰ ਅਪਨੇ ਹੀ ਕੰਮ ਦੈਹੈਂ।
ਟੂਟੀ ਭੁਜ ਗਲ ਜੰਦਰੇ ਪੈ ਹੈ[1]।
[1]ਜਿੰਦਰੇ ਵਾਂਗ ਗਲ ਵਿੱਚ ਪੈਂਦੀ ਹੈ।
ਸਿੰਘ ਚੜ੍ਹਨ ਹਿਤ ਥੇ ਭਏ ਤਜਾਰੇ।
ਕਾਨ੍ਹ ਸਿੰਘਾਦਿਕ ਨੈ ਹਟਕਾਰੇ ॥੮੦॥
ਤੇਹਣ ਭੱਲੇ ਸੋਢੀ ਬੇਦੀ।
ਬਾਤ ਮੇਲ ਕੀ ਇਨਹੂੰ ਛੇਦੀ[1]।
[1]ਕੱਟ ਦਿੱਤੀ।
ਬਾਤ ਅਨੇਕ ਸਿੱਖੈਂ ਸਿਖਰੈ ਕੈ।
ਮੱਦਦ ਕਰਨ ਨ ਦੀਨੀ ਜੈ ਕੈ ॥੮੧॥
ਪਾਪ ਹੁਤੋ ਉਨ ਕੇ ਇਹੁ ਮਨ ਹੈ।
ਜੇ ਬੰਦੇ ਸੋ ਮੇਲ ਨ ਬਨ ਹੈ।
ਪੰਥ ਪਿਛੇ ਹਮਰੇ ਲਗ ਜੈਹੈ।
ਹਮਰੀ ਸਰਦਾਰੀ ਬਨ ਜੈਹੈ ॥੮੨॥
ਪਰ ਇਹੁ ਖਯਾਲ ਕੂਰ ਉਨ ਕੀਓ।
ਬਿਨ ਪ੍ਰਤਾਪ ਨਹਿਂ ਕੋ ਬਡ ਥੀਓ।
ਉਤ ਬੰਦੇ ਸੁਨਿ ਦਯੋ ਸਰਾਪੈਂ।
ਰਹੈ ਨ ਸਿੰਘਨ ਕੇਰ ਮਿਲਾਪੈਂ ॥੮੩॥
ਸਿੰਘਨ ਹਿਤ ਮੈਂ ਬਡ ਦੁਖ ਪਾਏ।
ਸੋ ਇਕ ਬਿਰ ਮਮ ਕੰਮ ਨ ਆਏ।
ਮੁਝ ਤੈ ਦਸ ਗੁਨ ਦੁਖ ਸਿੰਘ ਪੈਹੈਂ।
ਬਿਰਥਾ ਗਯੋ ਨ ਭਯੋ ਤਿਵੈਹੈਂ ॥੮੪॥
ਜੇ ਬੰਦੇ ਕੀ ਮੱਦਦ ਕਰਤੇ।
ਤੁਰਕਨ ਪਰ ਸਿੰਘ ਇਕ ਬਿਰ ਪਰਤੇ।
ਘੇਰਾ ਤਜਿ ਮੁਸਲੇ ਭਜ ਜਾਤੇ।
ਪੰਥ ਬੰਦਈ ਏਕ ਹ੍ਵੈ ਜਾਤੇ ॥੮੫॥

ਲਾਭ ਮੇਲ ਕਾ ਤਹਾਂ ਨ ਥੈਹੈ।
ਫੂਟ ਖਟਾਈ ਜਹਾਂ ਪਰੈ ਹੈ।
ਬਲਿਕੈ ਤੁਰਕੈਂ ਦਯੋ ਅਸ਼ਾਰਾ[1]। [1]ਇਸ਼ਾਰਾ।
ਜਾਂ ਤੇ ਉਨ ਗਹਿ ਬੰਦਾ ਮਾਰਾ ॥ ੮੬ ॥
ਸਿੰਘ ਬੰਦਈ ਅਧਿਕ ਬਲਕਾਰੀ।
ਹੁਤੇ ਖਾਲਸੇ ਕੀ ਭੁਜ ਭਾਰੀ।
ਸੋ ਤੁਰਕੋਂ ਨੈ ਤੋੜੀ ਜਬੈ।
ਦਈ ਸ਼ੀਰਨੀ[1] ਪੀਰਨ ਤਬੈ ॥ ੮੭ ॥ [1]ਸੁੱਖਣਾ ਦਾ ਪ੍ਰਸ਼ਾਦ ਵੰਡਿਆ।
ਜਥਾ ਬੰਦੱਯਨ ਕਾ ਜਬਿ ਟੂਟਯੋ।
ਤੁਰਕੈਂ ਤਬੈ ਅਮੀਰਸ ਘੁਟਯੋ[1]। [1]ਅੰਮ੍ਰਿਤਰਸ ਪੀਤਾ ਭਾਵ ਬਹੁਤ ਖ਼ੁਸ਼ ਹੋਏ।
ਸਿੰਘ ਬੰਦਈ ਖੀਨ ਜਬਿ ਥੀਏ[1]। [1]ਜਦੋਂ ਨਾਸ ਹੋ ਗਏ।
ਤੁਰਕੈਂ ਬਾਲੇ ਘੀ ਕੇ ਦੀਏ ॥ ੮੮ ॥
ਫਿਰ ਮਨ ਮੈਂ ਦਿਢ ਯੌਂ ਠਹਿਰਾਵਾ।
ਤੱਤ ਪੰਥ ਅਬਿ ਚਹੀਏ ਘਟਾਵਾ।
ਕਹੈਂ, ਅਰਧ ਦੁਸ਼ਮਨ ਭੇ ਦਫਾ।
ਅਬਿ ਸਹਿਜੇ ਹੀ ਹ੍ਵੈਂ ਇਹੁ ਸਫਾ ॥ ੮੯ ॥
ਤੋਰ ਜੋਰ ਹਮ ਇਨ ਕਾ ਦੀਓ।
ਜਾਂ ਦਿਨ ਤੈ ਨੌਕਰ ਕਰਿ ਲੀਓ।
ਜੀਤ ਬੰਦਯਨ ਕੋ ਤਬਿ ਨਾਜਮ[1]। [1]ਸੂਬੇ ਨੇ।
ਦਏ ਇਨਾਮ ਸਿੰਘਨ ਕੋ ਆਜ਼ਮ[1] ॥ ੯੦ ॥ [1]ਵੱਡੇ।
ਔਰ ਛਿਮਾਹੀ ਤਲਬ ਚੁਕਾਈ।
ਅਰਧਕ ਛੁੱਟੀ ਦਏ ਪਠਾਈ।
ਔਰ ਜਾਲ ਇਕ ਯਾ ਬਿਧਿ ਪਾਯੋ।
ਸਭਿ ਸਿੰਘਨ ਕੋ ਐਸ ਸੁਨਾਯੋ ॥ ੯੧ ॥
ਬਾਦਸ਼ਾਹਿ ਢਿਗ ਬਡ ਬਡਜਾਈ।
ਮੈਂ ਤੁਮਰੀ ਲਿਖਿ ਪਠੀ ਮਹਾਂਈ।
ਦਸ ਹਜਾਰ ਸਾਲਾਨਾ ਜੋਊ।
ਸ਼ਾਹਿ ਲਿਖ ਦਯੋ ਥਾ ਤੁਮ ਕੋਊ ॥ ੯੨ ॥
ਤੀਨ ਸਾਲ ਹੋਏ ਨਹਿਂ ਦਯੋ।
ਤੀਸ ਹਜ਼ਾਰ ਸੋਊ ਮੰਗਵਯੋ।
ਅਮਰ ਗੁਰੂ ਕੋ ਅਕਬਰ ਸ਼ਾਹੈਂ।
ਬਾਰਾਂ ਪਿੰਡ ਦਏ ਥੇ ਚਾਹੈਂ[1] ॥ ੯੩ ॥ [1]*ਖ਼ੁਸ਼ੀ ਨਾਲ।
ਸੋ ਕਫੀਤ[1] ਦਫਤ੍ਰ ਤੈ ਲੈ ਕੈ। [1]ਵਾਕਫ਼ੀਅਤ।
ਸਾਥ ਪਟੇ ਕੀ ਨਕਲ ਕਰੈ ਕੈ।
ਸਭਿ ਪਠ ਦਯੋ ਸ਼ਾਹਿ ਪੈ ਮੈਂਹੈਂ।
ਹ੍ਵੈ ਮਨਜੂਰ ਅਯੋ ਸੋ ਚੈਹੈ ॥ ੯੪ ॥
ਅਰ ਬਹਾਦਰੀ ਅਬਿ ਜੋ ਕੀਨੀ।

ਮੱਦਦ ਹਮ ਕੋ ਦੀਨੀ ਪੀਨੀ[1]।
[1]ਬਹੁਤੀ।
ਕਸਮ ਕੁਰਾਨ ਉਠਾਇ ਸੁ ਕੈਹੋਂ।
ਇਹੁ ਇਵਜ਼ਾਨਾ ਜੁਦਾ ਦਿਵੈਹੋਂ ॥੯੫॥
ਬੈਠੇ ਛਕਯੋ ਸੁਧਾਸਰ ਭਾਈ।
ਏਕ ਕਸਮ ਤੁਮ ਲੇਹੁ ਉਠਾਈ।
ਗੁਰੂ ਗ੍ਰੰਥ ਪਰ ਧਰਿ ਕੇ ਹਾਥੈਂ।
ਅਹਿਦ ਪਿਮਾਂਨ[1] ਲਿਖੋ ਮਮ ਸਾਥੈਂ ॥੯੬॥
[1]ਇਕਰਾਰਨਾਮਾ।
ਮਮ ਅਰ ਮਮ ਔਲਾਦੈਂ ਸੰਗੈਂ।
ਪਾਲਤ ਰਹੀਓ ਧਰਮ ਸੁ ਅੰਗੈਂ[1]।
[1]ਧਰਮ ਦਾ ਪੱਖ ਪਾਲਦੇਰਹਿਣਾ।
ਜਬਿ ਗਨੀਮ[1] ਹਮ ਪਰ ਕੋਊ ਆਏ।
[1]ਦੁਸ਼ਮਣ।
ਤਾਂਹਿ ਹਰਨ ਮੈਂ[1] ਕਰਜੋ ਸਹਾਏ ॥੯੭॥
[1]ਮਾਰਨ ਵਿੱਚ।
ਜਬਿ ਤੁਮ ਹਮ ਇਕ ਬਨੇ ਰਹੈ ਹੈਂ।
ਫਿਰ ਕਯੋਂ ਟਕੇ ਸ਼ਾਹਿ ਕੌ ਦੈਹੈਂ।
ਮੁਲਕ ਪੰਜਾਬ ਸਿੰਧੁ ਕਾਬਲ ਲੌਂ।
ਉਤ ਜਮਨਾ ਇਤ ਕੋਹ ਦਾਮਨ[1] ਲੌਂ ॥੯੮॥
[1]ਦਾਮਨੇ ਕੋਹ=ਪਹਾੜ ਦੀਆਂ ਜੜ੍ਹਾਂ ਪਾਸ ਦਾ ਦੇਸ।
ਹਮ ਤੁਮ ਮਾਲਕ ਬਨੈਂ ਸੁਤੰਤਰ।
ਕਯੋਂ ਦਿੱਲੀ ਕੇ ਰਹੈਂ ਪਤੰਤਰ[1]।
[1]ਅਧੀਨ।
ਐਸੀ ਐਸੀ ਬਾਤੈਂ ਕੈ ਕੈ[1]।
[1]ਕਰਕੇ।
ਸਿੰਘਨ ਕੋ ਸਮ ਮੋਮ ਬਨੈ ਕੈ ॥੯੯॥
ਕਰੇ ਜਾਨਵਰ ਪਿੰਜਰ ਕੇ ਹੈਂ।
ਮਨ ਮੈਂ ਕਪਟ ਰਾਖ ਅਤਿਸੇ ਹੈਂ।
ਅੰਮ੍ਰਿਤਸਰ ਢਿਗ ਸਭੈ ਉਤਾਰੇ।
ਭਏ ਖੁਸ਼ੀ ਸਿੰਘ ਛਲ ਨ ਵਿਚਾਰੇ ॥੧੦੦॥
ਪਾਂਚ ਹਜਾਰ ਆਪਨੀ ਤਰਫੋਂ।
ਭੇਜੇ ਮਾਹਵਾਰੀ ਕਹਿ ਸਰਫੋ[1]।
[1]ਕਿਹਾ ਕਿ ਖ਼ਰਚੋ।
ਬਾਕੀ ਸ਼ਾਹਿ ਤਰਫ ਤੈ ਗੱਫੇ।
ਐਹੈਂ ਛਕਿਯੋ ਹੋਇ ਮੁਸੱਫੇ[1] ॥੧੦੧॥
[1]ਸਾਫ਼ ਹੋ ਕੇ, ਭਾਵ ਬੇਫ਼ਿਕਰ ਹੋ ਕੇ।
ਤੁਰਕੈਂ ਚਾਲਾ ਸ਼ਤਰੰਜ ਚਾਲਾ।
ਸਿੰਘ ਭਏ ਖੁਸ਼ਿ ਯੌਂ ਸਮ ਬਾਲਾ[1]।
[1]ਬਾਲਕਾਂ ਵਾਂਗ।
ਤੁਰਕਨ ਕੇ ਛਲ ਨਾਂਹਿ ਵਿਚਾਰੇ।
ਏਤਿਕ ਕੀਨੇ ਜਿਨ ਬਡ ਕਾਰੇ[1] ॥੧੦੨॥
[1](ਫੁੱਟ ਪਾਉਣ ਦੇ) ਕੰਮ।
ਪਹਿਲੈ ਬੰਦੇ ਤੈ ਬਿਛੁੜਾਏ।
ਫੇਰ ਬੰਦੱਯਨ ਸੰਗਿ ਲੜਾਏ।
ਦੂਤ ਦੂਤੀਅਨ ਐਸੇ ਪਾਏ[1]।
[1](ਦੂਤੀਅਨ) ਦੁਸ਼ਮਣ ਤੁਰਕਾਂ ਨੇ ਐਸੇ (ਦੂਤ) ਚੁਗਲ ਪਾਏ।
ਸਿੰਘ ਬੰਦਈ ਘਾਤ ਕਰਵਾਏ ॥੧੦੩॥
ਬੰਦੇ ਔਰ ਬੰਦੱਯਨ ਹੇਰੋ[1]।
[1]ਦੇਖੋ।

ਮੰਨੀ ਕੋਇ ਨ ਤੁਰਕੈਂ ਕੇਰੋ।
ਰਹੇ ਸਿਖਾਇ ਭ੍ਰਮਾਇ ਅਪਾਰੀ।
ਨਹਿੰ ਤੁਰਕਨ ਕੀ ਜਬਿ ਉਨ ਧਾਰੀ[1] ॥੧੦੪॥ [1]ਮੰਨੀ।
ਤੱਤ ਪੰਥ ਕੋ ਤਬਿ ਭਰਮਾਯੋ।
ਮਨ ਭਾਵਤ ਤੁਰਕੈਂ ਕਰਵਾਯੋ ॥੧੦੫॥
ਦੋਹਰਾ:
ਦੋਸ਼ ਕਿਸੀ ਕੋ ਕੁਛ ਨਹੀਂ,
ਭਾਵੀ ਜੈਸੀ ਥਾਇ[1]। [1]ਹੋਵੇ।
ਤੈਸੀ ਬੁੱਧਿ ਸਹਾਇਤਾ,
ਮਿਲਤ ਤਾਹਿੰ ਤਬਿ ਆਇ ॥੧੦੬॥
ਚੌਪਈ:
ਸ੍ਰਾਪ ਦਯੋ ਥਾ ਬੰਦੇ ਜੋਊ।
ਫਲ ਦੇਵਨ ਪਰ ਆਯੋ ਸੋਊ।
ਅੰਮ੍ਰਿਤਸਰ ਸਭਿ ਪੰਥ ਥਿਰਾਯੋ।
ਜੰਗ ਕਰਨ ਦਾ ਢੰਗ ਭੁਲਾਯੋ ॥੧੦੭॥
ਤੁਰਕਨ ਕੀ ਬਾਤੋਂ ਪਰ ਬਿਸ ਕੈ[1]। [1]ਭਰੋਸਾ ਕਰਕੇ।
ਲੂਟ ਮਾਰ ਤਜਿ ਬੈਠੇ ਠਿਸ ਕੈ[1]। [1]ਢਿੱਲੇ ਹੋ ਕੇ, ਹਾਰ ਕੇ।
ਭਏ ਕਸਮ ਤੁਰਕਨ ਪਰ ਕਾਯਮ।
ਕਹੈਂ ਜਗੀਰ ਮਿਲੈ ਬਡ ਦਾਯਮ[1] ॥੧੦੮॥ [1]ਹਮੇਸ਼ਾਂ ਲਈ।
ਪਾਂਚ ਹਜਾਰ ਰੁਪਜਾ ਜੁ ਆਵੈ।
ਬੈਠੇ ਸੋਊ ਸੁਧਾਸਰ ਖਾਵੈਂ।
ਹੁਤੋ ਬੀੜ ਬਾਸਰ ਕਾ ਜੋਈ।
ਦਯੋ ਨੁਵਾਬ ਅਸ੍ਵਨ ਹਿਤ[1] ਸੋਈ ॥੧੦੯॥ [1]ਘੋੜਿਆਂ ਵਾਸਤੇ।
ਮੀਰੀ ਸਿੰਘ ਬਹਿਰ ਸਿੰਘ ਬਾਵੇ।
ਭੱਲੇ ਤੇਹਣ ਉਭੈ[1] ਸੁਹਾਵੇ। [1]ਦੋਵੇਂ।
ਰਾਮ ਸਿੰਘ ਸੋਢੀ, ਸਿੰਘ ਕੇਸਰ।
ਸੰਤ ਸਿੰਘ ਬੇਦੀ ਚਤ੍ਰੇਸ੍ਵਰ[1] ॥੧੧੦॥ [1]ਬਹੁਤਾ ਚਤੁਰ।
ਇਨ ਬਾਵਜੋਂ ਥੀ ਦਿਢ ਥਪ ਰਾਖੀ[1]। [1](ਮਨ ਵਿੱਚ) ਪੱਕੀ ਧਾਰ ਰੱਖੀ ਸੀ।
ਮਿਲੈ ਜਗੀਰ ਹਮੈਂ ਗੁਰੁ ਸਾਖੀ[1]। [1]ਗੁਰਾਂ ਦੀ ਵੰਸ਼ ਵਿਚੋਂ ਹੋਣ ਕਰਕੇ।
ਜਬਿ ਲੌਂ ਪਟਾ ਲਿਖ੍ਯੋ ਨਾ ਐਹੈ।
ਤਬਿ ਲੌਂ ਇਕਠੈ ਸਿੰਘਨ ਰਖੈਹੈਂ ॥੧੧੧॥
ਨਾਮ ਹਮਾਰੇ ਹੋਹਿੰ ਜਗੀਰੈਂ।
ਲੰਗਰ ਫਿਰ ਦੈਹੈਂ ਤਤਬੀਰੈਂ[1]। [1]ਢੰਗ ਨਾਲ।
ਸਿੰਘ ਫੇਰ ਨਿਜ ਨਿਜ ਘਰ ਜੈਹੈਂ।
ਹਮ ਹੀ ਖੂਪ ਜਗੀਰੈਂ ਖੈਹੈਂ ॥੧੧੨॥
ਸਿੱਖ ਸੁਧਾਸਰ ਜੋ ਚਲਿ ਆਵੈ।

ਭੋਜਨ ਲੰਗਰ ਬੇਸ਼ਕ ਪਾਵੈ।
ਹਰਿਮੰਦਰ ਕੇ ਭੀ ਹਮ ਮਾਲਕ।
ਹੈਂ, ਹਮ ਬਿਨ ਫਿਰ ਕਿਸ ਕਾ ਤਾਲਕ[1] ॥੧੧੩॥ [1]ਸਬੰਧ।
ਇਹੁ ਸਲਾਹਿ ਕਰਿ ਇਨ ਦਿਢ ਰਾਖੀ।
ਰੈਹੈਂ ਪਟੇ ਕੇਰ ਅਭਿਲਾਖੀ।
ਸੂਬਾ ਕਹੇ ਲਿਖ੍ਯੋ ਨਹਿਂ ਆਯੋ।
ਜਬਿ ਐਹੈ ਤਬਿ ਦੈਹੁਂ ਬੁਲਾਯੋ ॥੧੧੪॥
ਨਹਿਂ ਮਲੇਛ ਕਾ ਕਪਟ ਪਛਾਨੈਂ।
ਇਹ ਸਾਧੂ ਦਿਲਿ ਸਾਚਹਿ ਮਾਨੈਂ।
ਸੂਬਾ ਭੀ ਬਾਤੈਂ ਅਸ ਕਰੈ।
ਸਹੀ ਯਕੀਨ ਸਿੰਘ ਜਯੋਂ ਧਰੈਂ ॥੧੧੫॥
ਬਾਵੇ ਜਬਿ ਲਹੌਰ ਤੇ ਆਵੈਂ।
ਜੋ ਗਾਵੈਂ, ਸਿੰਘ ਸੋਊ ਮਨਾਵੈਂ[1]। [1]ਜੋ ਬਾਵੇ ਕਹਿੰਦੇ ਹਨ ਸਿੰਘ ਉਹੋ ਮੰਨ ਲੈਂਦੇ ਹਨ।
ਇਨਹੀ ਬਾਵਯੋਂ ਹੋਇ ਸੁਚੇਤੈਂ।
ਨਿਜ ਸਰਦਾਰੀ ਥਾਪਨ ਹੇਤੈਂ[1] ॥੧੧੬॥ [1]ਬਣਾਉਣ ਵਾਸਤੇ।
ਬੰਦੇ ਪੀਛਯੋਂ ਪੰਥ ਹਟਾਯੋ।
ਮਨ ਭਾਵਤ ਸਿੰਘੈਂ ਸਿਖਰਾਯੋ।
ਏਹੀ ਹਸਦ[1] ਰਾਖਤ ਥੇ ਭਾਰੀ। [1]ਈਰਖਾ।
ਬੰਦੇ ਕੀ ਪਿਖ ਕੈ ਸਰਦਾਰੀ ॥੧੧੭॥
ਕਹਿਤੇ ਥੇ ਹਮ ਹੈਂ ਗੁਰੁਜ਼ਾਦੇ[1]। [1]ਗੁਰਾਂ ਦੇ ਸਾਹਿਬਜ਼ਾਦੇ।
ਰਹੇ ਬਡਜਾਈ ਹਮਰੀ ਜ਼ਜਾਦੇ[1]। [1]ਬਹੁਤੀ।
ਪੈ ਬੰਦੇ ਸੈਂ ਡਰਤੇ ਰਹਿਤੇ।
ਬਢ ਕਰਿ ਬਾਤ ਨ ਕੋਊ ਕਹਤੇ ॥੧੧੮॥
ਜਬਿ ਬੰਦੇ ਨਿਜ ਪੰਥ ਚਲਾਯੋ।
ਖੋਯੋ ਜਤ, ਮਦ ਭਯੋ ਮਹਾਂਯੋ[1]। [1]ਬਹੁਤਾ ਹੰਕਾਰ ਹੋ ਗਿਆ।
ਤਬਿ ਇਹੁ ਸਿੰਘੈਂ ਰਹੇ ਸਿਖਾਤੇ।
ਨਿਜ ਬਡਜਾਈ ਅਧਿਕ ਜਨਾਤੇ ॥੧੧੯॥
ਫਿਰ ਜਬਿ ਮਾਤ ਸੁੰਦਰੀ ਲਿਖ੍ਯੋ।
ਇਨਹੀ ਨੈਂ ਸਿਖੈਂ ਬਹੁ ਸਿਖ੍ਯੋ[1]। [1]ਸਿੱਖਾਂ ਨੂੰ ਬਹੁਤ ਸਿਖਾਇਆ।
ਪੈ ਮਨਸਾ ਬਰ ਨਹਿਂ ਇਨ ਆਈ[1]। [1]ਇਨ੍ਹਾਂ ਦੀ ਇੱਛਾ ਪੂਰੀ ਨਾ ਹੋਈ।
ਜਿਸ ਹਿਤ[1] ਸੋ ਭੀ ਦੈਹੁਂ ਸੁਨਾਈ ॥੧੨੦॥ [1]ਜਿਸ ਦਾ ਜੋ ਕਾਰਨ ਹੈ।
ਸ੍ਰੀ ਗੁਰੁ ਨਾਨਕ ਪੁੱਤ੍ਰਨ ਤਾਂਈਂ।
ਨਾਹਿਂ ਮਹੰਤੀ ਦੀਨੀ ਕਾਈ।
ਅੰਗਦ ਅਮਰਦਾਸ ਗੁਰੁ ਭਾਰੀ।
ਦਈ ਨ ਨਿਜ ਪੁੱਤ੍ਰੈਂ ਸਰਦਾਰੀ ॥੧੨੧॥
ਰਾਮਦਾਸ ਗੁਰੁ ਜੱਦਪਿ ਪਰਬਸ[1]। [1]ਪਰਾਏ ਵਸ ਹੋ ਕੇ ਭਾਵ ਮਾਤਾ ਭਾਨੀ ਜੀ ਦੇ ਮਜਬੂਰ ਕਰਨ ਤੋਂ।

ਗਾਦੀ ਦਈ ਰਹੀ ਪੈ ਖਰਖਸ[1]।
[1]ਝਗੜਾ, ਟੰਟਾ, ਬਖੇੜਾ।
ਹੱਕ ਮਰੂਸੀ ਇਹੁ ਬਡਜਾਈ[1]।
[1]ਇਹ ਵਡਿਆਈ ਬਾਪ ਦਾਦੇ ਤੋਂ ਪ੍ਰਾਪਤ ਹੋਇਆ ਹੱਕ ਹੈ।
ਸਮਝਯੋ ਜਬੈ ਸੋਢੀਅਨ ਆਈ ॥੧੨੨॥
ਤਬਿ ਤੇ ਝਗਰੇ ਬਢੇ ਬਖੇਰੇ।
ਆਪਸ ਮਾਂਹਿ ਸੋਢੀਅਨ ਕੇਰੇ।
ਪੰਚਮ ਗੁਰ ਤੈ ਦਸਮ ਪ੍ਰਯੰਤੈ।
ਸਭਿ ਨੈ ਸਹੇ ਕਲੇਸ਼ ਬਿਅੰਤੈ ॥੧੨੩॥
ਕਲਗੀਧਰ ਗੁਰੁ ਇਹੀ ਵਿਚਰ ਪੈ[1]।
[1]ਫੇਰ ਵਿਚਾਰ ਕੇ।
ਰਹਿਨ ਨ ਦੀਨੇ ਨਿਜ ਸੁਤ ਧਰ ਪੈ।
ਆਦੀ ਰੀਤਿ ਕਰੀ ਫਿਰ ਕਾਯਮ।
ਗੁਰੂ ਥਪਯੋ ਜੋ ਰੈਹੈ ਦਾਯਮ[1] ॥੧੨੪॥
[1]ਹਮੇਸ਼ਾਂ।
ਬਾਗ ਪੰਥ ਕੀ ਨਰ ਕੇ ਕਰ ਮੈ।
ਦਈ ਨ ਇਕ ਕੇ ਜਾਨ ਅਧਰਮੈਂ[1]।
[1]ਅਧਰਮ (ਪਾਪ) ਜਾਣ ਕੇ ਇਕ ਆਦਮੀ ਦੇ ਹੱਥ ਵਿੱਚ ਪੰਥ ਦੀ ਵਾਗ ਨਹੀਂ ਦਿੱਤੀ।
ਪੰਥ ਖਾਲਸੇ ਤਈਂ ਗੁਰਿਯਾਈ।
ਬਖਸ਼ੀ ਸ਼ਕਤਿ ਸਰਬ ਬਡਿਯਾਈ ॥੧੨੫॥
ਦੀਨ ਦੁਨੀਂ ਕੀ ਦੈ ਸਰਦਾਰੀ।
ਗੁਰੂ ਖਾਲਸਾ ਗਿਰਾ ਉਚਾਰੀ[1]।
[1]ਇਹ ਬਾਣੀ ਕਹੀ ਕਿ ਖਾਲਸਾ ਹੀ ਗੁਰੂ ਹੈ।
ਪੰਚ ਸਿੰਘ ਨਿਜ ਰੂਪ ਬਤਾਏ।
ਅਰਦਾਸ ਕਰਾਇ ਮਨਿੱਛਤ ਪਾਏ ॥੧੨੬॥

ਦੋਹਰਾ:
ਸ੍ਰੀ ਗੁਰੁ ਦਸਮ ਪ੍ਰਮੇਸ ਕੀ,
ਜਬਿ ਬੀ ਆਗਜਾ ਯਾਹਿ।
ਫਿਰ ਸਰਦਾਰੀ ਪੰਥ ਕੀ,
ਬਾਵੇ ਕੈਸ ਲਹਾਂਹਿਂ ॥੧੨੭॥

ਚੌਪਈ:
ਸੁਨੋਂ ਪ੍ਰਸੰਗ ਖਾਲਸਾ ਜੀ ਅਬਿ।
ਪੰਥ ਰਹਯੋ ਅੰਮ੍ਰਿਤਸਰ ਥਿਰਿ ਸਭਿ।
ਸਹਿਸ ਪਾਂਚ ਜੋ ਆਇ ਰੁਪੱਯਾ[1]।
[1](ਸੂਬੇ ਦੀ) ਤਰਫੋਂ ਜੋ ਪੰਜ ਹਜ਼ਾਰਰੁਪੱਯਾ ਆਉਂਦਾ ਹੈ।
ਮਾਸ ਮਾਸ ਪ੍ਰਤਿ ਖਰਚ ਸੁ ਥੱਯਾ[1] ॥੧੨੮॥
[1]ਉਹ ਖ਼ਰਚ ਹੋ ਜਾਂਦਾ ਹੈ।
ਸੋ ਭੀ ਬਾਵਜੋਂ ਦ੍ਵਾਰਾ ਆਵੈ।
ਛਕੈਂ ਆਪ ਕਿਛੁ ਲੰਗਰ ਪਾਵੈਂ।
ਰਖਯੋ ਕਬੂਲ[1] ਪੰਥ ਕਰਿ ਏਹੀ।
[1]ਪ੍ਰਵਾਣ।
ਗੁਰੂ ਚੱਕ ਬੈਠੇ ਹੀ ਲੇਹੀਂ ॥੧੨੯॥
ਦਰਵਾਰਾ ਸਿੰਘ ਹੁਤੋ ਦਿਵਾਨੂੰ।
ਸਿੰਘਨ ਮਾਹਿ ਤਬੈ ਅਗਵਾਨੂੰ[1]।
[1]ਆਗੂ।
ਪੰਥ ਰਖਤ ਸਭਿ ਤਾਂਹਿ ਬਡਾਈ।

ਸੋ ਸਭਿ ਕੋ ਸਮ[1] ਪਿਖਤ ਸਦਾਈ ॥੧੩੦॥
[1]ਇੱਕੋ ਜਿਹਾ।
ਅਰ ਸਰਚਾਵਤ[1] ਸਭਿ ਕੋ ਆਛੈ।
[1]ਖ਼ੁਸ਼ ਕਰ ਲੈਂਦਾ ਸੀ।
ਕੋਊ ਸ਼ਰੀਕਤ[1] ਤਾਂਹਿ ਨ ਬਾਂਛੈ।
[1]ਝਗੜਾ, ਬਰਾਬਰੀ।
ਹੁਤੋ ਪਨਾਹ[1] ਪੰਥ ਕੀ ਸੋਊ।
[1]ਆਸਰਾ, ਓਟ।
ਲਰਿ ਘੁਰਿ ਆਵਤ ਤਿਸ ਢਿਗ ਜੋਊ ॥੧੩੧॥
ਜਤੀ ਸਤੀ ਪਰਤਾਪੀ ਪੂਰਾ।
ਸਮਦਰਸੀ ਉਦਾਰ ਬਡ ਸੂਰਾ।
ਬਿਰਧ ਅਵਸਥਾ ਸਮਰਥ ਭੂਰੈਂ[1]।
[1]ਬਹੁਤ ਸ਼ਕਤੀ ਵਾਲਾ।
ਕਲਗੀਧਰ ਕੇ ਰਹ੍ਯੋ ਹਜੂਰੈਂ ॥੧੩੨॥
ਗੁਰੂ ਰੂਪ ਸਭਿ ਤਿਸੈ ਪਛਾਨੈਂ।
ਜੋ ਤਨਖਾਹਿ ਲਾਇ ਸੋ ਮਾਨੈਂ।
ਸਭਿ ਕੋ ਇਕ ਥਾਂ ਦੇਗ[1] ਛਕਾਵੈ।
[1]ਲੰਗਰ।
ਬਸਨ[1] ਮੰਗਾਇ ਸਭਿਨਿ ਪਹਿਰਾਵੈ ॥੧੩੩॥
[1]ਬਸਤ੍ਰ।
ਪੈ ਉਸ ਆਮਦ ਮਾਂਹਿ[1] ਗੁਜਾਰਾ।
[1]ਆਮਦਨ ਵਿੱਚ।
ਚਲੈ ਪੰਥ ਕਾ ਮੁਸ਼ਕਲ ਭਾਰਾ।
ਬਿਖਰ ਗਏ[1] ਸਿੰਘ ਰਹੇ ਨ ਤੈਠੇ[2]।
[1]ਖਿੰਡ ਗਏ। [2]ਤਿਸ ਜਗ੍ਹਾ।
ਕੇਤਿਕ ਧ੍ਰਮਸਾਲੋਂ ਮੈਂ ਬੈਠੇ ॥੧੩੪॥
ਖੇਤੀ ਬਣਜ ਲਗੇ ਬਹੁ ਕਰਨੇ।
ਜਾਇ ਗਹੇ ਕਿਨ ਨ੍ਰਿਪਨ ਪਰਣੇ[1] ॥੧੩੫॥
[1]ਰਾਜਿਆਂ ਦੇ ਆਸਰੇ ਜਾ ਪਕੜੇ।

ਦੋਹਰਾ:
ਯਾ ਬਿਧਿ ਸਿੰਘਨ ਕੀ ਬਿਤੈ,
ਭਈ ਮੁਲਕ ਮੈਂ ਚੈਨ।
ਤੁਰਕਨ ਕੀ ਬਦਨੀਤਿ ਨੈ[1],
[1]ਮਾੜੀ ਨੀਯਤ ਨੇ।
ਕਿਯ ਕੁਢੰਗ ਫਿਰ ਐਨ ॥੧੩੬॥
ਸੂਬਾ ਅਬਦੁਲ ਸਮੁੰਦ ਖਾਂ,
ਫਸ੍ਯੋ ਮੌਤ ਕੇ ਫੰਧ[1]।
[1]ਭਾਵ ਮਰ ਗਿਆ।
ਭਯੋ ਤਾਂਹਿ ਫਰਜੰਦ[1] ਫਿਰ,
[1]ਪੁੱਤਰ।
ਖਾਨ ਬਹਾਦਰ ਮੰਦ ॥੧੩੭॥
ਬੰਦਾ ਪਕਰ੍ਯੋ ਥਾ ਇਸੈ,
ਹਤੇ ਬੰਦਈ ਭਿ ਯਾਹਿ।
ਸੂਬਾ ਭਯੋ ਲਹੌਰ ਕਾ,
ਇਸੀ ਹੇਤ ਪੁਨ ਵਾਹਿ ॥੧੩੮॥
ਖਾਨ ਬਹਾਦੁਰ ਕਾ ਹੁਤੋ,
ਦਾਨਾ[1] ਸਿਆਨਾ ਬਾਪ।
[1]ਚਤੁਰ।
ਚੈਨ ਰਖਨ ਹਿਤ ਮੁਲਕ ਮੈਂ,
ਰਖਤੋ ਸਿੰਘਨ ਮਿਲਾਪ ॥੧੩੯॥

ਪਾਂਚ ਹਜਾਰ ਰੁਪਯਾ ਦੈ,
ਮਾਹਵਾਰੀ ਵੀਚਾਰ।
ਮਿਸਰੀ ਕੀ ਤਰਵਾਰ ਸੋਂ[1], — [1]ਭਾਵ ਬਹੁਤ ਮਿੱਠਾ ਬਣ ਕੇ।
ਹਤਯੋ ਚਹਿਤ ਬਨਿ ਯਾਰ ॥੧੪੦॥
ਯੌਂ ਬਸ ਮੈਂ ਕਰਿ ਰਖੇ ਥੇ,
ਸਿੰਘ ਬਹਾਦਰ ਗੌਰ[1]। — [1]ਬਹੁਤੇ।
ਜਾਨ ਰਖਯੋ ਥਾ ਸਨੇ ਸਨੇ[1], — [1]ਹੌਲੀ ਹੌਲੀ।
ਛੁੱਟ ਜੈਹੈਂ ਇਹੁ ਤੌਰ[1] ॥੧੪੧॥ — [1](ਜੰਗ ਕਰਨ ਦੇ) ਇਹ ਤ੍ਰੀਕੇ ਇਨ੍ਹਾਂ ਤੋਂ ਛੁੱਟ ਜਾਣਗੇ।
ਜੋਰ ਜਥਾ[1] ਇਨ ਟੂਟਯੋ, — [1]ਜੱਥੇਬੰਦੀ ਦਾ ਜ਼ੋਰ। (ਅ) ਇਨ੍ਹਾਂ ਦਾ ਜ਼ੋਰਾਵਰ ਜੱਥਾ।
ਰੈਹੈਂ ਬਾਕੀ ਜੋਇ।
ਦੁਸ਼ਮਨ ਸੰਗ ਲੜਾਇ ਕਿਤ,
ਦੈਹੈਂ ਵਹਿ ਭੀ ਖੋਇ[1] ॥੧੪੨॥ — [1]ਨਾਸ਼ ਕਰ ਦਿਆਂਗੇ ਭਾਵ ਮੁਕਾ ਦਿਆਂਗੇ।
ਫਿਰ ਜੋ ਰੈਹੈਂ ਘਰੋ ਘਰ,
ਸਨੇ ਸਨੇ ਤਿਨ ਤਾਂਇਂ।
ਅਨਿਕ ਬਹਾਨਯੋਂ ਰੀਤਿ ਸੈਂ,
ਦੈਹੈਂ ਮਾਰਿ ਮੁਕਾਇ ॥੧੪੩॥
ਪੈ ਹਰਿ ਘਰ ਕੀ ਨਹਿਂ ਲਖੈਂ,
ਹਮ ਹੀ ਕੋ ਸਿੰਘ ਲੈਂਹ।
ਜੈਸ ਕੌਰਵਨ ਪਾਂਡਵਨ
ਕੀ ਗਾਥਾ ਸਭਿ ਕੈਹਂ ॥੧੪੪॥
ਖਾਨ ਬਹਾਦਰ ਢਿਗ ਭਯੋ,
ਨਾਯਬ[1] ਅਸਲਮ ਖਾਨ। — [1]ਛੋਟਾ ਸੂਬਾ।
ਬਦ ਸਲਾਹਿ ਬਦਜ਼ਾਤਿ ਸੋ,
ਥਾ ਬਦ ਅਮਲ ਪਠਾਨ[1] ॥੧੪੫॥ — [1]ਉਹ ਪਠਾਣ, ਮਾੜੀ ਸਲਾਹ ਦੇਣ ਵਾਲਾ, ਮਾੜੀ ਜ਼ਾਤ ਦਾ ਤੇ ਮਾੜੀਆਂ ਕਰਤੂਤਾਂ ਵਾਲਾ ਸੀ।

ਗੁਰੁ ਚੱਕ ਮੈਂ ਜਬਿ ਸਿੰਘ ਰਹੇ
ਥੋੜੇ, ਉਨ ਲਖਿ ਭੇਤ।
ਖਰਚ ਨ ਪਠਯੋ ਬੁਲਾ ਪਠੇ,
ਸਿੰਘ ਹਾਜ਼ਰੀ ਹੇਤ ॥੧੪੬॥
ਔਰ ਹੁਕਮ ਇਹੁ ਭੀ ਦਯੋ,
ਹਾਜ਼ਰ ਰਹੋ ਲਹੌਰ।
ਤੁਰਕਨ ਕੀ ਬਦਨੀਤਿ ਇਹੁ,
ਲਖੀ ਪੰਥ ਸਭਿ ਤੌਰ[1] ॥੧੪੭॥ — [1]ਸਭ ਤਰ੍ਹਾਂ ਦੀ।
ਚੌਪਈ:
ਜਬਿ ਸਿੰਘਨ ਢਿਗ ਤਲਬ[1] ਨ ਆਈ। — [1]ਤਨਖ਼ਾਹ।
ਲਾਰਯੋਂ ਵੀਚ ਨਵਾਬ ਰਖਾਈ।
ਤਬਿ ਬਿਗਰੇ ਸਿੰਘ ਬਾਵਯੋਂ ਸੰਗੈਂ।

ਬੀਚ ਬਿਚੋਲੇ ਥੇ ਜੋ ਸੰਗੈਂ ॥੧੪੮॥
ਤਿਨ ਕੇ ਤਈਂ ਮਾਰਨੋ ਚੈਹੈਂ।
ਕੈਂਹ ਬਿਗਾੜੇ ਕੰਮ ਤੁਮੈ ਹੈਂ।
ਝੂਠ ਸਾਚ ਤੁਮ ਹਮੇਂ ਸਿਖੈ ਹੈ।
ਬੰਦੇ ਸੋਂ ਦਿਯ ਫਰਕ ਪਵੈ ਹੈ ॥੧੪੯॥
ਫਿਰ ਮੱਦਦ ਨਹਿਂ ਕਰਣੇ ਦੀਨੀ।
ਤੁਰਕਨ ਸੰਗ ਮਿਲਾਵਟ ਕੀਨੀ।
ਫੇਰ ਬੰਦਈ ਹਮਾਰੇ ਭਾਈ।
ਹਮ ਹੀ ਤੈ ਸੋ ਦਏ ਮਰਾਈ ॥੧੫੦॥
ਮੇਲ ਕਰਾਯੋ ਜਿਨ ਸੋਂ ਹਮੈਂ।
ਅਬੈ ਜਾਨ ਸੋ ਹਮਰੀ ਲਮੈਂ[1]। [1]ਲੈਣਗੇ।
ਨਿਜ ਸਰਦਾਰੀ ਥਾਪਨ ਹੇਤੈਂ।
ਕਰੇ ਪਾਪ ਤੁਮ ਹੂੰ ਸਭਿ ਏਤੈਂ ॥੧੫੧॥
ਤੁਰਕੈਂ ਪਿਨਸ਼ਨ ਜੋ ਥੀ ਲਾਈ।
ਕੈ ਤੋ ਸੋ ਤੁਮ ਦਿਹੁ ਅਬਿ ਲਜਾਈ।
ਨਹੀਂ ਤੁ ਚਲੇ ਜਾਹੁ ਹਮ ਮੈਂ ਸੈ[1]। [1]ਸਾਡੇ ਵਿਚੋਂ।
ਮਤ ਕੋਊ ਸਿੰਘ ਮਾਰ ਗਿਰੈਸੈ[1] ॥੧੫੨॥ [1]ਮਾਰ ਸੁੱਟੇਗਾ।
ਮਿਲ ਜੈਹੈ ਤੁਮ ਕੋ ਸਰਦਾਰੀ।
ਤੁਮ ਕੋ ਫੁਰੀ ਨ ਏਹੁ ਵਿਚਾਰੀ।
ਕਲਗੀਧਰ ਨਿਜ ਪੰਥ ਮਝਾਰੀ।
ਪਾਈ ਕਲਾ ਆਪਣੀ ਸਾਰੀ ॥੧੫੩॥
ਹੱਨੇ ਹੱਨੇ ਹ੍ਵੈ ਪਤਿਸ਼ਾਹੀ[1]। [1]ਭਾਵ ਹਰ ਘੋੜ ਸਵਾਰ ਪਾਤਸ਼ਾਹ ਹੋਵੇਗਾ।
ਪੰਥ ਖਾਲਸੇ ਕੀ ਲਿਹੁ ਚਾਹੀ[1]। [1]ਦੇਖ ਲੈਣਾ।
ਬਚਨ ਗੁਰੂ ਕਾ ਸੱਤ ਭਵੈ ਹੈ।
ਤਬਿ ਤੁਮ ਕੋ ਬੀ ਦੇਖਯੋ ਜੈਹੈ ॥੧੫੪॥
ਅਬਿ ਸਰਦਾਰੀ ਕੀ ਤਜਿ ਆਸਾ।
ਲਵੋ ਕਿਨਾਰਾ ਭਵੋ ਕਿ ਦਾਸਾ[1]। [1]ਪੰਥ ਵਿਚੋਂ ਦੂਰ ਚਲੇ ਜਾਉ ਜਾਂ ਦਾਸ ਬਣ ਜਾਉ।
ਕਿਛ ਬਾਵੇ ਬਖਸ਼ਾਵਤ ਭਏ।
ਕਿਛ ਉਠਿ ਚੁਪਕੇ ਘਰ ਕੋ ਗਏ ॥੧੫੫॥
ਮੀਰੀ ਸਿੰਘ ਫਿਰ ਲੌਪੁਰ[1] ਗਯੋ। [1]ਲਾਹੌਰ।
ਰੁਪਜਾ ਸੂਬੇ ਤੇ ਮਾਂਗਤ ਭਯੋ।
ਸਾਫ ਜਬਾਬ ਨੁਵਾਬ ਸੁਨਾਯੋ।
ਪੰਥ ਤਈਂ ਇਮ ਆਖਿ ਪਠਾਯੋ ॥੧੫੬॥
ਖੇਤੀ ਵਣਜ ਕਰੋ ਤੁਮ ਜਾਈ।
ਮਾਫੀ[1] ਖਾਹੁ ਲੇਹੁ ਲਿਖਵਾਈ। [1]ਜ਼ਮੀਨ ਦਾ ਮਾਮਲਾ ਮੁਆਫ਼ ਹੋਵੇਗਾ।
ਪਰਹੈ ਕਾਮ ਤੁ ਫੇਰ ਬੁਲੈ ਹੈਂ।
ਲਖਯੋ ਸਿੰਘਨ ਕਿਯ ਦਗਾ ਤੁਕੈਂ ਹੈ ॥੧੫੭॥

ਜੋਰ ਤੋਰ[1] ਹਮਰਾ ਉਨ ਦੀਆ। [1]ਜ਼ੋਰ ਤੋੜ ਦਿੱਤਾ ਹੈ।
ਅਬਿ ਕੁਸੱਟ[1] ਹਮ ਸੋਂ ਚਹਿਂ ਕੀਆ। [1]ਖੋਟੀ ਸੱਟ ਭਾਵ ਬੁਰੀ ਮਾਰ।
ਗੁਰੁ-ਜ਼ਾਦਜੋਂ ਨੈ ਹਮੈਂ ਭੁਲਾਯੋ।
ਤੁਰਕਨ ਕੇ ਧੋਖੇ ਮੈਂ ਪਾਯੋ ॥੧੫੮॥
ਕਹਤੇ ਥੇ ਸੋ ਦੈਹਿਂ ਜਗੀਰੈਂ।
ਇਹੀ ਰਹੀਂ ਥੀਂ ਹ੍ਵੈ ਤਤਬੀਰੈਂ[1]। [1]ਜਤਨ, ਵਿਉਂਤਾਂ।
ਲਖ ਲਖ ਕਸਮਾਂ ਤੁਰਕਨ ਖੈ ਕੈ।
ਇਹੀ ਇਨਾਮ ਦਯੋ ਅਬਿ ਐ ਕੈ ॥੧੫੯॥
ਤੁਰਕੈਂ ਦੋਸ਼ ਨ ਕੋਊ ਭਾਈ।
ਹਮਰੀ ਭੂਲ ਹਮੈਂ ਦੁਖਦਾਈ।
ਖੁਦਗਰਜ਼ੋ ਕੇ ਲਗ ਹਮ ਆਖੇ।
ਅਪਨੇ ਖੂੰਨ ਆਪ ਹੀ ਚਾਖੇ ॥੧੬੦॥
ਜੇ ਬਾਵਜੋਂ ਕੇ ਕਹੇ ਨ ਲਗਤੇ।
ਬੰਦੇ ਸੰਗ ਮਿਲੇ ਹਮ ਬਗਤੇ[1]। [1]ਮਿਲ ਕੇ ਚਲਦੇ।
ਨਾਹਿਂ ਬੰਦੱਯਨ ਕੋ ਫਿਰ ਘਾਤੇ[1]। [1]ਮਾਰਦੇ।
ਤਿਨ ਕੋ ਅਪਨੇ ਬੀਰ[1] ਬਨਾਤੇ ॥੧੬੧॥ [1]ਭਰਾ।
ਅਬਿ ਲੌ ਸਭਿ ਸੱਤ੍ਰੁਨ ਕੋ ਹਰ ਕੈ।
ਬਨਤੇ ਮਾਲਕ ਮੁਲਕ ਨਿਧਰਕੈ[1]। [1]ਨਿਧੱੜਕ ਹੋ ਕੇ।
ਜਮਨਾ ਔਰ ਸਿੰਧੁ ਕੇ ਅੰਦਰ।
ਪੰਥ ਖਾਲਸਾ ਹੁਤੋ ਨਰਿੰਦਰ[1] ॥੧੬੨॥ [1]ਰਾਜਾ, ਬਾਦਸ਼ਾਹ।
ਨਏ ਸਿੰਘ ਭੀ ਬਹੁ ਬਨ ਜਾਤੇ।
ਪਿਛਲੇ ਸਭਿ ਹੀ ਮਿਲੇਰਹਾਤੇ।
ਕੋਊ ਨ ਸਨਮੁਖ ਹੋਇ ਸਕਾਤੋ।
ਪੰਥ ਪ੍ਰਤਾਪ ਤੇਜ ਬਢ ਜਾਤੋ ॥੧੬੩॥
ਇਕ ਬੰਦੇ ਸੋਂ ਬਿਗਰਨ ਪਰ ਹੈਂ[1]। [1]ਵਿਗਾੜ ਪੈਣ ਕਰਕੇ।
ਭਏ ਖਰਾਬੇ ਬਹੁਤੇ ਤਰ ਹੈਂ[1]। [1]ਬਹੁਤ ਜ਼ਿਆਦਾ।
ਗਯੋ ਪੰਥ ਆਧੋ ਬੰਦਈ।
ਇਕ ਹਿੱਸਾ ਬਿਛੜੇ ਮਲਵਈ ॥੧੬੪॥
ਹਮ ਮਝੈਲ ਚੌਥਾਂਸ[1] ਰਹੈ ਹੈਂ। [1]ਚੌਥਾ ਹਿੱਸਾ।
ਏਹੁ ਫੱਟ ਅਬਿ ਮਿਲੈ ਕਦੈ ਹੈਂ।
ਫਲ ਇਸ ਬੇਇਤਫਾਕੀ ਕੇਰਾ।
ਪਰਜੋ ਭੋਗਨਾ ਕਸ਼ਟ ਬਧੇਰਾ ॥੧੬੫॥
ਮੀਰੀ ਸਿੰਘ ਆਦਿਕ ਗੁਰੁਜ਼ਾਦੈਂ।
ਡਾਰਜੋ ਹਮ ਮੈਂ ਏਹੁ ਬਿਖਾਦੈਂ[1]। [1]ਝਗੜਾ।
ਥਾਪਨ ਹਿਤ ਅਪਨੀ ਸਰਦਾਰੀ।
ਬਾਜੀ ਹਮਰੀ ਬਨੀ ਬਿਗਾਰੀ ॥੧੬੬॥

ਅਬਿ ਕਬ ਹੀ ਗੁਰੁ ਫੇਰ ਬਨੈ ਹੈ।
ਪੰਥ ਕੇਰ ਮੇਲਾਪ ਜੋ ਥੈਹੈ।
ਰੱਖਕ ਹਮਰੋ ਹੈ ਸੋ ਭਾਰੀ।
ਜਿਸ ਕੀ ਪੰਥ ਏਹੁ ਹੈ ਬਾਰੀ[1] ॥੧੬੭॥ — [1]ਬਗ਼ੀਚੀ।
ਸਤਿਗੁਰੁ ਲਾਜ ਬਿਰਦ ਕੀ ਰਖ ਹੈ।
ਜੀਵੈ ਜੋਊ ਰਾਜ ਸੁਖ ਚਖ ਹੈ।
ਜੱਦਜਪਿ ਤੁਰਕੈਂ ਦਗਾ ਅਪਾਰੀ।
ਕਰਿ, ਹਮਰੀ ਬਡ ਬਾਤ ਬਿਗਾਰੀ ॥੧੬੮॥
ਜਰ ਹਮਰੀ ਇਨ ਕਾਟਨ ਹੇਤੈਂ।
ਬਾਹੀ ਕਾਂਤਿ ਕੁਨੀਤੀ ਕੇਤੈਂ[1]। — [1]ਕਿਤਨੀ ਬਾਰ ਖੋਟੀ ਨੀਤੀ ਦੀ ਛੁਰੀ ਵਗਾਈ।
ਜਜੋਂ ਬਦਨੀਤਿ ਕਰੀ ਇਨ ਹਮ ਸੋਂ।
ਹਮ ਭੀ ਦੈਂਹ ਨ ਕਿਛੁ ਫਲ ਕਮ ਸੋ[1] ॥੧੬੯॥ — [1]ਅਸੀਂ ਵੀ ਉਨ੍ਹਾਂ ਨੂੰ ਕੁਝ ਘੱਟ ਫਲ ਨਹੀਂ ਦਿਆਂਗੇ ਭਾਵ ਬਹੁਤਾ ਫਲ ਦੇਵਾਂਗੇ।

ਦੋਹਰਾ:
ਬਿਤੀ ਬਾਤ ਕੋ ਭਾਂਤਿ ਇਸ,
ਪੰਥ ਅਧਿਕ ਪਛਤਾਤ।
ਉਤੈ ਸੁਨੋਂ ਤੁਰਕਾਨ ਜੋ,
ਮਥੀ ਮੰਦ ਮਤਿ ਘਾਤ[1] ॥੧੭੦॥ — [1]ਦਾਅ।

ਚੌਪਈ:
ਦਗਾ ਠਟਜੋ ਮਨਿ ਤੁਰਕਨ ਐਸੈਂ।
ਜਬਿ ਸਭਿ ਜਾਇ ਸਿੰਘ ਘਰ ਬੈਸੈਂ।
ਜਥੇ ਟੂਟ ਇਨ ਕੇ ਸਭਿ ਜੈਹੈਂ।
ਫਿਰ ਹਮ ਇਕਠੇ ਹੋਨ ਨ ਦੈਹੈਂ ॥੧੭੧॥
ਸਿੱਖਨ ਕੋ ਜਹਾਂ ਤਹਾਂ ਤੇ ਫੜ ਕੈ।
ਕਰੈਂ ਤੁਰਕ ਕੁਛ ਮਾਰੈਂ ਕੜ ਕੈ[1]। — [1]ਬੰਨ੍ਹ ਕੇ।
ਜੋ ਇਨ ਮਿਲਿ ਬੰਦੇ ਸੰਗ ਭਾਰੇ।
ਹਮ ਪਰ ਜ਼ੁਲਮ ਅਤੁਲਮ[1] ਗੁਜਾਰੇ ॥੧੭੨॥ — [1]ਬਹੁਤੇ।
ਸੋ ਬਦਲੇ ਹਮ ਅਬਿ ਸਭਿ ਲੈਹੈਂ।
ਕਰਿ ਨੇਸਤ ਨਾਬੂਦ[1] ਇਨੈ ਹੈਂ। — [1]ਨਾਸ਼, ਤਬਾਹ।
ਕਰਿ ਨਿਰਬੀਜ[1] ਸਿੰਘਨ ਕੋ ਪਹਿਲੈਂ। — [1]ਖ਼ਤਮ।
ਤੁਰਕ ਕਰੈਂ ਫਿਰ ਹਿੰਦੈਂ ਸਹਿਲੈਂ[1] ॥੧੭੩॥ — [1]ਫੇਰ ਸੁਖਾਲਾ ਹੀ ਹਿੰਦੂਆਂ ਨੂੰ ਤੁਰਕ ਕਰ ਲਵਾਂਗੇ।
ਮੱਦਦਗਾਰ ਹਿੰਦੁ ਕਾ ਜੋਊ।
ਬਿਨ ਸਿੱਖਨ ਨਹਿੰ ਪਿਖੀਅਤ ਕੋਊ।
ਅਬਿ ਲੌਂ ਜੇ ਯਹਿ ਪੰਥ ਨ ਹੋਤਾ।
ਦਯੋ ਹੁਤੋ ਹਿੰਦੁਨ ਕੋ ਗੋਤਾ[1] ॥੧੭੪॥ — [1]ਡੋਬ ਦਿੱਤਾ ਹੁੰਦਾ।
ਦੀਨ ਏਕ ਹਮਰਾ ਬਨ ਜਾਤੋ।
ਹਿੰਦੂ ਏਕ ਨ ਰਹਿਨਾ ਪਾਤੋ।

ਜਿਸ ਦਿਨ ਤੈ ਯਹਿ ਸਿੰਘਨ ਮਜ਼ਬੈਂ।
ਹਠੀ ਬੀਰ ਬਡ ਹੋਯੋ ਗਜ਼ਬੈਂ[1] ॥੧੭੫॥ — [1]ਭਾਰਾ।
ਜ਼ਾਲਮ ਜਾਹਲ[1] ਮੁਫਸਦ[2] ਚੋਰੈਂ। — [1]ਅਨਪੜ੍ਹ। [2]ਫ਼ਸਾਦੀ।
ਇਨ ਸਮ ਜਗ ਮੈਂ ਭਯੋ ਨ ਹੋਰੈਂ।
ਇਨ ਬਦਮਾਸ਼ਨ ਦੀਨ ਹਮਾਰਾ।
ਕਰਜੋ ਬਢਨ ਤੇ ਬੰਦ ਅਪਾਰਾ ॥੧੭੬॥
ਅਬਿ ਹਮ ਇਨ ਬਦਜ਼ਾਤ ਨਰਨ ਕੈ[1]। — [1]ਮਾਰ ਕੇ।
ਤੁਰਕ ਬਨੈਹੈਂ ਹਿੰਦੁਨ ਧਨ ਕੈ[1]। — [1]ਨਾਸ਼ ਕਰਕੇ।
ਬਕਰੀ ਭੇਡ ਗਊ ਮ੍ਰਿਗ ਭੈਸੈਂ।
ਇਨ ਸਮ ਹਿੰਦੂ ਸਿਰ ਨ ਉਕੈਸੈਂ[1] ॥੧੭੭॥ — [1]ਸਿਰ ਨਹੀਂ ਚੁੱਕਣਗੇ।
ਸੂਰ ਸ਼ੇਰ ਬ੍ਰਿਕ[1] ਸ੍ਰਿੰਗੀ[2] ਗੈਂਡੇ। — [1]ਬਘਿਆੜ। [2]ਹਾਥੀ।
ਇਨ ਸਮ ਸਿੰਘ ਇਹੈ ਬਡ ਬੈਂਡੇ[1]। — [1]ਅਮੋੜ, ਟੇਢੇ।
ਅਬਿ ਯਹਿ ਆਏ ਸੁਤ ਹਮਾਰੈਂ।
ਇਨ ਕੋ ਹਤ ਨਿਜ ਦੀਨ ਬਿਥਾਰੈਂ[1] ॥੧੭੮॥ — [1]ਆਪਣਾ ਮਜ਼ਹਬ ਫੈਲਾਵਾਂਗੇ।
ਇਹੁ ਬਦ-ਮਨਸ਼ਾ[1] ਤੁਰਕੈਂ ਕੀਨੀ। — [1]ਮਾੜੀ ਇੱਛਾ।
ਇਤ ਦਿਸ ਸਿੰਘਨ ਭੀ ਲਖ ਲੀਨੀ ॥੧੭੯॥

ਦੋਹਰਾ:
ਤੁਰਕੈਂ ਕੀਨੋ ਦਗਾ ਜਜੋਂ,
ਦਏ ਬੰਦਈ ਮੁਕਾਇ।
ਪਛਤਾਯੋ ਪੁਨ ਪੰਥ ਜਜੋਂ,
ਕਹਿ ਇਤਿ ਭਯੋ ਧਿਆਇ ॥੧੮੦॥

ਇਤਿ ਸ੍ਰੀ ਗੁਰੁ ਪੰਥ ਪ੍ਰਕਾਸ਼ ਗ੍ਰੰਥੇ ਉੱਤ੍ਰਾਰਧੇ ਗਜਾਨ ਸਿੰਘ ਵਿਰਚਿਤੇ 'ਬੰਦਈਓਂ ਕੇ ਜੰਗ, ਤੁਰਕਨ ਕੇ ਫਰੇਬ ਦਗੇ, ਪੰਥ ਕਾ ਪਛਤਾਵਨ', ਬਰਨਨੰ ਨਾਮ ਉਨੀਸਮੋਂ ਬਿਸ੍ਰਾਮ ॥੧੯॥

## ੨੦. {ਪੰਥ ਅਤੇ ਤੁਰਕਾਂ ਦਾ ਵੈਰ ਵਧਣਾ}

ਸ੍ਵੈਯਾ:
ਨਰ ਜੇ ਸੁਖ ਚੈਹੁ ਸਦਾ ਸਭਿ ਹੀ,
ਦੁਵਿਧਾ ਸੱਤ੍ਰੈਂ[1] ਨ ਬਿਸਾਹੁ ਕਰੋ। — [1]ਦੋ ਤਰ੍ਹਾਂ ਦੇ ਵੈਰੀਆਂ ਦਾ।
ਸਭਿ ਕਾਮ ਵਿਚਾਰ ਸੁਧਾਰ ਕਿਜੋ,
ਜਿਨ ਕਾ ਫਲ ਕੂਰ[1] ਸੁ ਦੂਰ ਹਰੋ[2]। — [1]ਭਿਆਨਕ, ਬੁਰਾ। [2]ਦੂਰ ਤਿਆਗ ਦਿਓ।
ਸਤਿ-ਸੰਗਤਿ ਨੀਤਿ ਸਪ੍ਰੀਤ ਕਰੋ,
ਪ੍ਰਭ ਤੈ ਬਿਨੁ ਔਰ ਨ ਆਸ ਧਰੋ।
ਇਹੁ ਮਾਰਗ ਸ੍ਰੇਯ ਸਹੀ ਸੁਧ ਹੈ[1], — [1]ਇਹ ਕਲਿਆਣ ਦਾ ਠੀਕ ਤੇ ਸ਼ੁੱਧਰਸਤਾ ਹੈ।
ਫਲ ਚਾਰ ਮਿਲੈਂ ਇਹ ਜੋ ਵਿਚਰੋ[1] ॥੧॥ — [1]ਜੇ ਇਸ ਤਰ੍ਹਾਂ ਚਲੋਗੇ।

ਦੋਹਰਾ:
ਨਾਮ ਸਿੰਘਨ ਨਾਮੀਨ ਕੇ,
ਕਥੇ ਜਥੇ ਜਜੋਂ ਬਾਂਧਿ[1]। — [1]ਮਸ਼ਹੂਰ ਸਿੰਘਾਂ ਦੇ ਨਾਮ ਕਹਿੰਦੇ ਹਾਂ ਜਿਵੇਂ (ਉਹ) ਜੱਥੇ ਬੰਨ੍ਹ ਕੇ।
ਲੂਟ ਮਾਰ ਸਿੰਘ ਕਰੈਂ ਜਜੋਂ,
ਬਢ ਹੈ ਅਧਿਕ ਬਿਖਾਦ[1] ॥੨॥ — [1]ਝਗੜਾ।
ਨਾਮੀ ਗ੍ਰਾਮੀ[1] ਸਿੰਘ ਤਬਿ, — [1]ਬਹੁਤ ਮਸ਼ਹੂਰ।
ਹੁਤੇ ਜੁ ਪੰਥ ਮਝਾਰ।
ਕੁਛਕ ਨਾਮ ਤਿਨ ਕੇ ਕਹੋਂ,
ਹੇਤ ਪਛਾਨ ਵਿਚਾਰ ॥੩॥

ਦ੍ਵੈਯਾ ਛੰਦ:
ਤਾਰਾ ਸਿੰਘ, ਕੁਵਰ[1], ਧਾਰੀ ਹਰਿ, — [1]ਨਾਮ।
ਅਮਰ, ਬਸਾਵਾ ਸਿੰਘ ਯੇਹ ਪਾਂਚ।
ਤੁਕਾਨਨ ਕਾਨਨ ਹਾਨਨ ਹਿਤ,
ਮਾਨਨ ਕਰੋ ਗਏ ਸਮ ਆਂਚ[1]। — [1]ਤੁਰਕਾਂ ਰੂਪ (ਕਾਨਨ) ਜੰਗਲ ਨੂੰ ਨਾਸ਼ ਕਰਨ ਵਾਸਤੇ ਮੰਨਣਾ ਕਰੋ (ਕਿ ਇਹ ਪੰਜੇ) ਅੱਗ ਵਾਂਗ ਗਏ।

ਸਹਜ ਸਿੰਘ, ਕੇਹਰ, ਝਲੀਆਂ ਕੇ[1] — [1]ਪਿੰਡ ਦਾ ਨਾਮ।
ਜੋਧ ਸਿੰਘ, ਦਲ, ਨਾਰੋ ਕੇਰ।
ਸੂਰਾ ਸਿੰਘ, ਤਖਾਨ ਖਾਲੜੇ
ਬਦਨ ਹਰੀ, ਘਨ, ਫ਼ਾਲੀ ਹੇਰ[1] ॥੪॥ — [1]ਬੱਖੀ ਫਾਲੀ ਪਿੰਡ ਦੇ ਦੇਖੋ।
ਮਾਲੀ ਸਿੰਘ, ਗੁਰਬਖਸ਼, ਭੜਾਣੀ[1] — [1]ਭੜਾਣੇ ਪਿੰਡ ਦੇ।
ਬੇਲਾ ਸਿੰਘ, ਭੀਮ ਗਿੱਲ[1] ਬੀਰ[2]। — [1]ਗੋਤ। [2]ਸੂਰਮਾ।
ਅਮਰ ਹਰੀ, ਬਘੇਲ, ਸਰਾਂ ਦੇ
ਗੌਰਾ ਸਿੰਘ[1], ਬੁਲਾਕਾ, ਧੀਰ[2]। — [1]ਇਹ ਸਾਂਘਾ ਬ੍ਰਹਮਣ ਸੀ। [2]ਧੀਰਜ ਵਾਲਾ।
ਲਖਮੀਰ ਸਿੰਘ, ਘੜਜਾਲਜੋ ਸੰਧੂ,
ਹਾਤਾ ਸਿੰਘ ਵੜਾਇਚ ਚੂੰਘ।
ਮੇਘ ਸਿੰਘ, ਗਿਲ ਮੁੰਦੂਾਂ ਦਾ ਭਲ[1], — [1]ਚੰਗਾ।
ਸਾਵਨ ਸਿੰਘ, ਉਸ਼ਨਾਕ, ਬਲੂੰਘ ॥੫॥

ਭੀਮ ਸਿੰਘ, ਬੱਲਾ ਰੱਤੇ ਕੇ,
ਬਦਨ ਹਰੀ, ਬਾਦਲ ਸੁੱਤੋ ਕੇ ਜਾਨ।
ਕਸਟ ਵਾੜੀਆ ਸੰਤ ਸਿੰਘ, ਭਲ,
ਸੁਬਾ ਸਿੰਘ, ਬਟਾਲੀਵਾਨ*। *ਬਟਾਲੇ ਪਿੰਡ ਵਾਲਾ।
ਬਚਨ ਸਿੰਘ, ਘਨ[1], ਆਲਮ ਸਿੰਘ, [1]ਨਾਮ।
ਸਜਾਲਕੋਟੀਏ ਥੇ ਜੋ ਪੂਤ[1]। [1]ਪਵਿੱਤ੍ਰ ਗੁਣਾਂ ਵਾਲੇ।
ਬਖਸ਼ਾ ਸਿੰਘ, ਬਖਸ਼ੀਸ਼, ਨੇਬ ਸਿਖ* *ਕਲਾਲ ਗੋਤ ਦੇ ਸਿੱਖ।
ਭਰੋਵਾਲੀਏ[1] ਭਲੇ ਸਪੂਤ ॥੬॥ [1]ਪਿੰਡ ਦਾ ਨਾਮ।
ਝਬਰਾ ਸਿੰਘ, ਸਮੁੰਦ, ਕਾਬਲੀ,
ਭੋਗੜ ਹਰਿ, ਰਸਾਲ, ਮੁਲਤਾਨੀ, ਲੇਹੁ।
ਭੰਡਾਰਾ ਸਿੰਘ, ਦਰਵਾਰਾ ਸਰੂੰਦੀ
ਬਨੀਏ, ਬਾਮਣ ਤੁਲਸਾ ਲੇਹੁ।
ਅੰਬਰੀਕ ਸਿੰਘ ਸਬੇਗ ਜੰਬਰੀ,
ਗਰਜਾ ਸਿੰਘ, ਮਜੀਠੈ ਕੇਰ।
ਚੂਹੜ ਸਿੰਘ, ਨਗਾਹੀਆ, ਦੁੱਲਟ,
ਕੈਬੋਵਾਲ ਮਾਲਵੇ ਹੇਰ ॥੭॥
ਬੇਲਾ ਹਰਿ, ਸੁਖਨ ਰਾਇਪੁਰੀਏ,
ਬਾਘਾ ਸਿੰਘ, ਸੁਜਾਨਾ, ਗਿੱਲ।
ਮਾਹਿਲ ਦਯਾ ਸਿੰਘ, ਜਸਵੰਤਾ,
ਦੇਸੂ ਹਰਿ, ਮਾਨਾ ਰੰਧਾਵੇ ਮਿੱਲ।
ਲਾਲ ਸਿੰਘ, ਜੋਧਾ ਸਾਬੋ ਕੇ,
ਬੱਲਾ ਹਰਿ, ਦੂਲਾ ਬੇਰਾੜ।
ਰਾਮ ਸਿੰਘ, ਤਲੋਕ ਫੂਲ ਕੇ
ਬੀਲਾ ਹਰਿ, ਮੰਨਾ ਕੇਰਾੜ[1] ॥੮॥ [1]ਕਿਰਾੜ।
ਲੱਖਾ ਸਿੰਘ, ਦੁੱਨਾ ਹਰਿ, ਸੈਣੀ,
ਗਾਮ ਭਲਾਣ ਕੇਰ ਬਡ ਬੀਰ।
ਸਰਬਗ ਸਿੰਘ ਜੋਗਾ, ਵਟਾਲੀਏ,
ਪਰਮਾਨੰਦ, ਰਾਮ ਚੰਦ, ਧੀਰ।
ਪ੍ਰਹਿਲਾਦ ਸਿੰਘ, ਗੋਲਾਬਾ ਬਿਪ੍ਰ[1], [1]ਬ੍ਰਹਮਣ।
ਕੇਸਰ ਸਿੰਘ, ਛਿੱਬ੍ਰ[1] ਦਿਜ ਜਾਨ। [1]ਗੋਤ।
ਜੀਵਨ ਸਿੰਘ, ਟਹਿਲ, ਬੁਧ ਹਰਿ, ਲਖਿ[1], [1]ਜਾਣੋ।
ਪ੍ਰਧਾਨ ਸਿੰਘ, ਦੇਵਾ ਹਰਿ, ਗਜਾਨ ॥੯॥
ਹਰਦਿੱਤ ਸਿੰਘ, ਗੁਰਦਿੱਤ, ਹਜੂਰੀ,
ਮੁਨਸ਼ੀ ਸੇਵਾਰਾਮ, ਦਿਆਲ।
ਸੂਬੇ ਖਾਨ, ਸ਼ੇਰ ਮਾਹੰਮਦ,
ਜਾਤੀ ਖਾਂ ਮੁਹਕਮ, ਜਾਮਾਲ।
ਲੰਬ ਬਹਾਦਰ ਸਿੰਘ, ਸੁਹਾਵਾ,

ਹਰੀਰਾਮ, ਚੋਪੜਾ ਆਹਿ।
ਚੰਪਾ ਸਿੰਘ, ਹੀਰਾ, ਫੇਰੂ ਸਿੰਘ,
ਸੋਝਾ ਸਿੰਘ, ਭਾਗ ਮਲ, ਚਾਹਿ[1] ॥੧੦॥ [1]ਦੇਖੋ।
ਸੁੱਖਾ ਸਿੰਘ, ਲਾਲ ਸਿੰਘ, ਮੂਲਾ,
ਧਯਾਨ ਸਿੰਘ, ਨੇਹਾਲ, ਸੁਨਾਕ।
ਟਹਲ ਸਿੰਘ, ਕੀਰਤ ਸਿੰਘ, ਦਾਨਾ
ਦੁਰਗਾਹਾ ਸਿੰਘ, ਮੋਹਰ, ਬਿਪਾਕ[1]। [1]ਬਹੁਤ ਪਵਿੱਤ੍ਰ।
ਲੱਖਾ ਸਿੰਘ, ਮੋਲਕ, ਬਹਿਰ ਹਰਿ,
ਸੰਤ ਸਿੰਘ ਬੇਦੀ ਗੁਰ ਅੰਸ।
ਕੇਸਰ ਸਿੰਘ, ਸੋਢੀ ਮੀਰੀ ਹਰਿ[1], [1]ਸਿੰਘ।
ਕਾਨ੍ਹ[1], ਬਿਨੋਦ ਸਿੰਘ, ਅਵਿਤੰਸ[2] ॥੧੧॥ [1]ਨਾਮ। [2]ਸ਼੍ਰੋਮਣੀ।
ਭੱਲੇ ਤੇਹਣ ਏਤਿਕ ਔਰੈਂ,
ਪੰਥ ਵੀਚ ਥੇ ਰਹਿਤ ਨਿਸੰਗ।
ਕਾਨ੍ਹ ਸਿੰਘ, ਲਜਪਤ ਸਿੰਘ, ਜਸਪਤ,
ਸੋਢੀ ਸਿੰਘ ਸਜੇ ਓਮੰਗ।
ਬੁੱਢਾ ਸਿੰਘ, ਦੇਸੀ, ਭੌਮਾ ਹਰਿ,
ਸੁਖਾ ਨੰਦ, ਚੰਦਾ, ਹਰਿ ਮੂਲ।
ਫਤੇ ਸਿੰਘ, ਤਖਤਾ, ਬਖਤਾ ਹਰਿ,
ਹਰੀ ਸਿੰਘ, ਮਾਨਾ ਸਿੰਘ ਫੂਲ[1] ॥੧੨॥ [1]ਗੋਤ।
ਦੀਪ ਸਿੰਘ, ਨੱਥਾ, ਬਖਤਾ ਹਰਿ,
ਸਿੰਘ ਥਰਾਜ, ਮਰਾਝ ਮਿਲਾਪ।
ਦਰਗਾਹਾ ਸਿੰਘ, ਬੁਧ ਸਿੰਘ, ਗੰਡਾ
ਰਾਮ ਸਿੰਘ, ਚੰਦਨ ਸਿੰਘ, ਆਪ।
ਕੌਰ ਸਿੰਘ, ਗਜਾ, ਸੁੱਚਾ ਹਰਿ,
ਬੀਕਾ ਹਰਿ, ਬਾਲਾ ਸਿੰਘ, ਚੈਨ।
ਨੰਦ ਸਿੰਘ, ਪ੍ਰਹਿਲਾਦ ਹਰੀ ਜੀ,
ਸੈਣਾ ਸਿੰਘ, ਦੁੱਲਾ ਸਿੰਘ, ਮੈਨ ॥੧੩॥
ਮਾਨ ਸਿੰਘ, ਲਾਲੂ, ਸਿੰਘ ਧੰਨਾਂ,
ਪ੍ਰਾਣ ਸਿੰਘ, ਕੁੰਦਨ ਸਿੰਘ, ਸਿਯਾਮ।
ਚੋਲਾ ਸਿੰਘ, ਸੱਜਨ, ਬੱਜਰ ਸਿੰਘ,
ਹੀਰਾ ਸਿੰਘ, ਹਮੀਰਾ ਨਾਮ।
ਕਰਮ, ਧਰਮ ਸਿੰਘ, ਰੂਪੇ ਕੇ[1] ਥੇ, [1]ਪਿੰਡ।
ਫਤੇ ਸਿੰਘ, ਭਗਤੂ ਕਾ ਆਹਿ।
ਸਿੰਘ ਮਤਾਬ, ਕੋਟ ਮੀਰਾਂ ਕਾ,
ਦਲ ਸਿੰਘ, ਮਲ ਸਿੰਘਰਾਹਿੰ[1] ॥੧੪॥ [1](ਸਿੰਘਾਂ ਦੇ ਜੱਥਿਆਂ ਦੇ ਨਾਲ) ਰਹਿੰਦੇ ਸਨ।
ਪ੍ਰਸਾਦਿ ਸਿੰਘ, ਦੀਪਾ, ਰੂਪਾ ਸਿੰਘ,
ਬੀਰ ਸਿੰਘ, ਨਾਹਰ, ਭਗਵਾਨ।

ਇਤਜਾਦਿਕ ਸਿੰਘ ਹੁਤੇ ਨਿਰਮਲੇ,
ਰਹਿਤੇ ਦਲੋਂ ਸੰਗ ਬਲਵਾਨ।
ਪ੍ਰਿੱਥੀ ਸਿੰਘ, ਬਰਣ ਪ੍ਰਚੰਡ ਸਿੰਘ,
ਬਰਵੰਡਾ, ਬਾਘ ਮ੍ਰਿਗੇਸ।
ਧਰਤ ਧਕੇਲ ਸਿੰਘ, ਬਾਘੜ ਜੀ,
ਸੱਤ੍ਰਜੀਤ ਸਿੰਘ, ਅਜੀਤ, ਮਹੇਸ ॥੧੫॥
ਲਕੜਾ ਸਿੰਘ, ਤਕੜਾ, ਝਗੜਾ ਸਿੰਘ,
ਸੁੰਦਰ, ਇੰਦਰ ਸਿੰਘ, ਕਲਜਾਨ।
ਇਤਜਾਦਿਕ ਨੇਹੰਗ ਭੁਜੰਗੀ[1],
ਰਹਿਤੇ ਲਸ਼ਕਰ ਕੇ ਅਗਵਾਨ।
ਜੀਵਨ ਸਿੰਘ, ਭੋਲਾ, ਸੁੱਧਾ ਸਿੰਘ,
ਅਤਰ, ਚਤਰ ਸਿੰਘ, ਬੀਰ ਪਹਿਚਾਨ।
ਲੱਖਨ ਹਰਿ, ਸਦਾ ਗੋਮਾਨਾ,
ਮਜ਼ਬੀ ਸਿੰਘ ਇਤਜਾਦਿਕ ਜਾਨ ॥੧੬॥
ਕਾਮ ਵਰਖਨੀ ਤਵਾਰੀਖ ਤੈ
ਗੁਰ ਬਿਲਾਸ ਬਖਤਾ-ਮਲ ਕੇਰ।
ਗੁਰ ਬਿਲਾਸ ਦਸਮੇਂ ਗੁਰੁ ਮੈ ਸੇ,
ਸਾਖੀ ਰਾਮ ਕੌਰ ਕੀ ਔਰੈਂ ਹੇਰ।
ਗ੍ਰੰਥ ਕੇਸਰਾ ਸਿੰਘ ਹਜੂਰੀ,
ਦੀਪ ਸਿੰਘ ਕੀ ਸਾਖੀ ਚੀਨ।
ਇਨ ਮੈਂ ਨਾਮ ਲਿਖੇ ਹੈਂ ਅਧਿਕੈਂ,
ਮੈਂ ਥੋਰੇ ਸੇ ਲੈ ਲਿਖ ਦੀਨ ॥੧੭॥
ਹੇਤ ਯਾਦ-ਦਾਸ਼ਤ ਸਿੰਘਨ ਕੇ[1]
ਜਾਂ ਤੇ ਬਹੁਤੀ ਠੌਰੈਂ ਆਹਿਂ।
ਸਾਰੇ ਨਾਹਿਂ ਲਿਖੇ ਇਸ ਹੇਤੈਂ,
ਗ੍ਰੰਥ ਬਢਨ ਤੇ ਅਤਿ ਡਰ ਪਾਹਿਂ।
ਇਨ ਮੈਂ ਅਧਿਕ ਹਜੂਰੀ ਸਿੰਘ ਥੇ,
ਕੁਛ ਥੇ ਜਿਨ ਗੁਰੁ ਦਰਸੇ ਨੀਕ।
ਔਰ ਜੁ ਬੰਦੇ ਸੰਗ ਰਹੇ ਥੇ,
ਸਿਦਕੀ ਸਿੰਘ ਲਿਖੇ ਬਹੁ ਠੀਕ ॥੧੮॥
ਅਬਿ ਪਰਸੰਗ ਨਿਸੰਗ ਸੁਨੀਜੈ,
ਸਾਥ ਉਮੰਗ ਖਾਲਸੇ ਕੇਰ।
ਦਗਾ ਕਰਜੋ ਜਜੋਂ ਤੁਰਕੈਂ ਭਾਰਾ,
ਅਰ ਪਛੁਤਾਏ ਸਿੰਘ ਬਧੇਰ।
ਸੋ ਗਾਥਾ ਹਮ ਪੂਰਬ ਗਾਈ,
ਨਈ ਸੁਨਾਈ ਚਾਹੈਂ ਔਰ।
ਜਾਨ ਲਯੋ ਜਬਿ ਪੰਥ ਖਾਲਸੇ,

[1]ਸੂਰਮੇਂ।

[1]ਸਿੰਘਾਂ ਦੇ ਯਾਦਰੱਖਣ ਵਾਸਤੇ।

ਬਿਗਰਯੋ ਤੁਰਕਨ ਕਾ ਅਬਿ ਤੌਰ[1] ॥੧੯॥ — [1]ਢੰਗ।
ਠਟਯੋ[1] ਗੁਰੁਮਤਾ ਤਬੈ ਸਿੰਘਨ ਇਹੁ, — [1](ਪਾਸ) ਕੀਤਾ।
ਅਬਿ ਨਹਿਂ ਬੈਠਯੋਂ, ਹ੍ਵੈ ਗੁਜ਼ਰਾਨ।
ਖੇਤੀ ਬਣਜ ਲਗੇ ਜੇ ਕਰਨੇ,
ਫਿਰ ਨਹਿਂ ਬਨ ਹੈ ਜੰਗ ਸਾਮਾਨ।
ਇਕ ਇਕ ਕੋ ਕਰਿ ਖ੍ਵਾਰ ਮਾਰ ਹੈਂ,
ਕਰਿ ਹੈਂ ਤੁਰਕ ਕਿਸੈ ਬਲ ਸੰਗ।
ਅਤਿ ਬਦਨੀਤਿ ਅਹੈ ਮੁਸਲਯੋਂ ਕੀ,
ਚਾਹੈਂ ਸਭਿ ਕੋ ਕਿਯ ਇਕਰੰਗ[1] ॥੨੦॥ — [1]ਇੱਕੋ ਮਜ਼ਹਬ ਭਾਵ ਤੁਰਕ।
ਅਰ ਜੋ ਹਮ ਨੇ ਬੰਦੇ ਸੋਂ ਮਿਲਿ,
ਕਰੇ ਕਾਮ ਸੋ ਰੜਕਤ ਤਾਂਹਿਂ।
ਤਾਂ ਤੇ ਅਬਿ ਸਭਿ ਕਸਮ ਖਾਇ ਕੈ,
ਕਸੋ ਕਮਰ ਹਿਤ ਧਰਮ ਮਹਾਂਹਿਂ।
ਜੀਵਤ ਰਹੈਂ ਜੋ ਰਾਜ ਲਹੈਂ ਸੋ,
ਮਰੈਂ ਤੁ ਸ੍ਵਰਗ ਭੋਗ ਹੈਂ ਸਾਰ[1]। — [1]ਸ੍ਰੇਸ਼ਟ, (ਅ) ਸਾਰੇ।
ਮੋਦਕ[1] ਦੁਹੂੰ ਹਾਥ ਮਹਿਂ ਲੇਵੋ, — [1]ਲੱਡੂ।
ਸੁਜਸ ਧਰਮ ਲਿਹੁ ਜਗਤ ਮਝਾਰ ॥੨੧॥
ਮਰੋ ਨ ਭੇਡ ਬਕਰੀਓਂ ਕੇ ਸਮ,
ਸਿੰਘ ਨਾਮ ਸਫਲਾ ਕਰਿ ਲੇਹੁ।
ਜਥਾ ਬਨਾਇ ਰਖੋ ਠੌਰੈਂ ਇਕ,
ਪਾਲੋ ਲਾਜ ਨ ਟੂਟਨ ਦੇਹੁ ॥੨੨॥

ਦੋਹਰਾ:

ਯਾ ਬਿਧਿ ਕਰਿ ਗੁਰਮਤਾ ਸਿੰਘ,
ਜਥੇ ਬਾਂਧਿ ਚਢਿ ਚੰਗਿ[1]। — [1]ਚੰਗੀ ਤਰ੍ਹਾਂ।
ਲੂਟ ਮਾਰ ਛਕਨੇ ਲਗੇ,
ਮੇਲਯੋ ਰੌਰ ਨਿਸੰਗਿ ॥੨੩॥
ਸਿੰਘ ਹਜਾਰਕ ਥਾ ਤਬੈ,
ਘੋੜ-ਚੜ੍ਹਾ ਬਡ ਬੀਰ।
ਪੁਰਿ ਗੁਰਦਾਸ ਪਹਾੜ ਦਿਸ,
ਚਾਲੇ ਪਾਇ ਬਹੀਰ ॥੨੪॥
ਗਾਮ ਲੁਟੈਂ ਤੁਰਕਾਨ ਕੇ,
ਅਪਨਾ ਆਪ ਬਚਾਇ।
ਬ੍ਰਿੱਧ ਸਿੰਘ ਰਹਿਂ ਗੁਰੂ ਚੱਕ,
ਗੱਫਾ ਤਿਨਹਿਂ ਪੁਚਾਇਂ ॥੨੫॥
ਰੌਰ ਪਰਯੋ ਪੁਨ ਦੇਸ ਮੈਂ,
ਔਰ ਮਿਲੇ ਬਹੁ ਆਇ।
ਨਦੀ ਬਾਰ ਜਿਮ[1] ਪੰਥ ਪੁਨ, — [1]ਨਦੀ ਦੇ ਪਾਣੀ ਵਾਂਗ।

ਬਢਨ ਲਗ੍ਯੋ ਅਧਿਕਾਇ ॥੨੬॥
ਉਤ ਜਮਨਾਂ ਇਤ ਅਟਕ ਲੌਂ,
ਚੋਰ ਧਾੜਵੀ ਜ੍ਵਾਨ।
ਭੁਖੇ ਸਿੰਘ ਜਸੋਂ ਜਗ ਉਠੇ,
ਹੇਤ ਸ਼ਿਕਾਰ ਕਰਾਨ[1] ॥੨੭॥
ਠੌਰ ਠੌਰ ਇਸ ਤੌਰ ਬਹੁ,
ਜਥੇ ਬਾਂਧਿ ਸਿੰਘ ਔਰ।
ਮਾਰ ਕੂਟ ਤੁਰਕਾਨ ਕੋ,
ਲੂਟਨ ਲਾਗੇ ਗੌਰ[1] ॥੨੮॥
ਬਦਨੀਤੀ ਤੁਰਕਾਨ ਕੀ,
ਲੀਤੀ ਪੰਥ ਪਛਾਨ।
ਚੀਤੀ ਸਿੰਘਨ ਧਰਮ ਜਸੋਂ,
ਕੀਤੀ ਸੋਈ ਬਾਨ[1] ॥੨੯॥

ਸਿੰਘੈਂ ਮਾਰਸੋ ਤੁਰਕ ਚਹਿੰ,
ਸਿੰਘ ਚਹੈਂ ਤੁਰਕਾਨ।
ਦੀਨ ਬਢਾਵਨ ਕੀ, ਬਢੀ
ਹਿਰਸ[1], ਦੁਹੂੰ ਦਿਸ ਜਾਨ ॥੩੦॥

ਚੌਪਈ:

ਬਿਥਰੇ[1] ਸਿੰਘ ਐਸ ਬਹੁ ਥਾਨਾ।
ਮਾਰ ਲੂਟ ਕਰਿਹੀਂ ਗੁਜ਼ਰਾਨਾ।
ਤੀਰ ਦਰਜਾਵਨ ਝੱਲਨ ਮਾਂਹੀਂ।
ਮਾਰਿ ਸ਼ਿਕਾਰ ਧਾਰਿ ਮੁਦ[1] ਖਾਹੀਂ ॥੩੧॥
ਨਗਰਨ ਨਿਕਟ ਕਰੈਂ ਜਾ ਡੇਰੈਂ।
ਕਾਹੂੰ ਵਸਤੁ ਜਬਰ ਨਹਿਂ ਛੇਰੈਂ।
ਲੋਗ ਗਰਾਮਨ ਕੇ ਜੋ ਦੇਂਹੀਂ।
ਦਾਣਾ ਘਾਸ ਰਸਦ ਸੋ ਲੇਹੀਂ ॥੩੨॥
ਆਪ ਦੁਖੈਂ ਨਹਿਂ ਕਿਸੈ ਦੁਖਾਵਨ।
ਯੌਂ ਦਿਨ ਲਾਗੇ ਸਿੰਘ ਬਿਤਾਵਨ।
ਨਿਸ ਦਿਨ ਗੁਰੁ ਬਾਣੀ ਰਹਿਂ ਪਢਤੇ।
ਰੋਜ ਬਰੋਜੈਂ[1] ਜਾਵੈਂ ਬਢਤੇ ॥੩੩॥
ਬਹੁ ਅਸਵਾਰ ਪਿਆਦੇ ਥੋਰੇ।
ਜਤੀ ਸਤੀ ਹਠਿ ਤਪੀ ਨ ਥੋਰੇ।
ਸ਼ਸਤ੍ਰ ਬਿੱਦਜਾ, ਲੱਕੜੀ ਬਾਜੀ[1]।
ਸੀਖ ਸਿਖਤ ਰਹਿਂ ਨਿਸ ਦਿਨ ਰਾਜੀ ॥੩੪॥
ਕਰਤ ਫਿਰੈਂ ਯਾ ਬਿਧਿ ਸਿੰਘ ਸੈਲੈਂ।
ਕਹੈਂ ਲੋਗ ਤਿਨ ਕੋ ਚਕਰੈਲੈਂ[1]।

[1]ਭੁਖੇ ਸ਼ੇਰਾਂ ਵਾਂਗ ਸ਼ਿਕਾਰ ਕਰਨ ਲਈ ਜਾਗ ਉਠੇ।

[1]ਬਹੁਤਾ।

[1]ਚਿੱਤ੍ਰਿਆਂ ਤੇ ਸ਼ੇਰਾਂ ਦਾ ਜਿਵੇਂ ਸੁਭਾਵ ਹੈ ਸਿੰਘਾਂ ਨੇ ਉਹੀ ਆਦਤ ਧਾਰ ਲਈ।

[1]ਇੱਛਾ ਵਧੀ।

[1]ਖਿਲਰ ਗਏ, ਫੈਲ ਗਏ।

[1]ਅਨੰਦ ਹੋ ਕੇ

[1]ਦਿਨ ਬਦਿਨ।

[1]ਗਤਕੇ ਦੀ ਖੇਡ।

[1]ਚੱਕਰ ਲਾਉਣ ਵਾਲੇ (ਅ) ਚੱਕ੍ਰਵਰਤੀ।

ਪਰਯੋ ਰੌਰ ਫਿਰ ਗੌਰ ਜੁ ਦੇਸੈਂ।
ਸੁਨਿ ਤੁਰਕਨ ਕੋ ਬਢਯੋ ਅੰਦੇਸੈਂ[1] ॥੩੫॥ — [1]ਸੰਸਾ।
ਖਾਨ ਬਹਾਦਰ ਸੂਬੇ ਖੂਬੇ[1]। — [1]ਖ਼ਾਨ ਬਹਾਦਰ ਸੂਬੇ ਨੇ ਚੰਗੀ ਤਰ੍ਹਾਂ।
ਨਾਯਬ ਅਸਲਮ ਖਾਨ, ਅਜੂਬੇ[1]। — [1](ਦੋਹਾਂ ਨੇ) ਅਣੋਖੇ ਢੰਗ ਨਾਲ।
ਬੈਠਿ ਕਰੇ ਬਹੁਧਾ ਮਨਸੂਬੇ[1]। — [1]ਅਨੇਕ ਤਰ੍ਹਾਂ ਦੀਆਂ ਵਿਉਂਤਾਂ ਕੀਤੀਆਂ।
ਲਾਈ ਲੱਤ ਆਈ ਗੁਣ ਕੂਬੇ[1] ॥੩੬॥ — [1]ਕੁੱਬੇ ਦੇ ਲੱਤ ਮਾਰੀ ਰਾਸ ਆ ਗਈ।
ਹਮ ਨੇ ਰੋਕਯੋ ਸਿੰਘਨ ਗੁਜ਼ਾਰਾ।
ਉਨੈ ਲੂਟਿ ਖਾਯੋ ਜਗ ਸਾਰਾ।
ਛਿੜਯੋ ਮਖੀਰ[1] ਏਹੁ ਅਬਿ ਖੋਟਾ। — [1]ਸ਼ਹਿਦ ਦੀਆਂ ਮੱਖੀਆਂ ਦਾ ਇਕੱਠ।
ਗੁਰੂ ਗੁਬਿੰਦ ਸਿੰਘ ਕਾ ਢੋਟਾ[1] ॥੩੭॥ — [1]ਪੁੱਤਰ।
ਕਰਮ ਫਰਯੋ ਇਨਹੂੰ ਇਹੁ ਖੋਟਾ।
ਰਹੇ ਪਾਇ ਰੱਯਤ ਕੋ ਟੋਟਾ।
ਫੌਜ ਪਠੋ ਅਬਿ ਭੰਗ ਅਮੋਟਾ[1]। — [1](ਅਮੋਟਾ) ਅਮੋੜ ਭਾਵ ਬਲਵਾਨ (ਇਨ੍ਹਾਂ ਨੂੰ) (ਭੰਗ) ਨਾਸ ਕਰਨ ਵਾਲੀ।
ਮੰਤ੍ਰੀ ਹ੍ਵੈ ਨ ਬਹਾਦਰ ਛੋਟਾ[1] ॥੩੮॥ — [1]ਵਜ਼ੀਰ ਛੋਟਾ ਬਹਾਦਰ ਨਾ ਹੋਵੇ ਭਾਵ ਵੱਡਾ ਬਹਾਦਰ ਵਜ਼ੀਰ ਭੇਜੋ।
ਹੂਆ ਹੁਕਮ ਮਾਰਬੇ ਜੈਹੋ।
ਇਸ ਮਖੀਰ ਕੋ ਯੌਂ ਬਧ ਕੈਹੋ[1]। — [1]ਇਸ ਤਰ੍ਹਾਂ ਨਾਸ ਕਰੋ।
ਨਾਹਿੰ ਤ ਏਹੁ ਅਧਿਕ ਦੁਖ ਦੈਹੈਂ।
ਕਟਿ ਕਟਿ ਕੌਮ ਹਮਾਰੀ ਖੈਹੈਂ ॥੩੯॥
ਹਮਰੋ ਦੀਨ ਬਦਨ ਇਕ ਐਹੈ[1]। — [1]ਸਾਡਾ ਮਜ਼ਹਬ ਇਕ ਮੁੱਖ ਹੈ।
ਪਰੇ ਕੀਟ ਸਿੱਖ ਕਟ ਕਟ ਖੈਹੈਂ।
ਜਬਿ ਲੌਂ ਨਾਹਿੰ ਪਵਾਇ ਤਮਾਕੂ।
ਇਨੈ ਨਪਾਕ ਨ ਕਰਿਹੈਂ ਖਾਕੂ[1] ॥੪੦॥ — [1]ਇਨ੍ਹਾਂ ਅਪਵਿੱਤ੍ਰਾਂ ਨੂੰ ਸੁਆਹ ਨਾ ਕਰਾਂਗੇ।
ਤਬਿ ਲੌਂ ਚੈਨ ਲੈਨ ਕਬਿ ਦੈਹੈਂ।
ਬਹੁ ਤੜਫਾਇ ਜਾਨ ਫਿਰ ਲੈਹੈਂ।
ਤਾਂ ਤੇ ਅਬਿ ਦਿਢ ਕਰੋ ਇਲਾਜੈਂ।
ਲਗੇ ਦੱਦ ਇਹੁ ਛੇੜਿ ਤਕਾਜੈ[1] ॥੪੧॥ — [1]ਝਗੜੇ ਛੇੜਦੇ ਹਨ।
ਯੌਂ ਮਥਿ ਤਿਨ ਪੁਨ ਲਾਇ ਕਚਹਿਰੀ।
ਬੀਰ ਬੁਲਾਏ ਅਨਿਕੈਂ ਲਹਰੀ[1]। — [1]ਮੌਜੀ।
ਸਾਂਪ ਤੁਰਕ ਸਭਿ ਹੀ ਥੇ ਜ਼ਹਿਰੀ।
ਮਾਰਯੋ ਚਹੈਂ ਡੰਕ ਸਭਿ ਕਹਿਰੀ[1] ॥੪੨॥ — [1]ਗੁੱਸੇ ਨਾਲ।
ਦੁਸ਼ਮਨ ਥੇ ਸਿੰਘਨ ਕੇ ਸਾਰੇ।
ਹਿਰਸੀ[1] ਜ਼ਿੱਦੀ ਜ਼ਾਲਮ ਭਾਰੇ। — [1]ਲਾਲਚੀ।
ਮੁਲਕ ਵੀਚ ਹਾਕਮ ਥੇ ਜੇਤੇ।
ਮਾਰਯੋ ਚਹੈਂ ਸਿੰਘਨ ਕੋ ਤੇਤੇ ॥੪੩॥
ਮਾਲ-ਗੁਜਾਰ[1] ਪੈਂਚ ਸਰਦਾਰੂ। — [1]ਸਰਕਾਰੀ ਜ਼ਮੀਨ ਦੇ ਠੇਕੇਦਾਰ।

ਨਾਮੀ ਗ੍ਰਾਮੀ ਜਿਤਿਕ ਅਪਾਰੂ।
ਹਿੰਦੂ ਤੁਰਕ ਦੇਸ ਕੇ ਸਭਿ ਹੀ।
ਥੇ ਸਿੰਘ ਕੇ ਦੁਸ਼ਮਨ ਤਬਿ ਹੀ ॥ ੪੪ ॥
ਹਿੰਦੁਨ ਕੀ ਥੀ ਮਤਿ ਗਈ ਮਾਰੀ।
ਨਿਜ ਪਗ ਮਾਰਜੋ ਚਹੈਂ ਕੁਹਾਰੀ[1]।
ਸਿੰਘ ਚਹੈਂ ਹਿੰਦੁਵਾਯਨ ਰਾਖਾ।
ਵਹਿ ਸਿੱਖਨ ਚਹਿਂ ਪੁਟਜੋ ਖਾਕਾ[1] ॥ ੪੫ ॥
ਜਹਾਂ ਜਹਾਂ ਸਿੱਖ ਉਤਰੈ ਜਾਈ।
ਬੋਲੀ ਠੋਲੀ ਕਰੈਂ ਬੁਰਾਈ[1]।
ਸਿੰਘ ਨ ਸਹੈਂ ਸੁਨਾਵੈਂ ਪਾਂਚੈਂ।
ਉਨ ਕੇ ਤਨ ਮਨਿ ਲਾਗੈ ਆਂਚੈਂ[1] ॥ ੪੬ ॥
ਹਿੰਦੁਨ ਅੰਧੇ ਤੁਰਕੈਂ ਕਾਂਨੈਂ[1]।
ਸਿੰਘ ਕਹੈਂ, ਵਹਿ ਦੁਖੈਂ ਮਹਾਂਨੈ।
ਮੜ੍ਹੀ ਮਸਾਣੀ ਪੂਜਨ ਪੱਥਰ।
ਇਨ ਬਦਲੇ ਹਿੰਦੂ ਲਹਿਂ ਸੱਥਰ[1] ॥ ੪੭ ॥
ਬਹੁਰ ਠੌਰ ਬਹੁ ਬਾਰ ਲਰਾਈ।
ਭਈ ਸਿੰਘਨ ਕੇ ਸੰਗ ਮਹਾਂਈ।
ਜਹਾਂ ਕਹੀਂ ਹ੍ਵੈ ਡਾਕਾ ਚੋਰੀ।
ਲੋਗ ਦੁਸ਼ਟ ਠਟ ਬੈਰ ਬਹੋਰੀ[1] ॥ ੪੮ ॥
ਰਲਿ ਮਿਲਿ ਜੁੰਮੇਂ ਸਿੰਘਨ ਲਾਵੈਂ।
ਝੂਠ ਮੂਠ ਬਦਨਾਮ ਬਨਾਵੈਂ।
ਹਾਕਮ ਦੁਸ਼ਟ ਨ ਅਦਲ[1] ਵਿਚਾਰਨ।
ਹਿਰਸੀ ਜ਼ਿੱਦੀ ਚਾਹੈਂ ਮਾਰਨ ॥ ੪੯ ॥
ਵਹਿ ਸਿੰਘਨ ਕੋ ਪਕਰਨ ਆਵੈਂ।
ਸਿੰਘ ਨ ਅਪਨਾ ਆਪ ਬੰਧਾਵੈਂ।
ਇਤ ਉਤ ਟਰੈਂ ਨ ਦੰਗਾ ਮਾਂਡੈਂ[1]।
ਤੁਰਕ ਨ ਖਜਾਲ ਸਿੰਘਨ ਕਾ ਛਾਡੈਂ ॥ ੫੦ ॥
ਆਖਰ ਯੌਂ ਜਬਿ ਬਢੀ ਕੁਬਾਹਿਤ[1]।
ਖਾਨ ਲਗੇ ਸਿੰਘ ਲੂਟਿ ਜ਼ਰਾਇਤ[1]।
ਫੌਜ ਤੁਰਕ ਕੀ ਜਬਿ ਚੜ੍ਹਿ ਆਵੈ।
ਅੱਸ੍ਰ ਛੇੜਿ ਸਿੰਘ ਝੱਲਿ ਧਸਾਵੈਂ ॥ ੫੧ ॥
ਤੁਰਕਨ ਕੈ ਹਥ ਜੋ ਸਿੰਘ ਚਰ੍ਹ ਹੈਂ।
ਅਦਲ ਅਨਦਲ[1] ਨ ਕਿਛੁ ਬਿਚਰ ਹੈਂ।
ਬਨੈ ਤੁਰਕ ਜੋ ਤਿਹ ਕਰਿ ਲੇਵੈਂ।
ਨਾਹਿਂ ਜੋ ਬਨੈ ਤਾਂਹਿਂ ਕਟ ਦੇਵੈਂ ॥ ੫੨ ॥
ਹਤੇ ਸਿੰਘ ਜਬਿ ਐਸ ਅਪਾਰੀ।

[1]ਆਪਣੇ ਪੈਰੀਂ ਆਪ ਕੁਹਾੜੀ ਮਾਰਨੀ ਚਾਹੁੰਦੇ ਸਨ।
[1]ਸਿੰਘਾਂ ਦਾ ਨਾਮੋਂ ਨਿਸ਼ਾਨ ਮੇਟਿਆ ਚਾਹੁੰਦੇ ਸਨ।
[1]ਮਖ਼ੌਲ ਦੀਆਂ ਬੁਰੀਆਂ ਗੱਲਾਂ ਕਰਦੇ ਹਨ।
[1]ਅੱਗ।
[1]ਕਾਣੇ।
[1]ਹਿੰਦੂਆਂ ਦੇ ਸੱਥਰ ਲਹਿ ਜਾਂਦੇ ਹਨ ਭਾਵ ਮਾਰੇ ਜਾਂਦੇ ਹਨ।
[1]ਫੇਰ ਵੈਰ ਕਰਕੇ।
[1]ਇਨਸਾਫ਼।
[1]ਜੰਗ ਨਹੀਂ ਕਰਦੇ।
[1]ਖ਼ਰਾਬੀ, ਔਖ।
[1]ਖੇਤੀ।
[1]ਨਿਆਉਂ ਕੁਨਿਆਉਂ।

ਮਚਜੋ ਰੌਰ ਤਬਿ ਦੇਸ ਮਝਾਰੀ।
ਸਿੰਘਨ ਭੀ ਦਿਲ ਠੀਕ ਬਿਚਾਰਾ।
ਤੁਰਕ ਚਹਿਤ ਅਬਿ ਹਮ ਕੋ ਮਾਰਾ ॥੫੩॥
ਕਿਸੀ ਤੌਰ ਛੋਰੈਂਗੇ ਨਾਹੀਂ।
ਸੰਮੁਖ ਲਰਿ ਮਰਨੋਂ ਭਲ ਯਾਹੀਂ।
ਫੇਰ ਸਿਯਾਨਨ ਮਿਲ ਕਰਿ ਸਿੰਘਨ।
ਕਰਜੋ ਗੁਰਮਤਾ ਯਾ ਬਿਧਿ ਧਿੰਗਨ[1] ॥੫੪॥ [1]ਜ਼ੋਰਾਵਰਾਂ ਨੇ।
ਤੁਰਕਨ ਕੌ ਝੂਠੇ ਕਰਿ ਲੱਈਏ।
ਫਿਰ ਸਨਮੁਖ ਲਰਿ ਮਰਨਾ ਠੱਈਏ[1] ॥੫੫॥ [1]ਕਰੀਏ।

ਸੋਰਠਾ:

ਪਾਸ ਨਵਾਬ ਸ਼ਿਤਾਬ[1], [1]ਛੇਤੀ।
ਸਿੰਘਨ ਯੌਂ ਤਬਿ ਲਿਖਿ ਪਠਜੋ।
ਤੁਮ ਕਜੋਂ ਦੇਤ ਅਜ਼ਾਬ[1], [1]ਦੁੱਖ।
ਬਿਨ ਕਸੂਰ ਸਿੰਘਨ ਤਈਂ ॥੫੬॥
ਹਾਕਮ ਮਾਈ ਬਾਪ
ਹੋਵਤ ਹੈਂ ਸਭਿ ਖਲਕ ਕੇ[1]। [1]ਪਰਜਾ ਦੇ।
ਨਾਹਕ[1] ਕਿਹ ਸੰਤਾਪ, [1]ਐਵੇਂ, ਵਿਅਰਥ।
ਦੇਨੋ ਯਹਿ ਬਦਅਦਲ ਹੈ[1] ॥੫੭॥ [1]ਬੇਇਨਸਾਫ਼ੀ ਹੈ।
ਤੁਮਹੂੰ ਕਸਮਾਂ ਖਾਇ,
ਲਾਇ ਰੁਜ਼ੀਨਾ ਬੰਦ ਕਿਯ।
ਕਹੋ ਕਹਾਂ ਤੇ ਖਾਇਂ,
ਲੂਟ ਮਾਰ ਬਿਨ ਕੀਏ ਹਮ ॥੫੮॥
ਕੈ ਤੋ ਹਿਤ ਗੁਜ਼ਰਾਨ,
ਤਲਬ ਦੈਹੁ ਪੂਰੀ ਹਮੈਂ।
ਕੈ ਕੋਊ ਮੁਲਕ ਵਿਰਾਨ[1], [1]ਉਜਾੜ।
ਹਮੈਂ ਅਬਾਦ ਕਰਾਇ ਦਿਹੁ ॥੫੯॥
ਗੁਜ਼ਰ ਚਲਾਵਨ ਦੇਹੁ,
ਨਹੀਂ ਤੁ ਯੌਂ ਹੀ ਫਿਰ ਹਮੈਂ।
ਤੁਮ ਕਿਛੁ ਨਾਹਿਂ ਕਰੇਹੁ,
ਕਬੀ ਜ਼ੁਲਮ ਕਿਸਿ ਸਿੰਘ ਪਰ ॥੬੦॥
ਤੁਮਰਾ ਮੁਲਕ ਸੁਦੇਸ,
ਰੋਕਤ ਕੋਊ ਨਾਹਿਂ ਹਮ।
ਜੇ ਤੁਮ ਦੇਹੁ ਕਲੇਸ਼,
ਤੌ ਤੁਮ ਕੋ ਹਮ ਭੀ ਦਿਵੈਂ ॥੬੧॥
ਫਿਰ ਜੋ ਕਰੈ ਖੁਦਾਇ,
ਸੋਊ ਅੰਤੈ ਹੋਇਗੀ।
ਬਡਿਆਈ ਤੁਹਿ ਜਾਇ,

ਹਾਕਮ ਹ੍ਵੈ ਰਜਾਯਾ ਪੁਟੋ[1] ॥੬੨॥

[1]ਹਾਕਮ ਹੋ ਕੇ ਪਰਜਾ ਨੂੰ ਉਜਾੜਦੇ ਹੋ ਇਸ ਲਈ ਤੁਹਾਡੀ ਵਡਿਆਈ ਚਲੀ ਜਾਵੇਗੀ।

ਹ੍ਵੈ ਹੈ ਜਬੈ ਹਿਸਾਬ, ਕਜਾਮਤ[1] ਕੇ ਦਿਨ ਰੱਬ ਢਿਗ।
ਦੈਹੈਂ ਕਹਾਂ ਜਵਾਬ, ਤੂੰ ਨਵਾਬ ਕਹੁ ਤਹਾਂ ਤਬਿ ॥੬੩॥

[1]ਪ੍ਰਲੋ।

ਚੌਪਈ:
ਹਮ ਅਬਿ ਤੁਮ ਢਿਗ ਕਹਜੋ ਪੁਕਾਰੀ।
ਮਰ ਹੈਂ ਹਮ ਭੀ ਮਾਰਿ ਅਪਾਰੀ।
ਗਦਰ ਦੇਸ ਮੈਂ ਵਡ ਬਢ ਜੈਹੈ।
ਖਲਕ ਖੁਦਾ ਕੀ ਅਤਿ ਦੁਖ ਪੈਹੈ ॥੬੪॥
ਜੋ ਤੁਮ ਖਾ ਕਰਿ ਕਸਮ ਕੁਰਾਨਾ।
ਹਮ ਸੋਂ ਕੀਨੋ ਅਹਿਦ-ਪਿਮਾਨਾ[1]।
ਕਰੀ ਅਹਿਦ ਸ਼ਿਕਨੀ[1] ਤੁਮ ਸੋ ਭੀ।
ਹਮ ਸੈਂ ਬੁਰਾ ਭਯੋ ਨਹਿਂ ਕੋ ਭੀ ॥੬੫॥

[1]ਇਕਰਾਰ-ਨਾਮਾ।
[1]ਇਕਰਾਰ ਤੋੜਨਾ।

ਅਬਿ ਤੁਮ ਫੇਰ ਅਨੀਤੀ[1] ਭਾਰੀ।
ਕਰਨ ਲਗੇ ਹੋ ਬਿਦਿਤ ਅਪਾਰੀ।
ਜਾਨ ਇਮਾਨ ਬਚਾਨ ਹਿਤੈ ਹੈਂ।
ਹਮ ਭੀ ਫਿਰ ਨਹਿਂ ਫਰਕ ਰਖੈ ਹੈਂ ॥੬੬॥

[1]ਬੇਇਨਸਾਫ਼ੀ।

ਦੁਹੂੰ ਤਰਫ ਤੈ ਲੋਗ ਹਜ਼ਾਰੈਂ।
ਮਰ ਹੈਂ ਤੁਵ ਸਿਰਿ ਚਰ੍ਹ ਹੈਂ ਭਾਰੈਂ।
ਗਦਰ ਮਚੈਂਗੋ ਦੇਸ ਮਝਾਰੈਂ।
ਚੋਰ ਧਾੜਵੀ ਲੋਗ ਅਪਾਰੈਂ ॥੬੭॥
ਮੁਲਕ ਬਿਗਰ ਇਮ ਸਭਿ ਜਬਿ ਜੈਹੈ।
ਬੰਦੋਬਸਤ ਫਿਰ ਮੁਸ਼ਕਲ ਥੈਹੈ।
ਮ੍ਰਹਿਟੇ ਸਿੰਧੀ ਕਾਬੁਲ ਵਾਰੇ।
ਹੈਂ ਇਤਜਾਦਿਕ ਦੁਸ਼ਮਨ ਥਾਰੇ[1] ॥੬੮॥

[1]ਤੁਹਾਡੇ।

ਮੌਕਾ[1] ਪਾਇ ਆਇ ਸੋ ਧਸ ਹੈਂ।
ਲੂਟ ਕੂਟ ਤੁਮ ਹੀਂ ਕੋ ਕਸ ਹੈਂ[1]।
ਕੈ ਨਾਦਰ ਈਰਾਨੀ ਐਹੈ।
ਜਿਸ ਕੀ ਧਾਂਕੈਂ ਰਹੀ ਪੜੈ ਹੈਂ[1] ॥੬੯॥

[1]ਸਮਾਂ।
[1]ਦੁੱਖ ਦੇਣਗੇ।
[1]ਦਬਦਬਾ ਪੈ ਰਿਹਾ ਹੈ।

ਹਮਰਾ ਨਹਿਂ ਕਿਛ ਹ੍ਵੈ ਨੁਕਸਾਨਾ।
ਬਨ ਹੈ ਔਖੀ ਤੁਮੈਂ ਮਹਾਨਾ।
ਜਿਸ ਸਿਕਦਾਰੀ ਤਿਸੈ ਖੁਆਰੀ[1]।
ਹਮ ਤੋ ਕਰੈਂ ਸ਼ਿਕਾਰ ਸ਼ਿਕਾਰੀ ॥੭੦॥

[1]ਜਿਸ ਦੀ ਹਕੂਮਤ ਹੋਵੇ ਉਸੇ ਨੂੰ ਖੁਆਰ ਹੋਣਾ ਪੈਂਦਾ ਹੈ।

ਬਲਿਕੈ ਤੁਮ ਫਿਰ ਹਮੈਂ ਚਹਾਂਹੈਂ[1]।
ਕਦਰ ਪਵੈ ਹੈ ਗਦਰ ਸਿਪਾਹੈਂ[1]।
ਜਬਿ ਤੁਫਾਨ ਅੰਧੀ[1] ਬਡ ਐਹੈ।
ਬਡ ਬ੍ਰਿੱਛਨ ਕੋ ਤੋੜਿ ਪੁਟੈ ਹੈ ॥੭੧॥

[1]ਸਾਨੂੰ ਚਾਹੋਗੇ।
[1]ਹਲਚਲ ਹੀ ਫ਼ੌਜ ਦੀ ਕਦਰ ਪੁਆਏਗੀ।
[1]ਅਨ੍ਹੇਰੀ।

ਫਿਰ ਫਿਰ ਹਮ ਤੁਹਿ ਇਸ ਹਿਤ ਕੈਹੈਂ।
ਅੰਤੈ ਇਹੀ ਨਤੀਜਾ ਥੈਹੈ।
ਖਾਸ ਹਸਦ ਮਜ਼ਬੀ ਤੁਮ ਜੋਈ[1]। — [1]ਜਿਹੜੀ ਤੁਸੀਂ ਆਪ ਮਜ਼ਹਬ ਦੀ ਈਰਖਾ।
ਕਰਤ, ਅਧਿਕ ਦੁਖ ਪੈਹੋ ਸੋਈ ॥੭੨॥
ਜੰਗ, ਜੂਪ[1] ਇਹੁ ਤਿਲਕਨ ਬਾਜੀ। — [1]ਜੂਆ।
ਕਜਾ ਜਾਨੈਂ ਕਿਸ ਕੀ ਰਹਿ ਲਾਜੀ।
ਬਿਨਾ ਅਜ਼ਾਬ ਸਵਾਬ ਨ ਔਰੈਂ[1]। — [1]ਤੁਹਾਨੂੰ ਦੁੱਖ ਤੋਂ ਬਿਨਾਂ ਹੋਰ ਕੋਈ ਪੁੰਨ ਨਹੀਂ ਮਿਲਣਾ ਭਾਵ ਦੁੱਖ ਹੀ ਮਿਲਣਾ ਹੈ।
ਦੁਹੂੰ ਓਰ ਦੁਖ ਪੈਹੈਂ ਗੌਰੈਂ ॥੭੩॥
ਤਾਂ ਤੇ ਕਰੋ ਬਾਤ ਅਬਿ ਸੋਈ।
ਜਾਂ ਤੇ ਦੁਖੀ ਨ ਹੋਵੈ ਕੋਈ ॥੭੪॥

ਦੋਹਰਾ:

ਨੀਤ ਪਗੀ ਬਰ ਬਾਤ[1] ਇਹੁ, — [1]ਰਾਜਨੀਤੀ ਨਾਲਰੰਗੀ ਹੋਈ ਚੰਗੀ ਗੱਲ।
ਲਗੀ ਨੀਕ ਭਲ ਤਾਂਹਿ।
ਸੁਨਿ ਨਵਾਬ ਦਿਲਿ ਖੁਸ਼ ਭਯੋ,
ਕਹ੍ਯੋ ਸਾਚ ਸਿੰਘ ਪ੍ਰਾਹਿਂ[1] ॥੭੫॥ — [1]ਕਹਿੰਦੇ ਹਨ।

ਚੌਪਈ:

ਕਾਜ਼ੀ ਔਰ ਸਿਆਨੇ ਦਾਨੇ।
ਪੂਛੇ ਬੋਲਿ ਨਵਾਬ ਕਿਤਾਨੇ[1]। — [1]ਕਿਤਨਿਆਂ ਨੂੰ।
ਸਭਿ ਨੇ ਕਹ੍ਯੋ ਸਾਚ ਸਿੰਘ ਕੈਹੈਂ।
ਜਦਰ ਗਦਰ ਤੈ ਏਹੀ ਥੈਹੈ[1] ॥੭੬॥ — [1]ਜੰਗ ਤੇ ਹਲਚਲੀ ਤੋਂ ਏਹੋ ਕੁਝ ਹੋਵੇਗਾ।
ਢਿਗ ਤੈ ਸ਼ਾਹੀ ਕਾਜ਼ੀ[1] ਬੋਲਾ। — [1]ਸ਼ਰ੍ਹਾ ਦੱਸਣ ਵਾਲਾ।
ਦਾਇਕ ਕਸ਼ਟ ਸਪਸ਼ਟ ਅਤੋਲਾ[1]। — [1]ਬਹੁਤਾ ਕਸ਼ਟ ਦੇਣ ਵਾਲਾ ਸਾਫ (ਬਚਨ) ਬੋਲਿਆ।
ਸਿੰਘਹਿਂ ਦੈਨ ਗੁਜ਼ਾਰਾ ਐਸਾ।
ਸੱਪੈਂ ਦੂਧ ਪਿਲਾਵਨ ਜੈਸਾ ॥੭੭॥
ਔਰ ਸ਼ਰਾ ਤੇ ਪੈਹੈਂ ਪਰ ਹੈ[1]। — [1]ਅਤੇ ਸ਼ਰ੍ਹਾ ਤੋਂ ਪਰੇ ਪੈ ਜਾਉਗੇ ਭਾਵ ਦੂਰ ਹੋ ਜਾਉਗੇ।
ਨਾਹਿਂ ਸਫਾਤ[1] ਪਿਗੰਬਰ ਭਰ ਹੈ। — [1]ਸਿਫ਼ਾਰਸ਼।
ਕਾਫਰ ਕੋ ਆਰਾਮ ਜੁ ਦੈਨੋ।
ਕੋਇ ਗੁਨਾਹ ਇਸੀ ਸਮ ਹੈ ਨੋ[1] ॥੭੮॥ — [1]ਨਹੀਂ ਹੈ।
ਦੋਜ਼ਕ ਮੈਂ ਖੁਦਾਇ ਤੁਹਿ ਡਾਰੈ।
ਮੋਮਨ ਹ੍ਵੈ ਕਾਫਰ ਜੋ ਪਾਰੈ।
ਜੇ ਸਿੰਘ ਲੀਓ ਚਹਿਤ ਗੁਜ਼ਾਰਾ।
ਦੀਨ ਕਬੂਲੈਂ ਸੋਇ ਹਮਾਰਾ ॥੭੯॥
ਏਹੀ ਦਿਢ ਸਭਿ ਕੇ ਮਨਿ ਭਾਈ।
ਫੇਰ ਦਨਾਵੋਂ ਨਹਿਂ ਪਲਟਾਈ।
ਕਾਜ਼ੀ ਪਾਜ਼ੀ[1] ਮੌਲਵੀ ਹਾਜੀ। — [1]ਝੂਠੇ।
ਕਬੀ ਨ ਹ੍ਵੈਰਬ ਇਨ ਪਰਰਾਜ਼ੀ ॥੮੦॥

ਸਿਜਦਾ[1] ਇਕ ਦਿਸ ਕੋ[2] ਇਹੁ ਕਰ ਹੈਂ।
[1]ਨਮਸ਼ਕਾਰ। [2]ਇਕ ਤਰਫ਼ ਭਾਵ ਪੱਛਮ ਨੂੰ।
ਪ੍ਰਭ ਕੋ ਨਹਿਂ ਸਭਿ ਦਿਸਾ ਨਿਹਰ ਹੈਂ।
ਜੀਵਤ ਹਸਦ ਅਗਨਿ ਮੈਂ ਜਰ ਹੈਂ।
ਮਰ ਕਰਿ ਅੰਤਹਿ ਦੋਜ਼ਕ ਪਰ ਹੈਂ ॥੯੧॥
ਬਿੱਪਰ ਕਾਜੀ ਆਦਿ ਸ਼ਰੱਈ।
ਗਜ[1] ਸੁਦਾਗਰੋਂ ਕੇ ਇਹੁ ਹੱਈ।
[1]ਹਾਥੀ।
ਜਿਯੇ[1] ਸੌਦਾਗਰ ਤਿਨੈ ਤਜੈ ਹੈਂ।
[1]ਜਿਉਂਦਿਆਂ ਨੂੰ ਹੀ।
ਜੰਗਲ ਮੈਂ ਸੋ ਮਕਰ[1] ਬਨੈਂ ਹੈ ॥੯੨॥
[1]ਫ਼ਰੇਬ, ਛਲ।
ਔਰ ਗਜਨ ਕੋ ਪਕਰਿ ਲਿਐ ਹੈਂ।
ਸੌਦਾਗਰ ਕੀ ਗੁਜ਼ਰ[1] ਚਲੈ ਹੈ।
[1]ਗੁਜ਼ਾਰਾ, ਰੁਜ਼ਗਾਰ।
ਪੈ ਜੇ ਸ਼ੇਰ ਤਿਨੋ ਕਿਤ ਮਿਲ ਹੈ।
ਚੀਕੈਂ ਮਾਰਿ ਪਿਛਾਹਾਂ ਹਿਲ ਹੈਂ[1] ॥੯੩॥
[1]ਮੁੜ ਆਉਂਦੇ ਹਨ।
ਤਜੋਂ ਇਹ ਜਗ ਜੰਗਲ ਮੈਂ[1] ਕਾਜੀ।
[1]ਸੰਸਾਰ ਰੂਪ ਜੰਗਲ ਵਿੱਚ।
ਬੰਧਾਵਤ ਔਰਨ ਕੋ ਪਾਜੀ।
ਅਬਿ ਸਿੰਘਨ ਸੋਂ ਲਾਗੇ ਮੱਥੈ।
ਲਥੈਂ ਭੂਮਿ ਲੱਗੈਂ ਜਬਿ ਹੱਥੈਂ[1] ॥੯੪॥
[1]ਜਦੋਂ ਸਿੰਘਾਂ ਦੇ ਹੱਥ ਲਗਣਗੇ ਤਾਂ ਧਰਤੀ 'ਤੇ ਲੱਥ ਜਾਣਗੇ ਭਾਵ ਮਾਰੇ ਜਾਣਗੇ।
ਤੁਰਕੀ ਰਾਜ ਕਾਜੀਅਨ ਖੋਯੋ।
ਜੁਲਮ ਅਤੁਲਮ[1] ਕਰਾਏ ਜੋਯੋ[2]।
[1]ਬਹੁਤੇ। [2]ਦੇਖਿਆ ਹੈ।
ਜੈਸੇ ਦੂਜੈਂ ਹਿੰਦੂਓਂ ਕੇਰਾ।
ਨਾਹਿਂ ਛਾਨਯੋ ਬੋਰਯੋ ਬੇਰਾ[1] ॥੯੫॥
[1]ਜਿਵੇਂ ਇਹ (ਗੱਲ) ਛੁਪੀ ਹੋਈ ਨਹੀਂ ਕਿ ਬ੍ਰਹਮਣਾਂ ਨੇ ਹਿੰਦੂਆਂ ਦਾ ਬੇੜਾ ਡੋਬਿਆ ਹੈ।
ਪਾਹਨ[1] ਕੀ ਬੇੜੀ ਹੈ ਸ਼ਰ੍ਹਾ।
[1]ਪੱਥਰ।
ਜੋ ਚਢਯੋ ਸੋਊ ਬੁਡ ਮਰਾ[1] ॥੯੬॥
[1]ਡੁੱਬ ਕੇ ਮਰ ਗਿਆ।

ਦੋਹਰਾ:

ਕਾਜੀ ਪਾਜੀ ਕੇ ਕਹੇ,
ਗੁਨਿ[1] ਨਵਾਬ ਮਨ ਮਾਹਿਂ।
[1]ਵਿਚਾਰ ਕੇ।
ਨੀਤਿ ਅਨੀਤਿ ਨ ਕਿਛੁ ਲਖੀ,
ਲਿਖਯੋ ਸਿੰਘਨ ਦਿਸ ਯਾਹਿ ॥੯੭॥

ਚੌਪਈ:

ਨਹਿਂ ਨਵਾਬ ਨੈ ਸਮਾਂ ਸੰਭਾਰਾ।
ਅਰ ਨਹਿਂ ਅਪਨਾ ਜ਼ੋਰ ਨਿਹਾਰਾ।
ਯਾਹੀ ਤੈ ਤਿਹ ਰਜਾਸਤ ਨਾਸੀ।
ਬਿਨ ਬਿਚਾਰ ਜੋ ਬਾਤ ਪ੍ਰਕਾਸੀ[1] ॥੯੮॥
[1]ਕਹੀ।
ਜੋ ਨਰ ਦੇਸ ਕਾਲ ਬਲ ਹੇਰਤ।
ਮਿੱਤ੍ਰ ਸੱਤ੍ਰ ਕੇਤਿਕ ਲਖਿ ਟੇਰਤ[1]।
[1]ਜਾਣ ਕੇ (ਗੱਲ) ਕਹਿੰਦਾ ਹੈ।
ਸੋ ਨ੍ਰਿਪ ਸਦਾ ਜੀਤ ਮੈਂ ਰੈਹੈ।

ਦੁਖ ਨਵਾਬ ਜਜੋਂ ਲੈਹ ਨ ਦੈਹੈ ॥ ੮੯ ॥
ਲਿਖਜੋ ਨਵਾਬ ਸਿੰਘਨ ਕੋ ਐਸੇ।
ਤੁਮ ਨਹਿਂ ਬਚਹੋ ਔਰਹਿਂ ਕੈਸੇ।
ਜੇ ਕਰਿ ਤੁਮ ਜੀਵਨ ਜਗਿ ਚੈਹੋ।
ਬਨੋ ਤੁਰਕ ਮਨਸਬ[1] ਵਡ ਦੈਹੋਂ ॥ ੯੦ ॥ [1]ਅਹੁਦੇ।
ਬਾਦਸ਼ਾਹਿ ਤੈ ਅਬੀ ਲਿਖੈ ਕੈ।
ਤੁਮ ਕੋ ਦੈਂਹੁ ਜਗੀਰਾਂ ਲੈ ਕੈ।
ਜਬਿ ਤੁਮ ਭੀ ਹਮ ਸੋਂ ਮਿਲ ਜੈਹੈਂ।
ਫਿਰ ਇਕ ਹਿੰਦੂ ਰਹਿਨ ਨ ਦੈਹੈਂ ॥ ੯੧ ॥
ਹਿੰਦੁਸਤਾਨ ਪੰਜਾਬ ਮਝਾਰੇ।
ਫਿਰ ਹ੍ਵੈ ਦੀਨ ਤੁਮਾਰਾ[1] ਸਾਰੇ। [1]ਤੁਹਾਡਾ ਮਜ਼ਹਬ।
ਕਸਮ ਖਾਇ ਹਮ ਸਾਚੀ ਰਰ ਹੈਂ[1]। [1]ਕਹਿੰਦੇ ਹਾਂ।
ਤੁਮ ਸਭਿ ਹੀ ਕੋ ਹਾਕਮ ਕਰਿ ਹੈਂ ॥ ੯੨ ॥
ਲੇਹੁ ਹਕੂਮਤ ਭਿਸ਼ਤ ਨਿਸ਼ਾਨੀ।
ਮਾਨੋ ਇਕ ਅਬਿ ਹਮਰੀ ਬਾਨੀ।
ਨਹੀਂ ਤ ਹਮ ਕੋ ਕਸਮ ਕੁਰਾਨੈ।
ਤੁਮ ਕੋ ਮਾਰੋਂ ਕਰਿ ਹੈਰਾਨੈ ॥ ੯੩ ॥
ਜਬਿ ਲੌ ਤੁਮਰਾ ਕਾਮ ਤਮਾਮੈਂ।
ਨਹਿਂ ਕਰਿ ਲੈਹੋਂ, ਖਾਨ ਹਰਾਮੈਂ।
ਤੁਮ ਕੋ ਕਰਿ ਨੇਸਤ ਨਾਬੂਦੈਂ[1]। [1]ਸਰਵ ਨਾਸ਼।
ਤੁਮਰਾ ਧਰ ਤੈ ਖੋਇ ਨਮੂਦੈਂ[1] ॥ ੯੪ ॥ [1]ਨਾਮ ਨਿਸ਼ਾਨ।
ਆਲ ਇਤਫਾਲ ਤੁਮਾਰੀ ਜੇਤੀ[1]। [1]ਜਿੰਨੇ ਤੁਹਾਡੀ ਵੰਸ਼ ਦੇ ਬੱਚੇ ਹਨ।
ਅਪਨੇ ਦੀਨ ਮਿਲੈਹੋਂ ਤੇਤੀ।
ਨਾਮ ਮਾਤ੍ਰ ਜਬਿ ਸਿੱਖ ਨ ਰੈਹੈ।
ਤਬਿ ਖਾਨਾ ਹਮ ਖੁਸ਼ ਹ੍ਵੈ ਖੈਹੈਂ ॥ ੯੫ ॥
ਜਬਿ ਲਗ ਹੈ ਸਿੰਘਨ ਕਾ ਨਾਮੂੰ।
ਖਾਣਾ ਪੀਣਾ ਹਮੈਂ ਹਰਾਮੂੰ।
ਜੋ ਤੁਮ ਲਗ ਬੰਦੇ ਕੇ ਪੀਛੇ।
ਕਰੇ ਜ਼ੁਲਮ ਤੁਰਕਨ ਪਰ ਤੀਛੇ[1] ॥ ੯੬ ॥ [1]ਤਿੱਖੇ, ਸਖ਼ਤ।
ਸੋ ਬਦਲੇ ਹਮ ਅਬਿ ਲਹਿਂ ਤੁਮ ਸੈਂ।
ਨਹੀਂ ਤਾਂ ਮਾਨਹੁ ਦੀਨ ਹੁਕਮ ਸੈਂ।
ਇੱਤਜਾਦਿਕ ਬਹੁ ਬਾਤ ਨਵਾਬੈਂ।
ਸਿੰਘਨ ਢਿਗ ਕਹਿ ਪਠੀ ਸ਼ਿਤਾਬੈਂ ॥ ੯੭ ॥
ਸੁਨਿ ਸਿੰਘਨ ਕੋ ਅਤਿ ਚਿਪ[1] ਲਾਗੀ। [1]ਚਿੜ, ਖਿਝ।
ਕੋਪ ਅਗਨਿ ਅਤਿਸੈਂ ਉਰਿ ਜਾਗੀ।
ਫਿਰ ਨੁਵਾਬ ਢਿਗ ਯੌਂ ਕਹਿ ਪਠਜੋ।
ਕਰਿ ਲੇਵੋ ਜੋ ਕੁਛ ਤੁਮ ਠਟਿਯੋ ॥ ੯੮ ॥

ਹਮਰਾ ਰਾਖਾ ਹੈ ਇਕ ਖਾਲਕ[1]।
[1]ਖ਼ਲਕਤ ਦਾ ਮਾਲਕ।
ਜੋ ਹੈ ਸਭਿ ਦੁਨੀਆਂ ਕਾ ਮਾਲਕ।
ਹਮਰੇ ਗੁਰ ਰਚਿ ਪੰਥ ਬਿਸਾਲੈਂ।
ਇਕ ਅਕਾਲ ਕੇ ਕਰਜੋ ਹਵਾਲੈਂ ॥੯੯॥
ਸੋ ਸਭਿ ਭਾਂਤਿ ਆਹਿ ਸਮਰੱਥ।
ਰਾਖੈ ਹਮ ਕੋ ਦੈ ਕਰਿ ਹੱਥ।
ਫਿਰ ਤਿਹ ਨਾਮ ਗਰੀਬ-ਨਿਵਾਜ।
ਹਮ ਸਮ ਕੋਊ ਗਰੀਬ ਨ ਆਜ ॥੧੦੦॥
ਜਿਨ ਕੋ ਕਰਜੋ ਚਹਿਤ ਸਭਿ ਕੁਰਕ[1]।
[1]ਜ਼ਬਤ ਕਰਨਾ ਚਾਹੁੰਦੇ ਹਨ, ਕਬਜ਼ਾ ਕਰਨਾ ਚਾਹੁੰਦੇ ਹਨ।
ਹਾਕਮ ਰੱਯਤ ਹਿੰਦੂ ਤੁਰਕ।
ਪਰ ਹਮਰਾ ਰੱਖਕ ਹੈ ਵਹੀ।
ਹਮ ਪਨਾਹ[1] ਜਿਸ ਕੀ ਹੈ ਲਹੀ ॥੧੦੧॥
[1]ਓਟ।
ਜਿਸ ਨੇ ਦਾਊਦ ਇਬਰਾਹੀਮ।
ਕਿਹ ਬਿਧਿ ਰਾਖੇ ਪਿਖੋ ਯਤੀਮ[1]।
[1]ਦੇਖੋ ਦਾਊਦ ਤੇ ਇਬਰਾਹੀਮ ਯਤੀਮਾਂ ਨੂੰ ਕਿਵੇਂਰਖਿਆ।
ਇਕ ਮੂਸਾ ਅਦਨਾ ਕਾ ਬਦਨਾ[1]।
[1]ਛੋਟੇ ਜਿਹੇ ਮੂੰਹ ਵਾਲਾ ਮੂਸਾ ਪੈਗ਼ੰਬਰ।
ਰਾਖਜੋ ਫਿਰਾਹੂਨ ਕੋ ਕਦਨਾ[1] ॥੧੦੨॥
[1]ਫਰਊਨ ਦੇ ਕੱਟਣ ਭਾਵ ਮਾਰਨ ਤੋਂ ਮੂਸੇ ਪੈਗ਼ੰਬਰ ਨੂੰ ਰੱਖ ਲਿਆ। (ਫਰਊਨ, ਅਸਰਾਈਲ ਵੰਸ਼ ਦੇ ਬੱਚਿਆਂ ਨੂੰ ਮਾਰ ਦੇਂਦਾ ਸੀ। ਮੂਸਾ ਵੀ ਉਨ੍ਹਾਂ ਵਿੱਚੋਂ ਸੀ, ਜਿਸ ਨੂੰ ਪ੍ਰਮੇਸ਼ਰ ਨੇ ਉਸ ਦੇ ਹੱਥੋਂ ਮਾਰਨ ਤੋਂਰੱਖ ਲਿਆ।)
ਮਜ਼ਬ ਇਸਾਈ ਦਿਸ ਪਿਖਿ ਔਰੈਂ।
ਰਖਜੋ ਜਹੂਦਨ ਤੈ ਕਿਸ ਤੌਰੈਂ।
ਫਿਰ ਇਸਲਾਮ ਦੀਨ ਦਿਸ ਦੇਖੋ।
ਰਖਜੋ ਖੁਦਾ ਕਿਮ ਆਪ ਪਰੇਖੋ[1] ॥੧੦੩॥
[1]ਦੇਖ ਲਉ।
ਹਿਰਨਕੱਸਪੁ ਤੇ ਪ੍ਰਹਿਲਾਦੂ।
ਕ੍ਰਿਸ਼ਨ ਕੰਸ ਤੈ ਪਾਂਡਵ ਆਦੂ।
ਜਿਸ ਕੋ ਕਾਦਰ[1] ਰੱਬ ਰਖਾਵਤ।
[1]ਸ਼ਕਤੀਵਾਨ।
ਲੱਖ ਸਬੱਬ ਬਨਾਇ ਬਢਾਵਤ ॥੧੦੪॥
ਜਿਨ ਜਿਨ ਚਾਹੇ ਹਰਿ ਜਨ ਮਾਰਨ।
ਤਿਸ ਕੀ ਜਰ[1] ਹਰਿ ਕਰੀ ਉਪਾਰਨ[2]।
[1]ਜੜ੍ਹ। [2]ਪੁੱਟਣਾ ਕੀਤੀ।
ਹਮ ਸਭਿ ਸਿੰਘ ਤਾਂਹਿ ਕੇ ਬਾਰਕ।
ਹੈ ਹਮਰਾ ਵਹਿ ਤਾਰਕ ਪਾਰਕ[1] ॥੧੦੫॥
[1]ਤਾਰਨ ਵਾਲਾ ਤੇ ਪਾਲਣ ਵਾਲਾ।
ਫਿਰ ਵਹਿ ਸਾਹਿਬ ਸੱਮ੍ਰਥ ਐਸਾ।
ਜੋ ਚਹਿ ਕਰਿ ਦਿਖਰਾਵਤ ਵੈਸਾ।
ਜਲ ਮੈਂ ਥਲ, ਥਲ ਮੈਂ ਜਲ ਭਰ ਹੈ।
ਤ੍ਰਿਣ ਸੈਂ ਮੇਰੁ, ਮੇਰੁ ਤ੍ਰਿਣ ਕਰਿ ਹੈ ॥੧੦੬॥
ਕੀਰੋਂ ਮੀਰ[1], ਮੀਰ ਤੈ ਕੀਰ।
[1]ਕੰਗਾਲ ਤੋਂ ਬਾਦਸ਼ਾਹ।
ਕਰਤ, ਦੇਰ ਨਹਿਂ ਲਾਵਤ ਬੀਰ[1]।
[1]ਹੇ ਭਰਾ।

ਜਿਸ ਚੀਟੇ[1] ਬਕਰੇ ਕੌ ਬਲ ਦੈ। — [1]ਕੀੜੇ।
ਵਹੈ ਫੀਲ[1] ਸ਼ੇਰਨ ਕੋ ਦਲ ਦੈ[2] ॥੧੦੭॥ — [1]ਹਾਥੀਆਂ ਤੇ। [2]ਦਲਮਲ ਦਿੰਦਾ ਹੈ।
ਵਹਿ ਅਕਾਲ ਹਮਰਾ ਹੈ ਵਾਲੀ।
ਕਲਗੀਧਰ ਪਾਲਤ ਸਮ ਮਾਲੀ।
ਅੰਗ ਸੰਗ ਹਮਰੇ ਸਦ ਰਹਿ ਹੈ।
ਮਾਤ ਬਾਲ ਸਮ ਪਾਲ ਦਿਖੈ ਹੈ ॥੧੦੮॥
ਹਮ ਅਬਿ ਤਿਸ ਕੀ ਗਹੀ ਪਨਾਹ।
ਤਿਸ ਨੈ ਪਕਰੀ ਹਮਰੀ ਬਾਂਹ।
ਤਾਂਹਿ ਭਰੋਸੇ ਪਰ ਹਮ ਹੋਹੀ[1]। — [1]ਹੋ ਕੇ।
ਉੱਤਰ ਸਾਚ ਦੇਤ ਹੈਂ ਤੋਹੀ ॥੧੦੯॥
ਹਿੰਦੂ ਧਰਮ ਹਿਤ ਹਮਰੇ ਗੁਰੈਂ।
ਸੀਸ ਦਏ ਹਮ ਭੀ ਨਹਿਂ ਮੁਰੈਂ।
ਹਿੰਦੁ ਚਹਿਤ ਜੋ ਹਮ ਕੋ ਮਾਰਜੋ।
ਹਮ ਚਹਿਂ ਧਰਮ ਹਿੰਦੁ ਕਾ ਪਾਰਜੋ ॥੧੧੦॥
ਯਹਿ ਉਲਟੀ ਹਮ ਸਭਿ ਸਿਰਿ ਸੈਹੈਂ।
ਸਿਰਰ[1] ਨ ਛੋਡੈਂ ਸਿਰ ਨਿਜ ਦੈਹੈਂ। — [1]ਹਠ।
ਹਿੰਦੁ ਤੁਰਕ ਸਭਿ ਹੀ ਤੁਮ ਮਿਲ ਕੈ।
ਜੋਰ ਲਗਾਇ ਲੇਹੁ ਨਿਜ ਬਲ ਕੈ ॥੧੧੧॥
ਹਮ ਤੁਮਰੇ ਮੁਖ ਮੈਂ ਦੈਂ ਸੂਰ।
ਕਾਯਮ ਦਾਯਮ[1] ਰਹੈਂ ਜਰੂਰ। — [1]ਹਮੇਸ਼ਾਂ।
ਅਬਿ ਜੇ ਤੁਮ ਹਮ ਕੋ ਬਿਨ ਮਾਰੇ।
ਖੈਹੋ ਖਾਣਾ, ਸੂਰ ਤੁਮਾਰੇ ॥੧੧੨॥
ਮਕਰੂ[1] ਸੋ ਮੁਰਦਾਰ ਹਰਾਮੈਂ। — [1]ਘ੍ਰਿਣਾ ਯੋਗ।
ਜਾ-ਜਰੂਰ ਜਾਰੂਰ ਤਮਾਮੈਂ[1]। — [1](ਤੁਹਾਡਾ ਸਾਰਿਆਂ ਦਾ ਖਾਣਾ ਖਾਣਾ) (ਜਾਰੂਰ) ਬਿਨਾਂ ਸੰਸੇ ਤੋਂ (ਜਾ ਜਰੂਰ) ਟੱਟੀ (ਵਿਸ਼ਟਾ ਦੇ ਤੁੱਲ) ਹੈ।
ਕਸਮ ਕੁਰਾਂ ਕੀ ਤੋਹਿ ਹਜਾਰੈਂ।
ਜੌਂ ਤੂੰ ਅਪਨਾ ਕੌਲ ਨ ਪਾਰੈਂ[1] ॥੧੧੩॥ — [1]ਬਚਨ ਨਾ ਪਾਲੇਂ।
ਯਾ ਤੂੰ ਦਾਢੀ ਮੂਛ ਕਟੈ ਕੈ।
ਬੈਠ ਜ਼ਨਾਨਾ ਸਾਜ ਸਜੈ ਕੈ।
ਗਾਂਡੂ ਗੀਦੀ ਬੋਲ ਕੁਬੋਲੈਂ[1]। — [1]ਹੇ ਜ਼ਨਾਨੇ ਤੇ ਕਾਇਰ ਤੂੰ ਖੋਟੇ ਬਚਨ ਬੋਲਦਾ ਹੈਂ।
ਬੋਲਤ ਤੂੰ ਜੋ ਕੁਫਰ ਅਤੋਲੈਂ[1] ॥੧੧੪॥ — [1]ਬਹੁਤਾ ਝੂਠ।
ਜੌਂ ਕਰੀਏ ਤੌਂ ਪਾਰ ਦਿਖਰੀਏ[1]। — [1]ਜੋ ਬਚਨ ਕਰੀਏ ਉਸਨੂੰ ਪਾਲ ਕੇ ਭਾਵ ਪੂਰਾ ਕਰ ਕੇ ਦਿਖਾਈਏ।
ਨਾਹਿਂ ਤ ਜ਼ਹਿਰ ਖਾਇ ਕਿ ਨ ਮਰੀਏ[1]। — [1]ਕਿਉਂ ਨਾ ਮਰ ਜਾਈਏ।
ਹਮ ਤੋ ਲਾਇ ਦਈ ਸਿਰ ਬਾਜੀ।
ਔਖੀ ਬਣੀ ਤੁਮੈਂ ਅਬਿ ਪਾਜੀ[1] ॥੧੧੫॥ — [1]ਹੇ ਖੋਟੇ।
ਸੁਨਿ ਬਦਜ਼ਾਤੀ ਖਾਂਨੂੰ ਭੜੂਏ[1]। — [1]ਬੇਸ਼ਰਮ।
ਹਮਰੇ ਦੁਹੂੰ ਹਾਥ ਹੈਂ ਲਡੂਏ।

ਮਰੈਂ ਤੁ ਲੈਂਹ ਸ਼ਹੀਦੀ ਭਿਸ਼ਤੈਂ[1]।
[1]ਸ਼ਹੀਦ ਹੋ ਕੇ ਸੁਰਗ ਲਵਾਂਗੇ।
ਪੈਂਹ ਰਾਜ, ਜੌ ਦੈਂਹ ਸ਼ਿਕਸਤੈਂ[1] ॥੧੧੬॥
[1]ਜੇ (ਤੁਹਾਨੂੰ) ਹਾਰ ਦੇਵਾਂਗੇ।
ਤੁਮ ਕੋ ਦੁਹ ਮੈਂ ਏਕੋ ਨਾਹੀਂ।
ਧਰਮ ਹੀਨ ਮਰਿ ਦੋਜ਼ਕ ਜਾਹੀਂ ॥੧੧੭॥

ਦੋਹਰਾ:
ਇੱਤਜਾਦਿਕ ਬਹੁ ਬਚਨ ਤਬਿ,
ਸਿੰਘਨ ਲਿਖ ਕਰਿ ਖਾਸ।
ਦੈ ਕਾਸਦ[1] ਕੈ ਹਾਥ ਮੈਂ,
[1]ਹਲਕਾਰੇ।
ਪਠਜੋ ਨਵਾਬੈ ਪਾਸ ॥੧੧੮॥

ਚੌਪਈ:
ਸੁਨਿ ਯਹਿ ਤੁਰਕ ਸਿੰਘਨ ਕੇ ਬੋਲੇ।
ਤੜਫ ਉਠੇ ਭਠ ਮੈਂ ਜਿਮ ਛੋਲੇ।
ਖਾਨ ਅਸਲੇਮ ਖਾਨ ਬਾਹਾਦ੍ਰੈਂ।
ਜਰ ਬਰ ਹੋਇ ਕ੍ਰੋਧ ਕੇ ਆਦ੍ਰੈਂ[1] ॥੧੧੯॥
[1]ਕ੍ਰੋਧ ਨਾਲ ਸੜ ਬਲ ਕੇ ਪੱਥਰ ਹੋ ਗਏ।
ਤੁਰਕਨ ਕੀ ਥੀ ਜਿਤਿਕ ਕਚਹਿਰੀ।
ਖਾਇ ਗਏ ਖਮ[1] ਸਮ ਸਪ ਜ਼ਹਿਰੀ।
[1]ਵਲ।
ਸੁਨਿ ਸਿੰਘਨ ਕੇ ਬਚਨ ਸਿਪਾਹੀ।
ਕਾਂਪੇ ਕਰੀ ਮ੍ਰਿਗ ਗਨ ਵਾਹੀ[1] ॥੧੨੦॥
[1]ਉਹ ਬਹੁਤੇ ਹਰਨਾਂ ਤੇ ਹਾਥੀਆਂ (ਵਾਂਗ) ਕੰਬਣ ਲਗ ਪਏ।
ਜੇਤਿਕ ਥੇ ਫੌਜੀ ਤਹਿਂ ਅਫਸਰ।
ਲਗੇ ਦੈਨ ਅਸਤੀਫੇ[1] ਅਕਸਰ[2]।
[1]ਤਿਆਗ ਪੱਤ੍ਰ। [2]ਬਹੁਤੇ।
ਰੱਯਤ ਅੱਯੜ ਜਜੋਂ ਲਰਜ਼ਾਨੀ[1]।
[1]ਪਰਜਾ ਇੱਜੜ ਵਾਂਗ ਕੰਬ ਗਈ।
ਹਿੰਦੁਨ ਸਰਪ ਚਚੂੰਧਰ ਸਾਨੀ[1] ॥੧੨੧॥
[1]ਹਿੰਦੂ ਸੱਪ ਦੇ ਮੂੰਹ 'ਚ ਆਈ ਚਚੂੰਧਰ ਵਾਂਗ ਹਨ ਭਾਵ ਨਾ ਓਧਰ ਹਨ ਨਾ ਓਧਰ।
ਬਿਨਾ ਵਿਚਾਰੇ ਤਬੈ ਨਵਾਬੈਂ।
ਦੀਨੋਂ ਯਾ ਬਿਧਿ ਹੁਕਮ ਸ਼ਿਤਾਬੈਂ।
ਚਢੈ ਫੌਜ ਅਬਿ ਆਧਾ ਦਸਤਾ[1]।
[1]ਅੱਧਾ ਜੱਥਾ।
ਜਾਇ ਕਟੈ ਸਿੰਘਨ ਕਾ ਫਸਤਾ[1] ॥੧੨੨॥
[1]ਫਾਹਾ।
ਜਿਤਿਕ ਮੁਹਾਲ[1] ਹੁਤੇ ਤਬਿ ਥਾਨੇ।
[1]ਤਸੀਲਾਂ।
ਸਭਿ ਕੀ ਤਰਫ ਪਠੇ ਪਰਵਾਨੇ।
ਸਿੰਘ ਕੌਮ ਕੋ ਤੁਮ ਜਹਿਂ ਪਾਵੋ।
ਤਜਿ ਦੇਰੀ, ਸਜਿ[1] ਜੰਗ ਖਪਾਵੋ ॥੧੨੩॥
[1]ਕਰਕੇ।
ਸੂਬੇ ਯਾ ਬਿਧਿ ਹੁਕਮ ਸੁਨੈ ਕੈ।
ਫੌਜ ਚਢਾਈ ਗਈ ਸੁ ਧੈ ਕੈ।
ਤੁਰਕ ਜੁ ਹੁਤੇ ਪੁਰਾਨੇ ਸਜਾਨੇ।
ਆਲਮ[1] ਫਾਜ਼ਲ[2] ਆਕਲ[3] ਦਾਨੇ[11] ॥੧੨੪॥
[1]ਇਲਮ ਵਾਲੇ। [2]ਵਿਦਵਾਨ। [3]ਅਕਲ ਵਾਲੇ। [11]ਚਤੁਰ।
ਤਿਨ ਨਵਾਬ ਢਿਗ ਕਹਜੋ ਸੁਨਾਈ।
ਸਿੰਘਨ ਸੋਂ ਨਹਿਂ ਲਰਨ ਭਲਾਈ।

ਇਨ ਮੈਂ ਮੇਲ ਕਰਨ ਹੀ ਆਛੇ।
ਨਹੀਂ ਤੁ ਫਿਰ ਪਛਤੈਹੋਂ ਪਾਛੇ ॥੧੨੫॥
ਨਾ ਇਹੁ ਮਰਨ ਮਾਰਨੋ ਟਰ ਹੈਂ।
ਤੁਮਰੀ ਫੌਜ ਮਰਨ ਤੇ ਡਰ ਹੈ।
ਇਕ ਫਕੀਰ ਇਨ ਮੈਂ ਸੇ ਬੰਦੇ।
ਤੁਮ ਸਭਿ ਪਰ ਦਿਨ ਡਾਰੇ ਮੰਦੇ ॥੧੨੬॥
ਬਡੇ ਬਡੇ ਕੀਨੇ ਪਰਾਗੰਦੇ[1]। [1]ਖਿੰਡਾ ਦਿੱਤੇ।
ਜਾਰੇ ਪੀਰ ਅਮੀਰ ਬੁਲੰਦੇ[1]। [1]ਵੱਡੇ।
ਸ਼ਾਹੀ ਫੌਜ ਕਈ ਬਿਰ ਆਈ।
ਤੁਮ ਭੀ ਰਹੇ ਜੋਰ ਸਭਿ ਲਾਈ ॥੧੨੭॥
ਫਤੇ ਨ ਉਨ ਪਰ ਕਿਨਹੂੰ ਪਾਈ।
ਓਨ ਹਜਾਰਹੁਂ ਦਏ ਖਪਾਈ।
ਆਖਰ ਛਲ ਬਲ ਕਰਿ ਤੁਮ ਭਾਰੇ।
ਬੰਦੇ ਕੇ ਸੰਗ ਤੈ ਸਿੰਘ ਫਾਰੇ ॥੧੨੮॥
ਫਿਰ ਇਨ ਹੀ ਕੀ ਮਦਦ ਪਾਏ।
ਛਲ ਸੋਂ ਫੜਿ ਵਹਿ ਦਯੋ ਖਪਾਏ।
ਯਹਿ ਤੁਮਰੀ ਕਸਮੋਂ ਪਰ ਪਾਛੇ।
ਗਏ ਪਤੀਜ ਬਨੀ ਤਬਿ ਆਛੇ ॥੧੨੯॥
ਜਾਂ ਤੈ ਜੋਰ ਭਯੋ ਇਨ ਹੌਲਾ।
ਨਹੀਂ ਤੁ ਯਾਦ ਕਰਾਤੇ ਮੌਲਾ[1]। [1]ਰੱਬ।
ਅਬਿ ਤੁਮਰੀ ਕਸਮਨ ਪਰ ਕਬਿ ਹੀ।
ਨਹਿਂ ਇਤਬਾਰ ਕਰੈਂ ਸਿੰਘ ਸਭਿ ਹੀ ॥੧੩੦॥
ਯਹਿ ਭੀ ਹੈਂ ਇਕ ਇਕ ਸਮ ਬੰਦੇ।
ਮਤੁ ਮਾਨੋ ਇਨ ਕੋ ਤੁਮ ਖੰਦੇ[1]। [1]ਕਮਜ਼ੋਰ।
ਬੀਰ ਬਹਾਦਰ ਏਹੁ ਹਜਾਰੈਂ।
ਹੈ ਇਕ ਇਕ ਦਸ ਦਸਨ ਬਿਦਾਰੈਂ[1] ॥੧੩੧॥ [1]ਇੱਕ ਇੱਕ ਦਸਾਂ ਦਸਾਂ ਨੂੰ ਮਾਰਨ ਵਾਲੇ।
ਬੀਸ ਬਿੱਸਵੇ[1] ਯਹਿ ਨਹਿਂ ਮਰ ਹੈਂ। [1]ਸਾਰੇ ਦੇ ਸਾਰੇ।
ਆਖਰ ਤੁਮ ਹੀ ਤਈਂ ਨਿਬਰ ਹੈਂ।
ਏਕ ਬਿੱਸਵਾ[1] ਜੇ ਯਹਿ ਹਾਰੈਂ। [1]ਵੀਹਵਾਂ ਹਿੱਸਾ।
ਤੌ ਭੀ ਲਾਖੋਂ ਤਈਂ ਸੰਘਾਰੈਂ ॥੧੩੨॥
ਜੇ ਇਹੁ ਜੀਤੈਂ ਜਸ ਬਡ ਪੈਹੈਂ।
ਮਾਲ ਮੁਲਕ ਤੁਮਰਾ ਸਭਿ ਲੈਹੈਂ।
ਤੁਮ ਜੀਤੇ ਨਿੰਦਾ ਲਹੁ ਭਾਰੀ।
ਕੈਹੈਂ ਸਭਿ, ਰੱਯਤ ਇਨ ਮਾਰੀ ॥੧੩੩॥
ਮਾਲ ਮੁਲਕ ਕਜਾ ਇਨ ਕਾ ਲੈਹੋ।
ਮਰਵੈਹੋ ਲਾਖੋਂ ਖਰਚੈਹੋ।
ਮਸਲਾ ਇਹੁ ਅਸਲਾ ਤੁਮ ਕਰਤੇ[1]। [1]ਅਸਲ ਵਿੱਚ ਤੁਸੀਂ ਇਹ (ਮਸਲਾ) ਅਖਾਣ ਕਰਦੇ ਹੋ।

ਕਜਾ ਲਹਿੰ ਚੋਰ ਡੂੰਮ[1] ਕੇ ਘਰ ਤੇ ॥੧੩੪॥ — [1]ਮਿਰਾਸੀ।
ਲੁੱਚੇ ਨੰਗ ਖੁਦਾਓਂ ਉੱਚੇ।
ਲਾੜੇ ਬਨੇਂ ਫਿਰਤ ਸਾਮੁੱਚੇ।
ਨੱਕੋਂ ਹੱਥੋਂ ਕੰਨੋਂ ਬੁੱਚੇ।
ਜੱਟ ਸਿੰਘ ਟਿੰਡਨ ਤੇ ਸੁੱਚੇ[1] ॥੧੩੫॥ — [1]ਖੂਹ ਦੀਆਂ ਟਿੰਡਾਂ ਤੋਂ ਵੀ ਸੁੱਚੇ ਹਨ।
ਗੰਜਾ ਨਾਈਆਂ ਦਾ ਕੀ ਧ੍ਰਾਵੈ[1]। — [1]ਕੀ (ਕਨੌਡ) ਰਖਾਉਂਦਾ ਹੈ
ਕਹਾਂ ਨਿਚੋੜੈ ਨੰਗੀ ਨ੍ਹਾਵੈ।
ਤੁਮ ਇਨ ਸੈਂ ਜੋ ਲਾਯੋ ਮੱਥਾ।
ਅੰਤ ਆਇ ਕਜਾ ਤੁਮਰੇ ਹੱਥਾ ॥੧੩੬॥
ਜੌਨ ਕਰਮ ਕਾ ਫਲ ਤੁਛ ਆਹੀ।
ਬੁਧਿ ਜਨ ਕੌਨ ਕਰੈ ਹੈ ਤਾਂਹੀ।
ਫਿਰ ਜਬਿ ਅਬਿ ਤੁਮ ਇਨ ਪਰ ਚਡ੍ਹ ਹੈਂ।
ਗਦਰ ਸਭੀ ਦੇਸਨ ਮੈਂ ਪਰ ਹੈ ॥੧੩੭॥
ਰਾਹਜ਼ਨ[1] ਚੋਰ ਡਕੈਤ ਹਜਾਰੈਂ। — [1]ਰਾਹ ਮਾਰ।
ਵਹਿ ਭੀ ਮਿਲ ਹੈਂ ਇਨੈ ਸੰਗਾਰੈਂ।
ਮੁਸ਼ਕਲ ਬਨ ਹੈ ਮਾਰਨ ਇਨ ਕਾ।
ਹ੍ਵੈ ਹੈ ਮੁਲਕ ਸਹਾਇਕ ਜਿਨ ਕਾ ॥੧੩੮॥
ਅਰ ਪਤਿਸ਼ਾਹੀ ਮੈਂ ਬਹੁ ਖ੍ਵਾਰੀ।
ਦਿਨ ਦਿਨ ਬਢਤ ਜਾਤ ਹੈਂ ਭਾਰੀ।
ਉਤ ਮਰੁਟੇ ਚਢਿ ਬਿਨ ਢਿੱਲੀ[1]। — [1]ਦੇਰ ਤੋਂ ਬਿਨਾਂ।
ਆਇ ਪਹੁਚੇ ਹੈਂ ਢਿਗ ਦਿੱਲੀ ॥੧੩੯॥
ਨਾਜ਼ਮ ਬਿਗਰ ਰਹੇ ਹੈਂ ਸਭਿ ਹੀ।
ਅਯੋ ਤਨੱਜਜਲ[1] ਚਾਹਿਤ ਅਬਿ ਹੀ। — [1]ਗਿਰਾਉ, ਪਤਨ।
ਇਤ ਤੈ ਚਹਿਤ ਦੁਰਾਨੀ ਆਏ।
ਉਤ ਅੰਗ੍ਰੇਜ ਆਤਿ ਬਲ ਪਾਏ ॥੧੪੦॥
ਤੁਮ ਜਬਿ ਸਿੰਘਨ ਸੰਗ ਬਿਗਾਰੀ।
ਬਨ ਹੈ ਤੁਮ ਕੋ ਮੁਸ਼ਕਲ ਭਾਰੀ।
ਮੁਲਕ ਪੰਜਾਬ ਮਾਲਵਾ ਜੇਤਾ।
ਪੂਰ ਰਹਯੋ[1] ਸਿੰਘਨ ਸੋਂ ਤੇਤਾ ॥੧੪੧॥ — [1]ਭਰ ਰਿਹਾ ਹੈ।
ਬੀਰ ਬਾਂਕੁਰੇ ਬਲੀ ਬਿਰਾਰੈਂ।
ਸਭਿ ਥੈਹੈਂ ਇਨਿ ਮੱਦਦਗਾਰੈਂ।
ਇਨ ਕਾ ਤੁਮ ਸੈਂ ਨੇਸਤ ਹੋਨਾ[1]। — [1]ਨਾਸ ਹੋਣਾ।
ਹੈ ਦੁਸ਼ਵਾਰ[1] ਹਮਾਰ ਮਤੋਨਾ[2] ॥੧੪੨॥ — [1]ਔਖਾ ਹੈ। [2]ਸਾਡੀਰਾਇ ਹੈ।
ਤਾਂ ਤੇ ਤੁਮ ਇਨ ਸੋਂ ਇਤਫਾਕੈ[1]। — [1]ਏਕਾ।
ਲੇਟ ਪੇਟ ਕਰਿ ਲੇਹੁ ਬਿਸ਼ਾਕੈ[1]। — [1]ਬੇਸ਼ੱਕ ਨੀਵੇਂ ਹੋ ਕੇ ਕਰ ਲਉ।
ਬਲਿਕੈ ਨੌਕਰ ਨਿਜ ਕਰਿ ਰਾਖੋ।

ਬੈਰ ਭਾਵ ਜਾਹਰ ਤੇ ਨਾਖੋ[1] ॥੧੪੩॥
ਜਬਿ ਮੁਹਿੰਮ[1] ਤੁਮ ਕੋ ਕਿਤ ਪਰ ਹੈ।
ਤਹਿਂ ਇਨ ਕੌ ਪਠੀਓ ਹਿਤ ਸਰ ਹੈ[1]।
ਕਟਿ ਮਰ ਹੈਂ ਤੋ ਮਿਟੈਂ ਕਲੇਸ਼ੈਂ।
ਜੀਐਂ ਤੁ ਦੈਹੈਂ ਕਾਮ ਬਿਸ਼ੇਸ਼ੈਂ ॥੧੪੪॥
ਸਾਂਪ ਮਾਰੀਏ ਦੁਸ਼ਮਨ ਛਾਤੀ।
ਕੈ ਵਹਿ ਮਰੈ, ਕੈ ਗਰੈ ਅਰਾਤੀ[1]।
ਜੱਦਪਿ ਇੱਤਜਾਦਿਕ ਬਹੁ ਬਾਤੈਂ।
ਰਹੇ ਸਯਾਨੇ ਕਹਿ ਬਖਯਾਤੈਂ ॥੧੪੫॥
ਤੌਂ ਭੀ ਕਹੇ ਕਾਜੀਅਨ ਕੇ ਉਨ।
ਸੀਖਯਾ ਹੋਛੇ ਲੋਗਨ ਕੀ ਸੁਨਿ।
ਨਹਿਂ ਦਾਨਜੋਂ ਕੀ ਮਾਨੀ ਕਾਈ।
ਸਿੰਘਨ ਪਰ ਝਟ ਫੌਜ ਚੜ੍ਹਾਈ ॥੧੪੬॥

ਦੋਹਰਾ:

ਸੁਨ ਕਰਿ ਸਿੰਘਨ, ਆਵਤੋ
ਦਲ ਦੁਸ਼ਮਨ ਕਾ ਭਾਰ।
ਦੇਸ ਦੇਸ ਮੈਂ ਪਠ ਦਈ,
ਸਿੰਘਨ ਢਿਗ ਯਹਿ ਸਾਰ[1] ॥੧੪੭॥

ਚੌਪਈ:

ਦੇਸ ਬਿਦੇਸਨ ਤੈ ਸਿੰਘ ਸੁਨ ਕੈ।
ਆਇ ਮਿਲੇ ਜੱਥਜਨ ਸੌਂ ਗੁਨ ਕੈ[1]।
ਲੈਂਹ ਸ਼ਹੀਦੀ ਕੈ ਅਬਿ ਸ਼ਾਹੀ[1]।
ਮਨ ਮੈ ਸਭਿ ਨੈ ਦਿਢ ਠਹਿਰਾਈ ॥੧੪੮॥
ਕਈ ਠੌਰ ਸਿੰਘਨ ਕੇ ਜਥੇ।
ਥੇ ਜੈਸੇ, ਦੁਸ਼ਮਨ ਭੇ ਤਥੇ[1]।
ਆਗੇ ਆਗੇ ਸਿੰਘ ਚਲਾਹੀਂ।
ਪਾਛੇ ਪਾਛੇ ਤੁਰਕ ਫਿਰਾਹੀਂ ॥੧੪੯॥
ਕਹੀਂ ਨ ਕਰਨਾ ਪਾਵੈਂ ਡੇਰਾ।
ਨਿਸ ਦਿਨ ਲਾਗਜੋ ਰਹੈ ਵਖੇਰਾ।
ਤੁਰਕਨ ਦਗਾ ਨ ਸਿੰਘਹਿਂ ਖਾਯਾ।
ਡੇਰਾ ਆਗੈਰਖੈਂ ਵਧਾਯਾ ॥੧੫੦॥
ਐਸ ਭਈ ਜਬਿ ਸਿੰਘਨ ਚਾਲੈਂ।
ਤੁਰਕ ਨ ਛਾਡੈਂ ਸਿੰਘਨ ਖਜਾਲੈਂ।
ਸਿੰਘਨ ਪੈ ਨਹਿਂ ਗਢ ਕੋਊ ਕੋਟੈਂ[1]।
ਜਹਾਂ ਲਰੈਂ ਵੜਿ ਤਾਂ ਕੀ ਓਟੈਂ ॥੧੫੧॥
ਕੋ ਪਰਬਤ ਨਹਿਂ ਸਿੰਘਨ ਪਾਸੈਂ।

[1]ਬਾਹਰੋਂ ਛੱਡ ਦਿਉ।
[1]ਜੰਗ।
[1]ਫ਼ਤਹ ਕਰਨ ਵਾਸਤੇ।
[1]ਜਾਂ ਦੁਸ਼ਮਣ ਗਲ ਜਾਵੇਗਾ।
[1]ਖ਼ਬਰ।
[1]ਵਿਚਾਰ ਕੇ।
[1]ਬਾਦਸ਼ਾਹੀ।
[1]ਦੁਸ਼ਮਨਾਂ ਨੇ ਵੀ ਉਸੇ ਤਰ੍ਹਾਂ (ਜੱਥੇ ਬਣਾ ਲਏ।)
[1]ਕੋਈ ਕਿਲ੍ਹਾ ਤੇ ਕੋਟ ਨਹੀਂ ਸੀ।

ਜਹਾਂ ਲੜੈਂ ਚੜ੍ਹ ਹੋਇ ਮਵਾਸੈਂ[1]।
ਬਹੁਤ ਠੌਰ ਖੜ੍ਹਿ ਕਰੈਂ ਲੜਾਈ।
ਥੋਰਨ ਕੀ ਕਿਛ ਪੇਸ਼ ਨ ਜਾਈ ॥੧੫੨॥
ਭਯੋ ਪੰਥ ਜਬਿ ਬਹੁਤ ਲਚਾਰੈਂ[1]।
ਆਪਸ ਮੈਂ ਤਬਿ ਐਸ ਉਚਾਰੈਂ।
ਲੀਨੋ ਸ੍ਵਾਦ ਨੌਕਰੀ ਕਰਿ ਕੈ।
ਬੰਦੇ ਸੋਂ ਹਮ ਨੇ ਲਰ ਮਰ ਕੈ ॥੧੫੩॥
ਬੰਦਾ ਬਖਸ਼ੀ ਪੰਥ ਸਦਾਯਾ[1]।
ਤਾਂ ਕੋ ਬਿਰਥਾ ਹਮ ਮਰਵਾਯਾ।
ਕਰਤੇ ਜੇ ਮੱਦਦ ਤਿਸ ਕੇਰੀ।
ਮਾਰ ਨ ਸਕਤੇ ਤੁਰਕ ਸੁ ਫੇਰੀ ॥੧੫੪॥
ਹਮ ਪਰ ਸ੍ਰਾਪ ਤਾਹਿਂ ਕਾ ਪਰਾ।
ਨਹਿਂ ਉਪਰਾਲਾ ਹਮ ਤਿਹ ਕਰਾ।
ਯੌਂ ਸਿੰਘ ਕਰਿ ਬੰਦੇ ਕੋ ਯਾਦੈਂ।
ਪਛੁਤੈਹੈਂ ਮਨਿ, ਕਰੈਂ ਬਿਖਾਦੈਂ[1] ॥੧੫੫॥
ਆਖਰ ਕਬੀ ਕਬੀ ਸਿੰਘ ਹਟ ਕੈ।
ਕਰੈਂ ਜੰਗ ਤੁਰਕਨ ਸੋਂ ਡਟ ਕੈ।
ਜਬਿ ਬਹੁ ਦੁਸ਼ਮਨ ਚਢ ਕਰਿ ਆਵੈਂ।
ਇਤ ਉਤ ਖਿੰਡਿ ਫਿਰ ਝੱਲ ਧਸਾਵੈਂ ॥੧੫੬॥
ਤੁਰਕਨ ਕੀ ਬਨ ਮਾਹਿਂ ਵਿਸ਼ੇਸ਼ੈਂ।
ਸਿੰਘਨ ਊਪਰ ਚਲੈ ਨ ਪੇਸ਼ੈਂ[1]।
ਆਖਰ ਹਟ ਕਰਿ ਪੀਛੇ ਆਵੈਂ।
ਸਿੰਘ ਮੱਧ ਬਨ ਲੁਕ ਛਿਪ ਜਾਵੈਂ ॥੧੫੭॥
ਆਇ ਤੁਰਕ ਸੂਬੇ ਢਿਗ ਕਹੇਂ।
ਸਿੰਘ ਵਿਲਾਇਤ ਵੀਚ[1] ਨ ਰਹੇ ॥੧੫੮॥
ਦੋਹਰਾ:
ਯਾ ਵਿਧਿ ਦਿਵਸ ਗੁਜਾਰਹੀਂ,
ਸਿੰਘ ਪੰਜਾਬ ਮਝਾਰ।
ਖਾਵਤ ਲੂਟ ਜ਼ਰਾਇਤੈਂ,
ਸੱਤ੍ਰੂਨ ਕੀ ਬਲ ਧਾਰਿ[1] ॥੧੫੯॥
ਚੌਪਈ:
ਜੋ ਜੋ ਹਿੰਦੂ ਤੁਰਕ ਦੇਹਾਤੀ।
ਨਾਮੀ ਗ੍ਰਾਮੀ ਲੋਕ ਬਖਜਾਤੀ।
ਠਾਣੇਦਾਰ ਤਸੀਲਾਂ ਵਾਰੇ।
ਰਲ ਮਿਲ ਕਰੈਂ ਸਿੰਘਨ ਕੋ ਖ੍ਵਾਰੇ ॥੧੬੦॥
ਤਿਨ ਕੇ ਧਾਮ ਜ਼ਰਾਇਤ ਤਾਜੀ[1]।

[1]ਆਕੀ।
[1]ਦੁਖੀ।
[1]ਬੰਦਾ ਹਮੇਸ਼ਾਂ ਪੰਥ ਨੂੰ ਬਖ਼ਸ਼ਸ਼ ਕਰਦਾ ਸੀ।
[1]ਕਸ਼ਟ ਕਰਦੇ ਹਨ ਭਾਵ ਦੁਖੀ ਹੁੰਦੇ ਹਨ।
[1]ਜੰਗਲ ਵਿੱਚ ਸਿੰਘਾਂ ਉਪਰ ਬਹੁਤੀ ਪੇਸ਼ ਨਹੀਂ ਚਲਦੀ ਸੀ।
[1]ਦੇਸ਼ ਵਿੱਚ।
[1]ਬਲ ਧਾਰ ਕੇ ਵੈਰੀਆਂ ਦੀਆਂ ਖੇਤੀਆਂ ਲੁੱਟ ਕੇ ਖਾਂਦੇ ਹਨ।
[1]ਘੋੜੇ।

ਲੁਟੈਂ ਸਿੰਘ ਕਰਿ ਦਸਤ ਦਰਾਜੀ[1]। — [1]ਲੰਬਾ ਹੱਥ ਕਰ ਕੇ ਭਾਵ ਖੁੱਲ੍ਹ ਕੇ।
ਜੋ ਸਿੰਘਨ ਸੋਂ ਕਰੈ ਨ ਬਾਦ[1]। — [1]ਝਗੜਾ।
ਸਿੰਘ ਨ ਤਿਨ ਸੋਂ ਕਰੈਂ ਫਸਾਦ ॥੧੬੧॥
ਖੇਤੀ ਦੌਲਤ ਮਾਲ ਤਿਨ੍ਹ ਕਾ[1]। — [1]ਉਨ੍ਹਾਂ ਦਾ।
ਨਹਿਂ ਛੇੜੈਂ ਸਿੰਘ ਏਕ ਤਿਨੁਕਾ[1]। — [1]ਤਿਣਕਾ, ਕੱਖ।
ਜੇ ਸਿੰਘਨ ਸੋਂ ਕਰੈ ਵਖੇਰੈਂ।
ਤਿਨ ਕੇ ਬਿਤ ਸੁਤ ਸਿੰਘ ਨਿਬੇਰੈਂ ॥੧੬੨॥
ਠੌਰ ਠੌਰ ਨਿਤਿ ਰੌਰ ਬਢੀ ਰਹਿ।
ਇਤ ਉਤ ਤੁਰਕਨ ਫੌਜ ਚੜ੍ਹੀ ਰਹਿ।
ਸਿੰਘਨ ਤੇ ਬਿਨ ਔਰ ਹਜਾਰੈਂ।
ਰਾਠ ਕਾਠ[1] ਧੜਵੈਲ[2] ਅਪਾਰੈਂ ॥੧੬੩॥ — [1]ਮਜ਼ਬੂਤ ਸੂਰਮੇਂ। [2]ਧਾੜਵੀ।
ਬਾਟ-ਪਾਰ[1] ਠੱਗ ਚੋਰ ਡਕੈਤ[2]। — [1]ਰਾਹ ਮਾਰ। [2]ਡਾਕੂ।
ਜਗ ਮੈਂ ਬਢੇ ਲੋਗ ਬਹੁਤੈਤ[1]। — [1]ਬਹੁਤੇ।
ਨਿਜਿ ਨਿਜਿ ਪੇਸ਼ੇ ਮੈਂ[1] ਹ੍ਵੈਰਾਜੀ। — [1]ਕਸਬ ਵਿੱਚ, ਕਿੱਤੇ ਵਿੱਚ।
ਲਗੇ ਕਰਨ ਸਭਿ ਦਸਤ ਦਰਾਜੀ ॥੧੬੪॥
ਜਹਾਂ ਕਹੀਂ ਹ੍ਵੈ ਚੋਰੀ ਧਾਰਾ[1]। — [1]ਧਾੜਾ।
ਕਰੈਂ ਔਰ ਹੀ ਲੋਗ ਹਜਾਰਾਂ।
ਸਿੰਘਨ ਕੋ ਬਦਨਾਮੀ ਦੇਵੈਂ।
ਲੋਗ ਨਾਮ ਇਨ ਹੀ ਕਾ ਲੇਵੈਂ ॥੧੬੫॥
ਯੌਂ ਭੀ ਸਿੰਘ ਭਏ ਬਦਨਾਮੂ।
ਖਲਕਤ ਭਈ ਲੁਟੇਰੀ ਆਮੂ।
ਜਬਿ ਹਾਕਮ ਉਨ ਲੋਗਨ ਤਾਂਈਂ।
ਚਹੈਂ ਪਕਰਨੋ ਕਰਿ ਨਿਰਨਾਈ ॥੧੬੬॥
ਤਬਿ ਵੋਹ ਦੌਰ ਪੰਥ ਮੈਂ ਮਿਲਹੀਂ।
ਸਜ ਕਰਿ ਸਿੰਘ ਮਲੇਛਨ ਗਿਲਹੀਂ[1]। — [1]ਤੁਰਕਾਂ ਨੂੰ ਮਾਰਦੇ ਹਨ।
ਬਿਨ ਸੱਤ੍ਰੁਨ ਕੈ ਧਾਮਨ ਗ੍ਰਾਮਨ।
ਸਿੰਘ ਨ ਛੇਰੈਂ ਔਰ ਕਾਹਿ ਕਨ[1] ॥੧੬੭॥ — [1]ਕਿਣਕਾ।
ਸ਼ਸਤ੍ਰ ਘੋੜਾ ਦਾਰੂ ਸੀਕਾ[1]। — [1]ਬਰੂਦ ਤੇ ਗੋਲੀਆਂ।
ਜਹਿਂ ਸਿੰਘ ਸੁਨੈਂ ਲੈਂਹਿ ਲੁਟ ਠੀਕਾ।
ਰਹਿਯੋ ਬਹੁਤ ਝਖ ਮਾਰ ਨਿਵਾਬੂ।
ਸਿੰਘ ਨ ਆਵੈਂ ਤਾਂ ਕੇ ਕਾਬੂ ॥੧੬੮॥
ਜਯੋਂ ਜਯੋਂ ਵਹਿ ਸਿੰਘਨ ਕੋ ਮਾਰੈਂ।
ਤਯੋਂ ਤਯੋਂ ਗਦਰ ਮਚੈ ਜਗੁ ਸਾਰੈਂ।
ਸਿੰਘ ਸਜੈਂ ਮਿਲਿ ਲੋਕ ਹਜ਼ਾਰੈਂ।
ਚਸ਼ਮੇਂ ਜਲ ਜਯੋਂ[1] ਬਢੈਂ ਅਪਾਰੈਂ ॥੧੬੯॥ — [1]ਸੋਮੇਂ ਦੇ ਪਾਣੀ ਵਾਂਗ।
ਚੋਰ ਧਾੜਵੀ ਬੀਰਰਾਠ[1] ਜੇ। — [1]ਬਹਾਦਰ ਸੂਰਮੇ।

ਮਿਲੇ ਪੰਥ ਕੇ ਬੀਚ ਠਾਠ ਸੇਂ[1]।
ਯਾ ਬਿਧਿ ਦਿਨ ਦਿਨ ਪੰਥ ਬਿਖੇਰਾ[1]।
ਮਕਰ ਦਿਵਸ ਜਿਉਂ ਬਢ੍ਯੋ ਵਧੇਰਾ[1] ॥੧੭੦॥

ਦੋਹਰਾ:
ਬਢਤ ਬਢਤ ਬਢ ਗਯੋ ਬਡ,
ਸਿੰਘਨ ਤੁਰਕਨ ਬੈਰ।
ਬਾਢ ਬਢਨ ਕਾ ਬੀਜ *ਕਹਿ,
ਧਜਾਇ ਸੰਕੋਚੇ ਪੈਰ[1] ॥੧੭੧॥

ਇਤਿ ਸ੍ਰੀ ਗੁਰੁ ਪੰਥ ਪ੍ਰਕਾਸ਼ ਗ੍ਰੰਥ ਉੱਤ੍ਰਾਰਧੇ ਗ੍ਯਾਨ ਸਿੰਘ ਵਿਰਚਿਤੇ 'ਪੰਥ ਤੁਰਕਨ ਬੈਰ ਬਢਨ', ਬਰਨਨੰ ਨਾਮ ਬੀਸਮੋਂ ਬਿਸ੍ਰਾਮ॥੨੦॥

[1]ਸਜ ਧਜ ਨਾਲ।
[1]ਖਿੰਡਿਆ ਹੋਇਆ ਪੰਥ (ਅ) ਝਗੜਾ।
[1]ਮਾਘ ਦੇ ਮਹੀਨੇ ਦੇ ਦਿਨਾਂ ਵਾਂਗ ਬਹੁਤ ਵਧਿਆ।
*ਅੰਕ ਨੰ. ੧੭੧ ਦੀ ਦੂਜੀ ਤੁਕ ਦੇ 'ਕਹਿ' ਤੋਂ 'ਬਿਸ੍ਰਾਮ' ॥੨੦॥ ਤੱਕ ਦਾ ਪਾਠ ਅੰਮ੍ਰਿਤਸਰ ਐਡੀਸ਼ਨ ਦਾ ਹੈ।
[1]ਝਗੜਾ ਵਧਣ ਦਾ ਕਾਰਨ ਕਹਿ ਕੇ ਧਜਾਇ ਨੇ ਪੈਰ ਸੰਕੋਚ ਲਏ ਭਾਵ ਸਮਾਪਤ ਹੋ ਗਿਆ।

## ੨੧. {ਭਾਈ ਤਾਰਾ ਸਿੰਘ ਜੀ ਦੀ ਸ਼ਹੀਦੀ}

*ਦੋਹਰਾ:

*ਲਾਹੌਰ ਐਡੀਸਨ ਉੱਤ੍ਰਾਰਧ ਦੇ ਪੰਨਾ ੧੯੪ ਦੀ ਉਪਰਲੀ ਸਤਰ 'ਚੋਂ ਇਹ ਉਪਰ ਦਰਜ ਦੋਹਰਾ ਅਰੰਭ ਹੁੰਦਾ ਹੈ ਪਰ ਏਥੇ ਨਵਾਂ ਬਿਸ੍ਰਾਮ ਅਰੰਭ ਨਹੀਂ ਕੀਤਾ, ਨਾ ਹੀ ਇਸ ਦੋਹਰੇ ਤੋਂ ਪਹਿਲਾਂ 'ਇਤਿ ਸ੍ਰੀ...ਬਿਸ੍ਰਾਮ' ਹੀ ਲਿਖਿਆ ਹੈ। ਭਾਵ ਨਾ ਹੀ ਪਿਛਲਾ ਬਿਸ੍ਰਾਮ ਮੁਕਾਇਆ ਹੈ। ਇਸ ਤੋਂ ਪਿਛਲੇ ਬਿਸ੍ਰਾਮ ਦਾ ਨੰ. ੧੮ ਦਿੱਤਾ ਹੈ। ਇਸ ਹਿਸਾਬ ਇਹ ੧੯ਵਾਂ ਬਿਸ੍ਰਾਮ ਬਣਦਾ ਹੈ। ਅੱਗੋਂ ਜਾ ਕੇ ਜਿੱਥੇ ਬਿਸ੍ਰਾਮ ਮੁਕਾਇਆ ਹੈ ਉਸ ਬਿਸ੍ਰਾਮ ਦਾ ਨੰ. ੨੦ਵਾਂ ਦਿੱਤਾ ਹੈ, ਜਿਸ ਤੋਂ ਸਾਫ਼ ਹੈ ਕਿ ਇਥੋਂ ਨਵਾਂ ਬਿਸ੍ਰਾਮ ਸ਼ੁਰੂ ਕਰਨਾ ਚਾਹੀਦਾ ਸੀ। ਫਿਰ ਇਹ ਬਾਕਾਇਦਾ ਮੰਗਲਾ-ਚਰਨ ਦੇ ਦੋ ਛੰਦ ਹਨ। ਕਿਸੇ ਵੀ ਬਿਸ੍ਰਾਮ ਦੇ ਵਿਚਕਾਰ ਮੰਗਲਾ-ਚਰਨ ਦੇ ਛੰਦ ਕਦੇ ਵੀ ਕਿਸੇ ਕਵੀ ਨੇ ਨਹੀਂ ਲਿਖੇ, ਨਾ ਹੀ ਗਿਆਨੀ ਜੀ ਨੇ ਹੀ ਕਿਤੇ ਲਿਖੇ ਹਨ। ਜਦ ਅਸਾਂ ਅੰਮ੍ਰਿਤਸਰ ਤੇ ਦਿੱਲੀ ਐਡੀਸ਼ਨਾਂ ਨਾਲ ਮੇਲਿਆ ਤਾਂ ਉਥੇ ਦੋਹੀਂ ਥਾਈਂ ਇਸ ਥਾਂ ਤੋਂ ਨਵਾਂ ਬਿਸ੍ਰਾਮ ਅਰੰਭ ਕੀਤਾ ਹੋਇਆ ਹੈ। ਇਕ ਹੋਰ ਗੱਲ ਇਹ ਹੈ ਕਿ ਇਹ ਚਾਰ ਸਫੇ ਪੰਨਾ ੧੯੭ ਤੋਂ ੨੦੦ ਪੰਨੇ ਤੱਕ, ਪਿੱਛੇ ਪੂਰਬਾਰਧ ਤੇ ਉੱਤ੍ਰਾਰਧ ਵਿੱਚ ਆਈ ਆਖੇਪ ਰਚਨਾ ਵਾਂਗ ਛਪੇ ਹੋਏ ਹਨ। ਇਸੇ ਲਈ ਤਾਂ ਆਖੇਪਕਾਰ ਨੂੰ ਕਾਹਲੀ 'ਚ ਬਿਸ੍ਰਾਮ ਮੁਕਾਉਣ ਤੇ ਨਵਾਂ ਸ਼ੁਰੂ ਕਰਨ ਦੀ ਵਿਹਲ ਹੀ ਨਹੀਂ ਮਿਲੀ। ਉਸ ਨੇ ਇਨ੍ਹਾਂ ਚਹੁੰ ਸਫਿਆਂ ਦੇ ਪਾਠ ਨੂੰ ਦਿੱਲੀ ਐਡੀਸ਼ਨ ਨਾਲ ਮੇਲਣ ਦੀ ਕੋਸ਼ਸ਼ ਕੀਤੀ ਹੈ, ਪਰ ਕਾਫ਼ੀ ਅਸ਼ੁੱਧੀਆਂ ਹਨ, ਇਸ ਲਈ ਅਸਾਂ ਇਨ੍ਹਾਂ ਚਹੁੰ ਸਫ਼ਿਆਂ ਦੀ ਥਾਂ ਅੰਮ੍ਰਿਤਸਰ ਐਡੀਸ਼ਨ ਦਾ ਪਾਠ ਹੀ ਸ਼ੁੱਧ ਸਮਝ ਕੇ ਛਾਪਿਆ ਹੈ। ਉਸੇ ਮੁਤਾਬਕ ਪਿਛਲੇ ਬਿਸ੍ਰਾਮ ਨੂੰ ਮੁਕਾਇਆ ਹੈ ਤੇ ਇਹ ਨਵਾਂ ਬਿਸ੍ਰਾਮ ਅਰੰਭ ਕੀਤਾ ਹੈ।

ਸੁਰ ਮਨਨੀ ਹਨਨੀ ਅਸੁਰ,
ਭਨਨੀ ਸੁਚ ਭਨਨੀਯ[1]।

[1]ਦੇਵਤਿਆਂ ਦੇ ਮੰਨਣ ਯੋਗ, ਦੈਂਤਾਂ ਨੂੰ ਨਾਸ ਕਰਨ ਵਾਲੀ ਤੇ (ਸੁਚ) ਸ਼ੋਕ ਨੂੰ (ਭਨਨੀ) ਨਾਸ ਕਰਨ ਵਾਲੀ (ਭਨਨੀਯ) ਕਹੀਦੀ ਹੈ।

ਤਨਨੀ ਭਵ ਗਨਨੀ ਮੁਨੀ,
ਜਗ ਜਨਨੀ ਨਮਨੀਯ[1] ॥੧॥

[1](ਭਵ) ਸੰਸਾਰ ਨੂੰ (ਤਨਨੀ) ਰਚਨ ਵਾਲੀ ਮੁਨੀਆਂ ਨੇ ਗਿਣੀ ਹੈ (ਉਸ) ਜਗਤ ਦੀ ਮਾਤਾ ਨੂੰ ਨਮਸ਼ਕਾਰ ਕਰਦਾ ਹਾਂ।

ਸ੍ਵੈਯਾ:
ਦੋ ਕਰ ਜੋਰਿ ਜੁਹਾਰ[1] ਕਰੋਂ, — [1]ਨਮਸ਼ਕਾਰ।
ਗੁਰੁ ਗ੍ਰੰਥ ਸੁ ਪੰਥ ਮਹੰਤਨ ਤਾਂਈਂ।
ਚਾਹਿਤ ਹੋਂ ਸਭਿ ਤੇ ਬਰ[1] ਮੈਂ, — [1]ਵਰ।
ਬਰ[1] ਸਿੱਖੀ ਮਿਲੈ ਗੁਰੁ ਕੀ ਸੁਖਦਾਈ। — [1]ਸ੍ਰੇਸ਼ਟ।
ਗਾਥ ਸੁਨੋਂ ਅਬਿ ਸਿੰਘਨ ਕੀ,
ਜਿਨਿ ਸਿੱਖੀ ਸ੍ਵਾਸਨ ਸੰਗਿ ਨਿਭਾਈ।
ਲੋਕ ਵਿਖੇ ਨਿਜਿ ਪੂਰ ਮਹਾਂ ਯਸ਼[1], — [1]ਅਪਣਾ ਬਹੁਤ ਜਸ ਭਰ ਕੇ।
ਜਾਇ ਪ੍ਰਲੋਕ ਬਸੇ ਸੁਖੁ ਪਾਈ ॥੨॥

ਕਬਿੱਤ:
ਗਾਥਾ ਤਾਰਾ ਸਿੰਘ ਕੀ ਸੁਨੀਜੈ ਹਿਤ ਸਾਥ ਪਾਥ[1], — [1]ਪਵਿੱਤ੍ਰ।
ਦਾਇਕ ਸੁ ਬੀਰਤਾ ਜੋ ਧੀਰਤਾ ਮਹਾਨੀਏ।
ਮਾਝੇ ਦੇਸ ਮਾਂਹਿ ਗ੍ਰਾਮ ਡੱਲਵਾਂ ਕੀ ਵਾਂਇਂ ਆਹਿ,

ਤਾਰਾ ਸਿੰਘ ਰਹੈ ਤਹਾਂ ਸਿੰਘ ਏਕ ਜਾਨੀਏ।
ਜਤੀ ਸਤੀ ਹਠੀ ਤਪੀ ਰਹਿਤ ਭੁਜੰਗੀ ਰੀਤਿ[1],

[1]ਸੂਰਮਿਆਂ ਦੀਰੀਤੀਰਖਦਾ ਹੈ।

ਬਸਨ ਰਖਾਵੈ ਨੀਲ[1] ਸੀਸ ਚੱਕ੍ਰ ਮਾਨੀਏ*।

[1]ਨੀਲੇ ਬਸਤ੍ਰਰਖਦਾ ਹੈ। *'ਬਸਨ ਰਖਾਵੈ ਨੀਲ ਸੀਸ ਚੱਕ੍ਰ ਮਾਨੀਏ' ਇਹ ਪਾਠ ਦਿੱਲੀ ਐਡੀਸ਼ਨ ਦਾ ਹੈ।

ਬੀਰ ਧੀਰ ਚੀਰ ਅਰਿ ਪਰ ਪੀਰ ਹਰ ਬਰ,
ਰਾਖੈ ਢਿਗ ਚੋਰ ਧਾਰਵੀ ਅਪਾਰ ਜਾਨੀਏ[1] ॥੩॥

[1]ਧੀਰਜ ਵਾਲਾ ਸੂਰਮਾਂ ਵੈਰੀਆਂ ਨੂੰ ਚੀਰਨ ਵਾਲਾ, ਪਰਾਈ ਪੀੜਾ ਨੂੰ ਨਾਸ਼ ਕਰਨ ਵਾਲਾ (ਬਰ) ਸ੍ਰੇਸ਼ਟ ਹੈ, ਜਾਣੋ ਉਹ ਆਪਣੇ ਪਾਸ ਬਹੁਤੇ ਧਾੜਵੀਆਂ ਤੇ ਚੋਰਾਂ ਨੂੰ ਰਖਦਾ ਸੀ।

ਦ੍ਵੈਯਾ ਛੰਦ:

ਜੋ ਮੁਖਿ ਤੇ ਵਹੁ ਬਚਨ ਉਚਾਰੇ,
ਸੋਊ ਠੀਕ ਪੁਰਾਵੈ[1]।

[1]ਪੂਰਾ ਕਰਦਾ ਹੈ।

ਸਿਰੋਂ ਪਰੇ ਡੇਰਾ ਨਿਤ ਰਾਖੈ,
ਮਰਨੋ ਨਹਿੰ ਸੰਕਾਵੈ[1]।

[1]ਸੰਗਦਾ ਨਹੀਂ, ਸੰਕੋਚ ਨਹੀਂ ਕਰਦਾ।

ਦੰਗਾ ਜਾਤਿ ਗੋਤ ਨਿਜਿ ਭਾਖੈ,
ਧਾੜੇ ਮਾਰ ਲਿਆਵੈ।
ਰਸਤੇ ਜਾਂਦੀ ਬੋਲਿ ਬਲਾ ਕੋ[1],

[1]ਬਲਾ ਨੂੰ ਸੱਦ ਕੇ।

ਅਪਨੇ ਪਾਸ ਟਿਕਾਵੈ ॥੪॥
ਬੰਦਾ ਹੁਤੋ ਜੀਵਤਾ ਜਬਿ,
ਤਬਿ ਤੁਰਕ ਘਣੇ ਤਿਨ ਮਾਰੇ।
ਹਸਤੀ ਮਸਤ ਸਮਾਨ ਜੰਗ ਮੈਂ,
ਸਭ ਤੇ ਜਾਤ ਅਗਾਰੇ।
ਮੁਖੀਏ ਸਿੰਘਨ ਕੋ ਦੀਨੀ ਥੀ,
ਤੁਰਕਨ ਤਬੈ ਜਗੀਰੈਂ।
ਤਾਂਹਿ ਸਮੈਂ ਥੀ ਤਾਰਾ ਸਿੰਘ ਕੋ,
ਮਿਲੀ ਜਗੀਰ ਗੰਭੀਰੈਂ[1] ॥੫॥

[1]ਬਹੁਤੀ।

ਰਚਿ ਰਾਖਯੋ ਥਾ ਬੁੰਗਾ[1] ਬਡ ਤਹਿੰ,

[1]ਡੇਰਾ।

ਲੰਗਰ ਅਧਿਕ ਚਲਾਵੈ।
ਚੋਰ ਧਾੜਵੀ ਸ਼ਰਨ ਜੋ ਆਵੈ,
ਤਿਸ ਕੋ ਪਾਸ ਟਿਕਾਵੈ।
ਜੰਗਲ ਮਾਂਹਿ ਉਦੰਗਲ ਮੰਗਲ[1],

[1]ਖ਼ੁਸ਼ੀ ਦਾ ਇਕੱਠ।

ਬੁਰਜ ਪਾਇ ਰਚੁ ਰਾਖਯੋ।
ਅਸਰਨ ਸਰਨ[1] ਬੀਰ ਵਡ ਦਾਤਾ

[1]ਨਿਆਸਰਿਆਂ ਨੂੰ ਆਸਰਾ ਦੇਣ ਵਾਲਾ।

ਰਹਿਤ ਬੀਰ ਰਸਿ ਮਾਖਯੋ[1] ॥੬॥

[1]ਮਸਤ ਰਹਿੰਦਾ ਹੈ।

ਔਰ ਸਿੰਘ ਜੇਤਿਕ ਥੇ ਜਗ ਮੈਂ,
ਖਿੰਡੇ ਇਤੈ ਉਤ ਭਾਰੇ।
ਖੇਤੀ ਵਣਜ ਨੌਕਰੀ ਕਰਿ ਕਰਿ,
ਕੇਤਿਕ ਕਰੈਂ ਗੁਜਾਰੇ।

| | |
|---|---|
| ਜਥੇਦਾਰ ਥੇ ਸਿੰਘ ਜਿਤਿਕ ਤਬਿ, | |
| ਧਸੇ ਬਿਦੇਸਨ ਬਾਰਨ[1]। | [1]ਵਿਦੇਸ਼ਾਂ ਦੇ ਜੰਗਲਾਂ ਵਿੱਚ। |
| ਕਿਤਿਕ ਪਹਾਰਨ ਝਾਰਨ ਪੈਸੇ[1], | [1]ਪਹਾੜਾਂ ਤੇ ਝਾੜਾਂ ਵਿੱਚ ਵੜ ਗਏ। |
| ਕੇਤਿਕ ਮੁਲਕ ਬਿਰਾਰਨ[1] ॥੭॥ | [1]ਬਿਰਾੜਾਂ ਦੇ ਮੁਲਕ ਵਿੱਚ। |
| ਨਾਜ਼ਮ[1] ਜ਼ਾਲਮ ਜ਼ੁਲਮ ਰਹਜੋ ਕਰਿ, | [1]ਸੂਬਾ। |
| ਆਜ਼ਮ[1] ਅਦਲ ਬਿਹੂਣਾ[2]। | [1]ਵੱਡਾ। [2]ਇਨਸਾਫ਼ ਤੋਂ ਖ਼ਾਲੀ। |
| ਖੇਤੀ ਵਣਜ ਸਿੰਘ ਜੋ ਕਰਹੀਂ, | |
| ਤਿਨ ਤੇ ਕਰ[1] ਲਹਿ ਦੂਣਾ। | [1]ਹਾਲਾ, ਮਾਮਲਾ ਟੈਕਸ। |
| ਪੁਨ ਉਨ ਸਿੰਘਨ ਤੇ ਤਬਿ ਉਸ ਨੈ, | |
| ਯੌਂ ਲੈ ਰਖੀ ਜ਼ਮਾਨਤ[1]। | [1]ਜ਼ਿੰਮੇਂਵਾਰੀ। |
| ਮਤੁ ਕਿਤ ਕਰੈਂ ਲੁਟੇਰਨ ਕੀ ਯਹਿ | |
| ਮੱਦਦ, ਹਮਰੀ ਕਰੈਂ ਖਿਯਾਨਤ[1] ॥੮॥ | [1]ਬੇਈਮਾਨੀ, ਵਿਰੋਧਤਾ। |
| ਕਬੈ ਜੁ ਕੋਊ ਦੁਸ਼ਟ ਚੁਗਲ ਨਰ, | |
| ਝੂਠੋ ਹੀ ਕਹਿ ਦੈਹੈ। | |
| ਜਥੇਦਾਰ, ਬਾਗੀ ਲੋਟੇਰਨ | |
| ਸੋਂ, ਯਹਿ ਮੇਲ ਰਖੈ ਹੈ। | |
| ਯਹਿ ਸੁਨਿ ਤੁਰਕ ਦੁਸ਼ਟ ਤਿਹਿ ਪਕਰੈਂ, | |
| ਸਾਚ ਨ ਝੂਠ ਨਿਹਾਰੈਂ। | |
| ਦੈ ਅਜ਼ਾਬ[1] ਮਾਰੈਂ ਤਿਹ ਸਿੱਖ ਕੋ, | [1]ਦੁੱਖ। |
| ਸਹਿਤ ਜ਼ਮਾਨਤ ਦਾਰੈਂ[1] ॥੯॥ | [1]ਜ਼ਾਮਨਾਂ ਦੇ ਸਮੇਤ। |
| ਮਿਲਤ ਅਵਾਇਲ ਸਿੱਖ ਫਿਰਤ ਜੋ[1], | [1]ਜੋ ਸਿੱਖ ਅਵਾਰਾ ਫਿਰਦਾ ਸੀ। |
| ਬਿਨ ਕਸੂਰ ਤਿਹ ਮਾਰੈਂ। | |
| ਜਹਾਂ ਕਹੀਂ ਤੁਰਕਨ ਕੋ ਕੋਊ, | |
| ਮਿਲੈ ਸਿੰਘ ਬਿਨ ਬਾਰੈਂ[1]। | [1]ਬਿਨਾਂ ਦੇਰੀ ਤੋਂ। |
| ਸਭਿ ਕੋ ਪਕਰਿ ਜਕਰਿ[1] ਪਹੁੰਚਾਵੈਂ, | [1]ਬੰਨ੍ਹ ਕੇ। |
| ਨਾਜ਼ਮ ਪਾਸ ਲਹੌਰੈਂ। | |
| ਖਾਨੂੰ ਦੁਸ਼ਟ ਨ ਕਛੂ ਬਿਚਾਰੈ, | |
| ਮਰਵਾਵੈ ਤਿਸ ਠੌਰੈਂ ॥੧੦॥ | |
| ਕਾਟਿ ਸੀਸ ਮਧ ਕੂਪ ਗਿਰਾਵੈ[1], | [1]ਖੂਹ 'ਚ ਸੁੱਟ ਦੇਂਦਾ ਹੈ। |
| ਕੈ ਮਧ ਭੀਤ ਚਿਨਾਵੈ[1]। | [1]ਜਾਂ ਕੰਧ ਵਿੱਚ ਚਿਣਵਾ ਦਿੰਦਾ ਹੈ। |
| ਯਾ ਬਿਧਿ ਵਰਤੈ ਸਮਾਂ ਦੁਖਤ ਅਤਿ, | |
| ਸਿੰਘਨ ਪਰ ਬਹੁ ਭਾਵੈ[1]। | [1]ਬਹੁਤ ਤਰ੍ਹਾਂ ਦਾ। |
| ਯਹਿ ਜ਼ੁਲਮੀ ਪਿਖਿ ਫਿਰ ਸਿੰਘਨ ਕੋ, | |
| ਲਗੀ ਅਧਿਕ ਚਿਪ ਆਹੀ[1]। | [1]ਬਹੁਤੀ ਖਿਝ ਲੱਗੀ ਹੈ। |
| ਗਾਰਤ[1] ਕਰਨ ਲਗੇ ਬਹੁ ਤਿਸ ਕਾ, | [1]ਬਰਬਾਦ। |
| ਮੁਲਕ ਦਿਨੋਂ ਦਿਨ ਚਾਹੀ[1] ॥੧੧॥ | [1]ਚਾਹ ਕੇ। |

ਨਾਹਿਂ ਵਿਸਾਹੁ ਕਰੈਂ ਤੁਰਕਨ ਕਾ,
ਜੰਗਲ ਮਾਂਹਿ ਰਹਾਹੀਂ।
ਕੇਤਿਕ ਤਜਾਗ ਪੰਜਾਬ ਦੇਸ ਤਬਿ,
ਗਏ ਬਿਦੇਸਨ ਮਾਂਹੀਂ ॥੧੨॥
ਦੋਹਰਾ:
ਨਗਰ ਨੁਸ਼ਹਿਰੇ ਹੁਤੋ ਤਬਿ,
ਬਡੋ ਚੌਧਰੀ ਏਕ।
ਸਾਹਿਬ-ਰਾਇ ਖਰਾਬ ਅਤਿ,
ਦੁਸ਼ਮਨ-ਪੰਥ, ਕੁਨੇਕ[1] ॥੧੩॥ [1]ਖੋਟਾ, ਮਾੜਾ।
ਸਿੰਘ ਦੋਇ ਭੀ ਵਸਤ ਤਹਿਂ,
ਖੇਤੀ ਸੋ ਕਰਿ ਖਾਤ।
ਘੋੜੀ ਜੁਗ ਨਿਤ ਪੈਂਚ ਕੀ,
ਕ੍ਰਿੱਖੀ[1] ਤਿਨੋਂ ਕੀ ਖਾਤ ॥੧੪॥ [1]ਖੇਤੀ।
ਕਹਜੋ ਸਿੰਘਨ ਜਬਿ ਪੈਂਚ ਕੋ,
ਘੋੜੀ ਰਖੋ ਸੰਭਾਰਿ।
ਗਰਬ[1] ਸਹਿਤ ਤਬਿ ਪੈਂਚ ਵਹਿ, [1]ਹੰਕਾਰ।
ਬੋਲਜੋ ਯੌਂ ਦੈ ਗਾਰਿ ॥੧੫॥
ਚੌਪਈ:
ਤੁਮ ਚਾਹਤ ਘੋੜੀ ਬੰਧਵਾਏ।
ਹਮ ਚਹਿਂ ਤੁਮਰੇ ਸਿਰ ਮੁੰਡਵਾਏ।
ਮੂੰਡਿ ਬਾਰ[1] ਤੁਮਰੇ ਸਿਰ ਕੇਰੇ। [1]ਵਾਲ ਮੁੰਨ ਕੇ।
ਰੱਸੇ ਬਾਟਿ ਬਾਂਧਹੋਂ ਫੇਰੇ[1] ॥੧੬॥ [1]ਰੱਸੇ ਵੱਟ ਕੇ ਫੇਰ ਬੰਨ੍ਹਾਂਗਾ।
ਸੁਨਿ ਸਿੰਘਨ ਕੋ ਲਗੀ ਚਿੰਗਾਰੀ।
ਭੁੱਸੇ ਗ੍ਰਾਮ ਗਏ ਬਲ ਧਾਰੀ।
ਅਮਰ, ਬਘੇਲ ਹਰੀ[1] ਥੇ ਤਹਾਂ। [1]ਅਮਰ ਸਿੰਘ ਤੇ ਬਘੇਲ ਸਿੰਘ।
ਢਿਲੋਂ ਗੋਤ ਧਾਰਵੀ ਮਹਾਂ ॥੧੭॥
ਉਨ ਢਿਗ ਜਾਇ ਬ੍ਰਿਥਾ ਤਿਨ ਗਾਈ[1]। [1]ਤਿਨ੍ਹਾਂ ਨੇ (ਆਪਣੀ) ਪੀੜਾ ਕਹੀ।
ਸੰਗ ਲਜਾਇ ਘੋਰੀ ਕਢਵਾਈ।
ਪੁਨਿ ਘਰਿਆਲੇ[1] ਦਈ ਪੁਚਾਹੈ। [1]ਪਿੰਡ।
ਲਖਮੀਰ ਸਿੰਘ ਸੰਧੂ ਕੇ ਪਾਹੈ ॥੧੮॥
ਤਿਸ ਨੈ ਜਾਇ ਮਾਲਵੇ ਦੇਸੈਂ।
ਆਲਾ ਸਿੰਘ ਢਿਗ ਵੇਚੀਂ ਬੇਸੈਂ[1]। [1]ਸ੍ਰੇਸ਼ਟ (ਘੋੜੀਆਂ)।
ਲਜਾਇ ਰਜਤਪਣ ਬਿਨਾ ਅਵਾਰੇ[1]। [1]ਬਿਨਾਂ ਦੇਰੀ ਤੋਂ ਰੁਪਏ ਲਿਆ ਕੇ।
ਤਾਰਾ ਸਿੰਘ ਕੇ ਲੰਗਰ ਡਾਰੇ ॥੧੯॥
ਪੈਂਚ ਸਿੰਘਨ ਕੋ ਲਗਜੋ ਫੜਾਵਨ।
ਚੋਰ ਬਨਾਇ ਚਹੈ ਮਰਵਾਵਨ।

ਸੋ ਨਠਿ ਤਾਰਾ ਸਿੰਘ ਢਿਗ ਆਏ।
ਮਗਰ ਚੌਧਰੀ ਆਯੋ ਧਾਏ ॥੨੦॥
ਤਾਰਾ ਸਿੰਘ ਕੋ ਕਹਯੋ ਸੁਨਾਈ।
ਦੇਹੁ ਚੋਰ ਮਮ ਉਭੈ[1] ਫੜਾਈ। [1]ਦੋਵੇਂ।
ਨਾਹਿਂ ਤ ਲੈਹਿਂ ਲਹੌਰ ਮੰਗਾਈ।
ਤੁਝ ਕੋ ਭੀ ਇਨ ਸੰਗਿ ਫੜਾਈ ॥੨੧॥
ਯਹਿ ਸੁਨਿ ਸਿੰਘ ਜੀ ਗੁੱਸਾ ਆਇਆ।
ਸੋਵਤ ਮ੍ਰਿਗਪਤਿ[1] ਮਨੋ ਜਗਾਇਆ। [1]ਸ਼ੇਰ।
ਅਰੇ ਚੋਰ ਧਰਵੈਲ ਤੁਹੈਂ ਹੈਂ[1]। [1]ਹੇ ਪੈਂਚ ! ਤੂੰ ਹੀ ਚੋਰ ਤੇ ਧਾੜਵੀ ਹੈਂ।
ਜੁਲਮੀ ਕਰਿ ਨਿਤ ਖੇਤ ਖਵੈ ਹੈਂ ॥੨੨॥
ਖੇਤ ਚੁਗਾਵਨ ਨਹਿਂ ਧਰਵੈਲੀ[1]। [1]ਧਾੜਾ ਪੁਣਾ।
ਯਾਂ ਤੇ ਪਰੇ ਕਵਨ ਬਦਫੈਲੀ[1]। [1]ਮਾੜਾ ਕੰਮ।
ਚੋਰ ਨਹੀਂ ਇਹ ਗੁਰੁ ਸਿੱਖ ਲਾਲੈਂ।
ਪਰਉਪਕਾਰੀ ਭਏ ਨਿਹਾਲੈਂ ॥੨੩॥
ਰਾਖਾ ਇਨ ਕਾ ਸਤਿਗੁਰੁ ਜਾਨੋ।
ਔਰ ਨ ਰਾਖਾ ਕੋਊ ਮਾਨੋ।
ਇਹ ਹੈਂ ਹਮਰੇ ਪਰਮ ਪਿਆਰੇ।
ਇਨੈਂ ਫੜਾਇ ਬਨੈਂ ਹਤਿਆਰੇ ॥੨੪॥
ਮਿੱਤਰ ਦ੍ਰੋਹੀ ਅਰ ਕੁਲ ਘਾਤੀ।
ਜਾਰੈਂ ਗ੍ਰਾਮ ਜੇਊ ਬਖਜਾਤੀ।
ਦੇਵੈਂ ਜ਼ਹਿਰ, ਘਾਤ ਗੁਰ ਕੈਹੈਂ[1]। [1]ਗੁਰੂ ਨੂੰ ਮਾਰਦਾ ਹੈ।
ਸੋ ਜਨ ਸਦਾ ਨਰਕ ਮੈਂ ਰੈਹੈਂ ॥੨੫॥
ਤਾਂ ਤੇ ਹਮ ਨਹਿਂ ਇਨੈ ਗਹਾਵੈਂ।
ਅਪਜਸ[1] ਉਭੈ ਲੋਕ ਕਯੋਂ ਪਾਵੈਂ। [1]ਨਿੰਦਾ।
ਅਰ ਜੋ ਹਮ ਕੋ ਤੂੰ ਡਰ ਪੈਹੈਂ।
ਸੋ ਹਮ ਮਰਨੋਂ ਨਾਹਿ ਸੰਗੈਹੈਂ ॥੨੬॥
ਧਰਮ ਹੇਤ ਸਿਰ ਦੈਹੈਂ ਜੋਈ।
ਤਾਂ ਪੈ ਪ੍ਰਭ ਪ੍ਰਸੰਨ ਅਤਿ ਹੋਈ।
ਤੂੰ ਜੁ ਤੁਰਕ ਤੈ ਹਮੈਂ ਡਰੈ ਹੈਂ।
ਹਮ ਨ ਮਰਨ ਤੈ ਜਰਾ ਸੰਗੈ ਹੈਂ ॥੨੭॥
ਬੇਸ਼ਕ ਤੂੰ ਚਢਾਇ ਲੈ ਆਈਂ।
ਯਹਿ ਸੁਨਿ ਪੈਂਚ ਕੁਬੋਲੀ[1] ਲਾਈ। [1]ਖੋਟੀ ਬੋਲੀ।
ਤਾਰਜਾ ਮਾਰਜਾ ਤੁਵ ਹੰਕਾਰੈਂ।
ਜਬਿ ਲੌ ਹਮ ਭਲ ਨਾਹਿਂ ਨਿਵਾਰੈਂ ॥੨੮॥
ਬਾਲ ਤੁਮਾਰੇ ਸਿਰ ਕੇ ਜੈ ਹੈਂ।
ਮਾਰਿ ਜੂਤੀਆਂ ਜਬਿ ਲੌ ਏਹੈਂ।
ਨਾਹਿਂ ਉਖੇਰਤ ਯਾ ਮੁੰਡਵੈਹੈਂ।

ਹੁੱਕੇ ਕਾ ਪਾਣੀ ਘਤ ਕੈਹੈਂ[1] ॥੨੯॥ [1](ਨਹੀਂ) ਪਾਉਂਦੇ।
ਤਬਿ ਲੌ ਤੁਮ ਸਿਖੜੇ ਬਦਜ਼ਾਤੈਂ।
ਸੀਧੇ ਹੋਵਤ ਨਹਿਂ ਬਖਜਾਤੈਂ।
ਬੋਲੀ ਇਹ ਸਿੰਘ ਜੀ ਕੋ ਭਾਰੈਂ।
ਖਾਇ ਗਈ ਜਿਮ ਸਾਬਨ ਤਾਰੈਂ ॥੩੦॥
ਜਗਜੋ ਕੋਪ ਕੇਹਿਰ ਜਨੁ ਭੂਖਾ।
ਐਸਾ ਭਯੋ ਸਿੰਘ ਝਟ ਦੂਖਾ[1] ॥੩੧॥ [1]ਦੁਖੀ ਹੋਇਆ।
ਤਾਰਾ ਸਿੰਘ ਨੈ ਪੈਂਚ ਕੋ
ਫੜ ਕਰਿ ਤਹਾਂ ਨਿਸੰਗ।
ਬਾਰ ਉਖੇਰੇ ਮੂੰਡ ਕੇ[1], [1]ਸਿਰ ਦੇ।
ਮਾਰਿ ਜੂਤੀਆਂ ਸੰਗਿ ॥੩੨॥
ਦੈ ਗਾਰੀ ਕੀ ਸਜ਼ਾ ਬਹੁ,
ਪੈਂਚ ਦਯੋ ਫਿਰ ਤਜਾਗ।
ਉਠੀ ਲਾਗ ਕੀ ਆਗ[1] ਬਹੁ, [1]ਦੁਸ਼ਮਣੀ ਦੀ ਅੱਗ।
ਰਿਦੇ ਪੈਂਚ ਕੇ ਜਾਗ ॥੩੩॥
ਪੱਟੀ ਮੈਂ ਫਰਜਾਦ ਤਿਨ,
ਕਰੀ ਧਾਇ ਤਬਿ ਜਾਇ।
ਲਜਾਯੋ ਠਾਣੇਦਾਰ ਕੋ,
ਸੈਨਾ ਸਹਿਤ ਚੜ੍ਹਾਇ ॥੩੪॥
ਚੌਪਈ:
ਹਾਕਮ ਪੱਟੀ ਕਾ ਚਢਿ ਆਯੋ।
ਸੰਗ ਚੌਧਰੀ ਕੋ ਭੀ ਲਜਾਯੋ।
ਦੋ ਸੌ ਪਜਾਦਾ ਸੌ ਅਸਵਾਰੈਂ।
ਆਏ ਕਰਤੇ ਮਾਰੋ ਮਾਰੈਂ ॥੩੫॥
ਪਹੁ ਫੁਟਦੀ ਤੱਕ ਸੋ ਤਹਿਂ ਆਏ।
ਕੈਹੈਂ ਮਤੁ ਕਿਤ ਸਿੰਘ ਨਠ ਜਾਏਂ।
ਇਤ ਬਘੇਲ ਸਿੰਘ ਬਾਣੀ ਪੜ੍ਹ ਕੈ।
ਗਯੋ ਸੁਚੇਤ ਹੋਨ ਵਡ ਤੜਕੈ ॥੩੬॥
ਨੇਜਾ ਕਰ[1] ਗਰ ਮੈਂ ਤਰਵਾਰੈਂ। [1]ਹੱਥ ਵਿੱਚ।
ਇਕ ਹਥ ਗੜਵਾ ਪਾਨੀ-ਵਾਰੈਂ।
ਫੌਜ ਤੁਰਕ ਕੀ ਜਬੈ ਨਿਹਾਰੀ।
ਤਬਿ ਉਸ ਨੈ ਮਨਿ ਐਸ ਬਿਚਾਰੀ ॥੩੭॥
ਜੇ ਮੈਂ ਕਰੋਂ ਖਬਰ ਮੁੜਿ ਜਾਈ।
ਸਿੰਘ ਕਹੈਂ ਡਰਿ ਆਯੋ ਧਾਈ।
ਉਨ ਕੋ ਸਾਰ[1] ਆਪ ਹੀ ਹ੍ਵੈ ਹੈ। [1]ਖ਼ਬਰ।
ਮਾਰ ਕੂਟ ਜਬਿ ਈਹਾਂ ਪੈਹੈ ॥੩੮॥
ਯੌਂ ਵਿਚਾਰਿ ਸਿੰਘ ਕੇਹਰ ਨਜਾਈਂ[1]। [1]ਸ਼ੇਰ ਵਾਂਗ।

ਗਰਜ ਕਹਯੋ ਤੁਰਕਨ ਕੇ ਤਾਂਈਂ।
ਕਹਾਂ ਜਾਤ ਤੁਮ ਆਗੇ ਭਾਗੇ।
ਹਮ ਇਤ ਖੜ੍ਹੇ ਆਉ ਅਬਿ ਆਗੇ ॥੩੯॥
ਬੋਲ ਪਛਾਨਯੋ ਸਾਹਿਬ ਰਾਇ।
ਕਹਯੋ ਤੁਰਕ ਢਿਗ ਉਨ ਯੌਂ ਜਾਇ।
ਹੈ ਬਘੇਲ ਸਿੰਘ ਯਹੀ ਉਪਾਧਿ[1]। [1]ਉਪਾਧੀ (ਦਾ ਮੁੱਢ)।
ਇਸ ਕੇ ਹਨੇ ਹੋਹਿਂ ਸਿੰਘ ਆਧ[1] ॥੪੦॥ [1]ਅੱਧੇ ਹੋ ਜਾਣਗੇ।
ਘੋੜੀ ਭੀ ਮਮ ਇਨੈ ਚੁਰਾਈ।
ਸੂਰ-ਬੀਰ ਯਹਿ ਅਹੈ ਮਹਾਂਈ।
ਸੁਨਿ ਹਾਕਮ ਹੱਲਾ ਕਰਵਾਯਾ।
ਸਿੰਘ ਭੀ ਅੱਗਯੋਂ ਸਨਮੁਖ ਆਯਾ ॥੪੧॥
ਤੁੱਪਕ ਤੀਰ ਤੁਰਕ ਉਸ ਮਾਰੈਂ।
ਮਿਲਯੋ ਸਿੰਘ ਤਬਿ ਉਨਹਿਂ ਮਝਾਰੈਂ।
ਉਨ ਕੇ ਸ਼ਸਤਰ ਉਨਹਿਂ ਲਗਾਹੀਂ।
ਰਾਤ ਅੰਧੇਰੀ ਸੂਝੇ ਨਾਹੀਂ ॥੪੨॥
ਚਲੀ ਬੰਦੂਕ ਸਿੰਘਨ ਸੁਨ ਪਾਈ।
ਤਾਰਾ ਸਿੰਘ ਤਬਿ ਅਯੋ ਧਾਈ।
ਔਰ ਸਿੰਘ ਭੀ ਪਹੁਂਚੇ ਆਇ।
ਮਚਯੋ ਜੰਗ ਗਾਢਾ ਤਿਸ ਠਾਇ ॥੪੩॥
ਪ੍ਰਿਥਮ ਹਤੇ ਸਿੰਘਨ ਬਹੁ ਨੇਜੇ।
ਪਕਰਿ ਭਗੌਤੇ[1] ਫਿਰ ਕਿਯ ਰੇਜੇ[2]। [1]ਖੰਡੇ। [2]ਟੁਕੜੇ ਟੁਕੜੇ।
ਹਾਕਮ ਕਾ ਫੁਜਦਾਰ ਭਤੀਜਾ।
ਮਰਯੋ ਤਹਾਂ ਸੋ ਪਾਇ ਨਤੀਜਾ[1] ॥੪੪॥ [1]ਫਲ।
ਭਈ ਮ੍ਰਿਤਿ ਸੁਨਿ ਦੂਜੋ ਭਾਈ।
ਮਰਯੋ ਪਤੰਗ ਦੀਪ ਜਿਮ ਧਾਈ।
ਹਾਕਮ ਭੀ ਪਿਖਿ ਹਾਥ ਪਤੀਜੇ[1]। [1]ਯਕੀਨ ਕਰਨ ਲੱਗੇ।
ਮਿਲੇ ਤ੍ਰੁਕਨ ਕੋ ਸਿੰਘ ਹ੍ਵੈ ਜੀਜੇ ॥੪੫॥
ਤੁਰਕ ਦਸਕ ਜਬਿ ਯੌਂ ਤਹਿਂ ਮਰੇ।
ਜ਼ਖਮੀ ਔਰ ਸਿੰਘਨ ਬਹੁ ਕਰੇ।
ਚਲੇ ਭਾਗ ਰਣ ਤਜਾਗ ਸੁ ਡਰ ਕੈ।
ਲਵਪੁਰ ਓਰ ਰੋਸ ਮਨਿ ਧਰਿ ਕੈ ॥੪੬॥
ਲੋਥ ਦੁਹਨ ਕੀ ਸੰਗਿ ਉਠਵਾਈ।
ਕੰਬੋ-ਕੀ ਮੁੜਿ ਉਤਰੇ ਜਾਈ।
ਉਸੀ ਜੰਗ ਮੈਂ ਸਿੰਘ ਬਘੇਲਾ।
ਦੇਵ-ਲੋਕ ਜਾ ਧਸਯੋ ਇਕੇਲਾ ॥੪੭॥
ਜ਼ਖਮੀ ਸਿੰਘ ਦੋ ਤੀਨਕ ਭਏ।
ਕਿਸੀ ਸਿੰਘ ਯੌਂ ਬਚਨ ਅਲਏ।

ਅਬਿ ਤੋ ਫਤੇ ਖਾਲਸੇ ਪਾਈ।
ਸਭਿ ਹੀ ਤੁਰਕ ਨ ਜੀਤੇ ਜਾਈ ॥੪੮॥
ਤਾਰਾ ਸਿੰਘ ਤਬਿ ਐਸ ਉਚਾਰੀ।
ਹਮ ਕੋ ਨਾਹੀਂ ਜਾਨ ਪਿਯਾਰੀ ॥੪੯॥

ਦੋਹਰਾ:

ਹਮੈਂ ਪਿਯਾਰੇ ਵਾਕ ਗੁਰੁ, ਸੁਣੋ ਖਾਲਸਾ ਰੂਪ।
ਅਸ ਕਹਿਨਾ ਨਹਿਂ ਉਚਤ ਤਿਹਿ,
ਜੋ ਹੈ ਸਿੰਘ ਅਨੂਪ ॥੫੦॥

ਯਥਾ ਸ੍ਰੀ ਮੁਖ ਵਾਕ ॥

ਸ੍ਵੈਯਾ ॥

*ਧੰਨ ਜੀਓ ਤਿਹਿ ਕੋ ਜਗ ਮੈਂ, ਮੁਖ ਤੇ ਹਰਿ ਚਿੱਤ ਮੈਂ ਜੁੱਧ ਬਿਚਾਰੈ ॥

*ਇਹ ਸ੍ਵੈਯਾ ਦਸਮ ਗ੍ਰੰਥ ਦੇ ਪੰਨਾ ੫੭੦ ਤੇ ਕ੍ਰਿਸ਼ਨਾ ਅਵਤਾਰ ਦਾ ਅੰਕ ਨੰ: ੨੪੯੨ ਹੈ।

ਦੇਹਿ ਅਨਿੱਤ[1] ਨ ਨਿੱਤਿ ਰਹੈ, ਜਸੁ ਨਾਵ[2] ਚੜ੍ਹੈ ਭਵ ਸਾਗਰ[3] ਤਾਰੈ ॥

[1]ਝੂਠੀ। [2]ਜਸ ਰੂਪੀ ਬੇੜੀ। [3]ਸੰਸਾਰ ਸਮੁੰਦਰ ਤੋਂ।

ਧੀਰਜ ਧਾਮ ਬਨਾਇ ਇਹੈ ਤਨ[1], ਬੁਧਿ ਸੁ ਦੀਪਕ ਜਿਉ ਉਜੀਆਰੈ[2] ॥

[1]ਇਸ ਸ਼ਰੀਰ ਨੂੰ ਧੀਰਜ ਦਾ ਘਰ ਬਣਾ ਲਵੇ। [2]ਪ੍ਰਕਾਸ਼ਮਾਨ ਕਰ ਲਵੇ।

ਗਿਆਨਹਿ ਕੀ ਬਢਨੀ ਮਨਹੁਂ ਹਾਥ ਲੈ, ਕਾਤਰਤਾ ਕੁਤਵਾਰ ਬੁਹਾਰੈ[1]।

[1]ਗਿਆਨ ਦਾ ਝਾੜੂ ਮਨ ਰੂਪ ਹੱਥ 'ਚ ਲੈ ਕੇ (ਕਾਤਰਤਾ) ਕਾਇਰਤਾ ਰੂਪ (ਕੁਤਵਾਰ) ਕੂੜੇ ਨੂੰ (ਬੁਹਾਰੈ) ਹੂੰਝ ਦੇਵੇ।

ਚੌਪਈ:

ਬਹੁਰ ਰਹਿਤ ਮੈਂ ਗੁਰੁ ਫੁਰਮਾਯਾ।
ਤਾਂ ਕੋ ਹਮ ਕਿਮ ਕਰੈਂ ਅਜਾਯਾ[1]।

[1]ਬਿਅਰਥ, ਨਿਸਫਲ।

ਧਰਮ ਹੇਤ ਹਮ ਲਰਿ ਸਿਰ ਦੈਹੈਂ।
ਧਰਮ ਸਮਾਨ ਨ ਕੋ ਜਗ ਮੈਂ ਹੈ ॥੫੧॥
ਧਰਮ ਹੇਤ ਗੁਰੁ ਸਰਬਸੁ[1] ਦੀਨਾ।

[1]ਸਰਬੰਸ।

ਅਪਨ ਸਰੀਰ ਨ ਆਪਨ ਕੀਨਾ।
ਕਵਨ ਪ੍ਰਯੋਜਨ ਗੁਰੁ ਕੋ ਭਾਈ।
ਪਰਮਾਰਥ ਬਿਨ ਲਖਿਯੋ ਨ ਜਾਈ[1] ॥੫੨॥

[1]ਹੇ ਭਾਈ ਗੁਰਾਂ ਦਾ ਜੀਵਾਂ ਦੀ (ਪਰਮਾਰਥ) ਕਲਿਆਣ ਤੋਂ ਬਿਨਾਂ ਹੋਰ ਕਿਹੜਾ (ਪ੍ਰਯੋਜਨ) ਮਤਲਬ ਸੀ, ਜਾਣਿਆਂ ਨਹੀਂ ਜਾਂਦਾ।

ਇਤਿਕ ਘਾਲ ਜੋ ਹਮ ਹਿਤ ਘਾਲੀ।
ਕਛੁ ਹਮ ਕੋ ਭੀ ਚਹੀਏ ਪਾਲੀ।
ਜਿਸ ਜਿਸ ਕੋ ਹ੍ਵੈ ਜਾਨ ਪਿਯਾਰੀ।
ਸੋ ਨਹਿਂ ਹਮਰੋ ਬਨੈ ਸੰਗਾਰੀ[1] ॥੫੬॥

[1]ਸਾਥੀ।

ਇਤ ਦਿਸ ਤਾਰਾ ਸਿੰਘ ਯੌਂ ਠਈ[1]।

[1]ਠਾਣੀ, ਧਾਰੀ।

ਉਤ ਫਰਿਯਾਦ ਲਵਪੁਰਿ ਮੈਂ ਗਈ।
ਖਾਨ ਬਹਾਦਰ ਹੁਤੋ ਨਵਾਬ।
ਤਿਸ ਢਿਗ ਪਹੁਂਚੀ ਖਬਰ ਸ਼ਿਤਾਬ ॥੫੪॥
ਅਨੀ ਘਨੀ[1] ਤਬਿ ਨਾਜ਼ਮ ਪਠੀ।

[1]ਬਹੁਤੀ ਫ਼ੌਜ।

ਚਢਯੋ ਲੈ ਮੋਮਨ ਖਾਂ ਹਠੀ।

ਕਹਜੋ ਨਵਾਬ ਪੁਨਾ ਯੌਂ ਖੀਜਾ[1]।
[1]ਖਿੱਝ ਕੇ।
ਮੈਂ ਅਬਿ ਕਰੋਂ ਸਿੰਘਨ ਨਿਰਬੀਜਾ[1] ॥੫੫॥
[1]ਸਰਵਨਾਸ਼।
ਯਹਿ ਸੁਨ ਕਰਿ ਇਕ ਸਿੱਖ ਲਹੌਰੀ।
ਤਾਰਾ ਸਿੰਘ ਢਿਗ ਆਯੋ ਦੌਰੀ।
ਤਿਨ ਤਾਰਾ ਸਿੰਘ ਪੈਂ ਯੌਂ ਕਹਿਯੋ।
ਵੜੋ ਝੱਲ ਅਬਿ ਇਹਾਂ ਨ ਰਹਿਯੋ ॥੫੬॥
ਘਨੀ ਅਨੀ ਤੁਰਕੀ ਚੜ੍ਹਿ ਆਈ।
ਅਧਿਕ ਕਟੀਲੀ[1] ਰੋਸ ਬਢਾਈ।
[1]ਕੱਟਣ ਵਾਲੀ।
ਤੁਮ ਅਬਿ ਤਜਿ ਯਹਿ ਠੌਰ ਸੁਹਾਈ।
ਇਕ ਇਕ ਹੋਇ ਰਹੋ ਕਿਤ ਜਾਈ ॥੫੭॥

ਦੋਹਰਾ:

ਖੋਜਿ[1] ਤੁਮੈਂ ਸਭਿ ਤੁਰਕ ਜਬਿ,
[1]ਢੂੰਡ ਕੇ।
ਆਇ ਇਹਾਂ ਹਟ ਜਾਇਂ।
ਫਿਰ ਤੁਮ ਸਭਿ ਇਕ ਠੌਰ ਮੈਂ,
ਰਹੀਓ ਆਇ ਮਿਲਾਇ[1] ॥੫੮॥
[1]ਇਕੱਠੇ ਹੋ ਕੇ ਆਰਹਿਣਾ।

ਸੋਰਠਾ:

ਕਹਿਤ ਸਿਆਣੇ ਲੋਗ,
ਮਸਲਾ[1] ਯਹਿ ਮਸ਼ਹੂਰ ਜਗ।
[1]ਅਖਾਣ।
ਟਲੈ ਆਉਲੀ ਜੋਗ,
ਫਿਰ ਬਰਸੋਂ ਤੱਕ ਜਨ ਜੀਐ[1] ॥੫੯॥
[1]ਜੇ ਇਕ ਵਾਰ (ਆਉਲੀ) ਹੋਣਹਾਰ (ਭਾਵੀ) ਦਾ (ਜੋਗ) ਸੰਬੰਧ ਟਲ ਜਾਵੇ ਤਾਂ ਫਿਰ ਮਨੁੱਖ ਵਰ੍ਹਿਆਂ ਤੱਕ ਜਿਊਂਦਾ ਰਹਿੰਦਾ ਹੈ।
ਲਗੀ ਹੋਇ ਬਨਿ[1] ਆਗ,
[1]ਜੰਗਲ ਨੂੰ।
ਅਰਿ ਦਲ ਜਲ ਚੜ੍ਹ ਆਇ ਜੌਂ।
ਇਨ ਤੇ ਬਚੀਏ ਭਾਗ,
ਹਠ ਧਰਿ ਰਹੀਏ ਸਮੁਖ ਨਹਿਂ ॥੬੦॥
ਜੈਸੀ ਬਹੇ ਬਯਾਰ[1],
[1]ਜੈਸੀ ਹਵਾ ਵਗੇ।
ਤੈਸੀ ਧਰੀਐ ਓਟ ਤਬਿ।
ਕੋਵਿਦ[1] ਕਹਿਤ ਵਿਚਾਰਿ,
[1]ਵਿਦਵਾਨ।
ਯਹਿ ਸੁਨੀਤ ਕੀ ਰੀਤਿ ਬਰ[1] ॥੬੧॥
[1]ਇਹ ਸ੍ਰੇਸ਼ਟਰਾਜਨੀਤੀ ਦੀ ਚੰਗੀਰੀਤੀ ਹੈ।
ਜੈਸਾ ਲਾਗੈ ਦਾਉ,
ਤੈਸਾ ਦਾਉ ਲਗਾਈਏ।
ਬਨਤੀ ਬਾਤ ਬਨਾਉ,
ਸੁਖੁ ਜਸ ਸੋਂ ਜਗੁ ਜੀਜੀਏ ॥੬੨॥
ਬਾਤੈਂ ਇਤਿਕ ਅਨੇਕ,
ਯੱਦਪਿ ਤਿਨ ਭਾਖੀ ਭਲੀ।
ਤਾਰਾ ਸਿੰਘ ਨੈ ਏਕ,
ਤੌ ਭੀ ਧਰੀ ਨ ਕਾਨ ਮੈਂ ॥੬੩॥

ਸ੍ਵੈਯਾ:
ਹੋਵਨ ਹਾਰ ਜਥਾ ਚਹਿ ਹੋਵਨ,
ਹੋਤ ਤਥਾ ਬੁਧਿ ਭੀ ਨਰ ਕੇਰੀ।
ਹੋਵਨਹਾਰ ਮਿਟੀ ਕਿਸ ਤੇ ਨਹਿਂ,
ਪੀਰ ਪਿਕੰਬਰ ਹੋਇ ਬਧੇਰੀ।
ਸਿੰਘ ਲਾਹੌਰੀ ਕੀ ਬਾਤ ਸਬੈਂ ਸੁਨਿ,
ਤਾ ਪ੍ਰਤਿ ਫੇਰ ਗਿਰਾ ਇਮ ਟੇਰੀ[1]। — [1]ਇਸ ਤਰ੍ਹਾਂ ਬਾਣੀ ਕਹੀ।
ਲਾਲੀ ਖੁਸ਼ਾਲੀ ਬਿਸਾਲੀ[1] ਚੜ੍ਹੀ ਤਬਿ, — [1]ਬਹੁਤੀ ਖ਼ੁਸ਼ੀ।
ਆਨਨ ਪੈ ਤਾਰਾ ਸਿੰਘ ਕੇ ਹੇਰੀ[1] ॥ ੬੪ ॥ — [1]ਦੇਖੀ।
ਜਾਨ ਬਚਾਵਨ ਨਾ ਹਮ ਚਾਹਤ,
ਨਾਂ ਮਮ ਪ੍ਰਾਨ ਬਚਾਏ ਬਚੈ ਹੈਂ।
ਨਾ ਡਰ ਧਾਰ ਭਗੈਂ ਅਰਿ ਸੈਂ,
ਲਰਿ ਸੰਮੁਖ ਹ੍ਵੈ ਅਰਿ ਮਾਰ ਮਰੈ ਹੈਂ।
ਸਿੰਘ ਕਹਾਇ ਸੁਧਾ ਛਕਿ ਖੰਡੇ ਕੋ,
ਸੱਤ੍ਰੁਨ ਤੇ ਭਗਿ ਲਾਜ ਲਗੈ ਹੈਂ।
ਕੋਟਨ ਸੰਗਿ[1] ਲਰੋ ਤਜਿ ਓਟ, — [1]ਕ੍ਰੋੜਾਂ ਨਾਲ।
ਸਹੋਂ ਸਿਰਿ ਚੋਟ ਨਿਫੋਟ[1] ਸੁਨੈ ਹੈਂ ॥ ੬੫ ॥ — [1]ਪ੍ਰਗਟ ਹੀ।
ਕਾਮ ਨਹੀਂ ਯਹਿ ਸਿੰਘਨ ਕਾ,
ਲਰਨੋ ਮਰਨੋ ਟਰਨੋ ਕਰਨੋ ਹੈ[1]। — [1]ਲੜਨ ਮਰਨ ਤੋਂ ਜੋ ਟਾਲਾ ਕਰਨਾ ਹੈ।
ਯਾ ਜਗ ਮੈਂ ਸੁਪਨੇ ਸਮ ਜੀਵਨ,
ਤਾਂ ਹਿਤ ਕਯੋਂ ਮਰਨੋ ਡਰਨੋ ਹੈ।
ਕਾਲ ਤੇ ਕੌਨ ਬਚੈ ਛਿਪ ਕੈ,
ਫਿਰ ਮੂਸੇ ਪਿਕੰਬਰੁ ਜਯੋਂ ਮਰਨੋ ਹੈ।
ਸਿੱਖਨ ਕੇ ਨਿਸਚੇ ਧਰਨੇ ਹਿਤ,
ਯਾਹੀਂ ਤੇ ਆਪਿ ਗੁਰੂ ਬਰਨੋ ਹੈ ॥ ੬੬ ॥
*ਜੋ ਕਹੂੰ ਕਾਲ ਤੇ ਭਾਜ ਕੇ ਬਾਚੀਅਤ, — *ਇਹ ਸ੍ਵੈਯਾ ਦਸਮ ਗ੍ਰੰਥ ਦੇ ਪੰਨਾ ੪੬ ਤੇ ਬਚਿਤ੍ਰ ਨਾਟਕ ਦੇ ਅਧਿਆਇ ਪਹਿਲੇ ਦਾ ਅੰਕ ਨੰ. ੯੬ ਹੈ।
ਤੋ ਕਿਹ ਕੁੰਟ ਕਹੋ ਭਜ ਜੱਈਯੇ[1]। — [1]ਕਿਸ ਦਿਸ਼ਾ ਨੂੰ ਭਜ ਕੇ ਜਾਉਗੇ।
ਆਗੇ ਹੂੰ ਕਾਲ ਧਰੇ ਅਸ[1] ਗਾਜਤ, — [1]ਤਲਵਾਰ ਪਕੜ ਕੇ।
ਛਾਜਤ ਹੈ[1] ਜਿਹ ਤੇ ਨਸਿ ਅੱਈਯੈ। — [1]ਫਬ ਰਿਹਾ ਹੈ।
ਐਸੋ ਨਾ ਕਹਿ ਗਯੋ ਕੋਊ ਸੁ ਦਾਵਰੇ,
ਜਾਹਿ ਉਪਾਵ ਸੋਂ ਘਾਵ ਬਚੱਈਯੈ[1]। — [1]ਕੋਈ ਵੀ ਐਸਾ ਦਾਅ ਕਹਿ ਕੇ ਨਹੀਂ ਗਿਆ ਕਿ ਜਿਸ ਉਪਾਉ ਨਾਲ ਕਾਲ ਦੇ ਜ਼ਖ਼ਮ ਤੋਂ ਬਚ ਰਹੀਏ।
ਜਾਂ ਤੇ ਨ ਛੂਟੀਐ ਮੂੜ੍ਹ ਕਿਹੂੰ,
ਹਸਿ ਤਾਂ ਕੀ ਨ ਕਿਉਂ ਸਰਣਾਗਤਿ ਪੱਈਯੈ।
ਯਹਿ ਗੁਰੁ ਕੇ ਬਚ ਧਾਰ ਰਿਦੈ ਹਮ, ਦੌਰਿ ਨ ਜਾਨ ਬਚਾਵਨ ਚੈਹੈਂ।
ਆਵਤ ਹੈਂ ਖਲ[1] ਜੋ ਦਲ ਲੈ, — [1]ਮੂਰਖ ਤੁਰਕ।

ਕਲ ਕੋ[1] ਬਲ ਸੋਂ ਭਲ ਜੰਗ ਮਚੈ ਹੈਂ। — [1]ਕੱਲ੍ਹ ਨੂੰ।
ਧਾਰਿ ਤਗੀਦ ਮਹੀਦ ਲਰੈਂ ਭਵ,
ਹੋਇ ਸ਼ਹੀਦ ਰਸੀਦ ਸੋ ਲੈਹੈਂ[1]। — [1](ਭਵ) ਸੰਸਾਰ ਵਿੱਚ ਮਜ਼ਬੂਤੀ ਨਾਲ (ਮਹੀਦ) ਬਹੁਤ ਲੜਾਂਗੇ। ਸ਼ਹੀਦ ਹੋ ਕੇ (ਰਸੀਦ) ਛੁੱਟੀ ਭਾਵ ਮੁਕਤੀ ਲੈ ਲਵਾਂਗੇ।
ਜੋਊ ਸ਼ਹੀਦੀ ਨ ਗੀਦੀ[1] ਚਹੈਂ, ਅਬਿ ਸੋ ਹਮਰੇ ਢਿਗ ਤੈ ਨਸ ਜੈਹੈਂ ॥੬੭॥ — [1]ਕਾਇਰ।

ਚੌਪਈ:
ਯਹਿ ਬਿਧਿ ਜਬਿ ਤਾਰਾ ਸਿੰਘ ਬੋਲਯੋ।
ਮਾਂਡਯੋ ਮਰਨ ਜਰਾ ਨਹੀਂ ਡੋਲਯੋ।
ਗਏ ਜਬੈ ਭਗ ਕੇ ਜੁ ਭਗੇਰੇ[1]। — [1]ਭਗੌੜੇ।
ਦਬੜੂ ਘੁਸੜੂ[1] ਬਹੁ ਟੁਕਟੇਰੇ[2] ॥੬੮॥ — [1]ਦਬਕ ਕੇ ਘਰ ਵਿੱਚ ਘੁਸ ਜਾਣ ਵਾਲੇ ਭਾਵ ਡਰਪੋਕ। [2]ਟੁੱਕੜੇ ਮੰਗਣ ਵਾਲੇ।

ਵਡ ਸਿਦਕੀ ਵਡ ਸੂਰੇ ਪੂਰੇ।
ਰਹੇ ਤਹਾਂ ਫਿਰ ਜਪ ਤਪ ਪੂਰੇ।
ਔਰ ਸਿੰਘ ਕੱਠੇ ਤਬਿ ਭਯੋ।
ਵਾਹ ਵਾਹ ਰਸਨਾ ਮੁਖਿ ਕਹਯੋ ॥੬੯॥
ਚਿੱਠੀ ਪਠੀ ਸਿੰਘਨ ਕੀ ਓਰੈ[1]। — [1]ਸਿੰਘਾਂ ਦੀ ਤਰਫ਼ ਚਿੱਠੀ ਭੇਜੀ।
ਆਵੈਂ ਸਿੰਘ ਸਕਲ ਮਿਲਿ ਦੌਰੈਂ।
ਦਲ ਸਿੰਘਨ ਕਾ ਦਿਨ ਦਿਨ ਬਢਹੀ।
ਭਈ ਭੀਰ ਜਨ ਸਾਵਨ ਘਟ ਹੀ ॥੭੦॥
ਮਾਰਾ ਔਰ ਬਕਾਰਾ ਕਰੈਂ[1]। — [1]ਮਾਰ ਲੌ, ਮਾਰ ਲੌ, ਦਾ ਬੋਲਾ ਬੋਲਦੇ ਹਨ।
ਸੁੱਖੇ ਛਕੇ ਚਬੇਨੇ ਚਰੈਂ[1]। — [1]ਛੋਲੇ ਚਬਦੇ ਹਨ।
ਕਰਤ ਤਿਹਾਵਲ[1] ਗੁਰੁ ਹਿਤ ਨਿਤ ਹੀ। — [1]ਕੜਾਹ ਪ੍ਰਸ਼ਾਦ।
ਸ੍ਵਾਸ ਸ੍ਵਾਸ ਮੈਂ ਸਤਿਗੁਰੁ ਚਿਤਹੀਂ[1] ॥੭੧॥ — [1]ਚੇਤੇ ਕਰਦੇ ਹਨ।
ਰੱਛਾ ਕਰੋ ਸ੍ਰੀ ਗੁਰੁ ਰੱਛਕ।
ਦੁਸ਼ਟ ਤੁਰਕ ਕੀਜੈ ਪ੍ਰਭ ਭੱਛਕ[1]। — [1]ਨਾਸ਼ ਕਰਨ ਵਾਲੇ।
ਰਾਖੋ ਆਪ ਪੰਥ ਕੀ ਲਾਜ।
ਦੁਸ਼ਟਨ ਦਾਹਿ[1] ਗਰੀਬ ਨਿਵਾਜ[2] ॥੭੨॥ — [1]ਸਾੜਨ ਵਾਲੇ। [2]ਗਰੀਬਾਂ ਨੂੰ ਵਡਿਆਉਣ ਵਾਲੇ।
ਅੱਸਵ[1] ਸ਼ਸਤਰ ਜੋ ਜਨ ਲਜਾਵੈ। — [1]ਘੋੜਾ।
ਮਨ ਮਾਨਾ ਵੋ ਧਨੁ ਲੈ ਜਾਵੈ।
ਕਮਰਾਂ ਰਹਿਤ ਸੁ ਨਿਸ ਦਿਨ ਕਸੀ।
ਰਵਿ ਸਮ ਤੇਜ, ਸੀਲ ਜਿਮ ਸਸੀ[1] ॥੭੩॥ — [1]ਤੇਜ ਸੂਰਜ ਵਾਂਗ ਤੇ (ਸੀਲ) ਸ਼ਾਂਤੀ ਚੰਦ੍ਰਮਾਂ ਵਾਂਗ ਹੈ।
ਗੋ ਦਿਜ ਰੱਛਕ[1] ਭੱਛਕ ਦੁਸ਼ਟੈਂ। — [1]ਗਊਆਂ ਤੇ ਬ੍ਰਾਹਮਣਾਂ ਦੀ ਰੱਖਿਆ ਕਰਨ ਵਾਲੇ।
ਛਕੈਂ ਕੈਫ ਬਲ ਹੋਵੈ ਪੁਸ਼ਟੈਂ[1]। — [1]ਸ਼ਰਾਬਾਂ ਛਕ ਕੇ ਬਲ ਵਿੱਚ ਤਕੜੇ ਹੁੰਦੇ ਹਨ।
ਜੋ ਧਨ ਸਿੰਘਨ ਆਵੈ ਹਾਥ।
ਸੋ ਸਭਿ ਲੰਗਰ ਮੈਂ ਮਿਲਿ ਖਾਤ ॥੭੪॥
ਕਛੂ ਵਿਚਾਰੁ ਪੰਥ ਮੈਂ ਨਾਹੀਂ।

ਪ੍ਰਤੱਖ ਜਾਨ ਦੇਖੋ ਭਲ ਯਾਹੀ[1]। — [1]ਪ੍ਰਤੱਖ ਜਾਨਣ ਲਈ ਭਲੀ ਪ੍ਰਕਾਰ ਇਸ ਗੱਲ ਨੂੰ ਦੇਖ ਲਉ।
ਬਾਣੀ ਆਦਿ ਗ੍ਰੰਥ ਕੀ ਭੋਰੈਂ[1]। — [1]ਸਵੇਰੇ।
ਪੜ੍ਹੈਂ ਸੁ ਹਿਤ ਸੈਂ ਚੰਦ ਚਕੋਰੈਂ ॥੭੫॥
ਮੱਧ ਦਿਵਸ[1] ਚੰਡੀ ਕੋ ਪਾਠ। — [1]ਦੋਪਹਿਰ ਨੂੰ।
ਉਚੀ ਧੁਨ ਪਠਿ ਬਾਂਧੈਂ ਠਾਟ।
ਚਾਰ ਘਰੀ ਦਿਨ ਰਹਹਿ, ਪ੍ਰਸ਼ਾਦ।
ਛਕੈਂ ਸਕਲ ਮਿਲ, ਪਾਵੈਂ ਸਾਦ ॥੭੬॥
ਪਰੇ ਸ਼ਾਮ ਰਹਿਰਾਸ ਉਚਾਰੈਂ।
ਆਰਤੀ ਸੋਹਿਲਾ ਪੁਨ ਬਿਸਤਾਰੈਂ[1]। — [1]ਬਿਸਤਰੇ 'ਤੇ।
ਰਹੈਂ ਸਜੱਗ[1] ਨ ਸੋਵੈਂ ਕਬਿਹੀ। — [1]ਜਾਗਦੇ ਰਹਿੰਦੇ ਹਨ।
ਸੱਤ੍ਰਨ ਕਾ ਭੈ ਰਾਖੈਂ ਸਭਿਹੀ ॥੭੭॥
ਕਛੁ ਸੋਵੈਂ ਕਛੁ ਦੇਵੈਂ ਪਹਿਰੇ।
ਸੀਧੀ ਦਾੜ੍ਹੀ ਕੁੰਢ ਮੁਛਹਿਰੇ।
ਜਨੁ ਨਾਗਨ ਕੇ ਬੱਚੇ ਜ਼ਹਿਰੀ।
ਪਿਖਤ ਸ਼ਕਲ ਦੇਖੋ ਤਿਨ ਕੇਰੀ[1] ॥੭੮॥ — [1]ਤਿਨ੍ਹਾਂ ਦੀ ਸ਼ਕਲ ਦੇਖੋ ਜਾਣੋ, ਨਾਗਾਂ ਦੇ ਜ਼ਹਿਰੀ ਬੱਚੇ ਦਿੱਸਦੇ ਹਨ।
ਫੇਰਤ ਹਾਥ ਜਬੈ ਸਿੰਘ ਸੂਰੈ।
ਤੁਰਕੈਂ ਕਰਨ ਚਹਿਤ ਨਿਰਮੂਰੈ[1]। — [1]ਸਰਬਨਾਸ਼।
ਬੋਲ ਲਏ ਕਛੁ ਕੇਤਿਕ ਸੁਨ ਕਰਿ।
ਅਏ ਸ਼ਹੀਦ ਹੋਨ ਤਹਿਂ ਮੁਦ ਧਰਿ ॥੭੯॥
ਨਗਰ ਖਾਲੜੇ ਜਾਤਿ ਤਖਾਨ।
ਸੂਰਾ ਸਿੰਘ ਸਮ ਲਾਲੋ ਜਾਨ।
ਮਾਲੀ ਹਰਿ, ਗੁਰੁਬਖਸ਼[1], ਬੀਰ ਬਰ। — [1](ਸਿੰਘ)।
ਸੰਧੂ ਨਗਰ ਭੜਾਣੇ ਕੇ ਤਰ[1] ॥੮੦॥ — [1]ਚੰਗੇ।
ਕਜੋਂ ਨ ਹੋਹਿਂ ਯਹਿ ਬੀਰ ਬਿਸਾਲਾ।
ਜਿਹ ਅਧਾਰ ਕੁਲ[1], ਸੰਧੂ ਬਾਲਾ। — [1]ਕੁਲ ਦਾ ਆਸਰਾ।
ਭੀਮ[1] ਭੀਮ ਸਿੰਘ, ਬਾਦਲ ਹਰੀਆ। — [1]ਭੀਮਸੈਨ (ਵਰਗਾ)।
ਰੱਤੋ ਕੇ[1] ਸੱਤ੍ਰਨ ਕੋ ਦਰੀਆ[2] ॥੮੧॥ — [1]ਪਿੰਡ। [2]ਵੈਰੀਆਂ ਨੂੰ ਦਲਣ ਵਾਲੇ।
ਮੇਘ[1] ਮੇਘ ਹਰਿ, ਗਿੱਲ ਮੰਢ੍ਰੀਆ। — [1]ਮੇਘ ਨਾਦ (ਵਰਗਾ)।
ਸੱਤ੍ਰ ਜਵਾਸਾ ਜਿਹ ਲਖਿ ਜਰੀਆ[1]। — [1]ਵੈਰੀ ਰੂਪ ਜਵਾਹਾਂ ਜਿਸ ਨੂੰ ਦੇਖ ਕੇ ਸੜ ਜਾਂਦਾ ਹੈ।
ਹਾਤਾ ਸਿੰਘ, ਚੂੰਘ[1] ਬਲ ਹਾਤਾ[2]। — [1]ਗੋਤ। [2]ਬਲ ਦਾ ਘਰ।
ਸਿਦਕੀ ਰਹਿਤ ਬੀਰਰਸ ਮਾਤਾ[1] ॥੮੨॥ — [1]ਮਸਤ।
ਸਾਂਘਣ ਸੇਖੋਂ ਸਿੰਘ ਬੁਲਾਕਾ।
ਦਾਵ ਘਾਵ ਮੈਂ ਅੰਗਦ ਬਾਂਕਾ[1]। — [1]ਦਾਅ ਘਾਅ ਵਿੱਚ ਜਾਣੋ ਸੁੰਦਰ ਅੰਗਦ (ਵਰਗਾ) ਹੈ।
ਜੋਧ ਜੋਧ ਸਿੰਘ ਨਾਰੋਵਾਲਾ।
ਜੰਗ ਜੀਤ ਹਿਤ ਮੀਤ ਬਿਸਾਲਾ ॥੮੩॥
ਦੁਇਕ ਸਿੰਘ ਥੇ ਬਾਠ ਥਿਰਾਟਾ।

| | |
|---|---|
| ਲੈਨ ਸ਼ਹੀਦੀ ਜਿਨ ਕਿਯ ਠਾਟਾ। | |
| ਮੇਹਰ ਸਿੰਘ ਤੁੰਗ[1] ਬਲਵਾਨੋ। | [1]ਗੋਤ। |
| ਜੰਗ ਜਦਲ ਕੋ ਆਫਤ ਮਾਨੋ ॥੮੪॥ | |
| ਪਾਂਚ ਸਿੰਘ ਤਹਿਂ ਥੇ ਮਲਵੱਈ। | |
| ਪਾਂਚੋ ਪਾਂਡਵ ਮਨੋ ਬਿਜੱਈ[1]। | [1]ਜੇਤੂ। |
| ਜੋਗਾ ਸਿੰਘ, ਜੋਗਿ ਜਗ ਜੰਗੈਂ[1]। | [1]ਜੋ ਜਗਤ ਵਿੱਚ ਜੰਗ ਕਰਨ ਦੇ ਲਾਇਕ ਸੀ। |
| ਜਨੁ ਹਨੁਮਤ ਸਮ ਦੇਤ ਫਲੰਗੈਂ[1] ॥੮੫॥ | [1]ਜਾਣੋ ਹਨੁਮਾਨ ਵਾਂਗ (ਫਲੰਗੈਂ) ਛਾਲਾਂ ਮਾਰਦਾ ਹੈ। |
| ਸੁੰਦਰ ਸਿੰਘ ਸਮੁੰਦਰ ਬਲ ਕਾ[1]। | [1]ਬਲ ਦਾ ਸਮੁੰਦਰ। |
| ਘਾਲਕ ਭਾਲੁਕ ਸਮ ਅਰਿਦਲ ਕਾ[1]। | [1]ਵੈਰੀ ਦੇ ਦਲ ਨੂੰ (ਭਾਲਕ) ਜਾਮਾਵੰਤ ਵਾਂਗ ਨਾਸ ਕਰਨ ਵਾਲਾ। |
| ਮਾਹਿਲ[1] ਚਾਹਿਲ ਗਜ ਸਿੰਘ ਸੱਜਨ[2]। | [1]ਪਿੰਡ। [2](ਸਿੰਘ)। |
| ਸੱਤ੍ਰੂ ਸੈਨ ਘਨ ਹਿਤ ਪਰਭੰਜਨ[1] ॥੮੬॥ | [1]ਵੈਰੀਆਂ ਦੀ ਫੌਜ ਰੂਪ ਬੱਦਲ ਦੇ ਨਾਸ ਕਰਨ ਵਾਸਤੇ (ਪਰਭੰਜਨ) ਹਵਾ ਰੂਪ ਹੈ। |
| ਕੇਹਰ ਸਿੰਘ ਗਿੱਲ ਸਮ ਕੇਹਰ[1]। | [1]ਸ਼ੇਰ ਵਾਂਗ। |
| ਬੀਰ ਬਲੀ ਬਾਸ਼ਿੰਦਾ[1] ਹੇਹਰ। | [1]ਵਸਣ ਵਾਲਾ। |
| ਸ਼ੇਰ ਸਿੰਘ ਸੂਬਾ ਸਿੰਘ ਦੋਈ। | |
| ਕੰਗ ਜਿਨੈ ਜਰ ਤੁਰਕਨ ਖੋਈ ॥੮੭॥ | |
| ਸਰਨ ਸਿੰਘ ਜਨੁ ਕਰਨ ਸਮੈ ਹੈ[1]। | [1]ਜਾਣੋ ਕਰਨ ਵਰਗਾ (ਬਲੀ) ਹੈ। |
| ਅਰਿਨ ਹਰਨ ਹਿਤ ਤਰਨ ਤਮੈ ਹੈ[1]। | [1]ਵੈਰੀਆਂ ਰੂਪ ਅੰਧੇਰੇ ਨੂੰ ਸੂਰਜ ਵਾਂਗ ਨਾਸ ਕਰਨ ਵਾਲਾ ਹੈ। |
| ਇੱਤਜਾਦਿਕ ਸਿੰਘ ਤੀਸਕ ਆਈ। | |
| ਮਿਲੇ ਤਹਾਂ, ਪਹਿਲੇ ਥੇ ਬਾਈ ॥੮੮॥ | |
| ਸ੍ਵਪਨ ਨ ਜਿਨ ਬਜਾਪੀ ਕਦਰਾਈ[1]। | [1]ਕਾਇਰਤਾ, (ਅ) ਘਬਰਾਹਟ, (ੲ) ਡਰ। |
| ਚਹਿਤ ਸ਼ਹੀਦੀ ਪਦ ਅਧਿਕਾਈ। | |
| ਸੂਰਬੀਰ ਪਰਾਕ੍ਰਮੀ[1] ਪੂਰੈਂ। | [1]ਬਲੀ। |
| ਜਿਨੈ ਹੇਰਿ ਮੋਹੀ ਰਹਿਂ ਹੂਰੈਂ ॥੮੯॥ | |
| ਸਭਿ ਸਿੰਘਨ ਤਬਿ ਏਹੁ ਵਿਚਾਰਾ। | |
| ਸ੍ਵਾਂਗ ਸਤੀ ਸਮ ਚਹੀਅਤ ਪਾਰਾ[1]। | [1]ਪਾਲਣਾ ਚਾਹੀਦਾ ਹੈ ਭਾਵ ਪੂਰਾ ਨਿਬਾਹੁਣਾ ਚਾਹੀਦਾ ਹੈ। |
| ਬਿਨਾ ਦਮਾਮੇ[1] ਜੁੱਧ ਨ ਸੋਭਤ। | [1]ਧੌਂਸੇ ਤੋਂ ਬਿਨਾਂ। |
| ਬਿਨਰਣ-ਖੰਭ ਬੀਰ ਨਹਿਂ ਛੋਭਤ[1] ॥੯੦॥ | [1]ਜੰਗ ਦੇ ਖੰਭੇ ਤੋਂ ਬਿਨਾਂ ਸੂਰਮਿਆਂ ਨੂੰ (ਛੋਭਤ) ਗੁੱਸਾ ਨਹੀਂ ਚੜ੍ਹਦਾ। |
| ਝਟ ਕਟਿ ਬਕਰਾ ਫੂਟਜੋ ਮਾਟਾ[1]। | [1]ਛੇਤੀ ਬੱਕਰਾ ਕੱਟ ਕੇ ਤੇ ਫੁੱਟਿਆ ਹੋਇਆ ਮੱਟ ਲੈ ਕੇ। |
| ਤਾਂ ਪਰ ਮੜ੍ਹਿ ਵਡ ਦੁੰਦਭਿ ਠਾਟਾ[1]। | [1]ਉਸ ਉੱਪਰ (ਬਕਰੇ ਦੀ ਖੱਲ) ਮੜ੍ਹ ਕੇ ਵੱਡਾ ਧੌਂਸਾ ਬਣਾ ਲਿਆ। |
| ਲੈ ਲਕੜਾ ਤਕੜਾ ਅਤਿ ਗੱਡਾ[1]। | [1]ਗੱਡ ਦਿੱਤਾ। |
| ਕਰਿ ਪਰਦਖਣਾ[1] ਥਾਪਜੋ ਝੰਡਾ ॥੯੧॥ | [1]ਪ੍ਰਕਰਮਾ ਕਰਕੇ। |
| ਗੁਰਬਾਣੀ ਜਪਿ ਜਾਪਤ ਚੰਡੀ। | |
| ਧਰਮ ਜੁੱਧ ਚਿਤ ਚਾਹ ਉਮੰਡੀ[1]। | [1]ਇੱਛਾ ਉਛਲਦੀ ਹੈ। |
| ਸ਼ਾਦੀ ਕੋ ਨਹਿਂ ਇਤਿਕ ਉਛਾਹਾ[1]। | [1]ਉਤਸ਼ਵ। |
| ਜੋ ਸਿੰਘਨ ਮਨ ਭਯੋ ਉਮਾਹਾ[1] ॥੯੨॥ | [1]ਉਤਸ਼ਾਹ। |

ਬਾਰ ਬਾਰ ਸਤਿਗੁਰੁ ਤੈ ਬਾਂਛੈਂ।
ਜੁੱਧ ਸਮੈਂ ਪਗ ਪਰੈਂ ਨ ਪਾਛੈਂ।
ਕਰਿ ਗੁਰਮਤਾ ਤਾਲ ਜਲ ਤੀਰੇ[1]।

[1]ਜਲ (ਭਰੇ) ਸਰੋਵਰ ਦੇ ਕਿਨਾਰੇ।

ਬਾਂਧਿ ਮੋਰਚੇ ਬੈਠੇ ਧੀਰੇ ॥੯੩॥
ਚਾਉ ਜੁੱਧ ਮਨ ਸਿੰਘਨ ਐਸੇ।
ਚਢਯੋ ਰੰਕ ਕਰ[1] ਪਾਰਸ ਜੈਸੇ।

[1]ਕੰਗਾਲ ਦੇ ਹੱਥ।

ਸੁੱਖਾ ਫੀਮ ਸ਼ਰਾਬ ਕਬਾਬੈਂ[1]*।

[1]ਮਾਸ। *'ਐਸਾ ਮਦੁ ਮੂਲਿ ਨ ਪੀਚਈ ਜੇ ਕਾ ਪਾਰਿ ਵਸਾਇ' ਦੇ ਮਹਾਂਵਾਕ ਅਨੁਸਾਰ ਸ਼ਰਾਬ ਪੀਣਾ ਸਿੱਖ ਲਈ ਸਖ਼ਤ ਵਿਵਰਜਤ ਹੈ। ਜੁੱਧਾਂ ਜੰਗਾਂ ਦੇ ਸਮੇਂ ਝਟਕਾ ਕਰਕੇ ਮਾਸ ਛਕ ਲੈਣਾ ਸਿੰਘਾਂ ਲਈ ਵਿਵਰਜਤ ਨਹੀਂ। ਸੁੱਖਾ ਸਰੀਰ ਨੂੰ ਆਲਸੀ ਤੇ ਅਫ਼ੀਮ ਆਪਣੇ ਨਸ਼ੇ ਦੇ ਅਧੀਨ ਕਰ ਲੈਂਦੀ ਹੈ। ਇਸ ਲਈ ਸਿੰਘਾਂ ਨੂੰ ਹਰ ਪ੍ਰਕਾਰ ਦੇ ਨਸ਼ੇ ਤੋਂ ਹਜ਼ੂਰ ਨੇ ਵਰਜਿਆ ਹੈ। ਅਜਿਹੇ ਵਾਕ ਕਵੀ ਜੀ ਨੇ ਰਤਨ ਸਿੰਘ ਭੰਗੂ ਦੇ ਪੰਥ ਪ੍ਰਕਾਸ਼ 'ਚੋਂ ਹੀ ਏਥੇ ਲਿਖੇ ਜਾਪਦੇ ਹਨ। ਜਾਂ ਉਨ੍ਹਾਂ ਆਪਣੇ ਸਮੇਂ ਸਿੱਖ ਫ਼ੌਜਾਂ ਵਿੱਚ ਇਨ੍ਹਾਂ ਨਸ਼ੀਲੀਆਂ ਚੀਜ਼ਾਂ ਦੀ ਵਰਤੋਂ ਨੂੰ ਪੁਰਾਣੇ ਸਿੰਘਾਂ ਨਾਲ ਜੋੜ ਦਿੱਤਾ ਹੈ। ਅਸਲ ਵਿੱਚ ਨਾਮ ਰੰਗ ਵਿੱਚ ਰੰਗੇ ਤੇ ਰੱਬੀ ਮਸਤੀ ਵਿੱਚ ਮਸਤ ਰਹਿਣ ਵਾਲੇ ਸਿੰਘ ਕਦੀ ਦੁਨਿਆਵੀ ਨਸ਼ਿਆਂ ਦੇ ਆਦੀ ਨਹੀਂ ਹੋ ਸਕਦੇ।

ਛਕਿ ਸਭਿ ਹੋਏ ਤਯਾਰ ਸ਼ਿਤਾਬੈਂ[1] ॥੯੪॥

[1]ਛੇਤੀ।

ਸ਼ਸਤਰ ਬਸਤਰ ਪਹਿਰੇ ਭਾਰੀ।
ਲਰਨ ਮਰਨ ਹਿਤ ਕੀਨੀ ਤਯਾਰੀ।
ਬੈਠੇ ਬੀਰਾਸਨ ਸਭਿ ਕਰਿ ਕੈ।
ਹੱਥ ਮੁਛਹਿਰਨ ਪਰ ਨਿਜ ਧਰ ਕੈ ॥੯੫॥
ਭੌਹੈਂ ਚੜ੍ਹੀ ਨੈਨ ਰਤਨਾਰੇ[1]।

[1]ਨੇਤ੍ਰ ਲਾਲ ਹਨ।

ਮੁਖ ਪਰ ਲਾਲੀ ਦਿਪੈ ਅਪਾਰੇ[1]।

[1]ਬਹੁਤ ਚਮਕਦੀ ਹੈ।

ਤੁਰਕਨ ਤਈਂ ਉਡੀਕਤ ਐਸੇ।
ਸਿੰਘ ਛੁਧਾਤਰ ਗਜ ਗਨ ਜੈਸੇ[1] ॥੯੬॥

[1]ਜਿਵੇਂ ਭੁੱਖਾ ਸ਼ੇਰ ਬਹੁਤੇ ਹਾਥੀਆਂ ਨੂੰ।

ਤਾਰਾ ਹਰਿ ਜਲ ਭਰ ਕਰਿ ਲਯਾਯੋ।
ਹਾਥ ਜੋਰਿ ਇਕ ਸਿੰਘ ਸੁਨਾਯੋ।
ਅਬਿ ਹਮ ਕੋ ਦਿਹੁ ਟਹਿਲ ਕਮਾਵਨ।
ਜਿਸ ਤੇ ਹ੍ਵੈ ਤਨ ਮਨ ਮਮ ਪਾਵਨ ॥੯੭॥
ਉੱਤਰ ਦਿਯ ਤਾਰੈਂ ਮ੍ਰਿਗਿੰਦੂ।
ਮਿਲਤ ਟਹਲ ਤੇ ਮਹਲ ਬੁਲਿੰਦੂ[1]।

[1]ਉੱਚਾ ਮਹੱਲ ਭਾਵ ਸੱਚਖੰਡ।

ਪਰ, ਤਨ ਹ੍ਵੈ ਸੁੱਧ ਸ਼ਸਤਰ ਲਾਗੇ।
ਪਾਵਤ ਮੌਕਾ ਜਨ ਵਡਭਾਗੇ ॥੯੮॥
ਛਾਪ ਦ੍ਵਾਰਕਾ ਤੈ ਯਹਿ ਨੀਕੀ[1]।

[1]ਦੁਆਰਕਾ ਦੇ ਛਾਪੇ ਤੋਂ ਵੀ ਇਹ (ਸ਼ਸਤ੍ਰ ਦੀ ਮੌਤ) ਚੰਗੀ ਹੈ।

ਗੰਗ ਧਾਰ ਤੈ ਧਾਰ ਅਮੀਕੀ[1]।

[1]ਗੰਗਾ ਦੀ ਧਾਰ ਤੇ ਅੰਮ੍ਰਿਤ ਦੀ ਧਾਰ ਤੋਂ ਵੀ ਚੰਗੀ ਹੈ।

ਕਾਂਸੀ ਕਰਵੱਤ ਤੈ ਅਤਿ ਆਛੋ।
ਗਰਨ ਹਿਮਾਲੇ ਤੈ ਬੱਧ ਬਾਂਛੋ[1] ॥੯੯॥

[1]ਹਿਮਾਲੇ ਵਿੱਚ ਗਲਨ ਨਾਲੋਂ (ਇਸ ਮਰਨੇ ਨੂੰ) ਵੱਧ (ਜਾਣ ਕੇ) ਚਾਹੋ।

ਪਰਮਾਰਥ ਪੁਰਖਾਰਥ ਸਾਚਾ[1]।

[1]ਇਹ ਸੱਚੀ ਮੁਕਤੀ ਤੇ ਸੱਚਾ ਉੱਦਮ ਹੈ।

ਯਾ ਸਮ ਔਰ ਨ ਕੋਊ ਬਾਚਾ[1]। — [1]ਇਸ ਮਰਨੇ ਵਰਗਾ ਹੋਰ ਕੋਈ ਮਰਨਾ ਨਹੀਂ ਕਿਹਾ।
ਜਪ ਤਪ ਸੁੱਕ੍ਰਿਤ[1] ਇਸੋ ਨ ਕੋਊ। — [1]ਪੁੰਨ।
ਸ਼ੀਘਰ ਮੁਕਤਿ ਭੁਗਤਿ-ਦਾ ਜੋਊ ॥੧੦੦॥
ਪੂਰਨ ਭਗਤ ਜੁਗੀਸ ਮੁਨੀਸ੍ਰਰ।
ਬ੍ਰਹਮ ਗਿਆਨੀ ਸਤੀ ਰਿਖੀਸ੍ਰਰ।
ਕਰਿ ਪ੍ਰਜਤਨ ਜੋ ਇਹੁ ਪਦ[1] ਪੈਹੈ। — [1]ਪਦਵੀ, ਦਰਜਾ।
ਲਰ ਮਰਿ ਨਰ ਸੋ ਛਿਨ ਮੈਂ ਲੈਹੈ ॥੧੦੧॥
ਇਹੁ ਪ੍ਰਸੰਗ ਸਭਿ ਸਿੰਘਨ ਸੁਨ ਕੈ।
ਸੱਤ ਬਚਨ ਮਾਨਜੋ ਦਿਲਿ ਗੁਨ ਕੈ ॥੧੦੨॥

ਦੋਹਰਾ:

ਇਤਨੇ ਮੈਂ ਆਯੋ ਤਬੈ,
ਮੋਮਨ ਖਾਂ ਫੁਜਦਾਰ।
ਸੈਨ ਕਟੀਲੀ ਐਨ ਬਹੁ,
ਲੈ ਕਰਿ ਦੁਇਕ ਹਜਾਰ ॥੧੦੩॥

ਕਬਿੱਤ:

ਖਾਨ ਹੁਤੋ ਏਕ ਤਾਰਾ ਸਿੰਘ ਕਾ ਪਯਾਰਾ ਭਾਰਾ,
ਧਾਇ ਤਿਨ ਆਇ ਆਗੇ ਸਿੰਘਨ ਪੈ ਗਾਯੋ ਹੈ।
ਕਾਹੇ ਤੁਮ ਈਹਾਂ ਅਬਿ ਬੈਠ ਰਹੇ ਐਂਠ[1] ਸਭਿ, — [1]ਆਕੜ ਕੇ।
ਪੈਠ ਜਾਹੁ ਕਾਨਨ ਮੈਂ[1] ਅਰਿ ਦਲ ਆਯੋ ਹੈ। — [1]ਜੰਗਲ ਵਿੱਚ ਚਲੇ ਜਾਉ।
ਜਾਨ ਹੀ ਕੇ ਸਾਥ ਹੈ ਜਹਾਨ ਔ ਇਮਾਨ ਦੀਨ[1], — [1]ਧਰਮ ਤੇ ਮਜ਼੍ਹਬ।
ਮਾਨਸ ਜਨਮ ਵਡ ਪੁੰਨਨ ਤੈ ਪਾਯੋ ਹੈ।
ਐਸੀ ਦੇਹ ਨਾਹੱਕ ਗਵਾਈ ਚੈਹੋ ਭਾਈ ਤੁਮ,
ਹਮੈ ਨ ਸੁਹਾਈ ਬਜੋਂਤ ਤੁਮੈਂ ਜੋ ਬਨਾਯੋ ਹੈ ॥੧੦੪॥
ਸੁਨ ਕਰਿ ਤਾਰਾ ਸਿੰਘ ਉੱਤਰ ਉਚਾਰਾ, ਸੁਨੋ
ਖਾਨ ਮਮ ਯਾਰਾ, ਤੁਮ ਕਹਜੋ ਸਹੀ ਸਭਿਹੀ।
ਕਰਜੋ ਤੁਮ ਉਪਕਾਰ ਦੀਨੀ ਮੋਹਿ ਆਇ ਸਾਰ[1], — [1]ਖ਼ਬਰ।
ਪੁਨਾ ਤੂੰ ਵਿਚਾਰ ਹਮ ਟਰੈਂ ਕਿਮ ਅਬਿਹੀ।
ਸਿੰਘ ਸੂਰ ਸਤੀ ਮੋਰ ਸੱਤਰੂ ਕਾ ਸੁਨਿ ਸ਼ੋਰ,
ਟਰਤ ਲਜੈ ਹੈਂ ਸੋਭਾ ਪੈਹੈਂ ਨਾਹਿੰ ਕਬਹੀ।
ਜਮ ਕੀ ਤਗੀਦ ਜੈਹੈ ਭਵ ਤੇ ਰਸੀਦ ਪੈਹੈਂ[1], — [1]ਜਮਾਂ ਕੋਲ ਪਹੁੰਚਣ ਦੀ ਪੱਕੀ ਗੱਲ ਖ਼ਤਮ ਹੋ ਜਾਵੇਗੀ ਤੇ ਸੰਸਾਰ ਤੋਂ (ਰਸੀਦ) ਛੁਟਕਾਰਾ ਪਾ ਲਵਾਂਗੇ।
ਲਰ ਕੈ ਸ਼ਹੀਦ ਹ੍ਵੈ ਹੈਂ ਅਰਿ ਸੰਗ ਜਬਹੀ ॥੧੦੫॥

ਦੋਹਰਾ:

ਅਹੋ ਮਿਤ੍ਰ ਤੂੰ ਧੰਨ ਹੈਂ,
ਖਬਰ ਦਈ ਤੈਂ ਆਨਿ।
ਅਬਿ ਹਮ ਨਿਜ ਸਿਰ ਦੈਂਹਗੇ,
ਨਿਜ ਗੁਰੂਅਨ ਜਿਮ ਜਾਨਿ ॥੧੦੬॥

ਭੁਜੰਗ ਪ੍ਰਯਾਤ ਛੰਦ:

ਗਯੋ ਖਾਨ ਸਾਲਾਮ ਕੈ ਸਿੰਘ ਤਾਂਈਂ।
ਧਸ੍ਯੋ ਸੈਨ ਨਿੱਜੈਨ ਮੈਂ[1] ਜਾਇ ਧਾਈ। — [1]ਆਪਣੀ ਫ਼ੌਜ ਵਿੱਚ ਚੰਗੀ ਤਰ੍ਹਾਂ।
ਤਬੈ ਮੋਮਨੰ ਖਾਨ ਲੈ ਖਾਸ ਸੈਨਾ।
ਢੁਕ੍ਯੋ ਆਨਿ ਸਿੰਘਾਨ ਕੈ ਪਾਸ ਐਨਾ[1] ॥੧੦੭॥ — [1]ਠੀਕ।
ਤਬੈ ਰਾਤ ਬਾਕੀ ਹੁਤੀ ਏਕ ਘੰਟਾ।
ਕਰ੍ਯੋ ਆਨਿ ਤੁਰਕਾਨ ਜੋ ਸ਼ੋਰ ਟੰਟਾ[1]। — [1]ਰੌਲਾ ਤੇ ਝਗੜਾ।
ਲਹੀ ਸਾਰ ਸਿੰਘਾਨ ਹੁਸ਼ਯਾਰ ਹੋਏ।
ਉਤੈ ਕਾਨ ਨੈਨਾਨ ਕੇ ਧ੍ਯਾਨ ਪੋਏ[1] ॥੧੦੮॥ — [1]ਓਧਰ ਦੇ ਧਿਆਨ ਵਿੱਚ ਕੰਨ ਤੇ ਅੱਖਾਂ (ਪੋਏ) ਪ੍ਰੋ ਦਿੱਤੀਆਂ ਭਾਵ ਲਗਾ ਦਿੱਤੀਆਂ।

ਰਸੰ ਬੀਰ ਬੀਰਾਨ ਸਾਰੀਰ ਚਢ੍ਯੋ।
ਮਨੰ ਜੰਗ ਓਮੰਗ ਕੇਰੰਗ ਮਢ੍ਯੋ।
ਛਕੇ ਪੂਰਿ[1] ਪਜਾਲੇ ਮਦੰ* ਕੇਰ ਆਛੈਂ। — [1]ਭਰ ਕੇ। *ਦੇਖੋ ਇਸੇ ਬਿਸ੍ਰਾਮ ਦੇ ਅੰਕ ਨੰ. ੯੪ 'ਤੇ * ਨਿਸ਼ਾਨ ਦੀ ਪੈਰ ਟੂਕ।

ਭਏ ਮੱਤਵਾਲੇ ਸਭੈ ਜੰਗ ਬਾਂਛੈਂ ॥੧੦੯॥
ਸਜੀ ਬਖਤ੍ਰੈਂ[1] ਪੇਟੀਆਂ ਟੋਪ ਸੋਹੈਂ। — [1]ਸੰਜੋਆਂ।
ਮਢੇ ਅੰਗ ਲੋਹੈਂ ਬਢੇ ਜੰਗ ਰੋਹੈਂ[1]। — [1]ਜੰਗ ਵਿੱਚ ਗ਼ੁੱਸੇ ਵਧ ਗਏ।
ਧਰੇ ਸ਼ਸਤ੍ਰ ਅਸਤ੍ਰੰ ਫਰੇ ਸੇਲ ਹੱਥੈਂ।
ਸਰੈਂ ਔ ਖਰੈਂ ਸੋਂ ਭਰੇ ਹੈਂ ਸੁ ਭੱਥੈਂ[1] ॥੧੧੦॥ — [1]ਤਿੱਖੇ ਤੀਰਾਂ ਨਾਲ ਭੱਥੇ ਭਰੇ ਹੋਏ ਹਨ।
ਲਏ ਰਾਮਜੰਗੇ[1] ਧੁਖਾਏ ਸੁ ਤੋੜੇ[2]। — [1]ਬੰਦੂਕਾਂ। [2]ਅੱਗ ਜਗਾਉਣ ਦੇ ਡੋਰੇ।
ਜੜੇ ਸੋ ਕਲਾ ਪੈ ਹਲਾ ਕੈ ਸੁ ਘੋੜੇ[1]। — [1]ਬੰਦੂਕਾਂ ਦੇ ਘੋੜੇ ਹਲਾ ਕੇ ਤੋੜਿਆਂ ਨੂੰ ਕਲਾ ਉਪਰ ਜੜਦੇ ਹਨ।
ਭਏ ਬੱਧ ਸਾਨੱਧ ਬੇਹੱਦ ਸੂਰੇ[1]। — [1]ਬਹੁਤ ਸੂਰਮੇਂ ਸ਼ਸਤ੍ਰ ਬੰਨ੍ਹ ਕੇ ਤਿਆਰ ਬਰਤਿਆਰ ਹੋ ਗਏ।
ਛਕੇ ਛੋਭਿ ਛੱਤ੍ਰੀ ਛਬੈਂ ਛੂੰਗ ਪੂਰੇ[1] ॥੧੧੧॥ — [1](ਛੱਤ੍ਰੀ) ਸੂਰਮਿਆਂ ਦਾ ਪੂਰਾ ਭਾਵ ਸਾਰਾ (ਛੂੰਗ) ਜੱਥਾ (ਛੋਭ) ਗ਼ੁੱਸੇ ਵਿੱਚ (ਛਕੇ) ਭਰ ਕੇ ਫਬ ਰਿਹਾ ਹੈ।

ਅਰਦਾਸੈਂ ਕਰੈਂ ਕੈ ਗਜੈ ਕੈ ਜਿਕਾਰੇ।
ਗੁਰੂ ਕਾ ਧਰੈ ਕੈ ਸੁ ਧ੍ਯਾਨੰ ਉਦਾਰੇ।
ਕਰ੍ਯੋ ਗੌਨ ਹੈ ਕੇਹਰੀ ਠੌਨ ਗਾਢੇ[1]। — [1]ਸ਼ੇਰ (ਠੌਨ) ਵਾਂਗ ਤਕੜੇ ਹੋ ਕੇ ਚਲੇ ਹਨ।
ਭਏ ਰੰਗ ਭੂਮੀ[1] ਵਿਖੈ ਜਾਇ ਠਾਢੇ ॥੧੧੨॥ — [1]ਜੰਗ ਦੀ ਧਰਤੀ।
ਚਿਤੈਂ ਸੱਤ੍ਰ ਓਰੈਂ ਮਨੋਂ ਸ਼ੇਰ ਭੂਖੇ।
ਭਏ ਰੋਮ ਠਾਢੇ ਕਟੈਂ ਓਠ ਰੂਖੇ[1]। — [1]ਸੁੱਕੇ ਬੁੱਲ੍ਹਾਂ ਨੂੰ (ਗ਼ੁੱਸੇ ਵਿੱਚ) ਕਟਦੇ ਹਨ।
ਉਤੈ ਸੱਤ੍ਰ ਆਏ ਮਨੋ ਮੇਘ ਭਾਰੂ।
ਘਨੇ ਢੋਲ ਧੌਂਸੇ ਬਜੈਂ ਬਾਦ ਮਾਰੂ[1] ॥੧੧੩॥ — [1]ਜੰਗੀ ਵਾਜੇ।
ਲਏ ਘੇਰ ਚੌਫੇਰ ਤੈ ਸਿੰਘ ਵਾ ਨੈ[1]। — [1]ਉਨ੍ਹਾਂ (ਤੁਰਕਾਂ) ਨੇ।
ਘਨੀ ਲਾਟ ਜਨੋਂ ਕਾਠ ਕੇ ਠਾਟ ਠਾਨੈ[1]। — [1]ਜਿਵੇਂ ਲਕੜਾਂ ਦੇ ਬਹੁਤੇ (ਠਾਠ) ਢੇਰ ਨੂੰ ਬਹੁਤੀ ਅੱਗ (ਘੇਰ) ਲੈਂਦੀ ਹੈ।
ਮਨੋ ਪਾਂਡਵਾਂ ਕੋ ਘਿਰ੍ਯੋ ਕੌਰਵਾਂ ਨੈ।
ਗਜੈਂ ਪੁੰਜ ਜਨੋਂ ਕੇਸਰੀ ਪੁੱਤਰਾਨੈ[1] ॥੧੧੪॥ — [1]ਜਿਵੇਂ ਬਹੁਤੇ ਹਾਥੀਆਂ ਨੇ ਸ਼ੇਰ ਦੇ ਪੁੱਤਰਾਂ ਨੂੰ।
ਇਸੀ ਭਾਂਤਿ ਕੀ ਬਾਤ ਮੈਂ ਨੈਨ ਹੇਰੀ।

ਜਬੈ ਫੌਜ ਲਾਹੌਰ ਸਿੰਘਾਨ ਕੇਰੀ।
ਹੀਰਾ ਸਿੰਘ ਜੋ ਡੋਗਰਾ ਭਯੋ ਭੱਲਾ[1]।
[1]ਤਕੜਾ (ਬਲੀ)।
ਸਿੰਘੈਂ ਮੰਗਿਓ ਤਾਂਹਿਂ ਤੈ ਬਿੱਪ੍ਰ ਜੱਲਾ[1] ॥੧੧੫॥
[1]ਜੱਲਾ ਨਾਮ ਦਾ ਬ੍ਰਹਮਣ।
ਉਸੇ ਨਾਹਿਂ ਦੀਨੋ ਚਲ੍ਯੋ ਲੈ ਪਲਾਈ[1]।
[1]ਨੱਸ ਚਲਿਆ।
ਲਯੋ ਘੇਰ ਫੌਜੈਂ ਮਗੰ ਮਾਹਿਂ ਧਾਈ।
ਤਿਸੈ ਸੰਗ ਥੇ ਛੱਤਰੀ ਬੀਸ ਔਰੈਂ।
ਲਰੇ ਸੰਮੁਖੈਂ ਸੋ ਮਰੇ ਮਾਰ ਗੌਰੈਂ[1] ॥੧੧੬॥
[1]ਬਹੁਤਿਆਂ ਨੂੰ।
ਕਰੀ ਥੀ ਇਸੈ ਤੌਰ ਹੀ ਸਿੰਘ ਹੀਰੈਂ।
ਤਬੈ ਸਿੰਘ ਸੋਚੇਤ ਕੇ ਸੰਗ ਧੀਰੈਂ।
ਹੁਤੋ ਤਾਹਿਂ ਕਾ ਭੀ ਚਚਾ ਠੀਕ ਸੋ ਹੀ[1]।
[1]ਉਹ ਸੁਚੇਤ ਸਿੰਘ ਤਿਸ ਹੀਰਾ ਸਿੰਘ ਦਾ ਠੀਕ ਚਾਚਾ ਹੀ ਲੱਗਦਾ ਸੀ।
ਲਰ੍ਯੋ ਥਾ ਮਰ੍ਯੋ ਸਿੰਘ ਸੋਚੇਤ ਤ੍ਯੋਂ ਹੀ ॥੧੧੭॥
ਇਨੈ ਮਾਰਕ੍ਯੋਂ ਕੋ[1] ਘਨੇ ਸਿੰਘ ਜਾਨੈ।
[1]ਇਨ੍ਹਾਂ ਖ਼ਾਸ ਘਟਨਾਵਾਂ ਨੂੰ।
ਅਹੇ ਜੀਵਤੇ ਜੇ ਤਬੀ ਕੇ ਸਿਆਨੈ।
ਅਬੈ ਬਾਤ ਪਰਸੰਗ ਕੀ ਹੀ ਸੁਨੀਜੈ।
ਜਿਵੈਂ ਯੇ ਮਸਾਲੈਂ[1] ਤਿਵੈਂ ਏਹੁ ਲੀਜੈ ॥੧੧੮॥
[1]ਉਪਮਾਵਾਂ।
ਤੁਕੈਂ ਸਿੰਘ ਘੇਰੇ ਵਿਖੈ ਲੀਨ ਐਸੇ।
ਸਸੀ ਸੂਰ ਨਾਛੱਤਰੈਂ ਮੇਘ ਜੈਸੇ[1]।
[1]ਜਿਵੇਂ ਬੱਦਲ, ਸੂਰਜ, ਚੰਦ ਤੇ ਤਾਰਿਆਂ ਨੂੰ (ਘੇਰੇ 'ਚ ਲੈ ਲੈਂਦਾ ਹੈ)।
ਕਹੈਂ ਆਪਸੰ ਮੈਂ ਰਖੋ ਤੱਕਰਾਈ।
ਮਤੈਂ ਸਿੰਘ ਏਹੂ ਕਿਤੈਂ ਦੌਰ ਜਾਈ ॥੧੧੯॥
ਨਹੀਂ ਮੂਢ ਜਾਨੈਂ ਕਬੀ ਸਿੰਘ ਚੀਤੇ[1]।
[1]ਸ਼ੇਰ ਤੇ ਚਿੱਤ੍ਰੇ।
ਭਜੇ ਹੈਂ ਗਜੈਂ ਔ ਮ੍ਰਿਗੈਂ ਤੈ ਸਭੀਤੇ[1]।
[1]ਹਾਥੀਆਂ ਤੇ ਹਰਨਾਂ ਤੋਂ ਡਰ ਕੇ ਕਦੇ ਭੱਜੇ ਹਨ ?
ਤਬੈ ਖਾਨ ਭਾਖ੍ਯੋ ਨਿਜੰ ਸੈਨ ਤਾਂਈਂ।
ਹਨੋ ਸਿੰਘ ਕੌਮੰ ਘਨੋ ਜੰਗ ਪਾਈ ॥੧੨੦॥
ਛੁਟੇ ਰਾਮਜੰਗੇ ਘਨੇ ਤੀਰ ਤੀਖੇ।
ਇਕੈ ਬਾਰ ਸਿੰਘਾਨ ਪੈ ਆਨਿ ਬੀਖੇ[1]।
[1]ਜ਼ਹਿਰੀਲੇ।
ਹੁਤੇ ਸਿੰਘ ਥੇ ਮੋਰਚ੍ਯੋਂ ਮਾਹਿਂ ਬੈਸੇ।
ਲਗੇ ਨਾਹਿਂ ਸਿੰਘਾਨ ਕੇ ਹੇਤ ਐਸੇ[1] ॥੧੨੧॥
[1]ਏਸੇ ਕਾਰਨ ਕਰਕੇ।
ਤਜੈਂ ਸਿੰਘ ਜੇਤੇ ਤਬੈ ਰਾਮਜੰਗੇ।
ਕਰੈਂ ਮਾਰਿ ਤੁਰਕਾਨ ਕੋ ਅੰਗ ਭੰਗੇ।
ਘਨੇ ਤੀਰ ਤੀਖੇ ਸੜਾ ਸਾੜ ਛੱਡੈਂ।
ਤਨੰ ਜ੍ਵਾਨ ਕੈਕਾਨ ਕੇ ਪਾਰ ਕੱਢੈਂ[1] ॥੧੨੨॥
[1]ਜਵਾਨਾਂ ਤੇ ਘੋੜਿਆਂ ਦੇ ਸ਼ਰੀਰਾਂ 'ਚੋਂ ਪਾਰ ਕੱਢ ਦੇਂਦੇ ਹਨ।
ਜਬੈ ਬੋਲ ਹੱਲਾ ਬਢੈਂ ਸੱਤ੍ਰ[1] ਆਗੈਂ।
[1]ਵੈਰੀ।
ਤਬੈ ਏਕ ਹੀ ਬੇਰ ਬੰਦੂਕ ਦਾਗੈਂ।
ਦੜਾ ਦਾੜ ਸੁੱਟੈਂ ਧਰਾ ਪੈ ਅਪਾਰੈਂ।
ਹਟੈਂ ਫੇਰ ਪੀਛੈ ਅਰੀ ਖਾਇ ਮਾਰੈਂ ॥੧੨੩॥
ਜਬੈ ਜੰਗ ਮਾਚ੍ਯੋ ਤਬੈ ਥਾ ਅੰਧੇਰੋ।

ਲਗੈ ਤੀਰ ਗੋਲੀ ਉਨੈ ਉਨੀ ਕੇਰੋ।
ਪਰੈ ਸਾਰ ਨਾ ਆਪਸੰ ਮਾਹਿੰ ਤਾਨੈਂ[1]।
ਹਤੈਂ ਸਿੰਘ ਸੂਰੇ ਯਹੀ ਤੁਰਕ ਜਾਨੈਂ ॥੧੨੪॥
ਚਹੂੰ ਓਰ ਤੈ ਜੋਰ ਬਾਹੋਰ[1] ਪਾਵੈਂ।
ਹਤੈਂ ਸਿੰਘ ਅੱਗਜੋਂ ਕਹਾਂ ਲੌ ਮੁਕਾਵੈਂ।
ਗਏ ਮੁੱਕ ਸਿੰਘਾਨ ਕੇ ਤੀਰ ਗੋਲੀ।
ਗਹੇ ਸੈਹਥੀ[1] ਤੇਗ ਸੇਲੇ ਅਮੋਲੀ ॥੧੨੫॥
ਧਸੇ ਸੈਨੁ ਤ੍ਰੁਕਾਨਿ ਮੈਂ ਬੋਲਿ ਹੱਲਾ।
ਕਰਯੋ ਜੰਗ ਗਾਢਾ ਠਟਯੋ ਗੋਲ ਭੱਲਾ[1]।
ਨਹੀ ਸੰਕ ਧਾਰੈਂ ਜਿਸੈ ਤੇਗ ਬਾਹੈਂ।
ਕਰੈਂ ਦੋ ਧਰਾ ਹੈਂ[1] ਸੁਟੈਂ ਭੂਮਿ ਮਾਹੈਂ ॥੧੨੬॥
ਬਕੈਂ ਮਾਰ ਮਾਰੰ ਮਹਾਂ ਬੀਰ ਬਾਂਕੇ।
ਫਿਰੈਂ ਤੇਜ ਤੱਤੇ ਰਸੰ ਬੀਰ ਛਾਕੇ[1]।
ਘਨੇ ਮਾਰਿ ਤੁਰਕਾਨ ਕੇ ਪੂਰ ਲਾਹੈਂ।
ਕਹਾਂ ਲੌ ਮੁਕਾਵੈਂ ਗਈ ਥਾਕ ਬਾਹੈਂ ॥੧੨੭॥

ਦੋਹਰਾ:

ਹੱਲੇ ਕਰਿ ਕਰਿ ਤੁਰਕ ਖਿਝ,
ਆਵਤ ਹੈਂ ਕਰਿ ਜੋਰ।
ਗੋਲ ਬਾਂਧ ਕਰਿ ਲਰਤ ਸਿੰਘ,
ਮਚਯੋ ਜੰਗ ਅਤਿ ਘੋਰ ॥੧੨੮॥
ਤਕੀ ਬੇਗ ਇਕ ਮੁਗਲ ਪੁਨ,
ਆਯੋ ਅਸ੍ਵ ਦੁੜਾਹਿ।
ਕਹਿ ਤਾਰਾ ਸਿੰਘ ਹੈ ਕਹਾਂ,
ਹਮ ਉਸ ਸੰਗ ਲਰਾਹਿੰ ॥੧੨੯॥

ਚੌਪਈ:

ਯਹਿ ਸੁਨਿ ਸਿੰਘ, ਸਿੰਘ ਜਯੋਂ ਗਰਜਯੋ।
ਤਾਰੇ ਸਿੰਘ ਮੁਗਲ ਕੋ ਤਰਜਯੋ[1]।
ਛੋੜਿ ਅੱਸ੍ਵ ਤਿਨ ਤੀਰ ਚਲਾਯੋ।
ਤਾਰਾ ਸਿੰਘ ਕੇ ਸੀਸ ਲਗਾਯੋ ॥੧੩੦॥
ਹੁਤੀ ਪਾਗ ਸਿੰਘ ਕੇ ਸਿਰਿ ਭਾਰੀ।
ਚੱਕਰ ਤੋੜੇ[1] ਸਜੇ ਅਪਾਰੀ।
ਯਾਂ ਤੇ ਚੁਭਯੋ ਨ ਸਿੰਘ ਜੀ ਤਾਂਈਂ।
ਫਿਰ ਸਿੰਘ ਨਿਜ ਤਰਵਾਰ ਉਠਾਈ ॥੧੩੧॥
ਪਿਖੀ ਮੁਗਲ ਕੈ ਸਜੀ ਸੰਜੋ ਹੈ।
ਮੁਖ ਬਿਨ ਨੰਗੀ ਠੌਰ ਨ ਕੋ ਹੈ।
ਸ਼ੀਘਰਤਾ ਐਸੀ ਸਿੰਘ ਕਰੀ।

[1]ਉਨ੍ਹਾਂ ਨੂੰ ਆਪਸ ਵਿੱਚ ਇਕ ਦੂਜੇ ਦੀ ਖ਼ਬਰ ਨਹੀਂ ਪੈਂਦੀ।
[1]ਫੇਰ।
[1]ਬਰਛੀਆਂ।
[1]ਚੰਗਾ ਗੋਲ (ਚੱਕ੍ਰ) ਬਣਾ ਲਿਆ।
[1]ਦੋ ਧੜ ਕਰ ਦੇਂਦੇ ਹਨ।
[1]ਭਰੇ ਹੋਏ।
[1]ਤਾੜਿਆ।
[1]ਲੋਹੇ ਦੀਆਂ ਬਰੀਕ ਤਾਰਾਂ ਦੀ ਉਣੀ ਹੋਈ ਸ਼ਸਤ੍ਰਾਂ ਨੂੰ ਕੱਸ ਕੇ ਬੰਨ੍ਹਣ ਵਾਲੀਰੱਸੀ।

ਅੱਖ ਝਮਕਨੀ ਤਾਂਹਿ ਨ ਪਰੀ ॥ ੧੩੨ ॥
ਦਯੋ ਧਸਾਇ ਪਿੱਪਲਾ[1] ਮੁਖ ਮੈਂ। [1]ਤਲਵਾਰ ਦੀ ਨੋਕ।
ਮੁੜਯੋ ਮੁਗਲ ਜਖਮੀ ਹ੍ਵੈ ਦੁਖ ਮੈਂ।
ਪਿਖਿ ਤਿਹਂ ਭਾਖਯੋ ਮੋਮਨ ਖਾਨੈਂ।
ਤਕੀ ਬੇਗ ! ਆਯੋ ਚਬਿ ਪਾਨੈਂ ॥ ੧੩੩ ॥
ਤਾਂ ਪ੍ਰਤਿ ਫਿਰ ਯੌਂ ਮੁਗਲ ਉਚਾਰਾ।
ਬੀੜੇ[1] ਦੇਤ ਆਗੇ ਸਿੰਘ ਤਾਰਾ। [1]ਪਾਨਾਂ ਦੇ ਬੀੜੇ।
ਹੈ ਹਿੰਮਤ ਤੌਂ ਕਿੰਮਤ ਵਾਰੇ[1]। [1]ਹੇ ਕਦਰ ਵਾਲੇ।
ਤਿਸ ਦਿਸ ਤੂੰ ਕਿ ਨ ਹੋਇ ਅਗਾਰੇ ॥ ੧੩੪ ॥
ਲੇਤ, ਖੜ੍ਹੋ ਕਜਾ ਕਰਤ ਮਜ਼ਾਖੈਂ[1]। [1]ਮਖ਼ੌਲ।
ਮਜ਼ਾ ਕਜ਼ਾ ਕੋ[1] ਤੂੰ ਭੀ ਚਾਖੈਂ। [1]ਮੌਤ ਦਾ ਸੁਆਦ।
ਮੂਛ ਪੂਛ ਸਮ ਸ੍ਵਾਨ ਡਰਾ ਕੇ।
ਥੈਹੈਂ, ਜੈਹੈਂ ਅੱਗ੍ਰ ਸਿੰਘਾਂ ਕੇ[1] ॥ ੧੩੫ ॥ [1]ਜਦ ਸਿੰਘਾਂ ਦੇ ਅੱਗੇ ਜਾਵੇਂਗਾ ਤਾਂ ਤੇਰੀਆਂ (ਕੁੰਢੀਆਂ) ਮੁੱਛਾਂ ਡਰੇ ਹੋਏ ਕੁੱਤੇ ਦੀ ਪੂਛ ਵਾਂਗ (ਨੀਵੀਆਂ) ਹੋ ਜਾਣਗੀਆਂ।
ਮੁਗਲ ਪਨਾ ਰਜਪੂਤ ਪਠਾਨੀ।
ਅਜਾ ਆਜ ਭਈ ਸਿੰਘਨ ਅਗਾਨੀ[1]। [1]ਮੁਗ਼ਲ ਪਣਾ, ਰਜਪੂਤ ਪਣਾ ਤੇ ਪਠਾਣ ਪਣਾ ਅੱਜ ਸਿੰਘਾਂ ਅੱਗੇ (ਅਜਾ) ਬਕਰੀ (ਵਾਂਗ) ਹੋ ਗਿਆ ਹੈ।
ਹੋਇ ਲਸ਼ਕਰੀ ਕਰੈਂ ਮਸ਼ਕਰੀ[1]। [1]ਤੂੰ ਫ਼ੌਜੀ ਹੋ ਕੇ ਮਖ਼ੌਲ ਕਰਦਾ ਹੈਂ।
ਇਹੈ ਤਸਕਰੀ ਜਹੈਂ ਕਸ ਕਰੀ[1] ॥ ੧੩੬ ॥ [1]ਐਸੀ (ਤਸਕਰੀ) ਠੱਗੀ (ਜਹੈਂ) ਜਿਸ (ਕਸ) ਮਨੁੱਖ ਨੇ ਕੀਤੀ ਹੈ।
ਲਾਜ ਬਸ ਕਰੀਰਾਜ ਬਸ ਕਰੀ[1]। [1]ਉਸ ਨੇ (ਲਾਜ) ਸ਼ਰਮ (ਬਸ) ਖ਼ਤਮ ਕਰ ਦਿੱਤੀ ਹੈ ਤੇਰਾਜ ਵੀ (ਬਸ) ਨਾਸ ਕਰ ਲਿਆ ਹੈ।
ਕੌਨ ਅਸ ਕਰੀ ਤੁਮੈਂ ਜਸ ਕਰੀ[1]। [1]ਜੈਸੀ (ਗੱਲ) ਤੂੰ ਕੀਤੀ ਹੈ ਐਸੀ ਗੱਲ ਕੌਣ ਕਰਦਾ ਹੈ ਭਾਵ ਕੋਈ ਨਹੀਂ ਕਰਦਾ।
ਬੋਲੀ ਗੋਲੀ[1] ਮੁਗਲ ਜੁ ਲਾਈ। [1]ਬੋਲੀ ਰੂਪ ਗੋਲੀ।
ਫਿਰਗੀ ਸਾਬਨ ਤਾਰ ਨਿਆਂਈ[1] ॥ ੧੩੭ ॥ [1]ਸਾਬਣ ਵਿੱਚ ਤਾਰ ਵਾਂਗ।

ਦੋਹਰਾ:

ਮੋਮਨ ਖਾਂ ਢਿਗ ਏਲਚੀ[1], [1]ਹਲਕਾਰਾ।
ਥਾ ਮੁਰੀਦ ਖਾਂ ਸੂਰ[1]। [1]ਸੂਰਮਾ।
ਯਹਿ ਸੁਨਿ ਹਾਥੀ ਪੇਲ[1] ਵਹਿ, [1]ਪ੍ਰੇਰ ਕੇ।
ਧਾਯੋ ਸਹਿਤ ਗਰੂਰ[1] ॥ ੧੩੮ ॥ [1]ਹੰਕਾਰ ਨਾਲ।

ਚੌਪਈ:

ਲੈ ਕਮਾਨ ਨਿਜ ਪਾਨ ਮਝਾਰੀ[1]। [1]ਹੱਥ ਵਿੱਚ।
ਤਾਨਿ ਬਾਨ ਤਿਨ ਤਜੇ ਅਪਾਰੀ।
ਕੋ ਬਿਨ ਲਾਗੇ ਆਗੇ ਗਏ।
ਜੋ ਲਾਗੇ ਤਿਨ ਜੋਸ਼ ਜਗਏ ॥ ੧੩੯ ॥
ਭੀਮ ਸਿੰਘ ਤਬਿ ਭੀਮ ਭੀਮ ਸਮ[1]। [1]ਭੀਮ ਸੈਨ ਵਾਂਗ ਭਿਆਨਕ।
ਗਰਜ ਤਰਜ[1] ਤਿਹ ਸੰਮੁਖ ਗਯੋ ਜਮ। [1]ਤਾੜ ਕੇ।

ਫੀਲਵਾਨ, ਸੰਗ ਸੇਲ ਬਿਦਾਰਯੋ[1]।
ਪਕਰਿ ਕਾਨ ਤੈ ਫੀਲ ਬਿਠਾਰਯੋ ॥੧੪੦॥
ਹਰਿ ਲਖਮੀਰ ਧੀਰ ਧਰਿ ਬੀਰੈਂ।
ਪਟੇ ਬਾਜ ਵਡ ਨਟ ਗੁਨ ਗੀਰੈਂ[1]।
ਦੈ ਕਿਲਕਾਰ ਛਾਰਿ[1] ਗਜ ਚਢ਼ਯੋ।
ਝਟਪਟ ਕਟਿ ਮੁਰੀਦ ਖਾਂ ਕਢ਼ਯੋਂ[1] ॥੧੪੧॥
ਮੁੰਡ[1] ਉਤਾਰ ਤਾਹਿਂ ਧਰ ਡਾਰਯੋ।
ਬਧਨਾ[1] ਮਨੋ ਘੁਮਜਾਰ ਉਤਾਰਯੋ।
ਤਰ ਪਰ ਤੈਂ[1] ਨਲੇਰ ਕਟ ਸੁੱਟਯੋ।
ਬੱਜਰ ਪਰ ਗਿਰ ਸਿਰ ਜਨੁ ਟੁੱਟਯੋ[1] ॥੧੪੨॥
ਨਿਕਟੀ ਥੇ ਤਾਂ ਕੇ ਤਹਿਂ ਜੇਤੇ।
ਮਾਰਿ ਗਿਰਾਏ ਸਿੰਘਨ ਤੇਤੇ।
ਗਜ ਖਾਲੀ ਜਬਿ ਮੋਮਨ ਹੇਰਾ।
ਹੱਲਾ ਕਿਯ ਕਰਿ ਕੋਪ ਵਧੇਰਾ ॥੧੪੩॥
ਦਯਾਰਾਮ ਇਕ ਮਨਸਾ ਰਾਮੂੰ।
ਪੂਰਬੀਏ ਕੁੰਦਲ-ਪੁਰਿ ਧਾਮੂੰ।
ਥੇ ਵਹਿ ਮਨਸਬਦਾਰ[1] ਹਜਾਰੀ।
ਸੂਰਬੀਰ ਜੰਗੀ ਬਲਕਾਰੀ ॥੧੪੪॥
ਵਹਿ ਭੀ ਮੋਮਨ ਪ੍ਰੇਰ ਝੁਕਾਏ।
ਗਿਰਯੋ ਅਮਰ ਸਿੰਘ ਦੁਹਿਨਿ ਖਪਾਏ।
ਪੀਠੈਂ ਜੋਰ ਦਈਂ ਤਬਿ ਸਿੰਘਨ।
ਬਲ ਧਰਿ ਕਰਯੋ ਜੰਗ ਵਡ ਧਿੰਗਨ[1] ॥੧੪੫॥
ਤੇਗ ਸਿੰਘਨ ਕੀ ਐਸੀ ਚਾਲੀ।
ਲੱਜਤ ਗੱਜਤ ਜਿਹ ਪਿਖਿ ਕਾਲੀ[1]।
ਪਰਯੋ ਦੁੱਜਨ ਦਲ ਮੈਂ ਥਰਥੱਲਾ[1]।
ਤੀਨਕ ਸੌ ਕਟ ਸੁਟਯੋ ਮੁਸੱਲਾ ॥੧੪੬॥
ਜਿਸ ਪਰ ਤੇਗ ਸਿੰਘ ਬਢਿ ਬਾਹੈਂ।
ਕਾਟਿ ਕਵਚ ਸਿਰ ਧਰ ਧਰ ਲਾਹੈਂ[1]।
ਕਟਿ ਧਰ ਅਤਲ ਬਿਤਲ ਪਾਤਾਲੈਂ।
ਕੋਲ ਕੰਡ ਪਰ ਲਗਤ ਉਤਾਲੈਂ[1] ॥੧੪੭॥
ਝਟਕਨ ਸੂਰਨ ਕੋ ਥੀ ਗੀਧੀ[1]।
ਯਾਂ ਤੈ ਜਾਤ ਕੋਲ ਲੌ ਸੀਧੀ।
ਭਈ ਸਿੰਘਨ ਗਿਰਦੇ ਬਹੁ ਭੀਰਾ।
ਆਵਤ ਘੱਤੇ ਤੁਰਕ ਵਹੀਰਾਂ ॥੧੪੮॥

[1]ਹਾਥੀਵਾਨ ਨੂੰ ਬਰਛੇ ਨਾਲ ਮਾਰ ਦਿੱਤਾ।
[1]ਵੱਡਾ ਗਤਕੇ ਦਾ ਖਿਡਾਰੀ ਨਟ ਦੇ ਗੁਣਾਂ ਨੂੰ ਗ੍ਰਹਿਣ ਕਰਨ ਵਾਲਾ।
[1]ਚੀਕ ਮਾਰ ਕੇ ਤੇ ਛਾਲ ਮਾਰ ਕੇ।
[1]ਛੇਤੀ (ਕਟਿ) ਲੱਕੋਂ (ਫੜ ਕੇ) ਮੁਰੀਦ ਖਾਂ (ਅੰਬਾਰੀ ਤੋਂ ਬਾਹਰ) ਕੱਢਿਆ।
[1]ਸਿਰ।
[1]ਮਿੱਟੀ ਦਾ ਭਾਂਡਾ, ਕੂੱਜਾ।
[1]ਦਰੱਖ਼ਤ ਦੇ ਉਪਰੋਂ।
[1]ਜਾਣੋਂ ਬਿਜਲੀ ਪੈ ਕੇ ਪਹਾੜ ਦਾ ਟਿੱਲਾ ਡਿੱਗ ਪਿਆ।
[1]ਅਹੁਦੇਦਾਰ।
[1]ਜ਼ੋਰਾਵਰਾਂ ਨੇ।
[1]ਜਿਸ ਨੂੰ ਵੇਖ ਕੇ ਕਾਲੀ ਤੇ (ਗੱਜਤ) ਬਿਜਲੀ ਸ਼ਰਮਸਾਰ ਹੁੰਦੀ ਹੈ।
[1]ਹਲਚਲੀ।
[1](ਸਿੰਘਾਂ ਦੀ ਤਲਵਾਰ) ਸੰਜੋਅ, ਸਿਰ ਤੇ ਧੜ ਨੂੰ ਕਟ ਕੇ ਧਰਤੀ 'ਤੇ ਛੇਤੀ ਜਾ ਲੱਗਦੀ ਹੈ।
[1]ਧਰਤੀ ਨੂੰ ਕੱਟ ਕੇ ਅਤਲ ਬਿਤਲ ਤੇ ਪਾਤਾਲ ਨੂੰ ਕੱਟ ਕੇ ਸੂਰ ਦੀ ਪਿੱਠ 'ਤੇ ਛੇਤੀ ਜਾ ਲੱਗਦੀ ਹੈ।
[1]ਗਿੱਝੀ ਸੀ।

ਪਿਛਲੇ ਦੌਰਿ ਅਗਲਜੋਂ ਪਰ ਚਰ੍ਹ ਹੈਂ[1]। — [1]ਚੜ੍ਹ ਜਾਂਦੇ ਹਨ।
ਆਪਸ ਮੈਂ ਦਰੜੀਂਦੇ ਮਰ ਹੈਂ।
ਮਰੇ ਤਹਾਂ ਘੋੜੇ ਬਹੁ ਜ੍ਵਾਨਾ।
ਖੂੰਨ ਮਿੱਝ ਕਾ ਮਚ ਗਯੋ ਘਾਨਾ[1] ॥ ੧੪੯ ॥ — [1]ਗਾਰਾ ਹੋ ਗਿਆ।
ਘਾਇਲ ਭੇ ਜਬਿ ਸਿੰਘ ਘਨੇਰੇ।
ਭੇ ਸ਼ਹੀਦ ਕਟਿ ਬੇਰੇ ਬੇਰੇ[1]। — [1]ਟੁਕੜੇ ਟੁਕੜੇ ਕੱਟ ਕੇ।
ਜੁਝ ਜੁਝਿ[1] ਸਭਿ ਸੰਮੁਖ ਪਰੇ। — [1]ਲੜ ਲੜ ਕੇ।
ਹੂਰਨ ਆਇ ਸੂਰ ਸਿੰਘ ਬਰੇ ॥ ੧੫੦ ॥
ਤੁਰਕੈਂ ਕਾਟਿ ਸੀਸ ਤਿਨ ਲਏ।
ਪਿਖਿ ਕਰਨੀ, ਨਖ ਮੁਖ ਮੈਂ ਦਏ[1]। — [1]ਸਿੰਘਾਂ ਦੀ ਕਰਨੀ ਦੇਖ ਕੇ ਤੁਰਕਾਂ ਆਪਣੇ ਮੂੰਹ ਵਿੱਚ ਨਹੁੰ ਦਿੱਤੇ ਭਾਵ ਮੂੰਹ 'ਚ ਉਂਗਲਾਂ ਦੇ ਕੇ ਹੈਰਾਨ ਹੋਏ।
ਦੇਖਹੁ ਕੂਕਰ ਪਤਿਤਨਿ ਪਾਜੀ[1]। — [1]ਦੇਖੋ ਕੁੱਤਿਆਂ, ਪਾਪੀਆਂ ਤੇ ਕਾਇਰਾਂ ਨੇ।
ਮੁਰਦਨ ਪਰ ਕੀ ਦਸਤ ਦਰਾਜੀ[1] ॥ ੧੫੧ ॥ — [1]ਹੱਥ ਲੰਬਾ ਕੀਤਾ ਭਾਵ ਵਧੀਕੀ ਕੀਤੀ।
ਸਿੰਘਨ ਕੇ ਸਿਰ ਗਏ ਲਹੌਰੈਂ।
ਤੁਰਕ ਗਏ ਦਾਬੇ ਤਿਸ ਠੌਰੈਂ।
ਤਾਰਾ ਸਿੰਘ ਕਿਯ ਭਾਰਾ ਸਾਕਾ[1]। — [1]ਵੱਡਾ ਕਾਰਨਾਮਾ ਕੀਤਾ।
ਦੀਨ ਦਯਾਲ ਰਖਯੋ ਪ੍ਰਣ ਵਾਂ ਕਾ ॥ ੧੫੨ ॥
ਪਿਖਿ ਸੁਨਿ ਹਿੰਮਤ ਸਿੰਘਨ, ਖਾਨੂੰ[1]। — [1]ਖ਼ਾਨ ਬਹਾਦਰ।
ਮੋਦ ਅਮੋਦ ਭਯੋ ਹੈਰਾਨੂੰ[1]। — [1]ਖ਼ੁਸ਼ ਤੇ ਨਾਖ਼ੁਸ਼ ਤੇ ਹੈਰਾਨ ਹੋਇਆ।
ਸਜਾਪੇ ਪਰਗੇ ਤੁਰਕਨ ਘਰਿ ਘਰਿ।
ਮੋਦ ਭਏ ਸਿੰਘ ਜਹਿਂ ਤਹਿਂ ਸੁਨ ਕਰਿ ॥ ੧੫੩ ॥
ਕਹੈਂ ਧੰਨਜ ਤਾਰਾ ਸਿੰਘ ਧੰਨਜ।
ਲਈ ਸ਼ਹੀਦੀ ਹਤਿ ਤੁਰਕੰਨਜ।
ਕਰਨੀ ਜੋ ਸਿੰਘਨ ਕੀ ਵਰਨੀ[1]। — [1]ਕਹੀ ਹੈ।
ਕਾਯਰਤਾ ਕਾਨਨ ਹਿਤ ਕਰਨੀ[1] ॥ ੧੫੪ ॥ — [1]ਕਾਇਰਤਾ ਰੂਪ ਜੰਗਲ ਨੂੰ (ਨਾਸ ਕਰਨ ਵਾਲੀ) ਹਥਣੀ ਹੈ।
ਕਰਨੀ ਰੌਦਰ ਰਸ ਜਸ ਅਰਨੀ[1]। — [1]ਰੌਦ੍ਰਰਸ ਨੂੰ ਪੈਦਾ ਕਰਨ ਵਾਲੀ ਤੇ ਜਸ ਦੀ (ਅਰਨੀ) ਨਦੀ ਹੈ।
ਅਰਨੀ ਸੰਸੇ ਸੋ ਕਹਿਂ ਹਰਨੀ[1]। — [1]ਸੰਸੇ ਤੇ ਸੋਗਾਂ ਨੂੰ ਨਾਸ ਕਰਨ ਲਈ ਅਰਨੀ ਹੈ। (ਅਰਨੀ=ਕਾਠ ਦਾ ਉਹ ਯੰਤ੍ਰ ਹੈ ਜਿਸ ਤੋਂ ਜੱਗ ਲਈ ਅੱਗ ਪੈਦਾ ਕੀਤੀ ਜਾਂਦੀ ਹੈ।)
ਹਰਨੀ ਬਨ ਮਦ ਪੰਥ ਵਿਚਰਨੀ[1]। — [1]ਪੰਥ ਰੂਪ ਜੰਗਲ ਵਿੱਚ ਹਰਨੀ ਵਾਂਗ ਵਿਚਰਨ ਵਾਲੀ ਹੈ।
ਚਰਨੀ ਧਰੋਂ ਸੀਸ ਤਿਨ ਧਰਨੀ[1] ॥ ੧੫੫ ॥ — [1](ਉਸ ਕਰਨੀ ਦੇ) (ਧਰਨੀ) ਧਾਰਨ ਵਾਲੇ ਤਿੰਨਾਂ ਸਿੰਘਾਂ ਦੇ ਚਰਨਾਂ 'ਤੇ ਸੀਸਰੱਖਦਾ ਹਾਂ।
ਧਰਨੀ ਦੇਗ ਤੇਗ ਜਿਨ ਪਜਾਰਨ[1]। — [1]ਜਿਨ੍ਹਾਂ ਦਾ ਦੇਗ ਤੇਗ ਦੇ ਧਾਰਨ ਵਿੱਚ ਪਿਆਰ ਹੈ।
ਜੇ ਜੂਝੇ ਹਿਤ ਧਰਮ ਉਬਾਰਨ[1]। — [1]ਬਚਾਉਣ ਵਾਸਤੇ।
ਬਾਰ ਨ ਕੀਨੀ ਸੀਸ ਲਗਾਤੈਂ[1]। — [1]ਸਿਰ ਲਾਉਣ ਲਗਿਆਂ ਦੇਰ ਨਹੀਂ ਕੀਤੀ।
ਗਾਤੈਂ ਜਸ ਤਿਨ ਸ੍ਰੁਤ ਬਖਯਾਤੈਂ[1] ॥ ੧੫੬ ॥ — [1]ਤਿਨ੍ਹਾਂ ਦਾ ਪ੍ਰਗਟ ਹੀ ਜਸ (ਸ੍ਰੁਤਿ) ਵੇਦ ਗਾਉਂਦੇ ਹਨ।

ਦੋਹਰਾ:
ਧੰਨ ਜਨਮ ਤਿਨ ਸਿੰਘਨ ਕੇ,

ਹੋਏ ਜਗਤ ਮਝਾਰ।
ਜੇ ਲਰਿ ਅਰਿ ਸੋਂ ਸੰਮੁਖ ਹ੍ਵੈ,
ਮਰੇ ਸੱਤ੍ਰੁ ਬਹੁ ਮਾਰਿ ॥੧੫੭॥
ਸਿਰਰ ਦਯੋ ਨਹਿਂ[1], ਸਿਰ ਦਯੋ,
ਰਾਖਯੋ ਧਰਮ ਉਦਾਰ।
ਯਾਂ ਤੇ ਕਵਿ ਦੀ ਬੰਦਨਾ,
ਤਿਨ ਕੋ ਬਾਰੰ ਬਾਰ ॥੧੫੮॥
ਸੱਤ੍ਰਾਂ ਸਏ ਪਚਾਸੀਏ,
ਭਈ ਗਾਥ ਯਹਿ ਜਾਨ।
ਅਬਿ ਅਧਜਾਇ ਪੂਰਨ ਭਯੋ,
ਸਿੰਘਨ ਸਿਦਕ ਬਖਾਨ ॥੧੫੯॥
ਇਤਿ ਸ੍ਰੀ ਗੁਰੁ ਪੰਥ ਪ੍ਰਕਾਸ਼ ਗ੍ਰੰਥੇ ਉੱਤ੍ਰਾਰਧੇ ਗਜਾਨ ਸਿੰਘ ਵਿਰਚਿਤੇ
'ਤਾਰਾ ਸਿੰਘ ਸ਼ਹੀਦੀ ਪਾਈ', ਬਰਨਨੰ ਨਾਮ ਇਕੀਸਮੋਂ ਬਿਸ੍ਰਾਮ ॥੨੧॥

[1]ਹਠ ਨਹੀਂ ਛੱਡਿਆ।

## ੨੨. {ਘਣੀਏ ਤੇ ਚਮੁੰਡੇ ਆਦਿ ਪਿੰਡਾਂ ਦੇ ਜੰਗ, ਮੁਲਕ ਦੀ ਤਬਾਹੀ}

ਸ੍ਵੈਯਾ:

ਧਾਰਿ ਕੁਵੰਡ ਪ੍ਰਚੰਡ ਜਿਨੈ
ਬਲਵੰਡ ਸੁਟੇ ਅਰਿ ਖੰਡ ਲਰੈ ਕੈ[1]।

[1](ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ) ਜਿਨ੍ਹਾਂ ਨੇ ਤਿੱਖਾ ਧਨੁਸ਼ ਧਾਰ ਕੇ ਬਲਵਾਨ ਵੈਰੀਆਂ ਨਾਲ ਲੜ ਕੇ ਉਨ੍ਹਾਂ ਨੂੰ ਟੁਕੜੇ ਟੁਕੜੇ ਕਰ ਸੁੱਟਿਆ।

ਹਿੰਦੂ ਧਰਮ ਰਖ੍ਯੋ ਧਰ ਹੈ,
ਕਰ ਪੈ ਸਰਸੋਂ ਦਿਖਰਾਈ ਜਮੈ ਕੈ[1]।

[1]ਧਰਤੀ ਉੱਤੇ ਹਿੰਦੂ ਧਰਮ ਨੂੰ (ਕਾਇਮ) ਰੱਖਿਆ, ਹੱਥ 'ਤੇ ਸਰ੍ਹੋਂ ਜਮਾ ਕੇ ਦਿਖਾ ਦਿੱਤੀ ਭਾਵ ਇਹ ਅਨੋਖਾ ਚਮਤਕਾਰ ਕਰ ਵਿਖਾਇਆ।

ਮੀਰ ਸੁ ਪੀਰ ਭਏ ਬਖ੍ਯਾਤ,
ਸਖ੍ਯਾਤ ਸਰੂਪ ਹਰੀ ਜਗਿ ਐ ਕੈ[1]।

[1]ਪ੍ਰਤੱਖ ਹੀ ਹਰੀ ਸਰੂਪ ਸਤਿਗੁਰੂ ਜਗਤ ਵਿੱਚ ਆ ਕੇ ਮੀਰੀ ਪੀਰੀ ਦੇ ਮਾਲਕ ਪ੍ਰਗਟ ਹੋਏ।

ਪਾਦ ਗੁਰੂ ਹਰਿਗੋਬਿੰਦ ਕੇ ਉਰਿ
ਧਾਰਿ ਅਪਾਰਹਿਂ ਦੁੰਦ ਮਿਟੈ ਕੈ[1] ॥੧॥

[1]ਬਹੁਤੇ (ਦੁੰਦ) ਝਗੜਿਆਂ ਨੂੰ ਮਿਟਾ ਕੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਚਰਨਾਂ ਨੂੰ ਹਿਰਦੇ ਵਿੱਚ ਧਾਰਦਾ ਹਾਂ।

ਸ੍ਵੈਯਾ:

ਜੰਗ ਭਯੋ ਘਨੀਏ ਪਿੰਡ ਪੈ ਜਿਮ,
ਸੰਗ ਸਿਖਾਂਨ ਮਹਾਂਨ ਜੁ ਐ ਕੈ।
ਮੁਰਤਜ਼ਾ ਖਾਨ ਸੁਦਾਗਰ ਲੂਟਿਓ,
ਫੌਜ ਚਢੈ ਜਿਮ ਰੋਸ ਬਢੈ ਕੈ।
ਗ੍ਰਾਮ ਚਮੁੰਡੇ ਕੀ ਗਾਥ ਕਹੌਂ,
ਸੁਨਹੋ ਮਿਤ ਦੈ ਚਿੱਤ ਸੋ ਹਿਤ ਕੈ ਕੈ[1]।

[1]ਹੇ ਮਿਤ੍ਰ! ਉਹ ਕਥਾ ਚਿੱਤ ਦੇ ਕੇ ਤੇ ਹਿਤ ਕਰ ਕੇ ਸੁਣੋ।

ਸਾਦਿਕ[1] ਸਿੰਘ ਚਮੁੰਡੇ ਗਰਾਮ,
ਹੁਤੇ ਬਸਤੇ ਬਹੁ ਧਾਮ ਰਚੈ ਕੈ ॥੨॥

[1]ਸਿਦਕ ਵਾਲੇ।

ਆਯੁਧ ਅੰਗ ਹੁਤੇ ਸਭਿ ਧਾਰਤ,
ਮਾਰਤ ਦੁੱਜਨ ਕੇ ਧਨੁ ਭਾਵੈਂ[1]।

[1](ਦੁੱਜਨ) ਵੈਰੀਆਂ ਦੇ (ਸ਼ਰੀਰਾਂ ਵਿੱਚ) (ਭਾਵੈਂ) ਮਨ-ਭਾਉਂਦੇ (ਧਨੁ) ਧਨੁਸ਼ (ਰਾਹੀਂ ਤੀਰ ਆਦਿ ਸ਼ਸਤ੍ਰ) ਮਾਰਦੇ ਹਨ।

ਤੁੱਕਨ ਕੇ ਬਹੁ ਗ੍ਰਾਮਨ ਤੈ,
ਨਿਤ ਲੂਟ ਰੁ ਕੂਟ ਘਨੀ ਜਰ[1] ਲ੍ਯਾਵੈਂ।

[1]ਬਹੁਤੀ ਮਾਇਆ।

ਬਾਰ ਕਈ ਉਨ ਜਾਇ ਲਹੌਰ,
ਬਜ਼ਾਰ ਲੁਟ੍ਯੋ ਨਹਿਂ ਸ਼ੋਕ ਮਨਾਵੈਂ।
ਕਾਨਨ ਮਾਹਿਂ[1] ਧਸੈਂ ਤਬਿ ਹੀ,
ਜਬਿ ਹਾਕਮ ਤੁੱਕਨ ਕੇ ਚਢਿ ਆਵੈਂ ॥੩॥

[1]ਜੰਗਲਾਂ ਵਿੱਚ।

ਸ਼ਾਹੀ ਖਜ਼ਾਨਾ ਲੁਟ੍ਯੋ ਇਕ ਰੋਜ਼ਹਿ,
ਜੋ ਮੁਲਤਾਨ ਤੈ ਦਿੱਲੀ ਕੋ ਜਾਈ।
ਜਾਂ ਹਿਤ ਖੀਝ ਨੁਵਾਬ ਬਹਾਦਰ
ਖਾਨ, ਸਿੰਘਾਨ ਪੈ ਫੌਜ ਚੜ੍ਹਾਈ।
ਛੋਡਿ ਗਰਾਮਨ ਧਾਮਨ ਕੋ,
ਵਹਿ ਸਿੰਘ ਧਸੇ ਮਧ ਕਾਨਨ ਧਾਈ।

ਨਾਹਿਂ ਲਗੇ ਜਬਿ ਹਾਥ ਤਿਨੈ,
ਤਬਿ ਟੌਂਡੀ ਕੇ ਯਾ ਬਿਧਿ ਡੌਂਡੀ ਫਿਰਾਈ[1] ॥੪॥
ਜੋ ਪਕਰਾਵਹਿ ਸਿੰਘਨ ਕੋ,
ਵਹਿ ਪਾਵਹਿ ਦਾਮ[1] ਇਨਾਮ ਮਹਾਨੈ।
ਯਾ ਹਿਤ ਲੋਕ ਲਗੇ ਪਕਰਾਵਨ,
ਪਾਪਹਿਂ ਬਾਪਹਿਂ ਜੋਊ ਪਲਾਨੈ[1]।

[1]ਮੁਸਲੀ ਦੇ ਪੁੱਤਰ ਨੇ ਇਸ ਤਰ੍ਹਾਂ (ਡੌਂਡੀ) ਢੰਡੋਰਾ ਫਿਰਾਇਆ।

[1]ਰੁਪਏ।

[1]ਜਿਨ੍ਹਾਂ ਦਾ ਪਾਪ ਹੀ ਬਾਪ ਹੈ ਉਹ (ਪਲਾਨੈ) ਦੌੜ ਦੌੜ ਕੇ (ਸਿੰਘਾਂ ਨੂੰ) ਫੜਾਉਣ ਲਗ ਪਏ।

ਕੇਤਿਕ ਸਿੰਘ ਦਏ ਪਕਰਾਇ,
ਇਨਾਮ ਲਏ ਦੁਸ਼ਟੈਂ ਮੁਦ ਮਾਨੈ।
ਮੁੱਸਲਮਾਨ ਹਤਜੋ ਚਹਿਂ ਸਿੰਘਨ,
ਸਿੰਘ ਕਰੈਂ ਛਪ ਕੈ ਗੁਜਰਾਨੈ ॥੫॥

ਦੋਹਰਾ:

ਕਹੈਂ ਸਿੰਘ ਵਹਿ ਵਖਤ ਕਬਿ,
ਆਵੈ ਹਮ ਪੈ ਨੀਕ।
ਹੰਨੇ ਹੰਨੇ ਹੋਇਗੀ,
ਪਤਿਸ਼ਾਹੀ[1] ਹਮ ਠੀਕ ॥੬॥
ਆਪੋ ਅਪਣਾ ਮੁਲਕ ਸਭਿ,
ਛਕੈਂ ਸਿੰਘ ਉਗਰਾਹਿ।
ਪੰਥ ਖ਼ਾਲਸਾ ਬਢੈਗੋ,
ਤੁਰਕ ਤੇਜ ਘਟ ਜਾਹਿ ॥੭॥

[1]ਭਾਵ ਹਰ ਘੋੜ ਸਵਾਰ ਬਾਦਸ਼ਾਹ ਹੋਵੇਗਾ।

ਚੌਪਈ:

ਯਾ ਬਿਧਿ ਸਿੰਘ ਮਨੋਰਥ ਧਾਰੈਂ।
ਦਸਮ ਗੁਰੂ ਕੇ ਬਚਨ ਸੰਭਾਰੈਂ।
ਸਿੱਖੀ ਸਿਦਕ ਨਿਬਾਹਤ ਸਿਰ ਸੋਂ।
ਲੂਟ ਕੂਟ ਕਰਿ ਖਾਵਤ ਫਿਰ ਸੋ ॥੮॥
ਜੰਗਲ ਮੈਂ ਨਿਸ ਦਯੋਸ ਬਤਾਵੈਂ।
ਮਨੋ ਦੂਸਰੇ ਭੀਲ ਸੁਹਾਵੈਂ[1]।
ਕਬੀ ਕਬੀ ਨਿਜ ਨਿਜ ਘਰ ਆਵੈਂ।
ਰਸਿ ਬਸਿ[1] ਰੈਨ ਕਾਟਿ ਫਿਰ ਜਾਵੈਂ ॥੯॥
ਮੋਰੀ ਨਾਮ ਗ੍ਰਾਮ ਕੇ ਜੱਟਨ।
ਹਿਤ ਇਨਾਮ ਰਾਖੀ ਕਿੜ[1] ਦੁਸ਼ਟਨ।
ਇਕ ਨਿਸ ਫਿਰ ਜਬਿ ਸਿੰਘ ਘਰ ਆਏ।
ਦੁਗਲ ਚੁਗਲ[1] ਮੁਗਲਨ ਕੋ ਲਜਾਏ ॥੧੦॥
ਘੇਰੇ ਸਿੰਘ ਤੁਰਕੈਂ ਜਬਿ ਆਈ।
ਮਰੇ ਦਸਕ ਦਸ ਦਸ ਕੋ ਘਾਈ[1]।
ਮਰਤ ਬਘਜਾੜ ਸ੍ਵਾਨ ਬਹੁ ਹਰ ਜਜੋਂ[1]।
ਭਏ ਸ਼ਹੀਦ ਜੂਝ ਸਿੰਘ ਬਰ ਤਜੋਂ[1] ॥੧੧॥

[1]ਜਾਣੋ ਦੂਜੇ (ਭੀਲ) ਜਾਂਗਲੀ ਸੋਂਹਦੇ ਹਨ।

[1]ਅਨੰਦ ਨਾਲ ਵਸ ਕੇ।

[1]ਖ਼ਬਰ।

[1]ਦੋਗਲੇ ਚੁਗਲ।

[1]ਮਾਰ ਕੇ।

[1]ਜਿਵੇਂ ਬਘਿਆੜ ਬਹੁਤੇ ਕੁੱਤਿਆਂ ਨੂੰ ਮਾਰ ਕੇ ਮਰਦਾ ਹੈ।

[1]ਤਿਵੇਂ ਸ੍ਰੇਸ਼ਟ ਸਿੰਘ।

ਸਿੱਖਣੀਆਂ ਪਰ ਤੁਰਕਨ ਪਾਜੀ[1]। — [1]ਕਾਇਰ।
ਕਰਨ ਚਹੀ ਜਬਿ ਦਸਤ ਦਰਾਜੀ[1]। — [1]ਵਧੀਕੀ।
ਉਨ ਭੀ ਕੀਨੀ ਅਧਿਕ ਦਲੇਰੀ।
ਜਯੋਂ ਬਾਘਨਿ ਚਮਕਤਿ ਗਜ ਹੇਰੀ[1] ॥੧੨॥ — [1]ਹਾਥੀ ਨੂੰ ਦੇਖ ਕੇ ਜਿਵੇਂ ਸ਼ੇਰਨੀ ਕ੍ਰੋਧਵਾਨ ਹੁੰਦੀ ਹੈ।
ਜੋ ਜੋ ਤੁਰਕ ਉਨ ਕੇ ਘਰ ਘੁੱਸੇ[1]। — [1]ਵੜੇ।
ਹ੍ਵੈ ਗੁੱਸੇ ਕੁੱਸੇ ਤਿਨ ਜੁੱਸੇ[1]। — [1]ਗੁੱਸੇ ਹੋ ਕੇ ਉਨ੍ਹਾਂ ਤੁਰਕਾਂ ਦੇ ਸ਼ਰੀਰਾਂ ਨੂੰ ਕੋਹਿਆ।
ਫਿਰ ਉਨਹੀ ਕੇ ਸ਼ਸਤਰ ਫੜ ਕੈ।
ਦਸ ਦਸ ਦੁਸ਼ਟਨ ਕੇ ਸਿਰ ਦੜ ਕੈ[1] ॥੧੩॥ — [1]ਦਲ ਕੇ ਭਾਵ ਕੱਟ ਕੇ।
ਮਾਰਿ ਘਨਯੋਂ ਕੋ ਜੁਝਿ[1] ਸੁ ਮਰੀਆਂ। — [1]ਲੜ ਕੇ।
ਜੀਵਤ ਨਹਿਂ ਤੁਰਕਨ ਬਸ ਪਰੀਆਂ।
ਪਰੀਆਂ ਬਨਿ ਨਿਜ ਪਤੀਅਨਿ ਬਰ ਕੈ[1]। — [1]ਵਰ ਕੇ।
ਸੱਚ ਖੰਡ ਮੈਂ ਬਸੀਆਂ ਘਰ ਕੈ[1] ॥੧੪॥ — [1]ਘਰ ਬਣਾ ਕੇ।
ਜ਼ਾਲਮ ਮੁਸਲੇ ਗੀਦੀ ਗਾਦਰ[1]। — [1]ਕਾਇਰ, ਗਿੱਦੜ।
ਮੁਰਦਨ ਪਰ ਫਿਰ ਭਏ ਬਹਾਦਰ।
ਸਿੰਘਨ ਕੇ ਜ਼ਨ ਬੱਚਨ ਕੇਰੇ[1]। — [1]ਇਸਤ੍ਰੀਆਂ ਦੇ ਬੱਚਿਆਂ ਦੇ।
ਸਿਰ ਕਟਿ ਲਵਪੁਰ ਲੇ ਜਾ ਗੇਰੇ ॥੧੫॥
ਸੱਤਰਾਂ ਸੈ ਪਚਾਸੀਏ* ਸਾਲੈਂ। — *ਦਿੱਲੀ ਐਡੀਸ਼ਨ 'ਚ ਸੰਮਤ ੧੭੮੬ ਦਿੱਤਾ ਹੈ: ਸੱਤ੍ਰਾਂ ਸੈ ਛਯਾਸੀਏ ਸਾਲ। ਭਈ ਗਾਥ ਯਹਿ ਲਖੋ ਕਰਾਲ।
ਭਈ ਗਾਥ ਯਹਿ ਲਖੋ ਕਰਾਲੈਂ*। — *ਅੰਕ ਨੰ. ੧੬ ਦੀ ਇਹ ਤੀਜੀ ਤੁਕ ਅੰਮ੍ਰਿਤਸਰ ਐਡੀਸ਼ਨ 'ਚੋਂ ਲਈ ਹੈ।
ਇੱਤਯਾਦਿਕ ਦੰਗੇ[1] ਬਹੁ ਠੌਰੈਂ। — [1]ਫ਼ਸਾਦ।
ਭਏ ਸਿੰਘਨ ਕੇ ਤਬਿ ਜਗ ਔਰੈਂ ॥੧੬॥

ਦੋਹਰਾ:

ਸਿੱਖ ਸਿੱਖਣੀ ਧੰਨ ਵਹਿ
ਭਏ, ਰਖਯੋ ਜਿਨ ਦੀਨ[1]। — [1]ਧਰਮ।
ਤਿਨ ਕੀ ਕੁਲ ਮੈਂ ਬਚਯੋ ਇਕ,
ਸਾਹਿਬ ਸਿੰਘ ਪ੍ਰਬੀਨ ॥੧੭॥
ਅੰਮ੍ਰਿਤ-ਸਰ ਦਰਬਾਰ ਤਿਨ,
ਸੇਵਾ ਕੀਨੀ ਆਇ।
ਭਯੋ ਪੁਨਾ ਅਰਦਾਸੀਆ,
ਇਜੈ ਬਿਜੈ ਪਦ ਪਾਇ[1] ॥੧੮॥ — [1]ਅਰਦਾਸੀਆ ਹੋ ਕੇ ਵਿਸ਼ਨੂੰ ਦੇ ਦੁਆਰਪਾਲਾਂ ਜਯ ਵਿਜਯ ਵਾਂਗ ਪਦਵੀ ਪਾ ਲਈ ਭਾਵ ਇਹ ਕਿ ਸਚ-ਖੰਡ ਦਾ ਦੁਆਰ-ਪਾਲ ਬਣ ਗਿਆ।
ਅਬਿ ਲੌ ਸੰਤਤਿ[1] ਤਾਂਹਿ ਕੀ, — [1]ਉਲਾਦ।
ਗੰਗਾ ਸਿੰਘ ਲੌ ਆਹਿ।
ਕਹਿਲਾਵਤ ਅਰਦਾਸੀਏ,
ਰਹਿਤ ਸੁਧਾਸਰ ਮਾਂਹਿ ॥੧੯॥

ਸੋਰਠਾ:

ਤਿਸੀ ਸਮੇਂ ਇਕ ਔਰ,

ਸੁਨਨ ਜੋਗ ਗਾਥਾ ਭਈ।
ਕਹੋਂ ਵਰੈ ਤਿਸ ਤੌਰ,
ਜਥੋਂ ਹਮ ਬ੍ਰਿੱਧਨ ਤੈ ਸੁਨੀ ॥੨੦॥

ਸ੍ਵੈਯਾ:
ਬੀਸਕ ਸਿੰਘ ਪਹਾੜਨ ਤੈ ਉਤਰੈ,
ਦਿਸ ਦੇਸ ਸੁਧਾਸਰ ਆਹੀਂ।
ਆਵਨ ਨਾ ਵਹਿ ਗ੍ਰਾਮਨ ਕੇ ਢਿਗ,
ਜਾਵਨ ਜੰਗਲ ਜੰਗਲ ਮਾਹੀਂ।
ਆਯੁਧ ਅੱਸ੍ਰ ਹੁਤੇ ਤਿਨ ਕੇ ਢਿਗ,
ਲੂਟ ਜਰਾਇਤ[1] ਖਾਇਤ ਜਾਹੀਂ।
[1]ਖੇਤੀਆਂ।
ਰੈਨ ਪਰੈ ਜਿਹ ਠਾਂ ਉਤਰੈਂ ਤਹਿਂ,
ਤਾਲਨ ਤੀਰ ਬਰਿੱਛਨ ਛਾਹੀਂ[1] ॥੨੧॥
[1]ਤਲਾਵਾਂ ਦੇ ਕਿਨਾਰੇ ਦਰੱਖ਼ਤਾਂ ਦੀ ਛਾਵੇਂ।
ਪਾਵਤ ਜੋ ਮਗ ਮੈਂ, ਤੁਰਕਾਨ ਕੇ
ਧਾਮਨ ਕੋ, ਕਬਿ ਹੀ ਕਬਿ ਲੂਟੈਂ।
ਲੋਗ ਚਹੈਂ ਤਿਨ ਕੋ ਜਬਿ ਮਾਰਨ,
ਕਾਨਨ ਮਾਹਿਂ ਧਸੈਂ ਕਰਿ ਛੂਟੈਂ[1]।
[1]ਹੱਲਾ ਕਰਕੇ।
ਦੇਸ ਰੰਧਾਵਨ ਕੇ ਘਣੀਏ ਪਿੰਡ,
ਆਇ ਥਿਰੇ ਤਰ[1] ਬੋਹੜ ਬੂਟੈਂ।
[1]ਥੱਲੇ, ਹੇਠਾਂ।
ਰਾਮਹਿਂ ਨਾਮਹਿਂ ਪੈਂਚ ਨਿਕਾਮਹਿਂ
ਖਾਮਹਿਂ ਕੀਨ ਖੁਦਾਇ ਕਿ ਪੂਟੈਂ[1] ॥੨੨॥
[1]ਰਾਮੇ ਨਾਮ ਦੇ ਨਿਕੰਮੇਂ ਪੈਂਚ, ਰੱਬ ਦੇ ਪੁੱਟੇ ਹੋਏ ਨੇ ਕੱਚਾ ਕੰਮ ਕੀਤਾ।
ਜਾਇ ਚਢਾਇ ਲਯਾਇ ਤ੍ਰੁਕਾਨ ਕੋ,
ਦੀਨ ਦਿਖਾਇ ਸੁ ਸਿੰਘਨ ਤਾਂਏਂ।
ਕਾਂਨਨ ਮੱਧ ਅਲੱਗ ਜਹਾਂ,
ਧਰਮਗਜ[1] ਰਹੇ ਵਹਿ ਸਿੰਘ ਥਿਰਾਏ[2]।
[1]ਧਰਮ ਦੇ ਗਿਆਤੇ। [2]ਠਹਿਰੇ ਹੋਏ ਸਨ।
ਲੋਗ ਗਰਾਂਮਨ ਤੈ ਬਹੁ ਲੈ ਕਰਿ,
ਧੈ ਕਰਿ[1] ਘੇਰ ਲਏ ਸਿੰਘ ਆਏ।
[1]ਹੱਲਾ ਕਰਕੇ।
ਸਿੰਘਨ ਭੀ ਤਬਿ ਜਾਨ ਲਯੋ,
ਅਬਿ ਜਾਨ ਇਥਾਨ ਬਚਾਨ ਨ ਪਾਏਂ[1] ॥੨੩॥
[1]ਏਥੇ ਹੁਣ ਜਾਨ ਬਚ ਨਹੀਂ ਸਕੇਗੀ।
ਤਾਲ ਨਿਹਾਲ[1] ਬਿਸਾਲ ਤਹਾਂ,
[1]ਤਲਾਅ ਦੇਖ ਕੇ।
ਇਕ ਠੌਰ ਥਿਰੇ ਮਨਿ ਧਾਰਿ ਦਲੇਰੀ।
ਬਾਂਧ ਲਈਂ ਕਮਰੈਂ ਸਮਰੈਂ ਹਿਤ[1],
[1]ਜੰਗ ਵਾਸਤੇ।
ਹੋਨ ਸ਼ਹੀਦ ਚਹਯੋ ਇਕ ਬੇਰੀ[1]।
[1]ਇੱਕੋ ਵਾਰ।
ਝਾਰਨ ਓਟਹਿਂ[1] ਲੋਗ ਹਜ਼ਾਰਨ,
[1]ਝਾੜਾਂ ਦੀ ਓਟ ਲੈ ਕੇ।
ਮਾਰਨ ਹੇਤ ਢੁਕੇ ਜਬਿ ਨੇਰੀ।
ਸਿੰਘਨ ਬਾਰ ਬੰਦੂਖਨ ਕੀ[1],
[1]ਬੰਦੂਕਾਂ ਦਾ ਇਕੱਠਾ ਵਾਰ।
ਇਕ ਬਾਰਹਿ ਛੋਡ ਦਈ ਬਨ ਬੇਰੀ ॥੨੪॥

ਥੀ ਇਕ ਏਕ ਬੰਦੂਕ ਵਿਖੈ ਗੁਲਕਾ ਜੁਗ[1], — [1]ਦੋ ਗੋਲੀਆਂ।
ਸੋਊ ਅਚੂਕ ਲਗਾਨੀਂ[1]। — [1]ਠੀਕ ਨਿਸ਼ਾਨੇ 'ਤੇ ਲੱਗੀਆਂ।
ਚਾਲੀ ਕੁ ਸੱਤ੍ਰ ਤੱਤ੍ਰ ਗਿਰੇ,
ਅਲਵੱਤ੍ਰ ਦੂਸਰ ਔਰ ਕਸਾਨੀ[1]। — [1]ਚਾਲੀ ਕੁ ਵੈਰੀ ਉੱਥੇ ਡਿੱਗ ਪਏ ਤੇ (ਅਲਵੱਤ੍ਰ) ਨਿੱਡਰ ਹੋ ਕੇ ਹੋਰ ਗੋਲੀਆਂ ਬੰਦੂਕਾਂ ਵਿੱਚ (ਕਸਾਨੀ) ਭਰ ਲਈਆਂ।

ਫੇਰ ਢੁਕੇ ਢਿਗ ਹੀ ਜਬਿ ਆਇ,
ਘਨੀ ਜਟਵਾਧ ਮਿਲੀ ਤੁਰਕਾਨੀ[1]। — [1]ਫੇਰ ਜਦੋਂ ਆ ਕੇ ਨੇੜੇ ਢੁੱਕੇ ਤਾਂ ਤੁਰਕਾਂ ਦੀ (ਫ਼ੌਜ) ਨਾਲ (ਪਿੰਡਾਂ ਦੇ) ਜੱਟ ਮੁਸਲਮਾਨਾਂ ਦੀ ਭੀੜ ਆ ਮਿਲੀ।

ਜੋਰਿ ਸੁ ਛੋਰ ਦਈ ਫਿਰ ਸਿੰਘਨ,
ਬੀਸਕ ਔਰ ਧਰੇ ਕਰਿ ਫਾਨੀ[1] ॥੨੫॥ — [1]ਨਾਸ ਕਰ ਸੁੱਟੇ।
ਆਖਰ ਆਨ ਪਰੇ ਅਰ ਕੈ ਬਹੁ,
ਬਾਰ-ਇਕੈ ਬਡ ਹੂਲ ਮਚੈ ਕੈ[1]। — [1]ਅਖ਼ੀਰ ਨੂੰ ਬਹੁਤੇ ਅੜ ਕੇ ਇੱਕੋ ਵਾਰ ਡੰਡਰੌਲਾ ਪਾ ਕੇ ਆ ਪਏ।
ਸਿੰਘਨ ਛੱਟ ਕੈ ਗੱਟ ਸਘੱਟ,
ਸੁਟੇ ਬਹੁ ਫੱਟਰੁ ਕੱਟ ਅਰੈਂ ਕੈ[1]। — [1]ਸਿੰਘਾਂ ਨੇ (ਸਘੱਟ) ਜੱਥਿਆਂ ਦੀਆਂ (ਗੱਟ) ਕਤਾਰਾਂ (ਠਣ ਕੈ) ਬਣਾਕੇ ਬਹੁਤੇ ਵੈਰੀ ਜ਼ਖ਼ਮੀ ਕੀਤੇ ਤੇ ਕੱਟ ਸੁੱਟੇ।

ਤੁੱਪਕ ਤੀਰ ਤਜੇ ਬਹੁ ਬੀਰਨ,
ਚੀਰਨ ਕੀਨ ਸਰੀਰਨ ਤੈ ਕੈ[1]। — [1]ਸ਼ਰੀਰਾਂ ਦੇ ਤਾਈਂ ਚੀਰਨਾ ਕੀਤਾ।
ਲੈ ਸ਼ਮਸ਼ੇਰਨ ਧੈ ਸਮ ਸ਼ੇਰਨ,
ਕੀਨ ਨਿਬੇਰਨ ਬੇਰ ਤਜੈ ਕੈ[1] ॥੨੬॥ — [1]ਤਲਵਾਰਾਂ ਲੈ ਕੇ ਸ਼ੇਰਾਂ ਵਾਂਗ ਹੱਲਾ ਕਰ ਕੇ ਦੇਰੀ ਛੱਡ ਕੇ ਨਿਬੇੜਨਾ ਕੀਤੇ।
ਆਨ ਪਰਜੋ ਦਿਸ ਚਾਰਨ ਤੈ,
ਤੁਰਕੀ ਦਲ ਕੈ ਬਲ ਰੋਸ ਅਪਾਰੈਂ।
ਮਾਰ ਮਚੀ ਤਰਵਾਰਨ ਕੀ,
ਜੁਗ ਓਰਨ ਜੋਰਨ ਥੋਰ ਨ ਪਾਰੈਂ[1]। — [1]ਦੋਹਾਂ ਪਾਸਿਆਂ ਤੋਂ ਥੋੜਾ ਜ਼ੋਰ ਨਹੀਂ ਪਾਉਂਦੇ ਭਾਵ ਬਹੁਤਾ ਜ਼ੋਰ ਲਾਉਂਦੇ ਹਨ।

ਕੀਚ ਮਚਜੋ ਧਰ ਵੀਚ ਮਹਾਂ,
ਘਮਸਾਨ ਪਰਜੋ ਪਲ ਸ੍ਰੋਣਤ ਭਾਰੈਂ[1]। — [1]ਜਦੋਂ ਜੰਗ ਪਿਆ ਭਾਵ ਹੋਇਆ ਤਾਂ ਮਾਸ ਤੇ ਲਹੂ ਦਾ ਧਰਤੀ ਵਿੱਚ ਭਾਰਾ ਚਿੱਕੜ ਹੋ ਗਿਆ।

ਰੋਸ ਬਢਾਇ ਚਢਾਇ ਕੈ ਭੌਂਹ,
ਬਢਾਇ ਕੈ ਬਾਹੈਂ ਕਰੈਂ ਸਿੰਘ ਬਾਰੈਂ[1] ॥੨੭॥ — [1]ਵਾਰ।
ਹੱਥ ਫੁਲੱਥਨ ਕੇ ਕਰਿ[1] ਸਿੰਘਨ, — [1]ਗਤਕੇ ਦੀ ਖੇਡ ਦੇ ਹੱਥ ਕੱਢ ਕੇ।
ਲੋਥਨ ਊਪਰ ਲੋਥ ਚਢਾਈ।
ਲਾਗ ਅੰਬਾਰ ਗਏ ਚਹੁੰ ਘਾ[1], — [1]ਚਹੁੰ ਤਰਫੀਂ।
ਅਰਿ ਫੱਟ ਸੁਟੇ ਬਹੁ ਕੱਟ ਮਹਾਂਈ[1]। — [1]ਬਹੁਤੇ ਵੈਰੀ ਜ਼ਖਮੀ ਕਰ ਦਿੱਤੇ ਅਤੇ ਬਹੁਤੇ ਕੱਟ ਸੁੱਟੇ।
ਹ੍ਵੈ ਟੁਕੜੇ ਟੁਕੜੇ ਸਭਿ ਸੰਮੁਖ,
ਜੂਝ ਪਰੇ ਸਿੰਘ ਲਾਜ ਨਿਭਾਈ।
ਹੋਇ ਸ਼ਹੀਦ ਰਸੀਦ ਲਈ
ਭਵ ਤੈ[1], ਪਹੁੰਚੇ ਸੱਚਖੰਡਹਿੰ ਜਾਈ ॥੨੮॥ — [1]ਸੰਸਾਰ ਤੋਂ (ਰਸੀਦ) ਛੁੱਟੀ ਭਾਵ ਮੁਕਤੀ ਲੈ ਲਈ।

ਹਤ ਬੀਸ ਪਚੀਸਕ ਕੋ ਇਕ ਏਕ,
ਪਰੇ ਜਬਿ ਬੀਸਕ ਹੀ ਧਰਨੀ[1]।
[1]ਇਕ ਇਕ ਸਿੰਘ ਵੀਹਾਂ ਵੀਹਾਂ ਤੇ ਪੰਝੀਆਂ ਪੰਝੀਆਂ ਨੂੰ ਮਾਰ ਕੇ ਵੀਹ ਦੇ ਵੀਹ ਸਿੰਘ ਹੀ ਧਰਤੀ 'ਤੇ ਪੈ ਗਏ ਭਾਵ ਸ਼ਹੀਦ ਹੋ ਗਏ।

ਧਰਕੀ ਛਤੀਆਂ[1] ਸਭਿ ਹਿੰਦੁ ਅਹਿੰਦੁਨ,
[1]ਛਾਤੀਆਂ ਧੜਕ ਉਠੀਆਂ।
ਸਿੰਘਨ ਕੀ ਪਿਖ ਕੈ ਕਰਨੀ।
ਗੁਰ ਮਾਤ ਪਿਤਾ ਧੰਨ ਹੈਂ ਇਨ ਕੈ,
ਸਦ ਆਫਰੀਂ ਬੈਰਿਨ ਯੌਂ ਬਰਨੀ[1]।
[1]ਵੈਰੀਆਂ ਨੇ ਇਉਂ ਕਿਹਾ ਕਿ ਸੌ ਵਾਰ ਸ਼ਾਬਾਸ਼ ਹੈ।
ਕਰਿ ਖੇਤ[1] ਜੁ ਦੇਤ ਧਰੰਮ ਹਿਤੈਂ ਸਿਰ,
[1]ਜੰਗ।
ਮੈਂ ਧਰਹੋਂ ਸਿਰ ਤਾਂ ਚਰਨੀ ॥੨੯॥
ਸਿੰਘਨ ਕੇ ਸਿਰ ਲੈ ਕਟ ਦੁੱਜਨ[1],
[1]ਦੁਸ਼ਟਾਂ ਨੇ।
ਜਾਇ ਲਹੌਰ ਨਵਾਬੈਂ ਦਿਖਾਰੇ।
ਰਾਮੇ ਰੰਧਾਵੇ ਤੇ ਆਦਿ ਬਖੀਲਨ[1],
[1]ਚੁਗ਼ਲਾਂ ਨੇ।
ਲੀਨ ਹਰਾਮ[1] ਇਨਾਮ ਸੁ ਭਾਰੇ।
[1]ਬਿਨਾਂ ਹੱਕ ਤੋਂ।
ਸੁਨ ਕੈ ਯਹਿ ਕਾਨਨਿ ਲੋਗ ਸਜਾਨਨਿ,
ਹਿੰਦੁ ਤੁਕਾਨਨਿ ਦੂਤ ਧਿਕਾਰੇ[1]।
[1]ਚੁਗ਼ਲਾਂ ਨੂੰ ਲਾਹਨਤਾਂ ਪਾਈਆਂ।
ਲੋਗ ਬਿਪੱਖਨ[1] ਦੇਖ ਕੈ ਅੱਖਨਿ,
[1]ਵਿਰੋਧੀ ਲੋਕਾਂ ਨੇ।
ਧੰਨਿ ਗੁਰੂ ਸਿਖ ਧੰਨਿ ਉਚਾਰੇ ॥੩੦॥
ਤਾਹਿੰ ਸਮੇਂ ਇਕ ਮੁਰਤਜ਼ਾ ਖਾਨ
ਸੁਦਾਗਰ, ਲੈ ਕਰਿ ਅੱਸ੍ਰ ਅਪਾਰਾ।
ਕਾਬੁਲ ਕੀ ਦਿਸ ਤੈ ਸੁ ਅਯੋ ਚਲਿ,
ਹਿੰਦੁਸਤਾਨਹਿੰ ਜਾਤ ਸਿਧਾਰਾ[1]।
[1]ਚਲਿਆ ਜਾ ਰਿਹਾ ਸੀ।
ਪਾਰ ਬਿਆਸ ਦੁਯਾਇ ਭਯੋ ਜਬਿ,
ਸਿੰਘਨ ਕੋ ਪਹੁੰਚੀ ਤਬਿ ਸਾਰਾ[1]।
[1]ਖ਼ਬਰ।
ਧਾਇ ਪਰੇ ਨਿਸ ਕੋ ਦਿਸ ਚਾਰ ਤੈ,
ਡੇਰਾ ਲੁਟਯੋ ਤਿਸ ਕੋ ਬਿਨ ਬਾਰਾ[1] ॥੩੧॥
[1]ਦੇਰੀ ਤੋਂ ਬਿਨਾਂ।
ਬੀਸ ਪਚੀਸਕ ਪੀਸ ਧਰੇ[1] ਤੁਕ,
[1]ਮਾਰ ਦਿੱਤੇ।
ਔਰ ਕਰੇ ਜ਼ਖਮੀ ਕੁਛ ਭਾਗੇ।
ਤਾਜਰ ਖਾਨ[1] ਭਯੋ ਜਖਮੀ ਖੁਦ,
[1]ਵਪਾਰੀ ਮੁਰਤਜ਼ਾ ਖ਼ਾਨ।
ਪੇਸ਼ ਚਲੀ ਨਹਿੰ ਸਿੰਘਨ ਆਗੇ।
ਆਯੁਧ ਅੱਸ੍ਰ ਸਬਾਬ ਸਭੀ[1] ਲੁਟਿ,
[1]ਸ਼ਸਤ੍ਰ, ਘੋੜੇ ਤੇ ਸਾਰਾ ਸਾਮਾਨ।
ਸਿੰਘ ਧਸੇ ਝਟ ਝੱਲ ਸਭਾਗੇ।
ਤਾਜਰ ਹਾਜਰ ਆਇ ਲਹੌਰਹਿੰ,
ਰੌਰਹਿੰ ਕੀਨ ਮਹਾਂ ਦੁਖ ਪਾਗੇ[1] ॥੩੨॥
[1]ਬਹੁਤ ਦੁਖੀ ਹੋ ਕੇ।
ਬੇਗ[1] ਚਢਯੋ ਤਕੀ ਬੇਗ ਲੈ ਫੌਜ,
[1]ਛੇਤੀ।
ਫਿਰਯੋ ਇਤਹੀ ਉਤ ਦੇਸ ਮਝਾਰੇ।
ਸਿੰਘ ਮਿਲੇ ਤਿਸ ਕੋ ਅਠ ਸਾਤਕ,

ਜੂਝ ਮਰੇ ਸੁ ਪਚਾਸਕ ਮਾਰੇ।
ਕਾਟਿ ਤਿਨੈਂ ਸਿਰ, ਡਾਂਟਿ[1] ਸੁ ਪੈਂਚਨ,
[1]ਤਾੜ ਕੇ।
ਲੌਟਿ ਲਹੌਰ ਅਯੋ ਫਿਰ ਹਾਰੇ।
ਹੋਤ ਘਨੀ ਵਾਰਦਾਇਤ[1] ਐਸੀ,
[1]ਬਹੁਤੀਆਂ ਘਟਨਾਵਾਂ।
ਰਵਾਇਤ[1] ਕੋ ਲਿਖ ਸਕੈ ਅਪਾਰੇ ॥੩੩॥
[1]ਪ੍ਰਸੰਗਾਂ ਨੂੰ।

ਸ੍ਵੈਯਾ:
ਔਰਹਿ ਏਕ ਉਨੀ ਦਿਨ ਮੈਂ,
ਬਦਕਾਮ[1] ਕਰਯੋ ਤੁਰਕੈਂ ਅਤਿ ਭਾਰੈ।
[1]ਬੁਰਾ ਕੰਮ।
ਮਾਲਵ ਦੇਸ ਤੈ ਸੰਗਤ ਵੇਸ[1],
[1]ਸ੍ਰੇਸ਼ਟ।
ਸੁਧਾਸਰ ਨ੍ਹਾਵਣ ਜਾਤ ਅਪਾਰੈ।
ਏਕ ਹੁਤੋ ਮਨੀ ਸਿੰਘ ਕਾ ਬੀਰ
ਸਕਾ[1], ਪੁਨਿ ਔਰਹਿ ਥਾ ਭਾਈਚਾਰੈ।
[1]ਸਕਾ ਭਰਾ।
ਗੋਇੰਦਵਾਲ ਖਡੂਰ ਗੁਰੂ ਥਲ,
ਪੂਜ ਨਿਹਾਰਿ ਚਲੇ ਜੋ ਅਗਾਰੈ ॥੩੪॥
ਬਾਦ-ਨੁਰੰਗਾ ਸਰਾਇਂ ਢਿਗੈ,
ਵਹਿ ਘਰੇ ਲਏ ਤੁਰਕੈਂ ਗਹਿ ਸਾਰੈਂ।
ਜੀਵ ਪਚਾਸਕ ਥੇ ਨਰ ਨਾਰਿ,
ਸੁ ਆਸ਼ਕ[1] ਭੀ ਗੁਰ ਦ੍ਵਾਰ ਦਿਦਾਰੈਂ।
[1]ਪ੍ਰੇਮੀ ਸਨ।
ਜੋਰਿ ਉਭੈ ਕਰ ਭੂਰ ਨਿਹੋਰਿ[1],
[1]ਦੋਨੋਂ ਹੱਥ ਜੋੜ ਕੇ ਬਹੁਤ ਬੇਨਤੀਆਂ ਕਰਕੇ।
ਕਹਯੋ ਦਿਹੁ ਛੋਰ ਤੁ ਜਾਹਿਂ ਅਗਾਰੈਂ।
ਨਾਹਿਂ ਸੁਨੀ ਤੁਰਕੈਂ ਤਿਨ ਕਾਹਿਂ,
ਤੁ ਸਿੱਖਨ ਹੋਇ ਦਲੇਰ ਕਰਾਰੈਂ[1] ॥੩੫॥
[1]ਤਕੜੇ।
ਔਰ ਉਪਾਇ ਨ ਪਾਇ ਜਬੈ,
ਤਬਿ ਹਾਥ ਮਰੱਦ ਧਰੇ ਸ਼ਮਸ਼ੇਰੇ[1]।
[1]ਤਦੋਂ ਸੂਰਮਿਆਂ ਨੇ ਤਲਵਾਰਾਂ 'ਤੇ ਹੱਥਰੱਖੇ।
ਮਾਨਿ ਇਹੈ ਗੁਰਵਾਕ ਹਕਾਯਤ,
ਠਾਨ ਇਕਾਯਤ ਸਾਇਤ ਹੇਰੇ[1]।
[1]ਹਕਾਯਤਾਂ ਵਿੱਚ ਲਿਖੇ ਹੋਏ ਗੁਰਾਂ ਦੇ ਇਹ ਬਚਨ ਮੰਨ ਕੇ (ਕਿ:-ਚੁ ਕਾਰ ਅਜ਼ ਹਮਹ ਹੀਲਤੇ ਦਰ ਗੁਜ਼ਸ਼ਤ। ਹਲਾਲਸਤ ਬੁਰਦਨ ਬ ਸ਼ਮਸ਼ੇਰ ਦਸਤ। ਅਰਥਾਤ ਜਦੋਂ ਕੋਈ ਕੰਮ ਹੋਰ ਸਾਰੇ ਢੰਗਾਂ ਤੋਂ ਲੰਘ ਜਾਵੇ ਤਾਂ ਤਲਵਾਰ 'ਤੇ ਹੱਥ ਲੈ ਜਾਣਾ ਹੱਕ ਬਣਦਾ ਹੈ) ਏਕਾ ਕਰ ਕੇ ਤੇ ਸਮਾਂ ਵੇਖ ਕੇ।
ਹੋਨ ਸ਼ਹੀਦ ਸਹੀ ਮਨ ਮੈਂ ਠਟ,
ਵੱਟ ਕਸੀਸ ਪਰੇ ਇਕ ਬੇਰੇ[1]।
[1]ਸ਼ਹੀਦ ਹੋਣਾ ਠੀਕ ਮਨ ਵਿੱਚ ਧਾਰ ਕੇ ਕਚੀਚੀ ਵੱਟ ਕੇ ਇੱਕੋ ਵਾਰ (ਹੱਲਾ ਕਰਕੇ) ਪੈ ਗਏ।
ਖੈਂਚ ਕ੍ਰਿਪਾਨਨ ਮਜਾਨਨ ਤੈ ਉਨ,
ਬੀਸਕ ਈਸ ਕ੍ਰਿਪਾ ਤੇ ਨਿਬੇਰੇ ॥੩੬॥
ਆਯੁਧ ਛੀਨ ਲਏ ਤਿਨ ਕੇ,
ਜੁ ਗਿਰੇ ਧਰ ਪੈ ਮਰਿ ਘਾਯਲ ਥਾਏ।

ਸੋ ਸਿਖ ਸਿੱਖਨੀਐ ਗਹਿ ਕੈ ਚਹਿ ਕੈ[1],
[1]ਉਤਸ਼ਾਹ ਨਾਲ ਪਕੜ ਕੇ।
ਮੁਸਲਜੋਂ ਦਿਸ ਪੈਰ ਉਠਾਏ।
ਦੌਰ ਗਏ ਕਿਛ ਠੌਰ ਰਖੇ[1],
[1]ਥਾਂਰੱਖੇ ਭਾਵ ਮਾਰ ਦਿੱਤੇ।
ਤਿਨ ਕੇ ਅਸ੍ਰ ਆਯੁਧ ਲੀਨ ਇਨਾਏਂ[1]।
[1]ਇਨ੍ਹਾਂ (ਸਿੰਘਾਂ) ਨੇ।
ਯਦਪਿ ਤੀਨਕ ਸਿੱਖ ਮਰੇ,
ਪਰ ਪਾਇ ਫਤੇ ਗੁਰਦ੍ਵਾਰ ਸਿਧਾਏ ॥੩੭॥
ਦਰਸਜੋ ਗੁਰਦ੍ਵਾਰ ਸਿਰੀ ਤ੍ਰਨ-ਤਾਰਨ,
ਤੀਰਥ ਕੇ ਇਸ਼ਨਾਨ ਕਰੈ ਕੈ।
ਪਾਇ ਕੈ ਸਾਰ ਘਨੇਂ ਸਿੰਘ ਔਰਹਿਂ,
ਸੰਗ ਮਝੈਲ ਮਿਲੇ ਤਿਨ ਐ ਕੈ।
ਯੱਦਪਿ ਫੇਰ ਅਏ ਮਿਲ ਕੈ ਤ੍ਰਕ,
ਪੈ ਉਲਟੇ ਗਏ ਜ਼ੋਰ ਪਿਖੈ ਕੈ[1]।
[1]ਸਿੰਘਾਂ ਦਾ ਜ਼ੋਰ ਦੇਖ ਕੇ ਪਿੱਛੇ ਮੁੜ ਗਏ।
ਆਇ ਸੁਧਾਸਰ ਨ੍ਹਾਇ, ਦ੍ਰਬਾਰ
ਨਿਹਾਰ, ਮਨਿੱਛਤ ਪਾਇ ਰਹੈ ਕੈ[1] ॥੩੮॥
[1]ਰਹਿ ਕੇ।
ਮਿਲ ਕੈ ਮਨੀ ਸਿੰਘ ਬਿਰਾਦਰ ਕੋ[1],
[1]ਮਨੀ ਸਿੰਘ ਭਰਾ ਨੂੰ ਮਿਲ ਕੇ।
ਮੁਦ ਸਾਦਰ ਪਾਇ ਸੁਧਾ ਛਕਿ ਤਾਂ ਤੈ।
ਕੇਤਿਕ ਦਯੋਸ ਰਹਾਇ ਤਹਾਂ,
ਫਿਰ ਪਾਇ ਖੁਸ਼ੀ ਗਏ ਦੇਸ ਤਹਾਂ ਤੈ।
ਏਹੁ ਬਹਾਦਰੀ ਨਾਦਰੀ[1] ਸਿੰਘਨ ਕੀ
[1]ਅਣੋਖੀ।
ਸੁਨਿ, ਪੰਥ ਭਯੋ ਮੁਦ ਸਾ ਤੈਂ[1]।
[1]ਪੰਥ (ਸਾ) ਉਨ੍ਹਾਂ ਸਿੰਘ (ਤੈਂ) ਉਪਰ ਖ਼ੁਸ਼ ਹੋਇਆ।
ਔਰ ਅਨੇਕਹਿਂ ਠੌਰ ਇਸੀ ਬਿਧਿ,
ਗੌਰ ਭਏ ਤਬਿ ਰੌਰ ਬਖਯਾਤੈਂ[1] ॥੩੯॥
[1]ਪ੍ਰਤੱਖ ਹੀ ਬਹੁਤੇ ਰੌਲੇ ਹੋਏ।
ਯਾ ਬਿਧਿ ਔਰ ਤਬੈ ਬਹੁ ਠੌਰ,
ਭਯੋ ਜਬਿ ਰੌਰ ਸੁ ਗੌਰ ਮਹਾਨੈ।
ਚਢ ਕੈ ਤੁਰਕੀ ਦਲ ਨੈ ਬਢ ਕੈ,
ਮਢ ਕੈ ਰਨ[1] ਔ ਕਢ ਕੈ ਕਿਰਪਾਨੈ।
[1]ਜੰਗਰਚ ਕੇ।
ਜੋਰਿ ਘਨੇ ਫਰਿ ਸਿੰਘ ਹਨੇ,
ਪਰ ਦੈ ਕਰਿ ਬੀਸ ਗੁਨੀ ਨਿਜ ਜਾਨੈਂ[1]।
[1]ਜ਼ੋਰ ਦੇ ਕੇ ਬਹੁਤੇ ਸਿੰਘਾਂ ਨੂੰ ਫੜ ਕੇ ਮਾਰ ਦੇਂਦੇ ਹਨ ਪਰ ਸਿੰਘਾਂ ਨਾਲੋਂ ਵੀਹ ਗੁਣਾਂ ਆਪਣੀਆਂ ਜਾਨਾਂ ਦੇ ਕੇ।
ਸਭਿ ਸ਼ਾਹਿ ਸਿਪਾਹਿ[1] ਤਬਾਹਿ ਭਈ,
[1]ਬਾਦਸ਼ਾਹ ਦੀ ਫ਼ੌਜ।
ਨਿਤ ਆਹਿ ਮੁਹਿੰਮ ਰਹੇ ਬਹੁਤਾਨੈਂ[1] ॥੪੦॥
[1]ਨਿਤ ਬਹੁਤੀ ਲੜਾਈ ਰਹਿੰਦੀ ਹੈ।
ਸਿੰਘਨ ਮਾਰ ਅਪਾਰ ਖੁਆਰ,
ਲਚਾਰ ਕਰੀ ਤੁਰਕੀ ਜਬਿ ਸੈਨਾ।
ਦੇਸ ਅਸੇਸ ਹਮੇਸ਼ ਕਲੇਸ਼
ਬਿਸ਼ੇਸ਼ ਰਹੈ, ਸੁ ਸਹੇ ਦੁਖ ਐਨਾ[1]।
[1]ਸਾਰੇ ਦੇਸ਼ ਵਿੱਚ ਹਮੇਸ਼ਾਂ ਬਹੁਤਾ ਕਲੇਸ਼ ਰਹਿੰਦਾ ਹੈ (ਇਸ ਲਈ ਲੋਕਾਂ ਨੇ) ਬਹੁਤੇ ਦੁਖ ਸਹਾਰੇ।
ਕਬਿ ਚੈਨ ਨ ਲੈਨ ਮਿਲੈ ਦਿਨ ਰੈਨ,

ਪਰੈ ਨਹਿਂ ਪੈ ਨ ਨੈਨਨ ਸੈਨਾ[1]।
ਸੁਖ ਖਾਨਰੁ ਪਾਨ ਪਹਿਰਾਨ ਜਹਾਨ ਕੇ,
ਹਾਨ ਭਏ[1] ਸਭਿ ਹੀ ਬਿਧਿ ਐਨਾ* ॥੪੧॥

[1]ਪੈਣਾ ਨਹੀਂ ਮਿਲਦਾ ਤੇ ਅੱਖਾਂ 'ਚ (ਸੈਨਾ) ਨੀਂਦ ਨਹੀਂ ਪੈਂਦੀ।
[1]ਨਾਸ ਹੋ ਗਏ। *ਅੰਕ ਨੰ. ੪੧ ਦੀਆਂ ਤੀਜੀ ਤੇ ਚੌਥੀ ਤੁਕਾਂ ਦਾ ਪਾਠ ਦਿੱਲੀ ਐਡੀਸ਼ਨ ਦਾ ਸ਼ੁੱਧ ਜਾਣ ਕੇ ਛਾਪਿਆ ਹੈ।

ਚੌਪਈ:

ਲੂਟ ਬਿੱਤ[1] ਘਰ ਤੇ ਸਿੰਘ ਲੈਹੈਂ।
ਬਾਹਰ ਖੇਤੀ ਹੋਨ ਨ ਦੈਹੈਂ।
ਗਊ ਭੈਂਸ ਸੁਠ[1] ਘੋੜਾ ਘੋੜੀ।
ਕਾਹੂੰ ਢਿਗ ਨ ਲੁਟੇਰਨਿ ਛੋੜੀ ॥੪੨॥
ਨਿਸ ਦਿਨ ਰਹਿਤ ਕਲੇਸ਼ ਅਪਾਰੀ।
ਰੱਯਤ ਹੋਈ ਦੁਖੀ ਵਿਚਾਰੀ।
ਕੁਛ ਸਿੰਘਨ ਕੁਛ ਫੌਜ ਤੁਰਕਾਨੈਂ।
ਰੱਯਤ ਕੀਨੀ ਲੂਟ ਹਿਰਾਨੈ ॥੪੩॥
ਪਿੰਡਨ ਮੈਂ ਨਿਤ ਫਿਰੈਂ ਸਿਪਾਹੀ।
ਬੇਟੀ ਬਹੂ ਨ ਛੋਡੈਂ ਕਾਂਹੀਂ।
ਦਾਣਾ ਘਾਸ ਦੂਧ ਘੀ ਦਹੀਂ।
ਛੋਡੈਂ ਨਾਹਿਂ ਸਿਪਾਹੀ ਕਹੀਂ ॥੪੪॥
ਗਊਆਂ ਭੇੜੀਂ[1] ਬਕਰੀ ਬਕਰੇ।
ਖੈ ਹੈਂ ਮਾਰਿ ਤੁਰਕ ਬੇਫਿਕਰੇ।
ਲੋਕ ਬਿਗਾਰ[1] ਮਾਹਿਂ ਰਹਿਂ ਪਕਰੇ।
ਟਕੇ[1] ਨਵਾਬ ਲਯੋ ਚਹਿ ਅਕਰੇ[2] ॥੪੫॥
ਮਾਲ-ਗੁਜ਼ਾਰ[1] ਪੈਂਚ ਸਰਦਾਰੇ।
ਮੁਖਬਰ[1] ਭਏ ਅਧਿਕ ਧਨਵਾਰੇ।
ਪੇਖਿ ਜਹਾਂ ਸਿੰਘਨ ਕੋ ਆਵੈਂ।
ਤੁਰਕੀ ਫੌਜ ਚਢਾਇ ਲਿਜਾਵੈਂ ॥੪੬॥
ਖਬਰ ਪਾਇ ਸਿੰਘ ਕਾਨਨ ਧਸ ਹੈਂ[1]।
ਤੁਰਕੀ ਸੈਨ ਰੈਨ ਜਹਿਂ ਬਸ ਹੈ।
ਸਿੰਘ ਦੂਰ ਤੈ ਧਾਵਾ ਕਰ ਕੈ।
ਬਿਜਰੀ ਜਸੋਂ ਤੁਰਕੋਂ ਪਰ ਪਰ ਕੈ ॥੪੭॥
ਦਾਰੂ ਸਿੱਕਾ ਸ਼ਸਤਰ ਤਾਜੀ[1]।
ਲੂਟ ਮਾਰਿ ਲੈ ਜੈਹੈਂ ਭਾਜੀ[1]।
ਤੁਰਕ ਜਬੈ ਤਿਨ ਪੀਛੈ ਲਾਗੈਂ।
ਕਾਨਨ ਸਘਨ ਧਸੈਂ ਸਿੰਘ ਆਗੈਂ ॥੪੮॥
ਫੌਜ ਹਾਰ ਹਟ ਫਿਰੈ ਪਿਛਾਰੈ।
ਆਵਤ ਜਾਵਤ ਮੁਲਖ ਉਜਾਰੈ।
ਪੈਹੈਂ ਮੁਖਬਰ ਲੋਗ ਇਨਾਮਾ।
ਖਲਕਤ ਭਈ ਤਬਾਹ ਤਮਾਮਾ ॥੪੯॥

[1]ਧਨ।
[1]ਸੁੰਦਰ।
[1]ਭੇਡਾਂ।
[1]ਬਿਨਾਂ ਮਜ਼ਦੂਰੀ ਤੋਂ ਕੰਮ।
[1]ਮਾਮਲੇ ਦੇ ਰੁਪਏ। [2]ਮਹਿੰਗੇ ਭਾਵ ਬਹੁਤੇ।
[1]ਸਰਕਾਰੀ ਜ਼ਮੀਨ ਦੇ ਠੇਕੇਦਾਰ।
[1]ਚੁਗ਼ਲ।
[1]ਜੰਗਲਾਂ ਵਿੱਚ ਚਲੇ ਜਾਂਦੇ ਹਨ।
[1]ਬਰੂਦ, ਗੋਲੀਆਂ, ਹਥਿਆਰ ਤੇ ਘੋੜੇ।
[1]ਭੱਜ ਜਾਂਦੇ ਹਨ।

ਅਰ ਉਤ ਫੌਜ ਨਵਾਬੀ ਜੇਤੀ।
ਅਤਿਸੈ ਦੁਖੀ ਭਈ ਵਹੁ ਤੇਤੀ।
ਸਿੰਘਨ ਪੈ ਨਿਤ ਰਹੇ ਚਢਾਈ।
ਲੂਟ ਕੂਟ ਜਖਮੀ ਕਰਿ ਜਾਈਂ ॥੫੦॥
ਕਬੀ ਕਬੀ ਜੋ ਹ੍ਵੈ ਭਟ-ਭੇਰੈਂ[1]। [1]ਸੂਰਮਿਆਂ ਦੇ ਭੇੜ, ਜੰਗ।
ਸਿੰਘ ਭੰਨ ਹੈਂ ਮੁਖ ਤਿਨ ਕੇਰੈਂ।
ਮਰੈਂ ਕਿਤਿਕ ਜਖਮੀ ਹ੍ਵੈ ਭਾਰੈਂ।
ਸਿੰਘ ਭਗਾਇ ਲਹੌਰੈਂ ਬਾਰੈਂ[1] ॥੫੧॥ [1]ਵਾੜ ਦੇਂਦੇ ਹਨ।
ਕਬੀ ਨ ਕੁਛ ਇਨਾਮ ਜ਼ਖਮਾਨਾ[1]। [1]ਜ਼ਖ਼ਮੀਆਂ ਨੂੰ ਮਿਲਣ ਵਾਲਾ ਇਨਾਮ।
ਮਿਲੈ ਫੌਜ ਕੋ ਨਾਹਿਂ ਮਹਾਨਾ।
ਬਲਿਕੈ ਤਲਬ[1] ਸਾਲ ਇਕ ਕੇਰੀ। [1]ਤਨਖ਼ਾਹ।
ਚੜ੍ਹੀ ਨਵਾਬ ਤਰਫ ਬਹੁਤੇਰੀ ॥੫੨॥
ਫੌਜ ਭਈ ਯੌਂ ਸਭਿ ਦੁਖਯਾਰੀ।
ਬਿਨਾ ਤਲਬ ਅਰ ਜੰਗਨ ਮਾਰੀ।
ਤਲਬ ਫੌਜ ਮਾਂਗੇ ਜਬਿ ਸਾਰੀ।
ਕੁਛ ਕੁਛ ਕਹਿ ਨੁਵਾਬ ਦੈ ਟਾਰੀ ॥੫੩॥
ਟਕਾ ਨ ਰਹਯੋ ਹੁਤੋ ਤਿਸ ਪਾਸੈਂ।
ਆਵੈ ਨਹਿਂ ਉਗਰਾਹੀ ਰਾਸੈਂ[1]। [1]ਬਹੁਤੀ।
ਅਰ ਨੁਵਾਬ ਕੁਛ ਲਖ ਹੈ ਥੋਰਾ।
ਸਿੰਘਨ ਕੀ ਮੁਹਿੰਮ ਕਾ ਜੋਰਾ[1] ॥੫੪॥ [1]ਨਵਾਬ, ਸਿੰਘਾਂ ਦੇ ਜੰਗ ਦਾ ਜ਼ੋਰ ਥੋੜ੍ਹਾ ਜਾਣਦਾ ਹੈ।
ਪਰ ਜੋ ਤੁਰਕ ਸਿੰਘਨ ਕੇ ਹਾਥੈਂ।
ਪਿਖ ਆਵਤ ਸੋ ਧੁਨ ਹੀ ਮਾਥੈਂ[1]। [1]ਸਿਰਾਂ ਨੂੰ ਹਿਲਾਉਂਦੇ ਹਨ।
ਸਿੰਘਨ ਫੌਜ ਜਰਜਰੀ[1] ਕੀਨੀ। [1]ਬੋਡੀ, ਕਮਜ਼ੋਰ।
ਘੋੜੇ ਜ੍ਵਾਨ ਨ ਛਾਡੇ ਪੀਨੀ[1] ॥੫੫॥ [1]ਤਕੜੇ।
ਫੌਜ ਨੌਕਰੀ ਤਜਿ ਬਹੁ ਗਈ।
ਰਹੀ ਜੁ ਵਹਿ ਭੀ ਤਨ ਨਹਿਂ ਦਈ[1]। [1]ਸ਼ਰੀਰ ਨਹੀਂ ਦੇਂਦੀ ਭਾਵ ਜ਼ੋਰ ਨਹੀਂ ਲਾਉਂਦੀ।
ਜੌ ਕਬਹੂੰ ਸਿੰਘਨ ਪਰ ਜਾਵੈ।
ਲਰੈ ਨ ਤਨ ਦੈ ਫਿਰ ਘਿਰ ਆਵੈ[1] ॥੫੬॥ [1]ਫੇਰ ਮੁੜ ਕੇ ਆ ਜਾਂਦੀ ਹੈ।
ਯੌਂ ਜਬਿ ਭਈ ਨੁਵਾਬੀ ਢਿੱਲੀ।
ਸਿੰਘੈਂ ਡਾਰੀ ਅਧਿਕੈਂ ਜਿੱਲੀ[1]। [1]ਡੰਡਰੌਲੀ।
ਲੂਟ ਦੁਸ਼ਮਨੋ ਕੇ ਬਹੁ ਗ੍ਰਾਮੂੰ।
ਕਰੇ ਹਿਰਾਨ ਵਿਰਾਨ ਤਮਾਮੂੰ ॥੫੭॥
ਬਹਯੋ[1] ਨੁਵਾਬ ਹਾਰ ਮਨਿ ਮਾਨੈਂ। [1]ਬੈਠ ਗਿਆ।
ਸਿੰਘਨ ਕੀ ਪਿਖਿ ਚਢੀ ਕਮਾਨੈਂ।
ਤਬਿ ਬਹੁ ਹਿੰਦੁਨ ਦਿਢ ਦਿਲਿ ਜਾਨੀ।
ਅਬਿ ਤੁਰਕਨ ਕੀ ਹ੍ਵੈ ਹੈ ਹਾਨੀ ॥੫੮॥

ਦੋਹਰਾ:

ਸਿੰਘਨ ਕੀ ਚੜ੍ਹਤੀ ਕਲਾ,
ਦਿਨ ਦਿਨ ਹੋਤ ਨਿਹਾਰਿ[1]। — [1]ਹੁੰਦੀ ਵੇਖ ਕੇ।
ਲੋਗ ਹਜਾਰਹੁਂ ਸਿੰਘ ਸਜਿ,
ਮਿਲੇ ਪੰਥ ਕੇ ਨਾਰ[1] ॥੫੯॥ — [1]ਨਾਲ।
ਚਾਮੁੰਡੇ ਘਣੀਏਂ ਢਿਗੈਂ,
ਖਾਨ ਮੁਰਤਜ਼ਾ ਕੇਰ।
ਵਾਰਦਾਤ[1] ਇੱਤਜਾਦਿ ਕਹਿ, — [1]ਘਟਨਾਵਾਂ।
ਧਜਾਇ ਭਯੋ ਇਤਿ ਹੇਰਿ[1] ॥੬੦॥ — [1]ਵੇਖ ਕੇ।

ਇਤਿ ਸ੍ਰੀ ਗੁਰੁ ਪੰਥ ਪ੍ਰਕਾਸ਼ ਗ੍ਰੰਥੇ ਉੱਤ੍ਰਾਰਧੇ ਗਜਾਨ ਸਿੰਘ ਵਿਰਚਿਤੇ 'ਚਮੁੰਡੇ ਆਦਿ ਮੁਕਾਮੋਂ ਕੇ ਜੰਗ, ਮੁਲਕ ਕੀ ਤਬਾਹੀ', ਬਰਨਨੰ ਨਾਮ ਬਾਈਸਮੋਂ ਬਿਸ੍ਰਾਮ॥੨੨॥

## ੨੩. {ਸਿੰਘਾਂ ਨੇ ਸ਼ਾਹੀ ਖਜ਼ਾਨਾ ਲੁੱਟਣਾ, ਸੂਬੇ ਤੇ ਪੰਥ ਦੀ ਬਹਿਸ}

ਸ੍ਵੈਯਾ:

ਸਰ ਲੈ ਕਰ ਮਾਂਹਿ ਕੁਵੰਡ ਪ੍ਰਚੰਡ,
ਸੁਟੇ ਬਲਵੰਡ ਸੁ ਖੰਡ ਅਰੈਂ[1]। — [1]ਹੱਥ ਵਿੱਚ ਧਨਸ਼ ਤੇ ਤਿੱਖੇ ਤੀਰ ਲੈ ਕੇ ਬਲਵਾਨ ਵੈਰੀਆਂ ਨੂੰ ਟੁਕੜੇ ਕਰ ਸੁੱਟਿਆ।

ਹੱਦ ਹਿੰਦੁ ਧਰੰਮਹਿਂ ਜਿੰਦੁ ਰਖੀ,
ਹਰਿ ਬਿੰਦ ਗੁਬਿੰਦ ਮ੍ਰਿਗਿੰਦ ਵਰੈਂ[1]। — [1]ਵਾਹਿਗੁਰੂ ਨੂੰ (ਬਿੰਦ) ਜਾਨਣ ਵਾਲੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ (ਹੱਦ) ਅੰਤ ਨੂੰ ਹਿੰਦੂ ਧਰਮ ਦੀ ਜਾਨ ਬਚਾ ਲਈ।

ਜਗਿ ਪੰਥ ਪ੍ਰਚਾਰ ਉਦਾਰ ਕਰਯੋ,
ਭਵ ਭਾਰ ਉਤਾਰਨ ਹੇਤ ਭਰੈਂ[1]। — [1]ਭਲੀ ਪ੍ਰਕਾਰ ਸੰਸਾਰ ਦਾ ਭਾਰ ਉਤਾਰਨ ਵਾਸਤੇ ਜਗਤ ਵਿੱਚ ਸ੍ਰੇਸ਼ਟ (ਖਾਲਸਾ) ਪੰਥ ਪ੍ਰਚਲਤ ਕੀਤਾ।

ਅਬਿ ਸੋ ਸਮਰੱਥ ਗੁਰੂ ਧਰਿ ਹੱਥ,
ਸੁ ਮੱਥਹਿਂ ਪੰਥਹਿਂ ਰੱਖ ਕਰੈਂ[1] ॥੧॥ — [1]ਹੁਣ ਉਹ ਸਰਬ ਸ਼ਕਤੀਮਾਨ ਸਤਿਗੁਰੂ ਮੱਥੇ 'ਤੇ ਕਿਰਪਾ ਦਾ ਹੱਥ ਰਖ ਕੇ ਪੰਥ ਦੀ ਰੱਖਿਆ ਕਰਨਗੇ।

ਸ਼ਾਹਿ ਦਿਲੇਸ ਵਿਸ਼ੇਸ਼ ਟਕੇ ਚਹਿ,
ਜੈਸ ਨੁਵਾਬ ਲਹੌਰਹਿਂ ਤੈਹੈਂ[1]। — [1]ਤੋਂ, ਪਾਸੋਂ।
ਧੌਂਸ ਪਠੈ[1] ਫਿਰ ਸਿੰਘ ਲੁਟੈਂ — [1](ਬਾਦਸ਼ਾਹ) ਫ਼ੌਜ ਭੇਜੇਗਾ।
ਪਤਿਸ਼ਾਹੀ ਖਜਾਨਾਂ ਬਹਾਨਾ ਬਨੈ ਹੈਂ।
ਫੌਜ ਚਢਾਇ ਨੁਵਾਬ ਜਿਮੈਂ,
ਸਿੰਘ ਲੂਟ ਮਚਾਇ ਤਬਾਹਿ ਕਰੈ ਹੈਂ।
ਸੋ ਅਬਿ ਗਾਥ ਸੁਨੋ ਹਿਤ ਸਾਥ,
ਮਨਾ ਗੁਰੁ ਨਾਥ ਅਧਜਾਇ ਕਥੈਂ ਹੈਂ ॥੨॥
ਨਾਹਿਂ ਗਏ ਪਤਿਸ਼ਾਹਿ ਢਿਗੈਂ ਜਬਿ,
ਯਾਹਿ ਟਕੇ ਸੁ ਲਹੌਰਹਿਂ ਵਾਰੇ।
ਸ਼ਾਹਿ ਪਠੈ ਫੁਰਮਾਨ ਘਨੇ ਕਰਿ,
ਭੂਰ ਬਨਾਵ[1] ਨੁਵਾਬ ਦੈ ਟਾਰੇ। — [1]ਬਹੁਤੀਆਂ ਬਨਾਵਟਾਂ (ਬਹਾਨੇ)।
ਤੀਨਕ ਸਾਲ ਬਿਤੇ ਜਬਿ ਯੌਂ,
ਤਬਿ ਸ਼ਾਹਿ ਮੁਹੰਮਦ ਕੋਪ ਅਪਾਰੇ।
ਧੌਂਸ ਪਠੀ, ਹਿਤ ਲੈਨ ਖਿਰਾਜ[1] — [1]ਮਾਮਲਾ।
ਦਰਾਜ[1], ਸੁ ਜੋਰ ਜਨਾਇ ਵਿਚਾਰੇ ॥੩॥ — [1]ਬਹੁਤਾ।
ਹੈਬਤ ਖਾਨ ਸਲਾਵਤ ਖਾਨ,
ਰੁਹੇਲੇ[1] ਬਘੇਲੇ[2] ਹੁਤੇ ਸਰਦਾਰੇ। — [1]ਖ਼ੈਬਰ ਦੇ ਪਠਾਣਾਂ ਦੀ ਇਕ ਜਾਤੀ। [2]ਰਾਜਪੂਤਾਂ ਦੀ ਇਕ ਜਾਤੀ।
ਦੋਇ ਹਜ਼ਾਰ ਅਸਵਾਰ ਦਯੋ ਸੰਗ,
ਜੋ ਅਤਿ ਜਾਹਲ ਜ਼ਾਲਮ ਖਾਰੇ[1]। — [1]ਮੂਰਖ ਤੇ ਤਿੱਖੇ ਜ਼ਾਲਮ।
ਆਇ ਲਹੌਰ ਨਵਾਬ ਤਈਂ,
ਉਨ ਤੰਗ ਕਰਯੋ ਲਹਿਂ ਦਸਤਕ ਭਾਰੇ[1]। — [1]ਵੱਡੇ (ਦਸਤਕ) ਜੁਰਮਾਨੇ ਲੈਂਦੇ ਹਨ।
ਏਕ ਹਜ਼ਾਰ ਨਿਤਾ ਪ੍ਰਤਿ ਲੇਤ,
ਨੁਵਾਬ ਤਬੈ ਅਤਿ ਹੋਇ ਲਚਾਰੇ ॥੪॥

ਦੋਹਰਾ:

*ਮੁਲਕ ਲੂਟ ਸਿੰਘਨ ਕਰਜੋ,
ਤਬਿ ਸਭਿ ਐਨ ਤਬਾਹਿ।
ਢਿਗ ਨੁਵਾਬ ਕਿਛੁ ਮਾਮਲਾ,
ਆਵਨ ਦੈਹੈਂ ਨਾਹਿਂ ॥੫॥

*ਇਹ ਅੰਕ ਨੰ. ੫ ਦਾ ਪਾਠ ਅੰਮ੍ਰਿਤਸਰ ਐਡੀਸ਼ਨ ਦਾ ਹੈ। ਮੂਲ 'ਚ ਨਹੀਂ ਹੈ।

ਆਵਤ ਟਕੇ ਨੁਵਾਬ ਪੈ,
ਜੋ ਉਗਰਾਹੀ ਕੇਰ।
ਮਸਹੀਂ ਖਰਚ ਨੁਵਾਬ ਕਾ,
ਚਾਲੈ ਤਬਿ ਲਿਹੁ ਹੇਰ ॥੬॥

ਚੌਪਈ:

ਜਾਤਿ ਬਘੇਲੇ ਥੇ ਸੁ ਰੁਹੇਲੇ।
ਖੇਲ ਬਘੇਲਨ ਕੇ ਉਨ ਖੇਲੇ[1]।
ਬਾਦਸ਼ਾਹਿ ਕਾ ਜ਼ੋਰ ਜਨਾਵੈਂ।
ਤੀਨ ਕਰੋੜ ਰੁਪਯਾ ਚਹਾਵੈਂ[1] ॥੭॥
ਸੋ ਕਰੋੜ ਚਹਿਂ ਇਹਾਂ ਨ ਲਾਖੋਂ[1]।
ਕਰਜ਼ਾ ਮਿਲੈ ਇਤਿਕ ਨਹਿਂ ਲਾਖੋ[1]।
ਬਾਰ ਬਾਰ ਸ਼ਾਹ ਦਿਸ ਤੈ ਤੱਦੀ[1]।
ਆਵੈ ਲਿਖੀ ਤਾਹਿਂ ਬੇਹੱਦੀ[1] ॥੮॥
ਨਾਜ਼ਮ ਹ੍ਵੈ ਕੈ ਤੰਗ ਮਹਾਂਈ।
ਸਿੰਘਨ ਕੀ ਤਕਲੀਫ ਭੁਲਾਈ।
ਪਰਯੋ ਦੂਖ ਪਰ ਦੂਖ ਮਹਾਂਨੈ।
ਮੁਲਕ ਲੁਟ ਕਿਯ ਸਿੰਘਨ ਵਿਰਾਨੈ ॥੯॥
ਨਾਹਿਂ ਰੁਪਯਾ ਖਜ਼ਾਨੇ ਮਾਹੀਂ।
ਬਾਹਰ ਤੈ ਨ ਆਇ ਉਗਰਾਹੀ।
ਆਖਰ ਨਾਜ਼ਮ ਹੋਇ ਹਿਰਾਨੈ।
ਕਰੀ ਜ਼ਮਾਨੇ-ਸਾਜੀ ਵਾ ਨੈ[1] ॥੧੦॥
ਥੇ ਸਰਦਾਰ ਰੁਹੇਲੇ ਜੇਈ।
ਤਮਾ ਤੇਲ[1] ਦੈ ਨਰਮ ਕਰੇਈ।
ਜਯੋਂ ਤਯੋਂ ਕਰਿ ਕੈ ਚਾਰਕ ਲਾਖੈਂ।
ਕਿਛੁ ਕਰਜ਼ਾ ਕਿਛੁ ਜ਼ੇਵਰਰਾਖੈਂ[1] ॥੧੧॥
ਪਾਇ ਪੇਟੀਅਨ ਕਰਯੋ ਹਵਾਲੇ।
ਤਬੈ ਰੁਹੇਲੇ ਲੈ ਕਰਿ ਚਾਲੇ।
ਘਰੋਂ ਰੁਹੇਲੇ ਕਢੇ ਬਲਾਈਂ।
ਕਿਛੁਕ ਫੌਜ ਨਿਜ ਦਈ ਸੰਗਾਈ ॥੧੨॥
ਨਬੀ ਬਖਸ਼ ਇਕ ਨਿਜ ਸਰਦਾਰੈਂ।

[1]ਬਘੇਲੇ ਤੇਰੁਹੇਲੇ ਜੋ ਸੁੰਦਰ ਜਾਤੀਆਂ ਦੇ ਸਨ, ਉਨ੍ਹਾਂ ਸ਼ੇਰਾਂ ਵਾਲੇ ਖੇਲ ਖੇਲੇ।
[1]ਲੈਣਾ ਚਾਹੁੰਦੇ ਹਨ।
[1]ਉਹ ਕ੍ਰੋੜਾਂ ਚਾਹੁੰਦੇ ਹਨ ਪਰ ਏਥੇ ਲੱਖਾਂ ਵੀ ਨਹੀਂ ਹਨ।
[1]ਜਾਣੋ।
[1]ਤਾੜਨਾ।
[1]ਬਹੁਤੀ।
[1]ਉਸ ਨੇ।
[1]ਲੋਭ ਰੂਪ ਤੇਲ।
[1]ਕਿਸੇ ਪਾਸ ਗਹਿਣੇਰੱਖ ਕੇ।

ਪਠਜੋ ਸੰਗ ਸੋ ਐਸ ਸਿਖਾਰੈਂ[1]। — [1]ਸਿਖਾ ਕੇ।
ਜੇ ਕਰਿ ਸਿੰਘ ਲੂਟਨੇ ਐਹੈਂ[1]। — [1]ਆਉਣ।
ਤੌਂ ਤੁਮ ਦੱਈਓ ਭਾਜ ਪਵੈ ਹੈਂ ॥੧੩॥
ਏਹੁ ਖਜਾਨਾਂ ਜੇ ਕਿਮ ਲੁਟ ਹੈ।
ਤੌਂ ਬਾਕੀ ਮਮ ਜੁੰਮਜੋ ਛੁਟ ਹੈ।
ਫੇਰ ਨ ਮੁਝ ਤੈ ਸ਼ਾਹਿ ਮੰਗੈ ਹੈ।
ਮਨ ਭਾਵਤ ਲਿਖ ਤਾਹਿੰ ਸੁਨੈ ਹੈਂ ॥੧੪॥
ਯੌਂ ਸਿਖਰਾਇ ਤੋਰ ਸੋ ਦਯੋ।
ਫੇਰ ਸਬੇਗ ਸਿੰਘ ਬੁਲਵਯੋ।
ਤਿਸ ਕੋ ਪਠਜੋ ਪੰਥ ਕੇ ਪਾਹੀਂ।
ਕਹਜੋ ਖਜਾਨਾ ਲੂਟੋ ਸ਼ਾਹੀ ॥੧੫॥
ਖੁਸ਼ ਹ੍ਵੈ ਤਬਿ ਸਬੇਗ ਸਿੰਘ ਆਯੋ।
ਪੰਥਹਿੰ ਜਬੈ ਸੰਦੇਸ਼ ਸੁ ਪਾਯੋ।
ਇਨਸ਼ਾ ਵਾਹਿਗੁਰੂ ਕਹਿ ਪੰਥੈਂ[1]। — [1]ਪੰਥ ਨੇ ਕਿਹਾ ਕਿ ਵਾਹਿਗੁਰੂ ਦੀ (ਇਨਸ਼ਾ) ਲਿਖਤ (ਇਸੇ ਤਰ੍ਹਾਂ ਹੀ ਹੈ)।
ਮਾਨ ਲਈ ਏਹੀ ਦਿਢ ਸੰਥੈਂ[1] ॥੧੬॥ — [1]ਸਿੱਖਿਆ।
ਇਹੁ ਤੋ ਸਿੰਘ ਪਹਿਲੇ ਹੀ ਚਹਿਤੇ।
ਸੀਖਜੋ ਦੀਪ ਜਗਜੋ ਲਹਿ ਲਹਿਤੇ[1]। — [1]ਜਿਵੇਂ ਦੀਵੇ ਦੀ ਬੱਤੀ ਉੱਪਰ ਚੁੱਕਣ ਨਾਲ ਦੀਵਾ ਲਟ ਲਟ ਕਰ ਕੇ ਜਗਦਾ ਹੈ।
ਇਤ ਉਤ ਤੈ ਝਟ-ਪਟ ਸਭਿ ਕੱਠੇ।
ਹੋਇ, ਹਜ਼ਾਰ ਦੁ ਤੀਨਕ ਨੱਠੇ ॥੧੭॥
ਘਨੇ ਮਝੈਲ, ਲੁਟੇਰੇ ਔਰੈਂ।
ਸੁਨਿ ਗੁਨਿ ਮਿਲੇ ਪੰਥ ਸੈਂ ਗੌਰੈਂ।
ਪੱਤਣ ਗੋਇੰਦ-ਵਾਲ ਨਜ਼ੀਕੈਂ।
ਬੈਠੇ ਜਾਇ ਝੱਲ ਮੈਂ ਨੀਕੈਂ ॥੧੮॥
ਜਬਿ ਪੱਤਣ ਪਰ ਪੁਗਜੋ[1] ਖਜਾਨਾ। — [1]ਪੁੱਜ ਗਿਆ।
ਲਖਿ[1] ਸਿੰਘਨ ਤਬਿ ਕੀਓ ਉਠਾਨਾ[2]। — [1]ਜਾਣ ਕੇ। [2](ਝੱਲ ਵਿੱਚੋਂ) ਉੱਠ ਪਏ।
ਮਾਰਜੋ ਛਾਪਾ ਧਾਇ ਚੁਫੇਰਜੋਂ।
ਮੁਸਲਜੋਂ ਪਰ ਡੰਡਾ ਭਲ ਫੇਰਜੋ ॥੧੯॥
ਨਬੀ ਬਖਸ਼ ਤਬਿ ਭਾਜੜ ਪਾਈ।
ਗਏ ਰੁਹੇਲੇ ਸੰਗਹਿ ਧਾਈ[1]। — [1]ਭੱਜ ਗਏ।
ਮਰੇ ਕਿਛੁਕ ਬਹੁ ਜਖਮੀ ਥੀਏ।
ਗਏ ਲਹੌਰੈਂ ਓਰ ਭਗੀਏ ॥੨੦॥
ਰਿਸ਼ਵਤ ਦਸਤਕ ਥੀ ਜੋ ਲਈ[1]। — [1](ਦਸਤਕ) ਚੱਟੀ ਵਜੋਂ ਜੋ ਵੱਢੀ ਲਈ ਸੀ।
ਗੱਡੇ ਮਗਰ ਕੁਹਾੜਾ ਗਈ।
ਤੋੜਿ ਪੇਟੀਆਂ ਸਿੰਘਨ ਸਾਰੀ।
ਖਾਲੀ ਕਰਿ ਇਕਠੀ ਸਭਿ ਜਾਰੀ[1] ॥੨੧॥ — [1]ਸਾੜ ਦਿੱਤੀਆਂ।

ਦੌਲਤ ਲਾਦਿ ਘੋੜਜੋਂ ਪਰ ਹੈ।
ਪਹੁੰਚੇ ਆਇ ਸੁਧਾਸਰ ਭਰ[1] ਹੈਂ। [1]ਚੰਗੀ ਤਰ੍ਹਾਂ।
ਚੌਥਾ ਹਿੱਸਾ ਲੰਗਰ ਪਾਯੋ।
ਬਾਕੀ ਸਭਿ ਤਕਸੀਮ ਕਰਾਯੋ[1] ॥੨੨॥ [1]ਵੰਡ ਲਿਆ।
ਨਿਜ ਨਿਜ ਘਰ ਮੈਂ ਦਯੋ ਪੁਚਾਹੈ।
ਹੋਇ ਦਜ਼ਾਲ ਤੋ ਦੇਤੁ ਬੁਲਾ ਹੈ।
ਭਏ ਅਸੂਦੇ ਹਾਲ[1] ਸਿੰਘਾਂ ਕੇ। [1]ਸਿੰਘਾਂ ਦੇ ਹਾਲ ਚੰਗੇ ਹੋ ਗਏ।
ਸੁੱਖੇ ਮਿੱਠੇ ਛਕੇ ਸਜਾ ਕੇ ॥੨੩॥
ਪੰਚਾਂਮ੍ਰਿਤ ਕਰਿ ਬਹੁ ਬਰਤਾਏ।
ਸਾਜ ਅਸ੍ਵਨ[1] ਨਿਜ ਨਏ ਬਨਾਏ। [1]ਘੋੜਿਆਂ ਦਾ ਸਾਮਾਨ ਕਾਠੀਆਂ ਆਦਿ।
ਦਸ ਬਰਦਸ[1] ਰਹਿੰ ਤਜਾਰ ਬ੍ਰ ਤਜਾਰੈਂ। [1]ਕਮਰ ਬੰਨ੍ਹ ਕੇ। (ਅ) ਹਰ ਵਕਤ।
ਕਰੈਂ ਦੁਰਾਸੀ ਕੇਰ ਸ਼ਿਕਾਰੈਂ[1] ॥੨੪॥ [1]ਭਾਵ ਮਾੜੇ ਲੋਕਾਂ ਨੂੰ ਮਾਰਦੇ ਹਨ।

ਦੋਹਰਾ:

ਅਬਿ ਸੁਨ ਲਿਹੁ ਤੁਰਕਾਨ ਕੀ,
ਪਹੁੰਚੇ ਦੌਰਿ ਲਹੌਰ।
ਸ਼ਾਹੀ ਟਕਾ ਲੁਟਾਇ ਕੈ,
ਤੱਟੀ ਕਰਿ ਗਏ ਚੌਰ[1] ॥੨੫॥ [1]ਬਾਦਸ਼ਾਹ ਦਾ (ਤੱਟੀ) ਪੜਦਾ (ਚੌਰ) ਚੌੜ ਭਾਵ ਤਬਾਹ ਕਰ ਗਏ।

ਚੌਪਈ:

ਮਾਰ ਖਾਇ ਕਰਿ ਤੌਵਾ ਤੋਵਾ[1]। [1]ਤੋਬਾ-ਪਸਚਾਤਾਪ ਨਾਲ ਅੱਗੋਂ ਮੰਦਾ ਕਰਮ ਤਿਆਗਣ ਦਾ ਪ੍ਰਣ।
ਇੱਜ਼ਤ ਮਾਲ ਜਿਨੈਂ ਸਭਿ ਖੋਵਾ।
ਕਹੈਂ ਮਿਲੇ ਸਿੰਘ ਹਮ ਕੋ ਲੂਚੇ[1]। [1]ਲੁੱਚੇ।
ਹਮ ਜਾਂਨਾਂ ਲੈ ਮਸਾਂ ਪਹੂੰਚੇ ॥੨੬॥
ਸਿੰਘਨ ਖਜ਼ਾਨਾ ਲੂਟਯੋ ਸ਼ਾਹੀ।
ਕਜ਼ਾਮਤ ਮੇਲੀ ਹਮੈਂ ਤਬਾਹੀ।
ਐਸੇ ਨਾ-ਮੁਰਾਦ ਬਦ-ਜਾਤੈਂ।
ਤਈਂ, ਹਤਨ ਚਹੀਏ[1] ਬਖਜਾਤੈਂ ॥੨੭॥ [1]ਮਾਰਨਾ ਚਾਹੀਦਾ ਹੈ।
ਸੁਨਿ ਨੁਵਾਬ ਊਪਰ ਤੈ ਝੁਰਿਓ।
ਮਨ ਮੈਂ ਸ਼ੁਕਰ ਸਿੰਘਨ ਕਾ ਕੁਰਿਓ[1]। [1]ਕੀਤਾ।
ਬਾਦਸ਼ਾਹਿ ਦਿਸ ਲਿਖਯੋ ਇਹਾਹੀ[1]। [1]ਇਸ ਤਰ੍ਹਾਂ।
ਟਕਾ ਪਠਯੋ ਥਾ ਹਮ ਸਭਿ ਸ਼ਾਹੀ ॥੨੮॥
ਸੰਗ ਰੁਹੇਲੇ ਦੋਇ ਹਜ਼ਾਰੈਂ।
ਔਰ ਫੌਜ ਨਿਜ ਬਹੁ ਰਖਵਾਰੈਂ।
ਸਿੰਘ ਕੌਮ ਬਡ ਆਹਿ ਲੁਟੇਰੀ।
ਮਗ ਮੈਂ ਲੂਟਯੋ ਤਿਨ ਬਿਨ ਦੇਰੀ ॥੨੯॥
ਦੇਸੀ ਰਾਹਜ਼ਨ[1] ਚੋਰ ਲੁਟੇਰੇ। [1]ਰਾਹ ਮਾਰ।
ਮਿਲੇ ਸਿੰਘਨ ਕੇ ਸੰਗ ਬਧੇਰੇ।

ਕਈ ਹਜ਼ਾਰਨ ਹ੍ਵੈ ਕਰਿ ਕੱਠਾ।
ਜੰਗ ਫੌਜ ਕੇ ਸੰਗੈਂ ਠੱਟਾ ॥੦੩॥
ਦੁਹੂੰ ਦਿਸਾਂ ਤੇ ਮਰੇ ਅਪਾਰੈਂ।
ਆਖਰ ਫੌਜ ਆਈ ਭਗਿ ਹਾਰੈਂ।
ਥੇ ਜੁ ਰੁਹੇਲੇ ਅਏ ਬਗੇਰੇ[1]। [1]ਬਘੇਲੇ ਜਾਤੀ ਦੇ।
ਬੁਜੋ[1] ਭਏ ਸੋ ਸਿੰਘਨ ਅਗੇਰੇ ॥੩੧॥ [1]ਬਕਰੇ।
ਜੋ ਅਬਿ ਹੋਵੈ ਹੁਕਮ ਹਜੂਰੈਂ।
ਸੋ ਹਮ ਬਰਤੈਂ ਤੈਸ ਜਰੂਰੈਂ।
ਸਿੰਘ ਰਹੇ ਕਰਿ ਅਧਿਕ ਖਰਾਬੀ।
ਫੌਜ ਪਠੋ ਨਿਜ ਬਹੁਤ ਸ਼ਿਤਾਬੀ[1] ॥੩੨॥ [1]ਛੇਤੀ।
ਹਮ ਨੈ ਰੱਖੀ ਕਸਰ ਨ ਕਾਹੈਂ।
ਦੁਜ਼ਦ[1] ਦਿਨੋ ਦਿਨ ਬਢਤੇ ਜਾਹੈਂ। [1]ਚੋਰੀ।
ਮੁਲਕ ਲੂਟਿ ਸਭਿ ਕਰਯੋ ਤਬਾਹੈ।
ਉਗਰਾਹੀ ਕਾ ਟਕਾ ਨ ਆਹੈ[1] ॥੩੩॥ [1]ਆਉਂਦਾ।
ਅਬਿ ਹਮ ਨਿਜ ਬਹੁ ਫੌਜ ਪਠਾਈ।
ਪਕਰਨ ਹਿਤ ਸਿੰਘਨ ਕੇ ਤਾਂਈਂ।
ਸ਼ਾਹੀ ਧੌਂਸ[1] ਥਿਰੀ ਮਮ ਦ੍ਵਾਰੈਂ। [1]ਫ਼ੌਜ।
ਦਸਤਕ[1] ਲਹਿਂ ਨਿਤ ਏਕ ਹਜ਼ਾਰੈਂ ॥੩੪॥ [1]ਚੱਟੀ (ਦੰਡ)।
ਕੁਛ ਦਿਨ ਮੈਂ ਕਰਿ ਔਰ ਉਗਰਾਹੀ।
ਪਠੋਂ ਰੁਹੇਲਯੋਂ ਕੋ ਦੈ ਚਾਹੀ[1] ॥੩੫॥ [1]ਉਤਸ਼ਾਹ ਨਾਲ ਦੇ ਕੇ।

ਦੋਹਰਾ:
ਯੌਂ ਲਿਖਿ ਪਠਯੋ ਨੁਵਾਬ ਜਬਿ,
ਸੁਨਿ ਪਤਿਸ਼ਾਹਿ ਵਿਚਾਰਿ।
ਭਯੋ ਹਿਰਾਨ ਮਹਾਨ ਅਤਿ,
ਸਰਪ ਚਚੂੰਧਰ ਕਾਰ[1] ॥੩੬॥ [1]ਸੱਪ ਦੇ ਮੂੰਹ 'ਚ ਪਕੜੀ ਚਚੂੰਧਰ ਵਾਲੀ ਕਾਰ ਹੈ ਭਾਵ ਨਾ ਛੱਡ ਸਕਦਾ ਹੈ ਤੇ ਨਾ ਜੰਗ ਹੀ ਕਰ ਸਕਦਾ ਹੈ।

ਉਤ ਮਰ੍ਹਟੇ ਬਲ ਪਾਇ ਬਹੁ,
ਦੇਸ ਦਬਾਵਤ ਆਇਂ।
ਫੌਜ ਤਹਾਂ ਥੀ ਸਭਿ ਗਈ,
ਰਹਯੋ ਮੋਨ[1] ਦੁਖ ਪਾਇ ॥੩੭॥ [1]ਚੁੱਪ।
ਹੁਕਮ ਪਠਯੋ ਸੂਬੇ ਤਈਂ,
ਬਾਦਸ਼ਾਹਿ ਤਬਿ ਐਸ।
ਬੰਦੋਬਸਤ ਤੁਮਹੂੰ ਕਰੋ,
ਸਿੰਘਨ ਕਾ ਹੋਇ ਜੈਸ ॥੩੮॥
ਇਤ ਮਰ੍ਹਟੇ ਉਤ ਸਿੰਘ ਹੈਂ,
ਦੋਨੋਂ ਕੌਮਿ ਖਰਾਬ।
ਹਮ ਇਤ ਮਰ੍ਹਟਯੋਂ ਕੋ ਹਤੈਂ,

ਤੂੰ ਹਤ ਸਿੰਘਨ ਸ਼ਿਤਾਬ ॥ ੩੯ ॥
ਬਾਦਸ਼ਾਹਿ ਕਾ ਹੁਕਮ ਯਹਿ,
ਸੁਨਿ ਨੁਵਾਬ ਧਰਿ ਚੈਨ।
ਕਹ੍ਯੋ ਕੀਨ ਉਪਕਾਰ ਬਡ,
ਸਿੰਘਨ ਹਮ ਪਰ ਐਨ ॥ ੪੦ ॥

ਚੌਪਈ:

ਟਕੇ ਸ਼ਾਹਿ ਨਿਤ ਮੁਝ ਤੈ ਚਹਿਤੋ।
ਗਲੋਂ ਨ ਇਤਨ ਬਿਨਾ ਥਾ ਲਹਿਤੋ।
ਟਕੇ ਨ ਸ਼ਾਹਿ ਕਬੀ ਫਿਰ ਚੈਹੈ।
ਦਸਤਕੀਏ ਭੀ ਬਲ ਨ ਜਨੈ ਹੈਂ[1] ॥ ੪੧ ॥
ਹਮਰੇ ਗਲੋਂ ਬਲਾਇ ਉਤਾਰੀ।
ਸਿੰਘਨ ਕੀਨ ਬਡੀ ਇਹੁ ਕਾਰੀ।
ਪੈ ਜੇ ਕਰਿ ਅਬਿ ਹਮ ਚੁਪ ਰੈਹੈਂ।
ਤੌ ਸਿੰਘ ਹਮਰੇ ਸਿਰ ਚਢ ਜੈਹੈਂ ॥ ੪੨ ॥
ਬੈਠਨ ਨਹਿਂ ਲਹੌਰ ਮੈ ਦੈਹੈਂ।
ਤਾਂ ਤੇ ਬੰਦੋਬਸਤ ਇਨ ਕੈਹੈਂ[1]।
ਯਹਿ ਸਲਾਹਿ ਕਰਿ ਦੁਸ਼ਟ ਨੁਵਾਬੈਂ।
ਮਿੱਥਯਾ-ਵਾਦੀ[1] ਅਧਿਕ ਖਰਾਬੈਂ ॥ ੪੩ ॥
ਸਿੰਘਨ ਪੈ ਯਾ ਬਿਧਿ ਕਹਿ ਪਠ੍ਯੋ।
ਦੇਹੁ ਖਜ਼ਾਨਾਂ ਜੋ ਤੁਮ ਲੁਟ੍ਯੋ।
ਨਾਹਿਂ ਤ ਜਰ ਤੁਮਰੀ ਮੈਂ ਧਰ ਤੈਂ[1]।
ਦੈਹੁਂ ਉਖੇਰ, ਲਖੋ ਇਹੁ ਸ਼ਰਤੈਂ[1] ॥ ੪੪ ॥
ਸਿੰਗਨ ਇਹੁ ਜਵਾਬ ਤਿਹਿਂ ਦੀਆ।
ਕਜਾ ਤੁਮ ਮਸਲਾ[1] ਨਾਹਿਂ ਸੁਨੀਆ।
ਦੂਧ ਡੂੰਮਨੀ ਕੇਰ ਸਿਰ੍ਹਾਨੈਂ।
ਬਾਲਕ ਡਾਇਣ ਗੋਦ ਨਿਦਾਨੈਂ ॥ ੪੫ ॥
ਗਿਰ ਕੇ ਸਿਰ ਪਰ ਜਿਉਂ ਜਲ ਗਹਿਰੈਂ।
ਤੈਸ ਲੁਟੇਰਨ ਢਿਗ ਦਨ ਠਹਿਰੈਂ[1]।
ਅਰ ਸ਼ੇਰਨ ਕੀ ਦਾੜ੍ਹਨ ਮਾਹੈਂ।
ਆਯੋ ਮਾਸ ਨ ਕਿਸੈ ਮਿਲਾ ਹੈ ॥ ੪੬ ॥
ਨਾਹਿਂ ਮਰ੍ਯੋ ਜੀਵਤ ਸਭਿ ਕੂਕੈਂ[1]।
ਨਿਜ ਫੂਕ੍ਯੋ ਜਿਨ ਸੋ ਪਰ ਫੂਕੈਂ[1]।
ਅਰ ਤੁਮ ਭਾਖ੍ਯੋ ਜੋ ਜਰ ਖੋਨੀ[1]।

[1]ਚੱਟੀਦਾਰ ਵੀ ਜ਼ੋਰ ਨਹੀਂ ਜਿਤਾਉਣਗੇ।

[1]ਕਰਦੇ ਹਾਂ।

[1]ਝੂਠੇ।

[1]ਤੁਹਾਡੀ ਜੜ੍ਹ ਧਰਤੀ ਤੋਂ।

[1]ਇਹ ਮੇਰਾ ਪ੍ਰਣ ਜਾਣੋਂ।

[1]ਅਖਾਣ।

[1]ਜਿਵੇਂ ਮਿਰਾਸਣ ਦੇ ਸਿਰਹਾਣੇ ਦੁੱਧ, ਡਾਇਣ ਦੀ ਗੋਦ ਵਿੱਚ (ਨਿਦਾਨ) ਛੋਟਾ ਬੱਚਾ ਤੇ ਪਹਾੜ ਦੀ ਚੋਟੀ 'ਤੇ ਡੂੰਘੇ ਪਾਣੀ ਦਾ ਠਹਿਰਣਾ ਹੈ ਤਿਵੇਂ ਹੀ ਲੁਟੇਰਿਆਂ ਕੋਲ ਧਨ ਦਾ ਠਹਿਰਨਾ ਹੈ ਭਾਵ ਇਹ ਸਾਰੀਆਂ ਚੀਜ਼ਾਂ ਇਨ੍ਹਾਂ ਥਾਵਾਂ 'ਤੇ ਨਹੀਂ ਠਹਿਰਦੀਆਂ।

[1]ਸਾਰੇ ਕਹਿੰਦੇ ਹਨ ਪਰ ਜੀਉਂਦਾ ਕੋਈ ਨਹੀਂ ਮਰਿਆ।

[1]ਜਿਨ੍ਹਾਂ ਨੇ ਆਪਣੇ ਆਪ ਨੂੰ ਸਾੜ ਲਿਆ ਹੈ ਉਹ ਪਰਾਏ ਨੂੰ ਵੀ ਸਾੜ ਦਿੰਦੇ ਹਨ।

[1]ਜੜ੍ਹ ਪੁੱਟਣੀ ਹੈ।

| | |
|---|---|
| ਇਹੁ ਤੋ ਨਾਹਿਂ ਕਦੀ ਭੀ ਹੋਨੀ ॥੪੭॥ | |
| ਅਮਰ ਬੇਲ ਸਮ ਹਮਰੀ ਜਰ[1] ਹੈ। | [1]ਜੜ੍ਹ। |
| ਲਾਗੀ ਸਭਿ ਨਰ ਬਿਰਛਨ ਪਰ ਹੈ। | |
| ਅੰਬਰ ਮੈਂ ਹੀ ਲੰਭਰ ਰਹੀ[1]। | [1]ਅਕਾਸ਼ ਵਿੱਚ ਹੀ (ਲੰਭਰ) ਫੈਲ ਰਹੀ ਹੈ। |
| ਜਹਾਂ ਪਿਗੰਬਰ ਲੰਬਰ ਨਹੀ[1] ॥੪੮॥ | [1]ਜਿੱਥੇ ਕਿਸੇ ਪੈਗ਼ੰਬਰ ਦਾ ਨਿਸ਼ਾਨ ਨਹੀਂ ਭਾਵ ਹਰ ਮਜ਼ਹਬ ਦਾ ਬੰਦਾ ਸਿੰਘ ਸਜ ਜਾਂਦਾ ਹੈ। |
| ਜਵਾਨ ਥਏ[1] ਹੀ ਹਮ ਮੈਂ ਐਹੈਂ। | [1]ਹੁੰਦਿਆਂ ਹੀ। |
| ਨਹਿਂ ਨਿਪੁਜਾਨੇ ਪਾਲਨ ਪੈਹੈਂ[1]। | [1]ਨਾ ਪੈਦਾ ਕਰਨੇ ਤੇ ਨਾ ਹੀ ਪਾਲਣੇ ਪੈਂਦੇ ਹਨ। |
| ਅਰ ਤੁਮ ਜਰਾਂ ਉਖੇਰਨ ਵਾਰੇ। | |
| ਜੰਮੇ ਕਿਤ ਤੇ ਕਹੋ ਵਿਚਾਰੇ ॥੪੯॥ | |
| ਸੁਤ ਅਕਾਲ ਕੇ ਪੰਥ ਪ੍ਰਚਾਰਾ[1]। | [1]ਅਕਾਲ ਦੇ ਪੁੱਤ੍ਰ (ਸ੍ਰੀ ਗੁਰੂ ਗੋਬਿੰਦ ਸਿੰਘ ਜੀ) ਨੇ ਪੰਥ ਪ੍ਰਚਲਤ ਕੀਤਾ ਹੈ। |
| ਰੱਖਕ ਯਾਂ ਤੈ ਪ੍ਰਭੂ ਹਮਾਰਾ। | |
| ਸਾਹਿਬ ਰੱਖਕ ਥੈਹੈ ਜਿਸ ਕਾ। | |
| ਬਾਲ ਨ ਬਿੰਗਾ ਹੋਵਤ ਤਿਸ ਕਾ ॥੫੦॥ | |
| ਧ੍ਰੂ ਪ੍ਰਹਿਲਾਦ ਕ੍ਰਿਸ਼ਨ ਕੋ ਹੇਰੋ। | |
| ਪ੍ਰਭੈਂ ਬਚਾਏ ਕੈਸ ਕੁਫੇਰੋਂ[1]। | [1]ਖੋਟੇ ਗੇੜ ਭਾਵ ਬਿਪਤਾ 'ਚੋਂ। |
| ਅਰ ਪਿਖ ਤੂੰ ਨਿਜ ਬਡਿਅਨ ਤਾਂਈਂ। | |
| ਕਿਸ਼ਤੀ ਜਿਸ ਨੈ ਨੂਹ[1] ਬਚਾਈ ॥੫੧॥ | [1]ਇਕ ਪੈਗ਼ੰਬਰ। |
| ਇਬਰਾਹੀਮ ਅਗਨਿ ਮੈਂ ਰਾਖਾ। | |
| ਫਿਰ ਤਿਹ ਸੁਤ ਹਿਤ ਦੁੰਬਾ ਚਾਖਾ। | |
| ਮੂਸਾ ਵੀਚ ਸਮੁੰਦਰ ਰੱਖਯੋ। | |
| ਫਿਰਾਹੂੰਨ ਸਹਿ ਸੈਨਾ ਭੱਖਯੋ[1] ॥੫੨॥ | [1]ਮਿਸਰ ਦੇ ਮਸ਼ਹੂਰ ਬਾਦਸ਼ਾਹ ਫਰਊਨ ਨੂੰ ਸਣੇ ਫ਼ੌਜ ਨਸ਼ਟ ਕੀਤਾ। |
| ਕਰਿ ਸੰਗਸਾਰ[1]* ਮਾਰ ਕੈ ਬੈਰੀ। | [1]ਪੱਥਰ ਮਾਰ ਕੇ। *ਏਥੇ ਮੂਲ ਵਿੱਚ ਪਾਠ ਸੰਸਾਰ ਛਪਿਆ ਹੋਇਆ ਹੈ। ਅਸਾਂ ਸੰਗਸਾਰ ਸ਼ੁੱਧ ਕਰ ਦਿੱਤਾ ਹੈ। |
| ਗਏ ਮੁਹੰਮਦ ਕੋ ਸਿੱਟ ਸੈਰੀ[1]। | [1]ਜੰਗ ਦੇ ਮੈਦਾਨ ਵਿੱਚ। |
| ਤੂਟੇ ਦੰਦ, ਜਿੰਦ ਜਿਨ ਰਾਖੀ। | |
| ਸੋ ਹਮਰਾ ਰਖਕ ਪ੍ਰਭ ਸਾਖੀ[1] ॥੫੩॥ | [1]ਗਵਾਹ ਹੈ। |
| ਸਾਬਰ[1] ਪੈਕੰਬਰ ਕੀ ਤੌਰੈਂ[2]। | [1]ਇਕ ਪੈਗ਼ੰਬਰ। [2]ਤਰ੍ਹਾਂ। |
| ਪਰਖਤ ਹੈ ਹਮ ਕੌਂ ਪ੍ਰਭੁ ਗੌਰੈਂ[1]। | [1]ਬਹੁਤਾ। |
| ਹਜ਼ਰਤ ਈਸਾ ਕੇ ਜਯੋਂ ਚੇਲੇ। | |
| ਕਸ਼ਟ ਸਹਿਤ ਅਤਿ ਰਹੇ ਦੁਹੇਲੇ[1] ॥੫੪॥ | [1]ਦੁਖੀ। |
| ਹਰੀ ਚੰਦ ਨ੍ਰਿਪ ਤਈਂ ਪਰੇਖੋ[1]। | [1]ਪਰਖੋ। |
| ਤੈਸ ਹਵਾਲ ਹਮਾਰਾ ਲੇਖੋ[1]। | [1]ਜਾਣੋ। |
| ਤੁਮ ਤੋ ਕਿਸ ਕੋ ਪਾਨੀਹਾਰੈਂ[1]। | [1]ਪਾਣੀ ਭਰਨ ਵਾਲਾ ਨੌਕਰ। |
| ਜੌਂ ਚਢਿ ਆਇ ਤ੍ਰੁਕਾਨੀ ਸਾਰੈਂ ॥੫੫॥ | |
| ਤੌਂ ਭੀ ਹਮ ਨਹਿਂ ਨਿਜ ਹਠ ਤਜ ਹੈਂ। | |

ਬਿਨ ਅਕਾਲ ਨਹਿਂ ਔਰਹਿਂ ਭਜ ਹੈਂ।
ਪੀਛੇ ਭੀ ਨਹਿਂ ਕਸਰ ਰਖਾਈ।
ਅਬਿ ਤੁਮ ਨਿਜ ਬਲ ਲੈਹੋ ਲਾਈ ॥੫੬॥
ਮਜਾਂਕੇ ਚਜਾਂਕੇ[1] ਛੁਟੈ ਨ ਬਕਰੀ। [1]ਮਿਆਂਕਣ ਤੇ ਚਿਆਂਕਣ ਕਰਕੇ।
ਮਾਂ ਮਾਂ ਕਹੇ ਨ ਮਿਲ ਹੈ ਕਕਰੀ[1]। [1]ਖੱਖੜੀ ਫਲ।
ਹਮਰੇ ਕਹੇ ਹਟਯੋ ਤੂੰ ਕਬਿ ਹੈਂ।
ਜੋ ਕਰਨਾ ਚਹਿਂ ਕਰਿ ਲੈ ਸਭਿ ਹੈ ॥੫੭॥
ਤੁਮਰੀ ਜਿੰਦ ਨ ਹਮ ਭੀ ਛੋਰੈਂ।
ਮਾਰੈਂ ਤੋਹਿ ਸਾਂਝ ਕੈ ਭੋਰੈਂ[1]। [1]ਸ਼ਾਮ ਨੂੰ ਜਾਂ ਸਵੇਰ ਨੂੰ।
ਰਾਜ ਲੈਹਿਂਗੇ ਬਲ ਤਰਵਾਰੈਂ।
ਹਮ ਹੀ ਤੁਮਰੀ ਜਰਾਂ ਉਖਾਰੈਂ ॥੫੮॥
ਦੋਹਰਾ:
ਇਤਯਾਦਿਕ ਸੁਨਿ ਸਿੰਘਨ ਕੀ,
ਮੁਨਿ ਨੁਵਾਬ ਰਿਸ ਠਾਨ।
ਲਾਇ ਕਚਹਿਰੀ ਮਸ਼ਵਰਾ[1], [1]ਸਲਾਹ।
ਕੀਨੋ ਐਸ ਮਹਾਨ ॥੫੯॥
ਹਾਕਲਾ ਛੰਦ:
ਜਬਿ ਲੌ ਹਮ ਸਿੰਘਨ ਚੁਨ ਕੈ।
ਨਹਿਂ ਮਾਰਤ ਇਕ ਇਕ ਗੁਨ ਕੈ[1]। [1]ਵਿਚਾਰ ਕੇ।
ਤੌਂ ਲੌ ਇਹ ਦੁਜ਼ਦ ਨ[1] ਚੈਨਾ[2]। [1]ਚੋਰਾਂ ਨੇ। [2]ਅਰਾਮ।
ਹਮ ਕੋ ਕਬਿ ਦੀਨੋ ਲੈਨਾ ॥੬੦॥
ਅਬਿ ਫੌਜ ਚਢਾਇਨ ਚੱਯੇ[1]। [1]ਚਾਹੀਦੀ ਹੈ।
ਜਯੋਂ ਤਯੋਂ ਕਰਿ ਨੇਸਤ ਕੱਯੇ[1]। [1]ਨਾਸ ਕਰੀਏ।
ਜਬਿ ਏਕ ਦੁਜ਼ਦ[1] ਨਹਿਂ ਰੈਹੈ। [1]ਚੋਰ ਭਾਵ ਸਿੰਘ।
ਤਬਿ ਹੀ ਸੁਖ ਹਮ ਕੋ ਥੈਹੈ[1] ॥੬੧॥ [1]ਹੋਵੇਗਾ।
ਇਹ ਸੋਚ ਚਢਾਈ ਸੈਨਾ।
ਹਿਤ ਮਾਰਨ ਸਿੰਘਨ ਐਨਾ[1]। [1]ਚੰਗੀ ਤਰ੍ਹਾਂ।
ਸਭਿ ਲੰਬਰਦਾਰਨ ਤਾਂਈਂ।
ਭਾਖਯੋ ਦਿਹੁ ਸਿੰਘਨ ਫਰਾਈ ॥੬੨॥
ਜਿਸ ਗਾਮ ਸੀਮ ਕੇ ਮਾਹੀਂ[1]। [1]ਜਿਸ ਪਿੰਡ ਦੀ ਹੱਦ ਵਿੱਚ।
ਸਿੰਘ ਰਹਿਤ ਸਹੀ ਹ੍ਵੈ ਜਾਹੀਂ।
ਤਿਸ ਹੀ ਕੀ ਛੀਨ ਪੈਂਚਾਈ।
ਦੈਹੈਂ ਹਮ ਮੁਖਬਰ[1] ਤਾਂਈਂ ॥੬੩॥ [1]ਖ਼ਬਰ ਦੇਣ ਵਾਲੇ ਨੂੰ।
ਇਹੁ ਸੁਨਿ ਸਭਿ ਲੰਬਰਦਾਰਨ।
ਸਿੰਘਨ ਕੋ ਚਾਹਯੋ ਮਾਰਨ।
ਸਿੰਘਨ ਭੀ ਅਧਿਕ ਰਿਸੈ ਕੈ।

ਸਮ ਚਪੇ ਚੋਰ[1] ਬਲ ਕੈ ਕੈ ॥੬੪॥ — [1]ਖਿਝੇ ਚੋਰ ਵਾਂਗ।
ਸੱਤ੍ਰੂਨ ਕੋ ਚਨੇ ਚਬਾਏ।
ਨਹਿਂ ਚੈਨ ਲੈਨ ਤਿਨ ਦਾਏ।
ਬਾਹਰ ਤੈ ਖੇਤ ਖਸੋਟੇ[1]। — [1]ਖੋਹੇ।
ਘਰ ਮਾਰੇ ਧਾਰੇ[1] ਮੋਟੇ ॥੬੫॥ — [1]ਧਾੜੇ, ਡਾਕੇ।
ਜਿਨ ਅੱਗਜੋਂ ਹੱਥ ਉਠਾਯਾ।
ਸੋ ਫੱਟਜਾ[1], ਕੋਊ ਮੁਕਾਯਾ। — [1]ਜ਼ਖ਼ਮੀ ਕੀਤਾ।
ਕਰਿ ਸੱਤ੍ਰੂਨ ਤਈਂ ਕੰਗਾਲੈਂ।
ਖੁਦ ਝਾੜ ਪਹਾੜ ਸਮ੍ਹਾਲੈਂ ॥੬੬॥
ਨਹਿਂ ਹਾਥ ਕਿਸੀ ਕੇ ਐਹੈਂ।
ਲਰ ਕੈ ਹਰ ਕੈ ਅਰਿ ਤੈਹੈਂ[1]। — [1]ਲੜ ਕੇ ਵੈਰੀਆਂ ਨੂੰ ਮਾਰ ਕੇ।
ਇਮ ਗਦਰ ਜਦ ਰਰਹਿ ਮਾਚਾ[1]। — [1]ਹਲਚਲੀ ਤੇ ਜੰਗ ਹੁੰਦਾ ਰਹਿੰਦਾ ਹੈ।
ਨਹਿਂ ਗਾਮ ਗਨੀ ਕੋ ਬਾਚਾ[1] ॥੬੭॥ — [1]ਧਨੀ ਪਿੰਡ ਕੋਈ ਨਹੀਂ ਬਚਿਆ।
ਫਿਰ ਸਿੰਘਨ ਕਰਿ ਏਕਾਯਤ[1]। — [1]ਏਕਾ।
ਕਰਿ ਕੋਪ ਸੁ ਜ਼ਿੱਦ ਨਿਹਾਇਤ[1]। — [1]ਬਹੁਤੀ।
ਮਿਲ ਕੈ ਸਭ ਨੈਂ ਇਕ ਠੌਰੈਂ।
ਬਨ ਕੈ ਬਡ ਲਸਕਰ ਤੌਰੈਂ[1] ॥੬੮॥ — [1]ਤਰ੍ਹਾਂ, ਵਾਂਗ।
ਇਤ ਜੇ੍ਹਲਮ ਉਤ ਸਤਲੁਜ ਲੌਂ।
ਮੁਲਤਾਨ ਪਹਾੜਨ ਮਝਲੌਂ[1]। — [1]ਵਿਚਲਾ।
ਸਭਿ ਦੇਸ ਖ਼ੂਬ ਹੀ ਗਾਹਜੋ।
ਛੈ ਮਾਸਕ ਐਸ ਨਿਬਾਹਜੋ ॥੬੯॥
ਜੇ ਤੁਰਕ ਧਨੀ ਥੇ ਦ੍ਵੈਸ਼ੀ।
ਤੇ ਮਾਰੇ ਲੂਟੇ ਰ੍ਵੈਸ਼ੀ[1]। — [1]ਰੋਂਦੇ ਹਨ।
ਤਬਿ ਹਾਰਿ ਨੁਵਾਬ ਵਿਚਾਰਾ।
ਨਹਿਂ ਚਲਤ ਸਿੰਘਨ ਸੋਂ ਚਾਰਾ[1] ॥੭੦॥ — [1]ਜ਼ੋਰ।
ਫਿਰ ਸਿੰਘ ਸਬੇਗ ਬੁਲਾਯੋ।
ਸਾਦਰ[1] ਨਿਜ ਪਾਸ ਬਿਠਾਯੋ। — [1]ਆਦਰ ਨਾਲ।
ਮਨ ਮੈਂ ਰਖਿ ਕਪਟ ਬਧੇਰੀ।
ਉਨ ਤਾਰ ਐਸ ਬਿਧਿ ਛੇਰੀ ॥੭੧॥
ਤੁਮ ਬਡ ਸਿੰਘਨ ਢਿਗ ਜਾਹੋ।
ਹਮ ਸੰਗੈਂ ਸੁਲ੍ਹਾ ਕਰਾਹੋ।
ਨਹਿਂ ਸੋ ਇਹੁ ਮੁਲਕ ਉਜਾਰੈਂ।
ਹੈ ਉਨ ਕਾ ਭਾਈਚਾਰੈਂ ॥੭੨॥
ਇਕ ਹਮਰੀ ਮਸਲਤ[1] ਮਾਨੈਂ। — [1]ਸਲਾਹ।
ਹਮ ਸੈਂ ਕਰਿ ਅਹਿਦ-ਪਿਮਾਨੈ[1]। — [1]ਇਕਰਾਰ-ਨਾਮਾ।
ਹਮ ਅਰ ਸਿੰਘ ਇੱਕ ਥੈਹੈਂ[1]। — [1]ਇਕ ਹੋ ਜਾਵਾਂਗੇ।

ਚਢਿ ਦੇਸ ਔਰ ਮਲ ਲੈਹੈਂ ॥੭੩॥
ਉਤ ਦਿੱਲੀ ਇਤੈ ਪਿਸ਼ੌਰੈਂ।
ਕਸ਼ਮੀਰ ਸਿੰਧ ਲੌ ਗੌਰੈਂ[1]। — [1]ਬਹੁਤਾ।
ਹੈ ਪਰੋ ਦੇਸ ਇਹੁ ਭਾਰੋ।
ਬਿਨ ਮਾਲਕ ਬਲੀ ਕਰਾਰੋ[1] ॥੭੪॥ — [1]ਤਕੜੇ ਬਲਵਾਨ ਮਾਲਕ ਤੋਂ ਬਿਨਾਂ।
ਜੋ ਆਹਿ ਲਹੌਰ ਨਜ਼ਾਮਤ[1]। — [1]ਸੂਬੇਦਾਰੀ।
ਇਹੁ ਲਖਿ ਮਮ ਮੁਲਕ ਕਦਾਮਤ[1]। — [1]ਪੁਰਾਣਾ, ਮੁੱਢ ਦਾ।
ਇਹੁ ਰਹਿ ਹੈ ਮਮ ਢਿਗ ਖਾਸੈਂ[1]। — [1]ਆਪਣੇ ਪਾਸ।
ਜੋ ਔਰ ਰੋਕ ਹੈਂ ਪਾਸੈਂ[1] ॥੭੫॥ — [1]ਹੋਰ ਪਾਸਿਆਂ ਤੋਂ ਜੋ ਮੁਲਕਰੋਕਾਂਗੇ।
ਸੋ ਅਰਧੋ ਅਰਧ[1] ਕਰੈ ਹੈਂ। — [1]ਅੱਧੋ ਅੱਧ।
ਇਮ ਸਿੰਘ ਭੂਪ[1] ਬਨ ਜੈਹੈਂ। — [1]ਰਾਜੇ।
ਜਬਿ ਹਮ ਤੁਮ ਮੇਲ ਇਮ ਰਖ ਹੈਂ।
ਤਬਿ ਔਰ ਨ ਕੋ ਤਕ ਸਕ ਹੈਂ ॥੭੬॥
ਇਹ ਦਿੱਲੀ ਢਿੱਲੀ ਹੋਈ।
ਚਢਿ ਆਇ ਸਕਤ ਨਹਿਂ ਕੋਈ।
ਪੱਛਮ ਕੇ ਤੁਰਕ ਜੁ ਸ਼ਾਹੈਂ[1]। — [1]ਬਾਦਸ਼ਾਹ।
ਯਹਿ ਸੁਨਿ ਸੋ ਭੀ ਨਹਿਂ ਆਹੈਂ[1] ॥੭੭॥ — [1]ਨਹੀਂ ਆਉਣਗੇ।
ਹਮ ਤੁਮ ਇਸ ਭਾਂਤਿ ਸੁਤੰਤਰ[1]। — [1]ਆਜ਼ਾਦ।
ਮਿਲਿ ਕਰਿ ਹੈਂ ਰਾਜ ਨਿਰੰਤਰ[1]। — [1]ਲਗਾਤਾਰ।
ਮਮ ਮਸਲਤ ਇਹੁ, ਤੁਮ ਜਾਏ।
ਸਿੰਘਨ ਕੋ ਲਿਹੁ ਮਨਵਾਏ ॥੭੮॥
ਫਿਰ ਜੱਥੇਦਾਰ ਹੈਂ ਜੇਤੇ।
ਸਿੰਘ ਮੁਝ ਢਿਗ ਆਵੈਂ ਤੇਤੇ।
ਕਰਿ ਕਸਮ ਨੇਮ ਤਹਿਰੀਰੈਂ[1]। — [1]ਲਿਖਤਾਂ।
ਫਿਰ ਕਰੈਂ ਉਪਾਇ ਗੰਭੀਰੈਂ ॥੭੯॥
ਇਸ ਭਾਂਤਿ ਤੁਰਕ, ਸਿਖਰੈ ਕੈ[1]। — [1]ਸਿਖਾ ਕੇ।
ਕਾਬੂ ਕਿਯ ਚਹਿਂ ਦਮ ਦੈ ਕੈ[1]। — [1]ਰੁਪਏ ਦੇ ਕੇ। (ਅ) ਸਾਹ ਦੇ ਕੇ।
ਤਬਿ ਸਿੰਘ ਸਬੇਗ ਸਬੇਗੈਂ[1]। — [1]ਛੇਤੀ।
ਇਹੁ ਲੈ ਪੈਗਾਮ[1] ਅਭੇਗੈਂ[2] ॥੮੦॥ — [1]ਸੁਨੇਹਾ। [2](ਹਰ ਗੱਲ ਨੂੰ) ਚੰਗੀ ਤਰ੍ਹਾਂ ਜਾਨਣ ਵਾਲਾ (ਸੁਬੇਗ ਸਿੰਘ)।
ਚਲਿ ਪੰਥ ਪਾਸ ਪਾਹੂੰਚੇ।
ਗੁਰੁ ਫਤੇ ਬੁਲਾਈ ਊਚੇ।
ਤਬਿ ਪੰਥ ਬਟਾਲੇ ਪਾਸੈਂ।
ਥਾ ਥਿਰਜੋ ਅਧਿਕ ਹੀ ਖਾਸੈਂ[1] ॥੮੧॥ — [1](ਪੰਥ) ਆਪ ਬਹੁਤ ਗਿਣਤੀ ਵਿੱਚ ਠਹਿਰਿਆ ਹੋਇਆ ਸੀ।
ਬੁਢਾ ਸਿੰਘ ਹਰਿ ਦਰਵਾਰਾ।
ਸਿੰਘ ਫਤੇ, ਦੀਪ ਸਿੰਘ ਭਾਰਾ।
ਇਤਯਾਦਿਕ ਥੇ ਸਰਦਾਰਾ।

ਤਬਿ ਮਾਨੀ[1] ਪੰਥ ਮਝਾਰਾ ॥੮੨॥
ਉਨ ਪੈ ਜਬਿ ਜਾਇ ਵਕੀਲੈਂ।
ਸਭਿ ਬਾਤ ਕਹੀ ਬਿਨ ਢੀਲੈਂ।
ਫਿਰ ਪੰਥ ਦਿਵਾਨ ਲਗਾਯੋ।
ਗੁਰੁਮਤਾ ਕੀਨ ਭਲ ਭਾਯੋ[1] ॥੮੩॥
ਤਬਿ ਸਿੰਘ ਨਗਾਹੀਆ ਬੋਲਾ।
ਵਹਿ ਦੈਹੈ ਧੋਖਾ ਭੋਲਾ[1]।
ਇਮ ਤੋੜ ਹਮਾਰਾ ਜੋਰਾ।
ਨਿਜ ਸੰਗ ਮਿਲਾਇ ਬਹੋਰਾ ॥੮੪॥
ਕਿਤ ਲੈ ਕੈ ਕਾਬੂ ਮਾਹੀਂ।
ਸਭਿ ਹੀ ਕੋ ਦੈਹ ਮੁਕਾਹੀ।
ਆਗੇ ਜੋ ਪੰਥਹਿ ਮਰਜੀ।
ਹੈ ਤੁਰਕ ਛਲੀ ਖੁਦਗਰਜ਼ੀ ॥੮੫॥
ਅਬਿ ਡਰਤ ਕਰਤ ਹੈ ਮੇਲੈਂ।
ਫਿਰ ਕਰਿ ਕਰਿ ਹਤੈ ਦੁਹੇਲੈਂ[1]।
ਜੋ ਦੁਸ਼ਮਨ ਜਾਨੀ ਭਾਰੋ।
ਪਾਯੋ ਚਹਿ ਭਾਈਚਾਰੋ ॥੮੬॥
ਸੋ ਥੈਹੈ ਜ਼ਹਿਰ ਅਮੇਜੈ[1]।
ਛਕਿ ਜੈਹੈ ਅੰਤ ਕਰੇਜੈ[1]।
ਇਸ ਹੀ ਤੈ ਸਤਿਗੁਰ ਵਰਨਾ[1]।
ਨ ਵਿਸਾਹੁ ਤੁਰਕ ਕਾ ਕਰਨਾ ॥੮੭॥
ਜੇ ਸਾਚਾ ਤਿਸ ਕਾ ਦਿਲ ਹੈ।
ਅਰ ਏਕ ਬਨਨ ਹਿਤ ਮਿਲ ਹੈ।
ਤੌ ਤੋਪ ਗੁਬਾਰੇ[1] ਜੇਤੇ।
ਸਿੰਘਨ ਕੋ ਸੌਂਪੇ ਤੇਤੇ ॥੮੮॥
ਜੇ ਇਹੁ ਸਲੂਕ[1] ਨਹਿਂ ਕਰਿ ਹੈ।
ਤਬਿ ਜੋਰ ਕੈਸ ਹਮ ਪਰ ਹੈ।
ਫਿਰ ਹਿੰਦੂ ਤੁਰਕ ਹਮਾਰੇ।
ਬੈਰੀ ਹੈਂ ਦਿਲ ਸੈਂ ਸਾਰੇ ॥੮੯॥
ਤੁਰਕੋਂ ਸੇ ਮਿਲਿ ਪਤਿਸ਼ਾਹੀ।
ਹਮ ਸਕ ਹੈਂ ਕੈਸ ਕਰਾਹੀ।
ਇਨ ਕੀ ਅਰ ਹਮਰੀ ਪ੍ਰੀਤੀ।
ਸਮ ਛੁਰੀ ਕਾਕਰੀ ਨੀਤੀ[1] ॥੯੦॥
ਤਮ ਤੇਜ[1] ਨ ਇਕਠੇ ਥੈਹੈਂ।
ਜਲ ਅਗਨੀ ਸਮ ਹਮ ਏਹੈਂ।
ਵਹਿ ਦਾਉ ਚਹਿਤ ਹੈ ਮਾਰਾ।

[1]ਮੰਨੇ ਹੋਏ ਭਾਵ ਮੁਖੀ।
[1]ਬਹੁਤ ਚੰਗਾ।
[1]ਹੇ ਭੋਲੇ ਪੰਥ।
[1]ਦੁਖੀ ਕਰ ਕਰ ਕੇ ਮਾਰੇਗਾ।
[1]ਉਹ ਭਾਈਚਾਰਾ ਜ਼ਹਿਰ ਨਾਲ ਮਿਲਿਆ ਹੋਇਆ ਹੋਵੇਗਾ।
[1](ਜੇ ਤੁਸੀਂ ਉਸ ਜ਼ਹਿਰ ਨੂੰ) ਛਕ ਜਾਵੋਗੇ (ਤਾਂ ਤੁਹਾਡਾ) ਅੰਤ ਕਰ ਦੇਵੇਗੀ।
[1]ਕਿਹਾ ਹੈ।
[1]ਗੁਬਾਰਾ, ਚੌੜੇ ਮੂੰਹ ਵਾਲੀ ਲੰਬਾਈ ਵਿੱਚ ਬਹੁਤ ਛੋਟੀ ਤੋਪ।
[1]ਵਰਤਾਉ।
[1]ਖੱਖੜੀ ਤੇ ਛੁਰੀ ਦੇ ਮੇਲ ਵਰਗੀ ਨੀਤੀ ਹੈ।
[1]ਅਨ੍ਹੇਰਾ ਤੇ ਚਾਨਣ।

ਦੈ ਧੋਖਾ ਇਸ ਪਰਕਾਰਾ ॥ ੯੧ ॥
ਜੋ ਉਨ ਦਿਲ ਦਗਾ ਉਪਾਯਾ।
ਗੁਰ ਹਮ ਕੋ ਪਹਿਲ ਬਤਾਯਾ।
ਇਹੁ ਬਿਨਤੀ ਰਾਇ ਹਮਾਰੀ।
ਹੈ ਸਭਿ ਹੀ ਪੰਥ ਅਗਾਰੀ ॥ ੯੨ ॥
ਆਗੇ ਜੋ ਸਭਿ ਕੀ ਮਰਜ਼ੀ।
ਹਮ ਹੈਂ ਉਸ ਹੀ ਕੇ ਗਰਜ਼ੀ[1]। — [1]ਚਾਹਵਾਨ।
ਇਹੁ ਸੁਨਿ ਸਭਿ ਸਿੰਘਨ ਉਵਾਚਾ[1]। — [1]ਕਿਹਾ।
ਇਨ ਕਹਯੋ ਸਿੰਘ ਸਭਿ ਸਾਚਾ ॥ ੯੩ ॥
ਹਮ ਕਰੈਂ ਬਿਸਾਹੁ ਨ ਤੁਰਕੈਂ।
ਰੈਹੈਂ ਭਾਰੋਸੇ ਗੁਰੁ ਕੈ।
ਜੇ ਮੇਲ ਕਰਯੋ ਸੋ ਚੈਹੈ।
ਤੌ ਤੌਪੈਂ ਹਮ ਕੋ ਦੈਹੈ ॥ ੯੪ ॥

ਦੋਹਰਾ:
ਇਹੁ ਉੱਤਰ ਲੈ ਪੰਥ ਤੈ,
ਤਬਿ ਸਬੇਗ ਸਿੰਘ ਜਾਇ।
ਖਾਨ ਬਹਾਦਰ ਢਿਗ ਸਭੀ,
ਦੀਨੀ ਬਾਤ ਸੁਨਾਇ ॥ ੯੫ ॥

ਸ੍ਵੈਯਾ:
ਸੁਨ ਕੈ ਇਮ ਨਾਜ਼ਮ[1] ਜਾਨ ਲਯੋ, — [1]ਸੂਬੇ ਨੇ।
ਇਹੁ ਆਜ਼ਮ ਸਿੰਘ ਸਿਆਨੇ ਮਹਾਂ[1]। — [1]ਇਹ ਸਿੰਘ ਬਹੁਤ (ਆਜ਼ਮ) ਵੱਡੇ ਸਿਆਣੇ ਹਨ।
ਕਬਿ ਆਵਤ ਹੈਂ ਮਮ ਪੇਚ ਵਿਖੇ[1], — [1]ਦਾਉ ਵਿੱਚ, ਧੋਖੇ ਵਿੱਚ।
ਜਿਨਿ ਲੂਟਿ ਖਯੋ ਸਭਿ ਏਹ ਜਹਾਂ।
ਕਹਿੰ ਚਾਤੁਰ ਲੋਗ ਸੁਨਾਰ ਤਈਂ,
ਤਿਸ ਤੈ ਬਧ ਯਾਰ ਸੁ ਚੋਰ ਕਹਾ[1]। — [1]ਸੁਨਾਰੇ ਨਾਲੋਂ ਯਾਰ ਤੇ ਚੋਰ ਨੂੰ ਵੱਧ (ਚਤੁਰ) ਕਹੀਦਾ ਹੈ।
ਤਿਗਨੋ ਤਿਨ ਤੈ ਬਟ-ਪਾਰ ਡਕੈਤ[1], — [1]ਤਿੰਨ੍ਹਾਂ ਨਾਲੋਂ ਤਿੰਨ ਗੁਣਾ ਚਤੁਰਰਾਹ ਮਾਰ ਤੇ ਡਾਕੂ ਹੁੰਦੇ ਹਨ।
ਲੁਟੇਰਨ ਕਾ ਕਿਨ ਅੰਤ ਲਹਾ ॥ ੯੬ ॥
ਅਤਿ ਹੈਂ ਯਹਿ ਚੋਰ ਮਹਾਂ ਚਤੁਰੇ,
ਹਮਰੇ ਕਬਿ ਦਾਮਨ ਫੰਧ ਫਸੈਂ[1]। — [1]ਸਾਡੀ ਚਤੁਰਾਈ ਦੀਰੱਸੀ ਦੀ ਫਾਹੀ ਵਿੱਚ ਕਦੋਂ ਫਸਦੇ ਹਨ।
ਇਕ ਸਾਂਪ, ਮਨੀ ਯੁਤ, ਪੰਖ ਲਗੇ
ਫਿਰ ਮੰਤਰ ਸੋਂ ਕਿਮ ਹੋਇ ਵਸੈਂ।
ਜਿਮ ਸਿੰਘ ਛੁਧਾਤਰ ਔ ਹਲਕਯੋ,
ਇਕ ਬੰਦਰ ਕਾਟਯੋ ਬਿਛੂ ਪਸੈਂ[1]। — [1]ਜਿਵੇਂ ਇਕ ਭੁੱਖਾ ਸ਼ੇਰ ਅਤੇ (ਦੂਜਾ) ਹਲਕਿਆ ਹੋਇਆ। ਇਕ ਬਾਂਦਰ ਤੇ ਦੂਜਾ ਬਿੱਛੂ ਦੇ (ਪਸੈਂ) ਪਾਸੋਂ ਕੱਟਿਆ ਹੋਇਆ।
ਇਕ ਜਾਟ, ਪੁਨਾ ਖਫਖਾਨ ਥਯੋ,
ਮਦਰਾ ਛਕਿ ਮੌਨ ਹਾਇ ਕਸੈਂ[1] ॥ ੯੭ ॥ — [1]ਇਕ ਜੱਟ ਹੋਵੇ ਅਤੇ (ਦੂਜਾ) ਦਿਲ ਦੇ ਹੌਲ ਦਾ ਰੋਗ ਹੋ ਗਿਆ ਹੋਵੇ ਅਤੇ ਸ਼ਰਾਬ ਪੀ ਕੇ (ਦਸੋ) ਕਿਵੇਂ ਚੁੱਪਰਹਿ ਸਕਦਾ ਹੈ?

ਤਿਮ ਹੀ ਇਹੁ ਕੌਮ ਸਿਖਾਨ ਅਹੇ,
ਵਿਹੁ ਮਾਤ ਗੁਰੂ ਜਿਹ ਪਾਟੀ ਪਢਾਈ[1]।
ਇਹੁ ਆਵਤ ਨਾ ਬਸ ਕਾਹਿਂ ਬਿਧਾਹਿਂ[1],
ਖੁਦਾਇ ਦਫਾ ਕਰਿ ਹੈ ਇਨ ਤਾਂਈਂ।
ਇਮ ਝੂਰਤ ਧੂਰਤ[1] ਧਾਮ ਬਿਖੈ,
ਨਹਿਂ ਲੇਸਕ ਬੇਸਕ ਪੇਸ਼ ਚਲਾਈ[1]।
ਅਭਿ-ਬੰਦਨ ਕੈ[1] ਗੁਰ ਪੰਥ ਤਈਂ,
ਇਹੁ ਧਜਾਇ ਥਿਰਯੋ ਭਲ ਠੌਰ ਤਕਾਈ ॥੯੮॥

ਇਤਿ ਸ੍ਰੀ ਗੁਰੁ ਪੰਥ ਪ੍ਰਕਾਸ਼ ਗ੍ਰੰਥੇ ਉੱਤ੍ਰਾਰਧੇ ਗਜਾਨ ਸਿੰਘ ਵਿਰਚਿਤੇ 'ਸ਼ਾਹੀ ਖਜ਼ਾਨਾ ਲੂਟਨ, ਨੁਵਾਬ ਔਰ ਪੰਥ ਕੀ ਬਹਿਸ', ਬਰਨਨੰ ਨਾਮ ਤੇਈਸਮੋਂ ਬਿਸ੍ਰਾਮ ॥੨੩॥

[1]ਗੁਰੂ ਰੂਪ ਵਿਹੁ-ਮਾਤਾ ਨੇ ਇਨ੍ਹਾਂ ਨੂੰ ਪੱਟੀ ਪੜ੍ਹਾਈ ਹੈ।
[1]ਕਿਸੇ ਬਿਧੀ ਨਾਲ।
[1]ਛਲੀਆ।
[1]ਥੋੜ੍ਹੀ ਬਹੁਤ ਵੀ ਵਾਹ ਨਹੀਂ ਚਲਦੀ।
[1]ਦਿੱਲੋਂ ਨਮਸ਼ਕਾਰ ਕਰਕੇ।

## ੨੪. {ਦੀਨੀਆਂ ਦਾ ਸਿੰਘਾਂ ਨਾਲ ਜੰਗ, ਪੰਥ ਦੀ ਫਤਹ}

ਸ੍ਵੈਯਾ:

ਦੂਧ ਪਿਲਾਇ ਖਵਾਇ ਖਟੈਂ ਰਸ,
ਸੇਵਨ ਕੈ ਮਧੁ ਮੇਵਨ ਤੰਥੈਂ[1]।

[1](ਹੇਰਸਨਾ) (ਤੰਥੈਂ) ਤੈਨੂੰ ਦੁੱਧ ਪਿਆਏ, ਛੇਰਸਾਂ (ਦੇ ਪਦਾਰਥ) ਖੁਆਏ ਅਤੇ ਮਿੱਠੇ ਮੇਵੇ ਛਕਾਏ।

ਰਾਖ ਤੁਝੈ ਮੁਖ ਮੰਡਲ ਮੈਂ,
ਚਤੁਰਾਈ ਸਿਖਾਈ ਅਨੇਕ ਸੁ ਗ੍ਰੰਥੈਂ[1]।

[1]ਤੈਨੂੰ (ਮੰਡਲ) ਗੋਲ ਮੂੰਹ ਵਿੱਚਰੱਖ ਕੇ ਅਨੇਕਾਂ ਗ੍ਰੰਥਾਂ ਦੀ ਚਤੁਰਾਈ ਸਿਖਾਈ।

ਦੋ ਕਰਿ ਜੋਰਿ ਕਰੋਂ ਬਿਨਤੀ,
ਗਿਨਤੀ ਤਜਿ ਮਾਨ ਇਹੀ ਮਮ ਸੰਥੈਂ[1]।

[1]ਤੇਰੇ ਅੱਗੇ ਦੋਨੋਂ ਹੱਥ ਜੋੜ ਕੇ ਬੇਨਤੀ ਕਰਦਾ ਹਾਂ (ਤੂੰ) ਗਿਣਤੀਆਂ ਨੂੰ ਛੱਡ ਕੇ ਮੇਰੀ ਇਹ ਸਿੱਖਿਆ ਮੰਨ।

ਹੇ ਰਸਨਾ ਬਸਨਾ ਦਸਨਾ,
ਕਸ ਨਾ ਜਸ ਨਾਰਟ ਹੈਂ ਗੁਰੁ ਪੰਥੈਂ[1] ॥੧॥

[1]ਹੇ ਦੰਦਾਂ ਵਿੱਚ ਵਸਣ ਵਾਲੀਰਸਨਾ ਤੂੰ ਗੁਰੂ ਪੰਥ ਦਾ (ਜਸਨਾ) ਜਸ (ਕਸ ਨਾ) ਕਿਉਂ ਨਹੀਂ ਉਚਾਰਨ ਕਰਦੀ।

ਦੋਹਰਾ:

ਸਾਵਨ ਪਾਵਨ ਮਨੁਜ ਤਨ,
ਗੁਨ ਰਸਾਲ ਸਿੰਘਾਨ।
ਪਾਇ, ਜੀਹ ਕੋਕਿਲ, ਕਹੋ
ਰਹੈ ਮੌਨ ਕਿਮ ਠਾਨ[1] ॥੨॥

[1]ਮਨੁੱਖਾ ਸ਼ਰੀਰ ਰੂਪ ਪਵਿੱਤ੍ਰ ਸਾਉਣ ਦੇ ਮਹੀਨੇ ਵਿੱਚ ਸਿੰਘਾਂ ਦੇ ਗੁਣਾਂ ਰੂਪ (ਰਸਾਲ) ਅੰਬਾਂ ਨੂੰ ਪਾ ਕੇ ਮੇਰੀ ਜ਼ਬਾਨ ਰੂਪ ਕੋਇਲ, ਕਹੋ ਖਾਂ ਕਿਸ ਤਰ੍ਹਾਂ ਚੁੱਪ ਕਰ ਰਹੇ।

ਸ੍ਵੈਯਾ:

ਸ੍ਰੀ ਹਰਿਰਾਇ ਗੁਰੂ ਸੁਖਦਾਇ ਕੇ,
ਧਜਾਇ ਮਨਾਇ ਸੁ ਪਾਦਰਬਿੰਦੂ[1]।

[1]ਸ੍ਰੇਸ਼ਟ ਚਰਨ ਕਮਲ।

ਮਿਲ ਕੈ ਮੁਲਕੱਯਨ ਦੀਨ ਹਿਤੈ,
ਜਿਮ ਆਨਿ ਤੁਕਾਨ ਜਹਾਨ ਬੁਲਿੰਦੂ[1]।

[1]ਜਿਵੇਂ ਜਹਾਨ ਦੇ ਬਹੁਤੇ ਤੁਰਕਾਂ ਦੇ ਮੁਲਖੱਈਏ (ਮੁਲਕ ਦੀ ਪਰਜਾ) ਆਪਣੇ (ਦੀਨ) ਮਜ਼ਹਬ ਦੇ ਵਾਸਤੇ ਆ ਕੇ ਇਕੱਠੇ ਹੋ ਕੇ।

ਸਿੰਘਨ ਕੇ ਹਤਨੇ ਹਿਤ ਜਜੋਂ,
ਕਿਯ ਜੰਗ ਸਹਾਇਕ ਪਾਇ ਤੁਕਿੰਦੂ[1]।

[1]ਦਿੱਲੀ ਦੇ ਬਾਦਸ਼ਾਹ ਨੂੰ ਸਹਾਇਕ ਬਣਾ ਕੇ।

ਸੋ ਸਭਿ ਗਾਥ ਕਹੋਂ ਹਿਤ ਸਾਥ,
ਸੁਨੋ ਗੁਰੁ ਪਾਥ ਸੁ ਭ੍ਰਾਤ ਮ੍ਰਿਗਿੰਦੂ[1] ॥੩॥

[1]ਗੁਰੂ ਪੰਥ ਦੇ ਸ੍ਰੇਸ਼ਟ ਸਿੰਘ ਭਰਾਵੋ।

ਹੋਇ ਖਰਾਬ ਨੁਵਾਬ ਬਹਯੋ ਜਬਿ,
ਹਾਰਿ ਲਹੌਰਹਿੰ ਬੀਚ, ਲਜੈ ਕੈ[1]।

[1]ਸ਼ਰਮਿੰਦਾ ਹੋ ਕੇ।

ਸਿੰਘਨ ਮਾਰਿ ਉਜਾਰ ਕਰੇ,
ਤੁਰਕਾਨ ਕੇ ਗਾਉਂ ਹਜ਼ਾਰਹੁਂ ਧੈ ਕੈ[1]।

[1]ਧਾਵਾ ਕਰਕੇ।

ਬੰਦ ਕਰਯੋ ਉਗਰਾਹੀ ਟਕਾ ਸਭਿ,
ਹਾਰ ਰਹੇ ਤੁਰਕੂ ਬਲ ਕੈ ਕੈ।
ਫੌਜ ਨੁਵਾਬ ਕੀ ਪਾਇ ਅਜਾਬ[1],

[1]ਦੁੱਖ।

ਗਈ ਦੈ ਜੁਵਾਬ ਸ਼ਿਤਾਬ ਤਜੈ ਕੈ ॥੪॥
ਧੂੰਮ[1] ਮਚਾਇ ਦਈ ਵਡ ਸਿੰਘਨ, — [1]ਡੰਡਰੌਲਾ।
ਲੋਗ ਲੁਟੇਰਨ ਦੇਰ ਨ ਛੋਰੀ[1]। — [1]ਦੇਰ ਨਹੀਂ ਕੀਤੀ।
ਲੂਟ ਗਰਾਮ ਤੁਕਾਨਨ ਕੇ ਬਹੁ,
ਮਾਰਿ ਉਜਾਰ ਕਰੇ ਨਹਿੰ ਥੋਰੀ[1]। — [1]ਥੋੜ੍ਹੇ ਨਹੀਂ ਭਾਵ ਬਹੁਤੇ।
ਲੰਬਰਦਾਰਨ ਮਾਲ-ਗੁਜਾਰਨ[1] — [1]ਸਰਕਾਰੀ ਜ਼ਮੀਨ ਦੇ ਠੇਕੇਦਾਰਾਂ।
ਜਾਟ ਅਜਾਰਨ-ਦਾਰਨ ਹੋਰੀ[1]। — [1]ਤੇ ਹੋਰ ਜੱਟ ਠੇਕੇਦਾਰਾਂ ਨੇ।
ਬੈਠ ਮਤਾ ਕਰਿਓ ਸਭਿ ਨੈ,
ਹਮਰੀ ਜਿੰਦ ਯੌਂ ਕਬਿ ਸਿੰਘਨ ਟੋਰੀ[1] ॥੫॥ — [1]ਤੁਰਨ ਫਿਰਨ ਦਿੱਤੀ ਭਾਵ ਕਾਇਮ ਰਹਿਣ ਦਿੱਤੀ।

ਚੌਪਈ:
ਮੁਲਕੱਯਨ ਸਭਿ ਹੋਇ ਇਕੱਤ੍ਰੈਂ।
ਕਰਜੋ ਮਸ਼ਵਰਾ[1] ਐਸ ਬਚਿੱਤ੍ਰੈਂ[2]। — [1]ਸਲਾਹ। [2]ਅਨੋਖੀ।
ਦਿਨ ਦਿਨ ਸਿੰਘਨ ਬਾਢਤ ਠਾਟੈਂ[1]। — [1]ਤੇਜ ਪ੍ਰਤਾਪ।
ਹਾਕਮ ਤੈ ਨ ਖੁਸੀ ਇਨ ਝਾਟੈਂ[1] ॥੬॥ — [1]ਹਾਕਮਾਂ ਤੋਂ ਇਨ੍ਹਾਂ ਦਾ (ਝਾਟੈਂ) ਇਕਰੋਮ ਵੀ ਨਹੀਂ ਖੁੱਸਿਆ।
ਹਾਰਿ ਨੁਵਾਬ ਬਹਜੋ ਦਬਿ ਘਰ ਪੈ।
ਦਸਤਕ[1] ਉਤਰ ਰਹੀ ਤਿਸ ਦਰ ਪੈ। — [1]ਚੱਟੀ ਉਗ੍ਰਾਹੁਣ ਵਾਲੀ ਫ਼ੌਜ।
ਪਠਜੋ ਖਜਾਨਾ ਥਾ ਕਿਛੁ ਜੋਈ।
ਲੂਟ ਲਯੋ ਤਿਹ ਸਿੰਘਨ ਸੋਈ ॥੭॥
ਯੌਂ ਅਬਿ ਹਮਰਾ ਦੀਨ ਇਮਾਨੈ।
ਸਿੰਘਹਿ ਛਾਡਜੋ ਕਬਿ ਲਿਹੁ ਜਾਨੈ।
ਤਾਂ ਤੇ ਅਬਿ ਸਭਿ ਮਿਲਿ ਤੁਰਕਾਨੀ।
ਲਰ ਕਰਿ ਕਰੋ ਸਿੰਘਨ ਕੋ ਫਾਨੀ[1] ॥੮॥ — [1]ਨਾਸ।
ਚਹੀਅਤ ਕਰਨ ਦ੍ਰਿਢ ਉਪਰਾਲਾ।
ਦੀਨ ਹੇਤ ਲਿਹੁ ਚੀਨ ਬਿਸਾਲਾ।
ਯਹਿ ਸਲਾਹਿ ਕਰਿ ਦੇਸ ਮਝਾਰੇ।
ਤੁਰਕਨ ਫੇਰ ਦਏ ਖਤ[1] ਸਾਰੇ ॥੯॥ — [1]ਚਿੱਠੀਆਂ।
ਨਾਮੀ ਗ੍ਰਾਮੀ[1] ਮੁੱਸਲਮਾਨੈਂ। — [1]ਪਿੰਡਾਂ ਚੋਂ ਮਸ਼ਹੂਰ।
ਭਏ ਇਕੱਠੇ ਲਵ ਪੁਰ ਆਨੈਂ।
ਸੱਯਦ ਪੀਰ ਫਕੀਰਨ ਹਾਜੀ।
ਮਿਲਿ ਮਲੰਗ[1] ਮੁੱਲਾਂ ਹੂੰ ਕਾਜੀ ॥੧੦॥ — [1]ਮੁਸਲਮਾਨਾਂ ਦਾ ਇਕ ਫ਼ਿਰਕਾ।
ਸ਼ਹਿਰੀ ਲਏ ਕਚਹਿਰੀ ਵਾਰੇ।
ਢਿਗ ਨੁਵਾਬ ਸਭਿ ਜਾਇ ਪੁਕਾਰੇ।
ਭੋ ਨੁਵਾਬ! ਹਮ ਹੋਇ ਦੁਖਾਰੇ।
ਤੁਮ ਢਿਗ ਆਏ ਕਰਨ ਪੁਕਾਰੇ ॥੧੧॥
ਬਢਤ ਜਾਤ ਸਿੰਘ ਚਾਂਦ ਸਮਾਨੈ।
ਦਿਨ ਦਿਨ ਦਹ ਗੁਨ, ਹਮ ਹ੍ਵੈਂ ਹਾਨੈ[1]। — [1]ਨਾਸ।

| | |
|---|---|
| ਭਈ ਉਮੈਦ ਹਮੈਂ ਅਬਿ ਐਸੀ। | |
| ਕੁਛ ਦਿਨ ਰਹੀ ਜੁ ਅਬਿ ਹੀ ਜੈਸੀ ॥੧੨॥ | |
| ਸਿੰਘ ਨ ਛਾਡੈਂ ਹਮਰਾ ਦੀਨੈ। | |
| ਮਾਰੈਂਗੇ ਕਰਿ ਦੀਨ ਅਧੀਨੈ[1]। | [1]ਦੁਖੀ ਕਰ ਕੇ ਤੇ ਗ਼ੁਲਾਮ ਬਣਾ ਕੇ। |
| ਉਨ ਕੋ ਪਿਖਿ ਅਰ ਸੁਨਿ ਉਨ ਬੋਲੇ[1]। | [1]ਉਨ੍ਹਾਂ ਦੇ ਬਚਨ। |
| ਉਠਤ ਹੌਲ ਹਮਰੇ ਦਿਲ ਸ਼ੁਲੇ[1] ॥੧੩॥ | [1]ਲਾਟਾਂ। |
| ਮੁਸਲਮੀਨ ਕੋ ਕਾਫਰ ਟੇਰੈਂ[1]। | [1]ਕਹਿੰਦੇ ਹਨ। |
| ਕਾਬਾ ਕਹਿਂ ਖਤਰੇ ਕੀ ਬੈਰੈਂ[1]। | [1]ਟੱਟੀ ਜਾਣ ਦੇ ਵੇਲੇ ਨੂੰ ਕਾਬੇ ਜਾਣਾ ਕਹਿੰਦੇ ਹਨ। |
| ਪਰਜੋ ਹੋਇ ਜਹਂ ਜਾਇ-ਜਰੂਰਾ[1]। | [1]ਜਿਥੇ (ਜਾਇ ਜਰੂਰਾ) ਵਿਸ਼ਟਾ ਪਿਆ ਹੋਵੇ। |
| ਤਾਂ ਕੋ ਭਾਖਤ ਮੁਗਲ ਜਰੂਰਾ[1] ॥੧੪॥ | [1]ਉਸ ਨੂੰ (ਜਰੂਰਾ) ਪੱਕੀ ਤਰ੍ਹਾਂ ਮੁਗ਼ਲ ਪਿਆ ਕਹਿੰਦੇ ਹਨ। |
| ਕੋਰ ਚਸ਼ਮ ਕੋ ਕਹੇਂ ਪੰਜੱਖਾ[1]। | [1](ਕੋਰ-ਚਸ਼ਮ) ਕਾਣੇ ਨੂੰ ਪੰਜਾਂ ਅੱਖਾਂ ਵਾਲਾ ਕਹਿੰਦੇ ਹਨ। |
| ਇਸਮ ਨਬੀਨੇ ਸੂਰਜ ਰੱਖਾ[1]। | [1](ਨਬੀਨੇ) ਅੰਨ੍ਹੇ ਦਾ (ਇਸਮ) ਨਾਮ ਸੂਰਜ ਰੱਖਿਆ ਹੈ। |
| ਹਾਥ ਹੀਨ ਕੋ ਕਹਿਂ ਲਖ-ਬਾਹਾਂ[1]। | [1]ਇਕ ਬਾਂਹ ਵਾਲੇ ਨੂੰ ਲੱਖ ਬਾਹਾਂ ਕਹਿੰਦੇ ਹਨ। |
| ਗੰਜੇ ਕੋ ਭਾਖਤ ਕਲਗਾਹਾਂ[1] ॥੧੫॥ | [1]ਕਲਗਾ ਕਹਿੰਦੇ ਹਨ। |
| ਟੁੱਟੀ ਟਾਂਗ ਸੁਚਾਲਾ ਭਾਖੈਂ। | |
| ਇਕ ਕੋ ਸਵਾ ਲਾਖ ਸੋ ਆਖੈਂ। | |
| ਖੁਰਪਾ ਬਾਜ, ਕੁਹੀ ਕਹਿਂ ਦਾਤੀ[1]। | [1]ਰੰਬੇ ਨੂੰ ਬਾਜ ਤੇ ਦਾਤੀ ਨੂੰ ਕੁਹੀ ਆਖਦੇ ਹਨ। |
| ਅਨਿਕ ਕਲਾਮ ਅਵਰ ਅਜਬਾਤੀ[1] ॥੧੬॥ | [1]ਹੋਰ ਅਨੇਕਾਂ ਅਸਚਰਜ ਬੋਲੀਆਂ ਹਨ। |
| ਭੂਖੇ ਮਰਤੇ ਸ਼ਾਹੀ ਦਾਵਾ[1]। | [1]ਭੁੱਖੇ ਮਰਦੇ ਹਨ ਪਰ ਦਾਵਾ ਬਾਦਸ਼ਾਹੀ ਦਾ ਕਰਦੇ ਹਨ। |
| ਚਾਹਿਤ ਫਿਰਕਾ ਅਪਨ ਫਿਰਾਵਾ[1]। | [1]ਆਪਣਾ ਮਜ਼ਹਬ ਫੈਲਾਉਣਾ ਚਾਹੁੰਦੇ ਹਨ। |
| ਵਡ ਹੌਸਲ ਕੀ ਜਿਨ ਮਨ ਬੋ[1] ਹੈ। | [1]ਗੰਧ। |
| ਐਸਾ ਮਜ਼ਬ ਔਰ ਨਹਿਂ ਕੋ ਹੈ ॥੧੭॥ | |
| ਦੀਨ ਦੁਹਨ ਮਧ[1] ਜੋ ਗਲ ਆਛੀ। | [1]ਦੋਹਾਂ ਮਜ਼ਹਬਾਂ ਹਿੰਦੂ ਤੇ ਮੁਸਲਮਾਨਾਂ ਵਿੱਚ। |
| ਸੋ ਉਨ ਆਪ ਰਖੀ ਗਹਿ ਕਾਛੀ[1]। | [1]ਗ੍ਰਹਿਣ ਕਰ ਕੇ ਸਜਾਰੱਖੀ ਹੈ। |
| ਹਿੰਦੁਨ ਅੰਧੇ ਤੁਰਕੈਂ ਕਾਨੇਂ। | |
| ਕੈਹੈਂ ਰੈਹੈਂ ਆਪ ਅਲਗਾਨੇ[1] ॥੧੮॥ | [1]ਆਪ ਦੋਹਾਂ ਤੋਂ ਵੱਖਰੇ ਰਹਿੰਦੇ ਹਨ। |
| ਤਾਂ ਤੇ ਅਬਿ ਹੀ ਤੈ ਉਨ ਕੇਰਾ। | |
| ਚਹੀਐ ਧਰ ਤੈ ਬੀਜ ਉਖੇਰਾ। | |
| ਫੌਜ ਤੁਮਾਰੀ ਭਾਰੀ ਚਢਿ ਚਢਿ। | |
| ਮਾਰੇ ਬਿਨ, ਆਈ ਉਨ ਛਡਿ ਛਡਿ ॥੧੯॥ | |
| ਅਬਿ ਹਮ ਕੋ ਕੁਛ ਮੱਦਦ ਦੀਜੈ। | |
| ਹਾਥ ਪੇਖ ਹਮਰੇ ਭੀ ਲੀਜੈ। | |
| ਮਿਲਿ ਆਈ ਤੁਮ ਢਿਗ ਤੁਰਕਾਨੀ। | |
| ਕਰਨ ਹੇਤ ਸਿੰਘਨ ਕੋ ਫਾਨੀ ॥੨੦॥ | |
| ਮਾਂਗਤ ਨਹਿਂ ਕੁਛ ਤੁਮ ਸੈਂ ਖਾਣਾ। | |
| ਸੁਣਿ ਨਵਾਬ ਅਲਹਮਦ ਵਖਾਣਾ[1]। | [1]ਉਨ੍ਹਾਂ ਦੀ ਉਸਤਤਿ ਕੀਤੀ। |

ਕਹਜੋ ਜਾਹੁ ਤੁਮ ਸਿੰਘਨ ਮਾਰੋ।
ਮੈਂ ਭੀ ਮੱਦਦ ਦੈਹੋਂ ਭਾਰੋ ॥੨੧॥

ਦੋਹਰਾ:
ਲੈ ਕਰਿ ਹੁਕਮ ਨੁਵਾਬ ਤੈ,
ਤੁਰਕਨ ਧਰਿ ਉਤਸ਼ਾਹ।
ਝੰਡਾ ਕਾਢਜੋ ਹੈਦਰੀ[1],
ਗਾਡਜੋ ਈਦ ਜੁ ਗਾਹ[1] ॥੨੨॥

ਚੌਪਈ:
ਯੌਂ ਫਿਰ ਸਭਿ ਦੇਸਨ ਲਿਖਿ ਪਠਜੋ।
ਦੀਨ ਮਜ਼ਬ ਕਾ ਜੁੱਧ ਹਮ ਠਠਜੋ[1]।
ਜੋ ਜੋ ਕਾਯਮ ਦੀਨ[1] ਕਹਾਵੈ।
ਸੋ ਸੋ ਹਮ ਸੋਂ ਆਇ ਮਿਲਾਵੈ ॥੨੩॥
ਸੁਨਜੋ ਢੰਡੋਰਾ ਜਬਿ ਅਖਬਾਰੈਂ[1]।
ਕੋ ਪਜਾਦੋ[1] ਕੋ ਹ੍ਵੈ ਅਸਵਾਰੈਂ।
ਅਏ ਬਲੋਚ ਪਚਾਧੇ ਸ਼ੇਖਾ।
ਸੱਯਦ ਮੁਗਲ ਪਠਾਨ ਬਿਸੇਖਾ ॥੨੪॥
ਭੱਟੀ ਜੱਟ ਰੰਘੜ ਰਜਪੂਤ।
ਆਏ ਸਭਿ ਬਨਿ ਬਨਿ ਮਜ਼ਬੂਤ।
ਤੇਲੀ ਪੀਂਜੇ[1] ਡੂੰਮ ਜੁਲਾਹੇ।
ਆਏ ਊਤ[1] ਮੌਤ ਜੋ ਚਾਹੇ ॥੨੫॥
ਅਟੜੇ ਕੇ ਗਠੜੇ[1] ਧਰਿ ਸਿਰ ਪਰ।
ਟੁਟੜੇ ਫੁਟੜੇ ਸ਼ਸਤਰ ਲੈ ਕਰਿ।
ਦੁਇ ਦੁਇ ਕੋਸ ਲਹੌਰ ਚੁਫੇਰੈਂ।
ਪਰਜੋ ਜਹਾਨ ਆਨਿ ਬਿਨ ਬੇਰੈਂ ॥੨੬॥
ਕਈ ਲਾਖ ਭੇ ਤੁਰਕ ਇਕੱਤ੍ਰੇ।
ਜਨੁ ਜਮ ਕੇ ਜਲਸੇ ਕੇ ਬੱਕ੍ਰੇ।
ਪਿਖਿ ਨੁਵਾਬ ਹ੍ਵੈ ਖੁਸ਼ੀ ਹਿਰਾਨਾ।
ਕਹਜੋ ਅਯੋ ਯਹਿ ਦੁਤੀ ਜਹਾਨਾ ॥੨੭॥
ਤਕੀ ਮੁਹੰਮਦ, ਇਨਾਇਤ ਖਾਨੈਂ।
ਝੰਡਾ ਦੀਗਰ[1] ਗਡਜੋ ਮਦਾਨੈਂ।
ਕਹਜੋ ਤਿਨੈ ਤਬਿ ਊਚੇ ਟੇਰੇ[1]।
ਹੋਇ ਬਿਖਰਚ[1] ਰਲੈ ਮਮ ਡੇਰੇ ॥੨੮॥
ਮਿਲਜੋ ਮੁਰਤਜਾ ਖਾਨ ਸੁਦਾਗਰ।
ਹਿਤ ਸੁਦਾਗਰੀ ਮੌਤ ਉਜਾਗਰ[1]।
ਬਾਬਰ ਬੇਗ ਸੁ ਹਾਜੀ ਬੇਗੈਂ।
ਮਿਲੇ, ਗਿਲੈਂ ਜਿਨ ਸਿੰਘਨ ਤੇਗੈਂ[1] ॥੨੯॥

[1]ਹੈਦਰ (ਅਲੀ) ਦੇ ਨਾਉਂ ਦਾ ਝੰਡਾ, ਅਲੀ ਦਾ ਨਿਸ਼ਾਨ, ਮਜ਼ਹਬੀ ਜੰਗ (ਜਹਾਦ) ਕਰਨ ਲਈ ਮੁਸਲਮਾਨਾਂ ਦਾ ਖੜਾ ਕੀਤਾ ਨਿਸ਼ਾਨ।
[1]ਜੋ ਈਦ ਪੜ੍ਹਨ ਵਾਲੀ ਜਗ੍ਹਾ ਤੇ ਗੱਡਿਆ।
[1]ਰਚਿਆ ਹੈ।
[1]ਮਜ਼ਹਬ ਵਿੱਚ ਪੱਕਾ।
[1]ਖ਼ਬਰਾਂ।
[1]ਪੈਦਲ।
[1]ਰੂੰ ਪਿੰਜਣ ਵਾਲੇ।
[1]ਮੂਰਖ।
[1]ਆਟੇ ਦੀਆਂ ਪੰਡਾਂ।
[1]ਦੂਜਾ।
[1]ਬੋਲ ਕੇ।
[1]ਬਿਨਾਂ ਖ਼ਰਚ ਤੋਂ।
[1]ਪ੍ਰਗਟ ਹੀ ਮੌਤ ਦੇ ਖ਼ਰੀਦਣ ਵਾਸਤੇ।
[1]ਜਿਨ੍ਹਾਂ ਨੂੰ ਸਿੰਘਾਂ ਦੀਆਂ ਤੇਗਾਂ ਹੀ ਨਿਗਲਣਗੀਆਂ।

ਹਾਜੀ ਯਾਰ ਮੁਹੰਮਦ ਕਾਜੀ।
ਪਾਜੀ ਭਵੈਂ[1] ਕਾਲ ਕੀ ਭਾਜੀ।

[1]ਕਾਇਰ ਹੋ ਜਾਣਗੇ।

ਚਿਸ਼ਤੀ[1] ਫਕਰ ਮਲੰਗ[2] ਮਦਾਰੀ[3]।

[1]ਖੁਰਾਸਾਨ ਦੇਸ਼ ਦੇ ਨਗਰ ਚਿਸ਼ਤ ਦੇ ਰਹਿਣ ਵਾਲੇ ਅਬੂ ਇਸ਼ਾਕ ਦੀ ਔਲਾਦ ਅਤੇ ਸੰਪ੍ਰਦਾਯ, ਇਹ ਸੂਫੀਆਂ ਦੀ ਭਾਰੀ ਜਮਾਤ ਹੈ। [2]ਮੁਸਲਮਾਨ ਫ਼ਕੀਰਾਂ ਦਾ ਇਕ ਫ਼ਿਰਕਾ। [3]ਸ਼ਾਹ ਮਦਾਰ ਫ਼ਕੀਰ ਦੀ ਸੰਪ੍ਰਦਾਯ, ਇਸ ਦਾ ਅਸਲ ਨਾਉਂ ਬਦੀਉੱਦੀਨ ਸੀ।

ਨਕਸ-ਬੰਦ[1] ਕਾਲੰਦ੍ਰ ਕਾਰੀ[2]* ॥੩੦॥

[1]ਯੰਤ੍ਰ ਲਿਖ ਕੇ ਦੇਣ ਵਾਲੇ। [2]ਚੰਗੇ ਕਲੰਦਰ (ਕਲੰਦਰ- ਫ਼ਕੀਰਾਂ ਦੀ ਇਕ ਸੰਪ੍ਰਦਾਯ)। *ਅੰਕ ਨੰ. ੩੦ ਦਾ ਪਾਠ ਅੰਮ੍ਰਿਤਸਰ ਐਡੀਸ਼ਨ 'ਚੋਂ ਲਿਆ ਹੈ।

ਪੀਰ ਮੁਹੰਮਦ ਮੁੱਲਾਂ ਚੁਗਲੁ।
ਔਰ ਜਲੰਧਰੀਏ ਵਡ ਮੁਗਲੁ।
ਏਨਾਯਤੁੱਲਾ ਰਜਪੂਤੈਂ।
ਥਾ ਤਿਰਾਵੜੀ ਕੇਰ ਗਦੂਤੈਂ[1] ॥੩੧॥

[1]ਫੋੜਾ ਭਾਵ ਦੁਖਦਾਈ।

ਟੋਡਰ-ਮੱਲ ਦਿਵਾਨ ਕਾ ਪੌਤ੍ਰਾ।
ਮਿਲਯੋ ਪਹਾੜ-ਮੱਲ ਵਡ ਔਤ੍ਰਾ।
ਰਾਜ ਮੁਰਾਤਬ[1] ਭਾਖੈਂ ਜਿਸ ਕਾ।
ਜੋਗਨਿ ਲੋਹੂ ਚਾਖੈਂ ਤਿਸ ਕਾ ॥੩੨॥

[1]ਜਿਸ ਦਾ ਦਰਜਾ 'ਰਾਜਾ' ਕਹਿੰਦੇ ਸਨ।

ਤਿਨ ਯੌਂ ਦਯੋ ਢੰਡੋਰਾ ਫੇਰੀ।
ਖਰਚ ਲੇਹੁ ਮੁਝ ਤੈ ਬਿਨ ਦੇਰੀ।
ਦਸਤਕੀਏ[1] ਥੇ ਜੋ ਅਸਵਾਰੈਂ।
ਤੇ ਭੀ ਮਿਲੇ ਦੀਨ ਕੇ ਨਾਰੈਂ[1] ॥੩੩॥

[1]ਸ਼ਾਹੀ ਫ਼ੌਜ।
[1]ਅਪਣੇ ਮਜ਼ਹਬ ਵਾਲਿਆਂ ਨਾਲ।

ਤੋਪ ਜੰਬੂਰੇ[1] ਦਏ ਨੁਵਾਬੈਂ।
ਜਾਹੁ ਹਤੋ ਕਹਿ ਸਿੰਘਨ ਸ਼ਿਤਾਬੈਂ।
ਕੇਤਿਕ ਝੰਡੇ ਕਿਤਿਕ ਨਿਸ਼ਾਨੈਂ।
ਚਢਯੋ ਇਕੱਤਰ ਹੋਇ ਜਹਾਨੈ ॥੩੪॥

[1]ਛੋਟੀਆਂ ਤੋਪਾਂ।

ਢੋਲ ਨੌਬਤਾਂ ਧੌਂਸ ਨਗਾਰੇ।
ਬੱਜਤ ਲੱਜਤ ਮੇਘ ਨਿਹਾਰੇ[1]।
ਚੜ੍ਹੀ ਮਹਾਨੀ ਸਭਿ ਤੁਰਕਾਨੀ।
ਥਰਥੱਲ ਪਰਯੋ ਵੀਚ ਜਹਾਨੀ ॥੩੫॥

[1]ਵਜਦੇ ਦੇਖ ਕੇ ਬੱਦਲ ਸ਼ਰਮਿੰਦਾ ਹੁੰਦਾ ਹੈ।

ਘਟਾਂ ਮਨੋ ਸਾਵਨ ਉਮਡਾਨੀ[1]।
ਪੰਥ ਪਵਨ ਕਰਿਹੈ ਜਿਹ ਫਾਨੀ।
ਲਾਈ ਮਹਿੰਦੀ ਬੰਧੇ ਗਾਨੇਂ।
ਚਲੇ ਮ੍ਰਿਤੁ ਤਿਯ ਜਨੁ ਮੁਕਲਾਨੇਂ ॥੩੬॥

[1]ਉੱਛਲ ਕੇ ਆਈ।

ਪਾਨ ਚਬੈਂ ਕਰਿ ਹਾਸ ਬਿਲਾਸਕ।
ਜਨੁ ਬਹੁ ਮੌਤ ਪਰੀ ਕੇ ਆਸ਼ਕ।
ਬਾਤੈਂ ਸਹਿਤ ਮਜਾਖੈਂ[1] ਭਾਖੈਂ।
ਜਨੁ ਮ੍ਰਿਤੁ ਤਿਯ ਕੋ ਮਾਰਤ ਆਂਖੈਂ ॥੩੭॥

[1]ਮਸਖ਼ਰੀਆਂ।

ਸ਼ਾਲਾਮਾਰ ਬਾਗ ਕੇ ਨੇਰੇ।
ਕੋਸ ਛੇ ਸਾਤਕ ਮੈਂ ਕਿਯ ਡੇਰੇ ॥੩੮॥
ਸ਼ੰਕਰ ਛੰਦ:
ਇਸ ਭਾਂਤਿ ਸਿੰਘੈ ਹਰਨ ਹਿਤ,
ਜਬਿ ਚਢੀ ਸਭਿ ਤੁਰਕਾਨਿ।
ਇਹੁ ਸਾਰ[1] ਦੇਸ ਬਿਦੇਸ ਮੈਂ,
ਜਬਿ ਸੁਨੀ ਸਿੰਘਨ ਕਾਨਿ।
ਕਰਿ ਗੁਰਮਤੇ ਠਟ ਜਥੇ ਆਏ,
ਧਰਮ ਜੁੱਧ ਵਿਚਾਰ।
ਕਿਛੁ ਦੜਪ[1] ਦਿਸ ਮੁਲਤਾਨ ਤੈ,
ਮਾਝੈਲ ਸਿੰਘ ਅਪਾਰ ॥੩੯॥
ਬੈਰਾੜ[1] ਸਾਬੋ ਕੇਰ, ਸਿੱਧੂ
ਫੂਲ ਕੇ ਸਰਦਾਰ।
ਬੰਗੇਰੀਏ ਤੈ ਕਾਲੇ ਕੇ
ਔ ਗਰੇਵਾਲ ਉਦਾਰ।
ਮਿਲਿ ਦੁੱਲਟ[1] ਕੈਬੋਵਾਲੀਏ,
ਅਰ ਮਾਨ ਧਾਲੀ-ਵਾਰ।
ਇਮ ਮਾਲਵੇ ਤੈ ਹੜ੍ਹ[1] ਜਯੋਂ,
ਦੋਆਬਿਯੋਂ ਸਿੰਘ ਸਾਰ[1] ॥੪੦॥
ਬਹੁ ਸਿੰਘ ਮਾਝੇ ਕੇ ਮਿਲੇ,
ਚਲਿ ਬਡੇ ਦਲ ਕੇ ਸੰਗ।
ਢਿਗ ਤਰਣ-ਤਾਰਣ ਭਏ ਇਕਠੇ,
ਦਸਕ ਸਹਿਸ ਉਮੰਗ[1]।
ਉਤ ਤੁਰਕ ਲਾਖੋਂ ਭਏ ਇਕਠੇ,
ਦੇਸ ਦੇਸੋਂ ਆਇ।
ਸਭਿ ਕਹੈਂ ਹਤ ਕੈ ਸਿੰਘਨ ਕੋ,
ਫਿਰ ਹਿੰਦੁ ਦੈਹੁ ਮੁਕਾਇ ॥੪੧॥
ਨਹਿਂ ਰਹੈ ਔਰੈਂ ਦੀਨ ਕੋਊ,
ਹੋਹਿਂ ਸਭਿ ਇਸਲਾਮ।
ਜੋ ਨਾਹਿਂ ਮਾਨੈਂ ਦੀਨ ਕਾਫਰ,
ਹੋਇ ਸੋ ਕਤਲਾਮ।
ਜਯੋਂ ਅਰਬ ਆਦਿ ਵਲਾਯਤੋਂ ਮੈਂ,
ਔਰ ਮਜ਼ਬ ਨ ਕਾਇਂ।
ਤਯੋਂ ਹੀ ਹਮ* ਹਿੰਦੁਸਤਾਨ ਕੋ,
ਅਬਿ ਏਕ ਰੂਪ ਬਨਾਇਂ ॥੪੨॥
ਜੋ ਹਤੈ ਜਿਤਿਨੇਂ ਕਾਫਰੋਂ ਕੋ,

[1]ਖ਼ਬਰ।
[1]ਰਾਵੀ ਤੇ ਝਨਾਂ ਦੇ ਮੱਧ ਦਾ ਦੇਸ।
[1]ਗੋਤ।
[1]ਗੋਤ।
[1]ਹੜ੍ਹ ਵਾਂਗ।
[1]ਸ੍ਰੇਸ਼ਟ।
[1]ਦਸ ਹਜ਼ਾਰ ਉਤਸ਼ਾਹ ਸਹਿਤ।
*'ਹੀ ਹਮ' ਪਾਠ ਮੂਲ 'ਚ ਨਹੀਂ ਹੈ, ਅਸਾਂ ਮਾਤ੍ਰਾਂ ਪੂਰੀਆਂ ਕਰਨ ਲਈ ਆਪਣੇ ਕੋਲੋਂ ਪਾਇਆ ਹੈ।

ਭਿਸ਼ਤ ਤਿਤਿਨੀ ਪਾਇ।
ਇਹੁ ਅਮਰ[1] ਵੀਚ ਕੁਰਾਨ ਕੇ ਹੈ, — [1]ਹੁਕਮ।
ਕਹਯੋ ਆਪ ਖੁਦਾਇ।
ਇਮ ਠਾਨ ਕੈ ਤੁਰਕਾਨ ਕਾ,
ਇਕ ਜਹਾਨ ਚਢਯੋ ਆਨਿ।
ਇਤ ਸਿੰਘ ਜੋ ਮਸ਼ਹੂਰ ਥੇ,
ਮਿਲਿ ਗੁਰਮਤਾ ਤਿਨ ਠਾਨ ॥੪੩॥
ਗੁਰ ਪਾਸ ਕਰਿ ਅਰਦਾਸ, ਛੋਡੀ
ਆਸ ਜੀਵਨ ਕੇਰ।
ਚਲਿ ਛੰਭ ਕਾਨੂੰਆਣ ਕੇ ਮਧ,
ਥਿਰੇ ਹੋਇ ਦਲੇਰ।
ਤਹਿਂ ਮ੍ਰਿਗ ਮੱਛੀ ਸੂਰ ਪਾੜ੍ਹੇ[1], — [1]ਪਾੜ੍ਹਾ-ਇਕ ਪ੍ਰਕਾਰ ਦਾ ਹਰਨ ਜੋ ਭੂਰੇਰੰਗ ਦਾ ਦੋ ਫੁੱਟ ਉੱਚਾ ਹੁੰਦਾ ਹੈ।
ਮਾਰਿ ਖੈਂਹ ਸ਼ਿਕਾਰ।
ਬਹੁ ਲੂਟ-ਕੂਟ ਜ਼ਰਾਇਤੈਂ[1], — [1]ਖੇਤੀਆਂ।
ਕਰਿ ਛੂਟ ਲਜਾਵੈਂ ਭਾਰ[1] ॥੪੪॥ — [1]ਵੱਡਾ ਹੱਲਾ ਕਰ ਕੇ ਲਿਆਉਂਦੇ ਹਨ।
ਸਿੰਘ ਸਭਿ ਸ਼ਹੀਦੀ ਚਾਹਿਂ,
ਆਪਸ ਮਾਹਿਂ ਰਾਖੈਂ ਪਜਾਰ।
ਮੁਖਿ ਚਢੀ ਲਾਲੀ ਮਨਿ ਖੁਸ਼ਾਲੀ,
ਪਢੈਂ ਬਾਨੀ ਸਾਰ[1]। — [1]ਸਾਰੇ।
ਕਰਿ ਤਜਾਰਰ ਸਭਿ ਹਥਜਾਰ ਬੈਠੇ,
ਨੈਨ ਐਂਠੈਂ ਭੌਂਹ[1]। — [1]ਅੱਖਾਂ ਤੇ ਭ੍ਰਵੱਟੇ ਚੜ੍ਹਾ ਕੇ।
ਧਰਿ ਹੱਥ ਮੂਛਨ ਤਾਊ ਦੈਂ,
ਕਹਿ ਮਾਰ ਮਰ ਹੈਂ ਸੌਂਹ[1] ॥੪੫॥ — [1]ਸਾਹਮਣੇ।
ਯਹਿ ਸੁਨਿ ਮੁਸੱਲੇ ਬੋਲਿ ਹੱਲੇ,
ਬਾਂਧਿ ਪੱਲੇ ਧਾਇ[1]। — [1]ਕਤਾਰਾਂ ਬੰਨ੍ਹ ਕੇ ਦੌੜੇ।
ਸਭਿ ਦੇਸ ਮਾਝੇ ਮੈਂ ਧਸੇ,
ਕਿਯ ਮੁਲਕ ਮਾਰਿ ਸਫਾਇ।
ਉਸ ਕਾਲ ਮਾਹਿਂ ਕਮਾਲ[1] ਦੁਖ, — [1]ਬਹੁਤ।
ਜੋ ਸਹਯੋ ਮਾਝੇ ਦੇਸ।
ਨਹਿਂ ਕੋਟ ਰਸਨਾ ਕਹਿ ਸਕੈ,
ਜੋ ਬਕੈਂ ਸਾਰਦ ਸੇਸ[1] ॥੪੬॥ — [1]ਜੋ ਸੁਰਸਤੀ ਤੇ ਸ਼ੇਸ਼ਨਾਗ ਵੀ ਭਾਵੇਂ ਕਹਿਣ।
ਫਿਰ ਸਿੰਘਨ ਕੇ ਸਨਬੰਧੀਆਂ ਕੋ,
ਦਯੋ ਦੁੱਖ ਜਬਿ ਭੂਰ[1]। — [1]ਬਹੁਤਾ।
ਪਿਤ ਮਾਤ ਤੀਰਥ ਦੇਵ ਗੁਰੁ ਕੀ,
ਸੁਨਿ ਬਿਅਦਬੀ ਸੂਰ[1]। — [1]ਸੂਰਮਾ।
ਸਹਿ ਸਕਤ ਨਹਿਂ ਨਰ ਮਰਦ ਜੋ

ਦਬ ਰਹਿਤ ਗੀਦੀ ਬੈਸ।
ਜਿਨ ਧਰਮ ਹਿਤ ਸਿਰ ਦੈਨ ਚਾਹੇ,
ਸਿੰਘ ਦਬ ਹੈਂ ਕੈਸ ॥੪੭॥
ਯਹਿ ਸੁਨਿ ਮੁਛੈਲੇ ਅਤਿ ਗੁਸੈਲੇ
ਭਏ, ਸਿੰਘ ਸੁ ਬੀਰ।
ਢਿਗ ਛੰਭ ਕਾਨੂੰਆਣ ਕੇ,
ਜਬਿ ਢੁਕੀ ਤੁਰਕਨ ਭੀਰ।
ਸਿੰਘ ਪਰੇ ਤਰਕੇ[1] ਪਹਿਰ ਕੇ,
ਤੁਰਕਾਨ ਪਰ ਇਕ ਵਾਰ।
ਜਯੋਂ ਪਰਤ ਚੀਤੇ ਮ੍ਰਿਗਨ ਪਰ,
ਮਧ ਅਜਾ ਗਨ[1] ਬਘਜਾਰ ॥੪੮॥
ਸ੍ਵੈਯਾ:
ਪਰਗੀ ਹਲਚਾਲ ਕਰਾਲ ਬਿਸਾਲ[1],
ਧਸੇ ਸਿੰਘ ਜੋ ਤੁਰਕਾਨ ਮਝਾਰੀ।
ਅਕੁਲਾਇ ਉਠਯੋ[1] ਘਬਰਾਇ ਮਹਾਂ,
ਤੁਰਕੀ ਦਲ ਹਾਇ ਸੁ ਹਾਇ ਪੁਕਾਰੀ।
ਰਿਤੁ ਜੇਠ ਬਿਸਾਖ ਸਵੇਰ ਹੁਤੀ ਤਬਿ,
ਨੀਂਦ ਰਹੀ ਭਰ ਨੈਨਨ ਭਾਰੀ।
ਕਿਛੁ ਨਾਹਿਂ ਸੰਭਾਰਨ ਕਾਹਿਂ ਮਿਲਯੋ,
ਅਪਨੋ ਪਰ ਸੁਝੈ ਨ[1] ਰੈਨ ਅੰਧਾਰੀ ॥੪੯॥
ਤਬਿ ਕੋਸ ਛਿ ਸਾਤਕ ਮਾਹਿਂ, ਪਰੀ
ਤੁਰਕਾਨਨ ਭੀਰ ਹੁਤੀ ਉਤਰੀ।
ਕਰਿ ਰੌਰੇ ਗਦੌਰੇ ਸੇ ਬੌਰੇ ਬਨੇ ਸਭਿ[1],
ਦੌਰੇ ਫਿਰੈਂ ਇਤ ਤੈ ਉਤਰੀ[1]।
ਨਹਿਂ ਕਾਹੂੰ ਕੀ ਕੋਇ ਸੁਨੈ ਬਤੀਆਂ,
ਛਤੀਆਂ ਧਰਕੈ ਘਰਕੈਂ ਸ਼ੁਤਰੀ[1]।
ਇਤ ਸਿੰਘਨ ਮਾਰਿ ਸਥਾਨ ਕਰੇ[1],
ਜਿਮ ਜੁਵਾਰ ਕ੍ਰਿਸਾਨਨਿ ਹੈ ਕੁਤਰੀ[1] ॥੫੦॥
ਲੁਟ ਗੋਲੀ ਬਰੂਦ ਹਥਯਾਰ ਅਪਾਰ
ਤੁਰੰਗ, ਧਸੇ ਬਨ ਮੈਂ ਸਿੰਘ ਧਾਈ।
ਵਹਿ ਬਿੱਧਣ[1] ਰਾਤ ਬਿਤੀ ਤੁਰਕੈਂ,
ਜਬਿ ਦਯੋਸ ਚਢਯੋ ਫਿਰ ਬਯੌਂਤ ਬਨਾਈ।
ਬਨ-ਬਾਸਿ ਮਵਾਸਨ ਸਿੰਘਨਿ ਘੇਰਿ[1],
ਥਿਰੈਂ ਚਹੁ ਪਾਸਨ ਆਸਨ ਲਾਈ।
ਨਿਸ ਕੌ ਕਿਸ ਹੀ ਨ ਕਿਸੀ ਦਿਸ, ਸਿੰਘ
ਪਰੈਂ ਤ੍ਰੁਕਾਨ ਪੈ ਆਨਿ ਨਿਤਾਈ ॥੫੧॥

[1]ਪਹਿਰ ਦੇ ਤੜਕੇ ਭਾਵ ਅੰਮ੍ਰਿਤ ਵੇਲੇ।
[1]ਬਹੁਤੀਆਂ ਬੱਕਰੀਆਂ ਵਿੱਚ।
[1]ਬਹੁਤੀ ਭਿਆਨਕ।
[1]ਵਿਆਕੁਲ ਹੋ ਉੱਠਿਆ।
[1]ਆਪਣਾ ਤੇ ਪਰਾਇਆ ਦਿਸਦਾ ਨਹੀਂ।
[1]ਰੌਲੇ ਗੌਲੇ ਕਰ ਕੇ ਸਾਰੇ ਸ਼ੁਦਾਈਆਂ ਵਰਗੇ ਬਣੇ ਹੋਏ ਹਨ।
[1]ਏਧਰ ਤੇ ਓਧਰ।
[1]ਛਾਤੀਆਂ ਧੜਕਦੀਆਂ ਹਨ ਤੇ ਊਠਾਂ ਵਾਂਗ ਘਰਕਦੀਆਂ ਹਨ।
[1]ਢੇਰ ਕਰ ਦਿੱਤੇ।
[1]ਕੱਟੀ ਹੁੰਦੀ ਹੈ।
[1]ਦੁੱਖਦਾਈ।
[1]ਜੰਗਲ 'ਚ ਵਸਣ ਵਾਲੇ ਆਕੀ ਸਿੰਘਾਂ ਨੂੰ ਘੇਰ ਕੇ।

ਬਨ ਮ੍ਰਿਗਨ ਜਯੋਂ ਬਨ ਮਾਹਿਂ ਫਿਰੈਂ ਸਿੰਘ,
ਥੇ ਸਭਿ ਕਾਨਨ ਕੇਰ[1] ਖਿਲਾਰੀ। — [1]ਜੰਗਲ ਦੇ।
ਝੁੰਡਨ ਝੱਲਨ ਝਾਰਨ ਬੇਰਨ[1], — [1]ਬਹੁਤੇ ਝੱਲਾਂ ਅਤੇ ਝਾੜਾਂ ਬੇਰੀਆਂ ਦੇ।
ਕਾਂਟੇ ਚੁਭੈਂ ਨਹਿਂ ਸਿੰਘਨ ਭਾਰੀ$।
ਤੁਰਕਾਨ ਨ ਕਾਨਨ ਮਾਹਿਂ ਧਸੈਂ,
ਤਿਨ ਤੰਬੇ ਫਸੈਂ ਕਪਰੇ ਮੱਧ ਝਾਰੀ।
ਇਸ ਹੇਤ ਨ ਪੇਸ਼ ਚਲੈ ਉਨ ਕੀ,
ਸਭਿ ਘੇਰ ਕੈ ਬੈਠ ਰਹੇ ਚਹੁਂ ਘਾਰੀ[1] ॥੫੨॥ — [1]ਚਹੁੰ ਪਾਸੀਂ।
ਨਹਿਂ ਖਾਨ ਕੇ ਹੇਤ ਮਿਲੈ ਕੁਛ ਸਿੰਘਨ,
ਮਾਰਿ ਛਕੇ ਬਨ ਕੇ ਮ੍ਰਿਗ ਸਾਰੇ।
ਤਰੁ ਪਾਤ[1] ਜੜੀ ਫਲ ਫੂਲ ਰੁ ਘਾਸ, — [1]ਦਰੱਖਤਾਂ ਦੇ ਪੱਤੇ।
ਉਬਾਲ ਛਕੈਂ ਕਹਿਂ ਸੁਵਾਦ ਅਪਾਰੇ।
ਨਾਹਿਂ ਧਸੈਂ ਬਨ ਮੈਂ ਡਰਤੇ ਤੁ੍ਰਕ,
ਆਖਰ ਆਗ ਲਗਾ ਦਈ ਹਾਰੇ।
ਜਾਹਿਂ ਦਿਸਾ ਨਹਿਂ ਆਗ ਦਈ,
ਤਿਸ ਹੀ ਦਿਸ ਤੁਰਕ ਭਏ ਇਕਠਾਰੇ* ॥੫੩॥ — *ਅੰਕ ਨੰ. ੫੨ ਦੀ ਦੂਜੀ ਤੁਕ ਅਤੇ ਅੰਕ ਨੰ. ੫੩ ਦੀ ਦੂਜੀ ਤੇ ਚੌਥੀ ਤੁਕ ਦਾ ਪਾਠ ਅੰਮ੍ਰਿਤਸਰ ਐਡੀਸ਼ਨ ਦਾ ਸ਼ੁੱਧ ਸਮਝ ਕੇ ਛਾਪਿਆ ਹੈ।

ਬਨ ਕੀ ਤਜਿ ਟੇਕ ਅਨੇਕ ਜਥੇ ਠਟ[1], — [1]ਬਣਾ ਕੇ।
ਸਿੰਘ ਜਬੈ ਸਭਿ ਬਾਹਰ ਆਏ।
ਘੇਰ ਲਏ ਤੁਰਕਾਨ ਜਹਾਨਿ ਨੈ[1], — [1]ਤੁਰਕੀ ਪਰਜਾ ਨੇ।
ਆਨ ਮਚਯੋ ਤਹਿਂ ਜੰਗ ਮਹਾਂਏ।
ਸਿੰਘ ਸ਼ਹੀਦ ਭਏ ਸਤ ਦੋਇਕੁ[1], — [1]ਦੋ ਕੁ ਸੌ।
ਚਾਰ ਹਜਾਰਕ ਸੱਤ੍ਰੁਨਿ ਘਾਏ[1]। — [1]ਵੈਰੀਆਂ ਨੂੰ ਮਾਰ ਕੇ।
ਚੂਨ ਮੈਂ ਨੂਨ ਬਰੋਲੇ ਤੁਫਾਨ ਮੈਂ[1], — [1]ਆਟੇ ਵਿੱਚ ਲੂਣ ਤੇ ਤੂਫ਼ਾਨ ਵਿੱਚ ਵਾ-ਵਰੋਲੇ।
ਤਯੋਂ ਤੁਰਕਾਨ ਮੈਂ ਸਿੰਘ ਦਿਸਾਏਂ ॥੫੪॥
ਜੋਰ ਕਰੋਰ ਕਰੇ ਤੁਰਕੈਂ ਅਤਿ,
ਘੋਰਹਿਂ[1] ਸ਼ੋਰ ਮਚਾਇ ਅਪਾਰੈਂ। — [1]ਭਿਆਨਕ।
ਸਿੰਘ ਜੁਝਾਰ[1] ਅਪਾਰ ਲਰੈਂ — [1]ਸੂਰਮੇਂ।
ਬਲ ਧਾਰਿ, ਟਰੈਂ ਪਗ ਨਾਹਿਂ ਪਿਛਾਰੈਂ।
ਮਾਰਹਿਂ ਮਾਰਿ ਉਚਾਰ ਕਰੈਂ,
ਬਹੁ ਬਾਹਤ ਤੁੱਪਕ ਤੀਰ ਤ੍ਰੁਵਾਰੈਂ।
ਸਾਰ ਸੋਂ ਸਾਰ[1] ਅਪਾਰ ਬਜਯੋ ਤਹਿਂ, — [1]ਲੋਹੇ ਨਾਲ ਲੋਹਾ ਭਾਵ ਸ਼ਸਤ੍ਰ ਨਾਲ ਸ਼ਸਤ੍ਰ।
ਘਾੜ[1] ਘੜੈਂ ਜਯੋਂ ਬਹੁ ਠਠਜਾਰੈਂ ॥੫੫॥ — [1]ਭਾਂਡੇ।
ਕਿਤ ਤੁੱਪਕ[1] ਤੋਮਰ[2] ਤੀਰ ਚਲੈਂ, — [1]ਬੰਦੂਕਾਂ। [2]ਬਰਛੇ।
ਕਿਤ ਸੇਲ ਗੁਲੇਲ ਜੰਜੈਲ[1] ਛੁਟੈਂ। — [1]ਲੰਬੀ ਨਾਲੀ ਦੀਆਂ ਬੰਦੂਕਾਂ।
ਕਿਤ ਤੋਪ ਜੰਬੂਰ[1] ਗੁਬਾਰਨ ਸੋਂ[2], — [1]ਛੋਟੀਆਂ ਤੋਪਾਂ। [2]ਚੌੜੇ ਮੂੰਹਾਂ ਵਾਲੀਆਂ ਲੰਬਾਈ ਵਿੱਚ ਬਹੁਤ ਛੋਟੀਆਂ ਤੋਪਾਂ ਨਾਲ।

ਕਰਿ ਚੂਰਨ ਧੂਰਨ ਮਾਹਿਂ ਸੁਟੈਂ।
ਦਰਸੈਂ ਫਰਸੇ ਕਿਤ ਚੱਕਰ ਬੱਕਰ,
ਗੀਧਨ ਮਾਲ ਸੀ ਜਾਲ ਪੁਟੈਂ[1]।

[1]ਕਿਤੇ (ਫਰਸੇ) ਕੁਹਾੜੇ ਦਿਸਦੇ ਹਨ ਤੇ ਕਿਤੇ ਟੇਢੇ ਚੱਕ੍ਰ, ਗਿਰਝਾਂ ਦੀ ਡਾਰ ਵਾਂਗ (ਜਾਲ) ਸਮੂੰਹ ਨੂੰ (ਪੁਟੈਂ) ਨਾਸ਼ ਕਰਦੇ ਹਨ।

ਕਿਤ ਭੈਰਵ ਭੂਤ ਪਿਸਾਚਨਿ ਜੋਗਨਿ,
ਖੱਪਰ ਖੂਨ ਸੁ ਪੂਰ ਘੁਟੈਂ[1] ॥੫੬॥

[1]ਭਰ ਕੇ ਪੀਂਦੀਆਂ ਹਨ।

ਤਰਫੈਂ ਕਿਤ ਅੰਗ ਕਟੇ ਧਰ ਪੈ,
ਸਰਪੈਂ ਸਮ ਤੀਰ ਫਿਰੈਂ ਕਿਤ ਰਾਸੈਂ[1]।

[1]ਬਹੁਤੇ।

ਲਰ ਕੈ ਕਿਤ ਸੂਰ ਉਭੈ[1] ਮਰ ਕੈ,
ਬਰ ਕੈ ਫਿਰ ਹੂਰ ਸੁ ਜਾਤ ਅਕਾਸੈਂ।

[1]ਦੋਹਾਂ ਪਾਸਿਆਂ ਦੇ ਸੂਰਮੇਂ।

ਫਰਕੈਂ ਕਿਤ ਢਾਲ ਕਮਾਂ ਕਰਕੈਂ,
ਧਰਕੈਂ ਉਰ ਕਾਯਰ ਸੂਕਤ ਸ੍ਵਾਸੈਂ[1]।

[1]ਕਿਤੇ ਢਾਲਾਂ ਫੜਕਦੀਆਂ ਹਨ ਤੇ ਕਮਾਣਾਂ ਕੜਕਦੀਆਂ ਹਨ, ਕਾਇਰਾਂ ਦੇ ਹਿਰਦੇ ਧੜਕਦੇ ਤੇ ਸਾਹ ਸੁਕਦੇ ਹਨ।

ਗਰਜੈਂ ਬਰ ਬੀਰ ਅਰੈਂ ਤਰਜੈਂ,
ਕਰਜੈਂ ਨਰਜੈਂ ਭਰ, ਜੈ ਪਰ ਆਸੈਂ[1] ॥੫੭॥

[1]ਸ੍ਰੇਸ਼ਟ ਸੂਰਮੇਂ ਗੱਜਦੇ ਹਨ, ਵੈਰੀਆਂ ਨੂੰ ਤਾੜਦੇ ਹਨ (ਭਰ) ਜੰਗ (ਕਰਜੈਂ) ਕਰਦੇ ਹੋਏ ਨਹੀਂਰਜਦੇ (ਜੈ) ਜਿੱਤ ਉਪਰ ਆਸ ਹੈ।

ਅਤਿ ਹੋਇ ਕ੍ਰੁੱਧਤ ਉੱਧਤ ਸੁੱਧਤ,
ਜੁੱਧ ਅਰੁੱਧਤ ਕੀਨ ਮਹਾਂਹੀ[1]।

[1]ਬਹੁਤੇ ਕ੍ਰੋਧਵਾਨ (ਉੱਧਤ) ਪ੍ਰਬਲ (ਸੁੱਧਤ) ਚੰਗਾ (ਅਰੁੱਧਤ) ਬੇਰੋਕ ਹੋ ਕੇ ਬਹੁਤਾ ਯੁੱਧ ਕੀਤਾ।

ਕਢਿ ਹੱਥ ਫੁਲੱਥ ਅਕੱਥ ਸਿੰਘਾਨ,
ਕਟੇ ਹੱਥ ਮੱਥਰੁ ਸੱਥਲ ਬਾਹੀਂ[1]।

[1]ਸਿੰਘਾਂ ਨੇ ਗਤਕੇ ਦੇ ਅਕਹ ਹੱਥ ਕੱਢ ਕੇ (ਤੁਰਕਾਂ ਦੇ) ਹੱਥ, ਮੱਥੇ, ਪੱਟ ਤੇ ਬਾਹਾਂ ਕੱਟ ਦਿੱਤੀਆਂ।

ਲੁੱਥਨ ਊਪਰ ਲੁੱਥ ਚਢੀ ਬਹੁ,
ਆਮਿਖ ਭੱਛਕ[1] ਆਮਿਖ ਖਾਹੀਂ।

[1]ਮਾਸ ਖਾਣੇ।

ਨੱਚਤ ਭੈਰਵਿ ਅੱਚਤ ਸ਼੍ਰੋਨਤ,
ਤੱਚਤ ਹਾਂਕਨ ਮੱਚਤ ਚਾਹੀਂ[1] ॥੫੮॥

[1]ਭੈਰਵੀ ਨਚਦੀ ਤੇ ਲਹੂ ਪੀਂਦੀ ਹੈ, ਹਾਕਾਂ ਮਾਰਦੀ ਹੈ ਖੁਸ਼ੀ ਵਿੱਚ (ਮੱਚਤ) ਫੁੱਲ ਰਹੀ ਹੈ।

ਇਕ ਜਾਮ ਅਤੀ ਤਹਿਂ ਜੰਗ ਭਯੋ,
ਧਰ ਲਾਲ ਗੁਲਾਲ ਬਿਸਾਲ ਕਈ[1]।

[1]ਧਰਤੀ ਗੁਲਾਲ ਵਾਂਗ ਬਹੁਤੀ ਲਾਲ ਕਰ ਦਿੱਤੀ।

ਸਭਿ ਸਿੰਘ ਛਿ ਸਾਤ ਹਜ਼ਾਰ ਹੁਤੋ,
ਤੁਰਕਾਂਨ ਕਈ ਲਖ ਆਨ ਠਈ[1]।

[1]ਆ ਇਕੱਠਾ ਹੋਇਆ।

ਅਤਿ ਥੋਰਨ ਕੀ ਅਤਿ ਭੂਰਨ ਸੋਂ,
ਕਿਸ ਕੀ ਲਰ ਕੈ ਫਿਰ ਸੈਨ ਗਈ[1]।

[1]ਬਹੁਤ ਥੋੜ੍ਹਿਆਂ ਦੀ ਬਹੁਤ ਜ਼ਿਆਦਾ ਬੰਦਿਆਂ ਨਾਲ ਲੜ ਕੇ ਫੇਰ ਕਿਸ ਦੀ ਫ਼ੌਜ (ਬਚ ਕੇ ਵਾਪਸ) ਗਈ ਹੈ।

ਇਕ ਸੀਸ ਸਹਾਇ ਕਰੈ ਜਿਸ ਕੀ,
ਤਿਸ ਕੀ ਕਿਸ ਤੈ ਕਬਿ ਹਾਨਿ ਭਈ ॥੫੯॥

ਕਬਿੱਤ:

ਭੀਖਮ ਦ੍ਰੋਣ ਕਰਣ ਭਾਰਥ ਮੈਂ ਪਾਰਥ ਸੇ,

ਖੜਕ ਸਿੰਘ ਜਰਾ-ਸਿੰਧ ਜੈਸੇ ਜੰਗ ਥੀਸ ਕੌਂ[1]।

[1]ਜਿਵੇਂ ਮਹਾਂ-ਭਾਰਤ ਦੇ ਜੰਗ ਵਿੱਚ ਭੀਸ਼ਮ, ਦ੍ਰੋਣਾ-ਚਾਰਯ, ਕਰਣ, ਖੜਗ ਸਿੰਘ ਤੇ ਜਰਾ-ਸਿੰਧ ਵਰਗੇ ਜੰਗ ਦੇ ਮਾਹਰਾਂ ਨੂੰ ਅਰਜਨ ਤੇ ਉਸ ਵਰਗੇ (ਸੂਰਮਿਆਂ ਨੇ ਮਾਰਿਆ)।

ਅੰਗਦ ਔ ਹਨੂਮਾਨ ਸੁਗਰੀਵ ਜਾਮਵਾਨ[1],

[1]ਜਾਮਾਵੰਤ।

ਠਾਨ ਘਮਸਾਨ ਹਾਨਿ ਕੀਨ ਭੁਜ ਬੀਸ ਕੌਂ[1]।

[1]ਰਾਵਣ ਨੂੰ ਜੰਗ ਕਰ ਕੇ ਮਾਰਿਆ।

ਗਯਾਨ ਸਿੰਘ ਤਜੋਂ ਘਮੰਡ ਸਿੰਘਨ ਪ੍ਰਚੰਡ ਮੰਡਿ,
ਖੰਡਜੋ ਬਲਵੰਡ ਦਲ ਖਲ ਤੁਰਕੀਸ ਕੌਂ[1]।

[1]ਗਿਆਨ ਸਿੰਘ (ਕਹਿੰਦਾ ਹੈ) ਤਿਵੇਂ ਸਿੰਘਾਂ ਨੇ ਤਿੱਖਾ ਜੰਗ ਰਚ ਕੇ ਤੁਰਕਾਂ ਦੇ ਬਾਦਸ਼ਾਹ ਦੇ ਮੂਰਖ ਦਲ ਦਾ ਨਾਸ਼ ਕੀਤਾ।

ਮਸ਼ਕ ਗਿਰੀਸ ਕੌਂ, ਸਸਕ ਮ੍ਰਿਗੀਸ ਕੌਂ,
ਬਿਦਾਰੇ ਬਿਸਵੇ ਬੀਸ ਸੋ, ਜੋ ਭਾਵੈ ਇਕ ਈਸ ਕੋ[1] ॥ ੬੦ ॥

[1]ਜੇ ਇਕ ਈਸ਼੍ਵਰ ਨੂੰ ਭਾ ਜਾਵੇ ਤਾਂ ਮੱਛਰ ਵੱਡੇ ਪਹਾੜ ਨੂੰ, ਸਹਿਆ ਸ਼ੇਰ ਨੂੰ ਯਕੀਨ ਜਾਣੋ ਨਾਸ਼ ਕਰ ਦੇਂਦਾ ਹੈ।

ਸਿੰਘ ਦਰਬਾਰਾ, ਹਰੀ ਸਿੰਘ, ਹਰਿ[1] ਪਜਾਰਾ, ਰਾਮ[2],

[1]ਸਿੰਘ। [2](ਸਿੰਘ)।

ਸਿੰਘ ਗੁਲਜ਼ਾਰਾ, ਹਰਿ ਮਦਨ ਪ੍ਰਮਾਨੀਏ।
ਦੇਵ ਸਿੰਘ, ਅਤਰ ਸਿੰਘ, ਨੰਦ ਸਿੰਘ, ਗੂਜਾ ਸਿੰਘ,
ਚੋਲਾ ਹਰਿ ਸੱਜਣ, ਗੁਰਬਖਸ਼ ਹਰੀ ਮਾਨੀਏ।
ਇਕਸਠ[1] ਸਾਖੀ ਰਤਨ ਮਾਲਾ ਮੈਂ ਹਵਾਲਾ ਇਨੈ,

[1]ਇਕਾਹਟਵੀਂ।

ਬਾਘ ਸਿੰਘ, ਕੇਹਰ, ਕਪੂਰ ਹਰੀ, ਜਾਨੀਏ।
ਬੇਲਾ ਸਿੰਘ, ਸੂਬਾ, ਸਜਾਮ ਸਿੰਘ, ਗੁਰਦਜਾਲ ਹਰਿ,
ਬੁੱਢਾ ਸਿੰਘ ਦੇਸੀ, ਸੁੱਖਾ ਸਿੰਘ, ਗਯਾਨ ਠਾਨੀਏ ॥ ੬੧ ॥
ਆਲਾ ਸਿੰਘ, ਭਾਗ ਸਿੰਘ, ਭੋਮਾ ਸਿੰਘ ਨੱਥਾ ਹਰਿ,
ਸਾਹਿਬ, ਹਮੀਰ ਸਿੰਘ, ਆਲਮ, ਹਜ਼ਾਰਾ ਹੈਂ।
ਇੱਤਜਾਦਿ ਸਿੰਘ ਥੇ ਅਪਾਰ ਜਥੇਦਾਰ ਤਬਿ,
ਸਾਤਕ ਹਜਾਰ ਥੋ ਬਰਜਾਰ ਬੀਰ ਸਾਰਾ ਹੈਂ[1]।

[1]ਸਾਰੇ ਸੂਰਮੇਂ ਲੜਾਕੇ ਸਨ।

ਕੀਨ ਘਮਸਾਨ ਭਲ ਠਾਨ ਬਲ ਰੋਸ ਹੋਸ਼[1],

[1]ਬਲ ਕਰਕੇ, ਗੁੱਸੇ ਤੇ ਹੋਸ਼ ਨਾਲ ਚੰਗਾ ਜੰਗ ਕੀਤਾ।

ਰੁੰਡ ਮੁੰਡ ਧਰਾ ਪੈ ਵਿਥਾਰੇ ਸੁ ਹਜਾਰਾਂ ਹੈਂ[1]।

[1]ਹਜ਼ਾਰਾਂ ਹੀ ਧੜ ਤੇ ਸਿਰ ਧਰਤੀ ਦੇ ਉੱਤੇ ਖਿੰਡਾ ਦਿੱਤੇ।

ਦੇ ਕੇ ਫੇਰ ਜੋਰ ਏਕ ਓਰ[1] ਦੌਰ ਗਏ ਸਿੰਘ,

[1]ਤਰਫ਼।

ਹਾਥ ਰਹੇ ਮੀਂਜ[1] ਤਹੀਂ ਸੱਤਰੂ ਅਪਾਰਾ ਹੈਂ ॥ ੬੨ ॥

[1]ਹੱਥ ਮਲਦੇ ਰਹੇ।

ਤ੍ਰੁਕਨ ਕੋ ਬਨੀ ਨਿਜ ਲੋਥਨ ਸੰਭਾਰਨੇ ਕੀ,
ਸਿੰਘ ਧਸੇ ਧਾਇ ਚੱਲਿ ਝੱਲ ਤੀਰ ਬਜਾਸ ਕੇ।
ਸਿੱਖ ਦੇਸ ਵਾਰੇ[1] ਜੇਊ ਸਿਦਕੀ ਅਪਾਰੇ ਹੁਤੇ,

[1]ਪਿੰਡਾਂ ਵਾਲੇ।

ਸੁਨਿ ਭਰਿ ਮੋਦ ਭਾਰੇ ਆਏ ਦਰਸਾਸ ਕੇ[1]।

[1]ਦਰਸ਼ਨਾਂ ਦੀ ਆਸਾ ਕਰਕੇ।

ਕੋਊ ਦਾਨਾ ਘ੍ਰਿੱਤ ਮੀਠਾ ਕੋਊ ਚੂਨ[1] ਲਜਾਯੋ ਪੀਠਾ,

[1]ਆਟਾ।

ਦੈ ਗਏ ਪੁਸ਼ੀਦਾ[1], ਮਾਰੇ ਤੁਰਕਨ ਤ੍ਰਾਸ ਕੇ।

[1]ਗੁਪਤ।

ਮਾਂਦਗੀ[1] ਉਤਾਰ ਤਬਿ ਸਿੰਘਨ ਵਿਚਾਰਿ ਫਿਰ,

[1]ਥਕਾਵਟ।

ਹੋਏ ਠੌਰ ਚਾਰ, ਧਸੇ ਦੇਸ ਮੱਧ ਖਾਸ ਕੇ ॥ ੬੩ ॥

ਸੋਰਠਾ:

ਉਤ ਤੁਰਕਾਨ ਜਹਾਨਿ,

ਕਰੀ ਬਜੋਂਤ ਜੋ ਸੋ ਸੁਨੋ।
ਮਰੇ ਜੁ ਮੁੱਸਲਮਾਨ,
ਤਿਨ ਕੋ ਦਿਯ ਦਫਨਾਇ[1] ਤਿਨ ॥੬੪॥ — [1]ਦੱਬ ਦਿੱਤੇ।

ਚੌਪਈ:
ਸਿੰਘ ਮਰੇ ਥੇ ਜੋ ਤਿਸ ਥਾਏਂ।
ਤਿਨ ਕੇ ਸੀਸ ਲਹੌਰ ਪੁਚਾਏ।
ਪਹਲੇ ਰੋਜ ਸਿੰਘਨ ਜੋ ਹੱਲਾ।
ਕੀਨੋ ਥਾ ਨਿਸ ਕੋ ਝਕ-ਝੱਲਾ[1] ॥੬੫॥ — [1]ਜ਼ੋਰ ਨਾਲ।
ਕਿਤਿਕ ਤੁਰਕ ਥੇ ਉਸ ਦਿਨ ਮਾਰੇ।
ਡਰਤ ਗਏ ਥੇ ਬਹੁਤ ਪਧਾਰੇ।
ਦੂਸਰ[1] ਨਿਕਸ ਝੱਲ ਤੈ ਜਿਸ ਦਿਨ। — [1]ਦੂਜੀ ਵਾਰ।
ਕਾਟੇ ਤੁਰਕ ਮਾਂਡਿ ਰਣ ਅਨਗਿਨ[1] ॥੬੬॥ — [1]ਜੰਗ ਰਚ ਕੇ ਅਣਗਿਣਤ ਤੁਰਕ ਕੱਟੇ।
ਉਸ ਦਿਨ ਭੀ ਬਹੁਤੇ ਭਗ ਗਏ।
ਤੁਰਕਨ ਘਰਿ ਘਰਿ ਸਜਾਪੇ ਪਏ।
ਬਾਕੀ ਰਹਜੋ ਜੁ ਸਾਠ ਹਜ਼ਾਰਕ।
ਸ਼ਾਹੀ ਸੈਨ ਸਮੇਤ ਅਪਾਰਕ ॥੬੭॥
ਬੀੜੇ ਚੁਕਿ ਚੁਕਿ ਜੋ ਥੇ ਆਏ।
ਤਿਨ ਕੋ ਮੁੜਨ ਭਯੋ ਔਖਾਏ[1]। — [1]ਔਖਾ ਹੋ ਗਿਆ।
ਸੋ ਸਭਿ ਲਾਗੇ ਸਿੰਘਨ ਪਾਛੇ।
ਇਤ ਉਤ ਫਿਰੈਂ ਖੋਜਤੇ ਆਛੇ ॥੬੮॥
ਨਿਸ ਕੋ ਪਾਇ ਸਿੰਘ ਤਿਨ ਊਤੈਂ[1]। — [1]ਰਾਤ ਨੂੰ ਸਿੰਘ ਉਨ੍ਹਾਂ (ਊਤੈਂ) ਮੂਰਖਾਂ ਨੂੰ ਲੱਭ ਕੇ।
ਲੂਟ ਕੂਟ ਕਰਿ ਜਾਹਿਂ ਅਛੂਤੈਂ[1]। — [1]ਛੂਹਣ ਤੋਂ ਬਿਨਾ ਚਲੇ ਜਾਂਦੇ ਹਨ, ਭਾਵ ਪਕੜੇ ਨਹੀਂ ਜਾਂਦੇ।
ਸਿੰਘਨ ਹੋਇ ਤਬੈ ਬਹੁ ਠੌਰੈਂ।
ਦਯੋ ਮਚਾਇ ਰੌਰ ਅਤਿ ਗੌਰੈਂ ॥੬੯॥
ਜਥੇ ਦੁ ਤੀਨਕ ਗਿਰਦ ਲਹੌਰੈਂ।
ਸਜਾਲਕੋਟ ਦਿਸ ਨੀਹਲ[1] ਔਰੈਂ। — [1]ਪਹਾੜ ਦੀ ਜੜ੍ਹ ਦਾ ਇਲਾਕਾ।
ਕੋਊ ਦੜਪ ਮੈਂ ਦੜਪੈਂ ਤੁਰਕੈਂ[1]। — [1]ਕੋਈ ਦੜਪ ਦੇ ਦੇਸ਼ ਵਿੱਚ ਤੁਰਕਾਂ ਨੂੰ ਦਬਾਉਂਦੇ ਹਨ। (ਦੜਪ-ਰਾਵੀ ਤੇ ਝਨਾਂ ਦੇ ਮੱਧ ਦਾ ਦੇਸ਼।)
ਕੋਊ ਰਹੈਂ ਗਿਰਦੈ ਚੱਕ ਗੁਰੁ ਕੈ[1] ॥੭੦॥ — [1]ਅੰਮ੍ਰਿਤਸਰ ਦੇ ਨੇੜੇ ਤੇੜੇ।
ਕੁਛਕ ਜਥੇ ਰਹਿਂ ਤੁਰਕਨ ਗਿਰਦੇ।
ਬੀਸ ਤੀਸ ਕੋਸਨ ਮੈਂ ਫਿਰਦੇ।
ਸਿੰਘ ਅਸਵਾਰ ਹੁਤੇ ਤਬਿ ਸਾਰੈਂ[1]। — [1]ਸਾਰੇ।
ਯਾਂ ਤੇ ਦੂਰ ਦੂਰ ਲੌਂ ਮਾਰੈਂ ॥੭੧॥
ਨਿਸ ਕੋ ਪਰੈਂ ਆਇ ਕਰਿ ਧਾਈ।
ਸ਼ਸਤ੍ਰ ਅੱਸ੍ਰ ਲੈ ਜੈਂਹ ਬਰਜਾਈ[1] ॥੭੨॥ — [1]ਬਦੋ-ਬਦੀ।

ਸ੍ਵੈਯਾ:
ਯੌਂ ਜਬਿ ਤੀਸ ਕਰੋਜ ਬਿਤੇ,

ਨਹਿਂ ਸਿੰਘਨ ਕਾ ਹਰਜਾ[1] ਕੁਛ ਹੋਵਤ। — [1]ਨੁਕਸਾਨ।
ਲੂਟਿ ਰੁ ਮਾਰਿ ਛਕੈਂ ਦਿਸ ਚਾਰ,
ਫਿਰੈਂ ਇਤ ਤੈ ਉਤ ਸੱਤ੍ਰੁਨ ਖੋਵਤ[1]। — [1]ਵੈਰੀਆਂ ਨੂੰ ਮਾਰਦੇ।
ਹਾਰਿ ਹਿਰਾਨ ਭਈ ਤੁਰਕਾਨਿ,
ਪੁਨਾ ਖਰਚਾ ਨਿਜ ਗਾਠ ਤੇ ਹੋਵਤ।
ਦੇਸ ਵਿਰਾਨ ਮਹਾਨ ਭਯੋ ਸਭ,
ਸਿੰਘਨ ਕੋ ਨਿਜ ਸੱਤਰੂ ਜੋਵਤ[1] ॥੭੩॥ — [1]ਆਪਣਾ ਵੈਰੀ ਵੇਖਦੇ ਹਨ।

ਚੌਪਈ:

ਸਿੰਘ ਕਹੂੰ ਛਿਨ ਟਿਕਨ ਨ ਪਾਵੈਂ।
ਨਿਸ ਦਿਨ ਮੁਸ਼ਕਲ ਫਿਰਤ ਬਿਤਾਵੈਂ।
ਭੋਜਨ ਛਕਯਾਂ ਭਏ ਮਹੀਨੇ।
ਕੱਚੇ ਦਾਣੇ ਕਰੈਂ ਚਬੀਨੇ ॥੭੪॥
ਸੋ ਭੀ ਕਬੀ ਕਬੀ ਕਿਤ ਮਿਲਹੀਂ।
ਨਹੀਂ ਤ ਸਾਗ ਪਾਤ ਕੁਛ ਗਿਲਹੀਂ[1]। — [1]ਛਕਦੇ ਹਨ।
ਵਹਿ ਭੀ ਮਿਲੈਂ ਨ ਕਈ ਕਈ ਦਿਨ।
ਕਈ ਮਹੀਨੇ ਬਿਤੇ ਨੀਂਦ ਬਿਨ ॥੭੫॥
ਜਤੀ ਸਤੀ ਰਹਿਂ ਸਭਿ ਪ੍ਰਕਾਰੈਂ।
ਪ੍ਰਗਟੇ ਲਛਮਨ ਮਨੋ ਹਜ਼ਾਰੈਂ।
ਸਾਤਕ ਸੌ ਸਿੰਘ ਤੁਰਕਨ ਘੇਰਾ।
ਕਰਜੋ ਲਚਾਰ ਜਬੈ ਬਹੁਤੇਰਾ ॥੭੬॥
ਰਾਵੀ ਤਟੈਂ[1] ਭਰਤ-ਗਢ ਗ੍ਰਾਮੂੰ। — [1]ਰਾਵੀ ਨਦੀ ਦੇ ਕਿਨਾਰੇ।
ਤਹਿਂ ਭਗਵੰਤ ਖੱਤਰੀ ਨਾਮੂੰ।
ਹੁਤੋ ਹਵੇਲੀ ਨਈ ਬਨਾਈ।
ਧਸੇ ਸਿੰਘ ਤਿਸ ਮੈਂ ਬਰਿਆਈ[1] ॥੭੭॥ — [1]ਬਦੋ-ਬਦੀ।
ਪੇਸ਼ ਨ ਚਲੀ ਤਾਂਹਿ ਕੀ ਕਾਈ।
ਐਪਰ ਫਿਰ ਉਨ ਕਰੀ ਦਨਾਈ[1]। — [1]ਸਿਆਣਪ।
ਲੈ ਨਿਜ ਟੱਬਰੀ ਯੁਤ ਅਸਵਾਬੈਂ[1]। — [1]ਸਣੇ ਸਾਮਾਨ ਦੇ।
ਸਾਥ ਸਲਾਹੈਂ ਸਿੰਘਨ ਸ਼ਿਤਾਬੈਂ[1] ॥੭੮॥ — [1]ਸਿੰਘਾਂ ਦੀ ਸਲਾਹ ਨਾਲ ਛੇਤੀ।
ਔਰ ਗ੍ਰਾਮ ਮੈਂ ਠਹਿਰਜੋ ਜਾਏ।
ਸਿੰਘ ਮਵਾਸ[1] ਭਏ ਤਿਸ ਠਾਂਏ। — [1]ਆਕੀ।
ਕੋਠੇ ਤੂੜੀ ਦਾਨਜੋਂ ਕੇਰੇ।
ਭਰੇ ਮਿਲੇ ਖੱਤ੍ਰੀ ਕੇ ਹੇਰੇ ॥੭੯॥
ਸਿੰਘਨ ਖੁਸ਼ ਹ੍ਵੈ ਘੋੜਜੋਂ ਤਾਂਈ।
ਪਾਏ ਔਰ ਛਕੇ ਮਨ ਭਾਈ।
ਘੁੰਗਣੀ[1] ਕਣਕ ਚਣਜੋਂ ਕੀ ਕੈ ਕੈ। — [1]ਉਬਲੇ ਹੋਏ ਕਣਕ ਤੇ ਛੋਲੇ।
ਛਕੈਂ ਮੋਦ ਹ੍ਵੈ ਗੁਰੂ ਮਨੈ ਕੈ ॥੮੦॥

ਗਾਮ ਛੋਰਿ ਨਰ ਦੌਰ ਗਏ ਸਭਿ।
ਆਕੀ ਗਾਮ ਕੀਓ ਸਿੰਘਨ ਤਬਿ।
ਹ੍ਵੈ ਮਵਾਸ ਜਬਿ ਤਹਾਂ ਥਿਰਾਏ।
ਲੰਗਰ ਬਹੁ ਦਿਨ ਬਾਦ ਕਰਾਏ[1] ॥੮੧॥ — [1]ਬਹੁਤ ਦਿਨਾਂ ਮਗਰੋਂ ਲੰਗਰ ਛਕਿਆ।
ਜਾਇ ਜਸੂਸਨ ਦੀਨੀ ਖਬਰੈਂ।
ਦੀਨੀ ਦੌਰੇ ਆਏ ਜਬਰੈਂ[1]। — [1]ਜ਼ਬਰਦਸਤ ਤੁਰਕ ਦੌੜੇ ਆਏ।
ਬਾਂਧਿ ਮੋਰਚੇ ਗ੍ਰਾਮ ਚੁਫੇਰੇ।
ਸਿੰਘਨ ਕੋ ਮੱਧ ਲੀਨੋ ਘੇਰੇ ॥੮੨॥
ਬੇਸ਼ੁਮਾਰ ਤੁਰਕਾਨੀ ਬਾਹਰ।
ਸਾਤਕ ਸੌ ਸਿੰਘ ਅੰਦਰ ਜ਼ਾਹਰ।
ਤੀਰ ਤੁਪਕ ਕੀ ਲਗੀ ਲਰਾਈ।
ਗੁਜਰੇ ਕਈ ਦਯੋਸ ਇਸ ਭਾਈ* ॥੮੩॥ — *ਇਸ ਤਰ੍ਹਾਂ।
ਸਿੰਘ ਢੁਕਨ ਢਿਗ ਤੁਕੈਂ ਨ ਦੈਹੈਂ।
ਬਾੜ ਬੰਦੂਕਨ ਝਾੜਿ ਹਟੈ ਹੈਂ[1]। — [1]ਬੰਦੂਕਾਂ ਦਾ ਇਕੱਠਾ ਵਾਰ ਕਰ ਕੇ ਪਿੱਛੇ ਹਟਾ ਦਿੰਦੇ ਹਨ।
ਤੁਰਕ ਨ ਨਿਕਸਨ ਬਾਹਰ ਦੇਵੈਂ।
ਚੌਕਸ[1] ਨਿਸ ਦਿਨ ਖੜ੍ਹੇ ਰਹੇਵੈਂ ॥੮੪॥ — [1]ਹੁਸ਼ਿਆਰ ਹੋ ਕੇ।
ਜਥੇ ਦੂਸਰੇ ਸਿੰਘਨ ਜੋਈ।
ਹੁਤੇ ਦੂਰ ਕਿਤ ਖਬਰ ਨ ਹੋਈ।
ਤਬਿ ਲੌ ਤੁਰਕੈਂ ਤੋਪ ਮੰਗਾਈ।
ਲੌਪੁਰ ਤੈ ਲੈ ਸੈਨਾ ਆਈ ॥੮੫॥
ਤੁਰਕੈਂ ਜ਼ਾਹਰ ਕੀਨ ਇਹਾਹੀ[1]। — [1]ਇਹੋ ਹੀ (ਗੱਲ)।
ਅਏ ਸਿੰਘ ਸਭਿ ਘੇਰੇ ਮਾਂਹੀ।
ਸੁਨਿ ਸੁਨਿ ਤੁਰਕੂ ਚਾਰ ਓਰ ਤੈਂ।
ਸਿੰਘਨ ਹਤਨ ਹਿਤ[1] ਆਇ ਜੋਰ ਤੈਂ ॥੮੬॥ — [1]ਮਾਰਨ ਵਾਸਤੇ।
ਕੈਹੈਂ ਲੈਹੈਂ ਅਬਿ ਹਮ ਬਦਲੇ।
ਰਖਯੋ ਮਚਾਇ ਕਾਫਰੈਂ ਗਦਲੇ[1]। — [1]ਗ਼ਦਰ, ਹਲਚਲ।
ਤੋਪ ਹਵੇਲੀ ਓਰ ਲਗਾਈ।
ਲਗੇ ਚਲਾਵਨ ਕਰਿ ਚੁਕਸਾਈ ॥੮੭॥
ਕੈਹੈਂ, ਸਿੰਘ ਅਬਿ ਬਾਹਰ ਐਹੈਂ।
ਸਭਿ ਕੋ ਮਾਰਿ ਕਲੇਸ਼ ਮੁਕੈ ਹੈਂ।
ਅਰੇ ਕੁਥਾਂਇੰ ਸਿੰਘ ਕਹਿੰ ਆਏ।
ਤੋਪਨ ਆਗੇ ਪੇਸ਼ ਨ ਜਾਏ ॥੮੮॥
ਛੁਟਤ ਤੋਪ ਅਤਿ ਹੋਤ ਅਵਾਜੈਂ।
ਮਾਨੋ ਪ੍ਰਲਯ ਕਾਲ ਘਨ ਗਾਜੈਂ।
ਚਲਤ ਬੰਦੂਕ, ਜੰਬੂਰੇ ਤਰਜੈਂ[1]। — [1]ਛੋਟੀਆਂ ਤੋਪਾਂ ਤਾੜਦੀਆਂ ਹਨ।
ਜਨੁ ਸਾਵਨ ਕੀ ਤੜਤਾ ਲਰਜੈਂ[1] ॥੮੯॥ — [1]ਬਿਜਲੀਆਂ ਕੰਬਦੀਆਂ ਹਨ।

ਦਿਵਸ ਮੱਧ ਭਈ ਆਧੀ ਰੈਨਾ[1]।
[1]ਦੋਪਹਿਰ ਦਾ ਸਮਾਂ ਅੱਧੀ ਰਾਤ ਬਣ ਗਈ।

ਸੂਰਜ ਨਜਰ ਨ ਆਵੈ ਗਾਨੈ[1]।
[1]ਅਕਾਸ਼ ਵਿੱਚ।

ਮਾਸ ਮ੍ਰਿਤ[1] ਕੀ ਭਈ ਲੜਾਈ।
[1]ਮਿੱਟੀ।

ਜਾਤ ਪੇਸ਼ ਨਹਿ ਤੁਰਕੈਂ ਕਾਈ ॥੯੦॥
ਜਬਿ ਹੱਲਾ ਕਰਿ ਜਾਵੈਂ ਨਿਕਟੈਂ।
ਮਾਰੈਂ ਸਿੰਘ ਬੰਦੂਖਾਂ ਬਿਕਟੈਂ[1]।
[1]ਭਿਆਨਕ।

ਬੀਸ ਪਚਾਸਨ ਰਾਖੈਂ ਥਾਂਈਂ।
ਚਹੁੰ ਓਰ ਤਬਿ ਲੋਥ ਦਿਖਾਈ ॥੯੧॥
ਬਾਰ ਬਾਰ ਜਬਿ ਕੀਨੋ ਹੱਲਾ।
ਆਯੋ ਯਾਦ ਉਨੈ ਤਬਿ ਅੱਲਾ।
ਤੁਰਕ ਸਿੰਘਨ ਪ੍ਰਤਿ ਇਮ ਚਿਪ[1] ਲਾਵੈਂ।
[1]ਚਿੜ, ਖਿਝ।

ਅਬਿ ਤੁਮ ਮਿਲਨ ਨ ਪੈਹੋ ਮਾਂਵੈਂ[1] ॥੯੨॥
[1]ਮਾਵਾਂ ਨੂੰ।

ਯਹਿ ਸੁਣਿ ਉੱਤਰ ਸਿੰਘ ਸੁਣਾਵੈਂ।
ਮਨੋਂ ਜਖਮ ਪਰ ਨਿਮਕ ਲਗਾਵੈਂ।
ਮਾਤ ਪਿਤਾ ਹਮਰਾ ਗੁਰੁ ਐਹੈ।
ਤੁਮ ਜਰੂਰ ਜੋਰੂ ਕੋ ਪੈਹੈਂ[1] ॥੯੩॥
[1]ਇਸਤ੍ਰੀਆਂ ਨੂੰ ਪਾ ਲਵੋਗੇ।

ਡਾਹਿ[1] ਤੋਪ ਜਬਿ ਭੀਤ[2] ਗਿਰਾਈ।
[1]ਮਾਰ ਕੇ। [2]ਕੰਧ।

ਬਨੀ ਸਿੰਘਨ ਤਬਿ ਮੁਸ਼ਕਲ ਆਈ।
ਅਵਰ ਖਾਲਸੇ ਮਿਲੀਂ ਨ ਖਬਰੈਂ।
ਭਏ ਲਚਾਰ ਸਿੰਘ ਜਬਿ ਜਬਰੈਂ[1] ॥੯੪॥
[1]ਬਹੁਤੇ।

ਕਰੀ ਸਿੰਘਨ ਮਿਲਿ ਤਬਿ ਅਰਦਾਸੈਂ।
ਹੇ ਸਤਿਗੁਰੁ ਕਟ ਹਮਰੋ ਤ੍ਰਾਸੈਂ[1] ॥੯੫॥
[1]ਡਰ।

ਕਬਿੱਤ:

ਜੈਸੇ ਪ੍ਰਹਿਲਾਦ ਹੇਤ ਫਾਰਯੋ ਹੈ ਕਰਾਰੋ ਖੰਭ,
ਧਾਰਯੋ ਨਰ-ਕੇਸਰੀ ਬਿਦਾਰਯੋ ਦੈਤ-ਰਾਜ ਕੋ[1]।
[1]ਜਿਵੇਂ ਪ੍ਰਹਿਲਾਦ (ਦੀਰੱਖਿਆ) ਵਾਸਤੇ ਤਕੜਾ ਥੰਮ੍ਹ ਪਾੜ ਦਿੱਤਾ ਸੀ, ਨਰ ਸਿੰਘ ਰੂਪ ਧਾਰ ਕੇ ਹਰਨਾਕਸ਼ ਨੂੰ ਮਾਰ ਦਿੱਤਾ ਸੀ।

ਨਾਂਗੇ ਪਾਂਇ ਧਾਇ ਚੱਕ੍ਰ ਛੋਰਿ ਨੱਕ੍ਰ ਬੱਕ੍ਰ ਚੀਰਯੋ,
ਬਾਰ ਨ ਲਗਾਈ ਜਰਾ ਬਾਰਨ ਕੇ ਕਾਜ ਕੋ[1]।
[1]ਨੰਗੇ ਪੈਰੀਂ ਦੌੜ ਕੇ ਸੁਦਰਸ਼ਨ ਚੱਕ੍ਰ ਛੱਡ ਕੇ ਟੇਢਾ (ਚੱਕ੍ਰ) ਤੰਦੂਆ ਚੀਰ ਦਿੱਤਾ, (ਬਾਰਨ) ਹਾਥੀ ਦੇ ਕੰਮ ਨੂੰ ਦੇਰ ਨਹੀਂ ਲਾਈ।

ਭਾਰਥ ਮੈਂ ਪਾਰਥ ਕੇ ਹੇਤ ਭਏ ਸਾਰਥੀ ਜਯੋਂ,
ਦ੍ਰੂਪਤ ਦੁਲਾਰੀ ਕੀ ਅਪਾਰੀ ਸਾਰੀ ਸਾਜ ਕੇ[1]।
[1]ਜਿਵੇਂ ਮਹਾਂ-ਭਾਰਤ ਦੇ ਜੰਗ ਵਿੱਚ ਅਰਜਨ ਦੇ ਵਾਸਤੇ (ਸਾਰਥੀ) ਰਥਵਾਹੀ ਹੋਏ, ਦ੍ਰੋਪਤੀ ਦੀਆਂ ਬਹੁਤੀਆਂ ਸਾੜ੍ਹੀਆਂ (ਕੋ) ਨੂੰ (ਸਾਜ) ਬਣਾ ਕੇ (ਲਾਜਰੱਖੀ)।

ਤੈਸੇ ਦੀਨ ਬੰਧੁ ਦਯਾ ਸਿੰਧੁ[1] ਸ੍ਰੀ ਗੁਬਿੰਦ ਸਿੰਘ,
[1]ਸਮੁੰਦਰ।

ਰਾਖੋ ਅਬਿ ਪੰਥ ਕੀ ਵਡਾਈ ਫਤੇ ਲਾਜ ਕੋ ॥੯੬॥

ਸ੍ਵੈਯਾ:

ਹੰਸ ਸੁ ਅੰਸ ਬਿਖੈ ਅਵਤੰਸ,

ਸੁਢੀਸ ਪ੍ਰਮੰਸ ਪ੍ਰਸੰਸ ਕੁਨਿੰਦੂ[1]।

[1](ਹੇ ਗੁਰੂ ਗੋਬਿੰਦ ਸਿੰਘ ਜੀ ਆਪ) (ਹੰਸ) ਸੂਰਜ ਦੀ (ਅੰਸ) ਕੁਲ ਵਿੱਚ (ਅਵਤੰਸ) ਮੁਕਟ ਰੂਪ ਸੋਢੀਆਂ ਦੀ (ਪ੍ਰਸੰਸ) ਉੱਚੀ ਕੁਲ ਦੇ ਈਸ਼ਰ ਉਪਮਾ ਕਰਨ ਯੋਗ ਹੋ।

ਪੰਥ ਪ੍ਰਚਾਰ ਕਿਯੋ ਪੁਹਮੀ ਪਰ,
ਪਾਵਨ ਪੁੰਜ ਪ੍ਰਤਾਪ ਪੁਰਿੰਦੂ[1]।

[1](ਪੁਹਮੀ) ਧਰਤੀ ਉੱਪਰ ਖਾਲਸਾ ਪੰਥ ਪ੍ਰਚਲਤ ਕੀਤਾ ਜੋ ਬਹੁਤਾ ਪਵਿੱਤ੍ਰ ਤੇ (ਪੁਰਿੰਦੂ) ਇੰਦ੍ਰ ਵਰਗੇ ਤੇਜ ਪ੍ਰਤਾਪ ਵਾਲਾ ਹੈ।

ਤੋਰਨ ਕੋ ਤਰੁ ਤੇਜ ਤੁਕਾਨ
ਤਲਾਤਲ ਤੈ, ਸਮ ਮੱਤ ਗਜਿੰਦੂ[1]।

[1](ਤਲਾਤਲ ਤੈ) ਧਰਤੀ ਦੇ ਤਲੇ ਤੋਂ ਤੁਰਕਾਂ ਦੇ ਤੇਜ ਰੂਪ ਬ੍ਰਿੱਛ ਦੇ ਤੋੜਨ ਨੂੰ (ਜੋ ਪੰਥ) ਮਸਤ ਹਾਥੀ ਵਾਂਗ ਹੈ।

ਸੰਕਟ ਬੰਕਟ ਕਾਟਹੁ ਦਾਸਨਿ,
ਹੇ ਗੁਰ ਈਸ ਗੁਬਿੰਦ ਮ੍ਰਿਗਿੰਦੂ[1] ॥੯੭॥

[1]ਹੇ ਈਸ਼ਰ ਸਰੂਪ ਸਤਿਗੁਰੂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾਸਾਂ ਦੇ (ਬੰਕਟ) ਟੇਢੇ (ਸੰਕਟ) ਕਸ਼ਟ ਕੱਟੋ।

ਤਾਰਨ ਹੇਤ ਭਏ ਅਵਤਾਰ,
ਭਵਾਂਬੁਧ ਪਾਰ ਕਰੇ ਜਨ ਬ੍ਰਿੰਦੂ[1]।

[1]ਆਪ (ਦੁਨੀਆਂ ਨੂੰ) ਤਾਰਨ ਵਾਸਤੇ ਅਵਤਾਰ ਹੋਏ ਹੋ, (ਬ੍ਰਿੰਦੂ) ਸਾਰੇ (ਜਨ) ਸੇਵਕਾਂ ਨੂੰ ਸੰਸਾਰ ਸਮੁੰਦਰ ਤੋਂ ਪਾਰ ਕੀਤਾ ਹੈ।

ਦੈ ਪਰਮਾਤਮ ਆਤਮ ਗਜਾਨ,
ਅਨਾਤਮ ਭਾਵ ਤਜਾਇ ਬੁਲਿੰਦੂ[1]।

[1]ਪਰਮਾਤਮਾ ਦਾ ਆਤਮ ਗਿਆਨ ਦੇ ਕੇ ਤੇ ਬਹੁਤਾ ਆਤਮਾ ਤੋਂ ਉਲਟ ਖ਼ਿਆਲ ਛੁਡਾ ਕੇ।

ਆਦਿ ਮ੍ਰਯਾਦ ਸਥਾਪਨ ਹੇਤ,
ਸਹੇਤ ਰਚਜੋ ਇਹੁ ਪੰਥ ਮ੍ਰਿਗੰਦੂ[1]।

[1]ਮੁੱਢਲੀ ਮਰਯਾਦਾ ਕਾਇਮ ਕਰਨ ਵਾਸਤੇ ਪਿਆਰ ਨਾਲ ਇਹ ਸਿੰਘਾਂ ਦਾ ਪੰਥ ਸਾਜਿਆ ਹੈ।

ਲਾਜ ਰਖੋ ਇਸ ਕੀ ਅਬਿ ਹੇ ਗੁਰੁ,
ਪੂਰਨ ਬ੍ਰਹਮ ਗੁਬਿੰਦ ਮ੍ਰਿਗਿੰਦੂ[1] ॥੯੮॥

[1]ਹੇ ਪੂਰਨ ਬ੍ਰਹਮ ਸਰੂਪ ਸ੍ਰੀ ਗੁਰੂ ਗੋਬਿੰਦ ਸਿੰਘ ਜੀ! ਹੁਣ ਇਸ ਪੰਥ ਦੀ ਲੱਜਾ ਰੱਖੋ।

ਖੰਡਨ ਦੰਭ ਪਖੰਡਨ ਚੰਡਨ,
ਖੰਡ ਨਵੋਂ ਮਧ ਮੰਡਨ ਹਿੰਦੂ[1]।

[1]ਤਿੱਖੇ ਪਖੰਡ ਤੇ ਦੰਭ ਨੂੰ ਖੰਡਨ ਵਾਸਤੇ ਤੇ ਨੌਆਂ ਖੰਡਾਂ ਵਿੱਚ ਹਿੰਦੂ ਧਰਮ ਨੂੰ ਕਾਇਮਰੱਖਣ ਲਈ।

ਜਾਪਕ ਏਕ ਅਕਾਲ ਦਯਾਲ,
ਉਥਾਪਨ ਸੇਵਨ ਬੁਤ ਸਨਿੰਦੂ[1]।

[1]ਇਕ ਦਿਆਲੂ ਅਕਾਲ ਪੁਰਖ ਦੇ ਜਪਾਉਣ ਲਈ ਅਤੇ ਨਿੰਦਣ ਯੋਗ ਬੁੱਤਾਂ ਦੀ ਪੂਜਾ ਨੂੰ ਪੁੱਟਣ ਲਈ।

ਭੇਛ ਮਲੇਛਨ ਸਾਂਪਨ, ਕਾਪਨ
ਕੇ ਹਿਤ, ਥਾਪਨ ਕੀਨ ਖਗਿੰਦੂ[1]।

[1]ਤੁਰਕਾਂ ਦੇ ਮਜ਼ਹਬ ਰੂਪ ਸੱਪਾਂ ਦੇ ਕੱਟਣ ਵਾਸਤੇ ਖਾਲਸਾ ਪੰਥ ਰੂਪ (ਖਗਿੰਦੂ) ਗਰੜ ਨੂੰ ਕਾਇਮ ਕੀਤਾ ਹੈ।

ਦਾਝਤ ਆਜ ਦਰਾਜ ਅਰੀ ਪ੍ਰਭੁ,
ਰਾਖਹੁ ਲਾਜ ਗੁਬਿੰਦ ਮ੍ਰਿਗਿੰਦੂ[1] ॥੯੯॥

[1]ਹੇ ਪ੍ਰਭੂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ! ਅੱਜ ਬਹੁਤੇ ਵੈਰੀ ਸਾੜ ਰਹੇ ਹਨ (ਸਾਡੀ ਆਪ) ਲਾਜ ਰੱਖੋ।

ਜਜੋਂ ਪ੍ਰਹਿਲਾਦ ਰਖਜੋ ਅਹਿਲਾਦ,
ਮ੍ਰਯਾਦ ਦਰੋਪਤਿ ਆਦਿ ਰਖਿੰਦੂ[1]।

[1]ਜਿਵੇਂ ਪ੍ਰਹਿਲਾਦ ਨੂੰ ਅਨੰਦ 'ਚਰੱਖਿਆ ਤੇ ਮੁੱਢਲੀ ਮਰਯਾਦਾ ਅਨੁਸਾਰ ਦਰੋਪਤੀ ਦੀ ਰੱਖਿਆ ਕੀਤੀ।

ਬਾਰਨ ਜੈਸ ਉਬਾਰਨ ਕਾਰਨ,

ਬਾਰ ਨ ਕੀਨ ਕਟੇ ਝਟ ਤਿੰਦੂ[1]। — [1]ਜਿਵੇਂ (ਬਾਰਨ) ਹਾਥੀ ਨੂੰ ਬਚਾਉਣ ਵਾਸਤੇ ਦੇਰੀ ਨਹੀਂ ਕੀਤੀ, ਬਹੁਤ ਛੇਤੀ ਹੀ ਤੰਦੂਏ (ਦੀਆਂ ਤਾਰਾਂ ਨੂੰ) ਕੱਟ ਦਿੱਤਾ।

ਜੌ ਸਧਨਾਂ ਅਦਨਾ ਬਦਨਾ ਕਿਯ,
ਤੌ ਕਦਨਾ ਤੁਮ ਧਾਮ ਤੁਕਿੰਦੂ[1]। — [1]ਜਦੋਂ (ਅਦਨਾ) ਗ਼ਰੀਬ ਸਧਨੇ ਨੇ (ਬਦਨਾ) ਕਿਹਾ ਤਾਂ ਤੁਸਾਂ ਨੇ ਤੁਰਕ ਬਾਦਸ਼ਾਹ ਦਾ ਘਰ ਭਾਵ ਬੁਰਜ (ਕਦਨਾ) ਕੱਟ ਦਿੱਤਾ ਭਾਵ ਢਾਹ ਦਿੱਤਾ।

ਤਜੋਂ ਅਬਿ ਸੰਕਟ ਬੰਕਟ[1] ਕਾਟਹੁ, — [1]ਭਿਆਨਕ।
ਹੇ ਗੁਰਦੇਵ ਗੁਬਿੰਦ ਮ੍ਰਿਗਿੰਦੂ ॥੧੦੦॥
ਯੌਂ ਜਬਿ ਆਰਤ ਹੋਇ[1], ਪੁਕਾਰਤ — [1]ਬਹੁਤ ਦੁਖੀ ਹੋ ਕੇ।
ਸਿੰਘ ਭਏ, ਨਹਿਂ ਬਾਰ ਲਗਾਈ[1]। — [1](ਗੁਰੂ ਸਾਹਿਬ ਨੇ ਸਹਾਇਤਾ ਕਰਨ ਲਗਿਆਂ) ਦੇਰ ਨਹੀਂ ਲਾਈ।
ਮੇਂਹ ਤੁਫਾਨ ਮਹਾਨ ਅਯੋ,
ਤੁਰਕਾਨ ਕੇ ਡੇਰੇ ਉਖੇਰੇ ਤਦਾਈ।
ਤੋਪ ਜੰਜੈਲ[1] ਜਮੂਰ[2] ਭਏ ਬੰਦ, — [1]ਲੰਬੀ ਨਾਲੀ ਦੀਆਂ ਬੰਦੂਕਾਂ। [2]ਛੋਟੀਆਂ ਤੋਪਾਂ।
ਦੌਰਿ ਧਸੇ ਪੁਰਿ ਮੈਂ ਅਰਿ[1] ਜਾਈ। — [1]ਵੈਰੀ ਭਾਵ ਤੁਰਕ।
ਸਿੰਘਨ ਕਾ ਤਬਿ ਦਾਉ ਲਗਯੋ,
ਸਭਿ ਹੋਇ ਹਵੇਲੀ ਤੈ ਬਾਹਰ ਧਾਈ ॥੧੦੧॥
ਦੇਰੈਂ ਬਿਨਾ[1] ਲੁਟ ਡੇਰੇ ਤ੍ਰੁਕਾਂਨਹਿਂ, — [1]ਦੇਰੀ ਤੋਂ ਬਿਨਾਂ।
ਫੇਰੈ[1] ਸੁ ਕਾਨਨ ਮਾਹਿਂ[2] ਧਸਾਏ। — [1]ਫੇਰ। [2]ਜੰਗਲ ਵਿੱਚ।
ਪੀਟਤ ਹੀ ਰਹਿ ਗੇ ਮੁਸਲੇ, ਹੱਥ
ਹ੍ਵੈ ਖੁਸਲੇ ਨਿਜ ਦੁੰਦਭਿ ਵਾਏ[1]। — [1]ਖ਼ਾਲੀ ਹੱਥ ਹੋ ਕੇ ਆਪਣੇ ਧੌਂਸੇ ਵਜਾਏ।
ਲੋਥ ਦਈ ਸਭਿ ਭੂਮਿ ਤਰੇ ਨਿਜ,
ਸਿੰਘਨ ਕੇ ਸਿਰ ਕਾਟਿ ਲਦਾਏ।
ਹੋਇ ਅਭੀਤ[1] ਸੁ ਜੀਤ ਮਨਾਇ, — [1]ਨਿੱਡਰ ਹੋ ਕੇ।
ਲਹੌਰਹਿਂ ਓਰ ਅਏ ਮੁਦ ਪਾਏ ॥੧੦੨॥

ਚੌਪਈ:

ਕਰਤ ਕਲੋਲ[1] ਖੁਸ਼ੀ ਹ੍ਵੈ ਚਾਲੇ। — [1]ਮਨ ਦੀਆਂ ਮੌਜਾਂ ਕਰਦੇ।
ਨਿਜ ਨਿਜ ਖੂਬੀ ਬਕੈਂ[1] ਬਿਸਾਲੇ। — [1]ਕਹਿੰਦੇ ਹਨ।
ਕੋਊ ਕਹੇ ਸਿੰਘ ਬੀਸਕ ਭਾਗੇ।
ਕੋ ਕਹਿ ਵਹਿ ਮਾਰੇ ਜਾ ਆਗੇ ॥੧੦੩॥
ਕੋ ਕਹਿ ਸਿੰਘ ਏਕ ਨਹਿਂ ਰਹੋ[1]। — [1]ਰਿਹਾ।
ਸਰਬ ਧਰਾ ਪਰ ਖੋਜੋ ਚਹੋ[1]। — [1]ਭਾਵੇਂ।
ਖਬਰ ਲਹੌਰ ਐਸ ਪਠ ਦੀਨੀ।
ਪਾਇ ਫਤੈ ਵਡ ਆਏ ਦੀਨੀ[1] ॥੧੦੪॥ — [1]ਤੁਰਕ।
ਫੌਜ ਸ਼ਾਹਿ ਜਿਨ ਸਿੰਘਨ ਗਾਰੀ।
ਤੇ ਚਢਿ ਆਏ ਸਕਟ ਸਵਾਰੀ[1]। — [1]ਗੱਡਿਆਂ ਦੀ ਸਵਾਰੀ 'ਤੇ ਚੜ੍ਹ ਕੇ ਆਏ ਹਨ ਭਾਵ ਉਨ੍ਹਾਂ ਦੇ ਸਿਰ ਗੱਡਿਆਂ 'ਤੇ ਲੱਦ ਕੇ ਲਿਆਂਦੇ ਹਨ।

ਜਥੇਦਾਰ ਸਿੰਘ ਥੇ ਬਡ ਜੇਈ।
ਹਮ ਨੈ ਕਟੇ ਮੂੰਡ ਉਨ ਕੇਈ[1] ॥੧੦੫॥ — [1]ਉਨ੍ਹਾਂ ਦੇ ਸਿਰ ਹੀ।

ਬਾਕੀ ਖਾਤੇ ਖੋਦ[1] ਦਬਾਏ। — [1]ਟੋਏ ਪੁੱਟ ਕੇ.
ਸਿੰਘ ਨਾਮ ਅਬਿ ਰਹਜੋ ਨ ਕਾਏ।
ਬੀਜ ਨ ਚੁਜ਼ਦਨਿ[1] ਧਰ ਪਰ ਛੋਰਾ। — [1]ਚੋਰਾਂ ਭਾਵ ਸਿੰਘਾਂ ਦਾ।
ਸੁਨਿ ਨਵਾਬ ਭੋ ਔਰੈਂ ਤੌਰਾ[1] ॥੧੦੬॥ — [1]ਹੋਰ ਤਰ੍ਹਾਂ ਦਾ।
ਅੰਗੇ ਕੀ[1] ਤਬਿ ਤਣੀਆਂ ਤੂਟੀਂ। — [1]ਚੋਲੇ ਭਾਵ ਕੁੜਤੇ ਦੀਆਂ।
ਆਨਨ ਹੋਯੋ ਬੀਰ ਬਧੂਟੀ[1]। — [1]ਮੂੰਹ ਚੀਚ ਵਹੁਟੀਆਂ ਵਰਗਾ ਲਾਲ ਹੋ ਗਿਆ।
ਮੋ ਪਰ ਨਜ਼ਰ[1] ਕਰੀ ਅਬਿ ਨਬੀ[2]। — [1](ਮਿਹਰ ਦੀ) ਨਿਗਾਹ। [2]ਪੈਗ਼ੰਬਰ।
ਐਸੀ ਫਤੇ ਨ ਪਾਈ ਕਬੀ ॥੧੦੭॥
ਅਬਿ ਹਮ ਭਏ ਨਿਚੀਤ[1] ਸਿੰਘਨ ਤੈ। — [1]ਚਿੰਤਾ ਤੋਂ ਬਿਨਾਂ।
ਹਿੰਦੁ ਤੁਰਕ ਕਰਿ ਲੈਂਹ ਧਿੰਗਣ ਤੈ[1]। — [1]ਧੱਕੇ ਨਾਲ।
ਉਤ ਲਵਪੁਰਿ ਢਿਗ ਭੀਲੋ-ਵਾਲੈਂ[1]। — [1]ਪਿੰਡ।
ਉਤਰਜੋ ਲਸ਼ਕਰ ਆਇ ਬਿਸਾਲੈਂ ॥੧੦੮॥
ਸੁਣੋ ਕਥਾ ਅਬਿ ਸਿੰਘਨ ਕੇਰੀ।
ਦੌਰਿ ਧਸੇ ਜੋ ਬਨਿ ਬਿਨ ਦੇਰੀ।
ਸਿੰਘਨ ਜਥੇ ਔਰ ਥੇ ਜੇਤੇ।
ਇਕਠੇ ਭਏ ਖਬਰ ਸੁਨਿ ਤੇਤੇ ॥੧੦੯॥
ਗਾਥ ਭਰਥ-ਗਢ ਕੀ ਸੁਨਿ ਕੋਪੇ।
ਸੂਰਨ ਚਢੀ ਸੂਰ ਸਮ ਓਪੇ[1]। — [1]ਸੂਰਮਿਆਂ ਨੂੰ ਸੂਰਜ ਵਾਂਗ ਉਪਮਾ ਚੜ੍ਹੀ।
ਨਨਕਾਣੇ ਦੀ ਬਾਰ ਮਝਾਰਾ।
ਥਿਰਿ ਸਿੰਘਨ ਫਿਰ ਐਸ ਵਿਚਾਰਾ ॥੧੧੦॥
ਲਸ਼ਕਰ ਦੀਨੀ ਕੋ ਇਕ ਵਾਰੀ।
ਹਾਥ ਦਿਖਾਵਨ ਚਹੀਐ ਕਾਰੀ[1]। — [1]ਤਕੜੇ।
ਸ਼ਹਰ ਲਹੌਰ ਜਬੈ ਵਹਿ ਬਰ ਹੈਂ[1]। — [1]ਵੜ ਜਾਣਗੇ।
ਫਿਰ ਉਨ ਪਰ ਹਮ ਬਲ ਨਹਿਂ ਪਰ ਹੈ ॥੧੧੧॥
ਇਤਨੇ ਮਾਹਿਂ ਸਿੰਘ ਇਕ ਆਯੋ।
ਉਨ ਤੁਰਕਨ ਕਾ ਭੇਤ ਬਤਾਯੋ।
ਭੀਲੋਵਾਲ ਪਰਾ ਉਨ ਡੇਰਾ।
ਵਕਤ ਉਡੀਕਤ ਵੜਨ ਭਲੇਰਾ ॥੧੧੨॥
ਲਵਪੁਰਿ ਵੜ ਹੈਂ ਨੇਕ ਤਰੀਕੈਂ[1]। — [1]ਚੰਗੇ ਦਿਨ।
ਚਾਰ ਪਾਂਚ ਦਿਨ ਵੜੈਂ ਨ ਠੀਕੈਂ।
ਤਬੈ ਖਾਲਸੇ ਹੋਇ ਇਕੱਤ੍ਰੈਂ।
ਕਰੀ ਐਸ ਅਰਦਾਸ ਪਵਿੱਤ੍ਰੈਂ ॥੧੧੩॥
ਅਹੋ ਅਕਾਲ ! ਗਰੀਬ ਨਿਵਾਜੂ।
ਰੱਖਕ ਧਰਮ, ਗਨੀਮ ਗੁਦਾਜੂ[1]। — [1]ਦੁਸ਼ਮਣਾਂ ਨੂੰ ਗਾਲਣ ਵਾਲੇ।
ਹੇ ਮਾਤਾ ! ਤੂੰ ਸ਼ਕਤਿ ਅਕਾਲੈਂ[1]। — [1]ਤੂੰ ਅਕਾਲ ਪੁਰਖ ਦੀ ਸ਼ਕਤੀ ਹੈਂ।
ਨਿਜ ਪੁੱਤ੍ਰਨ ਕੀ ਕਰਿ ਪ੍ਰਿਤਪਾਲੈਂ ॥੧੧੪॥

ਹੇ ਕਰਤਾਰ ! ਗਊ ਜੋ ਕਰੀ।
ਜਗਤ ਕਾਜ ਸਭਿ ਇਸ ਤੈ ਸਰੀ[1]।
ਦੂਧ ਹਿੰਦੂਐ, ਤੁਰਕੈਂ ਮੂਤੈਂ।
ਦੇਤ ਨਹੀਂ, ਲਖਿ ਪੂਤ ਕੁਪੂਤੈਂ[1] ॥ ੧੧੫ ॥
ਹਿੰਦੂ ਪੂਤ ਪਾਲਨਾ ਕਰਹੀਂ।
ਤੁਰਕ ਕਪੂਤ ਗਲਾ ਕਟ ਧਰਹੀਂ।
ਮੂਰਖ ਪਾਪੀ ਬੇਈਮਾਨੈ।
ਉਪਕਾਰੀ ਕੀ ਕਰਿ ਹੈਂ ਹਾਨੈ ॥ ੧੧੬ ॥
ਹਿੰਦੁ ਧਰਮ, ਗੋ ਰੱਖਜਾ ਹੇਤੈਂ।
ਕਸ਼ਟ ਉਠਾਇ ਰਹੇ ਹਮ ਏਤੈਂ।
ਹੇ ਗੁਰ ਨਾਨਕ ਕਰਤਾ ਪੁਰਖੈਂ।
ਕਰੋ ਨਾਸ ਕਿ ਨ[1] ਐਸੇ ਤੁਰਕੈਂ ॥ ੧੧੭ ॥
ਕਲਾ ਅਕਾਲ ਗੁਬਿੰਦ ਮ੍ਰਿਗਿੰਦੂ[1]।
ਦੁਸ਼ਟ ਹਨਨ ਕਿਮ ਦੇਰ ਕੁਨਿੰਦੂ[1]।
ਦੁਸ਼ਟ ਦਮਨ ਪ੍ਰਭ ਤੋਰ ਖਤਾਬੈਂ।
ਤੁਰਕ ਦੁਸ਼ਟ ਬਹੁ ਭਏ ਖਰਾਬੈਂ ॥ ੧੧੮ ॥
ਚਹੀਅਤ ਨਾਸ ਦੁਸ਼ਟ ਕਾ ਕੀਨਾ।
ਗੋ ਗਰੀਬ ਤਬਿ ਸੀਤਲ ਸੀਨਾ[1] ॥ ੧੧੯ ॥

ਦੋਹਰਾ:
ਐਸੀ ਬਿਧਿ ਬਹੁ ਬਿਨੈਂ ਕਰਿ, ਪੁਨ ਪੁਨ ਗੁਰੈਂ ਜੁਹਾਰਿ[1]।
ਅੰਤ ਜਾਪੁ ਕੋ ਛੰਦ ਪਢਿ, ਹੋਏ ਸਭੈ ਤਯਾਰ ॥ ੧੨੦ ॥

ਯਥਾ- ਛੰਦ ॥
ਚੱਤ੍ਰ ਚੱਕ੍ਰ ਵਰਤੀ ਚੱਤ੍ਰ ਚੱਕ੍ਰ ਭੁਗਤੇ ॥
ਸੁਯੰਭਵ ਸੁਭੰ ਸਰਬਦਾ ਸਰਬ ਜੁਗਤੇ ॥
ਦੁਕਾਲੰ ਪ੍ਰਣਾਸੀ ਦਇਆਲੰ ਸਰੂਪੇ ॥
ਸਦਾ ਅੰਗ ਸੰਗੇ ਅਭੰਗੰ ਬਿਭੂਤੇ ॥ ੧੯੯ ॥
ਔਰ-
ਹਰਿ ਜੁਗੁ ਜੁਗੁ ਭਗਤ ਉਪਾਇਆ ਪੈਜ ਰਖਦਾ ਆਇਆ ਰਾਮ ਰਾਜੇ ॥
ਹਰਣਾਖਸੁ ਦੁਸਟੁ ਹਰਿ ਮਾਰਿਆ ਪ੍ਰਹਲਾਦੁ ਤਰਾਇਆ ॥
ਅਹੰਕਾਰੀਆ ਨਿੰਦਕਾ ਪਿਠਿ ਦੇਇ ਨਾਮਦੇਉ ਮੁਖਿ ਲਾਇਆ ॥
ਜਨ ਨਾਨਕ ਐਸਾ ਹਰਿ ਸੇਵਿਆ ਅੰਤਿ ਲਏ ਛਡਾਇਆ ॥ ੪ ॥ ੧੩ ॥ ੨੦ ॥

ਦੋਹਰਾ:
ਝਟਪਟ ਚਢ ਕਰਿ ਖਾਲਸੇ, ਰਾਵੀ ਤਟ ਪਰ ਆਇ।
ਭੇਟਾ ਗੁਰ ਦਰਜਾਵ ਦੈ*, ਨਾਖੇ ਗਾਹਣ ਪਾਇ[1] ॥ ੧੨੧ ॥

[1]ਪੂਰੇ ਹੁੰਦੇ ਹਨ।
[1]ਹਿੰਦੂਆਂ ਨੂੰ ਪੁੱਤਰ ਤੇ ਤੁਰਕਾਂ ਨੂੰ ਕੁਪੁੱਤ੍ਰ ਜਾਣ ਕੇ।
[1]ਕਿਉਂ ਨਹੀਂ।
[1]ਹੇ ਅਕਾਲ ਪੁਰਖ ਦੀ ਸ਼ਕਤੀ, ਸ੍ਰੀ ਗੁਰੂ ਗੋਬਿੰਦ ਸਿੰਘ ਜੀ।
[1]ਕਿਉਂ ਦੇਰ ਕੀਤੀ ਹੈ।
[1]ਹਿਰਦਾ ਠੰਢਾ ਹੋਵੇਗਾ।
[1]ਨਮਸ਼ਕਾਰ ਕਰਕੇ।
[1]ਦਰਿਆ ਰੂਪ ਸਤਿਗੁਰਾਂ ਨੂੰ ਭੇਟਾ ਦੇ ਕੇ, ਪੈਰੀਂ (ਗਾਹਣ) ਥੋੜੇ ਡੂੰਘੇ ਪਾਣੀ ਵਿੱਚ ਦੀ (ਨਾਖੇ) ਲੰਘੇ। *ਸਿੰਘਾਂ ਦਾ ਗੁਰੂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਹੈ, ਦਰਿਆ ਗੁਰੂ ਨਹੀਂ ਹੈ, ਇਸ ਲਈ ਦਰਿਆ ਨੂੰ ਗੁਰੂ ਜਾਣ ਕੇ ਭੇਟਾ ਦੇਣੀ ਗੁਰਮਤਿ ਵਿਰੁੱਧ ਹੈ, ਦਰਿਆ ਨੂੰ ਗੁਰੂ ਜਾਣ ਕੇ ਭੇਟਾ ਦਿੱਤੀ

ਅਰਥ ਕਰੀਏ ਤਾਂ ਇਹ ਗੱਲ ਹਿੰਦੂ ਸੰਸਕ੍ਰਿਤੀ ਦੇ ਅਸਰ ਹੇਠ ਹੀ ਕਵੀ ਜੀ ਨੇ ਲਿਖ ਦਿੱਤੀ ਜਾਪਦੀ ਹੈ ਜਾਂ ਆਖੇਪ ਹੋ ਸਕਦੀ ਹੈ। ਹਾਂ, ਦਰਿਆ ਦੇ ਕੰਢੇ ਤੇ ਆਪਣੇ ਗੁਰੂ ਸਾਹਿਬ ਨੂੰ ਭੇਟਾ ਦੇ ਕੇ ਦਰਿਆ ਦੇ ਗਾਹਣ ਨੂੰ ਸਿੰਘਾਂ ਦਾ ਪੈਦਲ ਲੰਘਣਾ ਤਾਂ ਮੰਨਣ ਵਿੱਚ ਆ ਸਕਦਾ ਹੈ।

ਰਾਤ ਰਾਤ ਚਲਿ ਤਹਾਂ ਤੈ, ਢੁੱਕ ਢਿਗ ਭੀਲੋਵਾਲ।
ਪਾਂਚ ਕੋਸ ਪਰ ਥਿਰਿ ਭਲੇ, ਪਿਛਲੇ ਲਏ ਸੰਭਾਲ ॥ ੧੨੨ ॥
ਦਿਸ ਦੁਸ਼ਮਨ ਖੁਫੀਆ ਪਠਜੋ, ਤੁਰਕ ਵੇਸ ਸਿੰਘ ਧਾਰਿ।
ਬ੍ਰਹਮ ਮਹੂਰਤ[1] ਆਇ ਉਨ ,ਫੇਰ ਦਈ ਸਭਿ ਸਾਰ[2] ॥ ੧੨੩ ॥
ਸ਼ਸਤਰ ਬਸਤਰ ਸਿੰਘਨ ਕਸਿ, ਟਾਂਕ[1] ਅਫੀਮਾਂ ਭੰਗ*।
ਤਯਾਰ ਭਏ ਸਭਿ ਹੀ ਤਬੈ, ਹਿਤ ਧਾਵੇ ਕੇ ਜੰਗ ॥ ੧੨੪ ॥

[1]ਅੰਮ੍ਰਿਤ ਵੇਲੇ। [2]ਖ਼ਬਰ।

[1]ਛਕ ਕੇ। *ਦੇਖੋ ਪੰਨਾ ੨੦੫੨ ਤੇ ਅੰਕ ਨੰ. ੯੪ ਤੇ * ਦੀ ਪੈਰ ਟੂਕ।

ਚੌਪਈ ॥
ਹਮਰੀ ਕਰੋ ਹਾਥ ਦੈਰੱਛਾ ॥
ਪੂਰਨ ਹੋਇ ਚਿੱਤ ਕੀ ਇੱਛਾ ॥
ਇਹੁ ਗੁਰੁ ਬਚਨ ਕਵਚ[1] ਸਿੰਘ ਪਢ ਕੈ।
ਧਾਏ ਸੱਤ੍ਰਨ ਦਿਸ ਤਬਿ ਚਢ ਕੈ ॥ ੧੨੫ ॥
ਇਤ ਤੁਰਕਨ ਕੀ ਦੈਂਹੁ ਬਤਾਈ।
ਵੜੇ ਨ ਲਵਪੁਰਿ ਜਯੋਂ ਵਹਿ ਜਾਈ।
ਇਕ ਤੋ ਮਿਲੀ ਤਰੀਕ ਨ ਸਾਰੈਂ[1]।
ਦੂਸਰ ਭਯੋ ਜਲੂਸ ਨ ਤਯਾਰੈਂ ॥ ੧੨੬ ॥
ਰਾਗ ਰੰਗ ਅਰ ਮੁਜਰੇ[1] ਸੰਗੈਂ।
ਚਲੈਂ ਅਗਾਰੀ ਸਹਿਤ ਉਮੰਗੈਂ।
ਆਤਸ਼ ਬਾਜ਼ੀ ਸ਼ਹਿਰ ਰੌਸ਼ਨੀ।
ਤੋਪ ਜੰਬੂਰਨ ਸ਼ਲਕ ਜੋਸ਼ਨੀ[1] ॥ ੧੨੭ ॥
ਸ਼ਾਹੀ ਸਭਿ ਜਲੂਸ ਲੈ ਸੰਗੈ।
ਆਵੈ ਜਬੈ ਨੁਵਾਬ ਉਮੰਗੈ।
ਕਰਿ ਜਲਸਾ ਵਡ ਵੜੈਂ ਲਹੌਰੈਂ।
ਰਹੈ ਸੁ ਤਯਾਰੀ ਕਰਿ ਇਸ ਤੌਰੈਂ ॥ ੧੨੮ ॥
ਭਈ ਮੁਕਰਰ ਨ ਏਕ ਤਰੀਕੈਂ।
ਕੋ ਕਹਿ ਯਹਿ ਨਹਿਂ, ਫਲਾਂ ਤਰੀਕੈਂ[1]।
ਤਬਿ ਫਲਾਨ[1] ਤੁਰਕਨ ਮੁਖ ਰਹਾ।
ਸਿੰਘਨ ਧਾਵਾ ਤਿਨ ਪਰ ਚਹਾ ॥ ੧੨੯ ॥
ਦੂਤੈਂ ਲੌਟ[1] ਸਿੰਘਨ ਢਿਗ ਜਾਈ।
ਦਈ ਖਬਰ ਸਿੰਘ ਆਏ ਧਾਈ।
ਇਤ ਤੁਰਕਨ ਕੋ ਭਈ ਨ ਸਾਰੈਂ।
ਬੈਠੇ ਥੇ ਵਹਿ ਸਿੰਘਨ ਵਿਸਾਰੈਂ ॥ ੧੩੦ ॥

[1]ਰੱਖਿਆ ਮੰਤ੍ਰ।

[1]ਚੰਗੀ ਤ੍ਰੀਕ।

[1]ਨਾਚ।

[1]ਤੋਪਾਂ ਤੇ ਛੋਟੀਆਂ ਤੋਪਾਂ ਦਾ ਇਕੱਠਾ ਵਾਰ ਜੋਸ਼ ਨਾਲ ਹੋਵੇ।

[1]ਅਮੁਕੀ ਤ੍ਰੀਕ।

[1]ਲਿੰਗ।

[1]ਜਸੂਸ ਨੇ ਮੁੜ ਕੇ।

ਕੋਈ ਪ੍ਰਭਾਤੈਂ ਚੜ੍ਹੇ ਸ਼ਿਕਾਰੈਂ।
ਕੋਊ ਗੜ੍ਹੀ ਮਧ ਵੜੇ ਬਜਾਰੈਂ।
ਕਿਤਿਕ ਰੰਡੀਓਂ ਕੇ ਘਰ ਪਰੇ।
ਕੋਊ ਹਵਾ ਖੋਰੀ ਫਿਰ ਕਰੇ[1] ॥੧੩੧॥
[1]ਫਿਰ ਕੇ ਹਵਾ ਖਾਂਦੇ ਹਨ।
ਕੋਊ ਨਿਵਾਜਾਂ ਦੇਵਤ ਬਾਂਗਾਂ।
ਬਧਰ[1] ਖੁਦਾ ਕੋ ਮਾਰਤ ਚਾਂਗਾਂ।
[1]ਬੋਲੇ।
ਕੇਤਿਕ ਉਜਮੁਖ ਸਾਜੈਂ ਉਜੂ[1]।
[1]ਕਈ (ਉਜਮੁਖ) ਲੋਟਿਆਂ ਨਾਲ (ਉਜੂ) ਹੱਥ ਮੂੰਹ ਪੈਰ ਧੋਂਦੇ ਹਨ।
ਕੇਤਿਕ ਖਤਰੇ ਹੋਏ ਰੁਜੂ[1] ॥੧੩੨॥
[1](ਖਤਰੇ) ਟੱਟੀ ਜਾਣ ਨੂੰ (ਰੁਜੂ) ਤਿਆਰ ਹੋਏ।
ਕਿਤ ਅਸਤੰਜਾ ਢੇਲਾ ਕਰਹੀਂ[1]।
[1]ਕਿਤੇ ਮਿੱਟੀ ਦੇ ਡਲੇ ਨਾਲ (ਅਸਤੰਜਾ) ਲਿੰਗ ਦੀ ਸਫਾਈ ਕਰਦੇ ਹਨ।
ਕੇਤਿਕ ਲਵਪੁਰਿ ਮਗ ਪਗ ਧਰਹੀਂ।
ਹੁੱਕੇ ਪਰ ਝੁੱਕੇ ਹ੍ਵੈ ਬੋਟੈਂ[1]।
[1]ਹੁੱਕੇ ਉਪਰ ਚਿੜੀ ਦੇ ਬੱਚੇ ਵਾਂਗ ਹੋ ਕੇ ਝੁਕੇ ਹੋਏ ਹਨ।
ਪੋਸਤ ਮਲੈਂ ਭੰਗ ਕਿਤ ਘੋਟੈਂ ॥੧੩੩॥
ਖਾਇ ਅਫੀਮਾਂ ਕੇਈ ਪਰੇ।
ਅਮਲ ਨ ਚਰ੍ਹੇ[1] ਪਰੇ ਅਧਮਰੇ।
[1]ਅਮਲ ਚੜ੍ਹਿਆ ਨਹੀਂ।
ਕੇਤਿਕ ਪਰੇ ਖਰੇ ਕਰਿ ਗੋਡੇ।
ਕਿਨਹੂੰ ਸ਼ੁਤਰ[1] ਚਰਾਵਨ ਛੋਡੇ ॥੧੩੪॥
[1]ਊਠ।
ਯੌਂ ਨਿਜ ਨਿਜ ਕੰਮਨ ਮਸ਼ਗੂਲੇ[1]।
[1]ਕੰਮਾਂ 'ਚਰੁੱਝੇ ਹੋਏ ਸਨ।
ਹੋਇ ਰਹੇ ਥੇ, ਸਿੰਘਨਿ ਭੂਲੇ।
ਚਾਰ ਹਜ਼ਾਰਕ ਸਿੰਘ ਅਚਾਨਕ।
ਆਇ ਪਰਯੋ ਬਿਜਰੀ ਸਮ ਭਯਾਨਕ ॥੧੩੫॥
ਰਾਮਜੰਗੇ[1] ਸਭਿ ਸਿੰਘਨ ਦਾਗੇ।
[1]ਬੰਦੂਕਾਂ।
ਜਾਗੇ ਤਬੈ ਮਲਨ ਦ੍ਰਿਗ ਲਾਗੇ।
ਸੁੱਤੇ ਉੱਠੇ ਇਤ ਉਤ ਭਾਗੇ।
ਤੜਫ ਤੜਫ ਬਹੁ ਮਰੇ ਅਭਾਗੇ ॥੧੩੬॥
ਹੁਤੀ ਦੁਗਾੜਾ[1] ਕਸੀ ਬੰਦੂਕੈਂ।
[1]ਦੋ ਦੋ ਗੋਲੀਆਂ।
ਤਾਂ ਮੈਂ ਗਈ ਨ ਏਕ ਅਚੂਕੈਂ[1]।
[1]ਨਿਸਫਲ।
ਖਰਭਰ[1] ਹਾਹਾਕਾਰ ਮਚਯੋ ਹੈ।
[1]ਰੌਲਾ।
ਤੁਰਕ ਉਠੇ ਘਬਰਾਇ ਸਚਯੋ ਹੈ ॥੧੩੭॥
ਪਰੇ ਬਿਖਬਰ ਸਿੰਘ ਉਨ ਪੈ ਹੈਂ।
ਲੈਣੀ ਮਿਲੀ ਸੰਭਾਲ ਨ ਤੈਹੈਂ।
ਇਤ ਉਤ ਦੌਰੈਂ ਬੌਰੈਂ ਤੌਰੈਂ[1]।
[1]ਸ਼ੁਦਾਈਆਂ ਵਾਂਗ।
ਤੋਵਾ ਤੋਵਾ ਮਾਚੀ ਗੌਰੈਂ[1] ॥੧੩੮॥
[1]ਬਹੁਤੀ।
ਚਹੂੰ ਓਰ ਤੈ ਯੌ ਸਿੰਘ ਪਰੇ।
ਜੈਸੇ ਕੁਹੀ ਮਾਰ ਪਰ ਢਰੇ[1]।
[1]ਜਿਵੇਂ ਕੁਹੀ (ਸ਼ਿਕਾਰੀ ਜਾਨਵਰ) ਮਾਰ ਉੱਤੇ ਪੈਂਦਾ ਹੈ।
ਧਰ ਪਰ ਝੂੰਮ ਝੂੰਮ ਯੌਂ ਪਰਹੀਂ।
ਮਨੋ ਨਿਵਾਜਾਂ ਫਿਰ ਫਿਰ ਪਰ੍ਹਹੀਂ[1] ॥੧੩੯॥
[1]ਪੜ੍ਹਦੇ ਹਨ।

ਕੇਤਿਕ ਪਰੇ ਧਰਣ ਯੌਂ ਲੇਟੈਂ।
ਮਾਨੋ ਮ੍ਰਿਗੀਂ ਸੂਲ ਸਮੇਟੈਂ[1]। — [1]ਜਾਣੋਂ ਮ੍ਰਿਗੀਆਂ ਦੁੱਖ ਦੇ ਸਹਿਤ ਹਨ।
ਸ੍ਰੌਣਤ ਧਾਰ ਬਹੀ ਇਸ ਭਾਵੈ[1]। — [1]ਇਸ ਤਰ੍ਹਾਂ।
ਖੂੰਨ ਆਬ ਜਨੁ ਹਿਯ ਅਸਤਾਵੈਂ[1] ॥੧੪੦॥ — [1]ਜਾਣੋ ਹਿਰਦੇ ਰੂਪ ਲੋਟੇ ਚੋਂ ਖ਼ੂਨ ਰੂਪ ਪਾਣੀ ਵਗਦਾ ਹੈ।
ਬੰਦ ਕਰਨ ਹਿਤ ਹਾਥ ਜੁ ਮਾਰੈਂ।
ਹਿਤ ਨਿਵਾਜ ਜਨੁ ਉਜੂ ਸੁਧਾਰੈਂ[1]। — [1]ਪੰਜ ਇਸ਼ਨਾਨਾ ਕਰਦੇ ਹਨ।
ਹਾਲਚਾਲ ਦਈ ਡਾਲ ਕਰਾਲੈਂ[1]। — [1]ਭਿਆਨਕ।
ਜਨੁ ਗਨ ਮਿਰਗਨ ਬਾਘ ਬਿਸਾਲੈਂ[1] ॥੧੪੧॥ — [1]ਜਾਣੋ ਬਹੁਤੇ ਹਰਨਾਂ 'ਤੇ ਬਹੁਤੇ ਸ਼ੇਰ ਪੈ ਗਏ ਹਨ।
ਦੌਰੇ ਤੁਰਕ ਅਧਿਕ ਘਬਰਾਏ।
ਸ਼ਸਤ੍ਰ ਨਹਿਂ ਸੰਭਾਰਨੇ ਪਾਏ।
ਪਗਰੀ ਪਨਹੀ[1] ਨਾਹਿਂ ਸੰਭਾਰੀ। — [1]ਜੁੱਤੀ।
ਤੋਬਾ ਤੋਬਾ ਕਰੈਂ ਪੁਕਾਰੀ ॥੧੪੨॥
ਜੌਨ ਹਾਲ ਮੈਂ ਥਾ ਤਬਿ ਜੋਈ।
ਭਾਗਜੋ ਭੈ ਕਰਿ ਤੈਸੇ ਸੋਈ।
ਕੋਊ ਨਗਨ ਕੋ ਤਹਿਮਤ[1] ਲੈ ਕੈ। — [1]ਤੰਬਾ, ਚਾਦਰਾ।
ਸੋ ਭੀ ਗਿਰ ਗਿਰ ਪਰਹੀਂ ਭੈ ਕੈ ॥੧੪੩॥
ਉਨ ਕੋ ਲਾਖੋਂ ਸਿੰਘ ਦਿਸਾਵੈਂ।
ਹਾਇ ਹਾਇ ਕਰਿ ਮਨ ਮੁਰਝਾਵੈਂ।
ਭਈ ਤੁਫੰਗ ਸਿੰਘਨ ਖਾਲੀ ਜਬਿ।
ਗਹੀ ਕ੍ਰਿਪਾਨੈਂ ਜ੍ਵਾਨੈਂ ਫਿਰ ਤਬਿ ॥੧੪੪॥
ਉਛਰਿ ਉਛਰਿ ਚੀਤੇ ਸਮ ਪਰ ਕੈ।
ਰਿਦੈ ਕੋਪ ਕੇਹਰ ਜਿਮ ਭਰ ਕੈ।
ਮਾਰੈਂ ਤੇਗ ਬੇਗ ਸਿਰਿ ਤੁਰਕਨ।
ਧਰੈਂ ਉਤਾਰ ਮੂੰਡ ਸਮ ਬੁਰਕਨ[1] ॥੧੪੫॥ — [1]ਬੁਰਕਿਆਂ (ਪੜਦਿਆਂ) ਵਾਂਗ।
ਸਿੰਘ ਪਰੇ ਜਬਿ ਝੁਕਿ ਸਮ ਬਾਜਨ।
ਮੁਗਲ ਚੁਗਲ ਸਮ ਲੱਗੇ ਭਾਜਨ।
ਜੈਸ ਕਪੋਤਨ ਧਾਮ ਮਝਾਰੂ[1]। — [1]ਜਿਵੇਂ ਕਬੂਤਰਾਂ ਦੇ ਘਰ ਵਿੱਚ ਬਿੱਲੇ।
ਅਜਾ ਬ੍ਰਿੰਦ ਮੈਂ ਜੈਸ ਬਘਜਾਰੂ[1] ॥੧੪੬॥ — [1]ਜਿਵੇਂ ਬਹੁਤੀਆਂ ਬਕਰੀਆਂ ਵਿੱਚ ਬਘਿਆੜ।
ਜਜੋਂ ਬਹੁ ਬਾਢੀ ਬਨ ਮੈਂ ਪੈਠਨ[1]। — [1]ਜਿਵੇਂ ਬਹੁਤੇ ਤਰਖਾਣ ਜੰਗਲ 'ਚ ਵੜ ਜਾਣ।
ਸਿੰਘ ਧਸੇ ਤਯੋਂ ਤੁਰਕੈਂ ਐਂਠਨ[1]। — [1]ਮਰੋੜਨ ਭਾਵ ਮਾਰਨ ਲਈ।
ਮੌਲਵਿ ਮੁੱਲਾਂ ਮੁਫਤੀ[1] ਕਾਜੀ। — [1]ਫਤਵਾ ਦੇਣ ਵਾਲੇ।
ਭੇਡਨ ਸਮ ਦਿਹਂ ਜਾਨੈਂ ਪਾਜੀ[1] ॥੧੪੭॥ — [1]ਕਾਇਰ।
ਆਇ ਸੁਦਾਗਰ ਮੁਰਤਜ਼ਾ ਖਾਨੈ।
ਕਰੀ ਤਜਾਰਤ[1] ਮੌਤ ਮਹਾਨੈ। — [1]ਵਪਾਰ।
ਟੋਡਰ ਪੌਤਰ ਟੋਟਰ[1] ਭੰਨਾਂ। — [1]ਮੋਨਾ ਸਿਰ।
ਨਮਕ ਸਰਤ ਸਿਰ ਕੀਨੋ ਬੰਨ੍ਹਾਂ[1] ॥੧੪੮॥ — [1](ਸਰਤ) ਵਗਦੇ ਸਿਰ ਭਾਵ ਸਿਰ ਦੇ ਜ਼ਖਮ ਵਿੱਚ ਲੂਣ ਬੰਨ੍ਹਿਆ।

ਬਾਬਰ ਬੇਗ ਹਾਜੀ ਕੋ ਹੱਜੈਂ।
ਖਤਮ ਭਯੋ ਰਣ ਮੱਕਾ ਅੱਜੈਂ[1]। — [1]ਜੰਗ ਰੂਪ ਮੱਕੇ ਦਾ ਹੱਜ ਅੱਜ ਮੁਕ ਗਿਆ ਹੈ।
ਮੀਰ ਬੇਗ ਲਖਿ[1] ਭਾਗਯੋ ਬੇਗਾ[2]। — [1]ਜਾਣ ਕੇ। [2]ਛੇਤੀ।
ਬਗਿ ਪਾਛੇ[1] ਸਿੰਘ ਬਖਸ਼ਯੋ ਤੇਗਾ ॥ ੧੪੯ ॥ — [1]ਪਿੱਛੇ ਤੇਜ਼ ਚਲ ਕੇ।
ਸਨਮੁਖ ਭਯੋ ਜੁ ਖਾਨ ਇਨਯਾਤ।
ਇਕ ਸਿੰਘ ਕੀਨੀ ਸਾਂਗ ਇਨਾਯਤ[1]। — [1]ਬਰਛੀ ਬਖ਼ਸ਼ ਦਿੱਤੀ ਭਾਵ ਮਾਰ ਦਿੱਤੀ।
ਸੈਫ ਖਾਨ ਇਕ ਖਾ ਕਰਿ ਸੈਫੈਂ[1]। — [1]ਸਿੱਧੀ ਤਲਵਾਰ।
ਪਰਯੋ ਮਸਤ ਹ੍ਵੈ ਜਨੁ ਛਕਿ ਕੈਫੈਂ[1] ॥ ੧੫੦ ॥ — [1]ਸ਼ਰਾਬ।
ਹਰਫ ਕਹਤ ਸਿੰਘ, ਆ ਇਤ ਤਰਫੈਂ[1]। — [1]ਸਿੰਘ ਨੇ ਇਹ ਲਫ਼ਜ਼ ਕਹੇ-ਤੂੰ ਇਸ ਤਰਫ ਆ।
ਸਰਫ ਖਾਨ ਝਟ ਸਿਰ ਕਿਯ ਸਰਫੈਂ[1]। — [1]ਸਿਰ ਖ਼ਰਚ ਕਰ ਦਿੱਤਾ ਭਾਵ ਦੇ ਦਿੱਤਾ।
ਜ਼ੁਲਫ ਕਾਰ ਖਾਂ ਜ਼ੁਲਫ ਖਿਲਾਰੀ[1]। — [1]ਸਿਰ ਦੀਆਂ ਲਿਟਾਂ ਖਿਲਾਰ ਲਈਆਂ ਭਾਵ ਮਰ ਗਿਆ।
ਮੁਹੱਬਤ ਖਾਨ ਮੁਹਬਤ ਪਾਰੀ[1] ॥ ੧੫੧ ॥ — [1]ਪਾਲੀ ਭਾਵ ਖ਼ਤਮ ਹੋ ਗਿਆ।
ਹੈਬਤ ਖਾਂ ਹੈਬਤ ਖਾ[1] ਮਰਯੋ। — [1]ਭੈ ਖਾ ਕੇ।
ਪੀਰ ਬਖਸ਼ ਤਨ ਬਖਸ਼ਨ ਕਰਯੋ।
ਮੁਹੰਮਦ ਖਾਂ ਅਲਹਮਦ[1] ਉਚਾਰਯੋ। — [1]ਉਸਤਤ।
ਕੰਮ ਸਿੰਘ ਕਿਯ, ਦੰਮ ਨ ਮਾਰਯੋ[1] ॥ ੧੫੨ ॥ — [1]ਸਿੰਘ ਨੇ (ਮਾਰਨ ਦਾ) ਕੰਮ ਕਰ ਦਿੱਤਾ, ਉਸ ਨੇ ਸਾਹ ਨਹੀਂ ਲਿਆ ਭਾਵ ਮਰ ਗਿਆ।
ਅਲੀਯਾਰ ਖਾਂ ਅਲਾ ਸੰਭਾਰਾ[1]। — [1]ਅੱਲਾ ਨੇ ਸੰਭਾਲ ਲਿਆ ਭਾਵ ਮਰ ਗਿਆ।
ਭਾਲਾ ਆਲਾ ਸਿੰਘ ਕਿਯ ਪਾਰਾ[1]। — [1]ਬਰਛਾ ਪਾਰ ਲੰਘਾ ਦਿੱਤਾ।
ਹਸਨ ਹੁਸੈਨ ਖਾਨ ਹਸ ਹਸ ਕੈ।
ਬਾਨ੍ਹੇ ਥੇ[1] ਗਾਨੇ ਜੋ ਕਸ ਕੈ ॥ ੧੫੩ ॥ — [1]ਬੰਨ੍ਹੇ ਸਨ।
ਜਾਨੇਂ ਦੀਨੀ ਦੀਨੀ ਬਨ ਕੈ[1]। — [1]ਇਸਲਾਮ ਧਰਮ ਦੇ ਮੰਨਣ ਵਾਲੇ ਬਣ ਕੇ।
ਮਰੇ ਏਕ ਇਕ ਸਿੰਘ ਕੋ[1] ਹਨ ਕੈ। — [1]ਇੱਕ ਇੱਕ ਸਿੰਘ ਨੂੰ ਮਾਰ ਕੇ ਮਰੇ।
ਸਾਦਕ ਅਲੀ ਸਿਦਕ ਨੇਬਾਹਯੋ।
ਲਈ ਰਸੀਦ[1] ਸ਼ਹੀਦ ਥਵਾਹਯੋ[2] ॥ ੧੫੪ ॥ — [1]ਮੁਕਤੀ। [2]ਹੋ ਗਿਆ।
ਖਾਨ ਸਲਾਮਤ, ਜਾਂਨ ਸਲਾਮਤ।
ਰਾਖੀ, ਇਕ ਹੇਤੈ ਕਹਿਨਾਵਤ[1]। — [1](ਸਿਰਫ ਇਹ) ਕਹਿਣ ਵਾਸਤੇ ਕਿ ਇਕ ਤਾਂ ਬਚ ਗਿਆ ਹੈ।
ਖਾਨ ਬੁਲੰਦ, ਬੁਲੰਦ[1] ਅਵਾਜੈਂ। — [1]ਉੱਚੀ।
ਦੈ, ਜਿੰਦ ਦੀਨ, ਦੀਨ ਕੇ ਕਾਜੈਂ ॥ ੧੫੫ ॥
ਪੀਰ ਸਿਕੰਦਰ ਸ਼ਾਹਿ ਮਲੰਗੈਂ[1]। — [1]ਮਲੰਗ ਨੇ। (ਮਲੰਗ-ਮੁਸਲਮਾਨ ਫ਼ਕੀਰਾਂ ਦਾ ਇਕ ਫ਼ਿਰਕਾ।)
ਖੇਤ ਅੰਦਰਰਹਿ ਪਾਲਯੋ ਅੰਗੈਂ[1]। — [1]ਜੰਗ ਦੇ ਅੰਦਰਰਹਿ ਕੇ ਪੱਖ ਕੀਤਾ।
ਕਾਜੀ ਹਾਜੀ, ਸ਼ਾਹ ਰਜ਼ਾਕੈਂ।
ਪਾਜੀ ਬਾਜੀ ਕੀਨ ਹਲਾਕੈਂ[1] ॥ ੧੫੬ ॥ — [1]ਕਾਇਰ ਦਾ ਘੋੜਾ ਮਾਰ ਦਿੱਤਾ।
ਅਏ ਰੁਹੇਲੇ ਥੇ ਜੁ ਬਘੇਲੈਂ[1]। — [1]ਸ਼ੇਰ ਬਣਕੇ ਜੋਰੁਹੇਲੇ ਆਏ ਸਨ।
ਹੇਲੈ ਪਹਿਲ ਮਰੇ ਸਮ ਛੇਲੈਂ[1]। — [1]ਉਹ ਪਹਿਲੇ ਹੱਲੇ ਹੀ ਬਕਰਿਆਂ ਵਾਂਗ ਮਰ ਗਏ।
ਖਾਂ ਜਲਾਲ ਹ੍ਵੈ ਮਰਯੋ ਜ਼ਲੀਲੈਂ[1]। — [1]ਖੁਆਰ ਹੋ ਕੇ, ਬੇਇਜ਼ਤ ਹੋ ਕੇ।

ਇਸਮਾ ਭਾਗਯੋ ਇਸਮਾਈਲੈਂ[1] ॥ ੧੫੭ ॥

[1]ਇਸਮਾਈਲ ਦਾ (ਇਸਮਾ) ਨਾਮ ਹੀ ਭਜ ਗਿਆ ਭਾਵ ਮਰ ਗਿਆ।

ਦੋਹਰਾ:

ਮੁੱਲਾਂ ਪੀਰ ਮੁਹੰਮਦੈਂ,
ਉੱਲਾਂ ਉੱਠੀ ਜੋਇ[1]।
ਗੋਲੀ ਪੁੜਪੁੜਿ ਮੈਂ ਲਗੀ,
ਸੁਖ ਸੋਂ ਪਰਯੋ ਸੋਇ ॥ ੧੫੮ ॥

[1]ਜੋ ਐਸੀਆਂ ਉੱਲਾਂ ਦੇ (ਰੋਗ ਦੀਆਂ ਪੀੜਾਂ) ਉੱਠੀਆਂ।

ਚੌਪਈ:

ਅਤਾਉਲਾ-ਖਾਂ ਜੋ ਰਜਪੂਤਾ।
ਭਾਗਯੋ ਰਣ ਤੇ ਹੋਇ ਕਪੂਤਾ।
ਜਿਤਿਕ ਤੁਰਕ ਥੇ ਤਾਂ ਮਧ ਮੀਰਾ[1]।
ਮਾਰੇ ਸਿੰਘਨ ਕਰਿ ਵਡ ਲੀਰਾਂ ॥ ੧੫੯ ॥

[1]ਤਿਨ੍ਹਾਂ ਵਿੱਚ ਜਿਹੜੇ ਤੁਰਕ (ਮੀਰਾਂ) ਸੈਨਾਪਤੀ ਸਨ।

ਜਿਨ ਜਿਨ ਦੰਤ ਘਾਸ ਮੁਖ ਲੀਨਾ।
ਤਜਯੋ ਸਿੰਘਨ ਸੋ ਜਾਨਿ ਕਮੀਨਾ[1]।
ਨਾਕ ਬਿਨਾ ਇਕ ਮਿਰਜਾ ਨੱਕੀ।
ਸੋ ਬਚਿ ਭਾਗਯੋ ਲਵਪੁਰਿ ਤੱਕੀ ॥ ੧੬੦ ॥

[1]ਨੀਚ।

ਜੇ ਜੇ ਤੁਰਕ ਅਗਾੜੀ ਅਕੜੇ।
ਤਿਨ ਕੇ ਕੂਟੇ ਸਿਰ ਵਡ ਤਕੜੇ।
ਹਾਥ ਲੀਏ ਜੇ ਭਾਗੇ ਬਧਨੇ[1]।
ਤਿਨ ਕੋ ਮਾਰਯੋ ਕਰਿ ਵਡ ਅਦਨੇ[1] ॥ ੧੬੧ ॥

[1]ਲੋਟੇ।
[1]ਤੁੱਛ, ਕਮੀਨੇ।

ਜੇ ਜੇ ਕਰਤ ਹੁਤੇ ਅਸਤੰਜੇ[1]।
ਤੇ ਸਭਿ ਚੜ੍ਹਗੇ ਮੌਤ ਸ਼ਿਕੰਜੇ।
ਜਿਤਿਕ ਕਰਤ ਪਾਏ ਤਬਿ ਢੇਲਾ[1]।
ਤਿਨ ਕੋ ਕਾਲ ਨਦੀ ਮਧ ਠੇਲਾ[1] ॥ ੧੬੨ ॥

[1]ਲਿੰਗ ਦੀ ਸਫ਼ਾਈ।
[1]ਮਿੱਟੀ ਦੇ ਡਲੇ ਨਾਲ ਸਫ਼ਾਈ।
[1]ਰੋੜ੍ਹ ਦਿੱਤਾ।

ਜੇ ਜੇ ਝੁਕਿ ਝੁਕਿ ਪੜ੍ਹਤ ਨਿਵਾਜਾਂ।
ਤਿਨ ਕੋ ਤੇਗਨ ਬੇਗ ਨਿਵਾਜਾ[1]।
ਜੇਤਿਕ ਥੇ ਬੈਠੇ ਕਿਤ ਖਤਰੇ[1]।
ਤਿਨ ਕੋ ਬਜਾਪੇ ਜਾਂਨਨ ਖਤਰੇ ॥ ੧੬੩ ॥

[1]ਭਾਵ ਛੇਤੀ ਨਾਸ਼ ਕੀਤਾ।
[1]ਟੱਟੀ।

ਜਾਰਬੰਦ ਭਜਿ ਕਸਨ ਨ ਪਾਵੈਂ[1]।
ਫਸਿ ਫਸਿ ਤੰਬੇ[1] ਟਾਂਗਨ ਜਾਵੈਂ।
ਔਰ ਨਹੀਂ ਤਿਨ ਤੈ ਕੁਛ ਹੋਵਾ।
ਗਿਰੇ ਧਰਨ ਕਰਿ ਤੋਵਾ ਤੋਵਾ ॥ ੧੬੪ ॥

[1]ਦੌੜਦਿਆਂ ਨਾਲੇ ਚੰਗੀ ਤਰ੍ਹਾਂ ਕੱਸੇ ਨਹੀਂ ਜਾਂਦੇ।
[1]ਤੇੜ ਦੀਆਂ ਚਾਦਰਾਂ।

ਜਿਤਿਕ ਜਾਇ ਢਿਗ ਰਾਂਡਨ ਪਰੇ[1]।
ਤੇ ਡਾਂਡਨ ਸੋਂ ਡਾਂਡਨ ਕਰੇ[1]।
ਮਲਤ ਹੁਤੇ ਜੇ ਬੈਠੇ ਪੋਸਤ।
ਪੀਨਕ ਤੇਗ ਮਿਲੀ ਤਿਨ ਦੋਸਤ[1] ॥ ੧੬੫ ॥

[1]ਵੇਸਵਾਵਾਂ ਪਾਸ ਪਏ ਸਨ।
[1]ਉਹ ਡੰਡਿਆਂ ਨਾਲ ਡੰਨਣਾ ਕੀਤੇ।
[1]ਉਨ੍ਹਾਂ ਨੂੰ ਦੋਸਤਾਂ ਵਾਂਗ ਤਲਵਾਰ ਰੂਪ (ਪੀਨਕ) ਊਂਘ ਦਾ ਝੂਟਾ ਮਿਲਿਆ।

ਭੰਗ ਰਹੇ ਥੇ ਜੇ ਕਰਿ ਤਜਾਰੇ।
ਤਿਨ ਕੋ ਮਿਸਰੀ ਮਿਲੀ ਉਦਾਰੇ।
ਪਰੇ ਹੁਤੇ ਜੇ ਖਾ ਕਰਿ ਫੀਮਾਂ।
ਫਿਰ ਨਹਿੰ ਫਰਕਜੋ ਅੰਗ ਯਤੀਮਾਂ[1] ॥੧੬੬॥
[1]ਅਨਾਥਾਂ ਦਾ।
ਹੁਤੇ ਕਿਲੇ ਮੱਧ ਜੇਤਿਕ ਆਕੀ।
ਤਿਨ ਜਬਿ ਯਹਿ ਸਭਿ ਸੁਨੀ ਹਲਾਕੀ[1]।
[1]ਮੌਤ।
ਨਿਕਸੇ ਵਹਿ ਕਰਿ ਚਿੱਤ ਕਰਾਰੇ[1]।
[1]ਤਕੜੇ।
ਔਰ ਮਿਲੇ ਤਿਨ ਸੰਗ ਅਪਾਰੇ ॥੧੬੭॥
ਦਹਿ-ਗੁਨ[1] ਸੰਮੁਖ ਹੋਏ ਖਰੇ।
[1](ਸਿੰਘਾਂ ਨਾਲੋਂ) ਦਸ ਗੁਣਾਂ (ਵੱਧ)।
ਆਗੇ ਆਇ ਰੁਹੇਲੇ ਲਰੇ।
ਇਤ ਤੈ ਸਿੰਘਨ ਭੀ ਬਲ ਧਰ ਕੈ।
ਕੀਨੋ ਜੰਗ ਸੰਗ ਤਿਨ ਅਰ ਕੈ[1] ॥੧੬੮॥
[1]ਅੜ ਕੇ।

ਕਬਿੱਤੁ:

ਬੋਲ ਕੇ ਅਕਾਲ ਸਿੰਘ ਪਰੇ ਏਕ-ਨਾਲ[1],
[1]ਇੱਕੋ ਵਾਰ।
ਡਾਲ ਦਈ ਹਾਲ ਚਾਲ, ਮਾਨੋ ਮਹਾਂ-ਕਾਲ[1] ਪਰਜੋ ਹੈ।
[1]ਜਾਣੋ ਪ੍ਰਲੋ ਆ ਪਈ ਹੈ।
ਮਾਰ ਮਾਰਿ ਏਕ ਸਾਰ ਦਯੋ ਹੈ ਸਥਾਰ ਡਾਰ[1],
[1]ਇੱਕੋ ਜਿਹੇ ਸੱਥਰ (ਢੇਰ) ਪਾ ਦਿੱਤੇ।
ਕਾਟਤ ਜਮਾਰ ਜਿਮੀਂਦਾਰ ਜਿਮ ਭਰਜੋ[1] ਹੈ।
[1]ਚੰਗੀ ਤਰ੍ਹਾਂ।
ਪੈਠਤ ਮ੍ਰਿਗਿੰਦ ਮ੍ਰਿਗ ਬ੍ਰਿੰਦ ਜਜੋਂ ਗਜਿੰਦਨ ਮੈਂ,
ਕੂੰਜਨ ਪੈ ਬਹਿਰੀ ਜਜੋਂ ਕਹਿਰੀ ਗੁੱਜਰਜੋ ਹੈ[1]।
[1]ਜਿਵੇਂ ਸ਼ੇਰ ਬਹੁਤੇ ਹਰਨਾਂ ਤੇ ਹਾਥੀਆਂ ਵਿੱਚ ਵੜ ਜਾਵੇ, ਅਤੇ ਜਿਵੇਂ (ਬਹਿਰੀ) ਸ਼ਿਕਾਰੀ ਜਾਨਵਰ ਕੂੰਜਾਂ ਉਪਰ ਕਹਿਰ ਗੁਜ਼ਾਰਦਾ ਹੈ।
ਤੈਸੇ ਰੀਸ ਰੀਸ[1] ਦਾਂਤ ਪੀਸ ਪੀਸ ਏਕ ਸਿੰਘ,
[1]ਤਿਵੇਂ ਗੁੱਸੇ ਹੋ ਹੋ ਕੇ।
ਬੀਸ ਬੀਸ ਤੀਸ ਤੀਸ ਸੱਤ੍ਰਨ ਕੋ ਹਰਜੋ ਹੈ ॥੧੬੯॥
ਸਿੰਘਨ ਬਿਦਾਰ ਦਯੋ ਦੀਹ ਦਲ ਦੁੱਜਨ ਕਾ[1],
[1]ਸਿੰਘਾਂ ਨੇ ਦੁਸ਼ਮਣਾਂ ਦਾ ਵੱਡਾ ਦਲ ਨਾਸ਼ ਕਰ ਦਿੱਤਾ।
ਪਾਏ ਨਾ ਸੰਭਾਰਨੇ ਹਥਜਾਰ ਤੁਰਕਾਨ ਕੋ।
ਕੀਨ ਕਤਲਾਮ ਦੀਨ ਅਹਿਲੇ ਸਲਾਮ,
ਬਹੁਤ ਫਰਕ ਗਰਾਮ ਆਮ, ਧਾਏ ਲੈ ਲੈ ਜਾਂਨ ਕੋ[1]।
[1]ਤੁਰਕ ਮਜ਼ਹਬ ਦੇ (ਅਹਲੇ) ਲੋਕਾਂ ਨੂੰ ਕਤਲ ਕੀਤਾ, ਆਮ ਮੁਸਲਮਾਨ ਬਹੁਤੀ ਵਿਥ 'ਤੇ ਵਸਦੇ ਪਿੰਡਾਂ ਵਲ ਜਾਨਾਂ ਲੈ ਲੈ ਕੇ ਦੌੜ ਗਏ।
ਪਗੀਆ ਬਿਹਾਇ ਪਾਇੰ ਪਨਹੀਂ ਨ ਸਾਕੈਂ ਪਾਇ[1]
[1]ਪੱਗਾਂ ਸੁੱਟ ਗਏ ਤੇ ਪੈਰਾਂ 'ਚ ਜੁੱਤੀਆਂ ਨਹੀਂ ਪਾ ਸਕੇ।
ਯਾ ਖੁਦਾਇ ਯਾ ਖੁਦਾਇ ਗਾਇ ਧਾਇ ਜਾਨ ਕੋ[1]।
[1]ਕਹਿੰਦੇ ਨੱਸੇ ਜਾਂਦੇ ਹਨ।
ਕੇਈ ਹੋਇ ਖਰੇ ਅਰੇ ਲਰੇ ਭਰੇ[1] ਰੋਸ ਧਰੇ,
[1]ਚੰਗੀ ਤਰ੍ਹਾਂ।
ਸੰਮੁਖ ਹ੍ਵੈ ਮਰੇ ਮਾਰਿ ਸਿੰਘਨ ਜ੍ਵਾਨ ਕੋ ॥੧੭੦॥

ਚੌਪਈ:

ਸਿੰਘਨ ਭਗਾਈ ਮਾਰਿ ਤੁਕਾਨੀ।
ਰਨ ਮੈਂ ਅਨਗਨ ਕੀਨੇ ਫਾਨੀ[1]।
[1]ਨਾਸ਼।
ਜਿਹ ਜਿਹ ਓਰ[1] ਹੁਤੋ ਜਿਹ ਆਨਨ[2]।
[1]ਤਰਫ਼। [2]ਮੂੰਹ।
ਤਿਹ ਤਿਹ ਓਰ ਕਰਜੋ ਭਜਿ ਜਾਨਨ ॥੧੭੧॥
ਏਕ ਸਿੰਘ, ਸੌ ਤੁਰਕ ਪਿਛਾਰੀ[1]।
[1]ਪਿੱਛੇ।

ਭੇਡ ਚਰਾਵਤ ਜੈਸ ਇਆਰੀ[1]।
[1]ਅਜਾਲੀ, ਭੇਡਾਂ ਚਾਰਨ ਵਾਲਾ।
ਸਿੰਘ ਜੁ ਪੀਛਾ ਗਏ ਦਬਾਈ।
ਜਾਇ ਪੁਚਾਏ ਲਵਪੁਰਿ ਤਾਂਈਂ ॥੧੭੨॥
ਜਿਤਿਕ ਲੋਗ ਥੇ ਨਾਮੀ ਗ੍ਰਾਮੀ[1]।
[1]ਬਹੁਤੇ ਮਸ਼ਹੂਰ।
ਤਿਨ ਮੋਂ ਤੀਨ ਕੁ ਬਚੀ ਅਸਾਮੀ[1]।
[1]ਅਸਾਮੀਆਂ ਭਾਵ ਅਹੁਦੇਦਾਰ, ਸੈਨਾਪਤੀ।
ਜਖਮ ਸ੍ਵਾਦ ਰਣ ਖਾਣਾ ਅੱਖੇ।
ਸਾਬਤ ਗਯੋ ਨ ਇਕ ਬਿਨ ਚੱਖੇ[1] ॥੧੭੩॥
[1]ਆਖੀਦਾ ਹੈ ਕਿ ਜੰਗ ਦੇ ਖਾਣੇ ਵਿਚੋਂ ਜ਼ਖ਼ਮ ਦਾ ਸੁਆਦ ਚੱਖੇ ਬਿਨਾਂ ਇਕ ਵੀ ਤੁਰਕ ਸਾਬਤ ਨਹੀਂ ਗਿਆ।

ਸਿਰਖਿੰਡੀ ਛੰਦ:
ਪਾ ਪਾ ਨਮਕ ਜੋ ਲੋਟੇ ਖੋਟੇ ਹੌਸਲੇ।
ਆਏ ਮਿਲਿ ਮਿਲਿ ਛੋਡੇ ਮੋਟੇ ਰੌਸਲੇ[1]।
[1]ਵੱਡੇ ਛੋਟੇ ਘੱਟ ਹੌਂਸਲੇ ਵਾਲੇ ਤੁਰਕ (ਰੌਸਲੇ) ਗੁੱਸਾ ਖਾ ਕੇ ਇਕੱਠੇ ਹੋ ਹੋ ਕੇ (ਨਮਕ) ਨੇਮ ਪਾ ਪਾ ਕੇ ਭਾਵ ਕਸਮਾਂ ਖਾ ਖਾ ਕੇ ਜਿਹੜੇ ਮੁੜ ਕੇ ਆਏ।
ਮਾਰਿ ਸਲੋਤਰ ਸਿੰਘਾਂ ਮਿੱਝਾਂ ਕੁੱਟੀਆਂ[1]।
[1]ਸਿੰਘਾਂ ਨੇ ਸੋਟੇ ਮਾਰ ਕੇ ਕੁੱਟ ਕੇ ਮਿੱਝਾਂ (ਕੱਢ ਦਿੱਤੀਆਂ)।
ਟਿੰਡਾਂ ਜਯੋਂ ਖਰਬੂਜੇ ਫੁੱਟਾਂ ਫੁੱਟੀਆਂ[1] ॥੧੭੪॥
[1]ਉਨ੍ਹਾਂ ਦੇ ਟਿੰਡਾਂ ਤੇ ਖਰਬੂਜਿਆਂ ਵਰਗੇਰੋਡੇ ਸਿਰ ਫੁੱਟਾਂ ਵਾਂਗ ਫੁੱਟ ਗਏ।
ਹੇਤ ਇਨਾਮ ਜੁ ਆਏ ਖੱਟਣ ਖੱਟੀਆਂ[1]।
[1]ਖੱਟੀਆਂ ਖੱਟਣ ਤੇ ਇਨਾਮ ਲੈਣ ਵਾਸਤੇ ਜਿਹੜੇ ਆਏ ਸਨ।
ਕੱਟੇ ਖੇਤ ਅਰੜਾਏ ਕੱਟੇ ਕੱਟੀਆਂ[1]।
[1]ਜੰਗ ਵਿੱਚ (ਕੱਟੇ) ਵੱਢੇ ਹੋਏ ਕੱਟੇ ਤੇ ਕੱਟੀਆਂ ਵਾਂਗ ਅਰੜਾਉਂਦੇ ਹਨ।
ਤੜਫ ਤੜਫ ਬਿਨ ਪਾਣੀ, ਜਾਨਾਂ ਦਿੱਤੀਆਂ* ॥੧੭੫॥
*ਅੰਕ ਨੰ. ੧੭੫ ਦੀਆਂ ਕੇਵਲ ਤਿੰਨ ਹੀ ਤੁਕਾਂ ਹਨ, ਚੌਥੀ ਛਪਣ ਸਮੇਂ ਰਹਿ ਗਈ ਜਾਪਦੀ ਹੈ।

ਕਹਿਰ ਤਰੀਕ ਬਿਹਾਣੀ[1], ਸਿਰ ਤੁਰਕਾਨ ਸੋ।
[1]ਕਹਿਰ ਦਾ ਦਿਨ ਲੰਘਿਆ।
ਦੀਨ ਬਢਾਵਣ ਆਏ, ਗਏ ਗਵਾਇ ਕੈ।
ਭਾਈਆਂ ਮਾਈਆਂ, ਜਾਈਆਂ[1] ਮਿਲਣੇ ਨਾ ਮਿਲੇ।
[1]ਧੀਆਂ।
ਸੱਯਦਾਣੀ ਮੁਗਲਾਨੀ, ਤੁਰਕਨ ਜੋਰੂਆਂ[1] ॥੧੭੬॥
[1]ਇਸਤ੍ਰੀਆਂ।
ਤੇਲ ਫੁਲੇਲਣ[1] ਮੱਖਣ* ਪਾਲੀ ਪੱਟੀਆਂ।
[1]ਫੁੱਲਾਂ ਦਾ ਤੇਲ ਭਾਵ ਅਤਰ ਜਾਂ ਸੈਂਟ। *'ਮੱਖਣ' ਪਾਠ ਅੰਮ੍ਰਿਤਸਰ ਐਡੀਸ਼ਨ ਦਾ ਹੈ। ਏਥੇ ਮੂਲ 'ਚ ਪਾਠ 'ਲਾਏ' ਹੈ।

ਪਟ ਪਟ ਰੇਤ ਰੁਲਾਈਆਂ, ਚਾਂਗਾਂ ਮਾਰ ਕੈ।
ਖੁਸ਼ੀਆਂ ਦੇ ਵਿਚ ਲਾੜੇ ਜਿਨ ਪਰ ਲੇਟਦੇ।
ਪਿਟ ਪਿਟ ਪੱਟ ਸੁਜਾਏ ਸੋਈ ਛਾਤੀਆਂ ॥੧੭੭॥
ਚੁੰਮਣ ਜੋਗ ਕਪੋਲ[1], ਪੱਕੇ ਸੇਉ ਸੀ।
[1]ਗੱਲ੍ਹਾਂ।
ਮਾਰਿ ਤਮਾਚੇ[1] ਤਿਨ ਤੈ, ਰੱਤ ਬਹਾਇਯੋ।
[1]ਲਫੇੜੇ, ਥੱਪੜ।
ਘਰ ਘਰ ਪਰੇ ਸਯਾਪੇ, ਤੁਰਕਨ ਕੇ ਤਬੈ।
ਸਮਰ ਸਮੁੰਦਰ[1], ਬੇੜਾ ਤੁਰਕਨ ਡੁਬਯੋ ॥੧੭੮॥
[1]ਜੰਗ ਦੇ ਸਮੁੰਦਰ ਵਿੱਚ।
ਸਿੰਘਨ ਸੋਂ ਹਿਤ ਲੜਨੇ ਕਸਮਾਂ ਪਾਈਆਂ।
ਲੋਥਨ ਊਪਰ ਲੋਥਾਂ ਚਢੀਆਂ ਖੇਤ ਮੈਂ।
ਮਖਮਲ ਸੇਜਾਂ ਸੌਂਦੇ ਰੁਲਹੀਂ ਰੇਤ ਮੈਂ।
ਸ਼ੀਸ਼ੇ[1] ਸ਼ਰਬਤ ਅਰਕਨ[2], ਖਾਲੀ ਕਰਿ ਤਜੇ ॥੧੭੯॥
[1]ਬੋਤਲਾਂ। [2]ਅਰਕਾਂ ਦੀਆਂ।
ਮੰਗ ਮੰਗ ਮਰ ਗੇ ਪਾਣੀ, ਤਿਨ ਕੋ ਨਾ ਮਿਲਯੋ।

ਚੀਲਾਂ[1] ਕਾਗਾਂ[2] ਗਿਰਝਾਂ[3], ਖਾਧੇ ਕੁੱਤਿਆਂ। — [1]ਇੱਲਾਂ। [2]ਕਾਵਾਂ। [3]ਗਿਲ੍ਹਜਾਂ।
ਕਾਲੀ ਖੱਪਰ ਪੀਤੇ, ਭਰਿ ਭਰਿ ਰੱਤ ਦੇ।
ਕੱਟੇ ਸੱਥਲ[1] ਹੱਥ, ਤੜਫਨ ਮੱਛੀਆਂ[2] ॥੧੯੦॥ — [1]ਪੱਟ। [2]ਮੱਛੀਆਂ ਵਾਂਗ।
ਧਰਾ ਤਰਾ ਤਰ[1] ਹੋਈ, ਲੋਹੂ ਸੋਂ ਭਿਗੀ। — [1]ਬਹੁਤ ਗਿੱਲੀ।
ਸਾਰੀ ਮਨੋ ਸੁਹਾਗ ਉਢਾਈ ਪੰਥ ਨੈ[1]। — [1]ਮਾਨੋ ਪੰਥ ਨੇ ਸੁਹਾਗ ਦੀ ਸਾੜ੍ਹੀ ਪਹਿਨਾਈ ਹੈ।
ਰੁਲੇ ਸਕੀਰਣ ਅੰਗ, ਮਾਸਰੱਤ ਗੱਤਲੇ[1]। — [1]ਲਹੂ ਵਿੱਚ (ਸੰਕੀਰਣ) ਮਿਲੇ ਹੋਏ ਅੰਗ ਤੇ ਮਾਸ ਦੇ (ਗਤਲੇ) ਟੁਕੜੇ ਰੁਲ ਰਹੇ ਹਨ।
ਪੋਸਤ ਫੂਲ ਹਜਾਰੋਂ, ਕੇਸੂ ਜਨ ਝੜੇ[1] ॥੧੯੧॥ — [1]ਮਾਨੋ ਪੋਸਤ ਤੇ ਕੇਸੂ ਦੇ ਹਜ਼ਾਰਾਂ ਫੁੱਲ ਝੜੇ ਹੋਏ ਹਨ।

ਚੌਪਈ:

ਗੀਧਰੁ ਗੀਦਰੁ[1] ਖੈਂਚਤ ਤਾਹਾਂ[2]। — [1]ਗਿਰਝਾਂ ਅਤੇ ਗਿੱਦੜ। [2]ਤਿਨਾਂ ਨੂੰ।
ਪਕਰਿ ਜਗਾਵਤ ਜਨੁ ਕੋ ਬਾਹਾਂ।
ਐਂਚਤ ਆਂਦ ਗਈਂ ਗਰਿ ਫਸਬੀ[1]। — [1]ਖਿਚਦਿਆਂ ਗਲ੍ਹ ਵਿੱਚ ਆਂਦਰਾਂ ਫਸ ਗਈਆਂ।
ਡਾਰਤ ਮਨੋ ਪਰਾਜੈ ਤਸਬੀ[1] ॥੧੯੨॥ — [1]ਮਾਨੋ ਹਾਰ ਦੀ ਮਾਲਾ ਪਾਉਂਦੇ ਹਨ।
ਇਤ ਉਤ ਸਿਰ ਕੂਕਰ[1] ਲੈ ਜਾਹੀਂ। — [1]ਕੁੱਤੇ।
ਮਾਨੋ ਬਾਲਕ ਗੇਂਦ ਖਿਲਾਹੀਂ।
ਸਜਾਰ ਟਟੋਰਤ ਯਾ ਬਿਧਿ ਟੰਗਾਂ[1]। — [1]ਗਿੱਦੜ ਇਸ ਤਰ੍ਹਾਂ ਲੱਤਾਂ ਨੂੰ ਟੋਂਹਦਾ ਹੈ।
ਜਨੁ ਭ੍ਰਿਤ ਚਾਪ ਸੁਲਾਵਤ ਅੰਗਾਂ[1] ॥੧੯੩॥ — [1]ਮਾਨੋ ਨੌਕਰ ਅੰਗਾਂ ਨੂੰ (ਚਾਪ) ਮੁੱਠੀ ਚਾਪੀ ਕਰ ਕੇ ਸੁਲਾ ਰਿਹਾ ਹੈ।
ਸ੍ਰੋਣਤ ਭੀਗੀ ਯਾ ਬਿਧਿ ਅਵਨੀ[1]। — [1]ਧਰਤੀ।
ਤੇਜ ਸਿੰਘਨ ਲਖਿ ਗ੍ਰੀਖਮ ਦਵਨੀ[1]। — [1]ਸਿੰਘਾਂ ਦੇ ਤੇਜ ਨੂੰ ਜਾਣ ਕੇ ਗਰਮੀ ਵੀ ਦਬ ਗਈ ਹੈ।
ਜਿਤਿਨਕ ਜ਼ਖਮੀ ਸੱਤ੍ਰੂ ਸੱਕੇ।
ਜ਼ਖਮ ਮਸ਼ਕ ਸੋਂ ਛਿਰਕ ਨ ਥੱਕੇ[1] ॥੧੯੪॥ — [1]ਜ਼ਖਮੀ ਵੈਰੀਆਂ ਰੂਪ ਜਿਤਨੇ ਮਾਸ਼ਕੀ (ਸਨ ਉਹ) ਜ਼ਖ਼ਮਾਂ ਰੂਪ ਮਸ਼ਕਾਂ ਨਾਲ (ਲਹੂ ਰੂਪ ਪਾਣੀ) ਛਿੜਕਦੇ ਥੱਕੇ ਨਹੀਂ।
ਮਾਲਕ ਬਿਨ ਭੇ ਅੱਸ੍ਵ ਹਜ਼ਾਰੇ।
ਮਨ ਭਾਵਤ ਸਭਿ ਪੰਥ[1] ਸੰਭਾਰੇ। — [1]ਖ਼ਾਲਸਾ ਪੰਥ ਨੇ।
ਔਰ ਅਸਬਾਬ ਜੁ ਤੁਰਕਨ ਕੇਰਾ।
ਲੂਟਨ ਜੋਗ ਸੁ ਲੁਟਯੋ ਘਨੇਰਾ ॥੧੯੫॥
ਅਨਿਕ ਭਾਂਤਿ ਕੇ ਸ਼ਸਤਰ ਭਾਰੇ।
ਦਾਰੂ ਸਿੱਕਾ[1] ਲੀਨ ਅਪਾਰੇ। — [1]ਬਰੂਦ ਤੇ ਗੋਲੀਆਂ।
ਤਬੈ ਖਾਲਸੇ ਉਤ ਮੁਖ ਫੇਰਾ।
ਸੁਧਾ ਸਰੋਵਰ ਚਲਿ ਕਿਯ ਡੇਰਾ ॥੧੯੬॥
ਤਖਤ ਅਕਾਲ ਹਰਿਮੰਦਰ ਜਾਏ।
ਕੁਣਕੇ ਕਰਿ ਬਹੁ ਛਕੇ ਛਕਾਏ।
ਸੁਨਿ ਸੁਨਿ ਆਏ ਸਿੰਘ ਅਨੇਕੈਂ।
ਰਾਜ ਕਾਜ ਕਾ ਕੀਨ ਬਿਬੇਕੈਂ[1] ॥੧੯੭॥ — [1]ਵਿਚਾਰ।

ਦੋਹਰਾ:

ਯਹਿ ਕਹਿਨਾਵਨ[1] ਜੰਗ ਕੀ, — [1]ਕਹਾਵਤ, ਅਖਾਣ।
ਅਬਿ ਲੌ ਕਹਿਤ ਬਿਸਾਲ।

ਨੰਗੋ ਨੰਗ ਚੁਤਾਲ ਸੌ,
ਡੇਰਾ ਭੀਲੋਵਾਲ[1] ॥ ੧੮੮ ॥

[1]ਜਿਨ੍ਹਾਂ ਤੁਰਕਾਂ ਦਾ ਡੇਰਾ ਭੀਲੋਵਾਲ ਪਿੰਡ ਸੀ, ਉਹ ਸਿਰਾਂ ਤੇ ਪੈਰਾਂ ਤੋਂ ਨੰਗੇ ਚੁਤਾਲੀ ਸੌ (੪੪੦੦) ਸਨ।

ਚੌਪਈ:

ਅਬਿ ਹਮ ਤੁਰਕਨ ਹਾਲ ਬਖਾਨੈ।
ਗਏ ਦੌਰ ਜੋ ਲੈ ਨਿਜ ਜਾਨੈਂ।
ਕੀਨੀ ਜ਼ਯਾਰਤ[1] ਜਾਇ ਲਹੌਰੈਂ।

[1]ਯਾਤ੍ਰਾ।

ਮੰਦੇ ਹਾਲ ਸੁ ਗੰਦੇ ਤੌਰੈਂ[1] ॥ ੧੮੯ ॥

[1]ਗੰਦਿਆਂ ਦੀ ਤਰ੍ਹਾਂ।

ਬੀਚ ਬਜਾਰਨ ਰੋਵਤ ਜਾਹੀਂ।
ਪਾਏ ਜ਼ਖਮੀ ਮੰਜਨੋ ਮਾਹੀਂ।
ਕਟੀ ਜੰਘ ਭੁਜ ਅੰਗ ਅਪਾਰੈਂ[1]।

[1]ਕੱਟੀਆਂ ਹੋਈਆਂ ਲੱਤਾਂ ਬਾਹਾਂ ਤੇ ਬਹੁਤੇ ਅੰਗਾਂ ਵਿੱਚੋਂ।

ਜਾਵਤ ਲਹੂ ਚੁਚਾਵਤ ਧਾਰੈਂ[1] ॥ ੧੯੦ ॥

[1]ਲਹੂ ਦੀਆਂ ਧਾਰਾਂ ਚੁਆਉਂਦੇ ਜਾਂਦੇ ਹਨ।

ਖੇਲ ਫਾਗ ਜਨੁ ਭਾਗਿ ਸੁ ਆਏ[1]।

[1]ਜਾਣੋ ਹੋਲੀ ਖੇਲਦੇ ਨੱਸ ਕੇ ਆਏ ਹਨ।

ਚਿੱਤ੍ਰਤ ਭੀਗੇ ਸੁਰਖ ਸੁਹਾਏ[1]।

[1]ਲਹੂ ਨਾਲ ਭਿੱਜੇ ਕਪੜੇ (ਸੁਰਖ) ਲਾਲਰੰਗ ਦੀ ਚਿੱਤ੍ਰਕਾਰੀ ਦੇ ਸਹਿਤ ਸੋਹਣੇ ਲਗਦੇ ਹਨ।

ਦੁਰਗ ਦ੍ਵਾਰਨ ਲੋਗ ਹਜ਼ਾਰਨ।
ਗੇਰੇ ਜ਼ਖਮੀ ਹੇਤ ਦਿਖਾਰਨ[1] ॥ ੧੯੧ ॥

[1]ਕਿਲ੍ਹੇ ਦੇ ਦਰਵਾਜ਼ੇ ਅੱਗੇ ਹਜ਼ਾਰਾਂ ਜ਼ਖ਼ਮੀਂ ਲੋਕਾਂ ਨੂੰ ਦਿਖਾਉਣ ਵਾਸਤੇ ਸੁੱਟੇ।

ਪਾਇ ਸਾਰ[1] ਢਿਗ ਆਇ ਅਧੀਰਾ[2]।

[1]ਖ਼ਬਰ। [2]ਘਬਰਾ ਕੇ।

ਪਿਖਿ ਨੁਵਾਬ ਬਡ ਭਯੋ ਤਗੀਰਾ[1]।

[1]ਦੁਖੀ।

ਖੈਂਚਿ ਸ੍ਵਾਸ ਲਾਹੌਲ[1] ਉਚਾਰਾ।

[1]ਇਹ ਸ਼ਬਦ ਸੰਖੇਪ ਹੈ-'ਲਾਹੌਲ ਵਲਾ ਕੁੱਵਤ ਇੱਲਾ ਬਿੱਲਾਹ', ਜਿਸ ਦਾ ਅਰਥ ਹੈ ਨਹੀਂ ਫੇਰਨ ਦੀ ਤਾਕਤ ਔਰ ਨ ਬਲ, ਬਿਨਾਂ ਅੱਲਾ ਦੇ।

ਪਰਯੋ ਹੌਲ ਮਨ ਖੌਲਤ ਭਾਰਾ[1] ॥ ੧੯੨ ॥

[1]ਡਰ ਪਿਆ ਤੇ ਮਨ ਰਿੱਝਣ ਲਗ ਪਿਆ।

ਹਾਹਾਕਾਰ ਸੁ ਲੋਗ ਪੁਕਾਰੈਂ।
ਰੋਵਨ ਧਾਂਈਂ ਚਾਂਗਾਂ ਮਾਰੈਂ।
ਆਈ ਕਯਾਮਤ ਕਹਿੰ ਇਸਲਾਮਾਂ।
ਏਤਿਕ ਆਦਮ ਬਚਯੋ ਨਿਨਾਮਾਂ[1] ॥ ੧੯੩ ॥

[1]ਏਨੇ ਆਦਮੀਆਂ (ਦੇ ਇਕੱਠ) 'ਚੋਂ (ਨਿਨਾਮਾ) ਨਾਮ ਮਾਤ੍ਰ ਭਾਵ ਥੋੜੇ ਹੀ ਬਚੇ ਹਨ।

ਜੇ ਬਚ ਅਏ ਸੁ ਐਸ ਹਵਾਲੈਂ।
ਇਹੁ ਭੀ ਮਰ ਹੈਂ ਆਜ ਕਿ ਕਾਲੈਂ।
ਢਿਗ ਨੁਵਾਬ ਸਭਿ ਐਸੇ ਟੇਰੇ[1]।

[1]ਕਹਿੰਦੇ ਹਨ।

ਸਿੰਘ ਕਰੋੜੈਂ ਹਮ ਨੈ ਹੇਰੇ[1] ॥ ੧੯੪ ॥

[1]ਦੇਖੇ।

ਯਹਿ ਤੋ ਕੋਊ ਦਿਗਰ ਜਹਾਨੈਂ[1]।

[1]ਦੂਜੇ ਸੰਸਾਰ ਚੋਂ।

ਮਾਰਨ ਆਯੋ ਮੁੱਸਲਮਾਨੈਂ।
ਜਾਨੀ ਪਰੈ ਖਲਕ ਅਸਮਾਨੀ[1]।

[1]ਇਹ ਗੱਲ ਜਾਣੀ ਜਾਂਦੀ ਹੈ ਕਿ ਅਕਾਸ਼ੀ ਖ਼ਲਕਤ ਭਾਵ ਦੇਵਤੇ ਜਾਂ ਸ਼ਹੀਦ।

ਕਸਮ ਖੁਦਾਇ ਅਈ ਹਿਤ ਫਾਨੀ[1] ॥ ੧੯੫ ॥

[1]ਸਾਡੇ ਨਾਸ਼ ਵਾਸਤੇ।

ਪੀਤਾਂਨਨ[1] ਸਭਿ, ਹੋਸ਼ ਉਡੇਊ।

[1]ਪੀਲੇ ਮੂੰਹ।

ਬੋਲ ਨ ਸਾਕੈਂ ਤਾਕੈਂ ਕੇਊ।
ਜਿਨੈ ਬੂਝਯੋ ਤਿਨੈ ਬਖਾਨਾ।
ਧੀਰ ਅਧੀਰਨ ਏਕ ਸਮਾਨਾ[1] ॥੧੯੬॥
ਜੋ ਕਿਛ ਹਮਰੇ ਸਾਥ ਬਿਤਾਨਾ।
ਕਹਾ ਪਰਤ ਨਹਿਂ ਰਹਾ ਠਿਕਾਨਾ[1]।
ਸੰਗ ਹਮਾਰੇ ਜੋ ਉਨ ਕੀਨਾ।
ਸੋ ਸਭਿ ਕਹਿਨੋ ਭਯੋ ਸੰਗੀਨਾ[1] ॥੧੯੭॥
ਆਜ ਇਲਾਹੀ ਹਮ ਪਗ ਤੋਰੇ[1]।
ਹਮਰੇ ਖੋਸ, ਦੀਨ ਉਨ ਘੋਰੇ[1]।
ਕੈਸੋ ਹ੍ਵੈ ਇਨਸਾਨ ਅਵੱਲਾ[1]।
ਜਾਤ ਪੇਸ਼ ਨਹਿਂ ਕੁਛ ਸੰਗ ਅੱਲਾ ॥੧੯੮॥
ਰੱਬ ਸਬੱਬ ਉਨੈਂ ਸਭਿ ਦਿੰਦਾ।
ਕਿਸਮਤ ਸਾਡੀ ਲਜਾਈ ਜਿੰਦਾਂ।
ਮੁੱਸਲਮਾਨ ਹਿੰਦੁ ਥੀਂ ਨਜਾਰਾ।
ਤੀਸਰ ਮਜਬ ਰਚਾ ਕਰਤਾਰਾ ॥੧੯੯॥
ਹੈ ਹਰਾਮ ਉਨ ਕੀ ਔਸਾਫਤ[1]।
ਸਾਂਪ ਚੰਚੂਧਰ ਕੀ ਸੀ ਬਾਬਤ[1]।
ਦੁਹੂੰ ਭਾਂਤਿ ਅਬਿ ਭਈ ਖਰਾਬੀ।
ਰਹੇ ਪਰਤ ਨਹਿਂ ਕਰੇ ਫਿਰਾਬੀ[1] ॥੨੦੦॥
ਸੁਣੀ ਬਾਤ ਜਬਿ ਦੀਨ ਮਬੂਬਾ[1]।
ਸੋਚ ਨਦੀ ਮੱਧ ਡੂਬਾ ਸੂਬਾ।
ਰਿਸੈ ਕਬੀ ਸਿੰਧੁ ਸੋਚ ਬੀਚ ਬਹਿ[1]।
ਦੀਪ ਅੰਤ ਸਮ[1] ਦਸਾ ਭਈ ਤਿਹ ॥੨੦੧॥
ਜੇ ਨੁਵਾਬ ਅੰਗੇ ਕੀ[1] ਤਣੀਆਂ।
ਤੁਟਿ ਤੁਟਿ ਜਾਤੀ ਥੀਂ ਤਬਿ ਘਣੀਆਂ।
ਅਬਿ ਤਿਨ ਲੀਨੀ ਅਧਿਕ ਫਰਾਕੀ[1]।
ਖਰਸੀ ਟੱਟੂ ਜਿਵੇਂ ਫਰਾਕੀ[1] ॥੨੦੨॥
ਜੋ ਆਨਨ ਥਾ ਬੀਰ ਬਧੂਟੀ[1]।
ਤਾਂ ਪਰ ਜਰਦੀ ਜਰਦੀ ਫੂਟੀ[1]।
ਹੁਤੇ ਤੁਰਕ ਜੇ ਬੀਰ ਕਹਾਵਤ।
ਤਿਨ ਕਾਯਰਤਾ ਚਾਪ ਸੁਲਾਵਤ[1] ॥੨੦੩॥
ਭੌਹੈਂ ਨੈਨ ਰਹਿਤ ਜਿਨ ਚਢੇ।
ਤਿਨ ਕੇ ਸਿਰ ਗੋਡਨ ਮੈਂ ਗਡੇ।
ਥੀ ਜਿਨ ਬਾਂਕੀ ਕੁੰਢੀ ਮੂਛੈਂ।
ਡਰੇ ਸ੍ਵਾਨ ਕੀ ਭਈ ਸੁ ਪੂਛੈਂ ॥੨੦੪॥

[1]ਧੀਰਜਵਾਨਾਂ ਤੇ ਘਬਰਾਇਆਂ ਹੋਇਆਂ ਨੇ ਇੱਕੋ ਜੇਹਾ ਕਿਹਾ।
[1]ਕਿਹਾ ਨਹੀਂ ਜਾਂਦਾ ਕੋਈ ਟਿਕਾਣਾ ਨਹੀਂ ਰਿਹਾ।
[1]ਔਖਾ ਹੈ।
[1]ਅੱਜ ਅੱਲਾਹ ਨੇ ਹੀ ਸਾਡੇ ਪੈਰ ਤੋੜ ਦਿੱਤੇ ਹਨ।
[1]ਸਾਡੇ ਘੋੜੇ ਖੋਹ ਕੇ ਉਨ੍ਹਾਂ ਨੂੰ ਦੇ ਦਿੱਤੇ।
[1]ਅਣੋਖਾ।
[1]ਉਨ੍ਹਾਂ ਦੀਆਂ ਸਿਫ਼ਤਾਂ ਕਰਨੀਆਂ ਸਾਡੇ ਲਈ ਹਰਾਮ ਹਨ।
[1]ਸਿੰਘਾਂ ਬਾਬਤ ਕਹਿਣਾ ਸੱਪ ਦੇ ਮੂੰਹ 'ਚ ਆਈ ਚਛੂੰਧਰ ਵਾਂਗ ਹੈ। ਨਾ ਕਹਿ ਸਕਦੇ ਹਾਂ, ਨਾ ਛੱਡ ਸਕਦੇ ਹਾਂ।
[1](ਜੇ ਹਮਲਾ ਕਰ ਕੇ ਇਨ੍ਹਾਂ ਤੇ) ਪੈਂਦੇ ਰਹੀਏ (ਤਾਂ ਵੀ ਠੀਕ) ਨਹੀਂ ਤੇ ਜੇ (ਫਿਰਾਬੀ) ਟਾਲਾ ਕਰੀਏ ਤਾਂ ਵੀ ਠੀਕ ਨਹੀਂ।
[1]ਇਸਲਾਮ ਧਰਮ ਦੇ ਪਿਆਰੇ (ਸੂਬੇ) ਨੇ।
[1]ਕਦੇ ਗੁੱਸੇ 'ਚ ਤੇ ਕਦੇ ਸੋਚ ਦੇ ਸਮੁੰਦਰ 'ਚਰੁੜ੍ਹਦਾ ਹੈ।
[1]ਬੁੱਝਣ ਲੱਗੇ ਦੀਵੇ ਵਾਂਗ।
[1]ਚੋਲੇ ਦੀਆਂ।
[1]ਖੁੱਲ੍ਹ।
[1]ਖੁਰਕ ਵਾਲੇ ਟੱਟੂ ਦਾ ਜਿਵੇਂ ਤੰਗ ਖੁਲ੍ਹਾ ਹੋ ਜਾਂਦਾ ਹੈ।
[1]ਜਿਹੜਾ ਮੂੰਹ ਚੀਚ ਵਹੁਟੀ ਵਰਗਾ ਲਾਲ ਸੀ।
[1]ਉਸ ਉਤੇ (ਜਰਦੀ) ਛੇਤੀ ਹੀ (ਜਰਦੀ) ਪੀਲੱਤਣ (ਫੂਟੀ) ਛਾ ਗਈ।
[1]ਮੁੱਠੀ ਚਾਪੀ ਕਰ ਕੇ ਸੁਵਾ ਰਹੀ ਹੈ।

ਤੁਰਕਨ ਘਰ ਕਰਣਾ-ਰਸ ਛਯੋ[1]।
[1]ਰੋਣਾ ਫੈਲ ਗਿਆ।
ਜਨੁ ਮਸਾਣ[1] ਸਭਿ ਕੈ ਸਿਰ ਪਯੋ।
[1]ਮੁਰਦੇ ਦੀ ਸੁਆਹ।
ਘਰ ਘਰ ਪਿੰਡ ਪਿੰਡ ਦੇਸ ਤਮਾਮੂੰ।
ਮਿਲਿ ਮਿਲਿ ਲੋਗ ਖਾਸ ਕਿਤ ਆਮੂੰ ॥੨੦੫॥
ਬਾਤੈਂ ਏਸ ਜੰਗ ਕੀ ਕਰਿਹੀਂ।
ਉਝਕ ਉਝਕ ਖਾਬਨ ਮੈਂ ਪਰਹੀਂ[1]।
[1]ਸੁਪਨਿਆਂ ਵਿੱਚ ਤ੍ਰੱਬਕ ਤ੍ਰੱਬਕ ਪੈਂਦੇ ਹਨ।
ਇਕ ਦੂਸਰ ਕੋ ਐਸ ਸੁਨੈ ਹੈਂ।
ਸਿੰਘ ਨਾਮ ਕਾਨੋ ਕੌ ਖੈਹੈਂ ॥੨੦੬॥
ਵੇ ਕਾਫਰ ਨਹਿਂ ਹਮ ਕੋ ਭਾਵੈਂ।
ਜਿਨੈ ਮਾਰਤਜੋਂ ਰਹਿਮ ਨ ਆਵੈ[1]।
[1](ਮੁਸਲਮਾਨਾਂ ਨੂੰ) ਮਾਰਦਿਆਂ ਜਿਨ੍ਹਾਂ ਨੂੰ ਤਰਸ ਨਹੀਂ ਆਉਂਦਾ।
ਮੁਸਲਮਾਨ ਕੋ ਜੋਊ ਮਾਰੈ।
ਤਾਂਹਿ ਖੁਦਾਇ ਨਰਕ ਮੈਂ ਡਾਰੈ ॥੨੦੭॥
ਮਾਰਨ ਤੇ ਕਾਫਰ ਕਾ ਭਲਾ।
ਜਾਂਤੈ ਖੁਸ਼ੀ ਹੋਤ ਭੀ ਅੱਲਾ।
ਇਹੁ ਜੋ ਮਸਲਾ[1] ਹਮੈ ਸੁਨਾਯੋ।
[1]ਅਖਾਣ।
ਵੀਚ ਕੁਰਾਨ ਖੁਦਾ ਫੁਰਮਾਯੋ ॥੨੦੮॥
ਬੈਠਿ ਬੈਠਿ ਭੀਤਨ ਧਰ ਛਾਂਹੀਂ[1]।
[1]ਕੰਧਾਂ ਦੀਆਂ ਛਾਵਾਂ ਦੇ ਆਸਰੇ।
ਝੂਰਤ ਤੁਰਕ ਬਿਸੂਰਤ ਯਾਹੀਂ[1]।
[1]ਇਸ ਤਰ੍ਹਾਂ ਦੁਖੀ ਹੋ ਕੇ।
ਘਰ ਘਰ ਹੋਤ ਰਾਗ ਜਸ ਸੁਰ ਸੋਂ[1]।
[1]ਸੁਰ ਨਾਲ ਰੋਣ ਰੂਪ ਰਾਗ ਹੋ ਰਿਹਾ ਹੈ ਤੇ ਗੱਲਾਂ ਵਿੱਚ ਸਿੰਘਾਂ ਦਾ ਜਸ ਹੋ ਰਿਹਾ ਹੈ।
ਕਹੈਂ ਸਿੰਘ ਕਜੋਂ ਜੰਮੈ ਭਰ ਸੋ[1] ॥੨੦੯॥
[1]ਸੰਸਾਰ ਵਿੱਚ ਉਹ ਸਿੰਘ ਕਿਉਂ ਜੰਮਦੇ ਹਨ ਭਾਵ ਨਾ ਜੰਮਣ।
ਸਭਿ ਤੁਰਕਨੀਆਂ ਬੱਚਜੋਂ ਤਾਂਈਂ[1]।
[1]ਬੱਚਿਆਂ ਨੂੰ।
ਆਇ ਸਿੰਘ ਕਹੈਂ, ਐਸ ਡਰਾਹੀਂ।
ਵਹਿ ਡਰਤੇ ਰੋਦਨ ਤੇ ਚੁਪ ਹ੍ਵੈਂ।
ਦੌਰਿ ਧਾਮ ਕੋਨੇ ਮੈਂ[1] ਛਪ ਹੈਂ ॥੨੧੦॥
[1]ਖੂੰਜੇ ਵਿੱਚ।
ਬਲਿਕੈ ਕੋਊ ਜੇ ਯੌਹੀਂ ਕੈਹੈਂ।
ਆਜ ਸਿੰਘ ਇਸ ਪਿੰਡ ਪਰ ਪੈਹੈਂ।
ਭਾਜੜ ਪਰੈ ਤ੍ਰੁਕਾਨੀ ਤਾਂਈਂ।
ਲੁਟੈਂ ਹਿੰਦੂਓਂ ਕੇ ਘਰ ਜਾਈਂ ॥੨੧੧॥
ਪੜਦੇ ਮੈਂ ਜੋ ਤ੍ਰੁਕਨੀ ਰੈਹੈਂ।
ਤੇ ਆਪਸ ਮੈ ਮਿਲਿ ਯੌਂ ਕੈਹੈਂ।
ਸੁਨਜੋ ਸਿੰਘ ਨਹਿਂ ਪੈਦਾ ਥੈਹੈਂ।
ਗੋਯਾ[1] ਜਯੋਂ ਅਸਮਾਨੋ ਐਹੈਂ ॥੨੧੨॥
[1]ਮਾਨੋਂ।
ਖਾਵਤ ਕਾਚੇ ਹੀ ਤੁਰਕੈਂ ਹੈਂ।
ਸਿਰ ਪਰ ਲੋਹੇ ਕੇ ਸਿੰਗ ਥੈਹੈਂ[1]।
[1]ਸਿਰ 'ਤੇ ਲੋਹੇ ਦੇ ਸਿੰਗ (ਰਖਦੇ) ਹੁੰਦੇ ਹਨ।
ਕੋਊ ਗਾਮ ਨ ਧਾਮ ਤਿਨੈ ਹੈ।
ਮਿਰਗਿਨ ਸਮ ਜੰਗਲ ਮੈਂ ਰੈਹੈਂ ॥੨੧੩॥

ਯਾਹੀ ਤੇ ਉਨ ਕੋ ਸਿੰਘ[1] ਕੈਹੈਂ। — [1]ਸ਼ੇਰ।
ਕਾਂਟਾ[1] ਸ਼ਸਤ੍ਰ ਤਿਨ ਨ ਚੁਭੈ ਹੈ। — [1]ਕੰਡਾ।
ਸਾਗ ਪਾਤ ਫਲ ਫੂਲ ਖਵੈ ਹੈਂ।
ਗਰਮੀ ਸਰਦੀ ਬਿਆਪਤ ਨੈਹੈਂ ॥੨੧੪॥
ਦੁਤੀ ਤਿਯਾ ਢਿਗ ਤੈ ਇਮ ਟੇਰਯੋ।
ਮੈਂ ਉਨ ਕੋ ਨਿਜ ਨੈਨਨ ਹੇਰਯੋ।
ਗ੍ਰਾਮ ਲੁਟਯੋ ਥਾ ਉਨੈ ਹਮਾਰਾ।
ਪੇਖਨ ਤੇ ਹਹਿਰਤ ਤਨ ਸਾਰਾ[1] ॥੨੧੫॥ — [1]ਦੇਖਣ ਨਾਲ ਸਾਰਾ ਸਰੀਰ ਕੰਬ ਗਿਆ।
ਲੋਹੇ ਜਿਮ ਚਮਕਤ ਥੇ ਸਿੰਗ।
ਬੋਲਤ ਥੇ ਭੈਂਸੇ ਸਮ ਰਿੰਗ।
ਕੜਿ ਕੜਿ ਕੱਚੇ ਚਨੇ ਚਬਾਏ।
ਫੜਿ ਫੜਿ ਮੁੱਸਲਮਾਨ ਖਪਾਏ ॥੨੧੬॥
ਆਦਮ ਜ਼ਾਦ[1] ਜਿਨੈ ਨਾ ਖੈਹੈਂ। — [1]ਆਦਮ ਦੀ ਉਲਾਦ ਭਾਵ ਮੁਸਲਮਾਨ।
ਖਾਇ ਸੂਰ ਸੁ ਤਿਨ ਭੁਨ ਕੈ ਹੈਂ।
ਇਹੁ ਸੁਨਿ ਹਾਇ ਹਾਇ ਕਰਿ ਕਹਿਂ ਸਭਿ।
ਖਏ ਸੂਰ ਜਿਨ ਹਮੈ ਤਜੈਂ ਕਬਿ ॥੨੧੭॥
ਐਸ ਭਾਂਤਿ ਬਹੁ ਸਿੰਘਨ ਬਾਤੈਂ।
ਹੋਵਨ ਤ੍ਰੌਨੀ[1] ਘਰਿ ਘਰਿ ਖਜਾਤੈਂ[2] ॥੨੧੮॥ — [1]ਬਹੁਤੀਆਂ। [2]ਪ੍ਰਗਟ।

ਦੋਹਰਾ:
ਉਤ ਨੁਬਾਬ ਬਹੁ ਸ਼ੋਕ ਕਰਿ,
ਫਿਰ ਕਿਛ ਕ੍ਰੋਧ ਉਪਾਇ।
ਕਹੇ ਕਾਜੀਅਨ ਕੇ, ਕਰੀ
ਤਜਾਰੀ ਜੰਗ ਧੁਮਾਇ[1] ॥੨੧੯॥ — [1]ਧੂਮ ਧਾਮ ਨਾਲ।

ਚੌਪਈ:
ਕੀਨੀ ਇਕਠੀ ਸਿਪਹਾ[1] ਸਾਰੀ। — [1]ਫ਼ੌਜ।
ਤੁਰਕ ਬੁਲਾਏ ਸਭਿ ਦਰਬਾਰੀ[1]। — [1]ਦਰਬਾਰ ਵਿੱਚ ਬੈਠਣ ਵਾਲੇ।
ਤਾਬੇ[1] ਥੇ ਰਈਸ ਤਿਹ ਜੇਤੇ। — [1]ਅਧੀਨ।
ਮੱਦਦ ਹੇਤ ਬੁਲਾਏ ਤੇਤੇ ॥੨੨੦॥
ਕ੍ਰੋਧ ਅਨਲ ਜਬਿ ਦੀਨਾ ਲਰਜ਼ਾ[1]। — [1]ਕ੍ਰੋਧ ਅੱਗ ਨੇ ਜਦੋਂ ਕਾਂਬਾ ਦਿੱਤਾ।
ਤਬਿ ਦਨਾਵ[1]* ਇਕ ਪਾਸੋਂ ਬਰਜਾ[2]। — [1]ਸਿਆਣੇ ਬੰਦੇ ਨੇ। [2]ਰੋਕਿਆ। *ਮੂਲ 'ਚ ਪਾਠ ਦਵਾਨ ਛਪਿਆ ਹੋਇਆ ਹੈ, ਅੰ. ਐ. 'ਚ 'ਦਨਾਵ' ਹੈ।
ਅੱਵਲ[1] ਕਸਰ ਨ ਅਬਿ ਕਿਛ ਰਾਖੀ। — [1]ਪਹਿਲਾਂ ਹੀ।
ਵੱਲਾਲਮ[1] ਕੁਛ ਹੈ ਜੇ ਬਾਕੀ ॥੨੨੧॥ — [1]ਖ਼ੁਦਾ ਹੀ ਜਾਣਦਾ ਹੈ।
ਤਉ ਜਰੂਰ ਚਲਿ ਚਹੀਅਤ ਲਰਨਾ।
ਵਰਨਹਿ[1] ਔਰਹਿਂ ਮਸਲਤ[2] ਕਰਨਾ। — [1]ਨਹੀਂ ਤਾਂ। [2]ਸਲਾਹ।
ਸੁਣੋ ਨਵਾਬ ਆਪ ਵਡ ਦਾਨੇ।
ਅਬਿ ਲੌ ਤੁਮ ਕੁਛ ਸਿੰਘ ਨ ਜਾਨੇ ॥੨੨੨॥

ਜਿਨ ਕੀ ਮੱਦਦ ਆਪ ਇਲਾਹੀ[1]। — [1]ਖ਼ੁਦਾ।
ਕੋ ਕਰਿ ਸਕ ਹੈ ਤਿਨੈ ਤਬਾਹੀ।
ਅਦਨਾ[1] ਏਕ ਫਕੀਰ ਵਿਰਾਗੀ। — [1]ਤੁੱਛ।
ਗਈ ਪੇਸ਼ ਨਾ ਤਿਨ ਕੇ ਆਗੀ ॥੨੨੩॥
ਜਿਸ ਗੁਰ ਨੇ ਤਿਹ ਥਾ ਬਰ ਦੀਨਾ।
ਖੋਸ ਲੀਨ ਜਬਿ ਕੀਨ ਕਮੀਨਾ[1]। — [1]ਜਦੋਂ ਬੰਦੇ ਨੇ ਨੀਵਾਂ ਪਨ ਕੀਤਾ ਤਾਂ ਗੁਰਾਂ ਨੇ ਵਰ ਖੋਹ ਲਿਆ।
ਤਬਿ ਤੁਮ ਜਾਨਾ ਹਮ ਵਹਿ ਪਕਰਾ।
ਪਕਰਨ ਵਾਲਾ ਗੁਰ ਇਨ ਤਕਰਾ ॥੨੨੪॥
ਆਗੇ ਬੰਦਾ ਥਾ ਇਕ ਬੰਦਾ।
ਰੋਜ਼ ਬਰੋਜ਼ਹਿ ਅਬਿ ਦਹਿ ਚੰਦਾ[1]। — [1]ਹੁਣ ਦਿਨ ਬਦਿਨ ਦਸ ਗੁਣਾਂ ਹੋ ਰਹੇ ਹਨ।
ਤਸਦੀਏ ਥੇ ਜੇਤਿਕ ਸ਼ਾਹੀ।
ਦੀਨ[1], ਰਖੀ ਨਹਿੰ ਕੁਛ ਪਰਵਾਹੀ[2] ॥੨੨੫॥ — [1]ਬਾਦਸ਼ਾਹ ਵਲੋਂ (ਸਿੰਘਾਂ ਨੂੰ) ਜਿੰਨੇ ਕੁ ਤਸੀਹੇ ਦਿੱਤੇ ਸਨ। [2](ਸਿੰਘਾਂ ਨੇ ਉਸ ਦੀ) ਕੋਈ ਪ੍ਰਵਾਹ ਨਹੀਂ ਰੱਖੀ।

ਤੁਮ ਭੀ ਕਸਰ ਨ ਰਾਖੀ ਕੋਈ।
ਫੌਜ ਦਬਾਗਤ ਅਪਨੀ ਖੋਈ[1]। — [1]ਤੁਸਾਂ ਆਪਣੀ ਫ਼ੌਜ ਦਾ (ਦਬਾਗਤ) ਰੁਅਬ ਦਾਬ ਗਵਾ ਲਿਆ ਹੈ।
ਇਕ ਤਜਵੀਜ ਹਮੈਂ ਭਲ ਭਾਈ।
ਚਹੀਅਤ ਉਨ ਸੰਗ ਸੁਲ੍ਹਾ ਸਫਾਈ ॥੨੨੬॥
ਅਵਰ ਕੀਨ ਇਕ ਉਨ ਉਪਕਾਰੇ।
ਦਸਤਕੀਏ[1] ਜੋ ਤੁਮਰੇ ਮਾਰੇ। — [1]ਚੱਟੀ ਉਗ੍ਰਾਹੁਣ ਵਾਲੇ।
ਟਰੀ ਬਲਾਇ ਸਿਰੋਂ ਸੋ ਭਾਰੀ।
ਮਾਂਗਤ ਥੇ ਨਿਤ ਏਕ ਹਜਾਰੀ ॥੨੨੭॥
ਸ੍ਵਰਨ ਕਾਨ ਜਜੋਂ[1] ਥੇ ਦੁਖਦਾਈ। — [1]ਕੰਨਾਂ 'ਚ ਪਾਏ ਸੋਨੇ ਦੇ ਗਹਿਣੇ ਵਾਂਗ।
ਆਪ ਨਮੋਸ਼ੀ ਦੀਨ[1] ਬਤਾਈ। — [1]ਦੀਨ ਦੀ ਸ਼ਰਮਿੰਦਗੀ।
ਭਲੀ ਭਈ ਸਬਿ ਤੁਰਕ ਜੋ ਹਾਰੇ।
ਰਹੇ ਨ ਤਾਨ੍ਹੇ ਲਾਵਨ ਹਾਰੇ[1] ॥੨੨੮॥ — [1]ਮਿਹਣੇ ਦੇਣ ਵਾਲੇ ਨਹੀਂ ਰਹੇ।
ਸਿੰਘ ਭਏ ਹੈਂ ਬਹੁ ਬਲਵਾਰੇ।
ਮਰਹਿਂ ਨਹੀਂ ਅਬਿ ਤੁਮਰੇ ਮਾਰੇ।
ਤਾਂ ਤੇ ਮੇਲ ਕਰੋ ਤਿਨ ਸੰਗੈਂ।
ਮੇਲ ਸਰਬਦਾ ਸੁਖਦ ਨਿਸੰਗੈ[1] ॥੨੨੯॥ — [1]ਮਿਲਾਪ, ਬਿਨਾਂ ਸੰਸੇ ਤੋਂ ਹਮੇਸ਼ਾਂ ਸੁਖ ਦੇਣ ਵਾਲਾ ਹੈ।
ਤਿਨ ਕੋ ਅਪਨੇ ਦੋਸਤ ਕਰਿ ਕੈ।
ਜੀਤੋ ਮੁਲਕ ਔਰ ਕੋਊ ਚਰ ਕੈ[1]। — [1]ਚੜ੍ਹਾਈ ਕਰਕੇ।
ਹੈ ਏਹ ਕੌਮ ਲੜਾਕੀ ਭਾਰੀ।
ਲੈ ਦੈਹੈਂ ਤੁਹਿ ਮੁਲਕ ਅਪਾਰੀ ॥੨੩੦॥
ਮੁਲਕ ਬਾਂਟ ਵਹਿ ਇਨ ਕੋ ਦੀਜੋ।
ਨੀਤ ਸਾਫ ਸੋਂ ਮਿਲੇ ਰਹੀਜੋ।
ਜਬਿ ਕੋਊ ਤੁਮ ਪਰ ਚੜ੍ਹ ਐਹੈਂ।
ਇਨੈ ਲੜੱਯੋ, ਮਾਰਿ ਹਰੈ ਹੈਂ[1] ॥੨੩੧॥ — [1](ਉਸ ਨੂੰ) ਮਾਰ ਕੇ ਹਰਾ ਦੇਣਗੇ।

ਹੋਇ ਸੁਤੰਤਰ ਯੌਂ ਤੁਵ ਸ਼ਾਹੀ।
ਜੇ ਮਮ ਬਾਤ ਧਰੋ ਮਨ ਮਾਹੀਂ।
ਆਗੇ ਮਰਜ਼ੀ ਜਵਨ ਹਜੂਰੈਂ[1]। — [1]ਅੱਗੇ ਜਿਵੇਂ ਆਪ ਦੀ ਮਰਜ਼ੀ ਹੈ।
ਕਰਣੀ ਸਭਿ ਨੈ ਵਹਿ ਮਨਜੂਰੈਂ ॥੨੩੨॥
ਜਬਿ ਦਨਾਵ ਕੀ ਸੁਣੀ ਨਸੀਹਤ[1]। — [1]ਸਿੱਖਿਆ।
ਛੋਰੀ ਤਬਿ ਸਭਿ ਕ੍ਰੋਧ ਫਜ਼ੀਹਤ[1]। — [1]ਕ੍ਰੋਧ ਵਾਲੀ ਮਾੜੀ ਹਾਲਤ।
ਖੂਬ ਖੂਬ ਬਹੁ ਬਾਰ ਅਲਾਈ।
ਕਰੀ ਪਸੰਦ ਦਨਾਵ ਦਨਾਈ ॥੨੩੩॥
ਸਿੰਘਨ ਖੂਬੀ ਜ਼ਾਹਰ ਜੇਤੀ।
ਲਾਗਯੋ ਭਾਖਨ ਨਿਜ ਮੁਖ ਸੇਤੀ।
ਕਹਿ ਇਕ ਤੱਜਬ ਵਡ ਹਮ ਹੱਯੇ।
ਅੱਵਲ ਤੋ ਵਹਿ ਦਿਖਨ ਨ ਪੱਯੇ[1] ॥੨੩੪॥ — [1]ਪਹਿਲੀ (ਗੱਲ ਤਾਂ ਇਹ ਕਿ) ਉਹ ਸਿੰਘ ਦੇਖਣ ਨੂੰ ਨਹੀਂ ਲੱਭਦੇ।
ਵਡੇ ਤਰੱਦਦ[1] ਵਡੀ ਤਲਾਸ਼ੈਂ[2]। — [1]ਜਤਨ। [2]ਖੋਜ, ਢੂੰਡ।
ਕਰੇ, ਮਿਲਤ ਸਿੰਘ ਬੀਸ ਪਚਾਸੈਂ।
ਅੱਵਲ ਨਿਬਲੇ ਦੁਬਲੇ ਪਿਖੀਏ[1]। — [1]ਪਹਿਲਾਂ ਤਾਂ ਕਮਜ਼ੋਰ ਤੇ ਲਿੱਸੇ ਦਿਸਣਗੇ।
ਜੰਗ ਵੀਚ ਸਮ ਸ਼ੇਰਨ ਦਿਖੀਏ ॥੨੩੫॥
ਕਿਬਲ ਜੰਗ ਵਹਿ ਲਖੀ ਅਤਿ ਥੋਰੇ[1]। — [1]ਜੰਗ ਤੋਂ ਪਹਿਲਾਂ ਉਹ ਥੋੜ੍ਹੇ ਜਾਣੀਦੇ ਹਨ।
ਜੰਗ ਸਮੈਂ ਵਹਿ ਹੋਤ ਕਰੋਰੇ।
ਯਾ ਤੋ[1] ਨਿਕਸ ਜਿਮੀ ਤੈ ਲਰਹੀਂ। — [1]ਜਾਂ ਤਾਂ।
ਯਾ ਅੰਬਰ[1] ਊਪਰ ਤੈ ਗਿਰਹੀਂ ॥੨੩੬॥ — [1]ਅਕਾਸ਼।
ਕਿਤ ਤੈ ਆਵਤ ਹੋਤ ਨ ਮਾਲਮ[1]। — [1]ਮਲੂਮ ਨਹੀਂ ਹੁੰਦਾ, ਪਤਾ ਨਹੀਂ ਲੱਗਦਾ।
ਸੂਰਬੀਰ ਸਭਿ ਬਨ ਹੈਂ ਆਲਮ[1]। — [1](ਸੰਸਾਰ ਵਿੱਚ ਆ ਕੇ)।
ਜਿਨ ਕੇ ਪੈਰਨ ਕੇਰ ਚਲਾਕੀ।
ਪਾਇ ਤੁਰੰਗ ਕੁਰੰਗ ਨ ਸਾਕੀ[1] ॥੨੩੭॥ — [1]ਘੋੜੇ ਤੇ ਹਰਨ (ਉਸ ਚਲਾਕੀ ਦੀ ਬਰਾਬਰੀ, ਨਹੀਂ ਪਾ ਸਕਦੇ।
ਜਿਸ ਬਨ ਮੈਂ ਮ੍ਰਿਗ ਸਕਤ ਨ ਘੁੱਸੈਂ[1]। — [1]ਵੜ ਨਹੀਂ ਸਕਦੇ।
ਵਹਿ ਬਰ ਹੈਂ ਫਰ ਹੈਂ ਨਹਿਂ ਜੁੱਸੈਂ[1]। — [1](ਉਸ ਜੰਗਲ ਵਿੱਚ) ਉਹ ਸਿੰਘ ਵੜ ਜਾਂਦੇ ਹਨ, ਉਨ੍ਹਾਂ ਦੇ ਸ਼ਰੀਰਾਂ ਨੂੰ ਕੋਈ ਫੜ ਨਹੀਂ ਸਕਦਾ।

ਬਿਜਲੀ ਸਮ ਅਬਿ ਚਮਕਤ ਸਾਰੇ।
ਜਹਾਂ ਤਹਾਂ ਵਹਿ ਫਿਰਤ ਕਰਾਰੇ ॥੨੩੮॥
ਗੋਸ਼ੇ ਮਧ[1] ਯਹਿ ਬਾਤੈਂ ਕੀਨੀ। — [1]ਕਮਰੇ ਦੇ ਖੂੰਜੇ ਵਿੱਚ ਭਾਵ ਬਹੁਤ ਗੁਪਤ।
ਬਿਨ ਦਿਲ-ਜਾਨੀ ਅਵਰ ਨ ਚੀਨੀ[1]। — [1]ਦਿਲ ਦੇ ਪਿਆਰੇ ਤੋਂ ਬਿਨਾਂ ਹੋਰ ਕਿਸੇ ਨੇ ਨਹੀਂ ਜਾਣੀਆਂ।
ਖਾਸ ਆਮ ਜੋ ਯਹਿ ਸੁਨ ਪਾਤੀ[1]। — [1]ਸੁਣ ਲੈਂਦੇ।
ਤਬੈ ਦਬਾਗਤ ਤਿਨ ਉਠ ਜਾਤੀ[1] ॥੨੩੯॥ — [1]ਰੁਅਬ ਦਾਬ ਚੁੱਕਿਆ ਜਾਂਦਾ।
ਆਗੇ ਜਯੋਂ ਵਹਿ ਪਠਹਿਂ ਨਵਾਬੀ।
ਸੋ ਪ੍ਰਸੰਗ ਫਿਰ ਲਿਖੋਂ ਸ਼ਿਤਾਬੀ।
ਸਤਰਾਂ ਸੈ ਅਠਾਸੀਏ ਸਾਲੈਂ।

ਭਈ ਗਾਥ ਯਹਿ ਲਖੋ ਬਿਸਾਲੈਂ ॥੨੪੦॥
ਅਬਿ ਅੱਧਜਾਇ ਇਸੁ ਕਿਯ ਬਿਸ੍ਰਾਮਾ।
ਕਲਗੀਧਰ ਕੌਂ ਕਰਿ ਪ੍ਰਣਾਮਾ ॥੨੪੧॥

ਇਤਿ ਸ੍ਰੀ ਗੁਰੁ ਪੰਥ ਪ੍ਰਕਾਸ਼ ਗ੍ਰੰਥੇ ਉੱਤ੍ਰਾਰਧੇ ਗਜਾਨ ਸਿੰਘ ਵਿਰਚਿਤੇ 'ਦੀਨੀਯੋਂ ਕਾ ਜੰਗ, ਪੰਥ ਕੀ ਫਤੇ ਹੋਵਨ', ਬਰਨਨੰ ਨਾਮ ਚੌਬੀਸਮੋਂ ਬਿਸ੍ਰਾਮ ॥੨੪॥

## ੨੫. {ਨਵਾਬ ਨੇ ਬਾਦਸ਼ਾਹ ਵਲ ਅਰਜ਼ੀ ਅਤੇ ਪੰਥ ਵਲ ਨਵਾਬੀ ਦੀ ਖ਼ਿੱਲਤ ਭੇਜਣੀ, ਪੰਥ ਨੇ ਕਪੂਰ ਸਿੰਘ ਨੂੰ ਨਵਾਬੀ ਬਖ਼ਸ਼ਣੀ}

ਕਬਿੱਤ:

ਲੋਚਨ ਕਮਲ ਤੈ ਕਮਲ ਦੁਤਿ ਮੰਦ ਹੋਤ,
ਚੰਦ ਛਬਿ ਮੰਦ ਮੁਖ ਚੰਦ ਕੋ ਨਿਹਾਰੇ ਹੈਂ[1]।

[1](ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਦੇ) ਕੰਵਲ ਵਰਗੇ ਨੇਤ੍ਰਾਂ ਨੂੰ ਦੇਖ ਕੇ ਕੰਵਲਾਂ ਦੀ ਚਮਕ (ਮੰਦ) ਫਿੱਕੀ ਹੋ ਜਾਂਦੀ ਹੈ, ਮੁਖ ਰੂਪ ਚੰਦ੍ਰਮਾਂ ਨੂੰ ਦੇਖ ਕੇ ਚੰਦ ਦੀ ਸ਼ੋਭਾ ਮਧਮ ਪੈ ਜਾਂਦੀ ਹੈ।

ਦਸਨ ਦਮਕ ਦੇਖਿ ਦਾਮਨੀ ਲਜਾਇ ਜਾਤ,
ਨਾਸਕਾਂ ਨਿਹਾਰਿ ਕੀਰ ਧੂਰ ਹੂੰ ਬਿਸਾਰੇ ਹੈਂ[1]।

[1]ਦੰਦਾਂ ਦੀ ਚਮਕ ਦੇਖ ਕੇ ਬਿਜਲੀ ਵੀ ਸ਼ਰਮਸਾਰ ਹੋ ਜਾਂਦੀ ਹੈ, ਨਾਸਾਂ ਨੂੰ ਦੇਖ ਕੇ ਤੋਤਾ (ਧੂਰ) ਆਪਣੇ ਰਹਿਣ ਦੇ ਮੁਖ ਸਥਾਨ ਨੂੰ ਹੀ ਭੁੱਲ ਜਾਂਦਾ ਹੈ।

ਤੇਜ ਕੀ ਮਯੂਖ ਤੈ ਮਯੂਖ ਰਵਿ ਦਵ ਜਾਤ,
ਅਧਰ ਪਯੂਖ ਤੈ ਪਯੂਖ ਹਮ ਹਾਰੇ ਹੈਂ[1]।

[1](ਗੁਰੂ ਸਾਹਿਬ ਦੇ) ਤੇਜ (ਪ੍ਰਤਾਪ) ਦੀਆਂ (ਮਯੂਖ) ਕਿਰਨਾਂ ਦੇ ਸਾਹਮਣੇ, ਸੂਰਜ ਦੀਆਂ ਕਿਰਨਾਂ ਦਬ ਜਾਂਦੀਆਂ ਹਨ, (ਗੁਰੂ ਸਾਹਿਬ ਦੇ) ਬੁਲ੍ਹਾਂ ਦੇ ਅੰਮ੍ਰਿਤ ਤੋਂ (ਹਮ) ਸਾਰੇ (ਪਯੂਖ) ਅੰਮ੍ਰਿਤ ਹਾਰ ਜਾਂਦੇ ਹਨ।

ਕੋਕਿਲ, ਕਪੋਤ, ਕਰੀ, ਕੇਹਰ, ਬੇਹਰ ਪੈਸੇ,
ਐਸੇ ਗੁਰੁ ਹਰਿ ਕ੍ਰਿਸ਼ਨ ਜੀ ਕੋ ਹਮ ਧਾਰੇ ਹੈਂ[1]।

[1]ਕੋਇਲ, ਕਬੂਤਰ, ਹਾਥੀ ਤੇ ਸ਼ੇਰ ਨੂੰ ਜਿਵੇਂ (ਬੇਹਰ) ਜੰਗਲ ਵਿੱਚ ਬੇਲਾਂ ਨਾਲ ਲੱਦੇ ਸੰਘਣੇ ਬ੍ਰਿਛਾਂ ਦਾ ਝੁੰਡ ਆਪਣੇ ਵਿੱਚ ਵਾੜ ਲੈਂਦਾ ਹੈ ਏਸੇ ਤਰ੍ਹਾਂ ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਨੂੰ ਅਸੀਂ (ਆਪਣੇ ਹਿਰਦੇ ਅੰਦਰ) ਧਾਰਨ ਕਰਦੇ ਹਾਂ।

ਦੋਹਰਾ:

ਕੋਮਲ ਅਤਿ ਨਵ ਨੀਤਿ ਤੈ,
ਮੰਜ ਕੰਜ ਤੈ ਜਾਨ[1]।

[1](ਜੋ ਚਰਨ) ਮੱਖਣ ਤੋਂ ਬਹੁਤ ਕੂਲੇ ਤੇ ਕੰਵਲ ਤੋਂ ਬਹੁਤ ਉਜਲ ਜਾਣੋ।

ਕ੍ਰਿਸ਼ਨ ਰੂਪ ਹਰਿ ਕ੍ਰਿਸ਼ਨ ਕੇ,
ਧਰਿ ਪਦ ਪੰਕਜ ਧਿਆਨ[1] ॥੨॥

[1](ਕ੍ਰਿਸ਼ਨ) ਪ੍ਰਮੇਸ਼ਰ ਸਰੂਪ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਦੇ ਚਰਨ ਕੰਵਲਾਂ ਦਾ ਧਿਆਨ ਧਾਰਕੇ (ਮੈਂ ਇਹ ਬਿਸ੍ਰਾਮ ਅਰੰਭ ਕਰਦਾ ਹਾਂ)।

ਅਰਜ਼ੀ ਜੈਸ ਨਵਾਬ ਲਿਖਿ,
ਪਠ ਹੈ ਪਾਸ ਦਿਲੇਸ।
ਨਕਲ ਕਰਾ ਕਰਿ ਸਿੰਘਨ ਕੀ,
ਸ਼ਾਹਿ ਪੇਖ ਹੈ ਵੇਸ[1] ॥੩॥

[1]ਚੰਗੀ।

ਖਿਲਤ[1] ਨਵਾਬੀ ਕਾ ਮਿਲੈ,

[1]ਬਾਦਸ਼ਾਹ ਵਲੋਂ ਮਿਲੀ ਪੋਸ਼ਾਕ।

ਹਰਿ ਕਪੂਰ[1] ਕੋ ਜੈਸ।

[1]ਕਪੂਰ ਸਿੰਘ ਨੂੰ।

ਇਤਿਕ ਗਾਥ ਇਸ ਧਜਾਇ ਮੈ,
ਕਹੋਂ ਸੁਨੋ ਸਭਿ ਬੈਸਿ[1] ॥੪॥

[1]ਬੈਠ ਕੇ।

ਕਬਿੱਤ:

ਹਾਰੇ ਜਬਿ ਦੀਨੀਏ ਬਿਵਾਸ ਤੇ ਕਮੀਨੀਏ[1],

[1]ਜੋ ਕਮੀਨੇ (ਨੀਚ) ਤੁਰਕ ਬੇਵਸ ਹੋ ਕੇ ਹਾਰ ਗਏ।

ਸੁ ਹੋਇ ਬੈਠੇ ਖੀਨੀਏ[1] ਸਿਆਪੇ ਪਰੇ ਹੋਵਹੀਂ।

[1]ਕਮਜ਼ੋਰ।

ਮਾਦਰ ਪਦਰ ਆਇ ਕੈਹੈਂ ਪਿਸਰਾਨ ਤਾਂਇ[1],

[1]ਮਾਂ ਪਿਉ ਆ ਕੇ ਪੁੱਤਰਾਂ ਨੂੰ ਕਹਿੰਦੇ ਹਨ।

ਕਾਹੇ ਬਿਨ ਆਈ ਜਾਇ[1] ਜਾਂਨ ਤੁਮ ਖੋਵਹੀਂ।

[1]ਜਾ ਕੇ।

ਖੇਤੀ ਕਰਿ ਖਾਵੋ ਲੱਖ ਲਾਨ੍ਹਤ ਪਰਾਵੋ
ਇਸ ਦੀਨ ਪਰ[1], ਆਵੋ ਬਾਜ[2], ਚਲੌ ਘਰ ਕੋ ਸਹੀ।
[1]ਇਸ ਦੀਨ ਨੂੰ ਲੱਖਾਂ ਲਾਹਨਤਾਂ ਪਾਓ। [2]ਮੁੜ ਆਓ।
ਤੁਮ ਤੈ ਨ ਸਿੰਘ ਧਿੰਗ[1] ਮਰੈਂ ਕਾਹੇ ਮਰੋ ਤਿੰਗ[2],
[1]ਜ਼ੋਰਾਵਰ। [2]ਜ਼ੋਰ ਲਾ ਕੇ, ਆਕੜ ਕੇ।
ਜ਼ਖਮੀ ਹ੍ਵੈ ਫੇਰ ਰਿੰਗ ਹਿੰਗਹਿਂ ਗਹੌਂ ਸਹੀ[1] ॥੫॥
[1]ਜ਼ਖ਼ਮੀ ਹੋ ਕੇ ਫੇਰ (ਰਿੰਗ ਕੇ) ਅਰੜਾ ਕੇ (ਸਹੀ) ਚੰਗੀ ਤਰ੍ਹਾਂ ਹਿੰਗ ਨੂੰ ਫੜੋਗੇ।

ਸਿੰਘਨ ਕੇ ਗੁਰੂ ਬਿਨ ਕੋਊ ਨਾਹਿਂ ਮਾਈ ਬਾਪ,
ਹੈ ਜੁ ਕੋਊ ਸੋਊ ਦੇਤ ਸੀਖਜਾ ਯੌਂ ਇਨ ਕੌਂ[1]।
[1]ਜੇ ਕੋਈ ਹੈ ਤਾਂ ਉਹ ਇਨ੍ਹਾਂ ਨੂੰ ਇਸ ਤਰ੍ਹਾਂ ਸਿੱਖਿਆ ਦਿੰਦਾ ਹੈ।
ਬੈਰਿਨ ਕੋ ਬੱਧੋ ਬੱਧ ਲੇਹੁਗੇ ਪਰਮਪਦ,
ਜੀਤ ਹ੍ਵੈ ਹੈ ਜਦ ਕਦ ਇਨ ਪਰਮਿਨ ਕੌਂ[1]।
[1]ਵੈਰੀਆਂ ਨੂੰ ਮਾਰੋ ਤੇ ਮਾਰ ਕੇ ਮੁਕਤੀ ਲੈ ਲਉਗੇ। (ਤੁਰਕ ਕਹਿੰਦੇ ਹਨ) ਜਦੋਂ ਕਦੋਂ ਇਨ੍ਹਾਂ ਧਰਮੀਆਂ (ਸਿੰਘਾਂ) ਦੀ ਹੀ ਜਿੱਤ ਹੋਵੇਗੀ।

ਤੁਮ ਨਾ ਨਿਹਰਹੋ ਨਬੀਨੇ ਹੋਇ ਮਰਹੋ,
ਪਤੰਗਨ ਜਜੋਂ ਪਰਹੋ ਸੁ ਪਿਖਿ ਦੀਪ ਦਿਨ ਕੌਂ[1]।
[1]ਤੁਸੀਂ ਨਹੀਂ ਦੇਖਦੇ (ਨਬੀਨੇ) ਅੰਨ੍ਹੇ ਹੋ ਕੇ ਮਰਦੇ ਹੋ, ਆਪਣੇ (ਦਿਨ) ਦੀਨ ਰੂਪ ਦੀਵੇ ਨੂੰ ਦੇਖ ਕੇ ਭਮੱਕੜਾਂ ਵਾਂਗ ਪੈਂਦੇ ਹੋ।
ਆਪ ਤੈ ਹਜ਼ਾਰ ਗੁਨ, ਮਾਰੇ ਜਿਨ ਖੇਤ ਖਿਨ[1]*,
[1]ਜਿਨ੍ਹਾਂ ਸਿੰਘਾਂ ਨੇ ਆਪਣੇ ਨਾਲੋਂ ਹਜ਼ਾਰ ਗੁਣਾਂ ਤੁਰਕ (ਖੇਤ) ਜੰਗ ਕਰ ਕੇ (ਖਿਨੈ) ਇਕ ਛਿਨ ਮਾਰੇ ਹਨ। *ਅੰਕ ਨੰ. ੬ ਦੀ ਪਹਿਲੀ ਤੁਕ ਦਾ ਪਿਛਲਾ ਅੱਧ ਤੇ ਚੌਥੀ ਤੁਕ ਦਾ ਪਾਠ 'ਮਾਰੇ ਜਿਨ ਖੇਤ ਖਿਨ' ਅੰਮ੍ਰਿਤਸਰ ਤੇ ਦਿਲੀ ਐਡੀਸ਼ਨਾਂ 'ਚੋਂ ਲਿਆ ਹੈ।
ਬਢਜੋ ਜਾਤ ਦਿਨੋ ਦਿਨ, ਦੀਨ ਤੇਜ ਜਿਨ ਕੌ ॥੬॥

ਚੌਪਈ:
ਮੱਦਦ ਜਿਨ ਕੀ ਕਰਤ ਖੁਦਾ ਹੈ।
ਤਿਨ ਕੌਂ ਸਾਕੈ ਕੌਨ ਗਵਾ ਹੈ[1]।
[1]ਨਾਸ਼ ਕਰ ਸਕਦਾ ਹੈ।
ਯਾਹੀ ਤੈ ਨਵਾਬ ਦਬਿ ਰਹਜੋ।
ਤੁਮ ਕਜੋਂ ਨਾਹਕ[1] ਮਰਨਾ ਚਹਜੋ ॥੭॥
[1]ਐਵੇਂ, ਬਿਨਾਂ ਮਤਲਬ।
ਐਸੀ ਐਸੀ ਬਾਤੈਂ ਕਹਿ ਸੁਨਿ।
ਗਏ ਲੋਗ ਨਿਜ ਨਿਜ ਘਰ ਸਭਿ ਗੁਨਿ[1]।
[1]ਵਿਚਾਰ ਕੇ।
ਬੈਠਤ ਪਾਂਚ ਸਾਤ ਮਿਲਿ ਜਹਾਂ।
ਬਾਤਾਂ ਕਰੈਂ ਐਸ ਤਬਿ ਤਹਾਂ ॥੮॥
ਅਬਿ ਸਿੰਘਨ ਕਾ ਨੇਕ ਸਤਾਰਾ[1]।
[1]ਚੰਗੀ ਕਿਸਮਤ।
ਦਿਨ ਦਿਨ ਚਮਕਤ ਜਾਤ ਅਪਾਰਾ।
ਕਾਮਲ[1] ਭਈ ਉਮੈਦ ਹਮੈਂ ਯਹਿ।
[1]ਪੂਰਨ।
ਰਾਜ ਚੁਕੱਤਨ[1] ਛੋਡੈਂਗੇ ਨਹਿਂ ॥੯॥
[1]ਚੁਗੱਤੇ ਮੁਗ਼ਲਾਂ ਦਾ।
ਕੁਛ ਦਿਨ ਮਾਹਿਂ ਲਾਹੌਰੈਂ ਲੈ ਕੈ।
ਫਿਰ ਦਿੱਲੀ ਪਹੁੰਚੈਂਗੇ ਧੈ ਕੈ[1]।
[1]ਦੌੜ ਕੇ, ਧਾਵਾ ਕਰਕੇ।
ਨਹਿਂ ਮੁਕਾਬਲਾ ਇਨ ਕਾ ਕੋਊ।
ਕਰਨਵਾਰ ਦੀਸਤ ਹੈ ਲੋਊ[1] ॥੧੦॥
[1]ਲੋਕਾਂ ਵਿੱਚ।
ਬੁਰੀ ਭਈ ਯਹਿ ਭਾਰੀ[1] ਬਾਤੈਂ।
[1]ਬਹੁਤ।
ਦੀਨ ਹਮਾਰਾ ਹ੍ਵੈ ਹੈ ਘਾਤੈਂ[1]।
[1]ਨਾਸ਼।

ਘਰਿ ਘਰਿ ਬਾਤ ਤੁਰਕ ਯੌਂ ਕਰਿਹੀਂ।
ਕਰਿ ਕਰਿ ਯਾਦ ਸਿੰਘਨ ਕੋ ਝੁਰਹੀਂ ॥੧੧॥
ਬਲਕਿਨ[1] ਨਾਮ ਸਿੰਘ ਲੈ ਤਬਿ ਹੀ।
[1]ਸਗੋਂ।
ਨਿਜ ਲਰਕਨ ਡਰ ਪਾਵੈਂ ਸਭਿ ਹੀ।
ਤੁਰਕਨ ਕੇ ਮਰ ਗਏ ਉਸਾਣੈਂ[1]।
[1]ਹੋਸ਼।
ਜਨੁ ਸਭਿ ਕੇ ਸਿਰ ਪਰਜੋ ਮਸਾਣੈਂ[1] ॥੧੨॥
[1]ਮੁਰਦੇ ਦੀ ਸੁਆਹ।
ਖ੍ਵਾਬ ਵੀਚ[1] ਸਿੰਘਨ ਤੈ ਡਰਿ ਡਰਿ।
[1]ਸੁਪਨੇ ਵਿੱਚ।
ਉਝਕ ਉਝਕਿ ਗਿਰ ਪਰਹੀਂ ਧਰ ਪਰ[1]।
[1]ਤ੍ਰੁੱਬਕ ਤ੍ਰੁੱਬਕ ਕੇ ਧਰਤੀ 'ਤੇ ਡਿੱਗ ਪੈਂਦੇ ਹਨ।
ਕਾਮ ਧਾਮ ਕੇ ਕਹੈਂ ਨ ਕੈਹੀਂ[1]।
[1]ਕੋਈ ਵੀ।
ਸੋਚ ਨਦੀ ਮਧ ਡੂਬੇ ਰਹਿਹੀਂ ॥੧੩॥
ਦਸ਼ਾ ਦੀਨ ਕੀ[1] ਸੁਨਿ ਨੁਵਾਬ ਤਬਿ।
[1]ਆਪਣੇ ਮਜ਼ਹਬ ਦੀ ਹਾਲਤ।
ਬੋਲਿ ਦਨਾਵ[1] ਲਏ ਨਿਜ ਢਿਗ ਸਭਿ।
[1]ਸਿਆਣੇ।
ਕਰਿ ਮਨਸੂਬੇ ਸੂਬੇ ਖੂਬੈਂ[1]।
[1]ਸੂਬੇ ਨੇ ਚੰਗੀ ਤਰ੍ਹਾਂ ਵਿਉਂਤਬੰਦੀ ਕਰਕੇ।
ਕਰਨੀ ਸੁਲ੍ਹਾ ਠਰ੍ਹਾਈ ਖੂਬੈਂ ॥੧੪॥

ਦੋਹਰਾ:

ਗਰਜ਼ੀ ਹ੍ਵੈ[1] ਅਰਜ਼ੀ ਲਿਖੀ,
[1]ਲੋੜਵੰਦ ਹੋ ਕੇ।
ਬਾਦਸ਼ਾਹ ਕੀ ਓਰ।
ਲਰਜ਼ੀ[1] ਮਤਿ ਤੁਰਕਾਨ ਕੀ,
[1]ਕੰਬ ਗਈ, ਡਰ ਗਈ।
ਮਰਜ਼ੀ ਪਿਖਿ ਗੁਰੁ ਜ਼ੋਰ[1] ॥੧੫॥
[1]ਗੁਰਾਂ ਦੀ (ਮਰਜ਼ੀ) ਇੱਛਾ ਤੇ ਸਿੰਘਾਂ ਦਾ ਜ਼ੋਰ ਦੇਖ ਕੇ।
ਨਾਜ਼ਮ ਕੇ ਆਜ਼ਮ ਬਢੇ,
ਹਰਖ ਸ਼ੋਕ ਇਕ ਕਾਲ[1]।
[1]ਇੱਕੋ ਸਮੇਂ ਸੂਬੇ ਦੇ ਖ਼ੁਸ਼ੀ ਤੇ ਸੋਗ ਬਹੁਤੇ ਵਧ ਗਏ।
ਮਰੇ ਤਲਬੀਏ[1] ਹਰਖ ਭੌ,
[1]ਚੱਟੀ ਉਗ੍ਰਾਹੁਣ ਵਾਲੇ।
ਸ਼ੋਕ ਦੀਨ[1] ਪਿਖਿ ਹਾਲ ॥੧੬॥
[1]ਮਜ਼ਹਬ ਦਾ।
ਧਰਿ ਤਰਾਸ ਉਰਿ ਸ੍ਵਾਸ ਭਰਿ[1],
[1]ਹਿਰਦੇ 'ਚ ਡਰ ਧਾਰ ਕੇ ਤੇ ਹਾਹੁਕਾ ਲੈ ਕੇ।
ਆਸ ਸੁਲ੍ਹਾ ਕੀ ਧਾਰ।
ਅਰਜ਼ੀ ਲਿਖੀ ਨੁਵਾਬ ਜੋ,
ਸੋ ਮੈਂ ਕਹੋਂ ਉਚਾਰ ॥੧੭॥

ਚੌਪਈ:

ਹਜ਼ਰਤ ਬਾਰਗਾਹ ਮਕੂਬਲੈਂ[1]।
[1](ਹੇ) {ਬਾਰਗਾਹ} ਕਚਹਿਰੀ ਘਰਾਂ ਵਿੱਚ {ਮਕਬੂਲੈਂ} ਮੰਨੇ ਹੋਏ {ਹਜ਼ਰਤ} ਬਾਦਸ਼ਾਹ।
ਰਹਿ ਦਾਇਮ ਇਕਬਾਲ ਸਤੂਲੈਂ[1]।
[1]ਆਪ ਦਾ {ਇਕਬਾਲ} ਪ੍ਰਤਾਪ {ਦਾਇਮ} ਹਮੇਸ਼ਾਂ {ਸਤੂਲੈਂ} ਲੰਬਾ ਰਹੇ ਭਾਵ ਵਧਦਾ ਰਹੇ।
ਕਿਬਲਹਿ ਆਲਮ ਜਹਾਂ ਪਨਾਹੈਂ[1]।
[1]ਆਪ {ਆਲਮ} ਦੁਨੀਆਂ ਦੇ {ਕਿਬਲਾ} ਪੂਜਨੀਕ ਤੇ {ਜਹਾਂ} ਸੰਸਾਰ ਦਾ {ਪਨਾਹ} ਆਸਰਾ ਹੋ।
ਅਰਜ ਕਰਤ ਬੰਦਾ ਦਰਗਾਹੈਂ[1] ॥੧੮॥
[1]ਆਪ ਦੀ {ਦਰਗਾਹ} ਕਚਹਿਰੀ ਵਿੱਚ ਮੈਂ (ਬੰਦਾ) ਦਾਸ ਬੇਨਤੀ ਕਰਦਾ ਹਾਂ।
ਸਿੰਘਨ ਗਰਦੀ[1] ਡਾਰਿ ਮਹਾਨੈ।
[1]ਹਲਚਲੀ।

ਕਰਜੋ ਮੁਲਕ ਯਹਿ ਕੁੱਲ ਬਿਰਾਨੈ[1]।
[1]ਉਜਾੜ।

ਕਈ ਬਾਰ ਹਮ ਜੰਗ ਸੁ ਲੀਨਾ।
ਸਿਰ ਸਦਕੈ ਸ਼ਹਿ ਲਸ਼ਕਰ ਕੀਨਾ[1] ॥੧੯॥
[1]ਬਾਦਸ਼ਾਹ ਦਾ ਲਸ਼ਕਰ {ਸਿਰ ਸਦਕੇ} ਕੁਰਬਾਨ ਕੀਤਾ।

ਰੋਜ਼ ਬਰੋਜ਼[1] ਅਬਿ ਸਿੰਘਨ ਤੇਜੀ।
[1]ਦਿਨ-ਬਦਿਨ।

ਕੀਨ ਇਲਾਹੀ ਹਮ ਪਰ ਜੇਜੀ[1]।
[1](ਇਹ ਸਿੰਘ ਮਾਨੋ) ਸਾਡੇ 'ਤੇ ਅੱਲਾਹ ਨੇ ਜੇਜੀ (ਜੇਜ਼ੀਆ ਟੈਕਸ) ਲਾ ਦਿੱਤਾ ਹੈ।

ਆਗੇ ਫਕਤ[1] ਏਕ ਥਾ ਬੰਦਾ।
[1]ਸਿਰ।

ਅਬਿ ਤਾਂ ਕੇ ਸਮ ਸਦਹਾ ਬੰਦਾ[1] ॥੨੦॥
[1]ਸੈਂਕੜੇ ਭਾਵ ਬੇਅੰਤ ਬੰਦੇ ਬਹਾਦਰ ਹਨ।

ਯਹਿ ਗਨੀਮ ਅਤਿ ਹੀ ਸਿੰਘ ਬਲਿ ਹੈਂ[1]।
[1]ਇਹ ਸਿੰਘ ਸਾਡੇ ਦੁਸ਼ਮਣ ਬਹੁਤੇ ਬਲੀ ਹਨ।

ਇਨ ਪਰ ਪੇਸ਼ ਨ ਹਮਰੀ ਚਲ ਹੈ।
ਜਿਤਿਨ ਕੁ ਲਸ਼ਕਰ ਹੁਤੋ ਹਜ਼ੂਰੈਂ[1]।
[1]ਆਪ ਦਾ ਸੀ।

ਵਾਂ ਨੈ ਰਖੀ ਨ ਜ਼ਰਾ ਕਸੂਰੈਂ[1] ॥੨੧॥
[1]ਉਨ੍ਹਾਂ ਨੇ ਜ਼ਰਾ ਵੀ ਕਸਰ (ਬਾਕੀ) ਨਹੀਂ ਰੱਖੀ।

ਵਾਂ ਪੈ ਨਾਮ ਸਿੰਘਨ ਜਬਿ ਲੇਹੀਂ।
ਜਰਦ ਹੋਇਂ ਮੁਖ ਲਰਜੈਂ[1] ਦੇਹੀਂ।
[1]ਮੂੰਹ ਪੀਲੇ ਹੋ ਜਾਂਦੇ ਹਨ ਤੇ ਦੇਹਾਂ ਕੰਬਣ ਲੱਗ ਪੈਂਦੀਆਂ ਹਨ।

ਸਭਿ ਮੁਲਖੱਯਨ ਕਰਿ ਮਨਸੂਬਾ[1]।
[1]ਇਸ ਮੁਲਕ ਵਿੱਚ ਵਸਣ ਵਾਲੇ ਸਾਰੇ ਤੁਰਕਾਂ ਨੇ ਵਿਉਂਤਬੰਦੀ ਕਰਕੇ।

ਮਿਲਿ ਕਿਯ ਜੰਗ ਸਿੰਘਨ ਸੋਂ ਖੂਬਾ ॥੨੨॥
ਕਈ ਹਜ਼ਾਰ ਕਾਮ ਨਰ ਆਯੋ[1]।
[1]ਕਈ ਹਜ਼ਾਰ ਆਦਮੀ ਕੰਮ ਆਏ ਭਾਵ ਮਾਰੇ ਗਏ।

ਸਿੰਘਨ ਪਰ ਕੁਛ ਬਸ ਨ ਬਸਾਯੋ[1]।
[1]ਜ਼ੋਰ ਨਹੀਂ ਚਲਿਆ।

ਹਜੂਰ ਅਨਵਰ ਜੁ ਦਸਤਕ ਪਠੀ[1]।
[1](ਅਨਵਰ) ਹੇ ਬਹੁਤੇ ਪ੍ਰਤਾਪ ਵਾਲੇ ਬਾਦਸ਼ਾਹ ਜੀ (ਹਜੂਰ) ਆਪ ਨੇ ਜੋ (ਦਸਤਕ) ਚੱਟੀ ਉਗ੍ਰਾਹੁਣ ਵਾਲੇ ਭੇਜੇ ਸਨ।

ਦੋਇ ਹਜ਼ਾਰ ਰੁਹੇਲਾ[1] ਹਠੀ ॥੨੩॥
[1]ਜ਼ਾਤੀ ਦਾ ਪਠਾਣ।

ਕਈ ਲਾਖ ਦੈ ਟਕਾ ਹਮਾ ਨੈ[1]।
[1]ਅਸਾਂ ਨੇ।

ਜਬਿ ਦਿੱਲੀ ਦਿਸ ਕਰੇ ਰਵਾਨੈ[1]।
[1]ਤੋਰੇ।

ਰਸਤੇ ਮੈਂ ਸਿੰਘਨ ਸੋ ਛੀਨੇ।
ਮਾਰ ਕੂਟ ਵਹਿ ਕਰੇ ਕਮੀਨੇ ॥੨੪॥
ਹਟ ਕਰਿ ਫਿਰ ਲਾਹੌਰ ਸੋ ਆਏ।
ਹਮ ਤਾਦਾਰਕ[1] ਕਰੀ ਮਹਾਂਏ*।
[1]ਸਿੰਘਾਂ ਨੂੰ ਰੋਕਣ ਦਾ ਪ੍ਰਬੰਧ। *ਅੰਕ ਨੰ. ੨੪ ਦੀਆਂ ਤੀਜੀ ਤੇ ਚੌਥੀ ਤੁਕ ਅਤੇ ਅੰਕ ਨੰ. ੨੫ ਦੀਆਂ ਪਹਿਲੀ ਤੇ ਦੂਜੀ, ਇਹ ਚਾਰ ਤੁਕਾਂ ਦਾ ਪਾਠ ਅੰਮ੍ਰਿਤਸਰ ਐਡੀਸ਼ਨ 'ਚੋਂ ਲਿਆ ਹੈ।

ਫਿਰ ਮੈਂ ਚਹਯੋ ਥਾ ਕਿਛ ਦੈਹੈਂ[1]।
[1]ਦਿਆਂਗਾ।

ਪਠੋਂ ਹਜੂਰ ਪਾਸ ਇਨ ਕੈਹੈਂ[1] ॥੨੫॥
[1]ਇਨ੍ਹਾਂ ਦਸਤਕੀਆਂ ਨੂੰ ਆਪ ਪਾਸ ਭੇਜ ਦਿਆਂਗਾ।

ਦਸਤਕ[1] ਲੇਤ ਰਹੇ ਸੁ ਹਮੇਸ਼ੈਂ।
[1]ਚੱਟੀ।

ਔਰੈਂ ਦਯਾ ਰੁਪਜਾ ਬਿਸ਼ੇਸ਼ੈਂ[1]।
[1]ਹੋਰ ਵੀ ਬਹੁਤਰੁਪਇਆ ਉਨ੍ਹਾਂ ਨੂੰ ਦਿੱਤਾ ਸੀ।

ਸੋ ਦਿੱਲੀ ਦਿਸ ਯੁੱਧ ਭਏ ਜੌਂ।
ਮਿਲਿ ਬਹੁ ਦੀਨੀ ਲੋਗ[1] ਅਏ ਤੌਂ ॥੨੬॥
[1]ਤੁਰਕ ਮਜ਼ਹਬ ਦੀ ਆਮ ਜਨਤਾ।

ਵਹਿ ਭੀ ਮਿਲੇ ਦੀਨੀਯੋਂ ਸਾਥੈਂ।
ਜਾਇ ਪੜੇ ਮਧ ਸਿੰਘਨ ਹਾਥੈਂ।

ਕਈ ਹਜ਼ਾਰ ਮਰਜੋ ਅਬਿ ਦੀਨੀ।
ਫੌਜ ਜਰਜਰੀ[1] ਸਿੰਘਨ ਕੀਨੀ ॥੨੭॥ — [1]ਬੋਡੀ, ਕਮਜ਼ੋਰ।
ਹਮ ਜਬਿ ਕਰਤ ਲਰਨ ਤਜਵੀਜੈਂ[1]। — [1]ਫ਼ੈਸਲਾ, ਨਿਰਣਾ।
ਸੁਨਿ ਸਭਿ ਸਿਪਹਾ ਹੋਤ ਮਰੀਜ਼ੈਂ[1]। — [1]ਫ਼ੌਜ ਬੀਮਾਰ ਹੋ ਜਾਂਦੀ ਹੈ।
ਅਬਿ ਜੋ ਹੋਵੈ ਹੁਕਮ ਹਜੂਰੈਂ।
ਵਹੀ ਕਰੈਂ ਹਮ ਬਿਨਾਂ ਕਸੂਰੈਂ[1] ॥੨੮॥ — [1]ਕਸਰ ਭਾਵ ਦੇਰੀ ਤੋਂ ਬਿਨਾਂ।
ਜੌ ਸਿੰਘਨ ਕੋ ਚਹਿਹੌ ਮਾਰਾ।
ਤੌ ਲਸ਼ਕਰ ਪਠ ਦੈਹੁ ਅਪਾਰਾ।
ਕੈ ਹ੍ਵੈ ਹੁਕਮ ਸੁਲ੍ਹਾ ਹਮ ਕਰੈਂ।
ਜੰਗ ਜੂਪ ਕੀ ਖੇਲ ਨਿਹਰੈਂ[1] ॥੨੯॥ — [1]ਜੰਗ ਨੂੰ ਜੂਏ ਦੀ ਖੇਡ ਦੇਖਦੇ ਹਾਂ।
ਯੇ ਗਨੀਮ[1] ਹੈਂ ਬੁਰੀ ਬਲਾਇ। — [1]ਦੁਸ਼ਮਣ।
ਕਰਨੀ ਸੁਲ੍ਹਾ ਭਲੀ ਮਮ ਰਾਇ।
ਗੁੜ ਦੀਨੇ ਜੋ ਦੁਸ਼ਮਨ ਮਰ ਹੈ।
ਤਾਂ ਕੋ ਜ਼ਹਿਰ ਦੈਨ ਨਹਿਂ ਭਰ ਹੈ[1] ॥੩੦॥ — [1]ਚੰਗਾ ਨਹੀਂ ਹੈ।
ਤਮਾ[1] ਤੇਲ ਜਾਂ ਕੋ ਮਿਲ ਜਾਵੈ। — [1]ਲਾਲਚ।
ਕਠਨ ਚਰਮ ਨਰ ਨਰਮ ਬਨਾਵੈ[1]। — [1]ਕਰੜੇ ਚੰਮ ਨੂੰ ਤੇਲ ਤੇ ਮਨੁੱਖ ਨੂੰ ਲਾਲਚ ਨਰਮ ਬਣਾ ਦੇਂਦਾ ਹੈ।
ਲੋਹਾ ਨਰਮ ਹੋਤ ਪਾ ਜਰ ਕੋ[1]। — [1]ਜ਼ੰਗਾਲ ਨੂੰ ਪਾ ਕੇ।
ਜਰ ਸੈਂ ਨਰਮ ਹੋਤ ਨਹਿਂ ਨਰ ਕੋ[1] ॥੩੧॥ — [1]ਕੌਣ ਆਦਮੀ ਹੈ ਜੋ (ਜਰ) ਧਨ ਨੂੰ ਪਾ ਕੇ ਨਰਮ ਨਾ ਹੋਵੇ।
ਹਾਥ ਸਾਥ ਜੋ ਗਾਂਠ ਖੁਲੈ ਹੈਂ।
ਤਾਹਿਂ ਦਨਾਵ ਨ ਦਾਂਤ ਲਗੈ ਹੈਂ।
ਸਾਮ ਦਾਮ ਭਿਦ ਤੈ ਜੋ ਕਾਮੂ।
ਬਨੈ, ਤੁ ਕਰਨੋ ਦੰਡ ਨਿਕਾਮੂ[1] ॥੩੨॥ — [1]ਜੋ ਕੰਮ (ਸਾਮ) ਸੁਲ੍ਹਾ (ਦਾਮ) ਰੁਪਇਆਂ ਨਾਲ ਤੇ (ਭਿਦ) ਫੁੱਟ ਪਾਣ ਨਾਲ ਬਣ ਜਾਵੇ ਤਾਂ (ਦੰਡ) ਜੰਗ ਕਰਨਾ ਨਿਕੰਮਾ ਹੈ।
ਇਨ ਕੋ ਦਿਹੁ ਜਗੀਰ ਕੁਛ ਅਬੈ।
ਫਿਰ ਥਿਰ ਹੋਇ ਬੈਠ ਹੈਂ ਸਭੈ।
ਜਜੋਂ ਕੂਕਰ[1] ਕੁਛ ਟੁਕੜਾ ਪਾਏ। — [1]ਕੁੱਤਾ।
ਭੌਂਕਨ ਕਾਟਨ ਤੇ ਹਟ ਜਾਏ ॥੩੩॥
ਅਬਿ ਕਰਿ ਇਨ ਸੋਂ ਸੁਲ੍ਹਾ ਸਫਾਈ।
ਲੇਟ ਪੇਟ ਪਰ[1] ਰਖੈਂ ਟਿਕਾਈ। — [1]ਪੇਟ ਉਪਰ ਲਿਟਾ ਕੇ ਭਾਵ ਆਪ ਨੀਵੇਂ ਹੋ ਕੇ।
ਫਿਰ ਕਰਿ ਦਾਵ ਘਾਵ ਕੁਛ ਛਲ ਬਲ।
ਕਰਿ ਦੈਹੈਂ ਨੇਸਤ[1] ਹਮ ਦਲ ਮਲ ॥੩੪॥ — [1]ਨਾਸ਼ ਕਰ ਦਿਆਂਗੇ।
ਇਤਜਾਦਿਕ ਲਿਖਿ ਬਾਤਾਂ ਔਰਨ।
ਅਰਜ਼ੀ ਪਠੀ ਸ਼ਾਹਿ ਢਿਗ ਫੌਰਨ[1]। — [1]ਛੇਤੀ।
ਇਤ ਸਿੰਘਨ ਕੇ ਹੇਤ ਟਿਕਾਵੈਂ[1]। — [1]ਟਿਕਾਉਣ ਵਾਸਤੇ।
ਝਟ ਪਟ ਯਾ ਬਿਧਿ ਕੀਨ ਬਨਾਵੈਂ[1]* ॥੩੫॥ — [1]ਬਨਾਵਟ, ਵਿਉਂਤ। *ਲਾਹੌਰ ਐਡੀਸ਼ਨ 'ਚ ਏਥੇ ਪਾਠ 'ਨੁਵਾਵੈਂ' ਤੇ ਦਿੱਲੀ ਐਡੀਸ਼ਨ 'ਚ ਪਾਠ 'ਨੁਵਾਬ' ਹੈ ਪਰ ਅੰਮ੍ਰਿਤਸਰ ਐਡੀਸ਼ਨ 'ਚ ਪਾਠ 'ਬਨਾਵੈਂ' ਹੈ ਜੋ ਸ਼ੁੱਧ ਸਮਝ ਕੇ ਛਾਪਿਆ ਹੈ।

ਹੁਤੋ ਸਬੇਗ ਸਿੰਘ ਸਿਖ ਏਕੈਂ।
ਸਾਕਨ ਮੌਜ਼ੇ ਜੰਬਰ ਨੇਕੈਂ[1]। [1]ਜੰਬਰ (ਮੌਜ਼ੇ) ਪਿੰਡ ਦੇ (ਸਾਕਨ) ਰਹਿਣ ਵਾਲਾ ਨੇਕ ਪੁਰਸ਼ ਸੀ।
ਪਾਸ ਨੁਵਾਬ ਸੁ ਰਹਿਤ ਹਮੇਸ਼ੈਂ।
ਪਢਜੋ ਫਾਰਸੀ ਆਹਿ ਬਿਸ਼ੇਸ਼ੈਂ ॥੩੬॥
ਕਾਮ ਬਕਾਲਤ[1] ਦੇਤ ਰਹਿਤ ਵਹਿ। [1]ਵਿਚੋਲਗੀ ਦਾ।
ਗ੍ਰਾਮ ਅਜਾਰੇ[1] ਬਹੁਤ ਲੇਤ ਰਹਿ ॥੩੭॥ [1]ਪਿੰਡਾਂ ਦੇ ਠੇਕੇ।

ਸ੍ਵੈਯਾ:
ਬੋਲਿ ਨੁਵਾਬ ਕਹਜੋ ਤਿਹ ਕੋ,
ਤੁਮ ਸਿੰਘਨ ਕੇ ਢਿਗ ਜਾਹੁ ਅਬੈ ਹੀ[1]। [1]ਹੁਣੇ ਹੀ।
ਮੇਲ ਬਨੈ ਭਲ ਜੈਸ ਹਮੈਂ ਉਨ,
ਤੈਸ ਕਰੋ ਬਿਨ ਦੇਰ ਅਬੈ ਹੀ।
ਦੇਸ ਬਿਰਾਨ ਕਰੈਂ ਨਹਿਂ ਵੈ ਅਬਿ,
ਲੈਹਂ ਗੁਜਾਰੇ ਜਗੀਰ ਸਬੈ ਹੀ।
ਖਾਲਕ ਕੀ ਲਖ ਕੈ ਮਖੂਲਕ,
ਨ ਦੇਵਹਿਂ ਦੂਖ ਸਲੂਕ ਫਬੈ ਹੀ[1] ॥੩੮॥ [1]ਖ਼ੁਦਾ ਦੀ (ਮਖਲੂਕ) ਪਰਜਾ ਜਾਣ ਕੇ ਦੁੱਖ ਨਾ ਦੇਣ (ਪਰਜਾ ਨਾਲ) ਚੰਗਾ ਵਰਤਾਉ ਹੀ ਫਬਦਾ ਹੈ।
ਦੇਸ ਅਸੇਸ[1] ਅਹੇ ਯਹਿ ਜੇਤਿਕ, [1]ਸਾਰਾ।
ਆਹਿ ਬਿਰਾਦਰ ਸਾਦਰ ਥਾਰਜੋ[1]। [1]ਤੁਹਾਡੇ (ਸਾਦਰ) ਆਦਰ ਕਰਨ ਯੋਗ ਭਰਾ ਹਨ।
ਆਪਨ ਕੋ ਚਹੀਏ ਦੁਖ ਦੈਨ ਨ,
ਔ ਬਲਕੈ ਕਰੀਏ ਪ੍ਰਿਤਪਾਰਜੋ।
ਮੋ ਪਰ ਕੀਨ ਉਪਕਾਰ ਬਡੋ,
ਜੋਊ ਦਸਤਕ ਦਾ ਫਸਤਾ ਕਟ ਡਾਰਜੋ[1]। [1]ਚੱਟੀ ਉਗ੍ਰਾਹੁਣ ਵਾਲਿਆਂ ਦਾ ਫਾਹਾ ਕਟ ਸੁੱਟਿਆ।
ਔ ਮੁਲਖੱਯਨ ਕੋ ਕਰਿ ਖੈ[1], ਯਹਿ [1]ਨਾਸ਼ ਕਰਕੇ।
ਮੋ ਸਿਰ ਤੈ ਰਿਣ ਜੂੰ ਜਿਮ ਟਾਰਜੋ[1] ॥੩੯॥ [1]ਮੇਰੇ ਸਿਰ ਤੋਂ ਕਰਜ਼ੇ ਨੂੰ ਜੂੰ ਵਾਂਗ ਦੂਰ ਕਰ ਦਿੱਤਾ।
ਖਾਨ ਬਹਾਦਰ ਔ ਅਸਲੇਮ ਖਾਂ,
ਬਾਤ ਕਹੀ ਮਿਲ ਕੈ ਜਬਿ ਯੌਹੈਂ[1]। [1]ਇਸ ਤਰ੍ਹਾਂ।
ਸਿੰਘ ਸਬੇਗ ਕਹਜੋ, ਕਰ ਖਾਲੀ
ਕਹੋ ਕਬਹੂੰ ਮੁਖ ਓਰ ਗਯੋ ਹੈ[1]। [1]ਕਹੋ ਖ਼ਾਂ ਕਦੇ ਖ਼ਾਲੀ ਹੱਥ ਵੀ ਮੂੰਹ ਵਲ ਨੂੰ ਗਿਆ ਹੈ ?
ਚਹੀਯੇ ਕੁਛ ਤੋਫਾ[1] ਦਯੋ ਉਨ ਕੋ, [1]ਸੁਗਾਤ।
ਅਰ ਭੰਗ ਮਿਠੀ ਪ੍ਰਸ਼ਾਦ ਕਯੋ ਹੈ[1]। [1]ਕੜਾਹ ਪ੍ਰਸ਼ਾਦ ਕਰਾਉਣਾ ਚਾਹੀਦਾ ਹੈ।
ਲੈ ਕਰਿ ਪੰਥ ਜੋ ਹੋਇ ਖੁਸ਼ੀ,
ਅਰ ਮੈਂ ਭੀ ਜੁ ਦੈ ਚਹੋਂ ਕਾਮ ਲਯੋ ਹੈ[1] ॥੪੦॥ [1]ਅਤੇ ਮੈਂ ਵੀ ਜੋ ਇਹ ਚੀਜ਼ਾਂ ਦੇ ਕੇ ਕੰਮ ਲੈਣਾ ਚਾਹੁੰਦਾ ਹਾਂ।

ਚੌਪਈ:
ਸੁਨਿ ਨੁਵਾਬ ਮਨਿ ਠੀਕੈ ਠਟਯੋ[1]। [1]ਚੰਗੀ ਤਰ੍ਹਾਂ ਧਾਰ ਲਿਆ।
ਖਿਲਤ[1] ਜੁ ਸ਼ਾਹਿ ਤਾਂਹਿ ਹਿਤ ਪਠਯੋ। [1]ਸ਼ਾਹੀ ਪੋਸ਼ਾਕ।
ਮਏ ਬਹੁਤ ਨਕਦੀ ਵਹਿ ਖਿਲਤੈ[1]। [1]ਬਹੁਤ ਨਕਦ ਮਾਇਆ ਦੇ (ਮਏ) ਸਣੇ ਉਹ ਸ਼ਾਹੀ ਪੁਸ਼ਾਕ।

| | |
|---|---|
| ਦਯੋ, ਕਹਜੋ ਪੁਨ ਯੌਂ ਹਿਤ ਮਿਲਤੈ[1] ॥੪੧॥ | [1]ਮਿਲਾਪ ਵਾਸਤੇ। |
| ਖਿਲਤ ਨਹੀਂ ਯਹਿ ਆਹਿ ਨੁਵਾਬੀ। | |
| ਯਾ ਸੰਗ ਮੁਲਕ ਜਗੀਰ ਮਿਲਾਬੀ[1]। | [1]ਮਿਲੇਗੀ। |
| ਕੁਛ ਦਿਨ ਮਾਹਿਂ ਜਗੀਰਨ ਕੇਰਾ। | |
| ਸ਼ਾਹੀ ਪੱਟੋ[1] ਪਠਹੋਂ ਫੇਰਾ ॥੪੨॥ | [1]ਪਟਾ, ਸਨਦ, ਅਧਿਕਾਰ ਪੱਤ੍ਰ। |
| ਸ਼ਾਹੀ ਪੱਟੋ ਜਬਿ ਸਿੰਘ ਸੁਣਾ। | |
| ਹੋਇ ਖੁਸ਼ੀ ਤਬਿ ਮਨ ਮੈਂ ਗੁਣਾ। | |
| ਭਯੋ ਸ਼ਕੁਨ ਯਹਿ ਨੀਕੀ ਬਾਨੀ[1]। | [1]ਇਹ ਚੰਗੀ ਬਾਣੀ ਚੰਗਾ ਸ਼ਗਨ ਹੋਇਆ ਹੈ। |
| ਤੁਰਕਨ ਸ਼ਾਹੀ ਪੱਟੋ ਬਖਾਨੀ[1] ॥੪੩॥ | [1]ਜੋ ਕਿਹਾ ਹੈ ਕਿ ਤੁਰਕਾਂ ਦੀ ਬਾਦਸ਼ਾਹੀ ਪੱਟੀ ਗਈ ਹੈ। |
| ਰੁਖਸਦ ਹ੍ਵੈ[1] ਸਿੰਘ ਚਲ ਕਰਿ ਨੀਕੈ। | [1]ਵਿਦਾ ਹੋ ਕੇ। |
| ਪਹੁੰਚ ਸੁਧਾਸਰ ਪੰਥ ਨਜੀਕੈ। | |
| ਪਿਖਜੋ ਪੰਥ ਕਾ ਲਗਜੋ ਦੀਵਾਨੈਂ। | |
| ਝੂਲਤ ਝੰਡੇ ਬਜਤ ਨਿਸ਼ਾਨੈਂ[1] ॥੪੪॥ | [1]ਧੌਂਸੇ। |
| *ਲਾਗ ਰਹੀ ਧੁਨਿ ਬਾਨੀ ਕੇਰੈਂ। | *ਏਥੋਂ ਕਵੀ ਜੀ ਖਾਲਸੇ ਦੀ ਨਿਤ ਕ੍ਰਿਆ ਦਾ ਵਰਣਨ ਕਰਨ ਲੱਗੇ ਹਨ। |
| ਪ੍ਰੇਮ ਨੇਮ ਸੁਰ ਸੋਂ ਸਿੰਘ ਟੇਰੈਂ[1]। | [1]ਉਚਾਰ ਰਹੇ ਹਨ। |
| ਚਾਤ੍ਰਕ ਮੋਰ ਕੋਕਲਾ ਦਾਦਰ[1]। | [1]ਪਪੀਹੇ, ਮੋਰ, ਕੋਇਲਾਂ ਤੇ ਡੱਡੂ। |
| ਜਨੁ ਪਾਵਸ ਮੈਂ ਬੋਲਤ ਸਾਦਿਰ[1] ॥੪੫॥ | [1]ਮਾਨੋਂ ਬਰਖਾਰੁੱਤ ਵਿੱਚ (ਸਾਦਿਰ) ਬੇਫ਼ਿਕਰ ਹੋ ਕੇ ਬੋਲ ਰਹੇ ਹਨ। |
| ਢਾਢੀ ਗਾਵਤ ਗੁਰੂਅਨ ਵਾਰੈਂ। | |
| ਜਿਨ ਕੋ ਸੁਨਿ ਕਾਯਰਰਣ ਪਾਰੈਂ[1] ॥੪੬॥ | [1]ਜੰਗ ਪਾ ਲੈਂਦੇ ਹਨ। |
| ਕਬਿੱਤੁ: | |
| ਕੋਊ ਅੱਸ੍ਰ ਆਯੁਧਨ ਮਾਲਸ਼ ਕਰਤ ਸਿੰਘ, | |
| ਤਾੜਤ ਸੁਚੇਤੇ ਕਛੁ ਦਾਤਨਾ ਸਵਾਰ ਹੈਂ[1]। | [1]ਕੋਈ ਸਿੰਘ ਘੋੜਿਆਂ ਦੀ ਮਾਲਸ਼ ਕਰਦੇ ਹਨ ਤੇ ਕੋਈ ਸ਼ਸਤ੍ਰ ਮਾਂਜਦੇ ਹਨ, ਕੋਈ ਟੱਟੀ ਫਿਰਦੇ ਹਨ ਤੇ ਕੋਈ ਦਾਤਣਾਂ ਕਰ ਰਹੇ ਹਨ। |
| ਕੇਈ ਪਢੈਂ ਬਾਣੀ ਕੇਈ ਲਜਾਵੈਂ ਭਰਿ ਪਾਣੀ, | |
| ਕਰੈਂ ਗੁਰੁ ਕੀ ਕਹਾਣੀ ਬਿਨਾਂ ਛਾਣੀ ਭੰਗ ਚਾਰ ਹੈਂ[1]। | [1]ਛਕ ਰਹੇ ਹਨ। |
| ਕੋਊ ਘੋਟੈਂ ਛਾਣੈਂ ਭੰਗ ਬਾਂਛਤ ਨਿਸ਼ੰਗ ਜੰਗ, | |
| ਨੁਗਦੇ[1] ਚਲਾਇ ਸਿਰ ਤੁਰਕਨ ਕੇ ਮਾਰ ਹੈਂ। | [1]ਨੁਗਦਾ=ਪੁਣੀ ਹੋਈ ਸ਼ਰਦਾਈ ਜਾਂ ਭੰਗ ਦਾ ਫੋਗ। |
| ਕਾਹੂ ਕੇ ਨ ਦ੍ਵੈਤ ਭਾਵ ਮਤਸਰ[1] ਮਾਨ ਆਵ[2], | [1]ਈਰਖਾ। [2](ਹਿਰਦੇ ਵਿੱਚ) ਨਹੀਂ ਆਉਂਦਾ। |
| ਸਾਥ ਉਤਸ਼ਾਹਿ ਚਾਵ ਟਹਿਲੇ ਸੁਧਾਰ ਹੈਂ[1] ॥੪੭॥ | [1]ਸੇਵਾ ਕਰਦੇ ਹਨ। |
| ਛੇੜ ਕੈ ਤੁਰੰਗ ਕਹੂੰ ਤੀਰ ਔ ਤੁਫੰਗ ਸੰਗ, | |
| ਚੱਕ੍ਰ ਨਿਸੰਗ ਛੋਡਿ ਖਾਕ ਤੋਦੇ ਕਰ ਹੈਂ[1]। | [1]ਮਿੱਟੀ ਦੇ ਢੇਰ ਬਣਾ ਕੇ ਨਿਸ਼ਾਨੇ ਫੁੰਡਦੇ ਹਨ। |
| ਫੇਰੈਂ ਨਿਤ ਤਾਜੀ[1] ਮਾਨੋ ਖੇਲਤ ਕਪੋਤ ਬਾਜੀ[2], | [1]ਘੋੜੇ। [2]ਕਬੂਤਰ ਬਾਜ਼ੀਆਂ ਲਾਉਂਦੇ ਹਨ। |
| ਕਹੂੰ ਪਟੇਬਾਜੀ ਸਾਜੀ ਕੇਤਿਕ ਨਿਹਰ ਹੈਂ[1]। | [1]ਕਿਤੇ ਗਤਕੇ ਦੀ ਖੇਡ ਖੇਡਦੇ ਹਨ ਤੇ ਕਿਤਨੇ ਹੀ ਦੇਖ ਰਹੇ ਹਨ। |
| ਸਾਜਤ ਦੁਮਾਲੇ[1] ਕਿਤ ਕਵਚ ਬਿਸਾਲੇ, | [1]ਕਿਤੇ ਦਸਤਾਰੇ ਸਜਾਉਂਦੇ ਹਨ, ਬਹੁਤੇ ਸੰਜੋਆਂ ਸਜਾਉਂਦੇ ਹਨ। |
| ਅਰ ਚੱਕ੍ਰ ਕਰਦ ਤੋੜੇ[1] ਥੋੜੇ ਨਾਹਿਂ ਧਰ ਹੈਂ। | [1]ਕ੍ਰਿਪਾਨਾਂ ਤੇ ਤੋੜੇ। (ਤੋੜਾ=ਸਿਰ ਤੇ ਸਜਾਏ ਹੋਏ ਸ਼ਸਤ੍ਰਾਂ ਦੇ ਉਤੋਂ ਦੀ ਸਜਾਉਣ ਵਾਲਾ ਬਰੀਕ ਲੋਹੇ ਦੀਆਂ ਤਾਰਾਂ ਦਾ ਬੁਣਿਆ ਜਾਂ ਵੱਟਿਆ ਹੋਇਆ ਡੋਰਾ।) |

ਝਕਾ-ਝੱਕ ਝਮਕਤ ਦਮਕਤ ਦਾਮਨੀ ਜਜੋਂ,
ਭਮਕਤ ਬੈਰਿਨ ਪੈ ਗਮਕਤ ਕਰਿ ਹੈਂ[1] ॥੪੮॥

[1](ਝਕਾ ਝਕ) ਝਲਮਲ ਝਲਮਲ ਕਰ ਕੇ (ਝਮਕਤ) ਪ੍ਰਕਾਸ਼ਦੇ ਹਨ, ਬਿਜਲੀ ਵਾਂਗ ਚਮਕਦੇ ਹਨ, ਵੈਰੀਆਂ ਉਪਰ (ਭਮਕਦ) ਬੁੱਕਦੇ ਹੋਏ। (ਗਮਕਤ) ਗੰਭੀਰ ਧੁਨੀ ਕਰਦੇ ਹਨ। (ਅ) (ਗਮ ਕਤ ਕਰ ਹੈਂ) ਫ਼ਿਕਰ ਨਹੀਂ ਕਰਦੇ।

*ਬਾਂਕੁਰੇ ਬਨੈਤ ਬੀਰ ਛੱਤ੍ਰੀ ਛਬੀਲੇ ਧੀਰ,

*ਕਵੀ ਜੀ ਏਥੋਂ ਸਿੰਘਾਂ ਦੀ ਸੁੰਦਰਤਾ, ਸਜ ਧਜ ਤੇ ਮਹਿਮਾਂ ਦਾ ਜ਼ਿਕਰ ਕਰਨ ਲੱਗੇ ਹਨ।

ਛੈਲ ਛਕੇ ਰਸ ਬੀਰ ਜ੍ਵਾਨ ਖਾਂਨ ਸੀਲੇ ਹੈਂ[1]।

[1](ਬਾਂਕਰੇ) ਬਹਾਦਰ (ਬਨੈਤ) ਸਜ ਕੇ ਰਹਿਣ ਵਾਲੇ, (ਬੀਰ) ਸੂਰਮੇ (ਛੱਤ੍ਰੀ) ਸ਼ਸਤ੍ਰ ਧਾਰੀ, (ਛਬੀਲੇ) ਛਬ ਵਾਲੇ, ਧੀਰਜਵਾਨ (ਛੈਲ) ਸੁੰਦਰ ਜਵਾਨ ਬੀਰਰਸ 'ਚ (ਛਕੇ) ਸ਼ਸਤ੍ਰ ਧਾਰੀ, (ਛਬੀਲੇ) ਛਬ ਵਾਲੇ, ਧੀਰਜਵਾਨ (ਛੈਲ) ਸੁੰਦਰ ਜਵਾਨ ਬੀਰਰਸ 'ਚ (ਛਕੇ) ਭਰੇ ਹੋਏ (ਖਾਨ ਸੀਲੇ) ਸ੍ਰੇਸ਼ਟਾਚਾਰ ਦੀ ਖਾਣ ਹਨ।

ਸੋਹਿਤ ਸਮੱਸ੍ਰੂ ਸਫਾਬਿ ਸੂਧੇ ਸਜਾਮ ਸਿਤ,
ਐਂਠਦਾਰ ਬਾਂਕੁਰੇ ਮੁਛਹਿਰੇ ਸਮੀਲੇ ਹੈਂ[1]।

[1]ਸਿੰਘਾਂ ਦੇ ਦਾਹੜੇ ਸਾਫ, ਸਿੱਧੇ ਕਾਲੇ ਤੇ ਚਿੱਟੇ ਹਨ, ਆਕੜਿਆਂ ਹੋਇਆਂ ਤੇ ਕੁੰਢਿਆਂ ਮੁਛਹਿਰਿਆਂ ਨਾਲ ਮਿਲੇ ਹੋਏ ਸੋਂਹਦੇ ਹਨ।

ਲੋਚਨ ਹਸੌਹੇਂ ਔ ਰਿਸੌਹੇਂ ਰੈਹੈਂ ਬੈਰਿਨ ਪੈ,
ਭੌਹੈਂ ਬੰਕ ਚਢੀ ਛੌਹੈਂ ਭਾਲ ਖੀਲੇ ਹੈਂ[1]।

[1]ਨੇਤ੍ਰ ਹਸਾਉਣੇ ਹਨ ਪਰ ਵੈਰੀਆਂ ਉਪਰ ਗ਼ੁੱਸੇ ਰਹਿੰਦੇ ਹਨ, ਭ੍ਰਵੱਟੇ ਗ਼ੁੱਸੇ ਨਾਲ ਟੇਢੇ ਚੜ੍ਹੇ ਰਹਿੰਦੇ ਹਨ, ਮੱਥੇ ਲਾਲ ਤੇ ਖਿੜੇ ਹੋਏ ਹਨ।

ਬਾਨਕ ਸਮੀਲੇ ਸੇਤ ਪੀਤ ਲਾਲ ਨੀਲੇ ਸਭਿ,
ਸੋਹਿਤ ਸਜੀਲੇ ਲਾਲ ਗੁਰੂ ਕੇ ਰੰਗੀਲੇ ਹੈਂ[1] ॥੪੯॥

[1]ਸਾਰੇ ਸਿੰਘਾਂ ਦੇ ਚਿੱਟੇ, ਪੀਲੇ ਤੇ ਨੀਲੇ (ਸਮੀਲੇ) ਮਿਲਵੇਂ (ਬਾਨਕ) ਪੁਸ਼ਾਕੇ (ਬਣੇ ਹੋਏ) ਹਨ, ਗੁਰੂ ਕੇਰੰਗੀਲੇ ਲਾਲ (ਸਿੰਘ) ਸਜੇ ਹੋਏ ਸੋਂਹਦੇ ਹਨ।

ਹੇਰ ਕੈ ਸਬੇਗ ਸਿੰਘ ਪੰਥ ਕੀ ਉਦਾਰ ਰੀਤਿ,
ਪਾਇ ਮਹਾਂ ਮੋਦ ਕਰਿ ਕੁੰਨਸ ਅਪਾਰੀ ਹੈ[1]।

[1]ਬਹੁਤ ਅਨੰਦ ਹੋ ਕੇ (ਕੁੰਨਸ) ਨਮਸ਼ਕਾਰ ਕੀਤੀ।

ਅਦਬ ਅਦਾਬ ਸਾਥ[1] ਆਇ ਕੈ ਦਿਵਾਨ ਢਿਗ,

[1]ਆਦਰ ਸਤਿਕਾਰ ਨਾਲ।

ਗੁਰੂ ਕੀ ਗਜਾਈ ਫਤੇ ਪੰਥ ਭੀ ਉਚਾਰੀ ਹੈ।
ਹਾਥ ਜੋਰਿ ਮਾਥ ਨਾਇ[1] ਪ੍ਰੇਮ ਸਾਥ ਖੜ੍ਹੇ ਹੋਇ,

[1]ਸਿਰ ਨਿਵਾ ਕੇ।

ਪੰਥ ਸ੍ਵੈ ਅਗਾਰੀ[1] ਕਰੀ ਬਿਨੈ ਐਸ ਭਾਰੀ ਹੈ।

[1]ਆਪਣੇ ਪੰਥ ਅੱਗੇ।

ਹਮ ਹੈਂ ਗ੍ਰੇਹੀ ਸਦਾ ਭਰੇ ਤਨਖਾਹ ਦੇਹੀਂ[1],

[1]ਅਸੀਂ ਗ੍ਰਹਸਤੀ ਹਮੇਸ਼ਾਂ (ਗ਼ਲਤੀਆਂ ਦੇ) ਭਰੇ ਹੋਏ (ਤਨਖ਼ਾਹ) ਧਰਮ ਦੰਡ ਦੇਂਦੇ ਹਾਂ।

ਬਖਸ਼ਨ ਜੋਗ ਗੁਰੂ ਖਾਲਸਾ ਹਮਾਰੀ ਹੈ ॥੫੦॥
ਪਾਰਜਾਤ ਕੀ ਸੀ ਛਬਿ ਦੇਖ ਕੈ ਛਬੀਲੀ ਜਾਹਿਂ,
ਔਰ ਭੇਖ ਭਾਸੈਂ ਜਜੋਂ ਕਰੀਰ ਜਾਂਡ ਫਾਲਸਾ[1]।

[1]ਜਿਸ ਖਾਲਸਾ ਪੰਥ ਕੀ ਕਲਪ ਬ੍ਰਿੱਛ ਵਰਗੀ ਸ਼ੋਭਾ ਦੇਖ ਕੇ ਹੋਰ ਭੇਖ ਜੰਡ, ਕਰੀਰ ਤੇ ਫ਼ਾਲਸੇ ਵਰਗੇ ਪ੍ਰਤੀਤ ਹੁੰਦੇ ਹਨ।

ਦੀਹ ਦੁਤਿ ਦੇਖੀਅਤ ਦੇਵਨ ਤੈ ਦੂਨਾ ਦੂਨ,
ਗੂਨਾ ਗੂਨ ਗਹਿਰੇ ਮਰਾਲਨ ਕੀ ਮਾਲਸਾ[1]।

[1]ਦੇਵਤਿਆਂ ਤੋਂ (ਦੂਨਾ ਦੂਨ) ਚਉਗਣੀ ਅਤੇ (ਗੂਨਾ ਗੂਨ) ਰੰਗ ਬਰੰਗੇ ਹੰਸਾਂ ਦੀਆਂ ਬਹੁਤੀਆਂ ਡਾਰਾਂ ਵਾਂਗ (ਦੀਹ) ਭਾਰੀ ਸ਼ੋਭਾ ਦੇਖੀਦੀ ਹੈ।

ਬਾਮੀ ਮਤਿ ਖਾਮੀ ਅਤਿ ਕੁਟਲ ਕਠੋਰ ਕਾਮੀ,
ਹੋਇ ਬਦਨਾਮੀ ਜੋ ਹਰਾਮੀ ਭਰਜੋ ਲਾਲਸਾ[1]।

[1]ਟੇਢੀ ਤੇ ਕੱਚੀ ਮਤ ਵਾਲੇ ਬਹੁਤੇ ਟੇਢੇ, ਕਠੋਰ, ਕਾਮੀ ਤੇ ਬਦਨਾਮ ਹੋਏ ਹੋਏ ਹਰਾਮੀਆਂ ਤੇ ਲਾਲਚ ਨਾਲ ਭਰਿਆ ਹੋਇਆਂ (ਵਿਚੋਂ)।

ਆਵੈ ਜੌ ਸ਼ਰਨ ਤਾਹਿੰ ਜਨਮ ਮਰਨ ਮੇਟੈਂ,
ਤਾਰਨ ਤਰਨ ਐਸੋ ਪੰਥ ਗੁਰੂ ਖਾਲਸਾ ॥੫੧॥
ਪਾਤਕੀ ਮਲੇਛ ਜੇਤੇ ਘਾਤਕੀ ਗਰੀਬ ਧੇਨੁ,
ਮਾਤ ਕੀਏ ਮੂਢ ਤੇ ਅਗੂਫ ਜੀਵ ਜਾਲਸਾ[1]।

[1]ਜਿਤਨੇ ਗਰੀਬਾਂ ਤੇ (ਧੇਨ) ਗਊਆਂ ਨੂੰ (ਘਾਤਕੀ) ਮਾਰਨ ਵਾਲੇ ਪਾਪੀ ਤੁਰਕ ਸਨ, ਉਨ੍ਹਾਂ (ਜਾਲਸਾ) ਸਾਰੇ (ਅਗੂਢ) ਪ੍ਰਤੱਖ ਮੂਰਖ ਜੀਵਾਂ ਨੂੰ (ਮਾਤਕੀਏ) ਨਾਸ਼ ਕਰ ਦਿੱਤਾ।

ਗਾਹਕ ਗੁਨੀਨ ਕੇ ਅਨਾਹਕ ਨ ਬੋਲੈਂ ਬੋਲ,
ਦਾਹਕ ਹੈਂ ਬੈਰੀ ਬਨ ਚਾਹਕ ਅਨਾਲਸਾ[1]।

[1]ਗੁਣੀਆਂ ਦੇ ਕਦਰਦਾਨ ਹਨ, ਬਹੁਤੇ ਬਿਅਰਥ ਬਚਨ ਨਹੀਂ ਬੋਲਦੇ, ਵੈਰੀਆਂ ਰੂਪ ਜੰਗਲ ਦੇ ਸਾੜਨ ਵਾਲੇ ਹਨ, (ਅਨਾਲਸਾ) ਉੱਦਮ ਦੇ ਚਾਹੁਣ ਵਾਲੇ ਹਨ।

ਦੀਨਨ ਕੇ ਪਾਲਕ ਔ ਗਾਲਕ ਗਨੀਮਨ ਕੇ,
ਮਾਲਕ ਯਤੀਮਨ ਕੇ ਪੂਰੈਂ ਪੁੰਜ ਲਾਲਸਾ[1]।

[1]ਗਰੀਬਾਂ ਦੀ ਪਾਲਣਾ ਕਰਨ ਵਾਲੇ ਅਤੇ ਵੈਰੀਆਂ ਦੇ ਗਾਲਣ ਵਾਲੇ ਅਨਾਥਾਂ ਦੇ ਮਾਲਕ ਤੇ ਸਾਰੀਆਂ ਇੱਛਾ ਪੂਰੀਆਂ ਕਰਨ ਵਾਲੇ ਹਨ।

ਭੇਦ ਬਾਦ ਖੰਡਨ ਕੋ ਬੇਦ ਬਾਦ ਮੰਡਨ ਕੋ,
ਦੁੱਜਨ ਕੇ ਦੰਡਨ ਕੋ ਯੇਹੀ ਪੰਥ ਖਾਲਸਾ[1] ॥੫੨॥

[1]ਦ੍ਵੈਤ ਦੇ ਕਥਨ ਦੀ ਨਿਖੇਧੀ ਕਰਨ ਨੂੰ ਗਿਆਨ ਦੇ ਕਥਨ ਦੀ ਪੁਸ਼ਟੀ ਕਰਨ ਨੂੰ ਦੁਸ਼ਟਾਂ ਦੇ ਦੰਡ ਦੇਣ ਨੂੰ ਏਹੀ ਖਾਲਸਾ ਪੰਥ ਹੈ।

*ਕੀਨੀ ਦੈਵ ਅਰਚਾ ਨ ਸੰਤਨ ਸੋਂ ਪਰਚਾ ਮੈਂ,
ਜਾਨੋ ਬ੍ਰਹਮ ਚਰਚਾ ਨ ਠਾਨੋ ਤਪ ਤਾਪਨੀ[1]।

*ਇਸ ਅੰਕ ਨੰ. ੫੩ ਵਿੱਚ ਸਬੇਗ ਸਿੰਘ ਦੀ ਨਿੰਮ੍ਰਤਾ ਦਾ ਵਰਣਨ ਹੈ।

[1]ਮੈਂ ਪ੍ਰਮੇਸ਼ਰ ਦੀ (ਅਰਚਾ) ਪੂਜਾ ਵੀ ਨਹੀਂ ਕੀਤੀ, ਨਾ ਹੀ ਸੰਤਾਂ ਨਾਲ (ਪਰਚਾ) ਮੇਲ ਕੀਤਾ ਹੈ, ਬ੍ਰਹਮ ਚਰਚਾ ਨਹੀਂ ਜਾਣਦਾ ਤੇ ਤਪ ਵੀ ਤਪਣਾ ਨਹੀਂ ਕੀਤਾ।

ਲੋਭ ਕੀ ਲਹਿਰ ਮਾਨ ਮਦ ਕੀ ਗਹਿਰ[1] ਮਾਹਿੰ,
ਚਢੀ ਹੈ ਜ਼ਹਿਰ ਕਾਮ ਕੋਹ ਕੀ ਅਮਾਪਨੀ[1]।
ਏ ਜੁ ਦੀਨ ਦਜਾਲ ਪੰਥ ਖਾਲਸਾ ਨਿਹਾਲ ਕਰੋ,
ਬਿਰਦ[1] ਸੰਭਾਲ ਕੈ ਕੁਚਾਲ ਕਰੋ ਕਾਪਨੀ[2]।
ਮੇਰੀ ਓਰ ਹੇਰੇ ਤੈ ਘਨੇਰੇ ਦੋਖ ਦੀਖ ਪੈਹੈਂ,
ਕੀਜੀਏ ਉਬਾਰ ਤੌ ਨਿਹਾਰ ਓਰ ਆਪਨੀ[1] ॥੫੩॥

[1]ਗਰਦ, ਗੁਬਾਰ, ਸੰਘਣਾ ਅਨ੍ਹੇਰਾ।

[1]ਕਾਮ ਕ੍ਰੋਧ ਦੀ (ਅਮਾਪਨੀ) ਬਹੁਤੀ ਜ਼ਹਿਰ ਚੜ੍ਹੀ ਹੈ।

[1]ਧਰਮ, ਸੁਭਾਵ। [2]ਖੋਟੀ ਚਾਲ ਨੂੰ ਕੱਟੋ।

[1]ਮੇਰੀ ਤਰਫ਼ ਦੇਖਣ ਤੋਂ ਬਹੁਤੇ ਦੋਸ਼ ਦਿਸ ਪੈਣਗੇ, (ਤੁਸੀਂ) ਤਾਂ ਆਪਣੀ ਤਰਫ਼ ਦੇਖ ਕੇ ਮੈਨੂੰ ਬਚਾਉ।

ਨੀਤ ਪ੍ਰੀਤਿ ਸਾਨੀ ਸੁਨਿ ਬੇਨਤੀ ਪੁਨੀਤ ਰੀਤਿ,
ਪਰਤੀਤ ਦੇਖਿ ਪੰਥ ਭਯੋ ਮੋਦਮਾਨ ਕੈ[1]*।

[1]ਨੀਤੀ ਤੇ ਪ੍ਰੀਤੀ ਨਾਲ ਮਿਲੀ ਹੋਈ ਪਵਿੱਤ੍ਰਰੀਤੀ (ਨਾਲ ਕੀਤੀ) ਬੇਨਤੀ ਸੁਣ ਕੇ ਤੇ ਭਰੋਸਾ ਦੇਖ ਕੇ ਪੰਥ ਪ੍ਰਸੰਨ ਹੋਇਆ ਤੇ (ਬੇਨਤੀ) ਮੰਨ ਲਈ।

*ਅੰਕ ਨੰ. ੫੪ ਦੀ ਪਹਿਲੀ ਤੁਕ ਦਾ ਪਾਠ ਅੰਮ੍ਰਿਤਸਰ ਐਡੀਸ਼ਨ ਦਾ ਹੈ।

ਲਾਇਕ ਲਗਾਯ ਤਨਖਾਹਿ ਅਰਦਾਸ ਕਰਿ,
ਸਾਦਰ ਬਿਠਾਇ ਕੁਸਲਾਨੰਦ ਬਖਾਂਨ ਕੈ[1]।
ਫੇਰ ਹਾਥ ਜੋਰ ਕੈ ਨਿਹੋਰ ਕੈ[1] ਸਬੇਗ ਸਿੰਘ,
ਕਹਜੋ ਯੌਂ ਸੁਨਾਇ ਸਭਿ ਪੰਥ ਪੈ ਅਮਾਨ ਕੈ[1]।
ਚਹਿਤ ਨੁਵਾਬ ਮੇਲ ਕਰਜੋ ਅਬਿ ਪੰਥ ਸੰਗ,
ਅਧਿਕ ਜਗੀਰ ਦੇਤ ਬੈਰ-ਭਾਵ ਹਾਨ ਕੈ[1] ॥੫੪॥
ਖਿਲਤ ਨੁਵਾਬੀ ਮਏ ਨਕਦੀ[1] ਸ਼ਿਤਾਬੀ ਸਿੰਘ,
ਧਰਜੋ ਪੰਥ ਆਗੇ ਕਰਿ ਬਾਤੈਂ ਭਲ ਹੂੰ ਜਬੈ।

[1]ਸੁਖ ਅਨੰਦ ਪੁੱਛ ਕੇ।

[1]ਨਿਉਂ ਕੇ। (ਅ) ਬੇਨਤੀ ਕਰਕੇ।

[1]ਮਾਣ ਤੋਂ ਬਿਨਾਂ ਹੋ ਕੇ।

[1]ਵੈਰ ਦਾ ਖ਼ਿਆਲ ਛੱਡ ਕੇ।

[1]ਸਣੇ ਨਕਦੀ।

ਪੇਖਿ ਸਿਰੇਪਾਵ ਔ ਬਨਾਵ ਲਖਿ ਤੁਰਕਾਨ[1],
ਬੋਲ ਉਠੇ ਸਿੰਘ ਜੋ ਨਿਹੰਗ ਹੁਤੇ ਯੌਂ ਤਬੈ।
ਤੁਰਕ ਸੋਂ ਰਸਾਈ[1] ਹਮ ਕਰੈਂ ਨ ਕਦਾਈ ਭਾਈ*,
ਲੈਂਹ ਨ ਜਗੀਰ ਕਾਈ ਦੀਨੀ ਤਿਸ ਕੀ ਕਬੈ।
ਕੋਊ ਕੈਹੈ ਪਾਰ ਦੇਹੁ[1] ਕੋਊ ਕੈਹੈ ਜਾਰ ਦੇਹੁ,
ਲੂਟ ਲੇਹੁ ਕੋਊ ਕੈਹੈ ਫੇਰ ਦੇਹੁ ਤਾਂ ਅਬੈ[1] ॥੫੫॥
ਦੀਓ ਰਾਜ ਕਾਹੂੰ ਕਾ ਨ ਲੀਨ ਹਮ ਚੈਹੈਂ ਕਬੀ,
ਲੈਹੈਂ ਪਤਿਸ਼ਾਹੀ ਸਭਿ ਜੋਰ ਤਰਵਾਰ ਕੈ।
ਫੇਰ ਹਾਥ ਜੋਰ ਕੈ ਸਬੇਗ ਸਿੰਘ ਕਹਜੋ,
ਤੁਮ ਅਬਿ ਤੋ ਜਾਗੀਰ ਲੇਹੁ ਦੇਤ ਜੇਤੀ ਹਾਰ ਕੈ।
ਫੇਰ ਪਤਿਸ਼ਾਹੀ ਭੀ ਸੁ ਲੀਜੀਓ ਵਲਾਇਤ ਕੀ,
ਗੁਰੂ ਕੇ ਬਚਨ ਪਰ ਤ੍ਰੁੱਕਨ ਕੋ ਮਾਰ ਕੈ।
ਮਾਨ ਕਰਿ ਪੰਥ ਦਰਬਾਰਾ ਸਿੰਘ ਆਗੈ ਧਰਜੋ,
ਤਾਂਹਿ ਭੀ ਸੁਨਾਯੋ ਤਬਿ ਐਸਹੂੰ ਉਚਾਰ ਕੈ ॥੫੬॥
ਹਮ ਪਤਿਸ਼ਾਹੀ ਸਭਿ ਲੀਓ ਚੈਹੈਂ ਤ੍ਰੁੱਕਨ ਕੀ,
ਲੈਹੈਂ ਕਜੋਂ ਨੁਵਾਬੀ ਹੈ ਖਰਾਬੀ ਜਾ ਮੈਂ ਭਾਰੀਆ।
ਐਸੀ ਭਾਂਤਿ ਰਾਖਜੋ ਕਈ ਸਿੰਘਨ ਕੇ ਆਗੇ ਵਹਿ,
ਕਾਹੂੰ ਨੈ ਕਬੂਲ ਨਾਹਿਂ ਕੀਨ ਯੌਂ ਉਚਾਰੀਆ।
ਖਿੱਲਤ ਲੈ ਏਹੋ ਕਰਿ ਮਿੱਲਤ ਤੁਰਕਾਨ ਸੰਗ,
ਜ਼ਿੱਲਤ ਸਹੇੜੈ ਕੌਨ, ਇੱਲਤ ਖੁਆਰੀਆ[1]*।
ਮੇਲ ਹੋਨ ਖਾਲਸੇ ਔ ਤ੍ਰੁੱਕਨ ਕਾ ਐਸੇ, ਜੈਸੇ
ਕਾਕਰੀ[1] ਛੁਰੀ ਕਾ ਜਲ ਅਗਨੀ ਵਿਚਾਰੀਆ ॥੫੭॥
ਚੌਪਈ:
ਤਬੈ ਸਿੰਘ ਇਕ ਐਸੇ ਬੋਲਾ।
ਲੇਵੋ ਲੂਟ ਨ ਯਾ ਮੈਂ ਰੌਲਾ।
ਢਿਗ ਤੈ ਤਿਖਣ ਧਿਖਣ[1] ਸਿੰਘ ਬਰਜਾ।
ਸਿੰਘ ਸਬੇਗ ਕਾ ਯਾ ਮੈਂ ਹਰਜਾ[1] ॥੫੮॥
ਜਬਿ ਨਹਿਂ ਕਿਸ ਹੀ ਸਿੰਘ ਕਬੂਲੋ।
ਸਿੰਘ ਸਬੇਗ ਕਹਜੋ ਮਤੁ ਭੂਲੋ।
ਨਿਜ ਹਾਥਨ ਵਹਿ ਦੇਤ ਨੁਵਾਬੀ।
ਸੋ ਤੁਮ ਚਾਹਤ ਕੀਨ ਖਰਾਬੀ ॥੫੯॥
ਯਾ ਮਧ ਥਾਰਾ[1] ਕਜਾ ਕੁਛ ਹਰਜਾ।

[1]ਤੁਰਕਾਂ ਦਾ ਛਲ ਜਾਣ ਕੇ।

[1]ਮੇਲ। *ਅੰਕ ਨੰ. ੫੫ ਦੀ ਤੀਜੀ ਤੁਕ ਦਾ ਪਾਠ 'ਹਮ ਕਰੈਂ ਨ ਕਦਾਈ ਭਾਈ' ਅੰਮ੍ਰਿਤਸਰ ਐਡੀਸ਼ਨ 'ਚੋਂ ਲਿਆ ਹੈ, ਮੂਲ 'ਚ ਛਪਣ ਸਮੇਂ ਰਹਿ ਗਿਆ ਜਾਪਦਾ ਹੈ।

[1]ਪਾੜ ਦਿਉ।

[1]ਹੁਣ ਤਾਂ ਵਾਪਸ ਮੋੜ ਦਿਉ।

[1]ਹੁਣ ਇਹ ਖਿਲਤ ਲੈ ਕੇ ਤੇ ਤੁਰਕਾਂ ਨਾਲ ਮੇਲ ਕਰ ਕੇ (ਜ਼ਿੱਲਤ) ਨਿਰਾਦਰੀ ਕੌਣ ਸਹੇੜੇ (ਤੁਰਕਾਂ ਵਲੋਂ ਕੀਤੀ ਇਹ) ਸ਼ਰਾਰਤ ਖ਼ਰਾਬ ਕਰੇਗੀ। *ਅੰਕ ਨੰ. ੫੭ ਦੀ ਤੀਜੀ ਤੁਕ ਦਾ ਪਾਠ ਅੰਮ੍ਰਿਤਸਰ ਐਡੀਸ਼ਨ ਦਾ ਸ਼ੁੱਧ ਜਾਣ ਕੇ ਛਾਪਿਆ ਹੈ।

[1]ਖੱਖੜੀ।

[1]ਕੋਲੋਂ ਤਿੱਖੀ (ਧਿਖਣ) ਬੁੱਧੀ ਵਾਲੇ ਸਿੰਘਾਂ ਨੇ ਰੋਕਿਆ।

[1]ਨੁਕਸਾਨ।

[1]ਤੁਹਾਡਾ।

| | |
|---|---|
| ਬਲਕਿਨ ਉੱਦਮ ਦੇਗ ਉਪਰਜਾ[1]। | [1]ਸਗੋਂ ਏਸ ਉੱਦਮ ਨਾਲ (ਦੇਗ) ਲੰਗਰ ਦਾ (ਉਪਰਜਾ) ਪ੍ਰਬੰਧ ਹੋ ਗਿਆ। |
| ਪ੍ਰਥਮ ਸਾਗ ਨਹਿਂ ਹੋਤ ਮਿਅੱਸਰ[1]। | [1]ਪ੍ਰਾਪਤ। |
| ਭਾਗ ਲਗਾਵਤ ਅਬਿ ਗੁਰੁ ਅਕਸਰ[1] ॥੬੦॥ | [1]ਬਹੁਤੇ। |
| ਦੇਸ ਕੋਸ਼[1] ਸਭਿ ਤੁਮ ਕੋ ਮਿਲਤੇ। | [1]ਖ਼ਜ਼ਾਨਾ। |
| ਤੁਮ ਕਿਮ ਜਾਵਤ ਯਾਂ ਤੈ ਟਿਲਤੇ[1]। | [1]ਟਲਦੇ। |
| ਜੂਤਨ ਸੰਗ ਜੁ ਸ਼ਾਹਤ[1] ਲੈਨੀ। | [1]ਬਾਦਸ਼ਾਹੀ। |
| ਜੋ ਤੁਮ ਕਹਿਤ ਸੋ ਫਿਰ ਕਰਿ ਲੈਨੀ ॥੬੧॥ | |
| ਆਪਨ ਜਾਨ[1] ਲਜਾਯਾ ਗੱਫਾ। | [1]ਮੈਂ ਤੁਹਾਨੂੰ ਆਪਣਾ ਜਾਣ ਕੇ। |
| ਸਤਿਗੁਰੁ ਬਖਸ਼ੈ ਇਸ ਮੈਂ ਵੱਫਾ[1]। | [1]ਵਾਧਾ। |
| ਅਸ ਸੁਨਿ ਸਿੰਘਨ ਮੰਤ੍ਰ ਸਾਧਾ[1]। | [1]ਸਲਾਹ ਕੀਤੀ। |
| ਯਾ ਮਧ ਹਾਨ ਨ ਬਲਕਿਨ ਬਾਧਾ[1] ॥੬੨॥ | [1]ਇਸ ਵਿੱਚ ਨੁਕਸਾਨ ਨਹੀਂ ਸਗੋਂ ਫ਼ਾਇਦਾ ਹੈ। |
| ਜੰਗ ਪਸਿੰਦ ਵਸਤੁ ਇਕ ਆਈ[1]। | [1]ਸੂਬੇ ਨੂੰ ਸਾਡੀ ਜੰਗ ਰੂਪ ਵਸਤੂ ਪਸੰਦ ਆਈ ਹੈ। |
| ਤਾਂ ਕੀ ਪਠੀ ਨੁਵਾਬੀ ਸਾਈ[1]। | [1]ਕਿਸੇ ਸੌਦੇ ਦੇ ਪੱਕਾ ਕਰਨ ਲਈ ਪੇਸ਼ਗੀ ਦਿੱਤੀਰਕਮ। |
| ਪਾਛੇ ਕੀਮਤ ਸ਼ਾਹੀ ਦੈਹੈ[1]। | [1]ਬਾਦਸ਼ਾਹੀ ਰੂਪ ਕੀਮਤ ਪਿਛੋਂ ਦੇਵੇਗਾ। |
| ਔਰ ਭਾਵ[1] ਇਕ ਮੋ ਮਨਿ ਐਹੈ ॥੬੩॥ | [1]ਖ਼ਿਆਲ। |
| ਸ਼ਹਿਨਸ਼ਾਹਿ ਗੁਰੂ ਨਾਨਕ ਆਹੀ। | |
| ਦਯੋ ਕਰਜ਼ ਬਾਬਰ ਕੋ ਸ਼ਾਹੀ। | |
| ਵਾਰਸ[1] ਪੰਥ ਗੁਰੂ ਕਾ ਚੀਨਾ। | [1]ਮਾਲਕ। |
| ਸੂਦ ਨੁਵਾਬੀ ਪਠ ਜਨੁ ਦੀਨਾ[1] ॥੬੪॥ | [1]ਜਾਣੋ ਨਵਾਬੀ ਰੂਪ ਵਿਆਜ ਭੇਜ ਦਿੱਤਾ ਹੈ। |
| ਤੇਜ ਸਿੰਘਨ ਪੁਨ ਹਾਕਮ ਭਾਰਾ[1]। | [1]ਪੁਨਾ ਸਿੰਘਾਂ ਦਾ ਤੇਜ ਇਕ ਭਾਰਾ ਹਾਕਮ ਹੈ। |
| ਨਜ਼ਰ ਨੁਵਾਬੀ ਅਵਰ ਵਿਚਾਰਾ[1]। | [1]ਹੋਰ (ਖ਼ਿਆਲ) ਵਿਚਾਰਿਆ ਹੈ ਕਿ ਨਵਾਬੀ ਰੂਪ ਭੇਟਾ ਦਿੱਤੀ ਹੈ। |
| ਹਿੰਦੁਸਤਾਨ ਹਿੰਦੂਅਨ ਗੇਹਾ[1]। | [1]ਹਿੰਦੂਆਂ ਦਾ (ਘਰ ਹੈ)। |
| ਘਰ ਕਾ ਮਾਲ ਸੁ ਸ਼ਾਹਤ ਏਹਾ[1] ॥੬੫॥ | [1]ਇਹ ਹਿੰਦੁਸਤਾਨ ਦੀ ਬਾਦਸ਼ਾਹੀ ਹਿੰਦੂਆਂ ਦੇ ਘਰ ਦਾ ਮਾਲ ਹੈ। |
| ਤੁਰਕ ਚੋਰ ਫੁਟ ਫਾੜ ਸੁ ਦੀਨਾ[1]। | [1]ਤੁਰਕਾਂ ਰੂਪ ਚੋਰਾਂ ਨੇ ਹਿੰਦੂਆਂ 'ਚ ਫੁੱਟ ਪਾਉਣ ਰੂਪ ਪਾੜ ਦਿੱਤਾ ਹੈ ਭਾਵ ਸੰਨ੍ਹ ਲਾਈ ਹੈ। |
| ਸ਼ਾਹਤ ਮਾਲ ਸੁ ਸਭਿ ਹਰ ਲੀਨਾ[1]। | [1]ਬਾਦਸ਼ਾਹੀ ਰੂਪੀ ਸਾਰਾ ਮਾਲ ਚੁਰਾ ਲਿਆ ਹੈ। |
| ਤੇਜ ਦਰੋਗਾ ਧਰਮ ਪੁਲਿਸ ਕਾ[1]। | [1]ਸਿੰਘਾਂ ਦੇ ਧਰਮ ਰੂਪ ਪੁਲਸ ਦਾ ਤੇਜ ਰੂਪ ਦਰੋਗਾ ਹੈ। |
| ਜੰਗ ਤਲਾਸ਼ ਰਖਤ ਨਿਤ ਤਿਸ ਕਾ[1] ॥੬੬॥ | [1]ਨਿੱਤ ਜੰਗ ਕਰਨ ਰੂਪ ਤਿਸ ਬਾਦਸ਼ਾਹੀ ਰੂਪ ਮਾਲ ਦੀ (ਤਲਾਸ਼) ਢੂੰਡ ਕਰਦਾ ਰਹਿੰਦਾ ਹੈ। |
| ਸਦਰ ਦਬਾਗਤ ਸਿੰਘਨ ਕਰਿ ਕੈ। | |
| ਖਾਂਨ ਬਹਾਦਰ ਭਰੁਵਾ ਡਰ ਕੈ[1]। | [1]ਸਿੰਘਾਂ ਦੇ (ਦਬਾਗਤ) ਰੁਅਬ ਦਾਬ ਰੂਪ (ਸਦਰ) ਵੱਡੇ ਅਫ਼ਸਰ ਦੇ ਡਰ ਕਰ ਕੇ (ਭਰੁਵਾ) ਭੜੂਆ (ਬੇਸ਼ਰਮ) ਖਾਨ ਬਹਾਦਰ ਸੂਬਾ ਡਰ ਕੇ। |
| ਮੁੱਦਾ ਮਾਨੋ ਦੇਤ ਨੁਵਾਬੀ[1]। | [1]ਮਾਨੋ ਬਾਦਸ਼ਾਹੀ ਰੂਪ ਮਾਲ ਦਾ ਨਵਾਬੀ ਰੂਪ ਮੁੱਦਾ ਦੇ ਰਿਹਾ ਹੈ। (ਮੁੱਦਾ=ਚੋਰੀ ਹੋਏ ਮਾਲ ਦਾ ਕੁਝ ਹਿੱਸਾ।) |
| ਸ਼ਾਹਿਤ ਖਾਰਜ ਦੰਡ ਸੁ ਪਾਬੀ[1] ॥੬੭॥ | [1]ਬਾਦਸ਼ਾਹੀ ਤੋਂ ਖ਼ਾਰਜ ਹੋਣ ਰੂਪ ਸਜ਼ਾ ਪਾਵੇਗਾ। |
| ਫਿਰ ਸਭਿ ਸਿੰਘਨ ਏਹੁ ਉਚਾਰਾ। | |

| | |
|---|---|
| ਲੇਹੁ ਨੁਵਾਬੀ ਜਿਸ ਦਰਕਾਰਾ[1]। | [1]ਲੋੜ ਹੈ। |
| ਦੇਖਹੁ ਗੁਰੁ ਭਾਣਾ ਕਜਾ ਭਯੋ। | |
| ਇਤਿਕ ਮਰਾਤਬ ਦੁਰ ਦੁਰ ਕਯੋ[1] ॥੬੮॥ | [1]ਏਡੇ ਵੱਡੇ ਅਹੁਦੇ (ਨਵਾਬੀ) ਨੂੰ (ਜਦੋਂ) (ਦੁਰ ਦੁਰ) ਦੂਰਰਹੁ ਦੂਰਰਹੁ (ਕਿਹਾ) ਭਾਵ ਨਿਰਾਦਰ ਕੀਤਾ। |
| ਨੌਧ ਸਿੰਘ ਸ਼ੁੱਕ੍ਰਚਕ ਵਾਲਾ। | |
| ਪੰਥ ਮਾਹਿਂ ਥਾ ਬੀਰ ਬਿਸਾਲਾ। | |
| ਪੰਥ ਖਿਲਤ ਚਹਿ ਤਿਸ ਕੋ ਦੀਨਾ। | |
| ਤਿਨ ਨਹਿਂ ਲਯੋ ਕਯੋ ਹਠ ਪੀਨਾ[1] ॥੬੯॥ | [1]ਬਹੁਤਾ। |
| ਆਖਰ ਉਨ ਯਹਿ ਉੱਤਰ ਦੀਨਾ। | |
| ਪਾਤਿਸ਼ਾਹਿ ਸਤਿਗੁਰੁ ਮੁਹਿ ਕੀਨਾ। | |
| ਬਲਕਿਨ[1] ਸ਼ਾਹਿਤ[2] ਸਭਿ ਕੋ ਬਖਸ਼ੀ। | [1]ਸਗੋਂ। [2]ਬਾਦਸ਼ਾਹੀ। |
| ਜੰਨਾ ਨਹਿਂ ਹੰਨਾ ਜੋ ਰਖਸੀ[1] ॥੭੦॥ | [1]ਉਹ ਗੁਰੂ ਦਾ (ਜੰਨਾ) ਸੇਵਕ ਨਹੀਂ ਹੈ ਜੋ (ਮਨ ਵਿੱਚ) (ਹੰਨਾ) ਹੰਕਾਰ ਰੱਖਦਾ ਹੈ। |
| ਜੀਵਤ ਲੈਹੈਂ[1] ਯਾ ਜਗ ਭਾਈ। | [1]ਬਾਦਸ਼ਾਹੀ ਲੈ ਲਵਾਂਗੇ। |
| ਮਰਯਾਂ ਮਿਲ ਹੈ ਸ੍ਵਰਗ ਸਿਧਾਈ। | |
| ਜੋ ਜੋ ਮੌਜ ਨੁਰੰਗੇ ਕੀਨੀ। | |
| ਸੋ ਸੋ ਔਜ[1] ਖਾਲਸੇ ਦੀਨੀ ॥੭੧॥ | [1]ਤਰੱਕੀ, ਉਚਿਆਈ। |
| ਬਾਲ ਗੇਂਦ ਜਬਿ ਭਈ ਨੁਵਾਬੀ। | |
| ਸੋਚ ਵਕੀਲੈਂ ਕਹਜੋ ਸ਼ਿਤਾਬੀ। | |
| ਅਰਜ਼ ਦੀਨ ਪਰ ਗੌਰ ਸੁ ਕਰੀਏ[1]। | [1]ਮੈਂ ਗ਼ਰੀਬ ਦੀ ਬੇਨਤੀ ਉਪਰ ਵਿਚਾਰ ਕਰੋ। |
| ਕਿਸੀ ਟਹਲੂਏ ਕੇ ਸਿਰਿ ਧਰੀਏ ॥੭੨॥ | |
| ਤਬੈ ਸਿੰਘ ਇਕ ਪਢਤੋ ਬਾਣੀ। | |
| ਆਈ ਤੁਕ ਤਬਿ ਯਹਿ ਮਨ ਭਾਣੀ। | |
| ਯਥਾ | |
| ਟਹਲ ਮਹਲ ਤਾ ਕਉ ਮਿਲੈ[1] ਜਾ ਕਉ ਸਾਧ ਕ੍ਰਿਪਾਲ ॥ | [1]ਸੇਵਾ ਕਰ ਕੇ ਤਿਸ ਨੂੰ (ਮਹਲ) ਰੁਤਬਾ (ਪਦਵੀ) ਅਧਿਕਾਰ ਮਿਲਦਾ ਹੈ। |
| ਸਾਧੂ ਸੰਗਤਿ ਤਉ ਬਸੈ ਜਉ ਆਪਨ ਹੋਹਿ ਦਇਆਲ ॥ * | *ਇਹ ਦੋ ਤੁਕਾਂ ਗਉੜੀ ਬਾਵਨ ਅੱਖਰੀ ਮਹਲਾ ੫ ਦੇ ੨੭ਵੇਂ ਸਲੋਕ ਵਿੱਚੋਂ ਹਨ (ਪੰਨਾ ੨੫੫)। |
| ਤਬੈ ਸਿੰਘ ਇਕ ਬੋਲਜੋ ਐਸੇ। | |
| ਸ਼ਬਦ ਗੁਰੂ ਯਹਿ ਭਾਖਤ ਜੈਸੇ ॥੭੩॥ | |
| ਟਹਿਲ ਕਰਤ ਕੋ ਮਹਲ ਪੁਚਾਵੋ[1]। | [1]ਨਵਾਬੀ ਦੀ ਉੱਚੀ ਪਦਵੀ 'ਤੇ। |
| ਮਾਨੋ ਹੁਕਮ ਨ ਦੇਰ ਲਗਾਵੋ। | |
| ਵਾਹਿ ਵਾਹਿ ਤਬਿ ਸਭਿਨਿ ਅਲਾਯੋ। | |
| ਟਹਲ ਕਰਤ ਕਪੂਰ ਹਰਿ ਪਾਯੋ[1] ॥੭੪॥ | [1]ਲੱਭਾ, ਦੇਖਿਆ। |
| ਤਰਣ ਤਾਰਣ ਪਰਗਣੇ[1] ਗੁਰੁ ਕਾ। | [1]ਇਲਾਕੇ ਦਾ। |
| ਸਾਕਨ ਗ੍ਰਾਮ ਫਜ਼ੁੱਲਾ ਪੁਰਿ ਕਾ[1]। | [1]ਫਜ਼ੁੱਲਾ ਪੁਰ ਪਿੰਡ ਦੇ ਰਹਿਣ ਵਾਲਾ। |
| ਬ੍ਰਿਕ ਗੋਤ ਜਟ ਸਿੱਖ ਸਚਾ ਥਾ। | |
| ਸਿੰਘ ਬਿਨੋਦ ਤੈ ਸੁਧਾ ਅਚਾ[1] ਥਾ ॥੭੫॥ | [1]ਅੰਮ੍ਰਿਤ ਛਕਿਆ ਸੀ। |

ਬੀਚ ਦਿਵਾਨ ਤਬੈ ਵਹਿ ਬਲ ਧਰਿ।
ਪੱਖਾ ਕਰਤ ਹੁਤੋ ਇਤ ਉਤ ਫਿਰਿ।
ਅਵਰ ਟਹਿਲ ਵਹਿ ਬਹੁਤ ਕਮਾਤੋ।
ਦੇਗ ਹੇਤ[1] ਜਲ ਲਕਰੀ ਲਜਾਤੋ ॥ ੭੬ ॥ — [1]ਲੰਗਰ ਵਾਸਤੇ।
ਬਰਤਨ ਜੂਠੇ ਮਾਂਜਤ ਸਭਿ ਕੇ।
ਕੱਛਾ ਧੋਇ ਨੁਲ੍ਹਾਵਤ ਲਭ ਕੇ।
ਲੀਦ[1] ਹਟਾਵਤ ਅਸ੍ਵਨ ਸਾਰੀ। — [1]ਲਿੱਦ।
ਔਰ ਟਹਲ ਇਤਜਾਦਿਕ ਭਾਰੀ ॥ ੭੭ ॥
ਕਰਤ ਰਹਿਤ ਨਿਸ ਦਿਨ ਧਰਿ ਸ਼ਰਧਾ।
ਕਬੀ ਨ ਕਰਹੀ ਕਾਹਿੰ ਸਮਰਧਾ[1]। — [1]ਈਰਖਾ।
ਜਤੀ ਸਤੀ ਦਾਤਾ ਵਡ ਸੂਰਾ।
ਥਾ ਫਲ ਇਸ ਤੇ ਮਿਲਯੋ ਪੂਰਾ ॥ ੭੮ ॥
ਅਵਰ ਜਖਮ ਥਾ ਤਿਸ ਮੁਖ ਅੱਲਾ[1]। — [1]ਕੱਚਾ।
ਸੋਭਤ ਜਨੁ ਸ਼ਿਵ ਸਸਿ ਕੀ ਕਲਾ[1]। — [1]ਮਾਨੋ ਸ਼ਿਵ ਦੇ ਮੱਥੇ 'ਤੇ ਚੰਦ ਦੀ ਕਲਾ ਸੋਹ ਰਹੀ ਹੈ।
ਤੇਗ ਘਾਵ ਨਹਿੰ ਮੁਖ ਪਰ ਚੀਨਾ[1]। — [1]ਮੁਖ ਉੱਪਰ ਤਲਵਾਰ ਦਾ ਜ਼ਖ਼ਮ ਨਹੀਂ ਜਾਣੀਦਾ।
ਯਹਿ ਉਪਾਵ ਕਛੁ ਕਰਤਾ ਕੀਨਾ ॥ ੭੯ ॥
ਭੂਲਿ ਭਾਲ[1] ਜੋ ਲਿਖੀ ਗਰੀਬੀ। — [1]ਮੱਥੇ 'ਤੇ।
ਛੇਕਨ ਹਿਤ ਜਨੁ ਰੇਖਾ ਦੀਬੀ[1]। — [1]ਮਾਨੋ ਕੱਟਣ ਵਾਸਤੇ ਇਹ ਨਵੀਂ ਰੇਖਾ (ਕਰਤੇ ਨੇ) ਦਿੱਤੀ ਹੈ।
ਉਪਮਾ ਔਰ ਮੋਰ ਮਨਿ ਆਈ।
ਸੋ ਸਭਿ ਸੁਨੋ ਲਖੋ ਗੁਨਿ[1] ਭਾਈ ॥ ੮੦ ॥ — [1]ਵਿਚਾਰ ਕੇ ਜਾਣੋ।
ਫੁਰੈਂ ਵਾਕ ਜੌਂ ਕਹੈ ਸਰਾਸਰ[1]। — [1]ਜੋ ਵਾਕ ਕਹੇ ਉਹ (ਸਰਾਸਰ) ਸਾਰੇ ਦੇ ਸਾਰੇ (ਫੁਰੈਂ) ਪੂਰੇ ਹੋਣ।
ਯਾਂ ਤੇ ਦਿਯ ਬਿਧਿ ਬਾਸ ਸੁਧਾਸਰ[1]। — [1]ਇਸੇ ਕਰ ਕੇ ਅਕਾਲ ਪੁਰਖ ਨੇ ਅੰਮ੍ਰਿਤਸਰ ਵਾਸ ਦਿੱਤਾ ਹੈ।
ਖਾਂਨ ਬਹਾਦਰ ਮੁਨਸ਼ੀ ਥਟਾ[1]। — [1]ਬਣਾਇਆ।
ਤਿਨ ਲਿਖ ਦੀਨ ਨੁਵਾਬੀ ਪਟਾ ॥ ੮੧ ॥
ਤੇਗ ਕਲਮ ਸੰਗ ਭਾਲ ਪਟਾ ਪਰ[1]। — [1]ਤਲਵਾਰ ਰੂਪ ਕਲਮ ਨਾਲ ਮੱਥੇ ਰੂਪ ਪਟੇ ਉਪਰ।
ਘਾਵ ਰੇਖ ਨਹਿੰ, ਦਸਖਤ ਸਤਿਗੁਰੁ[1]। — [1]ਇਹ ਜ਼ਖ਼ਮ ਦੀ ਲਕੀਰ ਨਹੀਂ ਇਹ ਤਾਂ ਸਤਿਗੁਰਾਂ ਦੇ ਦਸਤਖ਼ਤ ਹਨ।
ਤਬੈ ਖਾਲਸੇ ਮਿਲ ਕਰਿ ਸਾਰੇ।
ਭਾਖਯੋ ਗੁਰੁ-ਬਚ ਮਾਨ ਪਯਾਰੇ ॥ ੮੨ ॥
ਸੱਤ ਬਚਨ ਜਬਿ ਹੀ ਉਨ ਭਾਖਾ।
ਸਿਰੇਪਾਉ ਤਬਿ ਉਸ ਸਿਰਿ ਰਾਖਾ।
ਯਹਿ ਅਕਰਾਰ ਸਿੰਘ ਤਬਿ ਕੀਆ।
ਮੈਂ ਨੁਵਾਬ ਸਿੰਘਨ ਕਾ ਥੀਆ ॥ ੮੩ ॥
ਤੁਰਕਨ ਕੀ ਜੋ ਕਹੋ ਨੁਵਾਬੀ।
ਸੋ ਮਨਜੂਰ ਨ ਮੋ ਕਹਿ ਫਾਬੀ[1] ॥ ੮੪ ॥ — [1]ਮੈਨੂੰ ਨਹੀਂ ਫਬਦੀ।

ਸ੍ਵੈਯਾ:

ਨਾਈ ਨੁਵਾਬ, ਸਬੇਗ[1] ਪਰੋਹਤ, ਬੋਲਿ ਦਿਲੇਸ[2] ਦੁਹੂੰਨ — [1](ਸਿੰਘ)। [2]ਦਿੱਲੀ ਦੇ ਬਾਦਸ਼ਾਹ ਨੇ ਬੁਲਾ ਕੇ।

ਕੋ ਭਾਖਾ।

ਸ਼ਾਹਿਤ ਹੈ ਤਨੁਜਾ ਯਹਿ ਮੋਰ, ਮੁਨਾਸਬ ਹੈ ਪਤਿ ਚਹੀਏ ਲਾਖਾ[1]।

[1]ਇਹ ਬਾਦਸ਼ਾਹੀ ਮੇਰੀ ਲੜਕੀ ਹੈ ਇਸ ਲਈ ਯੋਗ ਪਤੀ (ਲਾਖਾ) ਦੇਖਣਾ ਚਾਹੀਦਾ ਹੈ।

ਜਾਇ ਸੁਧਾਸਰ ਸਿੰਘਨ ਕੋ ਸੁਤ, ਸਿੰਘ ਕਪੂਰ ਪਸਿੰਦਹਿੰਰਾਖਾ[1]।

[1]ਪਸੰਦ ਕਰ ਲਿਆ ਹੈ।

ਦੇਤ ਸ਼ੁਗੂਨ ਨੁਵਾਬ ਤ ਊਨਹਿ, ਸਿੰਘ ਦਮਾਦ ਭਯੋ ਸ਼ਹਿ ਸ਼ਾਖਾ[1] ॥੮੫॥

[1](ਤਊਨਹਿ) ਤਿਸ ਕਪੂਰ ਸਿੰਘ ਨੂੰ ਨੁਵਾਬ ਖਾਨ ਬਹਾਦਰ ਨੇ ਸ਼ਗਨ ਦਿੱਤਾ, ਹੁਣ ਕਪੂਰ ਸਿੰਘ (ਸ਼ਹਿ) ਬਾਦਸ਼ਾਹ ਦੀ (ਸ਼ਾਖਾ) ਕੁਲ ਦਾ (ਦਾਮਾਦ) ਜਵਾਈ ਹੋ ਗਿਆ।

ਚੌਪਈ:

ਦੀਨ ਹੁਕਮ ਜਬਿ ਸਿੰਘਨ ਸਾਰੇ।
ਲੇਹੁ ਸੰਭਾਰ ਨੁਵਾਬ ਹਮਾਰੇ[1]।
[1]ਨੁਵਾਬੀ ਸੰਭਾਲ ਲਵੋ, ਤੁਸੀਂ ਅੱਜ ਤੋਂ ਸਾਡੇ ਨੁਵਾਬ ਹੋਏ।
ਪਾਂਚ ਭੁਜੰਗਨ[1] ਚਰਨ ਲਗੈ ਕੈ।
[1]ਪੰਜਾ ਸਿੰਘਾਂ ਦੇ।
ਪਾਛੇ ਪਹਿਰਜੋ ਖਿਲਤ[1] ਉਠੈ ਕੈ ॥੮੬॥
[1]ਬਾਦਸ਼ਾਹੀ ਪੁਸ਼ਾਕ।
ਜਬਿ ਦਸਤਾਰ ਨੁਵਾਬੀ ਸਾਜੀ।
ਕਲਾ[1] ਅਧਿਕ ਤਬਿ ਮੁਖ ਪਰਰਾਜੀ[2]।
[1]ਸ਼ਕਤੀ। [2]ਚਮਕਣ ਲੱਗ ਪਈ।
ਕੰਕਣ[1] ਕੰਠੇ ਅਵਰ ਦੁਸ਼ਾਲੈਂ।
[1]ਕੜੇ।
ਕਲਗੀ ਜਿਗਾ ਜਵਾਹਰ ਮਾਲੈਂ ॥੮੭॥
ਬਾਜੂ-ਬੰਦ ਅੰਗੂਠੀ ਹੀਰਾ[1]।
[1]ਹੀਰਿਆਂ ਸਣੇ।
ਅਨਿਕ ਜਵਾਹਰ ਉਮਦੇ ਚੀਰਾ[1]।
[1]ਵਧੀਆ ਚੀਰੇ ਹੋਏ।
ਸਿੰਘਨ ਸਭਿ ਤਿਸ ਕੋ ਪਹਰਾਯੋ।
ਰਾਈ ਤੈ ਕਰਿ ਮੇਰੁ ਦਿਖਾਯੋ ॥੮੮॥
ਭਈ ਖਾਲਸੇ ਕੀ ਜਬਿ ਮੇਹਰ।
ਚਿਰੀ ਬਾਜ ਕਿਯ ਸਸ ਤੇ ਕੇਹਰ[1]।
[1]ਚਿੜੀ ਤੋਂ ਬਾਜ਼ ਤੇ ਸਹੇ ਤੋਂ ਸ਼ੇਰ ਕਰ ਦਿੱਤਾ।
ਭੇਖ ਅਲੇਖ[1] ਅੰਤ ਨਹੀਂ ਪਾਯਾ।
[1](ਅਲੇਖ) ਪ੍ਰਮੇਸ਼ਰ ਦੇ ਭੇਖ) ਸਰੂਪ ਦਾ।
ਔਜ ਮੌਜ ਸੰਗ ਸੌਜ ਸਵਾਯਾ[1] ॥੮੯॥
[1]ਇਸ (ਮੌਜ) ਖ਼ੁਸ਼ੀ ਨਾਲ (ਪੰਥ ਦੀ) (ਔਜ) ਤਾਕਤ ਤੇ (ਸੌਜ) ਸਮੱਗ੍ਰੀ ਸਵਾਈ ਹੋ ਗਈ।

ਕਰਿ ਪ੍ਰਸ਼ਾਦਿ ਤਿਹਾਵਲ ਭਾਰੈਂ।
ਛਕਜੋ ਬ੍ਰਤਾਇ ਗਜਾਇ ਜਿਕਾਰੈਂ।
ਸੱਤ੍ਰਾਂ ਸੈ ਤਬਿ ਹੁਤੋ ਅਠਾਸੀ।
ਮਿਲੀ ਨੁਵਾਬੀ ਜਨੁ ਸੁਖ-ਰਾਸੀ[1] ॥੯੦॥
[1]ਮਾਨੋ ਸੁਖਾਂ ਦਾ ਸਮੂੰਹ।
ਸਿੰਘ ਸਬੇਗ ਮੋਦ ਮਨਿ ਭਰ ਲੈ[1]।
[1]ਮਨ ਵਿੱਚ ਖ਼ੁਸ਼ੀ ਭਰ ਕੇ।
ਸਿੱਖੀ ਦਾਨ ਪੰਥ ਤੈ ਬਰ ਲੈ।
ਰੁਖਸਦ ਹ੍ਵੈ[1] ਲਵਪੁਰਿ ਮੈਂ ਗਯੋ।
[1]ਵਿਦਾ ਹੋ ਕੇ।
ਢਿਗ ਨੁਵਾਬ ਸਭ ਹਾਲ ਸੁਨਯੋ ॥੯੧॥
ਸੁਨਿ ਤੁਰਕਨ ਵਡ ਤੱਜਬ[1] ਮਾਨਾ।
[1]ਹੈਰਾਨੀ।
ਆਪਸ ਮੈਂ ਇਮ ਕੀਨ ਬਖਾਨਾ।
ਇਤਿਕ ਗਨੀਮਤ ਜੋਊ ਨੁਵਾਬੀ[1]।
[1]ਬਿਨਾਂ ਮਿਹਨਤ ਮਿਲੀ ਨੁਵਾਬੀ।

ਸੋ ਵਡ ਸਿੰਘੋਂ ਨੈਕੁ ਨ ਭਾਬੀ[1] ॥ ੯੨ ॥
[1]ਥੋੜੀ ਵੀ ਚੰਗੀ ਨਹੀਂ ਲੱਗੀ।

ਕਹੈਂ ਸ਼ਾਹ ਹਮ ਕੋ ਗੁਰੁ ਕੀਆ।
ਦਰਜਾ ਨਹਿਂ ਏਤਿਕ ਵਡ ਲੀਯਾ[1]।
[1]ਏਡਾ ਵਡਾ ਨੁਵਾਬੀ ਦਾ ਅਹੁਦਾ (ਸਿੰਘਾਂ ਨੇ) ਨਹੀਂ ਲਿਆ।

ਕੁੱਤੇ ਸਮ ਸੋ ਪੁਰ ਦੂਰ ਕਰਿ ਕੈ[1]।
[1](ਪੁਰ) ਬਹੁਤਾ (ਦੂਰ) ਨਿਰਾਦਰ ਕਰਕੇ।

ਦਯੋ ਟਹਿਲੂਏ ਕੇ ਸਿਰਿ ਧਰ ਕੈ ॥ ੯੩ ॥
ਤਬਿ ਦਨਾਵ[1] ਇਕ ਐਸ ਉਚਾਰਾ।
[1]ਸਿਆਣੇ ਨੇ, ਵਿਚਾਰਵਾਨ ਨੇ।

ਇਨ ਕੋ ਕੋਇ ਨ ਪਾਵਤ ਪਾਰਾ।
ਮਗਜ ਬੋਇ[1] ਵਡ ਜੋਧੇ ਸੂਰੇ।
[1](ਇਨ੍ਹਾਂ ਦੇ) ਦਿਮਾਗ਼ ਵਿੱਚ (ਹੰਕਾਰ ਦੀ) ਬੋ ਹੈ।

ਸਾਹਿਬ ਅਕਲ ਨ ਜਰਾ ਕਸੂਰੇ[1] ॥ ੯੪ ॥
[1]ਅਕਲ ਦੇ ਮਾਲਕ ਹਨ ਇਸ ਵਿੱਚ ਜ਼ਰਾ ਵੀ ਕਸਰ ਨਹੀਂ।

ਮਿਹਰਵਾਨ ਜਿਸ ਦੋਸਤ ਹੋਵੈ।
ਸਕਤ ਨ ਸੱਤ੍ਰ ਤਿਸ ਤਨ ਜੋਵੈ[1]।
[1]ਉਸ ਦੇ ਸਰੀਰ ਵਲ ਵੈਰੀ ਤੱਕ ਨਹੀਂ ਸਕਦਾ।

ਕਾਮ ਨੁਵਾਬ ਖੂਬ ਯਹਿ ਕੀਨਾ।
ਮੇਲ ਖਾਲਸੇ ਸੋਂ ਕਰਿ ਲੀਨਾ ॥ ੯੫ ॥
ਦਰਜਾ ਦੈ ਹਰਜਾ ਹਰ ਲੀਨਾ[1]।
[1]ਨੁਵਾਬੀ ਦਾ ਅਹੁਦਾ ਦੇ ਕੇ ਆਪਣਾ ਨੁਕਸਾਨ ਦੂਰ ਕਰ ਲਿਆ।

ਕੀਲ ਮਖੀਰ ਡੂਮਣਾ ਲੀਨਾ[1]।
[1]ਸ਼ਹਿਦ ਦਿਆਂ ਵੱਡਿਆਂ ਮੱਖਾਂ ਵਰਗੇ ਸਿੰਘਾਂ ਨੂੰ (ਕੀਲ) ਵਸ ਕਰ ਲਿਆ ਹੈ।

ਸਰਪ ਸਜਾਮ ਸਭਿ ਸਿੰਘ ਭੁਜੰਗੀ[1]।
[1]ਕਾਲੇ ਸੱਪਾਂ ਤੇ ਸਾਰੇ ਸਿੰਘਾਂ ਨੂੰ ਭੁਜੰਗੀ (ਕਹਿੰਦੇ ਹਨ)।

ਹੈਂ, ਯਹਿ ਨਾਮ ਦੁਹਨ ਕਾ ਸੰਗੀ[1] ॥ ੯੬ ॥
[1]ਇਹ ਭੁਜੰਗੀ ਨਾਮ ਸੱਪਾਂ ਤੇ ਸਿੰਘਾਂ ਦੋਹਾਂ ਦਾ ਸਾਥੀ ਹੈ।

ਬਚਨੋਂ ਪਰ ਰਹਿਂ ਦੋਊ ਕਾਇਮ।
ਜਾਨਤ ਲੋਗ ਸਯਾਨੇ ਦਾਇਮ[1]।
[1]ਹਮੇਸ਼ਾਂ।

ਬਿਨ ਸੰਤਾਏ[1] ਕਟਤ ਨ ਕਿਸਹੀ।
[1]ਦੁੱਖ ਦਿੱਤੇ ਬਿਨਾਂ।

ਤਜਤ ਫੁੰਕਾਰੇ ਰਹਿਂ ਦਿਨ ਨਿਸ ਹੀ[1] ॥ ੯੭ ॥
[1]ਰਾਤ ਦਿਨ ਫੁੰਕਾਰੇ (ਜੈਕਾਰੇ) ਛੱਡਦੇ ਰਹਿੰਦੇ ਹਨ।

ਭਲੋ ਕੀਨ ਤੁਮ ਪਾਇ ਪਿਟਾਰੀ[1]।
[1]ਨੁਵਾਬੀ ਰੂਪ ਪਿਟਾਰੀ ਵਿੱਚ।

ਲੀਨੇ, ਸਿੰਘ ਸਾਂਪ ਬਲਕਾਰੀ[1]।
[1]ਬਲਵਾਨ ਸੱਪਾਂ ਵਰਗੇ ਸਿੰਘ।

ਬੋਲ ਤੋਲ ਕੇ ਹੈਂ ਯਹਿ ਪੂਰੇ।
ਜਵਾਂ-ਮਰਦ[1] ਜੋਧੇ ਵਡ ਸੂਰੇ ॥ ੯੮ ॥
[1]ਬਹਾਦਰ ਆਦਮੀ।

ਦੋਹਰਾ:
ਐਸ ਦਨਾਵਨ ਜਬਿ ਕਹਜੋ,
ਸੁਨਿ ਨੁਵਾਬ ਖੁਸ਼ ਹੋਇ।
ਐਸ ਦਨਾਵਨ ਜਬਿ ਕਹਜੋ,
ਵਡੋ ਇਨਾਮ ਸੰਜੋਇ[1] ॥ ੯੯ ॥
[1](ਬਹੁਤ) ਵੱਡਾ ਇਨਾਮ ਤੇ ਇਕ ਸੰਜੋਅ।

ਔਰ ਅਜਾਰੇ ਪਰ ਚਹੈ,
ਜੇਤਿਕ ਸਿੰਘ ਗਰਾਮ[1]।
ਤੇਤਿਕ ਦਏ ਨੁਵਾਬ ਨੈ,
ਕਹਜੋ ਕਰਜੋ ਵਡ ਕਾਮ ॥ ੧੦੦ ॥
ਤੇਜ ਬਢਜੋ ਜਿਮ ਪੰਥ ਕਾ,

ਆਗੇ ਕਹਿਹੌਂ ਤੈਸ।
ਅਬਿ ਬੰਦਨ ਕਰਿ ਪੰਥ ਕੋ,
ਧਜਾਇ ਗਯੋ ਯਹਿ ਬੈਸ[1] ॥੧੦੧॥

ਇਤਿ ਸ੍ਰੀ ਗੁਰੁ ਪੰਥ ਪ੍ਰਕਾਸ਼ ਗ੍ਰੰਥੇ ਉੱਤ੍ਰਾਰਧੇ ਗਯਾਨ ਸਿੰਘ ਵਿਰਚਿਤੇ 'ਕਪੂਰ ਸਿੰਘ ਨੁਵਾਬੀ ਪਾਈ', ਬਰਨਨੰ ਨਾਮ ਪੱਚੀਸਮੋਂ ਬਿਸ੍ਰਾਮ॥੨੫॥

[1]ਬੈਠ ਗਿਆ ਭਾਵ ਸਮਾਪਤ ਹੋ ਗਿਆ।

[1]ਬੈਠ ਗਿਆ ਭਾਵ ਸਮਾਪਤ ਹੋ ਗਿਆ।

## ੨੯. {ਸੁਬੇ ਲਾਹੌਰ ਦੀ ਅਰਜ਼ੀ ਪੜ੍ਹ ਕੇ ਦਿੱਲੀ ਦੇ ਬਾਦਸ਼ਾਹ ਨੇ ਸਿੰਘਾਂ ਦੀ ਨਕਲ ਦੇਖਣੀ ਤੇ ਸਿੰਘਾਂ ਨਾਲ ਸੁਲ੍ਹਾ ਕਰਨੀ}

ਕਬਿੱਤ:

ਬੇਦ ਕੇ ਬਰਨ ਭਵ ਖੇਦ ਕੇ ਹਰਨ,
ਭ੍ਰਮ ਭੇਦ ਕੇ ਦਰਨ ਛੇਦ ਜਰਨ ਮਰਨ ਹੈਂ[1]।

[1]ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਦੇ ਚਰਨ (ਬੇਦ) ਗਿਆਨ ਦੇ (ਬਰਨ) ਸਰੂਪ ਹਨ, (ਭਵ) ਸੰਸਾਰ ਦੇ ਦੁਖਾਂ ਨੂੰ (ਹਰਨ) ਨਾਸ਼ ਕਰਨ ਵਾਲੇ, ਭਰਮ ਤੇ ਭੇਦ ਨੂੰ ਦਲਣ ਵਾਲੇ ਤੇ ਜੰਮਣ ਮਰਨ ਨੂੰ (ਛੇਦ) ਕੱਟਣ ਵਾਲੇ ਹਨ।

ਪੁਟਕਾ ਪਰੇਮ ਕੇ ਹੈਂ ਗੁਟਕਾ ਸੁ ਛੇਮ ਨੇਮ,
ਛੁਟਕਾ ਕੁਬੰਧਨ ਕੇ ਖੁਟਕਾ ਹਰਨ ਹੈਂ[1]*।

[1]ਪ੍ਰੇਮ ਦੇ (ਪੁਟਕਾ) ਕਮਲ ਹਨ, (ਛੇਮ) ਕਲਿਆਣ ਦੇ ਨਿਯਮਾਂ ਦੀਆਂ (ਗੁਟਕਾ) ਗੋਲੀਆਂ ਹਨ, ਖੋਟੇ ਬੰਧਨਾਂ ਤੋਂ ਛੁਡਾਉਣ ਵਾਲੇ (ਖੁਟਕਾ) ਖੋਟੇਪਨ ਭਾਵ ਦੋਸ਼ਾਂ ਨੂੰ ਮੇਟਣ ਵਾਲੇ ਹਨ। *ਹਰਨ ਹੈਂ' ਪਾਠ ਮੂਲ 'ਚ ਨਹੀਂ, ਤੁਕ ਦਾ ਵਜ਼ਨ ਪੂਰਾ ਕਰਨ ਲਈ ਅਸਾਂ ਆਪਣੇ ਕੋਲੋਂ ਪਾਇਆ ਹੈ। ਇਸ ਤੁਕ ਤੋਂ ਅੱਗੇ ਬਰੀਕ ਅੱਖਰਾਂ ਵਿੱਚ ਇਕ ਤੁਕ ਛਪੀ ਹੋਈ ਹੈ ਜੋ ਇਸ ਪੁਸਤਕ ਦੇ ਆਖੇਪਕਾਰ ਘਸੀਟਾ ਸਿੰਘ ਕਵੀਸ਼ਰ ਲਾਹੌਰ ਦੀ ਬਣਾਈ ਹੋਈ ਹੈ ਤੇ ਉਸ ਨੇ ਭੁਲੇਖੇ ਨਾਲ ਛਾਪ ਦਿੱਤੀ ਹੈ। ਕਿਉਂਕਿ ਇਸ ਨਾਲ ਕਬਿੱਤ ਛੰਦ ਦੀਆਂ ਪੰਜ ਤੁਕਾਂ ਬਣ ਜਾਂਦੀਆਂ ਹਨ, ਇਸ ਆਖੇਪ ਤੁਕ ਨੂੰ ਵਾਧੂ ਜਾਣ ਕੇ ਅਸਾਂ ਛੱਡ ਦਿੱਤਾ ਹੈ।

ਕਾਮਧੇਨੁ ਚਿੰਤਾਮਨਿ ਪਾਰਜਾਤ ਹੂੰ ਕੀ ਪਤਿ,
ਸਾਤ ਦੀਪ ਦੀਪਕ ਮਹੀਪਤਿ ਕਰਨ ਹੈਂ[1]।

[1](ਖਾਤਮ) ਨਾਸ਼ ਹੋਣ ਵਾਲੇ ਸੰਸਾਰ (ਸਮੁੰਦਰ ਤੋਂ ਤਾਰਨ ਲਈ) (ਪੋਤ) ਜਹਾਜ਼ ਰੂਪ, ਆਤਮਾ ਦੇ ਗਿਆਨ ਨੂੰ (ਦੋਤ) ਪ੍ਰਗਟ ਕਰਨ ਵਾਲੇ, ਜੋਤੀ ਸਰੂਪ ਸਤਵੇਂ ਗੁਰਾਂ (ਸ੍ਰੀ ਗੁਰੂ ਹਰਿਰਾਇ ਸਾਹਿਬ ਜੀ) ਦੇ ਚਰਨ (ਬੰਦਨੀਂ) ਨਮਸ਼ਕਾਰ ਕਰਨ ਯੋਗ ਹਨ।

ਪੋਤ ਭਵ ਖਾਤਮ ਕੇ ਦੋਤ ਗਜਾਨ ਆਤਮ ਕੇ,
ਜੋਤਿ ਗੁਰੁ ਸਾਤਮ ਕੇ ਬੰਦਨੀਂ ਚਰਨ ਹੈਂ[1] ॥੧॥

[1](ਖਾਤਮ) ਨਾਸ਼ ਹੋਣ ਵਾਲੇ ਸੰਸਾਰ (ਸਮੁੰਦਰ ਤੋਂ ਤਾਰਨ ਲਈ) (ਪੋਤ) ਜਹਾਜ਼ ਰੂਪ, ਆਤਮਾ ਦੇ ਗਿਆਨ ਨੂੰ (ਦੋਤ) ਪ੍ਰਗਟ ਕਰਨ ਵਾਲੇ, ਜੋਤੀ ਸਰੂਪ ਸਤਵੇਂ ਗੁਰਾਂ (ਸ੍ਰੀ ਗੁਰੂ ਹਰਿਰਾਇ ਸਾਹਿਬ ਜੀ) ਦੇ ਚਰਨ (ਬੰਦਨੀਂ) ਨਮਸ਼ਕਾਰ ਕਰਨ ਯੋਗ ਹਨ।

ਦੋਹਰਾ:

ਸੱਤਿ ਸਿਰੀ ਆਕਾਲ ਕਹਿ,
ਗੁਰੁ ਵਰ ਕਰੇ ਉਚਾਰ[1]।

[1]ਉਸ ਦੇ ਬਿਘਨ ਤੇ ਭਿਆਨਕ ਦੁੱਖ ਨਾਸ਼ ਹੋ ਜਾਂਦੇ ਹਨ ਜਿਵੇਂ ਸੂਰਜ ਹਨੇਰੇ ਨੂੰ ਖਿੱਚਦਾ ਭਾਵ ਦੂਰ ਕਰਦਾ ਹੈ।

ਬਿਘਨ ਦੁੰਦ ਦੁਖ ਨਸਤ ਸਭਿ,
ਜਯੋਂ ਰਵਿ ਕਸਤ ਅੰਧਾਰਿ[1] ॥੨॥

[1]ਉਸ ਦੇ ਬਿਘਨ ਤੇ ਭਿਆਨਕ ਦੁੱਖ ਨਾਸ਼ ਹੋ ਜਾਂਦੇ ਹਨ ਜਿਵੇਂ ਸੂਰਜ ਹਨੇਰੇ ਨੂੰ ਖਿੱਚਦਾ ਭਾਵ ਦੂਰ ਕਰਦਾ ਹੈ।

ਅਰਜ਼ੀ ਨਾਜ਼ਮ ਕੀ ਕਰੀ,
ਜੈਸ ਸ਼ਾਹਿ ਮਨਜ਼ੂਰ।
ਨਕਲ ਪੇਖ ਹੈ ਸਿੰਘਨ ਕੀ,
ਸ਼ਾਹਿ ਚਾਹਿ ਜਿਮ ਭੂਰ[1] ॥੩॥

[1]ਜਿਵੇਂ ਬਹੁਤ ਚਾਅ ਕਰਕੇ।

ਗੁਰੂ ਖਾਲਸਾ ਜੀ ਸੁਨੋ,
ਗਾਥ ਇਤਿਕ ਸੁਖ ਦਾਨ।

ਇਸ ਅਧਿਆਇ ਮੈਂ ਕਹਿਤ ਹੌਂ,
ਧਰਿ ਕਲਗੀਧਰ ਧਜਾਨ ॥੪॥
ਚੌਪਈ:
ਹਰਿ ਕਪੂਰ ਜਬਿ ਭਈ ਨੁਵਾਬੀ।
ਤੇਜ ਸਿੰਘਨ ਨਿਤ ਬਢਿ ਬਢਿ ਜਾਬੀ[1]। — [1]ਜਾਂਦਾ ਹੈ।
ਜਥੇ ਸਿੰਘਨ ਕੇ ਦੂਰ ਦੂਰ ਸੋਂ।
ਫਿਰਤ ਕਰਤ ਲੁਟ ਮਾਰ ਘੂਰ ਸੋਂ ॥੫॥
ਜਬਿ ਉਨ ਸੁਨ ਪਾਈ ਇਹੁ ਗਾਥਾ।
ਮੁਦ ਹ੍ਵੈ ਗੁਰੈਂ ਝੁਕਾਇਓ ਮਾਥਾ।
ਲੂਟ ਕੂਟ ਕਰਿ ਲੈ ਬਹੁ ਖਰਚਾ।
ਅਏ ਸੁਧਾਸਰ ਦਿਸ ਹਿਤ ਪਰਚਾ[1] ॥੬॥ — [1](ਪੂਰਨ) ਜਾਣਕਾਰੀ ਵਾਸਤੇ।
ਧਨ ਅਸਵਾਬ ਜਿਤਿਕ ਵਹਿ ਲਜਾਏ।
ਪੰਥਾਗੇ ਸਭਿ ਦੀਨ ਚਢਾਏ।
ਕਿਸੀ ਸਿੰਘ ਕਛੁ ਜੁਦਾ ਨ ਰਾਖਯੋ।
ਜਯੋਂ ਰਹਿ ਮੇਲ ਬਨੈ ਅਭਿਲਾਖਯੋ ॥੭॥
ਹੁਤੇ ਸਿੰਘ ਤਬਿ ਸਿਦਕੀ ਪੂਰੇ।
ਬਾਕ ਇਤਫਾਕ ਸੁਰਖਤ ਜਰੂਰੇ[1]। — [1]ਬਚਨਾਂ ਰਾਹੀਂ ਜ਼ਰੂਰ ਏਕਾਰੱਖਦੇ ਸਨ।
ਯਾਹੀ ਤੈ ਨਿਤਯੰ ਪ੍ਰਤਿ ਬ੍ਰਿੱਧੀ[1]। — [1]ਤ੍ਰੱਕੀ, ਉੱਨਤੀ।
ਹੋਤ ਰਹੀ ਤਿਨ ਕੀ ਸਮ੍ਰਿੱਧੀ[1] ॥੮॥ — [1]ਵੱਡੀ ਬਿਭੂਤੀ, ਵੱਡੀ ਸਮੱਗ੍ਰੀ।
*ਬੇਇਤਫਾਕ ਬਾਕ ਕੇ ਕਾਦਰ[1]। — [1](ਅਜ ਕਲ ਦੇ ਸਿੰਘ) ਬੇਇਤਫ਼ਾਕੀ ਵਾਲੇ ਬਚਨਾਂ ਦੇ (ਕਾਦਰ) ਮਾਲਕ ਹਨ। *ਏਥੋਂ ਹੁਣ ਕਵੀ ਜੀ ਅੱਜ ਕਲ ਦੇ ਸਿੰਘਾਂ ਦਾ ਹਾਲ ਵਰਣਨ ਕਰਨ ਲੱਗੇ ਹਨ।
ਨਾਮ ਸਿੰਘ ਕਰਨੀ ਕੇ ਗਾਦਰ[1]। — [1]ਗਿੱਦੜ ਹਨ।
ਖਾਨ ਪਾਨ, ਇੰਦ੍ਰਯ ਆਰਾਮੀ[1]। — [1]ਅੰਗਾਂ ਨੂੰ ਆਰਾਮ ਦੇਣ ਵਾਲੇ ਭਾਵ ਆਰਾਮ ਪ੍ਰਸਤ।
ਕਾਮੀ ਕੁਟਲ ਸੁਰਾਪੀ ਬਾਮੀ[1] ॥੯॥ — [1]ਕਾਮੀ, ਛਲੀ, ਸ਼ਰਾਬੀ ਤੇ (ਬਾਮੀ) ਟੇਢੇ ਹਨ।
ਬੇਮੁਖ ਸੰਤ ਸੇਵ ਤੈ ਹੂਏ।
ਪਰੇ ਮੋਹ ਮਤਸਰ ਕੇ ਕੂਏ[1]। — [1]ਮੋਹ ਤੇ ਈਰਖਾ ਦੇ ਖੂਹ ਵਿੱਚ।
ਮੁਖ ਤੇ ਕਹਿਤ ਸਿੰਘ ਹਮ ਸਾਚੇ।
ਸ਼ਰਮ ਧਰਮ ਕਰਮਨ ਕੇ ਕਾਚੇ ॥੧੦॥
ਹਿਤ ਕੁਟੰਬ ਪਾਲਨ ਨਿਤ ਨਾਚੈਂ।
ਮਾਨਤ ਨਾਹਿਂ ਬਚਨ ਗੁਰੁ ਬਾਚੈਂ[1]। — [1]ਗੁਰਾਂ ਦੇ ਕਹੇ ਹੋਏ ਬਚਨ।
ਦੇਗ ਤੇਗ ਤੇ ਬੇਗ ਭਗੇ ਹੈਂ[1]। — [1]ਲੰਗਰ ਚਲਾਉਣ ਤੇ ਜੰਗ ਕਰਨ ਤੋਂ ਛੇਤੀ ਨੱਠਦੇ ਹਨ।
ਜ਼ਿੱਦ ਬਾਦ ਮੈਂ ਅਧਿਕ ਪਗੇ ਹੈਂ[1] ॥੧੧॥ — [1]ਹਠ ਤੇ ਝਗੜਿਆਂ ਵਿੱਚ ਬਹੁਤ ਲੀਨ ਹੋਏ ਹੋਏ ਹਨ।
ਜਿਤਿਕ ਜਗੀਰਦਾਰ ਸਿੰਘ ਅਬਿ ਹੈਂ।
ਚਾਲੈਂ ਚਾਲ ਕੁਚਾਲੈਂ[1] ਸਭਿ ਹੈਂ। — [1]ਖੋਟੀਆਂ ਚਾਲਾਂ ਦੀ (ਚਾਲ) ਰੀਤੀ ਵਿੱਚ ਚਲਦੇ ਹਨ।
ਕਾਗਨ ਕੋ ਮੋਤੀ ਚੁਗਵੈਹੈਂ[1]। — [1]ਵਿਕਾਰੀ ਬੰਦਿਆਂ ਨੂੰ ਚੰਗੇ ਪਦਾਰਥ ਛਕਾਉਂਦੇ ਹਨ।

ਹੰਸਨ ਕੋ[1] ਦਰਸਜੋ ਨਹਿਂ ਚੈਹੈਂ ॥੧੨॥
[1]ਮਹਾਤਮਾਂ ਨੂੰ।

ਬਿਭਚਾਰਨਿ ਬੇਸਜਾ ਕੋ ਦੈ ਹੈਂ।

ਦੇਤ ਸ੍ਵਰਨ ਕੇ ਚੂੜ[1] ਘੜੈ ਹੈਂ।
[1]ਸੋਨੇ ਦੇ ਚੂੜੇ।

ਸੀਲ[1], ਰੂਪ, ਗੁਨ ਯੁਤ ਨਿਜ ਨਾਰੈਂ।
[1]ਜਤ ਸਤ ਵਾਲੀਆਂ।

ਰੋਟੀ ਕਪੜਾ ਦੇਤ ਦੁਖਾਰੈਂ[1] ॥੧੩॥
[1]ਦੁੱਖੀ ਹੋ ਕੇ।

ਦੇਖਤ ਨਾਹਿਂ ਕਬੀ ਤਿਨ ਓਰੈਂ।

ਕੁਲਿਟਾ ਸੰਗਰਮੈਂ ਨਿਸ ਭੋਰੈਂ[1]।
[1]ਵਿਭਚਾਰਨ ਇਸਤ੍ਰੀਆਂ ਨਾਲਰਾਤ ਦਿਨ ਵਿਭਚਾਰ ਕਰਦੇ ਹਨ।

ਅਭਜਾਗਤ[1] ਜਾਚਕ ਦਿਜ ਸਾਧੈਂ।
[1]ਤਿਆਗੀ।

ਦਰ ਪਰ ਹੇਰ ਰਰੈਂ ਸਸਿ ਬਜਾਧੈਂ[1] ॥੧੪॥
[1]ਦਰਵਾਜ਼ੇ ਉਪਰ ਦੇਖ ਕੇ ਕਹਿੰਦੇ ਹਨ ਕਿ ਇਹ ਚੰਦ੍ਰਮਾ ਨੂੰ ਭਾਵ ਅਸਾਨੂੰ ਰੋਗ ਭਾਵ ਕਲੰਕ ਲੱਗੇ ਹੋਏ ਹਨ।

ਲੁੱਚ ਮੰਡਲੀ ਮੁੰਡੇ ਲੰਡੇ[1]।
[1]ਲੁੱਚੇ।

ਖਾਵੈਂ ਤਿਨ ਤੇ ਘ੍ਰਿੱਤ ਸੁ ਖੰਡੇ[1]।
[1]ਘਿਉ ਖੰਡ।

ਕਰਜਾਈ ਤਕ ਕੈਦ ਪੁਚੈ ਹੈਂ[1]।
[1]ਕਰਜ਼ਾਈ ਹੋ ਕੇ ਕੈਦ ਹੋਣ ਤੱਕ ਪਹੁੰਚ ਜਾਂਦੇ ਹਨ।

ਪੈ ਨ ਖਰਚ ਕਮ ਮੰਦ ਕਰੈ ਹੈਂ[1] ॥੧੫॥
[1](ਪਰ) ਬੁਰੇ ਕੰਮਾਂ 'ਤੇ ਖ਼ਰਚ ਘੱਟ ਨਹੀਂ ਕਰਦੇ।

ਐਸ ਜਮਾਨੇ ਕੇ ਸਿੰਘ ਸਾਰੇ।
ਹੈਂ ਐਸੇ ਹਮ ਜੈਸ ਉਚਾਰੇ।
ਸੌ ਮੈਂ ਸੇ ਹੈਂ ਪਾਂਚ ਹਛੇਰੇ।
ਨਿਜ ਨੈਨਨ ਹਮ ਫਿਰਿ ਸਭਿ ਹੇਰੇ ॥੧੬॥

ਬਲਕੈ[1] ਕਿਰਤੀ ਸਿੰਘ ਗਰੀਬੈਂ।
[1]ਸਗੋਂ।

ਜੇਉ ਨੌਕਰੀ ਬਨਜ ਕਰੀਬੈਂ[1]।
[1]ਕਰਦੇ ਹਨ।

ਤਿਨ ਮੈਂ ਨੇਕ ਬਹੁਤ, ਮੰਦ ਥੋਰੈਂ।

ਹੈਂ, ਹਮ ਲਿਖੇ ਪਰਖਿ ਭਲ ਤੌਰੈਂ[1] ॥੧੭॥
[1]ਅਸੀਂ ਚੰਗੀ ਤਰ੍ਹਾਂ ਪਰਖ ਕੇ ਲਿਖੇ ਹਨ।

ਅਰ ਬੇਹੰਗਮ ਸਿੰਘ ਪੁਜਾਰੀ।
ਇਨ ਸੌ ਮੈਂ ਸੇ ਭਲ ਦੋ ਚਾਰੀ।
ਬਾਕੀ ਸਭਿ ਨਰਕਨ ਅਧਿਕਾਰੀ।
ਪੂਜਾ ਖਾਇ ਗਈ ਮਤਿ ਮਾਰੀ।

ਭਏ ਮੰਗਤੇ ਔ ਦੁਰਚਾਰੀ[1]* ॥੧੮॥
[1]ਖੋਟੇ ਕਰਮ ਕਰਨ ਵਾਲੇ। *ਅੰਕ ਨੰ. ੧੮ ਦੀਆਂ ਪੰਜ ਤੁਕਾਂ ਬਣ ਗਈਆਂ ਹਨ, ਮੂਲ 'ਚ ਛਪਣ ਸਮੇਂ ਹੀ ਇਕ ਤੁਕ ਜਾਂ ਤਿੰਨ ਤੁਕਾਂ ਰਹਿ ਗਈਆਂ ਜਾਪਦੀਆਂ ਹਨ।

ਸਤਿਗੁਰੁ ਪੂਜਾ ਜ਼ਹਿਰ ਬਤਾਈ।

ਸਿੰਘਨ ਹਿਤ[1], ਸੋਊ ਇਨ ਖਾਈ।
[1]ਸਿੰਘਾਂ ਵਾਸਤੇ ਸਤਿਗੁਰਾਂ ਨੇ ਪੂਜਾ ਜ਼ਹਿਰ ਦੱਸੀ ਹੈ।

ਸਿੰਘ ਨਾਮ ਕਛ ਕਰਦ ਧਰੈ ਕੈ।

ਬਾਣਾ ਛੱਤ੍ਰਿਨ ਕਾ[1] ਇਹੁ ਕੈ ਕੈ ॥੧੯॥
[1]ਛੱਤ੍ਰੀਆਂ (ਸੂਰਮਿਆਂ) ਦਾ।

ਕਰਮ ਫਕੀਰਨ ਬਿਪ੍ਰੋਂ ਕੇਰੇ।

ਗਹੇ, ਅਧਰਮ ਯਹੇ ਬਾਧੇਰੇ[1]।
[1]ਇਹ ਹੀ ਵੱਡਾ ਪਾਪ ਹੈ।

ਧਰਮ ਦੁਤੀ ਕਾ ਦੁਤੀ ਜੁ ਧਾਰੈਂ।

ਕੋਵਿਦ[1] ਯਹੀ ਅਧਰਮ ਉਚਾਰੈਂ ॥੨੦॥
[1]ਵਿਦਵਾਨ।

ਦਾਨ ਪੁੰਨ ਲੈਣੋ ਜਗਿ ਜੋ ਹੈ।
ਧਰਮ ਫਕੀਰਨ ਬਿੱਪ੍ਰਨ ਕੋ ਹੈ।
ਸੋ ਸਿੰਘੋ ਨੈ ਜਬਿ ਤੇ ਗਹਜੋ।
ਤੇਜ ਪ੍ਰਤਾਪ ਤਬੀ ਤੈ ਬਹਜੋ[1] ॥੨੧॥

[1]ਰੁੜ੍ਹ ਗਿਆ ਹੈ।

ਦੋਹਰਾ:
ਸਦੀ ਬੀਸਮੀ ਲਗੀ ਤੈ,
ਥਏ ਸਿੰਘ ਜੇ ਆਹਿ।
ਤਿਨ ਕੀ ਦਸਾ ਸੁ ਭਵੰ ਕੈ,
ਕਹੀ ਤਨਕ ਪਿਖਿ ਯਾਹਿ[1] ॥੨੨॥

[1]ਤਿਨਾਂ ਸਿੰਘਾਂ ਦੀ ਹਾਲਤ (ਭਵੰ ਕੈ) ਫਿਰ ਤੁਰ ਕੇ ਇਸ ਤਰ੍ਹਾਂ ਦੀ ਵੇਖ ਕੇ ਥੋੜ੍ਹੀ ਜਿਹੀ ਕਹੀ ਹੈ।

ਅਬਿ ਪ੍ਰਸੰਗ ਸਿੰਘਾਨ ਕਾ
ਪਿਛਲਾ ਸੁਨੋ ਉਦਾਰ।
ਅੰਮ੍ਰਿਤਸਰ ਇਕਠਾ ਭਯੋ,
ਪੰਥ ਆਇ ਮੁਦ ਧਾਰਿ ॥੨੩॥

ਚੌਪਈ:
ਗੋਲਕ ਹੁਤੀ ਪੰਥ ਕੀ ਏਕਾ।
ਜਮ੍ਹਾ ਰਹਿਤ ਤਹਿਂ ਵਸਤੂ ਅਨੇਕਾ।
ਕਹੈਂ ਗੁਰੂ ਕਾ ਤਾਹਿਂ ਖਜਾਨਾ।
ਹੁਤੇ ਸਿੰਘ ਸਭਿ ਦਾਰ-ਇਮਾਨਾ[1] ॥੨੪॥

[1]ਈਮਾਨਦਾਰ।

ਜੋ ਕਿਛੁ ਜੋ ਸਿੰਘ ਲਜਾਵਤ ਖਟ ਕੈ।
ਗੋਲਕ ਮਾਹਿਂ ਦੇਤ ਬਿਨ ਅਟਕੈ[1]।

[1]ਰੋਕ ਤੋਂ ਬਿਨਾਂ।

ਲੱਖ ਕੱਖ ਸਭਿ ਸਮ ਹੀ ਲਖਤੇ[1]।

[1]ਜਾਣਦੇ।

ਪਜਾਰ ਬਿਹਾਰ ਸਕਜੋਂ ਸਮ ਰਖਤੇ ॥੨੫॥
ਟਹਿਲ ਏਕ ਕੀ ਦੂਸਰ ਚਾਹੈ।
ਕਰਨੀ, ਸਾਥ ਪਰੇਮ ਉਮਾਹੈ।
ਆਲਸ ਮਤਸਰ[1] ਜ਼ਿੱਦ ਸ਼ਰੀਕਤ।

[1]ਈਰਖਾ।

ਲੋਭ ਕਪਟ ਕਿਛੁ ਥੀ ਨ ਹਕੀਕਤ[1] ॥੨੬॥

[1]ਅਸਲੀਅਤ ਨਹੀਂ ਸੀ। ਭਾਵ ਕੋਈ ਵੀ ਅਉਗਣ ਉਨ੍ਹਾਂ ਅੰਦਰ ਨਹੀਂ ਸੀ।

ਜੋ ਮੁਖੀਏ[1] ਕੇ ਮੁਖ ਤੇ ਨਿਕਸੈ।

[1]ਜਥੇਦਾਰ।

ਤਾਂ ਮੈਂ ਕੋਊ ਨ ਕਰਤੋ ਰਿਕਸੈ[1]।

[1]ਟਾਲਾ।

ਅੱਖਰ ਪਢੇ ਹੁਤੇ ਸਿੰਘ ਥੋਰੇ।
ਬਾਣੀ ਕੰਠ ਕਰਤ ਨਿਸ ਭੋਰੇ ॥੨੭॥
ਲੰਗਰ ਏਕ ਠੌਰ ਹ੍ਵੈ ਸਾਰਾ।
ਬਰਤਤ ਸਭਿ ਕੋ ਸਮ ਬਰਤਾਰਾ।
ਅਠ-ਪਹਿਰਾ ਭੋਜਨ ਨਿਤ ਮਿਲ ਹੈ।
ਪੰਚਾਂਮ੍ਰਿਤ ਸਮ ਲਖਿ ਸਭਿ ਗਿਲ ਹੈਂ[1] ॥੨੮॥

[1]ਕੜਾਹ ਪ੍ਰਸ਼ਾਦ ਵਾਂਗ ਜਾਣ ਕੇ ਸਾਰੇ ਛਕਦੇ ਹਨ।

ਦੀਪ ਸਿੰਘ, ਨੱਥਾ ਸਿੰਘ, ਹਰੀ[1]।

[1](ਸਿੰਘ)।

ਦਰਵਾਰਾ ਸਿੰਘ, ਬੁੱਢਾ ਵਰੀ[1]। — [1]ਸ੍ਰੇਸ਼ਟ।
ਭੋਮਾ ਸਿੰਘ, ਸੱਦਾ ਸਿੰਘ, ਦਜਾਲਾ।
ਇੱਤਯਾਦਿਕ ਸਿੰਘ ਹੁਤੇ ਬਿਸਾਲਾ ॥੨੯॥
ਇੰਤਜ਼ਾਮ ਇਨ ਕੇ ਹਥ ਮਾਹੀਂ।
ਦੈ ਰਾਖਯੋ ਥਾ ਪੰਥ ਸ-ਚਾਹੀ[1]। — [1]ਉਤਸ਼ਾਹ ਨਾਲ।
ਦੋ ਦੋ ਕੱਛਾਂ ਇਕ ਦਸਤਾਰਾ।
ਭੂਰਾ ਚਾਦਰ ਪਰਣਾ ਸਾਰਾ[1] ॥੩੦॥ — [1]ਲੰਬਾ ਪਰਨਾ।
ਏਤਿਕ ਬਸਤਕ ਮਿਲਤੋ ਸਭਿ ਕੋ।
ਕਮ ਜ਼ਯਾਦੇ ਨਹਿਂ ਚਹਿਤੋ ਕਬਿ ਕੋ[1]। — [1]ਕਦੇ ਵੀ ਕੋਈ ਘੱਟ ਵੱਧ ਨਹੀਂ ਸੀ ਚਾਹੁੰਦਾ।
ਦਾਣਾਂ ਘਾਸ ਤੁਰੰਗਨ ਹੇਤੈਂ।
ਬਰਤਤ ਸਭਿ ਕੋ ਸਮ ਨਿਤ ਨੇਤੈਂ[1] ॥੩੧॥ — [1]ਹਰਰੋਜ਼ ਹਮੇਸ਼ਾਂ।
ਭਯੋ ਪੰਥ ਅਬਿ ਜਬਿ ਬਹੁ ਕੱਠਾ।
ਚਾਰ ਠੌਰ ਤਬਿ ਲੰਗਰ ਠੱਟਾ[1]। — [1]ਬਣਾ ਲਿਆ।
ਨਿਤ ਦਿਵਾਨ ਦਿਨ ਢਰੈ ਲਗੈ ਹੈਂ।
ਬੈਠਤ ਸਿੰਘ ਆਇ ਸਭਿ ਤੈਹੈਂ[1] ॥੩੨॥ — [1]ਓਥੇ।
ਮਨੀ ਸਿੰਘ ਜੀ ਕਥਾ ਸੁਨਾਵੈਂ।
ਗੁਰੁ ਸਿੱਖੀ ਮੈਂ ਸਿਦਕ ਬਢਾਵੈਂ।
ਢਾਡੀ ਵਾਰਾਂ ਬੀਰਨ ਕੇਰੀ।
ਗਾਇ ਸੁਨਾਹਿਂ ਬਢਾਹਿਂ ਦਲੇਰੀ ॥੩੩॥
ਨਿਜ ਨਿਜ ਘਰੈਂ ਮਿਲਨ ਕੇ ਹੇਤੈਂ।
ਗਏ ਸਿੰਘ ਬਹੁ ਕਰਿ ਸੰਕੇਤੈਂ[1]। — [1]ਦਿਨ ਮੁਕੱਰਰ ਕਰਕੇ।
ਦਰਵਾਰਾ ਸਿੰਘ ਤੈ ਪੁਛ ਜਾਵੈਂ।
ਮਿਲਿ ਗਿਲਿ ਫੇਰ ਬਿਨਾ ਢਿਲਿ ਆਵੈਂ ॥੩੪॥
ਦਰਵਾਰਾ ਸਿੰਘ ਸਭਿ ਕੋ ਖਰਚੈਂ।
ਜੈਸੋ ਦੇਤ ਤੈਸ ਸਭਿ ਸਰਚੈਂ[1]। — [1]ਸੰਤੁਸ਼ਟ (ਖੁਸ਼) ਹੋ ਜਾਂਦੇ ਹਨ।
ਕਮ ਜ਼ਯਾਦੇ ਕੀ ਹਸਦ[1] ਨ ਕੈਹੈਂ। — [1]ਈਰਖਾ।
ਜਿਤੋ ਦੇਤ ਸੋ ਖੁਸ਼ਿ ਹ੍ਵੈ ਲੈਹੈਂ ॥੩੫॥
ਸਿੰਘ ਜੀ ਕੋ ਗੁਰੁ ਰੂਪ ਲਖੈ ਹੈਂ।
ਸਾਥ ਇਤਫਾਕ ਪਾਕ ਦਿਲ[1] ਰੈਹੈਂ ॥੩੬॥ — [1]ਪਵਿੱਤ੍ਰ ਦਿਲ ਨਾਲ।

ਦੋਹਰਾ:

ਪੰਥ ਥਿਰਯੋ ਇਮ ਸੁਧਾਸਰ,
ਕਿਛ ਕਿਛ ਮੁਲਕ ਮਝਾਰ।
ਲੂਟ ਮਾਰ ਕਰਿ ਖਾਵਹੀਂ,
ਨਾਹਿਂ ਖਾਵਹੀਂ ਮਾਰ[1] ॥੩੭॥ — [1](ਆਪ ਕਿਸੇ ਤੋਂ) ਮਾਰ ਨਹੀਂ ਖਾਂਦੇ।

ਚੌਪਈ:

ਨਾਜ਼ਮ ਅਰਜ਼ੀ ਥੀ ਜੋ ਭੇਜੀ।

| | |
|---|---|
| ਭੀ ਮਨਜ਼ੂਰ ਸਿੰਘਨ ਲਖਿ ਤੇਜੀ[1]। | [1]ਸਿੰਘਾਂ ਦਾ ਤੇਜ ਪ੍ਰਤਾਪ ਜਾਣ ਕੇ। |
| ਜਿਸ ਹਿਤ ਕਰੀ ਸ਼ਾਹਿ ਮਨਜ਼ੂਰੈਂ। | |
| ਸੋ ਕਾਰਣ ਅਬਿ ਲਿਖੋਂ ਜਰੂਰੈਂ ॥ ੩੮ ॥ | |
| ਸ਼ਾਹਿ ਮੁਹੰਮਦ ਥਾ ਪਤਿਸ਼ਾਹੂ। | |
| ਦਿੱਲੀ ਮੈਂ ਤਬਿ ਨੇਕ ਮਹਾਂਹੂ[1]। | [1]ਬਹੁਤਾ ਨੇਕ। |
| ਲਵਪੁਰਿ ਨਾਜ਼ਮ ਕੀ ਜਬਿ ਅਰਜ਼ੀ। | |
| ਗਈ ਸ਼ਾਹਿ ਢਿਗ ਰਹੀ ਨ ਬਰਜੀ[1] ॥ ੩੯ ॥ | [1]ਰੋਕੀ ਨਾ ਰਹੀ। |
| ਭਰੀ ਕਚਹਿਰੀ ਗਹਿਰੀ[1] ਥੀ ਤਬਿ। | [1]ਬਹੁਤੀ। |
| ਨ੍ਰਿਪ ਅਮੀਰ ਵਜੀਰ ਥਿਰੇ ਸਭਿ। | |
| ਮੁਨਸ਼ੀ-ਮੀਰ ਹੋਇ ਤਬਿ ਗਰਜ਼ੀ[1]। | [1]ਵੱਡੇ ਮੁਨਸ਼ੀ ਨੇ ਲੋੜਵੰਦ ਹੋ ਕੇ। |
| ਅਰਜ਼ ਗੁਜ਼ਾਰ ਸੁਨਾਈ ਅਰਜ਼ੀ ॥ ੪੦ ॥ | |
| ਬਾਦਸ਼ਾਹਿ ਸੁਨਿ ਭਯੋ ਮੁੱਤਾਜਬ[1]। | [1]ਹੈਰਾਨ। |
| ਕਹ੍ਯੋ ਅਯੋ ਯਹਿ ਕਜਾ ਅਬਿ ਗਾਜਬ[1]। | [1]ਕਹਿਰ। |
| ਸਿੰਘਨ ਕੀਨੋ ਮੁਲਕ ਵਿਰਾਨੈ। | |
| ਨਾਜ਼ਮ ਕੋ ਕਰਿ ਰਖ੍ਯੋ ਹਿਰਾਨੈ ॥ ੪੧ ॥ | |
| ਨਾਜ਼ਮ ਪਠ੍ਯੋ ਖਜ਼ਾਨਾ ਜੋਈ। | |
| ਲੂਟ ਲਯੋ ਸਿੰਘੋਂ ਨੈ ਸੋਈ। | |
| ਥੇ ਰਖਵਾਰੇ ਬੀਰ ਰੁਹੇਲੇ। | |
| ਤੇ ਭੀ ਕਾਲ ਨਦੀ ਮਧ ਠੇਲੇ[1] ॥ ੪੨ ॥ | [1]ਰੋੜ੍ਹ ਦਿੱਤੇ। |
| ਕਈ ਹਜ਼ਾਰ ਖਪਾਯੋ ਦੀਨੀ। | |
| ਸ਼ਾਹੀ ਫੌਜ ਜਰਜਰੀ[1] ਕੀਨੀ। | [1]ਬੋਡੀ, ਕਮਜ਼ੋਰ। |
| ਗਦਾਗੀਰ[1] ਇਕ ਭਯੋ ਫਕੀਰੈਂ। | [1]ਮੰਗਤਾ। |
| ਹੈ ਉੱਮਤ ਵਹਿ ਤਿਸ ਕੀ ਕੀਰੈਂ[1] ॥ ੪੩ ॥ | [1]ਇਹ (ਕੀਰੈਂ) ਕੰਗਾਲ ਉਸ ਦੀ (ਉੱਮਤ) ਕੌਮ ਹਨ। |
| ਨਹਿੰ ਸਮਾਜ[1] ਹੈ ਉਨ ਢਿਗ ਕੋਊ। | [1]ਸਾਮਾਨ। |
| ਜੋਰ ਕਾਹਿੰ ਕੋ ਲਰ ਹੈਂ ਸੋਊ। | |
| ਨਾਜ਼ਮ ਅਰਜ਼ੀ ਲਿਖ ਹੈ ਐਸੇ। | |
| ਸਿੰਘ ਪ੍ਰਬਲ ਹਮ ਪਰ ਹ੍ਵੈ ਬੈਸੇ ॥ ੪੪ ॥ | |
| ਇਸ ਕਾ ਬਾਇਸ[1] ਲਖ੍ਯੋ ਨ ਜਾਈ। | [1]ਕਾਰਨ। |
| ਵੱਲਾਲਮ ਵਹਿ ਕੌਨ ਬਲਾਈਂ[1]। | [1]ਖ਼ੁਦਾ ਜਾਣੇ ਉਹ ਕੌਣ ਬਲਾਵਾਂ ਹਨ। |
| ਕਹੋ ਵਜ਼ੀਰ ਬਾਤ ਯਹਿ ਕਜਾ ਹੈ। | |
| ਸਿੰਘ ਕੌਮ ਬਢ ਕੈਸ ਗਯਾ ਹੈ[1] ॥ ੪੫ ॥ | [1]ਕਿਸ ਤਰ੍ਹਾਂ ਵਧ ਗਿਆ ਹੈ। |
| ਦਸਤ ਬਸਤ[1] ਤਬਿ ਹੋਇ ਬਜ਼ੀਰੈਂ। | [1]ਹੱਥ ਬੰਨ੍ਹ ਕੇ। |
| ਇਲਤਮਾਸ[1] ਯੌਂ ਕੀਨ ਸਧੀਰੈਂ। | [1]ਬੇਨਤੀ। |
| ਭਏ ਪੇਸ਼ਵਾ[1] ਉਨ ਕੇ ਜੋਈ। | [1]ਆਗੂ, ਮੁਖੀ। |
| ਵਲੀ[1] ਪੀਰ ਗੁਰੁ ਪ੍ਰਗਟੇ ਸੋਈ ॥ ੪੬ ॥ | [1]ਕਰਾਮਾਤੀ। |
| ਉਨ ਨਿਜ ਉੱਮਤ ਹੇਤ[1] ਬਖਜਾਤੈਂ। | [1]ਕੌਮ ਵਾਸਤੇ। |

ਲਜਾਇ ਅਰਸ਼ ਤੇ ਆਬ-ਹਯਾਤੈਂ[1]। — [1](ਅਰਸ਼) ਸਚਖੰਡ ਤੋਂ ਅੰਮ੍ਰਿਤ ਲਿਆਏ।
ਕੁਛ ਤੋ ਸਿੰਘਨ ਤਈਂ ਪਿਲਾਯੋ।
ਬਾਕੀ ਵੀਚ ਤਲਾਵੈ[1] ਪਾਯੋ ॥੪੭॥ — [1]ਸਰੋਵਰ ਵਿੱਚ।
ਤਾਂਹੀਂ ਤੈ ਤਿਸ ਤਾਲਹਿ ਕੇਰੈਂ।
ਨਾਮ ਅੰਮ੍ਰਿਤਸਰ ਸਭਿ ਜਨ ਟੇਰੈਂ।
ਕਲਮਾਂ ਏਕ ਬਤਾਯੋ ਐਸਾ।
ਜਗ ਮੈਂ ਨਹੀਂ ਦੂਸਰੋ ਵੈਸਾ[1] ॥੪੮॥ — [1]ਉਸ ਵਰਗਾ।
ਜਿਸ ਮੰਤਰ ਕੇ ਸਾਥ ਬਖਜਾਤੈਂ।
ਆਬ ਜਾਤ ਬਨ ਆਬਹਯਾਤੈਂ[1]। — [1]ਪਾਣੀ ਅੰਮ੍ਰਿਤ ਬਣ ਜਾਂਦਾ ਹੈ।
ਯਾਹੀਂ ਤੈ ਅਬਿ ਲੌ ਸਿੰਘ ਸਾਰੇ।
ਉਸ ਕੋ ਅੰਮ੍ਰਿਤ ਕਹਿਤ ਉਦਾਰੇ ॥੪੯॥
ਉਨ ਕੇ ਦੀਨ ਮਾਹਿਂ ਜਬਿ ਕੋਊ।
ਆਵਤ, ਤਾਹਿਂ ਪਿਲਾਵਤ ਸੋਊ।
ਆਬ-ਹਯਾਤ ਬਨਾਵਤ ਜੈਸੇ।
ਸੁਨੋ ਰੀਤਿ ਕਹਿ ਹੋਂ ਮੈਂ ਤੈਸੇ ॥੫੦॥
ਅੰਮ੍ਰਿਤਸਰ ਕਾ ਜਲ ਅਨੁਵਾ ਕੈ[1]। — [1]ਮੰਗਵਾ ਕੇ।
ਪਾਕ[1] ਸਾਫ ਬਰਤਨ ਮੈਂ ਪਾ ਕੈ। — [1]ਪਵਿੱਤ੍ਰ।
ਜਤੀ ਸਤੀ ਸਿੰਘ ਆਲਮ ਆਮਲ[1]। — [1]ਵਿਦਵਾਨ ਤੇ ਕਰਣੀ ਵਾਲੇ।
ਜੇਊ ਇਬਾਦਤ ਮੈਂ ਹ੍ਵੈਂ ਕਾਮਲ[1] ॥੫੧॥ — [1]ਜਿਹੜੇ ਬੰਦਗੀ ਵਿੱਚ ਪੂਰਨ ਹੁੰਦੇ ਹਨ।
ਸ੍ਵਪਨੇ ਜਿਨ ਪਰ-ਤੀਯ[1] ਨ ਹੇਰੀ। — [1]ਪਰਾਈ ਇਸਤ੍ਰੀ।
ਝੂਠੀ ਬਾਤ ਕਬੀ ਨਹਿਂ ਟੇਰੀ।
ਕਾਮ ਕ੍ਰੋਧ ਲੋਭ ਮੋਹ ਮਤਸਰ[1]। — [1]ਈਰਖਾ।
ਇਨ ਤੈ ਰਹਿਤ ਹੋਤ ਜੋ ਅਕਸਰ[1] ॥੫੨॥ — [1]ਜੋ (ਅਕਸਰ) ਬਹੁਤ ਕਰ ਕੇ ਇਨ੍ਹਾਂ ਅਉਗੁਣਾਂ ਤੋਂ (ਰਹਿਤ) ਬਿਨਾਂ ਹੁੰਦੇ ਹਨ।
ਅਰਿ ਕੋ ਪੀਠ, ਜਵਾਬ ਮੰਗਤੈਂ[1]। — [1]ਵੈਰੀ ਨੂੰ ਪਿੱਠ ਤੇ ਮੰਗਤੇ ਨੂੰ ਜਵਾਬ।
ਦਯੋ ਨ ਜਿਨ ਕਬਿ ਹੀ ਕੁਢੰਗ ਤੈਂ।
ਐਸੇ ਪਾਂਚ ਸਿੰਘ ਮਿਲਿ ਪੂਰੇ।
ਗੁਰੁ ਨਾਨਕ ਕੇ ਗ੍ਰੰਥ ਹਜੂਰੇ ॥੫੩॥
ਸਾਫ ਪਾਕ ਧਰਿ ਸੇਤ[1] ਪੁਸ਼ਾਕੈਂ। — [1]ਚਿੱਟੀਆਂ।
ਨ੍ਹਾਇ ਸਕੇਸ[1] ਤੇਗ ਗਰਿ ਪਾ ਕੈ। — [1]ਸਣੇ ਕੇਸੀਂ ਨ੍ਹਾ ਕੇ।
ਉਸ ਬਰਤਨ ਕੈ ਥਿਰਿ ਚਹੁਂ ਪਾਸੇ।
ਕਿਤਿਕ ਤਾਂਹਿਂ ਮੈਂ ਡਾਰਿ ਪਤਾਸੇ ॥੫੪॥
ਖੰਡਾ ਲੇਤ ਆਹਨੀ[1] ਹਾਥੈਂ। — [1]ਲੋਹੇ ਦਾ।
ਨਿਜ ਗੁਰੁ ਮੰਤ੍ਰ ਪਢ ਹੈਂ ਸਾਥੈਂ।
ਧਾਰਿ ਭਾਰਿ ਖੰਡਾ ਬਰਤਨ ਮੈਂ[1]। — [1]ਭਾਰੀ ਖੰਡਾ ਬਰਤਨ ਵਿੱਚਰੱਖ ਕੇ।
ਫੇਰਤ, ਹੇਰਤ ਨਹਿਂ ਕਿਤ ਅਨ ਮੈਂ[1] ॥੫੫॥ — [1]ਹੋਰ ਕਿਸੇ ਵੱਲ ਨਹੀਂ ਦੇਖਦੇ।

ਧ੍ਯਾਨ ਅਕਾਲ ਪੁਰਖ ਕਾ ਧਰਿ ਕੈ।
ਮਨ ਇੰਦ੍ਰੀਂ ਕੋ ਰੋਕਨ ਕਰਿ ਕੈ।
ਬਾਰੀ ਬਾਰੀ ਪਾਂਚੋ ਫੇਰੈਂ।
ਬਿਨ ਕਲਾਮ-ਗੁਰੁ[1] ਔਰ ਨ ਟੇਰੈਂ[2] ॥ ੫੬ ॥
ਜਿਨ ਕੋ ਅੰਮ੍ਰਿਤ ਹੋਇ ਪਿਲਾਨੋ।
ਤਿਨ ਕੋ ਸੰਮੁਖ ਕਰੈਂ ਥਿਰਾਨੋਂ[1]।
ਸੋ ਭੀ ਨ੍ਹਾਇ ਸਕੇਸ ਥਿਰਾਵੈਂ।
ਸੇਤ ਪੁਸ਼ਾਕ ਪਾਕ ਪਹਿਰਾਵੈਂ ॥ ੫੭ ॥
ਗਰ ਮੈਂ ਤੇਗ, ਜੋਰਿ ਕਰ ਖਰ ਹੈਂ[1]।
ਧ੍ਯਾਨ ਖੁਦਾ ਕਾ, ਨਾਮ ਉਚਰ ਹੈਂ।
ਜਬਿ ਵਹਿ ਅੰਮ੍ਰਿਤ ਹੋਵਤ ਤ੍ਯਾਰੋ।
ਸਭਿ ਮੈਂ ਨੇਕ ਸਿੰਘ ਜੋ ਭਾਰੋ ॥ ੫੮ ॥
ਸੋਊ ਪੰਥ ਕੀ ਆਗ੍ਯਾ ਲੈ ਕੈ।
ਸੁਧਾ ਗਾਹਕੋਂ ਕੇ ਢਿਗ ਜੈ ਕੈ[1]।
ਤਿਨ ਤੈ ਦੋਊ ਕਰ ਜੁਰਵੈ ਹੈ।
ਮਨ ਤਨ ਧਨ, ਹਿਤ ਹਰਿ ਅਰਪੇ ਹੈ ॥ ੫੯ ॥
ਪਾਂਚ ਚੁਲੇ ਭਰਿ ਇਕ ਕੋ ਪ੍ਯਾਵੈ।
ਪਾਂਚ ਵੇਰ ਗੁਰੁ ਫਤੇ ਬੁਲਾਵੈ।
ਪਾਂਚ ਬੇਰ ਆਂਖਨ ਮੈਂ ਛਿਰਕੈ।
ਪਾਂਚ ਬੇਰ ਮਧ ਦੇਵਤ ਸਿਰ ਕੈ[1] ॥ ੬੦ ॥
ਯੌਂ ਹੀ ਸਭਿ ਕੇ ਤਈਂ ਛਕਾਵੈ।
ਜਾਤਿ ਭੇਦ ਨਹਿਂ ਕੋਊ ਰਖਾਵੈ।
ਇਕ ਬਰਤਨ ਮੈਂ ਸਭਿਨਿ ਪਿਲਾਵੈਂ।
ਸਕੇ ਬਿਰਾਦਰ[1] ਬਨੇ ਬਤਾਵੈਂ ॥ ੬੧ ॥
ਗੁਰੂ ਗੁਬਿੰਦ ਸਿੰਘ ਕੇ ਬੇਟੇ।
ਸੋਢੀ ਛੱਤ੍ਰੀ ਭਏ ਅਮੇਟੇ[1]।
ਪਿਛਲੀ ਜਾਤਿ ਪਾਤਿ ਤਜਵੈ ਹੈਂ।
ਕਰਮ ਧਰਮ ਸਭਿ ਭਰਮ ਮਿਟੈ ਹੈਂ ॥ ੬੨ ॥
ਏਕ ਰੂਪ ਸਭਿ ਭਏ ਬਤਾਵੈਂ।
ਬਗਲ-ਗੀਰ ਹ੍ਵੈ[1] ਪ੍ਯਾਰ ਬਢਾਵੈਂ।
ਫੇਰ ਹਦਾਯਤ[1] ਐਸੇ ਦੈਹੈਂ।
ਬਨੇ ਸਿੰਘ ਤੁਮ ਗੁਰੈਂ ਅਬੈ ਹੈਂ ॥ ੬੩ ॥
ਤੁਰਕਨ ਕਾ ਵਿਸਾਹੁ ਨਹਿਂ ਕਰਨੋ।
ਤੁਰਕਾਨੀ ਪਰ ਹਾਥ ਨ ਧਰਨੋ।
ਮਾਸ ਤੁਰਕ ਕਾ ਕਟ੍ਯੋ ਨ ਖਾਨਾ।
ਛੁਹਿਨਾ ਨਾਹਿਂ ਤਮਾਕੂ ਖਾਨਾ[1] ॥ ੬੪ ॥

[1]ਗੁਰਬਾਣੀ। [2]ਕਹਿੰਦੇ ਭਾਵ ਪੜ੍ਹਦੇ।
[1]ਖੜ੍ਹੇ ਕਰ ਲੈਂਦੇ ਹਨ।
[1]ਹੱਥ ਜੋੜ ਕੇ ਖੜ੍ਹਦੇ ਹਨ।
[1]ਅੰਮ੍ਰਿਤ ਛਕਣ ਵਾਲਿਆਂ ਦੇ ਕੋਲ ਜਾ ਕੇ।
[1]ਸਿਰ ਦੇ ਵਿੱਚ ਪਾਉਂਦਾ ਹੈ।
[1]ਭਰਾ।
[1]ਪੱਕੇ।
[1]ਜੱਫੀਆਂ ਪਾ ਕੇ।
[1]ਸਿੱਖਿਆ।
[1]ਤਮਾਕੂ ਨਾ ਛੋਹਣਾ ਤੇ ਨਾ ਹੀ ਖਾਣਾ।

ਤੁਰਕ ਮਲੇਛੈਂ ਸਦ ਹੀ ਮਾਰੋ।
ਬਖਸ਼ੈ ਪ੍ਰਭੂ ਗੁਨਾਹ ਤੁਮਾਰੋ।
ਆਬ-ਹਯਾਤ ਜੁ ਏਹੁ ਬਨੈ ਹੈਂ।
ਸੋ ਤਾਸੀਰ[1] ਬਡੀ ਤਿਸ ਮੈਂ ਹੈ ॥੬੫॥ [1]ਅਸਰ, ਪ੍ਰਭਾਵ।
ਹਮ ਕੋ ਪਿਖਿ ਜੇ ਨਰ ਡਰਪੈ ਹੈਂ।
ਪੀਵਤ ਹੀ ਨਿਰਭੈ ਅਤਿ ਥੈਹੈਂ।
ਔਰਹਿੰ ਸ਼ਕਲ ਅਕਲ ਉਪਜੈ ਹੈ।
ਕਾਯਰ ਮੂਢ ਦਲੇਰ ਬਨੈ ਹੈ ॥੬੬॥
ਗਹਿ ਸ਼ਮਸ਼ੇਰ ਸ਼ੇਰ ਸਮ ਐਹੈਂ।
ਠੀਕ ਬੁਜੋ ਤੈ ਬਾਘ ਥਵੈ ਹੈਂ[1]। [1]ਠੀਕ ਬੱਕਰੇ ਤੋਂ ਸ਼ੇਰ ਬਣ ਜਾਂਦੇ ਹਨ।
ਬੀਰ ਪੀਰ ਜੇ ਬਲੀ ਬਹਾਦਰ।
ਤੁਰਕ, ਬਨੈਂ ਉਨ ਆਗੈ ਗਾਦਰ[1] ॥੬੭॥ [1]ਗਿੱਦੜ।
ਸਰਦੀ ਗਰਮੀ ਉਨੈਂ ਨ ਬਯਾਪੈ।
ਨਾਹਿੰ ਸ਼ਸਤ੍ਰ ਸ਼ੀਘਰ ਕੋਊ ਕਾਪੈ[1]। [1]ਛੇਤੀ ਨਹੀਂ ਕੱਟਦਾ।
ਨੀਂਦ ਭੂਖ ਤ੍ਰਿਖਾ ਦੁਖ ਰੋਗੈਂ।
ਉਨੈਂ ਨ ਬਯਾਪਤ ਕਬਿ ਹੀ ਸੋਗੈਂ ॥੬੮॥
ਮਿਰਗਨ ਜਯੋਂ ਜੰਗਲ ਮੈਂ ਧਸ ਹੈਂ।
ਕੰਕਰ ਕਾਂਟੇ ਤਿਨੈਂ ਨ ਕਸ ਹੈਂ[1]। [1]ਖੁੱਭਦੇ ਨਹੀਂ।
ਅੱਬਲ ਜ਼ਖਮ ਨ ਤਿਨ ਕੋ ਐਹੈਂ।
ਜੇ ਐਹੈਂ ਤੋ ਕਿਛੁ ਨ ਜਨੈ ਹੈਂ[1] ॥੬੯॥ [1]ਕੁਝ ਨਹੀਂ ਸਮਝਦੇ।
ਬਿਨ ਮੱਲਮ ਪੱਟੀ ਭਲ ਥੈਹੈਂ।
ਨਹਿੰ ਬਿਮਾਰ ਹ੍ਵੈ ਪੜੇ ਰਹੈਂ ਹੈਂ।
ਯਾਂਹੀਂ ਤੇ ਵਹਿ ਮਰਤ ਨ ਮਾਰੇ।
ਦਿਨ ਦਿਨ ਜਾਵਤ ਬਢਤ ਅਪਾਰੇ ॥੭੦॥
ਅਰ ਵਹਿ ਕਰਤ ਬੰਦਗੀ ਰੈਹੈਂ।
ਹਰ ਦਮ ਬਾਣੀ ਗੁਰੈਂ ਪਢੈ ਹੈਂ।
ਸੂਧੇ ਸਾਦੇ ਦਯਾ ਨਿਧਾਨੈਂ[1]। [1]ਕਿਰਪਾ ਦੇ ਖ਼ਜ਼ਾਨੇ।
ਦੇਖਨ ਕੋ ਜਨੁ ਸੰਤ ਮਹਾਨੈਂ ॥੭੧॥
ਅਰ ਲੰਗਰ ਸਭਿ ਕੋ ਸਮ[1] ਦੈਹੈਂ। [1]ਇੱਕੋ ਜੇਹਾ।
ਹਿੰਦੂ ਤੁਰਕ ਨ ਭੇਦ ਲਖੈ ਹੈਂ।
ਭੂਖਾ ਕਿਸੈ ਜਾਨ ਨਹਿੰ ਦੈਹੈਂ।
ਜਬਿ ਲੌਂ ਕੁਛ ਉਨ ਪਾਸ ਰਹੈ ਹੈ ॥੭੨॥
ਦੋਹਰਾ:
ਨਾਮ ਗੁਰੂ ਕੇ ਪਰ ਉਨੈਂ,
ਕਰੈ ਜੇ ਕੋਊ ਸ੍ਵਾਲ।
ਤਨ ਧਨ ਲੌਂ ਤਿਹ ਦੈਨ ਮੈਂ,
ਕਰਤ ਜਰਾ ਨਹਿੰ ਟਾਲ ॥੭੩॥

ਚੌਪਈ:

ਅਜਬ ਤਰੀਕੇ ਹੈਂ ਉਨ ਭਾਰੇ।
ਸਭਿ ਹਿੰਦੂ ਤੁਰਕਨ ਤੈ ਨਜਾਰੇ।
ਬੋਲ ਚਾਲ ਢੰਗ ਪਹਿਰਨ ਖਾਣਾ।
ਲਖੇ ਬਨਤ, ਨਹਿੰ ਜਾਤ ਬਖਾਣਾ[1] ॥੭੪॥
[1]ਕਹਿਆ ਨਹੀਂ ਜਾਂਦਾ (ਲਖੇ) ਦੇਖਣਾ ਹੀ ਬਣਦਾ ਹੈ।
ਪਿਖੀਯਤ ਪਹਿਲੇ ਸੋ ਗਰੀਬ ਸੇ।
ਅਰ ਥੋੜੇ ਸੇ ਲਗਤ ਜੀਵ ਸੇ[1]।
[1]ਤੁੱਛ ਜੇਹੇ।
ਰੰਗ ਜੰਗ ਮੈਂ ਔਰੈਂ ਤੌਰੈਂ[1]।
[1]ਜੰਗ ਦੇ (ਰੰਗ) ਮੈਦਾਨ ਵਿੱਚ ਹੋਰ ਹੀ ਤਰ੍ਹਾਂ ਦੇ ਹੋ ਜਾਂਦੇ ਹਨ।
ਬਦਲ ਜਾਤ ਕਾਲਬ ਝਟ ਗੌਰੈਂ[1] ॥੭੫॥
[1]ਝੱਟ ਹੀ ਵੱਡੇ (ਕਾਲਬ) ਸਰੀਰਾਂ ਵਿੱਚ ਬਦਲ ਜਾਂਦੇ ਹਨ।
ਹੋਤ ਅਪਾਰੈਂ ਰੂਪ ਡਰਾਰੈਂ[1]।
[1]ਬਹੁਤੇ ਡਰਾਉਣੇ ਰੂਪ ਹੋ ਜਾਂਦੇ ਹਨ।
ਭੂਖੇ ਸ਼ੇਰਨ ਜਯੋਂ ਭਬਕਾਰੈਂ।
ਮਰਨੇ ਤੈ ਡਰਨੋ ਨਹਿੰ ਜਾਨੈ।
ਲਰ ਹੈਂ ਜ਼ੋਰਿ ਤੋਰ ਕਰਿ ਜਾਨੈਂ[1] ॥੭੬॥
[1]ਜਾਨਾਂ ਤੋੜ ਕੇ ਜ਼ੋਰ ਨਾਲ ਲੜਦੇ ਹਨ।
ਤੇਗ ਜਾਂਹਿ ਕੇ ਸਿਰ ਪੈ ਬਾਹੈਂ।
ਸਿਰ ਪਰ ਅੱਸ੍ਵ ਕਾਟਿ ਧਰ ਲਾਹੈਂ[1]।
[1]ਸੂਰਮੇਂ ਦੇ ਸਿਰ ਧੜ ਤੇ ਘੋੜੇ ਨੂੰ ਕੱਟ ਕੇ ਧਰਤੀ 'ਤੇ ਸੁੱਟ ਦੇਂਦੇ ਹਨ।
ਅਰ ਟੂਟੇ ਫੂਟੇ ਉਨ ਸ਼ਸਤਰ।
ਕਟਤ ਫੁਲਾਦੀ ਪੇਟੀ ਬਖਤਰ[1] ॥੭੭॥
[1]ਸੰਜੋਅ।
ਲੈਨ ਸ਼ਹੀਦੀ ਸਭਿ ਹੀ ਚੈਹੈਂ।
ਇਕ ਤੇ ਆਗੇ ਹ੍ਵੈ ਇਕ ਐਹੈਂ।
ਹੈਂ ਲਾਯਕ ਪੇਖਨ ਕੇ ਸੋਈ।
ਐਪਰ ਮੌਕਾ ਜੰਗ ਜਿ ਹੋਈ ॥੭੮॥
ਕਸਮ ਖੁਦਾ ਮੈਂ ਕੂਰ ਨ ਕੈਹੋਂ।
ਅਸਲ ਨ ਪਿਖੋ ਤੁ ਨਕਲ ਪਿਖੈ ਹੋ[1]।
[1]ਦੇਖ ਲਉ।
ਜਹਾਂ-ਪਨਾਹਿ[1] ਨਾਹਿੰ ਕਿਛੁ ਹਰਜਾ[2]।
[1]ਜਗਤ ਦਾ ਆਸਰਾ ਭਾਵ ਹੇ ਬਾਦਸ਼ਾਹ। [2]ਨੁਕਸਾਨ।
ਬਲਿਕੈ ਵਾਕਫੀਯਤ ਹ੍ਵੈ ਪਰਜਾ ॥੭੯॥
ਸੁਨਿ ਵਜੀਰ ਤੈ ਐਸੀ ਬਾਤੈਂ।
ਤੱਜਬ ਹ੍ਵੈ ਪਤਿਸ਼ਾਹ ਬਖਜਾਤੈਂ।
ਬੋਲਜੋ ਇਨਸਾਫ ਅੱਲਾ ਤਾਲਾ[1]।
[1](ਬਾਦਸ਼ਾਹ) ਬੋਲਿਆ ਕਿ ਖ਼ੁਦਾ ਦੀ (ਇਨਸ਼ਾ) ਮਰਜ਼ੀ ਇਵੇਂ ਹੀ ਹੈ।
ਕਿਆ ਮੁਜਾਕਾ ਨਕਲ ਦਿਖਾਲਾ[1] ॥੮੦॥
[1]ਨਕਲ ਦੇਖਣ ਵਲੋਂ ਕੀ (ਮੁਜਾਕਾਂ) ਤੰਗਦਿਲੀ ਕਰਨੀ ਹੈ।
ਪਿਖਿ ਵਜ਼ੀਰ ਮਰਜੀ ਪਤਿਸ਼ਾਹੈਂ।
ਭਾਂਡ ਨਕਲੀਏ ਲਏ ਬੁਲਾ ਹੈਂ।
ਤਿਸ ਹੀ ਸਮੇਂ ਨਕਲੀਏ ਲਹਿਰੀ[1]।
[1]ਮੌਜੀ।
ਅਏ ਸ਼ਾਹ ਢਿਗ ਵੀਚ ਕਚਹਿਰੀ ॥੮੧॥
ਬਹੁ-ਰੂਪਨਿ ਭਾਂਡਨਿ ਹ੍ਵੈ ਹਾਜ਼ਰ[1]।
[1]ਬਹੁਤੇ ਰੂਪ ਬਣਾਉਣ ਵਾਲੇ (ਭਾਂਡਨ) ਨਕਲੀਆਂ ਨੇ ਹਾਜ਼ਰ ਹੋ ਕੇ।
ਸ਼ਾਹਿ ਕਰਜੋ ਖੁਸ਼ ਨਕਲ ਲਿਜਾ ਕਰਿ[1]।
[1](ਹੋਰ ਕਿਸੇ ਦੀ) ਨਕਲ ਲਿਜਾ ਕੇ ਭਾਵ ਦਿਖਾ ਕੇ।
ਭਾਂਡਨ ਸੋਂ ਤਬਿ ਸ਼ਾਹਿ ਅਲਾਵੋ[1]।
[1]ਬਾਦਸ਼ਾਹ ਨੇ ਕਿਹਾ।

ਸਿੰਘਨ ਕੀ ਮੁਹਿ ਨਕਲ ਦਿਖਾਵੋ ॥੯੨॥
ਉਨ ਚੋਰਨ ਕੇ ਜੈਸ ਤਰੀਕੇ।
ਸਹੀ ਦਿਖਾਵੋ ਕਰਿ ਅਬਿ ਠੀਕੇ।
ਸੁਨਿ ਭਾਂਡਨ ਮਨਿ ਖੌਫ ਸੁ ਕੀਨਾ।
ਸ਼ਾਹਿ ਹੁਕਮ ਯਹਿ ਫਿਰੈ ਕਬੀ ਨਾ ॥੯੩॥
ਨਕਲ ਅਸਲ ਬਿਨ ਅਸਲ ਫਬਤ ਨਾ।
ਅਸਲ ਕਰੈਂ ਤਬਿ ਜਾਨ ਬਚਤ ਨਾ।
ਪੇਖਿ ਸ਼ਾਹਿ ਜੋ ਹ੍ਵੈ ਕੁਛ ਤੁਰਸੀ[1]।
ਤੌ ਹਮ ਭਾਂਡਨਿ ਪਾਟੈ ਕੁਰਸੀ[1] ॥੯੪॥
ਕਹੋ ਕੌਨ ਅਸ, ਜਸ ਸੁਨਿ ਸੱਤ੍ਰੂ[1]।
ਕਰੇ ਕੋਪ ਨਹਿਂ ਹੋਤ ਅਬੱਤ੍ਰੂ[1]।
ਬਨੀ ਹਮੈਂ ਅਸਮੰਜਸ[1] ਭਾਰੀ।
ਸਰਪ ਚਚੂੰਧਰ ਬਾਤ ਵਿਚਾਰੀ ॥੯੫॥
ਡਰਤ ਅਰਜ਼ ਤਿਨ ਯੌਂ ਫਿਰ ਕੀਨਾ।
ਨਕਲ ਨੇਕ[1] ਉਨ ਬਨਤ ਕਬੀ ਨਾ।
ਪੇਖਿ ਸ਼ਾਹਿ ਮਤੁ ਕਿਤ ਕਰਿ ਕੀਨੈਂ[1]।
ਬਾਲ ਬਚੇ ਸਹਿ ਹਮੈਂ ਪੜੀਨੈਂ[1] ॥੯੬॥
ਬਦ-ਅੰਦੇਸ਼ ਕਿਬਲ ਜਾ ਓਟੈਂ।
ਨਕਲ ਕਰਣ ਮੱਧ ਤਿਨ ਵਡ ਖੋਟੈਂ[1]।
ਸੁਨਤ ਸ਼ਾਹਿ ਪੁਨ ਕਹਿ ਯਹਿ ਦੀਨਾ।
ਮਾਫ ਕਸੂਰ ਤੁਮੈਂ ਸਭਿ ਕੀਨਾ ॥੯੭॥
ਦੋਹਰਾ:
ਹੁਕਮ ਪਾਇ ਪਤਿਸ਼ਾਹਿ ਕਾ,
ਸਭਿ ਭਾਂਡਨ ਤਬਿ ਆਇ।
ਮੁਹਲਤ[1] ਲੈ ਤ੍ਰੈਰੋਜ਼ ਕੀ,
ਕਰਿ ਸਮਾਨ ਸਭਿ ਭਾਇ[1] ॥੯੮॥
ਚੌਪਈ:
ਮਿਲ ਬਹੁ ਭਾਂਡਨ ਰਚੀਆਂ ਨਕਲਾਂ।
ਲਗੇ ਸਜਨ ਤਬਿ ਸਿੰਘਨ ਸ਼ਕਲਾਂ।
ਕੇਤਿਕ ਰਚੀਆਂ ਨੀਲ ਨਿਹੰਗਾਂ[1]।
ਕੇਤਿਕ ਸਜੀਆਂ ਸ੍ਵੇਤ ਭੁਜੰਗਾਂ[1] ॥੯੯॥
ਛੁਟੇ ਦੁਮਾਲੇ[1] ਯਾ ਬਿਧਿ ਝੁਲੈਂ।
ਮਨੋ ਲੰਗੂਲ ਸੁ ਕੇਹਰ ਤੁਲੈਂ[1]।

[1]ਗੁੱਸੇ।
[1]ਤਾਂ ਸਾਡੇ ਭੰਡਾਂ ਦੀ ਕੁਰਸੀ ਪਾਟ ਜਾਵੇਗੀ ਭਾਵ ਸਾਡਾ ਪੁਸ਼ਤਾਂ ਤੋਂ ਚਲਿਆ ਆਉਂਦਾ ਕੰਮ ਬੰਦ ਹੋ ਜਾਵੇਗਾ।
[1]ਵੈਰੀ ਦਾ।
[1]ਵਿਰੁੱਧ ਨਾ ਹੋਵੇ।
[1]ਅਣਬਣ।
[1]ਚੰਗੀ।
[1]ਵੈਰ ਕਰਕੇ।
[1]ਬਾਲ ਬੱਚੇ ਸਣੇ ਸਾਨੂੰ (ਘਾਣੀ 'ਚ) ਪੀੜ ਦੇਵੇ।
[1]ਹੇ (ਜਾ) ਜਹਾਨ ਦੇ (ਕਿਬਲ) ਪੂਜਜ ਤੇ (ਓਟ) ਆਸਰਾ ਰੂਪ (ਬਾਦਸ਼ਾਹ) ਤਿਨਾ (ਬਦ-ਅੰਦੇਸ਼) (ਤੁਹਾਡਾ) ਬੁਰਾ ਚਿਤਵਨ ਵਾਲੇ ਸਿੰਘਾਂ ਦੀ ਨਕਲ ਕਰਨ ਵਿੱਚ ਇਹ ਵੱਡੇ ਖੋਟ ਹਨ।
[1]ਸਮਾਂ।
[1]ਸਭ ਤਰ੍ਹਾਂ ਦਾ ਸਾਮਾਨ (ਇਕੱਠਾ) ਕਰ ਲਿਆ।
[1]ਕਿਤਨੀਆਂ ਕੁ ਨੀਲੇ ਬਾਣੇ ਵਾਲਿਆਂ ਨਿਹੰਗਾਂ ਦੀਆਂ ਸ਼ਕਲਾਂ ਬਣਾਈਆਂ।
[1]ਚਿੱਟੇ ਪੁਸ਼ਾਕੇ ਵਾਲਿਆਂ ਸੂਰਮਿਆਂ ਦੀਆਂ (ਸ਼ਕਲਾਂ) ਬਣਾਈਆਂ।
[1]ਫਰਰੇ।
[1]ਮਾਨੋ ਸ਼ੇਰ ਦੀ (ਲੰਗੂਲ) ਪੂਛ ਦੇ ਤੁੱਲ ਹਨ।

ਕਮਰ[1] ਕਛਹਿਰੇ ਪਹਿਰੇ ਪਾਟੇ।
[1]ਲੱਕ ਨਾਲ।
ਲਟਕਤ ਮਨੋਂ ਸੁ ਕੇਹਰ ਸਾਂਟੇ[1] ॥੯੦॥
[1]ਸ਼ੇਰ ਦੀ ਗਰਦਨ ਦੇ ਵਾਲ।
ਭੂਰੇ ਚਾਦਰ ਫਾਟੇ ਬਸਤਰ।
ਟੂਟੇ ਫੂਟੇ ਜਰਖਲ[1] ਸ਼ਸਤਰ।
[1]ਜ਼ੰਗਾਲ ਦੇ ਖਾਧੇ ਹੋਏ।
ਸਿਰ ਪਰ ਚੱਕਰ ਖੰਡੇ ਤੋੜੇ[1]।
[1]ਤੋੜਾ=ਗੁੰਦੀ ਹੋਈ ਲੋਹੇ ਦੀ ਤਾਰ ਜਿਸ ਨਾਲ ਸੀਸ ਦੇ ਸ਼ਸਤ੍ਰ ਬੰਨ੍ਹੇ ਹੁੰਦੇ ਹਨ।
ਸਜੇ, ਨ ਔਰੈਂ ਸ਼ਸਤਰ ਥੋੜੇ ॥੯੧॥
ਇਕ ਇਕ ਚੁੱਕਜੋ ਮਣ ਮਣ ਲੋਹਾ।
ਪਹੁੰਚੇ ਸ਼ਾਹਿ ਨਜੀਕ ਸਰੋਹਾ[1]।
[1]ਗੁੱਸੇ ਨਾਲ।
ਫਤੇ ਅਕਾਲ ਅਕਾਲ ਗਜਾਈ।
ਧੂਮ[1] ਕਚਹਿਰੀ ਵੀਚ ਮਚਾਈ ॥੯੨॥
[1]ਡੰਡਰੌਲੀ।
ਨਾਮ ਸੁਨਾਵਨ ਲਾਗੇ ਅਪਨੇ।
ਸੁਨੇ ਨ ਕਬੀ ਜੁ ਥੇ ਉਨ ਸ੍ਰਪਨੇ।
ਅਘੋ ਬਖੇੜਾ ਸਿੰਘ, ਦੁਤੇੜਾ[1]।
[1](ਸਿੰਘ)।
ਤਕੜਾ ਸਿੰਘ, ਲਕੜਾ ਸਿੰਘ, ਝੇੜਾ ॥੯੩॥
ਬਾਘੜ ਸਿੰਘ, ਖਾਘੜ ਸਿੰਘ, ਫੌੜ੍ਹਾ।
ਅਘੜ, ਝਗੜ ਸਿੰਘ, ਭਗੜ, ਭਗੌੜਾ।
ਧਰਤਿ ਧਕੇਲ ਸਿੰਘ, ਪਾਹਾੜਾ।
ਦਿੱਲੀ ਤੋੜ ਸਿੰਘ ਸ਼ਾਹੰ ਲਾੜਾ[1] ॥੯੪॥
[1]ਸ਼ਾਹੰ ਲਾੜਾ ਸਿੰਘ।
ਗੜ੍ਹਪੁਟ ਸਿੰਘ, ਪਹਾੜ ਉਪਾੜਾ।
ਮੁਗਲ ਮਾਰ ਸਿੰਘ, ਕਾਜੀ ਮਾਰਾ।
ਖਾਨ ਮਾਰ ਸਿੰਘ, ਸੱਯਦ ਗਾਰਾ।
ਬਾੜ ਝਾੜ ਸਿੰਘ, ਫਾੜ, ਲੜਾਕਾ ॥੯੫॥
ਬੱਜ੍ਰ ਸਿੰਘ, ਗੱਜਣ ਸਿੰਘ, ਲੋਹਾ।
ਡਾਢਾ ਸਿੰਘ, ਖੁਦਾਇ, ਅਛੋਹਾ।
ਸਿੰਘ ਕਲੇਸ਼, ਉਪੱਦ੍ਰਵ, ਜੰਗੀ।
ਧਾੜ ਮਾਰ ਸਿੰਘ, ਤੇਗ, ਕੁਢੰਗੀ ॥੯੬॥
ਤੁਰਕ ਮਾਰ ਸਿੰਘ, ਨਾਮ ਇਤਜਾਦੀ।
ਸਭਿਨਿ ਸੁਨਾਏ ਕਰਿ ਕਰਿ ਤਾਦੀ[1]।
[1]ਕਾਹਲੀ ਕਰਕੇ।
ਸੁਨ ਕੈ ਨਾਮ ਰਹੇ ਸਭਿ ਤੱਜਬ[1]।
[1]ਹੈਰਾਨ।
ਕਹਿ ਨ ਸਕੈਂ ਕਿਛ ਠਾਂਨੈ ਗੱਜਬ[1] ॥੯੭॥
[1]ਗੁੱਸਾ ਕਰਦੇ ਹਨ।
ਪੈ ਸਰੂਪ ਪਿਖਿ ਬਾਤੈਂ ਸੁਨਿ ਸੁਨਿ।
ਹਸ ਹਸ ਪਰਤ ਲੋਗ ਸਭਿ ਪੁਨ ਪੁਨ।
ਅਰੁਨ ਨੈਨ ਸਿੰਘ, ਲੋਹਤ ਆਨਨ[1]।
[1]ਸਿੰਘਾਂ ਦੇ ਨੇਤ੍ਰ ਲਾਲ ਤੇ ਮੁਖ ਵੀ ਲਾਲ ਹਨ।
ਨਰ ਸਰੂਪ ਜਨੁ ਬਨੇ ਪੰਚਾਨਨ[1] ॥੯੮॥
[1]ਮਾਨੋਂ ਸ਼ੇਰਾਂ ਨੇ ਮਨੁੱਖਾਂ ਦੇ ਸਰੂਪ ਬਣਾ ਲਏ ਹਨ।
ਰਚੇ ਸੁਚਾਲੇ[1] ਬਹੁ ਲਖ-ਬਾਹੇਂ[2]।
[1]ਲੰਡੇ। [2]ਇਕ ਬਾਂਹ ਵਾਲੇ।
ਸੂਰਬੀਰ ਜੇ ਪਰਮ ਸਰਾਹੇਂ[1]।
[1]ਜਿਨ੍ਹਾਂ ਨੂੰ ਵੱਡੇ ਬਹਾਦਰ ਸੂਰਮੇਂ ਕਹਿ ਕੇ ਸਲਾਹੁੰਦੇ ਹਨ।

ਜੇਤਿਕ ਥੇ ਸਿੰਘਨ ਕੇ ਬੋਲੇ।
ਸਭੀ ਸੁਨਾਏ ਕਰਤ ਠਠੋਲੇ[1] ॥ ੯੯ ॥ [1]ਮਖੌਲ।
ਕੈਹੈਂ ਮੁਗਲਾਂ ਦੀਏ ਮਾਏ।
ਤੇਰੇ ਸਿੰਘ ਜਮਾਈ ਆਏ।
ਸੁਣ ਤੂੰ ਹੇ ਤੁਰਕਾਂ ਦੀਏ ਭੈਣੇ।
ਤੇਰੇ ਸਿੰਘਾਂ ਗਹਿਣੇ ਲੈਣੇ ॥ ੧੦੦ ॥
ਸੁਣ ਨੀ ਸਯਦਾਣੀ ਮੁਗਲਾਣੀ।
ਤੈਥੋਂ ਚੱਕੀ ਸਿੰਘਾਂ ਪਿਹਾਣੀ।
ਭਾਬੀ ਸੇਖਾਣੀ ਪਾਠਾਣੀ।
ਤੁਮ ਨੈ ਘੋੜਜਾਂ ਲੀਦ ਹਟਾਣੀ ॥ ੧੦੧ ॥
ਤੁਮ ਸੋਂ ਸਿੰਘ ਅਨੰਦ ਪਵੈ ਹੈਂ।
ਪਹਿਲੇ ਅੰਮ੍ਰਿਤ ਸੂਰ ਛਕੈ ਹੈਂ।
ਨੀ ਹਮ ਗੁਰੁ ਕੇ ਸਿੰਘ ਅਕਾਲੀ।
ਜਿਨ ਕੀ ਸਭਿ ਤੋਂ ਰੀਤਿ ਨਿਰਾਲੀ ॥ ੧੦੨ ॥
ਤੋੜੈਂ ਸੱਤ੍ਰ ਕੁਫਰ ਕੇ ਜੰਦੇ[1]। [1]ਵੈਰੀਆਂ ਦੇ ਝੂਠ ਦੇ ਜਿੰਦੇ ਤੋੜਾਂਗੇ।
ਰੱਖੈਂ ਤੁਰਕਨ ਕੋ ਕਰਿ ਬੰਦੇ[1]। [1]ਦਾਸ, ਨੌਕਰ।
ਹਮ ਅਬਿ ਦਿੱਲੀ ਤਖਤ ਸੰਭਾਲੈਂ।
ਤੁਮ ਕੋ ਖੁੱਲੀ ਮੌਜ ਦਿਖਾਲੈਂ ॥ ੧੦੩ ॥
ਹਮਰਾ ਨਿਹਕਲੰਕ ਹੈ ਪੰਥਾ।
ਮਾਨੈਂ ਸ਼ਰ੍ਹਾ ਨ ਕਿਸ ਕੀ ਸੰਥਾ[1]। [1]ਸਿੱਖਿਆ।
ਹਿੰਦੂ ਅੰਧੇ ਤੁਰਕੂ ਕਾਣੇ।
ਹਮ ਅਲਗਾਨ[1] ਦੁਹੂੰ ਤੈ ਸਜਾਣੇ ॥ ੧੦੪ ॥ [1]ਅਲੱਗ, ਵੱਖਰੇ।
ਅਬਿ ਹਮ ਸਾਤ ਬਲਾਯਤ ਲੈਹੈਂ।
ਹਿੰਦੂ ਤੁਰਕੈਂ ਸਿੰਘ ਸਜੈ ਹੈਂ।
ਏਕੈ ਦੀਨ ਅਕਾਲ ਸਜੈ ਹੈਂ[1]। [1]ਇਕ ਅਕਾਲ ਦਾ ਮਜ਼ਹਬ ਸਜਾਵਾਂਗੇ।
ਦੂਜਾ ਕੋਊ ਰਹਿਨ ਨ ਪੈਹੈ ॥ ੧੦੫ ॥
ਅਬਿ ਨਹਿਂ ਕਰੋ ਖਾਲਸਾ ਢਿੱਲੀ[1]। [1]ਦੇਰੀ।
ਸੁੱਖੇ ਛਕੋ ਮਾਰ ਲਿਹੁ ਦਿੱਲੀ।
ਪਕੜਿ ਸਲੋਤ੍ਰ[1] ਵੀਚ ਸੁਨਹਿਰੇ[2]। [1]ਡੰਡਾ, ਘੋਟਣਾ। [2]ਕੂੰਡੇ।
ਰਗੜਜੋ ਸੁੱਖਾ ਸਿਖਰ ਦੁਪਹਿਰੇ ॥ ੧੦੬ ॥
ਛਾਣਜੋ, ਮਾਰਜੋ ਤਕਿ ਤਕਿ ਨੁਗਦਾ[1]। [1]ਸੁੱਖੇ ਦਾ ਫੋਗ।
ਕਹੈਂ ਜਾਹ ਤੁਰਕਨਿ ਜੜ ਚੁਗਦਾ।
ਢੱਕੋ ਪੜਦੇ ਰੱਖੋ ਬਾਜੀ[1]। [1]ਘੋੜੇ ਰੱਖੋ ਤੇ ਪੜਦੇ ਢੱਕੋ।
ਨਿੱਘਰੈ ਮੁੱਲਾਂ ਉਜੜੈ ਕਾਜੀ ॥ ੧੦੭ ॥
ਮਾਰੇ ਮੁਗਲ ਚੁਗਲ ਗਏ ਭਾਜੀ[1]। [1]ਭੱਜ ਗਏ।
ਗੁਰੂ ਖਾਲਸਾ ਸਦ ਹੀਰਾਜੀ ॥ ੧੦੮ ॥
ਦੋਹਰਾ:

ਰਾਜ ਕਰੇਗਾ ਖਾਲਸਾ, ਆਕੀਰਹੈ ਨ ਕੋਇ ॥
ਖੁਆਰ ਹੋਇ ਸਭਿ ਮਿਲੈਂਗੇ, ਬਚੇ ਸ਼ਰਣ ਜੋ ਹੋਇ* ॥੩੫॥

*ਇਹ ਦੋਹਰਾ ਭਾਈ ਨੰਦ ਲਾਲ ਜੀ ਦੇ ਤਨਖ਼ਾਹ-ਨਾਮੇ ਵਿਚ ੩੫ ਨੰ. ਅੰਕ 'ਤੇ ਹੈ।

*ਬਿਦਿਹ ਸਾਕੀਆ ਸਾਗਰੇ ਸਬਜ਼ਰੰਗ[1]।

[1]ਹੇ (ਸਾਕੀ) ਸਤਿਗੁਰੂ ਹਰੇਰੰਗ (ਭਾਵ ਸੁੱਖੇ ਦਾ) (ਸਾਗਰ) ਪਿਆਲਾ ਦੇਹ। *ਇਹ ਸ਼ਿਅਰ ਦਸਮ ਗ੍ਰੰਥ ਦੇ ਪੰਨਾ ੧੩੯੯ 'ਤੇ ਹਕਾਯਤ ੨ ਦਾ ਅੰਕ ਨੰ. ੫੬ ਹੈ।

ਕਿ ਮਾਰਾ ਬਕਾਰਸਤ ਦਰ ਵਕਤੇ ਜੰਗ[1] ॥੫੬॥ *

[1]ਕਿ (ਮਾਰਾ) ਮੈਨੂੰ ਜੰਗ ਦੇ ਵਕਤ ਵਿੱਚ ਇਸ ਨਾਲ (ਬਕਾਰਸਤ) ਕੰਮ ਹੈ।

## ਚੌਪਈ:

ਅਹੋ ਸੁੱਖਿਆ ਸੁਖ ਬਰਤਾਈਂ।
ਅੰਧਾ ਕਾਣਾ ਨਜਰ ਨ ਆਂਈਂ[1]। — [1]ਆਵੇ।
ਲੈਣਾ ਸੂਝੇ ਦੇਣਾਂ ਨਾਹੀ[1]। — [1]ਲੈਣਾ ਹੀ ਦਿਸੇ ਦੇਣਾ ਨਾ ਦਿਸੇ।
ਪਰਬਤ ਰਾਈ ਸਮ ਦਰਸਾਹੀਂ[1] ॥੧੦੯॥ — [1]ਪਹਾੜ ਰਾਈ ਵਾਂਗ ਦਿਸੇ।
ਦੇਗ[1] ਤਜਾਰ ਕਰਿ ਕਰੈਂ ਅਵਾਜੈਂ। — [1]ਸੁੱਖੇ ਦੀ ਦੇਗ।
ਜਿਨ ਕੋ ਸੁਨਿ ਸੁਨਿ ਤੁਰਕ ਸੁ ਲਾਜੈਂ[1]। — [1]ਸ਼ਰਮਿੰਦੇ ਹੁੰਦੇ ਹਨ।
ਚਲੋ ਮਦਾਨੀ ਕਾਬੇ ਹੁੱਈਏ[1]। — [1](ਮਦਾਨੀ) ਟੱਟੀ ਜਾਣ ਨੂੰ ਕਹਿੰਦੇ ਹਨ ਕਿ ਚਲੋ ਕਾਬੇ ਹੋ ਆਈਏ।
ਰਸਦ ਕਾਜੀਆਂ ਕੋ ਦੈ ਅੱਈਏ[1] ॥੧੧੦॥ — [1]ਕਾਜ਼ੀਆਂ ਨੂੰ ਰਸਦ ਦੇ ਆਈਏ ਭਾਵ ਟੱਟੀ ਫਿਰ ਆਈਏ।
ਛਿੱਤਰ ਪੌਲਾ ਮੁੱਲਾਂ ਤਾਂਈਂ[1]। — [1]ਮੁੱਲਾਂ ਨੂੰ ਛਿੱਤ੍ਰ ਪੌਲਾ ਮਾਰੋ ਭਾਵ ਟੱਟੀ ਤੋਂ ਬਾਦ ਹੱਥ ਧੋ ਲਵੋ।
ਟਾਂਕ ਬੇਗਮਾਂ ਕਰੋ ਸਬਾਈ[1]। — [1]ਸਾਰੇ (ਬੇਗਮਾਂ) ਅਫੀਮ ਦੀਆਂ ਗੋਲੀਆਂ ਖਾ ਕੇ (ਟਾਂਕ) ਅਮਲ ਦਾ ਸਿਲਸਿਲਾ ਨਾ ਟੁੱਟਣ ਦਿਉ।
ਜੁਤੇ ਝਾੜ ਤਲੇ ਫੜਕਾਵੈਂ[1]। — [1]ਜੁੱਤੇ ਝਾੜ ਕੇ ਉਨ੍ਹਾਂ ਦੇ ਤਲੇ ਇਕ ਦੂਜੇ ਨਾਲ ਮਾਰਦੇ ਹਨ।
ਕਹੈਂ ਪਠਾਨਨ ਮੂੰਡ[1] ਭਿੜਾਵੈਂ ॥੧੧੧॥ — [1]ਸਿਰ।
ਪਾਦ[1] ਮਾਰਿ ਵਡ ਸ਼ਬਦ ਸੁਨਾਵਾ। — [1]ਪੱਦ=ਹਵਾ ਸਰਨ ਦੀ ਅਵਾਜ਼।
ਮਾਰਜੋ ਮੁਗਲ ਸੁ ਭੈਣ ਯਹਾਵਾ।
ਖਤਰਾ ਪੜਾ ਸੁ ਮੁਗਲ ਬਤਾਯਾ[1]। — [1]ਵਿਸ਼ਟਾ ਪਏ ਨੂੰ ਮੁਗਲ ਪਿਆ ਕਹਿੰਦੇ ਹਨ।
ਜਮਜਮ ਆਬ ਪਿਸ਼ਾਬ ਦਿਖਾਯਾ[1] ॥੧੧੨॥ — [1]ਪੇਸ਼ਾਬ ਨੂੰ ਜ਼ਮਜ਼ਮ ਦਾ ਪਾਣੀ ਦੱਸਿਆ (ਜ਼ਮਜ਼ਮ-ਕਾਬੇ ਪਾਸ ਇਕ ਖੂਹ ਜੋ ਪਵਿੱਤ੍ਰ ਮੰਨਿਆ ਹੈ)।
ਗੜ੍ਹ ਚਿਤੌੜ ਤੋੜੈਂ ਤਜਿ ਧਾਰਾ[1]। — [1]ਪੇਸ਼ਾਬ ਦੀ ਧਾਰ ਛੱਡਣ ਨੂੰ ਚਿਤੌੜ ਦਾ ਕਿਲ੍ਹਾ ਤੋੜਨਾ ਕਹਿੰਦੇ ਹਨ।
ਕਹੈਂ ਪਰਤ ਤੁਰਕਨ ਮੁਖ ਸਾਰਾ।
ਰੁੱਪੇ ਭੰਨ ਕਹੈਂ ਸਿਰ ਮੁਗਲੈਂ[1]। — [1]ਗੰਢੇ ਭੰਨਣ ਨੂੰ ਮੁਗ਼ਲਾਂ ਦੇ ਸਿਰ ਭੰਨਣੇ ਕਹਿੰਦੇ ਹਨ।
ਪੋਸਤ ਡੋਡੇ ਮਲਹੀਂ ਚੁਗਲੈਂ[1] ॥੧੧੩॥ — [1]ਪੋਸਤ ਦੇ ਡੋਡੇ ਮਲਣ ਨੂੰ ਕਹਿੰਦੇ ਹਨ ਕਿ ਚੁਗਲਾਂ ਨੂੰ ਮਲਦੇ ਹਾਂ।
ਭਾਖੈਂ ਤੁਰਕਨ ਕੋ ਕਰਿ ਬੰਨੇ[1]। — [1]ਮਾਰ ਕੇ।
ਲਿਹੁ ਪਤਿਸ਼ਾਹੀ ਹੱਨੇ ਹੱਨੇ[1]। — [1]ਹਰ ਘੋੜ ਸਵਾਰ।
ਅੱਗਜੋਂ ਖੈਚੈਂ ਪਿੱਛੋਂ ਧੱਕੈਂ।
ਅੱਸ੍ਰ ਦਿਖਾਏ ਵਹੀ ਅਥੱਕੈਂ[1] ॥੧੧੪॥ — [1]ਉਨ੍ਹਾਂ ਘੋੜਿਆਂ ਨੂੰ ਅਥੱਕ ਦਿਖਾਇਆ।
ਸਾਗ ਪਾਤਰਚਿ ਦੇਗ ਅਲੂਣੀ[1]। — [1]ਸਾਗ ਤੇ ਪੱਤੇ (ਰਿੰਨ੍ਹ ਕੇ ਲੂਣ ਤੋਂ ਬਿਨਾਂ ਸਬਜ਼ੀ) ਬਣਾਉਣ ਨੂੰ ਦੇਗ ਕਹਿੰਦੇ ਹਨ।
ਰੁੱਖੀ ਮਿੱਸੀ ਘ੍ਰਿੱਤ ਵਿਹੂਣੀ[1]। — [1]ਘਿਉ ਤੋਂ ਬਿਨਾਂਰੋਟੀ ਨੂੰ ਰੁੱਖੀ ਮਿੱਸੀ ਕਹਿੰਦੇ ਹਨ।

ਅੰਮ੍ਰਿਤ ਸ੍ਵਾਦ ਬਨਜੋ ਕਹਿਂ ਭਾਈ।
ਇੰਦ੍ਰਾਦਿਕ ਯਾ ਸਮ ਨਹਿਂ ਪਾਈ ॥੧੧੫॥
ਦੇਗ ਮਸਤ ਦਿਨ ਕਿਤਿਕ ਦਿਖਾਵੈਂ[1]। — [1]ਕਿਤਨੇ ਦਿਨਾਂ ਦੇ ਫਾਕੇ ਨੂੰ ਦੇਗ ਮਸਤ ਦਿਖਾਉਂਦੇ ਭਾਵ ਦੱਸਦੇ ਹਨ।
ਚਨੇ ਬਦਾਮ ਚਬਾਇ ਬਤਾਵੈਂ[1]। — [1]ਛੋਲੇ ਚੱਬਣ ਨੂੰ ਬਾਦਾਮ ਚੱਬਣੇ ਕਹਿੰਦੇ ਹਨ।
ਮੀਰੀ ਪੀਰੀ ਸ਼ਾਹਤ ਹੰਨਾ[1]। — [1]ਘੋੜੇ ਦੀ ਕਾਠੀ ਦੇ ਹੰਨੇ ਨੂੰ ਮੀਰੀ ਪੀਰੀ ਦੀ ਪਾਤਿਸ਼ਾਹੀ ਕਹਿੰਦੇ ਹਨ।
ਮਿਲੀ ਸੁਣਾਈ ਦਰਗਹਿ ਕੰਨਾ[1] ॥੧੧੬॥ — [1]ਵਾਹਿਗੁਰੂ ਦੀ ਦਰਗਾਹ (ਕੰਨਾ) ਵਲੋਂ ਮਿਲੀ ਸੁਣਾਉਂਦੇ ਹਨ।
ਖੜ੍ਹੇ ਸੌਣ ਅਰ ਚਲਤੇ ਖਾਣਾ[1]। — [1]ਖੜ੍ਹੇ ਸੌਣ ਨੂੰ ਅਤੇ ਤੁਰਦਿਆਂ ਫਿਰਦਿਆਂ ਖਾਣਾ ਖਾਣ ਨੂੰ।
ਸ਼ੁਕਰ ਇਬਾਦਤ ਸਤਿਗੁਰ ਭਾਣਾ[1]। — [1]ਸਤਿਗੁਰਾਂ ਦੇ ਭਾਣੇ ਵਿੱਚ ਸ਼ੁਕਰ ਮੰਨਦੇ ਤੇ ਬੰਦਗੀ ਕਰਦੇ ਹਨ।
ਚੱਕੀ ਪੀਸ ਫਿਰਨਿ ਅਸਵਾਰੀ[1]। — [1]ਚੱਕੀ ਪੀਹਣ ਨੂੰ ਫਿਰਨੀ ਦੀ ਅਸਵਾਰੀ।
ਲਾਠੀ ਫਤੇ ਕੁਮੈਤ ਦਿਖਾਰੀ[1] ॥੧੧੭॥ — [1]ਤੇ ਸੋਟੇ ਨੂੰ ਫਤੇ ਕਮੈਤ ਦਿਖਾਇਆ।
ਬੀਆਬਾਨ[1] ਮੈਂ ਕੀਆ ਸੁ ਡੇਰਾ। — [1]ਉਜਾੜ।
ਟਾਂਗੂ[1] ਬੈਠਾ ਕਰਿ ਇਮ ਟੇਰਾ[2]। — [1]ਬ੍ਰਿੱਛ ਤੇ ਟੰਗਿਆ (ਚੜ੍ਹਾਇਆ) ਆਦਮੀ ਜੋ ਦੂਰੋਂ ਆਉਂਦੇ ਦੁਸ਼ਮਣ ਨੂੰ ਦੇਖ ਕੇ ਖ਼ਬਰ ਦੇਵੇ। [2]ਇਉਂ ਕਿਹਾ।
ਹਿੰਦੂ ਮੁਸਲਾ ਜੋ ਚਢਿ ਆਈ।
ਤਾਂ ਕੀ ਤੂੰ ਝਟ ਖਬਰ ਬਤਾਈਂ ॥੧੧੮॥
ਗਾਫਲਤਾ ਨਹਿਂ ਭਾਵ ਬਤਾਯਾ[1]। — [1]ਸੁਸਤੀ ਦਾ ਭਾਵ ਨਹੀਂ ਦੱਸਿਆ ਭਾਵ ਸਾਰੇ ਸਾਵਧਾਨਰਹੋ।
ਕੁਹੀ ਬਾਜ ਸ਼ਿਕਾਰ ਦਿਖਾਯਾ[1]। — [1]ਦਾਤੀ ਦੇ ਕੰਮ ਨੂੰ ਕੁਹੀ ਦਾ ਸ਼ਿਕਾਰ ਤੇਰੰਬੇ ਦੇ ਕੰਮ ਨੂੰ ਬਾਜ਼ ਦਾ ਸ਼ਿਕਾਰ ਵਿਖਾਇਆ।
ਸਾਲੋਤ੍ਰ ਸੁੱਨਹਿਰੇ ਲੈ ਕੈ।
ਸਿਰ ਤੁਰਕਨ ਰਗੜੈਂ ਭੰਗ ਕੈ ਕੈ[1] ॥੧੧੯॥ — [1]ਘੋਟਣੇ ਤੇ ਕੂੰਡੇ ਲੈ ਕੇ ਭੰਗਰਗੜਦੇ ਹਨ ਤੇ ਕਹਿੰਦੇ ਹਨ ਕਿ ਤੁਰਕਾਂ ਦੇ ਸਿਰਰਗੜਦੇ ਹਾਂ।
ਮਾਲਸ਼ ਕਰਨ ਲਗੇ ਬਹੁ ਅੱਸ੍ਵਨ।
ਬਾਤੈਂ ਕਰਿ ਕਰਿ ਤੁਰਕਨਿ ਹੱਸਨ।
ਦੇਖੋ ਭੈਣ ਯਹਾਵੇ ਕਾਜੀ।
ਜੜ ਖੋਵਨ ਚਹਿਂ ਮੁਗਲਨ ਪਾਜੀ[1] ॥੧੨੦॥ — [1]ਝੂਠੇ ਕਾਜ਼ੀ।
ਕਹਿਤ ਰਹਿਤ ਤੁਮ ਸਿੱਖੈਂ ਮਾਰੋ।
ਜਾਨਤ ਨਹਿਂ ਜੋ ਗੁਰੂ ਉਚਾਰੋ।
ਕਾਬਲ ਤੇ ਕੁੱਤਾ[1] ਬੁਲਵੈਹੈਂ। — [1]ਅਹਿਮਦ ਸ਼ਾਹ ਅਬਦਾਲੀ।
ਮੁਗਲ ਮਿਰਗ ਤਿਨ ਤੈ ਤੁੜਵੈਹੈਂ ॥੧੨੧॥
ਇਹੁ ਦੋਨੋਂ ਲਰ ਕਰਿ ਮਰ ਜੈਹੈਂ।
ਪੰਥ ਖਾਲਸਾ ਭੂਪਤਿ ਥੈਹੈ[1]। — [1]ਬਾਦਸ਼ਾਹ ਹੋ ਜਾਵੇਗਾ।
ਸੋ ਦਿਨ ਅਬਿ ਹੀ ਆਯੋ ਚੈਹੈ।
ਮੁਗਲ ਮਦਾਂਧ ਮਲੇਛਨ ਲੈਹੈਂ[1] ॥੧੨੨॥ — [1]ਹੰਕਾਰ ਕਰ ਕੇ ਅੰਨ੍ਹੇ ਹੋਏ ਮੁਗ਼ਲ ਮਲੇਛਾਂ ਨੂੰ ਮਾਰ ਲਵਾਂਗੇ।
ਬਾਤੈਂ ਕਰਤ ਲੰਗਰ ਭਯੋ ਤਜਾਰੇ।
ਲਗੇ ਛਕਨ ਸਿੰਘ ਅਤਿ ਮੁਦ ਧਾਰੇ।
ਸਬਜ਼ ਪਲਾਉ ਸਾਗ ਦਿਖਰਾਯਾ[1]। — [1]ਸਾਗ ਨੂੰ ਸਬਜ਼ ਪਲਾਉ ਦਿਖਾਇਆ।
ਬਿਨਾ ਨਿਮਕ ਕਹਿਂ ਕੁਣਕਾ ਪਾਯਾ[1] ॥੧੨੩॥ — [1]ਬਿਨਾਂ ਲੂਣ ਤੋਂ ਸਾਗ ਨੂੰ ਕਹਿੰਦੇ ਹਨ ਕੜਾਹ ਪ੍ਰਸ਼ਾਦ ਮਿਲਿਆ।

ਚਣੇ ਉਬਾਲੇ ਬੂੰਦੀ ਲੇਬੀ[1]।
[1]ਉਬਲੇ ਛੋਲਿਆਂ ਨੂੰ ਲੱਡੂਆਂ ਦੀ ਬੂੰਦੀ (ਲੇਬੀ) ਲੈਣੀ ਕਹਿੰਦੇ ਹਨ।

ਟੀਂਡੇ ਲਡੂ ਜੰਡ ਫਲੀ ਜਲੇਬੀ[1]।
[1]ਟਿੰਡਵਾਂ ਨੂੰ ਲੱਡੂ ਤੇ ਜੰਡ ਦੀਆਂ ਫਲੀਆਂ ਨੂੰ ਜਲੇਬੀਆਂ ਕਹਿੰਦੇ ਹਨ।

ਪੀਂਝੂ ਪੀਲ ਬਿਦਾਣ ਮਿਠਾਈ[1]।
[1](ਕਰੀਰਾਂ ਦੇ ਫਲ) ਪੀਂਝੂਆਂ ਤੇ (ਵਣਾਂ ਦੇ ਫਲ) ਪੀਲੂਆਂ ਨੂੰ ਬਿਦਾਣੇ ਦੀ ਮਿਠਾਈ ਕਹਿੰਦੇ ਹਨ।

ਪੱਤ ਗਲੋਟਨ ਪੂਰੀ ਪਾਈ[1] ॥੧੨੪॥
[1]ਗਲੋ ਜਾਂ ਪਾਨਾਂ ਦੇ ਪੱਤਿਆਂ ਨੂੰ ਪੂਰੀਆਂ ਮਿਲੀਆਂ ਕਹਿੰਦੇ ਹਨ।

ਭਾਖੈਂ ਖੁਰਮੇਂ ਖਾਇ ਕੰਦੂਰੀ[1]।
[1]ਕੰਦ ਮੂਲ ਨੂੰ ਖਾ ਕੇ ਖੁਰਮੇਂ ਖਾਣੇ ਕਹਿੰਦੇ ਹਨ।

ਕੌਲ ਗਟੇ ਭਿਸ ਸੇਉ ਸਪੂਰੀ[1]।
[1]ਕੌਲ ਡੋਡਿਆਂ ਨੂੰ ਸੇਉ ਤੇ ਭੇਆਂ ਨੂੰ (ਸਪੂਰੀ) ਬਿਜੌਰੇ ਦਾ ਫਲ ਕਹਿੰਦੇ ਹਨ। (ਬਿਜੌਰਾ=ਨਿੰਬੂ ਦੀ ਜਾਤਿ ਦਾ ਇਕ ਬੂਟਾ ਜਿਸ ਦੇ ਫਲ ਸੰਗਤਰੇ ਜੇਹੇ ਦਲਦਾਰ ਛਿਲਕੇ ਵਾਲੇ ਹੁੰਦੇ ਹਨ।)

ਗੰਠਾਂ ਸਰਨਾਲੀ ਕੀ ਖਾਵੈਂ[1]।
[1]ਸਰਨਾਲੀ ਨਾਮ ਦੀ ਵੇਲ ਦੀਆਂ ਗੰਢਾਂ ਖਾਂਦੇ ਹਨ।

ਅੰਮ੍ਰਿਤ ਸ੍ਵਾਦ ਮਿਠਾਈ[1] ਗਾਵੈਂ ॥੧੨੫॥
[1]ਅੰਮ੍ਰਿਤ ਵਰਗੇ ਸੁਆਦ ਵਾਲੀ ਮਿਠਿਆਈ ਕਹਿੰਦੇ ਹਨ।

ਕਬੀ ਨ ਬੈਠਤ ਸੋਵਤ ਪੈਹੈਂ।
ਨਿਸ ਦਿਨ ਬਾਣੀ ਗੁਰੈਂ ਰਟੈ ਹੈਂ[1]।
[1]ਉਚਾਰਦੇ ਹਨ।

ਚਾਲ ਚਲਨ ਪਿਖਿ ਸੁਨਿ ਸੁਨਿ ਬਾਤੈਂ।
ਸਿੰਘਨ ਕੀ ਪਿਖਿ ਨਕਲ ਬਖਜਾਤੈਂ ॥੧੨੬॥
ਸ਼ਾਹਿ ਸਮੇਤ ਕਚਹਿਰੀ ਸਭਿਹੀ।
ਹਸ ਹਸ ਪਰਤ, ਕੋਪ ਹ੍ਵੈ ਕਬਹੀ।
ਫਿਰ ਤੁਰਕਨ ਕੀ ਰਚੀਆਂ ਨਕਲਾਂ।
ਲਗੇ ਦਿਖਾਵਨ ਵਡ ਕੱਦ ਸ਼ਕਲਾਂ ॥੧੨੭॥
ਤੁਰਕਸਤਾਨੀ ਹਿੰਦੁਸਤਾਨੀ।
ਮੁਗਲ ਪਠਾਣ ਸੁ ਬਨੇ ਦੁਰਾਨੀ।
ਸੱਯਦ ਸ਼ੇਖ ਬਨੇ ਬਹੁ ਭਾਏ[1]।
[1]ਬਹੁਤ ਤਰ੍ਹਾਂ ਦੇ।

ਮੇਵੇ ਮਾਸ ਜਿਨੈਂ ਸਦਾ[1] ਖਾਏ ॥੧੨੮॥
[1]ਹਮੇਸ਼ਾਂ।

ਦੇਸ ਦੇਸ ਕੇ ਰਚੇ ਸਿਪਾਹੀ।
ਘੋੜਾ ਤਿਨ ਪੈ ਤਿਸ ਦਿਸ ਕਾ ਹੀ[1]।
[1]ਉਸੇ ਤਰਫ ਦਾ ਭਾਵ ਉਸੇ ਦੇਸ਼ ਦਾ ਹੀ ਉਸ ਪਾਸ ਘੋੜਾ।

ਪਸ਼ਮੀਨੇ ਲੌ ਉਮਦੇ[1] ਬਸਤਰ।
[1]ਵਧੀਆ।

ਬਾਢ ਚਢੇ[1] ਬਹੁ ਉੱਜਲ ਸ਼ਸਤਰ ॥੧੨੯॥
[1]ਸਾਣ ਚੜ੍ਹੇ ਭਾਵ ਤਿੱਖੀਆਂ ਧਾਰਾਂ ਵਾਲੇ।

ਸੈਫ[1] ਸੰਜੋਏ ਸਿਪਰ[2] ਚਿਰਾਨੇ[3]।
[1]ਸਿੱਧੀਆਂ ਤਲਵਾਰਾਂ। [2]ਢਾਲਾਂ। [3]ਫੱਟੀਦਾਰ ਸੰਜੋਆਂ।

ਆਹਨਿ ਟੋਪ ਸੰਗ ਦਸਤਾਨੇ[1]।
[1]ਲੋਹੇ ਦੇ ਟੋਪ ਤੇ ਨਾਲ ਲੋਹੇ ਦੇ ਹੀ ਦਸਤਾਨੇ।

ਅੱਸ੍ਰ ਸਿਪਾਹੀ ਆਹਨ ਸੰਪਟ।
ਮਢੇ ਮਨੋ ਹਿਤ ਸੱਤ੍ਰੁਨਿ ਝੰਪਟ[1] ॥੧੩੦॥
[1]ਘੋੜੇ ਤੇ ਸਿਪਾਹੀ ਵੈਰੀਆਂ ਨੂੰ (ਝੰਪਟ) ਮਾਰਨ ਵਾਸਤੇ ਜਾਣੋ (ਆਹਨਿ) ਲੋਹੇ ਦੇ (ਸੰਪਟ) ਡੱਬਿਆਂ ਵਿੱਚ ਮੜ੍ਹੇ ਹੋਏ ਹਨ।

ਐਸੀ ਅਨੀ ਘਨੀ[1] ਚਢਿ ਧਾਈ।
[1]ਬਹੁਤੀ ਫ਼ੌਜ।

ਟਾਂਗੂ ਸਿੰਘਨ ਕਹਯੋ ਸੁਨਾਈ।
ਉਡੀ ਗਰਦ ਕਹਿੰ ਤੁਰਕ ਸੁ ਆਏ।
ਸੁਨਿ ਸਿੰਘਨ ਕੇ ਮਨ ਹਰਖਾਏ[1] ॥੧੩੧॥
[1]ਖੁਸ਼ ਹੋਏ।

ਊਰਧ ਕੇਸ ਭਏ ਅਤਿ ਠਾਢੇ[1]।
[1]ਰੋਮ ਬਹੁਤ ਉੱਚੇ ਹੋ ਕੇ ਖੜ੍ਹੇ ਹੋ ਗਏ।

ਇਸ ਮਿਸ ਦਿਸ ਨਭ ਜਨੁ ਮਨ ਬਾਢੇ[1]।
[1]ਇਸ ਬਹਾਨੇ ਜਾਣੋ ਅਕਾਸ਼ ਦੀ ਤਰਫ਼ ਮਨ ਵਧ ਗਏ।

ਚਢ੍ਯੋ ਬੀਰਰਸ ਜਸਦ[1] ਅਪਾਰੀ।
[1]ਛੇਤੀ।

ਭ੍ਯਾਨਕ ਰੂਪ ਭਏ ਸਭਿ ਭਾਰੀ ॥੧੩੨॥

ਫੂਲ ਗਏ ਤਨ ਥੂਲ ਡਰਾਰੇ[1]।
[1]ਫੁੱਲ ਕੇ ਸ਼ਰੀਰ ਮੋਟੇ ਤੇ ਡਰਾਉਣੇ ਹੋ ਗਏ।

ਬਨੇ ਦੇਉ ਜਨੁ ਇੱਛਯਾ-ਚਾਰੇ[1]।
[1]ਮਾਨੋ ਆਪਣੀ ਇੱਛਾ ਨਾਲ ਵਿਚਰਨ ਵਾਲੇ ਦੇਉ ਬਣ ਗਏ।

ਚਿਤੈਂ ਉਤੈ ਚਖ ਲਾਲ ਕਰਾਲੈਂ[1]।
[1]ਲਾਲ ਤੇ ਡਰਾਉਣੀਆਂ ਅੱਖਾਂ ਨਾਲ ਉਸ ਪਾਸੇ ਵੇਖਦੇ ਹਨ।

ਜਨੁ ਗਜ ਗਨ ਦਿਸ ਸ਼ੇਰ ਬਿਸਾਲੈਂ[1] ॥੧੩੩॥
[1]ਜਾਣੋ ਹਾਥੀਆਂ ਦੇ ਇਕੱਠ ਵੱਲ ਬਹੁਤੇ ਸ਼ੇਰ (ਦੇਖਦੇ ਹਨ)।

ਬਾਜੀ ਗਜੈਂ ਸੁੰਬ ਧਰ ਪਾਰੈਂ[1]।
[1](ਬਾਜ਼ੀ) ਘੋੜੇ (ਗਜੈਂ) ਹਿਣਕਦੇ ਹਨ ਤੇ ਸੁੰਮਾਂ ਨਾਲ ਧਰਤੀ ਪੁਟਦੇ ਹਨ।

ਦੁਬਲੇ ਸੇ ਸਬਲੇ ਬਏ ਤਯਾਰੈਂ[1]।
[1]ਕਮਜ਼ੋਰ ਜਿਹੇ ਬਲਵਾਨ ਬਣ ਕੇ ਤਿਆਰ ਹੋ ਗਏ।

ਚਢ੍ਯੋ ਰੰਗ ਸੁਨਿ ਜੰਗ ਤਦਾਏ[1]।
[1]ਤਦੋਂ ਜੰਗ ਦਾ ਨਾਮ ਸੁਣਕੇ ਬੀਰ-ਰਸ ਦਾ ਰੰਗ ਚੜ੍ਹ ਗਿਆ।

ਸਿੰਘਨ ਝਟਪਟ ਪਾਖਰ[1] ਪਾਏ ॥੧੩੪॥
[1]ਹਾਥੀਆਂ ਘੋੜਿਆਂ ਦਾ ਜ਼ੰਜੀਰਦਾਰ ਲੋਹੇ ਦਾ ਝੁੱਲ।

ਫਾਟੇ ਤਹਿਰੂ[1] ਟੂਟੀ ਕਾਠੀ।
[1]ਕਾਠੀ ਦੇ ਹੇਠ ਪਾਇਆ ਨਮਦਾ ਜਾਂ ਬਸਤ੍ਰ।

ਕਿਨਹੂੰ ਆਰ ਰੰਬੀ ਕਢਿ ਸਾਂਠੀ[1]।
[1](ਸਾਂਠੀ) ਗੰਢ ਲਈ।

ਠੌਰ ਲਗਾਮਨ ਦੀਨੀਂ ਖੱਬੀ[1]।
[1]ਲਗ਼ਾਮਾਂ ਦੀ ਥਾਂ ਖੱਭੀਆਂ ਦੇ ਲਈਆਂ।

ਜਗ੍ਹਾ ਰਕਾਬਨ[1] ਰੱਸੀ ਫੱਬੀ ॥੧੩੫॥
[1]ਪੈੜਿਆਂ ਦੀ ਥਾਂ।

ਸਾਖਤ[1] ਪੂਜੀ[2] ਤੰਗ[3] ਫਰਾਕੀ[11]।
[1]ਦੁੱਮਚੀ, ਘੋੜੇ ਦੀ ਦੁੱਮ (ਪੂਛ) ਵਿੱਚ ਪਹਿਨਾਇਆ ਸਾਜ ਜੋ ਕਾਠੀ ਨਾਲ ਬੱਧਾ ਹੁੰਦਾ ਹੈ। [2]ਘੋੜੇ ਦੇ ਪੂਲ (ਮੂੰਹ) ਦਾ ਬੰਧਨ ਜੋ ਨੱਕ ਉਪਰ ਦੀ ਹੋ ਕੇ ਗਲ ਹੇਠ ਆਉਂਦਾ ਹੈ। [3]ਘੋੜੇ ਦੀ ਕਾਠੀ ਕਸਣ ਦੀ ਪੇਟੀ। [11]ਘੋੜੇ ਦੀ ਫਰਾਕ (ਪਿੱਠ) ਉੱਪਰ ਬੰਨ੍ਹਣ ਦਾ ਤਸਮਾ।

ਟੂਟੇ ਫੂਟੇ ਸਾਜ ਇਰਾਕੀ[1]।
[1]ਘੋੜਿਆਂ ਦੇ ਸਾਜ਼।

ਪਾਟੀ ਚਾਦਰ ਭੂਰੇ ਗਲਿਤੀ[1]।
[1]ਗਾਤੀਆਂ ਜਾਂ ਗਿਲਤੀਆਂ ਮਾਰਨ ਵਾਲੇ ਭੂਰੇ ਤੇ ਚਾਦਰਾਂ ਫਟੀਆਂ ਹੋਈਆਂ ਹਨ। (ਗਲਿਤੀ-ਗਲਵਲਿਤ ਭਾਵ ਗਲ ਨਾਲ ਲਪੇਟਣ ਵਾਲਾ ਬਸਤ੍ਰ।

ਸੋਊ ਲਪੇਟੇ ਸਿੰਘਨ ਜਲਤੀ[1] ॥੧੩੬॥
[1]ਛੇਤੀ।

ਲੀਰਨ ਸੀਰਨ[1] ਵੱਟੀ ਰੱਸੀ।
[1](ਸੀਰਨ) ਟੁੱਟੀਆਂ ਫੁੱਟੀਆਂ ਲੀਰਾਂ ਦੀ।

ਕਮਰ ਸਮਰ ਹਿਤ ਭੂਖ੍ਯੋਂ ਕੱਸੀ[1]।
[1]ਭੁੱਖਿਆਂ ਨੇ ਜੰਗ ਵਾਸਤੇ ਕਮਰ ਕਸ ਲਈ।

ਤਬਿ ਤਰਵਾਰੈਂ ਲਾਗੇ ਖੈਂਚਨ।

ਜਰ ਕੀ ਭਰੀ ਨ ਸਾਕੈਂ ਐਂਚਨ[1] ॥੧੩੭॥
[1]ਜ਼ੰਗਾਲ ਦੀਆਂ ਭਰੀਆਂ ਨੂੰ ਖਿੱਚ ਨਹੀਂ ਸਕਦੇ।

ਦੁਹਿ ਚਹੁਂ ਮਿਲਿ ਬਲ ਕਰਿ ਨਿਕਸਾਈ।

ਪਾਹਨ[1] ਰੇਤੇ ਸੰਗ ਘਸਾਈ।
[1]ਪੱਥਰ।

ਬਹੁ ਅਜਾਨ ਸਿਦਕੀ ਯਹਿ ਕੀਨਾ।

ਗੋਰੀ ਡਾਰ ਬਰੂਦ ਡਰੀਨਾ[1] ॥੧੩੮॥
[1](ਚਾਹੀਦਾ ਤਾਂ ਇਹ ਸੀ ਕਿ ਪਹਿਲਾਂ ਬਰੂਦ ਪਾ ਕੇ ਫੇਰ ਗੋਲੀਆਂ ਪਾਉਂਦੇ ਪਰ ਉਨ੍ਹਾਂ ਨੇ ਪਹਿਲਾਂ ਗੋਲੀਆਂ ਪਾ ਕੇ ਮਗਰੋਂ ਬਰੂਦ ਪਾ ਦਿੱਤਾ।

ਜਾਨਕਾਰ ਲਖਿ ਤਿਨੈਂ ਬੁਲਾਯਾ[1]।
[1]ਜਾਣਕਾਰਾਂ ਨੇ ਦੇਖ ਕੇ ਉਨ੍ਹਾਂ ਨੂੰ ਬੁਲਾ ਕੇ (ਕਿਹਾ)।

ਕੌਨ ਸਕੈ ਅਬਿ ਯਾਹਿਂ ਚਲਾਯਾ।

ਤਬਿ ਤਿਨ ਭਾਖ੍ਯੋ ਗੁਰੂ ਚਲਾਊ।

ਉਲਟਿ ਮੁਹਰ ਸਮ ਸੁਲਟਿ ਕਰਾਊ[1] ॥੧੩੯॥
[1]ਜਿਵੇਂ ਮੁਹਰ ਦੇ ਲਾਉਣ ਲਗਿਆਂ ਉਸਦੇ ਅੱਖਰ ਸਿੱਧੇ ਹੋ ਜਾਂਦੇ ਹਨ

ਤਿਵੇਂ ਸਾਡੀਆਂ ਪੁੱਠੀਆਂ ਗੋਲੀਆਂ ਨੂੰ ਗੁਰੂ (ਸੁਲਟ) ਸਿਧੀਆਂ ਕਰ ਦੇਵੇਗਾ।

ਦੁਹੂੰ ਦਲਨ ਕਾ ਪਰਜੋ ਮਕਾਬਲ।
ਤੁਰਕਨ ਪਰ ਸਿੰਘ ਕੀਨੇ ਕਾਬਲ[1]। — [1]ਲਾਇਕ ਕਰ ਦਿੱਤੇ ਭਾਵ ਤੁਰਕਾਂ ਉਪਰ ਭਾਰੂ ਕਰ ਦਿੱਤੇ।
ਸਾਂਣ ਚਢੀ ਤੁਰਕਨ ਤਰਵਾਰੈਂ।
ਮਾਰਤ ਸਿੰਘੈਂ ਨ ਕਾਟੈਂ ਬਾਰੈਂ[1] ॥੧੪੦॥ — [1]ਰੋਮ ਨਹੀਂ ਕਟਦੀਆਂ।
ਜਯੋਂ ਜਯੋਂ ਘਾਵ ਚੀਰ ਸਮ ਲਾਗੈਂ।
ਤਯੋਂ ਤਯੋਂ ਰੋਸ ਕੇਹਰੈਂ[1] ਜਾਗੈਂ। — [1]ਸਿੰਘਾਂ ਨੂੰ।
ਜਰ ਕੀ ਭਰੀ ਕਿਨੈਂ ਯੁਤ ਮਜਾਨੈਂ[1]। — [1]ਜ਼ੰਗਾਲ ਦੀਆਂ ਭਰੀਆਂ ਹੋਈਆਂ ਤਲਵਾਰਾਂ ਮਿਆਨਾਂ ਦੇ ਸਣੇ ਹੀ।
ਮਾਰੀ ਉਛਰਿ ਉਛਰਿ ਸਿੰਘ ਜ੍ਵਾਨੈਂ ॥੧੪੧॥
ਸਹਿਤ ਸੰਜੋਇਨ ਤੁਰਕਨ ਕਟ ਕੈ।
ਜੀਨ ਕਾਟਿ ਘੋਰਨ ਮਧ ਸਟਕੈਂ[1]। — [1]ਕਾਠੀਆਂ ਨੂੰ ਕੱਟ ਕੇ ਘੋੜਿਆਂ ਵਿੱਚ ਦੀ ਨਿਕਲ ਜਾਂਦੀਆਂ ਹਨ।
ਮੁਰਦੇ ਸੇ ਜੋ ਸਿੰਘਨ ਘੋੜੇ।
ਦੌੜਤ ਨਾਹਿੰ ਜੰਗ ਮੈਂ ਥੋੜੇ[1] ॥੧੪੨॥ — [1]ਭਾਵ ਬਹੁਤੇ ਦੌੜਦੇ ਹਨ।
ਕੂਦ ਕੂਦ ਤੁਰਕਨ ਪਰ ਚਰਹੀਂ[1]। — [1]ਚੜ੍ਹਦੇ ਹਨ।
ਪਾਉਂ ਜਾਇ ਫੀਲਨ ਸਿਰ ਧਰਹੀਂ[1]। — [1]ਆਪਣੇ ਪੈਰ ਹਾਥੀਆਂ ਦੇ ਸਿਰਾਂ 'ਤੇ ਜਾ ਰੱਖਦੇ ਹਨ।
ਗਜ ਗੱਟਾ ਕਹਿ ਲੈਂ ਸਿੰਘ ਛਾਲੀਂ[1]। — [1]ਸਿੰਘ ਹਾਥੀ ਨੂੰ ਕੱਟਾ ਕਹਿ ਕੇ ਛਾਲਾਂ ਮਾਰਦੇ ਹਨ।
ਮਾਰਿ ਤੇਗ ਕਰਿ ਹੌਦਾ ਖਾਲੀ ॥੧੪੩॥
ਤੁਰਕਨ ਬਾਰ ਜਾਇਂ ਜਬਿ ਫੇਟੇ[1]। — [1]ਜਦੋਂ ਤੁਰਕਾਂ ਦੇ ਵਾਰ ਫੇਟੇ (ਟੇਢੇ-ਵਿੰਗੇ) ਜਾਂਦੇ ਹਨ।
ਮਾਰਿ ਗਿਰਾਵਤ ਸਿੰਘ ਜਟੇਟੇ[1]। — [1]ਜੱਟ ਸਿੰਘ (ਤੁਰਕਾਂ ਨੂੰ) ਮਾਰ ਕੇ ਸੁੱਟ ਦੇਂਦੇ ਹਨ।
ਲਗੈਂ ਘਾਉ[1] ਸਿੰਘਨ ਤਨ ਜੇਤੇ। — [1]ਜ਼ਖ਼ਮ।
ਗੈਂਡੇ ਚਰਮ ਸਮਾਨ ਸੁ ਤੇਤੇ[1] ॥੧੪੪॥ — [1]ਉਤਨੇ ਹੀ ਉਹ ਗੈਂਡੇ ਦੇ ਚੰਮ ਵਾਂਗ (ਛੇਤੀ ਮਿਲ ਜਾਂਦੇ ਹਨ)।
ਬੂੰਦੈਂ ਨਿਕਸ ਲਹੁ ਕਿਛ ਜਮ ਹੈ।
ਗਿਰੈਂ ਸਿੰਘ, ਨਹਿੰ ਮਾਨੈਂ ਗਮ ਹੈਂ।
ਤੇਗਾਂ ਤੁਰਕਨ ਤਨ ਯੌਂ ਧਸ ਹੈਂ।
ਛੁਰੀ ਤ੍ਰਬੂਜ਼ ਖ਼੍ਰਬੂਜ਼ੈਂ ਕਸ ਹੈਂ[1] ॥੧੪੫॥ — [1](ਜਿਵੇਂ) ਛੁਰੀ ਮਤੀਰੇ ਦੇ ਖ਼ਰਬੂਜ਼ੇ ਨੂੰ ਕੱਟ ਦੇਂਦੀ ਹੈ (ਚੀਰ ਦੇਂਦੀ ਹੈ)।
ਧਾਰੈਂ ਛੁਟੈਂ ਖੂਨ ਪਰਨਾਰੈਂ[1]। — [1]ਪ੍ਰਨਾਲਿਆਂ ਵਾਂਗ ਖ਼ੂਨ ਦੀਆਂ ਧਾਰਾਂ ਛੁੱਟਦੀਆਂ ਹਨ।
ਗਿਰ ਗੇਰੂ ਜਯੋਂ ਝਰਤ ਅਪਾਰੈਂ[1]। — [1]ਜਿਵੇਂ ਗੇਰੂ ਦਾ ਪਹਾੜ ਬਹੁਤਾ ਝੜ ਰਿਹਾ ਹੁੰਦਾ ਹੈ।
ਜਰਾ ਕੁ ਜ਼ਖਮ ਜਾਹਿੰ ਕਿਛੁ ਲਾਗੈਂ।
ਗਿਰਤ ਬੇਹੋਸ਼ ਹੋਸ਼ ਸਭਿ ਭਾਗੈਂ ॥੧੪੬॥
ਦਸਕ ਤਾਹਿੰ ਸੰਭਾਰਨ ਕਰਿ ਹੈਂ।
ਦਿਲ ਦੈ ਦਲ ਤੁਰਕੀ ਨਹਿੰ ਲਰ ਹੈ।
ਜੇਉ ਬੰਦੂਖ ਕਸੀ ਥੀ ਉਲਟੀ।
ਤੁਰਕਨ ਪਰ ਚਾਲੀ ਹ੍ਵੈ ਸੁਲਟੀ[1] ॥੧੪੭॥ — [1]ਸਿੱਧੀ ਹੋ ਕੇ।
ਹਾਥ ਹੀਨ ਥੇ ਜੇ ਸਰਦੂਲਾ[1]। — [1]ਸਿੰਘ।
ਹਾਥ ਦਿਖਾਏ ਬਹੁ ਕਰਿ ਹੂਲਾ[1]। — [1]ਬਹੁਤ ਹੱਲੇ ਕਰਕੇ।

| | |
|---|---|
| ਅਵਰ ਹੀਨ ਥੇ ਜੇਤਿਕ ਪੈਰਾ[1]। | [1]ਪੈਰਾਂ ਤੋਂ ਬਿਨਾਂ। |
| ਸੱਤ੍ਰੂ ਨਦੀ ਹਿਤ ਭਏ ਸੁਪੈਰਾ[1] ॥੧੪੮॥ | [1]ਵੈਰੀਆਂ ਰੂਪ ਨਦੀ ਨੂੰ ਤਰਨ ਵਾਸਤੇ (ਸੁਪੈਰਾ) ਚੰਗੇ ਤਾਰੂ ਹੋ ਗਏ। |
| ਨਾਈ ਝੀਵਰ ਛੀਪੇ ਖਾਤੀ[1]। | [1]ਤਰਖਾਣ। |
| ਬ੍ਰਾਹਮਣ ਬਣੀਏਂ ਜੱਟ ਸੁਜਾਤੀ[1]। | [1]ਚੰਗੀਆਂ ਜ਼ਾਤਾਂ ਦੇ। |
| ਸੈਣੀ ਸੂਦ[1] ਸੁਨਾਰ ਕਮੀਨੇ[2]। | [1]ਸ਼ੂਦਰ। [2]ਨੀਵੀਆਂ ਜ਼ਾਤਾਂ ਦੇ। |
| ਸਜਾਰਨ ਸੇ ਸੁ ਮ੍ਰਿੱਗ-ਪਤਿ ਚੀਨੇ[1] ॥੧੪੯॥ | [1]ਗਿੱਦੜਾਂ ਵਰਗੇ ਉਹ ਸ਼ੇਰ ਜਾਣੇ ਗਏ। |
| ਗਾਲਬ[1] ਸਿੰਘ ਤੁਰਕ ਮਗਲੂਬੈਂ[2]। | [1]ਪ੍ਰਬਲ, ਜ਼ੋਰਾਵਰ, ਵਿਜਈ। [2]ਅਧੀਨ, ਕਮਜ਼ੋਰ, ਹਾਰੇ ਹੋਏ। |
| ਭਏ ਜਬੈ, ਯੌਂ ਲੜ ਕਰਿ ਖੂਬੈਂ[1]। | [1]ਚੰਗੀ ਤਰ੍ਹਾਂ। |
| ਮਰੇ ਦਸਕ ਬਹੁ ਜ਼ਖਮੀ ਹੋਏ। | |
| ਤੁਰਕ ਨ ਸਿੰਘੈਂ ਸਮੁਖ ਖਰੋਏ ॥੧੫੦॥ | |
| ਜਖਮੀ ਛੇ ਕੁ, ਮਰੇ ਸਿੰਘ ਦੋ ਹੀ। | |
| ਤੌ ਭੀ ਘੋੜੇ ਤੁਰਕਨ ਖੋਹੀ[1]। | [1]ਖੋਹ ਕੇ। |
| ਬਨ ਮੈਂ ਧਸੇ ਸਿੰਘ ਤਬਿ ਧਾਈ। | |
| ਕੈਹੈਂ ਸਤਿਗੁਰੁ ਫਤੇ ਦਿਲਾਈ ॥੧੫੧॥ | |
| ਪਿਖਿ ਪਤਿਸ਼ਾਹਿ ਲਗੀ ਚਟਪਾਟੀ[1]। | [1]ਚਟਪਟੀ, ਬੇਚੈਨੀ। |
| ਹੈਰਤ ਅੰਗੁਰੀ ਦਾਂਤਨ ਕਾਟੀ[1]। | [1]ਹੈਰਾਨ ਹੋ ਕੇ ਦੰਦਾਂ 'ਚ ਉਂਗਲ ਕੱਟੀ। |
| ਊਰਧ ਸ੍ਵਾਸ[1] ਖੈਂਚਿ ਇਕ ਬਾਰਾ। | [1]ਹਾਹੁਕਾ, ਲੰਮਾ ਸਾਹ। |
| ਕੀਨ ਬਜੀਰਨ ਤਰਫ ਇਸ਼ਾਰਾ ॥੧੫੨॥ | |
| ਦੇਖੋ ਕੁਦਰਤ ਅਜਬ ਖੁਦਾ ਕੀ। | |
| ਕਹੀ ਨ ਜਾਤ ਬਾਤ ਕੁਛ ਤਾਂ ਕੀ। | |
| ਚਿਰੀਅਨ ਤੈ ਕਰਿ ਬਾਜ ਦਿਖਾਵਤ। | |
| ਉਨ ਤੈ ਬਾਜਨ ਤਈਂ ਤੁੜਾਵਤ ॥੧੫੩॥ | |
| ਭਾਂਡਨ ਕੇ ਘਰ ਰਾਂਡਨ ਸਜਾਪੇ। | |
| ਕਰੇ, ਮਰੇ ਬਹੁ ਜਖਮੀ ਆਪੇ[1]। | [1]ਨਕਲੀਆਂ ਦੇ ਘਰਰੰਡੀਆਂ ਨੇ ਆਪ ਸਿਆਪੇ ਕੀਤੇ, ਜਿਨ੍ਹਾਂ ਦੇ ਬਹੁਤੇ ਬੰਦੇ ਮਰ ਗਏ ਤੇ ਕੁਝ ਜ਼ਖ਼ਮੀਂ ਹੋ ਗਏ। |
| ਪਿਖਿ ਤੁਰਕਾਨੀ ਸਭਿ ਲਰਜ਼ਾਨੀ[1]। | [1]ਕੰਬ ਗਈ, ਡਰ ਗਈ। |
| ਜਨੁ ਸਭਿ ਕੇ ਸਿਰਿ ਪਰੀ ਮਸਾਨੀ[1] ॥੧੫੪॥ | [1]ਮਸਾਣਾਂ 'ਚ ਰਹਿਣ ਵਾਲੀ ਇਕ ਦੇਵੀ। |
| ਪਢਜੋ ਲਹੌਲ, ਬਢਜੋ ਦਿਲ ਹੌਲਾ[1]। | [1]ਦਿਲ ਵਿੱਚ (ਹੌਲਾ) ਸਹਮ ਵਧ ਗਿਆ ਤੇ ਲਾਹੌਲ (ਵਲਾ ਕੁੱਵਤ-ਇੱਲਾ ਬਿਲਾਹ ਅਰਥਾਤ ਨਹੀਂ ਫੇਰਨ ਦੀ ਤਾਕਤ ਔਰ ਬਲ, ਬਿਨਾਂ ਪ੍ਰਮੇਸ਼ਰ ਦੇ) ਪੜ੍ਹਿਆ। |
| ਕਹਜੋ ਸਮੇਟੈ ਇਨ ਕੋ ਮੌਲਾ। | |
| ਖੁਦਾ ਨਖਾਸਤੈ ਜੇ ਇਹੁ ਥੈਹੈਂ[1]। | [1]ਖ਼ੁਦਾ ਨਾ ਚਾਹੇ ਜੇ ਇਹ (ਬਾਦਸ਼ਾਹ) ਹੋ ਜਾਣ। |
| ਖੀਨ ਖਰਾਬ ਦੀਨ ਹਮ ਕੈਹੈਂ[1] ॥੧੫੫॥ | [1]ਸਾਡੇ ਮਜ਼ਹਬ ਨੂੰ ਨਾਸ ਤੇ ਖ਼ਰਾਬ ਕਰ ਦੇਣਗੇ। |

ਦੋਹਰਾ:

ਰੌਦ੍ਰ ਹਾਸ ਬਿਭੀਤਿ ਰਸ,
ਏਕ ਕਾਲ ਇਕ ਠੌਰ।
ਨਕਲੈਂ ਪੇਖਿ ਸਿੰਘਾਨ ਕੀ,

ਭੇ ਤੁਰਕਨ ਮਧ ਗੌਰ[1] ॥੧੫੬॥

[1]ਸਿੰਘਾਂ ਦੀਆਂ ਨਕਲਾਂ ਵੇਖ ਕੇ ਤੁਰਕਾਂ ਦੇ (ਮਨਾਂ) ਵਿੱਚ (ਰੌਦ੍ਰ) ਭਿਆਨਕਰਸ, ਹਾਸਰਸ ਤੇ (ਬੀਭੱਤਸ) ਗਿਲਾਨੀਰਸ ਤਿੰਨੇ ਹੀ ਇੱਕੋ ਸਮੇਂ ਇਕ ਜਗ੍ਹਾ (ਗੌਰ) ਬਹੁਤ ਉਤਪਨ ਹੋ ਗਏ।

ਚੌਪਈ:

ਬਾਦਸ਼ਾਹ ਚਿਤ ਚੱਕ੍ਰਿਤ[1] ਭਯੋ।
[1]ਹੈਰਾਨ।
ਸੋਚ ਨਦੀ ਮਧ ਗਰਕ ਸੁ ਗਯੋ।
ਤਬਿ ਬਜੀਰ ਸਭਿ ਭਾਖ ਸੁਨਾਈ।
ਲਵ-ਪੁਰਿ ਤੈ ਰਪੋਟ[1] ਜੋ ਆਈ ॥੧੫੭॥
[1]ਖ਼ਬਰ।
ਜਿਤਿਕ ਬਾਤ ਨਾਜ਼ਮ ਨੈ ਲਿੱਖੀ।
ਇਸ ਤੇ ਦਹ-ਗੁਨ ਹੈ ਤਹਿਂ ਤਿੱਖੀ[1]।
[1]ਤਿਸ ਨਾਲੋਂ ਸਿੰਘਾਂ ਦੀ ਦਸ ਗੁਣਾ (ਤਿੱਖੀ) ਬਹੁਤੀ ਤਾਕਤ ਹੈ।
ਚਹੀਏ ਉਨ ਕੋ ਅਪਨੇ ਕੀਨਾ।
ਦੈਹੈਂ ਕਾਮ ਕਬੀ ਵਡ ਪੀਨਾ[1] ॥੧੫੮॥
[1]ਤਕੜਾ।
ਨਾਦਰ ਸੁਨਜੋ ਜੁ ਚਹਿ ਇਤ ਆਵਨ।
ਮਿਟੈ ਧੁਕਧੁਕੀ[1] ਆਇ ਨ ਪਾਵਨ[2]।
[1]ਦਿਲ ਦੀ ਧੜਕਣ ਭਾਵ ਚਿੰਤਾ। [2]ਆਉਣਾ ਨਹੀਂ ਪਾਵੇਗਾ, ਭਾਵ ਨਹੀਂ ਆ ਸਕੇਗਾ।
ਐਸੀ ਕੌਮ ਬਹਾਦਰ ਭਾਰੀ।
ਅਰ ਅਜਾਟ ਜਾਹਲ ਬਲਕਾਰੀ[1] ॥੧੫੯॥
[1]ਅਤੇ ਉਜੱਡ ਤੇ (ਜਾਹਲ) ਅਨਪੜ੍ਹ ਪਰ ਬਲਵਾਨ ਹਨ।
ਨਾਟ ਪਾਟ ਕਰਿ ਲੇਹੁ ਲਪੇਟੀ[1]।
[1]ਵਲ ਛਲ ਕਰ ਕੇ ਇਨ੍ਹਾਂ ਨੂੰ ਕਾਬੂ ਕਰ ਲਵੋ।
ਫਿਰ ਕਿਤ ਝੋਕ ਦੈਂਹ ਕਲ ਮੇਟੀ[1]।
[1]ਕਿਸੇ ਜੰਗ 'ਚ ਝੋਕ ਦਿਆਂਗੇ, ਆਪੇ (ਕਲ) ਲੜਾਈ ਮਿਟ ਜਾਵੇਗੀ।
ਬੋਲਜੋ ਢਿਗ ਤੈ ਦਾਨਾ ਭੇਤੀ।
ਇਹੁ ਤੋ ਬਸ ਹ੍ਵੈ ਜੈਹੈਂ ਛੇਤੀ ॥੧੬੦॥
ਮੀਠੀ ਭੰਗ ਜਬੈ ਇਹੁ ਪੀਵੈਂ।
ਹਲੂਆ[1] ਖਾਇ ਖੁਸ਼ੀ ਅਤਿ ਥੀਵੈਂ।
[1]ਕੜਾਹ ਪ੍ਰਸ਼ਾਦ।
ਔਰ ਲੋਭ ਕੇ ਨਹਿਂ ਇਹੁ ਗਰਜ਼ੀ[1]।
[1]ਲੋੜਵੰਦ।
ਲੇਹੁ ਮਨਾਇ ਫੇਰ ਜੋ ਮਰਜ਼ੀ ॥੧੬੧॥
ਇਨ ਕੋ ਅਪਨੇ ਕਰ ਪੁਰ[1] ਲੈ ਕੈ।
[1]ਹੱਥ ਉੱਪਰ।
ਮਿੱਠੀ ਭੰਗ ਹਮੇਸ਼ ਪਿਲੈ ਕੈ।
ਕਾਮ ਲੇਹੁ ਫਿਰ ਨਿਜ ਮਨ ਭਾਏ।
ਜੰਗ ਜਦਲ ਮੈਂ[1] ਖੁਸ਼ੀ ਰਹਾਂਏਂ ॥੧੬੨॥
[1]ਜੰਗ ਜੁੱਧ ਵਿੱਚ।
ਬਿਗੜ ਰਹੇ ਜੋ ਤੁਮ ਸੋਂ ਸੂਬੇ।
ਸੀਧੇ ਕਰਿ ਦੈਹੈਂ ਇਹੁ ਖੂਬੇ।
ਸੁਨ ਕੈ ਬਾਦਸ਼ਾਹਿ ਖੁਸ਼ ਥੀਆ।
ਹੁਕਮ ਮੇਲ ਕਰਨੇ ਹਿਤ ਦੀਆ ॥੧੬੩॥
ਖਾਨ ਬਹਾਦਰ ਕੋ ਲਿਖਿ ਪਠਜੋ।
ਬੈਰ ਸਿੰਘਨ ਸੋਂ ਕਬੀ ਨ ਠਟਜੋ[1]।
[1]ਕਰਿਓ।
ਜਜੋਂ ਤਜੋਂ ਰਖੋ ਇਨੈਂ ਪਰਚਾਈ।
ਦੇਸ ਵਿਰਾਨ ਨ ਹੋਵਨ ਪਾਈ ॥੧੬੪॥

ਸੂਬੇਦਾਰੀ ਖਿਲਤ[1] ਘਲਾਯਾ।
[1]ਸ਼ਾਹੀ ਪੋਸ਼ਾਕ।
ਦ੍ਵਾਦਸ ਗ੍ਰਾਮਨ ਪਟਾ ਪਠਾਯਾ[1]।
[1]ਬਾਰਾਂ ਪਿੰਡਾਂ ਦਾ ਅਧਿਕਾਰ ਪੱਤ੍ਰ ਭੇਜਿਆ।
ਰੋਕੜ[1] ਖਰਚ ਜਿਤਿਕ ਇਹੁ ਚੈਹੈਂ।
[1]ਨਕਦ।
ਦੈ ਕਰਿ ਲੇਹੁ ਇਨੈ ਕਰ ਪੈਹੈਂ[1] ॥੧੬੫॥
[1]ਇਨ੍ਹਾਂ ਨੂੰ ਆਪਣੇ ਹੱਥਾਂ ਉਪਰ ਲੈ ਲਵੋ।
ਦਾਮ ਮੁਹੱਬਤ ਮਾਹਿਂ[1] ਫਸਾਵੋ।
[1]ਪਿਆਰ ਦੀਰੱਸੀ ਵਿੱਚ।
ਹਲੂਆ ਮੀਠੀ ਭੰਗ ਪਿਲਾਵੋ।
ਅਵਰ ਦੀਨ ਤੁਮ ਕੋ ਇਖਤਜਾਰਾ।
ਦੇਹੁ ਲੇਹੁ ਕਰਿ ਕਾਰ ਸੁਖਾਰਾ[1] ॥੧੬੬॥
[1]ਦੇ ਲੈ ਕੇ ਸੁਖਾਲਾ ਕੰਮ ਕਰ ਲਵੋ।
ਨਹਿਂ ਮਨਜ਼ੂਰੀ ਕਿਛੂ ਜ਼ਰੂਰਤ।
ਤੁਮ ਦਨਾਵ ਹੋ ਸਭ ਹੀ ਸੂਰਤ[1]।
[1]ਸਭ ਤਰ੍ਹਾਂ ਕਰਕੇ।
ਕਰੋ ਖੁਸ਼ੀ ਸਿੰਘਨ ਕੋ ਆਛੇ।
ਲੈਹੈਂ ਕਾਮ ਫੇਰ ਬਡ ਪਾਛੇ ॥੧੬੭॥
ਜਬਿ ਦਿਲੇਸ ਲਿਖ ਯਾ ਬਿਧਿ ਭੇਜਾ।
ਤਬਿ ਨਵਾਬ ਭੋ ਸੀਤ ਕਰੇਜਾ[1]।
[1]ਹਿਰਦਾ ਠੰਢਾ ਹੋ ਗਿਆ।
ਪੱਟਾ ਜਬਿ ਨੁਵਾਬ ਢਿਗ ਆਯਾ।
ਸਾਹੇ ਚਿੱਠੀ ਜਿਮ ਪਹੁੰਚਾਯਾ[1] ॥੧੬੮॥
[1]ਵਿਆਹ ਦੀ ਚਿੱਠੀ ਵਾਂਗ ਪੁਚਾਇਆ।
ਦ੍ਵਾਦਸ ਨਗਰ ਸਗਰ ਭਲ ਤੌਰੈਂ[1]।
[1]ਸਾਰੇ ਬਾਰਾਂ ਪਿੰਡ ਚੰਗੀ ਤਰ੍ਹਾਂ।
ਬਗਰ ਗੁਰੂ ਚਕ ਦੀਨੇ ਗੌਰੈਂ[1]।
[1]ਅੰਮ੍ਰਿਤਸਰ ਦੇ (ਬਗਰ) ਨੇੜੇ (ਗੌਰੈਂ) ਵੱਡੇ (ਪਿੰਡ) ਦੇ ਦਿੱਤੇ।
ਰੋਕੜ ਖਰਚ ਅਵਰ ਪਠ ਦੀਨਾ।
ਸਿੰਘਨ ਮੋਦ ਮਾਨ ਕਰਿ ਲੀਨਾ ॥੧੬੯॥
ਬੀੜ ਗੁਰੂ ਕਾ ਬਾਸਰ ਕੇਰਾ[1]।
[1]ਬਾਸਰ ਕੇ (ਪਿੰਡ) ਦਾ।
ਅੱਸ੍ਵਨ ਹਿਤ ਦਿਯ ਤਬੈ ਬਧੇਰਾ।
ਇਤ ਦਿਸ ਸਿੰਘਨ ਭੀ ਸੁਖ ਪਾਯਾ।
ਉਤ ਨੁਵਾਬ ਮਨਿ ਸ਼ੁਕਰ ਮਨਾਯਾ ॥੧੭੦॥
ਮੁਲਕੀ ਲੋਗ[1] ਸੁਖੀ ਸਭਿ ਹੁਏ।
[1]ਪਰਜਾ ਦੇ ਲੋਕ।
ਗਦਰ ਜਦਰ ਸਭਿ ਮਿਟੇ ਬਕੂਏ[1]।
[1]ਹਲਚਲ, ਜੰਗ ਤੇ ਹੋਰ (ਬਕੂਏ) ਘਟਨਾਵਾਂ ਆਦਿ ਸਭ ਮਿਟ ਗਏ।
ਸੱਤ੍ਰਾਂ ਸੈ ਨਮਾਸੀਏ ਸਾਲੈਂ[1]।
[1]੧੭੮੯ ਬਿ. ਸਾਲ ਵਿੱਚ।
ਭਈ ਗਾਥ ਯਹਿ ਸਭੀਰਸਾਲੈਂ[1] ॥੧੭੧॥
[1]ਸੁੰਦਰ।

ਦੋਹਰਾ:
ਸ਼ਾਹੀ ਉਗਰਾਹੀ ਤਬੈ,
ਆਈ ਨਾਜ਼ਮ ਪਾਸ।
ਕਛੁ ਖਰਚਾ ਦੈ ਸਿੰਘਨ ਕੋ,
ਕੁਛ ਖਰਚੈ ਰਖਿ ਪਾਸ ॥੧੭੨॥
ਸਿੰਘਨ ਸੋਂ ਕੀਨੀ ਸੁਲ੍ਹਾ,
ਤੁਰਕੇਸ਼੍ਵਰ ਜਿਸ ਤੌਰ।
ਸੋ ਗਾਥਾ ਕਹਿ ਧਜਾਇ ਇਹੁ,

ਠਹਿਰ ਗਯੋ ਇਸ ਠੌਰ ॥੧੭੩॥

ਇਤਿ ਸ੍ਰੀ ਗੁਰੁ ਪੰਥ ਪ੍ਰਕਾਸ਼ ਗ੍ਰੰਥੇ ਉੱਤ੍ਰਾਰਧੇ ਗਜਾਨ ਸਿੰਘ ਵਿਰਚਿਤੇ 'ਸੂਬੇ ਕੀ ਅਰਜ਼ੀ ਪਰ ਗਰਜ਼ੀ ਹੋਇ, ਨਕਲ ਦੇਖਣ, ਸੁਲ੍ਹਾ ਕਰਨ', ਬਰਨਨੰ ਨਾਮ ਛੱਬੀਸਮੋਂ ਬਿਸ੍ਰਾਮ ॥੨੬॥

## ੨੭. {ਪੰਥ ਦਾ ਅੰਮ੍ਰਿਤਸਰ ਠਹਿਰਨਾ, ਸਿੰਘਾਂ ਦੇ ਜੱਥੇ ਬਣਾਉਣੇ}

ਕਬਿੱਤ:

ਬਿਸਦ ਨਵਲ ਚਾਰੁ* ਕੋਮਲ ਹੂੰ ਤੈ,

*ਅੰਕ ਨੰ. ੧ ਦੀ ਪਹਿਲੀ ਤੁਕ ਵਿੱਚ 'ਬਿਸਦ ਨਵਲ ਚਾਰੁ' ਪਾਠ ਅਸਾਂ ਆਪਣੇ ਕੋਲੋਂ ਪਾਇਆ ਹੈ। ਇਸ ਤੁਕ ਦਾ ਵਜ਼ਨ ਪੂਰਾ ਕਰਨ ਲਈ ਐਸਾ ਕੀਤਾ ਹੈ, ਮੂਲ 'ਚ ਇੰਨੇ ਅੱਖਰ ਘਟ ਹਨ, ਕਿਤੇ ਛਪਣ ਸਮੇਂ ਹੀ ਰਹਿ ਗਏ ਜਾਪਦੇ ਹਨ।

ਪਰਮ ਸਰਸ ਮੋਖ ਭੋਗ ਦਾ ਦਰਾਜ ਹੈਂ[1]।

[1]ਉੱਜਲ, ਨਵੇਂ ਤੇ ਸੁੰਦਰ ਕੰਵਲ ਤੋਂ ਵੀ ਕੋਮਲ ਹਨ, ਬਹੁਤ ਅਨੰਦ-ਦਾਇਕ, ਮੁਕਤੀ ਤੇ ਵੱਡੇ ਪਦਾਰਥਾਂ ਦੇ ਦੇਣ ਵਾਲੇ ਹਨ।

ਅਵਨੀ ਕੇ ਅਵਤੰਸ ਹੰਸ ਮਾਨ ਸਰਵਰ,
ਸੰਪਟ ਸੁਧਾ ਕੇ ਬਸੁਧਾ ਕੇ ਦਾਇ ਸਾਜ ਹੈਂ[1]।

[1]ਧਰਤੀ ਦੇ ਸੂਰਜ ਤੇ ਮਾਨ-ਸਰੋਵਰ ਦੇ ਹੰਸ ਹਨ, ਅੰਮ੍ਰਿਤ ਦੇ (ਸੰਪਟ) ਡੱਬੇ ਤੇ (ਬਸੁਧਾ) ਧਰਤੀ ਦੇ ਸਾਰੇ (ਸਾਜ) ਸਾਮਾਨ ਦੇਣ ਵਾਲੇ ਹਨ।

ਪਰਮ ਪ੍ਰਸੰਨਜਤਾ ਕੇ ਜੱਨਜਤਾ ਸਦੈਵ ਕਾਲ,
ਗਤਿ ਅਨੰਨਜ ਜੋਗ ਮੰਨਜਤਾ ਕੇ ਤਾਜ ਹੈਂ[1]।

[1]ਹਮੇਸ਼ਾਂ ਵੱਡੀ ਖ਼ੁਸ਼ੀ ਨੂੰ ਪੈਦਾ ਕਰਨ ਵਾਲੇ ਹਨ, ਅਨੰਨਜ-ਭਗਤੀ, ਜੋਗ ਤੇ ਪੂਜਾ ਦੇ (ਤਾਜ) ਸ਼ਰੋਮਣੀ ਹਨ।

ਹਿੰਦੁ ਜਿੰਦੁ ਰੱਖਕ ਪਦਾਰਬਿੰਦ ਨੌਮ ਗੁਰੁ,
ਹੂਜੀਏ ਮਲਿੰਦ ਭਵ ਸਿੰਧੁ ਕੇ ਜਹਾਜ ਹੈਂ[1] ॥੧॥

[1]ਹਿੰਦੂਆਂ ਦੀ ਜਾਨ ਦੇਰਾਖੇ, ਨੌਵੇਂ ਗੁਰੂ (ਸ੍ਰੀ ਗੁਰੂ ਤੇਗ ਬਹਾਦਰ ਜੀ) ਦੇ ਚਰਨ ਕਮਲਾਂ ਦੇ ਭੌਰੇ ਹੋਵੋ, ਜੋ ਸੰਸਾਰ ਸਮੁੰਦਰ (ਤੋਂ ਤਾਰਨ ਲਈ) ਜਹਾਜ਼ ਰੂਪ ਹਨ।

ਦੋਹਰਾ:

ਰਹਜੋ ਪੰਥ ਜਜੋਂ ਸੁਧਾਸਰ,
ਜਥੇ ਬਨਾਏ ਪਾਂਚ।
ਸੋ ਗਾਥਾ ਅਬਿ ਸਾਥ ਹਿਤ,
ਸੁਨੋ ਸਰੋਤਾ ਸਾਚ ॥੨॥

ਚੌਪਈ:

ਜਬਿ ਤੈ ਸਿੰਘ ਨੁਵਾਬ ਟਿਕਾਏ।
ਭਯੋ ਅਮਨ ਮਧ ਦੇਸ ਮਹਾਏ[1]।
ਤੁਰਕ ਸੀਰਨੀ[1] ਪੀਰਨ ਦੈਹੈਂ।
ਖੀਰ ਫਕੀਰਨ ਤਈਂ ਖੁਲੈ ਹੈਂ ॥੩॥

[1]ਬਹੁਤਾ।

[1]ਸੁੱਖਣਾ ਦੀ ਮਿਠਿਆਈ।

ਲਿਖੈ ਨੁਵਾਬ ਸ਼ਾਹਿ ਦਿਸ ਐਸੇ।
ਸ਼ਾਹਿ ਨ ਚਾਹਿ ਟਕੇ ਫਿਰ ਜੈਸੇ।
ਸਿੰਘਨ ਕੇ ਦਾਬੇ ਬਹੁ ਲਿਖ ਕੈ।
ਪਠੈ ਐਸ ਬਿਧਿ ਕਾਸਦ ਸਿਖ ਕੈ[1] ॥੪॥

[1]ਹਲਕਾਰੇ ਨੂੰ ਸਿਖਾ ਕੇ।

ਸਿੰਘ ਸਭੈ ਯਹਿ ਬੁਰੀ ਬਲਾਈਂ।
ਮੈਂ ਰਾਖੇ ਜਜੋਂ ਤਜੋਂ ਪਰਚਾਈ।
ਟਕੇ ਮਹੀਨਾ ਪਹਲੇ ਲਹਿ ਹੈਂ।
ਨਹਿਂ ਦੈਹੋਂ ਤਬਿ ਮੁਲਕ ਲੁਟੈਂ ਹੈਂ ॥੫॥
ਸਿੰਘ ਡੁਮਣੇ ਬੁਰੇ ਮਖੀਰੈਂ[1]।
ਮਰਣ ਮਾਰਣੋ ਕਰੈਂ ਨ ਧੀਰੈਂ।

[1]ਸਿੰਘ ਮਖਿਆਲ ਦੇ ਬੁਰੇ ਡੂੰਮਣੇ ਮੱਖ ਹਨ।

ਕਿਬਲਹਿ ਆਲਮ ਕੀ ਜੋ ਮਨਸਾ[1]।
[1]ਹੇ ਜਗਤ ਦੇ ਪੂਜਜ ਬਾਦਸ਼ਾਹ ਜੀ, ਜੋ ਆਪ ਜੀ ਦੀ ਇੱਛਾ ਹੈ।

ਸੋਈ ਰਹਜੋ ਸਦਾ ਮੈਂ ਗਨਸਾ[1] ॥੬॥
[1]ਵਿਚਾਰਦਾ ਰਿਹਾ ਹਾਂ।

ਪੈ ਹਜ਼ੂਰ ਅਨਵਰ ਇਹੁ ਸਾਚੀ[1]।
[1]ਹੇ (ਅਨਵਰ) ਬਹੁਤ ਹੀ ਪ੍ਰਕਾਸ਼ਕ (ਹਜੂਰ) ਬਾਦਸ਼ਾਹ ਜੀ ਇਹ ਸੱਚੀ ਗੱਲ ਹੈ।

ਕੌਮ ਨ ਥੋ ਸਿੰਘਨ ਇਹੁ ਕਾਚੀ[1]।
[1]ਇਹ ਸਿੰਘਾਂ ਦੀ ਕੌਮ ਕੱਚੀ ਨਹੀਂ ਸੀ।

ਜੋ ਹਮਰੇ ਕਾਬੂ ਮੈਂ ਐਹੈਂ।
ਯੇ ਸਭਿ ਚੋਰ ਚਤੁਰ ਅਤਸੈ[1] ਹੈਂ ॥੭॥
[1]ਬਹੁਤੇ।

ਜੈਸੇ ਜਿਹਵਾ ਛਕਿ ਚਿਕਨਾਈ[1]।
[1]ਜਿਵੇਂ ਜ਼ਬਾਨ ਥਿੰਧੇ ਪਦਾਰਥ ਛਕ ਕੇ।

ਨਹਿਂ ਚਿਕਨੀ ਹ੍ਵੈ ਰਹਿਤ ਰੁਖਾਈ[1]।
[1]ਉਹ ਥੁੱਧੀ ਨਹੀਂ ਹੁੰਦੀ, ਰੁੱਖੀ ਹੀ ਰਹਿੰਦੀ ਹੈ।

ਅਗਨੀ ਜੈਸ ਵਸਤੁ ਸਭਿ ਦਾਹੈ[1]।
[1]ਸਾੜਦੀ ਹੈ।

ਪੈ ਨਿਰਲੇਪੈ ਰਹਿਤ ਸਦਾ ਹੈ ॥੮॥
ਦੂਧ ਸਾਂਪ ਕੇ ਜਦੀ ਪਿਲੈ ਹੈਂ।
ਡੰਕ ਮਾਰਨੇ ਤੈ ਨਹਿਂ ਰੈਹੈਂ।
ਤਜੋਂ ਸੁਭਾਵ ਸਿੰਘਨ ਕਾ ਹੱਯੇ।
ਬਨਤ ਨ ਕਬੀ ਹਮਾਰੇ ਭੱਯੇ[1] ॥੯॥
[1]ਭਰਾ।

ਹਮਰੀ ਇਨ ਕੀ ਹੈ ਇਮ ਪ੍ਰੀਤੀ।
ਜਲ ਅਗਨੀ ਕਾਤੀ ਪੱਟ ਰੀਤੀ[1]।
[1]ਕੈਂਚੀ ਤੇ ਕਪੜੇ ਦੀ ਰੀਤੀ ਵਾਂਗ।

ਮੈਂ ਜੋ ਖਿਲਤ ਨੁਵਾਬੀ ਦਯੋ[1]।
[1]ਦਿੱਤੀ ਹੈ।

ਹੇਤ ਧਿਜਾਵਨ[1] ਬਜੋਂਤ ਬਨਯੋ ॥੧੦॥
[1]ਸਿੰਘਾਂ ਦਾ ਆਪਣੇ 'ਤੇ ਇਤਬਾਰ ਜਮਾਉਣ ਵਾਸਤੇ।

ਜਬਿ ਐਹੈਂ ਯਹਿ ਮੇਰੇ ਦਾਏ[1]।
[1]ਦਾਅ ਹੇਠ।

ਬੰਦੇ ਜਜੋਂ ਦਿਹੁਂ ਅਲਕ ਚੁਕਾਏ[1] ॥੧੧॥
[1]ਮਾਰ ਕੇ ਮੁਕਾ ਦਿਆਂਗਾ।

ਦੋਹਰਾ:

ਸ਼ਾਹਿ ਕਹੇ ਜਿਮ ਹ੍ਵੈ ਭਲੀ,
ਤਜੋਂ ਤੁਮ ਲੇਹੁ ਬਨਾਇ।
ਮੈਂ ਮੁਖਤਜਾਰੀ ਤੁਹਿ ਦਈ,
ਤੁਝ ਥੀਂ ਕੌਨ ਦਨਾਇ[1] ॥੧੨॥
[1]ਤੇਰੇ ਨਾਲੋਂ ਕੌਣ ਸਿਆਣਾ ਹੈ।

ਦ੍ਵੈਯਾ ਛੰਦ:

ਬਾਤ ਸੁਨੋਂ ਅਬਿ ਸਿੰਘਨ ਕੇਰੀ,
ਥਿਰੇ ਜੁ ਗੁਰੁ-ਚਕ[1] ਮਾਹੀਂ।
[1]ਅੰਮ੍ਰਿਤਸਰ ਵਿੱਚ।

ਭੀਲੋਵਾਲ ਕਤਲ ਮੁਲਖੱਯੇ[1],
[1]ਤੁਰਕ ਪਰਜਾ।

ਕੀਨੇ ਜਬਿ ਤੈ ਚਾਹੀ[1]।
[1]ਉਤਸ਼ਾਹ ਨਾਲ।

ਆਯੁਧ ਅੱਸ੍ਵ ਲੂਟ ਬਹੁ ਤਹਿਂ ਤੇ,
ਪੰਥ ਸਖੀਮੀ ਖੋਈ[1]।
[1]ਭੁੱਖ, ਗਰੀਬੀ ਦੂਰ ਕਰ ਲਈ।

ਮਕਰ ਬਿਤੇ ਜਿਮ ਬਢਤ ਤੇਜ ਦਿਨ,
ਭਈ ਪੰਤ ਗਤਿ ਸੋਈ[1] ॥੧੩॥
[1]ਮਕਰਰਾਸ਼ੀ ਭਾਵ ਮਾਘ ਦੇ ਮਹੀਨੇ ਦੇ ਮੁੱਕਣ ਤੋਂ ਜਿਵੇਂ ਸੂਰਜ ਦਾ ਤੇਜ ਤੇ ਦਿਨ ਵਧਦੇ ਹਨ ਤਿਵੇਂ ਪੰਥ ਦੀ ਹਾਲਤ ਹੋਈ।

ਪੁਨਾ ਨੁਵਾਬੀ ਜਬਿ ਤੇ ਪਾਈ,

ਦਿਨ ਦਿਨ ਆਬੀ ਫਾਬੀ[1]।
[1]ਤਰਾਵਤ ਫਬ ਗਈ।
ਦਾਣਾ ਘਾਸ ਗਰਾਮਨ ਤੈ ਬਹੁ,
ਛਕਨ ਜੋਗ ਨਿਤ ਆਬੀ[1]।
[1]ਆਉਂਦਾ ਹੈ।
ਟਕੇ ਮਾਸ ਪ੍ਰਤਿ ਪਾਂਚ ਸਹਿਸ ਜੋ[1],
[1]ਹਰ ਮਹੀਨੇ ਜੋ ਪੰਜ ਹਜ਼ਾਰ ਰੁਪਏ।
ਪਠਤ ਨੁਵਾਬ ਲਹੌਰੋਂ।
ਸਭਿ ਕੋ ਬਾਂਟ ਨੁਵਾਬ[1] ਦੇਤ ਸਮ[2],
[1]ਕਪੂਰ ਸਿੰਘ। [2]ਇੱਕੋ ਜਿਹਾ।
ਕਰੈ ਨ ਕੋਊ ਰੌਰੋ ॥ ੧੪ ॥
ਉਸ ਪਰ ਪੰਥ ਸਭੀ ਨਿਤ ਖੁਸ਼ ਰਹਿ,
ਆਗਜਾ ਉਸ ਕੀ ਮਾਨੈ।
ਵਹਿ ਭੀ ਖਾਤਰ[1] ਟਹਿਲ ਪੰਥ ਕੀ,
[1]ਆਦਰ।
ਨਿਸ ਦਿਨ ਰਖੈ ਮਹਾਨੈ।
ਪਾਇ ਅਧਿਕ ਫਲ ਬ੍ਰਿੱਛ ਝੁਕਤ ਜਜੋਂ,
ਮੇਘ ਦੇਤ ਝੁਕ ਬਾਰੀ[1]।
[1]ਪਾਣੀ।
ਤਜੋਂ ਨੁਵਾਬ ਨੈ ਗਹੀ ਗਰੀਬੀ,
ਸਦ-ਗੁਨ ਔਰ ਹਜ਼ਾਰੀ[1] ॥ ੧੫ ॥
[1]ਹੋਰ ਹਜ਼ਾਰਾਂ ਸ੍ਰੇਸ਼ਟ ਗੁਣ।
ਮਾਨਤ ਪੰਥ ਹੁਕਮ ਸਭਿ ਤਿਸ ਕਾ,
ਵਹਿ ਦਿਵਾਨ ਨਿਤ ਲਾਵੈਂ।
ਬੁੰਗੇ ਤਖਤ ਅਕਾਲ ਅਗਾਰੀ,
ਦੇਵਨ ਜਜੋਂ ਛਬਿ ਛਾਵੈਂ[1]।
[1]ਸ਼ੋਭਾ ਪਾਉਂਦੇ ਹਨ।
ਰਾਗੀ ਔਰ ਰਬਾਬੀ ਕੀਰਤਨ,
ਗੰਧ੍ਰਬਨ ਕੇ ਸਮ ਕਰਹੀਂ।
ਢਾਡੀ ਬੀਰਨ[1] ਵਾਰਾਂ ਗਾਵੈਂ,
[1]ਸੂਰਮਿਆਂ ਦੀਆਂ।
ਜੋ ਸੁਨਿ ਕਾਇਰ ਲਰਹੀਂ ॥ ੧੬ ॥
ਸਿੰਘ ਜੁ ਰਹੇ ਰਾਤ ਇਕ ਬਾਹਿਰ,
ਕੈ ਬਿਨ ਪੂਛੈ ਜਾਵੈ।
ਬਿਨ ਤਨਖਾਹ ਦਏ, ਨਾ ਕੋਊ
ਮਿਲਣ ਪੰਥ ਮੈਂ ਪਾਵੈ।
ਦਰਬਾਰਾ ਸਿੰਘ ਥਾ ਦਿਵਾਨ ਵਡ[1],
[1]ਵੱਡਾ ਵਜ਼ੀਰ।
ਸ਼ਜਾਮ ਸਿੰਘ ਕਰਵਾਰੀ[1]।
[1]ਕਾਰੋਬਾਰੀ, ਮੁੱਖ ਪ੍ਰਬੰਧਕ।
ਸਿੰਘ ਥਰਾਜ, ਦੀਪ ਸਿੰਘ, ਭੌਮਾ[1],
[1](ਸਿੰਘ)।
ਹੁਤੇ ਸੁਖਈ ਉਦਾਰੀ ॥ ੧੭ ॥
ਜੱਸਾ ਸਿੰਘ ਆਲੂ ਬਯ ਬਾਲਕ[1],
[1]ਆਹਲੂ ਪਿੰਡ ਦਾ ਬਾਲਕ ਉਮਰ।
ਦਾਣਾ ਯਹਿ ਵਰਤਾਵੈ।
ਤੋਪ ਜੰਬੂਰਨ[1] ਕੀ ਸਰਦਾਰੀ,
[1]ਛੋਟੀਆਂ ਤੋਪਾਂ।
ਸਿੰਘ ਗੁਰਬਖਸ਼ ਕਮਾਵੈ।
ਹਰੀ ਸਿੰਘ ਲੰਗਰ ਵਰਤਾਵੈ,

ਪਦਮ[1] ਹਾਥ ਥਾ ਜਾਂ ਕੈ।
ਜੋ ਕੁਛ ਵਸਤੁ ਸੋਊ ਵਰਤਾਵੈ,
ਨਹਿਂ ਨਿਖੁਟਨੋਂ ਸਾਕੈ[1] ॥੧੮॥
ਬੁੱਢਾ ਸਿੰਘ ਨੌਧ ਸਿੰਘ ਚੜ੍ਹ ਸਿੰਘ,
ਚੰਦਾ ਸਿੰਘ, ਸੁਜਾਨਾ।
ਹਰੀ ਸਿੰਘ ਭੰਗੀ, ਦੇਵਾ ਸਿੰਘ,
ਕਰਮ ਅਤਰ ਸਿੰਘ, ਖਾਨਾ।
ਫਤੇ ਸਿੰਘ ਮਲਵਈ ਪ੍ਰੇਮ ਸਿੰਘ,
ਧਰਮ ਸਿੰਘ, ਗੁਰੁਦਿੱਤਾ।
ਦੀਪ ਸਿੰਘ ਸ਼ਹੀਦ, ਨਥਾ ਸਿੰਘ,
ਕਰਮ ਸਿੰਘ, ਆਜਿੱਤਾ ॥੧੯॥
ਇੱਤਜਾਦਿਕ ਸਿੰਘ ਥੇ ਬਹੁ ਮੁਖੀਏ,
ਇਕ ਮੁੱਠੀ[1] ਸਭਿ ਰੈਹੈਂ।
ਮੱਜਨ ਕਰੈਂ ਸੁਧਾਸਰ ਜੱਜਨ,
ਭਜਨ ਸਜਨਤਾ ਗੈਹੈਂ[1]।

ਬਾਣੀ ਪਢੈਂ, ਸੇਵ ਅਸ੍ਰ ਆਯੁਧ,
ਦੇਗਨ ਕੀ ਬਹੁ ਕਰਹੀਂ[1]।
ਕਾਹੂ ਸੰਗ ਸ਼ਰੀਕਤ[1] ਕੋਊ,
ਕਬੀ ਨ ਕਿੰਚਤ ਧਰਹੀਂ ॥੨੦॥
ਏਕ ਵਖਤ ਵਰਤੈ ਨਿਤ ਲੰਗਰ,
ਸਭਿ ਕੋ ਬਾਂਛਿਤ[1] ਮਿਲਹੀਂ।
ਅਸਟ ਪਹਿਰ ਮੈਂ ਰੁੱਖਾ ਮਿੱਸਾ,
ਪੰਚਾਮ੍ਰਿਤ ਕਰਿ ਗਿਲਹੀਂ[1]।
ਆਪਸ ਮਾਹਿਂ ਪਜਾਰ ਸਭਿ ਰਾਖੈਂ,
ਜੈਸ ਸਹੋਦਰ ਭਾਈ[1]।
ਪੇਖਿ ਸਿੰਘ ਕੋ ਸਿੰਘ ਖੁਸ਼ੀ ਹ੍ਵੈਂ,
ਕਰੈਂ ਸੇਵ ਅਧਿਕਾਈ ॥੨੧॥
ਦੋਹਰਾ:
ਦਰਬ ਕਹੀਂ ਤੈ ਜੋ ਕੋਊ,
ਲਜਾਵੈ ਸਿੰਘ ਕਮਾਇ।
ਸੋ ਨਿਜ ਢਿਗ ਨਹਿਂ ਰਾਖਹੀ,
ਦੇਤ ਖਜਾਨੇ ਪਾਇ ॥੨੨॥
ਚੌਪਈ:
ਅਸਨ ਬਸਨ ਜੇਤਿਕ ਬਰਤਾਰੇ[1]।
ਮਿਲੈਂ ਖਜਾਨਜੋਂ ਲਹਿਂ ਮੁਦ ਧਾਰੇ।
ਹੁਤੀ ਰੀਤਿ ਸਿੰਘਨ ਕੀ ਤਬਿ ਯਹਿ।

[1]ਕੰਵਲ ਦਾ ਚਿੰਨ੍ਹ ਸੀ।
[1]ਭਾਵ ਮੁਕਦੀ ਨਹੀਂ ਸੀ।
[1]ਇਕ ਮੁੱਠ ਭਾਵ ਏਕਤਾ ਨਾਲ।
[1]ਅੰਮ੍ਰਿਤ ਸਰੋਵਰ 'ਚ ਇਸ਼ਨਾਨ ਕਰ ਕੇ ਹਰਿਮੰਦਰ ਸਾਹਿਬ ਦੀ ਪੂਜਾ ਕਰਦੇ ਹਨ ਅਤੇ ਭਜਨ ਤੇ ਮਿੱਤ੍ਰਤਾ ਨੂੰ ਗ੍ਰਹਿਣ ਕਰਦੇ ਹਨ।
[1]ਘੋੜਿਆਂ, ਸ਼ਸਤ੍ਰਾਂ ਤੇ ਲੰਗਰਾਂ ਦੀ ਬਹੁਤ ਸੇਵਾ ਕਰਦੇ ਹਨ।
[1]ਵੈਰ ਵਿਰੋਧ।
[1]ਮਨ-ਭਾਉਂਦਾ।
[1]ਕੜਾਹ ਪ੍ਰਸ਼ਾਦ ਜਾਣ ਕੇ ਛਕਦੇ ਹਨ।
[1]ਸਕੇ ਭਰਾ।
[1]ਭੋਜਨ ਤੇ ਬਸਤ੍ਰ ਜਿੰਨਾ ਕੁ ਆਪਣੇ ਹਿੱਸੇ ਦਾ।

ਦੁਇ ਦੁਇ ਕੱਛਾਂ ਸਭਿ ਕੇ ਲਘੁ[1] ਰਹਿੰ ॥੨੩॥
[1]ਛੋਟੀਆਂ।
ਖੱਦਰ ਚੌਸੀ ਕੇਰ ਦੁਮਾਲੇ[1]।
[1]ਚੌਸੀ ਦੇ ਖੱਦਰ ਦੇ ਦਸਤਾਰੇ (ਚੌਸੀ=ਉਹ ਖੱਦਰ ਜਿਸ ਦੀ ਤਾਣੀ ਵਿੱਚ ਚਾਰ ਸੌ ਤੰਦ ਹੁੰਦਾ ਹੈ)।
ਸਾਫੇ ਉਭੈ ਹਜੂਰੀ[1] ਨਾਲੇ।
[1]ਦੋ ਹਜ਼ੂਰੀਏ ਸਾਫੇ (ਪਰਨੇ)।
ਇਕ ਇਕ ਭੂਰਾ ਗਾਤੀ ਹੇਤੈਂ[1]।
[1]ਗਿਲਤੀ ਵਾਸਤੇ।
ਦੂਸਰ ਭੂਰਾ ਸਭਿ ਕੰਮ ਦੇਤੈਂ ॥੨੪॥
ਇਤਿਕ ਪੁਸ਼ਾਕੀ ਬਾਰੋਂ ਮਾਸੈਂ।
ਰਾਖਤ ਥੇ ਤਬਿ ਸਭਿ ਸਿੰਘ ਖਾਸੈਂ[1]।
[1]ਆਪਣੇ ਪਾਸ।
ਇਸ ਤੇ ਅਧਿਕ ਨਰਖਤ ਕਦਾਈ।
ਰਹਿਤ ਭਜਨ ਮੈਂ ਲੀਨ ਸਦਾਈ ॥੨੫॥
ਜਿਸ ਕਾ ਦਿਲ ਚਾਹਿਤ ਥਾ ਜੇਤਿਕ।
ਸ਼ਸਤ੍ਰ ਰਖਤ ਹੁਤੋ ਸਿੰਘ ਤੇਤਿਕ।
ਕਮ ਸੈਂ ਕਮ ਮਣ ਮਣ ਭਰ ਭਾਰੈਂ।
ਰਾਖਤ ਥੇ ਸਭਿ ਹੀ ਮੁਦ ਧਾਰੈਂ ॥੨੬॥
ਪੇਟੀ[1] ਟੋਪ ਸੰਜੋਇ ਫੁਲਾਦੀ।
[1]ਪੇਟ ਉਪਰ ਬੰਨ੍ਹਣ ਦਾ ਤਸਮਾ।
ਪਹਿਰਤ ਥੇ ਬਹੁ ਧਰਿ ਮਨਿ ਸ਼ਾਦੀ[1]।
[1]ਮਨ ਵਿੱਚ ਖੁਸ਼ੀ ਧਾਰ ਕੇ।
ਹੁਤੋ ਸੁਭਾਵ ਪੰਥ ਕਾ ਤਬਿ ਯਹਿ।
ਲੂਟ ਮਾਰ ਤੇ ਜੋ ਕੁਛ ਮਿਲ ਜਹਿ[1] ॥੨੭॥
[1]ਮਿਲ ਜਾਂਦਾ ਸੀ।
ਜਥੇਦਾਰ ਕੋ ਲਜਾਇ ਸਭਿ ਦੈਹੀਂ।
ਜੋ ਵਹਿ ਦੇਤ ਮੋਦ ਭਰਿ ਲੈਹੀਂ।
ਅਤਿਸਹਿਤਾ[1] ਮਤਸਰ[2] ਨਹਿੰ ਰਖਤੇ।
[1]ਦੂਜੇ ਦੀ ਮਾਣ ਵਡਿਆਈ ਵੇਖ ਕੇ ਨਾ ਸਹਾਰਨ ਦਾ ਸੁਭਾਵ। [2]ਈਰਖਾ।
ਬਲਕਿਨ[1] ਦੂਸਰ ਕੋ ਦੈ ਖੁਸ਼ ਥੇ ॥੨੮॥
[1]ਸਗੋਂ।
ਏਕ ਦੂਸਰੇ ਕੋ ਅਤਿ ਪਜਾਰਾ।
ਮਾਨਤ ਹੁਤੇ ਪ੍ਰਾਨ ਤੈ ਭਾਰਾ।
ਗੁਰੂ ਰੂਪ ਲਖਿ ਪੰਥ ਖਾਲਸੈਂ।
ਕਰਤੇ ਸੇਵਾ ਟਾਲ ਆਲਸੈਂ ॥੨੯॥
ਕਿਸੀ ਵਸਤੁ ਮੈਂ ਸ੍ਵੱਤ[1] ਨਰਖਤੇ।
[1]ਅਪਣੱਤ।
ਵਸਤੂ ਸਭੈ ਗੁਰੂ ਕੀ ਲਖਤੇ[1]।
[1]ਜਾਣਦੇ।
ਸਿਰੋਂ ਪਰੇ ਰਖਤੇ ਨਿਤ ਡੇਰੇ[1]।
[1]ਭਾਵ ਮੌਤ ਤੋਂ ਬੇਪ੍ਰਵਾਹਰਹਿੰਦੇ ਸਨ।
ਸਿਦਕੀ ਇਕ ਤੈ ਏਕ ਬਧੇਰੇ ॥੩੦॥
ਅਰ ਸਭਿ ਕੋ ਨਿਸਚਾ ਥਾ ਏਹੈ।
ਸਭਿ ਕੋ ਗੁਰੁ ਪਤਿਸ਼ਾਹੀ ਦੇਹੈ।
ਹੱਨੇ ਹੱਨੇ ਹ੍ਵੈ ਪਤਿਸ਼ਾਹੀ[1]।
[1]ਭਾਵ ਹਰ ਘੋੜ-ਸਵਾਰ ਬਾਦਸ਼ਾਹ ਹੋਵੇਗਾ।
ਬਚਨ ਗੁਰੂ ਕਾ ਬਜਰਥ ਨ ਜਾਈ ॥੩੧॥
ਯਾਹੀ ਤੈ ਦ੍ਰਿਢ ਸ਼ਾਹੀ ਦਾਵਾ[1]।
[1]ਬਾਦਸ਼ਾਹੀ ਦਾ ਦਾਅਵਾ।
ਸਿੰਘਨ ਰਖਿ ਦਿਢ ਪੰਥ ਬਢਾਵਾ।

| | |
|---|---|
| ਥਾ ਇਤਫਾਕ[1] ਇਕਾਯਤ ਭਾਰਾ। | [1]ਏਕਾ। |
| ਅੰਗਰੇਜ਼ਨ ਤੈ ਅਧਿਕ ਅਪਾਰਾ ॥੩੨॥ | |
| ਕੁੱਕੜ ਕਾਕ[1] ਕਲਾਲ[2] ਸੁਕਾਇਤ[3]। | [1]ਕਾਂ। [2]ਇਕ ਜਾਤੀ। [3]ਤੋਤੇ। |
| ਇਨ ਤੇ ਦਹਿ ਗੁਨ ਥਾ ਅਪਨਾਇਤ[1]। | [1]ਅਪਣੱਤ ਸੀ ਭਾਵ ਏਕਾ ਸੀ। |
| ਜਵਾਂ-ਮਰਦ ਥੇ ਸੂਰਬੀਰ ਅਤਿ। | |
| ਸਤਵਾਦੀ ਇਤਕਾਦੀ ਗੁਰਮਤਿ[1] ॥੩੩॥ | [1]ਸੱਚ ਬੋਲਣ ਵਾਲੇ ਤੇ ਗੁਰਮਤਿ 'ਤੇ ਭਰੋਸਾਰੱਖਣ ਵਾਲੇ। |
| ਕਾਮ ਪਰਤ ਥਾ ਜੋ ਕੁਛ ਕਬਿ ਹੀ। | |
| ਕਰਤ ਗੁਰਮਤਾ ਮਿਲ ਕਰਿ ਸਭਿ ਹੀ। | |
| ਜਥੇਦਾਰ ਜੋ ਕੁਛ ਕਹਿ ਦੇਤਾ। | |
| ਸੋਈ ਪੰਥ ਮਾਨ ਸਭਿ ਲੇਤਾ ॥੩੪॥ | |
| ਮਨ ਤਨ ਧਨ ਸਭਿ ਗੁਰੁ ਕਾ ਲਖਤੇ[1]। | [1]ਜਾਣਦੇ। |
| ਦਾਈਯੇ[1] ਸੀਸ ਦੈਨ ਲੌਂ ਰਖਤੇ। | [1]ਇਰਾਦੇ, ਸੰਕਲਪ। |
| ਸਿੰਘ ਮਿਲਨ ਜੋ ਨਿਜ ਘਰਿ ਜਾਵੈ। | |
| ਆਵਤ ਅਵਰਨ ਸੰਗ ਲਯਾਵੈ ॥੩੫॥ | |
| ਔਰ ਦਾਰਦੀ[1] ਲੋਗ ਸੁ ਜੇਤੇ। | [1]ਸੁਸਤ। |
| ਧਾਮ ਕਾਮ ਕੇ ਯੋਗ ਨ ਜੇ ਥੇ। | |
| ਆਇ ਪਾਨ ਜਬਿ ਅੰਮ੍ਰਿਤ ਕਰਿਹੀਂ। | |
| ਸਜਾਰ ਸਸਕ ਤੈ ਹ੍ਵੈ ਸਿੰਘ ਚਰਹੀਂ[1] ॥੩੬॥ | [1]ਗਿਦੜ ਤੇ ਸਹੇ ਤੋਂ ਸ਼ੇਰ ਹੋ ਕੇ ਵਿਚਰਦੇ ਸਨ। |
| ਕਾਕਨ ਤੈ ਕੋਕਿਲ ਕਲ ਹੋਏ[1]। | [1]ਕਾਵਾਂ ਤੋਂ ਸੁੰਦਰ ਕੋਇਲਾਂ ਹੋ ਗਏ। |
| ਬਗੁਲੇ ਹੰਸ ਭਏ ਹਮ ਜੋਏ[1]। | [1]ਅਸਾਂ ਦੇਖੇ ਹਨ। |
| ਖੁੰਢੀ ਤੇਗ ਦਰਿੱਦ੍ਰੀ ਜੇਹਾ[1]। | [1]ਦਲਿਦ੍ਰੀ ਆਦਮੀ ਖੁੰਢੀ ਤਲਵਾਰ ਵਰਗਾ ਹੈ। |
| ਟਹਿਲ ਮਸਕਲਾ ਸੰਗ ਸਨੇਹਾ[1] ॥੩੭॥ | [1]ਸਿੰਘਾਂ ਦੀ ਟਹਿਲ ਨਾਲ ਪਿਆਰ ਕਰਨਾ (ਮਸਕਲਾ) ਨਿਕਲ ਕਰਨ ਦਾ ਸੰਦ ਹੈ। |
| ਸਿੰਘਨ ਦ੍ਰਿਸ਼ਟ ਸਾਨ ਜਬਿ ਲਾਗੀ[1]। | [1]ਸਿੰਘਾਂ ਦੀ ਮਿਹਰ ਦੀ ਨਿਗਾਹ ਰੂਪ ਸਾਣ 'ਤੇ ਜਦੋਂ ਉਹ ਦਲਿਦ੍ਰੀ ਰੂਪ ਖੁੰਢੀ ਤੇਗ ਲੱਗੀ। |
| ਅੰਮ੍ਰਿਤ ਪਾਨ ਓਪਨੀ ਪਾਗੀ[1]। | [1]ਅੰਮ੍ਰਿਤ ਛਕਣ ਰੂਪ ਓਪਨੀ ਨਾਲ (ਪਾਗੀ) ਰੰਗਿਆ ਗਿਆ। (ਓਪਨੀ-ਚਮਕਾਉਣ (ਲਿਸ਼ਕਾਉਣ) ਦਾ ਸੰਦ, ਇਕ ਨਰਮ ਸਾਣ, ਜਿਸ ਉੱਪਰ ਸ਼ਸਤ੍ਰ ਨੂੰ ਲਾ ਕੇ ਚਮਕ ਦਿੱਤੀ ਜਾਂਦੀ ਹੈ।) |
| ਸੁੱਧਿ ਬੁੱਧਿ ਜਿਨ ਐਸੀ ਭਾਰੈਂ। | |
| ਕਜੋਂ ਨਹਿੰ ਦੁਵਿਧਾ ਅਸੁਰਹਿੰ[1] ਮਾਰੈਂ ॥੩੮॥ | [1]ਦੁਬਿਧਾ ਨੂੰ ਅਤੇ ਦੈਂਤਾਂ ਭਾਵ ਜ਼ਾਲਮ ਤੁਰਕਾਂ ਨੂੰ। |
| ਬਹੁਤ ਪੰਥ ਤਬਿ ਬਾਧਾ[1] ਹੂਆ। | [1]ਵਾਧਾ। |
| ਤੇਜ ਤੁਰਕ ਰਹਿ ਨਿਤ ਪ੍ਰਤਿ ਮੂਆ। | |
| ਭਯੋ ਦੂਰ ਜਬਿ ਖੌਫ ਕਸਾਲਾ[1]। | [1]ਕਸ਼ਟ ਦਾ ਡਰ। |
| ਰਚਿ ਬੈਠੇ ਸਿੰਘ ਬਹੁ ਧ੍ਰਮ-ਸਾਲਾ ॥੩੯॥ | |
| ਬਹੁ ਸਿੰਘਨ ਤਬਿ ਯਹਿ ਪ੍ਰਣ ਪਕੜੇ। | |
| ਖੇਤੀ ਕਰੈਂ ਸੁ ਹ੍ਵੈ ਕਰਿ ਤਕੜੇ। | |
| ਦੈ ਕਰਿ ਕਰੁ[1] ਜੋ ਕੁਛ ਬਚ ਜਾਵੈ। | [1]ਹਾਲਾ, ਮਾਮਲਾ। |

ਸੋਊ ਪੰਥ ਕੇ ਪਾਸ ਪਠਾਵੈਂ ॥੪੦॥
ਦੋਹਰਾ:
ਕਿਤਿਕ ਕਾਲ ਜਬਿ ਯੋਂ ਬਿਤਯੋ,
ਬਢਗੋ ਪੰਥ ਬਿਸਾਲ।
ਕਰਿ ਨੁਵਾਬ[1] ਫਿਰ ਗੁਰਮਤਾ, — [1]ਕਪੂਰ ਸਿੰਘ ਨੇ।
ਜਥੇ ਪਾਂਚ ਕਿਯ ਭਾਲ[1] ॥੪੧॥ — [1](ਸਿੰਘਾਂ ਨੂੰ) ਟੋਲ ਕੇ।
ਚੌਪਈ:
ਇਕ ਦਿਨ ਲਾਇ ਨੁਵਾਬ ਦਿਵਾਨੈ।
ਕਰਿ ਸਲਾਹਿ ਸੰਗ ਪੰਥ ਮਹਾਨੈ।
ਪਾਂਚ ਨਿਸ਼ਾਨ ਤੁਰਤ ਮੰਗਵਾਏ।
ਆਗੇ ਤਖਤ ਅਕਾਲ ਝੁਲਾਏ ॥੪੨॥
ਪੰਥ ਖਾਲਸੇ ਕਾ ਰਚਿ ਠਾਟੈਂ[1]। — [1]ਬਣਾਏ ਹੋਏ ਸਾਮਾਨ ਦੀ।
ਪਾਂਚ ਠੌਰ ਕੀਨੀ ਪੁਨ ਬਾਂਟੈ[1]। — [1]ਵੰਡ ਕੀਤੀ।
ਦੀਪ ਸਿੰਘ ਸ਼ਹੀਦ, ਕਰਮ ਹਰਿ[1]। — [1]ਸਿੰਘ।
ਦਯੋ ਜਥਾ ਇਕ ਇਨੈਂ ਮੋਦ ਭਰਿ ॥੪੩॥
ਕਰਮ[1], ਧਰਮ ਸਿੰਘ ਅੰਮ੍ਰਿਤ-ਸਰੀਏ। — [1](ਸਿੰਘ)।
ਦੀਨੋ ਦੂਜਾ ਜਾਤਿ ਖਤਰੀਏ।
ਕਾਨ੍ਹ, ਬਿਨੋਦ ਸਿੰਘ ਦੁਇ ਬਾਵੇ।
ਤੇਹਣ ਭੱਲਾ ਗੋਤ ਸਦਾਵੇ ॥੪੪॥
ਤੀਸਰ ਕਰਯੋ ਸਪੁਰਦ ਸੁ ਇਨ ਕੇ।
ਸਤਿਗੁਰੁ ਅੰਸ ਕਹੈਂ ਗੁਨਿ ਜਿਨ ਕੇ[1]। — [1]ਵਿਚਾਰ ਲਉ ਕਿ ਜਿਨ੍ਹਾਂ ਨੂੰ ਸਤਿਗੁਰਾਂ ਦੀ ਅੰਸ (ਉਲਾਦ) ਕਹਿੰਦੇ ਹਨ।
ਸਿੰਘ ਦਸੋਂਧੈ ਚਤਰਥ ਦੀਨਾ।
ਗਿੱਲ ਗੋਤ ਜਟ ਜਾਤਿ ਪ੍ਰਬੀਨਾ ॥੪੫॥
ਬੁੱਢੇ-ਕੋਟ[1] ਸੁ ਗਹਿਨੇ ਵਾਰਾ। — [1]ਪਿੰਡ ਦਾ।
ਪੰਚਮ ਕੀ ਅਬਿ ਸੁਣੋ ਵਿਚਾਰਾ।
ਬਾਲਮੀਕ ਜੋ ਲਿਯ ਅਵਤਾਰੈ।
ਜੀਵਣ ਸਿੰਘ, ਬੀਰ ਸਿੰਘ ਧਾਰੈ[1] ॥੪੬॥ — [1]ਉਸ ਬਾਲਮੀਕ ਨੇ ਜੀਵਨ ਸਿੰਘ ਤੇ ਬੀਰ ਸਿੰਘ ਦਾ ਸਰੂਪ ਧਾਰਿਆ।
ਪੁਨਰਵਿਦਾਸ ਭਗਤ ਅਵਤਾਰੀ।
ਮਦਨ ਸਿੰਘ, ਸੂਰਾ ਸਿੰਘ ਭਾਰੀ[1]। — [1]ਭਾਰੀ ਅਵਤਾਰ ਹੋਏ ਹਨ।
ਸਤਿਗੁਰੁ ਢਿਗ ਜਿਨ ਸੇਵ ਕਰੀ ਬਹੁ।
ਬ੍ਰਿਧ ਭਏ ਥੇ ਜੰਗ ਕਰਤ ਵਹੁ ॥੪੭॥
ਪੰਚਮ ਜਥਾ ਦੀਨ ਇਨ ਤਾਈਂ।
ਥਾ ਅਸਵਾਰ ਹਜਾਰ ਤਦਾਈਂ[1]। — [1]ਤਦੋਂ (ਇਨ੍ਹਾਂ ਪਾਸ)।
ਜਿਸ ਮੈਂ ਬਹੁ ਰਵਿਦਾਸੀਏ ਮਜ਼ਬੀ।
ਜੰਗ ਜਦਲ ਹਿਤ ਜੋਧੇ ਗਜ਼ਬੀ[1] ॥੪੮॥ — [1]ਲੜਨ ਭਿੜਨ ਨੂੰ (ਗਜ਼ਬੀ) ਅਸਚਰਜ ਜੋਧੇ ਸਨ।
ਔਰ ਸਿੰਘ ਵੈਸੇ ਥੇ ਜੋਈ[1]। — [1]ਇਨ੍ਹਾਂ ਤੋਂ ਵੱਖਰੇ ਜੋ ਹੋਰ ਉਸੇ ਤਰ੍ਹਾਂ ਦੀਆਂ ਜ਼ਾਤਾਂ ਦੇ ਸਿੰਘ ਸਨ।

ਦਏ ਪੂਰ ਉਨਹੀਂ ਮੈਂ ਸੋਈ[1]।
[1]ਉਹ ਉਨ੍ਹਾਂ ਭਾਵ ਪੰਜਵੇਂ ਜੱਥੇ ਵਿੱਚ ਭਰ ਦਿੱਤੇ।
ਬੀਰ ਸਿੰਘ ਮਜ਼ਬੀ ਕੀ ਸਾਖੀ।
ਤਿਵੈਂ ਸੁਨੈਹੋਂ ਜਸੋਂ ਸੁਨ ਰਾਖੀ ॥੪੯॥
ਇਕ ਦਿਨ ਦਸਮ ਗੁਰੂ ਦਮਦਮੇਂ।
ਬੈਠੇ ਥੇ ਦਿਵਾਨ ਮਧ ਜਮੇਂ[1]।
[1]ਟਿਕੇ।
ਏਕ ਬੰਦੂਕ ਦੁਨਾਲੀ ਆਈ।
ਸਤਿਗੁਰੁ ਭਰਿ ਗੁਲਕਾ ਸੰਧਾਈ[1] ॥੫੦॥
[1]ਗੋਲੀ ਭਰ ਕੇ (ਬੰਦੂਕ) ਸਿੰਨ੍ਹੀ।
ਕਹਜੋ ਨਿਸ਼ਾਨਾ ਸਿੰਘ ਅਬਿ ਕੋਈ।
ਹਮਰੀ ਇਸ ਬੰਦੂਖ ਕਾ ਹੋਈ।
ਸੁਨਿ ਯਹਿ ਸਭਿ ਹੀ ਨੈ ਚੁਪ ਲੀਨੀ।
ਕਿਨੈ ਨ ਜੁਰਤ[1] ਦੇਨ ਸਿਰ ਕੀਨੀ ॥੫੧॥
[1]ਦਲੇਰੀ।
ਫਿਰ ਡੱਲੇ ਪ੍ਰਤਿ ਐਸ ਉਚਾਰਾ।
ਨਿੱਡਰ ਸੂਰਬੀਰ ਜੋ ਥਾਰਾ।
ਖੜ੍ਹਾ ਕਰੋ ਤਿਹ ਸੰਮੁਖ ਏਖੈਂ[1]।
[1]ਅੱਖਾਂ ਦੇ ਸਾਹਮਣੇ।
ਹਮ ਬੰਦੂਖ ਕੀ ਮਾਰ ਪਰੇਖੈਂ[1] ॥੫੨॥
[1]ਪਰਖੀਏ।
ਸੁਨ ਕੈ ਪਿਖਜੋ ਪਿਛਾਹਾਂ ਡੱਲੇ।
ਤਾਂ ਕੇ ਬੀਰ ਖਿਸਕ ਸਭਿ ਚੱਲੇ।
ਤੀਨ ਬਾਰ ਗੁਰੁ ਐਸ ਬਖਾਨਾ।
ਨਾਹਿੰ ਨਿਸ਼ਾਨਾਂ ਕੋਊ ਥਿਰਾਨਾ[1] ॥੫੩॥
[1]ਨਿਸ਼ਾਨੇ ਵਾਲੀ ਥਾਂ ਕੋਈ ਖੜ੍ਹਾ ਨਾ ਹੋਇਆ।
ਦੂਰ ਦੂਖਤ ਹੇਠ ਸਿੰਘ ਔਰੈਂ।
ਹੁਤੇ ਰਹਿਤੀਏ[1] ਮਜ਼ਬੀ ਗੌਰੈਂ[2]।
[1]ਰਵਿਦਾਸੀਏ। [2]ਬਹੁਤੇ।
ਇਹੀ ਬਾਤ ਜਬਿ ਉਨ ਸੁਨ ਪਾਈ।
ਸ਼ੀਘਰ ਅਏ ਦੁਇ ਸਿੰਘ ਧਾਈ ॥੫੪॥
ਜੀਵਣ ਸਿੰਘ ਬੀਰ ਸਿੰਘ ਦੋਏ।
ਇਕ ਕੇ ਆਗੇ ਇਕ ਚਹਿ ਹੋਏ।
ਸਤਿਗੁਰੁ ਪੇਖਿ ਤਿਨੈ ਇਮ ਕਹਾ।
ਤੁਮ ਕਜੋਂ ਉਭੈ ਮਰਨਿ ਮਨ ਚਹਾ ॥੫੫॥
ਬੀਰ ਸਿੰਘ ਤਬਿ ਸਿੰਘ ਰੰਘੜੇਟੇ[1]।
[1]ਮਜ਼ਹਬੀ ਸਿੰਘ ਨੇ।
ਕਰੀ ਅਰਜ਼ ਇਮ ਸਿਦਕ ਲਿਪੇਟੇ।
ਹੇ ਪ੍ਰਭੁ ਕਬੀ ਮਰੈਂ ਹਮ ਨਾਂਹੀ।
ਤਨ ਤਜਿ ਗੁਰੂ ਲੋਕ ਮੈਂ ਜਾਹੀਂ ॥੫੬॥
ਇਕ ਰਸ ਜਹਿਂ ਅਨੰਦ ਸਦ ਰੈਹੈ।
ਕਾਲ ਕਰਾਲ[1] ਨ ਪਹੁੰਚ ਸਕੈ ਹੈ।
[1]ਭਿਆਨਕ।
ਅਰ ਹਮ ਸਿਰ ਉਸ ਹੀ ਦਿਨ ਦੀਏ।
ਜਾਂ ਦਿਨ ਸਿੱਖ ਆਪ ਕੇ ਥੀਏ ॥੫੭॥
ਦਾਸਨਿ ਦਾਸ ਨਿਸ਼ਾਨਾ ਏਹੈਂ[1]।
[1]ਇਨ੍ਹਾਂ (ਆਪ ਦੇ) ਦਾਸਾਂ ਦੇ ਦਾਸਾਂ ਨੂੰ।

ਸ਼ੀਘਰ ਕਰੋ ਬੰਦੂਖ ਨਿਜੈ ਹੈਂ[1]।
ਕਹਜੋ ਗੁਰੂ ਹ੍ਵੈ ਆਗੈ ਪਾਛੈ।
ਥਿਰੋ ਕਢੈਂ ਦੁਹਿ ਮੈਂ ਸੇ ਆਛੈ ॥੫੮॥
ਸੁਨਿ ਵਹਿ ਸਿਦਕੀ ਸਮੁਖ ਥਿਰਾਏ।
ਗੁਰੁ ਕਰਿ ਊਪਰਿ ਦਈ ਚਲਾਏ।
ਪਰ ਵਹਿ ਸਿਦਕੀ ਜਰਾ ਨ ਡੋਲੇ।
ਦੇਖਿ ਸਿਦਕ ਗੁਰੁ ਖੁਸ਼ ਹ੍ਵੈ ਬੋਲੇ ॥੫੯॥
ਅਹੋ ਸਿੱਖ ! ਤੁਮ ਰਾਖੀ ਸਿੱਖੀ।
ਖੰਡਜੋਂ ਤਿੱਖੀ ਵਾਲਹੁੰ ਨਿੱਕੀ।
ਤੁਮ ਰੰਘੜੇਟੇ ਗੁਰੁ ਕੇ ਬੇਟੇ।
ਰਹੋ ਪੰਥ ਕੇ ਸੰਗ ਅਮੇਟੇ[1] ॥੬੦॥
ਤਬਿ ਗੁਰੁ ਤਿਨੈਂ ਸੁਧਾ ਛਕਵਾਯੋ*।
ਤਿਨ ਤੈ ਆਗੇ ਔਰੈਂ ਪਾਯੋ।
ਤਬਿ ਤੈ ਮਜ਼ਬੀ ਸਿੰਘ ਹਠੀਲੇ।
ਅਰ ਰਵਦਾਸੀਏ ਥਏ ਰੰਗੀਲੇ[1] ॥੬੧॥
ਅੰਮ੍ਰਿਤਸਰ ਪੂਰਬ ਦਿਸ ਹੇਰੋ।
ਹੈ ਅਬਿ ਲੌ ਬੁੰਗਾ ਤਿਨ ਕੇਰੋ।
ਮਾਲਕ ਚੌਥੇ ਪੌੜੈ ਕੇਰੈਂ।
ਯਾਹੀ ਤੈ ਸਭਿ ਜਨ ਤਿਨ ਟੇਰੈਂ[1] ॥੬੨॥
ਯਾ ਬਿਧਿ ਜਥੇ ਪਾਂਚ ਤਬਿ ਠਾਨੇ[1]।
ਪਾਂਚਨ ਕੋ ਦਿਯ ਪਾਂਚ ਨਿਸ਼ਾਨੇ।
ਇਕ ਇਕ ਦਯੋ ਨਗਾਰਾ ਸਭਿ ਕੈ।
ਜਿਹ ਸੁਨਿ ਦਲ ਤੁਰਕਨ ਕਾ ਦਬਕੈ[1] ॥੬੩॥
ਅਵਰ ਖਜ਼ਾਨਾ ਪੈਸਾ ਜੇਤਾ।
ਦਿਯ ਬਰਤਾਇ ਸਭਿਨਿ ਕਹਿ ਤੇਤਾ।
ਪ੍ਰਥਮ ਬੀਜ ਜਜੋਂ ਪਾਂਚ ਭੁਜੰਗੀ[1]।
ਤਾਂ ਪਰ ਸਜੀ ਰੀਤਿ ਗੁਰੁ ਚੰਗੀ[1] ॥੬੪॥

ਪਾਂਚ ਜਥੇ ਤਜੋਂ ਪੰਥ ਰਚਾਏ।
ਗੁਰੁ ਕੇ ਬਚਨ ਇਹੀ ਥੇ ਆਏ[1]।
ਤਥਾ ਹੀ
*ਪੰਚ ਪਰਵਾਨ ਪੰਚ ਪਰਧਾਨ[1] ॥

[1]ਛੇਤੀ ਆਪਣੀ ਬੰਦੂਕ ਦਾ ਨਸ਼ਾਨਾ ਬਣਾਉ।
[1]ਲਗਾਤਾਰ, ਇਕਰਸ।
*ਮਜ਼ਬੀ, ਰਵਿਦਾਸੀਏ ਜਾਂ ਹੋਰ ਜ਼ਾਤਾਂ ਦੇ ਸਿੱਖਾਂ ਨੂੰ ਬਿਨਾਂ ਜਾਤਿ ਪਾਤਿ ਦੇ ਵਿਤਕਰੇ ਤੋਂ ਸਤਿਗੁਰਾਂ ਨੇ ਅੰਮ੍ਰਿਤ ਅਨੰਦਪੁਰ ਸਾਹਿਬ ਜੀ ਤੋਂ ਹੀ ਛਕਾਉਣਾ ਅਰੰਭ ਕੀਤਾ ਸੀ, ਜਦੋਂ ਕਿ ਹੋਰ ਸਾਰੇ ਖਾਲਸੇ ਨੂੰ ਅੰਮ੍ਰਿਤ ਛਕਾਇਆ ਸੀ।
[1]ਸੁੰਦਰ (ਸਿੰਘ) ਸਜ ਗਏ।
[1]ਸਰੋਵਰ ਦੀ ਚੌਥੀ ਬਾਹੀ ਦੇ ਮਾਲਕ ਭਾਵ ਚੌਥੀ ਬਾਹੀ ਦੀ ਸੇਵਾ ਸੰਭਾਲ ਦੀ ਜ਼ਿਮੇਂਵਾਰੀ ਇਨ੍ਹਾਂ ਕੋਲ ਸੀ, ਇਸੇ ਕਰ ਕੇ ਸਾਰੇ ਲੋਕ ਇਨ੍ਹਾਂ ਨੂੰ ਚੌਥੇ ਪੌੜੇ ਦੇ ਸਿੰਘ ਕਹਿੰਦੇ ਹਨ।
[1]ਕਰਕੇ, ਬਣਾ ਕੇ।
[1]ਦਬ ਜਾਵੇ।
[1]ਪਹਿਲਾਂ ਬੀਜ ਵਾਂਗ ਪੰਜ ਸਿੰਘ ਭਾਵ ਪੰਜ ਪਿਆਰੇ (ਸਾਜ ਕੇ)।
[1]ਅੱਗੋਂ ਤਿਨ੍ਹਾਂ (ਪੰਜਾਂ ਪਿਆਰਿਆਂ) ਉੱਪਰ ਗੁਰਾਂ ਨੇ ਚੰਗੀ ਮਰਯਾਦਾ ਬਣਾਈ।
[1]ਗੁਰਬਾਣੀ ਵਿੱਚ ਗੁਰਾਂ ਦੇ ਬਚਨ ਵੀ ਏਹੋ ਹੀ ਆਏ ਸਨ।
[1]ਪੰਜ ਸਿੱਖ ਹੀ ਪ੍ਰਵਾਣੀਕ ਹਨ ਅਤੇ ਪੰਜ ਸਿੱਖ ਹੀ ਪ੍ਰਧਾਨ ਹੋਣਗੇ।
*ਇਹ ਤੁਕਾਂ ਜਪੁਜੀ ਸਾਹਿਬ ਦੀ ੧੫ਵੀਂ ਪਉੜੀ 'ਚੋਂ ਹਨ।

ਪੰਚੇ ਪਾਵਹਿ ਦਰਗਹਿ ਮਾਨ[1] ॥
[1]ਪੰਜੇ ਹੀ ਸਿੱਖ (ਦਰਗਾਹ) ਸੰਸਾਰ ਵਿੱਚ ਆਦਰ ਪਾਉਣਗੇ।

ਪੰਚੇ ਸੋਹਹਿ ਦਰਿਰਾਜਾਨ[1] ॥
[1]ਰਾਜ ਕਾਜ ਵਿੱਚ ਵੀ ਪੰਜੇ ਸਿੱਖ ਹੀ ਸਭਾਇਮਾਨ ਹੋਣਗੇ।

ਪੰਚਾ ਕਾ ਗੁਰੁ ਏਕ ਧਿਆਨ[1] ॥
[1](ਸਫਲਤਾ ਤਾਂ ਹੀ ਹੋਵੇਗੀ) ਜੇ ਪੰਜਾਂ ਦਾ ਇਕ ਗੁਰੂ 'ਚ ਧਿਆਨ ਹੋਵੇਗਾ।

ਇਨ ਪਾਂਚੋਂ ਜਥਜੋਂ ਤੈ ਔਰੈਂ।
ਜਥੇ ਪੰਥ ਕੇ ਥੀਏ ਗੌਰੈਂ[1] ॥੬੫॥
[1]ਵੱਡੇ।

ਰਚਿ ਨੁਵਾਬ ਇਮ ਪਾਂਚੋ ਠੌਰੈਂ।
ਦਏ ਉਤਾਰ ਛਾਵਨੀ ਤੌਰੈਂ[1]।
[1]ਫ਼ੌਜ ਦੀ ਛਾਉਣੀ ਦੇ ਢੰਗ ਨਾਲ।

ਮਰਜ਼ੀ ਮਿਲੀ ਜਾਹਿਂ ਦਿਸ ਜਾਹੂੰ।
ਗਏ ਸਿੰਘ ਸੋ ਤਿਸ ਹੀ ਮਾਹੂੰ ॥੬੬॥
ਪਾਂਚਕ ਸਹਿਸ, ਸਿੰਘ ਇਮ ਮੁਦਾ[1]।
[1](ਮੁਦਾ) ਮਤਲਬ (ਇਹ ਕਿ) ਇਸ ਤਰ੍ਹਾਂ ਪੰਜ ਹਜ਼ਾਰ ਸਿੰਘ।

ਕਰਜੋ ਨੁਵਾਬ ਆਪ ਤੈ ਜੁਦਾ।
ਆਖ ਰਹਜੋ ਬਨ ਸਭਿ ਕਾ ਮਾਲਕ।
ਸਭਿ ਬਿਵਹਾਰ ਰਖਜੋ ਨਿਜ ਤਾਲਕ[1] ॥੬੭॥
[1]ਸਾਰੇ ਕੰਮ ਨਾਲ ਆਪਣਾ ਸਬੰਧਰੱਖਿਆ।

ਪੰਥ ਹੁਕਮ ਸਭਿ ਤਿਸ ਕਾ ਮਾਨੈ।
ਸੋ ਭੀ ਸਭਿ ਕੋ ਸਮ ਹੀ ਜਾਨੈ।
ਪਾਂਚ ਜਥਜੋਂ ਤੈ ਬਾਕੀ ਜੇਈ।
ਰਹੇ ਨੁਵਾਬ ਪਾਸ ਬਹੁਤੇਈ ॥੬੮॥
ਸੋ ਤੋ ਬੁੱਢਾ-ਦਲ ਬਿਦਤਾਯੋ।
ਜਥੇ ਪਾਂਚ ਦਲ-ਤਰਣ[1] ਕਹਾਯੋ।
[1]ਤਰਣਾ-ਦਲ ਭਾਵ ਜਵਾਨ ਸਿੰਘਾਂ ਦਾ ਦਲ।

ਸ਼ਜਾਮ ਸਿੰਘ ਨਾਰੋਕਜਾ[1] ਵਾਲਾ।
[1]ਪਿੰਡ।

ਗੁਰਬਖਸ਼ ਸਿੰਘ ਇਕਰੋੜਾਂ ਵਾਲਾ ॥੬੯॥
ਹਰਿ ਗੁਰੁਬਖਸ਼ ਦੁਤੀ ਥਾ ਝੀਤਾ।
ਬਾਘ ਸਿੰਘ, ਹੱਲੋ ਕਾ ਮੀਤਾ[1]।
[1]ਮਿੱਤ੍ਰਤਾ ਵਾਲਾ।

ਡਲੇ ਵਾਲੀਆ ਸਿੰਘ ਗੁਰੁਦਜਾਲੈਂ।
ਕੁਵਰ ਸਿੰਘ, ਨਕਈ[1] ਬਿਸਾਲੈਂ ॥੭੦॥
[1]ਨੱਕੇ ਦੇਸ ਦਾ ਰਹਿਣ ਵਾਲਾ। (ਨੱਕਾ=ਲਾਹੌਰ ਤੋਂ ਦੱਖਣ ਵੱਲਰਾਵੀ ਤੇ ਸਤਲੁਜ ਦੇ ਵਿਚਕਾਰ ਦਾ ਦੇਸ)।

ਭੋਮਾਂ ਸਿੰਘ, ਜੱਸਾ ਸਿੰਘ ਆਲੂ[1]।
[1]ਅਸਲ ਨਾਮ ਆਹਲੂ ਹੈ, ਇਹ ਪਿੰਡ ਲਾਹੌਰ ਤੋਂ ਪੰਜ ਕੋਹ ਪੂਰਬ ਵਲ ਹੈ।

ਨੌਧ ਸਿੰਘ ਚੜ੍ਹ ਸਿੰਘ ਬਿਸਾਲੂ।
ਇੱਤਜਾਦਿਕ ਸਿੰਘ ਨਾਮੀ ਗ੍ਰਾਮੀ[1]।
[1]ਬਹੁਤ ਮਸ਼ਹੂਰ।

ਬੁਢੇ ਦਲ ਮੈਂ ਰਹੇ ਮੁਦਾਮੀ[1] ॥੭੧॥
[1]ਹਮੇਸ਼ਾਂ।

ਇਨ ਸਭਿ ਸਿੰਘਨ ਕੀ ਸਭਿ ਗਾਥਾ।
ਨਿਰਨੈਂ ਕਰਿਹੋਂ ਤਹਾਂ ਬਿਖਜਾਤਾ।
ਇਨ ਕੀ ਮਿਸਲਾਂ ਜਹਾਂ ਲਿਖੈ ਹੈਂ।
ਇਨ ਕੇ ਹਾਲ ਤਹਾਂ ਸਭਿ ਕੈਹੈਂ ॥੭੨॥
ਮਨੀ ਸਿੰਘ ਦਰਬਾਰ ਪੁਜਾਰੀ।
ਸੂਰਬੀਰ ਥਾ ਬਜਾਸ-ਵਤਾਰੀ।

ਹਠੀ ਸਤੀ ਜਪ ਤਪ ਕੀ ਮੂਰਤਿ।
ਸਤੋ ਗੁਨੀ ਗਜਾਨੀ ਗੁਨ ਪੂਰਤ[1] ॥੭੩॥
ਸੋ ਸਿੰਘਨ ਕੋ ਕਥਾ ਸੁਨਾਵੈ।
ਬੈਠਿ ਦਿਵਾਨ ਬੀਚ ਛਬਿ ਪਾਵੈ।
ਮਰਯਾਦਾ ਸਭਿ ਰਹਿਤ ਬਤਾਵੈ।
ਸਾਖੀ ਅਨਿਕ ਸੁਨਾਇ ਰਿਝਾਵੈ ॥੭੪॥
ਸਿੰਘ ਕਪੂਰ ਨੁਵਾਬ ਅਗਾਰੀ।
ਜੱਸਾ ਸਿੰਘ ਥਾ ਕਾਰ-ਗੁਜ਼ਾਰੀ[1]।
ਬਾਲਕ ਰੂਪ ਅਨੂਪ ਹੁਤੋ ਯਹਿ।
ਦਾਣਾ ਬਰਤਾਵਤ ਸਭਿ ਕੋ ਰਹਿ ॥੭੫॥
ਇਕ ਦਿਨ ਸਿੰਘਨ ਬਹੁਤ ਅਕਾਯਾ[1]।
ਰੋਵਤ ਚਲਿ ਨੁਵਾਬ ਢਿਗ ਆਯਾ।
ਦੈ ਕਰਿ ਪਜਾਰ ਪਾਸ ਬੈਠਾਰਾ।
ਵੀਚ ਦਿਵਾਨ ਨੁਵਾਬ ਉਚਾਰਾ ॥੭੬॥
ਪੰਥ ਨੁਵਾਬੀ ਦੀਨੀ ਮੋ ਕੋ।
ਪਾਤਿਸ਼ਾਹ ਕੀਨਾ ਮੈਂ ਤੋ ਕੋ।
ਕਰੋ ਪੰਥ ਕੀ ਸੇਵ ਕਮਾਲੈਂ[1]।
ਮਿਲੈ ਟਹਲ ਤੈ ਮਹਲ ਬਿਸਾਲੈਂ[1] ॥੭੭॥
ਬਾਰਾਂ ਸਹਸ ਅੱਸ੍ਰ ਕੋ ਦਾਨਾ।
ਹਮ ਨੈ ਤੁਮ ਤੇ ਹੈ ਬ੍ਰਤਵਾਨਾ।
ਜਬਿ ਯਹਿ ਵਰ ਨੁਵਾਬ ਨੈ ਰਰਯੋ[1]।
ਵਾਹ ਵਾਹ ਸਭਿ ਪੰਥ ਉਚਰਯੋ ॥੭੮॥
ਜੱਸਾ ਸਿੰਘ ਕੋ ਉਸ ਦਿਨ ਤੈ ਤਬਿ।
ਲਗਜੋ ਕਹਨ ਪਤਿਸ਼ਾਹ ਪੰਥ ਸਭਿ।
ਅਸਲ ਹਾਲ ਜੱਸਾ ਸਿੰਘ ਕੇਰੋ।
ਆਗੇ ਚਲ ਕਰਿ ਲਿਖੋਂ ਵਧੇਰੋ ॥੭੯॥
ਜਹਾਂ ਮਿਸਲ ਲਿਖਹੋਂ ਤਿਸ ਕੇਰੈਂ।
ਔਰ ਸਭਿਨਿ ਕਾ ਤਹਿਂ ਹੀ ਟੇਰੈਂ ॥੮੦॥

ਦੋਹਰਾ:
ਯਾ ਬਿਧਿ ਸਭਿ ਬਿਵਹਾਰ ਤਬਿ,
ਚਲਤ ਪੰਥ ਕਾ ਨੀਕ।
ਦਿਨ ਦਿਨ ਹ੍ਵੈ ਪਰਤਾਪ ਵਡ,
ਦਬੇ ਤੁਰਕ ਰਹਿਂ ਠੀਕ ॥੮੧॥
ਪਾਂਚ ਹਜ਼ਾਰ ਰੁਪਜਾ ਜੋ,
ਆਇ ਮਾਸ ਦਰ ਮਾਸ[1]।
ਸੋ ਨੁਵਾਬ ਵਰਤਾਵਹੀ,
ਸਭਿ ਸਿੰਘਨ ਕੋ ਖਾਸ[1] ॥੮੨॥

[1]ਗੁਣਾਂ ਨਾਲ ਭਰਿਆ ਹੋਇਆ।
[1]ਮੁੱਖ ਪ੍ਰਬੰਧਕ।
[1]ਤੰਗ ਕੀਤਾ।
[1]ਬਹੁਤੀ।
[1]ਸੇਵਾ ਤੋਂ ਹੀ ਵੱਡੀ (ਮਹਲ) ਪਦਵੀ ਪ੍ਰਾਪਤ ਹੋਵੇਗੀ
[1]ਕਿਹਾ।
[1]ਮਹੀਨੇ ਦੇ ਮਹੀਨੇ।
[1]ਆਪ।

ਸੱਤਰਾਂ ਸਏ ਨਮਾਸੀਏ[1],
ਭਈ ਗਾਥ ਯਹਿ ਸਾਰ[1]।
ਅਬਿ ਅਧਜਾਇ ਪੂਰਨ ਭਯੋ,
ਗੁਰੁ ਪਦ ਪਦਮ ਜੁਹਾਰ[1] ॥੯੩॥

ਇਤਿ ਸ੍ਰੀ ਗੁਰੁ ਪੰਥ ਪ੍ਰਕਾਸ਼ ਗ੍ਰੰਥੇ ਉੱਤ੍ਰਾਰਧੇ ਗਜਾਨ ਸਿੰਘ ਵਿਰਚਿਤੇ 'ਸੁਧਾਸਰ ਥਿਰਾਵਨ, ਪੰਥ ਕੇ ਜਥੇਰਚਾਵਨ', ਬਰਨਨੰ ਨਾਮ ਸਤਾਈਸਮੋਂ ਬਿਸ੍ਰਾਮ॥੨੭॥

[1]ਸੰ: ੧੭੮੯ ਬਿ: ਵਿੱਚ।
[1]ਸ੍ਰੇਸ਼ਟ।
[1]ਗੁਰਾਂ ਦੇ ਚਰਨਾਂ ਕੰਵਲਾਂ 'ਤੇ ਨਮਸ਼ਕਾਰ ਕਰਕੇ।

## ੨੯. {ਤੁਰਕਾਂ ਤੇ ਸਿੰਘਾਂ ਦਾ ਵਿਰੋਧ, ਪੰਥ ਦਾ ਮਾਲਵੇ ਵਿੱਚ ਠਹਿਰਨਾ ਅਤੇ ਸਰਹੰਦ ਲੁੱਟਣੀ}

ਕਬਿੱਤੁ:

ਬਾਘਨੀ ਸੀ ਬਡਿਆਈ ਨਾਗਨੀ ਸੀ ਹੈ ਨਿਕਾਈ,
ਕਾਗਨੀ ਸੀ ਕੁਨਿਆਈ ਆਗਨੀ ਸੀ ਆਮਨਾ[1]।

[1](ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੂੰ ਆਪਣੀ) ਵਡਿਆਈ ਸ਼ੇਰਨੀ ਵਰਗੀ, ਆਪਣੀ ਚੰਗਿਆਈ ਸੱਪਣੀ ਵਰਰਗੀ, (ਕੁਨਿਆਈ) ਬੇਇਨਸਾਫ਼ੀ ਕਾਂ ਦੀ ਇਸਤ੍ਰੀ (ਕਾਉਣੀ) ਵਰਗੀ ਤੇ ਆਪਣੀ (ਆਮਨਾ) ਆਉ ਭਗਤ ਅੱਗ ਵਰਗੀ (ਲਗਦੀ) ਹੈ।

ਕਾਲ ਸੀ ਕੁਲੀਤਾਈ ਸਾਲ ਸੀ ਸੁਘਰਤਾਈ,
ਜਾਲ ਸੀ ਜਵਾਨੀ ਜਲ-ਜਾਮ ਸੀ ਜਿਤਾਮਨਾ[1]।

[1](ਜਿਨ੍ਹਾਂ ਨੂੰ) ਆਪਣੀ (ਕੁਲੀਨਤਾਈ) ਕੁਲ ਦੀ ਚੰਗਿਆਈ ਕਾਲ ਵਰਗੀ, ਚਤੁਰਾਈ ਸੱਲ (ਦੁੱਖ) ਵਰਗੀ, ਜਵਾਨੀ (ਜਾਲ) ਤੰਦੂਏ ਵਰਗੀ ਤੇ ਆਪਣੇ ਆਪ ਨੂੰ ਜਿਤਾਉਣਾ ਜਮਾਂ ਦੇ ਜਾਲ ਵਰਗਾ (ਲਗਦਾ ਸੀ)।

ਬਿਖ ਸੋਂ ਬਿਖੇ ਬਿਲਾਸ ਚਿਖ ਸੋਂ ਚਪਲ ਹਾਸ,
ਧਿਕ ਸੋਂ ਧਵਲ ਬਾਸ ਸੂਲ ਸੇਜ ਰਾਮਨਾ[1]।

[1](ਜਿਨ੍ਹਾਂ ਨੂੰ) ਵਿਸ਼ਿਆਂ ਦੇ ਕੌਤਕ ਜ਼ਹਿਰ ਵਰਗੇ, ਚੰਚਲ ਹਾਸਾ ਚਿਖਾ ਵਰਗਾ, ਮੰਦਰਾਂ ਦਾ ਵਸਣਾ ਫਿਟਕਾਰ ਵਰਗਾ, ਸੇਜਾ ਦਾ ਅਨੰਦ ਮਾਨਣਾ ਸੂਲਾਂ ਵਰਗਾ (ਲਗਦਾ ਸੀ)।

ਕਹਿਰ ਸੀ ਕਰਾਮਾਤ ਜ਼ਹਿਰ ਸੀ ਹੈ ਜਮਾਤ,
ਧੰਨ ਗੁਰੁ ਨੌਮ ਜਾਂ ਕੇ ਐਸੀ ਹੀ ਭਾਵਨਾ[1] ॥੧॥

[1]ਕਰਾਮਾਤ ਦਿਖਾਉਣੀ ਕਹਿਰ ਵਰਗੀ, (ਜਮਾਤ) ਬਹੁਤਾ ਇਕੱਠ ਜ਼ਹਿਰ ਵਰਗਾ (ਲਗਦਾ ਸੀ)। ਧੰਨ ਹਨ ਨੌਵੇਂ ਗੁਰੂ (ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਜੀ) ਜਿਨ੍ਹਾਂ (ਦੇ ਮਨ) ਦੀ ਐਸੀ ਭਾਵਨਾ ਰਹੀ ਹੈ।

ਦੋਹਰਾ:

ਪੂਰਨ ਪ੍ਰਭਤਾ ਬਿਭੌ ਜਿਮ,
ਸ਼ਕਤਿ ਈਸ਼ ਸਮ ਪਾਇ[1]।

[1]ਜਿਵੇਂ ਪੂਰਨ (ਪ੍ਰਭਤਾ) ਵਡਿਆਈ, (ਬਿਭੌ) ਬਿਭੂਤੀ ਤੇ ਈਸ਼ਰ ਵਾਂਗ ਸ਼ਕਤੀ ਪਾਈ ਹੈ।

ਤਿਮ ਪੂਰਨ ਵੈਰਾਗ ਧਰਿ,
ਰਹੇ ਕੰਜ ਜਲ ਭਾਇ[1] ॥੨॥

[1]ਤਿਵੇਂ ਪੂਰਨ ਵੈਰਾਗ ਧਾਰ ਕੇ ਪਾਣੀ ਵਿੱਚ ਕੰਵਲ ਦੇ ਰਹਿਣ ਵਾਂਗ ਨਿਰਲੇਪ ਰਹੇ।

ਤਗ਼ਾਗ ਬਹਾਦਰ ਗੁਰੂ ਕੇ,
ਪਦ ਅਰਬਿੰਦ ਧਿਯਾਇ[1]।

[1]ਤੇਗ਼ ਬਹਾਦਰ ਸਤਿਗੁਰੂ ਜੀ ਦੇ ਚਰਨ ਕੰਵਲਾਂ ਦਾ ਧਿਆਨ ਕਰਕੇ।

ਸੁਨੋ ਸਰੋਤਾ ਸੁਮਤਿ ਸਭਿ,
ਕਥੋਂ ਕਥਾ ਮੁਦ ਦਾਇ[1] ॥੩॥

[1]ਮੈਂ ਅਨੰਦ ਦੇਣ ਵਾਲੀ ਕਥਾ ਉਚਾਰਨ ਕਰਦਾ ਹਾਂ, ਹੇ ਚੰਗੀ ਮੱਤ ਵਾਲੇ ਸਾਰੇ ਸ੍ਰੋਤਾ ਜਨੋ (ਤੁਸੀਂ) ਸੁਣੋ।

ਫਿਰ ਬਿਰੋਧ ਜਿਮ ਪੰਥ ਸੈਂ,
ਤੁਰਕੈਂ ਕੀਨ ਬੁਲੰਦ[1]।

[1]ਬਹੁਤਾ।

ਪੰਥ ਮਾਲਵੇ ਜਾ ਰਹਯੋ,
ਲੂਟੀ ਜੈਸ ਸਰੰਦ ॥੪॥
ਸੋ ਗਾਥਾ ਇਸ ਧਯਾਇ ਮੈਂ,
ਬਰਨਨ ਕਰੋਂ ਵਿਚਾਰ।
ਸੁਨੋ ਖਾਲਸਾ ਜੀ ਭਲੇ,
ਸਿਦਕ ਰਖੈ ਕਰਤਾਰ ॥੫॥

ਗੀਆ ਛੰਦ:

ਜਬਿ ਜਥੇ ਬਨਿ ਸਿੰਘਾਨ ਕੇ,
ਪੁਨਿ ਗਏ ਦੇਸ ਬਿਦੇਸ ਹੈਂ।
ਕਰਿ ਪੁਰੀ ਆਨੰਦ ਹੋਲਾ ਮੇਲਾ,
ਖੇਲ ਝੇਲ ਬਿਸੇਸ[1] ਹੈਂ।

[1]ਬਹੁਤੇ ਖੇਲ (ਝੇਲ) ਕਰਦੇ ਹੋਏ।

ਗੁਰਬਖਸ਼ ਸਿੰਘ ਨਿਜ ਜਥੇ ਯੁਤ,
ਚਲਿ ਦੇਸ ਦੂਾਬੇ ਮੈਂ ਧਸਜੋ।
ਸਿੰਘ ਮਜ਼ਬੀਓਂ ਕਾ ਜਥਾ,
ਪੁਰਿ-ਗੁਰਦਾਸ ਓਰੈਂ ਥਾ ਰਸਜੋ[1] ॥੬॥

[1](ਰਸਜੋ) ਖ਼ੁਸ਼ੀ ਨਾਲ (ਜਾ ਰਿਹਾ) ਸੀ।

ਸਿੰਘ ਹਰੀ ਭੰਗੀ, ਕੌਰ ਸਿੰਘ,
ਇਹੁ ਚੂਹਣੀਆਂ ਕੀ ਦਿਸ ਗਏ।
ਜੁਗ[1] ਜਥੇ ਮਾਲਵ ਦੇਸ ਮੈਂ,

[1]ਦੋ।

ਇਮ ਬਿਥਰਤੇ ਹੀ ਸਭਿ ਭਏ[1]।

[1]ਇਸ ਤਰ੍ਹਾਂ ਸਾਰੇ ਜੱਥੇ ਖਿੰਡ ਗਏ।

ਤਬਿ ਦੀਪ ਸਿੰਘ ਸ਼ਹੀਦ ਪਹੁੰਚਜੋ,
ਦੇਸ ਸਾਬੋ ਕੇ ਵਿਖੈ[1]* ॥੭॥

[1]ਸਾਬੋ ਕੇ ਬੈਰਾੜਾਂ ਦੇ ਦੇਸ ਵਿੱਚ ਭਾਵ ਸ੍ਰੀ ਦਮਦਮਾ ਸਾਹਿਬ ਦੇ ਇਲਾਕੇ ਵਿੱਚ। *ਅੰਕ ਨੰ: ੭ ਦੀਆਂ ਤਿੰਨ ਹੀ ਤੁਕਾਂ ਹਨ। ਮੂਲ 'ਚ ਛਪਣ ਸਮੇਂ ਹੀ ਇਕ ਤੁਕ ਰਹਿ ਗਈ ਜਾਪਦੀ ਹੈ।

ਤਬਿ ਹੁਤੋ ਜੰਗਲ ਦਾਇ-ਮੰਗਲ[1],

[1]ਖ਼ੁਸ਼ੀ ਦੇਣ ਵਾਲਾ।

ਸਿੰਘ ਉਦੰਗਲ ਕਰਿ ਘਨੇ[1]।

[1]ਸਿੰਘ ਬਹੁਤੇ (ਉਦੰਗਲ) ਇਕੱਠੇ ਹੋ ਕੇ।

ਰਹਿੰ ਵੀਚ ਬਨ ਮਨ ਭਾਵਤੇ,
ਸ਼ਿੱਕਾਰ ਦੁਵਿਧਾ ਹੀ ਹਨੇਂ[1]।

[1]ਦੋ ਤਰ੍ਹਾਂ ਦਾ ਹੀ (ਅਉਗਣਾਂ ਤੇ ਜਾਨਵਰਾਂ ਦਾ) ਸ਼ਿਕਾਰ ਮਾਰਦੇ ਹਨ।

ਬਹੁ ਸਿੰਘ ਔਰੈਂ ਐਸ ਤੌਰੈਂ
ਗਏ ਠੌਰੈਂ ਠੌਰ ਹੈਂ।
ਕਿਛੁ ਬਨਜ ਖੇਤੀ ਨੌਕਰੀ ਕਰਿ,
ਖਾਣ ਲਾਗੇ ਗੌਰ[1] ਹੈਂ ॥੮॥

[1]ਬਹੁਤੇ।

ਇਸ ਭਾਂਤਿ ਜਬਿ ਬਹੁ ਬਿਥਰਗੇ,
ਸਿੰਘ ਸੁਧਾਸਰ ਥੋਰੇ ਰਹੇ।
ਤਬਿ ਲਖਜੋ ਤੁਰਕੈਂ ਅਬਿ ਨਿਬੇਰੈਂ,
ਫੇਰ ਮਿਲਨੇਂ ਨਹਿੰ ਦਹੇਂ[1]।

[1]ਇਨ੍ਹਾਂ ਨੂੰ ਫੇਰ ਮਿਲਣ ਨਾ ਦੇਈਏ।

ਅਬਿ ਸਿੰਘ ਮੁਖੀਏ ਜਿਤਿਕ ਸੋ ਤੋ,
ਗੁਰੂ-ਚੱਕ ਮੈਂ ਹੀ ਥਿਰੇ।
ਇਨ ਤਈਂ ਤਰਫ ਪਿਸ਼ੌਰ ਪਠਿ,
ਮਰਵਾਈਏ ਮਧ ਲੈ ਘਿਰੇ[1] ॥੯॥

[1]ਘੇਰੇ ਵਿੱਚ ਲੈ ਕੇ।

ਇਹੁ ਮਥੈਂ ਮੂਢ ਨ ਲਖੈਂ ਗੂਢ,
ਕਿ ਪੰਥ ਏਹੁ ਅਪਾਰ ਹੈ[1]।

[1]ਮੂਰਖ ਇਹ ਸਲਾਹ ਕਰਦੇ ਹਨ ਪਰ ਇਹ ਗੁਪਤ ਗੱਲ ਨਹੀਂ ਜਾਣਦੇ ਕਿ ਪੰਥ ਬੇਅੰਤ (ਸ਼ਕਤੀ ਦਾ ਮਾਲਕ) ਹੈ।

ਅਰ ਗੁਰੂ ਸੰਗ ਸਹਾਇ ਰੱਖਕ,

ਸਦਾ ਮਾਲਕ ਭਾਰ ਹੈ[1]।
ਤਬਿ ਮਰਯੋ ਅਸਲਮ-ਖਾਨ,
ਤਾਂ ਕੀ ਠੌਰ ਸਮਦੂ[1] ਖਾਂ ਭਯੋ।
ਇਕ ਖੱਤ੍ਰੀ ਦੀਵਾਨ ਲਖੂ,
ਬਾਦ ਏਮਨ ਕਾ ਥਯੋ[1] ॥ ੧੦ ॥
ਵਹਿ ਮਲਕ ਭਾਗੋ ਕੀ, ਹੁਤੋ
ਸੰਤਾਨ ਮੈਂ ਸੇ ਜਾਨੀਯੇਂ।
ਜਿਨ ਆਦਿ ਗੁਰੁ ਸੋਂਰਾਰ[1] ਕਰਿ, ਥਾ
ਲਹਯੋ ਦੂਖ ਮਹਾਨੀਯੇਂ।
ਅਰ ਖਾਨ ਸਮਦੂ ਕਾ, ਹਤਯੋ ਥਾ
ਭ੍ਰਾਤ[1], ਸਿੰਘੈਂ ਜੰਗ ਮੈਂ।
ਇਸ ਹੇਤ ਰਖਿ ਮਨਿ ਖੋਰ[1] ਉਨਹੈਂ,
ਮੇਲ ਕਾਜੀ ਸੰਗ ਮੈਂ[1] ॥ ੧੧ ॥
ਸਿਖਰਾਇ ਖਾਨ ਬਹਾਦਰੈਂ
ਬਹੁ ਸਿੰਘਨ ਦਿਸ ਤੈ ਖੋਟ ਹੈ[1]।
ਅਬਿ ਹਈ ਵੇਲਾ ਹਤਨ ਕਾ,
ਸਿੰਘਾਨ ਕੇਰੋ ਮੋਟ ਹੈ[1]।
ਗੁਰੁ ਚੱਕ ਮੈਂ ਸਿੰਘ ਰਹੇ ਥੋਰੇ,
ਖਿੰਡੇ ਦੇਸ ਬਿਦੇਸ ਹੈਂ।
ਇਹੁ ਲੈਤ ਖਰਚ ਜਗੀਰ ਤੁਮ ਤੈ,
ਫੇਰ ਲੂਟਤ ਦੇਸ ਹੈਂ ॥ ੧੨ ॥
ਉਨ ਕੇ ਸੁ ਮੁਖੀਏ ਜਿਤਿਕ ਹੈਂ,
ਅਬਿ ਸੁਧਾਸਰ[1] ਤੈ ਬੋਲ ਕੈ[2]।
ਪਠ ਦੇਹੁ ਤਰਫ ਪਿਸ਼ਾਵਰੈਂ,
ਮਰਵਾਹੁ ਉਤ ਹੀ ਰੋਲ ਕੈ।
ਇਨ ਬਿਨਾ ਫਿਰ ਕਿਨ ਜੰਗ ਕਰਨੋ,
ਹੋਣ ਇਕਠੇ ਨਾ ਦਿਵੈਂ।
ਇਸ ਕੌਮ ਕੇ ਬਿਨ ਕੀਏ ਨੇਸਤ[1]
ਬੰਦੋਬਸਤੀ ਨਾ ਥਿਵੈ[1] ॥ ੧੩ ॥
ਸੁਨਿ ਐਸ ਸੂਬੇ ਮਾਨਿ ਖੂਬੇ[1],
ਸਿੰਘ ਸਬੇਗ ਬੁਲਾਇਓ।
ਤੁਮ ਜਾਹੁ, ਸਿੰਘਨ ਤਈਂ ਲੌਪੁਰ[1]
ਲਜਾਉ, ਐਸ ਸੁਨਾਇਓ।
ਅਰ ਕਹਯੋ ਹਾਜ਼ਰ ਰਹੈਂ ਸਦਹੀ,
ਕਾਮ ਹਮ ਕੋ ਜੋ ਪਰੈ।
ਸੋ ਕਰੈਂ, ਤੋ ਜਾਗੀਰ ਖਰਚਾ

[1]ਭਾਰਾ ਮਾਲਕ ਹੈ।
[1]ਸਮੁੰਦ ਖ਼ਾਂ।
[1]ਏਮਨਾਬਾਦ ਦਾ ਲੱਖੂ ਖੱਤ੍ਰੀ ਦੀਵਾਨ ਹੋਇਆ।
[1]ਝਗੜਾ।
[1]ਭਰਾ ਮਾਰਿਆ ਸੀ।
[1]ਵੈਰ ਭਾਵ।
[1]ਆਪਣੇ ਨਾਲ ਕਾਜ਼ੀਆਂ ਨੂੰ ਮੇਲ ਕੇ।
[1]ਖ਼ਾਨ ਬਹਾਦਰ ਨੂੰ ਸਿੰਘਾਂ ਦੀ ਤਰਫੋਂ ਬਹੁਤ ਖੋਟੀ ਸਿੱਖਿਆ ਦਿੱਤੀ।
[1]ਸਿੰਘਾਂ ਨੂੰ ਮਾਰਨ ਦਾ (ਮੋਟ) ਚੰਗਾ ਸਮਾਂ ਹੈ।
[1]ਅੰਮ੍ਰਿਤਸਰ। [2]ਬੁਲਾ ਕੇ।
[1]ਨਾਸ਼।
[1]ਪ੍ਰਬੰਧ ਨਹੀਂ ਹੋ ਸਕਦਾ।
[1]ਚੰਗੀ ਗੱਲ ਮੰਨ ਕੇ।
[1]ਲਾਹੌਰ।

ਮਿਲੈ, ਨਾਹਿਂ ਤ ਹਮ ਹਰੈਂ[1] ॥ ੧੪ ॥
ਸੁਨਿ ਹੁਕਮ ਇਹੁ ਸਬੇਗ ਸਿੰਘ,
ਮਨਿ ਸ਼ੁਕਰ ਸਿਜਦਾ ਹੈ ਕਰਯੋ[1]।
ਇਸ਼ਨਾਨ ਦਰਸ਼ਨ ਸੁਧਾਸਰ ਹ੍ਵੈ,
ਪੰਥ ਪਗ ਪਰਸੈਂ ਭਰਯੋ[1]।
ਚਲਿ ਬੇਗ[1], ਸਿੰਘ ਸਬੇਗ ਆਯੋ,
ਪੰਥ ਮੈਂ ਮੁਦ ਮਾਨ ਕੈ।
ਇਸ਼ਨਾਨ ਕਰਿ ਦਰਵਾਰ ਦਰਸ਼ਨ,
ਪੰਥ ਪੈ ਪੁਨ ਆਨ ਕੈ ॥ ੧੫ ॥
ਪਿਖਿ ਦੂਰ ਤੈ ਦੀਵਾਨ ਲਾਗਯੋ,
ਖਿਲੀ ਜਨ ਫੁਲਵਾਰੀਆ।
ਕਰਿ ਰਹਯੋ ਗਾਥਾ ਮਨੀ ਸਿੰਘ,
ਜਿਮ ਸੂਤ[1] ਰਿਖਨ ਮਝਾਰੀਆ।
ਕਰਿ ਦੰਡਵਤ ਸਿੰਘ ਜੋਰਿ ਕਰ[1],
ਗੁਰੁ ਫਤੇ ਉਚ ਗਜਾਈਆ।
ਦਰਵਾਰਾ ਸਿੰਘ ਲੌ ਸਿੰਘਨ, ਸਾਦਰ
ਲੀਨ ਨਿਕਟ ਬਿਠਾਈਆ[1] ॥ ੧੬ ॥
ਜੋ ਕਹਯੋ ਤੁਰਕ ਨੁਵਾਬ ਥਾ,
ਸੋ ਨਿਜ ਨੁਵਾਬੈਂ ਪੈ[1] ਕਹਾ।
ਸੁਨਿ ਗੁਰੁਮਤਾ ਕਰਿ ਪੰਥ ਨੈ,
ਫਿਰ ਦਯੋ ਉੱਤਰ ਯੌਂ ਤਹਾਂ।
ਨਹਿਂ ਹੁਕਮ ਮਾਨੈਂ ਤੁਰਕ ਕਾ,
ਹਮ ਤਜੈਂ ਨਹਿਂ ਮਰਯਾਦ ਹੈਂ।
ਰਖ ਹਮੈਂ ਹਾਜਰ ਲੌਂਪੁਰੈਂ,
ਵਹਿ ਕਰਯੋ ਚਹਿ ਬਰਬਾਦ ਹੈ ॥ ੧੭ ॥
ਅਜ ਭੇਜ ਹੈ ਮੋਹਿੰਮ ਪੈ[1],
ਕਲ ਔਰ ਕਾਮ ਕਰਾਇਗੋ।
ਹੈ ਦਿਲੀ ਦੁਸ਼ਮਨ ਸੋ ਹਮਾਰਾ,
ਮੇਲ ਕੈਸ ਰਹਾਇਗੋ।
ਬਦਨੀਤ ਤੁਰਕੈਂ ਜੋ ਠਟੀ[1],
ਇਹੁ ਏਕ ਦਿਨ ਗੁਲ ਖਿਰੇਗੋ[1]।
ਜਗਿ ਜਾਹਰੈ ਜੋ ਇਹੁ ਕਹਾਵਤ,
ਗਰ ਹਮਾਰੇ ਪਰੈਗੋ[1] ॥ ੧੮ ॥
ਅਜ ਨਿਪੂਤੀ ਕਲ ਨਿਪੂਤੀ,
ਕੇਸੂ ਫੂਲੈ ਤੌਂ ਮਰੈ[1]।

[1]ਅਸੀਂ ਖੋਹ ਲਵਾਂਗੇ।

[1](ਗੁਰੂ ਨੂੰ) ਨਮਸ਼ਕਾਰ ਕੀਤੀ।

[1]ਚੰਗੀ ਤਰ੍ਹਾਂ ਪੰਥ ਦੇ ਚਰਨ ਛੋਹਾਂਗਾ।

[1]ਛੇਤੀ।

[1]ਬਿਆਸ ਦਾ ਚੇਲਾ, ਲੋਮ ਹਰਖਣ ਜੋ ਰਿਖੀਆਂ ਨੂੰ ਪੁਰਾਣਾਂ ਦੀ ਕਥਾ ਸੁਣਾਇਆ ਕਰਦਾ ਸੀ।

[1]ਨਮਸ਼ਕਾਰ ਕਰ ਕੇ ਤੇ ਹੱਥ ਜੋੜ ਕੇ।

[1]ਦਰਬਾਰਾ ਸਿੰਘ ਤੇ ਹੋਰ ਸਿੰਘਾਂ ਨੇ ਆਦਰ ਨਾਲ ਲੈ ਕੇ ਕੋਲ ਬਿਠਾਇਆ।

[1]ਆਪਣੇ ਨਵਾਬ ਭਾਵ ਨਵਾਬ ਕਪੂਰ ਸਿੰਘ ਪਾਸ।

[1]ਜੰਗ ਉੱਪਰ।

[1]ਧਾਰੀ ਹੈ।

[1]ਫੁੱਲ ਖਿੜ ਪਵੇਗਾ ਭਾਵ ਬਦਨੀਤੀ ਪ੍ਰਗਟ ਹੋ ਜਾਵੇਗੀ।

[1]ਇਹ ਸੂਬਾ ਸਾਡੇ ਗੱਲ ਜ਼ਰੂਰ ਪਵੇਗਾ।

[1](ਜਿਸ ਮਾਂ ਦੇ ਪੁੱਤਰ ਨੇ) ਕੇਸੂਆਂ ਦੇ ਫੁੱਲਣ (ਖਿੜਣ) ਨਾਲ ਮਰ ਜਾਣਾ

ਹੈ ਉਹ ਮਾਂ ਤਾਂ ਅੱਜ ਵੀ ਨਿਪੁਤੀ ਹੈ ਤੇ ਕਲ੍ਹ ਵੀ ਨਿਪੁੱਤੀ ਹੈ ਭਾਵ ਸੂਬੇ ਨਾਲ ਅੱਜ ਜਾਂ ਕਲ੍ਹ ਵਿਗਾੜੀ ਹੀ ਪੈਣੀ ਹੈ।

ਇਸ ਹੇਤ ਦੇਹੁ ਜੁਵਾਬ ਅਬਿ ਹੀ,
ਫੇਰ ਦੈਨੋ ਜੋ ਪਰੈ।
ਨਹਿਂ ਸਦਾ ਹਾਜਰ ਰਹਿ ਸਕੈਂ ਹਮ,
ਹੋਇ ਤਾਬੇਦਾਰ[1] ਹੈਂ। — [1]ਅਧੀਨ ਹੋ ਕੇ।
ਜਬਿ ਇਹੀ ਬਾਤ ਸਬੇਗ ਸਿੰਘ ਨੈ,
ਕਹੀ ਜਾਇ ਉਚਾਰ ਹੈ ॥੧੯॥
ਸੁਨਿ ਖਾਂ ਬਹਾਦਰ ਆਦਿ ਤੁਰਕੈਂ,
ਦੇਰ ਬਿਨ ਰਿਸ ਠਾਨ ਕੈ।
ਕਰਿ ਲੀਨ ਬੰਦ ਗਰਾਮ ਖਰਚਾ,
ਤੁਰਕ ਓਨ ਸਿੰਘਾਨ ਕੈ।
ਇਹੁ ਮਥਯੋ ਮਨ ਤੁਰਕਾਨ ਥਾ ਦਿਢ,
ਸਿੰਘ ਬਹੁ ਅਬਿ ਨਾ ਰਹੇ।
ਜੋ ਬੁੱਢੇ ਦਲ ਮੈਂ ਰਹੇ ਬੂਢੇ,
ਤਿਨੈਂ ਯੌਂ ਹੀ ਹਮ ਗਹੇਂ ॥੨੦॥
ਇਤ ਸਿੰਘ ਭੀ ਨਹਿਂ ਬੈਠ ਰਹਿਨੇ
ਮਾਹਿਂ ਥੇ ਖੁਸ਼ ਪਹਿਲ ਹੀ।
ਨਿਤ ਚਾਹਿਂ ਦੰਗਾ ਮਰਨ ਮਾਰਨ,
ਲੂਟ ਕੂਟਨ ਸਹਿਲ ਹੀ[1]। — [1]ਸੁਖਾਲਾ ਹੀ।
ਜਿਮ ਦਿਯ ਸੁਨੇਹਾ ਕਿਸੀ ਕੋ, ਕਿਨ
ਮਰਯੋ ਤੋਹਿ ਦਮਾਦ[1] ਹੈ। — [1]ਜਵਾਈ।
ਉਨ ਕਹਯੋ ਮੇਰੀ ਸੁਤਾ, ਬਸਨੋ
ਪਹਿਲ ਹੀ ਨ ਚਹਾਦ ਹੈ[1] ॥੨੧॥ — [1]ਨਹੀਂ ਚਾਹੁੰਦੀ ਸੀ।
ਜਿਮ ਸ਼ੇਰ ਚਿੱਤ੍ਰੇ ਬ੍ਰਿੱਕ[1] ਬਾਜ, — [1]ਬਘਿਆੜ।
ਸ਼ਿਕਾਰ ਹੀ ਮੈਂ ਖੁਸ਼ਿ ਥਵੈਂ।
ਪਲ[1] ਮਿਲੈ ਜੱਦਪਿ ਦੁਗਨ ਬੈਠਜੋਂ, — [1]ਮਾਸ।
ਮੋਦ ਤੌ ਭੀ ਨਾ ਭਵੈਂ।
ਜਿਮ ਸ਼ੇਰ ਛੂਟੈਂ ਪਿੰਜਰੇ ਤੈ,
ਸਿੰਘ ਛੂਟੇ ਤੈਸ ਹੀ।
ਸਭਿ ਲਗੇ ਲੂਟ ਖਸੂਟ ਕਰਨੇ,
ਕਰਤ ਪਹਿਲੇ ਜੈਸ ਹੀ ॥੨੨॥
ਮਚ ਗਯੋ ਰੌਰਾ ਫੇਰ ਗੌਰਾ[1], — [1]ਬਹੁਤਾ।
ਠੌਰ ਠੌਰ ਪੰਜਾਬ ਹੈ।
ਹਿਤ ਬੰਦੋਬਸਤ ਲਾਹੌਰ ਤੈ,
ਫਿਰ ਚਢੀ ਫੌਜ ਸ਼ਿਤਾਬ[1] ਹੈ ॥੨੩॥ — [1]ਛੇਤੀ।
ਦੋਹਰਾ:

ਸਿੰਘ ਹੁਤੇ ਥੋੜੇ ਤਹਾਂ,
ਆਏ ਤੁਰਕ ਅਪਾਰ।
ਹੋਏ ਜੰਗ ਜਦਾਲ[1] ਬਹੁ,
ਲਰੇ ਸਿੰਘ ਬਹੁ ਬਾਰ ॥੨੪॥

[1]ਜੰਗ ਜੁੱਧ।

ਰਸਾਵਲ ਛੰਦ:
ਠੌਰ ਠੌਰ ਸਭਿ ਦੇਸ ਵੀਚ, ਤੁਰਕਾਨ ਬਖਾਨਾ।
ਜੋ ਸਿੰਘਨ ਕੋ ਗਹੇ, ਲਹੇ ਸੁ ਇਨਾਮ ਮਹਾਨਾ।
ਲੋਗ ਲਗੇ ਪਕਰਾਵਨ ਜੌ, ਤਬਿ ਸਿੰਘਨ ਤਾਂਈਂ।
ਫਿਰਨਾ ਬਨਯੋ ਮੁਹਾਲ[1], ਦੇਸ ਮੈਂ ਏਸ ਬਿਧਾਈ[2] ॥੨੫॥

[1]ਮੁਸ਼ਕਲ। [2]ਇਸ ਬਿਧੀ ਨਾਲ।

ਅਰ ਸਭਿ ਸਿੰਘ ਥੇ, ਦੇਸ ਮਾਲਵੇ ਆਦਿ ਠਿਕਾਨੀਂ।
ਖਬਰ ਨ ਤਿਨ ਕੋ ਭਈ, ਜੋਰ ਬਹੁ ਦਿਯ ਤੁਰਕਾਨੀ।
ਆਖਰ ਹੋਇ ਲਚਾਰ, ਸਿੰਘਨ ਦਲ-ਬੁੱਢਾ ਤਬਿਹੀ।
ਦੇਸ ਮਾਲਵੇ ਧਸਯੋ, ਛੋਡਿ ਪੰਜਾਬੈਂ ਸਭਿਹੀ ॥੨੬॥
ਹੁਤੇ ਸਿੰਘ ਮਲਵਈ ਬਹੁਤ, ਤਬਿ ਪੰਥ ਸੰਗਾਨੇ।
ਨਿਜ ਨਿਜ ਨਗਰ ਲਿਜਾਇ, ਕਰੀ ਤਿਨ ਸੇਵ ਮਹਾਂਨੇ।
ਜੈਤੋ, ਭੁੱਚੋ, ਚੱਕ, ਮਾਣੂ-ਕੇ, ਫੂਲ, ਮਰਾੜੇ।
ਧੌਲੇ, ਤੱਪੇ, ਦਰਾਜ[1], ਸੰਘੇੜੇ, ਕੁਛ ਦਿਨਰਾਜੇ[2] ॥੨੭॥

[1]ਪਿੰਡ ਦਾ ਨਾਮ। [2]ਬਿਰਾਜੇ, ਠਹਿਰੇ।

ਫਿਰੇ ਦਮਦਮੇ ਓਰ, ਚਲੇਰੇ* ਲੌਟ ਥਿਰਾਏ[1]।

[1]ਮੁੜ ਕੇ ਚਲੇਰੇ ਪਿੰਡ ਠਹਿਰੇ। *ਦਿੱਲੀ ਐਡੀਸ਼ਨ 'ਚ ਪਾਠ 'ਚੁਲੇਰੇ' ਤੇ ਅੰਮ੍ਰਿਤਸਰ ਐਡੀਸ਼ਨ 'ਚ 'ਚੌਤਰੇ' ਛਪਿਆ ਹੋਇਆ ਹੈ।

ਬਰਨਾਲਾ ਆਬਾਦ ਕਰਯੋ ਥਾ, ਨਯੋ ਤਦਾਏ।
ਆਲਾ ਸਿੰਘ ਨੈ ਤਹਾਂ, ਕੁਛਕ ਦਿਨ ਪੰਥ ਟਿਕਾਯੋ।
ਝੱਲ ਝੂਡ ਲੌ ਗਾਮ, ਲੁਟੇ ਸੱਤ੍ਰਨ ਕੇ ਭਾਯੋ[1] ॥੨੮॥

[1]ਮਨ-ਭਾਉਂਦੇ।

ਆਲਾ ਸਿੰਘ ਤੈ ਆਦਿ, ਪੁਨਾ ਸਿੱਖਨ ਮਲਵਈਅਨ।
ਕਰੀ ਪੰਥ ਕੀ ਸੇਵ, ਲਾਇ ਮਨ ਤਨ ਧਨ ਭਈਅਨ[1]।

[1]ਭਰਾਵਾਂ ਨੇ।

ਹੁਤੋ ਨੁਵਾਬ ਕਪੂਰ ਸਿੰਘ, ਵਡ ਪੰਥ ਮਾਹਿਂ ਤਬਿ।
ਜਤੀ ਸਤੀ ਹਠਿ ਤਪੀ, ਬੀਰ ਪੂਰਨ ਸਦਗੁਨ ਸਭਿ ॥੨੯॥
ਸਿੱਖ ਗੁਰੂ ਕੇ ਗੁਰੂ ਸਮ, ਤਾ ਮੈਂ ਰਖਤੇ ਸ਼ਰਧਾ।
ਹੁਕਮ ਤਾਹਿਂ ਕਾ ਰਹਿਤ ਮਾਨਤੇ, ਬਿਨਾ ਸਪਰਧਾ[1]।

[1]ਈਰਖਾ।

ਜਹਿਂ ਜਹਿਂ ਥਿਰਯੋ ਕਪੂਰ ਸਿੰਘ, ਤਬਿ ਦੇਸ ਮਝਾਰੇ।
ਵਹਿ ਵਹਿ ਜਾਗਾ ਪੂਜ, ਰਹੀ ਬਨ ਅਬਿ ਲੌ ਸਾਰੇ[1] ॥੩੦॥

[1]ਉਹ ਉਹ ਜਗ੍ਹਾ ਹੁਣ ਤੱਕ ਸਾਰੇ ਲੋਕਾਂ ਵਿੱਚ ਪੂਜਨੀਕ ਬਣ ਰਹੀ ਹੈ।

ਆਲਾ ਸਿੰਘ ਨੇ ਏਕ ਦਿਵਸ, ਨਿਜ ਮਹਿਲੋਂ ਮਾਹੀਂ।
ਸਭੀ ਪੰਥ ਕੋ ਲਜਾਇ, ਕਰਾਯੋ ਭੋਜਨ ਚਾਹੀਂ[1]।

[1]ਉਤਸ਼ਾਹ ਨਾਲ।

ਗੁਰੂ ਗ੍ਰੰਥ ਕਾ ਪਾਠ, ਔਰ ਪ੍ਰਸ਼ਾਦ ਕਰਾਯੋ।
ਕਪੂਰ ਸਿੰਘ ਤੈ ਆਪ, ਛਕਯੋ ਅੰਮ੍ਰਿਤ ਮਨ ਭਾਯੋ

॥ ੩੧ ॥
ਨਜ਼ਰ ਭੇਟ ਦੈ ਬਹੁਤ, ਪੰਥ ਕੀ ਖੁਸ਼ੀ ਲਈ ਫਿਰ।
ਗਿਰਦ ਠੀਕਰੀ-ਵਾਲ[1], ਪੰਥ ਬਹੁ ਦਿਵਸ ਰਹਯੋ ਥਿਰਿ। [1]ਪਿੰਡ ਦਾ ਨਾਮ।
ਮਿਲੇ ਜਥੇ ਤਬਿ ਆਇ, ਪੰਥ ਬਹੁ ਭਯੋ ਇਕੱਠਾ।
ਇਕ ਦਿਨ ਸਿੰਘਨ ਬੈਸਿ, ਐਸ ਗੁਰਮੱਤਾ ਠੱਟਾ[1] [1]ਕੀਤਾ।
॥ ੩੨ ॥
ਗਾਮ ਜੁ ਬਡ ਬਡ, ਦੇਸ ਏਸ ਮੈਂ ਤੁਰਕਨ ਕੇਰੈਂ।
ਲੂਟ ਮਾਰਿ ਸਭਿ ਛਕੋ, ਕਰੋ ਨਹਿਂ ਕਿੰਚਤ ਡੇਰੈਂ[1]। [1]ਥੋੜ੍ਹੀ ਜਿਹੀ ਵੀ ਦੇਰ ਨਾ ਕਰੋ।
ਗਾਮ ਕਾਕੜਾ ਏਕ ਦਿਵਸ, ਤਹਿਂ ਤੈ ਚਢਿ ਲੂਟਯੋ।
ਛਕਯੋ ਬੈਠਿ ਸਭਿ ਪੰਥ, ਫੇਰ ਜਬਿ ਖਰਚ ਨਿਖੁਟਯੋ
॥ ੩੩ ॥
ਇਕ ਦਿਨ ਫੇਰ, ਮਲੇਰ ਕੋਟਲਾ ਲੂਟਯੋ ਆਛੇ।
ਆਲਾ ਸਿੰਘ ਜਿਤ ਚਢੈ, ਸਿੰਘ ਚਢਹੀਂ ਤਿਸ ਪਾਛੇ।
ਜੋ ਜੋ ਆਲਾ ਸਿੰਘ ਸੰਗ, ਮੁਸਲੇ ਥੇ ਅੜਤੇ।
ਕਰਯੋ ਪੰਥ ਨੇ ਲੂਟ ਮਾਰ ਸੀਧੇ ਸੋ ਫੜਤੇ[1] ॥ ੩੪ ॥ [1]ਫੜ ਕੇ।
ਚੌਪਈ:
ਕੁਛ ਦਿਨ ਬਾਦ ਮਤਾ ਫਿਰ ਕਰਿ ਕੈ।
ਲੂਟਨ ਚਢੇ ਸਿਰੁੰਦ ਵਿਚਰ ਕੈ[1]। [1]ਵਿਚਾਰ ਕੇ।
ਕਹੈਂ ਸਿੰਘ ਜੋ ਲੁਟੈ ਸਰੁੰਦੈਂ।
ਤਿਸ ਕੋ ਮਰਤਬ ਮਿਲੈ ਬੁਲੰਦੈਂ[1] ॥ ੩੫ ॥ [1]ਉੱਚਾ ਦਰਜਾ ਮਿਲੇਗਾ।
ਤਹਿਂ ਠਾਂ ਸਿੰਘ ਸੀਸ ਜੋ ਲਾਵੈ।
ਪਾਸ ਸਜ਼ਾਦਯੋਂ ਕੇ[1] ਸੋ ਜਾਵੈ। [1]ਸਾਹਿਬਜ਼ਾਦਿਆਂ ਦੇ ਪਾਸ।
ਸਤਿਗੁਰੁ ਭੀ ਯੌਂ ਬਚਨ ਉਚਾਰੇ।
ਸੋ ਮਮ ਸਿਖ ਜੋ ਯਾਹਿ ਉਜਾਰੇ ॥ ੩੬ ॥
ਇਕ ਦਿਨ ਥੇਹ ਯਾਹਿ ਕਾ ਥੈਹੈ।
ਲਾਭ ਯਹੀ ਜੋ ਅਬਿ ਲੁਟ ਲੈਹੈਂ।
ਯੌਂ ਬਾਤੈਂ ਕਰਤੇ ਮਗ ਮਾਹੀਂ।
ਪਹੁੰਚੇ ਢਿਗ ਸਰੁੰਦ ਜਬਿ ਜਾਹੀਂ ॥ ੩੭ ॥
ਦਾਵ ਲਗਾਵਨ ਕੌ ਛਪ ਬਹੇ।
ਤਰਫ ਬੁਲਾੜੇ[1] ਜੰਗਲ ਮਹੇ[2]। [1]ਪਿੰਡ। [2]ਵਿੱਚ।
ਨੱਥੂ ਨਾਮ ਮਿਸਤਰੀ ਸ਼ਾਹੀ।
ਅੱਲੇ ਵਾਲੀ ਕੇ ਬਡ ਆਹੀ ॥ ੩੮ ॥
ਹੁਤੋ ਏਕ ਸੌ ਅਹਰਣ ਤਹਾਂ।
ਸ਼ਸਤਰ ਬਣਤੇ ਸ਼ਾਹੀ ਮਹਾਂ।
ਸੌ ਗਾਡਾ ਭਰਿ ਸ਼ਸਤ੍ਰਨ ਕੇਰਾ।
ਦਿਸ ਸਰੁੰਦ ਲੈ ਚਲਯੋ ਬਧੇਰਾ ॥ ੩੯ ॥

ਇਤਫਾਕਨ[1] ਇਕ ਸਿੰਘ ਨੈ ਹੇਰਾ*।
ਦਈ ਬਖਸ਼ ਤਿਨ ਔਰਨ ਤਾਂਈਂ।
ਲੂਟੇ ਸ਼ਸਤਰ ਸਿੰਘਨ ਤਹਾਂਈਂ ॥੪੦॥
ਜਾਇ ਲੁਹਾਰ ਸਾਰ[1] ਇਹੁ ਦਈ।
ਸੁਨਿ ਨਾਜ਼ਮ[1] ਨਿਜ ਫੌਜ ਚਢਈ।
ਤੁਰਕ ਵੇਸ ਧਰਿ ਸਿੰਘ ਜੁ ਖੁਫੀਆ।
ਥੇ ਸਰ੍ਹੰਦ ਮੈਂ ਗਏ ਉਨ ਭੀ ਆ[1] ॥੪੧॥
ਖਬਰ ਦਈ ਇਹੁ ਪੰਥਹਿ ਤਾਂਈਂ।
ਸਿਘ ਸੌ ਕੁ ਤਿਨ ਕੋ ਦਿਖਰਾਈ।
ਦੈ ਕਰਿ, ਲੈ ਗੈ ਦੂਰ ਭਗਾਈ[1]* ॥੪੨॥
ਦੁਤੀ ਦਿਸਾ ਤੈ ਪੰਥਹਿਂ ਹੱਲਾ।
ਮਿਲ ਕੈ ਕਰਿ ਕੈ ਕਟੇ ਮੁਸੱਲਾ।
ਕੁਛ ਦਰਵਾਜਯੋਂ ਪਰੈ ਖਲ੍ਹਾਰੇ[1]।
ਬਾਕੀ ਧਸੇ ਸਰ੍ਹੰਦ ਮਝਾਰੇ ॥੪੩॥
ਲੁਟੇ ਬਜ਼ਾਰ ਮਹੱਲੇ ਦੋ ਇਕ।
ਫੱਟੇ ਅਧਿਕ ਹਤਜੇ ਦਿਢ ਕੋ ਇਕ[1]।
ਤਾਕ[1] ਕੁਹਾੜਨ ਸੈਂ ਕਟ ਡਾਰੇ।
ਸ਼ਹਿਰੀ ਚਲੇ ਭਾਜ ਡਰ ਧਾਰੇ ॥੪੪॥
ਹੁਤੇ ਅਧਿਕ ਤਹਿਂ ਬਨੀਏਂ ਖੱਤ੍ਰੀ।
ਮਿਲੇ ਤਿਨੈ ਸਿੰਘ ਜ਼ਾਲਮ ਅੱਤ੍ਰੀ[1]।
ਫੜਿ ਫੜਿ ਬਾਂਧਿ ਬਾਂਧਿ ਦੈ ਚੋਕੈਂ[1]।
ਕਢਵਾਏ ਧਨ ਜ਼ੇਵਰਰੋਕੈਂ[1] ॥੪੫॥
ਭੇਤੀ ਲੋਗਨ ਭੇਤ ਬਤਾਯਾ।
ਜਿਨ ਜਿਨ ਕੀ ਲੂਟੀ ਤਿਨ ਮਾਯਾ।
ਦੂਧ ਉਬਾਲ ਨਿਆਈ ਤਿਖਸੇ[1]।
ਝਟਪਟ ਲੂਟ ਮਾਰਿ ਸਿੰਘ ਨਿਕਸੇ ॥੪੬॥
ਜਬਿ ਲੌਂ ਨਾਜਮ ਫੌਜ ਬਟੋਰੀ।
ਤਬਿ ਲੌ ਦੌਰ ਗਏ ਸਿੰਘ ਜੋਰੀ[1]।
ਬਹੁਤ ਠੌਰ ਹ੍ਵੈ ਧਸੇ ਮਾਲਵੇ।
ਤ੍ਰੂੱਕ ਇਤ ਉਤ ਫਿਰ ਕੈ ਉਤਾਲਵੇ[1] ॥੪੭॥
ਬੀਸ ਪਚਾਸਕ ਗਹੇ ਮੁਸਾਫਰ।
ਫੜੇ ਪੈਂਚ ਪਿੰਡਨ ਕੇ ਕਾਫਰ[1]।
ਚੀਕ ਚਿੰਘਾਰਾ ਔਰਹਿਂ ਪਰਜੋ।
ਸਿੰਘ ਨ ਏਕ ਤਿਨੈ ਹਥ ਚਰ੍ਹਜੋ ॥੪੮॥

[1]ਅੱਚਣਚੇਤ। *ਅੰਕ ਨੰ: ੪੦ ਦੀਆਂ ਤਿੰਨ ਹੀ ਤੁਕਾਂ ਮੂਲ 'ਚ ਹਨ, ਪਰ ਉਂਥੇ ਪਹਿਲੀ ਤੁਕ ਤੋਂ ਬਾਅਦ ਇਕ ਤੁਕ ਦੀ ਤਾਂ ਖ਼ਾਲੀ ਛੱਡੀ ਹੋਈ ਹੈ।
[1]ਖ਼ਬਰ।
[1]ਸੂਬੇ ਨੇ।
[1]ਉਨ੍ਹਾਂ ਨੇ ਭੀ ਆ ਕੇ।
[1]ਸੌ ਕੁ ਸਿੰਘ ਤੁਰਕਾਂ ਨੂੰ ਦਿਖਾਲੀ ਦੇ ਕੇ ਦੂਰ ਭਜਾ ਕੇ ਲੈ ਗਏ। *ਮੂਲ ਵਿੱਚ ਅੰਕ ੪੨ ਦੀਆਂ ਤਿੰਨ ਹੀ ਤੁਕਾਂ ਹਨ, ਚੌਥੀ ਛਪਣ ਸਮੇਂ ਹੀ ਰਹਿ ਗਈ ਜਾਪਦੀ ਹੈ।
[1]ਦਰਵਾਜ਼ਿਆਂ ਉਪਰ ਖੜ੍ਹੇ ਕਰ ਦਿੱਤੇ।
[1]ਬਹੁਤੇ ਜ਼ਖ਼ਮੀ ਕੀਤੇ ਤੇ ਪੱਕੀ ਤਰ੍ਹਾਂ ਕੋਈ ਇਕ ਅੱਧਾ ਹੀ ਮਰਿਆ।
[1]ਤਖ਼ਤੇ।
[1]ਬਹੁਤੇ ਸਖ਼ਤ ਹੋ ਕੇ।
[1]ਹੁੱਜਾਂ ਮਾਰ ਮਾਰ ਕੇ।
[1]ਰੋਕੜ, ਨਕਦ।
[1]ਦੁੱਧ ਦੇ ਉਬਾਲ ਵਾਂਗ ਤਿੱਖੇ ਸਿੰਘ।
[1]ਜ਼ੋਰ ਨਾਲ।
[1]ਛੇਤੀ।
[1]ਹਿੰਦੂ।

ਜਿਤਿਕ ਲੂਟਿ ਧਨ ਸਿੰਘ ਲਿਆਏ।
ਛਕਯੋ ਠੀਕਰੀ-ਵਾਲ ਥਿਰਾਏ।
ਪੰਥ ਦਿਵਸ ਬਹੁ ਤਹਾਂ ਗੁਜਾਰੇ।
ਭਏ ਸੁਧਾਸਰ ਕੋ ਫਿਰ ਤਯਾਰੇ ॥੪੯॥
ਮੇਲਾ ਦੀਪ ਮਾਲ ਕਾ ਆਯੋ।
ਪੰਥ ਚਲਯੋ ਚਢਿ ਮੋਦ ਬਢਾਯੋ।
ਸੁਨਿ ਸਭਿ ਸਿੰਘ ਅਏ ਮਲਵਈ।
ਭੇਟਾ ਬਹੁਤ ਪੰਥ ਕੋ ਦਈ ॥੫੦॥
ਡੱਬੇ ਖੇਸ, ਲੁੰਙੀਆਂ, ਘੋੜੇ।
ਆਲੇ ਸਿੰਘ ਦਏ ਨਹਿਂ ਥੋੜੇ।
ਹਾਥ ਜੋੜਿ ਫਿਰ ਐਸ ਅਲਾਯੋ।
ਮੇਲਾ ਕਰਿ ਇਸ ਹੀ ਦਿਸ ਆਯੋ ॥੫੧॥
ਹਮ ਪਰ ਤੁਰਕ ਜੋਰ ਜੇ ਪੈਹੈਂ।
ਖਬਰ ਲਯੋ ਹਮਰੀ ਇਤ ਐਹੈਂ।
ਕਹਯੋ ਪੰਥ ਹਮ ਆਵਹਿਂ ਧਾਈ।
ਖਬਰ ਕਰਯੋ ਤੁਮ ਹਮ ਢਿਗ ਭਾਈ ॥੫੨॥
ਦੁਹੂੰ ਓਰ ਤੈ ਫਤੈ ਗਜੈ ਕੈ।
ਪਹੁੰਚਯੋ ਪੰਥ ਸੁਧਾਸਰ ਜੈ ਕੈ।
ਤੁਰਕ ਦੁਸ਼ਟ ਜਬਿ ਯਹਿ ਸੁਨ ਪਾਈ।
ਖਾਂ ਸਮੁੰਦ ਬਹੁ ਫੌਜ ਚਢਾਈ ॥੫੩॥
ਪਰਯੋ ਸੁਧਾਸਰ ਨਿਕਟ ਅਖਾਰਾ[1]। — [1]ਜੰਗ ਪਿਆ।
ਮਰੇ ਸਿੰਘ ਬਹੁ ਸੱਤ੍ਰੁਨ ਮਾਰਾ।
ਤੁਰਕਨ ਕੇ ਮੁਖ ਪੀਛੇ ਮੋਰੇ।
ਧਾਇ ਧਸੇ ਬਨ ਸਿੰਘ ਬਹੋਰੇ[1] ॥੫੪॥ — [1]ਫੇਰ।
ਕਈ ਬੇਰ ਤੁਰਕਨ ਸੋਂ ਲਰੇ।
ਮਾਰੇ ਮਰੇ ਸਿੰਘ ਨਹਿਂ ਟਰੇ।
ਸਿੰਘ ਮਰੈਂ ਜੰਗਨ ਮੈਂ ਜੇਤੇ।
ਚੌਗੁਨ ਮਿਲੈਂ ਆਇ ਸੰਗ ਤੇਤੇ ॥੫੫॥
ਹੁਤੋ ਸੁਭਾਵ ਪੰਥ ਤਬਿ ਐਸੇ।
ਸੁੱਮੋਵਾਣੀ ਜਲ ਹ੍ਵੈ ਜੈਸੇ[1]। — [1]ਜਿਵੇਂ ਸੋਮੇਂ ਦਾ ਪਾਣੀ
ਪੰਥ ਕਟਾਹਲ ਅੰਬ ਸਮਾਨੈ[1]। — [1]ਪੰਥ ਕਟਹਲ ਤੇ ਅੰਬ ਦੇ ਬ੍ਰਿੱਛ ਵਰਗਾ ਹੈ।
ਬਨਯੋ ਰਹਿਤ ਸਦਹੀ ਅਧਿਕਾਨੈ[1] ॥੫੬॥ — [1]ਹਮੇਸ਼ਾਂ (ਗਿਣਤੀ ਵਿੱਚ) ਬਹੁਤਾ ਬਣਿਆ ਰਹਿੰਦਾ ਹੈ।
ਬੀਸਕ ਤੁਰਕ ਜਹਾਂ ਥੇ ਮਰਤੇ।
ਜੀਵਨ ਆਸ ਪਚਾਸਕ ਛਰਤੇ[1]। — [1]ਛੱਡ ਦੇਂਦੇ।
ਮਹਾਂ-ਮਰੀ ਜਯੋਂ ਪਰਤ ਅਜਾ ਮੈਂ[1]। — [1]ਜਿਵੇਂ ਬੱਕਰੀਆਂ ਵਿੱਚ (ਮਹਾਂ-ਮਰੀ) ਬੀਮਾਰੀ ਪੈ ਜਾਵੇ।
ਏਕ ਮਰੇ ਦਸ ਹੋਤ ਕਜ਼ਾਮੈਂ[1] ॥੫੭॥ — [1]ਇਕ ਦੇ ਮਰਨ ਨਾਲ ਦਸਾਂ ਦੀ ਮੌਤ ਹੋ ਜਾਂਦੀ ਹੈ।
ਜਥੇ ਬਾਂਧਿ ਸਿੰਘ ਫਿਰਹੀਂ ਦੇਸੈਂ।

ਤੁਰਕੈਂ ਦੇਤ ਕਲੇਸ਼ ਹਮੇਸ਼ੈਂ ॥੫੮॥

ਦੋਹਰਾ:

ਝੱਲ ਸਘਨ ਬਨ ਹੋਇ ਜਹਿਂ,
ਤਹਿਂ ਸਿੰਘ ਦਿਵਸ ਬਤਾਇਂ।
ਨਿਸ ਕੋ ਤੁਰਕਨ ਪਰ ਪਰੈਂ,
ਬੀਸ ਕੋਸ ਤੈ ਧਾਇ ॥੫੯॥
ਬਹੁਤ ਸਿੰਘ ਤਜਿ ਦੇਸ ਪੁਨ,
ਗਏ ਬਿਦੇਸਨ ਮਾਹਿਂ।
ਇਕਠੇ ਹੋਵਨ ਨਹਿਂ ਮਿਲੈਂ,
ਸਿੰਘ ਕਬੀ ਕਿਸ ਠਾਂਹਿਂ ॥੬੦॥
ਸਾਲ ਦੁ ਤੀਨਕ ਇਸੀ ਬਿਧਿ,
ਪੰਥ ਬਿਤਾਏ ਆਮ।
ਦੂਰ ਦੂਰ ਲੌਂ ਤ੍ਰੁੱਕਨ ਕੇ,
ਲੂਟੇ ਧਾਮ ਗਰਾਮ ॥੬੧॥
ਝਾੜ ਪਹਾੜਨ ਨਦਿਨ ਤਟ[1],
ਦੇਸ ਬਿਰਾੜਨ ਮਾਹਿਂ।
ਰਹੈਂ ਸਿੰਘ ਮਨਿ ਮੋਦ ਧਰਿ,
ਲੂਟ ਕੂਟ ਨਿਤ ਖਾਹਿਂ ॥੬੨॥
ਬਹੁਤ ਸਿੰਘ ਰਾਜਾਨ ਕੇ,
ਨੌਕਰ ਹੂਏ ਜਾਇ।
ਯੌਂ ਗਾਥਾ ਕਹਿ ਪੰਥ ਕੀ,
ਪੂਰਨ ਭਯੋ ਧਯਾਇ ॥੬੩॥

ਇਤਿ ਸ੍ਰੀ ਗੁਰੁ ਪੰਥ ਪ੍ਰਕਾਸ਼ ਗ੍ਰੰਥੇ ਉੱਤ੍ਰਾਰਧੇ ਗਜਾਨ ਸਿੰਘ ਵਿਰਚਿਤੇ 'ਪੰਥ ਕਾ ਮਾਲਵੇ ਥਿਰਾਵਨ, ਸਰੁੰਦ ਲੂਟਨ', ਬਰਨਨੰ ਨਾਮ ਅਠਾਈਸਮੋਂ ਬਿਸ੍ਰਾਮ॥੨੮॥

[1]ਨਦੀਆਂ ਦੇ ਕਿਨਾਰੇ।

## ੨੯. {ਭਾਈ ਮਨੀ ਸਿੰਘ ਜੀ ਦੀ ਕਥਾ}

ਦੋਹਰਾ:
ਹਿੰਦੁ ਹੱਦ ਕੀ ਮੱਦ ਜਿਨ,
ਰਾਖੀ ਜਿੰਦ ਨਿਜ ਲਾਇ[1]।

[1]ਜਿਸ (ਸ੍ਰੀ ਗੁਰੂ ਤੇਗ ਬਹਾਦਰ ਜੀ ਨੇ) ਆਪਣੀ ਜਾਨ ਲਾ ਕੇ ਹਿੰਦੂ (ਮੱਦ) ਧਰਮ ਦੀ ਹੱਦਰੱਖੀ ਭਾਵ ਨਿਸ਼ਾਨ (ਕਾਇਮ) ਰਖਿਆ।

ਨੌਮ ਗੁਰੂ ਸੌਮ ਸਦ,
ਭੌਮ ਕੌਮ ਨਿਜ ਦਾਇ[1] ॥੧॥

[1]ਉਨ ਨੌਵੇਂ ਸਤਿਗੁਰੂ ਆਪਣੀ ਕੌਮ ਨੂੰ ਚੰਦ੍ਰਮਾਂ ਦੀ ਤਰ੍ਹਾਂ ਸਦਾ (ਭੌਮ) ਖ਼ੁਸ਼ੀ ਦੇਣ ਵਾਲੇ ਹਨ।

ਸ੍ਵੈਯਾ:
ਜਿਨ ਕੇ ਚਿਤ ਮੈਂ ਹਿਤ ਨਾਂ ਦੁਨੀਆਂ,
ਕਿਤ ਕੂਰਮ ਰੋਮ ਸਮਾਨ ਜਰਾ[1]।

[1]ਜਿਨ੍ਹਾਂ ਦੇ ਚਿੱਤ ਵਿੱਚ ਕੱਛੂ ਦੇਰੋਮ ਵਾਂਗ ਕਿਤੇ ਜਰਾ ਭਰ ਵੀ ਦੁਨੀਆਂ ਦਾ ਮੋਹ ਨਹੀਂ।

ਇਕ ਬੈਦਕ ਹਿੰਦੁ ਧਰੰਮ ਰਖ੍ਯੋ ਚਹਿੰ,
ਜੈਸ ਰਿਖੀ ਸਭਿ ਏਸੁ ਪੁਰਾ[1]।

[1]ਜਿਸ ਤਰ੍ਹਾਂ ਇਸ (ਭਾਰਤ ਵਰਸ਼ ਦੇ) ਪੁਰਾਣੇ ਰਿਖੀ ਹੋਏ ਹਨ ਤਿਵੇਂ ਵੇਦਾਂ ਅਨੁਸਾਰ ਚਲਣ ਵਾਲੇ ਇੱਕ ਹਿੰਦੂ ਧਰਮ ਨੂੰ (ਕਾਇਮ) ਰਖਣਾ ਚਾਹੁੰਦੇ ਹਨ।

ਤਿਨ ਸੋਂ ਜਨ ਬਾਦ ਬਿਬਾਦ ਬਿਖਾਦ
ਕਰੈਂ, ਤਿਨ ਕੀ ਕਿ ਨ ਜਾਹਿਂ ਜਰਾ[1]?।

[1]ਤਿਨ੍ਹਾਂ ਨਾਲ ਜਿਹੜੇ ਆਦਮੀ (ਬਾਦ) ਬਿਅਰਥ (ਬਿਬਾਦ) ਤਰਕਾਂ ਤੇ (ਬਿਖਾਦ) ਝਗੜਾ ਕਰਦੇ ਹਨ ਉਨ੍ਹਾਂ ਦੀਆਂ ਜੜ੍ਹਾਂ ਕਿਉਂ ਨਾ ਜਾਣ ਭਾਵ ਉਨ੍ਹਾਂ ਦੀਆਂ ਜੜ੍ਹਾਂ ਜ਼ਰੂਰ ਪੁੱਟੀਆਂ ਜਾਣਗੀਆਂ।

ਅਬਿ ਤਾਂ ਗੁਰੁ ਸਿੱਖ ਮਨੀ ਸਿੰਘ ਕੋ,
ਹਮ ਬੰਦਨ ਬਾਰਹਿਂ ਬਾਰ ਕਰਾ ॥੨॥
ਦੋਹਰਾ:
ਮਨੀ ਸਿੰਘ ਜਿਮ ਤਨ ਦਯੋ,
ਕਥੈਂ ਕਥਾ ਅਬਿ ਸੋਇ।
ਜੋ ਸੁਨ ਕੈ ਨਿਜ ਧਰਮ ਮੈਂ,
ਸਿਦਕ ਹਠਿਗ੍ਰੈ ਹੋਇ[1] ॥੩॥

[1]ਆਪਣੇ ਧਰਮ ਵਿੱਚ ਭਰੋਸੇ, ਹਠ ਤੇ ਹੌਂਸਲੇ ਵਾਲਾ ਹੋ ਜਾਂਦਾ ਹੈ।

ਚੌਪਈ:
ਮਨੀ ਸਿੰਘ ਕੀ ਕੈਹੋਂ ਗਾਥਾ।
ਸੁਨੋਂ ਖਾਲਸਾ ਜੀ ਹਿਤ ਸਾਥਾ।
ਬਹੁ ਬ੍ਰਿੱਧਨ ਤੈ[1] ਜਥੋਂ ਹਮ ਸੁਨੀ।
ਲਿਖੀ ਪਿਖੀ ਜੇਤਿਕ ਸੋ ਗੁਨੀ[1] ॥੪॥
ਕੀਨੋ ਕਲਿ ਮੈਂ ਜਿਨ ਬਡ ਸਾਕਾ[1]।
ਕਬੀ ਨ ਕਿਨੈ ਕਰਯੋ ਅਸ ਬਾਂਕਾ[1]।
ਪੂਰਬ ਰਿਖੀ ਮੁਨੀ ਬਹੁ ਭਏ।
ਧਰਮ ਹੇਤ ਤਨ ਭੀ ਉਨ ਦਏ ॥੫॥
ਪੈ ਐਸੋ ਹਠ ਕਰਯੋ ਨ ਕਾਹੂੰ।
ਨਰ ਦੇਹੀ ਸੁਰ ਅਸੁਰਨ ਮਾਹੂੰ।

[1]ਵੱਡਿਆਂ ਤੋਂ।
[1]ਵਿਚਾਰੀ ਹੈ।
[1]ਇਤਿਹਾਸ ਦੀ ਪ੍ਰਸਿੱਧ ਘਟਨਾ।
[1]ਚੰਗਾ।

ਜੱਦਪਿ ਰਾਵਨ ਮੂੰਡ[1] ਚਢਾਏ।
ਕਟ ਕੈ ਨਿਜ ਲਾਲਚ ਹਿਤ ਸਾਏ[1] ॥ ੬ ॥
ਇੰਦ੍ਰਜੀਤ ਤਨ ਪਲ ਕਟਿ ਹੋਮਜੋ।
ਕਿੰਚਿਤ, ਨਹਿਂ ਸਭਿ ਹੀ ਤਿਨ ਤੋਮਜੋ[1]।
ਸ਼ਿਵੀ* ਦਧੀਚ** ਪ੍ਰਸੰਗ ਲਿਖੇ ਹੈਂ।
ਸੋ ਭੀ ਭਏ ਨ ਐਸ ਤਿਖੇ ਹੈਂ ॥ ੭ ॥
ਜਨਕ ਬਿਦੇਹੀ[1] ਭਏ ਉਦਾਰਾ।
ਤਿਨ ਭੀ ਏਕ ਪਾਉਂ ਥਾ ਜਾਰਾ[1]।
ਸ਼ੱਮਸਤ੍ਰੇਜ ਔਰ ਮਨਸੂਰੈਂ।
ਇਕ ਇਕ ਅੰਗ ਕਟਜੋ ਜਾਰੂਰੈਂ ॥ ੮ ॥
ਕਰਨੀ ਜੈਸ ਮਨੀ ਸਿੰਘ ਕੀਨੀ।
ਐਸੀ ਕਰੀ ਨ ਕਿਨਹੂੰ ਪੀਨੀ[1]।
ਬੈਠਿ ਕਟਾਏ ਨਿਜ ਸਭਿ ਅੰਗਾ।
ਜਰਾ ਸਿਦਕ ਨਹਿਂ ਕੀਨ ਵਿਭੰਗਾ[1] ॥ ੯ ॥
ਰਾਖਜੋ ਹਠ, ਨਹਿਂ ਵੱਟਜੋ ਅੰਗਾ।
ਜਗ ਮੈਂ ਜਸ ਭਰ ਗਯੋ ਅਭੰਗਾ[1]।
ਮਾਤ ਕਰਜੋ ਜਿਨ ਜਨਕ ਬਿਦੇਹੀ।
ਕਰੀ ਪਿਤਾਮਾ ਭੀਸ਼ਮ ਜੇਹੀ[1] ॥ ੧੦ ॥
ਸੀਤ[1] ਦਸਮ ਗੁਰੁ ਕਾ ਉਨ ਛਕਯੋ।
ਯਾਂ ਤੈ ਨਾਹਿਂ ਧਰਮ ਤੈ ਥਕਯੋ।
ਗੁਰੁ ਕ੍ਰਿਪਾ ਤੈ ਬੁੱਧਿ ਪਵਿੱਤ੍ਰ।
ਭਈ ਤਾਹਿਂ ਕੀ ਅਧਿਕ ਬਿਚਿੱਤ੍ਰ[1] ॥ ੧੧ ॥
ਗੁਰੁ ਢਿਗ ਬਾਲ ਅਵਸਥਾ ਆਯੋ।
ਨਾਹਿਂ ਬਜਾਹਿ ਫਿਰ ਤਾਹਿਂ ਕਰਾਯੋ।

[1]ਸਿਰ।
[1]ਉਹ ਵੀ ਆਪਣੇ ਲਾਲਚ ਵਾਸਤੇ।
[1](ਇੰਦ੍ਰਜੀਤ) ਰਾਵਣ ਦੇ ਪੁੱਤਰ ਮੇਘਨਾਦ ਨੇ ਆਪਣੇ ਸ਼ਰੀਰ ਦਾ (ਕਿੰਚਤ) ਥੋੜਾ ਜਿਹਾ (ਪਲ) ਮਾਸ ਕੱਟ ਕੇ (ਹੋਮਜੋ) ਹਵਨ ਕੀਤਾ ਸੀ, ਸਾਰਾ ਮਾਸ (ਤੋਮਜੋ) ਜੱਗ ਵਿੱਚ ਹਵਨ ਨਹੀਂ ਸੀ ਕੀਤਾ।
*ਸ਼ਿਵੀ-ਗਾਂਧਾਰ ਦੇ ਰਾਜੇ ਉਸ਼ੀਨਰ ਦਾ ਪੁੱਤਰ। ਮਹਾਂ-ਭਾਰਤ ਅਨੁਸਾਰ ਇਸ ਦੇ ਦਯਾ ਦਾਨ ਦੀ ਪਰਖ ਲਈ ਇੰਦ੍ਰ ਬਾਜ ਤੇ ਅਗਨੀ ਕਬੂਤਰ ਬਣ ਕੇ ਆਏ। ਕਬੂਤਰ ਰਾਜੇ ਦੀ ਗੋਦੀ 'ਚ ਲੁਕ ਗਿਆ, ਬਾਜ ਨੇ ਆਪਣਾ ਸ਼ਿਕਾਰ ਮੰਗਿਆ, ਰਾਜੇ ਨੇ ਬਾਜ ਨੂੰ ਹੋਰ ਮਾਸ ਲੈਣ ਲਈ ਕਿਹਾ। ਬਾਜ ਦੇ ਕਹਿਣ ਅਨੁਸਾਰ ਕਬੂਤਰ ਨੂੰ ਤੱਕੜੀ 'ਚ ਰੱਖ ਕੇ ਦੂਜੇ ਪਾਸੇ ਆਪਣਾ ਮਾਸ ਕਟ ਕੇ ਪਾਇਆ, ਪਰ ਕਬੂਤਰ ਭਾਰਾ ਰਿਹਾ, ਅੰਤ ਨੂੰ ਰਾਜਾ ਆਪ ਤੱਕੜੀ 'ਚ ਚੜ੍ਹ ਬੈਠਾ, ਇਸ ਤੋਂ ਪ੍ਰਸੰਨ ਹੋ ਕੇ ਇੰਦ੍ਰ ਤੇ ਅਗਨੀ ਲੋਪ ਹੋ ਗਏ। **ਦਧੀਚਿ-ਸ਼ਾਂਤੀ ਦੇ ਗਰਭ ਤੋਂ ਅਥਰਵਾ ਦਾ ਪੁੱਤਰ ਇਕ ਵੈਦਕ ਰਿਸ਼ੀ ਸੀ। ਇੰਦ੍ਰ ਨੇ ਇਸ ਨੂੰ ਮਧੁ ਵਿੱਦਿਆ ਇਸ ਸ਼ਰਤ 'ਤੇ ਸਿਖਾਈ ਸੀ ਕਿ ਜੇ ਇਸ ਨੇ ਕਿਸੇ ਹੋਰ ਨੂੰ ਇਹ ਵਿੱਦਿਆ ਸਿਖਾਈ ਤਾਂ ਸਿਰ ਕੱਟ ਦਿੱਤਾ ਜਾਊ। ਅਸ਼ੁਨੀ ਕੁਮਾਰਾਂ ਨੇ ਦਧੀਚਿ ਨੂੰ ਵਿੱਦਿਆ ਸਿਖਾਉਣ ਲਈ ਮਨਾ ਲਿਆ ਅਤੇ ਇੰਦ੍ਰ ਦੇ ਕ੍ਰੋਪ ਤੋਂ ਬਚਾਉਣ ਲਈ ਦਧੀਚਿ ਦੇ ਸਿਰ ਦੀ ਥਾਂ ਘੋੜੇ ਦਾ ਸਿਰ ਧੜ ਨਾਲ ਜੜ ਦਿੱਤਾ। ਜਦ ਇੰਦ੍ਰ ਨੇ ਉਸ ਦਾ ਘੋੜੇ ਦਾ ਸਿਰ ਵੱਢ ਦਿੱਤਾ ਤਾਂ ਅਸ਼ੁਨੀ ਕੁਮਾਰਾਂ ਨੇ ਦਧੀਚਿ ਦਾ ਅਸਲ ਸਿਰ ਇਸ ਨੂੰ ਦੇ ਦਿੱਤਾ।
[1]ਜਿਸ ਦਾ ਦੇਹ ਅਭਿਮਾਨ ਦੂਰ ਹੋ ਗਿਆ ਹੈ।
[1]ਇਕ ਪੈਰ ਹੀ ਸਾੜਿਆ ਸੀ।
[1]ਵੱਡੀ।
[1]ਨਾਸ਼।
[1]ਲਗਾਤਾਰ।
[1]ਭੀਸ਼ਮ ਪਿਤਾਮੇ ਵਰਗੀ, ਜੋ ਬਾਣਾਂ ਦੀ ਸੇਜਾ ਤੇ ਪਿਆ ਰਿਹਾ।
[1]ਸੀਤ ਪ੍ਰਸ਼ਾਦ।
[1]ਅਸਚਰਜ।

ਬਾਲ ਜਤੀਰਹਿ ਸਤੀ[1] ਸਦਾਯਾ। — [1]ਸੱਚ ਬੋਲਣ ਵਾਲਾ।
ਜਪੀ ਤਪੀ ਹਠ ਅਤੀ ਰਖਾਯਾ ॥੧੨॥
ਬਿੱਦਜਾ ਪਠੀ ਦਸਮ ਗੁਰੁ ਪੈਹੈਂ[1]। — [1]ਪਾਸੋਂ।
ਨਿਪੁਨ ਭਯੋ ਗਜਾਨੀ ਗੁਨ ਮੈਂਹੈਂ[1] ॥੧੩॥ — [1]ਗੁਣਾਂ ਵਿੱਚ ਚਤੁਰ ਹੋ ਕੇ ਗਿਆਨੀ ਹੋ ਗਿਆ।

ਦੋਹਰਾ:
ਰਹਜੋ ਸਦਾ ਗੁਰੁ ਦਸਮ ਢਿਗ,
ਕੈ ਫਿਰ ਮਾਤਾ ਪਾਸ।
ਮਨ ਤਨ ਤੈ ਸੇਵਾ ਕਰੀ,
ਭਯੋ ਮਾਤਬਰ ਖਾਸ[1] ॥੧੪॥ — [1]ਖ਼ਾਸ ਇਤਬਾਰ ਵਾਲਾ।

ਚੌਪਈ:
ਅਬਿ ਸਾਖੀ ਉਤਪਤਿ ਯੁਤ[1] ਤਾਂ ਕੀ। — [1]ਉਤਪਤੀ ਸਹਿਤ ਭਾਵ ਜਨਮ ਤੋਂ ਲੈ ਕੇ।
ਸੁਨੀ ਜੈਸ ਤਜੋਂ ਲਿਖਹੋਂ ਬਾਂਕੀ[1]। — [1]ਸੁੰਦਰ।
ਆਹਿ ਮਾਲਵੇ ਦੇਸ ਮਝਾਰੀ।
ਦੁੱਲਟ ਗੋਤ ਜਾਟ ਭਲ ਭਾਰੀ ॥੧੫॥
ਕੈਬੋਵਾਲ, ਉੱਪਲੀ, ਚੱਠੇ।
ਆਦਿ ਗਾਮ ਹੁਤੇ ਤਿੰਨ ਕੱਠੇ।
ਨਾਦਰ ਜਬਿ ਬਡ ਜੁਲਮੀ[1] ਆਯੋ। — [1]ਜ਼ਾਲਮ।
ਗਦਰ ਜਦਰ[1] ਤਬਿ ਮਚਜੋ ਮਹਾਂਯੋ ॥੧੬॥ — [1]ਹਲਚਲੀ ਤੇ ਜੰਗ।
ਮਾਰ ਲੂਟ ਕਰਿ ਕਤਲ ਅਪਾਰੀ।
ਗਾਮ ਸੈਂਕੜੇ ਗਯੋ ਉਜਾਰੀ।
ਸੋ ਭੀ ਕਾਲ ਚਾਲ ਕੇ[1] ਮਾਰੇ। — [1]ਸਮੇਂ ਦੀ ਚਾਲ ਦੇ।
ਗਏ ਉਜੜ ਇਤ ਉਤ ਕਿਤ ਸਾਰੇ ॥੧੭॥
ਫਿਰਤ ਰਹੇ ਚਕਰੈਲ[1] ਵਿਚਾਰੇ। — [1]ਪੱਖੀ ਵਾਸ ਹੋ ਕੇ।
ਮਾਰ ਧਾੜ ਕਰਿ ਦਿਵਸ ਗੁਜਾਰੇ।
ਆਲਾ ਸਿੰਘ ਨਿਰਪ ਸੋਂ ਚੰਗੈਂ[1]। — [1]ਚੰਗੇ ਸੰਬੰਧ ਬਣਾ ਕੇ।
ਕਿਨਹੂੰ ਪੰਥ ਖਾਲਸੇ ਸੰਗੈਂ ॥੧੮॥
ਮਿਲ ਕੈ ਚਲ ਕੈ ਦੇਸ ਬਿਦੇਸੈਂ।
ਦਿਵਸ ਗੁਜਾਰੇ ਐਸ ਬਿਸੇਸੈਂ।
ਅਬਿ ਲੌ ਉਨ ਕੇ ਪਿੰਡਨ ਕੇਰੇ।
ਥੇਹ ਪੜੇ ਹੈਂ ਬਿਦਿਤ[1] ਉਚੇਰੇ ॥੧੯॥ — [1]ਪ੍ਰਗਟ।
ਫਿਰ ਜਬਿ ਆਲਾ ਸਿੰਘ ਬਸਾਯੋ।
ਲੌਂਗੋਵਾਲ, ਸੋ ਬਸੇ ਤਹਾਂਯੋ।
ਲੌਂਗਾ ਸਿੰਘ ਨਾਮ ਥਾ ਜੋਧਾ।
ਤਬੈ ਦੁੱਲਟੋਂ ਮਾਹਿਂ ਸਬੋਧਾ[1] ॥੨੦॥ — [1]ਚੰਗੀ ਸਮਝ ਵਾਲਾ।
ਹੁਤੋ ਧਾੜਵੀ ਬੀਰ ਬਹਾਦਰ।
ਲੰਗਰ ਲਾਇ ਰਖਜੋ ਤਿਹ ਸਾਦਰ।

ਤਾਂ ਤੇ ਨਾਮ ਤਾਹਿਂ ਕੋ ਪਰ ਹੈ।
ਪਰਗਟ ਭਯੋ ਪਿੰਡ ਸੋ ਤਰ[1] ਹੈ ॥੨੧॥ [1]ਬਹੁਤਾ।
ਥੀ ਬਿਰਾਦਰੀ[1] ਤਾਹਿਂ ਅਪਾਰੀ। [1]ਭਾਈਚਾਰਾ।
ਬਸਯੋ ਗਾਮ ਸੋ ਯਾਂ ਤੈ ਭਾਰੀ।
ਅਬਿ ਲੌਂ ਭੀ ਦੁੱਲਟ ਤਿਸ ਠੌਰੈਂ।
ਜਿਮੀਂਦਾਰ ਹੈਂ ਸਭਿ ਸੈਂ ਗੌਰੈਂ[1] ॥੨੨॥ [1]ਬਹੁਤੇ।
ਉਨੈਂ ਦੁਲੱਟੋਂ ਕੇਰ ਬਡੇਰੇ।
ਕੈਬੋਵਾਲ ਬਸਤ ਥੇ ਜੇਰੇ[1]। [1]ਜਿਹੜੇ।
ਤਿਨ ਮੈਂ ਸੇ ਚੂਹੜ ਅਰ ਭੱਲਨ।
ਭਏ ਬਹਾਦਰ ਅਰਿ ਘਰਿ ਘੱਲਨ[1] ॥੨੩॥ [1]ਵੈਰੀਆਂ ਨੂੰ ਘਰਾਂ ਵੱਲ ਨੂੰ ਘੱਲਣ ਵਾਲੇ।
ਖਸ਼ਟਮ ਗੁਰੁ ਜਬਿ ਅਏ ਮਾਲਵੇ।
ਭਏ ਸਿੱਖ ਇਹੁ ਤਬਿ ਉਤਾਲਵੇ[1]। [1]ਛੇਤੀ।
ਜੰਗਨ ਮੈਂ ਗੁਰੁ ਸੰਗ ਰਹਾਏ।
ਸੱਤ੍ਰੂ ਅਨਗਨ ਮਾਰਿ ਖਪਾਏ ॥੨੪॥
ਭੱਲਨ ਕਾ ਪੌਤਰ ਫਿਰ ਕਾਲਾ।
ਭਯੋ ਬੀਰ ਬਰ ਬਲੀ ਬਿਸਾਲਾ।
ਦਸਮ ਗੁਰੂ ਕਾ ਸੋ ਸਿੱਖ ਥੀਆ।
ਸਭਿ ਜੰਗਨ ਮੈਂ ਸੰਗ ਰਹੀਆ ॥੨੫॥
ਕਾਲੂ ਸਿੰਘ ਨਾਮ ਗੁਰੁ ਰਾਖਾ।
ਸੱਤ੍ਰਹਿਂ ਦੁਤੀ ਭੀਮ ਥਾ ਲਾਖਾ[1]। [1]ਵੈਰੀਆਂ ਨੇ ਦੂਜਾ ਭੀਮ-ਸੈਨ ਜਾਣਿਆ ਸੀ।
ਦੋਇ ਪੂਤ ਤਾਂ ਕੇ ਘਰ ਥਏ।
ਉਭੈ ਓਰ[1] ਸੋ ਅਤਿ ਬਿਦਤਏ ॥੨੬॥ [1]ਦੋਂਹ ਤਰਫਾਂ ਤੋਂ।
ਬਡੋ ਨਿਗਾਹੀਆ ਸਿੰਘ ਬਹਾਦਰ।
ਸੋ ਗ੍ਰਿਸਤੀ ਹੋਯੋ ਬਡ ਨਾਦਰ[1]। [1]ਅਨੋਖਾ।
ਸਾਤ ਪੂਤ ਤਾਂ ਕੇ ਘਰ ਭਏ।
ਆਗੇ ਕਥਾ ਤਿਨੋਂ ਕੀ ਅਏ ॥੨੭॥
ਲਘੁ ਸੁਤ[1] ਕਾਲੇ ਸਿੰਘ ਕਾ ਜੋਈ। [1]ਛੋਟਾ ਪੁੱਤਰ।
ਮਨੀ ਸਿੰਘ ਬਿਦਤਯੋ ਜਗ ਸੋਈ।
ਪੂਰਬ ਪੁੰਨਜ ਪੁੰਜ ਪ੍ਰਭਾਵੈਂ[1]। [1]ਪੂਰਬਲੇ ਬਹੁਤੇ ਪੁੰਨਾਂ ਦੇ ਪ੍ਰਭਾਵ ਕਰਕੇ।
ਥਾ ਸੁਠ ਚਤੁਰ ਸੁਸ਼ੀਲ ਸੁਭਾਵੈਂ[1] ॥੨੮॥ [1]ਸੁੰਦਰ, ਚਤੁਰ ਤੇ ਸ਼ਾਂਤ ਸੁਭਾਵ ਵਾਲਾ ਸੀ।
ਸਾਤ ਬਰਸ ਸਤਿਗੁਰੁ ਤੈ ਛੋਟਾ।
ਹੁਤੋ, ਭਾਗ ਤਿਹ ਜਾਗਯੋ ਮੋਟਾ।
ਪੁਰਿ-ਅਨੰਦ ਸੰਗਤ ਸੰਗ ਆਯੋ।
ਪਿਤਾ ਤਾਹਿਂ ਕਾ ਥਾ ਸੰਗ ਲਜਾਯੋ ॥੨੯॥
ਗੁਰੁ ਦਰਸ਼ਨ ਕਰਿ ਮਨ ਫਿਰ ਗਯੋ।
ਗੁਰਿ ਮੁਖ ਚੰਦ ਚਕੋਰੈਂ ਥਯੋ[1]। [1]ਗੁਰਾਂ ਦੇ ਮੁਖ ਰੂਪ ਚੰਦ੍ਰਮਾਂ (ਦੇ ਦਰਸ਼ਨਾਂ) ਦਾ ਚਕੋਰ ਹੋ ਗਿਆ।

ਰਚਨਾ ਪੇਖੈ ਮਨ ਹੁਲਸਾਵੈ[1]। — [1]ਖ਼ੁਸ਼ ਹੁੰਦਾ ਹੈ।
ਨਿਸ ਦਿਨ ਆਨੰਦ ਮਾਹਿਂ ਬਿਤਾਵੈ ॥੩੦॥
ਅਰ ਕੁਣਕਾ ਮੇਵਾ ਮਿਠਜਾਈ।
ਗੁਰੁ ਢਿਗ ਰੋਜ ਛਕਨ ਕੋ ਥਜਾਈ[1]। — [1]ਮਿਲਦਾ ਹੈ।
ਯਾਂ ਤੈ ਪਰਚ ਰਹਯੋ ਸੋ ਤਹਾਂ।
ਘਰ ਆਵਨ ਪਿਤ ਸੰਗ ਨ ਚਹਾ ॥੩੧॥
ਪਿਤਾ ਤਾਹਿਂ ਜਬਿ ਜੋਰ ਜਨਯੋ।
ਰੋਵਤ ਦੌਰਿ ਗੁਰੂ ਢਿਗ ਗਯੋ।
ਕਾਲੇ ਸਿੰਘ ਕੋ ਗੁਰੁ ਤਬਿ ਕਹਾ।
ਰਹਿਨ ਦੇਹੁ ਬਾਲਕ ਕੋ ਯਹਾਂ ॥੩੨॥
ਤਿਸ ਨੇ ਹੁਕਮ ਗੁਰੂ ਕਾ ਧਾਰਾ।
ਸੌਂਪਿ ਗੁਰੈਂ ਨਿਜ ਘਰੈਂ ਪਧਾਰਾ।
ਹੁਤੋ ਬਰਸ ਪੰਦ੍ਰਾਂ ਕਾ ਤਦੋਂ।
ਗੁਰੁ ਢਿਗ ਰਹਯੋ ਮਨੀ ਸਿੰਘ ਜਦੋਂ ॥੩੩॥
ਸੇਵਾ ਸਤਿਗੁਰੁ ਕੀ ਨਿਤ ਕਰੈ।
ਸ੍ਵਾਸ ਸ੍ਵਾਸ ਸਤਿਨਾਮੁ ਉਚਰੈ।
ਭਾਗ ਉਦੇ ਜਬਿ ਜਾਂ ਕਾ ਹੋਈ[1]। — [1]ਜਦੋਂ ਜਿਸ ਦਾ ਚੰਗਾ ਭਾਗ ਪ੍ਰਗਟ ਹੁੰਦਾ ਹੈ।
ਭਾਵਤ ਬਡਿਅਨ ਕੇ ਮਨਿ ਸੋਈ ॥੩੪॥
ਪਢਨ ਗੁਰਮੁਖੀ ਗੁਰੈਂ ਲਗਾਯਾ।
ਭਾਂਜਨ[1] ਮਾਂਜਨ ਸੇਵਾ ਲਾਯਾ। — [1]ਭਾਂਡੇ।
ਸ੍ਰੀ ਮੁਖ ਤੈ ਫੁਰਮਾਯੋ ਐਸੇ।
ਤੂੰ ਬਰਤਨ ਮਾਂਜੋਗੇ ਜੈਸੇ ॥੩੫॥
ਤੈਸ ਬੁੱਧਿ ਹ੍ਵੈ ਸੁੱਧਿ ਤੁਮਾਰੀ।
ਪੈਹੈਂ ਬਿੱਦਜਾ ਸੁਖਦ ਉਦਾਰੀ।
ਮਾਨਿ ਬਚਨ ਇਹੁ ਧਰਿ ਅਤਿ ਪ੍ਰੇਮੈਂ।
ਲਗਜੋ ਕਰਨ ਬਹੁ ਸੇਵ ਸਨੇਮੈਂ[1] ॥੩੬॥ — [1]ਨੇਮ ਨਾਲ।
ਦਯਾ ਸੰਤ ਗੁਰੁ ਜਾਂ ਪਰ ਕਰਿ ਹੈਂ।
ਟਹਿਲ ਸਪੁਰਦ ਤਾਹਿਂ ਕੋ ਕਰਿ ਹੈਂ[1]। — [1]ਤਿਸ ਨੂੰ ਸੇਵਾ ਸੌਂਪਣਾ ਕਰਦੇ ਹਨ।
ਜਾਂ ਤੈ ਮਹਿਲ ਸਹਿਲ ਜਨ ਪੈਹੈਂ[1]। — [1]ਜਿਸ ਕਰ ਕੇ ਸੇਵਕ ਸੌਖਿਆਂ ਹੀ (ਮਹਿਲ) ਪਦਵੀ ਪ੍ਰਾਪਤ ਕਰ ਲੈਂਦਾ ਹੈ।
ਤਿਨ ਕੋ ਗੁਰੁ ਨਿਜ ਦਿਸ ਖਿਚ ਲੈਹੈਂ ॥੩੭॥
ਬੱਤਕ ਕੋਕਿਲ ਨ੍ਰਿਪਨਿ ਜਾਏ।
ਮੁਰਗੀ ਕਾਕ ਪਾਲ ਹੈਂ ਦਾਏ[1]। — [1]ਬੱਤਕ ਦੇ ਬੱਚੇ ਮੁਰਗੀ, ਕੋਇਲ ਦੇ ਬੱਚੇ ਕਾਂ ਤੇ ਰਾਜਿਆਂ ਦੇ ਬੱਚੇ ਦਾਏ ਪਾਲਦੇ ਹਨ।
ਪੈ ਵਹਿ ਜਾਤਿ ਪਿਤਾ ਕੀ ਰੈਹੈਂ।
ਸੁਰਤਿ ਸੰਭਾਲ ਪਿਤਾ ਢਿਗ ਐਹੈਂ ॥੩੮॥
ਤੈਸੇ ਪਜਾਰੋ ਪ੍ਰਭੁ ਕਾ ਜੋਈ।

ਜਗ ਤਜਿ ਆਇ ਸੰਤ ਢਿਗ ਸੋਈ।
ਮੱਨੀ[1] ਸਤਿਗੁਰੁ ਪਾਸ ਰਹਾਯੋ। — [1]ਮਨੀ ਸਿੰਘ।
ਭਯੋ ਮਾਤਬਰ[1] ਗੁਰੁ ਮਨਿ ਭਾਯੋ ॥੩੯॥ — [1]ਇਤਬਾਰ ਵਾਲਾ।
ਬਿਦਜਾ ਪਢਜੋ ਭਲੈ ਇਹੁ ਜੌਂਪੀ[1]। — [1]ਜਦੋਂ ਇਹ ਚੰਗੀ ਵਿੱਦਿਆ ਪੜ੍ਹ ਗਿਆ।
ਟਹਿਲ ਪੁਸਤਕੋਂ ਕੀ ਗੁਰੁ ਸੌਂਪੀ।
ਜੋ ਸਤਿਗੁਰੁ ਉਪਦੇਸ਼ ਦਿਢਾਯੋ।
ਮਨ ਤਨ ਕਰਿ ਦਿਢ ਸੋਊ ਕਮਾਯੋ ॥੪੦॥
ਰਹਿ ਇਕੰਤ ਸਦ ਸੰਤ ਸੁਭਾਏ।
ਸ਼ਸਤ੍ਰ ਗਹਜੋ ਨ ਉਮਰ ਭਰਾਏ[1]। — [1]ਉਮਰ ਭਰ, ਸਾਰੀ ਉਮਰ।
ਬਾਣੀ ਨੌਮ ਗੁਰੂ ਕੀ ਜੇਤੀ।
ਪਢੈ ਜਰੂਰ ਨਿਤਾ-ਪ੍ਰਤਿ ਤੇਤੀ ॥੪੧॥
ਬਿੱਦਜਾ ਕਾ ਅੱਭਜਾਸ ਬਿਸ਼ੇਸ਼ੈ।
ਕਰੈ ਆਪ ਔਰੈਂ ਉਪਦੇਸ਼ੈ।
ਸੇਵੀ ਦੇਵੀ* ਜਬੈ ਅਭੇਵੀ[1]। — [1]ਜਦੋਂ (ਅਭੇਵੀ) ਇਕਰਸ (ਦੇਵੀ) ਚੰਡੀ ਦੀ ਸੇਵਾ ਕੀਤੀ। *ਦੇਵੀ ਪ੍ਰਗਟ ਕਰਨ ਬਾਰੇ ਦੇਖੋ ਪੂਰਬਾਰਧ ਬਿਸ੍ਰਾਮ ਨੰ: ੬੦ ਦੇ ਅੰਕ ਨੰ: ੨੮ ਤੇ * ਨਿਸ਼ਾਨ ਦੀ ਪੈਰ ਟੂਕ।
ਪੰਥ ਖਾਲਸਾ ਰਚਜੋ ਹਛੇਵੀ[1] ॥੪੨॥ — [1]ਅੱਛਾ, ਚੰਗਾ।
ਤਬਿ ਅੰਮ੍ਰਿਤ ਇਸ ਕੋ ਗੁਰੁ ਦੀਨਾ।
ਮਨੀ ਸਿੰਘ ਮੱਨੀ ਤੇ ਕੀਨਾ।
ਧਰਮ ਸਿੰਘ, ਸੈਣਾ ਸਿੰਘ, ਰਾਮਾ[1]। — [1](ਸਿੰਘ)।
ਕਰਮ ਸਿੰਘ, ਗੰਡਾ, ਹਰਿਨਾਮਾ ॥੪੩॥
ਰਾਮ ਕੌਰ, ਭਾਈ ਨੰਦ ਲਾਲ।
ਚੰਦਨ ਸਿੰਘ, ਬੀਰ ਸਿੰਘ, ਬਾਲ।
ਹਰੀ ਸਿੰਘ, ਗਜਰਾ ਸਿੰਘ, ਭਾਰਾ।
ਇੱਤਜਾਦਿਕ ਸਿੰਘ ਥੇ ਜੁ ਅਪਾਰਾ ॥੪੪॥
ਫੇਰਤ ਮਾਲਾ ਪਢਤੇ ਰਹਿਤੇ।
ਨਹਿਂ ਸ਼ਸਤਰ ਗਹਿ ਜੰਗਹਿਂ ਚਹਿਤੇ।
ਸਤੋ ਗੁਨੀ ਏਕੰਤ ਨਿਵਾਸੀ।
ਆਤਮ ਗਜਾਨੀ ਸ਼ਬਦ ਅਭਜਾਸੀ ॥੪੫॥
ਸਿੰਘ ਨਿਰਮਲੇ ਜੇ ਅਭਿਰਾਮੀ[1]। — [1]ਸੁੰਦਰ।
ਤਿਨ ਮੈਂ ਭਯੋ ਮਨੀ ਸਿੰਘ ਨਾਮੀ[1]। — [1]ਮਸ਼ਹੂਰ।
ਕਰੈਂ ਕਾਰ ਜੋ ਸਤਿਗੁਰੁ ਕੈਹੈਂ।
ਗੁਰੂ ਮਾਤਬਰ ਤਾਂਹਿ ਲਖੈ ਹੈਂ ॥੪੬॥
ਜਬਿ ਫਿਰ ਗੁਰੁ ਪੁਰਿ-ਆਨੰਦ ਛੋਰਾ।
ਕਰਿ ਕੈ ਰਣ ਹਰ ਕੈ ਅਰਿ ਜੋਰਾ[1]। — [1]ਜੰਗ ਕਰ ਕੇ ਤੇ ਜ਼ੋਰ ਨਾਲ ਵੈਰੀਆਂ ਨੂੰ ਮਾਰ ਕੇ।
ਮਨੀ ਸਿੰਘ, ਗਰਜਾ ਸਿੰਘ ਆਦੀ।
ਮਹਿਲੋਂ ਸੰਗ ਕਰੇ ਸੁਤ ਨਾਦੀ[1] ॥੪੭॥ — [1](ਨਾਦ) ਉਪਦੇਸ਼ ਦੁਆਰਾ ਬਣਿਆ ਹੋਇਆ ਪੁੱਤਰ।

ਜਬਿ ਸਰਸੇ ਤਟ[1] ਪਰ ਭਟ-ਭੇਰਾ[2]। [1]ਕਿਨਾਰੇ। [2]ਜੰਗ।
ਪਰਜੋ ਅਧਿਕ ਪਿਖਿ ਵਕਤ ਉਖੇਰਾ[1]। [1]ਔਖਾ।
ਤਬਿ ਇਹੁ ਗੁਰੁ ਮਹਿਲੋਂ ਕੇ ਤਾਂਈਂ।
ਲਖਿ ਨਿਜ ਮਾਤ ਬਖਜ਼ਾਤ ਮਹਾਂਈਂ[1] ॥੪੮॥ [1]ਪ੍ਰਗਟ ਹੀ ਆਪਣੀਆਂ ਮਹਾਨ ਮਾਤਾਵਾਂ ਜਾਣ ਕੇ।
ਮਰਦਾਨੇ ਬਾਗੇ[1] ਪਹਿਰੈ ਕੈ। [1]ਮਰਦਾਵੇਂ ਪੁਸ਼ਾਕੇ।
ਤਰ ਕਰਿ ਪਾਰ ਨਦੀ ਤੇ ਲੈ ਕੈ।
ਚਲੇ ਅਗਾਰੀ ਜਬਿ ਹੀ ਧੈ ਕੈ।
ਅੱਸ੍ਵਨ ਪਰ ਅਸਵਾਰ ਕਰੈ ਕੈ ॥੪੯॥
ਨਿਜ ਬਾਨੇ ਤੁਰਕਨ ਸਮ ਕੀਨੇ।
ਰੋਕੋ ਨਾਹਿਂ ਕਿਨੇ ਇਹੁ ਚੀਨੇ[1]। [1]ਜਾਣ ਕੇ।
ਦਿਲਵਾਲੀ[1] ਸਿੱਖ ਥੇ ਇਨ ਸੰਗੈਂ। [1]ਦਿੱਲੀ ਦੇ।
ਤਾਂ ਤੇ ਦਿੱਲੀ ਗਏ ਨਿਸੰਗੈਂ ॥੫੦॥
ਰਹੇ ਤਹਾਂ ਬਹੁ ਦਿਨ ਮੁਦ ਪਾਹੈਂ[1]। [1]ਅਨੰਦ ਪਾ ਕੇ।
ਦਿਲਵਾਲੀ ਸਿੱਖ ਸੇਵ ਕਮਾਹੈਂ।
ਮਨੀ ਸਿੰਘ ਮਾਈਂ ਢਿਗ ਰਹਾ।
ਸੇਵਾ ਕਰੈ ਧੀਰ ਦੈ ਮਹਾਂ ॥੫੧॥
ਗਰਜਾ ਸਿੰਘ ਕੋ ਗੁਰੁ ਦਿਸ ਪਠਯੋ।
ਇਤ ਗੁਰੁ ਜੰਗ ਮੁਕਤਿ-ਸਰ ਠਟਜੋ[1]। [1]ਕੀਤਾ।
ਗੁਰੁ ਢਿਗ ਆਇ ਖਬਰ ਉਨ ਦੀਨੀ।
ਮੁਕਤਿ ਭੁਗਤਿ ਉਨ ਗੁਰੁ ਤੈ ਲੀਨੀ ॥੫੨॥
ਦੇਸ ਮਾਲਵੈ ਪੁਨ ਗੁਰੁ ਫਿਰ ਕੈ।
ਬੈਠੇ ਜਬੈ ਦਮਦਮੇ ਥਿਰ ਕੈ।
ਮਨੀ ਸਿੰਘ ਤਬਿ ਮਾਈਓਂ ਤਾਂਈਂ।
ਲਜਾਯੋ ਸਤਿਗੁਰੁ ਪਾਸ ਤਹਾਂਈਂ ॥੫੩॥
ਪੁਨ ਗੁਰੁ ਜਬਿ ਦਿਸ ਦੱਖਨ ਗਏ।
ਸ਼ਾਹਿ ਬਹਾਦਰ ਬੋਲ ਪਠਏ[1]। [1]ਬੁਲਾ ਭੇਜੇ।
ਮਨੀ ਸਿੰਘ ਕੋ ਮਹਿਲੈਂ ਸਾਥੈ।
ਪਠਜੋ ਫੇਰ ਗੁਰੁ ਕਰ[1] ਧਰਿ ਮਾਥੈ ॥੫੪॥ [1]ਹੱਥ।
ਦਿੱਲੀ ਮੈਂ ਫਿਰ ਜਾਇ ਥਿਰਾਏ[1]। [1]ਜਾ ਟਿਕੇ।
ਮਾਤਾ ਕੋ ਸੇਵਜੋ ਮਨ ਲਾਏ।
ਜਬਿ ਗੁਰੁ ਸ਼ਾਹਿ ਬਹਾਦਰ ਤਾਂਈਂ।
ਆਏ ਰਾਜ ਦਿਲਾਇ ਤਹਾਂਈਂ ॥੫੫॥
ਤਹਿਂ ਤੈ ਪੁਨ ਦੱਖਨ ਮਗ ਲੀਆ।
ਚਾਲਹਿਂ ਮਹਿਲ ਹੁਕਮ ਗੁਰੁ ਦੀਆ।
ਮਾਤ ਸੁੰਦਰੀ ਤਹਾਂ ਰਹਾਈ।
ਸਾਹਿਬ ਦੇਵੀ ਸੰਗ ਸਿਧਾਈ ॥੫੬॥

ਮਾਤਾ ਕੀ ਖਿਜਮਤ ਹਿਤ[1] ਸੰਗੈਂ।
ਮਨੀ ਸਿੰਘ ਕੋ ਲਯੋ ਨਿਸੰਗੈਂ।
ਸਤਿਗੁਰੁ ਜਾਇ ਨਦੇੜ ਥਿਰਾਏ।
ਬੰਦਾ ਪਠਯੋ ਪੰਜਾਬ ਦਿਸਾਏ[1] ॥੫੭॥
ਸਾਹਿਬ-ਜਾਦਯੋਂ ਕਾ ਉਨ ਬੈਰੈਂ[1]।
ਤੁਰਕਨ ਤੈ ਲੀਨੋਂ ਬਿਨ-ਧੈਰੈਂ[1]।
ਸੋ ਖੁਸ਼ਿ-ਖਬਰੀ ਜਬਿ ਗੁਰੁ ਪਾਈ।
ਭਏ ਮੋਦ ਪਰਮੋਦ ਮਹਾਂਈ[1] ॥੫੮॥
ਅਬਿਚਲ-ਨਗਰ ਤਬੈ ਗੁਰੁ-ਰਾਈ[1]।
ਰਹੇ ਨਿਵਿਰਤੀ ਸੰਤ ਸੁਭਾਈ।
ਆਦਿ ਗ੍ਰੰਥ ਜੀ ਕੀ ਗੁਰੁ ਗਾਥਾ[1]*।
ਸਿੱਖੈਂ ਸੁਨਾਵੈਂ ਨਿਤ ਹਿਤ ਸਾਥਾ ॥੫੯॥
ਸੁਨੈਂ ਸਿੰਘ ਸਭਿ ਮੋਦ ਬਢਾਈ।
ਮੁਕਤਿ ਭੁਗਤਿ ਦਾ ਅਤਿ ਸੁਖਦਾਈ।
ਜੋ ਸੁਨ ਕੈ ਬਹੁ ਸਿੰਘ ਸੁਜਾਨੀ।
ਜੀਵਨ ਮੁਕਤਿ ਭਏ ਤਤ੍ਵ ਗਜਾਨੀ[1] ॥੬੦॥
ਤਾਰਕ ਦੁਨੀਯਾ ਸੰਤ ਉਦਾਰੈਂ[1]।
ਬਨਿ ਬਿਚਰੇ ਨਿਰਬੰਧ ਵਿਚਾਰੈਂ[1]।
ਤਿਨ ਤੈ ਸੰਤ ਭਏ ਬਹੁ ਆਗੇ।
ਸਾਧੁ ਨਿਰਮਲੇ ਸੋ ਬਡ ਭਾਗੇ ॥੬੧॥
ਮਨੀ ਸਿੰਘ ਭੀ ਸੁਨੈ ਤਹਾਂਈਂ।
ਗੁਰਬਾਨੀ ਕੇ ਅਰਥ ਮਹਾਂਈਂ।
ਦਸਮ ਗੁਰੂ ਥੇ ਜੈਸ ਸੁਨਾਏ।
ਰਾਖੇ ਉਨ ਦਿਲ ਮਾਹਿਂ ਬਸਾਏ ॥੬੨॥
ਗੁਰੂ ਗ੍ਰੰਥ ਕੇ ਅਰਥਨ ਕੇਰੀ।
ਤਿਸ ਤੇ ਚਾਲੀ ਰੀਤਿ ਅਗੇਰੀ।
ਮਨੀ ਸਿੰਘ ਕੀ ਸੰਪ੍ਰਦਾਇ* ਹੈ।

[1]ਸੇਵਾ ਵਾਸਤੇ।

[1]ਤਰਫ਼।

[1]ਵੈਰ।

[1]ਛੇਤੀ।

[1]ਬਹੁਤ ਤੋਂ ਬਹੁਤ ਅਨੰਦ ਹੋਏ।

[1]ਰਾਜਾ ਰੂਪ ਸਤਿਗੁਰੂ।

[1]ਕਥਾ। *ਸੰਪ੍ਰਦਾਈ ਗਿਆਨੀ ਇਹ ਕਥਾ ਸ੍ਰੀ ਦਮਦਮਾ ਸਾਹਿਬ ਗੁਰੂ ਕਾਸ਼ੀ (ਜ਼ਿਲਾ ਬਠਿੰਡਾ) ਵਿਖੇ ਤਖ਼ਤ ਵਾਲੀ ਥਾਂ ਤੇ ਸੁਣਾਈ ਕਹਿੰਦੇ ਹਨ।

[1]ਤੱਤ ਸਰੂਪ ਦੇ ਗਿਆਨ ਵਾਲੇ।

[1]ਦੁਨੀਆਂ ਨੂੰ ਤਾਰਨ ਵਾਲੇ ਸ੍ਰੇਸ਼ਟ ਸੰਤ।

[1](ਸੰਤ) ਬਣ ਕੇ ਫਿਰੇ ਤੇ ਮੁਕਤ ਹੋਣ ਦੀ ਵਿਚਾਰ ਕਰਦੇ ਰਹੇ।

*ਭਾਈ ਮਨੀ ਸਿੰਘ ਜੀ ਸ਼ਹੀਦ ਤੋਂ ਚਲੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਰਥਾਂ ਦੀ ਸੰਪ੍ਰਦਾਇ (ਟਕਸਾਲ) ਦੀਆਂ ਅਗੋਂ ਕਈ ਸ਼ਾਖਾਂ ਹੋ ਗਈਆਂ, ਜਿਨ੍ਹਾਂ 'ਚੋਂ ਇਸ ਸਮੇਂ ਦੋ ਸ਼ਾਖਾਂ ਬਹੁਤ ਪ੍ਰਸਿੱਧ ਹਨ- ੧. ਸ੍ਰੀ ਅੰਮ੍ਰਿਤਸਰ ਵਿਖੇ ਸੰਤ ਅਮੀਰ ਸਿੰਘ ਜੀ ਗਲੀ ਸੱਤੋ ਵਾਲੀ, ਜਿਨ੍ਹਾਂ ਦੇ ਬਾਦ ਉਨ੍ਹਾਂ ਦੇ ਉੱਤ੍ਰਾਧਿਕਾਰੀ, ਸੰਤ ਗਿਆਨੀ ਕ੍ਰਿਪਾਲ ਸਿੰਘ ਜੀ ਅੱਜ ਕਲ ਉਸੇ ਅਸਥਾਨ 'ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅਰਥ ਪੜ੍ਹਾਉਣ ਦੀ ਸੇਵਾ ਕਰ ਰਹੇ ਹਨ। ੨. ਭਿੰਡਰਾਂ ਵਾਲੀ ਸੰਪ੍ਰਦਾਇ, ਜੋ ਸੰਤ ਗਿਆਨੀ ਸੁੰਦਰ ਸਿੰਘ ਜੀ ਭਿੰਡਰਾਂ ਵਾਲਿਆਂ ਤੋਂ ਪ੍ਰਸਿੱਧ ਹੋਈ। ਉਨ੍ਹਾਂ ਤੋਂ ਬਾਦ ਉਨ੍ਹਾਂ ਦੇ ਉੱਤ੍ਰਾਧਿਕਾਰੀ ਸੰਤ ਗਿਆਨੀ ਗੁਰਬਚਨ ਸਿੰਘ ਜੀ ਖਾਲਸਾ ਭਿੰਡਰਾਂ ਵਾਲੇ ੧੫੦ ਦੇ ਲਗਭਗ ਵਿਦਿਆਰਥੀ ਸਿੰਘਾਂ ਦਾ ਜਥਾ ਨਾਲ ਲੈ ਕੇ ਭਾਰਤ ਭਰ ਦੇ ਵੱਡੇ ਵੱਡੇ ਸ਼ਹਿਰਾਂ, ਕਸਬਿਆਂ ਤੇ ਪਿੰਡਾਂ ਵਿੱਚ ਵਿਚਰ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਰਥ ਤੇ ਹੋਰ ਗੁਰਮਤਿ ਤੇ ਅਨਜ ਮੱਤਾਂ ਦੇ ਗ੍ਰੰਥ

ਪੜ੍ਹਾਂਦੇ ਰਹੇ। ਦਾਸ ਨੂੰ ਵੀ ਉਨ੍ਹਾਂ ਮਹਾਂ-ਪੁਰਖਾਂ ਪਾਸ ਰਹਿ ਕੇ ਗੁਰਬਾਣੀ ਤੇ ਗੁਰਮਤਿ ਦੇ ਹੋਰ ਗ੍ਰੰਥ ਪੜ੍ਹਨ ਦਾ ਮੌਕਾ ਮਿਲਿਆ ਹੈ। ਹੁਣ ਇਸ ਸਮੇਂ ਉਨ੍ਹਾਂ ਦੀ ਥਾਂ ਸੰਪ੍ਰਦਾਇ ਭਿੰਡਰਾਂ ਦੇ ਮੁਖੀ, ਉਨ੍ਹਾਂ ਦੇ ਸੁਯੋਗ ਵਿਦਿਆਰਥੀ ਸੰਤ ਗਿਆਨੀ ਮੋਹਣ ਸਿੰਘ ਜੀ ਭਿੰਡਰਾਂ ਵਾਲੇ ਥਾਪੇ ਗਏ ਹਨ, ਜੋ ਵੱਡੇ ਮਹਾਂ-ਪੁਰਖਾਂ ਵਾਂਗ ਹੀ ੭੦-੮੦ ਸਿੰਘਾਂ ਦਾ ਜੱਥਾ ਨਾਲ ਲੈ ਕੇ ਭਾਰਤ ਭਰ ਵਿੱਚ ਵਿਚਰ ਕੇ ਗੁਰਬਾਣੀ ਦੇ ਅਰਥਾਂ ਅਤੇ ਗੁਰਮਤਿ ਦਾ ਪ੍ਰਚਾਰ ਕਰ ਰਹੇ ਹਨ। ਵਿਸਥਾਰ ਲਈ ਦੇਖੋ ਸੰਪ੍ਰਦਾਇ ਪ੍ਰਣਾਲੀ ਪੁਸਤਕ 'ਗੁਰਬਾਣੀ ਪਾਠ ਦਰਸ਼ਨ' ਦੇ ਪੰਨਾ ੨੫੩ 'ਤੇ।

ਅਰਥ ਗਯਾਨੀ ਸਭੀ ਗਾਇ ਹੈਂ[1] ॥ ੬੩ ॥

[1]ਗੁਰਬਾਣੀ ਦੇ ਅਰਥ ਕਰਨ ਵਾਲੇ ਸਾਰੇ ਗਿਆਨ ਕਹਿੰਦੇ ਹਨ।

ਗੁਰੁ ਹਜੂਰ ਸੋ ਬਹੁ ਦਿਨ ਰਹਾ।
ਸੇਵਾ ਕਰਿ ਮੇਵਾ ਬਡ ਲਹਾ।
ਹੁਤੋ ਚਤੁਰ ਵਹਿ ਪੁਰਖ ਬਿਵੇਕੀ।
ਵਿਸ਼ੇ ਵਾਸ਼ਨਾ ਜਿਨ ਦ੍ਰਿਢ ਛੇਕੀ[1] ॥ ੬੪ ॥

[1]ਪੱਕੀ ਤਰ੍ਹਾਂ ਤਿਆਗੀ ਸੀ।

ਸੁੱਧਿ ਬੁੱਧਿ ਗੁਰੁ ਭਗਤਿ ਬਿਸੇਖੈਂ।
ਬ੍ਰਹਮਾਤਮ ਨਿਜ ਸਭਿ ਮੈਂ ਲੇਖੈਂ[1]।

[1]ਬ੍ਰਹਮ ਨੂੰ ਆਪਣਾ ਆਤਮਾ ਜਾਣ ਕੇ ਸਾਰਿਆਂ 'ਚ ਦੇਖਦੇ ਹਨ।

ਜਬਿ ਗੁਰੁ ਦਸਮ ਖਸਮ ਜਗ ਸੇਤੈਂ।
ਹੇਤੈਂ ਰਸਮ ਸੋਢੀ ਕੁਲਕੇਤੈਂ[1] ॥ ੬੫ ॥

[1]ਜਦੋਂ ਜਗਤ ਦੇ ਮਾਲਕ ਤੇ (ਸੇਤੈਂ) ਪੁਲ ਰੂਪ ਅਤੇ ਸੋਢੀਆਂ ਦੀ ਕੁਲ ਦੇ ਨਿਸ਼ਾਨ ਰੂਪ ਦਸਮ ਸਤਿਗੁਰੂ ਜੀ (ਸੰਸਾਰ ਦੀ) (ਰਸਮ) ਮਰਯਾਦਾ ਨੂੰ (ਕਾਇਮ ਰੱਖਣ) ਵਾਸਤੇ।

ਤਨ ਤਜਿ ਜੋਤੀ ਜੋਤਿ ਸਮਾਏ।
ਇਤ ਉਤ ਬਿਥਰੇ[1] ਸਿੱਖ ਤਦਾਂਏ।

[1]ਖਿੰਡ ਗਏ।

ਮਹਿਲਾ ਗੁਰੁ ਕੀ ਸਾਹਿਬ ਦੇਵੀ।
ਥੀ ਜੋ ਤਹਿਂ ਗੁਰੁ ਪਾਸ ਅਭੇਵੀ[1] ॥ ੬੬ ॥

[1]ਲਗਾਤਾਰ ਗੁਰਾਂ ਪਾਸ ਰਹਿੰਦੀ ਸੀ।

ਮਨੀ ਸਿੰਘ ਲੌ ਸਿੰਘਨ ਤਾਂਈ।
ਲੈ ਸੰਗੈ ਸੋ ਦਿੱਲੀ ਆਈ।
ਬਡੀ ਸਮਾਣੀ[1] ਗੁਰੁ ਕੀ ਜੋਈ।
ਹੁਤੀ ਸੁੰਦ੍ਰੀ ਤਹਾਂ ਤਦੋਈ ॥ ੬੭ ॥

[1]ਮਹਲ।

ਤਾਂ ਕੇ ਢਿਗ ਸੋ ਆਇ ਥਿਰਾਈ।
ਮਨੀ ਸਿੰਘ ਰਹਿ ਸੇਵ ਕਮਾਈ।
ਸਿੱਖ ਗੁਰੂ ਕੇ ਦੇਸ ਦੇਸ ਤੈ।
ਪਠਹਿਂ ਭੇਟ ਰਹਿਹੀਂ ਬਿਸੇਸ ਤੈ[1] ॥ ੬੮ ॥

[1]ਖ਼ਾਸ ਤੌਰ 'ਤੇ ਭੇਟਾ ਭੇਜਦੇਰਹਿੰਦੇ ਸਨ।

ਮਨੀ ਸਿੰਘ ਸਭਿ ਸੇਵ ਕਮਾਵੈ।
ਗਜਾਨ ਦਿਢਾਵੈ ਕਥਾ ਸੁਨਾਵੈ ॥ ੬੯ ॥

ਦੋਹਰਾ:

ਸਿੰਘ ਬੰਦੱਯਨ ਕਾ ਜਬੈ,
ਪੰਥ ਸੰਗ ਤਕਰਾਰ[1]।
ਅੰਮ੍ਰਿਤਸਰ ਪੂਜਾ ਪਰੈਂ[1]
ਪਰਯੋ, ਮਚੀ ਬਡ ਰਾਰ[1] ॥ ੭੦ ॥
ਮਾਤਾ ਸਾਹਿਬ ਸੁੰਦਰੀ,

[1]ਝਗੜਾ।

[1]ਉੱਪਰ।

[1]ਲੜਾਈ।

ਰਾਰ ਨਿਬੇਰਨ ਹੇਤ।
ਮਨੀ ਸਿੰਘ ਕੋ ਤਹਿਂ ਪਠਜੋ,
ਲਖ ਕੈ ਬਡੋ ਸੁਚੇਤ[1] ॥੭੧॥ [1]ਵੱਡਾ ਹੁਸ਼ਿਆਰ ਜਾਣ ਕੇ।

ਚੌਪਈ:
ਮਾਤ ਸੁੰਦਰੀ ਸਾਹਿਬ ਦੇਵੀ।
ਹੇਤ ਨਿਬੇਰਨ ਝਗਰਾ ਏਵੀ[1]। [1]ਇਸ ਤਰ੍ਹਾਂ।
ਨਿਜ ਸੁਤ ਕਾ ਖਤਾਬ ਦੈ ਤਾਂ ਕੋ।
ਪਠਜੋ ਹੁਕਮ-ਨਾਵੇਂ ਯੁਤ ਵਾਂ ਕੋ ॥੭੨॥
ਆਇ ਮਨੀ ਸਿੰਘ ਬਹੁ ਸਮਝਾਏ।
ਦੁਹੂੰ ਓਰ ਸਭਿ ਦਏ ਟਿਕਾਏ।
ਪਠਜੋ ਹੁਕਮਨਾਮਾਂ ਜੋ ਮਾਤਾ।
ਸਭਿਨਿ ਸੁਨਾਯੋ ਸੋਊ ਬਖਜਾਤਾ ॥੭੩॥
ਮਾਤ ਸੁੰਦਰੀ ਥਾ ਇਮ ਲਿਖਿਓ।
ਮਨੀ ਸਿੰਘ ਕੋ ਮਮ ਸੁਤ ਪਿਖਿਓ।
ਜੱਦਜਪਿ ਪੰਥ ਖਾਲਸਾ ਸਾਰਾ।
ਪੁੱਤ੍ਰ ਹਮਾਰਾ ਅਹੇ ਉਦਾਰਾ ॥੭੪॥
ਤਥਾਪਿ ਮਮ ਦਿਸ ਤੈ ਇਹੁ ਆਯੋ।
ਜੋ ਕਿਛ ਕੈਹੈ ਸੋਊ ਕਮਾਯੋ।
ਪੂਜਾ ਭੇਟ ਸੌਂਪੀਓ ਯਾਂ ਕੋ।
ਸੋ ਪਹੁੰਚੇ ਮਮ ਢਿਗ ਸਭਿ ਬਾਂਕੋ[1] ॥੭੫॥ [1]ਚੰਗੀ ਤਰ੍ਹਾਂ।
ਹੁਕਮ ਮਾਤ ਕਾ ਐਸੇ ਸੁਨ ਕੈ।
ਮਾਨਜੋ ਮਨਿ ਸਭਿ ਸਿੰਘਨ ਗੁਨ ਕੈ।
ਤੱਤ ਖਾਲਸੇ ਔਰ ਬੰਦੱਯਨ।
ਮਾਨਜੋ ਹੁਕਮ ਮਾਤ ਕਾ ਭੱਯਨ ॥੭੬॥
ਦੋਇ-ਕੁ ਸਾਲ ਬਿਤੈ ਕੈ ਐਸੇ।
ਫੇਰ ਬਖੇਰਾ ਬਾਢਜੋ ਤੈਸੇ।
ਮੇਲੇ ਬੈਸਾਖੀ ਪਰ ਆਏ।
ਸਿੰਘ ਇਕੱਠੇ ਜਬਿ ਸਭਿ ਥਾਏ[1] ॥੭੭॥ [1]ਥਾਵਾਂ ਦੇ।
ਬੋਲੀ ਠੋਲੀ[1] ਆਪਸ ਮਾਂਹੀਂ। [1]ਮਖ਼ੌਲ ਦੀ ਬੋਲੀ।
ਕਰੈਂ ਏਕ ਦੂਸਰ ਕੋ ਚਾਹੀਂ[1]। [1]ਉਤਸ਼ਾਹ ਨਾਲ।
ਬੰਦੱਯਨ ਸੁਨਿ ਤਾਨ੍ਹੇ[1] ਭਾਰੇ। [1]ਮਿਹਣੇ।
ਪਿਖ ਕੈ ਪੂਜਾ ਚਢੀ ਅਪਾਰੇ ॥੭੮॥
ਚਹਜੋ ਬੰਦੱਯਨ ਤਾਂ ਮੈਂ ਹਿੱਸਾ।
ਤਾਂ ਪਰ ਬਢਜੋ ਅਧਿਕ ਫਿਰ ਕਿੱਸਾ[1] ॥੭੯॥ [1]ਭਾਵ ਝਗੜਾ।

ਦੋਹਰਾ:
ਚਹੀ ਚਲਨ ਤਰਵਾਰ ਜਬਿ,
ਤਬਿ ਸਜਾਨਜੋਂ ਵਿਚ ਆਇ।

ਮਨੀ ਸਿੰਘ ਨੈਂ ਯਾਹਿ ਬਿਧਿ,
ਝਗਰਾ ਦਯੋ ਮਿਟਾਇ ॥ ੮੦ ॥
ਚੌਪਈ:
ਦੁਹੂੰ ਓਰ ਤੈ ਲਿਖਿ ਦੁਇ ਚਿੱਠੀ।
ਅੰਮ੍ਰਿਤ-ਸਰ ਮੈਂ ਪਾਈਂ ਇੱਠੀ[1]।
[1]ਪਿਆਰ ਨਾਲ।
ਨਿਕਸੀ ਤੱਤ ਖਾਲਸੇ ਕੇਰੀ।
ਡੁਬੀ ਬੰਦਯਨ ਕੀ ਬਿਨ ਦੇਰੀ ॥ ੮੧ ॥
ਫਿਰ ਭੀ ਆਪਸ ਮੈਂ ਵਡ ਜੰਗੈਂ।
ਭਯੋ ਦੁਹੂੰ ਕਾ ਤਹਾਂ ਕੁਢੰਗੈਂ[1]।
[1]ਖੋਟੇ ਢੰਗ ਨਾਲ।
ਮਨੀ ਸਿੰਘ ਨੈਂ ਬੀਚ ਆਇ ਕੈ।
ਝਗੜਾ ਕੀਚੜ ਦੂਖ ਦਾਇਕੈ[1] ॥ ੮੨ ॥
[1]ਝਗੜੇ ਦਾ ਦੁਖਦਾਈ ਚਿੱਕੜ।
ਸਾਫ ਇਨਸਾਫ ਜੁਗਤਿ* ਸੈਂ ਕਰਾ।
*ਇਹ 'ਜੁਗਤਿ' ਪਾਠ, ਤੁਕ ਦਾ ਵਜ਼ਨ ਪੂਰਾ ਕਰਨ ਲਈ ਅਸਾਂ ਆਪਣੇ ਕੋਲੋਂ ਪਾਇਆ ਹੈ, ਮੂਲ 'ਚ ਨਹੀਂ ਹੈ।
ਜਲ ਦੁੱਧ ਹੰਸ ਸਮਾਨ ਨਿਤਰਾ[1]।
[1]ਹੰਸ ਵਾਂਗ ਦੁੱਧ ਤੇ ਪਾਣੀ ਨਿਤਾਰ ਦਿੱਤਾ।
ਰੌਣਕ ਕਰੀ ਸ੍ਰੀ ਦਰਵਾਰੈਂ।
ਬਿਦਤ ਭਯੋ ਭਲ ਪੰਥ ਮਝਾਰੈਂ ॥ ੮੩ ॥
ਬਹੁ ਦਿਨ ਤਿਨ ਤਹਿਂ ਸੇਵ ਕਮਾਈ।
ਬੰਦੋਬਸਤਰਖਯੋ ਸੁਖਦਾਈ।
ਨੇਕ ਨਾਮ ਜਗ ਮੈਂ ਬਿਦਤਾਯੋ।
ਬਹੁ ਲੋਗਨ ਕੋ ਸਿੰਘ ਬਨਾਯੋ ॥ ੮੪ ॥
ਸੁਨ ਕੈ ਸੁਜਸ ਤਾਂਹਿਂ ਕਾ ਭਾਈ।
ਸਿੰਘ ਨਿਗਾਹੀਆ ਅਯੋ ਤਹਾਂਈਂ।
ਸਾਤ ਪੂਤ ਥੇ ਤਾਂ ਕੇ ਚੰਗੇ।
ਯੁਤ ਪਰਵਾਰ ਲਯਾਯੋ ਸੰਗੇ ॥ ੮੫ ॥
ਮਨੀ ਸਿੰਘ ਤੈ ਸੁਧਾ ਛਕਾਯੋ।
ਤ੍ਰੈ ਕੋ ਤਿਸ ਕੇ ਪਾਸ ਤਜਾਯੋ।
ਸਿੰਘ ਥਰਾਜ, ਅਘੜ[1], ਦਰਗਾਹਾ।
[1](ਸਿੰਘ)।
ਰਹੇ ਮਨੀ ਸਿੰਘ ਪਾਸ ਅਚਾਹਾ[1] ॥ ੮੬ ॥
[1]ਨਿਰਿੱਛਤ ਹੋ ਕੇ।
ਰੁੱਘਾ ਸਿੰਘ, ਬਖਤਾ ਸਿੰਘ ਜੇਊ।
ਸਿੰਘ ਮਰਾਝ, ਸੁਜਾਨਾ ਏਊ।
ਸੰਗ ਨਿਗਾਹੀਏ ਸਿੰਘ ਕੇ ਗਏ।
ਲੌਂਗੋਵਾਲ ਵਸੇ ਬਿਰਧਏ[1] ॥ ੮੭ ॥
[1](ਉਲਾਦ ਨਾਲ) ਵਧੇ।
ਇਨ ਚਾਰੋਂ ਕੀ ਸੰਤਤਿ[1] ਤਹਾਂ।
[1]ਉਲਾਦ।
ਹੈ ਅਬਿ ਲੌ ਅਧਿਕੈਂ ਸੋ ਮਹਾਂ[1]।
[1]ਬਹੁਤ ਜ਼ਿਆਦਾ।
ਮਨੀ ਸਿੰਘ ਢਿਗ ਤੀਨ ਜੁ ਰਹੇ।
ਸੂਰਬੀਰ ਜੋਧੇ ਬਡ ਲਹੇ[1] ॥ ੮੮ ॥
[1]ਜਾਣੇ ਗਏ।
ਮਨੀ ਸਿੰਘ ਕਾ ਉਨ ਉਪਦੇਸ਼ੈਂ।

ਗਹਿ ਕੈ ਕਟੇ ਕਲੇਸ਼ ਅਸ਼ੇਸ਼ੈਂ[1]। [1]ਸਾਰੇ।
ਢਿਗ ਕਪੂਰ ਸਿੰਘ, ਸਿੰਘ ਥਰਾਜੈਂ।
ਰਹਿ ਕਰਿ ਕੀਨੀ ਸੇਵ ਦਰਾਜੈਂ[1] ॥੮੯॥ [1]ਬਹੁਤੀ।
ਟਹਿਲ ਦੇਗ ਸੁੱਖੇ ਕੀ ਲਈ[1]। [1]ਸੁੱਖੇ ਦੇ ਲੰਗਰ ਦੀ ਸੇਵਾ ਲਈ।
ਯਾਂ ਤੇ ਬਿਦਤਯੋ ਸੋਊ ਸੁਖੱਈ।
ਸਦਾ ਨੁਵਾਬ ਸੰਗ ਸੋ ਰਹਯੋ।
ਬਹੁ ਸੱਤ੍ਰੁਨ ਕੋਰਣ ਮੈਂ ਦਹਯੋ[1] ॥੯੦॥ [1]ਸਾੜਿਆ ਭਾਵ ਮਾਰਿਆ।
ਜੰਗ ਵੀਚ ਹ੍ਵੈ ਸਭਿ ਤੈ ਆਗੈ।
ਤੀਰ ਚਲਾਵੈ ਤੁੱਪਕ ਦਾਗੈ[1]। [1]ਬੰਦੂਕ ਚਲਾਉਂਦਾ ਹੈ।
ਰੋਪੜੀਏ ਪਠਾਨਨ ਸੰਗੈਂ।
ਲਰਯੋ ਖੁਸ਼ਾਲ ਸਿੰਘ ਜਬਿ ਚੰਗੈਂ ॥੯੧॥
ਬਹੁ ਪਠਾਨ ਤਬਿ ਉਸ ਨੈਂ ਘਾਏ[1]। [1]ਮਾਰੇ।
ਗਾਮ ਘਨੌਲੀ ਆਦਿ ਛੁਡਾਏ।
ਆਖਰ ਤਹਾਂ ਸ਼ਹੀਦੀ ਪਾਈ।
ਪੁਰਜੇ ਪੁਰਜੇ ਕਟਿ, ਅਰਿ ਘਾਈ[1] ॥੯੨॥ [1]ਵੈਰੀਆਂ ਨੂੰ ਮਾਰ ਕੇ।
ਤਹਾਂ ਸ਼ਹੀਦ ਗੰਜ ਅਬਿ ਤਾਂ ਕਾ[1]। [1]ਤਿਸ (ਥਰਾਜ ਸਿੰਘ) ਦਾ।
ਅਹੇ ਪੂਜ ਹੈ ਸਭਿ ਜਗ ਬਾਂਕਾ[1]। [1]ਚੰਗੀ ਤਰ੍ਹਾਂ।
ਜਾਂਨ ਖੁਸ਼ਾਲ ਸਿੰਘ ਕੀ ਇਕ ਦਿਨ।
ਅਰਿ-ਹਰ[1] ਠੀਕ ਬਚਾਈ ਥੀ ਇਨ[2] ॥੯੩॥ [1]ਵੈਰੀ ਮਾਰ ਕੇ। [2]ਇਸ (ਥਰਾਜ ਸਿੰਘ) ਨੇ।
ਗਾਮ ਲੰਡਜਾਲੀ ਆਦਿਕ ਤੀਨੈਂ।
ਦਏ ਖੁਸ਼ਾਲ ਸਿੰਘ ਨੈਂ ਪੀਨੈਂ[1]। [1]ਵੱਡੇ (ਪਿੰਡ)।
ਸੌ ਅਸਵਾਰ ਮਗਰ ਥਾ ਲਾਯੋ।
ਪੈ ਵਹਿ ਜਤੀ ਅਚਾਹਿ ਰਹਾਯੋ ॥੯੪॥
ਬਾਦ ਗੁਜਰਨੇਂ ਤਾਹਿਂ ਜਗੀਰਾ।
ਜਪਤੀ ਅਰਧ ਸੂਦਾਰ ਗਹੀਰਾ[1]। [1]ਵੱਡੇ ਸਰਦਾਰਾਂ ਨੇ।
ਬਾਕੀ ਤਾਹਿਂ ਬਿਰਾਦਰ ਤਾਂਈ[1]। [1]ਭਰਾ ਨੂੰ।
ਰੁੱਘਾ ਸਿੰਘ ਕੋ, ਦਈ ਬੁਲਾਈ ॥੯੫॥
ਸੁਰਤਾ-ਪੁਰਿ ਕੀ ਠਾਣੇਦਾਰੀ।
ਰੁੱਘਾ ਸਿੰਘ ਕਰੀ ਬਡ ਭਾਰੀ।
ਬੁਧ ਸਿੰਘ, ਸਿੰਘ ਪੁਰੀਏ ਕੇ ਪਾਸੈਂ।
ਰਹਯੋ ਬਨਯੋ ਮੁਖਤਾਰ ਸੁ ਖਾਸੈਂ[1] ॥੯੬॥ [1]ਖ਼ਾਸ ਮੁਖਤਾਰ।
ਅਬਿ ਉਲਾਦ ਰੁੱਘਾ ਸਿੰਘ ਕੇਰੀ।
ਲੌਂਗੋਵਾਲ ਅਹੇ ਬਹੁਤੇਰੀ।
ਅਰ ਥਰਾਜ ਸਿੰਘ ਕਾ ਜੋ ਪਾਲਕ[1]। [1]ਪਾਲਕ (ਪੁੱਤਰ)।
ਥਾ ਦਿਦਾਰ ਸਿੰਘ ਆਛੋ ਸਾਲਕ[1] ॥੯੭॥ [1]ਚੰਗਾ ਗਿਆਨਵਾਨ।
ਤਿਸ ਕੋ ਭੀ ਜਗੀਰ ਕੁਛ ਤਿਸ ਕੀ।

ਮਿਲੀ, ਉਲਾਦ ਅਹੇ ਅਬਿ ਜਿਸ ਕੀ।
ਗਾਮ ਬਹੇੜ ਬਸਤ ਹੈ ਸੋਈ।
ਕਥਾ ਥਰਾਜ ਸਿੰਘ ਕੀ ਹੋਈ ॥੯੮॥
ਦੋਹਰਾ:
ਦੁਤੀ ਭਤੀਜਾ ਮਨੀ ਸਿੰਘ
ਕੇਰ, ਅਘੜ ਸਿੰਘ ਔਰ।
ਬਿਦਤਜੋ ਜੋਧਾ ਪੰਥ ਮੈਂ,
ਸੱਤ੍ਰ ਹਤੇ ਤਿਨ ਗੌਰ ॥੯॥
ਚੌਪਈ:
ਤ੍ਰਿਤੀ ਸਿੰਘ ਦਰਗਾਹਾ ਜੋਈ।
ਮਨੀ ਸਿੰਘ ਤੈ ਪਢਿਓ ਸੋਈ।
ਭਯੋ ਅਤੀਤ[1] ਤੀਰਨ ਚਲਵੱਯਾ। [1]ਤਿਆਗੀ।
ਹਤੇ ਓਨ ਅਧਿਕੈਂ ਤੁਰਕੱਯਾ ॥੧੦੦॥
ਇਕ ਦਿਨ ਉਨ ਬਹੁ ਤੁਰਕ ਸੰਘਾਰੇ।
ਮਰੇ ਸੰਮੁਖ ਵਹਿ ਤੜਫ ਅਪਾਰੇ।
ਤਿਸ ਦਿਨ ਭਈ ਗਿਲਾਨੀ ਤਾਂ ਕੋ।
ਤਾਰਕ ਦੁਨੀਆਂ ਬਨ ਕੈ ਬਾਂਕੋ[1] ॥੧੦੧॥ [1]ਦੁਨੀਆਂ ਨੂੰ ਤਾਰਨ ਵਾਲਾ ਚੰਗਾ ਬਣ ਕੇ।
ਧਰਿ ਵੈਰਾਗ ਸੰਤ ਬਨਿ ਆਛੇ।
ਜਾਇ ਗੰਗ ਤਟ ਥਿਰਿਓ ਕਾਛੇ[1]। [1]ਚੰਗੀ ਤਰ੍ਹਾਂ।
ਸੰਤ ਨਿਰਮਲਾ ਸੋ ਬਿਦਤਾਯੋ।
ਡੇਰਾ ਕਨਖਲ ਮਾਹਿਂ ਬਨਾਯੋ ॥੧੦੨॥
ਸੋ ਅਬਿ ਲੌਂ ਹੈ ਬਿਦਿਤ ਅਬਾਧੂ[1]। [1]ਸੁਖ ਨਾਲ।
ਸਹਿਤ ਜਗੀਰ, ਰਹਿਤ ਬਹੁ ਸਾਧੂ।
ਮਨੀ ਸਿੰਘ ਕੇ ਥੇ ਜੁ ਸਬੰਧੀ।
ਸੋ ਭੀ ਭਏ ਪ੍ਰਗਟ ਜਗਿ ਪੰਧੀ[1] ॥੧੦੩॥ [1]ਜਗਤ ਨੂੰ (ਪੰਧੀ=ਪੰਦੀ) ਸਿੱਖਿਆ ਦੇਣ ਵਾਲੇ।
ਪਰਜੋ ਪ੍ਰਸੰਗ ਏਹ ਜੌ ਆਈ।
ਯਾਂ ਤੈ ਤਿਨ ਕੀ ਗਾਥ ਸੁਨਾਈ।
ਅਬਿ ਸੁਨ ਲੇਹੁ ਮਨੀ ਸਿੰਘ ਕੇਰੀ।
ਦਾਇਕ ਸਿੱਖੀ ਸਿਦਕ ਉਚੇਰੀ ॥੧੦੪॥
ਜਬਿ ਤੈ ਹੁਕਮ ਮਾਤ ਕੈ ਸੰਗੈਂ।
ਰਹਜੋ ਸੁਧਾਸਰ ਸੋਊ ਸੁਰੰਗੈਂ[1]। [1]ਚੰਗੇ ਅਨੰਦ ਨਾਲ।
ਅੰਮ੍ਰਿਤਸਰ ਦਰਬਾਰ ਪੁਜਾਰੀ।
ਸੂਰਾ ਪੂਰਾ ਮਹਾਂ ਵਿਚਾਰੀ ॥੧੦੫॥
ਬੇਦ ਬਜਾਸ ਜਨੁ ਥਾ ਅਵਤਾਰੀ।
ਨਾਮ ਮਹਾਤਮ ਰਚਜੋ ਸੁਧਾਰੀ।
ਜਪੁ ਜੀ ਆਸਾ ਵਾਰਹਿਂ ਜੀ ਕਾ।
ਕਰਜੋ ਗਜਾਨ ਰਤਨਾਵਲਿ ਟੀਕਾ* ॥੧੦੬॥ *ਭਾਈ ਗੁਰਦਾਸ ਜੀ ਦੀ ਪਹਿਲੀ ਵਾਰ ਦਾ ਟੀਕਾ ਰੂਪ ਸ੍ਰੀ ਗੁਰੂ ਨਾਨਕ

ਦੇਵ ਜੀ ਦੀ ਜਨਮ ਸਾਖੀ, ਹੋਰ ਵੱਖਰੀ ਜਨਮ-ਸਾਖੀ ਨਹੀਂ ਹੈ।

ਪੁਨਾ ਜਨਮ ਸਾਖੀ ਗੁਰੁ ਆਦੈਂ।
ਔਰ ਸਾਖੀਆਂ* ਹਿਤ ਮਰਯਾਦੈਂ।
ਰਚੀ ਤਾਹਿਂ ਨੈਂ ਬਹੁ ਗੁਨ-ਖਾਨੀ।
ਗਯਾਨ ਵਿਰਾਗ ਭਗਤਿ ਨੈਸਾਨੀ[1] ॥੧੦੭॥
ਅਬਿ ਲੌ ਸਿੱਖ ਪਢਿਤ ਜਗ ਜਾਹੈਂ[1]।
ਲੇਤ ਚਾਰ ਫਲ ਜਤਨ ਬਿਨਾ ਹੈਂ।
ਅੰਮ੍ਰਿਤਸਰ ਬਹੁ ਬਰਸ ਰਹਾਯੋ।
ਮੇਲ ਹਾਕਮੋਂ ਸੰਗ ਰਖਾਯੋ ॥੧੦੮॥
ਜਬਿ ਜਬਿ ਪੰਥ ਸੁਧਾਸਰ ਆਵੈ।
ਤਖਤ ਅਕਾਲ ਦਿਵਾਨ ਲਗਾਵੈ।
ਜੈਸ ਸੂਤ[1] ਜੀ ਰਿਖਿ-ਗਨ ਮਾਹੀਂ।
ਦੇਵਨ ਮਾਹਿਂ ਬ੍ਰਿਹਸਪਤਿ[1] ਆਹੀ ॥੧੦੯॥
ਤੈਸ ਮਨੀ ਸਿੰਘ ਕਥਾ ਸੁਨਾਵੈ।
ਵੀਚ ਦਿਵਾਨ ਬੈਠਿ ਛਬਿ ਪਾਵੈ।
ਰੁਚਿਰ[1] ਸਾਖੀਆਂ ਗੁਰੁ ਕੀਂ ਲਾਵੈ।
ਪਰਾਚੀਨ ਕਿਛ ਨਈ ਅਲਾਵੈ[1] ॥੧੧੦॥
ਅੰਮ੍ਰਿਤ ਸਮ ਬਰਖਾ ਬਰਖਾਵੈ।
ਸੁਨਿ ਸੁਨਿ ਪੰਥ ਅਧਿਕ ਮੁਦ ਪਾਵੈ।
ਮਰਯਾਦਾ ਗੁਰੁ ਘਰ ਕੀ ਜੇਤੀ।
ਸਿੱਖਨ ਕੋ ਉਪਦੇਸ਼ੈ ਤੇਤੀ ॥੧੧੧॥
ਸਭਿਨਿ ਦਿਢਾਵਤ ਬ੍ਰਹਮ ਗਿਆਨਾ।
ਤਨਖਾਹੀਅਨ ਕੇ ਐਂਠਤ ਕਾਨਾ[1]।
ਤਾਂ ਕੇ ਬਚਨ ਊਪਰ ਸਭਿ ਸ਼ਰਧਾ।
ਪੰਥ ਰਖਤ ਥਾ, ਤਜਾਗ ਸਪ੍ਰਧਾ[1] ॥੧੧੨॥
ਯਾਹੀ ਤੇ ਅਬਿ ਲੌ ਹੈ ਤਾਂ ਕਾ।
ਬਚਨ ਪ੍ਰਮਾਨ ਪੰਥ ਮੈਂ ਬਾਂਕਾ[1]।
ਬਲਕਿਨ ਅੰਮ੍ਰਿਤਸਰ ਦਰਬਾਰੈਂ।
ਹੈ ਜੇਤਿਕ ਮਰਯਾਦ ਉਦਾਰੈਂ ॥੧੧੩॥
ਯਹਿ ਸਭਿ ਹੈ ਉਸ ਹੀ ਕੀ ਰਾਚੀ[1]।
ਅਬਿ ਲੌ ਚਲੀ ਜਾਤ ਦਿਢ ਸਾਚੀ।
ਗੁਰੂ ਗ੍ਰੰਥ ਕੇ ਅਰਥਨ ਵਾਲੀ।
ਸੰਪ੍ਰਦਾਯ ਭੀ ਤਿਸ ਤੇ ਚਾਲੀ* ॥੧੧੪॥
ਮਨੀ ਸਿੰਘ ਥਾ ਪੁਰਖ ਬਿਵੇਕੀ।
ਗਯਾਨੀ ਗੁਨੀ ਸਾਂਤਕੀ ਏਕੀ[1]।
ਕਵਿ ਕੋਵਿਦ[1] ਜਪਿ ਤਪੀ ਅਪਾਰੇ।

*ਹੋਰ ਸਾਖੀਆਂ ਵਾਲੀ ਪੁਸਤਕ ਅਜੇ ਤੱਕ ਦੇਖਣ ਵਿੱਚ ਨਹੀਂ ਆਈ।

[1]ਨਿਸ਼ਾਨੀਆਂ।

[1]ਜਿਨ੍ਹਾਂ (ਪੁਸਤਕਾਂ) ਨੂੰ।

[1]ਬਿਆਸ ਦਾ ਚੇਲਾ, ਲੋਮ ਹਰਖਣ ਜੋ ਰਿਖੀਆਂ ਨੂੰ ਵੇਦ ਕਥਾ ਸੁਣਾਇਆ ਕਰਦਾ ਸੀ।

[1]ਦੇਵਤਿਆਂ ਦਾ ਗੁਰੂ।

[1]ਸੁੰਦਰ।

[1]ਕੁਝ ਪੁਰਾਣੀਆਂ ਤੇ ਕੁਝ ਨਵੀਆਂ ਉਚਾਰਦਾ ਹੈ।

[1]ਕੰਨ ਖਿੱਚਦਾ ਹੈ, ਭਾਵ ਦੰਡ ਦਿੰਦਾ ਹੈ।

[1]ਈਰਖਾ।

[1]ਸੁੰਦਰ।

[1]ਰਚੀ, ਬਣਾਈ ਭਾਵ ਪ੍ਰਚਲਤ ਕੀਤੀ ਹੋਈ ਹੈ।

*ਦੇਖੋ ਇਸੇ ਬਿਸ੍ਰਾਮ ਦੇ ਅੰਕ ਨੰ. ੬੩ ਤੇ *ਨਿਸ਼ਾਨ ਦੀ ਪੈਰ ਟੂਕ।

[1]ਏਕਾ ਕਰਾਉਣ ਵਾਲਾ।

[1]ਵਿਦਵਾਨ।

ਰਹਿਤ ਬਿਰਕਤ ਨਿਵਿਰਤੀ ਧਾਰੇ[1] ॥ ੧੧੫ ॥ — [1]ਤਿਆਗੀ ਹੋ ਕੇ।
ਕਈ ਬਾਰ ਜਬਿ ਪੰਥ ਅਸੇਸੈਂ[1]। — [1]ਸਾਰਾ।
ਤੁਰਕਨ ਦਯੋ ਨਿਕਾਰ ਸੁ ਦੇਸੈਂ।
ਦੈ ਅਜ਼ਾਬ[1] ਸਿੰਘ ਦੇਸ ਪੰਜਾਬੋਂ। — [1]ਦੁੱਖ।
ਕਰਿ ਖਰਾਬ ਬਹੁ ਕਢੇ ਸ਼ਿਤਾਬੋਂ[1] ॥ ੧੧੬ ॥ — [1]ਛੇਤੀ।
ਤੌਂ ਭੀ ਮਨੀ ਸਿੰਘ ਬਹੁ ਹਠ ਧਰਿ।
ਜੀਵਤ ਕਬੀ ਨ ਤਜਯੋ ਸੁਧਾਸਰ।
ਹੁਤੋ ਜਮਾਨੇ ਸਾਜ ਸਯਾਨਾ।
ਆਕਲ[1] ਆਲਮ[2] ਆਮਲ[3] ਦਾਨਾ[11] ॥ ੧੧੭ ॥ — [1]ਅਕਲ ਵਾਲਾ। [2]ਵਿਦਵਾਨ। [3]ਕਰਨੀ ਵਾਲਾ। [11]ਚਤੁਰ, ਸਿਆਣਾ।
ਗਜ਼ਲ[1] ਰੁਬਾਈ ਬੈਂਤ ਅਪਾਰੈਂ। — [1]ਛੰਦ ਦਾ ਨਾਮ।
ਯਾਦ ਫਾਰਸੀ ਰਖੈ ਉਦਾਰੈਂ।
ਜੋ ਜੈਸਾ ਜਨ ਤਹਿਂ ਚਲਿ ਆਵੈ।
ਤਾਂ ਕੋ ਤੈਸੀ ਬਾਤ ਸੁਨਾਵੈ ॥ ੧੧੮ ॥
ਲੇਤ ਅਪਨਾਇ ਸਰਬ ਕੇ ਤਾਂਈਂ।
ਦੁਸ਼ਮਨ ਆਇ ਸਜਨ ਹ੍ਵੈ ਜਾਈ।
ਸਾਧੂ ਗੁਰੁ ਘਰ ਕੇ ਗੁਨਰਾਸੀ[1]। — [1]ਬਹੁਤੇ ਗੁਣਾਂ ਵਾਲੇ।
ਪਾਸ ਨਿਰਮਲੇ ਰਖੈ ਉਦਾਸੀ ॥ ੧੧੯ ॥
ਬਲਿਕੈ ਹਿੰਦੂ ਮੁਸਲਮਾਨੈ।
ਦੇਵਤ ਲੰਗਰ ਸਭਿਨਿ ਸਮਾਨੈ।
ਸਿੱਖ ਸਹਿਜਧਾਰੀ ਗੁਰੁ ਘਰ ਕੇ।
ਰਖੈ ਟਿਕਾਇ ਅਨਿਕ ਬਿਧਿ ਕਰਿ ਕੇ ॥ ੧੨੦ ॥
ਸਾਧੁ ਸੁਭਾਵ, ਸਾਧੂਅਨ ਬਾਨਾ।
ਰਖੈ ਆਪ ਭੀ, ਸਦਾ ਮਹਾਨਾ।
ਚਾਲ ਚਲਨ ਸਭਿ ਸੰਤਨ ਵਾਲਾ।
ਹੇਰੈ ਗ੍ਰੰਥ ਕਿ ਫੇਰੈ ਮਾਲਾ ॥ ੧੨੧ ॥
ਦੇਖਿ ਤੁਰਕ ਕਰਿ ਜਾਹਿਂ ਸਲਾਮੈਂ।
ਇਨ ਕੋ ਲਖੈਂ ਫਕੀਰ ਲਲਾਮੈਂ[1]। — [1]ਸੁੰਦਰ।
ਤੁਰਕ ਬਿਅਦਬੀ ਕਰਨ ਜੁ ਆਵਤ।
ਜਯੋਂ ਤਯੋਂ ਕਰਿ ਇਹੁ ਰਹਯੋ ਟਲਾਵਤ ॥ ੧੨੨ ॥
ਦੋਇ ਵਖਤ ਦੀਵਾਨ ਲਗਾਵੈ।
ਗੁਰੁਬਾਨੀ ਕੀ ਕਥਾ ਸੁਨਾਵੈ।
ਪੱਖ ਪਾਤ ਨਹਿਂ ਕਾਹੂੰ ਰਾਖੈ।
ਨੇਕ ਹਦਾਯਤ[1] ਸਭਿ ਪ੍ਰਤਿ ਭਾਖੈ ॥ ੧੨੩ ॥ — [1]ਚੰਗੀ ਸਿੱਖਿਆ।
ਮੁਸਲਮਾਨ ਹਿੰਦੂ ਸੁਨਿ ਜਿਸ ਕੋ।
ਖੁਸ਼ੀ ਹੋਇ ਮਾਨੈਂ ਫਿਰ ਇਸ ਕੋ।
ਕਾਹੂੰ ਕੋ ਸੁਨਾਇ ਭਲ ਬਾਤੈਂ।

ਕਾਹੂ ਦੈ ਕਿਛੁ ਦਰਬ ਬਖਸ਼ਾਤੈਂ ॥੧੨੪॥
ਜਸੋਂ ਤਸੋਂ ਕਰਿ ਤੁਰਕਨ ਕੋ ਟਾਰਤ।
ਰਹਯੋ ਦਰਬਾਰ ਬਚਾਵਤ ਪਾਰਤ[1]। — [1]ਸੇਵਾ ਕਰਦਾ ਰਿਹਾ।
ਆਪ ਲਵਾਸ[1] ਰਖਤ ਬਿਧਿ ਤਿਸ ਕੋ। — [1]ਪੁਸ਼ਾਕ।
ਤੁਰਕ ਨ ਲਖੈਂ ਸਿੰਘ ਜਸੋਂ ਇਸ ਕੋ ॥੧੨੫॥
ਸੰਮਤਿ ਬਿਪਤਿ ਮਾਹਿਂ[1] ਦਰਬਾਰੈਂ। — [1]ਸੁੱਖ ਤੇ ਦੁੱਖ ਵਿੱਚ।
ਯਹਿ ਸੇਵਤ ਸਦ ਰਹਯੋ ਅਪਾਰੈਂ।
ਅਬਿ ਸੁਨਿ ਜਸੋਂ ਸਿੰਘ ਅੰਗ ਕਟਾਏ।
ਸੋ ਕਾਰਨ ਸਭਿ ਦੈਂਹੁ ਸੁਨਾਏ ॥੧੨੬॥
ਭੂਲਤ ਨਾਹਿਂ ਗੁਰੂ ਕਰਤਾਰਾ।
ਔਰ ਜਗਤ ਸਭਿ ਭੂਲਨ-ਹਾਰਾ।
ਇਕ ਦਿਨ ਮਨੀ ਸਿੰਘ ਮਨਿ ਆਈ।
ਗੁਰੂ ਗ੍ਰੰਥ ਕੀ ਜਿਲਦ ਖੁਲ੍ਹਾਈ ॥੧੨੭॥
ਚਾਹਯੋ ਸ਼ਬਦ ਜੁ ਆਗੇ ਪਾਛੇ।
ਆਹਿਂ, ਪ੍ਰਸੰਗ ਮੇਲੀਏ ਆਛੇ।
ਕਰਮ ਉਪਾਸ਼ਨ ਇਕਠੇ ਕਰੀਏ।
ਗਜਾਨ ਬਿਗਜਾਨ[1] ਦੁਤੀ ਠਾਂ ਧਰੀਏ ॥੧੨੮॥ — [1]ਪ੍ਰਤੱਖ ਗਿਆਨ।
ਜੋਗ ਕਲਾ ਕੇ ਸਭਿ ਇਕ ਠਾਏਂ।
ਹਰਿ ਚਰਚਾ ਪਰਚਾ[1] ਇਕ ਥਾਂਏ। — [1]ਜਾਣਕਾਰੀ ਦੇ ਸ਼ਬਦ।
ਸਤਿ-ਸੰਗਤ ਗੁਰ ਮਹਿਮਾਂ ਗੌਰੈਂ[1]। — [1]ਬਹੁਤੀ।
ਅੰਗ ਕਰੈਂ ਸਭਿ ਇਸ ਹੀਂ ਤੌਰੈਂ[1] ॥੧੨੯॥ — [1]ਇਸ ਤਰ੍ਹਾਂ ਸਾਰੇ (ਅੰਗ) ਹਿੱਸੇ ਕਰ ਦੇਈਏ।
ਜਿਸ ਤੈ ਕਥਾ ਪ੍ਰਸੰਗ ਉਦਾਰਾ।
ਕਥਨ ਸੁਨਨ ਬਨ ਜੈਹ ਸੁਖਾਰਾ।
ਜੈਸ ਬੇਦ ਕੇ ਅੰਗ ਸੁਹਾਏ।
ਤ੍ਰੈਈ ਕਾਂਡ ਲੌ ਹੈਂ ਬਿਬਿਧਾਏ[1] ॥੧੩੦॥ — [1]ਤਿੰਨਾਂ ਕਾਂਡਾਂ (ਕਰਮ, ਉਪਾਸ਼ਨਾ, ਗਿਆਨ) ਤੱਕ ਅਨੇਕ ਤਰ੍ਹਾਂ ਦੇ ਹਨ।
ਕਰੀ ਬਿਵਸਥਾ ਮੁਨੀ ਬਿਆਸੈਂ[1]। — [1]ਬਿਆਸ ਮੁਨੀ ਨੇ ਉਸ ਨੂੰ ਪੱਕਿਆਂ ਕਰ ਦਿੱਤਾ।
ਆਹਿਂ ਉਪਨਿਸ਼ਦ ਬਹੁ ਪਰਕਾਸ਼ੈਂ[1]। — [1]ਜੋ ਬਹੁਤੀਆਂ ਉਪਨਿਸ਼ਦਾਂ ਦੇ ਰੂਪ ਵਿੱਚ ਪ੍ਰਗਟ ਹਨ।
ਰਾਵਣਾਦਿਕੋਂ ਨੇ ਭੀ ਟੀਕੇ।
ਕਰੇ ਅਨੇਕੋਂ ਨੈ ਭਲ ਨੀਕੇ ॥੧੩੧॥
ਜਸੋਂ ਕਬੀਰ ਦਾਦੂ ਕੀ ਬਾਨੀ।
ਮਾਹਿਂ, ਅੰਗ[1] ਹੈਂ ਰਖੇ ਮਹਾਨੀ। — [1]ਹਿੱਸੇ, ਭਾਗ।
ਤਸੋਂ ਬਾਣੀ ਗੁਰੁ ਗ੍ਰੰਥਹਿਂ ਕੇਰੈਂ।
ਅੰਗ ਪ੍ਰਸੰਗ ਬਨਾਹਿਂ ਬਧੇਰੈ[1] ॥੧੩੨॥ — [1]ਪ੍ਰਸੰਗਾਂ ਅਨੁਸਾਰ ਬਹੁਤੇ (ਅੰਗ) ਹਿੱਸੇ ਬਣਾਈਏ।
ਇਹੁ ਮਨਸ਼ਾ ਉਨ ਦਿਢ ਮਨਿ ਧਾਰੀ।
ਗੁਰੂ ਗ੍ਰੰਥ ਕੀ ਬੀੜ ਖੁਲ੍ਹਾਰੀ[1]*। — [1]ਖੋਲ੍ਹੀ। *ਉਪ੍ਰੋਕਤ ਕਿਸਮ ਦੀ ਬੀੜ ਤਾਂ ਹੁਣ ਤੱਕ ਕਿਸੇ ਵੀ ਵਿਦਵਾਨ ਜਾਂ ਖੋਜੀ ਨੂੰ ਨਹੀਂ ਮਿਲੀ। ਇਕ ਬੀੜ ਜੋ ਭਾਈ ਮਨੀ ਸਿੰਘ ਜੀ ਦੀ ਲਿਖੀ ਹੋਈ ਪੰਥ ਵਿਚ ਆਮ ਪ੍ਰਸਿੱਧ ਹੈ, ਉਸ ਦੇ ਪ੍ਰਸੰਗਾਂ (ਵਿਸ਼ਿਆਂ) ਅਨੁਸਾਰ

ਹਿੱਸੇ ਨਹੀਂ ਕੀਤੇ ਸਗੋਂ ਉਸ ਵਿੱਚ ਹਰੇਕ ਸਤਿਗੁਰੂ ਦੀ ਬਾਣੀ ਸਾਰੇ ਰਾਗਾਂ ਵਿਚੋਂ ਚੁਣ ਕੇ ਇਕ ਇਕ ਥਾਂ ਲਿਖ ਦਿੱਤੀ ਹੈ। 'ਮਹਲਾ' ਦੀ ਥਾਂ 'ਪਾਤਸ਼ਾਹੀ' ਲਿਖਿਆ ਹੈ। ਨੌਵੇਂ ਸਤਿਗੁਰਾਂ ਦੀ ਬਾਣੀ ਤੋਂ ਬਾਦ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੀ ਬਾਣੀ ਲਿਖੀ ਹੋਈ ਹੈ। ਇਸ ਤਰ੍ਹਾਂ ਹੀ ਹਰ ਇਕ ਭਗਤ ਦੀ ਬਾਣੀ ਵੀ ਇਕ ਇਕ ਥਾਂ ਕਰ ਦਿੱਤੀ ਹੈ। ਇਵੇਂ ਹੀ ਭੱਟਾਂ ਦੇ ਸ੍ਵੈਯਾਂ 'ਚੋਂ ਪੰਜਵੇਂ ਸਤਿਗੁਰਾਂ ਦੇ ਸ੍ਵੈਯੇ ਪੰਜਵੇਂ ਪਾਤਸ਼ਾਹ ਜੀ ਦੀ ਬਾਣੀ ਦੇ ਨਾਲ ਹਨ। ਇਕ ਇਕ ਭੱਟ ਦੀ ਰਚਨਾ ਅੱਡ ਅੱਡ ਲਿਖ ਦਿੱਤੀ ਹੈ। ਅੰਤ ਵਿੱਚ ਫ਼ਾਰਸੀ ਅੱਖਰਾਂ ਵਿੱਚ ਜ਼ਫਰਨਾਮਹ ਲਿਖਿਆ ਹੋਇਆ ਹੈ, ਜੋ ਪੂਰਾ ਨਹੀਂ ਹੈ। ਇਹ ਬੀੜ ਪਹਿਲਾਂ ਸ੍ਰੀ ਹਜ਼ੂਰ ਸਾਹਿਬ ਵਿੱਚ ਇਕ ਮਾਮੂਲੀ ਜਿਹੇ ਘਰ ਵਿਚ ਰਹੀ ਹੈ। ਉਥੋਂ ਰਾਜਾ ਗੁਲਾਬ ਸਿੰਘ ਸੇਠੀ ਹਨੂਮਾਨ ਰੋਡ ਦਿੱਲੀ ਵਾਲਿਆਂ ਨੇ ਉਨ੍ਹਾਂ ਨੂੰ ਕੁਝ ਮਾਇਆ ਭੇਟਾ ਦੇ ਕੇ ਆਪਣੇ ਕੋਲ ਲੈ ਆਂਦੀ ਹੈ। ਹੁਣ ਉਨ੍ਹਾਂ ਦੇ ਘਰ ਇਹ ਬੀੜ ਬਿਰਾਜਮਾਨ ਹੈ, ਜਿਥੋਂ ਇਸ ਦੇ ਦਰਸ਼ਨ ਕੀਤੇ ਜਾ ਸਕਦੇ ਹਨ।

ਜੱਦਜਪਿ ਥੀ ਉਨ ਭਲ ਠਹਿਰਾਈ।
ਪੈ ਬਹੁ ਸਿੱਖਨ ਕੋ ਨਹਿੰ ਭਾਈ ॥ ੧੩੩ ॥
ਮਤਲਬ ਬੇਇਲਮਨ ਨਹਿੰ ਚੀਨਾ[1]। — [1]ਅਨਪੜ੍ਹਾਂ ਨੇ ਮਤਲਬ ਨਹੀਂ ਜਾਣਿਆ।
ਪਿਖਿ ਉਰਿ ਅਧਿਕ ਬਢਾਯੋ ਕੀਨਾ[1]। — [1]ਵੈਰ ਭਾਵ।
ਜਬਿ ਸੰਗਤ ਅੰਮ੍ਰਿਤਸਰ ਆਈ।
ਤਿਨੈਂ ਸਿਖਾਇ ਅਧਿਕ ਕੋਪਾਈ[1] ॥ ੧੩੪ ॥ — [1]ਗੁੱਸੇ ਕਰ ਦਿੱਤੀ।
ਸਭਾ ਲਾਇ ਕਰਿ ਇਸੈ ਬੁਲਾਯੋ।
ਕਰਿ ਤਨਖਾਹੀਆ ਦੂਰ ਖੜ੍ਹਾਯੋ।
ਕਹਜੋ ਜੋਗ ਤੂੰ ਹੈਂ ਤਨਖਾਹੈਂ।
ਤੈਂ ਮਨ ਮਤਿ ਕੀਨੀ ਅਧਿਕਾਹੈਂ[1] ॥ ੧੩੫ ॥ — [1]ਬਹੁਤੀ।
ਜੱਦਪਿ ਠੀਕ ਠਾਟ ਤੈਂ ਠੱਟਾ[1]। — [1]ਭਾਵੇਂ ਤੈਂ ਠੀਕ ਰਚਨਾ ਕੀਤੀ ਹੈ।
ਸ਼ਬਦਨ ਕਾ ਪ੍ਰਸੰਗ ਕਿਯ ਕੱਠਾ।
ਪੈ ਇਹੁ ਸੰਗਤ ਕੋ ਨਹਿੰ ਭਾਵੈ।
ਬੇਅਦਬੀ ਬਾਣੀ ਕੀ ਥਾਵੈ[1] ॥ ੧੩੬ ॥ — [1]ਹੋਵੇਗੀ।
ਕਜਾ ਤੂੰ ਗੁਰੁ ਅਰਜਨ ਤੈ ਜਯਾਦੈ[1]। — [1]ਵੱਡਾ।
ਭਯੋ, ਕੀਨ ਗੁਰੁ ਅੰਗ ਅਲਾਦੈ[1]। — [1]ਵੱਖਰੇ।
ਜੋ ਯੌਂ ਹੀਂ ਗੁਰੁ ਤਈਂ ਸੁਹਾਤੇ[1]। — [1]ਚੰਗੇ ਲੱਗਦੇ।
ਗੁਰੁ ਪੰਚਮ ਤੋ ਕਯੋਂ ਨ ਬਨਾਤੇ ॥ ੧੩੭ ॥
ਗੁਰੁ ਕਰਤਾਰ ਨ ਕਬੀ ਭੁਲੈਂ ਹੈਂ।
ਯੌਂ ਤੋ ਭੂਲ ਸਿੱਧ ਉਨ ਥੈਹੈ[1]। — [1]ਇਸ ਤਰ੍ਹਾਂ ਤਾਂ ਉਨ੍ਹਾਂ (ਗੁਰੂਆਂ ਦੀ) ਭੁੱਲ ਸਿੱਧ ਹੁੰਦੀ ਹੈ।
ਆਜ ਗੁਰੂ ਕੀ ਬਾਣੀ ਕੇਰੇ।
ਤੁਮ ਹੂੰ ਬਾਂਧੇ ਅੰਗ ਬਧੇਰੇ[1] ॥ ੧੩੮ ॥ — [1]ਬਹੁਤੇ ਹਿੱਸੇ ਬਣਾ ਲਏ।
ਥੈਹੈ ਫੇਰ ਸਿੱਖ ਕੋਊ ਔਰੈਂ।
ਸੋ ਕਿਛ ਕਰਿ ਹੈ ਔਰੈ ਤੌਰੈਂ[1]। — [1]ਹੋਰ ਤਰ੍ਹਾਂ।
ਗੁਰਬਾਣੀ ਕੀ ਜੋ ਮਰਯਾਦਾ।
ਜੈਹੈ ਬਿਗਰ ਤਿਗਰ ਬੇਹਾਦਾ[1] ॥ ੧੩੯ ॥ — [1]ਬਹੁਤੀ ਵਿਗੜ ਤਿਗੜ ਜਾਵੇਗੀ।

ਦੋਹਰਾ:
ਗੁਰੁ ਅਰਜਨ ਪੈ ਏਕ ਦਿਨ,
ਸਿੱਖਨ ਬਿਨਤੀ ਕੀਨ।
ਟੀਕਾ ਬਾਣੀ ਕਾ ਰਚੋ,
ਸਮਝ ਪਰੈ ਜਯੋਂ ਪੀਨ[1] ॥ ੧੪੦ ॥

[1]ਬਹੁਤੀ।

ਚੌਪਈ:
ਤਬਿ ਗੁਰੁ ਪੰਚਮ ਐਸ ਅਲਾਯਾ।
ਅੱਖਰ ਜੋਊ ਬੀੜ ਮੈ ਆਯਾ।
ਤਾਂਹਿ ਨ ਕੋਊ ਹਿਲਾਇ ਚਲਾਏ।
ਸ਼ੁੱਧ ਅਸ਼ੁੱਧ ਨ ਯਾਹਿ ਅਲਾਏ ॥ ੧੪੧ ॥
ਪਾਰਬ੍ਰਹਮ ਨਾਨਕ ਕੀ ਬਾਣੀ।
ਪਰ, ਟੀਕਾ ਕੋ ਸਕੈ ਬਖਾਣੀ।
ਸਿੱਖਨ ਕੀ ਰਸਨਾ ਪਰ ਟੀਕਾ।
ਗੁਰੁ ਬਾਨੀ ਕਾ ਰਹੈ ਅਲੀਕਾ[1] ॥ ੧੪੨ ॥

[1]ਲਿਖਣ ਤੋਂ ਬਿਨਾਂ। (ਅਲੀਕ-ਬਿਨਾਂ ਲੀਕ, ਅਰੇਖ, ਚਿੰਨ੍ਹਰਹਿਤ, ਭਾਵ ਲਿਖਣ ਤੋਂ ਬਿਨਾਂ)।

ਕਾਮਧੇਨੁ ਸਮ ਹੈ ਫਲ ਦਾਏ।
ਅਰਥ ਜੈਸ ਚਹਿ ਤੈਸ ਅਲਾਏ।
ਜਬਿ ਪੰਚਮ ਗੁਰੁ ਐਸ ਬਖਾਨਾ।
ਤਬਿ ਤੁਮ ਕਜੋਂ ਕੁਕ੍ਰਿਤ[1] ਇਹੁ ਠਾਨਾਂ[2]* ॥ ੧੪੩ ॥

[1]ਪਾਪ। [2]ਕੀਤਾ।

*ਕਵਿ ਜੀ ਦਾ ਇਹ ਲਿਖਣਾ- ੧. ਗੁਰਬਾਣੀ ਦਾ ਟੀਕਾ ਕੋਈ ਕਰ ਹੀ ਨਹੀਂ ਸਕਦਾ। ੨. ਇਹ ਟੀਕਾ ਗੁਰਸਿੱਖਾਂ ਦੀ ਰਸਨਾ 'ਤੇ ਹੀ ਰਹੇਗਾ। ੩. ਇਸ ਦੇ ਅਰਥਾਂ ਨੂੰ ਜਿਵੇਂ ਕੋਈ ਚਾਹੇ ਕਰ ਲਵੇ। ਇਹ ਤਿੰਨੇ ਹੀ ਗੱਲਾਂ ਮੰਨਣ ਯੋਗ ਨਹੀਂ ਹਨ। ਪਹਿਲੀ ਗੱਲ ਇਹ ਹੈ ਕਿ ਜੇ ਗੁਰਬਾਣੀ ਦਾ ਟੀਕਾ ਕੋਈ ਕਰ ਹੀ ਨਹੀਂ ਸਕਦਾ ਤਾਂ ਗੁਰਸਿੱਖਾਂ ਦੀ ਰਸਨਾ 'ਤੇ ਕਿਵੇਂ ਆ ਗਿਆ? ਰਸਨਾ 'ਤੇ ਤਦ ਹੀ ਆਵੇਗਾ ਜੇ ਪਹਿਲਾਂ ਕਿਸੇ ਅਚਾਰਜ ਤੋਂ ਅਰਥ ਪੜ੍ਹ ਕੇ ਯਾਦ ਕਰੇਗਾ। ਅਰਥ ਭੁੱਲ ਜਾਣ ਦੇ ਡਰ ਤੋਂ ਉਨ੍ਹਾਂ ਅਰਥਾਂ ਨੂੰ ਲਿਖਣਾ ਹੀ ਪਵੇਗਾ। ਜੇ ਰਸਨਾ ਤੇ ਟੀਕਾ ਆ ਜਾਣ ਨਾਲ ਗੁਰਬਾਣੀ ਦੀ ਕੋਈ ਬੇਅਦਬੀ ਨਹੀਂ ਹੁੰਦੀ ਤਾਂ ਟੀਕਾ ਲਿਖ ਲੈਣ ਨਾਲ ਵੀ ਸਤਿਕਾਰ ਵਿੱਚ ਕੋਈ ਫ਼ਰਕ ਨਹੀਂ ਪੈਂਦਾ। ਜਿਵੇਂ ਆਦਿ ਕਾਲ ਵਿੱਚ ਵੇਦ ਵੀ ਰਿਸ਼ੀਆਂ ਦੇ ਕੰਠ ਹੁੰਦੇ ਸਨ, ਬਾਦ ਵਿੱਚ ਭੁੱਲ ਜਾਣ ਦੇ ਡਰ ਤੋਂ ਉਨ੍ਹਾਂ ਨੂੰ ਲਿਖਤ ਰੂਪ ਵਿੱਚ ਲਿਆਉਣਾ ਪਿਆ। ਅਗੋਂ ਜਾ ਕੇ ਵਿਦਵਾਨਾਂ ਨੇ ਵੇਦਾਂ ਦੇ ਕਠਨ ਸ਼ਬਦਾਂ ਦੇ ਅਰਥਾਂ ਲਈ ਨਿਘੰਟੂ (ਕੋਸ਼) ਤੇ ਨਿਰੁਕਤ ਤੇ ਭਾਸ਼ਜ (ਵਿਆਖਿਆ ਸਹਿਤ ਟੀਕੇ) ਲਿਖੇ। ਅੰਜੀਲ ਤੇ ਕੁਰਾਨ ਆਦਿ ਅਨਜ ਮੱਤਾਂ ਦੇ ਧਾਰਮਕ ਗ੍ਰੰਥਾਂ ਸੰਬੰਧੀ ਵੀ ਇਹੋ ਗੱਲ ਹੀ ਕਹੀ ਜਾ ਸਕਦੀ ਹੈ। ਤੀਜੀ ਗੱਲ ਨੂੰ ਜੇ ਠੀਕ ਮੰਨ ਲਿਆ ਜਾਏ ਕਿ ਗੁਰਬਾਣੀ ਦੇ ਅਰਥਾਂ ਨੂੰ ਜਿਵੇਂ ਕੋਈ ਚਾਹੇ ਕਰ ਸਕਦਾ ਹੈ ਤਾਂ ਅਨਜ-ਮਤੀ ਲੋਕ ਗੁਰਮਤਿ ਵਿਰੋਧੀ ਅਰਥ ਵੀ ਕਰ ਸਕਦੇ ਹਨ, ਪਰ ਉਨ੍ਹਾਂ ਗ਼ਲਤ ਅਰਥਾਂ ਨੂੰ ਗੁਰਸਿਖ ਕਦੇ ਵੀ ਬਰਦਾਸ਼ਤ ਨਹੀਂ ਕਰ ਸਕਣਗੇ, ਇਸ ਤਰ੍ਹਾਂ ਕਰਨਾ ਗੁਰਬਾਣੀ ਦੀ ਬੇਅਦਬੀ ਹੋਵੇਗੀ।

ਅਨਜ-ਮੱਤਾਂ ਦੇ ਧਾਰਮਕ ਗ੍ਰੰਥਾਂ ਵਾਂਗ ਹੀ ਗੁਰਬਾਣੀ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਸਮੇਂ ਤੋਂ ਹੀ ਲਿਖਤ ਰੂਪ ਵਿੱਚ ਲਿਆਂਦਾ ਗਿਆ ਹੈ। ਗੁਰਬਾਣੀ ਦੇ ਕਈ ਪਦਾਂ, ਤੁਕਾਂ ਤੇ ਸ਼ਬਦਾਂ ਦੇ ਅਰਥ, ਆਪ ਹੀ ਸਤਿਗੁਰਾਂ ਨੇ ਗੁਰਬਾਣੀ ਰਾਹੀਂ ਹੋਰ ਥਾਵਾਂ 'ਤੇ ਕੀਤੇ ਹਨ। ਭਾਈ ਗੁਰਦਾਸ ਜੀ ਦੀ ਬਾਣੀ, ਜਨਮ-ਸਾਖੀਆਂ, ਗੁਰ ਬਿਲਾਸਾਂ, ਸ੍ਰੀ ਗੁਰੂ ਨਾਨਕ ਪ੍ਰਕਾਸ਼, ਸ੍ਰੀ ਗੁਰ ਪ੍ਰਤਾਪ ਸੂਰਜ ਆਦਿ ਗ੍ਰੰਥਾਂ ਵਿੱਚ ਗੁਰਬਾਣੀ ਦੀਆਂ ਤੁਕਾਂ ਤੇ ਸ਼ਬਦਾਂ ਦੇ ਅਰਥ ਵਿਦਵਾਨਾਂ ਦੇ ਲਿਖੇ ਮਿਲਦੇ ਹਨ। ਮਿਹਰਵਾਨ, ਅਨੰਦ ਘਨ ਤੇ ਸੰਤੋਖ ਸਿੰਘ ਆਦਿ ਵਿਦਵਾਨਾਂ ਦੇ ਗੁਰਬਾਣੀ ਦੇ ਟੀਕੇ ਕਵੀ ਜੀ ਦੇ ਇਸ ਪ੍ਰਸੰਗ ਨੂੰ ਲਿਖਣ ਤੋਂ ਪਹਿਲਾਂ ਦੇ ਲਿਖੇ ਮਿਲਦੇ ਹਨ। ਗਿਆਨੀ ਜੀ ਦੀਆਂ ਆਪਣੀਆਂ ਰਚਨਾਵਾਂ ਸ੍ਰੀ ਗੁਰੂ ਪੰਥ ਪ੍ਰਕਾਸ਼ ਅਤੇ ਤਵਾਰੀਖ਼ ਗੁਰੂ ਖ਼ਾਲਸਾ ਵਿਖੇ ਉਨ੍ਹਾਂ ਨੇ ਗੁਰਬਾਣੀ ਦੀਆਂ ਤੁਕਾਂ ਜਾਂ ਸ਼ਬਦਾਂ ਦੇ ਅਰਥ ਖ਼ੁਦ ਆਪ ਲਿਖੇ ਹਨ ਤਾਂ ਫਿਰ ਕਿਵੇਂ ਲਿਖਦੇ ਹਨ ਕਿ ਗੁਰਬਾਣੀ ਦਾ ਟੀਕਾ ਨਹੀਂ ਹੋਣਾ ਚਾਹੀਦਾ। ਹੋ ਸਕਦਾ ਹੈ ਕਿ ਅਣਜਾਣੇ ਹੀ ਉਨ੍ਹਾਂ ਤੋਂ ਐਸਾ ਲਿਖਿਆ ਗਿਆ ਹੋਵੇ। ਅਰਥਾਂ ਬਿਨਾਂ ਗੁਰਬਾਣੀ ਦਾ ਪੜ੍ਹਨਾ ਐਉਂ ਸਮਝੋ ਜਿਵੇਂ ਅਨ੍ਹੇਰੇ ਕਮਰੇ ਵਿੱਚੋਂ ਕੋਈ ਗੁਆਚੀ ਵਸਤੂ ਲੱਭਣੀ ਹੋਵੇ ਅਤੇ ਅਰਥਾਂ ਸਹਿਤ ਪਾਠ ਕਰਨਾ ਚਾਨਣੇ ਕਮਰੇ 'ਚੋਂ ਵਸਤੂ ਲੱਭਣ ਦੇ ਤੁੱਲ ਹੈ। ਇਸ ਲਈ ਗੁਰਬਾਣੀ ਦਾ ਟੀਕਾ ਲਿਖਣਾ ਕੋਈ ਬੇਅਦਬੀ ਨਹੀਂ ਸਗੋਂ ਇਕ ਮਹਾਨ ਪੁੰਨ ਹੈ।

ਤੈਂ ਮਨ ਮਤਿ ਬੇਅਦਬੀ ਭਾਰੀ।
ਕਰੀ ਕਾਹਿ ਜੋ ਰੀਤਿ ਬਿਗਾਰੀ।
ਯਾਂ ਤੇ ਤੈਂ ਜਸੋਂ ਅੰਗ ਹਿਲਾਏ।
ਗੁਰੂ ਗ੍ਰੰਥ ਕੇ ਜੁਦੇ ਕਰਾਏ ॥੧੪੪॥
ਬੰਦ ਬੰਦ ਤੇਰਾ ਜਬਿ* ਜੁਦਾ।
ਥੈਹੈ, ਤਬਿ ਪੈਹੈਂ ਤੂੰ ਮੁਦਾ[1]।
ਏਸ ਬੇਅਦਬੀ ਕਾ ਫਲ ਏਹੈ।
ਤੁਮ ਕੋ ਸਾਚਾ ਸਤਿਗੁਰੁ ਦੇਹੈ ॥੧੪੫॥
ਦੇਖਹੁ ਵਾਹਿਗੁਰੂ ਕੀ ਮਰਜੀ।
ਭਾਵੀ ਰਹਿਤ ਨ ਕਿਸ ਤੈ ਬਰਜੀ।
ਮਨੀ ਸਿੰਘ ਜੋ ਔਰਨ ਤਾਂਈਂ।
ਲਾਵਤ ਥੋ ਤਨਖਾਹੈਂ ਭਾਈ ॥੧੪੬॥
ਅਰ ਕੋਵਿਦ ਦਾਨਾਂ ਕਹਿਲਾਤੋ।
ਅਨਿਕ ਸਾਖੀਆਂ ਮਨੋਂ ਬਨਾਤੋ।
ਸਿੱਖਨ ਤਈਂ ਸੁਨਾਇ ਰਿਝਾਤੋ।
ਅੱਗ੍ਰਣੀਯ ਸੋ ਪੰਥ ਸਦਾਤੋ[1] ॥੧੪੭॥
ਭਾਵੀ ਐਸੀ ਅਕਲ ਭੁਲਾਈ।
ਭਯੋ ਅਦ੍ਰਿਸ਼ਟ ਉਦੈ ਦੁਖਦਾਈ[1]।
ਪਾਂਧੇ ਭੂਲਤ ਤਾਰੂ ਡੂਬੈਂ।
ਸਾਚੀ ਕਰਿ ਦਿਖਰਾਈ ਖੂਬੈਂ ॥੧੪੮॥
ਸੰਗਤ ਨੈਂ ਜੋ ਸ੍ਰਾਪ ਬਖਾਨਾ।
ਸੁਨਿ ਸਿੰਘ ਜੀ ਥਰਿ ਥਰਿ ਕੰਪਾਨਾ ॥੧੪੯॥
ਸੋਰਠਾ:
ਸੁਨਿ ਸੰਗਤ ਕਾ ਸ੍ਰਾਪ,
ਮਨੀ ਸਿੰਘ ਬਿਸਮੈਂ ਭਯੋ।
ਹਾਥ ਜੋਰਿ ਫਿਰ ਆਪ,
ਕਹਯੋ ਅਨੁਗ੍ਰਹਿ[1] ਕਰੋ ਅਬਿ ॥੧੫੦॥
ਚੌਪਈ:
ਬਚਨ ਤੁਮਾਰਾ ਟਲੈ ਨ ਕਬਿਹੀ।
ਸੂਰ ਸਸੀ ਧਰਾ[1] ਟਰ ਹੈਂ ਜਬਿਹੀ।
ਗੁਰੁ ਸੰਗਤ ਸੰਗਤ ਗੁਰੁ ਆਹੀ।
ਭੇਦ ਦੁਹਿਨ ਮੈਂ ਹੈ ਕਿਛੁ ਨਾਹੀ ॥੧੫੧॥
ਬਚਨ ਤੁਮਾਰ ਭਵੈ[1] ਅਬਿ ਸਾਚੋ।
ਪਰ ਮੈਂ ਦਾਨ ਏਕ ਯਹਿ ਜਾਚੋਂ[1]।
ਸਿੱਖੀ ਸਿਦਕ ਨਿਭੈ ਸਿਰ ਸੰਗੈ।

*'ਜਬਿ' ਪਾਠ ਛੰਦ ਦਾ ਵਜ਼ਨ ਪੂਰਾ ਕਰਨ ਲਈ ਅਸਾਂ ਪਾਇਆ ਹੈ, ਮੂਲ ਵਿੱਚ ਇਹ ਪਾਠ ਨਹੀਂ ਹੈ ਜੋ ਛਪਣ ਸਮੇਂ ਰਹਿ ਗਿਆ ਜਾਪਦਾ ਹੈ।

[1]ਫਲ।

[1]ਪੰਥ ਦਾ ਆਗੂ ਸਦਾਉਂਦਾ ਸੀ।

[1]ਦੁਖਦਾਈ ਕਰਮ ਆ ਪ੍ਰਗਟ ਹੋਇਆ।

[1]ਕਿਰਪਾ।

[1]ਸੂਰਜ, ਚੰਦ ਤੇ ਧਰਤੀ।

[1]ਹੋਵੇਗਾ।

[1]ਮੰਗਦਾ ਹਾਂ।

ਕਟੇ ਜਾਹਿਂ ਮਮ ਅੰਗ ਨਿਸੰਗੈ ॥ ੧੫੨ ॥
ਇਹੁ ਤਨ ਤੋ ਪੁਨ ਭੀ ਮਿਲ ਜੈਹੈ।
ਗੁਰੁਸਿੱਖੀ ਫਿਰ ਹਾਥ ਨ ਐਹੈ।
ਵਸਤੁ ਅਮੋਲਕ ਹੈ ਗੁਰੁਸਿੱਖੀ।
ਜਾਂ ਤੈ ਕਟਤ ਚੁਰਾਸੀ ਲਿੱਖੀ ॥ ੧੫੩ ॥
ਖੁਸ਼ਿ ਹ੍ਵੈ ਝੱਲਣ ਭਾਣਾ ਪ੍ਰਭ ਕਾ।
ਮਨ ਤੈ ਭਲਾ ਮਨਾਵਣ ਸਭਿ ਕਾ।
ਸੁਖ ਦੁਖ ਲਾਭ ਹਾਨਿ ਸਮ ਸਹਿਣਾ।
ਸਦਾ ਪ੍ਰਸੰਨ ਬਦਨ[1] ਹੀਰਹਿਣਾ ॥ ੧੫੪ ॥ [1]ਪ੍ਰਸੰਨ ਮੁੱਖ।
ਜਿਨ ਬ੍ਰਹਮਾਤਮ ਸਭਿ ਮੈਂ ਪਿਖਣਾ।
ਏਹੀ ਗੁਰੁਸਿਖ ਹ੍ਵੈ ਕੈ ਸਿਖਣਾ।
ਖੰਡਜੋਂ ਤਿੱਖੀ ਵਾਲਹੁਂ ਨਿੱਕੀ।
ਹੈ ਸਿੱਖੀ ਐਸੀ ਗੁਰੁਸਿੱਖੀ[1] ॥ ੧੫੫ ॥ [1]ਐਸੀ ਗੁਰਸਿੱਖੀ ਸਿੱਖੀ ਹੈ।
ਸੋ ਸਿੱਖੀ ਜਿਸ ਸਿੱਖ ਨਿਬਾਹੀ।
ਤਾਂ ਕੋ ਪੁਨ ਭਵ[1] ਦੁਖ ਹ੍ਵੈ ਨਾਹੀਂ। [1]ਸੰਸਾਰ ਦਾ। (ਅ) ਜੰਮਣ (ਮਰਣ) ਦਾ।
ਸੋ ਬਰ ਦਾਨ ਦੇਹੁ ਮੁਹਿ ਖਾਸੈਂ[1]। [1]ਆਪ।
ਸਿੱਖੀ ਸਿਦਕ ਨਿਭੈ ਸੰਗ ਸ੍ਵਾਸੈਂ ॥ ੧੫੬ ॥
ਯਹਿ ਸੁਨਿ ਸੰਗਤ ਮੁਦ[1] ਹ੍ਵੈ ਕਹਜੋ। [1]ਪ੍ਰਸੰਨ ਹੋ ਕੇ।
ਸਿੱਖੀ ਸਿਦਕ ਤੁਮਾਰਾ ਰਹਜੋ[1]। [1](ਕਾਇਮ) ਰਹੇਗਾ।
ਮਨੀ ਸਿੰਘ ਯਹਿ ਸੁਨਿ ਮੁਦ ਧਾਰੀ।
ਕਹਜੋ ਧੰਨਜ ਸੰਗਤ ਗੁਰੁ ਪਜਾਰੀ ॥ ੧੫੭ ॥
ਜੋਊ ਬੀੜ ਥੀ ਤਾਹਿਂ ਹਿਲਾਈ।
ਫੇਰ ਵੈਸ ਹੀ ਜਿਲਦ ਬੰਧਾਈ।
ਨਿਤ ਪ੍ਰਤਿ ਜਜੋਂ ਸੇਵੈ ਦਰਵਾਰੈਂ।
ਕਥਾ ਸੁਨਾਵੈ ਤਿਸ ਹੀ ਢਾਰੈਂ[1] ॥ ੧੫੮ ॥ [1]ਉਸੇ ਢੰਗ ਨਾਲ।
ਏਕ ਸਾਲ ਜਬਿ ਐਸ ਬਿਤਾਯੋ।
ਸਮਾਂ ਸਰਾਪ ਕੇਰ ਨਿਯਰਾਯੋ[1]। [1]ਨੇੜੇ ਆਇਆ।
ਹੋਨਹਾਰ ਫਿਰ ਅਕਲ ਭੁਲਾਈ।
ਇਕ ਦਿਨ ਮਨ ਮੈਂ ਇਮ ਠਹਿਰਾਈ ॥ ੧੫੯ ॥
ਕਈ ਸਾਲ ਅਬਿ ਗਏ ਬਿਤਾਈ।
ਮੇਲਾ ਪੰਥ ਕਰਜੋ ਨਹਿਂ ਆਈ।
ਤਾਰਨ ਤਰਨ ਸੁਧਾਸਰ ਮਾਹੀਂ।
ਮੇਲੇ ਤੁਰਕ ਲਗਨ ਦਿਹਂ ਨਾਹੀਂ ॥ ੧੬੦ ॥
ਪੰਥ ਨ ਇਕਠਾ ਹੋਵਨ ਪਾਵੈ।
ਤੁਰਨ ਖਬਰ ਰਾਖੈਂ ਸਭਿ ਥਾਵੈਂ।
ਬਲਕਿਨ[1] ਦਸਕ ਸਿੱਖ ਭੀ ਔਰੈਂ[2]। [1]ਸਗੋਂ। [2]ਹੋਰ (ਕਿਸੇ ਥਾਂ ਵੀ)।

ਨਹਿਂ ਦੈਹੈਂ ਮਿਲਨੇਂ ਕਿਸ ਠੌਰੈਂ ॥੧੬੧॥
ਮੇਲਾ ਦੀਪਮਾਲ ਕਾ ਲਾਈਏ।
ਦਰਸ਼ਨ ਸਭੀ ਪੰਥ ਕਾ ਪਾਈਏ।
ਮਨੀ ਸਿੰਘ ਯਹਿ ਮਨਿ ਦਿਢ ਧਾਰੀ।
ਮੌਤ ਪਰੇਰ ਕਰਾਈ ਕਾਰੀ[1] ॥੧੬੨॥
ਹੋਣਹਾਰ ਹੋਯੋ ਚਹਿ ਜੈਸੀ।
ਮਿਲਤ ਸਹਾਯ ਬੁੱਧਿ ਤਿਹ ਤੈਸੀ।
ਹਾਕਮ ਹੁਤੋ ਜੁ ਤਬੈ ਤਹਾਂਈਂ।
ਤਿਸ ਸੋਂ ਕਰਿ ਸਿੰਘ ਮੇਲ ਮਹਾਂਈ[1] ॥੧੬੩॥
ਮੇਲਾ ਦੀਪਮਾਲ ਕਾ ਲਾਵਨ।
ਹੇਤੈਂ, ਠੇਕਾ ਕੀਨ ਚੁਕਾਵਨ।
ਪਾਂਚ ਹਜ਼ਾਰ ਰੁਪੱਯਾ ਦੈਨਾ।
ਮੇਲਾ ਦਸ ਦਿਨ ਲਾਇ ਸੁ ਲੈਨਾ ॥੧੬੪॥
ਪੈ ਇਹੁ ਸ਼ਰਤ ਬੀਚ ਮੈਂ ਹੋਈ।
ਜਥਾ ਸਿੰਘਨ ਕਾ ਆਇ ਨ ਕੋਈ।
ਦੁਨੀਆਂਦਾਰ ਸਿੱਖ ਸਭਿ ਆਵੈਂ।
ਮੇਲਾ ਕਰਿ ਨਿਜ ਘਰ ਪਰ ਜਾਵੈਂ ॥੧੬੫॥
ਲਿਖਤ ਦੁਹੂੰ ਦਿਸ ਤੈ ਯਹਿ ਭਈ।
ਮਨੀ ਸਿੰਘ ਥੀ ਯਹਿ ਮਨਿ ਠਈ।
ਆਵਗੁ ਸੰਗਤ ਯਹਾਂ ਅਪਾਰੈਂ।
ਪੂਜਾ ਚਢ ਹੈ ਕਈ ਹਜ਼ਾਰੈਂ ॥੧੬੬॥
ਤੁਰਕੈਂ ਦੈ ਕੈ ਪਾਂਚ ਹਜ਼ਾਰੈਂ।
ਬਾਕੀ ਟਹਿਲ ਭਵੇ ਦਰਵਾਰੈਂ।
ਸੰਗਤ ਦਰਸ਼ਨ ਗੁਰੁ ਕਾ ਕਰਿ ਹੈ।
ਨ੍ਹਾਇ ਸੁਧਾਸਰ ਭਵਨਿਧ ਤਰ ਹੈ ॥੧੬੭॥
ਬਨੀ ਰਹੈ ਮੇਲੇ ਕੀ ਰੀਤੀ।
ਯਹਿ ਵਿਚਾਰ ਨੀਤੀ ਤਿਨ ਕੀਤੀ।
ਦੇਸ ਦੇਸ ਮੈਂ ਚਿੱਠੀ ਫੇਰੀ।
ਸੰਗਤ ਮੁਦ ਹ੍ਵੈ ਅਈ ਬਧੇਰੀ ॥੧੬੮॥
ਭਈ ਸੁਧਾਸਰ ਜਬਿ ਬਹੁ ਭੀਰਾ।
ਹਾਕਮ ਤੁਰਕਨ ਕਰਿ ਤਤਬੀਰਾ[1]।
ਬੰਦੋਬਸਤ ਮੇਲੇ ਕੇ ਕਾਰਨ।
ਫੌਜ ਲਹੌਰੋਂ ਕਰੀ ਹਕਾਰਨ[1] ॥੧੬੯॥
ਜਬਿ ਸੋ ਸੈਨ ਸੁਧਾਸਰ ਆਈ।
ਸੰਗਤ ਦੇਖਿ ਸੇਖ ਦਹਿਲਾਈ[1]।
ਸਿੱਖੈਂ ਜਾਨਯੋ ਹਮ ਕੋ ਫਰ ਹੈ।
ਆਈ ਫੌਜ ਜੋ ਤੁਰਕੀ ਚਰ੍ਹ ਹੈ ॥੧੭੦॥

[1]ਦੁਰਘਟਨਾ ਭਾਵ ਸ਼ਹੀਦੀ ਦਾ ਸਾਕਾ।

[1]ਮਨੀ ਸਿੰਘ ਨੇ ਬਹੁਤਾ ਮੇਲ ਕਰਕੇ।

[1]ਵਿਉਂਤ ਕਰਕੇ, ਜਤਨ ਕਰਕੇ।

[1]ਬੁਲਾ ਲਈ।

[1]ਬਹੁਤ ਡਰ ਗਈ।

ਡਰ ਧਰਿ ਨਿਸ ਕੋ ਸਭਿ ਹੀ ਦੌਰੇ।
ਮਗ ਮੈਂ ਆਵਤ ਹੁਤੇ ਜੁ ਔਰੇ।
ਵਹਿ ਭੀ ਸੁਨਿ ਭਗ ਗਏ ਪਿਛਾਹੀਂ।
ਰਹਯੋ ਨ ਏਕ ਸੁਧਾਸਰ ਮਾਹੀਂ ॥੧੭੧॥
ਭਾਣਾ ਗੁਰੁ ਕਾ ਐਸਾ ਭਯੋ।
ਨਹਿਂ ਦਰਵਾਰ ਦਰਬ ਕਿਛ ਅਯੋ।
ਤੁਰਕ ਦੁਸ਼ਟ ਜੁਲਮੀਂ ਅਨਿਆਂਈਂ[1]। — [1]ਜ਼ਾਲਮਾਂ ਤੇ ਬੇਇਨਸਾਫ਼ਾਂ ਨੇ।
ਕਰੀ ਅਨੀਤੀ ਜੁਰਮ ਮਹਾਂਈਂ[1] ॥੧੭੨॥ — [1]ਬੇ-ਇਨਸਾਫ਼ੀ ਤੇ ਵੱਡਾ ਕੁਕਰਮ ਕੀਤਾ।
ਭਯੋ ਨ ਜਬਿ ਯੌਂ ਠੇਕਾ ਪੂਰਨ।
ਮਨੀ ਸਿੰਘ ਕੋ ਪਕਰਯੋ ਤੂਰਨ[1] ॥੧੭੩॥ — [1]ਛੇਤੀ।

ਲਲਿਤ ਪਦ ਛੰਦ:

ਔਰ ਸਿੱਖ ਭੀ ਕੇਤਿਕ ਤਿਸ ਕੇ,
ਸੰਗ ਗਏ ਤਬਿ ਪਕਰੇ।
ਜਾਇ ਲਹੌਰ ਨੁਵਾਬ ਅਗਾਰੀ,
ਖਰੇ ਕਰੇ ਸਭਿ ਜਕਰੇ[1]। — [1]ਬੰਨ੍ਹ ਕੇ।
ਸਿੰਘਨ ਫਤੇ ਗਜਾਈ ਸਨਮੁਖ,
ਸੁਨਿ ਨੁਵਾਬ ਮਨਿ ਜਰਯੋ।
ਸਜਾ ਕੌਨ ਇਨ ਕੋ ਅਬਿ ਦੱਈਏ,
ਯਹਿ ਕਾਜੀ ਪ੍ਰਤਿ ਰਰਯੋ[1] ॥੧੭੪॥ — [1]ਕਿਹਾ।
ਕੁੱਤੇ ਕੋਲ ਕੁਪੱਤੇ ਕਾਜੀ,
ਪਾਜੀ[1] ਖੋਲਿ ਕਿਤਾਬੈਂ। — [1]ਝੂਠੇ।
ਬਾਦੀ[1] ਹਾਸਦ[2] ਪ੍ਰਮਾਦੀ ਨੈਂ[3], — [1]ਝਗੜਾਲੂ। [2]ਈਰਖਾਲੂ। [3]ਪਾਗ਼ਲ ਨੇ।
ਭਾਖਯੋ ਐਸ ਸ਼ਿਤਾਬੈਂ[1]। — [1]ਛੇਤੀ।
ਔਰੈਂ ਲੈ ਜ਼ਮਾਨਤਾਂ ਛੋਰੋ,
ਫਿਰ ਨ ਗੁਰੂ ਚਕ ਆਵੈਂ।
ਕਰੈਂ ਫਸਾਦ ਨ ਹੋਇ ਇਕੱਠੇ,
ਨਾਹਿਂ ਤਾਂ ਕੈਦ ਰਹਾਵੈਂ ॥੧੭੫॥
ਮਨੀ ਸਿੰਘ ਇਹੁ ਸਿੰਘ-ਪੰਥ ਕਾ,
ਆਹਿ ਮੌਲਵੀ[1] ਕਾਦੀ[2]। — [1]ਜਿਸ ਦਾ ਮਉਲਾ (ਪ੍ਰਮੇਸ਼ਰ) ਨਾਲ ਸੰਬੰਧ ਹੈ, ਕਰਤਾਰ ਨਾਲ ਜੁੜਿਆ ਸਾਧੂ। (ਅ) ਆਲਮ, ਵਿਦਵਾਨ। [2](ਕਜ਼ਾ) ਫ਼ੈਸਲਾ ਕਰਨ ਵਾਲਾ, ਝਗੜਾ ਨਿਬੇੜਨ ਵਾਲਾ, ਜੱਜ।
ਦੇਤ ਤਲੀਮ ਮਜ਼ਬ ਕੀ ਗਜ਼ਬੈਂ,
ਏਹੁ ਗ੍ਰੰਥੀ ਹਾਦੀ[1]। — [1]ਹਦਾਇਤ ਕਰਨ ਵਾਲਾ (ਧਰਮ ਦਾ ਉਪਦੇਸ਼ਟਾ) ਗ੍ਰੰਥੀ ਸਿੰਘ ਆਪਣੇ ਮਜ਼ਹਬ ਦੀ (ਗਜ਼ਬ) ਅਸਚਰਜ (ਤਲੀਮ) ਸਿੱਖਿਆ ਦੇਂਦਾ ਹੈ।
ਬੰਦ ਬੰਦ ਇਸ ਕਾ ਛੁਡਵਾਵੋ,
ਕੈ ਯਹਿ ਦੀਨ ਕਬੂਲੈ।
ਸੁਨਿ ਮਨਿ ਮਨੀ ਸਿੰਘ ਮੁਦ ਮਾਨਯੋਂ,

ਕਹਯੋ ਬਨੀ ਅਨਕੂਲੈਂ[1] ॥੧੭੬॥
ਸੰਗਤ ਕਾ ਸਰਾਪ, ਕਾਜੀ ਕੇ
ਮੁਖ ਚਢਿ ਬੋਲਯੋ ਨੀਕੈ।
ਮਨੀ ਸਿੰਘ ਕੋ ਹੁਕਮ ਸੁਨਾਯੋ,
ਫਿਰ ਨੁਵਾਬ ਯੌਂ ਠੀਕੈ।
ਕੈ ਦਿਹੁ ਪੈਸਾ, ਤੁਰਕ ਬਨੋ ਕੈ,
ਕੈ ਨਿਜ ਬੰਦ ਕਟਾਵੋ।
ਕਹਯੋ ਮਨੀ ਸਿੰਘ ਦੁਇ ਨ ਕਬੂਲੋਂ,
ਬੰਦ ਬੰਦ ਛੁਡਵਾਵੋਂ ॥੧੭੭॥
ਸੰਗਤ ਇਤਨੇਂ ਮਾਹਿਂ ਲਹੌਰੀ,
ਢਿਗ ਨੁਵਾਬ ਜੁਰਿ ਆਈ।
ਕਹਯੋ ਲੇਹੁ ਪੈਸਾ ਸਭਿ ਹਮ ਸੈਂ,
ਛੋਡਹੁ ਸਿੰਘਨ ਤਾਂਈਂ।
ਯਹਿ ਸੁਨਿ ਮਨੀ ਸਿੰਘ ਫਿਰ ਬੋਲਯੋ,
ਸੰਗਤ ਪਰਤੀ ਐਸੇ।
ਹਮ ਕੋ ਭਯੋ ਜੁ ਸ੍ਰਾਪ ਪੰਥ ਕਾ,
ਤੁਮ ਫੇਰਯੋ ਚਹੁ ਕੈਸੇ ॥੧੭੮॥
ਟਲੈ ਹੁਕਮ ਈਸ਼੍ਵਰ ਨ੍ਰਿਪ ਗੁਰੂ ਕਾ,
ਸੰਗਤ ਕਾ ਨਹਿਂ ਟਰ ਹੈ।
ਘੋਰ ਸਰਾਪ ਪਰੈ ਤਿਸ ਪਰ ਫਿਰ,
ਜੋ ਮੁਹਿ ਅਬੈ ਉਬਰ ਹੈ[1]।
ਧਰਮ ਹੇਤ ਜਯੋਂ ਗੁਰੂਅਨ ਦਿਯ ਸਿਰ,
ਤਯੋਂ ਹਮ ਨਿਜ ਸਿਰ ਦੈਹੈਂ।
ਸਿਰ ਸਿੱਖਨ ਕੇ ਜਬਿ ਯੌਂ ਲਗ ਹੈਂ,
ਤੁਰਕਨ ਜਰ[1] ਤਬਿ ਜੈਹੈ ॥੧੭੯॥
ਯਹਿ ਸੁਨਿ ਖਾਨ ਬਹਾਦਰ ਜਰ ਕਰਿ[1],
ਕਹਯੋ ਜਲਾਦਨ ਤਾਂਈਂ।
ਜਾਇ ਨਿਖਾਸ ਚੌਂਕ ਮੈਂ[1] ਇਸ ਕੇ,
ਦਿਹੁ ਬੰਦ ਬੰਦ ਛੁਡਾਈ[1]।
ਤਬਿ ਹੀ ਪਕਰਿ ਜਲਾਦਨ ਸਿੰਘ ਕੋ,
ਚੌਕ ਨਿਖਾਸ ਲਜੈ ਕੈ।
ਦਸਕ ਠੌਰ ਤੈ ਕਟਨਾ ਚਹਯੋ,
ਕਹਯੋ ਸਿੰਘ ਹਠ ਕੈ ਕੈ ॥੧੮੦॥
ਸੁਨੋ ਜਲਾਦ ਖੁਦਾ ਕੇ ਪਜਾਰੇ,
ਹ੍ਵੈ ਸਵਾਬ[1] ਤੁਮ ਤਾਂਈਂ।
ਜਯੋਂ ਮੈਂ ਕਹੋਂ ਅੰਗ ਤੁਮ ਮੇਰੇ,
ਕਾਟਹੁ ਤੈਸ ਬਨਾਈ।

[1](ਮੇਰੇ ਖ਼ਿਆਲ) ਅਨੁਸਾਰ ਹੀ (ਗੱਲ) ਬਣੀ ਹੈ।
[1]ਬਚਾਵੇਗਾ।
[1]ਜੜ੍ਹ।
[1]ਸੜ ਕੇ।
[1]ਮੰਡੀ ਦੇ ਚੌਕ ਵਿੱਚ।
[1]ਜੋੜ ਜੋੜ ਨੂੰ ਛੁਡਾ ਦਿਉ ਭਾਵ ਹਰ ਜੋੜ ਨੂੰ ਕੱਟੋ।
[1]ਪੁੰਨ।

ਛੋਟੇ ਬਡੇ ਬੰਦ[1] ਜੋ ਤਨ ਕੇ, — [1]ਜੋੜ।
ਜੁਦੇ ਜੁਦੇ ਸਭਿ ਕੀਜੋ।
ਭਲਾ ਖੁਦਾਇ ਤੁਮਾਰਾ ਕਰਿ ਹੈ,
ਹਮ ਸੋਂ ਤੁਮ ਇਮ ਸੀਝੋ[1] ॥੧੯੧॥ — [1]ਵਰਤੋ।
ਬੇਸ਼ਕ ਹੋਇ ਬਿਦਰਦ ਕਟੋ ਤੁਮ,
ਹਮ ਨਾਹੀ ਦੁਖ ਮਨਤੇ।
ਮੈ ਹੂੰ ਆਰਫ[1] ਬ੍ਰਹਮ-ਗਯਾਨੀ, — [1]ਗਿਆਨਵਾਨ।
ਨਜਾਰਾ ਸਦ ਤ੍ਰੈ ਤਨ ਤੇ[1]। — [1]ਤਿੰਨ ਸ਼ਰੀਰਾਂ (ਸੂਖਮ, ਸਥੂਲ ਤੇ ਕਾਰਨ) ਤੋਂ ਸਦਾ ਵੱਖਰਾ।
ਮਾਨਿ ਜਲਾਦਨ ਲਯੋ ਜਬੈ ਯਹਿ,
ਵਾਹਿ ਵਾਹਿ ਸਿੰਘ ਕੈ ਕੈ[1]। — [1]ਮਨੀ ਸਿੰਘ ਨੇ ਜਲਾਦਾਂ ਨੂੰ ਸ਼ਾਬਾਸ਼ ਸ਼ਾਬਾਸ਼ ਕਰਕੇ।
ਵਾਹਿਗੁਰੂ ਕਹਿ ਭੁਜਾ ਦਾਹਿਨੀ[1], — [1]ਸੱਜੀ ਬਾਂਹ।
ਦਈ ਪਸਾਰ ਸੁ ਚਹਿ ਕੈ[1] ॥੧੯੨॥ — [1]ਉਤਸ਼ਾਹ ਕਰਕੇ, ਲੰਬੀ ਕਰ ਦਿੱਤੀ।
ਪ੍ਰਿਥਮ ਆਂਗੁਰੀ ਫੂਲ[1] ਕਟਾਯੋ, — [1]ਉਂਗਲ ਦਾ ਫੁੱਲ।
ਫਿਰ ਮੱਧ ਜੋੜ ਛੁਡਾਯੋ*। — *ਫਿਰ ਮੱਧ ਜੋੜ ਛੁਡਾਯੋ'। ਪਾਠ ਅੰਮ੍ਰਿਤਸਰ ਐਡੀਸ਼ਨ 'ਚੋਂ ਲਿਆ ਹੈ। ਲਾਹੌਰ ਐਡੀਸ਼ਨ ਵਿੱਚ ਇਹ ਪਾਠ ਛਪਣ ਸਮੇਂ ਰਹਿ ਗਿਆ ਜਾਪਦਾ ਹੈ।

ਪੁਨ ਅੰਗੁਰੀ ਜੜ ਤੈ ਕਟਵਾਈ,
ਜਰਾ ਨ ਖੇਦ[1] ਜਨਾਯੋ। — [1]ਦੁੱਖ।
ਇਸੀ ਭਾਂਤਿ ਕਰ ਕੀ[1] ਸਭਿ ਅੰਗੁਰੀ, — [1]ਹੱਥ ਦੀਆਂ।
ਇਕ ਇਕ ਕਰਿ ਕਟਵਾਈ।
ਪੁਨ ਪਹੁਂਚਾ ਕੂੰਣੀ ਅਰ ਮੋਢਾ,
ਕਟਵਾਏ ਮੁਦ ਪਾਈ ॥੧੯੩॥
ਯੌਂ ਹੀ ਬਾਈਂ ਭੁਜ[1] ਕਟਵਾਈ, — [1]ਖੱਬੀ ਬਾਂਹ।
ਫਿਰ ਜੁਗ ਜੰਘ[1] ਕਟਾਈ। — [1]ਦੋਵੇਂ ਲੱਤਾਂ।
ਜਨਕ ਬਿਦੇਹੀ ਮਾਤ ਕਰਜੋ ਸਿੰਘ,
ਜਾਨੀ ਦੇਹ ਪਰਾਈ।
ਗਜਾਨੀ ਸੰਤ ਹੁਤੋ ਵਹਿ ਪੂਰਨ,
ਰਹਜੋ ਦੇਹ ਕਾ ਸਾਖੀ[1]। — [1]ਦੇਹ ਤੋਂ ਵੱਖਰਾ ਰਿਹਾ।
ਆਤਮ ਸਦਾ ਅਸੰਗ[1] ਪਛਾਨਜੋ, — [1]ਨਿਰਲੇਪ।
ਬ੍ਰਿਤਿ ਬ੍ਰਹਮ ਮੈਂਰਾਖੀ ॥੧੯੪॥
ਯਹਿ ਸੁਨਿ ਜੁਰਮ ਜ਼ਹਿਰ ਅਤਿ ਭਾਰੀ
ਕਹਿਰ, ਸ਼ਹਿਰ ਘਬਰਾਯੋ[1]। — [1]ਇਹ ਜ਼ਹਿਰ ਵਰਗਾ ਬਹੁਤ ਭਾਰੀ ਕਹਿਰ ਦਾ (ਜੁਰਮ) ਗੁਨਾਹ ਸੁਣ ਕੇ ਸ਼ਹਿਰ (ਲਾਹੌਰ) ਘਬਰਾ ਗਿਆ।

ਭਯੋ ਹਜੂਮ[1] ਆਨਿ ਸਿੰਘ ਗਿਰਦੈ, — [1]ਇਕੱਠ।
ਨਰ ਨਾਰਿਨ ਬਹੁਤਾਯੋ।
ਪੇਖਿ ਖਾਇ ਗਸ਼[1] ਗਿਰੇ ਕਿਤਿਕ ਜਨ, — [1]ਬੇਹੋਸ਼ ਹੋ ਕੇ।
ਕਿਨ ਅੰਗੁਰੀ ਮੁਖ ਧਾਰੀ।
ਹਾਲ ਸਿੰਘ ਕਾ ਦੇਖ ਨ ਸਾਕੈਂ,

ਦੇਵਹਿਂ ਤੁਰਕੈਂ ਗਾਰੀ ॥੧੯੫॥
ਹਿੰਦੂ ਤੁਰਕ ਨਾਰਿ ਨਰ ਜੇਤਿਕ,
ਥੇ ਤਬਿ ਸ਼ਹਿਰ ਮਝਾਰੀ।
ਹਠ ਸਤ ਸਿਦਕ ਨਿਹਾਰਿ ਸਿੰਘ ਕਾ,
ਜਾਵਹਿਂ ਸਭਿ ਬਲਿਹਾਰੀ।
ਕਠ-ਪੁਤਰੀ ਸਮ[1] ਸਿੰਘ ਕਟਾਵੈ,
ਅੰਗ ਆਪਨੇ ਬੈਠਾ।
ਹਾਇ ਨ ਤੋਬਾ ਕਰੀ ਨ ਹੱਲਜੋ,
ਜਰਾ ਨੱਕ ਨਹਿਂ ਐਂਠਾ[1] ॥੧੯੬॥
ਜਪੁਜੀ ਪਾਠ ਰਹਜੋ ਵਹਿ ਕਰਤੋ,
ਤਨਿ ਪੀੜਾ ਨਹਿਂ ਮਾਨੀ।
ਹਾਹਾਕਾਰ ਲੋਗ ਸਭਿ ਕਰਿਹੀਂ,
ਰਹੇ ਜਲਾਦ ਹਰਾਨੀ।
ਦੇਵ ਸਿੱਧ ਗੰਬ੍ਰਧ[1] ਕਿੰਨਰ[2] ਜਛ[3],
ਚਢੇ ਬਿਵਾਨਨਿ ਹੇਰੈਂ।
ਐਸੋ ਭਯੋ ਨ ਜਨਕ ਬਿਦੇਹੀ,
ਆਪਸ ਮੈਂ ਸਭਿ ਟੇਰੈਂ[1] ॥੧੯੭॥
ਧੰਨ ਸਿੰਘ ਇਹੁ ਧੰਨ ਸਿਦਕ ਇਸ,
ਇਮ ਕਹਿ ਫੂਲ ਬਸਾਵੈਂ।
ਨਿਜ ਨਿਜ ਪੁਰੀ ਲਿਜਾਵਨ ਚੈਹੈਂ,
ਸਭਿ ਹੀ ਦੈਵ[1] ਮਨਾਵੈਂ।
ਬਰ ਸੁਰੰਗਨ ਚਹੈਂ ਅਲਿੰਗਨ,
ਨਿਜ ਤਨ ਜਾਨ ਸ਼ਿੰਗਾਰੈਂ[1]।
ਅਰ ਸ਼ਹੀਦ ਸਿੰਘ ਦਸਮ ਗੁਰੂ ਕੇ,
ਇਕ ਦਿਸ ਖੜ੍ਹੇ ਨਿਹਾਰੈਂ ॥੧੯੮॥
ਨਜ਼ਰ ਮਨੀ ਸਿੰਘ ਕੋ ਸਭਿ ਆਵੈਂ,
ਹ੍ਵੈ ਖੁਸ਼ਿ ਅੰਗ ਕਟਾਵੈ।
ਇਕ ਟਿਕ ਲਾਇ ਰਹਜੋ ਗੁਰੁ ਪਗ ਦਿਸ[1],
ਜਾਵਨ ਤਹੀਂ ਚਹਾਵੈ।
ਸ਼ਾਹ ਰਜ਼ਾਕ ਕਾਦਰੀ, ਸੱਯਦ
ਹਸਨ ਪਸ਼ੌਰੀ ਦੋਊ।
ਹੁਤੇ ਫਕੀਰ ਅਜ਼ਮਤੀ ਪੂਰੇ,
ਤਬਿ ਮਸ਼ਹੂਰੇ ਸੋਊ ॥੧੯੯॥
ਪੇਖਿ ਹਜੂੰਮ[1] ਚੌਂਕ ਸ਼ਾਹੀ ਮੈਂ,

[1]ਲੱਕੜ ਦੀ ਪੁਤਲੀ ਵਾਂਗ।

[1]ਮਰੋੜਿਆ, ਵੱਟਿਆ।

[1]ਦੇਵਤਿਆਂ ਦੇ ਗਵੱਈਏ। [2]ਦੇਵਤਿਆਂ ਦੇ ਨਾਚੇ ਜਿਨ੍ਹਾਂ ਦਾ ਧੜ ਮਨੁੱਖ ਦਾ ਤੇ ਮੂੰਹ ਘੋੜੇ ਦਾ ਹੁੰਦਾ ਹੈ। [3]ਦੇਵਤਿਆਂ ਦੀ ਇਕ ਖ਼ਾਸ ਜਾਤੀ ਜੋ ਕੁਬੇਰ ਦੀ ਸੇਵਾ 'ਚ ਰਹਿੰਦੇ ਹਨ।

[1]ਕਹਿੰਦੇ ਹਨ।

[1]ਪ੍ਰਮੇਸ਼ਰ ਨੂੰ।

[1]ਦੇਵਤਿਆਂ ਦੀਆਂ ਸ੍ਰੇਸ਼ਟ ਇਸਤ੍ਰੀਆਂ (ਅਲਿੰਗਨ) ਸਪਰਸ਼ ਕਰਨ ਵਾਸਤੇ ਆਪਣੇ ਸ਼ਰੀਰਾਂ ਤੇ (ਜਾਨ) ਸਵਾਰੀਆਂ ਨੂੰ ਸ਼ਿੰਗਾਰਦੀਆਂ ਹਨ।

[1]ਇਕ ਗੁਰਾਂ ਦੇ ਚਰਨਾਂ ਦੀ ਤਰਫ਼ ਨਿਗਾਹ ਗੱਡਰੱਖੀ ਹੈ।

[1]ਇਕੱਠ।

ਸੋ ਭੀ ਪਹੁੰਚੇ ਆਈ।
ਮਨੀ ਸਿੰਘ ਕੀ ਦਸ਼ਾ ਦੇਖਿ,
ਸੋ ਤੱਜਬ ਰਹੇ ਮਹਾਂਈ[1]। — [1]ਬਹੁਤ ਹੈਰਾਨ ਰਹੇ।
ਕਹੈਂ ਨ ਐਸੋ ਬ੍ਰਹਮ ਗਯਾਨੀ,
ਭਯੋ ਨ ਹੋਇ ਅਗਾਰੀ।
ਤੀਨ ਦੇਹ ਤੈ ਸਾਖੀ[1] ਨਜਾਰਾ, — [1]ਗਵਾਹ ਭਾਵ ਵੱਖਰਾ।
ਇਨ ਹ੍ਵੈ ਸਾਚ ਦਿਖਾਰੀ ॥੧੯੦॥
ਐਸੇ ਕਹਿਤ ਸੁਨਤ ਵਹਿ ਸ਼ੀਘਰ,
ਪਹੁੰਚੇ ਪਾਸ ਨੁਵਾਬੈਂ।
ਕਹਜੋ ਸਿੰਘ ਕੇ ਕਦਮ ਗਹੋ[1] ਤੁਮ, — [1]ਚਰਨ ਪਕੜੋ।
ਨਹੀਂ ਤ ਹੋਇ ਖਰਾਬੈਂ।
ਏਹੁ ਸਿੰਘ ਜਿਮ ਅੰਗ ਕਟਾਵਤ,
ਸਾਵਧਾਨ ਦਿਢ ਬੈਸਾ।
ਪੀਰ ਪਿਕੰਬਰ ਆਰਫ[1] ਜ਼ਾਹਿਦ[2], — [1]ਗਿਆਨਵਾਨ। [2]ਤਪੱਸਵੀ।
ਭਯੋ ਨ ਕੋ ਹ੍ਵੈ ਐਸਾ ॥੧੯੧॥
ਜੈਸ ਵਜੂਦ ਕਿਸੀ ਕਾ ਕੋਊ,
ਕਾਟਤ ਹੇਰਤ ਔਰੈਂ[1]। — [1]ਜਿਵੇਂ ਕਿਸੇ ਦੇ ਸਰੀਰ ਨੂੰ ਕੱਟੀਦਾ ਦੂਜਾ ਕੋਈ (ਆਦਮੀ ਪਾਸੇ ਖੜ੍ਹਾ) ਦੇਖਦਾ ਹੈ।
ਤਿਸ ਕੋ ਪੀੜ ਸਘੀੜ[1] ਨ ਹੋਵਤ, — [1]ਪੀੜ ਦਾ ਦੁੱਖ।
ਪਿਖਜੋ ਸਿੰਘ ਇਹੁ ਤੌਰੈਂ।
ਐਸਾ ਸੱਮ੍ਰਥ ਚਹੈ ਤੁ ਪਲਟੈ,
ਤਬਕ ਤਲੈ ਕੇ ਊਪਰ[1]। — [1]ਥੱਲੇ ਦੇ (ਤਬਕ) ਲੋਕ ਉਪਰ ਉਲਟਾ ਦੇਵੇ।
ਜੇ ਇਹੁ ਚਹੇ ਤੁ ਤੁਰਕਨ ਕਾ ਅਬਿ,
ਨਾਮ ਨ ਛੋਡੈ ਭੂ ਪਰ[1] ॥੧੯੨॥ — [1]ਧਰਤੀ ਉੱਤੇ।
ਕਾਂਟਾ ਏਕ ਚੁਭਤ ਜਿਸ ਜਨ ਕੋ,
ਬਜਾਕੁਲ ਹੋਤ ਅਸ਼ਕ ਹੈ[1]। — [1]ਸ਼ਕਤੀ ਤੋਂ ਬਿਨਾਂ ਹੋ ਕੇ ਬੇਹੋਸ਼ ਹੋ ਜਾਂਦਾ ਹੈ।
ਜਿਮ ਇਨ ਸਿੰਘ ਅੰਗ ਕਟਵਾਏ,
ਕੌਨ ਬਲੀ ਕਰਿ ਸਕ ਹੈ।
ਇਕ ਅੰਗੁਰੀ ਸਰਮੱਦ[1] ਕਟਾਈ, — [1]ਇਕ ਸੂਫ਼ੀ ਫ਼ਕੀਰ ਜੋ ਫ਼ਾਰਸ ਦੇਸ ਦੇ ਕਾਸ਼ਾਨ ਨਗਰ ਦਾ ਵਸਨੀਕ ਸੀ। ਇਸ ਨੂੰ ਔਰੰਗਜ਼ੇਬ ਨੇ ਕਤਲ ਕਰਾਇਆ।
ਹੱਥ ਮਨਸੂਰ[1] ਕਟਾਏ। — [1]ਇਕ ਪ੍ਰਸਿੱਧ ਸੂਫ਼ੀ ਫ਼ਕੀਰ।
ਜਰਣਾ ਕਰ ਮਰਣਾ ਨ ਚਹਾਨਾ,
ਅਜਮਤ ਦਈ ਦਿਖਾਏ[1] ॥੧੯੩॥ — [1](ਕਸ਼ਟ) ਸਹਾਰ ਕੇ ਮਰਨਾ ਨਾ ਚਾਹਿਆ ਕਰਾਮਾਤ ਦਿਖਾ ਦਿੱਤੀ।
ਹੋਇ ਦੁਖੀ ਜਿਮ ਰਿਖੀ ਧੁੰਧਲੀ,
ਨਗਰ ਗਰਕ ਕਰਿ ਦੀਨੋ।
ਸ਼ਾਹਿ ਫਰੁੰਨ ਸੈਨ ਸਹਿ ਗਰਕਜੋ[1], — [1]ਸਣੇ ਫ਼ੌਜ ਫਰਊਨ ਸ਼ਾਹ (ਸਮੁੰਦਰ ਵਿਚ) ਗ਼ਰਕ ਹੋ ਗਿਆ।
ਦੁਖੀ ਜੁ ਮੂਸਾ ਕੀਨੋ।

ਤਜੋ ਯਹਿ ਸਿੰਘ ਚਹੈ ਤੋ ਅਬਿ ਹੀ,
ਕਰੈ ਗਰਕ ਤੁਵ ਦੇਸੈਂ।
ਇਸ ਸਮ ਵਲੀ[1] ਨ ਜਗ ਮੈਂ ਕੋਈ,
ਪਿਖੇ ਸੁਨੇ ਹਮ ਵੇਸੈਂ[1] ॥੧੯੪॥

[1]ਕਰਾਮਾਤੀ।

[1]ਬਹੁਤੇ।

ਡਰਜੋ ਨੁਵਾਬ ਏਹੁ ਸੁਨ ਅਤਿ ਹੀ,
ਤਬਿ ਹੀ ਹੁਕਮ ਪਠਾਯੋ।
ਬਨਜੋ ਉਪਾਵ ਨ ਫਿਰ ਕੁਛ ਸ਼ੀਘਰ,
ਉਤ ਸਿੰਘ ਤਨ ਕਟਵਾਯੋ।
ਭੁਜਾਂ ਜੰਘ ਮੋਢੇ ਜਬਿ ਕਟਗੇ,
ਜਪੁਜੀ ਜਪਤ ਰਹਾਯੋ।
ਪੜ੍ਹ ਸੋਦਰ ਕੀ ਪੌੜੀ ਸਿੰਘ ਜੀ,
ਵਾਹਿ ਵਾਹਿ ਆਲਾਯੋ ॥੧੯੫॥
ਸੀਸ ਉਤਾਰ ਜਲਾਦ ਦਯੋ ਤਬਿ,
ਬਾਕੀ ਰਹਯੋ ਜੁ ਪਾਠੈਂ।
ਸੋ ਸਭਿ ਸੀਸ ਸਿੰਘ ਕੇ, ਜਪੁਜੀ
ਪੂਰਾ ਕੀਨੋ ਠਾਠੈ[1]*।

[1]ਠਾਟ ਨਾਲ, ਅਨੰਦ ਨਾਲ। *ਠਾਠੈਂ ਪਾਠ ਅੰਮ੍ਰਿਤਸਰ ਐਡੀਸ਼ਨ 'ਚੋਂ ਲਿਆ ਹੈ। ਲਾਹੌਰ ਐਡੀਸ਼ਨ 'ਚ 'ਪਾਠੈਂ' ਹੀ ਪਾਠ ਸੀ।

ਊਚ ਅਵਾਜ ਸੁਨਜੋ ਸਭਿ ਲੋਗੈਂ,
ਪੂਰਨ ਪਾਠ ਕਰੈ ਕੈ।
ਵਾਹਿ ਵਾਹਿ ਕਹਿ ਫਿਰ ਇਮ ਗਾਯੋ,
ਊਚੇ ਧੁਨੀ ਸੁਨੈ ਕੈ ॥੧੯੬॥
ਅਪਨੇ ਚਲਿਤ ਆਪ ਹੀ ਕਰ ਹੈ,
ਮਰੈ ਨ ਜਨਮੈ ਕੋਈ।
ਘਾਲਕ ਪਾਲਕ ਚਾਲਕ ਏਕੋ,
ਮਾਲਕ ਚੋਜ ਕਰੋਈ[1]।

[1]ਨਾਸ਼ ਕਰਨ ਵਾਲਾ, ਪਾਲਣਾ ਕਰਨ ਵਾਲਾ ਅਤੇ ਚਲਾਉਣ ਵਾਲਾ ਮਾਲਕ ਆਪੇ ਕੌਤਕ ਕਰ ਰਿਹਾ ਹੈ।

ਮਾਨੁਖ ਕੇ ਕਿਛੁ ਹਾਥ ਨਹੀ ਹੈ,
ਕਰੈ ਕਰਾਵੈ ਆਪੇ*।

*ਉਪ੍ਰੋਕਤ ਦੋਹਾਂ ਤੁਕਾਂ ਵਿੱਚ ਕਵੀ ਜੀ ਨੇ ਸੁਖਮਨੀ ਸਾਹਿਬ ਦੀਆਂ ਹੇਠ ਲਿਖੀਆਂ ਤੁਕਾਂ ਅਤੇ ਜਾਪ ਸਾਹਿਬ ਦੀ ਇਕ ਤੁਕ ਦਾ ਅਨੁਵਾਦ ਕੀਤਾ ਹੈ-ਨਹ ਕਿਛੁ ਜਨਮੈ ਨਹ ਕਿਛੁ ਮਰੈ॥ ਆਪਨ ਚਲਿਤ ਆਪ ਹੀ ਕਰੈ॥ (ਪੰਨਾ ੨੮੧)। ਅਪੁਨੇ ਚਲਿਤ ਆਪਿ ਕਰਣੈਹਾਰ॥ ਕਉਤਕ ਕਰੈ ਰੰਗ ਆਪਾਰ॥ (ਪੰਨਾ ੨੭੯)। ਸਰਬ ਪਾਲਕ ਸਰਬ ਘਾਲਕ ਸਰਬ ਕੋ ਪੁਨ ਕਾਲ॥ (ਜਾਪੁ ਸਾਹਿਬ)। ਮਾਨੁਖ ਕੈ ਕਿਛੁ ਨਾਹੀ ਹਾਥਿ॥ (ਪੰਨਾ ੨੮੧) ਕਰਨ ਕਰਾਵਨ ਆਪੇ ਆਪਿ॥ (ਪੰਨਾ ੨੭੯)।

ਇਮ ਕਹਿ ਫਤੇ ਗਜਾਇ ਜਾਇ ਸਿੰਘ,
ਮਿਲਜੋ ਸ਼ਹੀਦਨ ਥਾਂ ਪੈ[1] ॥੧੯੭॥
ਚਢਿ ਬਿਵਾਨ ਪਰ ਚਾਲਜੋ ਨਭ ਮਗ,
ਸੁਰ ਸਭਿ ਫੂਲ ਬਸਾਵੈਂ।

[1]ਸ਼ਹੀਦਾਂ ਦੀ ਜਗ੍ਹਾ ਉੱਪਰ।

ਬਜੈਂ ਨਿਸ਼ਾਨ[1] ਬਿਵਾਨ ਚਮਕਹੀਂ, — [1]ਧੌਂਸੇ ਵਜਦੇ ਹਨ।
ਨਚਤ ਨਟੀ-ਸੁਰ[1] ਜਾਵੈਂ। — [1]ਦੇਵਤਿਆਂ ਦੀਆਂ ਨਾਚੀਆਂ।
ਨਭ ਮੈਂ ਪਯੋ ਕੁਲਾਹਲ[1] ਭਾਰੀ, — [1]ਖ਼ੁਸ਼ੀ ਦਾ ਡੰਡਰੌਲਾ।
ਸੁਨਯੋ ਪਿਖਯੋ ਸਭਿ ਕਾਹੀਂ।
ਧਰ ਪੈ ਹਾਹਾਕਾਰ ਮਚਯੋ ਤਬਿ,
ਜੈ ਜੈ ਜੈ ਨਭ ਮਾਹੀਂ ॥੧੯੮॥
ਸੱਚਖੰਡ ਆਖੰਡ ਮੰਡਲੈਂ[1], — [1]ਅਖੰਡ ਅਸਥਾਨ ਵਿੱਚ।
ਦਸ ਗੁਰੁ ਦਰਸੇ ਜਾਈ।
ਬੰਦਨ ਕਰੀ, ਦਸਮ ਗੁਰੁ ਸਾਦਰ[1], — [1]ਆਦਰ ਨਾਲ।
ਨਿਜ ਢਿਗ ਲਯੋ ਬਿਠਾਈ।
ਪਰਮਾਨੰਦ ਜਹਾਂ ਸਦ ਰੈਹੈ,
ਮਾਯਾ ਮੋਹ ਨ ਪੋਹੈ।
ਮਿਲੀ ਮੁਕਤਿ ਸਾਰੂਪ[1] ਸਿੰਘ ਕੋ, — [1]ਸਰੂਪ ਮੁਕਤੀ, ਆਪਣੇ ਇਸ਼ਟ ਵਰਗਾ ਸਰੂਪ ਹੋ ਜਾਣਾ।
ਦੁਲਭ ਜੁਗੀਸਨ ਜੋ ਹੈ ॥੧੯੯॥
ਇਤ ਸਿੱਖਨ ਸਭਿ ਅੰਗ ਸਿੰਘ ਕੇ,
ਲੈ ਸਿਸਕਾਰ ਕਰੈ ਹੈਂ।
ਜਹਾਂ ਸਿੰਘ ਥੇ ਅੰਗ ਕਟਾਏ,
ਦਬੀ ਬਿਭੂਤ ਤਹੈ ਹੈਂ।
ਤਹਾਂ ਸ਼ਹੀਦ ਗੰਜ ਅਬਿ ਉਨ ਕਾ,
ਜਗਤ ਪੂਜ ਭਲ ਹੈ ਸੋ[1]। — [1]ਉਸ ਨੂੰ ਜਗਤ ਦੇ ਲੋਕ ਚੰਗੀ ਤਰ੍ਹਾਂ ਪੂਜਦੇ ਹਨ।
ਜੈਸੀ ਮੰਨਤ ਕਰਿ ਹੈ ਕੋਊ,
ਆਵਤ ਬਰ[1] ਤਿਸ ਤੈਸੋ ॥੨੦੦॥ — [1]ਪੂਰੀ ਹੋ ਜਾਂਦੀ ਹੈ।
ਅਬਿ ਦਰਵਾਜਾ ਜੋਊ ਕਿਲੇ ਕਾ,
ਬੰਦ ਸ਼ਹਿਰ ਦਿਸ ਤੈ ਹੈ।
ਹੁਤੋ ਚੌਂਕ ਤਬਿ ਤਿਸ ਕੇ ਆਗੇ,
ਨਾਮ ਨਿਖਾਸ ਜੁ ਕੈਹੈਂ।
ਤਹਿਂ ਮਸੀਤ ਢਿਗ ਕੂਪ ਕਿਨਾਰੇ,
ਸਿੰਘ ਕਤਲ ਥੇ ਹੋਤੇ।
ਤਿਸੀ ਕੂਪ ਮੈਂ ਸਿਰ ਥੇ ਪਰਤੇ,
ਬੰਦ ਰਖਾਤੇ ਓਤੇ[1] ॥੨੦੧॥ — [1]ਉਤੋਂ।
ਮਸਤੀ ਦਰਵਾਜੇ ਕੇ ਅੰਦਰ,
ਗੰਜ-ਸ਼ਹੀਦ ਸੁ* ਸੋਹੀ। — *ਗੰਜ-ਸ਼ਹੀਦ ਸੁ' ਪਾਠ ਅਸਾਂ ਆਪਣੇ ਕੋਲੋਂ ਪਾਇਆ ਹੈ, ਮੂਲ 'ਚ ਇੰਨਾ ਪਾਠ ਕਿਤੇ ਛਪਣ ਸਮੇਂ ਹੀ ਰਹਿ ਗਿਆ ਹੈ।

ਭਾਈ ਭਗਤ ਸਿੰਘ ਪੂਜਾਰੀ,
ਲਾਇਕ ਤਹਾਂ ਅਤੋਹੀ[1]। — [1]ਬਹੁਤਾ।
ਭਾਈ ਮਨੀ ਸਿੰਘ ਨੈ ਸਾਕਾ,
ਕੀਨੋ ਸਭਿ ਤੈ ਚਢ ਕੈ।

ਸਿੱਖੀ ਸਿਦਕ ਬਚਨ ਸੰਗਤ ਕਾ,
ਠੀਕ ਨਿਬਾਹਜੋ ਬਢ ਕੈ[1] ॥੨੦੨॥
ਰੋਜ ਉਮੱਸਜਾ ਕਾ ਥਾ ਸੋਊ,
ਸਿੰਘ ਸਰੀਰ ਬਖੇਰਾ[1]।
ਤਾਂ ਤੇ ਜੋੜ ਮੇਲ ਉੱਛਵ ਤਹਿਂ,
ਹੋਤ ਉਮੱਸਜਾ ਕੇਰਾ ॥੨੦੩॥
ਦੋਹਰਾ:
ਮਰਨ ਸਭਿਨਿ ਕੇ ਮੂੰਡ ਪਰ,
ਸਫਲ ਮਰਨ ਹੈ ਤਾਂਹਿ।
ਤਨਕ ਵਿਖੈ ਤਨ ਕੋ ਤਜੈ,
ਪ੍ਰਿਯ ਸੋਂ[1] ਪ੍ਰੀਤਿ ਨਿਬਾਹਿ ॥੨੦੪॥
ਜਬਿ ਲੌ ਯਹਿ ਜਗ ਰਹੈਗੋ,
ਜਲ ਅਗਨੀ ਸਸਿ ਸੂਰ।
ਮਨੀ ਸਿੰਘ ਕਾ ਰਹੈਗੋ,
ਤਬਿ ਲੌ ਜਸ ਭਰਪੂਰ ॥੨੦੫॥
ਸਰਬ ਸ਼ਹੀਦਨ ਕਾ ਬਨਜੋ,
ਮਨੀ ਸਿੰਘ ਸਰਦਾਰ।
ਸਾਹਬਜ਼ਾਦਜੋਂ ਕਾ ਭਯੋ,
ਅੱਵਲ ਡਿਉਢੀਦਾਰ[1] ॥੨੦੬॥
ਧੰਨਜ ਧੰਨਜ ਸਭਿ ਜਨ ਕਹੋ,
ਮਨੀ ਸਿੰਘ ਕੇ ਤਾਂਇਂ।
ਆਪ ਤਰਜੋ ਤਾਰੀ ਜਿਸੈ,
ਇੱਕੀ ਕੁਲ ਬਿਦਤਾਇ ॥੨੦੭॥
ਤਿਮ ਸਮ ਕਰਨੀ ਕਠਨ ਅਤਿ,
ਕਨੀ ਕਿਨ ਜਗ ਮਾਹਿਂ।
ਅਧਿਕ ਬਿਦੇਹੀ ਜਨਕ ਤੈ,
ਭਯੋ ਬਿਦੇਹੀ ਵਾਹਿ[1] ॥੨੦੮॥
ਮਨੀ ਸਿੰਘ ਕੀ ਗਾਥ ਯਹਿ,
ਪਢੈ ਸੁਨੈ ਸਿਖ ਜੋਇ।
ਸਿਦਕ ਨਿਭੈ ਸੰਗ ਸ੍ਵਾਸ ਤਿਸ,
ਸਿੱਖੀ ਪ੍ਰਾਪਤਿ ਹੋਇ ॥੨੦੯॥
ਬਚਨ ਨ ਸੰਗਤ ਕਾ ਟਲਜੋ,
ਭਲੋ ਨਿਬਾਹਜੋ ਤਾਂਹਿ।
ਸੱਤ੍ਰਾਂ ਸਏ ਪਚਾਨਵੇਂ,

[1]ਵਧ ਕੇ।

[1]ਖਿੰਡਾਇਆ ਭਾਵ ਤਿਆਗਿਆ।

[1]ਪਿਆਰੇ ਨਾਲ।

[1]ਮਹਾਰਾਜਿਆਂ ਦੇਰਾਜ ਮਹਲਾਂ ਦੇ ਸਾਰੇ ਕਰਮਚਾਰੀਆਂ ਉਪਰ ਹੁਕਮਰੱਖਣ ਵਾਲਾ ਅਤੇ ਜਿਸ ਦੀ ਆਗਿਆ ਬਿਨਾਂਰਾਜ-ਭਵਨ ਦੀ ਡਿਓੜੀ ਵਿੱਚ ਕੋਈ ਦਾਖਲ ਨਹੀਂ ਹੋ ਸਕਦਾ, ਮਹਾਰਾਜੇ ਨਾਲ ਮੁਲਾਕਾਤ ਇਸੇ ਅਹਿਲਕਾਰ ਦੀ ਮਾਰਫ਼ਤ ਹੋਇਆ ਕਰਦੀ ਸੀ (CHAMBER LAIN)।

[1]ਉਹ ਬਹੁਤਾ ਦੇਹ ਦੇ ਮੋਹ ਤੋਂ ਪਰੇ ਹੋਇਆ।

ਗਾਥ ਭਈ ਥੀ ਯਾਂਹਿ ॥੨੧੦॥

ਇਤਿ ਸ੍ਰੀ ਗੁਰੁ ਪੰਥ ਪ੍ਰਕਾਸ਼ ਗ੍ਰੰਥੇ ਉੱਤ੍ਰਾਰਧੇ ਗਜਾਨ ਸਿੰਘ ਵਿਰਚਿਤੇ 'ਭਾਈ ਮਨੀ ਸਿੰਘ ਕਾ ਪ੍ਰਸੰਗ', ਬਰਨਨੰ ਨਾਮ ਉਣੱਤੀਸਮੋਂ ਬਿਸ੍ਰਾਮ॥੨੯॥

## ੩੦. {ਅਹਿਮਦ ਸ਼ਾਹ ਦੁਰਾਨੀ ਦਾ ਆਉਣਾ}

ਕਬਿੱਤ:

ਤੇਜ ਮਾਰਤੰਡ ਹੈ ਪ੍ਰਚੰਡ ਮੰਡ ਖੰਡ ਖੰਡ,
ਚੰਡ ਬਲਵੰਡ ਅਰਿ ਪੰਡ ਮੁਖ ਹੈਂ ਕਏ[1]।

[1](ਜਿਸ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ) (ਪ੍ਰਚੰਡ) ਬਹੁਤ ਤਿੱਖਾ ਤੇਜ (ਮਾਰਤੰਡ) ਸੂਰਜ ਵਾਂਗ ਖੰਡਾਂ ਖੰਡਾਂ ਵਿੱਚ (ਮੰਡ) ਸਜ ਰਿਹਾ ਹੈ (ਜਿਸ ਤੇਜ ਨੇ) (ਚੰਡ) ਤਿੱਖੇ ਤੇ ਬਲਵਾਨ ਵੈਰੀਆਂ ਦੇ ਮੂੰਹ (ਪੰਡ) ਪੀਲੇ ਕਰ ਦਿੱਤੇ ਹਨ।

ਕਾਮਧੇਨ ਚਿੰਤਾਮਨਿ ਕਾਮਤਰ ਹੂੰ ਤੇ ਤਰ,
ਦਾਸਨ ਕੀ ਆਸਨ ਕਰੱਯਾ ਪੂਰ ਹੈਂ ਭਏ[1]।

[1](ਜੋ ਸਤਿਗੁਰੂ) ਕਾਮਧੇਨ, ਚਿੰਤਾਮਨੀ ਤੇ ਕਲਪ-ਬ੍ਰਿਛ ਤੋਂ ਵੀ (ਤਰ) ਵੱਧ, ਦਾਸਾਂ ਦੀਆਂ ਆਸਾਂ ਪੂਰੀਆਂ ਕਰਨ ਵਾਲੇ ਹੋਏ ਹਨ।

ਸਾਹਿਬੀ ਅਖੰਡਲ ਤੈ ਅੰਡ ਪੈ ਅਖੰਡ ਮੰਡ,
ਕਰਿ ਕੈ ਘਮੰਡ ਅਰਿ ਨੀਚ ਮੀਚ ਹੈਂ ਦਏ[1]।

[1](ਅੰਡ) ਬ੍ਰਹਮੰਡ ਦੀ (ਸਾਹਿਬੀ) ਪਾਤਸ਼ਾਹੀ (ਅਖੰਡਲ) ਇੰਦ੍ਰ ਤੋਂ ਵੀ (ਜ਼ਿਆਦਾ) (ਅਖੰਡ) ਅਟੁੱਟ (ਮੰਡ) ਸਜ ਰਹੀ ਹੈ, (ਘਮੰਡ) ਜੰਗ ਕਰ ਕੇ ਨੀਚ ਵੈਰੀ ਮਾਰ ਦਿੱਤੇ ਹਨ।

ਪਾਦ ਅਰਬਿੰਦ ਹਰਿਗੋਬਿੰਦ ਗੁਰੂ ਕੇ ਬੰਦ,
ਗਜਾਨ ਹਰਿ ਅਗਯਾਨ ਦੁੰਦ ਦੋਖ ਹੈਂ ਹਏ[1] ॥੧॥

[1]ਗਿਆਨ ਸਿੰਘ (ਕਹਿੰਦਾ ਹੈ ਉਸ) ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਚਰਨ ਕੰਵਲਾਂ 'ਤੇ ਮੇਰੀ ਨਮਸ਼ਕਾਰ ਹੈ (ਜਿਨ੍ਹਾਂ ਨੇ ਮੇਰਾ) ਅਗਿਆਨ ਤੇ (ਦੁੰਦ) ਭਿਆਨਕ ਦੋਸ਼ ਨਾਸ਼ ਕੀਤੇ ਹਨ।

ਦੋਹਰਾ:

ਨਾਮ ਸੁਨਤ ਜਿਨ ਕਾ ਭਗੈਂ,
ਦੁਵਿਧਾ ਸੱਤ੍ਰ ਸਭੀਤ[1]।

[1]ਜਿਨ੍ਹਾਂ ਸਤਿਗੁਰਾਂ ਦਾ ਨਾਮ ਸੁਣ ਕੇ ਦੋ ਤਰ੍ਹਾਂ ਦੇ (ਅੰਦਰਲੇ ਤੇ ਬਾਹਰਲੇ) ਵੈਰੀ ਡਰ ਕੇ ਭਜ ਜਾਂਦੇ ਹਨ।

ਨਸ਼ਟ ਕਸ਼ਟ ਸ਼ਾਮਸ਼ਟ ਕ੍ਵੈ,
ਖਸ਼ਟ ਇਸ਼ਟ ਗੁਰੁ ਪ੍ਰੀਤਿ[1] ॥੨॥

[1](ਉਨ੍ਹਾਂ) ਛੇਵੇਂ (ਇਸ਼ਟ) ਪਿਆਰੇ (ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ) ਪ੍ਰੀਤੀ ਸਾਰੇ ਕਸ਼ਟਾਂ ਨੂੰ ਨਸ਼ਟ ਕਰ ਦੇਂਦੀ ਹੈ।

ਧਰਿ ਉਰਿ ਗੁਰੁ ਪਦ ਫੁਰ[1] ਕਥੋਂ, — [1]ਫੌਰਨ, ਛੇਤੀ।
ਢੁਰ[1] ਗੁਰੁ ਸਿੱਖਨ ਗਾਥ। — [1]ਖ਼ੁਸ਼ ਹੋ ਕੇ।
ਬਿਨੈ ਸਿੰਘਨ ਸੁਨਿ ਪ੍ਰਭੂ ਜਿਮ,
ਪਠਜੋ ਪਠਾਨਨ ਨਾਥ[1] ॥੩॥ — [1]ਪਠਾਣਾਂ ਦਾ ਬਾਦਸ਼ਾਹ।
ਨਾਦਰ ਨਾਦਰ[1] ਆਇ ਹੈ, — [1]ਅਨੋਖਾ ਨਾਦਰ ਸ਼ਾਹ।
ਸਾਦਰ[1] ਸਿੰਘ ਲੁਟਾਇਂ। — [1]ਨਿੱਡਰ ਹੋ ਕੇ।
ਹਤੈਂ ਚੁਕਤਨ ਕੁਪਤਨ ਕੋ,
ਕਥਾ ਸੁਨੋ ਅਬਿ ਸਾਇ[1] ॥੪॥ — [1]ਉਹ।

ਚੌਪਈ:

ਜਬਿ ਤੈ ਮਨੀ ਸਿੰਘ ਤਨ ਤਜਾਗਾ।
ਦੁਖ ਬਡ ਲਘੁ ਨਾਜ਼ਮ ਕੋ ਲਾਗਾ[1]। — [1](ਲਘੁ) ਛੋਟੇ ਸੂਬੇ ਨੂੰ ਵੱਡਾ (ਦੁਖ) ਰੋਗ ਲੱਗ ਗਿਆ।
ਬਾਦ ਫਰੰਗ[1] ਐਸ ਤਿਹ ਭਯੋ। — [1]ਆਤਸ਼ਕ, ਇਕ ਸਪਰਸ਼ਰੋਗ।
ਗਰ ਕਰਿ ਲਿੰਗ ਤਾਂਹਿ ਝਰ ਗਯੋ ॥੫॥
ਡਰਿ ਡਰਿ ਉਠੈ ਗਿਰੈ ਧਰ ਮਾਂਹੀਂ।

ਨਿਸ ਦਿਨ ਚੈਨ ਪਰੈ ਕਿਤ ਨਾਂਹੀਂ।
ਹਾਇ ਹਾਇ ਸੋ ਅਧਿਕ ਪੁਕਾਰੈ।
ਕਹੈ ਸਿੰਘ ਮੁਝ ਕੋ ਬਹੁ ਮਾਰੈਂ ॥੬॥
ਕਰੈਂ ਹਕੀਮ ਮੁਲਾਨੇ ਲਾਜਾ[1]। [1]ਇਲਾਜ।
ਨਹਿਂ ਕੁਛ ਸਰੈ ਕਿਸੀ ਤੇ ਕਾਜਾ।
ਦੁਖੀ ਹੋਇ ਯੋਂ ਖਾਨ ਸਮੁੰਦਾ।
ਦੁਇ ਕੁ ਮਾਸ ਮੈਂ ਮਰਯੋ ਗੰਦਾ ॥੭॥
ਖਾਨ ਬਹਾਦਰ ਮਰਯੋ ਨ ਪਾਪੀ।
ਚਹਿਤ ਰਹਿਤ ਜੋ ਸਿੰਘਨ ਖਾਪੀ[1]। [1]ਖਪਾਉਣਾ, ਨਾਸ਼ ਕਰਨਾ।
ਸਿੰਘ ਭੀ ਤਿਸ ਸੋਂ ਕਰੈਂ ਨ ਖੈਰੈਂ[1]। [1]ਭਲਿਆਈ, ਨੇਕੀ।
ਬਢਯੋ ਦੁਹੂੰ ਦਿਸ ਅਤਿਸੈ ਬੈਰੈਂ ॥੮॥
ਲੂਟ ਮੁਲਕ ਸਿੰਘ ਤਿਸ ਕਾ ਖਾਵੈਂ।
ਮਿਲੈ ਜੁ ਦੁਸ਼ਮਨ ਤਿਸ ਕੋ ਘਾਵੈਂ[1]। [1]ਮਾਰਦੇ ਹਨ।
ਮਨੀ ਸਿੰਘ ਕੀ ਜਬੈ ਕਹਾਨੀ।
ਸੁਨੀ ਸਿੰਘਨ ਬਰਤੀ ਹੈਰਾਨੀ ॥੯॥
ਹੁਤੇ ਜਬੇ ਤਬਿ ਦੂਰੈਂ ਦੂਰੈਂ।
ਫਿਰਤੇ ਲੂਟ ਮਾਰਤੇ ਭੂਰੈਂ[1]। [1]ਬਹੁਤੀ।
ਅਧਿਕ ਸਿੰਘ ਥੇ ਨੌਕਰ ਥਏ।
ਰਾਜਯੋਂ ਕੇ, ਕਿਛੁ ਘਰ ਮੈਂ ਬਹੇ ॥੧੦॥
ਮਨੀ ਸਿੰਘ ਪਰ ਜੁਲਮ ਜੁ ਥਯੋ।
ਸੁਨ ਕੈ ਕੋਪ ਸਿੰਘਨ ਮਨ ਭਯੋ।
ਇਤ ਉਤ ਤੈ ਸਿੰਘਨ ਕੇ ਜਥੇ।
ਧਸੇ ਪੰਜਾਬ ਆਇ ਪੁਨ ਤਥੇ[1] ॥੧੧॥ [1]ਤਦੋਂ।
ਅੰਗ ਸਾਕ ਜੋ ਥੇ ਨੁਵਾਬ ਕੇ।
ਲੂਟੇ ਮਾਰੇ ਕਰਿ ਖਰਾਬ ਤੇ।
ਸੱਤ੍ਰੁਨ ਕੇ ਗਰਾਮ ਥੇ ਜੇਤੇ।
ਮਾਰਿ ਉਜਾਰ ਲੂਟ ਕਿਯ ਤੇਤੇ ॥੧੨॥
ਫਿਰ ਨੁਵਾਬ ਨੈ ਫੌਜ ਚਢਾਈ।
ਸਿੰਘਨ ਕੋ ਬਹੁ ਕਰੀ ਉਖਾਈ[1]। [1]ਤੰਗੀ।
ਮਾਰਿ ਨਿਕਾਰ ਦੇਸ ਤੈ ਦਏ।
ਬਿਥਰ[1] ਮਾਲਵੇ ਲੌਂ ਸਭਿ ਗਏ ॥੧੩॥ [1]ਖਿੰਡ ਗਏ।
ਦੁਸ਼ਟ ਨੁਵਾਬ ਕੀਨ ਯੌਂ ਤਬਿ ਹੀ।
ਲੰਬਰਦਾਰ ਬੁਲਾਏ ਸਭਿ ਹੀ।
ਕਹਯੋ ਸਿੰਘ ਜੋ ਤੁਮ ਕਿਤ ਪਾਵੋ।
ਲਿਹੁ ਇਨਾਮ ਤਿਸ ਕੋ ਪਕਰਾਵੋ ॥੧੪॥
ਸਿੰਘ ਗਾਮ[1] ਜਿਸ ਮੈਂ ਰਹਿ ਜਾਵੈ। [1]ਪਿੰਡ।

ਲੰਬਰਦਾਰ ਨ ਜੇ ਪਕਰਾਵੈ।
ਛੀਨ ਤਾਹਿੰ ਕੀ ਲੰਬਰਦਾਰੀ।
ਦੈਹੋਂ ਤਿਸੈ ਜੁ ਦੈਹੈ ਸਾਰੀ[1] ॥੧੫॥ — [1]ਖ਼ਬਰ।
ਯਹੀ ਹੁਕਮ ਸਭਿ ਮੁਲਕ ਮਝਾਰੀ।
ਦੀਨੋ ਮੁਲਖੱਯਨ ਕੋ[1] ਭਾਰੀ। — [1]ਤੁਰਕੀ ਪਰਜਾ ਨੂੰ।
ਸੁਨਿ ਬਹੁ ਲੋਗ ਦੁਸ਼ਟ ਭਏ ਸੁਖੀ।
ਹੁਤੇ ਸਿੰਘਨ ਪੈ ਪਹਲੇ ਦੁਖੀ ॥੧੬॥
ਹਿੰਦੂ ਤੁਰਕ ਪੰਜਾਬੀ ਸਭਿ ਹੀ।
ਦੁਸ਼ਟਨ, ਗਹੀ ਰੀਤਿ ਯਹਿ ਤਬਿ ਹੀ।
ਸਿੰਘਨ ਕੋ ਲਾਗੇ ਪਕਰਾਵਨ।
ਇੱਜ਼ਤ ਵਡ ਇਨਾਮ ਪੁਨ ਪਾਵਨ ॥੧੭॥
ਦੱਸ ਪਾਇ ਦਸ ਪਾਵੈ ਸੋਈ[1]। — [1]ਜਿਹੜਾ (ਦੱਸ) ਖ਼ਬਰ ਦੇਵੇ ਉਹ ਦਸ ਰੁਪਏ ਪਾ ਲੈਂਦਾ ਹੈ।
ਬੀਸ ਪਾਇ ਪਕਰਾਵੈ ਜੋਈ।
ਪਾਇ ਪਚੀਸ ਸੀਸ ਜੋ ਲਜਾਵੈ।
ਕੋਊ ਜਗੀਰ ਖਿਲਤ[1] ਕੋ ਪਾਵੈ ॥੧੮॥ — [1]ਸ਼ਾਹੀ ਪੁਸ਼ਾਕ।
ਲੋਭ ਪਾਪ ਕਾ ਬਾਪ ਕਹਾਵੈ।
ਤਿਸ ਬਸ ਹ੍ਵੈ ਜਨ ਪਾਪ ਕਮਾਵੈਂ।
ਮਿਲੈ ਕੇਸ-ਵਾਰੋ ਜਗਿ ਜੋਈ।
ਚਾਹੋ ਸਿੱਖ ਹੋਇ ਕਿ ਨ ਹੋਈ ॥੧੯॥
ਨਿਰਦੈ ਲੋਗ ਤਾਂਹਿ ਪਕਰਾਵੈਂ।
ਯਾ ਕਟ ਕਰਿ ਤਿਹ ਸੀਸ ਪੁਚਾਵੈਂ।
ਲੈਂਹ ਇਨਾਮ ਰੁਪੱਯੇ ਮੁਹਰਾਂ।
ਸ਼ੰਕੈ ਨਾਹਿੰ ਪਾਪ ਤੇ ਜੁ ਹਿਰਾ[1] ॥੨੦॥ — [1]ਹਿਰਦਾ, ਦਿਲ।
ਬਲਿਕੈ[1] ਮੂੰਡ ਤ੍ਰੀਮਤਨ ਕੇਰੇ[2]। — [1]ਸਗੋਂ। [2]ਔਰਤਾਂ ਦੇ।
ਲੈ ਜੈਹੈਂ ਕਟਿ ਦੁਸ਼ਟ ਵਧੇਰੇ।
ਕੇਸਨ-ਵਾਰੋ ਸਿਰ ਦਿਖਰੈ ਕੈ।
ਖੈਂਹ ਇਨਾਮ ਖੈਰ-ਖ੍ਵਾਹ ਥੈ ਕੈ[1] ॥੨੧॥ — [1]ਭਲਾ ਚਾਹੁਣ ਵਾਲੇ ਹੋ ਕੇ।
ਨਾਹਿੰ ਸਮਝ ਹੈਂ ਦੁਸ਼ਟ ਕਨਿਸ਼ਟ[1]। — [1]ਨੀਚ, ਦੁਸ਼ਟ।
ਐਸੋ ਖਾਣਾ ਹੈ ਸਮ ਬਿਸ਼ਟ[1]। — [1]ਵਿਸ਼ਟਾ ਦੇ ਤੁੱਲ।
ਖਾਨ ਬਹਾਦਰ ਜ਼ਿੱਦੀ ਸੂਬਾ।
ਸਿਰ ਪਿਖਿ ਦੇਤ ਇਨਾਮ ਅਜੂਬਾ[1] ॥੨੨॥ — [1]ਅਸਚਰਜ।
ਦੁਸ਼ਟ ਜਾਨਨ ਯਹਿ ਪੇਸ਼ਾ ਪਕਰਾ।
ਲਗਜੋ ਅਨਰਥ ਹੋਨ ਅਤਿ ਤਕਰਾ।
ਗਿਰਫਤਾਰ ਹ੍ਵੈ ਕਰਿ ਸਿਖ ਜੋਈ।
ਜਾਵੈ ਢਿਗ ਨੁਵਾਬ ਜਬਿ ਕੋਈ ॥੨੩॥
ਅੱਵਲ ਤੁਰਕ ਚਹੈ ਵਹਿ ਕਰਨਾ।

ਜੌਂ ਨਹਿਂ ਬਨੈ ਚਹੈ ਨਿਜ ਮਰਨਾ।
ਤਿਨ ਕੋ ਫਾਂਸੀ ਚਰਕ[1] ਚਢਾਵੈਂ।
ਬਾਂਧਿ ਤੋਪ ਸੋਂ ਕਿਸੈ ਉਡਾਵੈਂ ॥੨੪॥
ਕਿਨ ਕੇ ਹਾਥ ਮਾਥ ਪਗ ਕਾਟੈਂ।
ਤਸਮੇਂ ਕਿਸੀ ਕਿਸੀ ਕੇ ਛਾਂਟੈਂ[1]।
ਕਿਨ ਕੋ ਹਾਥੀ ਤੈ ਤੁੜਵਾਵੈਂ।
ਥੋਥੇ[1] ਤੀਰਨ ਕਿਹ ਮਰਵਾਵੈਂ ॥੨੫॥
ਦੈ ਅਜ਼ਾਬ[1] ਬਹੁ ਬਿਧਿ ਕੇ ਮਾਰੈਂ।
ਲੋਗ ਕਰੈਂ ਪਿਖਿ ਹਾਹਾਕਾਰੈਂ।
ਸਿੰਘ ਦੇਤ ਤਨ ਹਾਇ ਨ ਕਰਿ ਹੈਂ।
ਤੁਰਕ ਨ ਹੋਵਹਿਂ ਨਹਿਂ ਮਨਿ ਡਰ ਹੈਂ$ ॥੨੬॥
ਬਲਿਕੈ ਹ੍ਵੈ ਹੈਂ ਖੁਸ਼ੀ ਅਪਾਰੈਂ।
ਸਿਰ ਅਪਨੇ ਤੁਰਕਨ ਸਿਰਿ ਚਾਰ੍ਹੈਂ[1]।
ਹੁਕਮ ਹਾਕਮੀ ਦੀਪ ਬਖਯਾਤੈਂ[1]।
ਕਰੇ ਪਤੰਗ ਸਿੰਘਨ ਤਬਿ ਮਾਤੈਂ[1] ॥੨੭॥
ਜਨਕ ਭੂਪ ਸਭਹਨਿ ਕਿਯ ਮਾਤੈਂ।
ਭਏ ਬਿਦੇਹੀ[1] ਸਭੈ ਬਖਯਾਤੈਂ।
ਕਿਤ ਮਨਸੂਰ ਭਰਤ-ਜੜ[1] ਚੰਗੇ।
ਦੀਪ ਸ਼ਹੀਦੀ ਕੇਰ ਪਤੰਗੇ ॥੨੮॥
ਗੁਰਬਾਨੀ ਪਢਿ ਹੱਸ ਹੱਸ ਦੈਹੀਂ।
ਸੀਸ ਸਿੰਘ, ਯਾਂ ਤੈ ਸੁਰ ਥੈਹੀਂ[1]।
ਸੱਚ ਖੰਡ ਮੈਂ ਜਾਇ ਬਸੈਹੀਂ।
ਦੁਲਭ ਜੁਗੀਸਨ ਪਦ ਸੋ ਲੈਂਹੀ* ॥੨੯॥

ਦੁਸ਼ਟ ਤੁਰਕ ਸਿਰ ਸਿੰਘਨ ਕੇਰੇ।
ਕੂਪਨ ਮੈਂ ਕਟਵਾ ਨਿਤ ਗੇਰੇਂ।
ਧੜ ਰਾਵੀ ਕੇ ਬੀਚ ਗਿਰਾਵੈਂ।
ਹੋਵਤ ਭੇਟਾ ਗੁਰੁ ਦਰਯਾਵੈਂ ॥੩੦॥
ਪਿਖਿ ਸਿਖ ਤਿਨ ਪ੍ਰਤਿ ਧੰਨ ਅਲੈ ਹੈਂ।
ਗੁਰੁ ਅਰਜਨ ਢਿਗ ਗਏ ਬਤੈ ਹੈਂ।
ਸਿੰਘ ਬਿਦੇਹੀ ਹ੍ਵੈ ਤਨ ਦੈਹੈਂ।
ਯਾਂ ਤੈ ਸੱਚਖੰਡ ਮੈਂ ਜੈਹੈਂ ॥੩੧॥
ਸਜਾਨੇ ਜਨ ਪਿਖਿ ਸਿੰਘਨ ਕਰਨੀ।
ਅਚਰਜ ਹੋਇ ਜੁਹਾਰੈਂ ਧਰਨੀ[1]।
ਮਿਲਿ ਮਿਲਿ ਆਪਸ ਮੈਂ ਯੌਂ ਕੈਹੈਂ।
ਜੜ੍ਹ ਤੁਰਕਨ ਕੀਂ ਅਬਿ ਨਾ ਰੈਹੈਂ ॥੩੨॥
ਲੋਭੀ ਪਾਪੀ ਥੇ ਜਨ ਜੋਈ।

[1]ਚਰਖੜੀ 'ਤੇ।

[1]ਕਿਸੇ ਕਿਸੇ ਦੇ ਤਸਮੇ (ਮਾਸ ਦੇ ਵੱਧਰ) (ਛਾਂਟੈਂ) ਖਿਚਦੇ ਹਨ।

[1]ਖ਼ਾਲੀ।

[1]ਦੁੱਖ।

[1]ਤੁਰਕਾਂ ਦੇ ਸਿਰ ਚਾੜ੍ਹਦੇ ਹਨ।

[1]ਹਾਕਮਾਂ ਦਾ ਹੁਕਮ ਪ੍ਰਤੱਖ ਦੀਵਾ ਹੈ।

[1]ਸਿੰਘਾਂ ਨੇ ਭਮੱਕੜਾਂ ਨੂੰ ਮਾਤ ਕਰ ਦਿੱਤਾ ਹੈ।

[1]ਜਨਕ ਬਿਦੇਹੀ।

[1]ਇਕ ਮਹਾਤਮਾ ਰਿਖੀ।

[1]ਦੇਵਤੇ ਬਣ ਜਾਂਦੇ ਹਨ।

*ਅੰਕ ੨੬ ਦੀ ਚੌਥੀ ਤੁਕ, ੨੮ ਤੇ ੨੯ ਅੰਕਾਂ ਦੀਆਂ ਅੱਠ ਤੁਕਾਂ ਦਾ ਪਾਠ ਅੰਮ੍ਰਿਤਸਰ ਐਡੀਸ਼ਨ 'ਚੋਂ ਲਿਆ ਹੈ।

[1]ਧਰਤੀ 'ਤੇ ਨਮਸ਼ਕਾਰ ਕਰਦੇ ਹਨ।

ਬਦੀ ਕਰੈਂ ਸਿੰਘਨ ਸੋਂ ਸੋਈ।
ਸੌ ਸੌ ਛਲ ਬਲ ਬਜੋਂਤ ਬਨੈ ਕੈ।
ਤੁਰਕਨ ਢਿਗ ਸਿੰਘੈਂ ਪਕਰੈ ਕੈ ॥੩੩॥
ਲੈਂਹ ਇਨਾਮ ਹਰਾਮ ਸੁ ਖੈਹੈਂ।
ਸੋ ਖਾਣਾ ਬਿਸਟਾ ਸਮ[1] ਤੈਹੈਂ[2]।
[1]ਬਰਾਬਰ ਹੈ। [2]ਤਿਨ੍ਹਾਂ ਨੂੰ।
ਤੁਰਕੈਂ ਸੂਰ ਹਿੰਦੂਅਨ ਗਾਹੈਂ[1]।
[1]ਗਾਂ।
ਉਭੈ ਭ੍ਰਿਸ਼ਟ ਤਬਿ ਭਏ ਮਹਾਂਹੈਂ ॥੩੪॥
ਲਾਣ-ਤਾਣ[1] ਤਿਨ ਕੋ ਬਹੁ ਲੋਗੂ।
[1]ਲਾਹਨਤਾਂ, ਫਿਟਕਾਰਾਂ।
ਕਰੈਂ, ਰਰੈਂ[1] ਧ੍ਰਿਗ ਤੁਮਰਾ ਹੋਗੂ[2]।
[1]ਕਹਿੰਦੇ ਹਨ। [2]ਹੋਣਾ।
ਮੁਖਬਰ[1] ਚੁਗਲ ਦੁਸ਼ਟ ਹੱਤਜਾਰੇ।
[1]ਖ਼ਬਰ ਦੇਣ ਵਾਲੇ।
ਨਾਮ ਪਰਜੋ ਤਿਨ ਜਗਤ ਮਝਾਰੇ ॥੩੫॥
ਬਦ ਇਨਸਾਫੀ ਜੁਲਮ ਕਮਾਲੈਂ[1]।
[1]ਬਹੁਤੇ।
ਤੁਰਕਨ ਕੇ ਪਿਖਿ ਲੋਗ ਬਿਸਾਲੈਂ।
ਨਿਸ ਦਿਨ ਦੇਤ ਗਾਲੀਯਾਂ ਰਹੈਂ।
ਨਾਸ ਹੋਇ ਤੁਰਕਨ ਕਾ ਕਹੈਂ ॥੩੬॥
ਸਿੰਘਨ ਪਰ ਬੀਤੈ ਅਤਿ ਕਹਿਰੈਂ।
ਛਪਨੇ ਨਾਹਿਂ ਮਿਲੈਂ ਕਿਤ ਡਹਿਰੈਂ[1]।
[1]ਜੰਗਲਾਂ ਵਿੱਚ।
ਸ਼ਹਿਰ ਲਹੌਰ ਪਰਜੋ ਅਤਿ ਕਹਿਰੈਂ[1]।
[1]ਡਰ, ਕਾਂਬਾ।
ਆਠ ਪਹਿਰ ਰਹਿ ਬਰਤਤ ਜ਼ਹਿਰੈਂ[1] ॥੩੭॥
[1]ਜ਼ੁਲਮ ਰੂਪ ਜ਼ਹਿਰ।
ਸਿੱਖਨ ਕੇ ਜ਼ਨ ਬੱਚੇ ਲਜਾਮੈਂ[1]।
[1]ਇਸਤ੍ਰੀਆਂ ਤੇ ਬੱਚੇ ਲਿਆਉਂਦੇ ਹਨ।
ਕਤਲ ਕਰਾ ਲਹਿਂ ਲੋਗ ਇਨਾਮੈਂ।
ਬਲਿਕੈ ਕੇਸਨ-ਵਾਰੋ ਜੋਊ।
ਦੁਸ਼ਟੈਂ ਮਿਲੈ ਕਿਤੈ ਜੋ ਕੋਊ ॥੩੮॥
ਸਿਰ ਤਿਸ ਕਾ ਕਟਿ ਲੌਪੁਰਿ[1] ਦੈਹੈਂ।
[1]ਲਾਹੌਰ ਵਿੱਚ।
ਪਾਪੀ ਪਾਪ ਇਨਾਮ ਲਭੈ ਹੈਂ[1]।
[1]ਪ੍ਰਾਪਤ ਕਰਦੇ ਹਨ।
ਤਿਨ ਤੈ ਡਰਤੇ ਬਹੁ ਜਨ ਤਬੈ।
ਸਿਰ ਮੁੰਡਵਾਨੇ ਲਾਗੈ ਸਭੈ ॥੩੯॥
ਲੜਕਾ ਲੜਕੀ ਔਰਤ ਜੋਈ।
ਮਿਲੈ ਜੁ ਕਹੀਂ ਤਾਹਿਂ ਕਟਿ ਸੋਈ[1]।
[1]ਤਿਨ੍ਹਾਂ ਦੇ (ਸਿਰ) ਕਟ ਕੇ (ਸੋਈ) ਉਨ੍ਹਾਂ (ਸਿਰਾਂ) ਨੂੰ।
ਸਿੱਖਨ ਕੇ ਬੇਟੇ ਕਹਿ ਥਾਪੀ[1]।
[1]ਸਿੱਖਾਂ ਦੇ ਪੁੱਤਰ (ਥਾਪੀ) ਬਣਾ ਕੇ ਦੱਸਦੇ ਹਨ।
ਪਾਵੈਂ ਯੌਂ ਇਨਾਮ ਬਹੁ ਪਾਪੀ ॥੪੦॥
ਅੰਧ ਧੁੰਧ ਜਬਿ ਐਸੇ ਮਾਚੀ।
ਪਰਜੋ ਰੌਰ ਸਭਿ ਠੌਰੈਂ ਸਾਚੀ।
ਹਾਹਾਕਾਰ ਮਚਜੋ ਜਗਿ ਭਾਰੀ।
ਕਾਂਪ ਉਠੀ ਧਰਾ[1] ਹੋਇ ਦੁਖਜਾਰੀ ॥੪੧॥
[1]ਧਰਤੀ।
ਹੋਵਨ ਲਗੇ ਰੋਜ ਭੂਚਾਲਾ।

ਧਰ ਪਰ ਪਾਪੀ ਬਢੇ ਕਰਾਲਾ[1]। [1]ਭਿਆਨਕ ਪਾਪੀ ਵਧ ਗਏ।
ਅਤੀ ਬਿਪਤਿ ਜਬਿ ਸਿੱਖੈਂ ਪਰੀ।
ਹਰਿ ਗੁਰੁ ਆਗੇ ਬਿਨਤੀ ਕਰੀ ॥ ੪੨ ॥

ਸ੍ਵੈਯਾ:

ਦਾਸਨ ਆਸਨ ਪੂਰਨਹਾਰ,
ਨਿਰਾਸ ਨ ਦ੍ਵਾਰ ਤੈ ਕੋਇ ਜਵੰਦੂ[1]। [1](ਹੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ!) ਆਪ ਦਾਸਾਂ ਦੀਆਂ ਆਸਾਂ ਪੂਰੀਆਂ ਕਰਨ ਵਾਲੇ ਹੋ, ਤੁਹਾਡੇ ਦੁਆਰੇ ਤੋਂ ਕੋਈ ਨਿਰਾਸ਼ਾ ਨਹੀਂ ਜਾਂਦਾ।

ਸਿੱਖ ਅਸਿੱਖ ਸਦਾ ਸਮ ਪਿੱਖਿ,
ਤਰਾ ਵਰ ਲਿੱਖਤ ਬੇਦ ਅਨਿੰਦੂ[1]। [1]ਸਿੱਖ ਤੇ ਗ਼ੈਰ ਸਿੱਖ ਨੂੰ ਸਦਾ ਇੱਕੋ ਜਿਹਾ ਦੇਖਦੇ ਹੋ ਆਪ ਦੀ (ਤਰਾ) ਇਸ ਤਰ੍ਹਾਂ ਵੇਦ (ਵਰ) ਸ੍ਰੇਸ਼ਟ (ਅਨਿੰਦੂ) ਉਸਤਤ ਲਿਖਦਾ ਹੈ।

ਪਾਲਕ ਬਾਲਕ ਜਯੋਂ ਸ਼ਰਨਾਗਤ,
ਘਾਲਕ ਗਾਲਕ ਬੈਰਿਨ ਬਿੰਦੂ[1]। [1]ਸ਼ਰਨ ਆਇਆਂ ਦੀ (ਬਾਲਕ) ਪੁੱਤਰਾਂ ਵਾਂਗ ਪਾਲਣਾ ਕਰਦੇ ਹੋ, ਵੈਰੀਆਂ ਨੂੰ (ਘਾਲਕ) ਮਾਰ ਕੇ ਗਾਲਣ ਵਾਲੇ (ਬਿੰਦੂ) ਜਾਣੀ ਦੇ ਹੋ।

ਲਾਜ ਰਖੋ ਗੁਰੁ ਆਜੁ ਸੁ ਪੰਥਹਿ,
ਕਾਰਜ ਸਾਜ ਗੁਬਿੰਦ ਮ੍ਰਿਗਿੰਦੂ[1] ॥ ੪੩ ॥ [1]ਹੇ ਗੁਰੂ ਗੋਬਿੰਦ ਸਿੰਘ ਜੀ ! ਅੱਜ ਪੰਥ ਦੀ ਲਾਜਰੱਖ ਕੇ ਕੰਮ ਪੂਰਾ ਕਰੋ।

ਤੇਗ ਬਹਾਦਰ ਨੰਦਨ ਨਾਦਰ,
ਸਾਦਿਰ ਚਾਦਰ ਹਿੰਦੁ ਰਖਿੰਦੂ[1]। [1]ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਜੀ ਦੇ (ਨਾਦਰ) ਅਨੋਖੇ ਸਪੁੱਤਰ (ਸਾਦਿਰ) ਨਿੱਡਰ ਹੋ ਕੇ ਹਿੰਦੂਆਂ ਦੀ (ਚਾਦਰ) ਇੱਜ਼ਤਰੱਖਣ ਵਾਲੇ ਹੋ।

ਪਾਪਨ ਭਾਰ ਅਪਾਰ ਪਹਾਰ,
ਬਿਦਾਰਕ ਤੋ ਅਵਤਾਰ ਭਵਿੰਦੂ[1]। [1]ਭਾਰੀ ਪਹਾੜਾਂ ਵਰਗਾ ਪਾਪਾਂ ਦਾ ਭਾਰ ਨਾਸ ਕਰਨ ਨੂੰ ਤੁਸਾਂ ਦਾ ਅਵਤਾਰ (ਭਵਿੰਦੂ) ਹੋਇਆ ਹੈ।

ਨੀਚ ਮਲੇਛ ਅਨੀਤ ਕਰੈਂ,
ਬਿਪਰੀਤ ਸਹੀਤ ਹਤਯੋ ਚਹਿਂ ਹਿੰਦੂ[1]। [1]ਨੀਚ ਤੁਰਕ (ਅਨੀਤ) ਬੇਇਨਸਾਫ਼ੀ ਕਰਦੇ ਹਨ, ਉਲਟੀਰੀਤੀ (ਸਹੀਤ) ਨਾਲ ਹਿੰਦੂਆਂ ਨੂੰ ਖ਼ਤਮ ਕਰਨਾ ਚਾਹੁੰਦੇ ਹਨ।

ਆਨਿ ਬਨੀ ਕਠਨਾਈ ਸਭੈ,
ਅਬਿ ਰਾਖਹੁ ਲਾਜ ਗੁਵਿੰਦ ਮ੍ਰਿਗਿੰਦੂ[1] ॥ ੪੪ ॥ [1]ਹੇ ਗੁਰੂ ਗੋਬਿੰਦ ਸਿੰਘ ਜੀ! ਸਾਰੀਆਂ ਔਖਿਆਈਆਂ ਆ ਬਣੀਆਂ ਹਨ, ਹੁਣ (ਪੰਥ ਦੀ) ਲਾਜ ਰੱਖੋ।

ਪੰਥਨ ਕੇ ਸਿਰਿ ਪੰਥ ਸੁਪੰਥ
ਰਚਯੋ ਜਿਮ, ਰੱਦ ਕੁਪੰਥ ਕਹਿੰਦੂ[1]। [1]ਜਿਵੇਂ ਖੋਟੇ ਪੰਥਾਂ ਨੂੰ ਰੱਦ ਕੇ ਪੰਥਾਂ 'ਚੋਂ ਸ਼੍ਰੋਮਣੀ ਪੰਥ (ਸੁਪੰਥ) ਖ਼ਾਲਸਾ ਪੰਥਰਚਿਆ (ਕਹਿੰਦੂ) ਕਹੀਦਾ ਹੈ।

ਦੈ ਨਿਜ ਸੰਥ ਸੁਪੰਥਹਿਂ ਕੀ,
ਜਢ ਚੇਤਨ ਗ੍ਰੰਥਿ ਭਿਦੀ ਸੁਖ ਸਿੰਧੂ[1]। [1]ਹੇ ਸੁਖਾਂ ਦੇ ਸਮੁੰਦਰ (ਸਤਿਗੁਰੂ ਜੀ!) ਤੁਸਾਂ ਨੇ ਚੰਗੇ ਮਾਰਗ ਦੀ (ਸੰਥਾ) ਸਿੱਖਿਆ ਦੇ ਕੇ ਜੜ੍ਹ ਚੇਤਨ ਦੀ ਗੰਢ (ਭਿਦੀ) ਨਾਸ਼ ਕਰ ਦਿੱਤੀ।

ਹਾਨ ਅੱਗਯਾਨ ਕਰਯੋ ਭਵ-ਦਾਨਕ,
ਗਯਾਨ ਦਯੋ ਬ੍ਰਹਮਾਤਮ ਚਿੰਦੂ[1]। [1]ਹੇ (ਭਵ) ਕਲਿਆਣ ਦੇ (ਦਾਨਕ) ਦਾਤੇ (ਸਤਿਗੁਰੂ ਜੀ! ਤੁਸਾਂ ਨੇ ਸਾਨੂੰ) ਅਗਿਆਨ ਨਾਸ਼ ਕਰਕੇ, ਬ੍ਰਹਮ ਆਤਮਾ ਦੇ ਜਾਨਣ ਵਾਲਾ ਗਿਆਨ ਦਿੱਤਾ ਹੈ।

ਤਯੋਂ ਨਿਜ ਪੰਥ ਪਛਾਨ, ਰਖੋ
ਹਮਰੀ ਅਬਿ ਲਾਜ, ਗੁਬਿੰਦ ਮ੍ਰਿਗਿੰਦੂ[1] ॥ ੪੫ ॥ [1]ਹੇ ਗੁਰੂ ਗੋਬਿੰਦ ਸਿੰਘ ਜੀ! ਤਿਵੇਂ ਹੁਣ (ਸਾਨੂੰ) ਆਪਣਾ ਪੰਥ ਪਛਾਣ ਕੇ

(ਸਾਡੀ) ਲਾਜ ਰੱਖੋ।

ਸੀਸ ਜਿਗਾ ਕਲਗੀ ਛਬਿ ਦੇਤ,
ਜਟੀ ਰਤਨੈਂ ਸਮ ਸੋਹਿ ਨਿਸੰਦੂ[1]।

[1]ਆਪ ਦੇ ਸਿਰ ਉਪਰ ਜਿਗ੍ਹਾ ਤੇ ਕਲਗੀਰਤਨਾਂ ਨਾਲ ਜੜੀ ਹੋਈ (ਛਬਿ ਦੇਤ) ਚਮਕ ਰਹੀ ਹੈ ਤੇ (ਨਿਸਿੰਦੂ) ਚੰਦ੍ਰਮਾਂ ਵਾਂਗ ਸੋਭ ਰਹੀ ਹੈ।

ਮਾਲ ਬਿਸਾਲ ਗਰੇ ਗਜ ਮੋਤਿਨ,
ਜੋਤਿ ਨ ਥੋਰਿ ਨਖੱਤ ਅਨਿੰਦੂ[1]।

[1]ਗਲ ਵਿੱਚ ਹਾਥੀ ਦੇ ਮੋਤੀਆਂ ਦੀ (ਬਿਸਾਲ) ਲੰਬੀ ਮਾਲਾ ਹੈ ਜਿਨ੍ਹਾਂ ਮੋਤੀਆਂ ਦੀ (ਜੋਤਿ) ਚਮਕ (ਅਨਿੰਦੂ) ਸ਼ਲਾਘਾ ਯੋਗ (ਨਖੱਤ) ਤਾਰਿਆਂ ਤੋਂ ਘੱਟ ਨਹੀਂ।

ਤੇਜ ਪ੍ਰਤਾਪ ਅਮਾਪ ਦਿਪੈ
ਨਿਸ-ਪਾਪ, ਉਥਾਪ ਬਿਥਾਪ ਕਰਿੰਦੂ[1]।

[1](ਆਪ ਦਾ) (ਅਮਾਪ) ਮਿਣਤੀ ਤੋਂ ਰਹਿਤ ਤੇ (ਨਿਸ-ਪਾਪ) ਦੋਸ਼ਾਂ ਤੋਂ ਰਹਿਤ ਤੇਜ ਪ੍ਰਤਾਪ ਚਮਕ ਰਿਹਾ ਹੈ, (ਆਪ ਸੰਸਾਰ ਨੂੰ) (ਬਿਥਾਪ) ਰਚ ਕੇ ਫੇਰ (ਉਥਾਪ) ਨਾਸ਼ ਕਰ ਦੇਂਦੇ ਹੋ।

ਔਰ ਨ ਆਸ ਨਿਰਾਸ ਅਬੈ ਹਮ,
ਪੁਰਹੁ ਆਸ ਗੁਬਿੰਦ ਮ੍ਰਿਗਿੰਦੂ[1] ॥੪੬॥

[1]ਹੋਰ (ਕਿਸੇ ਦੀ) ਆਸ ਨਹੀਂ (ਰਹੀ) ਅਸੀਂ (ਸਭ ਪਾਸਿਆਂ ਤੋਂ) ਨਿਰਾਸ਼ ਹਾਂ। ਹੇ ਗੁਰੂ ਗੋਬਿੰਦ ਸਿੰਘ ਜੀ ! ਸਾਡੀ ਆਸ ਪੂਰੀ ਕਰੋ।

ਕਾਨਨ ਕੁੰਡਲ ਲੋਲ ਕਪੋਲਨ
ਡੋਲਨ, ਜਯੋਂ ਰਵਿ ਦ੍ਵੈ ਪਰ ਇੰਦੂ[1]।

[1]ਕੰਨਾਂ ਵਿਚਲੇ ਦੋ ਕੁੰਡਲ ਗੱਲ੍ਹਾਂ ਉੱਤੇ ਚੰਚਲ ਹੋ ਕੇ ਐਉਂ (ਡੋਲਨ) ਹਿਲਦੇ ਹਨ ਜਿਵੇਂ ਚੰਦ੍ਰਮਾਂ ਉੱਪਰ ਦੋ ਸੂਰਜ (ਹਿਲਦੇ ਹਨ)।

ਕੰਠ ਜਰਾਵ ਜਰਯੋ ਕਠਲਾ,
ਕਰ ਕੰਕਨ ਕਯੂਰ ਸੁਹਾਵ ਬੁਲਿੰਦੂ[1]।

[1]ਗਲ੍ਹ ਵਿੱਚ ਜੜਾਊ ਜੜਿਆ (ਕਠਲਾ) ਕੰਠਾ, ਹੱਥਾਂ ਵਿੱਚ ਕੜੇ ਤੇ ਬਾਹਾਂ ਵਿੱਚ (ਕਯੂਰ) ਬਾਜ਼ੂਬੰਦ ਬਹੁਤੇ ਸ਼ੋਭ ਰਹੇ ਹਨ।

ਤਜੋਂ ਛਬਿ ਛਾਪ ਛਲਾਯਨ ਭਾਯਨ,
ਰੂਪ ਸੁਹਾਯਨ ਜਾਇ ਹਤਿੰਦੂ[1]।

[1]ਤਿਵੇਂ ਹੀ ਛਾਪਾਂ ਤੇ ਛੱਲਿਆਂ ਦੀ ਸ਼ੋਭਾ ਚੰਗੀ ਲਗਦੀ ਹੈ, (ਸੁਹਾਯਨ) ਸ਼ੋਭਨੀਕ ਰੂਪ (ਇੰਦੂ) ਚੰਦ੍ਰਮਾਂ ਨੂੰ (ਹਤ) ਨਾਸ਼ ਕਰਦਾ ਭਾਵ ਮਾਤ ਪਾਉਂਦਾ ਜਾਂਦਾ ਹੈ।

ਮੰਦ ਅਮੰਦ, ਤੁਮਾਰਿ ਹਮੈਂ
ਕਹਿਲਾਵਤ, ਰੱਖ ਗੁਬਿੰਦ ਮ੍ਰਿਗਿੰਦੂ[1] ॥੪੭॥

[1]ਹੇ ਗੁਰੂ ਗੋਬਿੰਦ ਸਿੰਘ ਜੀ ! ਅਸੀਂ ਮਾੜੇ (ਅਮੰਦ) ਚੰਗੇ ਤੁਹਾਡੇ ਹੀ ਅਖਵਾਉਂਦੇ ਹਾਂ (ਇਸ ਲਈ ਸਾਡੀ ਲਾਜ) ਰੱਖ ਲਉ।

ਲੈ ਕਰ ਬਾਜ ਬਿਰਾਜ ਸੁ ਬਾਜ,
ਬਜਾ ਕਰਿ ਬਾਜ ਸੁ ਬਾਜਨ ਇੰਦੂ[1]।

[1]ਹੱਥ ਉੱਪਰ ਬਾਜ਼ ਲੈ ਕੇ, (ਬਾਜ) ਘੋੜੇ 'ਤੇ ਚੜ੍ਹ ਕੇ ਤੇ (ਬਾਜ) ਵਾਜੇ (ਧੌਂਸੇ) ਵਜਾ ਕੇ, ਹੇ ਬਾਜਾਂ ਦੇ ਮਾਲਕ ! (ਬਾਜਾਂ ਵਾਲੇ ਸਤਿਗੁਰੂ !)।

ਜੈਸ ਸ਼ਿਕਾਰ ਮ੍ਰਿਗਾਨ ਕਰੇਂ,
ਤੁਰਕਾਨ ਹਰੇਂ ਕਿ ਨ ਆਜ ਨਰਿੰਦੂ[1]।

[1]ਜਿਸ ਤਰ੍ਹਾਂ ਹਰਨਾਂ ਦਾ ਸ਼ਿਕਾਰ ਕਰਦੇ ਸੌ ਹੇ (ਨਰਿੰਦੂ) ਰਾਜਾ ਰੂਪ ਸਤਿਗੁਰੂ ! ਅੱਜ ਤੁਰਕਾਂ ਨੂੰ ਕਿਉਂ ਨਹੀਂ ਮਾਰਦੇ ?

ਰੁਸਤਮ ਬਾਲਾ ਰਖੇ ਮਰ੍ਹਟੇ ਜਿਮ,
ਸ਼ਾਹਿ ਬਹਾਦਰ ਕੀਨ ਤੁਕਿੰਦੂ[1]।

[1]ਜਿਵੇਂਰੁਸਤਮ ਤੇ ਬਾਲਾ ਮਰਹੱਟਿਆਂ ਦੀ ਰੱਖਿਆ ਕੀਤੀ ਅਤੇ ਬਹਾਦਰ ਸ਼ਾਹ ਨੂੰ ਤੁਰਕਾਂ ਦਾ ਬਾਦਸ਼ਾਹ ਬਣਾਇਆ।

ਮਾਹਿੰ ਢੁੰਢਾਰਾ ਸੁਨਾਰਾ ਉਬਾਰਾ,
ਤਿਉਂ ਬਾਰਾ ਹਮਾਰਾ ਗੁਬਿੰਦ ਮ੍ਰਿਗਿੰਦੂ[1] ॥੪੮॥

[1]ਜਿਵੇਂ ਢੁੰਡਾਰ ਦੇ ਇਲਾਕੇ ਦੇ ਸੁਨਾਰੇ ਨੂੰ ਬਚਾਇਆ ਸੀ ਤਿਵੇਂ ਹੇ ਗੁਰੂ ਗੋਬਿੰਦ ਸਿੰਘ ਜੀ ! (ਹੁਣ) ਸਾਡੇ (ਬਚਾਉਣ ਦਾ) (ਬਾਰਾ) ਸਮਾਂ ਹੈ।

(ਢੁੰਡਾਰਾ-ਜੈ ਪੁਰ ਦੇ ਆਸ ਪਾਸ ਦਾ ਇਲਾਕਾ)।

ਛਾਨ ਛਿਵਾਇ ਜਿਵਾਇ ਗਊ,
ਸਿਹਜਾ ਨਿਕਸਾਇ ਫਿਰਾਇ ਘਰਿੰਦੂ[1]।

[1](ਜਿਵੇਂ ਨਾਮਦੇਵ ਨੂੰ) ਛੱਪਰੀ ਬੰਨ੍ਹਵਾ ਕੇ, ਗਊ ਜਿਵਾ ਕੇ ਤੇ ਸੇਜ (ਦਰਿਆ 'ਚੋਂ) ਕਢਵਾ ਕੇ ਫੇਰ ਲਿਆ ਕੇ (ਉਸ ਨੂੰ) ਘਰ ਦਾ ਮਾਲਕ ਬਣਾਇਆ।

ਨਾਮਾ ਸੁਦਾਮਾ ਮੁਦਾਮਾ ਰਖੇ ਜਿਮ,
ਹੈ ਜਸ ਦਾਮਾ ਧਰਾਇ ਅਨਿੰਦੂ[1]।

[1]ਜਿਵੇਂ ਨਾਮਦੇਵ ਤੇ ਸੁਦਾਮੇ ਦੀ (ਮੁਦਾਮਾ) ਹਮੇਸ਼ਾਂਰੱਖਿਆ ਕੀਤੀ ਅਤੇ (ਦਾਮਾ) ਹਮੇਸ਼ਾਂ ਲਈ ਆਪਣਾ (ਅਨਿੰਦੂ) ਉਸਤਤ ਯੋਗ ਜਸਰਖਾਇਆ ਹੈ।

ਲਾਜ ਕਬੀਰ ਰਖੀ ਬਨਿ ਨਾਯਕ,
ਦਾਇਕ ਭੋਜਨ ਬਿੱਪਨ ਚਿੰਦੂ[1]।

[1](ਜਿਵੇਂ) (ਨਾਯਕ) ਸੇਠ ਬਣ ਕੇ ਬ੍ਰਾਹਮਣਾਂ ਨੂੰ ਮਨ-ਇੱਛਤ ਭੋਜਨ ਦੇ ਕੇ ਕਬੀਰ ਦੀ ਲਾਜਰੱਖੀ।

ਮੋਚਨ ਕੀਨ ਤਿਲੋਚਨ ਕੋ ਦੁਖ,
ਤਿਉਂ ਕਟਿ ਸੋਚ ਗੁਬਿੰਦ ਮ੍ਰਿਗਿੰਦੂ[1] ॥੪੯॥

[1](ਜਿਵੇਂ) ਤ੍ਰਿਲੋਚਨ ਭਗਤ ਦੇ ਦੁਖ ਨੂੰ (ਮੋਚਨ ਕੀਨ) ਕੱਟਿਆ ਤਿਵੇਂ ਹੇ ਗੁਰੂ ਗੋਬਿੰਦ ਸਿੰਘ ਜੀ! ਸਾਡੀ ਚਿੰਤਾ ਨੂੰ ਕੱਟੋ।

ਜਯੋਂ ਅਮਰੀਕ ਰਖਯੋ ਪਠਿ ਚੱਕਰ,
ਬੱਕਰ ਨੱਕਰ ਕੀ ਕਟਿ ਤਿੰਦੂ[1]।

[1]ਜਿਵੇਂ ਸੁਦਰਸ਼ਨ ਚੱਕ੍ਰ ਭੇਜ ਕੇ ਅਮਰੀਕ ਭਗਤ ਦੀ ਅਤੇ (ਨੱਕਰ) ਤੰਦੂਏ ਦੀਆਂ (ਬੱਕਰ) ਟੇਢੀਆਂ (ਤਿੰਦੂ) ਤਾਰਾਂ ਕੱਟ ਕੇ।

ਬੂਡਤ ਆਪ ਗਜਿੰਦ ਰਖਯੋ,
ਪ੍ਰਹਿਲਾਦ ਹਿਤੈ ਨਰ ਭੇ ਮਿਰਗਿੰਦੂ[1]।

[1]ਡੁੱਬਦੇ ਹੋਏ ਹਾਥੀ ਨੂੰ ਆਪਰਖਿਆ ਅਤੇ ਪ੍ਰਹਿਲਾਦ ਵਾਸਤੇ ਨਰ (ਮ੍ਰਿਗਿੰਦੂ) ਸਿੰਘ ਰੂਪ ਹੋਏ।

ਬਾਨਿ ਤੁਮਾਰਿ ਦਯਾਰ ਹੁਤੀ,
ਅਬਿ ਕਾਹਿੰ ਬਿਸਾਰ ਬਹੇ ਜਗਿ-ਜਿੰਦੂ[1]।

[1]ਤੁਹਾਡੀ ਆਦਤ ਦਇਆ ਕਰਨ ਵਾਲੀ ਸੀ, ਹੇ ਜਗ ਦੀ ਜਿੰਦ ਰੂਪ (ਉਹ ਆਪਣੀ ਆਦਤ) ਭੁਲਾ ਕੇ ਕਿੱਥੇ ਬੈਠ ਰਹੇ ਹੋ।

ਬੂਡਤ ਆਜ ਜਹਾਜ ਸੁ ਪੰਥਹਿ,
ਲਾਜ ਰਖੈਹੁ ਗੁਬਿੰਦ ਮ੍ਰਿਗਿੰਦੂ[1] ॥੫੦॥

[1]ਅੱਜ ਖ਼ਾਲਸਾ ਪੰਥ ਦਾ ਜਹਾਜ਼ ਡੁੱਬ ਰਿਹਾ ਹੈ, ਹੇ ਗੁਰੂ ਗੋਬਿੰਦ ਸਿੰਘ ਜੀ! ਲੱਜਿਆ ਰੱਖੋ।

ਦੋਹਰਾ:
ਦੁਖੀ ਹੋਇ ਸਭਿ ਸਿੰਘਨ ਤਬਿ,
ਯੌਂ ਬਿਨਤੀ ਜਬਿ ਕੀਨ।
ਗੁਰੂ ਦਿਦਾਰ ਨੁਵਾਬ ਕੋ,
ਦਯੇ ਤਬੈ ਮੁਦ ਭੀਨ[1] ॥੫੧॥

[1]ਕਪੂਰ ਸਿੰਘ ਨੂੰ ਅਨੰਦ 'ਚ ਭਿੱਜ ਕੇ ਗੁਰਾਂ ਨੇ ਦਰਸ਼ਨ ਦਿੱਤੇ।

ਕਹਯੋ ਕਸੌਟੀ ਕਸਤ[1] ਪ੍ਰਭੁ,

[1]ਪਰਖਦੇ ਹਨ।

ਰਖੋ ਸਿਦਕ ਤੁਮ ਹੋਰ।
ਨਾਦਰ ਹਾਦਰ ਆਇ ਅਬਿ[1],

[1]ਨਾਦਰ ਹੁਣ (ਹਾਦਰ) ਛੇਤੀ ਆਵੇਗਾ।

ਜਾਇ ਮੁਗਲ ਬਲ ਤੋਰਿ[1] ॥੫੨॥

[1]ਤੋੜ ਕੇ।

ਪ੍ਰੇਰਯੋ ਨਾਦਰ ਸ਼ਾਹਿ ਤਬਿ,
ਫੇਰਯੋ ਇਤ ਮੁਖ ਤਾਂਹਿ।
ਜੀਤ ਹਿਰਾਤ[1], ਕੰਧਾਰ ਕੋ,

[1]ਸ਼ਹਿਰ।

ਅਯੋ ਸਿੰਧ[1] ਹਿੰਦ ਮਾਹਿੰ ॥੫੩॥
[1]ਅਟਕ ਦਰਿਆ (ਲੰਘ ਕੇ)।

ਤੋਟਕ ਛੰਦ:

ਵਹਿ ਸ਼ਾਹਿ[1] ਇਰਾਨ ਵਲਾਇਤ ਸੈਂ।
[1]ਉਹ ਨਾਦਰ ਸ਼ਾਹ।
ਚਢਿ ਆਵਤ ਭਯੋ ਇਕਾਇਤ ਸੈਂ[1]।
[1]ਇਤਫ਼ਾਕ ਨਾਲ ਭਾਵ ਅਚਣਚੇਤ।
ਵਡ ਬੀਰ ਬਹਾਦਰ ਥਾ ਸੁ ਬਲੀ।
ਦੁਇ ਲਾਖ ਕਟੀਲੀ[1] ਫੌਜ ਭਲੀ ॥੫੪॥
[1]ਲੜਾਕੀ।
ਨਿਜ ਸੰਗ ਲਈ ਅਸਵਾਰਨ ਕੀ।
ਮਨਸਾ ਕਰਿ ਦਿੱਲੀ ਮਾਰਨ ਕੀ।
ਚਲ ਕੈ ਜਬਿ ਸਿੰਧ ਅਬੂਰ ਕਯੋ[1]।
[1]ਅਟਕ ਦਰਿਆ ਪਾਰ ਕੀਤਾ।
ਹਲਚਾਲ ਸੁ ਦੇਸਨ ਭੂਰ ਪਯੋ ॥੫੫॥
ਪਿਖਿ ਜੋਰ ਜੁਲੱਮ ਦੁਰਾਨਿਨ ਕੇ।
ਨਿਜ ਹੇਤ ਬਚਾਵਨ ਜਾਂਨਨ ਕੇ।
ਤਜਿ ਧਾਮ ਗਰਾਂਮਨ ਲੋਗ ਸਭੈ।
ਭਜ ਗਏ ਇਤੈ ਉਤ ਕਿਤੈ ਤਬੈ ॥੫੬॥
ਕਰੀ ਗਾਰਤ ਮਾਰਤ ਜਾਰਤ ਸੋ[1]।
[1]ਉਹ ਮਾਰ ਕੇ, ਸਾੜ ਕੇ (ਗਾਰਤ) ਨਸ਼ਟ ਕਰ ਦਿੱਤੇ ਹਨ।
ਬਹੁ ਦੇਸ ਬਿਸੇਸ ਉਜਾਰਤ ਸੋ।
ਬਡ ਦੇਤ ਅਜਾਬ[1] ਪੰਜਾਬ ਤਈਂ।
[1]ਦੁੱਖ, ਕਸ਼ਟ।
ਗਹਿ ਨਾਜ਼ਮ[1] ਲਿਯ ਮੁਲਤਾਨ ਅਈ[2] ॥੫੭॥
[1]ਸੂਬੇ ਨੂੰ। [2]ਆ ਕੇ।
ਸਭਿ ਦੇਸ ਹਿਰਾਨ ਬਿਰਾਨ ਕਯੋ।
ਕਿਸ ਦੀਨ ਇਮਾਨ ਨਰਹਿਨ ਦਯੋ।
ਜਿਨ ਕੋ ਗਿਲਜੇ ਸਭਿ ਲੋਕ ਕਹੈਂ।
ਸਮਰਾਖਸ਼ ਕੇ ਜਿਨ ਡੀਲ[1] ਅਹੈਂ ॥੫੮॥
[1]ਕੱਦ।
ਇਕ ਏਕ ਬੁਜੋ[1] ਇਕ ਏਕ ਛਕੈਂ।
[1]ਬੱਕਰਾ।
ਚਲਤੇ ਨਹਿੰ ਕੋਸ ਅਸੀ ਕੁ ਥਕੈਂ[1]।
[1]ਅੱਸੀ (੮੦) ਕੋਹ ਤੱਕ ਚਲਦੇ ਥਕਦੇ ਨਹੀਂ ਸਨ।
ਪੁਨ ਊਂਟ ਗਊ ਜਹਿੰ ਭੈਂਸ ਮਿਲੈਂ।
ਤਿਸ ਕੋ ਸਮ ਬ੍ਰਿੱਕਨ ਮਾਰਿ ਗਿਲੈਂ[1] ॥੫੯॥
[1]ਮਾਰ ਕੇ ਬਘਿਆੜਾਂ ਵਾਂਗ ਖਾਂਦੇ ਹਨ।
ਸੁਨਿ ਪੇਖਿ ਹਾਲ ਤਿਨ ਕੇਰ ਤਬੈ।
ਬਹੁ ਕਾਂਪਜੋ ਹਿੰਦੁਸਤਾਨ ਸਭੈ।
ਜਬਿ ਨਾਦਰ, ਪਾਸ ਲਹੌਰ ਅਯੋ।
ਤਬਿ ਖਾਨ ਬਹਾਦਰ ਮੇਲ ਕਯੋ ॥੬੦॥
ਬਹੁ ਦੀਨ ਜੁਵਾਹਰ ਆਹਰ ਕੈ[1]।
[1]ਉੱਦਮ ਕਰਕੇ।
ਦਿਸ ਦਿੱਲੀ ਪਠਿਓ ਮਾਹਰ ਕੈ[1]।
[1]ਉਸਤਾਦੀ ਕਰਕੇ।
ਫਿਰ ਨਾਦਰ ਕਾਦਰ ਫੌਜ ਯੁਤੈਂ[1]।
[1]ਤਾਕਤਵਰ ਫ਼ੌਜ ਸਮੇਤ।
ਚਢਿ ਚਾਲਜੋ ਦੈ ਕਰਿ ਜੋਰ ਉਤੈਂ ॥੬੧॥
ਸੁਨ ਕੈ ਤਬਿ ਕੋਪ ਦਿਲੇਸ ਧਰਾ।
ਨਿਜ ਫੌਜਨ ਕੋ ਇਕ ਠੌਰ ਕਰਾ।

ਮਰ੍ਹਟੇ ਤਿਹ ਮੱਦਦ ਹੇਤ ਝੁਕੇ।
ਢਿਗ ਪਾਨੀਪਤ ਕਰਨਾਲ ਢੁਕੇ[1] ॥ ੬੨ ॥ [1]ਆਹਮੋਂ ਸਾਹਮਣੇ ਹੋਏ।
ਦਿਨ ਦੋਇ ਕੁ ਜੰਗ ਅਭੰਗ[1] ਭਯੋ। [1]ਲਗਾਤਾਰ।
ਲਗ ਖੂੰਨ ਤੁਰੰਗਨ ਤੰਗ[1] ਗਯੋ। [1]ਘੋੜਿਆਂ ਦੇ ਤੰਗਾਂ ਨਾਲ।
ਚਢਿ ਲੋਥਨ ਉਪਰ ਲੋਥ ਗਈ।
ਫਿਰ ਨਾਦਰ ਕੀ ਵਡ ਜੀਤ ਭਈ ॥ ੬੩ ॥
ਚਢਿ ਨਾਦਰ ਦਿੱਲੀ ਜਾਇ ਧਸਜੋ।
ਫੜਿ ਖੂਬ ਚੁਕੱਤਨ ਤਾਂਹਿ ਕਸਜੋ[1]। [1]ਮਾਰਿਆ।
ਇਕ ਦਜੋਸਹਿਂ ਲੂਟ ਕਤਾਲ[1] ਕਰੀ। [1]ਕਤਲਾਮ।
ਗਿਲਜਜੋਂ ਤਬਿ ਦਿੱਲੀ ਭਾਂਤਿ ਭਰੀ[1] ॥ ੬੪ ॥ [1]ਚੰਗੀ ਤਰ੍ਹਾਂ।
ਧਨ ਲੂਟ ਲਯੋ ਕਰਿ ਜੋਰ ਸਭੀ।
ਦੁਖ ਦੀਨ ਅਤੀ ਸਭਿ ਕਾਹਿਂ ਤਬੀ।
ਤਬਿ ਤੈ ਚਵਕੱਤਨ ਜੋਰ ਟੁਟਾ।
ਧਨ ਨਾ ਕਨ ਮਾਤਰ ਤਾਂਹਿ ਛੁਟਾ[1] ॥ ੬੫ ॥ [1]ਕਿਣਕਾ ਮਾਤ੍ਰ ਵੀ ਧਨ ਉਨ੍ਹਾਂ ਪਾਸ ਨਾ ਰਿਹਾ।

ਦੋਹਰਾ:
ਧਨ ਲੂਟਜੋ ਤਿਨ ਤਬੈ ਜੋ,
ਕਹਿਂ ਲੌ ਕਰੈਂ ਵਖਾਨ।
ਤ੍ਵਾਰੀਖਨ ਮੈਂ ਲਿਖਜੋ ਹੈ,
ਸਾਠ ਕੋਟਿ ਪਰਮਾਨ[1] ॥ ੬੬ ॥ [1]ਸੱਠ ਕਰੋੜ ਦੇ (ਪਰਮਾਨ) ਬਰਾਬਰ।

ਚੌਪਈ:
ਤੋਫੇ ਪਤਿਸ਼ਾਹੀ ਕੇ ਸਾਰੇ।
ਲੂਟੇ ਤਾਂਹਿਂ ਜੋਰ ਕਰਿ ਸਾਰੇ।
ਤਖਤ ਤਾਊਸੀ ਇਕ ਨੌਕੋਟੀ[1]। [1](ਤਾਊਸ) ਮੋਰ ਦੀ ਸ਼ਕਲ ਦਾ ਇਕ ਤਖ਼ਤ ਜੋ ਨੌਂ ਕ੍ਰੋੜ ਦੀ ਲਾਗਤ ਨਾਲ ਸ਼ਾਹ ਜਹਾਨ ਨੇ ਬਣਾਇਆ ਸੀ।
ਪੁਨ ਜੁਗ ਲਾਲਨ ਕੀ ਵਡ ਜੋਟੀ[1] ॥ ੬੭ ॥ [1]ਦੋ ਵੱਡੇ ਲਾਲਾਂ ਦੀ ਜੋੜੀ।
ਜਿਨ ਕੀ ਜੋਤਿ ਸੰਗ[1] ਪਤਿਸ਼ਾਹੂ। [1]ਚਾਨਣ ਨਾਲ।
ਪਢਿਤ ਕੁਰਾਨ ਨਿਸਾ ਮੈਂ ਚਾਹੂ[1]। [1]ਰਾਤ ਨੂੰ ਉਤਸ਼ਾਹ ਨਾਲ।
ਸਹਿਨਿਕੂਰ[1] ਇਕ ਮੱਛੀ ਅੱਛੈਂ[2]। [1]ਮੱਛੀ ਦਾ ਨਾਮ। [2]ਚੰਗੀ।
ਲਾਇ ਛੁਰੀ ਜਿਸ ਆਮਿਖ ਭੱਛੈਂ[1] ॥ ੬੮ ॥ [1]ਜਿਸ ਮੱਛੀ 'ਤੇ ਛੁਰੀ ਤਿੱਖੀ ਕਰ ਕੇ ਬਾਦਸ਼ਾਹ ਮਾਸ ਖਾਂਦਾ ਸੀ।
ਹੀਰਾ ਔਰ ਪਾਂਡਵਨ ਵਾਰਾ।
ਜਾਂ ਸਮ ਦੂਸਰਿ ਨਹਿਂ ਸੰਸਾਰਾ।
ਐਨ ਚੈਂਨ[1] ਕੀ ਮਾਲਾ ਜੋਈ। [1]ਨਾਮ ਦੀ।
ਨੈਨ ਛੁਹੇ ਰੁਜ[1] ਰਹੈ ਨ ਕੋਈ ॥ ੬੯ ॥ [1]ਰੋਗ।
ਹੀਰਾ ਹੁਤੋ ਗੁਲਾਬੀ ਏਕੈਂ।
ਵਜ਼ਨ ਸਤਾਸੀ ਰੱਤੀ ਟੇਕੈਂ[1]। [1]ਨਿਸ਼ਚੇ ਕੀਤਾ ਹੋਇਆ ਸੀ।
ਪਰੈ ਦਮਕ[1] ਜਹਿਂ ਲੌ ਤਿਸ ਜਬਿ ਹੀ। [1]ਚਮਕ।

ਸਭਾ ਗੁਲਾਬੀ ਹੋਵੈ ਸਭਿ ਹੀ ॥੭੦॥
ਮੋਤੀ ਮੁਰਗ ਅੰਡ ਸਮ ਔਰੈਂ[1]। — [1]ਹੋਰ ਮੋਤੀ ਮੁਰਗੀ ਦੇ ਆਂਡਿਆਂ ਵਰਗੇ ਸਨ।
ਚੌਸਠ ਰੱਤੀ ਤੋਲ ਸੁ ਗੌਰੈਂ[1]। — [1]ਭਾਰੀ।
ਜ਼ੇਵਰ ਔਰ ਬੇਗਮਨ ਕੇਰੇ।
ਵਡੇ ਮੋਲ ਕੇ ਲੁਟੇ ਵਧੇਰੇ ॥੭੧॥
ਜੌਰਾ ਭੌਰਾ ਰਾਕੀ ਲੀਏ[1]। — [1]ਜੌਰਾ ਭੌਰਾ ਨਾਮ ਦੇ ਦੋ (ਰਾਕੀ) ਘੋੜੇ ਲਏ।
ਜੇ ਦਰਿਆਈ ਪਰਸਿੱਧ ਥੀਏ[1]। — [1]ਜਿਹੜੇ ਦਰਿਆਈ ਘੋੜੇ ਮਸ਼ਹੂਰ ਹੋਏ।
ਬੀਸ ਕਰੋੜ ਖਰਚ ਫਿਰ ਲਹਜੋ।
ਤੀਨ ਕੋਟਿ[1] ਜਿਸ ਮੈਂ ਸੇਰਹਜੋ ॥੭੨॥ — [1]ਤਿੰਨ ਕ੍ਰੋੜ।
ਅਹਿਮਦ ਸ਼ਾਹਿ ਆਇ ਜੋ ਫੇਰੈਂ।
ਲੀਓ ਜੋਰ ਸੰਗ ਕਰਿਕੈ ਜੇਰੈਂ[1]। — [1]ਅਧੀਨ ਕਰਕੇ।
ਸੱਤੀ ਬੀਹੀਂ ਸੌ ਸ਼ਕਤੇ ਕਾ[1]। — [1]ਬਲ ਵਾਲੇ ਦਾ ਸੱਤਾਂ ਵੀਹਾਂ ਦਾ ਸੌ ਹੁੰਦਾ ਹੈ, ਭਾਵ ਬਹੁਤੀ ਚੀਜ਼ ਲੈ ਕ ਥੋੜ੍ਹੀ ਦੱਸਦਾ ਹੈ।
ਜੁਲਮ ਇਨਸਾਫ ਇਹੁ ਲਗਤੇ ਕਾ[1] ॥੭੩॥ — [1](ਲਗਤੇ) ਦੁਸ਼ਮਣ ਦਾ ਇਨਸਾਫ਼ ਹੀ ਜ਼ੁਲਮ ਕਰਨਾ ਹੈ।

ਦੋਹਰਾ:
ਲੁਟਜੋ ਆਗਰੇ ਲੌਂ ਤਬੈ, ਗਿਲਜਜੋਂ ਨੈ ਸਭਿ ਦੇਸ।
ਲੜਕੀ ਲੜਕਾ ਅਰਧ ਲਖ,
ਪਕੜਿ ਲਿ-ਗਏ ਬਿਸੇਸ[1] ॥੭੪॥ — [1]ਅੱਧੇ ਲੱਖ (੫੦੦੦੦) ਤੋਂ ਵੀ ਬਹੁਤ ਪਕੜ ਕੇ ਲੈ ਗਏ।

ਲਲਿਤ ਪਦ ਛੰਦ:
ਹਿੰਦੁਸਤਾਨ ਮਾਹਿਂ ਤਬਿ ਪਰਜੋ,
ਗਦਲ ਜਦਲ[1] ਅਤਿ ਭਾਰੈਂ। — [1]ਹਲਚਲ ਤੇ ਜੰਗ।
ਸਿੰਘਨ ਕਾ ਤਬਿ ਦਾਉ ਲਗਜੋ ਫਿਰ,
ਲੂਟੈਂ ਨਿਤ ਬਹੁ ਮਾਰੈਂ।
ਜਜੋਂ ਜਲ ਹੜ੍ਹ ਲੋਗਹਿਂ ਦੁਖ ਦੈ ਹੈ,
ਜਲ ਜੰਤੂ ਸੁਖ ਪੈਹੈਂ।
ਅਰ ਮੂਸੇ ਮਕਰੀ ਅਧਿਕਾਈ,
ਔਰ ਸਭਿਨਿ ਦੁਖ ਦੈਹੈਂ[1] ॥੭੫॥ — [1]ਹੋਰ ਚੂਹੇ ਤੇ ਮੱਕੜੀਆਂ ਆਦਿ ਸਾਰਿਆਂ ਨੂੰ ਬਹੁਤਾ ਦੁਖ ਦਿੰਦਾ ਹੈ।
ਚੀਲਾਂ ਬਾਇਸ ਬਿਹੰਗ ਬਿਲਾਈਂ[1], — [1]ਇੱਲਾਂ, ਕਾਂ ਆਦਿ ਪੰਛੀ ਤੇ ਬਿੱਲੀਆਂ।
ਇਨ ਕੋ ਆਨੰਦ ਦਾਈ।
ਤਜੋਂ ਹਲਚਾਲ ਗਦਲ[1] ਸਿੰਘਨ ਕੋ, — [1]ਬਗ਼ਾਵਤ।
ਅਧਿਕ ਹੋਤ ਸੁਖਦਾਈ।
ਜਾਤਿ ਗੋਤ ਸਿੰਘਨ ਕੀ ਦੰਗਾ,
ਚਹਿਤ ਰੈਨ ਦਿਨ ਸੋਈ।
ਜਜੋਂ ਜਜੋਂ ਗਦਲ ਮਚੈਂ ਬਹੁ ਜਗ ਮੈਂ,
ਜੋਰ ਸਿੰਘਨ ਕਾ ਹੋਈ ॥੭੬॥
ਤੁਰਕ ਲਰੈਂ ਆਪਸ ਮੈਂ ਜਜੋਂ ਜਜੋਂ,
ਚੌਕੱਤੇ ਦੌਰਾਨੀ।

ਸਿੰਘਨ ਕੀ ਤਜੋਂ ਤਜੋਂ, ਪਗ ਬਾਰਾਂ
ਪੜੈਂ[1], ਮੋਦ ਮਨਿ ਠਾਨੀ।
ਦੌਲਤ ਲੈ ਦਿੱਲੀ ਕੀ ਤਰਫੋਂ,
ਹਟੈਂ ਦੁਰਾਨੀ ਜੇਹੀ[1]।
ਤਿਨੈਂ ਸਿੰਘ ਰਸਤ ਮੈਂ ਲੂਟੈਂ,
ਸਾਬਤ ਜਾਨ ਨ ਦੇਹੀਂ ॥੭੭॥
ਪੁਨ ਨਾਦਰ ਕਾ ਲੁਟਜੋ ਖਜਾਨਾ,
ਆਯੁਧ ਅਸ੍ਵ ਅਪਾਰੈਂ।
ਭਈ ਮੌਜ ਸਿੰਘਨ ਕੋ ਫਿਰ ਵਡ,
ਥਏ ਅਸੂਦੇ ਭਾਰੈਂ[1]।
ਮਾਰ ਲੂਟ ਕਰਿ ਸਿੰਘ ਝੱਲ ਮੈਂ,
ਧਸੈਂ ਫੇਰ ਕਰਿ ਧਾਈ।
ਪੇਸ਼ ਨ ਲੇਸ ਚਲੈ ਗਿਲਜਜੋਂ ਕੀ,
ਸਿੰਘਨ ਪਰ ਤਬਿ ਕਾਈ ॥੭੮॥

ਚੌਪਈ:

ਸਿੰਘ ਕਹੈਂ ਯਹਿ ਮੁਗਲ ਦੁਰਾਨੀ।
ਆਪਸ ਮੈਂ ਲਰਿ ਥੈਂ ਜਬਿ ਫਾਨੀ[1]।
ਜਜੋਂ ਖੇਤੀ ਕੋ ਜਾਲੇ ਜਾਲੈਂ[1]।
ਚੁਗੈਂ ਅੰਨ ਫਿਰ ਬਿਹੰਗ ਬਿਸਾਲੈਂ ॥੭੯॥
ਹਮ ਅਬਿ ਲੈਹੈਂ ਸਭਿ ਪਤਿਸ਼ਾਹੀ।
ਬਚਨ ਫੁਰੇ ਗੁਰੁ ਕਾ ਜਬਿ ਯਾਹੀ।
ਕਾਬੁਲ ਤੈ ਕੁੱਤਾ[1] ਮੰਗਵਾਊਂ।
ਉਸ ਤੈ ਇਨ ਕਾ ਨਾਸ ਕਰਾਊਂ ॥੮੦॥
ਦਿੱਲੀ ਤਖਤ ਲਹੌਰ ਪੁਟਾਊਂ।
ਸਾਤੋਂ ਧਾਰਾ[1] ਧੂਰਿ ਮਿਲਾਊਂ।
ਤੁਰਕ ਨਗਾਰਾ ਬਜਨ ਹਟਾਊਂ।
ਜਾਪ ਅਕਾਲ ਅਕਾਲ ਜਪਾਊਂ ॥੮੧॥
ਯਹਿ ਬਾਨੀ ਜੋ ਸਤਿਗੁਰੁ ਭਾਖੀ।
ਸੋ ਅਬਿ ਸੱਤ ਹੋਇ ਹੈ ਸਾਖੀ[1]।
ਯੌਂ ਸਭਿ ਸਿੰਘਨ ਮਨਿ ਠਹਿਰਾਈ।
ਲੂਟ ਮਾਰ ਮੁਦ ਹ੍ਵੈ ਬਹੁ ਪਾਈ ॥੮੨॥

ਦੋਹਰਾ:

ਸਿੰਘਨ ਕੀ ਫਰਿਯਾਦ ਜਬਿ, ਸੁਨਿ ਆਪ ਕਰਤਾਰ।
ਚਾਇ[1] ਤੁਫਾਨ[2] ਇਰਾਨ ਤੈ, ਦਿਯ ਦਿੱਲੀ ਪਰ ਡਾਰ ॥੮੩॥

ਚੌਪਈ:

[1]ਪਉਂ ਬਾਰਾਂ ਪੈਂਦੇ ਹਨ, ਭਾਵ ਬਾਜ਼ੀ ਜਿੱਤ ਲੈਂਦੇ ਹਨ।
[1]ਜਿਹੜੇ।
[1]ਬਹੁਤ ਖ਼ੁਸ਼ਹਾਲ ਹੋ ਗਏ।
[1]ਜਦੋਂ ਨਾਸ਼ ਹੋ ਜਾਣਗੇ।
[1](ਜਾਲੇ) ਗੜੇ (ਜਾਲੈਂ) ਨਾਸ ਕਰ ਦੇਂਦੇ ਹਨ। (ਜਾਲੇ-ਫਾ: ਜ਼ਾਲਹ=ਓਲਾ, ਗੜਾ)
[1]ਨਾਦਰ ਸ਼ਾਹ ਦੁਰਾਨੀ ਰੂਪ ਕੁੱਤਾ।
[1]ਪਹਾੜਾਂ ਦੀਆਂ ਸੱਤੇ ਧਾਰਾਂ।
[1]ਬਾਣੀ ਰੂਪ ਗਵਾਹੀ।
[1]ਚੁੱਕ ਕੇ। [2]ਉਪੱਦ੍ਰਵ, ਆਫ਼ਤ।

ਦਿੱਲੀ ਤੈ ਮਥਰਾ ਲੌਂ ਸਾਰੇ।
ਦੇਸ ਲੂਟ ਕਰਿ ਕਤਲ ਅਪਾਰੇ।
ਅਰਧ ਲਾਖ ਲੌਂ ਲੜਕੀ ਲੜਕੇ।
ਪਕੜਿ ਤੁਰਕ ਲੈ ਗਏ ਸੁ ਬੜ ਕੇ[1] ॥ ੮੪ ॥
ਫਿਰ ਪਾਛੇ ਹਟਿ ਨਾਦਰ ਸ਼ਾਹੂ।
ਆਯੋ ਜਬਿ ਲਹੌਰ ਕੇ ਮਾਹੂੰ।
ਬੂਝ੍ਯੋ ਖਾਨ ਬਹਾਦਰ ਤਾਂਈਂ।
ਉਨੈਂ ਹਮੈਂ ਦਿਹੁ ਦੇਸ ਬਤਾਈ ॥ ੮੫ ॥
ਲੂਟ ਖਯੋ ਜਿਨ ਹਮਰਾ ਰਸਤਾ।
ਮੈਂ ਕਟਹੋਂ ਅਬਿ ਉਨ ਕਾ ਫਸਤਾ[1]।
ਦੇਸ ਉਨ ਕੇ ਕੀ ਖਾਕ ਉਡਾਊਂ।
ਉਨ ਤੈ ਧਨ ਚੌਗੁਨ ਕਢਵਾਊਂ ॥ ੮੬ ॥
ਤਬਿ ਨੁਵਾਬ ਮਨਿ ਐਸ ਵਿਚਾਰਾ।
ਜੇ ਮੈਂ ਭੇਤ ਬਤੈਹੋਂ ਸਾਰਾ।
ਚਢਿ ਗਿਲਜੇ ਸਿੰਘਨ ਪਰ ਜੈਹੈਂ।
ਸੋ ਇਨ ਕੋ ਭੀ ਗੂਠ[1] ਦਿਖੈਹੈਂ ॥ ੮੭ ॥
ਹਾਥ ਇਨੋਂ ਕੇ ਨਹਿਂ ਸੋ ਐਹੈਂ।
ਮੁਲਕ ਵਿਰਾਨ ਹਮਾਰ ਥਵੈ ਹੈ[1]।
ਅਰ ਮੁਝ ਕੋ ਭੀਰਹੈ ਖਰਾਬੀ।
ਜਬਿ ਲੌਂ ਸ਼ਾਹਿ ਲਹੌਰ ਥਿਰਾਬੀ[1] ॥ ੮੮ ॥
ਤਾਂ ਤੇ ਤਿਨ ਕਾ ਪਤਾ ਨ ਦੇਵੋਂ।
ਬਾਦਸ਼ਾਹਿ ਕੋ ਬਿਦਾ ਕਰੇਵੋਂ।
ਪਾਛੇ ਸਿੰਘਨ ਕੋ ਮੈਂ ਗੈਹੋਂ[1]।
ਜੋ ਉਨ ਲੁਟ੍ਯੋ ਸੁ ਧਨ ਕਢਵੈਹੋਂ ॥ ੮੯ ॥
ਇਹੁ ਵਿਚਾਰ ਕਰਿ ਖਾਨ ਬਹਾਦਰ।
ਨਾਦਰ ਪ੍ਰਤਿ ਬੋਲ੍ਯੋ ਇਮ ਸਾਦਰ[1]।
ਜੋ ਤੁਮ ਸਿੰਘਨ ਬਾਤ ਬਖਾਨੀ।
ਕਿਤੈ ਨ ਉਨ ਕੀ ਮੁਲਕ ਨਿਸ਼ਾਨੀ ॥ ੯੦ ॥
ਨਹੀਂ ਕਿਸੀ ਵਹਿ ਨਗਰ ਬਸਾਹੀਂ।
ਨਿਸਾ ਕਹੀਂ ਦਿਨ ਕਹੀਂ ਬਿਤਾਹੀਂ।
ਸੋਵਤ ਖੜ੍ਹੇ, ਖੜ੍ਹੇ ਹੀ ਰੈਹੈਂ।
ਫਿਰਤੇ ਟੁਰਤੇ ਖਾਣਾ ਖੈਹੈਂ ॥ ੯੧ ॥
ਖਟਰਸ ਕਾ[1] ਨਹਿਂ ਸ੍ਵਾਦ ਪਛਾਨੈਂ।
ਕਪੜੇ ਤਨ ਪਰ ਓਢ[1] ਨ ਜਾਨੈਂ।
ਘਾਸ ਫੂਸ ਫਲ ਫੂਲ ਅਪਾਰੇ।
ਖੈਹੈਂ ਕੱਚੇ ਹੀ ਮ੍ਰਿਗ ਮਾਰੇ ॥ ੯੨ ॥

[1](ਘਰਾਂ ਵਿੱਚ) ਵੜ ਕੇ।
[1]ਫਾਹਾ ਵੱਢ ਦਿਆਂਗਾ।
[1]ਅੰਗੂਠਾ, ਠੁੱਠ।
[1]ਹੋ ਜਾਵੇਗਾ।
[1]ਠਹਿਰੇਗਾ।
[1]ਪਕੜ ਲਵਾਂਗਾ।
[1]ਆਦਰ ਨਾਲ।
[1]ਛੇਰਸਾਂ ਦਾ।
[1]ਪਹਿਨਣ।

ਹਮ ਦੁਖ ਦੇਵੈਂ ਸੋ ਸੁਖ ਮਾਨੈਂ।
ਮਾਨ ਅਪਮਾਨ[1] ਕਿਛੁ ਨਹਿੰ ਜਾਨੈਂ। [1]ਆਦਰ ਤੇ ਨਿਰਾਦਰ।
ਬਰਖਾ ਹੇਤ ਨ ਛੱਪਰ ਛਾਵੈਂ[1]। [1]ਬਣਾਉਂਦੇ।
ਬਨ ਪਰਬਤ ਮੈਂ ਸਮਾਂ ਬਿਤਾਵੈਂ ॥੯੩॥
ਜੰਗਲ ਮੈਂ ਮੰਗਲ[1] ਮਨਿ ਮਾਨੈਂ। [1]ਖ਼ੁਸ਼ੀ।
ਕਰੈਂ ਉਦੰਗਲ ਢੰਗ ਲਗਾਨੈਂ[1]। [1]ਜਦੋਂ ਮੌਕਾ ਲਗਦਾ ਹੈ ਇਕੱਠ ਕਰ ਲੈਂਦੇ ਹਨ।
ਕਾਨ ਆਨ[1] ਨਹਿੰ ਕਾਹਿੰ ਮਨੈ ਹੈਂ। [1]ਹੋਰ ਕਿਸੇ ਦੀ ਕਨੌਂਡ।
ਬੇਪਰਵਾਹਿ ਸਦੈਵ ਰਹੈ ਹੈਂ ॥੯੪॥
ਖਾਣ ਪੀਣ ਕੀ ਰਖਤ ਨ ਚਾਹੈਂ।
ਮਿਲੈਂ ਤੁ ਕੱਚੇ ਚਨੇ ਚਬਾਹੈਂ।
ਬਜ਼ਾਪਤ ਦੁਖ ਸੁਖ ਰੋਗ ਨ ਤਿਨ ਕੋ।
ਗਰਮੀ ਸਰਦੀ ਧੁਪ ਛਾਹਿ[1] ਨ ਕੋ ॥੯੫॥ [1]ਛਾਂ।
ਕੰਕਰ ਕਾਂਟੇ[1] ਦੂਖ ਨ ਲਗ ਹੈ। [1]ਰੋੜਾਂ ਤੇ ਕੰਡਿਆਂ।
ਸੌ ਸੌ ਕੋਸ ਅੱਸ੍ਰ ਤਿਨ ਵਗ ਹੈਂ[1]। [1]ਚਲਦੇ ਹਨ।
ਦੇਖਨ ਕੋ ਮੁਰਦੇ ਸਮ ਦੀਸੈਂ।
ਜੰਗ ਵਕਤ ਸਮ ਹੋਤ ਖਵੀਸੈਂ[1] ॥੯੬॥ [1]ਦੇਉਆਂ ਵਾਂਗ।
ਔਰ ਨ ਕੋਊ ਕਰਿ ਹੈਂ ਕਾਜੈਂ।
ਲਰ ਹੈਂ ਭਿਰ ਹੈਂ ਅਰ ਹੈਂ ਗਾਜੈਂ[1]। [1]ਅੜਦੇ ਤੇ ਗੱਜਦੇ ਹਨ।
ਪੈ ਵਹਿ ਸੰਮੁਖ ਹੋਇ ਨ ਲਰ ਹੈਂ।
ਅੱਗਜੋਂ ਪੀਛਜੋਂ ਨਿਸ ਕੋ ਹਰ ਹੈਂ[1] ॥੯੭॥ [1]ਰਾਤ ਨੂੰ ਮਾਰਦੇ ਹਨ।
ਬਦਨ ਆਹਨੀ ਹੈਂ ਤਿਨ ਕੇਰੇ[1]। [1]ਸਰੀਰ ਉਨ੍ਹਾਂ ਦੇ ਲੋਹੇ ਦੇ ਹਨ।
ਸ਼ਸਤਰ ਘਾਇ ਨ ਸਕਤ ਬਧੇਰੇ[1]। [1]ਸ਼ਸਤ੍ਰ ਬਹੁਤਾ ਜ਼ਖ਼ਮ ਨਹੀਂ ਕਰ ਸਕਦੇ।
ਗਾਨੇ ਬੰਨ੍ਹ ਖੁਸ਼ੀ ਹ੍ਵੈ ਐਹੈਂ।
ਹੋਨ ਸ਼ਹੀਦ ਮਹੀਦ[1] ਚਹੈ ਹੈਂ ॥੯੮॥ [1]ਬਹੁਤਾ।
ਸੰਗ ਹਜਾਰਨ ਬੀਸਕ ਲਰ ਹੈਂ।
ਮਰਨ ਮਾਰਨੋਂ ਕਬੀ ਨ ਡਰ ਹੈਂ।
ਮਰੈਂ ਬੀਸ ਮਿਲ ਹੈਂ ਤੀਸਾਨੈਂ[1]। [1]ਤੀਹ ਹੋਰ ਆ ਮਿਲਦੇ ਹਨ।
ਮਨ ਮੈਂ ਚਾਉ ਮਰਨ ਕਾ ਠਾਨੈਂ ॥੯੯॥
ਦੀਨ ਮਜ਼ਬ ਕਾ ਜੰਗ ਮਚਾਵੈਂ।
ਇਕ ਇਕ ਬੀਸ ਬੀਸ ਕੋ ਘਾਵੈਂ।
ਚਾਹੈਂ ਨਿਸ ਦਿਨ ਲੈਨ ਸ਼ਹੀਦੀ।
ਟਰੈਂ ਨਰਣ ਤੈ ਹ੍ਵੈ ਕਬਿ ਗੀਦੀ[1] ॥੧੦੦॥ [1]ਕਾਇਰ।
ਹਮ ਉਨ ਕੋ ਮਾਰਤ ਥਕ ਗਏ।
ਵਹਿ ਅਤਿ ਬਢਤ ਜਾਤ ਨਿਤ ਨਏ।
ਮੁਰਸ਼ਦ[1] ਇਨ ਕਾ ਵਲੀ[2] ਕਹਾਯੋ। [1]ਗੁਰੂ। [2]ਕਰਾਮਾਤੀ।
ਇਨ ਕੋ ਆਬ-ਹਯਾਤ[1] ਪਿਲਾਯੋ ॥੧੦੧॥ [1]ਅੰਮ੍ਰਿਤ।

ਤਿਸੀ ਸੁਧਾ ਕੇ ਬਲ ਤੈ ਏਹੂ।
ਮਰਤ ਨਹੀਂ ਦੁਖ ਗਨਤ ਨ ਕੇਹੂ।
ਗੋਬਿੰਦ ਸਿੰਘ ਕੀ ਉੱਮਤ[1] ਹੈ ਯਹਿ। — [1]ਕੌਮ।
ਭਯੋ ਪੇਸ਼ਵਾ[1] ਨਾਨਕ ਜਿਨ ਕਹਿ[2] ॥੧੦੨॥ — [1]ਆਗੂ। [2]ਜਿਨ੍ਹਾਂ ਦਾ।
ਜਾਹਲ[1] ਜਾਲਮ ਏਹੁ ਮਜ਼ਬ ਹੈ। — [1]ਅਨਪੜ੍ਹ।
ਹਿੰਦੁ ਤੁਰਕ ਤੇ ਜੁਦਾ ਅਜਬ ਹੈ।
ਲਰਨ ਭਿਰਨ ਕੋ ਕਰਤ ਗਜਬ[1] ਹੈਂ। — [1]ਕਹਿਰ, ਲੋਹੜਾ।
ਖੋਜੇ ਮਿਲਤ ਨ ਕਹੂੰ ਕਜਬ[1] ਹੈਂ ॥੧੦੩॥ — [1]ਕਿਜਬ, ਝੂਠੇ।
ਹਿੰਦੁਨ ਅੰਧੇ ਤੁਰਕਨ ਕਾਣੇਂ।
ਕਹਿਤ ਰਹਿਤ ਦੁਹ ਤੈ ਹਮ ਸਜਾਣੇ।
ਮੁਸਲਮਾਨ ਹਿੰਦੁਨ ਤੈ ਨਜਾਰੀ।
ਰੀਤਿ ਅਹੇ ਇਨ ਮੈਂ ਭਲ ਸਾਰੀ ॥੧੦੪॥
ਬੁੱਤ ਪਰਸਤੀ ਨਾ ਇਹੁ ਠਾਨੈ[1]। — [1]ਇਹ ਬੁੱਤ ਪੂਜਾ ਨਹੀਂ ਕਰਦੇ।
ਗੰਗਾਦਿਕ ਤੀਰਥ ਨਹਿੰ ਮਾਨੈਂ।
ਸੂਤਕ[1] ਪਾਤਕ[2] ਸ਼ਾਦੀ ਗਮੀ। — [1]ਬੱਚੇ ਦੇ ਜੰਮਣ ਸਮੇਂ ਦੀ ਅਪਵਿੱਤ੍ਰਤਾ। [2]ਪ੍ਰਾਣੀ ਦੇ ਮਰਨ ਕਰ ਕੇ ਹੋਈ ਅਪਵਿੱਤ੍ਰਤਾ।
ਜੰਞੂ ਤਿਲਕ ਨ ਮਾਲਾ ਲਮੀ[1] ॥੧੦੫॥ — [1]ਲੰਮੀ।
ਪੱਤਲ[1] ਪਿੰਡ[2] ਸ਼ਰਾਧ[3] ਨ ਖਜਾਹੈਂ[11]। — [1]ਪੱਤਿਆਂ ਦੀ ਥਾਲੀ। [2]ਪਿਤਰਾਂ ਨਮਿੱਤ ਅਰਪੇ ਹੋਏ ਜੌਂ ਦੇ ਆਟੇ ਆਦਿ ਦੇ ਪਿੰਨੇ (ਗੋਲੇ)। [3]ਪਿਤਰਾਂ ਵਾਸਤੇ ਸ਼ਰਧਾ ਨਾਲ ਕੀਤਾ ਅੰਨ ਬਸਤ੍ਰ ਆਦਿ ਦਾ ਦਾਨ। [11]ਬਰਸੀ (ਮਰਨ) ਵਾਲੇ ਦਿਨ ਕੀਤਾ ਪੁੰਨ-ਦਾਨ।
ਹਿੰਦੁਨ ਸਮ ਕੁਛ ਕਰਤ ਨ ਯਾਹੈਂ।
ਕਿਸੀ ਠੌਰ ਤੈ ਕੇਸ ਕਬੀ ਹੀ।
ਨਾਹਿੰ ਮੁੰਡਾਵਤ ਰਖਤ ਸਭੀ ਹੀ ॥੧੦੬॥
ਰਾਮ ਕ੍ਰਿਸ਼ਨ ਸ਼ਿਵ ਸ਼ਕਤਿ[1] ਗਨੇਸ਼ੈਂ। — [1]ਪਾਰਬਤੀ।
ਤਜਿ ਇਨ ਕੋ ਭਜਿ ਹੈਂ ਇਕ ਏਸ਼ੈਂ[1]। — [1]ਵਾਹਿਗੁਰੂ ਨੂੰ।
ਰਾਮਰਹੀਮ ਨਾਮ ਨਹਿੰ ਲੈਹੈਂ।
ਵਾਹਿਗੁਰੂ ਸਤਿਨਾਮੁ ਜਪੈ ਹੈਂ ॥੧੦੭॥
ਨਿਜ ਗੁਰੂਅਨ ਕੀ ਬਾਨੀ ਬਿਨਾ।
ਅਵਰ ਨ ਪਢਿਤ ਕਬੀ ਕਿਛੁ ਸੁਨਾ।
ਨਿਜ ਗੁਰੁਦ੍ਵਾਰਨ ਗ੍ਰੰਥ ਬਿਨਾ ਹੈ।
ਸਿਜਦਾ[1] ਕਰਤ ਨ ਕਬੀ ਕਿਥਾਂ[2] ਹੈ ॥੧੦੮॥ — [1]ਨਮਸ਼ਕਾਰ। [2]ਕਿਸੇ ਥਾਂ ਵੀ।
ਕਮਰ ਜਾਂਘੀਆ[1] ਭੂਰੇ ਗਲਿਤੀ[2]। — [1]ਲੱਕ 'ਚ ਕੱਛਾ। [2]ਗਲ-ਵਲਿਤ, ਗਲ ਨੂੰ ਲਪੇਟੀ ਹੋਈ ਚਾਦਰ, ਕੁੜਤੇ ਦੀ ਥਾਂ ਸ਼ਰੀਰ ਉੱਪਰ ਲਪੇਟੀ ਹੋਈ ਚਾਦਰ।
ਸਿਰ ਦਸਤਾਰੇਰਖ ਹੈਂ ਕਲਤੀ[1]। — [1]ਸੁੰਦਰ।
ਬਸਤਰ ਔਰ ਨ ਜ਼ਜਾਦੇ ਪਹਿਰੈਂ।
ਏਕ ਠੌਰ ਨਾਹੀਂ ਕਿਤ ਠਹਿਰੈਂ ॥੧੦੯॥
ਔਰਤ ਕੋਇ ਨਰਖ ਹੈਂ ਕਬਿ ਹੀ।

ਜੁਆਨ ਥਏ ਹੀ ਮਿਲ ਹੈਂ[1] ਸਭਿਹੀ।
[1]ਜਵਾਨ ਹੁੰਦਿਆਂ ਹੀ (ਦਲ ਵਿੱਚ) ਆ ਮਿਲਦੇ ਹਨ।

ਪਢਿਤ ਅਨੰਦ ਮਨਿੰਦ[1] ਨਕਾਹੈਂ।
[1]ਵਾਂਗ।

ਮਰੈ ਤ ਹਲੂਆ[1] ਕਰਿ ਬਰਤਾਹੈਂ ॥੧੧੦॥
[1]ਕੜਾਹ ਪ੍ਰਸ਼ਾਦ।

ਖੈਹੈਂ, ਮਾਤਮ[1] ਤੁਰਤ ਉਠੈ ਹੈਂ।
[1]ਅਫ਼ਸੋਸ, ਸ਼ੋਕ।

ਸੋਗ ਨ ਸਜਾਪਾ ਕਿਛੁ ਕਰੈ ਹੈਂ।
ਜੰਮਣ ਮਰਣਾ ਆਵਣ ਜਾਨੈਂ।
ਇਕ ਅਕਾਲ ਕਾ ਭਾਣਾ ਮਾਨੈਂ ॥੧੧੧॥
ਬਿਨਾ ਵਾਹਿਗੁਰੂ ਨਾਮ ਉਚਾਰੇ।
ਕਬੀ ਨ ਕਿਛੁ ਮੁਖ ਮੈਂ ਯਹਿ ਡਾਰੇਂ।
ਰਾਮ ਰਾਮ ਅਰ ਠੌਰ ਸਲਾਮੈਂ।
ਵਾਹਿਗੁਰੂ ਕੀ ਫਤੇ ਬੁਲਾਮੈਂ[1] ॥੧੧੨॥
[1]ਬੁਲਾਉਂਦੇ ਹਨ।

ਸਵਾ ਲਾਖ ਕਹਿਂ ਏਕ ਤਨੇ ਕੋ[1]।
[1]ਇਕ ਸ਼ਰੀਰ ਨੂੰ।

ਪਾਂਚ ਲਾਖ ਕਹਿਂ ਪਾਂਚ ਜਨੇ ਕੋ।
ਸੁਖ ਮਾਨੈਂ ਦੁਖ ਆਇ ਬਨੇ ਕੋ।
ਪੀਲੂ ਦਾਖ[1], ਬਦਾਮ ਚਨੇਂ ਕੋ ॥੧੧੩॥
[1]ਵਣ ਬ੍ਰਿੱਛ ਦੇ ਫਲਾਂ ਨੂੰ ਅੰਗੂਰ ਕਹਿੰਦੇ ਹਨ।

ਜਾਂਡ ਫਲੀ ਕੋ ਕਹੈਂ ਜਲੇਬੀ।
ਬੇਰੀ ਫਲ ਕੋ ਖੁਰਮੇਂ ਲੇਬੀ[1]।
[1](ਖੁਰਮੇ) ਛੁਹਾਰੇ ਦਾ ਨਾਮ (ਲੇਬੀ) ਲੈਂਦੇ ਹਨ।

ਲੱਡੂ ਟੀਂਡ, ਬਿਦਾਨਾਂ ਬਾਟਾ[1]।
[1]ਟੀਂਡਿਆਂ ਨੂੰ ਲੱਡੂ ਤੇ (ਬਾਟਾ) ਕਰੀਰ ਦੇ ਫੁੱਲਾਂ ਨੂੰ ਬਿਦਾਣਾ (ਮਿਠਿਆਈ) ਕਹਿੰਦੇ ਹਨ।

ਨਾਮ ਪਜਾਜ ਕਾਰੁੱਪਾ ਠਾਟਾ[1] ॥੧੧੪॥
[1]ਗੰਢੇ ਦਾ ਨਾਮਰੁੱਪਾਰੱਖ ਲਿਆ ਹੈ।

ਸ਼ਲਗਮ[1] ਕੋ ਭੁਇਂ-ਸੂਰ ਬਤੈ ਹੈਂ।
[1]ਗੋਂਗਲੂ।

ਰਾਮ-ਬਟੇਰੇ ਬੈਂਗਣ ਕੈਹੈਂ।
ਜਲ ਤੋਰੀ ਮਛਰੀ ਕੋ ਭਾਨੈਂ[1]।
[1]ਮੱਛੀ ਨੂੰ ਜਲ-ਤੋਰੀ ਕਹਿੰਦੇ ਹਨ।

ਸਾਂਟ ਸੂਰ ਖਰਬੂਜਹਿਂ ਗਾਨੈਂ[1] ॥੧੧੫॥
[1]ਸਣੇ (ਸਾਂਟ) ਖੱਲ ਦੇ ਸੂਰਾਂ ਦੇ ਮਾਸ ਨੂੰ ਖ਼ਰਬੂਜ਼ੇ ਕਹਿੰਦੇ ਹਨ।

ਪਾਨੀ ਕੋ ਪਰਸਾ ਸਿੰਘ ਗਾਵੈਂ[1]।
[1]ਪਾਣੀ ਨੂੰ ਸਿੰਘ ਪਰਸਾ ਕਹਿੰਦੇ ਹਨ।

ਖਾਣੇ ਕੋ ਪ੍ਰਸ਼ਾਦ ਆਲਾਵੈਂ।
ਦੁਖੀ ਰਹੈਂ ਤਬਿ ਸੁਖੀ ਬਤਾਵੈਂ।
ਭੂਖੇ, ਲੰਗਰ ਮਸਤ ਸੁਨਾਵੈਂ ॥੧੧੬॥
ਗੰਜੇ ਕੋ ਕਲਗਾ-ਸਿੰਘ ਭਾਖੈਂ।
ਕਾਣੇ ਕੋ ਪੰਜ-ਅੱਖਾ ਆਖੈਂ।
ਕਹੈਂ ਸੂਰਮਾਂ ਅੰਧੇ ਤਾਂਏਂ।
ਲੁੰਜੇ ਕੋ[1] ਲਖ-ਬਾਹਾਂ ਗਾਏਂ ॥੧੧੭॥
[1]ਇਕ ਬਾਂਹ ਵਾਲੇ ਨੂੰ।

ਲੂਲੇ ਕੋ ਕਹਿਂ ਬੋਧ-ਅਵਤਾਰੈਂ[1]।
[1]ਬੁੱਧ ਅਵਤਾਰ ਕਹਿੰਦੇ ਹਨ।

ਬਧਰੇ ਕੋ ਭਿਸ਼ਤੀ ਨਿਰਧਾਰੈਂ[1]।
[1]ਨਿਰਨਾ ਕਰ ਕੇ ਬੋਲੇ ਨੂੰ ਭਿਸ਼ਤੀ ਕਹਿੰਦੇ ਹਨ।

ਲੰਗੜੇ ਕੋ ਕਹਿਂ ਸਿੰਘ ਸੁਚਾਲਾ।
ਨਕਟਹਿਂ[1] ਸ੍ਵਰਗ ਦੁਵਾਰੀ ਵਾਲਾ ॥੧੧੮॥
[1]ਨੱਕ ਕੱਟੇ ਨੂੰ।

ਕਹਿਤ ਸੁਨਹਿਰਾ ਕੂੰਡੇ ਤਾਂਈਂ।
ਭੰਗ ਤਈਂ ਸੁੱਖਾ ਸਰਦਾਈ।
ਖੁਰਪਾ ਬਾਜ, ਕੁਹੀ ਕਹਿਂ ਦਾਤੀ।
ਕਹੀ ਪਤਾਲਪੁਰੀ ਬਖਜਾਤੀ[1] ॥੧੧੯॥ — [1]ਕਹੀ ਨੂੰ ਪ੍ਰਗਟ ਹੀ ਪਤਾਲ ਪੁਰੀ (ਕਹਿੰਦੇ ਹਨ)।
ਸਫਾਜੰਗ ਟਕੂਏ ਕੋ ਟੇਰੈਂ।
ਫਤੇ-ਕੁਮੈਤ ਛਟੀ ਕੋ ਛੇਰੈਂ[1]। — [1]ਸੋਟੇ ਨੂੰ ਫਤੇ-ਕੁਮੈਤ (ਜਾਣ ਕੇ) (ਛੇਰੈਂ) ਹਿਲਾਉਂਦੇ ਹਨ।
ਦੂਧ ਸਮੁੰਦਰ, ਘ੍ਰਿੱਤ ਪੰਜਵਾਂ।
ਛਿਮਾਂ ਤੇਲ ਵੈਰਾਗ ਰੰਜਮਾ[1] ॥੧੨੦॥ — [1]ਸੋਗ ਨੂੰ ਵੈਰਾਗ ਕਹਿੰਦੇ ਹਨ।
ਅਫਲਾ-ਤੂਨੀ ਨਾਮ ਰਜਾਈ।
ਜੋੜ-ਮੇਲਨੀ ਸੂਈ ਗਾਈ।
ਦਮੜਾ ਠਿਕਰੀ ਨਾ ਰੁਪੱਯੇ।
ਪੈਸੇ ਕੋ ਤਾਂਬਾ ਕਹਿਂ ਭੱਯੇ ॥੧੨੧॥
ਖੜਕਾ ਛੱਜ, ਸੁਜਾਖਾ ਛਲਣੀ[1]। — [1]ਛਾਨਣੀ ਨੂੰ।
ਫੁਲਕ ਪ੍ਰਸ਼ਾਦਾ ਰੋਟੀ ਭਲਣੀ[1]। — [1]ਰੋਟੀ ਤੇ ਫੁਲਕੇ ਨੂੰ ਭਲੀ ਤਰ੍ਹਾਂ ਪ੍ਰਸ਼ਾਦਾ ਕਹਿੰਦੇ ਹਨ।
ਰਾਮਜੰਗਾ ਬੰਦੂਖੈਂ ਭਾਖੈਂ।
ਸਿਰੀ-ਸਾਹਿਬ ਤਰਵਾਰੈਂ ਆਖੈਂ ॥੧੨੨॥
ਚਾਵਲ ਕੋ ਗਰੜੇ ਪੁਨ ਬਕ ਹੈਂ[1]। — [1]ਕਹਿੰਦੇ ਹਨ।
ਸਾਗ-ਪਾਤ ਅੰਮ੍ਰਿਤ ਕਹਿ ਛਕ ਹੈਂ।
ਇਕ ਅਕਾਲ ਕਾ ਭਜਨ ਕਰਤ ਹੈਂ।
ਦੂਸਰ ਕੀ ਨਹਿਂ ਕਾਨ ਧਰਤ ਹੈਂ ॥੧੨੩॥
ਜੋ ਜੋ ਨਾਮ ਵਸਤੁ ਜਗ ਨੀਕੇ[1]। — [1]ਜੋ ਜੋ ਜਗਤ ਵਿੱਚ ਚੰਗੀਆਂ ਵਸਤਾਂ ਦੇ ਨਾਮ ਹਨ।
ਸੋ ਗਹਿ ਰਾਖਯੋ ਇਨ ਸਭਿ ਠੀਕੇ।
ਨਰ ਕੋ ਸਿੰਘ, ਸਿੰਘਣੀਂ ਨਾਰੈਂ।
ਲੜਕੇ ਤਈਂ ਭੁਜੰਗੀ ਚਾਰੈਂ[1] ॥੧੨੪॥ — [1]ਸੁੰਦਰ।
ਹਮ ਮਾਰਤ ਉਨ ਕੋ ਥਕ ਗਏ।
ਬਢਤ ਜਾਤ ਵਹਿ ਨਿਤ ਪ੍ਰਤਿ ਨਏ।
ਔਰ ਸਭੈ ਇਨ ਮਾਹਿਂ ਭਲਾਈ।
ਤੁਰਕੈਂ ਹਤ ਹੈਂ ਇਹੈ ਬੁਰਾਈ ॥੧੨੫॥
ਜਾ-ਜਰੂਰ ਕੋ ਕਾਬਾ ਭਾਖੈਂ[1]। — [1]ਟੱਟੀ ਵਾਲੀ ਜਗ੍ਹਾ ਨੂੰ ਕਾਬਾ ਕਹਿੰਦੇ ਹਨ।
ਖਤਰੇ ਕੋ ਯਹਿ ਮੁਗਲ ਸੁ ਆਖੈਂ[1]। — [1]ਟੱਟੀ ਨੂੰ ਮੁਗ਼ਲ ਕਹਿੰਦੇ ਹਨ।
ਜਬਿ ਖਤਰੇ ਹੋਵਨ ਸੋ ਜੈਹੈਂ।
ਕਹੈਂ ਰਸਦ ਕਾਜੀ ਕੋ ਦੈਹੈਂ ॥੧੨੬॥
ਔਰ ਬੋਲੀਆਂ ਬਹੁ ਬਿਧਿ ਜੇਤੀ।
ਬੋਲਤ ਯਹਿ ਸਭਿ ਨਿਜ ਸੰਕੇਤੀ[1]। — [1]ਆਪਣੇ ਨਿਯਮਾਂ ਨਾਲ।
ਖਾਨ ਬਹਾਦਰ ਨੈ ਯਹਿ ਸਬਿਹੀ।
ਗਾਥ ਕਹੀ ਨਾਦਰ ਢਿਗ ਜਬਿਹੀ ॥੧੨੭॥

ਦੋਹਰਾ:
ਯਾ ਬਿਧਿ ਬੋਲਤ ਬੋਲੀਆਂ,
ਸਮਝਤ ਆਪਸ ਮਾਹਿਂ।
ਦੁਨੀਆਂ-ਦਾਰ ਫਕੀਰ ਵਹਿ,
ਨਹਿਂ ਕਿਛੁ ਜਾਨੇ ਜਾਹਿਂ ॥੧੨੮॥
ਹਠੀ ਤਪੀ ਸੂਰੇ ਸਤੀ,
ਜਵਾਂ-ਮਰਦ ਬਲਵਾਨ।
ਬੇਮੁਤਾਜ ਜਾਹਲ[1] ਜਤੀ,
ਇਨ ਸਮ ਕੋਇ ਨ ਆਨ ॥੧੨੯॥
ਪੁਨ ਗੁਰੂਅਨ ਕੀ ਗਾਥ ਸਭਿ,
ਅਰ ਬੰਦੇ ਕੇ ਜੰਗ*।
ਸਿੰਘਨ ਸਿਰ ਜੇਤਿਕ ਬਿਤੀ,
ਸਭਿ ਜਬਿ ਕਹੀ ਨਿਸੰਗ ॥੧੩੦॥
ਸੁਨਿ ਹਵਾਲ ਸਿੰਘਾਨ ਕਾ,
ਨਾਦਰ ਸ਼ਹ ਬਿਸਮਾਇ।
ਅੰਗੁਰੀ ਦਾਂਤਨ ਮੈਂ ਲਈ,
ਗੈਰਤ ਹੈਰਤ ਖਾਇ[1] ॥੧੩੧॥
ਨਾਦਰ ਕਾਦਰ[1] ਸੋਚ ਪੁਨ,
ਕਹਜੋ ਨੁਵਾਬੈਂ ਐਸ।
ਜੇ ਕਰਿ ਹੈਂ ਵਹਿ ਐਸ ਹੀ,
ਭਾਖਤ ਹੋ ਤੁਮ ਜੈਸ ॥੧੩੨॥
ਤੌ ਯਹਿ ਮਾਰੇ ਨਹਿਂ ਮਰੈਂ,
ਜੀਤਿ ਸਕੈ ਇਨ ਕੌਨ।
ਨਾਹੱਕ ਸਹਿਤ ਕਲੇਸ਼ ਤੁਮ,
ਦੂਖ ਦੇਤ ਇਨ ਜੌਨ[1] ॥੧੩੩॥
ਮਾਰਤ ਹੋ ਤੁਮ ਆਪ ਹੀ,
ਅਪਨੇਂ ਪਾਉਂ ਕੁਠਾਰ[1]।
ਕੁਛ ਦਿਨ ਕੋ ਯਹਿ ਹੋਇ ਹੈਂ,
ਮਾਲਕ ਮੁਲਕ ਮਝਾਰ ॥੧੩੪॥
ਯੌਂ ਕਹਿ ਨਾਦਰ ਗਯੋ ਤਬਿ,
ਤਰਫ ਕੰਧਾਰ ਸਿਧਾਰ।
ਦਸ ਅੱਠ ਸੈ ਪਰ ਦੋਇ ਥਾ,
ਸੰਮਤ ਤਬਿ ਨਿਰਧਾਰ[1] ॥੧੩੫॥
ਗਦਰ ਜਦਰ ਕਹਿ ਨਾਦਰੀ,

[1]ਅਨਪੜ੍ਹ।

*'ਅਰ ਬੰਦੇ ਕੇ ਜੰਗ' ਪਾਠ ਅੰਮ੍ਰਿਤਸਰ ਐਡੀਸ਼ਨ 'ਚੋਂ ਸ਼ੁੱਧ ਕੀਤਾ ਹੈ, ਲਾਹੌਰ ਐਡੀਸ਼ਨ 'ਚ ਪਾਠ ਛਪਿਆ ਹੋਇਆ ਹੈ, 'ਅਰ ਬ=ਦੇਸ ਕੇ ਜੰਗ' ਜੋ ਬਿਲਕੁਲ ਹੀ ਅਸ਼ੁੱਧ ਹੈ।

[1](ਹੈਰਤ) ਹੈਰਾਨ ਹੋ ਕੇ (ਗ਼ੈਰਤ) ਸ਼ਰਮ ਖਾ ਗਿਆ।

[1]ਬਲਵਾਨ।

[1]ਜਿਹੜੇ ਤੁਸੀਂ ਇਨ੍ਹਾਂ ਨੂੰ ਦੁੱਖ ਦੇਂਦੇ ਹੋ (ਨਾਹੱਕ) ਬਿਅਰਥ ਕਲੇਸ਼ ਸਹਾਰਦੇ ਹੋ।

[1]ਪੈਰੀਂ ਕੁਹਾੜਾ।

[1]ਨਿਰਣਾ ਕਰੋ ਤਦੋਂ ਸੰਮਤ ੧੮੦੨ ਬਿ. ਸੀ।

ਕਤਲ ਸਦਰ ਤੁਰਕਾਨ[1]।

ਬਿਸ੍ਰਾਮ ਕੀਨ ਬਿਸ੍ਰਾਮ ਅਬਿ,
ਅਵਸਰ ਅਵਸ ਪਛਾਨਿ[1] ॥੧੨੬॥

ਇਤਿ ਸ੍ਰੀ ਗੁਰੁ ਪੰਥ ਪ੍ਰਕਾਸ਼ ਗ੍ਰੰਥੇ ਉੱਤ੍ਰਾਰਧੇ ਗਜਾਨ ਸਿੰਘ ਵਿਰਚਿਤੇ 'ਨਾਦਰ ਸ਼ਾਹ ਕਾ ਆਵਨ', ਬਰਨਨੰ ਨਾਮ ਤੀਸਮੋਂ ਬਿਸ੍ਰਾਮ ॥੩੦॥

[1]ਨਾਦਰ ਦੀ ਬਗ਼ਾਵਤ ਤੇ ਜੰਗ ਅਤੇ ਤੁਰਕਾਂ ਦੇ ਵੱਡੇ ਅਫ਼ਸਰਾਂ ਦੇ ਕਤਲ ਦਾ ਪ੍ਰਸੰਗ ਕਹਿ ਕੇ।

[1]ਧਿਆ ਨੇ (ਅਵਸ) ਚੰਗਾ (ਅਵਸਰ) ਸਮਾਂ ਪਛਾਣ ਕੇ (ਬਿਸ੍ਰਾਮ) ਟਿਕਾ ਕਰ ਲਿਆ ਹੈ।

## ੩੧. {ਸਿੰਘਾਂ ਉੱਪਰ ਜ਼ੁਲਮ, ਸਿੰਘਾਂ ਦਾ ਵਿਦੇਸ਼ਾਂ ਵਿੱਚ ਜਾਣਾ, ਮਤਾਬ ਸਿੰਘ ਨੇ ਮੱਸੇ ਰੰਘੜ ਨੂੰ ਮਾਰਨਾ, ਚੌਧਰੀ ਨੱਥਾ ਖਹਿਰਾ ਤੇ ਰਾਇ ਸਿੰਘ ਦਾ ਪ੍ਰਸੰਗ}

ਕਬਿੱਤ:

ਜਾ ਕੈ ਨੈਨ ਕੋਰ ਓਰ ਦੇਵ ਕਮਲਾਸਨ ਸੇ,
ਰਹਿਤ ਨਿਹਾਰਤ ਚਹਿਤ ਅਨੁਸਾਸਨ[1]।

[1]ਜਿਸ (ਜਗਤ ਮਾਤਾ) ਦੇ ਨੇਤ੍ਰਾਂ ਦੇ (ਕੋਰ) ਕੋਇਆਂ ਦੀ ਤਰਫ਼ (ਕਮਲਾਸਨ) ਬ੍ਰਹਮਾ ਵਰਗੇ ਦੇਵਤੇ ਦੇਖਦੇ ਰਹਿੰਦੇ ਹਨ ਤੇ (ਅਨੁਸਾਸਨਾ) ਆਗਿਆ ਚਾਹੁੰਦੇ ਹਨ।

ਤਾਹਿਂ ਜਗਿ-ਜਨਨਿ ਕੇ ਬਨਨਿ ਤੈ ਦਾਸ ਖਾਸ,
ਦੁੰਦ ਦੁੱਖ ਦੂਰ ਹੋਤ ਪੂਰ ਜਾਤ ਵਾਸਨਾ[1]।

[1]ਤਿਸ ਜਗਤ ਮਾਤਾ ਦੇ ਖ਼ਾਸ ਦਾਸ ਬਣਨ ਕਰ ਕੇ (ਦੁੰਦ) ਭਿਆਨਕ ਦੁਖ ਦੂਰ ਹੋ ਜਾਂਦੇ ਹਨ ਤੇ ਇੱਛਾ ਪੂਰੀ ਹੋ ਜਾਂਦੀ ਹੈ।

ਹਾਥ ਜੋਰਿ ਮਾਥ ਨਾਇ ਮਾਤ ਕੋ ਮਨਾਇ ਅਬਿ,
ਚੈਹੋਂ ਹਿਤ ਸਾਥ ਨਾਥ ਪੰਤ ਗਾਥ ਭਾਸਨਾਂ[1]।

[1]ਹੁਣ ਹੱਥ ਜੋੜ ਤੇ ਸਿਰ ਨਿਵਾ ਕੇ ਜਗਤ ਮਾਤਾ ਨੂੰ ਮਨਾ ਕੇ ਸੁਆਮੀ ਪੰਥ ਦੀ ਪ੍ਰੇਮ ਨਾਲ ਕਥਾ (ਭਾਸਨਾ) ਕਹਿਣੀ ਚਾਹੁੰਦਾ ਹਾਂ।

ਜਾਹਿਂ ਤੈ ਸੁਪਾਥ ਪਾਇ ਆਸ ਮੈਂ ਸਨਾਥ ਥਾਇ,
ਧਾਇ ਕੈ ਅਕਾਸ-ਮਗ ਲਾਥਿ ਜਮ ਸਾਸਨਾਂ[1] ॥੧॥

[1]ਜਿਸ (ਕਥਾ) ਤੋਂ ਸ੍ਰੇਸ਼ਟਰਸਤਾ ਪਾ ਕੇ ਆਸ ਹੈ ਕਿ ਮੈਂ ਸਫਲਾ ਹੋ ਜਾਵਾਂਗਾ। (ਅਕਾਸ਼ ਮਗ) ਸਚਖੰਡ ਦੇਰਸਤੇ ਜਾ ਕੇ ਜਮਾਂ ਦੀ (ਸਾਸਨਾ) ਤਾੜਨਾ ਲੱਥ ਜਾਵੇਗੀ।

ਸਿੰਘਨ ਕੇ ਸੰਗ ਜਿਮ ਜੁਲਮੀ ਕਮੈ ਹੈ ਸੂਬਾ,
ਸਖਤ ਵਖਤ ਇਕ ਲਖਤ[1] ਦਿਖਾਇ ਹੈ।
ਜੈਹੈ ਜਜੋਂ ਬਿਦੇਸ ਮੈਂ ਨਰੇਸਨ ਪੈ ਰੈਹੈਂ ਸਿੰਘ,
ਨੌਕਰੀ ਕਰੈ ਹੈਂ ਕੇਊ ਟੋਕਰੀ ਉਠਾਇਂ ਹੈਂ।
ਭੰਗੜ ਜੰਗੜ ਸਿੰਘ[1] ਮਾਲਵੈ ਮੈਂ ਰੈਹੈਂ ਜਿਮ,
ਮਾਰੈਂ ਮੱਸੇ ਰੰਘੜ ਕੋ ਬੰਘੜ ਚਢਾਇ ਹੈਂ[1]।
ਸੁਨੋ ਪੰਥ ਖਾਲਸਾ ਜੀ ਆਲਸਾ ਤਿਆਗ ਜਰਾ,
ਸਿੰਘਨ ਕੀ ਕਰਨੀ ਨ ਬਰਨੀ ਸੁ ਜਾਇ ਹੈ ॥੨॥

[1]ਇਕ-ਦਮ।
[1]ਸੁਖੱਈ ਤੇ ਲੜਾਕੇ ਸਿੰਘ।
[1](ਬੰਗੜ) ਖ਼ਮਦਾਰ ਤਲਵਾਰ 'ਤੇ ਚੜ੍ਹਾ ਕੇ।

ਸ੍ਵੈਯਾ:

ਨਾਦਰ ਕਾ ਲੁਟ ਮਾਲ ਭਏ ਜਬਿ,
ਸਿੰਘ ਅਸੂਦੇ[1] ਸਭੈ ਬਿਧਿ ਭਾਰੇ।
ਜਾਇ ਰਹੇ ਨਿਜ ਧਾਮਨ ਮੈਂ ਕੁਛ,
ਔਰ ਬਹੇ ਗੁਰੁ-ਚੱਕ ਅਪਾਰੇ।
ਹਾਸਦ ਲੋਗ ਚਿਪੇ[1] ਪਿਖ ਕੈ,
ਢਿਗ ਜਾਇ ਨੁਵਾਬ ਖਰਾਬ ਪੁਕਾਰੇ।
ਆਗ ਲਗੀ ਸੁਨਿ ਨਾਜ਼ਮ ਆਜ਼ਮ[1],
ਟੌਂਡੀ ਕੇ[1] ਡੌਂਡੀ ਫਿਰਾ ਦਈ ਸਾਰੇ ॥੩॥
ਬੋਲਿ ਕਹਯੋ ਸਭਿ ਲੰਬਰਦਾਰਨ
ਸਿੰਘਨ ਕੋ ਤੁਮ ਦੇਹੁ ਫੜਾਈ।
ਲੇਹੁ ਇਨਾਮ ਕਰੋ ਵਹਿ ਕਾਮ,
ਜਿਮੈਂ ਕਹੂੰ ਸਿੰਘ ਕੋਰਹਿਨੋ ਨਹਿਂ ਪਾਈ।

[1]ਧੰਨ ਸੰਪਦਾ ਸਹਿਤ, ਖ਼ੁਸ਼ਹਾਲ।
[1]ਈਰਖਾਲੂ ਲੋਕ ਚਿੜ ਗਏ।
[1]ਵੱਡੇ ਸੂਬੇ ਨੂੰ।
[1]ਮੁਸਲੀ ਦੇ ਪੁੱਤਰ ਨੇ।

ਲੋਭ ਪਗੇ[1] ਸੁ ਲਗੇ ਪਕਰਾਵਨ,
ਲੋਗ ਤਬੈ ਬਹੁ ਸਿੰਘਨ ਤਾਂਈਂ।
ਫੌਜ ਅਪਾਰ ਪਠੀ ਦਿਸ ਚਾਰਨ,
ਮਾਰਨ ਸਿੰਘ ਹੇਤ ਤਦਾਈਂ ॥੪॥
ਧਾਮ ਲਏ ਲੁਟ ਸਿੰਘਨ ਕੇ,
ਹਤਿ[1] ਬਾਲ ਬਚੇ ਬਹੁ ਕੀਨ ਖੁਾਰੇ।
ਛੋਰਿ ਗਰਾਮਨ ਧਾਮਨ ਕੋ ਸਿੰਘ,
ਕਾਨਨ ਮਾਹਿਂ[1] ਧਸੇ ਤਬਿ ਸਾਰੇ।
ਫੌਜ ਰਹੈ ਗਿਰਦੈ ਤੁਰਕੀ ਬਹੁ,
ਲੋਗ ਭਏ ਸਭਿ ਮਾਰਨ ਵਾਰੇ।
ਲੈਨ ਨ ਚੈਨ ਮਿਲੈ ਦਿਨ ਰੈਨ,
ਸਿੰਘੈਂਨ[1] ਪਰੀ ਬਿਪਤਾ ਅਤਿ ਭਾਰੇ ॥੫॥
ਸਿੰਘ ਭਏ ਮਿਰਗਾਨ ਕੀ ਸੂਰਤ[1],
ਮੂਰਤਿ ਭੀਲਨ[1] ਮਾਤ ਕਰੀ।
ਨਹਿਂ ਖਾਨਰੁ ਪਾਨ ਮਿਲੈ ਤਿਨ ਕੋ,
ਗਿਰਦੇਰਹਿ ਦੁੱਜਨ ਭੀਰ ਅਰੀ[1]।
ਫਿਰ ਸਿੰਘਨ ਭੀ ਤਜਿ ਜੀਵਨ ਆਸ,
ਤੁਕਾਨਿ ਹਿਰਾਨ ਬਿਰਾਨ ਕਰੀ।
ਨਿਤ ਜੰਗ ਅਭੰਗ[1] ਨਿਸੰਗ ਲਗੵੋ ਰਹਿ,
ਅੰਗ ਕਟੇ ਧਰ ਰੰਗ ਭਰੀ[1] ॥੬॥
ਬਹੁ ਲੋਗਨ ਸਿੰਘ ਘਨੇ ਪਕਰਾਇ,
ਇਨਾਮ ਲਏ ਸੁ ਹਰਾਮ ਖਏ।
ਕਿਨ ਖੇਸਰੁ ਲੁੰਙੀ ਦੁਸ਼ਾਲੇ ਬਿਸਾਲੇ,
ਲਈ ਨਕਦੀ ਕੋਊ ਪੈਂਚ ਭਏ।
ਵਡ ਖਾਨ ਖਰਾਬ ਨੁਵਾਬ ਅਜਾਬ ਦੈ[1],
ਸਿੰਘਨ ਕੇ ਸਿਰ ਭੂਰ[1] ਲਏ।
ਅਤਿ ਰੌਰ ਤਰਾਸ ਹਿਰਾਸ ਪਰੵੋ,
ਸਭਿ ਦੇਸ ਮਝਾਰ ਅਪਾਰ ਅਏ[1] ॥੭॥

ਦੋਹਰਾ:
ਜਿਨ ਜਿਨ ਲੋਗਨ ਸਿੰਘ ਤਬਿ,
ਮਰਵਾਏ ਪਕਰਾਇ।
ਤਿਨ ਕੇ ਨਾਮ ਸੁ ਗ੍ਰਾਮ ਅਬਿ,
ਕੇਤਿਕ ਦੈਹੁਂ ਬਤਾਇ ॥੮॥

ਕਬਿੱਤ:
ਹੁਤੇ ਜੋ ਜੰਡਜਾਲੀਏ ਚੰਡਾਲੀਏ ਹਿੰਦਾਲੀਏ,
ਕ੍ਰਿਤਘਨ ਗੁਰੁ ਲੋਪੀ[1] ਨਿੰਦਕ ਮਹਾਨੀਏਂ।

[1]ਰੰਗੇ ਹੋਏ।
[1]ਮਾਰ ਕੇ।
[1]ਜੰਗਲਾਂ ਵਿੱਚ।
[1]ਸਿੰਘਾਂ ਨੂੰ।
[1]ਹਰਨਾਂ ਦੀ ਤਰ੍ਹਾਂ।
[1]ਭੀਲਾਂ ਦੀਆਂ ਸ਼ਕਲਾਂ।
[1]ਦੁਸ਼ਟ ਵੈਰੀਆਂ ਦੀ ਭੀੜ।
[1]ਲਗਾਤਾਰ।
[1]ਧਰਤੀ ਖ਼ੂਨ ਨਾਲ ਭਰ ਗਈ।
[1]ਦੁੱਖ ਦੇ ਕੇ।
[1]ਬਹੁਤੇ।
[1]ਬਹੁਤਾਰੌਲਾ, ਡਰ ਤੇ ਸਹਿਮ ਸਾਰੇ ਦੇਸ ਵਿੱਚ ਬਹੁਤਾ ਆ ਕੇ ਪੈ ਗਿਆ।
[1]ਗੁਰਾਂ ਨੂੰ ਛੁਪਾਉਣ ਵਾਲੇ।

ਸਿੰਘਨ ਕੇ ਸੰਗ ਬਾਦ[1] ਆਦਿ ਤੇ ਰਖਤ ਵਹਿ, — [1]ਝਗੜਾ।
ਬੇਮੁਖ ਭਏ ਥੇ ਗੁਰੁ ਘਰ ਤੈ ਪਛਾਨੀਏਂ।
ਹਰਮੁਖ ਦਾਸ ਥਾ ਮਹੰਤ ਤਬਿ ਤਿਨਹੀਂ ਮੈਂ,
ਦੁਤੀ ਹਰਿ-ਭਗਤ ਨਿਰੰਜਨੀਆ ਮਾਨੀਏਂ।
ਔਰ ਥੇ ਮਜੀਠੇ ਵਾਲੇ ਗਿੱਲ ਜੱਟ ਬੈਰੀ ਭਾਰੇ,
ਚੌਧਰੀ ਰੰਧਾਵਾ ਰਾਮਾ, ਕੁਮਾ ਛੀਨਾ ਜਾਨੀਏਂ ॥੯॥
ਹਿੰਮਤਰਾ ਭੜਾਣੀਆਂ ਸਾਹਿਬ ਰਾ ਨੁਸ਼ਹਿਰੇ ਵਾਰੋ,
ਦਲਪਤ ਰਾਇ ਪੱਟੀ ਕੇਰ ਬਦਰਾਹੀਆ[1]। — [1]ਬੁਰੇਰਾਹ ਚਲਣ ਵਾਲਾ।
ਧ੍ਰਮ ਦਾਸ ਜੋਧ ਨੱਗਰ ਕੇਰੋ, ਰਾਜੇ-ਸਾਹਿੰਸੀ ਕੇ ਜੱਟ,
ਫਗਵਾੜੀਏ ਥੇ ਚੌਧਰੀ ਅਲਾਹੀਆ[1]। — [1]ਨਾਮ।
ਰੰਘੜ ਮੰਡਜਾਲੇ ਵਾਲੇ ਮੱਸੇ ਲੌਂ, ਕਮਾਲੇ ਮਧ
ਸੁਨਿਆਰੇ[1], ਔ ਬੁਤਾਲੇ ਵਾਲੇ ਗੁਮ-ਰਾਹੀਆ[2]। — [1]ਕਮਾਲੇ ਪਿੰਡ ਵਿਚਲੇ ਸੁਨਾਰੇ। [2]ਭੁੱਲੜ।
ਔਰ ਥੇ ਜਲੰਧਰੀਏ ਮੂਢ ਗੂਢ[1], — [1]ਬਹੁਤੇ ਮੂਰਖ।
ਬਸੀ ਕਾ ਹੁਸੈਨ ਖਾਨ, ਦੱਖਣੀ[1] ਕਾ ਸਾਹੀਆ ॥੧੦॥ — [1]ਪਿੰਡ।
ਇੱਤਜਾਦਿ ਜਿਮੀਂਦਾਰ ਚੌਧਰੀ ਅਪਾਰ ਪੈਂਚ,
ਠੇਕੇਦਾਰ ਸਰਦਾਰ ਹਿੰਦੂ ਤ੍ਰਕ ਜਾਨ[1] ਜੇ। — [1]ਜਾਨਣਾ ਕਰੋ।
ਲੋਗ ਸੁਲਤਾਨੀਏ ਥੇ ਦੁਖਦ ਮਹਾਨੀਏਂ,
ਤਮਾਮ ਬੈਰੀ ਸਿੰਘਨ ਕੇ ਬਨ ਰਹੇ ਜਾਂਨ ਜੇ[1]। — [1]ਜਿਹੜੇ ਜਾਨ ਦੇ ਵੈਰੀ ਬਣ ਰਹੇ ਸਨ।
ਕੋਈ ਨ ਕਸੂਰ ਰਾਖੀ ਸੂਰਨ ਕਸੂਰ ਵਾਰਜੋਂ,
ਹੁਤੇ ਮਸ਼ਹੂਰ ਤਬਿ ਭੂਰ ਅਫਗਾਨ ਜੇ[1]। — [1]ਕਸੂਰ ਵਾਲਿਆਂ ਸੂਰਾਂ ਨੇ ਜਿਹੜੇ ਤਦੋਂ ਬਹੁਤੇ ਮਸ਼ਹੂਰ ਪਠਾਣ ਸਨ (ਉਨ੍ਹਾਂ ਨੇ ਵੀ) ਕੋਈ (ਕਸੂਰ) ਕਸਰ ਬਾਕੀ ਨਾਰੱਖੀ।
ਸਿੰਘਨ ਕੋ ਪਕਰਾਇ ਪਾਇਂ ਜੋ ਇਨਾਮ ਖਾਇਂ,
ਹਿੰਦੂਆਂ ਕੋ ਗਾਇਂ ਸਾਇ ਸੂਰ ਤੁਰਕਾਨ ਜੇ[1]$ ॥੧੧॥ — [1]ਉਹ ਹਿੰਦੂਆਂ ਨੂੰ ਗਾਂ ਤੇ ਤੁਰਕਾਂ ਨੂੰ ਸੂਰ ਦੇ ਤੁੱਲ ਸੀ।
ਐਸੀ ਭਾਂਤਿ ਲੋਗਨ ਅਪਾਰੇ ਸਿੰਘ ਮਾਰੇ ਤਬਿ,
ਸਿੰਘਨ ਕੋ ਕਾਹੂੰ ਠੌਰ ਟਿਕਨੋ ਨ ਪਾਏ ਹੈਂ।
ਦਸ ਲੈ ਬਤਾਵੈ ਜੋਊ, ਬੀਸ ਲੈ ਦਿਖਾਵੈ ਕੋਊ[1], — [1]ਜੋ (ਸਿੰਘਾਂ ਦਾ ਪਤਾ) ਦੱਸੇ ਉਹ ਦਸ ਰੁਪਏ ਤੇ (ਜੋ) ਕੋਈ ਵਿਖਾ ਦੇਵੇ ਉਹ ਵੀਹ (੨੦) ਰੁਪਏ (ਇਨਾਮ) ਲੈ ਲੈਂਦਾ ਹੈ।
ਚਾਲੀ ਲੇਵੈ ਸੋਊ ਜੋਊ ਪਕਰਿ ਲਿਆਏ ਹੈ।
ਸੀਸ ਕੱਟ ਲਜਾਵੈ ਜੋਊ ਅੱਸੀ ਸੌ ਰੁਪੱਈਏ ਪਾਵੈ,
ਕੇਸ ਜੋ ਦਿਖਾਵੈ ਮੂੰਡ[1] ਸੋ ਪਚਾਸ ਪਾਏ ਹੈ*। — [1]ਕੇਸ ਮੁੰਨ ਕੇ ਦਿਖਾ ਦੇਵੇ। *ਅੰਕ ਨੰ. ੧੧ ਦੀ ਚੌਥੀ ਤੁਕ ਅਤੇ ਅੰਕ ਨੰ. ੧੨ ਦੀਆਂ ਦੂਜੀ ਤੇ ਤੀਜੀ ਦੋ ਤੁਕਾਂ ਅੰਮ੍ਰਿਤਸਰ ਐਡੀਸ਼ਨ 'ਚੋਂ ਲਈਆਂ ਹਨ। ਲਾਹੌਰ ਐਡੀਸ਼ਨ ਵਿੱਚ ਅੰਕ ਨੰ. ੧੧ ਦੀ ਪਹਿਲੀ ਤੇ ਅੰਕ ਨੰ. ੧੨ ਦੀ ਤੀਜੀ ਦੋਵੇਂ ਤੁਕਾਂ ਤਾਂ ਕਿਤੇ ਛਪਣ ਸਮੇਂ ਹੀ ਰਹਿ ਗਈਆਂ ਹਨ ਅਤੇ ਅੰਕ ਨੰ. ੧੩ ਦੀ ਦੂਜੀ ਤੁਕ 'ਚ ਪਾਠ ਕਾਫੀ ਬਦਲਿਆ ਹੋਇਆ ਹੈ।
ਔਰ ਪਾਪ ਗੌਰ[1] ਐਸ ਤੌਰ ਬਹੁ ਠੌਰ ਥੈਹੈਂ, — [1]ਬਹੁਤ।
ਕੇਸ-ਵਾਰੋ ਕੋਊ ਕਿਤ ਬਚਨੋ ਨ ਪਾਏ ਹੈਂ ॥੧੨॥
ਸੈਨ ਤੁਰਕਾਨ ਕੀ ਸਿੰਘਾਨ ਕੋ ਮਹਾਨ ਐਨ[1], — [1]ਚੰਗੀ ਤਰ੍ਹਾਂ।
ਖੋਜਤ ਫਿਰਤ ਦਿਨਰੈਨ ਠੌਰ ਠੌਰ ਮੈਂ।

ਹੁਕਮ ਨੁਵਾਬ ਯੌਂ ਪਠਾਵੈ ਨਿਤ ਦੇਸ ਮਾਹਿਂ,
ਰਹਿਨੋ ਨ ਪਾਵੈ ਸਿੰਘ ਕੋਈ ਕਿਸੀ ਠੌਰ ਮੈਂ।
ਸੀਮ[1] ਜਿਸ ਗ੍ਰਾਮ ਕੀ ਮੈਂ ਹ੍ਵੈ ਹੈ ਸਿੰਘ ਸਹੀ ਕਹੀਂ, — [1]ਹੱਦ ਵਿੱਚ
ਤਾਂਹੀ ਕੋ ਉਜਾਰੋ ਕਰਿ ਖ੍ਵਾਰ ਮਾਰੋਂ ਗੌਰ[1] ਮੈਂ। — [1]ਬਹੁਤਾ ਖੁਆਰ ਕਰਕੇ।
ਐਸੇ ਸੁਨਿ ਲੋਗ ਸਭਿ ਬੈਰੀ ਭਏ ਸਿੰਘਨ ਕੇ,
ਸਿੰਘਨ ਕੋ ਬੈਠਨੋ ਨ ਪਾਵੈ ਕਿਸੀ ਤੌਰ ਮੈਂ ॥੧੩॥
ਸਖਤ ਵਖਤ ਪਰਜੋ ਅਤਿ ਹੀ ਸਿੰਘਾਨ ਪਰ,
ਤਜ ਕੈ ਪੰਜਾਬ ਗਏ ਇਤ ਉਤ ਧਾਇ ਕੈ।
ਕਰੀ ਕਾਹੂੰ ਨੌਕਰੀ ਔ ਟੋਕਰੀ ਉਠਾਈ ਕਿਨ,
ਛਪੇ ਕੇਈ ਪਰਬਤੋਂ ਮੈਂ ਭੇਸ ਬਦਲਾਇ ਕੈ।
ਘਨੋ ਪੰਥ ਮਾਲਵੇ ਬੈਰਾੜਨ ਮੈਂ ਜਾਇ ਰਹਜੋ,
ਭੂਪ ਰਜਪੂਤਨ ਪੈ ਰਹੇ ਕੇਈ ਜਾਇ ਕੈ।
ਏਕ ਭੀ ਨ ਸਿੰਘਰਹਜੋ ਜਬਿ ਯੌਂ ਪੰਜਾਬ ਵੀਚ,
ਖੁਸ਼ੀ ਭਏ ਨੀਚ ਤੁਰਕ ਹਿੰਦੂ ਮੁਦ ਪਾਇ ਕੈ ॥੧੪॥
ਸ੍ਵੈਯਾ:
ਸਿੰਘ ਕਪੂਰਹਿਂ ਆਦਿ ਜਿਤੇ
ਮਸ਼ਹੂਰ ਹੁਤੇ, ਕਿਤ ਦੂਰ ਪਿਆਨੇਂ।
ਮਾਲਵ ਦੇਸ ਬਿਖੇ ਬਿਥਰੇ ਬਹੁ,
ਗ੍ਰਾਮ ਅਨੇਕਨ ਠਾਮ ਥਿਰਾਨੇ[1]। — [1]ਅਨੇਕ ਪਿੰਡਾਂ ਦੇ ਟਿਕਾਣਿਆਂ ਵਿੱਚ ਜਾ ਠਹਿਰੇ।
ਸੇਵ ਕਰੈਂ ਸਿੱਖ ਮਾਲਵ ਕੇ ਸਭਿ,
ਜਾਨਿ ਗੁਰੂ ਸਿੱਖ ਭ੍ਰਾਤ ਮਹਾਨੇ[1]। — [1]ਵੱਡੇ ਭਰਾ ਹਨ।
ਪੈ ਨ ਮਝੈਲ ਸੁਭਾਵ ਤਜੈਂ ਨਿਜ,
ਨਾ ਉਪਕਾਰ ਤਿਨੈਂ ਕਿਛੁ ਮਾਨੇ ॥੧੫॥
ਦੇਸ ਤਿਹਾੜ[1] ਬਿਰਾੜਨ ਮਾਹਿਂ, — [1]ਇਕ ਪੁਰਾਣਾ ਸ਼ਹਿਰ ਤੇ ਉਸ ਦੇ ਆਸ ਪਾਸ ਦਾ ਇਲਾਕਾ।
ਹਰੀ ਕੈ ਗਰਾਮਨ ਮਾਹਿਂ ਰਹੇ ਹੈਂ।
ਸਾਬੋ ਕੇ, ਤਪੇ, ਝਿਲੇਰੇ ਵਿਖੇ,
ਗਿਰਦੇ ਬਰਨਾਲੇ, ਸੁਨਾਮ ਬਹੇ ਹੈਂ।
ਫੂਲ ਕੇ ਕਾਲੇ ਕੇ ਸਾਬੋ ਕੇ ਦੁੱਲਟ,
ਮਾਨ ਧਾਲੀਵਾਲ ਆਦਿ ਲਹੇ ਹੈਂ[1]। — [1]ਜਾਣੀਦੇ ਹਨ।
ਦੂਧ ਦਧੀ[1] ਘ੍ਰਿਤ ਥਾ ਮੁਕਤਾ[2] ਤਬਿ, — [1]ਦਹੀਂ। [2]ਖੁੱਲ੍ਹਾ ਭਾਵ ਬਹੁਤਾ।
ਅੰਨ ਰੁ ਘਾਸ ਸ਼ੁਮਾਰ ਨਹੇਂ ਹੈਂ[1] ॥੧੬॥ — [1]ਭਾਵ ਬੇ-ਸ਼ੁਮਾਰ ਸੀ।
ਸਾਫ ਹੁਤੇ ਨਿਸ-ਪਾਪ ਅਮਾਪਹਿ[1], — [1]ਬਹੁਤੇ ਨਿਸ-ਕਪਟ ਸਨ।
ਮਾਲਵ ਦੇਸ ਕੇ ਲੋਗ ਬਿਸੇਸੈਂ।
ਨਾ ਰਖਤੇ ਕਿਛੁ ਭੇਦ ਸਿਖਾਨ ਤੇ,
ਖੋਟ ਹੁਤੀ ਉਨ ਕੇ ਨਹਿਂ ਲੇਸੈਂ[1]। — [1]ਥੋੜੇ ਮਾਤ੍ਰ ਵੀ।
ਸਿੰਘ ਮਝੈਲ ਹੁਤੇ ਖਚਰੇ,

ਤਿਨ ਕੀ ਤਿਯ ਧੀਅਨ ਤੇ ਨ ਟਲੇਸੈਂ।
ਆਵਨ ਕੇ ਵਕਤੈਂ ਕਢਿ ਲਜਾਵਨ,
ਤੌਂ ਭਿ ਨ ਸੋ ਤਜੈਂ ਸੇਵ ਅਸੇਸੈਂ[1]* ॥੧੭॥

[1]ਸਾਰੀ ਭਾਵ ਹਰ ਤਰ੍ਹਾਂ ਦੀ। *ਮਾਝੇ ਤੇ ਮਾਲਵੇ ਦੇ ਨਾਮ ਤੇ ਪੰਥ ਵਿੱਚ ਦੁਫੇੜ ਪਾਉਣ ਵਾਲੀਆਂ ਅਜਿਹੀਆਂ ਲਿਖਤਾਂ ਬਾਰੇ ਵਿਸਥਾਰ ਸਹਿਤ ਦੇਖੋ ਉੱਤ੍ਰਾਰਧ ਦੇ ਬਿਸ੍ਰਾਮ ਨੰ. ੩੯ ਦੇ ਅੰਕ ਨੰ. ੬੮ ਤੇ * ਨਿਸ਼ਾਨ ਦੀ ਪੈਰ ਟੂਕ।

ਆਨ ਪਰੈ ਬਿਪਤਾ ਜਬਿ ਹੀ ਜਬਿ
ਲੋਗ ਮਝੈਲ ਨ ਛ੍ਵੈਂ ਇਨ ਤਾਂਈਂ[1]।

[1]ਇਨ੍ਹਾਂ (ਮਲਵੱਈਆਂ) ਨੂੰ।

ਜਾਇ ਕਟੈਂ ਮਲਵੱਯਨ ਕੇ ਘਰ,
ਸੇਵਹਿਂ ਸੋ ਲੱਖ ਕੈ ਗੁਰੁ ਭਾਈ।
ਸਿੰਘ ਮਝੈਲ ਚਢੈਂ ਤਹਿਂ ਤੈ ਮਿਲਿ,
ਲਜਾਵਹਿਂ ਲੂਟਿ ਸੁ ਖਾਹਿਂ ਥਿਰਾਈ[1]।

[1]ਬੈਠ ਕੇ।

ਦੂਰਹਿਂ ਦੂਰ ਲਗੈਂ[1] ਪਹੁੰਚੈਂ,

[1]ਤੱਕ।

ਬਡ ਧੂੰਮ[1] ਰਖੈਂ ਜਗ ਮਾਹਿਂ ਮਚਾਈ ॥੧੮॥

[1]ਡੰਡਰੌਲੀ।

ਕੇਚਿਤ ਨੌਕਰ ਜਾਇ ਰਹੇ ਤਬਿ,
ਜੈਪੁਰ, ਜੋਧਪੁਰਾਦਿਕ ਠੌਰੈਂ।
ਥਾ ਤਬਿ ਜਾਰਜ ਸਾਹਿਬ ਨਾਮ,
ਫਰੰਗੀ ਫਰਾਂਸੀਸ ਹਾਂਸੀ ਮਧੌਰੈਂ[1]।

[1]ਜਾਰਜ ਨਾਮ ਦਾ ਫ਼ਰਾਂਸੀਸੀ ਅੰਗ੍ਰੇਜ਼ ਹਾਂਸੀ ਸ਼ਹਿਰ ਵਿੱਚ ਸੀ।

ਔਰ ਹੁਤੋ ਸਿਮਰੂ ਫਰਾਂਸੀਸ,
ਰਿਆਸਤ ਸ੍ਰਧਨਾਂ ਥੀ ਤਿਸ ਗੌਰੈਂ[1]।

[1]ਸਰਧਨਾ ਨਾਮ ਦੀ ਉਸ ਦੀ ਵੱਡੀ ਰਿਆਸਤ ਸੀ।

ਸਿੰਘ ਰਖੇ ਉਨ ਭੀ ਬਹੁਤੇ,
ਧਨ ਆਦਰ ਦੈ ਢਿਗ ਸ੍ਵੈ ਭਲ ਤੌਰੈਂ[1] ॥੧੯॥

[1]ਆਪਣੇ ਪਾਸ ਚੰਗੀ ਤਰ੍ਹਾਂ।

ਯੌਂ ਜਬਿ ਸਿੰਘ ਪੰਜਾਬ ਗਏ ਤਜਿ,
ਦੇਸ ਬਿਦੇਸਨ ਮਾਹਿਂ ਕਿਤੇ ਹੈਂ[1]।

[1]ਕਿਸੇ ਥਾਂ।

ਖਾਨ ਬਹਾਦਰ ਤੈ ਚੁਗਲੈਂ ਦੁਗਲੈਂ[1],

[1]ਹਰਾਮੀਆਂ ਨੇ।

ਬਹੁ ਭਾਂਤਿ ਇਨਾਮ ਲਿਤੇ ਹੈਂ।
ਤਾਂ ਪਰ ਭੀਤਰ ਧਾਰਿ ਨੁਵਾਬ[1],

[1]ਤਾਂ ਵੀ ਨਵਾਬ ਨੇ (ਹਿਰਦੇ) ਅੰਦਰ (ਸਿੰਘਾਂ ਨੂੰ ਮੁਕਾਉਣਾ) ਧਾਰ ਕੇ।

ਇਲਾਕੇ ਤਿਨੈਂ ਇਮ ਬਾਂਟ ਦਿਤੇ ਹੈਂ।
ਜਾਂ ਕੇ ਇਲਾਕੇ ਵਿਖੈ ਸਿੰਘ ਆਇ,
ਦਿਜੈ ਪਕਰਾਇ ਜਿਤੈ ਸੁ ਤਿਤੇ ਹੈਂ[1] ॥੨੦॥

[1]ਜਿੰਨੇ ਹੋਣ ਉਨੇ ਹੀ।

ਫੇਰ ਕਹਯੋ ਚੁਗਲੈਂ ਦੁਗਲੈਂ,
ਸਿੰਘ ਜੀਵਤ ਹ੍ਵੈ ਜਬਿ ਲੌਂ ਕਿਤ ਕੋਈ।
ਸੋ ਗੁਰੁ ਚੱਕ ਜਰੂਰ ਅਵੈ,
ਤਕਰਾਈ ਰਖਾਉ ਤਹਾਂ ਬਹੁਤੋਈ[1]।

[1]ਬਹੁਤੀ।

ਮਾਨਿ ਨੁਵਾਬ ਸਹੀ, ਗੁਰੁ ਚੱਕ
ਉਤਾਰ ਦਈ, ਕੁਛ ਫੌਜ ਤਦੋਈ[1]।

[1]ਤਦੋਂ ਹੀ।

ਸੌਂਪ ਦਯੋ ਵਹਿ ਰੰਘੜ ਮੱਸੇ ਕੋ,

ਹੁਤੋ ਚੰਡਾਲ ਕਮਾਲਹਿਂ[1] ਸੋਈ ॥੨੧॥
[1]ਬਹੁਤਾ।

ਦੋਹਰਾ:

ਮੱਸਾਰੰਘੜ ਦੁਸ਼ਟ ਤਬਿ, ਹੁਤੋ ਪੁਸ਼ਟ ਬਦਕਾਰ[1]।
[1]ਬਹੁਤਾ ਬਦ-ਚਲਣ।
ਕਰੈ ਬਿਅਦਬੀ ਅਧਿਕ ਹੀ, ਬੈਠਿ ਬੀਚ ਦਰਬਾਰ ॥੨੨॥

ਕਬਿੱਤੁ:

ਹੁਤੋ ਮੀਰਾਂ ਕੋਟੀਆ ਮਤਾਬ ਸਿੰਘ ਭੰਗੂ ਗੋਤ,
ਸੂਰਬੀਰ ਹਠੀ ਤਪੀ ਜਵਾਂ-ਮ੍ਰਦ ਬਾਂਕਰੈਂ[1]।
[1]ਸੁੰਦਰ।
ਸੋਊ ਨਿਜ ਸੰਘ ਲੈ ਨਿਸੰਗ ਬਹੁ ਸਿੰਘਨ ਕੋ,
ਰਹਯੋ ਬੀਕਾਨੇਰ ਜਾਇ ਨ੍ਰਿਪ ਢਿਗ ਚਾਕਰੈਂ।
ਹੋਰ ਜੋਊ ਸਿੰਘ ਜਾਵੈ ਤਾਹੀਂ ਕੋ ਰਖਾਵੈ ਤਹਾਂ,
ਨ੍ਰਿਪ ਸੰਗ ਬਾਤ ਭਲੀ ਬਨੀ ਤਾਹਿਂ ਆ ਕਰੈਂ[1]।
[1]ਆ ਕੇ।
ਬੀਤ ਗਏ ਕਈ ਮਾਹਿ ਜਬੈ ਇਤ ਬਿਧਿ ਤਾਂਹਿ,
ਸੱਤਰੂ ਨਿਚੀਤ ਹੋਇ[1] ਬਹੇ ਬਲ ਪਾ ਕਰੈਂ[2] ॥੨੩॥
[1]ਬੇ-ਫ਼ਿਕਰ ਹੋ ਕੇ। [2]ਜ਼ੋਰ ਪਾਕੇ।

ਦੋਹਰਾ:

ਅੰਮ੍ਰਿਤਸਰ ਦਰਬਾਰ ਮੈਂ, ਮੱਸਾਰੰਘੜ ਦੁਸ਼ਟ।
ਤੁਰਕਨ ਕੀ ਤਰਫੋਂ ਰਹੈ, ਕਰੈ ਬਿਅਦਬੀ ਪੁਸ਼ਟ[1] ॥੨੪॥
[1]ਬਹੁਤੀ।

ਸ੍ਵੈਯਾ:

ਤਾਹਿਂ ਸਮੇਂ ਫਿਰ ਕੇਤਿਕ ਸਿੰਘ,
ਪੰਜਾਬ ਦਿਸਾਨ ਤੈ ਹੋਇ ਵਿਰਾਨੇ[1]।
[1]ਉੱਜੜ ਕੇ।
ਸਿੰਘ ਮਤਾਬ ਕੇ ਪਾਸ ਗਏ,
ਤਿਨ ਦੇਸ ਕਾ ਬੂਝਨ ਕੀਨ ਬਿਆਨੇ[1]।
[1]ਹਾਲ।
ਤੋ ਉਨ ਸਿੰਘਨ ਰੋਇ ਕਹਯੋ,
ਨਹਿਂ ਬੂਝਹੁ ਬੀਰ[1] ਹਵਾਲ ਤਹਾਂਨੇ[2]।
[1]ਹੇ ਭਰਾ। [2]ਉਥੋਂ ਦਾ ਹਾਲ।
ਦੇਸ ਹਵਾਲ ਕਹਯੋ ਨਹਿਂ ਜਾਵਤ,
ਭਾਵਤ ਜੁਰਮ[1] ਕਰੈ ਤੁਰਕਾਨੇਂ ॥੨੫॥
[1]ਮਨ-ਭਾਉਂਦੇ ਜ਼ੁਲਮ।
ਯਾਦ ਕਰੇ ਬਤੀਆਂ, ਛਤੀਆਂ
ਜਰ ਹੈਂ, ਭਰ ਹੈਂ ਅਖੀਆਂ ਥਕਿ ਬਾਨੀ[1]।
[1]ਬੋਲਣ ਸ਼ਕਤੀ ਥੱਕ ਜਾਂਦੀ ਹੈ।
ਸਿੰਘਨ ਸੰਗ ਭਈ ਜ਼ੁਲਮੀ ਅਤਿ,
ਮਾਰ ਕਰੇ ਤੁਰਕੈਂ ਬਹੁ ਫਾਨੀ[1]।
[1]ਨਾਸ਼।
ਦੇਸ ਪੰਜਾਬ ਵਿਖੈ ਪਿਖੀਏ ਅਬਿ,
ਸਿੰਘਨ ਕੀ ਕਿਤ ਨਾਹਿਂ ਨਿਸ਼ਾਨੀ।
ਵੀਚ ਦੁਬਾਰ ਸੁਧਾਸਰ ਕੇ,
ਇਕ ਹੋਵਤ ਨੀਤ ਅਨੀਤ ਮਹਾਂਨੀ[1] ॥੨੬॥
[1]ਹਮੇਸ਼ਾਂ ਇਕ ਵੱਡੀ ਕੁਰੀਤੀ ਹੋ ਰਹੀ ਹੈ।

ਕਬਿੱਤੁ:

ਮੱਸਾ ਨਾਮ ਰੰਘੜ ਗੁਰੂ ਕੇ ਹਰਿਮੰਦਰ ਮੈਂ,
ਬੈਠ ਸੋ ਪਲੰਘ ਪਰ ਸਭਾ ਨਿਜ ਲਾਇ ਹੈ।
ਦਿਨ ਕੋ ਕਰਾਵੈ ਤਹਾਂ ਕੰਚਨੀ[1] ਕੋ ਨਾਚ ਨਿਤ,
[1]ਵੇਸਵਾ।
ਸੋਵਤ ਨਿਸਾ ਕੋ ਸੰਗ ਬੇਸਵਾ ਰਖਾਇ ਹੈ।
ਖਾਵਤ ਕਬਾਬ[1] ਔ ਸ਼ਰਾਬ ਤਹਾਂ ਤੁਰਕ ਸਭਿ,
[1]ਮਾਸ।
ਪੀਵਤ ਹੈਂ ਹੁੱਕੇ ਔਰ ਥੁੱਕੇਂ ਮਨ ਭਾਇ ਹੈਂ।
ਐਸੀ ਭਾਂਤਿ, ਹੋਵਤ ਬੇਅਦਬੀ, ਅਪਾਰ ਤਹਾਂ,
ਮੰਦਰ ਕੇ ਅੰਦਰ, ਨ ਕਹੀ ਸੁਨੀ ਜਾਇ ਹੈ ॥੨੭॥
ਬਾਤ ਏਹ ਸੁਨ ਕੈ ਮਤਾਬ ਸਿੰਘ ਚੌਕ ਉਠ੍ਯੋ[1],
[1]ਭੜਕ ਉੱਠਿਆ।
ਮਾਨੋ ਵਹਿ ਸਿੰਘ ਬਿੱਛੂ, ਬਾਕ ਡੰਗ ਲਾਯੋ ਹੈ[1]।
[1]ਮਾਨੋਂ ਉਸ ਸਿੰਘ ਰੂਪ ਬਿੱਛੂ ਨੇ ਆਪਣਾ ਬਚਨ ਰੂਪ ਡੰਗ ਲਾਇਆ ਹੈ।
ਕਹ੍ਯੋ ਅਬਿ ਕੋਊ ਸਿੰਘ ਰਹ੍ਯੋ ਹੈ ਕਿ ਨਾਹੀਂ ਤਹਾਂ,
ਖੋਈ ਨਹਿੰ ਤਾਂ ਕੀ ਜਾਨ[1] ਜੀਵਤ ਤਜਾਯੋ ਹੈ।
[1]ਤਿਸ ਦੀ ਜਾਨ ਨਹੀਂ ਗਵਾਈ ਭਾਵ ਮਾਰਿਆ ਨਹੀਂ ?
ਕੈਧੋ ਸਤ ਤੂਟ੍ਯੋ, ਕੈਧੋ ਹੂਟ੍ਯੋ[1] ਹਠ ਸਿੰਘਨ ਤੈਂ,
[1]ਖ਼ਤਮ ਹੋ ਗਿਆ ਹੈ।
ਪੌਰਖ ਨਿਖੂਟ੍ਯੋ[1] ਕਿਧੋਂ ਜਾਨ ਦਿਨ[2] ਆਯੋ ਹੈ।
[1]ਬਲ ਨਾਸ਼ ਹੋ ਗਿਆ ਹੈ। [2](ਸਿੰਘਾਂ ਦੇ) ਜਾਣ ਦਾ ਭਾਵ ਖ਼ਤਮ ਹੋਣ ਦਾ ਦਿਨ।
ਐਸੇ ਸੁਨ ਕਰਿ ਉਨ ਸਿੰਘਨ ਬਖਾਨ੍ਯੋ ਪੁਨ,
ਸਿੰਘ ਗਏ ਦੌਰ ਜੈਸੇ ਤੂੰ ਭੀ ਦੌਰ ਆਯੋ ਹੈਂ ॥੨੮॥
ਜਾਨ ਤੈਂ ਬਚਾਈ ਜਿਮ ਦੇਸ ਤਜਿ ਆਯੋ ਭਾਈ,
ਤੈਸੇ ਸਭਿ ਔਰ ਸਿੰਘ ਗਏ ਕਿਤ ਧਾਇ ਕੈ।
ਸਿੰਘ ਕੋਊ ਰਹਿਨੋ ਨ ਪਾਯੋ ਹੈ ਪੰਜਾਬ ਵੀਚ,
ਉਪਾਲੰਭ[1] ਦੇਤ ਤੁਮ ਕਿਸ ਕੋ ਸੁਨਾਇ ਕੈ।
[1]ਉਲਾਂਭੇ।
ਜੰਗ ਜੇ ਮਚਾਵਤ ਥੇ ਲੂਟ ਕੂਟ ਖਾਵਤ ਥੇ
ਤ੍ਰੁੱਕਨ ਕੋ ਘਾਵਤ ਥੇ[1] ਨਿਤ ਪ੍ਰਤਿ ਧਾਇ ਕੈ।
[1]ਮਾਰਦੇ ਸਨ।
ਜਤੀ ਸਤੀ ਹਠੀ ਤਪੀ ਆਗੇ ਹੁਤੇ ਸਿੰਘ ਜੋਊ,
ਬਸੇ ਸੋਊ ਅਬਿ ਸਭਿ ਗੁਰੁ ਪੁਰਿ ਜਾਇ ਕੈ ॥੨੯॥
ਜਪਤ ਅਕਾਲ ਜੇ ਬਿਸਾਲ ਸਿੰਘ ਸੂਰੇ ਪੂਰੇ,
ਤ੍ਰੁੱਕਨ ਕੇ ਸੰਗ ਜੰਗ ਸੰਮੁਖ ਮਚਾਵਤੇ।
ਲੇਵਤੇ ਸ਼ਹੀਦੀ ਜਮ ਜਾਲ ਤੇ ਰਸੀਦੀ[1] ਜੋਊ,
[1]ਛੁੱਟੀ, ਮੁਕਤੀ।
ਸਿਰੋਂ ਪਰੇ ਰਾਖਤੇ ਥੇ ਡੇਰਾ, ਰਹੇ ਜਾਵਤੇ[1]।
[1]ਜਦੋਂ ਤੱਕ (ਜਿਉਂਦੇ) ਰਹੇ।
ਅਬਿ ਹਮ ਤੁਮ ਜੈਸੇ ਰਹੇ ਹੈਂ ਜਗਤ ਮਾਹਿੰ,
ਕਰਨੀ ਕੇ ਸਜਾਰ[1] ਨਾਮ ਸਿੰਘ ਹੈਂ ਕਹਾਵਤੇ।
[1]ਗਿੱਦੜ।
ਸੁਧਾ[1] ਛਕਿ ਕੀਓ ਖ੍ਵਾਰੇ[2] ਆਏ ਤਜਿ ਗੁਰੂਦ੍ਵਾਰੇ,
[1]ਅੰਮ੍ਰਿਤ। [2]ਖ਼ਰਾਬ।
ਫਿਰਤ ਲੁਕਤ ਸਾਰੇ ਜਾਨ ਕੋ ਬਚਾਵਤੇ ॥੩੦॥
ਐਸੇ ਸੁਨਿ ਚਮਕ ਭਮਕ ਉਠ੍ਯੋ ਸਿੰਘ ਫੇਰ,
ਕੇਹਰ ਸਮਾਨ[1] ਤਾਤਕਾਲ ਕਰ ਜੋਰ ਕੈ।
[1]ਗੁੱਸੇ ਨਾਲ ਸਿੰਘ ਫੇਰ ਸ਼ੇਰ ਵਾਂਗ ਗੱਜ ਉੱਠਿਆ।
ਆਗ ਜ੍ਯੋਂ ਮਤਾਬ ਕੋ ਛੁਹਿਤ ਲਗੀ ਬੋਲੀ ਤਿਮ,
ਸਾਬਨ ਕੋ ਤਾਰ ਜਿਮ ਖਾਇ ਜਾਤ ਹੋਰ ਕੈ[1]।
[1]ਜਿਵੇਂ ਮਤਾਬੀ ਨੂੰ ਛੁਹਾਉਂਦਿਆਂ ਹੀ ਅੱਗ ਲੱਗ ਜਾਂਦੀ ਹੈ ਤਿਵੇਂ ਮਤਾਬ

ਸਿੰਘ ਨੂੰ ਬੋਲੀ ਲੱਗੀ ਅਤੇ ਜਿਵੇਂ ਸਾਬਣ ਨੂੰ ਤਾਰ ਖਾ ਜਾਂਦੀ ਭਾਵ ਕਟ ਜਾਂਦੀ ਹੈ ਤੇ ਹੋਰ ਤਰ੍ਹਾਂ ਭਾਵ ਟੁਕੜੇ ਟੁਕੜੇ ਕਰ ਦੇਂਦੀ ਹੈ।

ਨੈਨ ਭਏ ਲਾਲ ਭਾਲ ਚਢੀ ਹੈ ਬਿਸਾਲ ਦੁਤਿ,
ਫਰਕੇ ਅਧਰ ਰਸ ਬੀਰ ਚਢਯੋ ਘੋਰ ਕੈ[1]।

[1]ਮੱਥੇ 'ਤੇ ਬਹੁਤ ਚਮਕ ਚੜ੍ਹ ਗਈ, ਗ਼ੁੱਸੇ ਨਾਲ ਬੁਲ੍ਹ ਫਰਕੇ ਤੇ ਭਿਆਨਕ ਬੀਰ-ਰਸ ਚੜ੍ਹਿਆ।

ਆਯੁਧ[1] ਸਜਾਇ ਕੈ ਗਜਾਇ ਕੈ ਗੁਰੁ ਕੀ ਫਤੇ,

[1]ਸ਼ਸਤ੍ਰ।

ਕਹਯੋ ਯੌਂ ਮਤਾਬ ਸਿੰਘ ਪੰਥ ਪੈ ਨਿਹੋਰ ਕੈ[1] ॥੩੧॥

[1]ਝੁਕ ਕੇ।

ਖਾਲਸਾ ਜੀ ਖੁਸ਼ੀ ਹੋਇ ਦੀਜੀਏ ਹੁਕਮ ਮੋਹਿ,
ਜਾਇ ਮੱਸੇ ਰੰਘੜ ਕੋ ਮਾਰ ਕਰਿ ਆਇ ਹੌਂ।
ਸ੍ਰੀ ਗੁਰੂਦ੍ਵਾਰ ਕੀ ਬੇਅਦਬੀ ਨ ਸਾਕੋਂ ਸਹਿ,
ਮਾਰਿ ਅਰਿ[1] ਮਰਹੋਂ ਸ਼ਹੀਦੀ ਤਬਿ ਪਾਇ ਹੌਂ।

[1]ਵੈਰੀ ਨੂੰ ਮਾਰ ਕੇ।

ਦੂਸਰੇ ਤਖਾਣ ਸਿੱਖ ਸੁੱਖੇ ਸਿੰਘ ਹੋਇ ਖੜ੍ਹੇ,
ਮਾੜੀ ਕੰਬੋਵਾਲੀਏ ਨੈ ਕਹਯੋ ਮੈਂ ਭੀ ਜਾਇ ਹੌਂ।
ਦੁਹੂੰ ਹਾਥ ਮੋਦਕ[1] ਹਮਾਰੇ ਸੁਖਕਾਰੇ ਭਾਰੇ,

[1]ਲੱਡੂ।

ਜੀਐਂ ਜਸ ਪੈਹੈਂ ਮਰਿ ਸ੍ਵਰਗ ਸਿਧਾਇ ਹੌਂ ॥੩੨॥
ਪਾਹੁਲ ਪ੍ਰਚੰਡੇ ਜਬਿ ਖੰਡੇ ਕੀ ਅਖੰਡੇ ਛਕੀ[1],

[1]ਜਦੋਂ ਤਿੱਖੇ ਖੰਡੇ ਦਾ ਨਾ ਟੁੱਟਣ ਵਾਲਾ (ਪਾਹੁਲ) ਅੰਮ੍ਰਿਤ ਛਕਿਆ ਹੈ।

ਫੇਰ ਕਹਾਂ ਲਰਨ ਮਰਨ ਤੇ ਹੈ ਡਰਨੋ।
ਜਨਨੀ ਜਨੈਂ ਤੁ ਜਨੈਂ ਤੀਨ ਜਨ ਜਗ ਮਾਹਿਂ,
ਨਾਹਿਂ ਤੁ ਗਵਾਵੈ ਨੂਰ ਕਯੋਂ ਸ਼ਹੂਰ ਤਰਨੋ[1]।

[1]ਮਾਤਾ ਪੈਦਾ ਕਰੇ ਤਾਂ ਤਿੰਨ ਤਰ੍ਹਾਂ ਦੇ ਆਦਮੀ ਜਗ ਵਿੱਚ ਪੈਦਾ ਕਰੇ, ਨਹੀਂ ਤਾਂ (ਤਰਨੋ) ਜਵਾਨੀ ਦਾ (ਨੂਰ) ਪ੍ਰਕਾਸ਼ ਤੇ (ਸ਼ਹੂਰ) ਬੁੱਧੀ ਕਿਉਂ ਗਵਾਵੇ।

ਭਗਤ ਕ੍ਰਤਾਰ ਹੋਇ ਸੂਰਮਾ ਦਤਾਰ ਕੈਧੋਂ,
ਇਨ ਬਿਨਾ ਔਰ ਨਰ ਕੀਟ ਸਮ ਵਰਨੋ[1]*।

[1]ਕੀੜਿਆਂ ਵਾਂਗ ਕਹੇ ਹਨ। *ਅੰਕ ਨੰ. ੩੨ ਦੀ ਤੀਜੀ ਤੁਕ ਦਾ ਪਾਠ ਅੰਮ੍ਰਿਤਸਰ ਐਡੀਸ਼ਨ 'ਚੋਂ ਲਿਆ ਹੈ।

ਯਾ ਬਿਧਿ ਸੁਨਾਇ ਕੈ ਗਜਾਇ ਫਤੇ ਉਭੈ[1] ਸਿੰਘ,

[1]ਦੋਵੇਂ।

ਪਾਇ ਪੰਥ ਆਇਸ ਔ ਆਸਿਖਾ ਸੁਕ ਨੋ[1] ॥੩੩॥

[1](ਆਇਸ) ਆ ਗਿਆ ਤੇ (ਸੁਕਰਨੋ) ਚੰਗਾ ਕੰਮ ਕਰਨ ਦੀ (ਆਸਿਖਾ) ਅਸੀਸ ਲੈ ਕੇ।

ਹੋਇ ਅਸਵਾਰ* ਗੁਰੁ ਧਯਾਨ ਉਰਿ ਧਾਰਿ ਤਬਿ,

*ਰਿਆਸਤ ਬੀਕਾਨੇਰ ਦੇ ਗੰਗਾ ਨੱਗਰ ਜ਼ਿਲ੍ਹੇ ਵਿੱਚ 'ਬੁੱਢਾ ਜੋਹੜ' ਨਾਮ ਦਾ ਅਸਥਾਨ ਹੈ, ਜਿਥੋਂ ਭਾਈ ਮਤਾਬ ਸਿੰਘ ਅਤੇ ਸੁੱਖਾ ਸਿੰਘ ਮੱਸੇ ਰੰਘੜ ਦਾ ਸਿਰ ਵੱਢਣ ਲਈ ਅਸਵਾਰ ਹੋ ਕੇ ਚੱਲੇ ਸਨ। ਇਸ ਥਾਂ 'ਤੇ ਭਾਈ ਮਤਾਬ ਸਿੰਘ ਅਤੇ ਸੁੱਖਾ ਸਿੰਘ ਦੀ ਯਾਦਗਾਰ ਵਿੱਚ ਸੰਤ ਫਤਹ ਸਿੰਘ ਜੀ ਅਤੇ ਸੰਤ ਚੰਨਣ ਸਿੰਘ ਜੀ ਨੇ ਬਹੁਤ ਉੱਦਮ ਕਰਕੇ ਇਕ ਬਹੁਤ ਵੱਡਾ ਗੁਰਦੁਆਰਾ, ਸਰੋਵਰ ਤੇ ਲੰਗਰ ਬਣਾਇਆ ਹੋਇਆ ਹੈ।

ਚਲ ਕਰਿ ਸੁਧਾਸਰ ਪਾਸ ਸਿੰਘ ਆਏ ਹੈਂ।
ਠੀਕਰੀ ਬਨਾਇ ਗੋਲ ਥੈਲੀ ਭਰ ਲਈ ਕੋਲ,
ਭੇਖ ਨਿਜ ਦੁਹੂੰ ਸਮ ਤੂੱਕਨ ਬਨਾਏ ਹੈਂ।
ਮਾਸ ਜੇਠ ਹਾੜ ਕਾ ਮੱਧਯਾਨ ਦਿਨ[1] ਹੁਤੋ ਤਬਿ,

[1]ਦੋਪਹਿਰਾ।

ਚਲਤ ਪਵਨ ਅਤਿ ਧੂਰਿ ਕੋ ਉਡਾਇ ਹੈ।
ਬਾਂਧ ਲੀਏ ਮੁਖ ਤਬਿ ਸਿੰਘਨ ਗਰਦ ਮਿਸ[1],

[1]ਬਹਾਨੇ।

ਦਰਸ਼ੀ ਦੁਵੱਜੇ ਢਿਗ ਜਾਇ ਕੈ ਥਿਰਾਇ ਹੈਂ[1] ॥ ੩੪ ॥
[1]ਠਹਿਰ ਗਏ।

ਹੁਤੇ ਤਹਾਂ ਬੇਰੀਆਂ ਕੇ ਪੇਡ[1] ਤਬਿ, ਤਿਨ ਸੰਗ*
[1]ਦਰੱਖ਼ਤ। *ਦਰਸ਼ਨੀ ਡਿਉੜੀ ਦੇ ਦੱਖਣ ਵੱਲ ਇਹ ਬੇਰੀ ਦਾ ਦਰੱਖ਼ਤ ਹੁਣ ਤੱਕ ਕਾਇਮ ਹੈ, ਜਿਸ ਨਾਲ ਸਿੰਘਾਂ ਘੋੜੇ ਬੰਨ੍ਹ ਸਨ, ਇਸ ਦਾ ਨਾਮ ਲਾਚੀ ਬੇਰ ਹੈ। ਇਸੇ ਬੇਰੀ ਹੇਠ ਬੈਠ ਕੇ ਸ੍ਰੀ ਗੁਰੂ ਅਰਜਨ ਦੇਵ ਜੀ ਅੰਮ੍ਰਿਤਸਰ ਸਰੋਵਰ ਦੀ ਸੇਵਾ ਕਰਵਾਇਆ ਕਰਦੇ ਸਨ।

ਬਾਂਧ ਕੈ ਤੁਰੰਗ ਔ ਉਮੰਗ[1] ਸਿੰਘ ਧਾਰ ਕੈ।
[1]ਉਤਸ਼ਾਹ।

ਕੀਨ ਪਾਨ ਸੁਧਾ ਸੁਧਾਸਰ ਤੈ ਮਹਾਨ ਫਿਰ,
ਗੁਰੂ ਕੋ ਮਨਾਇ ਗਏ ਭੀਤਰ ਪਧਾਰ ਕੈ[1]।
[1]ਅੰਦਰ ਚੱਲ ਕੇ ਗਏ।

ਜਾਇ ਹਰਿਮੰਦਰ ਕੇ ਅੰਦਰ ਨਿਹਾਰ੍ਯੋ ਤਿਨਿ,
ਕੰਚਨੀ[1] ਨਚਤ ਰਾਗ ਸਾਰੰਗ ਉਚਾਰ ਕੈ।
[1]ਵੇਸਵਾ।

ਤੁਰਕ ਬਹੁ ਬੈਠੇ ਹੁੱਕੇ ਪੀਵਤ ਨਿਹਾਰੈਂ ਨਾਚ,
ਮੰਚ ਪਰ[1] ਮੱਸਾ ਹੁੱਕਾ ਪੀਵਤ ਸੁਧਾਰ ਕੈ ॥ ੩੫ ॥
[1]ਪਲੰਘ ਉੱਪਰ।

'ਡੁਬਯੋ ਡੁਬਯੋ' ਤਪਲੇ ਪੁਕਾਰ ਰਹੇ ਸਭਾ ਮੱਧ,
'ਕੌਣ ਕੌਣ' ਸਾਰੰਗੀ ਕੀ ਤਾਰ ਬਤਲਾਇ ਹੈ।
ਬਾਰ-ਬਧੂ ਮੱਸੇ ਵਲ ਹਾਥ ਕੋ ਪਸਾਰ ਕਹੇ,
ਡੁਬਯੋ ਯਹਿ ਜੋਊ ਇਹਾਂ ਨਿਰਤ[1] ਕਰਾਇ ਹੈ।
[1]ਨਾਚ।

ਦੇਖ ਕਰਿ ਸਿੰਘਨ ਕੇ ਜਾਗ ਉਠੀ ਆਗ ਉਰਿ,
ਧਸੇ ਹਰਿਮੰਦਰ ਮੈਂ ਗੁਰੂ ਕੋ ਮਨਾਇ ਹੈ।
ਜਾਨ੍ਯੋ ਸਭਿ ਲੋਗਨ ਤਸੀਲ ਕੇ[1] ਰੁਪੱਯੇ ਅਏ,
[1](ਮਾਮਲੇ ਦੀ) ਉਗ੍ਰਾਹੀ ਦੇ।

ਥੈਲੀ ਉਭੈ ਮੱਸੇ ਢਿਗ ਧਰੀ ਤਿਨ ਜਾਇ ਹੈ ॥ ੩੬ ॥
ਝੁਕ ਕਰਿ ਝਾਤਿ ਜਬਿ ਮੱਸੇ ਪਾਈ ਥੈਲੀ ਦਿਸ,
ਤਬਿ ਹੀ ਮਤਾਬ ਸਿੰਘ ਵਖਤ ਵਿਚਾਰ ਕੈ।
ਖੈਂਚਿ ਤਰਵਾਰ ਮਾਰਿ ਮੱਸੇ ਕਾ ਉਤਾਰਿ ਸਿਰ,
ਡਾਰ੍ਯੋ ਘੁਮਿਯਾਰ ਜਿਮ ਬਧਨਾਂ[1] ਉਤਾਰ ਕੈ।
[1]ਮੱਘਾ।

ਸੁੱਖੇ ਸਿੰਘ ਕੰਚੀ ਕਾ ਜ਼ੇਵਰ ਝਟਕ ਲਯੋ[1],
[1]ਵੇਸਵਾ ਦਾ ਗਹਿਣਾ ਛੇਤੀ ਖਿੱਚ ਲਿਆ।

ਝਟਪਟ ਕੱਟਿ ਕੇਈ ਤੁਰਕਨ ਕੋ ਡਾਰ ਕੈ।
ਮਾਰਿ ਪਾਂਚ ਸਾਤਨ ਕੋ ਹਾਲਚਾਲ ਡਾਲ ਬਹੁ,
ਦੌਰਿ ਆਏ ਸਿੰਘ ਅਸਵਾਰ ਭਏ ਧਾਰ ਕੈ[1] ॥ ੩੭ ॥
[1](ਜੰਗਲ ਵਿੱਚ ਜਾ ਲੁਕਣਾ) ਧਾਰ ਕੇ।

ਰੌਰ ਪਰ੍ਯੋ ਤੁਰਕਨ ਕੀ ਸੈਨ ਮਾਂਹੀ ਤਾਂਹੀ ਛਿਨ,
ਹੋਇ ਅਸਵਾਰ ਪੀਛੇ ਸਿੰਘਨ ਕੇ ਧਾਏ ਹੈਂ।
ਤਬਿ ਲੌ ਧਵਾਇ ਅੱਸ੍ਵ ਨੱਸ ਗਏ ਸਿੰਘ ਕਿਤ,
ਧੱਸ ਬਨ ਮਾਹਿਂ ਨਾਹਿਂ ਤੁਰਕਨ ਕੋ ਪਾਏ ਹੈਂ[1]।
[1]ਤੁਰਕਾਂ ਨੂੰ ਨਹੀਂ ਲੱਭੇ।

ਆਏ ਫੇਰ ਫਿਰ ਤੂੱਕ ਸੁਧਾਸਰ ਤਟ ਪਰ,
ਮੱਸੇ ਕਾ ਹਵਾਲ ਪੇਖਿ ਅਤਿ ਬਿਸਮਾਏ ਹੈਂ।
ਮਿਲਿ ਪਰਵਾਰ ਸਭਿ ਮੱਸੇ ਕਾ ਅਪਾਰ ਤਬਿ,
ਜਾਇ ਕੈ ਨਵਾਬ ਪੈ ਸ਼ਿਤਾਬ ਯੌਂ ਰੁਆਏ ਹੈਂ[1] ॥ ੩੮ ॥
[1]ਇਉਂ ਛੇਤੀਰੋਏ।

ਖੂੰਨੀ ਪਕਰਾਇ ਦਿਹੁ ਹਮਰੇ ਮੰਗਾਇ ਅਬਿ,

ਟੂਕ ਟੂਕ ਕਰਿ ਹਮ ਚੀਲਾਂ ਕੋ[1] ਖੁਲਾਈਏ। [1]ਇੱਲਾਂ ਨੂੰ।
ਲੀਏ ਬਿਨ ਨਿਜ ਬੈਰ ਹਮ ਨਾ ਗੁਜਾਰੈਂ ਖੈਰ,
ਕੈਸੇ ਅਬਿ ਧਰੈਂ ਧੈਰ[1] ਤੁਮਹੂੰ ਸੁਨਾਈਏ। [1]ਧੀਰਜ।
ਨਾਹੀਂ ਤੋ ਉਠੈ ਹੈਂ ਜਿੱਲੀ[1] ਅਬੀ ਹਮ ਜਾਇ ਦਿੱਲੀ, [1]ਡੰਡਰੌਲੀ ਪਾਵਾਂਗੇ।
ਕਰੀ ਤੈਂ ਨਵਾਬੀ ਢਿੱਲੀ ਖਿੱਲੀ ਨਾ ਲਖਾਈਏ[1]। [1]ਹਾਸਾ ਨਾ ਜਾਣੀ।
ਸੁਨ ਕੈ ਨੁਵਾਬ ਨੈਂ ਸ਼ਿਤਾਬ ਹੀ ਬੁਲਾਏ ਪੈਂਚ,
ਆਏ ਰਾਮੇ ਆਦਿ ਸਭਿ ਕਹਜੋ ਯੇ ਸੁਨਾਈਏ ॥੩੯॥
ਤੁਮ ਨੈ ਉਠਾਯੋ ਠੇਕਾ ਸਿੰਘਨ ਕੋ ਮਾਰਨੇ ਕਾ,
ਹਮ ਤੈ ਇਨਾਮ ਬਹੁ ਪਾਯੋ ਹਿਤ ਐਸ ਹੀ[1]। [1]ਏਸੇ ਵਾਸਤੇ ਹੀ।
ਤੁਮ ਜੋ ਕਹਜੋ ਥਾ ਯਾਹਿ ਨਾਹਿਂ ਕੋ ਪੰਜਾਬ ਮਾਹਿਂ,
ਸਿੰਘ ਹੈ ਰਹਿਨ ਦਯੋ ਹਮੈਂ ਕੋਊ ਕੈਸ ਹੀ।
ਆਏ ਤਬਿ ਕਿਤ ਤੈ ਤੁਮਾਰੇ ਯੇ ਦਮਾਦ[1] ਦੋਊ, [1]ਜਵਾਈ।
ਲਖੇ ਨਾਹਿਂ ਕਿਨਹੂੰ ਬਤਾਇ ਦੇਹੁ ਵੈ ਸਹੀ[1]। [1]ਕਿਸੇ ਨੇ ਨਹੀਂ ਦੇਖੇ, ਉਹ ਹੁਣ ਸਹੀ ਕਰ ਕੇ ਦਿਖਾ ਦਿਉ।
ਦੁਸ਼ਟ ਜੰਡਯਾਲੀਏ ਨੈਂ ਹਾਥ ਜੋਰਿ ਕਹਜੋ ਤਬਿ,
ਚੋਰ ਮੀਰਾਂ ਕੋਟੀਆ ਮਤਾਬ ਸਿੰਘ ਹੈ ਸਹੀ ॥੪੦॥
ਮੀਰ ਜੋ ਕਮਰ ਅਲੀ ਸੱਯਦ ਥਾ ਪੀਰ ਵਡ,
ਤਾਹਿਂ ਪੈ ਜਗੀਰ ਮੀਰਾਂ-ਕੋਟ ਹੁਤੋ ਜਾਨੀਏਂ।
ਤਾਂ ਹੀ ਕੋ ਬੁਲਾਇ ਕੈ ਨੁਵਾਬ ਯੌਂ ਸ਼ਿਤਾਬ ਕਹਜੋ,
ਤੁਮਰਾ ਗਰਾਮ ਜਾਨਿ ਛੋਡਹੋਂ ਪਛਾਨੀਏ।
ਤੁਮ ਨਾਹਿਂ ਡਰਤ ਅਨਰਥ[1] ਕਰਤ ਵਡ, [1]ਉਪੱਦ੍ਰਵ, ਪਾਪ।
ਸਿੰਘਨ ਕੋ ਰਾਖਤ ਨੱਗਰ ਨਿਜ ਮਾਨੀਏ।
ਐਸੇ ਕਹਿ ਤਬਿ ਹੀ ਨੁਵਾਬ ਨੈ ਚਢਾਈ ਫੌਜ,
ਨੂਰ-ਦੀਨ ਸਰਦਾਰ ਘੇਰਜੋ ਪਿੰਡ ਜਾਨੀਏ ॥੪੧॥
ਹੁਤੋ ਨੱਥਾ ਖੈਹਿਰਾ ਜੋ ਚੌਧਰੀ ਮਹਾਨ ਤਬਿ,
ਤਾਹਿਂ ਕੋ ਬੁਲਾਇ ਨੂਰ-ਦੀਨ ਯੌਂ ਸੁਨਾਯੋ ਹੈ।
ਕਰਿ ਦੇਹੁ ਹਾਜ਼ਰ ਮਤਾਬ ਸਿੰਘ ਤਾਂਈਂ ਤੁਮ,
ਨਾਂਹੀਂ ਤੋ ਤੁਮਾਰੀ ਜਾਂਨ ਜੈਹੈ ਅਬਿ ਗਾਯੋ ਹੈ[1]। [1]ਕਿਹਾ ਹੈ।
ਕਹਜੋ ਨੱਥੇ ਜਾਨ ਅਬਿ ਲੀਜੀਏ ਬੇਸ਼ੱਕ ਮੇਰੀ,
ਹਮ ਕੋ ਮਤਾਬ ਸਿੰਘ ਖੋਜਜੋ ਕਬਿ ਪਾਯੋ ਹੈ[1]। [1]ਭਾਲਿਆਂ ਕਦੋਂ ਜਾਂ ਕਿਵੇਂ ਮਿਲ ਸਕਦਾ ਹੈ।
ਕਹਜੋ ਫੇਰ ਨੂਰ-ਦੀਨ ਸੁਤ ਪਕਰਾਉ ਤਾਂਹਿ,
ਨੱਥੇ ਕਹਜੋ ਲਜਾਵੋਂ ਤਬਿ ਜੌ ਪੈ ਨਾਹਿਂ ਘਾਯੋ ਹੈ[1] ॥੪੨॥ [1]ਜੇ ਕਰ ਮਾਰਿਆ ਨਾ ਗਿਆ ਹੋਇਆ।
ਹੁਤੋ ਸਾਤ ਸਾਲਕ ਕਾ ਬਾਲਕ ਮਤਾਬ ਸਿੰਘ
ਕੇਰੋ, ਰਾਇ ਸਿੰਘ ਨਾਮ ਤਾਂਹਿ ਕੋ ਉਚਾਰ ਹੈਂ।
ਗਯੋ ਨੱਥਾ ਬਾਲਕ ਪੈ ਖਾਲਕ ਕੋ ਤ੍ਰਾਸ ਕਰਿ[1], [1]ਰੱਬ ਦਾ ਡਰ ਕਰਕੇ।
ਸਿਰ ਧੁਨ ਗੁਨਿ[1] ਮਨਿ ਕੀਨ ਯੌਂ ਵਿਚਾਰ ਹੈ। [1](ਗੁਨਿ) ਸੋਚ ਕੇ ਸਿਰ ਹਿਲਾਇਆ।

ਜੌ ਮੈਂ ਅਬਿ ਯਾਹਿ ਪਕਰਾਇ ਮਰਵਾਇ ਦੈਹੁਂ,
ਤੌ ਪੈ ਨ ਕਲੰਕ ਮੇਰੋ ਮਿਟੈ ਕਬੀ ਭਾਰ ਹੈ[1]। [1]ਬਹੁਤ ਵੱਡਾ।
ਪੁਨਾ ਆਪ ਬਾਪ ਯਾਂ ਕੋ ਬਾਹਿਂ ਪਕਰਾਇ ਗਯੋ,
ਤਾਂ ਤੇ ਅਬਿ ਯਾਂ ਕੇ ਪੀਛੇ ਮਰਨੌਂ ਹੀ ਸਾਰ ਹੈ[1] ॥੪੩॥ [1]ਚੰਗਾ ਹੈ।
ਐਸੇ ਮਨਿ ਧਾਰਿ ਨੱਥੇ ਚਿੱਤ ਮੈਂ ਵਿਚਾਰਿ ਤਬਿ,
ਬਾਲਕ ਕੋ ਤਾਹਿਂ ਨਿਜ ਕੰਧ ਪੈ[1] ਉਠਾ ਲਯੋ। [1]ਮੋਢੇ ਉੱਤੇ।
ਖਹਿਰਾ ਨ ਠਹਿਰਾ ਸੋ ਸਿਖਰ ਦੁਪਹਿਰਾ ਮੈਂ,
ਟੱਪਿ ਕੋਟ ਨਗਰਾ ਕਮੋਵੀ ਮਗ ਹੈ ਪਯੋ[1]। [1]ਪਿੰਡ ਦੇ ਚੁਗਿਰਦੇ ਦਾ ਕੋਟ ਟੱਪ ਕੇ ਕਮੋਵੀ ਪਿੰਡ ਦੇਰਸਤੇ ਜਾ ਪਿਆ।
ਚਾਰ ਨਰ ਔਰ ਵਰ ਤਾਂਹਿ ਕੇ ਸੰਗਾਤੀ[1] ਭਏ, [1]ਸੰਗੀ।
ਭਾਣਜਾ ਭਤੀਜਾ ਬੇਟਾ ਰੰਘੜੇਟਾ-ਤਨਯੋ[1]। [1]ਮਜ਼ਬੀ ਸਿੱਖ ਦਾ ਪੁੱਤਰ।
ਤੀਨ ਚਾਰ ਕੋਸ ਲੌ ਨਿਕਸ ਜਬਿ ਗਏ ਵਹਿ,
ਪਾਛੇ ਪਾਇ ਸਾਰ[1] ਹਰਿਭਗਤ[2] ਬਤੈ ਦਯੋ ॥੪੪॥ [1]ਖ਼ਬਰ। [2](ਨਿਰੰਜਨੀਏ ਨੇ)।
ਜਾਇ ਨੂਰ-ਦੀਨ ਪਾਸ ਚੁਗਲ ਜੰਡਯਾਲੀਏ ਨੈ,
ਕਹਯੋ ਨੱਥਾ ਦੌਰ ਗਯੋ ਬਾਲਕ ਕੌ ਲੈ ਕਹੀਂ।
ਹੋਇ ਅਸਵਾਰ ਤਾਤਕਾਰ[1] ਤੁਰਕ ਧਾਇ ਪੀਛੇ, [1]ਛੇਤੀ।
ਜਾਇ ਮਿਲੈ ਮਗ ਮਾਹਿਂ ਨੱਥੇ ਤਾਂਈਂ ਵੈ ਸਹੀ[1]। [1]ਉਹ ਚੰਗੀ ਤਰ੍ਹਾਂ।
ਗਰਦ ਨਿਹਾਰਿ[1] ਨੱਥੇ ਮਰਦ ਨੈ ਦਰਦ ਕੈ, [1]ਧੂੜ (ਉਡਦੀ) ਦੇਖ ਕੇ।
ਬਾਲਕ ਛਪਾਇ ਦਯੋ ਝਾਰ ਮਧ ਮੈਂ ਤਹੀਂ।
ਆਯੁਧ ਸੰਭਾਰਿ ਮਨਿ ਲਰਨ ਮਰਨ ਧਾਰਿ,
ਤੁਰਕਨ ਕੇ ਸੰਮੁਖ ਭਏ ਹੈਂ ਠਾਢੇ ਤੈਸ ਹੀ ॥੪੫॥
ਤਬਿ ਹੀ ਲੌ ਧਾਇ ਆਇ ਤੁਰਕਨ ਲਏ ਹੈਂ ਘੇਰ,
ਛੁਟੇ ਰਾਮਜੰਗੇ ਜੁਗ ਓਰ ਤੈ ਅਭੰਗ ਹੈਂ[1]। [1]ਦੋਹਾਂ ਪਾਸਿਆਂ ਤੋਂ ਬੰਦੂਕਾਂ ਲਗਾਤਾਰ ਛੁੱਟੀਆਂ।
ਮਾਰੇ ਨੱਥਾ ਤੀਰ ਜਾਂਹਿ ਚੀਰਤ ਸਰੀਰ ਤਾਂਹਿ,
ਧੀਰ ਬਿਨ ਗਿਰੈ ਧਰ[1] ਪਾਨੀ ਸੋ ਨ ਮੰਗ ਹੈ। [1]ਧਰਤੀ ਉੱਪਰ।
ਛੁਟਤ ਰੁਧਰ ਧਾਰ, ਫੁਟਤ ਮਸ਼ਕ ਜਿਮ ਰੰਗ ਭਰੀ,
ਪੇਖੀਏ ਫੁਹਾਰੇ ਜਯੋਂ ਨਿਸੰਗ ਹੈ।
ਮਾਰ ਕੈ ਅਪਾਰ ਤਿਨ ਰੰਘੜ ਮੁਗਲ,
ਡਾਰ ਦਏ ਭੂਮ ਪਰ ਝਾਰਿ ਕਰਿ ਕੈ ਕੁਰੰਗ ਹੈ[1] ॥੪੬॥ [1]ਖੋਟਾਰੰਗ ਕਰ ਕੇ ਝਾੜ ਕੇ ਧਰਤੀ ਉੱਪਰ ਸੁੱਟ ਦਿੱਤੇ।
ਤਬੈ ਏਕ ਮੱਸੇ ਕੇ ਭਤੀਜੇ ਲਲਕਾਰ ਆਇ,
ਨੱਥੇ ਕੋ ਨਿਕਾਰ ਗਾਰਿ ਤੋਮਰ[1] ਚਲਾਯੋ ਹੈ। [1]ਬਰਛਾ।
ਨੱਥੈ ਨੈ ਬਚਾਇ ਫਿਰ ਧਾਇ ਜਾਇ,
ਕਰਿ ਵਾਰ ਕਰਵਾਰ ਸੰਗ[1], ਮਾਰਿ ਤਾਂਹਿ ਕੋ ਗਿਰਾਯੋ ਹੈ। [1]ਤਲਵਾਰ ਨਾਲ ਵਾਰ ਕਰਕੇ।
ਨੱਥੇ ਕੇ ਭਤੀਜੇ ਔ ਭਣੇਵੇਂ ਬੇਟੇ ਰੰਘੜੇਟੇ,
ਦਸ ਦਸ ਬੀਸ ਬੀਸ ਤੁਰਕਨ ਕੋ ਘਾਯੋ ਹੈ।
ਪਰਉਪਕਾਰ ਹੇਤ ਮਾਰਿ ਬਹੁ ਸੱਤ੍ਰਨ ਕੋ,
ਸੰਮੁਖ ਹ੍ਵੈ ਜੂਝ ਕੈ ਸ਼ਹੀਦੀ ਪਦ ਪਾਯੋ ਹੈ ॥੪੭॥

ਲੀਨੋਂ ਜਸ ਲੋਕ ਔ ਪ੍ਰਲੋਕ ਮੈਂ, ਸ੍ਵਰਗ ਓਕ
ਕੀਨੋਂ ਨਿਜ, ਕਾਜ ਨੱਥੇ ਸਾਜ ਉਪਕਾਰ ਕੋ[1]।

[1]ਨੱਥੇ ਨੇ ਪਰਉਪਕਾਰ ਦਾ ਕੰਮ (ਸਾਜ) ਕਰ ਕੇ ਸੁਰਗ ਵਿੱਚ ਆਪਣਾ ਘਰ ਬਣਾ ਲਿਆ।

ਹੁਤੋ ਜੋ ਮਤਾਬ ਸਿੰਘ ਕੇਰੋ ਸੁਤ ਰਾਇ ਸਿੰਘ,
ਮਰਯੋ ਜਬਿ ਨੱਥਾ, ਸੁਨੋ ਤਾਂਹਿ ਕੇ ਵਿਚਾਰ ਕੋ।
ਸੁਨ ਕੈ ਬੰਦੂਖਨ ਕਾ ਭਯਾਨਕ ਸ਼ਬਦ ਅਤਿ,
ਬਾਲਕ ਨਿਕਸ ਦੌਰਯੋ ਤਯਾਗ ਤਬਿ ਝਾਰ ਕੋ।
ਪੇਖ ਕਰਿ ਤ੍ਰੁਕਨ ਧਵਾਇ ਅੱਸ੍ਵ ਫੇਟ ਸੰਗ[1],
ਬਾਲਕ ਧਰਾ ਪੈ ਗੇਰਯੋ ਫੇਰ ਲੈ ਤ੍ਰਵਾਰ ਕੋ ॥੪੮॥

[1]ਧੱਕੇ ਨਾਲ।

ਬਾਲਕ ਚਿਲ-ਚਿਲਾਇ[1] ਰਹਯੋ ਤ੍ਰਾਹਿ ਤ੍ਰਾਹਿ ਗਾਇ[2],
ਹਾਥ ਜੋਰਿ ਦਾਂਤ ਕਾਢਿ ਦੀਨ ਹ੍ਵੈ ਪੁਕਾਰਯੋ।
ਤੁਰਕਨ ਕੇ ਦਿਲ ਦਯਾ ਆਈ ਨ ਵਿਚਾਰੀ ਨੀਤਿ,
ਮਾਰਿ ਤਰਵਾਰ ਤਾਂਹਿ ਕੰਧ ਏਕ ਢਾਰਯੋ[1]।
ਦੂਸਰਿ ਗ੍ਰੀਵ ਪੈ ਪ੍ਰਹਾਰੀ[1] ਰਹੀ ਘੰਡੀ ਸੰਗ,
ਤੀਸਰਿ ਕੇ ਸੰਗ ਸੀਸ ਅਰਧ ਥਾ ਫਾਰਯੋ।
ਮਰਯੋ ਜਾਨਿ ਬਾਲਕ ਕੋ ਛੋਡਿ ਤਬਿ ਗਏ ਤੁਰਕ,
ਪਰਯੋ ਰਹਯੋ ਰਾਇ ਸਿੰਘ ਤਹਾਂ ਅਧ-ਮਾਰਯੋ[1] ॥੪੯॥

[1]ਚੀਕਾਂ ਮਾਰ ਕੇਰੋਇਆ। [2]ਕਿਹਾ ਕਿ:-ਰੱਖਿਆ ਕਰੋ, ਰੱਖਿਆ ਕਰੋ।
[1]ਇਕ ਮੋਢਾ ਵੱਢ ਦਿੱਤਾ।
[1]ਮਾਰੀ।
[1]ਅੱਧ-ਮੋਇਆ।

ਰਾਖਯੋ ਚੈਹੈ ਰੱਬ ਜਾਂਹਿ ਮੇਲਤ ਸਬੱਬ ਲੱਖ,
ਆਈ ਏਕ ਮਾਈ ਤਹਾਂ ਸੰਝ ਕੋ ਵਿਚਾਰੀਏ।
ਜਾਤਿ ਕੀ ਕਮੋਇਣੀ ਚਲੀ ਥੀ ਸਾਗ ਬੇਚਬੇ ਕੋ,
ਪੇਖਿ ਤਾਂਹਿ ਬਾਲ ਪਾਇ ਲੀਨੋ ਮੱਧ ਖਾਰੀਏ।
ਲੈ ਕਰਿ ਰੁਟਜਾਲੇ ਨਾਮ ਗ੍ਰਾਮ ਮਾਹਿ ਆਈ ਸੋਊ,
ਨਿਜ ਘਰ ਬਾਲਕ ਕੋ ਰਾਖਯੋ ਸੁਧਾਰੀਏ।
ਤਾਈ ਏਕ ਹੁਤੀ ਰਾਇ ਸਿੰਘ ਕੀ ਤਹਾਂਈਂ,
ਤਿਨ ਜ਼ਖਮ ਜਰਾਹਿ ਤੈ[1] ਸਿਵਾਏ ਕਰੀ ਕਾਰੀਏ[2] ॥੫੦॥

[1]ਜ਼ਖ਼ਮ ਸਿਉਣ ਵਾਲੇ ਤੋਂ। [2]ਇਲਾਜ ਕਰਵਾਇਆ।

ਦੋਊ ਦਿਨ ਪਾਇ ਰਾਇ ਸਿੰਘ ਰਾਜੀ ਥਯੋ ਫਿਰ,
ਮਾਰਨੇ ਤੇ ਬਲੀ ਹੈ ਸੋ ਰੱਖਕ[1] ਪਛਾਨੀਏਂ।
ਤਾਂਹੀਂ ਕੀ ਸੰਤਾਨ ਆਹਿ ਭੜੀ ਨਾਮ ਗ੍ਰਾਮ ਮਾਹਿਂ,
ਗਾਥ ਯਾਹਿ ਬਿਦਿਤ ਕਰੀ ਹੈ ਜਾਂਹਿ[1] ਜਾਨੀਏਂ।
ਕਹੀ ਗਾਥ ਜੇਤਿਕ ਅੱਧਯਾਇ ਇਸ ਮਾਹਿਂ ਸਹੀ,
ਭਈ ਯੇ ਅਠਾਰਾਂ ਸਦ ਚਾਰ ਮੈਂ[1] ਪ੍ਰਮਾਨੀਏਂ।
ਏਤਿਕ ਸੁਨਾਇ ਗਾਥ ਇਤੀ ਭਯੋ ਧਯਾਇ ਯਾਹਿ,
ਆਗੇ ਕਥਾ ਔਰ ਹ੍ਵੈ ਹੈ ਸੁਨੀਓ ਮਹਾਨੀਏਂ ॥੫੦॥

[1]ਮਾਰਨ ਵਾਲੇ ਨਾਲੋਂਰੱਖਿਆ ਕਰਨ ਵਾਲਾ ਵਧੇਰੇ ਸ਼ਕਤੀਵਾਨ ਹੈ।
[1]ਜਿਸ (ਭਾਈਰਤਨ ਸਿੰਘ ਭੰਗੂ) ਨੇ ਇਹ ਕਥਾ ਪ੍ਰਗਟ ਕੀਤੀ ਹੈ।
[1]ਸੰਮਤ ੧੯੦੪ ਬਿਕ੍ਰਮੀ ਵਿੱਚ।

ਇਤਿ ਸ੍ਰੀ ਗੁਰੁ ਪੰਥ ਪ੍ਰਕਾਸ਼ ਗ੍ਰੰਥੇ ਉੱਤ੍ਰਾਰਧੇ ਗਯਾਨ ਸਿੰਘ ਵਿਰਚਿਤੇ 'ਪੰਜਾਬੀ ਸਿੰਘਾਂ ਦੀ ਬਿੱਪਤੀ, ਮੱਸੇ ਕਾ ਬਧ', ਬਰਨਨੰ ਨਾਮ ਇਕੱਤੀਸਮੋਂ ਬਿਸ੍ਰਾਮ ॥੩੧॥

## ੩੨. {ਬੋਤਾ ਸਿੰਘ, ਸੁੱਖਾ ਸਿੰਘ, ਅਘੜ ਸਿੰਘ ਤੇ ਅਹਿਮਦ ਸ਼ਾਹ ਦੁਰਾਨੀ ਦਾ ਪ੍ਰਸੰਗ}

ਕਬਿੱਤ:

ਲਾਇਕੈਂ ਨਲਾਇਕੈਂ ਅਭਾਯ ਕੈ, ਜੋ ਜੈਹੈ ਸੁਰ-
ਤਰੁ ਤਰੈ ਰੈਹੈ ਫਲ ਸੋਈ ਸੁਭ ਪਾਇ ਕੈ[1]।

[1]ਜਿਵੇਂ (ਸੁਰ-ਤਰ) ਕਲਪ-ਬ੍ਰਿੱਛ ਦੇ ਹੇਠ ਜੋ (ਕੋਈ) ਲਾਇਕ ਜਾਂ ਨਾਲਾਇਕ (ਆਦਮੀ) (ਅਭਾਯ ਕੈ) ਬਿਨਾਂਰੁਚੀ ਤੋਂ ਜਾਂਦਾ ਹੈ (ਤਾਂ ਵੀ) ਉਹ ਚੰਗੇ ਫਲ ਪਾ ਕੇ ਰਹਿੰਦਾ ਹੈ।

ਸੀਧ ਮੂਧ ਰੀਝ ਖੀਝ ਬੀਜ ਜਜੋਂ ਸੁਖੇਤ ਡਾਰੇ,
ਪੈਹੈ ਫਲ ਭਲ ਸਮੋਂ ਸਿਰ ਸੋ ਅਘਾਯ ਕੈ[1]।

[1]ਜਿਵੇਂ (ਕੋਈ) ਚੰਗੇ ਖੇਤ ਵਿੱਚ (ਰੀਝ) ਖੁਸ਼ ਹੋ ਕੇ ਜਾਂ (ਖੀਝ) ਗ਼ੁੱਸੇ 'ਚ ਆਕੇ ਸਿੱਧਾ ਜਾਂ ਮੂਧਾ ਬੀਜ ਪਾਵੇ ਭਾਵ ਬੀਜੇ ਉਹ ਸਮੇਂ ਸਿਰ ਚੰਗਾ ਫਲ ਪਾ ਕੇਰੱਜ ਜਾਂਦਾ ਹੈ।

ਪੂਰਨ ਪਯੂਖ ਪੀਐ ਥੀਐ ਜਜੋਂ ਅਮਰ, ਤਿਮ
ਗਜਾਨ ਸਿੰਘ ਗਜਾਨ-ਬ੍ਰਹਮ ਬਾਨੀ-ਗੁਰੁ ਦਾਯ ਕੈ[1]।

[1]ਜਿਵੇਂ ਪੂਰਨ (ਪਯੂਖ) ਅੰਮ੍ਰਿਤ ਪੀ ਕੇ ਅਮਰ ਹੋ ਜਾਂਦਾ ਹੈ ਤਿਵੇਂ ਗਿਆਨ ਸਿੰਘ (ਕਹਿੰਦਾ ਹੈ) ਗੁਰਾਂ ਦੀ ਬਾਣੀ ਬ੍ਰਹਮ-ਗਿਆਨ ਨੂੰ ਦੇਣ ਵਾਲੀ ਹੈ।

ਧਜਾਨ ਗੁਰੁ ਆਦਿ ਕੋ ਉਪਾਧਿ ਬਜਾਧਿ ਆਧਿ ਕੋ,
ਬਿਖਾਧ ਕੋ ਬਿਦਾਰਕ ਸਮਾਧਿ ਕੋ ਬਿਧਾਯ ਕੈ[1] ॥੧॥

[1](ਇਵੇਂ ਹੀ) ਆਦਿ ਗੁਰੂ (ਸ੍ਰੀ ਗੁਰੂ ਨਾਨਕ ਦੇਵ ਜੀ) ਦਾ ਧਿਆਨ ਆਧੀਆਂ, ਬਿਆਧੀਆਂ, ਉਪਾਧੀਆਂ ਤੇ (ਬਿਖਾਧ) ਝਗੜਿਆਂ ਨੂੰ (ਬਿਦਾਰਕ) ਨਾਸ਼ ਕਰਨ ਵਾਲਾ ਤੇ ਸਮਾਧੀ ਨੂੰ (ਬਿਧਾਯ ਕੈ) ਪੈਦਾ ਕਰਨ ਵਾਲਾ ਹੈ।

ਬਾਰ ਬਾਰ ਮੋਖਦਾ ਵਿਚਾਰ ਕੈ ਜੁਹਾਰ ਗੁਰੈਂ,
ਔਰ ਪੰਥ ਖਾਲਸੇ ਨਿਖਾਲਸੈਂ ਕੋ ਬੰਦ ਕੈ[1]।

[1]ਗੁਰਾਂ ਨੂੰ ਮੁਕਤੀ ਦਾ ਦਾਤਾ ਵਿਚਾਰ ਕੇ ਬਾਰ ਬਾਰ ਨਮਸ਼ਕਾਰ ਕਰਦਾ ਹਾਂ ਅਤੇ ਨਿਰੋਲ ਖ਼ਾਲਸਾ ਪੰਥ ਨੂੰ ਨਮਸ਼ਕਾਰ ਕਰਕੇ।

ਬੋਤਾ ਸਿੰਘ ਭਯੋ ਜਜੋਂ ਸ਼ਹੀਦ ਤਾਂ ਕੀ ਕੈਹੋਂ ਗਾਥ,
ਫੇਰ ਸੁੱਖਾ ਸਿੰਘ ਕੀ ਸੁਨੈਹੋਂ ਦਾ-ਅਨੰਦ ਕੈ[1]। — [1]ਅਨੰਦ ਦੇਣ ਵਾਲੀ।
ਆਯੋ ਜਜੋਂ ਦੁਰਾਨੀ ਸ਼ਾਹਿ-ਅਹਿਮਦ ਮਹਾਨੀ,
ਸੰਗ ਸੈਨ ਲੈ ਕਿਤਾਨੀ ਅਭਿਮਾਨੀ ਦੇਸ ਫੰਦ ਕੈ[1]। — [1]ਫਾਹ ਕੇ, ਅਧੀਨ ਕਰਕੇ।
ਸੁੱਖਾ ਸਿੰਘ ਫੇਰ ਜਿਮ ਜੰਗ ਸੰਗ ਗਿਲਜਜੋਂ ਕੇ,
ਕੀਨੋ ਪੀਨੋ[1] ਕਹੋਂ ਗਾਥ ਏਤਿਕ ਸੁਛੰਦ ਕੈ[2] ॥੨॥ — [1]ਤਕੜਾ। [2]ਚੰਗੇ ਛੰਦ ਬਣਾ ਕੇ।
ਜਾਂ ਦਿਨ ਤੈ ਸਿੰਘਨ ਬਿਦਾਰਜੋ[1] ਮੱਸੇ ਰੰਘੜ ਕੋ, — [1]ਮਾਰਿਆ।
ਤਾਂ ਦਿਨ ਤੈ ਨਾਜ਼ਮ ਲਹੌਰ ਕੇ ਨੈ ਯੌਂ ਕਯੋ[1]। — [1]ਇਉਂ ਕੀਤਾ।
ਬੋਲਿ ਸਭਿ ਪੈਂਚਨ ਕੋ ਜਥਾ ਜੋਗ ਦੀਨੋ ਦੰਡ,
ਕਹਜੋ ਤੁਮ ਸਿੰਘਨ ਕੋ ਰਹਿਨ ਜਗ ਕਜੋਂ ਦਯੋ।
ਫੇਰ ਜਾਹਿਂ ਗ੍ਰਾਮ ਮਾਂਹਿ ਸੁਨਜੋਂ ਧਾਮ ਸਿੰਘਨ ਕਾ,
ਦਯੋ ਸੋ ਉਜਾਰ ਕਰਿ ਖ੍ਵਾਰ ਦੂਖ ਹੈ ਦਯੋ।
ਦੇਸ ਯੌਂ ਪੰਜਾਬ ਮੈਂ ਅਜਾਬ ਦੈ ਖਰਾਬ ਵਡ,
ਤਹਿਦ ਨੁਵਾਬ ਨੈ ਸਿਤਾਬ ਸ੍ਵੈ ਬਿਠਾ ਲਯੋ[1] ॥੩॥ — [1]ਨਵਾਬ ਨੇ ਛੇਤੀ ਹੀ ਆਪਣਾ (ਤਹਿਦ) ਦਬਦਬਾ ਬਿਠਾ ਲਿਆ।
ਬੀਤਜੋ ਏਕ ਸਾਲ ਜਬਿ ਸਿੰਘ ਏਕ ਆਯੋ ਤਬਿ,
ਬੋਤਾ ਸਿੰਘ ਨਾਮ ਸਭਿ ਭਾਂਤਿ ਸਮਰੱਥ ਸੋ।
ਨ੍ਹਾਇ ਸੁਧਾਸਰ ਗੁਰੁ-ਦ੍ਵਾਰ ਕਾ ਦਿਦਾਰ ਕਰਿ,

ਕਾਨਨ[1] ਸਘਨ ਵੀਚ ਰਹੇ ਸਿੰਘ ਤੰਬ ਸੋ[2]। — [1]ਜੰਗਲ। [2]ਉਹ ਤਦੋਂ।
ਏਕ ਦਿਨ ਜਿਮੀਂਦਾਰ ਜੰਗਲ ਮਝਾਰ ਚਾਰ,
ਮਿਲੇ ਸਿੰਘ ਤਾਂਈਂ ਤਿਨ ਕਹਜੋ ਇਮ ਸੰਥ ਸੋਂ[1]। — [1]ਵਿਚਾਰ ਨਾਲ।
ਆਜ ਬਹੁ ਦਿਨ ਪਾਛੇ ਸਿੰਘ ਯਹ ਹੇਰਜੋ ਆਛੇ[1], — [1]ਚੰਗੀ ਤਰ੍ਹਾਂ ਦੇਖਿਆ ਹੈ।
ਭਈ ਕਲਾ ਦੂਰ ਸਾਛੇ ਇਨ ਕੇ ਭੀ ਪੰਥ ਸੋਂ[1] ॥੪॥ — [1](ਸਾਛੇ) ਪ੍ਰਤੱਖ ਦਿਸਦਾ ਹੈ ਕਿ ਇਨ੍ਹਾਂ ਦੇ ਪੰਥ ਦੀ ਵੀ ਕਲਾ (ਸ਼ਕਤੀ) ਦੂਰ ਹੋ ਗਈ ਹੈ।

ਦੋਹਰਾ:
ਫਿਰ ਦੂਸਰ ਜਟ ਯੌਂ ਕਹਜੋ,
ਸਿੰਘ ਨ ਹੋਵਗ ਏਹੁ।
ਗੀਦੀ ਗਾਦਰ[1] ਹੈ ਕੋਊ, — [1]ਕਾਇਰ, ਗਿੱਦੜ।
ਲੁਕਜੋ ਫਿਰਤ ਜੋ ਕੇਹੁ[1] ॥੫॥ — [1]ਕਿਸੇ ਪਾਸੇ।
ਜੇਕਰਿ ਹੋਤੋ ਸਿੰਘ ਯਹਿ,
ਤੌ ਲਰਿ ਮਰਤੋ ਨੀਕ।
ਨਾਮ ਪੰਥ ਕਾ ਲੁਪਜੋ[1] ਫਿਰ, — [1]ਲੁਕਿਆ ਹੋਇਆ।
ਪਰਗਟ ਕਰਤੋ ਠੀਕ ॥੬॥

ਤਾਟੰਕ ਪਦ ਛੰਦ:
ਬੋਲੀ ਲਗੀ ਸਿੰਘ ਕੋ ਐਸੇ,
ਜਨ ਬਰੂਦ ਪਰ ਅਗਨਿ ਪਰੀ।
ਬੋਤੇ ਸਿੰਘ ਤਬਿ ਐਸ ਉਚਾਰਜੋ,
ਅਬੈ ਸ਼ਹੀਦੀ ਲੈਨ ਭਰੀ[1]। — [1]ਚੰਗੀ ਹੈ।
ਦੰਗਾ[1] ਤੁਰਕਨ ਸੋਂ ਕਰਿ ਸਨਮੁਖ, — [1]ਜੰਗ।
ਲਰਿ ਨਿਜ ਦੱਈਏ ਸੀਸ ਅਬੈ।
ਚਰਚਾ ਫੇਰ ਪੰਥ ਕੀ ਹੋਵੈ,
ਜਗਜੋ ਖਾਲਸਾ ਕਹੈਂ ਸਭੈ ॥੭॥
ਅਹੇ ਸਰਾਂਇ ਤਰਨ ਤਾਰਨ ਢਿਗ,
ਨੂਰ-ਦੀਨ ਕੀ ਏਕ ਤਹਾਂ।
ਦਿੱਲੀ ਅਰ ਲਹੌਰ ਕੇ ਮਗ ਮੈਂ,
ਧਸਜੋ ਸਿੰਘ ਤਿਸ ਵੀਚ ਵਹਾਂ।
ਰਾਹਿ ਵੀਚ ਖੰਦਕ ਖੁਦਵਾਈ[1], — [1]ਖਾਈ ਪਟਵਾਈ।
ਨਿਜ ਜਗਾਤ[1] ਸਭਿ ਪਰ ਲਾਈ। — [1]ਮਸੂਲ।
ਦੂਸਰ ਸਿੰਘ ਔਰ ਰੰਘੜੇਟਾ,
ਰਹਜੋ ਏਕ ਤਿਸ ਢਿਗ ਆਈ ॥੮॥
ਦੁਹੂੰਅਨ ਮਿਲ ਕਰਿ ਗਦਲ ਮਚਾਯੋ[1], — [1]ਹਲਚਲ ਪਾ ਦਿੱਤੀ।
ਹੁਤੇ ਸਿੰਘ ਵਹਿ ਅਤੀ ਹਠੀ।
ਪੁਨ ਬੋਤੇ ਸਿੰਘ ਯੌਂ ਲਿਖਿ ਚਿੱਠੀ,
ਖਾਨ ਬਹਾਦਰ ਪਾਸ ਪਠੀ।
ਆਨਾ ਗੱਡਾ ਪੈਸਾ ਖੋਤਾ,

ਇਹੁ ਜਗਾਤ ਮੈਂ ਲੈਹੁਂ ਖਰੋ[1]।
[1]ਖੜ੍ਹਾ ਹੋ ਕੇ।
ਕਰ ਮੈਂ ਸੋਟਾ ਰਾਖੋਂ ਮੋਟਾ,
ਅਕਬਤ[1] ਖੋਟਾ ਤੋਹਿ ਕਰੋਂ ॥੯॥
[1]ਪ੍ਰਲੋਕ।
ਹਮਰੀ ਭਾਬੀ ਖਾਨੋਂ ਨੂੰ ਤੁਮ,
ਹਮਰਾ ਇਹੁ ਪੈਗਾਮ[1] ਕਹਜੋ।
[1]ਸੁਨੇਹਾ।
ਖਾਸ ਯਾਰ ਬੋਤਾ ਸਿੰਘ ਤੇਰਾ,
ਤੁਮ ਕੋ ਠੀਕ ਉਡੀਕ ਰਹਜੋ।
ਖਾਨ ਬਹਾਦਰ ਨਾਜਮ ਕੀ ਥੀ,
ਭਗਨੀ[1] ਖਾਨੋਂ ਰੂਪਵਤੀ।
[1]ਭੈਣ।
ਯਹਿ ਚਿੱਠੀ ਡਿੱਠੀ ਜਬਿ ਖਾਨੂੰ[1],
[1]ਸੂਬਾ ਖ਼ਾਨ ਬਹਾਦਰ।
ਜਰਯੋ ਚਿੱਤ ਰਿਸ ਭਰਯੋ ਅਤੀ ॥੧੦॥
ਫੌਜ ਸਿੰਘ ਪਰ ਤੁਰਤ ਚਢਾਈ,
ਆਇ ਤੁਰਕ ਚੌਗਿਰਦ ਜੁਟੇ।
ਜੁਗਲ ਸਿੰਘ ਪਿਖਿ ਮੁਗਲਨ ਦੁਗਲਨ,
ਚੁਗਲਨ ਪੈ ਸਮ ਬਾਜ ਛੁਟੇ[1]।
[1]ਦੋਵੇਂ ਸਿੰਘ ਦੋਗਲੇ ਮੁਗਲਾਂ ਰੂਪ ਚੁਗ਼ਲਾਂ ਨੂੰ ਦੇਖ ਕੇ ਤੇ (ਉਨ੍ਹਾਂ) ਉਪਰ ਬਾਜਾਂ ਵਾਂਗ (ਛੁਟੇ) ਹੱਲਾ ਕਰ ਕੇ ਪਏ।
ਫਤੇ ਉਚਾਰ ਪਚਾਰ ਅਰਿਨ ਕੋ[1],
[1]ਵੈਰੀਆਂ ਨੂੰ ਵੰਗਾਰ ਕੇ।
ਮਹਾਂਬੀਰ ਸਮ ਕਿਲਕਾਰੇ[1]।
[1]ਹਨੂਮਾਨ ਵਾਂਗ ਗੱਜੇ।
ਨਿਕਸ ਮੈਦਾਨ ਵੀਚ ਭਏ ਠਾਢੇ,
ਜਨੁ ਰਣ-ਖੰਭੇ ਦਿਢ ਭਾਰੇ[1] ॥੧੧॥
[1]ਭਾਰੇ ਤੇ ਪੱਕੇ ਜੰਗ ਦੇ ਥੰਮ।
ਉਭੈ ਕਾਲ ਜਨੁ ਉਠੇ ਰਿਸਾਈ[1],
[1]ਮਾਨੋ ਦੋ ਕਾਲ ਗੁੱਸੇ ਹੋ ਕੇ ਉੱਠੇ।
ਤੁਰਕਨ ਕੋ ਬਹੁ ਦੁਖਦਾਏ।
ਜੁਗ ਕੇਹਰ ਸਮ ਸਿੰਘ ਦਿਸਾਵੈਂ,
ਤੁਰਕ ਨ ਸਾਕੈਂ ਢਿਗ ਜਾਏ।
ਤੁਰਕਨ ਕੇ ਸਿਰਦਾਰ ਕਹਯੋ ਤਬਿ,
ਐਸ ਉਚਾਰ ਸਿੰਘਨ ਤਾਂਈਂ।
ਸੁਨੋਂ ਸਿੰਘ ਤੁਮ ਗੁਰੁ ਕੇ ਪਜਾਰੇ,
ਲਰਿ ਨਹਿਂ ਮਰੋ ਬਿਅਰਥਾਈ[1] ॥੧੨॥
[1]ਐਵੇਂ ਹੀ।
ਢਿਗ ਨੁਵਾਬ ਕੇ ਚਲੋ ਸੰਗ ਮਮ,
ਬਨੋਂ ਤੁਰਕ ਦਿਹੁਂ ਬਖਸ਼ਾਈ।
ਸਿੰਘ ਕਹਯੋ ਹਮ ਚਹੈਂ ਨ ਜੀਵਨ,
ਲਰਿ ਮਰ ਹੈਂ ਹਮ ਅਰਿ ਘਾਈ*।
*ਇਹ ਤੁਕ ਦਿੱਲੀ ਐਡੀਸ਼ਨ 'ਚੋਂ ਲਈ ਹੈ।
ਛੁਰੀ ਕੱਕੜੀ ਕਾਕ ਮੱਕੜੀ,
ਆਗ ਲੱਕੜੀ ਮੇਲ ਜਿਮੈਂ[1]।
[1]ਛੁਰੀ ਦਾ ਤੇ ਖੱਖੜੀ ਦਾ, ਕਾਂ ਦਾ ਤੇ ਮੱਕੜੀ ਦਾ, ਅੱਗ ਦਾ ਤੇ ਲੱਕੜੀ ਦਾ ਜਿਵੇਂ ਮੇਲ ਹੈ।
ਅਸੁਰਨ ਸੁਰਨ ਨਰਨ ਸ਼ੇਰਨ ਕੋ,
ਹਮਰਾ ਤੁਮਰਾ ਮੇਲ ਇਮੈਂ ॥੧੩॥

ਪੈ ਤੁਮ ਮੇਵਾ ਮਾਸ ਖੁਵੱਯੈ,
ਸਾਗ ਪਾਤ ਹਮ ਪੇਟ ਭਰੈਂ।
ਕਾਢਹੁ ਪਾਂਚ ਸਿਪਾਹੀ ਚੁਨਮੇਂ,
ਹਮ ਦ੍ਵੈ ਉਨ ਕੇ ਸੰਗ ਲਰੈਂ।
ਯਹਿ ਸੁਨਿ ਤੁਰਕਨ ਕੇ ਨਾਇਕ ਨੈਂ[1],
[1]ਸਰਦਾਰ ਨੇ।
ਦਯੋ ਹੁਕਮ ਨਿਜ ਦਲ ਮਾਹੀਂ।
ਤੁਮ ਸਭ ਸੂਰਬੀਰ ਕਹਿਲਾਵਤ,
ਮੁਗਲ ਪਠਾਨ ਸੋ ਸਿਪਾਹੀ ॥੧੪॥
ਬਿਨ ਸ਼ਸਤਰ ਯਹਿ ਸਿੰਘ ਵਿਚਾਰੇ,
ਤੁਮ ਬਖਤਰ[1] ਸ਼ਸਤਰ ਧਾਰੀ।
[1]ਸੰਜੋਆਂ।
ਅਬਿ ਦਸ ਨਿਕਸ ਸਮੁਖ ਹ੍ਵੈ ਇਨ ਸੋਂ,
ਲਰੇ ਭਿਰੋ ਸੰਗ ਤਰਵਾਰੀਂ।
ਗੋਲੀ ਤੀਰ ਨ ਕੋਊ ਚਲਾਯੋ,
ਜੁੱਧ ਧਰਮ ਕਾ ਸੁਧ ਠਾਨੋ।
ਯਹਿ ਸੁਨਿ ਤੁਰਕਨ ਕੇ ਸਿਰ ਮਾਨੋ,
ਤਬਿ ਪਾਨੀ ਪਯੋ ਮਸਾਨੋਂ ॥੧੫॥
ਨਿਕਸ ਪਿਸ਼ਾਬ ਗਏ ਤੰਬਨ ਮੈਂ, ਬਿਨ ਬਿਲੰਬ[1] ਕੰਬਨ ਲਾਗੇ।
[1]ਦੇਰ ਤੋਂ ਬਿਨਾਂ।
ਫਿਰ ਸਰਦਾਰ ਕਢੇ ਚੁਨਿ ਬੀਸਕ,
ਨਹਿਂ ਨਿਕਸੇ ਜਬਿ ਦੁਖ ਆਗੇ।
ਤਿਨ ਮੈਂ ਸੇ ਦਸ ਝੁਕੇ ਸਿੰਘਨ ਦਿਸ,
ਧੀਰਜ ਆਯੁਧ ਧਰ ਹੈਂ।
ਪੈ ਧਰਕੈਂ ਛਤੀਆਂ[1] ਡਰ ਕੈ ਮਨ,
[1]ਛਾਤੀਆਂ ਧੜਕਦੀਆਂ ਹਨ।
ਪੈਰ ਨ ਆਗੇ ਪਰ ਹੈਂ ॥੧੬॥
ਲਲਿਤ ਪਦ ਛੰਦ:
ਲਘੁ ਲਘੁ ਤਰੁ ਉਪਾਰ ਕਰਿ ਸਿੰਘਨ,
ਰਾਖੇ ਥੇ ਧਰਿ ਕੰਧਨ[1]।
[1]ਛੋਟੇ ਛੋਟੇ ਦਰੱਖ਼ਤ ਪੁੱਟ ਕੇ ਸਿੰਘਾਂ ਨੇ ਮੋਢਿਆਂ ਉੱਤੇ ਰੱਖੇ ਹੋਏ ਸਨ।
ਭਬਕ ਭਬਕ ਕੇਹਰ ਜਯੋਂ ਉਛਰੈਂ,
ਤੁਰਕਨ ਕੀ ਦਿਸ ਫੰਧਨ[1]।
[1]ਛਾਲਾਂ ਮਾਰਦੇ ਹਨ।
ਰੱਤੇ ਨੈਨ ਚਿਤੈਂ ਸੱਤ੍ਰਨ ਦਿਸ,
ਤੱਤੇ ਤਰਨ ਸਮਾਨੈਂ[1]।
[1]ਲਾਲ ਅੱਖਾਂ ਨਾਲ ਵੈਰੀਆਂ ਵਲ ਤਕਦੇ ਹਨ, ਸੂਰਜ ਵਾਂਗ ਤੱਤੇ ਹਨ।
ਬਾਰ ਬਾਰ ਕਹਿਂ ਬਾਰ ਕਰੋ ਤੁਮ,
ਆਗੇ ਹੋਇ ਹਮਾਨੈਂ[1] ॥੧੭॥
[1]ਸਾਡੇ।
ਆਖਰ ਦਾਵ ਤਕਾ ਤੁਰਕੋਂ ਨੈ,
ਬਾਰ ਕਰੇ ਇਕ ਬਾਰੈਂ।
ਸਿੰਘਨ ਅੱਗਯੋਂ ਨਿਜ ਦੰਡਯੋਂ ਪਰ,
ਸ਼ਸਤ੍ਰ ਸਭਿਨਿ ਸੰਭਾਰੇ।

ਅੰਗਦ ਹਨੂਮਾਨ ਸਮ ਜੋਧੇ,
ਕਿਲਕ ਪਰੇ ਯਕ ਬਾਰੇ[1]।
ਗਜ ਗਨ ਸਮ ਦਬ ਗਏ ਤੁਰਕ ਤਬਿ,
ਸਿੰਘ ਜਬੈ ਭਬਕਾਰੇ ॥੧੮॥
ਤਰੁ ਪਰਿਹਾਰ ਮੂੰਡ ਸੱਤ੍ਰੁਨ ਕੇ,
ਉਰਝਾਏ ਮਧ ਸਾਰੇ[1]।
ਸੋ ਘਬਰਾਇ ਦਬਾਇ ਗਏ ਤਬਿ,
ਸਿੰਘਨ ਹੁਇ ਹੁਸ਼ਜਾਰੇ।
ਜਗਜੋ ਰੋਸ ਬਲ ਧਰਿ ਹਰ ਲੀਨੇ[1],
ਸ਼ਸਤਰ ਉਨ ਹੀਂ ਕੇਰੇ।
ਝਟਪਟ ਪਟੇ-ਬਾਜ ਜਜੋਂ[1] ਕੱਟ ਕੈ,
ਦਸ ਹੀ ਤੁਰਕ ਨਿਬੇਰੇ ॥੧੯॥
ਰਹੇ ਹਿਰਾਨ ਤੁਰਕ ਪਿਖਿ ਕੌਤਿਕ,
ਬੀਸਕ ਔਰਹਿਂ ਆਏ।
ਤਿਨ ਮੈਂ ਤੈ ਭੀ ਜਬੈ ਦਸਕ ਪੁਨ,
ਸਿੰਘਨ ਮਾਰਿ ਗਿਰਾਏ।
ਫਿਰ ਹੱਲਾ ਕਰਿ ਔਰ ਤੁਰਕ ਸਭਿ,
ਆਇ ਪਰੇ ਇਕ ਬਾਰੈਂ।
ਜੁਗ ਸਿੰਘਨ ਨਿਜ ਪੀਠ ਜੋਰਿ ਤਬਿ,
ਸ਼ਸਤਰ ਕੀਨੇਂ ਭਾਰੈਂ[1] ॥੨੦॥
ਸਿੰਘਨ ਪਰ ਸ਼ਸਤਰ ਯੌਂ ਪਰਹੀਂ,
ਜਜੋਂ ਬਿਦਾਣ[1] ਸਿਰਿ ਅਹਿਰਣ।
ਨਿਜ ਰੱਖਜਾ ਹਿਤ ਸ਼ਬਦ ਗੁਰੂ ਕਾ,
ਕਵਚ[1] ਕਰਜੋ ਤਿਨ ਪਹਿਰਣ।
ਮਹਾਂ ਕਾਲ ਕੀ ਰੱਖਜਾ ਹਮ ਨੈਂ,
ਸਰਬ ਲੋਹ ਕੀ ਰੱਖਜਾ[1]।
ਯਾਹਿ ਮੰਤ੍ਰ ਤਬਿ ਸਿੰਘ ਉਚਾਰੈਂ,
ਯਾ ਤੈਂ ਅਰਿਗਨ ਭੱਖਜਾ[1] ॥੨੧॥
ਸ਼ਸਤਰ ਸਿੰਘਨ ਕੇ ਤਨ ਮਾਹੀਂ,
ਚੁਭੈਂ ਨ ਤੁਰਕਨ ਕੇਰੇ।
ਖੁਭੈਂ ਤ ਉਂਗਲ ਇਕ ਕੈ ਦੁਇ ਭਰ,
ਔਰ ਨ ਕਟੈਂ ਵਧੇਰੇ।
ਸਿੰਘਨ ਕੇ ਤਨ ਭਏ ਐਸ,
ਜਜੋਂ ਨਾਈ ਪੱਛ ਲਗਾਏ।
ਇੰਦ ਵਧੂ ਸਮ ਸੋਹਿਤ ਸ਼੍ਰੋਨਤ,
ਕਨ ਗਨ ਤਨ ਪਰ ਆਏ[1] ॥੨੨॥

[1]ਇੱਕੋ ਵਾਰ ਕਿਲਕਾਰੀਆਂ ਮਾਰ ਕੇ ਪੈ ਗਏ।
[1]ਵੈਰੀਆਂ ਦੇ ਸਿਰਾਂ ਉਪਰ ਦਰੱਖ਼ਤ ਮਾਰ ਕੇ ਸਾਰੇ ਵਿੱਚੇ ਉਲਝਾ ਦਿੱਤੇ।
[1]ਖੋਹ ਲਏ।
[1]ਗਤਕੇ ਦੇ ਖਿਡਾਰੀਆਂ ਵਾਂਗ।
[1]ਬਹੁਤ ਸ਼ਸਤ੍ਰ ਚਲਾਏ।
[1]ਵੱਡੇ ਹਥੌੜੇ।
[1]ਸੰਜੋਅ, ਰੱਖਿਆ ਮੰਤ੍ਰ।
[1]ਪ੍ਰਮੇਸ਼ਰ ਸਾਡਾਰਾਖਾ ਹੈ ਅਤੇ ਸਰਬ-ਲੋਹ (ਸ਼ਸਤ੍ਰ) ਸਾਡੇਰਾਖੇ ਹਨ।
[1]ਬਹੁਤ ਵੈਰੀ ਮਾਰੇ।
[1]ਲਹੂ ਦੇ ਬਹੁਤੇ ਕਿਨਕੇ ਸ਼ਰੀਰ ਉਪਰ ਆਏ ਹੋਏ ਚੀਚ-ਵਹੁਟੀਆਂ ਵਾਂਗ ਸੋਂਹਦੇ ਹਨ।

ਸਿੰਘਨ ਕੇ ਸ਼ਸਤਰ, ਤੁਰਕਨ ਕੇ
ਤਨ ਕੋ ਕਾਟੈਂ ਐਸੇ।
ਕੇਲੇ ਕੋ ਕੁਠਾਰ[1] ਜਯੋਂ ਕਟ ਹੈ, [1]ਕੁਹਾੜਾ।
ਛੁਰੀ ਤ੍ਰਬੂਜਨ[1] ਜੈਸੇ। [1]ਮਤੀਰਿਆਂ ਨੂੰ।
ਸ਼ਸਤਰ ਸਿੰਘਨ ਪਰ ਤੁਰਕਨ ਕੇ,
ਪਰੈਂ ਚੁਤਰਫੋਂ ਭਾਰੇ।
ਬਹੁਤਨ ਸਜੋਂ ਜੁਗ ਸਿੰਘ ਕਰੈਂ ਕਿਮ,
ਲੈਨ ਨ ਮਿਲੈ ਸੰਭਾਰੇ ॥੨੩॥
ਆਖਰ ਸਿੰਘ ਮਾਰ ਬਹੁ ਤੁਰਕੈਂ,
ਜੁਝਿ[1] ਸਮੁਖ ਤਹਿਂ ਮੁਏ। [1]ਲੜ ਕੇ।
ਗੁਰੂ ਲੋਕ ਮੈਂ ਜਾਇ ਥਿਰਾਏ,
ਜਨਮ ਮਰਨ ਬਿਨ ਹੂਏ।
ਧਰਨੀ ਪੂਰ ਗਏ ਨਿਜ ਜਸ ਸੋਂ,
ਮੁਕਤਿ ਅੰਤ ਗਤਿ ਪਾਈ।
ਧੰਨ ਧੰਨ ਵਹਿ ਸਿੱਖ ਗੁਰੂ ਕੇ,
ਜਿਨ ਯਹਿ ਕਰੀ ਕਮਾਈ ॥੨੪॥
ਬੋਤਾ ਸਿੰਘ ਕੀ ਗਾਥ ਯਹਿ ਜੋ,
ਸਿੱਖ ਸੁਨੈ ਕੈ ਗਾਵੈ।
ਸਿੱਖੀ ਸਿਦਕ ਨਿਭੈ ਸੰਗ ਸ੍ਵਾਸੈਂ,
ਅੰਤ ਪਰਮ ਗਤਿ[1] ਪਾਵੈ। [1]ਸ੍ਰੇਸ਼ਟ ਮੁਕਤੀ।
ਸੁਨ ਕੈ ਜੰਗ ਉਭੈ ਸਿੰਘਨ ਕਾ,
ਬਡ ਬਹਾਦਰੀ ਕੇਰੋ।
ਘਰ ਘਰ ਪੁਰਿ ਪੁਰਿ ਬਾਤੈਂ ਚਾਲੀ,
ਫਿਰ ਸਿੰਘਨ ਕੀ ਹੇਰੋ[1] ॥੨੫॥ [1]ਦੇਖੋ।
ਸੁਨ ਕੈ ਲੋਗ ਅਤੀ ਅਚਰਜ ਹ੍ਵੈ,
ਪੌਰਖ[1] ਸਿੰਘਨ ਕੇਰੇ। [1]ਉੱਦਮ, ਬਲ।
ਬੀਸ ਗੁਨੈਂ ਨਿਜ ਤੈ ਬਡ ਜੋਧੇ,
ਜਿਨ ਮੈਦਾਨ ਨਿਬੇਰੇ।
ਅੰਗਦ ਹਨੂ ਭੀਮ ਅਰਜਨ ਕੀ,
ਗਾਥਾ ਥੀ ਸੁਨ ਰਾਖੀ।
ਲੋਗ ਕਹੈਂ ਤਿਮ ਇਨ ਸਿੰਘਨ ਕੀ,
ਪੇਖੀ ਹਮ ਅਬਿ ਆਖੀਂ[1] ॥੨੬॥ [1]ਅੱਖਾਂ ਨਾਲ।
ਏਹੁ ਜਰੂਰ ਰਾਜ ਲਹਿਂ ਭਾਈ,
ਹਤ ਕੈ ਤੁਰਕਨ ਤਾਂਈਂ।
ਗਜਾਨ ਸਿੰਘ ਬਲਿਹਾਰ ਸਿੰਘਨ ਪਰ,
ਚਰਚਾ ਫੇਰ ਚਲਾਈ ॥੨੭॥
ਦੋਹਰਾ:

ਏਕ ਸਾਲ ਤੈ ਬਾਦ ਫਿਰ,
ਬੋਤਾ ਸਿੰਘ ਨੈ ਆਨਿ।
ਨਾਮ ਸਿੰਘਨ ਪਰਗਟ ਕਰਯੋ,
ਵੀਚ ਪੰਜਾਬ ਪਛਾਨ ॥੨੮॥
ਚੌਪਈ:
ਉਨ ਦਿਨ ਸਿੰਘਨ ਨਾਮ ਨਿਸ਼ਾਨੋਂ।
ਰਹਯੋ ਨ ਥਾ ਪੰਜਾਬ ਮੈਂ ਜਾਨੋ।
ਤੁਰਕਨ ਜੁਰਮ[1] ਕਰੇ ਥੇ ਜੈਸੇ। [1]ਜ਼ੁਲਮ।
ਲਿਖ ਨਹਿਂ ਸਕਤ ਲੇਖਨੀ[1] ਤੈਸੇ ॥੨੯॥ [1]ਕਲਮ।
ਚਿਤਵੇ[1] ਨੈਨ ਨੀਰ ਬਰਸਾਵੈਂ। [1]ਯਾਦ ਕਰਨ ਨਾਲ।
ਛਤੀਆਂ ਜਰਤ ਨ ਬਤੀਆਂ ਆਵੈਂ।
ਸੁਨੈਂ ਤੁਰਕ ਸਿੰਘ ਨਾਮ ਜਹਾਂ ਹੀ।
ਲਾਖ ਜਤਨ ਕਰਿ ਹਤੈਂ ਤਹਾਂ ਹੀ ॥੩੦॥
ਭਲਾ ਬੁਰਾ ਕੁਛ ਨਾਹਿਂ ਨਿਹਰਤੇ।
ਨੀਤਿ ਅਨੀਤਿ[1] ਨ ਥੇ ਸੁ ਵਿਚਰਤੇ। [1]ਨਿਆਉ, ਕੁਨਿਆਉ।
ਧਾਮ ਸਿੰਘਨ ਕੇ ਆਮ ਉਜਾਰੇ।
ਸ਼ੀਰ-ਖੋਰ[1] ਬਾਲਕ ਬਹੁ ਮਾਰੇ ॥੩੧॥ [1]ਦੁੱਧ ਚੁੰਘਦੇ।
ਸਿੱਖਣੀਆਂ ਬਹੁ ਪੁੱਤ੍ਰਨ ਲੈ ਕੈ।
ਪਹੁੰਚੀ ਦੇਸ ਬਿਰਾੜਨ ਧੈ ਕੈ।
ਬਾਲ ਬ੍ਰਿੱਧ ਨਰ ਨਾਰੀ ਕੋਈ।
ਰਹਯੋ ਪੰਜਾਬ ਸਿੰਘ ਨਾ ਥੋਈ[1] ॥੩੨॥ [1]ਕੋਈ ਨਹੀਂ ਰਿਹਾ ਸੀ।
ਚਲੀ ਪੰਜਾਬ ਵੀਚ ਯਹਿ ਬਾਤੈਂ।
ਅਬਿ ਨਹਿਂ ਰਹੀ ਸਿੰਘਨ ਕੀ ਜਾਤੈਂ[1]। [1]ਕੌਮ।
ਗੁਰੁਦ੍ਵਾਰੇ ਥੇ ਜੇਤਿਕ ਗੁਰੁ ਕੈਂ।
ਕਰੀ ਬਿਅਦਬੀ ਸਭਿ ਕੀ ਤੁਰਕੈਂ ॥੩੩॥
ਅਤਿ ਅਨੀਤਿ[1] ਜਬਿ ਤੁਰਕਨ ਫਰੀ। [1]ਬੇ-ਇਨਸਾਫ਼ੀ।
ਇਤ ਅਰਦਾਸ ਸਿੰਘਨ ਮਿਲਿ ਕਰੀ।
ਸੁਨਿ ਪੁਕਾਰ ਸਿੰਘਨ ਕੀ ਈਸ਼੍ਵਰ[1]। [1]ਪ੍ਰਮੇਸ਼ਰ ਨੇ।
ਪਠਯੋ ਚਢਾਇ ਦੁਰਾਨੀ-ਈਸ਼੍ਵਰ[1] ॥੩੪॥ [1]ਦੁਰਾਨੀਆਂ ਦਾ ਬਾਦਸ਼ਾਹ।
ਸਾਲ ਅਠਾਰਾਂ ਸੈ ਸਰ ਮਾਹੀਂ[1]। [1]ਸੰ: ੧੮੦੫ ਬਿ: ਵਿੱਚ।
ਅਹਿਮਦ ਸ਼ਾਹਿ ਦੁਰਾਨੀ ਚਾਹੀ[1]। [1]ਉਤਸ਼ਾਹ ਨਾਲ।
ਆਯੋ ਚਢ ਕਰਿ ਹਿੰਦੁ ਮਝਾਰੀ।
ਬਿਪਤਾ ਡਾਰੀ ਮੁਗਲਨ ਭਾਰੀ ॥੩੫॥
ਤਿਸ ਨੈ ਦੈ ਕਰਿ ਅਧਿਕ ਤੰਬੀਹੈ[1]। [1]ਤਾੜਨਾ, ਸਜ਼ਾ, ਸਿੱਖਿਆ।
ਖਾਨ ਬਹਾਦਰ ਕਰਯੋ ਮਤੀਹੈ[1]। [1]ਅਧੀਨ।
ਰੌਰ ਪਰਯੋ ਸਭਿ ਦੇਸਨ ਪੀਨਾ[1]। [1]ਬਹੁਤਾ।

ਤੋਰ ਸਿਲਸਿਲਾ ਸ਼ਾਹੀ ਦੀਨਾ[1] ॥੩੬॥ — [1]ਸ਼ਾਹੀ ਪ੍ਰਬੰਧ ਤੋੜ ਦਿੱਤਾ।
ਪਰੀ ਭਾਜੜੈਂ ਮੁਲਕ ਮਝਾਰੈਂ।
ਉਜਰ ਗਏ ਤਬਿ ਗ੍ਰਾਮ ਹਜਾਰੈਂ।
ਗਿਲਜੇ ਧਸੇ ਦੇਸ ਬਹੁ ਆਏ।
ਕੱਦ ਬਿਹੱਦ ਬੱਧ ਸਭਿ ਭਾਏ[1] ॥੩੭॥ — [1]ਸਭ ਤਰ੍ਹਾਂ ਕੱਦ ਬਹੁਤੇ ਵੱਧ ਸਨ।
ਇਕ ਇਕ ਦੁੰਬਾ ਇਕ ਇਕ ਖਾਏ।
ਬਕਰੀ ਭੇਡ ਨ ਰਹਿਨੀ ਪਾਏ।
ਗਊ ਭੈਂਸ ਅਸ੍ਵ ਊਂਟ ਨ ਛੋਰਾ।
ਮਚਯੋ ਮੁਲਕ ਮੈਂ ਰੌਰਾ ਘੋਰਾ[1] ॥੩੮॥ — [1]ਭਿਆਨਕ।
ਇਤ ਉਤ ਪਿਰਿ ਗਿਲਜਯੋਂ ਦੁਖ ਦੀਓ।
ਦੇਸ ਵਿਰਾਨ ਲੂਟ ਸਭਿ ਕੀਓ।
ਹਿੰਦੂ ਲੋਗ ਦਹਿਲਿ ਡਰਿ[1] ਤਬਿ ਹੀ। — [1]ਡਰ ਨਾਲ ਕੰਬ ਕੇ।
ਗਏ ਦੌਰ ਕਿਤ ਇਤ ਉਤ ਸਭਿ ਹੀ ॥੩੯॥
ਤਬਿ ਕੇ ਉਜਰੇ ਪਿੰਡ ਅਪਾਰੈਂ।
ਅਬਿ ਲੌ ਪਰੇ ਥੇਹ ਬਹੁ ਸਾਰੈਂ[1]। — [1]ਬਹੁਤ ਸਾਰੇ।
ਯੌਂ ਜਬਿ ਹਾਲਚਾਲ ਵਡ ਥਾਈ[1]। — [1]ਹੋਈ।
ਸਿੰਘਨ ਕੇ ਘਰ ਵਧੀ ਵਧਾਈ[1] ॥੪੦॥ — [1]ਖ਼ੁਸ਼ੀ।
ਤਬਿ ਫਿਰ ਸਿੰਘਨ ਲਾਗਯੋ ਦਾਵੈਂ।
ਛੇੜਿ ਅੱਸ੍ਵ ਸਭਿ ਧਸੇ ਪੰਜਾਬੈਂ।
ਸੱਤ੍ਰੁਨ ਤੈ ਪਲਟੇ ਫਿਰ ਲੀਨੇ।
ਧਾਮ ਅਬਾਦ ਆਪਨੇ ਕੀਨੇ ॥੪੧॥
ਲੂਟ ਮਾਰ ਕਰਿ ਭਏ ਅਸੂਦੇ[1]। — [1]ਖ਼ੁਸ਼ਹਾਲ, ਧਨ ਸੰਪਤਾ ਸਹਿਤ।
ਸੱਤ੍ਰੁ ਹਤੇ ਕਰਿ ਖ੍ਵਾਰ ਅਲੂਦੇ[1]। — [1]ਖ਼ਰਾਬ ਤੇ ਗੰਦੇ ਕਰਕੇ।
ਲੂਟੈਂ ਦੇਸ ਦੁਰਾਨੀ ਜੇਈ।
ਲੁਟੇ ਦੁਰਾਨੀ ਸਿੰਘੈਂ ਤੇਈ[1] ॥੪੨॥ — [1]ਉਹ ਦੁਰਾਨੀ ਸਿੰਘਾਂ ਨੇ ਲੁੱਟ ਲਏ।
ਦਿੱਲੀ ਦਿਸ ਸ਼ਾਹਿ ਚਢਿ ਗਯੋ।
ਪੀਛੇ ਅਫਸਰ ਜੋ ਤਿਸ ਰਹਯੋ।
ਬੰਦੋਬਸਤ ਹਿਤ ਵੀਚ ਪੰਜਾਬੈਂ।
ਤਿਸ ਕੋ ਕੀਨੋ ਸਿੰਘਨ ਖਰਾਬੈਂ ॥੪੩॥
ਉਨ ਭੀ ਥੇ ਸਿੰਘ ਸੁਨੇ ਲੜਾਕੇ।
ਬੀਰ ਬਨੈਤ[1] ਮਰਦ ਬਡ ਬਾਂਕੇ[2] ॥੪੪॥ — [1]ਬਣ ਕੇ ਰਹਿਣ ਵਾਲੇ। [2]ਸੁੰਦਰ।

ਦੋਹਰਾ:
ਸਿੰਘਨ ਢਿਗ ਤਬਿ ਲਿਖ ਪਠਯੋ,
ਮਿਲਿ ਗਿਲਜਯੋਂ ਨੈ ਐਸ।
ਧਰਮ ਜੰਗ ਹਮ ਸੰਗ ਲਿਹੁ,
ਲਰੋ ਖੁਸ਼ੀ ਹ੍ਵੈ ਜੈਸ ॥੪੫॥

ਚੌਪਈ:
ਤੁਮ ਭੀ ਧਨੀ ਤੇਗ ਕੇ ਭਾਰੇ।
ਬੀਰ ਬਲੀ ਹਮ ਸੁਨੇ ਅਪਾਰੇ।
ਜਿਹ ਬਿਧਿ ਮਨਸਾ ਤੁਮਰੀ ਹੋਈ।
ਲਰੋ ਸੰਗ ਹਮ ਅਬਿ ਬਿਧਿ ਸੋਈ ॥੪੬॥
ਪੁਨ ਤੁਮ ਸਿੰਘ ਨਾਮ ਓਜਾਗਰ[1]। [1]ਮਸ਼ਹੂਰ।
ਹਮ ਭੀ ਗਿਲਜੇ ਬਲੀ ਬਹਾਦਰ।
ਹਮ ਕੋ ਕਸਮ ਕੁਰਾਨ ਖੁਦਾ ਕੀ।
ਦਗਾ ਨ ਤੁਮ ਸੋਂ ਕਰਿ ਹੈਂ ਬਾਕੀ[1] ॥੪੭॥ [1]ਵਿੰਗੇ ਟੇਢੇ ਢੰਗ ਨਾਲ।
ਜੇ ਕਰਿ ਸਮੁਖ ਨ ਹ੍ਵੈ ਤੁਮ ਲਰਹੋ।
ਸਿੰਘ ਕਹਾਵਨ ਦੂਰੈਂ ਕਰਿਹੋ।
ਗਾਦਰ ਗੀਦੀ ਜਾਟ ਕਹਾਵੋ।
ਮੂੰਡ ਮੁੰਡਾ ਖੇਤੀ ਕਰਿ ਖਾਵੋ ॥੪੮॥
ਸਿੰਘ ਨਾਮ ਅਰ ਸ਼ਸਤਰ ਤਜੋ।
ਖਾਹੁ ਕ੍ਰਿੱਤ ਕਰਿ ਗੁਰੁ ਗੁਰੁ ਭਜੋ।
ਹਮ ਦੇਖਯੋ ਚਹਿਂ ਹਾਥ ਤੁਮਾਰੇ।
ਹਮ ਨੈ ਸੁਨੇ ਬੀਰ ਤੁਮ ਭਾਰੇ ॥੪੯॥
ਤੁਮ ਕੋ ਤੁਮਰੇ ਗੁਰੁ ਕੀ ਕਸਮੈਂ।
ਜਯੋਂ ਚੈਹੋ ਲਰ ਲਿਹੁ ਤਿਸ ਰਸਮੈਂ[1]। [1]ਤਿਸ ਢੰਗ ਨਾਲ।
ਦੁਇ ਦੁਇ ਤੁਮ ਇਕ ਇਕ ਮੁਲਖੱਈਆ[1]। [1]ਗਿਲਜ਼ਾ।
ਤਰਵਾਰਨ ਸੋਂ ਲਰ ਲਿਹੁ ਭੱਈਆ ॥੫੦॥
ਹਮਰੇ ਮਨ ਕੀ ਇੱਛ ਪੁਜਾਵੋ।
ਹੌਂਸ[1] ਮਿਟਾਵੋ ਹਾਥ ਦਿਖਾਵੋ*। [1]ਇੱਛਾ। *ਅੰਕ ਨੰ: ੫੧ ਦੀ ਦੂਜੀ ਤੁਕ ਅੰਮ੍ਰਿਤਸਰ ਐਡੀਸ਼ਨ 'ਚੋਂ ਲਈ ਹੈ।

ਇੱਤਯਾਦਿਕ ਲਿਖ ਕਰਿ ਬਹੁ ਬਾਤੈਂ।
ਪਠੀ ਪੰਥ ਪੈ ਜਬਿ ਬਖਯਾਤੈਂ ॥੫੧॥
ਬੁੱਢੇ-ਕੋਟ ਗਾਮ ਢਿਗ ਸਾਰੇ।
ਬੁੱਢਾ ਦਲ ਥਾ ਉਤਰਯੋ ਭਾਰੇ।
ਯਹਿ ਚਿੱਠੀ ਪਢਿ ਗਿਲਜਯੋਂ ਕੇਰੀ।
ਸਿੰਘਨ ਕੋ ਚਿਪ[1] ਲਗੀ ਵਧੇਰੀ ॥੫੨॥ [1]ਚਿੜ੍ਹ, ਖਿੱਝ।
ਕੇਹਰ ਸਮ ਕੇਹਰ ਸਭਿ ਭਬਕੇ[1]। [1]ਸਾਰੇ ਸਿੰਘ ਸ਼ੇਰਾਂ ਵਾਂਗ ਗੱਜੇ।
ਜਯੋਂ ਸੁਨਿ ਸ਼ੇਰ ਗਜਿੰਦਨ ਦਬਕੇ[1]। [1]ਹਾਥੀਆਂ ਦੇ ਦਬਕੇ ਸੁਣ ਕੇ।
ਗਿਲਜਨ ਕੋ ਕਹਿ ਪਠਯੋ ਤਬਿ ਹੀ।
ਹੈ ਬਲ ਤੋ ਚਢਿ ਆਵਹੁ ਅਬਿ ਹੀ ॥੫੩॥
ਇਕ ਇਕ ਸਿੰਘ ਭੁਜੰਗੀ[1] ਹਮਰਾ। [1]ਸੂਰਮਾ।
ਦਸ ਦਸ ਗਿਲਜਯੋਂ ਸੋਂ ਕਰੈ ਸਮਰਾ[1]। [1]ਜੰਗ।
ਪੈਜ ਹਮਾਰੀ ਸਤਿਗੁਰੁ ਰਾਖੇ।

ਜਿਨ ਯਹਿ ਬੈਨ ਬਾਰ ਬਹੁ ਭਾਖੇ ॥੫੪॥
ਸਵਾ ਲਾਖ ਸਿਉਂ ਏਕ ਲਰਾਊਂ।
ਚਿੜੀਆਂ ਤੈ ਬਾਜਨ ਤੁੜਵਾਊਂ।
ਸੋ ਸਤਿਗੁਰੁ ਹੈਂ ਹਮਰੇ ਰਾਖੇ।
ਹਮ ਰਹਿ ਹੈਂ ਤੁਮ ਪਰ ਸਦ ਮਾਖੇ[1] ॥੫੫॥ — [1]ਕ੍ਰੋਧ ਸਹਿਤ।
ਆਵੋ ਲਰੋ ਨ ਦੇਰ ਲਗਾਵੋ।
ਪੇਖੋ ਕਰ[1] ਅਰ ਅਪਨ ਦਿਖਾਵੋ। — [1]ਹੱਥ।
ਜੋ ਕਰਿ ਤੁਮ ਅਬਿ ਨਹਿਂ ਚਢਿ ਐਹੋ।
ਕਸਮ ਕੁਰਾਨ ਤੁਮੈਂ, ਬਦ ਖੈਹੋ[1] ॥੫੬॥ — [1]ਸੂਰ ਖਾਉਗੇ।
ਯਹਿ ਲਿਖਯੋ ਸਿੰਘਨ ਕਾ ਸੁਨ ਕੈ।
ਆਏ ਚਢਿ ਗਿਲਜੇ ਝਟ ਗੁਨ ਕੈ।
ਮਿਲੇ ਪਠਾਨ ਕਸੂਰੀ ਸੰਗੈਂ।
ਹੇਰਨ-ਹਾਰੇ[1] ਔਰ ਉਮੰਗੈਂ ॥੫੭॥ — [1]ਵੇਖਣ ਵਾਲੇ।
ਬੇਟ ਵੀਚ ਸਤਲੁਜ ਕੇ ਤੀਰੈਂ।
ਦੁਹੂੰ ਦਲਨ[1] ਕੀ ਅਰ ਗਈ ਭੀਰੈਂ ॥੫੮॥ — [1]ਭੀੜਾਂ ਅੜ ਗਈਆਂ ਭਾਵ ਦੋਵੇਂ ਦਲ ਇਕ ਦੂਜੇ ਦੇ ਨੇੜੇ ਹੋ ਗਏ।

ਸ੍ਵੈਯਾ:
ਮੋਰ ਦਬੈ ਕਿਮ ਘੋਰ ਘਟਾਂ ਸੁਨਿ,
ਸ਼ੋਰ ਅਹੀ ਪਤਿਪੰਛਿ ਦਬੈ ਨਾ[1]। — [1]ਬੱਦਲ ਦੀ (ਘੋਰ) ਗਰਜ ਸੁਣਕੇ ਮੋਰ ਕਿਸ ਤਰ੍ਹਾਂ ਦਬ ਸਕਦਾ ਹੈ ਅਤੇ (ਅਹੀ) ਸੱਪਾਂ ਦਾ ਸ਼ੋਰ ਸੁਣਕੇ (ਪਤਿ-ਪੰਛਿ) ਗਰੜ ਨਹੀਂ ਦਬਦਾ।
ਮੱਤ ਕਰਿੰਦ ਬਰਿੰਦ ਡਕਾਰਨ
ਤੈ, ਦਬ ਹੈ ਮਿਰਗਿੰਦ ਕਬੈ ਨਾ[1]। — [1](ਬ੍ਰਿੰਦ) ਬਹੁਤੇ ਮਸਤ (ਕਰਿੰਦ) ਹਾਥੀਆਂ ਦੇ (ਡਕਾਰਨ) ਗਰਜਣ ਨਾਲ ਸ਼ੇਰ ਕਦੇ ਨਹੀਂ ਦਬਦਾ।
ਜਤੋਂ ਹਰਿ ਜਾਪ, ਤ੍ਰਿਤਾਪਨ ਪਾਪਨ
ਖਾਪਨ ਤੈ ਭਿ, ਕਦਾਪਿ ਰਹੈ ਨਾ[1]। — [1]ਜਿਵੇਂ ਹਰੀ ਦਾ ਜਾਪ ਤਿੰਨਾਂ ਤਾਪਾਂ ਤੇ ਪਾਪਾਂ ਦੇ (ਖਾਪਨ) ਨਾਸ਼ ਕਰਨ ਤੋਂ ਕਦੇ ਭੀ ਨਹੀਂ ਰਹਿੰਦਾ।
ਤਜੋਂ ਛਕਿ ਸਾਰ ਸੁਧਾ[1] ਗੁਰੁ ਕੋ ਸਿੰਘ, — [1]ਸ੍ਰੇਸ਼ਟ ਅੰਮ੍ਰਿਤ।
ਨਾਹਿਂ ਦਬੈਂ ਪਿਖ ਕੈ ਅਰਿ ਸੈਨਾਂ[1] ॥੫੯॥ — [1]ਵੈਰੀਆਂ ਦੀ ਫੌਜ।
ਰੈਨ ਦਬਾਇ ਸਕੈ ਰਵਿ ਕੋ ਕਬਿ?
ਚੀਤਹਿ ਕੋ ਮ੍ਰਿਗ ਜਤੋਂ ਨ ਦਬੈ ਹੈ।
ਸਿੰਧੁ ਬੁਝਾਇ ਸਕੈ ਬੜਵਾਨਲ
ਕੋ ਨਹਿਂ, ਬਜਾਰਹਿਂ ਮੇਘ ਮਲੈ ਹੈਂ[1]। — [1]ਸਮੁੰਦਰ, ਬੜਵਾ ਅੱਗ (ਸਮੁੰਦਰ ਦੇ ਜਲ ਨੂੰ ਸਾੜਨ ਵਾਲੀ ਅੱਗ) ਨੂੰ ਨਹੀਂ ਬੁਝਾ ਸਕਦਾ ਤੇ (ਬਜਾਰਹਿਂ) ਹਵਾ ਨੂੰ ਬੱਦਲ ਨਹੀਂ ਮਲ ਸਕਦੇ ਭਾਵਰੋਕ ਨਹੀਂ ਸਕਦੇ।
ਦੀਪਕ ਕੋ ਤਮ, ਸੰਤ ਤਈਂ ਮਮ,
ਗਜਾਨ ਤਈਂ ਗਮ ਜਤੋਂ ਨ ਨਸੈ ਹੈ[1]। — [1]ਦੀਵੇ ਨੂੰ ਅਨ੍ਹੇਰਾ, ਸੰਤ ਨੂੰ (ਮਮ) ਮਮਤਾ, ਗਿਆਨ ਨੂੰ ਫ਼ਿਕਰ ਨਸਾ ਨਹੀਂ ਸਕਦਾ।
ਤਜੋਂ ਗੁਰੁ-ਸਿੰਘਨ ਕੇ ਉਰ ਕੋ ਹਠ
ਧੀਰ, ਅਰੀ ਢੁਰ ਭੀ ਨ ਛੁਡੈ ਹੈਂ[1] ॥੬੦॥ — [1]ਤਿਵੇਂ ਗੁਰੂ ਦੇ ਸਿੰਘਾਂ ਦੇ ਹਿਰਦੇ ਦੇ ਹਠ ਤੇ ਧੀਰਜ ਨੂੰ ਵੈਰੀ (ਢੁਰ) ਘੇਰੇ

'ਚ ਲੈ ਕੇ ਵੀ ਨਹੀਂ ਛੁਡਾ ਸਕਦੇ।

ਸੇਸ ਸੁਟੈ ਸਿਰ ਤੇ ਧਰਨੀ,
ਧ੍ਰੂਵ ਮੇਰੁ ਚਲੈ ਜਲ ਦਾਹਿ ਬਨੈ ਹੈ[1]।

[1]ਸ਼ੇਸ਼ਨਾਗ ਸਿਰ ਤੋਂ ਧਰਤੀ ਸੁੱਟ ਦੇਵੇ, ਧ੍ਰੂ ਲੋਕ ਤੇ ਸੁਮੇਰ ਪਰਬਤ (ਆਪਣੇ ਥਾਂ ਤੋਂ) ਹਿੱਲ ਜਾਣ, ਪਾਣੀ (ਦਾਹ) ਸਾੜਨ ਵਾਲਾ ਬਣ ਜਾਵੇ।

ਸੀਤਲ ਸੂਰ ਜਰਾਇ ਸਸੀ,
ਬਰਖਾ ਕਿਰਖੀ ਸੁ ਸੁਕਾਇ ਧਰੈ ਹੈ[1]।

[1]ਸੂਰਜ ਠੰਢਾ ਹੋ ਜਾਵੇ, ਚੰਦ ਸਾੜਨ ਲਗ ਜਾਵੇ, ਬਰਖਾ (ਸੁ) ਚੰਗੀਆਂ (ਕ੍ਰਿਖੀ) ਖੇਤੀਆਂ ਨੂੰ ਸੁਕਾ ਕੇਰਖ ਦੇਵੇ।

ਬਾਂਝ ਜਨੈਂ ਸੁਤ ਬੋਲਿ ਚਲੈ ਬੁਤ,
ਸੈਲ ਭਵੈ ਕੁਤ ਕੰਜ ਸਮੈ ਹੈ[1]।

[1]ਸੰਢ ਇਸਤ੍ਰੀ ਪੁੱਤਰ ਪੈਦਾ ਕਰ ਲਵੇ, (ਪੱਥਰ ਦਾ) ਬੁੱਤ ਬੋਲੇ ਤੇ ਚਲ ਪਵੇ, ਪਹਾੜ (ਕੁਤ) ਕਿਤੇ ਕੰਵਲ ਵਾਂਗ (ਕੋਮਲ) ਹੋ ਜਾਵੇ।

ਤਾਂ ਦਿਨ ਏਹੁ ਭਵੈ ਉਲਟੀ ਸਭਿ,
ਜਾਂ ਦਿਨ ਜੰਗ ਤੈ ਸਿੰਘ ਡਰੈ ਹੈ ॥੬੧॥
ਗਜ ਕੋ ਪਿਖਿ ਕੇਹਰ ਕੈਸ ਤ੍ਰਸੈ,
ਬਰ ਬਾਜ ਬਿਲੋਕ ਬਕੈਂ ਕਿ ਡਰੈ[1]।

[1]ਹਾਥੀ ਨੂੰ ਦੇਖ ਕੇ ਸ਼ੇਰ ਕਿਵੇਂ (ਤ੍ਰਸੇ) ਡਰ ਸਕਦਾ ਹੈ, ਸ੍ਰੇਸ਼ਟ ਬਾਜ਼ ਬਗਲਿਆਂ ਨੂੰ ਦੇਖ ਕੇ ਕਿਵੇਂ ਡਰ ਸਕਦਾ ਹੈ।

ਕਬਿ ਪੇਖਿ ਫਨਿੰਦ ਖਗਿੰਦ ਦਬੈ,
ਬ੍ਰਿਕ ਬੋਕਨ ਤੈ ਕਿਮ ਦੌਰਿ ਦੁਰੈ[1]।

[1](ਫਨਿੰਦ) ਸ਼ੇਸ਼ਨਾਗ ਨੂੰ ਦੇਖ ਕੇ (ਖਗਿੰਦ) ਗਰੜ ਕਦੋਂ ਦੱਬ ਸਕਦਾ ਹੈ, (ਬ੍ਰਿਕ) ਬਘਿਆੜ (ਬੋਕ) ਬੱਕਰਿਆਂ ਨੂੰ ਦੇਖ ਕੇ ਕਿਵੇਂ ਦੌੜ ਕੇ ਲੁਕ ਸਕਦਾ ਹੈ।

ਕਿਮ ਮੂਸ ਨਿਹਾਰ ਮਝਾਰ ਭਗੈ,
ਬਹਿਰੀ ਹਹਿਰੀ ਕਬਿ ਕੂੰਜ ਤਰੈ[1]।

[1]ਚੂਹੇ ਨੂੰ ਦੇਖ ਕੇ ਬਿੱਲਾ ਕਿਵੇਂ ਨਸ ਸਕਦਾ ਹੈ, ਬਹਿਰੀ (ਸ਼ਿਕਾਰੀ ਜਾਨਵਰ) ਕੂੰਜ ਤੋਂ ਕਿਵੇਂ (ਤਰੈ) ਬਹੁਤੀ (ਹਹਿਰੀ) ਡਰ ਸਕਦੀ ਹੈ।

ਕਰਿ ਪਾਨ ਸੁਧਾ ਦਸਮੇ ਗੁਰੁ ਕੋ,
ਦਲ ਦੁੱਜਨ ਤੈ ਸਿੰਘ ਕੌਣ ਟਰੈ[1] ॥੬੨॥

[1]ਤਿਵੇਂ ਦਸਵੇਂ ਗੁਰਾਂ ਦਾ ਅੰਮ੍ਰਿਤ ਛਕ ਕੇ ਵੈਰੀਆਂ ਦੇ ਦਲ ਤੋਂ ਕਿਹੜਾ ਸਿੰਘ ਟਲ ਸਕਦਾ ਹੈ।

ਸੁਨਿ ਸ਼ੋਰ ਫੁੰਕਾਰ ਫਨੀਨ ਨਿਹਾਰ,
ਭਗੈਂ ਕਬਿ ਮੋਰ ਮਹਾਂ ਡਰ ਕੈ[1]।

[1](ਫਨੀਨ) ਸੱਪਾਂ ਨੂੰ ਦੇਖ ਕੇ, ਉਨ੍ਹਾਂ ਦੀ ਫੁੰਕਾਰ ਦਾ ਸ਼ੋਰ ਸੁਣ ਕੇ ਤੇ ਬਹੁਤਾ ਡਰ ਕੇ ਮੋਰ ਕਦੋਂ ਨਸਦਾ ਹੈ ? ਭਾਵ ਨਹੀਂ ਨਸਦਾ।

ਬਡ ਮੇਚਕ ਏਣ ਬਿਖਾਣਨ ਕੋ
ਚਿਤ ਕੈ, ਚਿਤਰੇ ਚਿਤ ਨਾ ਘਰਕੈਂ[1]।

[1]ਵੱਡੇ ਤੇ (ਮੇਚਕ) ਕਾਲੇ (ਏਣ) ਹਰਨਾਂ ਦੇ (ਬਿਖਾਣਨ) ਸਿੰਗਾਂ ਨੂੰ (ਚਿਤ ਕੈ) ਦੇਖ ਕੇ ਚਿਤਰੇ ਚਿੱਤ ਵਿੱਚ ਨਹੀਂ ਘਰਕਦੇ ਭਾਵ ਡਰਦੇ।

ਕੁਲ ਕਾਕ ਬਿਲੋਕ ਕਹਾਂ ਜਿ ਕਰੈਂ
ਨਿਕਰੈਂ ਸ਼ਿਕਰੈਂ ਫਿਕਰੈਂ ਪਰ ਕੈ[1]।

[1](ਨਿਕਰੈਂ) ਸਮੂੰਹ ਸ਼ਿਕਰੈ (ਸ਼ਿਕਾਰੀ ਪੰਛੀ) ਕਾਵਾਂ ਦੀ ਕੁਲ ਨੂੰ ਦੇਖ ਕੇ ਕਿੱਥੇ ਫ਼ਿਕਰਾਂ ਵਿੱਚ ਪੈਂਦੇ ਹਨ ?

ਕਰਿ ਪਾਨ ਸੁਧਾ ਦਸਮੇਂ ਗੁਰੁ ਕੋ,
ਦਲ ਦੁੱਜਨ ਤੈ ਸਿੰਘ ਕਜੋਂ ਧਰਕੈ[1] ॥੬੩॥

[1]ਕਿਉਂ ਧੜਕੇ ਭਾਵ ਨਹੀਂ ਧੜਕਦਾ (ਡਰਦਾ)।

ਦੋਹਰਾ:
ਦੁੰਦ ਜੁੱਧ ਸੁਨਿ ਸਿੰਘਨ ਕੇ,
ਬਢੀ ਚੌਂਪ ਚਿਤ ਚਾਹਿ[1]।

[1]ਦੋਂਹ ਸੂਰਮਿਆਂ ਦਾ ਜੁੱਧ ਸੁਣ ਕੇ ਸਿੰਘਾਂ ਦੇ ਚਿੱਤ ਵਿੱਚ (ਚਾਹ) ਉਤਸ਼ਾਹ ਨਾਲ (ਚੌਂਪ) ਸ਼ੌਕ ਵਧਿਆ।

ਸ਼ਸਤਰ ਬਸਤਰ ਸਜਿ ਭਲੇ,
ਥਿਰੇ ਸਮੁਖ ਅਰਿ ਆਹਿ ॥ ੬੪ ॥
ਗਿਲਜਯੋਂ ਕਾ ਸਰਦਾਰ ਇਕ,
ਨਿਕਸਯੋ ਖੇਤ ਮਝਾਰ[1]। — [1]ਜੰਗ ਦੇ ਮੈਦਾਨ ਵਿੱਚ।
ਬਹੁ ਬਾਤੈਂ ਕਰਿ ਸਿੰਘਨ ਕੋ,
ਕੋਪ ਬਢਾਯੋ ਭਾਰ* ॥ ੬੫ ॥ — *ਅੰਕ ਨੰ: ੬੫ ਦਾ ਪਾਠ ਦਿੱਲੀ ਐਡੀਸ਼ਨ ਦਾ ਸ਼ੁੱਧ ਜਾਣ ਕੇ ਛਾਪਿਆ ਹੈ।

ਲਲਿਤ ਪਦ ਛੰਦ:
ਪਿਖ ਕਰਿ ਸੈਨ ਬੈਨ ਸੁਨਿ ਤੁਰਕਨ,
ਰੋਸ ਐਨ[1] ਤਬਿ ਜਾਗਾ। — [1]ਚੰਗੀ ਤਰ੍ਹਾਂ।
ਸਿੰਘ ਚਿਤੈਂ[1] ਤੁਰਕਨ ਦਿਸ ਐਸੇ, — [1]ਦੇਖਦੇ ਹਨ।
ਜੈਸੇ ਗਜ ਦਿਸ ਬਾਘਾ[1]। — [1]ਹਾਥੀ ਵੱਲ ਸ਼ੇਰ (ਦੇਖਦਾ ਹੈ)।
ਇਤ ਤੈ ਚੜ੍ਹਤ ਸਿੰਘ ਗਹਿ ਸ਼ਸਤਰ,
ਤਯਾਰ ਰੋਸ ਧਰਿ ਹੋਯੋ।
ਸੁੱਖਾ ਸਿੰਘ ਕਹਯੋ ਫਿਰ ਤਿਸ ਕੋ,
ਤੁਮ ਬਾਲਕ ਬਪੁ ਜੋਯੋ[1] ॥ ੬੬ ॥ — [1]ਤੇਰਾ ਬਾਲਕ ਸ਼ਰੀਰ ਦੇਖੀਦਾ ਹੈ।
ਵਹਿ ਅਤਿ ਬਲੀ ਜਵਾਨ ਦੁਰਾਨੀ,
ਮਢੀ ਲੋਹ ਸੰਗ ਦੇਹੀ।
ਤੁਮ ਮ੍ਰਿਦ ਗਾਤ[1] ਕਵਚ[2] ਬਿਨ ਕੈਸੇ, — [1]ਕੋਮਲ ਸ਼ਰੀਰ ਵਾਲੇ। [2]ਸੰਜੋਅ।
ਸਕਹੋ ਤਿਸ ਕੋ ਛੇਹੀ[1]। — [1]ਨਾਸ਼।
ਕੰਦ ਮੂਲ[1] ਛਕਿ ਸਿੰਘ ਗੁਜਾਰਹਿਂ, — [1](ਕੰਦ) ਫਲ ਤੇ ਮੂਲ (ਧਰਤੀ ਦੇ ਅੰਦਰ ਪੈਦਾ ਹੋਣ ਵਾਲੀਆਂ ਸਬਜ਼ੀਆਂ ਆਦਿ।)

ਯਹਿ ਸਭਿ ਮਾਸ ਅਹਾਰੀ।
ਪੁਨ ਸਰਦਾਰ ਯਾਰ ਯਹਿ ਤੁਰਕਨ,
ਬਲੀ ਬਾਂਕੁਰੋ ਭਾਰੀ ॥ ੬੭ ॥
ਯਹਿ ਸੁਨਿ ਚੜ੍ਹਤ ਸਿੰਘ ਫਿਰ ਬੋਲਯੋ,
ਹਾਰ ਜੀਤ ਗੁਰੁ ਹਾਥੈਂ।
ਗਰਜ ਗਜਿੰਦਹਿਂ ਸੁਨਿ ਕਿਮ ਦਬ ਰਹਿ,
ਸੁਤ ਮਿਰਗਿੰਦ ਸਨਾਥੈਂ[1]। — [1]ਮਾਲਕ ਵਾਲਾ ਸ਼ੇਰ ਦਾ ਪੁੱਤਰ ਹਾਥੀਆਂ ਦੀ ਗਰਜ ਸੁਣ ਕੇ ਕਿਵੇਂ ਦੱਬ ਰਹੇਗਾ ?

ਤਨਕ ਜਾਪ ਅਗਨੀ ਜਿਮ ਖਾਪਤ,
ਕਾਸਟ ਪਾਪਨ ਪੁੰਜਾ[1]। — [1]ਜਿਵੇਂ ਥੋੜ੍ਹਾ ਜਿਹਾ ਜਾਪ ਬਹੁਤੇ ਪਾਪਾਂ ਨੂੰ ਤੇ ਥੋੜ੍ਹੀ ਜਿਹੀ ਅੱਗ ਬਹੁਤੀਆਂ ਲਕੜਾਂ ਨੂੰ ਨਾਸ਼ ਕਰ ਦੇਂਦੀ ਹੈ।

ਤਯੋਂ ਬਾਲਕ ਨਹਿਂ ਤੁਮ ਮੁਹਿ ਜਾਨਹੁਂ,
ਮੈਂ ਗੁਰੁਸਿੱਖ ਅਭੰਜਾ[1] ॥ ੬੮ ॥ — [1]ਅਜਿੱਤ।
ਯਹਿ ਸੁਨਿ ਬੈਨ ਪੰਥ ਮੁਦ ਹ੍ਵੈ ਕੈ,
ਸੁੱਖਾ ਸਿੰਘ ਬੰਗਾਰਯੋ।

ਸਾਜ ਸੰਜੋਆਂ ਆਯੁਧ ਸਿੰਘ ਜੀ,
ਕੇਹਰ ਜਯੋਂ ਭਬਕਾਰਯੋ[1]। — [1]ਗੱਜਿਆ।
ਹ੍ਵੈ ਅਸਵਾਰ ਖਾਨ ਢਿਗ ਪਹੁੰਚਯੋ,
ਕਹਯੋ ਬਾਰ ਕਰਿ ਲੇਵੋ।
ਗੋਰ[1] ਤੁਮਾਰੀ ਹ੍ਵੈ ਹੈ ਈਹਾਂ, — [1]ਕਬਰ।
ਅਬਿ ਮੈਂ ਜਾਨ ਨ ਦੇਵੋਂ ॥ ੬੯ ॥
ਯਹਿ ਸੁਨਿ ਕੋਪ ਖਾਨ ਅਸਿ ਝਾਰੀ[1], — [1]ਤਲਵਾਰੀ ਮਾਰੀ।
ਸਿੰਘ ਜੀ ਬਾਰ ਬਚਾਯੋ।
ਵਹਿ ਭੀ ਗਯੋ ਬਚਾਇ ਸਿੰਘ ਕਾ,
ਬਾਰ ਢਾਲ ਪਰ ਆਯੋ।
ਅਹਿਰਣ ਪਰ ਬਿਦਾਨ ਜਯੋਂ ਪਰਹੀਂ,
ਸਿਪਰਨ ਪਰ[1] ਤਯੋਂ ਤੇਗੈਂ। — [1]ਢਾਲਾਂ ਉੱਪਰ।
ਹੱਥ ਫੁਲੱਥੇ[1] ਕੇ ਜੁਗ ਜੋਧੇ, — [1]ਦੋਵੇਂ ਜੋਧੇ ਗਤਕੇ ਦੇ (ਖਿਡਾਰੀ ਹਨ)।
ਮਾਰਹਿਂ ਦੁਹਿ-ਦਿਸ ਬੇਗੈਂ[1] ॥ ੭੦ ॥ — [1]ਛੇਤੀ।
ਸਿਪਰਨ ਕੇ ਟੁਕੜੇ ਜਬਿ ਹੂਏ,
ਲਗੇ ਸੰਜੋਏਂ ਕਾਟਨ।
ਲੋਹੇ ਪਰ ਤੇਗਾਂ ਯੌਂ ਠਣਕੈਂ,
ਘਾੜ ਠਠਜਾਰੇ ਘਾਟਨ[1]। — [1](ਘਾੜ) ਭਾਂਡੇ ਘੜਦੇ ਹਨ।
ਤੇਗੇ ਟੂਟ ਗਏ ਜਬਿ ਦੁਹ ਕੇ,
ਗੱਫਮ-ਗੱਫੀ[1] ਹੋਏ। — [1]ਜੱਫੋ ਜੱਫੀ।
ਬਲ ਧਰਿ ਭਿਰੇ ਉਭੈ ਦੁਇ ਜੋਧੇ,
ਗਿਰੈ ਧਰਾ ਪੁਨ ਦੋਏ ॥ ੭੧ ॥
ਗਿਰਿ ਤਹਿਂ ਮੁਰਛਤ[1] ਭਯੋ ਦੁਰਾਨੀ, — [1]ਬੇਹੋਸ਼।
ਸਿੰਘ ਤਬਿ ਦਾਉ ਵਿਚਾਰਯੋ।
ਚੁੱਕ ਸੰਜੋਇ ਕਟਾਰ ਮਾਰ ਕਰਿ,
ਉਦਰ[1] ਖਾਨ ਕਾ ਫਾਰਯੋ ॥ ੭੨ ॥ — [1]ਪੇਟ।

ਦੋਹਰਾ:

ਯਾ ਬਿਧਿ ਬਧ[1] ਗਿਲਜੇ ਤਈਂ, — [1]ਮਾਰ ਕੇ।
ਸਿੰਘ ਜੀ ਫਤੇ ਬੁਲਾਇ।
ਦੈ ਕਿਲਕਾਰੀ ਛਾਲ ਵਡ,
ਧਸਯੋ ਪੰਥ ਮੈਂ ਆਇ ॥ ੭੩ ॥

ਚੌਪਈ:

ਨਿਕਸਯੋ ਖਾਨ ਏਕ ਪੁਨ ਭਾਰਾ।
ਲੋਹ ਮਢਯੋ ਜਨੁ ਖਢਯੋ[1] ਮੁਨਾਰਾ। — [1]ਖੜ੍ਹਾ ਹੈ।
ਪੀਸਿ ਦੰਤ ਰਿਸ ਅੰਤਕ ਕੇਸਮ[1]। — [1]ਜਮ-ਰਾਜ ਵਾਂਗ ਗ਼ੁੱਸੇ ਨਾਲ ਦੰਦ ਪੀਹ ਕੇ।
ਗੱਜਯੋ ਪਰਲੈ ਘਨ ਤੇ ਨਹਿਂ ਕਮ[1] ॥ ੭੪ ॥ — [1]ਘੱਟ।

ਫਿਰਜੋ ਖੇਤ ਮੈਂ ਅੱਸ੍ਰ ਦੁੜਾਵਤ।
ਧਰੈ ਨਾਉ ਸਮ ਭਰੈ ਡੁਲਾਵਤ[1]।
[1]ਧਰਤੀ ਨੂੰ ਭਰੀ ਹੋਈ ਬੇੜੀ ਵਾਂਗ ਡੁਲਾਉਂਦਾ ਹੈ।
ਪੇਖਿ ਅਘੜ ਸਿੰਘ ਰਹਿ ਨਹਿਂ ਸਾਕਾ।
ਛੇੜਿ ਅੱਸ੍ਰ ਢਿਗ ਪਹੁੰਚਜੋ ਬਾਂਕਾ ॥੭੫॥
ਕੇਹਰ ਕੇਹਰ ਜਜੋਂ ਭਬਕਾਰਜੋ[1]।
[1]ਸਿੰਘ ਸ਼ੇਰ ਵਾਂਗ ਗੱਜਿਆ।
ਫਿਰੇ ਚੁਤਰਫੈਂ ਦੁਹੂੰ ਨਿਹਾਰਜੋ।
ਹੱਥ ਫੁਲੱਥੇ ਕੇ ਬਹੁ ਕੀਏ।
ਚਿਤੈਂ ਉਭੈ ਦ੍ਰਿਗ ਮੈਂ ਦ੍ਰਿਗ ਦੀਏ ॥੭੬॥
ਉਭੈ ਬੀਰ ਬਿੱਦਜਾ ਮੈਂ ਪੂਰੇ।
ਬਲੀ ਬਿਸਾਲ ਭਰੇ ਰਿਸ ਭੂਰੇ[1]।
[1]ਬਹੁਤੇ ਗ਼ੁੱਸੇ 'ਚ ਭਰੇ।
ਮਢੇ ਲੋਹ ਦੋਨੋਂ ਸਹਿ ਅੱਸ੍ਰੈਂ।
ਨੰਗੀ ਠੌਰ ਨ ਕੋਊ ਦਿੱਸੈ ॥੭੭॥
ਇਤ ਉਤ ਫਿਰੈਂ ਤਕਾਵਤ ਦਾਵੈਂ।
ਤਕਿ ਤਕਿ ਦੋਊ ਤੀਰ ਚਲਾਵੈਂ।
ਭਯੋ ਨ ਘਾਵ, ਦਾਵ ਕਿ ਨ ਲਾਗਾ[1]।
[1]ਕਿਸੇ ਦਾ ਦਾਅ ਨਹੀਂ ਲੱਗਿਆ।
ਅਤੀ ਰੋਸ ਸਿੰਘ ਕੋ ਤਬਿ ਜਾਗਾ ॥੭੮॥
ਨੰਗਾ ਨੈਨ ਤੁਰੰਗਹਿਂ ਹੇਰਾ।
ਖਰ ਸਰ ਜੋਰਿ ਸਜੋਰ ਬਧੇਰਾ[1]।
[1]ਤਿੱਖਾ ਤੀਰ ਜੋੜ ਕੇ ਬਹੁਤੇ ਜ਼ੋਰ ਨਾਲ।
ਮਾਰਿ ਨੈਨ ਮੈਂ ਐਨ ਕਰਾਰਾ[1]।
[1]ਚੰਗੀ ਤਰ੍ਹਾਂ (ਕਰਾਰਾ) ਤਿੱਖਾ ਤੀਰ ਅੱਖ 'ਚ ਮਾਰਿਆ।
ਸਿਰ ਗਰਦਨ ਤਨ ਫੋਰਿ ਨਿਕਾਰਾ ॥੭੯॥
ਨਿਸਰਜੋ ਦੁੰਬ ਨਿਕਟ ਸਰ ਜਾਈ[1]।
[1]ਤੀਰ ਪੂਛ ਕੋਲ ਜਾ ਨਿਕਲਿਆ।
ਗਿਰਜੋ ਅੱਸ੍ਰ ਤਬਿ ਚਿਰਕੀ[1] ਖਾਈ।
[1]ਭੁਆਟਣੀ, ਘੁਮੇਰਨੀ।
ਮਾਰਿ ਛਾਰ ਝਟਪਟ ਰਿਸਿ ਖਾਨਾ।
ਸਿੰਘ ਕੇ ਅੱਸ੍ਰ ਤਈਂ ਲਪਟਾਨਾ[1] ॥੮੦॥
[1]ਚਿੰਬੜ ਗਿਆ।
ਲਗੈ ਨ ਸ਼ਸਤਰ ਅਤੀ ਨਿਕਟ ਪੈ[1]।
[1]ਬਹੁਤਾ ਨੇੜ ਹੋਣ ਕਰ ਕੇ ਸ਼ਸਤ੍ਰ ਨਹੀਂ ਲਗਦਾ।
ਬਨੀ ਸਿੰਘ ਕੋ ਆਇ ਬਿਕਟ ਪੈ[1]।
[1]ਬਹੁਤੀ ਔਖਿਆਈ।
ਘੋੜੇ ਯੁਤ ਸਿੰਘ ਤਈਂ ਉਠਾਯੋ।
ਧਰ ਪਰ ਚਾਹਿ ਖਾਨ ਪਟਕਾਯੋ[1] ॥੮੧॥
[1]ਉਲਟਾ ਕੇ ਡੇਗਣਾ।
ਅਤਿ ਸ਼ੀਘ੍ਰਤਾ ਸਿੰਘ ਅਸ ਕਰੀ।
ਮਾਰਿ ਛਾਰ ਉਤਰਜੋ ਤਿਸ ਘਰੀ।
ਤੇਗੇ ਖੈਂਚ ਉਭੈ ਫਿਰ ਭਿਰੇ।
ਪਟੇਬਾਜ ਦੋਊ ਤਹਿਂ ਫਿਰੈ ॥੮੨॥
ਲੋਹ ਕਾਲ ਤੇਗੇ ਅਤਿ ਭਾਰੈਂ[1]।
[1]ਕਾਲ ਵਰਗੀਆਂ ਲੋਹੇ ਦੀਆਂ ਭਾਰੀਆਂ ਤੇ ਗ਼ਾਂ।
ਅਹਿਰਣ ਪਰ ਬਿਦਾਣ ਸਮ ਝਾਰੈਂ[1]।
[1]ਵੱਡੇ ਹਥੌੜੇ ਵਾਂਗ ਮਾਰਦੇ ਹਨ।
ਉਭੇ ਦਿਸਾ ਦਲ ਦੋਊ ਹੇਰੈਂ।
ਵਾਹਿ ਵਾਹਿ ਧੁਨਿ[1] ਧੰਨ ਧੰਨ ਟੇਰੈਂ ॥੮੩॥
[1]ਅਵਾਜ਼।

ਜਰਾਸੰਧ ਜਨੁ ਭੀਮ ਲਰਾਹੀਂ।
ਅੰਗਦ ਕਿਤ ਅਤਿ-ਕਾਯ ਜੁਝਾਹੀਂ[1]। — [1]ਬਾਲੀ ਦਾ ਪੁੱਤਰ ਤੇਰਾਵਣ ਦਾ ਪੁੱਤਰ ਲੜ ਰਹੇ ਹਨ।
ਕਿਧੋ ਮੱਤ ਦੰਤੀ ਜੁਗ ਸੰਢੇ[1]। — [1]ਜਾਂ ਦੋ ਮਸਤ ਹਾਥੀ ਹਨ ਜਾਂ ਦੋ ਸਾਨ੍ਹ।
ਭਿਰਹੀਂ ਕੇਹਰ ਸੇ ਹਤ ਖੰਡੇ[1] ॥੮੪॥ — [1]ਖੰਡੇ ਮਾਰ ਕੇ ਸ਼ੇਰਾਂ ਵਾਂਗ ਭਿੜਦੇ ਹਨ।
ਟੂਟ ਫੂਟਗੇ ਢਾਲੇ ਤੇਗੈਂ।
ਜਮਦਾਢੈਂ[1] ਕਾਢੀ ਫਿਰ ਬੇਗੈਂ। — [1]ਕਟਾਰਾਂ।
ਤੀਨ ਘਰੀ ਲਰਤਜੋਂ ਕੋ ਭਈ।
ਤ੍ਰਿਖਾ ਖਾਨ ਕੋ ਅਧਿਕ ਲਗਈ ॥੮੫॥
ਦਮਚ[1] ਉਖੜਯੋ ਗਜੋ ਘਬਰਾਹੈ। — [1]ਵਿਚੋਂ ਦਮ ਉੱਖੜ ਗਿਆ।
ਕਰੀ ਨ ਕਸਰਤ ਥੀ ਸੁ ਮਹਾਂਹੈ।
ਭੂਖ ਤ੍ਰਿਖਾ ਸਿੰਘ ਕਸ਼ਟ ਅਪਾਰੈਂ।
ਸਹੇ ਹੁਤੇ, ਕਸਰਤ ਯੁਤ ਭਾਰੈਂ ॥੮੬॥
ਯਾਂ ਤੇ ਬਿਹਬਲ[1] ਸਿੰਘ ਨ ਥੀਓ। — [1]ਘਬਰਾਹਟ ਸਹਿਤ।
ਆਖਰ ਗੇਰ ਤੁਰਕ ਧਰ ਦੀਓ।
ਕਟੀ ਸੰਜੋਇ ਹੁਤੀ ਇਕ ਠੌਰੈਂ।
ਜਮਧਰ ਤਹਾਂ ਧਸਾਯੋ ਰੌਰੈਂ[1] ॥੮੭॥ — [1]ਭਿਆਨਕ।
ਮਾਨਿ[1] ਖਾਨ ਕੇ ਪ੍ਰਾਨ ਨਿਕਾਰੇ। — [1]ਹੰਕਾਰੀ।
ਉਠਜੋ ਸਿੰਘ ਸਮ ਸਿੰਘ ਭਬਕਾਰੇ।
ਤਬਿ ਲੌ ਗਿਲਜੇ ਜੁਗ ਤਹਿਂ ਔਰੈਂ।
ਪਹੁੰਚੇ ਸਿੰਘ ਜੀ ਢਿਗ ਇਸ ਗੌਰੈਂ[1] ॥੮੮॥ — [1]ਇਸ ਖ਼ਿਆਲ ਨਾਲ।
ਇਕ ਨੈਂ ਕਹਜੋ ਲਰੋ ਹਮ ਸੰਗੈਂ।
ਹੁਤੋ ਕੱਦ ਤਿਹਂ ਅਤੀ ਉਤੰਗੈਂ[1]। — [1]ਉਨ੍ਹਾਂ ਦਾ ਬਹੁਤ ਉੱਚਾ ਕੱਦ ਸੀ।
ਇਤ ਤੈ ਸਿੰਘ ਥਰਾਜ ਤਿਹ ਭਾਈ।
ਚੜ੍ਹਤ ਸਿੰਘ ਯੁਤ ਪੁਗਜੋ[1] ਤਹਾਂਈ ॥੮੯॥ — [1]ਪਹੁੰਚ ਗਿਆ।
ਏਕ ਖਾਨ ਜੁਗ ਸਿੰਘ ਹਟਾਏ।
ਅਘੜ ਸਿੰਘ ਗਿਲਜਾ ਲਪਟਾਏ।
ਤੇਗੇ ਲੋਹ ਢਾਲ ਗਹਿ ਭਾਰੇ।
ਲਗੇ ਲਰਨ ਫਿਰ ਉਭੈ ਜੁਝਾਰੇ[1] ॥੯੦॥ — [1]ਦੋਵੇਂ ਸੂਰਮੇਂ।
ਟੂਟ ਗਈ ਤਲਵਾਰੈਂ ਜਬਹੀ।
ਗਹੀਂ ਗਦਾ ਦੋਊ ਨੈ ਤਬਹੀ।
ਏਕ ਮਹੂਰਤ[1] ਲੌਂ ਭਿਰ ਆਛੇ। — [1]ਦੋ ਘੜੀਆਂ।
ਹਾਰ ਗਿਰਜੋ ਗਿਲਜਾ ਫਿਰ ਪਾਛੇ ॥੯੧॥
ਮਾਰਿ ਗੁਰਜ ਸਮ ਬੁਰਜ ਗਿਰਾਯੋ।
ਰਾਮ ਮਨੋ ਕੁੰਭ-ਕਰਨ ਲੁਠਾਯੋ[1]। — [1]ਲਿਟਾ ਦਿੱਤਾ ਹੈ।
ਅਰਿ ਛਾਤੀ ਪਰ ਸਿੰਘ ਫਿਰ ਥਿਰ ਕੈ।
ਮਰਮ ਠੌਰ[1] ਤਿਸ ਨਰਮ ਨਿਹਰ ਕੈ ॥੯੨॥ — [1]ਸ਼ਰੀਰ ਦਾ ਮੱਧ ਸਥਾਨ।

ਜਮ-ਧਰ ਹਰ[1], ਜਮ ਘਰ ਪਹੁੰਚਾਯੋ।
ਤਰਜ ਗਰਜ ਸਿੰਘ ਉਠਯੋ ਤਹਾਂਯੋ।
ਲਛਮਨਿ ਮੇਘਨਾਦ ਜਨੁ ਮਾਰਾ।
ਬਾਲੀ ਜਯੋਂ ਸੁੱਗ੍ਰੀਵ ਸੰਘਾਰਾ ॥ ੯੩ ॥

[1]ਕਟਾਰ ਮਾਰ ਕੇ।

ਦੋਹਰਾ:
ਦੁਤੀ ਖਾਨ ਕੋ ਚੜ੍ਹਤ ਸਿੰਘ,
ਲਰਿ ਹਰ ਸ਼ੀਘਰ ਤੌਰ[1]।
ਸਿੰਘ ਫਲੰਗੈਂ ਦੇਤ[1] ਝਟ,
ਅਏ ਪੰਥ ਮੈਂ ਦੌਰਿ ॥ ੯੪ ॥

[1]ਢੰਗ ਨਾਲ ਛੇਤੀ ਮਾਰ ਕੇ।
[1]ਛਾਲਾਂ ਮਾਰਦੇ।

ਚੌਪਈ:
ਸਿੰਘਨ ਜੈ ਜੈਕਾਰ ਉਚਾਰੇ।
ਤੁਰਕ ਭਏ ਸ਼ਰਮਿੰਦੇ ਭਾਰੇ।
ਖਿਝ ਕਰਿ ਸਭਿ ਸਿੰਘਨ ਪਰ ਪਰੇ।
ਸਿੰਘ ਭੀ ਆਗੇ ਹੋਏ ਖਰ੍ਹੇ ॥ ੯੫ ॥
ਜੰਗ ਮਚਯੋ ਗਾਢਾ ਤਹਿਂ ਭਾਰੀ।
ਤੁਰਕ ਹਟਾਏ ਮਾਰਿ ਪਿਛਾਰੀ।
ਪੰਥ ਪਾਰ ਥੀਓ ਦਰਯਾਵੈਂ।
ਅਘੜ ਸਿੰਘ ਕੋ ਧੰਨ ਧੰਨ ਗਾਵੈਂ ॥ ੯੬ ॥
ਸੁੱਖਾ ਸਿੰਘ ਪਰ ਭੀ ਖੁਸ਼ਿ ਤਬਿਹੀ।
ਭਯੋ ਪੰਥ ਅਤਿਸੈਂ ਕਰਿ ਸਭਿਹੀ।
ਇਮ ਸੁੱਖਾ ਸਿੰਘ ਕੀ ਸਭਿ ਗਾਥਾ।
ਦੈਹੁਂ ਸੁਨਾਇ ਸੁਨੋ ਹਿਤ ਸਾਥਾ ॥ ੯੭ ॥
ਕੰਬੋ-ਮਾੜੀ ਕੋ ਤਰਖਾਨੂੰ।
ਹੁਤੋ ਬੀਰ ਯਹਿ ਬਲੀ ਮਹਾਨੂੰ।
ਬਾਲ ਉਮਰ ਇਨ ਅੰਮ੍ਰਿਤ ਛਕਯੋ।
ਸ਼ਾਦੀ ਭਈ ਰਹਯੋ ਘਰ ਥਕਯੋ[1] ॥ ੯੮ ॥

[1]ਟਿਕਿਆ ਰਿਹਾ।

ਜਬਿ ਸਿੰਘਨ ਪਰ ਵਖਤ ਪਯੋ ਥਾ।
ਪੰਥ ਪੰਜਾਬ ਤਿਆਗ ਗਯੋ ਥਾ।
ਚੁਗਲ ਨਿਰੰਜਨੀਏਂ ਤਬਿ ਚੁਗਲੀ।
ਹਾਕਮ ਤੁਰਕ ਪਾਸ ਜਾ ਉਗਲੀ[1] ॥ ੯੯ ॥

[1]ਕਹੀ।

ਸੁੱਖਾ ਸਿੰਘ ਕੇ ਹਿਤ ਪਕਰਾਨੈਂ।
ਪੁਲਸ ਚਢਾਈ ਤਿਤ ਦਿਸ ਵਾਨੈਂ[1]।
ਉਸ ਦਿਨ ਸੁੱਖਾ ਸਿੰਘ ਘਰ ਮਾਹੀਂ।
ਪਾਯੋ ਨਾਹਿਂ ਗਯੋ ਕਿਸ ਠਾਹੀਂ ॥ ੧੦੦ ॥

[1]ਉਸ ਨੇ ਤਿਸ ਸੁੱਖਾ ਸਿੰਘ ਦੀ ਤਰਫ਼।

ਫਿਰ-ਗੀ ਪੁਲਸ ਦੇਖ ਕਰਿ ਜਬਹੀ।
ਸੁੱਖਾ ਸਿੰਘ ਅਯੋ ਘਰਿ ਤਬਿਹੀ।
ਮਾਤ ਪਿਤਾ ਭਾਈ ਤਿਹ ਟੇਰੈਂ।

ਤੂੰ ਪਕਰਯੋ ਜੈਹੈਂ ਕਿਸ ਬੇਰੈਂ ॥੧੦੧॥
ਯਹਿ ਸਿੰਘੀ, ਤੈਂ ਬੁਰੀ ਬਲਾ ਹੈ।
ਰਾਖੀ ਕਾਹੇ ਨਿਜ ਗਲ ਪਾ ਹੈ।
ਕੇਸ ਮੁੰਡਾਇ ਦੈਹੁ ਅਬਿ ਸਿਰ ਕੇ।
ਬਨੇ ਰਹੋ ਮੋਨੇ ਸਿਖ ਗੁਰੁ ਕੇ ॥੧੦੨॥
ਯਹਿ ਸੁਨਿ ਸਿੰਘ ਲਰਯੋ ਉਨ ਸੰਗੈਂ।
ਉਨ ਮਿਲ ਕੀਨੋ ਦਗਾ ਕੁਢੰਗੈਂ।
ਸਾਗ ਵੀਚ ਬਹੁ ਭੰਗ ਖੁਲਾਈ।
ਬੇਸੁਧ ਕਰਿ ਸਿਰ ਦਿਯ ਮੁੰਡਵਾਈ ॥੧੦੩॥
ਜਾਗ ਜਬੈ ਸਿੰਘ ਨਿਜ ਸਿਰ ਹੇਰਾ।
ਰੋਯੋ, ਮਾਂਡੀ ਰਾਰਿ ਵਧੇਰਾ[1]। [1]ਬਹੁਤ ਲੜਾਈ ਕੀਤੀ।
ਆਖਰ ਫਿਰ ਇਨ ਯੌਂ ਮਨਿ ਠਯੋ[1]। [1]ਧਾਰ ਲਿਆ।
ਕੇਸਨ ਸੰਗ ਧਰਮ ਮਮ ਗਯੋ ॥੧੦੪॥
ਅਬਿ ਜੀਵਨ ਜਗਿ ਨਿਸਫਲ ਮੇਰਾ।
ਡੂਬ ਮਰਨ ਮਧ ਕੂਪ ਚੰਗੇਰਾ।
ਯਹਿ ਠਟ[1] ਗਿਰਯੋ ਕੂਪ ਮੈਂ[2] ਜਾਏ। [1]ਧਾਰ ਕੇ। [2]ਖੂਹ ਵਿੱਚ।
ਕਾਢਨ ਗਏ ਸਬੰਧੀ ਧਾਏ ॥੧੦੫॥
ਸਿੰਘ ਕੂਪ ਮਧ ਮਰਨਾ ਚੈਹੈ।
ਨਿਕਸੈ ਨਾਹਿਂ ਨਿਕਾਸੈਂ ਵੈਹੈਂ।
ਫਿਰ ਇਕ ਗੁਰੁ ਕੇ ਸਿੱਖ ਅਲਾਈ[1]। [1]ਕਹੀ।
ਜੇ ਤੂੰ ਮਰਨ ਚਹਿਤ ਦ੍ਰਿਢ ਭਾਈ ॥੧੦੬॥
ਤੌ ਤੁਮ ਮਿਲੋ ਪੰਥ ਮੈਂ ਜਾ ਕੇ।
ਲਰ ਕਰਿ ਮਰੋ ਤੁਰਕ ਗਨ ਘਾ ਕੈ[1]। [1]ਮਾਰ ਕੇ।
ਸੁਜਸ ਧਰਮ ਪਦ ਲੇਹੁ ਸ਼ਹੀਦੀ।
ਯੌਂ ਕਯੋਂ ਮਰ ਹੈਂ ਹ੍ਵੈ ਕਰਿ ਗੀਦੀ[1] ॥੧੦੭॥ [1]ਕਾਇਰ।
ਯਹੀ ਬਚਨ ਸੁੱਖਾ ਸਿੰਘ ਮਾਨਾ।
ਯਾਹੀ ਮੈਂ ਨਿਜ ਲਖੀ ਕਲਜਾਨਾ।
ਨਿਕਸ ਕੂਪ ਤੈ ਬਾਹਰ ਆਯੋ।
ਕਿਤਿਕ ਦਿਵਸ ਨਿਜ ਧਾਮ ਥਿਰਾਯੋ ॥੧੦੮॥
ਹੁਤੀ ਪੈਂਚ ਘਰ ਤਹਿਂ ਵਡ ਘੋਰੀ।
ਸੁੱਖਾ ਸਿੰਘ ਤਕਾਈ ਚੋਰੀ।
ਇਕ ਦਿਨ ਪੂਤ ਪੈਂਚ ਕਾ ਚਢ ਕੈ।
ਬਾਹਰ ਪਿੰਡ ਨਿਕਸਯੋ ਬਢ ਕੈ ॥੧੦੯॥
ਤਾਲ ਮੱਧ ਵਹਿ ਲਗਯੋ ਨੁਲ੍ਹਾਵਨ।
ਸਿੰਘ ਬਾਤਾਂ ਕਰਿ ਕਰਯੋ ਧਿਜਾਵਨ[1]। [1]ਆਪਣੇ ਆਪ ਤੇ ਇਤਬਾਰ ਜਮਾ ਲਿਆ।
ਚੜ੍ਹਿ ਘੋਰੀ ਪਰ ਆਪ ਧਵਾਈ[1]। [1]ਭਜਾਈ।
ਮਿਲਯੋ ਖਾਲਸੇ ਸੰਗੈਂ ਆਈ ॥੧੧੦॥

ਸ਼ਜਾਮ ਸਿੰਘ ਨਾਰੋਕਜਾਂ ਵਾਲਾ।
ਜਥੇਦਾਰ ਥਾ ਤਹਾਂ ਬਿਸਾਲਾ।
ਤਿਸ ਤੈ ਸੁਧਾ ਛਕਯੋ ਇਨ ਫੇਰੈਂ।
ਰਹਿਨ ਲਗਯੋ ਮਧ ਤਿਸ ਕੈ ਡੇਰੈਂ ॥੧੧੧॥
ਹੁਤੋ ਬਹਾਦਰ ਯਹਿ ਵਡ ਸੂਰਾ।
ਜਵਾਂ-ਮਰਦ[1] ਜਤ ਸਤ ਕਾ ਪੂਰਾ। [1]ਸੂਰਮਾਂ।
ਵਡੇ ਵਡੇ ਮਰਦਨ ਕੇ ਕਾਰੈਂ[1]। [1]ਬਹਾਦਰਾਂ ਵਾਲੇ ਕੰਮ।
ਸੁੱਖਾ ਸਿੰਘ ਨੈਂ ਕਰੇ ਅਪਾਰੈਂ ॥੧੧੨॥
ਤਿਨ ਮੈਂ ਸੇ ਇਕ ਦੁਇ ਕੰਮ ਇਸ ਕੇ।
ਦੇਹੁਂ ਸੁਨਾਇ ਮਰਦ-ਪਨ ਜਸ ਕੇ ॥੧੧੩॥

ਦੋਹਰਾ:
ਇਕ ਦਿਨ ਲੰਗਰ ਪੰਥ ਕਾ,
ਮਸਤ ਰਹਯੋ ਇਨ ਪੇਖਿ।
ਧਸਯੋ ਧਾਇ ਲਾਹੌਰ ਮੈਂ,
ਕਰਿ ਤੁਰਕਾਨੀ ਭੇਖ ॥੧੧੪॥

ਚੌਪਈ:
ਧਨੀ ਬਨਕ ਇਕ ਲਯੋ ਤਕਾਈ।
ਜਬੈ ਸਰਾਫ ਦੁਕਾਨ ਬਧਾਈ[1]। [1]ਬੰਦ ਕੀਤੀ।
ਥੈਲੀ ਦੋਇ ਰੁਪੱਯਨ ਭਰ ਕੈ।
ਘਰ ਕੋ ਚਲਯੋ ਸੁ ਕਾਂਧੇ ਧਰ ਕੈ ॥੧੧੫॥
ਗੁਰੂ ਮਨਾਇ ਸਿੰਘ ਮੁਦ ਪਾਈ।
ਘੋੜੀ ਛੇੜਿ ਬਰਾਬਰ ਲਾਈ।
ਝਟਪਟ ਥੈਲੀ ਉਭੈ ਉਠਾਈ।
ਬਨਕ ਫੇਟ ਸੋਂ ਦਯੋ ਗਿਰਾਈ[1] ॥੧੧੬॥ [1]ਬਾਣੀਏ ਨੂੰ ਧੱਕੇ ਨਾਲ ਡੇਗ ਦਿੱਤਾ।
ਬਾਗ[1] ਉਠਾਇ ਨਾਖ[2] ਦਰਵਾਜਾ। [1]ਘੋੜੇ ਦੀਆਂ ਵਾਗਾਂ। [2]ਲੰਘ ਕੇ।
ਕਾਨਨ[1] ਧਸਯੋ ਸਿੰਘ ਕਰਿ ਕਾਜਾ। [1]ਜੰਗਲ ਵਿੱਚ।
ਪਾਛੇ ਤੁਰਕ ਸੈਨ ਚਢਿ ਧਾਈ।
ਭਯੋ ਅੰਧੇਰਾ, ਫਿਰੀ ਪਿਛਾਈ[1] ॥੧੧੭॥ [1]ਪਿੱਛੇ ਮੁੜ ਗਈ।
ਸਿੰਘ ਮਿਲਯੋ ਸਿੰਘਨ ਮੈਂ ਆਏ।
ਧਨ ਦੀਨੋ ਲੰਗਰ ਮੈਂ ਪਾਏ।
ਪੈਂਚ ਤਈਂ ਘੋੜੀ ਕਾ ਮੋਲੈਂ[1]। [1]ਮੁੱਲ।
ਦਯੋ ਅਘਾਇ[1] ਨ ਰਾਖਯੋ ਰੌਲੈਂ ॥੧੧੮॥ [1]ਰਜਾ ਦਿੱਤਾ ਭਾਵ ਮੁੱਲ ਤੋਂ ਵਧ ਰੁਪਏ ਦੇ ਦਿੱਤੇ।
ਕਈ ਬਾਰ ਸੁੱਖਾ ਸਿੰਘ ਐਸੇ।
ਕਰੇ ਕਾਮ ਪੰਥ ਹ੍ਵੈ ਮੁਦ ਜੈਸੇ।
ਮੱਸਾ ਰੰਘੜ ਭੀ ਇਨ ਮਾਰਾ।
ਮਿਲ ਕਰਿ ਸਿੰਘ ਮਤਾਬ ਸੰਗਾਰਾ ॥੧੧੯॥

ਨਿਤ ਪ੍ਰਤਿ ਧਾੜੇ ਮਾਰਨ ਧਾਵੈ।
ਬਿੱਤ[1] ਲਜਾਇ ਲੰਗਰ ਮੈਂ ਪਾਵੈ।
ਜਹਾਂ ਜੰਗ ਤੁਰਕਨ ਸੋਂ ਲਾਗੈ।
ਸੁੱਖਾ ਸਿੰਘ ਲਰੈ ਹ੍ਵੈ ਆਗੈ ॥੧੨੦॥
ਤੀਰ ਬੰਦੂਖ ਚਲਾਵੈ ਐਸੇ।
ਸੁਨਿਓ ਅਰਜਨ ਪਾਂਡਵ ਜੈਸੇ।
ਸੱਤ੍ਰੂ ਸਮੁਖ ਅਯੋ ਤਿਹਂ ਜੋਈ।
ਗਯੋ ਨ ਜੀਵਤ ਕਬਹੂੰ ਕੋਈ।
ਸੁੱਖਾ ਸਿੰਘ ਬੀਰ ਵਡ ਗਨਯੋਂ।
ਵੀਚ ਪੰਥ ਵਡ ਆਦਰ ਬਨਯੋਂ ॥੧੨੧॥

[1]ਧਨ।

ਦੋਹਰਾ:
ਕਰੈ ਪੰਥ ਕੀ ਟਹਲ ਬਹੁ,
ਪਢੈ ਸ਼ਬਦ ਮਨ ਲਾਇ।
ਕਬੀ ਕਬੀ ਲੈ ਪੰਥ ਤੈ,
ਆਗਜਾ ਨਿਜ ਘਰ ਜਾਇ ॥੧੨੨॥

ਚੌਪਈ:
ਸਮਾਂ ਪਾਇ ਇਕ ਬੇਟੀ ਭਈ।
ਦੁਇਕ ਦਿਵਸ ਕੀ ਹ੍ਵੈ ਮਰ ਗਈ।
ਕੋਊ ਕਹੇ ਸੁੱਖਾ ਸਿੰਘ ਮਾਰੀ।
ਕੋਊ ਕਹੈ ਤਿਸ ਤਿਯਾ ਪ੍ਰਹਾਰੀ[1] ॥੧੨੩॥

[1]ਮਾਰੀ।

ਚਰਚਾ ਯਹੀ ਪੰਥ ਮੈਂ ਭਈ।
ਬਰਤਨ ਸਿੰਘੋਂ ਨੈਂ ਤਜ ਦਈ।
ਲੰਗਰ ਮੈਂ ਤਿਹਂ ਬੜਨ ਨ ਦੇਵੈਂ।
ਸੋ ਭੀ ਅੰਨ ਦੂਰ ਤੇ ਲੇਵੈਂ ॥੧੨੪॥
ਜਿਤੀ ਬਾਤ ਥੀ ਤਿਸ ਕੀ ਚੜ੍ਹੀ।
ਉਤਰਤ ਤਿਤੀ ਨ ਲਾਈ ਘੜੀ।
ਪੰਥ ਖਾਲਸਾ ਮੁਖ ਨਹਿਂ ਲਾਵੈ।
ਵਡ ਤਨਖਾਹੀਆ ਤਾਹਿਂ ਅਲਾਵੈ ॥੧੨੫॥
ਉਸੀ ਸਮੈਂ ਫਿਰ ਯਹਿ ਜੰਗ ਭਯੋ।
ਗਿਲਜਨ ਸੰਗ ਜੁ ਪੀਛੇ ਕਹਯੋ।
ਤਿਸ ਤੈ ਫਤੇ ਸੁੱਖਾ ਸਿੰਘ ਲਈ।
ਖੁਸ਼ੀ ਪੰਥ ਕੀ ਇਸ ਪਰ ਭਈ[1] ॥੧੨੬॥

[1]ਬਹੁਤੀ।

ਬਖਸ਼ ਦਈ ਪਿਛਲੀ ਤਨਖਾਹੈਂ।
ਜਥੇਦਾਰ ਕਿਯ ਆਗੇ ਚਾਹੈਂ।
ਚੜ੍ਹਤ ਸਿੰਘ ਸੋਂ ਬਨੀ ਪਰੀਤੀ।
ਸੁੱਖਾ ਸਿੰਘ ਕੀ ਘੀ ਦੁਧ ਰੀਤੀ[1] ॥੧੨੭॥

[1]ਘਿਉ ਦੁੱਧ ਦੀ ਤਰ੍ਹਾਂ।

ਸ਼ਜਾਮ ਸਿੰਘ ਕਾ ਸੁਤ ਕਹਿਲਾਵੈ।

ਪੰਥ ਵੀਚ ਵਡ ਆਦਰ ਪਾਵੈ।
ਸੁੱਖਾ ਸਿੰਘ ਮਿਲਯੋ ਫਿਰ ਤਬਿ ਤੈ।
ਵਡ ਬਹਾਦਰੀ ਕੀਨੀ ਜਬਿ ਤੈ ॥੧੨੮॥
ਅਘੜ ਸਿੰਘ ਸੁੱਖਾ ਸਿੰਘ ਤਏਂ।
ਸਿਰੇਪਾਉ ਸਿਰਦਾਰਨ ਦਏ।
ਅਘੜ ਸਿੰਘ ਕੀ ਗਾਥਾ ਸਾਰੀ।
ਪਾਛੇ ਆਛੇ ਮੈਂ ਦੇਖਾਰੀ ॥੧੨੯॥
ਯਾਂ ਤੇ ਈਹਾਂ ਲਿਖੀ ਨ ਗੌਰੈਂ।
ਆਗੇ ਭੀ ਕਿਛ ਕਹਿ ਹੌਂ ਔਰੈਂ ॥੧੩੦॥

ਦੋਹਰਾ:

ਤਬਿ ਲੌ ਅਹਿਮਦ ਸ਼ਾਹ ਪੁਨ,
ਦਿੱਲੀ ਦਿਸ ਤੈ ਆਇ।
ਲੌਟ ਗਯੋ[1] ਕਾਬੁਲ ਦਿਸੈਂ, — [1]ਮੁੜ ਗਿਆ।
ਗਰਦੀ ਮੁਲਕ ਮਚਾਇ ॥੧੩੧॥

ਸ੍ਵੈਯਾ:

ਦਾਉ ਲਗਯੋ ਤਬਿ ਸਿੰਘਨ ਕਾ,
ਜਬਿ ਰੌਰ ਪਰਯੋ ਸਭਿ ਠੌਰ ਮਝਾਰੀ।
ਧਾਮ ਗਰਾਮ ਤਮਾਮ ਤੁ੍ਰਕਾਨ ਕੇ,
ਲੂਟ ਰੁ ਕੂਟ ਸੁ ਕੀਨ ਉਜਾਰੀ।
ਫੌਜ ਰਹੈ ਤੁਰਕੀ ਗਿਰਦੈ, ਨਿਸ ਬਾਸਰ ਸਿੰਘਨ ਕੇਰ ਅਪਾਰੀ।
ਧਾਇ ਪਰੈਂ ਦਿਸ ਚਾਰਨ ਤੈ ਸਿੰਘ, ਸੱਤ੍ਰੁਨ ਪੈ ਨਿਸ ਕੋ ਨਿਤ ਭਾਰੀ ॥੧੩੨॥

ਚੌਪਈ:

ਨੂਰ ਦੀਨ ਕੀ ਹੁਤੀ ਸਰਾਂ ਹੈ।
ਸਿੰਘ-ਕੋਟ ਫਿਰ ਮਾਰਯੋ ਜਾ ਹੈ।
ਕਤਲ ਕਰਯੋ ਪੁਨ ਗਾਮ ਮਜੀਠਾ।
ਕਰਯੋ ਉਜਾਰ ਜੰਡਯਾਲਾ ਨੀਠਾ[1] ॥੧੩੩॥ — [1]ਚੰਗੀ ਤਰ੍ਹਾਂ।
ਕਰਮਾ ਛੀਨਾਂ ਦੁਖ ਦੈ ਮਾਰਯੋ।
ਨਗਰ ਤਾਹਿਂ ਕਾ ਲੂਟ ਉਜਾਰਯੋ।
ਰਾਮੇ ਰੰਧਾਵੇ ਕਾ ਗ੍ਰਾਮੂੰ।
ਕਰਯੋ ਖ੍ਵਾਰ ਲੁਟ ਘਣੀਆ ਨਾਮੂ ॥੧੩੪॥
ਜੋਧ ਨਗਰ ਕਰਿ ਕ੍ਰੋਧ ਸੁ ਸੋਧਾ।
ਦਯੋ ਉਜਾਰ ਮੰਡਯਾਲਾ ਓਦਾ[1]। — [1]ਉਸੇ ਤਰ੍ਹਾਂ।
ਮੱਸੇ ਕੇ ਬਹੁ ਲੋਗ ਬਿਦਾਰੇ[1]। — [1]ਮਾਰ ਦਿੱਤੇ।
ਪਰਯੋ ਥੇਹ ਜੋ ਕਰਯੋ ਉਜਾਰੇ ॥੧੩੫॥
ਪੁਨ ਸਠਯਾਲਾ ਔਰ ਬੁਤਾਲਾ।

ਲੂਟ ਮਾਰ ਕਿਯ ਖ੍ਵਾਰ ਕਮਾਲਾ[1]।
ਸਾਹਿਬ ਰਾਇ ਚੌਧਰੀ ਤਾਂਈਂ।
ਮਾਰਯੋ ਦੈ ਕੈ ਦੂਖ ਮਹਾਂਈਂ ॥੧੩੬॥
ਇਤਿਕ ਦੁਸ਼ਮਨੋਂ ਤੈ ਲਿਯ ਬਦਲੇ।
ਸਿੰਘਨ ਮਾਰ ਮਚਾਯੋ ਗਦਲੇ[1]।
ਅਘੜ ਸਿੰਘ ਜੁ ਕਰੀ ਬਹਾਦਰੀ।
ਸੋ ਭੀ ਅਬਿ ਸੁਨ ਲੇਹੁ ਸਾਦਰੀ[1] ॥੧੩੭॥
ਮੋਮਨ ਖਾਂ ਇਕ ਵਡ ਸਰਦਾਰਾ।
ਹੁਤੋ ਪੰਥ ਕਾ ਦੁਸ਼ਮਨ ਭਾਰਾ।
ਤਿਸ ਨੈ ਸਿੱਖ ਬਹੁਤ ਥੇ ਮਾਰੇ।
ਦੈ ਕਰਿ ਦੁਖ ਵਡ ਜ਼ੁਲਮ ਗੁਜਾਰੇ ॥੧੩੮॥
ਖਾਨ ਬਹਾਦਰ ਢਿਗ ਵਹਿ ਰਹਿਹੀ।
ਕਬੀ ਨ ਜੁਦਾ ਹੋਇ ਕਰਿ ਬਹਿਹੀ।
ਸਿੰਘਨ ਤਿਸ ਕੇ ਮਾਰਨ ਹੇਤੈਂ।
ਕਰਯੋ ਗੁਰੁਮਤਾ ਹੋਇ ਸੁਚੇਤੈਂ[1] ॥੧੩੯॥
ਸਭਿ ਸਿੰਘਨ ਮਿਲਿ ਐਸ ਉਚਾਰਾ।
ਹੈ ਕੋਊ ਸਿੰਘ ਬੀਰ ਉਦਾਰਾ।
ਯਾਹਿ ਦੁਸ਼ਟ ਕੋ ਜੋਊ ਮਾਰੈ।
ਅਘੜ ਸਿੰਘ ਤਬਿ ਉਠਯੋ ਵਿਚਾਰੈ ॥੧੪੦॥
ਖਰ੍ਹਾ ਹੋਇ[1] ਇਮ ਖਰਾ[2] ਸੁ ਬੋਲਾ।
ਪੰਥ ਜਿ ਕਿਰਪਾ ਕਰੈ ਅਤੋਲਾ[1]।
ਤੌ ਯਹਿ ਹੈ ਪਾਜੀ ਕਜਾ ਤੁਰਕੈਂ।
ਲੈ ਐਹੋਂ ਜਮ ਕਾ ਸਿਰ ਕੁਰਕੈਂ[1] ॥੧੪੧॥
ਪੰਥ ਕਹਯੋ ਤੁਮ ਸਾਚ ਅਲਾਵੋ।
ਪੈ ਅਬਿ ਸਿਰ ਇਸ ਹੀ ਕਾ ਲਜਾਵੋ।
ਗਯੋ ਸਿੰਘ ਤਬਿ ਆਗਜ਼ਾ ਪਾਏ।
ਧਸਯੋ ਲਹੌਰ ਸ਼ਹਿਰ ਮੈਂ ਜਾਏ ॥੧੪੨॥
ਤਨ ਪਰ ਤੁਰਕੀ ਭੇਸ ਸਜਯੋ।
ਬਨਯੋ ਅਮੀਰ ਕਚਹਿਰੀ ਗਯੋ।
ਸਾਂਝ ਸਮੇਂ ਜਬਿ ਖਾਨ ਬਹਾਦਰ।
ਮੋਮਨ ਖਾਂ ਕੋ ਲੈ ਸੰਗ ਸਾਦਰ ॥੧੪੩॥
ਹਵਾ ਖਾਨ ਕੋ[1] ਨਿਕਸਯੋ ਜਬਿ ਹੀ।
ਸਿੰਗ ਭੀ ਚੜ੍ਹਯੋ ਸੰਗ ਤਿਨ ਤਬਿ ਹੀ।
ਤਟ ਦਰਯਾਵ ਪਹੂਚੇ ਜਬੈ।
ਦਾਉ ਪੇਖਿ ਸਿੰਘ ਢਿਗ ਢੁਕ ਤਬੈ ॥੧੪੪॥
ਬਾਤੈਂ ਕਰਨ ਲਗਯੋ ਸਿੰਘ ਐਸੇ।
ਵਹਿ ਜਾਨੈਂ ਅਪਨੋਂ ਹੀ ਜੈਸੇ।

[1]ਬਹੁਤ ਖ਼ਰਾਬ ਕੀਤਾ।
[1]ਗ਼ਦਰ, ਹਲਚਲ।
[1]ਸਤਿਕਾਰ ਨਾਲ।
[1]ਸਾਵਧਾਨ।
[1]ਖੜ੍ਹਾ ਹੋ ਕੇ। [2]ਚੰਗੀ ਤਰ੍ਹਾਂ।
[1]ਬਹੁਤੀ।
[1]ਕੱਟ ਕੇ।
[1]ਹਵਾ ਖਾਣ ਨੂੰ ਭਾਵ ਸੈਰ ਕਰਨ ਨੂੰ।

ਦਾਉ ਤਕਾਇ ਖੈਂਚ ਤਰਵਾਰ।
ਮਾਰਿ ਮੂੰਡ ਤਿਹ ਸੁਟਜੋ ਉਤਾਰ* ॥੧੪੫॥
ਗਿਰਜੋ ਮੂੰਡ ਧਰ ਪਰ ਤਿਹ ਜਬਿਹੀ।
ਸਿੰਘ ਧਸਾਇ ਪਿੱਪਲਾ[1] ਤਬਿਹੀ।
ਮੂੰਡ ਉਠਾਇ ਝੱਟ ਕਰਿ ਲਯੋ।
ਘੋੜੀ ਛੇੜਿ ਝੱਲ ਧਸ ਗਯੋ ॥੧੪੬॥
ਦੁਸ਼ਮਨ ਦੌਰੇ ਮਗਰ ਵਥੇਰੋ[1]।
ਹਾਥ ਨ ਅਯੋ ਭਯੋ ਅੰਧੇਰੋ।
ਥਾ ਸੋ ਸਿੰਘ ਕਾਨਨ ਕਾ[1] ਗਜਾਨੀ।
ਪਹੁੰਚਜੋ ਪੰਥ ਪਾਸ ਬਲ ਠਾਨੀ ॥੧੪੭॥
ਦੁਸ਼ਮਨ ਕਾ ਸਿਰ ਪੰਥ ਅਗਾਰੀ।
ਲਜਾਇ ਧਰਜੋ ਸਿੰਘ ਫਤੇ ਉਚਾਰੀ।
ਪੰਥ ਖੁਸ਼ੀ ਤਿਸ ਪਰ ਬਹੁ ਭਯੋ।
ਨਿਜ ਭੁਜ ਭਰ ਨੁਵਾਬ ਨੈਂ ਲਯੋ[1] ॥੧੪੮॥
ਕੀਨੋ ਅਪਨਾ ਤਿਹ ਅਗਵਾਨੀ[1]।
ਦੀਨੋ ਤਾਂ ਕੋ ਵਡ ਸਨਮਾਨੀ।
ਸਿਰੇਪਾਉ ਦੀਏ ਸਰਦਾਰੈਂ।
ਧੰਨ ਧੰਨ ਕਹਿ ਸੁਜਸ ਉਚਾਰੈਂ ॥੧੪੯॥
ਐਸੀ ਐਸੀ ਬਹੁ ਬਹਾਦਰੀ।
ਕਰਤੇ ਥੇ ਤਬਿ ਸਿੰਘ ਨਾਦਰੀ[1]।
ਸੰਮਤ ਦਸ ਅਠ ਸੈ ਛੈ ਊਪੈਂ[1]।
ਹੁਤੋ ਤਬੈ ਲਖ ਲੀਜੈ ਖੂਪੈਂ[1] ॥੧੫੦॥
ਜੇ ਜੇ ਸਿਦਕੀ ਸਿੰਘ ਉਦਾਰੈਂ।
ਰਹੇ ਲਰਤ ਅਰਿ ਹਰਤ ਅਪਾਰੈਂ[1]।
ਡੇਰਾ ਸਿਰੋਂ ਪਰੇ ਥੇ ਰਖਤੇ।
ਪਰਉਪਕਾਰ ਸਾਰ ਇਕ ਲਖਤੇ[1] ॥੧੫੧॥
ਐਸੀ ਐਸੀ ਵਡ ਬਹਾਦਰੀ।
ਕਰਤ ਹੁਤੇ ਸਿੰਘ ਅਧਿਕ ਸਾਦਰੀ[1] ॥੧੫੨॥
ਦੋਹਰਾ:
ਖਾਨ ਬਹਾਦਰ ਕਾ ਹਤਜੋ,
ਯੌਂ ਜਬਿ ਵਡ ਸਰਦਾਰ।
ਅਰ ਬਰਬਾਦੀ ਮੁਲਕ ਕੀ,
ਕੀਨੀ ਸਿੰਘਨਿ ਅਪਾਰ ॥੧੫੩॥
ਪੁਨ ਬਹੁ ਲੋਗਨਿ ਕਰੀ ਮਿਲਿ,
ਨਾਜ਼ਮ ਢਿਗ ਫਰਜਾਦ।
ਸੂਬੇ ਖੂਬੇ ਕੋਪਿ ਅਤਿ,

*ਇਹ ਤੁਕ ਅੰਮ੍ਰਿਤਸਰ ਐਡੀਸ਼ਨ ਚੋਂ ਲਈ ਹੈ, ਮੂਲ 'ਚ ਨਹੀਂ ਹੈ।
[1]ਤਲਵਾਰ ਦੀ ਨੋਕ।
[1]ਬਹੁਤ।
[1]ਜੰਗਲ ਦਾ।
[1]ਨਵਾਬ ਕਪੂਰ ਸਿੰਘ ਨੇ ਆਪਣੀ ਜਫ਼ੀ 'ਚ ਲੈ ਲਿਆ।
[1]ਆਗੂ।
[1]ਅਣੋਖੀ।
[1]ਸੰਮਤ ਅਠਾਰਾਂ ਸੌ ਤੋਂ ਛੇ ਉਪਰ ਸੀ ਭਾਵ ੧੮੦੬ ਬਿ: ਸੀ।
[1]ਚੰਗੀ ਤਰ੍ਹਾਂ।
[1]ਬਹੁਤ ਵੈਰੀਆਂ ਨੂੰ ਮਾਰਦੇ ਰਹੇ।
[1]ਇਕ ਪਰਉਪਕਾਰ ਨੂੰ ਹੀ ਸ੍ਰੇਸ਼ਟ (ਵਸਤੂ) ਜਾਣਦੇ ਸਨ।
[1]ਨਿੱਡਰ ਹੋ ਕੇ।

ਕਰੇ ਸਿੰਘ ਬਰਬਾਦ* ॥ ੧੫੪ ॥

*ਅੰਕ ਨੰ: ੧੫੩ ਤੇ ੧੫੪ ਦਾ ਪਾਠ ਦਿੱਲੀ ਐਡੀਸ਼ਨ 'ਚੋਂ ਲਿਆ ਹੈ।

ਪਰਹਾ ਛੰਦ:

ਕਈ ਬਾਰ ਉਨ ਫੌਜ ਚਢਾਈ,
ਲਰੇ ਸਿੰਘ ਭਜ ਭਜ ਕੈ।
ਪੇਸ਼ ਨ ਲੇਸ ਚਲੀ[1] ਤਿਸ ਕੇਰੀ,
ਹਾਰ ਹਟਯੋ ਫਿਰ ਲਜ ਕੈ[1]।
ਇਕ ਦਿਨ ਕਾਜੀ ਔਰ ਨਜੂਮੀ[1],
ਪੰਡਿਤ ਤਿਹ ਬੁਲਵਾਏ।
ਕਹਯੋ ਉਪਾਇ ਕਹੋ ਤੁਮ ਸੋਈ,
ਸਿੰਘ ਮਰੈਂ ਜਿਸ ਭਾਏ ॥ ੧੫੫ ॥
ਯਾਂ ਤੇ ਰੱਯਤ ਬਨ ਕਰਿ ਬੈਠੈਂ,
ਇਹ ਹਮ ਕੋ ਦੁਖ ਦੈਹੈਂ।
ਹਾਰ ਗਏ ਹਮ ਮਾਰਤ ਇਨ ਕੋ,
ਯਹਿ ਨਿਤ ਬਢਤੇ ਜੈਹੈਂ।
ਕਈ ਬਾਰ ਯਹਿ ਮਾਰ ਮੁਕਾਏ,
ਹੋਵਤ ਫੇਰ ਸੁਆਏ[1]।
ਆਵਤ ਯਹਿ ਕਿਤ ਤੈ ਫਿਰ ਇਤਨੇਂ,
ਨਹਿਂ ਕਿਛੁ ਜਾਨਯੋ ਜਾਏ ॥ ੧੫੬ ॥
ਯਹਿ ਸੁਨਿ ਫੇਰ ਨਜੂਮੀ ਬੋਲੇ,
ਕਾਜੀ ਪੰਡਿਤ ਐਸੇ।
ਆਬ-ਹਯਾਤ[1] ਸਿੰਘ ਸਭਿ ਪੀਵਤ,
ਜੀਵਤ ਥੀਵਤ[1] ਤੈਸੇ।
ਇਨ ਕੇ ਗੁਰੂ ਭਏ ਜੋ ਪੀਛੇ,
ਵਲੀ[1] ਲੋਕ ਅਤਿ ਭਾਰੇ।
ਤਿਨ ਅੰਮ੍ਰਿਤਸਰ ਤਾਲ ਅਮੀ ਕਾ[1],
ਰਚਯੋ ਠੀਕ ਉਦਾਰੇ ॥ ੧੫੭ ॥
ਤਹਾਂ ਨਾਵਣੋਂ ਜਬਿ ਯਹਿ ਹਟ ਹੈਂ,
ਤੌਂ ਪੁਨ ਮਰ ਹੈਂ ਮਾਰੇ।
ਮੂਢ ਨੁਵਾਬ ਮਾਨਿ ਯਹਿ ਸਾਚੀ,
ਪਠ ਕਰਿ ਫੌਜ ਅਪਾਰੇ।
ਅੰਮ੍ਰਿਤ-ਸਰ ਤਲਾਵ ਕੇ ਗਿਰਦੇ,
ਤਕਰੀ ਕਰਿ ਬੈਠਾਈ[1]।
ਬੁਰਜ ਬਨਾਇ ਬਿਠਾਏ ਪਹਿਰੂ,
ਕੀਨੀ ਬਹੁ ਤਕਰਾਈ ॥ ੧੫੮ ॥
ਕਾਜੀ ਅਫਸਰ ਹੁਤੋ ਫੌਜ ਮੈਂ,
ਤਿਨ ਕਰਿ ਗਰਬ ਮਹਾਂਏ।

[1]ਥੋੜ੍ਹੀ ਵੀ ਵਾਹ ਨਾ ਚੱਲੀ।
[1]ਸ਼ਰਮਿੰਦਾ ਹੋ ਕੇ।
[1]ਜੋਤਸ਼ੀ।
[1]ਬਹੁਤੇ।
[1]ਅੰਮ੍ਰਿਤ।
[1]ਜਿਊਂਦੇ ਹੋ ਜਾਂਦੇ ਹਨ।
[1]ਕਰਾਮਾਤੀ।
[1]ਅੰਮ੍ਰਿਤ ਦਾ।
[1]ਤਕੜੀ (ਫੌਜ) ਇਕੱਠੀ ਕਰ ਕੇ ਬਿਠਾ ਦਿੱਤੀ।

ਸਿੰਘਨ ਪੈ ਯੌਂ ਕਹਿ ਕਰਿ ਪਠਯੋ,
ਅਬਿ ਨ੍ਹਾਵਹੁ ਤੁਮ ਆਏ।
ਸੂਰ-ਬੀਰ ਸਿਦਕੀ ਸਿੱਖ ਗੁਰੁ ਕੇ,
ਤੁਮ ਸਭਿ ਠੀਕ ਸਦਾਵਹੁ।
ਕਸਮ ਸੁਧਾ-ਸਰ ਕੀ ਹੈ ਤੁਮ ਕੋ,
ਜੇ ਤੁਮ ਆਇ ਨ ਨ੍ਹਾਵਹੁ ॥ ੧੫੯ ॥
ਯਹਿ ਸੁਨਿ ਸਿੰਘਨ ਕੋ ਚਿਪ[1] ਲਾਗੀ,
ਨਿਸ ਮੈਂ ਨ੍ਹਾਵਹਿਂ ਆਏ।
ਖੜਕਾ ਹੋਵੈ ਜਲ ਮੈਂ ਜਹਿ ਠਾਂ,
ਤੁਰਕ ਬੰਦੂਕ ਚਲਾਏਂ।
ਲੁਕ ਛਪ ਕਰਿ ਬਿਨ ਖੜਕਾ ਕੀਨੇਂ,
ਸਿੰਘ ਨ੍ਹਾਇ ਨਿਤ ਜਾਵੈਂ।
ਕਾਜੀ ਕਹਯੋ ਤਬੀ ਹਮ ਜਾਨੈਂ
ਜੇ ਤੁਮ ਦਿਨ ਮੈਂ ਨ੍ਹਾਵੈਂ ॥ ੧੬੦ ॥
ਤੁਮ ਤੋ ਸਿਦਕੀ ਸਿੱਖ ਗੁਰੂ ਕੇ,
ਕਹਿਲਾਵਤ ਵਡ ਸੂਰੇ।
ਨਹੀਂ ਤ ਕਾਇਰ ਸਜਾਰ[1] ਸਦਾਵਹੁ,
ਸਿੰਘ ਨਾਮ ਤਜਿ ਦੂਰੇ।
ਯਹਿ ਸੁਨਿ ਸੁੱਖਾ ਸਿੰਘ ਕਹਿ ਪਠਯੋ,
ਮੈਂ ਨਾਵਹੁਂ ਦਿਨਿ ਆਈ।
ਸੁਨਿ ਕਾਜੀ ਕੀਨੀ ਤਕਰਾਈ,
ਚਿਰੀ ਨ ਫਟਕਨ ਪਾਈ ॥ ੧੬੧ ॥
ਸੁੱਖਾ ਸਿੰਘ ਭੇਸ ਬਦਲਾ ਕੇ,
ਦਿਨ ਮੈਂ ਨ੍ਹਾਯੋ ਜੈ ਕੈ।
ਪੁਨਾ ਅਕਾਲ ਅਕਾਲ ਉਚਾਰਯੋ,
ਅੱਸ੍ਰਹਿ ਸੁਧਾ ਪਿਲੈ ਕੈ।
ਸੁਨਿ ਅਵਾਜ਼ ਸਿੰਘ ਕੀ ਤੁਰਕਾਨੀ,
ਆਈ ਧਾਇ ਚੁਫੇਰੈਂ।
ਖੈਂਚਿ ਤੇਗ ਸਿੰਘ ਸਨਮੁਖ ਹੋਯੋ,
ਭਬਕਯੋ ਮਾਨਿੰਦ ਸ਼ੇਰੈਂ[1] ॥ ੧੬੨ ॥
ਪਾਂਚ ਸਾਤ ਕੋ ਮਾਰ ਵੀਚ ਤੈ,
ਨਿਕਸ ਗਯੋ ਸਿੰਘ ਐਸੇ।
ਨਿਕਸਤ ਮਾਰਤੰਡ ਪਰਚੰਡੈਂ,
ਘਨ ਘੁਮੰਡ ਤੇ ਜੈਸੇ[1]।
ਕਾਜੀ ਅਫਸਰ ਨਿਜ ਸੁਤ ਮਰਯੋ,
ਸਮਝਿ ਚਢਾਈ ਸੈਨਾ।
ਗੋਲੀ ਤੀਰ ਸਿੰਘ ਪਰ ਬਰਸੇ,

[1]ਚਿੜ, ਖਿਝ।

[1]ਗਿੱਦੜ।

[1]ਸ਼ੇਰ ਵਾਂਗ।

[1]ਜਿਵੇਂ ਗਾੜ੍ਹੇ ਬੱਦਲਾਂ ਵਿੱਚੋਂ ਤਿੱਖਾ ਸੂਰਜ ਨਿਕਲਦਾ ਹੈ।

ਮੋਂਹ ਸਮਾਨ ਕਿਤੈਨਾ[1] ॥ ੧੬੩ ॥
[1]ਕਿਤਨੇ ਭਾਵ ਬਹੁਤੇ।

ਅੱਸ੍ਵ ਧਵਾਇ ਧਸਜੋ ਸਿੰਘ ਬਨ ਮੈਂ,
ਲਗਜੋ ਜਖਮ ਨਹਿਂ ਏਕੈ।
ਤੁਰਕ ਮਾਰਿ ਝਖ ਹਟ ਗਏ ਪੀਛੇ,
ਸਤਿਗੁਰੁ ਰਾਖੀ ਟੇਕੈਂ[1]।
[1]ਓਟ।

ਸਿੰਘ, ਪੰਥ ਮੈਂ ਆਇ ਗਜਾਏ,
ਉਚੀ ਫਤੇ ਜਕਾਰੇ।
ਸੁੱਖਾ ਸਿੰਘ ਬਹਾਦਰ ਬਿਦਤਜੋ[1],
[1]ਮਸ਼ਹੂਰ ਹੋਇਆ।

ਤਬਿ ਤੈ ਪੰਥ ਮਝਾਰੇ ॥ ੧੬੪ ॥
ਇਸੀ ਤੌਰ ਇਕ ਔਰ ਦਿਵਸ ਮੈਂ,
ਅਘੜ ਸਿੰਘ ਕਾ ਭਾਈ।
ਸਿੰਘ ਥਰਾਜ ਇਸ਼ਨਾਨ ਅਘੋ ਕਰਿ,
ਬਹੁ ਬੈਰਿਨ ਕੋ ਘਾਈ[1]।
[1]ਮਾਰ ਕੇ।

ਕਈ ਬਾਰ ਸਿੰਘ ਬੀਸ ਪਚਾਸਕ,
ਮਿਲ ਕੈ ਮੱਜੈਂ ਜਾਈ[1]।
[1]ਜਾ ਕੇ ਇਸ਼ਨਾਨ ਕਰਦੇ ਹਨ।

ਅਰੈਂ ਜੁ ਲਰੈਂ ਹਰੈਂ[1] ਸਿੰਘ ਤਿਨ ਕੋ,
[1]ਮਾਰਦੇ ਹਨ।

ਮਾਰੈਂ ਮਰੈਂ ਤਹਾਂਈਂ ॥ ੧੬੫ ॥
ਟਰੈਂ ਨ ਸਿੰਘ ਬਰੈਂ ਫਿਰ ਬਨ ਮੈਂ[1],
[1]ਫਿਰ ਜੰਗਲ ਵਿੱਚ ਜਾ ਵੜਦੇ ਹਨ।

ਕਰੈਂ ਨਿਤਾ-ਪ੍ਰਤਿ ਐਸੇ।
ਖਿਝ ਕੈ ਖਾਨ ਬਹਾਦਰ ਨਾਦਰ[1],
[1]ਅਣੋਖੇ ਬਹਾਦਰ ਨੇ।

ਫੌਜ ਪਠੀ ਬਹੁ ਵੈਸੇ।
ਔਰ ਰਹੀਸ ਤੁਰਕ ਸਭਿ ਹਿੰਦੂ,
ਨਿਜ ਮਾਤਹਿਤ ਬੁਲਾਏ।
ਕਰੀ ਤਗੀਦ ਸਿੰਘਨ ਹਰਬੇ ਹਿਤ[1],
[1]ਮਾਰਨ ਵਾਸਤੇ।

ਦੁਸ਼ਮਨ ਭਏ ਸਬਾਏ ॥ ੧੬੬ ॥

ਦੋਹਰਾ:

ਸੁੱਖਾ ਸਿੰਘ ਕੀ ਗਾਥ ਬਹੁ,
ਸ਼ਾਹਿ ਦੁਰਾਨੀ ਕੇਰ।
ਦਸ ਅਠ ਸੈ ਛੈ ਪਰ ਭਈ[1],
[1]ਸੰਮਤ ੧੮੦੬ ਬਿ: ਵਿੱਚ ਹੋਈ।

ਥਿਰਜੋ ਧਜਾਇ ਯਹਿ ਟੇਰਿ ॥ ੧੬੭ ॥

ਇਤਿ ਸ੍ਰੀ ਗੁਰੁ ਪੰਥ ਪ੍ਰਕਾਸ਼ ਗ੍ਰੰਥੇ ਉੱਤ੍ਰਾਰਧੇ ਗਜਾਨ ਸਿੰਘ ਵਿਰਚਿਤੇ 'ਬੋਤਾ ਸਿੰਘ, ਸੁੱਖਾ ਸਿੰਘ, ਅਘੜ ਸਿੰਘ ਅਤੇ ਅਹਿਮਦ ਸ਼ਾਹ ਦੁਰਾਨੀ ਕਾ ਪ੍ਰਸੰਗ', ਬਰਨਨੰ ਨਾਮ ਬੱਤੀਸਮੋਂ ਬਿਸ੍ਰਾਮ ॥ ੩੨ ॥ *

*ਉਪ੍ਰੋਕਤ ਬਿਸ੍ਰਾਮ ਨੰ: ੩੨ ਦਾ ਅੰਤਲਾ ਅੰਕ ਨੰ: ੧੬੭ ਤੇ 'ਇਤਿ ਸ੍ਰੀ' ਤੋਂ ਬਿਸ੍ਰਾਮ ॥ ੩੨ ॥' ਤੱਕ ਦਾ ਪਾਠ ਅਤੇ ਬਿਸ੍ਰਾਮ ਨੰ: ੩੩ ਦਾ ਅੰਕ ਨੰ: ੧ ਅੰਮ੍ਰਿਤਸਰ ਐਡੀਸ਼ਨ ਦੇ ਪੰਨਾ ੪੮੮ ਤੋਂ ਲਿਆ ਹੈ। ਕਾਰਨ ਇਸ ਦਾ ਇਹ ਹੈ ਕਿ ਲਾਹੌਰ ਐਡੀਸ਼ਨ ਵਿੱਚ ਏਥੇ ਉਨ੍ਹਾਂ ਦੇ ਹਿਸਾਬ ੩੧ ਨੰ: ਬਿਸ੍ਰਾਮ ਮੁਕਾਣਾ ਚਾਹੀਦਾ ਸੀ, ਪਰ ਉਸ ਦੇ ਪ੍ਰਕਾਸ਼ਕ ਨੂੰ ਬਹੁਤ ਕਾਹਲੀ ਸੀ ਇਸ ਲਈ ਐਸਾ ਨਹੀਂ ਕੀਤਾ। ਪਰ ਬਿਸ੍ਰਾਮ ਦੇ ਅੰਤ ਵਿੱਚ ਨੰ: ੩੨ ਦੇ ਦਿੱਤਾ ਹੈ। ਇਸ ਤੋਂ ਪਹਿਲੇ ਬਿਸ੍ਰਾਮ ਦੇ ਅੰਤ ਵਿੱਚ ਬਿਸ੍ਰਾਮ ਦਾ ਨੰ: ੩੦ ਦਿੱਤਾ ਹੋਇਆ ਹੈ। ਜਿਸ ਤੋਂ ਸਾਫ਼ ਸਪਸ਼ਟ ਹੈ ਕਿ ੩੧ ਨੰ: ਬਿਸ੍ਰਾਮ

ਦਰਮਿਆਨ ਵਿੱਚ ਮੁਕਾਣਾ ਚਾਹੀਦਾ ਸੀ। ਅੰਮ੍ਰਿਤਸਰ ਅਤੇ ਦਿੱਲੀ ਐਡੀਸ਼ਨਾਂ ਵਿੱਚ ਏਥੇ ਬਿਸ੍ਰਾਮ ਮੁਕਾਏ ਹਨ, ਇਸ ਲਈ ਅਸਾਂ ਇਸ ਗ਼ਲਤੀ ਨੂੰ ਦਰੁੱਸਤ ਕਰ ਦਿੱਤਾ ਹੈ। ਉੱਤ੍ਰਾਰਧ ਵਿੱਚ ਬਿਸ੍ਰਾਮ ਨੰ: ਅਸਾਂ ਠੀਕ ਕਰ ਦਿੱਤੇ ਹਨ, ਇਸੇ ਲਈ ਸਾਡਾ ਇਕ ਨੰ: ਵੱਧ ਹੈ।

## ੩੩. {ਪੰਥ ਉੱਪਰ ਬਿਪਤਾ, ਸੁਬੇਗ ਸਿੰਘ, ਸਬਾਜ ਸਿੰਘ ਤੇ ਹਕੀਕਤਰਾਇ ਦਾ ਪ੍ਰਸੰਗ}

ਕਬਿੱਤ:

ਸ੍ਰੀ ਗੁਰੁ ਦੁੰਦ ਕੇ ਪਦਾਰਬਿੰਦ ਬੰਦਿ ਦੁੰਦ,
ਬਿਘਨ ਬਰਿੰਦ ਕੋ ਨਿਕੰਦ ਚਿੰਦ ਪਾਇ ਕੈ[1]।

[1](ਦੁੰਦ) ਦੂਜੇ (ਸਤਿਗੁਰੂ) ਸ੍ਰੀ ਗੁਰੂ (ਅੰਗਦ ਦੇਵ ਜੀ ਮਹਾਰਾਜ) ਦੇ ਦੋਹਾਂ ਚਰਨਾਂ ਤੇ ਨਮਸ਼ਕਾਰ ਕਰ ਕੇ ਆਪਣੇ ਸਾਰੇ ਬਿਘਨਾਂ ਨੂੰ (ਨਿਕੰਦ) ਕੱਟ ਕੇ ਤੇ (ਚਿੰਦ) ਮਨ-ਇੱਛਤ ਫਲ ਪਾ ਕੇ।

ਸਿੰਘਨਿ ਕੇ ਸਾਥ ਔਰ ਭਈ ਗਾਥ ਜੈਸੇ,
ਤੈਸੇ ਹਿਤ ਸਾਥ ਸਭਿ ਹੀ ਕੋ ਕਹੋਂ ਮੈਂ ਸੁਣਾਇ ਕੈ।
ਕਾਨਨ ਮਝਾਰੇ[1] ਜਿਮ ਵਖਤ ਗੁਜਾਰੇ ਪੰਥ,

[1]ਜੰਗਲਾਂ ਵਿੱਚ।

ਰਹੇ ਖੱਡ ਖੋਹਨ[1] ਮੈਂ ਛਪਿ ਦੁਖ ਪਾਇ ਕੈ।

[1]ਗੁਫਾਂ, ਕੰਦਰਾਂ।

ਭਈ ਜਜੋਂ ਸਬੇਗ ਸਿੰਘ ਸੰਗ, ਤਾ ਕੇ ਪੂਤ ਸੰਗ,
ਭਾਵੀ ਸਹੀ ਸੀਸ ਧਰਮ ਰਾਖਯੋ ਬਨਾਇ ਕੈ ॥੧॥
ਆਯੋ ਥਾ ਦੁਰਾਨੀ ਜਬਿ, ਸਿੰਘਨ ਉਮਾਹਿ ਤਬਿ,
ਲੂਟ ਕੂਟ ਸੱਤ੍ਰ ਸਭਿ ਕੀਨੇਂ ਥੇ ਹੈਰਾਨ ਹੈਂ।
ਛੀਨ ਅਸਬਾਬ ਅੱਸ੍ਰ ਆਯੁਧ ਨਕਦਿ, ਸਿੰਘ
ਥੀਏ ਥੇ ਅਸੂਦੇ[1] ਮੇਟੀ ਸਭਿ ਹੀ ਕੀ ਕਾਨ ਹੈਂ।

[1]ਖੁਸ਼ਹਾਲ, ਧਨ ਸੰਪਤਾ ਸਹਿਤ।

ਸੂਬੈਂ ਖੂਬੈਂ[1] ਜੋਰ ਲਾਯੋ ਨਿਜ ਮਹਿਬੂਬੈਂ ਯੁਤ[2],

[1]ਚੰਗਾ। [2]ਆਪਣਿਆਂ ਪਿਆਰਿਆਂ ਸਹਿਤ।

ਖੂੰਬੈਂ ਜਿਮ ਨਿਕਸ ਅਜੂਬੈਂ ਸਿੰਘ ਆਨ ਹੈਂ[1]।

[1]ਖੁੰਬਾਂ ਵਾਂਗ ਅਸਚਰਜ ਢੰਗ ਨਾਲ ਸਿੰਘ ਆ ਨਿਕਲਦੇ ਹਨ।

ਪਰ ਹੈਂ ਬੈਰੀ ਪੈ ਬਿਨ ਧੈਰੀ ਖੈਰੀ ਨਾਹਿੰ ਕਰੈਂ[1],

[1]ਬਿਨਾਂ ਧੀਰਜ ਤੋਂ ਭਾਵ ਕਾਹਲੀ ਨਾਲ ਵੈਰੀਆਂ ਤੇ ਜਾ ਪੈਂਦੇ ਹਨ, ਖ਼ੈਰ ਨਹੀਂ ਕਰਦੇ।

ਲੂਟ ਮਾਰ ਪੈਸੈਂ ਫੇਰ ਜੰਗਲੋਂ ਮੈਂ ਜਾਨ ਹੈਂ[1] ॥੨॥

[1]ਲੁੱਟ ਮਾਰ ਕਰ ਕੇ ਜੰਗਲਾਂ ਵਿੱਚ ਜਾ ਵੜਦੇ ਹਨ।

ਯਾਂਹੀ ਤੌਰ ਠੌਰ ਠੌਰ ਮਾਚਯੋ ਜਬਿ ਰੌਰ ਗੌਰ,
ਔਰ ਤਬਿ ਨਾਜ਼ਮ ਉਪਾਇ ਕੀਨ ਭਾਰ ਹੈ।
ਹੁਤੇ ਜੋਈ[1] ਚੁਗਲ ਦੁਗਲ[2] ਪੈਂਚ ਬੁਲਵਾਏ,

[1]ਜੇਹੜੇ। [2]ਦੋਗਲੇ, ਹਰਾਮੀ।

ਖਾਏ ਥੇ ਇਨਾਮ ਜਿਨੈਂ ਲੈ ਕਰਿ ਅਪਾਰ ਹੈ।
ਠਾਟ ਰਿਸ ਡਾਂਟ ਤਿਸੈ ਫਾਟ ਕਾਠ ਦੀਏ ਮਾਰ,
ਆਠ ਜਾਮ ਰਾਖੇ ਮਾਠ ਰਾਠ ਪਨੋ ਝਾਰ ਹੈ[1]* ॥੩॥

[1]ਗੁੱਸਾ (ਠਾਟ) ਕਰ ਕੇ ਡਾਟ ਫਾਟ ਕੇ ਭਾਵ ਤਾੜ ਕੇ ਉਨ੍ਹਾਂ ਨੂੰ ਅੱਠ ਪਹਿਰ ਕਾਠ ਮਾਰ ਕੇ ਰਖਿਆ। (ਮਾਠ) ਮੱਠਾ ਪਨ ਭਾਵ ਸੁਸਤੀ ਤੇ (ਰਾਠ ਪਨੋ) ਸਰਦਾਰੀ ਝਾੜ ਦਿੱਤੀ। (ਕਾਠ ਮਾਰਨਾ-ਲੱਕੜ ਦੇ ਸ਼ਿਕੰਜੇ ਵਿੱਚ ਫਸਾ ਕੇ ਜਿੰਦ੍ਰਾ ਮਾਰ ਦੇਣਾ।) *ਇਸ ਅੰਕ ਨੰ. ੩ ਦੀਆਂ ਤਿੰਨ ਹੀ ਤੁਕਾਂ ਹਨ। ਇਕ ਤੁਕ ਛਪਣ ਸਮੇਂ ਹੀ ਮੂਲ 'ਚੋਂ ਰਹਿ ਗਈ ਜਾਪਦੀ ਹੈ।

ਖਾਟਨ ਪੈ[1] ਖਲੇ ਕੀਨ, ਦੀਨ ਚਾਬਕੋਂ ਕੀ ਮਾਰ,

[1]ਮੰਜਿਆਂ ਉੱਪਰ।

ਲੀਨ ਦੰਡ ਭਾਰ ਚੱਟੀ ਖ੍ਵਾਰ ਕਰਿ ਕੈ ਵਹੀਂ[1]।

[1]ਉਨ੍ਹਾਂ ਨੂੰ ਖੁਆਰ ਕਰ ਕੇ ਭਾਰਾ ਦੰਡ ਤੇ ਚੱਟੀ ਲਈ।

ਐਂਚ ਐਂਚ ਮੂਛੈਂ ਪੂਛੈਂ ਕੂਕਰੈਂ ਸੀ ਕੀਨ ਤੂਛੈਂ[1],

[1](ਉਨ੍ਹਾਂ ਦੀਆਂ) ਕੁੱਤੇ ਦੀ ਪੂਛ ਵਰਗੀਆਂ ਟੇਢੀਆਂ ਮੁੱਛਾਂ ਖਿੱਚ ਖਿੱਚ ਕੇ ਤੁੱਛ ਕਰ ਦਿੱਤੀਆਂ।

ਪੂਛੈ ਸੋ ਨੁਵਾਬ ਤਿਨੈਂ ਦੈ ਅਜਾਬ[1] ਯੌਂ ਤਹੀਂ।

[1]ਦੁੱਖ।

ਤੁਮ ਜੋ ਕਹਯੋ ਥਾ ਹਮ ਪਾਸ ਖਾਸ ਐਸ ਭਾਸ[1],

[1]ਖ਼ਾਸ ਇਸ ਤਰ੍ਹਾਂ (ਭਾਸ) ਬੋਲ ਕੇ।

ਸਿੰਘ ਹਮ ਕੀਨੇ ਨਾਸ ਰਹਿਨ ਦੀਨੋ ਕੋ ਨਹੀਂ।

ਫੇਰ ਯੇ ਦਮਾਦ ਥਾਰੇ, ਕਾਰਕ ਫਸਾਦ ਭਾਰੇ,
ਬੇਤਦਾਦ ਬਾਦ ਵਾਰੇ, ਆਏ ਕਿਤ ਤੈਂ ਸਹੀ[1] ॥ ੪ ॥

[1]ਫੇਰ ਇਹ ਤੁਹਾਡੇ ਜਵਾਈ ਭਾਰੀ ਫਸਾਦ ਕਰਨ ਵਾਲੇ, (ਬਾਦ-ਵਾਰੇ) ਲੜਾਕੇ ਅਣਗਿਣਤ ਹੀ ਕਿਥੋਂ ਆਏ ਹਨ ਠੀਕ ਦੱਸੋ।

ਹੇਤ ਇਸੀ ਕਾਮ ਤੁਮ ਲੀਏ ਹਮ ਤੇ ਇਨਾਮ,
ਦੀਓ ਨ ਅਰਾਮ ਦਾਮ ਲੈ ਹਰਾਮ ਖਾ ਗਏ[1]।

[1]ਹਰਾਮ ਦੇ ਪੈਸੇ ਲੈ ਕੇ ਖਾ ਗਏ।

ਚਾਮ ਖਾਮ ਮੈਂ ਮਢੈਹੋਂ ਨਾ ਤਜੈਹੋਂ ਨਾਮ ਤੁਮੈਂ,
ਬਾਮ ਸੁਤਾ ਗੈਹੋਂ ਕਰਵੈਹੋਂ ਤੁਰਕਾਂ ਤਏਂ[1]।

[1]ਕੱਚੇ ਚਮੜੇ 'ਚ (ਤੁਹਾਨੂੰ) ਮੜ੍ਹਾ ਦਿਆਂਗਾ, ਤੁਹਾਡਾ (ਦੁਨੀਆਂ ਤੇ) ਨਾਮ ਨਹੀਂ ਛੱਡਾਂਗਾ (ਤੁਹਾਡੇ) ਇਸਤ੍ਰੀਆਂ ਤੇ ਪੁੱਤਰਾਂ ਨੂੰ ਫੜ ਲਵਾਂਗਾ (ਤਏ) ਉਨ੍ਹਾਂ ਨੂੰ ਤੁਰਕ ਬਣਾਵਾਂਗਾ।

ਨਾ ਤੋ ਅਬਿ ਸਿੰਘ ਸਭਿ ਦੇਹੁ ਪਕਰਾਇ ਹਮੈਂ,
ਏਸ ਦੇਸ ਕੇਸ ਵਾਰੋ ਰਹਿਨੋ ਨ ਕੋ ਪਏ।
ਮਾਨ ਕੈ ਹੁਕਮ ਸਭਿ ਲੋਗਨ ਫੜਾਏ ਸਿੰਘ,
ਹਾਥ ਜੋਊ ਆਏ ਮਰਵਾਏ ਤਿਨ ਹੂੰ ਵਏ[1] ॥ ੫ ॥

[1]ਤਿਨ੍ਹਾਂ ਨੇ ਉਹ ਸਿੰਘ ਮਰਵਾ ਦਿੱਤੇ।

ਗਏ ਤਜਿ ਦੇਸ ਸਿੰਘ ਭਏ ਕੇਊ ਆਨ ਭੇਸ[1],

[1]ਕਈਆਂ ਨੇ ਹੋਰ ਭੇਸ ਬਣਾ ਲਏ।

ਰੈਹੈਂ ਕੋਊ ਕਾਨਨ ਮੈਂ ਲੁਕ ਕਰਿ ਦਿਨ ਕੋ।
ਨਿਸ ਕੋ ਨਿਕਸ ਲੂਟ ਮਾਰ ਕਰੈਂ ਸੱਤ੍ਰੁਨ ਕੀ,
ਡਰੈਂ ਨਾਹਿਂ ਟਰੈਂ, ਮਨ ਗਨੈ ਨਾਹਿਂ ਕਿਨ ਕੋ।
ਨਗਰ ਮਤਾਬ-ਕੋਟ ਬੇਟ[1] ਮਾਹਿਂ ਸਿੰਘ ਹੁਤੇ

[1]ਦਰਿਆ ਦੇ ਕਿਨਾਰੇ ਦਾ ਇਲਾਕਾ।

ਬਹੁ, ਦੇਖ ਆਯੋ ਮਤ ਮੰਦ ਕੋਊ ਤਿਨ ਕੋ।
ਜਾਇ ਕੈ ਨੁਵਾਬ ਪਾਸ ਦਈ ਹੈ ਸ਼ਿਤਾਬ ਸਾਰ[1],

[1]ਛੇਤੀ ਖ਼ਬਰ।

ਤਿਸ ਨੈ ਚਢਾਈ ਫੌਜ ਆਈ ਧਾਈ ਛਿਨ ਕੋ[1] ॥ ੬ ॥

[1]ਇਕ ਛਿਨ ਵਿੱਚ।

ਬੀਜਰੀ ਸਮਾਨ ਆਨਿ ਸ਼ੱਤਰੂ ਪਰੇ ਮਹਾਨ,
ਅਚਾਚੇਤ[1] ਤਿਸ ਥਾਨ ਘਮਸਾਨ ਪਰਯੋ ਹੈ।

[1]ਅੱਚਣਚੇਤ।

ਮਰੇ ਜੁਗ ਓਰ ਤੈ ਕਿਤਾਨ ਅੱਸ੍ਰ ਜ੍ਵਾਨ ਤਹਿਂ,
ਤ੍ਰੁਕਨ ਕਾ ਸਰਦਾਰ ਜਬੈ ਬਡ ਮਰਯੋ ਹੈ।
ਮੁਸਲਯੋਂ ਕੋ ਭਾਗ[1] ਪਰੀ ਪੰਥ ਕੀ ਬਲਾਇ ਟਰੀ,

[1]ਭਾਜ।

ਸਿੰਘਨ ਦਰਜਾਓ ਪਾਰ ਹੋਇ ਡੇਰਾ ਕਰਯੋ ਹੈ।
ਸਿੰਘ ਮਰੈਂ ਜੇਤੇ ਤੇਤੇ ਮਿਲੈਂ ਫੇਰ ਔਰ ਆਨਿ,
ਚਸ਼ਮੇਂ[1] ਕੇ ਪਾਣੀ ਜਯੋਂ ਸੁਭਾਉ ਪੰਥ ਫਰਯੋ ਹੈ ॥ ੭ ॥

[1]ਸੋਮੇਂ।

ਬੈਰੀ ਭਯੋ ਦੇਸ ਸਭਿ ਸਿੰਘਨ ਕਾ ਵੇਸ[1] ਤਬਿ,

[1]ਬਹੁਤਾ।

ਲੁਕੈਂ ਜਹਾਂ ਤਹਾਂ ਤੈ ਨਿਹਾਰ ਪਕਰਾਵਹੀਂ।
ਦੇਸ ਮਾਹਿਂ ਕੇਸ-ਵਾਰੋ ਨਾਹਿਂ ਕੋ ਰਹਿਨ ਦੀਨੋ,
ਤ੍ਰੁਕਨ ਤੈ* ਲੋਗ ਬਹੁ ਲੈ ਇਨਾਮ ਖਾਵਹੀਂ।

*ਤੁਰਕਨ ਤੈ' ਪਾਠ ਅੰਮ੍ਰਿਤਸਰ ਐਡੀਸ਼ਨ 'ਚੋਂ ਲਿਆ ਹੈ।

ਸੀਸ ਜੋਊ ਕਾਟ ਕੈ ਲਿਜਾਵੈ ਪਾਵੈ ਤੀਸ ਸੋਊ,
ਬੀਸ ਪਕਰਾਇ ਦਸ ਬਤਰਾਇ ਪਾਵਹੀ[1]।

[1]ਦਸਣ ਵਾਲੇ ਦਸ ਰੁਪਏ ਪਾ ਲੈਂਦੇ ਹਨ।

ਸਿੰਘ ਭੀ ਨ ਟਰੈਂ ਕਰੈਂ ਨਿਸਾ ਮਾਹਿਂ ਛੂਟਿ[1] ਲੂਟ,

[1]ਹੱਲਾ ਕਰਕੇ।

ਸੱਤ੍ਰੁਨ ਕੋ ਕੂਟ ਫੇਰ ਕਾਨਨ ਧਸਾਵਹੀਂ ॥ ੮ ॥

ਕੇਤਿਕ ਪਹਾਰਨ ਮੈਂ ਧਸੇ ਸਿੰਘ ਦੌਰ ਜਾਇ,
ਬਸੇ ਬਹੁ ਮਾਲਵੇ ਮੈਂ ਕਸੇ ਤੁਰਕਾਨ ਕੋ[1]।
ਤੀਰ ਬਜਾਸ ਸਤਲੁਜ ਰਾਵੀ ਰੈਹੈਂ ਜੰਗਲੋਂ ਮੈਂ,
ਮੰਗਲ ਮਨੈ ਹੈਂ ਨਾ ਉਦੰਗਲ ਤਜਾਨ ਕੋ[1]।
ਤਟ ਬਜਾਸ ਪਰ ਰਾਖੀ ਕੁਟੀਆ ਅਘਟ ਠਟ[1],
ਜਾਵੈਂ ਝਟਪਟ ਨਿਸੈਂ ਲੂਟ ਲਜਾਵੈਂ ਖਾਨ ਕੋ।
ਰੈਹੈਂ ਖੱਡ ਖੋਹਨ ਮੈਂ ਰਾਹਿਨ ਕੇ ਖੋਹਿਨ ਮੈਂ,
ਬੈਰਿਨ ਕੇ ਜੋਹਿਨ ਮੈਂ ਪੋਹਨ ਮੈਂ ਆਨ ਕੋ[1] ॥੯॥

[1]ਤੁਰਕਾਂ ਦੇ ਤੰਗ ਕੀਤੇ ਹੋਏ।
[1]ਜੰਗ ਕਰਨਾ ਨਹੀਂ ਛਡਦੇ।
[1]ਬਹੁਤੀਆਂ ਕੁਟੀਆਂ ਬਣਾਰਖੀਆਂ ਹਨ।
[1](ਪਹਾੜਾਂ ਦੀਆਂ) ਖੱਡਾਂ ਤੇ ਕੰਦਰਾਂ ਵਿੱਚ (ਜ਼ਾਲਮਾਂ ਨੂੰ) ਰਾਹਾਂ ਦੇ ਵਿੱਚ ਖੋਹਣ ਲਈ, ਵੈਰੀਆਂ ਦੇ ਤੱਕਣ ਵਿੱਚ (ਅਤੇ) (ਪੋਹਨ) ਪੋਹ (ਮਾਘ ਦੀਆਂ ਸਰਦੀਆਂ ਦੇ ਮਹੀਨਿਆਂ) ਵਿੱਚ ਕਈ ਆਣ ਕੇ ਰਹਿੰਦੇ ਹਨ।

ਕਹੂੰ ਪਾਂਚ ਸਾਤ ਦਸ ਕਹੂੰ ਬੀਸ ਤੀਸ ਬਸਿ[1],
ਦਿਨ ਕਾਟੈਂ ਲੁੱਕ ਛਿਪ ਨਿਸ ਕੋ ਨਿਕੱਸ ਕੈ।
ਬੀਸ ਤੀਸ ਕੋਸਨ ਲੌ ਖੇਤੀ ਖਲਵਾੜੇ ਪਾੜੈਂ[1],
ਸੱਤ੍ਰੈਂ ਕੋ ਲਜਾਵੈਂ ਲੂਟ ਅੱਤ੍ਰੈਂ ਕੋ ਕੱਸ ਕੈ[1]।
ਖਾਨ ਪਾਨ ਜੋਗ ਵਥੁ ਛੋਡ ਹੈਂ ਨ ਕੇਹੂ ਕੱਥ,
ਤੱਥ ਮਾਲ ਲਜਾਵੈਂ ਭਥ ਬਾਂਧਿ ਗਥ ਨੱਸ ਹੈਂ[1]।

[1]ਵਸ ਕੇ।
[1]ਕਣਕਾਂ ਦੇ ਢੇਰ (ਪਾੜੈਂ) ਖੋਹ ਲਿਆਉਂਦੇ ਹਨ।
[1]ਸ਼ਸਤ੍ਰਾਂ ਨੂੰ ਕਸ ਕੇ।
[1]ਖਾਣ ਪੀਣ ਜੋਗ ਵਸਤੂ ਕਿਤੇ ਵੀ ਕੋਈ ਨਹੀਂ ਛੱਡਦੇ, (ਤੱਥ) ਚੰਗਾ ਮਾਲ ਲਿਆਉਂਦੇ ਹਨ (ਭੱਥ) ਥੈਲਿਆਂ ਤੇ (ਗਥ) ਗੰਢਾਂ ਵਿੱਚ ਬੰਨ੍ਹ ਕੇ ਨੱਸ ਜਾਂਦੇ ਹਨ।

ਸਿੰਘਨ ਤਰੀਕਾ ਗਹ੍ਯੋ ਭੀਲਨ ਨਿਸਾਚਰੈਂ
ਦਰਿੰਦਨ ਉਲੂਕਨ ਕਰਿੰਦਨ ਅਵੱਸ ਕੈ[1] ॥੧੦॥

[1]ਸਿੰਘਾਂ ਨੇ (ਅਵੱਸ ਕੈ) ਬੇਵਸ (ਮਜਬੂਰ) ਹੋ ਕੇ ਭੀਲਾਂ (ਨਿਸਾਚਰੈਂ) ਚੋਰਾਂ (ਦਰਿੰਦਨ) ਸ਼ੇਰਾਂ, (ਉਲੂਕਨ) ਉਲੂਆਂ ਤੇ (ਕਰਿੰਦਨ) ਹਾਥੀਆਂ ਵਾਲਾ ਤ੍ਰੀਕਾ ਫੜ ਲਿਆ।

ਚੁਗਲ[1] ਕੁਪੱਤੇ ਪੇਖ ਐਹੈਂ ਜੋ ਸਿੰਘਾਨਿ ਕਿਤ,
ਜਾਇ ਬਤਰੈਹੈਂ* ਐਹੈਂ ਸ਼ੱਤਰੂ ਜੋ ਹਰਨੈ।
ਪਾਇ ਸਾਰੈਂ ਸਿੰਘ ਹ੍ਵੈ ਕਿਨਾਰੈਂ ਬਿਨ ਬਾਰੈਂ ਕਿਤ,
ਤੁਰਕ ਡਰਾਰੈਂ ਹੋਇ ਹਾਰੈਂ ਜਾਹਿਂ ਘਰਨੈਂ[1]।

[1](ਤੁਰਕਾਂ ਨੂੰ) ਜਾ ਦੱਸਦੇ ਹਨ ਜੋ ਵੈਰੀ (ਸਿੰਘਾਂ ਨੂੰ) ਮਾਰਨ ਵਾਸਤੇ ਆ ਜਾਣ।
*ਮੂਲ 'ਚ 'ਜਾਇ ਬਰੈਹੈਂ' ਪਾਠ ਛਪਿਆ ਹੋਇਆ ਹੈ। ਅਸਾਂ ਪਾਠ 'ਜਾਇ ਬਤਰੈਹੈਂ' ਕਰ ਦਿੱਤਾ ਹੈ ਜੋ ਸ਼ੁੱਧ ਹੈ।
[1]ਸਿੰਘ ਖ਼ਬਰ ਪਾ ਕੇ ਬਿਨਾਂ ਦੇਰੀ ਤੋਂ ਕਿਤੇ ਲਾਂਭੇ ਹੋ ਜਾਂਦੇ ਹਨ, ਤੁਰਕ ਡਰਦੇ ਹੋਏ ਹਾਰ ਕੇ ਘਰਾਂ ਨੂੰ ਚਲੇ ਜਾਂਦੇ ਹਨ।

ਐਸੀ ਭਾਂਤਿ ਦਿਵਸ ਗੁਜਾਰੈਂ ਪਾਰੈਂ ਧਰਮ ਸਿੰਘ,
ਛਕ ਹੈਂ ਸ਼ਿਕਾਰੈਂ ਕਰਿ ਮਾਰੈਂ ਸੂਰ ਹਰਨੈਂ।
ਕੈਹੈਂ ਕਬਿ ਐਹੈਂ ਦਿਨ ਵੈਹੈਂ[1] ਰਾਜ ਥੈਹੈ ਪੰਥ,
ਬਾਣੀਆਂ ਉਚਾਰੈਂ ਤੈ ਚਿਤਾਰੈਂ ਗੁਰ ਬਰਨੈਂ[1] ॥੧੧॥
ਨਿਕਟ ਬਕਾਲੇ ਹੋਤੋ ਜੰਗਲ ਬਿਸਾਲੇ, ਸਿੰਘ
ਰੈਹੈਂ ਪਾਂਚ ਖੱਡ ਮਾਹਿਂ, ਚੁਗਲੈਂ ਲਖਾਏ ਹੈਂ[1]।
ਤੁਰਕਨ ਕੋ ਲੈ ਗਏ ਚਢਾਇ ਬਤਲਾਇ ਸੋਊ,
ਰਹੇ ਜੋਰ ਲਾਇ ਸਿੰਘ ਨਾਹਿਂ ਨਿਕਸਾਏ ਹੈਂ।
ਕਈ ਰੋਜ ਰੋਕ ਰਾਖੇ ਤਾਹਿਂ ਖੱਡ ਮਾਂਹਿ ਵਾਹਿ[1],

[1]ਉਹ ਦਿਨ।
[1]ਗੁਰਾਂ ਦੇ ਸਰੂਪ ਦਾ ਧਿਆਨ ਕਰਦੇ ਹਨ।
[1]ਦੇਖ ਲਿਆ।
[1]ਉਹ (ਸਿੰਘ)।

ਸਿੰਘਨ ਪੈ ਚਨੇ ਥੇ[1] ਸੋ ਕੱਚੇ ਹੀ ਚਬਾਏ ਹੈਂ।
[1]ਛੋਲੇ ਸਨ।
ਖੱਡ ਖੋਦ ਰਾਖੀ ਥੀ ਪਤਾਲ ਲੌ ਬਿਸਾਲ ਤਿਨ,
ਪਾਨੀ ਪੀਐਂ ਤਹਾਂ, ਏਕ ਓਰ ਮੈਂ ਥਿਰਾਏ ਹੈਂ ॥੧੨॥
ਸੱਤਰੈਂ ਵਿਚਾਰਿ ਫੇਰ ਖੱਡ ਮਾਹਿਂ ਧੂਆਂ ਧਾਰ[1],
[1]ਗਾੜ੍ਹਾ ਧੂੰਆਂ।
ਕੀਓ ਹੈ ਅਪਾਰ ਬਾਰ[1] ਅਗਨਿ ਜਲਾਇ ਕੈ।
[1]ਬਹੁਤ ਵਾਰ।
ਗਯੋ ਜਬਿ ਧੂੰਮ ਤਬਿ ਸਿੰਘਨ ਕੇ ਭਯੋ ਹੂੰਮ,
ਘੂੰਮ ਦੀਨੋਂ ਮੁਖ ਭੂੰਮਿ ਮਾਹਿਂ ਅਕੁਲਾਇ ਕੈ[1]।
[1]ਜਦੋਂ ਧੂੰਆਂ (ਅੰਦਰ) ਗਿਆ ਤਾਂ ਸਿੰਘਾਂ ਦਾ ਸਾਹ ਘੁੱਟਣ ਲੱਗਾ, (ਤਦੋਂ) ਭੁਆਟਣੀ ਖਾ ਕੇ ਤੇ ਘਬਰਾ ਕੇ ਧਰਤੀ 'ਚ ਮੂੰਹ ਦੇ ਦਿੱਤਾ।
ਕੀਚ ਲੈ ਪਤਾਲ ਤੈ ਸੁ ਭੀਚ ਵੀਚ ਚਾਦਰੇ ਕੇ,
ਸੀਂਚ ਖੱਡ ਮੁਖ ਬੰਦ ਕੀਨੋ ਹੈ ਦਬਾਇ ਕੈ[1]* ॥੧੩॥
[1]ਪਤਾਲ 'ਚੋਂ ਚਿੱਕੜ ਲੈ ਕੇ ਚਾਦਰੇ ਵਿੱਚ (ਭੀਚ) ਨਪੀੜ ਕੇ (ਸੀਂਚ) ਇਕੱਠਾ ਕਰ ਕੇ ਦਬਾ ਕੇ ਖੱਡ ਦਾ ਮੂੰਹ ਬੰਦ ਕਰ ਦਿੱਤਾ। *ਅੰਕ ਨੰ. ੧੩ ਦੀਆਂ ਮੂਲ 'ਚ ਤਿੰਨ ਹੀ ਤੁਕਾਂ ਹਨ।
ਪਾਨੀ ਖੱਡ ਮਾਹਿਂ ਲਾਗੇ ਡਾਰਨੈਂ ਮਹਾਨੀ[1],
[1]ਬਹੁਤਾ।
ਕੈਹੈਂ ਖੱਡ ਜੋ ਭਰੈਂ ਹੈਂ ਨਿਕਸੈ ਹੈਂ ਸਿੰਘ ਭੀਨ ਹੈਂ[1]।
[1]ਭਿੱਜ ਕੇ।
ਬਾਰ ਸੋ ਪਤਾਰ ਜਾਇ[1] ਖੱਡ ਨਾਂ ਭਰਾਏ,
[1]ਉਹ ਪਾਣੀ ਪਤਾਲ 'ਚ ਚਲਿਆ ਜਾਂਦਾ ਹੈ।
ਸਿੰਘ ਬੈਠੇ ਆਇ ਉਚ ਠਾਇ ਖੋਦ ਕੈ ਨਵੀਨ[1] ਹੈਂ।
[1]ਨਵਾਂ (ਥਾਂ) ਪੁੱਟ ਕੇ।
ਸਾਜਨ ਅਕਾਲ ਜੋ ਦਿਆਲ ਦਿਸਟਿ ਹੇਰੇ,
ਤੋ ਬਤੇਰੇ ਹੀ ਉਪਾਵ ਰਿਪ ਕਰੇ ਪਰੇ ਹੀਨ ਹੈ[1]।
[1]ਸਜਣ ਅਕਾਲ ਪੁਰਖ ਜੇ ਦਇਆਲੂ ਹੋ ਕੇ ਕਿਰਪਾ ਦ੍ਰਿਸ਼ਟੀ ਨਾਲ ਤੱਕੇ ਤਾਂ ਵੈਰੀਆਂ ਨੂੰ ਪਰੇ ਕਰਨ ਅਤੇ (ਹੀਨ) ਨਾਸ ਕਰਨ ਦੇ (ਬਤੇਰੇ) ਬਹੁਤ ਹੀ ਉਪਾਵ ਬਣਾ ਦੇਂਦਾ ਹੈ।
ਡਾਰਿ ਬਾਰ[1] ਹਾਰ ਰਹੇ ਸ਼ੱਤ੍ਰੂ ਅਪਾਰ ਤਹਾਂ,
[1]ਪਾਣੀ ਸੁੱਟ ਕੇ।
ਨਿਕਸੇ ਨ ਸਿੰਘ ਜਬਿ ਫੇਰ ਇਮ ਕੀਨ ਹੈ ॥੧੪॥
ਜੱਟ ਬੁਲਵਾਏ ਬਹੁ ਪਿੰਡਨ ਕੇ ਆਏ ਧਾਏ,
ਕਸੀਆਂ[1] ਕੁਦਾਲ[2] ਲਜਾਏ ਲਗੇ ਸੋ ਪੁਟਾਵਨੇ।
[1]ਕਹੀਆਂ। [2]ਗੰਧਾਲੇ।
ਨਿਕਸਜੋ ਭੁਜੰਗ[1] ਅੰਗ ਡਸਜੋ ਏਕ ਪੈਂਚ ਹੂੰ ਕੋ,
[1]ਸੱਪ।
ਮਰਜੋ ਸੋ ਕੁਰੰਗ ਹ੍ਵੈ ਕੁਢੰਗ ਮੌਤ ਧਾਵਨੇ[1]।
[1]ਉਹ ਖੋਟਾਰੰਗ ਹੋ ਕੇ ਮਰਿਆ, ਖੋਟੇ ਢੰਗ ਦੀ ਮੌਤ ਦੌੜ ਕੇ ਆ ਗਈ।
ਲੋਗ ਡਰਿ ਦੱਟ[1] ਰੁੱਡ[2] ਪੁਟਨੇ ਤੇ ਗਏ ਹੱਟ,
[1]ਡਰ ਦੇ (ਦੱਟ) ਮਾਰੇ ਹੋਏ। [2]ਖੱਡ।
ਤ੍ਰੁੱਕ ਮਾਰ ਮਾਰਿ ਪੁਟਵਾਹਿਂ ਚਾਹਿਂ ਘਾਵਨੇ[1]।
[1]ਤੁਰਕ (ਜੱਟਾਂ ਨੂੰ) ਮਾਰ ਮਾਰ ਕੇ ਖੱਡ ਪੁਟਵਾ ਕੇ ਸਿੰਘਾਂ ਨੂੰ ਮਾਰਨਾ ਚਾਹੁੰਦੇ ਹਨ।
ਕਾਲ ਰੂਪ ਬਜਾਲ ਨੈਂ ਦਿਖਾਲ ਮੁਖ ਸ੍ਵੈ ਕਰਾਲ,
ਡਸਿਓ ਦਰੋਗਾ ਫੇਰ ਕਸਜੋ ਔਰ ਭਾਵਨੇ[1] ॥੧੫॥
[1]ਕਾਲ ਰੂਪ (ਬਜਾਲ) ਸੱਪ ਨੇ ਆਪਣਾ ਭਿਆਨਕ ਮੂੰਹ ਦਿਖਾ ਕੇ ਦਰੋਗੇ ਨੂੰ ਡੰਗ ਦਿੱਤਾ ਫੇਰ ਹੋਰਾਂ ਨੂੰ ਵੀ ਏਸੇ ਖ਼ਿਆਲ ਨਾਲ ਕਸਿਆ ਭਾਵ ਡੰਗਿਆ।
ਇਸੀ ਤੌਰ ਔਰ ਚਾਰ ਪਾਂਚ ਨਰ ਮਾਰੇ,
ਸਾਚ ਹੇਰਿ[1] ਫੇਰ ਜੱਟਨ ਸੋ ਪੁੱਟਨ ਤਜਾਯੋ ਹੈ।
[1]ਸੱਚ ਵੇਖ ਕੇ।
ਕਸੀਆਂ ਕੁਦਾਰ ਸੋ ਉਖਾਰਿ ਬਹੇ ਮਿਸ ਕਰਿ[1],
[1]ਉਹ ਕਹੀਆਂ ਤੇ ਗੰਧਾਲਿਆਂ ਦੇ ਉਖੜਿਆਂ ਦਾ ਬਹਾਨਾ ਕਰ ਕੇ ਬੈਠ ਗਏ।
ਤੁਰਕਨ ਵਿਚਾਰਿ ਤਬਿ ਈਂਧਨ ਮੰਗਾਯੋ ਹੈ।

ਰੁੱਡ ਮਾਹਿਂ ਪਾਇ ਲਾਇ ਦਈ ਅੱਗ, ਗਯੋ ਸੇਕ
ਸਿੰਘਨ ਕੋ, ਤਬੈ ਤਿਨ ਬਜੋਂਤ ਯੌਂ ਬਨਾਯੋ ਹੈ।
ਆਪ ਤੋ ਪਤਾਲ ਜਾਇ ਧਸੇ ਜਲ ਜਾਲ ਮਾਹਿਂ[1]
ਖੱਡ ਬਾਰ ਵੀਚ ਕੀਚ ਭੀਚ ਕੈ ਲਗਾਯੋ ਹੈ[1] ॥੧੬॥

[1]ਬਹੁਤੇ (ਡੂੰਘੇ) ਪਾਣੀ ਵਿੱਚ।

[1]ਖੱਡ ਦੇ ਦਰਵਾਜ਼ੇ ਵਿੱਚ ਚਿੱਕੜ ਨਪੀੜ ਕੇ ਲਾ ਦਿੱਤਾ।

ਚੌਪਈ:

ਤਬਿ ਲੌ ਪਰੀ ਨਿਸਾ ਤਹਿਂ ਆਏ।
ਲੋਗਨ ਪਹਿਰੂ ਤੁਰਕ ਡਰਾਏ।
ਅਬੈ ਸਿੰਘ ਬਹੁ ਨਿਸ ਕੋ ਐਹੈਂ।
ਧਾਇ ਚੁਫੇਰਜੋਂ ਤੁਮੈਂ ਹਤੈਂ ਹੈਂ ॥੧੭॥
ਲੂਟ ਮਾਰ ਤੁਮ ਕੋ ਵਹਿ ਜੈਹੈਂ।
ਜੇ ਤੁਮ ਨਿਸ ਕੋ ਇਹਾਂ ਰਹੈਹੈਂ।
ਯੌਂ ਡਰਿ ਤੁਰਕ ਗਏ ਨਿਜ ਡੇਰੈਂ।
ਔਰ ਲੋਗ ਸਭਿ ਖਿੰਡੇ ਚੁਫੇਰੈਂ ॥੧੮॥
ਸਿੰਘ ਖੱਡ ਮੈਂ ਥਿਰੇ ਵਿਚਾਰੇ।
ਵਾਹਿਗੁਰੂ ਮੁਖ ਮਾਹਿਂ ਉਚਾਰੇ।
ਅਰਧ ਨਿਸਾ ਜਬਿ ਹੀਂ ਯੌਂ ਗਈ।
ਦਯਾ ਤਬੈ ਜੱਟਨ ਮਨਿ ਪਈ ॥੧੯॥
ਆਇ ਉਨੈਂ ਸਭਿ ਅਗਨਿ ਬੁਝਾਇ।
ਕੱਢ ਬਹਿਰ ਸਿੰਘ ਦਏ ਭਗਾਈ।
ਜਿਸ ਕੋ ਸਾਹਿਬ ਰੱਖਯਾ ਚੈਹੈ।
ਤਿਸ ਕੋ ਲੱਖ ਸਬੱਬ ਮਿਲੈ ਹੈ ॥੨੦॥
ਮਿਲੇ ਸਿੰਘ ਵਹਿ ਪੰਥਹਿਂ ਜਾਈ।
ਜੋ ਗੁਜਰੀ ਸੋ ਸਭੈ ਸੁਨਾਈ।
ਸਿੰਘਨ ਕਹਯੋ ਲੈਂਹਗੇ ਬਦਲੇ।
ਪ੍ਰਭੂ ਹਮਾਰਾ ਕਰਿ ਹੈ ਅਦਲੇ[1] ॥੨੧॥

[1]ਇਨਸਾਫ਼।

ਰਾਜ ਪੰਥ ਕਾ ਜਬਿ ਦ੍ਰਿਢ ਥੈਹੈ।
ਤਬਿ ਸਭਿਹਨ ਤੇ ਪਲਟੇ[1] ਲੈਹੈਂ।

[1]ਬਦਲੇ।

ਦੇਖਹੁ ਸ਼ਕਤਿ ਪ੍ਰਭੂ ਕੀ ਮਾਯਾ।
ਫਲਯੋ ਸਿਦਕ ਸਿੰਘਨ ਤਪ ਤਾਯਾ[1] ॥੨੨॥

[1]ਤਪ ਕੀਤਾ ਹੋਇਆ।

ਨਾਈ ਛੀਂਬੇ ਜੱਟ ਕਲਾਲੈਂ[1]।

[1]ਗੋਤ।

ਸਿਦਕੀ ਸਿੰਘ ਗੁਰੂ ਕੇ ਲਾਲੈਂ।
ਸਭਿ ਰਖਤੇ ਥੇ ਸ਼ਾਹੀ ਦਾਵਾ।
ਧਰਮ ਹੇਤ ਚਹਿਂ ਸੀਸ ਲਗਾਵਾ ॥੨੩॥
ਭਈ ਤੈਸ ਥੀ ਜੈਸੇ ਚਾਹੀ।
ਹੰਨੇ ਹੰਨੇ ਹੋਈ ਸ਼ਾਹੀ[1] ॥੨੪॥

[1]ਭਾਵ ਹਰ ਘੋੜ ਸਵਾਰਰਾਜਾ ਹੋਇਆ।

ਦੋਹਰਾ:

ਖੱਡ ਮਾਹਿਂ ਜਯੋਂ ਦੁਖ ਸਹਯੋ,

ਉਨ ਸਿੰਘਨ ਅਤਿ ਗੌਰ[1]। [1]ਬਹੁਤ ਭਾਰਾ।
ਔਰ ਸਿੰਘ ਭੀ ਤੌਰ ਬਹੁ[1], [1]ਬਹੁਤ ਤਰ੍ਹਾਂ।
ਸਹੇ ਕਸ਼ਟ ਬਹੁ ਠੌਰ ॥੨੫॥
ਅਬਿ ਸਬੇਗ ਸਿੰਘ ਕੀ ਕਥਾ,
ਸੁਨੋਂ ਭਈ ਫਿਰ ਜੈਸ।
ਜੁਲਮੀਂ[1] ਤੁਰਕੋਂ ਨੈ ਕਰੀ, [1]ਬੇਇਨਸਾਫ਼ੀ।
ਤਿਸ ਸੋਂ ਅਤਿਹੀ ਕੈਸ[1] ॥੨੬॥ [1]ਕਿਸ ਤਰ੍ਹਾਂ।

ਮਰਹਟਾ ਛੰਦ:

ਜੰਬਰ ਗੋਤ ਸਬੇਗ ਸਿੰਘ ਇਕ,
ਸਿਦਕੀ ਹੁਤੋ ਮਹਾਨੋਂ।
ਨੌਕਰ ਤੁਰਕਨ ਢਿਗ ਲਹੌਰ ਮੈਂ,
ਰਹਿਤ ਸਦਾ ਪਹਿਚਾਨੋਂ।
ਪਢ੍ਯੋ ਪਾਰਸੀ[1] ਕਰਤ ਵਕਾਲਤ, [1]ਫ਼ਾਰਸੀ।
ਚਤੁਰ ਨੀਤਿ ਮੈਂ ਭਾਰੀ।
ਠੇਕਾ ਕਿਤਿਕ ਗਰਾਮਨ ਕੇਰਾ,
ਹੁਤੋ ਤਾਂਹਿ ਪੈ ਕਾਰੀ[1] ॥੨੭॥ [1]ਚੰਗਾ।
ਜਬਿ ਕਬਿ ਕਾਮ ਪਰੈ ਤੁਰਕਨ ਕਾ,
ਸਿੰਘਨ ਪੈ ਕਿਛ ਆਈ।
ਪਠੈ ਨੁਵਾਬ ਸ਼ਿਤਾਬ ਤਾਹਿਂ ਕੋ,
ਕਰੈ ਠੀਕ ਸੋ ਜਾਈ।
ਔਰ ਪੂਤ ਇਕ ਹੁਤੋ ਤਾਂਹਿਂ ਕਾ,
ਪਢ੍ਯੋ ਪਾਰਸੀ ਅਰਬੀ।
ਇਕ ਦਿਨ ਸ਼ਾਹੀ ਕਾਜੀ ਸੋਂ ਤਿਸ,
ਭਈ ਬਹਿਸ ਵਡ ਖਰਬੀ[1] ॥੨੮॥ [1]ਖਰਵੀ, ਤਿੱਖੀ।
ਹਾਰ ਗਯੋ ਕਾਜੀ ਤਿਸ ਆਗੇ,
ਮਨ ਮਹਿਂ ਉਠ੍ਯੋ ਰਿਸਾਈ[1]। [1]ਗ਼ੁੱਸਾ ਕੀਤਾ।
ਖਾਨ ਬਹਾਦਰ ਪਾਸ ਤਾਂਹਿ ਇਮ,
ਚੁਗਲੀ ਉਗਲੀ[1] ਜਾਈ। [1]ਕੀਤੀ।
ਲਾਇਕ ਤੁਰਕ ਕਰਨ ਕੀ ਹੈ ਯਹਿ,
ਸੁਨਿ ਨੁਵਾਬ ਮਨਿ ਧਾਰ੍ਯੋ।
ਸੁਤ ਕੇ ਸਹਿਤ ਸਬੇਗ ਸਿੰਘ ਕੋ,
ਤੁਰਤੈਂ ਨਿਕਟ ਹਕਾਰ੍ਯੋ ॥੨੯॥
ਕਹ੍ਯੋ ਤੁਰਕ ਤੁਮ ਹੋਵਹੁ ਦੋਨੋਂ,
ਲੇਹੁ ਜਗੀਰ ਅਪਾਰੀ।
ਨਹੀਂ ਤ ਤੁਮ ਕੋ ਚਾੜ੍ਹਿ ਚਰਖੜੀ,
ਮਾਰੋਂ ਦੁਖ ਦੈ ਭਾਰੀ।

ਬੋਲਯੋ ਤਬੈ ਸਬੇਗ ਸਿੰਘ ਯੌਂ,
ਤੁਰਕ ਨਹੀਂ ਹਮ ਹੋਵੈਂ।
ਨਿਜ ਗੁਰੁ ਤੇਗ ਬਹਾਦਰ ਜਿਮ ਹਮ,
ਧਰਮ ਹੇਤ ਤਨ ਖੋਵੈਂ ॥੩੦॥
ਧੰਨ ਘੜੀ ਯਹਿ ਧੰਨ ਚਰਖੜੀ,
ਧੰਨ ਹੈ ਅਦਲ ਤੁਮਾਰਾ।
ਹਿੰਦੁ ਧਰਮ ਹਿਤ ਜਿੰਦ ਦੈਂਹ ਹਮ,
ਧੰਨ ਗੁਬਿੰਦ ਹਮਾਰਾ।
ਤੁਰਕ ਭਏ ਜੌ ਮਰੈਂ ਨ ਕਬਹੂੰ,
ਤੌ ਹਮ ਤੁਰਕ ਭਵੈ ਹੈਂ।
ਮਰਨਾ ਫੇਰ ਰਹੈ ਜੌ ਸਿਰ ਪਰ,
ਤੌ ਕਯੋਂ ਧਰਮ ਤਜੈ ਹੈਂ ॥੩੧॥
ਬਾਤ ਸਿੰਘ ਕੀ ਸੁਨਿ ਨੁਵਾਬ ਨੈਂ,
ਚਰਖੀ ਉਭੈ ਚੜ੍ਹਾਏ।
ਦੈ ਅਜਾਬ[1] ਵਡ ਤੁਰਕ ਕਰਯੋ ਚਹਿ,
ਦੀਨੋਂ ਦੂਖ ਮਹਾਂਏ।
ਸਿੰਘ ਅਕਾਲ ਅਕਾਲ ਉਚਾਰੈਂ,
ਮਰਨ ਧਰਮ ਹਿਤ ਮਾਂਡਾ[1]।
ਪੇਖਿ ਹਾਲ ਅਚਰਜ ਹ੍ਵੈ ਨਾਜ਼ਮ,
ਫਿਰ ਦੋਨੋਂ ਕੋ ਛਾਡਾ ॥੩੨॥
ਤੁਰਕ ਕਰਨ ਹਿਤ ਚਾਹਯੋ ਅਤਿਹੀ,
ਲਾਲਚ ਦੀਨੇਂ ਭਾਰੀ।
ਮਾਨੀ ਨਾਹਿਂ ਸਿੰਘ ਜਬਿ ਕੇਹੂੰ,
ਤੁਰਕ ਰਹੇ ਪਚਹਾਰੀ[1]।
ਫਿਰ ਸਬਾਜ ਸਿੰਘ ਕੋ ਲਖਿ ਬਾਲਕ,
ਨਾਜ਼ਮ ਨਿਕਟ ਬੁਲਾਯੋ।
ਕਹਯੋ, ਜਗੀਰ, ਪਰੀ ਸਮ ਔਰਤ,
ਤੂੰ ਲਿਹ ਧਨ ਮਨ ਭਾਯੋ ॥੩੩॥
ਕਰਿ ਕਬੂਲ ਤੂੰ ਦੀਨ ਹਮਾਰਾ,
ਮਨਸਬ[1] ਲੇਹੁ ਵਡੇਰਾ।
ਤੂੰ ਤੋ ਪਢਯੋ ਪਾਰਸੀ ਅਰਬੀ,
ਆਲਮ ਸ਼ਖਸ ਵਧੇਰਾ[1]।
ਖਾਇ ਪਹਿਨ ਤੁਮਰੇ ਪਿਤ ਲੀਨਾ,
ਬੂਢਾ ਮਰਨੋਂ ਚੈਹੈ।
ਖਾਣ ਪੀਣ ਕੀ ਉਮਰ ਤੁਮਾਰੀ,
ਤੂੰ ਕਯੋਂ ਜਿੰਦੜੀ ਦੈਹੈਂ ॥੩੪॥
ਜਦੀ ਨੁਵਾਬ ਬਹੁਤ ਸਮਝਾਯੋ,

[1]ਦੁੱਖ।
[1]ਧਾਰਿਆ।
[1]ਖ਼ਰਾਬ ਹੋ ਕੇ ਹਾਰ ਗਏ।
[1]ਅਹੁਦਾ।
[1]ਬਹੁਤਾ ਵਿਦਵਾਨ ਆਦਮੀ ਹੈਂ।

ਸਿੰਘ ਏਕ ਨਹਿਂ ਮਾਨੈਂ।
ਬਾਲਕ ਦਏ ਜੁਵਾਬ ਜੁ ਐਸੇ,
ਲਾ-ਜੁਵਾਬ ਕਿਯ ਤਾਂਨੈ[1]। [1]ਤਿਨ੍ਹਾਂ (ਤੁਰਕਾਂ) ਨੂੰ ਨਿਰੁੱਤ੍ਰ ਕਰ ਦਿੱਤਾ।
ਫੇਰ ਨੁਵਾਬ ਅਜਾਬ ਦਿਵਾਏ,
ਬਾਲਕ ਕੋ ਅਤਿ ਭਾਰੇ।
ਕੇਸ ਬਾਂਧਿ ਲਟਕਾਯੋ ਊਪਰ,
ਚਾਬਕ ਤਨ ਪਰ ਮਾਰੇ ॥੩੫॥
ਚੋਕੈਂ ਦਈਂ ਸੇਲ ਕੀ ਕੇਤੀ[1], [1]ਬਰਛੇ ਦੀਆਂ ਕਿਤਨੀਆਂ ਹੀ ਹੁੱਜਾਂ ਮਾਰੀਆਂ।
ਲੋਹਾ ਤਾਇ[1] ਲਗਾਏ। [1]ਤਪਾ ਕੇ।
ਗਿਰੇ ਮੂਰਛਾ ਖਾਇ ਬਾਲ ਜਬਿ, ਪਾਨੀ ਛਿੜਕਿ ਜਗਾਏਂ।
ਅਤਿਹੀ ਦੂਖ ਦਯੋ ਜਬਿ ਤੁਰਕੈਂ,
ਸਹਯੋ ਗਯੋ ਨਹਿਂ ਤਾਂ ਤੈ।
ਦੀਨ ਕਬੂਲ ਕਰਯੋ ਬਾਲਕ ਨੈਂ,
ਖੁਸ਼ ਭੇ ਤੁਰਕ ਬਖਯਾਤੈਂ ॥੩੬॥
ਰਸਾਵਲ ਛੰਦ:
ਸੁਨਿ ਸਬੇਗ ਸਿੰਘ ਬਾਤ ਏਹੁ,
ਮਨਿ ਅਤਿ ਬਿਸਮਾਯੋ।
ਨਿਕਟ ਤਾਤ* ਕੇ[1] ਆਇ, [1]ਪੁੱਤਰ ਦੇ। *ਮੂਲ 'ਚ ਪਾਠ 'ਮਾਤ' ਛਪਿਆ ਹੋਇਆ ਹੈ ਜੋ ਅਸ਼ੁਧ ਹੈ, ਅਸਾਂ 'ਤਾਤ' ਸ਼ੁੱਧ ਕਰ ਦਿੱਤਾ ਹੈ।
ਹਾਥ ਮਾਥਾ ਦਰਸਾਯੋ।
ਤੁਰਕ ਹੋਨ ਕੀ ਰੇਖ,
ਤਾਹਿਂ ਕੇ ਮਾਥੇ ਦੇਖੀ।
ਧਰਿ ਸਤਿਗੁਰੁ ਕਾ ਧਯਾਨ,
ਕਾਮ ਯਹਿ ਕੀਨ ਵਿਸੇਖੀ[1] ॥੩੭॥ [1]ਵੱਡਾ।
ਵਾਹਿਗੁਰੂ ਕਹਿ ਚਰਨ ਅਪਨ,
ਤਿਹਿ ਮਾਥਿ ਛੁਹਾਯੋ।
ਸਤਿਨਾਮੁ ਕਹਿ ਰੇਤ ਜਰਾ,
ਮੁਖਿ ਤਾਂ ਕੇ ਪਾਯੋ।
ਮੇਖ ਰੇਖ ਮੈਂ ਮਾਰਿ[1], [1]ਰੇਖ 'ਚ ਮੇਖ ਮਾਰ ਕੇ ਭਾਵ ਰੇਖਾ ਬਦਲ ਕੇ।
ਬਾਲ ਕੀ ਬੁੱਧਿ ਫਿਰਾਈ।
ਗੁਰਸਿੱਖਨ ਮੈਂ ਸਭਿ ਸ਼ਕਤਿ
ਹੈ, ਜਾਨੋਂ ਭਾਈ ॥੩੮॥
ਰੇਖ ਲੇਖ ਕੀ ਮਿਟੀ,
ਭੁਜੰਗੀ[1] ਦਈ ਦੁਹਾਈ। [1]ਬਾਲਕ ਨੇ।
ਮੈਂ ਨਹਿਂ ਬਨਹੋਂ ਤੁਰਕ,
ਜਾਨ ਬੇਸ਼ਕ ਮਮ ਜਾਈ।
ਸੁਨਿ ਸਬੇਗ ਸਿੰਘ ਖੁਸ਼ੀ ਹੋਇ,

ਤਬਿ ਲਗਜੋ ਉਚਾਰਨ।
ਧਰਮ ਨ ਤਜੀਓ ਕਬੀ,
ਚਾਰ ਦਿਨ ਜੀਵਨ ਕਾਰਨ ॥੩੯॥
ਤਨ ਅਵਤਾਰਨ ਕੇ ਨ ਰਹੇ,
ਜਗ ਮੈਂ ਥਿਰ ਜਾਨੋਂ।
ਆਤਮ ਮਰੈ ਨ ਜਰੈ[1],
[1]ਸੜਦਾ ਨਹੀਂ।
ਛਿਦੈ ਨਹਿਂ[1] ਨਿਸਚੈ ਮਾਨੋਂ।
[1]ਕੱਟੀਂਦਾ ਨਹੀਂ।
ਸਫਲ ਜਨਮ ਅਰ ਮਰਨ ਤਾਹਿਂ ਕਾ,
ਧਰਮ ਜੁ ਰਾਖਤ।
ਲੋਕ ਬੇਦ ਜਸ ਕਰਨ ਤਾਂਹਿ,
ਜੋ ਧਰਮ ਨ ਨਾਖਤ[1] ॥੪੦॥
[1]ਜੋ ਧਰਮ ਨਹੀਂ ਤਿਆਗਦਾ।
ਵਹੀ ਪੁਰਖ ਹੈਂ ਅਮਰ,
ਰਹੇ ਜਗ ਮੈਂ ਜਸ ਜਿਨ ਕੇ।
ਧਰਮ ਹੇਤ ਦੁਖ ਸਹੇ,
ਤਜੇ ਨਿਜ ਤਨ ਸਮ ਤਿਨਕੇ[1]।
[1]ਕੱਖ ਵਾਂਗ।
ਹਰੀ ਚੰਦ, ਪ੍ਰਹਲਾਦ, ਸ਼ਿਵੀ,
ਦਾਧੀਚਹਿਂ ਪੇਖੋ।
ਮਨੀ ਸਿੰਘ, ਮਨਸੂਰ ਤਈਂ,
ਨਿਜ ਗੁਰਹਿਂ ਪਰੇਖੋ[1] ॥੪੧॥
[1]ਪਛਾਣੋ।
ਛਿਨ ਭੰਗਰ[1] ਤਨ ਜਾਨਿ,
[1]ਇਕ ਛਿਨ 'ਚ ਨਾਸ਼ ਹੋ ਜਾਣ ਵਾਲਾ।
ਧਰਮ ਤੁਮ ਭਲੇ ਨਿਬਹੀਓ।
ਦੁਖ ਸੁਖ ਦੇਤ ਅਦ੍ਰਿਸ਼ਟ[1],
[1]ਕਰਮ।
ਦੋਸ਼ ਨਹਿਂ ਕਿਸਹੂੰ ਦਈਓ।
ਇਤਜਾਦਿਕ ਬਹੁ ਜਬਿ
ਸਬੇਗ ਸਿੰਘ ਬਚਨ ਉਚਾਰੇ।
ਸੁਨਿ ਨੁਵਾਬ ਮਨਿ ਜਰਜੋ,
ਉਭੈ ਪੁਨ ਚਰਖੀ ਚਾੜ੍ਹੇ ॥੪੨॥
ਦਯੋ ਅਜ਼ਾਬ ਖਰਾਬ ਨੁਵਾਬ ਸ਼ਿਤਾਬ ਅਪਾਰੇ।
ਆਖਰ ਦੈ ਦੁਖ, ਛੋਡਿ
ਕਹਜੋ ਸਿੰਘ ਤਈਂ ਹਕਾਰੇ[1]।
[1]ਬੁਲਾ ਕੇ।
ਤੈਂ ਕਜੋਂ ਬਾਲਕ ਤੁਰਕ ਹੋਨ ਤੈ
ਯਾਹਿ ਹਟਾਯੋ।
ਫਿਰ ਸਬੇਗ ਸਿੰਘ ਕਹਜੋ,
ਧਰਮ ਰਹਿ ਤਨ ਚਹਿ ਜਾਯੋ[1] ॥੪੩॥
[1]ਧਰਮ ਕਾਇਮ ਰਹੇ ਸਰੀਰ ਭਾਵੇਂ ਚਲਾ ਜਾਵੇ।
ਤੁਰਕ ਹੋਨ ਕੀ ਰੇਖ ਹੁਤੀ,
ਮਮ ਸੁਤ ਕੇ ਮਾਥੈਂ।

ਸੋ ਮੈਂ ਦਈ ਮਿਟਾਇ,
ਸ਼ਬਦ ਸਤਿਗੁਰੁ ਕੇ ਸਾਥੈਂ।
ਸੁਨਿ ਨੁਵਾਬ ਯਹਿ ਕਹ੍ਯੋ,
ਸ਼ਕਤਿ ਤੁਝ ਮੈਂ ਨਹਿਂ ਏਤੀ।
ਤੂੰ ਸਭਿ ਕਹਤ ਦਰੋਗ[1], [1]ਝੂਠ।
ਬਾਤ ਰੇਖਾ ਕੀ ਜੇਤੀ ॥ ੪੪ ॥
ਤਬਿ ਸਬੇਗ ਸਿੰਘ ਕਹ੍ਯੋ,
ਕੂਰ ਨਹਿਂ ਮੈਂ ਕਿਛੁ ਭਾਖੋਂ।
ਗੁਰੁ ਕੇ ਸ਼ਬਦਨ ਮਾਹਿਂ ਸ਼ਕਤਿ,
ਇਸ ਤੈ ਗੁਨ ਲਾਖੋਂ[1]। [1]ਲੱਖਾਂ ਗੁਣਾਂ।
ਪੁਨ ਨੁਵਾਬ ਨੈ ਕਹ੍ਯੋ,
ਲੈਂਹ ਹਮ ਅਬਿ ਅਜ਼ਮਾਈ।
ਘੋੜੀ ਗੱਭਣ ਏਕ,
ਤੁਰਤ ਨਾਜ਼ਮ ਮੰਗਵਾਈ ॥ ੪੫ ॥
ਇਸ ਘੋੜੀ ਕੇ ਕਹੋ,
ਵਛੇਰਾ ਹੈ ਕਿ ਵਛੇਰੀ।
ਧਰਿ ਸਤਿਗੁਰੁ ਕਾ ਧ੍ਯਾਨ,
ਕਹ੍ਯੋ ਸਿੰਘ ਯੌਂ ਬਿਨ ਦੇਰੀ।
ਨਰ ਖਚਰਾ ਹੈ ਪੇਟ ਮਾਹਿਂ,
ਇਸ ਕੇ ਰੰਗ ਕਾਲਾ।
ਮਾਥਾ ਪਾਉਂ ਸੁਫੈਦ,
ਪੇਟ ਪਰ ਲਸਨ ਬਿਸਾਲਾ[1] ॥ ੪੬ ॥ [1]ਵੱਡਾ ਕੁਦਰਤੀ ਦਾਗ਼ ਹੈ।
ਸੁਨਿ ਨੁਵਾਬ ਨੈਂ ਤੁਰਤ,
ਪੇਟ ਘੋੜੀ ਚਰਵਾਯੋ।
ਨਿਕਸ੍ਯੋ ਖੱਚਰ ਵੈਸ,
ਜੈਸ ਬਿਧਿ ਸਿੰਘ ਜੀ ਗਾਯੋ।
ਪਿਖਿ ਤਾਅੱਜਬ[1] ਸਭਿ ਰਹੇ, [1]ਹੈਰਾਨ।
ਫਿਰ ਨੂਾਬ ਵਖਾਨੋਂ।
ਹਮਰੇ ਘਰ ਮੈਂ ਪੂਤ ਹੋਇ,
ਕੈ ਪੁੱਤ੍ਰੀ ਭਾਨੋਂ[1] ॥ ੪੭ ॥ [1]ਕਹੋ।
ਅਰਧ ਨਿਸਾ ਕੋ ਆਜ,
ਕਹ੍ਯੋ ਸਿੰਘ ਲੜਕੀ ਥੈਹੈ।
ਦਿਵਸ ਚਢਨ ਤੈ ਕਿਬਲ[1], [1]ਪਹਿਲਾਂ।
ਮਾਤ ਧੀ ਉਭੈ ਮਰੈ ਹੈਂ।
ਸੁਨਿ ਨੁਵਾਬ ਸਿੰਘ ਪਠ੍ਯੋ,
ਕੈਦ-ਖਾਨੇ ਮੈਂ ਤਬਿਹੀ।
ਭਈ ਨਿਸਾ ਤ੍ਯੋਂ ਥਈ,

ਕਹੀ ਥੀ ਜਯੋਂ ਸਿੰਘ ਸਭਿ ਹੀ ॥੪੮॥
ਇਹੁ ਨੁਵਾਬ ਅਜ਼ਮਾਇ,
ਬਿਤਾਦਿਨ ਸ਼ੋਕ ਬਖਾਨਾ[1]। — [1]ਸੋਗ ਦਾ ਦਿਨ ਲੰਘਾਕੇ ਕਿਹਾ।
ਕਹੋ ਸਿੰਘ ਕਿਮ ਹੋਇ ਮੌਤ ਮਮ,
ਕਿਸ ਢਬ ਆਨਾ[1]। — [1]ਕਦੋਂ ਤੇ ਕਿਸ ਢੰਗ ਨਾਲ ਮੇਰੀ ਮੌਤ ਆ ਕੇ ਹੋਵੇਗੀ।
ਦਿਨ ਪੈਂਤੀ ਕੇ ਬੀਚ,
ਲੇਹੁ ਕਰਿ ਜੋ ਕੁਛ ਕਰਨਾ।
ਸਿੰਘ ਜੀ ਕਹਯੋ ਸੁਨਾਇ,
ਸੂਲ ਸੋਂ ਹੈ ਤੈਂ ਮਰਨਾ ॥੪੯॥
ਢਿਗ ਤੈ ਕਾਜੀ ਕਹਯੋ,
ਕੁਫਰ ਇਨ ਸਿੱਖ ਅਲਾਯੋ।
ਚਹੀਏ ਇਸ ਕੋ ਦੀਨ ਈਨ[1], — [1]ਦੀਨ ਦੀ ਈਨ।
ਜਯੋਂ ਤਯੋਂ ਮਨਵਾਯੋ।
ਮਾਨਿ ਨੁਵਾਬ ਖਰਾਬ,
ਮੂਢ ਬੇ-ਸਿਦਕੀ ਹਾਸਦ[1]। — [1]ਈਰਖਾਲੂ।
ਕਹਯੋ ਸਿੰਘ ਕੋ, ਮੁਸਲਮਾਨ
ਤੂੰ ਕਯੋਂ ਨਹਿੰ ਬਾਸ਼ਦ[1] ॥੫੦॥ — [1]ਹੁੰਦਾ।
ਲੇਹੁ ਜਗੀਰ ਲਿਖਾਇ,
ਭਾਇ ਜੇਤਿਕ ਮਨਿ ਤੇਰੇ[1]। — [1]ਜਿੰਨੀ ਕੁ ਤੇਰੇ ਮਨ ਵਿੱਚ ਭਾਉਂਦੀ ਭਾਵ ਚੰਗੀ ਲਗਦੀ ਹੈ।
ਹਮ ਸਭਿ ਭਵੈਂ ਮੁਰੀਦ,
ਮਾਨ ਹੈਂ ਪੀਰ ਬਧੇਰੇ।
ਨਹੀਂ ਤੁ ਦੈਹੋਂ ਮਾਰ,
ਤੁਝੈ ਦੈ ਦੂਖ ਅਪਾਰੀ।
ਸੁਨਿ ਸਬੇਗ ਸਿੰਘ ਕਹਯੋ,
ਸ੍ਰਿਸ਼ਟਿ ਪਲਟੈ ਕਿ ਨ ਸਾਰੀ[1] ॥੫੧॥ — [1]ਸਾਰੀ ਸ੍ਰਿਸ਼ਟੀ ਬਦਲ ਕਿਉਂ ਨਾ ਜਾਵੇ, ਭਾਵ ਭਾਵੇਂ ਬਦਲ ਜਾਵੇ।
ਅਗਨੀ ਸੀਤਲ ਹੋਇ,
ਆਬ ਦਾਹੈ ਸਮ ਆਗੀ[1]। — [1]ਪਾਣੀ ਅੱਗ ਵਾਂਗ ਸਾੜਨ ਲਗ ਜਾਵੇ।
ਸੂਰਜ ਪੱਛਮ ਉਗੈ[1], — [1]ਚੜ੍ਹਨ ਲਗ ਪਵੇ।
ਗੰਗ ਬਹਿ ਉੱਤਰ ਲਾਗੀ[1]। — [1]ਗੰਗਾ ਉੱਤਰ ਵਲ ਵਗਣ ਲਗ ਪਵੇ।
ਤੌਂ ਭੀ ਹਮ ਨਹਿੰ ਭਵੈਂ ਤੁਰਕ,
ਤੁਮ ਕਯੋਂ ਬਹੁ ਕੈਹੋ।
ਜੈਸੀ ਮਨਿ ਤੁਵ ਆਇ,
ਦੂਖ ਦੈ ਜਾਨੈਂ ਲੈਹੋ ॥੫੨॥
ਬਰ ਸਰਾਪ ਨਹਿੰ ਦੈਂਹ,
ਤਾਣ ਰਖ ਰਹੋਂ ਨਿਤਾਣਾ[1]। — [1]ਬਲ ਦੇਰਖਦਿਆਂ ਨਿਰਬਲ ਹੋ ਕੇ ਕਹਾਂਗਾ।
ਜਯੋਂ ਮਮ ਗੁਰੁ ਸਿਰ ਦਯੋ,

ਤੈਸ ਮੈਂ ਮਾਨੋਂ ਭਾਣਾ।
ਸੁਨਿ ਨੁਵਾਬ ਦਿਢ ਲਖ੍ਯੋ,
ਸਿੱਖ ਨਹਿਂ ਦੀਨ ਮਨੈ ਹੈਂ।
ਸਖਤ ਕੈਦ ਮੈਂ ਰਖੋ,
ਫੇਰ ਕਬਿਹੀ ਮੰਨ ਲੈਹੈਂ ॥੫੩॥
ਸਿੰਘ ਸਬੇਗ ਸਬਾਜ ਸਿੰਘ ਕੋ
ਬੰਦੀ ਖਾਨੇ।
ਪਠ ਦੀਨੋ ਨੋਵਾਬ,
ਮੌਤ ਨਿਜ ਹਿਤ ਪਰਖਾਨੇ[1] ॥੫੪॥

[1]ਪਰਖਣ ਵਾਸਤੇ।

ਦੋਹਰਾ:
ਤੁਰਕ ਕਰਨ ਹਿਤ ਤੁਰਕ ਖਲ,
ਰਹੇ ਅਧਿਕ ਝਖ ਮਾਰ।
ਸਤਿ ਪੁਰਖਨ ਸਿੰਘਾਨ ਕੀ,
ਪਤਿ ਰਾਖੀ ਕਰਤਾਰ ॥੫੫॥
ਵਾਹਿਗੁਰੂ ਮੁਖਿ ਜਾਪੁ, ਜੁਗ
ਸਿੰਘ ਜਪੈਂ ਮਨ ਲਾਇ।
ਬੈਠੇ ਕਾਰਾ-ਗ੍ਰਹਿ[1] ਵਿਖੇ,
ਲੈਹੈਂ ਗੁਰੂ ਛਡਾਇ ॥੫੬॥

[1]ਕੈਦ ਖਾਨੇ ਵਿੱਚ।

ਐਸੇ ਐਸੇ ਦੂਖ ਬਹੁ,
ਸਹਿ ਕੈ ਬਿਸਵੇ ਬੀਸ[1]।
ਸਿਦਕ ਧਰਮ ਰਾਖ੍ਯੋ ਭਲੇ,
ਦੀਨੇ ਤ੍ਰਿਣ ਜਯੋਂ ਸੀਸ ॥੫੭॥

[1]ਪੂਰਨ ਨਿਸ਼ਚੇ ਨਾਲ।

ਪੈ ਹਿੰਦੁਨ ਰਖਿ ਬਾਦ ਦਿਲਿ[1],
ਸੁਜਸ ਸਿੰਘਨ ਕਾ ਨੀਕ।
ਰਾਇ-ਹਕੀਕਤ ਸਾਮ ਭੀ[1],
ਨਹਿਂ ਫੈਲਾਯੋ ਠੀਕ ॥੫੮॥

[1]ਦਿਲ ਵਿੱਚ ਈਰਖਾਰੱਖ ਕੇ।

[1]ਵਰਗਾ ਵੀ।

$ਕਰਨੀ ਇਕ ਇਕ ਸਿੰਘ ਕੀ,
ਦਸ ਗੁਨ ਤਿਸ ਤੈ ਭੂਰ[1]।
ਕੈ ਹਿੰਦੂ ਭੀ ਸਿੰਘਨ ਸੋਂ
ਰਖਤੇ ਬਾਦ ਜ਼ਰੂਰ ॥੫੯॥

[1]ਬਹੁਤੀ।

ਤਾਂ ਤੇ ਹਿੰਦੁਨ ਭੀ ਕਰੀ,
ਨਹਿਂ ਖਜਾਤੀ[1] ਸਿੰਘਾਨ।
ਬਲਿਕੈ[1] ਮਾਰਜੋ ਚਹਿਤ ਥੇ,
ਮਜ਼ਬ ਅਜਬ ਪਹਿਚਾਨ* ॥੬੦॥

[1]ਮਸ਼ਹੂਰੀ।

[1]ਸਗੋਂ।

*'ਕਰਨੀ ਇਕ ਇਕ ਸਿੰਘ ਕੀ' ਤੋਂ 'ਮਜਬ ਅਜਬ ਪਹਿਚਾਨ' ਤੱਕ ਇਹ ਦੋ ਦੋਹਿਰੇ ਅੰਮ੍ਰਿਤਸਰ ਐਡੀਸ਼ਨ 'ਚੋਂ ਪੰਨਾ ੪੯੪-੯੫ ਤੋਂ ਏਥੇ ਲਿਖੇ ਹਨ, ਜੋ ਲਾਹੌਰ ਐਡੀਸ਼ਨ 'ਚ ਛਪਣ ਸਮੇਂ ਰਹਿ ਗਏ ਜਾਪਦੇ ਹਨ।

ਉਸੀ ਜਮਾਨੈ ਮੈਂ ਭਯੋ,

ਸਜਾਲਕੋਟ ਕੇ ਮਾਹਿਂ।
ਬੇਟਾ ਖੱਤ੍ਰੀ ਕਾ ਭਲੋ,
ਰਾਇ-ਹਕੀਕਤ ਆਹਿ ॥੬੧॥
ਕਾਜੀ ਢਿਗ ਵਹਿ ਪਢਤ ਥਾ
ਹੁਤੋ ਚੁਸਤ ਬੁਧਿਵਾਨ$।
ਇਕ ਦਿਨ ਕਾਜੀ ਸੋਂ ਭਈ,
ਬਹਿਸ[1] ਦੀਨ ਕੀ ਜਾਨ* ॥੬੨॥

[1]ਚਰਚਾ। *ਅੰਕ ਨੰ. ੬੨ ਦੀ ਪਹਿਲੀ ਤੁਕ ਦਾ ਪਾਠ ਤੇ ਦੂਜੀ ਤੁਕ ਦਾ ਅੰਤਮ ਪਦ 'ਜਾਨ' ਦਿੱਲੀ ਐਡੀਸ਼ਨ 'ਚੋਂ ਲਿਆ ਹੈ।

ਲਾ-ਜੁਵਾਬ ਕਾਜੀ ਕਰਜੋ,
ਜਬਿ ਲੜਕੇ ਨੈ ਨੀਕ।
ਤਬਿ ਤਿਸ ਕਾਜੀ ਦੁਸ਼ਟ ਨੈਂ,
ਮਿਲ ਹਾਕਮ ਸੋਂ ਠੀਕ ॥੬੩॥
ਕਰਨਾ ਚਾਹਜੋ ਤੁਰਕ ਤਿਹਿਂ,
ਲੜਕੇ ਮੰਨਜੋਂ ਨਾਹਿਂ।
ਸਿਰਰ ਤਜਜੋ ਨਹਿਂ[1] ਸਿਰ ਦਯੋ,
ਤਬਿ ਬਾਲਕ ਨੈਂ ਚਾਹਿ ॥੬੪॥

[1]ਹਠ ਨਹੀਂ ਛੱਡਿਆ।

ਸਿੰਘਨ ਮੈਂ ਬੇਅੰਤ ਹੀ,
ਭਏ ਦਏ ਸਿਰ ਜਾਹਿਂ।
ਪੈ ਹਿੰਦੂਓਂ ਨੈਂ ਬਾਦ ਰਖਿ,
ਤਿਸ ਸਮ ਮਾਨੇਂ ਨਾਹਿਂ ॥੬੫॥
ਕਜੋਂਕੇ ਹਿੰਦੂ ਤੁਰਕ ਕੇ,
ਨੈਨਨ ਮੈਂ ਤ੍ਰਿਣ ਆਹਿ[1]।

[1](ਖ਼ਾਲਸਾ) ਕੱਖ (ਵਾਂਗਰੜਕਦਾ) ਹੈ।

ਪੰਥ ਖਾਲਸਾ ਹੈ ਸਹੀ,
ਚਾਹਿਤ ਦੋਨੋਂ ਨਾਹਿਂ ॥੬੬॥
ਔਗੁਨ ਗੁਨ ਗੁਨ ਅਗੁਨ ਹ੍ਵੈ,
ਰਾਗ ਦ੍ਵੈਸ਼ ਕੇ ਭਾਇ[1]।

[1]ਰਾਗ ਦ੍ਵੈਖ ਦੇ (ਭਾਇ) ਹੋਣ ਨਾਲ ਔਗੁਣ ਗੁਣ ਤੇ ਗੁਣ ਔਗੁਣ ਹੋ ਜਾਂਦੇ ਹਨ।

ਦਾਹਕ ਸੀਤਲ ਸਸੀ ਕੌਂ,
ਜਜੋਂ ਬਯੋਗਨੀ ਗਾਇ[1] ॥੬੭॥

[1]ਜਿਵੇਂ ਵਿਛੋੜੇ ਵਾਲੀ ਇਸਤ੍ਰੀ ਠੰਢੇ ਚੰਦ੍ਰਮਾ ਨੂੰ ਸਾੜਨ ਵਾਲਾ ਕਹਿੰਦੀ ਹੈ।

ਕਹਿਤ ਲਾਲ ਜੀ ਗੋਪੀਆਂ,
ਕਾਲੈ ਕ੍ਰਿਸ਼ਨੈਂ ਜੈਸ।
ਕਲੂਆ ਛਲੂਆ ਕਹਿਤ ਥੇ,
ਚੋਬੇ ਗੋਪ ਸੁ ਤੈਸ[1] ॥੬੮॥

[1]ਗਊਆਂ ਨੂੰ (ਚੋਬੇ) ਚਰਾਉਣ ਵਾਲੇ ਗੋਆਲੇ ਤਿਸ ਨੂੰ ਕਾਲਾ ਤੇ ਛਲ ਕਰਨ ਵਾਲਾ ਕਹਿੰਦੇ ਸਨ।

ਜੱਦਜਪਿ ਸਿੰਘਹਿਂ ਹਿੰਦੁ ਕਾ,
ਰੱਖ ਦਿਖਾਯੋ ਧਰਮ।
ਤੌ ਭੀ ਸਿੰਘਨ ਤਰਫ ਤੈ,

ਰਹਯੋ ਹਿੰਦੁਨ ਉਰਿ ਬਰਮ[1] ॥੬੯॥
ਰਾਇ ਹਕੀਕਤ ਸਮ ਦਏ,
ਸਿੰਘਨ ਹਜਾਰਨ ਸੀਸ।
ਪੈ ਜਸ ਬਹੁ ਹੈ ਰਾਇ ਕਾ,
ਕਰਯੋ ਹਿੰਦੂਅਨ ਬੀਸ[1] ॥੭੦॥
ਪੂਰਬ ਦਿਸਾ ਲਹੌਰ ਤੈ,
ਸ਼ਾਹ ਬਿਲਾਵਲ ਪਾਸ[1]।
ਰਚਿ ਸਮਾਧਿ ਤਿਹ ਹਿੰਦੂਅਨ,
ਮੇਲਾ ਥਾਪਯੋ ਖਾਸ ॥੭੧॥
ਹੈ ਅਫਸੋਸ ਸਿੰਘਾਨ ਪਰ,
ਪਾਇ ਰਾਜ ਤਿਸ ਠਾਂਇ।
ਫਿਰ ਨ ਸ਼ਹੀਦਨ ਸਿੰਘਨ ਕਾ,
ਮੇਲਾ ਥਾਪਯੋ ਕਾਇ[1] ॥੭੨॥
ਜਿਨ ਜਿਨ ਸਿੰਘਨ ਧਰਮ ਹਿਤ,
ਦੀਨੇ ਅਪਨੇ ਸੀਸ।
ਗਯਾਨ ਸਿੰਘ ਬੰਦਤ ਚਰਨ,
ਤਿਨ ਕੇ ਬਿਸਵੇ[1] ਬੀਸ ॥੭੩॥
ਖੱਡਨ ਵਾਰੇ ਸਿੱਖਨ ਕੀ,
ਅਰ ਸਬੇਗ ਸਿੰਘ ਕੇਰ।
ਕਹਿ ਕਰਿ ਗਾਥਾ ਧਯਾਇ ਯਹਿ,
ਇਤੀ ਭਯੋ ਬਿਨ ਦੇਰ ॥੭੪॥
ਇਤਿ ਸ੍ਰੀ ਗੁਰੁ ਪੰਥ ਪ੍ਰਕਾਸ਼ ਗ੍ਰੰਥੇ ਉੱਤ੍ਰਾਰਧੇ ਗਯਾਨ ਸਿੰਘ ਵਿਰਚਿਤੇ 'ਪੰਥ ਕੀ ਬਿਪੱਤੀ, ਸਬੇਗ ਸਿੰਘ, ਸਬਾਜ ਸਿੰਘ, ਹਕੀਕਤਰਾਇ ਕਾ ਪ੍ਰਸੰਗ', ਬਰਨਨੰ ਨਾਮ ਤੇਤੀਸਮੋਂ ਬਿਸ੍ਰਾਮ ॥੩੩॥

[1]ਹਿੰਦੂਆਂ ਦੇ ਹਿਰਦੇ 'ਚ (ਬਰਮ) ਸੋਜਾ ਹੀ ਰਿਹਾ।
[1]ਵੀਹ ਗੁਣਾ ਭਾਵ ਬਹੁਤਾ।
[1]ਸ਼ਾਹ ਬਿਲਾਵਲ (ਦੀ ਕਬਰ) ਪਾਸ।
[1]ਕੋਈ ਵੀ।
[1]ਪੂਰਨ ਨਿਸਚੇ ਨਾਲ।

## ੩੪. {ਮਤਾਬ ਸਿੰਘ ਤੇ ਭਾਈ ਤਾਰੂ ਸਿੰਘ ਦੀ ਸ਼ਹੀਦੀ ਅਤੇ ਸੂਬੇ ਖ਼ਾਨ ਬਹਾਦਰ ਦਾ ਮਰਨਾ}

ਕਬਿੱਤੁ:

ਸ੍ਰੀ ਗੁਰੁ ਤੀਸਰ ਸਰੂਪ ਜਗਦੀਸ੍ਵਰ,
ਜੁਗੀਸ੍ਵਰ ਮਨਾਇ ਕੈ ਕਵੀਸ੍ਵਰ ਅਨੰਦ ਕੈ[1]।

[1]ਪ੍ਰਮੇਸ਼ਰ ਦੇ ਸਰੂਪ ਤੇ ਜੋਗੀਆਂ ਦੇ ਈਸ਼ਰ ਤੀਜੇ ਸਤਿਗੁਰੂ ਸ੍ਰੀ ਗੁਰੂ ਅਮਰਦਾਸ ਜੀ ਨੂੰ ਮਨਾ ਕੇ ਕਵੀਸ਼ਰ ਅਨੰਦ ਪ੍ਰਾਪਤ ਕਰਦੇ ਹਨ।

ਹਾਥ ਜੋਰਿ ਮਾਥ ਨਾਇ ਸਾਥ ਹਿਤ ਗਾਥ ਗਾਇ,
ਹੋਇ ਹੌਂ ਸਨਾਥ ਮੈਂ ਅਨਾਥ ਪੰਥ ਬੰਦ ਕੈ[1]।

[1]ਮੈਂ ਹੱਥ ਜੋੜ ਸਿਰ ਨਿਵਾ ਬੜੇ ਪਿਆਰ ਨਾਲ ਪੰਥ ਨੂੰ ਨਮਸ਼ਕਾਰ ਕਰ ਕੇ ਤੇ ਕਥਾ ਕਹਿ ਕੇ (ਸਨਾਥ) ਸਫਲਾ ਹੋਵਾਂਗਾ।

ਸਿਦਕ ਉਦਾਰੂ ਤਾਰੂ ਸਿੰਘ ਜਿਮ ਰਾਖ ਸਾਰੂ,
ਭਯੋ ਭਵ ਪਾਰੂ ਮਾਰੂ ਜਯੋਂ ਨੁਵਾਬੈਂ ਜ਼ੰਦ ਕੈ[1]।

[1]ਤਾਰੂ ਸਿੰਘ ਜਿਵੇਂ (ਉਦਾਰੂ) ਸ੍ਰੇਸ਼ਟ ਤੇ (ਸਾਰੂ) ਪੂਰਾ ਸਿਦਕਰਖ ਕੇ ਸੰਸਾਰ ਤੋਂ ਪਾਰ ਹੋਇਆ ਤੇ ਜਿਵੇਂ ਨਵਾਬ ਨੂੰ (ਜ਼ੰਦ ਕੈ) ਨਪੀੜ ਕੇ ਮਾਰੇਗਾ।

ਏਸ ਧਜਾਇ ਮਾਹਿਂ ਯਾਹਿ[1] ਸੁਨੋਂ ਗੁਰੂ ਸਿੱਖ ਚਾਹਿ[2],
ਸਿਦਕ ਰਹਾਹਿ ਜਾਂਹਿ, ਜਾਹਿਂ ਭਵ ਫੰਦ ਕੈ[1] ॥੧॥

[1]ਇਹ (ਕਥਾ)। [2]ਉਤਸ਼ਾਹ ਨਾਲ।
[1]ਜਿਸ (ਕਥਾ ਦੇ ਸੁਣਨ ਨਾਲ) ਸਿਦਕ (ਕਾਇਮ) ਰਹੇਗਾ ਸੰਸਾਰ ਦੇ (ਫੰਦ ਕੈ) ਬੰਧਨ (ਟੁੱਟ) ਜਾਣਗੇ।

ਪੂਲਾ ਨਾਮ ਗ੍ਰਾਮ ਏਕ ਮਾਝੇ ਮੈਂ ਪਛਾਨੈਂ ਆਮ[1], — [1]ਸਾਰੇ।
ਤਹਾਂ ਰਚਿ ਧਾਮ ਤਾਰੂ ਸਿੰਘ ਥੋ ਰਹਾਵਤੋ।
ਜਤੀ ਸਤੀ ਹਠੀ ਤਪੀ ਸੂਰਬੀਰ ਧੀਰ ਵਡ,
ਸੰਤਸੰਗੀ ਰੰਗੀ ਮਤਿ[1] ਬਾਨੀ ਗੁਰੁ ਗਾਵਤੋ। — [1]ਸਤ-ਸੰਗਤ ਦੇਰੰਗ ਵਿੱਚ ਮਤਿਰੰਗ ਹੋਈ ਹੈ।
ਤਾਂ ਪਰ ਨਿਰੰਜਨੀਏਂ ਦੁਗਲੀ ਕੇ[1] ਏਕ ਦਿਨ, — [1]ਨਿਰੰਜਨੀਏ ਹਰਿ ਭਗਤ ਹਰਾਮੀ ਨੇ।
ਚੁਗਲੀ ਨੁਵਾਬ ਢਿਗ ਉਗਲੀ ਜਥਾਵਤੋ[1]। — [1](ਜਥਾਵਤੋ) ਜਿਸ ਤਰ੍ਹਾਂ ਨਵਾਬ ਕੋਲ ਚੁਗਲੀ ਕੀਤੀ।
ਪੂਲੇ ਗ੍ਰਾਮ ਮਾਹਿਂ ਏਕ ਤਾਰੂ ਸਿੰਘ ਹੈ ਰਹਾਹਿ,
ਪੰਥ ਪਾਹਿ ਚਾਹਿ[1] ਸੋਊ ਖਰਚ ਪੁਚਾਵਤੋ ॥੨॥ — [1]ਲੋੜੀਂਦਾ।
ਆਪ ਸੈਹੈ ਦੂਖ ਭੂਖ ਨੰਗ ਸੀਤ ਆਤਪ[1] ਸੋ[2], — [1]ਠੰਢ ਤੇ ਗਰਮੀ ਨੂੰ। [2]ਉਹ।
ਕਰਕੈ ਮਜੂਰੀ ਪੂਰੀ ਪੰਥ ਕੋ ਖੁਲਾਇ ਹੈ।
ਏਕ ਤਾਂ ਕੀ ਮਾਤ ਔਰ ਭਗਨੀ* ਰਹਿਤ ਧਾਮ, — *ਭੈਣ।
ਪੀਸ ਕਰਿ ਪੀਸਣਾ[1] ਨ ਸੋ ਭੀ ਆਪ ਖਾਇ ਹੈਂ। — [1]ਚੱਕੀ 'ਚ ਅੰਨ ਪੀਹ ਕੇ।
ਆਪ ਭੁੰਜੇ ਚਣੇਂ[1] ਖਾਹਿਂ ਕਰਤ ਗੁਜਾਰਾ ਵਾਹਿ, — [1]ਭੁੱਜੇ ਛੋਲੇ।
ਸਿੰਘਨ ਕੀ ਸੇਵ ਸਿਰੋਂ ਪਰੇ ਹ੍ਵੈ ਕਮਾਇ ਹੈਂ।
ਔਰ ਜੇਤੇ ਸਿੰਘ ਕਰੈਂ ਨੌਕਰੀ ਔ ਖੇਤੀ ਬਣਜ,
ਜੋਊ ਜਾਂਹਿ ਮਿਲੈ ਸੋਊ ਪੰਥ ਮੈਂ ਪੁਚਾਇ ਹੈਂ ॥੩॥
ਔਰ ਮੀਰਾਂ ਕੋਟੀਆ ਮਤਾਬ ਸਿੰਘ ਭੰਗੂ ਏਕ,
ਦੇਸ ਮਾਹਿਂ ਲੂਟ ਮਾਰ ਸੋਊ ਬਹੁ ਰਾਖ ਹੈ।
ਬੀਸ ਤੀਸ ਸਿੰਘਨ ਕੋ ਸੰਗ ਨੀਤਿ ਰਖਤ ਸੋ,
ਚੋਰੀ ਧਾੜਾ ਕਰਿ[1] ਭਰ ਬੀਰਰਸ ਚਾਖ ਹੈ[2]। — [1]ਡਾਕਾ ਮਾਰ ਕੇ। [2]ਚੰਗਾ ਬੀਰ-ਰਸ ਚਖਦਾ ਹੈ ਭਾਵ ਜੰਗ ਜੁੱਧ ਕਰਦਾ ਹੈ।
ਹਾਲ-ਚਾਲ ਡਾਲ ਤਿਨ ਰਾਖੀ ਹੈ ਬਿਸਾਲ ਜਗ,
ਆਜ ਕਾਲ ਲੈਂਹਗੇ ਲਹੌਰ ਇਮ ਆਖ ਹੈਂ।
ਸੁਨ ਕੈ ਕਮਾਲੀਏ ਜੰਡਯਾਲੀਏ ਚੰਡਾਲੀਏ ਤੈ[1] — [1]ਬਹੁਤੇ ਚੰਡਾਲ ਜੰਡਿਆਲੇ ਵਾਲੇ ਨਿਰੰਜਨੀਏ ਹਰਿ ਭਗਤ ਤੋਂ ਸੁਣ ਕੇ।

ਭਾਖਿਯੋ ਨੁਵਾਬ ਫਿਰ ਐਸੇ ਮਨ ਮਾਖ ਹੈ[1] ॥੪॥
[1]ਮਨ 'ਚ ਕ੍ਰੋਧਵਾਨ ਹੋ ਕੇ।
ਤੁਮ ਬਹੁ ਸੈਨ ਲੈ ਮਤਾਬ ਸਿੰਘ ਓਹੁ ਜਾਹੁ,
ਜਹਾਂ ਤੈ ਮਿਲੈਹੈ ਲਜਾਵੋ ਤਹਾਂ ਤੈ ਪਕਰ ਕੈ।
ਹਮ ਤਾਰੂ ਸਿੰਘ ਕੋ ਮੰਗਾਇ ਹੈਂ ਪਕਰਿ ਅਬਿ,
ਮਾਰਹੋਂ ਦੁਹੂੰ ਕੋ ਫਿਰ ਦੂਖ ਦੈ ਜਕਰ ਕੈ[1]।
[1]ਜਕੜ ਕੇ, ਬੰਨ੍ਹ ਕੇ।
ਐਸੇ ਕਹਿ ਅਹਿਦੀਏ[1] ਨੁਵਾਬ ਨੈ ਪਠਾਏ ਤਬਿ,
[1]ਸਿਪਾਹੀ।
ਤਾਰੂ ਸਿੰਘ ਤਾਂਈਂ ਤੁਰਕ ਲਜਾਏ ਸੋ ਤਕਰ ਕੈ[1]।
[1]ਤਕੜੇ ਹੋ ਕੇ।
ਆਇ ਜਬਿ ਨਗਰ ਭੜਾਣੇ ਢਿਗ ਡੇਰਾ ਕੀਓ,
ਸੁਨਿ ਸਿੱਖ ਭਏ ਦੁਖੀ ਸਭਿ ਹੀ ਨਗਰ ਕੈ ॥੫॥

ਚੌਪਈ:

ਹੁਤੀ ਭੜਾਣੇ ਮੈਂ ਗੁਰੁ-ਸਿੱਖੀ।
ਤਿਨ ਮਿਲਿ ਬਾਤ ਠਟੀ ਯੌਂ ਤਿੱਖੀ।
ਤਾਰੂ ਸਿੰਘ ਕੋ ਲੇਹੁ ਛੁਡਾਈ।
ਪਾਛੇ ਜੋ ਹੋਣੀ ਹ੍ਵੈ ਜਾਈ ॥੬॥
ਤਬਿ ਤਿਨ ਤਾਰੂ ਸਿੰਘ ਕੇ ਪਾਸੈਂ।
ਆਇ ਗੁਰੁਮਤਾ ਭਾਖਯੋ ਖਾਸੈਂ[1]।
[1]ਆਪਣਾ।
ਤਾਰੂ ਸਿੰਘ ਨੈ ਸੋਊ ਹਟਾਏ।
ਕਹਯੋ ਕਲੇਸ਼ ਤੁਮੈ ਹ੍ਵੈ ਜਾਏ ॥੭॥
ਜਯੋਂ ਹਮਰੇ ਗੁਰੂਅਨ ਸਿਰ ਲਾਏ।
ਪੰਥ ਹੇਤ ਨਿਜ ਸੁਤ ਮਰਵਾਏ।
ਹਮ ਉਨ ਹੀ ਕੇ ਸਿੱਖ ਕਹਾਵੈਂ।
ਤਾਂ ਅਬਿ ਮਰਨੋ ਕਯੋਂ ਡਰ ਪਾਵੈਂ ॥੮॥
ਥਿਰ ਨਹਿਂ ਰੈਹੈ ਜਗ ਮੈਂ ਕੋਈ।
ਪੀਰ ਅਵਤਾਰ ਵਲੀ ਕਿ ਨ ਹੋਈ।
ਧਰਮ ਹੇਤ ਜੋ ਨਿਜ ਤਨ ਦੈਹੈ।
ਸੋ ਨਿਜ ਜਨਮ ਸਫਲ ਕਰਿ ਲੈਹੈ ॥੯॥
ਯੌਂ ਜਬਿ ਤਾਰੂ ਸਿੰਘ ਬਖਾਨਯੋ।
ਧੰਨ ਧੰਨ ਸਭਿ ਸਿੱਖਨ ਭਾਨਯੋ[1]।
[1]ਕਿਹਾ।
ਪੁਨਾ ਅਹਦੀਏ ਲੈ ਕਰਿ ਤਬਿਹੀ।
ਗਏ ਨਵਾਬ ਪਾਸ ਵਹਿ ਜਬਿਹੀ* ॥੧੦॥
*ਅੰਕ ਨੰ. ੧੦ ਦੀ ਚੌਥੀ ਤੁਕ ਦਾ ਪਾਠ ਦਿੱਲੀ ਐਡੀਸ਼ਨ 'ਚੋਂ ਲਿਆ ਹੈ।
ਸਿੰਘ ਜੀ ਫਤੇ ਬੁਲਾਈ ਉਚੇ।
ਸੁਨ ਕੈ ਜਰੈਂ ਤੁਰਕ ਤਬਿ ਮੂਚੇ[1]।
[1]ਬਹੁਤੇ।
ਉਨ ਤਾਰੂ ਸਿੰਘ ਕੈਦ ਕਰਾਯੋ।
ਦੂਖ ਤੁਰਕਿ ਦੀਨੋ ਮਨ ਭਾਯੋ ॥੧੧॥
ਸੋ ਸਿੰਘ ਜੀ ਸਭਿ ਸੀਸ ਸਹਾਰਯੋ।
ਹਾਇ ਨ ਤੋਬਾ ਮੁਖੋਂ ਉਚਾਰਯੋ।
ਖਾਨ ਪਾਨ ਤਜਿ ਗਹਿ ਸੰਤੋਖੈਂ[1]।
[1]ਸੰਤੋਖ ਗ੍ਰਹਿਣ ਕਰਕੇ।

ਬੈਠਾ ਤਾਰੂ ਸਿੰਘ ਅਤੋਖੈਂ[1] ॥ ੧੨ ॥ [1]ਨਿਰਦੋਸ਼।
ਮੁਖੋਂ ਅਕਾਲ ਅਕਾਲ ਉਚਾਰੇ।
ਮਸਤਕ ਲਾਲੀ ਚਢੀ ਅਪਾਰੇ।
ਪੁਨਾ ਮਤਾਬ ਸਿੰਘ ਕੀ ਸਾਖੀ।
ਸੁਨੋ ਵੀਚ ਜੋ ਪੀਛੈ ਰਾਖੀ ॥ ੧੩ ॥
ਜਬੈ ਨਿਰੰਜਨੀਆ ਹਰਿ-ਭਗਤੂ।
ਲੈ ਕਰਿ ਸੈਨਾ ਗਯੋ ਕੁ-ਬਖਤੂ[1]। [1]ਭਾਗਹੀਣ।
ਤਿਨ ਅਪਨਾ ਸਭਿ ਹੀ ਬਲ ਲਾਯੋ।
ਕਹੂੰ ਮਤਾਬ ਸਿੰਘ ਨਹਿੰ ਪਾਯੋ ॥ ੧੪ ॥
ਹੁਤੋ ਮਤਾਬ ਸਿੰਘ ਕਿਤ ਦੂਰੈਂ।
ਤਿਨ ਸੁਨਿ ਨਿਜ ਮਨਿ ਗੁਨੀ ਜਰੂਰੈਂ[1]। [1]ਚੰਗੀ ਤਰ੍ਹਾਂ ਵਿਚਾਰ ਕੀਤੀ।
ਤਾਰੂ ਸਿੰਘ ਫੜਜੋ ਗਜੋ ਜੋਊ।
ਥਾ ਸੁਨਹਿਰੀਆ[1] ਹਮਰਾ ਸੋਊ ॥ ੧੫ ॥ [1]ਮੇਰੇ ਨਾਲ ਇਕ ਬਾਟੇ 'ਚ ਅੰਮ੍ਰਿਤ ਛਕਿਆ ਹੈ।
ਧਰਮ ਹੇਤ ਵਹਿ ਨਿਜ ਸਿਰ ਦੈਹੈ।
ਹਲਤ ਪਲਤ ਜਸ ਸੁਖ ਵਡ ਲੈਹੈ।
ਸੋ ਗੁਰੁ ਕਾ ਭਾਣਾ ਸਿਰ ਮੰਨੂ।
ਭਾਂਡਾ ਸਿਰਿ ਤੁਰਕਨ ਤੇ ਭੰਨੂ ॥ ੧੬ ॥
ਮਨੀ ਸਿੰਘ ਜਜੋਂ ਅੰਗ ਕਟਾਏ।
ਦੂਖ ਸਬੇਗ ਸਿੰਘ ਬਹੁ ਪਾਏ।
ਜਿਨ ਜਿਨ ਧਰਮ ਹੇਤ ਸਿਰ ਦੀਏ।
ਜੋਗ ਧੰਨਜਤਾ ਸੋਈ ਥੀਏ ॥ ੧੭ ॥
ਮੈਂ ਅਭਾਗ ਅਸ ਕਰੀ ਕਮਾਈ।
ਲੁਕ ਕਰਿ ਫਿਰਹੋਂ ਜਾਨ ਬਚਾਈ।
ਕਬਿ ਲੌ ਹਮ ਇਮ ਜਾਨ ਬਚੈ ਹੈਂ।
ਇਕ ਦਿਨ ਆਇ ਕਾਲ ਸਿਰਿ ਗੈਹੈ[1] ॥ ੧੮ ॥ [1]ਸਿਰੋਂ ਪਕੜ ਲਵੇਗਾ।
ਹੈ ਜਗਿ-ਜੀਵਨ ਸੁਪਨ ਸਮਾਨੈਂ।
ਹਮ ਸੇਂ ਅਧਮ ਨਹੀਂ ਜਗਿ ਜਾਨੈਂ[1]। [1]ਜਗਤ ਵਿੱਚ ਸਾਡੇ ਵਰਗੇ (ਅਧਮ) ਨੀਚ ਨਹੀਂ ਜਾਣਦੇ।
ਜੇ ਕਰਿ ਯੌਂ ਹੀ ਦੇਹ ਛੁਟੈਹੈ।
ਜਨਮ ਬਿਅਰਥ ਏਹੁ ਮਮ ਜੈਹੈ ॥ ੧੯ ॥
ਤਾਂ ਤੇ ਅਬਿ ਤਾਰੂ ਸਿੰਘ ਸੰਗੈਂ।
ਚਲ ਕਰਿ ਕਰੀਏ ਸੰਗ ਨਿਸੰਗੈਂ।
ਨਿਜ ਸਿਰ ਲਾਇ ਧਰਮ ਹਿਤ ਦੱਈਏ।
ਅਪਨੋਂ ਜਨਮ ਸਫਲ ਕਰਿ ਲੱਈਏ ॥ ੨੦ ॥
ਯੌਂ ਦ੍ਰਿਢ ਧਰਿ ਉਰਿ ਸਿੰਘ ਮਤਾਬੈਂ।
ਖੁਦ ਹੀ ਅਯੋ ਲਹੌਰ ਸ਼ਿਤਾਬੈਂ।
ਚੁਗਲ ਨਿਰੰਜਨੀਏਂ ਪਿਖਿ ਤਾਹੈਂ।
ਫੜਿ ਨੁਵਾਬ ਢਿਗ ਦਯੋ ਪੁਚਾਹੈ ॥ ੨੧ ॥

ਸਿੰਘ ਨੁਵਾਬ ਕੇ ਸਨਮੁਖ ਜਾਏ।
ਫਤੇ ਬੁਲਾਈ ਊਚ ਸੁਨਾਏ।
ਸੁਨਿ ਜਰ ਬਰਯੋ ਤਾਹਿਂ ਉਚਾਰੋ।
ਚਾਢਿ ਚਰਖੜੀ ਇਸ ਕੋ ਮਾਰੋ ॥੨੨॥
ਤਬਹਿ ਜਲਾਦਨ ਵਹੀ ਕਮਾਯੋ[1]।
ਸਿੰਘ ਚਰਕ[1] ਢਿਗ ਜਾਇ ਖੜ੍ਾਯੋ।
ਤਾਰੂ ਸਿੰਘ ਕੇ ਦਰਸ਼ਨ ਪਾਏ।
ਚਢਜੋ ਚਰਖ ਪਰ ਖੁਦ ਸਿੰਘ ਧਾਏ ॥੨੩॥
ਹੋਇ ਮੋਦ ਜਿੰਦ ਗਯੋ ਗਵਾਇ।
ਨਿਜ ਸਿਰ ਤੁਰਕਨ ਕੇ ਸਿਰ ਲਾਇ*।
ਯਹਿ ਸੁਨਿ ਤਾਰੂ ਸਿੰਘ ਸੁਖ ਪਾਯੋ।
ਧੰਨ ਜਨਮ ਸਿੰਘ ਭਾਖ ਸੁਨਾਯੋ ॥੨੪॥
ਹੁਤੋ ਹਮਾਰਾ ਪਜ਼ਾਰਾ ਏਹੀ।
ਆਗੇ ਕਾ ਅਬਿ ਬਨਜੋ ਸਨੇਹੀ ॥੨੫॥

ਦੋਹਰਾ:
ਜਬਿ ਮਤਾਬ ਸਿੰਘ ਧਰਮ ਹਿਤ,
ਦਯੋ ਸੀਸ ਯੌਂ ਆਨਿ।
ਤਾਰੂ ਸਿੰਘ ਪੁਨ ਸੱਦਯੋ,
ਵੀਚ ਕਚਹਿਰੀ ਖਾਨਿ ॥੨੬॥

ਚੌਪਈ:
ਆਇ ਸਿੰਘ ਤਬਿ ਫਤੇ ਗਜਾਈ।
ਸੁਨਿ ਨੁਵਾਬ ਮਨਿ ਜਰਜੋ ਮਹਾਂਈ।
ਮਨੋ ਜ਼ਖਮ ਪਰ ਜ਼ਖਮ ਲਗਾਯੋ।
ਫਿਰ ਤਾਰੂ ਸਿੰਘ ਨੈ ਯੌਂ ਗਾਯੋ ॥੨੭॥
ਸੁਨੋ ਖਾਨ ਜੀ ਬਚਨ ਹਮਾਰਾ।
ਹਮ ਨਹਿਂ ਤੁਮਰਾ ਕਿਛੁ ਬਿਗਾਰਾ।
ਯਾਰੀ ਚੋਰੀ ਠੱਗੀ ਕਾਈ।
ਜੋ ਹਮ ਕਰੀ ਸੁ ਦੇਹ ਬਤਾਈ ॥੨੮॥
ਹਮ ਤੋ ਖੇਤੀ ਕਰਿ ਨਿਤ ਖੈਹੈਂ।
ਤੁਮ ਢਿਗ ਤੁਮਰਾ ਕਰਾ[1] ਪੁਚੈ ਹੈਂ।
ਚਾਬਿ ਚਬੀਣੀ[1] ਜੋ ਕਿਛ ਸਰ ਹੈ।
ਸੋ ਹਮ ਨਿਜ ਪੰਥਾਗੈ ਧਰਿ ਹੈਂ ॥੨੯॥
ਕਹੁ ਤੁਮਰੇ ਪੱਲਜੋਂ ਕਜਾ ਜਾਏ।
ਜਿਸ ਪਰ ਤੂੰ ਮੁਹਿ ਦੇਤ ਸਜਾਏ।
ਕੌਨ ਕਨੂੰਨ ਮਾਹਿਂ ਯਹਿ ਬਾਤੈਂ।
ਲਿਖੀ, ਕਰਤ ਜੋ ਤੂੰ ਉਤਪਾਤੈਂ[1] ॥੩੦॥
ਹਾਕਮ ਹੋਇ ਜੁ ਕਰੈ ਅਨੀਤੈਂ[1]।

[1]ਕੀਤਾ।
[1]ਚਰਖੜੀ।
*ਅੰਕ ਨੰ. ੨੪ ਦੀ ਦੂਜੀ ਤੁਕ ਦਿੱਲੀ ਐਡੀਸ਼ਨ 'ਚੋਂ ਲਈ ਹੈ।
[1]ਮਾਮਲਾ।
[1]ਚੱਬੀਣੀ (ਭੁੱਜੇ ਛੋਲੇ ਆਦਿ) ਚਬ ਕੇ।
[1]ਉਪੱਦ੍ਰਵ।
[1]ਬੇਇਨਸਾਫ਼ੀ।

ਦੋਜ਼ਕ ਮਾਹਿਂ ਜਰੈ ਸੋ ਨੀਤੈਂ[1]। — [1]ਨਿੱਤ, ਹਮੇਸ਼ਾਂ।
ਯਹ ਸੁਨਿ ਜਰ ਬਰ ਫੇਰ ਨੁਵਾਬੈਂ।
ਦਯੋ ਸਿੰਘ ਕੋ ਬਹੁਤ ਅਜ਼ਾਬੈਂ[1] ॥੩੧॥ — [1]ਦੁੱਖ।
ਕਹੈ ਹੋਹੁ ਤੂੰ ਮੁੱਸਲਮਾਨੈਂ।
ਤਬਿ ਛੂਟੈਗੀ ਤੇਰੀ ਜਾਨੈਂ।
ਸਿੰਘ ਕਹਯੋ ਮੈਂ ਤੁਰਕ ਨ ਥੈਹੌਂ।
ਤਜਿ ਨਿਜ ਧਰਮ ਨ ਜਾਂਨ ਬਚੈਹੌਂ ॥੩੨॥
ਸਿੱਖੀ ਕੇਸ ਸਿਦਕ ਸਿਰ ਸੰਗੈਂ[1]। — [1]ਸਿਖੀ ਦਾ ਸਿਦਕ ਸਿਰ ਤੇ ਕੇਸਾਂ ਨਾਲ।
ਮੈਂ ਨਿਜ ਚੈਹੁਂ ਨਿਭੈਹੋਂ ਚੰਗੈਂ।
ਫਿਰ ਨੁਵਾਬ ਨੈ ਲੋਭ ਦਿਖਾਯੋ।
ਕਹਯੋ ਜਗੀਰ ਲੇਹੁ ਮਨ ਭਾਯੋ ॥੩੩॥
ਬੇਟੀ ਮੁਗਲ ਪਠਾਨਨ ਕੇਰੀ।
ਲੇਹੁ ਤੁਰਕ ਬਨਿ ਅਬਿ ਬਿਨ ਦੇਰੀ।
ਯਹਿ ਸੁਨਿ ਫਿਰ ਤਾਰੂ ਸਿੰਘ ਬੋਲਯੋ।
ਮਾਨਹੁ ਤਾਕ[1] ਸਿਦਕ ਕਾ ਖੋਲਯੋ ॥੩੪॥ — [1]ਤਖਤਾ, ਬੂਹਾ।
ਤੁਰਕ ਹੋਇ ਕਜਾ ਮਰੋਂ ਨ ਫੇਰ।
ਯਾਂ ਤੇ ਤੁਰਕ ਨ ਹੋਵਹੁਂ ਹੇਰ।
ਸ੍ਵਾਰਥ[1] ਪਰਮਾਰਥ[2] ਬਿਵਹਾਰਾ[3]। — [1]ਆਪਣਾ ਮਤਲਬ। [2]ਪ੍ਰਮੇਸ਼ਰ ਦੀ ਪ੍ਰਾਪਤੀ। [3]ਕੰਮ-ਕਾਰ।
ਹਿੰਦੁ ਤੁਰਕ ਕਾ ਸਮ ਹੈ ਸਾਰਾ ॥੩੫॥
ਸੀਤ ਵਾਤ ਆਤਪ[1] ਦੁਖ ਸੁਖ ਜੋ। — [1]ਠੰਢ, ਹਵਾ ਤੇ ਧੁੱਪ।
ਲਾਭ ਹਾਨਿ ਮਰਨਾ ਤਿਸ[1] ਭੁਖ ਜੋ। — [1]ਤੇਹ।
ਇਹੁ ਸਭਿ ਸਮ ਸਭਿ ਹੀ ਕੋ ਬਜਾਪਤ[1]। — [1]ਇੱਕੋ ਜਿਹੇ ਲਗਦੇ ਹਨ।
ਹਿੰਦੁ ਤੁਰਕ ਮੈਂ ਨਾਹਿਂ ਤਫਾਵਤ[1] ॥੩੬॥ — [1]ਫ਼ਰਕ ਨਹੀਂ।
ਅਰ ਸ੍ਵਾਰਥ ਨਹਿਂ ਕਾਹੂੰ ਪੂਰੇ।
ਹੋਤ ਸਭੈ ਆਖਰ ਰਹਿਂ ਊਰੇ[1]। — [1]ਅਧੂਰੇ, ਖ਼ਾਲੀ।
ਪਰਮਾਰਥ ਮੈਂ ਭੇਦ ਨ ਜਰੈਂ।
ਜੈਸੋ ਕਰੈਂ ਤੈਸ ਸਭਿ ਭਰੈਂ ॥੩੭॥
ਏਕ ਕਿਸੀ ਕਾ ਸ਼ਾਹਿ ਬਨੈ ਹੈ।
ਜਥਾ ਕਰਮ ਫਲ ਤਥਾ ਭੁਗੈ ਹੈ।
ਜਯੋਂ ਪਰਕਾਸ਼ਤ ਹੈ ਰਵਿ ਬਿਸੁ ਕੋ[1]। — [1]ਜਿਵੇਂ ਸੂਰਜ (ਬਿਸੁ) ਸੰਸਾਰ ਨੂੰ ਚਾਨਣ ਕਰਦਾ ਹੈ।
ਜਥਾ ਨਿਗ੍ਹਾ ਹ੍ਵੈ ਪਿਖ ਹੈ ਤਿਸ ਕੋ ॥੩੮॥
ਤਯੋਂ ਜੈਸੇ ਕ੍ਰਮ ਜੀਵ ਕਰੈ ਹੈਂ।
ਦੋਜ਼ਕ ਭਿਸਤ ਖੁਦਾ ਤਿਹ ਦੈਹੈ।
ਦੁਸ਼ਮਨ ਦੋਸਤ ਨਾਹਿਂ ਕਾਹਿ ਕੋ।
ਫਿਰ ਹਮ ਥੈਹੈਂ ਤੁਰਕ ਕਾਹਿ ਕੋ ॥੩੯॥
ਬਲਿਕੈ ਹੁਕਮ ਅਦੂਲੀ[1] ਜੋਊ। — [1]ਹੁਕਮ ਦੀ ਉਲੰਘਣਾ।

ਕਰਿ ਹੈ ਪਰ ਹੈ ਦੋਜ਼ਕ ਸੋਊ।
ਲਿੰਗ ਕੇਸ ਦਾੜੀ ਮੁੱਛ ਯਾ ਹੈਂ[1]।
[1]ਇਸ (ਇਨਸਾਨ ਦੇ) ਹਨ।
ਜੈਸੇ ਪੈਦਾ ਕਰੇ ਖੁਦਾ ਹੈਂ ॥੪੦॥
ਭਾਰੀ ਹੁਕਮ ਅਦੂਲੀ ਏਹੀ।
ਜੋ ਕਟਵੈਹੈ ਸਜ਼ਾ ਲਹੇਹੀ।
ਕਿਰਤ[1] ਬਿਗਾੜਨ ਸਮ ਨ ਗੁਨਾਹੈਂ।
[1]ਖ਼ੁਦਾ ਦੇ ਕੀਤੇ ਨੂੰ।
ਤੁਮ ਬਿਗਾੜਹੋ ਦੋਜ਼ਕ ਪਾਹੈ[1] ॥੪੧॥
[1]ਖ਼ੁਦਾ ਤੁਹਾਨੂੰ ਦੋਜ਼ਕ ਵਿੱਚ ਪਾਵੇਗਾ।
ਗੈਰ ਸ਼ਰਾ[1] ਕੋ ਸ਼ਰਾ ਬਤੈਹੋ।
[1]ਜੋ ਸ਼ਰ੍ਹਾ (ਧਰਮ ਦੀ ਮਰਯਾਦਾ) ਨਹੀਂ।
ਡੂਬੇ ਆਪ ਡੁਬਾਵਨ ਚੈਹੋ।
ਗੁਰੂਅਨ ਹਿੰਦੁ ਤੁਰਕ ਤੇ ਨਜਾਰਾ।
ਪੰਥ ਖਾਲਸਾ ਰਚਜੋ ਉਦਾਰਾ ॥੪੨॥
ਹਮ ਦਿਢ ਸ਼ਰ੍ਹਾ ਪ੍ਰਭੂ ਕੀ ਰਾਖੈਂ।
ਨਹਿਂ ਦੋਜ਼ਖ ਪੈਹੈਂ ਨਹਿਂ ਨਾਖੈਂ[1]।
[1](ਅਸੀਂ ਪ੍ਰਭੂ ਦੀ ਸ਼ਰ੍ਹਾ) (ਨਹਿਂ ਨਾਖੈਂ) ਤਿਆਗਦੇ ਨਹੀਂ।
ਕਜੋਂ ਹਮ ਦੁਇ ਨੁਕਸਾਨ ਉਠੀ ਹੈਂ।
ਆਗੇ ਦੋਜ਼ਕ ਨਿੰਦਾ ਈਹੈਂ ॥੪੩॥
ਤੁਰਕ ਹੋਨ ਮੈਂ ਹੈ ਬਡ ਹਾਨੀ।
ਨਹਿਂ ਹਮ ਕਰਿ ਹੈਂ ਬੇਈਮਾਨੀ।
ਨਿਰ ਪਰਯੋਜਨ ਪਸੁ ਨ ਪ੍ਰਵਿਰਤੈਂ[1]।
[1]ਬਿਨਾਂ ਮਤਲਬ ਤੋਂ ਪਸ਼ੂ ਵੀ ਕਿਸੇ ਕੰਮ ਵਿੱਚ ਪ੍ਰਵਿਰਤ ਨਹੀਂ ਹੁੰਦੇ।
ਕਜੋਂ ਹਮ ਗੈਹੈਂ ਦੁਖਦਾ ਕਿਰਤੈਂ[1] ॥੪੪॥
[1]ਦੁਖਦਾਈ ਕੰਮ।
ਈਸ਼੍ਵਰ ਕੀ ਕ੍ਰਿਤ ਜੀਵ ਜੁ ਕਟ ਹੈਂ।
ਭਲਾ ਬੁਰਾ ਵਹਿ ਦੋਜ਼ਕ ਡਟ ਹੈਂ[1]।
[1]ਭਾਵੇਂ ਉਹ ਚੰਗਾ ਹੈ ਤੇ ਭਾਵੇਂ ਬੁਰਾ ਹੈ ਜ਼ਰੂਰ ਨਰਕਾਂ ਵਿੱਚ ਪੈਂਦੇ ਹਨ।
ਯਾਂ ਤੈ ਹਮ ਨ ਖਰੀਦੈਂ ਨਰਕੈਂ।
ਜਾਨ ਬੂਝ ਕਜੋਂ ਕੂਏ ਗਰਕੈਂ[1] ॥੪੫॥
[1]ਖੂਹ 'ਚ ਗ਼ਰਕ ਹੋਈਏ।
ਮਰਣਾ ਤੋ ਇਕ ਦਿਨ ਹੈ ਸਾਚੈਂ।
ਫਿਰ ਤੁਵ ਕਹੇ ਨਰਕ ਕਜੋਂ ਬਾਂਛੈਂ।
ਸਿੱਖੀ ਕੇਸ ਸਿਦਕ ਨਿਰਬਾਹੈਂ।
ਧਰਮ ਛੋਡਿ ਨਹਿਂ ਜੀਵਨ ਚਾਹੈਂ ॥੪੬॥
ਕਰੋਂ ਨ ਕਿੰਚਤ ਜਾਨ ਪਯਾਰੀ।
ਚਹੀਏ ਤੌਂ ਲਿਹੁ ਅਬੀ ਨਿਕਾਰੀ।
ਯਹਿ ਸੁਨਿ ਫਿਰ ਹ੍ਵੈ ਕੋਪ ਨੁਵਾਬੈਂ।
ਬੋਲਜੋ ਐਸ ਅਵਾਚ[1] ਖਰਾਬੈਂ ॥੪੭॥
[1]ਖੋਟਾ ਬਚਨ।
ਮੈਂ ਅਬਿ ਮਾਰਿ ਜੁਤੀਅਨ ਸਾਥੈਂ।
ਬਾਲ ਉਖੇਰਿ, ਦੈਂਹੁ ਤੁਵ ਹਾਥੈਂ।
ਸਿੱਖੀ ਖੋਵੋਂ ਸਿਰ ਮੁੰਡਵੈਹੋਂ।
ਇਸ਼ਕ ਫਿਸਕ ਅਬਿ ਤੁਮਰਾ ਕੈਹੋਂ[1] ॥੪੮॥
[1]ਤੁਹਾਡਾ ਸਿੱਖੀ ਪਿਆਰ ਢਿੱਲਾ ਕਰ ਦਿਆਂਗਾ।
ਬੁਰਾ ਹਾਲ ਕਰਿ ਮਾਰੋਂ ਤੋਹੀ।

ਨਹੀਂ ਤ ਕਹਜਾ ਮਾਨ ਅਬਿ ਮੋਹੀ ॥੪੯॥
ਦੋਹਰਾ:
ਫਿਰ ਸਿੰਘ ਜੀ ਯੌਂ ਭਾਖਯੋ,
ਕੇਸ ਰਹੈਂ ਸਿਰਿ ਸੰਗ।
ਮਾਰਿ ਜੂਤੀਓਂ ਸੋਂ ਤੁਝੈ,
ਮੈਂ ਲੈ ਜੈਂਹੁ ਨਿਸੰਗ ॥੫੦॥
ਸ੍ਵੈਯਾ:
ਯੌਂ ਸੁਨਿ ਫੇਰ ਨੁਵਾਬ ਖਰਾਬ,
ਸੁ ਕੋਪ ਸਿਤਾਬਹਿਂ ਨਾਈ ਬੁਲਾਏ।
ਮੂੰਡਹੁ ਮੂੰਡ[1] ਅਬੀ ਇਸ ਕੇ, — [1]ਸਿਰ ਮੁੰਨ ਦਿਉ।
ਕਹਿ ਯੌਂ ਸਿੰਘ ਕੇ ਪਗ ਹਾਥ ਬੰਧਾਏ।
ਨਾਈ ਰਹੇ ਸਭਿ ਜੋਰ ਲਗਾਇ ਕੈ,
ਸਿੰਘ ਕਾ ਮੂੰਡ ਨ ਮੂੰਡ ਸਕਾਏ।
ਕੇਸ ਕਟਯੋ ਨਹਿਂ ਏਕ ਗਯੋ ਤਿਨ,
ਉਸਤ੍ਰੇ ਕੈਂਚੀਆਂ ਭੂਰ[1] ਮੰਗਾਏ ॥੫੧॥ — [1]ਬਹੁਤੇ।
ਪੋਚੀ[1] ਨੁਵਾਬਹਿਂ ਸੋਚੀ ਪੁਨਾ, — [1]ਨੀਚ।
ਝਟ ਮੋਚੀ ਅਸੋਚੀ[1] ਲਏ ਬੁਲਵਾਏ। — [1]ਸੋਚਣ ਤੋਂ ਬਿਨਾਂ (ਅ) ਅਪਵਿੱਤ੍ਰ।
ਖਾਨ ਕਹਯੋ ਇਸ ਸਿੰਘ ਕੇ ਸੀਸ ਤੈ,
ਕੇਸਨ ਸੋਂ ਦਿਹੁ ਚਾਮ ਉਡਾਏ।
ਖਾਲ ਲਹੈ, ਨਹਿਂ ਕੇਸ ਕਟੈਂ,
ਵਹਿ ਹਾਰ ਰਹੇ ਅਪਨੋਂ ਬਲ ਲਾਏ।
ਫੇਰ ਨੁਵਾਬ ਖਰਾਬ ਅਜਾਬ ਦੈ,
ਖੋਪਰੀ ਸਿੰਘ ਕੀ ਦੀਨ ਉਤ੍ਰਾਏ ॥੫੨॥
ਪੂਰਨ ਵਾਕ ਭਯੋ ਸਿੰਘ ਕਾ ਤਬਿ,
ਕੇਸ ਗਏ ਸਿਰ ਆਧ ਕੇ ਸੰਗੈਂ।
ਤਾਂ ਮਧ ਭੋਹ[1] ਭਰਾਇ ਨੁਵਾਬ, — [1]ਤੂੜੀ।
ਧਰਾਇ ਦਯੋ ਮਧ ਚੌਕ ਨਿਸੰਗੈਂ।
ਹੈਹਿਰ[1] ਸ਼ੈਹਿਰ ਮਾਹਿਂ ਪਰਯੋ, — [1]ਕਾਂਬਾ, ਸਹਿਮ।
ਕਹਿਂ ਕੈਹਰ[1] ਕੀਨ ਨੁਵਾਬ ਕੁਢੰਗੈਂ। — [1]ਜ਼ੁਲਮ।
ਮੱਜਤ ਸਿੰਘ ਸ੍ਰੌਣਤ ਸੋਂ[1], — [1]ਸਿੰਘ ਲਹੂ ਨਾਲ ਇਸ਼ਨਾਨ ਕਰਦਾ ਹੈ।
ਸ਼ਿਵ ਕੇ ਸਿਰ ਤੇ ਗਿਰ ਹੈ ਜਿਮ ਗੰਗੈਂ ॥੫੩॥
ਆਧ ਕਟਯੋ ਸਿੰਘ ਕਾ ਸਿਰ ਥਾ,
ਪਰ ਨੱਕ ਚਢਾਇ ਨ ਹਾਇ ਉਚਾਰੀ।
ਖਾਨ ਰਹਯੋ ਪਿਖ ਕੈ ਬਿਸਮੈਂ,
ਪੁਨ ਸਿੱਖ ਲਹੌਰੀਏ ਲੀਨ ਹਕਾਰੀ[1]। — [1]ਸੱਦ ਲਏ।
ਸੌਂਪ ਦਯੋ ਉਨ ਕੋ, ਤਿਨ ਚਾਇ[1], — [1]ਚੁੱਕ ਕੇ।

ਲਿਜਾਇ ਰਖਯੋ ਗੁਰਦ੍ਵਾਰ ਮਝਾਰੀ।
ਸਿੰਘ ਕੀ ਸੇਵ ਲਗੇ ਕਰਨੇਂ ਸਭਿ,
ਦੈਂਹ ਨੁਵਾਬ ਤਈਂ ਬਹੁ ਗਾਰੀ ॥ ੫੪ ॥

ਚੌਪਈ:

ਖਾਨ ਪਾਨ ਤਾਰੂ ਸਿੰਘ ਤਜਾਗਯੋ।
ਬੈਠਯੋ ਸਿਦਕ ਧਰਮ ਮੈਂ ਪਾਗਯੋ[1]। — [1]ਲੀਨ ਹੋ ਕੇ।
ਸੀਸ ਰਕਤ ਸੋਂ ਅੰਗ ਪਖਾਰੇ[1]। — [1]ਸਿਰ ਦੇ ਲਹੂ ਨਾਲ ਅੰਗ ਧੋਤੇ।
ਪਾਵਨ ਗੰਗ ਸਮਾਨ ਵਿਚਾਰੇ[1] ॥ ੫੫ ॥ — [1]ਲਹੂ ਨੂੰ ਗੰਗਾ ਦੇ ਪਾਣੀ ਵਾਂਗ ਪਵਿੱਤ੍ਰ ਵਿਚਾਰ ਕੇ।
ਜਯੋਂ ਮਨਸੂਰ ਹਾਥ ਕਟਵਾਏ।
ਉਸੀ ਰਕਤ ਸੋਂ ਵੁਜ਼ੂ ਕਰਾਏ[1]। — [1]ਪੰਜ ਇਸ਼ਨਾਨਾ ਕੀਤਾ ਭਾਵ ਹੱਥ ਮੂੰਹ ਧੋਤਾ।
ਪੜ੍ਹੀ ਨਿਵਾਜ ਤੁ ਪੜੀ ਕਬੂਲੈਂ[1]। — [1]ਪਵਾਣ ਪਈ।
ਕਾਜੀ ਮੁੱਲਾਂ ਭਏ ਰਜੂਲੈਂ[1] ॥ ੫੬ ॥ — [1]ਬੀਮਾਰ ਦੁਖੀ, ਸ਼ੋਕਾਤਰ।
ਤਜੋਂ ਨੁਵਾਬ ਕਾ ਬੰਦ ਪਿਸ਼ਾਬੈਂ।
ਭਯੋ ਤਬੈ ਵਡ ਲਹਯੋ ਅਜ਼ਾਬੈਂ।
ਤੜਫਤ ਮੀਨ ਖਲੀ ਕੇ ਵਾਂਢੈਂ।
ਰੋਵਤ ਪੀਟਤ ਮਾਰਤ ਚਾਂਢੈਂ ॥ ੫੭ ॥
ਪੇਟ ਅਫਾਰਾ ਚਢਯੋ ਬਿਸਾਲੈਂ।
ਭਯੋ ਖੇਦ ਕਿਯ ਅਧਿਕ ਬਿਹਾਲੈਂ[1]। — [1]ਵਿਆਕੁਲ।
ਜਯੋਂ ਤਯੋਂ ਨੁਸਖੇ ਦਏ ਹਕੀਮੈਂ।
ਤਯੋਂ ਤਯੋਂ ਬਢਯੋ ਰੋਗ ਅਤਿ ਭੀਮੈਂ[1] ॥ ੫੮ ॥ — [1]ਭਿਆਨਕ।
ਕਾਜੀ ਮੁੱਲਾਂ ਪੀਰ ਅਪਾਰੇ।
ਜੰਤਰ ਮੰਤਰ ਕਰਿ ਸਭਿ ਹਾਰੇ।
ਸਿਰ ਪਰ ਚੱਕਰ ਨੀਲੇ ਬਾਨੇਂ।
ਹੱਥੀਂ ਸੋਟੇ ਗਹੇ ਮਹਾਨੇ ॥ ੫੯ ॥
ਗੁਪਤ ਸ਼ਹੀਦ ਸਿੰਘ ਤਹਿਂ ਮਾਰੈਂ।
ਹਾਹਾਕਾਰ ਨੁਵਾਬ ਉਚਾਰੈ।
ਔਰ ਕਿਸੀ ਕੋ ਨਜ਼ਰ ਨ ਆਵੈਂ।
ਏਕ ਨੁਵਾਬ ਤਈਂ ਦਰਸਾਵੈਂ ॥ ੬੦ ॥
ਪੀਰ ਪਿਕੰਬਰ ਬਹੁਤ ਮਨਾਏ।
ਕਿਨੈ ਨ ਕੀਨੀ ਜਰਾ ਸਹਾਏ।
ਫਿਰ ਨੁਵਾਬ ਨਿਸਚੈ ਯਹਿ ਕੀਨਾ।
ਭਯੋ ਸ੍ਰਾਪ ਸਿੰਘ ਕਾ ਮੁਹਿ ਪੀਨਾ[1] ॥ ੬੧ ॥ — [1]ਤਕੜਾ।
ਯਾਂ ਤੈ ਮੈਂ ਅਬਿ ਤਿਸ ਕੀ ਸਾਮੈਂ[1]। — [1]ਸ਼ਰਣ।
ਜਾਇ ਪਰੋਂ ਤਬਿ ਹੋਇ ਅਰਾਮੈਂ।
ਜਯੋਂ ਕਿਰਖੀ[1] ਕੋ ਪਾਨੀ ਮਾਰੈ। — [1]ਖੇਤੀ।
ਸੋਈ ਹਰੀ ਕਰਤ ਫਿਰ ਪਾਰੈ[1] ॥ ੬੨ ॥ — [1]ਪਾਲਦਾ ਹੈ।

ਹੀਰੇ ਕੋ ਹੀਰਾ ਜਯੋਂ ਬੇਧੈ[1]।
ਸਿੰਘ ਕਾ ਸ੍ਰਾਪ ਸਿੰਘ ਤਯੋਂ ਛੇਦੈ[1]।
ਸਿੰਘ ਕੈਦ ਮੈਂ ਥੇ ਤਹਿਂ ਜੇਤੇ।
ਛੋਡੇ ਸਿਰੇਪਾਉ ਦੈ ਤੇਤੇ ॥੬੩॥
ਸਿੰਘ ਸਬੇਗ ਲੌ ਨਿਕਟ ਬੁਲਾਏ।
ਤਿਨ ਪ੍ਰਤਿ ਕਹਯੋ ਨੁਵਾਬ ਸੁਨਾਏ।
ਤਾਰੂ ਸਿੰਘ ਪਾਸ ਤੁਮ ਜਾਵੋ।
ਮੇਰੀ ਤਰਫੋਂ ਬਿਨਯ ਸੁਨਾਵੋ ॥੬੪॥
ਮੇਰਾ ਯਹਿ ਗੁਨਾਹਿ ਬਖਸ਼ਾਵੋ।
ਮੈਂ ਫਿਰ ਨਹਿਂ ਸਿੰਘਹਿਂ ਸੰਤਾਵੋਂ।
ਭੇਟ ਘਨੀ ਹਮ ਤੈ ਲੈ ਜਾਵਹੁ।
ਜਯੋਂ ਤਯੋਂ ਕਰਿ ਕੈ ਮੁਹਿ ਬਖਸ਼ਾਵਹੁ ॥੬੫॥
ਸਰਪ ਚਚੂੰਧਰ ਕੇ ਸਮ ਬਾਤੈਂ[1]।
ਬਨੀ ਆਇ ਸਿੰਘਨ ਬੱਖਯਾਤੈਂ।
ਇਤ ਹਾਕਮ ਉਤ ਸਿੰਘ ਹਠੀਲਾ।
ਡਰ ਦੁਹਿ ਦਿਸ ਤੈ ਭਯੋ ਨ ਢੀਲਾ[1] ॥੬੬॥
ਤੌ ਭੀ ਗਏ ਸਿੰਘ ਢਿਗ ਸਭਿਹੀ।
ਜਾਇ ਬਾਤ ਸਭਿ ਭਾਖੀ ਜਬਿਹੀ।
ਤਬਿ ਤਾਰੂ ਸਿੰਘ ਨੈਂ ਯੌਂ ਕਹਯੋ।
ਅਬਿ ਨੁਵਾਬ ਜੀਵਨ ਤੈ ਰਹਯੋ ॥੬੭॥
ਇਸ ਨੈਂ ਨਾਹੱਕ[1] ਪੰਥ ਦੁਖਾਯੋ।
ਨਿਜ ਕਰਮਨ ਕਾ ਫਲ ਇਨ ਪਾਯੋ।
ਬਚਨ ਸਬੇਗ ਸਿੰਘ ਜੋ ਕੀਓ।
ਵਹਿ ਭੀ ਚਹਿ ਅਬਿ ਪੂਰਨ ਥੀਓ ॥੬੮॥
ਅਬਿ ਹਮ ਮਾਰ ਜੂਤੀਓਂ ਸੰਗੈਂ।
ਇਸ ਕੋ ਲੈ ਕੈ ਚਲੈਂ ਨਿਸੰਗੈਂ।
ਯੌਂ ਜਬਿ ਸਿੰਘ ਜੀ ਦਯੋ ਜਵਾਬੈਂ।
ਸੁਨਿ ਮਨ ਕਾਂਪਯੋਂ ਤਬੈ ਨੁਵਾਬੈਂ ॥੬੯॥
ਫੇਰ ਸਬੇਗ ਸਿੰਘ ਕੇ ਤਾਂਈਂ।
ਸਿਰੇਪਾਉ ਵਡ ਦਯੋ ਬੁਲਾਈ।
ਕਹਯੋ ਨੁਵਾਬ ਜੋਰਿ ਕਰ ਐਸੇ।
ਕਰੋ ਕਾਜ ਇਹੁ ਜੈਸੇ ਕੈਸੇ ॥੭੦॥
ਤੱਤ ਖਾਲਸੇ ਢਿਗ ਤੁਮ ਜਾਵਹੁ।
ਹਮਰੀ ਖਤਾ[1] ਏਹੁ ਬਖਸ਼ਾਵਹੁ।
ਬਿਨਤੀ ਬਹੁ ਮੁਝ ਤਰਫੋਂ ਕਰੀਓ।

[1]ਵਿੰਨ੍ਹਦਾ ਹੈ।
[1]ਤਿਵੇਂ ਸਿੰਘ ਦਾ ਸਰਾਪ ਸਿੰਘ ਹੀ ਕਟ ਸਕਦਾ ਹੈ।
[1]ਸੱਪ ਦੇ ਮੂੰਹ 'ਚ ਆਈ ਚਚੂੰਧਰ ਵਾਂਗ ਗੱਲਾਂ, ਭਾਵ ਨਾ ਕਰ ਸਕਦੇ ਹਨ ਨਾ ਛੱਡ ਸਕਦੇ ਹਨ।
[1]ਦੋਹਾਂ ਪਾਸਿਆਂ ਤੋਂ ਡਰ ਢਿੱਲਾ ਨਹੀਂ ਹੋਇਆ ਭਾਵ ਇੱਕੋ ਜਿਹਾ ਡਰ ਸੀ।
[1]ਐਵੇਂ, ਬਿਅਰਥ।
[1]ਗਲਤੀ।

ਭੇਟ ਲਿਜਾਹੁ ਸੁ ਆਗੈ ਧਰੀਓ ॥੭੧॥
ਜੌ ਨਹਿਂ ਬਖਸ਼ੈਂ ਜਾਨ ਹਮਾਰੀ।
ਤੌ ਪਿਸ਼ਾਬ ਛੁਟੈ ਇਕ ਵਾਰੀ।
ਸ਼ਰਨ ਪਰਜੋ ਮੈਂ ਆਜਜ਼[1] ਆਜੈਂ। — [1]ਗ਼ਰੀਬ।
ਰਾਖੈ ਪੰਥ ਬਿਰਦ[1] ਕੀ ਲਾਜੈਂ ॥੭੨॥ — [1]ਧਰਮ, ਸੁਭਾਵ।
ਬਨੋਂ ਮੁਰੀਦ ਪੰਥ ਕਾ ਮੈਂ ਹੂੰ।
ਕਬੀ ਨ ਦੁਖੀ ਕਿਸੀ ਕੋ ਕੈਹੂੰ[1]। — [1]ਕਰਾਂਗਾ।
ਪੁਨ ਤੁਮਰੇ ਗੁਰੁ ਗ੍ਰੰਥ ਮਝਾਰੇ।
ਯਾ ਬਿਧਿ ਗੁਰੂਅਨ ਵਾਕ ਉਚਾਰੇ ॥੭੩॥
ਤਥਾ ਹੀ
*ਸੰਤ ਦੋਖੀ ਕਾ ਥਾਉ ਕੋ ਨਾਹਿ ॥ — *ਇਹ ਤੁਕਾਂ ਸੁਖਮਨੀ ਸਾਹਿਬ ਦੀ ਤੇਰ੍ਹਵੀਂ ਅਸ਼ਟਪਦੀ ਵਿੱਚੋਂ ਹਨ।
ਨਾਨਕ ਸੰਤ ਭਾਵੈ ਤਾ ਓਇ ਭੀ ਗਤਿ ਪਾਹਿ ॥
ਸੰਤ ਕੇ ਦੋਖੀ ਕਉ ਅਵਰ ਨਰਾਖਨਹਾਰ ॥
ਨਾਨਕ ਸੰਤ ਭਾਵੈ ਤਾ ਲਏ ਉਬਾਰਿ[1] ॥ — [1]ਬਚਾ ਲਵੇ।

ਦੋਹਰਾ:
ਸੰਤ ਨਹੀਂ ਕੋਊ ਪੰਥ ਸਮ,
ਦੋਖੀ ਮੁਹਿ ਨ ਸਮਾਨ।
ਪਰਜੋ ਪੰਥ ਕੀ ਸ਼ਰਨ ਅਬਿ,
ਮੈਂ ਹ੍ਵੈ ਦੀਨ ਮਹਾਨ[1] ॥੭੪॥ — [1]ਵੱਡਾ ਦੁੱਖੀ।

ਸ਼ੰਕਰ ਛੰਦ:
ਇਮ ਔਰ ਕਰਿ ਬਹੁ ਦੀਨਤਾ[1], — [1]ਅਧੀਨਗੀ।
ਦੈ ਖਿਲਤ[1] ਖਰਚਾ ਬੇਗ[2]। — [1]ਸ਼ਾਹੀ ਪੁਸ਼ਾਕ। [2]ਛੇਤੀ।
ਬਹੁ ਭੇਟ ਦੈ ਢਿਗ ਪੰਥ ਕੇ,
ਪਠ ਦਯੋ ਸਿੰਘ-ਸਬੇਗ।
ਤਬਿ ਪੰਥ ਥਾ ਬਹੁ ਕੋਟ-ਨੈਣੇ
ਕੇ ਸੁ ਥਿਰਯੋ ਪਾਸ।
ਤਹਿਂ ਜਾਇ ਸਿੰਘ ਜੀ ਦਰਸ ਦੂਰੋਂ[1], — [1]ਦੂਰੋਂ ਦੇਖ ਕੇ।
ਉਤਰਿ ਘੋੜਜੋਂ ਖਾਸ[1] ॥੭੫॥ — [1]ਆਪ।
ਢਿਗ ਜਾਇ ਪੰਥਹਿਂ ਜੋਰਿ ਕਰ,
ਸਿੰਘ ਫਤੇ ਊਚ ਉਚਾਰ।
ਦੀਵਾਨ ਯੁਤ ਨੀਸ਼ਾਨ ਕੀ[1], — [1]ਨਿਸ਼ਾਨ ਸਾਹਿਬ ਦੀ।
ਪਰਕ੍ਰਮਾਂ ਕਰਿ ਕੈ ਚਾਰ।
ਪਰਸ਼ਾਦ ਧਰਿ ਸਿੰਘ ਮਾਥ ਧਰਿ ਧਰ,
ਚਹਜੋ ਥਿਰਨ ਸੁ ਚਾਇ[1]। — [1]ਸਿੰਘ ਨੇ ਧਰਤੀ ਤੇ ਪ੍ਰਸ਼ਾਦਰਖ ਕੇ ਤੇ ਮੱਥਾਰਖ ਕੇ ਚਾਅ ਨਾਲ ਬੈਠਣਾ ਚਾਹਿਆ।

ਦੈ ਮਾਨ ਸਿੰਘ ਕੋ ਪੰਥ ਨੈ,
ਲਿਯ ਸਭਾ ਮੱਧ ਬਿਠਾਇ ॥੭੬॥

ਕਪੂਰ ਸਿੰਘ ਨੁਵਾਬ ਨੈਂ,
ਫਿਰ ਪੂਛਯੋ ਸਭਿ ਹਾਲ।
ਸਬੇਗ ਸਿੰਘ ਨੈਂ ਪ੍ਰਥਮ ਅਪਨਾ,
ਹਾਲ ਭਾਖਿ ਬਿਸਾਲ।
ਫਿਰ ਕਹਯੋ ਤਾਰੂ ਸਿੰਘ ਕਾ,
ਬਰਤੰਤ ਵਰਤਯੋ ਜੈਸ।
ਪੁਨ ਹਾਲ ਖਾਨੂੰ ਦੁਸ਼ਟ ਕਾ,
ਜਬਿ ਪੰਥ ਬੂਝਯੋ ਤੈਸ[1] ॥੭੭॥
ਸੁਨਿ ਨਾਮ ਖਾਨੂੰ ਕਾ ਤਬੈ,
ਸਾਬੇਗ ਸਿੰਘ ਬਿਨ ਦੇਰ।
ਭਰਿ ਸਾਤ ਮੁਸਟੀ ਧੂਰ ਕੀ[1],
ਸਿਰ ਦਈ ਖਾਨੂੰ ਕੇਰ।
ਪੁਨ ਧ੍ਰਿੱਗ ਧ੍ਰਿੱਗ ਉਚਾਰ,
ਤਿਸ ਕੇ ਲਾਤ ਦੈ ਸਿਰਿ ਸਾਤ।
ਢਿਗ ਪੰਥ ਕੇ ਤਿਸ ਤਰਫ ਤੈ,
ਪੁਨ ਕਰੀ ਅਰਜ਼ ਬਖ਼ਜਾਤ ॥੭੮॥
ਸੁਨਿ ਅਰਜ਼ ਖਾਨੂੰ ਦੁਸ਼ਟ ਤਰਫੋਂ,
ਉਠਯੋ ਪੰਥ ਰਿਸਾਇ[1]।
ਸਭਿ ਕਹੈਂ ਲੈਂਹ ਲਹੌਰ,
ਮਰਨੇਂ ਦੇਹੁ ਤਿਹ ਦੁਖ ਪਾਇ।
ਤਿਸ ਦੁਸ਼ਟ ਨੈ ਜੋ ਜ਼ੁਲਮ ਕੀਨੇਂ,
ਮਿਲਯੋ ਫਲ ਤਿਹ ਸੋਇ।
ਧਨ ਧੰਨ ਤਾਰੂ ਸਿੰਘ ਹਠੀਆ,
ਨਾਹਿੰ ਤਿਹ ਸਮ ਕੋਇ ॥੭੯॥
ਵਹਿ ਠੀਕ ਮਾਰਿ ਲਿਜਾਇਗੋ,
ਦੈ ਦੁਸ਼ਟ ਕੋ ਦੁਖ ਭਾਰ[1]।
ਵਡ ਕਰੇ ਖਾਨੂੰ ਜ਼ੁਲਮ ਥੇ ਜਯੋਂ,
ਮਿਲਯੋ ਦੁੱਖ ਤਯੋਂ ਸਾਰ।
ਸਭਿ ਛਕੋ ਸੁੱਖੇ ਫੀਮ, ਹੋਵੋ
ਤਯਾਰ ਤਜਿ ਅਬਿ ਦੇਰ।
ਲਰਿ ਸੰਗ ਤੁਰਕਨ ਮਾਰਿ ਮਰਿ,
ਸ਼ਾਹੀਦ ਹੋਵੈਂ ਫੇਰ ॥੮੦॥
ਯਹਿ ਕਰਯੋ ਹੈ ਜਾਹਾਜ,
ਤਾਰੂ ਸਿੰਘ ਨੈਂ ਵਡ ਤਯਾਰ।
ਚਢਿ ਤਾਹਿੰ ਪੈ ਭਵ ਸਿੰਧੁ[1],
ਤਾਂ ਕੇ ਸੰਗ ਪਈਏ ਪਾਰ।
ਤਬਿ ਕਹਯੋ ਜੱਸੇ ਸਿੰਘ ਨੈ,

[1]ਤਿਸ (ਸਬੇਗ ਸਿੰਘ) ਨੂੰ।
[1]ਮਿੱਟੀ ਦੀਆਂ ਸੱਤ ਮੁੱਠਾਂ ਭਰ ਕੇ।
[1]ਗ਼ੁੱਸੇ 'ਚ ਆ ਕੇ।
[1]ਬਹੁਤਾ, ਵੱਡਾ।
[1]ਸੰਸਾਰ ਸਮੁੰਦਰ ਤੋਂ।

ਅਬਿ ਧਰੋ ਤੁਮ ਸਭਿ ਧੀਰ।
ਇਕ ਸਿੰਘ ਤਾਰੂ ਹੀ ਹਤੈ,
ਉਸ ਤੁਰਕ* ਕੋ ਦੈ ਪੀਰ[1] ॥੯੧॥

[1]ਪੀੜਾ। *ਇਹ 'ਤੁਰਕ' ਪਾਠ ਦਿੱਲੀ ਐਡੀਸ਼ਨ ਦਾ ਹੈ। ਏਥੇ ਮੂਲ 'ਚ ਪਾਠ 'ਸਿੰਘ' ਛਪਿਆ ਹੋਇਆ ਹੈ ਜੋ ਅਸ਼ੁੱਧ ਹੈ।

ਯਹਿ ਬਚਨ ਤਾਰੂ ਸਿੰਘ ਕਾ,
ਲਿਹੁ ਤੇਗ ਤਿੱਖੀ ਜਾਨ।
ਨਹਿਂ ਟਾਰ ਸਾਕੈ ਪੀਰ[1] ਕੋਊ,
ਔਲੀਆ ਬਲਵਾਨ।
ਜੜ ਤੁਰਕ ਕੀ ਅਬਿ, ਸੁਟੈਂ ਖਾਰੇ
ਸਿੰਧ ਮੈਂ, ਸਿੰਘ ਕਾਟਿ।
ਫਿਰ ਰਾਜ ਕਰਿ ਹੈ ਖਾਲਸਾ,
ਸਭਿ ਦੁੰਦ ਦੁਸ਼ਮਨ ਛਾਂਟਿ[1] ॥੯੨॥

[1]ਕਰਾਮਾਤੀ।

[1]ਭਿਆਨਕ ਦੁਸ਼ਮਣਾਂ ਨੂੰ ਮਾਰ ਕੇ।

ਸੁਨਿ ਸਿੰਘ ਹੋਏ ਮੋਦ ਸਭਿ,
ਯਹਿ ਬਾਤ ਨੀਕੀ ਜਾਨਿ।
ਫਿਰ ਜੋਰਿ ਹਾਥ ਸਬੇਗ ਸਿੰਘ ਨੈ,
ਕਹਯੋ ਐਸ ਵਖਾਨ।
ਅਬਿ ਦੇਰ ਨਹਿਂ ਕਿਛੁ ਮਰਨ ਮੈਂ,
ਲਖ ਲੇਹੁ ਖਾਨੂ ਕੇਰ।
ਫਿਰ ਆਪ ਹੀ ਸਭਿ ਤੁਰਕ ਮਰ ਹੈਂ,
ਪਾਇ ਦੂਖ ਵਧੇਰ ॥੯੩॥
ਨਹਿਂ ਟਲੈ ਸੰਤ ਸਰਾਪ ਕਬਿਹੀ,
ਟਲੈ ਜੌ ਧਰ ਮੇਰੁ[1]।
ਯਹਿ ਬਾਤ ਜਾਹਰ ਜਗਤ ਮੈਂ,
ਸਭਿ ਕਹਤ ਕੋਵਿਦ ਟੇਰਿ[1]।
ਜੋ ਚਹੇ ਮੇਟਯੋ ਸਾਧ ਕਾ ਬਚ,
ਮਿਟੈ ਪਹਿਲੇ ਸੋਇ।
ਜਯੋਂ ਫੁਟੈ ਪਹਿਲੇ ਢਾਲ ਬੇਗੈਂ,
ਅੱਗ੍ਰ ਤੇਗੈਂ ਹੋਇ[1] ॥੯੪॥

[1]ਧਰਤੀ ਤੇ ਸੁਮੇਰ ਪ੍ਰਬਤ ਹਿੱਲ ਜਾਣ।

[1]ਵਿਦਵਾਨ ਬੋਲ ਕੇ ਕਹਿੰਦੇ ਹਨ।

[1]ਜਿਵੇਂ ਪਹਿਲਾਂ ਢਾਲ, ਤਲਵਾਰ ਦੇ ਅੱਗੇ ਹੋ ਕੇ ਛੇਤੀ ਫੁਟਦੀ ਹੈ।

ਦੋਹਰਾ:
ਅਬਿ ਇਕ ਚਹੀਅਤ ਪੰਥ ਕੋ,
ਕਰੀ ਬਾਤ ਯਹਿ ਸਾਤ[1]।
ਸ਼ਰਨ ਖਾਲਸੇ ਕੀ ਗਹੀ,
ਤੁਰਕ ਦੁਸ਼ਟ ਬਖਜਾਤ ॥੯੫॥

[1]ਸੱਚੀ।

ਲਲਿਤ ਪਦ ਛੰਦ:
ਜੌ ਨ ਪੰਥ ਅਬਿ ਸ਼ਕਤਿ ਦਿਖਾਰੈ,
ਖਾਨ ਬਹਾਦਰ ਤਾਂਈਂ।
ਤੌ ਬਿਸਵਾਸ ਪੰਥ ਕਾ ਜਾਵੈ,

ਕੋਊ ਨ ਮਾਨੈਂ ਭਾਈ।
ਤਾਰੂ ਸਿੰਘ ਕਰਿ ਸੱਚ ਦਿਖਾਯਾ,
ਅਬਿ ਤਿਹ ਨਾਂਹੀ ਛੋੜੈ।
ਬੰਦ ਪਿਸ਼ਾਬ ਤੁਰਕ ਕਾ* ਕੀਨਾ,
ਅਪਨਾ ਬਚਨ ਨ ਮੋੜੈ ॥੯੬॥
ਤੱਤ ਖਾਲਸੇ ਕੀ ਅਬਿ ਸ਼ਰਨੀ,
ਤੁਰਕ ਦੀਨ ਹ੍ਵੈ ਪਰਯੋ।
ਹੈ ਇਸ ਪੰਥ ਮਾਹਿਂ ਸਭਿ ਸ਼ਕਤੀ,
ਹੋਵਤ ਜੋ ਚਹਿ ਕਰਯੋ।
ਹੈ ਅਲੇਖ ਕਾ ਰੂਪ ਭੇਖ ਯਹਿ[1],
ਸਾਧ ਬੇਦ ਸਭਿ ਗਾਵੈਂ।
ਬਿਧਿ ਕੇ ਅੰਕ ਸਾਧੁ ਪਲਟਾਵੈ,
ਮੇਖ ਰੇਖ ਮੈਂ ਲਾਵੈ[1] ॥੯੭॥
ਨਿਜ ਗੁਰੂਅਨ ਕਰਿ ਸਾਚੁ ਦਿਖਾਏ,
ਬਹੁ ਗ੍ਰੰਥਨ ਮੈਂ ਗਾਏ।
ਗੁਰੂ ਪੰਥ ਅਰ ਪੰਥ ਗੁਰੂ ਹੈ,
ਯਹਿ ਗੁਰੁ ਆਪ ਬਤਾਏ।
ਪੰਥ ਮਾਹਿਂ ਸਿੰਘ ਹਠੀਏ ਤਪੀਏ,
ਹੈਂ ਸਮਰੱਥ ਅਪਾਰੈਂ।
ਚਹੈ ਤੁ ਧਰਾ ਕਰੈਂ ਸਭਿ ਉਲਟੀ,
ਚਹੈਂ ਤੁ ਫੇਰ ਸੁਧਾਰੈਂ ॥੯੮॥
ਸਰਨ ਪਰੇ ਕੀ ਲਾਜ ਰਖਾਨੀ,
ਚਹੀਅਤ ਹੈ ਅਬਿ ਠੀਕੈਂ।
ਪਰਚਾ[1] ਲਗੈ ਪੰਥ ਕਾ ਜਾਨੈਂ,
ਸਭਿਹੀ ਜਗ ਫਿਰ ਨੀਕੈ।
ਜਾਨ ਦੁਸ਼ਟ ਕੀ ਨਾਹਿਂ ਬਚਾਵਹੁ,
ਛੁਟੈ ਪਿਸ਼ਾਬ ਉਚਾਰੋ।
ਤਾਰੂ ਸਿੰਘ ਨ ਛੋਡੈ ਕਬਿਹੀ,
ਜਾਨ ਤੁਰਕ ਕੀ ਧਾਰੋ[1] ॥੯੯॥
ਬੈਰੀ ਹੋਇ ਸਰਨ ਜੋ ਆਵੈ,
ਭਲੇ ਭਲਾਈ ਕਰਿ ਹੈਂ।
ਔਰ ਬਾਤ ਭੀ ਕਸਮ ਖਾਇ ਕਰਿ,
ਖਾਨੂੰ ਪਾਪੀ ਰਰ ਹੈ[1]।
ਦ੍ਵਾਦਸ ਨਗਰ, ਗੁਰੂ-ਚੱਕ ਵਾਰੇ,
ਔਰ ਪਾਂਚ ਵਡ[1] ਦੈਹੋਂ।

*ਕਾ' ਪਾਠ ਦਿੱਲੀ ਐਡੀਸ਼ਨ ਦਾ ਹੈ, ਮੂਲ 'ਚ ਭੁੱਲ ਨਾਲ ਛਪਣੋਂ ਰਹਿ ਗਿਆ ਹੈ।

[1]ਇਹ (ਭੇਖ) ਖ਼ਾਲਸਾ ਪੰਥ (ਅਲੇਖ) ਅਕਾਲ ਪੁਰਖ ਦਾ ਸਰੂਪ ਹੈ।

[1]ਰੇਖ ਵਿੱਚ ਮੇਖ ਮਾਰ ਕੇ ਸਾਧ (ਬਿਧਿ) ਕਿਸਮਤ ਦੇ (ਅੰਕ) ਅੱਖਰ ਬਦਲ ਦੇਂਦਾ ਹੈ।

[1]ਕਰਾਮਾਤ ਦਾ ਚਮਤਕਾਰ।

[1]ਨਿਸਚਾ ਕਰ ਲਉ।

[1]ਕਹਿੰਦਾ ਹੈ।

[1]ਪੰਜ ਵੱਡੇ (ਪਿੰਡ)।

ਰਹੋਂ ਹਮੇਸ਼ ਮੁਰੀਦ ਪੰਥ ਕਾ,
ਬੈਰ ਨਹੀਂ ਫਿਰ ਕੈਹੋਂ[1] ॥ ੯੦ ॥
ਯਹਿ ਸੁਨਿ ਪੁਨ ਕਪੂਰ ਸਿੰਘ ਬੋਲਯੋ,
ਕੋਪ ਹੋਇ ਯੌਂ ਭਾਰੇ।
ਦਈ ਜਗੀਰ ਨ ਲੈਹਂ ਤੁਰਕ ਕੀ,
ਲੈਂਹ ਰਾਜ ਬਲ ਧਾਰੇ।
ਪੈ ਉਨ ਪਾਪੀ ਬਚਨ ਜੁ ਗੁਰੁ ਕੇ,
ਜ਼ਾਮਨ ਦੀਨੇ ਬੀਚੇ।
ਸਰਨ ਪੰਥ ਕੀ ਗਹੀ, ਵਾਸਤੇ
ਰੱਬ ਜੁ ਪਾਏ ਨੀਚੇ[1] ॥ ੯੧ ॥
ਯਾਂ ਤੈ ਬਾਤ ਤੁਰਕ ਕੀ ਹਮ ਕੋ,
ਪਰੀ ਮਾਨਨੀ ਠੀਕੈ।
ਯੌਂ ਕਹਿ ਤਬੈ ਕਪੂਰ ਸਿੰਘ ਨੈ
ਪੰਥਾਗਜਾ ਲੈ ਨੀਕੈ।
ਪਾਂਚ ਭੁਜੰਗੀ[1] ਖੜ੍ਹੇ ਕਰੇ,
ਫਿਰ ਯੌਂ ਅਰਦਾਸ ਕਰਾਈ।
ਛੁਟੇ ਪਿਸ਼ਾਬ ਨਿਬਾਬ ਕੇਰ ਤਬਿ,
ਜਬਿ ਯੌਂ ਕਰੈ ਬਨਾਈ[1] ॥ ੯੨ ॥
ਤਾਰੂ ਸਿੰਘ ਕੀ ਪਨਹੀ[1] ਲੈ ਕਰਿ,
ਸਿੰਘ ਕੇ ਕਰ ਪਕਰਾਵੈ।
ਸਾਤ ਬੇਰ[1] ਫਿਰ ਤਿਸ ਤੇ, ਅਪੁਨੇ
ਸਿਰ ਪਰ ਤੁਰਕ ਲਵਾਵੈ।
ਤਬੈ ਪਿਸ਼ਾਬ ਤਾਂਹਿ ਕਾ ਛੂਟੇ,
ਫਿਰ ਕਿਛੁ ਦਿਨ ਮੈਂ ਮਰ ਹੈ।
ਤਾਰੂ ਸਿੰਘ ਕੇ ਆਗੇ ਜਾਵੈ,
ਦੋਜ਼ਕ ਪਰ ਦੁਖ ਭਰ ਹੈ ॥ ੯੩ ॥
ਯਹਿ ਸੁਨਿ ਆਗਜਾ ਲੈ ਸੁਬੇਗ ਸਿੰਘ,
ਫਿਰ ਲਾਹੌਰ ਮੇਂ ਆਯੋ।
ਹੁਕਮ ਪੰਥ ਕਾ ਤਾਰੂ ਸਿੰਘ ਪੈ,
ਦੋ ਕਰ ਜੋਰਿ ਸੁਨਾਯੋ।
ਮਾਨ ਆਗਿਆ ਲਈ ਪੰਥ ਕੀ,
ਤਾਰੂ ਸਿੰਘ ਨੈ ਤਬਿ ਹੀ।
ਫਿਰ ਸਬੇਗ ਸਿੰਘ ਜਾਇ ਸੁਨਾਈ,
ਬਾਤ ਤੁਰਕ ਢਿਗ ਸਭਿ ਹੀ ॥ ੯੪ ॥
ਸੁਨਿ ਨਿਬਾਬ ਨੈ ਤਾਰੂ ਸਿੰਘ ਕੀ,
ਪਨਹੀ ਤੁਰਤ ਮੰਗਾਈ।
ਹਾਥ ਸਬੇਗ ਸਿੰਘ ਕੈ ਦੈ, ਨਿਜ

[1]ਨਹੀਂ ਕਰਾਂਗਾ।
[1]ਨੀਚ ਨੇਰੱਬ ਦੇ ਵਾਸਤੇ ਪਾਏ ਹਨ।
[1]ਸਿੰਘ।
[1]ਜਦੋਂ ਇਸ ਤਰ੍ਹਾਂ ਬਣਾ ਕੇ ਕਰੇਗਾ।
[1]ਜੁੱਤੀ।
[1]ਸੱਤ ਵਾਰੀਂ।

ਸਿਰ ਸਤ ਬਿਰ ਲਗਵਾਈ।
ਮਤਲਬ ਅਪੁਨਾ ਸਭਿਹੀ ਜਗ ਮੈਂ,
ਹੈ ਸਭਿਹੀ ਕੋ ਪਜਾਰਾ।
ਇਸ਼ਟ ਅਨਿਸ਼ਟ ਅਧਰਮ ਧਰਮ[1], ਸਭਿ
ਮਤਲਬ ਕਾ ਸੰਸਾਰਾ ॥ ੯੫ ॥
ਸਾਤ ਬੇਰ ਜਬਿ ਜੁਤਾ ਸਿੰਘ ਨੈ,
ਸਿਰ ਨਿਬਾਬ ਕੇ ਲਾਯੋ।
ਛੁਟਿਯੋ ਪਿਸ਼ਾਬ ਨਿਬਾਬ ਖੁਸ਼ੀ ਹ੍ਵੈ,
ਧੰਨ ਧੰਨ ਪੰਥ ਅਲਾਯੋ।
ਤਬਿ ਨਿਬਾਬ ਨੈਂ ਪਿਛਲੀ ਗਾਥਾ,
ਸਭਿ ਕੋ ਔਰ ਸੁਨਾਈ।
ਥਾ ਕਸ਼ਮੀਰ ਦੇਸ ਕਾ ਨਾਜ਼ਮ,
ਜਾਲਮ-ਖਾਂ ਮਮ ਭਾਈ ॥ ੯੬ ॥
ਵਖਤ ਨੁਰੰਗ-ਜ਼ੇਬ ਕੇ ਤਿਸ ਨੈ,
ਜੰਞੂ ਜਬਿ ਉਤਰਾਏ।
ਭਯੋ ਦਰਦ ਤਿਸ ਕੇ ਤਬਿ ਸਿਰ ਮੈਂ,
ਹਟਿਯੋ ਨ ਕਿਸੀ ਉਪਾਏ।
ਤਬਿ ਤਿਸ ਕੋ ਫਿਰ ਕਹਜੋ ਕਿਸੀ ਨੈਂ,
ਪਨਹੀ ਹਿੰਦੂ ਕੇਰੀ।
ਤੁਮ ਅਪੁਨੇ ਅਬਿ ਸਿਰ ਪੁਰ ਬਾਂਧਹੁ,
ਦਰਦ ਰਹੈ ਨਹਿਂ ਫੇਰੀ ॥ ੯੭ ॥
ਤਬਿ ਤਿਸ ਨਾਜ਼ਮ ਨੈ ਭੀ ਪਨਹੀ,
ਹਿੰਦੂ ਕੀ ਮੰਗਵੈ ਕੈ।
ਨਿਜ ਸਿਰ ਪਰ ਜਬਿਹੀ ਥੀ ਬਾਂਧੀ,
ਦਰਦ ਗਯੋ ਕਿਤ ਧੈ ਕੈ।
ਜਜੋਂ ਤਬਿ ਭਈ ਬਾਤ ਯਹਿ ਸਾਚੀ,
ਤਜੋਂ ਅਬਿ ਹਮ ਸੰਗਿ ਹੋਇ।
ਤੱਤੁ ਖਾਲਸੇ ਨੈਂ ਕਰਿ ਕਿਰਪਾ,
ਪੀੜ ਹਮਾਰੀ ਖੋਈ ॥ ੯੮ ॥
ਐਸੇ ਦੂਖ ਫੇਰ ਨਹਿਂ ਪਾਵੋਂ,
ਜਾਨ ਚਹੇ ਮਮ ਜਾਵੋ[1]।
ਮੈਂ ਅਬਿ ਤੇ ਫਿਰ ਜੁਲਮ ਨ ਕਬਹੀ,
ਸਿੰਘਨ ਸੰਗਿ ਕਮਾਵੋਂ।
ਬਾਦ[1] ਪੰਥ ਸੋਂ ਕਰੈ ਨ ਆਗੈ,
ਹ੍ਵੈ ਉਲਾਦ ਮਮ ਜੋਈ।

[1](ਆਪਣੇ ਮਤਲਬ ਵਾਸਤੇ) (ਇਸ਼ਟ) ਮਿੱਤ੍ਰ ਨੂੰ (ਅਨਿਸ਼ਟ) ਦੁਸ਼ਮਣ ਤੇ ਦੁਸ਼ਮਣ ਨੂੰ ਮਿੱਤ੍ਰ ਅਤੇ (ਅਧਰਮ) ਪਾਪ ਨੂੰ ਪੁੰਨ ਤੇ ਪੁੰਨ ਨੂੰ ਪਾਪ (ਬਣਾ ਲੈਂਦੇ ਹਨ)।

[1]ਮੇਰੀ ਜਾਨ ਭਾਵੇਂ ਚਲੀ ਜਾਵੇ।

[1]ਝਗੜਾ।

ਲਰਤ ਭਿਰਤ ਰਣ ਮੈਂ ਜੋ ਹੋਵੈ,
ਤਾਂ ਕਾ ਦੋਸ਼ ਨ ਕੋਈ ॥੯੯॥
ਅਬਿ ਸਬੇਗ ਸਿੰਘ ਤੁਮ ਕਿਛੁ ਮਾਂਗਹੁ,
ਦੈਨ ਜੋਗ ਜੋ ਮੋ ਪੈ[1]। [1]ਮੇਰੇ ਪਾਸ ਹੈ।
ਸਿੰਘ ਜੀ ਕਹਿਯੋ ਦੇਹੁ ਕੁਟਵਾਲੀ,
ਹਮ ਕੋ, ਹੈ ਯਹਿ ਤੋ ਪੈ[1]। [1]ਇਹ ਤੇਰੇ ਪਾਸ ਹੈ।
ਮਾਨ ਨਿਬਾਬ ਤਬੈ ਕੁਟਵਾਲੀ,
ਦੀਨੀ ਸਿੰਘ ਜੀ ਤਾਂਈਂ।
ਬਰਸ ਏਕ ਅਰਸਾ[1] ਕਰਿ ਲੀਨਾਂ, [1]ਸਮਾਂ।
ਵੀਚ ਲਾਹੌਰ ਤਦਾਈਂ ॥੧੦੦॥
ਹੁਕਮ ਸਬੇਗ ਸਿੰਘ ਕਾ ਹੋਯੋ,
ਦੀਨੋਂ ਜ਼ੁਲਮ ਹਟਾਈ।
ਦਿਨ ਦਿਨ ਤੇਜੀ ਕਰੀ ਧਰਮ ਕੀ,
ਚਰਖੀ ਪੁਨ ਪੁਟਵਾਈ।
ਹਤੇ ਜੁ ਸੀਸ ਸਿੰਘਨ ਕੇ ਤਹਿ ਠਾਂ,
ਤੁਰਕਨ ਭੀਤਿ[1] ਚਿਣਾਏ। [1]ਕੰਧ ਵਿੱਚ।
ਕੂਪ ਵੀਚ ਤੈਂ ਔਰ ਕਾਢਿ ਸਭਿ,
ਅਗਨੀ ਪਾਇ ਫੁਕਾਏ ॥੧੦੧॥
ਤਹਾਂ ਸ਼ਹੀਦ ਗੰਜ ਬਨਵਾਯੋ,
ਹੈ ਮਸਤੀ ਦਰਵਾਜੇ।
ਜ਼ਾਹਰ ਜਾਨਤ ਹੈ ਸਭਿ ਕੋਈ,
ਪੂਜਤ ਪਰਜਾ ਰਾਜੇ।
ਅਬਿ ਸੁਨਿ ਗਾਥਾ ਤਾਰੂ ਸਿੰਘ ਕੀ,
ਅਰੁ ਨਿਬਾਬ ਕੀ ਆਗੇ।
ਤਾਰੂ ਸਿੰਘ ਤਬਿ ਧਰਮ-ਸਾਲ ਮੇਂ,
ਬੈਠਾ ਨਿਸ ਦਿਨ ਜਾਗੇ ॥੧੦੨॥
ਖਾਵੈ ਅੰਨ ਨ ਪੀਵੈ ਪਾਣੀ,
ਵਾਹਿਗੁਰੂ ਮੁਖਿ ਗਾਈ।
ਬਾਈ ਦਿਵਸ ਬਿਤੇ ਜਬਿ ਐਸੇ,
ਫਿਰ ਯੌਂ ਭਈ ਤਦਾਈ।
ਖਾਨ ਬਹਾਦਰ ਨਾਜ਼ਮ ਮਰਜੋ,
ਪਰਜੋ ਸ਼ਹਿਰ ਮੈਂ ਰੌਰਾ।
ਹੈ ਹੈ ਕਾਰ ਛਯੋ[1] ਘਰਿ ਤੁਰਕਨਿ, [1]ਫੈਲ ਗਿਆ।
ਹਿੰਦੁਨ ਜੈ ਜੈ ਗੌਰਾ[1] ॥੧੦੩॥ [1]ਬਹੁਤਾਂ ਜੈ ਜੈਕਾਰ।
ਕੁੱਪਾ ਰੁੜਜੋ ਲੋਗ ਕਹਿਂ ਸਾਰੇ,
ਕਾਲ ਖਾਨ ਪਰ ਢੁਰਿਯੋ[1]। [1]ਰੁੜ੍ਹ ਕੇ ਪਿਆ ਹੈ।
ਲੰਬੇ ਰਾਹਿ ਨਿਬਾਬ ਪਧਾਰਜੋ,

ਬਚਨ ਸਿੰਘ ਕਾ ਫੁਰਿਯੋ।
ਘਰ ਸਿੰਘਨ ਕੇ ਭਈ ਵਧਾਈ,
ਤਾਰੂ ਸਿੰਘ ਖੁਸ਼ ਹ੍ਵੈ ਕੈ।
ਅੰਮ੍ਰਿਤਸਰ ਕੇ ਸੁਧਾ ਸੰਗਿ,
ਕਰਿ ਮੱਜਨ ਭਜਨ ਸੁ ਕੈ ਕੈ[1] ॥੧੦੪॥

[1]ਅੰਮ੍ਰਿਤਸਰ ਦੇ ਅੰਮ੍ਰਿਤ ਨਾਲ ਇਸ਼ਨਾਨ ਕਰ ਕੇ ਤੇ ਭਜਨ ਕਰਕੇ।

ਪੰਚਾਮ੍ਰਿਤਿ[1] ਕਰਵਾ ਵਰਤਾਯੋ,

[1]ਕੜਾਹ ਪ੍ਰਸ਼ਾਦ।

ਆਸਨ ਕੁਸਾ[1] ਬਿਛਾਯੋ*।

[1]ਦੱਭ ਦਾ। *ਭਾਈ ਤਾਰੂ ਸਿੰਘ ਵਰਗੇ ਬ੍ਰਹਮ-ਗਿਆਨੀ ਸ਼ਹੀਦ ਸਿੰਘ ਨੂੰ ਕੁਸ਼ਾ ਦੇ ਆਸਣ ਦੀ ਲੋੜ ਨਹੀਂ। ਐਸਾ ਕਰਨਾ ਗੁਰਮਤਿ ਨਹੀਂ ਸਗੋਂ ਮਨਮਤਿ ਹੈ।

ਤ੍ਰਿਨ ਜਯੋਂ ਤਨ ਤਜਿ ਗਯੋ ਬੈਕੁੰਠਹਿ,
ਤੁਰਕ ਅਗਾਰੀ ਲਾਯੋ।
ਲੈਨ ਬਿਵਾਨ ਸਿੰਘ ਕੋ ਆਏ,
ਖਾਨੂੰ ਕੋ ਜਮ ਭਜਾਨਕ।
ਮਾਰਤ ਜਾਵੈਂ ਡੰਡੇ ਮੁਗਦਰ,
ਔਰ ਦੁੱਖ ਦਿਹਂ ਆਨਿਕ[1] ॥੧੦੫॥

[1]ਅਨੇਕਾਂ।

ਦੋਜਕ ਵੀਚ ਗਿਰਾਯੋ ਖਾਨੂੰ,
ਰੁਰੂ ਜੀਵ[1] ਜਹਿਂ ਖਾਵੈਂ।

[1]ਭਿਆਨਕ ਜੀਵ।

ਜੈਸਾ ਕਰਯੋ ਭਰਯੋ ਤਿਨ
ਤੈਸਾ ਤਰਫ ਚਿਚਲਾਵੈ[1]।

[1]ਚੀਕਾਂ ਮਾਰਦਾ ਹੈ।

ਤਾਰੂ ਸਿੰਘ ਸਿਧਾਰਯੋ[1] ਤਬਿ ਹੀ,

[1]ਪਹੁੰਚ ਗਿਆ।

ਸੱਚ-ਖੰਡ ਮੈਂ ਜਾਈ।
ਕਰਿ ਸਿਤਕਾਰ ਨਿਕਟ ਬੈਠਾਰਯੋ,
ਆਪ ਹਰੀ ਜਗੁ ਸਾਂਈਂ ॥੧੦੬॥
ਦਸਮ ਗੁਰੂ ਕੇ ਪੁਰਿ ਮੈਂ ਵਾਸਯੋ,
ਗੁਰੁ-ਸੁਤ ਥੇ ਜਿਸ ਠੌਰੈਂ।
ਡੇਉਢੀਦਾਰ[1] ਬਨਯੋ ਤਿਨ ਕੇਰਾ,

[1]ਰਾਜ ਮਹਿਲਾਂ ਦਾ ਵੱਡਾ ਅਹੁਦੇਦਾਰ ਜੋਰਾਜ ਮੰਦਰ ਦੇ ਸਾਰੇ ਕਰਮਚਾਰੀਆਂ ਤੇ ਹੁਕਮ ਕਰਦਾ ਹੈ ਅਤੇ ਜਿਸ ਦੀ ਆਗਿਆ ਬਿਨਾਂ ਕੋਈ ਆਦਮੀਰਾਜ ਡਿਉੜੀ ਵਿੱਚ ਦਾਖ਼ਲ ਨਹੀਂ ਹੋ ਸਕਦਾ, ਮਹਾਰਾਜੇ ਨਾਲ ਇਸੇ ਦੀ ਮਾਰਫ਼ਤ ਮੁਲਾਕਾਤ ਹੋਇਆ ਕਰਦੀ ਹੈ।

ਦਰਜਾ ਪਾਯੋ ਗੌਰੈਂ[1]।

[1]ਵੱਡਾ।

ਮਨੀ ਸਿੰਘ ਥਾ ਦਹਿਨੇਂ[1] ਪਾਸੇ,

[1]ਸੱਜੇ ਹੋ ਗਿਆ।

ਤਾਰੂ ਸਿੰਘ ਭੌ ਬਾਏਂ[1]।

[1]ਖੱਬੇ।

ਇਜੈ ਬਿਜੈ ਕੀ ਪਦਵੀ ਪਾਈ[1],

[1]ਜੈ ਤੇ ਬਿਜੈ ਵਾਂਗ ਸੱਚ-ਖੰਡ ਦੇ ਦੁਆਰਪਾਲਾਂ ਦੀ ਪਦਵੀ ਪਾ ਲਈ। (ਜੈ ਤੇ ਬਿਜੈ, ਬੈਕੁੰਠ ਦੇ ਦੋ ਦੁਆਰਪਾਲ ਹਨ।)

ਮਨ ਬਾਂਛਿਤ ਫਲੁ ਪਾਏ ॥੧੦੭॥
ਜਥੇਦਾਰ ਤਾਰੂ ਸਿੰਘ ਬਨਯੋ,
ਸਰਬ ਸ਼ਹੀਦਨ ਕੇਰਾ।
ਮਾਨੁਖ ਜਨਮ ਸਫਲ ਕਰਿ ਲੀਨੋਂ,

ਮਿਟੵੋ ਚੁਰਾਸੀ ਫੇਰਾ।
ਸਤਿਗੁਰੁ ਪੈਜ ਸਿੱਖ ਕੀ ਰਾਖੀ,
ਸਿੱਖੀ ਸਿਦਕ ਨਿਬਾਹਯੋ।
ਅਮਰ ਭਈ ਜਗ ਮੈਂ ਯਹਿ ਸਾਖੀ,
ਤਾਰੂ ਸਿੰਘ ਕੀ ਚਾਹਯੋ[1] ॥੧੦੮॥ [1]ਦੇਖੋ।
ਪੀਛੇ ਦੇਹ ਸਿੰਘ ਕੀ ਸਿੱਖਨਿ,
ਮੋਦ ਹੋਇ[1] ਕਰਿ ਜਾਰੀ। [1]ਅਨੰਦ ਹੋ ਕੇ।
ਦਿੱਲੀ ਦਰਵਾਜੇ ਕੇ ਆਗੇ,
ਰਚੵੋ ਦੇਹੁਰਾ ਭਾਰੀ।
ਸ਼ਹਰ ਲਾਹੌਰ ਸਿੰਘ ਕਾ ਝੰਡਾ,
ਝੂਲਤ ਅਬਿ ਲੌ ਜ਼ਾਹਰ।
ਜੋ ਮੰਨਤਿ ਬਾਂਛਿਤ ਫਲੁ ਪਾਵਤ,
ਹੈਂ ਨਰ ਨਾਰਨ ਮਾਹਰ[1] ॥੧੦੯॥ [1]ਇਸਤ੍ਰੀ ਪੁਰਸ਼ (ਇਸ ਗੱਲੋਂ) (ਮਾਹਰ) ਪੂਰੇ ਵਾਕਫ਼ ਹਨ।
ਜੋ ਯਹਿ ਤਾਰੂ ਸਿੰਘ ਕੀ ਸਾਖੀ,
ਪਢੈ ਸੁਨੈਂ ਮਨ ਲਾਈ।
ਅੰਤ ਸਮੇਂ ਕਾ ਕਸ਼ਟ ਨਸ਼ਟ ਹ੍ਵੈ,
ਸਿੱਖੀ ਸਿਦਕ ਰਹਾਈ[1]। [1](ਕਾਇਮ) ਰਹੇਗਾ।
ਸਠ ਪੁਰਾਨ ਸੈ ਸਾਤ ਹੁਤੋ ਤਬਿ[1], [1]ਤਦੋਂ ਸੰ: ੧੮੦੭ ਬਿ: ਸੀ।
ਜਬਿ ਯਹਿ ਵਰਤੵੋ ਭਾਣਾ।
ਹਾਨ ਭਈ ਤਬਿ ਤੇ ਤੁਰਕਾਨੀ,
ਦਿਨ ਦਿਨ ਛੁਟੵੋ ਠਿਕਾਣਾ ॥੧੧੦॥
ਦੋਹਰਾ:
ਸਿੰਘ ਮਤਾਬ ਕੀ ਗਾਥ ਕਹਿ,
ਤਾਰੂ ਸਿੰਘ ਕੀ ਗੌਰ[1]। [1]ਭਾਰੀ, ਵੱਡੀ।
ਖਾਨ ਬਹਾਦਰ ਮਰਨ ਕਹਿ,
ਧਜਾਇ ਥਿਰੵੋ ਇਸ ਠੌਰ ॥੧੧੧॥

ਇਤਿ ਸ੍ਰੀ ਗੁਰੁ ਪੰਥ ਪ੍ਰਕਾਸ਼ ਗ੍ਰੰਥੇ ਉੱਤ੍ਰਾਰਧੇ ਗਜਾਨ ਸਿੰਘ ਵਿਰਚਿਤੇ 'ਮਤਾਬ ਸਿੰਘ, ਤਾਰੂ ਸਿੰਘ ਕਾ ਪ੍ਰਸੰਗ, ਖਾਨ ਬਹਾਦਰ ਮਰਨ', ਬਰਨਨੰ ਨਾਮ ਚੌਤੀਸਮੋਂ ਬਿਸ੍ਰਾਮ॥੩੪॥

## ੩੫. {ਸਿੰਘਾਂ ਹੱਥੋਂ ਜਸਪਤ ਦਾ ਮਰਨਾ, ਲੱਖੂ ਵਲੋਂ ਸਿੰਘਾਂ ਤੇ ਜ਼ੁਲਮ, ਪੰਥ ਦਾ ਲੱਖੂ ਨਾਲ ਭਾਰੀ ਜੰਗ, ਛੋਟਾ ਘੱਲੂਘਾਰਾ}

ਕਬਿੱਤੁ:

ਸ੍ਰੀ ਗੁਰੂ ਰਾਮਦਾਸ ਆਸ ਤੋਸ ਦਾਸਨ ਕੀ,
ਨਾਸ ਦੁਖੁਰਾਸ ਕਰਿ ਖਾਸ ਸੁਖੁ ਦਾਇ ਕੈ[1]।

[1]ਸ੍ਰੀ ਗੁਰੂ ਰਾਮਦਾਸ ਜੀ ਦਾਸਾਂ ਦੀ ਇੱਛਾ (ਤੋਸ) ਪੂਰੀ ਕਰਨ ਵਾਲੇ, ਸਾਰੇ ਦੁੱਖ ਨਾਸ਼ ਕਰਨ ਵਾਲੇ ਤੇ ਖ਼ਾਸ ਸੁਖ ਦੇਣ ਵਾਲੇ ਹਨ।

ਦੁੰਦ ਪਾਦ ਬੰਦਹੋਂ ਅਦੁੰਦ ਕਰਿ ਤਾਂਹਿ ਅਬਿ,
ਦੁੰਦ ਕਰ ਬੰਦਿ ਸਿਰ ਧਰਨਿ ਲਗਾਇ ਕੈ[1]।

[1](ਦੁੰਦ) ਦੋਵੇਂ (ਕਰ) ਹੱਥ (ਬੰਦਿ) ਬੰਨ੍ਹ ਕੇ ਤੇ ਧਰਤੀ ਤੇ ਸਿਰ ਲਾ ਕੇ (ਅਦੁੰਦ) ਦ੍ਵੈਤ ਤੋਂ ਰਹਿਤ ਹੋ ਕੇ ਤਿੰਨਾਂ ਸਤਿਗੁਰਾਂ ਦੇ (ਦੁੰਦ) ਦੋਹਾਂ ਚਰਨਾਂ ਤੇ ਨਮਸ਼ਕਾਰ ਕਰਦਾ ਹਾਂ।

ਕਹੋਂ ਗਾਥ ਔਰ ਸਿਰਮੌਰ[1] ਸੁਨੋ ਖਾਲਸਾ ਜੀ, — [1]ਸ਼੍ਰੋਮਣੀ।
ਜਸੁਪਤਿ ਹਨਯੋ[1] ਜਿਮ ਸਿੰਘਨ ਬਨਾਇ ਕੈ। — [1]ਮਾਰਿਆ।
ਲਖਪਤ ਭਾਈ ਤਾਂ ਕਾ ਭਯੋ ਦੁਖਦਾਈ ਜਿਮ,
ਪੰਥ ਕੋ ਬਿਪੱਤੀ[1] ਤਿਨ ਪਾਈ ਬਹੁ ਆਇ ਕੈ ॥੧॥ — [1]ਬਿਪਤਾ।

ਸ੍ਵੈਯਾ:

ਖਾਨ ਬਹਾਦਰ ਫੌਤ ਭਯੋ[1] ਜਬਿ, — [1]ਮਰ ਗਿਆ।
ਦੋ ਸੁਤ[1] ਔਰ ਰਹੇ ਤਿਹ ਪਾਛੇ। — [1]ਦੋ ਪੁੱਤਰ।
ਨਾਜ਼ਮ[1] ਏਕ ਲਾਹੌਰ ਭਯੋ ਤਬਿ, — [1]ਸੂਬਾ।
ਔਰ ਭਯੋ ਮੁਲਤਾਨ ਕੋ ਆਛੇ।
ਨਾਮੁ ਹੁਤੋ ਇਕ ਕੋ ਅਹੀਆ,
ਪੁਨ ਦੂਸਰ ਸ਼ਾਹ ਨਿਵਾਜ ਕਹਾਛੇ[1]। — [1]ਕਹਾਉਂਦਾ ਹੈ।
ਸ਼ਾਹਿ ਨਿਵਾਜ ਲਾਹੌਰ ਰਹੈ,
ਅਹੀਆ, ਮੁਲਤਾਨ ਰਹੈ ਸੁਖ ਬਾਂਛੇ[1] ॥੨॥ — [1]ਸੁਖ ਨੂੰ ਚਾਹ ਕੇ।
ਕੇਤਿਕ ਦਿਵਸ ਰਹੇ ਵਹਿ ਨਾਜ਼ਮ
ਕਾਜ਼ਮ ਆਜ਼ਮ ਰਾਜ ਕਮਾਯੋ[1]। — [1](ਆਜ਼ਮ) ਵੱਡਾ (ਕਾਜ਼ਮ) ਚੰਗਾਰਾਜ ਕੀਤਾ।
ਆਪਸ ਮੈਂ ਬਿਗਰੇ, ਉਨ ਹੀ ਫਿਰ
ਜੰਗ ਮਚਾਇ ਫਤੂਰ ਉਠਾਯੋ[1]। — [1]ਡੰਡਰੌਲਾ ਪਾਇਆ।
ਸਿੰਘਨ ਕਾ ਤਬਿ ਦਾਉ ਲਗਯੋ,
ਯਹਿ ਭਾਖਹਿਂ ਰੱਬ ਸਬੱਬ ਬਨਾਯੋ।
ਲੂਟ ਰੁ ਕੂਟ ਪੈ ਛੂਟ ਕਰੈਂ ਬਹੁ[1], — [1]ਬਹੁਤੇ ਹੱਲੇ ਕਰਦੇ ਹਨ।
ਤੂਟ ਦਰਿਦ੍ਰ ਗਯੋ ਮਨ ਭਾਯੋ ॥੩॥

ਕਬਿੱਤ:

ਲੀਨੋਂ ਕਰਿ ਜ਼ੇਰ[1] ਅਹੀਏ ਖਾਨ ਕੋ ਨਿਵਾਜ ਸ਼ਾਹਿ, — [1]ਅਧੀਨ।
ਭਯੋ ਫੇਰ ਨਾਜ਼ਮ ਲਾਹੌਰ ਮੁਲਤਾਨ ਲੌਂ।
ਲਖਪਤ ਜਸਪਤ ਤਾਂਹਿ ਕੇ ਦਿਵਾਨ[1] ਭਏ, — [1]ਵਜ਼ੀਰ।
ਖੱਤਰੀ ਦੁਸ਼ਟ ਕਲਾਨੌਰ ਕੇ ਪਛਾਨ ਲੌਂ।
ਸਿੰਘਨ ਕਾ ਬੰਦੋਬਸਤ ਕਰਯੋ ਚਾਹੈਂ ਸੋਊ ਤਬਿ,

ਸਿੰਘ ਭੀ ਨ ਕਰੈਂ ਖੈਰ ਤਿਨ ਸੋਂ ਨਿਦਾਨ ਲੌਂ[1]। — [1]ਅੰਤ ਤੱਕ।
ਲਾਗਯੋ ਵਖੇਰਾ ਰਹੈ ਰੈਨ ਦਿਨ ਝੇਰਾ ਨਿਤ,
ਸਿੰਘਨ ਕੋ ਥਿਤ ਹੋਨੋਂ ਪਾਵੈ ਨਾਹਿਂ ਖਾਨ ਲੌਂ[1] ॥੪॥ — [1]ਰੋਜ਼ਰਾਤ ਦਿਨ (ਵਿਖੇਰਾ) ਵਿਰੋਧ ਤੇ (ਝੇਰਾ) ਝਗੜਾ ਲੱਗਾ ਰਹਿੰਦਾ ਹੈ, ਸਿੰਘਾਂ ਨੂੰ ਖਾਣ ਪੀਣ ਤੱਕ ਵੀ ਬੈਠਣਾ ਨਹੀਂ ਮਿਲਦਾ।

ਹੁਤੀ ਜਸਪਤ ਕੀ ਜਾਗੀਰ ਵਾਦ-ਏਮਨਾਂ ਮੈਂ[1], — [1]ਏਮਨਾਬਾਦ (ਜ਼ਿਲਾ ਗੁੱਜਰਾਂਵਾਲਾ ਅੱਜ ਕੱਲ੍ਹ ਪਾਕਿਸਤਾਨ) ਵਿੱਚ।
ਤਹਾਂ ਏਕ ਰੋਜ ਗਯੋ ਸੋਊ ਮੋਦ ਮਾਨ ਕੈ।
ਸਿੰਘਨ ਕਾ ਦਲ ਇਤ ਉਤ ਤੈ ਫਿਰਤ ਤਹਾਂ,
ਗੁਰੁਦ੍ਵਾਰ ਦਰਸ ਹਿਤ ਪਹੁਂਚਯੋ ਅਚਾਨਕੈ[1]। — [1]ਅਚਣਚੇਤ।
ਮੇਲਾ ਗੁਰੁਦ੍ਵਾਰੇ ਮਿਲਿ ਪੰਥ ਨੈਂ ਅਪਾਰੇ ਕਰਜੋ,
ਸੁਨਿ ਜਸਪਤ ਜਰਜੋ ਰੋਸ ਮਨਿ ਠਾਨ ਕੈ।
ਸਿੰਘਨ ਕੀ ਸੈਨ ਮਾਹਿਂ ਬੋਲਿ ਯੌਂ[1] ਘਲਾਯੋ ਤਾਂਹਿ, — [1]ਇਸ ਤਰ੍ਹਾਂ ਕਹਿ ਕੇ।
ਸੂਝਤ ਨ[1] ਜਸਪਤ ਤੁਮ ਕੋ ਦਿਵਾਨ ਕੈ ॥੫॥ — [1]ਦਿਸਦਾ ਨਹੀਂ ?
ਜਾਹੁ ਕਿਤ ਔਰ ਯਾਹਿ ਠੌਰ ਤਜਿ ਦੌਰਿ ਤੁਮ,
ਰੌਰ ਕਜੋਂ ਮਚਾਯੋ ਅਬਿ ਏਤੋ ਇਹਾਂ ਆਇ ਕੈ।
ਤੁਮ ਕੋ ਮਾਲੂਮ ਨਾਹਿਂ ਹਮਰੋ ਮੁਲਖ ਆਹਿ,
ਧਸੇ ਤੁਮ ਯਾਹਿ ਮਾਂਹਿ ਕਾਹਿ ਹਿਤ ਆਇ ਕੈ।
ਕੈਧੋ ਕਾਲ ਲਜਾਯੋ ਤੁਮੈਂ ਤੁਮਰਾ ਪ੍ਰੇਰਿ ਇਹਾਂ,
ਭਲੀ ਜੌ ਚਹਿਤ ਕਿਤ ਜਾਹੁ ਅਬਿ ਧਾਇ ਕੈ।
ਜੌ ਨ ਤੁਮੈਂ ਜੈਹੋ ਮੈਂ ਲਹੌਰ ਤੈ ਸਦੈਹੋਂ ਸੈਨ,
ਘੇਰਿ ਮਰਵੈਹੋਂ ਏਕ ਏਕ ਕੋ ਗਿਨਾਇ ਕੈ ॥੬॥
ਖਾਇ ਗਈ ਬੋਲੀ ਯਹਿ ਖੱਤਰੀ ਕੀ ਸਿੰਘਨ ਕੋ,
ਬੈਠੇ ਕਰਿ ਕੱਠ ਰੋਸ ਠੱਟ[1] ਦੜ ਬੱਟ ਕੈ। — [1]ਗ਼ੁੱਸਾ ਕਰਕੇ।
ਕਹੈਂ ਸਭਿ ਸਿੰਘ ਕਾਲ ਅਪਨੋ ਬੁਲਾਯੋ ਇਨ,
ਮੂਢ ਨੈਂ ਜਗਾਯੋ ਸੁੱਤਾ ਸ਼ੇਰ ਮੂਛ ਪੱਟ ਕੈ।
ਤਾਂਹੀਂ ਸਮੇਂ ਜਸਪਤ ਸ਼ਹਿਰ ਤੇ ਬਾਹਰ ਆਯੋ,
ਸੈਲ ਹਿਤ ਫੀਲ ਚਢਿ ਠਾਟ ਭਲ ਠੱਟ ਕੈ[1]। — [1]ਹਾਥੀ ਤੇ ਚੜ੍ਹ ਕੇ ਤੇ ਚੰਗਾ ਠਾਠ ਬਣਾ ਕੇ।
ਪੇਖਿ ਸਭਿ ਸਿੰਘਨਿ ਚੁਫੇਰਜੋਂ ਘੇਰਜੋ ਜਾਇ ਤਬਿ,
ਗਜ ਕੋ ਬਿਠਾਇ ਸੁਟਜੋ ਜਸਪਤ ਕੱਟ ਕੈ ॥੭॥
ਲੋਗ ਤਾਂਹਿ ਸੰਗਿ ਔਰ ਆਏ ਥੇ ਜੋ ਤਾਂਹੀਂ ਠੌਰ,
ਗਏ ਡਰ ਮਾਨਿ ਦੌਰ ਰੌਰ ਅਤਿਸੈ ਪਰੇ।
ਸੰਮੁਖ ਭਏ ਥੇ ਜੇਊ ਸਿੰਘਨ ਬਿਦਾਰੇ ਤੇਊ[1], — [1]ਉਹ ਮਾਰ ਦਿੱਤੇ।
ਜ਼ਖਮੀ ਬਨਾਏ ਕੇਊ ਹਾਨ ਪ੍ਰਾਨ ਤੈ ਕਰੇ[1]। — [1]ਉਨ੍ਹਾਂ ਦੇ ਪ੍ਰਾਣ ਨਾਸ਼ ਕਰ ਦਿੱਤੇ।
ਬੋਲਿ ਫਿਰ ਹੱਲਾ ਸਿੰਘ ਬਾਂਧ ਕਰਿ ਪੱਲਾ[1], — [1]ਕਤਾਰ ਬੰਨ੍ਹ ਕੇ।
ਜਾਇ ਜੱਸੂ ਕੇ ਮਹੱਲਾ ਧਸੇ ਲੋਗ ਤਾਂਹਿ ਕੇ ਫਰੇ।
ਲੂਟਯੋ ਖਜਾਨਾ ਮਨ ਭਾਵਤ ਮਹਾਨਾ ਧਨ,
ਦੂਖ ਦੈ ਹੈਰਾਨਾ ਜਨ ਔਰ ਬਹੁਧਾ ਕਰੇ[1] ॥੮॥ — [1]ਹੋਰ ਬਹੁਤ ਸਾਰੇ (ਜਸੂ ਦੇ) ਲੋਕਾਂ ਨੂੰ ਦੁੱਖ ਦੇ ਕੇ ਹੈਰਾਨ ਕੀਤਾ।
ਔਰ ਸਭਿ ਸ਼ਹਿਰ ਵੀਚ ਜ਼ਹਿਰ ਕਹਿਰ ਹਹਿਰ ਪਰਜੋ[1], — [1]ਸ਼ਹਿਰ ਵਿੱਚ ਜ਼ਹਿਰ ਵਰਗਾ ਕਹਿਰ ਦਾ (ਹਹਿਰ) ਸਹਮ ਪੈ ਗਿਆ।

ਲੂਟਬੋ ਬਜਾਰ ਔ ਅਗਾਰਨ[1] ਕੋ ਕਰਯੋ ਹੈ। — [1]ਘਰਾਂ ਨੂੰ।
ਆਯੁਧ ਅਪਾਰ ਬਾਜੀ ਬਸਨ ਬਚਿਤ੍ਰ ਚਾਰੁ[1], — [1]ਬਹੁਤੇ ਸ਼ਸਤ੍ਰ, ਘੋੜੇ ਤੇ ਅਨੇਕ ਤਰ੍ਹਾਂ ਦੇ ਸੁੰਦਰ ਬਸਤ੍ਰ।
ਲੂਟਯੋ ਬਰੂਦ ਸਿੱਕਾ ਦਾਰਦ ਬਿਦਰਯੋ ਹੈ[1]। — [1]ਆਪਣਾ ਦਲਿਦ੍ਰ ਨਾਸ਼ ਕਰ ਲਿਆ।
ਫੇਰ ਸਭਿ ਸਿੰਘ ਧਾਇ ਕਾਨਨ ਮੈਂ[1] ਧਸੇ ਜਾਇ, — [1]ਜੰਗਲਾਂ ਵਿੱਚ।
ਜੱਸੂ ਕਾ ਭਰਾਤ ਸੁਨਿ ਲੱਖੂ ਅਤਿ ਜਰਯੋ ਹੈ।
ਜਾਇ ਕੈ ਨੁਵਾਬ ਪੈ ਉਤਾਰ ਪਾਗ ਕਹਯੋ ਲੱਖੂ,
ਮੈਂ ਨ ਧਰੋਂ ਪਾਗ ਬਿਨ ਸਿੰਘਨ ਕੇ ਹਰਯੋ ਹੈ*[1] ॥੯॥ — [1]ਸਿੰਘਾਂ ਨੂੰ ਮਾਰੇ ਤੋਂ ਬਿਨਾਂ। *ਅੰਕ ਨੰ: ੯ ਦੀ ਚੌਥੀ ਤੁਕ ਦਾ ਪਾਠ ਦਿੱਲੀ ਤੇ ਅੰਮ੍ਰਿਤਸਰ ਐਡੀਸ਼ਨਾਂ ਦਾ ਸ਼ੁੱਧ ਜਾਣ ਕੇ ਛਾਪਿਆ ਹੈ, ਲਾਹੌਰ ਐਡੀਸ਼ਨ ਉੱਤ੍ਰਾਰਧ ਦੇ ਪੰਨਾ ੩੪੧ ਤੋਂ ੩੪੪ ਤੱਕ ਦੇ ਚਾਰ ਸਫ਼ਿਆਂ ਦਾ ਪਾਠ ਦਿੱਲੀ ਐਡੀਸ਼ਨ ਨਾਲ ਮਿਲਦਾ ਹੈ, ਪਰ ਸ਼ਬਦ ਜੋੜ ਘਸੀਟਾ ਸਿੰਘ ਨਾਲ ਮਿਲਦੇ ਹਨ, ਜਾਪਦਾ ਹੈ ਕਿ ਇਹ ਚਾਰ ਸਫ਼ੇ ਘਸੀਟਾ ਸਿੰਘ ਨੇ ਛਾਪੇ ਹਨ।

ਸ੍ਵੈਯਾ:
ਬੀਜ ਲਖਯੋ ਖੱਤ੍ਰੀ ਕਾ ਮੁਝੈ ਤਬਿ,
ਜੌਂ ਨਿਰਬੀਜ ਕਰੋਂ ਸਿੰਘ ਕੌਮੈਂ[1]। — [1]ਮੈਨੂੰ ਤਦੋਂ ਖੱਤ੍ਰੀ ਦਾ ਬੀਜ ਜਾਣਿਓਂ ਜਦੋਂ ਮੈਂ ਸਿੰਘਾਂ ਦੀ ਕੌਮ ਦਾ (ਨਿਰਬੀਜ) ਸਰਬ ਨਾਸ਼ ਕਰ ਦਿਆਂਗਾ।

ਮਾਦਰ-ਜ਼ਾਦ ਬਿਰਾਦਰ ਕਾ,
ਲਿਹੁਂ ਸਾਦਰ ਬੈਰ ਅਨਾਦਰ ਦੈਂ ਮੈਂ[1]। — [1]ਮਾਂ ਦੇ ਜੰਮੇਂ ਹੋਏ ਭਰਾ ਦਾ (ਸਾਦਿਰ) ਨਿਰਭੈ ਹੋ ਕੇ ਵੈਰ ਲਵਾਂਗਾ ਤੇ ਮੈਂ ਸਿੰਘਾਂ ਨੂੰ ਨਿਰਾਦਰੀ ਦਿਆਂਗਾ।

ਪੰਥ ਰਚਯੋ ਇਕ ਖੱਤਰੀ ਨੈਂ ਯਹਿ,
ਨਾਸ ਕਰੌਂ ਅਬਿ ਖੱਤਰੀ ਤੌਂ ਮੈਂ[1]। — [1]ਮੈਂ ਹੁਣ ਨਾਸ਼ ਕਰਾਂਗਾ ਤਾਂ ਖੱਤ੍ਰੀ (ਅਖਵਾਵਾਂਗਾ)।
ਖਾਨ ਕਹਯੋ ਅਬਿ ਸਾਚ ਕਰੋ,
ਸਭਿ ਮੱਦਦ ਜੋ ਚਹੀਏ ਦਿਹੁਂ ਸੋ ਮੈਂ ॥੧੦॥
ਯੌਂ ਜਬਿ ਸ਼ਾਹਿ-ਨਿਵਾਜ ਕਹਯੋ,
ਤਬਿ ਔਰ ਤੁਰਕਾਨਨ ਭੀ ਮਨਿ ਭਾਯੋ।
ਲਾਇ ਦਿਵਾਨ ਦਿਵਾਨ ਨਿਦਾਨ[1], — [1]ਮੂਰਖ ਦੀਵਾਨ ਲੱਖੂ ਨੇ ਸਭਾ ਲਾ ਕੇ।
ਮਿਲਾਨ ਤੁਰਕਾਨ ਸੁ ਬਯੋਂਤ ਬਨਾਯੋ।
ਜੇਤਿਕ ਸਿੰਘ ਲਾਹੌਰ ਵਿਖੈ,
ਤਬਿ ਥੇ ਬਸਤੇ, ਸਭਿ ਕੋ ਪਕਰਾਯੋ।
ਪਾਇ ਜੰਜੀਰ ਤੰਗੀਰ ਕਰੇ[1] ਸਭਿ, — [1]ਤੰਗ ਕੀਤੇ।
ਕੋਊ ਤਜਯੋ ਨਹਿਂ ਜੋ ਤਿਹ ਪਾਯੋ ॥੧੧॥
ਕਬਿੱਤ:
ਬੋਲ ਕੇ ਜਲਾਦਨ ਕੋ ਤਬਿ ਹੀ ਦਿਵਾਨ ਫੇਰ,
ਸਿੰਘਨ ਕੇ ਮਾਰਨੇ ਕਾ ਹੁਕਮ ਸੁਨਾਯੋ ਹੈ।
ਹੋਈ ਜਬਿ ਸਾਰ[1] ਯਾਹਿ ਸ਼ਹਿਰ ਮਝਾਰ, — [1]ਖ਼ਬਰ।
ਤਬਿ ਪਰਯੋ ਹਾਹਾਕਾਰ ਦੁਖ ਸਭਿ ਨੈਂ ਮਨਾਯੋ ਹੈ।
ਮਿਲ ਕੈ ਮਹਾਜਨ ਮਹਾਨੇ ਔ ਸਯਾਨੇ ਜਨ,
ਮੇਲਾ ਕਰਿ[1] ਲੱਖੂ ਢਿਗ ਆਏ ਬਲ ਲਾਯੋ ਹੈ। — [1]ਇਕੱਠ ਕਰਕੇ।

ਤਿਨ ਕੇ ਸੁਨੈਹੋਂ ਅਬਿ* ਨਾਮ ਕਿਛ ਸੁਨ ਲੇਹੁ,
ਜਿਨ ਜਿਨ ਜਾਇ ਤਬਿ ਲੱਖੂ ਸਮਝਾਯੋ ਹੈ ॥ ੧੨ ॥
ਕੌੜਾ ਮੱਲ ਕੁੰਜਾ ਮੱਲ ਦਿਲੇਰਾਮ ਹਰੀ ਮੱਲ,
ਸੁੱਖੁ-ਮੱਲ ਕਸ਼ਮੀਰੀ-ਮੱਲ ਪਹਿਚਾਨਯੋ।
ਬੈਹਲ-ਮੱਲ ਲੱਛੀ-ਰਾਮ ਸੂਰਤ ਸਿੰਘ ਦਿਵਾਨ,
ਹਰੀ ਸਿੰਘ ਗੁਲਜਾਰਾ ਸਿੰਘ ਉਰ ਆਨਯੋ।
ਭਾਈ ਦੇਸਰਾਜ ਇੱਤਜਾਦਿ ਮਿਲ ਆਏ ਬੇਸ[1],
ਰਹੇ ਸਮਝਾਇ ਲੱਖੂ ਦੁਸ਼ਟ ਕੋ ਮਹਾਨਯੋ।
ਵੇਖ ਤੂੰ ਵਿਚਾਰ ਇਨ ਸਿੰਘਨ ਤੁਮਾਰ, ਕੌਨ
ਕੀਨੋ ਹੈ ਵਿਗਾਰ, ਜਿਨੈਂ ਚਾਹਿਤ ਤੂੰ ਹਾਨਯੋ ॥ ੧੩ ॥
ਮਾਰਯੋ ਜਿਨ ਸਿੰਘਨ ਤੁਮਾਰਾ ਭਾਈ ਜਸਪਤ,
ਤਿਨ ਕੋ ਪਕਰਿ ਮਾਰਿ ਹਮ ਨ ਹਟਾਇ ਹੈਂ।
ਨਾਂਹੀਂ ਇਨ ਮਾਹਿਂ ਦੋਸ਼ ਕਿਛੁ ਕਰਿ ਵੇਖ ਹੋਸ਼,
ਕਾਹੇ ਤੂੰ ਕਰਤ ਰੋਸ ਇਨ ਕੋ ਕੁਹਾਇ ਹੈਂ[1]।
ਮਾਨ ਬਾਨਿ[1] ਹਮਰੀ ਦਿਵਾਨ ਜੀ ਪਛਾਨ ਭਲ,
ਹਮ ਹੇਤ ਛੋਡਿ ਏ ਤੋ ਕ੍ਰਿਤ ਕਰਿ ਖਾਇ ਹੈਂ।
ਨਾਹਕ ਦੁਖਾਏ ਜੋਊ ਕਾਹੂ ਸੋਊ ਪਾਏ ਦੁਖ,
ਐਸੋ ਕਾਮ ਕੀਏ ਤੈ ਸਕੁਲ ਨਾਸ ਪਾਇ ਹੈਂ[1] ॥ ੧੪ ॥
ਇਤਜਾਦਿ ਬਾਤ ਵਹਿ ਰਹੇ ਬਹੁ ਭਾਂਤਿ ਕਹਿ,
ਲੱਖੂ ਕਮਜ਼ਾਤਿ[1] ਨਹਿਂ ਏਕ ਦਿਲ ਲਜਾਯੋ ਹੈ।
ਫੇਰ ਤਿਨੈਂ ਦੱਸਯਾ ਅਮੱਸਯਾ ਹੈ ਸੋਮਵਤੀ,
ਆਜ ਨਾਹਿਂ ਮਾਰ ਕੱਲ ਕਰਯੋ ਮਨ ਭਾਯੋ ਹੈ।
ਮਾਨੀ ਨਾਹਿਂ ਕਾਈ ਤਿਨ ਸਿੰਘਨ ਕੌ ਤਾਂਹੀ ਦਿਨ,
ਪਾਪੀ ਮਹਾਂ ਬੇਰ ਬਿਨ[1] ਦੁਸ਼ਟ ਨੈ ਕੁਹਾਯੋ ਹੈ।
ਰੌਰ ਸਭਿ ਠੌਰ ਪਰਯੋ ਕੈਹੈਂ ਬੁਰਾ ਗੌਰ[1] ਕਰਯੋ,
ਪਾਪੀ ਪਾਪ ਤੈ ਨ ਡਰਯੋ ਕਹਿਰ ਕਮਾਯੋ ਹੈ ॥ ੧੫ ॥
ਸ੍ਵੈਯਾ:
ਲੋਗ ਕਹੈਂ ਨਰ ਦੋ ਵਿਧਿ ਹੈਂ ਜਗਿ,
ਚਾਤੁਰ ਮੂਰਖ ਭੇਦ ਬਤਾਏ[1]।
ਦੀਨਨ ਕੋ ਦੁਖ ਦੇਤ ਧਨੰਤਰ,
ਪਾਇ ਸੁ ਬਿੱਦਯਾ ਬਾਦ ਉਠਾਏ[1]।
ਧਨ ਦਾਨ ਕਰੈ ਬਲ ਤ੍ਰਾਣ ਕਰੈ,
ਬਿੱਦਿਆ ਬਲ ਤੈ ਨਿਜਰੂਪ ਲਖਾਏ[1]।

*ਤਿਨ ਕੇ ਸੁਨੈਹੋਂ ਅਬਿ' ਪਾਠ ਅੰਮ੍ਰਿਤਸਰ ਐਡੀਸ਼ਨ 'ਚੋਂ ਲਿਆ ਹੈ। ਮੂਲ 'ਚ ਛਪਣੋਂ ਰਹਿ ਗਿਆ ਜਾਪਦਾ ਹੈ।

[1]ਬਹੁਤੇ।

[1]ਮਰਵਾਉਂਦਾ ਹੈ।

[1]ਬਾਣੀ, ਬਚਨ।

[1]ਐਸਾ ਕੰਮ ਕਰਨੇ ਕਰ ਕੇ ਸਣੇ ਕੁਲ ਦੇ ਨਾਸ਼ ਹੋ ਜਾਂਦਾ ਹੈ।

[1]ਨੀਚ।

[1]ਦੇਰੀ ਤੋਂ ਬਿਨਾਂ।

[1]ਬਹੁਤਾ।

[1]ਫ਼ਰਕ ਦਸਦੇ ਹਨ।

[1](ਮੂਰਖ) (ਧਨੰਤਰ) ਧਨਵਾਨ ਹੋ ਕੇ ਗ਼ਰੀਬਾਂ ਨੂੰ ਦੁੱਖ ਦੇਂਦਾ ਹੈ ਅਤੇ ਵਿੱਦਿਆ ਪਾ ਕੇ ਝਗੜੇ ਖੜ੍ਹੇ ਕਰਦਾ ਹੈ।

[1](ਚਤੁਰ ਧਨਵਾਨ ਹੋ ਕੇ) ਧਨ ਦਾ ਦਾਨ ਕਰਦਾ ਹੈ ਤੇ ਬਲਵਾਨ ਹੋ ਕੇ (ਦੂਜਿਆਂ ਦੀ) (ਤ੍ਰਾਣ) ਰੱਖਿਆ ਕਰਦਾ ਹੈ ਅਤੇ ਵਿੱਦਿਆ ਦੇ ਬਲ ਨਾਲ ਆਪਣੇ ਸਰੂਪ ਨੂੰ ਜਾਣਦਾ ਹੈ।

ਚਾਤੁਰ ਯੇ, ਪਹਿਲੋ ਅਤਿ ਮੂਰਖ,
ਮਾਨਤ ਨਾ ਕਹਿਨੋ ਜੁ ਕਦਾਏ[1] ॥੧੬॥

[1](ਤੀਜੀ ਪੰਗਤੀ ਵਾਲਾ) ਇਹ ਚਤੁਰ ਹੈ ਤੇ (ਦੂਜੀ ਪੰਗਤੀ ਵਾਲਾ) ਪਹਿਲਾ ਬਹੁਤ ਮੂਰਖ ਹੈ ਜੋ ਕਹਿਆ ਹੋਇਆ ਨਹੀਂ ਮੰਨਦਾ।

ਲੋਗ ਸੰਭਾਵਤ ਗਾਇ ਰਹੇ,
ਅਰ ਦਾਇ ਰਹੇ ਅਪਨੀ ਸੁ ਜ਼ਮਾਨਤ[1]।

[1](ਸੰਭਾਵਿਤ) ਮਸ਼ਹੂਰ ਲੋਕ (ਲੱਖੂ ਨੂੰ) ਕਹਿ ਰਹੇ ਤੇ ਆਪਣੀ (ਜ਼ਮਾਨਤ) ਜ਼ਿੰਮੇਂਵਾਰੀ ਵੀ ਦੇ ਰਹੇ।

ਔ ਦਿਖਰਾਇ ਰਹੇ ਸ੍ਰੁਤਿ ਕੇ ਬਚ,
ਸੋਮਵਤੀ ਇਕ ਦੇਹੁ ਅਮਾਨਤ[1]।

[1]ਅਤੇ (ਸ੍ਰੁਤਿ) ਵੇਦਾਂ ਦੇ ਬਚਨਾਂ ਦਾ ਹਵਾਲਾ ਦੇ ਰਹੇ ਹਨ ਕਿ ਸੋਮਵਾਰ ਦੀ ਮੱਸਿਆ ਦਾ ਇਕ ਦਿਨ ਸਾਨੂੰ ਅਮਾਨਤ ਦੇ ਤੌਰ ਤੇ ਦਿਉ ਭਾਵ ਮੱਸਿਆ ਵਾਲੇ ਦਿਨ ਸਿੰਘਾਂ ਨੂੰ ਸ਼ਹੀਦ ਨਾ ਕਰੋ।

ਮਾਨੀ ਨ ਮੂਢ ਮਹਾਂ ਅਭਿਮਾਨੀ,
ਲੱਖੁ ਮਤਿ-ਫਾਨੀ ਕਰੀ ਬਡ ਖਜਾਨਤ[1]।

[1]ਮਾਰੀ ਮੱਤ ਵਾਲੇ ਲੱਖੂ ਨੇ ਵੱਡੀ (ਖਜਾਨਤ) ਬੇਈਮਾਨੀ ਕੀਤੀ।

ਯਾ ਹਿਤ ਐਸ ਕੁਲੋਗਨ ਕੇ ਕਵਿ
ਲੱਖਨ, ਦੱਖਨ ਪਾਸ ਸੁਨਾਵਤ[1] ॥੧੭॥

[1]ਇਸ ਕਰ ਕੇ ਐਹੋ ਜਿਹੇ ਖੋਟੇ ਲੋਕਾਂ ਦੇ ਲੱਛਣ ਕਵਿ (ਗਿਆਨ ਸਿੰਘ) (ਦੱਖਣ) ਚਤੁਰ ਪੁਰਸ਼ਾਂ ਪਾਸ ਸੁਣਾਉਂਦਾ ਹੈ।

ਕਬਿੱਤ:

ਸ਼ਿਵ ਕੇ ਨ ਸ਼ਕਤੀ[1] ਕੇ ਸੁੰਡੀ[2] ਸੇਸ-ਸਾਂਈ[3] ਕੇ ਨ,
[1]ਪਾਰਬਤੀ। [2]ਗਣੇਸ਼। [3]ਸ਼ੇਸ਼ਨਾਗ ਦਾ ਮਾਲਕ ਵਿਸ਼ਨੂੰ।

ਸੂਰ ਸਸਿ ਸੱਕ੍ਰ[1] ਕੇ ਨ ਸੁਰਸਰੀ[2] ਸਮੀਰ[3] ਕੇ।
[1]ਇੰਦ੍ਰ। [2]ਗੰਗਾ। [3]ਹਵਾ।

ਕਾਲੀ ਕੇ ਨ ਕ੍ਰਿਸ਼ਨ ਕੇ ਨ ਕੌਲ ਕੇ[1] ਨ ਕ੍ਰੂਮ ਕੇ,
[1]ਬਚਨਾਂ ਦੇ (ਪੂਰੇ ਵੀ) ਨਹੀਂ।

ਨ ਧ੍ਰਮ ਕੇ ਨਾ ਸ਼੍ਰਮ ਕੇ, ਨ ਜਾਏ ਰਾਹਗੀਰ ਕੇ[1]।
[1]ਕਿਸੇ ਨੇਕ ਪੁਰਸ਼ ਦੇ (ਜਾਏ) ਪੁੱਤਰ ਵੀ ਨਹੀਂ ਹਨ।

ਰਸਮ ਕਸਮ ਨਾਹਿੰ ਮਾਨੈਂ ਠਾਨੈਂ ਖਸਮ ਕੋ[1],
[1](ਖਸਮ) ਮਾਲਕ ਦੀਰਹੁ-ਰੀਤ ਤੇ (ਕਸਮ) ਸਹੁੰ ਨੂੰ ਵੀ ਨਹੀਂ ਮੰਨਣਾ (ਠਾਨੈਂ) ਕਰਦੇ ਭਾਵ ਨਹੀਂ ਮੰਨਦੇ।

ਧਰਮ ਪਸਮ ਜਾਨੈਂ ਪਾਤਕੀ ਸਰੀਰ ਕੇ[1]।
[1]ਸ਼ਰੀਰ ਦੇ ਪਾਪੀ ਧਰਮ ਨੂੰ (ਪਸਮ) ਪਰੇਸ਼ਾਨ ਕਰਨ ਵਾਲਾ ਜਾਣਦੇ ਹਨ।

ਅਧਿਕ ਕੁਕਾਜੇ ਸਾਜੈਂ ਹੀਨ ਗੁੱਛੀ ਰਾਜੇ ਰਾਜੈਂ,
ਬਾਜੇ ਬਾਜੇ ਬੇਈਮਾਨ* ਗੁਰੁ ਕੇ ਨ ਪੀਰ ਕੇ[1] ॥੧੮॥

[1]ਬਹੁਤੇ ਖੋਟੇ ਕੰਮ ਕਰਦੇ ਹਨ ਬਿਨਾਂ ਗੁੱਛੀ ਤੋਂ (ਰਾਜੇ) ਨਾਈ (ਰਾਜੈਂ) ਬਣੇ ਬੈਠੇ ਹਨ (ਭਾਵ ਲੋਕਾਂ ਨੂੰ ਲੁੱਟਣ ਰੂਪ ਉਨ੍ਹਾਂ ਦੇ ਸਿਰ ਮੁੰਨ ਰਹੇ ਹਨ) (ਬਾਜੇ ਬਾਜੇ) ਕੋਈ ਕੋਈ ਐਸੇ ਬੇਈਮਾਨ ਮਨੁੱਖ ਕਿਸੇ ਦੀ ਗੁਰੂ ਪੀਰ ਦੇ ਨਹੀਂ ਹਨ। *ਏਥੇ ਤੇ ਅੰਕ ਨੰ: ੧੯, ੨੨ ਤੇ ੨੩ ਦੀਆਂ ਅੰਤਲੀਆਂ ਤੁਕਾਂ ਵਿੱਚ ਅਸਲ ਪਾਠ 'ਬੇਟੀ ਚੋਦ' ਸੀ। ਅਸਾਂ ਇਸ ਨੂੰ ਅਸਭਯ ਸ਼ਬਦ ਸਮਝ ਕੇ ਬੇਈਮਾਨ ਸ਼ਬਦ ਦੀ ਵਰਤੋਂ ਠੀਕ ਸਮਝੀ ਹੈ, ਕਿਉਂਕਿ ਕਵਿ ਜੀ ਨੇ ਵੀ ਅੰਕ ਨੰ: ੨੦ ਵਿੱਚ 'ਬੇਈਮਾਨ' ਸ਼ਬਦ ਖ਼ੁਦ ਵਰਤਿਆ ਹੈ।

ਮਾਤ ਕੇ ਨ ਤਾਤ[1] ਕੇ ਨ ਜਾਤਿ ਕੇ ਨ ਭ੍ਰਾਤ ਕੇ
[1]ਪਿਤਾ।

ਨ ਮਿੱਤ੍ਰ ਪਿੱਤ੍ਰ[1] ਸੱਤ੍ਰ ਕੇ[2] ਨ ਦੇਵ ਲੋਕ ਲਾਜ ਕੇ[3]।
[1]ਵੱਡੇ ਵਡੇਰਿਆਂ ਦੇ। [2]ਵੈਰੀ ਦੇ। [3]ਪ੍ਰਲੋਕ ਵੀ ਸ਼ਰਮ ਨਹੀਂ ਕਰਦੇ।

ਮਾਨੈਂ ਪੰਚਾਯਤ ਨ ਠਾਨੈਂ ਕੋ ਇਕਾਯਤ ਨ[1],
[1]ਕੋਈ ਏਕਾ ਨਹੀਂ ਕਰਦੇ।

ਔਰ ਕੋਊ ਭਾਯਤ ਨ[1], ਆਯਤਨ ਖਾਜ ਕੇ[2]।
[1]ਹੋਰ ਕੋਈ ਚੰਗਾ ਨਹੀਂ ਲਗਦਾ। [2](ਆਯਤਨ) ਦੇਵ ਮੰਦਰਾਂ ਨੂੰ ਖਾਣ ਵਾਲੇ ਹਨ।

ਬਿੱਛੂ ਕਾ ਨ ਮੰਤ੍ਰ ਆਵੈ ਪਾਵੈਂ ਹਾਥ ਸਾਂਪਨ ਕੋ,
ਪਾਪਨ ਕੇ ਪਜਾਰੇ ਹਤਯਾਰੇ ਬੇ-ਇਲਾਜ ਕੇ[1]।

[1]ਹੱਤਿਆ ਕਰਨ ਵਾਲੇ ਹਨ ਜਿਨ੍ਹਾਂ ਦਾ ਕੋਈ ਇਲਾਜ ਨਹੀਂ।

ਨਿਮਕ ਹਰਾਮ ਬਦਕਾਮ[1] ਕਰੈਂ ਤਾਜੇ ਤਾਜੇ,
[1]ਬੁਰੇ ਕੰਮ।

ਬਾਜੇ ਬਾਜੇ ਬੇਈਮਾਨ* ਕਾਮ ਕੇ ਨ ਕਾਜ ਕੇ ॥੧੯॥
*ਦੇਖੋ ਇਸ ਬਿਸ੍ਰਾਮ ਦੇ ਅੰਕ ਨੰ: ੧੮ ਤੇ * ਨਿਸ਼ਾਨ ਦੀ ਪੈਰ ਟੂਕ।

ਰਾਮ ਕੇ ਰਹੀਮ ਕੇ ਰਸੂਲ ਕੇ[1] ਰਹਿਮੱਤ ਕੇ[2],
[1]ਪੈਗ਼ੰਬਰ ਦੇ। [2]ਦਇਆ ਦੇ।

ਦੱਤ ਕੇ[1] ਭਗੱਤ ਕੇ[2] ਨਹਿੰ ਹਨੂਮੱਤ[3] ਬੀਰ ਕੇ[11]।
[1]ਦੱਤਾ-ਤ੍ਰੇਯ ਦੇ। [2]ਭਗਤਾਂ ਦੇ ਵੀ ਨਹੀਂ। [3]ਹਨੂਮਾਨ। [11]ਮਹਾਂਬੀਰ ਦੇ। (ਮਹਾਂਬੀਰ-ਜੈਨੀਆਂ ਦਾ ਅੰਤਿਮ ਅਵਤਾਰ, ਤੀਰਥਾਂਕਰ)।

ਗੰਗ ਕੇ ਨ ਗੌਰਿ ਕੇ[1] ਗਿਰੀਸ ਕੇ[2] ਨ ਗੋਬਿੰਦ ਕੇ[3],
[1]ਪਾਰਬਤੀ ਦੇ। [2]ਸ਼ਿਵ ਦੇ। [3]ਕ੍ਰਿਸ਼ਨ ਦੇ।

ਗੁਰੁ ਕੇ[1] ਗੁਸਾਂਈਂ ਕੇ[2] ਨ ਗਜਾਨ ਗੁਨ-ਗੀਰ ਕੇ[3]।
[1]ਦਸਾਂ ਗੁਰੂਆਂ ਦੇ। [2]ਸੰਨਿਆਸੀਆਂ ਦੇ (ਅ) ਵੈਰਾਗੀਆਂ ਦੇ। [3]ਗਿਆਨ ਆਦਿ ਗੁਣਾਂ ਦੇ ਗ੍ਰਹਿਣ ਕਰਨ ਵਾਲਿਆਂ ਦੇ ਵੀ ਨਹੀਂ ਹਨ।

ਰੈਹੈਂ ਲਗੇ ਦਗੇ ਮੈਂ, ਅਲਗੇ ਹ੍ਵੈ ਨ ਵਗੈਂ ਕਬੀ[1],
[1](ਦਗੇ ਤੋਂ) ਵੱਖਰੇ ਹੋ ਕੇ ਕਦੇ ਨਹੀਂ ਚਲਦੇ।

ਜਗੇ ਜਗੇ ਕੈਹੈਂ ਹਮ ਪੂਤ ਹੈਂ ਅਮੀਰ ਕੇ।

ਭਾਜੇ ਭਾਜੇ ਕਰਿ ਹੈਂ ਅਕਾਜੇ ਪਰਪੈ ਦਰਾਜੇ[1],
[1](ਪਰਪੈ) ਗਲੀਆਂ (ਬਾਜ਼ਾਰਾਂ) ਵਿੱਚ ਨੱਠੇ ਨੱਠੇ (ਜਾਂਦੇ) (ਦਰਾਜੈ) ਬਹੁਤੇ ਖੋਟੇ ਕੰਮ ਕਰਦੇ ਹਨ।

ਬਾਜੇ ਬਾਜੇ ਬੇਈਮਾਨ ਗੁਰੁ ਕੇ ਨ ਪੀਰ ਕੇ ॥੨੦॥

ਸੁੰਦਰ ਸੁਸ਼ੀਲ ਡੀਲ ਹੈਂ ਸਮੀਲ ਢੀਲ ਬਿਨ,

ਹਿਲ ਮਿਲ ਦਿਲ ਲੇਤ ਚੋਰ ਸਮ ਚੀਰ ਕੈ[1]।
[1]ਜਿਹੜੇ (ਬੰਦੇ) ਸੁੰਦਰ ਸਰੂਪ ਤੇ ਚੰਗੇ ਨੇਕ ਸੁਭਾਵਾਂ ਤੇ ਮਿਲਵੇਂ ਕੱਦਾਂ ਵਾਲੇ ਹਨ, (ਉਨ੍ਹਾਂ ਨਾਲ) ਮਿਲ ਜੁਲ ਕੇ ਚੋਰ ਵਾਂਗ (ਉਨ੍ਹਾਂ ਦੇ) ਦਿਲ ਚੁਰਾ ਲੈਂਦੇ ਹਨ।

ਗਰਜ਼ ਬਨੀ ਪੈ ਆਇ ਲਰਜ਼ ਅਰਜ਼ ਕੈਹੈਂ,

ਤਰਜ਼ ਰਖੈ ਹੈਂ ਉਰਿ ਦੁਰ-ਤਤਬੀਰ ਕੇ[1]।
[1]ਜਦੋਂ ਕੋਈ ਲੋੜ ਆ ਬਣਦੀ ਹੈ ਤਾਂ ਆ ਕੇ ਕੰਬ ਕੇ ਬੇਨਤੀ ਕਰਦੇ ਹਨ ਪਰ (ਉਰਿ) ਦਿਲੋਂ ਖੋਟੀ ਵਿਉਂਤ ਦਾ ਢੰਗਰਖਦੇ ਹਨ।

ਪੀਠ ਪਰ ਖਾਰ ਕਰੈਂ ਢੀਠ ਦੁਰਾਚਾਰ ਧਰੈਂ,

ਵਾਤ ਬਾਤ ਹੇਤ ਰਰੈਂ*, ਹੋਤ ਸਮ ਬੀਰ ਕੇ[1]।
[1]ਪਿੱਠ ਪਿਛੇ (ਖਾਰ) ਵੈਰ ਭਾਵ ਕਰਦੇ ਹਨ, ਢੀਠ ਹੋ ਕੇ ਖੋਟੇ ਕਰਮ ਕਰਦੇ ਹਨ। (ਵਾਤ) ਮੁੱਖੋਂ (ਬਾਤ) ਗੱਲਾਂ ਪਿਆਰ ਦੀਆਂ ਕਰਦੇ (ਬੀਰ) ਭਰਾਵਾਂ ਵਾਂਗ (ਪ੍ਰਤੀਤ) ਹੁੰਦੇ ਹਨ। *ਵਾਤ ਬਾਤ ਹੇਤ ਰਰੈਂ ਪਾਠ, ਛੰਦ ਦਾ ਵਜ਼ਨ ਪੂਰਾ ਕਰਨ ਲਈ ਅਸਾਂ ਆਪਣੇ ਕੋਲੋਂ ਪਾਇਆ ਹੈ। ਮੂਲ 'ਚ ਏਨਾ ਪਾਠ ਛਪਣ ਸਮੇਂ ਹੀ ਰਹਿ ਗਿਆ ਜਾਪਦਾ ਹੈ।

ਚਾਮ ਦਾਮ ਬਾਮ ਕੇ ਪਜਾਰੇ ਬਦਨਾਮ ਭਾਰੇ[1],
[1](ਚਾਮ) ਸੁੰਦਰ ਚੰਮ ਭਾਵ ਸੁੰਦਰ ਸ਼ਕਲ, (ਦਾਮ) ਰੁਪਏ ਤੇ (ਬਾਮ) ਇਸਤ੍ਰੀਆਂ ਦੇ ਪਿਆਰੇ ਹੋਣ ਕਰ ਕੇ ਬਹੁਤੇ ਬਦਨਾਮ ਹਨ।

ਬਾਜੇ ਬਾਜੇ ਲੋਗ ਸਾਰੇ[1] ਗੁਰੁ ਕੇ ਨ ਪੀਰ ਕੇ ॥੨੧॥
[1]ਸਾਲੇ।

ਪੇਖਬੇ ਕੋ ਸਰਦਾਰ ਭਾਰੇ ਸੇ ਉਦਾਰੇ ਚਾਰੁ,

ਕਰਨੀ ਕੇ ਨੀਚ ਕਾਰੇ ਕੀਚ ਮੀਚ ਪਾਜ ਕੇ[1]।
[1]ਦੇਖਣ ਨੂੰ ਵੱਡੇ ਚੰਗੇ ਸਰਦਾਰਾਂ ਵਰਗੇ ਸੁੰਦਰ ਲਗਦੇ ਹਨ, ਕਰਨੀ ਦੇ ਨੀਚ (ਤੇ ਅੰਦਰ ਦੇ) ਕਾਲੇ ਹਨ (ਪਾਜ) ਦਿਖਾਵੇ ਦੇ (ਕੀਚ) ਚਿੱਕੜ ਵਿੱਚ (ਮੀਚ) ਫਸੇ ਹੋਏ ਹਨ।

ਜਹਾਂ ਪੇਖੈਂ ਸੁਖ ਸ੍ਵਾਦ ਤਹਾਂ ਬੋਵੈਂ ਬਿਖੋਪਾਧ[1],
[1]ਉਪਾਧੀ ਰੂਪ ਜ਼ਹਰ (ਦਾ ਬੀਜ) ਬੀਜਦੇ ਹਨ।

ਊਪਰ ਤੈ ਸਾਧੁ ਸੇ ਬਿਆਧ ਬੇਇਲਾਜ ਕੇ[1]।
[1]ਅੰਦਰੋਂ ਬੇ-ਇਲਾਜਰੋਗੀ ਹਨ।

ਕਾਹੂੰ ਕੇ ਨ ਸੰਗੀ ਰਸ-ਰੰਗੀ[1] ਭੈਣ ਭਾਣਜੀ ਕੇ,
[1]ਰਸ ਵਿੱਚ ਰੰਗੇ ਹੋਏ ਭਾਵ ਵਿਭਚਾਰੀ ਹਨ।

ਮਤਿ ਖੋਟੇ ਸੋਟੇ ਖੈਹੈਂ ਅੰਤ* ਜਮਰਾਜ ਕੇ।
*ਅੰਤ' ਪਾਠ ਮੂਲ 'ਚ ਨਹੀਂ ਹੈ, ਵਜ਼ਨ ਪੂਰਾ ਕਰਨ ਲਈ ਅਸਾਂ ਆਪਣੇ ਕੋਲੋਂ ਪਾਇਆ ਹੈ।

ਲਾਜੈ ਕਾ ਨ ਲਾਜੈਂ ਕਾਜੈਂ, ਖਾਜੇ ਹੀ ਕੇ ਪਾਜੇ ਸਾਜੇ[1],
[1]ਕੰਮ (ਭਾਵੇਂ) ਸ਼ਰਮ ਦਾ ਹੋਵੇ ਤਾਂ ਵੀ ਸ਼ਰਮ ਨਹੀਂ ਕਰਦੇ (ਕੰਮ) ਖਾਣ ਦੇ

ਤੇ (ਪਾਜੇ) ਲੋਕ ਦਿਖਾਵੇ ਦੇ ਹੀ (ਸਾਜੇ) ਕਰਦੇ ਹਨ।

ਬਾਜੇ ਬਾਜੇ ਬੇਈਮਾਨ*, ਕਾਮ ਕੇ ਨ ਕਾਜ ਕੇ ॥੨੨॥

*ਦੇਖੋ ਇਸ ਬਿਸ੍ਰਾਮ ਦੇ ਅੰਕ ਨੰ: ੧੯ ਤੇ * ਨਿਸ਼ਾਨ ਦੀ ਪੈਰ ਟੂਕ।

ਆਪ ਤੇ ਨ ਹੋਇ ਭਲਾ ਦੂਸਰੇ ਕੋ ਦੇਤ ਖੋਇ[1],
ਐਸੇ ਬਦ-ਖੋਇ[1] ਜੋਇ, ਜਗ ਮੈਂ ਅਕਰੌਰਾ ਹੈਂ[2]।

[1]ਦੂਜੇ ਦਾ (ਲਾਭ) ਗਵਾ ਦੇਂਦੇ ਹਨ।
[1]ਬੁਰੀ ਆਦਤ ਵਾਲੇ। [2]ਬਹੁਤੇ ਨਿਰਦਈ ਹਨ।

ਪੂਠੇ ਪਗ ਪੈਹੈਂ ਮਗ, ਗੂਠੇ ਦਿਖਰੈ ਹੈਂ ਜਗਿ,
ਝੂਠੇ ਜਾਲ ਸਾਜ, ਅਗ ਲੂਠੇ ਕਰਿ ਹੌਰਾ ਹੈਂ[1]।

[1]ਰਸਤੇ ਵਿੱਚ ਪੁੱਠੇ ਪੈਰੀਂ ਚਲਦੇ ਹਨ, ਜਗਤ ਨੂੰ ਠੁੱਠ ਵਿਖਾਉਂਦੇ ਹਨ, ਝੂਠੇ ਤੇ ਛਲੀਏ ਹਨ, ਤ੍ਰਿਸ਼ਨਾ ਦੀ ਅੱਗ ਦੇ ਸੜੇ ਹੋਏ (ਹੌਰਾ) ਹੋਛੀਆਂ ਗੱਲਾਂ ਕਰਦੇ ਹਨ।

ਆਖੇ ਲਗੈਂ ਕਾਹੂੰ ਕੇ ਨ, ਕਰਤ ਮਜਾਖੇਂ[1] ਫਿਰੈਂ,

[1]ਮਖ਼ੌਲ।

ਚਾਖੇਂ ਰਸ ਰੋਸ ਲਾਖੇ, ਮਾਖੇ ਰਹੈਂ ਬੌਰਾ ਹੈਂ[1]।

[1]ਗੁੱਸੇ ਦਾ ਰਸ ਚਖਦੇ ਦੇਖੀਦੇ ਹਨ ਤੇ (ਮਾਖੇ) ਕ੍ਰੋਧ ਵਿੱਚ ਸੁਦਾਈ ਹੋਏ ਰਹਿੰਦੇ ਹਨ।

ਕਾਮ ਕੇ ਨ ਕਾਜ ਕੇ ਨ ਸੱਜਨ ਸਮਾਜ ਕੇ[1] ਨ,

[1]ਭਾਈਚਾਰੇ ਦੇ। (ਅ) ਕੌਮ ਦੇ।

ਬਾਜੇ ਬਾਜੇ ਬੇਈਮਾਨ* ਕਾਠ ਕੇ ਗਦੌਰਾ ਹੈਂ[1] ॥੨੩॥

[1]ਲੱਕੜ ਦੇ ਗਦੌੜੇ ਹਨ। (ਗਦੌੜਾ-ਪੁਰਾਣੇ ਸਮੇਂ ਵਿਆਹ ਸ਼ਾਦੀਆਂ ਸਮੇਂ ਮੈਦੇ ਦੇ ਘਿਉ 'ਚ ਤਲੇ ਹੋਏ ਮੋਟੇ ਮੋਟੇ ਗੋਲ ਗੋਲ ਕਿੰਗਰਿਆਂ ਵਾਲੇ ਮਿੱਠੇ ਮੇਵੇ ਪਾ ਕੇ ਬਣਾਏ ਹੋਏ ਪਰਾਉਂਠਿਆਂ ਜੇਹੇ ਜੋ ਪਿੰਡਾਂ ਵਿੱਚ ਘਰ ਘਰ ਵੰਡਦੇ ਸਨ।) *ਦੇਖੋ ਇਸ ਬਿਸ੍ਰਾਮ ਦੇ ਅੰਕ ਨੰ: ੧੯ ਤੇ * ਨਿਸ਼ਾਨ ਦੀ ਪੈਰ ਟੂਕ।

ਈਸਾ ਕੇ ਨ ਮੂਸਾ ਕੇ ਨ, ਰਾਮ ਕੇ ਰਸੂਲ ਕੇ[1] ਨ,

[1]ਮੁਹੰਮਦ ਸਾਹਿਬ ਦੇ।

ਨੀਤਿ ਪਰਤੀਤਿ[1] ਕੇ ਨ ਸ੍ਵਾਰਥ ਅਕੌਰਾ ਹੈਂ[2]।

[1]ਨਾਰਾਜਨੀਤੀ ਤੇ ਨ ਭਰੋਸੇ ਦੇ (ਯੋਗ) ਹਨ। [2]ਆਪਣੇ ਮਤਲਬ ਦੇ (ਅਕੌਰਾ) ਮਿੱਠੇ ਹਨ।

ਪਹਿਨ ਪੁਸ਼ਾਕ ਪਾਕ ਉਸ਼ਨਾਕ ਹ੍ਵੈ ਕਜ਼ਾਕ,
ਬਾਂਕ ਤਾਕ ਤੀਯਾ-ਪਰ ਧਨ ਮਨਿ ਦੌਰਾ ਹੈਂ[1]।

[1](ਉਸ਼ਨਾਕ) ਚਾਲਾਕ (ਕਜ਼ਾਕ) ਲੁਟੇਰੇ ਹੋ ਕੇ (ਬਾਂਕ) ਸੁੰਦਰ ਇਸਤ੍ਰੀਆਂ ਤੇ ਪਰਾਏ ਧਨ ਦੇ ਦੇਖਣ ਵਿੱਚ ਮਨ ਦੌੜਾਉਂਦੇ ਹਨ।

ਅਕਲ ਨ ਸ਼ਕਲ ਨਕਲ ਕਰਿ ਹਾਸੈਂ ਲੋਗ,
ਗੋਬਰ ਗਨੇਸ ਬੇਸ ਚੋਬਰ ਬਟੌਰਾ ਹੈਂ[1]।

[1]ਗੋਹੇ ਦੇ ਗਣੇਸ਼ ਤੇ (ਚੋਬਰ) ਨੌਜਵਾਨਾਂ ਦਾ (ਬੇਸ) ਲਿਬਾਸ (ਬਟੌਰਾ) ਇਕੱਠਾ ਕੀਤਾ ਹੈ।

ਅੰਗਨ ਕੇ ਮਾਨੁਖ ਤੈ ਢੰਗਨ ਕੇ ਪੂਰੇ ਪਸੁ[1],

[1]ਅੰਗਾਂ ਕਰ ਕੇ ਮਨੁੱਖ ਤੇ ਢੰਗਾਂ ਭਾਵ ਕਰਮਾਂ ਕਰ ਕੇ ਪੂਰੇ ਪਸ਼ੂ ਹਨ।

ਬਾਜੇ ਬਾਜੇ ਨਿਰੇ ਪੁਰੇ ਕਾਠ ਕੇ ਗਦੌਰਾ ਹੈਂ ॥੨੪॥
ਲੱਖੂ ਨੈਂ ਲਹੌਰ ਔਰ ਡੌਂਡੀ ਫਿਰਵਾਈ ਫੇਰ,
ਸਭਿ ਹੀ ਕੋ ਯਾਹਿ ਬਿਧਿ ਹੁਕਮ ਸੁਨਾਯੋ ਹੈ।
ਕੋਊ ਨਾਹਿਂ ਪਢੈ ਸੁਨੈ ਬਾਨੀ ਅਬਿ ਨਾਨਕ ਕੀ,
ਮੰਨਬੋ ਨ ਕੋਊ ਗੁਰੁ[1], ਸਿੱਖ ਨਾ ਕਹਾਯੋ ਹੈ।

[1]ਕੋਈ ਉਨ੍ਹਾਂ ਨੂੰ ਗੁਰੂ ਨਾ ਮੰਨੋ।

ਸਿੱਖ ਜੁ ਸਦੈਹੈਂ ਹਮ ਤੁਰਕ ਬਨੈਹੈਂ ਤਾਂਹਿ,
ਵਾਹਿਗੁਰੂ ਛੋਡਿ ਨਾਮ ਔਰ ਭਜੋ ਭਾਯੋ ਹੈ[1]।

[1](ਆਪਣੇ ਮਨ) ਭਾਉਂਦਾ ਹੋਰ ਕੋਈ ਨਾਮ ਦਾ ਭਜਨ ਕਰੋ।

ਗੁੜ ਨਾਮ ਛੋਡਿ ਰੋੜੀ ਨਾਮ ਸੋਂ ਬਿਹਾਰ ਕੀਜੋ[1],

[1]ਵਰਤੋਂ ਕਰੋ।

ਗੁੜ ਕਹੇ ਗੁਰੁ ਨਾਮ ਹੋਤ ਬਿਦਤਾਯੋ ਹੈ ॥੨੫॥
ਤਬਿ ਤੈ ਲਹੌਰੀ ਲੋਗ ਗੁੜ ਕੋ ਕਹਿਤ ਰੋੜੀ,
ਬਾਤ ਬਖਯਾਤ ਸੋਈ ਚਲੀ ਜਾਤ ਅਬਿਹੀ।
ਫੇਰ ਕੋਪ ਠਾਨ ਕੈ ਦਿਵਾਨ ਲੈ ਮਹਾਨ ਸੈਨ,

ਚਢ੍ਯੋ ਬਿਨ ਚੈਨ ਐਨ ਸਿੰਘਨ ਪੈ ਤਬਿਹੀ।
ਔਰ ਮੁਲਕਨਿ[1] ਮੁਲਤਾਨੀ ਔ ਬਹਾਵਲੀਏ,
[1]ਹੋਰ ਮੁਲਕਾਂ ਦੇ।
ਪਰਬਤੀ ਪਿਸ਼ੌਰੀ ਬੁਲਵਾਏ ਨ੍ਰਿਪ ਸਭਿਹੀ।
ਆਏ ਬਿਨ ਦੇਰ ਤੈ ਕਸੂਰੀ ਔ ਜਲੰਧਰੀਏ,
ਅਨੀ ਘਨੀ[1] ਲੈ ਕੇ ਯੌਂ ਦਿਵਾਨ ਚਢ੍ਯੋ ਜਬਿਹੀ ॥੨੬॥
[1]ਬਹੁਤੀ ਫੌਜ।
ਹਾਲ-ਚਾਲ ਪਰੀ ਸਭਿ ਦੇਸਨ ਬਿਸਾਲ ਤਬਿ,
ਧੂਰ ਸੰਗ ਪੂਰ ਰਹ੍ਯੋ ਨਭ[1] ਸੂਰ ਢਾਂਪਯੋ[2]।
[1]ਅਕਾਸ਼। [2]ਸੂਰਜ ਢੱਕਿਆ ਗਿਆ।
ਆਈ ਰੈਨ ਕਯਾਮਤ ਕੈ ਮੇਘ ਮਹਾਂ ਘੋਰਿ[1] ਉਠੇ,
[1]ਗਰਜ ਕੇ।
ਪਰਲੋ ਕਰਨ ਹੇਤ ਕੈਧੋ ਸਿੰਧ ਜਾਪਯੋ[1]।
[1]ਜਾਂ ਸਮੁੰਦਰ ਹੀ ਜਾਣਿਆਂ।
ਧਰਨੀ ਬਰ-ਬਰਾਤ ਗਿਰਿ ਗਿਰਿ ਗਿਰ ਪਾਤ,
ਦਿੱਗਜ ਚਿਲ-ਚਿਲਾਤ ਸ਼ੇਸ਼ ਕੋਲ ਕਾਂਪਯੋ[1]।
[1]ਧਰਤੀ ਕੰਬ ਰਹੀ ਹੈ, ਪਹਾੜ ਡਿੱਗ ਡਿੱਗ ਪੈਂਦੇ ਹਨ, ਦਿਸ਼ਾ ਦੇ ਹਾਥੀ ਚੀਕਾਂ ਮਾਰਦੇ ਹਨ, ਸ਼ੇਸ਼ਨਾਗ ਤੇ (ਕੋਲ) ਸੂਰ ਕੰਬ ਗਏ।
ਦਨੁਜ ਮਨੁਜ ਦੇਵ[1] ਕੈਹੈਂ ਸਭਿ ਆਪਸ ਮੈਂ,
[1]ਦੈਂਤ, ਮਨੁੱਖ ਤੇ ਦੇਵਤੇ।
ਕਹਾਂ ਹ੍ਵੈ ਹੈ ਭਾਈ ਯਾਹਿ ਕੌਨ ਕਾਲ ਆ ਪਯੋ[1] ॥੨੭॥
[1]ਕਿਹੜਾ ਕਾਲ ਆ ਪਿਆ ਹੈ, ਭਾਵ ਕਿਹੋ ਜਿਹਾ ਸਮਾਂ ਆ ਗਿਆ ਹੈ।
ਲੋਕ ਜੇ ਪੰਜਾਬੀ ਕੈਹੈਂ ਹੋਇ ਹੈ ਖਰਾਬੀ ਅਬਿ,
ਲੱਖੂ ਲੈ ਬਿਲੱਖੂ[1] ਦਲ ਚਢ੍ਯੋ ਕੋਪ ਧਾਰ ਹੈ।
[1]ਅਣਗਿਣਤ।
ਤੁਰਕਨ ਕਾ ਦਲ ਚੂਨ[1], ਨੂਨ ਸਮ ਸਿੰਘ ਇਤ,
[1]ਆਟੇ (ਸਮਾਨ ਹੈ)।
ਮੁਸਲੇ ਤੁਫਾਨ ਔ ਬਘੂਰੇ ਸਿੰਘ ਸਾਰ ਹੈਂ[1]।
[1]ਸਿੰਘ ਵਾ-ਵਰੋਲਿਆਂ ਵਰਗੇ ਹਨ।
ਜੂਝੈਂ ਸਭਿ ਸਿੰਘ ਸੀਝਿ[1] ਚਢ੍ਯੋ ਦੁਸ਼ਟ ਲੱਖੂ ਖੀਝਿ,
[1]ਸਾਰੇ ਸਿੰਘ (ਜੂਝੈ) ਲੜ ਕੇ (ਸੀਝ) ਮੁਕਤ ਹੋ ਜਾਣਗੇ।
ਸਿੰਘਨ ਕੋ ਨਿਰਬੀਜ ਕਰਿ ਅਬਿ ਡਾਰ ਹੈ[1]।
[1]ਹੁਣ ਸਿੰਘਾਂ ਦਾ ਸਰਬ-ਨਾਸ਼ ਕਰ ਸੁੱਟੇਗਾ।
ਕੇਈ ਰਰੈਂ[1] ਭਲੀ ਕਰੈ ਰਾਮ ਸਭਿ ਸਿੰਘ ਮਰੈਂ,
[1]ਕਹਿੰਦੇ ਹਨ।
ਹਮ ਕਰਿ ਰਾਖੇ ਥੇ ਦੁਖਯਾਰੇ ਇਨ ਭਾਰ ਹੈਂ ॥੨੮॥
ਸਿੰਘਨ ਖਬਰ ਏਹੁ ਜਬਰ ਸੁਨੀ ਜੌ ਗੁਨੀ,
ਗਈ ਮਤਿ ਭਬਰ ਸਬਰ ਖੈਂਚਿ ਪੈ ਰਰਯੋ[1]।
[1]ਜਦੋਂ ਸਿੰਘਾਂ ਨੇ ਜ਼ਬਰਦਸਤ ਖ਼ਬਰ ਸੁਣ ਕੇ ਜਾਂ ਵਿਚਾਰੀ ਤਾਂ ਮਤ ਚੱਕ੍ਰਿਤ ਹੋ ਗਈ (ਪਰ) ਸਬਰ ਧਾਰ ਕੇ ਫੇਰ (ਇਸ ਤਰ੍ਹਾਂ) ਕਿਹਾ।
ਕਹਾਂ ਭੈ ਹੈ ਐਹੈ ਜੋ ਜਹਾਨਿ ਤੁਰਕਾਨ ਚਢਿ,
ਕੈਹੈ ਜੋ ਅਕਾਲ ਥੈਹੈ ਵੈਹੈ ਹਮ ਹੈ ਧਰਯੋ[1]।
[1]ਜੇ ਭਾਵੇਂ ਸੰਸਾਰ ਦੇ ਸਾਰੇ ਤੁਰਕ ਵੀ ਚੜ੍ਹ ਕੇ ਆ ਜਾਣ ਤਾਂ ਵੀ ਕਾਹਦਾ ਡਰ ਹੈ, ਅਸਾਂ ਇਹੋ (ਧਰਯੋ) ਨਿਸ਼ਚਾ ਕੀਤਾ ਹੈ ਕਿ ਜੋ ਅਕਾਲ ਪੁਰਖ ਕਰੇਗਾ ਉਹੋ ਹੋਵੇਗਾ।
ਢੀਲੀ ਸੁੱਟ ਗਰਦਨ ਸਰਦ ਨ ਸ੍ਵਾਸ ਖੈਂਚੋ,
ਮਰਦਨ ਪਰ ਭਰ ਦਿਨ ਕੈਸ ਨੈ ਪਰਯੋ[1]।
[1]ਧੌਣ ਢਿੱਲੀ ਸੁੱਟ ਕੇ ਠੰਢੇ ਸਾਹ (ਹਾਹੁਕੇ) ਨਾ ਖਿੱਚੋ (ਭਰੋ) ਮਰਦਾਂ (ਭਾਵ ਸਿੰਘਾਂ) ਦੇ ਉਪਰ ਕਿਹੜੇ ਦਿਨ (ਭਰ) ਜੰਗ ਨਹੀਂ ਪਿਆ।
ਧੀਰਜ ਨ ਹਾਰੋ ਨਿਜ ਬੀਰਜ[1] ਸੰਭਾਰੋ ਬੀਰ,
[1]ਬਲ।
ਭੀਰ ਜਬਿ ਪੈਹੈ ਬਿਨੈਂ ਗੁਰੁ ਕਨੈ ਤੌ ਕਰਯੋ[1] ॥੨੯॥
[1]ਤਾਂ ਗੁਰਾਂ ਦੀ (ਕਨੈ) ਤਰਫ ਭਾਵ ਗੁਰਾਂ ਅੱਗੇ ਬੇਨਤੀ ਕਰੋ।
ਸਿੰਘ ਪਦ ਲੀਤ ਮਾਰ ਲੂਟ ਨੀਤ ਕੀਤ ਜਿਨੈਂ,
ਤਿਨੈਂ ਫੇਰ ਮੀਤ ਕਯੋਂ ਸਭੀਤ ਚੀਤ ਕਰਨੋਂ[1]।
[1]ਹੇ ਮਿੱਤਰੋ ! ਉਨ੍ਹਾਂ ਨੂੰ ਫੇਰ ਭੈਅ ਦੇ ਸਹਿਤ ਚਿੱਤ ਕਿਉਂ ਕਰਨੇ ਚਾਹੀਦੇ ਹਨ, ਭਾਵ ਨਹੀਂ ਕਰਨੇ ਚਾਹੀਦੇ।
ਜਰਮ ਮਰਨ ਤੈ ਨ ਡਰਨ ਸਤੀ ਸੁ ਤੀਯਾ,

ਆਸ਼ਕ ਮਸ਼ੂਕ ਜਸੋਂ ਅਚੂਕ ਦੂਖ ਭਰਨੋਂ[1]।

[1]ਜਿਵੇਂ ਸਤੀ ਹੋਣ ਵਾਲੀਆਂ ਇਸਤ੍ਰੀਆਂ ਸੜਨ ਤੇ ਮਰਨ ਤੋਂ ਨਹੀਂ ਡਰਦੀਆਂ ਤੇ ਆਸ਼ਕ ਤੇ ਮਾਸ਼ੂਕ ਜਿਵੇਂ (ਅਚੂਕ) ਬਹੁਤੇ ਦੁਖ ਪਾਉਂਦੇ ਹਨ।

ਖੇਲਨੇ ਕਾ ਚਾਉ ਜੇ ਪ੍ਰੇਮ ਤੈਨੂੰ ਪਜਾਰੇ ਸੰਗ,
ਸਿਰ ਧਰ ਤਲੀ ਗਲੀ ਆਉ ਗੁਰੁ ਵਰਨੋ[1]।

[1]ਗੁਰਾਂ ਨੇ ਕਿਹਾ ਹੈ:-ਯਥਾ ਗੁਰਵਾਕ "ਜਉ ਤਉ ਪ੍ਰੇਮ ਖੇਲਣ ਦਾ ਚਾਉ ॥ ਸਿਰੁ ਧਰਿ ਤਲੀ ਗਲੀ ਮੇਰੀ ਆਉ" ॥ (ਪੰਨਾ ੧੪੧੨)

ਜਮ ਕੀ ਤਗੀਦ ਤੈ ਰਸੀਦ ਚੈਹੁ ਜੇ ਮਹੀਦ[1],

[1]ਜਮਾਂ (ਪਾਸ ਪੁੱਜਣ) ਦੀ (ਤਾਗੀਦ) ਪਕਿਆਈ ਤੋਂ ਜੋ (ਮਹੀਦ) ਵੱਡਾ (ਰਸੀਦ) ਛੁਟਕਾਰਾ ਪਾਉਣਾ ਚਾਹੁੰਦੇ ਹੋ।

ਗੀਦਿ-ਪਨੋਂ ਛੋਡਿ ਹ੍ਵੈ ਸ਼ਹੀਦ ਭਵ ਤਰਨੋਂ ॥੩੦॥
ਜੰਗ ਸੰਗ ਬੈਰਿਨ ਨਿਸੰਗ ਹੋਇ ਲੇਹੁ ਅੰਗ,
ਰੰਗ ਬਦਰੰਗ ਹਾਰ ਜੀਤ ਗੁਰੁ ਕੋ ਅਹੀ[1]।

[1]ਵੈਰੀਆਂ ਨਾਲ ਨਿਸੰਗ ਹੋ ਕੇ ਜੰਗ ਦਾ (ਅੰਗ) ਪੱਖ ਲਉ, ਚੰਗੇਰੰਗ ਤੇ ਮਾੜਾਰੰਗ ਜਿੱਤ ਤੇ ਹਾਰ ਗੁਰੂ ਦੇ ਵੱਸ ਵਿੱਚ ਹੈ।

ਜੋ ਕਰੈਹੈ ਸੋ ਕਰੈਹੁ ਰੈਹੁ ਮਨ ਮੋਦ ਸਦ,
ਲੈਹੁ ਜਦ ਕਦ ਪਦ ਮੋਖ ਭੋਗ ਕੋ ਸਹੀ[1]।

[1]ਜੋ ਗੁਰੂ ਕਰਾਉਂਦਾ ਹੈ ਉਹ ਕੰਮ ਕਰੋ ਤੇ ਅਨੰਦਰਹੋ, ਜਦੋਂ ਕਦੋਂ ਸਦਾ ਨਿਸ਼ਚੇ ਕਰ ਕੇ ਭੋਗ ਮੋਖ ਦੀ ਪਦਵੀ ਲਉ।

ਕਾਮ ਹੈ ਤਿਹਾਰੋ ਏਹੈ ਰੋਜ ਕੋ ਨਿਹਾਰੋ ਬੀਰ,
ਓਜ ਕੋ ਸੰਭਾਰੋ ਨਯੋ ਪਯੋ ਆਜ ਕੋ ਨਹੀਂ[1]।

[1]ਅੱਜ ਕੋਈ ਨਵਾਂ (ਜੰਗ ਦਾ ਕੰਮ) ਨਹੀਂ ਪਿਆ।

ਜੱਸਾ ਸਿੰਘ ਆਹਲੂਵਾਲੈਂ ਗਾਇ ਕੈ ਬਿਸਾਲੈਂ ਇਮ,
ਪੰਥ ਮੈਂ ਉਤਾਲੈਂ ਥੀ ਮਿਸਾਲੈਂ ਫਿਰ ਯੌਂ ਕਹੀਂ[1] ॥੩੧॥

[1]ਪੰਥ ਵਿੱਚ ਫੇਰ ਛੇਤੀ ਇਸ ਤਰ੍ਹਾਂ ਦੇ ਉਦਾਹਰਣ ਕਹੇ।

ਕੋਕਲਾ[1] ਕੋ ਕੌਨੈਂ ਕਹਜੋ ਬੈਨ ਕਲ[2] ਬੋਲਬੇ ਕੋ,

[1]ਕੋਇਲ। [2]ਸੁੰਦਰ।

ਸਫਰੀ[1] ਸਿਖਾਈ ਕਿਨ ਨੀਰ-ਨਿਧ[2] ਤਰਬੋ।

[1]ਮੱਛੀ। [2]ਸਮੁੰਦਰ।

ਚਾਤਕ ਨੈ[1] ਸ੍ਵਾਂਤਿ[2] ਕਾ ਮਹਾਤਮ ਕਹਾਂ ਤੈ ਸੁਨਜੋ,

[1]ਪਪੀਹੇ ਨੇ। [2]ਸ੍ਵਾਂਤੀ ਬੂੰਦ ਦਾ।

ਸੂੰਮ ਕਹਾਂ ਸੀਖਯੋ ਧਨ ਸੰਚਿ[1] ਧਰਾ ਧਰਬੋ।

[1]ਇਕੱਠਾ ਕਰਕੇ।

ਗਜਾਨ ਹਰਿ ਹੰਸ ਨਜਾਯਕਾਰੀ[1] ਹੈਂ ਪਢਾਏ ਕਿਨ,

[1]ਇਨਸਾਫ਼ ਕਰਨ ਵਾਲੇ।

ਨੀਰ ਛੀਰ ਸਾਚ ਕੂਰ ਭਿੰਨ ਕੈ ਦਿਖਰਬੋ[1]।

[1]ਪਾਣੀ ਤੇ ਦੁੱਧ ਸੱਚ ਤੇ ਝੂਠ ਨੂੰ ਵੱਖਰਿਆਂ ਕਰ ਕੇ ਦਿਖਾਉਣਾ।

ਦਾਤਾ ਦਾਨ ਦੈਨ ਕੀ ਜਸੋਂ ਪਾਧੇ ਪੈ ਨ ਪਾਟੀ[1] ਪਢੇ,

[1]ਫੱਟੀ ਭਾਵ ਵਿੱਦਿਆ।

ਸਿੰਘ ਕੌਮ ਤਸੋਂ ਸੁਭਾਵ ਬੈਰਿਨ ਬਿਦਰਬੋ ॥੩੨॥
ਸਤੀਆਂ[1] ਕੋ ਪਤੀਆਂ ਕੀ ਸੇਵ ਪਤਿਬ੍ਰਤ ਧ੍ਰਮ,

[1]ਸਤ ਵਾਲੀਆਂ ਇਸਤ੍ਰੀਆਂ।

ਸਿਖਰਾਯੋ ਕੌਨੈਂ ਜਤੀਆਂ ਕੋ ਜਤ ਧਾਰਬੋ।
ਸੂਰਬੀਰ ਤਾਈ ਸੂਰਬੀਰਨ ਦਿਢਾਈ ਕਿਨ,
ਬਾਜਰਾਜ[1] ਸੀਖੇ ਕਹਾਂ ਖਗ[2] ਮ੍ਰਿਗ ਮਾਰਬੋ।

[1]ਮ੍ਰਿਗਰਾਜ ਦਾ ਸੰਖੇਪ, ਸ਼ੇਰ। [2]ਪੰਛੀ।

ਕੇਹਰ ਕੇ ਛੌਨੈਂ ਬੈਠਿ ਬੇਹਰ ਪਢਾਏ ਕੌਨੈ,
ਮਾਤੇ ਗਜ-ਰਾਜਨ ਕੇ ਕੁੰਭਨ ਬਿਦਾਰਬੋ[1]।

[1]ਸ਼ੇਰਾਂ ਦੇ ਬੱਚਿਆਂ ਨੂੰ (ਬੇਹਰ) ਸੰਘਣੇ ਜੰਗਲ ਵਿੱਚ ਬੈਠ ਕੇ ਮਸਤ ਹਾਥੀਆਂ ਦੇ (ਕੁੰਭਨ) ਸਿਰਾਂ ਨੂੰ ਨਾਸ਼ ਕਰਨਾ ਕਿਸ ਨੇ ਪੜ੍ਹਾਇਆ ਹੈ।

ਪਾਰਬੋ ਪਰੇਮ ਕਹਾਂ ਭਗਤ ਜਗਤਿ ਪਢੇ,
ਕਹਜੋ ਕਿਨ ਕਬਿਨਿ ਕਬਿੱਤਨ ਕੋ ਢਾਰਬੋ[1] ॥੩੩॥

[1]ਜਗਤ ਵਿੱਚ ਭਗਤ ਪ੍ਰੇਮ ਦਾ ਪਾਲਣਾ ਕਿਥੋਂ ਪੜ੍ਹੇ ਹਨ, ਕਵੀਆਂ ਨੂੰ ਕਬਿੱਤਾਂ ਦਾ (ਢਾਰਨਾ) ਬਣਾਉਣ ਦਾ ਤ੍ਰੀਕਾ ਕਿਸ ਨੇ ਕਿਹਾ ਭਾਵ ਸਿਖਾਇਆ ਹੈ।

ਮੁਕਤਾ ਕੇ ਪੁਕਤਾ ਬਨਾਨ ਕੇਰ ਬੁਕਤਾ,
ਸਿਖਾਏ ਕਿਨ ਸੁਕਤਾ ਅਰੁਕਤਾ ਨਿਹਰ ਹੈਂ[1]।

[1](ਸੁਕਤਾ) ਸਿੱਪੀਆਂ ਨੂੰ (ਮੁਕਤਾ) ਮੋਤੀਆਂ ਦੇ (ਪੁਕਤਾ) ਪੱਕੇ (ਬੁਕਤਾ) ਬੁਕਤੇ ਬਣਾਉਣੇ ਕਿਸ ਨੇ ਸਿਖਾਏ ਹਨ, (ਜੋ) ਬਿਨਾਂਰੋਕ ਤੋਂ (ਆਪਣੇ ਆਪ ਬਣਦੇ) ਦੇਖੀਦੇ ਹਨ। (ਬੁਕਤਾ-ਸਿੱਪੀ ਦੇ ਬਾਹਰਲੇ ਖਲੜ ਵਿੱਚ ਉਹ ਖਾਨਾ ਜਿਸ ਵਿੱਚ ਮੋਤੀ ਪੱਕਾ ਬਣਦਾ ਹੈ)।

ਨਿਜ ਸੁਤ ਨੈਨ ਬਾਜ ਖੋਲ੍ਹ ਹੈ ਮਮੀਰਾ ਲਜਾਇ[1],
[1]ਮਮੀਰਾ ਲਿਆ ਕੇ ਬਾਜ਼ ਆਪਣੇ ਪੁੱਤ੍ਰ ਦੀਆਂ ਅੱਖਾਂ ਖੋਲ੍ਹਦਾ ਹੈ।

ਪਾਰਸ ਕੇ ਸੰਗ ਉੱਲੂ ਆਂਡਾ ਨਿਜ ਹਰ ਹੈ[1]।
[1](ਬੱਚਾ ਕੱਢਣ ਵੇਲੇ) ਆਪਣਾ ਆਂਡਾ ਤੋੜਦਾ ਹੈ।

ਗਜ਼ਾਨ ਹਰਿ ਜਾਂ ਕੀ ਕੁਲ ਕਰੇ, ਹ੍ਵੈ ਸੁਭਾਵ ਜੈਸੋ,
ਤੈਸੋ ਭਾਵ[1] ਦਾਵ ਘਾਵ ਖੁਦ ਹੀ ਸੋ ਕਰ ਹੈ।
[1]ਖ਼ਿਆਲ।

ਢਰ ਹੈ ਕਪੋਤਨ ਪੈ[1] ਬਹਿਰੀ ਜਜੋਂ ਕੁਹੀ ਕੂੰਜ,
[1]ਕਬੂਤਰਾਂ ਤੇ ਪੈਂਦੀ ਹੈ।

ਸਿੰਘ ਕੌਮ ਜੰਗ ਮੈਂ ਤਜੋਂ ਬੈਰਿਨ ਪੈ ਪਰ ਹੈ ॥੩੪॥
ਇਤਜਾਦਿ ਬਾਤ ਭਾਂਤਿ ਬਿਬਿਧਾ[1] ਬਿਖਜਾਤ, ਭਯੋ
[1]ਅਨੇਕ ਤਰ੍ਹਾਂ ਦੀਆਂ।

ਜੱਸਾ ਸਿੰਘ ਜੋ ਸੁਨਾਤ ਨੀਤਿ[1], ਰੋਸ ਜਾਗਿਓ।
[1]ਰਾਜਨੀਤੀ ਦੀਆਂ।

ਪੱਕੇ ਸਿੱਖ ਗੌਰ ਕਰਿ[1] ਰਹੇ ਤਾਹੀਂ ਠੌਰ ਪਰ,
[1]ਖ਼ਿਆਲ ਕਰਕੇ।

ਮਨ ਜਿਨ ਭੌਰ ਭਰ ਸਿੱਖੀ ਕੰਜ ਪਾਗਿਓ[1]।
[1]ਜਿਨ੍ਹਾਂ ਦੇ ਮਨ ਰੂਪ ਭੌਰੇ ਭਲੀ ਪ੍ਰਕਾਰ ਸਿੱਖੀ ਰੂਪ ਕੰਵਲ ਵਿੱਚ ਲੀਨ ਹੋਏ ਹੋਏ ਸਨ।

ਕੱਚੇ ਗਏ ਦੌਰਿ ਦਹਿਲਾਇ[1] ਜਾਇ ਜੱਟ ਥੀਏ,
[1]ਡਰ ਕੇ।

ਕੀਏ ਪੁਰਾਰੂਪ ਨਿਜ[1], ਸਿੰਘ ਨਾਮ ਤਿਆਗਿਓ।
[1]ਆਪਣਾ ਪਹਿਲਾ ਜੱਟਾਂ ਵਾਲਾ ਰੂਪ ਬਣਾ ਲਿਆ।

ਸੁਨਿ ਦੇਸ ਦੇਸ ਤੈ ਬਿਸੇਸ ਸਿੰਘ ਸਦਕੀ,
ਅਸੇਸ[1] ਆਇ ਮਿਲੇ ਪੰਥ ਸੰਗ ਰੰਗ ਲਾਗਿਓ ॥੩੫॥
[1]ਬਹੁਤੇ।

ਦਾਰੂ ਸਿੱਕਾ ਸ਼ਸਤਰ ਬਸਤਰ ਅੱਸ੍ਵ ਚਾਰੁ[1],
[1]ਸੁੰਦਰ ਘੋੜੇ।

'ਔਰ ਭੀ'* ਸਮਾਨ ਥੇ ਮਹਾਨ ਭਏ ਲਜਾਵਤੇ।
*'ਔਰ ਭੀ' ਪਾਠ ਮੂਲ 'ਚ ਨਹੀਂ ਹੈ, ਛੰਦ ਦਾ ਵਜ਼ਨ ਪੂਰਾ ਕਰਨ ਲਈ ਅਸਾਂ ਆਪਣੇ ਕੋਲੋਂ ਪਾਇਆ ਹੈ।

ਊਂਟ ਘੋੜੇ ਲੱਦਿ ਖਰ[1] ਖੱਚਰ ਲਿਆਏ ਬੱਧ,
[1]ਖੋਤੇ।

ਆਟਾ ਦਾਣਾ ਤੱਦ ਥੀ ਜਰੂਰਤ ਸੁ ਯਾਵਤੇ[1]।
[1]ਜਿਤਨੀ ਕੁ।

ਕੱਠੇ ਭਏ ਸਿੰਘ ਤਬਿ ਬੀਸਕ ਹਜ਼ਾਰ ਸਭਿ,
ਕਰਿ ਗੁਰੁਮਤਾ ਪੈਠੇ ਝੱਲ ਭਬ ਭਾਵਤੇ[1]।
[1]ਮਨ-ਭਾਉਂਦੇ (ਭੱਬ) ਸੁੰਦਰ ਝੱਲ ਵਿੱਚ ਜਾ ਵੜੇ।

ਤਾਂਹੀ ਸਮੇਂ ਲੱਖੂ ਲੈ ਬਿਲੱਖੂ[1] ਸਰਦਾਰ,
[1]ਵਿਲੱਖਣ, (ਅ) ਅਨੇਕ ਤਰ੍ਹਾਂ ਦੇ।

ਤੁਰਕਾਨੀ ਹਿੰਦਵਾਨੀ ਲੈ ਮਹਾਨੀ ਭਏ ਆਵਤੇ ॥੩੬॥
ਕਾਨੂੰ-ਆਣ ਛੰਭ ਮਾਂਹਿਂ ਸਿੰਘ ਥਏ ਏਕ ਠਾਂਹਿ,
ਮਾਰਿ ਮ੍ਰਿਗ ਮੱਛੀ ਖਾਹਿਂ ਸੂਰ ਬਹੁ ਭਾਇ ਕੈ[1]।
[1]ਬਹੁਤ ਪ੍ਰੇਮ ਕਰਕੇ।

ਕੇਤਿਕ ਚਢੇ ਰਹਾਹਿਂ ਮਢੇ ਲੋਹ ਰੋਹ[1] ਸਿੰਘ,
[1]ਗ਼ੁੱਸੇ ਵਿੱਚ।

ਰਾਖੈਂ ਤਕਰਾਈ ਚਾਰ ਓਰਨ ਫਿਰਾਇ ਕੈ।
ਤਰੁਨ ਪੈ[1] ਟਾਂਗ੍ਰ ਰੈਹੈਂ ਖਬਰ ਜਸੂਸ ਦੈਹੈਂ,
[1]ਦਰੱਖ਼ਤਾਂ ਤੇ।

ਤ੍ਰਕ ਜਿਸ ਦਿਸ ਐਹੈਂ, ਮਾਰਿ ਕਾਢੈਂ ਜਾਇ ਕੈ* ॥੩੭॥
*ਅੰਕ ਨੰ: ੩੭ ਦੀਆਂ ਮੂਲ 'ਚ ਤਿੰਨ ਹੀ ਤੁਕਾਂ ਹਨ। ਚੌਥੀ ਤੁਕ ਛਪਣ ਸਮੇਂ ਹੀ ਰਹਿ ਗਈ ਜਾਪਦੀ ਹੈ।

ਬੈਠੇ ਇਮ ਆਸ਼ਕ ਉਪਾਸ਼ਕ ਅਕਾਲ ਬਨਿ,

ਬੀਸਕ ਪਚਾਸਕ ਜੋ ਕੋਸ ਮੈਂ ਥਾ ਤਬਿਹੀ।
ਬਰਖਾ ਅਪਾਰ ਔ ਸ਼ਿਕਾਰ ਬੇਸੁਮਾਰ ਤਹਾਂ,
ਥੀ ਸ਼ਿਕਾਰਗਾਹ ਸ਼ਾਹੀ ਜਾਨਵਰ ਸਭਿਹੀ[1]। — [1]ਸਾਰੇ ਜਾਨਵਰਾਂ ਦੀ ਸ਼ਾਹੀ ਸ਼ਿਕਾਰਗਾਹ ਸੀ।
ਮਾਰਿ ਸੋ ਸ਼ਿਕਾਰ ਖੈਹੈਂ ਬਾਨੀ ਗੁਰੂ ਕੀ ਪਢੈ ਹੈਂ,
ਤਾਜੀ ਭਏ ਰਾਜੀ ਦੂਬ ਤਾਜੀ ਬਹੁ ਲਭਹੀ[1]। — [1]ਤਾਜ਼ਾ ਘਾਹ ਬਹੁਤ ਮਿਲਦਾ ਹੈ, ਇਸ ਕਰ ਕੇ ਘੋੜੇਰਾਜ਼ੀ ਹੋ ਗਏ।
ਸਖਤ ਵਖਤ ਆਨ ਪਰ ਹੈ ਸਿੰਘਾਨਿ ਜਬਿ,
ਕਿਲਾ ਕੋਟ ਓਟ ਮੋਟ ਕਾਨਨ ਸੁ ਫਬਹੀ[1] ॥੩੮॥ — [1]ਵੱਡੀ ਓਟ ਜੰਗਲ ਹੀ ਫਬਦਾ ਹੈ।
ਬੀਤੇ ਦਿਨ ਦਸਕ, ਰਸਕ ਖਾਇ[1] ਬੈਰੀਓਂ ਨੈਂ, — [1]ਖਿਝ ਖਾ ਕੇ।
ਲਾਈ ਅਗ ਬਨ ਤਾਂਈਂ ਅਧਿਕੈਂ ਰਿਸਾਇਕੈ[1]। — [1]ਗੁੱਸੇ ਹੋ ਕੇ।
ਮਤਾ ਕਰਯੋ ਪੰਥ ਨੀਠ[1], ਮਾਰ ਮਰੋ ਆਜ ਈਂਠ[2], — [1]ਭਲੀ ਪ੍ਰਕਾਰ। [2]ਏਥੇ।
ਜਾਹੁ ਨਹੀਂ ਭਾਜਿ, ਪੀਠ ਕੋਊ ਦਿਖਰਾਇ ਕੈ।
ਹੁਤੇ ਜੇ ਸਯਾਨੇ ਤਹਾਂ ਦਲ ਮੈਂ ਪੁਰਾਨੇ ਸਿੰਘ,
ਫੇਰ ਤਿਨ ਕਹਯੋ ਇਮ ਸਭਿ ਕੋ ਸੁਨਾਇ ਕੈ।
ਢਾਈ ਫੱਟ ਕਹਿਤ ਲੜਾਈ ਕੇ ਮਹਾਨ ਜਨ,
ਭਾਗਨ ਮਿਲਨ ਏਊ ਸਾਰੇ ਸੁਖ ਦਾਇਕੈ[1] ॥੩੯॥ — [1]ਭੱਜ ਜਾਣਾ ਤੇ ਮੇਲ ਕਰਾ ਲੈਣਾ ਇਹ ਦੋ ਸੁਖ ਦੇਣ ਵਾਲੇ (ਸਾਰੇ) ਪੂਰੇ ਫੱਟ ਹਨ।

ਸੰਮੁਖ ਹ੍ਵੈ ਸ਼ੱਤਰੂ ਕੇ ਲਰਨ ਮਰਨ ਮਾਰਿ,
ਯਾਹੀ ਕੋ ਅਰਧ ਨੀਤਿ ਨਿਪੁਨ ਬਤਾਏ ਹੈਂ[1]। — [1]ਇਸ ਨੂੰ ਰਾਜਨੀਤੀ ਦੇ ਚਤੁਰ ਪੁਰਖ ਅੱਧਾ ਫੱਟ ਕਹਿੰਦੇ ਹਨ।
ਗੁਰੂ ਭੀ ਹਮਾਰੇ ਕਹਯੋ ਦੌਰ ਕੈ ਲਰਨ ਨੀਕ,
ਆਪ ਗੁਰੂ ਦੌਰਿ ਦੌਰਿ ਲਰਿ ਅਰਿ ਘਾਏ ਹੈਂ।
ਔਰ ਦੇਖ ਲੇਹੁ ਜਾਦੋਪਤਿ[1] ਨੈਂ ਅਭੰਗ ਜੰਗ, — [1]ਕ੍ਰਿਸ਼ਨ।
ਕੀਏ ਹੈਂ ਨਿਸੰਗ ਭਾਗ ਖਾਇ ਖਾਇ ਗਾਏ ਹੈਂ[1]। — [1]ਭਾਂਜ ਖਾ ਖਾ ਕੇ ਕਹੀਦੇ ਹਨ।
ਤਾਂ ਤੇ ਤੁਮ ਦੌਰਿ ਕਿਤ ਔਰ ਠੌਰ ਗੌਰਿ[1] ਚਾਲੋ, — [1]ਖ਼ਿਆਲ ਨਾਲ।
ਈਹਾਂ ਲਰਿ ਮਰਨੋਂ ਨ ਹਮ ਕੋ ਸੁਹਾਏ ਹੈਂ ॥੪੦॥
ਬਾਤ ਯਾਹਿ ਮਾਨ ਲਈ ਪੰਥ ਨੈਂ ਮਹਾਨ ਜਾਨਿ,
ਆਧਕ ਨਿਸਾ ਮੈਂ[1] ਪਰੇ ਬੈਰਿਨ ਪੈ ਧਾਇ ਕੈ। — [1]ਅੱਧੀ ਕੁਰਾਤ ਨੂੰ।
ਸੱਤ੍ਰੂ ਥੇ ਪਏ ਸੋਏ ਸੰਤਰੀ[1] ਸੁਸਤ ਹੋਏ, — [1]ਪਹਿਰੇਦਾਰ।
ਬੀਜਰੀ ਸਮਾਨ ਸਿੰਘ ਪਰੇ ਔਚਕਾਇ ਕੈ[1]। — [1]ਅਚਣਚੇਤ ਆ ਕੇ।
ਬੈਰੀ ਸਭਿ ਪਏ ਹੀ ਦਬਾਇ ਲਏ ਪੰਥ ਤਬਿ,
ਮਾਰਿ ਕੂਟਿ ਲੂਟਿ ਕਰਿ ਛੂਟ ਬਹੁ ਧਾਇ ਕੈ[1]। — [1](ਛੂਟ) ਹੱਲਾ ਕਰ ਕੇ ਤੇ ਬਹੁਤ ਦੌੜ ਕੇ।
ਸਿੰਘ ਯੌਂ ਸ਼ਗਨ ਕਰਿ ਧਸੇ ਫੇਰ ਧਾਇ ਬਨ,
ਸੁਨਿ ਪਛਤਾਯੋ ਲੱਖੂ ਮਨਿ ਦੁਖ ਪਾਇ ਕੈ ॥੪੧॥
ਕੈਹੈਂ ਭਈ ਬੁਰੀ ਬਾਤ ਬਖਯਾਤ ਸਾਤ[1] ਏਹੁ, — [1]ਸੱਚੀ।
ਬਿਨ ਤਤਬੀਰ[1] ਘਾਤ[2] ਭਯੋ ਨਿਜ ਦਲ ਕੋ। — [1]ਵਿਉਂਤ, ਜਤਨ। [2]ਨਾਸ਼।
ਫੇਰ ਯੌਂ ਬਨਾਈ ਬਯੋਂਤ ਰੱਯਤ ਬੁਲਾਈ ਸਭਿ,
ਝਾੜੀ ਕਟਵਾਈ ਔ ਲਵਾਈ ਅੱਗ ਝੱਲ ਕੋ।

ਫੇਰ ਕਰੀ ਧਾਈ ਤਬਿ ਆਗੇ ਲਾਈ ਤੋਪ ਸਭਿ,
ਗੈਲ ਤੋ ਜੰਜੈਲ ਔ ਜੰਮੂਰੇ ਕੀਏ ਭਲ ਕੋ[1]।
[1](ਤੋਪਾਂ ਦੇ) (ਗੈਲ) ਪਿੱਛੇ ਤਾਂ (ਭਲ ਕੋ) ਚੰਗੇ (ਜਮੂਰੇ) ਛੋਟੀਆਂ ਤੋਪਾਂ ਤੇ (ਜੰਜੈਲ) ਲੰਬੀ ਨਾਲੀ ਦੀਆਂ ਬੰਦੂਕਾਂ ਕਰ ਲਈਆਂ।

ਪੀਛੇ ਕਰੀ ਪੈਦਲ ਸਿਪਾਹਿ ਅਸਵਾਰੀ ਸਭਿ,
ਸਿੰਘਨ ਕੇ ਗੈਲ ਪਰਯੋ ਭਰਯੋ ਛਲ ਬਲ ਕੋ ॥੪੨॥
ਛੋਡਿ ਤਬਿ ਝੱਲ ਚਲੇ ਆਗੈ ਸਭਿ ਸਿੰਘ ਹੱਲ,
ਆਗੇ ਆਗੇ ਸਿੰਘ ਫਿਰੈਂ ਪੀਛੇ ਦਲ ਤੁਰਕੀ।
ਕਈ ਬਾਰ ਲਰੇ ਸਿੰਘ ਸੰਮੁਖ ਹ੍ਵੈ ਖਰੇ ਧਿੰਗ[1],
[1]ਜ਼ੋਰਾਵਰ।
ਫੇਰ ਭਰਿ ਲੰਮੀ ਡਿੰਘ[1] ਗਏ ਆਗੇ ਫੁਰਕੀ[2]।
[1]ਕਦਮ। [2]ਅੱਗੇ ਚਲੇ ਗਏ।
ਤੋਪ ਔ ਜੰਬੂਰਨ ਕੇ ਆਗੇ ਸਿੰਘ ਭਾਗੇ ਜਾਹਿਂ,
ਪੇਸ਼ ਲੇਸ ਚਾਲੈ ਨਾਹਿ ਪਰੈਂ ਲੈ ਲੈ ਘੁਰਕੀ[1]।
[1]ਝੱਈਆਂ ਲੈ ਕੇ।
ਫਿਰੈਂ ਤਟਰਾਵੀ ਕੇ ਨ ਭਾਵੀ ਮੇਟ ਸਕੈ ਕੋਊ,
ਹ੍ਵੈ ਹੈ ਘੱਲੂਘਾਰ[1] ਜੋਊ ਪਰੀ ਰੇਖ ਧੁਰ ਕੀ ॥੪੩॥
[1]ਤਬਾਹੀ, ਸਰਬ ਨਾਸ਼।
ਸਿੰਘਨ ਕੇ ਪਾਸ ਕਿਛੁ ਰਹਯੋ ਨਾ ਖਰਚ ਖਾਸ,
ਦਾਰੂ ਸਿੱਕਾ ਗਯੋ ਮੁੱਕ ਸਾਇਕ[1] ਨਿਖੁਟੇ ਹੈਂ।
[1]ਤੀਰ।
ਬਸਨ ਪੁਰਾਨੇ ਹ੍ਵੈ ਹਿਰਾਨੇਂ ਖਾਨ ਪਾਨ ਬਿਨ,
ਗਾਤ ਕ੍ਰਿਸ ਭਏ[1] ਗਏ ਬਲ ਤਨ ਟੂਟੇ ਹੈਂ।
[1]ਸਰੀਰ ਲਿੱਸੇ ਹੋ ਗਏ।
ਟੂਟ ਗਏ ਆਯੁਧ[1] ਨ ਕਾਮ ਕੋ ਹੈ ਰਹਯੋ ਕੋਊ,
[1]ਸ਼ਸਤ੍ਰ।
ਕੈਸੇ ਕਰੈਂ ਜੰਗ ਔ ਤੁਰੰਗ ਸਭਿ ਹੂਟੇ ਹੈਂ[1]।
[1]ਘੋੜੇ ਸਾਰੇ ਥੱਕ ਗਏ।
ਰੈਨ ਦਿਨ ਕਾਫਰੀ[1] ਮੁਸਾਫਰੀ ਰਹਿਤ, ਤੌ ਭੀ
[1]ਬਹੁਤੀ।
ਆਫਰੀਂ[1] ਹੈ ਸਿੰਘਨ ਕੇ, ਧੀਰਜ ਨ ਛੂਟੇ ਹੈਂ ॥੪੪॥
[1]ਸ਼ਾਬਾਸ਼।
ਸਿੰਘਨ ਵਿਚਾਰ ਕੈ ਤਕਾਏ ਹੈਂ ਪਹਾਰ ਫਿਰ,
ਉੱਤਰ ਦਿਸਾ ਮੈਂ ਧਸੇ ਪਰਬਤਾਨ ਜਾਇ ਹੈਂ।
ਨਗਰ ਬਸੌਲੀ ਨਾਮ ਨਿਕਟ ਪਹੂੰਚੇ ਜਬਿ,
ਆਗੇ ਤੈ ਗਿਰੀਸ[1] ਸੁਨਿ ਆਏ ਮਿਲਿ ਧਾਇ ਹੈਂ।
[1]ਪਹਾੜੀ ਰਾਜੇ।
ਏਕ ਓਰ ਚਢਯੋ ਦਰਯਾਉ ਖੂਨੀ ਕਹਿਰ ਸੋਂ,
ਏਕ ਓਰ ਤੁੰਗ-ਗਿਰ[1] ਕਠਿਨ ਮਹਾਂਇ ਹੈਂ।
[1]ਉੱਚੇ ਪਹਾੜੇ।
ਪੀਛੇ ਤੇ ਤੁਰਕ ਮਾਰੈਂ ਆਗੇ ਤੈ ਗਿਰੀਸ ਗਾਰੈਂ[1],
[1]ਨਾਸ਼ ਕਰਦੇ ਹਨ।
ਸਿੰਘਨ ਕੋ ਬਨੀ ਤਹਾਂ ਔਖੀ ਅਤਿ ਆਇ ਹੈ ॥੪੫॥

ਸ੍ਵੈਯਾ:

ਸਿੰਘਨ ਜਾਨ ਲਯੋ ਮਨ ਮੈਂ ਤਬਿ,
ਯੇ ਨਹਿਂ ਛੋਡਿਤ ਪ੍ਰਾਨ ਹਮਾਰੇ।
ਦੋ ਦਿਸ ਤੈ ਅਰਿ ਆਇ ਲਰੇ,
ਅਬਿ ਦੌਰਨ ਕੋ ਨਹਿਂ ਠੌਰ ਕਿਨਾਰੇ[1]।
[1]ਦਰਿਆ ਦੇ ਕਿਨਾਰੇ ਕਿਨਾਰੇ ਦੌੜਨ ਨੂੰ ਥਾਂ ਨਹੀਂ।
ਸੰਮੁਖ ਹੋਇ ਸ਼ਹੀਦ ਬਨੈਂ ਅਬਿ,
ਮਾਰ ਮਰੈਂ ਅਰਿ ਕੇ ਗਨ ਭਾਰੇ।
ਐਸ ਵਿਚਾਰ ਤਬੈ ਸਭਿ ਸਿੰਘਨ,

ਧਿੰਗਨ[1] ਕੀਨ ਸੁ ਚਿੱਤ ਕਰਾਰੇ[2] ॥੪੬॥
[1]ਜ਼ੋਰਾਵਰਾਂ ਨੇ। [2]ਤਕੜੇ।

ਦੋ ਦਿਸ ਕੋ ਕਰਿ ਕੈ ਮੁਖ ਸਿੰਘਨ,
ਜੰਗ ਦੁਹੂੰ ਦਿਸ ਠੀਕ ਮਚਾਏ।
ਵੱਟ ਕਸੀਸ[1] ਪਰੈਂ ਜਿਤ ਧਾਇ,
[1]ਕਚੀਚੀ।

ਦਬਾਇ ਧਰੈਂ ਅਰਿ ਕੋ ਤਿਤ ਦਾਏ[1]।
[1]ਉਸੇ ਤਰਫ਼।

ਤੋਪ ਜੰਬੂਰ ਜੰਜੈਲਨ ਸੰਮੁਖ,
ਸਿੰਘਨ ਕੀ ਕਿਛੁ ਪੇਸ਼ ਨ ਜਾਏ।
ਸਾਵਨ ਮੇਂਹ ਸਮਾਨ, ਘਨੀ
ਗੁਲਕਾ ਬਰਸਾਵਨ, ਸੱਤ੍ਰ ਮਹਾਂਏ ॥੪੭॥

ਕਬਿੱਤ:

ਮਾਚਯੋ ਅਭੰਗ ਜੰਗ ਅੰਗ ਭੰਗ ਭਏ ਬਹੁ,
ਮਾਰ ਕੈ ਕੁਰੰਗ ਕੀਨੇਂ ਖੀਨੇਂ ਬਿਨ ਚੈਨ ਕੋ[1]।
[1]ਮਾਰ ਕੇ ਖੋਟੇਰੰਗ, (ਖੀਨੇ) ਵਿਆਕੁਲ ਤੇ ਬਿਨਾਂ ਸ਼ਾਂਤੀ ਤੋਂ ਕਰ ਦਿੱਤੇ।

ਘੱਲੂਘਾਰਾ ਭਾਰਾ ਪਰਜੋ ਪੰਥ ਬੇ-ਸ਼ੁਮਾਰਾ ਮਰਜੋ,
ਕਰਜੋ ਹੈ ਲਚਾਰਾ ਮਾਰ ਕੈ ਸਥਾਰਾ ਸੈਨ ਕੋ[1]।
[1]ਫੌਜ ਨੂੰ ਦੁਖੀ ਕਰ ਕੇ ਮਾਰ ਕੇ ਸੱਥਰ (ਢੇਰ) ਕਰ ਦਿੱਤਾ।

ਸੰਮੁਖ ਹ੍ਵੈ ਰੁਝਿ ਰੁਝਿ[1] ਜੁਝਿ ਜੁਝਿ[2] ਸਿੰਘ ਧਿੰਗ,
[1]ਰੁਕਰੁਕ ਕੇ। [2]ਲੜ ਲੜ ਕੇ।

ਮਾਰਿ ਬਹੁ ਸੱਤ੍ਰਨ ਕੋ ਜਾਹਿਂ ਚਢ ਗੈਨ ਕੋ[1]।
[1]ਅਕਾਸ਼ ਭਾਵ ਸੱਚ-ਖੰਡ ਨੂੰ।

ਡੋਲਤ ਕਬੰਧ[1] ਫਿਰੈਂ ਸਿੰਘਨ ਕੇ ਬੋਲਤ ਯੌਂ,
[1]ਧੜ।

ਕਹਾਂ ਲੱਖੁ ਪੁਸ਼ਟ ਦੁਸ਼ਟ[1] ਜਾਹਿਂ ਸਮ ਹੈ ਨ ਕੋ ॥੪੮॥
[1]ਵੱਡਾ ਦੁਸ਼ਟ।

ਹੂਰਨ ਸੰਪੂਰਨ ਕੀ[1] ਕਾਮਨਾਂ ਪੂਰਨ ਭਈ,
[1]ਸਾਰੀਆਂ ਦੀ।

ਸੂਰਨ ਕੋ ਬਰ ਕੈ ਸ਼ਹੂਰ ਭੂਰ ਪਾਤ ਹੈਂ[1]।
[1]ਬਹੁਤ ਸੁਖ ਪਾਉਂਦੀਆਂ ਹਨ।

ਮੁੰਡਨ ਕੇ ਝੁੰਡ ਔ ਬਿਤੁੰਡ ਤੁੰਡ ਪਰੇ ਕਿਤ,
ਲੁੱਥਨ ਪੈ ਲੁੱਥ ਜੁੱਥ ਚਢੀਂ ਬਹੁ ਭਾਂਤਿ ਹੈਂ[1]।
[1]ਕਿਤੇ ਸਿਰਾਂ ਦੇ ਢੇਰ ਮੂੰਹਾਂ ਸਮੇਤ ਅਤੇ ਕਿਤੇ ਮੂੰਹਾਂ ਤੋਂ ਬਿਨਾਂ ਪਏ ਹਨ, ਬਹੁਤ ਤਰ੍ਹਾਂ ਦੀਆਂ ਬਹੁਤੀਆਂ ਲੋਥਾਂ ਤੇ ਲੋਥਾਂ ਚੜ੍ਹੀਆਂ ਹਨ।

ਮੇਦ ਮਾਸ ਸ੍ਰੋਣਤ ਕਾ ਕੀਚ ਮੱਚਜੋ ਔਨ ਵੀਚ,
ਸੀਂਚਿ ਸੀਂਚਿ ਲੋਹੂ ਭੂਤ ਜੋਗਨੀ ਅਨ੍ਹਾਤ ਹੈਂ[1]।
[1]ਮਿੱਝ ਮਾਸ ਤੇ ਲਹੂ ਦਾ ਧਰਤੀ ਵਿੱਚ ਚਿੱਕੜ ਹੋ ਗਿਆ, ਲਹੂ ਇਕੱਠਾ ਕਰ ਕਰ ਕੇ ਭੂਤ ਤੇ ਜੋਗਣੀਆਂ ਚੰਗੀ ਤਰ੍ਹਾਂ ਨ੍ਹਾਉਂਦੀਆਂ ਹਨ।

ਸ੍ਵਾਨ[1] ਬ੍ਰਿੱਕ ਸਜਾਲ ਗੀਧ-ਮਾਲਕਾ ਬਿਸਾਲ ਕਿਤ,
[1]ਕਿਤੇ ਕੁੱਤੇ, ਬਘਿਆੜ, ਗਿੱਦੜ ਤੇ ਗਿਰਝਾਂ ਦੀਆਂ ਡਾਰਾਂ ਬਹੁਤੀਆਂ (ਫਿਰਦੀਆਂ ਹਨ) ਅਤੇ ਭੈਰੋਂ (ਆਦਿਕ) (ਕਪਾਲਕਾ) ਖੋਪਰੀਆਂ ਦੇ (ਤਾਲਕਾ) ਛੈਣੇ ਵਜਾਉਂਦੇ ਹਨ।

ਭੈਰਵ ਕਪਾਲਕਾ ਲੈ ਤਾਲਕਾ ਬਜਾਤ ਹੈਂ ॥੪੯॥
ਪਰਜੋ ਜਬਿ ਜੰਗ ਘੋਰ ਸਿੰਘਨ ਦੈ ਜੋਰ ਤਬਿ,
ਚਪੇ[1] ਚੋਰ ਜਿਮ ਬਲ ਕੀਨੋਂ ਏਕ ਓਰ ਹੈ।
[1]ਖਿਝੇ।

ਧਾਇ ਕੈ ਗਿਰੀਸਨ ਤੈ ਮੋਰਚਾ ਛੁਡਾਇ ਲਯੋ,
ਗਯੋ ਦਲ ਭੂਪਨ ਕਾ ਦੌਰਿ ਰਨ ਛੋਰਿ ਹੈ।
ਭਾਵੀ ਕੇ ਪਰੇਰੇ ਸਿੰਘ ਝਟਪਟ ਰਾਵੀ ਤਟ,
ਗਏ ਹਠ ਠਟ ਪਾਰ ਹੋਨ ਭਟ ਜੋਰ ਹੈ[1]।
[1]ਸੂਰਮੇਂ ਹਠ ਧਾਰ ਕੇ ਜ਼ੋਰ ਨਾਲ ਪਾਰ ਹੋਣਾ ਚਾਹੁੰਦੇ ਹਨ।

ਧਸੇ ਓਤ[1] ਬਿਨਾਂ ਪੋਤ[2] ਗਏ ਬਹੁ ਖਾਇ ਗੋਤ[3],
[1]ਓਧਰ (ਦਰਿਆ ਵਿੱਚ) ਜਾ ਧਸੇ। [2]ਜਹਾਜ਼। [3]ਗੋਤਾ ਖਾ ਗਏ ਭਾਵ ਡੁੱਬ

ਗਏ।

ਖੂਨੀ ਦਰਜਾਉ ਸੋਤ[1] ਚਢ੍ਯੋ ਹੁਤੋ ਘੋਰ ਹੈ ॥੫੦॥ — [1]ਖੂਨੀ ਦਰਿਆ ਦਾ ਪ੍ਰਵਾਹ।

ਸ਼ੰਕਰ ਛੰਦ:

ਗੁਰਦਜਾਲ ਸਿੰਘ ਹਰਦਜਾਲ ਸਿੰਘ ਲੌ,
ਡੱਲੇ ਵਾਲੇ ਧੀਰ।
ਬਹੁ ਮਰੇ ਡੂਬ ਦਰਜਾਵ ਮੈਂ,
ਸਰਦਾਰ ਏਤਿਕ ਬੀਰ।
ਫਿਰ ਖਾਇ ਤਹਿਂ ਤੈ ਖੌਫ,
ਪੀਛੇ ਹਟੇ ਸਿੰਘ ਸੁਜਾਨ।
ਇਕ ਓਰ ਪਰਬਤ ਹੁਤੋ ਜੋ,
ਤਹਿਂ ਤੁੰਗ[1] ਕਠਨ ਮਹਾਨ ॥੫੧॥ — [1]ਉੱਚਾ।
ਤਿਸ ਓਰ ਪਹੁੰਚੇ ਸਿੰਘ ਜਬਿ,
ਦੈ ਜੋਰ ਬਹੁ ਬਲ ਲਾਇ।
ਵਹਿ ਹੁਤੋ ਅਤਿ ਹੀ ਕਠਨ ਗਿਰ,
ਨਹਿਂ ਚਢ੍ਯੋ ਤਿਸ ਪਰ ਜਾਇ।
ਪੁਨ ਸੈਨ ਸੱਤ੍ਰਨ ਕੀ ਪਰੀ,
ਦੈ ਜੋਰ ਪੀਛ੍ਯੋਂ ਆਇ।
ਬਹੁ ਤੀਰ ਗੋਲੀ ਬਰਖਹੀਂ,
ਪਿਖਿ ਮੇਂਹ ਜੇਂਹ ਲਜਾਇ ॥੫੨॥
ਬਹੁ ਬਨੀ ਮੁਸ਼ਕਲ ਆਨਿ, ਸਿੰਘਨ
ਤਈਂ ਤਬਿ ਤਿਸ ਠੌਰ।
ਸਭਿ ਬੀਚ ਘਾਟੀ[1] ਕੇ ਰੁਕੇ, — [1]ਪਹਾੜੀਰਾਹ, ਪਹਾੜਾਂ ਦਾ ਦੱਰਾ।
ਨਹਿਂ ਚਲੇ ਤਬਿ ਕਿਛੁ ਜੋਰ।
ਬਹੁ ਮਰੇ ਜ੍ਵਾਨ ਕਿਕਾਨ[1] ਤਹਿਂ, — [1]ਘੋੜੇ।
ਤੁਰਕਾਨ ਸਿੰਘਨ ਕੇਰ।
ਤਬਿ ਸਿੰਘ ਚਢਨੇ ਲਗੇ ਗਿਰ ਪਰ,
ਪੈਰ ਪਜਾਦੇ[1] ਫੇਰ ॥੫੩॥ — [1]ਪੈਦਲ ਹੋ ਕੇ ਪੈਰਾਂ ਨਾਲ।
ਪਗ ਫਿਸਲ ਗਿਰ ਤੈ ਪਰੈਂ ਗਿਰ ਗਿਰ[1], — [1]ਪੈਰ ਦੇ ਤਿਲਕਣ ਨਾਲ ਪਹਾੜ ਤੋਂ ਡਿੱਗ ਡਿੱਗ ਪੈਂਦੇ ਹਨ।
ਚਢ੍ਯੋ ਨਹਿਂ ਤਹਿਂ ਜਾਇ।
ਤਿਸ ਸੈਲ ਕੇ ਥਾ ਤਲੇ ਬਹਿਤੋ[1], — [1]ਹੇਠਾਂ ਵਗਦਾ ਸੀ।
ਘੋਰ ਵਡ ਦਰਯਾਇ।
ਕਿਛ ਸਿੰਘ ਤਿਸ ਦਰਯਾਵ ਮੈਂ,
ਗਿਰ ਗਏ ਗੋਤੇ ਖਾਇ।
ਕਿਛ ਗਿਰੇ ਗਿਰ ਕੀ ਕੰਦਰਾਂ ਕੇ
ਅੰਦਰੈਂ ਤਹਿਂ ਜਾਇ ॥੫੪॥
ਕਿਛ ਚਢੇ ਪਰਬਤ ਸਿਖਰ ਪੈ,
ਸਿੰਘ ਅਤਿ ਮੁਸੀਬਤ ਪਾਇ।

ਵਹਿ ਪਾਰ ਹੋਏ ਉਤਰ ਗਿਰ,
ਨਿਜ ਗਏ ਜਾਂਨ ਬਚਾਇ।
ਜਬਿ ਯੌਂ ਸਜ਼ਾਦੇ[1] ਸਿੰਘ ਬਹੁ,
[1](ਗੁਰੂ ਕੇ) ਸਾਹਿਬਜ਼ਾਦੇ।
ਲਖਿ[1] ਭਏ ਪਰਬਤ ਪਾਰ।
[1]ਲੰਘ ਕੇ।
ਇਤ ਰਹੇ ਪੀਛੇ ਜੰਗ ਕਰਤੇ,
ਸਿੰਘ ਜੇ ਅਸਵਾਰ ॥ ੫੫ ॥
ਤਿਨ ਮਾਹਿਂ ਸੁੱਖਾ ਸਿੰਘ,
ਜੱਸਾ ਸਿੰਘ ਆਲੂ ਬੀਰ[1]।
[1]ਆਹਲੂ ਵਾਲੇ ਪਿੰਡ ਦਾ ਸੂਰਮਾ।
ਪੁਨ ਚੜ੍ਹਤ ਸਿੰਘ ਔ ਹਰੀ ਸਿੰਘ,
ਕਪੂਰ ਸਿੰਘ ਵਡ ਧੀਰ।
ਸਿੰਘ ਦੀਪ ਔ ਗੁਰੁਬਖਸ਼ ਸਿੰਘ,
ਤੈ ਅਘੜ ਸਿੰਘ ਸੁਜਾਨ।
ਵਰਦਿਆਲ ਸਿੰਘ ਸ਼ਹੀਦ,
ਨੱਥਾ ਸਿੰਘ ਬੀਰ ਮਹਾਨ ॥ ੫੬ ॥
ਥਰਾਜ ਸਿੰਘ ਮਰ੍ਹਾਜ ਸਿੰਘ,
ਤਿਲੋਕ ਸਿੰਘ ਕਿਸ਼ੋਰ[1]।
[1]ਕਿਸ਼ੋਰ ਸਿੰਘ।
ਇੱਤਜਾਦਿ ਸਾਰਨ[1] ਜਥੇਦਾਰਨ,
[1]ਸਾਰਿਆਂ।
ਲੀਨ ਪੰਥ ਬਟੋਰਿ[1]।
[1]ਇਕੱਠਾ ਕਰ ਲਿਆ।
ਦੈ ਧੀਰ ਬੀਰਨ ਗੁਨਿ-ਗਹੀਰਨ,
ਭਾਂਤਿ ਬਹੁ ਸਿਤਕਾਰ।
ਇਨ ਕਹਜੋ ਯੌਂ ਸਭਿ ਖਾਲਸੇ ਕੋ,
ਹਾਥ ਜੋਰਿ ਉਚਾਰ ॥ ੫੭ ॥
ਅਬਿ ਹਟੋ ਪੀਛੇ ਖਾਲਸਾ ਜੀ,
ਬਾਂਧ ਕਰਿ ਸਭਿ ਗੋਲ[1]।
[1]ਜੱਥਾ।
ਇਕ ਬਾਰ ਬੱਟ ਕਸੀਸ,
ਬਿਸਵੇ-ਬੀਸ[1] ਹੱਲਾ ਬੋਲਿ।
[1]ਪੱਕੀ ਤਰ੍ਹਾਂ, ਦ੍ਰਿੜ੍ਹਤਾ ਨਾਲ।
ਬਲ ਧਾਰਿ ਅੱਸ੍ਰ ਧਵਾਇ ਕੈ,
ਦਲ ਲਖੋ ਤੁਰਕੀ ਧਾਇ[1]।
[1]ਦੌੜ ਕੇ ਲੰਘ ਜਾਓ।
ਜੋ ਨਿਕਸ ਜੈਹੈ ਰਾਜ ਲੈਹੈ,
ਮਰੈ ਗੁਰੁ-ਪੁਰਿ ਜਾਇ ॥ ੫੮ ॥
ਯਹਿ ਦੁਹੂੰ ਹਾਥਨ ਹੈਂ ਤੁਮਾਰੇ,
ਲਖੋ[1] ਮੋਦਕ[2] ਨੀਕ।
[1]ਜਾਣੋ। [2]ਲੱਡੂ।
ਤਬਿ ਜਥੇਦਾਰਨ ਕਾ ਕਹਜਾ,
ਮੰਨ ਲੀਨ ਪੰਥਹਿਂ ਠੀਕ।
ਬਲ ਠੱਟ ਬਾਂਧਿ ਗਰੱਟ[1], ਸਿੰਘ
[1]ਬਲ ਧਾਰ ਕੇ ਤੇ ਜੱਥਾ ਬੰਨ੍ਹ ਕੇ।
ਸੁਭੱਟ ਧਰਿ ਗੁਰੁ ਧਜਾਨ।

ਕਰਿ ਚਪੇ ਚੋਰਨ ਜੈਸ ਬਲ,
ਮਧ ਧਸੇ ਦਲ ਤੁਰਕਾਨ ॥੫੯॥
ਥੇ ਜਥੇਦਾਰ ਕਪੂਰ ਸਿੰਘ ਲੌਂ,
ਤਹਾਂ ਜੇਤਿਕ ਸਿੰਘ।
ਵਹਿ ਭਏ ਆਗੇ ਪੰਥ ਕੇ,
ਭਰ ਚਲੇ ਲੰਮੀ ਡਿੰਘ[1] ॥੬੦॥ [1]ਕਦਮ।

ਸ੍ਵੈਯਾ:
ਸੱਤ੍ਰੁਨ ਕੇ ਦਲ ਮੈਂ ਜਬਿ ਸਿੰਘ ਧਸੇ,
ਬਲ ਕੈ ਭਲ ਕੈ ਵਡ ਹੱਲਾ[1]। [1]ਭਲੀ ਤਰ੍ਹਾਂ ਵੱਡਾ ਹੱਲਾ ਕਰਕੇ।
ਤੋਮਰ ਤੇਗਨ ਤੀਰ ਤੁਫੰਗਨ
ਸੰਗ, ਕਰਜੋ ਬਡ ਜੰਗ ਅਚੱਲਾ[1]। [1]ਟਿੱਕ ਕੇ, ਪੈਰ ਗੱਡ ਕੇ।
ਪੰਥਿ ਸੁਪੰਥ ਛੁਡਾਇ ਲਯੋ[1], [1]ਪੰਥ ਨੇ ਚੰਗਾਰਾਹ ਛੁਡਾ ਲਿਆ।
ਤੁਰਕਾਨ ਮੈਂ ਠਾਨ ਦਯੋ ਥਰਥੱਲਾ[1]। [1]ਹਲਚਲੀ।
ਸਿੰਘਨ ਮਾਂਡ ਲਯੋ ਮਰਨਾਂ[1] ਜਬਿ, [1]ਮਰਨਾ ਧਾਰ ਲਿਆ।
ਸੱਤ੍ਰੁਨ ਯਾਦ ਅਯੋ ਤਬਿ ਅੱਲਾ ॥੬੧॥
ਦੋ ਦਿਸ ਤੈ ਬਹੁ ਸਿੰਘਨ ਪੈ,
ਗੁਲਕਾ ਸਮ ਮੇਂਹ ਅਸਾਰ[1] ਪਰੈ ਹੈਂ। [1]ਬਹੁਤੀਆਂ, ਲਗਾਤਾਰ।
ਤੁੱਪਕ ਤੋਪ ਜੰਜੈਲ ਜੰਬੂਰਨ,
ਪੂਰ ਦਯੋ ਨਭ ਸੂਰ ਦਬੈ ਹੈਂ।
ਊਪਰ ਕੋ ਲਖ ਸਿੰਘਨ ਕੈ,
ਇਤ ਤੈ ਉਤ ਓਨ ਕੈ ਓਨ ਲਗੈ ਹੈਂ[1]। [1]ਸਿੰਘਾਂ ਦੇ ਉਪਰੋਂ ਦੀ ਲੰਘ ਕੇ ਏਧਰੋਂ ਓਧਰ ਤੇ ਉਧਰੋਂ ਏਧਰ ਉਨ੍ਹਾਂ ਤੁਰਕਾਂ ਦੀਆਂ ਉਨ੍ਹਾਂ (ਤੁਰਕਾਂ) ਨੂੰ ਹੀ ਲਗਦੀਆਂ ਹਨ।
ਗੁਰੁ ਲਾਗਨ ਦੇਤ ਨ ਸਿੰਘਨ ਕੈ,
ਸਮ ਭੂਤਨ ਆਗ ਬਿਲਾਗ ਸੁ ਜੈਹੈਂ[1] ॥੬੨॥ [1]ਭੂਤਾਂ ਦੀ ਅੱਗ ਵਾਂਗ ਬਿਨਾਂ ਲੱਗੇ ਤੋਂ (ਅੱਗੇ ਲੰਘ) ਜਾਂਦੀਆਂ ਹਨ।
ਕੇਹਰ ਜਯੋਂ ਭਭਕਾਰ ਇਤੈ ਉਤ,
ਸਿੰਘ ਪਰੈਂ ਬਲ ਧਾਰਿ ਰਿਸਾਈ[1]। [1]ਗੁੱਸੇ ਹੋ ਕੇ।
ਸਿੰਘ ਸ਼ਹੀਦ ਚਹੈਂ ਸਭਿ ਹੋਵਨ,
ਤੂੱਕ ਲਰੈਂ ਨਿਜ ਜਾਨ ਬਚਾਈ।
ਮਾਰਿ ਸਥਾਰ ਕਰੈਂ ਤਰਵਾਰਨ,
ਖੋਜ ਫਿਰੈਂ ਲੱਖੁ ਦੁਸ਼ਟ ਕੇ ਤਾਂਈਂ।
ਰਾਖਤ ਸਿੰਘਨ ਕੋ ਗੁਰੁ ਯੌਂ,
ਜਿਮ ਦਾਂਤਨਿ ਪਾਂਤਿਨਿ[1] ਜੀਭ ਰਹਾਈ ॥੬੩॥ [1]ਦੰਦਾਂ ਦੀਆਂ ਕਤਾਰਾਂ ਵਿੱਚ।
ਸਿੰਘ ਕਪੂਰ ਪਰੈ ਜਿਤ ਕੋ,
ਤਿਤ ਦੂਰ ਕਰੈ ਹਰ ਕੈ ਅਰਿ ਤੈਹੈਂ।
ਸਿੰਘ ਜੱਸਾ ਬਡ ਦੇਤ ਘੱਸਾ[1] ਕਿਤ, [1]ਧੱਕਾ, ਹੱਲਾ।
ਸਿੰਘ ਹਰੀ ਨਹਿਂ ਥੋਰ ਕਟੈ ਹੈ।
ਸਿੰਘ ਚੜ੍ਹੱਤ ਚੜ੍ਹੱਤ ਜਿਤੈ,

ਸੁ ਅੜੱਤ ਜੜੱਤ ਲੜੱਤ ਅਖੈ ਹੈ[1]।

[1]ਜਿਸ ਪਾਸੇ ਚੜ੍ਹਦਾ ਹੈ ਉਹ ਅੜ ਕੇ (ਜੜੱਤ) ਜੰਮ ਕੇ (ਅਖੈ) ਲਗਾਤਾਰ ਲੜਦਾ ਹੈ।

ਗੈਰਤ ਖਾਇ ਕਿ ਹੈਰਤ ਮੈਂ[1],

[1]ਸ਼ਰਮ ਖਾ ਕੇ ਤੇ ਹੈਰਾਨੀ ਵਿੱਚ।

ਅੰਗਰੀ ਮੁਖ ਦੈ ਅਰਿ ਐਸ ਕਥੈ ਹੈਂ[1] ॥ ੬੪ ॥

[1]ਵੈਰੀ ਐਉਂ ਕਹਿੰਦੇ ਹਨ।

ਬਾਘਨਿ ਭੂਖੀ ਕਿ ਨਾਗਨਿ ਰੂਖੀ,
ਕਿ ਆਗਨਿ ਸੂਖੀ ਝਰੱਪ ਅਪਾਰੈਂ[1]।

[1](ਸਿੰਘਾਂ ਦੀਆਂ ਤਲਵਾਰਾਂ) ਭੁੱਖੀਆਂ ਸ਼ੇਰਨੀਆਂ ਹਨ ਜਾਂ ਗ਼ੁੱਸੇ ਭਰੀਆਂ ਸਪਣੀਆਂ ਹਨ ਜਾਂ ਸੁੱਕੀ ਅੱਗ ਦੀਆਂ ਬਹੁਤੀਆਂ ਝੜਪਾਂ ਹਨ।

ਜ੍ਵਾਲ ਤ੍ਰਿਲੋਚਨ ਲੋਚਨ ਕੀ ਕਿਤ,
ਬੇਸ ਦਿਨੇਸਹਿਂ ਕੀ ਕਿਤ ਧਾਰੈਂ[1]।

[1]ਸ਼ਿਵ ਦੇ (ਤੀਜੇ) ਨੇਤ੍ਰ ਦੀ ਅੱਗ ਹੈ ਜਾਂ ਕਿਤੇ ਸੂਰਜ ਦੀ ਹੀ ਪੁਸ਼ਾਕ ਪਾਈ ਹੋਈ ਹੈ।

ਬੱਜਰ ਬ੍ਰਿੰਦ ਕਿ ਇੰਦਰ ਕੇ ਕਿਤ,
ਬੀਜਰੀਆਂ ਬਹੁ ਰੂਪ ਦਿਖਾਰੈਂ[1]।

[1]ਜਾਂ ਕਿਤੇ ਇੰਦ੍ਰ ਦੇ ਬਹੁਤੇ ਬੱਜ੍ਰ ਹਨ ਜਾਂ ਕਿਤੇ ਬਿਜਲੀਆਂ ਬਹੁਤੇ ਰੂਪ ਦਿਖਾ ਰਹੀਆਂ ਹਨ।

ਕਾਲ ਕੀ ਜੀਹੈਂ ਕਿ ਮੌਤ ਕੀ ਲੀਹੈਂ,
ਚਲੀ ਹੈਂ ਕਿ ਸਿੰਘਨ ਕੀ ਤਰਵਾਰੈਂ[1] ॥ ੬੫ ॥

[1]ਕਾਲ ਦੀਆਂ ਜੀਭਾਂ ਹਨ ਜਾਂ ਮੌਤ ਦੀਆਂ ਲੀਹਾਂ ਹਨ ਜਾਂ ਸਿੰਘਾਂ ਦੀਆਂ ਤਲਵਾਰਾਂ ਚੱਲੀਆਂ ਹਨ।

ਤ੍ਰਿਖੀ ਤਿਰਸੂਲਨ ਤੈ ਤਿਗੁਨੀ,
ਚੌਗੁਨੀ ਚੱਕ੍ਰ ਤੈ ਬੱਕ੍ਰ ਭਰੀ ਹੈ[1]।

[1]ਤ੍ਰਿਸੂਲਾਂ ਤੋਂ ਤਿੰਨ ਗੁਣਾਂ ਤਿੱਖੀਆਂ ਹਨ ਅਤੇ ਚੱਕ੍ਰ ਨਾਲੋਂ ਚੌਗੁਣੀਆਂ ਟੇਢਤਾਈ ਨਾਲ ਭਰੀਆਂ ਹੋਈਆਂ ਹਨ।

ਦਾਹਿਕ ਆਠ ਗੁਨੀ ਅਗ ਤੈ,
ਖਰ ਬੱਜਰ ਤੈ ਗੁਨ ਬੀਸ ਢਰੀ ਹੈਂ[1]।

[1]ਅੱਗ ਤੋਂ ਅੱਠ ਗੁਣਾਂ ਸਾੜਨ ਵਾਲੀਆਂ ਹਨ ਅਤੇ ਬੱਜਰ ਨਾਲੋਂ ਵੀਹ ਗੁਣਾਂ ਤਿੱਖੀਆਂ ਢਾਲੀਆਂ ਭਾਵ ਬਣਾਈਆਂ ਹੋਈਆਂ ਹਨ।

ਤੀਸ ਗੁਨੀ ਤਿਰਛੀ ਤੜਤਾਨ ਤੈ,
ਹਲਾਹਲ ਤੈ ਜੁ ਹਜ਼ਾਰ ਖਰੀ ਹੈਂ[1]।

[1]ਬਿਜਲੀਆਂ ਤੋਂ ਤੀਹ ਗੁਣਾਂ ਤਿੱਖੀਆਂ ਹਨ, ਜ਼ਹਿਰ ਨਾਲੋਂ (ਮਾਰਨ ਨੂੰ) ਹਜ਼ਾਰ ਗੁਣਾਂ ਚੰਗੀਆਂ ਹਨ।

ਕਾਲ ਤੇ ਕ੍ਰੋੜ ਗੁਨੀ ਬਿਧਨਾਂ,
ਯਹਿ ਸਿੰਘਨ ਕੀ ਤਰਵਾਰੈਂ ਘਰੀ ਹੈਂ[1] ॥ ੬੬ ॥

[1]ਬਿਧਾਤੇ ਨੇ ਕਾਲ ਨਾਲੋਂ ਕਰੋੜ ਗੁਣਾਂ (ਮਾਰਨ ਨੂੰ) ਚੰਗੀਆਂ ਸਿੰਘਾਂ ਦੀਆਂ ਤਲਵਾਰਾਂ ਘੜੀਆਂ ਹਨ।

ਆਨ ਮਚਯੋ ਘਮਸਾਨ[1] ਮਹਾਂ,
ਤਹਿਂ ਖਾਨ ਫਜ਼ੁੱਲਾ ਅਰਯੋ ਅਗਵਾਈ।
ਬਾਰਾਂ ਹਜ਼ਾਰੀ ਹੁਤੋ ਵਹਿ ਬੀਰ,
ਸੁ ਮਾਰ ਹੀ ਮਾਰ ਕੈ ਧੂੰਮ ਮਚਾਈ।
ਸਿੰਘ ਕਪੂਰ ਹ੍ਵੈ ਸੰਮੁਖ ਤਾਹਿਂ ਕੇ,
ਕਾਨ ਲੌ ਤਾਨ[1] ਕਮਾਨ ਚਢਾਈ।
ਬੱਜਰ ਕੇ ਸਮ ਮਾਰ ਕੈ ਬਾਨ,
ਸੁ ਖਾਨ ਧਰਾ ਪਰ ਦੀਨ ਲੁਠਾਈ[1] ॥ ੬੭ ॥

[1]ਜੰਗ।

[1]ਖਿੱਚ ਕੇ।

[1]ਲਿਟਾ ਦਿੱਤਾ।

ਕਬਿੱਤ:

ਲੜਤ ਲੜਾਕੇ ਬੀਰ ਕਮਠ ਕੜਾਕੇ ਭੀਰ[1],

[1](ਭੀਰ) ਬਹੁਤੇ (ਕਮਠ) ਧਨੁੱਸ਼ ਕੜਕਦੇ ਹਨ।

ਤੀਰ ਤੇਗ ਤੋਮਰ ਸਰੀਰ ਚੀਰਿ ਧਰੇ ਹੈਂ[1]।
ਤੋਪਨ ਕੜਾਕੇ ਔ ਭੜਾਕੇ ਤੁੰਗ ਤੁੱਪਕਾਨ[1],
ਤੜਤਾ ਤੜਾਕੇ ਤੇਜ[1] ਕੋਪ ਮਨ ਭਰੇ ਹੈਂ।
ਗਜਾਨ ਹਰੀ ਲੁੱਥਨ ਪੈ ਲੁੱਥ ਜੁੱਥ ਗੁੱਥ ਧਰੀ,
ਹੱਥ ਮੱਥ ਸਥਿਲਿ ਅਕੱਥ ਫੈਲਿ ਪਰੇ ਹੈਂ[1]।

[1]ਚੀਰ ਕੇਰਖ ਦੇਂਦੇ ਹਨ।
[1]ਬੰਦੂਕਾਂ ਦੇ ਉੱਚੇ ਭੜਾਕੇ।
[1]ਬਿਜਲੀਆਂ ਦੇ ਤੇਜ ਤੜਾਕੇ।
[1]ਗਿਆਨ ਸਿੰਘ (ਕਹਿੰਦਾ ਹੈ) (ਜੁੱਥ) ਬਹੁਤੀਆਂ ਲੋਥਾਂ ਤੇ ਲੋਥਾਂ ਗੁੰਦ ਕੇਰੱਖੀਆਂ ਹਨ ਕਿਤੇ ਹੱਥ ਤੇ ਸਿਰ (ਅਕੱਥ) ਬਹੁਤੇ ਖਿੰਡੇ ਪਏ ਹਨ।

ਲੋਹੂ ਮਾਸ ਗੱਤਲਜੋਂ ਸੈਂ[1] ਧਰਾ ਲਾਲ ਹੋਇ ਪਰੀ,
ਮਾਨੋਂ ਬਨਿ ਕਿੰਸਕ ਤੈ ਸਿੰਬਲ ਬਨਿ ਝਰੇ ਹੈਂ[1] ॥੬੮॥
ਬੀਰਨ ਸਧੀਰਨ ਸਕੀਰਨ ਕਰੀ ਹੈ ਧਰ[1],
ਜ੍ਵਾਨਨ ਕਿਕਾਨਨ ਕੇ[1] ਅੰਗ ਭੰਗ ਕਰਿ ਕਰਿ।
ਮੰਡ ਕੈ ਘਮੰਡ ਬਲਵੰਡਨ ਪ੍ਰਚੰਡ ਅਤਿ,
ਖੰਡ ਖੰਡ ਖੰਡ-ਪਤਿ ਡਾਰੇ ਪੰਥ ਧਰ ਪਰ[1]।

[1]ਮਾਸ ਦੇ ਟੁਕੜਿਆਂ ਨਾਲ।
[1]ਮਾਨੋ ਕੇਸੂਆਂ ਦੇ ਜੰਗਲ ਤੇ ਸਿੰਬਲ ਦੇ ਜੰਗਲ ਤੋਂ (ਫੁੱਲ) ਝੜੇ ਹਨ।
[1]ਧਰਤੀ ਢੱਕ ਦਿੱਤੀ ਹੈ।
[1]ਘੋੜਿਆਂ ਦੇ।
[1]ਪੰਥ ਦੇ ਬਲੀ ਸੂਰਮਿਆਂ ਨੇ ਬਹੁਤਾ ਤਿਖਾ ਜੰਗ ਰਚ ਕੇ ਖੰਡਾਂ ਦੇ ਪਤੀ ਭਾਵ ਰਾਜੇ ਟੁਕੜੇ ਟੁਕੜੇ ਕਰ ਕੇ ਧਰਤੀ ਤੇ ਸੁੱਟ ਦਿੱਤੇ।

ਫੱਟ ਫੱਟ ਸੁੱਟਤ ਹੈਂ ਜੁੱਟਤ ਅਗਾਰੀ ਹੋਇ[1],
ਲੁੱਟਤ ਹਥਜਾਰ ਘੋਰੇ ਸਿੰਘ ਬਲ ਧਰਿ ਧਰਿ।
ਭੈਰੋਂ ਭੂਰ ਜੋਗਨੀ ਖਵੀਸ ਖੇਤਿ ਚੰਡਿ ਕਾਲੀ,
ਸਾਨੰਦ ਕਾਪਲੀ ਪੀਐਂ ਸ੍ਰੋਣ ਪਜਾਲੀ ਭਰਿ ਭਰਿ[1] ॥੬੯॥

[1]ਜ਼ਖ਼ਮੀ ਕਰ ਕਰ ਕੇ ਸੁੱਟਦੇ ਹਨ ਅੱਗੇ ਹੋ ਕੇ ਜੁਟਦੇ ਹਨ।
[1]ਭੈਰੋਂ, ਬਹੁਤੀਆਂ ਜੋਗਣੀਆਂ, ਦੇਉ, ਚੰਡੀ ਕਾਲੀ ਆਦਿ (ਖੇਤਿ) ਜੰਗ ਦੇ ਮੈਦਾਨ ਵਿੱਚ ਖੋਪਰੀਆਂ ਦੀਆਂ ਪਿਆਲੀਆਂ ਲਹੂ ਨਾਲ ਭਰ ਭਰ ਕੇ ਅਨੰਦ ਨਾਲ ਪੀਂਦੀਆਂ ਹਨ।

ਰੋਕਿ ਰੋਕਿ ਪਾਉਂ ਸਿੰਘ ਠੋਕਿ ਠੋਕਿ ਬਾਂਈਂ ਭੁਜ,
ਬੈਰਿਨ ਕੇ ਥੋਕ ਪੈ ਪਰਤ[1] ਹਠ ਠਾਨ ਹੈਂ।
ਬੋਲਿ ਬੋਲਿ ਹੱਲੇ ਪੱਲੇ ਬਾਂਧਿ ਸਾਂਧ ਕੈ ਕਮਾਨ[1],
ਬਾਨ ਬਰਖਤ ਕਰਖਤ ਪ੍ਰਾਨ ਜਾਨ ਹੈਂ[1]।
ਧਰਤ ਨ ਪਾਛੇ ਪਗ[1] ਡਰਤ ਟਰਤ ਨਾਹਿਂ,
ਕਰਤ ਦੁ-ਵਾਰ ਜਾਹਿਂ ਧਰਿ ਕ੍ਰਿਪਾਨ ਹੈਂ[1]।
ਏਕਨ ਕੋ ਦੱਟ ਦੱਟ ਏਕਨ ਕੋ ਫੱਟ ਫੱਟ[1],
ਏਕਨ ਕੋ ਕੱਟ ਕੱਟ ਸੁੱਟਤ ਮਿਦਾਨ ਹੈਂ ॥੭੦॥
ਸਿੰਘਨ ਲਰਾਈ ਹੈ ਮਚਾਈ ਅਤਿ ਤੋਰਿ ਜਾਨੈਂ[1],
ਤੁਰਕ ਬਚਾਇ ਜਾਂਨ ਲਰਤ ਪਛਾਨ ਕੈ।
ਜੇਤਿਕ ਪਹਾਰੀ ਥੇ ਲਚਾਰੀ ਮਾਨਿ[1] ਗਏ ਦੌਰ,
ਹਿੰਦੂ ਜੇ ਪੰਜਾਬੀ ਨ ਸ਼ਿਤਾਬੀ[1] ਲਰੈਂ ਆਨ ਕੈ।
ਤੁੰਡ ਬਿਨ ਰੁੰਡ ਕਿਤ ਮੁੰਡ ਬਿਨ ਡੋਲੈਂ ਧਰ[1],
ਮਾਰਿ ਮਾਰਿ ਰਹੇ ਹੈਂ ਪੁਕਾਰ ਸੋ ਭਯਾਨਕੈ।
ਸ੍ਰੋਣਤ ਕੇ ਕੁੰਡਨ ਮੈਂ ਰੁੰਡ ਮੁੰਡ ਝੁੰਡ ਫਿਰੈਂ,
ਭੈਰੋਂ ਭੂਤ ਭੂਤ-ਪਤਿ ਨ੍ਹਾਵੈਂ ਗੰਗ ਜਾਨ ਕੈ[1] ॥੭੧॥

[1]ਇਕੱਠ ਉੱਪਰ ਪੈਂਦੇ ਹਨ।
[1]ਜੱਥੇ ਬੰਨ੍ਹ ਕੇ ਤੇ ਕਮਾਣਾ ਖਿੱਚ ਕੇ।
[1]ਪ੍ਰਾਣਾਂ ਤੇ ਜਾਨਾਂ ਨੂੰ ਖਿੱਚ ਲੈਂਦੇ ਹਨ।
[1]ਪੈਰ।
[1](ਫੇਰ) ਕ੍ਰਿਪਾਨਾਂ ਫੜ ਕੇ ਦੂਹਰੇ ਵਾਰ ਕਰਦੇ ਜਾਂਦੇ ਹਨ।
[1]ਇਕਨਾਂ ਨੂੰ ਡਾਂਟ ਡਾਂਟ ਕੇ ਤੇ ਇਕਨਾਂ ਨੂੰ ਜ਼ਖ਼ਮੀ ਕਰ ਕਰਕੇ।
[1]ਬਹੁਤ ਜਾਨਾਂ ਤੋੜ ਕੇ।
[1]ਔਖਿਆਈ ਮੰਨ ਕੇ।
[1]ਛੇਤੀ।
[1]ਕਿਤੇ ਮੂੰਹ ਤੋਂ ਬਿਨਾਂ ਧੜ ਤੇ ਕਿਤੇ ਸਿਰ ਤੋਂ ਬਿਨਾਂ ਧੜ ਫਿਰਦੇ ਹਨ।
[1]ਲਹੂ ਦੇ ਕੁੰਡਾਂ ਵਿੱਚ ਬਹੁਤੇ ਧੜ ਤੇ ਸਿਰ ਫਿਰਦੇ ਹਨ, ਭੈਰੋਂ, ਭੂਤ ਤੇ ਸ਼ਿਵ ਜੀ ਗੰਗਾ ਜਾਣ ਕੇ ਨ੍ਹਾਉਂਦੇ ਹਨ।

ਮੱਜਾ ਮੇਦ ਸ੍ਰੋਣਤ ਕੀ ਕੀਚਰਣ ਬੀਚ ਮੱਚੀ,

ਸੀਂਚ ਸੀਂਚ ਜੋਗਨੀ ਸੁ ਭੋਗਨੀ ਉਤਾਲਕਾ[1]।

[1]ਮਿੱਝ (ਮੇਦ) ਚਰਬੀ ਤੇ ਲਹੂ ਦਾ ਜੰਗ ਵਿੱਚ ਚਿੱਕੜ ਹੋ ਗਿਆ, ਜੋਗਣੀਆਂ (ਉਸ ਚਿੱਕੜ ਨੂੰ) ਇਕੱਠਾ ਕਰ ਕਰ ਕੇ ਛੇਤੀ ਛਕਦੀਆਂ ਹਨ।

ਖੋਪਰੀ ਬਜਾਵੈਂ ਭੂਤ ਭੈਰਵੀ ਸੁ ਗਾਵੈਂ ਗੀਤ,
ਨਾਰਦ ਨਚਾਵੈ ਡਾਰਿ ਆਂਤਨ ਕੀ ਮਾਲਕਾ[1]।

[1]ਨਾਰਦ (ਜੋਗਣੀਆਂ ਨੂੰ) ਆਂਦਰਾਂ ਦੀਆਂ ਮਾਲਾਂ ਗਲ੍ਹਾਂ 'ਚ ਪਾ ਕੇ ਨਚਾਉਂਦਾ ਹੈ।

ਗਜਾਨ ਸਿੰਘ ਖਾਲਸੇ ਬਿਸਾਲ ਸੇ ਘਮੰਡ ਮੰਡਿ[1],
[1]ਬਹੁਤਾ ਜੰਗਰਚ ਕੇ।

ਖੰਡਿ ਖੰਡਿ[1] ਬੈਰਨ ਕੋ ਮੇਲੀ ਹਾਲ-ਚਾਲਕਾ।
[1]ਟੁਕੜੇ ਟੁਕੜੇ ਕਰਕੇ।

ਕੱਟਿ ਕੱਟਿ ਝੱਟ-ਝੱਟ ਦੱਟ ਦੱਟ ਗੇਰੈਂ ਅਰਿ[1],
[1]ਡਾਂਟ ਡਾਂਟ ਕੇ ਵੈਰੀਆਂ ਨੂੰ ਸਿੱਟਦੇ ਹਨ।

ਗੱਟ ਗੱਟ ਸ੍ਰੋਣ ਮਾਸ ਗ੍ਰਾਸ[1] ਖਾਇ ਕਾਲਕਾ ॥ ੭੨ ॥
[1]ਬੁਰਕੀਆਂ।

ਚੜਿ ਚੜਿ ਆਵੈਂ ਦਲ ਦੁੱਜਨ ਕੇ ਤੜ ਤੜ[1],
[1]ਵੈਰੀਆਂ ਦੇ ਦਲ (ਤੜ ਤੜ) ਛੇਤੀ ਛੇਤੀ ਆਉਂਦੇ ਹਨ।

ਅੜਿ ਅੜਿ ਕਾਟੈਂ ਸਿੰਘ ਸੰਮੁਖ ਹ੍ਵੈ ਲੜਿ ਲੜਿ।
ਸੜ ਸੜ ਤੇਗੇ ਤੀਰ ਬਾਹੈਂ ਬੀਰ ਖੜ ਖੜ,
ਕੜ ਕੜ ਤੁੱਪਕ ਜੰਬੂਰੇ ਛੁੱਟੈਂ ਤੜ ਤੜ[1]।

[1]ਸਰੜ ਸਰੜ ਸ਼ਬਦ ਕਰਦੇ ਤੇਗੇ ਤੇ ਖੜ ਖੜ ਸ਼ਬਦ ਕਰਦੇ ਤੀਰਾਂ ਨੂੰ ਸੂਰਮੇਂ ਵਾਹੁੰਦੇ ਹਨ, ਕੜ ਕੜ ਸ਼ਬਦ ਕਰ ਕੇ ਬੰਦੂਕਾਂ ਤੇ ਤੜ ਤੜ ਸ਼ਬਦ ਕਰ ਕੇ ਛੋਟੀਆਂ ਤੋਪਾਂ ਛੁੱਟਦੀਆਂ ਹਨ।

ਝੜ ਝੜ ਪਰਤ ਗਿਰਤ ਅਰਿ ਦੜ ਦੜ,
ਫੜਿ ਫੜਿ ਦਾਂਤਨ ਤਿਨੁਕੇ ਬੋਲੈਂ ਬੜ ਬੜ[1]।

[1]ਵੈਰੀ ਦੜ ਦੜ ਸ਼ਬਦ ਕਰ ਕੇ ਡਿਗਦੇ ਤੇ ਝੜ ਝੜ ਪੈਂਦੇ ਹਨ। ਦੰਦਾਂ 'ਚ ਘਾਹ ਫੜ ਫੜ ਕੇ ਬੜ ਬੜ ਸ਼ਬਦ ਬੋਲਦੇ ਹਨ।

ਹੜ ਹੜ ਹਸਤ ਕਬੰਧ ਦੌਰੈਂ ਧੜ ਧੜ,
ਭੜ ਭੜ ਭੈਰਵ ਡਕਾਰੈ ਭੀਮ ਮੜ ਮੜ[1] ॥ ੭੩ ॥

[1]ਹੜ ਹੜ ਸ਼ਬਦ ਕਰ ਕੇ (ਕਬੰਧ) ਧੜ ਹਸਦੇ ਹਨ ਤੇ ਧੜ ਧੜ ਸ਼ਬਦ ਕਰ ਕੇ ਦੌੜਦੇ ਹਨ, ਭੈਰਵੀ ਭੜ ਭੜ ਸ਼ਬਦ ਬੋਲਦੀ ਹੈ ਤੇ (ਭੀਮ) ਸ਼ਿਵ ਮੜ ਮੜ ਸ਼ਬਦ ਕਰ ਕੇ ਡਕਾਰ ਲੈਂਦਾ ਹੈ।

ਮਾਚਜੋ ਘਮਸਾਨ ਮਹਾਂ ਮਰੇ ਅੱਸ੍ਵ ਜਵਾਨ ਤਹਾਂ,
ਹੌਸਲਾ ਰਹਾ ਨਾਂ ਦੁਹੂੰ ਓਰ ਤੈ ਲਰਨ ਕਾ।
ਓਜ[1] ਕੋ ਸੰਭਾਰ ਸਿੰਘ ਖੋਜ ਰਹੇ ਲੱਖੂ ਤਾਂਈਂ,
[1]ਬਲ।

ਆਯੋ ਨ ਅਗਾਰੀ ਗੀਦੀ ਪੀਛੇ ਰਹਜੋ ਕਰਨ ਕਾ[1]।
[1](ਜੋ ਜੰਗ ਦਾ ਮੁੱਖ) ਕਾਰਨ ਸੀ।

ਤੁਰਕ ਜੰਬੂਰੇ ਤੋਪ ਜੋਰ ਕੈ ਚਲਾਵੈਂ ਘਨੇ,
ਸਿੰਘਨ ਪੈ ਜੰਗੀ ਸਾਜ ਰਹਜੋ ਨਾ ਹਰਨ ਕਾ[1]।
[1](ਵੈਰੀ ਨੂੰ) ਮਾਰਨ ਦਾ।

ਸਿੰਘ ਭਏ ਘਾਇਲ[1] ਔ ਕਾਇਲ ਬਿਹਾਲ ਘਨੇ[2],
[1]ਜ਼ਖ਼ਮੀ। [2]ਵਿਆਕੁਲ ਤੇ ਬਹੁਤੇ ਬੁਰੇ ਹਾਲ।

ਏਕ ਓਰ ਚਾਲੇ ਲਖਿ ਵਖਤ ਟਰਨ ਕਾ ॥ ੭੪ ॥
ਭਯੋ ਘੱਲੂਘਾਰਾ ਭਾਰਾ ਕਹਿਰ ਕਰਾਰਾ ਤਹਿਂ[1],
[1]ਓਥੇ (ਕਰਾਰਾ) ਕਰੜੇ ਕਹਿਰ ਦੀ ਭਾਰੀ (ਘੱਲੂਘਾਰਾ) ਤਬਾਹੀ ਹੋਈ।

ਜੂਝੇ ਹੈਂ[1] ਹਜ਼ਾਰਾਂ ਸਿੰਘ ਤੁਰਕਨ ਕੋ ਘਾਇ ਕੈ[2]।
[1]ਸ਼ਹੀਦ ਹੋਏ ਹਨ। [2]ਮਾਰ ਕੇ।

ਯਾ ਬਿਧਿ ਕਰਤ ਜੰਗ ਲਰਤ ਭਿਰਤ ਸਿੰਘ,
ਮਾਰਤ ਮਰਤ ਬਹੁ ਹੂਲ-ਹਾਲ[1] ਪਾਇ ਕੈ।
[1]ਹਲਚਲੀ।

ਦੁਹੂੰ ਦਿਸ ਤੁਰਕ ਪਹਾਰੀਏ ਲਰਤ ਜਾਹਿਂ,
ਮੱਧ ਦਲ ਸਿੰਘਨ ਕਾ ਚਲਜੋ ਤਬਿ ਧਾਇ ਕੈ।
ਯਾ ਬਿਧਿ ਲਰਤ ਭੂਰ[1] ਗਏ ਤੀਨ ਕੋਸ ਸੂਰ[2],
[1]ਬਹੁਤਾ। [2]ਸੂਰਮੇਂ।

ਸੂਰ ਦੂਰਿ ਭਯੋ[1] ਛਯੋ ਅੰਧਕਾਰ ਆਇ ਕੈ ॥੭੫॥

[1]ਸੂਰਜ ਛਿਪ ਗਿਆ।

ਚੌਪਈ:

ਅਥਯੋ ਸੂਰ ਜਬਿ ਭਯੋ ਅੰਧੇਰਾ।
ਤੁਰਕ ਸੈਨ ਹਟਿ ਕੀਨੋ ਡੇਰਾ।
ਇਕ ਪਰਬਤ ਕੀ ਓਟ ਤਕਾਏ।
ਸਿੰਘ ਭੀ ਉਤਰ ਪਰੇ ਤਿਸ ਥਾਂਏਂ ॥੭੬॥
ਜੀਵਤ ਰਹੇ ਸਿੰਘ ਤਬਿ ਜੇਈ।
ਆਇ ਪਹੂੰਚੇ ਤਹਿਂ ਸਭਿ ਤੇਈ।
ਸੈਨ ਗਿਰੀਸਨ ਤੁਰਕਨ ਕੇਰੀ।
ਉਤਰ ਪਰੀ ਸਭਿ ਨਿਜ ਨਿਜ ਡੇਰੀਂ[1] ॥੭੭॥

[1]ਡੇਰਿਆਂ ਵਿੱਚ।

ਨਿਰਭੈ ਹੋਇ ਖਾਇ ਸਭਿ ਖਾਨੇ।
ਸੋਇ ਗਏ ਰਣ ਸ੍ਰਮ ਰਵਾਣੇ[1]।

[1]ਥਕੇਵੇਂ ਦੇ ਦਬਾਏ ਹੋਏ।

ਬਿਕਟਾਂ ਪਹਿਰੂ[1] ਖੜ੍ਹੇ ਚੁਫੇਰੇ।

[1]ਗੁਪਤ ਪਹਿਰੇਦਾਰ।

ਸੋ ਭੀ ਗਾਫਲ ਭਏ ਵਧੇਰੇ ॥੭੮॥
ਇਤ ਦਿਸ ਸਿੰਘਨ ਢਿਗ ਨਹਿਂ ਖਾਣਾ।
ਭੂਖੇ ਥਿਰੇ ਮਾਨਿ ਗੁਰੁ ਭਾਣਾ।
ਨੀਂਦ ਨ ਪਰੈ ਜ਼ਖਮ ਬਹੁ ਚਸਕੈਂ[1]।

[1]ਜ਼ਖ਼ਮਾਂ ਵਿੱਚ ਬਹੁਤ ਚੀਸਾਂ ਪੈਂਦੀਆਂ ਹਨ।

ਪੜ੍ਹੈਂ ਬਾਣੀਆਂ ਕਮਰਾਂ ਕਸ ਕੈ ॥੭੯॥
ਇਕ ਇਕ ਸਿੰਘ ਕੇ ਦਸ ਦਸ ਘਾਵੈਂ[1]।

[1]ਜ਼ਖ਼ਮ ਹਨ।

ਥੇ ਤਨ ਪਰ ਨਹਿਂ ਪੀਰ ਜਨਾਵੈਂ।
ਕਈ ਸਿੰਘ ਸੁੱਖਾ ਸਿੰਘ ਜੈਸੇ।
ਰਹੇ ਤੁਰੰਗਨ ਪਰ ਹੀ ਬੈਸੇ ॥੮੦॥
ਜਯੋਂ ਸੁੱਖਾ ਸਿੰਘ ਕੀ ਲਤ ਬਾਂਈ[1]।

[1]ਖੱਬੀ ਲੱਤ ਵਿੱਚ।

ਗੋਲਾ ਲਗਯੋ ਜੰਬੂਰੇ[1] ਆਈ।

[1]ਛੋਟੀ ਤੋਪ ਦਾ।

ਮੋਟਾ ਪੱਟ ਗਯੋ ਥਾ ਭੰਨੇਂ।
ਹੱਨੇ ਸਾਥ ਰਖੀ ਥੀ ਬੰਨ੍ਹੇਂ ॥੮੧॥
ਲਰਤ ਰਹਯੋ ਤੌ ਭੀ ਅਗਵਾਈ।
ਲਖੀ ਮਨੋਂ ਤਿਨ ਜਾਂਘ ਪਰਾਈ[1]।

[1]ਮਾਨੋ ਉਸ ਨੇ ਲੱਤ ਪਰਾਈ ਜਾਣੀ ਸੀ।

ਪੀਰ ਨ ਕਾਹੂੰ ਜਰਾ ਜਨਾਈ।
ਐਸੇ ਔਰ ਘਨੇਂ ਥੇ ਭਾਈ ॥੮੨॥
ਤਬਿ ਸੁੱਖਾ ਸਿੰਘ ਐਸ ਵਿਚਾਰਾ।
ਇਕਠੇ ਕਰੇ ਸਭੈ ਸਰਦਾਰਾ।
ਕਰਿ ਗੁਰੁਮਤਾ ਸੁਨਾਯਾ ਸਭਿ ਕੋ।
ਧੌਲੇ ਬੀਜਨ ਹ੍ਵੈ ਰੁਤਿ ਕਬਿ ਕੋ[1] ॥੮੩॥

[1](ਧੌਲੇ) ਚਿੱਟੇ ਭਾਵ ਚੌਲ ਬੀਜਣ ਦੀਰੁੱਤ ਕਦੋਂ ਹੋਵੇਗੀ ਭਾਵ ਤੁਰਕਾਂ ਦੇ ਘੇਰੇ 'ਚੋਂ ਨਿਕਲਣ ਦਾ ਸਮਾਂ ਕਦੋਂ ਹੋਵੇਗਾ ?

ਨਿਸ ਭਰ ਜੇ ਪਰ ਰਹਿਂ ਹਮ ਯਹਾਂ।
ਜ਼ਖਮ ਅਕੜ ਦਖ ਦੈਹੈਂ ਮਹਾਂ।

ਲਰਨ ਭਿਰਨ ਕੀ ਸ਼ਕਤਿ ਨ ਰਹਿ ਹੈ।
ਸੱਤ੍ਰੂ ਆਇ ਚੁਫੇਰਜੋਂ ਗਹਿ ਹੈਂ ॥੮੪॥
ਦਿਵਸ ਚੜੈਗੋ ਜਬਿ ਹੀ ਭਾਈ।
ਬੈਰੀ ਤਜੈਂ ਨ ਹਮੈਂ ਕਦਾਈ।
ਤਾਂ ਤੇ ਕਰਿ ਸ਼ਿਕਾਰ ਅਬਿ ਗੌਰੈਂ[1]।
[1]ਵੱਡਾ ਸ਼ਿਕਾਰ ਕਰ ਕੇ ਭਾਵ ਤੁਰਕਾਂ ਨੂੰ ਮਾਰ ਕੇ।
ਤੱਤੇ ਘਾਵ[1] ਚਲੈਂ ਕਿਤ ਦੌਰੈਂ ॥੮੫॥
[1]ਜ਼ਖਮਾਂ ਦੇ ਗਰਮ ਹੁੰਦਿਆਂ।
ਪਰੀ ਤੁਰਕ ਸੈਨਾਂ ਸਭਿ ਸੋਈ।
ਬਿਕਟਾਂ ਪਹਿਰੂ ਚੁਸਤ ਨ ਕੋਈ।
ਮਾਰਹੁ ਛਾਪਾ ਤਜ ਕਰਿ ਦੇਰੀ।
ਯਹੀ ਸਲਾਹਿ ਸਿੰਘਨ ਭਲ ਹੇਰੀ ॥੮੬॥
ਸਾਤ ਹਜ਼ਾਰ-ਕੁ ਥਾ ਅਸਵਾਰੈਂ।
ਏਤਿਕ ਹੀ ਪੈਦਲ ਥੇ ਨਾਰੈਂ[1]।
[1]ਨਾਲ।
ਬੀਰ ਧੀਰ ਸਭਿ ਬਲੀ ਬਹਾਦਰ।
ਹੁਤੇ ਸਿੰਘ ਤਬਿ ਤਹਿਂ ਬਡ ਨਾਦਰ[1] ॥੮੭॥
[1]ਅਣੋਖੇ।
ਏਕਹਿ ਬਾਰ ਪਰੇ ਕਰਿ ਹੱਲਾ।
ਤੁਰਕੈਂ ਯਾਦ ਕਰਾਯੋ ਅੱਲਾ।
ਹਾਹਾਕਾਰ ਮਚਜੋ ਦਲ ਮਾਂਹੀਂ।
ਉਠੇ ਸਭੈ ਘਬਰਾਇ ਮਹਾਂਹੀਂ ॥੮੮॥
ਅਜਾ ਬ੍ਰਿੰਦ ਮੈਂ ਬਜਾਘਰ ਜੈਸੇ[1]।
[1]ਜਿਵੇਂ ਬਹੁਤੀਆਂ ਬੱਕਰੀਆਂ ਵਿੱਚ ਸ਼ੇਰ।
ਬਾਜ ਬਿਹੰਗਨ ਪੈ ਜਜੋਂ ਪੈਸੇ[1]।
[1]ਜਿਵੇਂ ਬਾਜ਼ ਪੰਛੀਆਂ ਉੱਪਰ ਪੈਂਦਾ ਹੈ।
ਸਿੰਘ ਪਰੇ ਤਜੋਂ ਤਿਨ ਪਰ ਰਿਸ ਕੈ[1]।
[1]ਗੁੱਸਾ ਖਾ ਕੇ।
ਬਿਜਰੀ ਸਮ ਔਚਕ ਮੱਧ ਨਿਸ ਕੈ[1] ॥੮੯॥
[1]ਅੱਧੀ ਰਾਤ ਨੂੰ ਬਿਜਲੀ ਵਾਂਗ ਅਚਣਚੇਤ।
ਜਾਗਿ ਤੁਰਕ ਸਭਿ ਇਤ ਉਤ ਧਾਏ।
ਸ਼ਸਤ੍ਰ ਨਹਿਂ ਸੰਭਾਲਨੇ ਪਾਏ।
ਸਿੰਘਨ ਆਯੁਧ[1] ਲੁਟੇ ਅਪਾਰੇ।
[1]ਸ਼ਸਤ੍ਰ।
ਘੋਰੇ ਨੀਕ ਲਏ ਤਜਿ ਮਾਰੇ[1] ॥੯੦॥
[1]ਮਾੜੇ (ਘੋੜੇ) ਛੱਡ ਕੇ ਚੰਗੇ ਘੋੜੇ ਲੈ ਗਏ।
ਝਟ-ਪਟ ਹੱਥ ਲੂਟ ਕਾ ਮਾਰਜੋ।
ਕਈ ਕੁ ਸੌ ਮੁਸਲਾ ਕਟ ਡਾਰਜੋ।
ਤੁਰਕਨ ਚਾੜ੍ਹ ਮਤਾਬ[1] ਦਏ ਜਬਿ।
[1]ਗੰਧਕ ਆਦਿਕ ਪਦਾਰਥ ਮਿਲਾ ਕੇ ਬਣਾਈ ਬੱਤੀ, ਜਿਸ ਨਾਲ ਚੰਦ ਜਿਹਾ ਪ੍ਰਕਾਸ਼ ਹੁੰਦਾ ਹੈ।
ਸਿੰਘ ਏਕ ਦਿਸ ਨਿਕਸ ਗਏ ਸਭਿ ॥੯੧॥
ਅਪਨ ਪਰਾਯਾ ਤ੍ਰਕੈਂ ਨ ਸੂਝੈ[1]।
[1]ਨਹੀਂ ਦਿਸਦਾ।
ਆਪਸ ਮੈਂ ਲਰਿ ਲਰਿ ਬਹੁ ਜੂਝੈਂ[1] ॥੯੨॥
[1]ਮਰਦੇ ਹਨ।

ਦੋਹਰਾ:
ਦਿਵਸ ਚੜ੍ਹੇ ਫਿਰ ਤੁਰਕ ਸਭਿ,
ਚਢੇ ਸਿੰਘਨ ਕੇ ਗੈਲ[1]।
[1]ਪਿੱਛੇ।
ਸਿੰਘ ਧਸੇ ਬਨ ਸਘਨ ਮੈਂ,

ਧਾਇ ਨਾਖ ਸਭਿ ਸੈਲ[1] ॥੯੩॥ — [1]ਸਾਰੇ ਪਹਾੜ ਲੰਘ ਕੇ।

ਚੌਪਈ:

ਆਇ ਪਿਛਾਰੀ ਤੈ ਤੁਰਕਾਨੀ।
ਘੇਰ ਲਯੋ ਬਨ ਚਾਰ ਦਿਸਾਨੀ[1]। — [1]ਚਹੁੰ ਤਰਫ਼ਾਂ ਤੋਂ।
ਤੁਰਕਨ ਕੀ ਕੁਛ ਪੇਸ਼ ਨ ਜਾਈ।
ਬਨ ਮੈਂ ਧਸੈਂ ਨ ਡਰਤ ਮਹਾਂਈਂ ॥੯੪॥
ਸਿੰਘ ਸ਼ਿਕਾਰ ਮਾਰ ਤਹਿਂ ਖਾਂਈਂ।
ਨਿਸ ਦਿਨ ਬਾਣੀ ਗੁਰੂ ਜਪਾਂਹੀਂ।
ਤਾਜੀ ਦੂਬ ਖਾਇ ਕਰਿ ਤਾਜੀ[1]। — [1]ਘੋੜੇ ਸੱਜਰਾ ਘਾਹ ਖਾ ਕੇ।
ਰਾਜੀ ਭਏ ਭੂਖ ਸਭਿ ਭਾਜੀ ॥੯੫॥
ਸਖਤ ਵਖਤ ਜਬਿ ਜਬਿ ਆ ਪਰ ਹੈ।
ਪੰਥ ਓਟ ਕਾਨਨ[1] ਕੀ ਫਰ ਹੈ[2]। — [1]ਜੰਗਲ। [2]ਫੜਦਾ ਹੈ।
ਕਿਲਾ ਕੋਟ ਖਾਈ ਰਜਧਾਨੀ।
ਬਿਨ ਬਨ ਪੰਥ ਸਹਾਇ ਨ ਆਨੀ[1] ॥੯੬॥ — [1]ਬਿਨਾਂ ਜੰਗਲ ਤੋਂ ਪੰਥ ਦੀ ਹੋਰ ਕੋਈ ਵੀ ਸਹਾਇਤਾ ਨਹੀਂ ਕਰਦਾ।
ਹੁਤੋ ਨ ਪੰਥ ਕੇਰ ਤਬਿ ਕੋਈ।
ਬਨ ਹੀ ਏਕ ਸਹਾਇਕ ਹੋਈ।
ਪੰਥ ਖਾਲਸਾ ਜਬਿ ਬਨ ਮਾਂਹੀਂ।
ਬੈਠਜੋ ਹੋਇ ਮਵਾਸ[1] ਤਹਾਂਹੀਂ ॥੯੭॥ — [1]ਆਕੀ।
ਲੱਖੂ ਦੁਸ਼ਟ ਕੁਪੱਤੇ ਕਸਾਈ।
ਤਬਿ ਕਾਨਨ ਕੋ ਆਗ ਲਵਾਈ।
ਪੰਥ ਛੋਡਿ ਬਨਿ ਨਿਕਸਜੋ ਬਾਹਰ।
ਪੁਨ ਇਕ ਕਹਿਰ ਭਯੋ ਵਡ ਜ਼ਾਹਰ[1] ॥੯੮॥ — [1](ਕਹਿਰ) ਕਸ਼ਟ ਦਾ ਸਮਾਂ ਪ੍ਰਗਟ ਹੋਇਆ।
ਰਾਮੇ ਰੰਧਾਵੇ ਕਾ ਦੇਸੈਂ।
ਅਗੇ ਆਯੋ ਸਿੰਘਨ ਬਿਸੇਸੈਂ[1]। — [1]ਬਹੁਤਾ ਦੇਸ਼।
ਬੈਰੀ ਹੁਤੋ ਪੰਥ ਕਾ ਸੋਈ।
ਬੁਰਾ ਹਮੇਸ਼ ਬੁਰਜੋਂ ਤੈ ਹੋਈ ॥੯੯॥
ਰਾਮੇ ਕਰਿ ਬਹੁ ਜੱਟ ਇਕੱਠੇ।
ਰੋਕੇ ਅੱਗਜੋਂ ਸਿੰਘ ਗਰੱਠੇ[1]। — [1]ਕਰੜੇ ਹੋ ਕੇ।
ਪਿੰਡ ਏਕ ਸੌ ਮਾਹਿਂ ਚੁਰਾਸੀ[1]। — [1]ਇਕ ਸੌ ਚੁਰਾਸੀ ਪਿੰਡਾਂ ਵਿੱਚ।
ਰਾਮੇਂ ਕੀ ਚੌਧਰ ਥੀ ਖਾਸੀ ॥੧੦੦॥
ਕਰਤ ਵਸੂਲ ਮਾਮੁਲਾ ਸਭਿ ਕਾ।
ਹੁਕਮ ਹੁਤੋ ਸਭਿ ਪੈ ਤਿਹ ਤਬਿ ਕਾ[1]। — [1]ਤਦੋਂ ਦਾ ਭਾਵ ਪਹਿਲੋਂ ਦਾ।
ਸ਼ਾਹੀ ਬਾਜ ਗੁਜ਼ਾਰ ਬਹਾਦਰ[1]। — [1]ਠੀਕ ਸਰਕਾਰੀ ਜ਼ਮੀਨ ਦਾ ਬਹਾਦਰ ਠੇਕੇਦਾਰ ਸੀ।
ਰਾਮਾਂ ਹੁਤੋ ਚੌਧਰੀ ਨਾਦਰ[1] ॥੧੦੧॥ — [1]ਅਣੋਖਾ।
ਦਗੇ ਫਰੇਬੀ ਚੁਗਲੀ ਲਾਏ[1]। — [1]ਲਾ ਕੇ।
ਕਈ ਬਾਰ ਸਿੰਘ ਥੇ ਪਕਰਾਏ।

ਰਾਮੇ ਲਏ ਇਨਾਮ ਅਪਾਰੀ।
ਖੈਰ-ਖਾਹ ਥਾ ਤੁਰਕਨਿ ਭਾਰੀ ॥੧੦੨॥
ਯਾਂ ਤੇ ਨਰ ਸਭਿ ਪਿੰਡਨ ਕੇਰੇ।
ਲਏ ਬੁਲਾਇ ਬਟੋਰਿ ਬਧੇਰੇ[1]।
ਅਏ ਹਜ਼ਾਰੋਂ ਚਾਰੋਂ ਦਿਸ ਤੈ।
ਸ਼ਸਤਰ ਸੋਟੇ ਗਹਿ ਕੈ ਰਿਸ ਤੈ ॥੧੦੩॥
ਸਿੰਘਨ ਉਨ ਤੈ ਘਿਰਨ ਬਨਾਯੋ[1]*।
ਦੁਨੀਆਂ ਕਾਰਣ ਦੀਨ ਗਵਾਯੋ।
ਜਿਨ ਹਿੰਦੁਨ ਕੇ ਰੱਖਨ ਹੇਤੈਂ।
ਸਿੰਘ ਲਰਤ ਦੁਖ ਭਰਤ ਅਚੇਤੈਂ[1] ॥੧੦੪॥
ਸੋਈ ਮੂਰਖ ਹਿੰਦੂ ਪਾਪੀ।
ਉਲਟਾ ਸਿੰਘਨ ਕੋ ਚਹਿਂ ਖਾਪੀ।
ਨਾਮਦੇਵ ਯਾਹੀ ਤੈ ਭਾਨੇਂ[1]।
ਹਿੰਦੂ ਅੰਧੇ ਤੁਰਕੂ ਕਾਨੇ ॥੧੦੫॥
ਜਬਿ ਸਿੰਘਨ ਕੋ ਘੇਰਯੋ ਆਏ।
ਮੰਦ ਹਿੰਦੂਅਨਿ ਢੋਲ ਬਜਾਏ।
ਤਬਿ ਸਿੰਘਨ ਕੋ ਬਨੀ ਹਿਰਾਨੀ।
ਪਾਛੇ ਆਵਤ ਦਲ ਤੁਰਕਾਨੀ ॥੧੦੬॥
ਅੱਗਯੋਂ ਭਯੋ ਦੇਸ ਸਭਿ ਬੈਰੀ।
ਫਿਰ ਸਿੰਘਨ ਭੀ ਧਰ ਕਰਿ ਧੈਰੀ[1]।
ਹੱਲਾ ਕਰਿ ਜੱਟਨ ਪਰ ਪਰੇ।
ਕਿਛ ਮਾਰੇ ਕਿਛ ਜਖਮੀ ਕਰੇ ॥੧੦੭॥
ਦੇਸ ਹੁਤੋ ਰਾਮੇ ਕਾ ਜੇਤਿਕ।
ਲੂਟਯੋ ਬਹੁ ਬਿਧਿ ਸਿੰਘਨ ਤੇਤਿਕ।
ਕੱਟੇ ਫੱਟੇ[1] ਜੱਟ ਬਧੇਰੇ।
ਕਰੇ ਦੰਦ ਖੱਟੇ ਤਿਨ ਕੇਰੇ ॥੧੦੮॥
ਜੋ ਜੋ ਆਵਤ ਗਾਮ ਅਗਾਰੀ।
ਲੂਟ ਮਾਰਿ ਸਿੰਘ ਕਰਤ ਖੁਆਰੀ।
ਲੱਖੂ ਦੁਸ਼ਟ ਸੈਨ ਲਿਯ ਪਾਛੇ।
ਆਵਤ ਮਗਰ ਦਬਾਵਤ ਆਛੇ ॥੧੦੯॥
ਦੋਹਰਾ:
ਲਰਤ ਭਿਰਤ ਮਾਰਤ ਮਰਤ,
ਕਰਤ ਜੰਗ ਬਹੁ ਭਾਂਤਿ।
ਦੇਸ ਮਾਲਵੇ ਓਰ ਤਬਿ,
ਚਲਯੋ ਪੰਥ ਬਖਜਾਤ ॥੧੧੦॥

[1]ਬਹੁਤੇ ਇਕੱਠੇ ਕਰ ਲਏ।

[1]ਉਨ੍ਹਾਂ ਨੇ (ਤੈ) ਤਦੋਂ ਸਿੰਘਾਂ ਨੂੰ ਘੇਰਨ ਦਾ (ਢੰਗ) ਬਣਾਇਆ। *ਮੂਲ 'ਚ ਪਾਠ ਹੈ 'ਘਿਨ ਵਨਾਇਓ', ਜਿਸ ਨਾਲ ਕੋਈ ਅਰਥ ਸਪੱਸ਼ਟ ਨਹੀਂ ਹੁੰਦਾ।

[1]ਅਣਗਿਣਤ।

[1]ਕਹਿੰਦੇ ਹਨ।

[1]ਧੀਰਜ।

[1]ਜ਼ਖ਼ਮੀ ਕੀਤੇ।

ਚੌਪਈ:

ਇਸ ਪ੍ਰਕਾਰ ਸਿੰਘ ਦਸਕ ਹਜਾਰੈਂ।
ਜ਼ਿੱਲੇ ਪੁਰਿ-ਗੁਰਦਾਸ ਮਝਾਰੈਂ[1]। [1]ਗੁਰਦਾਸ-ਪੁਰ ਜ਼ਿਲੇ ਵਿੱਚ।
ਲੂਟ ਕੂਟ ਤਬਿ ਕਰਤ ਬਿਸਾਲੇ।
ਸ੍ਰੀ ਹਰਿਗੋਬਿੰਦ ਪੁਰਿ ਦਿਸ ਚਾਲੇ ॥੧੧੧॥
ਪਹੁੰਚੇ ਜਾਇ ਬਜਾਸ ਜਬਿ ਤੀਰੈਂ।
ਲੱਖੂ ਦੁਸ਼ਟ ਮਿਲ੍ਯੋ ਲੈ ਭੀਰੈਂ।
ਹਿੰਦੁਵਾਨੀ ਤੁਰਕਾਨੀ ਭਾਰੀ।
ਮਾਰਨ ਚਾਹਿ ਜਹਾਨੀ[1] ਸਾਰੀ ॥੧੧੨॥ [1]ਦੁਨੀਆਂ।
ਜੇਠ ਮਾਸ ਥਾ ਸਿਖਰ ਦੁਪਹਿਰਾ।
ਚਢ੍ਯੋ ਦਰ੍ਯਾਉ ਕਹਿਰ ਦੇ ਲਹਿਰਾਂ।
ਪੀਛੇ ਸੱਤ੍ਰੂ ਪਹੁੰਚੇ ਆਈ।
ਆਗੈ ਮਿਲੇ ਨ ਕਿਸ਼ਤੀ ਕਾਈ ॥੧੧੩॥
ਕਰਿ ਅਰਦਾਸ ਧ੍ਯਾਨ ਗੁਰੁ ਧਰਿ ਕੈ।
ਸਿੰਘ ਦਰ੍ਯਾਵ ਧਸੇ ਹਠ ਧਰਿ ਕੈ।
ਗੁਰੁ ਦਰਿਆਵ* ਉਤਰ ਤਬਿ ਗਯੋ[1]। [1]ਗੁਰਾਂ ਦੀ ਕ੍ਰਿਪਾ ਨਾਲ ਤਦੋਂ ਦਰਿਆ ਉਤਰ ਗਿਆ। *ਦੇਖੋ ਉੱਤ੍ਰਾਰਧ ਦੇ ਬਿਸ੍ਰਾਮ ਨੰ. ੨੪ ਦੇ ਅੰਕ ਨੰ ੧੨੧ ਤੇ * ਨਿਸ਼ਾਨ ਦੀ ਪੈਰ ਟੂਕ।
ਗਾਹਣ[1] ਪੰਥ ਲੰਘ ਸਭਿ ਗਯੋ ॥੧੧੪॥ [1]ਦਰਿਆ ਦੇ ਕਿਨਾਰੇ ਦੀ ਦਲਦਲ।
ਫੇਰ ਚਢ੍ਯੋ ਜਲ ਬਜਾਸਾ ਵੈਸੇ।
ਬਹਿਤ ਅਥਾਹਿ[1] ਪਹਿਲ ਥਾ ਜੈਸੇ। [1]ਡੂੰਘਾ ਵਗਦਾ ਸੀ।
ਲੱਖੂ ਬਹੁ ਕਿਸ਼ਤੀ ਮੰਗਵਾਈ।
ਸਿੰਘਨ ਪੀਛੇ ਫੌਜ ਲਖਾਈ[1] ॥੧੧੫॥ [1]ਲੰਘਾਈ।
ਸਿੰਘ ਮੁਸੀਬਤ ਪਾਇ ਅਪਾਰੇ।
ਉਤਰੇ ਜਬੈ ਦਰ੍ਯਾਓਂ ਪਾਰੇ।
ਤੀਨ ਕੋਸ ਮੈਂ ਪੜੀ ਬਰੇਤੀ।
ਆਗੈ ਤਪੈ ਭਾਠ ਜ੍ਯੋਂ ਕੇਤੀ[1] ॥੧੧੬॥ [1]ਭੱਠ ਵਾਂਗ ਬਹੁਤੀ ਤਪਦੀ ਸੀ।
ਪਨਹੀਂ[1] ਰਹੀਂ ਨਹੀਂ ਥੀਂ ਕਾਈ। [1]ਜੁੱਤੀਆਂ।
ਜੰਗਨ ਮੈਂ ਥੀਂ ਗਈਂ ਗਮਾਈ[1]। [1]ਗੁੰਮ ਹੋ ਗਈਆਂ ਸਨ।
ਅਰ ਜ਼ਖ਼ਮੀ ਥੇ ਦੁਖੀਏ ਭੂਖੇ।
ਪੀਛ੍ਯੋਂ ਡਰ ਸੱਤ੍ਰੁਨ ਕਾ ਲੂਖੇ[1] ॥੧੧੭॥ [1]ਲੂੰਹਦਾ ਸੀ ਭਾਵ ਸਾੜਦਾ ਸੀ।
ਬਿਪਤਾ ਮੈਂ ਬਿਪਤਾ ਇਹੁ ਔਰੈਂ।
ਪਰੀ ਸਿੰਘਨ ਕੋ ਤਬਿ ਅਤਿ ਗੌਰੈਂ[1]। [1]ਬਹੁਤ ਜ਼ਿਆਦਾ।
ਨੰਗੇ ਚਰਨ ਸਿੰਘਨ ਕੇ ਜਰੈਂ[1]। [1]ਸੜਦੇ ਹਨ।
ਦੌਰੈਂ ਕਬੀ ਚਲੈਂ ਪੁਨ ਖਰੈਂ[1] ॥੧੧੮॥ [1]ਖੜ੍ਹ ਜਾਂਦੇ ਹਨ।
ਜੋ ਕੋਉ ਬੈਸ੍ਯੋ ਤਹਿਂ ਚੈਹੈ।
ਨੀਚ੍ਯੋਂ ਰੇਤ ਅਗਨਿ ਜ੍ਯੋਂ ਦੈਹੈ[1]। [1]ਸਾੜਦੀ ਹੈ।

ਫਾਰਿ ਫਾਰਿ ਕਪਰੇ ਤਨ ਕੇਰੇ।
ਬਾਂਧੇ ਨਿਜ ਨਿਜ ਪਗਨ ਚੁਫੇਰੇ ॥ ੧੧੯ ॥
ਤੌਂ ਭੀ ਚਰਨ ਅਧਿਕ ਹੀ ਜਰਹੀਂ।
ਚਿਲ-ਚਿਲਾਇ[1] ਸਿੰਘ ਗਿਰ ਗਿਰ ਪਰਹੀਂ। [1]ਚੀਕਾਂ ਮਾਰਦੇ ਹੋਏ।
ਭੂਖ ਤ੍ਰਿਖਾ ਕਰਿ ਭਏ ਲਚਾਰੀ[1]। [1]ਦੁਖੀ।
ਘਾਮ[1] ਪਰੈ ਊਪਰ ਤੈ ਭਾਰੀ ॥ ੧੨੦ ॥ [1]ਧੁੱਪ।
ਯਾ ਬਿਧਿ ਪਾਇ ਮੁਸੀਬਤ ਕੇਤੀ।
ਦਲ ਸਿੰਘਨ ਕਾ ਲਖਜੋ[1] ਬਰੇਤੀ। [1]ਲੰਘਿਆ।
ਦੂਾਬੇ ਦੇਸ ਮਾਹਿਂ ਤਬਿ ਆਏ।
ਤੌਂ ਭੀ ਨਾਹਿਂ ਬੈਠਨੋ ਪਾਏ ॥ ੧੨੧ ॥
ਹੁਕਮ ਲਹੌਰੀ ਹਾਕਮ ਕੇਰਾ।
ਅਰ ਲੱਖੂ ਕਾ ਲਿਖਯੋ ਬਧੇਰਾ।
ਹਾਕਮ ਦੇਸ ਦੁਆਬੇ ਤਾਂਈਂ।
ਪਹੁੰਚ ਗਯੋ ਥਾ ਸੋ ਅਗਵਾਈ[1] ॥ ੧੨੨ ॥ [1]ਪਹਿਲੋਂ ਹੀ।
ਯਾਂ ਤੈ ਦੇਸ ਦੁਵਾਬੇ ਵਾਰੇ।
ਹਿੰਦੂ ਤੁਰਕ ਅਏ ਚਢਿ ਸਾਰੇ।
ਸਿੰਘਨ ਭੀ ਲਿਹਾਜ ਤਜਿ ਹਿੰਦੈਂ।
ਤਬੈ ਰਖਨ ਹਿਤ ਅਪਨੀ ਜਿੰਦੈਂ ॥ ੧੨੩ ॥
ਲੁਟੇ ਗਾਮ ਬਹੁ ਹੋਇ ਕਰਾਰੇ[1]। [1]ਕਰੜੇ ਹੋ ਕੇ।
ਨਕਦੀ ਜ਼ੇਵਰ ਅਧਿਕ ਨਿਕਾਰੇ।
ਆਟਾ ਮੀਠਾ ਘ੍ਰਿੱਤ ਜੁ ਪਾਯਾ।
ਛਕਯੋ ਆਪ ਕਿਛ ਅਸ੍ਵਨਿ ਛਕਾਯਾ ॥ ੧੨੪ ॥
ਛਕਿ ਨਿਹਾਰੀਆਂ ਘੋੜੇ ਸਿੰਘ।
ਮਾਰਤ ਟਾਰਤ ਸੱਤ੍ਰੈਂ ਧਿੰਗ[1]। [1]ਜ਼ੋਰਾਵਰ ਵੈਰੀਆਂ ਨੂੰ।
ਰੈਨ ਦਿਵਸ ਕਰਿ ਦੌਰ ਅਪਾਰੀ।
ਭਏ ਪਾਰ ਸਤਲੁਜ ਨਦਿ ਭਾਰੀ ॥ ੧੨੫ ॥
ਲੱਖੂ ਦੁਸ਼ਟ ਲੌਟ ਤਬਿ ਗਯੋ।
ਦਾਖਲ ਜਾਇ ਲਹੌਰੈਂ ਭਯੋ।
ਸਿੰਘ ਮਾਲਵੇ ਦੇਸ ਮਝਾਰੀ।
ਧਸੇ ਜਾਇ ਕਰਿ ਸ਼ੁਕਰ ਗੁਜ਼ਾਰੀ ॥ ੧੨੬ ॥
ਮੁਲਖ ਪਠਾਂਨਨ ਅਰ ਰਜਪੂਤੈਂ।
ਕੇਰ ਛੋਡਿ, ਪਿਖਿ ਸਿੱਖਨਿ ਅਕੂਤੈਂ[1]। [1]ਬਹੁਤਾ ਸਿੱਖਾਂ ਦਾ (ਇਲਾਕਾ) ਦੇਖ ਕੇ। (ਅਕੂਤੈਂ-ਮਿਣਤੀ ਤੋਂ ਰਹਿਤ ਭਾਵ ਬਹੁਤਾ।)
ਤਾਂ ਮੈਂ ਧਸਯੋ ਪੰਥ ਦਰਹਾਲੀ[1]। [1]ਛੇਤੀ।
ਮਲਵੱਯਨ ਝਟ ਲੀਨ ਸੰਭਾਲੀ ॥ ੧੨੭ ॥
ਪਿਖਿ ਜਖਮੀਂ ਖਸਤਾਲ[1] ਅਪਾਰੀ। [1]ਖਸਤਹ-ਹਾਲ=ਬੁਰੀ ਹਾਲਤ ਵਿੱਚ।
ਦਯਾ ਧਾਰਿ ਮਲਵੱਯਨ ਭਾਰੀ।

ਨਿਜ ਨਿਜ ਘਰਿ ਉਤਾਰ ਸਭਿ ਲੀਏ।
ਲਖਿ ਗੁਰੁ-ਭਾਈ ਸੇਵ ਕਰੀਏ ॥੧੨੮॥
ਜੈਤੋ ਨਾਮ ਨਗਰ ਇਕ ਵਹਾਂ।
ਸੁੱਖਾ ਸਿੰਘ ਉੱਤਰਜੋ ਤਹਾਂ।
ਕੋਟ-ਕਪੂਰੇ[1] ਜੱਸਾ ਸਿੰਘ। — [1]ਪਿੰਡ।
ਵਿੰਝੂ ਕੇ ਤਿਲੋਕ ਸਿੰਘ ਧਿੰਗ ॥੧੨੯॥
ਦਜ਼ਾਲ-ਪੁਰੇ ਮੈਂ ਹਰੀ ਸਿੰਘ ਪੁਨ।
ਸਿੰਘ ਨਕੱਈ[1] ਬਠਿੰਡੇ ਢਿਗ ਗੁਨਿ। — [1]ਨਕਈ ਮਿਸਲ ਦੇ, (ਅ) ਨੱਕੇ ਦੇਸ ਦੇ।
ਦੀਪ ਸਿੰਘ ਦਮਦਮੇਂ ਥਿਰਾਯੋ।
ਸਾਬੋ ਕੇ[1] ਲੋਗਨ ਸੇਵਾਯੋ[2] ॥੧੩੦॥ — [1]ਗੋਤ ਦੇ (ਬਰਾੜਾਂ ਨੇ)। [2]ਸੇਵਾ ਕੀਤੀ।
ਸਿੰਘ ਕਪੂਰਾਦਿਕ ਜੇ ਔਰੈਂ।
ਗਿਰਦ ਬ੍ਰਨਾਲੇ ਉਤਰੇ ਗੌਰੈਂ।
ਆਲਾ ਸਿੰਘ ਆਦਿਕ ਸਭਿ ਸੇਵੈਂ।
ਅਰ ਭਾਈ ਕੇ ਲੋਗ ਅਭੇਵੈਂ[1] ॥੧੩੧॥ — [1]ਭਾਈ ਭਗਤੂ ਦੇ ਸੇਵਕਾਂ ਨੇ ਬਿਨਾਂ ਫ਼ਰਕ ਤੋਂ।
ਚੜ੍ਹਤ ਸਿੰਘ ਪੱਕੇ ਪਥਰਾਲੇ।
ਯੌਂ ਸਭਿ ਉਤਰਜੋ ਪੰਥ ਬਿਸਾਲੇ।
ਜਹਿਂ ਤਹਿਂ ਮੁਲਕ ਮਾਲਵੇ ਖਿੰਡ ਕੇ।
ਦ੍ਵਾਰੇ ਜਾਇ ਥਿਰੇ ਪਿੰਡ ਪਿੰਡ ਕੇ ॥੧੩੨॥
ਕਰੀ ਸੇਵ ਮਲਵੱਈਅਨ ਨੀਕੈ।
ਗੁਰੁ-ਸਿਖ ਜਾਨ ਬਿਰਾਦਰ[1] ਠੀਕੈਂ। — [1]ਭਰਾ।
ਜ਼ਖਮੀਂ ਸਿੰਘਨਿ ਜ਼ਖਮ ਸਿਲਾਏ।
ਪਾਇ ਪਨਾਲੀ ਤੇਲ ਭਿਗਾਏ[1] ॥੧੩੩॥ — [1]ਤੇਲ ਪਾ ਕੇ ਭਿਉਂ ਕੇ (ਜ਼ਖ਼ਮਾਂ ਤੇ ਬੰਨ੍ਹਣ ਵਾਲੀਆਂ) (ਪਨਾਲੀ) ਪੱਟੀਆਂ ਬੰਨ੍ਹੀਆਂ।

ਸੁੱਖਾ ਸਿੰਘ ਲੌ ਸਿੰਘ ਥੇ ਜੇਤੇ।
ਜ਼ਖਮੀਰਾਜੀ ਭੇ ਜਬਿ ਤੇਤੇ।
ਜਹਿਂ ਤਹਿਂ ਸਿੰਘਨ ਉਤਸ਼ਵ ਕੀਨੇ।
ਪੰਚਾਂਮ੍ਰਿਤ ਕਰਵਾਏ ਪੀਨੇ ॥੧੩੪॥
ਗੁਰੂ ਗ੍ਰੰਥ ਕੇ ਪਾਠ ਕਰਾਏ।
ਕੀਰਤਨ ਸੁਨੈਂ ਮੋਦ ਮਨਿ ਪਾਏ।
ਸੌ ਸੌ ਦੋ ਦੋ ਸੌ ਚਢਿ ਜਾਵੈਂ।
ਦੂਰ ਦੂਰ ਤੈ ਲੂਟਿ ਲਿਆਵੈਂ ॥੧੩੫॥
ਇਤ ਉਤ ਫਿਰਿ ਤਬਿ ਪੰਥਿ ਮਹਾਨੈਂ[1]। — [1]ਬਹੁਤਾ।
ਕਰੀ ਮਾਲਵੇ ਮੈਂ ਗੁਜਰਾਨੈਂ ॥੧੩੬॥
ਦੋਹਰਾ:
ਏਸ ਜੰਗ ਮੈਂ ਭਯੋ ਥਾ,
ਪੰਥ ਜਰਜਰੋ ਭੂਰ[1]। — [1]ਬਹੁਤਾ ਕਮਜ਼ੋਰ।
ਮੁਲਕ ਮਾਲਵੇ ਬਿਚਰਿ ਫਿਰ,

ਕਰੀ ਮਾਂਦਗੀ[1] ਦੂਰ ॥੧੩੭॥
ਦਸ ਹਜ਼ਾਰ ਸਿੰਘ ਕੋਊ ਕਹਿਂ,
ਕੋਊ ਬੀਸ ਬਤਾਇਂ।
ਮਰੇ ਸਿੰਘ ਇਸ ਜੰਗ ਮੈਂ,
ਤੁਰਕ ਬਿਅੰਤ ਮਹਾਂਇਂ ॥੧੩੮॥
ਪੈ ਛੈ ਸਾਤ ਹਜ਼ਾਰ ਸਿੰਘ,
ਮਰਿਓ ਠੀਕ ਤਹਾਂਇਂ।
ਘੱਲੂਘਾਰਾ ਪੰਥ ਕਹਿ,
ਯਾਂ ਤੈ ਇਸ ਜੰਗ ਤਾਂਇਂ ॥੧੩੯॥
ਸੰਮਤ ਸਸ ਬਸੁ ਸੁਨ ਰਿਖ[1],
ਮਾਹਿਂ ਗਾਥ ਇਹੁ ਸਾਰਿ[1]।
ਭਈ, ਭਯੋ ਯਹਿ ਧਜਾਇ ਇਤਿ,
ਗੁਰੁ ਪਦ ਪਦਮ ਜੁਹਾਰਿ[1] ॥੧੪੦॥

ਇਤਿ ਸ੍ਰੀ ਗੁਰੁ ਪੰਥ ਪ੍ਰਕਾਸ਼ ਗ੍ਰੰਥੇ ਉੱਤ੍ਰਾਰਧੇ ਗਜਾਨ ਸਿੰਘ ਵਿਰਚਿਤੇ 'ਲੱਖੂ ਕਾ ਜੰਗ, ਛੋਟਾ ਘੱਲੂਘਾਰਾ', ਬਰਨਨੰ ਨਾਮ ਪੈਂਤੀਸਮੋਂ ਬਿਸ੍ਰਾਮ ॥੩੫॥

[1]ਥਕਾਵਟ, ਕਮਜ਼ੋਰੀ।

[1]ਸੰਮਤ ੧੮੦੨ ਬਿ:।

[1]ਸਾਰੀ। (ਅ) ਸ੍ਰੇਸ਼ਟ।

[1]ਨਮਸ਼ਕਾਰ ਕਰਕੇ।

## ੩੬. {ਕਾਬਲ-ਪਤਿ ਤੇ ਦਿੱਲੀ-ਪਤਿ ਦਾ ਜੰਗ, ਮੀਰ ਮੰਨੂੰ ਨੇ ਲਾਹੌਰ ਦਾ ਸੂਬਾ ਬਣਨਾ, ਲੱਖੂ ਦੁਸ਼ਟ ਨੂੰ ਕਸ਼ਟ ਦੇ ਕੇ ਮਾਰਨਾ, ਪੰਥ ਨੇ ਰਾਮਗੜ੍ਹ ਕਿਲ੍ਹਾ ਰਚਣਾ ਤੇ ਸ਼ਾਹ ਨਿਵਾਜ਼ ਨੂੰ ਮਾਰਨਾ}

ਸ੍ਵੈਯਾ:

ਪੀਰਨ ਤੈ ਜਿਨ ਪੀਰੀ ਲਈ,
ਜਿਨ ਮੀਰਨ ਤੈ ਭਰ ਮੀਰੀ ਲਹਾਈ[1]।

[1]ਜਿਨ੍ਹਾਂ (ਸਤਿਗੁਰਾਂ ਨੇ) ਪੀਰਾਂ ਤੋਂ ਪੀਰੀ ਲੈ ਲਈ ਅਤੇ ਜਿਨ੍ਹਾਂ ਨੇ ਬਾਦਸ਼ਾਹਾਂ ਤੋਂ ਭਲੀ ਪ੍ਰਕਾਰ ਬਾਦਸ਼ਾਹੀ ਪੰਥ ਨੂੰ ਪ੍ਰਾਪਤ ਕਰਵਾਈ।

ਧੀਰ ਅਮੀਰਨ ਬੀਰਨ ਕੋ ਲਿਯ,
ਤੀਰਨ ਸੈਂ ਨਿਜ ਓਰ ਝੁਕਾਈ[1]।

[1]ਸਰਦਾਰਾਂ ਤੇ ਬਹਾਦਰਾਂ ਤੋਂ ਧੀਰਜ ਲੈ ਲਈ, ਉਨ੍ਹਾਂ ਨੂੰ ਤੀਰਾਂ ਨਾਲ ਆਪਣੇ ਵਲ ਝੁਕਾਅ ਲਿਆ।

ਪਾਵਨ ਪੰਥ ਸ਼ਿਰੋਮਣ ਪੰਥਨ
ਸਾਜਿ, ਸ਼ਰ੍ਹਾ ਹਿੰਦੁਵਾਨ ਰਖਾਈ[1]।

[1]ਪੰਥਾਂ ਚੋਂ ਸ਼੍ਰੋਮਣੀ ਤੇ ਪਵਿੱਤ੍ਰ ਪੰਥ ਸਾਜ ਕੇ ਹਿੰਦੂਆਂ ਦੀ ਧਾਰਮਕਰੀਤੀ ਦੀ ਰੱਖਿਆ ਕੀਤੀ।

ਤਾਂ ਗੁਰੁ ਗੋਬਿੰਦ ਸਿੰਘ ਤਈਂ,
ਹਰਿ ਗਜਾਨ ਜੁਹਾਰਤ ਮਾਥ ਝੁਕਾਈ ॥੧॥
ਆਇ ਜਿਮੈਂ ਪਤਿ-ਕਾਬਲ, ਜੰਗ
ਨਿਸੰਗ ਦਿਲੇਸਹਿ ਸੰਗ ਕਰੈ ਹੈ।
ਮੀਰ ਮੰਨੁ ਜਿਮ ਪਾਇ ਲਹੌਰ,
ਲਖੁ ਦੁਸ਼ਟੈਂ ਕਿਰਦਾਰ ਭੁਗੈ ਹੈਂ[1]।

[1]ਕਰਣੀ ਦਾ ਫਲ ਭੁਗਤਾਉਣਗੇ।

ਸਿੰਘ ਰਚੈਂ ਗਢ-ਰਾਮ ਸੁਧਾਸਰ,
ਸ਼ਾਹਿ ਨਿਵਾਜ਼ ਤਈਂ ਸਿੰਘ ਘੈਹੈਂ[1]।

[1]ਮਾਰਨਗੇ।

ਏਤਿਕ ਖਾਸ ਸੁਨੋਂ ਇਤਹਾਸ,
ਨਿਵਾਸ ਇਹੈ ਅਨਯਾਸ ਸੁਨੈ ਹੈ[1] ॥੨॥

[1]ਇਹ ਧਿਆ ਬਿਨਾਂ ਜਤਨ ਤੋਂ ਸੁਣਾਵੇਗਾ।

ਦੋਹਰਾ:

ਸ੍ਰੀ ਗੁਰੁ ਨਿਰਮਲ ਪੰਥ ਕੋ,
ਸ੍ਵੈ ਗੁਰੁ ਬੀਰ-ਮ੍ਰਿਗੇਸ*।

*ਗਿਆਨੀ ਗਿਆਨ ਸਿੰਘ ਜੀ ਦੇ ਉਪਦੇਸ਼-ਦਾਤਾ ਸੰਤ ਬੀਰ ਸਿੰਘ ਜੀ ਦੇ ਕੀਤੇ ਮੰਗਲ ਤੇ ਸ੍ਵੈ-ਗੁਰ ਸੰਬੰਧੀ ਸ੍ਰੀ ਗੁਰੂ ਪੰਥ ਪ੍ਰਕਾਸ਼ ਪੂਰਬਾਰਧ ਦੇ ਬਿਸ੍ਰਾਮ ਨੰ. ੧ ਦੇ ਅੰਕ ਨੰ. ੨੨ ਦੇ ਅਰਥ ਤੇ ਭਾਵ ਨੂੰ ਗਹੁ ਨਾਲ ਪੜ੍ਹੋ।

ਉਰਿ ਧਰਿ ਹਰ ਉਪਕਾਰ ਪੁਰ,
ਵਰਨੋਂ ਗਾਥ ਸੁਦੇਸ[1] ॥੩॥

[1]ਸ੍ਰੀ ਗੁਰੂ ਜੀ ਦੇ ਚਲਾਏ ਨਿਰਮਲ ਪੰਥ ਦੇ (ਉੱਘੇ ਮਹਾਂ-ਪੁਰਸ਼) ਆਪਣੇ ਉਪਦੇਸ਼ ਦਾਤਾ (ਸੰਤ) ਬੀਰ ਸਿੰਘ ਜੀ ਦੇ ਹਰ ਇਕ ਉਪਕਾਰ ਨੂੰ ਪੂਰੀ ਤਰ੍ਹਾਂ ਹਿਰਦੇ 'ਚ ਧਾਰ ਕੇ ਸੁੰਦਰ ਕਥਾ ਕਹਿੰਦਾ ਹਾਂ।

ਨਿਸ਼ਾਨੀ ਛੰਦ:

ਲੱਖੂ ਦੁਸ਼ਟ ਦਿਵਾਨ ਨੈ, ਫਿਰ ਜਾਇ ਲਹੌਰੈਂ।
ਕਰਯੋ ਕੁਕਰਮ ਮਹਾਨ ਜਯੋਂ, ਸੋ ਸੁਨਿ ਅਬਿ ਔਰੈਂ।
ਯੌਂ ਤਬਿ ਸਭਿ ਨਿਜ ਦੇਸ ਮੈਂ, ਡੌਂਡੀ ਫਿਰਵਾਈ।
ਸਿੰਘ ਗੁਰੂ ਕੇ ਅਬਿ ਸਭੀ, ਹਮ ਦਏ ਖਪਾਈ ॥੪॥
ਖੱਤ੍ਰੀ ਗੋਬਿੰਦ ਸਿੰਘ ਨੈ, ਯਹਿ ਪੰਥ ਜੁ ਕੀਨਾ।
ਥਾ ਖਰਾਬ ਅਤ ਹੀ ਬੁਰੋ, ਸੋ ਹਮ ਹਰ ਦੀਨਾ[1]।

[1]ਨਾਸ਼ ਕਰ ਦਿੱਤਾ ਹੈ।

ਸ਼ਾਹੀ ਫੌਜਨ ਤੈ ਮਰੇ, ਜੁ ਸਿੱਖ ਥੇ ਨਾਹੀਂ।
ਬੀਜ-ਨਾਸ ਹਮ ਸੋ ਕਰੇ, ਇਕ ਰਹਜੋ ਨ ਕਾਹੀਂ ॥ ੫ ॥
ਅਬਿ ਜੋ ਕੋਊ ਗੁਰੂ ਕਾ, ਫਿਰ ਸਿੱਖ ਸਦੈ ਹੈ।
ਜਬਤ ਕਰੌਂ ਘਰ ਤਾਹਿਂ ਕਾ, ਫੜਿ ਤੁਰਕ ਬਨੈਂ ਹੈਂ।
ਇੱਤਜਾਦਿਕ ਤਿਸ ਦੁਸ਼ਟ ਨੈਂ, ਬਹੁ ਹੁਕਮ ਸੁਨਾਏ।
ਪਢਨ ਸੁਨਨ ਗੁਰੁ-ਬਾਨਿ ਤੈ, ਸਭਿ ਲੋਗ ਹਟਾਏ ॥ ੬ ॥
ਗ੍ਰੰਥ ਪੋਥੀਆਂ ਜੋ ਮਿਲੇ, ਗੁਰੁ-ਬਾਨੀ ਕੇਰੇ।
ਖੋਜਿ ਖੋਜਿ ਤਿਸ ਦੁਸ਼ਟ ਨੈਂ, ਮਧ ਕੂਪਨ ਗੇਰੈ[1]।
[1]ਖੂਹਾਂ ਵਿੱਚ ਸੁੱਟੇ।
ਸਿੱਖ ਗੁਰੂ ਕਾ ਜੋ ਮਿਲੈ, ਤਿਸ ਕੌਂ ਪਕਰਾਵੈ।
ਕਰੈ ਕੈਦ ਕੈ ਦੰਡ ਦੈ, ਕੈ ਤੁਰਕ ਕਰਾਵੈ ॥ ੭ ॥
ਗੁਰਦ੍ਵਾਰੇ ਧ੍ਰਮਸਾਲ ਥੇ, ਬਹੁ ਇਨ ਗਿਰਵਾਏ।
ਤਾਲ ਸੁਧਾਸਰ ਕੋ ਤਿਸੈ, ਦੀਨੋਂ ਪੁਰਵਾਏ[1]।
[1]ਪੂਰ ਦਿੱਤਾ, ਭਰ ਦਿੱਤਾ।
ਹਿਤ ਇਨਾਮ ਤਬਿ ਮੁਕਬਰੈਂ[1], ਬਹੁ ਸਿੱਖ ਪਕੜਾਏ।
[1]ਚੁਗ਼ਲਾਂ ਨੇ।
ਕੇਸਨ ਵਾਰਾ ਜੋ ਮਿਲੈ, ਸਿਰ ਤਾਂਹਿ ਕਟਾਏ ॥ ੮ ॥
ਤੁਰਕਨ ਕਾ ਪੜ-ਤੁਰਕ ਭਾ, ਲੱਖੂ ਬਦ-ਜ਼ਾਤੀ[1]।
[1]ਲੱਖੂ ਬਦਜ਼ਾਤ ਤੁਰਕਾਂ ਦਾ ਵੱਡਾ ਤੁਰਕ ਹੋ ਗਿਆ।
ਅਤੀ ਜ਼ੁਲਮ ਤਿਸ ਨੈ ਕਰੇ, ਸੰਗ ਸਿਖਨ ਬਖਜਾਤੀ[1]।
[1]ਪ੍ਰਗਟ।
ਉਨੈਂ ਖਰਾਬ[1] ਪੰਜਾਬ ਮੈਂ, ਤਬਿ ਕੇਸਨ ਵਾਰਾ।
[1]ਉਸ ਖ਼ਰਾਬ ਲੱਖੂ ਨੇ।
ਰਹਿਨ ਦਯੋ ਥਾ ਕੋ ਨਹੀਂ, ਕਰਿ ਨਿਰਨੈ ਭਾਰਾ ॥ ੯ ॥
ਲੋਕ ਸਬੰਧੀ ਸਿੱਖਨ ਕੇ, ਜਬਰਨ ਤਿਨ ਫਰ ਕੈ।
ਤੁਰਕ ਕਰਾਏ ਕਿਛੁ ਹੁਤੇ, ਅਤਿ ਮਤਸਰ ਧਰ ਕੈ।
ਘਰ ਜ਼ਮੀਨ ਸਭਿ ਛੀਨ ਕੈ, ਔਰਨ ਕੋ ਦੀਨੇਂ।
ਦਾਮ ਕਾਮ ਬਿਨ ਚਾਮ ਕੇ, ਚਾਲਾਏ ਪੀਨੇ[1] ॥ ੧੦ ॥
[1]ਬਿਨਾਂ ਮਤਲਬ ਤੋਂ ਉਸ ਨੇ ਬਹੁਤੇ ਚੰਮ ਦੇ ਦਮੜੇ ਚਲਾਏ।
ਸਿੱਖਨ ਕੀ ਬਹੁ ਸਿੱਖਣੀ, ਲੈ ਬਾਲ ਬਚੇ ਕੋ।
ਜਾਇ ਮਾਲਵੇ ਮੈਂ ਧਸੀਂ, ਰਖਿ ਸਿਦਕ ਸਚੇ ਕੋ।
ਯਾ ਬਿਧਿ ਜ਼ੁਲਮ ਅਤੁਲਮ[1] ਥੇ, ਜਬਿ ਤਾਹਿਂ ਗੁਜਾਰੇ।
[1]ਬਹੁਤੇ।
ਸੁਨਿ ਪਿਖਿ ਸਿੰਘਨਿ ਹਿੰਦੂਐਂ, ਅਤਿ ਹੋਇ ਦੁਖਾਰੇ ॥ ੧੧ ॥
ਕਰੀ ਫਰਜਾਦ ਅਗਾਧ ਪੈ[1], ਹ੍ਵੈ ਦੀਨ ਮਹਾਂਏਂ।
[1]ਪ੍ਰਮੇਸ਼ਰ ਪਾਸ।
ਹੇ ਪ੍ਰਭੁ ਦੀਨ ਦਿਆਲ ਜੀ, ਰੱਖਕ ਭਗਤਾਏਂ[1]।
[1]ਭਗਤਾਂ ਦੇਰਾਖੇ।
ਜਬਿ ਜਬਿ ਕਾਹੁ ਦੁਸ਼ਟ ਨੈਂ, ਜਨ ਅਧਿਕ ਦੁਖਾਏ।
ਤਬਿ ਤਬਿ ਭਾਂਤਿ ਅਨੇਕ ਸੈਂ, ਤੈਂ ਦੁਸ਼ਟ ਖਪਾਏ ॥ ੧੨ ॥
ਜੁਗਿ ਜੁਗਿ ਭਗਤ ਉਪਾਇ ਕੈ, ਤੈਂ ਪੈਜ ਰਖਾਈ।
ਅਬਿ ਇਸ ਲੱਖੂ ਮੂਢ ਨੈਂ, ਅਤਿ ਕਰੀ ਅਨਜਾਈ।
ਹੇ ਅਕਾਲ ਪ੍ਰਤਿਪਾਲ ਜੂ, ਇਹੁ ਪੰਥ ਤੁਮਾਰਾ।
ਆਹਿ ਖਾਲਸਾ, ਧਰਮ ਕੇ ਹਿਤ ਖੱਗ[1] ਸੰਭਾਰਾ ॥ ੧੩ ॥
[1]ਖੰਡਾ, ਤਲਵਾਰ।

| | |
|---|---|
| ਲਾਜ ਬਿਰਦ ਕੀ ਆਪ ਕੋ, ਹੈ ਰਾਖੋ ਸਾਂਈਂ। | |
| ਰਾਖੀ ਸਧਨੇਂ ਸੈਨ ਕੀ, ਪ੍ਰਹਿਲਾਦ ਜਥਾਈਂ[1]। | [1]ਜਿਵੇਂ। |
| ਕਰਮਾਂ ਬਾਈ, ਬੇਸਵਾ[1], ਮੀਰਾਂ ਕੀ ਰਾਖੀ। | [1]ਗਨਕਾ, ਜੋ ਤੋਤੇ ਨੂੰ ਰਾਮਰਾਮ ਜਪਾਉਂਦੀ ਉਧਰ ਗਈ ਸੀ। |
| ਧੰਨੇਂ, ਸੂਰ[1], ਕਬੀਰ ਕੀ, ਨਾਮੇਂ ਕੀ ਲਾਖੀ[2] ॥੧੪॥ | [1]ਸੂਰਦਾਸ। [2](ਲਾਜਰੱਖੀ) ਜਾਣੀ ਹੈ। |
| ਸੇਸ[1] ਸਾਰਦਾ[2], ਗਨ ਸਕੈ ਨਹਿਂ, ਤੁਵ ਉਪਕਾਰਾ। | [1]ਸ਼ੇਸ਼ਨਾਗ। [2]ਸੁਰਸਤੀ। |
| ਸਰਣਾਗਤਿ ਕੀ ਰਾਖੀਏ, ਅਬਿ ਭੀ ਇਸ ਬਾਰਾ। | |
| ਸਿੰਘਨ ਕੀ ਬਿਨਤੀ ਇਹੈ, ਪ੍ਰਭੁ ਕਰੀ ਕਬੂਲੈਂ[1]। | [1]ਪ੍ਰਵਾਣ। |
| ਫਲ ਕਿਰਦਾਰ, ਭੁਗਵਾਨੇਂ ਹਿਤ, ਦੁਸ਼ਟਨ ਤੂਲੈਂ[1] ॥੧੫॥ | [1]ਦੁਸ਼ਟਾਂ ਨੂੰ ਕਰਮਾਂ ਦਾ ਬਹੁਤਾ ਫਲ ਭੁਗਤਾਉਣ ਲਈ। |
| ਜਤੋਂ ਸਬੱਬ ਹਰਿ ਕਰਿ ਦਯੋ, ਅਬਿ ਸੁਨੀਓ ਸੋਈ। | |
| ਸ਼ਾਹ ਨਿਵਾਜ ਢਿਗ ਕੈਦ ਥਾ, ਅਹੀਏ ਖਾਂ ਜੋਈ। | |
| ਕਮਰ ਦੀਨ ਵਜ਼ੀਰ ਕਾ, ਥਾ ਸੋਊ ਜਮਾਈ[1]। | [1]ਜੁਆਈ। |
| ਤਾਹਿਂ ਛੁਡਾਵਨ ਕੇ ਹਿਤੈ, ਉਨ ਲਿਖ੍ਯੋ ਮਹਾਂਈ ॥੧੬॥ | |
| ਨਹਿਂ ਜਬਿ ਉਸ ਨੈਂ ਛੋਡਯੋ ਸੋ ਕਿਸੀ ਬਹਾਨੇਂ। | |
| ਦੌਰ ਗਯੋ ਦਿੱਲੀ ਵਿਖੈ, ਢਿਗ ਸਸੁਰ ਅਪਾਨੈਂ[1]। | [1]ਆਪਣੇ ਸਹੁਰੇ ਪਾਸ। |
| ਤਿਸ ਤੈ ਡਰਤ ਨੁਵਾਬ ਨੈਂ, ਪਤਿ-ਕਾਬਲ ਸੰਗੈਂ। | |
| ਕਰਿ ਸਾਜ਼ਸ਼ ਬੁਲਵਾ ਲਯੋ, ਤਿਸ ਤਈਂ ਨਿਸੰਗੈਂ ॥੧੭॥ | |
| ਲੈ ਦੈਹੋਂ ਮੈਂ ਤੋਹਿ ਕੋ, ਸਭਿ ਹਿੰਦੁਸਤਾਨੂੰ। | |
| ਸ਼ਾਹਿ ਏਸ ਇਕਰਾਰ ਪੈ, ਚਢ ਅਯੋ ਦੁਰਾਨੂੰ[1]। | [1]ਅਹਿਮਦ ਸ਼ਾਹ ਦੁਰਾਨੀ। |
| ਇਤ ਤੈ ਫੇਰ ਦਿਲੇਸ ਨੈਂ ਕਰਿ ਮਾਨ ਦਰਾਜੂ[1]। | [1]ਬਹੁਤਾ ਆਦਰ ਕਰਕੇ। |
| ਕਾਬਲੇਸ ਕੀ ਤਰਫ ਸੈਂ, ਲਿਯ ਫਾੜਿ ਨਿਵਾਜੂ ॥੧੮॥ | |
| ਨਿਜ ਮੁਰਸ਼ਦ[1] ਪਤਿ-ਕਾਬਲੈਂ, ਸਾਬਰ-ਸ਼ਾਹ ਨਾਮੂੰ। | [1]ਆਪਣੇ ਉਸਤਾਦ। |
| ਸ਼ਾਹ ਨਿਵਾਜ ਢਿਗ ਜਬਿ ਪਠ੍ਯੋ, ਇਨ ਕਰ੍ਯੋ ਕੁਕਾਮੂੰ। | |
| ਦਿੱਲੀ ਪਤਿ ਕੇ ਜ਼ੋਰ ਸੈਂ, ਤਿਸ ਕੋ ਪਿਟਵਾਯੋ[1]। | [1]ਮਾਰ ਕਰਵਾਈ। |
| ਇਹੁ ਸੁਨਿ ਅਤਿ ਹੀ ਕੋਪ ਕੈ, ਕਾਬਲ-ਪਤਿ ਆਯੋ ॥੧੯॥ | |
| ਦਿੱਲੀ-ਪਤਿ ਬਹੁ ਫੌਜ ਦੈ, ਅਰ ਸੌਜ ਮਹਾਂਯੋ[1]। | [1]ਬਹੁਤਾ ਸਾਮਾਨ। |
| ਕੁੱਮਕ[1] ਸ਼ਾਹ-ਨਿਵਾਜ ਪੈ, ਵਾਜ਼ੀਰ ਪਠਾਯੋ। | [1]ਫੌਜੀ ਮਦਦ। |
| ਮਰ੍ਹਟਾ ਰਾਘੋ-ਰਾਵ ਜੀ ਅਰ ਸੂਰਜ-ਮੱਲੇ। | |
| ਮਾਧੋ ਸਿੰਘ ਜੈਪੁਰ-ਪਤੀ, ਤਿਸ ਕੇ ਸੰਗ ਘੱਲੇ ॥੨੦॥ | |
| ਫੌਜੈਂ ਤੋਪ ਅਮਿੱਤ ਲੈ, ਵਾਜ਼ੀਰ ਪਿਆਨਾ। | |
| ਪੈ ਨਿਵਾਜ ਸੈਂ ਰਖਤ ਥਾ, ਵਹਿ ਦਿਲੀ ਕਸਾਨਾ[1]। | [1]ਦਿਲੀ ਵੈਰ। |
| ਯਾਂ ਤੈ ਸ਼ੀਘਰ ਨਾਂ ਪੁਗ੍ਯੋ[1], ਉਤ ਤੈ ਦੌਰਾਨੀ। | [1]ਨਾ ਪੁੱਜਿਆ। |
| ਪਹੁੰਚ੍ਯੋ ਸ਼ੀਘਰ ਆਇ ਕੈ, ਲੈ ਫੌਜ ਮਹਾਨੀ ॥੨੧॥ | |
| ਬਾਦ[1] ਥੋਰ ਹੀ ਜੰਗ ਕੇ, ਲਹੌਰ ਉਨ ਲੀਓ। | [1]ਮਗਰੋਂ। |

ਸ਼ਾਹ ਨਿਵਾਜ ਕੋ ਪਕਰ ਕੈ, ਅਤਿਸੈ ਤੰਗ ਕੀਓ।
ਟਕਾ ਲਯਾ ਇਕ ਕੋਟਿ ਹੈ, ਕਿਸ਼ਤੀ ਏਕੱਤੀ[1]।
[1]ਇਕ ਕ੍ਰੋੜਰੁਪਇਆ ਲਿਆ ਅਤੇ ਮੋਤੀਆਂ ਤੇ ਮਣੀਆਂ ਦੀਆਂ ੩੧ ਕਿਸ਼ਤੀਆਂ ਭਰ ਕੇ ਲਈਆਂ (ਕਿਸ਼ਤੀ-ਕਿਸ਼ਤੀ ਦੀ ਸ਼ਕਲ ਦਾ ਥਾਲ।)
ਮੋਤੀ ਮਨੀਆਂ ਕੀ ਲਈ, ਤਬਿ ਤਜਜੋ ਕੁਮੱਤੀ[1] ॥੨੨॥
[1]ਖੋਟੀ ਮਤ ਵਾਲੇ ਸ਼ਾਹ ਨਿਵਾਜ਼ ਨੂੰ।
ਜੰਗੀ ਔਰ ਸਮਾਨ ਭੀ, ਬਹੁ ਲੀਨ ਉਠਾਏ।
ਕੁਹਕ-ਬਾਣ[1] ਲਾਹੌਰ ਤੈ, ਗੱਡੇ ਲਦਵਾਏ।
[1]ਇਕ ਤਰ੍ਹਾਂ ਦੇ ਤੀਰ ਜਿਸ ਦੀ ਮੁਖੀ ਵਿੱਚ ਛੇਕ ਹੁੰਦਾ ਹੈ ਤੇ ਚਲਣ ਸਮੇਂ ਸੀਟੀ ਜਿਹੀ ਆਵਾਜ਼ ਦੇਂਦਾ ਹੈ।
ਕਾਬਲੇਸ ਲਾਹੌਰ ਤੈ, ਚਢਿ ਦਿੱਲੀ ਓਰੈਂ।
ਚਾਲਜੋ ਤਬੈ ਵਜ਼ੀਰ ਭੀ, ਯੁਤ ਦਲ ਬਲਿ ਘੋਰੈਂ[1] ॥੨੩॥
[1]ਬਹੁਤੇ ਬਲੀ ਦਲ ਦੇ ਸਹਿਤ।
ਪਹੁਂਚਜੋਂ ਆਇ ਸਰੁੰਦ ਮੈਂ, ਕਰਨੋ ਰਣ ਚਹਿਹੀ।
ਮੀਰਮੰਨੂ ਸੁਤ ਤਾਹਿਂ ਕਾ, ਸੂਬਾ ਥਾ ਤਹਿਂਹੀ।
ਦੁਹਿ-ਦਿਸ ਪਰਜੋ ਮੁਕਾਬਲਾ, ਤਿਸ ਹੀ ਠਾਂ ਆਏ।
ਢੋਲ ਨਗਾਰੇ ਬੱਜਹੀਂ, ਮਾਰੂ ਜੁਝਾਏ[1] ॥੨੪॥
[1]ਲੜਾਈ ਦੇ ਜੰਗੀ ਵਾਜੇ।
ਮੁਗਲ ਪਠਾਨੋ ਕੀ ਪਰੀ, ਤਹਿਂ ਸਖਤ ਲਰਾਈ।
ਦਾਉ ਲਗਜੋ ਤਬਿ ਸਿੰਘਨ ਕਾ, ਲੂਟੈਂ ਦੁਹਿ ਤਾਂਈਂ[1]।
[1]ਦੋਹਾਂ ਨੂੰ।
ਦਿੱਲੀ ਅਰ ਲਾਹੌਰ ਤੈ, ਅਸਬਾਬ ਜੁ ਆਵੈ।
ਮੱਦਦ ਹਿਤ ਦੁਹਿ ਦਲਨ ਕੈ, ਜੰਗੀ ਬਹੁ ਭਾਵੈ[1] ॥੨੫॥
[1]ਬਹੁਤ ਤਰ੍ਹਾਂ ਦਾ।
ਡਾਕੇ ਛਾਪੇ ਮਾਰ ਕੈ, ਸਿੰਘ ਦੁਹਿ ਦਿਸ ਲੂਟੈਂ।
ਘੋੜੇ ਆਯੁਧ ਅਧਿਕ ਹੀ, ਲੀਨੇ ਕਰਿ ਛੂਟੈਂ[1]।
[1]ਹੱਲਾ ਕਰਕੇ।
ਤੁਰਕ ਤੁਰਕ ਦੁਹਿ ਦਿਸਾ ਤੈ, ਲਰਿ ਲਰਿ ਕਰਿ ਮਰਹੀਂ।
ਪੇਖਿ ਪੇਖਿ ਸਿੰਘ ਮੋਦ ਹ੍ਵੈਂ, ਕਹਿਂ ਗੁਰੁ ਬਰ ਫਰਹੀਂ[1] ॥੨੬॥
[1]ਗੁਰਾਂ ਦੇ ਵਰ ਫਲਦੇ ਹਨ।
ਸਾਤ ਦਿਵਸ ਸਰਹੰਦ ਪੈ, ਘਮਸਾਨ ਮਚਾਨਾ।
ਤੋਪੈਂ ਤੁੱਪਕ ਤੀਰ ਕਾ, ਜਨੁ ਮੇਂਹ ਬਸਾਨਾ।
ਜ੍ਵਾਨ ਕਿਕਾਨ[1] ਕਿਤਾਨ ਹੀ, ਛੈ ਕੋਸ ਮਝਾਰੇ।
[1]ਘੋੜੇ।
ਪਰੇ ਅਧਮਰੇ ਕੋ ਮਰੇ, ਧਰ ਪਰੈਂ ਅਪਾਰੇ ॥੨੭॥
ਚੀਲੈਂ ਗਿਰਝੈਂ ਬਾਇਸੈਂ, ਬਹੁ ਸ੍ਵਾਨੈਂ ਸਜਾਲੈਂ[1]।
[1]ਇੱਲਾਂ, ਗਿਲਜਾਂ, ਕਾਂਵਾਂ, ਬਹੁਤੇ ਕੁੱਤਿਆਂ ਤੇ ਗਿੱਦੜਾਂ ਨੇ।
ਮਾਸ ਖਾਸ ਮਨ ਭਾਵਤੈ, ਖਾਯੋ ਬੇਸਾਲੈਂ[1]।
[1]ਬਹੁਤਾ।
ਭੂਤ ਪਿਸਾਚੈਂ[1] ਜੋਗਨੀ, ਭੈਰਵ ਭਬਕਾਰੈਂ[2]।
[1]ਮਾਸਖਾਣੇ। [2]ਬੋਲਦੇ ਹਨ।
ਭਰਿ ਭਰਿ ਖੱਪਰ ਖੂਨ ਕੇ, ਕਰਿ ਪਾਨ ਡਕਾਰੈਂ[1] ॥੨੮॥
[1]ਪੀ ਕੇ ਡਕਾਰ ਲੈਂਦੇ ਹਨ।
ਅਰਿ ਅਰਿ ਲਰਿ ਲਰਿ ਜੁਝਹੀਂ, ਜੋਧੇ ਬਲਕਾਰੀ।
ਮੁਗਲ ਦੁਰਾਨੀ ਬਹੁ ਮਰੇ, ਜਬਿ ਖੇਤ ਮਝਾਰੀ[1]।
[1]ਜੰਗ ਵਿੱਚ।
ਕਮਰ ਦੀਨ ਤਬਿ ਸਮਰ ਮੈਂ, ਕਸਿ ਕਮਰ ਜੁ ਆਯੋ।
ਜਹਾਂ ਦੁਰਾਨੀ ਥੇ ਬਢੇ, ਤਹਿਂ ਫੀਲ[1] ਝੁਕਾਯੋ ॥੨੯॥
[1]ਹਾਥੀ।
ਮਾਰਿ ਮਾਰਿ ਬਕਿ[1], ਮੁਗਲੀਆ ਦਲ ਉਮਡਜੋ ਤਿਤ ਹੀ।
[1]ਬੋਲਦਿਆਂ ਹੋਇਆਂ।
ਗੋਲਾ ਛੁਟਜੋ ਜੰਜੈਲ[1] ਕਾ, ਦਿਸ ਦੁਸ਼ਮਨ ਕਿਤ ਹੀ।
[1]ਛੋਟੀ ਤੋਪ।

ਛਾਤੀ ਚੀਰ ਵਜੀਰ ਕੀ, ਸੋ ਪਰਿਓ ਪਾਰੇ[1]। — [1]ਪਾਰ ਲੰਘ ਗਿਆ।
ਪੈ ਝਟ ਮੰਨੂ-ਮੀਰ ਨੈਂ, ਤਬਿ ਲਯੋ ਸੰਬਾਰੇ ॥੩੦॥

ਦੋਹਰਾ:

ਕਮਰ ਦੀਨ ਕੀ ਕਮਰ ਤਬਿ, ਗਈ ਸਮਰ ਮੈਂ ਟੂਟ।
ਗੋਲੀ ਛਤੀਆ ਮੈਂ ਲਗੀ, ਗਏ ਪ੍ਰਾਨ ਤਿਹ ਛੂਟ ॥੩੧॥

ਕਬਿੱਤ:

ਪੂਤ ਕਮਰ ਦੀਨ ਕਾ ਥਾ ਮੰਨੂ ਜੋ ਸਮਰ ਮਾਹਿਂ,
ਧੀਰਜ ਸਬਰ ਤਾਹਿਂ ਜਬਰ ਰਖਾਯੋ ਹੈ।
ਤਾਤਕਾਲ ਤਾਤ ਕੋ[1] ਸੰਭਾਲਿ ਫੀਲ ਪੈ ਬਿਠਾਲਿ, — [1]ਪਿਤਾ ਨੂੰ।
ਬਾਂਧ ਕੈ ਜ਼ਖਮ ਨਾਲ ਜ੍ਵਾਨ ਕੈ ਬਿਠਾਯੋ ਹੈ।
ਮਨ ਮੈਂ ਵਿਚਾਰਿ, ਸਾਰ[1] ਫੌਜ ਮੈਂ ਨ ਹੋਨ ਦਈ, — [1]ਖ਼ਬਰ।
ਫੀਲ ਕੋ ਲਰਾਈ ਕੀ ਤਵਾਈ ਪੈ[1] ਝੁਕਾਯੋ ਹੈ। — [1]ਜੰਗ ਦੀ ਲਕੀਰ ਭਾਵ ਮੋਰਚੇ ਉੱਪਰ।
ਖੈਂਚਿ ਤੇਗ ਆਪ ਹ੍ਵੈ ਨਿਸੰਗ ਜੰਗ ਬੇਗ ਕੀਨ,
ਫੌਜ ਕੋ ਉਮੰਗ ਢੰਗ ਰੰਗ ਬੀਰ ਦਾਯੋ ਹੈ[1] ॥੩੨॥ — [1]ਫੌਜ ਨੂੰ ਉਤਸ਼ਾਹ, ਢੰਗ ਤੇ ਬੀਰ (ਰਸ) ਦਾ ਰੰਗ ਦਿੱਤਾ।
ਮੋਰਚਾ ਬਢਾਯੋ ਹੋਰ ਪਾਯੋ ਜੋਰ ਬੈਰਿਨ ਪੈ,
ਮੋਰ ਮੁਖ ਦਏ ਤੋਰਿ ਤੇਜ ਬੈਰੀਆਨ ਕੈ[1]। — [1]ਤਿੱਖੇ ਵੈਰੀਆਂ ਦੇ।
ਸਾਦਰੀ ਬਿਰਾਦਰੀ ਬਟੋਰ ਕੈ ਬਹਾਦਰੀ ਸੈਂ,
ਨਾਦਰੀ ਚਮੂੰ ਕੇ ਕੀਂਨ ਅੱਗਰ* ਪਲਾਨ ਕੈ[1]। — [1]ਆਦਰ ਨਾਲ ਆਪਣੇ ਭਾਈਚਾਰੇ ਨੂੰ ਇਕੱਠਾ ਕਰ ਕੇ ਬਹਾਦਰੀ ਨਾਲ ਆਪਣੀ ਅਣੋਖੀ ਫ਼ੌਜ ਨੂੰ ਅੱਗੇ ਚਲਾਉਣਾ ਕੀਤਾ। *'ਅੱਗਰ' ਸ਼ਬਦ ਮੂਲ 'ਚ ਨਹੀਂ, ਅਸਾਂ ਛੰਦ ਦਾ ਵਜ਼ਨ ਪੂਰਾ ਕਰਨ ਲਈ ਆਪਣੇ ਕੋਲੋਂ ਪਾਇਆ ਹੈ।
ਮੇਲ ਨਿਜ ਗੱਲਾ[1] ਅੱਲਾ ਅੱਲਾ ਅਲੀ ਅਲੀ ਬੋਲਿ, — [1]ਆਪਣਾ (ਗੱਲਾ) ਦਲ ਇਕੱਠਾ ਕਰਕੇ।
ਘੱਲਾ ਥਰਥੱਲਾ ਥੀ ਅਵੱਲਾ ਹੱਲਾ ਠਾਨ ਕੈ[1]। — [1](ਅਵੱਲਾ) ਅਣੋਖਾ ਹੱਲਾ ਕਰ ਕੇ ਤਰਥੱਲ ਪਾ ਦਿੱਤਾ ਸੀ।
ਕੀਨ ਘਮਸਾਨ ਹੈ ਮਰੇ ਕਿਕਾਨ ਜ੍ਵਾਨ ਹੂੰ,
ਚਲੀ ਕ੍ਰਿਪਾਨ ਆਨ ਹੈ[1], ਪਠਾਨ ਮੁਗਲਾਨ ਕੈ ॥੩੩॥ — [1]ਆ ਕੇ।

ਭੁਜੰਗ ਪ੍ਰਯਾਤ ਛੰਦ:

ਦੁਤੀ ਓਰ ਤੈ, ਸੂਰਜੈ ਮੱਲਰਾਜਾ।
ਲਰਯੋ ਆਨਿ ਭਾਰੀ, ਕਰਯੋ ਹੈ ਤਕਾਜਾ[1]। — [1]ਝਗੜਾ, ਜੰਗ।
ਕਿਤੈਰਾਵ-ਰਾਘੋ, ਲਿਯੇ ਸੰਗ ਮਰ੍ਹੱਟੇ[1]। — [1]ਮਰਹੱਟਿਆਂ ਨੂੰ ਨਾਲ ਲੈ ਕੇ।
ਲਰੈ ਚਾਹਿ, ਪੇਛਾਹਿਂ ਨਾ ਪੈਰ ਪੱਟੇ ॥੩੪॥
ਪਤੀ ਜੈਪੁਰੰ, ਸਿੰਘ-ਮਾਧੋ ਰਿਸੈ ਕੈ।
ਪਰਜੋਰਾਜ-ਪੂਤਾਨ ਕੋ, ਆਨਿ ਲੈ ਕੈ।
ਮਹਾਂ ਮਾਰ ਮੱਚੀ, ਕਲ੍ਹਾ[1] ਆਨਿ ਨੱਚੀ। — [1]ਲੜਾਈ ਦੀ ਦੇਵੀ।
ਦੁਹੂੰ ਓਰ ਤੈ ਨਾ ਕਿਨੈ ਧੀਰ ਤੱਚੀ[1] ॥੩੫॥ — [1]ਛੱਡੀ।
ਬਜਯੋ ਸਾਰ ਸੋਂ ਸਾਰ[1], ਆਪਾਰ ਐਸੇ। — [1]ਲੋਹੇ ਨਾਲ ਲੋਹਾ ਭਾਵ ਸ਼ਸਤ੍ਰ ਨਾਲ ਸ਼ਸਤ੍ਰ।
ਘੜੈਂ ਘਾੜ[1], ਠੱਠਜਾਰ ਲੋਹਾਰ ਜੈਸੇ। — [1]ਭਾਂਡੇ।
ਮਰੇ ਜ੍ਵਾਨ ਬਾਜੀ[1], ਘਨੇ ਊਂਟ ਹਾਥੀ। — [1]ਘੋੜੇ।

ਕਟਾ ਕੁੱਟ ਹੋਈ, ਗਿਰੇ ਭੂਰ ਭਾਥੀ[1] ॥੩੬॥
ਚਢੀ ਲੁੱਥ ਪੈ ਲੁੱਥ, ਹ੍ਵੈ ਤੁੱਥ ਮੁੱਥੈਂ[1]।
ਘਨੀਂ ਭੈਰਵੀ, ਮਾਲ ਮੁੰਡਾਨ ਗੁੱਥੈਂ[1]।
ਰਸੰ-ਰੁੱਦ੍ਰ ਛਾਯੋ[1], ਮਨੋ ਰੁੱਦ੍ਰ ਆਯੋ।
ਤਬੈ ਰਾਜਪੂਤੈਂ, ਮਹਾਂਬੀਰ[1] ਧਜਾਯੋ ॥੩੭॥
ਕਟੈਂ ਨਾ ਮਰੁੱਟੇ, ਪਟੇ ਬਾਜ ਥੋਰੇ[1]।
ਠਟੈਂ ਅੱਟ ਨਾਦੰ, ਮਹਾਂ ਜੱਟ ਘੋਰੇ[1]।
ਸਟਾ-ਪੱਟ ਕੱਟੈਂ, ਝਟਾ-ਪੁੱਟ ਬਾਹੈਂ[1]।
ਲਟਾ-ਪੱਟ ਹੋਏ, ਖਟਾ-ਖੱਟ ਲਾਹੈਂ[1] ॥੩੮॥
ਬਜੈਂ ਬਾਜ ਮਾਰੂ[1], ਸਜੈਂ ਜੰਗ ਜੋਧੇ।
ਰਰੈਂ[1] ਮਾਰ ਮਾਰੈਂ, ਭਰੇ ਹੈਂ ਕਰੋਧੇ।
ਨਚੈਂ ਭੈਰਵੀ ਜੋਗਨੀ ਭੂਤ ਤੀਆ।
ਅਚੈਂ[1] ਮਾਸ ਲੋਹੂ, ਖੁਸ਼ੀ ਹੋਇ ਜੀਆ ॥੩੯॥
ਡਕੀ ਡਾਕਨੀ[1] ਚਾਂਵਡੀ ਚੰਡਿ ਕਾਲੀ।
ਪੀਐਂ ਸ੍ਰੋਣ ਕੇ ਖੱਪਰੈਂ, ਪੂਰਿ ਪਜਾਲੀ[1]।
ਮਹਾਂ ਮੋਦ ਮੱਤੀ, ਪਰੀ ਹੂਰ ਡੋਲੈਂ[1]।
ਬਰੈਂ ਸੂਰਬੀਰਾਨ ਕੋ ਟੋਲ ਟੋਲੈਂ ॥੪੦॥
ਕਹਾਂ ਲੌ ਬਖਾਨੈਂ, ਮਚਯੋ ਜੋਰਿ ਜੰਗੈਂ।
ਭਿਗੇ ਤੰਗ ਤਾਜੀਨ ਕੇ[1] ਖੂੰਨ ਸੰਗੈਂ।
ਤਬੈ ਦਾਉ ਸਿੰਘਾਨ ਕਾ ਆਨਿ ਲਾਗਾ।
ਅਏ ਲੂਟਬੇ ਛੂਟ ਕੈ ਚਾਇ ਬਾਗਾਂ[1] ॥੪੧॥
ਧਰੇ ਭੇਸ ਤੁਰਕਾਨ ਜਯੋਂ, ਸ਼ਾਨਿ ਚੰਗੈਂ[1]।
ਬਰੇ ਆਨਿ ਨੈਸ਼ੰਗ ਮੈਦਾਨ ਜਗੈਂ।
ਹੁਤੋ ਕੋਸ ਛੇ ਸਾਤ ਮੈਂ ਖੇਤ ਖੂਬੈਂ[1]।
ਲਗੇ ਥੇ ਸੁ ਡੇਰੇ ਚੁਫੇਰੇ ਅਜੂਬੈਂ[1] ॥੪੨॥

ਦ੍ਵੈਯਾ ਛੰਦ*:

ਉਭੈ ਪਾਤਿਸ਼ਾਹੋਂ ਕਾ ਲਸ਼ਕਰ,
ਬੀਸਕ ਕੋਸ ਮਝਾਰੀ।
ਉਤਰ ਰਹਯੋ ਥਾ ਬੇਸ਼ੁਮਾਰ ਹੀ,
ਆਪਨ ਪਰ ਨ ਸੰਭਾਰੀ।
ਅਰ ਘਬਰਾਇ ਰਹੇ ਥੇ ਸਭ ਹੀ,
ਪਿਖ ਕੈ ਜੰਗ ਕਰਾਲੇ[1]।

[1]ਭੱਥਿਆਂ ਨੂੰ ਬੰਨ੍ਹਣ ਵਾਲੇ ਸੂਰਮੇਂ।
[1]ਗੁੱਥਮ ਗੁੱਥਾ ਹੋ ਕੇ ਲੋਥਾਂ ਤੇ ਲੋਥਾਂ ਚੜ੍ਹ ਗਈਆਂ।
[1]ਬਹੁਤੀਆਂ ਭੈਰਵੀਆਂ ਸਿਰਾਂ ਦੀਆਂ ਮਾਲਾਂ ਗੁੰਦਦੀਆਂ ਹਨ।
[1]ਭਿਆਨਕਰਸ ਫੈਲ ਗਿਆ।
[1]ਹਨੂੰਮਾਨ।
[1]ਮਰਹੱਟਿਆਂ ਨੂੰ ਨਹੀਂ ਕੱਟਦੇ (ਕਿਉਂਕਿ ਉਹ) ਥੋੜ੍ਹੇ (ਜੇਹੇ) ਗਤਕੇ ਬਾਜ਼ ਸਨ।
[1]ਜੱਟ ਵੱਡੇ ਭਿਆਨਕ ਬਹੁਤੇ ਸ਼ਬਦ ਕਰਦੇ ਹਨ।
[1]ਛੇਤੀ (ਸ਼ਸਤ੍ਰ) ਵਾਹ ਕੇ ਬਹੁਤ ਛੇਤੀ ਕੱਟ ਦੇਂਦੇ ਹਨ।
[1]ਕੇਸੋ ਕੇਸੀ ਹੋ ਪਏ, ਖਟਾ-ਖਟ ਸ਼ਬਦ ਨਾਲ (ਸਿਰ) ਲਾਹ ਦੇਂਦੇ ਹਨ।
[1]ਜੰਗੀ ਵਾਜੇ ਵਜਦੇ ਹਨ।
[1]ਬੋਲਦੇ ਹਨ।
[1]ਛਕਦੀਆਂ ਹਨ।
[1]ਡਾਇਣਾਂ, (ਚਾਂਵਡੀ) ਚੰਡ ਮੁੰਡ ਨੂੰ ਮਾਰਨ ਵਾਲੀ ਚੰਡੀ ਤੇ ਕਾਲੀ ਡਕਾਰ ਲੈਂਦੀਆਂ ਹਨ।
[1]ਖੋਪਰੀਆਂ ਰੂਪ ਪਿਆਲੀਆਂ ਲਹੂ ਦੀਆਂ ਭਰ ਭਰ ਕੇ ਪੀਂਦੀਆਂ ਹਨ।
[1]ਬਹੁਤ ਅਨੰਦ 'ਚ ਮਸਤ ਹੋਈਆਂ ਹੂਰਾਂ ਤੇ ਪਰੀਆਂ ਫਿਰਦੀਆਂ ਹਨ।
[1]ਘੋੜਿਆਂ ਦੇ।
[1]ਘੋੜਿਆਂ ਦੀਆਂ ਵਾਗਾਂ ਚੁੱਕ ਕੇ (ਛੂਟ) ਹੱਲਾ ਕਰ ਕੇ ਲੁੱਟਣ ਨੂੰ ਆ ਗਏ।
[1]ਚੰਗੀ ਸ਼ਾਨ ਨਾਲ।
[1]ਚੰਗਾ ਜੰਗ ਦਾ ਮੈਦਾਨ ਸੀ।
[1]ਅਸਚਰਜ।
*ਏਥੇ ਮੂਲ 'ਚ 'ਸਵੈਯਾ ਛੰਦ' ਛਪਿਆ ਹੋਇਆ ਹੈ, ਸ੍ਵੈਯੇ 'ਚ ੩੧ ਮਾਤ੍ਰਾਂ ਹੁੰਦੀਆਂ ਹਨ, ੧੬-੧੫ ਤੇ ਬਿਸ੍ਰਾਮ, ਪਰ ਇਹ ੨੮ ਮਾਤ੍ਰਾ ੧੬-੧੨ ਤੇ ਬਿਸ੍ਰਾਮ ਹੋਣ ਕਰਕੇ ਦ੍ਵੈਯਾ ਛੰਦ ਹੈ, ਇਸ ਲਈ ਅਸਾਂ ਸ਼ੁੱਧ ਕਰ ਦਿੱਤਾ ਹੈ।
[1]ਭਿਆਨਕ।

ਘੋੜੇ ਫਿਰਤ ਛੂਛ[1] ਥੇ ਜੇਤੇ, — [1]ਖ਼ਾਲੀ।
ਤੇ ਸਭਿ ਸਿੰਘਨ ਸੰਭਾਲੇ ॥ ੪੩ ॥
ਮਰੇ ਪਰੇ ਥੇ ਜਿਤਿਕ ਸਿਪਾਹੀ,
ਜ਼ੇਰ[1] ਸ਼ਸਤ੍ਰੂੰ ਸੰਗੈਂ। — [1]ਹੇਠ (ਧਰਤੀ ਉੱਤੇ)।
ਜ਼ੇਵਰ ਦੌਲਤ ਆਯੁਧ ਤਿਨ ਕੇ,
ਸਿੰਘਨ ਲਏ ਨਿਸੰਗੈਂ।
ਤੁਰਕਨ ਕੋ ਥੀ ਬਨੀਂ ਲਰਨ ਕੀ,
ਹਾਰ ਮਾਰਿ ਡਰ ਭਾਰੀ।
ਉਡ ਹਵਾਸ[1] ਥੇ ਰਹੇ ਤ੍ਰਾਸ ਬਡ, — [1]ਗਿਆਨ ਇੰਦ੍ਰੀਆਂ ਦੀ ਸ਼ਕਤੀ।
ਭਾਵਤ ਔਰ ਨ ਕਾਰੀ[1] ॥ ੪੪ ॥ — [1]ਕੰਮ।
ਆਪ ਅਕਾਲ ਗੁਰੂ ਨੈਂ ਸਿੰਘਹਿਂ,
ਐਸਾ ਮੌਕਾ ਦੀਓ।
ਮਨ ਭਾਵਤ ਅਸਬਾਬ ਅਪਾਰੈਂ,
ਪੰਥ ਲੁਟੇਰੇ ਲੀਓ[1]। — [1]ਪੰਥ ਨੇ ਲੁੱਟ ਲਿਆ।
ਐਸੇ ਸਖਤ ਵਖਤ ਮੈਂ,
ਔਰੈਂ ਕੌਨ ਲੁਟੇਰਾ ਆਵੈ।
ਬਿਨਾ ਮਲਾਹ ਸੁਤਨ ਕੇ, ਹੜ੍ਹ
ਜਲ ਮਾਹਿਂ ਨ ਔਰ ਧਸਾਵੈ ॥ ੪੫ ॥
ਨਿਤ ਕੀ ਸੈਲੀ[1] ਥੀ ਇਹੁ ਸਿੰਘਨ, — [1]ਰੀਤੀ।
ਯਾਂ ਤੇ ਡਰੈਂ ਨ ਰਾਈ।
ਘੋੜੇ ਖੱਚਰ ਊਟ ਲੱਦ ਕੈ,
ਇਤ ਉਤ ਦਏ ਚਲਾਈ।
ਤਬਿ ਲੌਂ ਚਾਲੇ ਦੌਰ ਦੁਰਾਨੀ,
ਭਾਜ ਪਰੀ ਇਸ ਹੇਤੈਂ।
ਲਜਾਏ ਥੇ ਲਹੌਰ ਤੈ ਲਦ ਕੈ,
ਕੁਹਕ ਬਾਣ[1] ਤਬਿ ਜੇਤੈਂ ॥ ੪੬ ॥ — [1]ਦੇਖੋ ਅੰਕ ਨੰ. ੨੩ ਵਿੱਚ ਟਿੱਪਣ ਨੰ. ੩ ਦਾ ਅਰਥ।
ਜਾਨਤ ਨਹੀਂ ਚਲਾਵਨ ਥੈ ਸੋ,
ਕਰਿ ਦੁਸ਼ਮਨ ਸਮੁਹਾਏ[1]। — [1]ਸਾਹਮਣੇ।
ਮੁਖ ਤਿਨ ਕੇ ਇਨਹੀਂ ਦਿਸ ਰਹਿਗੇ,
ਦਈ ਆਗ ਜਬਿ ਲਾਏ।
ਦੌਰਿ ਦੁਰਾਨਨਿ ਦਿਸ ਸੋ ਆਏ,
ਮਾਰਤ ਸ਼ੱਹਿ ਸ਼ੱਹਿ ਬੋਲਤ[1]। — [1]ਸੀਟੀ ਵਾਂਗ ਸ਼ੱਹਿ ਸ਼ੱਹਿ ਸ਼ਬਦ ਬੋਲਦੇ ਹੋਏ (ਤੀਰ) ਮਾਰ ਕਰਦੇ ਹਨ।
ਤਬਿ ਦੁਰਾਨੀਯੋਂ ਨੈ ਇਮ ਸਮਝ੍ਯੋ,
ਏਹੁ ਸ਼ਾਹਿ ਕੋ ਟੋਲਤ[1] ॥ ੪੭ ॥ — [1]ਚੂੰਕਿ ਉਹ ਤੀਰ ਸ਼ੱਹਿ ਸ਼ੱਹਿ ਸ਼ਬਦ ਬੋਲਦੇ ਸਨ, ਉਨ੍ਹਾਂ ਜਾਣਿਆਂ ਇਹ (ਸ਼ਾਹ) ਬਾਦਸ਼ਾਹ ਨੂੰ ਟੋਲਦੇ ਹਨ,

ਭਾਗੇ ਜਾਂਹਿ ਅਗਾਰੀ ਬਾਨਨਿ[1], — [1]ਤੀਰਾਂ ਦੇ ਅੱਗੇ।
ਅਰ ਤਿਨ ਪ੍ਰਤਿ ਇਮ ਕੈਹੈਂ।

ਵਲੇ ਸ਼ਾਹਿ ਹਮ ਜਾਨਬ ਨੇਸਤ,
ਉਤੈ ਜਾਹੁ ਸ਼ਹਿ ਤੈਹੈਂ[1]।

[1]ਹੇ ਮਿੱਤ੍ਰ ਤੀਰ! ਬਾਦਸ਼ਾਹ ਸਾਡੀ (ਜਾਨਬ) ਤਰਫ਼ ਨਹੀਂ ਹੈ, ਉਧਰ ਜਾਉ। ਬਾਦਸ਼ਾਹ ਓਥੇ ਹੈ।

ਇਹੁ ਸੁਨਿ ਜਾਨਕਾਰ ਅਤਿ ਹਸਹੀਂ,
ਲਖਿ ਅਤਿ ਮੂਢ ਦੁਰਾਨਨਿ।
ਕਰਯੋ ਮਾਰਿ ਪੋਲਾ ਦਲ ਸਭਿ ਹੀ,
ਗਿਲਜਯੋਂ ਤਈਂ ਭਗਾਯੋ ਬਾਨਨਿ[1] ॥੪੮॥

[1]ਤੀਰਾਂ ਨੇ।

ਪਾਇ ਸ਼ਕਿਸਤ[1] ਸਖਤ ਪਤਿ-ਕਾਬਲ,
ਬਹੁ ਨੁਕਸਾਨ ਉਠੈ ਹੈ।

[1]ਹਾਰ।

ਦੌਰਿ ਵਲਾਇਤ ਨਿਜ ਦਿਸ[1] ਚਾਲਯੋ,
ਦੁਖੀ ਹੋਇ ਅਤਿਸੈ ਹੈ।

[1]ਆਪਣੇ ਦੇਸ਼ ਦੀ ਤਰਫ਼।

ਪਾਛੇ ਲਗਯੋ ਮੀਰ ਮੰਨੂ ਤਿਨ,
ਲੈ ਨਿਜ ਲਸ਼ਕਰ ਗੌਰੈਂ।
ਸਿੰਘਨ ਲੂਟ ਮਾਰ ਬਹੁ ਕੀਨੀ,
ਹਾਥ ਖੋਲ ਕੈ ਔਰੈਂ ॥੪੯॥

ਦੋਹਰਾ:

ਫਤੇ ਮੀਰ ਮੰਨੂ ਲਈ,
ਗਏ ਦੁਰਾਨੀ ਦੌਰ।
ਪਾਰ ਅਟਕ ਤੈ ਕਰਿ ਤਿਨੈ,
ਆਯੋ ਮੀਰ[1] ਲਹੌਰ ॥੫੦॥

[1]ਮੀਰ ਮੰਨੂ।

ਚੌਪਈ:

ਡਰ ਧਰਿ ਉਰਿ ਤਬਿ ਸ਼ਾਹਿ ਨਿਵਾਜੈਂ।
ਤਜਿ ਲਹੌਰ ਗਯੋ ਕਾਬਲ ਭਾਜੈਂ।
ਬਾਦਸ਼ਾਹਿ ਦਿੱਲੀ ਕੇ ਗੌਰੈਂ।
ਖਿਲਤ[1] ਖਿਤਾਬ ਪਠਯੋ ਲਾਹੌਰੈਂ ॥੫੧॥

[1]ਸ਼ਾਹੀ ਪੁਸ਼ਾਕ।

ਏਕ ਲਾਹੌਰ ਦੁਤੀ ਸਰਹਿੰਦੈਂ।
ਦਈ ਨਜ਼ਾਮਤ ਉਭੈ ਬੁਲੰਦੈਂ[1]।

[1]ਦੋ ਵੱਡੀਆਂ ਸੂਬੇਦਾਰੀਆਂ।

ਮੀਰ ਮੁਅੱਯਨ ਦੌਲਹਿਂ ਕੇਰਾ।
ਮਿਲਯੋ ਖਿਤਾਬ ਸ਼ਿਤਾਬ ਬਡੇਰਾ ॥੫੨॥
ਪਹਿਲੇ ਮੀਰ ਮੁਨਜਮ ਖਾਂ ਨਾਮੂੰ।
ਹੁਤੋ ਤਾਂਹਿ ਮੰਨੂੰ ਕਹਿਂ ਆਮੂੰ।
ਜਯੋਂ ਯਕੂਬ ਖਾਂ ਕੋ ਕਹਿਂ ਕੂਬਾ।
ਅਤਾਉੱਲਾ ਤੌਲਾ ਖਾਂ ਖੂਬਾ ॥੫੩॥
ਯੌਂ ਮੁਨਜਮ ਖਾਂ ਤਈਂ ਸ਼ਿਤਾਬੀ।
ਉਭੈ ਠੌਰ ਕੀ ਮਿਲੀ ਨਵਾਬੀ।
ਨਾਜ਼ਮ ਆਜ਼ਮ[1] ਹੋਇ ਲਹੌਰੈਂ।
ਤਿਸ ਨੈ ਬੰਦੋਬਸਤ ਕਿਯ ਗੌਰੈਂ ॥੫੪॥

[1]ਵੱਡਾ ਸੂਬਾ।

ਨਾਜ਼ਮ ਲਘੁ[1] ਅਜ਼ੀਜ਼-ਖਾਂ ਕੀਯੋ। — [1]ਛੋਟਾ ਸੂਬਾ।
ਕੌੜਾ ਮੱਲ ਦੀਵਾਨ ਵਡ[1] ਥੀਯੋ। — [1]ਵੱਡਾ ਵਜ਼ੀਰ।
ਕੈਦ ਕਰਯੋ ਲੱਖੂ-ਮਲ ਤਾਂਈਂ।
ਚੱਟੀ[1] ਬਾਈ ਲਾਖ ਲਗਾਈ ॥੫੫॥ — [1]ਜੁਰਮਾਨਾਂ।
ਜਾਏਦਾਤ ਜਪਤਿ ਸਭਿ ਤਾਂ ਕੀ।
ਲਾਖ ਅਠਾਰਾਂ ਭਰ ਲਿਯ ਬਾਕੀ।
ਰਹਯੋ ਚਾਰ ਲਖ ਮੈਂ ਸੋ ਕੈਦੈਂ।
ਛੋਡਣ ਕੀ ਨਹਿਂ ਰਖੀ ਉਮੈਦੈਂ ॥੫੬॥
ਕੌੜਾ-ਮੱਲ ਕੇ ਭਇਓ ਹਵਾਲੈਂ।
ਦਏ ਕਸਦ ਰਖਿ ਕੈਦ ਕਮਾਲੈਂ[1]। — [1](ਕਮਾਲੈਂ) ਬਹੁਤੇ (ਕਸਦ) ਕਸ਼ਟ।
ਕੌੜਾ-ਮੱਲ ਥਾ ਗੁਰ ਕਾ ਸਿੱਖ।
ਇਕ ਦਿਨ ਤਿਨ ਫਿਰ ਮੌਕਾ ਪਿੱਖਿ ॥੫੭॥
ਲੱਖੂ ਕੋ ਨਿਜ ਨਿਕਟ ਬੁਲਾਯੋ।
ਪਿਛਲਾ ਸਭੀ ਹਵਾਲ ਸੁਨਾਯੋ।
ਲੱਖੂ ਜੁਰਮ[1] ਕਰੇ ਥੇ ਜੇਤੇ। — [1]ਪਾਪ (ਅ) ਜ਼ੁਲਮ।
ਕੌੜੇ-ਮੱਲ ਸੁਨਾਏ ਤੇਤੇ ॥੫੮॥
ਜਯੋਂ ਮੇਲਾ ਨਹਿਂ ਥਾ ਤਿਨ ਮਾਨਾ।
ਅਰ ਸਿੱਖਨ ਸੋਂ ਜ਼ੁਲਮ ਕਮਾਨਾ।
ਸਭਿ ਸੁਨਾਇ ਝੂਠਾ ਕਰਿ ਤਾਹੂੰ।
ਬੰਦ ਕਰਯੋ ਪਾਖਾਨੇ ਮਾਹੂੰ[1] ॥੫੯॥ — [1]ਟੱਟੀ ਵਿੱਚ।
ਸਭਿ ਸਿੱਖਨ ਕੋ ਕਹਯੋ ਸੁਨਾਈ।
ਖੜ੍ਹੇ ਫਿਰੋ ਦੁਸ਼ਟ ਪਰ ਆਈ[1]। — [1]ਲੱਖੂ ਦੁਸ਼ਟ ਦੇ ਉੱਪਰ ਆ ਕੇ ਟੱਟੀ ਫਿਰੋ।
ਪਲਟਾ ਖੂਬ ਦੁਸ਼ਟ ਤੈ ਲੇਵੋ।
ਜੈਸੋ ਕਰਯੋ ਤੈਸ ਫਲ ਦੇਵੋ ॥੬੦॥
ਯਹਿ ਸੁਨਿ ਸਿੱਖ ਗੁਰੂ ਕੇ ਤਬਿ ਹੀ।
ਝਾੜੇ ਫਿਰੈਂ[1] ਤਾਂਹਿ ਪਰ ਸਭਿ ਹੀ। — [1]ਟੱਟੀ ਫਿਰਦੇ ਹਨ।
ਬੀਸ ਤੀਸ ਕੋਸਨ ਤੈ ਬਲ ਕੈ[1]। — [1]ਬਲ ਕਰਕੇ।
ਸਿਦਕੀ ਸਿੱਖ ਗਏ ਤਹਿਂ ਚਲ ਕੈ ॥੬੧॥
ਕੌੜੇ ਮਲ ਕਾ ਹੁਕਮ ਕਮਾਯੋ।
ਲੱਖੂ ਦੁਸ਼ਟ ਕਰਮ ਫਲ ਪਾਯੋ।
ਚਿਲ-ਚਿਲਾਇ[1] ਰੋਵੈ ਤੜਫੈ ਹੈ। — [1]ਚੀਕਾਂ ਮਾਰਦਾ ਹੈ।
ਅਪਨੇ ਕੀਤੇ ਕੋ ਪਛਤੈ ਹੈ ॥੬੨॥
ਆਖਰ ਮਰਯੋ ਦੂਖ ਬਹੁ ਪਾਈ।
ਘੋਰ ਨਰਕ ਮੈਂ ਪਰਯੋ ਜਾਈ।
ਜੋ ਜਨ ਜ਼ੁਲਮ ਲੱਖੂ ਸਮ ਕਰਿ ਹੈ।
ਸੋ ਦੁਖ ਭਰਿ ਮਰਿ ਨਰਕੈ ਪਰ ਹੈ ॥੬੩॥

ਦੋਹਰਾ:
ਦੁਖ ਗਹਿ ਅਤਿ ਲੱਖੂ ਮਰਯੋ,
ਪਾਛੇ ਕੌੜਾ-ਮੱਲ।
ਕਰੀ ਦਿਵਾਨੀ ਧਰਮ ਕੀ,
ਲੀਨੋ ਜਸ ਜਗਿ ਭੱਲ ॥੬੪॥
ਗਾਥ ਸੁਨੋ ਅਬਿ ਪੰਥ ਕੀ
ਸਭਹੀ ਕਹੋਂ ਸੁਨਾਇ।
ਰਹਯੋ ਮਾਲਵੇ ਬਹੁਤ ਦਿਨ,
ਪੰਥ ਮੋਦ ਮਨਿ ਪਾਇ ॥੬੫॥
ਕਬਿੱਤ:
ਘੱਲੂਘਾਰੇ ਭਾਰੇ ਮੈਂ ਬਿਹਾਲ ਹ੍ਵੈ ਅਪਾਰੇ ਸਿੱਖ,
ਪੈਦਲ ਪਹਾਰਨ ਮੈਂ ਗਏ ਥੇ ਜੋ ਧਾਇ ਕੈ।
ਬਿਪਤਾ ਅਪਾਰ ਸਹਿ ਜਹਾਂ ਤਹਾਂ ਰਹਿ ਬਹਿ,
ਦੇਸ ਚੰਬਹਿ ਆਦਕਹਿੰ ਬੇਸ[1] ਦੁਖ ਪਾਇ ਕੈ। [1]ਬਹੁਤਾ।
ਭੇਸ ਬਦਲਾਇ ਕੈ ਉਪਾਇ ਕੈ ਕਲੇਸ਼ ਬਹੁ,
ਧਾਇ ਰੈਨ ਦਿਨ ਪੁਜੇ ਕੇਸ-ਗੜ੍ਹ ਆਇ ਕੈ।
ਹਾਥ ਜੋ ਪਹਾਰੀਯੋਂ ਕੇ ਆਏ ਸੋ ਖਪਾਏ ਤਿਨ,
ਬਾਕੀ ਮਿਲੇ ਪੰਥ ਸੰਗ ਮਾਲਵੇ ਮੈਂ ਜਾਇ ਕੈ ॥੬੬॥
ਭਯੋ ਇਤ ਉਤ ਤੈ ਇਕੱਠ ਫੇਰ ਖਾਲਸੇ ਕਾ,
ਮਾਲਵੇ ਮੈਂ ਬੀਸਕ ਹਜ਼ਾਰ ਸਾਰ[1] ਪਾਇ ਕੈ। [1]ਖ਼ਬਰ।
ਤਾਂਹੀ ਸਮੈਂ ਸਿੰਘਨ ਕੀ ਸੁਨ ਕੈ ਪੁਕਾਰ ਪ੍ਰਭੁ,
ਭੇਜਯੋ ਦੁਰਾਨੀ ਸ਼ਾਹਿ ਹਿੰਦ ਪੈ ਚੜ੍ਹਾਇ ਕੈ।
ਪਰਯੋ ਜਬਿ ਠੌਰ ਠੌਰ ਰੌਰ ਥਾ ਪੰਜਾਬ ਵੀਚ,
ਖਾਲਸੇ ਕੇ ਬਾਰਾਂ ਪੱਕੇ ਦਾਉ ਪਰੇ[1] ਆਇ ਕੈ। [1]ਬਾਰਾਂ ਪੱਕੇ ਦਾਉ ਪੈ ਗਏ ਭਾਵ ਬਾਜ਼ੀ ਜਿੱਤ ਲਈ।
ਧਸ ਕੈ ਪੰਜਾਬ ਮਾਂਹਿ ਹਾਲ-ਚਾਲ ਦਈ ਪਾਇ,
ਸੱਤ੍ਰੂਨ ਕੇ ਧਾਮ ਗ੍ਰਾਮ ਲੂਟੇ ਹੈਂ ਬਨਾਇ ਕੈ ॥੬੭॥
ਮਾਰ ਬਹੁ ਖਾਇ ਮੀਰ ਮੰਨੂੰ ਤੈ ਦੁਰਾਨੀ ਸ਼ਾਹਿ,
ਫਿਰਯੋ ਜਬਿ ਕਾਬਲ ਕੀ ਓਰ ਹਾਰ ਮਾਨ ਕੈ।
ਪੀਛੇ ਲਗਯੋ ਖਾਲਸਾ ਬਿਸਾਲਸਾ[1] ਦੈ ਜੋਰ ਤਾਂ ਕੇ, [1]ਬਹੁਤਾ।
ਲੂਟੇ ਖੂਬ ਸਿੰਘਨ ਦੁਰਾਨੀ ਬਲ ਠਾਨ ਕੈ।
ਜੇਹਲਮ ਤੈ ਪਾਰ ਕਰਿ ਪੰਥ ਬਲ ਧਾਰ ਕਰਿ,
ਬੈਰਨ ਪਛਾਰਿ ਥਿਰਯੋ ਸੁਧਾ-ਸਰ ਆਨ ਕੈ।
ਲਾਇ ਕੈ ਦਿਵਾਨ ਏਕ ਰੋਜ਼ ਪੰਥ ਮੋਦ ਮਾਨਿ,
ਕੀਨੋ ਗੁਰਮਤਾ ਬੈਠੋ ਗੜ੍ਹ ਕੋਊ ਠਾਨ ਕੈ[1] ॥੬੮॥ [1]ਕੋਈ ਕਿਲ੍ਹਾ ਬਣਾ ਕੇ ਬੈਠੋ।
ਸ਼ੰਕਰ ਛੰਦ:
ਅਸਬਾਬ ਜਹਿ ਠਾਂ ਲੂਟ ਕਾ,
ਨਿਤ ਜਮ੍ਹਾਂ ਕਰਤ ਰਹਾਹਿਂ।

ਅਰ ਜੰਗ ਵਕਤ ਬਿਵਕਤ ਮੈਂ,
ਜਿਮ ਮਾਹਿਂ ਬੈਠਿ ਕਰਾਹਿਂ।
ਤਬਿ ਕਹ੍ਯੋ ਸੁੱਖਾ ਸਿੰਘ ਨੈਂ,
ਇਕ ਠੌਰ ਅਜ਼ਮਤ ਵਾਰ[1]।
ਢਿਗ ਰਾਮ-ਸਰ ਕੇ ਪਿਖੀ ਮੈਂ,
ਤਹਿਂਰਚੋ ਦੁਰਗ ਸੁਧਾਰਿ[1] ॥੬੯॥
ਇਕ ਦਿਵਸ ਅੱਚਾ-ਚੇਤ[1] ਮੈਂ,
ਤਿਸ ਠੌਰ ਪਹੁੰਚ੍ਯੋ ਜਾਇ।
ਇਕ ਅਜਾ[1] ਸਾਥ ਬਘਿਆੜ ਕੇ,
ਥੀ ਰਹੀ ਲਰ ਭਰ ਭਾਇ[1]।
ਮੁਹਿ ਪੇਖਿ ਸੋ ਤਜ ਗਯੋ ਤਿਹ,
ਹਮ ਰਹੇ ਅਚਰਜ ਹੋਇ।
ਤਿਸ ਠਾਂਇ ਦੁਰਗ ਬਨਾਇ ਲੇਹੁ,
ਨਹਿਂ ਜੀਤ ਸਾਕੈ ਕੋਇ ॥੭੦॥
ਤਬਿ ਕਹ੍ਯੋ ਜੱਸਾ ਸਿੰਘ ਨੈ,
ਯਹਿ ਕਹਿਤ ਸਿੰਘ ਜੀ ਠੀਕ।
ਬਿਨ ਕੋਟ ਖਾਈ ਓਟ ਕੈ,
ਨਹਿਂ ਜੰਗ ਹੋਵਤ ਨੀਕ।
ਜਿਮ ਸ਼ੇਰ ਭੀ ਰਹਿ ਓਟ ਬਨ ਕੀ,
ਘੁਰਾ ਰਚ ਹੈ ਫੇਰ।
ਤਿਮ ਦੁਰਗ ਬਿਨ, ਨਹਿਂ ਹੋਇ ਸੂਰਤ[1]
ਰਾਜਧਾਨੀ ਕੇਰ ॥੭੧॥
ਪੁਨਿ ਭੂਮਿ ਯਹਿ ਸਤਿਗੁਰੂ ਕੀ,
ਹੈ ਸ਼ਿਵ-ਪੁਰੀ ਤੈ ਨੀਕ।
ਜੋ ਚਢੈਗੋ[1] ਇਸ ਠੌਰ ਸਿੱਖ,
ਸੋ ਬਸੈ ਗੁਰ-ਪੁਰਿ ਠੀਕ।
ਔਰ ਠੌਰ ਏਹ ਅਜੀਤ ਹੈ,
ਹਮ ਸੁਨੀ ਔਰੈਂ ਸਾਖ[1]।
ਥਾ ਕਰ੍ਯੋ ਜੱਗਯ ਅਸਮੇਧ,
ਇਸ ਹੀ ਠੌਰ ਨ੍ਰਿਪ ਇਖਵਾਕ[1] ॥੭੨॥
ਪੁਨ ਲਊ ਕੁੱਸੁ ਫਤੇ ਪਾਈ,
ਰਾਮ ਪਰ ਇਸ ਠੌਰ।
ਬਰਸ੍ਰਾਇ ਅੰਮ੍ਰਿਤ ਇੰਦ੍ਰ ਤੇ,
ਫਿਰ ਕਰੇ ਜ਼ਿੰਦੇ ਗੌਰ[1]।
ਯਹਿ ਨਾਮ ਅੰਮ੍ਰਿਤਸਰ ਭਯੋ,
ਇਸ ਹੇਤ ਹੀ ਤੈਂ ਜਾਨ।

[1]ਸ਼ਕਤੀ ਵਾਲੀ।
[1]ਸਵਾਰ ਕੇ ਕਿਲ੍ਹਾ ਬਣਾਉ।
[1]ਅੱਚਣਚੇਤ।
[1]ਬੱਕਰੀ।
[1]ਭਲੀ ਤਰ੍ਹਾਂ।
[1]ਸ਼ਕਲ।
[1]ਸ਼ਹੀਦ ਹੋਵੇਗਾ।
[1]ਉਗਾਹੀ।
[1]ਇਖਵਾਕ ਰਾਜੇ ਨੇ।
[1]ਇੰਦ੍ਰ ਤੋਂ ਅੰਮ੍ਰਿਤ ਦੀ ਵਰਖਾ ਕਰਵਾਕੇ ਬਹੁਤੇ ਜਿਉਂਦੇ ਕੀਤੇ।

ਫਿਰ ਲੋਪ ਹ੍ਵੈ ਯੇਹ ਰਹੀ ਭੂਮੀ,
ਚਿਰੰਕਾਲ ਮਹਾਨ ॥੭੩॥
ਅਬਿ ਕਲੀ ਮੈਂ ਅਵਿਤਾਰ ਹ੍ਵੈ
ਗੁਰ, ਕੀਨ ਪਰਗਟ ਠੀਕ।
ਲਖਿ ਭੂਮ ਪਾਵਨ ਅਤੀ ਯੇਹ,
ਗੁਰਪੁਰੀ ਬਾਂਧੀ ਨੀਕ।
ਜੋ ਮਰੈ ਕਿਸ ਹੀ ਤੌਰ ਸੈਂ,
ਇਸ ਪੁਰੀ ਮੈਂ ਨਰ ਨਾਰਿ।
ਵਹਿ ਜਾਇ ਸਭਿ ਹੈ ਬਿਨਾ ਸੰਸੇ,
ਸੱਚ-ਖੰਡ ਮਝਾਰ ॥੭੪॥
ਪੁਨ ਰਾਮ-ਚੰਦਰ ਗਿਰਯੋ ਥਾ,
ਜਿਸ ਠੌਰ ਮੁਰਛਾ ਖਾਇ[1]। — [1]ਬੇਹੋਸ਼ ਹੋ ਕੇ।
ਤਿਸ ਠੌਰ ਤੀਰਥ ਰਾਮ-ਸਰ,
ਗੁਰ ਰਚਯੋ ਉਸ ਹੀ ਭਾਇ।
ਫਿਰ ਗੁਰੂ ਅਰਜਨ ਬੈਠ ਤਹਿਂ,
ਲਖਿ[1] ਭੂਮ ਯਹਿ ਅਤਿ ਸਾਰ[2]। — [1]ਜਾਣ ਕੇ। [2]ਬਹੁਤ ਸ੍ਰੇਸ਼ਟ।
ਰਚਿ ਸੁਖਮਨੀ, ਗੁਰ ਗ੍ਰੰਥ ਜੀ ਕੀ
ਬੀੜ, ਕੀਨੀ ਤਯਾਰ ॥੭੫॥
ਅਬਿ ਇਸੀ ਠੌਰ ਜ਼ਰੂਰ ਚਹੀਏ,
ਦੁਰਗ[1] ਰਚਬੋ ਭਾਰ। — [1]ਕਿਲ੍ਹਾ।
ਸੁਨਿ ਬਾਤ ਯਹਿ ਪੁਨ ਖਾਲਸਾ,
ਗਢ ਰਚਨ ਕੋ ਭਯੋ ਤਯਾਰ।
ਲਿਖਿ ਪੰਥ ਚਿੱਠੇ ਦੇਸ ਦੇਸਨ,
ਦਏ ਤੁਰਤ ਪਠਾਇ।
ਸਭਿ ਸਿੰਘ ਦੇਸ ਬਿਦੇਸ ਤੈ,
ਸੁਨਿ ਅਏ ਫੌਰਨ[1] ਧਾਇ ॥੭੬॥ — [1]ਛੇਤੀ।
ਜਬਿ ਭਯੋ ਸਭਿ ਫਿਰ ਪੰਥ ਕੱਠਾ,
ਸੁਧਾ-ਸਰ ਤਟ[1] ਆਇ। — [1]ਅੰਮ੍ਰਿਤਸਰ ਦੇ ਕਿਨਾਰੇ।
ਜੋ ਪੂਰਿ ਮੱਟੀ ਦੁਸ਼ਟ ਲੱਖੂ,
ਦਯੋ ਥਾ ਭਰਵਾਇ[1]। — [1]ਜੋ (ਸਰੋਵਰ) ਲੱਖੂ ਦੁਸ਼ਟ ਨੇ ਮਿੱਟੀ (ਪੂਰਿ) ਪਾ ਕੇ ਭਰਵਾ ਦਿੱਤਾ ਸੀ।
ਸੋ ਠਾਨ ਬਲ ਸਭਿ ਕੱਢਿ ਮਿੱਟੀ,
ਸਿਟੀ ਦੂਰੈ ਦੂਰ।
ਪੁਟ ਕਰਯੋ ਤਾਲ ਸਫਾਇ ਫਿਰ,
ਥਾ ਪਹਿਲ ਜੈਸ ਜ਼ਰੂਰ ॥੭੭॥
ਪੁਨ ਪੰਥ ਥਿਰਿ ਦਰਵਾਰ ਮੈਂ,
ਅਰਦਾਸ ਕੀਨੀ ਐਸ।
ਪਰਮੇਸੁਰ ਗੁਰ ਕਰਤਾਰ, ਬਰਖਾ

ਡਾਰ ਅਬਿ ਹੀ ਤੈਸ।
ਜਯੋਂ ਭਰੇ ਤੀਰਥ ਏਹ,
ਦੁਰਗ ਹਮ ਲੇਹਂ ਰਚ ਜਲ ਸੰਗਿ।
ਸੁਨਿ ਪ੍ਰਭੂ ਕੀਨ ਕਬੂਲ ਬਿਨਤੀ,
ਭਈ ਬਰਖਾ ਚੰਗਿ ॥੭੮॥
ਭਰ ਗਯੋ ਤੀਰਥ, ਔਰ ਠੌਰੈਂ,
ਭਯੋ ਜਲ ਬਹੁਤਾਇ।
ਸਿੰਘ ਲਗੇ ਬਾਤੈਂ ਕਰਨ, ਪਿਛਲੇ
ਜੰਗ ਕੀ ਬਹੁ ਭਾਇ।
ਜਯੋਂ ਮਰਯੋ ਲੱਖੂ ਦੁਸ਼ਟ ਦੁਖ ਗਹਿ,
ਘਲੂਘਾਰਾ ਡਾਰ।
ਤਿਸ ਸਮਰ ਮੈਂ[1] ਸਿੰਘ ਮਰੇ,
ਕੋਊ ਕਹੈ ਦਸਕ ਹਜਾਰ ॥੭੯॥
ਕੋ ਕਹੇ ਬਾਰਾਂ ਪੰਦਰਾਂ,
ਕੋ ਕਹੇ ਬੀਸ ਹਜ਼ਾਰ।
ਕੋ ਕਹੈ ਪੰਥ ਬਯੰਤ ਥਾ
ਤਹਿਂ ਪੈਦਲੈਂ ਅਸਵਾਰ।
ਅਨਗਿਨਤ ਪੰਥ ਬਿਦੀਨ ਥਾ
ਗਿਨ ਸਕੈ ਤਬਿ ਸਭਿ ਕੋਇ[1]।

ਜੋ ਰਹੇ ਜੀਯਤ ਸਮਰ ਤੈ,
ਸਭਿ ਭਏ ਇਕਠੇ ਸੋਇ ॥੮੦॥
ਪੁਨ ਮਰੇ ਪੀਛੇ ਜਿਤਿਕ ਥੇ,
ਸਿੰਘ ਮਿਲੇ ਦੁਗਨੇ ਆਨਿ।
ਫਿਰ ਪੰਥ ਸੋਧਿ ਅਰਦਾਸ ਸਭਿ,
ਤਬਿ ਲਗਯੋ ਦੁਰਗ ਬਨਾਨ।
ਸਿੰਘ ਆਪ ਰਾਜ ਮਜੂਰ ਆਪੇ,
ਲਗਯੋ ਕਈ ਹਜ਼ਾਰ।
ਧਰਿ ਪ੍ਰੇਮ ਉਤਸ਼ਵ ਰਾਤ ਦਿਨ,
ਲਗਿ ਦੁਰਗ ਕੀਨੋ ਤਯਾਰ ॥੮੧॥
ਤਟ ਰਾਮ-ਸਰ ਕੇ ਰਚਨ ਤੈ,
ਤਿਹ ਰਾਮਗੜ੍ਹ ਭਯੋ ਨਾਮ।
ਜਲ ਜਾਲ ਲੌਂ[1] ਫਿਰ ਗਿਰਦ ਤਿਸ ਕੇ,
ਖਾਈ ਖੋਦੀ ਆਮ[1]।
ਫਿਰ ਗਿਰਦ ਤਿਸ ਕੇ ਬੀਜ ਖੇਤੀ,
ਕਰੀ ਪੰਥ ਤਯਾਰ।
ਤਿਹ ਨਾਮ ਰਖਯੋ ਰਾਮ-ਰੌਣੀ,

[1]ਜੰਗ ਵਿੱਚ।

[1]ਤਦੋਂ ਬਿਨਾਂ ਈਨ ਤੋਂ ਭਾਵ ਖੁੱਲ੍ਹਾ ਖ਼ਾਲਸਾ ਪੰਥ ਅਣ-ਗਿਣਤ ਸੀ, ਉਨ੍ਹਾਂ ਸਾਰਿਆਂ ਨੂੰ ਕੌਣ ਗਿਣ ਸਕਦਾ ਹੈ।

[1]ਬਹੁਤੇ (ਡੂੰਘੇ) ਪਾਣੀ ਤੱਕ।

[1]ਬਹੁਤੀ (ਚੌੜੀ)।

ਬਿਦਿਤ ਅਬਿ ਲੌਂ ਸਾਰ[1] ॥੮੨॥
ਕਿਛ ਪੰਥ ਉਤਰਜੋ ਦੁਰਗ* ਮੈਂ[1]
ਕੁਛ ਗਿਰਦ ਬੈਠਜੋ ਤਾਂਹਿ।
ਕਿਛ ਲਾਇ ਡੇਰੇ ਸੁਧਾਸਰ ਤਟ,
ਥਿਰੇ ਬੁੰਗਜੋਂ ਮਾਂਹਿਂ।
ਮਿਲਿ ਬੀਰ ਬਾਂਕੇ ਸਿੰਘ ਸੌ ਸੌ,
ਜਾਂਹਿ ਚਢਿ ਕਰਿ ਛੂਟ[1]।
ਵਡ ਦੂਰ ਦੂਰੋਂ ਲਿਆਵਹੀਂ,
ਧਨ ਸ਼ਸਤ੍ਰ ਬਸਤ੍ਰ ਲੂਟਿ[1] ॥੮੩॥
ਵਹਿ ਲਜਾਇ ਧਰਹੀਂ ਪੰਥ ਆਗੈ,
ਛਕੈਂ ਸਭਿ ਮਿਲਿ ਸਿੰਘ।
ਪੁਨ ਲਗੈ ਰੋਜ਼ ਦਿਵਾਨ ਵਡ,
ਆਕਾਲ ਬੁੰਗੇ ਧਿੰਗ[1] ॥੮੪॥

ਚੌਪਈ:

ਮੇਰ ਤੇਰ ਅਰ ਰਾਗ ਦ੍ਵੈਖ ਤਬਿ।
ਕਿੰਚਿਤ ਭੀ ਨਹਿਂ ਰਖਤ ਪੰਥ ਸਭਿ।
ਬਲਕਿਨ[1] ਏਕ ਦੂਸਰੇ ਤਾਂਈਂ।
ਲਖਤ[1] ਪ੍ਰਾਨ ਤੈ ਪਜਾਰੋ ਭਾਈ ॥੮੫॥
ਬਨੇਂ ਰਹਿਤ ਸਮ ਸਕੇ ਬਿਰਾਦਰ[1]।
ਦੇਤੇ ਇਕ ਦੂਸਰਿ ਕੋ ਆਦਰ।
ਥਾ ਇਤਫ਼ਾਕ ਇਕਾਇਤ[1] ਭਾਰਾ।
ਗੁਰੁ-ਸਿੱਖੀ ਪਰ ਸਿਦਕ ਅਪਾਰਾ ॥੮੬॥
ਸੂਰ ਬੀਰ ਜਪ ਤਪ ਕੀ ਮੂਰਤਿ।
ਥੇ ਸਭਿ ਏਕ ਜਾਂਨ ਬਹੁ ਸੂਰਤ[1]।
ਹੋਵਤ ਸਿਖ ਕੋ ਸਿਖ ਪਿਖਿ ਰਾਜੀ।
ਦੇਵਤ ਸ਼ਸਤਰ ਬਸਤਰ ਤਾਜੀ[1] ॥੮੭॥
ਛਕਤੇ ਬਾਂਟਿ ਮਿਲਤ ਜੋ ਭਾਜੀ।
ਸਿੱਖੀ ਲਖਤੇ ਸਿਰ ਕੀ ਬਾਜੀ।
ਖੇਤੀ ਵਣਜ ਲੂਟ ਤੈ ਜੋਈ।
ਮਿਲਤ, ਬਾਂਟਿ ਸਭਿ ਛਕਤੇ ਸੋਈ ॥੮੮॥
ਰਹਤੇ ਬਨੇਂ ਹਕੀਕੀ ਭਾਈ।
ਦ੍ਵੈਤ-ਭਾਵ ਸਭਿ ਦਿਲੋਂ ਤਜਾਈ।
ਯਹਿ ਤੋ ਰੀਤਿ ਪੰਥ ਕੀ ਗਾਈ[1]।
ਅਬਿ ਸੁਨਿ ਜਜੋਂ ਫਿਰ ਭਈ ਲਰਾਈ ॥੮੯॥

[1]ਸਾਰੇ ਪ੍ਰਗਟ ਹੈ।

[1]ਕਿਲ੍ਹੇ ਵਿੱਚ। *ਏਥੇ ਮੂਲ 'ਚ ਤੇ ਦਿੱਲੀ ਐਡੀਸ਼ਨ 'ਚ ਪਾਠ 'ਗਿਰਦ' ਸੀ, ਅਸਾਂ ਦੁਰਗ ਬਣਾ ਦਿੱਤਾ ਹੈ ਕਿਉਂਕਿ ਅੰਮ੍ਰਿਤਸਰ 'ਚ ਪਾਠ 'ਕਿਲ੍ਹਾ' ਹੈ। ਜਿਸ ਤੋਂ ਸਾਡੇ ਪਾਠ ਦੀ ਪੁਸ਼ਟੀ ਹੋ ਗਈ ਹੈ। 'ਗਿਰਦ' ਪਾਠ ਇਸੇ ਤੁਕ ਵਿੱਚ ਅੱਗੇ ਫੇਰ ਆ ਗਿਆ ਹੈ।

[1]ਹੱਲਾ ਕਰਕੇ।

[1]ਲੁੱਟ ਕੇ।

[1]ਜ਼ਬਰਦਸਤ।

[1]ਸਗੋਂ।

[1]ਜਾਣਦੇ।

[1]ਸਕੇ ਭਰਾ।

[1]ਏਕਾ।

[1]ਬਹੁਤੀਆਂ ਸ਼ਕਲਾਂ।

[1]ਘੋੜੇ।

[1]ਕਹੀ ਹੈ।

ਸ਼ੰਕਰ ਛੰਦ:

ਰਚਿ ਰਾਮਗਢ ਜਬਿ ਦੁਰਗ, ਗੁਰੁ-ਚਕ
ਬੈਠਿ ਪੰਥ ਬਿਸਾਲ।
ਲੁਟ ਧਾਮ ਗ੍ਰਾਮ ਤੁਕਾਨ ਕੇ,
ਦਈ ਮੇਲ ਵਡ ਹਲ-ਚਾਲ।
ਸੁਨਿ ਮੀਰ-ਮੰਨੂੰ ਨੈਂ ਪਠਜੋ,
ਚਾਢਾਇ ਖਾਨ ਅਜ਼ੀਜ਼।
ਤਿਹ ਸੰਗ ਕੌੜਾ ਮੱਲ,
ਸੈਨਾ ਦੈ ਚਢਾਯੋ ਖੀਜ[1] ॥ ੯੦ ॥ — [1]ਖਿੱਝ ਕੇ।
ਪੁਨ ਅਯੋ ਨਾਸਰ ਅਲੀ ਖਾਂ,
ਪਠਾਨ ਕੋਟੈਂ ਸੈਨ[1]। — [1]ਫੌਜ (ਲੈ ਕੇ)।
ਚਢ ਅਯੋ ਦੀਨਾ ਬੇਗ ਖਾਂ,
ਜਾਲੰਧਰੋਂ ਤਬਿ ਐਨ।
ਅਫਗਾਨ[1] ਔਰ ਕਸੂਰੀਏ ਤੈ — [1]ਪਠਾਣ।
ਆਦਿ, ਤੁਰਕ ਅਪਾਰ।
ਢਿਗ ਰਾਮਗਢ ਕੇ ਆਇ ਉਤਰੇ,
ਕਰਤ ਮਾਰੋ ਮਾਰ ॥ ੯੧ ॥
ਯਹਿ ਬਾਤ ਦੇਸ ਬਿਦੇਸ ਤੈ,
ਸੁਨਿ ਸਿੰਘ ਔਰ ਮਹਾਂਇ[1]। — [1]ਬਹੁਤੇ।
ਲੱਦਿ ਬੈਲ ਖੱਚਰ ਊਠ ਪਰ,
ਲੈ ਅੰਨ ਆਏ ਧਾਇ।
ਤਬਿ ਸਿੰਘ ਬੀਸ ਹਜਾਰ ਇਕਠਾ,
ਭਯੋ ਗੁਰੁ-ਚਕ ਆਨਿ।
ਕਰਿ ਦੁਰਗ ਆਕੀ ਏਕ ਦਿਸ ਪਰ,
ਥਿਰੇ ਧਰਿ ਗੁਰੁ ਧਜਾਨ ॥ ੯੨ ॥
ਦਿਢ ਮੋਰਚੇ ਰਚਿ ਪੁੱਟਿ ਛੌਹੀਆਂ[1], — [1]ਖਾਈਆਂ ਪੁੱਟ ਕੇ।
ਥਿਰੇ ਹੋਇ ਹੁਸ਼ਜਾਰ।
ਜਬਿ ਅਈ ਤੁਰਕੀ ਸੈਨ ਆਗੇ,
ਜ਼ੋਰ ਕਰਿ ਵਡ ਭਾਰ।
ਤਬਿ ਸਿੰਘ ਛੌਹੀਆਂ ਬੀਚ ਤੈ,
ਬਿਨ ਦੇਰ ਏਕਹਿਂ ਬੇਰ।
ਬਹੁ ਰਾਮਜੰਗੇ ਦਾਗ ਦੀਨੇ,
ਕਸਿ ਦੁਗਾੜੇ ਹੇਰਿ[1] ॥ ੯੩ ॥ — [1]ਦੋ ਦੋ ਗੋਲੀਆਂ ਕੱਸ ਕੇ ਤੇ ਦੇਖ ਕੇ ਬਹੁਤੀਆਂ ਬੰਦੂਕਾਂ ਚਲਾ ਦਿੱਤੀਆਂ।
ਝਟਪੱਟ ਕਸ ਕੈ ਫਿਰ ਬੰਦੂਖਾਂ,
ਝਾੜ ਦੀਨੀ ਬਾਰ[1]। — [1]ਸਾਰੀਆਂ ਬੰਦੂਕਾਂ ਦਾ ਇਕੱਠਾ ਵਾਰ ਕਰ ਦਿੱਤਾ।
ਜੋ ਅਈ ਥੀ ਬਡਿ[1] ਤੁਰਕ ਸੈਨਾਂ, — [1]ਵਧ ਕੇ।

ਦਈ ਤਹਿਂ ਬਹੁ ਢਾਰ[1]। [1]ਹੇਠਾਂ ਡੇਗ ਦਿੱਤੀ।
ਜਬਿ ਲਗੀ ਚਲਨ ਬੰਦੂਖ, ਸਿੰਘਨ ਕੇਰ
ਦਸ ਕੁ ਹਜ਼ਾਰ।
ਹਟ ਗਏ ਪੀਛੇ ਤੁਰਕ ਸਭਿ,
ਫਿਰ ਕੋਸੁ ਤੀਨ ਕੁ ਚਾਰ ॥ ੯੪ ॥
ਸਤ ਆਠ ਸੌ ਉਸ ਰੋਜ ਹੀ,
ਥਾ ਤੁਰਕ ਆਯੋ ਕਾਮ[1]। [1]ਕੰਮ ਆਏ ਭਾਵ ਮਾਰੇ ਗਏ।
ਇਤ ਸਿੰਘ ਬੀਸਕ ਮਰੇ ਸਭਿ,
ਕੁਛ ਭਏ ਜਖਮੀਂ ਜਾਮ[1] ॥ ੯੫ ॥ [1]ਜਾਣੋ।

ਦੋਹਰਾ:
ਹ੍ਵੈ ਸ਼ਰਮਿੰਦੇ ਤੂਕਨ ਫਿਰ,
ਸੈਨ ਮੰਗਾਈ ਔਰ।
ਤੋਪ ਜੰਬੂਰੇ[1] ਰਹਿਕਲੇ[2], [1]ਛੋਟੀਆਂ ਤੋਪਾਂ। [2]ਹੌਲੀਆਂ ਤੋਪਾਂ।
ਅਏ ਲਹੌਰੋਂ ਗੌਰ[1] ॥ ੯੬ ॥ [1]ਬਹੁਤੇ।

ਸ੍ਵੈਯਾ:
ਔਰ ਘਨੀ ਮੁਲਕੀ ਤੁਰਕਾਨਿ[1] [1]ਮੁਲਕ ਦੇ ਤੁਰਕਾਂ ਦੀ ਫੌਜ।
ਅਈ ਦਿਸ ਚਾਰਨ ਤੈ ਕਰਿ ਹੱਲਾ।
ਘੇਰ ਲਯੋ ਮਧ ਸਿੰਘਨ ਕੋ,
ਉਤਰਯੋ ਦਿਸ ਚਾਰ ਅਪਾਰ ਮੁਸੱਲਾ।
ਦੇਵਤ ਬਾਂਗਨ ਚਾਂਗਨ ਮਾਰਿ,
ਪੁਕਾਰਤ ਯਾ ਅਲੀ ਯਾ ਅਲੀ ਅੱਲਾ।
ਤੋਪ ਜੰਬੂਰਨ ਕੀ ਛਲਕੈਂ ਕਰਿ[1], [1]ਇਕੱਠੇ ਵਾਰ।
ਮੇਲ ਦਯੋ ਧਰ ਪੈ ਥਰਥੱਲਾ ॥ ੯੭ ॥
ਸਿੰਘਨ ਭੀ ਤਬਿ ਹੋਨ ਸ਼ਹੀਦ
ਠਟਯੋ[1], ਮਿਲ ਕੈ ਕਹਿਂ ਆਪਸ ਮਾਂਹੀਂ। [1]ਧਾਰਿਆ।
ਹੈ ਕੁਰਖੇਤਰ ਔਰ ਬਨਾਰਸ ਤੈ,
ਯਹਿ ਉੱਤਮ ਭੂਮਿ ਮਹਾਂਹੀਂ।
ਜੋ ਨਰ ਨਾਰਿ ਮਰੈ ਇਸ ਠੌਰ,
ਬਿਕੁੰਠ ਬਸੈ ਕਿਛੁ ਸੰਸੈ ਨਾਹੀਂ।
ਦੋ ਕਰ ਮੋਦਕ ਹੈਂ[1] ਹਮਰੇ, [1]ਦੋਹਾਂ ਹੱਥਾਂ ਵਿੱਚ ਲੱਡੂ ਹਨ।
ਜੀਐਂ ਰਾਜ ਲਹੈਂ, ਮਰਿ ਬੈਕੁੰਠ ਜਾਹੀਂ ॥ ੯੮ ॥
ਯੌਂ ਮਨਿ ਮਾਨਿ ਸਿੰਘਾਨ ਦਯੋ
ਰਣ ਠਾਨ, ਤੁਕਾਨਨਿ ਸੰਗ ਤਦੋਈਂ।
ਤੋਪ ਜੰਬੂਰ ਜੰਜੈਲ ਬੰਦੂਖ,
ਚਲੈਂ ਤੁਰਕਾਨ ਦਿਸਾਨ ਤੈ ਸੋਈ।
ਨਾ ਨੁਕਸਾਨ ਸਕੈਂ ਕਰਿ ਸਿੰਘਨ,

ਆਇ ਧਸੈਂ ਮਧ ਕੋਟਹਿਂ[1] ਸੋਈ।
[1](ਕਿਲ੍ਹੇ ਦੀ) (ਕੋਟਹਿਂ) ਫਸੀਲ ਵਿੱਚ।
ਮਾਰਤ ਸਿੰਘ ਬੰਦੂਖ ਜਿਤੀ,
ਸੁ ਅਚੂਕ[1] ਤੁਕਾਨ ਕੇ ਪ੍ਰਾਨਹਿਂ ਖੋਈ ॥੯੯॥
[1]ਜੋ ਨਿਸ਼ਾਨੇ ਤੋਂ ਨਾ ਚੁੱਕੇ।
ਜੰਗ ਭਯੋ ਦਿਨ ਕੇਤਿਕ ਯੌਂ,
ਤਬਿ ਮਿੱਟੀ ਰੁ ਮਾਸ ਕੋ ਭੂਰ ਮਹਾਂਹੀ[1]।
[1]ਮਿੱਟੀ ਤੇ ਮਾਸ ਦਾ ਬਹੁਤ ਜ਼ਿਆਦਾ ਜੰਗ ਹੋਇਆ।
ਨਾਹਿਂ ਮਰੈਂ ਇਤ ਸਿੰਘ ਕੋਊ,
ਉਤ ਤੁਰਕ ਮਰੈਂ ਬਹੁ ਰੈਨ ਦਿਨਾਹੀਂ।
ਆਖਰ ਤੁਰਕਨ ਹੋਇ ਲਚਾਰ,
ਉਤਾਰ ਦਈ ਨਿਜ ਫੌਜ ਪਿਛਾਹੀਂ।
ਘੇਰ ਰਖ੍ਯੋ ਦਿਨ ਕੇਤਿਕ ਜੌ ਗਢ,
ਭੀਤ ਰਰਸਦ ਨ ਆਵਨ ਪਾਹੀ ॥੧੦੦॥
ਸਿੰਘਨ ਕਾ ਦਿਨ ਕੇਤਿਕ ਮਾਹਿਂ,
ਨਿਖੁਟ ਜਖੀਰਾ ਗਯੋ[1] ਸਭਿ ਹੀ।
[1]ਅੰਨ ਦਾ ਭੰਡਾਰ ਮੁੱਕ ਗਿਆ।
ਫਿਰ ਤੰਗ ਭਏ ਜਬਿ ਘਾਸ ਰੁ ਅੰਨ ਤੈ,
ਹੋਇ ਦੁਖੀ ਸਭਿ ਨੈਂ ਤਬਿ ਹੀ।
ਮਨਿ ਹੋਨ ਸ਼ਹੀਦ ਚਹ੍ਯੋ ਤਹਿ ਠਾਂ,
ਜਿਨ ਧਰਮ ਨ ਤਜਾਗ ਚਹ੍ਯੋ ਕਬਿ ਹੀ।
ਤਬਿ ਧਾਇ ਪਰੇ ਨਿਸ ਕੋ ਤੁਰਕਾਨ ਪੈ,
ਹੀਲ ਕੈ ਜਾਂਨ ਨਿਜੰ ਸਭਿ ਹੀ[1] ॥੧੦੧॥
[1]ਸਾਰੇ ਆਪਣੀਆਂ ਜਾਨਾਂ ਨੂੰ (ਹੀਲ ਕੈ) ਖ਼ਤਰੇ ਵਿੱਚ ਪਾ ਕੇ।
ਕਾਰੀ ਨਿਸਾ ਤਮਵਾਰੀ ਮਹਾਂ[1],
[1]ਬਹੁਤੇ ਅਨ੍ਹੇਰੇ ਵਾਲੀ ਕਾਲੀ ਰਾਤ।
ਤਬਿ ਆਪਨ ਔ ਪਰ ਕਾ ਨ ਦਿਖਾਏ।
ਮੁੱਸਲਮਾਨ ਉਠੇ ਘਬਰਾਇ,
ਮਰੇ ਲੜਿ ਆਪਸ ਮੈਂ ਬਹੁਤਾਏ।
ਮੇਖ ਸੁ ਜੀਨ[1] ਲੁਟ੍ਯੋ ਤਬਿ ਸਿੰਘਨ,
[1]ਮੇਗਜ਼ੀਨ-ਗੋਲੀਆਂ ਤੇ ਬਾਰੂਦ ਆਦਿ ਦਾ ਗੋਦਾਮ।
ਤੁਰਕਨ ਕਾ ਬਹੁ ਭਾਂਤਿ ਤਦਾਏ।
ਚਾੜ੍ਹ ਮਤਾਬ[1] ਦਏ ਜਬਿ ਤੁਰਕਨ,
[1]ਗੰਧਕ ਆਦਿ ਪਦਾਰਥ ਮਿਲਾ ਕੇ ਬਣਾਈ ਬੱਤੀ ਜਿਸ ਦਾ ਚੰਦ ਜਿਹਾ ਚਾਨਣ ਹੁੰਦਾ ਹੈ।
ਸਿੰਘ ਧਸੇ ਮਧ ਦੁਰਗ ਕੇ[1] ਆਏ ॥੧੦੨॥
[1]ਕਿਲ੍ਹੇ ਦੇ ਵਿੱਚ।

ਦੋਹਰਾ:

ਕਈ ਬਾਰ ਯੌਂ ਸਿੰਘ ਤਬਿ,
ਪਰੇ ਤੁਕਨ ਪਰ ਧਾਇ।
ਲੂਟ ਮਾਰ ਕਰਿ ਨਿਸਾ ਕੋ,
ਧਸੈਂ ਦੁਰਗ ਮੈਂ ਆਇ ॥੧੦੩॥

ਰਸਾਵਲ ਛੰਦ:

ਫਿਰ ਤੁਰਕਨ ਕਰਿ ਮਤਾ,
ਦੁਰਗ ਕੋ ਸੁਰੰਗ ਲਗਾਈ।
ਸਾਰ[1] ਸਿੰਘਨ ਕੋ ਭਈ,
[1]ਖ਼ਬਰ।

ਕਰੀ ਤਿਨ ਗਹਿਰੀ ਖਾਈ।
ਦਿੱਲੀ ਤੈ ਤਬਿ ਅਨੀ ਘਨੀ[1], ਤੁਰਕਨ ਮੰਗਵਾਈ। [1]ਬਹੁਤੀ ਫੌਜ।
ਸੁਨਿ ਸਿੰਘਨ, ਸ਼ਾਹੀਦ ਹੋਨ ਕੀ ਠੀਕ ਠਰਾਈ[1] ॥੧੦੪॥ [1]ਧਾਰ ਲਈ।
ਜੱਸਾ ਸਿੰਘ ਤਖਾਣ ਸਿੱਖ, ਇਕ ਥਾ ਗੁਰੁ ਕੇਰਾ।
ਨੌਕਰ ਤੁਰਕਨ ਪਾਸ, ਰਹਿਤ ਥਾ ਬਹੁ ਦਿਨ ਕੇਰਾ।
ਥਾ ਤਨਖਾਹੀਆ ਸੋਊ, ਪੰਥ ਨੈ ਤਜਾਗ ਦਯੋ ਥਾ।
ਨਿਜ ਬੇਟੀ ਕਾ ਖ਼ੂੰਨ, ਤਾਹਿੰ ਕੇ ਹਾਥ ਭਯੋ ਥਾ ॥੧੦੫॥
ਤਿਸ ਨੈਂ ਜਬਿ ਯਹਿ ਸੁਨੀਂ, ਸਿੰਘ ਸਭਿ ਲੈਂਹ ਸ਼ਹੀਦੀ।
ਫਿਰ ਮੈਂ ਭੀ ਇਕ ਦਿਵਸ, ਮਰੋਂਗੋ ਹ੍ਵੈ ਕਰਿ ਗੀਦੀ।
ਤਾਂ ਤੇ ਚਹੀਏ ਅਬੀ ਪੰਥ ਸੋਂ ਮਿਲ ਕਰਿ ਮਰਨਾ।
ਫਿਰ ਕਬਿ ਮਿਲ ਹੈ ਵਖਤ ਮੁਝੈ, ਯਹਿ ਨੀਕ ਸੁਵਰਨਾ[1] ॥੧੦੬॥ [1]ਚੰਗਾ ਸੁਨਹਿਰੀ ਸਮਾਂ।

ਦੋਹਰਾ:
ਰਹਿਤ ਬਿਮੁਖ ਜੋ ਪੰਥ ਤੈ,
ਗੁਰੂ ਨ ਬਖਸ਼ਤ ਤਾਂਹਿਂ।
ਹਰਿ ਰੁੱਠੇ ਗੁਰੁ ਬਖਸ਼ ਹੈਂ,
ਗੁਰੁ ਰੁੱਠੇ ਹਰਿ ਨਾਹਿਂ[1] ॥੧੦੭॥ [1]ਜੇ ਕਿਸੇ ਨਾਲ ਹਰੀਰੁੱਸਿਆ ਹੋਵੇ ਤਾਂ ਗੁਰੂ ਬਖ਼ਸ਼ ਲੈਂਦੇ ਹਨ, ਪਰ ਜਿਸ ਨਾਲ ਗੁਰੂਰੁੱਸੇ ਹੋਣ ਉਸ ਨੂੰ ਹਰੀ ਨਹੀਂ ਬਖ਼ਸ਼ਦਾ।

ਯਹਿ ਠਟ ਜੱਸਾ ਸਿੰਘ ਨੈਂ,
ਲਿਖਿ ਚਿੱਠੀ ਇਸ ਭਾਇ।
ਪੰਥ ਬਖਸ਼ ਜੇ ਲੈਹ ਮੁਹਿ,
ਤੌਂ ਮੈਂ ਮਿਲਹੋਂ ਆਇ ॥੧੦੮॥
ਪਤਿਤ ਉਧਾਰਨ ਖਾਲਸਾ,
ਸ਼ਰਨਾਗਤਿ ਸੁਖ ਦੈਨ।
ਮੇਲ ਲੈਹੁ ਮੁਹਿ ਦੀਨ ਕੋ,
ਵਖਤ ਸ਼ਹੀਦੀ ਲੈਨ ॥੧੦੯॥

ਚੌਪਈ:
ਯਹਿ ਲਿਖ ਬਾਂਧਿ ਤੀਰ ਸੰਗਾਈ।
ਪੰਥ ਪਾਸ ਮੱਧ ਕਿਲੇ ਪੁਚਾਈ।
ਵਾਚਿ[1] ਪੰਥ ਮਨਮੈਂ ਮੁਦ ਪਾਏ। [1]ਪੜ੍ਹ ਕੇ।
ਜੱਸਾ ਸਿੰਘ ਕੋ ਲਯੋ ਬੁਲਾਏ ॥੧੧੦॥
*ਚਿੱਠੀ ਕਾ ਜਵਾਬ ਲਿਖਵਾਈ। *ਅੰਕ ਨੰ. ੧੧੧ ਦੀਆਂ ਚਹੁੰਆਂ ਤੁਕਾਂ ਦਾ ਪਾਠ ਅੰਮ੍ਰਿਤਸਰ ਐਡੀਸ਼ਨ ਦਾ ਹੈ।

ਤੀਰ ਸੰਗ ਦਿਯ ਤਹੀਂ ਪੁਚਾਈ।
ਕਹਜੋ ਆਇ ਜਾਵਹੁ ਬਿਨ ਬਾਰੀ[1]। [1]ਬਿਨਾਂ ਦੇਰ ਤੋਂ।
ਪੰਥ ਬਖਸ਼ ਹੈ ਖਤਾ[1] ਤੁਮਾਰੀ ॥੧੧੧॥ [1]ਗ਼ਲਤੀ, ਭੁੱਲ।

ਜੱਸਾ ਸਿੰਘ ਹੁਤੋ ਸਰਦਾਰੈਂ।
ਸੌ ਅਸਵਾਰ ਥਾ ਤਾਬੇਦਾਰੈਂ।
ਬੀਸਕ ਥੇ ਸਿੰਘ, ਹਿੰਦੂ ਔਰੈਂ।
ਦੀਨਾ ਬੇਗ ਕੇ ਨੌਕਰ ਗੌਰੈਂ[1] ॥੧੧੨॥ [1]ਬਹੁਤੇ।
ਪਰੀ ਨਿਸਾ ਜਬਿ ਹੀ ਵਹਿ ਆਈ।
ਲੈ ਨਿਜ ਸਭਿ ਅਸਵਾਰ ਸੰਗਾਈ।
ਲੂਟ ਮਾਰਿ ਤੁਰਕਨ ਕੇ ਡੇਰੇ।
ਪਹੁੰਚਯੋ ਕਿਲੇ ਵੀਚ ਬਿਨ ਦੇਰੇ ॥੧੧੩॥
ਬਖਸ਼ਯੋ ਤਿਹ ਕਰਿ ਪੰਥ ਅਰਦਾਸਾ।
ਮੋਦ ਖਾਲਸਾ ਭਯੋ ਮਹਾਸਾ[1]। [1]ਬਹੁਤਾ।
ਕਰਿ ਗੁਰੁਮਤਾ ਪੰਥ ਫਿਰ ਭਾਰੀ।
ਲੈਨ ਸ਼ਹੀਦੀ ਕਰੀ ਤਯਾਰੀ ॥੧੧੪॥
ਜਬਿ ਯਹਿ ਸਭਿ ਤੁਰਕਨ ਸੁਨ ਪਾਈ।
ਲਗੇ ਕਰਨ ਅਫਸੋਸ ਮਹਾਂਈਂ।
ਪੈ ਤਕਰਾਈ ਕੀਨੀ ਐਸੇ।
ਰਸਦ ਕਿਲੇ ਮੱਧ ਜਾਇ ਨ ਜੈਸੇ ॥੧੧੫॥
ਨਿਕਸ ਕਿਲੇ ਤੈ ਸਿੰਘ ਅਬੈ ਹੀ।
ਹੋਵਨ ਚਹਿਤ ਸ਼ਹੀਦ ਸਭੈ ਹੀ।
ਯਹੀ ਬਾਤ ਤੁਰਕੀ ਦਲ ਸੁਨ ਕੈ।
ਲਗੇ ਕਹਨ ਮਿਲਿ ਮਿਲਿ ਸਿਰ ਧੁਨ ਕੈ[1] ॥੧੧੬॥ [1]ਸਿਰ ਹਿਲਾ ਕੇ।
ਇਕ ਇਕ ਸਿੰਘ ਮਾਰਿ ਦਸ ਦਸ ਕੋ।
ਮਰਹੈਂ ਲੈਂਹ ਸ਼ਹੀਦੀ ਜਸ ਕੋ।
ਕੋਊ ਕਹੈਂ ਯਹਿ ਨਾਹਿਂ ਮੁਕੈ ਹੈਂ।
ਮਾਰਿ ਕੂਟਿ ਕਿਤ ਦਿਸ ਭਜ ਜੈਹੈਂ ॥੧੧੭॥
ਆਇ ਸੰਮੁਖ ਜਬਿ ਸਿੰਘ ਪਰੈਂਗੇ।
ਤਿਨ ਆਗੇ ਕਹੁ ਕੌਨ ਅਰੈਂਗੇ।
ਹੜ੍ਹ ਕਾ ਜਲ ਦਰਯਾਵ-ਚੜ੍ਹਾਵੈ[1]। [1]ਹੜ੍ਹ ਦਾ ਪਾਣੀ ਜਾਂ ਦਰਿਆ ਦਾ ਚੜ੍ਹਾ ਆ ਜਾਵੇ।
ਡੌਂ ਕੀ ਅਗਨਿ ਚਹੋ ਰੁਕ ਜਾਵੈ[1] ॥੧੧੮॥ [1]ਜੰਗਲ ਦੀ ਅੱਗ ਇਹ (ਤਿੰਨੇ) ਤਾਂ ਭਾਵੇਂ ਰੁਕ ਜਾਣ।
ਪੈ ਸਿੰਘਨ ਕਾ ਹੱਲਾ ਜੌਨ।
ਰੋਕਨ ਵਾਲਾ ਜੰਮਯੋਂ ਕੌਨ।
ਯੌਂ ਇਤ ਤੁਰਕ ਸਿੰਘਨ ਤੈ ਡਰਹੀਂ।
ਸਿੰਘ ਭੀ ਉਤ ਅਰਦਾਸੇ ਕਰਹੀਂ ॥੧੧੯॥
ਚਹੈਂ ਗੁਰੂ ਤੈ ਬੰਦ-ਖਲਾਸ[1]। [1]ਛੁਟਕਾਰਾ।
ਭੂਖੇ ਮਰੈਂ ਭਯੋ ਬਲ ਨਾਸ ॥੧੨੦॥
ਦੋਹਰਾ:
ਅਰਜ਼ ਪੰਥ ਕੀ ਸੁਨੀ ਤਬਿ,
ਆਪ ਗੁਰੂ ਕਰਤਾਰ।

ਪੰਥ ਬਚਾਵਨ ਹੇਤ ਭਲ,
ਦਈ ਬਜ਼ੋਂਤ ਰਚ ਸਾਰ[1] ॥੧੨੧॥ [1]ਸ੍ਰੇਸ਼ਟ।
ਚੌਪਈ:
ਚੜ੍ਹਿ ਕਾਬਲ ਤੈ ਸ਼ਾਹਿ-ਨਿਵਾਜ।
ਆਯੋ ਲੈ ਨਿਜ ਮੱਦਦ ਸਾਜ[1]। [1]ਮਦਦ ਤੇ ਸਾਮਾਨ।
ਪਹੁੰਚਯੋ ਜਬੈ ਗਿਰਦ ਮੁਲਤਾਨ।
ਮਾਰ ਲੂਟ ਵਹਿ ਕਰਤ ਮਹਾਨ ॥੧੨੨॥
ਸੰਗ ਭੀਰ ਗਿਲਜਯੋਂ ਕੀ ਭਾਰੀ।
ਅਯੋ ਲਹੌਰ ਲੈਨ ਮਨਿ ਧਾਰੀ।
ਜਬੈ ਮੀਰਮੰਨੂ ਯਹਿ ਸਾਰ[1]। [1]ਖ਼ਬਰ।
ਪਾਈ, ਭਯੋ ਸੁ ਅਧਿਕ ਲਚਾਰ[1] ॥੧੨੩॥ [1]ਦੁਖੀ।
ਯਹੀ ਬਾਤ ਸੁਨਿ ਦਲ ਤੁਰਕਾਨੀ।
ਕੇ ਸਿਰ, ਪਰਯੋ ਮਨੋ ਬਹੁ ਪਾਨੀ[1]। [1]ਸਿਰ ਬਹੁਤਾ ਪਾਣੀ ਪੈ ਗਿਆ, ਭਾਵ ਭੈ-ਭੀਤ ਹੋ ਗਏ।
ਸੋਚਿ ਮੀਰਮੰਨੂ ਫਿਰ ਖਾਸ[1]। [1]ਆਪ।
ਕੌੜਾ-ਮੱਲ ਬੁਲਾਯੋ ਪਾਸ ॥੧੨੪॥
ਕਹਯੋ ਬਨੀ ਅਸਮੰਜਸ[1] ਬੁਰੀ। [1]ਅਣਬਣ।
ਸੱਤ੍ਰੂ ਸੈਨ ਦੁਹਿ ਦਿਸ ਤੈ ਢੁਰੀ[1]। [1]ਚਲ ਪਈ ਹੈ।
ਦੁਸ਼ਮਨ ਸ਼ਾਹਿ ਨਿਵਾਜ ਹਮਾਰਾ।
ਆਯੋ ਉਤ ਤੈ ਲੈ ਦਲ ਭਾਰਾ ॥੧੨੫॥
ਇਤ ਸਿੰਘਨ ਸੋਂ ਲਗ ਰਹਯੋ ਜੰਗ।
ਕਰੋ ਦੂਰ ਯਹਿ ਕਿਵੈਂ ਕੁਢੰਗ[1]। [1]ਕਿਵੇਂ ਨਾ ਕਿਵੇਂ ਇਹ ਖੋਟਾ ਤ੍ਰੀਕਾ ਦੂਰ ਕਰੋ।
ਕੌੜਾ-ਮੱਲ ਜੋਰਿ ਕਰ ਬੋਲਾ।
ਪੰਥ ਖਾਲਸਾ ਹੈ ਵਡ ਭੋਲਾ ॥੧੨੬॥
ਕਰਿ ਅਪਨੇ ਇਨ ਕੌ ਲਿਹੁ ਮੇਲ।
ਦੁਸ਼ਮਨ ਕੇ ਸੰਮੁਖ ਦਿਹੁ ਪੇਲ[1]। [1]ਸਾਹਮਣੇ ਧੱਕ ਦਿਉ ਭਾਵ ਭੇਜ ਦਿਉ।
ਤੁਮ ਤੈ ਦਸ ਗੁਨ ਹੈਂ ਯਹਿ ਸਾਰੇ।
ਸ਼ਾਹਿ ਨਿਵਾਜ ਕੇ ਦੁਸ਼ਮਨ ਭਾਰੇ ॥੧੨੭॥
ਇਸ ਕੇ ਵਾਲਦ[1] ਖਾਨ ਬਹਾਦਰ। [1]ਪਿਉ।
ਜ਼ੁਲਮ ਕਰੇ ਸਿੰਘਨ ਪਰ ਨਾਦਰ[1]। [1]ਵੱਡੇ।
ਸਿਰ ਸਿੰਘਨ ਕੇ ਕਾਟਿ ਅਪਾਰੇ।
ਭੀਤਿ ਚਿਨਾਏ ਕੂਪਨਿ ਡਾਰੇ[1] ॥੧੨੮॥ [1]ਕੰਧਾਂ 'ਚ ਚਿਣਾਏ ਤੇ ਖੂਹਾਂ 'ਚ ਸੁੱਟੇ।
ਸ਼ਹਿ ਨਿਵਾਜ਼ ਪੁਨ ਘੱਲੂਘਾਰਾ[1]। [1]ਤਬਾਹੀ, ਸਰਵ-ਨਾਸ਼।
ਕਰਵਾਯੋ ਸਿੰਘਨ ਕਾ ਭਾਰਾ।
ਇਸ ਤੇ ਸਿਖ ਮਾਰਯੋਂ ਚਹਿਂ ਤਿਸ ਕੋ।
ਨਿਜ ਦੁਸ਼ਮਨ ਸਮਝਤ ਤੁਮ ਜਿਸ ਕੋ ॥੧੨੯॥
ਯਹਿ ਸੁਨਿ ਮੀਰਮੰਨੂ ਮੁਦ ਧਾਰ।

ਕੌੜੇ-ਮਲ ਕੋ ਦਿਯ ਇਖਤਜਾਰ।
ਕਹਯੋ ਮੇਲ ਅਬਿ ਸਿੰਘਨ ਸੰਗ।
ਜੈਸ ਕੈਸ ਕਰਿ ਲਿਹੁ ਨਿਸੰਗ ॥੧੩੦॥
ਕੌੜੇ ਮੱਲ ਜੰਗ ਢਿਗ ਆਏ।
ਜੰਗ ਹਟਾਇ ਸਿੰਘ ਅਪਨਾਏ।
ਟਕੇ ਖਰਚ ਹਿਤ ਦੁਇ ਲੱਖ ਦਏ।
ਨਿਜ ਸੰਗੀ ਸਭਿ ਸਿੰਘ ਕਰਿ ਲਏ ॥੧੩੧॥
ਦ੍ਵਾਦਸ ਨਗਰ ਗੁਰੂ-ਚਕ ਵਾਰੇ।
ਲਿਖ ਦੀਨੇ ਬਿਨ ਦੇਰ ਸੁਧਾਰੇ।
ਅਰਧ ਤੱਲਕਾ[1] ਪਟੀ ਕੇਰੋ। [1]ਇਲਾਕਾ।
ਦੈਨਾ ਕਰਯੋ ਫਤੇ ਕਰਿ ਫੇਰੋ ॥੧੩੨॥
ਖਰਚ ਜਗੀਰ ਪੰਥ ਤਬਿ ਲੈ ਕੈ।
ਭਯੋ ਮੋਦ ਸਭਿ ਗੁਰੂ ਮਨੈ ਕੈ।
ਸ਼ਹਿ ਨਿਵਾਜ਼ ਕੇ ਡੇਰੇ ਕੇਰੀ।
ਲੂਟ ਮਾਫ ਕਰਵਾਈ ਫੇਰੀ ॥੧੩੩॥
ਜੱਸਾ ਸਿੰਘ ਸ੍ਰਦਾਰ ਤਰਖਾਣ।
ਛੋਡਯੋ ਕਿਲ੍ਹੇ ਵੀਚ ਭਲ ਜਾਨਿ।
ਰਹਯੋ ਰਾਮਗੜ੍ਹ ਮੈਂ ਵਹਿ ਜਬਿ ਤੇ।
ਬਿਦਤ ਰਾਮਗੜ੍ਹੀਆ ਭਯੋ ਤਬਿ ਤੇ ॥੧੩੪॥
ਉਤ ਦਿਸ ਚੜ੍ਹਯੋ ਪੰਥ ਮੁਦ ਪਾਇ।
ਹਰਿਮੰਦਰ ਅਰਦਾਸ ਕਰਾਇ ॥੧੩੫॥

ਦੋਹਰਾ:

ਨਿਜ ਦੁਸ਼ਮਨ ਕੇ ਹਰਨ ਹਿਤ,
ਕੌੜਾ ਮੱਲ ਕੇ ਸੰਗ।
ਚੜ੍ਹਯੋ ਪੰਥ ਸਭਿ ਮੋਦ ਹ੍ਵੈ,
ਕਰਿ ਨਿਜ ਕਾਜ ਸੁਰੰਗ[1] ॥੧੩੬॥ [1]ਚੰਗੇ ਢੰਗ ਨਾਲ।
ਉਸ ਦਿਨ ਮਨੂੰ ਮੀਰ ਨੈ,
ਖੇਲਯੋ ਅਪਨਾ ਦਾਇ।
ਦੁਸ਼ਮਨ ਕੀ ਛਤੀਆਨ ਸੋਂ,
ਮਾਰਯੋਂ ਸਾਂਪ ਉਠਾਇ ॥੧੩੭॥

ਸ਼ੰਕਰ ਛੰਦ:

ਸਭਿ ਪੰਥ ਕੌੜੇ-ਮੱਲ ਕੇ ਸੰਗ,
ਦਯੋ ਮੀਰ[1] ਚੜ੍ਹਾਇ। [1]ਮੀਰ ਮੰਨੂ ਨੇ।
ਪੁਨ ਪਠਯੋ ਦੀਨਾ ਬੇਗ ਕੋ,
ਨਿਜ ਸੈਨ ਦੈ ਅਧਿਕਾਇ।
ਕਰਵਾਇ ਕੁਣਕਾ ਸੁੱਖਾ ਮਿੱਠਾ,
ਸਿੰਘਨ ਕੋ ਦੀਵਾਨਿ[1]। [1]ਕੌੜਾ ਮੱਲ ਨੇ।

ਛਕਾਇ ਖੁਸ਼ੀਆਂ ਲੇਵਹੀ,
ਨਿਤ ਪੰਥ ਤੈ ਮੁਦ ਠਾਨ ॥੧੩੮॥
ਤਨਖਾਹਿ ਹੁੱਕਾ ਪੀਣ ਕੀ,
ਨਿਤ ਦੈ ਰੁਪਯੇ ਪਾਂਚ*।

*ਦੀਵਾਨ ਕੌੜਾ ਮੱਲ ਨੂੰ ਸਾਰੇ ਇਤਿਹਾਸਕਾਰਾਂ ਨੇ ਨੇਕ-ਪੁਰਸ਼ ਮੰਨਿਆਂ ਹੈ ਤੇ ਉਹ ਸਿੰਘਾਂ ਦਾ ਵੀ ਖੈਰ-ਖਾਹ ਰਿਹਾ ਹੈ, ਜਿਸ ਕਰਕੇ ਸਿੰਘਾਂ ਨੇ ਉਸ ਦਾ ਨਾਮ ਮਿੱਠਾ ਮੱਲ ਰੱਖਿਆ ਹੋਇਆ ਸੀ। ਹੋ ਨਹੀਂ ਸਕਦਾ ਕਿ ਉਹ ਹੁੱਕਾ ਪੀਂਦਾ ਹੋਵੇ। ਪਰ ਜੇ ਇਹ ਗੱਲ ਮੰਨ ਲਈ ਜਾਵੇ ਤਾਂ ਇਹ ਤਨਖਾਹ ਗੁਰਮਤਿ ਦੇ ਆਸ਼ੇ ਅਨੁਸਾਰ ਦਰੁਸਤ ਨਹੀਂ ਕਿ ਕੋਈ ਆਦਮੀ ਪੰਜ ਰੁਪਏ ਰੋਜ਼ ਤਨਖਾਹ ਵਜੋਂ ਦੇ ਕੇ ਸਦਾ ਹੁੱਕਾ ਪੀਂਦਾ ਰਹੇ। ਕਿਸੇ ਪਿਛਲੀ ਭੁੱਲ ਜਾਂ ਕੁਰਹਿਤ ਦੀ ਤਨਖਾਹ ਲੁਆ ਕੇ ਅੱਗੋਂ ਤੋਂ ਉਹ ਕੁਕਰਮ ਛੱਡਣਾ ਪੈਂਦਾ ਹੈ। ਜੇ ਇਹ ਗੱਲ ਨਾ ਹੁੰਦੀ ਤਾਂ ਮਾਇਆ ਧਾਰੀ ਲੋਕ ਤਾਂ ਤਨਖ਼ਾਹ ਵਜੋਂ ਕੁਝ ਮਾਇਆ ਦੇ ਕੇ ਸਦਾ ਕੁਰਹਿਤਾਂ ਕਰਦੇ ਰਹਿੰਦੇ। ਇਸ ਲਈ ਕਵੀ ਜੀ ਦੀ ਉਕਤ ਕਥਨ ਗੁਰਮਤਿ ਦੀ ਕਸਵੱਟੀ ਤੇ ਪੂਰਾ ਨਹੀਂ ਉਤਰਦਾ ਇਸ ਲਈ ਮੰਨਣ ਯੋਗ ਨਹੀਂ ਹੈ।

ਇਸ ਭਾਂਤਿ ਢਿਗ ਮੁਲਤਾਨ ਕੇ,
ਜਬਿ ਜਾਇ ਪਹੁੰਚੇ ਸਾਚ[1]।

[1]ਠੀਕ।

ਸੁਨਿ ਅਯੋ ਸ਼ਾਹਿ ਨਿਵਾਜ਼, ਲੈ
ਬਹੁ ਸੈਨ ਗਿਲਜਯੋਂ ਕੇਰ।
ਦਸ ਕੋਸ ਪਰ ਮੁਲਤਾਨ ਤੈ,
ਪਰ ਗਯੋ ਵਡ ਭਟ-ਭੇਰ[1] ॥੧੩੯॥

[1]ਸੂਰਮਿਆਂ ਦਾ ਭੇੜ ਭਾਵ ਜੰਗ।

ਸਭਿ ਸਿੰਘਨ ਕੋ ਉਤਾਰ ਪਾਛੇ,
ਆਪ ਆਗੇ ਜਾਇ।
ਸਭਿ ਸੈਨ ਤੁਰਕੀ ਸੰਗ ਲੈ,
ਨਿਜ ਲਰੇ ਬਲ ਲਹੁ ਲਾਇ।
ਜਬਿ ਮਾਰ ਗਿਲਜਯੋਂ ਨੈ, ਦਏ
ਮੁਖ ਮੋੜ ਇਨ ਕੇ ਪੈਰ।
ਫਿਰ ਮਿਲਯੋ ਦੀਨਾ ਬੇਗ, ਸ਼ਾਹਿ
ਨਿਵਾਜ਼ ਸੋਂ ਤਜਿ ਬੈਰ ॥੧੪੦॥
ਤਬਿ ਪਿਖਯੋ ਕੌੜਾ-ਮੱਲ ਨੈਂ,
ਯਹਿ ਤੁਰਕ ਹੁਏ ਏਕ।
ਫਿਰ ਧਾਇ ਕੌੜਾ ਮਲ ਨੈ,
ਆ ਗਹੀ ਸਿੰਘਨ ਟੇਕ।
ਛਕਿ ਫੀਮ ਸੁੱਖਾ* ਸਿੰਘ ਸਭਿ,

*ਦੇਖੋ ਪੂਰਬਾਰਧ ਦੇ ਬਿਸ੍ਰਾਮ ਨੰ. ੧੨ ਦੇ ਅੰਕ ਨੰ. ੧੨੫ ਤੇ * ਨਿਸ਼ਾਨ ਦੀ ਪੈਰ ਟੂਕ।

ਵਡ ਦੁੰਦਬੀ[1] ਵਜਵਾਇ।

[1]ਧੌਂਸੇ।

ਚੜ੍ਹਿ ਸੰਗ ਕੌੜਾ ਮਲ ਕੇ,
ਭਲ ਭਿਰੇ ਸਨਮੁਖ ਜਾਇ ॥੧੪੧॥

ਭੁਯੰਗ ਪ੍ਰਯਾਤ ਛੰਦ:

ਭਿਰੇ ਜਾਇ ਆਛੇ, ਮਹਾਂਬੀਰ ਬੰਕੇ[1]।

[1]ਬਹੁਤੇ ਸੁੰਦਰ ਸੂਰਮੇਂ।

ਭਏ ਹੱਥ ਵੱਥੰ, ਜਰਾ ਨਾਹਿੰ ਸ਼ੰਕੇ[1]।
[1]ਹੱਥੋ-ਪਾਈ ਹੋ ਪਏ ਜ਼ਰਾ ਵੀ ਨਹੀਂ ਡਰੇ।

ਕੜਾ ਕਾੜਾ ਮਾਰੈਂ, ਘਨੇ ਰਾਮਜੰਗੇ[1]।
[1]ਬੰਦੂਕਾਂ।

ਦੜਾ ਦਾੜ ਗੇਰੈਂ, ਕਰੈਂ ਅੰਗ ਭੰਗੇ ॥ ੧੪੨ ॥
ਸੜਾ ਸਾੜ ਤੀਰਾਨ ਕੇ ਝੁੰਡ ਚਾਲੈਂ।
ਫਿਰੈਂ ਪ੍ਰਾਨ ਲੇਤੇ, ਮਨੋ ਨਾਗ ਕਾਲੈਂ।
ਕਹੂੰ ਮਾਰ ਕੈ ਸੈਹਥੀ[1] ਪਾਰ ਕੱਢੈਂ।
[1]ਬਰਛੀ।

ਜਲੰ ਮੰਗਨੇ ਜੋਗ, ਨਾ ਤਾਂਹਿ ਛੱਡੈਂ ॥ ੧੪੩ ॥
ਘਨੇ ਘਾਇ ਸੁੱਟੇ, ਕਰੰਵਾਰ ਸੰਗੇ[1]।
[1]ਤਲਵਾਰਾਂ ਨਾਲ ਬਹੁਤੇ ਜ਼ਖ਼ਮੀਂ ਕਰ ਸੁੱਟੇ।

ਭਏ ਲਾਲ ਬਾਗੇ, ਭਿਗੇ ਸ੍ਰੌਨਰੰਗੇ[1]।
[1]ਲਹੂ ਦੇਰੰਗ ਨਾਲ ਭਿੱਜ ਕੇ ਪੁਸ਼ਾਕੇ ਲਾਲ ਹੋ ਗਏ।

ਰਸੰ ਬੀਰ ਛਾਕੇ[1], ਭਿਰੈਂ ਸਿੰਘ ਸੂਰੇ।
[1]ਬੀਰ-ਰਸ ਨਾਲ ਭਰੇ ਹੋਏ।

ਮਹਾਂ ਮੋਦ ਮੱਤੇ, ਚਹੈਂ ਜੀਤ ਰੂਰੇ[1] ॥ ੧੪੪ ॥
[1]ਸੁੰਦਰ ਜਿੱਤ।

ਕਰਾਚੋਲ[1] ਬਾਹੈਂ, ਅੱਧਾ ਅੱਧ ਲਾਹੈਂ।
[1]ਤਲਵਾਰ।

ਸਿਰੰ ਜ੍ਵਾਨ ਕੋ ਕੱਟਿ, ਕੈਕਾਨ[1] ਢਾਹੈਂ।
[1]ਘੋੜੇ ਨੂੰ।

ਦਬਜੋ ਸੂਰ ਨੂਰੰ, ਭਈ ਧੂਰ ਧਾਰਾ[1]।
[1](ਧਾਰਾ) ਬਹੁਤੀ ਧੂੜ ਹੋ ਗਈ ਜਿਸ ਕਰ ਕੇ ਸੂਰਜ ਦਾ ਚਾਨਣ ਦੱਬ ਗਿਆ।

ਮਚਜੋ ਜੰਗ ਜੈਸੇ, ਕਹੈ ਕੌਨ ਭਾਰਾ ॥ ੧੪੫ ॥
ਪਰਜੋ ਪੈਰ ਪੀਛੈ, ਤੁਰੰਕਾਨ ਕੇਰੋ।
ਬਢੇ ਸਿੰਘ ਸੂਰੇ, ਕਰਜੋ ਭੱਟ-ਭੇਰੋ।
ਤਬੈ ਸਿੰਘ ਕਾਪੂਰ ਨੈ, ਬੋਲਿ ਹੱਲਾ।
ਦਯੋ ਮੇਲ, ਦੌਰਾਨੀਯੋਂ ਮੈਂ ਥ੍ਰੱਥਲਾ ॥ ੧੪੬ ॥
ਲਗੇ ਕੂਕਨੇ ਯਾਇਲੀ, ਯਾਹਿ ਆਲਾ।
ਜਬੈ ਮਾਰਿ ਸਿੰਘਾਨ ਨੈ ਘਾਣ ਘੱਲਾ[1]।
[1]ਜੰਗ ਪਾਇਆ।

ਚਲਜੋ ਸ਼ਾਹਿ ਨਿਵਾਜ਼ ਤੌ ਧਾਇ ਪੀਛੇ।
ਤਿਸੀ ਗੈਲ ਧਾਏ[1], ਘਨੇ ਸਿੰਘ ਤੀਛੇ ॥ ੧੪੭ ॥
[1]ਪਿੱਛੇ ਦੌੜੇ।

ਤਬੈ ਭੀਮ ਸਿੰਘੰ, ਬਲੀ ਸਿੰਘ ਜੱਸਾ।
ਢਿਗੰ ਜਾਇ ਢੁੱਕੇ, ਛੇੜਿ ਅੱਸ੍ਵ ਵੱਸਾ[1]।
[1]ਆਪਣੇ ਘੋੜਿਆਂ ਨੂੰ (ਵੱਸਾ) ਕਾਬੂ ਕਰ ਕੇ ਛੇੜ ਕੇ ਨੇੜੇ ਜਾ ਪੁੱਜੇ।

ਤਜੇ ਰਾਮਜੰਗੇ, ਦੁਹੂੰ ਨੈ ਸੰਧਾਈ[1]।
[1]ਸਿੰਨ੍ਹ ਕੇ।

ਲਗੀ ਸ਼ਾਹਿ ਨਿੱਵਾਜ ਕੈ, ਦੋਇ ਜਾਈ ॥ ੧੪੮ ॥
ਗਈਂ ਚੀਰ, ਸੰਜੋਇ ਸਾਰੀਰ ਤਾਈਂ।
ਗਿਰਯੋ ਭੂਮ ਮੈਂ, ਝੂਮ ਕੈ ਘੂੰਮ ਖਾਈ[1]।
[1]ਹਿਲੋਰਾ ਤੇ ਭੁਆਟਣੀ ਖਾ ਕੇ ਧਰਤੀ 'ਤੇ ਡਿੱਗ ਪਿਆ।

ਕਟਜੋ ਮੂੰਡ ਜੱਸੇ-ਹਰੀ, ਸਾਥ ਜੁੱਸੇ[1]।
[1]ਜੋਸ਼ ਨਾਲ ਜੱਸਾ ਸਿੰਘ ਨੇ ਸਿਰ ਕੱਟਿਆ।

ਜਿਮੇਂ ਬੇਲ ਤੇ ਕੱਦੂਯਾ, ਦਾਤਿ ਕੁੱਸੇ[1] ॥ ੧੪੯ ॥
[1]ਦਾਤੀ ਕੱਦੂ ਨੂੰ ਕੱਟ ਦੇਂਦੀ ਹੈ।

ਜਬੈ ਸ਼ਾਹਿ ਨਿਵਾਜ਼ ਕੌਂ, ਯੌਂ ਨਿਵਾਜਜੋ[1]।
[1]ਵੱਡਾ ਕੀਤਾ ਭਾਵ ਮਾਰ ਦਿੱਤਾ।

ਤਬੈ ਫੌਜ ਦੁਰਾਨੀਯੋ ਕੇਰ ਭਾਜਜੋ।
ਪੁਨਾ ਸ਼ਾਹਿ ਨਿਵਾਜ ਕੇ ਮੂੰਡ ਕੋ ਲੇ।
ਭੀਮ ਸਿੰਘ ਪਰੋਇ ਕੇ ਵੀਚ ਸੇਲੇ ॥ ੧੫੦ ॥

ਤਿਸੈ ਧਾਇ ਦੀਵਾਨ ਕੋ ਲਜਾਇ ਦੀਨੋ।
ਕਹਯੋ ਸਿੰਘ ਜੱਸੇ, ਕਟਯੋ ਜੱਸ ਲੀਨੋ।
ਪੁਨਾ ਔਰ ਸਿੰਘਾਨ ਭੀ ਕੀਨ ਕਾਰੀ[1]। [1]ਕੰਮ ਕੀਤਾ।
ਘਨੀ ਸ਼ਾਹਿ ਨਿਵਾਜ਼ ਕੀ ਸੈਨ ਮਾਰੀ ॥ ੧੫੧ ॥
ਗਏ ਕਾਬਲੀ ਕਾਬਲੈਂ ਓਰ ਧਾਈ।
ਕਰੀ ਫੇਰ ਨਾ ਸੰਮੁਖੈ ਹ੍ਵੈ ਲਰਾਈ।
ਫਤੇ ਜੰਗ ਕੀ ਔਰ ਓਮੰਗ[1] ਜੋਈ। [1]ਉਤਸ਼ਾਹ।
ਕੌੜਾ ਮਲ ਦੀਵਾਨ ਕੋ ਮਿਲੀ ਸੋਈ ॥ ੧੫੨ ॥

ਦੋਹਰਾ:
ਸਿੰਘਨ ਲੂਟਯੋ ਧਾਇ ਫਿਰ,
ਸ਼ਹਿਰ ਸਗਲ ਮੁਲਤਾਨ।
ਡੇਰਾ ਸ਼ਾਹਿ ਨਿਵਾਜ ਕਾ,
ਲੂਟਯੋ ਔਰ ਮਹਾਨ ॥ ੧੫੩ ॥

ਕਬਿੱਤ:
ਧਨ ਮਨ ਇੱਛ ਲੂਟਯੋ ਪੰਥ ਕਾ ਦਰਿਦ੍ਰ ਤੂਟਯੋ,
ਫਤੇ ਕਾ ਅਨੰਦ ਘੂਟਯੋ[1] ਸੁਧਾਸਰ ਆਯੋ ਹੈ। [1]ਛਕਿਆ, ਮਾਣਿਆਂ।
ਕੌੜੇ ਮੱਲ ਆਇ ਸੁੱਖੇ ਮਿੱਠੇ ਕੀ ਕਰਾਇ ਦੇਗ,
ਕੁਣਕਾ ਬਣਾਇ ਬਹੁ ਪੰਥ ਕੋ ਛਕਾਯੋ ਹੈ।
ਧਨ ਅਨਗਨ ਦਰਵਾਰ ਮੈਂ ਚੜਾਯੋ ਤਿਨ,
ਕੌੜੇ-ਮੱਲ ਹੂੰ ਤੇ ਮਿੱਠਾ ਮੱਲ ਪੰਥ ਗਾਯੋ ਹੈ[1]। [1]ਕਿਹਾ ਹੈ।
ਖੁਸ਼ੀ ਲੈ ਕੈ ਖਾਲਸੇ ਤੈ ਗਯੋ ਮਿੱਠਾ ਮੱਲ ਫੇਰ,
ਲਵਪੁਰ ਮੀਰ-ਮੰਨੂੰ ਪਾਸ ਜਸ ਪਾਯੋ ਹੈ ॥ ੧੫੪ ॥

ਸ੍ਵੈਯਾ:
ਸ਼ਾਹਿ ਨਿਵਾਜ਼ ਕਾ ਮੂੰਡ[1], ਧਰਯੋ ਜਬਿ [1]ਸਿਰ।
ਜਾਇ ਦੀਵਾਨ ਨੈ ਮੀਰ ਅਗਾਰੀ।
ਮੋਦ ਨੁਵਾਬ ਭਯੋ ਪਿਖ ਕੈ ਅਤਿ,
ਕੀਨ ਦੀਵਾਨ ਕਾ ਮਨਸਬ[1] ਭਾਰੀ। [1]ਅਹੁਦਾ, ਦਰਜਾ।
ਲਾਜ ਰਖੀ ਵਡ ਆਪ ਗੁਰੂ,
ਸ਼ਰਨਾਗਤਿ ਸਿੱਖਨ ਕੀ ਤਬਿ ਕਾਰੀ[1]। [1]ਚੰਗੀ।
ਸਾਲ ਅਠਾਰਾਂ ਸੈ ਨੌ ਮੱਧ ਗਾਥ,
ਭਈ ਯਹਿ ਹੈ ਸਭਿ ਲੇਹੁ ਵਿਚਾਰੀ ॥ ੧੫੫ ॥

ਇਤਿ ਸ੍ਰੀ ਗੁਰੁ ਪੰਥ ਪ੍ਰਕਾਸ਼ ਗ੍ਰੰਥੇ ਉੱਤ੍ਰਾਰਧੇ ਗਜਾਨ ਸਿੰਘ ਵਿਰਚਿਤੇ 'ਰਾਮਗੜ, ਰਾਮਰੌਣੀਰਚਨ, ਜੰਗ ਕਰਨ, ਸ਼ਾਹਿ-ਨਿਵਾਜ਼ ਕਾ ਮਾਰਨ', ਬਰਨਨੰ ਨਾਮ ਛੱਤੀਸਮੋਂ ਬਿਸ੍ਰਾਮ ॥ ੩੬ ॥ õ

*ਏਥੋਂ ਤੱਕ ਲਾਹੌਰ ਐਡੀਸ਼ਨ ਦੇ ਉੱਤ੍ਰਾਰਧ ਦੀ ਰਚਨਾ ਨੂੰ ਛਾਪਿਆ ਹੈ।

## ੩੭. {ਅਹਿਮਦ ਸ਼ਾਹ ਦੁਰਾਨੀ ਦਾ ਆਉਣਾ, ਸੁੱਖਾ ਸਿੰਘ ਦੀ ਸ਼ਹੀਦੀ ਤੇ ਸਿੰਘਾਂ ਨੇ ਜਲੰਧਰ ਫ਼ਤਹ ਕਰਨਾ}

*ਦੋਹਰਾ:

ਰੇ ਮਨ ਤਜਾਗ ਵਿਕਾਰ ਤੂੰ,
ਹਰਿ ਗੁਬਿੰਦ ਗੁਰੁ ਧਜਾਇ।
ਚਾਰ ਪਦਾਰਥ ਸੁਜਸ ਸੁਖ,
ਪੈਹੈਂ ਬਿਨ ਜਤਨਾਇ[1] ॥੧॥
ਸੁੱਖਾ ਸਿੰਘ ਸ਼ਹੀਦ ਹ੍ਵੈ,
ਕਾਬਲੇਸ਼[1] ਜਿਮ ਆਇ।
ਲੁਟੈ ਜਲੰਧਰ ਕਤਲ ਹ੍ਵੈ,
ਸੁਨੋ ਪੰਥ ਸੁਖ-ਦਾਇ ॥੨॥

ਪਾਧਰੀ ਛੰਦ:

ਜਬਿ ਪੰਥ ਖਾਲਸਾ ਥਿਰਜੋ ਆਨ।
ਮੱਧ ਗੁਰੂ-ਚੱਕ ਮਨਿ ਮੋਦ ਠਾਨ।
ਨਿਤ ਦੋਨੋ ਵਖਤ ਦੀਵਾਨ ਲਾਇ।
ਆਕਾਲ ਬੁੰਗੇ ਕੇ ਅਗਵਾਇ[1] ॥੩॥
ਢਾਡੀ ਬਹੁ ਵਾਰਾਂ ਪਢੈਂ ਆਇ।
ਜਿਨ ਕੋ ਸੁਨਿ ਕਾਇਰ ਭੀ ਲਰਾਇਂ।
ਕਿਤ ਕਰੈਂ ਗੁਰਮਤਾ ਬੈਠਿ ਸਿੰਘ।
ਅਬਿ ਚਢ ਕਰਿ ਦਿੱਲੀ ਲਿਹੁ ਨਿਸੰਗ ॥੪॥
ਕੋ ਕਹੈਂ ਪਸ਼ੌਰ ਲਹੌਰ ਲੇਹੁ।
ਕੋ ਕਹੈਂ ਸਰ੍ਹੰਦਹਿ ਕਰੋ ਥੇਹੁ।
ਕਹਿਂ ਕੇਤਿਕ ਲੂਟਹੁ ਅਬਿ ਕਸੂਰ।
ਯੌਂ ਕਰਤ ਗੁਰਮਤੇ ਪੰਥ ਭੂਰ ॥੫॥
ਫਿਰ ਤਬੈ ਮੁਹੰਮਦ ਸ਼ਹਿ ਦਿਲੇਸ।
ਗਿਲ ਲਯੋ ਮੌਤ ਨੈ ਆਨਿ ਵੇਸ[1]।
ਸੁਤ ਤਿਸ ਕਾ ਅਹਿਮਦ ਸ਼ਾਹਿ ਔਰ।
ਪਤਿਸ਼ਾਹਿ ਭਯੋ ਫਿਰ ਤਿਸੀ ਠੌਰ ॥੬॥
ਥੇ ਤਿਸ ਕੇ ਜੋਊ ਵਜੀਰ ਚਾਰ।

*ਏਥੋਂ ਹੁਣ ਅਸੀਂ ਅੰਮ੍ਰਿਤਸਰ ਐਡੀਸ਼ਨ ਦੇ ਪੰਨਾ ੫੩੩ ਤੋਂ ਉਸ ਦਾ ਬਿਸ੍ਰਾਮ ਨੰ: ੫੧ ਨੂੰ ਛਾਪਣਾ ਸ਼ੁਰੂ ਕਰਨ ਲੱਗੇ ਹਾਂ। ਲਾਹੌਰ ਐਡੀਸ਼ਨ ਉੱਤ੍ਰਾਰਧ ਵਿੱਚ ਛਪੀ ਬਾਕੀ ਰਚਨਾ ਦਿੱਲੀ ਐਡੀਸ਼ਨ ਦਾ ਹੀ ਗ਼ਲਤ-ਮਲਤ ਉਤਾਰਾ ਹੈ। ਪਰ ਅੰਮ੍ਰਿਤਸਰ ਐਡੀਸ਼ਨ ਵਿੱਚ ਕਵੀ ਜੀ ਨੇ ਹੋਰ ਮਸਾਲਾ ਵਧਾ ਕੇ ਦਿੱਤਾ ਹੈ, ਜਿਸ ਬਾਰੇ ਅੰਮ੍ਰਿਤਸਰ ਐਡੀਸ਼ਨ ਦੇ ਅੰਤ ਵਿੱਚ ਛਪੇ ਇਸ਼ਤਿਹਾਰ ਵਿੱਚ ਕਵੀ ਜੀ ਨੇ ਖ਼ੁਦ ਲਿਖਿਆ ਹੈ, ਦੇਖੋ ਪੰਨਾ ੧੫੪੬ ਤੇ * ਨਿਸ਼ਾਨ ਦੀ ਪੈਰ ਟੂਕ। ਲਾਹੌਰ ਐਡੀਸ਼ਨ 'ਚ ਬਾਕੀ ਰਹਿੰਦੀ ਰਚਨਾ ਦੇ ੧੯੩ ਪੰਨੇ ਦਿੱਲੀ ਐਡੀਸ਼ਨ ਦੇ ੨੦੩ ਪੰਨੇ ਹਨ, ਪਰ ਅੰਮ੍ਰਿਤਸਰ ਐਡੀਸ਼ਨ 'ਚ ਪੰਨਾ ੪੨੮ ਹਨ। ਸਭ ਤੋਂ ਵੱਧ ਮਸਾਲਾ ਹੋਣ ਤੇ ਕਵੀ ਜੀ ਦੀ ਦੇਖ ਰੇਖ ਹੇਠ ਛਪੀ ਹੋਣ ਕਰਕੇ ਹੀ ਅੱਗੋਂ ਅਸੀਂ ਇਸ ਨੂੰ ਛਾਪਣ ਲੱਗੇ ਹਾਂ।

[1]ਜਤਨ ਤੋਂ ਬਿਨਾਂ।

[1]ਅਹਿਮਦ-ਸ਼ਾਹ ਦੁਰਾਨੀ।

[1]ਅੱਗੇ।

[1]ਮੌਤ ਨੇ ਆ ਕੇ (ਵੇਸ) ਚੰਗੀ ਤਰ੍ਹਾਂ ਨਿਗਲ ਲਿਆ ਭਾਵ ਮਰ ਗਿਆ।

ਤਿਨ ਵੀਚ ਬਢੀ ਤਬਿ ਅਧਿਕ ਰਾਰ[1]। — [1]ਲੜਾਈ
ਥਾ ਸਫਦਰ-ਜੰਗ ਜੁ ਵਡ ਵਜ਼ੀਰ।
ਸੁਤ ਸ਼ਾਹਦਤ-ਖਾਂ ਕਾ ਬਡੋ ਧੀਰ ॥੭॥
ਵਹਿ ਥਾ ਨੁਵਾਬ ਲਖਨਊ ਕੇਰ।
ਅਸਤੀਫਾ ਦੈ[1] ਘਰ ਗਯੋ ਫੇਰ। — [1]ਤਿਆਗ ਪੱਤ੍ਰ ਦੇ ਕੇ।
ਮਨਸੂਰ ਅਲੀ ਥਾ ਜੋ ਨੁਵਾਬ।
ਵਹਿ ਭੀ ਫਿਰ ਗਯੋ ਸੁ ਕਰਿ ਅਦਾਬ[1] ॥੮॥ — [1]ਸਤਿਕਾਰ ਕਰ ਕੇ ਚਲਾ ਗਿਆ ਭਾਵ ਵਜ਼ੀਰੀ ਤੋਂ ਹਟ ਕੇ ਚਲਾ ਗਿਆ।
ਵਹਿ ਥਾ ਮਖਸੂਦਾ-ਵਾਦ ਕੇਰ।
ਤਹਿ ਹੀਂ ਜਾ ਬੈਠਯੋ ਬਿਨਾ ਦੇਰ।
ਤੀਸਰ ਰੋਹੇਲ ਨਜੀਬ-ਖਾਨ।
ਵਹਿ ਗਯੋ ਨਜੀਬਾਵਾਦ ਮਾਨ ॥੯॥
ਤਿਨ ਗੜ੍ਹ-ਨਜੀਬ ਰਚਿ ਦੁਰਗ ਪੀਨ[1]। — [1]ਪੱਕਾ ਕਿਲ੍ਹਾ ਬਣਾ ਲਿਆ।
ਰੋਹੇਲ ਖੰਡ ਦਾਬਾਇ ਲੀਨ।
ਯਹਿ ਸਭਿ ਹੀ ਨਿਜ ਨਿਜ ਮੁਲਕ ਭੂਰ[1]। — [1]ਬਹੁਤੇ।
ਬੈਠੇ ਅਪਨਾਇ ਦਬਾਇ ਰੂਰ[1] ॥੧੦॥ — [1]ਸੁੰਦਰ (ਇਲਾਕੇ)।
ਪੁਨ ਚਤੁਥ ਗਾਜ਼ੀਦੀਨ ਮੁਗਲ।
ਵਹਿ ਬਾਦਸ਼ਾਹਿ ਢਿਗ ਰਹਯੋ ਦੁਗਲ[1]। — [1]ਦੋਗਲਾ, ਹਰਾਮੀ।
ਫਿਰ ਵਹਿ ਹੀ ਆਜ਼ਮ ਭੌ ਵਜ਼ੀਰ[1]। — [1]ਵੱਡਾ ਵਜ਼ੀਰ ਹੋ ਗਿਆ।
ਉਨ ਕਰਯੋ ਸ਼ਾਹਿ ਕੋ ਪੁਨ ਤਗੀਰ[1] ॥੧੧॥ — [1]ਦੁਖੀ।
ਫਿਰ ਸ਼ਾਹਿ ਬਹਾਨਾ ਕਰਿ ਸ਼ਿਕਾਰ।
ਜਬਿ ਚਲਯੋ ਓਰ ਲਖਨਊ ਧਾਰਿ[1]। — [1]ਮਨ 'ਚ ਧਾਰ ਕੇ।
ਮਗ ਮੈਂ ਯੌਂ ਗਾਜੀ-ਦੀਨ ਕੀਨ।
ਫੜਿ ਸ਼ਾਹਿ ਤਈਂ ਕਰਿ ਕੈਦ ਲੀਨ ॥੧੨॥
ਨੈਨਨ ਮੈਂ ਦੀਨੇ ਮੀਲ ਫੇਰਿ[1]। — [1]ਸਲਾਈਆਂ (ਗਰਮ ਕਰਕੇ) ਅੱਖਾਂ 'ਚ ਫੇਰ ਦਿੱਤੀਆਂ।
ਕਰਿ ਅੰਧਾ ਦਿੱਲੀ ਲਜਾਇ ਫੇਰ।
ਸੁਤ ਤਿਸ ਕਾ ਤਖਤ ਬਿਠਾਇ ਦੀਨ।
ਵਹਿ ਸਾਨੀ ਆਲਮ-ਗੀਰ ਚੀਨ[1] ॥੧੩॥ — [1]ਦੂਜਾ ਆਲਮ-ਗੀਰ ਜਾਣੋ।
ਤਬਿ ਗਾਜੀ-ਦੀਨ ਦਿਲੇਸ ਪਾਸ।
ਵਡ ਮਾਲਕ ਹ੍ਵੈ ਕਰਿ ਰਹਯੋ ਖਾਸ[1]। — [1]ਆਪ।
ਫਿਰ ਚੜ੍ਹ ਕਰਿ ਤਿਸ ਨੈ ਖਾਂ-ਨਜੀਬ।
ਲਿਯ ਘੇਰ ਲੜਾਈ ਕਰਿ ਅਜੀਬ ॥੧੪॥
ਬਹੁ ਤੰਗ ਹੋਇ ਨਾਜੀਬ ਖਾਨ।
ਨਿਜ ਮੱਦਦ ਕੇ ਹਿਤ ਲਿਹੁ ਪਛਾਨ।
ਬੁਲਵਾਯੋ ਅਹਿਮਦ ਸ਼ਾਹ ਵੇਕ[1]। — [1]ਦੂਜਾ ਅਹਿਮਦ ਸ਼ਾਹ (ਜੋ ਕਾਬਲ ਦਾ ਬਾਦਸ਼ਾਹ ਸੀ।)
ਦੈਨਾ ਕਰਿ ਟਕਾ[1] ਕਰੋੜ ਏਕ ॥੧੫॥ — [1]ਰੁਪਇਆ।
ਵਹਿ ਆਯੋ ਲੈ ਬਹੁ ਸੈਨ ਧਾਇ।

ਜਬਿ ਪਹੁੰਚਯੋ ਪਾਸ ਲਹੌਰ ਆਇ।
ਤਬਿ ਮੀਰ ਮੰਨੂ ਕੋ ਪਰਯੋ ਫਿਕਰ।
ਕਰਿ ਕੌੜੇ-ਮੱਲ ਕੇ ਪਾਸ ਜ਼ਿਕਰ ॥੧੬॥
ਫਿਰ ਪੰਥ ਖਾਲਸੇ ਤਈਂ ਤਾਂਹਿ।
ਨਿਜ ਮੱਦਦ ਹਿਤ ਬੁਲਵਯੋ ਚਾਹਿ[1]। [1]ਲੋੜ ਸਮਝਕੇ।
ਚੜ੍ਹਿ ਪੰਥ ਅਯੋ ਸਭਿ ਬਿਨਾ ਦੇਰ।
ਕਿਯ ਡੇਰਾ ਬਣੀਏ ਗਾਮ ਹੇਰਿ[1] ॥੧੭॥ [1]ਦੇਖ ਕੇ।
ਪਠ ਦੀਨੋ ਖਰਚ ਨੁਵਾਬ ਖਾਸ।
ਬਹੁ ਦਾਰੂ ਸਿੱਕਾ ਸਿੰਘਨ ਪਾਸ।
ਥਾ ਪੰਥ ਖਾਲਸਾ ਬਿਨਾ-ਈਨ[1]। [1]ਆਜ਼ਾਦ।
ਬਾਂਟਨ ਪਰ ਦੰਗਾ ਅਧਿਕ ਕੀਨ ॥੧੮॥
ਤਬਿ ਹਰੀ ਸਿੰਘ ਭੰਗੀ ਸ੍ਰਦਾਰ।
ਕਿਯ ਜ਼ਖਮੀ ਸਿੰਘ ਖੁਸ਼ਹਾਲ ਭਾਰ।
ਯੌਂ ਲੜਿ ਬਹੁ ਆਪਸ ਮਾਂਹਿ ਸਿੰਘ।
ਹਟਿ ਗੁਰੁ-ਚਕ ਦਿਸ ਬਹੁ ਗਏ ਧਿੰਗ[1] ॥੧੯॥ [1]ਬਲੀ।
ਤਹਿਂ ਰਹਯੋ ਹਜ਼ਾਰ ਦੁ-ਤੀਨ ਜੋਇ।
ਜਾ ਉਤਰਯੋ ਸ਼ਾਲਾਮਾਰ ਸੋਇ।
ਤਹਿਂ ਮੱਦਦ ਮੰਨੁ-ਮੀਰ ਕੇਰ।
ਰਹਿਂ ਤਜਾਰ ਸੂਰਮੇ ਸਿੰਘ ਦਲੇਰ ॥੨੦॥

ਕਬਿੱਤ:

ਸਿੰਘਨ ਕੀ ਪਾਇ ਕੈ ਸਹਾਇਤਾ ਮਵਾਸ ਭਏ[1], [1]ਆਕੀ ਹੋ ਗਏ।
ਕੌੜਾ ਮਲ ਮੀਰਮੰਨੂ ਵੀਚ ਮੈਂ ਲਹੌਰ ਕੈ।
ਆਇ ਢਿਗ ਢੁੱਕਯੋ ਲਹੌਰ ਕੇ ਦੁਰਾਨੀ ਜਬਿ,
ਗਯੋ ਸੁੱਖਾ ਸਿੰਘ ਆਗੇ ਪੇਖਨ ਕੌ ਦੌਰ ਕੈ।
ਸਿੰਘ ਤਾਂਹਿ ਸੰਗ ਗਏ ਸਾਠਕ ਨਿਸੰਗ ਔਰ,
ਜਾਇ ਸ਼ਾਹਦਰੇ ਪਾਸਰਾਵੀ ਤਟ ਗੌਰ ਕੈ[1]। [1]ਖ਼ਿਆਲ ਕਰਕੇਰਾਵੀ ਦੇ ਕਿਨਾਰੇ।
ਭੰਗ ਔਰ ਫੀਮ ਖਾਇ ਹੋਇ ਕੈ ਸੁਚੇਤ ਸਭਿ,
ਬੈਠ ਕੇ ਦਮਾਲੇ ਸਜੇ ਮੋਦ ਭਰ ਤੌਰ ਕੈ[1] ॥੨੧॥ [1]ਅਨੰਦ ਦੇ ਢੰਗ 'ਚ ਭਰ ਕੇ।
ਤਾਂਹੀਂ ਸਮੇਂ ਆਇ ਕੈ ਅਚਾਨਕ ਪਹੂੰਚੇ ਤਹਿਂ,
ਬਹੁਤ ਦੁਰਾਨੀ ਢਿਗ ਸਿੰਘਨ ਕੇ ਵਾਹਿ ਹੈਂ[1]। [1]ਉਥੇ ਹੀ।
ਪੇਖਿ ਤਬਿ ਸੁੱਖਾ ਸਿੰਘ ਕਹਯੋ ਸਭਿ ਸਿੰਘਨ ਕੋ,
ਜਾਹੁ ਅਬਿ ਦੌਰਿ ਜੋਊ ਜੀਵਯੋ ਜਗਿ ਚਾਹਿ ਹੈ।
ਹਮ ਤੋ ਟਰੈਂਗੇ ਨਾਹਿਂ ਸੰਮੁਖ ਲਰੈਂਗੇ ਅਬਿ,
ਮਾਰ ਕੈ ਮਰੈਂਗੇ ਪੀਛੇ ਭਾਗਿ ਨਾਹਿਂ ਜਾਇ ਹੈਂ।
ਸਿੰਘਨ ਵਿਚਾਰਿ ਕਹਯੋ ਸੁਨੋ ਸਭਿ ਖਾਲਸਾ ਜੀ,
ਭਾਗ ਕੈ ਬਚੈਂਗੇ ਕਹਾਂ ਕਾਲ ਛੋਡੈ ਨਾਹਿਂ ਹੈ ॥੨੨॥

ਕਾਬਜ ਛੰਦ:

ਯੌਂ ਕਹਿ ਆਯੁਧ ਸਿੰਘਨ ਨਿਜ ਨਿਜ, ਸਭਿਨਿ ਸੰਭਾਰੇ।
ਸੁੱਖੇ ਫੀਮਾ ਛਕੇ ਹੁਏ ਥੇ, ਅਏ ਤਰਾਰੇ[1]।
ਸ਼ਮਸ਼ੇਰਨ ਕੋ ਖੈਂਚਿ,
ਸ਼ੇਰ ਸਮ ਸ਼ੇਰਨ ਗਰਜੇ[1]।
ਤੁਰਕਨ ਕੇ ਦਲ ਮਾਂਹਿ ਧਸੇ ਤਬਿ,
ਜਰਾ ਨ ਲਰਜੇ[1] ॥੨੩॥
ਭਯੋ ਅਧਿਕ ਭਟ-ਭੇਰ ਸਾਰ[1]
ਸੋਂ ਸਾਰ ਬਜਾਯੋ।
ਦਸ ਦਸ ਤੁਰਕਨ ਤਈਂ,
ਏਕ ਇਕ ਸਿੰਘ ਨੈ ਘਾਯੋ।
ਮਾਰਹਿਂ ਜਿਸ ਕੋ ਸਿੰਘ ਤੱਕਿ,
ਦੁਇ ਧਰ[1] ਕਰਿ ਸੁੱਟਹਿਂ।
ਭਰੇ ਬੀਰ-ਰਸ ਲਰੈਂ,
ਪੈਰ ਨਹਿਂ ਪੀਛੇ ਪੁੱਟਹਿਂ ॥੨੪॥
ਸੁੱਖਾ ਸਿੰਘ ਤਬਿ ਅਧਿਕ ਰੋਸ ਧਰਿ,
ਰਣ ਮਹਿਂ ਗਰਜਯੋ।
ਬਾਰ ਬਾਰ ਲਲਕਾਰਿ,
ਸ਼ਾਹਿ-ਅਹਿਮਦ ਕੋ ਤਰਜਯੋ[1]।
ਮਾਰਿ ਪਚਾਸਕ ਤਈਂ,
ਸੰਮੁਖ ਹ੍ਵੈ ਜੁਝਿ[1] ਸਿਧਾਯੋ।
ਸਭਿ ਸਿੰਘਨ ਕੇ ਸਹਤ,
ਗੁਰੂ-ਪੁਰਿ ਬਸਿ ਜਸ ਪਾਯੋ ॥੨੫॥
ਪੇਖਿ ਬੀਰਤਾ ਸਿੰਘਨਿ,
ਸ਼ਾਹਿ ਅੰਗੁਰੀ ਮੁਖਿ ਲੈ ਕੈ।
ਕਹਯੋ ਆਫਰੀਂ ਸਿੰਘਨਿ ਲਾਖ
ਸਦ ਰਹਮਤ ਹ੍ਵੈ ਕੈ[1]।
ਸਿੰਘ ਨਾਮ ਇਨ ਸਫਲ ਆਪਨਾ,
ਕਰਿ ਦਿਖਰਾਯੋ।
ਮਰੇ ਪਚਾਸਕ ਸਿੰਘ,
ਪਾਂਚ ਸੈ ਗਿਲਜਾ ਘਾਯੋ ॥੨੬॥
ਦੋਹਰਾ:
ਸੁੱਖਾ ਸਿੰਘ ਆਦਿਕ ਭਏ,
ਸਿੰਘ ਜੁ ਤਹਾਂ ਸ਼ਹੀਦ।
ਜਨਮ ਮਰਨ ਕੀ ਤਰਫ ਤੈ,
ਸਬਿ ਨੈ ਲਈ ਰਸੀਦ[1] ॥੨੭॥
ਸ਼ੰਕਰ ਛੰਦ:

[1]ਤਰਾਰਾ=ਨਸ਼ੇ ਦੀ ਅਖੰਡ ਲਹਿਰ।
[1]ਤਲਵਾਰਾਂ ਨੂੰ ਖਿੱਚ ਕੇ (ਸ਼ੇਰ) ਸਿੰਘ, ਸ਼ੇਰਾਂ ਵਾਂਗ ਗੱਜੇ।
[1]ਥੋੜ੍ਹੇ ਵੀ ਨਹੀਂ ਕੰਬੇ।
[1]ਸ਼ਸਤ੍ਰ ਨਾਲ ਸ਼ਸਤ੍ਰ।
[1]ਦੋ ਧੜ।
[1]ਤਾੜਿਆ।
[1]ਲੜ ਕੇ। (ਅ) ਸ਼ਹੀਦ ਹੋ ਕੇ।
[1]ਸਿੰਘਾਂ ਨੂੰ ਲੱਖ ਵਾਰ ਸ਼ਾਬਾਸ਼ ਹੈ (ਤੇ ਉਨ੍ਹਾਂ ਉੱਪਰ ਰੱਬ ਦੀ) (ਸਦ ਰਹਮਤ) ਸਦਾ ਕ੍ਰਿਪਾ ਹੈ।
[1]ਛੁੱਟੀ, ਮੁਕਤੀ।

ਇਤ ਸਿੰਘ ਪਾਛੇ ਰਹੇ ਜੋ ਤਿਨ,
ਪੇਖਿ ਵਡ ਉਤਪਾਤ[1]। — [1]ਉਪੱਦ੍ਰਵ।
ਇਕ ਠੌਰ ਮੈਂ ਮਿਲਿ ਬਹੁ ਕਸਾਈਯਨ,
ਕਰੀਂ ਗਊਆਂ ਘਾਤ[1]। — [1]ਕਤਲ ਕੀਤੀਆਂ।
ਪਿਖਿ ਸਿੰਘ ਨਾਹਿਂ ਸਹਾਰ ਸੱਕੇ,
ਦਏ ਬੁੱਚੜ ਮਾਰ।
ਤਬਿ ਤੁਰਕ ਸ਼ਹਿਰੀ ਭਏ ਬੈਰੀ
ਸਿੰਘਨ ਕੇ, ਪਿਖਿ ਸਾਰ[1] ॥੨੮॥ — [1]ਸਾਰੇ।
ਵਹਿ ਅਏ ਮਾਰਨ ਸਿੰਘਨ ਕੋ,
ਮਿਲਿ ਸਿੰਘ ਹੋਏ ਤਯਾਰ।
ਤਬਿ ਰਾਰ ਬਢਤੀ ਦੇਖਿ,
ਕੌੜਾ-ਮੱਲ ਦੀਨੀ ਟਾਰ।
ਉਨ ਸਿੰਘ ਸਾਤਕ ਕੋਸ ਪੈ,
ਉੱਤਾਰ ਦੀਨੇ ਦੂਰ।
ਅਰ ਕਹਯੋ ਜਬ ਹ੍ਵੈ ਲੋੜ ਮੋਹਿ,
ਬੁਲਾਇ ਲੈਹੁਂ ਜ਼ਰੂਰ ॥੨੯॥
ਉਤ ਚਢਿ ਦੁਰਾਨੀ ਅਯੋ ਜਬਿ,
ਤਬਿ ਭਯੋ ਜੰਗ ਅਭੰਗ[1]। — [1]ਲਗਾਤਾਰ।
ਮਹਾਰਾਜ ਕੌੜਾ ਮੱਲ ਨੈ,
ਅਰਿ ਕਰੇ ਹਰ[1] ਅੰਗ ਭੰਗ। — [1]ਵੈਰੀ ਮਾਰ ਕੇ।
ਦੁਹਿ ਦਿਸਾ ਤੈ ਤ੍ਰੈ ਲਾਖ ਮਾਨੁਖ,
ਲੜਤ ਬੀਚ ਮਦਾਨ।
ਚਲਿ ਬੇਸ਼ੁਮਾਰ ਜੰਮੂਰ[1] ਤੁੱਪਕ, — [1]ਛੋਟੀਆਂ ਤੋਪਾਂ।
ਤੋਪ ਰਹੀ ਮਹਾਨ ॥੩੦॥
ਅਤਿ ਭਯੋ ਗਾਢਾ ਜੰਗ,
ਬਾਢਾ ਰੋਸ ਜੋਸ਼ ਅਪਾਰ।
ਢਿਗ ਬਾਗ ਸ਼ਾਲਾਮਾਰਿ,
ਤੀਨਕ ਕੋਸ ਮਾਂਹਿ ਨਿਹਾਰ।
ਕਟ ਮਰੇ ਜ੍ਵਾਨ ਕਿਕਾਨ ਹੋਈ,
ਧਰ ਸਕੀਰਣ ਸਾਰ[1]। — [1]ਸਾਰੀ ਧਰਤੀ ਢੱਕੀ ਗਈ।
ਪਗ ਹੱਥ ਸੱਥਲ[1] ਮੱਥ ਸਿਰ ਧਰ[2], — [1]ਪਟ। [2]ਧੜ।
ਰੁਲੇ ਖੇਤ ਮਝਾਰ ॥੩੧॥
ਜਨੁ ਝਰਯੋ ਬਨ ਗਨ ਕਿੰਸਕਾਂ ਕੋ[1], — [1]ਬਹੁਤੇ ਕੇਸੂਆਂ ਦਾ ਜੰਗਲ ਝੜਿਆ ਹੈ।
ਧਰਾ ਹੋਈ ਲਾਲ।
ਕਰਿ ਅਧਿਕ ਹਮਲੇ ਮੱਲ-ਕੌੜੇ,
ਜੰਗ ਕੀਨ ਕਰਾਲ।

ਦਲ ਦਯੋ ਦਲ-ਮਲ ਦੀਹ,
ਦਿਲ ਦੌਰਾਨਿ ਕਾ ਦਹਿਲਾਇ[1]।
ਤਬਿ ਥੀ ਉਮੈਦ, ਸੁ ਫਤੇ
ਕੌੜਾ ਮੱਲ ਕੀ ਅਬਿ ਥਾਇ[1] ॥ ੩੨ ॥
ਜਬਿ ਕਰਯੋ ਹਮਲਾ ਮੱਲ-ਕੌੜੇ,
ਸੱਤ੍ਰੂ ਪੈ ਦੈ ਜੋਰ।
ਪਗ ਧਸਯੋ ਗਜ ਕਾ ਗੋਰ ਮੈਂ[1],
ਗਿਰ ਪਰਯੋ ਤਿਸ ਹੀ ਠੌਰ।
ਪਿਖਿ ਗਿਰਯੋ ਕੌੜੇ ਮੱਲ ਕੋ,
ਤਿਹ ਫੌਜ ਜਾਨਯੋ ਐਸ।
ਮਰ ਗਯੋ ਮਾਲਕ ਜੌ ਹਮਾਰਾ,
ਲਰੈਂ ਤੌ ਹਮ ਕੈਸ ॥ ੩੩ ॥
ਮਨ ਭੰਗ ਹ੍ਵੈ ਕਰਿ ਬਿਚਲਗੀ[1],
ਤਬਿ ਤਾਰ ਜੰਗਹਿਂ ਕੇਰ।
ਝਟ ਹੇਰਿ ਮੌਕਾ ਕੀਨ ਹਮਲਾ,
ਹ੍ਵੈ ਦੁਰਾਨਿ ਦਲੇਰ।
ਨਿਜ ਛੇੜਿ ਅੱਸ੍ਵ ਜਹਾਨ-ਖਾਨ
ਪਠਾਨ ਬਖਸ਼ੀ ਸ਼ਾਹਿ[1]।
ਝਟਪਟੈ ਬਿਜਲੀ ਵਾਂਗ ਪਹੁੰਚਯੋ,
ਕਟ ਕਟੈ[1] ਤਿਸ ਠਾਂਹਿ ॥ ੩੪ ॥
ਤਹਿਂ ਥੇ ਜੁ ਸੰਗੀ ਮੱਲ ਕੌੜੇ
ਕੇਰ ਬੀਰ ਅਪਾਰ।
ਵਹਿ ਤੇਗ ਬੇਗ ਚਲਾਇ ਜੁਝੇ,
ਬਹੁ ਦੁਰਾਨੀ ਮਾਰਿ।
ਸਿਰ ਕੱਟ ਕੌੜੇ ਮੱਲ ਕਾ,
ਝਟਪੱਟ ਖਾਨ ਜਹਾਨ।
ਧਰਿ ਸੇਲ ਪੈ ਦਿਖਰਾਇਯੋ,
ਪਿਖਿ ਪਰੀ ਭਾਗਿ ਨਿਦਾਨ[1] ॥ ੩੫ ॥
ਕਰਿ ਭੂਰ ਹਮਲਾ ਗਿਲਜਯੋਂ ਨੈਂ,
ਫਤੇ ਲੀਨੀ ਪਾਇ।
ਸਭਿ ਸ਼ਹਿਰ ਲੂਟਯੋ ਕਹਿਰ[1] ਕੀਨੇ,
ਏਕ ਪਹਰ ਸੁਭਾਇ[1]।
ਗਹਿ ਮੀਰਮੰਨੂ ਕਰਯੋ ਹਾਜ਼ਰ,
ਪਾਸ ਅਹਿਮਦ ਸ਼ਾਹਿ।
ਪਤਿਸ਼ਾਹਿ ਭਾਖਯੋ ਤਾਂਹਿ ਕੋ,
ਅਬਿ ਕਹੁ ਨੁਵਾਬ ਸਚਾਹਿ[1] ॥ ੩੬ ॥

[1]ਭਾਰੀ ਦਲ ਦਲਮਲ ਦਿੱਤਾ, ਦੁਰਾਨੀਆਂ ਦਾ ਦਿਲ ਕੰਬ ਗਿਆ।
[1]ਹੋਵੇਗੀ।
[1]ਕਬਰ ਵਿੱਚ।
[1]ਖ਼ਰਾਬ ਹੋ ਗਈ।
[1]ਬਾਦਸ਼ਾਹ ਦੇ ਸੈਨਾਪਤੀ ਨੇ।
[1]ਕੱਟਾ-ਵੱਢੀ ਕਰਦਾ।
[1]ਅਖ਼ੀਰ ਨੂੰ ਭਾਂਜ ਪੈ ਗਈ।
[1]ਜ਼ੁਲਮ।
[1]ਆਪਣੀ ਆਦਤ ਅਨੁਸਾਰ।
[1]ਸੱਚ ਕਹੁ।

ਕਿਆ ਕਰੈਂ ਹਮ ਸਾਲੂਕ[1] ਤੁਮ ਸੋਂ, [1]ਵਰਤਾਉ।
ਬਦੀ ਤੈਂ ਜੋ ਕੀਨ।
ਉਨ ਕਹਯੋ ਬਾਤੈਂ ਤੀਨ ਹੈਂ,
ਇਸ ਇਵਜ਼ ਮੈਂ[1] ਲਿਹੁ ਚੀਨ। [1]ਬਦਲੇ ਵਿੱਚ।
[1]ਜੇ ਆਹਿਂ ਜ਼ਾਲਮ ਸ਼ਾਹਿ, ਤੌ [1]ਜਾਣ ਲਉ।
ਤੂੰ ਮਾਰ ਜੈਸੇ ਚਾਹਿ।
ਜੇ ਹੈਂ ਬਪਾਰੀ ਲੇਹੁ ਦੌਲਤ,
ਹਿਰਸ[1] ਜੋ ਮਨ ਮਾਂਹਿਂ ॥੩੭॥ [1]ਲਾਲਚ।
ਅਰ ਜੇ ਰਹੀਮ[1] ਕਰੀਮ[2] ਤੂੰ, [1]ਰਹਿਮ ਕਰਨ ਵਾਲਾ, ਕਿਰਪਾਲੂ। [2]ਬਖ਼ਸ਼ਸ਼ ਕਰਨ ਵਾਲਾ।
ਪਤਿਸ਼ਾਹਿ ਸਾਚੌ ਆਹਿਂ।
ਤੌ ਬਖਸ਼ ਇੱਜ਼ਤ ਔਰ ਭੀ,
ਕਿਛੁ ਹਮ ਨ ਕੀਨ ਗੁਨਾਹਿ।
ਮੈਂ ਸ਼ਰਤ ਪਾਲੀ ਨਿਮਕ ਕੀ,
ਨਿਜ ਪਾਤਸ਼ਾਹੈਂ ਹੇਤ।
ਇਹੁ ਸੁਨਿ ਦੁਰਾਨੀ ਸ਼ਾਹਿ ਬੋਲਯੋ,
ਹੋਇ ਖੁਸ਼ਿ ਫਿਰ ਏਤ[1] ॥੩੮॥ [1]ਇਸ ਤਰ੍ਹਾਂ।
ਜਿਮ ਤੂੰ ਅਯੋ ਮਮ ਪਾਸ ਪਕਰਯੋ,
ਨਾ ਕਰੇ ਖੋਦਾਇ।
ਮੈਂ ਆਵਤੋ ਤੁਹਿ ਪਾਸ ਐਸੇ,
ਤੂੰਹਿਂ ਕਰਤੋ ਕਾਇ।
ਤਬਿ ਕਹਯੋ ਮੰਨੂ-ਮੀਰ ਮੈਂ ਤੋ,
ਕਾਟ ਕੈ ਸਿਰ ਤੋਹਿ।
ਪਹੁੰਚਾਵਤੋ ਨਿਜ ਸ਼ਾਹਿ ਪੈ,
ਨਹਿਂ ਲਾਵਤੋ ਛਿਨ ਕੋਹਿ ॥੩੯॥
ਤਕਰੀਰ[1] ਇਹੁ ਸੁਨ ਮੀਰਮੰਨੂ ਕੇਰ, [1]ਗੱਲ ਕੱਥ।
ਖੁਸ਼ਿ ਹ੍ਵੈ ਸ਼ਾਹਿ।
ਦੈ ਖਿਲਤ[1] ਔਰ ਖਤਾਬ ਬਖਸ਼, [1]ਸ਼ਾਹੀ ਪੁਸ਼ਾਕ।
ਬਹਾਦਰੀ ਕਾ ਚਾਹਿ[1]। [1]ਖ਼ੁਸ਼ੀ ਨਾਲ।
ਕਰਿ ਦਯੋ ਸੂਬਾ ਫੇਰ ਕਾਇਮ,
ਤਾਂਹਿ ਕੋ ਲਾਹੌਰ।
ਨਿਜ ਖਰਚ ਕਾ ਲਖ-ਬੀਸ ਲੀਨੋ,
ਟਕਾ ਤਿਸ ਤੈ ਗੌਰ[1] ॥੪੦॥ [1]ਬਹੁਤਾ।
ਪਤਿਸ਼ਾਹਿ ਦਿੱਲੀ ਕੋ ਗਯੋ,
ਸਹਿ ਰੋਸ ਜੋਸ਼ ਖਰੋਸ਼[1]। [1]ਗੁੱਸੇ, ਜੋਸ਼ ਤੇ (ਖਰੋਸ਼) ਡੰਡਰੌਲੇ ਸਹਿਤ।
ਤਿਸ ਸੰਗ ਜੰਗੀ ਡੇਢ ਲਖ,
ਅਸਵਾਰ ਜਿਰਹਾ-ਪੋਸ਼[1]। [1]ਸੰਜੋਆਂ ਪਹਿਨੇ ਹੋਏ।

ਸੁਨਿ ਗਯੋ ਦਿੱਲੀ ਛੋਰਿ ਗਾਜੀ-
ਦੀਨ, ਧਰਿ ਉਰਿ ਤ੍ਰਾਸ।
ਸੁਤ ਹੁਤੋ ਬਾਜੀ-ਰਾਵ ਕਾ,
ਰਘੁਨਾਥ-ਰਾਵ ਜੁ ਖਾਸ ॥੪੧॥
ਪਤਿ-ਗ੍ਵਾਲੀਯਰ ਅਤਿ ਥਾ ਬਲੀ,
ਸੋ ਲੀਨ ਤਾਂਹਿ ਪਨਾਹਿ[1]। [1]ਸ਼ਰਨ।
ਇਤ ਜਾਇ ਦਿੱਲੀ ਧਸਜੋ,
ਕਾਬਲ-ਪਤੀ ਅਹਿਮਦ-ਸ਼ਾਹਿ।
ਬੁਲਵਾਇ ਖਾਨ ਨਜੀਬ ਕੋ,
ਬਾਜੀਰ ਕੀਨ ਤਹਾਂਇ।
ਕਰਿ ਜ਼ੁਲਮ ਜ਼ੋਰ ਰੁਪਜਾ ਲੀਨੋ,
ਦਿੱਲੀ ਤੈ ਮਨ-ਭਾਇ ॥੪੨॥
ਸਰ ਕੀਨ[1] ਬੱਲਮ-ਗੜ੍ਹ ਤਈਂ, [1]ਫਤਹ ਕੀਤਾ।
ਫਿਰ ਲੁਟੀ ਮਥੁਰਾ ਨੀਕ।
ਜਿੱਤਿ ਹਿੰਦ ਬਿੱਤ ਅਮਿੱਤ ਲੈ[1], [1]ਬਹੁਤਾ ਧਨ ਲੈ ਕੇ।
ਦਿਸ ਹਟਜੋ ਕਾਬਲ ਠੀਕ ॥੪੩॥
ਚੌਪਈ:
ਹਾਕਮ ਮੰਨੂ-ਮੀਰ ਨੁਵਾਬੈਂ।
ਕਾਬਲ ਦਿਸ ਤੈ ਰਹਜੋ ਪੰਜਾਬੈਂ।
ਸਾਲ ਅਠਾਰਾਂ ਸੈ ਨੌਂ ਮਾਂਹੀਂ।
ਛੁਟਜੋ ਪੰਜਾਬ ਦਿੱਲੀ ਤੇ ਤਾਂਹੀਂ[1] ॥੪੪॥ [1]ਤਿਸ ਸਮੇਂ।
ਕਾਬਲ-ਪਤਿ ਕੇ ਕਬਜੇ ਆਯੋ।
ਮਨ-ਭਾਵਤ ਉਨ ਹੁਕਮ ਚਲਾਯੋ।
ਕੌੜਾ-ਮੱਲ ਮਰਜੋ ਪੁਨ ਜਬ ਤੈ।
ਹਾਕਮ ਮੀਰਮੰਨੂ ਢਿਗ ਤਬਿ ਤੈ ॥੪੫॥
ਰਹਜੋ ਨ ਪੱਖੀ ਸਿੰਘਨ ਕੇਰਾ।
ਕੋਊ, ਯੌਂ ਫਿਰ ਬਢਜੋ ਵਖੇਰਾ।
ਸੁਖਨ[1] ਆਪਨਾ ਹਾਰ ਨੁਵਾਬੂ। [1]ਬਚਨ, ਇਕਰਾਰ।
ਲਗਜੋ ਦੈਨ ਫਿਰ ਸਿੰਘਨ ਅਜਾਬੂ[1] ॥੪੬॥ [1]ਦੁੱਖ।
ਸ੍ਵੈਯਾ:
ਸ਼ਾਹਿ-ਨਿਵਾਜ਼ ਕੇ ਮਾਰਨ ਹੇਤ,
ਦਈ ਥੀ ਜਗੀਰ ਜੁ ਸਿੰਘਨ ਤਾਂਈਂ।
ਸੋਊ ਨੁਵਾਬ ਲਈ ਫਿਰ ਛੀਨ,
ਤੌ ਸਿੰਘਨ ਲੂਟਰੁ ਮਾਰ ਮਚਾਈ।
ਫੌਜ ਤੁਕਾਨਿ ਦੁਰਾਨਿਨ ਕੀ ਬਹੁ,
ਸਿੰਘਨ ਪੈ ਤਬਿ ਤਾਂਹਿ ਚੜ੍ਹਾਈ।
ਬਾਰ ਕਈ ਬਹੁ ਜੰਗ ਭਏ,

ਲੁਟ ਮਾਰਿ ਧਸੈਂ ਸਿੰਘ ਕਾਨਨਿ ਜਾਈ ॥੪੭॥
ਯੌਂ ਜਬਿ ਮਾਸ ਛਿ ਸਾਤ ਬਿਤੇ,
ਬਹੁ ਹਾਰਿ ਹਿਰਾਨ ਭਈ ਤੁਰਕਾਨੀ।
ਰੈਨ ਦਿਨਾ ਨਹਿੰ ਚੈਨ ਮਿਲੈ ਕਿਤ,
ਲੈਨ ਸਿੰਘੈਨ ਤਈਂ ਦੁਖਦਾਨੀ।
ਸਿੰਘਨ ਭੀ ਤੁਰਕਾਨ ਕੀ ਸੈਨ,
ਕਰੀ ਅਤਿ ਖੋਖਰੀ[1] ਮਾਰਿ ਮਹਾਨੀ। [1]ਪੋਲੀ, ਕਮਜ਼ੋਰ।
ਦੇਸ ਉਜਾਰ ਵਿਸੇਸ ਕਰਯੋ ਲੁਟਿ,
ਰੋਜ਼ ਕਲੇਸ਼ ਰਖੈਂ ਮਨ ਮਾਨੀ ॥੪੮॥
ਕਬਿੱਤ:
ਫੇਰ ਬਹੁ ਰੋਸ ਕੋ ਬਢਾਇ ਜੋਸ਼ ਖਾਇ ਅਤਿ,
ਚਢਯੋ ਮੀਰਮੰਨੂ ਅਨੀ ਘਨੀ[1] ਲੈ ਸਿੰਘਾਨ ਪੈ। [1]ਬਹੁਤੀ ਫੌਜ।
ਔਰ ਬਹੁ ਲੋਕ ਭਏ ਦੇਸ ਕੇ ਬਿਸ਼ੇਸ਼ ਸੰਗ,
ਬੈਰੀ ਹੁਤੇ ਜੇਊ ਪੰਥ ਖਾਲਸੇ ਕੇ ਜਾਨ ਪੈ[1]। [1]ਜਾਨ ਦੇ।
ਪਰਯੋ ਘਮਸਾਨ ਉਭੈ ਓਰ ਤੈ ਮਹਾਨਿ ਆਨਿ,
ਜ੍ਵਾਨ ਔ ਕਿਕਾਨ[1] ਮਰੇ ਦੇਸ ਭੌ ਬਿਰਾਨ ਪੈ। [1]ਘੋੜੇ।
ਬੈਰੀ ਭਯੋ ਦੇਸ ਜੌ ਬਿਸੇਸ ਸਭ ਸਿੰਘਨ ਕੋ,
ਟਿਕਨੋ ਨ ਪਾਵੈ ਕਿਤ ਵਸਤੀ ਬਨਾਨ ਪੈ[1] ॥੪੯॥ [1]ਪਿੰਡ ਬਣਾ ਕੇ।
ਚੌਪਈ:
ਜਬਿ ਤਿਸ ਕੇ ਬਸ ਸਿੰਘ ਨ ਆਏ।
ਦਿਨ ਦਿਨ ਕਰੈਂ ਖਰਾਬ ਮਹਾਂਏ।
ਤਬਿ ਮੰਨੂ ਮੁਖਬਰ[1] ਬੁਲਵਾਏ। [1]ਖ਼ਬਰ ਦੇਣ ਵਾਲੇ, ਚੁਗ਼ਲ।
ਠਟੀ ਅਨੀਤੀ ਕਰਨ ਮਹਾਂਏ[1] ॥੫੦॥ [1]ਬਹੁਤੀ ਵਧੀਕੀ ਕਰਨੀ ਧਾਰੀ।
ਹੁਤੇ ਜਹਾਂ ਘਰ ਸਿੰਘਨ ਕੇਰੇ।
ਦੁਸ਼ਟ ਜਾਇ ਤਹਿੰ ਤਹਿੰ ਬਿਨੁ ਦੇਰੇ।
ਲੜਕੇ ਲੜਕੀ ਸਿੱਖਣੀਆਂ ਗਹਿ।
ਜਬਰਨ ਤੁਰਕਨੀਆਂ ਕੀਨੋ ਚਹਿ ॥੫੧॥
ਸਾਰ ਭਈ ਯਹ ਦੇਸ ਮਾਹਿੰ ਜਬਿ।
ਹਾਹਾਕਾਰ ਅਪਾਰ ਮਚਯੋ ਤਬਿ।
ਸਿੱਖਨ ਕੇ ਸਬੰਧੀਓਂ ਤਾਂਈਂ।
ਸਖਤ ਵਖਤ ਆ ਪਰਯੋ ਮਹਾਂਈਂ ॥੫੨॥
ਸਿੱਖਣੀਆਂ ਨਿਜ ਬੱਚਨਿ ਲੈ ਕੈ।
ਭਾਜ ਗਈਂ ਇਤ ਉਤ ਬਹੁ ਧੈ ਕੈ।
ਜੋ ਜੋ ਤੁਰਕਨ ਕੇ ਕਰ[1] ਆਈਂ। [1]ਹੱਥ।
ਕਰੀਂ ਕੈਦ ਦਿਯ ਦੂਖ ਮਹਾਂਈਂ ॥੫੩॥
ਚਹੈਂ ਕਰਨ ਜਬਰਨ ਤੁਰਕਾਨੀ।
ਏਕ ਸਿੱਖਣੀ ਭੀ ਨਹਿੰ ਮਾਨੀ।

| | |
|---|---|
| ਕਰੇ ਜੁਰਮ[1] ਤਬਿ ਤੁਰਕਨ ਐਸੇ। | [1]ਪਾਪ, ਜ਼ੁਲਮ। |
| ਲਿਖੇ ਜਾਤ ਨਹਿਂ ਹਮ ਸੇ ਵੈਸੇ ॥੫੪॥ | |
| ਸਿੱਖਣੀਆਂ ਕੇ ਬੱਚੇ ਗਹਿ ਕੈ। | |
| ਉਨ ਕੈ ਸਨਮੁਖ ਉਨੈ ਦਿਖੈ ਕੈ। | |
| ਸ਼ੀਰ ਖੋਰ[1] ਲੌਂ ਗਹਿ ਕਰਿ ਸਾਰੇ। | [1]ਦੁੱਧ ਪੀਂਦੇ ਬੱਚੇ। |
| ਬਹੁ ਤੜਫਾ ਤੜਫਾ ਕਰਿ ਮਾਰੇ ॥੫੫॥ | |
| ਊਪਰ ਕੋ ਗਹਿ ਗਹਿ ਕਰਿ ਫੈਂਕੈਂ। | |
| ਨੀਚੇ ਆਵਤ ਸੁਟੈਂ ਕਟੈ ਕੈ। | |
| ਕਿਨ ਕੋ ਬਰਛੀ ਬੀਚ ਪਰੋਏ। | |
| ਸੰਗ ਦਿਲਨ ਸੋਂ[1] ਮਾਰੈਂ ਸੋਏ ॥੫੬॥ | [1]ਪੱਥਰ ਦਿਲਾਂ ਨਾਲ। |
| ਯੱਦਪਿ ਕਹਰ ਜ਼ਹਿਰ[1] ਇਤਜਾਦੈਂ। | [1]ਜ਼ਹਰ ਵਰਗਾ ਭਾਵ ਬਹੁਤਾ (ਕਹਿਰ) ਜ਼ੁਲਮ। |
| ਕੀਨੇ ਤੁਰਕਨ ਧਰਿ ਉਰਿ ਬਾਦੈਂ[1]। | [1]ਈਰਖਾ। |
| ਤੌ ਭੀ ਸਿਦਕ ਸਿੱਖਣੀਆਂ ਪਾਲਾ। | |
| ਗੁਰੁ ਭਾਣਾ ਯਹਿ ਲਖਯੋ ਕਰਾਲਾ[1] ॥੫੭॥ | [1]ਭਿਆਨਕ। |
| ਦੀਨ ਕਬੂਲ ਨ ਉਨ ਕਾ ਕੀਨਾ। | |
| ਮੰਨੂ ਮਾਰ ਰਹਯੋ ਝਖ ਪੀਨਾ[1]। | [1]ਬਹੁਤੀ। |
| ਆਖਰ ਸਿੱਖਣੀਆਂ ਕੋ ਕੈਦੈਂ। | |
| ਰਖ ਕੈ ਚੜ੍ਹਯੋ ਸ਼ਿਕਾਰ ਉਮੈਦੈਂ[1] ॥੫੮॥ | [1](ਸਿੱਖਣੀਆਂ ਦੇ ਮੰਨ ਜਾਣ ਦੀ) ਆਸਰੱਖ ਕੇ। |
| ਇਤ ਸਿੱਖਣੀਆਂ ਨੈ ਕਰਿ ਸੋਚੈਂ। | |
| ਸਤਿਗੁਰੁ ਧਜਾਯੋ ਸੰਕਟ-ਮੋਚੈਂ[1]। | [1]ਕਸ਼ਟਾਂ ਨੂੰ ਕੱਟਣ ਵਾਲੇ। |
| ਸਤਿਗੁਰੁ ਉਨ ਕੋ ਸੁਪਨ ਦਿਖਾਯੋ। | |
| ਮੰਨੂ ਕੌ ਹਤਹੌਂ ਯੌਂ ਗਾਯੋ[1] ॥੫੯॥ | [1]ਇਉਂ ਕਿਹਾ ਕਿ ਮੰਨੂੰ ਨੂੰ ਮਾਰਾਂਗਾ। |
| ਉਤ ਮੰਨੂ ਜੰਗਲ ਮੈਂ ਜਾਈ। | |
| ਚਲਯੋ ਮ੍ਰਿਗ ਪਰ ਅੱਸ੍ਵ ਧਵਾਈ। | |
| ਉਡਯੋ ਗੀਧ[1] ਇਕ ਤਿਨ ਨਿਯਰਾਈ[2]। | [1]ਗਿਲਂਝ। [2]ਨੇੜੇ। |
| ਚਮਕ ਅੱਸ੍ਵ ਤਿਹ ਚਿਰਕੀ ਖਾਈ[1] ॥੬੦॥ | [1]ਤਿਸ ਘੋੜੇ ਨੇ ਤ੍ਰੁੱਬਕ ਕੇ ਚੱਕ੍ਰੀ ਖਾਧੀ। |
| ਗਿਰਯੋ ਮੀਰਮੰਨੂ ਤਬਿ ਧਰ ਹੈ[1]। | [1]ਧਰਤੀ ਤੇ। |
| ਵੀਚ ਰਕਾਬ ਰਹਯੋ ਪਗ ਅਰ ਹੈ[1]। | [1]ਅੜਿਆ ਰਿਹਾ। |
| ਦੌਰਯੋ ਅੱਸ੍ਵ ਚੌਕ ਅਤਿ ਭਾਰੀ[1]। | [1]ਬਹੁਤ ਜ਼ਿਆਦਾ ਤ੍ਰੁੱਬਕ ਕੇ। |
| ਮੰਨੂ ਲਯੋ ਘਸੀਟ ਸੰਗਾਰੀ ॥੬੧॥ | |
| ਔਰ ਅਸਵਾਰ ਦੌਰਿ ਜਯੋਂ ਗਹਰੈਂ[1]। | [1]ਪਕੜਦੇ ਹਨ। |
| ਤਜੋਂ ਤਜੋਂ ਬਾਜ[1] ਡਰਤ ਨਹਿਂ ਠਹਰੈ ॥੬੨॥ | [1]ਘੋੜਾ। |

ਦੋਹਰਾ:

ਮਾਸ ਉਡਯੋ ਸਭਿ ਬਦਨ ਤੈ,
ਅੰਗ ਗਏ ਬਹੁ ਟੂਟ।
ਕਰਯੋ ਭਰਯੋ ਮੰਨੂ ਦੁਸ਼ਟ,

ਥਿਰਜੋ ਅੱਸ੍ਰ ਜਬਿ ਹੁਟ[1] ॥੬੩॥
[1]ਥੱਕ ਕੇ।

ਚੌਪਈ:

ਸਹਕਤ ਕੋ ਉਠਾਇ ਫਿਰ ਲਜਾਏ।
ਮੰਨੂ ਮਰਜੋ ਅਧਿਕ ਦੁਖ ਪਾਏ।
ਯਹਿ ਜਬਿ ਸਭਿ ਸਿੰਘਨ ਸੁਨ ਪਾਈ।
ਪਰੇ ਬੀਜਰੀ ਸਮ ਤਬਿ ਆਈ ॥੬੪॥
ਥੀ ਨੁਵਾਬ ਕੀ ਸੈਨਾ ਜੇਤੀ।
ਚਲੀ ਭਾਗ ਸਿੰਘਹਿਂ ਪਿਖਿ ਤੇਤੀ।
ਛੋੜਿ ਤੁਰੰਗ ਸਿੰਘ ਤਿਨ ਗੈਲੇ[1]।
[1]ਪਿੱਛੇ।
ਪਰੇ ਲਵਜੋਂ ਪਰ ਸਾਮ ਕੁਹੈਲੇ[1] ॥੬੫॥
[1]ਬਟੇਰਿਆਂ ਤੇ, ਕੋਹੀਲਿਆਂ ਵਾਂਗ ਪਏ। (ਕੋਹੀਲਾ-ਕੁਹੀ ਦਾ ਨਰ।)
ਮਾਰੇ ਬਹੁ ਜ਼ਖਮੀ ਕਰਿ ਡਾਰੇ।
ਛੀਨ ਅੱਸ੍ਰ ਆਯੁਧ ਲਿਯ ਭਾਰੇ।
ਸਿੱਖਣੀਆਂ ਕੋ ਲੈ ਨਿਜ ਸੰਗੈਂ।
ਸਿੰਘ ਮਾਲਵੇ ਧਸੇ ਨਿਸੰਗੈਂ ॥੬੬॥
ਲੋਥ ਮੀਰਮੰਨੂ ਕੀ ਪਰੀ।
ਰਹੀ ਜਹਾਂ ਥੀ ਤਹਿਂ ਹੀਂ ਧਰੀ।
ਮੰਨੂ ਦੁਸ਼ਟ ਜ਼ੁਲਮ ਜੋ ਕੀਨੇ।
ਥੇ, ਪਾਯੋ ਫਲ ਤੁਰਤਹਿ ਪੀਨੇ[1] ॥੬੭॥
[1]ਬਹੁਤਾ।
ਕਰਤ ਅਨੀਤਿ ਅਤੀ[1] ਜੇ ਕੋਈ।
[1]ਬਹੁਤ ਜ਼ੁਲਮ।
ਮਰਤ ਦੁਖੀ ਹ੍ਵੈ ਅਤਿਸੈ ਸੋਈ।
ਹੁਤੀ ਮੀਰ ਕੀ ਜਿਤਿਕ ਸਿਪਾਹੈ[1]।
[1]ਮੀਰ ਮੰਨੂੰ ਦੀ ਫੌਜ।
ਤਲਬ ਛਿਮਾਹੀ[1] ਸੋਊ ਚਾਹੈ ॥੬੮॥
[1]ਛੇ ਮਹੀਨਿਆਂ ਦੀ ਤਨਖ਼ਾਹ।
ਲੋਥ ਮੀਰ ਕੀ ਦਬਨ ਨ ਦੇਵੈਂ।
ਗੁਜ਼ਰ ਗਏ ਤ੍ਰੈ ਦਿਨ ਜਬਿ ਏਵੈਂ।
ਬੇਗਮ ਮੀਰ ਮੰਨੂ ਦੁਖ ਪੈ ਕੈ।
ਜ਼ੇਵਰ ਬੇਚਿ ਰੁ ਕਰਜਾ ਲੈ ਕੈ ॥੬੯॥
ਤਲਬ ਸਿਪਾਹੈਂ ਦਈ ਛਿਮਾਹੀ।
ਤੀਨ ਦਿਵਸ ਪਾਛੇ ਇਮ ਚਾਹੀ[1]।
[1]ਦੇਖੋ।
ਹਾਰਿ ਮੀਰ ਮੰਨੂ ਦਫਨਾਯੋ[1]।
[1]ਦੱਬ ਦਿੱਤਾ।
ਪੂਤ ਤਾਂਹਿ ਲਘੁ[1] ਏਕ ਰਹਾਯੋ ॥੭੦॥
[1]ਛੋਟਾ ਜਿਹਾ।
ਕਾਬਲ ਅਰ ਦਿੱਲੀ ਦਿਸ ਤੈਹੈਂ[1]।
[1]ਤਰਫ ਤੋਂ।
ਅਏ ਖਿਲਤ ਤਿਸ ਕੋ ਜੁਗ ਤੈਹੈਂ[1]।
[1]ਉਸ ਨੂੰ ਦੋ ਖਿਲਤ (ਸਿਰੋਪਾਉ) ਉੱਥੇ ਆਏ।
ਸਰਬਰਾਹ[1] ਬੇਗਮ ਤਿਹ ਭਈ।
[1]ਸਰਪ੍ਰਸਤ, ਇੰਤਜ਼ਾਮ ਕਰਨ ਵਾਲੀ।
ਕਾਰ-ਬਾਰ ਤਿਸ ਠੀਕ ਚਲਈ ॥੭੧॥
ਖਾਨ-ਭਿਖਾਰੀ ਨਾਯਬ[1] ਤਾਂ ਕਾ।
[1]ਛੋਟਾ ਸੂਬਾ।
ਨੇਕ ਪਾਕ ਥਾ ਸੁੰਦਰ ਬਾਂਕਾ।

ਤਿਸ ਨੇ ਇਕ ਮਹਿਜਦ[1] ਬਨਵਾਈ। [1]ਮਸੀਤ।
ਅਬਿ ਲਹੌਰ ਜੋ ਆਹਿ ਤਿਲਾਈ[1] ॥ ੭੨ ॥ [1]ਸੁਨਹਿਰੀ।
ਬੇਗਮ ਮੋਹਿਤ ਤਿਸ ਪਰ ਭਈ।
ਨਾਂਹਿ ਭਿਖਾਰੀ-ਖਾਨ ਮਨਈ।
ਕੋਪ ਹੋਇ ਬੇਗਮ ਤਿਸ ਪਰ ਹੈ।
ਮਾਰਯੋ ਬੋਲਿ ਦਗੇ ਸੋਂ ਘਰ ਹੈ ॥ ੭੩ ॥
ਭਯੋ ਅਜ਼ੀਜ਼-ਖਾਨ ਤਿਸ ਠੌਰੈਂ।
ਰੌਰਾ ਰਹਯੋ ਤਬੈ ਭੀ ਗੌਰੈਂ[1]। [1]ਬਹੁਤਾ।
ਉਸੀ ਜਮਾਨੇ ਮੈਂ ਬਖਯਾਤੈਂ।
ਸੁਨੋ ਔਰ ਹੋਈ ਇਕ ਬਾਤੈਂ ॥ ੭੪ ॥
ਮੀਰਮੰਨੂ ਜਬਿ ਸਿੰਘਨ ਪਾਛੇ।
ਜੀਵਤ ਫਿਰਤ ਰਹਯੋ ਥਾ ਆਛੇ।
ਸ਼ੇਖੁਪੁਰੇ ਗ੍ਰਾਮ ਕੇ ਪਾਸੈਂ।
ਸਿੰਘ ਪਹੂੰਚੇ ਥੇ ਜਬਿ ਖਾਸੈਂ ॥ ੭੫ ॥
ਤਹਿ ਠਾਂ ਕੇ ਜੱਟਨਿ ਮਿਲਿ ਭਾਰੀ।
ਸਿੰਘਨ ਤਈਂ ਬੰਦੂਖਾਂ ਮਾਰੀਂ।
ਬਾਘ ਸਿੰਘ ਆਲੂ ਸਰਦਾਰੈਂ।
ਮਰਯੋ ਤਹਾਂ ਗੋਲੀ ਕੇ ਨਾਰੈਂ[1] ॥ ੭੬ ॥ [1]ਨਾਲ।
ਪਾਂਚ ਸਾਤ ਸਿੰਘ ਔਰ ਭਿ ਮਰੇ।
ਕੋਪਿ ਸਿੰਘ ਵਸਤੀ ਮਧ ਬਰੇ[1]। [1]ਪਿੰਡ ਵਿੱਚ ਵੜ ਗਏ।
ਗਾਮ ਆਮ ਕੀਨੋ ਕਤਲਾਮੈਂ[1]। [1]ਪਿੰਡ ਵਿੱਚ ਬਹੁਤੀ ਕਤਲਾਮ ਕੀਤੀ।
ਪਰੀ ਭਾਗ ਫਿਰ ਲੁਟਯੋ ਤਮਾਮੈਂ ॥ ੭੭ ॥
ਭਾਗ ਗਯੋ ਜੋ ਕਿਤ ਸੋ ਬਚਯੋ।
ਬਾਕੀ ਨਰ ਸਿੰਘਹਿਂ ਨਹਿਂ ਤਚਯੋ[1]। [1]ਛੱਡਿਆ।
ਬਾਘ ਸਿੰਘ ਕੇ ਬੇਟਾ ਨਹਿਂ ਥਾ।
ਜੱਸਾ ਸਿੰਘ ਭਣੇਵਾਂ ਯਹਿ ਥਾ ॥ ੭੮ ॥
ਇਸ ਕੋ ਬਾਘ ਸਿੰਘ ਕੀ ਠੌਰੈਂ।
ਕਿਯ ਸਰਦਾਰ ਪੰਥ ਮਿਲਿ ਗੌਰੈਂ[1]। [1]ਵੱਡਾ।
ਔਰ ਬਾਤ ਇਕ ਹੋਈ ਤਬੈ।
ਸੋ ਸੁਨ ਲਿਹੁ ਗੁਰੁਸਿਖ ਅਬਿ ਸਭੈ ॥ ੭੯ ॥
ਹਰੀ ਸਿੰਘ ਭੰਗੀ ਸਰਦਾਰੈਂ।
ਲੈ ਨਿਜ ਸੰਗ ਸੈਨ ਬਹੁ ਭਾਰੈਂ।
ਕਲਾਨੌਰ ਲੂਟੀ ਤਿਨਿ ਧਾਈ।
ਮਾਰਯੋ ਲਖ-ਪਤ ਕੇਰ ਜਮਾਈ[1] ॥ ੮੦ ॥ [1]ਜਵਾਈ।
ਜਬਿ ਲਖਪਤ ਕਿਯ ਘੱਲੂਘਾਰਾ।
ਕਲਾਨੌਰੀਅਨ ਕੀਨੋ ਕਾਰਾ[1]। [1]ਖੋਟਾ ਕੰਮ।

ਸਿੰਘ ਘੇਰਿ ਥੇ ਬਹੁ ਮਰਵਾਏ।
ਤੁਰਕੈਂ ਮੱਦਤ ਦੇਤ ਰਹਾਏ ॥੯੧॥
ਇਸ ਹਿਤ ਹਰੀ ਸਿੰਘ ਸੋ ਮਾਰੀ।
ਪਕੜੀ ਬਹੁ ਦੁਸ਼ਮਨ ਕੀ ਨਾਰੀਂ।
ਲੱਖੂ ਕੇਰ ਸਬੰਧੀ ਸਾਕੈਂ।
ਜਿਤ ਕਿਤ ਤੈ ਫੜਿ ਕੇ ਹਲਾਕੈਂ[1] ॥੯੨॥

[1]ਮਾਰ ਦਿੱਤੇ।

ਇਕ ਪਾਪੀ ਜਿਤ ਕੁਲ ਮੈਂ ਥੈਹੈ।
ਇੱਕੀ ਕੁਲ ਤਿਸ ਨਰਕੈਂ ਜੈਹੈਂ।
ਲੱਖੂ ਦੁਸ਼ਟ ਜ਼ੁਲਮ ਜੋ ਕੀਨੇ।
ਥੇ, ਬਦਲੇ ਸੋ ਸਿੰਘਨ ਲੀਨੇ ॥੯੩॥
ਤਿਸ ਕੇ ਘਰ ਕੀ ਬਹੁ ਖੜ੍ਹਾਣੀ।
ਰਜਾਵੰਦੀ ਸੋਂ ਸਿੰਘਨਿ ਆਣੀ।
ਸੁਧਾ ਛਕਾਇ ਸਿੰਘਣੀਆਂ ਕੀਨੀ।
ਆਨੰਦ ਪੜ੍ਹ ਸਿੰਘਨ ਬਰ ਲੀਨੀ* ॥੯੪॥

*ਅੰਕ ਨੰ: ੯੪ ਦੀਆਂ ਚਾਰੇ ਤੁਕਾਂ ਦਿੱਲੀ ਐਡੀਸ਼ਨ 'ਚੋਂ ਲਈਆਂ ਹਨ, ਲੱਖੂ ਦੇ ਘਰ ਦੀਆਂ ਖੜ੍ਹਾਣੀਆਂ ਨੂੰ ਜ਼ਬਰਦਸਤੀ ਨਹੀਂ ਸਗੋਂ ਉਨ੍ਹਾਂ ਦੀ ਰਜ਼ਾਮੰਦੀ ਨਾਲ ਅੰਮ੍ਰਿਤ ਛਕਾ ਕੇ ਸਿੰਘਣੀਆਂ ਸਜਾਇਆ ਹੈ ਤੇ ਉਹਨਾਂ ਦੀ ਮਰਜ਼ੀ ਨਾਲ ਹੀ ਸਿੰਘਾਂ ਨਾਲ ਅਨੰਦ ਪੜ੍ਹਾਏ ਹਨ।

ਯੌਂ ਹੀ ਇਕ ਦਿਨ ਔਰ ਨਿਹਾਰੋ।
ਚੜ੍ਹਤ ਸਿੰਘ ਜੈ ਸਿੰਘ ਸਰਦਾਰੋਂ।
ਪਾਂਚਕ ਸੌ ਚੁਣਮੇਂ ਸਿੰਘ ਲੈ ਕੈ।
ਸਭਿ ਹੀ ਤੁਰਕੀ ਭੇਸ ਬਨੈ ਕੈ ॥੯੫॥
ਲਘੁ ਦਿਨ ਰਹਿਤ ਲਹੌਰ ਧਸਾਏ।
ਧਨੀ ਬਨਕ[1] ਤਿਨ ਅਨਿਕ ਤਕਾਏ।

[1]ਬਾਣੀਏ, ਸ਼ਾਹੂਕਾਰ।

ਨਹਿਂ ਕਿਨਹੂੰ ਵਹਿ ਸਿੰਘ ਪਛਾਨੇ।
ਸਭਿਨਿ ਸਿਪਾਹੀ ਸ਼ਾਹੀ ਜਾਨੇ ॥੯੬॥
ਦੁਹੂੰ ਓਰ ਤੈਂਰੋਕ ਬਜਾਰੈਂ।
ਵਕਤ ਚਰਾਗਨ[1] ਲੂਟਜੋ ਸਾਰੈਂ।

[1]ਦੀਵੇ ਜਗਾਉਣ ਦੇ ਵੇਲੇ।

ਮਚਜੋ ਰੌਰ ਜਬਿ ਹੀ ਅਤਿ ਗੌਰੈਂ।
ਨਿਕਸੇ ਦਰਵਾਜਾ ਸਿੰਘ ਦੌਰੈਂ ॥੯੭॥
ਧਾਇ ਪੰਥ ਮੈਂ ਪਹੁਂਚੇ ਜਾਈ।
ਧਨ ਸਭਿ ਲੰਗਰ ਦੀਨੋ ਪਾਈ।
ਇਸ ਹੀ ਤੌਰ ਸਿੰਘ ਤਬਿ ਸੂਰੇ।
ਨਿਤ ਪ੍ਰਤਿ ਰਹਿਤੇ ਕਰਤ ਜਰੂਰੇ ॥੯੮॥
ਨਿਜ ਦੁਸ਼ਮਨ ਬਿਨ ਔਰਨ ਤਾਂਈਂ।
ਨਹਿਂ ਛੇਰਤ ਥੇ ਸਿੰਘ ਕਦਾਂਈਂ।
ਸਿੰਘਨ ਦਸਤ-ਦਰਾਜੀ ਸਾਥੈਂ[1]।
ਮਾਰਜੋ ਬੈਰਿਨ ਪਰ ਬਡ ਹਾਥੈਂ ॥੯੯॥

[1]ਲੰਮੇਂ ਹੱਥਾਂ ਨਾਲ।

ਰੌਰਾ ਗੌਰ ਲਹੌਰ ਰਹਾਯੋ।
ਹਾਕਮ ਏਕ ਨ ਟਿਕਨਾ ਪਾਯੋ।
ਆਖਰ ਆਠ ਮਾਸ ਕੇ ਬਾਦੈਂ[1]। — [1]ਪਿੱਛੋਂ।
ਸ਼ਾਹਿ ਦੁਰਾਨੀ ਨੈ ਕਰਿ ਯਾਦੈਂ ॥੯੦॥
ਮੀਰ ਮੋਮਨ ਖਾਂ ਕੀਨੋ ਸੂਬਾ।
ਵੀਚ ਲਹੌਰਹਿਂ ਕਾਯਮ ਖੂਬਾ।
ਦੀਨਾ-ਬੇਗ ਤਈਂ ਤਿਹ ਮਾਰੀ[1]। — [1]ਤਿਸ ਮੋਮਨ ਖਾਂ ਨੇ ਮਾਰ ਕੁੱਟ ਕੇ।
ਦਯੋ ਜਲੰਧਰ ਤੈ ਸੁ ਨਿਕਾਰੀ ॥੯੧॥
ਸੱਯਦ ਨਾਸਰ-ਅਲੀ ਸੁ ਨੀਚੈਂ[1]। — [1]ਨੀਚ ਨੂੰ।
ਹਾਕਮ ਕਰਯੋ ਜਲੰਧਰ ਵੀਚੈਂ।
ਤਿਸ ਨੈ ਚਹਯੋ ਸਿੱਖਨ ਕੋ ਮਾਰਨ।
ਬੈਰ ਮੀਰਮੰਨੂ ਕੇ ਕਾਰਨ ॥੯੨॥
ਮੀਰਮੰਨੂ ਕੀ ਬੇਗਮ ਥੀ ਜੋ।
ਨਾਸਰ-ਅਲੀ ਕੀ ਦੋਸਤ ਥੀ ਸੋ।
ਸੋ ਸਿੱਖਨ ਕੋ ਮਾਰਯੋ ਚੈਹੈ।
ਨਾਸਰ-ਅਲੀ ਅਧੀਨ ਤਿਹ ਰੈਹੈ ॥੯੩॥
ਸਿੰਘ ਭੀ ਤਿਸ ਸੋਂ ਕਰੈਂ ਨ ਟਾਲਾ।
ਲੂਟੈਂ ਤਿਸ ਕਾ ਦੇਸ ਬਿਸਾਲਾ।
ਦੀਨਾ-ਬੇਗ ਪਹਾਰਨ ਮਾਂਹੀਂ।
ਡਰਿ ਗਿਲਜਯੋਂ ਤੈ ਰਹਾ ਘੁਸਾਹੀ[1] ॥੯੪॥ — [1]ਲੁਕਿਆ ਰਿਹਾ।
ਰੁਸਤਮ-ਖਾਂ ਇਕ ਤਿਸ ਕਾ ਯਾਰਾ।
ਹਾਕਮ ਸਜਾਲ-ਕੋਟ ਥਾ ਭਾਰਾ।
ਵੋਹ ਅਰ ਦੀਨਾ-ਬੇਗ ਉਨ ਦਿਨੈ।
ਮਦਤ ਦੇਤੇ ਰਹੇ ਸਿੰਘਾਨੈ[1] ॥੯੫॥ — [1]ਸਿੰਘਾਂ ਨੂੰ।
ਆਖਰ ਫਿਰ ਦੁਰਾਨੀਓਂ ਮਾਰੇ[1]। — [1]ਮਾਰ ਕੇ।
ਸਿੰਘ ਦੇਸ ਤੈ ਜਬੈ ਨਿਕਾਰੇ।
ਧਸੇ ਸਿੰਘ ਕੁਛ ਪਰਬਤ ਮਾਂਹੀਂ।
ਬਨ ਝੱਲਨ ਮੱਧ ਕਿਤਿਕ ਬਸਾਹੀਂ ॥੯੬॥
ਕਬੀ ਕਬੀ ਕੁਛ ਖੜਕਾ ਕਰਿ ਕੈ।
ਧਸੈਂ ਝੱਲ ਗਿਲਜਯੋਂ ਤੈ ਡਰ ਕੈ।
ਨਾਸਰ-ਅਲੀ ਦੁਸ਼ਟ ਇਕ ਔਰੈਂ।
ਕੀਨੋ ਜ਼ੁਲਮ ਅਧਿਕ ਤਬਿ ਗੌਰੈਂ ॥੯੭॥
ਧੀਰ-ਮੱਲ ਸੋਢੀ ਕਾ ਨਾਤੀ[1]*। — [1]ਪੋਤਾ। *ਵਡਭਾਗ ਸਿੰਘ, ਧੀਰ ਮੱਲ ਦਾ ਪੋਤ੍ਰਾ ਨਹੀਂ ਸੀ, ਸਗੋਂ ਪੋਤ੍ਰੇ ਦਾ ਵੀ ਪੜਪੋਤ੍ਰਾ ਸੀ। ਦੇਖੋ ਮਹਾਨ ਕੋਸ਼ ਪੰਨਾ ੩੨੩੭।
ਥਾ ਵਡਭਾਗ ਸਿੰਘ ਵਖਯਾਤੀ।
ਕਰਤਾਰਪੁਰੇ ਮੈਂ ਤਿਸ ਕੋ ਮਾਰੀ[1]। — [1]ਮਾਰ ਕੇ।
ਕਰਿ ਬੇ-ਇੱਜ਼ਤ ਦਯੋ ਨਿਕਾਰੀ ॥੯੮॥

ਧਸ੍ਯੋ ਜਾਇ ਵਹਿ ਪਰਬਤ ਬੀਚੈਂ।
ਨਾਸਰ-ਅਲੀ ਪਿਛਾਰੀ ਨੀਚੈਂ।
ਥੰਮ ਸਾਹਬ ਕੋ ਦਯੋ ਜਰਾਏ।
ਗਊ ਕਰੀ ਬਹੁ ਬਧ[1] ਤਿਸ ਥਾਏ ॥੯੯॥ — [1]ਮਾਰੀਆਂ।
ਗੁਰੂਦ੍ਵਾਰ ਮਿਸਮਾਰ ਦਯੋ ਕਰਿ[1]। — [1]ਢਾਹ ਦਿੱਤਾ।
ਐਸੇ ਜ਼ੁਲਮ ਕਰੇ ਤਿਹਂ ਤਜਿ ਡਰ।
ਹਿੰਦੂਨ ਕੀ ਫੜਿ ਬਹੂਆਂ ਬੇਟੀ।
ਕਰੀ ਤੁਰਕਨੀ ਰੂਪ ਲਪੇਟੀ[1]। — [1]ਬਹੁਤੇ ਸੁੰਦਰ ਰੂਪ ਵਾਲੀਆਂ।
ਲੋਕ ਦੁਰਾਨੀ ਵੀਚ ਪੰਜਾਬੈਂ।
ਹਾਕਮ ਹੁਏ ਅਧਿਕ ਖਰਾਬੈਂ ॥੧੦੦॥
ਦੋਹਰਾ:
ਰੱਬ ਕਰਯੋ ਜੋ ਚਹਤ ਹੈ,
ਲੱਖ ਸਬੱਬ ਬਨਾਇ।
ਕਰਿ ਹੈ ਸੋਊ ਦੇਰ ਬਿਨ,
ਸੁਨੋ ਭਈ ਜਿਸ ਭਾਇ ॥੧੦੧॥
ਕਬਿੱਤ:
ਦੀਨਾ-ਬੇਗ ਨਾਜ਼ਮ ਜਲੰਧਰ ਕੋ ਮਾਰ ਕਰਿ,
ਦਯੋ ਥਾ ਦੁਰਾਨੀਓਂ ਨਿਕਾਰ ਪੀਛੇ ਤਾਂਹਿ ਹੈ[1]। — [1]ਪਿੱਛੇ (ਜ਼ਿਕਰ ਆਇਆ ਹੈ ਕਿ) ਤਿਸ ਨੂੰ ਕੱਢ ਦਿੱਤਾ ਸੀ।
ਰਹਤ ਪਹਾਰ ਮੈਂ ਸੋ ਡਰਤ ਦੁਰਾਨੀਓਂ ਤੈ,
ਮਿਲਯੋ ਵਡਭਾਗ ਸਿੰਘ ਤਾਂਈ ਆਇ ਚਾਹਿ ਹੈ[1]। — [1]ਖ਼ੁਸ਼ ਹੋ ਕੇ।
ਮਿਲੇ ਦੋਊ ਦੁਖੀ ਦੁਖੀ ਹੋਨ ਹੇਤ ਸੁਖੀ ਤਬਿ,
ਰਾਮ ਸੁਗ੍ਰੀਵ ਸਮ ਭਏ ਮੀਤ ਵਾਹਿ ਹੈਂ।
ਨਿਜ ਨਿਜ ਦੁਖ ਟੇਰਿ[1] ਬੈਰ ਲੈਨ ਹੇਤ ਫੇਰ, — [1]ਕਹਿ ਕੇ।
ਦੀਨਾ-ਬੇਗ ਸੋਢੀ ਜੀ ਕੋ ਦੀਨੀ ਯੌਂ ਸਲਾਹਿ ਹੈ ॥੧੦੨॥
ਪੂਜ ਪੰਥ ਖਾਲਸੇ ਕੇ ਤੁਮ ਤੌਂ ਬਿਸਾਲਸੇ[1] ਹੋ, — [1]ਬਹੁਤੇ।
ਆਪ ਜੇ ਬੁਲੈਹੈਂ ਸਿੰਘ ਐਹੈਂ ਚਢਿ ਸਭਿ ਹੀ।
ਮੈਂ ਭੀ ਨਿਜ ਸੈਨ ਐਨ ਲੈ ਕੈ ਮਿਲੋਂ ਤੁਮ ਸੰਗ,
ਔਰ ਜੋਊ ਚਾਹੀਏ ਸੋ ਲੈਹੁ ਮੋ ਤੇ ਅਬਿ ਹੀ।
ਕਰੋ ਨਾਹਿਂ ਦੇਰ ਬੈਰ ਲੇਹੁ ਮਾਰਿ ਬੈਰਿਨ ਕੋ,
ਸੁਨਿ ਵਡਭਾਗ ਸਿੰਘ ਮਾਨਿ ਮਨਿ ਜਬਿ ਹੀ।
ਪੰਥ ਕੋ ਬੁਲਾਯੋ ਆਯੋ ਧਾਯੋ ਸਭਿ ਖਾਲਸਾ ਜੀ,
ਮੈੜੀ ਨਾਮ ਗ੍ਰਾਮ ਢਿਗ ਭਯੋ ਕੱਠ ਤਬਿ ਹੀ ॥੧੦੩॥
ਦਾਰੂ ਸਿੱਕਾ ਖਰਚ ਮੰਗਾਇ ਦਯੋ ਦੀਨਾ-ਬੇਗ,
ਫੌਜ ਬਹੁ ਸਿੰਘਨ ਸੋਂ ਆਪਨੀ ਮਿਲਾਇ ਕੈ।
ਸੋਧਿ ਅਰਦਾਸ ਸਭਿ ਮਿਲ ਕਰਿ ਚੜ੍ਹੇ ਖਾਸ[1], — [1]ਆਪ।
ਨਾਸਰ-ਅਲੀ ਕੋ ਨਾਸ ਕਰਨੇ ਬਨਾਇ ਕੈ।

ਕਹਯੋ ਜੱਸਾ ਸਿੰਘ ਤਬਿ ਤ੍ਰੁਕ ਤੁਮ ਏਕ ਸਭਿ[1], — [1]ਤੁਸੀਂ ਸਾਰੇ ਤੁਰਕ ਇੱਕੋ ਜਿਹੇ ਹੋ।
ਕੈਸੇ ਪਹਿਚਾਨੈਂ ਸਿੰਘ ਸੈਨ ਤੁਮ ਆਇ ਕੈ।
ਐਸੇ ਕਹਿ ਜੱਸਾ ਸਿੰਘ ਸਬਜ਼ ਕਣਕ ਪੁੱਟਿ,
ਦਈ ਦੀਨਾ ਬੇਗ ਤਾਂਈ ਸਬਜ਼ੀ ਸੁਭਾਇ ਕੈ[1] ॥੧੦੪॥ — [1]ਸੁੱਤੇ ਸਿੱਧ ਹਰਿਆਈ ਦਿੱਤੀ।
ਕਹਯੋ ਦੀਨਾ ਬੇਗ ਅਬਿ ਜੀਤ ਹ੍ਵੈ ਹੈ ਬੇਗ[1] ਹਮੈਂ, — [1]ਛੇਤੀ।
ਸਬਜ਼ੀ ਮਿਲੀ ਹੈ ਗੁਰੂ ਖਾਲਸੇ ਕੇ ਘਰ ਤੇ।
ਸੋਈ ਚੀਨ[1] ਦੀਨ ਨਿਜ ਫੌਜ ਕੇ ਧਰਾਇ ਸਿਰਿ, — [1]ਚਿੰਨ੍ਹ, ਨਿਸ਼ਾਨ।
ਪਹੁਚੇ ਜਾਲੰਧਰ ਕੇ ਢਿਗ ਮੋਦਿ ਭਰਤੇ[1]। — [1]ਅਨੰਦ ਵਿੱਚ ਭਰ ਕੇ।
ਸੁਨ ਕੈ ਜਲੰਧਰੀਏ ਪਠਯੋ ਹੈ ਬੁਲਿੰਦ ਖਾਨ,
ਸੈਨ ਦੈ ਮਹਾਨ ਤੋਪਖਾਨਾ ਸੰਗ ਤੁਰਤੇ।
ਗਿਲਜੇ ਲਹੌਰ ਓਰ ਹੂੰ ਤੇ ਆਏ ਔਰ ਗੌਰ,
ਮੱਦਦ ਕੇ ਹੇਤ ਦੌਰਿ ਮਾਰ ਮਾਰ ਕਰਤੇ ॥੧੦੫॥
ਏਕ ਓਰ ਸਿੰਘ ਔਰ ਮੁਗਲ ਮਿਲੇ ਹੈਂ ਬੀਰ,
ਏਕ ਓਰ ਗਿਲਜੇ ਦੁਰਾਨੀਏਂ ਪਠਾਨ ਹੈਂ।
ਤੋਪਨ ਤੁਫੰਗਨ ਜੰਬੂਰਨ ਜੰਜੈਲਨ ਕੇ,
ਫੈਲਨ ਕੀ ਦਈ ਦੱਬ ਤਿਨ ਹੂੰ ਕਿਤਾਨ ਹੈ[1]। — [1]ਤਿਨਾਂ ਨੇ ਕਿਤਨਿਆਂ ਹੀ (ਫੈਲਨ) ਵਾਰਾਂ ਦੀ ਦੱਬ ਦਿੱਤੀ ਭਾਵ ਬਹੁਤੇ ਵਾਰ ਕੀਤੇ।
ਮਾਚਯੋ ਘਮਸਾਨ ਦੁਹੂੰ ਓਰ ਤੈ ਮਹਾਨ ਆਨਿ,
ਅਰੇ ਭਰੇ ਜ੍ਵਾਨ[1] ਮਨਿ ਰੋਸ ਬਲ ਠਾਨ ਹੈ। — [1]ਭਲੀ ਪ੍ਰਕਾਰ ਜੁਆਨ ਅੜੇ।
ਪੰਥ ਬੋਲਿ ਹੱਲਾ ਤਬਿ ਦੀਨਾ-ਬੇਗ ਸੰਗ ਚੱਲਾ,
ਘੱਲਾ ਥਰਥੱਲਾ ਪੱਲਾ ਬਾਂਧ ਕੈ ਮਹਾਨ ਹੈ[1] ॥੧੦੬॥ — [1]ਜੱਥਾ ਬੰਨ੍ਹ ਕੇ ਬਹੁਤੀ ਹਲਚਲੀ ਪਾ ਦਿੱਤੀ।

**ਪੁਹਮਾਵਤੀ ਛੰਦ:**

ਜੰਗ ਜੋਰਿ ਦੁਹਿ ਦਿਸ ਤੈ ਮਾਚਯੋ
ਘੋਰ ਮਹਾਂ, ਨਹਿਂ ਛੋਰ ਸਕੈਂ।
ਗਿਲਜੇ ਮੁਗਲ ਸਿੰਘ ਸਭਿ ਸੂਰੇ,
ਰਣ ਮੈਂ ਮਾਰੋ ਮਾਰ ਬਕੈਂ[1]। — [1]ਬੋਲਦੇ ਹਨ।
ਕਰੈਂ ਜੰਗ ਨਹਿਂ ਪਰੈਂ ਤੰਗ,
ਕਟਿ ਅੰਗ ਭੰਗ ਹ੍ਵੈ ਤਹਾਂ ਗਿਰੈਂ[1]। — [1]ਔਖੇ ਨਹੀਂ ਹੁੰਦੇ, ਅੰਗ ਕੱਟੇ ਜਾਂਦੇ ਹਨ, ਅੰਗ ਭੰਗ ਹੋ ਕੇ ਉੱਥੇ ਹੀ ਡਿੱਗ ਪੈਂਦੇ ਹਨ।
ਮਰੈਂ ਨ ਡਰੈਂ ਨ ਟਰੈਂ ਕਰੈਂ ਬਲ,
ਧਰੈਂ ਧੀਰ ਇਤ ਉਤੈਂ ਫਿਰੈਂ ॥੧੦੭॥
ਖਾਨ-ਜਹਾਨ ਕੋਪਿ ਫਿਰ ਨਾਜ਼ਮ,
ਆਜ਼ਮ ਕਾਜ਼ਮ ਫੌਜ ਪਠੀ[1]। — [1]ਵੱਡੇ ਸੂਬੇ ਨੇ (ਕਾਜ਼ਮ) ਬਲਵਾਨ ਫੌਜ ਭੇਜੀ।
ਖੈਰੇ-ਸ਼ਾਹਿ ਮੌਲਵੀ, ਰੁਸਤਮ-
ਖਾਨ ਪਠੇ ਸਰਦਾਰ ਹਠੀ।
ਆਨਿ ਪਠਾਨ ਮਹਾਨ ਪਰੇ ਕੁਪਿ[1], — [1]ਕ੍ਰੋਧਵਾਨ ਹੋ ਕੇ।
ਸਿੰਘਨ ਤਜਿ ਮੁਗਲਾਨ ਦਿਸੈਂ।

ਮਾਰ ਕਰਜੋ ਬਿਹਬਲ ਮੁਗਲੀ ਦਲ,
ਹਾਰ ਅਦੀਨਾ ਬੇਗ ਖਿਸੈਂ[1] ॥੧੦੮॥
[1]ਦੁਖੀ ਮਨ ਵਾਲਾ ਹੋ ਕੇ।

ਅੱਸ੍ਰ ਧਵਾਇ ਆਇ ਘਬਰਾਯੋ,
ਜੱਸਾ ਸਿੰਘ ਢਿਗ ਐਸ ਰਰਾ[1]।
[1]ਕਿਹਾ।

ਅਬਿ ਤੋ ਹਾਰ ਹਮਾਰ ਹੋਇ ਹੈ,
ਦਲ ਬਹੁ ਹਮਰਾ ਮਾਰਿ ਧਰਾ।
ਕਹਜੋ ਸਿੰਘ ਗੁਰੁ ਭਲੀ ਕਰੈਗੋ,
ਡਰੋ ਨਾਂਹਿ ਮਨਿ ਧੀਰ ਧਰੋ।
ਲੈ ਬਹੁ ਪੰਥ ਤਈਂ ਸਿੰਘ ਜੱਸਾ
ਆਲੂ, ਰਿਸਿ ਮਧ ਸਮਰ ਬਰੋ[1] ॥੧੦੯॥
[1]ਗੁੱਸੇ ਹੋ ਕੇ ਜੰਗ ਵਿੱਚ ਜਾ ਵੜਿਆ।

ਭੁਜੰਗ ਪ੍ਰਯਾਤ ਛੰਦ:

ਧਸੇ ਧਾਇ ਸੱਤ੍ਰੂਨ ਕੀ ਸੈਨ ਮਾਂਹੀਂ।
ਛਕੇ ਛੋਭਿ ਛੱਤ੍ਰੀ ਛਿਤੈ ਛੀਨ ਚਾਹੀ[1]।
[1](ਛੱਤ੍ਰੀ) ਸਿੰਘ (ਛਕੇ ਛੋਭਿ) ਗੁੱਸੇ 'ਚ ਭਰੇ (ਛਿਤੈ) ਧਰਤੀ ਖੋਹਣਾ ਚਾਹੁੰਦੇ ਹਨ।

ਬਲੀ ਬੀਰ ਬਾਂਕੇ ਗੁਸੈਲੇ ਮੁਛੈਲੇ[1]।
[1]ਗੁੱਸੇ ਵਾਲੇ ਤੇ ਮੁੱਛਾਂ ਵਾਲੇ।

ਲਯੋ ਬੈਰ ਚਾਹੈਂ ਚੁਟੈਲੇ ਜੁਰੈਲੇ[1] ॥੧੧੦॥
[1](ਚੁਟੈਲੇ) ਚੋਟ ਲਾ ਕੇ ਤੇ (ਜੁਰੈਲੇ) ਲੜ ਕੇ (ਸਿੰਘ) ਵੈਰ ਲੈਣਾ ਚਾਹੁੰਦੇ ਹਨ।

ਛਕੇ ਫੀਮ ਸੁੱਖੇ ਆਏ ਥੇ ਤਰਾਰੇ[1]।
[1](ਤਰਾਰੇ) ਨਸ਼ੇ ਦੀ ਅਖੰਡ ਲਹਿਰ।

ਲਗੇ ਜੰਗ ਕੀ ਜੀਤ ਮੈਂ ਚੀਤ ਭਾਰੇ।
ਬਕੈਂ ਮਾਰ ਮਾਰੈਂ ਕੀਏ ਊਚ* ਹਾਥੈਂ[1]।
[1]ਹੱਥਾਂ ਨੂੰ ਉਤਾਂਹ ਕਰਕੇ। *ਤਿੰਨਾਂ ਹੀ ਐਡੀਸ਼ਨਾਂ 'ਚ ਪਾਠ 'ਊਟ' ਛਪਿਆ ਹੋਇਆ ਹੈ, ਪਰ ਅਸਾਂ 'ਊਚ' ਸ਼ੁੱਧ ਜਾਣ ਕੇ ਛਾਪਿਆ ਹੈ।

ਤਪੈਂ ਤਪਨ ਸੇ ਤੇਜ ਸੋਂ ਦਿਪਤ ਮਾਥੈਂ[1] ॥੧੧੧॥
[1]ਤੇਜ ਨਾਲ ਚਮਕਦੇ ਮੱਥੇ ਸੂਰਜ ਵਾਂਗ ਤਪਦੇ ਹਨ।

ਜਗੈਂ ਜਗਮਗੈਂ ਜੋਤ ਸੇ ਨੈਨ ਮਾਤੇ[1]।
[1]ਮਸਤ ਨੇਤ੍ਰ ਜੋਤ ਵਾਂਗ ਜਗਮਗ ਕਰਦੇ ਜਗਦੇ ਹਨ।

ਮਨੋ ਰੁੱਦ੍ਰ ਕੀ ਡੀਠ ਤੈ ਤੇਜ ਤਾਤੇ[1]।
[1]ਮਾਨੋਂ ਸ਼ਿਵ ਦੀ ਨਿਗਾਹ ਨਾਲੋਂ ਵੀ ਤੇਜ਼ ਤੇ ਗਰਮ ਹਨ।

ਸਜੈਂ ਆਨਨੈ ਜ੍ਵਾਨਨੈ ਮੂਛ ਬੰਕੀ[1]।
[1]ਜਵਾਨਾਂ ਦੇ ਮੁੱਖ ਉੱਪਰ ਟੇਢੀਆਂ ਮੁੱਛਾਂ ਸਜਦੀਆਂ ਹਨ।

ਚੁਭੈਂ ਚਿੱਤ ਸੱਤ੍ਰੂਨ ਬਿੱਛੂਨ ਡੰਕੀ[1] ॥੧੧੨॥
[1]ਬਿੱਛੂ ਦੇ ਡੰਗ ਵਾਂਗ ਵੈਰੀਆਂ ਦੇ ਚਿੱਤ ਨੂੰ ਚੁਭਦੀਆਂ ਹਨ।

ਭਏ ਅੱਗ੍ਰ ਸਾਮੱਗ੍ਰ ਸਰਦਾਰ ਸਿੰਘੈਂ।
ਚਢੀ ਭੌਂਹ ਸੌਹੈਂ ਚਲੇ ਚੁੱਕਿ ਡਿੰਘੈਂ[1]।
[1]ਸਾਹਮਣੇ ਨੂੰ ਭ੍ਰਵੱਟੇ ਚੜ੍ਹੇ ਹੋਏ ਕਦਮ ਚੁੱਕ ਕੇ ਚਲ ਪਏ।

ਸਜੇ ਅੰਗ ਸੰਜੋਇ ਆਖੰਡ ਮੰਡੇ[1]।
[1](ਅਖੰਡ) ਲਗਾਤਾਰ ਅੰਗਾਂ 'ਚ ਸੰਜੋਆਂ ਸਜਾਈਆਂ ਹੋਈਆਂ (ਮੰਡੇ) ਫਬ ਰਹੀਆਂ ਹਨ।

ਧਰੇ ਮਾਨ ਕੋਦੰਡ ਔ ਬਾਨ ਚੰਡੇ[1] ॥੧੧੩॥
[1]ਹੱਥਾਂ ਵਿੱਚ ਧਨੁਸ਼ ਤੇ ਤਿੱਖੇ ਤੀਰ ਪਕੜੇ ਹੋਏ ਹਨ।

ਕਿਸੀ ਕੈ ਹਥੀ ਸੈਹਥੀ ਯੌਂ ਝਮੱਕੈ[1]।
[1]ਕਿਸੇ ਦੇ ਹੱਥ ਵਿੱਚ ਬਰਛੀ ਐਉਂ ਚਮਕਦੀ ਹੈ।

ਨਿਸਾ ਸਾਮਨੀ ਦਾਮਨੀ ਜਯੋਂ ਦਮੱਕੈ[1]।
[1]ਸਾਉਣ ਦੀਰਾਤ ਨੂੰ ਜਿਵੇਂ ਬਿਜਲੀ ਚਮਕਦੀ ਹੈ।

ਕਿਸੀ ਪੈ ਬ੍ਰਿਹਾਨੀ ਕ੍ਰਿਪਾਨੀ ਪ੍ਰਕਾਸ਼ੈ[1]।
[1]ਕਿਸੇ ਪਾਸ (ਬ੍ਰਿਹਾਨੀ) ਨੰਗੀ ਕ੍ਰਿਪਾਨ ਚਮਕਦੀ ਹੈ।

ਕਲਾ ਕਾਲਕਾ ਕੀ ਮਨੋ ਬਿੱਸ੍ਰ ਗ੍ਰਾਸੈ[1] ॥੧੧੪॥
[1]ਮਾਨੋਂ ਕਾਲਿਕਾ ਦੀ ਸ਼ਕਤੀ ਸੰਸਾਰ ਨੂੰ ਗ੍ਰਸਣਾ ਚਾਹੁੰਦੀ ਹੈ।

ਬਰੱਛੀ ਤਿਰੱਛੀ ਬਿਲੱਛੀ ਲਹਾਹੈ[1]।
[1]ਤਿੱਖੀਆਂ ਬਰਛੀਆਂ (ਬਿਲੱਛੀ) ਅਣੋਖੀਆਂ (ਲਹਾਹੈ) ਚਮਕਦੀਆਂ ਹਨ।

| | |
|---|---|
| ਪ੍ਰਲੈ ਕਾਲ ਕੀ ਜ੍ਵਾਲ ਕੀ ਜਜੋਂ ਕਲਾ ਹੈ[1]। | [1]ਜਿਵੇਂ ਪਰਲੋ ਦੇ ਸਮੇਂ ਦੀਆਂ ਅੱਗ ਦੀਆਂ (ਕਲਾ) ਲਾਟਾਂ ਹੁੰਦੀਆਂ ਹਨ। |
| ਕਹੂੰ ਲੈ ਕਟਾਰੀ ਕਰਾਰੀ ਉਭਾਰੀ[1]। | [1]ਕਿਸੇ ਨੇ (ਕਰਾਰੀ) ਤਿੱਖੀ ਕਟਾਰ ਲੈ ਕੇ ਉੱਗ੍ਹੀ ਹੋਈ ਹੈ। |
| ਮਨੋ ਆਜ ਹੀ ਜਾਵ ਕਾਲੈਂ ਉਖਾਰੀ ॥ ੧੧੫ ॥ | |
| ਕਿਨੋ ਨੇ ਧਰੇ ਲੋਹ ਦੰਡੇ ਪ੍ਰਚੰਡੇ[1]। | [1]ਭਾਰੇ। |
| ਘਨੇ ਮਾਰਿ ਦੁਰਾਨਿ ਕੇ ਮੁੰਡ ਛੰਡੇ[1]। | [1]ਮਾਰ ਕੇ ਬਹੁਤੇ ਦੁਰਾਨੀਆਂ ਦੇ ਸਿਰ (ਛੰਡੇ) ਭੰਨ ਸੁੱਟੇ। |
| ਕਿਤੈ ਚੱਕ੍ਰ ਬੱਕ੍ਰੈਂ ਤਜੈਂ ਅੱਕ੍ਰ ਅੱਕ੍ਰੈਂ[1]। | [1]ਕਿਤੇ ਆਕੜ ਆਕੜ ਕੇ ਟੇਢੇ ਚੱਕ੍ਰ ਛੱਡਦੇ ਹਨ। |
| ਕਰੈਂ ਚੀਰਿ ਸਾਰੀਰ ਸੋ ਡੱਕ੍ਰ ਡੱਕ੍ਰੈਂ[1] ॥ ੧੧੬ ॥ | [1]ਟੋਟੇ ਟੋਟੇ। |
| ਕਹੂੰ ਮਾਰ ਫਰਸੇ[1] ਕਢੈਂ ਮਾਰਿ ਧਰ ਸੈਂ[2]। | [1]ਕੁਹਾੜੇ। [2]ਧਰਤੀ ਦੇ ਵਿੱਚ ਦੀ। |
| ਪਰੇ ਤੁੱਥ ਮੁੱਥੰ ਕਟੇ ਅੰਗ ਦਰਸੈ[1]। | [1]ਵੱਢੇ ਟੁੱਕੇ ਪਏ ਹਨ, ਕੱਟੇ ਹੋਏ ਅੰਗ ਦਿਸਦੇ ਹਨ। |
| ਕਢੀ ਤੇਗ ਬੇਗੰ ਕਿਤੈ ਯੌਂ ਝਮੱਕੈ[1]। | [1]ਚਮਕਦੀ ਹੈ। |
| ਮਨੋ ਕਾਲ ਕੀ ਜੀਹ ਭੁਖੀ ਲਪੱਕੈ[1] ॥ ੧੧੭ ॥ | [1]ਖਾਣ ਨੂੰ ਝਪਟ ਮਾਰਦੀ ਹੈ। |
| ਕਿਤੈ ਮਾਰ ਕੈ ਸਾਰ ਕੇ[1] ਸੋ ਗੁਲੇਲੇ। | [1]ਲੋਹੇ ਦੇ। |
| ਸੁਟੈਂ ਭੰਨ ਕੈ ਤੰਨ ਕੋ ਭੂੰਮ ਮੇਲੇ। | |
| ਕਹੂੰ ਮੌਤ ਲੈ ਖੰਜਰੀ ਮੰਜਰੀ ਸੀ[1]। | [1]ਕਿਤੇ ਮੌਤ (ਮੰਜਰੀ) ਕੋਮਲ ਸਿੱਟੇ ਵਰਗੀ (ਖੰਜਰੀ) ਛੋਟੀ ਕਟਾਰ ਲੈ ਕੇ। |
| ਹਤੈ, ਬੱਜ੍ਰ ਕੇ ਗਰਬ ਕੋ ਗੰਜਰੀ ਸੀ[1] ॥ ੧੧੮ ॥ | [1]ਮਾਰਦੀ ਹੈ ਜੋ ਬੱਜਰ ਦੇ ਹੰਕਾਰ ਨੂੰ ਨਾਸ਼ ਕਰਦੀ ਹੈ। |
| ਹਿਤੈਂ ਸਮਰ ਜੋ ਕਮਰ ਮੈਂ ਤੂਨ ਕੱਸੇ[1]। | [1]ਜੰਗ ਵਾਸਤੇ ਲੱਕ ਵਿੱਚ ਜੋ ਭੱਥੇ ਕੱਸੇ ਹੋਏ ਹਨ। |
| ਮਨੋ ਮੌਤ ਕੀ ਪੌਧ ਕੇ ਖੇਤ ਲੱਸੇ[1]। | [1]ਜਾਣੋ ਮੌਤ ਦੀ (ਪੌਧ) ਪਨੀਰੀ ਦੇ ਖੇਤ ਚਮਕਦੇ ਹਨ। |
| ਤਜੈਂ ਤੀਰ ਤੀਖੇ ਮਨੋ ਨਾਗ ਪੱਛੀ[1]। | [1]ਤਿੱਖੇ ਤੀਰ ਛੱਡਦੇ ਹਨ, ਮਾਨੋਂ ਖੰਭਾਂ ਵਾਲੇ ਸੱਪ ਹਨ। |
| ਫਿਰੈਂ ਫੁੰਕਤੇ ਕਾਲ ਕਾਰਾਲ ਲੱਛੀ[1] ॥ ੧੧੯ ॥ | [1]ਲੱਖਾਂ ਹੀ ਭਿਆਨਕ ਕਾਲ ਫੁੰਕਾਰੇ ਮਾਰਦੇ ਫਿਰਦੇ ਹਨ। |
| ਲਸੈ ਧਾਰ ਦੋਧਾਰ ਕੀ ਯੌਂ ਫੁਰੀ ਹੈ[1]। | [1](ਦੋ-ਧਾਰ) ਖੰਡਿਆਂ ਦੀਆਂ ਧਾਰਾਂ ਚਮਕਦੀਆਂ ਦੀ (ਮੈਨੂੰ) ਐਉਂ (ਉਪਮਾ) ਫੁਰੀ ਹੈ। |
| ਮਨੋ ਸਜਾਮ ਮੇਘੈਂ ਜੁਰੀ ਬੀਜਰੀ ਹੈ[1]। | [1]ਮਾਨੋ ਕਾਲੇ ਬੱਦਲਾਂ ਵਿੱਚ ਬਿਜਲੀ ਇਕੱਠੀ ਹੋਈ ਹੋਈ ਹੈ। |
| ਦਿਪੈਂ ਰੋਸ ਕੈ ਜੋਸ਼ ਆਂਖੇਂ ਰੁਖੀ ਹੈਂ[1]। | [1]ਗੁੱਸੇ ਤੇ ਜੋਸ਼ ਨਾਲਰੁੱਖੀਆਂ ਅੱਖਾਂ ਐਉਂ ਚਮਕਦੀਆਂ ਹਨ। |
| ਕਢੀ ਕੋਹ ਪੈ ਪੁੰਜ ਜ੍ਵਾਲਾ ਮੁਖੀ ਹੈਂ[1] ॥ ੧੨੦ ॥ | [1]ਮਾਨੋ ਪਹਾੜ ਉਪਰੋਂ ਬਹੁਤੀਆਂ (ਜ੍ਵਾਲਾਮੁਖੀ) ਅੱਗ ਦੀਆਂ ਲਾਟਾਂ ਕੱਢੀਆਂ ਹਨ। |
| ਦਿਪੈ ਪੀਤ ਉਚੀ ਗੁਰੂ ਕੀ ਧੁਜਾ ਹੈ[1]। | [1]ਗੁਰਾਂ ਦਾ ਉੱਚਾ ਪੀਲਾ ਨਿਸ਼ਾਨ ਸਾਹਿਬ ਚਮਕਦਾ ਹੈ। |
| ਮਨੋ ਕਾਲ ਕੀ ਘੋਰ ਘੁਮੈ ਭੁਜਾ ਹੈ[1]। | [1]ਜਾਣੋ ਕਾਲ ਦੀ ਭਿਆਨਕ ਬਾਂਹ ਹਿਲ ਰਹੀ ਹੈ। |
| ਇਤੈ ਉੱਤ ਦੌਰੈਂ ਘਨੇ ਤੇਜ ਤਾਜੀ[1]। | [1]ਘੋੜੇ। |
| ਜਿਨੈ ਗੌਨ ਕੋ ਪੌਨ ਤੀਖੀ ਬਿਲਾਜੀ[1] ॥ ੧੨੧ ॥ | [1]ਜਿਨ੍ਹਾਂ ਦੇ ਚੱਲਣ ਨੂੰ (ਦੇਖ ਕੇ) ਤਿੱਖੀ ਹਵਾ ਵੀ ਬਹੁਤ ਸ਼ਰਮਿੰਦਾ ਹੋ ਰਹੀ ਹੈ। |
| ਛੁਟੇ ਆਨ ਸਿੰਘਾਨ ਕੇ ਰਾਮਜੰਗੇ[1]। | [1]ਬੰਦੂਕਾਂ। |
| ਸਰੰ ਸੈਹਥੀ ਸੇਲ ਖੰਡੇ ਅਭੰਗੇ[1]। | [1]ਲਗਾਤਾਰ। |
| ਪਰਜੋ ਜੰਗ ਗਾਢਾ ਤਬੈ ਜੋਰਿ ਘੋਰੈਂ[1]। | [1]ਜ਼ੋਰ ਦਾ ਤੇ ਭਿਆਨਕ। |
| ਭਿਰੈਂ ਬੀਰ ਬਾਂਕੇ ਉਭੈ ਓਰ ਜੋਰੈਂ ॥ ੧੨੨ ॥ | |
| ਬਕੈਂ ਮਾਰ ਮਾਰੰ ਥਕੈਂ ਨਾਹਿੰ ਝੱਕੈਂ। | |
| ਯਕਾ ਯੱਕ ਡੋਲੈਂ[1] ਭਰੇ ਰੋਸ ਤੱਕੈਂ। | [1]ਇਕੱਲੇ ਇਕੱਲੇ ਫਿਰਦੇ ਹਨ। |

ਕਰਾਚੋਲ[1] ਬਾਹੈਂ ਲਰੈਂ ਢੂਕ ਢੂਕੈਂ। — [1]ਤਲਵਾਰ।
ਜਰਾ ਨਾ ਕਰੱਕੈਂ[1] ਕਰੈਂ ਟੂਕ ਟੂਕੈਂ ॥੧੨੩॥ — [1]ਥੋੜ੍ਹੀ ਵੀ ਗਿਲਾਨੀ ਨਹੀਂ ਕਰਦੇ।
ਘਨੇ ਰਾਮਜੰਗੇ ਕੜਾ ਕਾੜ ਛੱਡੈਂ।
ਤਿਖੇ ਤੀਰ ਸਾਰੀਰ ਤੈ ਚੀਰਿ ਕੱਢੈਂ।
ਦੜਾ ਦਾੜ ਡਿੱਗੈਂ ਧਰਾ ਅੱਸ੍ਵ ਜ੍ਵਾਨੰ।
ਉਭੈ ਓਰ ਜੂਝੈਂ ਤਬੈ ਭੂਰ-ਖਾਨੰ[1] ॥੧੨੪॥ — [1]ਬਹੁਤੇ ਪਠਾਣ।
ਚਢੀ ਲੁੱਥ ਪੈ ਲੁੱਥ ਆਗੁੱਥ ਜੁੱਥੈਂ[1]। — [1]ਬਹੁਤੀਆਂ ਆਪਸ ਵਿੱਚ ਗੁੰਦੀਆਂ ਗਈਆਂ।
ਕਹੈ ਕੌਨ ਜੈਸੋ ਮਚਯੋ ਖੇਤ ਉਥੈਂ[1]। — [1]ਜੈਸਾ ਉੱਥੇ ਜੰਗ ਹੋਇਆ।
ਮੋਚਯੋ ਸ੍ਰੌਨ ਕੇਰੋ ਧਰਾ ਵੀਚ ਕੀਚੈਂ[1]। — [1]ਚਿੱਕੜ।
ਛਕੈਂ ਜੋਗਨੀ ਸ੍ਰੋਨਤੈ ਸੀਂਚ ਸੀਚੈਂ[1] ॥੧੨੫॥ — [1]ਲਹੂ ਇਕੱਠਾ ਕਰ ਕਰਕੇ।
ਨਚੈਂ ਭੈਰਵੀ ਭੂਤ ਬੈਤਾਲ[1] ਪ੍ਰੇਤੈਂ। — [1]ਇਕ ਭੂਤ ਜਾਤੀ।
ਤਚੈਂ ਆਨਿ ਭੈਆਨਕੈਂ ਨਾਦ ਖੇਤੈਂ[1]। — [1]ਜੰਗ ਮੈਦਾਨ ਵਿੱਚ ਆ ਕੇ ਭਿਆਨਕ ਸ਼ਬਦ ਬੋਲਦੇ ਹਨ।
ਫਿਰੈਂ ਸ੍ਵਾਨ ਸ੍ਰਿੰਗਾਲ ਔ ਗੀਧ ਪੱਖੀ[1]। — [1]ਕੁੱਤੇ, ਗਿਦੜ, ਪੰਛੀ ਤੇ ਗਿਰਝ ਆਦਿ।
ਚਰੈਂ ਮਾਸ ਆਨੇਕ-ਧਾ ਮਾਸ-ਭੱਖੀ[1] ॥੧੨੬॥ — [1]ਮਾਸ ਖਾਣੇ (ਜਾਨਵਰ) ਅਨੇਕ ਤਰ੍ਹਾਂ ਦਾ ਮਾਸ ਖਾਂਦੇ ਹਨ।
ਬਜੈਂ ਬਾਦ-ਮਾਰੂ[1] ਦੁਹੂੰ ਓਰ ਭਾਰੀ। — [1]ਜੰਗੀ ਵਾਜੇ।
ਸੁਨੈ ਕਾਇਰੰ ਜੋ ਲਰੈਂ ਹ੍ਵੈ ਅਗਾਰੀ।
ਮਹਾਂ ਜੰਗ ਗਾਢਾ ਪਰਯੋ ਘੋਰ ਭਾਰੀ।
ਲਰੈਂ ਬੀਰ ਬਾਂਕੇ ਹਕਾਰੈਂ ਹਕਾਰੀ[1] ॥੧੨੭॥ — [1]ਵੰਗਾਰ ਵੰਗਾਰ ਕੇ।
ਧਸਯੋ ਸ਼ਾਹਿ-ਖੈਰਾ ਜਥੇਦਾਰ ਭਾਰਾ।
ਜਿਸੈ ਕੱਦ ਬੇਹੱਦ ਥਾ ਜਯੋਂ ਮੁਨਾਰਾ।
ਹੁਤੋ ਗਿਲਜਯੋਂ ਮੈਂ ਗਿਨਯੋਂ ਬੀਰ ਬਾਂਕਾ।
ਅਸ੍ਵ ਛੇੜਿ ਆਗੇ ਬਢਯੋ ਪਾਇ ਹਾਂਕਾ[1] ॥੧੨੮॥ — [1]ਅਵਾਜ਼ ਮਾਰ ਕੇ।
ਕਹਾਂ ਸਿੰਘ ਜੱਸਾ ਹਰੀ ਹੈ ਕਪੂਰੋ।
ਕਹਾਂ ਸ਼ਜਾਮ ਸਿੰਘੰ ਹਰੀ ਸਿੰਘ ਸੂਰੋ।
ਸੁਧਾ ਸਿੰਘ ਜੈ ਸਿੰਘ ਕੋਸ਼ਾਲ ਸ਼ੇਰੈਂ[1]। — [1]ਕੁਸ਼ਾਲ ਸਿੰਘ।
ਲਰੈਂ ਕਯੋਂ ਨ ਮੋ ਸੋਂ ਅਬੀ ਹ੍ਵੈ ਅਗੇਰੈਂ ॥੧੨੯॥
ਸੁਨਯੋ ਪੈਜ-ਗਢੀਏ ਕਰਮ ਸਿੰਘ ਨੈ ਯੌਂ।
ਰਿਸੈ ਕੈ ਕਹਯੋ ਖਾਨ ਪੈ ਆਨ ਕੈ ਯੌਂ।
ਅਹੋ ਮੀਰ ਸੰਭਾਰ ਸਾਰੀਰ ਚਾਹੀ[1]। — [1]ਹੇ ਮੀਰ! ਜੇ ਤੂੰ ਆਪਣੇ ਸਰੀਰ ਦੀ ਸੰਭਾਲ ਚਾਹੁੰਦਾ ਹੈਂ।
ਕਰੋ ਵਾਰ ਪਹਿਲੇ ਰਹੈ ਹੌਸ[1] ਨਾਂਹੀਂ ॥੧੩੦॥ — [1]ਪਛਤਾਵਾ।
ਬਲੀ ਬੀਰ ਬਾਂਕੇ ਉਭੈ ਅੱਸਵਾਰੈਂ।
ਮਢੇ ਥੇ ਸੰਜੋਐਂ ਜਿਨੈ ਅੰਗ ਸਾਰੈਂ।
ਦੁਹੂੰ ਨੈਨ ਮੈਂ ਨੈਨ ਥੇ ਐਨ ਦੀਨੇ।
ਚਿਤੈਂ ਬਾਘ ਭੂਖੇ ਮਨੋ ਮਾਰ ਚੀਨੇ[1] ॥੧੩੧॥ — [1]ਮਾਨੋ (ਮਾਰ) ਸ਼ਿਕਾਰ ਨੂੰ ਦੇਖ ਕੇ ਭੁੱਖੇ ਸ਼ੇਰ ਦੇਖਦੇ ਹਨ।
ਨ ਅੱਖੈਂ ਝਮੱਕੈਂ ਫਰੱਕੈਂ ਨ ਅੰਗਾ।
ਚਹੈ ਏਕ ਕੋ ਦੂਸਰੋ ਕੀਨ ਭੰਗਾ।

ਤਬੈ ਕੋਪ ਖੈਰੇ-ਸ਼ਹੈਂ ਬਾਰ ਕੀਨੋ।
ਗੁਰੂ ਹਾਥ ਦੈ ਸਿੰਘ ਕੋ ਰਾਖ ਲੀਨੋ ॥੧੩੨॥
ਪੁਨਾ ਸਿੰਘ ਜੀ ਕੋਪਿ ਸੰਭਾਰ ਓਜੈਂ[1]।
[1]ਬਲ।
ਦਯੋ ਸ਼ਾਹਿ ਕੇ ਸੀਸ ਪੈ ਤੇਗ ਬੋਝੈਂ[1]।
[1]ਭਾਰ।
ਕਟਯੋ ਟੋਪ ਮੁੰਡੰ ਧਰੰ ਬਾਜ ਤਾਂਹੈਂ[1]।
[1](ਤਲਵਾਰ) ਤਿਸ (ਖੈਰੇ ਸ਼ਾਹ ਦਾ) ਟੋਪ, ਸਿਰ, ਧੜ ਤੇ ਘੋੜਾ ਕੱਟ ਕੇ।
ਧਰਾ ਮੈਂ ਧਸੱਕੀ ਗਈ ਕੋਲ ਪਾਹੈਂ[1] ॥੧੩੩॥
[1]ਧਰਤੀ ਵਿੱਚ ਧੱਸ ਗਈ ਤੇ ਬਰਾਹ ਕੋਲ ਚਲੀ ਗਈ।
ਗਿਰਯੋ ਭੂਮਿ ਮੈਂ ਝੂਮ ਕੈ ਜਯੋਂ ਮੁਨਾਰਾ।
ਮਨੋਂ ਇੰਦ੍ਰ ਕੇ ਬੱਜ੍ਰ ਗਿਰ ਤੋਰ ਡਾਰਾ।
ਗਜਯੋ ਸਿੰਘ ਫਾਲੰਗ ਦੈ[1] ਕਿੱਲਕਾਰੀ।
[1]ਛਾਲ ਮਾਰ ਕੇ।
ਜਿਮੈ ਮਾਰਿ ਮਿਰਗਿੰਦ ਗਾਜਿੰਦ ਭਾਰੀ[1] ॥੧੩੪॥
[1]ਜਿਵੇਂ ਸ਼ੇਰ ਭਾਰੀ ਹਾਥੀ ਨੂੰ ਮਾਰ ਕੇ।
ਬਰੈਂ ਬਾਰ[1] ਦੁਰਾਨੀਆਂ ਕੋ ਤਰੱਜਯੋ[2]।
[1]ਬਾਰ ਬਾਰ। [2]ਤਾੜਿਆ।
ਜਥੇਦਾਰ ਹਾਰਾਵਲੈ-ਖਾਂ[1] ਗਰੱਜਯੋ।
[1]ਨਾਮ।
ਅਯੋ ਕੋਪ ਕੈ ਕੇਹਰੀ ਪੈ[1] ਗਿਲਿੱਜਾ।
[1](ਕਰਮ) ਸਿੰਘ ਉੱਪਰ।
ਹਨੂਮਾਨ ਪੈ ਜਯੋਂ ਘਟੰਕਾਨ ਖਿੱਜਾ[1] ॥੧੩੫॥
[1]ਕੁੰਭ-ਕਰਨ ਖਿਝਿਆ।
ਉਭੈ ਬੀਰ ਜੁੱਟੇ ਮਹਾਂ ਰੋਹ ਮੱਤੇ।
ਭਿਰੇ ਖੂਬ ਸੂਰੇ ਹਿਤੈਂ ਦੀਨ ਤੱਤੇ[1]।
[1](ਆਪੋ ਆਪਣੇ) ਧਰਮ ਵਾਸਤੇ ਗਰਮ ਹੋ ਕੇ।
ਭਏ ਅੰਗ ਭੰਗੈਂ ਲਰੇ ਢੂਕ ਢੂਕੈਂ।
ਗਿਰੇ ਏਕ ਹੀ ਬਾਰ ਹ੍ਵੈ ਟੂਕ ਟੂਕੈਂ ॥੧੩੬॥
ਭਏ ਮੋਖ ਭਾਗੀ ਗਏ ਤੀਰ ਈਸੈਂ[1]।
[1]ਮੁਕਤੀ ਦੇ ਹੱਕਦਾਰ ਹੋ ਕੇ ਈਸ਼ਰ ਪਾਸ ਚਲੇ ਗਏ।
ਇਸੀ ਭਾਂਤਿ ਜੁਝੇ ਕਈ ਬੀਰ ਦੀਸੈਂ।
ਦੁਹੂੰ ਓਰ ਸੈਨਾ ਤਬੈ ਬੋਲਿ ਹੱਲਾ।
ਬਕੈਂ ਯਾ ਅਲੀ ਯਾ ਅਲੀ ਐਲ ਅੱਲਾ[1] ॥੧੩੭॥
[1]ਅਲੀ ਅਲੀ ਬੋਲਦੇ ਹਨ ਤੇ ਅੱਲਾ ਅੱਲਾ ਦਾ (ਐਲ) ਸ਼ੋਰ (ਪਾਉਂਦੇ ਹਨ)।

ਝੁਕੇ ਸਿੰਘ ਆਕਾਲ ਆਕਾਲ ਕੈ ਕੈ।
ਧਸੇ ਓਰ ਦੋਨੋ ਦੁਹੂੰ ਮੱਧ ਧੈ ਕੈ[1]।
[1]ਦੋਵੇਂ ਦਲ ਦੋਹੀਂ ਪਾਸੀਂ ਦੌੜ ਕੇ ਵਿੱਚ ਜਾ ਧਸੇ।
ਭਏ ਹੱਥ ਵੱਥੰ[1] ਚਲੇ ਬੇਗ ਖੰਡੇ।
[1]ਹੱਥੋ-ਪਾਈ ਹੋ ਗਏ।
ਜਮੰਦਾਢ[1] ਸੇਲੇ ਸਫਾਜੰਗ[2] ਦੰਡੇ[3] ॥੧੩੮॥
[1]ਕਟਾਰਾਂ। [2]ਟਕੂਏ। [3]ਮੁਦਗਰ, ਮੂਸਲ।
ਗਦਾ ਗੁਰਜ[1] ਛੌਹੀ[2] ਚਲੈਂ ਚੱਕ੍ਰ ਚੰਡੇ[3]।
[1]ਗਦਾ ਵਰਗਾ ਲੋਹੇ ਦਾ ਸ਼ਸਤ੍ਰ। [2]ਛਵ੍ਹੀਆਂ। [3]ਤਿੱਖੇ।
ਘਨੇ ਅਸ੍ਵ ਜ੍ਵਾਨੰ ਉਭੈ ਓਰ ਖੰਡੇ[1]।
[1]ਟੁਕੜੇ ਟੁਕੜੇ ਹੋ ਗਏ।
ਚਲੀ ਤੇਗ ਸਿੰਘਾਨ ਕੀ ਬੇਗ ਐਸੇ।
ਘਨੀ ਊਪ ਆਵੈਂ ਕਹੋਂ ਸੱਭਿ ਕੈਸੇ[1] ॥੧੩੯॥
[1](ਖ਼ਾਲਸੇ ਦੀ ਤਲਵਾਰ ਦੀਆਂ) ਬਹੁਤ ਉਪਮਾਵਾਂ ਆਉਂਦੀਆਂ ਹਨ ਸਾਰੀਆਂ ਕਿਸ ਤਰ੍ਹਾਂ ਕਹਾਂ।

ਕਬਿੱਤ:

ਬਾਘਨੀ ਸੀ ਨਾਗਨੀ ਸੀ ਦਾਵਾਨਲ ਆਗਨੀ ਸੀ,
ਲਾਗਨੀ ਸੀ ਡੀਠਕਾਰੀ ਕਾਗਨੀ ਸੀ ਘੇਰੈਂ ਹੈ[1]।
[1](ਖ਼ਾਲਸੇ ਦੀ ਤਲਵਾਰ ਮਾਰਨ ਨੂੰ) ਸ਼ੇਰਨੀ ਵਰਗੀ, (ਡੰਗਣ ਨੂੰ) ਸਪਣੀ ਵਰਗੀ, (ਸਾੜਨ ਨੂੰ) ਜੰਗਲ ਦੀ ਅੱਗ ਵਰਗੀ, (ਤਪਾਉਣ ਨੂੰ) ਪ੍ਰਤੱਖ ਅੱਗ ਵਰਗੀ, (ਲੱਗਣ ਨੂੰ) ਨਜ਼ਰ ਵਰਗੀ, ਘੇਰਨ ਨੂੰ ਕਾਂ ਦੀ ਇਸਤ੍ਰੀ

ਵਰਗੀ ਹੈ।

ਡਾਕਨੀ ਸੀ ਸਾਕਨੀ ਸੀ ਜਮ ਕੀ ਜਮਾਤਨੀ ਸੀ,
ਘਾਤਨੀ ਸੀ ਦੁੱਜਨ ਨਿਪਾਤਨੀ ਅਰੇਰੈਂ ਹੈ[1]।

[1](ਦੁਸ਼ਮਣਾਂ ਦਾ ਕਲੇਜਾ ਕੱਢ ਕੇ ਖਾਣ ਨੂੰ) ਡਾਇਣ ਵਰਗੀ, (ਲਹੂ ਮਿੱਝ ਦਾ ਅਹਾਰ ਕਰਨ ਨੂੰ) (ਸਾਕਣੀ) ਜੋਗਣੀ ਵਰਗੀ, ਬਹੁਤੇ ਦੁਸ਼ਟਾਂ ਨੂੰ ਮਾਰਨ ਵਾਲੀ ਜਮ ਦੀ ਹਮ ਜਮਾਤਣ ਵਰਗੀ ਹੈ, ਵੈਰੀਆਂ ਨੂੰ (ਨਿਪਾਤਨੀ) ਨਾਸ਼ ਕਰਨ ਵਾਲੀ ਹੈ।

ਦਾਨਵੀ ਸੀ ਜਾਨਵੀ ਸੀ ਦੁਰਗਾ* ਸੀ ਗਜਾਨ ਹਰੀ,

*ਦੁਰਗਾ ਪਾਠ ਦਿੱਲੀ ਐਡੀਸ਼ਨ ਦਾ ਹੈ, ਅੰਮ੍ਰਿਤਸਰ ਐਡੀਸ਼ਨ 'ਚ ਪਾਠ 'ਦੇਵੀ' ਛਪਿਆ ਹੋਇਆ ਹੈ।

ਮੌਤ ਮੰਜਰੀ ਸੀ ਬੀਜਰੀ ਸੀ ਚਮਕੇਰੈ ਹੈ[1]।

[1]ਗਿਆਨ ਸਿੰਘ (ਕਹਿੰਦਾ ਹੈ ਖ਼ਾਲਸੇ ਦੀ ਤਲਵਾਰ ਵੈਰੀਆਂ ਦੀ ਹਿੰਸਾ ਕਰਨ ਨੂੰ) ਰਾਖਸ਼ੀ ਵਰਗੀ, (ਮੁਕਤ ਕਰਨ ਨੂੰ) (ਜਾਨਵੀ ਸੀ) ਗੰਗਾ ਵਰਗੀ, (ਸਹਾਇਤਾ ਲਈ) ਦੁਰਗਾ ਵਰਗੀ, ਦੁਸ਼ਟਾਂ ਲਈ ਮੌਤ ਦੀ (ਮੰਜਰੀ) ਕੂੰਬਲ ਵਰਗੀ ਹੈ ਤੇ ਬਿਜਲੀ ਵਾਂਗ ਚਮਕਦੀ ਹੈ।

ਕਾਲ ਕੀ ਛਰੀ ਸੀ ਕਹਿਰ ਜ਼ਹਿਰ ਕੀ ਭਰੀ ਸੀ,
ਮਹਾਂ-ਕਾਲ ਕੀ ਘਰੀ ਸੀ ਖਾਲਸੇ ਕੀ ਸ਼ਮਸ਼ੇਰੈ ਹੈ[1] ॥੧੪੦॥

[1](ਦੁਸ਼ਮਣਾਂ ਨੂੰ ਅੱਗੇ ਲਾਉਣ ਨੂੰ) ਕਾਲ ਦੀ ਛਟੀ ਵਰਗੀ, (ਦੁਸ਼ਟਾਂ ਦੇ ਫੇਫੜੇ ਪਾੜਨ ਨੂੰ) ਕਹਿਰ ਭਰੀ ਜ਼ਹਿਰ ਵਰਗੀ (ਸੰਘਾਰ ਕਰਨ ਨੂੰ) (ਮਹਾ ਕਾਲ) ਵਾਹਿਗੁਰੂ ਦੀ (ਘਰੀ) ਘੜੀ ਭਾਵ ਸੰਘਾਰ ਸ਼ਕਤੀ (ਸੀ) ਵਰਗੀ ਖ਼ਾਲਸੇ ਦੀ ਤਲਵਾਰ ਹੈ।

ਆਏ ਕਾਲ ਕਿੰਕਰ ਕਰਾਲ ਕਾਲਕਾ ਸਮੇਤ,
ਗੀਧ-ਮਾਲ ਬਿੱਕਰਾਲ ਭੂਤ ਪ੍ਰੇਤ ਕੰਤ ਕੋ[1]।

[1]ਭਿਆਨਕ ਕਾਲ ਦੇ ਦਾਸ, ਗਿਰਝਾਂ ਦੀਆਂ ਡਾਰਾਂ, ਭਿਆਨਕ ਭੂਤ, (ਪ੍ਰੇਤ ਕੰਤ) ਸ਼ਿਵ, ਕਾਲਿਕਾ ਸਮੇਤ ਆਏ।

ਭੈਰੋਂ ਭੂਤ ਜੋਗਨੀ ਜਮਾਤ ਸਜਾਰ ਸ੍ਵਾਨ ਕਾਕ,
ਨਾਰਦ ਖਵੀਸ ਔ ਬੈਤਾਲ ਜਾਲ ਜੰਤ ਕੋ[1]।

[1]ਭੈਰੋਂ, ਭੂਤ, ਜੋਗਣੀਆਂ ਦੀ ਜਮਾਤ, ਗਿੱਦੜ, ਕੁੱਤੇ, ਕਾਂ, ਨਾਰਦ (ਖਵੀਸ) ਜਿੰਨ ਅਤੇ ਬੇਤਾਲ ਆਪਣੇ ਸਾਰੇ ਜੀਆਂ ਨੂੰ ਨਾਲ ਲੈ ਕੇ (ਆਏ)।

ਖਾਨ ਪਾਨ ਪਾਇ ਕੈ ਸੁ ਇੱਛਤ ਮਚਾਇ ਧੂਮ,
ਅੱਛਰੀ ਅਕਾਸ ਆਇ ਪਾਇ ਬੀਰ ਕੰਤ ਕੋ[1]।

[1]ਅਪਛਰਾਂ ਖਾ ਪੀ ਕੇ ਤੇ ਮਨ-ਭਾਉਂਦਾਰੌਲਾ ਪਾ ਕੇ ਅਕਾਸ਼ ਤੋਂ ਆ ਕੇ ਸੂਰਮੇ ਪਤੀਆਂ ਨੂੰ (ਪਾਇ) ਪਾਉਂਦੀਆਂ ਭਾਵ ਵਰ ਦੀਆਂ ਹਨ।

ਬਨਚਰ ਨਭਚਰ ਥਲਚਰ ਮੋਦਿ ਭਰਿ,
ਆਸਿਖਾ ਉਚਾਰਿ ਜਾਤਿ ਖਾਲਸੇ ਬਿਅੰਤ ਕੋ[1] ॥੧੪੧॥

[1]ਜੰਗਲ 'ਚ ਵਿਚਰਨ ਵਾਲੇ (ਗਿੱਦੜ ਆਦਿ) ਅਕਾਸ਼ 'ਚ ਵਿਚਰਨ ਵਾਲੇ (ਇੱਲਾਂ ਆਦਿ), ਧਰਤੀ ਤੇ ਵਿਚਰਨ ਵਾਲੇ (ਕੁੱਤੇ ਆਦਿ), ਅਨੰਦ ਹੋ ਕੇ ਖ਼ਾਲਸੇ ਨੂੰ ਬੇਅੰਤ ਹੀ ਆਸ਼ੀਰ-ਵਾਦਾਂ ਕਹਿੰਦੇ ਜਾਂਦੇ ਹਨ।

ਸ੍ਵੈਯਾ:

ਜੰਗ ਅਭੰਗ ਮਚਯੋ ਜੁਗ ਓਰ,
ਸੁ ਚਾਹਵ ਜੀਤ ਕੈ ਆਹਵ ਕੇਤੀ[1]।

[1]ਦੋਹਾਂ ਪਾਸਿਆਂ ਤੋਂ ਲਗਾਤਾਰ ਜੰਗ ਹੋਇਆ (ਕੇਤੀ) ਕਿਤਨੇ ਭਾਵ ਸਾਰੇ ਹੀ (ਆਹਵ) ਜੰਗ ਜਿੱਤਣਾ ਚਾਹੁੰਦੇ ਹਨ।

ਸਿੰਘ ਕਪੂਰ ਕੇ ਹੂੰਕਤ ਹੀ[1],

[1]ਹੁੰਗਾਰਾ ਮਾਰਦਿਆਂ ਹੀ।

ਫਿਰ ਪੰਥ ਪਰਯੋ ਸਭਿ ਹੀ ਝੁਕਿ ਛੇਤੀ।
ਮਾਰ ਧਰੀ ਨ ਸੰਭਾਰ ਕਰੀ,
ਬਹੁ ਤੇਗ ਤੁਫੰਗ ਖਤੰਗਨ ਸੇਤੀ[1]।

[1]ਜਦੋਂ ਬਹੁਤੀਆਂ ਤਲਵਾਰਾਂ, ਬੰਦੂਕਾਂ ਤੇ ਤੀਰਾਂ ਨਾਲ ਮਾਰ ਕੀਤੀ ਤਾਂ ਦੁਸ਼ਮਣ ਸੰਭਲ ਨਾ ਸਕੇ।

ਹਾਨਿ ਦੁਰਾਨਿਨ ਸੈਨ ਦਲੀ,

ਜਨੁ ਮੱਤ ਗਜਿੰਦਨ ਪੋਸਤ ਖੇਤੀ[1] ॥ ੧੪੨ ॥

[1]ਮਾਰ ਕੇ ਦੁਰਾਨੀਆਂ ਦੀ ਫੌਜ ਐਉਂ ਦਲ ਦਿੱਤੀ, ਮਾਨੋ ਮਸਤ ਹਾਥੀਆਂ ਨੇ ਪੋਸਤ ਦੀ ਖੇਤੀ ਦਲ ਸੁੱਟੀ ਹੈ।

ਉੱਧਤ ਬੀਰ ਬਲੀ ਅਤਿ ਕ੍ਰੁੱਧਤ,
ਜੁੱਧਤ ਹੈਂ ਰਨ ਮੈਂ ਪ੍ਰਨ ਰੋਪੀ[1]।

[1]ਜੰਗ ਦੇ ਮੈਦਾਨ ਵਿੱਚ ਆਪਣੇ ਪ੍ਰਣ ਅਨੁਸਾਰ (ਰੋਪੀ) ਰੁਕ ਕੇ ਬਲੀ ਸੂਰਮੇਂ ਬਹੁਤੇ ਕਰੋਧ ਨਾਲ (ਉੱਧਤ) ਉੱਚੇ ਹੋ ਕੇ ਜੰਗ ਕਰਦੇ ਹਨ।

ਆਨਨ ਨਾਹਿਂ ਕਜੈਂ ਨ ਭਜੈਂ,
ਗਰੱਜੈਂ ਤਰਜੈਂ ਨ ਰਜੈਂ ਲਰਿ ਤੋ ਪੀ[1]।

[1]ਮੂੰਹ ਨਹੀਂ ਢਕਦੇ, ਨੱਠਦੇ ਨਹੀਂ, ਗੱਜਦੇ ਹਨ, ਤਾੜਦੇ ਹਨ ਤਾਂ ਭੀ ਲੜਦੇ ਹੋਏਰੱਜਦੇ ਨਹੀਂ।

ਦੋ ਦਿਸ ਤੈ ਰਿਸ ਤੈ ਬਢ ਹੀਂ,
ਕਢ ਹੀਂ ਰਵ ਮਾਰਹਿ ਮਾਰ ਸਕੋਪੀ[1]।

[1]ਦੋਹਾਂ ਪਾਸਿਆਂ ਤੋਂ ਗ਼ੁੱਸੇ ਨਾਲ ਵਧਦੇ ਹਨ, ਗ਼ੁੱਸੇ ਨਾਲ ਮਾਰ ਲੌ ਮਾਰ ਲੌ ਦੀ ਬਾਣੀ ਬੋਲਦੇ ਹਨ।

ਏਕ ਲਟੇ ਬਿਕਟੇ ਭਟ ਲੋਟਤ,
ਜਾਨ ਲਬਾਂ ਪਰ ਚਾਹਿ ਜਿਤੋਪੀ[1] ॥ ੧੪੩ ॥

[1]ਇਕ ਸੂਰਮੇਂ (ਬਿਕਟੇ) ਕੱਟੇ ਹੋਏ ਡਿੱਗ ਕੇ ਲੇਟਦੇ ਹਨ (ਉਨ੍ਹਾਂ ਦੀ) ਜਾਨ ਬੁਲ੍ਹਾਂ ਤੇ ਹੈ ਭਾਵ ਮਰਨ ਨੂੰ ਤਿਆਰ ਹਨ ਪਰ ਅਜੇ ਵੀ ਜਿੱਤਣ ਦੀ ਇੱਛਾ ਹੈ।

ਮਾਰਿ ਸਥਾਰ ਅਪਾਰ ਕਰਜੋ ਬਹੁ,
ਸਿੰਘਨਿ ਸੈਨ ਕਟੀ ਤੁਰਕਾਨੀ।
ਧਾਇ ਜਲੰਧਰ ਜਾਇ ਧਸੇ ਕਿਛ,
ਭੂਰ ਬਸੇ ਜਮ-ਲੋਕ ਦੁਰਾਨੀ।
ਸਿੰਘਨ ਭੀ ਨਹਿਂ ਦੇਰ ਕਰੀ,
ਬਰ ਕੈ ਮਧ ਸ਼ੈਹਰ ਕੈਹਰ ਠਾਨੀ[1]।

[1]ਸ਼ਹਿਰ ਵਿੱਚ ਵੜ ਕੇ ਕਹਿਰ ਮਚਾ ਦਿੱਤਾ।

ਲੂਟ ਕਰੀ ਕਤਲਾਮ ਭਰੀ[1],

[1]ਚੰਗੀ ਤਰ੍ਹਾਂ।

ਦੁਖ ਮਾਨਿ ਭਗੀ ਤਬਿ ਮੁੱਸਲਮਾਨੀ ॥ ੧੪੪ ॥
ਖਾਨ ਬੁਲੰਦ ਪੁਲੰਦ ਨਾਕਾਬਲ[1],

[1](ਪੁਲੰਦ) ਕਾਇਰ ਤੇ ਨਾਲਾਇਕ।

ਭਾਗਿ ਸੁ ਕਾਬਲ ਓਰ ਗਯੋ ਹੈ।
ਭਾਜਰ ਐਸ ਪਰੀ ਤੁਰਕੈਂ,
ਜਿਮ ਉੱਨੀ ਸੈ ਚੌਦਸ ਦਿੱਲੀ ਭਯੋ ਹੈ[1]।

[1]੧੯੧੪ ਬਿ: (ਦੇ ਗ਼ਦਰ ਸਮੇਂ) ਦਿੱਲੀ (ਦਾ ਹਾਲ) ਹੋਇਆ ਹੈ।

ਭੈਣ ਕੋ ਬੀਰ ਨ ਔਰਤ ਕੋ ਪਤਿ,
ਮਾਤ ਨ ਤਾਤਹਿ ਪੂਤ ਪਯੋ ਹੈ[1]।

[1]ਮਾਂ ਨੂੰ ਪੁੱਤਰ ਤੇ ਪੁੱਤਰ ਨੂੰ ਪਿਉ (ਨਹੀਂ ਲੱਭਾ)।

ਹਿੰਦੁਨ ਕੀ ਇਕ ਜਿੰਦ ਤਜੀ,
ਅਰ ਸ਼ੈਹਰ ਕੈਹਰਿ[1] ਲੂਟ ਲਯੋ ਹੈ ॥ ੧੪੫ ॥

[1]ਕ੍ਰੋਧ ਨਾਲ।

ਦੋਹਰਾ:

ਨਾਜ਼ਮ ਨਾਸਰ ਅਲੀ ਜੋ,
ਹੁਤੋ ਜਲੰਧਰ ਵੀਚ।
ਕਿਤਿਕ ਦਿਵਸ ਇਸ ਜੰਗ ਤੈ,
ਪਹਿਲੇ ਮਰ ਗਜੋ ਨੀਚ ॥ ੧੪੬ ॥

ਚੌਪਈ:

ਤਬਿ ਵਡਭਾਗ ਸਿੰਘ ਰਿਸ ਕੈ ਕੈ।

ਹੁਕਮ ਫੇਰ ਯੌਂ ਪੰਥਹਿ ਦੈ ਕੈ।
ਕਬਰੋਂ ਨਾਸਰ-ਅਲੀ ਕਢਾਯੋ।
ਪਾਇ ਆਗ ਕੇ ਬੀਚ ਸੜਾਯੋ ॥੧੪੭॥
ਬੀਚ ਮਸੀਤਨ ਸੂਰ ਕਟਾਏ।
ਬੱਚੇ ਦੁਸ਼ਮਨ ਕੇ ਕਤਲਾਏ*।

*ਦੇਖੋ ਉੱਤ੍ਰਾਰਧ ਦੇ ਬਿਸ੍ਰਾਮ ਨੰ: ੬ ਦੇ ਅੰਕ ਨੰ: ੧੫੯, ਬਿਸ੍ਰਾਮ ਨੰ: ੭ ਦੇ ਅੰਕ ਨੰ: ੧੧੮ ਤੇ ਬਿਸ੍ਰਾਮ ਨੰ: ੧੩ ਦੇ ਅੰਕ ਨੰ: ੭ ਤੇ * ਨਿਸ਼ਾਨਾਂ ਦੀਆਂ ਪੈਰ ਟੂਕਾਂ।

ਤੁਰਕਨੀਆਂ ਪਕੜਾਇ ਮੰਗਾਈਂ।
ਸੁਧਾ ਛਕਾਇ ਅਨੰਦ ਪੜ੍ਹਾਈ* ॥੧੪੮॥

*ਦੇਖੋ ਇਸੇ ਬਿਸ੍ਰਾਮ ਦੇ ਅੰਕ ਨੰ: ੮੩ ਤੇ * ਨਿਸ਼ਾਨ ਦੀ ਪੈਰ ਟੂਕ।

ਫਿਰ ਸਭ ਹੀ ਕੋ ਸੂਰ ਖੁਲਾਏ।
ਨਿਜ ਸਿੱਖਨ ਪ੍ਰਤਿ ਦਈ ਕਰਾਏ।
ਸਿੱਖਨ ਹੁਕਮ ਗੁਰੂ ਕਾ* ਮਾਨਾ।

*ਵਡਭਾਗ ਸਿੰਘ ਸੋਢੀ ਧੀਰ ਮੱਲ ਦੇ ਪੋਤਰੇ ਦਾ ਪੜਪੋਤ੍ਰਾ ਸੀ, ਉਨ੍ਹਾਂ ਨੂੰ ਗੁਰੂ ਕੀ ਅੰਸ਼ ਹੋਣ ਕਰਕੇ ਉਸ ਦੇ ਹੁਕਮ ਨੂੰ ਗੁਰੂ ਕਾ ਹੁਕਮ ਕਿਹਾ ਹੈ। ਉਂਵ ਪੰਥ ਵਿੱਚ ਕੋਈ ਵੀ ਵਿਅਕਤੀ ਗੁਰੂ ਨਹੀਂ ਅਖਵਾ ਸਕਦਾ।

ਦੋਸ਼ ਅਦੋਸ਼ ਔਰ ਨਹਿੰ ਜਾਨਾ ॥੧੪੯॥
ਪੁਨ ਸਮਰਥ ਕੋ ਦੋਸ਼ ਨ ਕੋਈ।
ਕਰਯੋ ਚਹਿਤ ਜੋ ਹੋਵਤ ਸੋਈ।
ਸਿੰਘ ਅਨੂਪ ਬ੍ਰਹਮਨ ਹੇਰੋ।
ਸਾਕਨ ਥਾ ਚਨਾਰ-ਥਲ ਕੇਰੋ[1] ॥੧੫੦॥

[1]ਅਨੂਪ ਸਿੰਘ ਬ੍ਰਾਹਮਣ ਚਨਾਰਥਲ (ਸਾਕਨ) ਪਿੰਡ ਦਾ (ਰਹਿਣ ਵਾਲਾ) ਸੀ।

ਤਿਸ ਨੈ ਨਾਸਰ ਅਲੀ ਕੀ ਬੇਟੀ।
ਬਰੀ ਸੁ ਜੋਬਨ ਰੂਪ ਲਪੇਟੀ।
ਝਬਰਾ ਸਿੰਘ ਰੱਤੋ ਕਜਾਂ ਵਾਲੇ।
ਕੇਹਰ ਸਿੰਘ ਸਾਕਨ ਮੰਡਜਾਲੇ ॥੧੫੧॥
ਐਸੇ ਬਹੁ ਜੱਟ-ਸਿੱਖਨ ਬਰੀ।
ਬਾਕੀ ਮਜ਼ਬੀ-ਸਿੱਖਨ ਕਰੀ।
ਨਾਸਰ ਅਲੀ ਜੁਲਮ ਜਯੋਂ ਭਾਰੈਂ।
ਕੀਨੇ ਥੇ, ਮਧ ਪੁਰਿ-ਕਰਤਾਰੈਂ ॥੧੫੨॥
ਗੁਰੁ ਵਡਭਾਗ ਸਿੰਘ ਸੋ ਬਦਲੇ।
ਲਏ ਰਹਿਮ ਦਿਲ ਹ੍ਵੈ ਸਹਿ ਅਦਲੇ[1]।

[1]ਇਨਸਾਫ਼ ਨਾਲ।

ਪੰਥ ਖਾਲਸੇ ਕੇ ਪਰਤਾਪੈਂ।
ਪਾਈ ਫਤੇ ਮਿਟੇ ਸੰਤਾਪੈਂ ॥੧੫੩॥
ਦੀਨਾ-ਬੇਗ ਮੁਗਲ ਕੋ ਫੇਰੈਂ।
ਨਾਜ਼ਮ ਕਰਯੋ ਜਲੰਧਰ ਕੇਰੈਂ।
ਪੈਂਚ ਦੇਸ ਕੇ ਲੈ ਨਜ਼ਰਾਨੇ।
ਆਇ ਮਿਲੇ ਤਿਹ ਹਾਕਮ ਜਾਨੇ ॥੧੫੪॥
ਦੀਨਾ ਬੇਗ ਮੋਦ ਬਹੁ ਭਯੋ।
ਬੈਰ ਪਠਾਨਨ ਤੈ ਨਿਜ ਲਯੋ।

ਭਯੋ ਜਲੰਧਰ ਕਾ ਫਿਰ ਨਾਜ਼ਮ।
ਬੰਦੋਬਸਤ ਕੀਨੋ ਸਭਿ ਆਜ਼ਮ[1] ॥ ੧੫੫ ॥ [1]ਵੱਡਾ।
ਜ਼ਿਆਫਤ[1] ਦਈ ਪੰਥ ਕੋ ਭਾਰੀ। [1]ਪ੍ਰੀਤੀ ਭੋਜਨ, ਲੰਗਰ।
ਪੰਚਾਂਮ੍ਰਿਤ ਕਰਵਾਇ ਅਪਾਰੀ।
ਸੁੱਖਾ ਮਿਰਚਾਂ ਔਰ ਅਫੀਮੈਂ।
ਸਭਿ ਸਿੰਘਨ ਕੋ ਦਈ ਤਹੀਮੈਂ[1] ॥ ੧੫੬ ॥ [1]ਉਥੇ।
ਦੂਸਰ ਦਿਵਸ ਪੰਥ ਢਿਗ ਆਯੋ।
ਟਕਾ ਏਕ ਲਖ ਭੇਟ ਚਢਾਯੋ।
ਸਿਰੇਪਾਉ ਸਰਦਾਰਨ ਤਾਂਈਂ।
ਵਡੇ ਮੋਲ ਕੇ ਦਏ ਮਹਾਂਈਂ ॥ ੧੫੭ ॥
ਤਾਂ ਪਰ ਮੋਦ ਪੰਥ ਸਭਿ ਭਯੋ।
ਜੋ ਕੁਛ ਦਯੋ ਭੇਟ ਸੋ ਲਯੋ।
ਦੀਨਾ-ਬੇਗ ਮੁਗਲ ਕਰ ਜੋਰੈਂ।
ਪੁਨਾ ਉਚਾਰਜੋ ਐਸ ਨਿਹੋਰੈਂ[1] ॥ ੧੫੮ ॥ [1]ਬੇਨਤੀ ਨਾਲ, ਨਿੰਮ੍ਰਤਾ ਨਾਲ।
ਅਹੋ ਧੰਨ ਗੁਰੁ ਪੰਥ ਮਹਾਨੈਂ।
ਮੁਹਿ ਅਨਾਥ ਪਰ ਕਰਜੋ ਅਸਾਨੈਂ[1]। [1]ਅਹਿਸਾਨ, ਉਪਕਾਰ।
ਗਈ ਨਾਜ਼ਮੀ ਫੇਰ ਦਿਵਾਈ।
ਦੀਨ ਜਾਨ ਲੀਨੋ ਅਪਨਾਈ ॥ ੧੫੯ ॥
ਦੇਗ ਤੇਗ ਕੇ ਧਨੀ ਬਿਸਾਲੇ।
ਸੂਰਬੀਰ ਸਭਿ ਸਿੰਘ ਕਮਾਲੇ[1]। [1]ਬਹੁਤੇ।
ਬਾਂਕੈ[1] ਛੈਲ[2] ਕਟੀਲੇ[3] ਸੁੰਦਰ। [1]ਸਜੇ ਫਬੇ। [2]ਜਵਾਨ। [3]ਬਹਾਦਰ।
ਸਭਿ ਬਿਧਿ ਸਭਿ ਹੀ ਹੈਂ ਗੁਨਿ-ਮੰਦਰ ॥ ੧੬੦ ॥
ਰਸਾਵਲ ਛੰਦ:
ਬੋਲ ਨਿਬਾਹਕ ਹਰੀ ਚੰਦ ਸਮ,
ਪਿਖਜੋ ਪੰਥ ਹਮ।
ਪਰਉਪਕਾਰੀ ਸਰਨ ਪਾਲ,
ਦਾਧੀਚ ਸ਼ਿਵੀ* ਸਮ। *ਦਧੀਚ ਤੇ ਸ਼ਿਵੀ ਬਾਰੇ ਦੇਖੋ ਉਤ੍ਰਾਰਧ ਦੇ ਬਿਸ੍ਰਾਮ ਨੰ: ੨੯ ਦੇ ਅੰਕ ਨੰ: ੭ ਤੇ * ਅਤੇ + ਨਿਸ਼ਾਨਾਂ ਦੀਆਂ ਪੈਰ ਟੂਕਾਂ।

ਬਿੱਕ੍ਰਮ ਸਮ ਬਡ ਬੀਰ,
ਨਿਡਰ ਸਮ ਆਹਿ ਸਿਕੰਦਰ।
ਧਰਮੀ ਭੋਜ ਅਰ ਕਰਨ ਸਾਮ[1], [1]ਭੋਜ ਤੇ ਕਰਨ ਵਾਂਗ ਧਰਮੀਂ।
ਜਾਨਜੋ ਜਗਿ ਅੰਦਰ ॥ ੧੬੧ ॥
ਦੇਗ ਤੇਗ ਕੇ ਮਰਦ,
ਗਰਦ ਦੁਸ਼ਮਨ ਕੇ ਕਰਤਾ[1]। [1]ਦੁਸ਼ਮਣ ਨੂੰ ਨਾਸ਼ ਕਰਨ ਵਾਲੇ।
ਅਹੋ ਖਾਲਸਾ ਪੰਥ,
ਸਰਬ ਸਮ੍ਰੱਥ ਕੇ ਧਰਤਾ।
ਏਕ ਬਾਤ ਜੇ ਔਰ ਹੁਤੀ,

ਤੁਮਰੇ ਘਰ ਮਾਂਹੀਂ।
ਸਾਤ ਵਿਲਾਇਤ ਜੀਤ ਲੇਵਤੇ,
ਤੌਂ ਦਿਲਿ ਚਾਹੀ ॥੧੬੨॥
ਕਹਯੋ ਪੰਥ ਵਹਿ ਕੌਨ ਬਾਤ,
ਜੋ ਹਮਰੇ ਨਾਂਹੀਂ।
ਦੀਨਾ-ਬੇਗ ਫਿਰ ਕਹਯੋ,
ਕਹਿਤ ਮੈਂ ਡਰੌਂ ਮਹਾਂਹੀਂ।
ਮਤ ਕਿਤ ਸੁਨ ਕਰਿ, ਸਿੰਘ ਕੋਊ
ਨਾਹਿੰਗ ਕੋਪ ਕਰਿ।
ਮਾਰਿ ਤੇਗ ਅਬਿ ਕਰੈ ਕਾਟਿ
ਹਮ ਕੋ ਹੀ ਦੁਇ-ਧਰ[1] ॥੧੬੩॥ [1]ਦੋ ਧੜ।
ਫੇਰ ਪੰਥ ਹਸ ਕਹਯੋ,
ਕੋਊ ਨਹਿਂ ਤੁਮ ਕੋ ਮਾਰੇ।
ਦੀਨਾ-ਬੇਗ ਫਿਰ ਕਹਯੋ,
ਫੂਟ ਇਕ ਤੁਮੈਂ ਮਝਾਰੇ।
ਬਾਤ ਏਕ ਕੀ, ਨਾਹਿਂ
ਕਬੀ ਮਾਨਤ, ਤੁਮ ਸਭਿ ਹੀ।
ਪਾਤਿਸ਼ਾਹਿ ਸਭਿ ਬਨਯੋ ਚਹਿਤ,
ਇਕ ਇਕ ਜਗਿ ਅਬਿ ਹੀ ॥੧੬੪॥
ਅੱਗਾ ਤੁਮਰਾ ਸ਼ੇਰ ਕੇਰ,
ਗਾਦਰ[1] ਕਾ ਪੀਛਾ। [1]ਗਿੱਦੜ।
ਨਹਿਂ ਦੂਸਰ ਕੀ ਕਬੀ ਮਾਨ ਹੈ
ਦੂਸਰ ਸੀਛਾ[1]। [1]ਸਿੱਖਿਆ।
ਅੱਗਯੋਂ ਜੀਤਤਿ ਮੁਲਖ,
ਨਾਹਿਂ ਪੀਛੇ ਸੰਭਾਰਤ।
ਰਾਜਨੀਤਿ ਕੀ ਬਾਤ ਘਾਤ[1], [1]ਦਾਅ।
ਨਹਿਂ ਜਰਾ ਵਿਚਾਰਤ ॥੧੬੫॥
ਫਿਰਤ ਲੁਟੇਰੇ ਬਨੇ ਧਾਰਵੀ
ਦਿਵਸ ਬਿਤੈ ਹੋ।
ਨਹਿਂ ਰਜਧਾਨੀ ਰਚਤ ਏਕ,
ਨਹਿਂ ਨ੍ਰਿਪ ਥਵੈ ਹੋ।
ਨਿਜ ਨਿਜ ਹੁਕਮ ਚਲਾਇ,
ਕਰਤ ਆਪਸ ਮੈਂ ਭਾਰਥ[1]। [1]ਜੰਗ।
ਏਕ ਇਕਾਯਤ ਬਿਨਾਂ[1], [1]ਏਕੇ ਬਿਨਾਂ।
ਲਾਖ ਗੁਨ ਲਖੋ ਅਕਾਰਥ ॥੧੬੬॥
ਦੀਨਾ-ਬੇਗ ਨੁਵਾਬ ਬਾਤ
ਇਤਯਾਦਿਕ ਜਬਿ ਹੀ।

ਰਾਜਨੀਤਿ ਕੀ ਕਹੀ ਰੀਤਿ,
ਸੁਖ-ਦਾਇਕ ਸਭਿ ਹੀ।
ਸੁਨ ਕਰਿ ਤਬਿ ਪੁਨ ਪੰਥ ਕਹਯੋ,
ਯਹਿ ਠੀਕ ਹਮਾਰੇ।
ਬਾਤ ਜਿਤਿਕ ਤੁਮ ਕਹੀ,
ਵਰਤ ਹੈ ਪੰਥ ਮਝਾਰੇ ॥੧੬੭॥
ਇਤਜਾਦਿਕ ਬਹੁ ਬਾਤ,
ਨੀਤ ਕੀ ਕਰੀ ਜੁ ਤਾ ਨੈ[1]।
[1]ਤਿਸ ਦੀਨਾ ਬੇਗ ਨੇ।
ਮਾਨ ਪੰਥਿ ਸਭਿ ਲਈ,
ਕਹਯੋ ਜੱਸੇ ਸਿੰਘ ਵਾ ਨੈ[1]।
[1]ਉਸ ਨੂੰ।
ਤੁਮ ਕੋ ਨਹਿਂ ਕੁਛ ਖਬਰ,
ਪੰਥ ਕਾ ਮਾਲਕ ਹੈ ਗੁਰੁ।
ਜੈਸ ਕਰਾਵਤ ਕਰਤ ਪੰਥ,
ਨਟ ਪੁਤਰੀ ਜਯੋਂ ਫੁਰ[1] ॥੧੬੮॥
[1]ਜਿਵੇਂ ਨਟ ਪੁਤਲੀ ਤੋਂ (ਫੁਰ) ਛੇਤੀ ਕਰਾਉਂਦਾ ਹੈ।
ਸੁਨਿ ਯਕੀਨ ਕੀ ਬਾਤ,
ਮੋਦ ਹ੍ਵੈ ਪਾਇ ਬਿਦਾਈ।
ਚੱਲਿਓ ਦੀਨਾ ਬੇਗ, ਚਲਤਿ[1]
[1]ਚਲਣ ਵੇਲੇ।
ਫਿਰ ਕਹਯੋ ਸੁਨਾਈ।
ਜਯੋਂ ਤੁਮ ਗੁਰੁ ਕੇ ਸਿੱਖ,
ਕੇਸਧਾਰੀ ਸਭਿ ਨੀਕੇ।
ਤਯੋਂ ਹਮ ਭੋਡਾ[1] ਸਿੱਖ,
[1]ਰੋਡਾ।
ਜਾਨਤੇ ਰਹੀਓ ਠੀਕੇ ॥੧੬੯॥
ਗੁਰੁ ਘਰ ਕੀ ਕੁਛ ਟਹਲ,
ਮੁਝੇ ਕਹੀਓ ਫਿਰ ਬੇਸ਼ਕ।
ਸੱਜਨ ਸਹਾਇਕ ਅਹੇ,
ਖਾਲਸਾ ਹੀ ਹਮਰੋ ਇਕ।
ਚਲਤ ਬੇਰ ਕਰ ਜੋਰਿ,
ਬੇਨਤੀ ਐਸ ਕਹੀ ਫਿਰ।
ਮਾਤ ਪਿਤਾ ਮਮ ਪੰਥ,
ਪੰਥ ਹੀ ਉਭੈ ਲੋਕ ਧਿਰ[1] ॥੧੭੦॥
[1]ਦੋਹਾਂ ਲੋਕਾਂ ਦਾ ਆਸਰਾ।
ਖੁਸ਼ੀ ਪੰਥ ਕੀ ਪਾਇ,
ਰਹਯੋ ਨੈਵਾਬ ਜਲੰਧਰ।
ਪੰਥ ਮੋਦ ਭਰਿ ਚਢਯੋ,
ਅਯੋ ਕਰਤਾਰ-ਪੁਰੰਦਰ[1]।
[1]ਕਰਤਾਰ ਪੁਰ ਦੇ ਅੰਦਰ।
ਵਡਭਾਗ ਸਿੰਘ ਗੁਰੁ[1], ਕਰਯੋ
[1]ਗੁਰੂ (ਕੀ ਵੰਸ਼ ਵਿੱਚੋਂ)।
ਤਹਾਂ ਅਸਥਾਪਨ ਨੀਕੇ।
ਬਨਵਾਏ ਗੁਰੁ-ਦ੍ਵਾਰ

ਥੰਮ ਸਾਹਿਬ ਲੌਂ ਠੀਕੇ ॥੧੭੧॥
ਸਭਿ ਸਰਦਾਰਨ ਕਰਿ ਸਲਾਹਿ,
ਫਿਰ ਆਪਸ ਮਾਂਹੀਂ।
ਦਈ ਜਗੀਰ ਅਪਾਰ,
ਲਾਇ ਗੁਰੁ ਹੇਤ ਤਹਾਂਹੀ[1]। [1]ਉੱਥੇ ਗੁਰੂ ਘਰ ਦੀ ਸੇਵਾ ਵਾਸਤੇ।
ਵਡਭਾਗ ਸਿੰਘ ਗੁਰੁ ਰਹਯੋ ਤਹਾਂ,
ਫਿਰ ਔਰ ਪੰਥ ਸਭਿ।
ਚੜ੍ਹਿ ਅੰਮ੍ਰਿਤਸਰ ਆਇ,
ਉਤਰਯੋ ਮੋਦ ਹੋਇ ਤਬਿ ॥੧੭੨॥
ਦੋਹਰਾ:
ਸਨ ਪੁਰਾਨ ਸੈ ਦਸ ਵਿਖੇ[1], [1]ਸੰਮਤ ੧੮੧੦ ਬਿ: ਵਿੱਚ।
ਭਈ ਗਾਥ ਯਹਿ ਸਾਰ।
ਪੂਰਨ ਭਯੋ ਅਧਯਾਇ ਅਬਿ,
ਯਹਿ ਸਬਿ ਗਾਥ ਉਚਾਰਿ ॥੧੭੩॥
ਇਤਿ ਸ੍ਰੀ ਗੁਰੁ ਪੰਥ ਪ੍ਰਕਾਸ਼ ਗ੍ਰੰਥੇ ਉੱਤ੍ਰਾਰਧੇ ਗਯਾਨ ਸਿੰਘ ਵਿਰਚਿਤੇ 'ਅਹਿਮਦ ਸ਼ਾਹਿ ਕਾ ਆਵਨ, ਸੁੱਖਾ ਸਿੰਘ ਸ਼ਹੀਦੀ ਪਾਈ, ਜਲੰਧਰ ਮਾਰਨ', ਪ੍ਰਸੰਗ ਬਰਨਨੰ ਨਾਮ ਸੈਂਤੀਸਮੋਂ ਬਿਸ੍ਰਾਮ॥੩੭॥

## ੩੮. {ਮਰਹੱਟਿਆਂ ਦਾ ਪੰਜਾਬੋਂ ਜਾਣਾ, ਜਹਾਨ ਖਾਨ ਨਾਲ ਪੰਥ ਦਾ ਜੰਗ, ਅਹਿਮਦ ਸ਼ਾਹ ਦੁਰਾਨੀ ਦਾ ਪ੍ਰਸੰਗ}

ਦੋਹਰਾ:

ਭਏ ਦੀਨ ਜਨ ਅਵਨਿ-ਪਤਿ,
ਜਿਨ ਕੇ ਪਦ ਜੁਗ ਸੇਵਿ[1]।

[1]ਜਿਨ੍ਹਾਂ ਸਤਿਗੁਰਾਂ ਦੇ ਦੋਹਾਂ ਚਰਨਾਂ ਦੀ ਸੇਵਾ ਕਰ ਕੇ ਗਰੀਬ ਲੋਕਰਾਜੇ ਹੋ ਗਏ।

ਤਿਸ ਗੁਰੁ ਸਪਤਮ ਕੋ ਨਮੋ,
ਕਰੋਂ ਤਰੋਂ ਭਵ ਏਵਿ[1] ॥੧॥

[1]ਤਿਨ੍ਹਾਂ ਸੱਤਵੇਂ ਪਾਤਿਸ਼ਾਹ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਨੂੰ ਨਮਸਕਾਰ ਕਰਦਾ ਹਾਂ, ਇਸ ਤਰ੍ਹਾਂ ਮੈਂ ਸੰਸਾਰ ਸਮੁੰਦਰ ਤੋਂ ਤਰ ਜਾਵਾਂਗਾ।

ਸ੍ਵੈਯਾ:

ਪੂਰਬ ਗਾਥ[1] ਭਲੇ ਸੁਣ ਕੈ,
[1]ਪਹਿਲੀ ਕਥਾ।
ਹਿਤ ਸਾਥ ਸਰੋਤਨਿ ਫੇਰ ਵਖਾਨਾ।
ਔਰ ਕਹੋ ਕਵਿ, ਕੈਸ ਭਈ?
ਫਿਰ ਗਾਥ ਸਭੈ, ਹਮ ਚਾਹਿਤ ਜਾਨਾ।
ਦ੍ਵੈ ਕਰ ਜੋਰਿ ਕਹ੍ਯੋ ਕਵਿ ਨੈ,
ਸੁਨੀਏ ਗੁਰੁ ਖਾਲਸਾ ਜੀ ਸੁਖ-ਦਾਨਾ।
ਗਾਜ਼ੀ ਸੁ ਦੀਨ ਵਜ਼ੀਰ ਗਜੈ ਜਿਮ[1],
[1]ਜਿਵੇਂ ਗੱਜੇਗਾ।
ਸਿੰਘਨ ਸੋਂ ਲਰਿ ਹੈ ਮੁਗਲਾਨਾ ॥੨॥

ਕਬਿੱਤ:

ਦੌਰਗੇ ਦੁਰਾਨੀ ਜਬਿ ਹਾਰ ਕੈ ਜਲੰਧਰ ਤੈ,
ਗਾਜ-ਦੀਂ ਵਜ਼ੀਰ ਤਬਿ ਪਾਇ ਯਹਿ ਸਾਰ[1] ਹੈ।
[1]ਇਹ ਖ਼ਬਰ।
ਫੌਜ ਲੈ ਮਰੱਟਜੋਂ ਕੀ ਮੱਦਦ ਅਪਾਰ ਸੰਗ,
ਨਜੀਬ-ਖਾਂ ਸ-ਜੰਗ[1] ਦਯੋ ਦਿੱਲੀ ਤੈ ਨਿਕਾਰ ਹੈ।
[1]ਜੰਗ ਕਰਕੇ।
ਆਲਮ-ਗੀਰ ਸਾਨੀ[1] ਬਾਦਸ਼ਾਹਿ ਕਾ ਵਜ਼ੀਰ ਭਯੋ,
[1]ਦੂਜਾ ਆਲਮ-ਗੀਰ।
ਲਯੋ ਨਿਜ ਹਾਥ ਬਾਦਸ਼ਾਹੀ ਸਭਿ ਕਾਰ ਹੈ।
ਨਾਜ਼ਮ ਸਮੁੰਦ ਖਾਨ ਥਾ ਦੁਰਾਨਿ ਕਾ ਪਠਾਨ[1],
[1]ਸਮੁੰਦ ਖਾਂ ਸੂਬਾ ਸਰਹੰਦ ਦੁਰਾਨੀ ਜ਼ਾਤ ਦਾ ਪਠਾਣ ਸੀ (ਦੁਰਾਨੀ-ਸੱਦੋਜ਼ਈ ਪਠਾਣ, ਦੁਰਾਨੀ ਅਖਵਾਉਂਦੇ ਹਨ।)
ਬੀਚ ਸਰਹੰਦ ਹੁਤੋ ਆਕੀ ਨਿਰਧਾਰ ਹੈ[1] ॥੩॥
[1]ਨਿਸ਼ਚਾ ਕਰੋ।
ਗਾਜ-ਦੀਨ ਆਜ਼ਮ ਵਜ਼ੀਰ[1] ਨਾਹਿੰ ਧੀਰ ਧਰੀ,
[1]ਵੱਡੇ ਵਜ਼ੀਰ ਨੇ।
ਮਰਟਜੋਂ ਕੀ ਮੱਦਦ ਲੈ ਧਾਯੋ ਆਯੋ ਤਾਂਹਿ ਪੈ।
ਇਤ ਤੈ ਅਦੀਨਾ-ਬੇਗ ਮਿਲ੍ਯੋ ਜਾਇ ਤਾਂਹਿ ਬੇਗ[1],
[1]ਛੇਤੀ।
ਜੰਗ ਜੋਰਿ ਕੀਨੇ ਔ ਸਰੰਦ ਟੂਟੀ ਨਾਹਿੰ ਪੈ।
ਜੋਰਿ ਕਰ[1] ਦੀਨਾ ਬੇਗ ਕਹ੍ਯੋ ਯੌਂ ਵਜੀਰ ਢਿਗ,
[1]ਹੱਥ ਜੋੜ ਕੇ।
ਸਿੰਘ ਜੌ ਪੈ ਆਵੈਂ ਫਤੇ ਪਾਵੈਂ ਝਟ ਯਾਂਹਿ ਪੈ[1]।
[1]ਇਸ ਸੂਬੇ ਸਰਹੰਦ ਉੱਪਰ।
ਗਾਰਤ[1] ਕਰ੍ਯੋ ਸੁ ਚੈਹੈਂ ਦਿਲੋਂ ਬੈਰੀ ਏਸ ਕੇ ਹੈਂ,
[1]ਗਰਕ।
ਜੈਹੈਂ ਜੌ ਬੁਲਾਏ ਐਹੈਂ ਲੂਟਨੇ ਕੀ ਚਾਹਿ ਪੈ[1] ॥੪॥
[1]ਜੇ ਕਰ ਬੁਲਾਏ ਜਾਣ ਤਾਂ ਲੁੱਟਣ ਦੀ ਇੱਛਾ ਕਰ ਕੇ ਆਉਣਗੇ।
ਸੁਨ ਕੈ ਵਜ਼ੀਰ ਮਨਿ ਗੁਨ ਕੈ ਹੁਕਮ ਦਯੋ,

ਸਿੰਘਨ ਕੋ ਬੋਲਿ ਲੇਹੁ ਆਇੰ ਵਹਿ ਜਬਿ ਹੀ।
ਤੋਰ ਕੈ ਸਰੰਦ ਕੋ ਸੁਛੰਦ[1] ਧਨ ਲੂਟ ਲੈਹੈਂ, — [1]ਸੁਤੰਤਰ ਹੋ ਕੇ।
ਖਿਲਤ[1] ਬੁਲੰਦ ਦੈਹੈਂ ਹਮ ਫਿਰ ਤਬਿ ਹੀ। — [1]ਸ਼ਾਹੀ ਪੁਸ਼ਾਕ (ਸਿਰੋਪਾਉ)।
ਤਾਂਹੀਂ ਸਮੇਂ ਦੀਨਾ-ਬੇਗ ਪਠ ਕੈ ਸਦੀਕ-ਬੇਗ,
ਪੰਥ ਕੋ ਬੁਲਾਇ ਲਯੋ ਭੇਤ ਗਾਇ[1] ਸਭਿ ਹੀ। — [1]ਕਹਿ ਕੇ।
ਆਯੋ ਪੰਥ ਧਾਇ ਕੈ ਸਰੰਦ ਪਰ ਮੋਦ ਧਾਰਿ,
ਦੇਖ ਕੈ ਵਜੀਰ ਕਹਯੋ ਫਤੇ ਹ੍ਵੈ ਹੈ ਅਬਿ ਹੀ ॥ ੫ ॥
ਖਾਇ ਕੈ ਅਫੀਮ ਭੰਗ* ਹੋਇ ਕੈ ਨਿਸੰਗ ਸਿੰਘ, — *ਦੇਖ ਉੱਤ੍ਰਾਰਧ ਦੇ ਬਿਸ੍ਰਾਮ ਨੰ: ੨੧ ਦੇ ਅੰਕ ਨੰ: ੯੪ ਤੇ * ਨਿਸ਼ਾਨ ਦੀ ਪੈਰ ਟੂਕ।
ਆਯੁਧ ਸਜਾਇ ਚਢੇ ਹੋਇ ਸਭਿ ਤਯਾਰ ਹੈਂ।
ਪਰੇ ਤਬਿ ਧਾਇ ਏਕ ਵਾਰ ਹੀ ਉਠਾਇ ਪਗ,
ਗੁਰੂ ਕੋ ਮਨਾਇ ਬਹੁ ਹੂਲ-ਹਾਲ ਪਾਰ ਹੈਂ[1]। — [1]ਹਲਚਲੀ ਪਾਉਂਦੇ ਹਨ।
ਡਰਨ ਮਰਨ ਤੈ ਨ, ਚਰਨ ਅਗਾਰੀ ਸਭਿ ਧਰਨ,
ਜੰਬੂਰੇ[1] ਤੋਪ ਪਰਨ ਅਸਾਰ ਹੈਂ[2]। — [1]ਛੋਟੀਆਂ ਤੋਪਾਂ। [2]ਬੇਖ਼ਬਰੇ ਪੈਂਦੇ ਹਨ।
ਝੱਟਪੱਟ ਜਾਇ ਧਾਇ ਕੋਟ ਕੋ ਲਗਾਇ ਸੀਢੀ[1], — [1]ਪੌੜੀ।
ਚਢ ਕੈ ਦਬਾਇ ਲਯੋ ਤੁਰਕਨ ਕੋ ਮਾਰ ਹੈਂ ॥ ੬ ॥
ਜੈਸੇ ਰਾਮ ਸੈਨ ਚਢੀ ਲੰਕ ਪੈ ਨਿਸੰਕ ਐਨ[1], — [1]ਚੰਗੀ ਤਰ੍ਹਾਂ।
ਤੈਸ ਹੀ ਫਲੰਗਿ[1] ਸਿੰਖ ਚੜੇ ਕੋਟ ਧਾਇ ਕੈ। — [1]ਛਾਲਾਂ ਮਾਰ ਕੇ।
ਤੋਪ ਲਈ ਛੀਨ ਓਪ ਦੂਰ ਕੈ[1] ਪਠਾਨਨ ਕੀ, — [1]ਉਪਮਾਂ ਦੂਰ ਕਰਕੇ।
ਦਯੋ ਦਰਵੱਜਾ ਤੋਰ ਦਰਵਾਨ ਘਾਇ ਕੈ।
ਤਈ ਫਿਰ ਛੂਟ ਕਰਿ ਲੂਟ ਔ ਕਤਲ ਪਰਿ[1], — [1]ਲੁੱਟ ਤੇ ਕਤਲ ਉੱਪਰ ਹੱਲਾ ਕਰਕੇ।
ਹਾਰ ਕੈ ਪਠਾਨ ਗਏ ਦੌਰ ਦਹਿਲਾਇ ਕੈ[1]। — [1]ਕੰਬ ਕੇ, ਡਰ ਕੇ।
ਮੁਗਲ ਮਰੱਟੇ ਪੇਖਿ ਸਿੰਘਨ ਝਪੱਟੇ[1], — [1]ਝਪਟਾਂ।
ਦਾਂਤ ਆਂਗੁਰੀ ਲੈ ਕੱਟੇ, ਔ ਸਪੱਟੇ[1] ਧਸੇ ਜਾਇ ਕੈ ॥ ੭ ॥ — [1]ਛੇਤੀ।
ਬਸੁਨ ਅਮੋਲ ਅੱਸ੍ਰ ਆਯੁਧ ਅਤੋਲ ਲੋਲ[1], — [1]ਬੇ-ਕੀਮਤੇ ਬਸਤ੍ਰ, ਚੰਚਲ ਘੋੜੇ ਤੇ ਬਹੁਤੇ ਸ਼ਸਤ੍ਰ।
ਲਏ ਬਹੁ ਟੋਲਿ ਟੋਲਿ ਸਿੰਘਨ ਸੰਭਾਰ ਕੈ।
ਮੰਦਰਾਂ ਕੇ ਅੰਦਰ ਥੀਂ ਲਯੋ ਹੈ ਕਢਾਇ ਧਨ,
ਤੀਰ ਤੇਗ ਸੇਲਨ ਕੀ ਚੋਕ[1] ਬਹੁ ਮਾਰ ਕੈ। — [1]ਹੁੱਜਾਂ।
ਦਾਰਦ ਬਿਦਾਰ ਨਿਜ[1] ਸਿੰਘ ਲੈ ਅਪਾਰ ਬਿੱਤ[2], — [1]ਆਪਣੀ ਗ਼ਰੀਬੀ ਦੂਰ ਕਰਕੇ। [2]ਬਹੁਤਾ ਧਨ।
ਆਏ ਫੇਰ ਡੇਰੇ ਸਭਿ ਚਿੱਤ ਮੋਦ ਧਾਰ ਕੈ।
ਪਕਰ ਪਠਾਨ ਲਯੋ ਨਾਜ਼ਮ[1] ਸਮੁੰਦ ਖਾਨ, — [1]ਸੂਬਾ।
ਔਰ ਅਫਗਾਨ[1] ਗਏ ਦੌਰ ਸਭਿ ਹਾਰ ਕੈ ॥ ੮ ॥ — [1]ਪਠਾਣ।
ਗਾਜ ਦੀਂ ਬਜ਼ੀਰ ਤਦਬੀਰ[1] ਕਰਿ ਫੇਰ ਸਭਿ, — [1]ਜੁਗਤੀ, (ਅ) ਜਤਨ।
ਬੰਦੋਬਸਤ ਕੀਨ ਸਰਹੰਦ ਕਾ ਵਿਚਾਰ ਹੈ।
ਨਾਜ਼ਮ ਸਦੀਕ ਬੇਗ ਮੁਗਲ ਬਨਾਯੋ ਤਹਿਂ,

ਤਹਿਦ[1] ਬਿਠਾਯੋ ਸਭਿ ਆਪਨੋ ਸੰਭਾਰ ਹੈ।
[1]ਤਹਿਤ, ਦਬਦਬਾ।
ਊਂਟ ਅੱਸ੍ਵ ਆਯੁਧ ਬਿਸਾਲ[1] ਔ ਕਮਾਲ ਧਨ,
[1]ਬਹੁਤੇ।
ਸਿੰਘਨ ਕੇ ਪਾਸ ਹੇਰਿ ਬਿਭੌ ਬਹੁ ਭਾਰ ਹੈ[1]।
[1]ਬਹੁਤ ਜ਼ਿਆਦਾ ਬਿਭੂਤੀ (ਸਮੱਗ੍ਰੀ) ਦੇਖ ਕੇ।
ਮੁਗਲ ਮਰੱਟਜੋਂ ਨੈ ਮਤਸਰ[1] ਫੱਟਜੋਂ ਨੈ,
[1]ਈਰਖਾ।
ਬੇਈਮਾਨਿ ਡੱਟਜੋਂ[1] ਨੈ ਛੀਨਬੇ ਕੀ ਧਾਰਿ ਹੈ ॥੯॥
[1]ਬੇਈਮਾਨੀ 'ਚ ਡਟਿਆਂ ਹੋਇਆਂ ਨੇ।
ਦੀਨਾ-ਬੇਗ ਬੇਗ ਸਾਰ[1] ਦੀਨੀ ਏਹ ਖਾਲਸੇ ਕੋ,
[1]ਛੇਤੀ ਖਬਰ।
ਪੰਥ ਹ੍ਵੈ ਤਜਾਰ ਚਲਜੋ ਸੁਧਾਸਰ ਓਰ ਹੈ।
ਧੌਂਸ ਬਜਵਾਇ ਲਦਵਾਇ ਅਸਬਾਬ ਸਭਿ,
ਲਯੋ ਆਗੇ ਲਾਇ ਪਰੇ ਰਾਹਿ ਕਰਿ ਸ਼ੋਰ ਹੈਂ।
ਮੁਗਲ ਮਰੱਟੇ ਪਛੁਤਾਇ ਕੈ ਬਢਾਇ ਰੋਸ,
ਪਰੇ ਆਇ ਧਾਇ ਹਿਤ ਲੂਟਬੇ ਸਜੋਰ ਹੈਂ[1]।
[1]ਜ਼ੋਰ ਨਾਲ, ਧੱਕੇ ਨਾਲ।
ਸਿੰਘ ਹਟ ਪਾਛੇ ਆਛੇ ਲਰੇ ਖਰੇ ਹੋਇ ਖੂਬ,
ਸਾਰ ਸੰਗ ਸਾਰ[1] ਬਜਜੋ ਸਜਜੋ ਰਣ ਘੋਰ[2] ਹੈ ॥੧੦॥
[1]ਲੋਹੇ ਨਾਲ ਲੋਹਾ, ਸ਼ਸਤ੍ਰ ਨਾਲ ਸ਼ਸਤ੍ਰ। [2]ਭਿਆਨਕ ਜੰਗ।
ਮਰੇ ਅੱਸ੍ਵ ਜ੍ਵਾਨ ਜਬਿ ਜੰਗ ਮੈਂ ਮਹਾਨ, ਤਬਿ
ਸਿੰਘ ਸਬਿ ਰੋਸ ਠਾਨ ਏਕ ਬਾਰ ਪਰੇ ਹੈਂ।
ਵੱਟ ਕੈ ਕਸੀਸ[1] ਸੀਸ ਸੱਤ੍ਰਨ ਕੇ ਕਾਟਿ ਬਹੁ,
[1]ਕਚੀਚੀਆਂ ਵੱਟ ਕੇ।
ਮੁਗਲ ਮਰੱਟਜੋਂ ਕੇ ਖੱਟੇ ਦੰਦ ਕਰੇ ਹੈਂ।
ਸੱਤ੍ਰਨ ਕੋ ਮੋੜਿ ਪਾਛੇ ਆਗੇ ਸਭਿ ਸਿੰਘ ਆਛੇ,
ਦੁੰਦਭਿ[1] ਬਜਾਇ ਫੇਰ ਚਾਲੇ ਮੋਦ ਭਰੇ ਹੈਂ।
[1]ਧੌਂਸੇ।
ਖਾਯੋ ਲੂਟ ਆਪ ਜਿਨੈ ਕੌਨ ਲੂਟ ਸਕੈ ਤਿਨੈ,
ਸ਼ੇਰਿ ਦਾੜਿ ਮਾਸ ਕਿਨੈ ਲਯੋ ਬਿਨਾ ਮਰੇ ਹੈਂ ॥੧੧॥

ਦੋਹਰਾ:

ਸਤਲੁਜ ਬਜਾਸਾ ਨਾਖਿ[1] ਸਿੰਘ,
[1]ਲੰਘ ਕੇ।
ਥਿਰੇ ਸੁਧਾਸਰ ਜਾਇ।
ਗੁਰੁਦ੍ਵਾਰਨ ਕੀ ਟਹਲ ਬਹੁ,
ਕਰੀ ਮੋਦ ਮਨਿ ਪਾਇ ॥੧੨॥
ਜਿਨ ਜਿਨ ਢਿਗ ਬਹੁ ਧਨ ਅਯੋ,
ਤਿਨ ਤਿਨ ਔਰ ਅੱਸ੍ਵਾਰ।
ਹਸਬ ਹੈਸੀਯਤ ਕੇ[1] ਰਖੇ,
[1]ਤਾਕਤ ਦੇ ਅਨੁਸਾਰ।
ਬਨੇ ਘਨੇ ਸਰਦਾਰ ॥੧੩॥
ਦਿਨ ਦਿਨ ਬ੍ਰਿੱਧੀ[1] ਪੰਥ ਕੀ,
[1]ਤਰੱਕੀ।
ਲਗੀ ਹੋਨ ਤਬਿ ਭੂਰ[1]।
[1]ਬਹੁਤੀ।
ਗਾਜ਼ੀ-ਦੀਨ ਵਜੀਰ ਕੀ,
ਸੁਨੋ ਭਈ ਜਿਮ ਰੂਰ[1] ॥੧੪॥
[1]ਸੁੰਦਰ (ਕਥਾ)।

ਪਾਧਰੀ ਛੰਦ:

ਉਤ ਗਾਜ਼ੀ-ਦੀਨ ਵਜੀਰ ਫੇਰ।

ਕਰਿ ਬੰਦੋਬਸਤ ਸਰਹੰਦ ਕੇਰ।
ਜਬਿ ਚੜ੍ਹਿ ਕਰਿ ਅਯੋ ਲਹੌਰ ਓਰ[1]। — [1]ਤਰਫ।
ਸੁਨਿ ਪਰਯੋ ਦੁਰਾਨਿਨ ਤਈਂ ਸ਼ੋਰ[1] ॥੧੫॥ — [1]ਦੁਰਾਨੀਆਂ 'ਚਰੌਲਾ ਪੈ ਗਿਆ।
ਤਬਿ ਨਾਜ਼ਮ ਮੋਮਨ-ਖਾਨ ਧੀਰ।
ਤਬਿ ਹੁਤੋ ਜੁ ਵੀਚ ਲਹੌਰ ਮੀਰ[1]। — [1]ਮੀਰ ਮੋਮਨ ਖਾਂ।
ਤਿਨ ਬੇਗਮ ਮੰਨੂ ਮੀਰ ਸੰਗ।
ਮਿਲ ਕਰਿ ਸਲਾਹਿ ਠਹਰਾਇ ਚੰਗ ॥੧੬॥
ਥੀ ਮੀਰਮੰਨੂ ਕੀ ਸੁਤਾ[1] ਜ੍ਵਾਨ। — [1]ਪੁੱਤਰੀ।
ਲਿਯ ਡੋਲਾ ਤਿਸ ਕਾ ਸੰਗ ਜਾਨ।
ਤਟ[1] ਬਜਾਸਾ ਮੋਮਨ ਮੀਰ ਆਇ। — [1]ਕਿਨਾਰੇ।
ਮਿਲ ਪਰਯੋ ਵਜੀਰਹਿਂ ਖੌਫ ਖਾਇ ॥੧੭॥
ਦਿਯ ਡੋਲਾ ਲਯਾਯੋ ਸੰਗ ਜੋਇ।
ਖੁਸ਼ ਗਾਜੀ-ਦੀਨ ਵਜੀਰ ਹੋਇ।
ਲੈ ਡੋਲਾ ਈਨ ਮਨਾਇ ਔਰ[1]। — [1]ਅਤੇ ਈਨ ਮਨਾ ਕੇ।
ਹਟ ਗਯੋ ਸੁ ਦਿੱਲੀ ਦਿਸਾ ਓਰ ॥੧੮॥
ਤਿਸ ਸੰਗ ਮਰੁੱਟੇ ਅਏ ਜੋਇ।
ਉਨ ਪਾਰ ਜਮਨ ਦਰਯਾਵ ਹੋਇ।
ਪੁਨ ਸ਼ਹਿਰ ਸਹਾਰਨ, ਹਰਿ-ਦ੍ਵਾਰ।
ਦੇਬਣ ਮੁਜ਼ੱਫਰਪੁਰਿ ਸੁਧਾਰ ॥੧੯॥
ਪਾਨੀਪਤਿ ਸੁਨਪਤਿ[1] ਅਰ ਕ੍ਰਨਾਲ। — [1]ਸੋਨੀਪਤ।
ਕੁਰਖੇਤ੍ਰ ਬਾਂਗਰ[1] ਲਿਯ ਸੰਭਾਲ। — [1]ਕੈਂਥਲ ਤੇ ਕਰਨਾਲ ਦੇ ਆਸ-ਪਾਸ ਦੇ ਇਲਾਕੇ ਦਾ ਨਾਮ।
ਮਥਰਾ ਲੌਂ ਰੋਕਯੋ ਦੇਸ ਸਾਰ[1]। — [1]ਸਾਰਾ।
ਨਿਜ ਕਬਜੇ ਕੀਨੋ ਮੁਲਕ ਭਾਰ[1] ॥੨੦॥ — [1]ਬਹੁਤਾ।
ਕੁਛ ਦਿਨ ਪਠਾਨ ਇਤ ਰਹੇ ਚੰਗ।
ਫਿਰ ਬਿਗਰੇ ਦੀਨਾ-ਬੇਗ ਸੰਗ।
ਪੁਨ ਦੀਨਾ ਬੇਗ ਵਿਚਾਰਿ ਭੇਤ।
ਮਰੁਟੇ ਬੁਲਵਾਏ ਮਦਦ ਹੇਤ ॥੨੧॥
ਦੈਨਾ ਕਰਿ ਟਕਾ[1] ਪਚੀਸ ਲਾਖ। — [1]ਰੁਪਇਆ।
ਤਬਿ ਅਏ ਮਰੁੱਟੇ ਅਧਿਕ ਮਾਖਿ[1]। — [1]ਕ੍ਰੋਧਵਾਨ ਹੋ ਕੇ।
ਜਬਿ ਪਹੁੰਚੇ ਬੀਚ ਪੰਜਾਬ ਆਇ।
ਉਤ ਮੋਮਨ-ਖਾਂ ਅਤਿ ਖੌਫ ਖਾਇ ॥੨੨॥
ਬਿਨ ਜੰਗ ਲਹੌਰਹਿਂ ਗਯੋ ਛੋਰ।
ਸਭਿ ਔਰ ਦੁਰਾਨੀ ਗਏ ਦੌਰ।
ਦਿਸ ਕਾਬਲ ਵਹਿ ਜਬਿ ਗਏ ਧਾਇ।
ਤਬਿ ਮਰੁਟਯੋਂ ਨੈ ਮਨਿ ਮੋਦ ਪਾਇ ॥੨੩॥

ਦੋਹਰਾ:

ਬਿਨ ਹੀ ਜੰਗ ਲਹੌਰ ਤਬਿ,
ਅਰ ਸਭਿ ਮੁਲਕ ਪੰਜਾਬ।
ਮਰ੍ਹਟਜੋਂ ਨੈ ਬਿਨ ਦੇਰ ਲਿਯ,
ਨਿਜ ਇਕਬਾਲ ਪ੍ਰਭਾਵ[1] ॥੨੪॥ [1]ਆਪਣੇ ਪ੍ਰਤਾਪ ਦੇ ਅਸਰ ਨਾਲ।

ਚੌਪਈ:
ਝੁਨਕੂ-ਰਾਵ, ਮਲਾਰ-ਰਾਵ ਲਖ[1]। [1]ਜਾਣੋ।
ਤੁੱਕੋ ਹੁਲਕਰ, ਰਘੋਰਾਵ ਦਖ[1]। [1]ਚਤੁਰ।
ਬਾਵੂ-ਰਾਵ ਆਦਿ ਸਰਦਾਰੈਂ।
ਹੁਤੇ ਮਰੁੱਟਜੋਂ ਕੇ ਤਬਿ ਭਾਰੈਂ ॥੨੫॥
ਜਿਹਲਮ ਤਕ ਇਨ ਸਭਿ ਹੀ ਦੇਸੈਂ।
ਨਿਜ ਕਬਜੇ ਕਰਿ ਲੀਨੋ ਬੇਸੈਂ।
ਬਾਵੂ-ਰਾਵ ਅਰ ਮਾਧੋ-ਰਾਵ।
ਰਹੇ ਉਭੈ[1] ਯਹਿ ਵੀਚ ਪੰਜਾਬ ॥੨੬॥ [1]ਦੋਵੇਂ।
ਇਨ ਢਿਗ ਫੌਜ ਛੋਡਿ ਕੁਛ ਆਛੇ।
ਔਰ ਗਏ ਮਰ੍ਹਟੇ ਹਟ ਪਾਛੇ।
ਧਨ ਪੰਜਾਬ ਤੈ ਅਨਗਨ[1] ਲੈ ਕੈ। [1]ਅਣਗਿਣਤ।
ਨਿਜ ਨਿਜ ਤਰਫੋਂ ਹਾਕਮ ਕੈ ਕੈ ॥੨੭॥
ਨ੍ਰਿਪ ਮ੍ਰਹੱਟੇ ਨਿਜ ਨਿਜ ਠੌਰੈਂ।
ਦੱਖਨ ਓਰ ਗਏ ਕਰਿ ਗੌਰੈਂ[1]। [1]ਖ਼ਿਆਲ ਕਰਕੇ।
ਸਜ਼ਾਲ-ਕੋਟ ਮੈਂ ਜੀਵਾ-ਰਾਵ।
ਕੋਟ ਪਠਾਨੈ ਸਾਹਿਬ-ਰਾਵ ॥੨੮॥
ਬਾਵੂ-ਰਾਇ ਲਾਹੌਰੈਂ ਰਹਯੋ।
ਮਧ ਗੁਜਰਾਤੈਂ ਸੇਵਾ ਬਹਯੋ[1]। [1]ਗੁਜਰਾਤ ਵਿੱਚ ਸੇਵਾਰਾਉ ਬੈਠ ਗਿਆ।
ਮਰ੍ਹਟੇ ਹਾਕਮ ਯੌਂ ਸਭਿ ਠੌਰੈਂ।
ਬਨੇ ਤਬੈ ਚਕਰੈਲਨ ਤੌਰੈਂ[1] ॥੨੯॥ [1]ਸਿਰਕੀ ਵਾਸਾਂ ਦੀ ਤਰ੍ਹਾਂ।
ਸਿੰਘ ਮਰੁੱਟੇ ਆਪਸ ਮਾਂਹੀਂ।
ਘੂਰ ਮਘੂਰੇ ਅਧਿਕ ਰਹਾਂਹੀਂ[1]। [1]ਕਰੋਧ ਦੀ ਨਜ਼ਰ ਨਾਲ ਬਹੁਤਾ ਦੇਖਦੇ ਰਹਿੰਦੇ ਹਨ।
ਦਾਉ ਲਗੈ ਜਿਸ ਕਾ ਜਿਸ ਠੌਰੈਂ।
ਲੂਟ ਦਬਾਵੈਂ ਸੋ ਨਿਜ ਤੌਰੈਂ[1] ॥੩੦॥ [1]ਆਪਣੇ ਢੰਗ ਨਾਲ।
ਦੁਹੁੰ ਦਿਸਾ ਤੈ ਬਢ ਕਰਿ ਕੋਈ।
ਨਾਹਿਂ ਦਬਾਇ ਸਕੈ ਇਕ ਦੋਈ[1]। [1]ਇਕ ਦੂਜੇ ਨੂੰ।
ਕੇਤਿਕ ਦਿਵਸ ਬਿਤੇ ਜਬਿ ਐਸੇ।
ਔਰ ਸੁਨੋ ਫਿਰ ਵਰਤੀ ਜੈਸੇ ॥੩੧॥
ਸਰਹੰਦੀ ਜਾਲੰਧਰੀ ਏਤੇ[1]। [1]ਏਧਰ ਸਰਹਿੰਦ ਤੇ ਜਲੰਧਰ ਦੇ ਸੂਬੇ।
ਟਕੇ ਹਮੇਸ਼ ਜੁ ਪੰਥਹਿ ਦੇਤੇ।
ਜਬਿ ਤੈ ਬਲ ਮਰ੍ਹਟਯੋਂ ਨੈ ਪਾਯਾ।

ਤਬਿ ਤੈ ਤਿਨ ਨਹਿਂ ਟਕਾ ਪੁਚਾਯਾ ॥ ੩੨ ॥
ਪੰਥ ਮਾਂਗ ਤਬਿ ਰਹਯੋ ਬਥੇਰਾ।
ਨਹਿਂ ਉਨ ਦੀਨੋ ਬਢ ਗਯੋ ਝੇਰਾ[1]। [1]ਝਗੜਾ ਵਧ ਗਿਆ।
ਇਤਨੇ ਮੈਂ ਆਨੰਦ-ਪੁਰਿ ਕੇਰਾ।
ਮੇਲਾ ਨਿਕਟਿ ਅਯੋ ਜਬਿ ਹੇਰਾ[1] ॥ ੩੩ ॥ [1]ਦੇਖਿਆ।
ਇਕਠਾ ਹੋਇ ਪੰਥ ਤਬਿ ਚਾਲਾ।
ਗਿਰਦ ਜਲੰਧਰ ਮੁਲਕ ਬਿਸਾਲਾ।
ਲੂਟਯੋ ਸਿੰਘਨ ਡਾਰਯੋ ਗਦਲੇ[1]। [1]ਗ਼ਦਰ ਪਾ ਕੇ।
ਨਿਜ ਸਦੀਵ ਕੇ ਟਕਯੋਂ ਬਦਲੇ[1] ॥ ੩੪ ॥ [1]ਆਪਣੇ ਹਮੇਸ਼ਾਂ ਦੇ ਰੁਪਇਆਂ ਦੇ ਬਦਲੇ 'ਚ।
ਕੁਛਕ ਪੰਥ ਚਲਿ ਦੂਾਬੇ ਦੂਾਬੇ।
ਪਹੁੰਚਯੋ ਆਨੰਦ-ਪੁਰੀ ਸ਼ਿਤਾਬੇ[1]। [1]ਛੇਤੀ।
ਬਹੁ ਸਿੰਘਨ ਲਖਿ[1] ਸਤਲੁਜ ਆਈ। [1]ਲੰਘ ਕੇ।
ਗਿਰਦ ਸਰੰਦਹਿ ਧੂੰਮ ਮਚਾਈ ॥ ੩੫ ॥
ਨਾਜ਼ਮ ਤਬਿ ਸਰੰਦ ਕੇ ਵੀਚੈਂ।
ਮੁਗਲ ਸਦੀਕ ਬੇਗ ਥਾ ਨੀਚੈਂ।
ਲੈ ਨਿਜ ਅਨੀ ਘਨੀ[1] ਵਹਿ ਧਾਏ। [1]ਬਹੁਤੀ ਫੌਜ।
ਪਹੁੰਚਯੋ ਸਿੰਘਨ ਪਰ ਜਬਿ ਆਏ ॥ ੩੬ ॥
ਸ਼ਾਹੀਵਾਲ ਨਗਰ ਇਕ ਭਾਰਾ।
ਦੁਹਿ-ਦਿਸ ਤੈ ਵਡ ਪਰਯੋ ਅਖਾਰਾ[1]। [1]ਜੰਗ।
ਤੋਪ ਜੰਬੂਰੇ[1] ਮੇਲਿ ਜੰਜੈਲੈਂ[2]। [1]ਛੋਟੀਆਂ ਤੋਪਾਂ। [2]ਲੰਮੀਂ ਨਾਲੀ ਦੀਆਂ ਬੰਦੂਕਾਂ।
ਸਿੰਘਨ ਪਰ ਕੀਨੇ ਬਹੁ ਫੈਲੈਂ[1] ॥ ੩੭ ॥ [1]ਫਾਇਰ, ਵਾਰ।
ਮਾਰਿ ਸਿੰਘ ਸਭਿ ਬਿਹਬਲ[1] ਕੀਨੇ। [1]ਵਿਆਕੁਲ।
ਏਕ ਠੌਰ ਸਿੰਘ ਹੋਣ ਨ ਦੀਨੇ।
ਉਤਰ ਰਹੇ ਥੇ ਸਿੰਘ ਜਹਾਂ ਜਹਿਂ।
ਘੇਰ ਲਏ ਤਬਿ ਤੁਰਕਨਿ ਤਹਿਂ ਤਹਿਂ ॥ ੩੮ ॥
ਜੇ ਜੇ ਸਿੰਘ ਸੰਮੁਖ ਹ੍ਵੈ ਲਰੇ।
ਅੰਗ ਅੰਗ ਤੋਪਨ ਸੋਂ ਕਰੇ।
ਸਿੰਘ ਘਨੇ ਤੁਰਕਨ ਕੋ ਮਾਰਿ।
ਮਰੇ ਅਧਿਕ ਤਹਿਂ ਕਰ ਹਥਜਾਰ[1] ॥ ੩੯ ॥ [1]ਹੱਥਾਂ 'ਚ ਸ਼ਸਤ੍ਰਾਂ ਸਣੇ।
ਡੇਰਾ ਨਿਜ, ਸਿੰਘਨ ਤੈ ਛੁਟਯੋ।
ਤੁਰਕਨ ਜੋਰ ਪਾਇ ਸਭਿ ਲੁਟਯੋ।
ਲਰਤ ਭਿਰਤ ਸਿੰਘ ਚਲੇ ਅਗਾਰੀ।
ਸੈਨ ਤੁਰਕ ਕੀ ਲਗੀ ਪਿਛਾਰੀ ॥ ੪੦ ॥
ਠਹਿਰਣ ਨਾਹਿਂ ਸਿੰਘਨ ਕੌ ਦੇਹੀਂ।
ਤੋਪਨ ਕੀ ਬਹੁ ਮਾਰ ਕਰੇਹੀਂ ॥ ੪੧ ॥
ਦੋਹਰਾ:

ਖੜ੍ਹਿ ਖੜ੍ਹਿ ਅੜਿ ਅੜਿ ਸਿੰਘ ਤਬਿ,
ਲੜਿ ਲੜਿ ਫੜਿ ਫੜਿ ਜੋਰ।
ਦਿਸ[1] ਅਨੰਦ-ਪੁਰਿ ਕੀ ਚਲੇ, [1]ਤਰਫ਼।
ਸਨੇ ਸਨੇ ਮਗ ਹੋਰ[1] ॥੪੨॥ [1]ਹੌਲੀ ਹੌਲੀ ਹੋਰਰਸਤੇ।
ਚੌਪਈ:
ਸਿੰਘਨ ਕਾ ਦਲ ਔਰ ਬੁਲੰਦੈਂ।
ਪਹੁੰਚਯੋ ਥਾ ਜੋ ਪੁਰੀ ਅਨੰਦੈਂ।
ਤਿਨ ਜਬਿ ਸਾਰ[1] ਏਹ ਸੁਨ ਪਾਈ। [1]ਖਬਰ।
ਕੋਪ ਹੋਇ ਆਏ ਸਭਿ ਧਾਈ ॥੪੩॥
ਆਇ ਬੀਜਰੀ ਸਮ ਵਹਿ ਪਰੇ।
ਮਾਰਿ ਤੁਰਕ ਬਿਹਬਲ[1] ਬਹੁ ਕਰੇ। [1]ਵਿਆਕੁਲ।
ਖਾਇ ਸ਼ਕਿਸਤ[1] ਤੁਰਕ ਤਬਿ ਧਾਏ। [1]ਹਾਰ।
ਧਸੇ ਵੀਚ ਸਰਹੰਦਹਿ ਜਾਏ ॥੪੪॥
ਸਿੰਘਨ ਗਿਰਦ ਸਰੰਦਹਿ ਆਈ।
ਡੇਰੇ ਲਾਇ ਗਦਲ[1] ਦਿਯ ਪਾਈ। [1]ਗ਼ਦਰ, ਹਲਚਲ।
ਫਿਕਰ ਸਦੀਕ ਬੇਗ ਕੋ ਪਰਿਓ।
ਬੈਠਿ ਵਿਚਾਰ ਐਸ ਤਿਨ ਕਰਿਓ ॥੪੫॥
ਸਿੰਘ ਮਖੀਰ ਡੂਮਣੇ ਜ਼ਹਿਰੀ।
ਛੇੜ ਲਏ ਹਮ ਨਾਹੱਕ[1] ਕਹਿਰੀ[2]। [1]ਐਵੇਂ ਹੀ। [2]ਵਖਤ ਪਾ ਦੇਣ ਵਾਲੇ।
ਅਬਿ ਯਹਿ ਚੈਨ ਲੈਨ ਕਬਿ ਦੈਹੈਂ।
ਲੂਟੈਂ ਦੇਸ ਕਲੇਸ਼ ਰਖੈ ਹੈਂ ॥੪੬॥
ਚਿਪਟਯੋ[1] ਭੂਤ ਲਏ ਬਿਨ ਬਲੀ। [1]ਚਿੰਬੜਿਆ ਹੋਇਆ।
ਟਰ ਹੈ ਕਬਿ, ਕਰਿ ਹੈ ਨਹਿੰ ਭਲੀ।
ਯਹਿ ਵਿਚਾਰਿ ਤਿਨ ਪਿਛਲਾ ਕਰਾ[1]। [1]ਪਿਛਲੇ ਮਾਮਲੇ ਦੇ।
ਟਕੇ[1] ਦਏ ਗਿਨ ਰਖੇ ਨ ਜਰਾ ॥੪੭॥ [1]ਰੁਪਏ।
ਜ਼ਖਮੀ ਸਿੰਘ ਜਿਤਿਕ ਥੇ ਭਏ।
ਜ਼ਖਮਾਨੇ[1] ਤਿਨ ਕੇ ਪੁਨ ਲਏ। [1]ਜ਼ਖ਼ਮਾਂ ਦੇ ਇਲਾਜ ਦਾ ਖ਼ਰਚ।
ਅਰ ਅਸਬਾਬ ਲੁਟਯੋ ਥਾ ਜੇਤਾ।
ਵਾਪਸ ਲਯੋ ਪੰਥ ਕਰਿ ਤੇਤਾ ॥੪੮॥
ਜੱਸਾ ਸਿੰਘ ਕਪੂਰ ਹਰੀ ਲੌਂ।
ਸ਼ਜਾਮ ਸਿੰਘ, ਜੈ ਸਿੰਘ ਵਰੀ[1] ਤੌਂ[2]। [1]ਸ੍ਰੇਸ਼ਟ। [2]ਤਦੋਂ।
ਥੇ ਸਰਦਾਰ ਜੁ ਜਖਮੀ ਭਾਰੇ।
ਰਹੇ ਮਾਲਵੇ ਮੁਲਕ ਮਝਾਰੇ ॥੪੯॥
ਨਗਰ ਡਰੌਲੀ ਗਿਰਦ ਗਰਾਮੈਂ[1]। [1]ਚੌਫੇਰੇ ਦੇ ਪਿੰਡਾਂ ਵਿੱਚ।
ਰਹਿ ਕਰ ਜ਼ਖਮ ਮਿਲਾਏ ਤਾ ਮੈਂ[1]। [1]ਤਿਨਾਂ (ਪਿੰਡਾਂ) ਵਿੱਚ।
ਔਰ ਪੰਥ ਸਭਿ ਗਿਰਦ ਸੁਧਾਸਰ।

ਥਿਰਯੋ ਜਾਇ ਮਨਿ ਮੋਦ ਅਧਿਕ ਭਰਿ ॥੫੦॥
ਜ਼ਖਮੀ ਰਾਜੀ ਹ੍ਵੈ ਫਿਰ ਸਾਰੇ।
ਮਿਲੇ ਆਇ ਸਭਿ ਪੰਥ ਮਝਾਰੇ।
ਸਾਰ ਅਠਾਰਾਂ ਸੈ ਥਾ ਗਿਆਰਾਂ।
ਭਈ ਗਾਥ ਇਹੁ ਤਬੈ ਉਦਾਰਾ ॥੫੧॥

ਦੋਹਰਾ:

ਅਬਿ ਸੁਨ ਗਾਜ਼ੀ-ਦੀਨ ਜਯੋਂ,
ਦਿੱਲੀ ਵੀਚ ਬਜੀਰ।
ਕਰਯੋ ਕਾਮ ਅਤਿ ਨੀਚ ਬਹੁ,
ਗਰਜਯੋ ਸਭਿ ਪਰ ਬੀਰਿ[1] ॥੫੨॥

[1]ਸੂਰਮਾਂ ਬਣ ਕੇ।

ਚੌਪਈ:

ਸਾਨੀ[1] ਆਲਮਗੀਰ ਚੁਕੱਤਾ[2]।

[1]ਦੂਜਾ। [2]ਗੋਤ।

ਬਾਦਸ਼ਾਹਿ ਤਬਿ ਹੁਤੋ ਨਿਸੱਤਾ[1]।

[1]ਕਮਜ਼ੋਰ।

ਗਾਜ਼ੀ-ਦੀਨ ਬਜੀਰ ਤਬੈ ਹੀ।
ਨਿਜ ਕਰ[1] ਸ਼ਾਹੀ[2] ਲਈ ਸਭੈ ਹੀ ॥੫੩॥

[1]ਆਪਣੇ ਹੱਥ। [2]ਬਾਦਸ਼ਾਹੀ।

ਖੁਸ਼ ਹ੍ਵੈ ਬਾਦਸ਼ਾਹਿ ਤਬਿ ਤਾਂ ਕੋ।
ਗਾਜਦ-ਬਨਰਾ[1] ਪਦ ਦਿਯ ਬਾਂਕੋ[2]।

[1]ਸੂਰਮਿਆਂ ਦਾ ਲਾੜਾ। (ਗਾਜਦ-ਬਿਜਲੀ ਵਾਂਗ ਗੱਜਣ ਵਾਲਾ, ਸੂਰਮਾ। ਬਨਰਾ-ਲਾੜਾ।) [2]ਸੁੰਦਰ ਖ਼ਿਤਾਬ ਦਿੱਤਾ।

ਇਕ ਦਿਨ ਗਾਜ਼ੀ-ਦੀਨ ਵਜੀਰੈਂ।
ਬੈਠੋ ਹੁਤੋ ਸਭਾ ਮੈਂ ਧੀਰੈਂ ॥੫੪॥
ਔਰ ਅਮੀਰ[1] ਘਨੇ ਢਿਗ ਤਾਂਹੇਂ।

[1]ਸਰਦਾਰ।

ਬੈਠੇ ਹੁਤੇ ਕਚਹਿਰੀ ਮਾਂਹੇਂ।
ਗੰਗ ਭਾਟ[1] ਲੌਂ ਆਦਿਕ ਕਵੀ।

[1]ਭੱਟ।

ਆਏ ਚਲ ਕਰਿ ਤਬਿ ਹੀ ਸਭੀ ॥੫੫॥
ਥਾ ਦਿਨ ਉਤਸ਼ਵ ਕਾ[1] ਵਹਿ ਭਾਰੇ।

[1]ਖ਼ੁਸ਼ੀ ਦਾ।

ਸਭਿ ਕਵੀਓਂ ਨੈ ਕਬਿੱਤ ਉਚਾਰੇ।
ਜਥਾ ਜੋਗ ਸਭਿ ਤਈਂ ਇਨਾਮੈਂ।
ਮਿਲਯੋ ਭਏ ਸੁਨਿ ਖੁਸ਼ੀ ਤਮਾਮੈਂ ॥੫੬॥
ਫਿਰ ਬਜੀਰ ਮਨਿ ਧਰਿ ਹੰਕਾਰੇ।
ਗੰਗ ਭਾਟ ਪ੍ਰਤਿ ਕਹਯੋ ਉਚਾਰੇ।
ਤੁਮ ਹਮਰਾ ਕੁਛ ਜਸ ਕਰਿ ਲਯਾਵੋ।
ਵੀਚ ਕਚਹਿਰੀ ਆਨਿ ਸੁਨਾਵੋ ॥੫੭॥
ਹੋਵੈ ਖੁਸ਼ੀ ਸ਼ਾਹਿ ਜੋ ਸੁਨ ਕੈ।
ਦੈਹੋਂ ਮੈਂ ਇਨਾਮ ਬਹੁ ਗੁਨ ਕੈ[1]।

[1]ਵਿਚਾਰ ਕੇ।

ਕਾਲ ਪ੍ਰੇਰੇ ਗੰਗ ਤਹਾਂਈਂ।
ਠਕੁਰ ਸੁਹਾਤੀ[1] ਨਾਹਿੰ ਸੁਨਾਈ ॥੫੮॥

[1]ਮਾਲਕ (ਭਾਵ ਗ਼ਾਜੀ ਦੀਨ) ਨੂੰ ਚੰਗੀ ਲੱਗਣ ਵਾਲੀ ਕਵਿਤਾ।

ਬਿਨਾ ਵਿਚਾਰੇ ਬੋਲਯੋ ਐਸੇ।

ਹੋਤ ਨੀਤਿ[1] ਨਹਿਂ ਵਾਕਫ ਜੈਸੇ। — [1]ਰਾਜਨੀਤੀ ਦਾ।
ਤਥਾ ਹੀ:

ਦੋਹਰਾ:

ਬਨਰੇ ਤੈ ਬਨਰੀ ਭਈ, ਕੀਨੋ ਖਸਮ ਮਲ੍ਹਾਰ[1]। — [1]ਲਾੜੇ ਤੋਂ ਲਾੜੀ ਬਣ ਗਈ ਮਲਾਰਰਾਵ ਨੂੰ ਆਪਣਾ ਖਸਮ ਬਣਾ ਲਿਆ।
ਝਾਂਟ ਨ ਖੁੱਸੀ ਜਾਟ ਕੀ, ਲੂਟ ਖਯੋ ਸੰਸਾਰ[1]। — [1]ਜੱਟ ਦਾ ਇਕਰੋਮ ਵੀ ਨਹੀਂ ਖੋਹ ਸਕਿਆ (ਉਸ ਮਲਾਰ ਨੇ) ਸੰਸਾਰ ਨੂੰ ਲੁੱਟ ਕੇ ਖਾ ਲਿਆ।

ਯਹਿ ਦੋਹਾ ਜਬਿ ਗੰਗ ਵਖਾਨਾ।
ਸੁਨਿ ਵਜੀਰ ਉਰਿ ਅਧਿਕ ਰਿਸਾਨਾ[1] ॥੫੯॥ — [1]ਬਹੁਤ ਗੁੱਸੇ ਹੋਇਆ।
ਫੌਰਨ[1] ਕਹਯੋ ਜਲਾਦਨ ਤਾਂਈਂ। — [1]ਛੇਤੀ।
ਇਸ ਕੋ ਦਿਹੁ ਗਜ ਤੈ[1] ਤੁੜ-ਵਾਈ। — [1]ਹਾਥੀ ਤੋਂ।
ਜਬਿ ਹੀ ਗੰਗ ਜਲਾਦਨ ਗਹਯੋ[1]। — [1]ਪਕੜਿਆ।
ਚਲਤ ਗੰਗ ਫਿਰ ਯਾ ਬਿਧਿ ਕਹਯੋ ॥੬੦॥

ਦੋਹਰਾ:

ਕਬੀ ਨ ਗਾਂਡੂ[1] ਰਣ ਚੜ੍ਹੈ, — [1]ਕਾਇਰ।
ਜਿਤੈ ਨ ਜੰਗ ਉਮੰਗ।
ਸਗਲ ਸਭਾ ਕੋ ਰਾਮ ਰਾਮ,
ਬਿਦਾ ਹੋਤ ਹੈ ਗੰਗ ॥੧॥

ਅੜਿੱਲ ਛੰਦ:

ਯਹਿ ਸੁਨ ਪੁਨਾ ਵਜੀਰ ਕੋਪ ਮਨਿ ਬਹੁ ਭਯੋ।
ਤਬਿ ਹੀ ਗਜ ਤੈ ਗੰਗ ਤਈਂ ਤੁੜਵਾ ਦਯੋ।
ਯਾਂਹੀ ਤੈ ਸਭਿ ਸਜਾਨੇ ਲੋਕ ਵਖਾਨ ਹੈਂ।
ਹੋ ਹਾਕਮ ਕੇ ਪ੍ਰਤਿਕੂਲ[1] ਨ ਕਹੀਏ ਬਾਨਿ[2] ਹੈ ॥੬੧॥ — [1]ਉਲਟ। [2]ਬਚਨ।
ਯਦਪਿ ਸਾਚੀ ਹੋਇ, ਰਿਸੈ ਸੁਨਿ ਜਾਂਹਿ ਕੋ।
ਐਸੀ ਬਾਤ ਨ ਕਹੀਏ ਕਬਿ ਹੀ ਕਾਂਹਿ ਕੋ।
ਬਾਤਨ ਸੋਂ ਗਜ ਪੀਠ ਬਾਤ ਸੋਂ ਪਾਇਂ ਤਰ[1]। — [1]ਗੱਲਾਂ ਨਾਲ ਹੀ ਹਾਥੀ ਦੀ ਪਿੱਠ 'ਤੇ ਸਵਾਰ ਹੋ ਜਾਈਦਾ ਹੈ ਅਤੇ ਗੱਲਾਂ ਨਾਲ ਹੀ ਹਾਥੀ ਦੇ ਪੈਰਾਂ ਥੱਲ੍ਹੇ (ਲਿਤਾੜੇ ਜਾਈਦਾ ਹੈ)।
ਹੋ ਕਰਿ ਜਾਨਤ ਜੇ ਬਾਤ, ਬਾਤ ਹੈ ਕਲਪ-ਤਰੁ[1] ॥੬੨॥ — [1]ਕਲਪ ਬ੍ਰਿਛ।
ਭ੍ਰਿਗੁ ਲਾਤ ਕੀ ਬਾਤ, ਬਿਸ਼ਨ ਪੁਜਵਾ ਦਯੋ[1]। — [1]ਭ੍ਰਿਗੁ ਦੀ ਵਿਸ਼ਨੂੰ ਨੂੰ ਲੱਤ ਵੱਜਣ ਤੋਂ ਵਿਸ਼ਨੂੰ ਵੱਲੋਂ ਕਹੀ ਗਈ ਗੱਲ (ਕਿ ਮੇਰਾ ਸਰੀਰ ਦੈਂਤਾਂ ਨਾਲ ਲੜਦਿਆਂ ਬੱਜਰ ਵਰਗਾ ਸਖ਼ਤ ਹੈ, ਤੁਹਾਡੇ ਚਰਨਾਂ ਨੂੰ ਤਕਲੀਫ਼ ਹੋਈ ਹੋਵੇਗੀ) ਨੇ ਵਿਸ਼ਨੂੰ ਦੀ ਪੂਜਾ ਕਰਵਾ ਦਿੱਤੀ।
ਬਾਤ ਕਹਨ ਪਰ, ਗ੍ਰਹਨ ਸੂਰ ਸਸਿ ਲਾ ਲਯੋ[1]। — [1]ਇਹ ਗੱਲ ਕਹਿਣ ਕਰ ਕੇ (ਕਿ ਇਹ 'ਰਾਹੂ ਦੈਂਤ ਹੈ' ਇਸ ਨੂੰ ਅੰਮ੍ਰਿਤ ਕਿਉਂ ਦੇ ਦਿੱਤਾ) ਸੂਰਜ ਤੇ ਚੰਦ ਨੇ ਆਪਣੇ ਆਪ ਨੂੰ ਗ੍ਰਹਿਣ ਲਵਾ ਲਿਆ।
ਪਾਂਡਵ ਬਿਪਤਾ ਸਹੀ, ਕੌਰਵੋਂ ਘਾਤ ਹੈ[1]। — [1](ਦਰੋਪਤੀ ਵੱਲੋਂ ਇਹ) ਗੱਲ ਕਹਿਣ ਨਾਲ ਹੀ (ਕਿ ਅੰਧੇ ਕੇ ਅੰਧ ਰਹੇ) ਪਾਂਡਵਾਂ ਨੇ ਬਿਪਤਾ ਸਹਾਰੀ ਅਤੇ ਗੱਲ ਕਹਿਣ ਕਰ ਕੇ ਹੀ (ਕਿ ਅਸੀਂ ਪਾਂਡਵਾਂ ਨੂੰ ਸੂਈ ਦੇ ਨੱਕੇ ਜਿੰਨੀ ਜਗ੍ਹਾ ਵੀ ਨਹੀਂ ਦੇ ਸਕਦੇ) ਕੌਰਵਾਂ ਦਾ ਨਾਸ਼ ਹੋਇਆ।

ਹੋ ਬਾਤ ਸਮਾਨ ਨ ਮੁਲਾਕਾਤ ਕਰਾਮਾਤ ਹੈ[1] ॥੬੩॥

[1]ਗੱਲ ਵਰਗੀ ਕੋਈ ਮੁਲਾਕਾਤ ਨਹੀ, ਗੱਲ ਹੀ ਕਰਾਮਾਤ ਹੈ।

ਕਬਿੱਤ:

ਏਕ ਬਾਤ ਕੀਨੀ[1] ਲੀਨੀ ਲੰਕ ਜੌ ਬਭੀਖਨ ਨੈ,

[1]ਇਕ ਗੱਲ (ਰਾਵਨ ਦੇ ਮਰਨ ਦੇ ਭੇਦ ਦੀ) ਕੀਤੀ।

ਬਾਤ ਚੂਕ ਗਯੋ ਗਯੋ ਰਾਵਨ ਬਖਜਾਤ ਹੈ[1]।

[1]ਗੱਲ (ਰਾਮ ਚੰਦਰ ਨਾਲ ਨਿੰਮ੍ਰਤਾ ਨਾਲ ਮਿਲਣ ਦੀ) ਉੱਕ ਗਿਆ ਜਿਸ ਕਰਕੇ ਰਾਵਣ ਪ੍ਰਗਟ ਹੀ ਸੰਸਾਰ ਤੋਂ ਚਲਿਆ ਗਿਆ।

ਬਾਤ ਹੀ ਕੇ ਉਤਪਾਤ ਜਾਦਵ ਭਏ ਹੈਂ ਘਾਤ[1],

[1]ਗੱਲ ਦੇ ਹੀ ਉਪੱਦ੍ਰਵ ਕਰ ਕੇ (ਦੁਰਬਾਸ਼ਾ ਨੂੰ ਹੋਰ ਰਿਸ਼ੀਆਂ ਵਾਂਗ ਮੁੰਡਿਆਂ ਨੇ ਮਖੌਲ ਕਰਨ ਲਈ ਕ੍ਰਿਸ਼ਨ ਦੇ ਪੁੱਤਰ ਸਾਂਭ ਕੇ ਆਪਣੇ ਪੇਟ ਤੇ ਕਪੜੇ ਬੰਨ੍ਹ ਕੇ ਇਸਤ੍ਰੀ ਦਾ ਰੂਪ ਬਣਾ ਕੇ ਪੁੱਛਿਆ ਸੀ ਕਿ ਇਸ ਔਰਤ ਨੂੰ ਕੀ ਜੰਮੇਂਗਾ ਤਾਂ ਦੁਰਬਾਸ਼ਾ ਨੇ ਕਿਹਾ ਤੁਹਾਡੀ ਕੁਲ ਦਾ ਨਾਸ਼ਕ) ਜਾਦਵਾਂ ਦੀ ਕੁਲ ਨਾਸ਼ ਹੋ ਗਈ।

ਬਾਤ ਪੈ ਬਿਸ਼ਿਸਟ ਤਾਤ ਮਾਰੇ ਗਾਂਧਿ-ਤਾਤ ਹੈਂ[1]।

[1]ਗਾਂਧ ਦੇ ਪੁੱਤਰ ਵਿਸ਼ਵਾਮ੍ਰਿਤ ਨੇ ਇਸ ਗੱਲ ਉੱਪਰ ਗ਼ੁੱਸਾ ਕਰ ਕੇ (ਕਿ ਇਹ ਮੈਨੂੰ ਬ੍ਰਹਮ ਰਿਸ਼ੀ ਦੀ ਥਾਂ ਰਾਜ-ਰਿਸ਼ੀ ਕਿਉਂ ਕਹਿੰਦਾ ਹੈ) ਵਸ਼ਿਸ਼ਟ ਦੇ ਪੁੱਤਰ ਮਾਰ ਸੁੱਟੇ।

ਬਾਤ ਹੀ ਪੈ ਮਿੱਤ੍ਰ ਸੱਤ੍ਰ, ਸੱਤ੍ਰ ਮਿੱਤ੍ਰ ਹੋਤ ਜਨ,
ਮਾਨ ਅਪਮਾਨ ਜਗ ਬਾਤ ਹੀ ਸੈਂ ਪਾਤ ਹੈ[1]।

[1]ਗੱਲ ਨਾਲ ਹੀ ਲੋਕ ਮਿੱਤ੍ਰ ਤੋਂ ਵੈਰੀ ਤੇ ਵੈਰੀ ਤੋਂ ਮਿੱਤ੍ਰ ਬਣ ਜਾਂਦੇ ਹਨ। ਆਦਰ ਤੇ ਨਿਰਾਦਰ ਵੀ ਜਗਤ ਵਿੱਚ ਗੱਲ ਨਾਲ ਹੀ ਪਾਈਦਾ ਹੈ।

ਬੰਧ ਮੋਖ ਜੀਵ ਬ੍ਰਹਮ ਬਾਤ ਹੀ ਸੈਂ ਹੋਵਤ ਹੈ[1],

[1]ਬੱਝਣਾ ਤੇ ਮੁਕਤ ਹੋਣਾ, ਜੀਵ ਤੇ ਬ੍ਰਹਮ ਬਣਨਾ ਗੱਲ ਨਾਲ ਹੀ ਹੋ ਜਾਂਦਾ ਹੈ।

ਬਾਤ ਕਰ ਜਾਨੈ ਤਬਿ ਬਾਤ ਕਰਾਮਾਤ ਹੈ ॥੬੪॥
ਬਾਤ ਏਕ ਹੀ ਮੇਂ ਲੀਓ ਗੁਰੂ ਤੈ ਅਖੰਡ ਬਰ,
ਫੂਲ ਬੰਸਰਾਜ ਜਾ ਤੈਂ ਅਬਿ ਲੌ ਕਰਾਤ ਹੈ।
ਬਾਤ ਹੀ ਸੋਂ ਮਨ ਤਨ ਧਨ ਜਨ ਹਰ ਲੇਤ[1],

[1]ਪੁਰਸ਼ ਚੁਰਾ ਲੈਂਦੇ ਹਨ।

ਬਾਤ ਰਾਜ ਸਾਜ ਦੀਹ ਦੌਲਤੈਂ ਦਿਲਾਤ ਹੈ[1]।

[1]ਗੱਲ ਹੀਰਾਜ ਦੀ ਸਮੱਗ੍ਰੀ ਤੇ ਭਾਰੀ ਦੌਲਤ ਦਿਵਾ ਦੇਂਦੀ ਹੈ।

ਬਾਤ ਹੀ ਸੈਂ ਫੀਲ[1] ਕੀ ਅੰਬਾਰੀ ਪੈ ਸਵਾਰੀ ਲੇਤ,

[1]ਹਾਥੀ।

ਏਕ ਬਾਤ ਪਾਇ ਤਰੇ ਫੀਲ ਕੇ ਤੁੜਾਤ ਹੈ[1]।

[1]ਹਾਥੀ ਦੇ (ਪੈਰਾਂ) ਹੇਠ ਤੁੜਾਏ ਜਾਂਦੇ ਹਨ।

ਬਾਤਨ ਸੋਂ ਬਸੀਕਾਰ ਮੰਤ੍ਰ ਜੰਤ੍ਰ ਤੰਤ੍ਰ ਜਗ[1],

[1]ਜਗਤ ਵਿੱਚ ਵਸ ਕਰਨ ਵਾਲੇ ਮੰਤ੍ਰ, ਜੰਤ੍ਰ ਤੇ ਤੰਤ੍ਰ ਗੱਲਾਂ ਨਾਲ ਹੀ ਹਨ।

ਬਾਤ ਕਰਿ ਜਾਨੇ ਤਬਿ ਬਾਤ ਕਰਾਮਾਤ ਹੈ ॥੬੫॥

ਦੋਹਰਾ:

ਬਾਤ ਚੁਕਨ ਤੈ ਘਾਤ ਭੌ,
ਯਦੀ ਗੰਗ ਕਵਿ ਆਪ।
ਵਹਿ ਫਿਰ ਪਾਪ ਸ੍ਰਾਪ ਜਯੋਂ,
ਭਯੋ ਵਜੀਰਹਿਂ ਬਾਪ[1] ॥੬੬॥

[1]ਉਹ ਪਾਪ ਦਾ ਸਰਾਪ ਵਜ਼ੀਰ ਦਾ ਪਿਉ ਹੋ ਕੇ ਮਿਲਿਆ ਭਾਵ ਵਜ਼ੀਰ ਦੁਖੀ ਹੋਇਆ।

ਜਬਿ ਤੈ ਹਿੰਦੁਸਤਾਨ ਤੈ,
ਗਾਜ਼ੀ-ਦੀਨ ਵਜ਼ੀਰ।
ਦਏ ਦੁਰਾਨੀ ਦੂਰ ਕਰਿ,
ਭਏ ਪਠਾਨ ਤਗੀਰ[1] ॥੬੭॥

[1]ਦੁਖੀ।

ਦਿਲ ਤੈ ਉਨ ਕੇ, ਲਾਗ ਕੀ,
ਆਗ ਰਹੀ ਥੀ ਲਾਗ[1]।

[1]ਦੁਸ਼ਮਣੀ ਦੀ ਅੱਗ ਲੱਗ ਰਹੀ ਸੀ।

ਜੁਰਮ ਸਮੀਰ ਬਜੀਰ ਕੇ,
ਪਈ ਅਖੀਰੈਂ ਜਾਗ[1] ॥ ੬੮ ॥
ਖਾਨ ਨਜੀਬ ਪਠਾਨ ਜੋ,
ਹੁਤੋ ਰੁਹੇਲਾ[1] ਬੀਰ।
ਗਢ-ਨਜੀਬ ਮੈ ਤਾਂਹਿ ਕੋ,
ਘੇਰਯੋ ਜਾਇ ਵਜੀਰ ॥ ੬੯ ॥

ਲਲਿਤ ਪਦ ਛੰਦ:

ਹ੍ਵੈ ਕਰਿ ਦੁਖੀ ਨਜੀਬ ਖਾਨ ਅਤਿ,
ਨਿਜ ਮੱਦਦ ਹਿਤ ਤਬਿ ਹੀ।
ਫੌਰਨ ਕਾਬਲੇਸ ਬੁਲਵਾਯੋ,
ਭੇਤ ਪਠਯੋ ਲਿਖਿ ਸਭਿ ਹੀ।
ਟਕਾ ਬੀਸ ਲਖ ਖਰਚ ਸਫਰ ਕਾ,
ਦੈਨਾ ਕੀਨੋ ਤਾਂਹੀਂ।
ਯਾਂ ਤੈ ਅਹਿਮਦ ਸ਼ਾਹਿ ਦੁਰਾਨੀ,
ਆਯੋ ਕੋਪ ਮਹਾਂਹੀਂ ॥ ੭੦ ॥
ਉਤਰਯੋ ਅਟਕ ਉਰਾਰ[1] ਕਟਕ[2] ਲੈ,
ਤੀਨ ਲਾਖ ਜਬਿ ਜੰਗੀ।
ਛੋਡਿ ਪੰਜਾਬ ਮਰੁੱਟੇ ਰਹਿਟੇ[1],
ਭਏ ਕੁਰੰਗ ਕੁਰੰਗੀ[1]।
ਮੁਲਕੀ ਲੋਗ ਗਰਾਮਨ ਧਾਮਨ,
ਨਿਜ ਤਜਿ ਚਲੇ ਪਲਾਈ[1]।
ਠੌਰਹਿਂ ਠੌਰ ਭਾਜੜਾਂ ਪਰੀਆਂ,
ਡਰ ਗਿਲਜਯੋਂ[1] ਤੈ ਖਾਈ ॥ ੭੧ ॥
ਨਿਜ ਨਿਜ ਜਾਨਾਂ ਲੈ ਕਰਿ ਸਭਿ ਜਨ,
ਹਿੰਦੂ ਲੋਕ ਪਹਾਰੀਂ।
ਧਸੇ ਕਿਤਿਕ, ਬਹੁ ਬਸੇ ਮਾਲਵੇ,
ਉਜਰੇ ਨਗਰ ਹਜ਼ਾਰੀਂ।
ਤਬਿ ਕੇ ਥੇਹ ਪੜੇ ਹੈਂ ਅਬਿ ਲੌਂ,
ਬੀਚ ਪੰਜਾਬ ਅਪਾਰੇ।
ਕਤਲ ਕਰਤ ਅਰ ਲੂਟਤ ਮਾਰਤ,
ਗਿਲਜੇ ਅਏ ਡਰਾਰੇ[1] ॥ ੭੨ ॥
ਸਿੰਘ ਜੰਗਲੋਂ ਮੈਂ ਧਸਿ ਬੈਠੇ,
ਮੰਗਲ ਅਧਿਕ ਮਨਾਵੈਂ।
ਰਹੈਂ ਉਦੰਗਲ[1] ਮੈਂ ਨਿਤ ਰਾਜੀ,
ਲੂਟ ਬੈਰੀਅਨ ਖਾਵੈਂ।
ਅਹਿਮਦ-ਸ਼ਾਹਿ ਪੰਜਾਬ ਵੀਚ, ਨਿਜ

[1]ਵਜ਼ੀਰ ਦੇ ਜ਼ੁਲਮਾਂ ਰੂਪ ਹਵਾ ਨਾਲ ਅੰਤ ਨੂੰ ਬਲ ਪਈ।
[1]ਖ਼ੈਬਰ ਦੇ ਪਠਾਣਾਂ ਦੀ ਇਕ ਜ਼ਾਤੀ।
[1]ਉਰਲੇ ਕਿਨਾਰੇ। [2]ਫੌਜ।
[1]ਹਲਟ (ਵਾਂਗ ਪਿੱਛੇ ਨੂੰ ਮੁੜ ਪਏ)।
[1]ਖੋਟੇਰੰਗ ਵਾਲੇ ਹਰਨ ਹੋ ਗਏ ਭਾਵ ਦੌੜ ਗਏ।
[1]ਦੌੜ ਚੱਲੇ।
[1]ਗਿਲਜੇ-ਮਤੀ ਪਠਾਣਾਂ ਦੀ ਇਕ ਸ਼ਾਖ।
[1]ਡਰਾਉਣੇ।
[1]ਜੰਗ।

ਹਾਕਮ ਛੋਡ ਅਪਾਰੈਂ।
ਧਾਇ ਜਾਇ ਫਿਰ ਧਸਿਓ ਦਿੱਲੀ,
ਕਰਤਾ ਮਾਰੋ ਮਾਰੈਂ ॥ ੭੩ ॥
ਧਾਂਕ[1] ਨ ਕਿਨੈ ਸਹਾਰੀ ਤਿਸ ਕੀ,
[1]ਦਬਦਬਾ।
ਜੰਗ ਨ ਕਿਨਹੂੰ ਲੀਨਾ।
ਗਾਜ਼ੀ-ਦੀਨ ਬਜੀਰ ਤਈਂ ਫੜਿ,
ਕੈਦ ਸਖਤ ਤਿਹ ਕੀਨਾ।
ਤਿਸ ਕੇ ਹੁਤੇ ਰਫੀਕ[1] ਜਿਤਿਕ ਜਨ,
[1]ਸਾਥੀ।
ਸਦਹਾ ਸਹਿੰ ਦੁਸ਼ਵਾਰੀ[1]।
[1]ਸੈਂਕੜੇ ਬੰਦੇ ਮੁਸ਼ਕਲਾਂ ਸਹਾਰਦੇ ਹਨ।
ਕੇਤਿਕ ਕਰੇ ਸੰਗੀਨ[1] ਕੈਦ ਮੈਂ,
[1]ਸਖ਼ਤ।
ਕਰੇ ਹਲਾਕ ਅਪਾਰੀ[1] ॥ ੭੪ ॥
[1]ਬਹੁਤੇ ਮਾਰ ਦਿੱਤੇ।
ਜਾਇਦਾਦ ਕਰਿ ਜਪਤ ਸਭਿਨਿ ਕੀ,
ਟਕਾ ਕਈ ਲਖ ਲੀਓ।
ਪੁਨ ਬਜੀਰ-ਆਜ਼ਮ[1] ਮੱਧ ਦਿੱਲੀ,
[1]ਵੱਡਾ ਵਜ਼ੀਰ।
ਖਾਨ ਨਜੀਬਹਿ ਕੀਓ।
ਟਕਾ ਬੀਸ ਲਖ ਖਰਚੇ ਕਾ ਸਭਿ,
ਤਿਸ ਤੈ ਸ਼ਹਿ ਪੁਨ ਲੈ ਕੈ।
ਜਾਇ ਅਲੀ-ਗਢ ਫੇਰ ਛੁਡਾਯੋ,
ਮਰ੍ਹਟਯੋਂ ਤੈ ਰਣ ਕੈ ਕੈ ॥ ੭੫ ॥
ਲੂਟ ਅਲੀਗਢ ਕੋ, ਫਿਰ ਮਥੁਰਾ
ਲੂਟੀ ਭਲੇ ਬਨਾਈ।
ਬਿਨ ਹੀ ਜੰਗ ਆਗਰਾ ਲੀਨੋ,
ਲਯੋ ਭਰਤ-ਪੁਰਿ ਜਾਈ।
ਭੂਪਤਿ ਤਬਿ ਰਣਜੀਤ ਸਿੰਘ[1] ਨੈ,
[1]ਇਹ ਭਰਤ-ਪੁਰ ਦਾ ਰਾਜਾ ਸੀ।
ਰਖਯੋ ਭਰਤ-ਪੁਰਿ ਕਾਯਮ।
ਜੰਗ ਸੰਗ ਸ਼ਹਿ ਕੀਨੋ ਐਸਾ,
ਰਹੈ ਯਾਦ ਜੋ ਦਾਯਮ[1] ॥ ੭੬ ॥
[1]ਹਮੇਸ਼ਾਂ।
ਬਾਹਰ ਤੈ ਪੁਨ ਜੱਟ ਮਰ੍ਹੱਟੇ,
ਲਾਖੋਂ ਲੋਗ ਲੁਟੇਰੇ।
ਆਇ ਚੁਤਰਫੋਂ ਗਿਰਦ ਸ਼ਾਹਿ ਕੇ,
ਭਏ ਅਧਿਕ ਬਿਨ ਦੇਰੇ।
ਨਿਸ ਦਿਨ ਲਸ਼ਕਰ ਬਾਦਸ਼ਾਹਿ ਮੈਂ,
ਲੂਟ ਮਾਰ ਬਹੁ ਪਾਰੈਂ[1]।
[1]ਪਾਉਂਦੇ ਹਨ।
ਆਖਰ ਸ਼ਾਹਿ ਪਿਛਾਰੀ ਲੌਟਯੋ,
ਹ੍ਵੈ ਕਰਿ ਬਹੁਤ ਲਚਾਰੈਂ[1] ॥ ੭੭ ॥
[1]ਦੁਖੀ।
ਝੁਨਕੂ ਰਾਵ[1] ਘੁਮੇਰ[2] ਵੀਚ ਤਬਿ,
[1]ਨਾਮ ਮਰਹੱਟਾ। [2]ਸ਼ਹਿਰ।

ਰਹਯੋ ਸ਼ਾਹਿ ਤੈ ਆਕੀ।
ਅਹਿਮਦ-ਸ਼ਾਹਿ ਦੁਰਾਨੀ, ਦਿੱਲੀ
ਠਹਿਰ ਕੁਛਕ ਦਿਨ ਬਾਕੀ।
ਲੁਟ ਮਾਰਿ ਬਹੁ ਲੈ ਨਜ਼ਰਾਨੇ,
ਪਹੁੰਚਯੋ ਫੇਰ ਲਹੌਰੈਂ।
ਮੁਲਕ ਪੰਜਾਬ ਵੀਚ ਨਿਜ ਹਾਕਮ,
ਕਾਯਮ ਕਰਿ ਸਭਿ ਠੌਰੈਂ ॥੭੮॥
ਜੈਨ-ਖਾਨ ਨਿਜ ਤਰਫੋਂ ਨਾਜ਼ਮ[1], [1]ਸੂਬਾ।
ਵੀਚ ਸਰ੍ਹੰਦ ਬਨਾਯੋ।
ਵੀਚ ਲਹੌਰ ਕਾਬਲੀ-ਮਲ ਕੋ,
ਨਾਜ਼ਮ ਕਰਿ ਬੈਠਾਯੋ।
ਕਾਸ਼ਮੀਰ ਮੁਲਤਾਨ ਪਿਸ਼ਾਵਰ,
ਕਲਾਨੌਰ ਜਾਲੰਧਰ।
ਹਾਕਮ ਕਾਯਮ ਕਰੇ ਆਪਣੇ,
ਮੁਲਕ ਸਭੀ ਇਸ ਅੰਦਰ ॥੭੯॥
ਦੋਹਰਾ:
ਪੰਥ ਖਾਲਸੇ ਕੀ ਕਥਾ,
ਸੁਨੋ ਭਈ ਅਬਿ ਜੈਸ।
ਐਸੇ ਗਦਲ ਮਹਾਨ ਮੈ[1], [1]ਵੱਡੀ ਹਲਚਲ ਵਿੱਚ।
ਸਿੰਘ ਰਹੈਂ ਕਿਮ ਬੈਸ ॥੮੦॥
ਚੌਪਈ:
ਲੋਗ ਦੁਰਾਨੀ ਹਿੰਦੁਸਤਾਨੈਂ।
ਲੂਟ ਜੁ ਹਟੈਂ ਪਿਛਾਰੀ ਆਨੈਂ[1]। [1]ਹਟ ਕੇ ਪਿੱਛੇ ਨੂੰ ਆਉਂਦੇ ਹਨ।
ਵੀਚ ਪੰਜਾਬ ਸਿੰਘ ਤਿਨ ਤਾਂਈਂ।
ਸਾਬਤ ਜਾਨ ਨ ਦੈਨ ਕਦਾਂਈਂ ॥੮੧॥
ਬਲਕਿਨ ਬਾਦਸ਼ਾਹਿ ਕਾ ਲਸ਼ਕਰ।
ਲੂਟਯੋ ਸਾਮ ਡਕੈਤੈਂ ਤਸਕਰ[1]। [1]ਡਾਕੂਆਂ ਤੇ ਚੋਰਾਂ ਵਾਂਗ।
ਨੂਰਦੀਨ ਕੀ ਪਾਸ ਸਰਾਂਏਂ।
ਇਕ ਦਿਨ ਸਿੰਘਨ ਮਤਾ ਮਤਾਏ[1] ॥੮੨॥ [1]ਪੱਕੀ ਸਲਾਹ ਕਰਕੇ।
ਲੂਟਯੋ ਸ਼ਾਹੀ ਅਧਿਕ ਖਜ਼ਾਨਾ।
ਆਯੁਧ ਅੱਸ੍ਰ ਲਏ ਬਿਧਿ ਨਾਨ੍ਹਾ।
ਇਸੀ ਹੇਤ ਤੈ ਰਿਸ ਬਹੁ ਸ਼ਾਹੈਂ।
ਨੇਸਤ[1] ਕਰ ਸਿੰਘਨ ਕੋ ਚਾਹੈ ॥੮੩॥ [1]ਨਾਸ਼।
ਸਿਪਹਿ ਸਾਲਾਰ[1] ਜਹਾਨ-ਖਾਨ ਕੋ। [1]ਸੈਨਾਪਤੀ।
ਪਠਯੋ ਸੈਨ ਦੈ ਸਿੰਘਨ ਹਾਨਿ ਕੋ[1]। [1]ਨਾਸ਼ ਕਰਨ ਨੂੰ।
ਕਈ ਠੌਰ ਸਰਦਾਰ ਦੁਰਾਨੀ।
ਲਗੇ ਫਿਰਨ ਲੈ ਫੌਜ ਮਹਾਂਨੀ ॥੮੪॥

ਫਿਰੈਂ ਸਿੰਘ ਸਭਿ ਆਗੇ ਭਾਗੇ।
ਗਿਲਜੇ ਫਿਰੈਂ ਪਿਛਾਰੀ ਲਾਗੇ।
ਜਿਸ ਜਿਸ ਝੱਲ ਮਾਂਹਿਂ ਸਿੰਘ ਧਸੈਂ।
ਗਿਲਜੇ ਜਾਇ ਤਹਾਂ ਹੀਂ ਗ੍ਰਸੈਂ ॥੮੫॥
ਕਈ ਬਾਰ ਹ੍ਵੈ ਸਨਮੁਖ ਲਰੇ।
ਮਾਰ ਘਨੇ ਸੱਤ੍ਰਨ ਕੋ ਮਰੇ।
ਤੌ ਭੀ ਕਹੂੰ ਨ ਟਿਕਨੇ ਪਾਏ।
ਆਖਰ ਛੋਰਿ ਪੰਜਾਬ ਸਿਧਾਏ ॥੮੬॥
ਕਿਤਿਕ ਮਾਲਵੇ ਕਿਤਿਕ ਪਹਾਰਨਿ।
ਇਤ ਉਤ ਧਸੇ ਸਿੰਘ ਸਭਿ ਝਾਰਨਿ।
ਧਾਮ ਗਰਾਮ ਸਿੰਘਨ ਕੇ ਲੂਟੇ।
ਪਕਰੇ ਗਏ ਜੁ ਸੋ ਨਹਿਂ ਛੂਟੇ ॥੮੭॥
ਦੋਹਰਾ:
ਹਾਠੂ ਸਿੰਘ ਲੌ ਸਿੰਘ ਤਬਿ,
ਦਸਕ ਬੀਰ ਵਡ ਭਾਰ।
ਪਕਰੇ ਆਏ ਸ਼ਾਹਿ ਢਿਗ,
ਸੁਨੋ ਗਾਥ ਤਿਨ ਸਾਰਿ[1] ॥੮੮॥ [1]ਸਾਰੀ।
ਚੌਪਈ:
ਸਿਦਕੀ ਸਿੱਖ ਹੁਤੇ ਵਹਿ ਸੂਰੇ।
ਹਠੀ ਤਪੀ ਜਤ ਸਤ ਮੈਂ ਪੂਰੇ।
ਜਬਿ ਸ਼ਹਿ ਕੇ ਸਨਮੁਖ ਵਹਿ ਆਏ।
ਕਹਯੋ ਸ਼ਾਹਿ ਤੁਮ ਕੌਨ ਕਹਾਏ[1] ॥੮੯॥ [1](ਆਪਣੇ ਆਪ ਨੂੰ) ਕੀ ਅਖਵਾਉਂਦੇ ਹੋ।
ਹਮ ਹੈਂ ਸਿੰਘ ਹਾਠੂ ਸਿੰਘ ਗਾਯੋ।
ਸ਼ਾਹਿ ਕਹਯੋ ਤੁਮ ਕੂਰ ਅਲਾਯੋ।
ਜੇ ਤੁਮ ਸਾਚੇ ਸਿੰਘ[1] ਸਦੈ ਹੈਂ। [1]ਸ਼ੇਰ।
ਤੌ ਤੁਮ ਤੈ ਗਜ[1] ਡਰ ਭਗ ਜੈਹੈਂ ॥੯੦॥ [1]ਹਾਥੀ।
ਜੇ ਤੁਮ ਕੌ ਪਿਖਿ ਡਰੈ ਨ ਫੀਲੈਂ[1]। [1]ਕਾਇਰ ਗਿੱਦੜ।
ਤੌ ਤੁਮ ਗੀਦੀ ਸਜਾਰ ਬਖੀਲੈਂ[1]। [1]ਚੁਗ਼ਲ (ਅ) ਸੂਮ।
ਯੌਂ ਕਹਿ ਸ਼ਾਹਿ ਫੀਲ ਮੰਗ-ਵਾਯੋ।
ਸਿੰਘਨ ਮਨ ਮੈਂ ਗੁਰੂ ਧਜਾਯੋ ॥੯੧॥
ਗੇਰੇ ਸਿੰਘ ਬਾਂਧਿ ਗਜ-ਆਗੇ।
ਮਾਰਿ ਚੀਕ ਗਜ ਚਲਿਓ ਭਾਗੇ।
ਖੂੰਨੀ ਗਜ ਸਿੰਘਨ ਪਰ ਔਰੈਂ।
ਢੋਏ ਕਈ, ਗਏ ਪਿਖਿ ਦੌਰੈਂ ॥੯੨॥
ਮਾਰਿ ਮਾਰਿ ਫੀਲਨ ਵਹਿ ਲਜਾਵਨ।
ਸਿੰਘਨ ਪਰ ਚਹਿਂ ਚੋਟ ਕਰਾਵਨ।
ਚੀਕਾਂ ਮਾਰਿ ਉਲਟਿ ਗਜ ਭਾਗੈਂ।

ਨਹਿਂ ਆਵੈਂ ਸਿੰਘਨ ਦਿਸ ਆਗੈਂ ॥ ੯੩ ॥
ਸਿੰਘ ਗਜਨ ਕੋ ਕੇਹਰ ਦੀਸੈਂ।
ਡਰਤੇ ਨਿਕਟਿ ਨ ਆਇ ਸਕੀਸੈ[1]। [1]ਨੇੜੇ ਨਹੀਂ ਆ ਸਕਦੇ।
ਹਿੰਦੂ ਤੁਰਕ ਸ਼ਾਹਿ ਦੂਰਾਨੀ।
ਪਿਖਿ ਸਭਿ ਅਚਰਜ ਰਹੇ ਮਹਾਂਨੀ ॥ ੯੪ ॥
ਫੇਰ ਸ਼ਾਹਿ ਸਿੰਘਨ ਕੋ ਕਹਯੋ।
ਬਨੋ ਤੁਰਕ ਜੇ ਜੀਵਨ ਚਹਯੋ।
ਹਾਠੂ ਸਿੰਘ ਕਹਯੋ ਫਿਰ ਤਾਂ ਹੈ।
ਹੇ ਮਰਦੂਦ ਬਿਅਦਲੀ ਸ਼ਾਹੈ[1] ॥ ੯੫ ॥ [1]ਹੇ ਰੱਦੀ ਤੇ ਬੇ-ਇਨਸਾਫ਼ ਬਾਦਸ਼ਾਹ।
ਮੌਤ ਰਹੈ ਜੇ ਤੁਰਕਨ ਸਿਰ ਪੈ।
ਮਰੈਂ ਈਮਾਨ ਤਜਾਗ ਕਿਉ ਫਿਰ ਪੈ।
ਜਾਨ ਸਭੈ ਹਮ ਦੈਨੀ ਚਾਹੈਂ।
ਪਰ ਨਿਜ ਸਿਰ ਸੋਂ ਸਿਦਕ ਨਿਬਾਹੈਂ ॥ ੯੬ ॥
ਲਾਲਚ ਬਹੁਤ ਦਿਖਾਯੋ ਸ਼ਾਹੈਂ।
ਸਿਦਕ ਤਜਯੋ ਜਬਿ ਸਿੰਘਨ ਨਾਹੈਂ।
ਆਖਰ ਸ਼ਾਹਿ ਸਿੰਘ ਮਰਵਾਏ।
ਕੀਨੋ ਦੁਸ਼ਟ ਅਨਰਥ ਮਹਾਂਏ[1] ॥ ੯੭ ॥ [1]ਬਹੁਤਾ ਪਾਪ।
ਉਸੀ ਜਮਾਨੇ ਮੈਂ ਲਿਹੁ ਹੇਰੀ।
ਰਾਇਕੋਟੀਏ ਮਿਲੇ ਮਲੇਰੀ[1]। [1](ਅਤੇ) ਮਲੇਰਕੋਟਲੇ ਵਾਲੇ।
ਆਲਾ ਸਿੰਘ ਪਰ, ਇਨ ਮਿਲਿ ਚੁਗਲੀ।
ਜਾਇ ਸ਼ਾਹਿ ਢਿਗ, ਯਾ ਬਿਧਿ ਉਗਲੀ[1] ॥ ੯੮ ॥ [1]ਕਹੀ।
ਅਹੇ ਸਿੰਘਨ ਕਾ ਵਡ ਸਰਦਾਰਾ।
ਆਲਾ ਸਿੰਘ ਡਕੈਤ ਅਪਾਰਾ।
ਬਿਨ ਤੰਬੀਹ[1] ਦਏ ਅਬਿ ਤਿਸ ਕੋ। [1]ਨਸੀਹਤ (ਅ) ਦੰਡ, ਸਜ਼ਾ।
ਸਿੰਘ ਬਸਨ ਫਿਰ ਦੈਹੈਂ ਕਿਸ ਕੋ ॥ ੯੯ ॥
ਯਹਿ ਸੁਨਿ ਸ਼ਾਹਿ ਸੈਨ ਬਹੁ ਦੈ ਕੈ।
ਖਾਨ-ਬੁਲੰਦ ਪਠਯੋ ਰਿਸ ਕੈ ਕੈ।
ਖਾਨ-ਬੁਲੰਦ ਪਹੁੰਚ ਬਰਨਾਲੇ।
ਮਾਰ ਲੂਟ ਤਿਨ ਕਰੀ ਬਿਸਾਲੇ ॥ ੧੦੦ ॥
ਪਕਰ ਲਯੋ ਆਲਾ ਸਿੰਘ ਤਾਂਈਂ।
ਫਿਰ ਛੁਟਯੋ ਯੌਂ ਬਯੋਂਤ ਬਨਾਈ।
ਸ਼ਾਹਿ-ਵਲੀ ਵਜ਼ੀਰ ਕੇ ਜ਼ਰੀਏ[1]। [1]ਵਲੀ ਸ਼ਾਹ ਵਜ਼ੀਰ ਦੇਰਾਹੀਂ।
ਟਕਾ ਏਕ ਲਖ ਦੀਨੋ ਭਰੀਏ ॥ ੧੦੧ ॥
ਕਰਾ ਭਰਨ[1] ਆਗੇ ਲਿਖ ਦਯੋ। [1]ਟੈਕਸ ਭਰਨਾ।
ਮੇਲ ਸ਼ਾਹਿ ਸੋਂ ਭਲ ਕਰਿ ਲਯੋ।
ਇਮ ਕਰਿ ਆਲਾ ਸਿੰਘ ਬਿਨ ਢਿੱਲੀ।

ਬਾਦਸ਼ਾਹਿ ਕੀ ਚੁੱਕੀ ਚਿੱਲੀ[1] ॥੧੦੨॥

[1]ਅਧੀਨਗੀ ਰੂਪ ਚਿੱਲੀ।

ਦੋਹਰਾ:

ਆਲਾ ਸਿੰਘ ਤਬਿ ਸ਼ਾਹ ਤੈ,
ਖਿਲਤ[1] ਇਜ਼ਤ ਬਡ ਪਾਇ।
ਛੁਟਿ ਬਰਨਾਲੇ ਫਿਰ ਗਯੋ,
ਕਰਯੋ ਪੁੰਨ ਬਹੁ ਭਾਇ ॥੧੦੩॥

[1]ਸਿਰੋਪਾਉ, ਬਾਦਸ਼ਾਹ ਵੱਲੋਂ ਮਿਲੀ ਪੁਸ਼ਾਕ, ਜੋ ਸਨਮਾਨ ਦਾ ਚਿੰਨ੍ਹ ਹੈ।

ਏਕ ਸਾਲ ਤਕ ਸ਼ਾਹਿ ਤਬਿ,
ਰਹਿ ਕਰਿ ਸ਼ਹਿਰ ਲਹੌਰ।
ਚੜ੍ਹਿ ਫਿਰ ਕਾਬਲ ਦਿਸ ਗਯੋ,
ਬੰਦੋਬਸਤ ਕਰਿ ਗੌਰ ॥੧੦੪॥
ਨਿਜ ਸੁਤ ਸ਼ਾਹਿ-ਤੈਮੂਰ ਕੋ,
ਸਭਿ ਸੂਬਯੋਂ ਪਰ ਸ਼ਾਹਿ।
ਗਯੋ ਬਨਾਇ ਪੰਜਾਬ ਮੈਂ,
ਰਹਯੋ ਲਹੌਰ ਸੁ ਚਾਹਿ ॥੧੦੫॥
ਇਤ ਦਿਸ ਸਭਿ ਹੀ ਪੰਥ ਫਿਰ,
ਰਹਯੋ ਮਾਲਵੇ ਆਇ।
ਸੇਵਾ ਸਿੱਖਨ ਬਹੁ ਕਰੀ,
ਮਲਵੱਯਨ ਮਨ ਲਾਇ ॥੧੦੬॥

ਪਰਹਾ ਛੰਦ:

ਬੀਕਾਨੇਰ ਪਤੀ ਅਰ ਜੈਸਲਮੇਰ ਪਤੀ ਕਾ ਦੰਗਾ।
ਉਸੀ ਸਮੇਂ ਬਹੁ ਹੋਇ ਰਹਯੋ ਥਾ,
ਆਪਸ ਮਾਹਿਂ ਅਭੰਗਾ।
ਬੀਕਾਨੇਰੀ ਭੂਪ ਪੰਥ ਕੋ
ਬੋਲਿ[1], ਖਰਚ ਦੈ ਐਨਾ[2]।
ਜੈਸਲਮੇਰ ਫਤੇ ਕਰਵਾਈ,
ਔਰ ਟਕਾ ਕਿਯ ਦੈਨਾ ॥੧੦੭॥

[1]ਬੁਲਾ ਕੇ। [2]ਚੰਗਾ।

ਕਰਿ ਕੈ ਕਾਮ ਫਤੇ ਤਿਹ ਸਿੰਘਨ,
ਟਕਾ ਜਬੈ ਨਿਜ ਚਾਹਾ।
ਨਹਿਂ ਜਬਿ ਦਯੋ ਨ੍ਰਿਪ, ਤਬਿ ਸਿੰਘਨ
ਸ਼ਹਿਰ ਲੁਟਯੋ ਫਿਰ ਤਾਂਹਾ।
ਔਰ ਮੁਲਕ ਬਹੁ ਲੂਟ ਨ੍ਰਿਪ ਕਾ,
ਧਸੇ ਮਾਲਵੇ ਆਈ।
ਫਿਰ ਗੁਰਮਤਾ ਠਾਨ ਦਿਸ ਬਾਂਗਰ,
ਕੀਨੀ ਪੰਥ ਚੜ੍ਹਾਈ ॥੧੦੮॥
ਬੋਹਜਾ, ਔਰ ਬੁਲਾਢਾ, ਮੂਣਕ,
ਰਤੀਆ, ਔਰ ਟੁਹਾਣਾ।
ਹਾਂਸੀ, ਜੀਂਦ, ਹੰਸਾਰ, ਹਰਜਾਨਾ,

ਜਾਰਜ-ਗੜ੍ਹ, ਦੂਜਾਨਾ।
ਨਾਰਨੌਲ, ਝਾਂਸੀ, ਬੁਰਵਾਲਾ,
ਝੱਜਰ, ਰੁਹਤਕ ਜਾਨੋ।
ਭਜਾਣੀ, ਫਤਜਾਬਾਦ, ਸੀਕਰੀ,
ਸ਼ਾਹਜਹਾਂਪੁਰਿ, ਮਾਨੋ ॥ ੧੦੯ ॥
ਪਾਲੀ ਔਰ ਰੈਵਾੜੀ, ਪੁਸ਼ਕਰ
ਹੋਇ ਚਲੇ ਸਿੰਘ ਆਗੇ।
ਸਾਂਭਰ, ਪੁਨ ਅਜਮੇਰ ਸ਼ਹਿਰ ਕੋ,
ਲੂਟ ਅਗਾਰੀ ਭਾਗੇ।
ਜੈਪੁਰੀਏ ਕੇ ਮੁਲਕ ਵੀਚ ਜਬਿ,
ਸਿੰਘ ਧਸੇ ਕਰਿ ਧਾਈ।
ਆਯੁਧ ਨਕਦੀ ਅੱਸ੍ਰ ਲੁਟੇ ਬਹੁ,
ਗਰਦੀ ਅਧਿਕ ਮਚਾਈ ॥ ੧੧੦ ॥
ਨ੍ਰਿਪ ਜੈਪੁਰਿ ਕੇ ਦੈ ਕੁਛ ਖਰਚਾ,
ਨਜ਼ਰਾਨਾ ਸਿੰਘ ਟਾਰੇ।
ਬੀਸ ਹਜਾਰਕ ਮਿਲਜੋ ਲੁਟੇਰਾ,
ਫਿਰਤ ਹੁਤੋ ਯਹਿ ਸਾਰੇ।
ਦਸਕ ਹਜ਼ਾਰ ਸਿੰਘ ਥਾ ਤਿਨ ਮੈਂ,
ਔਰ ਲੋਗ ਥੇ ਔਰੇਂ।
ਦੇਸ ਉਜਾਰ ਮਾਰਿ ਲੁਟ ਕੀਨਾ,
ਹੜ੍ਹ ਜਯੋਂ ਫਿਰਹੀਂ ਦੌਰੇਂ ॥ ੧੧੧ ॥
ਪੰਥ ਲੁਟੇਰਾ ਹੁਤੋ ਅਧਿਕ ਸਭਿ,
ਸਿੰਘਨ ਕਾ ਸਭਿ ਜਾਨੈ।
ਬੰਦੋਬਸਤ ਕਰਿ ਸਕੈ ਕੌਨ ਤਿਨ,
ਕਾਨ ਨ ਕਾਹੂੰ ਮਾਨੈਂ।
ਅਰ ਪਤਿਸ਼ਾਹੀ ਮਾਹਿਂ ਖਰਾਬੀ,
ਗਦਲ ਮੁਲਕ ਮੈਂ ਸਾਰੇ।
ਉਸੀ ਜਮਾਨੇ ਮੈਂ ਸਭਿ ਜਾਨਤ,
ਥਾ ਪਰ ਰਹਜੋ ਅਪਾਰੇ[1] ॥ ੧੧੨ ॥
ਫਿਕਰ ਰਹਜੋ ਥਾ ਪਰ ਪੁਨ ਸਭਿ ਕੋ,
ਔਰ ਭੂਪ ਥੇ ਜੇਤੇ।
ਮਾਲ ਮੁਲਕ ਨਿਜ ਨਿਜ ਰਾਖਨ ਹਿਤ,
ਜਤਨ ਕਰਤ ਥੇ ਤੇਤੇ।
ਪੰਥ ਖਾਲਸੇ ਕੀ ਤਾਦਾਰਕ[1],
ਕੌਨ ਤਬੈ ਕਰਿ ਸੱਕੇ।
ਇਸ ਤੈ ਸਿੰਘ ਔਰ ਬਹੁ ਮੁਲਕੀ,
ਲੂਟਤ ਫਿਰੈਂ ਬਿਸ਼ੱਕੇ[1] ॥ ੧੧੩ ॥

[1]ਬਹੁਤਾ (ਗ਼ਦਰ) ਪੈ ਰਿਹਾ ਸੀ। (ਗ਼ਦਰ-ਹਲਚਲ)।

[1]ਰੋਕ ਥਾਮ।

[1]ਬਿਨਾਂ ਸ਼ੱਕ ਤੋਂ।

ਦੌਲਤ ਆਯੁਧ ਘੋੜੇ ਯੱਦਪਿ,
ਸਿੰਘਨ ਲੁਟੇ ਅਪਾਰੀ।
ਕਰਿ ਕੈ ਸਬਰ ਨ ਹਟੇ ਪਿਛਾਰੀ,
ਬਲਕਿਨ[1] ਬਢੇ ਅਗਾਰੀ। [1]ਸਗੋਂ।
ਅਤਿ ਹੀ ਲੋਭ ਦੇਤ ਦੁਖ ਸਭਿ ਕੋ,
ਇਸ ਮੈਂ ਸੁਨੋ ਕਹਾਨੀ।
ਜਯੋਂ ਹੇੜੀ[1] ਇਕ ਮਿਰਗ ਮਾਰਿ, [1]ਸ਼ਿਕਾਰੀ।
ਫਿਰ ਤਜੀ ਸੂਰ ਪਰ ਕਾਨੀ[1] ॥੧੧੪॥ [1]ਤੀਰ।
ਕਾਨੀ ਖਾਇ ਸੂਰ ਨੈ ਮਾਰਯੋ,
ਆਇ ਧਾਇ ਕਰਿ ਹੇਰੀ।
ਤੀਨੋ ਮਰੇ ਠੌਰ ਇਕ ਪਿਖ ਕੈ,
ਸਯਾਰ[1] ਭਯੋ ਖੁਸ਼ ਫੇਰੀ। [1]ਗਿੱਦੜ।
ਨਾਚ ਟਾਪ ਗਾਦਰ ਖੁਸ਼ਿ ਹ੍ਵੈ ਕਹਿ,
ਮਿਲੇ ਮਾਸ ਮੁਹਿ ਆਛੇ।
ਪਰ ਪਹਿਲੇ ਯਹਿ ਧਨਖ ਤਾਂਤਿ ਛਕਿ[1], [1]ਧਨੁੱਖ ਦੀ ਤੰਦੀ ਖਾ ਕੇ।
ਔਰ ਛਕੋਂਗੋ ਪਾਛੇ ॥੧੧੫॥
ਧਨਖ ਵੀਚ ਇਕ ਤੀਰ ਕਸਯੋ ਥਾ,
ਪਰਯੋ ਸੁ ਹੇਰੀ ਕੇਰਾ।
ਸੋ ਛੁਟਿ ਉਰਿ ਗਾਦਰ ਕੇ ਲਾਗਾ,
ਵਹਿ ਭਿ ਮਰਯੋ ਬਿਨ ਦੇਰਾ।
ਬਿਨ ਵਿਚਾਰ ਤਯੋਂ ਸਿੰਘ ਲੋਭ ਵਸਿ
ਭਏ, ਪ੍ਰੇਰੇ ਭਾਵੀ।
ਮੁਲਕ ਵਜੀਰ ਨਜੀਬ-ਖਾਨ ਕੇ,
ਧਸੇ ਅਗਾਰੀ ਜਾਵੀ ॥੧੧੬॥
ਨਾਜ਼ਮ ਖਾਨ-ਜਹਾਨ ਲਹੌਰੋਂ,
ਲਯੋ ਵਜ਼ੀਰ ਬੁਲਾਈ।
ਖੁਦ ਭੀ ਲੈ ਵਜ਼ੀਰ ਨਿਜ ਸੈਨਾ,
ਪਰਯੋ ਸਿੰਘਨ ਪਰ ਆਈ।
ਖਬਰ ਪਾਇ ਸਿੰਘ ਹਟੇ ਪਿਛਾਰੀ,
ਮੇਰਠ ਢਿਗ ਜਬਿ ਆਏ।
ਮਾਲ ਹੁਤੋ ਸਿੰਘਨ ਢਿਗ ਬਹੁਤਾ,
ਇਸ ਤੈ ਚਲਿਓ ਨ ਜਾਏ ॥੧੧੭॥
ਤਬਿ ਲੌਂ ਪਹੁਂਚੇ ਆਇ ਲਹੌਰੋਂ,
ਗਿਲਜੇ ਅਧਿਕ ਅਚਾਨਕ।
ਪਰਯੋ ਨਜੀਬ-ਖਾਨ ਫਿਰ ਉਤ ਤੈ,
ਦਿੱਲੀ ਤਰਫੋਂ ਆਨਕ[1]। [1]ਆ ਕੇ।
ਤੁਰਕਨਿ ਆਇ ਦੁ-ਤਰਫੋਂ ਘੇਰੇ

ਸਿੰਘ ਵਿਚਾਰੇ ਵੀਚੈਂ।
ਗਾਢਾ ਜੰਗ ਮਚਯੋ ਤਬਿ ਤਹਿਂ ਠਾਂ,
ਭਯੋ ਸ੍ਰੋਨ ਧਰ ਕੀਚੈਂ[1] ॥੧੧੮॥
ਬਲ ਧਰਿ ਦਲ ਅਰਿ ਸੰਗ[1] ਦੁਹੂੰ ਦਿਸ,
ਲਰੇ ਸਿੰਘ ਬਹੁਤੇਰਾ।
ਇਕ ਇਕ ਸਿੰਘ ਤੁਰਕ ਦਸ ਦਸ ਕੋ,
ਮਾਰ ਮਰਯੋ ਤਿਸ ਬੇਰਾ।
ਚਪੇ ਚੋਰ ਜਯੋਂ[1] ਅਧਿਕ ਜੋਰ ਕਰਿ,
ਸਿੰਘਨ ਹ੍ਵੈ ਇਕ ਠੌਰੈਂ।
ਮਾਰਿ ਪਿਛਾਹਾਂ ਕਰੇ ਤੁਰਕ ਗਨ,
ਦੁਹਿ ਦਿਸ ਤੈ ਅਤਿ ਗੌਰੈਂ ॥੧੧੯॥
ਸਿੰਘਨ ਕੇ ਢਿਗ ਹੁਤੋ, ਲੂਟ ਕਾ
ਤਹਿਂ ਅਸਬਾਬ ਅਪਾਰੀ।
ਲਾਦਿ ਤੁਰੰਗ ਚਲਾਏ ਆਗੇ,
ਚੁੱਕ ਗਠੜੀਆਂ ਭਾਰੀ।
ਚਲੇ ਵਹੀਰ ਪਾਇ ਕੈ ਜਬਿਹੀ,
ਦਿਸ ਪੰਜਾਬ ਕੀ ਸਭਿਹੀ।
ਪੀਛੇ ਲਗੇ ਤੁਰਕ ਮਿਲਿ ਬਲ ਧਰਿ,
ਚਲਨ ਦੈਂਹ ਨਹਿਂ ਤਬਿਹੀ ॥੧੨੦॥
ਦੌਰ ਨ ਸਕੈਂ ਸਿੰਘ ਭੀ ਆਗੇ,
ਸਭਿ ਢਿਗ ਬੋਝ ਮਹਾਂਈ।
ਨਹਿਂ ਤਜ ਸਕੈਂ ਲੋਭ ਵਸ ਹੂਏ,
ਬਨੀ ਲਚਾਰੀ ਆਈ।
ਦੌਰ ਪਹਿਲ ਹੀ ਗਏ ਔਰ ਕਿਤ,
ਹੁਤੇ ਜੁ ਸੰਗ ਲੁਟੇਰੇ।
ਤੀਨਕ ਚਾਰ ਕੋਸ ਪਰ ਫਿਰ ਸਿੰਘ,
ਆਇ ਦੁਸ਼ਮਨੋ ਘੇਰੇ ॥੧੨੧॥
ਗਾਢਾ ਜੰਗ ਪਰਯੋ ਫਿਰ ਤਹਿਂ ਠਾਂ,
ਦੁਹਿ-ਦਿਸ ਤੈ ਤਬਿ ਆਈ।
ਅੱਸ੍ਵ ਜ੍ਵਾਨ ਬਹੁ ਮਰੇ ਦੁਹੂੰ ਦਿਸ,
ਕਰਿ ਕਰਿ ਅਧਿਕ ਲਰਾਈ।
ਭੈਰਵ ਭੂਤ ਪਿਸਾਚ[1] ਜੋਗਨੀ,
ਗੀਧ ਕਾਕ ਸ੍ਰਿੰਗਾਲੀ[1]।
ਪਲ-ਚਰਿ ਮਨਭਾਵਤ ਪਲ-ਚਰਹੀਂ[1],
ਨਦੀ ਖੂਨ ਕੀ ਚਾਲੀ ॥੧੨੨॥
ਭਰਿ ਭਰਿ ਖੱਪਰ ਪੀਵਤ ਜੋਗਨਿ,
ਦੈ ਕਿਲਕਾਰੀ ਕਾਲੀ।

[1]ਧਰਤੀ ਤੇ ਲਹੂ ਦਾ ਚਿੱਕੜ ਹੋ ਗਿਆ।
[1]ਵੈਰੀਆਂ ਦੇ ਦਲਾਂ ਨਾਲ।
[1]ਖਿਝੇ ਚੋਰ ਵਾਂਗ।
[1]ਮਾਸ ਖਾਣੇ ਜੀਵ।
[1]ਗਿਰਝਾਂ ਕਾਂ ਤੇ ਗਿਦੜੀਆਂ।
[1]ਮਾਸ ਖਾਂਦੇ ਹਨ।

ਲੋਥਨ ਸੰਗ ਸਕੀਰਣ, ਹੋਈ
ਅਵਨੀ ਲਾਲ ਬਿਸਾਲੀ[1]।
ਚਪੇ ਚੋਰ ਜਿਉਂ ਸਿੰਘਨ ਬਲ ਧਰਿ,
ਤੁਰਕ ਪਿਛਾਂਹਾਂ ਮੋੜੇ।
ਚੁਕ ਅਸਬਾਬ ਚਲੇ ਪੁਨ ਆਗੇ,
ਦਿਸ ਪੰਜਾਬ ਹੱਕਿ ਘੋੜੇ[1] ॥ ੧੨੩ ॥
ਤੁਰਕ ਨ ਚਲਨ ਦੇਂਹ ਪਗ ਆਗੈ,
ਲਰੈਂ ਪੁਨਾ ਪੁਨ ਆਈ।
ਕਬਹੂੰ ਸਿੰਘ ਲਰੈਂ ਹ੍ਵੈ ਠਾਢੇ,
ਕਬਹੂੰ ਚਲੈਂ ਪਲਾਈ[1]।
ਚੁੱਕੈਂ ਬੋਝ ਕਿ ਲਰੈਂ ਕਿ ਭਾਗੈਂ,
ਮੁਸ਼ਕਲ ਬਨੀ ਮਹਾਂਈ।
ਲੋਭ ਲਹਰ ਕੀ ਗਹਿਰ[1] ਵੀਚ ਫਸਿ,
ਸੁੱਟ ਨ ਸਕੇ ਤਹਾਂਈਂ ॥ ੧੨੪ ॥
ਜੇ ਦੌਲਤ ਸੁਟ ਦੌਰ ਆਵਤੇ,
ਤੌਂ ਸਭਿ ਹੀ ਬਚ ਜਾਤੇ।
ਯਾਂ ਪਹਿਲੇ ਹੀ ਲੂਟ ਕੇਰ ਧਨ,
ਲੈ ਨਿਜ ਨਿਜ ਘਰ ਆਤੇ।
ਏਕ ਲੋਭ ਗੁਨ ਲਾਖਹੁਂ ਖੋਵਤ,
ਹੋਵਤ ਨਰ ਫਿਰ ਹੌਲਾ।
ਲੋਭ ਫਾਂਸਿ ਮੈਂ ਫਸੇ ਪੁਰਸ਼ ਕੋ,
ਰਾਖ ਸਕੈ ਨਹਿਂ ਮੌਲਾ ॥ ੧੨੫ ॥
ਕਬਹੂੰ ਚੁੱਕਿ ਅਸਬਾਬ ਸਿੰਘ,
ਫਿਰ ਆਗੇ ਆਵਨ ਚਾਹੈਂ।
ਨਹਿਂ ਚੁੱਕਯੋ ਜਬਿ ਜਾਇ,
ਹਾਰ ਕਰਿ ਕੋਸ ਕੁ ਊਪਰ ਲਾਹੈਂ।
ਕੇਤਿਕ ਖੜ੍ਹਿ ਖੜ੍ਹਿ ਲੜਿ ਲੜਿ ਚਲਹੀਂ,
ਹੁਤੇ ਜੁ ਹਠੀਏ ਭਾਰੀ।
ਕੇਤਿਕ ਲੈ ਅਸਬਾਬ ਦੌਰਗੇ,
ਕਰਿ ਕੈ ਜਾਨ ਪਯਾਰੀ ॥ ੧੨੬ ॥
ਬੇ ਸਲਤੰਤੀ[1] ਫੌਜ ਬੇਈਨੀ[2],
ਥੀ ਸਿੰਘਨ ਕੀ ਭਾਰੀ।
ਯਾਂਹੀ ਤੇ ਬਿਚਲਾਇ ਲਈ[1] ਤਹਿਂ,
ਤੁਰਕੋਂ ਨੈ ਬਹੁ ਮਾਰੀ।
ਡੱਲੇ ਵਾਲੀ ਮਿਸਲ ਵੀਚ ਇਕ,
ਮਿਤ ਸਿੰਘ ਥਾ ਸਰਦਾਰੂ।
ਭੰਗਾ ਸਿੰਘ ਥਨੇਸਰੀਏ ਕਾ,

[1]ਖਿੱਲਰੀਆਂ ਹੋਈਆਂ ਲੋਥਾਂ ਨਾਲ ਧਰਤੀ ਬਹੁਤੀ ਲਾਲ ਹੋ ਗਈ।

[1]ਘੋੜਿਆਂ ਨੂੰ ਤੋਰ ਕੇ।

[1]ਦੌੜ ਕੇ ਚਲਦੇ ਹਨ।

[1]ਜਿੱਲ੍ਹਣ।

[1]ਬੇ-ਹਕੂਮਤੀ। [2]ਬੇ-ਕਾਨੂੰਨੀ।

[1]ਖਿੰਡਾ ਦਿੱਤੀ।

ਚਚਾ ਹੁਤੋ ਵਹਿ ਚਾਰੂ ॥੧੨੭॥
ਸ਼ਯਾਮ ਸਿੰਘ ਸੁਲਤਾਨ ਵਿੰਡੀਆ,
ਅਰ ਗੈਬਾ[1] ਸਿੰਘ-ਤਾਰਾ। [1]ਤਖ਼ੱਲਸ, ਉਪਨਾਮ।
ਸਿੰਘ ਕਰੋੜਾ ਮਿਸਲ-ਦਾਰ ਵਡ,
ਸਿੰਘ ਬਘੇਲ ਜੁਝਾਰਾ[1]। [1]ਸੂਰਮਾ।
ਇਤਯਾਦਿਕ ਸਰਦਾਰ ਹਠੀ ਜਬਿ,
ਬੀਰ ਬਾਂਕੁਰੇ ਭਾਰੇ।
ਤਜਿ ਅਸਬਾਬ ਆਸ ਜੀਵਨ ਕੀ,
ਸਨਮੁਖ ਭਏ ਕਰਾਰੇ ॥੧੨੮॥
ਔਰ ਸਿੰਘ ਭੀ ਦੇਖ ਤਿਨੈ ਤਬਿ,
ਖੜ੍ਹੇ ਭਏ ਤਿਸ ਠੌਰੈਂ।
ਬਲ ਧਰਿ ਦਲ ਦੁਸ਼ਮਨ ਕਾ ਰੋਕਯੋ,
ਜੰਗ ਕਰਯੋ ਅਤਿ ਗੌਰੈਂ।
ਦੁਇ ਕੁ ਹਜ਼ਾਰ ਸਿੰਘ ਤਹਿਂ ਅਰਯੋ,
ਔਰ ਪੰਥ ਥਾ ਜੇਤਾ।
ਲੈ ਅਸਬਾਬ ਮਾਲਵੇ ਓਰੈਂ,
ਅਯੋ ਹਰਨ ਹ੍ਵੈ[1] ਤੇਤਾ ॥੧੨੯॥ [1]ਦੌੜ ਕੇ।
ਮਿੱਤ ਸਿੰਘ ਅਰ ਸਿੰਘ ਕਰੋੜਾ,
ਜੱਥੇਦਾਰ ਇਤਯਾਦੀ।
ਲੈ ਕਰਿ ਸੰਗ ਸਿੰਘ ਬਹੁ ਅਪਨੇ,
ਲਰੇ ਅਧਿਕ ਕਰਿ ਤਾਦੀ[1]। [1]ਤੱਦੀ (ਕਾਹਲੀ) ਕਰਕੇ, ਹੱਦੋਂ ਵੱਧ ਕੇ।
ਆਖਰ ਮਾਰਿ ਘਨੇ ਤੁਰਕਨ ਕੋ,
ਭਏ ਸ਼ਹੀਦ ਤਹਾਂਈਂ।
ਦੌਰਿ ਧਸੇ ਇਤ ਉਤ ਕਿਤ ਜੰਗਲ,
ਫਤੇ ਦੁਰਾਨੀ ਪਾਈ ॥੧੩੦॥
ਸਿੰਘ ਮਰੇ ਤਬਿ ਜੇਤਿਕ ਤਹਿਂ ਠਾਂ,
ਸਿਰ ਤਿਨ ਕੇ ਕਟਵਾਏ।
ਏਕ ਹਜ਼ਾਰ ਤੀਨ ਸੌ ਗਿਨ ਕਰਿ,
ਗੱਡਯੋਂ ਮੈਂ ਲਦਵਾਏ।
ਖਾਨ-ਜਹਾਨ ਲਹੌਰ ਓਰ, ਵਹਿ
ਸਕਟੇ[1] ਤੋਰੇ ਜਬਿ ਹੀ। [1]ਗੱਡੇ।
ਬੁੱਢੇ ਦਲ ਕੋ ਬੀਚ ਮਾਲਵੇ
ਖਬਰ ਮਿਲੀ ਯਹਿ ਸਭਿ ਹੀ ॥੧੩੧॥
ਭੰਗਾ ਸਿੰਘ ਭਾਗ ਸਿੰਘ ਥੇ ਤਹਿਂ,
ਮਿਤ ਸਿੰਘ ਕੇ ਭਤੀਜੈਂ।
ਲੈ ਕਰਿ ਪੰਥ ਤਈਂ ਵਹਿ ਧਾਏ,
ਪਰੇ ਆਇ ਸਮ ਬੀਜੈਂ[1]। [1]ਬਿਜਲੀ ਵਾਂਗ।

ਘੱਗਰ ਨਦੀ ਨਾਖਤੇ[1] ਸਕਟੇ,
ਘੇਰੇ ਤਿਨਹੂੰ ਆਈ।
ਸਕਟਜੋਂ ਕੇ ਰਖਵਾਰੇ ਮਾਰੇ,
ਕੇਤਿਕ ਗਏ ਪਲਾਈ ॥੧੩੨॥
ਬੈਲ ਛੋਡਿ ਸਕਟੇ ਕਰਿ ਕੱਠੇ,
ਦੀਨੀ ਆਗ ਲਗਾਈ।
ਸਭਿ ਸਿਸਕਾਰਿ ਸੀਸ ਸਿੰਘਨ ਕੇ,
ਆਏ ਫਿਰ ਕਰਿ ਧਾਈ।
ਖਬਰ ਜਹਾਨ-ਖਾਨ ਯਹਿ ਸੁਨ ਕਰਿ,
ਸ਼ੋਕ ਮਾਨਿ ਮਨਿ ਭਾਰੀ।
ਫਤੇ ਐਨ ਲੈ ਸੈਨ ਚੈਨ ਬਿਨ[1],
ਗਯੋ ਲਹੌਰ ਮਝਾਰੀ ॥੧੩੩॥
ਫਿਰ ਜਬਿ ਰਾਜ ਭਯੋ ਸਿੰਘਨ ਕਾ,
ਮੁਲਕ ਏਸ ਬਿਚ ਸਾਰੇ।
ਭੰਗਾ ਸਿੰਘ ਸ਼ਹੀਦ-ਗੰਜ,
ਬਨਵਾਯੋ ਤਹਾਂ ਉਦਾਰੇ।
ਰਾਣੇਮਾਜਰੇ[1] ਨਿਕਟਿ ਅਹੇ ਸੋ,
ਜਾਨਤ ਬਹੁ ਜਨ ਆਛੇ।
ਮੰਨਤ ਕਰਤ ਨਾਰਿ ਨਰ, ਤਾਂ ਤੇ
ਫਲ ਪਾਵਤ ਮਨ ਬਾਂਛੇ ॥੧੩੪॥
ਗੁਨ ਸਸਿ ਬਸੁ ਈਸ ਸੰਮਤ ਮੈਂ[1]
ਭਾਰਥ[1] ਇਹੁ ਬਡ ਹੋਯੋ।
ਪਰਉਪਕਾਰ ਧਰਮ ਹਿਤ ਕੀਨੇ,
ਜੰਗ ਜਿਨੋਂ ਨੇ ਜੋ ਯੌਂ[1]।
ਤਿਨ ਸਾਦਕ[1] ਸਾਬਰ[2] ਸ਼ਾਹੀਦੈਂ,
ਜ਼ਾਹਦ[1] ਸਿੰਘਨ ਤਾਂਈ।
ਬਾਰ ਬਾਰ ਬਲਿਹਾਰ ਹੋਇ ਕੈ,
ਧਜਾਇ ਥਿਰਜੋ ਮੁਦ ਪਾਈ ॥੧੩੫॥

ਇਤਿ ਸ੍ਰੀ ਗੁਰੁ ਪੰਥ ਪ੍ਰਕਾਸ਼ ਗ੍ਰੰਥੇ ਉੱਤ੍ਰਾਰਧੇ ਗਜਾਨ ਸਿੰਘ ਵਿਰਚਿਤੇ 'ਮਰੁੱਟਜੋਂ ਕਾ ਜਾਣਾ, ਜਹਾਨ ਖਾਨ ਸਾਥ ਪੰਥ ਕਾ ਜੰਗ, ਅਹਿਮਦ ਸ਼ਾਹਿ ਕਾ ਪ੍ਰਸੰਗ', ਬਰਨਨੰ ਨਾਮ ਅਠੱਤੀਸਮੋਂ ਬਿਸ੍ਰਾਮ॥੩੮॥

[1]ਲੰਘਦੇ।
[1]ਸ਼ਾਂਤੀ ਤੋਂ ਬਿਨਾਂ ਚੰਗੀ ਤਰ੍ਹਾਂ ਫ਼ਤਹ ਤੇ ਫੌਜ ਲੈ ਕੇ।
[1]ਪਿੰਡ।
[1]ਸੰਮਤ ੧੮੧੩ ਬਿ: ਵਿੱਚ (ਗੁਨ-੩, ਸਸਿ- ੧, ਬਸੁ- ੮, ਈਸ਼- ੧, ਉਲਟਾ ਕੇ ੧੮੧੩ ਬਿ:)।
[1]ਮਹਾਂ-ਭਾਰਤ ਵਰਗਾ ਜੰਗ।
[1]ਜੋ ਇਸ ਤਰ੍ਹਾਂ।
[1]ਸਿਦਕ ਵਾਲੇ। [2]ਸੰਤੋਖੀ।
[1]ਧਰਮੀ ਯੋਧਿਆਂ।

## ੩੯. {ਜੈਨ ਖਾਂ ਦੇ ਜ਼ੁਲਮ, ਪੰਥ ਦਾ ਮਾਲਵੇ ਅੱਪੜਨਾ, ਮੀਰ ਮੋਮਨ ਖਾਂ ਦਾ ਮਰਨਾ, ਅਹਿਮਦ ਸ਼ਾਹ ਦੁਰਾਨੀ ਦਾ ਆਉਣਾ}

ਦੋਹਰਾ:
ਇੰਦ ਕੁੰਦ ਨਵਨੀਤਿ ਰਵਿ,
ਕਾਮ ਕੋਟ ਤੈ ਸਾਰ[1]।

[1]ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਦਾ ਸਰੂਪ, ਚੰਦ੍ਰਮਾਂ, ਮਰਤਬਾਨ ਦੇ ਫੁੱਲ, ਮੱਖਣ, ਸੂਰਜ ਤੇ ਕ੍ਰੋੜਾਂ ਕਾਮਦੇਵਾਂ ਤੋਂ ਸ੍ਰੇਸ਼ਟ ਸੁੰਦਰ ਹੈ, ਉਸ ਸਰੂਪ ਨੂੰ ਹਿਰਦੇ 'ਚ ਧਾਰ ਕੇ ਨਮਸ਼ਕਾਰ ਕਰਦਾ ਹਾਂ।

ਰੂਪ ਗੁਰੂ ਹਰਿ ਕ੍ਰਿਸ਼ਨ ਕੋ,
ਧਰਿ ਉਰਿ ਕਰੋਂ ਜੁਹਾਰ[1] ॥੧॥

[1]ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਦਾ ਸਰੂਪ, ਚੰਦ੍ਰਮਾਂ, ਮਰਤਬਾਨ ਦੇ ਫੁੱਲ, ਮੱਖਣ, ਸੂਰਜ ਤੇ ਕ੍ਰੋੜਾਂ ਕਾਮਦੇਵਾਂ ਤੋਂ ਸ੍ਰੇਸ਼ਟ ਸੁੰਦਰ ਹੈ, ਉਸ ਸਰੂਪ ਨੂੰ ਹਿਰਦੇ 'ਚ ਧਾਰ ਕੇ ਨਮਸ਼ਕਾਰ ਕਰਦਾ ਹਾਂ।

ਸ੍ਵੈਯਾ:
ਸਿੰਘਨ ਔਰ ਤੁਕਾਨ ਕੀ, ਰਾਰ[1]
ਬਢੈ ਜਿਮ, ਜੈਨ-ਖਾਂ ਜੁਰਮ[1] ਕਰੈ ਹੈ।
ਸਿੱਖਣੀਆਂ ਸੁਤ ਸਿੰਘਨ ਕੇ, ਹਤ ਹੈਂ
ਅਰਿ, ਪੰਥ ਜਜੋਂ ਮਾਲਵੇ ਐਹੈ।
ਸਿੰਘ ਲੁਟੈਂ ਤੁਰਕਾਨ ਤਈਂ,
ਫਿਰ ਮਾਰਿ ਘਨੇ ਬਦਲੇ ਜਿਮ ਲੈਹੈ।
ਸ਼ਾਹਿ ਦੁਰਾਨੀ ਪੁਨਾ ਜਿਮ ਆਇ,
ਸਿੰਘਾਨ ਤਈਂ ਬਿਪਤਾ ਬਹੁ ਪੈਹੈ ॥੨॥

[1]ਲੜਾਈ।
[1]ਜ਼ੁਲਮ, ਪਾਪ।

ਮੇਰਟ ਕੇ ਢਿਗ ਆਹਵ ਬਾਦ[1],
ਥਿਰੇ ਸਿੰਘ ਮਾਲਵੇ ਮੈਂ ਦਿਨ ਕੇਤੇ।
ਧਾਇ ਧਸੇ ਢਿਗ ਵੀਚ ਪੰਜਾਬ,
ਲਗੇ ਫਿਰਨੇ ਇਤ ਹੀ ਉਤ ਜੇਤੇ।
ਧਾਮ ਗਰਾਮ ਲੁਟੇ ਬਹੁ ਬੈਰਨ ਕੇ,
ਤਬਿ ਸਿੰਘਨ ਬਾਂਧ ਤਜੇਤੇ[1]।
ਡਾਰ ਦਈ ਗਰਦੀ ਮਰਦੀ ਕਰਿ,
ਮੱਧ ਪੰਜਾਬ ਬਿਹੱਦ ਅਤੇਤੇ[1] ॥੩॥

[1]ਜੰਗ ਤੋਂ ਪਿੱਛੋਂ।
[1]ਬਾਂਦਾਂ ਛੁਡਾਈਆਂ।
[1]ਬੇਹੱਦ ਬਹਾਦਰੀ ਕਰ ਕੇ ਪੰਜਾਬ ਵਿੱਚ ਬਹੁਤੀ ਹਲਚਲ ਪਾ ਦਿੱਤੀ।

ਚੌਪਈ:
ਹਾਕਮ ਹੁਤੇ ਦੁਰਾਨੀ ਜੇਤੇ।
ਕਰੇ ਹਿਰਾਨ ਸਿੰਘਨ ਜਬਿ ਤੇਤੇ।
ਨਾਜ਼ਮ[1] ਖਾਨ-ਜਹਾਨ ਲਹੌਰੀ।
ਰਹਜੋ ਜਤਨ ਕਰਿ ਬਹੁ ਬਿਧਿ ਗੌਰੀ[1] ॥੪॥
ਸਿੰਘ ਨ ਤਿਸ ਕੇ ਬਸ ਮੈਂ ਆਵੈਂ।
ਗਦਰ[1] ਜਦਰ[2] ਬਹੁ ਨਿੱਤ ਰਖਾਵੈਂ।
ਬਹੁਤ ਠੌਰ ਸਿੰਘਨ ਕੇ ਜਥੇ।
ਫਿਰੈਂ ਲੂਟਤੇ ਜਿਤ ਕਿਤ ਤਥੇ[1] ॥੫॥

[1]ਸੂਬਾ।
[1]ਬਹੁਤਾ।
[1]ਹਲਚਲ। [2]ਜੰਗ।
[1]ਜਿੱਥੇ ਕਿਤੇ (ਜਾਂਦੇ ਹਨ) (ਤਥੇ) ਓਥੇ ਹੀ ਲੁਟਦੇ ਫਿਰਦੇ ਹਨ।

ਤੋੜ ਮੁਹਾਲ ਜੰਦਾਲ ਦਏ ਹੈਂ[1]।
[1](ਜੰਦਾਲ) ਜੰਗੀ ਸਿੰਘਾਂ ਨੇ (ਮੁਹਾਲ) ਪਰਗਣਿਆਂ ਦੇ ਹੱਦ ਬੰਨੇ ਤੋੜ ਦਿੱਤੇ ਹਨ।

ਬੰਦ ਦਈ ਉਗਰਾਹੀ ਕੈਹੈ[1]।
[1]ਕਰ ਦਿੱਤੀ ਹੈ।

ਫਿਰ ਸਰਹੰਦੀ ਨਾਜ਼ਮ ਜੈਨਾ।
ਕੋਪਿ ਚਢਜੋ ਨਿਜ ਦਲ ਲੈ ਐਨਾ[1] ॥੬॥
[1]ਚੰਗਾ।

ਲਗਜੋ ਸਿੰਘਨ ਕੇ ਪੀਛੇ ਤਬਿਹੀ।
ਮੁਲਕੀ ਲੋਗ ਬੁਲਾਏ ਸਭਿਹੀ।
ਦੈਨਾ ਕਰਿ ਇਨਾਮ ਤਿਨ ਤਾਂਈਂ।
ਕਰਿ ਲੀਨੇ ਅਪਨੇ ਸੰਗਾਈ ॥੭॥
ਜੰਗ ਜਦਾਲ ਕਤਾਲ ਅਪਾਰੇ[1]।
[1]ਜੰਗ ਜੁੱਧ ਤੇ ਬਹੁਤੇ ਕਤਲ।

ਭਏ ਦੁਹੂੰ ਦਿਸ ਤੈ ਜਬਿ ਭਾਰੇ।
ਸਿੰਘ ਜੰਗਲੋਂ ਵੀਚ ਰਹਾਵੈਂ।
ਨਿਸ ਕੋ ਮਾਰ ਲੂਟ ਕਰਿ ਜਾਵੈਂ ॥੮॥
ਆਖਰ ਜੈਨ-ਖਾਨ ਫਿਰ ਪਾਪੀ।
ਕਰਨੀ ਔਰ ਅਨੀਤੀ ਥਾਪੀ।
ਬੀਸ ਬੀਸ ਪਜਾਦੇ[1], ਅਸਵਾਰੈਂ।
[1]ਪੈਦਲ ਸਿਪਾਹੀ।

ਦੀਨੇ ਇਕ ਇਕ ਗ੍ਰਾਮ ਉਤਾਰੈਂ ॥੯॥
ਸਭਿ ਲੋਗਨ ਕੋ ਹੁਕਮ ਸੁਨਾਯੋ।
ਸਿੰਘਨ ਕੋ ਤੁਮ ਇਨੈਂ ਫੜਾਯੋ।
ਜੌਨ ਗਾਮ ਕੀ ਸੀਮਾਂ ਮਾਹੀ[1]।
[1]ਜਿਸ ਪੰਡ ਦੀ ਹੱਦ ਵਿੱਚ।

ਆਵੈਂ ਸਿੰਘ ਫੜਾਵੈਂ ਨਾਂਹੀਂ ॥੧੦॥
ਪਿੰਡ ਉਜਾਰਜੋ ਜੈਹੈ ਸੋਈ।
ਲੰਬਰਦਾਰ ਕੈਦ ਸਭਿ ਹੋਈ।
ਭਯੋ ਤਮੀਲ ਹੁਕਮ ਜਬਿ ਯੇਹੀ[1]।
[1]ਹੁਕਮ ਤੇ (ਤਮੀਲ) ਅਮਲ ਹੋਇਆ।

ਗਏ ਦੇਸ ਤਜਿ ਸਿੰਘ ਤਬੇਹੀ ॥੧੧॥
ਜੈਨਾ ਦੁਸ਼ਟ ਅਨੀਤੀ[1] ਔਰੈਂ।
[1]ਬੇਇਨਸਾਫ਼ੀ।

ਬਦੀ ਕਰਨ ਲਾਗਜੋ ਬਹੁ ਗੌਰੈਂ।
ਧਾਮ ਹੁਤੇ ਸਿੰਘਨ ਕੇ ਜਹਿਂ ਜਹਿਂ।
ਬੂਝ ਮੁਖਬਰੋਂ[1] ਤੈ ਤਿਨ ਤਹਿਂ ਤਹਿਂ ॥੧੨॥
[1]ਚੁਗ਼ਲਾਂ ਤੋਂ।

ਪਹੁੰਚ ਸੈਨ ਲੈ ਲੂਟੇ ਉਜਾਰੇ।
ਬਾਲਕ ਸ਼ੀਰ-ਖੋਰ ਲੌਂ ਮਾਰੇ[1]।
[1]ਦੁੱਧ ਪੀਂਦੇ ਬੱਚਿਆਂ ਤੱਕ ਮਾਰੇ।

ਤਾਂ ਕੇ ਆਗੇ ਮੋਮਨ-ਮੀਰੈਂ।
ਹੁਤੋ ਦੁਸ਼ਟ ਅਤਿ-ਹੀ ਬੇਪੀਰੈਂ ॥੧੩॥
ਪਿਖ ਕਰਿ ਉਸ ਕੇ ਜ਼ੁਲਮ ਅਪਾਰੇ।
ਹਾਹਾਕਾਰ ਮਚਜੋ ਫਿਰ ਸਾਰੇ।
ਸਿੱਖਣੀਆਂ ਲੈ ਬੱਚਜੋਂ ਤਾਂਈਂ।
ਨਿਜ ਨਿਜ ਘਰ ਤਜਿ ਅਨਤ ਸਿਧਾਈਂ[1] ॥੧੪॥
[1]ਹੋਰ ਥਾਂਈਂ ਚਲੀਆਂ ਗਈਆਂ।

ਹੁਤੇ ਰਹਮ ਦਿਲ ਜੋ ਨਰ ਲਾਯਕ।
ਸਿੱਖ ਸੁਤਨ ਕੇ ਭਏ ਸਹਾਯਕ।
ਕੋ ਘਰ ਨਿਜ ਕੋਊ ਮਧ ਖੇਤੈਂ।
ਰਖੈਂ ਛਪਾਇ ਨ ਦੇਵੈਂ ਭੇਤੈਂ ॥੧੫॥
ਮੁਖਬਰ ਭੀ ਸਿੰਘਨ ਤੈ ਡਰ ਹੈਂ।
ਖਬਰ ਪਾਇ ਸਿੰਘ ਹਮ ਕੋ ਹਰ ਹੈਂ।
ਕਈ ਬਾਰ ਯਹਿ ਹਾਲ ਭਏ ਹੈਂ।
ਸਿੰਘਨ ਬਦਲੇ ਖੂਬ ਲਏ ਹੈਂ ॥੧੬॥
ਗਿਲਜੇ ਦੁਸ਼ਟ ਦੁਰਾਨੀ ਰਾਕਸ਼।
ਲੋਗਨ ਕੋ ਦੁਖ ਦੈਂਹ ਮਹਾਂ ਕਸ[1]। — [1]ਬਹੁਤ ਕਸ਼ਟ।
ਬੇਟੀ ਬਹੁ ਗਾਇਂ ਅਰ ਬਕਰੀ।
ਕਾਹੂੰ ਕੀ ਨਹਿਂ ਛੋਡੈਂ ਅਕਰੀ[1] ॥੧੭॥ — [1]ਮਹਿੰਗੀ (ਵਸਤੂ) (ਅ) ਆਕੜ।
ਜਬਰਨ ਲੋਕਨ ਕੇ ਘੁਸਿ ਘਰੈਂ[1]। — [1]ਘਰਾਂ ਵਿੱਚ ਵੜ ਕੇ।
ਜੋ ਜੀ ਚਾਹੈਂ ਸੋਈ ਕਰੈਂ।
ਤਿਨ ਬਹੁ ਮਾਝੇ ਦੇਸ ਮਝਾਹੂੰ।
ਛੋਡੀ ਇੱਜ਼ਤ ਸਤਰ[1] ਨ ਕਾਹੂੰ ॥੧੮॥ — [1]ਪੜਦਾ।
ਲੋਗਨ ਕੀ ਕਿਛੁ ਪੇਸ਼ ਨ ਜਾਈ।
ਹਾਕਮ ਬਲੀ ਦੁਸ਼ਟ ਅੱਨਜਾਈ।
ਜਬਿ ਦੁਰਾਨੀਓਂ ਬਹੁ ਦੁਖ ਦਯੋ।
ਮੁਲਕ ਫੰਟ[1] ਉਨ ਤੈ ਸਭਿ ਭਯੋ ॥੧੯॥ — [1]ਬੇ-ਕਾਬੂ (ਅ) ਵਿਰੁਧ।
ਮਿਲਿ ਸਿੱਖਨ ਸੋਂ ਤੁਰਕੈਂ ਲੂਟੈਂ।
ਦੈ ਦੈ ਤੁਹਮਤ[1] ਫਰਿ ਫਰਿ ਕੂਟੈਂ। — [1]ਊਜ, ਇਲਜ਼ਾਮ, ਦੋਸ਼।
ਜੋ ਸਿੱਖਣੀਆਂ ਤੁਰਕਨ ਫਰੀਆਂ।
ਅਬਿ ਸੁਨ ਉਨ ਕੀ ਬਾਤੈਂ ਖਰੀਆਂ ॥੨੦॥
ਵਹਿ ਨਹਿਂ ਭਈ ਤੁਰਕਨੀ ਕਾਈ।
ਰਹੇ ਤੁਰਕ ਸਭਿ ਬਿਧਿ ਬਲ ਲਾਈ।
ਜਬਰਨ ਜਬਿ ਉਨ ਪਰ ਹਥ ਘਾਲੈਂ[1]। — [1]ਪਾਉਂਦੇ ਹਨ।
ਤਬਿ ਵਹਿ ਮਾਰਨ ਮਰਨ ਸੰਭਾਲੈਂ ॥੨੧॥
ਬਲਿਕੈ ਐਸੇ ਕਰੇ ਜੁਵਾਬੈਂ।
ਲਾ-ਜਵਾਬ[1] ਹ੍ਵੈ ਤੁਰਕ ਖਰਾਬੈਂ। — [1]ਜਿਸ ਨੂੰ ਜਵਾਬ ਨਾ ਆਵੇ।
ਜੈਨ ਖਾਨ ਜਬਿ ਕਹਯੋ ਸੁਨਾਈ।
ਬਨੋ ਤੁਰਕਣੀ ਲਿਹੁ ਸੁਖ ਪਾਈ ॥੨੨॥
ਦੁਹੂੰ ਲੋਕ ਤੈ ਹ੍ਵੈ ਛੁਟਕਾਰਾ।
ਮਿਟੈ ਹਮੇਸ਼ੀ ਕਸ਼ਟ ਤੁਮਾਰਾ।
ਜੋ ਉੱਤਰ ਸਿੱਖਣੀਆਂ ਦੀਨੇ।
ਸੁਨੋ ਕੁਛਕ ਗੁਰੁ-ਸਿੱਖ ਪ੍ਰਬੀਨੇ ॥੨੩॥
ਭਾਖਯੋ ਸਿੱਖਣੀਆਂ ਸੁਣ ਜੈਨੇ।

ਬੇਮੁਰਸ਼ਦ[1] ਬੇ-ਅਦਲੀ ਐਨੇ[2]। — [1]ਬੇ-ਪੀਰਾ। [2]ਬੇਇਨਸਾਫ਼ੀ ਦੇ ਘਰ।
ਬੇਸ਼ਕ ਜਾਨਾਂ ਦੈਂਹੈਂ ਅਬਿ-ਹੀ।
ਤੁਰਕਣੀਆਂ ਨਹਿਂ ਥੈਹੈਂ ਕਬਿ-ਹੀ ॥੨੪॥
ਅਹੋ ਬਿਦਰਦ ਮਰਦ ਮਰਦੂਦੈਂ[1]। — [1]ਕਾਇਰ।
ਜਾਹਲ[1] ਜ਼ਾਲਮ ਮਹਾਂ ਗਦੂਦੈਂ[2]। — [1]ਮੂਰਖ। [2]ਫੋੜੇ ਵਾਂਗ ਦੁਖਦਾਈ।
ਬਾਲਕ ਬਿਰਧ ਨਾਰਿ ਪਰ ਕਾਂਹੀਂ।
ਕਬੀ ਜੁਰਮ ਕੀਨੇ ਵਡ ਨਾਂਹੀਂ ॥੨੫॥
ਬੈਰ ਮਰਦ ਕਾ ਮਰਦਨ ਸੰਗੈਂ।
ਹੈ ਕਦੀਮ ਤੈ[1] ਆਹਿ ਨਿਸੰਗੈਂ। — [1]ਮੁੱਢ ਤੋਂ ਹੀ।
ਲਰਤ ਭਿਰਤ ਮਰਦਨ ਸੋਂ ਮਰਦੈਂ।
ਬਾਂਧਤ ਮਾਰਤ ਕਰਿ ਹੈਂ ਗਰਦੈਂ[1] ॥੨੬॥ — [1]ਮਿੱਟੀ 'ਚ ਮਿਲਾ ਦੇਂਦੇ ਹਨ।
ਦੈਂਤ ਦੇਵਤੇ ਭੂਪਤ ਜੇਤੇ।
ਭਏ, ਲਰੇ ਮਰਦਨ ਸੋਂ ਤੇਤੇ।
ਜੁਰਮ[1] ਨ ਕਰੇ ਤ੍ਰੀਮਤੈਂ ਊਪਰ[2]। — [1]ਜ਼ੁਲਮ। [2]ਇਸਤ੍ਰੀਆਂ ਉੱਤੇ।
ਕਿਨਹੂੰ, ਅਬਿ ਲੌ ਭਏ ਜੁ ਭੂ ਪਰ ॥੨੭॥
ਬੱਚਾ ਬੱਚੀ ਔਰਤ ਕੇਰੋ।
ਮਾਰਨ ਬਾਂਧਨ ਐਬ[1] ਵਧੇਰੋ। — [1]ਦੋਸ਼, ਗੁਨਾਹ।
ਯੱਦਪਿ ਦੁਸ਼ਮਨ ਕੇ ਯਹਿ ਹੋਈਂ।
ਇਨ ਕੋ ਪਾਰਤ ਹੈਂ ਸਭਿ ਕੋਈ ॥੨੮॥
ਲਿਖੀ ਕਿਤਾਬਨ ਮੈਂ ਯਹਿ ਬਾਤੈਂ।
ਪੁਨ ਦਾਨਜੋਂ ਤੈ ਸੁਨੀ ਬਖਜਾਤੈਂ।
ਬ੍ਰਿੱਧ ਬਾਲ ਤਿਯ ਕੋ ਜੋ ਮਾਰੈ।
ਸੋ ਜਨ ਠੀਕ ਜਗਤ ਮੈਂ ਹਾਰੈ ॥੨੯॥
ਤੇਜ ਸੁਜਸ ਸੁਖ ਸੰਪਤਿ ਧਰਮੈਂ[1]। — [1]ਸਮੱਗ੍ਰੀ ਤੇ ਧਰਮ।
ਨਾਸ ਹੋਤ ਤਿਸ ਕਾ ਸੁਭ ਕਰਮੈਂ।
ਆਖਰ ਦੁਖ ਅਪਜਸ[1] ਵਹਿ ਪਾਏ। — [1]ਨਿੰਦਾ।
ਮਰ ਕਰਿ ਜਾਵਤ ਨਰਕ ਸਿਧਾਏ ॥੩੦॥
ਇਨ ਬਾਤਨ ਤੈ ਬੰਸ ਨ ਰਹਿਤੋ।
ਹਮ ਸੋਂ ਜੋ ਤੂੰ ਕਰਜੋ ਚਹਿਤੋ।
ਕਾਯਰ ਗੀਦੀ ਪਾਪੀ ਤੁਰਕੈਂ।
ਅਹੋ ਹਰੀਸ ਕਰਤ ਕੰਮ ਝੁਰਕੈਂ[1] ॥੩੧॥ — [1]ਹੇ (ਹਰੀਸ) ਲਾਲਚੀ ਤੂੰ (ਪਾਪਾਂ ਵਾਲੇ) ਕੰਮ ਕਰ ਕੇ ਝੂਰੇਂਗਾ।
ਮਿਸਲ[1] ਜੈਸ ਜਗ ਮੈਂ ਮਸ਼ਹੂਰੈਂ। — [1]ਕਹਾਵਤਾਂ।
ਕਰਤ ਕਾਮ ਤੂੰ ਤੈਸ ਜਰੂਰੈਂ।
ਮਾੜੀ ਧਾੜ[1] ਚਮਜਾਰਨ ਊਪਰ। — [1]ਕਮਜ਼ੋਰ ਲੁਟੇਰਿਆਂ ਦਾ ਟੋਲਾ।
ਮਿਲਤ ਨ ਸੇਜ ਲੇਟ ਲਿਹੁ ਭੂ ਪਰ ॥੩੨॥
ਅੰਧੇ ਮੁੱਲਾਂ ਗਧਹੀ ਪਰੀ[1]। — [1]ਅਪੱਛਰਾਂ (ਦੇ ਤੁੱਲ ਹੈ)।

ਮਰੈ ਨ ਸ਼ੇਰ ਭੇਡ ਹੀ ਖਰੀ[1]।
[1]ਭੇਡ ਮਾਰਨੀ ਚੰਗੀ ਹੈ।
ਜਜੋਂ ਮਖੀਰ[1] ਕੋਊ ਤੋੜ ਨ ਸਾਕੈ।
[1]ਸ਼ਹਿਦ ਦਾ ਛੱਤਾ।
ਮੈਲੇ ਕੀ ਮਾਖੀ ਅਭਿਲਾਖੈ[1] ॥੩੩॥
[1]ਵਿਸ਼ਟੇ ਦੀ ਮੱਖੀ ਮਾਰਨ ਦੀ ਇੱਛਾ ਕਰੇ।
ਤਜੋਂ ਹੈ ਹਾਲ ਤੁਮਾਰਾ ਜੈਨੇ।
ਮਰਦਨ ਪਰ ਬਲ ਚਲਤ ਨ ਐਨੇ[1]।
[1]ਚੰਗੀ ਤਰ੍ਹਾਂ।
ਬਾਲ ਬ੍ਰਿੱਧ ਤ੍ਰੀਯਨ ਹਥ ਪੈਹੈਂ।
ਕਜੋਂ ਨਿਜ ਕੁਲ ਕੋ ਲਾਜ ਲਗੈ ਹੈਂ ॥੩੪॥

ਦੋਹਰਾ:

ਨੀਤਿ ਪਗੀ[1] ਇੱਤਜਾਦਿ ਬਹੁ,
[1]ਇਨਸਾਫ਼ 'ਚ ਭਿੱਜੀਆਂ।
ਸਿੱਖਣੀਆਂ ਕੀ ਬਾਤ।
ਸੁਨ ਕਰਿ ਜੈਨਾ ਲਜਤ ਹ੍ਵੈ,
ਹਟ ਬੈਠੋ ਬਖਜਾਤ ॥੩੫॥
ਉਨ ਹੀ ਦਿਨ ਮੈਂ ਔਰ ਇਕ,
ਭਈ ਜੁਰਮ ਕੀ ਬਾਤ।
ਫਿਰਤ ਦੇਸ ਮੈਂ ਹੁਤੋ ਤਬਿ,
ਮੋਮਨ-ਮੀਰ ਅਫਾਤ[1] ॥੩੬॥
[1]ਮੁਸੀਬਤ ਰੂਪ।
ਔਰਤ ਬੱਚੇ ਸਿੱਖਨ ਕੇ,
ਮਾਰੇ ਉਨ ਫੜਿ ਭੂਰ।
ਪਹੁੰਚਜੋ ਮੀਰਾਂ-ਕੋਟ ਢਿਗ,
ਜਬਿ ਵਹਿ ਆਇ ਜ਼ਰੂਰ ॥੩੭॥
ਤਹਿਂ ਤੈ ਡਰ ਧਰਿ ਨਿਸਾ ਕੋ,
ਸਿੱਖਣੀਆਂ ਪੰਜ ਸਾਤ।
ਲੈ ਨਿਜ ਪੁਤ੍ਰਨ ਦੌਰ ਕਰਿ,
ਭਈ ਪੰਡੋਰੀ ਜਾਤ[1] ॥੩੮॥
[1]ਚਲੀਆਂ ਗਈਆਂ।
ਦੁੰਦੂ-ਰਾਮ ਮਹੰਤ ਕੇ,
ਡੇਰੇ ਪਹੁੰਚੀ ਜਾਇ।
ਤਿਨ ਨਿਜ ਖੇਤ ਕੁਮਾਦ ਮੈਂ,
ਰਾਖੀਂ ਵਹੈ ਛਪਾਇ ॥੩੯॥
ਖਬਰ ਮੀਰ ਮੋਮਨ ਦੁਸ਼ਟ,
ਪਾਇ ਗਯੋ ਤਿਸ ਠੌਰ।
ਚੇਲਾ ਪਕਰਿ ਮਹੰਤ ਕਾ,
ਬੂਝਜੋ ਮਾਰਿ ਸੁ ਗੌਰ ॥੪੦॥
ਨਾਂਹਿ ਬਤਾਯੋ ਤਾਂਹਿ ਜਬਿ,
ਫਿਰ ਮਹੰਤ ਲਿਯ ਬਾਂਧ।
ਦੈ ਮੁਸ਼ਕਾਂ ਗਜ[1] ਮਸਤ ਕੇ,
[1]ਹਾਥੀ।
ਆਗੇ ਡਾਰਜੋ ਸਾਧ ॥੪੧॥
ਗੁਰੁ ਕਿਰਪਾ ਤੇ ਸਾਧੁ ਪਰ,

ਕਰੀ ਫੀਲ ਨਹਿਂ ਚੋਟ।
ਆਖਰ ਤੁਰਕਨ ਮਾਰਿ ਝਖ,
ਸਾਧ ਦਏ ਵਹਿ ਛੋਡ ॥੪੨॥
ਧੰਨ ਧੰਨ ਵਹਿ ਸੰਤ ਵਰ,
ਜਿਨ ਹਿਤ ਪਰਉਪਕਾਰ।
ਮਾਰ ਕੂਟ ਨਿਜ ਸਿਰ ਸਹੀ,
ਜਰਨਾ ਜਰੀ ਅਪਾਰ[1] ॥੪੩॥

[1]ਆਪਣੀ (ਜਰਨਾ) ਸਹਾਰਨ ਸ਼ਕਤੀ ਨਾਲ ਬੇਅੰਤ (ਤਕਲੀਫ਼ ਨੂੰ) (ਜਰੀ) ਸਹਾਰਿਆ।

ਚਾਰ ਕੁ ਸਿੰਘ ਨਿਹੰਗ ਤਬਿ,
ਪਕਰੇ ਕਿਸ ਹੀ ਤੌਰ।
ਜੈਨ ਖਾਨ ਕੇ ਢਿਗ ਅਏ,
ਨਗਰ ਪੰਡੋਰੀ ਔਰ ॥੪੪॥
ਜੈਨ ਖਾਨ ਕੀ ਹੁਤੀ ਤਬਿ,
ਬੇਗਮ ਤਿਸ ਕੇ ਸਾਥ।
ਨਿਸ ਕੋ ਤਿਸ ਨੈ ਖਾਨ ਪੈ,
ਕਹਯੋ ਜੋਰ ਕਰਿ ਹਾਥ ॥੪੫॥
ਹਮ ਨੇ ਕਬਿਹੂੰ ਨਹਿਂ ਪਿਖੇ,
ਹੈਂ ਸਿੰਘ ਕੌਨ ਬਲਾਇ।
ਵਡ ਫਤੂਰ[1] ਜਿਨ ਪਾਰਖਯੋ,
ਹਮ ਕੋ ਦੈਹੁ ਦਿਖਾਇ ॥੪੬॥

[1]ਗ਼ਦਰ, ਡੰਡਰੌਲਾ।

ਦਿਵਸ ਚੜੇ ਤਿਨ ਸਿੰਘਨ ਕੌਂ,
ਆਯੁਧ[1] ਸਭਿ ਸਜਵਾਇ।
ਦਿਖਰਾਏ ਨਿਜ ਤੀਆ ਕੋ,
ਗਿਰੀ ਦੇਖਿ ਦਹਿਲਾਇ[1] ॥੪੭॥

[1]ਸ਼ਸਤ੍ਰ।

[1]ਡਰ ਕੇ (ਕੰਬ ਕੇ) ਡਿੱਗ ਪਈ।

ਸੁਨਿ ਬਾਤੈਂ ਹੈਰਾਨ ਰਹਿ,
ਬੇਗਮ ਤੱਜਬ ਮਾਨਿ।
ਕਹਯੋ ਕੌਨ ਇਨ ਕੌਂ ਸਕੈ
ਮਾਰ ਜੀਤਰਣ ਠਾਨ ॥੪੮॥
ਇਹੁ ਅਕਾਲ ਕੇ ਬਾਲਕੇ,
ਰੂਪ ਕਾਲ ਕੇ ਬੀਰ।
ਕਿਧੌਂ ਬੀਰ-ਰਸਰੌਦ੍ਰ ਨੈ[1],
ਧਾਰੇ ਇਹੈ ਸਰੀਰ ॥੪੯॥

[1]ਬੀਰ-ਰਸ ਤੇਰੌਦ੍ਰਰਸ ਨੇ।

ਜੈਸੇ ਹਮ ਸੁਨ ਰਖੇ ਥੇ,
ਪਿਖੇ ਅਧਿਕ ਤਿਸ ਭਾਇ।
ਕਹਿ ਬੇਗਮ ਫਿਰ ਖਾਨ ਤੈ,
ਵਹਿ ਸਿੰਘ ਦਏ ਛੁਡਾਇ ॥੫੦॥
ਜਾਇ ਸਿੰਘਨ ਤਿਨ ਪੰਥ ਪੈ,

ਭਾਖਯੋ ਸਭੀ ਹਵਾਲ।
ਜੈਨ-ਖਾਨ ਮੋਮਨ[1] ਕਰੇ, — [1]ਮੀਰ ਮੋਮਨ ਖਾਂ।
ਜਯੋਂ ਬਹੁ ਜੁਰਮ ਕਮਾਲ[1] ॥੫੧॥ — [1]ਬਹੁਤ ਜ਼ਿਆਦਾ ਜ਼ੁਲਮ।

ਚੌਪਈ:
ਸੁਨ ਕਰਿ ਸਿੰਘ ਕੋਪ ਅਤਿ ਭਾਰੇ।
ਚਢੇ ਡਾਰਿ ਡਰ[1] ਮਾਰਿ ਨਗਾਰੇ। — [1]ਡਰ ਛੱਡ ਕੇ।
ਨਿਜ ਸਬੰਧੀਆਂ ਕੇ ਦੁਖ ਸੁਨ ਕੈ।
ਰਹਿ ਨਹਿਂ ਸਕੇ ਅਏ ਮਨਿ ਗੁਨ ਕੈ[1] ॥੫੨॥ — [1]ਵਿਚਾਰ ਕੇ।
ਲੈਂਹਿ ਸ਼ਹੀਦੀ ਮਰੈਂ ਮਾਰ ਕਰਿ।
ਆਸ ਭਰੋਸਾ ਗੁਰੁ ਕਾ ਦਿਢ ਧਰਿ।
ਕਹੈਂ ਮਚਾਵਹੁ ਚਲ ਕਰਿ ਆਹਵ[1]। — [1]ਜੰਗ।
ਹਿੰਮਤ ਕੀ ਮੱਦਦ ਹ੍ਵੈ ਸਾਹਿਬ ॥੫੩॥
ਇਤ ਦਿਸ ਔਰ ਸੁਨੋ ਜਿਮ ਭਈ।
ਮੁਖਬਰ ਆਇ ਖਬਰ ਕਿਨਿ ਦਈ।
ਜੈਨ-ਖਾਨ ਨਾਜ਼ਮ ਕੇ ਪਾਸੈਂ।
ਲੇਵਨ ਹਿਤ ਇਨਾਮ ਤਿਨ ਖਾਸੈਂ ॥੫੪॥

ਕਬਿੱਤ:
ਸਿੱਖਣੀਆਂ ਪਾਂਚ ਸਾਤ ਬਾਲਕ ਅਨੇਕ ਸਾਥ,
ਦੁੰਦੂ-ਰਾਮ ਸਾਧ ਨੇ ਕੁਮਾਦ ਮੈਂ ਛਪਾਏ ਹੈਂ।
ਐਸੇ ਸੁਨਿ ਜੈਨ-ਖਾਨ ਪਠਯੋ ਮੀਰ-ਮੋਮਨ ਕੋ,
ਜਾਇ ਤਿਨ ਬੀਚ ਵਹਿ ਊਖ[1] ਦਰਸਾਏ ਹੈਂ। — [1]ਕਮਾਦ।
ਰਾਜੀ ਭਯੋ ਚਿੱਤ ਫਿਰੈ ਇਤ ਉਤ ਬਾਜੀ ਪਰ[1], — [1]ਘੋੜੇ ਉੱਪਰ।
ਪੇਖਿ ਤੁਰਕਾਨ ਤਈਂ ਬਾਲ ਚਿਚਲਾਏ ਹੈਂ[1]। — [1]ਰੋਣ ਲੱਗ ਪਏ।
ਲੈ ਕੈ ਪਨਚਾਇਤ ਮਹੰਤ ਜਾਇ ਪਰਯੋ ਪਾਇਂ,
ਰਹਯੋ ਛੁਡਵਾਇ ਦੁਸ਼ਟ ਮਾਨਯੋ ਨ ਕਾਏ ਹੈ ॥੫੫॥
ਹਾਹਾਕਾਰ ਕਰਿ ਸਭਿ ਗੁਰੂ ਕਾ ਧਯਾਨ ਧਰਿ,
ਮਨ ਹੀ ਮੈਂ ਰਰੈਂ ਗੁਰੂ ਕਰੈ ਨਾਸ ਇਨ ਕੋ।
ਨਾਮਦੇਵ ਸਧਨੇ ਪ੍ਰਹਲਾਦ ਕੀ ਜਯੋਂ ਰਾਖੀ ਲਾਜ,
ਤੈਸੇ ਅਬਿ ਹੂਜੀਏ ਸਹਾਯਕ ਸਿਖਨ ਕੋ।
ਸੁਨ ਕੈ ਪੁਕਾਰ ਤਬਿ ਦੀਨਨ ਕੀ ਕਰਤਾਰ,
ਦਯੋ ਡਾਰ ਬੱਜ੍ਰ[1] ਏਕ ਐਸੋ ਤਾਂਹੀ ਛਿਨ ਕੋ। — [1]ਬਿਪਤਾ ਰੂਪ ਬੱਜਰ।
ਇਤ ਉਤ ਅੱਸ੍ਵ ਕੋ ਕੁਦਾਵਤ ਫਿਰਤ ਹੁਤੋ,
ਖੇਤ ਕੇ ਚੁਫੇਰੇ ਮੀਰ-ਮੋਮਨ ਸੁ ਦਿਨ ਕੋ ॥੫੬॥
ਉਡਯੋ ਏਕ ਜਾਨਵਰ ਤਾਂਹੀ ਕੇ ਨਜੀਕੋਂ ਖਰ[1], — [1]ਤੇਜ਼ (ਉਡਿਆ)।
ਉਝਕ ਤੁਰੰਗ[1] ਡਰਿ ਪੂਠਾ ਗਿਰ ਪਰਯੋ ਹੈ। — [1]ਘੋੜਾ ਉਛਲ ਕੇ।
ਨੀਚੇ ਨੀਚ ਮੀਰ ਆਇ ਮਰਯੋ ਅਤਿ ਦੂਖ ਪਾਇ,

ਹੰਨਾ ਕਾਠੀ ਕੇਰ[1] ਵੀਚ ਕਾਰਜੇ ਕੇ ਬਰਜੋ ਹੈ। — [1]ਕਾਠੀ ਦਾ ਅਗਲਾ ਕਿੱਲਾ।
ਦਾਸਨ ਕੀ ਆਸ ਪੂਰ ਦੁਸ਼ਟ ਦੀਓ ਮੇਲ ਧੂਰ,
ਹਾਜਰ ਹਜੂਰ ਗੁਰੂ ਧਜਾਯੋ ਤੂਰ ਫਰਜੋ ਹੈ[1]। — [1]ਛੇਤੀ ਕਿਰਪਾਲੂ ਹੋ ਗਿਆ ਹੈ।
ਕੀਨੋ ਜੁਰਮ ਜੈਸੋ ਫਲ ਪਾਯੋ ਮੀਰ ਤੈਸੋ,
ਜਾਇ ਦੋਜਕ ਮੈ ਪੈਸੋ[1] ਰਹੈ ਕਜਾਮਤ ਲੌ ਪਰਜੋ ਹੈ ॥੫੭॥ — [1]ਪੈ ਗਿਆ।
ਤਾਂਹੀ ਸਮੇਂ ਆਇ ਤੱਤ ਖਾਲਸਾ ਜੀ ਪਰਜੋ ਧਾਇ,
ਜੈਨ ਖਾਨ ਸਾਰ[1] ਪਾਇ ਉਠਜੋ ਘਬਰਾਇ ਹੈ। — [1]ਖ਼ਬਰ।
ਫੌਜ ਹੁਤੀ ਖਿੰਡੀ ਕਿਤ ਤਾਂ ਕੀ ਸਭਿ ਉਤ ਇਤ,
ਸਿੰਘ ਪਰੇ ਬੀਜਰੀ ਜਯੋਂ ਅਚਾਚੇਤ ਆਇ ਹੈਂ।
ਹੁਤੀ ਸੈਨ ਜੈਨ-ਖਾਨ ਪਾਸ ਖਾਸ ਜੋਊ ਤਬਿ,
ਸੋਊ ਗਈ ਦੌਰ ਬਿਨਾ ਜੰਗ ਦਹਿਲਾਇ ਹੈ[1]। — [1]ਡਰ ਕੇ।
ਜੈਨ ਖਾਨ ਹਾਰਿ ਹ੍ਵੈ ਲਚਾਰ ਡਰ ਧਾਰ ਕਰਿ,
ਗਯੋ ਸਰਹੰਦ ਓਰ ਮੰਦ-ਮਤਿ ਧਾਇ ਹੈ ॥੫੮॥
ਔਰਤੈਂ ਸਬੰਧੀ ਨਿਜ ਸਿੱਖ ਹੈਂ ਛੁਡਾਇ ਲੀਏ,
ਤੁਰਕਨ ਕੇ ਜ਼ੁਲਮ ਪੰਜੇ ਮੈਂ ਸੇ ਸਿੰਘੈਂ ਸਭਿ ਹੀ।
ਡੇਰਾ ਲੂਟ ਬੈਰਿਨ ਕਾ ਬਿਨਾ ਦੇਰ ਸਿੰਘ ਫੇਰ,
ਲੈ ਕਰਿ ਕਬੀਲੇ[1] ਨਿਜ ਨਿਜ ਸੰਗ ਤਬਿ ਹੀ। — [1]ਪ੍ਰਵਾਰ।
ਛੋਰ ਕੈ ਪੰਜਾਬ ਕੋ ਸ਼ਿਤਾਬ ਧਸੇ ਮਾਲਵੇ ਮੈਂ,
ਬਿਨਾ ਲੂਟ ਮਾਰ ਤੈ ਮਝੈਲ ਰਹੈਂ ਕਬਿ ਹੀ।
ਬਾਘ[1] ਬ੍ਰਿਕ[2] ਬਾਜ ਸਮ ਪੰਥ ਕਾ ਸੁਭਾਵ ਹੁਤੋ, — [1]ਸ਼ੇਰ। [2]ਬਘਿਆੜ।
ਪਾਵੈ ਤਬਿ ਚੈਨ ਲੂਟ ਮਾਰ ਖਾਵੈ ਜਬਿ ਹੀ ॥੫੯॥

ਚੌਪਈ:

ਜਬਿ ਜਬਿ ਵਖਤ ਮਝੈਲਨ ਪਰਹੀਂ।
ਤਬਿ ਤਬਿ ਧਾਇ ਮਾਲਵੇ ਬਰਹੀਂ[1]। — [1]ਜਾ ਵੜਦੇ ਹਨ।
ਨਈ ਪੁਰਾਣੀ ਸਜਾਣ[1] ਸਕੀਰੀ[2]। — [1]ਜਾਣ ਪਛਾਣ। [2]ਰਿਸ਼ਤੇਦਾਰੀ।
ਲੈਂਹ ਬਨਾਇ ਜਾਇ ਬਿਨ ਧੀਰੀ[1] ॥੬੦॥ — [1]ਛੇਤੀ।
ਮੁਖਿ ਨਿਵਾਤ[1] ਦਿਲਿ-ਕਾਂਤਿ[2] ਰਖਾਂਹੀਂ। — [1]ਮੂੰਹ 'ਚ ਮਿਸ਼ਰੀ। [2]ਕੈਂਚੀ, ਛੁਰੀ।
ਬਾਤਨ ਸੰਗ ਰਿਝਾਇ ਛਕਾਹੀਂ[1]। — [1](ਦੂਜੇ ਨੂੰ) ਗੱਲਾਂ ਨਾਲ ਖ਼ੁਸ਼ ਕਰ ਕੇ ਖਾ ਜਾਂਦੇ ਹਨ।
ਭੋਲੇ ਲੋਗ ਹੁਤੇ ਮਲਵਈਏ।
ਸਿੱਖੀ ਨਾਤਾ ਜਾਵੈਂ ਲੱਈਏ[1] ॥੬੧॥ — [1]ਸਿੱਖੀ ਦਾ ਰਿਸ਼ਤਾ ਲਈ ਜਾਂਦੇ ਹਨ।
ਕਿਛ ਪ੍ਰੇਮ ਕਿਛੁ ਲੱਜਜਾ ਡਰਤੇ[1]। — [1]ਲੋਕ ਲੱਜਾ ਤੋਂ ਡਰਦੇ।
ਸੇਵਾ ਰਹੈਂ ਪੰਥ ਕੀ ਕਰਤੇ।
ਊਚਾ ਮੁਲਕ ਉਜਾੜ ਅਪਾਰੀ।
ਤੰਗੀ ਜਲ ਕੀ ਪਿਖ ਕਰਿ ਭਾਰੀ ॥੬੨॥
ਸ਼ਾਹੀ ਫੌਜ ਨ ਯੌਂ ਤਹਿਂ ਚਰਹੀ[1]। — [1]ਇਉਂ ਚੜ੍ਹ ਕੇ ਨਹੀਂ ਜਾਂਦੀ।

ਕੁਛਕ ਬੈਰਾੜਨ ਤੈ ਭੀ ਡਰਹੀ।
ਤੁਰਕ ਨ ਕਬੀ ਮਾਲਵੇ ਜਾਵੈਂ।
ਖੁਦ ਹੀ ਟਕੇ ਬੈਰਾੜ ਪੁਚਾਵੈਂ ॥੬੩॥
ਬਿਪਤ ਪਰੀ ਜਬਿ ਜਬੈ ਮਝੈਲੈਂ।
ਕਾਟੀ ਜਾਇ ਮਾਲਵੇ ਛੈਲੈਂ[1]। — [1]ਜਵਾਨਾਂ ਨੇ।
ਤੌਂ ਭੀ ਬਦ-ਸਲੂਕ[1] ਬਿਨ ਕੀਨੇ। — [1]ਬੁਰਾ ਵਰਤਾਉ।
ਰਹੇ ਮਝੈਲ ਨ ਤਿਨ ਸੋਂ[1] ਪੀਨੇ ॥੬੪॥ — [1]ਤਿਨ੍ਹਾਂ ਮਲਵਈਆਂ ਨਾਲ।
ਸੇਵਤ ਰਹੇ ਸਦਾ ਮਲਵਈ।
ਦਿਲੋਂ ਜਾਨ ਸੈਂ ਸ਼ਰਧਾ ਠਈ।
ਫਰਕ ਨਹੀਂ ਥੇ ਕਿੰਚਤ ਰਖਤੇ।
ਗੁਰੁ ਭਾਈ ਨਿਜ ਪਜਾਰੇ ਲਖਤੇ[1] ॥੬੫॥ — [1]ਜਾਣਦੇ।
ਪੈ ਮਝੈਲ ਬਿਨ ਕੀਨੇ ਬਦੀ।
ਮਲਵੱਯਨ ਸੋਂ ਗਏ ਨ ਕਦੀ।
ਦਾਣਾ ਘਾਸ ਦੂਧ ਘੀ ਦਹੀਂ।
ਛਕਿ ਮਝੈਲ ਨਿਜ ਘਰ ਸਮ ਸਹੀ ॥੬੬॥
ਮਲਵੱਯਨ ਕੀ ਬੇਟੀ ਨਾਰੀ।
ਚਲਤ ਵਕਤ[1] ਲੇ ਜਾਤ ਨਿਕਾਰੀ। — [1]ਜਾਣ ਵੇਲੇ।
ਘੋੜਾ ਘੋੜੀ ਆਯੁਧ ਨੀਕੈਂ।
ਲੇ ਜਾਤੇ ਚੁਰਾਇ ਕੈ ਠੀਕੈਂ ॥੬੭॥
ਥੇ ਮਲਵਈ ਸਾਫ ਦਿਲ ਦਜਾਲੂ।
ਕਾਲੇ ਦਿਲ ਮਾਝੈਲ ਅਦਜਾਲੂ*[1]। — [1]ਦਇਆ-ਹੀਣ।

*ਦੇਖ ਪਿੱਛੇ ਉੱਤ੍ਰਾਰਧ ਦੇ ਬਿਸ੍ਰਾਮ ਨੰ: ੩੧ ਦੇ ਅੰਕ ਨੰ: ੧੭ ਵਿੱਚ ਇੱਥੇ ਨੰ: ੬੧, ੬੬ ਤੇ ੬੭ ਵਿੱਚ ਅਤੇ ਅੱਗੇ ਜਾ ਕੇ ਬਿਸ੍ਰਾਮ ਨੰ: ੪੭ ਦੇ ਅੰਕ ਨੰ: ੨੦ ਵਿੱਚ ਗਿਆਨੀ ਗਿਆਨ ਸਿੰਘ ਜੀ ਨੇ ਮਝੈਲ ਸਿੰਘਾਂ ਬਾਰੇ ਜੋ ਕੁੱਝ ਲਿਖਿਆ ਹੈ, ਉਹ ਕਿਸੇ ਤਰ੍ਹਾਂ ਵੀ ਮੰਨਣ ਯੋਗ ਨਹੀਂ ਹੈ। ਉਨ੍ਹਾਂ ਨੂੰ ਇੱਕ ਸਾਧੂ, ਵਿਦਵਾਨ, ਖੋਜੀ ਇਤਿਹਾਸਕਾਰ ਅਤੇ ਦੂਰੰਦੇਸ਼ ਲੇਖਕ ਦੀ ਹੈਸੀਅਤ ਵਿੱਚ ਅਜਿਹੀ ਲਿਖਤ ਲਿਖਣ ਤੋਂ ਜ਼ਰੂਰ ਸੰਕੋਚ ਕਰਨਾ ਚਾਹੀਦਾ ਸੀ, ਜਿਸ ਦੇ ਪੜ੍ਹਿਆਂ ਪੰਥ ਵਿੱਚ ਫੁੱਟਪਾਊ ਤਾਕਤਾਂ ਨੂੰ ਬਲ ਮਿਲਦਾ ਹੋਵੇ।ਚੂੰਕਿ ਗਿਆਨੀ ਜੀ ਨੇ ਆਪਣਾ ਸ੍ਰੀ ਗੁਰੂ ਪੰਥ ਪ੍ਰਕਾਸ਼ ਸ੍ਰ. ਰਤਨ ਸਿੰਘ ਜੀ ਭੰਗੂ ਰਚਿਤ ਪੰਥ ਪ੍ਰਕਾਸ਼ ਦੇ ਅਧਾਰ 'ਤੇ ਹੀ ਲਿਖਿਆ ਹੈ ਅਤੇ ਉਹੋ ਹੀ ਇਸ ਰਚਨਾ ਦਾ ਮੂਲ-ਸ੍ਰੋਤ ਹੈ। ਜਦ ਅਸਾਂ ਇਸ ਸਬੰਧ ਵਿੱਚ ਭੰਗੂ ਜੀ ਰਚਿਤ ਰਚਨਾ ਨੂੰ ਪੜ੍ਹਿਆ ਤਾਂ ਸਾਨੂੰ ਸਮਝੇ ਪਿਆ ਕਿ ਗਿਆਨੀ ਜੀ ਨੇ ਮਝੈਲ ਸਿੰਘਾਂ ਸਬੰਧੀ ਉਪ੍ਰੋਕਤ ਲਿਖਤਾਂ, ਭੰਗੂ ਜੀ ਦੀਆਂ ਲਿਖਤਾਂ ਤੋਂ ਪ੍ਰਭਾਵਿਤ ਹੋ ਕੇ ਹੀ ਲਿਖੀਆਂ ਹਨ ਜਾਂ ਇਉਂ ਸਮਝੋ ਕਿ ਇਹ ਲਿਖਤਾਂ, ਭੰਗੂ ਜੀ ਦੀਆਂ ਲਿਖਤਾਂ ਦਾ ਹੀ ਪ੍ਰਤਿਕ੍ਰਮ ਹਨ ਕਿਉਂਕਿ ਭੰਗੂ ਜੀ ਆਪਣੇ ਪੰਥ ਪ੍ਰਕਾਸ਼ ਵਿੱਚ ਮਲਵਈ ਸਿੰਘਾਂ ਜਾਂ ਬੈਰਾੜ ਸਿੰਘਾਂ ਨੂੰ ਪੰਥ ਜਾਂ ਪੰਥ ਦਾ ਅੰਗ ਨਹੀ ਮੰਨਦੇ ਸਗੋਂ ਹਰ ਗੱਲ ਵਿੱਚ ਮਝੈਲ ਸਿੰਘਾਂ ਨੂੰ ਪੰਥ ਜਾਂ ਪੰਥ ਲਿਖਦੇ ਹਨ ਤੇ ਮਾਲਵੇ ਦੇ ਸਿੰਘਾਂ ਨੂੰ ਮਲਵਈ ਜਾਂ ਬਿਰਾੜ ਲਿਖਦੇ ਹਨ ਅਤੇ ਉਹਨਾਂ ਨੂੰ ਸਿੰਘਾਂ ਦਾ ਘਾਤ ਕਰਨ ਵਾਲੇ, ਚੋਰ, ਸਤਿਗੁਰੂ ਦੇ ਫ਼ਿਟਕਾਰੇ, ਮੂਰਖ, ਬੇਈਮਾਨ ਤੇ ਆਚਰਨ-ਹੀਣ ਆਖਦੇ ਹਨ। ਦੇਖੋ ਪਦਮ-ਭੂਸ਼ਨ ਡਾਕਟਰ ਭਾਈ ਵੀਰ ਸਿੰਘ ਜੀ ਵੱਲੋਂ ਸੰਪਾਦਿਤ ਸ: ਰਤਨ ਸਿੰਘ ਜੀ ਭੰਗੂ ਰਚਿਤ ਪ੍ਰਾਚੀਨ ਪੰਥ ਪ੍ਰਕਾਸ਼ ਚੌਥੀ ਐਡੀਸ਼ਨ ਦੇ ਪੰਨਾ ੩੭੩ ਤੋਂ ੩੭੫ ਤੱਕ ਦੀ ਰਚਨਾ 'ਚੋਂ ਵੰਨਗੀ ਮਾਤਰ ਕੁਝ ਤੁਕਾਂ ਜੋ ਹੇਠ ਦਰਜ ਕਰਦੇ ਹਾਂ:- 'ਸਿੰਘ ਬਿਰਾੜਨ ਕੀ ਜਿਮੈਂ ਸੁਨਾਊਂ ਬਿਗਰੀ ਬਾਤ। ਜਬ ਸਿੰਘ ਆਵੈਂ ਮਾਲਵੇ ਕਰੈਂ ਸਿੰਘਨ ਕਾ ਘਾਤ ॥੨॥ ਚੌਪਈ ॥ ਸਿੰਘਨ ਕੋ ਨਿਜ ਮਾਲ ਚੁਰਾਵੈਂ। ਸਿੰਘਨ ਪ੍ਰਦੇਸੀ ਤੱਕ ਖੇਹ ਖਾਵੈਂ ॥੩॥ 'ਇਹ ਫਿਟਕਾਰੇ ਸਤਿਗੁਰੂ ਰਾਜ ਕਹਾਂ ਤੇ ਪਾਹਿਂ ॥੯॥ ... 'ਇਕ ਪਲ ਮੇਂ ਲੇਂ ਸਿੰਘਨ ਮਾਰ। ਐਸੇ ਮੂਰਖ ਬਕੈਂ ਬਰਾੜ ॥੧੩॥ ... 'ਭਏ ਬਰਾੜ ਅਬ ਬੇਈਮਾਨ। ਲਾਗੇ ਖਾਲਸੇ ਦੇਖਨ ਤਾਨ ॥੨੦॥ ... 'ਇਮ ਬਰਾੜ ਸਿੰਘਨ ਤੇ ਹਾਰੇ। ਕਰਤੂਤ ਆਪਨੀ ਭਏ ਖੁਆਰੇ। ... 'ਕਿਸੇ ਜ਼ਿਮੇ ਸਿੰਘ ਨਜ਼ਰਾਨਾ ਟਿਕਾਵੈਂ। ਕਿਸੇ ਜ਼ਿਮੇ ਸਿੰਘ ਸਾਕ ਠਹਰਾਵੈਂ ॥੧੫॥ ... 'ਗੰਡਾ ਸਿੰਘ ਇਕ ਸਿੰਘ ਥੋ ਢੰਡ ਕਸੇਲਨ ਵਾਲ। ਤਿਸ ਕੀ ਨਾਰ ਲਕੋ ਰਖੀ ਕਹਿਂ ਲਈ ਮਝੈਲਨ ਨਾਲ ॥੧੯॥'

ਭੰਗੂ ਜੀ ਵੱਲੋਂ ਬੈਰਾੜਾਂ ਸਬੰਧੀ ਵਰਤੇ ਉਪ੍ਰੋਕਤ ਸ਼ਬਦਾਂ ਨੂੰ ਹੁਣ ਅਸੀਂ ਗੁਰੂ ਕੇ ਬਚਨਾਂ ਦੀ ਕਸਵੱਟੀ ਤੇ ਪਰਖਦੇ ਹਾਂ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਔਰੰਗਜ਼ੇਬ ਨੂੰ ਕਾਂਗੜ ਨਗਰ ਵਿਖੇ ਆ ਕੇ ਮੁਲਾਕਾਤ ਕਰਨ ਨੂੰ ਕਿਹਾ ਤਾਂ ਔਰੰਗਜ਼ੇਬ ਨੇ ਲਿਖਿਆ ਕਿ ਤੁਸੀਂ ਤਾਂ ਬੈਰਾੜਾਂ ਦੀ ਧਰਤੀ ਵਿੱਚ ਬੈਠੇ ਹੋ। ਬੈਰਾੜਾਂ ਦੀ ਕੌਮ ਤੋਂ ਮੇਰੀ ਜਾਨ ਨੂੰ ਭਾਰੀ ਖ਼ਤਰਾ ਹੈ ਤਾਂ ਇਸ ਦੇ ਉੱਤਰ ਵਿੱਚ ਹਜ਼ੂਰ ਨੇ ਇਕ ਸ਼ਿਅਰ ਲਿਖ ਕੇ ਭੇਜਿਆ: ਨ ਜ਼ੱਰਾ ਦਰੀਂਰਾਹਿ ਖਤਰਾ ਤੁਰਾ ਅਸਤ। ਹਮਾ ਕਉਮ ਬੈਰਾੜ ਹੁਕਮੇ ਮਰਾ ਅਸਤ ॥੫੯॥ ਕਲਗੀਧਰ ਜੀ ਮਹਾਰਾਜ ਤਾਂ ਸਾਰੀ ਦੀ ਸਾਰੀ ਬੈਰਾੜ ਕੌਮ ਨੂੰ ਆਪਣੇ ਹੁਕਮ ਵਿੱਚ ਚੱਲਣ ਵਾਲੀ ਕਹਿੰਦੇ ਹਨ, ਪਰ ਸ: ਰਤਨ ਸਿੰਘ ਜੀ ਭੰਗੂ ਉਪ੍ਰੋਕਤ ਛੰਦਾਂ ਵਿੱਚ ਉਸੇ ਬੈਰਾੜ ਕੌਮ ਦੇ ਸਿੰਘਾਂ ਨੂੰ ਸਿੰਘਾਂ ਦਾ ਭਾਵ ਪੰਥ ਦਾ ਘਾਤ ਕਰਨ ਵਾਲੇ, ਚੋਰ ਸਤਿਗੁਰੂ ਦੇ ਫਿਟਕਾਰੇ, ਮੂਰਖ, ਬੇਈਮਾਨ ਤੇ ਆਚਰਨਹੀਣ ਲਿਖਦੇ ਹਨ। ਹੁਣ ਅੰਦਾਜ਼ਾ ਲਾਉ ਕਿ ਗੁਰੂ ਜੀ ਦੇ ਕਹੇ ਬਚਨ ਸੱਤ ਹਨ ਜਾਂ ਕਿ ਭੰਗੂ ਜੀ ਦੇ? ਸ੍ਰ: ਰਤਨ ਸਿੰਘ ਜੀ ਭੰਗੂ ਤੇ ਗਿਆਨੀ ਗਿਆਨ ਸਿੰਘ ਜੀ ਰਚਿਤ ਦੋਹਾਂ ਪੰਥ ਪ੍ਰਕਾਸ਼ਾਂ ਵਿੱਚੋਂ ਮਝੈਲਾਂ ਤੇ ਮਲਵਈਆਂ ਜਾਂ ਬੈਰਾੜਾਂ ਸਬੰਧੀ ਆਪਾ ਵਿਰੋਧੀ ਪ੍ਰਸੰਗਾਂ ਦੀ ਅਸੀਂ ਪੜਚੋਲ ਕਰਦੇ ਹਾਂ ਤਾਂ ਤੱਤ ਇਹ ਨਿਕਲਦਾ ਹੈ ਕਿ ਉਸ ਸਮੇਂ ਜਦ ਭੰਗੂ ਜੀ ਨੇ ਆਪਣਾ ਪੰਥ ਪ੍ਰਕਾਸ਼ ਰਚਿਆ ਤਾਂ ਮਾਲਵੇ ਨੂੰ ਛੱਡ ਕੇ ਬਾਕੀ ਸਾਰੇ ਪੰਜਾਬ ਤੇ ਮਹਾਰਾਜਾ ਰਣਜੀਤ ਸਿੰਘ ਦਾ ਰਾਜ ਸੀ ਅਤੇ ਮਾਲਵੇ ਵਿੱਚ ਪਟਿਆਲਾ, ਨਾਭਾ, ਜੀਂਦ, ਫਰੀਦਕੋਟ ਤੇ ਕੈਂਥਲ ਆਦਿ ਰਿਆਸਤਾਂ ਵਿੱਚ ਸਿੱਧੂ ਬੈਰਾੜਾਂ ਦੀ ਹਕੂਮਤ ਸੀ। ਜੇ ਮਹਾਰਾਜਾ ਰਣਜੀਤ ਸਿੰਘ ਤੇ ਮਾਲਵੇ ਦੀਆਂ ਰਿਆਸਤਾਂ ਦੇ ਸਾਰੇ ਰਾਜੇ ਪੰਥਕ ਤੌਰ 'ਤੇ ਇਕੱਠੇ ਹੋ ਕੇ ਅੰਗਰੇਜ਼ਾਂ ਨਾਲ ਦੋ ਹੱਥ ਕਰਦੇ ਤਾਂ ਥੋੜ੍ਹੇ ਹੀ ਚਿਰ ਵਿੱਚ ਸਿੰਘ ਸਾਰੇ ਹਿੰਦੁਸਤਾਨ ਦੇ ਬਾਦਸ਼ਾਹ ਹੁੰਦੇ ਤੇ ਅੱਜ ਸਾਨੂੰ ਸਾਰੀ ਦੁਨੀਆਂ ਉਪਰ ਰਾਜ ਕਰਨ ਦਾ ਮਾਣ ਪ੍ਰਾਪਤ ਹੁੰਦਾ। ਪਰ ਚਾਲਾਕ ਅੰਗਰੇਜ਼ ਮਦਾਰੀ ਨੇ ਆਪਣੀ ਤਿੱਖੀ ਰਾਜਨੀਤੀ ਰਾਹੀਂ ਮਲਵਈ ਰਾਜਿਆਂ ਨੂੰ ਮਹਾਰਾਜਾ ਰਣਜੀਤ ਸਿੰਘ ਦਾ ਹਊਆ ਦਿਖਾ ਕੇ ਆਪਣੇ ਵੱਲ ਕਰ ਲਿਆ। ਇਸ ਤਰ੍ਹਾਂ ਖ਼ਾਲਸਾ ਪੰਥ ਦੀ ਸਾਂਝੀ ਸ਼ਕਤੀ ਦੋ ਥਾਂ ਵੰਡ ਦਿੱਤੀ ਗਈ। ਉਂਵ ਤਾਂ ਭਾਵੇਂ ਉਸ ਸਮੇਂ ਪਹਿਲਾਂ ਹੀ ਆਪਸੀ ਖਿਚਾ ਦੇ ਕਾਰਨ ਮਾਝੇ ਤੇ ਮਾਲਵੇ ਦੇ ਦੋ ਗਰੁੱਪ ਬਣ ਚੁੱਕੇ ਸਨ, ਪਰ ਅੰਗਰੇਜ਼ ਨੇ ਬੜੀ ਹੀ ਚੁਸਤੀ ਨਾਲ ਮਲਵਈ ਰਿਆਸਤਾਂ ਦੇ ਰਾਜਿਆਂ ਨੂੰ ਮਹਾਰਾਜੇ ਤੋਂ ਦੂਰ ਕਰੀ ਰੱਖਿਆ ਅਤੇ ਆਪਣੀਆਂ ਫੌਜਾਂ ਵਿੱਚ ਭਰਤੀ ਕੀਤੇ ਸਿੰਘਾਂ ਦੇ ਮਨਾਂ ਅੰਦਰ ਵੀ ਮਾਝੇ ਅਤੇ ਮਾਲਵੇ ਦਾ ਪਾੜਾ ਪਾ ਦਿੱਤਾ। ਇਸੇ ਪਾੜੇ ਨੂੰ ਹੋਰ ਚੌੜਾ, ਡੂੰਘਾ ਤੇ ਪੱਕਾ ਕਰਨ ਲਈ ਸ੍ਰ.ਰਤਨ ਸਿੰਘ ਭੰਗੂ ਪਾਸੋਂ ਅਜਿਹੇ ਪ੍ਰਸੰਗ ਲਿਖਵਾਏ ਜਿਨ੍ਹਾਂ ਨੂੰ ਸੁਣ ਕੇ ਮਲਵਈ ਤੇ ਮਝੈਲ ਕਦੀ ਵੀ ਇਕੱਠੇ ਨਾ ਹੋ ਸਕਣ। ਜਿਵੇਂ ਮੁਗ਼ਲੀਆ ਹਕੂਮਤ ਨੇ ਤੱਤ ਖ਼ਾਲਸੇ ਨੂੰ ਬੰਦਾ ਸਿੰਘ ਨਾਲੋਂ ਪਾੜ ਕੇ ਤੇ ਮਦਦ ਲੈ ਕੇ ਬੰਦਾ ਸਿੰਘ ਨੂੰ ਫ਼ਤਹ ਕਰਕੇ, ਪਕੜ ਕੇ ਸ਼ਹੀਦ ਕੀਤਾ ਸੀ। ਇਵੇਂ ਹੀ ਅੰਗ੍ਰੇਜ਼ ਨੇ ਮਹਾਰਾਜਾ ਰਣਜੀਤ ਸਿੰਘ ਤੋਂ ਬਾਅਦ ਮਲਵਈਰਾਜਿਆਂ ਨਾਲ ਹੀ ਸਾਰੇ ਪੰਜਾਬ ਤੇ ਕਬਜ਼ਾ ਕੀਤਾ, ਭਾਵੇਂ ਉਹਨਾਂ ਨੂੰ ਆਪਣੇ ਰਾਜ ਦੇ ਅੰਤ ਤੱਕ ਕੁਝ ਸਹੂਲਤਾਂ ਦੇਈ ਰੱਖੀਆਂ। ਇਹ ਵੀ ਹੋ ਸਕਦਾ ਹੈ ਕਿ ਭੰਗੂ ਜੀ ਨੇ ਸੁਣੀਆਂ ਸੁਣਾਈਆਂ ਗੱਲਾਂ ਨੂੰ ਸੱਚ ਸਮਝ ਕੇ ਅਨਭੋਲ ਹੀ ਐਸੇ ਸ਼ਬਦ ਲਿਖ ਦਿੱਤੇ ਹੋਣ। ਬਰਾੜਾਂ ਦੀਆਂ ਦੋ ਸਾਖੀਆਂ ਤੇ ਇਕ ਕਪੂਰੇ ਬਰਾੜ ਦੀ ਸਾਖੀ ਲਿਖੀ ਹੈ, ਇਹਨਾਂ ਤਿੰਨਾਂ ਦੇ ਅੰਤ ਵਿੱਚ ਭੰਗੂ ਜੀ ਮੰਨਦੇ ਹਨ ਕਿ:- 'ਰਤਨ ਸਿੰਘ ਨੇ ਜਿਮ ਸੁਨੀ, ਤੈਸੀ ਦਈ ਲਿਖਾਇ। ਰਤਨ ਸਿੰਘ ਸੁਨ ਪਿਤਾ ਤੇ ਤੈਸੀ ਲਿਖੀ ਸੰਭਾਲ।... 'ਰਤਨ ਸਿੰਘ ਤਿਮ ਹੀ ਲਿਖੀ ਜਿਮ ਸੁਨੀ ਬ੍ਰਿਧਨ ਕੈ ਪਾਸ। 'ਚੂੰਕਿ ਭੰਗੂ ਜੀ ਮਝੈਲ ਸਨ ਇਸ ਲਈ ਉਨ੍ਹਾਂ ਨੇ ਮਲਵਈਆਂ ਤੇ ਖ਼ਾਸ ਕਰ ਬੈਰਾੜਾਂ ਸਬੰਧੀ ਬੜੇ ਹੀ ਅਪ-ਸ਼ਬਦਾਂ ਦਾ ਪ੍ਰਯੋਗ ਕੀਤਾ ਹੈ। ਜਿਸ ਤੋਂ ਪ੍ਰਭਾਵਿਤ ਹੋ ਕੇ ਗਿਆਨੀ ਗਿਆਨ ਸਿੰਘ ਜੀ ਨੇ ਵੀ ਨਹਲੇ ਤੇ ਦਹਲਾ ਮਾਰਨ ਵਾਂਗ ਮਝੈਲ ਸਿੰਘਾਂ ਦੇ ਸਬੰਧ ਵਿੱਚ ਕੁਝ ਉਹੋ ਜਿਹੇ ਹੀ ਸ਼ਬਦ ਵਰਤ ਦਿੱਤੇ ਜੋ ਪੰਥ ਵਿੱਚ ਪਿੱਛੇ ਹੁਣ ਤੱਕ ਫੁੱਟ ਦਾ ਕਾਰਨ ਬਣਦੇ ਆਏ ਹਨ। ਮੇਰੇ ਵਿਚਾਰ ਵਿੱਚ ਦੋਹਾਂ ਹੀ ਲੇਖਕਾਂ ਨੂੰ ਐਸਾ ਨਹੀਂ ਕਰਨਾ ਚਾਹੀਦਾ ਸੀ। ਮੈਂ ਪਾਠਕਾਂ ਦੀ ਸੇਵਾ ਵਿੱਚ ਸਨਿੰਮ੍ਰ ਪ੍ਰਾਰਥਨਾ ਕਰਾਂਗਾ ਕਿ ਅੱਗੋਂ ਇਨ੍ਹਾਂ ਲਿਖਤਾਂ ਦੀ ਅਸਲੀਅਤ ਨੂੰ ਸਮਝ ਕੇ ਕਿਸੇ ਭੜਕਾਹਟ ਵਿੱਚ ਨਹੀਂ ਆਉਣਾ ਚਾਹੀਦਾ। ਗੁਰੂ ਕੇ ਸਿੰਘ ਭਾਵੇਂ ਕਿਸੇ ਦੇਸ਼, ਪ੍ਰਾਂਤ, ਜ਼ਾਤ, ਗੋਤ, ਰੰਗ ਤੇ ਨਸਲ ਨਾਲ ਸਬੰਧਿਤ ਹੋਣ, ਸਾਡੇ ਵੱਲੋਂ ਉਹਨਾਂ ਨੂੰ ਗੁਰੂ ਕੇ ਲਾਡਲੇ ਸਪੁੱਤਰ ਤੇ ਸਕੇ ਭਰਾਵਾਂ ਤੋਂ ਵੱਧ ਪਿਆਰੇ ਸਮਝਣਾ ਚਾਹੀਦਾ ਹੈ।

ਯਦਪਿ ਥੇ ਮਲਵਈ[1], ਤਥਾਪੀ।
ਸੇਵਾ ਛਡਤੇ ਨਾਹਿਂ ਕਦਾਪੀ ॥੬੮॥
ਯੌਂ ਹੀ ਕੇਤਿਕ ਬਰਖ ਬਿਤਾਏ।
ਦਈ ਪਨਾਹ[1] ਮਝੈਲ ਜਬਿ ਆਏ ॥੬੯॥

[1]ਭਾਵੇਂ ਮਲਵਈ (ਸਭ ਕੁਝ ਜਾਣਦੇ) ਸਨ।
[1]ਸ਼ਰਨ, ਓਟ।

ਦੋਹਰਾ:
ਪੁਨਾ ਮਾਲਵੇ ਦੇਸ ਤੈ,
ਕਰਿ ਕੈ ਪੰਥ ਸਲਾਹਿ।
ਬਾਂਧਿ ਜਥੇ ਬਹੁ ਠੌਰ ਤਬਿ,
ਧਸੇ ਪੰਜਾਬ ਸੁ ਚਾਹਿ ॥੭੦॥
ਚੌਪਈ:
ਰਾਇ ਕੋਟ ਅਰ ਗਿਰਦ ਮਲੇਰੈਂ[1]।

[1]ਮਲੇਰ-ਕੋਟਲੇ ਦੇ ਦੁਆਲੇ।

ਰਹੇ ਜਥੇ ਦੁਇ ਅਧਿਕ ਦਲੇਰੈਂ।
ਤੀਨ ਕੁ ਜਥੇ ਸੁ ਗਿਰਦ ਸਰੁੰਦੈਂ।
ਸੱਤ੍ਰੈਂ ਲੂਟਤ ਫਿਰੈਂ ਬੁਲੰਦੈਂ ॥੭੧॥
ਗਿਰਦ ਸਮਾਣੇ ਰਹਿ ਇਕ ਜਥਾ।
ਓਰ ਸਹਾਰਨ ਪੁਰਿ ਭੀ ਤਥਾ।
ਬਾਕੀ ਬੀਚ ਪੰਜਾਬ ਅਪਾਰੇ।
ਦੁਆਬੇ ਮਾਝੇ ਦੜਪ[1] ਮਝਾਰੇ ॥੭੨॥

[1]ਰਾਵੀ ਤੇ ਝਨਾਂ ਦੇ ਵਿਚਕਾਰਲਾ ਦੇਸ਼, ਦੁਆਬਾ ਰਚਨਾ (ਅ) 'ਦਰ-ਅਪ' ਦੋ ਜਲਾਂ ਦੇ ਅੰਦਰ ਦਾ ਦੇਸ।

ਨਿਜ ਸੱਤ੍ਰਨ ਕੇ ਧਾਮ ਗਰਾਮੈਂ।
ਲੂਟਤ ਕੂਟਤ ਫਿਰੈਂ ਤਮਾਮੈਂ।
ਔਰ ਕਿਸੀ ਕਾ ਕੁਛ ਨਹਿਂ ਹਰੈਂ[1]।
ਬੈਰਿਨ ਪਰ ਬਿਜਰੀ ਜਯੋਂ ਪਰੈ ॥੭੩॥

[1]ਨਹੀਂ ਚੁਰਾਉਂਦੇ।

ਨਿਸ ਦਿਨ ਰਹੈਂ ਅਧਿਕ ਮਨਿ ਮਾਖੇ[1]।
ਹਿੰਦੁ ਧਰਮ ਕੋ ਚਹਿਂ ਹੀ ਰਾਖੇ।
ਰਾਹਿ ਬੰਦ ਤੁਰਕਨ ਕੇ ਕੀਨੇ।
ਅਰਜੰ-ਦਾਨ[1] ਤੋੜ ਸਭਿ ਦੀਨੇ ॥੭੪॥

[1]ਗੁੱਸੇ ਵਿੱਚ ਭਾਵ ਬੀਰ-ਰਸ ਵਿੱਚ।

[1]ਜੇਲ੍ਹ ਖਾਨੇ

ਲੋਗ ਲੁਟੇਰੇ ਔਰ ਹਜ਼ਾਰੈਂ।
ਮੁਜਰਮ[1] ਤੁਰਕਨ ਕੇਰ ਅਪਾਰੈਂ।
ਮਿਲੇ ਖਾਲਸੇ ਕੇ ਸੰਗ ਸਭਿ ਹੀ।
ਸਜੇ ਹਜ਼ਾਰੋਂ ਸਿੰਘ ਸੁ ਤਬਿ ਹੀ ॥੭੫॥

[1]ਦੋਸ਼ੀ।

ਮਾਰ ਲੂਟ ਕਰਿ ਜਾਂਵਹਿ ਧਾਈ।
ਮੁਲਕ ਬੀਚ ਬਹੁ ਧੂਮ ਮਚਾਈ।
ਰਹੇ ਦੁਰਾਨੀ ਜੋਰ ਲਗਾਏ।
ਬੰਦੋਬਸਤ ਬਨ ਸਕਯੋ ਨ ਕਾਏ ॥੭੬॥
ਸਿੰਘ ਨ ਤਿਨ ਕੇ ਬਸ ਮੈ ਆਂਵੈਂ।
ਲੂਟ ਮਾਰ ਤੈ ਜੋ ਕੁਛ ਪਾਵੈਂ।
ਸੋਊ ਮਾਲਵੇ ਦੈਂਹ ਪੁਚਾਹੀ।
ਨਿਜ ਨਿਜ ਸਭੈ ਕਬੀਲਯੋਂ ਪਾਹੀ[1] ॥੭੭॥

[1]ਆਪੋ ਆਪਣੇ ਪਰਿਵਾਰਾਂ ਪਾਸ।

ਹਾਕਮ ਭਏ ਲਚਾਰ ਦੁਰਾਨੀ।
ਕਰੇ ਖਾਲਸੇ ਮਾਰਿ ਹਿਰਾਨੀ।
ਅਹਿਮਦ-ਸ਼ਾਹਿ ਪਾਇ ਯਹਿ ਸਾਰੈਂ[1]।
ਆਯੋ ਫੇਰ ਪੰਜਾਬ ਮਝਾਰੈਂ ॥੭੮॥

[1]ਖ਼ਬਰ।

ਦੋਹਰਾ:
ਸ਼ਾਹਿ ਦੁਰਾਨੀ ਆਇ ਕਰਿ,
ਥਿਰਿ ਲਹੌਰ ਰਿਸ ਧਾਰਿ।
ਫੌਜ ਕਟੀਲੀ[1] ਸਿੰਘਨ ਪਰ,
ਪਠੀ ਚਢਾਇ ਅਪਾਰ ॥੭੯॥

[1]ਤਿੱਖੀ, (ਅ) ਕੱਟਣ ਵਾਲੀ।

ਚੌਪਈ:

ਸਿਪਹਸਲਾਰ[1] ਬੁਲੰਦ ਖਾਨ ਤਬਿ। [1]ਸੈਨਾ-ਪਤੀ।
ਲੈ ਇਕ ਦਸਤਾ ਫੌਜ ਕੇਰ ਜਬਿ।
ਲਗਜੋ ਸਿੰਘਨ ਕੇ ਪਾਛੇ ਧਾਈ।
ਧਸੇ ਜੰਗਲੋਂ ਮੈਂ ਸਿੰਘ ਜਾਈ ॥੯੦॥
ਲੂਟ-ਮਾਰ ਬਹੁ ਨਿਸ ਕੋ ਰਾਖੈਂ।
ਪਰੈਂ ਚੁ-ਤਰਫੋਂ ਕਰੈ ਹਲਾਕੈਂ[1]। [1]ਮਾਰ ਦੇਂਦੇ ਹਨ।
ਪੈਠੈਂ[1] ਫੇਰ ਝੱਲ ਮੈਂ ਧਾਈ। [1]ਵੜ ਜਾਂਦੇ ਹਨ।
ਪੇਸ਼ ਨ ਲੇਸ ਤੁਰਕ ਕੀ ਜਾਈ ॥੯੧॥
ਦਿਸ ਮੁਲਤਾਨ ਦਰਜਾਵਨ ਤੀਰਾ[1]। [1]ਕਿਨਾਰੇ।
ਫਿਰੈਂ ਭਿਰਤ ਦੁਹਿ ਦਿਸ ਤੈ ਬੀਰਾ[1]। [1]ਸੂਰਮੇਂ।
ਜੰਗਲ ਕਹਿਲਾਵਤ ਸੋ ਬਾਰੈਂ।
ਸੌ ਸੌ ਕੋਸਨ ਪਰੀ ਉਜਾਰੈਂ ॥੯੨॥
ਤਿਨ ਮੈਂ ਮਿਰਗਨ ਜਯੋਂ ਸਿੰਘ ਫਿਰਹੀਂ।
ਨਹਿਂ ਦੁਰਾਨੀਆਂ ਤੈ ਕਿਤ ਘਿਰਹੀਂ।
ਬਲਿਕੈ ਸਿੰਘਨ ਗਿਲਜੇ ਮਾਰੇ।
ਕੂਟ ਲੂਟ ਬਹੁ ਕਰੇ ਲਚਾਰੇ ॥੯੩॥
ਹਾਰ ਮਾਨ ਫਿਰ ਫਿਰੇ ਪਿਛਾਰੀ।
ਆਇ ਪੁਕਾਰੇ ਸ਼ਾਹਿ ਅਗਾਰੀ।
ਕਹੈਂ ਸਿੰਘ ਨਹਿਂ ਹਮ ਤੈ ਮਰਹੀਂ।
ਮਹਾਂ ਸਘਨ ਬਨ ਮੈਂ ਵਹਿ ਫਿਰਹੀਂ ॥੯੪॥
ਪੀਐਂ ਨ ਪਾਨੀ ਅੰਨ ਨ ਖਾਹੀਂ।
ਸੀਤ ਉਸਨ[1] ਕਿਛ ਮਾਨੈਂ ਨਾਹੀਂ। [1]ਸਰਦੀ ਗਰਮੀ।
ਹਮ ਕੋ ਏਕ ਪਹਰ, ਬਿਨ ਪਾਨੀ।
ਹੋਤ ਕਾਟਨਾ ਮੌਤ ਨਿਸ਼ਾਨੀ ॥੯੫॥
ਪੁਨ ਵਹਿ ਜਾਨਤ ਭੇਤ ਦੇਸ ਕੇ।
ਬਸਨ ਵਾਰ ਹੈਂ ਮੁਲਕ ਏਸ ਕੇ।
ਹਮ ਪਰਦੇਸੀ ਭੂਲਤ ਬਨ ਮੈਂ।
ਦਿਸਾ-ਭ੍ਰਮ[1] ਹ੍ਵੈ ਜਾਵਤ ਮਨ ਮੈਂ ॥੯੬॥ [1]ਦਿਸ਼ਾ ਦਾ ਭੁਲੇਖਾ।
ਸਿੰਘ ਫਿਰਤ ਬਨ ਮੈਂ ਸਭਿ ਐਸੇ।
ਬਨ ਕੇ ਮਿਰਗ ਫਿਰਤ ਬਨ ਜੈਸੇ।
ਹਮਰੇ ਬਾਜ[1] ਨ ਬਨ ਮੈਂ ਬਰਹੀਂ[2]। [1]ਘੋੜੇ। [2]ਵੜਦੇ ਨਹੀਂ।
ਕਾਂਟੇ ਲਗੈਂ ਝੱਲ ਤੇ ਡਰਹੀਂ ॥੯੭॥
ਚਲਤ ਬੰਦੂਕਨ ਤੋਪ ਨ ਤਹਾਂ।
ਕਾਨਨ ਸਘਨ[1] ਭਯਾਨਕ ਮਹਾਂ। [1]ਸੰਘਣਾ ਜੰਗਲ।
ਹਮ ਸਿੰਘਨ ਕੋ ਕਿਹ ਬਿਧਿ ਮਾਰੈਂ।

ਹਮ ਕੋ ਹੀ ਉਲਟਾ ਵਹਿ ਗਾਰੈਂ ॥੮੮॥
ਨਿਕਸ ਝੱਲ ਤੈ ਨਿਸ ਕੋ ਆਵਤ।
ਝਟਪਟ ਲੂਟ ਕੂਟ ਕਰਿ ਜਾਵਤ।
ਉਨ ਕੋ ਹੈ ਜੰਗਲ ਮੈਂ ਮੰਗਲ[1]। — [1]ਅਨੰਦ।
ਡਰਤ ਨ ਜਰਾ ਸੁ ਕਰਤ ਉਦੰਗਲ[1] ॥੮੯॥ — [1]ਮੁਠ ਭੇੜ, ਜੰਗ।
ਹਮ ਕੋ ਬਨ ਤੈ ਯੌਂ ਡਰ ਐਹੈ।
ਹਿਮ-ਗਿਰ ਸਮ ਪਰ ਹੈਂ ਗਰ ਜੈਹੈਂ[1]। — [1](ਜੰਗਲ) ਹਿਮਾਲਾ ਪਹਾੜ ਵਰਗਾ ਹੈ (ਜੇ ਉਸ ਵਿੱਚ) ਵੜ ਜਾਵਾਂਗੇ ਤਾਂ ਗਲ਼ ਜਾਵਾਂਗੇ।
ਜੌਂ ਗਢ[1] ਹੋਇ ਤਾਂਹਿ ਚੜ੍ਹਿ ਤੋੜੈਂ। — [1]ਕਿਲ੍ਹਾ।
ਅਰ ਮਿਦਾਨ ਕਾ ਜੰਗ ਨਿਖੋੜੈਂ[1] ॥੯੦॥ — [1]ਮੁਕਾ ਦੇਈਏ।

ਦੋਹਰਾ:
ਯਹਿ ਸੁਨ ਅਹਿਮਦ-ਸ਼ਾਹਿ ਪੁਨ,
ਆਪ ਚਢ੍ਯੋ ਕਰਿ ਕੋਪ[1]। — [1]ਕ੍ਰੋਧ।
ਲੈ ਕਰਿ ਸੈਨਾ ਸੰਗ ਬਹੁ,
ਸਿੰਘਨ ਘਟਾਵਨ ਓਪ[1] ॥੯੧॥ — [1]ਉਪਮਾ, ਸ਼ੋਭਾ, ਵਡਿਆਈ।

ਛਪੈ:
ਕਸਮ ਕੁਰਾਨ ਉਠਾਇ,
ਸ਼ਾਹਿ ਬੋਲ੍ਯੋ ਯੌਂ ਖੀਝੈਂ[1]। — [1]ਖਿਝ ਕੇ।
ਸਿੰਘ ਕੌਮ ਕੋ ਆਜ,
ਕਰੋਂ ਮੈਂ ਸਭਿ ਨਿਰਬੀਜੈਂ[1]। — [1]ਬੀਜ ਨਾਸ਼।
ਹਿੰਦੁਸਤਾਨੀ ਤੁਰਕ ਔਰ
ਸਭਿ ਹੀ ਪੰਜਾਬੀ।
ਮਿਲਿ ਤੁਰਕਾਨਿ ਮਹਾਨ ਚੜ੍ਹੀ
ਸਿੰਘ ਪਰ ਦਾਬੀ[1]। — [1]ਦਬਾਉਣ ਲਈ।
ਇਮ ਚਢ੍ਯੋ ਕੋਪ ਕਰਿ ਕਾਲ ਸਮ,
ਅਹਿਮਦ-ਸ਼ਾਹਿ ਦੁਰਾਨਿ-ਪਤਿ[1]। — [1]ਦੁਰਾਨੀ ਪਠਾਣਾਂ ਦਾ ਬਾਦਸ਼ਾਹ। (ਦੁਰਾਨੀ- ਸੱਦੋਜ਼ਈ ਪਠਾਣਾਂ ਦੀ ਅੱਲ 'ਦੁਰਾਨੀ' ਹੈ।)
ਤਬਿ ਘੱਲੂਘਾਰਾ[1] ਕਰਨ ਹਿਤ, — [1]ਸਰਬ ਨਾਸ਼, ਤਬਾਹੀ।
ਸਿੰਘਨ ਕਾ ਪਹਿਚਾਨ ਅਤਿ ॥੯੨॥
ਜਾਇ ਦੁਰਾਨੀ-ਸ਼ਾਹਿ, ਅਗਨਿ
ਬਨ[1] ਕੋ ਲਗਵਾਈ। — [1]ਜੰਗਲ।
ਚਲੇ ਸਿੰਘ ਬਨ ਛੋਰਿ,
ਸ਼ਾਹਿ ਲਾਗ੍ਯੋ ਪਿਛਵਾਈ।
ਮੁੜਿ ਮੁੜਿ ਖੜਿ ਖੜਿ ਲੜੈਂ ਸਿੰਘ,
ਤੁਰਕਨ ਕੈ ਸੰਗੈ।
ਕਈ ਬਾਰ ਕਰਿ ਜੰਗ,
ਤੁਰਕ ਕੀਨੇ ਬਹੁ ਭੰਗੈਂ[1]। — [1]ਨਾਸ਼।

ਨਿਜ ਆਗੇ ਰਖੈਂ ਬਹੀਰ[1] ਸਭਿ, — [1]ਚਲਦੇ ਹੋਏ ਸਿੰਘਾਂ ਦਾ ਬਹੁਤਾ ਇਕੱਠ, ਜਿਸ ਵਿੱਚ ਇਸਤ੍ਰੀਆਂ ਤੇ ਬੱਚੇ ਵੀ ਸਨ।
ਫਿਰ ਪੀਛੇ ਜੰਗੀ ਸਿੰਘ ਰਹਿਂ।
ਨਿੱਤ ਮਾਰਿ ਚੌਗੁਨੈ ਆਪ ਤੈ
ਤੁਰਕਨ ਕੋ, ਫਿਰ ਸਿੰਘ ਮਰਹਿਂ ॥ ੯੩ ॥
ਆਗੇ ਆਗੇ ਸਿੰਘ,
ਤੁਰਕ ਨਿਤ ਮਗਰ ਫਿਰਾਂਹੀਂ।
ਰੈਨ ਦਿਨਸ ਨਹਿਂ ਚੈਨ
ਲੈਨ ਮਿਲਹੀ ਕਿਸ ਠਾਂਹੀਂ।
ਮਿਲੈਂ ਡਗਰ ਮੈਂ[1] ਨਗਰ ਜੋਊ, — [1]ਰਸਤੇ ਵਿੱਚ।
ਲੁਟ ਤਿਨ ਕੋ ਖਾਵੈਂ।
ਮਿਲੈਂ ਚੌਗੁਨੇ ਆਇ
ਜਿਤਿਕ ਲਰ ਕਰਿ ਮਰ ਜਾਵੈਂ।
ਸਮ ਸੋਮੇਂ ਸਲਲ[1] ਸੁਭਾਵ ਥਾ, — [1]ਪਾਣੀ ਦੇ ਸੋਮੇਂ ਵਾਂਗ।
ਲਖੋ[1] ਪੰਥ ਕਾ ਭਲੇ ਤਬਿ। — [1]ਜਾਣੋ।
ਪਿਖਿ ਸ਼ਾਹਿ ਪੁਨਾ ਪੁਨ ਖਿਝਿ ਕਹੈ,
ਯਹਿ ਬੁਰੇ ਬਲਾਂਈ ਸਿੰਘ ਸਭਿ ॥ ੯੪ ॥
ਨਹਿਂ ਸਮਝਜੋ ਕਛੁ ਜਾਇ,
ਕਹਾਂ ਤੈ ਹੈਂ ਯਹਿ ਆਵਤ।
ਨਭ ਤੈ[1] ਗਿਰਹੀਂ ਕਿਧੋਂ — [1]ਆਕਾਸ਼ ਤੋਂ।
ਧਰਾ ਤੈ ਨਿਕਸਤ ਭਾਵਤ[1]। — [1]ਮਨ ਦੀ ਮਰਜ਼ੀ ਨਾਲ।
ਹਮ ਮਾਰਤ ਥਕ ਗਏ,
ਏਹੁ ਨਹਿਂ ਬਢਤ ਥਕਾਵਤ।
ਰਕਤ-ਬੀਜ[1] ਕੀ ਕਿਧੋਂ ਏਹੁ — [1]ਇਕ ਦੈਂਤ ਜੋ ਸੁੰਭ ਦਾ ਸੈਨਾਪਤੀ ਸੀ, ਜਿਸ ਦੇ ਲਹੂ ਦੀਆਂ ਬੂੰਦਾਂ ਤੋਂ ਅਨੇਕਾਂਰਾਖਸ਼ ਪੈਦਾ ਹੋ ਜਾਂਦੇ ਸਨ।
ਸੰਤਾਨ[1] ਕਹਾਵਤ। — [1]ਉਲਾਦ।
ਜਲ ਚਸ਼ਮੇ ਸਮ ਨਦਿ ਕੂਪ ਯਹਿ,
ਬਹੁ ਬਢ ਹੈਂ ਕਟੇ ਗੁਲਾਬ ਜਿਮ[1]। — [1]ਸੋਮੇਂ, ਨਦੀ ਤੇ ਖੂਹ ਦੇ ਪਾਣੀ ਅਤੇ ਕੱਟੇ ਹੋਏ ਗੁਲਾਬ ਵਾਂਗ ਇਹ ਸਿੰਘ ਵਧਦੇ ਹਨ।
ਯਹਿ ਪੀ ਕਰਿ ਆਬ-ਹਜਾਤ[1] ਪੁਨ, — [1]ਅੰਮ੍ਰਿਤ।
ਸਿੱਖ ਬਨਤ ਹਮ ਸੁਨਜੋ ਇਮ ॥ ੯੫ ॥
ਯਾਂਹੀਂ ਤੈ ਨਹਿਂ ਨੀਂਦ ਭੂਖ,
ਤ੍ਰਿੱਖਾ ਕਠਿਨਾਈ।
ਸੀਤ ਘਾਮ[1] ਬੀਮਾਰੀ, — [1]ਠੰਢ ਤੇ ਗਰਮੀ।
ਇਨੈ ਨ ਬਜਾਪਤ ਕਾਈ।
ਰਹਿਤ ਨਿੱਤ ਨੌਜ੍ਵਾਨ,
ਥਕਤ ਨਹਿਂ ਬਨੇ ਲੋਹ ਕੇ।

ਲਰਤ ਭਿਰਤ ਨਹਿਂ ਮਰਤ,
ਸਦਾ ਰਹਿਂ ਭਰੇ ਕੋਹ ਕੇ[1]। [1]ਕ੍ਰੋਧ ਦੇ।
ਇਸ ਭਾਂਤਿ ਸ਼ਾਹਿ ਬਹੁ ਬਾਤ ਕਹਿ,
ਤਾਜੱਬ ਰਹਿ ਗਯੋ ਹਾਰਿ ਹਟਿ।
ਇਤ ਸਤਲੁਜ ਲਖਿ[1] ਸਭਿ ਪੰਥ ਪੁਨ, [1]ਲੰਘ ਕੇ।
ਸਭਰਾਵੀਂ ਡੇਰਾ ਥਿਰਯੋ ਠਟ[1] ॥ ੯੬ ॥ [1]ਸਭਰਾਂਵਾਂ ਪਿੰਡ ਡੇਰਾ ਕਰ ਕੇ ਠਹਿਰ ਗਿਆ।

ਦੋਹਰਾ:
ਸਰ ਹਰਿ ਸਿੱਧੀ ਜੀਵ ਤਬਿ,
ਸੰਮਤ ਹੁਤੋ[1] ਪਛਾਨ। [1]ਤਦੋਂ ਸੰਮਤ ੧੮੧੫ ਬਿ: ਸੀ। (ਸਰ- ੫। ਹਰਿ- ੧। ਸਿੱਧੀ- ੮। ਜੀਵ- ੧=੧੮੧੫ ਬਿ:)।
ਇਤੀ[1] ਭਯੋ ਯਹਿ ਧਜਾਇ ਅਬਿ, [1]ਸਮਾਪਤ।
ਬੰਦਨ ਪੰਥਹਿ ਠਾਨ ॥ ੯੭ ॥

ਇਤਿ ਸ੍ਰੀ ਗੁਰੁ ਪੰਥ ਪ੍ਰਕਾਸ਼ ਗ੍ਰੰਥੇ ਉੱਤ੍ਰਾਰਧੇ ਗਯਾਨ ਸਿੰਘ ਵਿਰਚਿਤੇ 'ਮੀਰ ਮੋਮਨ ਕਾ ਬਧ, ਅਹਿਮਦ ਸ਼ਾਹਿ ਕਾ ਪ੍ਰਸੰਗ', ਬਰਨਨੰ ਨਾਮ ਉਣਤਾਲੀਸਮੋਂ ਬਿਸ੍ਰਾਮ ॥ ੩੯ ॥

## ੪੦. {ਵੱਡਾ-ਘਲੂਘਾਰਾ, ਬਾਮਣੀ ਤੇ ਕੁਤਬੇ ਆਦਿ ਪਿੰਡਾਂ ਪਾਸ, ਅਹਿਮਦ ਸ਼ਾਹ ਤੇ ਖ਼ਾਲਸੇ ਦਾ ਜੰਗ}

ਦੋਹਰਾ:

ਸਿੰਘ ਬਪੂ ਧਰਿ ਸਿੰਘ ਸਮ,
ਹਨੇ ਗਜਿੰਦ ਤੁਰਕਿੰਦ[1]।

[1]ਜਿਨ੍ਹਾਂ ਸਿੰਘ ਸਰੂਪ ਧਾਰ ਕੇ ਸ਼ੇਰ ਵਾਂਗ ਤੁਰਕਾਂ ਦੇ ਰਾਜਿਆਂ ਰੂਪ ਹਾਥੀਆਂ ਨੂੰ ਮਾਰਿਆ।

ਬਿਘਨ ਨਿਕੰਦਨ ਬੰਦ ਹੋਂ,
ਗੁਰੁ ਗੁਬਿੰਦ ਮ੍ਰਿਗਿੰਦ[1] ॥੧॥

[1]ਬਿਘਨਾਂ ਨੂੰ ਕੱਟਣ ਵਾਲੇ ਜਾਣ ਕੇ ਮੈਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਨਮਸ਼ਕਾਰ ਕਰਦਾ ਹਾਂ।

ਸ਼ਾਹਿ ਦੁਰਾਨੀ ਜਸੋਂ ਕਰੈ,
ਸਿੰਘਨ ਘੱਲੂਘਾਰ[1]।
[1]ਸਿੰਘਾਂ ਦੀ ਤਬਾਹੀ।
ਭਾਰਥ ਸਮ[1] ਬਡ ਜੰਗ ਹ੍ਵੈ,
[1]ਮਹਾਂ-ਭਾਰਤ ਵਾਂਗ।
ਏਸ ਅਧਜਾਇ ਮਝਾਰ ॥੨॥

ਚੌਪਈ:

ਪਾਰ ਸਤਲੁਜੋਂ ਜਾਇ ਖਾਲਸੇ।
ਲੂਟੇ ਬੈਰੀ ਜਨ ਬਿਸਾਲਸੇ[1]।
[1]ਬਹੁਤੇ।
ਰਾਇ-ਕੋਟ ਅਰ ਗਿਰਦ ਮਲੇਰੈਂ।
ਲੂਟਯੋ ਮੁਲਕ ਕਰੀ ਨਹਿਂ ਦੇਰੈਂ ॥੩॥
ਔਰ ਦੇਸ ਬਹੁ ਗਿਰਦ ਸਰ੍ਹੰਦੈਂ।
ਹੱਲਾ ਕਰਿ ਕੈ ਲੁਟਯੋ ਬੁਲੰਦੈਂ।
ਜਥੇਦਾਰ ਇਕ ਸਿੰਘ-ਦਯਾਲੈਂ।
ਥਾ ਮਲਵਈ ਬਿਰਾੜ ਬਿਸਾਲੈਂ ॥੪॥
ਸੌ ਪਚਾਸ ਸਿੰਘ ਰਖਤੋ ਸੰਗੈਂ।
ਮਾਰਤ ਧਾੜੇ[1] ਦੌਰਿ ਨਿਸੰਗੈਂ।
[1]ਡਾਕੇ।
ਇਕ ਦਿਨ ਉਨ ਜਾ ਲਤਾਪੁਰ ਲੂਟਯੋ।
ਬੈਰਾੜਨ ਕੋ ਦਾਰਦ ਟੂਟਯੋ ॥੫॥
ਦੂਰ ਦੂਰ ਲੌ ਹਿੰਦੁਸਤਾਨੈ।
ਲੂਟੇ ਮਾਰੇ ਸ਼ਹਿਰ ਕਿਤਾਨੈ[1]।
[1]ਕਿਤਨੇ ਹੀ।
ਕਈ ਬਾਰ ਤੁਰਕਨ ਸੋਂ ਲਰਾ।
ਪਰਾ ਬਾਂਧਿ[1] ਬਹੁ ਸੱਤ੍ਰਨ ਹਰਾ ॥੬॥
[1]ਜੱਥੇਬੰਦ ਹੋ ਕੇ।
ਜਤੀ ਸਤੀ ਥਾ ਸਖੀ[1] ਬਹਾਦਰ।
[1]ਦਾਤਾ।
ਸਿੰਘ ਗੁਰੂ ਕਾ ਪੂਰਨ ਨਾਦਰ[1]।
[1]ਅਣੋਖਾ।
ਜਬਿ ਜਬਿ ਪੰਥ ਮਾਲਵੇ ਜਾਵੈ।
ਸੋ ਸਭਿ ਕੀ ਅਤਿ ਸੇਵ ਕਮਾਵੈ ॥੭॥
ਇਕ ਦਿਨ ਤਿਨ ਕਿਯ ਐਸ ਕਮਾਲੈਂ[1]।
[1]ਪੂਰਨ (ਬਹਾਦਰੀ)।
ਲੁਟੀ ਸਰ੍ਹੰਦ ਲੀਨ ਬਹੁ ਮਾਲੈਂ।
ਦੌਲਤ ਲਯਾਇ ਖਾਲਸੇ ਦੀਨੀ।

ਇਕ ਦੁਸ਼ਮਨ ਫਿਰ ਚੁਗਲੀ ਕੀਨੀ ॥ ੮ ॥
ਦਜਾਲ ਸਿੰਘ ਇਕ ਨਿਸ ਮੈਂ ਜਾਹੀ।
ਰਹਯੋ ਕਲਾਲਨ[1] ਕੇ ਘਰ ਮਾਂਹੀਂ।
ਪੀ ਸ਼ਰਾਬ* ਬਹੁ ਭਯੋ ਬਿਹੋਸ਼ੈਂ।
ਮੁਖਬਰਿ[1] ਹਾਕਮ ਤਈਂ ਸਜੋਸ਼ੈਂ[2] ॥ ੯ ॥
ਲਜਾਇ ਸੰਗ ਦੀਨੋ ਪਕਰਾਈ।
ਜੈਨ-ਖਾਨ ਢਿਗ ਦਯੋ ਪੁਚਾਈ।
ਫਾਂਸੀ ਦਯੋ ਸਿੰਘ ਤਿਨ ਲਾਈ।
ਸਿੰਘਨ ਸਾਰ[1] ਯਹੀ ਜਬਿ ਪਾਈ ॥ ੧੦ ॥
ਲੂਟਯੋ ਗਾਮ ਚੁਗਲ ਕਾ ਜਾਏ।
ਤੇਗ ਬੇਗ[1] ਤਿਸ ਘਰੈਂ ਬਗਾਏ[2]।
ਦਜਾਲ ਸਿੰਘ ਥਾ ਜਿਨ ਪਕਰਾਯੋ।
ਹਾਕਮ ਪੈਂਚ ਸਿੰਘਨ ਜੌ ਪਾਯੋ ॥ ੧੧ ॥
ਸਭਿ ਕੋ ਸਜ਼ਾ ਦੀਨ ਅਤਿ ਭਾਰੀ।
ਜਿਮ ਫਿਰ ਕੋ ਅਸ ਕਰੈ ਨਾ ਕਾਰੀ[1]।
ਹੁਤੇ ਬਿਰਾੜ ਜੁ ਤਾਂ ਕੇ ਸੰਗੀ।
ਤਿਨ ਭੀ ਕਰੀ ਮਰਦਮੀ[1] ਚੰਗੀ ॥ ੧੨ ॥
ਲੂਟਿ ਸਰ੍ਹੰਦ ਗਿਰਦ ਧੁੰਮ ਪਾਈ।
ਮਾਰਯੋ ਜੈਨੇ ਕਾ ਬਡ ਭਾਈ।
ਜੈਨ-ਖਾਨ ਕੋ ਕਰਯੋ ਲਚਾਰੈਂ।
ਬਦਲੇ ਲੀਨੇ ਤਿਸ ਤੈ ਭਾਰੈਂ ॥ ੧੩ ॥
ਐਸੀ ਐਸੀ ਬਾਤ ਅਪਾਰੈਂ।
ਹੋਇ ਰਹੀ ਥੀ ਉਨ ਦਿਨ ਸਾਰੈਂ।
ਜੈਨ-ਖਾਨ ਹ੍ਵੈ ਤੰਗ ਚੁਫੇਰੀ।
ਰਾਇ-ਕੋਟੀਏ ਮਿਲੇ ਮਲੇਰੀ ॥ ੧੪ ॥
ਇਤਜਾਦਿਕ ਤੁਰਕਨ ਮਥ ਬਾਤੈਂ[1]।
ਸ਼ਹਿ[1] ਸੱਦ ਲਿਯ ਹਿਤ ਸਿੰਘਨ ਘਾਤੈਂ[2]।
ਪਾਸ ਰਾਇਪੁਰ ਗੁੱਜਰਵਾਲੈਂ।
ਉਤਰ ਰਹਯੋ ਥਾ ਪੰਥ ਬਿਸਾਲੈਂ ॥ ੧੫ ॥
ਲੂਟ ਮਾਰ ਕਰਿ ਦੁਸ਼ਮਨ ਤਾਂਈਂ।
ਦੇਸ ਸਗਲ ਮੈਂ ਧੁੰਮ ਮਚਾਈ ॥ ੧੬ ॥
ਦੋਹਰਾ:
ਅਨੀ ਘਨੀ[1] ਲੈ ਸ਼ਾਹਿ ਤਬਿ,
ਅਯੋ ਲਹੌਰੋਂ ਧਾਇ।

[1]ਸ਼ਰਾਬ ਵੇਚਣ ਵਾਲਿਆਂ।
*ਦਜ਼ਾਲ ਸਿੰਘ ਬਾਰੇ ਕਵਿ ਜੀ ਨੇ ਖ਼ੁਦ ਲਿਖਿਆ ਹੈ ਕਿ 'ਜਤੀ ਸਤੀ ਥਾ ਸਖੀ ਬਹਾਦਰ ਸਿੰਘ ਗੁਰੂ ਕਾ ਪੂਰਨ ਨਾਦਰ।' (ਦੇਖੋ ਬਿਸ੍ਰਾਮ ਦਾ ਅੰਕ ਨੰ: ੭) ਫਿਰ ਅਜਿਹੇ ਗੁਣਾਂ ਵਾਲਾ ਪੂਰਨ ਗੁਰ-ਸਿੱਖ ਸ਼ਰਾਬੀ ਕਿਵੇਂ ਹੋ ਸਕਦਾ ਹੈ। ਧੋਖੇ ਨਾਲ ਪਕੜੇ ਜਾਣ ਦੇ ਹੋਰ ਕਾਰਨ ਵੀ ਹੋ ਸਕਦੇ ਹਨ।
[1]ਚੁਗ਼ਲ ਨੇ। [2]ਗੁੱਸੇ ਨਾਲ (ਭਰੇ ਹੋਏ ਨੂੰ)।
[1]ਖ਼ਬਰ।
[1]ਕਾਹਲੀ ਨਾਲ। [2]ਚਲਾ ਕੇ।
[1]ਮਾੜਾ ਕੰਮ।
[1]ਮਰਦਾਨਗੀ, ਬਹਾਦਰੀ।
[1]ਸਲਾਹਾਂ ਕਰਕੇ।
[1]ਅਹਿਮਦ ਸ਼ਾਹ ਨੂੰ। [2]ਮਾਰਨ ਵਾਸਤੇ।
[1]ਬਹੁਤੀ ਫ਼ੌਜ।

ਬਿਜਲੀ ਸਮ ਸਿੰਘਾਨ ਪੈ,
ਪਰਯੋ ਅਚਾਨਕ ਆਇ ॥੧੭॥
ਸ੍ਵੈਯਾ:
ਸਿੰਘਨ ਕਾ ਦਲ ਜਾਵਤ ਥਾ ਤਬਿ,
ਮਾਲਵ ਓਰ ਵਹੀਰ ਸੁ ਪਾਏ।
ਆਇ ਅਚਾਨਕ ਵੀਚ ਉਜਾੜ,
ਤਬੈ ਗਿਲਜਯੋਂ ਨਿਜ ਰੂਪ ਦਿਖਾਏ।
ਲਾਲ ਹੁਤੀ ਬਰਦੀ ਤਿਨ ਕੀ, ਅਰ
ਦਯੋਸ ਚਢਯੋ ਘਟਕਾ ਜੁਗ[1] ਆਏ। [1]ਦੋ ਘੜੀਆਂ।
ਔਰ ਬਸੰਤ ਰਿਤੂ ਤਬਿ ਥੀ, ਫਲ
ਫੂਲ ਪਲਾਸ[1] ਕਰੀਰ ਰਹਾਏ ॥੧੮॥ [1]ਪਲਾਹ, ਛਿੱਛਰੇ।
ਸਿੰਘਨ ਨਾਂਹਿ ਲਖੇ ਗਿਲਜੇ ਤਬਿ,
ਯੌਂ ਸਭਿ ਕੇ ਮਨ ਮਾਂਹਿ ਰਹਾਈ।
ਫੂਲ ਪਲਾਸ ਕਰੀਰਨ ਕੇ ਯਹਿ,
ਕਾਨਨ[1] ਕੇ ਮਧ ਦੇਤ ਦਿਖਾਈ। [1]ਜੰਗਲ।
ਜੌ ਫਿਰ ਆਨਿ ਅਚਾਨਕ ਹੀ,
ਗਿਲਜਯੋਂ ਬਹੁ ਜੋਰਿ ਬੰਦੂਕ ਚਲਾਈ।
ਜਾਨ ਲਯੋ ਤਬਿ ਹੀ ਮਨ ਸਿੰਘਨ,
ਬਾਤ ਕੁਫੇਰ[1] ਬਨੀ ਅਬਿ ਆਈ ॥੧੯॥ [1]ਉਲਟੀ।
ਤਯਾਰ ਭਏ ਨਹਿਂ ਥੇ ਸਿੰਘ ਜੰਗ
ਹਿਤੈਂ[1], ਨਹਿਂ ਥੇ ਕਿ ਆਯੁਧ ਧਾਰੇ। [1]ਵਾਸਤੇ।
ਤੋੜੇ[1] ਲਗੇ ਨਹਿਂ ਥੇ ਕਿਸ ਹੀ ਢਿਗ, [1]ਪਲੀਤੇ, ਤੋਪ ਤੇ ਬੰਦੂਕ ਨੂੰ ਅੱਗ ਲਾਉਣ ਦੇ ਡੋਰੇ।
ਨਾਹਿਂ ਹੁਤੇ ਇਕਠੇ ਸਿੰਘ ਸਾਰੇ।
ਸੁੱਖੇ ਅਫੀਮ ਛਕੇ ਨਹਿਂ ਥੇ ਕਿਨ,
ਤਾੜੇ ਸੁਚੇਤੇ ਸਜੇ ਦਸਤਾਰੇ[1]। [1]ਜੰਗਲ ਪਾਣੀ ਵੀ ਨਹੀਂ ਗਏ ਸਨ ਤੇ ਨਾ ਹੀ (ਅਜੇ) ਦਸਤਾਰੇ ਸਜਾਏ ਸਨ।
ਆਨ ਕੰਬਖਤ[1] ਪਰੇ ਕਿਤ ਤੈ ਯਹਿ, [1]ਮੰਦ-ਭਾਗੀ, ਨੀਚ।
ਸਿੰਘ ਕਹੈਂ ਗਿਲਜੇ ਗੁਰੁ ਮਾਰੇ ॥੨੦॥
ਕੋਸ ਛਿ ਸਾਤਕ ਆਠ ਵਿਖੇ,
ਤਬਿ ਸਿੰਘਨ ਕਾ ਦਲ ਜਾਵਤ ਧਾਏ[1]। [1]ਜਾਂਦਾ ਸੀ।
ਆਨ ਪਰੇ ਗਿਲਜੇ ਜਿਨ ਪੈ,
ਵਹਿ ਸਿੰਘ ਭਏ ਤਿਨ ਕੇ ਸਮੁਹਾਏ[1]। [1]ਸਾਹਮਣੇ।
ਮਾਰਿ ਬੰਦੂਖਨ ਤੀਰਨ ਸੋਂ,
ਵਹਿ ਸਿੰਘ ਲਏ ਤੁਰਕਾਨਿ ਰੁਲਾਏ।
ਸ਼ੋਰ ਬੰਦੂਖਨ ਕਾ ਸੁਨ ਕੈ,
ਸਭਿ ਸਿੰਘ ਭਏ ਇਕਠੇ ਤਹਿਂ ਆਏ ॥੨੧॥
ਆਨ ਭਯੋ ਇਕਠਾ ਸਬਿ ਪੰਥ,

ਦੁਰਾਨਿਨ ਸੋਂ ਲਿਯ ਜੰਗ ਨਿਸੰਗਾ।
ਤੋਮਰ[1] ਤੀਰ ਗੁਲੇਲ ਰੁ ਸੇਲ[2],
[1]ਬਰਛੇ। [2]ਨੇਜੇ।
ਹਜ਼ਾਰ ਕਈ ਛੁਟਜੋ ਰਾਮਜੰਗਾ[1]।
[1]ਬੰਦੂਕਾਂ।
ਚੋਰ ਚਪੇ ਜਿਮ ਸਿੰਘਨ ਕੈ ਬਲ[1],
[1]ਸਿੰਘਾਂ ਨੇ ਖਿਝੇ ਚੋਰ ਵਾਂਗ ਬਲ ਕਰਕੇ।
ਕੀਨ ਘਨੇ ਗਿਲਜੇ ਅੰਗ ਭੰਗਾ।
ਮੋਰ ਦਏ ਗਿਲਜੇ ਇਕ ਬਾਰ,
ਜਜੋਂ ਸਿੰਧੁ ਕਾ ਜ੍ਵਾਰ[1] ਉਤਾਰਤ ਗੰਗਾ ॥੨੨॥
[1]ਸਮੁੰਦਰ ਦੇ ਚੜ੍ਹਾ ਨੂੰ।
ਪੰਥ ਕਹਜੋ ਪੁਨਹੂੰ ਮਿਲ ਕੈ,
ਅਬਿ ਬਾਤ ਨਿਦਾਨ[1] ਕੀ ਆਨ ਪਰੀ ਹੈ।
[1]ਅੰਤਦੀ, ਅਖ਼ੀਰ ਦੀ।
ਸਿੱਕਾ[1] ਬਰੂਦ ਨਹੀਂ ਹਮਰੇ ਢਿਗ,
[1]ਗੋਲੀਆਂ।
ਆਯੁਧ ਸਾਨ ਚਢੇ ਨ ਬਰੀ[1] ਹੈਂ।
[1]ਚੰਗੇ।
ਦੌਰਨ ਤੈ ਨਹਿਂ ਜਾਨ ਬਚੈ ਅਬਿ,
ਸੰਗ ਬਹੀਰਨ ਭੀਰ ਅਰੀ ਹੈ[1]।
[1]ਨਾਲ ਵਹੀਰੀਆਂ ਦੀ ਭੀੜ ਅੜੀ ਹੋਈ ਹੈ।
ਯਾਂ ਤੈ ਸਭੈ ਅਬਿ ਸੰਮੁਖ ਹੋਇ ਕੈ,
ਮਾਰ ਮਰੋ ਯਹਿ ਬਾਤ ਖਰੀ ਹੈ ॥੨੩॥
ਫੇਰ ਕਹਜੋ ਚੜ੍ਹ ਸਿੰਘ, ਉਪਾਇ
ਨ ਛੋਡੀਏ ਜਾਨ ਬਚਾਵਨ ਕੇਰੇ।
ਬਾਂਧ ਜਥੇ ਲਿਹੁ ਚਾਰ ਜਗਾ ਅਬਿ,
ਆਗੇ ਵਹੀਰ ਚਲਾਵਹੁ ਫੇਰੇ।
ਜੇਤਿਕ ਸਿੰਘ ਹੁਸ਼ਜਾਰ ਜੁਝਾਰ[1],
[1]ਲੜਾਕੇ, ਸੂਰਮੇਂ।
ਸੁ ਪਾਛੇ ਚਲੈਂ ਕਰਤੇ ਭਟ-ਭੇਰੇ[1]।
[1]ਜੰਗ।
ਯੌਂ ਲਰਤੇ ਭਿਰਤੇ ਸਭਿ ਹੀ ਅਬਿ,
ਮਾਲਵੇ ਓਰ ਚਲੈਂ ਬਿਨ ਦੇਰੇ ॥੨੪॥
ਮਾਨ ਲਈ ਸਭਿ ਸਿੰਘਨ ਬਾਤ,
ਸੁ ਬਾਂਕੁਰੇ ਬੀਰ[1] ਕਰੇ ਸੁ ਅਗਾਰੀ।
[1]ਚੰਗੇ ਸੂਰਮੇਂ।
ਸਿੰਘ ਕਟੀਲੇ[1] ਭਏ ਕਿਛੁ ਦਾਹਨੇ[2],
[1]ਲੜਾਕੇ। [2]ਸੱਜੇ ਪਾਸੇ।
ਬਾਂਏ[1] ਭਏ ਕਿਛੁ ਔਰ ਪਿਛਾਰੀ।
[1]ਖੱਬੇ ਪਾਸੇ।
ਵੀਚ ਵਹੀਰ ਕੀ ਭੀਰ ਲਈ ਕਰਿ,
ਬਾਲਕ ਬ੍ਰਿੱਧ ਸਭੀ ਨਰ ਨਾਰੀ।
ਔਰ ਹੁਤੋ ਅਸਬਾਬ ਜਿਤੋ,
ਸਕਟੇ[1] ਭਰਿ ਊਂਟ ਚਲਾਏ ਅਪਾਰੀ ॥੨੫॥
[1]ਗੱਡੇ।
ਯਾ ਬਿਧਿ ਸਿੰਘ ਸਭੈ ਲਰਤੇ
ਭਿਰਤੇ, ਤਬਿ ਮਾਲਵੇ ਓਰ ਪਧਾਰੇ।
ਤਾਂਹੀਂ ਸਮੈਂ ਇਤ ਤੈ ਬਹੁ ਲੈ ਦਲ,
ਨਾਜ਼ਮ ਜੈਨਾ ਅਯੋ ਬਲ ਧਾਰੇ।
ਸੰਗ ਅਯੋ ਲੱਛੀਰਾਮ ਦਿਵਾਨ,

ਮਲੇਰੀ ਪਠਾਨ ਬਜਾਇ ਨਗਾਰੇ।
ਏ ਸਭਿ ਹੀ ਮਿਲ ਕੈ ਗਿਲਜਯੋਂ ਸੰਗ,
ਸਿੰਘਨ ਕੇ ਪਰੇ ਗੈਲ ਅਪਾਰੇ[1] ॥੨੬॥
[1]ਬਹੁਤੇ ਪਿੱਛੇ ਪੈ ਗਏ।
ਸਿੰਘ ਚਲੇ ਲਰਤੇ ਤੁਰਕਾਨ ਸੋਂ,
ਚਾਰਕ ਕੋਸ ਵਿਖੇ ਬੰਧਿ ਪੱਲਾ[1]।
[1]ਪਰ੍ਹਾ ਬੰਨ੍ਹ ਕੇ, ਘੇਰਾ ਬੰਨ੍ਹ ਕੇ।
ਸਿੰਘ ਹੁਤੋ ਸਭਿ ਤੀਸ ਹਜਾਰਕ,
ਲਾਖ ਹੁਤੋ ਇਕ ਤਾਂਹਿ ਮੁਸੱਲਾ।
ਤੀਨ ਦਿਸਾ ਬਡ ਜੰਗ ਪਰਯੋ ਤਬਿ,
ਤੁਰਕਨ ਮੇਲ ਦਯੋ ਥਰਥੱਲਾ[1]।
[1]ਹਲਚਲੀ।
ਤੌ ਫਿਰ ਸਿੰਘਨ ਬੱਟਿ ਕਸੀਸ[1],
[1]ਗੁੱਸਾ ਖਾ ਕੇ (ਅ) ਕਚੀਚੀ ਵੱਟ ਕੇ।
ਹਟਾਇ ਦਏ ਗਿਲਜੇ ਕਰਿ ਹੱਲਾ ॥੨੭॥
ਕੋਸ ਦੁ ਤੀਨਕ ਸਿੰਘ ਗਏ ਜਬਿ,
ਫੇਰ ਪਰੇ ਮੁਸਲੇ ਬਲ ਕੈ ਕੈ।
ਸਿੰਘ ਦਏ ਬਿਚਲਾਇ[1] ਤਿਨੈ,
[1]ਖਿੰਡਾ ਦਿੱਤੇ।
ਬਹੁ ਮਾਰ ਬੰਦੂਖਨ ਕੀ ਦਬ ਦੈ ਕੈ।
ਸਿੰਘਨ ਕੇ ਸਰਦਾਰਨ, ਫੇਰ
ਵਿਚਾਰ ਕਰਯੋ, ਇਕ ਠੌਰ ਮਿਲੈ ਕੈ।
ਛੋਡਤ ਨਾ ਮੁਸਲੇ ਹਮ ਕੋ ਇਮ,
ਬਾਂਧ ਕੈ ਗੋਲ[1] ਚਲੌ ਅਬਿ ਧੈ ਕੈ ॥੨੮॥
[1]ਘੇਰਾ ਬੰਨ੍ਹ ਕੇ।

ਚੌਪਈ:

ਸਭਿ ਸਰਦਾਰ ਭਏ ਤਬਿ ਕੱਠੇ।
ਚਲੇ ਚਾਰ ਦਿਸ ਲਰਤੇ ਨੱਠੇ।
ਮੱਧ ਵੀਚ ਸਭਿ ਕਰਯੋ ਵਹੀਰੈਂ।
ਲਰਤੇ ਚਲੇ ਧਾਰ ਕਰਿ ਧੀਰੈਂ ॥੨੯॥
ਇਤ ਉਤ ਫਿਰੈਂ ਬੀਚ ਸਰਦਾਰੂ।
ਦੌੜਾਵਤ ਸਭਿ ਅੱਸ੍ਰ ਅਪਾਰੂ।
ਭੰਗੀ ਔਰ ਘਨੱਈਏ ਜੇਤੇ।
ਬਲ ਧਰਿ ਤੁਰਕੈਂ ਮਾਰਤ ਤੇਤੇ ॥੩੦॥
ਬੀਰ ਰਾਮਗੜ੍ਹੀਏ ਪੁਨ ਭਾਰੇ।
ਜਿਨ ਗਿਲਜੇ ਬਹੁ ਬਧ[1] ਕਰਿ ਡਾਰੇ।
[1]ਨਾਸ਼।
ਔਰ ਨਕਈ ਸਿੰਘ ਬਲਿਕਾਰੀ।
ਪਰੇ ਹਨੁ ਸਮ ਤਚਿ ਕਿਲਕਾਰੀ[1] ॥੩੧॥
[1]ਹਨੂਮਾਨ ਵਾਂਗ ਚੀਕਾਂ ਮਾਰ ਕੇ ਪਏ।
ਪੁਨ ਨਿਸ਼ਾਨਚੀ ਸੰਗਤ ਸਿੰਘੀਏ[1]।
[1]ਨਿਸ਼ਾਨਾਂ ਵਾਲੀ ਮਿਸਲ ਦੇ ਜੱਥੇਦਾਰ ਸੰਗਤ ਸਿੰਘ ਦੇ ਜੱਥੇ ਦੇ ਸਿੰਘ।
ਗਾਲਤ[1] ਤੁਰਕਨ ਕੋ ਵਡ ਧਿੰਗੀਏ[2]।
[1]ਗਾਲਦੇ ਭਾਵ ਨਾਸ਼ ਕਰਦੇ। [2]ਵੱਡੇ ਜ਼ੋਰਾਵਰ।
ਸ਼ੁੱਕ੍ਰਚੱਕੀਏ ਬੀਰ ਬਿਸਾਲੇ।
ਤਿਨ ਭੀ ਗਿਲਜਯੋਂ ਕੇ ਗਨ[1] ਗਾਲੇ ॥੩੨॥
[1]ਇਕੱਠ, ਜੱਥੇ।

ਡੱਲੇ ਵਾਲੇ ਸਿੰਘ ਅਪਾਰੇ।
ਜਿਨ ਮੁਸਲੇ ਗਨ ਮਨ ਦੈ ਗਾਰੇ।
ਔਰ ਨਿਹੰਗ ਸਿੰਘ ਸ਼ਾਹੀਦੈਂ[1]। — [1]ਸ਼ਹੀਦਾਂ ਦੀ ਮਿਸਲ ਦੇ।
ਤਿਨ ਤੁਰਕਨ ਕੀ ਲਈ ਰਸੀਦੈਂ[1] ॥ ੩੩ ॥ — [1]ਪਹੁੰਚ ਲੈ ਲਈ, ਭਾਵ ਮਾਰ ਦਿੱਤੇ।
ਸੰਕਰ ਛੰਦ:
ਪੁਨ ਔਰ ਆਲੂਵਾਲੀਆਂ ਨੇ
ਹਨੇ ਸੱਤ੍ਰ ਭੂਰ[1]। — [1]ਬਹੁਤੇ ਵੈਰੀ ਮਾਰੇ।
ਕਿਛੁ ਸਿੰਘ-ਪੁਰੀਆਂ ਨੈ ਕਰੇ,
ਅਰਿ ਮਾਰ ਕੈ ਚਕ-ਚੂਰ[1]। — [1]ਆਟਾ।
ਫਿਰ ਸੁਧਾ-ਸਰੀਅਨ[1] ਦੇਰ ਬਿਨ, — [1]ਅੰਮ੍ਰਿਤ-ਸਰੀਆਂ ਨੇ।
ਬਹੁ ਦਏ ਗਿਲਜੇ ਗਾਰ।
ਅਨੰਦ-ਪੁਰੀਏ ਸੋਢੀਆਂ ਨੈ
ਧਰੀ ਬਹੁਧਾ[1] ਮਾਰ ॥ ੩੪ ॥ — [1]ਬਹੁਤ ਤਰ੍ਹਾਂ।
ਮਿਲਿ ਬੇਦੀਆਂ ਤੈ ਆਦਿ,
ਸਾਹਿਬਜ਼ਾਦਿਆਂ ਨੈ[1] ਜਾਨ। — [1]ਭਾਵ ਤੇਹਣਾਂ, ਭੱਲਿਆਂ ਤੇ ਸੋਢੀਆਂ ਨੇ।
ਸਭਿ ਪੰਥ ਕੀ ਤਬਿ ਰੱਖਯਾ ਹਿਤ,
ਕਰਯੋ ਜੰਗ ਮਹਾਨ।
ਕਰਿ ਪਰੈਂ ਹੱਲੇ ਗਿਲਜਯੋਂ ਪਰ,
ਧਾਰਿ ਮਨ ਸਭਿ ਜੋਸ਼।
ਤਬਿ ਏਕ ਤੈ ਹ੍ਵੈ ਏਕ ਆਗੇ,
ਲਰਤ ਸਿੰਘ ਸਰੋਸ[1] ॥ ੩੫ ॥ — [1]ਗੁੱਸੇ ਨਾਲ।
ਵਡ ਬੀਰ ਜੋਧਾ ਚੜ੍ਹਤ ਸਿੰਘ,
ਜਿਸ ਓਰ ਪਰਹੀ ਧਾਇ।
ਹਨਿ ਤੁਰਕ ਗਨ ਕੋ ਅਤੀ,
ਪਾਛੇ ਦੇਤ ਫੇਰ ਹਟਾਇ।
ਪੁਨ ਔਰ ਜੱਸਾ ਸਿੰਘ ਆਲੂ,
ਪਰੈ ਜਿਤ ਵਲ ਦੌਰਿ।
ਤਜਿ ਬਾਨ ਬਹੁ, ਤੁਰਕਾਨ ਕੀ
ਕਰਿ ਦੇਤ ਤ੍ਰੂੱਟੀ-ਚੌਰ[1] ॥ ੩੬ ॥ — [1]ਤਬਾਹੀ।
ਫਿਰ ਸ਼ਜਾਮ ਸਿੰਘ ਤੈ ਆਦਿ ਜੇਤੇ,
ਔਰ ਥੇ ਸਰਦਾਰ।
ਵਹਿ ਫਿਰਤ ਇਤ ਉਤ ਸਭੀ ਦੌਰੇ,
ਕਰਤ ਮਾਰੋ ਮਾਰ।
ਰਮਦਾਸੀਏ ਸਿੰਘ ਔਰ ਮਜ਼ਬੀ,
ਬੀਰ ਸਿੰਘ ਤੈ ਆਦਿ।
ਸਭਿ ਲਰਤ ਆਗੇ ਹੋਇ ਸਨਮੁਖ,

ਤੁਰਕ ਸੌਂ ਕਰਿ ਬਾਦ[1] ॥੩੭॥ — [1]ਜੰਗ।
ਭਰਿ ਰਾਮਜੰਗੇ[1] ਮਾਰਹੀਂ, — [1]ਬੰਦੂਕਾਂ।
ਬਹੁ ਬਾਨ ਬਰਛੀ ਸੇਲ[1]। — [1]ਨੇਜੇ, ਬਰਛੇ।
ਨਹਿਂ ਟਰੈਂ ਪੀਛੈ ਪੈਰ ਇਕ,
ਤਿਨ ਜੰਗ ਜਾਨਜੋ ਖੇਲ।
ਪੁਨ ਰਾਮਗੜ੍ਹੀਆ ਸਿੰਘ ਜੱਸਾ,
ਮਿਸਲ[1] ਲੈ ਨਿਜ ਸੰਗ। — [1]ਜੱਥਾ।
ਵਹਿ ਪਰੈ ਜਿਤ ਵਲ ਜੋਰ ਦੈ ਕਰਿ,
ਕਰੈ ਤੁਰਕਹਿਂ ਭੰਗ[1] ॥੩੮॥ — [1]ਨਾਸ਼।

ਦੋਹਰਾ:

ਲਰਤ ਭਿਰਤ ਯੌਂ ਸਿੰਘ ਸਭਿ,
ਲੀਨੇ ਸੰਗ ਬਹੀਰ[1]। — [1]ਚਲਦੇ ਹੋਏ ਸਿੰਘਾਂ ਦਾ ਜੱਥਾ ਜਿਸ ਵਿੱਚ ਇਸਤ੍ਰੀਆਂ ਤੇ ਬੱਚੇ ਵੀ ਸਨ।
ਸਨੇ ਸਨੇ ਆਗੇ ਚਲੇ,
ਜਾਹੀਂ ਪਾਇ ਵਹੀਰ[1] ॥੩੯॥ — [1]ਭਾਵ ਇਕੱਠੇ ਮਿਲ ਕੇ ਜਾ ਰਹੇ ਹਨ।

ਚੌਪਈ:

ਯਾ ਬਿਧਿ ਲਰਤ ਜਾਹਿਂ ਸਿੰਘ ਚੱਲੇ।
ਮਾਰਤ ਤੁਰਕਨ ਕੋ ਕਰਿ ਹੱਲੇ।
ਸ਼ਯਾਮ ਸਿੰਘ ਸਭਿ ਆਗੇ ਜਾਈ।
ਦਹਿਣੇ ਜੱਸਾ ਸਿੰਘ ਰਹਾਈ ॥੪੦॥
ਬਾਂਈਂ ਓਰ ਚੜ੍ਹਤ ਸਿੰਘ ਬੀਰੈਂ।
ਮਗਰ ਰਾਮਗੜ੍ਹੀਏ ਰਹਿਂ ਧੀਰੈਂ।
ਨਿਜ ਨਿਜ ਦਲ ਲੀਨੇ ਸੰਗ ਭੀਰੈਂ।
ਲਰਤੇ ਚਲੇ ਸੁ ਇਤ ਤਤਬੀਰੈਂ[1] ॥੪੧॥ — [1]ਢੰਗ ਨਾਲ।
ਸਿੰਘ ਗੁਰੂ ਕੇ ਗੁਨੀ ਗਹੀਰਾ[1]। — [1]ਗੁਣਾਂ ਦੇ ਸਮੁੰਦਰ।
ਪਰਉਪਕਾਰੀ ਧਰੇ ਸਰੀਰਾ।
ਬਾਂਕੇ ਛੈਲ ਛਬੀਲੇ ਬੀਰਾ[1]। — [1]ਸੁੰਦਰ ਜਵਾਨ ਤੇ ਸ਼ੋਭਾ ਵਾਲੇ ਸੂਰਮੇਂ।
ਧਰੇ ਬੀਰ-ਰਸ ਮਨਹੁ ਸਰੀਰਾ ॥੪੨॥
ਤਜਤ ਰਾਮਜੰਗੇ ਬਹੁ ਤੀਰੇ[1]। — [1]ਤੀਰ।
ਗੇਰਤ ਤੁਰਕਨ ਕੇ ਤਨ ਚੀਰੇ।
ਗਿਰ ਗਿਰ ਪਰਹੀਂ ਤੁਰਕ ਗੰਭੀਰੈਂ।
ਤਰਫਤ ਜਯੋਂ ਮਛੁਲੀ ਬਿਨ ਨੀਰੈਂ ॥੪੩॥
ਜਿਤ ਵਲ ਤੁਰਕ ਅਧਿਕ ਬਲ ਪਾਵੈਂ।
ਚੜ੍ਹਤ ਸਿੰਘ ਜੱਸਾ ਸਿੰਘ ਧਾਵੈਂ।
ਜਾਇ ਮਾਰਿ ਤੁਰਕਨ ਕੋ ਆਛੇ।
ਦੈ ਕਰਿ ਜੋਰ ਹਟਾਵੈਂ ਪਾਛੇ ॥੪੪॥
ਜੱਸਾ ਸਿੰਘ ਧਰਤ ਜਿਹ ਕਾਨੀ।

ਸੋਊ ਤੁਰਕ ਨ ਮਾਂਗਤ ਪਾਨੀ।
ਹੱਲੇ ਕਰਿ ਕਰਿ ਪਰਤ ਦੁਰਾਨੀ।
ਕਰਤ ਸਿੰਘਨ ਕੋ ਵਹਿ ਭੀ ਫਾਨੀ[1] ॥੪੫॥ [1]ਨਾਸ਼।
ਅਹਿਮਦ-ਸ਼ਾਹਿ ਦੁਰਾਨੀ ਜਿਤ ਵਲ।
ਪਰਤ[1] ਧਰਤ[2] ਸਿੰਘਨ ਕੋ ਦਲਮਲ। [1]ਪੈਂਦਾ ਹੈ। [2]ਰਖ ਦੇਂਦਾ ਹੈ।
ਸਿੰਘ ਭੀ ਅੱਗਜੋਂ ਕਰਿ ਕਰਿ ਹੱਲੇ।
ਚਪੇ[1] ਚੋਰ ਜਜੋਂ ਬਲ ਕਰਿ ਭੱਲੇ ॥੪੬॥ [1]ਖਿਝੇ।
ਤੀਰ ਬੰਦੂਕਨ ਕੇ ਤਜਿ ਰਾਬੇ[1]। [1]ਬੰਦੂਕ ਦੀਆਂ ਗੋਲੀਆਂ ਦੀ ਇੱਕੋ ਵਾਰ ਕੀਤੀ ਵਰਖਾ।
ਹਨਿ ਤੁਰਕਨ ਕੋ ਪੀਛੇ ਦਾਬੇਂ।
ਸਭਿ ਸਰਦਾਰ ਪੰਥ ਕੇ ਤਾਂਈਂ।
ਧੀਰਜ ਦੇਤੇ ਜਾਹਿਂ ਮਹਾਂਈਂ ॥੪੭॥
ਹਾਥ ਪੰਥ ਆਗੇ ਸਭਿ ਜੋਰੈਂ।
ਪੁਨ ਪੁਨ ਸਭਿ ਕੋ ਅਧਿਕ ਨਿਹੋਰੈਂ[1]। [1]ਬੇਨਤੀਆਂ ਕਰਦੇ ਹਨ।
ਅਹੋ ਖਾਲਸਾ ਜੀ ਤੁਮ ਆਜੈਂ।
ਰਾਖਹੁ ਸਿੰਘ ਨਾਮ ਕੀ ਲਾਜੈਂ ॥੪੮॥
ਦੀਨ ਮਜਬ ਕਾ ਹੈ ਯਹਿ ਜੁੱਧੈਂ।
ਸ਼ਸਤ੍ਰ ਲਗੇ ਹੋਇ ਤਨ ਸੁੱਧੈਂ[1]। [1]ਪਵਿੱਤਰ।
ਮਰੈਂ ਤੁ ਪੈਹੈਂ ਗੁਰੁ ਕਾ ਲੋਕੈਂ।
ਜਹਾਂ ਨ ਬਜਾਪੈ ਦੁਖ ਅਰ ਸੋਕੈਂ ॥੪੯॥
ਮਨ-ਬਾਂਛਤ ਮਿਲ ਹੈ ਸਭਿ ਭੋਗਾ।
ਲੋਕ ਪ੍ਰਲੋਕ ਵਿਖੈ ਜਸ ਹੋਗਾ।
ਜੀਤ ਹੋਇ ਤਬਿ ਕਰੀਅਹੁ ਰਾਜੈਂ।
ਮਾਰਿ ਸੱਤਰੂ ਕਰਿ ਲਿਹੁ ਕਾਜੈਂ ॥੫੦॥
ਦੁਹੂੰ ਹਾਥ ਹੈਂ ਤੁਮਰੇ ਮੋਦਕ[1]। [1]ਲੱਡੂ।
ਬਨੋ ਨਿਸੰਗ ਤੁਰਕ ਕੇ ਸੋਧਕ।
ਜਗਿ-ਜੀਵਨ ਹੈ ਚਾਰ ਦਿਹਾਰੇ।
ਇਸ ਹਿਤ ਕਯਾ ਤਨ ਕਰਨੇ ਪਜਾਰੇ ॥੫੧॥
ਦੋਹਰਾ:
ਪੀਰ ਪਿਕੰਬਰ ਔਲੀਏ,
ਬਾਦਸ਼ਾਹਿ ਅਵਤਾਰ।
ਭਏ ਚਬੀਣੀ ਕਾਲ ਕੀ,
ਜਾਨਤ ਸਭਿ ਸੰਸਾਰ ॥੫੨॥
ਸ੍ਵੈਯਾ:
ਦਾਨ ਦਯੋ ਸਿਰ ਲੌਂ ਜਗ ਮੈਂ ਜਿਨ,
ਔ ਭਗਤੀ ਹਰਿ ਕੀ ਸੁਚ[1] ਕੀਨੀ। [1]ਪਵਿੱਤ੍ਰ।
ਕੈ ਅਰਿ ਸੰਮੁਖ ਮਾਰ ਮਰੇ ਰਣ,

ਖੱਗ ਭਲੇ ਗਹਿ ਕੈ ਅਤਿ ਪੀਨੀ[1]।
ਏ ਸੁਤ ਤੀਨ ਜਨੇ ਜਨਨੀ,
ਇਨ ਤੈ ਬਿਨ ਬਾਂਝ ਭਲੀ ਲਖ ਲੀਨੀ।
ਗਾਵਤ ਹੈਂ ਅਬਿ ਲੌਂ ਤਿਨ ਕਾ ਜਸ,
ਬੇਦ ਪੁਰਾਨ ਸਭੀ ਲਿਹੁ ਚੀਨੀ ॥ ੫੩ ॥
ਜੰਗ ਨਿਸੰਗ ਕਰੇ ਜਿਨਹੂੰ,
ਤਿਨ ਕੀ ਰਚਿ ਵਾਰਾਂ ਉਚਾਰਤ ਢਾਢੀ।
ਜੀਵਨ ਔ ਮਰਨਾ ਸਫਲਾ
ਤਿਨ ਕਾ, ਜਿਨ ਕੀ ਜਗ ਕੀਰਤਿ ਬਾਢੀ।
ਬਾਤ ਘਨੀ ਇਤਜਾਦਿ ਕਹੀ,
ਸਰਦਾਰਨ ਪੰਥ ਤਈਂ ਜਬਿ ਗਾਢੀ।
ਧੀਰਜ ਦੈ ਸਰਦਾਰ ਲੜਾਵਤ,
ਸਿੰਘਨ ਕੋ ਸਿੱਖਿ ਦੈ ਕਰਿ ਠਾਢੀ[1] ॥ ੫੪ ॥

ਕਬਿੱਤ:
ਜੱਸਾ ਸਿੰਘ ਪਾਤਸ਼ਾਹਿ ਕਹੀਅਤ ਪੰਥ ਮਾਂਹਿ,
ਯਾਂ ਤੈ ਪੰਥ ਬਾਤ ਤਾਂਹਿ ਕੇਰੀ ਸਭਿ ਮਾਨ ਹੈਂ।
ਚੜ੍ਹਤ ਸਿੰਘ ਸਰਦਾਰ ਵਡੋ ਹੀ ਜੁਝਾਰ,
ਮਿਸਲ-ਦਾਰ ਸ਼ੁੱਕ੍ਰਚੱਕ-ਵਾਰ ਹੂੰ ਕੋ ਜਗ ਜਾਨ ਹੈਂ।
ਹਰੀ ਸਿੰਘ ਸਰਦਾਰ ਵਡੋ ਹੀ ਮਿਸਲਦਾਰ,
ਰਾਮਗਢ ਵਾਰ ਜੱਸਾ ਸਿੰਘ ਔਰ ਭਾਨ ਹੈ[1]।
ਇਤਜਾਦਿ ਸਰਦਾਰ ਮਾਰ ਮਾਰ ਹੀ ਉਚਾਰਿ,
ਫਿਰੈਂ ਸਭਿ ਇਤ ਉਤ ਦੌਰਤ ਮਹਾਨ ਹੈਂ ॥ ੫੫ ॥
ਬਾਰ ਪਰ ਫਿਰਤ ਗੰਗੈਰੀ ਜਿਮ ਬਾਰ ਬਿਨ[1],
ਤੈਸੇ ਸਰਦਾਰ ਫਿਰੈਂ ਅੱਸ੍ਵਨ ਧਵਾਵਤੇ।
ਨਾਗਰ[1] ਨਾਇਣ ਜਿਮ ਨਾਰੀਆਂ ਕੋ ਪਿਟਵਾਵੈ,
ਔਰ ਜਸੋਂ ਬਜੰਤਰ[1] ਨਚਾਰ ਕੋ ਨਚਾਵਤੇ।
ਤੈਸੇ ਸਰਦਾਰ ਸਭਿ ਫੌਜ ਕੋ ਲਰਾਇ ਰਹੇ,
ਧੰਨ ਧੰਨ ਖਾਲਸਾ ਜੀ ਫਿਰਤ ਅਲਾਵਤੇ।
ਯੱਦਪਿ ਭਏ ਹੈਂ ਸਿੰਘ ਜਖਮੀ ਅਪਾਰ ਬਹੁ,
ਤੱਦਪਿ ਲਰਤ ਜਾਹਿਂ ਤੁਰਕਨ ਕੋ ਘਾਵਤੇ[1] ॥ ੫੬ ॥
ਖੋੜਸ ਜ਼ਖ਼ਮ ਸਰਦਾਰ ਚੜ੍ਹ ਸਿੰਘ ਜੂ ਕੇ,
ਭਏ ਸ਼ਜਾਮ ਸਿੰਘ ਸਰਦਾਰ ਕੇ ਅਨੇਕ ਹੈਂ।
ਰਾਮਗਢ ਵਾਰੇ ਜੱਸਾ ਸਿੰਘ ਕੇ ਅਪਾਰੇ ਭਏ,
ਔਰ ਸਰਦਾਰਨ ਕਾ ਐਸੋ ਹੀ ਬਿਬੇਕ ਹੈ[1]।
ਔਰ ਜੱਸਾ ਸਿੰਘ ਪਾਤਸ਼ਾਹਿ ਆਲੂਵਾਲੀਏ ਕੇ,
ਭਏ ਹੈਂ ਦੁ-ਬਿੰਸਤ[1] ਜਖਮ ਵਡ ਠੇਕ ਹੈਂ[2]।

[1]ਬਹੁਤੀ ਤਕੜੀ ਤਲਵਾਰ ਚੰਗੀ ਤਰ੍ਹਾਂ ਪਕੜ ਕੇ।
[1]ਸਿੱਖਿਆ ਦੇ ਕੇ ਖੜ੍ਹੇ ਕਰ ਦੇਂਦੇ ਹਨ।
[1]ਕਹੀਦਾ ਹੈ।
[1]ਜਿਵੇਂ ਪਾਣੀ ਉੱਤੇ (ਗੰਗੈਰੀ) ਜਲ ਜੁਲਾਹਾ ਬਿਨਾਂ ਦੇਰੀ ਤੋਂ ਫਿਰਦਾ ਹੈ।
[1]ਚਤੁਰ।
[1]ਸਾਜ ਵਜਾਉਣ ਵਾਲੇ।
[1]ਮਾਰਦੇ।
[1]ਵਿਚਾਰ ਹੈ।
[1]ਬਾਈ (੨੨)। [2]ਠੀਕ ਹਨ।

ਤੌ ਭੀ ਬਲ ਧਾਰਿ ਰਿਸ ਸੰਗ ਕਰਵਾਰ ਗਹਿ[1],
ਮਾਰ ਮਾਰ ਸੱਤਰੂ ਨਿਬੇਰਤੇ ਅਨੇਕ ਹੈਂ ॥੫੭॥

[1]ਤਲਵਾਰ ਪਕੜ ਕੇ।

ਸ੍ਵੈਯਾ:
ਥਾਕ ਤੁਰੰਗ[1] ਗਯੋ ਤਬਿ ਹੀ,
ਇਤ ਤੈ ਉਤ ਦੌਰ ਫਿਰਯੋ ਬਹੁਤੇਰੋ।
ਚਾਬਕ ਮਾਰ ਰਹ੍ਯੋ ਸਰਦਾਰ,
ਚਲੈ ਨ ਤੁਰੰਗ ਸ਼ਿਤਾਬ[1] ਅਗੇਰੋ।
ਗੁਰਮੁਖਿ ਸਿੰਘ ਹੁਤੋ ਇਕ ਸੇਵਕ,
ਸੰਗ ਤਹਾਂ ਸਰਦਾਰਹਿੰ ਕੇਰੋ।
ਤਾਂਹਿ ਤੁਰੰਗ ਤਈਂ ਜਬਿ ਚਾਬਕ
ਲਾਯੋ, ਤਬੈ ਸਿੰਘ ਜੀ ਇਮ ਟੇਰੋ[1] ॥੫੮॥

[1]ਘੋੜਾ।
[1]ਛੇਤੀ।
[1]ਕਿਹਾ।

ਤੂੰ ਨਹਿੰ ਮਾਰ ਤੁਰੰਗ ਤਈਂ,
ਪਿਖ ਕੈ ਸਭਿ ਸਿੰਘ ਕਰੈਂ ਮੁਹਿ ਠੱਠਾ।
ਖਾਇ ਕੈ ਖੌਫ ਜੱਸਾ ਸਿੰਘ ਜੰਗ ਤੈ,
ਅੱਸ੍ਵ ਨਿਜੰ ਕੁਟਵਾਇ ਕੈ ਨੱਠਾ।
ਪੰਥ ਕਹੈ ਪਤਿਸ਼ਾਹਿ ਮੁਝੈ ਅਬਿ,
ਤੂੰ ਚਹਿੰ ਗੀਦੀ ਕਹਾਵਨ ਸੱਠਾ[1]।
ਜੀਵਣ ਤੈ ਮਰਣਾ ਭਲ ਹੈ ਤਿਸ,
ਗੀਦੀ ਕਹੈ ਜਿਸ ਪੰਥ ਇਕੱਠਾ ॥੫੯॥

[1]ਮੂਰਖ।

ਗੁਰਮੁਖਿ ਸਿੰਘ ਨੈ ਆਪਨੈ ਅੱਸ੍ਵ ਪੈ,
ਫੇਰ ਸ੍ਰਦਾਰ ਚਢਾਇ ਲਯੋ ਹੈ।
ਆਗੇ ਚਲੇ ਲਰਤੇ ਤੁਰਕਾਨ ਸੋਂ,
ਆਨ ਮਹਾਂ ਪੁਨ ਜੰਗ ਪਯੋ ਹੈ।
ਤਾਂਹੀਂ ਸਮੇਂ ਚੜ੍ਹ ਸਿੰਘ ਸ੍ਰਦਾਰ ਕੋ,
ਯਾ ਬਿਧਿ ਕਾਹੂੰ ਨੈ ਆਨਿ ਕਹ੍ਯੋ ਹੈ।
ਤੂੰ ਕਹਿਤੋ ਹੁਤੋ, ਅਹਿਮਦ-ਸ਼ਾਹਿ ਸੋਂ
ਮੈਂ ਲਰਹੋਂ, ਅਬਿ ਕਾਹਿ ਭਯੋ ਹੈ ॥੬੦॥

ਭੁਜੰਗ ਪ੍ਰਯਾਤ ਛੰਦ:
ਸੁਨੀ ਬਾਤ ਜੌ, ਯੌਂ ਕਿਸੀ ਤੈ ਨਜੀਕੌਂ[1]।
ਗਈ ਖਾਇ ਬੋਲੀ, ਤਬੈ ਸਿੰਘ ਜੀ ਕੌਂ।
ਤਬੈ ਛੇੜਿ ਘੋੜਾ, ਚੜ੍ਹੰ ਸਿੰਘ ਧਾਯੋ।
ਧਸ੍ਯੋ ਜਾਇ, ਦੌਰਾਨਿ ਕੀ ਸੈਨ ਮਾਹ੍ਯੋ[1] ॥੬੧॥

[1]ਨੇੜਿਓਂ।
[1]ਦੁਰਾਨੀਆਂ ਦੀ ਫੌਜ ਵਿੱਚ।

ਹੁਤੇ ਯਾਰ ਸਰਦਾਰ ਕੇ ਸਿੰਘ ਜੇਈ।
ਗਏ ਛੇੜਿ ਘੋੜੇ, ਤਿਸੈਂ ਸੰਗ ਤੇਈ।
ਘਨੇ ਸੱਤ੍ਰੂ ਸਿੰਘਾਨਿ, ਮੈਦਾਨ ਘਾਏ।
ਕਰੇ ਤੁੱਛ ਮੁੱਛੰ[1], ਧਰਾ ਪੈਰੁਲਾਏ ॥੬੨॥

[1]ਟੁਕੜੇ ਟੁਕੜੇ।

ਕਰਯੋ ਸਿੰਘ ਨਾਦੰ[1], ਵਡੋ ਸਿੰਘ ਬੀਰੈਂ। — [1]ਸ਼ੇਰ ਵਾਂਗ ਭਬਕ ਮਾਰੀ।
ਗਜੰ ਗਿਲਜਯੋਂ ਕੀ[1], ਗਈ ਛੂਟ ਧੀਰੈਂ। — [1]ਗਿਲਜਿਆਂ ਰੂਪ ਹਾਥੀਆਂ ਦੀ।
ਗਹੀ ਲੋਹ ਸਾਂਗੰ[1], ਦਸੈਂ ਸੇਰ ਪੱਕੇ। — [1]ਲੋਹੇ ਦੀ ਬਰਛੀ।
ਧਰੈ[1] ਗਿੱਲਜਯੋਂ ਕੇ ਤਨੰ ਤੱਕ ਤੱਕੇ ॥ ੬੩ ॥ — [1]ਮਾਰਦਾ ਹੈ।
ਜਿਮੈਂ ਭੀਮ ਕੌਰਾਨ ਕੀ ਸੈਨ ਮਾਂਹੀਂ।
ਕਰੇ ਮਾਰਿ ਪਰਲੈ, ਬਲੰ ਧਾਰਿ ਵਾਹੀ[1]। — [1]ਉਹਨਾਂ (ਕੌਰਵਾਂ ਨੂੰ)।
ਤਿਮੈਂ ਸਿੰਘ ਭੀ ਸੈਹਥੀ ਬਾਹਿਂ ਜਿੱਸੈ[1]। — [1]ਜਿਸ ਵੱਲ ਬਰਛੀ ਚਲਾਉਂਦਾ ਹੈ।
ਧਰਾ ਪੈ ਲੁਠਾਵੈ[1], ਕਢੈ ਪਾਰ ਤਿਸੈ ॥ ੬੪ ॥ — [1]ਧਰਤੀ ਤੇ ਲਿਟਾ ਦੇਂਦੇ ਹਨ।
ਮਿਲਯੋ ਅਹਿਮਦੰ ਸ਼ਾਹਿ ਨਾ ਤਾਂਹਿ ਕਿੱਤੈਂ।
ਰਹਯੋ ਖੋਜ ਨੀਕੇ, ਚਰ੍ਹੇ ਚੋਪ ਚਿੱਤੈਂ[1]। — [1]ਚਿੱਤ ਵਿੱਚ ਖਿਝ ਚੜ੍ਹੀ।
ਘਨੇ ਗਿਲਜਯੋਂ ਕੋ, ਸਿੰਘ ਘਾਇ ਕੈ ਤੇ।
ਅਯੋ ਆਪਨੀ ਸੈਨ ਮੈਂ, ਧਾਇ ਕੈ ਤੇ ॥ ੬੫ ॥
ਕਬੀ ਸਿੰਘ ਜੱਸਾ, ਇਸੀ ਭਾਂਤਿ ਧਾਵੈ।
ਘਨੇ ਮਾਰਿ ਦੌਰਾਨੀਆਂ ਕੋ ਖਪਾਵੈ।
ਕਬੀ ਸ਼ਜਾਮ ਸਿੰਘਾਦਿ, ਸਰਦਾਰ ਔਰੈਂ।
ਕਰੈਂ ਦੌਰਿ ਦੌਰਾਨਿ ਪੈ, ਮਾਰ ਗੌਰੈਂ[1] ॥ ੬੬ ॥ — [1]ਦੁਰਾਨੀਆਂ ਉੱਤੇ ਬਹੁਤੀ ਮਾਰ।
ਧਸੈਂ ਸਿੰਘ ਦੌਰਾਨੀਓਂ ਮਾਂਹਿ ਐਸੇ।
ਹਨੂ ਅੰਗਦੰ ਰਾਵਣੰ ਸੈਨ ਜੈਸੇ।
ਫਿਰੈਂ ਬੀਜਰੀ-ਪੁੰਜ ਜਯੋਂ[1] ਸਿੰਘ ਰੋਹੇ[2]। — [1]ਬਿਜਲੀ ਦੇ ਸਮੂੰਹ ਵਾਂਗ। [2]ਗੁੱਸੇ ਵਿੱਚ।
ਮਹਾਂ ਮੇਘ ਦੌਰਾਨ ਨੈ ਸੈਨ ਮੋਹੇ[1] ॥ ੬੭ ॥ — [1]ਦੁਰਾਨੀਆਂ ਦੀ ਫ਼ੌਜ ਰੂਪ ਵੱਡੇ ਬੱਦਲ ਵਿੱਚ।
ਫਿਰੈਂ ਅਹਿਮਦੰ ਸ਼ਾਹਿ ਕੋ ਖੋਜਿ ਧਾਈ।
ਯਹੀ ਸਾਰ[1] ਜੌ ਅਹਿਮਦੰ ਸ਼ਾਹਿ ਪਾਈ। — [1]ਖ਼ਬਰ।
ਲਏ ਬੋਲ ਮਾਲੇਰੀਏ ਔਰ ਜੈਨਾ।
ਕਹਯੋ ਜਾਇ ਰੋਕੋ, ਅੱਗਯੋਂ ਸਿੰਘ ਸੈਨਾ ॥ ੬੮ ॥
ਨਹੀਂ ਰੋਕਿਆਂ ਤੈ ਬਿਨਾਂ ਔਰ ਕੇਹੂੰ[1]। — [1]ਹੋਰ ਕਿਸੇ ਤਰ੍ਹਾਂ ਵੀ।
ਮਰੈਂ, ਸਿੰਘ ਸੂਰੇ ਬੁਰੇ ਸੂਰ ਏਹੂ।
ਇਨੈ ਮਾਰ ਹੱਮਾਰ ਤੋ ਘਾਣ[1] ਲਾਹੇ। — [1]ਪੂਰਾਂ ਦੇ ਪੂਰ।
ਕਰੈਂ ਲੁੱਥ ਪੁੱਥੰ[1], ਜਿਮੈਂ ਬਾਣ ਬਾਹੇਂ ॥ ੬੯ ॥ — [1]ਉਲਟ ਪੁਲਟ।
ਨਹੀਂ ਮੌਤ ਤੋਂ ਯੇ ਜਰਾ ਸੂਰ ਸੰਗੈਂ।
ਤਜੈਂ ਬਾਨ ਮਾਹਾਨ ਔ ਰਾਮਜੰਗੈਂ।
ਮੁਝੈ ਸੱਦਿਓ ਥਾ ਤੁਝੈ ਕੌਨ ਹੇਤੈਂ[1]। — [1]ਕਿਸ ਵਾਸਤੇ।
ਅਬੀ ਖੌਫ ਖੈਹੋ ਸਭੀ ਜਾਨ ਦੇਤੈਂ[1] ॥ ੭੦ ॥ — [1]ਜਾਨ ਦੇਣ ਤੋਂ।
ਕਹਯੋ ਜੋ ਦੁਰਾਨੀ ਵਹੀ ਮਾਨਿ ਜੈਨਾ।
ਗਯੋ ਧਾਇ ਆਗੈ ਲਿਯੇ ਸੰਗ ਸੈਨਾ।
ਲੱਛੀ-ਰਾਮ ਦੀਵਾਨ ਦੋਆਬ ਵਾਰਾ।
ਚਢਯੋ ਸੰਗ ਸੋ ਭੀ ਤਬੈ ਦੈ ਨਗਾਰਾ ॥ ੭੧ ॥

ਤਿਨੈ ਅੱਗਜੋਂ ਰੋਕਯੋ ਪੰਥ ਜਾਈ।
ਘਨੀ ਮਾਰਿ ਬਾਹੀਰ ਪੈ[1] ਭੀਰ ਪਾਈ। — [1]ਸਿੰਘਾਂ ਦੇ ਦਲ ਉੱਪਰ।
ਸੁਨੀ ਬਾਤ ਏਹੀ, ਸ਼ਜ਼ਾਮ ਸਿੰਘ ਧਾਯੋ।
ਲਿਯੇ ਸੰਗ ਸੈਨਾ, ਤਬੈ ਜੰਗ ਪਾਯੋ ॥ ੭੨ ॥
ਇਤੈ ਅਹਿਮਦੰ ਸ਼ਾਹਿ ਭੀ ਧਾਇ ਕੈ ਤੇ।
ਪਰਜੋ ਜੋਰ ਦੈ ਪੀਛਯੋਂ ਆਇ ਕੈ ਤੇ।
ਛੁਟੇ ਰਾਮਜੰਗੇ[1] ਦੁਹੂੰ ਓਰ ਭਾਰੇ। — [1]ਬੰਦੂਕਾਂ।
ਲਗਜੋ ਹੋਨ ਜੰਗੈਂ ਅਭੰਗੈਂ[1] ਅਪਾਰੇ ॥ ੭੩ ॥ — [1]ਲਗਾਤਾਰ।
ਤੜੱਕੈਂ ਕਮੰਠੇ ਸੜੱਕੈਂ ਸੁ ਤੀਰੈਂ[1]। — [1]ਧਨੁਸ਼ ਕੜ ਕੜ ਕਰਦੇ ਹਨ ਤੇ ਤੀਰ ਸਰੜ ਸਰੜ ਕਰਦੇ ਹਨ।
ਭੜੱਕੈਂ ਜਵਾਨੰ ਗੜੱਕੈਂ ਗੰਭੀਰੈਂ[1]। — [1]ਬਹੁਤ ਗੜ੍ਹਕਦੇ ਹਨ।
ਕੜੱਕੈਂ[1] ਬੰਦੂਖਾਂ ਫੜੱਕੈਂ[2] ਸੁ ਢਾਲੈਂ। — [1]ਕੜਕਦੀਆਂ ਹਨ। [2]ਫੜਕਦੀਆਂ ਹਨ।
ਬੁੜੱਕੈਂ ਸੁ ਗੋਲੀ ਪੜੱਕੈਂ ਬਿਸਾਲੈਂ[1] ॥ ੭੪ ॥ — [1]ਗੋਲੀਆਂ ਬੁੜਕਦੀਆਂ ਭਾਵ ਉੱਛਲਦੀਆਂ ਹਨ ਤੇ ਬਹੁਤੀਆਂ ਪਟੱਕ ਕਰ ਕੇ ਵਜਦੀਆਂ ਹਨ।

ਧਮੱਕੈਂ[1] ਸੁ ਧੌਂਸੇਰਣੱਕੈਂ[2] ਨਗਾਰੇ। — [1]ਧਮ ਧਮ ਕਰਦੇ ਹਨ। [2]ਵਜਦੇ ਹਨ।
ਹਿਣੱਕੈਂ ਸੁ ਬਾਜੀ[1] ਝਿਣੱਕੈਂ ਸੁ ਡਾਰੇ[2]। — [1]ਘੋੜੇ ਹਿਣਕਦੇ ਹਨ। [2]ਪਟਕਾ ਕੇ ਸੁੱਟ ਦੇਂਦੇ ਹਨ।
ਚਿਲੱਕੈਂ ਨਿਸ਼ਾਨੰ ਕਿਲੱਕੈਂ ਸੁ ਸੂਰੇ[1]। — [1]ਝੰਡੇ ਚਮਕ ਰਹੇ ਹਨ ਤੇ ਸੂਰਮੇਂ ਕਿਲਕਾਰੀਆਂ ਮਾਰਦੇ ਹਨ।
ਝਿਲਿੱਕੈਂ ਦੁਧਾਰੇ ਬਿਲਿੱਕੈਂ ਸੁ ਕੂਰੈ[1] ॥ ੭੫ ॥ — [1]ਖੰਡੇ ਚਮਕਦੇ ਹਨ ਤੇ ਕਾਇਰ ਵਿਰਲਾਪ ਕਰ ਰਹੇ ਹਨ।
ਤਰੱਜੈਂ ਗਰੱਜੈਂ ਨ ਲੱਜੈਂ ਹਠੀਲੇ[1]। — [1]ਤਾੜਦੇ ਹਨ ਤੇ ਗੱਜਦੇ ਹਨ, ਹਠੀ ਸੂਰਮੇਂ ਸ਼ਰਮ ਨਹੀਂ ਕਰਦੇ।
ਨ ਭੱਜੈਂ ਨਰੱਜੈਂ ਕਟੰਤੇ ਕਟੀਲੇ[1]। — [1]ਕੱਟਣ ਵਾਲੇ ਸੂਰਮੇਂ ਕੱਟਦੇ ਹਨ।
ਦਪੱਟੈਂ ਸੁ ਝੱਟੈਂ ਲਪੱਟੈਂ ਲੜਾਕੇ[1]। — [1]ਲੜਾਕੇ ਸੂਰਮੇਂ (ਦਪੱਟੈਂ) ਦੌੜ ਕੇ ਛੇਤੀ ਚਿੰਬੜ ਜਾਂਦੇ ਹਨ।
ਉਘੱਟੈਂ ਕਿ ਕੱਟੈਂ ਸੜਾਕੰ ਸੜਾਕੇ[1] ॥ ੭੬ ॥ — [1](ਤਲਵਾਰਾਂ) ਬਾਹਰ ਕੱਢ ਕੇ ਜਦੋਂ ਕਟਦੇ ਹਨ ਤਾਂ ਸੜੱਕ ਸੜੱਕ ਸ਼ਬਦ ਹੁੰਦਾ ਹੈ।

ਬਜੈਂ ਬਾਦ ਮਾਰੂ[1], ਦੁਹੂੰ ਓਰ ਭਾਰੀ। — [1]ਜੰਗੀ ਵਾਜੇ ਵਜਦੇ ਹਨ।
ਲਰੈਂ ਬੀਰ ਬਾਂਕੇ ਹਕਾਰੰ ਹਕਾਰੀ[1]। — [1]ਸੁੰਦਰ ਸੂਰਮੇ ਬੁਲਾ ਬੁਲਾ ਕੇ ਲੜਦੇ ਹਨ।
ਕਹੂੰ ਲੈ ਗਦਾ ਸੂਲ[1] ਔ ਖੱਗ ਟੂਕੰ[2]। — [1]ਨੇਜੇ, ਭਾਲੇ। [2]ਟੁੱਟੀ ਹੋਈ ਤਲਵਾਰ।
ਕਰੈਂ ਦੂਰ ਢਾਲੈਂ, ਲਰੈਂ ਢੂਕ ਢੂਕੰ[1] ॥ ੭੭ ॥ — [1]ਢਾਲਾਂ ਨੂੰ ਪਰੇ ਸੁੱਟ ਕੇ ਨੇੜੇ ਹੋ ਹੋ ਕੇ ਲੜਦੇ ਹਨ।
ਕਹੂੰ ਤਾਂਨ[1] ਕਾਮਾਨ ਔ ਬਾਨ ਛੋਰੈਂ। — [1]ਖਿੱਚ ਕੇ।
ਕਹੂੰ ਰਾਮਜੰਗਾਨ ਸੋਂ ਅੰਗ ਫੋਰੈਂ।
ਕਹੂੰ ਚੱਕ੍ਰ ਬੱਕ੍ਰੰ ਤਚੈਂ ਯੌਂ ਅਕਾਲੀ[1]। — [1]ਕਿਤੇ ਅਕਾਲੀ ਟੇਢੇ ਚੱਕ੍ਰ ਛਡਦੇ ਹਨ।
ਫਿਰੈਂ ਵੀਚ ਆਕਾਸ ਜਜੋਂ ਗੀਧ ਮਾਲੀ[1] ॥ ੭੮ ॥ — [1](ਉਹ ਚੱਕ੍ਰ) ਅਕਾਸ਼ 'ਚ ਐਉਂ ਫਿਰਦੇ ਹਨ ਜਿਵੇਂ ਗਿਰਝਾਂ ਦੀਆਂ ਡਾਰਾਂ।

ਕਹੂੰ ਦੀਹ ਦੰਡੇ ਛੁਟੈਂ ਭੰਗ ਘੋਟੇ[1]। — [1]ਕਿਤੇ ਭੰਗ ਘੋਟਣ ਵਾਲੇ ਵੱਡੇ ਡੰਡੇ ਚਲਦੇ ਹਨ।
ਧਰੈਂ ਮੂੰਡ ਜਾਂ ਕੇ[1] ਕਰੈਂ ਲੋਟ ਪੋਟੇ। — [1]ਜਿਸ ਦੇ ਸਿਰ 'ਚ ਮਾਰਦੇ ਹਨ।
ਸਫਾਜੰਗ[1] ਛੋਹੀ[2] ਛੁਟੈਂ ਛੂੰਗ ਸੇਲੇ[3]। — [1]ਟਕੂਏ। [2]ਛਵ੍ਹੀਆਂ। [3]ਬਹੁਤੇ ਬਰਛੇ।
ਕਰੈਂ ਅੰਗ ਭੰਗੰ, ਭਲੇ ਭੂਮਿ ਮੇਲੇ[1] ॥ ੭੯ ॥ — [1]ਚੰਗੀ ਤਰ੍ਹਾਂ ਧਰਤੀ 'ਤੇ ਲਿਟਾ ਦੇਂਦੇ ਹਨ।
ਕਹੂੰ ਸਾਯਕੰ ਸ਼ੁੰਕਤੇ ਲੱਛ ਲੱਛੀ[1]। — [1]ਕਿਤੇ (ਲੱਛੀ) ਲੱਖਾਂ ਹੀ (ਸਾਯਕੰ) ਤੀਰ (ਲੱਛ) ਨਿਸ਼ਾਨੇ (ਵੱਲ ਨੂੰ) ਸ਼ੂਕਦੇ ਜਾਂਦੇ ਹਨ।

ਫਿਰੈਂ ਫੁੰਕਤੇ ਸਾਂਪ ਜਯੋਂ ਹ੍ਵੈ ਸਪੱਛੀ[1]।
ਕਹੂੰ ਸੈਹਥੀ ਸਾਰ ਕੀਂ ਲਹਿ-ਲਹਾਤੀਂ[1]।
ਘਨੀ ਨਾਗਨੀ ਜਯੋਂ[1], ਫਿਰੈਂ ਪ੍ਰਾਨ ਖਾਤੀਂ ॥ ੮੦ ॥
ਕਹੂੰ ਕਾਲ ਕੀ ਜੀਹ ਸੀ[1] ਤੇਗ ਛੂਟੈ।
ਛੁਹੈ ਅੰਗ ਜਾਂ ਕੇ ਤਿਸੈ ਪ੍ਰਾਨ ਘੂਟੈ[1]।
ਕਹੂੰ ਸੇਲ ਭਾਲੇ ਚਲੈਂ ਤੇਜ ਸਾਰੇ।
ਕਢੈਂ ਭੇਦਿ[1] ਸੰਜੋਇ ਕੈ ਸੋ ਦੁਸਾਰੇ[2] ॥ ੮੧ ॥
ਲਰੈਂ ਬੀਰ ਬਾਂਕੇ ਹਠੀ ਢੂਕ ਢੂਕੰ[1]।
ਗਿਰੈਂ ਜੂਝਿ ਔਨੰ[1], ਹੁਵੈਂ ਟੂਕ ਟੂਕੰ।
ਚੜ੍ਹੰ ਸਿੰਘ ਲੈ ਸੈਹਥੀ, ਬੀਰ ਧਾਯੋ।
ਢੁਕਯੋ ਖਾਨ ਬੋਲਿੰਦ ਕੇ ਤੀਰ ਜਾਯੋ[1] ॥ ੮੨ ॥
ਧਰੀ ਵੀਚ ਛਾਤੀ, ਪਰੀ ਪਾਰ ਘਾਈ[1]।
ਮਨੋ ਸੂਲ[1] ਸੂਲੀ[2], ਤ੍ਰਿਪੁਰ ਪੈ[3] ਚਲਾਈ।
ਜੱਸਾ ਸਿੰਘ ਨੈ, ਤੱਕ ਕੈ ਤੀਰ ਮਾਰਯੋ।
ਤਬੈ ਖਾਨ ਜਾਹਾਨ ਕੋ, ਭੂਮਿ ਡਾਰਯੋ ॥ ੮੩ ॥
ਪੁਨਾ ਰਾਮਗੜ੍ਹੀਆ ਜੱਸਾ ਸਿੰਘ ਕੋਪਯੋ।
ਢਿਗੈਂ ਜਾਇ ਜੈਨੇ, ਤਿਨੈਂ ਪਾਉਂ ਰੋਪਯੋ[1]।
ਕਰਯੋ ਘਾਇਲੈ[1], ਕੈਬਰੈਂ ਸੰਗ[2] ਸੋਈ।
ਗਯੋ ਦੌਰ ਜੈਨਾ, ਨਿਜੈਂ ਅੰਗ ਖੋਈ ॥ ੮੪ ॥
ਇਤੈ ਸ਼ਜਾਮ ਸਿੰਘੰ, ਕੁਪਯੋ ਯੌਂ ਬਿਦਾਰੈ[1]।
ਜਿਮੈਂ ਮੱਤ ਦੰਤੀ, ਬਨੈ ਕੇਲ ਪਾਰੈ[1]।
ਕਰਯੋ ਪੰਥ ਤੁਕਾਨ ਪੈ, ਯੌਂ ਉਠਾਨੋ[1]।
ਗਜੰ ਪੁੰਜ ਪੈ, ਕੇਸਰੀ ਜੈਸ ਜਾਨੋ[1] ॥ ੮੫ ॥
ਭਿਰੈਂ ਰੋਹ ਮੱਤੇ[1], ਸਭੈ ਸਿੰਘ ਐਨੰ[2]।
ਚਢਯੋ ਭਾਲ[1] ਨੂਰੰ, ਭਏ ਲਾਲ ਨੈਨੰ।
ਫਿਰੈਂ ਤੇਜ ਤੱਤੇ, ਗੁਰੂ ਕੇ ਸੁ ਲਾਲੰ[1]।
ਮਨੋ ਲਾਟ ਪੁੰਜੰ, ਦਵਾਨਲ ਜਵਾਲੰ[1] ॥ ੮੬ ॥
ਕਢੈਂ ਤੇਗ ਤੀਖੀ, ਛਮਾ ਛੰਮ ਝਾਰੈਂ[1]।
ਦਿਪੈ ਦਾਮਨੀ ਜਯੋਂ, ਘਨੰ ਕੈ ਮਝਾਰੈਂ[1]।
ਨਟਾਂ ਵਾਂਗ ਦੈਹੈਂ, ਕਿਲੰਕਾਰ ਛਾਲੀ[1]।
ਮਹਾਂ ਬੀਰ ਬਾਂਕੇ, ਬਡੇ ਜੇ ਅਕਾਲੀ ॥ ੮੭ ॥
ਜਰਾ ਨਾ ਕਰੱਕੈਂ[1], ਕੜਾ ਕਾੜ ਕੱਟੈਂ।
ਜਿਮੈਂ ਬਾਢ ਬਾਢੀ[1], ਦੜਾ ਦਾੜ ਸੁੱਟੈਂ।
ਪਟੇ-ਬਾਜ ਜਯੋਂ[1], ਕੱਟ ਕੈ ਝੱਟ-ਪਟੈਂ।
ਮਹਾਂ ਮੱਦ ਮਾਤੇ, ਕਰੈਂ ਨਾਦ ਅੱਟੈਂ[1] ॥ ੮੮ ॥
ਕਹੂੰ ਹਾਥ ਕੱਟੇ, ਭੁਜਾ ਸੱਥਲਾਯੰ।

[1]ਜਿਵੇਂ ਸੱਪ ਖੰਭਾਂ ਵਾਲੇ ਹੋ ਕੇ ਫੁਕਾਰੇ ਮਾਰਦੇ ਫਿਰਦੇ ਹਨ।
[1]ਕਿਤੇ ਲੋਹੇ ਦੀਆਂ ਬਰਛੀਆਂ ਚਮਕਦੀਆਂ ਹਨ।
[1]ਬਹੁਤੀਆਂ ਸਪਣੀਆਂ ਵਾਂਗ।
[1]ਜੀਭ ਵਰਗੀ।
[1]ਨਾਸ਼ ਕਰ ਦੇਂਦੀ ਹੈ।
[1]ਵਿੰਨ੍ਹ ਕੇ। [2]ਦੂਜੇ ਪਾਸੇ।
[1]ਨੇੜੇ ਹੋ ਹੋ ਕੇ।
[1]ਧਰਤੀ 'ਤੇ।
[1]ਬੁਲੰਦ ਖ਼ਾਨ ਕੋਲ ਜਾ ਪੁੱਜਿਆ।
[1]ਜ਼ਖ਼ਮੀਂ ਕਰਕੇ।
[1]ਤ੍ਰਿਸੂਲ। [2]ਸ਼ਿਵ ਜੀ ਨੇ। [3]ਤ੍ਰਿਪੁਰ ਨਾਮ ਦੇ ਦੈਂਤ ਉੱਪਰ।
[1]ਪੈਰਰੋਕਿਆ ਭਾਵ ਸ਼ਿਸਤ ਬੰਨ੍ਹੀ।
[1]ਜ਼ਖਮੀਂ। [2]ਤੀਰਾਂ ਨਾਲ।
[1]ਮਾਰ ਕੇ ਨਾਸ਼ ਕਰਦਾ ਹੈ।
[1]ਜਿਵੇਂ ਮਸਤ ਹਾਥੀ ਕੇਲਿਆਂ ਦਾ ਬਗੀਚਾ ਪੁੱਟ ਸੁੱਟਦਾ ਹੈ।
[1]ਹੱਲਾ।
[1]ਜਾਣੋ ਜਿਵੇਂ ਬਹੁਤੇ ਹਾਥੀਆਂ ਤੇ ਸ਼ੇਰ (ਪੈਂਦਾ ਹੈ)।
[1]ਗ਼ੁੱਸੇ 'ਚ ਮਸਤ। [2]ਚੰਗੀ ਤਰ੍ਹਾਂ।
[1]ਮੱਥੇ 'ਤੇ।
[1]ਸੁਪੁੱਤ੍ਰ।
[1]ਜਾਣੋ ਡਉਂ-ਅਗਨੀ ਦੀ ਅੱਗ ਦੀਆਂ ਸਮੂੰਹ ਲਾਟਾਂ ਹਨ।
[1]ਜਦੋਂ (ਝਾਰੈਂ) ਮਾਰਦੇ ਹਨ ਤਾਂ ਛਮ ਛਮ ਸ਼ਬਦ ਹੁੰਦਾ ਹੈ।
[1]ਬੱਦਲਾਂ ਦੇ ਵਿੱਚ ਚਮਕਦੀ ਬਿਜਲੀ ਵਾਂਗ (ਤਲਵਾਰ) ਚਮਕਦੀ ਹੈ।
[1]ਕਿਲਕਾਰੀਆਂ ਤੇ ਛਾਲਾਂ।
[1]ਕਿਰਕ (ਗਿਲਾਨੀ) ਨਹੀਂ ਕਰਦੇ।
[1]ਜਿਵੇਂ ਤਰਖਾਣ ਵੱਢ ਵੱਢ ਕੇ।
[1]ਗੱਤਕੇ ਬਾਜ ਵਾਂਗ।
[1]ਬਹੁਤ ਅਨੰਦ 'ਚ ਮਸਤ (ਅਟੈਂ) ਉੱਚੀ ਸੁਰ ਨਾਲ ਸ਼ਬਦ ਕਰਦੇ ਹਨ।

ਪਰੇ, ਮੀਨ ਮਾਨੋ ਘਨੇ ਤ੍ਰੁੱਫਲਾਯੰ[1]।

[1]ਕਿਤੇ ਹੱਥ, ਬਾਹਾਂ ਤੇ ਪੱਟ ਕੱਟੇ ਪਏ (ਐਉਂ ਲੱਗਦੇ ਹਨ) ਜਾਣੋ ਬਹੁਤੀਆਂ ਮੱਛੀਆਂ ਤੜਫ ਰਹੀਆਂ ਹਨ।

ਕਹੂੰ ਮੂੰਡ[1] ਕਾਟੇ, ਪਰੇ ਪੁੰਜ ਐਸੇ।

[1]ਸਿਰ।

ਧਰੇ ਲਾਹਿ ਲੋਟੇ ਕਲਾਲੰ[1] ਸੁ ਜੈਸੇ ॥ ੮੯ ॥

[1]ਘੁਮਿਆਰ ਨੇ।

ਕਹੂੰ ਅਰਧ ਕਾਟੇ, ਪਰੇ ਫਰਦ ਨਜਾਰੇ[1]।

[1]ਅੱਧੋ ਅੱਧ ਕੱਟੇ (ਫਰਦ) ਫੱਟਿਆਂ ਵਾਂਗ ਵੱਖੋ ਵੱਖ ਪਏ ਹਨ।

ਧਰੇ ਲਾਇ ਗੇਰੀ, ਮਨੋ ਚੀਰਿ ਆਰੇ।
ਪਰੈਂ ਦੌਰ ਦੌਰੈਂ, ਕਰੈਂ ਨਾਂਹਿ ਬੱਸੈਂ।
ਧਰਾ ਚੂਰ ਕੀਨੀ, ਖੁਰੈਂ ਸੰਗ ਅੱਸ੍ਵੈਂ[1] ॥ ੯੦ ॥

[1]ਘੋੜਿਆਂ ਦੇ।

ਚਢੀ ਧੂਰ ਧਾਰਾ[1], ਦਬਯੋ ਸੂਰ ਨੂਰੰ[2]।

[1](ਧਾਰਾ) ਇਕੱਠੀ ਹੋ ਕੇ ਧੂੜ (ਅਕਾਸ਼ 'ਚ) ਚੜ੍ਹ ਗਈ। [2]ਸੂਰਜ ਦਾ ਪ੍ਰਕਾਸ਼।

ਗਯੋ ਧੂਮ ਔ ਧੂਰਿ ਸੌਂ ਨੱਭ ਪੂਰੰ[1]।

[1]ਧੂਏਂ ਤੇ ਧੂੜ ਨਾਲ (ਸਾਰਾ) ਅਕਾਸ਼ ਭਰ ਗਿਆ।

ਮਚਯੋ ਅੰਧਕਾਰੰ, ਮਨੋ ਮੇਘ ਛਾਯੋ।
ਨਹੀਂ ਸੁਝ ਪੈਹੈ, ਨਿਜੰ ਔ ਪਰਾਯੋ ॥ ੯੧ ॥
ਬਜੈਂ ਬਾਦ ਮਾਰੂ, ਲਗੀ ਘੋਖ ਭਾਰੀ[1]।

[1]ਭਾਰੀ ਅਵਾਜ਼ ਹੋਣ ਲੱਗੀ।

ਸੁਨੈਂ ਕਾਯਰੰ ਜੋ ਲਰੈਂ ਹ੍ਵੈ ਅਗਾਰੀ।
ਕਰੈਂ ਬਾਨ ਬਰਖਾ, ਭਿਦੈਂ ਅੰਗ ਸੈਨੈਂ[1]।

[1]ਫੌਜ ਦੇ ਅੰਗ ਵਿੰਨ੍ਹੇ ਜਾਂਦੇ ਹਨ।

ਦੁਹੂੰ ਓਰ ਦੈਹੈਂ ਨਹੀਂ ਚੈਨ ਲੈਨੈ ॥ ੯੨ ॥
ਛੁਟੈਂ ਤੁੱਪਕੈਂ[1] ਏਕਠੀ, ਕੜ ਕੜੈ ਕੈ[2]।

[1]ਬੰਦੂਕਾਂ। [2]ਕੜ ਕੜ ਸ਼ਬਦ ਕਰਕੇ।

ਉਠੈ ਜਯੋਂ ਤੜੱਤਾ[1] ਘਨੀ ਤੜ ਤੜੈ ਕੈ[2]।

[1]ਬਿਜਲੀ। [2]ਤੜ ਤੜ ਸ਼ਬਦ ਕਰਕੇ।

ਪਰੈਂ ਗੁੱਲਕਾ ਉੱਲਕਾ ਕੈ ਸਮਾਨੰ[1]।

[1]ਗੋਲੀਆਂ ਗੜਿਆਂ ਵਾਂਗ ਪੈਂਦੀਆਂ ਹਨ।

ਕਰੈਂ ਅੱਸ੍ਵ ਜ੍ਵਾਨੰ ਘਨਯੋਂ ਕੇਰ ਹਾਨੰ[1] ॥ ੯੩ ॥

[1]ਬਹੁਤਿਆਂ ਜਵਾਨਾਂ ਦੇ ਘੋੜਿਆਂ ਦਾ ਨਾਸ਼ ਕਰਦੇ ਹਨ।

ਹਸੈਂ ਜੋ ਪਲੀਤੇ[1] ਘਨੀ ਤੇਗ ਲੱਸੈਂ[2]।

[1]ਤੋਪ ਜਾਂ ਬੰਦੂਕ ਨੂੰ ਅੱਗ ਦੇਣ ਦੇ ਡੋਰੇ (ਲਸੈਂ) ਚਮਕਦੇ ਹਨ। [2]ਚਮਕਦੀਆਂ ਹਨ।

ਮਨੋ ਦਾਮਨੀ ਮੇਘ ਮੈਂ ਦੇਤ ਝੱਸੈਂ[1]।

[1]ਲਿਸ਼ਕਦੀ ਹੈ।

ਮਹਾਂ ਨਾਦ ਸੂਰੇ, ਕਰੈਂ ਮਾਰ ਮਾਰੈਂ।
ਭਰੇ ਮੋਦ, ਜਯੋਂ ਦਾਦਰਾ ਐਲ ਪਾਰੈਂ[1] ॥ ੯੪ ॥

[1]ਡੱਡੂ ਸ਼ੋਰ ਪਾਉਂਦੇ ਹਨ।

ਕਹੂੰ ਖੂਨ ਬੂੰਦਾਂ, ਕਹੂੰ ਮਿੰਝ ਬੂੰਬੇ।
ਬਧੂ-ਇੰਦ ਮਾਨੋ ਘਨੀ ਸੋਹਿਂ ਖੁੰਬੇ[1]।

[1]ਕਿਤੇ ਖੂਨ ਦੀਆਂ ਬੂੰਦਾਂ ਤਾਂ ਜਾਣੋ ਚੀਚ-ਬਹੁਟੀਆਂ ਹਨ ਤੇ ਕਿਤੇ ਮਿੱਝ ਦੇ ਬੁਲਬੁਲੇ ਜਾਣੋ ਬਹੁਤੀਆਂ ਖੁੰਬਾਂ ਸੋਹ ਰਹੀਆਂ ਹਨ।

ਕਹੂੰ ਅੱਸ੍ਵ ਜ੍ਵਾਨੰ, ਕਟੇ ਤੇਗ ਨਾਲੈਂ।
ਛੁਟੈ ਸ੍ਰੌਨ ਅੰਗਾਨ ਤੈ[1], ਜਯੋਂ ਪ੍ਰਨਾਲੈਂ ॥ ੯੫ ॥

[1]ਅੰਗਾਂ ਤੋਂ।

ਉਠੀ ਥੀ ਜੁ ਧੂਰੀ[1] ਧਰਾ ਵੀਚ ਭੂਰੀ।

[1]ਧੂੜ।

ਗਈ ਦੱਬ ਸੋ ਭੀ, ਮਚਯੋ ਕੀਚ ਰੂਰੀ[1]।

[1]ਚੰਗਾ ਚਿੱਕੜ ਹੋ ਗਿਆ।

ਭਰਯੋ ਸ੍ਰੌਨ ਖੇਤੰ, ਜਲੰ-ਰੱਦ ਜੈਸੇ[1]।

[1]ਜੰਗ ਦਾ ਮੈਦਾਨ ਖ਼ੂਨ ਨਾਲ ਐਉਂ ਭਰ ਗਿਆ ਜਿਵੇਂ (ਜਲੰ-ਰੱਦ) ਝੀਲ ਪਾਣੀ ਨਾਲ (ਭਰੀ ਹੁੰਦੀ ਹੈ)।

ਚਲਯੋ ਹੋਇ ਭਾਰੀ, ਪੁਨਾ ਨੱਦ ਵੈਸੇ[1] ॥ ੯੬ ॥

[1]ਉਸੇ ਤਰ੍ਹਾਂ (ਜਿਵੇਂ) (ਨੱਦ) ਦਰਿਆ (ਵਗਦਾ ਹੈ)।

ਜਿਮੈਂ ਦੇਸ ਓਡੀਸ ਕੇ ਮੱਧ ਤਾਲੰ।

ਪਰੇ ਹਾਂਡੀਆਂ ਜਯੋਂ ਤਹਾਂ ਮੂੰਡ ਜਾਲੰ[1]।
[1]ਉੜੀਸੇ ਦੇਸ ਦੇ ਤਲਾਅ 'ਚ ਤਰਦੀਆਂ ਹਾਂਡੀਆਂ ਵਾਂਗ ਸਮੂੰਹ ਸਿਰ ਖ਼ੂਨ 'ਚ ਤਰਦੇ ਫਿਰਦੇ ਹਨ।

ਫਿਰੈਂ ਕੱਛਪੰ ਪੈਰਤੇ ਪੁੰਜ ਢਾਲੈਂ[1]।
[1]ਸਮੂੰਹ ਢਾਲਾਂ ਕਛੂਆਂ ਵਾਂਗ ਤਰਦੀਆਂ ਫਿਰਦੀਆਂ ਹਨ।

ਖਿਰੇ ਨੈਨ ਝਾਲੱਕ ਹੀਂ ਕੰਜ ਲਾਲੈਂ[1] ॥੯੭॥
[1]ਖੁੱਲ੍ਹੇ ਨੇਤ੍ਰ ਲਾਲ ਕਵਲਾਂ ਵਾਂਗ ਝਲਕ ਰਹੇ ਹਨ।

ਭੁਜਾ ਜੰਘ ਮੂੰਡੰ ਬਿਨਾ, ਦੇਹ ਜਾਨੋ[1]।
[1]ਜਾਣੋ ਬਾਹਾਂ, ਲੱਤਾਂ ਤੇ ਸਿਰਾਂ ਤੋਂ ਬਿਨਾਂ ਧੜਾਂ (ਪਈਆਂ ਹਨ।)

ਗਜੰ ਬਾਜ ਕੇਤੇ ਸਿਲਾ ਸੇ ਪਛਾਨੋ[1]।
[1]ਕਿਤਨੇ ਹੀ (ਮਰੇ ਹੋਏ) ਹਾਥੀ ਤੇ ਘੋੜੇ ਪੱਥਰ ਦੀਆਂ ਸਿਲਾਂ ਵਾਂਗ ਪਛਾਣੋ।

ਤਰੈਂ ਸੇਤ ਪੱਗੈਂ ਮਨੋ ਝਾਗ ਬੂੰਬੇ[1]।
[1]ਤਰੀਆਂ ਫਿਰਦੀਆਂ (ਸੇਤ) ਚਿੱਟੀਆਂ ਪੱਗਾਂ ਜਾਣੋ ਇਹ ਝੱਗ ਦੇ ਬੁਲਬੁਲੇ ਹਨ।

ਕਹੂੰ ਸੈਹਥੀ ਸਾਂਪਨੀ ਆਂਤ ਖੁੰਬੇ[1] ॥੯੮॥
[1]ਕਿਤੇ ਬਰਛੀਆਂ ਸੱਪਣੀਆਂ ਵਾਂਗ ਤੇ ਆਂਦਰਾਂ ਖੁੰਬਾਂ (ਵਾਂਗ ਦਿਖਾਈ ਦੇ ਰਹੀਆਂ ਹਨ।)

ਕਹੂੰ ਕਾਲਿਕਾ ਮਾਲਕਾ ਗੁੰਥਿ ਮੁੰਡੈਂ।
ਸ਼ਿਵਾਂ ਕੋ ਚਢਾਵੈ ਭਰੇ ਮੋਦ ਝੁੰਡੈਂ[1]।
[1]ਕਿਤੇ ਕਾਲੀ ਦੇਵੀ ਸਿਰਾਂ ਦੀਆਂ ਮਾਲਾਂ ਗੁੰਦ ਕੇ ਬਹੁਤੇ ਅਨੰਦ 'ਚ ਭਰ ਕੇ ਸ਼ਿਵ ਜੀ ਨੂੰ ਚੜ੍ਹਾ ਰਹੀ ਹੈ।

ਕਰੈਂ ਜੋਗਨੀ ਖੱਪਰੈਂ ਪੂਰਿ ਪਾਨੰ[1]।
[1]ਜੋਗਣੀਆਂ (ਲਹੂ ਦੇ) ਖੱਪਰ ਭਰ ਕੇ ਪੀਂਦੀਆਂ ਹਨ।

ਨਚੈਂ ਨਾਰਦੰ ਕਾਲਕਾ ਮੋਦ ਮਾਨੰ[1] ॥੯੯॥
[1]ਨਾਰਦ ਤੇ ਕਾਲੀ ਨੱਚ ਨੱਚ ਕੇ ਅਨੰਦ ਮਾਣਦੇ ਹਨ।

ਗਹੈਂ ਭੂਤ ਪ੍ਰੇਤੈਂ ਘਨੇ ਅੱਸੂ ਪੁੱਛੈਂ।
ਕਰੈਂ ਨਾਰਦੰ ਕੇ ਪਰੈ ਚੌਰ ਸੁੱਛੈ[1]।
[1]ਬਹੁਤੇ ਘੋੜਿਆਂ ਦੀਆਂ ਪੂਛਾਂ ਫੜ ਕੇ ਭੂਤ ਪ੍ਰੇਤ ਨਾਰਦ ਦੇ ਉੱਪਰ ਉੱਜਲ ਚੌਰ ਕਰਦੇ ਹਨ।

ਕਰੀ ਕਾਨ ਕੇ ਬੀਜਨੇ ਲੈ ਝੁਲਾਵੈਂ[1]।
[1]ਹਾਥੀਆਂ ਦੇ ਕੰਨਾਂ ਦੇ ਪੱਖੇ ਲੈ ਕੇ ਝੁਲਾਉਂਦੇ ਹਨ।

ਕਿਤੈ ਕਾਨ ਬਾਜੀਨ ਕੇ ਸੰਖ ਵਾਵੈਂ[1] ॥੧੦੦॥
[1]ਕਿਤੇ ਘੋੜਿਆਂ ਦੇ ਕੰਨਾਂ ਦੇ ਸੰਖ ਵਜਾਉਂਦੇ ਹਨ।

ਗਰੰ ਊਂਟ ਕੋ ਲੈ ਰਣੰ-ਸਿੰਘ ਭਾਂਤੇ।
ਕਰੈਂ ਪ੍ਰੇਤ ਬਾਜਾਵਨੈ ਮੋਦ ਮਾਤੇ[1]।
[1]ਊਠਾਂ ਦੇ ਗਲਾਂ ਨੂੰ ਲੈ ਕੇ ਪ੍ਰੇਤ ਰਣ ਸਿੰਘਿਆਂ ਦੀ ਤਰ੍ਹਾਂ ਅਨੰਦ 'ਚ ਮਸਤ ਹੋ ਕੇ ਵਜਾਉਂਦੇ ਹਨ।

ਧਰੈਂ ਆਂਤਰਾਂ ਕੀ ਗਰੇ ਪੁੰਜ ਮਾਲਾ।
ਫਿਰੈਂ ਨਾਚਤੀ ਗਾਵਤੀ ਭੂਤ-ਬਾਲਾ[1] ॥੧੦੧॥
[1]ਭੂਤਾਂ ਦੀਆਂ ਇਸਤ੍ਰੀਆਂ।

ਕਹੂੰ ਦੇਤ ਤਾਰੀ[1], ਕਹੂੰ ਕਿੱਲ-ਕਾਰੈਂ[2]।
[1]ਤਾੜੀ। [2]ਚੀਕਾਂ ਮਾਰਦੀਆਂ ਹਨ।

ਕਹੂੰ ਮੂੰਡ ਗੇਂਦਾਨ ਕੀ ਖੇਲ ਪਾਰੈਂ[1]।
[1]ਕਿਤੇ ਸਿਰਾਂ ਦੀਆਂ ਗੇਂਦਾਂ ਦੀ ਖੇਡ ਪਾਉਂਦੀਆਂ ਹਨ।

ਕਹੂੰ ਭੂਤ ਪ੍ਰੇਤੰ, ਮਿਲੇ ਮਾਸ-ਭੱਛੀ[1]।
[1]ਮਾਸ ਖਾਣੇ ਜਾਨਵਰ।

ਧਰੈਂ ਟੁੱਬਕੀ ਸ੍ਰੋਨਤੰ ਮਾਂਹਿ ਲੱਛੀ[1] ॥੧੦੨॥
[1](ਲੱਛੀ) ਧਿਆਨ ਲਾ ਕੇ ਲਹੂ ਵਿੱਚ ਟੁਬਕੀਆਂ ਲਾਉਂਦੇ ਹਨ।

ਕਢੈਂ ਹਥ ਔ ਸੱਥ ਲੈਂ ਭੁਜ ਬਿਲੱਛੀ[1]।
[1]ਹੱਥਾਂ, ਪੱਟਾਂ ਤੇ ਬਾਹਾਂ ਨੂੰ (ਬਿਲੱਛੀ) ਵਿਲੱਖਣ ਢੰਗ ਨਾਲ ਕੱਢ ਲਿਆਉਂਦੇ ਹਨ।

ਛਕੈਂ ਲੁਧਰੰ ਜਯੋਂ ਨਦੌਂ ਕੱਢਿ ਮੱਛੀ[1]।
[1]ਜਿਵੇਂ ਲੁੱਧਰ ਜਾਨਵਰ ਜਲ 'ਚੋਂ ਮੱਛੀਆਂ ਕੱਢ ਕੇ ਖਾਂਦੇ ਹਨ (ਲੁੱਧਰ-ਉਦ-ਬਿਲਾਉ, ਜਲ-ਬਿੱਲੀ।)

ਕਹੂੰ ਚੀਲ ਲੈ ਕੈ ਉਡੈ ਆਂਤ ਨੱਭੈਂ[1]।
[1]ਕਿਤੇ ਇੱਲਾਂ ਆਂਦਰਾਂ ਲੈ ਕੇ ਅਕਾਸ਼ ਨੂੰ ਉਡਦੀਆਂ ਹਨ।

ਗਹੈਂ ਭੂਤ ਨੀਚਜੋਂ, ਸਮੰ ਚੁੰਗ ਫੱਬੈਂ[1] ॥੧੦੩॥
[1](ਉਨ੍ਹਾਂ ਆਂਦਰਾਂ ਨੂੰ) ਹੇਠੋਂ ਭੂਤ ਪਕੜ ਲੈਂਦੇ ਹਨ (ਇਉਂ ਆਂਦਰਾਂ ਡੋਰ ਤੇ ਇੱਲਾਂ) (ਚੁੰਗ) ਗੁੱਡੀ ਵਾਂਗ ਫਬਦੀਆਂ ਹਨ।

ਮਹਾਂ ਜੰਗ ਗਾਢਾ, ਪਰਯੋ ਆਨਿ ਭਾਰੀ।

ਚਢੀ ਲੁੱਥ ਪੈ ਲੁੱਥ, ਆਗੁੱਥ ਭਾਰੀ[1]।
ਘਨੇ ਜ੍ਵਾਨ ਲੇਟੇ, ਪਰੇ ਖੇਤ[1] ਐਸੇ।
ਸੁੱਤੇ ਖਾਇ ਕੈ ਭੰਗ, ਮਾਲੰਗ[1] ਜੈਸੇ ॥੧੦੪॥

[1]ਬਹੁਤੀਆਂ ਲੋਥਾਂ ਤੇ ਲੋਥਾਂ ਚੜ੍ਹੀਆਂ ਹੋਈਆਂ (ਜਾਣੋ) ਗੁੰਦੀਆਂ ਪਈਆਂ ਹਨ।
[1]ਜੰਗ ਦੇ ਮੈਦਾਨ ਵਿੱਚ।
[1]ਮੁਸਲਮਾਨਾਂ ਦਾ ਇਕ ਫ਼ਿਰਕਾ, ਜੋ ਜ਼ਿੰਦਾ-ਸ਼ਾਹ-ਮਦਾਰ ਤੋਂ ਚੱਲਿਆ ਹੈ, ਮਲੰਗ ਸਿਰ ਦੇ ਕੇਸ ਨਹੀਂ ਮੁਨਾਉਂਦੇ, ਜੂੜਾ ਗਿੱਚੀ 'ਚ ਕਰਦੇ ਹਨ। ਨਸ਼ਿਆਂ ਦਾ ਖਾਣਾ ਪੀਣਾ ਇਹਨਾਂ ਦਾ ਧਾਰਮਿਕ ਨਿਯਮ ਬਣ ਗਿਆ ਹੈ।

ਗਯੋ ਗਿਲਜਯੋਂ ਕੇਰ ਹੰਕਾਰ ਟੂਟੀ।
ਰਣੰ ਜੀਤਨੇ ਕੀ ਤਬੈ ਆਸ ਛੂਟੀ।
ਜਹਾਂ ਏਕ ਯਾਂ ਦੋ ਮਰੇ ਸਿੰਘ ਦੀਸੈਂ।
ਤਹਾਂ ਹੀ ਦੁਰਾਨੀ ਪਰੇ ਬੀਸ ਤੀਸੈਂ ॥੧੦੫॥

ਦੋਹਰਾ:

ਅਰੇ ਦੂਹੂੰ ਦਿਸ ਬਹੁ ਮਰੇ,
ਧਰੈਂ ਨ ਪੈਰ ਪਿਛਾਂਹਿੰ।
ਪੁਨ ਇਕ ਭਾਰੀ ਛਲ ਕਰਜੋ,
ਤਬਿ ਹੀ ਅਹਿਮਦ ਸ਼ਾਹਿ ॥੧੦੬॥

ਸ੍ਵੈਯਾ:

ਲੈ ਕਰਿ ਸੈਨ ਦੁਰਾਨਿਨ ਕੀ,
ਕੁਪ ਕੈ ਅਤਿ ਅਹਿਮਦ-ਸ਼ਾਹਿ ਤਹਾਂਈ।
ਸਿੰਘ ਲੜੈਂ ਬਰ ਬੀਰ ਜਹਾਂ ਸਭਿ,
ਤਯਾਗ ਤਿਨੈ ਦਿਸ ਔਰਹਿੰ ਧਾਈ।
ਜਾਇ ਪਰਜੋ ਸੁ ਬਹੀਰ ਕੇ ਊਪਰ[1],
ਲੈ ਨਿਜ ਸੈਨ ਸਮਾਨ ਕਸਾਈ।
ਬਾਲਕ ਬਿਰਧ ਹੁਤੇ ਬਹੁਤੇ ਜਹਿੰ,
ਸੋ ਤਿਨ ਮਾਰਿ ਗਿਰਾਇ ਮਹਾਂਈ[1] ॥੧੦੭॥

[1]ਸਿੰਘਾਂ ਦੇ ਵਹੀਰ ਉੱਪਰ।
[1]ਬਹੁਤੇ।

ਗੈਹਲ ਨਾਮ ਗਰਾਮ ਹੁਤੋ ਢਿਗ,
ਦੌਰਿ ਬਹੀਰ ਚਲਿਓ ਤਿਸ ਓਰੀ।
ਲਾਇ ਲਏ ਪਟ ਲੋਗਨ ਧਾਮਨ
ਕੇ[1], ਨ ਬਹੀਰ ਸਕਜੋ ਧਸ ਫੋਰੀ[2]।
ਦੈ ਕਰਿ ਜੋਰ ਪੁਨਾ ਮਗਰੇ ਝਟ,
ਜਾਇ ਪਰਜੋ ਗਿਲਜਾ ਵਡ ਖੋਰੀ[1]।
ਮਾਰਿ ਬਹੀਰ ਮੁਕਾਇ ਦਯੋ ਉਨ,
ਨਾਰਿ ਹਜ਼ਾਰਕ ਕੀ ਤਹਿੰ ਤੋਰੀ[1] ॥੧੦੮॥

[1]ਲੋਕਾਂ ਨੇ ਘਰਾਂ ਦੇ ਤਖਤ ਬੰਦ ਕਰ ਲਏ। [2]ਛੇਤੀ।
[1]ਬਹੁਤੇ ਵੈਰ-ਭਾਵ ਵਾਲਾ।
[1]ਹਜ਼ਾਰਕ ਇਸਤ੍ਰੀਆਂ ਦੀ (ਟੋਲੀ) ਉਥੋਂ (ਪਕੜ ਕੇ) ਤੋਰ ਲਈ।

ਜਾਇ ਮੁਹਾਰਨ ਵੀਚ ਗੁਹਾਰਨ[1],
ਜੋਇ ਛਪੇ ਥੇ ਬਚੇ ਤਬਿ ਤੇਤੈ।
ਪੰਥ ਕਾ ਲੂਟ ਸਬਾਬ ਲਯੋ,
ਗੁਰੁ ਗ੍ਰੰਥ ਸੁ ਦਮਦਮੈਂ ਵਾਰ ਸਮੇਤੈ[1]।
ਪਾਇ ਕੈ ਸਾਰ[1] ਹਜ਼ਾਰ ਦੁ-ਤੀਨਕ,

[1]ਜਾ ਕੇ (ਟਾਂਡਿਆਂ ਦੇ) ਮੁਹਾਰਿਆਂ ਤੇ (ਪਾਥੀਆਂ ਦੇ) ਗੁਹਾਰਿਆਂ ਵਿੱਚ।
[1]ਦਮਦਮੇ ਸਾਹਿਬ ਵਾਲੇ ਸ੍ਰੀ ਗੁਰੁ ਗ੍ਰੰਥ ਸਾਹਿਬ ਸਮੇਤ।
[1]ਖ਼ਬਰ।

ਸਿੰਘ ਜੁਝਾਰ ਅਯੋ ਭਜ ਕੇ ਤੈ[1]।
[1](ਤੈ) ਉਹ ਸੂਰਮੇਂ ਸਿੰਘ ਭਜ ਕੇ (ਵਹੀਰ ਦੀ ਮਦਦ ਲਈ) ਆ ਗਏ।
ਤੁਰਕ ਗਏ ਪਿਖ ਕੈ ਤਜਿ ਯੌਂ, ੀ
ਜਮ ਏਣ[1] ਭਗੇ ਰਖਵਾਰੇ ਅਏ ਤੈ ॥੧੦੯॥
[1]ਹਰਣ।
ਸਿੰਘਨ ਲੀਨ ਬਹੀਰ ਛੁਡਾਇ,
ਸੰਭਾਰ ਲਯੋ ਜੋਊ ਜੀਵਤ ਪਾਏ।
ਚੋਰ ਚਪੇ ਜਿਮ ਜੋਰ ਲਗਾਇ,
ਅਰੀ ਗਨ ਥੇ ਹਨਿ ਪੀਛੇ ਹਟਾਏ[1]।
[1]ਖਿਝੇ ਚੋਰ ਵਾਂਗ ਜ਼ੋਰ ਲਾ ਕੇ ਸਿੰਘਾਂ ਨੇ ਜੋ ਬਹੁਤੇ ਵੈਰੀ ਸਨ ਮਾਰ ਕੇ ਪਿੱਛੇ ਹਟਾ ਦਿੱਤੇ।
ਠੱਟ ਗਰੱਟ[1] ਪੁਨਾ ਸਭਿ ਸਿੰਘ,
[1](ਦਲ ਦਾ) ਗੋਲ (ਚੱਕ੍ਰ) ਬਣਾ ਕੇ।
ਚਲੇ ਤਬਿ ਆਗੇ ਬਹੀਰ ਚਲਾਏ।
ਗੈਲ[1] ਲਗੇ ਗਿਲਜੇ ਤਿਨ ਕੇ,
[1]ਪਿੱਛੇ।
ਲਰਤੇ ਭਿਰਤੇ ਚਰਤੇ ਸਿੰਘ ਜਾਏ[1] ॥੧੧੦॥
[1]ਸਿੰਘ ਚਲਦੇ ਜਾਂਦੇ ਹਨ।

ਕਬਿੱਤ:

ਨਗਰ ਮਲੇਰੀਆਂ ਕੇ ਬਾਮਣੀ ਔ ਕੁਤਬਾ ਤੈ
ਆਦਿਕ, ਅਗੇਰੀ ਆਏ ਸਿੰਘਨ ਕੇ ਤਬਿ ਹੀ[1]।
[1]ਮਲੇਰੀ ਪਠਾਣਾਂ ਦੇ ਇਲਾਕੇ ਦੇ ਬਾਮਣੀ ਤੇ ਕੁਤਬੇ ਆਦਿਕ ਪਿੰਡ ਤਦੋਂ ਸਿੰਘਾਂ ਦੇ ਅੱਗੇ ਆ ਗਏ।
ਹੁਕਮ ਮਲੇਰੀਆਂ ਕਾ ਪਾਇ ਕੈ ਤਹਾਂ ਕੇ ਜੱਟ,
ਧਾਇ ਕਰਿ ਆਇ ਪਰੇ ਪੰਥ ਪਰ ਸਭਿ ਹੀ।
ਸਲਂਘ ਗੰਡਾਸੇ ਸੇਲੇ ਬਰਛੇ ਕੁਹਾੜੇ ਸੋਟੇ,
ਫੜ ਕਰਿ ਢੋਲ ਬਜਵਾਇ ਆਏ ਜਬਿ ਹੀ।
ਖਾਲਸਾ ਬਿਸਾਲਸਾ ਹ੍ਵੈ ਕਾਲਸਾ[1] ਮਿਲਜੋ ਹੈ ਤਿਨੈ,
[1]ਬਹੁਤਾ ਕਾਲ ਵਰਗਾ ਹੋ ਕੇ।
ਏਕ ਹੀ ਝਪੱਟੇ ਮੈਂ[1] ਦਪੱਟੇ[2] ਜੱਟ ਸਭਿ ਹੀ ॥੧੧੧॥
[1]ਝਪਟ ਵਿੱਚ, ਹੱਲੇ ਵਿੱਚ। [2]ਦਬਾ ਦਿੱਤੇ, ਭਜਾ ਦਿੱਤੇ।

ਸ੍ਵੈਯਾ:

ਦੌਰ ਗਏ ਕਰਿ ਰੌਰ ਜਬੈ ਜੱਟ,
ਸਿੰਘ ਅਗਾਰੀ ਚਲੇ ਨਿਜ ਤੌਰੈਂ[1]।
[1]ਆਪਣੇ ਢੰਗ ਨਾਲ।
ਵੱਟ ਕਸੀਸ ਪਰੈਂ ਕਬਹੂੰ ਮੁੜਿ,
ਔ ਖੜ੍ਹ ਕੈ ਅੜ ਕੈ ਲੜਿ ਦੌਰੈਂ।
ਨਾਂਹਿ ਬਰੂਦ ਰਹਜੋ ਢਿਗ ਸਿੰਘਨ,
ਆਯੁਧ[1] ਟੂਟ ਗਏ ਸਭਿ ਔਰੈਂ।
[1]ਸ਼ਸਤ੍ਰ।
ਬੀਰ ਬਲੀ ਬਿਨ ਆਯੁਧ ਤੈ,
ਕਹੁ ਕੌਨ ਸਕੈ ਕਰਿ ਜੰਗ ਸੁ ਗੌਰੈਂ[1] ॥੧੧੨॥
[1]ਭਾਰੀ ਜੰਗ।
ਮਾਸ ਬਿਸਾਖ ਲਗੀ ਅਤਿ ਘਾਮ[1]
[1]ਧੁੱਪ।
ਸੁ ਆਗੇ ਅਯੋ ਪੁਨ ਜੰਗਲ ਭਾਰੀ।
ਨਾਹਿਂ ਮਿਲੈ ਕਿਤ ਪੀਵਨ ਕੋ ਜਲ,
ਹਾਰਿ ਹਟੀ ਤੁਰਕਾਨਿ ਪਿਛਾਰੀ।
ਕੇਤਿਕ ਤੁਰਕ ਗਏ ਮਗਰੇ ਤਬਿ,
ਕੋਸ ਦੁ-ਤੀਨਕ ਔਰ ਅਗਾਰੀ।

ਤਾਲ ਬਿਸਾਲ ਤਹਾਂ ਮਿਲਯੋ ਇਕ,
ਪੂਰ ਰਹਜੋ ਜਿਸ ਮੈਂ ਬਰ ਬਾਰੀ[1] ॥ ੧੧੩ ॥ [1]ਚੰਗਾ ਪਾਣੀ।
ਸਿੰਘਨ ਜਾਇ ਸੁ ਰੋਕ ਲਯੋ,
ਫਿਰ ਤਾਂ ਪਰ ਤੁਰਕ ਪਰੇ ਬਹੁ ਧਾਈ।
ਪਜਾਸ ਲਗੀ ਅਤਿ ਹੀ ਸਭ ਕੌ,
ਜਲ ਹੇਤ ਭਈ ਤਹਿਂ ਫੇਰ ਲਰਾਈ।
ਸਾਰ ਸੋਂ ਸਾਰ[1] ਅਪਾਰ ਬਜਜੋ ਤਹਿਂ, [1]ਸ਼ਸਤ੍ਰ ਨਾਲ ਸ਼ਸਤ੍ਰ।
ਸਿੰਘ ਰਹੇ ਬਲ ਧਾਰਿ ਮਹਾਂਈਂ[1]। [1]ਬਹੁਤਾ।
ਸਿੰਘਨ ਨਾਹਿਂ ਦਯੋ, ਤੁਰਕਾਨਿ ਕੋ
ਪੀਵਨ ਪਾਨਿ, ਰਹੇ ਬਲ ਲਾਈ ॥ ੧੧੪ ॥
ਸਾਰ[1] ਬਿਰਾਰਨ ਕੌ ਜਬ ਹੀ ਯਹਿ, [1]ਖ਼ਬਰ।
ਜਾਇ ਭਈ ਤਬਿ ਹੀ ਸਭਿ ਆਏ।
ਦੇਸ ਨਜ਼ੀਕ ਹੁਤੋ ਤਿਨ ਕਾ,
ਤਿਨ ਸਿੰਘਨ ਕੀ ਬਡ ਕੀਨ ਸਹਾਏ।
ਜੰਗਲ ਦੇਸ ਵਿਖੈ ਤੁਰਕਾਨ ਕੌ,
ਨਾਂਹਿ ਮਿਲੈ ਜਲ ਔਰ ਕਿਥਾਂਏਂ[1]। [1]ਕਿਸੇ ਥਾਂ।
ਕੂਪ[1] ਸਰੀ[2] ਸਰ[3] ਨਾਹਿਂ ਹੁਤੋ ਤਬਿ, [1]ਖੂਹ। [2]ਨਦੀ। [3]ਤਲਾਅ।
ਔਰ ਕਿਸੀ ਪੁਨ ਠੌਰ ਤਹਾਂਏਂ ॥ ੧੧੫ ॥
ਪਜਾਸ ਹਰਾਨ ਕਰੀ ਤੁਰਕਾਨਿ,
ਸੁ ਹੋਇ ਨਿਰਾਸ ਹਟੀ ਪੁਨ ਪਾਛੇ।
ਮਾਲਵੇ ਦੇਸ ਵਿਖੇ ਚਲਿ ਪੰਥ,
ਧਸਜੋ ਪੁਨ ਜਾਇ ਤਬੈ ਸਭਿ ਕਾਛੇ[1]। [1]ਸਜਿਆ ਸਜਾਇਆ।
ਸਿੰਘ ਗਏ ਜ਼ਖਮੀ ਤਹਿਂ ਜੇਤਿਕ,
ਸੇਵ ਕਰੀ ਮਲਵੱਯਨ ਆਛੇ।
ਪਿੰਡਨ ਮੈਂ ਉਤਰੇ ਖਿੰਡ ਕੇ, ਬਹੁ
ਠੌਰ ਕਰੀ ਗੁਜਰਾਨ ਮਹਾਂਛੇ[1] ॥ ੧੧੬ ॥ [1]ਬਹੁਤ ਚੰਗੀ।

ਦੋਹਰਾ:

ਤੁਰਕ ਗਏ ਹਟ ਕਰਿ ਸਭੈ,
ਨਿਜ ਨਿਜ ਠੌਰਨ ਧਾਇ।
ਪੰਥ ਮਾਲਵੇ ਦੇਸ ਮੈਂ,
ਯਾ ਬਿਧਿ ਪੈਸਜੋ ਜਾਇ[1] ॥ ੧੧੭ ॥ [1]ਜਾ ਵੜਿਆ।
ਕਿਸੀ ਨਗਰ ਮਧ ਏਕ ਸੌ,
ਕਿਸੀ ਮਾਂਹਿ ਸੌ ਦੋਇ।
ਤੀਨ ਚਾਰ ਕਾਹੂੰ ਵਿਖੈ,
ਰਹੇ ਸਿੰਘ ਇਮ ਹੋਇ ॥ ੧੧੮ ॥
ਘੱਲੂਘਾਰਾ[1] ਦੂਸਰਾ, [1]ਉਹ ਘਮਸਾਣ ਦਾ ਜੰਗ ਜਿਸ ਵਿੱਚ ਬਹੁਤਾ ਜਾਨੀ ਤੇ ਮਾਲੀ ਨੁਕਸਾਨ ਹੋਵੇ।

ਭਯੋ ਅਧਿਕ ਯਹਿ ਆਹਿ।
ਇਕ ਲੱਖੁ ਨੇ ਕਰਜੋ ਥਾ,
ਯਹਿ ਪੁਨ ਅਹਿਮਦ-ਸ਼ਾਹਿ ॥ ੧੧੯ ॥
ਯਾਹਿ ਜੰਗ ਸਮ ਜੰਗ ਵਡ,
ਭਯੋ ਨ ਕਬਿਹੂੰ ਹੋਇ।
ਸਿੰਘ ਮਰੇ ਤਿਸ ਵੀਚ ਬਹੁ,
ਗਨ ਸਾਕੈ ਕਵਿ ਕੋਇ ॥ ੧੨੦ ॥
ਤੀਸ ਸਹਿਸ[1] ਸਿਰ ਸਿੰਘਨ ਕਾ,
ਲੈ ਗਜੋ ਕਟ ਕਰਿ ਸ਼ਾਹਿ।
ਤਵਾਰੀਖ ਪੰਜਾਬ ਮੈਂ,
ਲਿਖਜੋ ਜੰਗ ਇਹੁ ਆਹਿ ॥ ੧੨੧ ॥
ਰਿਤੁ ਸਸਿ ਸਿੱਧੀ ਬ੍ਰਹਮ,
ਥਾ ਸੰਮਤ ਤਬਿ[1] ਪਹਿਚਾਨ।
ਭਾਰਥ ਸਮ[1] ਯਹਿ ਜੰਗ ਕਹਿ,
ਧਜਾਇ ਥਿਰਜੋ ਇਸ ਥਾਨਿ ॥ ੧੨੨ ॥

ਇਤਿ ਸ੍ਰੀ ਗੁਰੁ ਪੰਥ ਪ੍ਰਕਾਸ਼ ਗ੍ਰੰਥੇ ਉੱਤ੍ਰਾਰਧੇ ਗਜਾਨ ਸਿੰਘ ਵਿਰਚਿਤੇ 'ਮੁਲਕ ਤਿਹਾੜੇ ਮੈਂ, ਅਹਿਮਦ ਸ਼ਾਹਿ ਖ਼ਾਲਸੇ ਦਾ ਜੰਗ, ਘੱਲੂਘਾਰਾ', ਬਰਨਨੰ ਨਾਮ ਚਾਲੀਸਮੋਂ ਬਿਸ੍ਰਾਮ ॥ ੪੦ ॥

[1]ਤੀਹ ਹਜ਼ਾਰ।

[1]ਤਦੋਂ ੧੮੧੬ ਬਿ: ਸੰਮਤ ਸੀ। (ਰਿਤੁ=੬। ਸਸਿ=੧। ਸਿੱਧੀ=੮। ਬ੍ਰਹਮ=੧। ਉਲਟਾਉਣ ਨਾਲ ੧੮੧੬।)

[1]ਮਹਾਂਭਾਰਤ (ਦੇ ਜੰਗ) ਵਾਂਗ।

## ੪੧. {ਪੰਥ ਦਾ ਮਾਲਵੇ ਠਹਿਰਣਾ, ਬੈਰਾੜਾਂ ਨਾਲ ਵਿਗਾੜ, ਮਲੇਰ ਕੋਟਲਾ ਤੇ ਮੋਰੰਡਾ ਮਾਰਨਾ, ਅੰਮ੍ਰਿਤਸਰ ਆ ਕੇ ਸ੍ਰੀ ਹਰਿਮੰਦਰ ਸਾਹਿਬ ਦੋਬਾਰਾ ਬਣਾਉਣਾ}

ਦੋਹਰਾ:

ਦਰਣੀ ਦੁਖ ਦਾਰਦ ਸਦਾ,
ਕਰਣੀ ਸੁਮਤਿ ਪ੍ਰਕਾਸ[1]।

[1]ਹੇ (ਸ੍ਰੀ ਗੁਰਬਾਣੀ ਤੂੰ) ਹਮੇਸ਼ਾਂ ਦੁੱਖਾਂ ਤੇ ਦਲਿਦ੍ਰਾਂ ਨੂੰ ਦਲਣ ਵਾਲੀ ਤੇ ਚੰਗੀ ਮੱਤ ਦਾ ਪ੍ਰਕਾਸ਼ ਕਰਨ ਵਾਲੀ ਹੈਂ।

ਹਰਣੀ ਰਾਕਸ਼ ਬਿਘਨ ਗਨ,
ਭਰਣੀ ਦਾਸਨ ਆਸ[1] ॥੧॥

[1]ਬਿਘਨਾਂ ਰੂਪ ਸਾਰੇਰਾਖਸ਼ਾਂ ਨੂੰ ਨਾਸ਼ ਕਰਨ ਵਾਲੀ ਅਤੇ ਦਾਸਾਂ ਦੀ ਆਸ਼ਾ ਪੂਰਨ ਕਰਨ ਵਾਲੀ ਹੈਂ, (ਮੇਰੀ ਵੀ ਆਸਾ ਪੂਰਨ ਕਰੋ)।

ਪੰਥ ਰਹਜੋ ਜਜੋਂ ਮਾਲਵੇ,
ਸ਼ਾਹਿ[1] ਸੁਧਾਸਰ[2] ਜਾਇ।
ਕਰੀ ਬੇਅਦਬੀ ਤੁਰਕ ਨੈ,
ਸੋ ਸਭਿ ਕਹੋਂ ਸੁਨਾਇ ॥੨॥

[1]ਅਹਿਮਦ ਸ਼ਾਹ ਦੁਰਾਨੀ। [2]ਅੰਮ੍ਰਿਤਸਰ।

ਮਾਰੀ ਪੰਥ ਮਲੇਰ[1] ਜਜੋਂ,
ਖੇੜੀ ਮੋਰੰਡ ਜਾਇ।
ਲੱਛੀ-ਰਾਮ ਕਾ ਗ੍ਰਾਮ ਲੁੱਟਿ,
ਰਚਜੋ ਸੁਧਾਸਰ ਜਾਇ ॥੩॥

[1]ਮਲੇਰਕੋਟਲਾ।

ਪਾਧਰੀ ਛੰਦ:

ਅਬਿ ਗੁਰੂ ਖਾਲਸਾ ਸੁਨੋ ਸਾਰ[1]।
ਕਰ ਜੋਰਿ ਉਭੈ ਕਰਹੋਂ ਜੁਹਾਰ[1]।
ਕਰਿ ਕਿਰਪਾ ਸਿੱਖੀ ਦਾਨ ਦੇਹੁ।
ਨਹਂ ਔਰ ਖਾਸ[1] ਅਬਿ ਮੁਝੇ ਕੇਹੁ ॥੪॥

[1]ਸਾਵਧਾਨ ਹੋ ਕੇ।
[1]ਦੋਨੋਂ ਹੱਥ ਜੋੜ ਕੇ ਨਮਸ਼ਕਾਰ ਕਰਦਾ ਹਾਂ।
[1]ਖ੍ਵਾਹਸ਼, ਇੱਛਾ, ਲੋੜ।

ਜੋ ਭੂਲ ਚੂਕ ਕੁਛ ਲਿਖੀ ਜਾਇ।
ਤੁਮ ਲਈਓ ਠੀਕ ਸੁਧਾਰ ਸਾਇ[1]।
ਜਬਿ ਪੰਥ ਮਾਲਵੇ ਧਸਜੋ ਜਾਇ।
ਅਰ ਤੁਰਕ ਗਏ ਹਟ ਫਤੇ ਪਾਇ ॥੫॥

[1]ਉਸ ਨੂੰ ਸੋਧ ਲਿਆ ਜੇ।

ਢਿਗ ਅੰਮ੍ਰਿਤਸਰ ਕੇ ਸ਼ਾਹਿ ਜਾਇ।
ਸਿੰਘਨ ਕੇ ਬਦਲੇ ਅਤਿ ਰਿਸਾਇ[1]।
ਉਨ ਦੁਸ਼ਟ ਕਾਮ ਅਤਿ ਬੁਰਾ ਕੀਨ।
ਮਿੱਟੀ ਸੈਂ ਤਾਲ[1] ਭਰਾਇ ਦੀਨ ॥੬॥

[1]ਸਿੰਘਾਂ ਕੋਲੋਂ ਬਦਲਾ ਲੈਣ ਲਈ ਬਹੁਤ ਗ਼ੁੱਸੇ ਹੋ ਕੇ।
[1]ਅੰਮ੍ਰਿਤ ਸਰੋਵਰ।

ਨੀਚੇ ਗੁਰੁ-ਦ੍ਵਾਰ ਦੁਬਾਰ ਫੇਰ।
ਕੁੱਪਾ ਧਰਵਾਇ ਬਰੂਦ ਕੇਰ।
ਅਗ ਦੈ ਹਰਿਮੰਦਰ ਦਿਯ ਉਡਾਇ।
ਥਾ ਤਾਸਬ ਮਜ਼ਬ ਹਰੀਸ ਸਾਇ[1] ॥੭॥

[1](ਸਾਇ) ਉਹ (ਹਰੀਸ) ਲੋਭੀ ਤੇ (ਆਪਣੇ) ਮਜ਼ਹਬ ਦਾ ਤਅਸਬੀ (ਵਲ ਮਰੋੜ ਕੇ ਪੱਖ ਕਰਨ ਵਾਲਾ) ਸੀ।

ਕਿਯ ਕਾਮ ਸ਼ਾਹਿ ਬਦਜ਼ਾਤ ਜੈਸ।
ਫਲ ਮਿਲਜੋ ਤਾਂਹਿ ਕੋ ਪਿਖੋ ਤੈਸ।

ਫੂਟਜੋ ਹਰਿ-ਮੰਦਰ ਉਡੀ ਈਂਟ।
ਕੋਸਨ ਲੌ ਇਤ ਉਤ ਠੀਕ ਨੀਠ[1] ॥੮॥
[1]ਕੋਹਾਂ ਤੱਕ ਏਧਰ ਓਧਰ ਠੀਕ ਚੰਗੀ ਤਰ੍ਹਾਂ।

ਇਕ ਚਲੀ ਈਂਟ ਤਹਿਂ ਤੇ ਬਿਸਾਲ।
ਵਹਿ ਲਗੀ ਸ਼ਾਹਿ ਕੇ ਤਾਤਕਾਲ।
ਉਨ ਸੁਟਜੋ ਸ਼ਾਹਿ ਕਾ ਨੱਕ ਪਿੱਥ[1]।
[1]ਨੱਕ ਫੇਹ ਸੁੱਟਿਆ।

ਜਜੋਂ ਚਿੱਭੜ ਬਾਲਕ ਸੁਟਤ ਚਿੱਥ[1] ॥੯॥
[1]ਚਿੱਥ ਕੇ।

ਤਬਿ ਚਿਲ-ਚਿਲਾਇ[1] ਕਰਿ ਹਾਇ ਹਾਇ।
[1]ਚੀਕਾਂ ਮਾਰਦਾ।

ਧਰ[1] ਗਿਰਜੋ ਮੂਰਛਾ ਸ਼ਾਹਿ ਖਾਇ[2]।
[1]ਧਰਤੀ 'ਤੇ। [2]ਅਹਿਮਦ ਸ਼ਾਹ ਬੇਹੋਸ਼ ਹੋ ਕੇ।

ਇਸ ਭਯੋ ਨੱਕ ਬੇਸ਼ੱਕ[1] ਐਸ।
[1]ਬਿਨਾਂ ਸ਼ੱਕ ਤੋਂ ਜਾਣੋ।

ਖੱਸੀ ਪਰਨਾਲੇ ਉਭੇ ਜੈਸ[1] ॥੧੦॥
[1]ਜਿਵੇਂ ਦੋ ਖੱਸੀ ਪਰਨਾਲੇ ਹੁੰਦੇ ਹਨ। (ਖੱਸੀ ਪ੍ਰਨਾਲਾ- ਪੱਕੀ ਕੰਧ ਦੇ ਨਾਲ ਨਾਲ ਬਣਿਆ ਪਰਨਾਲਾ।)

ਪੁਨ ਛੁਟੀ ਖੂਨ ਕੀ ਐਸ ਧਾਰ।
ਜਿਮ ਝਰ ਹੈ ਗੇਰੀ ਕਾ[1] ਪਹਾਰ।
[1]ਗੇਰੂ ਦਾ।

ਮਿਲ ਆਇ ਤਬੀਬ[1] ਜਰਾਹਿ[2] ਤਾਕ[3]।
[1]ਹਕੀਮ। [2]ਜ਼ਖ਼ਮ ਸਿਊਣ ਵਾਲੇ। [3]ਤੱਕ ਕੇ, ਦੇਖ ਕੇ।

ਸਭਿ ਰਹੇ ਜੋਰ[1] ਨਹਿਂ ਜੁਰੈ ਨਾਕ ॥੧੧॥
[1]ਜੋੜ।

ਦੋਹਰਾ:

ਈਂਟ ਮਨੋ ਲਛਮਨ ਛੁਰੀ,
ਸੂਪਨਖਾ ਵਹਿ ਸ਼ਾਹਿ[1]।
[1]ਉਹ ਅਹਿਮਦ ਸ਼ਾਹ ਸੂਪ-ਨਖਾਂ ਵਾਂਗ ਸੀ।

ਪ੍ਰੇਰਕ ਗੁਰੁ ਸਮ ਰਾਮ ਕੇ,
ਨਾਕ ਛਿਦਾਯੋ ਤਾਂਹਿ[1] ॥੧੨॥
[1]ਰਾਮ ਚੰਦਰ ਵਾਂਗ ਗੁਰਾਂ ਨੇ (ਇੱਟ ਨੂੰ) ਪ੍ਰੇਰ ਕੇ ਤਿਸ (ਅਹਿਮਦ ਸ਼ਾਹ) ਦਾ ਨੱਕ ਕਟਵਾ ਦਿੱਤਾ।

ਸ੍ਵੈਯਾ:

ਭੂਪਨ ਕੇ ਨਹਿਂ ਨੈਨ ਕਹੇ,
ਸੁਨ ਹੈਂ ਕਰਿ ਹੈਂ ਵਹਿ ਹੀ ਬਿਨ ਬਾਰੇ[1]।
[1]ਰਾਜਿਆਂ ਦੇ ਨੇਤ੍ਰ ਨਹੀਂ ਹੁੰਦੇ (ਭਾਵ ਕਿਸੇ ਗੱਲ ਬਾਰੇ ਅੱਖਾਂ ਨਾਲ ਨਹੀਂ ਦੇਖਦੇ) (ਲੋਕਾਂ ਦੇ) ਕਹੇ ਹੋਏ ਬਚਨਾਂ ਨੂੰ ਸੁਣ ਕੇ ਹੀ ਉਹ ਬਿਨਾਂ ਦੇਰੀ ਤੋਂ ਕਰਦੇ ਹਨ।

ਜੇ ਨਹਿਂ ਸੋਚ ਵਿਚਾਰ ਕਰੈਂ ਕ੍ਰਿਤ[1],
[1]ਕੰਮ।

ਸੋ ਦੁਖ ਲੇਤ ਉਭੈ ਜਗ[1] ਭਾਰੇ।
[1]ਦੋਹਾਂ ਲੋਕਾਂ ਵਿੱਚ।

ਅਹਿਮਕ[1] ਅਹਿਮਦ ਸ਼ਾਹਿ ਗਯੋ,
[1]ਮੂਰਖ।

ਜਿਮ ਨੱਕ ਭਨਾਇ ਲਹੌਰ ਮਝਾਰੇ।
ਨਾਹਿ ਭਯੋ ਨੱਕਰਾਜ਼ੀ ਤਿਸੈ,
ਬਦਲਾ ਗੁਰੁਦੇਵ ਦਯੋ ਤਤਕਾਰੇ[1] ॥੧੩॥
[1]ਛੇਤੀ।

ਹੈ ਬ੍ਰਹਮੰਡ ਅਖੰਡ ਜਿਤੋ ਯਹਿ,
ਪਿੰਡ ਲਖੋ ਦਿਢ ਈਸ਼੍ਵਰ ਕੇਰੋ[1]।
[1]ਜਿੰਨਾ ਇਹ (ਅਖੰਡ) ਸਾਰਾ ਬ੍ਰਹਮੰਡ ਹੈ (ਇਸ ਨੂੰ) ਈਸ਼ਰ ਦਾ ਪੱਕਾ (ਪਿੰਡ) ਸ਼ਰੀਰ ਜਾਣੋ।

ਤੀਰਥ ਦੇਵ ਸਥਾਨ ਜਿਤੇ ਯਹਿ,
ਊਤਮ ਅੰਗ ਸਭੀ ਤਿਸ ਹੇਰੋ[1]।
[1]ਦੇਖੋ।

ਤਾਂ ਮੱਧ ਮੁੱਖ ਸਮਾਨ ਲਖੋ,
ਮੁਖਿ ਹੈ ਗੁਰੁਮੰਦਰ ਏਹੁ ਬਧੇਰੋ[1]।

[1]ਤਿਸ ਬ੍ਰਹਮੰਡ ਰੂਪ ਈਸ਼ਰ ਦੇ ਸ਼ਰੀਰ ਵਿੱਚ ਮੁਖ ਵਾਂਗ ਇਹ ਗੁਰੂ ਮੰਦਰ ਈਸ਼ਰ ਦਾ (ਬਧੇਰੋ) ਬਹੁਤਾ (ਸੁੰਦਰ) ਮੁਖ ਹੈ।

ਮਾਂਹਿ ਸੁਧਾਸਰ ਕਾਂਤਿਨ ਕੋ ਘਰ,
ਛੀਰ-ਨਿਧੀ ਮਧ ਜਯੋਂ ਹਰਿ ਹੇਰੋ[1] ॥੧੪॥

[1]ਜਿਵੇਂ ਖੀਰ ਸਮੁੰਦਰ ਵਿੱਚ ਹਰੀ ਨੂੰ ਦੇਖਦੇ ਹੋ (ਤਿਵੇਂ) ਅੰਮ੍ਰਿਤ ਸਰੋਵਰ ਰੂਪ ਖੀਰ ਸਮੁੰਦਰ ਵਿੱਚ ਸਾਰੀਆਂ ਸੋਭਾਂ ਦੇ ਘਰ ਸ੍ਰੀ ਹਰਿਮੰਦਰ ਨੂੰ (ਹਰੀ ਦਾ ਸ਼ਰੀਰ) ਦੇਖੋ।

ਖੰਡਨ ਅਹਿਮਕ ਸ਼ਾਹਿ ਕਰਯੋ ਯਹਿ[1],

[1]ਇਹ (ਹਰਿਮੰਦਰ) ਮੂਰਖ ਅਹਿਮਦ ਸ਼ਾਹ ਨੇ ਤੋੜਿਆ ਭਾਵ ਢਾਹਿਆ।

ਈਸ਼੍ਵਰ ਕੋ ਮੁਖ ਜੋ ਹਰਿਮੰਦਰ।
ਤਾਂ ਹਿਤ ਨੱਕ ਸੁ ਪੱਕ ਕਟਯੋ ਤਿਹ[1],

[1]ਤਿਸ (ਹਰਿਮੰਦਰ ਦੀ ਬੇਅਦਬੀ) ਦੇ ਬਦਲੇ ਤਿਸ ਅਹਿਮਦ ਸ਼ਾਹ ਦਾ ਚੰਗੀ ਤਰ੍ਹਾਂ ਨੱਕ ਕੱਟ ਦਿੱਤਾ।

ਈਸ ਲਯੋ ਪਲਟਾ ਛਿਨ ਅੰਦਰ।
ਦੋਜਖ ਤੈ ਨ ਉਬਾਰ ਸਕੈ ਫਿਰ,
ਆਇ ਪਿਕੰਬਰ ਤਾਂਹਿ ਪਿਤੰਦਰ[1]।

[1]ਪਿਤਾ ਤੋਂ ਅੰਤਰ ਹੋਰ ਪਿਤਾ, ਦਾਦਾ।

ਘ੍ਰਾਣ[1] ਕਟੀ ਨ ਹਟੀ ਫਿਰ ਸੋਰ[2],

[1]ਨੱਕ। [2]ਪਾਕ।

ਫੁਟੀ ਮੁਖ ਪੈ ਜਨੁ ਪਾਕ ਕੀ ਰੰਧਰ[1] ॥੧੫॥

[1]ਜਾਣੋ ਮੁਖ ਉੱਪਰ ਪਾਕ ਦੀ ਖੁੱਡ ਨਿਕਲ ਆਈ ਹੈ।

ਨਾਹਿੰ ਨਸੂਰ[1] ਹਟਯੋ ਸੁ ਕਬੀ ਫਿਰ,

[1]ਨਾਸੂਰ- ਉਹ ਜ਼ਖ਼ਮ ਜਿਸ ਵਿੱਚੋਂ ਸਦਾ ਪਾਕ ਵਗਦੀ ਰਹੇ।

ਪਾਕ ਰਹੀ ਪਰਤੀ ਮੁਖ ਅੰਦਰ।
ਨਾਹਕ[1] ਸਿੰਘ ਹਤੇ[2] ਉਨ ਥੇ ਬਹੁ,

[1]ਬਿਨਾਂ ਪ੍ਰਯੋਜਨ। [2]ਮਾਰੇ।

ਸਵਾਦ ਲਹਯੋ ਫਲ ਸੋ ਦੁਖ-ਮੰਦਰ[1]।

[1]ਵੱਡਾ ਦੁੱਖ।

ਅੰਤ ਤਿਸੀ ਦੁਖ ਸੋਂ ਮਰਿਓ ਵਹਿੰ,
ਯਾਂਹਿ ਲਿਖਯੋ ਤ੍ਵਾਰੀਖਨ ਅੰਦਰ।
ਮੂੰਹ ਤੁੜਾਇ ਗਯੋ ਸਠਿ[1] ਯੌਂ[2] ਵਹਿੰ[3],

[1]ਮੂਰਖ। [2]ਇਸ ਤਰ੍ਹਾਂ। [3]ਉਹ ਅਹਿਮਦ ਸ਼ਾਹ।

ਜਯੋਂ ਕਠ-ਪੂਤਰੀ ਤੈ ਸਠ ਬੰਦਰ[1] ॥੧੬॥

[1]ਜਿਵੇਂ ਕਾਠ ਦੀ ਪੁਤਲੀ ਤੋਂ ਮੂਰਖ ਬਾਂਦਰ (ਮੂੰਹ ਭਨਾ ਲੈਂਦਾ ਹੈ)।

ਮੰਦ ਬੁਲੰਦ ਇਸੀ ਕ੍ਰਮ ਕੋ ਫਲ,
ਭੋਗਿਓ ਤਾਂਹਿ ਸੰਤਾਨ ਮਹਾਂ ਹੈ[1]।

[1]ਇਸ ਬਹੁਤੇ ਮਾੜੇ ਕਰਮ ਦਾ ਫਲ ਉਸ ਦੀ ਉਲਾਦ ਨੇ ਬਹੁਤਾ ਭੋਗਿਆ ਹੈ।

ਸ਼ਾਹਿ-ਜ਼ਮਾਂ[1], ਤਹਿਮੂਰ[2], ਸਜਾਵਲ[3],

[1]ਤੈਮੂਰ ਦਾ ਪੁੱਤਰ ਤੇ ਅਹਿਮਦ ਸ਼ਾਹ ਦਾ ਪੋਤਰਾ। [2]ਅਹਿਮਦ ਸ਼ਾਹ ਦਾ ਪੁੱਤਰ। [3]ਅਹਿਮਦ ਸ਼ਾਹ ਦਾ ਪੋਤਰਾ।

ਆਦਿਕ ਜੇ ਪੁਤ ਪੌਤਰ ਤਾਂਹੈਂ।
ਨੈਨਨ ਮੈਂ ਤਿਨ ਮੀਲ ਫਿਰੇ[1],

[1](ਲੋਹੇ ਦੀਆਂ) ਸਿਲਾਈਆਂ (ਗਰਮ ਕਰਕੇ) ਫੇਰੀਆਂ। (ਜ਼ਮਾਨ ਸ਼ਾਹ ਦੇ ਛੋਟੇ ਭਰਾ ਮਹਿਮੂਦ ਸ਼ਾਹ ਨੇ ਇਸ ਦੀਆਂ ਅੱਖਾਂ 'ਚ ਲੋਹੇ ਦੀਆਂ ਸਲਾਈਆਂ ਫੇਰੀਆਂ ਤੇ ਅੱਖਾਂ ਕੱਢ ਦਿੱਤੀਆਂ।)

ਜਖਮੋਂ ਪਰ ਨੂਣ ਨਿੰਬੂ ਨੁਚੜਾ ਹੈ।
ਮਾਰੇ ਵਜ਼ੀਰਨਿ ਭਾਗੇ ਕਿਛੂ[1],

[1]ਕੁਝ ਵਜ਼ੀਰਾਂ ਨੇ ਮਾਰ ਦਿੱਤੇ ਤੇ ਕੁਝ ਭੱਜੇ ਗਏ।

ਨਹਿੰ ਰਾਜ ਰਹਯੋ ਤਿਸ ਕੀ ਕੁਲ ਮਾਂਹੈਂ ॥੧੭॥

ਦੋਹਰਾ:
ਸੁਨੋ ਕਥਾ ਪ੍ਰਸੰਗ ਅਬਿ,

ਕਾਬਲ ਪਹੁੰਚਯੋਂ ਸ਼ਾਹਿ।
ਈਂਟ ਚੋਟ ਨਹਿਂ ਮਿਟੀ ਤਿਹ,
ਭਯੋ ਨਥ੍ਹੁਰ ਮਹਾਂਹਿਂ ॥੧੮॥
ਅੜਿੱਲ ਛੰਦ:
ਬੜਯੋ ਪੰਥ ਜਬਿ, ਦੇਸ-ਬਿਰਾੜਨ ਜਾਇ ਕੈ।
ਘੱਲੂਘਾਰੇ ਜੰਗ ਵੀਚ, ਦੁਖ ਪਾਇ ਕੈ।
ਨਈ ਪੁਰਾਣੀ ਹੁਤੀ ਸਜਾਣ, ਜਹਿਂ ਜਾਸ ਕੀ।
ਹੋਰਹੇ ਸਿੰਘ ਤਹਿਂ ਜਾਇ, ਸ਼ਰਨ ਗਹਿ ਤਾਸ ਕੀ ॥੧੯॥
ਜੈਤੋ ਨਾਮ ਗਰਾਮ, ਸਿੰਘ ਬਹੁ ਜਾ ਰਹੇ।
ਅਬਲੂ, ਮਹਿਮੇਂ, ਲੱਖੀ ਜੰਗਲ, ਬਹੁ ਬਹੇ।
ਭਗਤੇ ਔਰ ਜਲਾਲ, ਕੋਟ-ਫਾਰੀਦ ਕੋ।
ਹੋ ਉਤਰੇ ਜਿਤ ਕਿਤ ਸਿੰਘ, ਸੁ ਪਾਇ ਤਗੀਦ ਕੋ[1] ॥੨੦॥
ਗੁਰੂ-ਚੌਤਰੇ, ਦੋਦੇ, ਮੱਤੇ, ਕਾਉਣੀ।
ਇਤਯਾਦਿਕ ਬਹੁ ਪਿੰਡਨ ਲਾਈ ਛਾਉਣੀ[1]।
ਕਰੀ ਭਲੇ ਗੁਜਰਾਨ, ਕਿਤਿਕ ਦਿਨ ਤਹਾਂ ਥਿਰਿ।
ਹੋ ਲਗੇ ਮਸ਼ਖਰੀ ਠੱਠਾ, ਕਰਨ ਬਿਰਾੜ ਫਿਰ ॥੨੧॥
ਰਸਾਵਲ ਛੰਦ:
ਸਿਰਕੀ-ਵਾਸਨ ਕੇ ਸਮਾਨ,
ਤਬਿ ਸਿੰਘ ਫਿਰਾਵੈਂ।
ਬਿਦਿਤ ਜਗਤ ਮੈਂ ਤਬਿ ਮਝੈਲ,
ਚਕਰੈਲ ਕਹਾਵੈਂ[1]।
ਚੋਰੀ ਧਾੜਾ ਮਾਰਿ ਲਜਾਇ,
ਕਰਿ ਬੈਠਿ ਸੁ ਖਾਂਹੀਂ।
ਜਯੋਂ ਤਯੋਂ ਕਰਿ ਗੁਜਰਾਨ ਕਰੈਂ,
ਇਮ ਦਯੋਸ ਬਿਤਾਂਹੀਂ ॥੨੨॥
ਭਏ ਦੁਖੀ ਬੈਰਾੜ,
ਮਝੈਲਨ ਤੈ ਅਤਿ ਜਬਿ ਹੀ।
ਬੋਲੀ ਠੋਲੀ[1] ਲਗੇ ਕਰਨ,
ਆਪਸ ਮੈਂ ਤਬਿ ਹੀ।
ਲਾਟ ਪਾਟ ਕਰਿ[1], ਦਿਵਸ
ਕਾਟਨੇ ਚਹਿਂ ਮਝੈਲ ਭਲ।
ਹਾਂਸੀ ਮੂਲ ਉਪਾਧਿ,
ਬਯਾਧਿ ਕੋ ਖਾਂਸੀ ਹੈ ਕਲ[1] ॥੨੩॥
ਕਬੀ ਜੁ ਕਹੈਂ ਮਝੈਲ,

[1]ਪਕਿਆਈ ਪਾ ਕੇ ਭਾਵ ਪੱਕੇ ਹੋ ਕੇ।
[1]ਟਿਕਾਣਾ ਕਰ ਲਿਆ।
[1]ਫਿਰਤੂ ਅਖਵਾਉਂਦੇ ਹਨ।
[1]ਮਸ਼ਖਰੀ ਦੀ ਬੋਲੀ।
[1]ਟਾਲ-ਮਟੋਲਾ ਕਰਕੇ।
[1]ਜਿਵੇਂ ਖੰਘ ਸਾਰੇਰੋਗਾਂ (ਨੂੰ ਪੈਦਾ ਕਰਨ) ਦੀ (ਕਲ) ਕਲਾ ਹੈ ਤਿਵੇਂ ਹਾਸੀ ਉਪਾਧੀਆਂ ਦੀ ਜੜ੍ਹ ਹੈ।

ਲੇਹੁ ਤੁਮ ਖੰਡੇ ਪਾਹੁਲ।
ਅਗਜੋਂ ਕਹੈਂ ਬਿਰਾੜ,
ਨ ਲੈਹੈਂ ਹਮ ਅੰਦ੍ਰਾਹੁਲ[1]।
ਹਮਰੇ ਬਾਬੇ ਲਈ
ਨਿਕਸ ਵਹੁ ਕਹਾਂ ਗਈ ਹੈ।
ਨੰਗ ਭੁਖ ਕਾ ਘਰ ਸਿੰਘੀ,
ਯਹ ਤੁਮੈਂ ਲਈ ਹੈ ॥੨੪॥
ਫੇਰ ਮਝੈਲਨ ਕਹਜੋ,
ਸਿੰਘ ਸਜ ਹੈ ਜੋ ਗੁਰੁ ਕਾ।
ਤਿਸ ਆਗੇ ਕਜਾ ਜੀਵ
ਚੁਰਾਸੀ ਹਿੰਦੂ ਤੁਰਕਾ।
ਸਭਿ ਕੋ ਲੇਤ ਦਬਾਇ,
ਧਾਰਿ ਯਹਿ ਸਿੰਘੀ ਬੁਰਕਾ[1]।
ਕਜਾ ਤੁਮ ਜਾਨਤ ਜੱਟ,
ਸਾਰ[1] ਸਿੰਘਨ ਕੀ ਝੁਰਕਾ[2] ॥੨੫॥
ਮਲਵੱਈਯਨ ਪੁਨ ਕਹਜੋ,
ਭਏ ਤੁਮ ਕਜੋਂ ਨਹਿਂ ਸੂਰੇ[1]।
ਦੌਰ ਦੌਰ ਕਰਿ ਆਇ,
ਕਰਤ ਦਿਨ ਹਮ ਢਿਗ ਪੂਰੇ।
ਕਪਟੀ[1] ਕਾਯਰ ਕਹਾਂ
ਤੁਸੀਂ ਬੋਲਣ ਕੋ ਮਰ ਹੋ।
ਹਮ ਬਿਰਾੜ ਬਰਵੰਡ[1],
ਕਹਾਂ ਸਮਤਾ ਤੁਮ ਧਰ ਹੋ[1] ॥੨੬॥
ਪੁਨਾ ਮਝੈਲਨ ਕਹਜੋ,
ਤੁਸੀਂ ਮਲਵਈ ਸੁ ਢੱਗੇ।
ਕਹਾਂ ਜਨਾਵਤ ਸੂਰਬੀਰਤਾ
ਹਮਰੇ ਅੱਗੇ।
ਸਵਾ ਪਹਿਰ ਦਿਨ ਚਢੇ,
ਅਕਲ ਕਿਛ ਤੁਮ ਕੋ ਆਵਤ।
ਗੀਦੀ[1] ਜੱਟ ਗਵਾਰ,
ਪੂਛ ਬਿਨ ਪਸੂ ਸੁਹਾਵਤ ॥੨੭॥
ਮਲਵੱਈਯਨ ਫਿਰ ਕਹਜੋ
ਆਪ ਹੀ ਹੋ ਵਡ ਸੂਰੇ।
ਨਹਿਂ ਕਬਹੂੰ ਨਿਜ ਦੇਸ
ਛੋਡ ਕਰਿ ਆਏ ਦੂਰੇ।
ਰਗੜਾਵਤ ਤੁਮ ਹੱਡ,

[1]ਸਾਡੇ ਅੰਦਰ ਹੀ ਪਾਹੁਲ ਹੈ।
[1]ਬਾਣਾ, ਲਿਬਾਸ।
[1]ਖ਼ਬਰ। [2]ਥੋੜ੍ਹੇ ਮਾਤ੍ਰ।
[1]ਸੂਰਮੇਂ।
[1]ਛਲੀਏ।
[1]ਬਲ ਵਾਲੇ।
[1]ਤੁਸੀਂ ਕਿਵੇਂ ਬਰਾਬਰੀ ਕਰ ਸਕਦੇ ਹੋ।
[1]ਡਰਪੋਕ, ਕਾਇਰ।

ਸਣੇ ਰੰਨੀ[1] ਹਮ ਬੂਹੇ। — [1]ਇਸਤ੍ਰੀਆਂ ਸਮੇਤ।
ਵਡੇ ਨਿਲੱਜ ਬਿਸ਼ਰਮ,
ਫੇਰ ਕਹਿਲਾਵਤ ਸੂਹੇ[1] ॥੨੮॥ — [1]ਸਾਹਮਣੇ ਹੋ ਕੇ ਲੜਨ ਵਾਲੇ, ਬਹਾਦਰ।
ਤੁਮ ਮਲਵੱਈਓ! ਕਹਾਂ
ਸੁਕੀ ਟਕਟੈਂਸ[1] ਜਨਾਵਤ। — [1]ਆਕੜ।
ਢੂਹੀ ਤੁਮਰੀ ਭੰਨਿ,
ਨਿੱਤ ਭੱਟੀ[1] ਲੁਟਿ ਖਾਵਤ। — [1]ਭੱਟੀ ਗੋਤ ਦੇ ਮੁਸਲਮਾਨ।
ਹਮਰੇ ਦੇਵਨ ਹੇਤ,
ਰਹਿਤ ਤੁਮ ਹੂੰ ਕਰਿ ਚੁੱਪਾ।
ਤੁਮ ਜੋੜਤ ਹੋ ਪਲੀ ਪਲੀ,
ਰਬ ਰੋੜ੍ਹਤ ਕੁੱਪਾ[1] ॥੨੯॥ — [1]ਤੁਸੀਂ ਥੋੜ੍ਹਾ ਥੋੜ੍ਹਾ ਜੋੜਦੇ ਹੋ, ਰੱਬ ਸਾਰਾ ਕੁਝ ਨਾਸ਼ ਕਰ ਦੇਂਦਾ ਹੈ ਭਾਵ ਤੁਹਾਨੂੰ ਭੱਟੀ ਲੁੱਟ ਕੇ ਲੈ ਜਾਂਦੇ ਹਨ।

ਸ੍ਵੈਯਾ:
ਕਜਾ ਤੁਮ ਮਾਨ ਮਝੈਲ ਜਨਾਵਤ,
ਹਾਲ ਤੁਮਾਰ ਸਭੀ ਹਮ ਦੇਖਾ।
ਰੋਟੀ ਮਿਲੀ ਸੁਖ ਕੀ ਕਬਹੂੰ ਨਹਿਂ,
ਤੇੜਿ ਕਛੋਟੀ ਫਟੀ ਬਹੁ ਰੇਖਾ[1]। — [1]ਤੇੜ ਦੀ ਕੱਛ ਬਹੁਤੀ ਫਟੀ ਹੋਈ ਹੈ (ਜਿਸ ਵਿੱਚ) ਬਹੁਤੀਆਂ (ਰੇਖਾਂ) ਲਕੀਰਾਂ ਭਾਵ ਮੋਰੀਆਂ ਹੋਈਆਂ ਹੋਈਆਂ ਹਨ।

ਪਾਲੇ ਕਸਾਲੇ ਕਮਾਲੇ ਕਟੇ[1], — [1]ਤੁਸਾਂ ਪਾਲੇ ਤੇ ਕਸ਼ਟ ਬਹੁਤ ਸਹਾਰੇ ਹਨ।
ਭੁਖ ਨੰਗਹਿਂ ਕੇ ਦੁਖ ਔਰ ਬਿਸੇਖਾ[1]। — [1]ਬਹੁਤੇ।
ਰੀਤਿ ਤੁਮਾਰੀ ਲਖੀ ਹਮ ਯੌਂ,
ਜਿਮ ਮਾਇ ਭਠਜਾਰੀ ਹ੍ਵੈ ਪੂਤ ਫਤੇ ਖਾਂ[1] ॥੩੦॥ — [1]ਅਸੀਂ ਤੁਹਾਡੀਰੀਤੀ ਐਉਂ ਜਾਣੀ ਹੈ ਜਿਵੇਂ ਮਾਂ ਤਾਂ ਭੱਠ ਝੋਕਣ ਵਾਲੀ ਹੋਵੇ ਤੇ ਪੁੱਤਰ ਆਪਣੇ ਆਪ ਨੂੰ ਫ਼ਤਹ ਖਾਂ ਭਾਵ ਬਹਾਦਰ ਅਖਵਾਵੇ।

*ਨਾਹਿਂ ਰੁਚੈ ਗੁਰੁ-ਸਿੱਖੀ ਤੁਮੈ ਇਮ, — *ਏਥੋਂ ਮਝੈਲ ਕਹਿਣ ਲੱਗੇ ਹਨ।
ਜਯੋਂ ਨ ਰਸੈ ਰਸ ਮੈਂ ਮਲ ਕੀਰਾ[1]। — [1]ਜਿਵੇਂ ਮੈਲ ਦਾ ਕੀੜਾ ਮਿੱਠੇ ਰਸ ਵਿੱਚ ਪਿਆਰ ਨਹੀਂ ਕਰਦਾ।
ਕੂਕਰ ਕੋ[1] ਨ ਕਪੂਰ ਸੁਹਾਵਤ[2], — [1]ਕੁੱਤੇ ਨੂੰ। [2]ਚੰਗੀ ਨਹੀਂ ਲੱਗਦਾ।
ਸੂਕਰ ਕੋ[1] ਨ ਲਗੈ ਭਲ ਬੀਰਾ[2]। — [1]ਸੂਰ ਨੂੰ। [2](ਪਾਨਾਂ ਦਾ) ਬੀੜਾ ਚੰਗਾ ਨਹੀਂ ਲੱਗਦਾ।
ਚੰਦਨ ਲੇਪ ਰੁਚੈ ਖਰ ਕੋ ਨਹਿਂ[1], — [1]ਖੋਤੇ ਨੂੰ ਚੰਗਾ ਨਹੀਂ ਲੱਗਦਾ।
ਭੈਂਸ ਚਹੈ ਨਹਿਂ ਮੰਜ ਮਖੀਰਾ[1]। — [1]ਮੱਝ ਚੰਗਾ ਸ਼ਹਿਦ ਨਹੀਂ ਚਾਹੁੰਦੀ।
ਤਜੋਂ ਤੁਮ ਕੋ ਗੁਰੁ-ਸਿੱਖੀ ਦਿਵਾਵਨ,
ਊਂਟਨ ਕੋ ਜਯੋਂ ਛਕਾਵਨ ਜੀਰਾ[1] ॥੩੧॥ — [1]ਊਠ ਨੂੰ ਜੀਰਾ ਛਕਾਉਣ ਵਾਂਗ ਹੈ।
*ਬੂਡਤ ਆਪ ਤਰਾਵਤ ਔਰਨ, — *ਏਥੋਂ ਮਲਵਈ ਕਹਿਣ ਲੱਗੇ ਹਨ।
ਸੀਲ[1] ਦਿਵਾਵਤ ਜਯੋਂ ਬਿਭਚਾਰੀ। — [1]ਜਤ ਨੂੰ।
ਆਪ ਰਹਯੋ ਡੁਬ ਬੀਚ ਕੁਟੰਬਹਿਂ,
ਔਰਨ ਕੋ ਨਿਰਵੇਦ[1] ਉਚਾਰੀ। — [1]ਵੈਰਾਗ।
ਆਪ ਰੁਜੀ[1] ਰੁਜ[2] ਖੋਯੋ ਚਹੈ ਅਨ[3], — [1]ਰੋਗੀ। [2]ਰੋਗ। [3]ਹੋਰਨਾਂ ਦੇ।
ਸੂਮ ਸਿਖਾਵਨ ਦਾਨ ਵਿਚਾਰੀ[1]। — [1]ਜਿਵੇਂ ਸੂਮ ਕਿਸੇ ਨੂੰ ਦਾਨ ਕਰਨ ਦੀ ਵਿਚਾਰ ਸਿਖਾਵੇ।

| | |
|---|---|
| ਕਾਯਰ ਹੋਇ ਕਹੈ ਭਲ ਜੁਝਨ[1], | [1]ਲੜਨਾ ਚੰਗਾ ਹੈ। |
| ਤੈਸ ਮਝੈਲਹੁ ਬਾਤ ਤੁਮਾਰੀ ॥੩੨॥ | |
| ਬੋਲ ਕੁਬੋਲ ਜਬੈ ਇਤਯਾਦਿਕ, | |
| ਆਪਸ ਮਾਂਹਿ ਦੁਹੂੰ ਦਿਸ ਹੋਏ। | |
| ਗਾਰਮ ਗਾਰਿ ਹ੍ਵੈ ਰਾਰਿ ਬਢੀ ਫਿਰ[1], | [1]ਗਾਲੋ ਗਾਲੀ ਹੋ ਕੇ ਫੇਰ ਲੜਾਈ ਵਧ ਗਈ। |
| ਪਾਜ[1] ਲਿਹਾਜ ਦੁਹੂੰ ਦਿਸ ਖੋਏ। | [1]ਗੁਪਤ ਭੇਤ। |
| ਘਾਟ ਕਰੀ ਨਹਿਂ ਦੋ ਦਿਸ ਤੈ ਕਿਨ, | |
| ਬੈਰ ਬਢਾਇ ਮਹਾਂ ਦੁਖ ਜੋਏ[1]। | [1]ਵੈਰ ਵਧਾ ਕੇ ਬਹੁਤੇ ਦੁੱਖ ਵੇਖੇ। |
| ਬਜਾਧਿਨਿ ਮੂਲ ਜਥੋਂ ਖਾਂਸੀ ਅਹੇ, | |
| ਤਿਮ ਮੂਲ ਉਪਾਧਿਨਿ ਹਾਸੀ ਅਤੋਏ[1] ॥੩੩॥ | [1]ਰੋਗਾਂ ਦਾ ਮੁਢ ਜਿਵੇਂ ਖੰਘ ਹੈ ਤਿਵੇਂ (ਅਤੋਇ) ਬਹੁਤਿਆਂ (ਉਪਾਧਿਨਿ) ਝਗੜਿਆਂ ਦਾ ਮੁੱਢ ਠੱਠਾ ਮਸਖ਼ਰੀ ਹੈ। |

ਦੋਹਰਾ:

| | |
|---|---|
| ਮਾਰਿ ਬਿਰਾਰਨ ਖ੍ਵਾਰ ਕਰਿ, | |
| ਦਏ ਮਝੈਲ ਨਿਕਾਰ। | |
| ਲੀਨੋ ਦੇਸ ਛੁਡਾਇ ਨਿਜ, | |
| ਕੀਨੋ ਵਡ ਅਪਕਾਰ[1] ॥੩੪॥ | [1]ਬੁਰਾ ਕੰਮ। |
| ਗਿੱਲਾਂ ਕੇ ਤੱਪੇ ਵਿਖੇ[1], | [1]ਇਲਾਕੇ ਵਿੱਚ। |
| ਰਹਯੋ ਪੰਥ ਫਿਰ ਆਇ। | |
| ਲਖਿ[1] ਗੁਰੁ ਭਾਈ ਟਹਿਲ ਉਨ, | [1]ਜਾਣ ਕੇ। |
| ਕਰੀ ਅਧਿਕ ਮਨ ਲਾਇ ॥੩੫॥ | |

ਰਸਾਵਲ ਛੰਦ:

| | |
|---|---|
| ਧੌਲੇ[1], ਤਪੇ, ਕਾਂਗੜੇ, | [1]ਪਿੰਡ ਦਾ ਨਾਮ। |
| ਗਿੱਲ, ਦਰਾਜਨ, ਗਿਰਦੇ। | |
| ਤਬਿ ਮਝੈਲ ਚਕਰੈਲ[1], | [1]ਫਿਰਤੂ (ਬਣ ਕੇ)। |
| ਰਹਿਤ ਇਸ ਦੇਸਹਿਂ ਫਿਰਦੇ। | |
| ਫੂਲ, ਮਰਾਝ, ਕਲਜਾਨ, | |
| ਹਰੀ ਕੇ ਪਿੰਡਨ ਤਬਿ ਹੀ। | |
| ਇਨ ਨਗਰਨ ਮੈਂ, ਛੋਰਿ ਕਬੀਲੇ[1] | [1]ਪ੍ਰਵਾਰ। |
| ਨਿਜ, ਸਿੰਘ ਸਭਿ ਹੀ ॥੩੬॥ | |
| ਦੇਸ ਬਿਰਾਰਨ ਕੇਰ, | |
| ਫੇਰ ਸਿੰਘ ਲੂਟਨ ਧਾਏ[1]। | [1]ਲੁੱਟਣ ਤੁਰ ਪਏ। |
| ਅੱਗਜੋਂ ਢੋਲ ਬਜਾਇ, | |
| ਲਰਨ ਬੈਰਾਰ ਭਿ ਆਏ। | |
| ਬਿੰਝੂ ਨਗਰ ਨਜੀਕ ਜੰਗ, | |
| ਤਬਿ ਮਾਚਯੋ ਆਏ। | |
| ਬਜਯੋ ਸਾਰ[1] ਜਬਿ ਭਾਰ, | [1]ਲੋਹਾ ਭਾਵ ਸ਼ਸਤ੍ਰ ਚੱਲੇ। |
| ਹਾਰ ਬੈਰਾਰ ਪਲਾਏ[1] ॥੩੭॥ | [1]ਨੱਸ ਗਏ। |

ਤਬੈ ਮਝੈਲਨ ਧਾਇ,
ਅੱਸ੍ਵ[1] ਉਨ ਕੇ ਬਹੁ ਛੀਨੇ[2]।
[1]ਘੋੜੇ। [2]ਖੋਹ ਲਏ।
ਔਰ ਨਗਰ ਬਹੁ ਲੂਟਿ,
ਛੂਟ ਕਰਿ ਆਏ ਪੀਨੇ[1]।
[1](ਪੀਨੇ) ਤਕੜਾ (ਛੂਟ) ਹੱਲਾ ਕਰ ਕੇ ਆਏ।
ਫੇਰ ਬਿਰਾਰਨ ਏਕ
ਬਨਾਵਟ ਔਰ ਬਣਾਈ।
ਕਹੈਂ ਸਿੰਘ ਯਹਿ ਡਰਤ
ਗਿਲਜਯੋਂ ਤੈ ਸਮੁਦਾਈ ॥ ੩੮ ॥
ਲਾਲ ਰੰਗ ਕੇ ਬਸਨ
ਤ੍ਰੀਮਤਾਂ ਕੇ[1] ਤਿਨ ਪਹਿਰੇ।
[1]ਔਰਤਾਂ ਦੇ।
ਲਾਲ ਦੁਪੱਟੇ ਬੰਨ੍ਹਿ
ਨੇਜਯੋਂ ਕੇ ਸੰਗ ਫਹਿਰੇ[1]।
[1]ਫੱਰਰੇ ਝੁਲਾਏ।
ਲਾਲ ਚੋਪ[1] ਪੁਨ ਡਾਰ,
[1]ਇਸਤ੍ਰੀਆਂ ਦੇ ਪਹਿਨਣ ਦਾ ਇਕ ਖਾਸ ਬਸਤ੍ਰ, ਜਿਸ ਪੁਰ ਕਸੀਦੇ ਦਾ ਕੰਮ ਹੁੰਦਾ ਹੈ।
ਘੋੜਯੋਂ ਪਰ ਚੜ੍ਹਿ ਧਾਏ।
ਢੋਲ ਨਗਾਰਯੋਂ ਵਾਂਗੁ ਵਾਇ[1],
[1]ਵਜਾ ਕੇ।
ਬਹੁ ਮਿਲ ਕਰਿ ਧਾਏ ॥ ੩੯ ॥
ਕਈ ਹਜ਼ਾਰ ਬਿਰਾਰ,
ਹੋਇ ਇਕਠੋ ਰਿਸ ਧਰ ਕੈ[1]।
[1]ਗੁੱਸੇ ਹੋ ਕੇ।
ਥੇ ਮਝੈਲ ਚਕਰੈਲ,
ਜਹਾਂ ਤਹਿਂ ਆਏ ਚਰ੍ਹ ਕੈ[1]।
[1]ਚੜ੍ਹ ਕੇ।
ਲਾਲ ਰੰਗ ਜਬਿ ਬਾਨੇ,
ਸਿੰਘਨਿ ਤਿਨ ਕੇ ਹੇਰੇ।
ਪੰਥ ਲਯੋ ਮਨਿ ਜਾਨ,
ਅਏ ਗਿਲਜੇ ਯਹਿ ਫੇਰੇ ॥ ੪੦ ॥
ਧਰ ਕਰਿ ਡਰ ਉਰ ਮਾਂਹਿ,
ਸਿੰਘ ਸਭਿ ਚਲੇ ਪਲਾਈ।
ਪੀਛੇ ਲਗੇ ਬਿਰਾਰ,
ਉਨੋ ਕੇ ਕਰਿ ਕੈ ਧਾਈ।
ਮਾਰਿ ਬਿਰਾਰਨ ਕਰੇ ਖ੍ਵਾਰ,
ਮਾਝੈਲ ਅਧਿਕ ਜਬਿ।
ਕਈ ਕੋਸ ਪਰ ਜਾਇ,
ਸਿੰਘ ਤਬਿ ਸਮੁਖ ਭਏ ਸਭਿ ॥ ੪੧ ॥
ਚੜ੍ਹਤ ਸਿੰਘ ਸਰਦਾਰ
ਫੇਰ ਬੈਰਾਰ ਪਛਾਨੇ।
ਕਹਯੋ ਪੰਥ ਪ੍ਰਤਿ ਟੇਰਿ[1],
[1]ਬੋਲ ਕੇ।
ਕਹਾਂ ਤੁਮ ਜਾਤ ਪਲਾਨੇ।

ਯਹਿ ਤੌਂ ਬਨੇ ਬਿਰਾਰ,
ਕਪਟ ਕੇ[1] ਗਿਲਜੇ ਨੀਕੈਂ। [1]ਛਲ ਦੇ, ਬਨਾਵਟੀ।
ਮੁੜ ਕਰਿ ਇਨ ਸੋਂ ਲਰੋ,
ਮਰੋ ਮਾਰੋ ਅਬਿ ਠੀਕੈਂ[1] ॥ ੪੨ ॥ [1]ਚੰਗੀ ਤਰ੍ਹਾਂ।
ਜਬੈ ਮਝੈਲਨ ਲਖਯੋ,
ਭੇਤ ਬੈਰਾਰਨ ਕੇਰਾ।
ਪਰੇ ਲੌਟਿ[1] ਤਿਸ ਠੌਰ, [1]ਮੁੜ ਕੇ।
ਜੰਗ ਫਿਰ ਮਚਯੋ ਘਨੇਰਾ।
ਦਯੋ ਮਝੈਲਨ ਜੋਰ,
ਮਾਰਿ ਬੈਰਾਰ ਭਗਾਏ।
ਫਲ ਹਾਂਸੀ ਕਾ ਭਯੋ,
ਕਈ ਬਿਰ ਲਰੇ ਇਦਾਂਏ[1] ॥ ੪੩ ॥ [1]ਇਸ ਤਰ੍ਹਾਂ ਕਈ ਵਾਰ ਲੜੇ।
ਫੇਰ ਮਝੈਲਨ ਫਰੀ ਬਾਨ[1], [1]ਆਦਤ ਫੜੀ।
ਇਕ ਬੁਰੀ ਵਧੇਰੇ।
ਗਊਆਂ ਭੈਂਸ ਤੁਰੰਗ,
ਲੁਟੈਂ ਤਿਨ ਨਗਰਨ ਕੇਰੇ।
ਲੂਟ ਮਾਰ ਕਰਿ ਮੁਲਖ
ਮਾਲਵਾ, ਬਹੁ ਸੰਤਾਯੋ।
ਕਰੇ ਵਿਰਾਨ ਹਿਰਾਨ,
ਲੋਗ ਮਾਹਾਨ ਤਹਾਂਯੋ[1] ॥ ੪੪ ॥ [1]ਉਥੋਂ ਦੇ।
ਤਬਿ ਸਭਿ ਦੇਸੀ ਲੋਗ[1], [1]ਪਿੰਡਾਂ ਦੇ ਲੋਕ।
ਪੰਥ ਕੇ ਬੈਰੀ ਹੂਏ।
ਦੁਹੂੰ ਓਰ ਤੈ ਜੰਗ ਰਹਿਤ,
ਨਿਤ ਜਨ ਬਹੁ ਮੂਏ।
ਰਾਤ ਦਿਵਸ ਨਹਿਂ ਮਿਲੈ,
ਸਿੰਘਨ ਕੋ ਬਹਨ ਕਿਥਾਂਈਂ[1]। [1]ਕਿਸੇ ਵੀ ਥਾਂ।
ਭਯੋ ਪੰਥ ਭੀ ਦੁਖੀ,
ਮੁਲਖ ਭੀ ਦੁਖਯੋ ਮਹਾਂਈਂ[1] ॥ ੪੫ ॥ [1]ਬਹੁਤਾ।
ਪੁਨ ਆਪਸ ਮੈਂ ਮੇਲ,
ਕਰਨ ਹਿਤ ਘਤੇ[1] ਬਿਚੋਲੇ। [1]ਪਾਏ, (ਅ) ਘੱਲੇ ਭੇਜੇ।
ਆਲਾ ਸਿੰਘ ਗੁਰੁਬਖਸ਼ ਸਿੰਘ,
ਬੁੱਢਾ ਸਿੰਘ ਬੋਲੇ।
ਦੁਹਿ ਦਿਸ ਪਰੇ ਵਕੀਲ,
ਪੈਂਚ[1] ਤੱਪੇ[2] ਕੇ ਆਈ। [1]ਮੁਖੀ, ਚੌਧਰੀ। [2]ਇਲਾਕੇ ਦੇ।
ਮੇਲ ਬਿਰਾਰਨ ਸੰਗ,
ਪੰਥ ਕਾ ਦਯੋ ਕਰਾਈ ॥ ੪੬ ॥

ਦੋਹਰਾ:

ਪੰਥ ਮਾਸ ਛੈ ਮਾਲਵੇ,
ਰਹ੍ਯੋ ਮੋਦ ਮਨਿ ਪਾਇ।
ਕਾਬਲੇਸ ਜਬਿ ਕਾਬਲੈਂ,
ਗਯੋ ਨਾ ਕਾਬਲ ਧਾਇ[1] ॥੪੭॥

[1]ਕਾਬਲ ਦਾ (ਨਾਕਾਬਲ) ਨਾਲਾਇਕ ਬਾਦਸ਼ਾਹ (ਅਹਿਮਦ ਸ਼ਾਹ ਅਬਦਾਲੀ) ਜਦੋਂ ਕਾਬਲ ਚਲਾ ਗਿਆ।

ਪਾਇ ਸਾਰ[1] ਯਹਿ ਖਾਲਸੇ,
[1]ਖ਼ਬਰ।

ਅਧਿਕ ਅਸੁਦੇ ਹੋਇ[1]।
[1]ਬਹੁਤ ਵਿੱਸਮ ਕੇ (ਆਰਾਮ ਕਰਕੇ)।

ਚਢੇ ਫੇਰ ਕਰਿ ਗੁਰਮਤਾ,
ਦੁੰਦਭਿ ਦੀਹ ਬਜੋਇ[1] ॥੪੮॥
[1]ਵੱਡੇ ਧੌਂਸੇ ਵਜਾ ਕੇ।

ਆਲਾ ਸਿੰਘ ਆਦਿਕ ਹੁਤੇ,
ਜਿਤਿਕ ਮਲਵਈ ਸ੍ਰਦਾਰ।
ਲੁਟਵਾਏ ਤਿਨ ਸੱਤ੍ਰੂ ਕੇ[1],
[1]ਵੈਰੀਆਂ (ਤੁਰਕਾਂ) ਦੇ।

ਗਾਮ ਤਮਾਮ ਸੁਧਾਰਿ।
ਝੱਲ-ਝੂੰਡ[1] ਮਾਲੇਰ ਲੌਂ,
[1]ਪਿੰਡ ਦਾ ਨਾਮ।

ਮਾਰ ਲੂਟ ਕਰਿ ਕੱਠ।
ਭਏ ਗਿਰਦ ਸਰਹੰਦ ਸਿੰਘ,
ਲਸ਼ਕਰ ਬਡ ਨਿਜ ਠੱਟ[1] ॥੪੯॥
[1]ਬਣਾ ਕੇ।

ਚੌਪਈ:

ਸਾਹਬਜ਼ਾਦੇ ਮਾਤਾ ਸੰਗੈਂ।
ਪਕਰਾਏ ਜਿਸ ਬਿੱਪ੍ਰ ਕੁਢੰਗੈਂ[1]।
[1](ਗੰਗੂ) ਬ੍ਰਾਹਮਣ ਨੇ ਖੋਟੇ ਢੰਗ ਨਾਲ।

ਖੇੜੀ ਨਾਮ ਗ੍ਰਾਮ ਮੈਂ ਸੋਈ।
ਹੁਤੋ ਅਬਾਦ ਦੁਸ਼ਟ ਬਦ ਖੋਈ[1] ॥੫੦॥
[1]ਖੋਟੀ ਆਦਤ ਨਾਲ।

ਇਸ ਕਾਰਣ ਤੈ ਖੇੜੀ ਗਾਮੂ*।
*ਮਹਾਨ ਕੋਸ਼ ਦੇ ਕਰਤਾ ਨੇ ਲਿਖਿਆ ਹੈ ਕਿ ਬੰਦਾ ਬਹਾਦਰ ਨੇ ੧੭੬੭ ਬਿਕ੍ਰਮੀ ਵਿੱਚ ਗੰਗੂ ਬ੍ਰਾਹਮਣ ਨੂੰ ਪ੍ਰਵਾਰ ਸਮੇਤ ਮਾਰ ਕੇ, ਪਿੰਡ ਉਜਾੜ ਕੇ ਥੇਹ ਕਰ ਦਿੱਤਾ ਸੀ। ਮਗਰੋਂ ਵਸੀ ਨਵੀਂ ਆਬਾਦੀ ਦਾ ਨਾਮ ਸਹੇੜੀ ਹੈ।

ਮਾਰ੍ਯੋ ਲੂਟ੍ਯੋ ਸਿੰਘਨ ਤਮਾਮੂ।
ਸਿੰਘ ਨਿਹੰਗਨ, ਵਹਿ ਦਿਜ ਖੋਟਾ।
ਪਕਰਿ ਕੁਟੰਬ ਸਹਤ ਦੈ ਸੋਟਾ[1] ॥੫੧॥
[1]ਚੰਗੀ ਤਰ੍ਹਾਂ ਕੁੱਟ ਕੇ।

ਮਾਰ੍ਯੋ ਦੁਸ਼ਟ ਤਈਂ ਤਬਿ ਐਸੇ।
ਜਥਾ ਕਰਮ, ਫਲ ਦੈ ਦੁਖ ਤੈਸੇ[1]।
[1]ਜਿਸ ਤਰ੍ਹਾਂ ਉਸ ਨੇ (ਮਾੜਾ) ਕਰਮ ਕੀਤਾ ਸੀ ਉਸੇ ਤਰ੍ਹਾਂ ਦਾ ਦੁਖ ਰੂਪ ਫਲ ਦਿੱਤਾ।

ਦਲ ਸਿੰਘ ਰਣ ਸਿੰਘ ਆਦਿਕ ਜੇਈ।
ਨਗਰ ਘੜੂਏਂ ਕੇ ਸਿੰਘ ਥੇਈ[1] ॥੫੨॥
[1]ਸਨ।

ਕਹ੍ਯੋ ਪੰਥ ਢਿਗ ਉਨ ਇਸ ਭਾਤੈਂ।
ਨਗਰ ਮੋਰੰਡਾ ਜੋ ਬਖ੍ਯਾਤੈਂ।
ਰੰਘੜ ਜਾਨੀ ਮਾਨੀ ਖਾਂ ਸੇ[1]।
[1]ਵਰਗੇ।

ਆਹਿਂ ਤਹਾਂ ਕੇ ਮੰਦ ਮਹਾਂ ਸੇ[1] ॥੫੩॥
[1]ਉਹ ਬਹੁਤੇ ਮਾੜੇ।
ਸਾਹਿਬਜ਼ਾਦੇ ਉਨ ਪਕਰਾਏ।
ਔਰ ਸਿੱਖ ਫੜਿ ਬਹੁ ਮਰਵਾਏ।
ਘਨੇ ਸਿਖਨ ਕੋ ਫੜਿ ਸਿਰ ਮੁੰਨ ਕੈ।
ਰੱਸੇ ਵੱਟੇ ਦੁਸ਼ਟਨ ਗੁਨ ਕੈ[1] ॥੫੪॥
[1]ਵਿਚਾਰ ਕੇ।
ਯਹਿ ਸੁਨਿ ਸਿੰਘਨ ਕੋ ਚਿਪ[1] ਲਾਗੀ।
[1]ਚਿੜ, ਖਿਝ।
ਸਭਿ ਕੇ ਜਗੀ ਕ੍ਰੋਧਿ ਉਰਿ ਆਗੀ[1]।
[1]ਅੱਗ।
ਮਾਰਨ ਹੇਤ ਮੋਰੰਡੇ ਤਾਂਈ।
ਚਢਜੋ ਪੰਥ ਸਭਿ ਦੁੰਦਭਿ ਵਾਈ ॥੫੫॥
ਗਏ ਮੋਰੰਡੇ ਢਿਗ ਜਬਿ ਧਾਏ।
ਸਾਰ ਪਾਇ ਰੰਘੜ ਚੜ੍ਹਿ ਆਏ।
ਕੋਠਨ ਪੈ ਚਢਿ ਕਾਲ ਪਰੇਰੇ।
ਲਗੇ ਸੁਨਾਵਨ ਖੋਟ ਬਧੇਰੇ[1] ॥੫੬॥
[1]ਬਹੁਤੇ ਖੋਟੇ ਬਚਨ।
ਰੱਸੇ ਲੱਗੇ ਘੁਮਾਇ ਦਿਖਾਵਨ।
ਯਾ ਬਿਧਿ ਊਚ ਅਵਾਚ ਸੁਨਾਵਨ।
ਹਮ ਬਹੁ ਸਿਖ ਫੜਿ ਫੜਿ ਮਰਵਾਏ।
ਮੂੰਡ ਮੂੰਡਿ[1] ਰੱਸੇ ਵਟਵਾਏ ॥੫੭॥
[1]ਸਿਰ ਮੁੰਨ ਕੇ।
ਵਹਿ ਰੱਸੇ ਅਬਿ ਭਏ ਪੁਰਾਨੇ।
ਤੁਮਰੇ ਸਿਰ ਮੁੰਡ ਨਏ ਬਨਾਨੇ।
ਮੌਤ ਤੁਮਾਰੀ ਤੁਮੈ ਪਰੇਰੇ।
ਲਜਾਈ ਹਮਰੇ ਢਿਗ ਲਿਹੁ ਹੇਰੇ ॥੫੮॥
ਜਜੋਂ ਤੁਮਰੇ ਗੁਰੁ- ਸੁਤ ਮਰਵਾਏ।
ਤਜੋਂ ਕੁਮੌਤ ਹਮ ਤੁਮੈਂ ਕੁਹਾਂਏਂ[1]।
[1]ਮਾਰਾਂਗੇ।
ਮੌਤ ਪਰੇਰੇ ਰੰਘੜ ਮੂਢੈਂ।
ਬਕੇ ਕੁਬੈਨ ਜਬੈ ਯੌਂ ਚੂਢੈਂ[1] ॥੫੯॥
[1]ਚੂੜਿਆਂ ਨੇ।
ਪਾਪ ਕਰੇ ਉਨ ਭਾਰੇ ਜੋਈ।
ਉਨ ਕੇ ਮੁਖ ਚੜ੍ਹਿ ਬੋਲੇ ਸੋਈ।
ਭਰਿ ਬੇੜਾ ਉਨ ਪਾਪਨ ਖੂਬਾ[1]।
[1]ਚੰਗੀ ਤਰ੍ਹਾਂ।
ਪੰਥ ਦਰਜਾਵ ਵੀਚ ਚਹਿਂ ਡੂਬਾ ॥੬੦॥
ਅਪਨੀ ਮ੍ਰਿਤ ਉਨ ਆਪ ਬੁਲਾਈ।
ਛੇੜ ਮਖੀਰ[1] ਲੀਨ ਦੁਖਦਾਈ।
[1](ਡੂਮਣੇ ਮਖਿਆਲ ਦੇ) ਮੱਖਾਂ ਦੇ ਛੱਤੇ ਨੂੰ।
ਸ਼ੇਖ ਚਿਲੀ ਕੀ ਆਗ ਸਮਾਨੈ[1]।
[1]ਸ਼ੇਖ ਚਿਲੀ ਦੀ ਅੱਗ ਵਾਂਗ। ਸ਼ੇਖ ਚਿੱਲੀ ਨੂੰ ਕਿਸੇ ਕਿਹਾ ਵੇਖੀਂ ਕਿਤੇ ਅੱਗ ਨਾ ਲਾ ਦੇਈਂ, ਉਸ ਨੇ ਕਿਹਾ, ਚੰਗਾ ਕੀਤਾ ਯਾਦ ਕਰਾ ਦਿੱਤਾ ਮੈਨੂੰ ਗੱਲ ਭੁੱਲੀ ਹੋਈ ਸੀ। ਓਦੋਂ ਹੀ ਅੱਗ ਲਾ ਦਿੱਤੀ।
ਬੈਰ ਕਰਾਯੋ ਯਾਦ ਸਿੰਘਾਨੈਂ ॥੬੧॥
ਮੁਛੋਂ ਫੜਿ ਉਨਿ ਸ਼ੇਰ ਜਗਾਯੋ।
ਮਨੋ ਬਰੂਦ ਮਤਾਬਿ[1] ਦਿਖਾਯੋ।
[1]ਗੰਧਕ ਆਦਿ ਪਦਾਰਥ ਮਿਲਾ ਕੇ ਬਣਾਈ ਬੱਤੀ ਭਾਵ ਅੱਗ।

| | |
|---|---|
| ਗੁਰੁ-ਜਾਦੇ[1] ਜਿਮ ਉਨ ਮਰਵਾਏ। | [1]ਸਾਹਿਬਜ਼ਾਦੇ। |
| ਤਿਮ ਉਨ ਕੇ ਮਰ ਹੈਂ ਅਬਿ ਜਾਏ[1] ॥੬੨॥ | [1]ਪੁੱਤਰ। |
| ਚਢਯੋ ਰੋਹ ਰਸ ਬੀਰ ਸਿੰਘਾਂਨੈਂ[1]। | [1]ਸਿੰਘਾਂ ਨੂੰ ਬੀਰ-ਰਸੀ ਗ਼ੁੱਸਾ ਚੜ੍ਹਿਆ। |
| ਫਰਕੇ ਅਧਰ[1] ਨੈਨ ਰਤਵਾਨੈ[2]। | [1]ਬੁੱਲ੍ਹ। [2]ਨੇਤ੍ਰ ਲਾਲ ਹੋ ਗਏ। |
| ਖੰਡੇ ਖੈਂਚਿ ਬੋਲਿ ਸਿੰਘ ਹੱਲਾ। | |
| ਧਾਇ ਪਰੇ ਸਭਿ ਬੰਧ ਕਰਿ ਪੱਲਾ[1] ॥੬੩॥ | [1]ਕਤਾਰ ਬੰਨ੍ਹ ਕੇ। {ਫਾ: ਪਰਹ- ਸਫ਼, ਕਤਾਰ, ਪੰਕਤਿ}। |
| ਦੋਹਰਾ: | |
| ਤੁਰਕੈਂ ਅਧਿਕ ਭਰੋਸ ਥਾ, | |
| ਖਾਈ ਕੋਟ ਦਿਢ ਕੇਰ[1]। | [1]ਪੱਕੇ ਕੋਟ ਤੇ ਖਾਈ ਦਾ। |
| ਸਿੰਘ ਦਰਵਾਜ਼ਾ ਤੋੜ ਕਰਿ, | |
| ਧਸੇ ਗ੍ਰਾਮ ਮਧ ਸ਼ੇਰਿ[1] ॥੬੪॥ | [1]ਸ਼ੇਰਾਂ ਵਾਂਗ। |
| ਸ੍ਵੈਯਾ: | |
| ਮਾਰ ਮਚੀ ਤਰਵਾਰਨ ਸੇਲਨ[1], | [1]ਬਰਛਿਆਂ ਦੀ। |
| ਤੁੱਪਕ[1] ਤੀਰ ਕਟਾਰ ਦੁਧਾਰੇ[2]। | [1]ਬੰਦੂਕਾਂ। [2]ਖੰਡੇ। |
| ਰੋਹ ਮੱਤੇ ਅਤਿ ਤੇਜ ਤੱਤੇ[1], | [1]ਗ਼ੁੱਸੇ 'ਚ ਮਸਤ ਹਨ ਤੇ (ਤੇਜ) ਅੱਗ ਤੋਂ ਵੀ ਬਹੁਤੇ ਗਰਮ (ਹੋ ਰਹੇ ਹਨ)। |
| ਭਿਰਿ ਚਾਹਿਂ ਫਤੇ ਜੁਗ ਓਰ ਕਰਾਰੇ[1]। | [1]ਉਤਸ਼ਾਹੀ ਹੋ ਕੇ, ਦ੍ਰਿੜ੍ਹ ਚਿੱਤ ਹੋ ਕੇ। |
| ਵੀਥਨ ਵੀਚ ਨਗੀਚ ਦ੍ਵਾਰਨ | |
| ਕੀਚ ਮਚਯੋ[1], ਛੁਟ ਖੂੰਨ ਕੀ ਧਾਰੇ। | [1]ਗਲੀਆਂ ਵਿੱਚ ਤੇ ਬੂਹਿਆਂ ਦੇ ਨੇੜੇ ਚਿੱਕੜ ਹੋ ਗਿਆ {ਬੀਥਨ- ਗਲੀਆਂ। ਨਗੀਚ- ਫ਼ਾ: ਨਜ਼ਦੀਕ, ਨੇੜੇ।} |
| ਲੁੱਥਨ ਊਪਰ ਲੁੱਥ ਗਈ ਚਢ, | |
| ਰੁੰਡਨ ਮੁੰਡਨ ਝੁੰਡ ਖਿਲਾਰੇ[1] ॥੬੫॥ | [1]{ਝੁੰਡ} ਬਹੁਤੀਆਂ (ਰੁੰਡਨ) ਧੜਾਂ ਤੇ (ਮੁੰਡਨ) ਸਿਰ ਖਿਲਾਰ ਦਿੱਤੇ। |
| ਮਾਰ ਧਰੀ[1] ਇਕ-ਸਾਰ ਸਿੰਘਾਨ, ਪੈ[2] | [1]ਕੀਤੀ। [2]ਪਰ, ਪ੍ਰੰਤੂ, ਲੇਕਿਨ। |
| ਬਾਲਕ ਬੁਢ[1] ਦਈ ਤਜ ਨਾਰੀ। | [1]ਬੁੱਢੇ, ਬ੍ਰਿਧ। |
| ਸੂਤ[1] ਸਿਖਾ[2] ਬਿਨ ਔਰ ਸਭੀ ਨਰ, | [1]ਜਨੇਊ। [2]ਬੋਦੀ। |
| ਹਾਨਿ ਤੁਕਾਨਿ ਮਹਾਨ ਸੁ ਡਾਰੀ[1]। | [1]ਬਹੁਤੀ ਤੁਰਕਾਨੀ ਮਾਰ ਸੁੱਟੀ। |
| ਜਯੋਂ ਬਨ ਬਾਢਿ[1] ਤਖਾਨ ਸੁਟੈਂ ਬਹੁ, | [1]ਜੰਗਲ ਵੱਢ ਕੇ। |
| ਬਾਘ ਅਜਾ ਗਨ ਜੈਸ ਪਛਾਰੀ[1]। | [1]ਜਿਵੇਂ ਬਹੁਤੀਆਂ ਬਕਰੀਆਂ ਨੂੰ ਸ਼ੇਰ ਮਾਰ ਦੇਂਦਾ ਹੈ। |
| ਤਯੋਂ ਮਧ ਧਾਮਨ ਆਮ ਕਰੀ | |
| ਕਤਲਾਮ, ਤਮਾਮ ਗਰਾਮ ਮਝਾਰੀ[1] ॥੬੬॥ | [1]ਤਿਵੇਂ ਸਾਰੇ ਪਿੰਡ ਵਿੱਚ ਘਰਾਂ ਅੰਦਰ ਬਹੁਤੀ ਕਤਲਾਮ ਕੀਤੀ। {ਆਮ- ਬਹੁਤੀ।} |
| ਰੌਰ ਪਰਯੋ ਅਤਿ ਗੌਰ[1] ਜਬੈ, | [1]ਬਹੁਤਾ ਭਾਰਾਰੌਲਾ। |
| ਸਭਿ ਦੌਰ ਚਲੇ ਤਜਿ ਠੌਰ ਠਿਕਾਨੇ[1]। | [1]ਰਹਿਣ ਵਾਲੀ ਜਗ੍ਹਾ ਭਾਵ ਘਰ। |
| ਮਾਤ ਪਿਤਾ ਸੁਤ, ਔ ਤਿਯ ਕੋ ਪਤਿ, | |
| ਬੀਰਹਿ ਬੀਰ, ਨ ਮੀਤ ਮਿਲਾਨੇ। | |
| ਛੋਡ ਗਏ ਘਰ ਬਾਰ, ਸਭੈ ਨਰ | |
| ਨਾਰਿ, ਕਛੂ ਨ ਸੰਭਾਰ ਸਕਾਨੇ। | |

ਸਿੰਘਨ ਕੇ ਡਰ ਨਾਰਿ ਤੁਕਾਨ ਕੀ,
ਛੋਰ ਕੈ ਲਾਜ ਭਗੀ ਸਰਤਾਨੇ[1] ॥੬੭॥
[1]ਪੜਦੇ, ਬੁਰਕੇ।
ਜੋ ਨ ਹੁਤੀ ਧਰਤੀ ਧਰਤੀ ਪਗ[1],
[1]ਜੋ ਧਰਤੀ ਤੇ ਪੈਰ ਨਹੀਂਰਖਦੀਆਂ ਸਨ।
ਸੋ ਪਨਹੀ[1] ਬਿਨ ਦੌਰਤ ਜਾਹੀਂ।
[1]ਜੁੱਤੀ।
ਜੋ ਸਸਿ ਸੂਰ ਪਿਖੀ ਨ ਕਬੀ[1],
[1]ਜਿਨ੍ਹਾਂ ਨੂੰ ਚੰਦ ਤੇ ਸੂਰਜ ਨੇ ਵੀ ਕਦੇ ਨਹੀਂ ਸੀ ਵੇਖਿਆ।
ਸਤਰਾਂ ਤਜਿ ਸੋ ਸਤਰਾਤ ਭਗਾਹੀਂ[1]।
[1]ਉਹ ਪੜਦਿਆਂ (ਬੁਰਕਿਆਂ) ਨੂੰ ਛੱਡ ਕੇ ਸੱਤ ਰਾਤਾਂ ਭੱਜੀਆਂ ਗਈਆਂ।
ਪਾਵਤ ਓਢਨੀ[1] ਨਾਂਹਿ ਸੰਭਾਰਨ,
[1]ਚੁੰਨੀ।
ਬੀਵੀ[1] ਭਗੈ ਉਠਿ ਨੀਵੀ ਬਿਨਾ ਹੀਂ[2]।
[1]ਔਰਤ। [2]ਸਲਵਾਰ ਤੋਂ ਬਿਨਾਂ ਹੀ।
ਜਾਨ ਬਚਾਵਨ ਕੀ ਪਰਗੀ
ਸਭਿ ਕੋ, ਹਲਚਾਲ ਕਰਾਲ ਮਹਾਂਹੀਂ[1] ॥੬੮॥
[1]ਬਹੁਤੀ ਭਿਆਨਕ।
ਲਾਲਚ ਲੂਟਨ ਕਾ ਤਜਿ ਸਿੰਘਨ,
ਹਾਨਿ[1] ਤੁਕਾਨਿ ਕੇ ਘਾਨ ਉਤਾਰੇ[2]।
[1]ਮਾਰ ਕੇ। [2]ਸੱਥਰ ਲਾਹ ਦਿੱਤੇ।
ਦੌਰ ਗਏ ਜਬਿ ਔਰ ਸਭੈ ਜਨ,
ਧਾਮ ਤਜੇ ਕਰਿ ਪ੍ਰਾਨ ਪਿਯਾਰੇ।
ਜਾਨੀ ਰੁ ਮਾਨੀ[1] ਕੁਟੰਬ ਸਮੇਤ,
[1]ਜਾਨੀ ਖਾਂ ਤੇ ਮਾਨੀ ਖਾਂ।
ਪਰੇ ਤਬਿ ਖੇਤ ਸੁ ਜੂਝ ਅਪਾਰੇ[1]।
[1]ਬਹੁਤ ਲੜ ਕੇ।
ਬੈਰਿਨ ਕੋ ਹਤਿ ਸਿੰਘਨ, ਬੈਰ
ਲਯੋ ਗੁਰੁ ਪੂਤਨ ਕਾ, ਮੁਦ ਧਾਰੇ ॥੬੯॥

ਦੋਹਰਾ:

ਕਤਲ ਵਖਤ ਨਿਜ ਸੁਤਨ ਕੇ,
ਥਾ ਜੁ ਕਰਯੋ ਗੁਰੁ ਵਾਚ[1]।
[1]ਬਚਨ।
ਜਾਨੀ ਮਾਨੀ ਰਹਿ ਨ ਕੋ,
ਬਚਨ ਭਯੋ ਵਹਿ ਸਾਚ ॥੭੦॥
ਲੂਟ ਮੋਰੰਡੇ ਨਗਰ ਕੋ,
ਚੜ੍ਹੇ ਸਿੰਘ ਫਿਰ ਬੀਰ।
ਨਗਰ ਕੁਰਾਲੀ ਤਰਫ ਕੋ,
ਪਾਯੋ ਪੰਥ ਵਹੀਰ[1] ॥੭੧॥
[1]ਚਾਲਾ।
ਦੂਾਬੇ ਕਾ ਇਕ ਖੱਤਰੀ,
ਲੱਛੀਰਾਮ ਦਿਵਾਨ[1]।
[1]ਸੂਬੇ ਦਾ ਮਾਲ ਮੰਤ੍ਰੀ।
ਹੁਤੋ ਬੀਚ ਸਰਹੰਦ ਕੇ,
ਜੈਨੇ ਕਾ ਅਗਵਾਨ[1] ॥੭੨॥
[1]ਮੁਖੀ।
ਉਗਰਾਹੀ ਹਿਤ ਗਯੋ ਥਾ,
ਦੇਸ ਵੀਚ ਚੜ੍ਹਿ ਸੋਇ।
ਸੁਨਯੋ ਪੰਥ ਨੈ ਜਬੈ ਵਹਿ,
ਕਰੀ ਸਲਾਹਿ ਖਲੋਇ ॥੭੩॥
ਘੱਲੂਘਾਰਾ ਕਰਨ ਮੈਂ,

ਥਾ ਵਹਿ ਤੁਰਕਨ ਸੰਗ।
ਬੈਰ ਯਾਦ ਕਰਿ ਸਿੰਘ ਸਭਿ,
ਤਿਸ ਪਰ ਪਰੇ ਉਮੰਗਿ[1] ॥੭੪॥
[1]ਉਤਸ਼ਾਹ ਨਾਲ।
ਧਾਇ ਗਯੋ ਵਹਿ ਜਾਂਨ ਲੈ,
ਡੇਰਾ ਲਿਯ ਤਿਹ ਲੂਟ।
ਇਤ ਉਤ ਤਬਿ ਸਿੰਘ ਦੇਸ ਮੈਂ,
ਲਗੇ ਫਿਰਨ ਕਰਿ ਛੂਟ[1] ॥੭੫॥
[1]ਹੱਲਾ, ਧਾਵਾ।

ਗੀਆ ਮਾਲਤੀ ਛੰਦ:

ਦਬ ਰਹ੍ਯੋ ਨਾਜ਼ਮ ਜੈਨ ਖਾਂ,
ਸਰਹੰਦ ਮੈਂ ਮਨ ਮਾਰ ਕੈ।
ਗੁਰੁ ਪੰਥ ਕਾ ਅਤਿ ਜੋਰ ਦਿਨ ਦਿਨ,
ਬਢਤ ਜਾਤ ਨਿਹਾਰ ਕੈ[1]।
[1]ਵਧਦਾ ਜਾਂਦਾ ਦੇਖ ਕੇ।
ਫਿਰ ਪਠੇ ਤਾਂਹਿ ਵਕੀਲ,
ਆਲਾ ਸਿੰਘ ਦਿਸ ਯੋਂ ਗਾਨ ਕੈ[1]।
[1]ਇਉਂ ਕਹਿ ਕੇ।
ਅਬਿ ਪੰਥ ਜੋ ਚਹਿ ਮੁਲਕ ਲੇਵੈ,
ਨਾਹਿਂ ਦੇਸ ਵਿਰਾਨ ਕੈ[1] ॥੭੬॥
[1]ਦੇਸ ਵੈਰਾਨ ਨਾ ਕਰੇ।
ਯਹਿ ਬਾਤ ਆਲਾ ਸਿੰਘ ਸੁਨਿ,
ਢਿਗ ਪੰਥ ਮੰਤ੍ਰੀ ਨਿਜ ਪਠਾ[1]।
[1]ਆਪਣਾ ਵਜ਼ੀਰ ਭੇਜਿਆ।
ਜਬਿ ਨ੍ਰਿਪ ਤਰਫੋਂ ਜਾਇ,
ਨਾਨੂ ਸਿੰਘ ਨੇ, ਯਹਿ ਸਭਿ ਰਟਾ[1]।
[1]ਕਿਹਾ।
ਸੁਨਿ ਪੰਥ ਨੈ ਤਬਿ ਕਹ੍ਯੋ,
ਹਮਰਾ ਤ੍ਰੁਕ ਸੈਂ ਕ੍ਯਾ ਮੇਲ ਹੈ।
ਜ੍ਯੋਂ ਅਗਨਿ ਔਰ ਬਰੂਦ ਪਾਨੀ,
ਤੇਜ ਤਮ ਸਮ ਖੇਲ ਹੈ[1] ॥੭੭॥
[1]ਜਿਵੇਂ ਅੱਗ ਤੇ ਬਾਰੂਦ, ਅੱਗ ਤੇ ਪਾਣੀ ਅਤੇ ਚਾਨਣ ਤੇ ਅਨ੍ਹੇਰੇ ਦਾ ਮੇਲ ਨਹੀਂ ਇਉਂ ਸਾਡਾ ਤੇ ਤੁਰਕਾਂ ਦਾ ਖੇਲ ਹੈ ਭਾਵ ਮੇਲ ਨਹੀਂ ਹੋ ਸਕਦਾ।

ਨਹਿਂ ਤੁਰਕ ਕਾ ਹਮ ਦਯੋਂ ਲੈਹੈਂ,
ਮੁਲਕ ਅਧਿਕ ਨਿਹੋਰ ਸੋਂ[1]।
[1]ਬਹੁਤੇ ਅਹਿਸਾਨ ਨਾਲ।
ਹਮ ਲੈਂਹਗੇ ਸਭਿ ਦਯੋ ਗੁਰੁ ਕਾ,
ਤੇਗ ਕੇ ਅਬਿ ਜੋਰ ਸੋਂ।
ਨਹਿਂ ਬਾਤ ਮਾਨੀ ਪੰਥ ਨੈ,
ਤਬਿ ਦੂਤ ਹਟਿ ਨ੍ਰਿਪ ਪੈ ਗਯੋ।
ਸੁਨਿ ਭਯੋ ਫੇਰ ਨਿਰਾਸ ਜੈਨਾ,
ਭੇਤ ਯਹਿ ਜਬਿ ਸਭਿ ਲਯੋ ॥੭੮॥
ਪੁਨ ਪੰਥ ਇਤ ਉਤ ਦੇਸ ਮੈਂ,
ਬਹੁ ਲੂਟ ਮਾਰ ਮਚਾਇ ਕੈ।
ਫਿਰ ਜਾਇ ਪਹੁੰਚ੍ਯੋ ਸੁਧਾ-ਸਰ ਮੈਂ,
ਮੋਦ ਮਨਿ ਅਤਿ ਪਾਇ ਕੈ।

ਪਿਖਿ ਦੁਸ਼ਟ-ਕਰਣੀ ਤੁਰਕ ਕੀ,
ਸਭਿ ਪੰਥ ਬਿਸਮੈਂ ਹ੍ਵੈ ਰਹਿਯੋ।
ਗਿਰਵਾਇ ਮੰਦਰ[1], ਤਾਲ[2] ਕੋ
[1]ਹਰਿਮੰਦਰ ਸਾਹਿਬ। [2]ਅੰਮ੍ਰਿਤਸਰ ਸਰੋਵਰ ਨੂੰ।
ਪੁਰਵਾਇ, ਅਹਿਮਦ ਜੋ ਗਯੋ[1] ॥ ੭੯ ॥
[1]ਅਹਿਮਦ ਸ਼ਾਹ ਅਬਦਾਲੀ ਜੋ ਭਰਵਾ ਗਿਆ ਸੀ।
ਮਿਲਿ ਪੰਥ ਉੱਦਮ ਠਾਨ ਬਹੁ,
ਫਿਰ ਤਾਲ ਪੁੱਟਿ ਕਿਯ ਸਾਫ ਜੋ।
ਗੁਰੁ ਮਿਹਰ ਸੋਂ ਫਿਰ ਭਈ ਬਰਖਾ,
ਭਰਜੋ ਤਾਲ ਸੁਧਾਬ ਸੋਂ[1]।
[1]ਅੰਮ੍ਰਿਤ ਜਲ ਨਾਲ।
ਮੁਦ ਪਾਇ ਲਾਇ ਦੀਵਾਨ ਸਿੰਘਨ,
ਗੁਰਮਤਾ ਪੁਨ ਯੌਂ ਕਰੋ।
ਅਬਿ ਰਚੋ ਜਜੋਂ ਤਜੋਂ ਫੇਰ ਯਹਿ,
ਦਰਬਾਰ ਮੰਦਰ-ਹਰਿ ਵਰੋ[1] ॥ ੮੦ ॥
[1]ਸ੍ਰੇਸ਼ਟ ਹਰਿਮੰਦਰ।
ਰਚ ਦੇਹੁ ਮੇਲਾ ਦੀਪ ਮਾਲਾ,
ਭੇਟ ਜੋ ਧਨ ਆਵਹੀ।
ਪੁਨ ਸਿੱਖ ਮਿਸਲਾਂ-ਦਾਰ[1], ਔ
[1]ਮਿਸਲਾਂ (ਜੱਥਿਆਂ) ਦੇ ਜੱਥੇਦਾਰ।
ਸਰਦਾਰ ਬਹੁ ਧਨ ਪਾਵਹੀਂ[1]।
[1]ਪਾਉਣਗੇ।
ਫਿਰ ਮੁਲਕ ਔਰ ਉਗਰਾਹਿ ਕੋਊ[1],
[1]ਕਿਸੇ ਇਲਾਕੇ ਨੂੰ।
ਕਾਜ ਯਹਿ ਸੁਭ ਕੀਜੀਏ।
ਯਹਿ ਟਹਿਲ ਹੈ ਨਿਜ ਇਸ਼ਟ ਕੀ,
ਅਤਿ ਸ੍ਰਿਸ਼ਟ ਮਾਨਿ ਕਰੀਜੀਏ ॥ ੮੧ ॥
ਯਹਿ ਗੁਰੂ ਪੰਚਮ ਕਾ ਫੁਰਜੋ ਹੈ,
ਵਾਕ ਜਾਨੋ ਠੀਕ ਹੀ।
ਜਬਿ ਲਗੇ ਥੇ ਨਿਉਂ ਧਰਨ,
ਮੀਆਂ ਮੀਰ ਆਯੋ ਥਾ ਤਹੀਂ।
ਤਿਸ ਸੰਗ ਸ਼ਾਹ ਹੁਸੈਨ ਛੱਜੂ
ਭਗਤ ਸੇ ਜਨ ਥੇ ਅਏ।
ਗੁਰੁ ਜਾਨ ਮੀਆਂ-ਮੀਰ ਕੋ,
ਬਡ ਪੀਰ ਤੁਰਕੋਂ ਕਾ ਹਏ ॥ ੮੨ ॥
ਕਰਿ ਸਮੇਂ ਸਾਜੀ[1] ਦੂਰ ਬੀਨੀ[2],
[1]ਸਮੇਂ ਦੀ ਪਛਾਣ ਕਰਕੇ। [2]ਦੂਰ ਦ੍ਰਿਸ਼ਟੀ ਨਾਲ।
ਗੁਰੂ ਜੀ ਤਬਿ ਤਾਂਹਿ ਤੈ।
ਤਬਿ ਨਿਉਂ ਧਰਾਈ ਥੀ ਭਲੇ,
ਉਨ ਧਰੀ ਈਂਟ ਸੁਛਾਹਿ ਤੈ[1]।
[1]ਚੰਗੀ ਇੱਛਾ ਕਰਕੇ।
ਪੁਨ ਵਹੀ ਈਂਟ, ਉਠਾਇ ਕਾਰੀਗਰੈਂ,
ਦੁਤੀਆ ਦਿਸ ਧਰੀ[1]।
[1]ਦੂਜੇ ਪਾਸੇ ਧਰ ਦਿੱਤੀ।
ਪਿਖਿ ਕਹਜੋ ਸਤਿਗੁਰੁ ਏਕ ਬਿਰ,
ਇਹੁ ਗਿਰੈ ਮੰਦਰ ਬਿਧਿ ਖਰੀ[1] ॥ ੮੩ ॥
[1]ਚੰਗੀ ਤਰ੍ਹਾਂ ਢਹੇਗਾ।

ਇਹੁ ਪੀਰ ਤੁਰਕਨ ਕੇ ਧਰੀ,
ਨਿਉਂ ਮੀਰ-ਤੁਰਕ[1] ਪੁਟਾਇ ਹੈ। [1]ਤੁਰਕਾਂ ਦਾ ਬਾਦਸ਼ਾਹ।
ਫਿਰ ਨੀਂਵ ਧਰ ਹੈਂ ਸਿੱਖ ਗੁਰੁ ਕੇ,
ਅਚਲ ਸਦਾ ਰਹਾਇ ਹੈ।
ਇਹੁ ਗੁਰੂ ਅਰਜਨ ਦੇਵ ਕਾ ਹੀ,
ਬਚਨ ਸਾਚਾ ਹੈ ਭਯੋ।
ਅਬਿ ਰਚੋ ਮੰਦਰ ਖਾਲਸਾ ਜੀ,
ਹੋਵਨਾ ਸੋ ਹ੍ਵੈ ਗਯੋ ॥੮੪॥
ਯਹਿ ਗੁਰਮਤਾ ਕਰਿ ਪੰਥ,
ਚਿੱਠੀ ਪਠੀ ਦੇਸ ਬਿਦੇਸ ਹੈ।
ਸੁਨਿ ਦੀਪਮਾਲਾ ਕਰਨ ਹਿਤ,
ਮਿਲਿ ਅਈ ਸੰਗਤ ਸੇਸ[1] ਹੈ। [1]ਬਹੁਤ।
ਚਲਿ ਮਾਲਵੇ ਕੀ ਤਰਫ ਸੈਂ,
ਦਲ ਬ੍ਰਿੱਧ[1] ਪਹੁੰਚਯੋ ਧਾਇ ਕੈ। [1]ਬੁੱਢਾ ਦਲ।
ਸਭਿ ਚਾਰ ਦਿਸ ਤੈ ਸਿੱਖ ਗੁਰੁ ਕੇ,
ਭਏ ਇਕਠੇ ਆਇ ਕੈ ॥੮੫॥
ਪਿਖਿ ਹਾਲ ਤਬਿ ਦਰਬਾਰ ਕਾ,
ਸਭਿ ਤੁਰਕ ਕੋ ਧਿਰਕਾਰਹੀਂ।
ਨਿਜ ਬਿੱਤ ਤੈ ਹ੍ਵੈ ਬਾਹਿਰ ਸਭਿ,
ਬਹੁ ਬਿੱਤ ਭੇਟਾ ਚਾਰਹੀਂ[1]। [1]ਸਾਰੇ ਆਪਣੀ (ਬਿੱਤ) ਤਾਕਤ ਤੋਂ ਬਾਹਰ ਹੋ ਕੇ ਬਹੁਤ (ਬਿੱਤ) ਧਨ ਦੀ ਭੇਟਾ ਚੜ੍ਹਾਉਂਦੇ ਹਨ।
ਤਬਿ ਅਰਧ ਲਾਖ ਕਰੀਬ ਭੇਟਾ,
ਰਜਤਪਣ[1] ਸਭਿ ਆਇਯੋ। [1]ਰੁਪਏ।
ਕਰਿ ਗੁਰਮਤਾ ਫਿਰ ਪੰਥ,
ਆਵੇ ਦਏ ਬਹੁ ਚਢਵਾਇਯੋ ॥੮੬॥
ਇਸ ਗੁਰੂ ਘਰ ਕੀ ਟਹਿਲ ਲਾਇਕ,
ਦੇਸ-ਰਾਜ ਵਿਚਾਰਯੋ।
ਵਹਿ ਹੁਤੋ ਖੱਤ੍ਰੀ ਬਹਿਲ[1], [1]ਗੋਤ੍ਰ।
ਸੁਰ-ਸੋਂ ਗ੍ਰਾਮ ਕਾ ਨਿਰਧਾਰਯੋ।
ਸਭਿ ਪੰਥ ਮੈਂ ਪ੍ਰਸਿੱਧ ਥਾ,
ਜਤਿ ਸਤੀ ਤਪੀਆ ਮਾਨੀਏ।
ਸਭਿ ਪੰਥ ਤਿਸ ਕੀ ਬਾਤ ਗੁਰੁ ਸਮ,
ਮਾਨਤੋ ਥਾ ਜਾਨੀਏ ॥੮੭॥
ਤਿਸ ਤਈਂ ਸੌਂਪਯੋ ਬਿੱਤ ਸਭਿ,
ਅਰ ਟਹਲ ਗੁਰੁ ਦਰਬਾਰ ਹੈ।
ਪੁਨ ਸੋਧ ਕੈ ਅਰਦਾਸ ਸਿੰਘਨ,
ਕਹਯੋ ਐਸ ਉਚਾਰ ਹੈ ॥੮੮॥

ਚੌਪਈ:

ਭਾਈ ਦੇਸ ਰਾਜ ਕੇ ਤਾਂਈਂ।
ਤਬੈ ਪੰਥ ਕਰ ਜੋਰਿ ਸੁਨਾਈ।
ਮੰਦਰ ਰਚੋ ਏਹੁ ਤੁਮ ਤੂਰਨ[1]। — [1]ਛੇਤੀ।
ਕਰਿ ਹੈ ਗੁਰੂ ਮਨੋਰਥ ਪੂਰਨ ॥ ੮੯ ॥
ਔਰ ਪੰਥ ਸਭਿ ਬਨੈ ਸਹਾਯਕ।
ਜੋ ਜੋ ਹੋਇ ਕਾਰ[1] ਜਿਸ ਲਾਇਕ। — [1]ਸੇਵਾ।
ਮਿਸਲਦਾਰ ਜੇਤਿਕ ਸਰਦਾਰਾ।
ਸਭਿ ਮਾਨੈਂਗੇ ਹੁਕਮ ਤੁਮਾਰਾ ॥ ੯੦ ॥
ਹੁਕਮ ਨ ਤੁਮਰਾ ਮਾਨੈ ਜੋਈ।
ਸੋ ਗੁਰੁ ਘਰ ਤੈ ਖਾਰਜ ਹੋਈ।
ਯੌਂ ਕਹਿ ਫਿਰ ਅਰਦਾਸ ਕਰਾਈ।
ਸਭਿ ਸਿੱਖਨ ਕੋ ਕਹਜੋ ਸੁਨਾਈ ॥ ੯੧ ॥
ਭਾਈ ਦੇਸ ਰਾਜ ਕੀ ਬਾਨੀ।
ਗੁਰੁ ਸਮ ਚਹੀਏ ਸਭਿ ਕੋ ਮਾਨੀ।
ਲਿਖੈ ਹੁਕਮਨਾਮਾ ਯਹਿ ਜਿਸ ਕੋ।
ਮਾਨਨ ਜੋਗ ਵਹੀ ਹੈ ਤਿਸ ਕੋ ॥ ੯੨ ॥
ਯਹੀ ਬਾਤ ਸਭਿਹੀ ਨੈ ਮਾਨੀ।
ਸਿਰ ਧਰਿ ਲਖਿ[1] ਉਪਕਾਰ ਮਹਾਨੀ। — [1]ਜਾਣ ਕੇ।
ਫਿਰ ਲਹੌਰ ਤੈ ਰਾਜ ਬੁਲਾਏ।
ਕਾਰੀਗਰ ਪ੍ਰਸਿੱਧ ਮਹਾਂਏ[1] ॥ ੯੩ ॥ — [1]ਬਹੁਤ ਮਸ਼ਹੂਰ।
ਅਬਿ ਲੌ ਅੰਮ੍ਰਿਤਸਰ ਤਿਹਂ ਸੰਤਤ[1]। — [1]ਉਨ੍ਹਾਂ ਦੀ ਉਲਾਦ।
ਟਹਿਲ ਕਰਤ ਦਰਬਾਰਹਿਂ ਸੰਤਤਿ[1]। — [1]ਲਗਾਤਾਰ, ਇਕਰਸ।
ਤਿਨ ਸਤਿਗੁਰੁ ਕਾ ਧਰਿ ਉਰਿ ਧਜਾਨੇ।
ਆਗਜਾ ਸਰਬ ਪੰਥ ਕੀ ਮਾਨੇ ॥ ੯੪ ॥
ਨਕਸ਼ਾ ਖੈਂਚਜੋ ਅਤਿ ਅਭਿਰਾਮਾ[1]। — [1]ਬਹੁਤ ਸੁੰਦਰ।
ਜੈਸਾ ਪੂਰਬ ਹੁਤੋ ਤਮਾਮਾ।
ਲਗਨ ਮਹੂਰਤ ਸੋਧ ਸੁਤੰਤੈਂ[1]। — [1]ਸੁਤੰਤਰ।
ਨੀਂਵ ਖੁਦਾਈ ਜਲ ਪ੍ਰਯੰਤੈਂ[1] ॥ ੯੫ ॥ — [1]ਤੱਕ।
ਸੰਮਤ ਅਠਾਰਾਂ ਸੈ ਅਠਾਰੈਂ।
ਕਾਤਕ ਸੁਦੀ ਤ੍ਰੌਦਸੀ ਚਾਰੈਂ[1]। — [1]ਸੁੰਦਰ।
ਸੋਮਵਾਰ ਗੁਰੁ ਗ੍ਰੰਥ ਖੁਲਾਯਾ।
ਬਚਨ ਗੁਰੂ ਕਾ ਤਬਿ ਯਹਿ ਆਯਾ ॥ ੯੬ ॥

ਸੂਹੀ ਮਹਲਾ ੫ ॥
ਭਲਾ ਸੰਜੋਗ ਮੂਰਤ[1] ਪਲੁ ਸਾਚਾ, ਅਬਿਚਲ ਨੀਵ ਰਖਾਈ ॥ — [1]ਅੱਧੀ ਘੜੀ।

ਜਬਿ ਗੁਰੁ ਗ੍ਰੰਥ ਹੁਕਮ ਯਹਿ ਦਯੋ।
ਸੁਨਿ ਸਭਿ ਪੰਥ ਮੋਦ ਅਤਿ[1] ਭਯੋ। — [1]ਬਹੁਤ ਅਨੰਦ।

ਸ਼ਬਦ ਗੁਰੂ ਕੇ ਗਾਵਨ ਲਾਗੇ।
ਯਾ ਬਿਧਿ ਕੇ ਸਭਿ ਸਿੰਘ ਸਭਾਗੇ ॥੯੭॥

# ਯਥਾ ਸ਼ਬਦ ॥

ਅਬਿਚਲ ਨਗਰੁ ਗੋਬਿੰਦ ਗੁਰੂ ਕਾ ਨਾਮੁ ਜਪਤ ਸੁਖੁ ਪਾਇਆ ਰਾਮ ॥
(ਪੰਨਾ ੭੮੩)
ਅਬਿਚਲ ਨਗਰੀ ਨਾਨਕ ਦੇਵ ॥
(ਪੰਨਾ ੪੩੦)
ਸਤਿਗੁਰੁ ਕਰਿ ਦੀਨੇ ਅਸਥਿਰ ਘਰ ਬਾਰ ॥ (ਪੰਨਾ ੮੦੭)
ਧਰਮ ਕਲਾ ਹਰਿ ਬੰਧਿ ਬਹਾਲੀ ॥
(ਪੰਨਾ ੩੯੬)
ਦਿਨੁ ਦਿਨੁ ਚੜੈ ਸਵਾਇਆ ਨਾਨਕ ਹੋਤ ਨ ਘਾਟਿ ॥
(ਪੰਨਾ ੩੦੦)
ਡਿਠੇ ਸਭੇ ਥਾਵ ਨਹੀ ਤੁਧੁ ਜੇਹਿਆ ॥
ਬਧੋਹੁ ਪੁਰਖਿ ਬਿਧਾਤੈ ਤਾਂ ਤੂ ਸੋਹਿਆ ॥
(ਪੰਨਾ ੧੩੬੨)

ਐਸੇ ਐਸੇ ਸ਼ਬਦ ਅਪਾਰੇ।
ਮੰਗਲ ਪ੍ਰਦ[1] ਸਭਿ ਪੰਥ ਉਚਾਰੇ। — [1]ਖੁਸ਼ੀਆਂ ਦੇ ਦਾਤੇ।
ਨ੍ਵਾਬ ਕਪੂਰ ਸਿੰਘ ਕੇ ਕਰ ਤੈ[1]। — [1]ਹੱਥ ਤੋਂ।
ਅਰ ਜੱਸਾ ਸਿੰਘ ਆਲੂ-ਵਰ ਤੈ[1] ॥੯੮॥ — [1]ਆਹਲੂਵਾਲੀਏ ਤੋਂ।
ਨੀਂਵ ਦੁਹੂੰ ਤੈ ਪੰਥ ਧਰਾਈ।
ਇਕ ਚੂਨਾ ਇਕ ਈਂਟ ਲਗਾਈ।
ਕਹਯੋ ਪੰਥ ਸਭਿ ਜੈ ਜੈ ਟੇਰੈਂ[1]। — [1]ਉਚਾਰਦੇ ਹਨ।
ਮੰਦਰਰਹਿ ਯਹਿ ਸਾਮ ਸੁਮੇਰੈਂ[1] ॥੯੯॥ — [1]ਸੁਮੇਰ ਪਰਬਤ ਵਾਂਗ (ਅਚੱਲ)।
ਰਾਮਦਾਸ ਗੁਰੁ ਪੂਰੇ ਆਸੈਂ।
ਯਹਿ ਕਾਰਜ ਸੁਭ ਆਵੈਰਾਸੈ[1]। — [1]ਮੁਕੰਮਲ ਹੋ ਜਾਵੇ।
ਤਾਂਹੀਂ ਸਮੇਂ ਕਵੀ ਇਕ ਆਯੋ।
ਯਾ ਬਿਧਿ ਤਾਂਹਿ ਕਬਿੱਤ ਸੁਨਾਯੋ ॥੧੦੦॥
ਤਥਾ ਹੀ

ਕਬਿੱਤੁ:

ਜੌ ਲੌ ਸੇਸ ਸੀਸ ਪੈ ਬਿਰਾਜੈ ਜਗਦੀਸ ਧਰਾ,
ਮੇਰੂ ਮੰਦ੍ਰਾਚਲ ਉਦਯਾਚਲ ਬੰਧਜਾਲਸਾ[1]। — [1]ਜਦੋਂ ਤੱਕ ਪ੍ਰਮੇਸ਼ਰ ਦੀ (ਰਚੀ) ਧਰਤੀ, ਸੁਮੇਰ, ਮੰਦ੍ਰਾਚਲ, ਉਦਿਆਚਲ ਤੇ ਬਿੰਧਿਆਚਲ ਪਹਾੜਾਂ ਸਮੇਤ ਸ਼ੇਸ਼ਨਾਗ ਦੇ ਸੀਸ ਤੇ ਬਿਰਾਜੇਗੀ।
ਜੌ ਲੌ ਸਸੀ ਸੂਰ ਨੂਰ ਤੌ ਲੌਂ ਹਰਿਮੰਦਰ ਯਹਿ,
ਦਿਨ ਦਿਨ ਦੂਨਾ ਦੂਨ ਕਰਿ ਹੈ ਉਜਜਾਲਸਾ[1]। — [1]ਜਦੋਂ ਤੱਕ ਚੰਦ ਤੇ ਸੂਰਜ ਵਿੱਚ ਚਾਨਣ ਹੈ ਓਦੋਂ ਤੱਕ ਸ੍ਰੀ ਹਰਿਮੰਦਰ ਦਿਨ-ਬ-ਦਿਨ ਦੂਣਾ ਦੂਣ ਭਾਵ ਚੌਗੁਣਾ ਪ੍ਰਕਾਸ਼ ਕਰਦਾ ਰਹੇਗਾ।
ਕਾਮ-ਧੇਨ ਚਿੰਤਾਮਨ ਸੁਰਤਰੁ[1] ਸਮਾਨ ਸਦਾ, — [1]ਕਲਪ ਬ੍ਰਿਛ ਵਾਂਗ।

ਪੂਰਨ ਕਰੈ ਹੈਂ ਗੁਰੁ ਸਿੱਖਨ ਕੀ ਲਾਲਸਾ[1]। — [1]ਇੱਛਾ।
ਜੌ ਲੌ ਹਰਿ ਲੋਕ[1] ਰੈਹੈ ਤੌ ਲੌ ਯਹਿ ਓਕ[2] ਰੈਹੈ, — [1]ਵਿਸ਼ਨੂੰ ਦਾ ਲੋਕ, ਬੈਕੁੰਠ। [2](ਵਾਹਿਗੁਰੂ ਦਾ) ਘਰ ਭਾਵ ਹਰਿਮੰਦਰ ਸਾਹਿਬ।
ਦੇਤ ਸਭਿ ਥੋਕ[1] ਰੈ ਹੈ ਲੇਤ ਪੰਥ ਖਾਲਸਾ ॥ — [1]ਪਦਾਰਥ।

ਦੋਹਰਾ:

ਸੁਨਿ ਕਬਿੱਤ ਬਹੁ ਬਿੱਤ ਦਿਯ[1], — [1]ਧਨ ਦਿੱਤਾ।
ਕਵਿ ਕੋ ਪੰਥ ਉਦਾਰ[1]। — [1]ਦਾਤਾ ਪੰਥ ਨੇ।
ਨੀਂਵ ਧਰੀ ਦਰਬਾਰ ਕੀ,
ਯੌਂ ਸੁਖਸੀਵ ਅਪਾਰ[1] ॥੧੦੧॥ — [1]ਬਹੁਤੇ ਸੁੱਖਾਂ ਦੀ ਹੱਦ।

ਚੌਪਈ:

ਪੰਚਾਂਮ੍ਰਿਤ[1] ਕਰਿ ਬਹੁ ਵਰਤਾਯੋ। — [1]ਕੜਾਹ ਪ੍ਰਸ਼ਾਦ।
ਪਾਠ-ਅਖੰਡ ਗ੍ਰੰਥ ਕਰਵਾਯੋ।
ਮਨ ਤਨ ਧਨ ਤੈ ਸਿੱਖ ਸਰਦਾਰੂ।
ਲਗੇ ਕਰਨ ਗੁਰੁ ਘਰ ਕੀ ਕਾਰੂ[1] ॥੧੦੨॥ — [1]ਸੇਵਾ।
ਭਾਈ ਦੇਸਰਾਜ ਮਨ ਭਾਵਤ।
ਅਤਿ ਹੀ ਪੁਖਤਾ[1] ਕਾਮ ਕਰਾਵਤ। — [1]ਪੱਕਾ।
ਔਰ ਮਸਾਲੇ ਕੀ ਕਜਾ ਬਾਤੈਂ।
ਡਾਰਤ ਚੂਨੇ ਬੀਚ ਨਿਵਾਤੈਂ[1] ॥੧੦੩॥ — [1]ਮਿਸ਼ਰੀ।
ਲਗੀ ਇਮਾਰਤ ਹੋਵਨ ਐਸੀ।
ਕਿਸੀ ਨ ਸ਼ਾਹਿ[1] ਕਰਾਈ ਜੈਸੀ। — [1]ਬਾਦਸ਼ਾਹ ਨੇ।
ਗਾਲ ਕੋਠੀਆਂ ਨੀਚੇ ਕਈ।
ਫੇਰ ਇਮਾਰਤ ਊਪਰ ਲਈ ॥੧੦੪॥
ਭਾਈ ਦੇਸ ਰਾਜ ਕੌ ਸੌਂਪੈਂ।
ਪੰਥ ਖਾਲਸਾ ਧਰਿ ਮਨਿ ਚੌਂਪੈਂ[1]। — [1]ਉਤਸ਼ਾਹ।
ਬਿਥਰ[1] ਦੇਸ ਮੈਂ ਇਤ ਉਤ ਗਯੋ। — [1]ਫੈਲ ਕੇ।
ਭਾਈ ਕਾਰ ਕਰਾਵਤ ਰਹਯੋ ॥੧੦੫॥
ਫਿਰ ਮੇਲੇ ਬੈਸਾਖੀ ਪਰ ਹੈ।
ਭਯੋ ਪੰਥ ਇਕਠਾ ਜਬਿ ਤਰ[1] ਹੈ। — [1]ਬਹੁਤਾ।
ਜਥਾ ਜੋਗ ਸਭਿ ਨੈ ਕਰਿ ਗੌਰੈਂ[1]। — [1]ਖਿਆਲ ਕਰਕੇ।
ਦਯੋ ਰਜਤਪਣ ਤਹਿ ਠਾਂ ਔਰੈਂ ॥੧੦੬॥
ਭਾਈ ਦੇਸ ਰਾਜ ਲੈ ਵਾਹੀ[1]। — [1]ਓਸ (ਧਨ) ਨੂੰ ਲੈ ਕੇ।
ਮੰਦਰ ਊਪਰ ਲਾਵਤ ਜਾਹੀ।
ਪੰਥ ਨਿਤਾ-ਪ੍ਰਤਿ ਲਾਇ ਦਿਵਾਨੈ।
ਤਖਤ ਅਕਾਲ ਥਿਰੈ ਅਗਵਾਨੈ[1] ॥੧੦੭॥ — [1]ਅੱਗੇ।
ਸ਼ਸਤ੍ਰ ਬਸਤ੍ਰ ਸਭਿ ਸਿੰਘ ਸਜ ਕੈ।
ਸੋਭਤ ਦੇਵਨ ਸਮ ਅਤਿਰਜ ਕੈ[1]। — [1](ਰਜ ਕੈ) ਬਿਰਾਜ ਕੇ ਦੇਵਤਿਆਂ ਵਾਂਗ ਬਹੁਤਾ ਸੋਂਹਦੇ ਹਨ।

ਢਾਡੀ ਵਾਰਾਂ ਅਧਿਕ ਉਚਾਰੈਂ।
ਜਿਨ ਕੋ ਸੁਨਿ ਕਾਯਰ ਰਣ ਪਾਰੈਂ[1] ॥੧੦੮॥ — [1]ਜੰਗ ਪਾਉਣ ਭਾਵ ਲੜਨ ਲੱਗ ਪੈਣ।
ਪੰਥ ਪਾਸ ਜੋ ਅਰਥੀ[1] ਆਵੈ। — [1]ਮੰਗਤਾ, ਲੋੜਵੰਦ।
ਤਤ ਛਿਨ ਪਾਇ ਮਨੋਰਥ ਜਾਵੈ।
ਮਿਸਲਦਾਰ ਸਰਦਾਰ ਸਭੈ ਹੀ।
ਨਿਜ ਨਿਜ ਲੰਗਰ ਕਰੈਂ ਤਬੈ ਹੀ ॥੧੦੯॥
ਭੋਜਨ ਬਾਂਛਤ ਸਭਿ ਕੋ ਮਿਲ ਹੈ।
ਅਭਜਾਗਤ[1] ਜਹਿਂ ਚਹਿਂ ਤਹਿਂ ਗਿਲ ਹੈਂ[2]। — [1]ਬਿਰੱਕਤ, ਤਿਆਗੀ। [2]ਛਕ ਲੈਂਦੇ ਹਨ।
ਨਿਸ ਦਿਨ ਸਿੰਘ ਪਢੈਂ ਗੁਰੁਬਾਨੀ।
ਧੁਨ ਇਕ ਰਸ ਰਹਿ ਲਗੀ ਮਹਾਨੀ ॥੧੧੦॥
ਜਤੀ ਸਤੀ ਹਠ ਤਪ ਮੈਂ ਪੂਰੇ।
ਹੁਤੇ ਸਿੰਘ ਤਬਿ ਸਭਿ ਹੀ ਸੂਰੇ।
ਇਕ ਸਿੰਘ ਕਾ ਦੂਸਰ ਸਿੰਘ ਟਹਿਲਾ[1]। — [1]ਸੇਵਾ।
ਸਭਿ ਹੀ ਕਰਜੋ ਚਹਿਤ ਥਾ ਪਹਿਲਾ[1] ॥੧੧੧॥ — [1]ਇਕ ਦੂਜੇ ਤੋਂ ਪਹਿਲਾਂ।
ਆਪਸ ਮਾਂਹਿ ਹਕੀਕੀ ਭਾਈ[1]। — [1]ਸਕੇ ਭਰਾ।
ਬਨੇ ਰਹਤ ਥੇ ਸਭੈ ਸਦਾਈ[1]। — [1]ਹਮੇਸ਼ਾ।
ਖਾਨ ਪਾਨ ਮੈਂ ਫਰਕ ਨ ਰਖਤੇ।
ਜੋ ਮਿਲਤਾ ਸੋ ਮਿਲ ਬੰਡਿ ਛਕਤੇ ॥੧੧੨॥
ਯਾਂਹੀਂ ਤੈ ਦਿਨ ਦਿਨ ਸੁ ਤਰੱਕੀ।
ਤਬੈ ਪੰਥ ਕੀ ਭਈ ਬਿਸ਼ੱਕੀ[1]। — [1]ਬਿਨਾਂ ਸ਼ੱਕ ਤੋਂ।
ਗਾਥ ਪੰਥ ਕੀ ਕਹਿ ਯਹਿ ਧਜਾਇ।
ਥਿਰਜੋ ਇਹਾਂ ਅਬਿ ਗੁਰੁ ਪਦ ਧਜਾਇ ॥੧੧੩॥

ਇਤਿ ਸ੍ਰੀ ਗੁਰੁ ਪੰਥ ਪ੍ਰਕਾਸ਼ ਗ੍ਰੰਥੇ ਉੱਤ੍ਰਾਰਧੇ ਗਜਾਨ ਸਿੰਘ ਵਿਰਚਿਤੇ 'ਪੰਥ ਕਾ ਮਾਲਵੇਰਹਿਣ, ਬੈਰਾਰਨ ਸੋਂ ਬਿਗਰਨ, ਮਲੇਰ ਮੋਰੰਡ ਮਾਰਨ, ਅੰਮ੍ਰਿਤਸਰ ਹਰਿਮੰਦਰਰਚਨ', ਪ੍ਰਸੰਗ ਬਰਨਨੰ ਨਾਮ ਇਕਤਾਲੀਸਮੋਂ ਬਿਸ੍ਰਾਮ ॥੪੧॥

## ੪੨. {ਬ੍ਰਾਹਮਣ ਦੀ ਪੁਕਾਰ, ਸਿੰਘਾਂ ਨੇ ਕਸੂਰ ਮਾਰਨਾ, ਬ੍ਰਾਹਮਣ ਨੂੰ ਉਸ ਦੀ ਇਸਤ੍ਰੀ ਵਾਪਸ ਦਿਵਾਉਣੀ}

ਦੋਹਰਾ:

ਗੁਰੁ ਗੁਬਿੰਦ ਮ੍ਰਿਗਿੰਦ ਜਯੋਂ,
ਹਨੇ ਤੁਕਿੰਦ ਬੁਲਿੰਦ[1]। — [1]ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਜਿਵੇਂ ਵੱਡੇ-ਵੱਡੇ ਤੁਰਕਾਂ ਨੂੰ ਮਾਰਿਆ ਹੈ।
ਤਯੋਂ ਮਮ ਦੁੰਦ ਨਿਕੰਦ ਹੈਂ,
ਬੰਦੋਂ ਪਦ ਅਰਬਿੰਦ[1] ॥੧॥ — [1]ਤਿਵੇਂ ਹੀ ਮੇਰੇ (ਦੁੰਦ) ਵਿਘਨਾਂ ਨੂੰ ਕਟਦੇ ਹਨ (ਇਸੇ ਲਈ ਮੈਂ ਉਹਨਾਂ ਦੇ) ਚਰਨ-ਕੰਵਲਾਂ ਤੇ ਨਮਸ਼ਕਾਰ ਕਰਦਾ ਹਾਂ।

ਪੰਥ ਸੁਧਾਸਰ ਰਹਯੋ ਜਯੋਂ,
ਪੂਰਬ ਕਹਯੋ ਸੁਨਾਇ।
ਜਯੋਂ ਕਸੂਰ ਕੋ ਮਾਰ ਹੈਂ,
ਸਿੰਘ ਸੁਨੋ ਅਬਿ ਸਾਇ[1] ॥੨॥ — [1](ਉਹ) ਪ੍ਰਸੰਗ।

ਕਬਿੱਤ:

ਸ਼ਹਿਰ ਕਸੂਰ ਮੈਂ ਕਸੂਰੀ ਅਫਗਾਨ[1] ਹੁਤੇ, — [1]ਪਠਾਣ।
ਹਾਕਮ ਮਹਾਨ ਬਾਰਾਂ ਠੌਰ ਮੈਂ ਪਛਾਨੀਏ।
ਦ੍ਵਾਦਸ ਦੁਰਗ[1] ਦ੍ਰਿਢ ਰਾਖੇ ਥੇ ਰਚਾਇ ਤਿਨ, — [1]ਬਾਰਾਂ ਪੱਕੇ ਕਿਲ੍ਹੇ।
ਹਿੰਦੂਓਂ ਕੋ ਦੁਖ ਦੀਨ ਤਬਿ ਹੀ ਮਹਾਨੀਏ।
ਤੀਸ ਲਾਖ ਕੇ ਕਰੀਬ ਮੁਲਕ ਉਨਹੂੰ ਪੈ ਹੁਤੋ,
ਦਯੋ ਸ਼ਾਹਿ ਬਾਬਰ ਕੇ ਵਕਤ ਕਾ ਜਾਨੀਏ।
ਬਹੁ ਬੇਟੀ ਕਾਹੂੰ ਕੀ ਨ ਛੋਡੀ ਬਿਨੁ ਭੇਟੀ[1] ਤਿਨ, — [1]ਭੋਗੇ ਤੋਂ ਬਿਨਾਂ।
ਜੁਲਮ ਅਤੁਲਮ[1] ਕਮਾਏ ਬਹੁ ਮਾਨੀਏ ॥੩॥ — [1]ਬਹੁਤੇ।
ਤਾਂਹੀਂ ਸਮੇਂ ਏਕ ਦਿਜ ਅਤਿ ਹੀ ਦੁਖੀ ਹ੍ਵੈ ਨਿਜ[1], — [1]ਆਪਣੇ ਆਪ ਵਿੱਚ।
ਤੁਰਕਨ ਤੈ ਖਿਝਿ ਚਲਿ ਸੁਧਾਸਰ ਆਯੋ ਹੈ।
ਪੰਥ ਕਾ ਦੀਵਾਨ ਲਾਗ ਰਹਯੋ ਥਾ ਮਹਾਨ ਤਬਿ,
ਤਖਤ ਅਕਾਲ ਅਗਵਾਨ[1] ਬਹੁ ਭਾਯੋ ਹੈ। — [1]ਅੱਗੇ।
ਜਾਇ ਪੰਥ ਪਾਸ ਦਿਜ ਸ੍ਵਾਸ ਭਰਿ[1] ਆਸ ਕਰਿ, — [1]ਹਾਹੁਕੇ ਲੈ ਕੇ।
ਗੁਰੁ ਕੀ ਦੁਹਾਈ[1] ਬਹੁ ਬੇਰ ਯੌਂ ਅਲਾਯੋ ਹੈ[2]। — [1]ਸਹਾਇਤਾ ਲਈ ਪੁਕਾਰ ਦੀ ਸੱਦ। [2]ਬਹੁਤ ਵਾਰ ਇਸ ਤਰ੍ਹਾਂ ਕਹੀ।
ਸੁਨ ਕੈ ਅਵਾਜ ਪੰਥ ਖਾਲਸੇ ਸ਼ਿਤਾਬ[1] ਬੂਝਯੋ, — [1]ਛੇਤੀ।
ਕਹੋ ਦਿਜਵਰ[1] ਕਿਨਿ ਐਸ ਤੂੰ ਦੁਖਾਯੋ ਹੈ ॥੪॥ — [1]ਸ੍ਰੇਸ਼ਟ ਬ੍ਰਾਹਮਣ।
ਹੁਤੋ ਕਵਿ ਕੋਵਿਦ ਸੁਯਾਨੋ ਰੋਇ ਵਾਰੋ ਦਿਜ[1], — [1]ਇਹਰੋਣ ਵਾਲਾ ਬ੍ਰਾਹਮਣ ਕਵੀ ਤੇ ਵਿਦਵਾਨ ਸੀ।
ਹਾਥ ਜੋਰਿ ਕਹਯੋ ਤਿਨ ਐਸ ਹੂੰ ਸੁਨਾਇ ਹੈ।
ਕਰੀ ਹੈ ਕਸੂਰੀਏ ਪਠਾਨਨਿ ਕਸੂਰ ਅਤਿ,
ਜਾਂ ਤੈ ਆਯੋ ਪੰਥ ਪਾਸ ਮੈਹੂੰ ਦੁਖ ਪਾਇ ਹੈ।
ਹੁਤੀ ਰੂਪ ਗੁਨਵਾਰੀ ਪ੍ਰਾਨ ਪਜਾਰੀ ਨਾਰੀ ਮੇਰੀ,
ਉਸਮਾਨ ਖਾਂ ਪਠਾਨ ਲਈ ਸੋ ਛਿਨਾਇ ਹੈ[1]। — [1]ਉਹ ਖੋਹ ਲਈ ਹੈ।
ਪਰਉਪਕਾਰ ਹੇਤ ਮਾਰਿ ਤਾਂਹਿ ਨਾਰਿ ਮੇਰੀ,
ਦੀਜੀਏ ਲੈ ਮੁਝੇ ਤੁਝੈ ਨਾਮ ਕੀ ਲਜਾਇ ਹੈ[1] ॥੫॥ — [1]ਤੁਹਾਨੂੰ ਆਪਣੇ (ਸਿੰਘ) ਨਾਮ ਦੀ ਲਾਜ ਹੈ।

ਫਿਰਜੋ ਮੈਹੂੰ ਦੇਸ ਔ ਬਿਦੇਸ ਕੇ ਨਰੇਸਨ ਪੈ[1],
[1]ਰਾਜਿਆਂ ਪਾਸ।

ਕੀਓ ਨ ਕਲੇਸ਼ ਕਿਨ ਦੂਰ ਮੇਰੇ ਮਨ ਕੋ।

ਬੂਡ ਕੈ[1] ਮਰਨ ਜਬਿ ਮਾਂਡਜੋ[2] ਮੈਂ ਦਰਜਾਵ ਵੀਚ,
[1]ਡੁੱਬ ਕੇ। [2]ਮਨ 'ਚ ਧਾਰ ਲਿਆ।

ਤਹਾਂ ਤੈ ਅਕਾਸ਼-ਬਾਣੀ ਭਈ ਮੁਝ ਜਨ ਕੋ।

ਗੋ[1] ਗਰੀਬ ਧੇਨ[2] ਦਿਜ[3] ਸਾਧੁਨ ਕੇ[11] ਰੱਖਨ ਕੋ,
[1]ਧਰਤੀ। [2]ਗਊ। [3]ਬ੍ਰਾਹਮਣ। [11]ਸਾਧੂਆਂ ਦੇ।

ਆਹਿ ਪੰਥ ਖਾਲਸਾ ਕਲੀ ਮੈ ਮੇਰੁ ਮਨਕੋ[1]।
[1](ਮਾਲਾ ਦੇ) ਮੇਰੁ ਮਣਕੇ ਵਾਂਗ ਸ਼੍ਰੋਮਣੀ ਹੈ।

ਮਾਨ ਕੈ ਹੁਕਮ ਜਗਤੇਸ ਕੋ ਬਿਸ਼ੇਸ਼ ਯਹਿ[1],
[1]ਇਹ ਵਾਹਿਗੁਰੂ ਦਾ ਖ਼ਾਸ ਹੁਕਮ (ਜੋ ਅਕਾਸ਼ ਬਾਣੀ ਰਾਹੀਂ ਪ੍ਰਾਪਤ ਹੋਇਆ ਸੀ) ਮੰਨ ਕੇ।

ਆਯੋ ਮੈਂ ਸ਼ਰਨਿ ਅਬਿ ਪੰਥ ਕੇ ਪਰਨ ਕੋ[1] ॥੬॥
[1]ਪੰਥ ਦੇ (ਪਰਨ) ਆਸਰੇ ਨੂੰ (ਮਨ 'ਚ ਧਾਰ ਕੇ ਮੈਂ ਤੁਹਾਡੀ) ਸ਼ਰਨ ਆਇਆ ਹਾਂ।

ਮੈਂ ਤੋ ਹੂੰ ਸੁਦਾਮਾ ਸਤਭਾਮਾ-ਪਤਿ ਖਾਲਸਾ ਜੀ[1],
[1]ਹੇ ਖ਼ਾਲਸਾ ਜੀ ਤੁਸੀਂ ਕ੍ਰਿਸ਼ਨ ਰੂਪ ਹੋ।

ਅਤਿ ਅਭਿਰਾਮਾ ਜਸ ਦਾਮਾ ਸੋ ਅਪਾਰ ਹੈ[1]।
[1]ਤੁਹਾਡਾ ਬਹੁਤਾ ਸੁੰਦਰ ਜਸ (ਅਪਾਰ) ਬਹੁਤਾ (ਦਾਮਾ) ਕੀਮਤੀ ਹੈ।

ਮੈਂ ਹੂੰ ਗਜ ਗ੍ਰਾਹਿ ਗ੍ਰਸਜੋ ਫਸਜੋ ਕਾਮ ਕੋਹ ਫਾਂਸ,
ਚੱਕ੍ਰ-ਪਾਣੀ ਪੰਥ ਗੁਰੁ ਧ੍ਰੰਮਾ ਅਵਤਾਰ ਹੈ[1]।
[1]ਮੈਂ ਹਾਥੀ ਦੀ ਤਰ੍ਹਾਂ ਮੋਹ ਦੇ ਤੰਦੂਏ ਦਾ ਪਕੜਿਆ ਹੋਇਆ ਕਾਮ ਤੇ ਕ੍ਰੋਧ ਦੀ ਫਾਹੀ 'ਚ ਫਸਿਆ ਹੋਇਆ ਹਾਂ (ਚੱਕ੍ਰ ਪਾਣੀ) ਵਿਸ਼ਨੂੰ ਦੀ ਥਾਂ ਹੇ ਗੁਰੂ ਕੇ ਪੰਥ ਤੁਸੀਂ ਧਰਮ ਦਾ ਅਵਤਾਰ ਹੋ।

ਦੀਨ ਨਹੀਂ ਮੋ ਸੋਂ ਕੋਊ ਦੀਨ-ਦਜਾਲ ਪੰਥ ਸੋਂ ਨ,
ਰਾਖੀਏ ਪ੍ਰਹਲਾਦ ਜਜੋਂ ਨ੍ਰਸਿੰਘ ਸਿੰਘ ਸਾਰ ਹੈਂ[1]।
[1]ਸਿੰਘ, ਨਰ ਸਿੰਘ (ਸਾਰ) ਵਾਂਗ ਹਨ।

ਕੀਜੈ ਨ ਅਵਾਰ[1] ਅਬਿ ਆਪਨੋ ਸੰਭਾਰ ਬ੍ਰਿਦ[2],
[1]ਦੇਰੀ। [2]ਆਪਣਾ ਧਰਮ ਚੇਤੇ ਕਰੋ।

ਲੀਜੀਏ ਉਬਾਰ[1] ਦੁਖ ਦੀਜੀਏ ਨਿਵਾਰ ਹੈ ॥੭॥
[1]ਬਚਾ ਲਉ।

ਲੋਭ ਕੀ ਲਹਰ ਕਾਮ ਕੋਹ ਕੀ ਗਹਿਰ ਵੀਚ[1],
[1]ਕ੍ਰੋਧ ਦੀ ਅਨ੍ਹੇਰੀ ਵਿੱਚ।

ਕੀਚ ਨੀਚ ਹ੍ਰਿਸ ਗ੍ਰਿਸ ਲੀਓ ਮੈਂ ਬਿਸਾਲਸਾ[1]।
[1]ਮੈਂ ਨੀਚ ਨੂੰ (ਹਿਰਸ) ਤ੍ਰਿਸ਼ਨਾ ਦੇ ਚਿੱਕੜ ਨੇ ਬਹੁਤ ਫਸਾ ਲਿਆ ਹੈ।

ਕੁਟਲ[1] ਕੁਰਾਹੀ ਕੂਰ ਕਾਇਰ ਕਠੋਰ ਕਾਮੀ,
[1]ਮੈਂ ਟੇਢੇ ਸੁਭਾ ਵਾਲਾ ਹਾਂ।

ਕਾਮਨੀ ਅਧੀਨ[1] ਦਾਹਜੋ ਮੋਹ ਕੀ ਜਵਾਲਸਾ[2]।
[1]ਇਸਤ੍ਰੀ ਦੇ ਅਧੀਨ ਹਾਂ। [2]ਮੋਹ ਦੀ ਅੱਗ ਨੇ ਮੈਨੂੰ ਸਾੜ ਦਿੱਤਾ ਹੈ।

ਮਾਯਾ ਕੇ ਮਕਰ ਪਗ ਰਾਖਜੋ ਹੈ ਪਕਰਿ, ਅੰਗ
ਅੰਗਨ ਸਕਰ ਜਾਲ ਜਕਰਿ ਕਮਾਲਸਾ[1]।
[1]ਮਾਇਆ ਦੇ ਮਗਰ ਮੱਛ ਨੇ (ਮਨ ਦੇ) ਪੈਰ ਨੂੰ ਪਕੜਰਖਿਆ ਹੈ (ਸਕਰ) ਸਾਰੇ ਅੰਗਾਂ ਅੰਗਾਂ ਨੂੰ ਮੋਹ ਰੂਪ ਜਾਲ ਨੇ ਬਹੁਤਾ ਜਕੜਿਆ ਹੋਇਆ ਹੈ।

ਬਾਲ ਸਾ[1] ਬਿਹਾਲਸਾ[2] ਮੈਂ ਸਾਮ[3] ਪਰਜੋ ਖਾਲਸਾ ਜੀ,
[1]ਬਾਲਕ ਵਾਂਗ। [2]ਦੁਖੀ। [3]ਸ਼ਰਨ।

ਆਲਸਾ ਨ ਕੀਜੈ ਪੂਰ ਦੀਜੈ ਮਮ ਲਾਲਸਾ ॥੮॥

ਤੇਜ ਰਹੋ ਤਰਨ ਕੈ ਸੋ ਧਰਨ ਮੈਂ ਪ੍ਰਕਾਸ਼ਮਾਨ,
ਆਨੰਦ ਅਮੇਜ ਸੇਜ ਸੁਫਲ ਫਰੇ ਰਹੋ[1]।
[1]ਸੋ (ਤੁਸੀਂ ਆਪਣੇ) ਤੇਜ (ਪ੍ਰਤਾਪ) ਦੇ ਸੂਰਜ ਦਾ ਧਰਤੀ ਉੱਪਰ ਪ੍ਰਕਾਸ਼ (ਕੈ) ਕਰਦੇ ਰਹੋ ਅਤੇ ਅਨੰਦ ਰੂਪ ਸੇਜਾ ਨਾਲ ਮਿਲਕੇ ਚੰਗੇ ਫਲਾਂ ਨਾਲ ਫਲਦੇ ਰਹੋ।

ਤਾਨਾ ਰਹੇ ਸਾਇਮਾਨਾ ਰਾਂਕਾਪਤਿ ਕੇ ਸਮਾਨਾ,
ਸੁਜਸ ਮਹਾਨਾ ਦੋ ਜਹਾਨਾ ਪੈ ਧਰੇ ਰਹੋ[1]।
[1]ਪੁੰਨਿਆ ਦੇ ਚੰਦ ਵਾਂਗ ਤੁਹਾਡੇ ਜਸ ਦਾ ਚੰਦੋਆ ਤਣਿਆਂ ਰਹੇ, ਇਸ ਮਹਾਨ ਜਸ ਨੂੰ ਤੁਸੀਂ ਦੋਹਾਂ ਜਹਾਨਾਂ ਵਿੱਚ ਪ੍ਰਾਪਤ ਕਰਦੇ ਰਹੋ।

ਦਸਹੂੰ ਦਿਸਾ ਕੇ ਦੀਹ ਦੁੱਜਨ ਕੋ ਜੀਤ ਆਛੇ,

ਧੈਬਤ ਪ੍ਰਤਾਪ ਸੋਂ ਪ੍ਰਤਾਪ ਕੋ ਧਰੇ ਰਹੋ[1]।

[1]ਦਸੋਂ ਦਿਸਾਂ ਦੇ (ਦੀਹ) ਭਾਰੀ ਵੈਰੀਆਂ ਨੂੰ ਚੰਗੀ ਤਰ੍ਹਾਂ ਜਿੱਤ ਕੇ ਉੱਜਲ (ਗੁਣਾਂ ਦੇ) ਪ੍ਰਭਾਵ ਨਾਲ ਬਹਾਦਰੀ ਨੂੰ ਧਾਰੀ ਰੱਖੋ। (ਧੈਬਤ, ਧੈਵਤ, ਉੱਜਲ। ਪ੍ਰਤਾਪ- ਪ੍ਰਭਾਵ। ਪ੍ਰਤਾਪ- ਵੀਰਤਾ, ਬਹਾਦਰੀ।)

ਸ੍ਰੀ ਗੁਬਿੰਦੁ ਸਿੰਘ ਜੂ ਕੇ ਲਾਡਲੇ ਛਬੀਲੇ[1] ਪੂਤ,

[1]ਸੁੰਦਰ।

ਫੈਲੇ ਰਹੋ ਫਬੇ ਰਹੋ ਫੂਲੇ ਰਹੋ ਫਰੇ ਰਹੋ[1] ॥੯॥

[1]ਫਲਦੇ ਰਹੋ।

ਜੌ ਲੌ ਜਲ ਜਾਲ ਪੈ ਨਿਵਾਸ ਖਾਸ ਕੱਛਪ ਕੋ,
ਕੱਛਪ ਪੈ ਸੇਸ, ਸੇਸ ਸੀਸਿ ਧਰ ਧਾਰੀ ਹੈ[1]।

[1]ਜਦੋਂ ਤੱਕ ਸਾਰੇ ਪਾਣੀ ਉੱਪਰ ਖ਼ਾਸ ਕੱਛੂ ਦਾ ਨਿਵਾਸ ਹੈ, ਕੱਛੂ ਦੇ ਉਪਰ ਸ਼ੇਸ਼ਨਾਗ ਹੈ ਅਤੇ ਸ਼ੇਸ਼ਨਾਗ ਦੇ ਸਿਰ ਤੇ ਧਰਤੀਰੱਖੀ ਹੋਈ ਹੈ।

ਧਰਾ ਪੈ ਸੁਮੇਰੁ ਮੇਰੁ ਸ੍ਰਿੰਗ ਪੈ ਸਿੰਘਾਸਨ,
ਸਿੰਘਾਸਨ ਪੈ ਜੌ ਲੌ ਪਾਕ-ਸਾਸਨ ਬਲਕਾਰੀ ਹੈ[1]।

[1]ਧਰਤੀ ਦੇ ਉੱਤੇ ਸੁਮੇਰ ਪਰਬਤ ਹੈ ਅਤੇ ਸੁਮੇਰ ਪਰਬਤ ਦੀ ਚੋਟੀ ਤੇ (ਇੰਦ੍ਰ ਦਾ) ਸਿੰਘਾਸਨ ਹੈ ਤੇ ਸਿੰਘਾਸਨ ਤੇ ਜਦੋਂ ਤੱਕ ਬਲਵਾਨ ਇੰਦ੍ਰ (ਬਿਰਾਜਮਾਨ) ਹੈ।

ਗ੍ਯਾਨ ਸਿੰਘ ਤਾਂ ਪੈ ਅਨੁਸਾਸਨ ਕਮਲਾਸਨ ਕੀ,
ਜੌ ਲੌ ਗਰੁੜਾਸਨ ਕਮਲਾਸਨ ਪੈ ਭਾਰੀ ਹੈ[1]।

[1]ਗਿਆਨ ਸਿੰਘ (ਕਹਿੰਦਾ ਹੈ) ਜਦੋਂ ਤੱਕ ਤਿਸ (ਇੰਦ੍ਰ) ਦੇ ਉਪੱਰ ਬ੍ਰਹਮਾ ਦਾ ਹੁਕਮ ਹੈ (ਤਿਸ) ਬ੍ਰਹਮਾ ਉੱਤੇ ਵਿਸ਼ਨੂੰ ਜੀ ਭਾਰੀ (ਹੁਕਮਰਾਨ) ਹਨ।

ਤੌ ਲੌ ਰਾਜ ਰਾਜੈ ਸੁਖ ਸੰਪਤਿ ਸੋਂ ਖਾਲਸਾ ਜੀ,
ਦੇਗ ਤੇਗੋਂ ਫਤੇ ਰਾਖੈ ਸਤਿਗੁਰੂ ਤੁਮਾਰੀ ਹੈ[1] ॥੧੦॥

[1]ਹੇ ਖ਼ਾਲਸਾ ਜੀ! ਤਦੋਂ ਤੱਕ ਸੁਖ ਤੇ ਸਮੱਗ੍ਰੀ ਨਾਲ ਤੁਹਾਡਾਰਾਜ ਅਟੱਲ ਰਹੇ ਤੇ ਸਤਿਗੁਰੂ ਤੁਹਾਡੀ ਦੇਗ ਅਤੇ ਤੇਗ ਦੀ ਫ਼ਤਹਰੱਖੇ।

ਕੱਛ ਕੇ ਰਖੱਜਾ ਲੱਛ ਕੱਛਪ ਜਥੋਂ ਅੱਛਰੈ ਹੈਂ,
ਰੱਛਕ ਪ੍ਰਤੱਛ ਹਿੰਦੁ ਧ੍ਰਮ ਕੇ ਨਿਹਾਰੇ ਹੈਂ[1]।

[1]ਕਛਹਿਰੇ ਦੇ ਧਾਰਨੀ ਹਨ, ਕੱਛੂ ਦੇ ਲੱਛਣਾਂ (ਗੁਣਾਂ) ਵਾਂਗ (ਆਪਣੇ ਇੰਦ੍ਰਿਆਂ ਨੂੰ) ਚੰਗੀ ਤਰ੍ਹਾਂ (ਸੰਕੋਚ ਕੇ) ਰੱਖਦੇ ਹਨ, ਹਿੰਦੂ ਧਰਮ ਦੇ ਪ੍ਰਤੱਖ ਹੀ ਰਾਖੇ ਦੇਖੇ ਹਨ।

ਕ੍ਰਦ ਰਖਵਾਰੇ ਮ੍ਰਦ ਗ੍ਰਦ ਕਰੈਂ ਬੈਰਿਨ ਕੋ,
ਅਮ੍ਰਨ ਜਥੋਂ ਅਮ੍ਰ ਰੈਹੈਂ ਅੰਮ੍ਰਿਤ ਜੇ ਧਾਰੇ ਹੈਂ[1]।

[1]ਕਿਰਪਾਨ ਦੇ ਧਾਰਨੀ ਹਨ, ਬਹਾਦਰ ਹਨ ਵੈਰੀਆਂ ਨੂੰ ਧੂੜ 'ਚ ਮਿਲਾ ਦੇਂਦੇ ਹਨ। ਦੇਵਤਿਆਂ ਵਾਂਗ ਉਹ ਅਮਰ ਰਹਿੰਦੇ ਹਨ ਜਿਨ੍ਹਾਂ ਨੇ ਕਿ (ਖੰਡੇ ਦਾ) ਅੰਮ੍ਰਿਤ ਛਕਿਆ ਹੋਇਆ ਹੈ।

ਗ੍ਯਾਨ ਸਿੰਘ ਸੇਸ ਜਥੋਂ ਬਿਸੇਸ ਨਾਮ ਜਾਪ ਕਰਹਿਂ,
ਕੇਸ-ਬੇਸਧਾਰੀ ਜਗਤੇਸ ਕੇ ਪਯਾਰੇ ਹੈਂ[1]।

[1]ਗਿਆਨ ਸਿੰਘ (ਕਹਿੰਦਾ ਹੈ) ਕਿ ਸ਼ੇਸ਼ਨਾਗ ਵਾਂਗ (ਬਿਸੇਸ) ਬਹੁਤਾ ਨਾਮ ਦਾ ਜਾਪ ਕਰਦੇ ਹਨ। ਕੇਸਾਂ ਤੇ (ਖ਼ਾਲਸਾਈ) ਲਿਬਾਸ ਦੇ ਧਾਰਨੀ ਵਾਹਿਗੁਰੂ ਦੇ ਪਿਆਰੇ ਹਨ।

ਸਿੰਘ ਨਾਮਵਾਰੇ ਨਰ-ਸਿੰਘ ਰੂਪ ਧਾਰੇ ਰੈਹੈਂ,
ਰੱਖਕ ਤਿਹਾਰੇ ਸਦਾ ਸੇਤ ਬਾਜਵਾਰੇ ਹੈਂ[1] ॥੧੧॥

[1]ਸਿੰਘ ਨਾਮ ਵਾਲੇ (ਖ਼ਾਲਸਾ ਜੀ) ਨਰ ਸਿੰਘ ਵਾਂਗ (ਬੀਰਰਸੀ ਰੂਪ) ਧਾਰੀ ਰੱਖਦੇ ਹਨ। ਚਿੱਟੇ ਬਾਜਾਂ ਵਾਲੇ (ਸ੍ਰੀ ਗੁਰੂ ਗੋਬਿੰਦ ਸਿੰਘ) ਤੁਹਾਡੇ ਸਦਾਰਾਖੇ ਹਨ।

ਅਵਨਿ ਉਬਾਰਬੇ ਕੋ ਦਾਢ ਜਥੋਂ ਬੈਰਾਹਿ ਜੂ ਕੀ,
ਛੱਤ੍ਰੀਨ ਛੰਡਬੇ ਕੋ ਪ੍ਰਸ ਭ੍ਰਿਗੁ ਕੇ ਗਹੈਂ[1]।

[1]ਜਿਵੇਂ ਧਰਤੀ ਦੇ ਬਚਾਉਣ ਨੂੰ ਬਰਾਹ (ਅਵਤਾਰ) ਦੀ ਜਾੜ੍ਹ ਹੈ ਅਤੇ ਛੱਤ੍ਰੀਆਂ ਦੇ ਮਾਰਨ ਨੂੰ ਭ੍ਰਿਗੂ (ਦੀ ਵੰਸ਼ ਵਿੱਚੋਂ ਜਮਦਗਨਿ ਰਿਖੀ) ਦੇ (ਪੁੱਤਰ ਪਰਸਰਾਮ ਨੇ) ਕੁਹਾੜਾ ਪਕੜਿਆ ਹੋਇਆ ਹੈ।

ਬਾਵਨ ਕੀ ਡਿੰਗ ਸ੍ਰੁਤਿ ਗਾਵਨ ਅਮਾਵਨ ਜਥੋਂ,
ਰਾਵਨ ਕੇ ਘਾਵਨ ਕੋ ਬਾਨ ਰਾਮ ਬੇਗ ਹੈਂ[1]।

[1]ਜਿਵੇਂ ਵੇਦ ਕਹਿੰਦੇ ਹਨ ਕਿ ਬਾਵਨ (ਅਵਤਾਰ) ਦੀ ਕਦਮ ਮਿਣਤੀ ਤੋਂ ਰਹਿਤ ਹੈ ਅਤੇ ਰਾਵਣ ਦੇ ਮਾਰਨ ਨੂੰ ਰਾਮ ਚੰਦਰ ਜੀ ਦੇ ਤੀਰ ਤੇਜ਼

(ਚਲਦੇ) ਹਨ।

ਗਜਾਨ ਸਿੰਘ ਗਜਾਨ ਜਸੋਂ ਅਗਜਾਨ ਕੌ ਪ੍ਰਹਾਨ ਕਰੈ,
ਗਨਜੋ ਜਾਤ ਗਰੁੜ ਕਾ ਗ੍ਰੰਥਨ ਮੈਂ ਬੇਗ ਹੈ[1]।

[1]ਗਿਆਨ ਸਿੰਘ (ਕਹਿੰਦਾ ਹੈ) ਕਿ ਜਿਵੇਂ ਗਿਆਨ ਅਗਿਆਨ ਨੂੰ ਨਾਸ਼ ਕਰ ਦੇਂਦਾ ਹੈ ਅਤੇ ਗ੍ਰੰਥਾਂ ਵਿੱਚ ਗਰੁੜ ਦਾ (ਬੇਗ) ਤੇਜ਼ (ਚਲਣਾ ਭਾਵ) ਉੱਡਣਾ ਗਿਣਿਆਂ ਗਿਆ ਹੈ।

ਹਿੰਦੁ ਧਰਮ ਪਾਰਬੇ ਕੋ ਗਾਰਬੇ ਕੋ ਬੈਰਿਨ ਕੋ,
ਜੀਤਬੇ ਕੋ ਜੰਗ ਤੈਸੇ ਸਿੰਘਨ ਕੀ ਤੇਗ ਹੈ[1] ॥੧੨॥

[1]ਤਿਵੇਂ ਹੀ ਹਿੰਦੂ ਧਰਮ ਦੇ ਪਾਲਣ ਨੂੰ, ਵੈਰੀਆਂ ਦੇ ਗਾਲਣ ਨੂੰ ਅਤੇ ਜੰਗ ਦੇ ਜਿੱਤਣ ਨੂੰ ਸਿੰਘਾਂ ਦੀ ਤਲਵਾਰ (ਬਲੀ) ਹੈ।

ਬਾਜ ਜਸੋਂ ਬਿਹੰਗਨ ਭੁਜੰਗਨ ਪੈ ਖਗ-ਰਾਜ,
ਜਾਚਨਾ ਪੈ ਲਾਜ ਗਾਜ ਹਨੂ ਲੰਕ ਘਾਲਸਾ[1]।

[1]ਜਿਵੇਂ ਪੰਛੀਆਂ ਉੱਤੇ ਬਾਜ਼, ਸੱਪਾਂ ਉੱਤੇ ਗਰੁੜ, ਮੰਗਣ ਉੱਤੇ ਸ਼ਰਮ, ਲੰਕਾ ਦੇ ਨਾਸ਼ ਕਰਨ ਨੂੰ ਹਨੂਮਾਨ ਦੀ ਗਰਜ (ਬਲੀ) ਹੈ।

ਪਾਪਨ ਪੈ ਜਾਪ ਤਾਪ ਸ੍ਰਾਪ ਮੁਨਿ ਜਾਦਵੋਂ ਪੈ,
ਹੈਦਰ ਕੀ ਹਾਕ ਦਰੇ ਖੈਬਰ ਪੈ ਕਾਲਸਾ[1]।

[1](ਜਿਵੇਂ) ਪਾਪਾਂ ਉੱਤੇ ਜਪ ਤਪ, ਜਾਦਵਾਂ ਉੱਤੇ (ਦੁਰਬਾਸਾ) ਮੁਨੀ ਦਾ ਸ੍ਰਾਪ, (ਹੈਦਰੀ ਝੰਡੇ ਥੱਲੇ ਜਹਾਦ ਕਰਨ ਸਮੇਂ) ਅਲੀ ਅਲੀ ਦੀ ਅਵਾਜ਼ ਖ਼ੈਬਰ ਦੇਰਸਤੇ ਉੱਤੇ ਕਾਲ ਵਰਗੀ ਹੈ।

ਮ੍ਰਿਗਨ ਪੈ ਚੀਤਾ, ਗਜ ਝੁੰਡਨ ਪੈ ਸਾਰਦੂਲ,
ਮੇਘਨ ਪੈ ਪੌਨ ਜੈਸੇ ਡਾਲਤ ਜਵਾਲਸਾ[1]।

[1]ਜਿਵੇਂ ਹਰਨਾਂ ਉੱਤੇ ਚਿੱਤ੍ਰਾ, ਹਾਥੀਆਂ ਦੇ ਇਕੱਠ ਉਪਰ ਸ਼ੇਰ, ਬੱਦਲਾਂ ਤੇ ਹਵਾ ਅੱਗ ਸੁੱਟਦੀ ਹੈ ਭਾਵ ਨਾਸ਼ ਕਰ ਦੇਂਦੀ ਹੈ।

ਪਵੀ ਜਸੋਂ ਗਿਰਾਨ ਪੈ ਹੈ, ਰਾਛਸਾਨ ਹਨੁਮਾਨ,
ਤੈਸੇ ਤੁਰਕਾਨ ਪੈ ਪਛਾਨ ਪੰਥ ਖਾਲਸਾ[1] ॥੧੩॥

[1]ਜਿਵੇਂ ਪਹਾੜਾਂ ਉੱਪਰ (ਪਵੀ) ਇੰਦ੍ਰ ਦਾ ਬੱਜਰ, ਰਾਖਸ਼ਾਂ (ਰਾਵਣ ਦੀ ਫੌਜ) ਉੱਤੇ ਹਨੁਮਾਨ, ਤਿਵੇਂ ਤੁਰਕਾਂ ਉੱਪਰ ਖ਼ਾਲਸਾ ਪੰਥ ਨੂੰ (ਬਲੀ) ਪਛਾਣੋ।

ਸਾਜੀ ਸਭਿ ਸੌਜ ਰਹੈ ਫੌਜ ਤੋ ਸਨੱਧ ਬੱਧ,
ਹੀਏ ਹੌਜ ਮੌਜ ਪੂਰੈ ਦੀਨਨ ਪੈ ਢਰੇ ਰਹੋ[1]।

[1](ਹੇ ਖ਼ਾਲਸਾ ਪੰਥ ! ਸ਼ਸਤ੍ਰ ਬੰਨ੍ਹ ਕੇ) ਤਿਆਰ-ਬਰ-ਤਿਆਰ ਫੌਜ ਸਾਰੀ ਸਮੱਗ੍ਰੀ (ਸਾਜੋ ਸਾਮਾਨ) ਨਾਲ ਸਜੀ ਰਹੇ। (ਤੁਹਾਡੇ) ਹਿਰਦਿਆਂ ਦੇ ਹੌਜ਼ (ਮੌਜ) ਅਨੰਦ ਨਾਲ ਭਰੇਰਹਿਣ, ਗਰੀਬਾਂ ਤੇ ਤਰਸ ਕਰਦੇ ਰਹੋ।

ਭੀਮ ਗੁੜਾਕੇਸ ਪੌਨ-ਪੂਤ ਸੇ ਪ੍ਰਚੰਡ ਜੋਧੇ,
ਦੁੱਜਨ ਕੀ ਛਾਤੀ ਪਰ ਗਢੇ ਪਾਇ ਧਰੇ ਰਹੋ[1]।

[1]ਭੀਮ ਸੈਨ (ਗੁੜਾਕੇਸ) ਅਰਜਨ, (ਪੌਨ-ਪੂਤ) ਹਨੁਮਾਨ, ਵਰਗੇ ਬਲੀ ਜੋਧਿਓ (ਦੁੱਜਨ) ਦੁਸ਼ਮਣਾਂ ਦੀ ਛਾਤੀ ਉੱਤੇ (ਗਢੇ) ਪੱਕੀ ਤਰ੍ਹਾਂ ਪੈਰ ਜਮਾਈ ਰੱਖੋ।

ਭਾਰੀ ਭੂਰ ਭੌਨਨ ਮੈਂ ਭਾਮਨੀ ਸਜੋਂ ਭਾਂਤਿ ਭਾਂਤਿ,
ਭੋਗੋ ਭਲ ਭੋਗਨ ਕੋ ਭ੍ਰਾਜੈ ਭਾਗ ਭਰੇ ਰਹੋ[1]।

[1]ਬਹੁਤੇ ਵੱਡੇ (ਭੌਨ) ਮਹੱਲਾਂ ਵਿੱਚ (ਆਪਣੀਆਂ) ਇਸਤ੍ਰੀਆਂ ਨਾਲ ਤਰ੍ਹਾਂ ਤਰ੍ਹਾਂ ਦੇ ਚੰਗੇ (ਭੋਗਨ) ਅਨੰਦਾਂ ਨੂੰ ਮਾਣਦੇ ਹੋਏ (ਭ੍ਰਾਜੈ) ਚਮਕਦੇ ਰਹੋ ਤੇ ਭਾਗਾਂ ਨਾਲ ਭਰੇ ਰਹੋ।

ਬਾਂਕੁਰੇ ਛਬੀਲੇ ਛੈਲ ਗੁਰੂ ਕੇ ਰੰਗੀਲੇ ਲਾਲ,
ਕ੍ਰਿਪਾ ਗੁਰੁ ਈਸ਼੍ਵਰ ਤੈ ਸੁਫਲ ਫਰੇ ਰਹੋ[1] ॥੧੪॥

[1](ਬਾਂਕਰੇ) ਬਹਾਦਰ (ਛਬੀਲੇ) ਸੁੰਦਰ (ਛੈਲ) ਸਜੇ ਹੋਏ ਗੁਰੂ ਦੇ (ਰੰਗੀਲੇ) ਮੌਜੀ ਸਪੁੱਤਰੋ ਗੁਰਾਂ ਤੇ ਵਾਹਿਗੁਰੂ ਦੀ ਕਿਰਪਾ ਨਾਲ ਚੰਗੇ ਫਲਾਂ ਨਾਲ ਫਲੇ ਰਹੋ।

ਸਾਂਟਨ ਕੇ ਸੁਰਖ ਬਿਛੌਨਾ ਪਾਇ ਗਡ ਜਾਤ,
ਧਰਤੀ ਪੈ ਧਰਤੀ ਡਿੰਗ ਭਰਤੀ ਅਕੁਲਾਤੀ ਹੈਂ[1]।

[1]ਰੇਸ਼ਮ ਦੇ ਲਾਲ ਵਿਛੌਣਿਆਂ ਵਿੱਚ (ਤੁਰਕਾਂ ਦੀਆਂ) ਜਿਨ੍ਹਾਂ (ਇਸਤ੍ਰੀਆਂ ਦੇ) ਪੈਰ ਖੁਭ ਜਾਂਦੇ ਸਨ ਅਤੇ ਧਰਤੀ ਦੇ ਉੱਤੇ (ਡਿੰਗ) ਕਦਮ ਭਰ ਕੇ

ਧਰਦੀਆਂ ਹੀ ਘਬਰਾਉਂਦੀਆਂ ਸਨ।

ਮੰਦਰ ਕੇ ਅੰਦਰ ਤੈ ਦ੍ਵਾਰ ਲੌਂ ਨ ਗਈ ਹੁਤੀ ਕਬੀ,
ਜੋਊ ਰੂਪ ਰਾਸ ਜੋਬਨ ਮਦ ਮਾਤੀ ਹੈਂ[1]।

[1]ਜਿਹੜੀਆਂ ਮਹਿਲਾਂ ਦੇ ਅੰਦਰ ਤੋਂ ਦਰਵਾਜ਼ੇ ਤੱਕ ਵੀ ਕਦੇ (ਪੈਦਰ ਤੁਰ ਕੇ) ਨਹੀਂ ਸਨ ਗਈਆਂ, ਅਤੇ ਜਿਹੜੀਆਂ ਬਹੁਤੇ ਰੂਪ ਵਾਲੀਆਂ ਜੁਆਨੀ ਦੀ ਮਸਤੀ ਵਿੱਚ ਮਸਤ ਸਨ।

ਏ ਜੂ ਪੰਥ ਥਾਰੇ ਡਰਿ ਵੇਊ ਨਾਰੈਂ ਸੱਤ੍ਰਨ ਕੀ,
ਓਢਨੀ ਸੰਭਾਰੈਂ ਨਾਹਿੰ ਪਨਹੀਂ ਨ ਪਾਤੀ ਹੈਂ[1]।

[1]ਹੇ ਖਾਲਸਾ ਪੰਥ ਜੀ! ਤੁਹਾਡੇ ਡਰ ਨਾਲ ਉਹ ਦੁਸ਼ਮਣਾਂ ਦੀਆਂ ਇਸਤ੍ਰੀਆਂ ਨਾ (ਓਢਨੀ) ਚੁੰਨੀਆਂ ਸੰਭਾਲਦੀਆਂ ਹਨ ਤੇ ਨਾ (ਹੀ ਪੈਰ) (ਪਨਹੀ) ਜੁੱਤੀ ਪਾਉਂਦੀਆਂ ਹਨ।

ਬੌਰੀ ਭਈ ਦੌਰੀ ਜਾਤੀ ਬਿਲਲਾਤੀ ਬੀਆਬਾਨ,
ਬਾਸਮਤੀ ਖਾਤੀ ਸੋ ਬਨਾਸਪਤੀ ਖਾਤੀ ਹੈਂ[1] ॥੧੫॥

[1]ਸ਼ੁਦਾਈ ਹੋਈਆਂ ਬੀਆਬਾਨ ਵਿੱਚ ਵਿਰਲਾਪ ਕਰਦੀਆਂ ਦੌੜੀਆਂ ਜਾਂਦੀਆਂ ਹਨ। ਜਿਹੜੀਆਂ ਬਾਸਮਤੀ ਦੇ (ਚੌਲ) ਖਾਂਦੀਆਂ ਸਨ ਉਹ ਹੁਣ ਘਾਹ ਪੱਤੇ ਖਾ ਰਹੀਆਂ ਹਨ।

ਏ ਜੂ ਪੰਥ ਖਾਲਸਾ ਬਿਸਾਲਸਾ ਸੁਨੀਜੈ ਬਿਨੈ,
ਆਲਸਾ ਕੋ ਛੋਰ ਕਰੋ ਪੂਰਨ ਮਮ ਲਾਲਸਾ[1]।

[1]ਹੇ (ਬਿਸਾਲਸਾ) ਮਹਾਨ ਪੰਥ ਖ਼ਾਲਸਾ ਜੀ! (ਮੇਰੀ ਇਹ) ਬੇਨਤੀ ਸੁਣੋ, ਆਲਸ ਨੂੰ ਛੱਡ ਕੇ ਮੇਰੀ ਇੱਛਾ ਸੰਪੂਰਨ ਕਰੋ।

ਬਾਲ ਸਾ ਅਕਾਲ ਕਾ ਸਜਾਯੋ ਗੁਰੁ ਯਾਂਹੀਂ ਹਿਤ,
ਪਾਲਸਾ ਯਤੀਮਨ, ਗਨੀਮਨ ਕੋ ਗਾਲਸਾ[1]।

[1]ਅਕਾਲ ਪੁਰਖ ਦਾ ਸਪੁੱਤਰ (ਖਾਲਸਾ ਪੰਥ) ਗੁਰੂ ਜੀ ਨੇ ਏਸੇ ਵਾਸਤੇ ਸਜਾਇਆ ਹੈ ਕਿ ਗਰੀਬਾਂ ਦੀ ਪਾਲਣਾ ਕਰੇ ਤੇ ਦੁਸ਼ਮਣਾਂ ਨੂੰ ਗਾਲੇ ਭਾਵ ਨਾਸ ਕਰੇ।

ਘਾਲਸਾ ਕਸੂਰਵਾਰੇ ਤੁਰਕਨ ਕੋ ਹੂਜੈ ਨਾਥ,
ਕੀਨੋ ਜਿਨੈ ਜੁਲਮ ਅਤੁਲਮ ਕਮਾਲਸਾ[1]।

[1]ਹੇ ਸੁਆਮੀ (ਖ਼ਾਲਸਾ ਜੀ!) ਕਸੂਰ ਵਾਲੇ ਤੁਰਕਾਂ ਨੂੰ ਨਾਸ ਕਰੋ, ਜਿਨ੍ਹਾਂ ਨੇ (ਅਤੁਲਮ) ਤੋਲਣ ਤੋਂ ਰਹਿਤ (ਕਮਾਲਸਾ) ਬਹੁਤਾ ਜ਼ੁਲਮ ਕੀਤਾ ਹੈ।

ਢਾਲਸਾ ਸਰਨ ਪ੍ਰਨ ਪਾਲਸਾ ਦਯਾਲਸਾ ਹੈ,
ਕਾਲਸਾ ਚੁਕੱਤਨ ਕੁਪੱਤਨ ਪੈ ਖਾਲਸਾ[1] ॥੧੬॥

[1](ਖ਼ਾਲਸਾ ਪੰਥ) ਸ਼ਰਣ ਆਇਆਂ ਦੀ (ਢਾਲਸਾ) ਰਖਿਆ ਕਰਦਾ ਹੈ, (ਆਪਣੇ ਕੀਤੇ) ਪ੍ਰਣ ਨੂੰ ਪੂਰਾ ਕਰਦਾ ਹੈ, ਦਇਆਲੂ ਹੈ, ਕੁਪੱਤੇ ਚੁਗੱਤਿਆਂ (ਮੁਗ਼ਲਾਂ) ਨੂੰ ਕਾਲ ਵਰਗਾ ਹੈ।

ਸ੍ਵੈਯਾ:
ਹਾਡ ਦਧੀਚ* ਰਿਖਿੰਦ੍ਰ ਦਏ ਨਿਜ,

*ਸ਼ਿਵੀ ਤੇ ਦਧੀਚਿ ਬਾਰੇ ਦੇਖੋ ਬਿਸ੍ਰਾਮ ਨੰ: ੨੯, ਅੰਕ ਨੰ: ੭ ਤੇ * ਤੇ + ਨਿਸ਼ਾਨਾਂ ਦੀਆਂ ਪੈਰ ਟੂਕਾਂ।

ਇੰਦ੍ਰ ਤਈਂ ਉਪਕਾਰ ਹਿਤੀਏ[1]।

[1](ਜਿਵੇਂ) ਵੱਡੇ ਰਿਸ਼ੀ ਦਧੀਚਿ ਨੇ ਇੰਦ੍ਰਰਾਜੇ ਨੂੰ ਪਰਉਪਕਾਰ ਦੀ ਖਾਤਿਰ ਆਪਣੇ ਹੱਡ ਦਿੱਤੇ।

ਮਾਸ ਦਯੋ ਕੱਟਿ ਖਾਸ ਸ਼ਿਵੀ ਨ੍ਰਿਪ,
ਹੇਤ ਕਪੋਤ ਪੁਰਾਨ ਭਨੀਏ[1]।

[1]ਪੁਰਾਣਾਂ ਵਿੱਚ ਇਹ ਕਥਾ ਹੈ ਕਿ ਸ਼ਿਵੀ ਰਾਜੇ ਨੇ ਕਬੂਤਰ (ਦੀ ਜਾਨ ਬਚਾਉਣ) ਵਾਸਤੇ ਆਪਣਾ ਮਾਸ ਕੱਟ ਕੇ ਦਿੱਤਾ।

ਬਿੱਕ੍ਰਮ ਭੋਜ ਕਰੇ ਉਪਕਾਰ ਅਪਾਰ,
ਕਥਾ ਜਗਿ ਜਾਹਿਰ ਥੀਏ[1]।

[1]ਬਿਕ੍ਰਮਾਜੀਤ ਅਤੇ ਭੋਜ (ਰਾਜਿਆਂ ਨੇ) ਜੋ ਬਹੁਤੇ ਪਰਉਪਕਾਰ ਕੀਤੇ ਹਨ ਉਹਨਾਂ ਦੀਆਂ ਕਥਾਵਾਂ ਜਗਤ ਵਿੱਚ ਪ੍ਰਗਟ ਹਨ।

ਤਜੋਂ ਅਬਿ ਪੰਥ ਪਰੋ-ਉਪਕਾਰ
ਕਰੈ, ਹਮਰਾ ਪਰਮਾਰਥ ਲੀਏ[1] ॥੧੭॥

[1]ਤਿਵੇਂ ਪੰਥ (ਹਮਰਾ) ਮੇਰੇ (ਪ੍ਰਮਾਰਥ) ਭਲੇ ਲਈ ਪਰਉਪਕਾਰ ਕਰੇ।

ਕਰਣ ਸੂਰਣ ਸਵਾ ਮਣ ਰੋਜ,
ਦਯੋ ਤਨ ਜਾਰ ਸਭੀ ਜਗ ਜਾਨੈਂ[1]।

[1]ਕਰਣਰਾਜਾ ਹਰਰੋਜ਼ ਸਵਾ ਮਣ ਸੋਨਾ (ਦਾਨ ਕਰਦਾ ਸੀ)। ਏਸੇ ਸਿਲਸਿਲੇ ਵਿੱਚ ਉਸ ਨੇ ਆਪਣਾ) ਸ਼ਰੀਰ ਸਾੜ ਦਿੱਤਾ ਸੀ। (ਜਿਸ ਨੂੰ) ਸਾਰਾ ਜਗਤ ਜਾਣਦਾ ਹੈ।

ਜਗਦੇਵ ਪਵਾਰ ਦਯੋ ਨਿਜ ਸੀਸ,
ਉਤਾਰ ਨਿਜੰ ਕਰ ਸੋਂ ਪਰਮਾਨੈ[1]।

[1]ਪਵਾਰ ਗੋਤ ਦੇ ਜਗਦੇਵ ਨੇ ਆਪਣੇ ਹੱਥੀਂ ਉਤਾਰ ਕੇ ਆਪਣਾ ਸਿਰ ਦਿੱਤਾ ਸੀ, ਇਹ ਪ੍ਰਮਾਣੀਕ (ਕਥਾ) ਹੈ।

ਗੁਰੁ ਤੇਗ ਬਹਾਦਰ ਸਾਦਿਰ ਦੈ ਸਿਰ,
ਰਾਖ ਦਯੋ ਹਿੰਦੁਵਾਨ ਮਹਾਨੈ[1]।

[1]ਸ੍ਰੀ ਗੁਰੂ ਤੇਗ ਬਹਾਦਰ ਜੀ ਨੇ (ਸਾਦਿਰ) ਨਿਰਭੈ ਹੋ ਕੇ ਸੀਸ ਦਿੱਤਾ (ਜਿਸ ਨਾਲ) ਮਹਾਨ ਹਿੰਦੂ ਕੌਮ ਦੀ ਰੱਖਿਆ ਕੀਤੀ।

ਮਾਰਿ ਮਲੇਛ ਮਹੀਪ ਘਨੇ,
ਦਸਮੇਂ ਪਤਿਸ਼ਾਹਿ ਰਖਯੋ ਹਿੰਦੁਵਾਨੈ[1] ॥੧੮॥

[1]ਦਸਵੇਂ ਪਾਤਸ਼ਾਹ (ਸ੍ਰੀ ਗੁਰੂ ਗੋਬਿੰਦ ਸਿੰਘ) ਜੀ ਨੇ ਬਹੁਤੇ ਤੁਰਕਾਂ ਤੇ ਪਹਾੜੀ ਰਾਜਿਆਂ ਨੂੰ ਮਾਰ ਕੇ ਹਿੰਦੂਆਂ ਦੀ ਰਾਖੀ ਕੀਤੀ।

ਸਾਧ ਗਊ ਦਿਸ[1] ਦੀਨਨ ਕੇ ਹਿਤ[2],
ਰੱਖਕ ਪੰਥ ਰਚਯੋ ਗੁਰੂਆਂ ਨੇ।

[1]ਬ੍ਰਾਹਮਣ। [2]ਗ਼ਰੀਬਾਂ (ਦੀਰੱਖਿਆ) ਦੇ ਵਾਸਤੇ।

ਮਾਰ ਕਸੂਰ[1] ਤਈਂ ਅਬਿ ਹੀ,
ਸਭਿ ਹੀ ਲਿਹੁ ਕਾਢ ਕਸੂਰ ਪੁਰਾਨੇ।

[1]ਦੋਸ਼।

ਜਬਿ ਲੌ ਜਗਿ ਇੰਦੁ ਬਿਭਾਸ ਰਹੈਂ[1],
ਤਬਿ ਲੌਂ ਰਹਿ ਹੈ ਜਸ ਪੰਥ ਮਹਾਨੇ।

[1]ਜਦੋਂ ਤੱਕ ਜਗਤ ਵਿੱਚ (ਇੰਦੁ) ਚੰਦ (ਬਿਭਾਸ) ਸੂਰਜ (ਚਮਕਦੇ) ਰਹਿਣਗੇ।

ਦੇਰ ਕਰੋ ਨਹਿੰ ਹੇ ਗੁਰੁ ਖਾਲਸਾ,
ਮਾਲ ਲੁਟੋ ਹਤ ਕੈ[1] ਤੁਰਕਾਨੇ ॥੧੯॥

[1]ਮਾਰ ਕੇ।

ਯੌਂ ਸੁਨ ਕੈ ਦਿਜ ਕੀ ਬਤੀਆਂ,
ਇਤਜਾਦਿ ਘਨੀ ਮੁਦ ਪੰਥ ਥਵੈ ਹੈ[1]।

[1]ਇਸ ਤਰ੍ਹਾਂ (ਇਤਜਾਦਿ) ਮੁੱਢ ਤੋਂ ਅੰਤ ਤੱਕ ਬਹੁਤ ਗੱਲਾਂ ਬ੍ਰਾਹਮਣ ਦੀਆਂ ਸੁਣ ਕੇ ਪੰਥ ਖ਼ੁਸ਼ ਹੋਇਆ।

ਧੀਰਜ ਦੈ ਦਿਜ ਕੋ ਸਰਦਾਰਨ,
ਬੈਠ ਪੁਨਾ ਗੁਰਮੱਤ ਕਰੈ ਹੈ[1]।

[1]ਗੁਰਮਤਾ ਕਰਨ ਲੱਗੇ।

ਬੋਲ ਉਠਯੋ ਸਭਿ ਸੈਂ ਪਹਿਲੇ,
ਸਰਦਾਰ ਹਰੀ ਸਿੰਘ ਬੀਰ ਤਬੈ ਹੈਂ।
ਹੇ ਦਿਜ ਮਾਰ ਕੈ ਸੱਤ੍ਰੁ[1] ਤਈਂ,

[1]ਵੈਰੀ।

ਅਬਿ ਤੋਰ ਕਲਿੱਤ੍ਰ[1] ਤੁਮੈਂ ਦਿਲਵੈ ਹੈਂ ॥੨੦॥

[1]ਤੇਰੀ ਇਸਤ੍ਰੀ।

ਗੀਆ ਛੰਦ:

ਲੈ ਨਾਰਿ ਤੁਮਰੀ ਪੰਥ ਦੈਹੈ,
ਤੁਰਕ ਗਨ[1] ਕੌ ਮਾਰ ਕੈ।

[1]ਬਹੁਤੇ।

ਤਜਿ ਸ਼ੋਕ ਹੋਹੁ ਬਿਸ਼ੋਕ[1] ਤੂੰ,

[1]ਖ਼ੁਸ਼, ਪ੍ਰਸੰਨ।

ਅਬਿ ਯਹੀ ਨਿਸਚੈ ਧਾਰ ਕੈ।
ਯਹ ਬਾਤ ਸੁਨਿ ਫਿਰ ਪੰਥ ਬੋਲਯੋ,
ਹਰੀ ਸਿੰਘ ਕੋ ਐਸ ਹੀ।

ਉਤ ਤੁਰਕ ਵੀਚ ਕਸੂਰ ਦਹਿਗੁਨ[1], [1]ਦਸ ਗੁਣਾਂ।
ਪੰਥ ਤੈ ਅਬਿ ਹੈਂ ਸਹੀ[1] ॥੨੧॥ [1]ਠੀਕ।
ਪੁਨ ਦੁਰਗ ਦ੍ਵਾਦਸ਼[1] ਤਹਾਂ ਜੰਗੀ, [1]ਬਾਰਾਂ ਕਿਲ੍ਹੇ।
ਸਜੇ ਸਹਤ ਸਮਾਜ ਹੈਂ[1]। [1]ਜੰਗੀ ਸਾਮਾਨ ਨਾਲ ਸਜੇ ਹੋਏ ਹਨ।
ਬਲਵਾਨ ਯਹਿ ਅਫਗਾਨ[1], [1]ਪਠਾਣ।
ਬੀਚ ਜਹਾਨ ਪਰਗਟ ਆਜ ਹੈਂ।
ਤਬਿ ਫੇਰ ਭੰਗੀ[1] ਹਰੀ ਸਿੰਘ ਨੈ, [1]ਭੰਗੀ ਮਿਸਲ ਦੇ ਜੱਥੇਦਾਰ।
ਕਹ੍ਯੋ ਅਬਿ ਹਮ ਕਹਿ ਚੁਕੇ।
ਜਿਮ ਦਾਂਤ ਗਜ ਕੇ[1] ਨਿਕਸ ਬਾਹਰ, [1]ਹਾਥੀ ਦੇ ਦੰਦ।
ਫੇਰ ਮੁਖ ਮੈਂ ਨਹਿਂ ਲੁਕੇ ॥੨੨॥
ਤੁਮ ਚਢੋ ਕੋਊ ਨਹਿਂ ਚਢੋ,
ਹਮ ਤੌਂ ਭਿ ਚਢਤ ਜਰੂਰ ਹੈਂ।
ਯਹਿ ਸਿੰਘ ਤੌਂ ਮਰ ਰਹੈਗੋ,
ਜੌਂ ਮਰੈ ਨਾਹਿਂ ਕਸੂਰ ਹੈ।
ਪਿਖਿ ਸਿਦਕ ਖੁਸ਼ ਹ੍ਵੈ ਪੰਥ ਫਿਰ,
ਸਭਿ ਭਯੋ ਫੌਰਨ[1] ਤਜਾਰ ਹੈ। [1]ਛੇਤੀ।
ਚੜ੍ਹ ਸਿੰਘ ਧਰਿ ਸ਼ਮਸ਼ੇਰ[1] ਪੈ ਹਥ, [1]ਤਲਵਾਰ।
ਉਠ੍ਯੋ ਐਸ ਉਚਾਰ ਹੈ ॥੨੩॥
ਅਬਿ ਚਲੋ ਦੇਰ ਨ ਕਰੋ ਫਿਰ,
ਦਲ ਬ੍ਰਿੱਧ ਭੀ ਸਭਿ ਆ ਮਿਲੈ[1]। [1]ਬੁੱਢਾ ਦਲ ਵੀ ਆ ਮਿਲੇਗਾ।
ਹਮ ਮਾਰ ਹੈਂ ਕਾਸੂਰ ਯੌਂ,
ਜਯੋਂ ਸੂਰ ਤਮ ਕੋ ਹੈ ਗਿਲੈ[1]। [1]ਜਿਵੇਂ ਸੂਰਜ ਅਨ੍ਹੇਰੇ ਨੂੰ ਨਿਗਲ ਜਾਂਦਾ ਹੈ ਭਾਵ ਨਾਸ਼ ਕਰ ਦੇਂਦਾ ਹੈ।
ਫਿਰ ਕਹ੍ਯੋ ਜੱਸਾ ਸਿੰਘ ਆਲੂ,
ਸਿੰਘ ਜਯੋਂ ਭਬਕਾਰ ਕੈ[1]। [1]ਸ਼ੇਰ ਵਾਂਗ ਭਬਕ ਮਾਰ ਕੇ।
ਗੁਰੁ ਖਾਲਸਾ ਚਢਿ ਪਲੀ ਪਲ ਮੈਂ[1], [1]ਛੇਤੀ ਤੋਂ ਛੇਤੀ।
ਚਲੋ ਹਿਤ ਉਪਕਾਰ ਕੈ ॥੨੪॥
ਜਸ ਧਰਮ ਧਨ ਅਰਿ[1] ਮਾਰ ਲੈਹੈਂ, [1]ਵੈਰੀ ਨੂੰ।
ਬਾਤ ਯਹਿ ਵਡ ਨੀਕ ਹੈ[1]। [1]ਇਹ ਚੰਗੀ ਗੱਲ ਹੈ।
ਪਰ ਪ੍ਰਿਥਮ ਗੁਰੂ ਗ੍ਰੰਥ ਤੈ,
ਅਬਿ ਹੁਕਮ ਲੈਨੋ ਠੀਕ ਹੈ।
ਯਹ ਸੁਨਤ ਹੀ ਸਭਿ ਪੰਥ ਮੁਦ ਹ੍ਵੈ[1], [1]ਅਨੰਦ ਹੋ ਕੇ।
ਅਯੋ ਚਲਿ ਦਰਬਾਰ ਮੈਂ[1]। [1]ਸ੍ਰੀ ਹਰਿਮੰਦਰ ਸਾਹਿਬ ਵਿੱਚ।
ਗੁਰੁ ਗ੍ਰੰਥ ਸਾਹਿਬ ਖੋਲਿ[1] ਗ੍ਰੰਥੀ, [1]ਪ੍ਰਕਾਸ਼ ਕਰ ਕੇ।
ਲਯੋ ਹੁਕਮ ਬਿਹਾਰ ਮੈਂ[1] ॥੨੫॥ [1](ਇਸ ਜ਼ਰੂਰੀ) ਕੰਮ ਵਾਸਤੇ।

ਸ੍ਰੀ ਗੁਰੂ ਗ੍ਰੰਥ ਸਾਹਿਬੋ ਵਾਚ
ਸਲੋਕੁ* ॥

*ਇਹ ਸ਼ਲੋਕ ਬਾਵਨ ਅੱਖਰੀ ਮਹਲਾ ੫ ਦਾ ੩੯ਵਾਂ ਸ਼ਲੋਕ ਹੈ। (ਪੰਨਾ ੨੫੮)

ਫਾਹੇ ਕਾਟੇ ਮਿਟੇ ਗਵਨ ਫਤਿਹ ਭਈ ਮਨਿ ਜੀਤ ॥
ਨਾਨਕ ਗੁਰ ਤੇ ਥਿਤ ਪਾਈ ਫਿਰਨ ਮਿਟੇ ਨਿਤ ਨੀਤ ॥੧॥

ਦੋਹਰਾ:

ਗੁਰੂ ਗ੍ਰੰਥ ਕਾ ਬਚਨ ਸੁਨਿ,
ਭਯੋ ਪੰਥ ਆਨੰਦ।
ਮਾਨਹੁ ਮਾਰ ਕਸੂਰ ਤਬਿ,
ਸਿੰਘਨ ਲਈ ਸੁਛੰਦ[1] ॥੨੬॥ — [1]ਆਪਣੀ ਇੱਛਾ ਮੁਤਾਬਕ।
ਫਤੇ ਗਜਾਈ ਊਚ ਧੁਨਿ[1], — [1]ਉੱਚੀ ਅਵਾਜ਼ ਨਾਲ।
ਜੈ ਜੈਕਾਰ ਉਚਾਰਿ।
ਚਢ੍ਯੋ ਤੁਰਤ[1] ਸਭਿ ਖਾਲਸਾ, — [1]ਛੇਤੀ।
ਦੁੰਦਭਿ ਵਾਇ ਅਪਾਰ[1] ॥੨੭॥ — [1]ਬਹੁਤੇ ਧੌਂਸੇ ਵਜਾ ਕੇ।
ਆਗੇ ਕਰੇ ਨਿਸ਼ਾਨ ਸਭਿ,
ਫਰਰੇ ਫਿਰ ਸਜਵਾਇ।
ਪਿਪਲੀ ਸਾਹਿਬ ਜੀ ਕਰਯੋ,
ਡੇਰਾ ਪ੍ਰਥਮੇ ਜਾਇ ॥੨੮॥
ਸਭਿ ਸਿੰਘਨ ਕੋ ਲਿਖਿ ਪਠਯੋ,
ਆਵਹੁ ਅਬਿ ਸਭਿ ਧਾਇ।
ਲੂਟੋ ਮਾਰਿ ਕਸੂਰ ਕੋ,
ਲੇਵੋ ਧਨ ਮਨ-ਭਾਇ[1] ॥੨੯॥ — [1]ਮਨ-ਭਾਉਂਦਾ।
ਸੁਨ ਮਝੈਲ ਬਹੁ ਧਾਰਵੀ[1], — [1]ਮਾਝੇ ਦੇ ਇਲਾਕੇ ਦੇ ਬਹੁਤੇ ਲੁਟੇਰੇ।
ਮਿਲੇ ਸੰਗ ਬਿਨੁ ਦੇਰ।
ਦੂਸਰ ਡੇਰਾ ਗੁਰੂ ਕੀ,
ਕਰਯੋ ਬਡਾਲੀ ਫੇਰ ॥੩੦॥

ਸ੍ਵੈਯਾ:

ਤਹਿ ਤੇ ਚਢ ਰਾਜੇ ਕੇ ਤਾਲ[1] ਗਏ, — [1]ਇਹ ਤਾਲ ਅਟਾਰੀ ਪਾਸ ਹੈ।
ਉਤਰੇ ਬਹੁ ਸਿੰਘ ਮਿਲੇ ਤਹਿਂ ਆਏ।
ਆਪਸ ਮਾਂਹਿ ਸਲਾਹਿ ਕਰੈਂ ਬਹੁ,
ਕਾਇਰ ਬੈਠ ਕਹੈਂ ਇਸ ਭਾਏ।
ਕੋਊ ਕਹੈ ਨ ਕਸੂਰ ਮਰੈ,
ਮੁਸਲੇ ਗੁਸਲੇ[1] ਤਹਿਂ ਭੂਰ[2] ਰਹਾਂਏ। — [1]ਗੁੱਸੇ ਵਾਲੇ। [2]ਬਹੁਤੇ।
ਤੋਪ ਜੰਬੂਰ[1] ਜੰਜੈਲ[2] ਬੰਦੂਖਨ ਕੀ, — [1]ਛੋਟੀਆਂ ਤੋਪਾਂ। [2]ਲੰਬੀ ਨਾਲੀ ਵਾਲੀਆਂ ਬੰਦੂਕਾਂ।
ਗਿਨਤੀ ਮਿਨਤੀ ਨਹਿਂ ਆਏ ॥੩੧॥
ਦ੍ਵਾਦਸ ਹੈਂ ਗਢ ਔ ਪਰਖਾ ਦਿਢ[1], — [1]ਬਾਰਾਂ ਕਿਲ੍ਹੇ ਅਤੇ ਪੱਕੀਆਂ ਖਾਈਆਂ ਹਨ।
ਕੌਨ ਤਿਨੈ ਚੜ੍ਹਿ ਤੋੜ ਸਕੈ ਹੈ।
ਕਾਯਰ ਕੂਰ ਬਿਸੂਰਤ ਯੌਂ[1], — [1]ਇਉਂ ਝੂਠੇ ਕਾਇਰ ਝੂਰਦੇ ਹਨ।
ਕਹਿਂ ਸੂਰ[1] ਕਸੂਰ ਜਰੂਰ ਲੁਟੈ ਹੈਂ। — [1]ਸੂਰਮੇਂ (ਸਿੰਘ) ਕਹਿੰਦੇ ਹਨ।
ਮਾਰ ਮਰੈਂ ਪਰਮਾਰਥ ਕੇ ਹਿਤ[1], — [1]ਪਰਉਪਕਾਰ ਵਾਸਤੇ।

ਔ ਨਿਜ ਸ੍ਵਾਰਥ[1] ਭੀ ਕਰਿ ਲੈਹੈਂ। — [1]ਦੁਨਿਆਵੀ ਮਤਲਬ।
ਤੀਯਾ ਦਿਵਾਇ ਦਿਜੇਸ[1] ਭਲੇ, — [1]ਬ੍ਰਾਹਮਣ ਨੂੰ ਇਸਤ੍ਰੀ ਦੁਆ ਕੇ।
ਹਮ ਲੋਕ ਪ੍ਰਲੋਕ ਵਿਖੈ ਜਸ ਪੈਹੈਂ ॥੩੨॥
ਤਾਹਿੰ ਸਮੇਂ ਗੁਰੁ ਕਾ ਇਕ ਸਿੱਖ,
ਕਸੂਰ ਦਿਸੋਂ[1] ਚਲ ਕੈ ਤਹਿੰ ਆਯੋ। — [1]ਤਰਫ਼ੋਂ।
ਬੂਝਨ ਕੀਨ ਸੁ ਪੰਥ ਤਿਸੈ,
ਕਹੁ ਬਜੋਂਤ ਪਠਾਨਨ ਕੈਸ ਬਨਾਯੋ।
ਸਿੰਘ ਕਹਯੋ ਤੁਮਰਾ ਯਹਿ ਭੇਤ,
ਕਸੂਰ ਵਿਖੈ ਅਬਿ ਲੌ ਨਹਿੰ ਪਾਯੋ[1]। — [1]ਨਹੀਂ ਪਹੁੰਚਿਆ।
ਯੌਂ ਸੁਨ ਕੈ ਪੰਥ ਕਾਨ੍ਹੇ ਗਰਾਮ ਤੈ,
ਏਕਹਿ ਬਾਰ ਹੱਲਾ ਕਰਿ ਧਾਯੋ ॥੩੩॥

ਕਬਿੱਤ:

ਸੰਤਰੀ[1] ਸੁਸਤ ਪਏ ਖੁੱਲ੍ਹੇ ਦਰਵਾਜੇ ਲਏ, — [1]ਪਹਿਰੇਦਾਰ।
ਸਿੰਘ ਧਾਇ ਧਸ ਗਏ ਸ਼ਹਰ ਮਝਾਰ ਹੈਂ।
ਹਰੀ ਸਿੰਘ ਭੰਗੀ ਸੰਗੀ[1] ਆਪਨੀ ਮਿਸਲ ਲੈ ਕੈ, — [1](ਆਪਣੇ) ਨਾਲ।
ਧਸਯੋ ਏਕ ਗਢੀ ਮਧ ਡਰ ਸਭਿ ਡਾਰ ਹੈ।
ਦੂਸਰੇ ਦੁਰਗ[1] ਮੱਧ ਸਰਦਾਰ ਜੱਸਾ ਸਿੰਘ, — [1]ਕਿਲ੍ਹੇ ਵਿੱਚ।
ਪੈਠਿ[1] ਆਲੂਵਾਲੀਏ ਨੇ ਕਰੀ ਬਹੁ ਮਾਰ ਹੈ। — [1]ਵੜ ਕੇ।
ਤੀਸਰੇ ਮੈਂ ਰਾਮਗਢ ਵਾਰੇ ਸਰਦਾਰ[1] ਧਸੇ, — [1]ਸ: ਜੱਸਾ ਸਿੰਘ ਰਾਮਗੜ੍ਹੀਆ।
ਚੜ੍ਹ ਸਿੰਘ ਚੌਥੇ ਮਧ ਪੈਠਯੋ[1] ਬਲ ਧਾਰ ਹੈ ॥੩੪॥ — [1]ਵੜਿਆ।
ਔਰ ਉਭੈ ਮਿਸਲ ਘਨੱਈਅਨ ਨਕੱਈਅਨ ਕੀ,
ਰਹੀ ਬੰਦੋਬਸਤ ਹਿਤ ਬਾਹਿਰ ਸ਼ਹਿਰ ਮੈਂ।
ਪਰੇ ਸਭਿ ਏਕ ਸਾਰ[1] ਸਿੰਘ ਡਰ ਡਾਰਿ[2] ਤਬਿ, — [1]ਇੱਕੋ ਵਾਰ। [2]ਡਰ ਛੱਡ ਕੇ।
ਆਯੁਧ ਉਭਾਰਿ[1] ਮਾਰ ਮਾਰ ਕੈ ਕਹਿਰ ਮੈਂ[2]। — [1]ਸ਼ਸਤ੍ਰ ਉੱਘਰ ਕੇ। [2]ਕਹਿਰ ਦੀ ਮਾਰ ਮਾਰੀ।
ਹੁਤੇ ਤਬਿ ਤੁਰਕ ਸਭਿ ਰੋਜਯੋਂ ਕੇ ਸੰਗ, ਭੁਖ
ਪਯਾਸ ਕੇ ਹਿਰਾਨ ਕਰੇ[1] ਪਰੇ ਥੇ ਹਹਿਰ ਮੈਂ[2]। — [1]ਦੁਖੀ ਕੀਤੇ। [2]ਡਰ ਵਿੱਚ ਪਏ ਸਨ।
ਕੇਈ ਤੀਯਾ[1] ਪਾਸ ਕੇਈ ਸਰਦ ਖਾਨਯੋਂ ਮੈਂ ਖਾਸ[2], — [1]ਇਸਤ੍ਰੀ। [2]ਆਪ ਠੰਢੇ ਘਰਾਂ ਵਿੱਚ ਪਏ ਹੋਏ ਸਨ।
ਪਰੇ ਕਰੈਂ ਵਾਸ ਜੇਠ ਮਾਸ ਕੀ ਦੁਪਹਿਰ ਮੈਂ ॥੩੫॥
ਕੇਈ ਗੰਜ-ਪਾਸ[1] ਤਾਸ਼ ਖੇਲਤ ਚੁਪਾਸ[2] ਸੰਗ, — [1]ਫਾ: ਗੰਜਫਾ, ਤਾਸ਼ ਦੀ ਤਰ੍ਹਾਂ ਦਾ ਇਕ ੯੬ ਗੋਲ ਪੱਤਿਆਂ ਦਾ ਖੇਲ, ਗੰਜਫ਼ੇ ਦੇ ਅੱਠਰੰਗ ਹੁੰਦੇ ਹਨ, ਅਰਥਾਤ- ਤਾਜ, ਸਫੇਦ, ਸ਼ਮਸ਼ੇਰ, ਗ਼ੁਲਾਮ, ਸੁਰਖ, ਬਰਾਤ, ਕਮਾਚ ਅਤੇ ਚੰਦ, ਹਰੇਕਰੰਗ ਦੇ ਬਾਰਾਂ ਬਾਰਾਂ ਪੱਤੇ ਹੋਇਆ ਕਰਦੇ ਹਨ। ਇਸ ਦੇ ਖਿਡਾਰੀਆਂ ਨੇ ਇਕ ਚੌਪਈ ਘੜਰੱਖੀ ਹੈ ਕਿ- "ਤਾਜ ਸਫੇਦ ਸ਼ਮਸ਼ੇਰ ਗ਼ੁਲਾਮ। ਜਯੋਂ ਬਹੁਤੇ ਤਯੋਂ ਆਵੈਂ ਕਾਮ। ਸੁਰਖ ਬਰਾਤ ਕਮਾਚੇ ਚੰਦ। ਜਯੋਂ ਥੋੜ੍ਹੇ ਤਯੋਂ ਮਾਚੈ ਜੰਗ। [2]ਚੌਪੜ।
ਕੇਈ ਸ਼ਤਰੰਜ ਮੰਜ ਛਿਕੜੀ ਸੰਭਾਰ ਹੈਂ[1]। — [1]ਕੌਈ (ਮੰਜ) ਚਿੱਟੀਆਂ (ਛਿਕੜੀ) ਕੌਡੀਆਂ ਸੰਭਾਲਦੇ ਹਨ ਭਾਵ ਕੌਡੀਆਂ ਨਾਲ ਖੇਡਦੇ ਹਨ।
ਕੀਰ[1] ਔ ਅਮੀਰ ਸਭਿ ਨਿਜ ਨਿਜ ਧਾਮਨ ਮੈਂ[2], — [1]ਗ਼ਰੀਬ। [2]ਘਰਾਂ ਵਿੱਚ।

ਰਹੇ ਥੇ ਤੁਰਕ ਧਸ ਡਰ ਸਭਿ ਡਾਰ ਹੈਂ।
ਜਾਇ ਕਰਿ ਸਿੰਘਨ ਦਬਾਇ ਲਏ ਔਚਕ ਹੀ[1], — [1]ਅਚਣਚੇਤ ਹੀ।
ਬੀਜਰੀ ਸਮਾਨ[1] ਧਾਇ ਪਰੇ ਏਕ ਬਾਰ ਹੈਂ। — [1]ਬਿਜਲੀ ਵਾਂਗ।
ਕਰਜੋ ਚਾਹੈ ਰੱਬ ਜੋਊ ਮੇਲਤ ਸਬੱਬ ਲੱਖ,
ਸਾਖ[1] ਯਹਿ ਲੋਗ ਸਭ ਬੇਦ ਯੌਂ ਉਚਾਰ ਹੈਂ ॥ ੩੬ ॥ — [1]ਗਵਾਹੀ।

ਤੋਟਕ ਛੰਦ:

ਜਬਿ ਸਿੰਘ ਕਿਲਜੋਂ ਮਹਿਂ ਧਾਇ ਧਸੇ।
ਬਹੁ ਸੱਤ੍ਰਨ ਕੇ ਤਬਿ ਪ੍ਰਾਨ ਕਸੇ[1]। — [1]ਭਾਵ ਮਾਰ ਦਿੱਤੇ।
ਸੁਨ ਕੈ ਪਿਖ ਕੈ ਮੁਸਲੇ ਸਭਿ ਹੀ।
ਇਤ ਤੈ ਉਤ ਤੈ ਬਹੁਤੇ ਤਬਿ ਹੀ ॥ ੩੭ ॥
ਘਬਰਾਇ ਉਠੇ ਧਰਿ ਤ੍ਰਾਸ ਸਭੈ।
ਨਹਿਂ ਆਯੁਧ ਸ਼ੀਘਰ ਕਾਂਹਿ ਲਭੈ।
ਤਬਿ ਤੁਰਕ ਹੁਤੇ ਬਹੁ ਭੋਰਨ ਮੈਂ।
ਸੁਖ ਸੋਂ ਭਰ ਨੀਦ ਸੁ ਲੋਰਨ ਮੈਂ[1] ॥ ੩੮ ॥ — [1]ਝੋਕਾਂ ਵਿੱਚ, ਲਹਿਰਾਂ ਵਿੱਚ।
ਕਿਛ ਰੋਜਜੋਂ ਕਰਿ ਬਲ ਹੀਨ ਭਏ।
ਕਿਛੁ ਸਿੰਘ ਅਚਾਨਕ ਜਾਇ ਪਏ।
ਨਹਿਂ ਲੈਣੀ ਮਿਲੀ ਸੰਭਾਰ ਕਿਸੇ।
ਮਨ ਮਾਂਹਿ ਪਠਾਨ ਮਹਾਨ ਕਿਸੇ[1] ॥ ੩੯ ॥ — [1]ਚਿੜ੍ਹੇ, ਖਿਝੇ।
ਇਤ ਸਿੰਘਨ ਭੀ ਕਰਿ ਛੂਟ ਘਨੀ[1]। — [1]ਵੱਡਾ ਹੱਲਾ ਕਰਕੇ।
ਬਿਨ ਦੇਰ ਮਹਾਨ ਤੁਕਾਨ ਹਨੀ[1]। — [1]ਮਾਰੀ।
ਇਸ ਹੀ ਬਿਧਿ ਸੋਂ ਗਢ ਸਾਤਕ ਕੇ[1]। — [1]ਸੱਤਾਂ ਹੀ ਕਿਲ੍ਹਿਆਂ ਦੇ।
ਬਹੁ ਤੁਰਕ ਪਠੇ ਘਰ ਆਂਤਕ ਕੇ[1] ॥ ੪੦ ॥ — [1]ਧਰਮਰਾਜ ਦੇ।

ਅੜਿੱਲ ਛੰਦ:

ਸਿੰਘ ਪਕਰਿ ਸ਼ਮਸ਼ੇਰ[1], ਪਰੈਂ ਸਮ ਸ਼ੇਰ ਕੈ[2]। — [1]ਤਲਵਾਰ। [2]ਸ਼ੇਰ ਦੇ ਵਾਂਗ।
ਘਨੀ ਅਨੀ[1] ਤੁਰਕਾਨੀ, ਸੁਟੀ ਨਿਬੇਰ ਕੈ। — [1]ਬਹੁਤੀ ਫੌਜ।
ਭਏ ਹਿਰਾਨ ਮਹਾਨ, ਪਠਾਨ ਨਿਹਾਰ ਕੈ।
ਹੋ ਤੁਰਕ ਤਹਾਂ ਬਹੁ ਮਰੇ, ਸਿੰਘ ਕਿਛੁ ਮਾਰ ਕੈ ॥ ੪੧ ॥
ਤੁਰਕ ਤੀਰ ਤਰਵਾਰ, ਛੁਰੀ ਬਹੁ ਮਾਰਹੀਂ।
ਸਿੰਘ ਬੰਦੂਖਨ ਸੰਗ, ਦੂਰ ਤੈ ਡਾਰਹੀਂ[1]। — [1](ਮਾਰ ਕੇ) ਸੁੱਟ ਦੇਂਦੇ ਹਨ।
ਲਾਘਵਤਾ[1] ਤਹਂ ਕਰੀ, ਪੰਥ ਨੈ ਤਬਿ ਇਸੀ[2]। — [1]ਫੁਰਤੀ। [2]ਇਸ ਤਰ੍ਹਾਂ ਦੀ।
ਹੋ ਕਰੈ ਨ ਆਗੇ ਕੋਇ, ਕਰੀ ਨਹਿਂ ਹੈ ਕਿਸੀ[1] ॥ ੪੨ ॥ — [1]ਕਿਸੇ ਨੇ।
ਸਾਤ ਗੜ੍ਹੀ ਦਸ ਘੜੀ ਵੀਚ, ਛੁਡਵਾ ਲਈ।
ਕਤਲ ਗਢੀ ਜੋ ਅਬਿ ਲੌਂ, ਪਰਗਟ ਹੈ ਪਈ।
ਮਾਰ ਤਹਾਂ ਉਸਮਾਨ ਖਾਨ ਅਫਗਾਨ ਕੈ[1]। — [1]ਪਠਾਣ ਨੂੰ।
ਹੋ ਤੀਆ ਦਿਜ ਕੋ ਦੀਨੀ, ਦਿਜ ਕੀ ਆਨ ਕੈ[1] ॥ ੪੩ ॥ — [1]ਲਿਆ ਕੇ।
ਕੰਚਨ[1] ਚਾਂਦੀ ਮੁਕਤਾ[2], ਲੁਟੇ ਸੰਭਾਰ[3] ਹੈਂ। — [1]ਸੋਨੇ। [2]ਮੋਤੀਆਂ ਦੇ। [3]ਖ਼ਜ਼ਾਨੇ।

ਤੁਰਕਨੀਆਂ ਕੇ ਜ਼ੇਵਰ[1], ਲਏ ਉਤਾਰ ਹੈਂ। [1]ਗਹਿਣੇ।
ਸ਼ਸਤ੍ਰ ਬਸਤ੍ਰ ਅਸ੍ਵ[1], ਲਏ ਬਹੁ ਮੋਲ ਕੇ। [1]ਘੋੜੇ।
ਹੋ ਸ਼ਹਿਰ ਲੁਟਯੋ ਫਿਰ ਧਾਇ, ਸਭਿਨਿ ਹਥ ਖੋਲ੍ਹ ਕੇ ॥੪੪॥
ਮਦਰ ਦੇਸ[1] ਮੈਂ ਖਬਰ, ਜਬਰ[2] ਯਹਿ ਜਬਿ ਭਈ। [1]ਮਾਝੇ, (ਅ) ਪੰਜਾਬ। [2]ਵੱਡੀ।
ਚਾਰ ਤਰਫ ਤੈ, ਖਲਕ-ਲੁਟੇਰੀ ਬਹੁ ਅਈ।
ਤੀਨ ਦਿਵਸ ਲੌਂ ਰਹੀ ਲੂਟ, ਤਹਿ ਠਾਂ ਤਬੈ।
ਹੋ ਲੋਗ ਲੁਟੇਰੇ ਗਏ ਰੱਜ ਧਨ ਲੈ ਸਭੈ ॥੪੫॥
ਉਮਦਾ ਉਮਦਾ[1] ਮਾਲ, ਪੰਥ ਬਹੁ ਲੂਟਯੋ। [1]ਚੰਗਾ ਚੰਗਾ।
ਤਬਿ ਤੈ ਸਿੰਘਨ ਕੇਰ ਦਲਿੱਦਰ ਟੂਟਯੋ[1]। [1]ਗ਼ਰੀਬੀ ਦੂਰ ਹੋ ਗਈ।
ਰਹੀ ਨ ਜਰਾ ਕਸੂਰ[1], ਲੁਟਨ ਕਾਸੂਰ ਮੈਂ। [1]ਕਸਰ।
ਹੋ ਤਬਿ ਤੈ ਫੇਰ ਕਸੂਰ, ਮਿਲ ਗਈ ਧੂਰ ਮੈਂ ॥੪੬॥
ਮਸਲਾ ਯਹਿ ਮਸ਼ਹੂਰ, ਜਗਤ ਮੈਂ ਤਬਿ ਭਯੋ।
ਜਿਨ ਜਨ ਲੁਟੀ ਕਸੂਰ, ਪੂਰ ਘਰ ਧਨ ਲਯੋ।
ਪੁੱਤ੍ਰ ਪੌਤ੍ਰਨ ਕੇਰ, ਰੋਟੀਆਂ ਖੱਟੀਆਂ।
ਹੋ ਜੜ੍ਹਾਂ ਪਠਾਨਨ ਕੇਰ, ਕਸੂਰੋਂ ਪੱਟੀਆਂ ॥੪੭॥

ਦੋਹਰਾ:

ਔਰ ਸੁਨੋ ਇਕ ਤਹਾਂ ਤਬਿ,
ਭਈਰਾਰ[1] ਜਿਸ ਭਾਂਤਿ। [1]ਲੜਾਈ।
ਪਾਪ ਰਾਮਗੜ੍ਹੀਅਨ ਕਰਯੋ,
ਛਪ ਕਰਿ ਭਯੋ ਬਖਜਾਤ[1] ॥੪੮॥ [1]ਪ੍ਰਗਟ ਹੋ ਗਿਆ।

ਚੌਪਈ:

ਦਿਲੇਰਾਮ ਇਕ ਭਯੋ ਦੀਵਾਨੁ[1]। [1]ਵਜ਼ੀਰ (ਅ) ਸੂਬੇ ਦਾ ਮਾਲ ਮੰਤ੍ਰੀ।
ਸ਼ਾਹਿ ਜਹਾਂ ਕੇ ਵਖਤ ਮਹਾਨੁ।
ਬੇਗਮ ਹੁਤੀ ਤਾਂਹਿ ਕੀ[1] ਏਕੈਂ। [1]ਤਿਸ (ਸ਼ਾਹ ਜਹਾਨ) ਦੀ।
ਰਹਿਤ ਲਹੌਰ ਵੀਚ ਧਰਿ ਟੇਕੈਂ[1] ॥੪੯॥ [1]ਟਿਕਾਣਾ ਬਣਾ ਕੇ।
ਸ਼ਾਹਿ-ਜਹਾਂ ਜਬਿ ਮਿਰਤੁ ਗਹਯੋ।
ਦਿਲੇ-ਰਾਮ ਬੇਗਮ ਢਿਗ ਰਹਯੋ।
ਧਨ ਬੇਗਮ ਢਿਗ ਹੁਤੋ ਅਪਾਰੇ।
ਦਿਲੇ ਰਾਮ ਕੇ ਥਾ ਇਖਤਯਾਰੇ ॥੫੦॥
ਬੇਗਮ ਗਹੀ ਕਾਲ ਨੈ ਜਬਿ ਹੀ।
ਧਨ ਦੀਵਾਨ ਢਿਗ ਰਹਯੋ ਸਭਿ ਹੀ।
ਦਿਲੇ ਰਾਮ ਜਬਿ ਮ੍ਰਿਤੂ ਗਹਯੋ।
ਪੀਛੇ ਪੌਤ੍ਰ ਤਾਂਹਿ ਇਕ ਰਹਯੋ ॥੫੧॥
ਹਿਰਦੇ ਰਾਮ ਨਾਮ ਥਾ ਤਾਂ ਕੋ।
ਰਹਯੋ ਲਹੌਰ ਬਹੁਤ ਦਿਨ ਬਾਂਕੋ[1]। [1]ਚੰਗੀ ਤਰ੍ਹਾਂ।

ਨਾਦਰ ਸ਼ਾਹਿ ਅਯੋ ਜਬਿ ਪਾਛੇ।
ਅਹਿਮਦ ਸ਼ਾਹਿ ਅਯੋ ਫਿਰ ਆਛੇ ॥੫੨॥
ਕਈ ਬਾਰ ਤਬਿ ਲੁਟੀ ਲਹੌਰੈਂ।
ਰਹਿਤ ਉਪੱਦ੍ਰਵ[1] ਨਿਤ ਤਹਿਂ ਔਰੈਂ।
ਦਿਲੇ ਰਾਮੀਅਨ ਚਿੱਤ ਵਿਚਾਰਾ।
ਲੁਟ ਜੈਹੈ ਧਨ ਇਹਾਂ ਹਮਾਰਾ ॥੫੩॥
ਨਹਿਂ ਕਸੂਰ ਕੋਊ ਲੁਟ ਸਾਕੇ।
ਰਹਿਤ ਪਠਾਨ ਮਵਾਸ[1] ਤਹਾਂ ਕੇ।
ਦਿਲੇ ਰਾਮੀਏ ਦਿਲਿ ਧਰਿ ਯਾਹੀ।
ਬਸੇ ਸੁ ਆਇ ਕਸੂਰੈ ਮਾਂਹੀਂ ॥੫੪॥
ਬਡੇ ਦੁਕਾਨ ਮਕਾਨ ਬਨਾਏ।
ਦੌਲਤ ਅਪਨੀ ਸਭਿ ਤਹਿਂ ਲਜਾਏ।
ਮੂਸਾ ਭਗਜੋ ਮੌਤ ਤੈ ਜੈਸੇ।
ਖਯੋ ਮ੍ਰਿਤੁ[1], ਇਨ ਸੋਂ ਭਈ ਤੈਸੇ ॥੫੫॥
ਸਿੰਘਨ ਧਨ ਇਨ ਕਾ ਸਭਿ ਲੂਟਜੋ।
ਦਿਲੇ ਰਾਮੀਆਂ ਕੋ ਫੜਿ ਕੂਟਜੋ।
ਹੁਤੇ ਰਾਮਗੜ੍ਹੀਏ ਤਬਿ ਜੋਈ।
ਔਰ ਘਨੱਈਏ ਜਾਨਤ ਲੋਈ[1] ॥੫੬॥
ਇਨ ਕਾ ਆਪਸ ਮੈਂ ਬਹੁ ਪਜਾਰੈਂ।
ਹੁਤੋ ਅਧਿਕ ਪਰਗਟ ਤਬਿ ਸਾਰੈਂ।
ਏਕ ਠੌਰ ਲੰਗਰ ਕਰਵਾਤੇ।
ਇਕ ਹੀ ਠੌਰ ਬੈਠਿ ਮਿਲਿ ਖਾਤੇ ॥੫੭॥
ਡੇਰਾ ਇਕ ਹੀ ਠੌਰਰ ਖਾਤੇ।
ਜੋ ਕਿਛੁ ਬਿੱਤ[1] ਜਹਾਂ ਤੇ ਪਾਤੇ।
ਅਰਧੋ ਅਰਧ ਬਾਂਟ ਸਭਿ ਲਾਤੇ[1]।
ਆਪਸ ਮਾਂਹਿ ਨ ਫਰਕ ਰਖਾਤੇ ॥੫੮॥
ਦੋਹਰਾ:
ਦੁਹੂੰ ਮਿਸਲ ਕੀ ਹੁਤੀ ਤਬਿ,
ਕਾਂਦੀ ਸਾਂਝੀ ਨੀਤਿ[1]।
ਮਿਲਤ ਲੂਟਤੇ ਧਨ ਜਹਾਂ,
ਲੇਤੇ ਬਾਂਟ ਸਹੀਤ[1] ॥੫੯॥
ਨਿਸ਼ਾਨੀ ਛੰਦ:
ਦਿਲੇ ਰਾਮੀਆਂ ਕੇ ਹੁਤੀ, ਤਹਿਂ ਦੌਲਤ ਭਾਰੀ।
ਖਬਰ ਰਾਮਗੜ੍ਹੀਆਂ ਤਈਂ, ਥੀ ਤਿਸ ਕੀ ਸਾਰੀ।
ਜੱਸਾ ਸਿੰਘ ਕਾ ਜੋ ਹੁਤੋ, ਆਲੀ ਸਿੰਘ ਭਾਈ।
ਹਾਵੇਲੀ ਦੀਵਾਨ ਕੀ, ਰੋਕੀ ਤਿਨ ਜਾਈ ॥੬੦॥
ਪਹਿਰੇ ਅਪਨੇ ਲਾ ਦਏ, ਤਿਸ ਕੇ ਚੌਫੇਰੇ।

[1]ਦੰਗਾ (ਅ) ਮੁਸੀਬਤ। (ੲ) ਵਿਘਨ।
[1]ਆਕੀ।
[1]ਮੌਤ ਨੇ ਖਾ ਲਿਆ।
[1]ਲੋਕ।
[1]ਧਨ।
[1]ਸਾਰਾ ਅੱਧੋ-ਅੱਧ ਵੰਡ ਲੈਂਦੇ।
[1]ਹਰ ਕੰਮ ਵਿੱਚ ਸਾਂਝੀ ਨੀਤੀ ਸੀ।
[1]ਹਿਤ ਨਾਲ।

ਫੜ ਕਰਿ ਹਿਰਦੇ ਰਾਮ[1] ਕੋ, ਦੁਖ ਦਯੋ ਵਧੇਰੇ।
ਦੌਲਤ ਸਭਿ ਕਢਵਾ ਲਈ, ਦੈ ਚੋਕ[1] ਹੱਥਜਾਰਨ।
ਹਿਰਦੇ ਰਾਮ ਦੀਵਾਨ ਤੋਂ, ਮਨਿ ਲਗਯੋ ਵਿਚਾਰਨ ॥ ੬੧ ॥
ਧਨ ਦਾਰਾ[1] ਸੁਤ[2] ਸੰਪਤਾ[3], ਕੁਲ ਦੇਸ ਅਪਾਰੇ।
ਯਹਿ ਤਜਾਗੇ ਜੇ ਤਨ ਬਚੈ, ਤਬਿ ਪ੍ਰਾਨ ਉਬਾਰੇ[1]।
ਕਿਸਮਤ ਕੇ ਵਸ ਫੇਰ ਭੀ, ਯਹਿ ਨਰ ਕੋ ਮਿਲ ਹੈਂ।
ਯਹਿ ਫਿਰ ਐਹੈਂ ਕਾਮ ਕਿਸ, ਜਬਿ ਦੁਸ਼ਮਨ ਗਿਲ ਹੈਂ[1] ॥ ੬੨ ॥
ਤਾਂ ਤੇ ਧਨ ਸਭਿ ਦੈ ਇਨੈ, ਲਿਹੁ ਪ੍ਰਾਨ ਉਬਾਰੇ।
ਜਾਇ ਬਿਦੇਸ ਮਜੂਰ ਹ੍ਵੈ, ਦਿਨ ਲੇਹੁਂ ਗੁਜਾਰੇ।
ਕੈ ਕਿਤ ਜਪ ਤਪ ਸਾਧ ਕੈ, ਸਤਿਸੰਗ ਕਰੈ ਹੋਂ।
ਮਾਨਸ ਜਨਮ ਅਮੋਲਕੈ, ਸਫਲਾ ਕਰਿ ਲੈਹੋਂ ॥ ੬੩ ॥
ਇਤਜਾਦਿਕ ਬਹੁ ਬਾਰਤਾ, ਉਨ ਗਿਣਿ ਮਨ ਮਾਂਹੀਂ।
ਫਿਰ ਉਨ ਆਲੀ ਸਿੰਘ ਕੋ, ਭਾਖਯੋ ਬਿਧਿ ਯਾਹੀ।
ਧਨ ਮੈਂ ਤੁਝੈ ਬਤਾਇ ਹੌਂ, ਆਮੋਲਕ ਭਾਰਾ।
ਜ਼ੇਵਰ ਬੇਗਮ ਕਾ ਅਹੇ, ਜਾੜਾਊ ਸਾਰਾ ॥ ੬੪ ॥
ਮਣੀਆਂ ਹੀਰੇ ਅਨਿਕ-ਧਾ[1], ਹੈਂ ਰਤਨ ਅਪਾਰੇ।
ਸਬਜ਼ੇ[1] ਨੀਲਮ[2] ਲਾਲ ਲੌਂ, ਪੁਖਰਾਜ[3] ਉਦਾਰੇ।
ਕੀਮਤ ਲਾਖ ਪਚਾਸ ਕੀ, ਹੈ ਜਿਸ ਪਰ ਲੱਗੀ।
ਤੌ ਮੈਂ ਤੁਝੈ ਬਤਾਇ ਹੌਂ, ਜੇ ਕਰੌਂ ਨ ਠੱਗੀ ॥ ੬੫ ॥
ਜਾਨ ਹਮਾਰੀ ਬਖ਼ਸ਼ ਕੈ, ਬੰਧਨ ਤਜ ਦੇਵੋ।
ਨੇਮ ਧਰਮ ਯਹਿ ਸੰਗ ਮੁਹਿ, ਤੁਮ ਹੂੰ ਕਰਿ ਲੇਵੋ।
ਯਹਿ ਸੁਨਿ ਆਲੀ ਸਿੰਘ ਨੈ, ਗੁਰੁ ਗ੍ਰੰਥ ਉਠਾਯੋ।
ਨੇਮ ਧਰਮ ਬਹੁ ਭਾਂਤਿ ਕੇ, ਕਰਿ ਤਾਂਹਿ ਧਿਜਾਯੋ[1] ॥ ੬੬ ॥
ਤਬਿ ਫਿਰ ਹਿਰਦੇ ਰਾਮ ਨੇ, ਪੌੜੀ ਪੁਟਵਾਈ।
ਜ਼ੇਵਰ ਭਰੀ ਸੰਦੂਕੜੀ, ਤਹਿਂ ਤੈ ਕਢਵਾਈ।
ਦੇਖੀ ਆਲੀ ਸਿੰਘ ਨੈ, ਖੋਲਯੋ ਜਬਿ ਜੰਦਾ।
ਜ਼ੇਵਰ ਕਾ ਪਰਕਾਸ਼ ਭੌ, ਚਢਿਓ ਜਨੁ ਚੰਦਾ ॥ ੬੭ ॥
ਮਾਲਾ ਮੁਕਤਾ ਹੀਰ ਕੀ, ਬਹੁ ਲਰੀਆਂ ਵਾਰੀ[1]।
ਚੰਦਰ ਸੈਣੀ ਹਾਰ[1] ਥੇ, ਦੁਇ ਤਿਸੀ ਮਝਾਰੀ।
ਨਖ ਤੈ ਲੈ ਕਰਿ ਸਿਖਾ ਲੌਂ, ਸਭਿ ਅੰਗਨ ਕੇਰੇ[1]।
ਮਰਦ ਜਨਾਨਜੋਂ ਕੇ[1] ਹੁਤੇ, ਜ਼ੇਵਰ ਬਹੁਤੇਰੇ ॥ ੬੮ ॥

[1]ਦਿਲੇ-ਰਾਮ ਦਾ ਪੋਤਰਾ।
[1]ਚੋਭਾਂ।
[1]ਇਸਤ੍ਰੀ। [2]ਪੁੱਤਰ। [3]ਬਿਭੂਤੀ, ਸਾਮਾਨ ਆਦਿ।
[1]ਬਚਾ ਲਵੇ।
[1]ਭਾਵ ਮਾਰ ਦੇਣਗੇ।
[1]ਅਨੇਕ ਤਰ੍ਹਾਂ ਦੇ।
[1]ਹਰੇਰੰਗ ਦੇਰਤਨ। [2]ਨੀਲੇਰੰਗ ਦੀ ਇਕ ਮਣੀ ਜੋ ਨੌਂਰਤਨਾਂ 'ਚ ਗਿਣੀ ਜਾਂਦੀ ਹੈ। [3]ਇਕਰਤਨ ਜੋ ਨੌਂਰਤਨਾਂ 'ਚ ਗਿਣਿਆਂ ਜਾਂਦਾ ਹੈ।
[1]ਧਿਜਾ ਲਿਆ, ਭਰੋਸੇ 'ਚ ਲੈ ਲਿਆ।
[1]ਬਹੁਤ ਲੜੀਆਂ ਵਾਲੀ ਮੋਤੀਆਂ ਤੇ ਹੀਰਿਆਂ ਦੀ ਮਾਲਾ।
[1]ਹਾਰ ਦਾ ਨਾਮ, ਨੌ ਲੱਖਾ ਹਾਰ, ਸੋਨੇ ਦਾ ਜੜਾਊ ਹਾਰ, ਜਿਸ ਵਿੱਚ ਅੱਧੇ ਚੰਦ ਦੇ ਅਕਾਰ ਦੇ ਛੋਟੇ ਵੱਡੇ ਮਣਕੇ ਹੁੰਦੇ ਹਨ, ਵਿਚਕਾਰ ਪੂਰੇ ਚੰਦ ਦੇ ਅਕਾਰ ਦਾ ਚੌਂਕ ਹੁੰਦਾ ਹੈ।
[1]ਨਹੁੰ ਤੋਂ ਲੈ ਕੇ ਸਿਰ ਦੀ ਚੋਟੀ ਤੱਕ ਸਾਰੇ ਅੰਗਾਂ ਦੇ।
[1]ਆਦਮੀਆਂ ਤੇ ਇਸਤ੍ਰੀਆਂ ਦੇ।

ਮਣੀਆਂ ਹੀਰੇ ਨੀਲਮਾਂ, ਜ੍ਵਾਹਰ ਸਭਿ ਸੱਚੇ[1]। [1]ਅਸਲੀ ਸੁੱਚੇ।
ਕੁੰਦਨ ਕਰਿ ਸੁਇਨੇ ਵਿਖੇ[1], ਬਹੁ ਬਿਧਿ ਕੇ ਖੱਚੇ[2]। [1]ਸੋਨੇ ਨੂੰ ਬਾਰਾਂ ਵੰਨੀਂ ਦਾ ਕਰ ਕੇ ਉਸ ਵਿੱਚ। [2]ਜੜੇ।
ਪਿਖ ਕਰਿ ਆਲੀ ਸਿੰਘ ਨੈ, ਮਨਿ ਮੋਦ ਬਢਾਯੋ।
ਲੋਭ ਲਹਿਰ ਮੈਂ ਆਇ ਕੈ, ਨਿਜ ਧਰਮ ਗਵਾਯੋ ॥੬੯॥

ਰਸਾਵਲ ਛੰਦ:

ਆਯੋ ਸਿੰਘ ਕੇ ਹੱਥ ਬਿੱਤ[1], [1]ਧਨ।
ਯਹਿ ਅਧਿਕੈਂ ਜਬਿ ਹੀ।
ਨਾਂਹਿ ਘਨੱਈਯਨ ਤਈਂ,
ਬਾਂਟਨਾ ਚਾਹਯੋ ਤਬਿ ਹੀ।
ਪਿਖਿ ਜੱਸਾ ਸਿੰਘ ਕਹਯੋ, ਬਾਂਟਿ ਛਕਣਾ ਹੈ ਨੀਕਾ।
ਧਰਮ ਨੇਮ ਕਰਿ ਟਰਨ, ਕਾਮ ਯਹਿ ਭਲੋ ਨ ਠੀਕਾ ॥੭੦॥
ਸੁਨਿ ਆਲੀ ਸਿੰਘ ਕਹਯੋ ਏਹੁ, ਅਬਿ ਮੈਂ ਨਹਿਂ ਦੈਹੋਂ।
ਜੇ ਤੂੰ ਦੈਹੈਂ ਬਾਂਟਿ, ਮਾਰਿ ਤੁਹਿ ਮੈਂ ਮਰ ਜੈਹੋਂ।
ਭਈ ਘਨੱਈਯਨ ਤਈਂ, ਖਬਰ ਯਹਿ ਜਬਿ ਹੀ ਜਾਈ।
ਉਨ ਮਾਂਗਯੋ ਇਨ ਦਯੋ ਨਾਂਹਿ, ਤਬਿ ਰਾਰਿ[1] ਬਢਾਈ ॥੭੧॥ [1]ਲੜਾਈ।
ਅਧਿਕ ਰਾਰਿ ਜਬਿ ਬਢੀ, ਉਭੈ ਮਰਨੇ ਪਰ ਆਏ।
ਪਰੇ ਵੀਚ ਸਰਦਾਰ[1], ਦੁਹੂੰ ਦਿਸ ਰੋਕਿ ਬੈਠਾਏ। [1](ਦੋਹਾਂ ਮਿਸਲਾਂ ਵਾਲੇ)।
ਆਲੀ ਸਿੰਘ ਕੋ ਕਹਯੋ ਪੰਥ, ਧਨ ਜੋ ਤੁਮ ਪਾਯੋ।
ਅਬ ਤੋ ਦੇਵਹੁ ਬਾਂਟ, ਫੇਰ ਨਹਿਂ ਸੀਰ[1] ਰਖਾਯੋ ॥੭੨॥ [1]ਸਾਂਝ।
ਆਲੀ ਸਿੰਘ ਤਬਿ ਜਾਇ, ਬਕਸ[1] ਇਕ ਖਾਲੀ ਲਯਾਯੋ। [1]ਸੰਦੂਕੜੀ।
ਬਸਤਰ ਜ਼ੇਵਰ ਔਰ ਕਿਛਕ, ਤਿਸ ਮਾਂਹਿ ਭਰਾਯੋ।
ਪੇਖਿ ਘਨੱਯਨ ਕਹਯੋ, ਬਕਸ ਯਹਿ ਨਹਿਂ ਹੈ ਸੋਈ।
ਵਹਿ ਸੰਦੂਕੜੀ ਔਰ, ਭਰੀ ਜ਼ੇਵਰ ਕੀ ਜੋਈ ॥੭੩॥
ਫਿਰ ਚੜ੍ਹ ਸਿੰਘ ਜੀ ਕਹਯੋ, ਬਹੁਤ ਤੁਮ ਝਗਰੋ ਨਾਂਹੀਂ।
ਦਿਲੇ ਰਾਮੀਏਂ ਤਈਂ, ਬੂਝ ਹਮ ਲੈਹੈਂ ਯਾਂਹੀ[1]। [1]ਇਸ ਬਾਰੇ।
ਮਾਨ ਸਭਿਨਿ ਯਹਿ ਲਈ, ਫੇਰ ਆਲੀ ਸਿੰਘ ਸੋਚਯੋ।
ਵਹਿ ਕਹਿ ਦੈਹੈ ਸਾਚ, ਜਾਇ ਹਮ ਤੈ ਧਨ ਮੋਚਯੋ[1] ॥੭੪॥ [1](ਸਾਡੇ ਹੱਥੋਂ) ਛੁੱਟ ਜਾਵੇਗਾ।
ਇੱਜ਼ਤ ਹਮਰੀ ਜਾਇ, ਔਰ ਧਨ ਭੀ ਸਭਿ ਜੈਹੈ।
ਕਰੈ ਮਸ਼ਕਰੀ ਪੰਥ, ਦਿਵਾਨ ਨ ਬੈਸਨ ਦੈਹੈ।
ਯਹਿ ਵਿਚਾਰ ਤਬਿ ਔਰ ਪਾਪ, ਆਲੀ ਸਿੰਘ ਕੀਨੋ।
ਦਿਲੇ ਰਾਮੀਆਂ ਹੁਤੋ ਕੈਦ, ਤਿਸ ਕੇ ਢਿਗ ਚੀਨੋ ॥੭੫॥
ਜਾਇ ਅਚਾਨਕ, ਮੂੰਡ ਤਾਂਹਿ ਕਾ ਕਾਟਿ ਉਤਾਰਯੋ।
ਕੀਨੋ ਮਿੱਤਰਘਾਤ, ਨੇਮ ਧ੍ਰਮ ਕੂੰਏਂ ਡਾਰਯੋ[1]। [1]ਖੂਹ 'ਚ ਸੁੱਟ ਦਿੱਤਾ।

ਯਾਂਹੀਂ ਤੈ ਗੁਰੁ ਕਹਜੋ, ਪਾਪ ਪਾਪੀ ਕੋ ਪਜਾਰਾ[1]।

[1]ਗੁਰਬਾਣੀ ਦੀ ਤੁਕ ਐਉਂ ਹੈ:- "ਪਾਪੁ ਬੁਰਾ ਪਾਪੀ ਕਉ ਪਿਆਰਾ॥ ਪਾਪਿ ਲਦੇ ਪਾਪੇ ਪਾਸਾਰਾ॥" (ਪੰਨਾ ੯੩੫)

ਸੋ ਆਲੀ ਸਿੰਘ ਕਰਜੋ, ਪਾਪ ਯਹਿ ਬੱਜਰ ਭਾਰਾ ॥੨੬॥
ਜਿਸ ਧਨ ਇੱਜ਼ਤ ਹੇਤ, ਧਰਮ ਤਜਿ ਪਾਪ ਕਮਾਯੋ।
ਸੋ ਭੀ ਦੋਨੋਂ ਗਏ, ਪੰਥ ਨਹਿਂ ਮੁਖ ਫਿਰ ਲਾਯੋ।
ਅਲੀ ਸਿੰਘ ਨੈ ਕਰਜੋ ਪਾਪ, ਯਹਿ ਤਬਿ ਵਡ ਜੋਈ।
ਪਾਇ ਕਿਤਿਕ ਦਿਨ, ਪਰਜੋ ਫੇਰ ਤਿਸ ਕੇ ਸਿਰ ਸੋਈ ॥੨੭॥
ਆਪ ਦੁਖੀ ਹ੍ਵੈ ਮਰਜੋ, ਰਹੀ ਨਹਿਂ ਸੰਤਤਿ ਧਰ ਮੈਂ[1]।

[1]ਉਲਾਦ ਧਰਤੀ ਵਿੱਚ ਭਾਵ ਜਗਤ ਵਿੱਚ ਨਹੀਂ ਰਹੀ।

ਸੋ ਧਨ ਭੀ ਸਭਿ ਗਯੋ, ਫੇਰ ਚੜ੍ਹ ਸਿੰਘ ਕੇ ਘਰ ਮੈਂ।
ਜੋ ਨਰ ਕਰਿ ਕੈ ਪਾਪ, ਬਿੱਤ ਬਹੁ ਇਕਠਾ ਕਰਿ ਹੈ।
ਧਨ ਭੀ ਤਿਸ ਕਾ ਜਾਇ, ਅੰਤ ਵਹਿ ਦੋਜ਼ਕ ਪਰ ਹੈ ॥੨੮॥

ਦੋਹਰਾ:

ਸਿੱਧੀ ਸਸਿ ਬਸੁ ਬ੍ਰਹਮ[1] ਤਬਿ,

[1]ਸੰਮਤ ੧੮੧੮ ਬਿ: (ਸਿੱਧੀ=੮। ਸਸਿ=੧। ਬਸੁ=੮। ਬ੍ਰਹਮ=੧, ਉਲਟਾ ਕੇ ੧੮੧੮)।

ਭਈ ਗਾਥ ਯਹਿ ਸਾਰ[1]।

[1]ਸਾਰੀ, (ਅ) ਸ੍ਰੇਸ਼ਟ।

ਅਬਿ ਅਧਜਾਇ ਪੂਰਨ ਭਯੋ,
ਲੂਟ ਕਸੂਰਹਿਂ ਮਾਰਿ ॥੨੯॥

ਇਤਿ ਸ੍ਰੀ ਗੁਰੁ ਪੰਥ ਪ੍ਰਕਾਸ਼ ਗ੍ਰੰਥੇ ਉੱਤ੍ਰਾਰਧੇ ਗਜਾਨ ਸਿੰਘ ਵਿਰਚਿਤੇ 'ਕਸੂਰ ਮਾਰਨ, ਦਿਜ ਕੀ ਤੀਆ ਦਿਲਾਵਨ', ਪ੍ਰਸੰਗ ਬਰਨਨੰ ਨਾਮ ਬਜਾਲੀਸਮੋਂ ਬਿਸ੍ਰਾਮ॥੪੨॥

## ੪੩. {ਉੜਮੁੜ ਟਾਂਡੇ ਤੇ ਗੁੱਜਰਾਂਵਾਲੇ ਦੇ ਜੰਗ, ਰੁਤਾਸ ਛੁਡਾਉਣੀ, ਸਰ ਬੁਲੰਦ ਖ਼ਾਂ ਦੁਰਾਨੀ ਨੂੰ ਕੈਦ ਕਰ ਕੇ ਫਿਰ ਛੱਡ ਦੇਣਾ, ਸਿੰਘਾਂ ਨੇ ਮੁਲਕ ਮੱਲਣਾ}

ਦੋਹਰਾ:

ਸ੍ਰੀ ਗੁਰੁ ਕੋ ਬੰਦਨ ਕਰੇ,
ਸਿੱਧ[1] ਕਾਜ ਸਭਿ ਹੋਇਂ। — [1]ਪੂਰੇ।
ਜਯੋਂ ਘਨ ਬਰਸੇ ਸਾਖ ਤਰੁ,
ਦਲ ਫਲ ਯੁਤ ਜਗਿ ਜੋਇ[1] ॥੧॥ — [1]ਜਿਵੇਂ ਬੱਦਲ ਦੇ ਵਰ੍ਹਣ ਨਾਲ ਖੇਤੀਆਂ ਤੇ ਦਰਖਤ ਪੱਤਿਆਂ ਤੇ ਫਲਾਂ ਸਹਿਤ ਹੁੰਦੇ ਜਗਤ ਵਿੱਚ ਵੇਖੀਦੇ ਹਨ।

ਮਾਰਿ ਬਿਸੰਭਰ-ਮੱਲ ਕੋ,
ਦੂਬਾ ਮੱਲਯੋ ਜੈਸ।
ਬੁੱਢੇ ਦਲ ਕੀ ਗਾਥ[1] ਅਬਿ, — [1]ਕਥਾ।
ਭਈ ਕਹੋਂ ਸਭਿ ਤੈਸ ॥੨॥

ਚੌਪਈ:

ਨਾਜ਼ਮ[1] ਦੀਨਾ ਬੇਗ ਜੁ ਭਯੋ। — [1]ਸੂਬਾ।
ਤਿਸ ਨੇ ਦੀਨਾ-ਨਗਰ ਬਸਯੋ।
ਨਿਜ ਰਜਧਾਨੀ ਸੋਊ ਬਨਾਈ।
ਅਧਿਕ ਹਕੂਮਤ ਤਾਂਹਿ ਕਮਾਈ[1] ॥੩॥ — [1]ਕੀਤੀ।
ਮੇਲ ਪੰਥ ਸੋਂ ਰਾਖਤ ਆਛੇ।
ਕਹੀ ਗਾਥ ਤਿਸ ਕੀ ਸਭਿ ਪਾਛੇ।
ਦੀਨਾ-ਬੇਗ ਮ੍ਰਿਤੁ ਜਬਿ ਭਯੋ।
ਇਕ ਦਿਵਾਨੁ ਤਿਸ ਕਾ ਫਿਰ ਰਹਯੋ ॥੪॥
ਨਾਮ ਬਿਸੰਭਰ ਮੱਲ ਕਹਾਵੈ।
ਕਾਰਬਾਰ ਸਭਿ ਵਹੀ ਚਲਾਵੈ।
ਤਿਸ ਕੇ ਮੁਲਕ ਵੀਚ ਜਬਿ ਜਾਇ।
ਦਈ ਬ੍ਰਿੱਧ ਦਲ[1] ਗਰਦੀ[2] ਪਾਇ ॥੫॥ — [1]ਬੁੱਢੇ ਦਲ ਨੇ। [2]ਹਲਚਲੀ।
ਤਬੈ ਬਿਸੰਭਰ ਯੌਂ ਲਿਖ ਪਠਯੋ।
ਸਿੰਘਨ ਪੈ, ਤੁਮ ਯਹਿ ਕਯਾ ਠਟਯੋ[1]। — [1]ਦਿਲ 'ਚ ਧਾਰਿਆ ਹੈ।
ਦੇਸ ਦੂਬਾ ਹਮਰਾ ਛੋਰੋ।
ਮਾਰ ਲੂਟ ਕਿਤ ਕਰੀਓ ਹੋਰੋ[1] ॥੬॥ — [1]ਹੋਰ ਥਾਂ।
ਨਹੀਂ ਤੁ ਮੈਂ ਅਬਿ ਹੀ ਚਢਿ ਐਹੋਂ।
ਜਯੋਂ ਲਖਪਤ ਕੀਨੀ ਸੋ ਕੈਹੋਂ।
ਇਕ ਇਕ ਕੋ ਫੜਿ ਫੜਿ ਕਰਿ ਮਾਰੋਂ।
ਜੂਤਨ ਸੋਂ ਤੁਵ ਬਾਲ[1] ਉਖਾਰੋਂ ॥੭॥ — [1]ਵਾਲ, ਰੋਮ ਭਾਵ ਕੇਸ।
ਜਬੈ ਬ੍ਰਿੱਧ-ਦਲ ਯਹਿ ਸੁਨ ਪਾਈ।
ਜਗੀ ਲਾਗ ਕੀ[1] ਆਗ ਸਵਾਈ[2]। — [1]ਵੈਰ (ਦੁਸ਼ਮਣੀ) ਦੀ। [2]ਬਹੁਤੀ।
ਯੌਂ ਲਿਖਿ ਪਠਯੋ ਬਿਸੰਭਰ ਤਾਂਈ।
ਧ੍ਰਿੱਗ ਤੁਮੈਂ ਧ੍ਰਿਗ ਤੁਮਰੀ ਮਾਈ ॥੮॥

| | |
|---|---|
| ਜੇ ਤੂੰ ਚਢ ਕਰਿ ਆਇ ਨ ਲਰ ਹੈਂ। | |
| ਹਮੈਂ ਧ੍ਰਿੱਗ ਜੇ ਸਮੁਖ ਨ ਅਰ ਹੈਂ[1]। | [1]ਨਾ ਅੜੀਏ। |
| ਯਹਿ ਸੁਨਿ ਕੁਪਯੋ[1] ਬਿਸੰਭਰ ਐਨਾ। | [1]ਕ੍ਰੋਧਵਾਨ ਹੋਇਆ। |
| ਫਰਕੇ ਅੰਗ ਬਾਮ[1], ਕਿਯ ਭੈ ਨਾ ॥੯॥ | [1]ਖੱਬੇ ਅੰਗ (ਕੁਸਗਨਾਂ ਦੀ ਨਿਸ਼ਾਨੀ)। |
| ਉਰਮਿਲ ਟਾਂਡੇ[1] ਨਗਰ ਨਜੀਕੈਂ। | [1]ਉੜਮੁੜ ਟਾਂਡੇ। |
| ਆਇ ਲਰਯੋ ਸਿੰਘਨ ਸੋਂ ਠੀਕੈਂ ॥੧੦॥ | |
| ਦੋਹਰਾ: | |
| ਲਗਯੋ ਜੰਗ ਹੋਵਨ ਤਬੈ, | |
| ਦੁਹਿ ਦਿਸ ਤੈ ਅਤਿ ਭਾਰ। | |
| ਇਕ ਦਿਸ ਹਿੰਦੂ ਤੁਰਕ ਬਹੁ, | |
| ਸਿੰਘ ਏਕ ਦਿਸ ਸਾਰ[1] ॥੧੧॥ | [1]ਸਾਰੇ, ਸ੍ਰੇਸ਼ਟ। |
| ਭੁਜੰਗ ਪ੍ਰਯਾਤ ਛੰਦ: | |
| ਗਜੇ ਸਿੰਘ ਸੂਰੇ, ਬਡੇ ਬੀਰ ਬਾਂਕੇ[1]। | [1]ਸੁੰਦਰ ਜੋਧੇ। |
| ਸਜੇ ਸ਼ਸਤਰਾਂ[1] ਅਸਤਰਾਂ[2] ਬਖਤਰਾਂ ਕੇ[3]। | [1]ਸ਼ਸਤ੍ਰ- ਉਹ ਹਥਿਆਰ ਜੋ ਚਲਾਉਣ ਸਮੇਂ ਹੱਥੋਂ ਨਾ ਛੱਡਿਆ ਜਾਵੇ, ਤਲਵਾਰ ਨੇਜਾ ਆਦਿ। [2]ਅਸਤ੍ਰ- ਜੋ ਹਥਿਆਰ ਹੱਥੋਂ ਛੱਡ ਕੇ ਚਲਾਇਆ ਜਾਵੇ, ਚੱਕ੍ਰ ਤੀਰ ਆਦਿ। [3]ਸੰਜੋਆਂ ਦੇ (ਨਾਲ)। |
| ਛਕੇ ਛੈਲ ਛੋਭੈਂ ਛਿਤੰ ਛੂੰਗ ਛੱਤ੍ਰੀ[1]। | [1]ਛਿਤੰ (ਧਰਤੀ ਭਾਵ ਜੰਗ ਦੇ ਮੈਦਾਨ ਵਿੱਚ) ਛੱਤ੍ਰੀ (ਸ਼ਸਤ੍ਰ ਧਾਰੀ ਸਿੰਘਾਂ ਦੇ) ਛੂੰਗ (ਜੱਥੇ ਭਾਵ ਦਲ ਦੇ) ਛੈਲ (ਜਵਾਨ ਤੇ ਸੁੰਦਰ ਸੂਰਮੇਂ) ਛੋਭੈਂ (ਕ੍ਰੋਧ ਨਾਲ) ਛਕੇ (ਭਰੇ ਹੋਏ)। |
| ਬਕੈਂ[1] ਮਾਰ ਮਾਰੈਂ ਵਡੇ ਬੀਰ ਅੱਤ੍ਰੀ[2] ॥੧੨॥ | [1]ਬੋਲਦੇ ਹਨ। [2]ਸ਼ਸਤ੍ਰ ਧਾਰੀ ਸੂਰਮੇਂ। |
| ਕਟੈਲੇ ਗੁਸੈਲੇ ਬਿਸੈਲੇ ਬਿਸਾਲੈਂ[1]। | [1]ਕੱਟਣ ਵਾਲੇ, ਗੁੱਸੇ ਵਾਲੇ, ਜ਼ਹਰ ਵਾਲੇ ਬਹੁਤੇ ਹਨ। |
| ਜੁਟੇਰੇ ਭਗੇਰੇ ਦਲੇਰੇ ਕਮਾਲੈਂ[1]। | [1]ਜੁਟੇਰੇ (ਜੁੱਟ ਕੇ ਭਾਵ ਲੜ ਕੇ) ਕਮਾਲੈਂ (ਬਹੁਤੇ) ਦਲੇਰੇ (ਬਹਾਦਰਾਂ ਨੂੰ) ਭਗੇਰੇ (ਭਜਾ ਦੇਣ ਵਾਲੇ ਹਨ)। |
| ਭੁਵੱਟੇ ਬਿਕੱਟੇ ਕਮੱਠੇ ਸਮਾਨੈ[1]। | [1]ਭੁਵੱਟੇ (ਭ੍ਰਵੱਟੇ) ਕਮੱਠੇ (ਕਮਾਣਾ) ਸਮਾਨੈ (ਵਾਂਗ) ਬਿਕੱਟੇ (ਟੇਢੇ ਹਨ)। |
| ਦਪੱਟੈਂ ਲਪੱਟੈਂ ਝਪੱਟੈਂ ਜੁਵਾਨੈ[1] ॥੧੩॥ | [1]ਜਵਾਨਾਂ ਨੂੰ (ਝਪੱਟੈਂ) ਝਪਟ ਮਾਰ ਕੇ, (ਲਪੱਟੈਂ) ਚਿੰਬੜ ਕੇ (ਦਪੱਟੈਂ) ਦੌੜਾ ਦੇਂਦੇ ਹਨ। |
| ਸਜੇ ਭਾਂਤਿ ਭਾਂਤਾਨ ਕੇ ਛੈਲ[1] ਬਾਂਕੇ[2]। | [1]ਜਵਾਨ। [2]ਸੁੰਦਰ। |
| ਖਿਰੇ ਖੇਤ ਮਾਨੋ ਖਰੇ ਪੋਸਤਾਂ ਕੇ[1]। | [1]ਜਾਣੋ ਪੋਸਤਾਂ ਦੇ ਖੇਤ ਖਿੜੇ ਹੋਏ ਖੜੇ ਹਨ। |
| ਕਟੰ ਕੱਛ ਅੱਛੰ ਕਸੇ ਸੋਹਿਂ ਭੱਥੇ[1]। | [1](ਕਟੰ) ਲੱਕ ਨਾਲ (ਕੱਛ) ਕਛਹਿਰੇ ਤੇ ਭੱਥੇ (ਅੱਛੰ) ਚੰਗੀ ਤਰ੍ਹਾਂ ਕੱਸੇ ਹੋਏ ਸੋਂਹਦੇ ਹਨ। |
| ਮਨੋ ਸੋ ਅਖਾਰੇ ਮਧੈ[1] ਨੱਟ ਲੱਥੇ[2] ॥੧੪॥ | [1]ਵਿੱਚ। [2]ਨੱਟ ਉਤਰੇ ਹੋਏ ਹਨ। |
| ਗਰੇ ਕੁੰਚਕੀ[1] ਸੇਤ ਔ ਪੀਤ[2] ਨੀਲੀ। | [1]ਕਮੀਜ਼ਾਂ, ਪੁਸ਼ਾਕਾਂ। [2]ਚਿੱਟੀਆਂ ਤੇ ਪੀਲੀਆਂ। |
| ਸਜੀ ਸੋ ਸਮੀਲੀ[1] ਸੁਠੰ ਚੱਟਕੀਲੀ[2]। | [1]ਮਿਲਵੀਆਂ। [2]ਸੁੰਦਰ ਤੇ ਚਮਕਦਾਰ। |
| ਦਮਾਲੇ[1] ਬਿਸਾਲੇ ਸੁ ਕਾਲੇ ਰੁ ਪੀਲੇ। | [1]ਫੱਰਰਿਆਂ ਵਾਲੇ ਦਸਤਾਰੇ। |
| ਸਜੇ ਸੀਸ ਸੋਹੈਂ ਮਨੋ ਖੇਤ ਖੀਲੇ[1] ॥੧੫॥ | [1](ਫੁੱਲਾਂ ਨਾਲ) ਖਿੜੇ ਹੋਏ ਖੇਤ। |
| ਸਜੇ ਚੱਕ੍ਰ ਬੱਕ੍ਰੈਂ[1], ਗਜੰ-ਗਾਹ[2] ਤੋੜੇ[3]। | [1]ਟੇਢੇ ਚੱਕ੍ਰ। [2]ਯੋਧੇ ਦੇ ਸਿਰ ਦਾ ਗਹਿਣਾ ਜੋ ਜਿਗ੍ਹਾ ਦੀ ਸ਼ਕਲ ਦਾ ਹੁੰਦਾ ਹੈ। [3]ਗਲ੍ਹ 'ਚ ਪਹਿਰਨ ਵਾਲੇ ਜੰਜੀਰੀਦਾਰ ਕੰਠੇ। |

| | |
|---|---|
| ਸਸੀ[1] ਔ-ਦੁਧਾਰੇ[2], ਕ੍ਰਦਾਂ ਪੁੰਜ ਜੋੜੇ[3]। | [1]ਨੈਪਾਲੀਆਂ ਦਾ ਇਕ ਅਰਧ ਚੰਦ੍ਰਾਕਾਰ ਸ਼ਸਤ੍ਰ। ਖੋਖਰੀ। [2]ਖੰਡੇ। [3]ਕ੍ਰਿਪਾਨਾਂ ਆਦਿ (ਪੁੰਜ) ਬਹੁਤੇ (ਸ਼ਸਤ੍ਰ) ਇਕੱਠੇ ਕਰ ਲਏ। |
| ਬਨੀ ਬਾਂਕਿ[1] ਮੂਛੈਂ, ਸਫਾ ਸੂਧ[2] ਦਾੜੇ। | [1]ਟੇਢੀਆਂ। [2]ਸਾਫ਼ ਤੇ ਸਿੱਧੇ। |
| ਛਕੈਂ ਛਾਂਨਿ ਸੁੱਖੇ ਭਲੀ ਭਾਂਤਿ ਗਾੜ੍ਹੇ ॥੧੬॥ | |
| ਧਰੇ ਕੰਧ ਕੋਵੰਡ ਕਾਠੋਰ ਭਾਰੇ[1]। | [1]ਮੋਢਿਆਂ ਤੇ ਭਾਰੇ ਤੇ ਕਰੜੇ (ਕੋਵੰਡ) ਧਨੁੱਸ਼ਰਖੇ ਹੋਏ ਹਨ। |
| ਕਸੇ ਕੱਟ[1] ਭੱਥੇ ਭਰੇ ਬਾਨ ਖਾਰੇ[2]। | [1]ਲੱਕਾਂ ਵਿੱਚ। [2]ਤਿੱਖੇ ਤੀਰ। |
| ਗਰੇ ਤੇਗ ਖੰਡੇ ਧਰੇ ਢਾਲ ਪੀਠੈਂ। | |
| ਕਰੈਂ ਰਾਮਜੰਗੇ ਅਰੈਂ ਓਰ ਦੀਠੈਂ[1] ॥੧੭॥ | [1]ਬੰਦੂਕਾਂ ਵੈਰੀਆਂ ਵਲ ਨਿਗਾਹਾਂ ਕਰਦੀਆਂ ਹਨ। |
| ਜਮੰਦਾਢ[1] ਪਸਤੌਲ ਖੋਖੇ[2] ਤਮੰਚੇ[3]। | [1]ਕਟਾਰਾਂ, ਬਿਛੂਏ। [2]ਖੋਖਰੀਆਂ। [3]ਇਕ ਕਿਸਮ ਦੇ ਪਸਤੌਲ। |
| ਕਸੇ ਮੱਧ ਪੇਟੀ ਲਸੈਂ ਪੁੰਜ ਸੰਚੇ[1]। | [1](ਪੁੰਜ) ਸਾਰੇ (ਸੰਚੇ) ਇਕੱਠੇ ਕੀਤੇ ਹੋਏ (ਲਸੈਂ) ਚਮਕਦੇ ਹਨ। |
| ਕਿਤੈ ਸੈਹਥੀ[1] ਤੋਮਰੈਂ[2] ਤੱਕ ਛੱਡੈਂ। | [1]ਬਰਛੀ। [2]ਬਰਛੇ। |
| ਤਨੰ ਢਾਲ ਸੱਤ੍ਰੂਨ ਕੇ ਭੇਦਿ ਕੱਢੈਂ[1] ॥੧੮॥ | [1]ਵੈਰੀਆਂ ਦੀਆਂ ਢਾਲਾਂ ਨੂੰ ਵਿੰਨ ਕੇ ਸ਼ਰੀਰਾਂ 'ਚੋਂ (ਪਾਰ) ਕੱਢ ਦੇਂਦੇ ਹਨ। |
| ਕਿਤੈ ਖੱਗ ਖੂਨੀ, ਖਪਾ ਖੱਪ ਬਾਹੈਂ[1]। | [1]ਕਿਤੇ ਤਲਵਾਰਾਂ ਖ਼ੂਨ ਵਿੱਚ ਖਪਾ ਖਪ ਸ਼ਬਦ ਕਰ ਕੇ ਚਲਾਉਂਦੇ ਹਨ। |
| ਅਰੰ ਕੱਟਿ ਕਾਠੀ ਉਰੈਂ ਅੱਸ੍ਰ ਲਾਹੈਂ[1]। | [1]ਵੈਰੀਆਂ ਦੀਆਂ ਕਾਠੀਆਂ ਨੂੰ ਕੱਟ ਕੇ ਘੋੜਿਆਂ ਦੀਆਂ ਛਾਤੀਆਂ (ਲਾਹੈਂ) ਕੱਟ ਦੇਂਦੇ ਹਨ। |
| ਕਰੈਂ ਟੂਕ ਟੂਕੇ ਧਰਾ ਪੈ ਬਿਖੇਰੈਂ[1]। | [1]ਟੁਕੜੇ ਟੁਕੜੇ ਕਰ ਕੇ ਧਰਤੀ ਤੇ ਖਿੰਡਾਂ ਦੇਂਦੇ ਹਨ। |
| ਮਨੋ ਬਾਢਿ ਬਾਢੀ, ਬਨੰ ਬਾਢ ਗੇਰੈਂ[1] ॥੧੯॥ | [1]ਜਾਣੋ (ਬਾਢੀ) ਤਰਖਾਣ (ਬਨੰ) ਜਗਲ ਨੂੰ (ਬਾਢ) ਵੱਢ ਕੇ (ਬਾਢ) ਵਢਾਂਗ ਨੂੰ ਸੁੱਟੀ ਜਾਂਦੇ ਹਨ। |
| ਘਨੇ ਘਾਉ[1] ਖੁੱਲ੍ਹੇ, ਭਕਾ ਭੱਕ ਬੋਲੈਂ। | [1]ਜ਼ਖ਼ਮ। |
| ਸਭੈ ਰੋਹ ਮੱਤੇ, ਯਕਾ ਯੱਕ ਡੋਲੈਂ[1]। | [1]ਸਾਰੇ ਗ਼ੁੱਸੇ 'ਚ ਮਸਤ ਇਕੱਲੇ ਇਕੱਲੇ ਫਿਰਦੇ ਹਨ। |
| ਕਹੂੰ ਸੈਫ ਛੌਹੀ ਸਫਾਜੰਗ ਛੁੱਟੈਂ[1]। | [1]ਤਲਵਾਰਾਂ, ਛਵ੍ਹੀਆਂ ਤੇ ਟਕੂਏ ਚਲਦੇ ਹਨ |
| ਕਿਤੈ ਤੇਗ ਤੀਖੇ ਗਦਾ ਦੀਹ ਉਠੈਂ[1] ॥੨੦॥ | [1]ਭਾਰੀ ਗਦਾ ਸ਼ਸਤ੍ਰ ਉਠਦੇ ਭਾਵ ਚਲਦੇ ਹਨ। |
| ਕਿਤੈ ਕਾੜ ਕਾੜੈਂ ਛੁਟੈਂ ਰਾਮਜੰਗੇ। | |
| ਕਿਤੈ ਸਾੜ ਸਾੜੈਂ ਭਿਦੈਂ ਬਾਨ ਅੰਗੇ[1]। | [1]ਕਿਤੇ ਸਰੜ ਸਰੜ ਕਰਦੇ ਤੀਰ ਅੰਗਾਂ ਨੂੰ ਵਿੰਨ੍ਹਦੇ ਹਨ। |
| ਕਿਤੈ ਸੇਲ ਭਾਲੇ ਭਲੇ ਲੈ ਨਿਸੰਗੈਂ[1]। | [1]ਕਿਤੇ (ਸੇਲ) ਬਰਛੇ ਤੇ ਚੰਗੇ ਭਾਲੇ ਲੈ ਕੇ ਨਿਸ਼ੰਗ ਹੋ ਕੇ। |
| ਬਲੀ ਬੀਰ ਬਾਹੈਂ ਸੁਟੈਂ ਢਾਰ ਅੰਗੈਂ[1] ॥੨੧॥ | [1]ਅੰਗਾਂ ਨੂੰ (ਢਾਰ) ਤੋੜ ਕੇ ਸੁੱਟ ਦੇਂਦੇ ਹਨ। |
| ਦੁਹੂੰ ਓਰ ਜੋਰੰ ਪਰਜੋ ਆਨਿ ਭਾਰੀ। | |
| ਲਰੈਂ ਬੀਰ ਬਾਂਕੇ ਹੱਕਾਰੈਂ ਹੱਕਾਰੀ[1]। | [1]ਸੱਦ ਸੱਦ ਕੇ ਭਾਵ ਵੰਗਾਰ ਵੰਗਾਰ ਕੇ। |
| ਕਟਾ ਕੁੱਟ ਮੱਚੀ ਭਯੋ ਭੱਟ ਭੇਰੈਂ[1]। | [1]ਸੂਰਮਿਆਂ ਦਾ ਭੇੜ (ਜੰਗ) ਹੋ ਰਿਹਾ ਹੈ ਕੱਟਣਾ ਤੇ ਕੁੱਟਣਾ ਹੋ ਰਿਹਾ ਹੈ। |
| ਫਟਾ ਫੱਟ[1] ਡਿੱਗੈਂ, ਧਰਾ ਪੈ ਘਨੇਰੈਂ ॥੨੨॥ | [1]ਛੇਤੀ ਛੇਤੀ। |
| ਪਟਾ ਪੱਟ[1] ਛੂਟੈਂ ਲਹੂ ਕੇ ਪ੍ਰਨਾਰੇ। | [1](ਸਰੀਰ) ਪਾਟ ਪਾਟ ਕੇ। |
| ਗਟਾ ਗੱਟ[1] ਕਾਲੀ ਛਕੈ ਮੋਦ ਧਾਰੇ। | [1]ਇੱਕੋ ਡੀਕ ਨਾਲ। |
| ਚਰੈਂ ਮਾਸ ਭਾਤੰ, ਭਰੈਂ ਮਾਸਚਾਰੀ[1]। | [1]ਮਾਸ ਖਾਣੇ (ਜੀਵ) (ਭਰੈਂ) ਜੰਗ ਵਿੱਚ ਤਰ੍ਹਾਂ ਤਰ੍ਹਾਂ ਦਾ ਮਾਸ (ਚਰੈਂ) ਖਾਂਦੇ ਹਨ। |
| ਨਚੈਂ ਭੂਤ ਬਾਲਾ[1], ਘਨੀ ਦੇਤ ਤਾਰੀ[2] ॥੨੩॥ | [1]ਭੂਤਾਂ ਦੀਆਂ ਇਸਤ੍ਰੀਆਂ। [2]ਤਾੜੀ ਮਾਰ ਕੇ। |
| ਮਚੀ ਕੀਚ ਵੀਚੰ ਧਰਾ[1] ਧੂਰ ਦੱਬੀ। | [1]ਧਰਤੀ ਵਿੱਚ ਚਿੱਕੜ ਹੋ ਗਿਆ। |
| ਮਨੋ ਲਾਲ ਸਾਰੀ[1] ਤਨੰ ਭੂਮਿ ਫੱਬੀ। | [1]ਸਾੜ੍ਹੀ। |

ਇਤੈ ਸਿੰਘ ਅੱਕਾਲ ਅੱਕਾਲ ਬੋਲੈਂ।
ਉਤੈ ਯਾ ਅਲੀ ਯਾ ਅਲੀ ਤੁਰਕ ਖੋਲੈਂ[1] ॥੨੪॥ — [1](ਬੋਲਣ ਲਈ ਮੂੰਹ) ਖੋਲ੍ਹਦੇ ਹਨ।
ਰਣੰ ਮੰਡਿ ਘਾਮੰਡ ਆਖੰਡ ਕੀਨੋ[1]। — [1]ਜੰਗ ਰਚ ਕੇ ਲਗਾਤਾਰ (ਘਾਮੰਡ) ਘਮਸਾਣ ਦਾ ਜੁੱਧ ਕੀਤਾ।
ਸੁਟਜੋ ਖੰਡ ਤੁਰਕਾਨ ਕੋ, ਚੰਡਿ ਚੀਨੋ[1]। — [1]ਜਾਣੋ (ਚੰਡਿ) ਚੰਡੀ ਨੇ ਤਿੱਖੇ (ਸ਼ਸਤ੍ਰਾਂ ਨਾਲ) ਤੁਰਕਾਂ ਨੂੰ ਟੁਕੜੇ ਕਰ ਸੁੱਟਿਆ ਹੈ।

ਸਭੈ ਹੋਨ ਸ਼ਾਹੀਦ ਹੀ ਠੀਕ ਬਾਂਛੈਂ।
ਚਹੈਂ ਚੀਤ ਦੋਊ ਦਿਸੈਂ ਜੀਤ ਆਛੈਂ ॥੨੫॥

ਸੋਰਠਾ:

ਮਚਜੋ ਜੰਗ ਅਤਿ ਘੋਰ[1], — [1]ਭਿਆਨਕ।
ਮਰੇ ਜ੍ਵਾਨ ਘੋਰੇ ਘਨੇ।
ਪੁਨ ਸਿੰਘਨ ਦੈ ਜੋਰ,
ਲਏ ਤੁਰਕ ਬਿਚਲਾਇ[1] ਸਭਿ ॥੨੬॥ — [1](ਆਪਣੇ ਥਾਵਾਂ ਤੋਂ) ਹਿਲਾ ਲਏ।

ਸ੍ਵੈਯਾ:

ਦੈ ਕਰਿ ਜੋਰ ਤਬੈ ਬਹੁ ਸਿੰਘਨ,
ਮਾਰ ਕਰਜੋ ਘਮਸਾਨ ਮਹਾਨੀ।
ਬਜਾਕੁਲ ਹੋਇ ਸਭੀਤ[1] ਤਬੈ, — [1]ਡਰ ਸਹਿਤ ਹੋ ਕੇ।
ਅਤਿ ਦੌਰ ਚਲੀ ਸਭਿ ਹੀ ਤੁਰਕਾਨੀ।
ਏਕ ਬਿਸੰਭਰ ਮਾਂਡ ਰਹਜੋ[1] ਰਨ, — [1]ਜੰਗ ਕਰ ਰਿਹਾ ਹੈ।
ਪਾਂਚਕ ਸੈ ਤਿਹ ਸੰਗ ਦੁਰਾਨੀ।
ਸਿੰਘ ਪਰੇ ਫਿਰ ਤਾਂ ਪਰ ਕੈ ਬਰ[1], — [1]ਬਲ ਕਰਕੇ।
ਕੈਬਰ ਕੀ[1], ਬਰਖਾ ਬਰਖਾਨੀ ॥੨੭॥ — [1]ਤੀਰਾਂ ਦੀ।
ਛੇੜਿ ਤੁਰੰਗ ਕਰੋੜਾ ਹਰੀ[1] ਤਬਿ, — [1]ਕਰੋੜਾ ਸਿੰਘ।
ਜਾਇ ਬਿਸੰਭਰ ਕੇ ਢਿਗ ਢੁੱਕਜੋ।
ਦੋ ਗੁਲਕਾ[1] ਭਰ ਕੈ, ਅਰਿ ਕੈ — [1]ਗੋਲੀਆਂ।
ਉਰਿ[1] ਸੁਪਾਰ ਕਢੀਂ ਤਬਿ ਸੁੱਕਜੋ[2]। — [1]ਵੈਰੀ ਦੀ ਛਾਤੀ ਵਿੱਚ। [2]ਸੁੱਕੀਆਂ।
ਘੂਮ ਕੈ[1] ਭੂਮਿ ਲਗਜੋ ਗਿਰਨੈ ਜਬਿ, — [1]ਗੇੜਾ ਖਾ ਕੇ।
ਦੌਰ ਕੈ ਮੂੰਡ ਅਸੀ ਸੰਗ ਡੁੱਕਜੋ[1]। — [1]ਸਿਰ ਤਲਵਾਰ ਨਾਲ ਕੱਟ ਲਿਆ।
ਮਾਨਹੁ ਅੱਸ੍ਰ ਤਰੂ ਪਰ ਤੈ,
ਕਦੂਆ ਕੱਟਿ ਸਿੰਘ ਕਰੂੰਜੜੇ ਚੁੱਕਜੋ[1] ॥੨੮॥ — [1]ਜਾਣੋ ਘੋੜੇ ਰੂਪ ਦਰੱਖਤ ਤੋਂ (ਬਿਸੰਭਰ ਮੱਲ ਦੇ ਸਿਰ ਰੂਪ) ਕੱਦੂ ਨੂੰ ਕੱਟ ਕੇ ਕਰੋੜਾ ਸਿੰਘ (ਕਰੂੰਜੜੇ) ਸਬਜ਼ੀ ਵੇਚਣ ਵਾਲੇ ਨੇ ਚੁੱਕ ਲਿਆ।

ਜੀਤ ਭਈ ਤਬ ਸਿੰਘਨ ਕੀ,
ਸਭਿ ਹਾਰ ਕੈ ਦੌਰ ਗਏ ਅਰਿ ਸਾਰੇ।
ਮੋਦ ਹ੍ਵੈ ਸਿੰਘ ਗਜਾਇ ਉਠੇ,
ਧੁਨਿ ਊਚ ਜਕਾਰੇ ਬਜਾਇ ਨਗਾਰੇ।
ਫੇਰ ਲੁਟਜੋ ਅਸਬਾਬ ਸਭੀ,
ਤੁਰਕਾਨਨ ਕੋ ਬਹੁ ਦੈ ਲਲਕਾਰੇ।
ਊਂਟ ਤੁਰੰਗ ਲਏ ਬਹੁ ਖੱਚਰ,

ਗਾਮ ਬਜਾਰ ਲੁਟਜੋ ਬਲ ਧਾਰੇ ॥੨੯॥
ਚੌਪਈ:
ਫੇਰ ਪੰਥ ਤਹਿਂ ਤੈ ਚਢਿ ਧਾਯੋ।
ਦੇਸ ਚਾਰ ਦਿਸ ਸਭਿ ਅਪਨਾਯੋ।
ਜਿਸ ਕਾ ਜਹਾਂ ਜੋਰ ਤਬਿ ਪਰਿਯੋ।
ਕਬਜੇ ਗਾਮ[1] ਵਹੀ ਤਿਸ ਕਰਿਯੋ ॥੩੦॥ [1]ਪਿੰਡ।
ਦੇਸ ਦਵਾਬਾ ਮਾਝਾ ਜੇਤਾ।
ਨਿਜ ਕਬਜੇ ਸਿੰਘਨ ਕਿਯ ਤੇਤਾ।
ਮਿਸਲਦਾਰ ਸਰਦਾਰਨ[1] ਤਬਿ ਹੀ। [1]ਮਿਸਲਾਂ (ਜੱਥਿਆਂ) ਦੇ ਜੱਥੇਦਾਰ ਸਰਦਾਰਾਂ ਨੇ।
ਮੁਲਕ ਮੱਲਯੋ ਨਿਜ ਨਿਜ ਸਭਿ ਹੀ ॥੩੧॥
ਗਾਥ ਬ੍ਰਿੱਧ ਦਲ ਕੀ ਯਹਿ ਗਾਈ।
ਸੁਨੋ ਤਰਣ ਦਲ ਕੀ ਅਬਿ ਭਾਈ।
ਜਬੈ ਕਸੂਰ ਤਰਣ ਦਲ ਮਾਰੀ।
ਆਯੋ ਓਰ ਸੁਧਾਸਰ ਭਾਰੀ ॥੩੨॥
ਇਤ ਤੈ ਫਤੇ ਬ੍ਰਿੱਧ ਦਲ ਕੇਰੀ।
ਸੁਨ ਕਰਿ ਸਭਿ ਕੋ ਬਢੀ ਦਲੇਰੀ।
ਮਿਸਲ ਰਾਮਗੜ੍ਹੀਓਂ ਕੀ ਜੇਤੀ।
ਸ੍ਰੀ ਹਰਿ ਗੋਬਿੰਦਪੁਰਿ ਦਿਸ ਤੇਤੀ ॥੩੩॥
ਉਤ ਮੁਕੇਰੀਆਂ ਇਤੈ ਬਟਾਲਾ।
ਮੱਲਜੋ ਉਨ ਇਹੁ ਮੁਲਕ ਬਿਸਾਲਾ।
ਅਜਨਾਲਾ ਸੋਹੀਆਂ ਤੁੰਗ ਆਨਿਕ[1]। [1]ਅਨੇਕਾਂ (ਪਿੰਡ)।
ਪੁਰਿ ਗੁਰਦਾਸੈਂ ਡੇਰਾ ਨਾਨਕ ॥੩੪॥
ਵਿਚ ਵਿਚ ਔਰ ਇਤੈ ਉਤ ਬਹੁ ਤਰ[1]। [1]ਬਹੁਤ ਜ਼ਿਆਦਾ।
ਦੱਬਜੋ ਦੇਸ ਘਨੱਯਨ ਬਲ ਧਰਿ।
ਅੰਮ੍ਰਿਤਸਰ ਅਰ ਤਰਨਤਾਰਨੈ।
ਦੂਰ ਦੂਰ ਲੌ ਔਰ ਸਾਰਨੈ[1] ॥੩੫॥ [1]ਹੋਰ ਸਾਰਿਆਂ (ਇਲਾਕਿਆਂ) 'ਚ।
ਰਾਵੀ ਤਟ[1] ਮੁਲਤਾਨ ਸੁ ਓਰੈਂ[2]। [1]ਕਿਨਾਰੇ। [2]ਤਰਫ਼।
ਕੁਛ ਗੁਜਰਾਤ ਦਿਸਾ[1] ਫਰਿ ਜੋਰੈਂ। [1]ਤਰਫ਼।
ਭੰਗੀ ਸਰਦਾਰਨ ਅਪਨਾਯੋ।
ਜਿਤ ਕਿਤ ਉਨ ਨਿਜ ਪਾਉਂ ਫਲਾਯੋ ॥੩੬॥
ਜੱਸਾ ਸਿੰਘ ਸਰਦਾਰ ਬਹਾਦਰ।
ਨੂਰ-ਮਹਿਲ, ਤਲਵੰਡੀ ਸਾਦਿਰ[1]। [1]ਬੇਫ਼ਿਕਰ ਹੋ ਕੇ।
ਭੰਗੇ[1], ਹਰਿਆਣੇ ਕੀ ਓਰੈਂ। [1]ਪਿੰਡ।
ਆਲੂਵਾਲੀਐਂ ਦਬਜੋ ਸਜੋਰੈਂ ॥੩੭॥
ਤ੍ਰਫ ਚੁਹਣੀਐਂ ਸਿੰਘ ਨਕੱਯਨ।
ਦੇਸ ਦਬਾਯੋ ਬਹੁਤੈ ਭੱਯਨ[1]। [1](ਨਕਈ) ਭਰਾਵਾਂ ਨੇ।

ਜਾਲੰਧਰ ਗਿਰਦੈ ਸਿੰਘ-ਪੁਰੀਏ।
ਡੱਲੇ ਵਾਲੀਏ ਦ੍ਵਾਬੇਸੁਰੀਏ[1] ॥੩੮॥
ਗਿਰਦ ਫਲੌਰ ਸਤਲੁਜੈਂ ਤੀਰੇ[1]।
ਮਿਸਲ ਨਿਸ਼ਾਨਾ ਵਾਲੀ ਗੀਰੇ[1]।
ਤਜੋਂ ਹੀ ਅਧਿਕੈਂ ਸਿੰਘਨ ਸ਼ਹੀਦੈਂ।
ਲਏ ਇਲਾਕੇ ਸਾਥ ਤਕੀਦੈਂ[1] ॥੩੯॥
ਨਵਾਂ ਸ਼ਹਿਰ ਹਰਜਾਨਾ, ਬਸੀਆਂ।
ਪੁਰਿ ਹੁਸ਼ਜਾਰ ਕਰੋੜੀਐਂ ਖਸੀਆਂ[1]।
ਸ਼ੁੱਕ੍ਰਚੱਕੀਅਨ ਗਿਰਦ ਲਹੌਰੈਂ।
ਮੱਲਜੋ ਮੁਲਕ ਜੋਰ ਦੈ ਗੌਰੈਂ[1] ॥੪੦॥
ਠਾਣਾ[1] ਬੀਚ ਕੁੱਝਰਾਂ ਵਾਲੇ।
ਚੜ੍ਹਤ ਸਿੰਘ ਨਿਜ ਕਰਜੋ ਬਿਸਾਲੇ ॥੪੧॥

ਦੋਹਰਾ:
ਯਾ ਬਿਧਿ ਮੱਲਜੋ ਮੁਲਕ ਤਬਿ,
ਫੜਿ ਸਿੰਘਨ ਬਡ ਜੋਰ।
ਲਗੇ ਛਕਨ ਉਗਰਾਹਿ ਸਭਿ,
ਪਰਜੋ ਪੁਨਾ ਜਗਿ ਸ਼ੋਰ[1] ॥੪੨॥

ਸ੍ਵੈਯਾ:
ਹਾਕਮ ਥਾ ਤਬਿ ਵੀਚ ਲਹੌਰ,
ਰਹਜੋ ਦਬ ਸ਼ਾਹਿ-ਤਮੂਰ ਦੁਰਾਨੀ।
ਨਾ ਉਗਰਾਹੀ ਮਿਲੈ ਤਿਸ ਕੋ ਕੁਛ,
ਸ਼ੋਰ ਮਚਜੋ ਬਹੁ ਬੀਚ ਜਹਾਨੀ।
ਦੌਲਤ ਫੌਜ ਰਹੀ ਤਿਸ ਪੈ ਨਹਿਂ,
ਪੇਸ਼ ਨ ਸਿੰਘਨ ਸੰਗ ਚਲਾਨੀ।
ਹਾਰ ਤਿਨੈਂ ਫਿਰ ਕਾਬਲ ਤੈ,
ਨਿਜ ਮੱਦਦ ਹੇਤ ਬੁਲਾਏ ਦੁਰਾਨੀ ॥੪੩॥
ਖੋਜਾ ਹਮੀਦ ਅਬਦੁੱਲਹਿ ਖਾਂ,
ਦਲ ਦੈ ਬਹੁ ਕੈ ਬਲ[1] ਦੀਨ ਚਢਾਏ।
ਤੋਪ ਜੰਜੈਲ[1] ਜੰਬੂਰਹਿ[2] ਭੂਰ[3],
ਤਮੂਰ ਕਏ ਤਿਨ ਸੰਗ ਰਿਸਾਏ[1]।
ਜਾਇ ਲੜੇ ਚੜ੍ਹ ਸਿੰਘਹਿ ਸੋਂ ਵਹਿ[1],
ਗੁੱਝਰਾਂਵਾਲੇ ਢਿਗੈ ਬਲ ਲਾਏ।
ਸਿੰਘ ਲੜੈਂ ਗੜ੍ਹ[1] ਅੰਦਰ ਤੈ,
ਚੜ੍ਹ ਸਿੰਘ ਲੜਾਇ ਤਹਜੋਂ ਭਲ ਭਾਏ[1] ॥੪੪॥
ਕੇਤਿਕ ਦਜੋਸ ਬਿਤੇ ਲਰਤਜੋਂ ਜਬਿ,
ਰੋਜ ਬੰਦੂਕ ਚਲੈ ਦਿਸ ਦੋਹੈਂ।

[1]ਦੁਆਬੇ ਦੇ ਈਸ਼ਰ (ਮਾਲਕ) ਬਣ ਗਏ।
[1]ਕਿਨਾਰੇ।
[1]ਕਬਜ਼ਾ ਕਰ ਲਿਆ।
[1]ਤਕੜਾਈ ਨਾਲ।
[1]ਕਰੋੜੀਆਂ ਦੀ ਮਿਸਲ ਨੇ ਖੋਹ ਲਈਆਂ।
[1]ਬਹੁਤਾ।
[1]ਟਿਕਾਣਾ, ਭਾਵਰਾਜਧਾਨੀ।
[1]ਰੌਲਾ।
[1]ਬਹੁਤ ਜ਼ੋਰ ਦੇ ਕੇ।
[1]ਲੰਬੀ ਨਾਲੀ ਵਾਲੀਆਂ ਬੰਦੂਕਾਂ। [2]ਛੋਟੀਆਂ ਤੋਪਾਂ। [3]ਬਹੁਤੀਆਂ।
[1]ਗੁੱਸੇ ਹੋ ਕ
[1]ਉਹ ਚੜ੍ਹਤ ਸਿੰਘ ਨਾਲੇ।
[1]ਕਿਲ।
[1]ਉਸ ਥਾਂ ਤੋਂ ਚੰਗੀ ਤਰ੍ਹਾਂ।

ਭੀਤਰ ਅੰਨ ਜਖੀਰਾ[1] ਤਬੈ ਸਭਿ, [1]ਅੰਨ ਦਾ ਭੰਡਾਰ।
ਸਿੰਘਨ ਕੇਰ ਨਿਖੁਟ ਗਯੋ ਹੈ।
ਬਾਹਰ ਤੈ ਨਹਿੰ ਆਵਨ ਪਾਵਨ,
ਸਿੰਘਨ ਕੋ ਤਬਿ ਮੱਦਦ ਕੋ ਹੈ।
ਸਿੰਘਨ ਹੋਇ ਲਚਾਰ ਵਿਚਾਰ,
ਕਹਯੋ ਲਰੀਏ ਅਬਿ ਬਾਹਰ ਹੋਹੈ ॥ ੪੫ ॥
ਬਾਹਰ ਥੀ ਤੁਰਕਾਨ ਪਰੀ ਬਹੁ,
ਭੀਤਰ ਸਿੰਘ ਹੁਤੇ ਤਹਿੰ ਥੋਰੇ।
ਨਾ ਨਿਕਸੈਂ ਡਰਤੇ ਵਹਿ ਬਾਹਰ,
ਤੁਰਕ ਭਿ ਨਾਹਿੰ ਸਕੈਂ ਗੜ ਤੋਰੇ।
ਭੂਖ ਪਯਾਸ ਲਚਾਰ ਕਰੇ ਸਿੰਘ,
ਸਿੱਕਾ[1] ਬਰੂਦ ਰਹਯੋ ਨਹਿੰ ਧੋਰੇ[2]। [1]ਗੋਲੀਆਂ। [2]ਪਾਸ, ਕੋਲੇ।
ਜਾਨ ਲਯੋ ਚੜ੍ਹ ਸਿੰਘ ਸਹੀ,
ਮਰਨਾ ਅਬਿ ਆਇ ਪਰਯੋ ਸਿਰ ਮੋਰੇ ॥ ੪੬ ॥
ਸਾਹਿਬ ਰੱਖਕ ਹ੍ਵੈ ਜਿਸ ਕਾ,
ਤਿਹ ਲੱਖ ਸਬੱਬ ਬਨਾਇ ਬਚਾਏ।
ਸਾਰ[1] ਭਈ ਯਹਿ ਪੰਥ ਤਈਂ ਫਿਰ, [1]ਖ਼ਬਰ।
ਜੋ ਚੜ੍ਹ ਸਿੰਘ ਕੇ ਸੀਸ ਬਿਹਾਏ[1]। [1]ਬੀਤਦੀ ਸੀ।
ਚਾਰ ਦਿਸਾਨ ਤੈ ਧਾਇ ਅਏ ਸਭਿ,
ਬਾਹਰ ਤੈ ਬਹੁ ਸਿੰਘ ਤਦਾਏ[1]। [1]ਤਦੋਂ।
ਆਨਿ ਨੁਵਾਬ ਕੇ ਪਾਸ ਕਹਯੋ ਕਿਨ,
ਸਿੰਘ ਪਰੈਂ ਤੁਮ ਪੈ ਅਬਿ ਆਏ ॥ ੪੭ ॥
ਭੀਤਰ ਤੈ ਚੜ੍ਹ ਸਿੰਘ ਕਹਯੋ,
ਨਿਜ ਫੌਜ ਤਈਂ, ਇਸ ਭਾਂਤਿ ਉਚਾਰੀ।
ਮੱਦਦ ਹਿੰਮਤਿ ਕੀ ਕਰਿ ਹੈਂ ਗੁਰੁ,
ਕਯੋਂ ਤੁਮ ਨੈ ਨਿਜ ਹਿੰਮਤ ਹਾਰੀ।
ਲੇਹੁ ਸ਼ਹੀਦੀ ਨ ਗੀਦੀ[1] ਬਨੋ ਅਬਿ, [1]ਕਾਇਰ।
ਬਾਹਰ ਹੋਇ ਮਰੋ ਅਰਿ ਮਾਰੀ।
ਕੈ ਕਿਤ ਦੌਰਿ ਬਰੋ ਬਨ ਮੈਂ,
ਅਬਿ ਜਾਨ ਬਚੈ ਇਸ ਭਾਂਤਿ ਤੁਮਾਰੀ ॥ ੪੮ ॥
ਯੌਂ ਠਟ ਕੈ[1] ਨਿਸ ਕੋ ਨਿਕਸੇ ਸਿੰਘ, [1]ਵਿਉਂਤ ਬਣਾ ਕੇ।
ਭੀਤਰ ਤੈ ਅਤਿਸੈਂ ਬਲ ਕੈ ਕੈ।
ਤਾਂਹਿ ਸਮੈਂ ਉਤ ਤੈ ਸੁ ਅਚਾਨਕ,
ਬਾਹਰ ਤੈ ਪਹੁੰਚੇ ਸਿੰਘ ਐ ਕੈ।
ਸ਼ੋਰ ਮਚਯੋ ਸਭਿ ਸੈਨ ਵਿਖੈ,
ਡਰ ਮਾਨਿ ਚਲਯੋ ਤੁਰਕੀ ਦਲ ਧੈ ਕੈ।
ਸਿੰਘ ਪਰੇ ਤਿਨ ਪੈ ਤਬਿ ਯੌਂ,

ਜਿਮ ਪੁੰਜ ਅਜਾ ਪਰ ਬਾਘ ਅਨੈਕੈਂ[1] ॥੪੯॥

[1]ਜਿਵੇਂ ਬਹੁਤੀਆਂ (ਅਜਾ) ਬਕਰੀਆਂ ਉਪਰ (ਅਨੈਕੈਂ) ਅਨੇਕਾਂ ਭਾਵ ਬਹੁਤੇ (ਬਾਘ) ਸ਼ੇਰ (ਆ ਕੇ) ਪੈਂਦੇ ਹਨ। (ਅ) (ਅਨੈ ਕੈ) ਆ ਕੇ।

ਮਾਰ ਮਚੀ ਤਰਵਾਰਨ ਕੀ ਤਬਿ,
ਸਿੰਘਨ ਕੇ ਅਤਿਸੈ ਹਥ ਛੁੱਟੇ।
ਮਾਰਹਿਂ ਮਾਰ ਪੁਕਾਰ ਕਰੈਂ ਸਭਿ,
ਏਕਹਿ ਬਾਰ ਹੱਲਾ ਕਰਿ ਉੱਠੇ।
ਮਾਰ ਹਿਰਾਨ ਮਹਾਨ ਕਰੇ,
ਤੁਰਕਾਨਨ ਕੇ ਧਰ ਪੈ ਤਨ ਲੁੱਠੇ[1]।
ਜਯੋਂ ਕਦਲੀ ਬਨ ਪੌਨ ਪ੍ਰਚੰਡਹਿ,
ਖੰਡਨ ਕੈ ਮਹਿ ਮੰਡਹਿਂ ਸੁੱਟੇ[1] ॥੫੦॥

[1]ਧਰਤੀ ਤੇ ਸਰੀਰ ਲਿਟਾ ਦਿੱਤੇ।

[1]ਜਿਵੇਂ ਤਿੱਖੀ ਹਵਾ ਕੇਲਿਆਂ ਦੇ ਬਗੀਚੇ ਨੂੰ (ਖੰਡਨ ਕੈ) ਉਖੇੜ ਕੇ ਧਰਤੀ ਤੋਂ (ਮੰਡਹ) ਵੱਖ ਕਰ ਕੇ ਸੁੱਟ ਦੇਂਦੀ ਹੈ।

ਦਾਉ ਲਗਯੋ ਤਬਿ ਸਿੰਘਨ ਕਾ,
ਤੁਰਕਾਨਨਿ ਸੈਨ ਸਭੀ ਬਿਚਲਾਈ[1]।
ਤੋਮਰ[1] ਤੇਗ ਬੰਦੂਖ ਛੁਰੀ,
ਬਰਛੇ ਤਿਰਛੇ[1] ਬਹੁ ਬਾਨ[2] ਚਲਾਈ।
ਮਾਰਿ ਸਥਾਰ[1] ਅਪਾਰ ਕਰਯੋ ਤਬਿ,
ਲੁੱਥਨ ਊਪਰ ਲੁੱਥ ਚੜ੍ਹਾਈ।
ਜਯੋਂ ਬਣ ਬਾਢਿ ਤਖਾਣਨਿ ਚੀਰਿ,
ਧਰੇ ਕਰਿ ਖੰਡ ਸੁ ਗੈਰਕ ਲਾਈ[1] ॥੫੧॥

[1]ਖਿੰਡਾ ਦਿੱਤੀ।

[1]ਨੇਜੇ।

[1]ਤਿੱਖੇ। [2]ਤੀਰ।

[1]ਢੇਰ।

[1]ਜਿਵੇਂ ਤਖਾਣਾਂ ਨੇ ਜੰਗਲ ਵੱਢ ਕੇ ਚੀਰ ਕੇ ਟੁਕੜੇ ਕਰ ਕੇ ਗੇਰੂ ਲਾ ਕੇਰੱਖੇ ਹਨ।

ਦੌਰਿ ਨਿਬਾਬ ਲਹੌਰ ਦਿਸਾ ਚਲਯੋ,
ਤਜ ਕੈ ਤਬਿ ਹੀ ਨਿਜ ਡੇਰੈਂ।
ਔਰ ਸਭੀ ਦਲ ਹੋਇ ਸਭੀਤ[1],
ਭਗਯੋ ਦਹਿਲਾਇ[1] ਤਬੀ ਬਿਨ ਦੇਰੈਂ।
ਸਿੰਘ ਪਿਛਾਹਿਂ ਪਰੇ ਤਿਨ ਕੇ ਫਿਰ,
ਧਾਇ ਕੈ ਦੈ ਕਰਿ ਜੋਰ ਵਧੇਰੈਂ।
ਜਯੋਂ ਮ੍ਰਿਗ ਪੁੰਜਨ ਪੈ ਸੁਤ ਸ਼ੇਰ,
ਪਰੈਂ ਬਹੁ ਧਾਇ[1] ਸੁ ਮਾਰਿ ਨਿਬੇਰੈਂ ॥੫੨॥

[1]ਡਰ ਸਹਿਤ ਹੋ ਕੇ।

[1]ਕੰਬ ਕੇ।

[1]ਜਿਵੇਂ ਬਹੁਤੇ ਹਰਨਾਂ ਤੇ ਸ਼ੇਰਾਂ ਦੇ ਪੁੱਤਰ ਪੈਂਦੇ ਹਨ।

ਮਾਰਿ ਭਗਾਇ ਤੁਕਾਨ ਤਈਂ,
ਫਿਰ ਸਿੰਘਨ ਲੌਟ[1] ਲੁਟਯੋ ਤਿਨ ਡੇਰੈਂ।
ਊਂਟ ਤੁਰੰਗ ਲਏ ਬਹੁ ਖੱਚਰ,
ਔਰ ਲੁਟਯੋ ਅਸਬਾਬ ਵਧੇਰੈਂ।
ਤੋਪ ਰਹੀ ਤਹਿਂ ਜੋ ਤੁਰਕਾਨਿ,
ਲਈ ਚੜ੍ਹ ਸਿੰਘ ਸੁਈ[1] ਬਿਨ ਦੇਰੈਂ।
ਦੇਖਹੁ ਲਾਖ ਸਬੱਬਨ ਮੈਂ,
ਚੜ੍ਹ ਸਿੰਘ ਰਖਯੋ ਗੁਰੁ ਸ੍ਵੈ ਲਖਿ ਚੇਰੈਂ[1] ॥੫੩॥
ਸ਼ਾਹਿ ਤੈਮੂਰ ਤਬੈ ਖਿਝ ਕੈ ਬਹੁ,

[1]ਮੁੜ ਕੇ।

[1]ਉਹ।

[1]ਆਪਣਾ ਸਿੱਖ ਜਾਣ ਕੇ।

ਕਾਬਲ ਤੈ ਨਿਜ ਸੈਨ ਮੰਗਾਈ।
ਅਹਿਮਦ ਸ਼ਾਹਿ ਤਬੈ ਜੁਗ-ਤੁੰਮਲ[1], — [1]ਦੋ ਜੱਥੇ।
ਭੇਜ ਦਏ ਪਹੁੰਚੇ ਵਹਿ ਆਈ।
ਨਾਜ਼ਮ ਆਜ਼ਮ[1] ਖਾਨ-ਬੁਲੰਦ, — [1]ਵੱਡਾ ਸੂਬਾ।
ਰੁਤਾਸ[1] ਵਿਖੇ ਥਿਰਯੋ ਇਕ ਆਈ। — [1]ਜ਼ਿਲ੍ਹੇ ਜ਼ੇਹਲਮ 'ਚ ਇਕ ਕਿਲ੍ਹਾ ਤੇ ਉਸ ਦੇ ਅੰਦਰ ਵਸਦਾ ਇਕ ਪਿੰਡ।
ਕੋਟਿ-ਸਿਆਲ[1] ਵਿਖੇ ਪਹੁੰਚਜੋ ਇਕ, — [1]ਸਿਆਲਕੋਟ ਵਿੱਚ।
ਖਾਨ ਜਹਾਨ ਸੂਦਾਰ ਬਡਾਈ ॥੫੪॥
ਪੈ ਇਤ ਤੈ ਮਿਲ ਕੈ ਸਭਿ ਸਿੰਘਨ,
ਮਾਰਿ ਦੁਰਾਨੀ ਦਏ ਬਿਚਲਾਏ[1]। — [1]ਖਿੰਡਾ ਦਿੱਤੇ।
ਠੌਰ ਅਨੇਕਹਿਂ ਜੰਗ ਭਏ,
ਕਰਿ ਅੰਗ ਸੁ ਭੰਗ ਲਚਾਰ ਮਹਾਂਏ[1]। — [1]ਅੰਗ ਭੰਗ ਕਰ ਕੇ ਬਹੁਤੇ ਦੁਖੀ ਕੀਤੇ।
ਕੇਤਿਕ ਫੇਰ ਪਿਛਾਂਹਿ ਫਿਰੇ,
ਬਹੁ ਧਾਇ ਲਹੌਰਹਿਂ ਮੱਧ ਧਸਾਏ।
ਘਾਇਲ[1] ਜਾਇ ਪਰੇ ਅਨਿਕੈਂ ਘਰ, — [1]ਜ਼ਖ਼ਮੀਂ।
ਭੂਰ[1] ਮਰੇ ਲਰ ਕੈ ਸਮੁਹਾਏ[2] ॥੫੫॥ — [1]ਬਹੁਤੇ। [2]ਸਾਹਮਣੇ।
ਜੋਰ ਅਤੀ ਫਰ ਕੈ ਤਬਿ ਸਿੰਘਨ,
ਔ ਕਰਿ ਕੈ ਮਿਲਿ ਉੱਦਮ ਭਾਰੀ।
ਦੇਸ ਘਨੋ ਉਗਰਾਹਿ ਛਕਜੋ,
ਕਬਜੇ ਨਿਜ ਕੀਨ ਸੁ ਚੀਨ[1] ਅਪਾਰੀ। — [1]ਜਾਣੋ।
ਪਾਰ ਝਨਾਉਂ ਤਬੈ ਲਖਿ[1] ਖਾਲਸੇ, — [1]ਲੰਘ ਕੇ।
ਕਾਲ ਸੇ[1] ਹੋਇ ਕਰੇ ਅਰਿ ਖ੍ਵਾਰੀ। — [1]ਕਾਲ ਵਰਗੇ।
ਜਾਨ ਲਯੋ ਤੁਰਕਾਨ ਤਬੈ,
ਅਬਿ ਸਿੰਘ ਭਵੈਂ ਨ੍ਰਿਪ ਯੇ ਬਲਕਾਰੀ[1] ॥੫੬॥ — [1]ਇਹ ਬਲਵਾਨ ਸਿੰਘਰਾਜੇ ਹੋਣਗੇ।

ਦੋਹਰਾ:

ਚੜ੍ਹਤ ਸਿੰਘ ਨੈ ਕਰਜੋ ਤਬਿ,
ਸਰ ਬੁਲੰਦ ਖਾਂ ਕੈਦ।
ਪਿਖਿ ਮੌਕਾ ਤਿਨ ਯੌਂ ਕਹਜੋ,
ਛੂਟਨ ਕੀ ਓਮੈਦ[1] ॥੫੭॥ — [1]ਆਸ ਨਾਲ।
ਕਾਬਲ-ਪਤਿ ਪਤਿਸ਼ਾਹਿ ਜੋ,
ਹੈ ਵਡ ਅਹਿਮਦ-ਸ਼ਾਹਿ।
ਸਰ ਬੁਲੰਦ ਖਾਂ ਚਚਾ ਤਿਸ,
ਨਾਜਮ ਆਜ਼ਮ ਯਾਹਿ[1] ॥੫੮॥ — [1]ਇਹ ਭਾਵ ਮੈਂ ਲਾਹੌਰ ਦਾ ਵੱਡਾ ਸੂਬਾ।
ਚੜ੍ਹਤ ਸਿੰਘ ਸਰਦਾਰ ਨੈ,
ਕਰ ਕੈ ਤਿਸ ਕੋ ਕੈਦ।
ਛੋਡ ਦਯੋ ਫਿਰ ਆਪ ਹੀ,
ਬਿਨ ਹੀ ਖੌਫ ਉਮੈਦ[1] ॥੫੯॥ — [1]ਡਰ ਤੇ ਆਸ ਤੋਂ ਬਿਨਾਂ।

ਜਗਤ ਬੀਚ ਇਸ ਬਾਤ ਕਾ,
ਅਮਰ ਰਹੈ ਜਸ ਨੀਕ।
ਤਾਂਤੇ ਤੁਮ ਕੋ ਚਾਹੀਏ,
ਕੀਨੀ ਏਹੀ ਠੀਕ ॥੯੦॥
ਬਾਤ ਸੁਨਤ ਯਹਿ ਚੜ੍ਹਤ ਸਿੰਘ,
ਦਯੋ ਦੁਰਾਨੀ ਛੋਰ।
ਕੀਓ ਅਟਕ ਤੈ ਪਾਰ ਵਹਿ,
ਖਿਲਤ[1] ਖਰਚ ਦੈ ਹੋਰ ॥੯੧॥
ਸਰ ਬੁਲੰਦ ਖਾਂ ਜਾਇ ਕੈ,
ਕਾਬਲ-ਪਤਿ ਕੇ ਪਾਸ।
ਮਹਿਮਾਂ ਚੜ੍ਹ ਸਿੰਘ ਕੀ ਕਰੀ,
ਸੁਨਿ ਸ਼ਹਿ ਖੁਸ਼ਿ ਹ੍ਵੈ ਖਾਸ[1] ॥੯੨॥
ਦੋਇ ਲਾਖ ਕਾ ਮੁਲਕ ਜੋ,
ਗੁਜਰਾਂਵਾਲ ਚੁਫੇਰ।
ਪੱਟਾ[1] ਲਿਖ ਕੈ ਪਠ ਦਯੋ,
ਚੜ੍ਹ ਸਿੰਘ ਪਾਸ ਭਲੇਰ[1] ॥੯੩॥
ਸਾਲ ਅਠਾਰਾਂ ਸੈ ਹੁਤੋ,
ਤਬੈ ਉਨੀਸ ਵਿਚਾਰਿ[1]।
ਇਤੀ ਭਯੋ ਯਹਿ ਧਜਾਇ ਅਬਿ,
ਗੁਰੁ ਪਦ ਪਦਮ ਜੁਹਾਰਿ ॥੯੪॥

ਇਤਿ ਸ੍ਰੀ ਗੁਰੁ ਪੰਥ ਪ੍ਰਕਾਸ਼ ਗ੍ਰੰਥੇ ਗਜਾਨ ਸਿੰਘ ਵਿਰਚਿਤੇ 'ਉਰਮਲ ਟਾਂਡੇ ਔਰ ਗੁੱਜਰਾਂਵਾਲੇ ਕਾ ਜੰਗ, ਰੁਤਾਸ ਛੁਡਾਵਨ, ਦੁਰਾਨੀ ਸਰ ਬੁਲੰਦ ਖਾਂ ਕੋ ਕੈਦ ਕਰਿ ਛੋਡਨ, ਮੁਲਕ ਮੱਲਨ ਪ੍ਰਸੰਗ', ਬਰਨਨੰ ਨਾਮ ਤ੍ਰਿਤਾਲੀਸਮੋਂ ਬਿਸ੍ਰਾਮ ॥੪੩॥

[1]ਪੁਸ਼ਾਕ, ਸਿਰੋਪਾਉ।

[1]ਬਹੁਤਾ।

[1]ਸਨਦ, ਅਧਿਕਾਰ ਪੱਤ੍ਰ।

[1]ਚੰਗੀ ਤਰ੍ਹਾਂ।

[1]ਤਦੋਂ ੧੮੧੯ ਬਿ: ਸੰਮਤ ਸੀ ਵਿਚਾਰ ਲਓ।

## ੪੪. {ਜੈਨ ਖ਼ਾਂ ਨੂੰ ਮਾਰ ਕੇ ਸਰਹੰਦ ਉਜਾੜਨੀ ਤੇ ਸਿੰਘਾਂ ਨੇ ਮੁਲਕ ਮੱਲਣੇ}

ਦੋਹਰਾ:

ਸ੍ਰੀ ਗੁਰੁ ਕਿਰਪਾ ਦ੍ਰਿਸ਼ਟਿ ਤੈ,
ਮਿਟਤਿ ਮੋਹ ਦੁਖ ਦੁੰਦ[1]। — [1]ਉਪੱਦ੍ਰਵ, ਵਿਘਨ।
ਜਯੋਂ ਘਨ[1] ਵਰਸੇ ਧੂਰਿ ਤਪ[2], — [1]ਬੱਦਲ। [2]ਤਪਸ਼।
ਦੁਰਭਿਖ[1] ਤਿਰਖਾ[2] ਬੰਦ ॥੧॥ — [1]ਕਾਲ, ਕਹਿਤ। [2]ਪਿਆਸ, ਤੇਹ।
ਮਾਰਿ ਜੈਨ ਖਾਂ ਕੇ ਤਈਂ,
ਕਰੀ ਸਰ੍ਹੰਦ ਉਜਾਰ।
ਮੁਲਕ ਦਬਾਯੋ ਪੰਥ ਜਯੋਂ,
ਸੁਨੋ ਕਥਾ ਵਹਿ ਸਾਰ[1] ॥੨॥ — [1]ਸ੍ਰੇਸ਼ਟ।
ਪੰਥ ਖਾਲਸੇ ਕਾ ਲਗਯੋ,
ਦਿਨ ਦਿਨ ਬਢਨ ਪ੍ਰਤਾਪ।
ਮਕਰ ਬਿਤੇ ਜਯੋਂ ਦਿਨ ਬਢਤ,
ਦੁਤੀਆ ਸਸੀ ਮਿਲਾਪ[1] ॥੩॥ — [1]ਮਕਰਰਾਸ਼ੀ (ਮਾਘ ਦੇ ਮਹੀਨੇ) ਦੇ ਬਤੀਤ ਹੋਣ ਤੋਂ ਜਿਵੇਂ ਦਿਨ ਵਧਦੇ ਹਨ ਅਤੇ ਦੂਜੇ ਤੋਂ (ਮਗਰੋਂ ਜਿਵੇਂ ਚੰਦ ਵਧਦਾ ਹੈ ਤੇ ਅੰਤ ਨੂੰ ਪੂਰਨ) ਚੰਦ ਦਾ ਮਿਲਾਪ ਹੋ ਜਾਂਦਾ ਹੈ। (ਮਾਘ ਦੀ ਸੰਗ੍ਰਾਂਦ ਤੋਂ ਸੂਰਜ ਮਕਰਰਾਸ਼ੀ 'ਚ ਪ੍ਰਵੇਸ਼ ਕਰਦਾ ਹੈ)।

ਮੱਲਯੋ ਮੁਲਕ ਪੰਜਾਬ ਜਬਿ,
ਪੰਥ ਜੋਰਿ ਸ਼ਮਸ਼ੇਰਿ।
ਚੜ੍ਹੇ ਫੇਰ ਸਰਹੰਦ ਪੈ,
ਹ੍ਵੈ ਕਰਿ ਸਿੰਘ ਦਲੇਰ ॥੪॥
ਜੈਨ ਖਾਨ ਨਾਜ਼ਮ ਹੁਤੋ,
ਤਬਿ ਜੋ ਬੀਚ ਸਰ੍ਹੰਦ।
ਸੋ ਚੜ੍ਹ ਕਰਿ ਕਿਤ ਗਯੋ ਥਾ,
ਦੌਰਾ ਕਰਨ ਬੁਲੰਦ[1] ॥੫॥ — [1]ਉੱਚਾ ਭਾਵ ਲੰਮਾ।

ਸ੍ਵੈਯਾ:

ਪੰਥ ਚਢਯੋ ਤਬਿ ਪਾਇ ਕੈ ਸਾਰ[1], — [1]ਖ਼ਬਰ।
ਸਰ੍ਹੰਦ ਪੈ ਦੁੰਦਭਿ ਦੀਹ[1] ਬਜੈ ਹੈਂ। — [1]ਭਾਰੀ ਧੌਂਸੇ।
ਤੁੰਗ[1] ਨਿਸ਼ਾਨ ਕਰੇ ਅਗਵਾਨ, — [1]ਉੱਚੇ।
ਛੁਟੇ ਫਰਰੇ ਸਮ ਬੀਜ ਲਸੈ ਹੈਂ[1]। — [1]ਬਿਜਲੀ ਵਾਂਗ ਚਮਕਦੇ ਹਨ।
ਪੇਖਿ ਜਿਨੈ ਅਰਿ ਲੱਜਤ ਭੱਜਤ,
ਜਾਇ ਲੁਕੈਂ ਮਧ ਖੋਹ ਗਿਰੈਂ[1] ਹੈਂ। — [1]ਪਹਾੜਾਂ ਦੀਆਂ ਕੰਦਰਾਂ ਵਿੱਚ।
ਆਇ ਮਿਲਯੋ ਪਟਲੇਸ[1] ਤਬੈ, — [1]ਪਟਿਆਲੇ ਦਾ ਰਾਜਾ (ਮਹਾਰਾਜਾ ਆਲਾ ਸਿੰਘ)।
ਨਿਜ ਲੈ ਕਰਿ ਸੈਨ ਸੁ ਪੰਥ ਮਧੈ ਹੈਂ ॥੬॥
ਬੀਰ ਬੁੱਢਾ ਸਿੰਘ ਧੀਰ ਮਹਾਂ,
ਰਣ-ਚੀਰ ਹਮੀਰ ਮ੍ਰਿਗੇਸ ਮਹਾਨੈਂ[1]। — [1]ਬਹੁਤਾ ਜੰਗ ਨੂੰ ਚੀਰਨ ਵਾਲਾ ਹਮੀਰ ਸਿੰਘ।
ਸਿੰਘ-ਬੁਲਾਕੀ ਗਜੈਪਤਿ-ਸਿੰਘ,

ਅਨੂਪ ਹਰੀ ਸਮ ਔਰ ਕਿਤਾਨੈ[1]।
[1]ਗਜਪਤਿ ਸਿੰਘ ਅਤੇ ਅਨੂਪ ਸਿੰਘ ਵਰਗੇ ਹੋਰ ਕਿਤਨੇ ਹੀ।
ਸੰਗ ਮਿਲੇ ਸਭਿ ਪੰਥਹਿ ਆਨਿ,
ਲਏ ਨਿਜ ਹੀ ਨਿਜ ਸੈਨ ਸੰਗਾਨੈ[1]।
[1]ਆਪੋ ਆਪਣੀ ਫੌਜ ਨਾਲ ਲੈ ਕੇ।
ਰਾਤਹਿ ਰਾਤ ਢੁਕੇ ਢਿਗ ਆਨਿ
ਸਰ੍ਹੰਦਿ, ਸਮਾਂ ਪਿਖਿ ਨੀਕ ਸੁਜਾਨੈ ॥੭॥
ਹ੍ਵੈ ਕਰਿ ਪਾਰ ਸਤੱਦ੍ਰਵ[1] ਤੈ,
[1]ਸਤਲੁਜ।
ਤਬਿ ਛੈਲ[1] ਮਝੈਲ ਅਏ ਮਿਲਿ ਧਾਈ।
[1]ਸੁੰਦਰ ਜਵਾਨ।
ਕੋਪ ਹੁਤੋ ਸਭਿ ਕੇ ਅਤਿਸੈ ਮਨਿ,
ਸੱਤ੍ਰੁਨ ਕੀ ਚਹਿਂ ਬੇਖ[1] ਗਵਾਈ।
[1]ਜੜ੍ਹ।
ਮਾਰਿ ਉਜਾਰਿ ਸਰ੍ਹੰਦਹਿਂ ਕੋ,
ਚਹਿਂ ਲੁੱਟ ਕੈ ਪੁੱਟ ਕੈ ਖਾਕ ਮਿਲਾਈ।
ਲੂਟ ਮਚਾਇ ਦਈ ਮਧ ਦੇਸੰ,
ਸਰ੍ਹੰਦ ਢਿਗੈਂ ਢੁਕਿ[1] ਪੈ ਸਭਿ ਆਈ ॥੮॥
[1]ਨੇੜੇ ਪਹੁੰਚ ਗਏ।
ਤੀਸ ਹਜਾਰਕ ਸਿੰਘ ਜਰਾਰ[1],
[1]ਬਹਾਦਰ (ਸੂਰਮੇਂ)।
ਹੁਤੋ ਅਸਵਾਰ ਲੜਾਕ ਉਦਾਰੈਂ।
ਔਰਹਿਂ ਪੈਦਲ ਤੈ ਅਸਵਾਰ,
ਲੁਟੇਰੇ ਬਧੇਰੇ ਮਿਲੇ ਸੁ ਅਪਾਰੈਂ।
ਗਾਮ ਸੁ ਧਾਮ ਤਮਾਮ ਲੁਟੇ
ਤੁਰਕਾਨਨ ਕੇ, ਕਰਿ ਆਮ ਲਚਾਰੈਂ[1]।
[1]ਬਹੁਤੇ ਦੁਖੀ ਕਰਕੇ।
ਫੌਜ ਹੁਤੀ ਸਰਹੰਦ ਵਿਖੈ ਤਬਿ,
ਸੋ ਸਭਿ ਜੰਗ ਹਿਤੈ ਭਈ ਤਜਾਰੈਂ ॥੯॥
ਸਾਰ ਗਈ ਜਬਿ ਨਾਜ਼ਮ ਪੈ[1],
[1]ਸੂਬੇ ਪਾਸ।
ਇਹੁ ਆਜ਼ਮ ਸਿੰਘਨ ਕੀ ਸੁ ਬਿਸੇਸੈਂ[1]।
[1]ਬਹੁਤੇ ਵੱਡੇ (ਬਹਾਦਰ) ਸਿੰਘਾਂ ਦੀ।
ਸੋ ਤਬਿ ਭੂਰ[1] ਬੰਦੋਬਸਤੈਂ,
[1]ਬਹੁਤਾ।
ਕਰਤੋ ਫਿਰਤੋ ਮੱਧ ਦੌਰੇ ਸੁ ਦੇਸੈਂ।
ਪਾਇ ਸੁ ਸਾਰ ਸਰ੍ਹੰਦ ਦਿਸਾ ਚਲ
ਆਵਤ ਭਾ ਬਿਨ ਦੇਰ ਪਰੇ ਸੈਂ[1]।
[1]ਦੇਰ ਪੈਣ ਤੋਂ ਭਾਵ ਹੋਣ ਤੋਂ ਬਿਨਾਂ ਹੀ।
ਸਿੰਘਨ ਪਾਇ ਕੈ ਭੇਤ ਸੁ ਧਾਇ ਕੈ,
ਘੇਰ ਲਯੋ ਤਹਿਂ ਜਾਇ ਕੈ ਵੇਸੈਂ[1] ॥੧੦॥
[1]ਚੰਗੀ ਤਰ੍ਹਾਂ।
ਗਾਮ ਬੁਲਾੜੇ ਦਿਸਾ, ਜਹਿਂ ਜੈਨ ਖਾਂ
ਪੀਰਹਿ ਕੇਰ ਮੁਕਾਨ ਅਬੈ ਹੈ।
ਤੀਨਕ ਕੋਸ ਸਰ੍ਹੰਦਹਿਂ ਤੈ,
ਬਡ ਹੋਇ ਗਯੋ ਭਟ-ਭੇਰ[1] ਤਬੈ ਹੈ।
[1]ਸੂਰਮਿਆਂ ਦਾ ਭੇੜ।
ਜੰਗ ਅਭੰਗ ਮਚਯੋ[1] ਤਿਸ ਸੰਗ,
[1]ਲਗਾਤਾਰ ਹੋਇਆ।
ਨਿਸੰਗ ਕਟੇ ਭਟ[1] ਅੰਗ ਜਬੈ ਹੈ।
[1]ਸੂਰਮਿਆਂ ਦੇ।
ਮੇਲਨ[1] ਤੀਰ ਬੰਦੂਖ ਗੁਲੇਲਨ
[1]ਬਰਛਿਆਂ।

ਕਰਿ, ਪਰਜੋ ਰਣ ਬੀਰ ਢਬੈਂ ਹੈ[1] ॥੧੧॥
[1]ਬਹਾਦਰਾਂ ਦੇ ਢੰਗ ਦਾ ਜੰਗ ਪਿਆ ਹੈ।

ਜੇਤਿਕ ਥੇ ਤੁਰਕੂ ਸਰਦਾਰ
ਅਪਾਰ, ਉਸੀ ਤਬਿ ਦੇਸ ਮਝਾਰੇ।
ਲੈ ਨਿਜ ਹੀ ਨਿਜ ਸੈਨ ਅਏ ਵਹਿ,
ਜੇਰ[1] ਹਕੂਮਤ ਨਾਜ਼ਮ ਸਾਰੇ।
[1]ਅਧੀਨ ਸਨ।

ਨਿਕਸੀ ਬਹੁ ਫੌਜ ਸਰ੍ਹੰਦਹਿਂ ਤੇ,
ਤਬਿ ਤੋਪ ਜੰਬੂਰੇ[1] ਲਏ ਸੰਗ ਭਾਰੇ।
[1]ਛੋਟੀਆਂ ਤੋਪਾਂ।

ਔਰ ਤੁਕਾਨ ਮਹਾਨ ਭਈ
ਇਕਠੀ, ਰਣ ਦੀਨ ਮਜੱਬ ਵਿਚਾਰੇ ॥੧੨॥

ਦੀਹ ਦਮਾਮਿਨ ਪੈ ਦੁਹਿਰੀ,
ਦਿਸ ਦੋਇਨ ਤੈ ਤਬਿ ਚੋਟ ਪਰੈ ਹੈ[1]।
[1]ਵੱਡਿਆਂ ਧੌਂਸਿਆਂ ਤੇ ਦੋਹਾਂ ਪਾਸਿਆਂ ਤੋਂ ਦੂਹਰੀ ਚੋਟ ਪੈਂਦੀ ਹੈ।

ਢੋਲ ਨਗਾਰੇ ਘਨੇ[1] ਸ਼ੁਤਰੀ[2]
[1]ਬਹੁਤੇ। [2]ਊਠਾਂ ਤੇ ਲੱਦੇ ਹੋਏ।

ਘਹਿਰੈਂ[1], ਰਵ ਮਾਰੂ[2] ਬਜਾਇ ਲਰੈ ਹੈਂ।
[1]ਗੂੰਜਦੇ ਹਨ। [2]ਮਾਰੂਰਾਗ ਦੀ ਅਵਾਜ਼।

ਦੋ ਦਿਸ ਤੈ ਰਿਸ ਕੈ ਲਰਹੀਂ,
ਖਿਸਕੈਂ ਨਹਿਂ ਪੈਰ ਨ ਧੈਰ ਹਰੈ ਹੈਂ[1]।
[1]ਧੀਰਜ ਨਹੀਂ ਛੱਡਦੇ।

ਦੀਨ ਮਜੱਬਹਿਂ ਹੇਤ ਅਜੱਬ,
ਗਜੱਬ ਲਰੈਂ ਦਿਸ ਦੋਇ ਭਰੈਂ ਹੈਂ[1] ॥੧੩॥
[1](ਆਪੋ ਆਪਣੇ) ਦੀਨ ਮਜ਼੍ਹਬ ਦੇ ਵਾਸਤੇ ਦੋਹਾਂ ਪਾਸਿਆਂ ਤੋਂ ਅਸਚਰਜ ਤੇ (ਗਜਬ) ਗੁੱਸੇ ਨਾਲ (ਭਰੈਂ ਹੈਂ) ਚੰਗੀ ਤਰ੍ਹਾਂ ਲੜਦੇ ਹਨ।

ਕਾਲ ਨਚਜੋ ਤਹਿਂ ਆਨ ਸਚਜੋ[1],
[1]ਸੱਚ ਜਾਣੋ।

ਨਹਿਂ ਕੋਇ ਤਚਜੋ ਚਹਿ ਜੰਗ ਤਹਾਂਏ[1]।
[1]ਉੱਥੇ ਕੋਈ ਵੀ ਜੰਗ ਛੱਡਣਾ ਨਹੀਂ ਚਾਹੁੰਦਾ।

ਯੱਦਪਿ ਧੈਰ ਧਰੇ[1] ਲਰ ਹੈਂ ਸਭਿ,
[1]ਭਾਵੇਂ ਧੀਰਜ ਧਾਰ ਕੇ।

ਪੈਰ ਪਿਛਾਹਿਂ ਨ ਕੋ ਇਕ ਚਾਏ।
ਤੱਦਪਿ ਸਿੰਘ ਲਰੈਂ ਤਨ ਦੈ,
ਤੁਰਕੂ ਲਰ ਹੈਂ ਸਭਿ ਜਾਨ ਬਚਾਏ।
ਜੁੱਧ ਅਖੀਰ ਸੁ ਬੀਰ ਕਹੇਂ,
ਹਰਿ ਗਜਾਨ ਸੁ ਗਜਾਨ ਦੈ ਖੂਬ ਲਗਾਏਂ[1] ॥੧੪॥
[1]ਸੂਰਮੇਂ ਕਹਿੰਦੇ ਹਨ ਕਿ ਇਹ ਅਖ਼ੀਰਲਾ ਜੰਗ ਹੈ, ਗਿਆਨ ਸਿੰਘ (ਕਹਿੰਦਾ ਹੈ ਕਿ) ਚੰਗਾ (ਗਜਾਨ) ਉਪਦੇਸ਼ ਦੇ ਕੇ ਲੜਾਉਂਦੇ ਹਨ।

ਜੁੱਥਨ ਜੁੱਥ ਅਲੁੱਥ-ਪਲੁੱਥਹਿ[1],
[1]ਜੱਥਿਆਂ ਦੇ ਜੱਥੇ ਉਲੱਦ ਪੁਲੱਦ ਕਰ ਦਿੱਤੇ।

ਲੁੱਥਨ ਊੱਪਰ ਲੁੱਥ ਚਢਾਈ।
ਰੁੰਡ ਬਿਤੁੰਡ ਪਰੇ ਝੁੰਡ ਝੁੰਡਨ,
ਮੁੰਡਨ ਕੁੰਡਨ ਸ੍ਰੋਣ ਭਰਾਈ[1]।
[1]ਢੇਰਾਂ ਦੇ ਢੇਰ ਬਿਨਾਂ ਮੂੰਹਾਂ ਤੋਂ ਧੜ ਤੇ ਸਿਰ ਪਏ ਹਨ ਅਤੇ ਲਹੂ ਨਾਲ ਕੁੰਡ (ਟੋਏ) ਭਰ ਗਏ।

ਸੱਥਲ ਹੱਥ ਭੁਜਾ ਕੱਟਿ ਮੱਥ,
ਸੁਪੱਥ ਕੁਪੱਥ ਕਰਜੋ ਇਕਸਾਈ[1]।
[1]ਪੱਟ, ਹੱਥ ਤੇ ਮੱਥੇ ਕੱਟ ਕੇ ਚੰਗੇ ਇਕਸਾਰ ਰਾਹ ਤੋਂ ਕੁਰਾਹ ਕਰ ਦਿੱਤਾ।

ਕਿੰਸਕ ਸੇਂਬਲ ਕੋ ਬਨ ਫੂਲ
ਝਰਜੋ ਜਨੁ ਔਨਿ ਸਬੀਰਨਿ ਛਾਈ[1] ॥੧੫॥
[1]ਜਾਣੋ ਕੇਸੂ ਤੇ ਸਿੰਬਲ ਦੇ ਬਗੀਚੇ ਵਿੱਚੋਂ ਫੁੱਲਾਂ ਦੇ ਝੜਨ ਵਾਂਗ ਸੂਰਮਿਆਂ ਨੇ ਸਾਰੀ ਧਰਤੀ ਨੂੰ ਢੱਕ ਲਿਆ ਹੈ।

ਅੱਸ੍ਵ ਕਟੇ ਕਿਤ ਊਂਟ ਲਟੇ,
ਗਜ ਪੇਟ ਫਟੇ ਬਿਨ ਸੁੰਡ ਲਚਾਰੀ[1]।

[1]ਕਿਤੇ ਘੋੜੇ ਕੱਟੇ ਪਏ ਹਨ, ਕਿਤੇ ਊਠ ਲਿਟੇ ਪਏ ਹਨ, ਕਿਤੇ ਪੇਟ ਫਟੇ ਹਾਥੀ ਸੁੰਡ ਤੋਂ ਬਿਨਾਂ ਦਖੀ ਪਏ ਹਨ।

ਬੀਰ ਪਰੇ ਤਰਫੈਂ ਕਿਤ ਘਾਇਲ,
ਆਬਹਿਂ ਆਬ ਸ਼ਿਤਾਬ ਉਚਾਰੀ[1]।

[1]ਕਿਤੇ ਸੂਰਮੇਂ ਜ਼ਖ਼ਮੀਂ ਹੋਏ ਪਏ ਤੜਫਦੇ ਹਨ, ਪਾਣੀ ਪਾਣੀ ਛੇਤੀ (ਮੁੱਖੋਂ) ਕਹਿੰਦੇ ਹਨ।

ਅੰਗਨ ਸੰਗ ਸਕੀਰਣ ਕੀਨ
ਧਰਾ, ਪਲ ਸ੍ਰੌਣਤ ਸੰਗ ਅਪਾਰੀ[1]।

[1]ਅੰਗਾਂ ਨਾਲ ਅਤੇ ਮਾਸ ਤੇ ਲਹੂ ਨਾਲ (ਅਪਾਰੀ) ਬਹੁਤੀ ਧਰਤੀ ਢੱਕ ਦਿੱਤੀ।

ਮਾਨਹੁ ਰਾਜ ਸਿੰਘਾਨ ਸ਼ਗੁਨ
ਸੁਹਾਗ ਸਨੀ ਚੁਨਰੀ ਧਰ ਧਾਰੀ[1] ॥੧੬॥

[1]ਜਾਣੋ ਸਿੰਘਾਂ ਦੇਰਾਜ ਦੇ ਸ਼ਗਨ ਲਈ ਧਰਤੀ ਨੇ ਸੁਹਾਗ ਭਰੀ ਚੁੰਨੀ ਧਾਰੀ ਹੈ।

ਸਜਾਲ ਸ੍ਵਾਨ ਗਿਧੈਂ ਬ੍ਰਿਕ ਕਾਕ,
ਬਿਲਾਕ ਇਲੈਂ ਬਹੁ ਆਮਿਖ ਖੈਹੈਂ[1]।

[1]ਗਿੱਦੜ, ਕੁੱਤੇ, ਗਿਰਝਾਂ, ਬਘਿਆੜ, ਕਾਂ, ਬਿੱਲੇ ਤੇ ਇੱਲਾਂ ਬਹੁਤਾ ਮਾਸ ਖਾਂਦੇ ਹਨ।

ਖੇਤ ਖਵੀਸ ਖਰੇ ਖੁੱਲਿ ਖੋਪਰੀ
ਖਾਵਤ, ਭੈਰਵਿ ਭੂਤ ਨਚੈ ਹੈਂ[1]।

[1]ਜੰਗ ਵਿੱਚ ਖਵੀਸ (ਜਿੰਨ, ਦੇਉ) ਚੰਗੀ ਤਰ੍ਹਾਂ ਅਜ਼ਾਦੀ ਨਾਲ ਖੋਪਰੀਆਂ ਖਾਂਦੇ ਹਨ ਅਤੇ ਭੈਰੋਂ ਤੇ ਭੂਤ ਨਚਦੇ ਹਨ।

ਜੋਗਨਿ ਚੰਡ ਪ੍ਰਚੰਡ ਪਿਸਾਚਨਿ,
ਸ੍ਰੌਣਤ ਖੱਪਰ ਪੂਰਿ ਅਚੈ ਹੈਂ[1]।

[1]ਤੇਜ ਜੋਗਣੀਆਂ ਤੇ ਬਹੁਤੀਆਂ ਤੇਜ ਭੂਤਨੀਆਂ ਲਹੂ ਦੇ ਖੱਪਰ ਭਰ ਕੇ ਪੀਂਦੀਆਂ ਹਨ।

ਮਾਨਹੁ ਲੂਟ ਮਚੀ ਦਿਹਲੀ ਕਿਤ,
ਖੇਲਤ ਫਾਗ ਸਰਾਗ ਸਿੰਚੈ ਹੈਂ[1] ॥੧੭॥

[1](ਫਾਗ) ਹੋਲੀ ਖੇਡਦੇ ਹੋਏ (ਸਰਾਗ) ਪ੍ਰੇਮ ਨਾਲ (ਰੰਗ) ਸਿੰਚੈ ਹੈਂ) ਛਿੜਕਦੇ ਹਨ।

ਆਂਤ ਗਰੇ ਬਹੁ ਭਾਂਤਿ ਧਰੇ,
ਅਨੁਰਾਗ ਭਰੇ ਕਿਲਕੈ ਸ਼ਿਵ ਸੈਨਾ[1]।

[1]ਸ਼ਿਵ ਦੀ ਫ਼ੌਜ (ਭੂਤ ਆਦਿ) ਬਹੁਤ ਤਰ੍ਹਾਂ ਆਂਦਰਾਂ ਗਲ ਵਿੱਚ ਪਾ ਕੇ ਤੇ ਪ੍ਰੇਮ ਵਿੱਚ ਭਰ ਕੇ ਚੀਕਾਂ ਮਾਰਦੀ ਹੈ।

ਪਾਰਤ ਐਲ ਚੁਰੈਲ ਡਕਾਰਤ,
ਮਾਰਤ ਹਾਂਕ ਅਥਾਹ ਸੁ ਬੈਨਾ[1]।

[1]ਚੁੜੇਲਾਂਰੌਲਾਂ ਪਾਉਂਦੀਆਂ ਤੇ ਡਕਾਰ ਲੈਂਦੀਆਂ ਹਨ, (ਸੁ) ਉਹ (ਅਥਾਹ) ਬਹੁਤੀਆਂ (ਬੈਨਾ) ਅਵਾਜ਼ਾਂ ਨਾਲ ਹਾਕਾਂ ਮਾਰਦੀਆਂ ਹਨ।

ਮੂੰਡਨ ਸੋਂ ਗਜ ਖਾਲ ਭਰੀ,
ਸ਼ਿਵ ਬੈਲ ਲਦਯੋ ਤਰਬੂਜਨ ਐਨਾ[1]।

[1](ਸ਼ਿਵ ਨੇ) ਹਾਥੀ ਦੀ ਖਲ (ਸੂਰਮਿਆਂ ਦੇ) ਸਿਰਾਂ ਨਾਲ ਭਰ ਲਈ ਹੈ ਜਾਣੋ ਇਹ ਸ਼ਿਵ ਨੇ (ਐਨਾ) ਚੰਗੇ ਮਤੀਰਿਆਂ ਦਾ ਬੈਲ ਲੱਦਿਆ ਹੈ।

ਹੇਰਿ ਹਿਰਾਨ ਰਹੇ ਅਸੁਰੈਂ ਸੁਰ[1],

[1]ਦੈਂਤ ਤੇ ਦੇਵਤੇ।

ਸਿੰਘਨ ਸੰਗ ਲਰਯੋ ਅਸ ਜੈਨਾ[1] ॥੧੮॥

[1]ਜੈਨ ਖ਼ਾਂ ਸੂਬਾ ਸਰਹੰਦ।

ਘੋਰ ਘਤਯੋ ਘਮਸਾਨ ਘਨੋ,
ਘਨ ਸੇ ਘੁਮਡੇ ਦਲ ਦੋਇ ਦਿਸੈ ਹੈਂ[1]।

[1]ਦੋਹਾਂ ਪਾਸਿਆਂ ਤੋਂ ਦਲ ਬੱਦਲ ਵਾਂਗ ਉੱਛਲ ਕੇ ਆਏ ਤੇ ਬਹੁਤਾ ਭਿਆਨਕ ਜੰਗ ਪਾਇਆ।

ਧੂਰਿ ਚਢੀ ਨਭ ਸੂਰ ਗਯੋ ਦਬ,

ਸੂਰ ਬਰੇ ਬਹੁ ਹੂਰਨ ਐਹੈਂ[1]।

[1]ਅਕਾਸ਼ ਵਿੱਚ (ਐਸੀ) ਧੂੜ ਚੜ੍ਹੀ (ਜਿਸ ਨਾਲ) ਸੂਰਜ ਢੱਕਿਆ ਗਿਆ, ਬਹੁਤੇ ਸੂਰਮਿਆਂ ਨੂੰ ਹੂਰਾਂ ਨੇ ਆ ਕੇ ਵਰ ਲਿਆ।

ਇੰਦ-ਬਧੂ ਸਮ ਆਨਨ ਸੂਰਨ,
ਕੂਰਨ ਕੇ ਜਰਦੀ ਜਰਦੈ ਹੈਂ[1]।

[1]ਸੂਰਮਿਆਂ ਦੇ ਮੂੰਹ ਚੀਚ ਵਹੁਟੀਆਂ ਵਰਗੇ ਲਾਲ ਹਨ ਅਤੇ ਕਾਇਰਾਂ ਦੇ ਮੂੰਹ ਪਲਿੱਤਣ ਨਾਲ ਪੀਲੇ ਹੋ ਰਹੇ ਹਨ।

ਮਾਰਹਿ ਮਾਰ ਰਟੈਂ ਲਲਕਾਰ,
ਉਘਾਰਿ ਮਨੋ ਭਟ ਸੌਂਚੀ ਖਿਲੈ ਹੈਂ[1] ॥੧੯॥

[1]ਸੂਰਮੇਂ ਲਲਕਾਰ ਕੇ ਮਾਰ ਲੌ ਮਾਰ ਲੌ ਕਹਿੰਦੇ ਹਨ ਸੂਰਮੇਂ (ਉਘਾਰਿ) ਖੁੱਲ੍ਹ ਕੇ ਜਾਣੋ (ਮੱਲਾਂ ਵਾਂਗ) ਸੌਂਚੀ (ਤਲੀਆਂ ਮਾਰਨ ਦੀ ਖੇਡ) ਖੇਡ ਰਹੇ ਹਨ।

ਤੀਸ ਹਜਾਰਕ ਸਿੰਘ ਜੁਵਾਨ,
ਤੁਕਾਨਿ ਮਹਾਨ ਜੁਰੀ ਤਹਿਂ ਆਈ।
ਮਾਰਿ ਤੁਵਾਰ ਹੁਲਾਰਿ ਭੁਜਾ ਭੱਟ[1],
ਏਕਹਿ ਬਾਰ ਦੁਫਾਰ ਕਰਾਈ।
ਦੋ ਦਿਸ ਤੈ ਰਿਸ ਤੈ ਗੁਲਕਾ
ਸਰ ਡਾਰਤ, ਸਾਵਨ ਮੇਘ ਲਜਾਈ[1]।

[1]ਸੂਰਮਿਆਂ ਨੇ ਬਾਂਹਾਂ ਉਲਾਰ ਕੇ।

[1]ਦੋਹਾਂ ਪਾਸਿਆਂ ਤੋਂ ਗ਼ੁੱਸੇ ਨਾਲ ਗੋਲੀਆਂ ਤੇ ਤੀਰ ਸੁਟਦੇ ਭਾਵ ਮਾਰਦੇ ਹਨ (ਜਿਸ ਨੂੰ ਦੇਖ ਕੇ) ਸਾਵਣ ਮਹੀਨੇ ਦਾ ਬੱਦਲ ਸ਼ਰਮਸਾਰ ਹੋ ਰਿਹਾ ਹੈ।

ਜੋਧਨ ਜਾਮ ਜੁਗੈਂ ਜੁਟਿ ਜੰਗਿ,
ਧਰਾ ਸਭਿ ਲਾਲ ਗੁਲਾਲ ਬਨਾਬੀ[1] ॥੨੦॥

[1]ਸੂਰਮਿਆਂ ਨੇ ਦੋ ਪਹਿਰ ਜੰਗ ਵਿੱਚ ਜੁੱਟ ਕੇ ਸਾਰੀ ਧਰਤੀ ਗੁਲਾਲ (ਵਾਂਗ ਗਾਹੜੀ) ਲਾਲ ਬਣਾ ਦਿੱਤੀ।

ਐਨ ਲਖਜੋ ਤਬਿ ਜੈਨਹਿ, ਗੈਨ
ਦਸੋ ਦਿਸ ਨੈਨ ਪਸਾਰ ਜਬੈ ਹੈ[1]।
ਸਿੰਘਹਿ ਸਿੰਘ ਦਿਸੈਂ ਭਟ ਸਾਯੁਧ,
ਬੁੱਧਿ ਗਈ ਯੁੱਧ ਕੈਸ ਥਵੈ ਹੈਂ[1]।

[1]ਜਦੋਂ ਜੈਨੇ ਨੇ ਅੱਖਾਂ ਖੋਲ੍ਹ ਕੇ ਅਕਾਸ਼ ਤੇ ਦਸੋ ਦਿਸ਼ਾ ਵੱਲ ਦੇਖਿਆ ਤਦੋਂ।

[1]ਸ਼ਸਤ੍ਰਧਾਰੀ ਸੂਰਮੇਂ ਸਿੰਘ ਹੀ ਸਿੰਘ ਦਿਸਦੇ ਹਨ (ਜੈਨੇ ਦੀ) ਬੁੱਧ ਮਾਰੀ ਗਈ (ਤੇ ਕਹਿੰਦਾ ਹੈ ਕਿ) ਜੰਗ ਕਿਵੇਂ ਹੋਵੇਗਾ?

ਜਾਨ ਲਯੋ ਅਬਿ ਜਾਂਨ ਬਚੈ ਨ,
ਭਗਾਨ ਬਨੈ ਸਿੰਘ ਜਾਨ ਨ ਦੈਹੈਂ[1]।
ਜੂਝ ਮਰੋਂ ਰਣ ਰੂਝ ਲਰੋਂ ਅਬਿ,
ਸੂਝ ਪਰੀ ਇਹੁ ਬੂਝ ਸੰਗੈ ਹੈਂ[1] ॥੨੧॥

[1]ਭੱਜਣਾ ਬਣਦਾ ਹੈ ਪਰ ਸਿੰਘ ਜਾਣ ਨਹੀਂ ਦੇਣਗੇ।

[1]ਏਸ (ਬੂਝ) ਸਮਝ ਨਾਲ (ਜੈਨੇ ਨੂੰ ਇਹ ਗੱਲ) (ਸੂਝ) ਦਿਸ ਪਈ ਕਿ ਹੁਣ ਮੈਂ ਜੰਗ ਵਿੱਚਰੁੱਝ ਕੇ (ਫਸ ਕੇ) ਜੰਗ ਵਿੱਚ ਲੜਾਂ ਤੇ ਲੜ ਕੇ ਮਰ ਜਾਵਾਂ।

ਲੈ ਕਰਿ ਬੀਰਨ ਧੀਰ ਅਮੀਰਨ
ਭੀਰ, ਸਰੀਰ ਸੰਜੋਇ ਲਪੱਟੈਂ[1]।

[1]ਸੂਰਮਿਆਂ ਤੇ ਧੀਰਜਵਾਨ ਅਮੀਰਾਂ ਦੀ ਭੀੜ ਨੂੰ ਨਾਲ ਲੈ ਕੇ (ਤੇ ਆਪਣੇ) ਸਰੀਰ ਤੇ ਸੰਜੋਅ ਪਹਿਨ ਕੇ।

ਆਨ ਧਸਜੋਂ ਰਸ-ਬੀਰ ਰਸਜੋ,
ਬਹੁ ਸਿੰਘਨ ਤਾਂਇ ਕਸਜੋ ਭਲ ਭੱਟੈਂ[1]।

[1]ਬੀਰ-ਰਸ 'ਚ ਮਿਲਿਆ ਹੋਇਆ (ਜੈਨਾ ਸਿੰਘਾਂ ਵਿੱਚ) ਆ ਵੜਿਆ (ਆ ਕੇ) ਬਹੁਤੇ ਸਿੰਘ ਸੂਰਮਿਆਂ ਨੂੰ ਚੰਗੀ ਤਰ੍ਹਾਂ (ਕਸਜੋ) ਦਬਾਇਆ।

ਸਿੰਘ ਕਪੂਰ ਜੱਸਾ ਹਰਿ[1] ਆਦਿ
ਸੂਦਾਰਨ, ਦੈ ਕਰਿ ਜੋਰ ਅਘੱਟੈਂ[1]।
ਮਾਰਿ ਸਥਾਰ[1] ਅਪਾਰ ਕਰਜੋ,

[1]ਜੱਸਾ ਸਿੰਘ।

[1]ਲਗਾਤਾਰ।

[1]ਸੱਥਰ, ਢੇਰ।

ਜਿਮ ਖੇਤ ਜਮਾਰ[1] ਬਢਯੋ ਮਿਲਿ ਜੱਟੈਂ ॥੨੨॥ — [1]ਜੁਆਰ ਦਾ।

ਤੁੱਪਕ ਤੀਰ ਤੁਵਾਰ ਸੁ ਤੀਛਨ,
ਭੀਛਨ ਭੂਰ ਬਰੱਛਿ ਤਿਰੱਛੀ[1]। — [1]ਬੰਦੂਕਾਂ, ਤੀਰਾਂ, ਤਿੱਖੀਆਂ ਤਲਵਾਰਾਂ ਤੇ ਬਹੁਤੀਆਂ ਤਿੱਖੀਆਂ ਤੇ ਭਿਆਨਕ ਬਰਛੀਆਂ ਨਾਲ।

ਢੇਰ ਨਿਬੇਰ ਸੁਟੇ ਬਿਨ ਬੇਰ,
ਅਖੇਰ ਕਰੇ ਜਨੁ ਬਾਜਨ ਪੱਛੀ[1]। — [1]ਬਿਨਾਂ ਦੇਰੀ ਤੋਂ ਬਹੁਤ ਨਿਬੇੜ ਸੁੱਟੇ ਭਾਵ ਮਾਰ ਦਿੱਤੇ, ਜਾਣੋ ਬਾਜ ਪੰਛੀਆਂ ਦਾ ਹੀ ਸ਼ਿਕਾਰ ਕਰ ਰਹੇ ਹਨ।

ਡਿੱਗਤ ਭਾਰੇ ਮੁਨਾਰੇ ਤਰੂ ਸਮ,
ਬਜਾਰਿ ਉਖਾਰਿ ਸੁਟੇ ਜਨੁ ਲੱਛੀ[1]। — [1]ਜਿਵੇਂ ਹਵਾ ਭਾਰੀ ਮੁਨਾਰਿਆਂ ਨੂੰ ਡੇਗ ਦਿੰਦੀ ਹੈ ਤੇ ਲੱਖਾਂ ਹੀ ਦਰੱਖ਼ਤਾਂ ਨੂੰ ਉਖੇੜ ਕੇ ਸੁੱਟ ਦਿੰਦੀ ਹੈ, (ਤਿਵੇਂ ਉਸ ਹਵਾ ਵਾਂਗ ਸਿੰਘਾਂ ਨੇ ਵੱਡੇ ਵੱਡੇ ਤੁਰਕਾਂ ਨੂੰ ਮਾਰ ਕੇ ਡੇਗ ਦਿੱਤਾ ਹੈ।)

ਤੀਨਕ ਕੋਸ ਜਮੀਨ ਰੰਗੀਨ,
ਸਕੀਰਣ ਕੀਨ ਤਬੈ ਬਿਧਿ ਅੱਛੀ[1] ॥੨੩॥ — [1](ਤਦੋਂ) ਤਿੰਨ ਕੁ ਕੋਹ ਜ਼ਮੀਨ (ਖ਼ੂਨ ਨਾਲ) ਚੰਗੀ ਤਰ੍ਹਾਂਰੰਗ ਦਿੱਤੀ (ਤੇ ਮੁਰਦਿਆਂ ਨਾਲ) (ਸੰਕੀਰਨ ਕੀਨ) ਢੱਕ ਦਿੱਤੀ।

ਚੌਪਈ:

ਮਚਯੋ ਜੰਗ ਦੁਹਿ ਦਿਸ ਤੈ ਭਾਰੀ।
ਚਲੀ ਬੰਦੂਕ ਅਚੂਕ[1] ਅਪਾਰੀ। — [1](ਨਿਸ਼ਾਨੇ ਤੋਂ) ਨਾ ਚੁੱਕਣ ਵਾਲੀਆਂ।
ਚਢੀ ਲੁੱਥ ਪਰ ਲੁੱਥ ਮਹਾਨੇ।
ਭੈਰਵ ਭੂਤ ਪ੍ਰੇਤ ਹੁਲਸਾਨੇ[1] ॥੨੪॥ — [1]ਖ਼ੁਸ਼ ਹੋਏ।
ਪਲਚਰ ਪਲ ਚਰਿ ਤਚਿ ਕਿਲਕਾਰੈਂ[1]। — [1]ਮਾਸ ਖਾਣੇ (ਜੀਵ) ਮਾਸ ਖਾ ਕੇ ਚੀਕਾਂ ਮਾਰਦੇ ਹਨ।
ਨਾਚਤ ਮਾਚਤ ਰਾਚਤ ਕਾਰੈਂ[1]। — [1](ਮਾਚਤ) ਖ਼ੁਸ਼ ਹੋ ਕੇ ਨੱਚਦੇ ਤੇ ਆਪੋ ਆਪਣੇ (ਕਾਰੈਂ) ਕੰਮਾਂ ਵਿੱਚ (ਰਾਚਤ) ਲੀਨ ਹੁੰਦੇ ਹਨ।
ਭਈ ਸਕੀਰਣ ਭੂਮਿ ਬਿਸਾਲਾ[1]। — [1]ਬਹੁਤੀ ਧਰਤੀ ਢਕੀ ਗਈ।
ਝਰਯੋ ਮਨੋ ਨਰਗਸ ਬਨ ਜਾਲਾ[1] ॥੨੫॥ — [1]ਜਾਣੋ ਨਰਗਸ ਦੇ ਫੁੱਲਾਂ ਦਾ ਸਾਰਾ ਬਗੀਚਾ ਹੀ ਝੜ ਪਿਆ ਹੈ।
ਸਿੰਘਨ ਸਮ[1] ਸਭਿ ਸਿੰਘ ਗਰੱਜੈਂ। — [1]ਸ਼ੇਰਾਂ ਵਾਂਗ।
ਮੁਗਲ ਪਠਾਨਨ ਤਈਂ ਤਰੱਜੈਂ[1]। — [1]ਤਾੜਦੇ ਹਨ।
ਮਾਰਤ ਬੈਰਿਨ ਕੋ ਨਹਿ ਰੱਜੈਂ।
ਮੁਖ ਨਹਿਂ ਢਾਲ ਸੰਗ ਨਿਜ ਕੱਜੈਂ ॥੨੬॥
ਖੈਂਚਿ ਤੇਗ ਬਲਿ ਬੇਗ ਯੁਤੈ ਹੈਂ[1]। — [1]ਬਲ ਨਾਲ ਛੇਤੀ ਤਲਵਾਰ ਖਿਚਦੇ ਹਨ।
ਅੱਤ੍ਰੀ ਛੱਤ੍ਰੀ ਸਿੰਘ ਹਤੈ ਹੈਂ[1]। — [1]ਸ਼ਸਤ੍ਰ-ਧਾਰੀ (ਅਤ੍ਰੀ) ਸੂਰਮੇਂ ਸਿੰਘ (ਦੁਸ਼ਮਨਾਂ ਨੂੰ) ਮਾਰਦੇ ਹਨ।
ਧਰ ਪਰ ਕਾਟ ਦੁ-ਧਰ ਕਰਿ ਸੱਟੈਂ[1]। — [1]ਕੱਟ ਕੇ ਦੋ ਧੜ ਕਰ ਕੇ ਧਰਤੀ ਤੇ ਸੁੱਟ ਦੇਂਦੇ ਹਨ।
ਕਦਲੀ ਬਨ ਬਾਢੀ ਜਨੁ ਕੱਟੈਂ[1] ॥੨੭॥ — [1]ਜਾਣੋ ਕੇਲੇ ਦੇ ਬਗੀਚੇ ਨੂੰ ਤਖਾਣ ਕੱਟਦੇ ਹਨ।
ਜਬੈ ਮਾਰਿ ਅਤਿ ਬਹੁ ਧਰ ਗੇਰੇ।
ਕੋਪਯੋ ਨਾਜ਼ਮ[1] ਹਰਿ ਬਧੇਰੇ। — [1]ਸੂਬਾ (ਜੈਨ ਖ਼ਾਂ)।
ਲੈ ਨਿਜ ਸੰਗੈਂ ਬੀਰ ਅਪਾਰੈਂ।
ਪਾਉਂ ਰੋਪਿ[1] ਹ੍ਵੈ ਲਰਯੋ ਅਗਾਰੈਂ ॥੨੮॥ — [1]ਪੈਰ ਜਮਾ ਕੇ।
ਘਨੇ ਸਿੰਘ ਕਰਿ ਘਾਇਲ[1] ਗੇਰੇ। — [1]ਜ਼ਖ਼ਮੀ।

ਦਿਸ ਸਰੁੰਦ ਚਾਲਜੋ ਅੱਸ੍ਵ ਛੇਰੇ[1]। — [1]ਘੋੜਾ ਛੇੜ ਕੇ।
ਪਿਖਿ ਤਬਿ ਜੱਸੇ ਸਿੰਘ ਉਦਾਰੈਂ।
ਆਲੂਵਾਲੀਏ ਬਡ ਸਰਦਾਰੈਂ ॥ ੨੯ ॥
ਛੇੜਿ ਤੁਰੰਗ ਨਿਸੰਗ ਸੁ ਧੈ ਕੈ[1]। — [1]ਭੱਜ ਕੇ।
ਗਰਜ ਤਰਜ ਤਿਹ ਬਰਜ ਸੁਨੈ ਕੈ[1]। — [1]ਤਿਸ ਨੂੰ ਗੱਜ ਕੇ ਤਾੜਿਆ ਤੇ ਸੁਣਾ ਕੇ ਵਰਜਿਆ।
ਸਿੰਘ ਜੀ ਭਬਕਿ ਸਿੰਘ ਸਮ ਭਾਰੀ[1]। — [1]ਜੱਸਾ ਸਿੰਘ ਜੀ ਨੇ ਸ਼ੇਰ ਵਾਂਗ ਭਾਰੀ ਭਬਕ ਮਾਰ ਕੇ।
ਜੈਨ ਖਾਨ ਪ੍ਰਤਿ ਐਸ ਉਚਾਰੀ ॥ ੩੦ ॥
ਦੌਰਿ ਕਹੀਂ ਅਬਿ ਤਿਯ ਮਾਂ ਪਾਸੈਂ।
ਜੈਹੈਂ[1], ਖਰ੍ਹਾ ਹੋਹੁ ਲਰ ਖਾਸੈਂ[2]। — [1]ਵਹੁਟੀ ਮਾਂ ਕੋਲ ਜਾਵੇਂਗਾ? [2]ਆਪ ਲੜ।
ਹਮ ਤੁਮ ਕੋ ਅਬਿ ਜਾਨ ਨ ਦੈਹੈਂ।
ਗੀਦੀ ਕਰੋਂ ਨ ਸ਼ਹੀਦੀ ਲੈਹੈਂ ॥ ੩੧ ॥
ਸੰਮੁਖ ਥਿਰਿ ਲਰ ਬਲ ਧਰਿ ਆਈ[1]। — [1]ਆ ਕੇ ਬਲ ਧਾਰ ਕੇ ਅਤੇ ਸਾਹਮਣੇ ਟਿਕ ਕੇ ਲੜ।
ਕੈ ਸ਼ਸਤ੍ਰ ਤਜਿ ਭਜਿ ਸ਼ਰਨਾਈ[1]। — [1]ਸ਼ਰਨ ਗ੍ਰਹਿਣ ਕਰ ਲੈ।
ਇਹੁ ਸੁਨਿ ਸਹੀ ਮਾਨਿ ਗੁਨਿ[1] ਜੈਨਾ। — [1]ਠੀਕ ਮੰਨ ਕੇ ਤੇ ਵਿਚਾਰ ਕੇ।
ਰੁਕਜੋ ਝੁਕਜੋ ਬੁੱਕਜੋ ਬਲ ਐਨ[1] ॥ ੩੨ ॥ — [1]ਬਲੀ ਜੈਨਾ ਪੈਰ ਜਮਾ ਕੇ ਝੁੱਕਿਆ ਤੇ ਗੱਜਿਆ।
ਸੈਨ ਬਟੋਰਿ ਐਨ ਫਿਰ ਲਰਿਓ[1]। — [1]ਫੌਜ ਇਕੱਠੀ ਕਰ ਕੇ ਫੇਰ ਚੰਗੀ ਤਰ੍ਹਾਂ ਲੜਿਆ।
ਤੀਰਨ ਸੋਂ ਬਹੁ ਬੀਰਨ ਹਰਿਓ[1]। — [1]ਮਾਰਿਆ।
ਹੁਤੀ ਸੰਜੋਇ ਫੁਲਾਦੀ ਪਹਿਰੀ।
ਗੋਲੀ ਕਾਨੀ[1] ਧਸੈ ਨ ਗਹਿਰੀ[2] ॥ ੩੩ ॥ — [1]ਤੀਰ। [2]ਡੂੰਘੀ ਨਹੀਂ ਖੁੱਭਦੀ।
ਯੱਦਪਿ ਬਹੁ ਸਿੰਘਨ ਝੁਕਿ ਝੋਕੀਂ[1]। — [1]ਝੁਕ ਕੇ (ਗੋਲੀਆਂ) (ਝੋਕੀਂ) ਚਲਾਈਆਂ।
ਰੋਕੀਂ ਲੋਹ ਢਾਲ[1] ਗਈਂ ਫੋਕੀਂ। — [1](ਜੈਨੇ ਨੇ) ਲੋਹੇ ਦੀ ਢਾਲ ਤੇ ਰੋਕ ਲਈਆਂ।
ਸਿੰਘ ਅਧਿਕ ਜਬਿ ਉਨ ਦਲ-ਮਲੇ।
ਗੁਰੁ ਮਨਾਇ ਜੱਸਾ ਸਿੰਘ ਭਲੇ ॥ ੩੪ ॥
ਤੱਕਿ ਬੰਦੂਕ ਅਦੂਖ[1] ਦੁਨਾਲੀ। — [1]ਦੋਸ਼ਾਂ ਤੋਂ ਬਿਨਾਂ ਚੰਗੀ ਕਿਸਮ ਦੀ।
ਭੰਡੀ ਢੂਕਿ ਅਚੂਕ ਕਮਾਲੀ[1]। — [1]ਬਹੁਤੀ ਅਚੁਕ (ਨਿਸ਼ਾਨਾ ਨਾ ਖੁੰਝਣ ਵਾਲੀ) ਨੇੜੇ ਢੱਕ ਕੇ (ਭੰਡੀ) ਚਲਾ ਦਿੱਤੀ।
ਤੋੜਿ ਸੰਜੋਇ ਫੋੜਿ ਗੁਲਬੰਦੈਂ[1]। — [1]ਸੰਜੋਅ ਦਾ ਉਹ ਹਿੱਸਾ ਜੋ ਗਲ੍ਹ ਵਿੱਚ ਬੰਨ੍ਹੀਦਾ ਹੈ।
ਨਿਕਸੀ ਪਾਰ ਭੰਨਿ ਜਿੰਦ ਜੰਦੈਂ[1] ॥ ੩੫ ॥ — [1]ਜਿੰਦ ਰੂਪ ਜਿੰਦੇ ਨੂੰ ਭੰਨ ਕੇ (ਗੋਲੀ) ਪਾਰ ਨਿਕਲ ਗਈ।
ਝੂੰਮ ਭੂਮਿ ਅੱਸ੍ਵ ਪਰ ਤੈ ਗਿਰਿਓ[1]। — [1]ਗੇੜਾ ਖਾ ਕੇ ਘੋੜੇ ਦੇ ਉਪਰ ਤੋਂ ਧਰਤੀ 'ਤੇ ਡਿੱਗ ਪਿਆ।
ਜਨੁ ਤਰਵਰ ਗਿਰਵਰ ਤੈ ਢਿਰਿਓ[1]। — [1]ਜਾਣੋ ਪਹਾੜ ਤੋਂ ਦਰੱਖਤ (ਹੇਠਾਂ ਨੂੰ) ਢਿਲਕ ਪਿਆ ਹੈ।
ਬੀਜ ਪਾਤ ਕਿਤ ਸੁਟਜੋ ਮਿਨਾਰਾ[1]। — [1]ਜਾਣੋ ਬਿਜਲੀ ਨੇ (ਪਾਤ) ਡਿੱਗ ਕੇ ਮੁਨਾਰਾ ਹੀ ਸੁੱਟ ਦਿੱਤਾ ਹੈ।
ਤੁਰਕ ਤੇਜ ਜਨੁ ਟੁਟਜੋ ਸਿਤਾਰਾ ॥ ੩੬ ॥
ਹੁਤੋ ਸੁਖਈ ਨੁਵਾਬਹਿ ਕੇਰੋ[1]। — [1]ਨਵਾਬ ਕਪੂਰ ਸਿੰਘ ਦਾ ਸੁੱਖਾਰਗੜਨ ਵਾਲਾ।
ਸਿੰਘ ਥਰਾਜ, ਢਿਗੈਂ ਸਿੰਘ ਹੇਰੋ[1]। — [1](ਜੱਸਾ) ਸਿੰਘ ਦੇ ਕੋਲ ਖੜਾ ਦੇਖਦਾ ਸੀ।
ਟੱਪ ਅੱਸ੍ਵ ਤੈ ਝਟਪਟ ਤਾਹੈਂ[1]। — [1]ਤਿਸ ਨੇ।
ਮੂੰਡ ਜੈਨ ਖਾਂ ਕਾ ਲਿਯ ਲਾਹੈਂ[1] ॥ ੩੭ ॥ — [1]ਜੈਨੇ ਦਾ ਸਿਰ (ਉਸ ਨੇ ਐਉਂ) ਲਾਹ ਲਿਆ।

| | |
|---|---|
| ਟਿੰਡ ਕੁਲਾਲ ਚੱਕ ਤੈ ਚੱਕੀ[1]। | [1](ਜਿਵੇਂ) ਘੁਮਿਆਰ ਚੱਕ ਤੋਂ ਟਿੰਡ ਚੁੱਕਦਾ ਹੈ। |
| ਕਦੂਆ ਕਟਿਓ ਕਰੂੰਜੜ ਪੱਕੀ[1]। | [1](ਜਾਂ ਐਉਂ) ਪੱਕੀ (ਗਲ ਜਾਣੋ ਜਿਵੇਂ) ਕਰੂੰਜੜੇ (ਸਬਜ਼ੀ ਵੇਚਣ ਵਾਲੇ) ਨੇ ਕੱਦੂ ਕੱਟ ਲਿਆ ਹੈ। |
| ਜੈਨ ਖਾਨ ਕਾ ਤਹਾਂ ਭਤੀਜਾ। | |
| ਹੁਤੋ ਸੈਦ ਖਾਂ ਰੁਸਤਮ ਬੀਜਾ[1] ॥੩੮॥ | [1]ਦੂਜਾਰੁਸਤਮ- (ਰੁਸਤਮ- ਫਾਰਸ (ਪਰਸ਼ੀਯ) ਦਾ ਮਹਾਂ ਬਲਵਾਨ ਜੋਧਾ ਜੋ ਜ਼ਾਲ ਦਾ ਪੁੱਤਰ ਅਤੇ ਸ਼ਾਮ ਦਾ ਪੋਤਰਾ ਜਾਬੁਲਿਸਤਾਨ ਦਾ ਗਵਰਨਰ ਸੀ। ਇਹ ਬਰਮਨ ਨਾਲ ਜੰਗ ਕਰਦਾ ਮਾਰਿਆ ਗਿਆ। ਰੁਸਤਮ ਈਸਾ ਦੇ ਜਨਮ ਤੋਂ ਲਗਭਗ ਨੌਂ ਸੌ ਵਰ੍ਹੇ ਪਹਿਲਾਂ ਹੋਇਆ ਹੈ।) |
| ਸਿੰਘ ਖ਼੍ਰਾਜ ਪਰ ਉਨ ਕਿਯ ਹੱਲਾ। | |
| ਸਿਰ ਲੈ ਸਿੰਘ ਛੇੜਿ ਅੱਸ੍ਵ ਚੱਲਾ। | |
| ਅਘੜ ਸਿੰਘ ਤਹਿੰ ਥਾ ਤਿਸ ਭਾਈ। | |
| ਅਰਜੋ ਵੀਚ ਵਹਿ ਸ਼ੀਘਰ ਆਈ[1] ॥੩੯॥ | [1]ਛੇਤੀ ਆ ਕੇ। |
| ਸੈਦ ਖਾਨ ਕੋ ਰੋਕਜੋ ਤਾਹੈਂ[1]। | [1]ਤਿਸ (ਅਘੜ ਸਿੰਘ) ਨੇ। |
| ਤਰਜ[1] ਗਰਜ ਸਰ[2] ਬਹੁ ਬਰਖਾ ਹੈ। | [1]ਤਾੜ ਕੇ। [2]ਤੀਰ। |
| ਸਿੰਘ ਥਰਾਜ ਮੂੰਡ ਅਰਿ[1] ਲੈ ਕੈ। | [1]ਵੈਰੀ ਦਾ ਸਿਰ। |
| ਪਾਸ ਨੁਵਾਬ ਪਹੁੰਚਜੋ ਧੈ ਕੈ ॥੪੦॥ | |
| ਇਤੈ ਅਘੜ ਸਿੰਘ ਸੈਦਾ ਜੁੱਟੇ। | |
| ਫੁਟੀ ਸੰਜੋਏਂ ਪੈਰ ਨ ਪੁੱਟੇ। | |
| ਮਰੇ ਤੁਰੰਗ ਲਰੇ ਪਗ ਪਜਾਦੇ[1]। | [1](ਦੋਹਾਂ ਦੇ) ਘੋੜੇ ਮਰ ਗਏ, ਪੈਰੀਂ ਪਿਆਦੇ ਹੋ ਕੇ ਲੜੇ। |
| ਦੇਖਤ ਉਭੈ ਦਿਸਾ ਭਟ ਜ਼ਜਾਦੇ[1] ॥੪੧॥ | [1]ਦੋਹਾਂ ਪਾਸਿਆਂ ਦੇ ਜ਼ਿਆਦਾ ਸੂਰਮੇਂ ਦੇਖਦੇ ਹਨ। |
| ਬੀਰ ਬਹਾਦਰ ਬਲੀ ਬਧੇਰੇ। | |
| ਜੰਗ ਨਿਪੁਨ ਥੇ ਉਭੈ ਅਛੇਰੇ[1]। | [1]ਜੰਗ ਕਰਨ ਵਿੱਚ ਦੋਵੇਂ ਚੰਗੇ ਮਾਹਰ ਸਨ। |
| ਸ਼ਸਤ੍ਰ ਅਸਤ੍ਰ ਬਿਦਜਾ ਜੇਤੀ। | |
| ਦੁਹਿਨ ਦਿਖਾਈ ਬਢਿ ਬਢਿ ਤੇਤੀ ॥੪੨॥ | |
| ਕਟੀ ਸੰਜੋਐਂ ਫੁਟੀ ਸੁ ਢਾਲੈਂ। | |
| ਟੁਟੀਂ ਕ੍ਰਿਪਾਨ ਕਮਾਨ ਨ ਚਾਲੈਂ। | |
| ਗਹੀ ਗਦਾ ਦੁਹਿ ਬੀਰਨ ਭਾਰੀ। | |
| ਦੁੰਦ-ਜੁਧ[1] ਕਿਯ ਰਿਸੇ ਅਪਾਰੀ[2] ॥੪੩॥ | [1]ਉਹ ਜੰਗ ਜੋ ਕੇਵਲ ਦੋ ਸੂਰਮੇ ਹੀ ਆਪੋ ਵਿੱਚ ਲੜਨ। [2]ਬਹੁਤ ਗ਼ੁੱਸੇ ਹੋ ਕੇ। |
| ਭਿਰਤ ਉਭੈ ਗਜ ਮਹਖਨ ਨਜਾਈ[1]। | [1]ਦੋਵੇਂ ਹਾਥੀਆਂ ਤੇ ਮਹਿਆਂ ਵਾਂਗ ਭਿੜਦੇ ਹਨ। |
| ਜਰਾਸੰਧ ਜਨੁ ਭੀਮ ਲਰਾਈਂ[1]। | [1]ਜਾਣੋ ਜਰਾਸੰਧ ਤੇ ਭੀਮ ਸੈਨ ਲੜਦੇ ਹਨ। (ਜਰਾ ਸੰਧ- ਜਰਾਰਾਖਸ਼ੀ ਦੁਆਰਾ ਜੋੜਿਆ ਹੋਇਆ ਮਗਧ ਦੇਸ ਦਾ ਰਾਜਾ ਜੋ ਕੰਸ ਦਾ ਸਹੁਰਾ ਸੀ।) |
| ਅਰਜਨ ਕਰਣ ਕਿਧੋਂ ਭਟ ਜੁੱਟੇ[1]। | [1]ਜਾਂ ਅਰਜਨ ਤੇ ਕਰਣ ਸੂਰਮੇਂ ਜੁੱਟੇ ਹੋਏ ਹਨ। (ਕਰਣ- ਕੁਆਰੀ ਕੁੰਤੀ ਦੇ ਉਦਰ ਤੋਂ ਸੂਰਜ ਦਾ ਪੁੱਤਰ ਇਹ ਦੁਰਜੋਧਨ ਦਾ ਸਾਥੀ ਸੀ।) |
| ਕਾਲਯਵਨ ਕਿਤ ਕ੍ਰਿਸ਼ਨ ਅਖੁੱਟੇ[1] ॥੪੪॥ | [1]ਜਾਂ ਕਾਲ ਜਮਨ ਤੇ ਕ੍ਰਿਸ਼ਨ (ਅਖੁੱਟੇ) ਲਗਾਤਾਰ (ਲੜ ਰਹੇ ਹਨ)। (ਕਾਲ ਯਵਨ- ਕਪਾਲੀ ਅਪੱਛਰਾਂ ਦੇ ਪੇਟ ਤੋਂ ਗਾਰਗਜ ਮੁਨੀ ਦਾ ਪੁੱਤਰ ਤੇ ਜਰਾ-ਸੰਧ ਦਾ ਦੋਸਤ ਸੀ। ਕ੍ਰਿਸ਼ਨ ਨਾਲ ਬੜੀ ਭਾਰੀ ਲੜਾਈ ਕੀਤੀ।) |
| ਦੇਖਤ ਉਭੈ ਦਿਸਾ ਦਲ ਦੋਈ[1]। | [1]ਦੋਹਾਂ ਪਾਸਿਆਂ ਤੋਂ ਦੋਵੇਂ ਦਲ ਦੇਖਦੇ ਹਨ। |

ਧੰਨਜ ਧੰਨ ਧੰਨ ਬੀਰਨਿ ਹੋਈ।
ਜੱਫਮ ਜੱਫੀ ਫਿਰ ਜੁਗ[1] ਹੋਏ। — [1]ਦੋਵੇਂ।
ਲਰੇ ਕਟਾਰਨ ਟਾਰਿ ਸੰਜੋਏ[1] ॥ ੪੫ ॥ — [1]ਸੰਜੋਆਂ ਲਾਹ ਕੇ।
ਏਕਹਿ ਬਾਰ ਬਾਰ ਦੁਹਿ ਕੇਰੈਂ।
ਭਏ ਕਾਰਗਰ ਥਏ ਬਧੇਰੈਂ[1]। — [1]ਦੋਹਾਂ ਦੇ ਇੱਕੋ ਵਾਰ (ਇਕੱਠੇ ਚੱਲੇ) ਵਾਰ ਬਹੁਤੇ ਲਾਭਦਾਇਕ ਹੋ ਗਏ, ਭਾਵ ਦੋਨੋਂ ਇਕੱਠੇ ਸ਼ਹੀਦ ਹੋ ਗਏ।
ਗਿਰੇ ਜੂਝਿ ਜੁਗ ਜੋਧੇ ਬਾਨੀ[1]। — [1]ਦੋਨੋਂ ਮੋਢੀ ਸੂਰਮੇਂ ਲੜ ਕੇ ਡਿਗ ਪਏ।
ਹੋਇ ਸ਼ਹੀਦ ਰਸੀਦ ਲਹਾਨੀ[1] ॥ ੪੬ ॥ — [1]ਛੁੱਟੀ ਭਾਵ ਮੁਕਤੀ ਲੈ ਲਈ।
ਬਰੇ ਬਧੂ ਬਿਬੁਧਨ ਬਿਬ ਬੀਰਾ[1]। — [1]ਦੋਹਾਂ ਸੂਰਮਿਆਂ ਨੂੰ (ਬਿਬੁਧਨ) ਦੇਵਤਿਆਂ ਦੀਆਂ ਇਸਤ੍ਰੀਆਂ ਨੇ ਵਰ ਲਿਆ।
ਬਸੇ ਭਿਸ਼ਤ ਮੈਂ ਜਾਇ ਸਧੀਰਾ।
ਅਘੜ ਸਿੰਘ ਕਾ ਸਕਾ ਬਿਰਾਦਰ[1]। — [1]ਭਰਾ।
ਸਿੰਘ ਥਰਾਜ ਬਹਾਦਰ ਨਾਦਰ[1] ॥ ੪੭ ॥ — [1]ਅਣੋਖਾ।
ਖਾਇ ਤਮਕ[1] ਪਿਖਿ ਜੂਝਯੋ[2] ਭਾਈ। — [1]ਗੁੱਸਾ। [2]ਸ਼ਹੀਦ ਹੋਇਆ।
ਛੇੜਿ ਤੁਰੰਗ ਗਯੋ ਤਿਸ ਠਾਂਈਂ।
ਔਰੈਂ ਸਿੰਘ ਤਾਂਹਿ ਕੇ ਪੀਛੇ।
ਗਏ, ਹਏ ਸਤ੍ਰੂ ਤਿਨ ਤੀਛੇ[1] ॥ ੪੮ ॥ — [1]ਤਿਨ੍ਹਾਂ ਨੇ ਤਿੱਖੇ ਵੈਰੀ ਮਾਰੇ।
ਯਾਰ ਮੁਹੰਮਦ ਖਾਨ ਦੁਰਾਨੀ।
ਪਾਂਚ ਹਜ਼ਾਰੀ ਬੀਰ ਮਹਾਨੀ।
ਲਰਯੋ ਸਿੰਘਨ ਸੋਂ ਬਹੁ ਪ੍ਰਨਰੋਪੀ[1]। — [1]ਪ੍ਰਣ ਕਰੇ।
ਆਖਰ ਗਿਰਯੋ ਭੂਮਿ ਰਣ ਸੋ ਪੀ[1] ॥ ੪੯ ॥ — [1]ਅੰਤ ਨੂੰ ਉਹ ਭੀ ਜੰਗ ਦੀ ਧਰਤੀ 'ਤੇ ਡਿੱਗ ਪਿਆ।
ਸਿੰਘ ਥਰਾਜ ਮੂੰਡ[1] ਤਿਸ ਕੇਰੋ। — [1]ਸਿਰ।
ਬਰਛੀ ਵੀਚ ਪਰੋਇ ਉਚੇਰੋ।
ਜਾਇ ਨੁਵਾਬ ਅਗਾਰੀ ਧਰਿਓ।
ਸਿੱਖੀ ਦਾਨ ਤਾਂਹਿ ਬਰ ਰਰਿਓ[1] ॥ ੫੦ ॥ — [1]ਵਰ ਦਿੱਤਾ।
ਦੈਨੋ ਮੁਲਕ ਨੁਵਾਬ ਜੁ ਚਾਹਾ।
ਨਹਿਂ ਥਰਾਜ ਸਿੰਘ ਮਾਨਯੋ ਵਾਹਾ[1]। — [1]ਉਹ (ਮੁਲਕ ਲੈਣਾ।)
ਮਨੀ ਸਿੰਘ ਕਾ ਥਾ ਸੁ ਭਤੀਜਾ।
ਯਾਂ ਤੈ ਦੌਲਤ ਪਰ ਨਹਿਂਰੀਝਾ ॥ ੫੧ ॥
ਕਥਾ ਤਾਂਹਿ ਕੀ ਤਹਿਂ ਸਭਿ ਕੈਹੋਂ।
ਜਹਿਂ ਨੁਵਾਬ ਕੀ ਮਿਸਲ ਕਥੈਹੋਂ।
ਉਤ ਸਰਦਾਰ ਦੁਰਾਨੀ ਜਬੈ।
ਮਰੇ ਅਧਿਕ ਅਰਿ ਭਾਗੇ ਤਬੈ ॥ ੫੨ ॥
ਸਿੰਘ ਪਰੇ ਪੀਛੇ ਤਿਨ ਕੈਹੈਂ।
ਚੀਤੇ ਜਯੋਂ ਮ੍ਰਿਗਨ ਪਰ ਪੈਹੈਂ।
ਪੁਸ਼ਤੇ[1] ਘੋੜਨ ਕੇ ਤਿਨ ਕਾਟੇ। — [1]ਪਿੱਠਾਂ (ਅ) ਫਾ: ਦੁਲੱਤੇ– ਪਿਛਲੀਆਂ ਦੋ ਲੱਤਾਂ।
ਚੂੱਤੜ ਮੌਰ ਕਿਨੋਂ ਕੇ ਛਾਂਟੇ[1] ॥ ੫੩ ॥ — [1]ਕਿਤਨਿਆਂ ਦੇ ਚਿੱਤੜ ਤੇ ਮੌਰ (ਦੋਂਹ ਮੋਢਿਆਂ ਦੇ ਵਿਚਕਾਰ ਪਿੱਠ ਦਾ

ਉਪਰਲਾ ਭਾਗ) ਲਾਹ ਸੁੱਟੇ।

ਬਹੁਤ ਹਤੇ[1] ਥੋਰੇ ਹੀ ਗਏ। — [1]ਮਾਰੇ।
ਸੋ ਭੀ ਜਾਇ ਘਰੈਂ ਗਿਰ ਪਏ।
ਪਰੇ ਤੁਰਕ ਜੇਤਿਕ ਰਣ ਮਰੇ।
ਹੁਤੇ ਮਾਸ ਮੇਵੇ ਕੇ ਪਰੇ[1] ॥੫੪॥ — [1]ਪਲੇ ਹੋਏ।
ਬਹਿਤ ਖੂਨ ਤਿਨ ਸਮ ਪਰਨਾਰਨ[1]। — [1]ਪ੍ਰਨਾਲਿਆਂ ਵਾਂਗ।
ਛਿਰਕਤ ਮਾਨੋ ਭੂਮਿ ਫੁਹਾਰਨ[1]। — [1]ਜਾਣੋ ਫੁਹਾਰਿਆਂ ਨਾਲ ਧਰਤੀ ਨੂੰ ਛਿੜਕਦੇ ਹਨ।
ਜਿਨ ਮੈਂ ਸੇ ਗੋਰੀ ਯਾਂ ਕਾਨੀ[1]। — [1]ਗੋਲੀ ਜਾਂ ਤੀਰ।
ਨਿਕਸੀ, ਮਸ਼ਕੈਂ ਰੰਗ ਫੁਟਾਨੀ[1] ॥੫੫॥ — [1](ਜਾਣੋ) ਲਾਲਰੰਗ ਦੀਆਂ ਮਸ਼ਕਾਂ ਫੁੱਟ ਪਈਆਂ ਹਨ।
ਭਰਿ ਭਰਿ ਖੱਪਰ ਜੋਗਨਿ ਪੀਵੈ।
ਦੇਤ ਅਸੀਸ ਸਿੰਘਨ ਜੈ ਥੀਵੈ[1]। — [1]ਜੈ ਹੋਵੇ।
ਚੋਟੀ ਹੀਨਨ ਕੀ[1] ਛਕਿ ਬੋਟੀ। — [1]ਤੁਰਕਾਂ ਦੀਆਂ।
ਮੋਟੀ ਭਈ ਚੰਡਿਕਾ ਕੋਟੀ[1] ॥੫੬॥ — [1]ਕ੍ਰੋੜਾਂ ਹੀ ਚੰਡੀਆਂ।
ਖਰ੍ਹੇ ਖਵੀਸ[1], ਖੋਪਰੀ ਖੈ ਹੈਂ। — [1]ਭੂਤ ਖੜ੍ਹੇ ਹੀ।
ਖੁੱਦੋ ਖੂੰਡੀ ਖੇਡ ਖਿਡੈ ਹੈਂ।
ਪਲਚਰ ਪਲ ਚਰਿ[1] ਪੇਟ ਭਰੈ ਹੈਂ। — [1]ਮਾਸ ਖਾਣੇ ਮਾਸ ਖਾ ਕੇ।
ਕਿਲਕਾਰਤ[1] ਜੈ ਸਿੰਘਨ ਸੁਨੈ ਹੈਂ ॥੫੭॥ — [1]ਖੁਸ਼ੀ ਦੀਆਂ ਅਵਾਜ਼ਾਂ ਕਰਦੇ।
ਪੰਥਹਿ ਭੈਰਵ ਭੂਤ ਰਜਾਏ।
ਮੁੰਡ ਮਾਲਰੁੱਦ੍ਰੈਂ ਪਹਿਰਾਏ[1]। — [1]ਸ਼ਿਵ ਨੂੰ ਸਿਰਾਂ ਦੀਆਂ ਮਾਲਾਂ ਪਹਿਨਾਈਆਂ।
ਲਹੂ ਪਾਨ ਕਰਿ ਕੈ ਮਨ ਭਾਏ।
ਜੋਗਨਿ ਸੋਈ ਪੈਰ ਫਲਾਏ[1] ॥੫੮॥ — [1]ਜੋਗਨੀਆਂ ਪੈਰ ਪਸਾਰ ਕੇ ਸੁੱਤੀਆਂ ਪਈਆਂ ਹਨ।
ਸ਼ਿਵ-ਸੈਨਾ[1] ਆਪਸ ਮੈਂ ਕੈਹੈਂ। — [1]ਸ਼ਿਵ ਦੀ ਫੌਜ (ਭੂਤ ਪ੍ਰੇਤ ਆਦਿ)।
ਭਾਰਥ ਭਯੋ ਰਜੇ ਹਮ ਤੈਹੈਂ[1]। — [1]ਅਸੀਂ ਤਦੋਂ ਰਜੇ ਸਾਂ (ਜਦੋਂ) ਮਹਾਂ-ਭਾਰਤ ਦਾ ਜੰਗ ਹੋਇਆ ਸੀ।
ਪਾਂਚ ਹਜ਼ਾਰ ਬਰਸ ਕੇ ਪਾਛੇ।
ਕੈ ਅਬਿ ਸਿੰਘਨ ਰਜਾਏ ਆਛੇ ॥੫੯॥
ਕਰਿ ਕਰਿ ਜੰਗ ਅਧਿਕ ਬਹੁ ਭਾਏ[1]। — [1]ਬਹੁਤ ਤਰ੍ਹਾਂ ਦੇ।
ਸਾਠ ਬਰਸ ਮੈਂ ਹਮੈਂ ਸੁਹਾਏ[1]। — [1]ਸੱਠਾਂ ਵਰ੍ਹਿਆਂ ਵਿੱਚ ਸਾਨੂੰ (ਸੁਹਾਏ) ਚੰਗਾ (ਸੁੱਖ ਦਿੱਤਾ ਹੈ।) (ਉਦੋਂ ਖ਼ਾਲਸਾ ਪੰਥ ਸਾਜੇ ਨੂੰ ਤਕਰੀਬਨ ਸੱਠ ਵਰ੍ਹੇ ਹੋ ਗਏ ਸਨ।)
ਮੇਵਾ ਮਾਸ ਖਵੱਯੇ ਜੇਤੈਂ।
ਹਤੇ[1] ਮਲੇਛ ਹਮਾਰੇ ਹੇਤੈਂ[2] ॥੬੦॥ — [1]ਮਾਰੇ। [2]ਸਾਡੇ ਵਾਸਤੇ।
ਡਾਰਿ ਆਹੁਤੀ ਪੂਰਣ ਐਹੈਂ[1]। — [1](ਜੰਗ ਰੂਪ ਹਵਨ ਵਿੱਚ) (ਐਹੈਂ) ਇਨ੍ਹਾਂ (ਸਿੰਘਾਂ ਨੇ ਆਪਣੇ ਸ਼ਰੀਰਾਂ ਦੀ) ਅਹੂਤੀ ਪਾ ਕੇ (ਹਵਨ) ਪੂਰਨ ਕੀਤਾ।
ਪਾਈ ਫਤੇ ਮੁਲਕ ਅਬਿ ਲੈਹੈਂ।
ਇਤੈ ਤੁਰਕ ਭਾਗੇ ਜਬਿ ਹਾਰੈਂ।
ਸਿੰਘ ਬੋਲਿ ਸਭਿ ਜੈ ਜੈਕਾਰੈਂ ॥੬੧॥
ਧਸੇ ਸਰ੍ਹੰਦ ਵੀਚ ਕਰਿ ਹੱਲਾ।
ਕਤਲ ਲੂਟ ਪਰ ਬਾਂਧਯੋ ਪੱਲਾ[1]। — [1]ਪਰ੍ਹਾ ਬੰਨ੍ਹ ਲਿਆ, ਕਤਾਰ ਬੰਨ੍ਹ ਲਈ।

ਕਿਤਿਕ ਸਿੰਘ ਦਿਸ ਅਨਤੈ ਧਾਏ[1]। — [1]ਹੋਰ ਪਾਸੇ ਦੌੜ ਗਏ।
ਸੋ ਭੀ ਮਤਲਬ ਦੈਂਹੁ ਸੁਨਾਏ ॥੬੨॥
ਗਾਮ ਏਕ ਮਨਹੇੜਾ ਵਹਾਂ।
ਜੈਨ ਖਾਨ ਲੜਿ ਜੁਝਯੋ ਜਹਾਂ।
ਡੇਰਾ ਥਾ ਜੈਨੇ ਕਾ ਤਹਾਂ।
ਬਹੁ ਅਸਬਾਬ ਅੱਸ੍ਵ ਸੁਠ ਮਹਾਂ[1] ॥੬੩॥ — [1]ਬਹੁਤ ਸੁੰਦਰ ਘੋੜੇ।
ਸੋ ਉਨ ਸਿੰਘਨ ਲੂਟਯੋ ਜਾਈ।
ਫਿਰ ਸਰ੍ਹੰਦ ਮੈਂ ਪੈਠੇ ਧਾਈ[1] ॥੬੪॥ — [1]ਦੌੜ ਕੇ ਆ ਵੜੇ।

ਦੋਹਰਾ:

ਜੈਨੇ ਨਾਮ ਇਕ ਪੀਰ ਕੀ,
ਆਹਿ ਤਹਾਂ ਦਰਗਾਹਿ[1]। — [1]ਮਕਬਰਾ।
ਜੈਨ ਖਾਨ ਨਾਜ਼ਮ ਹਤਯੋ[1], — [1]ਸੂਬਾ ਮਾਰਿਆ।
ਲੜ ਕੈ ਪੰਥ ਤਹਾਂਹਿ ॥੬੫॥
ਤੀਸ ਹਜ਼ਾਰਕ ਸਿੰਘ ਸਭਿ,
ਔਰ ਲੁਟੇਰੇ ਭੂਰ[1]। — [1]ਬਹੁਤੇ।
ਧਸੇ ਸ਼ਹਿਰ ਸਰਹੰਦ ਮੈਂ,
ਲੂਟ ਕਤਲ ਹਿਤ ਸੂਰ[1] ॥੬੬॥ — [1]ਸੂਰਮੇਂ।

ਕਬਿੱਤ:

ਨਗਰ ਸਗਰ ਕੇਰ ਖਬਰ ਜਬਰ[1] ਸਭਿ, — [1]ਜ਼ਬਰਦਸਤ ਖ਼ਬਰ।
ਦੇਤ ਭਏ ਮੁਖਬਰ[1] ਜੇਈ ਧਨੀ ਘਰ ਥੇ। — [1]ਖ਼ਬਰ ਦੇਣ ਵਾਲਿਆਂ (ਚੁਗ਼ਲਾਂ) ਨੇ।
ਡਰਦੇ ਲਗਾਇ ਬੂਹੇ ਘਰ ਦੇ ਰਖੇ ਥੇ ਜਿਨੈ,
ਤੋਰਿ ਤਾਕ[1] ਤਾਲੇ[2] ਸਿੰਘ ਧਸੇ ਕਰਿ ਬਰ ਥੇ[3]। — [1]ਤਖਤੇ। [2]ਜਿੰਦੇ। [3]ਬਲ ਕਰ ਕੇ ਜਾ ਧਸੇ ਸਨ।
ਤਰਦੇ ਹੀ ਤਰਦੇ ਲੁਟਏ ਪਰਦੇ ਉਠਾਇ,
ਜਰ ਦੇਨ ਹਿਤ[1] ਲੋਗ ਗਏ ਬਹੁ ਮਰ ਥੇ। — [1]ਧਨ ਦੇਣ ਵਾਸਤੇ।
ਪਕਰਿ ਜਕਰਿ[1] ਸਿੰਘੈਂ ਤਕਰ[2] ਕਢਾਏ ਧਨ, — [1]ਬੰਨ੍ਹ ਕੇ। [2]ਤਕੜੇ ਭਾਵ ਬਹੁਤੇ।
ਅਕਰ[1] ਨ ਛੋਰੀ ਜੇਊ ਠਕੁਰ ਥੇ[2] ॥੬੭॥ — [1]ਆਕੜ। [2]ਜਿਹੜੇ ਸ਼ਹਿਰ ਦੇ ਮਾਲਕ ਸਨ।
ਦਾਂਤ ਲੈ ਤਿਨੁਕਾ[1] ਗਰ ਅੰਚਰੈ[2], ਜੋ ਡਾਰ ਕਰਿ — [1]ਦੰਦਾਂ 'ਚ ਘਾਹ ਲੈ ਕੇ। [2]ਗਲ੍ਹ 'ਚ ਪੱਲਾ ਪਾ ਕੇ।
ਆਯੋ ਥੋ ਸ਼ਰਨ, ਸੋ ਬਚਾਯੋ ਲੂਟ ਮਾਰ ਤੈ।
ਬੋਦੀ ਜੰਞੂ ਹੇਰਿ ਫੇਰਿ ਛੋਰ ਦੀਨ, ਹੋਰ ਢੇਰ
ਧਨੀ ਪੀਨ[1] ਲੂਟ ਲੀਨ, ਚੀਨ[2] ਸੋ ਨਿਹਾਰਤੈ[3]। — [1]ਹੋਰ (ਢੇਰ) ਬਹੁਤੇ (ਪੀਨ) ਤਕੜੇ ਧਨੀ। [2]ਜਾਣ ਕੇ। [3]ਦੇਖ ਕੇ।
ਦੱਬਯੋ ਬਿਸੁੰਧਰੈਂ ਤੇ[1] ਮੰਦਰੈਂ ਕੇ ਅੰਦਰੈਂ ਤੇ, — [1]ਧਰਤੀ 'ਚ ਦੱਬਿਆ ਹੋਇਆ।
ਤੋਰਿ ਤਾਕ ਜੰਦਰੈਂ ਤੇ ਲੀਓ ਬਿਨ ਬਾਰ ਤੈ[1]। — [1]ਬਿਨਾਂ ਦੇਰੀ ਤੋਂ।
ਬਹੁ ਬੇਟੀ ਕਾਹੂੰ ਕੀ ਨ ਭੇਟੀ[1] ਕਾਮ ਭਾਮਨਾ ਸੋਂ[2], — [1]ਨਹੀਂ ਭੋਗੀ। [2]ਕਾਮ ਵਾਸ਼ਨਾ ਨਾਲ।
ਜ਼ੇਵਰ ਜੇ ਵਰ[1] ਲਏ ਤੇਵਰ[2] ਵਿਚਾਰ ਤੈ ॥੬੮॥ — [1]ਗਹਿਣੇ ਜਿਹੜੇ ਚੰਗੇ ਸਨ। [2]ਸ਼ਰੀਰ ਦੇ ਤਿੰਨ ਕੱਪੜੇ।
ਮਾਰਿ ਘਮਸਾਨ ਤਬਿ ਸਿੰਘਨ ਅਪਾਰ ਕਰਯੋ,
ਹਹਿਰ[1] ਸ਼ਹਿਰ ਪਰਯੋ ਕਹਿਰ ਅਪਾਰੇ ਸੇ[2]। — [1]ਕਾਂਬਾ। [2]ਬਹੁਤੀ ਸਖਤੀ ਨਾਲ।

| | |
|---|---|
| ਨਿਰਦੈ ਬਧੇਰੇ[1] ਬਿਨ ਦੇਰੇ ਜੁ ਲੁਟੇਰੇ ਲੋਕ, | [1]ਬਹੁਤੇ ਨਿਰਦਈ। |
| ਰੋਕ ਓਕ ਜਨ ਕੇਰੇ ਚੋਕ ਦੈ ਅਪਾਰੇ ਸੇ[1]। | [1]ਲੋਕਾਂ ਨੂੰ ਉਹਨਾਂ ਦੇ (ਓਕ) ਘਰਾਂ ਵਿੱਚ ਹੀ ਰੋਕ ਕੇ ਬਹੁਤੀਆਂ (ਚੋਕ) ਹੁੱਝਾਂ ਮਾਰਦੇ ਹਨ। |
| ਬਾਂਧਿ ਬਾਂਧਿ ਮੁੱਸ਼ਕੈਂ ਤੇ ਕੁੱਸ ਕੈ[1] ਤਿਨੋ ਕੇ ਅੰਗ, | [1]ਕੁਹ ਕੇ, ਕੱਟ ਕੇ। |
| ਦੁੱਖ ਦੈ ਕਢਾਵੈਂ ਧਨ ਜਮ ਹ੍ਵੈ ਜਿੰਦਾਰੇ ਸੇ[1]। | [1]ਜਿੰਦ ਦੇ ਵੈਰੀ ਜਮ ਰੂਪ ਹੋ ਕੇ। |
| ਛੋਰਿ ਨਰ ਨਾਰੈਂ ਘਰ ਬਾਰੈਂ ਥੇ[1] ਅਵਾਰੈਂ[2], | [1]ਜੋ ਘਰਾਂ ਬਾਰਾਂ ਵਾਲੇ ਸਨ। [2]ਅਮੋੜ ਹੋ ਕੇ, (ਅ) ਬਿਨਾਂ ਦੇਰੀ ਤੋਂ, ਛੇਤੀ, (ੲ) ਬਰਬਾਦ ਹੋ ਕੇ। |
| ਦੌਰ ਚਾਲੇ ਤਜਿ ਬਿੱਤ[1] ਸੁਤ ਮਿੱਤ ਨਾ ਸੰਭਾਰੇ ਸੇ ॥੬੯॥ | [1]ਧਨ। |
| ਤੀਆ ਕੋ[1] ਨ ਲੀਆ ਪੀਆ[2] ਕੀਆ ਹੀਆ[3] ਕਾਂਹਿ ਨਾਹਿਂ, | [1]ਇਸਤ੍ਰੀ ਨੂੰ। [2]ਪਤੀ ਨੇ। [3]ਹੌਂਸਲਾ। |
| ਮਾਤ ਪਿਤ ਪੂਤ ਬੀਰ ਬਹਿਨ ਸੰਭਾਰੀ ਨਾ। | |
| ਏਕ ਹੂੰ ਤੈ ਆਗੈ ਏਕ ਦਾਗੇ ਦੂਖ[1] ਜਾਂਹਿ ਭਾਗੇ, | [1]ਦੁੱਖਾਂ ਦੇ ਸਾੜੇ। |
| ਪਾਗੇ ਬਿਨ ਪਨਹੀ[1] ਉਢਾਗੇ ਨਾਰਿ ਸਾਰੀ ਨਾ[2]। | [1]ਜੁੱਤੀ ਤੋਂ ਬਿਨਾਂ (ਨੰਗੇ) (ਪਾਗੇ) ਪੈਰੀਂ ਭੱਜੇ ਜਾਂਦੇ ਹਨ। [2]ਇਸਤ੍ਰੀਆਂ ਨੇ ਸਾੜੀਆਂ ਨਹੀਂ (ਉਢਾਗੇ) ਪਹਿਨੀਆਂ। |
| ਹਾਇ ਹਾਇ ਤੋਵਾ[1] ਤੋਵਾ ਹੋਵਾ ਰਵਰੋਵਾ ਕੇਰ[2], | [1]ਤੋਬਾ– ਕੁਕਰਮਾਂ ਦੇ ਤਿਆਗਣ ਦੀ ਪ੍ਰਤੱਗਯਾ। [2]ਰੋਣ ਦੀ (ਰਵ) ਆਵਾਜ਼ ਹੋ ਰਹੀ ਹੈ। |
| ਅਤਿਸੈ ਮਲੀਨ ਦੀਨ ਚਾਲੈ ਕਿਛੁ ਚਾਰੀ[1] ਨਾ। | [1]ਪੇਸ਼ ਨਹੀਂ ਜਾਂਦੀ। |
| ਗਿਰ ਗਿਰ ਪਰਤ ਡਰਤ ਘਬਰਾਇ ਯੌਂ ਹੀ, | |
| ਕੈਹੈਂ[1] ਲੈਹੁ ਮਨ-ਇੱਛ ਸਿੰਘ ਜੀ ਪੈ ਮਾਰੀ ਨਾ ॥੭੦॥ | [1]ਕਹਿੰਦੇ ਹਨ। |
| ਹੁਤੇ ਨੀਂਦ ਲੋਰਨ ਮੈਂ[1] ਸੋਵਤੇ ਜੇ ਭੋਰਨ ਮੈਂ, | [1]ਖੁਮਾਰੀ ਵਿੱਚ, ਮਸਤੀ ਵਿੱਚ। |
| ਜੇਈ ਸਰਦ-ਖਾਨਿਓਂ[1] ਜਨਾਨਿਓਂ ਮੈਂ ਰਹਿਤੇ। | [1]ਠੰਢੇ ਘਰਾਂ ਵਿੱਚ। |
| ਬੰਗੁਲੇ ਉਸੀਰਨ ਮੈਂ[1] ਨੀਰ ਤੈ ਸਮੀਰਨ ਸੈਂ[2], | [1]ਖੱਸ ਦੀਆਂ ਟੱਟੀਆਂ ਵਾਲੇ ਬੰਗਲਿਆਂ ਵਿੱਚ। [2]ਪਾਣੀ ਤੇ ਹਵਾ ਨਾਲ। |
| ਅਤਿਸੈ ਅਨੰਦ ਠੰਢ ਜੇ ਅਮੀਰ ਲਹਿਤੇ[1]। | [1]ਲੈਂਦੇ ਸਨ। |
| ਲਾਵਤੇ ਪਟੀਰ ਘਸ ਕੈ[1] ਕਪੂਰ ਅੰਗਰਾਰ[2], | [1]ਚੰਨਣ ਘਸਾ ਕੇ। [2]ਅੰਗਾਂ ਨੂੰ ਰੰਗਣ ਵਾਲਾ ਇਕ ਲੇਪ, ਕੇਸਰ ਕਸਤੂਰੀ ਚੰਦਨ ਆਦਿ ਦਾ ਵਟਣਾ। |
| ਖਾਵਤੇ ਚਹੋਂਰਾ ਮੀਰ[1] ਫੇਰ ਬਰਫ ਪਹਿਤੇ[2]। | [1]ਵਧੀਆ ਕਿਸਮ ਦੇ ਚੌਲ ਤੇ ਦੁੱਧ। [2]ਬਰਫ਼ੀਆਂ ਤੇ ਫੇਰ ਦਾਲਾਂ। |
| ਕੇਵਰਾ[1] ਮੁਸ਼ਕ-ਬੇਦ[2] ਅਰਕ ਗੁਲਾਬ ਆਬ | [1]ਕਿਉੜਾ। [2]ਬੇਦ ਮੁਸ਼ਕ=ਇਕ ਪ੍ਰਕਾਰ ਦਾ ਪੌਦਾ ਜਿਸ ਨੂੰ ਬਸੰਤਰੁੱਤ ਵਿੱਚ ਸੁਗੰਧੀ ਵਾਲੇ ਫੁੱਲ ਲੱਗਦੇ ਹਨ, ਜਿਨ੍ਹਾਂ ਦਾ ਅਰਕ ਠੰਢਾ ਤੇ ਦਿਲ-ਦਿਮਾਗ ਨੂੰ ਤਾਜ਼ਾ ਕਰਨ ਵਾਲਾ ਹੁੰਦਾ ਹੈ। |
| ਕੁੰਡਨ ਮੈ ਨ੍ਹਾਵਤੇ[1], ਸੀਤਲ ਪਾਟੀ ਬਹਿਤੇ[2] ॥੭੧॥ | [1]ਗੁਲਾਬ ਦੇ ਅਰਕ ਆਦਿ ਮਿਲੇ ਪਾਣੀ ਦੇ ਕੁੰਡਾਂ ਵਿੱਚ ਨ੍ਹਾਉਂਦੇ ਸਨ। [2]ਠੰਢੇ (ਪਾਟੀ) ਫ਼ਰਸ਼ਾਂ ਤੇ (ਬਹਿੰਦੇ ਸਨ।) |
| ਨਾਚ ਰਾਗ ਰੰਗ ਮੈਂ ਨਿਸੰਗ ਅੰਗਨਾ ਕੇ ਅੰਗ | |
| ਸੰਗ ਖੇਲ ਕੇਲ ਕੈ ਅਨੰਗ ਉਪਜਾਵਤੇ[1]। | [1]ਨਾਚ ਤੇਰਾਗ ਦੇ ਅਨੰਦ ਵਿੱਚ (ਅੰਗਨਾ) ਇਸਤ੍ਰੀਆਂ ਦੇ ਅੰਗਾਂ ਨਾਲ ਨਿਸ਼ੰਗ ਹੋ ਕੇ ਖੇਲਦੇ ਤੇ ਕ੍ਰੀੜਾ (ਚੋਲ ਮੋਲ) ਕਰਦੇ (ਅਨੰਗ) ਕਾਮ ਪੈਦਾ ਕਰਦੇ ਸਨ। |
| ਮੁਗਲ ਪਠਾਨ ਸ਼ੇਖ ਸੱਯਦ ਨੁਵਾਬ ਜ਼ਾਦੇ[1], | [1]ਪੁੱਤਰ। |
| ਕੋਮਲ ਕਮਲ ਫੂਲ ਸਮ ਜੇ ਸੁਹਾਵਤੇ। | |

ਘਰ ਤੇ ਨਿਕਸ ਧਾਏ ਡਰਤੇ ਬਚਾਨ ਜਾਨ,
ਬਾਹਨ ਬਿਹੀਨ ਮਿਲੀ ਪਨਹੀ ਨ ਤਾਵਤੇ[1]।
ਪਾਲਕੀ ਚਢਾਤੇ[1] ਜੇਊ ਧਰਾ ਪੈ ਨ ਪਾਤੇ ਪਗ[2],
ਤੇਊ ਹ੍ਵੈ ਮਲੀਨ ਦੀਨ ਗਏ ਕਿਤ ਧਾਵਤੇ ॥੭੨॥

[1]ਸਵਾਰੀ ਤੋਂ ਬਿਨਾਂ ਤਦੋਂ (ਉਹਨਾਂ ਨੂੰ ਪਾਉਣ ਨੂੰ) ਜੁੱਤੀ ਵੀ ਨਹੀਂ ਮਿਲੀ।
[1]ਚੜ੍ਹਦੇ ਸਨ। [2]ਧਰਤੀ ਤੇ ਪੈਰ ਨਹੀਂ ਪਾਉਂਦੇ ਸਨ।

ਜੇਠ ਕੀ ਦੁਪਹਿਰੀ ਥੀ ਕਹਿਰੀ[1] ਪਰਤ ਧੂਪ,
ਸ਼ਹਿਰੀ ਵਿਚਾਰੇ ਕਬੀ ਬਹਿਰੀ ਨ ਥੇ ਖਰੇ[1]।
ਸਵਿਤਾ ਤਪਾਤ ਸਿਕਤਾ ਜਰਾਤ ਪਾਤ,
ਦੂਖ ਗਾਤ ਕੋ ਦਹਾਤ, ਲੋਇ ਵਾਤ ਆਗ ਸੀ ਚਰੇ[1]।

[1]ਸਖ਼ਤ।
[1]ਸ਼ਹਿਰੀਏ ਕਦੇ ਬਾਹਰ ਵੀ ਖੜੇ ਨਹੀਂ ਸਨ ਹੋਏ।
[1]ਸੂਰਜ ਰੇਤੇ ਨੂੰ ਤਪਾਉਂਦਾ ਤੇ ਪੱਤਿਆਂ ਨੂੰ ਸਾੜਦਾ ਹੈ, (ਤਪਸ਼ ਦਾ) ਦੁਖ ਸਰੀਰਾਂ ਨੂੰ ਸਾੜਦਾ ਹੈ (ਕਿਉਂਕਿ) ਲੋਅ ਵਾਲੀ ਹਵਾ ਅੱਗ ਵਰਗੀ (ਗਰਮ) ਚਲਦੀ ਹੈ।

ਓਠਨ ਚਟਾਤ ਆਬ, ਪਾਤ ਸੀਤ ਨਾਂਹਿ ਛਾਂਹਿ,
ਤਰਫਾਤ ਮਾਂਗਨੂੰ ਮਤਸ ਜਿਮ ਸੋ ਪਰੇ[1]।

[1]ਬੁੱਲ੍ਹਾਂ ਨੂੰ ਚਟਦੇ ਹਨ, ਨਾ (ਕੋਲ) (ਠੰਢਾ) ਪਾਣੀ ਹੈ ਤੇ ਨਾ ਹੀ ਪੱਤਿਆਂ ਦੀ ਠੰਢੀ ਛਾਂ ਹੈ, ਉਹ (ਤੁਰਕ ਧਰਤੀ ਤੇ) ਪਏ ਹੋਏ ਕਟੂਆਂ ਤੇ ਮੱਛੀ ਵਾਂਗ ਤੜਫ ਰਹੇ ਹਨ।

ਜੁਲਮ ਬਿਸੇਸ ਥੇ ਜੁ ਕੀਨੇ ਪੇਸ਼ ਆਏ ਤੇਊ,
ਦੇਸ ਥੀਓ ਬੈਰੀ ਏਸ ਹੇਤ ਦੂਖ ਥੇ ਭਰੇ[1] ॥੭੩॥

[1]ਉਹਨਾਂ ਦੇ ਜ਼ੁਲਮ ਬਹੁਤੇ ਕੀਤੇ ਹੋਏ ਸਨ ਜੋ ਉਨ੍ਹਾਂ ਦੇ ਸਾਹਮਣੇ ਆਏ ਭਾਵ ਭੋਗਣੇ ਪਏ, ਸਾਰਾ ਦੇਸ਼ ਵੈਰੀ ਹੋਇਆ ਹੋਇਆ ਸੀ ਇਸੇ ਵਾਸਤੇ ਉਹ (ਹੁਣ) ਦੁਖਾਂ ਨਾਲ ਭਰੇ ਹੋਏ ਸਨ।

ਸੇਖਨੀ ਸੈਦਾਨੀ ਮੁਗਲਾਨੀ ਤੈ ਪਠਾਨੀ,
ਖਤਰਾਨੀ ਬ੍ਰਹਿਮਾਨੀ ਬਨਿ, ਆਨੀ ਜੇ ਅਮੀਰਨੀ।
ਸੂਰ ਸਸੀ ਨਾ ਨਿਹਾਰੀ ਪੌਰ ਲੌਂ ਨ ਜੇ ਪਧਾਰੀ,
ਭਾਰੀ ਰੂਪ ਗੁਨਵਾਰੀ ਜੋਬਨ ਗਹੀਰਨੀ[1]।

[1]ਜਿਨ੍ਹਾਂ ਨੂੰ ਚੰਦ ਤੇ ਸੂਰਜ ਨੇ ਵੀ ਨਹੀਂ ਸੀ ਦੇਖਿਆ ਜਿਹੜੀਆਂ ਦਰਵਾਜ਼ੇ ਤੱਕ ਕਦੇ (ਨੰਗੇ ਪੈਰੀਂ) ਨਹੀਂ ਸਨ ਗਈਆਂ ਬਹੁਤ ਰੂਪ ਤੇ ਗੁਣਾਂ ਵਾਲੀਆਂ ਅਤੇ ਭਾਰੀ ਜੁਆਨੀ ਵਾਲੀਆਂ ਸਨ।

ਰੰਗ ਸੇਵਤੀ ਸੀ ਖਾਸੀ ਅੰਗ ਸੇਵਤੀ ਸੀ ਦਾਸੀ,
ਚੰਗ ਕਮਲਾ ਸੀ ਢੰਗ ਥਈ ਜਾਤਿ ਕੀਰਨੀ[1]।

[1](ਜਿਨ੍ਹਾਂ ਇਸਤ੍ਰੀਆਂ ਦੇਰੰਗ) ਚਿੱਟੇ ਗੁਲਾਬ ਵਰਗੇ ਚੰਗੇ (ਗੋਰੇ ਸਨ) ਤੇ ਅੰਗਾਂ ਦੀ ਸੇਵਾ ਦਾਸੀਆਂ ਕਰਦੀਆਂ ਸਨ, ਲਛਮੀ ਵਰਗਾ ਚੰਗਾ ਢੰਗ ਸੀ (ਉਹ ਹੁਣ) ਕੰਗਾਲਣੀਆਂ ਹੋਈਆਂ ਜਾਂਦੀਆਂ ਹਨ।

ਬੀਆਬਾਨ ਬਿਲਲਾਤੀ ਖਾਤੀ ਸੋ ਬਨਾਸਪਾਤੀ,
ਪਾਤੀ ਜੇਊ ਬਾਸਮਤੀ ਨਾਸਪਾਤੀ ਸੀਰਨੀ[1] ॥੭੪॥

[1]ਜਿਨ੍ਹਾਂ ਨੂੰ ਬਾਸਮਤੀ ਦੇ ਚੌਲ, ਨਾਸ਼ਪਾਤੀਆਂ ਤੇ ਮਿਠਾਈਆਂ ਪ੍ਰਾਪਤ ਸਨ ਉਹ ਉਜਾੜ ਜੰਗਲ ਵਿੱਚ ਵਿਰਲਾਪ ਕਰਦੀਆਂ ਘਾਹ ਪੱਤੇ ਖਾਂਦੀਆਂ ਹਨ।

ਭਈ ਕਤਲਾਮ ਤਬਿ ਆਮ[1] ਤੁਰਕਾਨ ਸਭਿ,
ਸ਼ਹਿਰ ਤਮਾਮ ਗਯੋ ਦੌਰ ਦਹਿਲਾਇ ਕੈ[1]।
ਛੋਰਿ ਧਨ ਧਾਮ ਨਰ ਬਾਮ ਹ੍ਵੈ ਅਰਾਮ ਬਿਨ,
ਗਏ ਕਿਤ ਦੌਰ ਅਤਿ ਗੌਰ ਦੁਖ ਧਾਇ ਕੈ[1]।

[1]ਬਹੁਤੀ।
[1]ਡਰ ਕੇ, ਕੰਬ ਕੇ।
[1]ਧਨ ਤੇ ਘਰ ਨੂੰ ਛੱਡ ਕੇ ਪੁਰਸ਼ ਤੇ ਇਸਤ੍ਰੀਆਂ ਬਿਨਾਂ ਅਰਾਮ ਤੋਂ ਹੋ ਕੇ ਕਿਤੇ ਦੌੜ ਗਏ ਬਹੁਤ ਭਾਰੀ ਦੁੱਖ ਪਾ ਕੇ।

ਬੀਥਨ ਬਜਾਰਨ ਅਗਾਰਨ ਮਝਾਰਨ ਮੈਂ[1],
ਮਾਰਤ ਫਿਰਤ ਸਿੰਘ ਲੂਟੈਂ ਦਾਇ ਧਾਇ ਕੈ।

[1]ਗਲੀਆਂ, ਬਜ਼ਾਰਾਂ ਤੇ ਘਰਾਂ ਵਿੱਚ।

ਸ਼ਹਿਰ ਉਜਾਰ ਦੀਨੋ ਬਿੱਤ[1] ਸਭਿ ਲੂਟ ਲੀਨੋ, — [1]ਧਨ।
ਕਾਜ ਨਿਜ ਕੀਨੋ ਪੰਥ ਆਨੰਦ ਬਢਾਇ ਕੈ ॥੭੫॥
ਸ਼ਹਿਰ ਸਰ੍ਹੰਦ ਕੇ ਨਿਵਾਸੀ ਹ੍ਵੈ ਉਦਾਸੀ ਸਭਿ,
ਪਾਇ ਦੁਖਰਾਸੀ[1] ਗਏ ਦੌਰ ਕਹੀਂ ਕੇ ਕਹੀਂ[2]। — [1]ਬਹੁਤਾ। [2]ਕੋਈ ਕਿਤੇ, ਕੋਈ ਕਿਤੇ।
ਕੇਤਿਕ ਲਹੌਰ ਮੁਲਤਾਨ ਔ ਪਿਸ਼ੌਰ ਗਏ,
ਕਾਹੂੰ ਸੁਧਾਸਰ[1] ਜੂ ਕੀ ਜਾਇ ਟੇਕ[2] ਹੈ ਲਈ। — [1]ਅੰਮ੍ਰਿਤਸਰ। [2]ਓਟ।
ਕੇਤਿਕ ਅੰਬਾਲੇ ਦਿੱਲੀ ਆਗਰੇ ਪਰਾਗ ਕਾਂਸੀ,
ਵਾਸੀ ਭਏ ਜਾਇ ਪਟਿਯਾਲੇ ਬਹੁਤੇ ਵਹੀ[1]। — [1]ਉਹ।
ਕਰਜੋ ਜੋ ਬਜੀਦੇ ਪਾਪ ਤਾਂ ਪਰ ਭਯੋ ਸਰਾਪ,
ਤਾਂਹੀ ਤੈ ਸਰ੍ਹੰਦ ਖਾਪ ਗਈ ਸਭਿ ਹੀ ਸਹੀ[1] ॥੭੬॥ — [1]ਠੀਕ ਹੀ ਸਾਰੀ ਸਰ੍ਹੰਦ ਨਾਸ਼ ਹੋ ਗਈ।

ਚੌਪਈ:

ਯਾ ਬਿਧਿ ਸਿੰਘਨ ਕਰਿ ਕਤਲਾਮੈਂ।
ਲੂਟਜੋ ਸ਼ਹਿਰ ਕਈ ਦਿਨ ਆਮੈਂ[1]। — [1]ਬਹੁਤਾ।
ਹੁਤੋ ਤੋਪ-ਖਾਨਾ ਤਹਿਂ ਜੇਤਾ।
ਆਲਾ ਸਿੰਘ ਸੰਭਾਲਜੋ ਤੇਤਾ ॥੭੭॥
ਲੋਗ ਸਰ੍ਹੰਦੀ[1] ਘਨੇ ਲਜੈ ਕੈ। — [1]ਸਰਹੰਦ ਦੇ ਲੋਕ।
ਬੀਚ ਪਟਜਾਲੇ ਦਏ ਬਸੈ ਕੈ।
ਫਿਰ ਮਿਲਿ ਪੰਥ ਗੁਰੁਮਤਾ ਕਰਿ ਕੈ।
ਗੁਰੁ ਕਾ ਬਚਨ ਰਿਦੈ ਮੈਂ ਧਰ ਕੈ ॥੭੮॥
ਜੌਨ ਕਿਲ੍ਹੇ ਕੀ ਭੀਤ ਮਧਾਂਏ[1]। — [1]ਜਿਸ ਕਿਲ੍ਹੇ ਦੀ ਗੰਧ ਵਿੱਚ।
ਤੁਰਕਨ ਥੇ ਗੁਰੁ-ਸੁਤ ਚਿਨਵਾਏ।
ਢਾਹਿ ਸਫਾਇ ਦੁਰਗ[1] ਸੋ ਕਯੋ। — [1]ਕਿਲ੍ਹਾ।
ਗਿਠ ਗਿਠ ਭਰ ਬਾਂਟਜੋ ਨਹਿਂ ਅਯੋ[1] ॥੭੯॥ — [1]ਵੰਡਿਆ ਨਹੀਂ ਆਇਆ।
ਊਪਰ ਹਲ ਗਧਜਨ ਕੇ[1] ਫੇਰੇ। — [1]ਗੱਧਿਆਂ ਦੇ।
ਫੇਰ ਸ਼ਹਿਰ ਪੁਟਵਯੋ[1] ਵਧੇਰੇ। — [1]ਪੁਟਵਾਇਆ।
ਜਜੋਂ ਜਜੋਂ ਧਨ ਨੀਚਜੋਂ ਸਿੰਘ ਪਾਵੈਂ।
ਤਜੋਂ ਤਜੋਂ ਗਹਿਰੀ ਨੀਵ ਖੁਦਾਵੈਂ[1] ॥੮੦॥ — [1]ਡੂੰਘੀ ਨਿਉਂ ਪੁਟਵਾਉਂਦੇ ਹਨ।
ਪੁਟਿ ਪੁਟਿ ਸੁਟਤ ਸਦਨ[1] ਸਿੰਘ ਐਸੇ। — [1]ਘਰ।
ਗੇਰਤ ਗਿਰਨ ਸਗਰ ਸੁਤ ਜੈਸੇ[1]। — [1]ਜਿਵੇਂ ਸਘੜ ਦੇ ਪੁੱਤਰ ਪਹਾੜਾਂ ਨੂੰ ਡੇਗਦੇ ਸਨ।
ਪੁਟਿ ਪਤਾਲ ਲੌਂ ਨੀਵ ਗਿਰਾਵੈਂ[1]। — [1]ਸੁੱਟਦੇ ਹਨ।
ਗਾਰੀ ਤੁਰਕਨ ਤਈਂ ਅਲਾਵੈਂ ॥੮੧॥
ਈਟਾਂ ਸਤਲੁਜ ਮੈਂ ਗਿਰਵਾਵੈਂ[1]। — [1]ਸੁਟਵਾਉਂਦੇ ਹਨ।
ਸਿੰਘ ਗੁਰੂ ਕੇ ਬਚਨ ਕਮਾਵੈਂ।
ਸਤਿ ਪੁਰਖਨ ਕਾ ਵਾਕ ਨ ਟਲ ਹੈ।
ਧਰਾ[1] ਸੁਮੇਰ ਧ੍ਰੂਵ[2] ਜੌ ਚਲ ਹੈ ॥੮੨॥ — [1]ਧਰਤੀ। [2]ਧ੍ਰੂਅ।
ਤ੍ਰਿੱਖੀ ਤੇਗ ਗੁਰੂ ਕੇ ਬੈਨਾ।

ਸਰ ਅਮੋਘ ਰਘੁਵਰ ਸਮ ਐਨਾ[1]। [1]ਰਾਮ ਚੰਦਰ ਦੇ ਤੀਰਾਂ ਵਾਂਗ ਸਫਲ ਹਨ।
ਜੜ ਸਰੂੰਦ ਕੀ ਪੁੱਟੀ ਜੈਹੈ।
ਈਂਟ ਜਾਇ ਸਤਲੁਜ ਮੈਂ ਪੈਹੈ ॥੮੩॥
ਯਹਿ ਗੁਰੁ ਬਚਨ ਸਾਚ ਸਭਿ ਭਯੋ।
ਔਰ ਪ੍ਰਸੰਗ ਸੁਨੋ ਇਕ ਨਯੋ।
ਸਾਲ ਉਨੀ ਸੈ ਚੌਬੀ ਮਾਂਹੀਂ।
ਚਲੀ ਰੇਲ ਗਾਡੀ ਜਬਿ ਯਾਹੀਂ[1] ॥੮੪॥ [1]ਏਥੇ।
ਸ੍ਰੀ ਮਹੇਂਦ੍ਰ ਮ੍ਰਿਗੇਸ਼ ਪਟਲੇਸੈਂ[1]। [1]ਪਟਿਆਲੇ ਦੇ ਰਾਜੇ ਸ੍ਰੀ ਮਹਿੰਦਰ ਸਿੰਘ ਨੇ।
ਪੁਟਵਾਈ ਸਰਹੰਦ ਵਿਸੇਸ਼ੈਂ[1]। [1]ਬਹੁਤੀ।
ਅੰਗ੍ਰੇਜਨ ਕੋ ਠੇਕੇ ਦਈ।
ਈਂਟੈ ਪਾਰ ਸਤਲੁਜੈਂ ਗਈਂ ॥੮੫॥
ਯਾ ਬਿਧਿ ਜਸੋਂ ਤਜੋਂ ਕਰਿ ਗੁਰੁ ਬੈਨਾ।
ਭਏ ਸੱਤਿ ਹਮ ਨਿਰਖੇ ਨੈਨਾ[1]। [1]ਅੱਖੀਂ ਵੇਖੇ ਹਨ।
ਬਚਨ ਗੁਰੂ ਕੇ ਪੰਥ ਕਮਾਏ।
ਜਰ ਸਰੂੰਦ ਕੀ ਦਈ ਗਵਾਏ ॥੮੬॥
ਨਾਹਕ ਜੁਰਮ[1] ਕਰੇ ਜੋ ਕੋਈ। [1]ਬਿਨਾਂ ਪ੍ਰਯੋਜਨ ਤੋਂ ਜ਼ੁਲਮ।
ਜਰ ਸਰੂੰਦ ਜਸੋਂ ਜਾਵੈ ਖੋਈ[1]। [1]ਸਰਹੰਦ ਵਾਂਗ ਜੜ੍ਹ ਪੁੱਟੀ ਜਾਂਦੀ ਹੈ।
ਫਿਰ ਅਬਿ ਸੁਨੋ ਪੰਥ ਕੀ ਬਾਤੈਂ।
ਔਰ ਭਈ ਆਗੈ ਜਿਸ ਭਾਂਤੈਂ ॥੮੭॥
ਦੋਹਰਾ:
ਪੁਨ ਮਿਲ ਕਰਿ ਸਭਿ ਪੰਥ ਤਬਿ,
ਕਰਯੋ ਗੁਰਮਤਾ ਐਸ।
ਗੁਰੁਦ੍ਵਾਰਾ ਇਕ ਔਰ ਅਬਿ,
ਪਰਗਟ ਕਰੀਏ ਬੈਸਿ[1] ॥੮੮॥ [1]ਬੈਠ ਕੇ।
ਚੌਪਈ:
ਕਤਲ ਸਜਾਦੇ ਹੋਏ ਜਹਿਂ ਠਾਂ।
ਖੂਨ ਗਿਰਯੋ ਹੋਵਗ ਤਿਨ ਤਹਿਂ ਠਾਂ।
ਕਰਾਮਾਤ ਤਿਸ ਠੌਰ ਮਝਾਰੀ।
ਭਈ ਹੋਗ ਤਬਿ ਤਹਾਂ ਅਪਾਰੀ ॥੮੯॥
ਸੋ ਅਸਥਾਨ ਮਿਲੈ ਅਬਿ ਕੈਸੇ।
ਰਚੀਏ ਗੁਰੁਦ੍ਵਾਰਾ ਤਹਿਂ ਜੈਸੇ।
ਯਹਿ ਵਿਚਾਰ ਫਿਰ ਲੋਗ ਪੁਰਾਨੇ।
ਬੂਝੇ ਇਕ ਨੈ ਕਰਯੋ ਸੁਨਾਨੇ ॥੯੦॥
ਥਾ ਸਰਹੰਦੀ ਸਿੱਖ ਇਕ ਬਾਢੀ[1]। [1]ਤਰਖਾਣ।
ਉਮਰ ਬਰਸ ਅੱਸੀ ਕੀ ਗਾਢੀ[1]। [1]ਤਕੜੀ।
ਸਾਤ ਲਾਤ ਧਰ ਪਰ ਉਨ ਮਾਰੀ।

ਮੁੱਠੀ ਸਾਤ ਧੂਰ ਕੀ ਡਾਰੀ ॥ ੯੧ ॥
ਖਾਨ ਬਜੀਦੈ ਕੈ ਸਿਰ ਪਾ ਕੈ।
ਗਾਰੀਂ ਤੁਰਕਨ ਤਈਂ ਅਲਾ ਕੈ[1]। [1]ਕਹਿ ਕੇ।
ਫਿਰ ਬੋਲਯੋ ਵਹਿ ਭਰ ਕਰਿ ਨੈਨਾ।
ਸੁਨੋ ਖਾਲਸਾ ਜੀ ਮਮ ਬੈਨਾ ॥ ੯੨ ॥
ਕਰਯੋ ਬਜੀਦੇ ਜੋ ਯਹਿ ਕਾਰਾ[1]। [1]ਉਪੱਦ੍ਰਵ।
ਸੋ ਸਭਿ ਮੈਂ ਨਿਜ ਨੈਨ ਨਿਹਾਰਾ।
ਕਤਲ ਕਰੇ ਗੁਰੁ-ਜ਼ਾਦੇ ਜਹਾਂ।
ਕਰਾਮਾਤ ਪੇਖੀ ਵਡ ਤਹਾਂ ॥ ੯੩ ॥
ਜੁੱਤੀ ਲੈ ਤਹਿਂ ਤੁਰਕ ਜੁ ਜਾਵਤ।
ਬਿਬਿਧਿ[1] ਦੂਖ ਸੋ ਪਰਗਟ ਪਾਵਤ। [1]ਅਨੇਕ ਤਰ੍ਹਾਂ ਦੇ।
ਇਕ ਦਿਨ ਖਾਨ ਬਜੀਦ ਖਰਾਬੈਂ।
ਤਿਸ ਦਿਸ ਬੈਠਯੋ ਕਰਨ ਪਿਸ਼ਾਬੈਂ ॥ ੯੪ ॥
ਬੰਦ ਪਿਸ਼ਾਬ ਭਯੋ ਤਿਸ ਕੇਰਾ।
ਪਾਯੋ ਦੁਖ ਤਿਨ ਜਬੈ ਵਧੇਰਾ।
ਜਯੋਂ ਜਯੋਂ ਤਿਨ ਬਹੁ ਕਰੇ ਉਪਾਵੈਂ।
ਤਯੋਂ ਤਯੋਂ ਦਹਿ ਗੁਨ ਬਢਯੋ ਅਜਾਵੈਂ[1] ॥ ੯੫ ॥ [1]ਅਜ਼ਾਬ, ਦੁੱਖ।
ਹੁਤੋ ਬਿਰਾੜ ਕਪੂਰਾ ਯਹਾਂ।
ਤਿਸ ਨੈ ਨਾਜ਼ਮ ਕੌ ਯੌਂ ਕਹਾ।
ਮੰਨਤ ਕਰਿ ਤੂੰ ਗੁਰੂ ਸੁਤਨ ਕੀ।
ਮਿਟੈ ਪੀੜ ਤਬਿ ਤੇਰੇ ਤਨ ਕੀ ॥ ੯੬ ॥
ਕਤਲ ਭਏ ਗੁਰੁ-ਜ਼ਾਦੇ ਜਹਾਂ।
ਥੜਾ ਬਨਾਇ ਦੇਹੁ ਇਕ ਤਹਾਂ।
ਯਹਿ ਸੁਨਿ ਕਰੀ ਬਜੀਦੇ ਸੋਈ।
ਗਈ ਪੀੜ ਤਿਸ ਕੀ ਤਬਿ ਖੋਈ ॥ ੯੭ ॥
ਮੰਨਤ ਕਰੇ ਔਰ ਜੇ ਕੋਈ।
ਤਿਸ ਕੀ ਇੱਛਾ ਪੂਰਨ ਹੋਈ।
ਅਬਿ ਵਹਿ ਠੌਰ ਵਿਰਾਨ ਪਈ ਹੈ।
ਚਲੋ ਦਿਖੈਹੋਂ ਤੁਮੈਂ ਵਹੀ ਹੈ ॥ ੯੮ ॥
ਦੋਹਰਾ:
ਚਲ ਕਰਿ ਤਬਿ ਹੀ ਪੰਥ ਨੈ,
ਜਾਇ ਪਿਖੀ ਵਹਿ ਠੌਰ।
ਸੀਸ ਝੁਕਾਏ ਸਭਿਨਿ ਤਹਿਂ,
ਫਤੇ ਗਜਾਈ ਗੌਰ[1] ॥ ੯੯ ॥ [1]ਬਹੁਤੀ।
ਸਭਿ ਸਰਦਾਰਨ ਤਹਾਂ ਤਬਿ,
ਪੰਚਾਂਮ੍ਰਿਤ[1] ਕਰਵਾਇ। [1]ਕੜਾਹ ਪ੍ਰਸ਼ਾਦ।
ਪਾਂਚ ਭੁਜੰਗੀ[1] ਖੜ੍ਹੇ ਕਰਿ, [1]ਸਿੰਘ।

ਦਈ ਅਰਦਾਸ ਸੁਧਾਇ ॥੧੦੦॥

ਕਬਿੱਤ:

ਕਾਹੂੰ ਦਸ ਬੀਸ ਔ ਪਚੀਸ ਤੀਸ ਦਏ ਕਿਨ,
ਕਿਨਹੂੰ ਪਚਾਸ ਸਾਠ ਏਕ-ਸਤ[1] ਦਏ ਹੈਂ। — [1]ਇਕ ਸੌ ਰੁਪਏ।
ਸਿੰਘ ਥੇ ਅਪਾਰ ਤਹਾਂ ਸਭਿ ਹੀ ਨੈ ਮੋਦ[1] ਧਾਰਿ, — [1]ਅਨੰਦ।
ਦਏ ਹੈਂ ਰੁਪਏ ਵੈ[1] ਹਜ਼ਾਰ-ਚਾਰ ਭਏ ਹੈਂ। — [1]ਉਹ (ਰੁਪਏ)।
ਲਾਇ ਕੈ ਇਮਾਰਤ ਬਨਾਇ ਗੁਰੁਦ੍ਵਾਰ ਤਬਿ,
ਦੁੰਦਭਿ[1] ਬਜਾਇ ਮੰਜੀ ਸਾਹਿਬ ਰਚਏ ਹੈਂ। — [1]ਧੌਂਸੇ।
ਚੌਰ ਮੁੱਠਾ[1] ਆਯੁਧ ਸਥਾਪ ਦਏ[2] ਮੰਜੀ ਪਰ, — [1](ਮੋਰ ਦੇ ਖੰਭਾਂ ਦੇ) ਮੁੱਠੇ ਦਾ ਚੌਰ। [2]ਸ਼ਸ਼ਤ੍ਰ ਸਥਾਪਨ ਕਰ ਦਿੱਤੇ।
ਕੁਣਕਾ ਕਰਾਇ ਵਰਤਾਇ ਮੋਦ ਭਏ ਹੈਂ ॥੧੦੧॥
ਹੁਤੋ ਏਕ ਕਿਲਾ ਤਬਿ ਕੋਸਕ ਸਰ੍ਹੰਦ ਹੂੰ ਤੈ,
ਨਾਮ ਜੱਟ-ਪੁਰਾ ਤਾਂ ਮੈਂ ਬਸੇ ਲੋਗ ਜਾ ਸਹੀ[1]। — [1]ਠੀਕ ਢੰਗ ਨਾਲ ਜਾ ਵਸੇ।
ਰਾਇ ਸਿੰਘ ਖੱਤ੍ਰੀ ਦੀਵਾਨ ਬਾਦਸ਼ਾਹੀ ਏਕ,
ਹੁਤੋ ਕਿਲੇਦਾਰ ਤਹਾਂ ਰਹਿਤ ਮਵਾਸ[1] ਹੀ। — [1]ਆਕੀ।
ਲੋਗ ਸਰਹੰਦ ਕੇ ਬੁਲਿੰਦ ਧਨ[1] ਲੈ ਬ੍ਰਿੰਦ[2], — [1]ਬਹੁਤਾ ਧਨ। [2]ਬਹੁਤੇ (ਲੋਕ)।
ਧਸੇ ਤਾਂਹਿ ਮੱਧ ਜਾਇ ਆਕੀ ਪਿਖਿ ਪਾਸ ਹੀ।
ਤੂਟਜੋ ਨ ਕਬੀ ਵਾਹਿ[1] ਲੂਟਜੋ ਨ ਕਬੀ ਕਾਂਹਿ, — [1]ਉਹ।
ਮਾਰਿ ਲੂਟ ਪੰਥ ਤਾਂਹਿ ਲੀਨੋ ਫਿਰ ਖਾਸ ਹੀ[1] ॥੧੦੨॥ — [1]ਆਪ ਹੀ।

ਦੋਹਰਾ:

ਭਾਈ ਭਗਤੂ ਕਾ ਹੁਤੋ,
ਬੁੱਢਾ ਸਿੰਘ ਸਰਦਾਰ।
ਤਿਸ ਕੋ ਸੌਂਪਜੋ ਦੁਰਗ[1] ਵਹਿ, — [1]ਕਿਲ੍ਹਾ।
ਪੰਥ ਮੋਦ ਮਨਿ ਧਾਰ ॥੧੦੩॥

ਸ੍ਵੈਯਾ:

ਗਾਥ ਸੁਨੋ ਅਬਿ ਔਰ ਭਈ ਜਿਮ,
ਹੇ ਗੁਰੁ ਖਾਲਸਾ ਮੋਦ ਮਨੈ ਕੈ।
ਮਾਰਿ ਉਜਾਰ ਸਰ੍ਹੰਦ ਤਈਂ ਕਰਿ
ਖ੍ਵਾਰ, ਸਭੀ ਫਿਰ ਪੰਥ ਮਿਲੈ ਕੈ।
ਸੋਧਿ ਅਰਦਾਸ ਚਢਜੋ ਦਿਸ ਪੂਰਬ,
ਖਾਦਰ[1] ਬਾਂਗਰ[2] ਦੇਸ ਦਬੈ ਕੈ। — [1]ਦਰਿਆ ਦੇ ਕਿਨਾਰੇ ਦਾ ਇਲਾਕਾ ਜਿਥੇ ਹਮੇਸ਼ਾਂ ਗਾਰਾ ਰਹੇ। (ਅ) ਪਹਾੜ ਦੇ ਜੜ੍ਹ ਦੀ ਜ਼ਮੀਨ। [2]ਕੈਂਥਲ ਤੇ ਕਰਨਾਲ ਦੇ ਆਸ ਪਾਸ ਦਾ ਇਲਾਕਾ।
ਪਾਂਚ ਮਝੈਲਨ ਕੀ ਮਿਸਲਾਂ,
ਮਲਵੱਯਨ ਕੀ ਇਕ ਆਹਿ ਬਨੈ ਕੈ ॥੧੦੪॥
ਮਾਰਿ ਸਰ੍ਹੰਦ ਗਯੋ ਬਢ ਹੌਂਸਲਾ,
ਸਿੰਘਨ ਕਾ ਅਤਿ ਭੂਰ ਮਹਾਂਏ[1]। — [1]ਅਤਜੰਤ ਬਹੁਤ ਵੱਡਾ।
ਸਾਜ ਚਮੂੰ ਚਤੁਰੰਗ ਸੁਰੰਗ,

| | |
|---|---|
| ਉਮੰਗ ਬਢਾਇ ਕੈ ਦੁੰਦਭਿ ਵਾਏ[1]। | [1]ਚਹੁੰ ਅੰਗਾਂ ਤੇ ਚੰਗੇਰੰਗ ਦੀ (ਚਮੂੰ) ਫ਼ੌਜ ਸਜਾ ਕੇ ਉਤਸ਼ਾਹ ਵਧਾ ਕੇ ਧੌਂਸੇ ਵਜਾਏ। |
| ਖੋਲਿ ਨਿਸ਼ਾਨ ਕਰੇ ਅਗਵਾਨ, | |
| ਲਸੈਂ ਬਹੁ ਬਿੱਜਲ ਤੈ ਅਧਿਕਾਏ[1]। | [1]ਬਿਜਲੀ ਤੋਂ ਜ਼ਿਆਦਾ ਚਮਕਦੇ ਹਨ। |
| ਪੂਰਬ ਕੀ ਦਿਸ ਕੋ ਹਿਤ ਜੀਤ, | |
| ਅਭੀਤ[1] ਸਹੀਤ[2] ਚਢੇ ਸਿੰਘ ਧਾਏ ॥੧੦੫॥ | [1]ਨਿੱਡਰ ਹੋ ਕੇ। [2](ਆਪਸੀ) ਹਿਤ ਨਾਲ। |
| ਚੰਚਲ ਚਾਰੁ ਤੁਰੰਗ[1] ਚਲਾਕ, | [1]ਸੁੰਦਰ ਘੋੜੇ। |
| ਕੁਰੰਗਨ ਸੇ[1] ਬਹੁ ਭਾਂਤਿ ਸਜੀਲੇ[2]। | [1]ਹਰਨਾਂ ਵਰਗੇ। [2]ਸਜੇ ਹੋਏ। |
| ਕੋਇ ਧਵਾਵਤ[1] ਕੋਇ ਕੁਦਾਵਤ[2], | [1]ਦੌੜਾਉਂਦਾ ਹੈ। [2]ਟਪਾਉਂਦਾ ਹੈ। |
| ਕੋਇ ਨਚਾਵਤ ਨਾਚ ਨਚੀਲੇ[1]। | [1]ਨਾਚਿਆਂ ਵਾਂਗ। |
| ਬੀਰ ਬਨੈਤ[1] ਪਟੈਤ[2] ਕਟੈਤ[3] | [1]ਬਾਂਕੇ ਸੂਰਮੇਂ। [2]ਪਟੇ ਬਾਜ਼ (ਪਟਹ ਸ਼ਸਤ੍ਰ ਚਲਾਉਣ ਵਾਲਾ ਜਾਂ ਗਤਕਾ ਫੇਰਨ ਵਾਲਾ।) [3]ਕੱਟਣ ਵਾਲੇ। |
| ਬਲੈਤ[1] ਛਕੇ ਸਭਿ ਛੋਭਿ ਛਬੀਲੇ[2]। | [1]ਬਹੁਤੇ ਬਲ ਵਾਲੇ। [2]ਸੁੰਦਰ (ਸੂਰਮੇਂ) (ਛੋਭਿ) (ਗ਼ੁੱਸੇ ਨਾਲ (ਛਕੇ) ਭਰੇ ਹੋਏ ਹਨ। |
| ਜੋਰਿ ਬਰਾਤ ਚਢੇ ਬਨਰੇ ਜਨੁ, | |
| ਬਜਾਹਿਨ ਕੋ ਰਜਧਾਨੀਆਂ ਤੀ ਲੇ[1] ॥੧੦੬॥ | [1]ਜਾਣੋ (ਬਨਰੇ) ਲਾੜੇ ਜੰਞ ਇਕੱਠੀ ਕਰਕੇ ਰਾਜਧਾਨੀਆਂ ਰੂਪ (ਤੀ) ਇਸਤ੍ਰੀਆਂ ਨੂੰ ਵਿਆਹ ਕੇ (ਲੇ) ਲਿਆਉਣ ਵਾਸਤੇ। |
| ਸੋਹਿਤ ਹੱਦ ਸਨੱਧਹਿ ਬੱਧ, | |
| ਮਰੱਦ ਅਬੱਧ ਸੁਕੱਦ ਸਮੀਲੇ[1]। | [1](ਸਨੱਧ ਬੱਧ) ਸ਼ਸਤ੍ਰ ਬੰਨ੍ਹ ਕੇ ਤਿਆਰ ਬਰ ਤਿਆਰ (ਮਰੱਦ) ਸੂਰਮੇਂ (ਅਬੱਧ) ਬੇਰੋਕ, ਚੰਗੇ ਤੇ ਮਿਲਵੇਂ ਕੱਦਾਂ ਵਾਲੇ (ਹੱਦ) ਬਹੁਤ ਜ਼ਿਆਦਾ ਸੋਂਹਦੇ ਹਨ। |
| ਬਾਂਛਹਿ ਜੰਗ ਨਿਹੰਗ ਭੁਜੰਗਿ[1], | [1]ਨਿਡਰ ਸੂਰਮੇਂ। |
| ਉਮੰਗ ਭਰੇ ਸਭਿ ਸਿੰਘ ਰਸੀਲੇ[1]। | [1]ਰਸ ਵਾਲੇ। |
| ਸੀਸ ਸਜੈਂ ਦਸਤਾਰ ਅਪਾਰ, | |
| ਛੁਟੇ ਫਰਰੇ ਸਿਤ[1] ਪੀਤ ਰੁ ਨੀਲੇ। | [1]ਚਿੱਟੇ। |
| ਮਾਨਹੁ ਖੇਤ ਖਿਰੇ ਗੁਲ ਪੋਸਤ, | |
| ਪੋਸ਼ਸ਼ ਸਿੰਘਨ ਕੇ ਚਟਕੀਲੇ[1] ॥੧੦੭॥ | [1]ਜਾਣੋ ਖੇਤ ਵਿੱਚ ਪੋਸਤ ਦੇ ਫੁੱਲ ਖਿੜੇ ਹੋਏ ਹਨ, ਐਉਂ ਸਿੰਘਾਂ ਦੇ ਚਮਕੀਲੇ ਪੁਸ਼ਾਕੇ ਹਨ। |
| ਕੋਸ ਦੁ ਤੀਨਕ ਚਾਰ ਵਿਖੇ, | |
| ਕਿਤ ਬਾਂਧਿ ਪਰਾ ਸਿੰਘ ਜਾਵਤ ਛੂਟੇ[1]। | [1]ਕਤਾਰਾਂ ਬੰਨ੍ਹ ਕੇ ਦੌੜੇ ਜਾਂਦੇ ਹਨ। |
| ਮਾਰਿ ਸ਼ਿਕਾਰ ਅਪਾਰ ਚਲੈਂ ਮਗ, | |
| ਕੋਲ ਕੁਰੰਗ ਝਿੰਖਾਰ ਅਟੂਟੇ[1]। | [1]ਰਸਤੇ ਵਿੱਚ ਸੂਰਾਂ ਹਰਨਾਂ ਤੇ (ਅਪਾਰ) ਬਹੁਤੇ (ਝਿੰਖਾਰ) ਬਾਰਾਂ ਸਿੰਗਿਆਂ ਦਾ (ਅਟੂਟੇ) ਲਗਾਤਾਰ ਸ਼ਿਕਾਰ ਮਾਰਦੇ ਜਾਂਦੇ ਹਨ। |
| ਤੁੱਪਕ[1] ਤੀਰ ਚਲਾਵਤ ਚੱਕਰ, | [1]ਬੰਦੂਕਾਂ। |
| ਲੱਛ ਪ੍ਰਤੱਛ ਘਨੇ ਤੱਛ ਸੂਟੇ[1]। | [1]ਪ੍ਰਤੱਛ ਸਾਹਮਣੇ (ਘਨੇ) ਬਹੁਤੇ (ਲੱਛ) ਨਿਸ਼ਾਨੇ (ਤੱਛ ਸੂਟੇ) ਫੁੰਡ ਸੁੱਟੇ। |
| ਔਰ ਗਰਾਮ ਘਨੇ ਤੁਰਕਾਨ ਕੇ, | |
| ਯੌਂ ਚਲਤੈ ਚਲਤੈ ਮਗਿ ਲੂਟੇ ॥੧੦੮॥ | |
| ਸਿੰਘ ਬਿਸਾਲੇ[1] ਅੰਬਾਲੇ ਕੋ ਲੂਟ, | [1]ਬਹੁਤ ਸਿੰਘ। |

ਉਤਾਲੇ[1] ਚਲੇ ਕਰਿ ਛੂਟ[2] ਅਗਾਰੀ। — [1]ਛੇਤੀ। [2]ਹੱਲਾ ਕਰਕੇ।
ਜੂਟ[1] ਜਗਾਧਰੀ ਕੂਟ ਸਹਾਰਨ[2], — [1]ਜੁੱਟ ਕੇ ਭਾਵ ਜੰਗ ਕਰਕੇ। [2]ਸਹਾਰਨਪੁਰ ਨੂੰ ਕੁੱਟ ਕੇ।
ਛੂਟ ਕੈ ਜਾਇ ਤਿਰਾਵੜੀ ਮਾਰੀ।
ਮੱਜਨ ਕੈ[1] ਹਰਿਦ੍ਵਾਰ ਭਲੇ — [1]ਇਸ਼ਨਾਨ ਕਰਕੇ।
ਉਤਰੇ, ਫਿਰ ਮੇਰਟ ਜਾਇ ਅਗਾਰੀ।
ਦੇਸ ਅਸੇਸ[1] ਲਯੋ ਕਰਨਾਲ, — [1]ਸਾਰਾ।
ਤਬੈ ਅਪਨੇ ਕਬਜੇ ਕਰਿ ਭਾਰੀ ॥੧੦੯॥
ਜੋ ਜਿਤਿਨਾ ਬਲਰਾਖਤ ਥਾ,
ਤਿਤਿਨਾ ਤਬਿ ਦੇਸ ਤਿਨੈ ਨਿਜ ਮੱਲਾ।
ਚੀਨ ਕਿਨੈ ਬਲ ਹੀਨ, ਕਿਸੀ
ਪਰਬੀਨ ਬਲੀ, ਫਿਰ ਹਾਥ ਨ ਘੱਲਾ[1]। — [1]ਕਿਸੇ ਨੂੰ ਬਲਹੀਣ ਜਾਣ ਕੇ ਤੇ (ਬੀਨ) ਦੇਖ ਕੇ (ਕਿਸੇ) ਬਲੀ (ਸਿੰਘ) ਨੇ ਫੇਰ ਵੀ ਹੱਥ ਨਹੀਂ ਪਾਇਆ।

ਜੋ ਜਿਸ ਕੀ ਮਿਸਲੋਂ ਕਹਿਲਾਵਤ,
ਰਾਖਤ ਸੋ ਤਿਸ ਕਾ ਗਹਿ ਪੱਲਾ[1]। — [1]ਲੜ, ਆਸਰਾ।
ਥਾ ਤਬਿ ਸਿੰਘਨ ਵੀਚ ਇਕਾਯਤ[1] — [1]ਇਤਫ਼ਾਕ, ਏਕਾ।
ਆਪਸ ਮਾਂਹਿ ਨਿਹਾਯਤ ਭੱਲਾ[1] ॥੧੧੦॥ — [1]ਬਹੁਤ ਹੀ ਚੰਗਾ।

ਦੋਹਰਾ:

ਜਹਾਂ ਜਹਾਂ ਜਿਸ ਸਿੰਘ ਨੈ,
ਫੇਰਜੋ ਘੋੜਾ ਧਾਇ।
ਤਹਿਂ ਤਹਿਂ ਕਾਠੀ ਵੰਡ[1] ਕਰਿ, — [1]ਸਰਦਾਰ ਤੇ ਸਿਪਾਹੀ ਦਾ ਖਿਆਲ ਛੱਡ ਕੇ ਹਰ (ਘੋੜੇ ਦੀ) ਕਾਠੀ ਪਿੱਛੇ ਇੱਕੋ ਜੇਹਾ ਮੁਲਕ ਜਾਂ ਧਨ ਵੰਡਣਾ।
ਲਿਯ ਤਿਨ ਮੁਲਕ ਦਬਾਇ ॥੧੧੧॥
ਸਾਲ ਅਠਾਰਾਂ ਸੈ ਹੁਤੋ,
ਬੀਸ ਉਪਰ ਨਿਰਧਾਰ[1]। — [1]ਨਿਸਚਾ ਕਰੋ।
ਜੈਨ ਖਾਨ ਕੋ ਮਾਰ ਕੈ
ਕਰੀ ਸਰ੍ਹੰਦ ਉਜਾਰ ॥੧੧੨॥
ਮੈਣਦ੍ਵਾਬ[1] ਅਰ ਮਾਲਵਾ[2], — [1]ਦੋ ਪਾਣੀਆਂ ਦੇ ਵਿਚਕਾਰ ਦਾ ਦੇਸ਼, ਖ਼ਾਸ ਕਰ ਘੱਘਰ ਤੇ ਜਮਨਾ ਦੇ ਵਿਚਕਾਰ ਦਾ ਦੇਸ। [2]ਫੀਰੋਜ਼ਪੁਰ, ਲੁਧਿਆਣਾ, ਪਟਿਆਲਾ, ਬਠਿੰਡਾ ਤੇ ਸੰਗਰੂਰ ਦੇ ਜ਼ਿਲ੍ਹਿਆਂ ਦਾ ਉਸ ਸਮੇਂ ਦਾ ਮਾਰੂ ਇਲਾਕਾ।
ਬਾਂਗਰ[1] ਖਾਦਰ[2] ਦੇਸ। — [1]੨੧ ਦੇਖੋ ਪੰਨਾ ੨੪੪੧ ਤੇ ਟਿੱਪਣ ਨੰ: ੨ ਤੇ ੧ ਦਾ ਅਰਥ। [2]ਦੇਖੋ ਪੰਨਾ ੨੪੫੧ ਤੇ ਟਿੱਪਣ ਨੰ: ੨ ਤੇ ੧ ਦਾ ਅਰਥ।
ਜਿਹ ਬਿਧਿ ਮੱਲਜੋ ਪੰਥ ਨੈ,
ਕਹੀ ਗਾਥ ਯਹਿ ਵੇਸ[1] ॥੧੧੩॥ — [1]ਸ੍ਰੇਸ਼ਟ, ਚੰਗੀ।

ਇਤਿ ਸ੍ਰੀ ਗੁਰੁ ਪੰਥ ਪ੍ਰਕਾਸ਼ ਗ੍ਰੰਥੇ ਉੱਤ੍ਰਾਰਧੇ ਗਯਾਨ ਸਿੰਘ ਵਿਰਚਿਤੇ 'ਜੈਨ ਖਾਂ ਕੋ ਮਾਰ ਕਰਿ, ਸਰਹੰਦ ਉਜਾਰਨ, ਮੁਲਕ ਮੱਲਨ ਪ੍ਰਸੰਗ', ਬਰਨਨੰ ਨਾਮ ਚੁਤਾਲੀਸਮੋਂ ਬਿਸ੍ਰਾਮ ॥੪੪॥

## ੪੫. {ਅਹਿਮਦ ਸ਼ਾਹ ਦਾ ਆਉਣਾ, ਗੁਰਬਖਸ਼ ਸਿੰਘ ਦੀ ਸ਼ਹੀਦੀ}

ਦੋਹਰਾ:

ਸ੍ਰੀ ਗੁਰੁ ਨਾਨਕ ਨਾਮ ਤੈ,
ਅਨਿਕ ਬਿਘਨ ਹ੍ਵੈ ਨਾਸ।
ਆਤਮ ਗਜਾਨ ਪ੍ਰਕਾਸ਼ ਤੈ,
ਕਟਤ ਝਟਤ ਭਵ ਪਾਸ[1] ॥੧॥

[1]ਆਤਮ ਗਿਆਨ ਦੇ ਪ੍ਰਕਾਸ਼ ਨਾਲ ਬਹੁਤ ਛੇਤੀ ਹੀ (ਭਵ) ਜਨਮ (ਮਰਨ) ਦੀ (ਪਾਸ) ਫਾਹੀ ਕੱਟ ਦਿੰਦੇ ਹਨ।

ਆਯੋ ਅਹਿਮਦ ਸ਼ਾਹਿ ਜਿਮ,
ਹਿੰਦੁਸਤਾਨਹਿਂ ਫੇਰ।
ਸਿੰਘਨ ਤਈਂ ਕਲੇਸ਼ ਤਿਨ,
ਦਯੋ ਜੈਸ ਬਹੁਤੇਰ[1] ॥੨॥

[1]ਬਹੁਤਾ।

ਗੁਰੁਬਖਸ਼ ਸਿੰਘ ਸ਼ਾਹੀਦ ਜਜੋਂ,
ਭਯੋ ਸੁਧਾਸਰ ਤੀਰ[1]।
ਸੋ ਸਭਿ ਗਾਥਾ ਅਬਿ ਕਹੋਂ,
ਸੁਨੋਂ ਸੁਮਤਿ ਧਰਿ ਧੀਰ ॥੩॥

[1]ਅੰਮ੍ਰਿਤਸਰ ਦੇ ਕਿਨਾਰੇ।

ਪਾਧਰੀ ਛੰਦ:

ਜਬਿ ਦੇਸ ਸਿੰਘਨ ਯੌਂ ਲਯੋ ਬੇਸ[1]।
ਅਰ ਮਨ ਮੈਂ ਭਏ ਅਭੀਤ ਸੇਸ[1]।
ਤਬਿ ਬਢਜੋ ਹੌਸਲਾ ਪੰਥ ਕੇਰ।
ਸਭਿ ਮੁਲਕ ਛਕੈਂ ਉਗਰਾਹਿ ਹੇਰ[1] ॥੪॥

[1]ਚੰਗਾ।
[1](ਸੇਸ) ਬਹੁਤੇ (ਅਭੀਤ) ਨਿੱਡਰ।
[1]ਦੇਖੋ।

ਹਾਕਮ ਭੇ ਨਿਜ ਨਿਜ ਮੁਲਕ ਮਾਹਿਂ।
ਮਨਿ ਮੋਦ ਭਏ ਉਗਰਾਹਿ ਖਾਹਿਂ।
ਨਹਿਂ ਬੰਦੁਬਸਤ ਕਿਛੁ ਕਰੈਂ ਔਰ।
ਰਹਿਂ ਮਸਤ ਖਾਇ ਕਰਿ ਭੰਗ ਗੌਰ[1] ॥੫॥

[1]ਬਹੁਤਾ ਸੁੱਖਾ।

ਮਿਲ ਕਹੈਂ ਕਬੀ ਲਿਹੁ ਸਿੰਧੁ ਦੇਸ।
ਫਿਰ ਲੇਹੁ ਲਹੌਰ ਪਿਸ਼ੌਰ ਵੇਸ।
ਗਜਨੀ ਅਰ ਕਾਬਲ ਔ ਕੰਧਾਰ।
ਚੜ੍ਹਿ ਬਲਖ ਬੁਖਾਰਾ ਲੇਹੁ ਮਾਰ ॥੬॥
ਫਿਰ ਪਰਬਤ ਕੀ ਲਿਹੁ ਸਾਤ ਧਾਰ।
ਪੁਨ ਲੇਵਹੁ ਹਿੰਦੁਸਤਾਨ ਸਾਰ।
ਚਲਿ ਦਿੱਲੀ ਕਾ ਮੱਲ ਲੇਹੁ ਤਖਤ।
ਫਿਰ ਮੇਲਹੁ ਮਰਟਜੋਂ ਤਈਂ ਵਖਤ ॥੭॥
ਚਲਿ ਅਬਚਲ ਨਗਰੀ ਗੁਰੂ-ਦ੍ਵਾਰ।
ਕਰਵਾਵੌ ਕੁਣਕੇ ਅਤਿ ਅਪਾਰ[1]।
ਉਤ ਢਾਕਾ ਔਰ ਬੰਗਾਲ ਜੀਤਿ।
ਲਿਹੁ ਸਾਗਰ ਲੌ ਸਭਿ ਮੁਲਕ ਮੀਤ ॥੮॥

[1]ਬਹੁਤ ਜ਼ਿਆਦਾ।

ਛਕਿ ਭੰਗ ਨਿਹੰਗ ਭੁਜੰਗ ਸਿੰਘ[1]।

[1]ਬਹਾਦਰ ਨਿਹੰਗ ਸਿੰਘ।

ਮਿਲ ਕਹੈਂ ਸਭੈ ਤਬਿ ਐਸ ਧਿੰਗ[1]। — [1]ਜ਼ੋਰਾਵਰ, ਬਲੀ।
ਨਹਿੰ ਕਰੈਂ ਮੁਲਕ ਕਾ ਬੰਦੁਬਸਤ।
ਛਕਿ ਭੰਗਾਂ ਨਿਸ ਦਿਨ ਰਹੈਂ ਮਸਤ ॥ ੯ ॥
ਇਤ ਸਿੰਘਨ ਕਾ ਸਭਿ ਕਹੑਯੋ ਹਾਲ।
ਉਤ ਕਾਬਲ-ਪਤਿ[1] ਕੀ ਸੁਨੋ ਚਾਲ। — [1]ਕਾਬਲ ਦਾ ਬਾਦਸ਼ਾਹ (ਅਹਿਮਦ ਸ਼ਾਹ ਦੁਰਾਨੀ)।
ਜਬਿ ਕਾਬਲ ਪਹੁੰਚ ਬੁਲੰਦ ਖਾਨ।
ਪੰਜਾਬ ਕੇਰ ਸਭਿ ਕਰੑਯੋ ਬਜਾਨ ॥ ੧੦ ॥
ਫਿਰ ਲਿਖਿ ਪਠੑਯੋ ਤੈਮੂਰ ਸ਼ਾਹਿ।
ਜਯੋਂ ਸਿੰਘਨ ਕੀਨੋ ਹਾਲ ਤਾਂਹਿ।
ਸੁਨਿ ਕੋਪੑਯੋ ਅਤਿ ਹੀ ਕਾਬਲੇਸ।
ਚੜ੍ਹਿ ਧਾਯੋ ਲੈ ਕਰਿ ਫੌਜ ਬੇਸ[1] ॥ ੧੧ ॥ — [1]ਚੰਗੀ।
ਸੁਨਿ ਸਿੰਘ ਚਲੇ ਪੰਜਾਬ ਛੋਰਿ।
ਨਹਿੰ ਕੀਨੋ ਕਿਛੂ ਵਿਚਾਰ ਹੋਰ।
ਬਹੁ ਆਪਸ ਮੈਂ ਮਿਲ ਕਹੈਂ ਐਸ।
ਕਿਤ ਚਲੋ ਕਿਨਾਰੇ[1] ਛੋਰਿ ਦੇਸ ॥ ੧੨ ॥ — [1]ਪਾਸੇ।
ਯਹਿ ਕੁੱਤਾ ਕਾਬਲੀਆ ਨਰੇਸ਼[1]। — [1]ਕਾਬਲ ਦਾ ਰਾਜਾ।
ਆਵਤ ਹੈ ਦੌਰੑਯੋ ਚੜ੍ਹਿ ਹਮੇਸ਼।
ਮਤੁ ਕਿਤ ਯਹਿ ਹਮ ਕੋ ਕਾਟਿ ਖਾਇ।
ਹ੍ਵੈ ਹਰਨ[1] ਸਿੰਘ ਕਿਤ ਚਲੋ ਧਾਇ ॥ ੧੩ ॥ — [1]ਦੌੜ ਕੇ।
ਜਬਿ ਯਹਿ ਫਿਰ ਕਰਿ ਇਸ ਦੇਸ ਵੀਚ।
ਪਾਛੇ ਹਟ ਜੈਹੈ ਫੇਰ ਨੀਚ।
ਤਬਿ ਮੁਲਕ ਲੈਂਹ ਹਮ ਆਇ ਬੇਗ[1]। — [1]ਛੇਤੀ।
ਰਹਿ ਫਤੇ ਪੰਥ ਕੀ ਦੇਗ[1] ਤੇਗ ॥ ੧੪ ॥ — [1]ਲੰਗਰ।
ਬਿਨ ਕਾਬਲੇਸ ਤੇ ਔਰ ਜੋਇ।
ਨਹਿੰ ਲਰਨ ਜੋਗ ਹਮ ਸੰਗ ਕੋਇ।
ਜਲ ਹੜ੍ਹ ਅਰ ਡੌਂ ਕੀ ਆਗ ਹੇਰਿ[1]। — [1]ਜੰਗਲ ਦੀ ਅੱਗ ਦੇਖ ਕੇ।
ਪਿਖਿ ਸੱਤ੍ਰੂ ਕਾ ਦਲ ਬਲ ਵਧੇਰ ॥ ੧੫ ॥
ਹ੍ਵੈ ਬਚੈਂ ਕਿਨਾਰੇ ਬੁੱਧਿਵਾਨ।
ਯਹਿ ਰਾਜਨੀਤ ਕੀ ਰੀਤਿ ਜਾਨ।
ਫਿਰ ਦਾਉ ਪੇਖਿ ਨਿਜ ਕਰੈਂ ਕਾਜ।
ਹਮ ਲੈਹੈਂ ਫੇਰ ਸੰਭਾਰ ਰਾਜ ॥ ੧੬ ॥
ਯਹਿ ਬਾਤ ਸਿੰਘ ਸਭਿ ਚਿੱਤ ਧਾਰਿ।
ਤਜਿ ਮੈਣ-ਦ੍ਵਾਬ ਪੰਜਾਬ ਸਾਰ[1]। — [1]ਸਾਰਾ।
ਸਭਿ ਗਏ ਕਿਨਾਰੇ ਹੋਇ ਐਸ।
ਅਤਿ ਪੌਨ ਚਲੀ ਤੈ ਮੇਘ ਜੈਸ[1] ॥ ੧੭ ॥ — [1]ਜਿਵੇਂ ਬੱਦਲ।
ਦੋਹਰਾ:

ਬਾਤ ਮੁਕੱਦਮ[1] ਸੁਨੋ ਇਕ,
ਭਈ ਤਬੈ ਜੋ ਔਰ।
ਜਿਹ ਹਿਤ ਅਹਿਮਦ-ਸ਼ਾਹਿ ਚੜ੍ਹਿ,
ਅਯੋ ਹਿੰਦੁ ਮੈਂ ਦੌਰਿ ॥੧੮॥

[1]ਅਗਲੀ।

ਸ਼ੰਕਰ ਛੰਦ:
ਇਕ ਵੀਚ ਦਿੱਲੀ ਕੇ ਰੁਹੇਲਾ[1]
ਹੁਤੋ ਖਾਨ ਨਜੀਬ।
ਵਹਿ ਵਡ ਬਜੀਰ ਕਹਾਵਹੀ,
ਨਹਿਂ ਸੁਨੈ ਦਾਦ[1] ਗਰੀਬ।
ਕਰਿ ਗਯੋ ਥਾ ਨਿਜ ਹਾਥ ਤੈ,
ਤਿਸ ਤਈਂ ਅਹਿਮਦ-ਸ਼ਾਹਿ।
ਇਸ ਹੇਤ ਕਾਬਲ-ਪਤੀ ਕਾ,
ਵਹਿ ਅਤੀ ਜੋਰ ਰਖਾਹਿ ॥੧੯॥

[1]ਖ਼ੈਬਰ ਦੇ ਪਠਾਣਾਂ ਦੀ ਇਕ ਜਾਤਿ।
[1]ਫਰਿਆਦ।

ਇਤ ਭਰਤ-ਪੁਰਿ ਕੇ ਪਤੀ,
ਸੂਰਜ ਮੱਲ ਨੈ ਜਬਿ ਆਇ।
ਥਾ ਮਾਰਿ ਲੀਨੋ ਆਗਰੇ ਕਾ
ਕਿਲਾ, ਨਿਜ ਬਲ ਪਾਇ।
ਇਕ ਬਾਦਸ਼ਾਹੀ ਥਾ ਖਜ਼ਾਨਾ,
ਦੁਰਗ ਤਿਸ ਹੀ ਮਾਂਹਿ[1]।
ਵਹਿ ਧਰਜੋ ਥਾ ਕਰਿ ਜਮ੍ਹਾ,
ਕੇਤਿਕ ਕੋਟ[1] ਅਕਬਰ ਸ਼ਾਹਿ ॥੨੦॥

[1]ਉਸੇ ਕਿਲ੍ਹੇ ਵਿੱਚ।
[1]ਕਿਤਨੇ ਹੀ ਕਰੋੜ।

ਤਬਿ ਲੂਟ ਸੂਰਜ ਮੱਲ ਨੈ,
ਵਹਿ ਲਯੋ ਕੇਤਿਕ ਕੋਟ।
ਖਟ ਮਾਸ ਲੌ ਵਹਿ[1] ਰਹਜੋ ਢੋਵਤ,
ਨਾਂਹਿ ਆਈ ਤੋਟ।
ਫਿਰ ਲਰਜੋ ਜਾਇ ਨਜੀਬ ਖਾਂ,
ਤਿਸ ਸੰਗ ਤਿਸ ਹੀ ਠੌਰ।
ਤਬਿ ਮਰਜੋ ਸੂਰਜ ਮੱਲ ਰਣ ਮੈਂ,
ਖਬਰ ਨਹਿਂ ਕਿਸ ਤੌਰ[1] ॥੨੧॥

[1]ਉਹ ਛੇ ਮਹੀਨੇ ਤੱਕ।
[1]ਪਤਾ ਨਹੀਂ ਕਿਸ ਢੰਗ ਨਾਲ ਮਰ ਗਿਆ।

ਫਿਰ ਤਾਂਹਿ ਕੇ ਸੁਤ ਨ੍ਰਿਪ,
ਜਵਾਹਰ-ਮੱਲ ਬਹੁ ਬਲ ਪਾਇ।
ਨਿਜ ਬਾਪ ਕਾ ਵਹਿ, ਬੈਰ ਲੇਵਨ
ਹੇਤ, ਆਯੋ ਧਾਇ।
ਤਿਨ ਸੰਗ ਅਪਨੇ ਮੇਲ ਲੀਨੇ,
ਜੱਟ ਮਰੁਟੇ ਗੌਰ[1]।
ਫਿਰ ਆਇ ਦਿੱਲੀ ਘੇਰਿ,

[1]ਬਹੁਤੇ।

ਕੀਨੇ ਜੰਗ ਦੌਰਾ ਦੌਰ[1] ॥੨੨॥
ਤਬਿ ਹੋਇ ਕੈ ਅਤਿ ਤੰਗ,
ਖਾਨ ਨਜੀਬ ਫੇਰ ਵਜ਼ੀਰ।
ਨਿਜ ਹੇਤ ਮੱਦਦ ਬੋਲ ਲੀਨੋ[1],
ਸ਼ਾਹਿ-ਕਾਬਲ ਧੀਰ।
ਲਿਖ ਦਯੋ ਲਾਖ-ਪਚਾਸ ਦੈਨਾ
ਟਕਾ ਤਾਂਈਂ ਸ਼ਾਹਿ।
ਯਹਿ ਸੁਨਿਤ ਹੀ ਤਬਿ ਧਾਇ,
ਅਹਿਮਦ-ਸ਼ਾਹਿ ਆਯੋ ਚਾਹਿ ॥੨੩॥
ਜਬਿ ਧਸਜੋ ਆਇ ਪੰਜਾਬ ਮੈਂ,
ਲੈ ਸੈਨ ਸ਼ਾਹਿ ਵਿਸ਼ੇਸ਼[1]।
ਤਬਿ ਸਿੰਘ ਸਭਿ ਡਰ ਮਾਨ ਕੈ,
ਤਜ ਗਏ ਕਿਤ ਕਿਤ ਦੇਸ।
ਬਹੁ ਸਿੰਘ ਗਿਲਜਜੋਂ ਨੈ ਹਤੇ,
ਜੋ ਚਢੇ ਤਿਨ ਕੇ ਹਾਥ।
ਯਹਿ ਵਖਤ ਆ ਕਰਿ ਸਖਤ ਗੁਜ਼ਰਜੋ,
ਫੇਰ ਸਿੰਘਨ ਸਾਥ ॥੨੪॥
ਕੁਛ ਸਿੰਘ ਪਹੁੰਚੇ ਮਾਲਵੇ,
ਕੁਛ ਪੁਰਿ-ਅਨੰਦ ਮਝਾਰ।
ਉਤ ਬਹੁ ਬਿਅਦਬੀ,
ਤੁਰਕ ਕਰਨੇ ਲਗੇ, ਮਧ ਗੁਰੁਦ੍ਵਾਰ[1]।
ਯਹਿ ਸਾਰ[1] ਸਿੰਘਨ ਪਾਸ ਪਹੁੰਚੀ,
ਜਬੈ ਪੁਰਿ-ਆਨੰਦ।
ਸਭਿ ਨਾਰ[1] ਨੀਚੇ ਕਰਿ ਥਿਰੇ[2]
ਮਧ ਪਰੇ ਸੋਚ ਬੁਲੰਦ ॥੨੫॥
ਨਹਿਂ ਔਰ ਕੋਊ ਉਠਜੋ ਜਬਿ,
ਤਬਿ ਸਿੰਘ ਇਕ ਵਡ ਬੀਰ।
ਗੁਰਬਖਸ਼ ਸਿੰਘ ਸ਼ਹੀਦ ਬੋਲਜੋ,
ਖੜ੍ਹਾ ਹ੍ਵੈ ਕਰਿ ਧੀਰ।
ਵਹਿ ਹੁਤੋ ਲੀਲ ਗਰਾਮ ਕਾ,
ਢਿਗ ਖੇਮ-ਕਰਣ ਨਿਹਾਰ।
ਅਰ ਦੀਪ ਸਿੰਘ ਸ਼ਹੀਦ ਕੀ,
ਥਾ ਮਿਸਲ ਮੈਂ ਸਰਦਾਰ ॥੨੬॥
ਪੁਨ ਛਕਜੋ ਅੰਮ੍ਰਿਤ ਮਨੀ ਸਿੰਘ ਤੈ,
ਭਯੋ ਯੌਂ ਹਠਵਾਨ।
ਤਿਨ ਖੜ੍ਹੇ ਹੋਇ ਦੀਵਾਨ ਮੈਂ,
ਤਬਿ ਐਸ ਕੀਨ ਵਖਾਨ।

[1]ਦੌੜ ਦੌੜ ਕੇ, (ਅ) ਉਪਰੋਂ ਥਲੀ।
[1]ਬੁਲਾ ਲਿਆ।
[1]ਬਹੁਤੀ ਫੌਜ।
[1]ਸ੍ਰੀ ਹਰਿਮੰਦਰ ਸਾਹਿਬ ਵਿੱਚ।
[1]ਖ਼ਬਰ।
[1]ਧੌਣ। [2]ਬੈਠੇ ਰਹੇ।

ਅਬਿ ਧਰਮ ਹਿਤ ਜਿਨ ਸੁਧਾਸਰ ਮੈਂ,
ਜਾਇ ਦੈਨਾ ਸੀਸ।
ਵਹਿ ਸਿੰਘ ਸਿਦਕੀ ਸੰਗ ਮੇਰੇ,
ਚਲੈ ਬਿਸਵੇ ਬੀਸ[1] ॥੨੭॥
ਤਬਿ ਸਿੰਘ ਪਾਂਚ ਹਜਾਰ ਤਿਸ ਕੇ,
ਸੰਗ ਹੋਯੋ ਤਯਾਰ।
ਸਭਿ ਚਢੇ ਕਰਿ ਅਰਦਾਸ ਤਹਿਂ ਤੈ,
ਚਲੇ ਮਨਿ ਮੁਦ ਧਾਰ।
ਬਹੁ ਗਏ ਮਗ ਮੈਂ ਬਿਥਰ ਇਤ ਉਤ[1],
ਰਹਯੋ ਏਕ ਹਜ਼ਾਰ।
ਵਹਿ ਆਇ ਉਤਰੇ ਸੁਧਾਸਰ,
ਕਰਿ ਬੰਦਨਾ ਗੁਰੁਦ੍ਵਾਰ ॥੨੮॥
ਜੋ ਤੁਰਕ ਥੇ ਤਿਸ ਠੌਰ,
ਸੁਨਿ ਆਗਵਨ ਸਿੰਘਨ ਕੇਰ।
ਵਹਿ ਗਏ ਤਰਫ ਲਹੌਰ ਡਰ ਧਰਿ,
ਪਹਿਲ ਹੀ ਬਿਨ ਦੇਰ।
ਫਿਰ ਸਿੰਘ ਸਭਿ ਇਸ਼ਨਾਨ ਕਰਿ,
ਸਜਿ ਸ਼ਸਤ੍ਰ ਬਸਤਰ ਤਾਨ[1]।
ਅਕਾਲ ਬੁੰਗੇ ਤਖਤ ਆਗੇ,
ਥਿਰੇ ਲਾਇ ਦੀਵਾਨ ॥੨੯॥
ਗੁਰਬਖਸ਼ ਸਿੰਘ ਸਭਿ ਮੱਧ ਸੋਹਿ,
ਸਨੱਧ-ਬੱਧ[1] ਮਹਾਨ।
ਨਿਤ ਪੜ੍ਹੈਂ ਢਾਢੀ ਆਇ ਵਾਰਾਂ,
ਸ਼ਬਦ ਗੁਰੂਅਨ ਮਾਨ[1]।
ਸੁਨਿ ਜਿਨੈ ਕਾਯਰ ਲਰਿ ਮਰੈਂ,
ਅਰ ਸੂਮ ਦੇਵੈਂ ਦਾਨ।
ਨਿਤ ਰਹੈਂ ਤੁਰਕਨ ਕੋ ਉਡੀਕਤ,
ਚੜ੍ਹੇ ਸਿੰਘ ਯੌਂ ਆਨਿ[1] ॥੩੦॥
ਫਿਰ ਪਾਇ ਕਰਿ ਯਹਿ ਸਾਰ ਗਿਲਜੇ,
ਚੜ੍ਹੇ ਗੁਰੁ-ਚਕ ਓਰ।
ਚੜ੍ਹ ਅਯੋ ਖਾਨ-ਜਹਾਨ, ਔਰ
ਬੁਲੰਦ ਖਾਂ ਦਲ ਜੋਰਿ[1]।
ਇਤ ਸਿੰਘਨ ਢਿਗ ਭੀ ਆਇ ਕਾਹੂੰ,
ਖਬਰ ਦੀਨੀ ਧਾਇ।
ਪੁਨ ਖਾਲਸਾ ਸਭਿ ਤਯਾਰ ਹੋਯੋ,
ਲਰਨ ਹਿਤ ਮੁਦ ਪਾਇ ॥੩੧॥
ਤਬਿ ਜੋਰਿ ਕਰ ਗੁਰਬਖਸ਼ ਸਿੰਘ,

[1]ਵੀਹ ਵਿਸਵੇ, ਪੂਰਾ ਨਿਸਚਾ ਕਰਕੇ।
[1]ਏਧਰ ਓਧਰ ਖਿੰਡ ਗਏ।
[1]ਸਰੀਰ ਤੇ ਪਹਿਨ ਕੇ।
[1]ਸ਼ਸਤ੍ਰ ਬੰਨ੍ਹ ਕੇ ਤਿਆਰ ਬਰ-ਤਿਆਰ।
[1]ਮੰਨ ਕੇ।
[1]ਇਸ ਤਰ੍ਹਾਂ ਸਿੰਘ (ਤੁਰਕਾਂ ਤੇ) ਆ ਕੇ ਚੜ੍ਹੇ।
[1]ਫੌਜ ਇਕੱਠੀ ਕਰਕੇ।

ਹ੍ਵੈ ਖੜ੍ਹਾ ਬੋਲਯੋ ਐਸ।
ਜਿਮ ਆਗਿਆ ਹ੍ਵੈ ਪੰਥ ਕੀ,
ਮੈਂ ਕਰੋਂ ਅਬਿ ਹੀ ਤੈਸ।
ਬਲ ਧਰੈ ਪੰਥ ਜਿ ਕੀਟ ਮੈਂ[1], — [1]ਕੀੜੇ ਵਿੱਚ।
ਵਹਿ ਮੱਤ ਗਜ ਕੋ ਖਾਇ[1]। — [1]ਉਹ ਮਸਤ ਹਾਥੀ ਨੂੰ ਖਾ ਲਵੇ।
ਇਸ ਪੰਥ ਮੈਂ ਹੈਂ ਸ਼ਕਤਿ ਸਭਿ,
ਹਮ ਪਿਖੀਂ ਬਹੁ ਅਜ਼ਮਾਇ ॥ ੩੨ ॥
ਅਬਿ ਦੇਹੁ ਕਰਿ ਅਰਦਾਸ,
ਹਮਰੇ ਬੰਨ੍ਹ ਗਾਨਾ[1] ਹਾਥਿ। — [1]ਸ਼ਹੀਦੀ ਗਾਨਾ।
ਮਮ ਸਿਦਕ ਸਿੱਖੀ ਕੇਸ ਨਿਬਹੀ,
ਸੀਸ ਸ੍ਵਾਸਨ ਸਾਥ।
ਤਬਿ ਪੰਥ ਨੈ ਅਰਦਾਸ ਕਰਿ ਕੈ,
ਦਯੋ ਗਾਨਾ ਬੰਨ੍ਹ।
ਫਿਰ ਚਢਯੋ ਦਸ ਗੁਨ ਤੁਰਤ ਹੀ,
ਵਹਿ ਸਿੰਘ ਕੇ ਮੁਖਿ ਵੰਨ[1] ॥ ੩੩ ॥ — [1]ਰੰਗ।
ਯਹਿ ਪਿਖਤ ਹੀ ਬਹੁ ਸਿੰਘ ਹੋਏ,
ਖੜ੍ਹੇ ਸਿੰਘ ਜੀ ਪਾਸ।
ਉਨ ਕਹਯੋ ਜਯੋਂ ਤੁਮ ਬਨੇ ਦੂਲਹੁ,
ਹਮ ਬਰਾਤੀ ਖਾਸ[1]। — [1]ਆਪ ਨਾਲ ਜਾਂਞੀ ਹਾਂ।
ਤਬਿ ਕਹਯੋ ਸਿੰਘ ਜੀ, ਧੰਨ ਤੁਮਰੋ
ਜਨਮ ਜਗਤ ਮਝਾਰ।
ਹ੍ਵੈ ਸਮੁਖ ਜੂਝੋ ਤਰੋਗੇ,
ਕੁਲ ਸਾਤ ਅਪਨੀ ਤਾਰ ॥ ੩੪ ॥
ਜਗ ਜਨੈ ਜਨਨੀ ਤੀਨ ਜਨ[1], — [1]ਜਗਤ ਵਿੱਚ ਮਾਂ ਤਿੰਨ ਤਰ੍ਹਾਂ ਦੇ ਪੁੱਤਰ ਪੈਦਾ ਕਰੇ।
ਹਰਿ ਭਗਤਿ ਦਾਤਾ ਸੂਰ[1]। — [1]ਸੂਰਮਾਂ।
ਇਨ ਬਿਨਾ ਕਾਹੇ, ਕੀਟ ਸਮ
ਸੁਤ ਹੇਤ ਖੋਵੈ ਨੂਰ[1]। — [1]ਇਨ੍ਹਾਂ ਤਿੰਨ ਤਰ੍ਹਾਂ ਦੇ ਪੁੱਤਰਾਂ ਤੋਂ ਬਿਨਾਂ ਕੀੜੇ ਵਰਗੇ ਪੁੱਤਰ ਵਾਸਤੇ ਕਿਉਂ ਐਵੇਂ ਚਿਹਰੇ ਦਾ ਪ੍ਰਕਾਸ਼ ਗਵਾਉਂਦੀ ਹੈ।

ਹਮ ਪਾਤਸ਼ਾਹੀ ਬਜਾਹਿ ਹੈਂ,
ਸ਼ਾਹੀਦ ਹ੍ਵੈ ਅਬਿ ਨੀਕ।
ਤੁਮ ਜਿਤਿਕ ਜਾਨੀ ਬਨੋਗੇ,
ਸਭਿ ਭੂਪ ਥੈਹੋ ਠੀਕ[1] ॥ ੩੫ ॥ — [1]ਠੀਕਰਾਜੇ ਹੋਵੋਗੇ।
ਯਹਿ ਗੁਰਮਤਾ ਕਰਿ ਨਿਸ ਬਿਤੈ ਕੈ[1], — [1]ਰਾਤ ਬਿਤੀਤ ਕਰਕੇ।
ਜਗੇ ਸਿੰਘ ਸੁਜਾਨ।
ਛਕਿ ਫੀਮ ਸੁੱਖੇ* ਹ੍ਵੈ ਮਦਾਨੀ[1] — [1]ਜੰਗਲ ਪਾਣੀ ਜਾ ਕੇ। *ਅਫ਼ੀਮ ਤੇ ਸੁਖੇ ਬਾਰੇ ਦੇਖੋ ਉੱਤ੍ਰਾਰਧ ਦੇ ਬਿਸ੍ਰਾਮ ਨੰ: ੨੧ ਦੇ ਅੰ: ਨੰ: ੯੪ ਤੇ * ਦੀ ਪੈਰ ਟੂਕ।

ਦਾਤਣਾਂ ਕਰਿ ਨ੍ਹਾਨ[1]। — [1]ਇਸ਼ਨਾਨ ਕੀਤਾ।

ਸਿਤ ਕੇਸਰੀ ਸੁਚ ਨੀਲ ਬਾਨੇ[1],
ਅੰਗ ਸਭਿਨਿ ਸਜਾਇ।
ਕਰਿ ਬੰਦਨਾ ਸਭਿ ਪਹਿਨ ਸ਼ਸਤਰ,
ਅਤਰ ਅੰਗ ਲਗਾਇ ॥੩੬॥
ਗੁਰੁਬਖਸ਼ ਸਿੰਘ ਭੀ ਫੀਮ ਸੁੱਖਾ*
ਛਕਿ ਮਦਾਨੀ ਜਾਇ।
ਸੁਚ ਮਲਜੋ ਬਟਣਾ ਬੈਠਿ ਚੌਂਕੀ,
ਗਰਮ ਜਲ ਕਰਵਾਇ।
ਤਬਿ ਗ੍ਰੰਥ ਸਾਹਿਬ ਕੇ ਪਢੈਂ,
ਮਿਲਿ ਸ਼ਬਦ ਸਿੰਘ ਸੁਜਾਨ।
ਜਿਮ ਲਾੜੀਆਂ ਮਿਲਿ ਗਿਰਦ ਬਨਰੇ,
ਕਰੈਂ ਮੰਗਲ ਗਾਨ[1] ॥੩੭॥
ਇਸ਼ਨਾਨ ਕਰਿ, ਫਿਰ ਕੇਸਰੀ
ਪੌਸ਼ਾਕ, ਅੰਗ ਬਨਾਇ।
ਸੁਚ ਤੁੰਗ ਸਿਰ ਦਸਤਾਰ,
ਫਰਰੇ-ਦਾਰ ਚਾਰੁ ਸਜਾਇ[1]।
ਚੱਕ੍ਰ ਤੋੜੇ[1] ਕਰਦ ਖੰਡੇ,
ਬਹੁ ਝੁਲਾਏ ਫੇਰ।
ਜਨੁ ਜੜਾਊ ਲਸੈ ਕਲਗੀ,
ਸੀਸ ਦੂਲਹੁ ਕੇਰ ॥੩੮॥
ਸਭਿ ਅੰਗ ਮਾਹਿਂ ਸਨਾਹਿ ਸਜਿ[1],
ਦ੍ਰਿਢ ਕਮਰ ਪੇਟੀ ਠਾਨ[1]।
ਕਰਿ ਬੰਦਨਾ ਦੋ ਖੜਗ[1] ਪਹਰੇ,
ਲੋਹ ਢਾਲ ਮਹਾਨ।
ਪਸਤੌਲ ਜਮਧਰ[1] ਔ ਤਮੰਚੇ[2],
ਪੇਸ਼-ਕਬਜ਼[1] ਅਪਾਰ।
ਯਹਿ ਬੰਧਿ ਸਭਿ ਹੀ ਕਮਰ ਸੋਂ,
ਪੁਨ ਔਰ ਭੱਥਾ ਭਾਰ[1] ॥੩੯॥
ਭਰਿ ਸੰਗ ਸਿਕੇ[1] ਔਰ ਦਾਰੂ[2],
ਕਮਰਿ ਕਮਰ ਲਗਾਇ[1]।
ਫਿਰ ਚੱਕ੍ਰ ਔਰ ਚਲਾਵਨੇ ਹਿਤ,
ਕੰਧਿ[1] ਦਸ ਦਸ ਪਾਇ।

[1]ਚਿੱਟੇ, ਪੀਲੇ ਤੇ ਨੀਲੇ ਸੁੱਚੇ ਪੁਸ਼ਾਕੇ।

*ਅਫ਼ੀਮ ਤੇ ਸੁਖੇ ਬਾਰੇ ਦੇਖੋ ਉੱਤ੍ਰਾਰਧ ਦੇ ਬਿਸ੍ਰਾਮ ਨੰ: ੨੧ ਦੇ ਅੰ: ਨੰ: ੯੪ ਤੇ * ਦੀ ਪੈਰ ਟੂਕ।

[1]ਜਿਵੇਂ ਇਸਤ੍ਰੀਆਂ ਲਾੜੇ ਦੇ ਇਰਦ-ਗਿਰਦ ਖ਼ੁਸ਼ੀ ਦੇ ਗੀਤ ਗਾਉਂਦੀਆਂ ਹਨ।

[1]ਸੁੱਚੀ ਤੇ ਉੱਚੀ ਫਰਰੇ-ਦਾਰ ਸੁੰਦਰ ਦਸਤਾਰ ਸਜਾ ਕੇ।

[1]ਸਿਰ ਦੇ ਸ਼ਸਤ੍ਰਾਂ ਨੂੰ ਕਸਣ ਲਈ ਲੋਹੇ ਦੀਆਂ ਤਾਰਾਂ ਦੀਆਂ ਗੁੰਦਵੀਆਂਰੱਸੀਆਂ।

[1]ਸੰਜੋਆਂ ਸਜਾ ਕੇ।

[1]ਲੱਕ ਨਾਲ (ਦ੍ਰਿਢ) ਪੱਕੀ ਤਰ੍ਹਾਂ ਪੇਟੀ ਬੰਨ੍ਹ ਕੇ। (ਪੇਟੀ=ਪੇਟ ਪੁਰ ਬੰਨ੍ਹਣ ਦਾ ਚੌੜਾ ਤਸਮਾਂ ਜਾਂ ਬਸਤ੍ਰ।)

[1]ਦੋ ਤਲਵਾਰਾਂ।

[1]ਕਟਾਰਾਂ। [2]ਇਕ ਕਿਸਮ ਦੇ ਪਸਤੌਲ।

[1]ਕਰਦ ਦੀ ਸ਼ਕਲ ਦਾ ਇਕ ਸ਼ਸਤ੍ਰ, ਜਿਸ ਦਾ ਕਬਜ਼ਾ ਪੇਟੀ ਵਿੱਚ ਸਾਹਮਣੇ ਹੋਵੇ।

[1]ਭਾਰਾ, ਵੱਡਾ।

[1]ਗੋਲੀਆਂ। [2]ਬਰੂਦ।

[1]ਲੱਕ ਨੂੰ (ਕਮਰ) ਕਮਰ-ਕਸਾ ਬੰਨ੍ਹ ਕੇ।

[1]ਮੋਢਿਆਂ ਵਿੱਚ।

| | |
|---|---|
| ਧਰਿ ਰਾਮਜੰਗਾ[1] ਏਕ ਕੰਧੇ, | [1]ਬੰਦੂਕ। |
| ਦੁਤੀ ਧਨਖ ਬਿਸਾਲ। | |
| ਇਕ ਸਫਾਜੰਗ[1] ਸੁ ਦੀਹ ਦੰਡਾ[2], | [1]ਟਕੂਆ। [2]ਭਾਰਾ (ਲੋਹੇ ਦਾ) ਡੰਡਾ। |
| ਕਸੇ ਯਹਿ ਕਟ[1] ਨਾਲ ॥ ੪੦ ॥ | [1]ਲੱਕ। |
| ਦਸ ਸੇਰ ਪੱਕੇ ਕੀ ਗਹੀ, | |
| ਖਰ ਸਾਂਗ[1] ਲੋਹੇ ਕੇਰ। | [1]ਤਿੱਖੀ ਬਰਛੀ। |
| ਕਰਿ ਕੰਕਣੇ ਔ ਸਿਮਰਣੇ, | |
| ਗਰਿ ਲੋਹ ਮਾਲਾ ਫੇਰਿ[1]। | [1]ਹੱਥਾਂ ਵਿੱਚ ਕੜੇ ਤੇ ਸਿਮਰਨ ਅਤੇ ਗਲ ਵਿੱਚ ਫੇਰਨ ਵਾਲੀ ਲੋਹੇ ਦੀ ਮਾਲਾ। |
| ਇਸ ਭਾਂਤਿ ਆਯੁਧ ਸਾਜ ਕੈ[1], | [1]ਸ਼ਸਤ੍ਰ ਸਜਾ ਕੇ। |
| ਅੱਕਾਲ ਬੁੰਗੇ ਆਇ। | |
| ਹੁਇ ਖੜ੍ਹੇ ਸਨਮੁਖ ਤਖਤ ਕੇ, | |
| ਗੁਰੁ-ਫਤੇ ਊਚ ਅਲਾਇ[1] ॥ ੪੧ ॥ | [1]ਬੁਲਾਈ। |
| ਧਰਿ ਪਾਂਚ ਥਾਲ ਕੜਾਹੁ ਕੇ, | |
| ਕਿਛੁ ਭੇਟ ਔਰ ਚੜ੍ਹਾਇ। | |
| ਵਹਿ ਸੋਧ ਕੈ ਅਰਦਾਸ ਸਿੰਘਨ, | |
| ਛਕੇ ਤਬਿ ਵਰਤਾਇ। | |
| ਇਕ ਸੇਹਰਾ ਸੁਚ[1] ਤਖਤ ਤਰਫੋਂ, | [1]ਪਵਿੱਤਰ। |
| ਸਿੰਘ ਗ੍ਰੰਥੀ ਲਜਾਇ। | |
| ਗੁਰਬਖਸ਼ ਸਿੰਘ ਸ਼ਹੀਦ ਕੇ, | |
| ਸੋ ਦਯੋ ਸੀਸ ਝੁਲਾਇ ॥ ੪੨ ॥ | |
| ਕਰ ਸੋਹਿ ਗਾਨਾ ਸੀਸ ਸਿਹਰਾ, | |
| ਧਰੀ ਕੰਧੇ ਤੇਗ। | |
| ਫਿਰ ਚਲਯੋ ਸਿੰਘ ਬਹੁ ਭੇਟ ਲੈ, | |
| ਦਰਬਾਰ ਪੂਜਨ ਬੇਗ[1]। | [1]ਛੇਤੀ। |
| ਜਿਮ ਜੰਵ ਚੜ੍ਹਤੀ ਲਾਗ ਬੰਡਤ, | |
| ਦਯੋ ਤਜੋਂ ਸਿੰਘ ਦਾਨ। | |
| ਤਿਹ ਸਿੰਘ ਮੇਲੀ ਦੇਵਹੀਂ, | |
| ਸਲਾਮੀਆਂ[1] ਮੁਦ ਠਾਨ[2] ॥ ੪੩ ॥ | [1]ਸਿਰ ਵਾਰਨੇ। [2]ਅਨੰਦ ਧਾਰ ਕੇ। |
| ਬਹੁ ਭਈ ਭੀੜਾ ਸਿੰਘ ਗਿਰਦੇ, | |
| ਸਿੰਘਨ ਕੀ ਤਬਿ ਆਇ। | |
| ਗੁਰੁ ਗ੍ਰੰਥ ਜੀ ਕੋ ਸਬਦ ਗਾਵੈਂ, | |
| ਘੋੜੀਆਂ ਕੇ ਭਾਇ[1]। | [1]ਘੋੜੀਆਂ ਦੇ ਢੰਗ ਨਾਲ। (ਘੋੜੀਆਂ- ਜੰਵ ਚੜ੍ਹਨ ਸਮੇਂ ਗਾਏ ਜਾਣ ਵਾਲੇ ਖ਼ੁਸ਼ੀ ਦੇ ਗੀਤ)। |
| ਗੁਰਬਖਸ਼ ਸਿੰਘ ਸਭਿ ਮੱਧ ਜਾਵਤ, | |
| ਬਨੀ ਸੋਭਾ ਐਸ। | |
| ਸੁਰ ਸੰਗ ਲੈ ਜਨੁ ਚਲਯੋ ਇੰਦਰ, | |

ਸਚੀ[1] ਬਜਾਹਨ ਜੈਸ ॥੪੪॥
[1]ਇੰਦ੍ਰ ਦੀ ਇਸਤ੍ਰੀ।
ਸਮ ਜੰਡਿ ਕੇ ਤਬਿ ਪੂਜਯੋ,
ਸਿੰਘ ਗੁਰੂ ਝੰਡਾ ਜਾਇ।
ਫਿਰ ਜਾਇ ਕਰਿ ਦਰਬਾਰ ਮੈਂ,
ਸਰਬੰਸ ਭੇਟ ਚਢਾਇ।
ਸਤ ਥਾਲ ਧਰਿ ਪਰਸ਼ਾਦ ਕੇ,
ਬਹੁ ਸੁਮਨਿ[1] ਬਰਖਾ ਕੀਨ।
[1]ਫੁੱਲਾਂ ਦੀ।
ਕਰਵਾਇ ਕੈ ਅਰਦਾਸ ਪੁਨ,
ਵਰਤਾਇ ਕੁਣਕਾ ਦੀਨ ॥੪੫॥
ਕਰਿ ਬੰਦਨਾ ਪਰਸ਼ਾਦ ਲੈ,
ਗੁਰੁ- ਫਤੇ ਊਚ ਉਚਾਰਿ।
ਪੁਨ ਜਾਇ ਹਰਿ ਕੀ ਪੌੜੀਆਂ,
ਅਚਿ ਸੁਧਾ ਮਨਿ ਮੁਦ ਧਾਰਿ[1]।
[1]ਮਨ 'ਚ ਅਨੰਦ ਧਾਰ ਕੇ ਅੰਮ੍ਰਿਤ ਛਕਿਆ।
ਪਰਦੱਖਨਾ[1] ਕਰਿ ਬੰਦਨਾ,
[1]ਪ੍ਰਕਰਮਾ।
ਫਿਰ ਮੰਦ ਮੰਦਹਿਂ ਚਾਲਿ[1]।
[1]ਹੌਲੀ ਹੌਲੀ ਚੱਲ ਕੇ।
ਮੁਖ ਚਢਯੋ ਨੂਰ ਅਲਾਹ ਦਾ[1],
[1]ਰੱਬ ਦਾ ਨੂਰ (ਪ੍ਰਕਾਸ਼)।
ਸਿੰਘ ਅਯੋ ਤਖਤ ਅਕਾਲ ॥੪੬॥
ਚਢਿ ਆਇ ਗਿਲਜੇ ਤਬੈ ਪਹੁੰਚੇ,
ਸੁਧਾਸਰ ਕੇ ਤੀਰ।
ਪਿਖਿ ਸਿੰਘਨ ਕੇ ਮਨਿ ਮੋਦ ਬਾਢਯੋ,
ਚਢਯੋ ਅਤਿ ਰਸ-ਬੀਰ[1]।
[1]ਬਹੁਤਾ, ਬੀਰ-ਰਸ।
ਯਹਿ ਮੋਦ ਦਾਇਕ ਭੂਮਿਕਾ ਹੈ,
ਗੁਰੂ ਕਾ ਪੁਰ ਠੀਕ[1]।
[1]ਇਹ ਗੁਰਾਂ ਦਾ ਪੁਰ ਠੀਕ ਅਨੰਦ ਦੇਣ ਵਾਲੀ ਧਰਤੀ ਹੈ।
ਕਰਵੱਤ ਕਾਂਸੀ ਲੈਨ ਤੈ,
ਹੈ ਜੂਝਿ ਮਰਨਾ ਨੀਕ[1] ॥੪੭॥
[1]ਕਾਂਸੀ ਦਾ ਕਰਵੱਤ ਲੈਣ ਨਾਲੋਂ ਏਥੇ ਲੜ ਕੇ ਮਰਨਾ ਚੰਗਾ ਹੈ।
ਇਸ ਤੌਰ[1] ਤਬਿ ਸਭਿ ਸਿੰਘਨ ਕੇ,
[1]ਇਸ ਢੰਗ ਨਾਲ।
ਮਨਿ ਜੂਝਨੇ ਕਾ[1] ਚਾਉ।
[1]ਸ਼ਹੀਦ ਹੋਣ ਦਾ।
ਗੁਰਬਖਸ਼ ਸਿੰਘ ਭੀ ਤਜਾਰ ਬੈਠਾ,
ਦੇਤ ਮੂਛਨਿ ਤਾਉ।
ਜਿਮ ਹੋਤ ਦੂਲੋ ਮੋਦ ਮਨਿ,
ਸੁਨਿ ਸੁੰਦਰੀ ਨਿਜ ਨਾਰਿ।
ਤਿਮ ਸਿੰਘ ਕਹਿ ਯਹਿ ਸੀਸ ਦੈ,
ਅਬਿ ਲਿਹੁਂ ਸ਼ਹੀਦੀ ਸਾਰ[1] ॥੪੮॥
[1]ਸ੍ਰੇਸ਼ਟ ਸ਼ਹੀਦੀ (ਰੂਪ ਸੁੰਦਰ ਇਸਤ੍ਰੀ)।
ਤਬਿ ਆਇ ਗਿਲਜੇ ਢੁਕੇ ਢਿਗ ਹੀ[1],
[1]ਕੋਲ ਹੀ ਆ ਪਹੁੰਚੇ।
ਲਗਯੋ ਹੋਵਨ ਜੰਗ।
ਅਕਾਲ ਬੁੰਗੇ ਕੇ ਪਿਛਾਰੀ,

ਛੁਟੇ ਤੀਰ ਤੁਫੰਗ[1]।  
[1]ਬੰਦੂਕਾਂ।  
ਇਕ ਵਾਰ ਹੀ ਕਰਿ ਖੂਪ ਹੱਲਾ,  
ਮਾਰਿ ਮਾਰਿ ਉਚਾਰਿ।  
ਲਲਕਾਰ ਗਿਲਜਨੋਂ ਪਰ ਪਰੇ,  
ਸਿੰਘ ਸਿੰਘਨ ਜਨੋਂ ਭਬਕਾਰ[1] ॥੪੯॥  
[1]ਸ਼ੇਰਾਂ ਵਾਂਗ ਗੱਜ ਕੇ।  
ਇਕ ਛੱਤਰੀ ਧਰਿ-ਅੱਤਰੀ[1],  
[1]ਇਕ ਛੱਤ੍ਰੀ (ਸੂਰਮੇਂ) ਤੇ ਦੂਜੇ ਸ਼ਸਤ੍ਰ-ਧਾਰੀ ਹਨ।  
ਪੁਨ ਸਿੰਘ ਨਾਮ ਦਲੇਰ।  
ਫਿਰ ਛਕੀ ਪਾਹੁਲ ਸਾਰ ਕੀ[1],  
[1]ਖੰਡੇ ਦਾ ਅੰਮ੍ਰਿਤ।  
ਕਨੋਂ ਟਰੈਂ ਜੁੱਧੋਂ ਫੇਰ।  
ਤਬਿ ਗਰਜਯੋ ਗੁਰਬਖਸ਼ ਸਿੰਘ,  
ਕਰਿ ਸਿੰਘ ਜਨੋਂ ਬਡ ਨਾਦ[1]।  
[1]ਸ਼ੇਰ ਵਾਂਗ ਵੱਡਾ ਸ਼ਬਦ ਕਰਕੇ।  
ਦਬ ਗਏ ਗਿਲਜੇ ਬ੍ਰਿੰਦ,  
ਮਤ-ਗਜਿੰਦਨ ਜਨੋਂ ਭੈ ਖਾਦ[1] ॥੫੦॥  
[1]ਬਹੁਤੇ ਗਿਲਜੇ ਮਸਤ ਹਾਥੀਆਂ ਵਾਂਗ ਭੈ ਖਾ ਕੇ ਦਬ ਗਏ।  
ਗੁਰਬਖਸ਼ ਸਿੰਘ ਨੈ ਸਿੰਘਨ ਕੋ,  
ਤਬਿ ਗੁਰੁ ਕਰਾਯੋ ਚਿੱਤ।  
ਸਭਿ ਤਈਂ ਊਚੇ ਟੇਰਿ ਭਾਖਯੋ[1],  
[1]ਬੋਲ ਕੇ ਕਿਹਾ।  
ਲਖੋ ਦੇਹ ਅਨਿੱਤ[1]।  
[1]ਝੂਠੀ।  
ਫਿਰ ਕਹਯੋ ਮਰਨੋ ਡਰਨ ਕਜਾ,  
ਅਬਿ ਸਿੰਘ ਨਾਮ ਧਰਾਇ।  
ਸਭਿ ਹੋਇ ਆਗੇ ਖਾਲਸਾ ਜੀ,  
ਲਰੋ ਮਨ ਤਨ ਲਾਇ ॥੫੧॥  
ਅਬਿ ਹਈ ਵੇਲਾ ਪਰਬ ਕਾ[1],  
[1]ਗੁਰਪੁਰਬ ਦਾ (ਅ) ਧਾਰਮਕ ਉਤਸ਼ਵ ਦਾ।  
ਤਨ ਲੇਹੁ ਨੀਕ ਪਖਾਲ[1]।  
[1]ਸ਼ਰੀਰ ਚੰਗੀ ਤਰ੍ਹਾਂ (ਪਖਾਲ) ਇਸ਼ਨਾਨ ਕਰਵਾ ਲਵੋ।  
ਯਹਿ ਗੰਗ ਧਾਰਾ ਤੇਗ ਕੀ,  
ਨਹਿਂ ਮਿਲੈ ਫੇਰ ਬਿਸਾਲ।  
ਅਬਿ ਜਨਮ ਕੋਟਨ ਕੋਟ ਕੇ[1],  
[1]ਕਈ ਕ੍ਰੋੜਾਂ ਜਨਮਾਂ ਦੇ।  
ਕਟ ਜਾਂਹਿਗੇ ਅਘ ਜਾਲ[1]।  
[1]ਸਾਰੇ ਪਾਪ।  
ਜਸ ਹੋਇਗੋ ਜੁਗ ਲੋਕ ਮੈਂ[1],  
[1]ਦੋਹਾਂ ਲੋਕਾਂ ਵਿੱਚ।  
ਯਹਿ ਜਨਮ ਲਾਭ ਕਮਾਲ[1] ॥੫੨॥  
[1]ਪੂਰਨ, ਸਾਰਾ।  
ਬਹੁ ਚਢੀ ਫਿਰਤ ਬਿਵਾਨ ਯਹਿ,  
ਦੇਵੰਗਨਾ[1] ਆਕਾਸ।  
[1]ਦੇਵਤਿਆਂ ਦੀਆਂ ਇਸਤ੍ਰੀਆਂ।  
ਸਭਿ ਅਈ ਤੁਮਰੇ ਬਰਨ ਕੋ,  
ਮਨਿ ਧਾਰ ਕਰਿ ਵਡ ਆਸ।  
ਜਿਨ ਚੱਲਣਾ ਹੈ ਗੁਰੂ ਢਿਗ,  
ਸੋ ਬਰਯੋ ਇਨ ਕੋ ਨਾਹਿਂ।  
ਯਹਿ ਸ੍ਵਰਗ ਮੈਂ ਲੈ ਜਾਂਹਿਂਗੀ,

ਨਹਿਂ ਸੱਚ-ਖੰਡ ਪੁਚਾਹਿਂ ॥੫੩॥
ਯਹਿ ਸੁਨਤ ਹੀ ਸਭਿ ਸਿੰਘ ਬੋਲੇ,
ਸੁਨੋ ਦੂਲੋ ਨੀਕ[1]।
ਹਮ ਹੈਂ ਬਰਾਤੀ ਆਪ ਕੇ,
ਤੁਮ ਸੰਗ ਰਹਿ ਹੈਂ ਠੀਕ।
ਇਮ ਬੋਲ ਕੈ ਸਭ ਸਿੰਘ ਜੁੱਟੇ,
ਤੁਰਕ ਦਲ ਸੋਂ ਫੇਰ।
ਕੱਟਿ ਤੀਰ ਗੋਲੀ ਤੇਗ ਸੋਂ,
ਬਹੁ ਸੁਟੇ ਸੱਤ੍ਰੂ ਗੇਰ[1] ॥੫੪॥
ਕਿਹ ਹੱਥ ਸੱਥਲ ਮੱਥ ਕਟਿ,
ਉਰ ਭੁਜਾ ਕੰਧ ਕਮਾਲ[1]।
ਕਟਿ ਪਰੇ ਝੁੰਡਨ ਝੁੰਡ ਧਰ ਪਰ,
ਰੁੰਡ ਮੁੰਡ ਕਰਾਲ[1]।
ਤਬਿ ਮੇਦ ਸ੍ਰੋਣਤ ਮਾਸ ਕਾ,
ਧਰ ਵੀਚ ਮਾਚਯੋ ਕੀਚ[1]।
ਜਨੁ ਖੇਲ ਫਾਗ ਖਿਲਾਰੀਆਂ,
ਬਹੁ ਧਰਯੋ ਰੰਗ ਉਲੀਚ[1] ॥੫੫॥

ਇਕ ਏਕ ਸਿੰਘ ਤਬਿ, ਮਾਰਿ ਦਸ ਦਸ
ਤੁਰਕ, ਜੁਝਯੋ[1] ਫੇਰ।
ਯਹਿ ਧਰਮ ਹੀ ਹੈ ਸਿੰਘਨ ਕਾ,
ਅਰਿ[1] ਮਾਰਿ ਮਰਨੋ ਹੇਰ[2]।
ਜਬਿ ਜੁਝ[1] ਸਰਬ ਸ਼ਹੀਦ ਹੋਏ,
ਸਿੰਘ ਸਨਮੁਖ ਜ੍ਵਾਨ।
ਤਹਿਂ ਫਿਰਤ ਥੋ ਗੁਰਬਖਸ਼ ਸਿੰਘ ਭੀ,
ਮਾਰਤੋ ਬਹੁ ਖਾਨਿ[1] ॥੫੬॥
ਤਬਿ ਚਢਯੋ ਅਤਿ ਹੀ ਰੋਖ[1], ਔ
ਰਸ-ਬੀਰ ਸਿੰਘ ਜੀ ਤਾਂਇਂ।
ਕਰਿ ਲਾਲ ਨੈਨ ਕਰਾਲ ਅਤਿ,
ਜਿਹਂ ਚਿਤੈ ਤਿਹਂ ਜਨੁ ਖਾਇ[1]।

ਜਹਿਂ ਬਾਂਧਿ ਤੁੰਮਲ[1] ਖਰੋ ਥਾ,
ਬੋਲੰਦ ਖਾਂ ਸਰਦਾਰ।
ਤਹਿਂ ਪਰਯੋ ਸਿੰਘ ਜੀ ਧਾਇ ਕੈ,
ਸਮ ਸਿੰਘ ਕੇ ਭਬਕਾਰ ॥੫੭॥
ਵਹਿ ਮੱਤ ਗਜ ਸਮ ਹੁਤੇ ਜੱਦਪਿ,
ਦਏ ਸਿੰਘ ਵਖੇਰ[1]।

[1]ਹੇ ਲਾੜੇ (ਗੁਰਬਖਸ਼ ਸਿੰਘ ਜੀ) ਚੰਗੀ ਤਰ੍ਹਾਂ ਸੁਣੋ।
[1]ਵੈਰੀ ਮਾਰ ਸੁੱਟੇ।
[1]ਕਿਸੇ ਦੇ ਹੱਥ, ਪੱਟ, ਸਿਰ, ਛਾਤੀ, ਬਾਹਾਂ, ਮੋਢੇ ਸਾਰੇ ਕੱਟ ਦਿੱਤੇ।
[1]ਸਿਰ ਤੇ ਧੜ ਭਿਆਨਕ ਹੋਏ ਢੇਰਾਂ ਦੇ ਢੇਰ ਧਰਤੀ ਤੇ ਕੱਟੇ ਪਏ ਹਨ।
[1]ਲਹੂ, ਮਿੱਝ ਤੇ ਮਾਸ ਦਾ ਧਰਤੀ ਵਿੱਚ ਚਿੱਕੜ ਹੋ ਗਿਆ।
[1]ਜਾਣੋ ਖਿਡਾਰੀਆਂ ਨੇ ਹੋਲੀ ਖੇਡ ਕੇ ਬਹੁਤਾਰੰਗ (ਉਲੀਚ) ਛਿੜਕਰੱਖਿਆ ਹੈ।
[1]ਸ਼ਹੀਦ ਹੋ ਗਿਆ।
[1]ਵੈਰੀਆਂ ਨੂੰ। [2]ਦੇਖੋ।
[1]ਲੜ ਕੇ।
[1]ਪਠਾਣਾਂ ਨੂੰ।
[1]ਗੁੱਸਾ।
[1]ਬਹੁਤੇ ਭਿਆਨਕ ਲਾਲ ਨੇਤ੍ਰ ਕਰ ਕੇ ਜਿਸ ਨੂੰ ਵੇਖਦਾ ਹੈ ਜਾਣੋ ਤਿਸ ਨੂੰ ਖਾਂਦਾ ਹੈ।
[1]ਜੱਥਾ ਬੰਨ੍ਹ ਕੇ।
[1]ਭਾਵੇਂ (ਤੁਰਕ) ਮਸਤ ਹਾਥੀਆਂ ਵਾਂਗ ਸਨ, ਪਰ ਫਿਰ ਵੀ ਸਿੰਘ ਜੀ ਨੇ

ਖਿੰਡਾ ਦਿੱਤੇ।

ਜਿਮ ਰਾਵਣੀ ਬਹੁ ਸੈਨ[1], ਦੀਨੀ
ਹਨੂਮਾਨ ਨਿਬੇਰ।

[1]ਰਾਵਣ ਦੀ ਬਹੁਤੀ ਫੌਜ।

ਤਨ ਧਰਤ[1] ਸਿੰਘ ਜੀ ਤੇਗ ਜਿਸ ਕੈ,
ਕਰਤ ਦੋ-ਧਰ ਤਾਸ[1]।
ਜਿਮ ਛੁਰੀ ਪੈਨੀ ਕਾਕਰੀ ਕੋ,
ਕਟਤ ਬਿਨ ਅੱਨਜਾਸ[1] ॥੫੮॥

[1]ਸਰੀਰ ਤੇ ਮਾਰਦੇ।
[1]ਤਿਸ ਨੂੰ ਦੋ ਧੜ ਕਰ ਦੇਂਦੇ।
[1]ਜਿਵੇਂ ਤਿੱਖੀ ਛੁਰੀ ਖੱਖੜੀ ਨੂੰ ਬਿਨਾਂ ਯਤਨ ਤੋਂ ਕੱਟ ਦੇਂਦੀ ਹੈ।

ਸਮ ਬੀਜਰੀ ਕੇ ਲਹਿ-ਲਹਾਤੀ,
ਸਵਾ ਮਣ ਕੀ ਸਾਂਗ[1]।
ਜਿਸ ਜ੍ਵਾਨ ਘੋਰੇ ਤਈਂ ਬਾਹਤ[1],
ਸਿੰਘ ਭੇਟਤ ਆਂਗ[1]।
ਜਿਮ ਭੀਮ ਕੌਰਵ ਸੈਨ ਮਾਰੀ[1],
ਦਲੇ ਅਰਿ ਸਿੰਘਿ ਤੈਸ।
ਤਬਿ ਤਮਕ[1] ਤੁੱਪਕ[2] ਤੀਰ ਤੁਰਕਨ,
ਤਜੇ ਸਿੰਘ ਪਰ ਐਸ ॥੫੯॥

[1]ਸਵਾ ਮਣ ਦੀ ਬਰਛੀ ਬਿਜਲੀ ਦੇ ਵਾਂਗ ਚਮਕਦੀ ਹੈ।
[1]ਮਾਰਦਾ ਹੈ।
[1]ਅੰਗਾਂ ਨੂੰ ਛੁਹਾਉਂਦਾ ਹੈ (ਕੱਟ ਦੇਂਦਾ ਹੈ)।
[1]ਜਿਵੇਂ ਭੀਮ ਸੈਨ ਨੇ ਕੈਰਵਾਂ ਦੀ ਫੌਜ ਮਾਰੀ ਸੀ।
[1]ਗੁੱਸੇ ਨਾਲ। [2]ਬੰਦੂਕਾਂ।

ਜਿਮ ਪਰੈ ਸਾਵਨ ਮੇਂਹ, ਤਜੋਂ
ਚੌਫੇਰਜੋਂ ਇਕ-ਸਾਰ।
ਤਨ ਭੇਦਿ[1] ਸਿੰਘ ਜੀ ਕਾ, ਭਏ
ਬਹੁ ਭੇਦਿ ਗੁਲਕਾ[1] ਪਾਰ।
ਦਿਸ ਚਾਰ ਧਾਰ ਅਪਾਰ ਛੂਟੀ,
ਖੂਨ ਕੀ ਤਨਿ ਤਾਂਹਿ।
ਸਭਿ ਲਹੂ ਨਿਕਸਯੋ ਸਿੰਘ ਕਾ,
ਨਹਿਂ ਰਹਯੋ ਬਲ ਤਨ ਮਾਂਹਿਂ ॥੬੦॥

[1]ਸਰੀਰ ਵਿੰਨ੍ਹ ਕੇ।
[1]ਤੀਰ ਤੇ ਗੋਲੀਆਂ।

ਤਨ ਛਾਨ ਛਨਣੀ ਵਾਂਗ ਜੱਦਪਿ[1],
ਕਰਯੋ ਤੁਰਕੈਂ ਸਾਰ[1]।
ਬਲ ਧਾਰ ਤੌ ਭੀ ਸਿੰਘ ਆਗੇ,
ਕਰੈ ਬਢਿ ਬਢਿ ਬਾਰ[1]।
ਫਿਰ ਆਇ ਗਿਲਜੇ ਸਿੰਘ ਪਰ,
ਬਹੁ ਪਰੇ ਏਕੈ ਵਾਰ।
ਇਕ ਦਸ ਹਜ਼ਾਰੀ ਖਾਨ ਨੈ,
ਢਿਗ ਢੁੱਕ[1] ਕੀਨੋ ਵਾਰ ॥੬੧॥

[1]ਭਾਵੇਂ ਸਰੀਰ (ਛਾਨ) ਛਾਨਣੀ ਵਾਲੀ ਛਾਨਣੀ ਵਾਂਗ।
[1]ਸਾਰਾ।
[1]ਅੱਗੇ ਵਧ ਵਧ ਕੇ ਵਾਰ ਕਰਦਾ ਹੈ।
[1]ਨੇੜੇ ਅੱਪੜ ਕੇ।

ਇਤ ਸਿੰਘ ਨੈ ਭੀ ਰੋਸ ਧਰ,
ਸਾਹੋਸ਼[1] ਬਾਹੀ ਤੇਗ।
ਜੁਗ ਅਸੀ ਐਸੀ ਲਸੀ[1],
ਕਟਗੇ ਦੁਹੂੰ ਕੇ ਸਿਰ ਬੇਗ[1]।
ਸ਼ਿਵ ਸੀਸ ਲੀਨ ਉਠਾਇ ਸਿੰਘ ਕਾ,

[1]ਹੋਸ਼ ਨਾਲ।
[1]ਦੋਵੇਂ ਤਲਵਾਰਾਂ ਐਸੀਆਂ ਚਮਕੀਆਂ।
[1]ਛੇਤੀ।

ਕਰਜੋ ਮਾਲਾ ਮੇਰੁ[1]।
[1]ਮਾਲਾ ਦਾ ਮੇਰੂ ਮਣਕਾ।
ਜੋ ਰੁਧਰ ਸ੍ਰੱਵਤ[1], ਜੋਗਨੀ
[1]ਲਹੂ ਚੋਂਦਾ ਹੈ।
ਅਚ ਲੇਤ[1] ਸੋ ਬਿਨ ਦੇਰ ॥੬੨॥
[1]ਛਕ ਲੈਂਦੀਆਂ ਹਨ।
ਧਰ ਲਰਜੋ[1] ਸਿੰਘ ਜੀ ਕਾ ਪੁਨਾ,
[1]ਧੜ ਲੜਿਆ।
ਬਿਨ ਸੀਸ ਘਟਕਾ ਸਾਰ[1]।
[1]ਇਕ ਘੜੀ ਚੰਗਾ ਲੜਿਆ।
ਕਰਵਾਰ ਕੇ ਕਰ ਵਾਰ[1], ਕਰਹੀਂ
[1]ਤਲਵਾਰ ਦੇ ਹੱਥ ਨਾਲ ਵਾਰ ਕਰਦੇ ਹਨ।
ਮਾਰਿ ਮਾਰਿ ਉਚਾਰ।
ਪਿਖਿ ਤੁਰਕ ਤੱਜਬ[1] ਰਹੇ ਅਤਿਸੈ,
[1]ਹੈਰਾਨ।
ਕਹੈਂ ਗੱਜਬ[1] ਏਹੁ।
[1]ਲੋਹੜਾ, ਅਸਚਰਜ।
ਹਮ ਸੁਨਤ ਥੇ ਕਾਬੰਧ ਲਰਤੇ[1],
[1]ਧੜ ਲੜਦੇ।
ਪਿਖਜੋ ਨੈਨਨ ਬੇਹੁ[1] ॥੬੩॥
[1]ਬਿਹਤਰ, ਚੰਗੀ ਤਰ੍ਹਾਂ।
ਜਿਤ ਜਾਵਹੀ ਸਿੰਘ, ਧਾਵਹੀਂ
ਪਿਖਿ ਤੁਰਕ ਡਰ ਮਨਿ ਧਾਰਿ।
ਫਿਰ ਗਿਰਜੋ ਧਰ ਪਰ[1] ਸਿੰਘ ਕੋ ਧਰ[2],
[1]ਧਰਤੀ ਉੱਤੇ। [2]ਧੜ।
ਮਾਰ ਕਰਿ ਅਰਿ ਭਾਰ[1]।
[1]ਬਹੁਤੇ ਵੈਰੀ।
ਇਸ ਭਾਂਤਿ ਸਿੰਘ ਜੀ ਜੂਝਜੋ[1],
[1]ਸ਼ਹੀਦ ਹੋਇਆ।
ਨਿਰਬਾਹਿ ਸਿਦਕ ਮਹਾਨ।
ਪਿਖਿ ਸਿੰਘ ਕਾ ਯਹਿ ਜੰਗ ਗਾਢਾ,
ਭਏ ਤੁਰਕ ਹਿਰਾਨ ॥੬੪॥
ਤਬਿ ਅਏ ਲੈਨ ਸ਼ਹੀਦ ਸਿੰਘ ਕੋ,
ਮੋਦ ਮਨ ਮੈਂ ਧਾਰਿ।
ਮਿਲ ਮਨੀ ਸਿੰਘ ਤੇ ਆਦਿ,
ਤਾਰੂ ਸਿੰਘ ਸੇ ਬਲਕਾਰ।
ਬਹੁ ਭਾਂਤਿ ਭਾਂਤਿ ਬਿਬਾਨ ਲਜਾਏ,
ਪਾਲਕੀ ਵਰ ਚਾਰ[1]।
[1]ਚੰਗੀਆਂ ਸੁੰਦਰ।
ਤਿਸ ਵੀਚ ਸਿੰਘ ਜੀ ਕੋ ਬੈਠਾਯੋ,
ਸੁਮਨ[1] ਬਰਖਾ ਡਾਰਿ ॥੬੫॥
[1]ਫੁੱਲਾਂ ਦੀ।
ਬਹੁ ਸਿੰਘ ਜੇਤਿਕ ਔਰ ਜੂਝੇ,
ਤਹਾਂ ਸਿੰਘ ਜੀ ਸੰਗ।
ਉਨ ਕੋ ਬਿਬਾਨੋ ਮੈਂ ਚੜ੍ਹਾ ਕਰਿ,
ਚਲੇ ਸਹਿਤ ਉਮੰਗ।
ਗੁਰੁ ਗ੍ਰੰਥ ਜੀ ਕੇ ਸ਼ਬਦ ਪੜ੍ਹਤੇ,
ਜਾਂਹਿ ਆਗੇ ਨੀਕ।
ਕਰਿ ਸੁਮਨ ਬਰਖਾ ਪੁਨ ਪੁਨਾ,
ਬਹੁ ਬਾਦ ਬਾਜਹਿ[1] ਠੀਕ ॥੬੬॥
[1]ਵਾਜੇ ਵਜਾਉਂਦੇ ਹਨ।
ਬਹੁ ਤੁਰਕ ਖਾਨੂ ਆਦਿ ਜੋੜੇ[1],
[1](ਬੈਲਾਂ ਵਾਂਗ) ਜੋੜੇ।

ਸਭਿ ਬਿਬਾਨਨਿ ਹੇਠ।
ਨਭ ਚਲੇ ਨਾਖ[1] ਸ੍ਵਰਗ ਕੋ, — [1]ਅਕਾਸ਼ ਲੰਘ ਚੱਲੇ।
ਕਰਿ ਸ੍ਵਰਗ-ਪਤਿ ਸੋਂ ਭੇਟ[1]। — [1]ਸੁਰਗ ਦੇ ਰਾਜੇ (ਇੰਦਰ) ਨਾਲ ਮਿਲ ਕੇ।
ਪੁਨ ਜਾਇ ਪਹੁੰਚੇ ਸੱਚ-ਖੰਡਹਿ,
ਜਹਾਂ ਗੁਰੁ ਕਾ ਬਾਸ।
ਸੁਚ ਧਾਮ ਮਣੀਆਂ ਮਯ ਬਣੇ[1], — [1]ਸੁੱਚੀਆਂ ਮਣੀਆਂ ਰੂਪ ਘਰ ਬਣੇ ਹੋਏ ਹਨ।
ਜਹਿਂ ਕੁਦਰਤੀ ਪਰਕਾਸ਼ ॥੬੭॥
ਗੁਰਬਖਸ਼ ਸਿੰਘ ਤੈ ਆਦਿ ਤਹਿਂ ਸਭਿ,
ਸਿੰਘ ਪਹੁੰਚੇ ਜਾਇ।
ਜਹਿਂ ਗੁਰੂ ਦਸਮ ਬਿਰਾਜਹੀਂ,
ਦੁਤਿ ਕੋਟਿ ਰਵਿ ਸੀਸ ਭਾਇ[1]। — [1]ਕ੍ਰੋੜਾਂ ਸੂਰਜਾਂ ਤੇ ਚੰਦਾਂ (ਭਾਇ) ਵਰਗੀ (ਦੁਤਿ) ਚਮਕ ਹੈ।
ਸਭਿ ਸਿੰਘਨ ਦੋ ਕਰ ਜੋਰਿ,
ਗੁਰੁ ਕੋ ਕਰੀ ਬੰਦਨ ਨੀਕ।
ਗੁਰ ਦਸਮ ਨੈ ਸਭਿ ਸਿੰਘਨ ਕੌ,
ਬਹੁ ਦੀਨ ਆਦਰ ਨੀਕ ॥੬੮॥
ਗੁਰਬਖਸ਼ ਸਿੰਘ ਕੋ ਬੋਲਿ ਢਿਗ,
ਗੁਰੁ ਕਹਯੋ ਫਿਰ ਯੌਂ ਖਾਸ[1]। — [1]ਆਪ।
ਅਬਿ ਬਰਸ ਖੋੜਸ[1] ਕਰੋ ਤੁਮ, — [1]ਸੋਲ੍ਹਾਂ ਵਰਹੇ।
ਸ਼ਾਹਜ਼ਾਦਿਯੋਂ ਢਿਗ ਵਾਸ।
ਭਲ ਸਭਿ ਸ਼ਹੀਦਨ ਕੇ ਭਏ,
ਤੁਮ ਵਡੇ ਅਬਿ ਸਰਦਾਰ।
ਫਿਰ ਪਾਤਸ਼ਾਹੀ ਜਾਇ ਕਰੀਓ,
ਮਿਰਤ ਲੋਕ ਮਝਾਰ[1] ॥੬੯॥ — [1]ਮਾਤ-ਲੋਕ ਵਿੱਚ।
ਰਣਜੀਤ ਸਿੰਘ ਤੁਵ ਨਾਮ ਥੈਹੈ,
ਏਕ ਲੋਚਨ ਵਾਰ[1]। — [1]ਇਕ ਨੇਤ੍ਰ ਵਾਲਾ।
ਯਹਿ ਜਿਤਿਕ ਸਿੰਘ ਸ਼ਹੀਦ ਹੈਂ,
ਸਭਿ ਬਨੈਂ ਵਡ ਸਰਦਾਰ।
ਬਰ ਦਯੋ ਥਾ ਮੈਂ ਯਹੀ ਪੂਰਬ,
ਤੋਹਿ ਠੀਕ ਪਛਾਨ।
ਨਿਜ ਥੂਲ ਤਨ ਕੇ ਹੋਤ ਹੀ[1], — [1]ਆਪਣੇ ਸਥੂਲ ਸਰੀਰ ਦੇ ਹੁੰਦਿਆਂ ਹੀ।
ਆਨੰਦ-ਪੁਰਿ ਮੈਂ ਮਾਨ ॥੭੦॥
ਥਾ ਨਾਮ ਕੇਸੋ-ਦਾਸ ਤੁਮਰਾ,
ਜਨਮ ਪੂਰਬ ਮਾਂਹਿਂ।
ਯਹਿ ਸੁਨਤ ਹੀ ਗੁਰਬਖਸ਼ ਸਿੰਘ ਕੋ,
ਗਯਾਨ ਹੋਯੋ ਵਾਹਿ[1]। — [1]ਉਹ।
ਯਹਿ ਲਿਖਯੋ ਰਵਿ ਪ੍ਰਕਾਸ਼ ਮੈਂ[1], — [1]ਸੂਰਜ ਪ੍ਰਕਾਸ਼ ਵਿੱਚ।

ਸੰਤੋਖ ਸਿੰਘ ਸੁਜਾਨ।
ਪ੍ਰਸੰਗ ਕੇਸੋ ਦਾਸ ਕਾ,
ਰਿਤੁ ਪੰਚਮੀ ਮੈਂ ਮਾਨ ॥੭੧॥
ਅਬਿ ਸੁਨੋ ਆਗੇ ਔਰ ਗਾਥਾ,
ਭਈ ਗੁਰੁ ਢਿਗ ਜੈਸ।
ਗੁਰਬਖਸ਼ ਸਿੰਘ ਸ਼ਹੀਦ ਪ੍ਰਤੀ,
ਕਹਯੋ ਗੁਰੁ ਫਿਰ ਐਸ।
ਮਮ ਸਿੱਖ ਸਿਦਕੀ ਜਤੀ ਤਪੀਏ,
ਜੰਗਿ ਜੂਝਤ ਜੋਇ[1]। — [1]ਜਿਹੜੇ ਸ਼ਹੀਦ ਹੁੰਦੇ ਹਨ।
ਗਤਿ[1] ਹੋਤ ਸਭਿ ਕੀ ਦੋ ਬਿਧਾ[2], — [1]ਮੁਕਤੀ। [2]ਦੋ ਤਰ੍ਹਾਂ।
ਅਬਿ ਸੁਨੋ ਨਿਰਨੈ ਸੋਇ ॥੭੨॥
ਤਨ ਤਜਤ ਜੋ ਨਿਸਕਾਮ ਹ੍ਵੈ,
ਤਿਸ ਦੈਂਹੁ ਮੈਂ ਨਿਜ ਲੋਕ।
ਮਨ-ਇੱਛ ਸੁਖ ਸਭਿ ਭੋਗ ਹੈਂ,
ਨਹਿਂ ਕਬੀ ਬਜਾਪੈਂ ਸੋਕ।
ਮਮ ਸਿੱਖ ਔਰੈਂ ਜਿਤਿਕ ਹੈਂ,
ਗੁਰੁ ਭਗਤਿ ਯੁਕਤਿ[1] ਰਹਾਂਹਿ। — [1]ਸਹਿਤ।
ਨਿਜ ਇਸ਼ਟ[1] ਬਿਨ ਨਹਿਂ ਆਨ ਮਾਨੈਂ, — [1]ਪੂਜਜ-ਦੇਵ ਅਕਾਲ ਪੁਰਖ।
ਕਿਰਤ ਕਰਿ ਕੈ ਖਾਂਹਿ ॥੭੩॥
ਫਿਰ ਅੰਤ ਕੋ ਵਹਿ ਤਜਾਗ ਤਨ,
ਮਮ ਲੋਕ ਪਾਵਤ ਬਾਸ।
ਮਨ-ਚਿੰਦ[1] ਭੋਗਤ ਭੋਗ ਸਭਿ ਬਿਧਿ, — [1]ਮਨ-ਇੱਛਤ।
ਹ੍ਵੈ ਨ ਕਬਹੂੰ ਨਾਸ।
ਯਹਿ ਮਹਾਂ-ਬਿਸਨੂੰ-ਦੇਵ[1] ਕਾ ਹੈ, — [1]ਅਕਾਲ ਪੁਰਖ।
ਸੱਚ-ਖੰਡ ਅਸਥਾਨ।
ਬਹੁ ਬਿਸ਼ਨ ਬ੍ਰਹਮਾ ਸ਼ਿਵ ਸਰੀਖੇ[1], — [1]ਵਰਗੇ।
ਜਾਂਹਿ ਕੇ ਅਗਵਾਨ[1] ॥੭੪॥ — [1]ਦਰਬਾਨ, ਚੋਬਦਾਰ।
ਅਬਿ ਜਾਹੁ ਤੁਮ ਮ੍ਰਿਤੁ ਲੋਕ ਮੈਂ,
ਕਿਛੁ ਦਿਵਸ ਰਾਜ ਕਮਾਇ।
ਫਿਰ ਤਜਾਗ ਤਨ ਇਸ ਲੋਕ ਮੈਂ,
ਮਮ ਪਾਸ ਬਸੀਓ ਆਇ।
ਇਸ ਭਾਂਤਿ ਗੁਰੁ ਕੀ ਆਗਜਾ,
ਗੁਰਬਖਸ਼ ਸਿੰਘ ਫਿਰ ਪਾਇ।
ਰਹਿ ਬਰਸ ਖੋੜਸ[1] ਤਹਾਂ ਹੀ, — [1]ਸੋਲਾਂ ਵਰ੍ਹੇ।
ਫਿਰ ਜਨਮ ਧਰਯੋ ਆਇ ॥੭੫॥
ਵਡ ਸਿਦਕ ਵਾਰੇ ਚੜ੍ਹਤ ਸਿੰਘ ਕੇ,

ਭਯੋ ਨਾਤੀ[1] ਜਾਇ। — [1]ਪੋਤਰਾ।
ਗੁਰੁ ਬਚਨ ਤੈ ਰਣਜੀਤ ਸਿੰਘ ਹ੍ਵੈ,
ਗਯੋ ਰਾਜ ਕਮਾਇ।
ਯਹਿ ਕਹੀ ਸੂਖਮ ਦੇਹ ਕੀ,
ਮੈਂ ਗਾਥ ਸਿੰਘ ਜੀ ਕੇਰ[1]। — [1]ਮੈਂ ਇਹ ਗੁਰਬਖਸ਼ ਸਿੰਘ ਜੀ ਦੀ ਸੂਖਮ ਦੇਹ ਦੀ ਕਥਾ ਕਹੀ ਹੈ।
ਅਬਿ ਸੁਨੋ ਤਨ ਅਸਥੂਲ ਕੀ,
ਜਯੋਂ ਭਈ ਗਾਥਾ ਫੇਰ ॥੭੬॥
ਕਰਿ ਜੰਗ ਗਿਲਜਯੋਂ ਸੰਗ ਸਿੰਘ ਜੀ,
ਪਰਯੋ ਜਬਿਰਨਿ ਜੂਝਿ[1]। — [1]ਸ਼ਹੀਦ ਹੋ ਕੇ।
ਤਬਿ ਗਏ ਗਿਲਜੇ ਲੌਟ ਲਵ-ਪੁਰਿ,
ਜੀਤ ਅਪਨੀ ਬੂਝ[1]। — [1]ਸਮਝ ਕੇ।
ਫਿਰ ਸਿੰਘ ਕੇਤਿਕ ਨਿਕਸ ਬਨ ਤੈ,
ਅਏ ਮਿਲਿ ਤਿਸ ਠੌਰ।
ਗੁਰਬਖਸ਼ ਸਿੰਘ ਜਹਿਂ ਸੁਧਾਸਰ ਤਟ[1], — [1]ਅੰਮ੍ਰਿਤਸਰ ਸਰੋਵਰ ਦੇ ਕਿਨਾਰੇ।
ਜੰਗ ਕੀਨੋ ਗੌਰ[1] ॥੭੭॥ — [1]ਭਾਰੀ।
ਉਨ ਆਇ ਸਿੰਘ ਸਭਿ ਕਰਿ ਇਕੱਠੇ,
ਦਏ ਠੀਕ ਜਲਾਇ।
ਗੁਰ ਸ਼ਬਦ ਪੜ੍ਹਿ ਕਰਵਾਇ ਕੁਣਕਾ,
ਛਕਯੋ ਫਿਰ ਵਰਤਾਇ।
ਗੁਰਬਖਸ਼ ਸਿੰਘ ਕੇ ਨਾਮ ਕਾ,
ਇਕ ਥੜਾ ਤਹਿ ਠਾਂ ਕੀਨ।
ਅੱਕਾਲ ਬੁੰਗੇ ਕੇ ਪਿਛਾਰੀ,
ਆਹਿ ਅਬਿ ਲੌਂ ਚੀਨ[1] ॥੭੮॥ — [1]ਹੁਣ ਤੱਕ ਹੈ ਜਾਣ ਲਉ।

ਚੌਪਈ:

ਨਾਮ ਸ਼ਹੀਦ ਗੰਜ ਤਿਹ ਭਯੋ।
ਬਹੁ ਪ੍ਰਤਾਪ ਦਿਨ ਦਿਨ ਬਢ ਗਯੋ।
ਪੂਜਤ ਅਬਿ ਲੌ ਸਭਿ ਨਰ ਨਾਰੀ।
ਜੋ ਮੰਨਤ ਪਾਵਤ ਫਲ ਚਾਰੀ[1] ॥੭੯॥ — [1]ਸ੍ਰੇਸ਼ਟ ਫਲ।
ਅਜ਼ਮਤ ਬਹੁ ਲੋਗਨ ਅਜ਼ਮਾਈ।
ਤਿਸ ਜਾਗਾ ਕੀ ਬਿਦਿਤ ਮਹਾਂਈ[1]। — [1]ਬਹੁਤ ਪ੍ਰਗਟ ਹੈ।
ਸੂਬਾ ਸਿੰਘ ਏਕ ਸਰਦਾਰੈਂ।
ਭਯੋ ਪੁਰੀ-ਆਨੰਦ ਮਝਾਰੈਂ ॥੮੦॥
ਮੰਜੀ ਸਾਹਿਬ ਅਰ ਸੁਠ ਮੰਦਰ।
ਤਿਸ ਨੈ ਬਨਵਾਯੋ ਤਹਿਂ ਸੁੰਦਰ।
ਸ੍ਰੀ ਸੁਧਾਸਰ ਸ਼ਹਰ ਮਝਾਰੇ।
ਬਿਦਤ ਸ਼ਹੀਦ ਗੰਜ ਵਹਿ ਸਾਰੇ ॥੮੧॥

ਜੋੜ[1] ਤਹਾਂ ਨੌਮੀ ਕਾ ਹੋਵੈ।
ਜੋ ਜਨ ਜਾਵਤ ਸੋ ਦੁਖ ਖੋਵੈ।
ਮੰਨਤ ਕਰਤ ਨਾਰਿ ਨਰ ਜੈਸੀ।
ਹੋਤ ਕਾਮਨਾ ਪੂਰਨ ਤੈਸੀ ॥ ੯੨ ॥

[1]ਜੋੜ ਮੇਲਾ।

ਦੋਹਰਾ:
ਸਾਲ ਅਠਾਰਾਂ ਸੈ ਹੁਤੋ,
ਊਪਰ ਔਰ ਇਕੀਸ।
ਨੌਮੀ ਮੱਘਰ ਸੁਦੀ ਕੋ,
ਭਯੋ ਜੰਗ ਯਹਿ ਦੀਸ[1] ॥ ੯੩ ॥

[1]ਦੇਖੋ।

ਗੁਰਬਖਸ਼ ਸਿੰਘ ਸ਼ਾਹੀਦ ਕੀ,
ਕਹੀ ਗਾਥ[1] ਭਲ ਭਾਇ[2]।
ਪੂਰਨ ਭਯੋ ਧਜਾਇ ਯਹਿ,
ਗੁਰੁ ਕੇ ਚਰਨ ਮਨਾਇ ॥ ੯੪ ॥

[1]ਕਥਾ। [2]ਚੰਗੀ ਤਰ੍ਹਾਂ।

ਇਤਿ ਸ੍ਰੀ ਗੁਰੁ ਪੰਥ ਪ੍ਰਕਾਸ਼ ਗ੍ਰੰਥੇ ਉੱਤ੍ਰਾਰਧੇ ਗਜਾਨ ਸਿੰਘ ਵਿਰਚਿਤੇ 'ਅਹਿਮਦ ਸ਼ਾਹਿ ਕਾ ਆਵਨ, ਗੁਰਬਖਸ਼ ਸਿੰਘ ਸ਼ਹੀਦੀ ਪਾਈ', ਬਰਨਨੰ ਨਾਮ ਪੈਂਤਾਲੀਸਮੋਂ ਬਿਸ੍ਰਾਮ ॥ ੪੫ ॥

## ੪੬. {ਅਹਿਮਦ ਸ਼ਾਹ ਦੁਰਾਨੀ ਦਾ ਆਉਣਾ, ਮਹਾਰਾਜਾ ਪਟਿਆਲਾ ਨੂੰ ਰਾਜਸੀ ਖ਼ਤਾਬ ਮਿਲਣਾ, ਸਿੰਘਾਂ ਨੇ ਮੁਲਕ ਮੱਲਣਾ}

ਦੋਹਰਾ:

ਸ੍ਰੀ ਗੁਰੁ ਅੰਗਦ ਦੇਵ ਕਾ,
ਧ੍ਯਾਨ ਧਰਤ ਉਰਿ[1] ਜੋਇ।
[1]ਹਿਰਦੇ ਵਿੱਚ।
ਗੋ ਖੁਰ ਸਮ ਭਵ ਸਿੰਧੁ ਕੋ,
ਤਰਤ ਬਾਰ ਨਹਿੰ ਹੋਇ[1] ॥੧॥
[1]ਉਸ ਨੂੰ ਸੰਸਾਰ ਸਮੁੰਦਰ ਤੋਂ ਗਊ ਦੇ ਖੁਰ ('ਚ ਭਰੇ ਪਾਣੀ) ਵਾਂਗ ਤਰਦਿਆਂ ਦੇਰ ਨਹੀਂ ਹੁੰਦੀ।

ਅਹਿਮਦ ਸ਼ਾਹਿ ਲਾਹੌਰ ਤੈ,
ਚਢ ਹੈ ਦਿੱਲੀ ਓਰ[1]।
[1]ਤਰਫ਼।
ਮੱਦਦ ਖਾਨ ਨਜੀਬ ਕੀ,
ਹੇਤੁ[1] ਪਛਾਨੋ ਹੋਰ ॥੨॥
[1]ਕਾਰਨ।
ਸਿੰਘਨ ਕੋ ਬੁਲਵਾਇ ਹੈ,
ਨ੍ਰਿਪ ਭਰਤ ਪੁਰਿ-ਵਾਰ[1]।
[1]ਭਰਤ ਪੁਰ ਵਾਲੇ ਰਾਜੇ ਨੇ।
ਇਸ ਅਧ੍ਯਾਇ ਤੈ ਗਾਥ ਯਹਿ,
ਸੁਨੋ ਖਾਲਸਾ ਸਾਰ[1] ॥੩॥
[1]ਸ੍ਰੇਸ਼ਟ।

ਚੌਪਈ:

ਜੰਗ ਅਭੰਗ[1] ਸਿੰਘ ਜਬਿ ਕਰਿ ਕੈ।
[1]ਲਗਾਤਾਰ।
ਭਏ ਸ਼ਹੀਦ ਸੁਧਾਸਰ ਢਰ ਕੈ[1]।
[1]ਰੀਝ ਕੇ, ਖ਼ੁਸ਼ ਹੋ ਕੇ।
ਸਿੰਘ ਨਕਈ ਮਿਸਲ ਪਤਿ ਔਰੈਂ[1]।
[1]ਨਕਈ ਮਿਸਲ ਦੇ ਹੋਰ ਜੱਥੇਦਾਰ।
ਨੱਕੇ ਮੁਲਕ ਮਾਂਹਿ ਥੇ ਗੌਰੈਂ[1] ॥੪॥
[1](ਗੌਰੈਂ) ਬਹੁਤੇ ਨੱਕੇ ਦੇਸ਼ ਵਿੱਚ ਸਨ। (ਨੱਕਾ- ਲਾਹੌਰ ਤੋਂ ਦੱਖਣ, ਰਾਵੀ ਅਤੇ ਸਤਲੁਜ ਦੇ ਮੱਧ ਦਾ ਦੇਸ਼।)

ਖਬਰ ਪਾਇ ਤਬਿ ਸਿੰਘ ਘਨੱਯੇ।
ਮਿਲੇ ਨਕੱਯਨ ਸੰਗੈਂ ਭੱਯੇ[1]।
[1](ਸਿੰਘ) ਭਰਾ।
ਪਾਸ ਚੂਹਣੀਓਂ ਕੇ ਭਟ-ਭੇਰਾ[1]।
[1]ਸੂਰਮਿਆਂ ਦਾ ਭੇੜ।
ਗਿਲਜਜੋਂ ਕੇ ਸੰਗ ਸਿੰਘਨ ਕੇਰਾ ॥੫॥
ਸ਼ਾਹ ਵਲੀ ਖਾਂ ਸਿਪਹ ਸਲਾਰੈਂ[1]।
[1]ਸੈਨਾਪਤੀ ਨੇ।
ਜੰਗ ਤੀਨ ਦਿਨ ਰਖ੍ਯੋ ਅਪਾਰੈਂ।
ਬਨ ਕੀ[1] ਓਟ ਸਿੰਘਨ ਥੀ ਪਕਰੀ।
[1]ਜੰਗਲ ਦੀ।
ਬਲ ਧਰਿ ਰਖੀ ਲਰਾਈ ਤਕਰੀ ॥੬॥
ਸੱਯਦ ਕਾਸਮ ਅਲੀ ਦੁਰਾਨੀ।
ਸਾਤ ਹਜ਼ਾਰੀ ਕੀਨੋ ਫਾਨੀ[1]।
[1]ਨਾਸ਼।
ਸ਼ਾਹਵਾਜ ਖਾਂ ਲੌ ਸਰਦਾਰਾ।
ਮਰੇ ਦੁਰਾਨੀ ਜਬੈ ਅਪਾਰਾ ॥੭॥
ਖਾਨ ਦਲੇਲ ਪਠਾਨ ਕਸੂਰੀ।
ਮਰ੍ਯੋ ਸੰਗੀਅਨ ਸੰਗੈਂ ਭੂਰੀ[1]।
[1]ਬਹੁਤੇ ਸਾਥੀਆਂ ਨਾਲ।
ਇਹ ਸੁਨਿ ਅਧਿਕ ਫੌਜ ਗਿਲਜਈ।

ਅਹਿਮਦ ਸ਼ਾਹਿ ਔਰ ਪਠ ਦਈ ॥ ੮ ॥
ਸੁਨ ਕੈ ਸਿੰਘ ਗੁਰਮਤਾ ਕਰਿ ਕੈ।
ਪਾਰ ਦੂਯਾਉ ਸਤਲੁਜੈਂ ਤਰ ਕੈ।
ਧਸੇ ਮਾਲਵੇ ਦੇਸ ਮਝਾਰੇ।
ਇਤ ਉਤ ਬਿਥਰੇ ਦੇਸ ਤਿਹਾਰੇ[1] ॥ ੯ ॥ [1]ਤਿਹਾੜੇ ਦੇਸ ਵਿੱਚ।
ਸ਼ਾਹਿ-ਵਲੀ ਫਿਰ ਗਯੋ ਲਹੌਰੈਂ।
ਕਰੀ ਬਿਅਦਬੀ ਗੁਰ ਥਲ[1] ਗੌਰੈਂ[2]। [1]ਗੁਰਾਂ ਦੇ ਅਸਥਾਨ (ਹਰਿਮੰਦਰ ਸਾਹਿਬ ਦੀ)। [2]ਬਹੁਤੀ।
ਦੇਸ ਪੰਜਾਬ ਸਿੰਘਨ ਤੈ ਛੂਟਾ।
ਫਿਰ ਦੁਰਾਨੀਓਂ ਲਿਯ ਮਧ ਮੂਠਾ[1] ॥ ੧੦ ॥ [1]ਮੁੱਠ ਵਿੱਚ ਲੈ ਲਿਆ ਭਾਵ ਕਬਜ਼ੇ 'ਚ ਕਰ ਲਿਆ।
ਅਹਿਮਦ ਸ਼ਾਹਿ ਫੌਜ ਨਿਜ ਲੈ ਕੈ।
ਦਿੱਲੀ ਓਰ ਚਲਤੋ ਜਬਿ ਧੈ ਕੈ।
ਮੱਦਦ ਹੇਤ ਨਜੀਬ ਖਾਨ ਕੈ।
ਹੋਯੋ ਸਤਲੁਜ ਪਾਰ ਆਨ ਕੈ ॥ ੧੧ ॥
ਤਿਸ ਕੇ ਲਸ਼ਕਰ ਮੈਂ ਤਬਿ ਭਾਰੀ।
ਹੈਜ਼ੇ ਕੀ ਥੀ ਪਰੀ ਬਿਮਾਰੀ।
ਯਾਂ ਤੇ ਸ਼ੀਘਰ ਚਲ ਨ ਸਕਾਯੋ।
ਏਕ ਮਾਸ ਮਗ ਮਾਂਹਿ ਬਿਤਾਯੋ ॥ ੧੨ ॥
ਸ਼ਾਹਾਬਾਦ ਰਹਜੋ ਸੋ ਥਿਰ[1] ਹੈ। [1]ਟਿਕ ਕੇ।
ਉਤ ਦਿੱਲੀ ਕੀ ਸੁਨ ਲਿਹੁ ਫਿਰ ਹੈ।
ਭੂਪਤਿ ਜ੍ਵਾਹਰ-ਮੱਲ ਬਹਾਦਰ।
ਘੇਰ ਰਖੀ ਥੀ ਦਿੱਲੀ ਸਾਦਿਰ[1] ॥ ੧੩ ॥ [1]ਨਿਡਰ ਹੋ ਕੇ।
ਕਰਿ ਕੈ ਜੰਗ ਰੰਗ ਧਰ ਲਾਲੈ[1]। [1]ਧਰਤੀ ਦਾ ਰੰਗ ਲਾਲ (ਕਰ ਦਿੱਤਾ)।
ਮਾਰੇ ਤਿਸ ਨੈ ਤੁਰਕ ਬਿਸਾਲੈਂ।
ਖਾਨ ਨਜੀਬ ਬਜੀਰ ਬਿਸਾਲੈਂ[1]। [1]ਵੱਡੇ ਵਜ਼ੀਰ ਨੂੰ।
ਕੀਨੋ ਥਾ ਤਿਨ ਤੰਗ ਕਮਾਲੈਂ[1] ॥ ੧੪ ॥ [1]ਬਹੁਤਾ।
ਜਿਸ ਹਿਤ ਤਿਸ ਨੈ ਸ਼ਾਹਿ ਬੁਲਾਯੋ।
ਕਾਬਲ-ਪਤੀ ਇਤੈ[1] ਚਢਿ ਆਯੋ। [1]ਏਧਰੋਂ।
ਆਵਨ ਕਾਬਲ-ਪਤਿ ਕਾ ਜਬੈ।
ਸੁਨਜੋ ਭਰਤ-ਪੁਰੀਏ ਡਰਿ ਤਬੈ[1] ॥ ੧੫ ॥ [1]ਤਦੋਂ ਡਰ ਕੇ।
ਨਿਜ ਮੱਦਦ ਹਿਤ ਮਰ੍ਹਟੇ ਕੇਤੈਂ[1]। [1]ਕਿਤਨੇ ਭਾਵ ਬਹੁਤੇ।
ਸਿੰਘ ਬੁਲਾਏ ਪਹੁੰਚੇ ਏਤੈਂ[1] ॥ ੧੬ ॥ [1]ਏਸੇ ਤਰ੍ਹਾਂ ਹੀ।
ਦੋਹਰਾ:
ਰੋਜ਼ ਰੁਪਯਾ ਸਵਾਰ ਕਾ,
ਪਾਂਚ ਰੋਜ਼ ਸਰਦਾਰ।
ਦੈਨਾ ਕੀਨੋ ਤਾਂਹਿ ਨੈ,
ਦਾਰੂ ਸਿੱਕਾ ਨਾਰ[1] ॥ ੧੭ ॥ [1]ਨਾਲ ਬਰੂਦ ਤੇ ਗੋਲੀਆਂ।

ਨਿਸ਼ਾਨੀ ਛੰਦ:

ਪੰਥ ਖਾਲਸਾ ਗੁਰਮਤਾ ਕਰਿ, ਪਹੁੰਚਯੋ ਧਾਈ।
ਦਿੱਲੀ ਗਿਰਦੈ ਜਾਇ ਕੈ, ਵਡ ਗਰਦੀ[1] ਪਾਈ। [1]ਹਲਚਲੀ।
ਸੁਨਿ ਨ੍ਰਿਪ ਜ੍ਵਾਹਰ ਮੱਲ ਨੈ, ਮਨਿ ਮੋਦ ਬਢਾਯੋ[1]। [1]ਅਨੰਦ ਵਧਾਇਆ।
ਦਿੱਲੀ ਕੇ ਢਿਗ ਏਕ ਦਿਸ, ਡੇਰਾ ਕਰਵਾਯੋ ॥੧੮॥
ਟਕਾ[1] ਏਕ ਲਖ ਖਰਚ ਕਾ, ਢਿਗ ਪੰਥ ਪਠਾਯੋ। [1]ਰੁਪਇਆ।
ਦਾਰੂ ਸਿੱਕਾ ਦੈ ਘਣਾ, ਕੁਣਕਾ ਕਰਵਾਯੋ।
ਯਹਿ ਜਬਿ ਸੁਨਯੋ ਨਜੀਬ ਖਾਂ, ਦਿੱਲੀ ਕੇ ਮਾਂਹੀਂ।
ਸੋਗ ਪਰਯੋ ਤਿਸ ਕੋ ਅਤੀ, ਸਿਰ-ਧੁਨਿ[1] ਪਛੁਤਾਹੀ ॥੧੯॥ [1]ਸਿਰ ਨੂੰ ਹਿਲਾ ਕੇ।
ਯਹੀ ਖਬਰ ਉਨ ਸ਼ਾਹਿ ਪੈ, ਫਿਰ ਤੁਰਤ[1] ਪੁਚਾਈ। [1]ਛੇਤੀ।
ਸ਼ਹਿਰ ਅੰਬਾਲੇ ਸ਼ਾਹਿ ਥਾ, ਤਬਿ ਉਤਰਯੋ ਆਈ।
ਸੁਨ ਕਰਿ ਅਹਿਮਦ ਸ਼ਾਹਿ ਨੈ, ਮਨ ਅਤਿ ਦੁਖ ਪਾਯੋ।
ਬਾਤ ਸੁਨਾਵਨ-ਵਾਰ ਨੈ, ਜਨੁ ਬੱਜਰ ਲਾਯੋ[1] ॥੨੦॥ [1]ਜਾਣੋ ਪੱਥਰ ਮਾਰਿਆ।
ਮਾਨਹੁ ਪਾਨੀ ਕਾ ਘੜਾ, ਸਿਰ ਪਰਯੋ ਤਾਂ ਕੇ।
ਗੁੰਮ ਗਤੀ ਇਕ ਘੜੀ ਲੌਂ[1], ਬੋਲੇ ਨਹਿੰ ਝਾਕੇ। [1]ਇਕ ਘੜੀ ਤੱਕ ਗੁੰਮ (ਜਿਹੀ) ਹਾਲਤ (ਵਿੱਚ ਰਿਹਾ)।
ਸਿਰ ਧੁਨ ਮਨਿ ਪਛੁਤਾਇ ਕੈ, ਫਿਰ ਕਹਯੋ ਸੁਨਾਈ।
ਅਬਿ ਹਮ ਆਗੇ ਜਾਇ ਕੈ, ਕਜਾ ਕਰਿ ਹੈਂ ਭਾਈ ॥੨੧॥
ਜੱਟ ਮਰੁੱਟੇ ਮਿਲ ਰਹੇ ਥੇ, ਆਗੇ ਭਾਰੇ।
ਸਿੰਘ ਬੰਦੂਖੀ[1] ਬੀਰ ਵਡ, ਅਬਿ ਮਿਲੇ ਅਪਾਰੇ। [1]ਬੰਦੂਕ ਚਲਾਉਣ ਵਾਲੇ।
ਢਾਲ ਕਵਚ[1] ਤਨ ਭੇਦ ਕੈ[2], ਵਹਿ ਕੱਢਤ ਪਾਰੇ। [1]ਸੰਜੋਆਂ। [2]ਵਿੰਨ੍ਹ ਕੇ।
ਵਹਿ ਤੋ ਕਬਿ ਹੀ ਨਹਿੰ ਮਰੇ, ਹਮ ਮਾਰਤ ਹਾਰੇ ॥੨੨॥
ਪੁਨ ਹਮਰੇ ਦਲ ਵੀਚ ਮੈਂ, ਬਹੁ ਪਰੀ ਬਿਮਾਰੀ।
ਕੈਸੇ ਜੀਤੋਂ ਜਾਇ ਮੈਂ, ਅਬਿ ਉਨੋ ਅਗਾਰੀ।
ਜੇ ਅਬਿ ਪੀਛੇ ਹਟਤ ਹੋਂ, ਕਰਿ ਕੈ ਕਿਛੁ ਟਾਲਾ।
ਤੌਂ ਮੁਖ ਹਮਰਾ ਹੋਇਗੋ, ਸਭਿ ਜਗ ਮੈਂ ਕਾਲਾ ॥੨੩॥
ਇਤ ਦਿਸ ਝੁਰਹੀ ਸ਼ਾਹਿ ਯੌਂ, ਉਤ ਖਾਨ ਨਜੀਬੈਂ।
ਸੁਨਿ ਸਿੰਘਨ ਕਾ ਪਹੁਂਚਨਾ, ਹ੍ਵੈ ਤੰਗ ਅਜੀਬੈਂ[1]। [1]ਅਸਚਰਜ।
ਮਰੁਟੇ ਰਾਘੋਰਾਵ ਕੇ ਪਠਿ ਬੀਚ ਵਸੀਲਾ[1]। [1]ਵਿੱਚ ਵਕੀਲ ਭੇਜ ਕੇ।
ਭੂਪ ਜਵਾਹਰ ਮੱਲ ਸੋਂ, ਚਹਿਂ ਮੇਲ ਕਰੀਲਾ[1] ॥੨੪॥ [1]ਕਰਨਾ।
ਕਹਯੋ ਨ੍ਰਿਪ ਪੈ ਜਾਇ ਕੈ, ਤਬਿ ਰਾਘੋਰਾਵੈਂ।
ਮਿਲਨੋ ਚਹਿਤ ਨਜੀਬ ਖਾਂ, ਲਿਹੁ ਮੇਲ ਸ਼ਿਤਾਵੈਂ[1]। [1]ਸ਼ਿਤਾਬ, ਛੇਤੀ।
ਟਕਾ ਦੰਡ ਕਾ ਤਾਂਹਿ ਤੈ, ਮਨ-ਇੱਛ ਚੁਕੱਈਏ[1]। [1]ਲੈ ਲਵੋ।
ਖੁਲੈ ਗਾਂਠ ਜੋ ਹਾਥ ਸੈਂ, ਕਯੋਂ ਦਾਂਤ ਲਗੱਈਏ ॥੨੫॥

ਜੰਗ ਜੂਪ[1] ਕੀ ਖੇਲ ਹੈ, ਯੌਂ ਕਹਤ ਸਯਾਨੇ। — [1]ਜੂਏ ਦੀ।
ਫਤੇ ਪਾਇ ਨਿਜ ਖਰਚ ਲੌਂ, ਲਿਹੁ ਹਮਰੀ ਮਾਨੇ।
ਪੁਨ ਉਤ ਤੈ ਕਾਬਲ-ਪਤੀ, ਆਵਤ ਹੈ ਢਲਯਾ[1]। — [1]ਰੁੜ੍ਹਿਆ ਭਾਵ ਚੜ੍ਹਿਆ।
ਮਤ ਕਿਤ ਇੱਜ਼ਤ ਖੋਇ ਕੈ, ਵਹਿ ਜਾਵੈ ਚਲਯਾ ॥੨੬॥

ਦੋਹਰਾ:

ਯਹਿ ਸੁਨਿ ਭੂਪਤਿ ਕਹ੍ਯੋ ਯੌਂ,
ਮਿਲ੍ਯੋ ਚਹਿਤ ਜੇ ਵੋਹਿ[1]। — [1]ਉਹ।
ਤੌਂ ਡੋਲਾ ਨਿਜ ਸੁਤਾ[1] ਕਾ, — [1]ਪੁੱਤ੍ਰੀ।
ਦੈ ਨਜੀਬ ਖਾਂ ਮੋਹਿ ॥੨੭॥

ਚੌਪਈ:

ਜੇ ਕਰਿ ਪੈਸਾ ਲੈ ਤਿਹਂ ਛੋਰੈਂ।
ਤੌਂ ਅਪਜਸ[1] ਮਮ ਹੋਇ ਬਹੋਰੈ[2]। — [1]ਨਿੰਦਾ। [2]ਬਾਦ ਵਿੱਚ।
ਲੋਗ ਕਹੈਂਗੇ ਨਿਜ ਪਿਤ ਕੇਰੋ।
ਬੇਚ੍ਯੋ ਸਿਰ ਨ੍ਰਿਪ ਲੈ ਧਨ ਹੇਰੋ[1] ॥੨੮॥ — [1]ਦੇਖੋ।
ਯਾਂ ਤੈ ਟਕਾ ਨ ਲੈਹੁਂ ਕੋਟ ਲੌਂ[1]। — [1]ਕ੍ਰੋੜ ਤੱਕ।
ਸਿਰ ਬਦਲੇ ਸਿਰ ਲੈਂਹੁ ਮੋਟਲੌਂ[1]। — [1]ਮੋਟਾ ਸਿਰ ਭਾਵ ਨਜੀਬ ਖ਼ਾਂ ਦਾ।
ਤਬਿ ਰਾਘੋ ਦੁਹਿਦਿਸ ਸਮਝਾਏ।
ਦਯੋ ਮੇਲ ਨੀਕੇ[1] ਕਰਵਾਏ ॥੨੯॥ — [1]ਚੰਗੀ ਤਰ੍ਹਾਂ।
ਤਬਿ ਨਜੀਬ ਖਾਂ ਐਸ ਸਮੇਟੀ[1]। — [1](ਗੱਲ) ਨਿਬੇੜੀ।
ਇਕ ਸਰਦਾਰ ਜਾਟ ਕੀ ਬੇਟੀ।
ਲੈ ਕਰਿ ਨਿਜ ਗੋਦੀ ਮੈਂ ਪਾਈ।
ਧਰਮ ਪੁੱਤ੍ਰੀ ਨਿਜ ਠਹਿਰਾਈ ॥੩੦॥
ਦੈ ਭੂਪਤਿ ਕੋ ਤਿਸ ਕਾ ਡੋਲਾ।
ਸੰਗ ਦਾਜ ਬਹੁ ਦਯੋ ਅਮੋਲਾ।
ਕਈ ਲਾਖ ਦਿਯ ਖਰਚ ਚੁਕਾਈ।
ਉਜ਼ਰ-ਖ੍ਵਾਹੀ[1] ਸਿਰੋਂ ਹਟਾਈ ॥੩੧॥ — [1]ਬੇਬਸੀ ਦੀ ਹਾਲਤ।
ਫਤੇ ਪਾਇ ਨ੍ਰਿਪ ਲੌਟ੍ਯੋ[1] ਪਾਛੇ। — [1]ਮੁੜਿਆ।
ਖਰਚ ਖਿਲਤ[1] ਸਭਿ ਕੋ ਦਿਯ ਆਛੇ। — [1]ਸਨਮਾਨ ਵਜੋਂ ਦਿੱਤੀ ਸ਼ਾਹੀ ਪੁਸ਼ਾਕ। (ਅ) ਸਿਰੋਪਾਉ।
ਦੁਇ ਲਖ ਟਕਾ[1] ਸਿੰਘਨ ਕੋ ਦਯੋ। — [1]ਰੁਪਇਆ।
ਦਾਰੂ ਸਿੱਕਾ ਮਾਂਗ ਇਨ ਲਯੋ ॥੩੨॥
ਪੰਥ ਮਾਲਵੇ ਪਹੁੰਚ੍ਯੋ ਡਟ ਕੈ।
ਮਰ੍ਹਟੇ ਜੱਟ ਗਏ ਜਬਿ ਹਟ ਕੈ।
ਸ਼ਾਹਿ ਦੁਰਾਨੀ ਪਾਸ ਅੰਬਾਲੇ।
ਆਯੋ ਖਾਨ ਨਜੀਬ ਉਤਾਲੇ[1] ॥੩੩॥ — [1]ਛੇਤੀ।
ਕੇਤਿਕ ਤਾਂਹਿ ਟਕਾ ਭਰ ਦਯੋ।
ਜੋ ਅਕਰਾਰ ਹੁਤੋ ਤਿਹਂ ਕਯੋ।

ਬਾਦਸ਼ਾਹਿ ਤਬਿ ਪੇਖਯੋ ਜਾਹਰ[1]। [1]ਪ੍ਰਤੱਖ।
ਜੋਰ ਸ਼ੋਰ ਸਿੰਘਨ ਕਾ ਮਾਹਰ[1] ॥ ੩੪ ॥ [1]ਤਜਰਬੇਕਾਰ (ਸਿੰਘਾਂ ਦਾ)।
ਬੰਦੋਬਸਤ ਇਸ ਮੁਲਕਹਿਂ ਕੇਰਾ।
ਨਿਜ ਬਲ ਤੈ ਬਾਹਰ ਸ਼ਹਿ ਹੇਰਾ[1]। [1]ਬਾਦਸ਼ਾਹ ਨੇ ਦੇਖਿਆ।
ਚਢ ਕਰਿ ਤਹਿਂ ਤੈ ਚਲ ਕੈ ਠੀਕੈਂ।
ਡੇਰਾ ਕਰਯੋ ਸਰ੍ਹੰਦ ਨਜੀਕੈਂ ॥ ੩੫ ॥
ਦੋਹਰਾ:
ਲਏ ਬੁਲਾਇ ਮਲੇਰੀਏ,
ਰਾਇ-ਕੋਟੀਏ ਔਰ।
ਕਹਯੋ ਲੇਹੁ ਤੁਮ ਮੁਲਕ ਯਹਿ,
ਦਿਹੁ ਨਜ਼ਰਾਨਾ ਗੌਰ[1] ॥ ੩੬ ॥ [1]ਬਹੁਤੀ ਨਜ਼ਰ ਭੇਟ।
ਚੌਪਈ:
ਯਹਿ ਸੁਨਿ ਪੁਨ ਮਲੇਰੀਅਨ ਕਹਯੋ।
ਮੁਲਕ ਏਹੁ ਹਮ ਢਿਗ ਕਬਿ ਰਹਯੋ[1]। [1]ਕਦੋਂ ਰਹੇਗਾ।
ਆਪ ਲਹੌਰ ਲਖੋਗੇ[1] ਜਬਿ ਹੀ। [1]ਲੰਘੋਗੇ।
ਹਮ ਤੇ ਛੀਨ ਲੈਂਹ[1] ਸਿੰਘ ਤਬਿ ਹੀ ॥ ੩੭ ॥ [1]ਖੋਹ ਲੈਣਗੇ।
ਜਬਿ ਮਲੇਰੀਅਨ ਐਸ ਸੁਨਾਯੋ।
ਫੇਰ ਸ਼ਾਹਿ ਪਟਲੇਸ ਬੁਲਾਯੋ।
ਅਮਰ-ਮ੍ਰਿਗੇਸ਼ ਆਇ ਸ਼ਹਿ ਤਾਂਈ।
ਕੁੰਨਸ[1] ਕਰੀ ਨਜ਼ਰ ਦਿਖਰਾਈ ॥ ੩੮ ॥ [1]ਪ੍ਰਣਾਮ।
ਕਹਯੋ ਸ਼ਾਹਿ ਨ੍ਰਿਪ ਤਈਂ ਉਚਾਰੇ।
ਯਹਿ ਸਰ੍ਹੰਦ ਕਾ ਮੁਲਕ ਅਪਾਰੇ।
ਹਮ ਤੈ ਤੁਮ ਲਿਖਾਇ ਸਭਿ ਲੇਵੌਂ।
ਨਜ਼ਰਾਨਾ ਹਮ ਕੌਂ ਤੁਮ ਦੇਵੌਂ ॥ ੩੯ ॥
ਬਲਕਿਨ ਔਰ ਸਿੰਘਨ ਬੁਲਵੈ ਕੈ।
ਨਜਰਾਨੇ ਹਮ ਕੋ ਦਿਲਵੈ ਕੈ।
ਹਸਬ ਹਸੀਯਤ[1] ਮੁਲਕ ਦਿਵਾਵੋ। [1]ਤਾਕਤ ਅਨੁਸਾਰ।
ਰੋਜ ਰੋਜ ਕੀ ਰਾਰ[1] ਮਿਟਾਵੋ ॥ ੪੦ ॥ [1]ਲੜਾਈ।
ਸਭਿ ਹੀ ਸਿੰਘ ਜਗੀਰਾਂ ਲੇਵੈਂ।
ਖਲਕ ਖੁਦਾ ਕੋ ਦੂਖ ਨ ਦੇਵੈਂ।
ਯਾ ਬਿਧਿ ਜਬਿ ਪਤਿਸ਼ਾਹਿ ਬਖਾਨਾ।
ਅਮਰ ਸਿੰਘ ਯਦਪਿ ਦਿਢ ਜਾਨਾ ॥ ੪੧ ॥
ਅਬਿ ਪਤਿਸ਼ਾਹੀ ਸਿੰਘਨ ਕੇਰੀ।
ਹ੍ਵੈ ਹੈ ਜਗਤ ਵੀਚ ਬਿਨ ਦੇਰੀ।
ਤੌ ਭੀ ਕਾਬਲੇਸ ਤੈ ਪੱਟਾ[1]। [1]ਸਨਦ, ਅਧਿਕਾਰ ਪੱਤ੍ਰ।
ਲਿਹੁਂ ਲਿਖਵਾਇ ਯਹੀ ਦਿਲਿ ਠੱਟਾ[1] ॥ ੪੨ ॥ [1]ਧਾਰਿਆ।

ਦੈ ਕਰਿ ਸ਼ਹਿ ਕੋ ਬਹੁ ਨਜ਼ਰਾਨਾ।
ਲਿਯ ਲਿਖਾਇ ਨ੍ਰਿਪ ਮੁਲਕ ਮਹਾਨਾ।
ਐਸੀ ਬਾਤ ਨ੍ਰਿਪ ਕਛੁ ਕੀਨੀ।
ਸ਼ਹਿ ਕੀ ਮਤਿ ਨਿਜ ਕਰ ਮੈਂ ਲੀਨੀ[1] ॥੪੩॥
[1]ਬਾਦਸ਼ਾਹ ਦੀ ਅਕਲ ਆਪਣੇ ਹੱਥ ਵਿੱਚ ਲੈ ਲਈ।

ਫਿਰ ਭੂਪਤਿ ਨੈ ਐਸ ਬਖਾਨਾ।
ਪੰਥ ਖਾਲਸਾ ਕਿਤਿਕ ਮਹਾਨਾ।
ਹਮਰੇ ਹਾਥ ਬੀਚ ਹੈ ਸਭਿ ਹੀ।
ਨਜ਼ਰਾਂ ਤੁਮੈਂ ਦਿਲੈਹੋਂ ਅਬਿ ਹੀ ॥੪੪॥
ਸ਼ਾਹਿ ਲਾਹੌਰ ਜਾਇ ਕਰਿ ਰਹਿ ਹੀ।
ਮੈਂ ਸਭਿ ਕੋ ਲੈ ਐਹੋਂ ਤਹਿਂ ਹੀ।
ਸੁਨਿ ਪਤਿਸ਼ਾਹਿ ਖੁਸ਼ੀ ਬਹੁ ਭਯੋ।
ਨ੍ਰਿਪਹਿ ਖਤਾਬ[1] ਰਾਜਗੀ ਦਯੋ ॥੪੫॥
[1]ਪਦਵੀ, ਉਪਾਧੀ, ਲਕਬ।

ਅਸਬੀ[1] ਸ਼ੁਤਰੀ[2] ਮੁੱਠਾ ਚੌਰੈਂ[3]।
[1]ਘੋੜਿਆਂ ਤੇ ਬੰਨ੍ਹਣ ਵਾਲੇ ਨਗਾਰੇ। [2]ਊਠਾਂ ਤੇ ਬੰਨ੍ਹ ਕੇ ਵਜਾਉਣ ਵਾਲੇ ਨਗਾਰੇ। [3](ਮੋਰ ਦੇ ਖੰਭਾਂ ਦੇ) ਮੁੱਠੇ ਦਾ ਚੌਰ।

ਸ਼ਾਹੀ ਮਰਤਬ[1] ਝੰਡਾ ਗੌਰੈਂ[2]।
[1]ਸ਼ਾਹੀ ਮਰਾਤਬ-ਬਾਦਸ਼ਾਹ ਵੱਲੋਂ ਪ੍ਰਤਿਸ਼ਠਤ ਆਦਮੀਆਂ ਨੂੰ ਮਿਲਿਆ ਹੋਇਆ ਇਕ ਖ਼ਿਤਾਬ ਅਤੇ ਉਸ ਦਾ ਖ਼ਾਸ ਚਿੰਨ੍ਹ ਜੋ ਧੁਜਾ ਵਿੱਚ ਮੱਛੀ ਦੇ ਅਕਾਰ ਦਾ ਹੁੰਦਾ ਸੀ। ਇਹ ਅਮੀਰਾਂ ਦੀ ਸਵਾਰੀ ਅੱਗੇ ਹਾਥੀ ਪੁਰ ਹੋਇਆ ਕਰਦਾ ਸੀ। [2]ਭਾਰੀ ਝੰਡਾ।

ਕਲਗੀ ਜਿਗਾ ਚਾਰੁ ਸਿਰਪੇਚੈਂ[1]।
[1]ਸੁੰਦਰ ਦਸਤਾਰ (ਪੱਗ)।

ਹੁਕਮ ਜ਼ਰਬ ਕਾ ਦੀਨੋ ਸੇਚੈਂ[1] ॥੪੬॥
[1](ਜ਼ਰਬ) ਤੋਪ (ਸੇਂਚੈ) ਚਲਾਉਣ ਦਾ ਹੁਕਮ ਦੇ ਦਿੱਤਾ।

ਯਹਿ ਸਲਤੰਤ[1] ਜਬੈ ਨ੍ਰਿਪ ਲਯੋ।
[1]ਸਲਤਨਤ, ਬਾਦਸ਼ਾਹੀ।

ਮਨ ਮੈਂ ਤਬਿ ਅਨੰਦ ਬਹੁ ਭਯੋ।
ਪੁਨ ਨ੍ਰਿਪ ਸ਼ਾਹਿ ਤਈਂ ਖੁਸ਼ ਪੇਖਾ।
ਕਰੀ ਅਰਜ਼ ਇਕ ਔਰ ਵਿਸੇਖਾ ॥੪੭॥

ਦੋਹਰਾ:

ਹਿੰਦੁਸਤਾਨ ਪੰਜਾਬ ਤੈ,
ਫੜਿ ਕਰਿ ਲੋਗ ਅਪਾਰ।
ਲੈ ਚਾਲਯੋ ਥਾ ਸ਼ਾਹਿ ਜੋ,
ਨਿਰਪ ਛੁਡਾਏ ਸਾਰ[1] ॥੪੮॥
[1]ਸਾਰੇ।

ਨਿਜ ਨਿਜ ਧਾਮਨ[1] ਮੈਂ ਪਠੇ,
[1]ਘਰਾਂ 'ਚ ਭੇਜ ਦਿੱਤੇ।

ਦੈ ਖਰਚਾ ਸਭਿ ਤਾਂਇਂ।
ਯਹਿ ਜਸ ਅਤਿ ਪਟਲੇਸ ਕਾ,
ਭਯੋ ਜਗਤ ਬਹੁ ਭਾਇ[1] ॥੪੯॥
[1]ਬਹੁਤ ਤਰ੍ਹਾਂ ਦਾ।

ਕਬਿੱਤ:

ਸ਼ਾਹਿ ਫੇਰ ਚਢ ਕੈ ਲਹੌਰ ਓਰ ਗਯੋ ਜਬਿ,
ਭੂਪਤਿ ਵਕੀਲ ਨਿਜ ਪੰਥ ਮੈਂ ਪਠਾਯੋ ਹੈ।
ਬਾਦਸ਼ਾਹਿ ਸਾਥ ਬਾਤ ਗਿਨੀ ਥੀ ਜੋ ਪਟਲੇਸ,

ਪੰਥ ਪੈ ਵਕੀਲ ਜਬਿ ਹਾਲ ਸਭਿ ਗਾਯੋ ਹੈ[1]। [1]ਕਿਹਾ।
ਸੁਨ ਕਰਿ ਪੰਥ ਤਬਿ ਕੋਪ ਮਨਿ ਧਾਰਿ ਕਹਜੋ,
ਦੇਖੋ ਪਟਲੇਸ ਨਿਜ ਧਰਮ ਗਵਾਯੋ ਹੈ।
ਦੀਨਤਾ ਜਨਾਈ ਸਿੰਘ ਨਾਮ ਕੋ ਲਗਾਈ ਲਾਜ,
ਪੰਥ ਖਾਲਸੇ ਤੈ ਚੈਹੈ ਨਜਰਾਂ[1] ਦਿਵਾਯੋ ਹੈ ॥੫੦॥ [1]ਭੇਟਾਵਾਂ।

ਸ੍ਵੈਯਾ:
ਮਾਂਗਿਓ ਰਾਜ ਦਯੋ ਕਬਿ ਤੂਕਨ,
ਸੋ ਹਮਹੂੰ ਸ਼ਮਸ਼ੇਰ ਸੋਂ ਲੈ ਹੈਂ।
ਜੀਵਤ ਹੀ ਮਰ ਹੈਂ ਹਮ ਤਾਂ ਦਿਨ,
ਜਾਂ ਦਿਨ ਤੁੱਕ ਕੋ ਕੁੰਨਸ ਕੈਹੈਂ[1]। [1]ਨਮਸ਼ਕਾਰ ਕਰਾਂਗੇ।
ਕਜਾ ਪਟਲੇਸ ਕਰਜੋ ਅਭਿਮਾਨ,
ਲਯੋ ਨਿਜ ਹਾਥ ਪੈ ਪੰਥ ਕੋ ਚੈਹੈ।
ਏਕ ਅਕਾਲ ਗੁਰੂ ਬਿਨ ਖਾਲਸਾ,
ਆਨ ਕੀ ਕਾਨ[1] ਨ ਕਾਂਨ ਧਰੈ ਹੈ[2] ॥੫੧॥ [1]ਕਨੌੜ, ਅਹਿਸਾਨ। [2]ਕੰਨ ਵਿੱਚ ਨਹੀਂ ਧਰਦੇ ਭਾਵ ਸੁਣਨਾ ਵੀ ਨਹੀਂ ਚਾਹੁੰਦੇ।

ਕੇਤਿਕ ਸਿੰਘ ਨਿਹੰਗ ਕਹੈਂ,
ਪਹਲੇ ਅਬਿ ਸੋਧ ਲਹੋ ਪਟਲੇਸੈਂ।
ਮੇਲ ਕਰਜੋ ਉਨ ਕਜੋਂ ਤੁਰਕੇਸ ਸੋਂ,
ਬਾਤ ਕਰੀ ਯਹਿ ਮੰਦ ਬਿਸੇਸੈਂ[1]। [1]ਬਹੁਤ ਮਾੜੀ।
ਰਾਜ ਗੁਰੂ ਬਖਸ਼ਜੋ ਤਿਨ ਕੇ
ਵਡਿਆਨ ਕੋ, ਸਾਚ ਰਹੈ ਜੁ ਹਮੇਸ਼ੈਂ।
ਕਾਹੇ ਕੋ ਫੇਰ ਇਮਾਨ[1] ਤਜਜੋ ਨ੍ਰਿਪ, [1]ਧਰਮ।
ਕੁੰਨਸ[1] ਜਾਇ ਕਰੀ ਤੁਰਕੇਸੈਂ ॥੫੨॥ [1]ਪ੍ਰਣਾਮ।

ਕਬਿੱਤ:
ਜੱਸਾ ਸਿੰਘ ਸਰਦਾਰ ਹੁਤੋ ਆਲੂਵਾਲੀਆ ਜੋ,
ਅਮਰ ਸਿੰਘ ਭੂਪ ਸੁਧਾ ਪਾਨ ਕੀਓ ਤਾਂਹਿ ਤੈ।
ਕੇਤਿਕ ਨਿਹੰਗ ਸਿੰਘ ਬੋਲ ਕੈ ਬਜੰਗ ਬੋਲ[1], [1]ਰਮਜ਼ ਨਾਲ ਕਹੇ ਜਾਣ ਵਾਲੇ ਬਚਨ।
ਉਪਾਲੰਭ[1] ਦੇਤ ਜੱਸਾ ਸਿੰਘ ਜੀ ਕੌ ਯਾਂਹਿ[2] ਤੈ। [1]ਉਲਾਂਭੇ। [2]ਇਸ ਕਰਕੇ।
ਕੇਤਿਕ ਸਯਾਨੇ ਪਰਧਾਨੇ ਸਿੰਘ ਕੈਹੈਂ ਭਲੋ
ਕੀਨ, ਭੂਪਤ ਨੈ ਲੀਨ ਰਾਜ ਪਤਿਸ਼ਾਹਿ ਤੈ।
ਸਾਮ[1] ਦਾਮ[2] ਦੰਡ[3] ਭੇਦ[11] ਕਰਿ ਕੈ ਉਪਾਇ ਯਾਹਿ, [1]ਸਾਮ-ਪਿਆਰੇ ਬਚਨਾਂ ਨਾਲ ਕਰੋਧ ਸ਼ਾਂਤ ਕਰਨਾ। [2]ਦਾਮ-ਧਨ ਦੇ ਕੇ ਪ੍ਰਸੰਨ ਕਰਨਾ। [3]ਦੰਡ-ਸ਼ਸਤ੍ਰ ਅਤੇ ਬਲ ਨਾਲ ਸਜ਼ਾ ਦੇਣੀ। [11]ਭੇਦ-ਫੋਟਕ ਪਾ ਕੇ ਕਾਰਜ ਸਿੱਧ ਕਰਨਾ।
ਤੂੱਕਨ ਤੈ ਰਾਜ ਲੈਣੋ ਚਾਹੀਏ ਉਮਾਹਿ ਤੈ[1] ॥੫੩॥ [1]ਉਤਸ਼ਾਹ ਨਾਲ।

ਸ੍ਵੈਯਾ:
ਪੰਥ ਭਯੋ ਇਕ ਠੌਰ ਤਬੈ ਸਭਿ,
ਲਾਇ ਦਿਵਾਨ ਸਲਾਹਿ ਠਰਾਈ[1]। [1]ਕੀਤੀ।

ਮਾਰਿ ਖਵਾਰ ਕਰੋ ਅਬਿ ਹੀ,
ਇਸ ਅਹਿਮਦ-ਸ਼ਾਹਿ ਸੁ ਅਹਿਮਕ[1] ਤਾਂਈਂ। — [1]ਮੂਰਖ।
ਸੈਨ ਬਿਮਾਰ ਅਹੇ ਤਿਸ ਕੀ ਅਬਿ,
ਹੈ ਗੁਰੁ ਨੈ ਯਹਿ ਬਜੋਂਤ ਬਨਾਈ।
ਐਸੀ ਕਰੋ ਤਿਸ ਸੋਂ ਅਬਿ ਕੈ[1], — [1]ਇਸ ਵਾਰ।
ਜਿਮ ਜੀਵਤ ਨਾਹਿੰ ਕਬੀ ਫਿਰ ਆਈ ॥੫੪॥
ਤਾਂਹਿ ਸਮੇਂ ਫਿਰ ਚੰਡੀ ਕੇ ਨਾਮ ਕਾ,
ਹੋਮ* ਕਰਜੋ ਮਿਲ ਪੰਥ ਤਹਾਂਈਂ[1]। — [1]ਉਥੇ ਹੀ। *ਸਿੰਘਾਂ ਦਾ ਚੰਡੀ ਦੀ ਵਾਰ ਦਾ ਪਾਠ ਕਰਨਾ ਤਾਂ ਮੰਨਣ ਵਿੱਚ ਆ ਸਕਦਾ ਹੈ, ਪਰ ਹਵਨ ਕਰਨਾ, ਅਹੂਤੀ ਪਾਉਣੀ, ਬੱਕਰਿਆਂ ਤੇ ਝੋਟੇ ਦੀ ਭੇਟਾ ਚੜ੍ਹਾਉਣ ਵਾਲੀਆਂ ਗੱਲਾਂ ਗੁਰਮਤਿ ਆਸ਼ੇ ਦੇ ਅਨੁਕੂਲ ਨਹੀਂ ਹਨ। ਅੰਮ੍ਰਿਤ ਧਾਰੀ ਕੋਈ ਵੀ ਸਿੰਘ ਐਸਾ ਨਹੀਂ ਕਰ ਸਕਦਾ, ਨਾ ਹੀ ਅੱਜ ਕੱਲ੍ਹ ਕੋਈ ਕਰਦਾ ਹੈ। ਇਹ ਬ੍ਰਹਮਣੀ ਰੀਤੀ ਹੈ। ਪਿੱਛੇ ਕਈ ਜਗ੍ਹਾ ਆ ਚੁੱਕਾ ਹੈ ਕਿ ਸਿੰਘ ਬਿਪਤਾ ਪਈ ਤੋਂ ਕਲਗੀਧਰ ਅੱਗੇ ਨਿੰਮ੍ਰਤਾ ਨਾਲ ਅਰਦਾਸ ਕਰਦੇ ਸਨ।
ਚੰਡੀ ਕੀ ਵਾਰ ਪਵੈਂ ਸਰਦਾਰ,
ਸੁ ਆਹੁਤੀ[1] ਪਾਵਹਿੰ ਮੋਦ ਬਢਾਈ। — [1]ਅਹੂਤੀ।
ਛਾਂਗ ਘਨੇ ਮਹਿਖਾ ਕਿਯ ਭੇਟ[1], — [1]ਬਹੁਤੇ ਬੱਕਰੇ ਤੇ (ਇਕ) ਝੋਟਾ ਭੇਟਾ ਕੀਤਾ।
ਪੁਨਾ ਮਿਲ ਕੈ ਅਰਦਾਸ ਕਰਾਈ।
ਹੋਵਹਿਗੀ ਅਬਿ ਜੀਤ ਚਢੋ ਸਭਿ,
ਯੌਂ ਕਹਿ ਕੈ ਵਡ ਦੁੰਦਭਿ ਵਾਈ[1] ॥੫੫॥ — [1]ਧੌਂਸੇ ਵਜਾਏ।
ਸਿੰਘ ਚਢੇ ਤਬਿ ਹੀ ਸਭਿ ਸ਼ੀਘਰ,
ਛੇੜਿ ਤੁਰੰਗ ਢੁਕੇ ਤਿਹ ਨੇਰੇ।
ਕਾਬਲੀਏ ਸਤਲੁੱਦਰ ਲਾਂਘਤ[1], — [1]ਸਤਲੁਜ ਦਰਿਆ ਲੰਘਦੇ ਹੀ।
ਦੇਸ ਦੁਆਬ ਮੈਂ ਸਿੰਘਨ ਘੇਰੇ।
ਧਾਇ ਪਰੇ ਤਿਨ ਪੈ ਨਿਸ ਕੋ ਸਿੰਘ,
ਮੇਲ ਦਈ ਹਲਚਾਲ ਵਧੇਰੇ।
ਲੂਟ ਰੁ ਕੂਟ ਘਨੀ ਕਰ ਕੈ ਸਿੰਘ,
ਛੂਟ ਕੈ[1] ਝੱਲ ਧਸੇ ਬਿਨ ਹੇਰੇ[2] ॥੫੬॥ — [1]ਹੱਲਾ ਕਰਕੇ। [2]ਜੰਗਲ ਦੇਖ ਕੇ।
ਚਾਰ ਦਿਸਾਨ ਤੈ ਆਨਿ ਅਚਾਨਕ,
ਸਿੰਘ ਪਰੈਂ ਨਿਸ ਕੋ ਕਿਤ[1] ਧਾਈ। — [1]ਕਿਸੇ ਪਾਸਿਉਂ।
ਲੂਟਰੁ ਕੂਟ ਧਸੈਂ ਬਨ ਮੈਂ,
ਨਹਿੰ ਪੇਸ਼ ਚਲੈ ਤੁਰਕਾਨਹਿੰ ਕਾਈ।
ਰੈਨ ਦਿਨੈ ਗਿਲਜੈਨ ਕੀ ਸੈਨ ਕੋ,
ਚੈਨ ਸੁ ਲੈਨ ਨ ਦੈਨ ਕਦਾਈਂ।
ਨਾਹਿੰ ਡਰੈਂ ਨ ਟਰੈਂ ਕਬਿ ਹੀ ਸਿੰਘ,
ਸੰਮੁਖ ਹੋਇ ਕਰੈਂ ਨ ਲਰਾਈ ॥੫੭॥
ਯਾ ਬਿਧਿ ਮਾਰਿ ਹਿਰਾਨ[1] ਕਰੇ, — [1]ਦੁਖੀ।
ਗਿਲਜੇ ਪਤਿਸ਼ਾਹਿ ਸਮੇਤ ਅਪਾਰੀ।

ਲੂਟ ਖਜ਼ਾਨਾ ਲਯੋ ਪਤਿਸ਼ਾਹਿ ਕਾ,
ਨਾਹਿਂ ਦਿਵੈਂ ਚਲਣੇ ਸੁ ਅਗਾਰੀ।
ਕਾਬਲ ਤੈ ਫਿਰ ਔਰ ਘਨੋ ਦਲ,
ਬੋਲਿ ਪਠਯੋ ਤਬਿ ਸ਼ਾਹਿ ਵਿਚਾਰੀ।
ਪੇਸ਼ ਨ ਲੇਸ[1] ਚਲੈ ਤੁਰਕੇਸ਼ਹਿਂ, [1]ਥੋੜ੍ਹੇ ਮਾਤਰ ਵੀ।
ਹੋਇ ਦੁਖੀ ਫਿਰ ਐਸ ਉਚਾਰੀ ॥੫੮॥
ਦੇਸ ਅਹੇ ਇਨ ਕਾ ਨਹਿਂ ਕੋਇ,
ਜੁ ਮਾਰਿ ਉਜਾਰ ਕਰੋਂ ਅਬਿ ਹੀ ਮੈਂ।
ਔਰ ਕਿਲਾ ਨਹਿਂ ਕੋਟ[1] ਕਹੂੰ [1]ਸ਼ਹਿਰ ਦੀ ਕੰਧ।
ਰਜਧਾਨੀ ਸੁਨੀ ਇਨ ਕੀ ਕਬਿ ਹੀ ਮੈਂ।
ਸੰਮੁਖਿ ਹੋਇ ਲਰੈਂ ਕਬਹੂੰ ਨਹਿਂ,
ਦੌਰ ਚਲੈਂ ਲਰ ਹੋਂ ਜਬਿ ਹੀ ਮੈਂ।
ਯੇ ਬਸ ਆਵਤ ਨਾਂਹਿ ਕਿਸੀ ਬਿਧਿ,
ਠਾਨ ਉਪਾਵ ਰਹਯੋ ਸਭਿ ਹੀ ਮੈਂ ॥੫੯॥
ਬਾਰ ਕਈ ਇਨ ਕੋ ਹਮ ਮਾਰਤ,
ਹਾਰ ਪਰੇ ਯਹਿ ਨਾਂਹਿ ਨਿਖੁਟੈਂ[1]। [1]ਮੁਕਦੇ ਨਹੀਂ।
ਦੇਸਿ ਨਰੇਸ ਬਿਸੇਸ ਸਭੈ[1] ਹਮ [1]ਬਹੁਤੇ ਦੇਸਾਂ ਦੇ ਸਾਰੇਰਾਜਿਆਂ ਨੂੰ।
ਔਰ ਲੁਟੇ, ਹਮ ਕੋ ਯਹਿ ਲੂਟੈਂ।
ਨਾਂਹਿ ਡਰੈਂ ਮਰਨੋ ਲਰਨੋ ਯਹਿ,
ਆਵਤ ਹੈਂ ਹਮ ਪੈ ਕਰਿ ਛੂਟੈਂ।
ਜੀਵਤ ਫੇਰ ਕਬੀ ਨਹਿਂ ਆਵਹਿਂ,
ਜੇ ਅਬਿ ਕੈ ਇਨ ਤੈ ਹਮ ਛੂਟੈਂ ॥੬੦॥
ਯਾ ਬਿਧਿ, ਪਾਰ ਦਰਯਾਉ ਬਜਾਸ
ਭਯੋ ਪਤਿਸ਼ਾਹਿ, ਅਤੀ ਦੁਖ ਪਾਏ।
ਨਾਹਿਂ ਅਗਾਰੀ ਸਕਯੋ ਫਿਰ ਚਾਲ,
ਥਿਰਯੋ ਨਦਿ ਕੇ ਤਟ[1] ਡੇਰੇ ਲਗਾਏ। [1]ਦਰਿਆ ਦੇ ਕਿਨਾਰੇ।
ਕਾਬਲ ਤੈ ਜਬਿ ਸੈਨ ਘਨੀ,
ਹਿਤ ਮੱਦਦ ਆਇ ਪੁਗੀ[1] ਤਿਸ ਠਾਏ। [1]ਪਹੁੰਚੀ।
ਤੌਂ ਫਿਰ ਸ਼ਾਹਿ ਅਗਾਰੀ ਚਲਯੋ,
ਪੁਨ ਪੀਛੇ ਚਲੇ ਸਭਿ ਸਿੰਘ ਦਬਾਏ[1] ॥੬੧॥ [1]ਦਬਾਉਂਦੇ।
ਦੋਹਰਾ:
ਨਗਰ ਬਟਾਲੇ ਢਿਗ ਭਯੋ,
ਪੁਨਾ ਏਕ ਬਡ ਜੰਗ।
ਮਰੇ ਬਹੁਤ ਗਿਲਜੇ ਤਹਾਂ,
ਕੇਤਿਕ ਸਿੰਘ ਨਿਹੰਗ ॥੬੨॥
ਚੌਪਈ:
ਯੌਂ ਜਬਿ ਅਹਿਮਦ-ਸ਼ਾਹਿ ਦੁਰਾਨੀ।

ਕਰਿ ਸਿੰਘਨ ਸੋਂ ਜੰਗ ਮਹਾਨੀ।
ਦਏ ਹਟਾਇ ਸਿੰਘ ਸਭਿ ਪਾਛੇ।
ਆਗੇ ਚਲਯੋ ਸ਼ਾਹਿ ਫਿਰ ਆਛੇ ॥੬੩॥
ਪਾਰ ਨਦੀ ਰਾਵੀ ਤੈ ਭਯੋ।
ਸ਼ਹਿਰ ਲਹੌਰ ਓਰ ਨਹਿਂ ਗਯੋ।
ਚਾਰ ਦਿਸਾ ਤੇ ਲੂਟਰੁ ਮਾਰੈਂ।
ਕਰੇ ਦੁਰਾਨੀ ਅਧਿਕ ਲਚਾਰੈਂ[1] ॥੬੪॥ — [1](ਸਿੰਘਾਂ ਨੇ) ਬਹੁਤ ਦੁਖੀ ਕੀਤੇ।
ਪਾਰ ਝਨਾਉਂ ਭਯੋ ਸ਼ਹਿ ਜਬਿ ਹੀ।
ਪੀਛਾ ਛੋਰਯੋ ਸਿੰਘਨ ਤਬਿ ਹੀ।
ਜਾਇ ਸ਼ਾਹਿ ਤਬਿ ਕਾਬਲ ਵੀਚੈਂ।
ਹੋਇ ਬਿਮਾਰ ਭਯੋ ਬਸ ਮੀਚੈਂ[1] ॥੬੫॥ — [1]ਮੌਤ ਦੇ ਵਸ ਭਾਵ ਮਰ ਗਿਆ।
ਦੇਸ ਪੰਜਾਬ ਸਿੰਘਨ ਅਪਨਾਯੋ।
ਜਹਾਂ ਤਹਾਂ ਨਿਜ ਤਹਿਦ[1] ਬੈਠਾਯੋ। — [1]ਦਬਦਬਾ।
ਜਿਤਿਕ ਜ਼ੋਰ ਥਾ ਜਿਸ ਕੇ ਪਾਸੈਂ।
ਤਿਤਿਕ ਮੁਲਕ ਮੱਲਯੋ ਤਿਨ ਖਾਸੈਂ[1] ॥੬੬॥ — [1]ਆਪ।
ਲਗੇ ਛਕਨ ਕਰਿ ਕੈ ਉਗਰਾਹੀ।
ਸਿੰਘ ਕੋਊ ਕਿਸ ਛੇਰੈ ਨਾਂਹੀਂ।
ਸਿੰਘਨ ਕਾ ਤਬਿ ਹੁਤੋ ਇਕਾਯਤ[1]। — [1]ਇਤਫ਼ਾਕ, ਏਕਾ।
ਯਾਂਹੀ ਤੈ ਨ੍ਰਿਪ ਭਏ ਨਿਹਾਯਤ[1] ॥੬੭॥ — [1]ਬਹੁਤ ਚੰਗੇ।
ਤਬਿ ਤੈ ਰਾਜ ਸਿੰਘਨ ਕਾ ਭਯੋ।
ਜ਼ੋਰ ਸ਼ੋਰ ਤੁਰਕਨ ਕਾ ਗਯੋ।
ਜੋ ਜੋ ਮਿਸਲ-ਪਤੀ ਤਬਿ ਜਹਿਂ ਜਹਿਂ।
ਬੈਠਯੋ, ਰਾਜ ਦਬਾਯੋ ਤਹਿਂ ਤਹਿਂ ॥੬੮॥
ਯੌਂ ਹੀ[1] ਸਿੰਘ ਭੂਪ ਸਭਿ ਭਏ। — [1]ਇਸੇ ਤਰ੍ਹਾਂ ਹੀ।
ਜ਼ੋਰ ਤੇਗ ਕੇ ਜਗ ਮੈਂ ਨਏ[1]। — [1]ਨਵੇਂ।
ਕੋਊ ਨ ਕਿਸ ਹੀ ਕਰੈ ਵਿਗਾਰੈਂ।
ਆਪਸ ਮੈਂ ਰਾਖੈਂ ਬਹੁ ਪਯਾਰੈਂ ॥੬੯॥
ਦੋਹਰਾ:
ਹਰਿਦ੍ਵਾਰ ਕਰਨਾਲ ਲੌਂ,
ਹਾਂਸੀ ਔਰ ਹੰਸਾਰ।
ਸਰਸਾ ਔਰ ਫਿਰੋਜ਼ਪੁਰ,
ਸ਼ਹਰ ਬੰਗੁਲਾ[1] ਧਾਰ ॥੭੦॥ — [1]ਫਾਜ਼ਲਕੇ ਬੰਗਲੇ ਤੱਕ।
ਪੂਰਬ ਦੱਖਨ ਯਹਿ ਲਖੋ,
ਉੱਤਰ ਦਿਸਾ ਪਹਾਰ।
ਪਸਚਮ ਕੀ ਦਿਸ ਅਟਕ ਲੌਂ,
ਉਤ ਮੁਲਤਾਨ ਉਰਾਰ ॥੭੧॥

ਭਯੋ ਰਾਜ ਤਬਿ ਪੰਥ ਕਾ,
ਏਤਿਕ ਦੇਸ ਮਝਾਰ।
ਦਿੱਲੀ-ਪਤਿ ਅਰ ਕਾਬਲੀ,
ਗਏ ਤੁਰਕ ਸਭਿ ਹਾਰ ॥੭੨॥
ਸਾਲ ਅਠਾਰਾਂ ਸੈ ਹੁਤੋ,
ਊਪਰ ਬਾਈ ਔਰ।
ਗਾਥ ਭਈ ਯਹਿ ਤਬਿ ਸਭੀ,
ਭਯੋ ਧਜਾਇ ਇਤਿ ਗੌਰ[1] ॥੭੩॥

[1]ਚੰਗੀ ਤਰ੍ਹਾਂ ਪੂਰਾ ਹੋਇਆ।

ਇਤਿ ਸ੍ਰੀ ਗੁਰੁ ਪੰਥ ਪ੍ਰਕਾਸ਼ ਗ੍ਰੰਥੇ ਉੱਤ੍ਰਾਰਧੇ ਗਜ਼ਾਨ ਸਿੰਘ ਵਿਰਚਿਤੇ ਸ਼ਾਹਿ ਦੁਰਾਨੀ ਕਾ ਆਵਨ, ਪਟਲੇਸ ਕੋਰਾਜ ਖ਼ਿਤਾਬ ਪਾਵਨ, ਮੁਲਕ ਦਬਾਵਨੰ, ਪ੍ਰਸੰਗ ਬਰਨਨੰ ਨਾਮ ਛਤਾਲੀਸਮੋਂ ਬਿਸ੍ਰਾਮ ॥੪੬॥

## ੪੭. {ਮਹਾਰਾਜਾ ਪਟਿਆਲਾ ਅਤੇ ਬਘੇਲ ਸਿੰਘ ਦਾ ਜੰਗ}

ਦੋਹਰਾ:

ਅਜਰ ਅਮਰ ਪਦ ਪਾਇ ਕਰ,
ਅਮਰ ਹੋਤ ਨਰ ਸੋਇ[1]।

[1](ਅਰਥ ਦੂਜੀ ਤੁਕ ਤੋਂ ਚੱਲੇਗਾ) ਜਿਹੜਾ ਆਦਮੀ (ਅਮਰ) ਪ੍ਰਮੇਸ਼ਰ ਰੂਪ ਸ੍ਰੀ ਗੁਰੂ ਅਮਰਦਾਸ ਜੀ ਦਾ (ਅਮਰ) ਹੁਕਮ ਹਿਰਦੇ ਵਿੱਚ ਧਾਰੇਗਾ ਉਹ (ਅਜਰ) ਕੱਟਣ ਤੋਂ ਰਹਿਤ ਤੇ (ਅਮਰ) ਮਰਨ ਤੋਂ ਰਹਿਤ ਪਦਵੀ ਪਾ ਕੇ (ਅਮਰ) ਮੁਕਤ ਹੋ ਜਾਵੇਗਾ।

ਅਮਰ ਸ੍ਰੀ ਗੁਰੁ ਅਮਰ ਕਾ,
ਅਮਰ ਧਰੈ ਉਰ ਜੋਇ[1] ॥੧॥

[1](ਅਰਥ ਦੂਜੀ ਤੁਕ ਤੋਂ ਚੱਲੇਗਾ) ਜਿਹੜਾ ਆਦਮੀ (ਅਮਰ) ਪ੍ਰਮੇਸ਼ਰ ਰੂਪ ਸ੍ਰੀ ਗੁਰੂ ਅਮਰਦਾਸ ਜੀ ਦਾ (ਅਮਰ) ਹੁਕਮ ਹਿਰਦੇ ਵਿੱਚ ਧਾਰੇਗਾ ਉਹ (ਅਜਰ) ਕੱਟਣ ਤੋਂ ਰਹਿਤ ਤੇ (ਅਮਰ) ਮਰਨ ਤੋਂ ਰਹਿਤ ਪਦਵੀ ਪਾ ਕੇ (ਅਮਰ) ਮੁਕਤ ਹੋ ਜਾਵੇਗਾ।

ਜਾਇ ਜੈਸ ਪਟਲੇਸ ਸੋਂ,
ਕਰ ਹੈਂ ਜੰਗ ਮਝੈਲ।
ਇਸ ਅਧਯਾਇ ਮੈ ਕਥਾ ਹ੍ਵੈ,
ਇਤਯਾਦਿਕ ਬਹੁ ਛੈਲ[1] ॥੨॥

[1]ਸੁੰਦਰ।

ਸ੍ਵੈਯਾ:

ਰਾਜ ਭਯੋ ਜਬਿ ਸਿੰਘਨ ਕਾ,
ਸਭਿ ਦੇਸ ਵਿਖੈ ਵਡ ਆਨੰਦ ਛਾਯੋ[1]।

[1]ਭਰ ਗਿਆ।

ਬਾਂਛਤ ਮੇਘ ਘਨੇ ਬਰਸੈਂ ਜਲ,
ਬਜਾਰ ਬਹੈ ਤਿਰਧਾ ਸੁਖ ਦਾਯੋ[1]।

[1]ਤਿੰਨ ਤਰ੍ਹਾਂ ਦੀ (ਠੰਢੀ, ਸੁਗੰਧੀ ਵਾਲੀ ਤੇ ਹੌਲੀ-ਹੌਲੀ ਚੱਲਣ ਵਾਲੀ) ਸੁਖ ਦੇਣ ਵਾਲੀ (ਬਜਾਰ) ਹਵਾ ਵਗਦੀ ਹੈ।

ਫੂਲ ਰਹੇ ਫਲ ਫੂਲਨ ਸੋਂ ਤਰੁ[1],

[1]ਦਰੱਖ਼ਤ।

ਦੇਵਤ ਅੰਨ ਕ੍ਰਿਖੀ[1] ਮਨ ਭਾਯੋ।

[1]ਖੇਤੀ।

ਸਾਤਹੁਂ ਈਤਰੁ ਭੀਤ ਕੀ ਭੀਤ ਤੈ,
ਹੋਇ ਨਿਚੀਤ ਰਹੇ ਸਭਿ ਭਾਯੋ[1] ॥੩॥

[1]ਸੱਤਾਂ ਈਤਾਂ ਦੇ (ਭੀਤ) ਡਰ ਦੇ (ਭੀਤ) ਕਾਂਬੇ ਤੋਂ ਸਾਰੇ ਸਭ ਤਰ੍ਹਾਂ ਕਰ ਕੇ (ਨਿਚੀਤ) ਬੇ-ਫ਼ਿਕਰ ਹੋ ਰਹੇ। (ਸੱਤ ਈਤਾਂ- ਖੇਤੀ ਨੂੰ ਨੁਕਸਾਨ ਪੁਜਾਣ ਵਾਲੇ ਸੱਤ ਵਿਘਨ:- ੧. ਬਹੁਤਾ ਮੀਂਹ। ੨. ਮੀਂਹ ਦਾ ਨਾ ਪੈਣਾ। ੩. ਚੂਹਿਆਂ ਦੀ ਅਧਿਕਤਾ। ੪. ਟਿੱਡੀ (ਆਹਣ-ਸ਼ਲਭ) ਤੋਤੇ ਚਿੜੀਆਂ ਆਦਿਕ ਜੀਵਾਂ ਦਾ ਜ਼ਿਆਦਾ ਹੋਣਾ। ੫. ਗੜੇ। ੬. ਦੁਸ਼ਮਣ ਦੀ ਫੌਜ ਦਾ ਖੇਤੀਆਂ ਵਿੱਚ ਦੀ ਲੰਘਣਾ। ੭. ਤੇਲਾ ਕੁੰਗੀ ਆਦਿਕ।)

ਭੋਗ[1] ਰੁ ਜੋਗੁ ਹਰੀ-ਭਗਤੀ,

[1]ਪਦਾਰਥ।

ਜਗ ਜੂਥ ਬਢੇ[1], ਸਭਿ ਰੋਗ ਨਸਾਏ।

[1]ਯੱਗ ਆਦਿਕ ਬਹੁਤ ਵਧ ਗਏ।

ਦਾਰਦ[1] ਦੂਰ ਭਯੋ ਜਗ ਤੈ,

[1]ਗ਼ਰੀਬੀ।

ਸਭਿ ਕੇ ਘਰ ਚਾਰ ਪਦਾਰਥ ਛਾਏ[1]।

[1]ਚਾਰ ਪਦਾਰਥਾਂ ਨਾਲ ਸਾਰਿਆਂ ਦੇ ਘਰ ਭਰ ਗਏ।

ਦੇਵਲ[1] ਔ ਗੁਰੁਦ੍ਵਾਰ ਬਢੇ ਜਗ,

[1]ਦੇਵਤਿਆਂ ਦੇ ਮੰਦਰ।

ਬਾਂਗ ਨਿਵਾਜ ਨ ਹੋਵਨ ਪਾਏ।
ਮਾਨਹੁਂ ਆਨਿ ਤਬੈ ਵਰਤਯੋ,
ਕਲਿ ਮੈਂ ਸਤਿਜੁੱਗ ਮਹਾਂ ਮੁਦ ਦਾਏ[1] ॥੪॥

[1]ਬਹੁਤ ਅਨੰਦ ਦੇਣ ਵਾਲਾ।

ਸਿੰਘ ਹੁਤੇ ਸਭਿ ਹੀ ਤਬਿ ਹੀ,
ਜਪੀਏ ਤਪੀਏ ਜਤ ਔ ਸਤ-ਵਾਰੇ।
ਬੀਰ ਬਿਸਾਲੁ ਦਿਆਲੁ ਵਡੇ,
ਦਿਲ ਕੇ ਸੁਚ ਸਾਫ ਰੁ ਭੋਲੇ ਭੰਡਾਰੇ[1]। [1]ਬਹੁਤੇ ਭੋਲੇ।
ਰੱਯਤ ਦੇਤ ਜਿਤੋ ਖੁਸ਼ ਹ੍ਵੈ ਕਨ[1], [1]ਅੰਨ ਦੇ ਰੂਪ ਵਿੱਚ ਮਾਮਲਾ।
ਲੇਤ ਤਿਤੋ ਸੁਖ ਸੋਂ ਮੁਦ ਧਾਰੇ।
ਵੀਚ ਪੰਜਾਬ ਉਤੈ ਦਿਹਲੀ ਤਕ,
ਪੰਥ ਕਾ ਰਾਜ ਭਯੋ ਤਬਿ ਸਾਰੇ ॥੫॥

ਕਬਿੱਤ:

ਭੂਪ ਪਟਲੇਸ ਪਾਇ ਰਾਜਗੀ ਖਤਾਬ ਵੇਸ[1], [1]ਚੰਗਾ।
ਦਾਬਨੇ ਬਿਸੇਸ ਦੇਸ ਲਾਗਜੋ ਫਿਰ ਔਰ ਹੈ।
ਹੁਤੋ ਰਾਜ ਛੈਲ[1] ਜੋ ਮਝੈਲਨ ਕਾ ਖਾਦਰ ਮੈਂ[2], [1]ਸੁੰਦਰ। [2]ਦਰਿਆ ਦੇ ਕਿਨਾਰੇ। (ਅ) ਪਹਾੜ ਦੇ ਨਾਲ ਲਗਵੇਂ ਇਲਾਕੇ ਵਿੱਚ।
ਬਾਂਗਰ[1] ਔ ਮੈਣ-ਦਾਬ[2] ਤਰਫ ਪੰਜੌਰ[3] ਹੈ। [1]ਕਰਨਾਲ ਤੇ ਕੈਂਥਲ ਦੇ ਇਰਦ-ਗਿਰਦ ਦਾ ਦੇਸ। [2]ਘੱਗਰ ਤੇ ਜਮਨਾਂ ਦੇ ਵਿਚਕਾਰ ਦਾ ਦੇਸ। [3]ਸ਼ਹਿਰ ਦਾ ਨਾਮ।
ਰਹੇ ਸਮਝਾਇ ਸੋ ਮਝੈਲ ਬਹੁ ਭਾਇ ਤਾਂਹਿ,
ਮਾਨੀ ਜਬਿ ਨਾਹਿਂ ਨ੍ਰਿਪ ਭਯੋ ਤਬਿ ਰੌਰ ਹੈ।
ਮਿਸਲ ਕਰੋੜੀਆਂ ਮੈਂ ਹੁਤੋ ਜੋ ਬਘੇਲ ਸਿੰਘ,
ਬੀਰ ਕਰ ਬਾਂਕੁਰੋ ਬਿਦਿਤ ਜਗ ਗੌਰ ਹੈ[1] ॥੬॥ [1]ਬਹੁਤਾ ਮਸ਼ਹੂਰ ਹੈ।
ਤਾਂਹਿ ਕੀ ਮਿਸਲ ਮਾਂਹਿ ਹੁਤੇ ਜੋਊ ਸਿੰਘ ਆਹਿ,
ਤਿਨ ਕੇ ਭੀ ਗਾਉਂ ਜਬਿ ਬਹੁਤ ਦਬਾਏ ਹੈਂ।
ਲਾਲੜੂ ਬਹੂਨੀ ਮੁੱਲਾਂਪੁਰ ਲੌ ਅਨੇਕ ਪਿੰਡ,
ਔਰ ਮਨੀ-ਮਾਜਰੇ ਕੇ ਛੀਨੇ[1] ਮਨ ਭਾਏ ਹੈਂ। [1]ਖੋਹ ਲਏ।
ਖਾਇ ਤਬਿ ਤਮਕ[1] ਚਮਕ ਕੈ ਬਘੇਲ ਸਿੰਘ, [1]ਗੁੱਸੇ ਨਾਲ।
ਅਧਿਕ ਮਝੈਲ ਨਿਜ ਸੰਗ ਮੈਂ ਮਿਲਾਏ ਹੈਂ।
ਦੁੰਦਭੀ[1] ਬਜਾਇ ਦਲ ਅਧਿਕ ਸਜਾਇ, [1]ਧੌਂਸੇ।
ਆਇ ਨ੍ਰਿਪ ਕੇ ਦਬਾਇ ਗਾਂਉ, ਆਪਨੇ ਛੁਡਾਏ ਹੈਂ ॥੭॥
ਢੁਕੇ ਢਿਗ ਜਾਇ ਪਟਜਾਲੇ ਕੇ ਮਝੈਲ ਜਬਿ,
ਸੁਨ ਕੈ ਅਮਰ ਸਿੰਘ ਭੂਪ ਖੁਨਸਾਇ ਕੈ[1]। [1]ਖਿਝ ਕੇ।
ਕਹ੍ਯੋ ਕਹਾਂ ਭਯੋ ਜੋ ਮਝੈਲ ਚਢਿ ਆਏ ਸਭਿ,
ਔਰ ਦਸ ਗੁਨ ਕਜੋਂ ਨ ਆਵੈਂ ਬਲ ਲਾਇ ਕੈ।
ਹੋਇਗੀ ਚਢਾਈ ਜਬਿ ਭਾਈ ਮਲਵੱਯਨ ਕੀ,
ਬਿਨ ਹੀ ਲਰਾਈ ਇਨੈ ਮਾਰ ਹੈਂ ਦਬਾਇ ਕੈ।
ਮਾਰ ਕਰਿ ਪਾਰ ਸਤਲੁਜ ਤੈ ਉਤਾਰ ਫਿਰ,
ਦੇਸ ਇਨ ਕੇਰ ਸਾਰ[1] ਲੈਹੈਂ ਅਪਨਾਇ ਕੈ ॥੮॥ [1]ਸਾਰਾ।
ਬੋਲਿ ਸਰਦਾਰ ਨਿਜ ਕਹ੍ਯੋ ਯੌਂ ਉਚਾਰ ਨ੍ਰਿਪ,

ਹੂਜੀਏ ਤਯਾਰ ਬਾਰ[1] ਜਰਾ[2] ਨਾ ਕਰੀਜੀਏ।
[1]ਦੇਰੀ। [2]ਥੋੜ੍ਹੀ ਜਿਹੀ ਵੀ।
ਆਏ ਜੋ ਮਝੈਲ ਚਢਿ ਬਢਿ ਕਰਿ ਹਮਹੂੰ ਪੈ,
ਇਨ ਕਾ ਉਤਾਰਿ ਮਦ[1] ਪਾਰ ਨਦਿ[2] ਕੀਜੀਏ।
[1]ਹੰਕਾਰ। [2]ਦਰਿਆ।
ਪੁਨ ਪਟਲੇਸ ਦੇਸ ਦੇਸ ਮੈਂ, ਬਿਸੇਸ[1]
[1]ਬਹੁਤੇ।
ਹਲਕਾਰੇ[1] ਔ ਮੁਰਾਸਲੇ[2] ਪਠਾਏ, ਲਖ ਲੀਜੀਏ[3]।
[1]ਸੁਨੇਹੇ ਪੁਚਾਉਣ ਵਾਲੇ। [2]ਚਿੱਠੀਆਂ। [3]ਜਾਣੋ ਲਵੋ।
ਆਪਨੇ ਜੋ ਮੇਲ ਕੇ ਥੇ, ਜੇਲ ਕੇ[1] ਰਈਸ ਸਭਿ,
[1]ਪ੍ਰੇਰ ਕੇ।
ਲਏ ਬੁਲਵਾਇ ਯੁਤ ਰਯਤ ਲਖੀਜੀਏ[1] ॥੯॥
[1]ਜਾਣ ਲਉ।
ਆਏ ਰਾਇਕੋਟੀਏ ਮਲੇਰੀਏ ਸੁ ਫੂਲ ਬੰਸ,
ਭਾਈ ਕੇ[1] ਮਰਾੜੀਏ ਬਿਰਾਰ ਆਏ ਸਾਰ[2] ਹੈਂ।
[1]ਭਾਈ ਭਗਤੂ ਦੀ ਵੰਸ਼ ਦੇ। [2]ਸਾਰੇ ਬਰਾੜ।
ਗਰੇਵਾਲ ਗਿੱਲ ਮੌੜ ਕਾਲੇ ਕੇ ਅਏ ਹੈਂ ਮਿੱਲਿ,
ਔਰ ਮਾਨਸ਼ਾਹੀਏ[1] ਤੈ ਸਾਬੋ ਕੇ ਅਪਾਰ ਹੈਂ।
[1]ਗੋਤ੍ਰ।
ਔਰ ਏਕ ਹੁਤੋ ਪਟਲੇਸ ਕੋ ਬਿਸੇਸ ਮੀਤ,
ਨਾਹਣ ਨਰੇਸ ਆਯੋ ਚਢ ਧੌਂਸ ਮਾਰ ਹੈ।
ਆਏ ਸਿੰਘਪੁਰੀਏ ਬੁਲਾਏ ਦੇਰ ਲਾਈ ਨਾਹਿੰ,
ਭਯੋ ਤਬਿ ਕੱਠ ਸਭਿ ਸੱਠਕ ਹਜ਼ਾਰ ਹੈ ॥੧੦॥
ਪੇਖ ਭੂਪ ਭਯੋ ਖੁਸ਼ਿ ਜਾਨਜੋ ਅਬਿ ਜੀਤ ਥੈਹੈ[1],
[1]ਹੋਵੇਗੀ।
ਜਾਂਹਿਗੇ ਦਬੈਲ ਯੇ ਮਝੈਲ ਦਹਿਲਾਇ ਕੈ[1]।
[1]ਮਝੈਲ ਡਰ ਕੇ (ਦਬੈਲ) ਦਬ ਜਾਣਗੇ।
ਤੀਨ ਸੇਰ ਚੂਨ ਚੀਨੀ[1] ਏਕ ਪਾਉ ਘੀਉ ਸੰਗ,
[1]ਆਟਾ ਤੇ ਖੰਡ।
ਸਭ ਹੀ ਕੋ ਦਈ ਯਹਿਰਸਦ ਲਗਾਇ ਕੈ।
ਫੌਜ ਕਰੀ ਤਯਾਰ ਦਾਰੂ ਸਿੱਕਾ ਦੈ ਅਪਾਰ,
ਤਾਰ ਤਲਬ ਛਿਮਾਹੀ ਦਈ ਭੂਪ ਮੋਦ ਪਾਇ ਕੈ[1]।
[1]ਰਾਜੇ ਨੇ ਖ਼ੁਸ਼ ਹੋ ਕੇ ਛੇ ਮਹੀਨਿਆਂ ਦੀ (ਪੇਸ਼ਗੀ) ਤਨਖ਼ਾਹ ਦੇ ਦਿੱਤੀ।
ਫੇਰ ਲੈ ਨਜ਼ਰ[1] ਸੈਨ ਬਾਹਰ ਉਤਾਰ ਦਈ,
[1]ਦਰਸ਼ਨੀ ਭੇਟਾ।
ਤੋਪ ਔ ਜੰਬੂਰੇ[1] ਕੱਢੇ ਬਾਹਰ ਬਨਾਇ ਕੈ ॥੧੧॥
[1]ਛੋਟੀਆਂ ਤੋਪਾਂ।

ਦੋਹਰਾ:

ਨ੍ਰਿਪ ਢਿਗ ਬਾਤਾਂ ਕਰੈਂ ਮਿਲਿ,
ਇਮ ਮਲਵਈ ਸੂਦਾਰ।
ਤੁੱਛ ਬਾਤ ਪਰ ਚਢ ਅਏ,
ਪਿਖੋ ਮਝੈਲ ਖ੍ਵਾਰ[1] ॥੧੨॥
[1]ਦੇਖੇ ਬੇਕਦਰੇ ਮਝੈਲ ਮਾਮੂਲੀ ਜਿਹੀ ਗਲ ਤੋਂ ਚੜ੍ਹਾਈ ਕਰ ਕੇ ਆ ਗਏ।
ਕਈ ਬਾਰ ਯਹਿ ਮਾਰ ਕਰਿ,
ਤੁਰਕਨ ਕਰਿ ਕਰਿ ਖ੍ਵਾਰ[1]।
[1]ਬੇ-ਇਜ਼ਤ ਕਰਕੇ।
ਮਦਰ ਦੇਸ ਤੈ[1] ਦੂਖ ਦੈ,
[1]ਮਾਝੇ ਦੇਸ ਤੋਂ।
ਦਏ ਮਝੈਲ ਨਿਕਾਰ ॥੧੩॥

ਪਾਧਰੀ ਛੰਦ:

ਤਬਿ ਦੇਸ ਮਾਲਵੇ ਆਇ ਆਇ।
ਯਹਿ ਗਏ ਰੋਟੀਆਂ ਖਾਇ ਖਾਇ।
ਦਿਨ ਕੱਟ ਕੱਟ ਇਮ ਕਈ ਬਾਰ।

ਫਿਰ ਦੇਸ ਆਪਨੇ ਗਏ ਸਾਰ[1] ॥੧੪॥ — [1]ਸਾਰੇ।
ਯਹਿ ਲੋਗ ਜਿਤਿਕ ਮਲਵਈ ਠੀਕ।
ਗੁਰੁ ਭਾਈ ਇਨ ਕੋ ਜਾਨ ਨੀਕ।
ਬਹੁ ਸੇਵਾ ਇਨ ਕੀ ਰਹੇ ਕਰਤ।
ਮਨ ਤਨ ਧਨ ਤੇ ਨਹਿਂ ਫਰਕ ਧਰਤ ॥੧੫॥
ਮਨ ਖੋਟੇ ਅਧਿਕ ਮਝੈਲ ਏਹੁ।
ਨਹਿਂ ਬਿਨਾ ਬਿਗਾਰੇ ਗਏ ਕੇਹੁ[1]। — [1]ਕਦੇ ਵੀ।
ਫਿਰ ਜਬਿ ਜਬਿ ਇਨ ਕੋ ਪਰਜੋ ਵਖਤ[1]। — [1]ਬਿਪਤਾ ਦਾ ਸਮਾਂ।
ਕਟਵਾਯੋ ਮਲਵੱਈਆਨ ਸਖਤ[1] ॥੧੬॥ — [1]ਔਖਾ।
ਨਹਿਂ ਪੇਖਯੋ ਇਨ ਕੇ ਦੋਸ਼ ਓਰ।
ਪੁਨ ਕਰੀ ਪਾਲਣਾ ਲਾਇ ਜੋਰ।
ਹਮ ਇਨੈਂ ਬਡਾਈ ਰਖਨ ਹੇਤ।
ਬਹੁ ਖੇਸ ਲੂੰਙੀਆਂ[1] ਰਹੇ ਦੇਤ ॥੧੭॥ — [1]ਇਕ ਤਰ੍ਹਾਂ ਦੀਆਂ ਧਾਰੀਦਾਰ ਚਾਦਰਾਂ।
ਇਨ ਮਾਨਯੋ ਜਰਾ ਅਸਾਨ ਨਾਂਹਿ।
ਉਲਟਾ ਚਢ ਆਏ ਲਰਨ ਚਾਂਹਿ[1]। — [1]ਲੜਨ ਦੀ ਇੱਛਾ ਨਾਲ।
ਯਹਿ ਠੀਕ ਮਿਸਲ[1] ਜਗ ਮਸ਼ਾਹੂਰ। — [1]ਦ੍ਰਿਸ਼ਟਾਂਤ, ਉਦਾਹਰਣ।
ਸਭਿ ਕਹਤ ਸਜਾਨੇ ਲੋਗ ਭੂਰ[1] ॥੧੮॥ — [1]ਬਹੁਤੇ।
ਮੈਂ ਅੰਦਰ ਵੜਯੋ ਲਾਜ ਮਰਤ।
ਨਕਟੇ ਨੈ ਜਾਨਯੋਂ ਮੁਝੋਂ ਡਰਤ।
ਯਹਿ ਬਾਤ ਮਲੈਝਨ ਕੇਰ ਠੀਕ।
ਹਮ ਪਿਖੀ ਨੈਨ ਅਜ਼ਮਾਇ ਨੀਕ ॥੧੯॥

ਸੋਰਠਾ:

ਠੀਕ ਸੁਨੀ ਯਹਿ ਬਾਤ,
ਮੀਤ ਮਝੈਲ ਨ ਕਿਸੀ ਕੇ।
ਮੁਖਿ ਨਿਵਾਤ ਮਨਿ ਕਾਂਤਿ[1], — [1]ਮੂੰਹ 'ਚ (ਨਿਵਾਤ) ਮਿਸ਼ਰੀ ਤੇ ਮਨ 'ਚ ਛੁਰੀ ਹੈ ਭਾਵ ਮੂੰਹੋਂ ਮਿੱਠੇ ਤੇ ਅੰਦਰੋਂ ਖੋਟੇ ਹਨ।
ਦਗਾ ਬਾਪ ਸੋਂ ਕਰਤ ਹੈਂ ॥੨੦॥
ਦਲ ਅਬਿ ਹਮਰਾ ਜਾਇ,
ਮਾਰ ਖ੍ਵਾਰ ਕਰ ਇਨਹੁ ਕੋ।
ਸਤਲੁਜ ਪਾਰ ਲੰਘਾਇ,
ਰਾਜ ਕਰਹਿਂ ਮਨ ਇੱਛ ਫਿਰ ॥੨੧॥

ਪਾਧਰੀ ਛੰਦ:

ਇਤ ਸੁਨੋ ਮਝੈਲਨ ਕੇਰ ਔਰ।
ਵਹਿ ਉਤਰ ਰਹੇ ਥੇ ਢਿਗ ਘਨੌਰ[1]। — [1]ਪਿੰਡ।
ਇਕ ਦੁਲਚਾ ਸਿੰਘ ਥਾ ਮਿਸਲਦਾਰ।
ਤਿਨ ਕਹਯੋ ਮੇਲ ਹੀ ਕਰਨ ਸਾਰ[1] ॥੨੨॥ — [1]ਚੰਗਾ ਹੈ।
ਫਿਰ ਹੈਂ ਹਮ ਅਰ ਯਹਿ ਏਕ ਰੂਪ।

ਗੁਰੁ ਭਾਈ ਗੁਰ ਕੇ ਸਿੱਖ ਖੂਪ[1]। — [1]ਚੰਗੇ।
ਯਹਿ ਜੰਗ ਜੂਪ ਕੀ[1] ਖੇਲ ਮੀਤ। — [1]ਜੂਏ ਦੀ।
ਕਯਾ ਜਾਨਹਿਂ ਕਿਸ ਕੀ ਹੋਇ ਜੀਤ ॥੨੩॥
ਬਹੁ ਤੋਪ ਜੰਬੂਰੇ[1] ਭੂਪ ਪਾਸ। — [1]ਛੋਟੀਆਂ ਤੋਪਾਂ।
ਸਭਿ ਭਾਂਤਿ ਜ਼ਖੀਰੇ[1] ਭਰੇ ਖਾਸ[2]। — [1]ਅੰਨ ਦੇ ਭੰਡਾਰੇ। [2]ਬਹੁਤੇ।
ਨਹਿਂ ਅਪਨੇ ਦਲ ਢਿਗ ਅੰਨ ਸਾਰ[1]। — [1]ਚੰਗਾ।
ਨਿਤ ਖਾਵਤ ਹੈਂ ਕਰਿ ਲੂਟ ਮਾਰ ॥੨੪॥
ਪੁਨ ਹਮ ਤੈ ਚੌਗੁਨ ਭੂਪ ਓਰ।
ਹੈ ਸੈਨ ਇਕੱਠੀ ਭਈ ਜੋਰ।
ਸੁਨਿ ਦੁਲਚਾ ਸਿੰਘ ਤੈ ਐਸ ਭਾਂਤਿ।
ਬਾਘੇਲ ਸਿੰਘ ਫਿਰ ਕਹੀ ਬਾਤ ॥੨੫॥
ਯਹਿ ਬਿਨਾ ਹਮਾਰੇ ਪਿਖੇ ਹਾਥ।
ਕਬਿ ਮਾਨਤ ਭੂਪ ਪ੍ਰੇਮ ਸਾਥ।
ਪੁਨ ਮਾਮਾ ਆਖੇ ਕਹੇ ਕੌਨ।
ਹੈ ਦੇਤ ਖਖੜੀਆਂ ਆਹਿ ਜੌਨ[1] ॥੨੬॥ — [1]ਜਿਹੜਾ ਖੱਖੜੀਆਂ ਵਾਲਾ ਹੈ ਉਹ ਮਾਮਾ ਆਖਣ (ਕਹਿਣ) ਨਾਲ ਕੌਣ ਖਖੜੀਆਂ ਦੇਂਦਾ ਹੈ। ਭਾਵ ਨਰਮਈ ਨਾਲ ਕੰਮ ਨਹੀਂ ਸਰਨਾ।

ਅਬਿ ਦੁਲਚਾ ਸਿੰਘ ਤੁਮ ਦੇਰ ਛੋਰਿ।
ਨਿਜ ਡੇਰਾ ਆਗੇ ਦੇਹੁ ਤੋਰ।
ਜਿਮ ਅਮਰ ਸਿੰਘ ਧਰਿ ਅਤਿ ਕਰੋਧ।
ਚਢਿ ਆਵੈ ਹਮ ਤਿਸ ਲੈਂਹ ਸੋਧ ॥੨੭॥
ਸੁਨਿ ਚੈਨ ਸਿੰਘ ਨ੍ਰਿਪ ਕੇ ਵਕੀਲ।
ਲਿਖ ਪਠਯੋ ਨ੍ਰਿਪ ਪੈ ਬਿਨਾ ਢੀਲ।
ਤੁਮ ਮੇਲ ਪੰਥ ਸੋਂ ਲੇਹੁ ਧਾਰ[1]। — [1]ਕਰ ਲਵੋ।
ਹਮ ਲੇਵਹਿਂਗੇ ਸਭਿ ਕਾਜ ਸਾਰ[1] ॥੨੮॥ — [1]ਕੰਮ ਕਰ ਲਵਾਂਗੇ।
ਮਤੁ ਪੇਖੋ ਹੈ ਲਘੁ ਇਨੈ ਸੈਨ[1]। — [1]ਇਹ ਨਾ ਜਾਣੋ ਇਹਨਾਂ ਦੀ ਥੋੜ੍ਹੀ ਫੌਜ ਹੈ।
ਯਹਿ ਬੁਰੇ ਕਟੈਲੇ[1] ਸਿੰਘ ਹੈਨ। — [1]ਕੱਟਣ ਵਾਲੇ।
ਯਹਿ ਲਖੋ ਡੂੰਮਣੇ ਸਭਿ ਮਖੀਰ[1]। — [1]ਮਖਿਆਲ ਦੇ ਡੂੰਮਣੇ।
ਨਹਿਂ ਛਿੜੇ ਲੈਣ ਫਿਰ ਦੈਂਹ ਧੀਰ ॥੨੯॥
ਪੁਨ ਸਿੰਘ ਮਝੈਲਨ ਕਾ ਸੁਭਾਵ।
ਹੈ ਸ੍ਵਾਨ ਕਪਿਨ ਸਮ ਲਿਹੁ ਲਖਾਵ[1]। — [1]ਜਾਣ ਲਵੋ ਕੁੱਤਿਆਂ ਤੇ ਬਾਂਦਰਾਂ ਵਰਗਾ ਸੁਭਾਵ ਹੈ।
ਪੁਚਕਾਰੇ ਆਵਤ ਭਲੇ ਦਾਉ[1]। — [1]ਇਹ ਵਡਿਆਏ ਹੋਏ ਹੀ ਚੰਗੇ ਸੂਤ ਆਉਂਦੇ ਹਨ।
ਡਾਟਨ ਤੈ ਕਰਿ ਹੈਂ ਦੁਗੁਨ ਘਾਉ[1] ॥੩੦॥ — [1]ਜ਼ਖ਼ਮ।
ਯਹਿ ਲਰ ਕਰਿ ਹਾਰੈਂ ਕਬੀ ਨਾਂਹਿ।
ਪੁਨ ਮੇਲ ਕਰਨ ਤੈ ਹਾਰ ਜਾਂਹਿ।
ਇਤਯਾਦਿਕ ਬਾਤਾਂ ਜਬਿ ਵਕੀਲ।
ਲਿਖ ਪਠੀ ਨ੍ਰਿਪ ਢਿਗ ਬਿਨਾ ਢੀਲ ॥੩੧॥
ਸੁਨ ਬੋਲ ਉਠੇ ਮਲਵਈ ਐਸ।

ਹਮ ਡਰ ਕਰਿ ਕਰਿਹੈਂ ਮੇਲ ਕੈਸ।
ਯਹਿ ਕਜਾ ਕਰਿ ਹੈਂ ਹਮ ਸੰਗ ਜੰਗ।
ਸਭਿ ਦੌਰ ਜਾਂਹਿਗੇ ਹੋਇ ਤੰਗ ॥੩੨॥
ਹਮ ਦੇਸਵਾਰ[1] ਬਡ ਬਲੀ ਬੀਰ। [1]ਇਸ ਦੇਸ ਦੇ ਮਾਲਕ।
ਯਹਿ ਹੈਂ ਪਰਦੇਸੀ ਕੌਨ ਕੀਰ[1]। [1]ਕੰਗਾਲ।
ਜਬਿ ਲਗ ਨਹਿਂ ਹਮਰੇ ਲਗਤ ਹਾਥ।
ਤਬਿ ਲਗ ਕਬਿ ਟਰ ਹੈਂ ਬੋਲ ਸਾਥ[1] ॥੩੩॥ [1]ਗੱਲਾਂ ਨਾਲ।
ਇਤਜਾਦਿਕ ਬਾਤਾਂ ਬਹੁ ਸੁਨਾਇ।
ਨ੍ਰਿਪ ਕੋ ਦਿਯ ਧੀਰਜ ਬਡ ਧਰਾਇ।
ਨਹਿਂ ਚੈਨ ਸਿੰਘ ਕੀ ਏਕ ਬਾਤ।
ਨ੍ਰਿਪ ਧਰੀ ਕਾਨ ਮੈਂ ਕਿਸੀ ਭਾਂਤਿ ॥੩੪॥
ਤਬਿ ਜੰਗ ਹੇਤ ਮਲਵਈ ਜ੍ਵਾਨ।
ਸਭਿ ਭਏ ਤਜਾਰ ਤਜਿ ਦੇਰ ਕਾਂਨ[1]। [1]ਦੇਰੀ ਤੇ (ਕਾਂਨ) ਕਮਜ਼ੋਰੀ ਛੱਡ ਕੇ।
ਉਤ ਸੁਨੀ ਮਝੈਲਨ ਜਬੈ ਏਹੁ।
ਨਹਿਂ ਮੇਲ ਕਰਤ ਪਟਲੇਸ ਕੇਹੁ[1] ॥੩੫॥ [1]ਕਿਸੇ ਤਰ੍ਹਾਂ ਵੀ।
ਅਰ ਭਯੋ ਪਟਜਾਲੇ ਬਹੁਤ ਕੱਠ।
ਮਲਵੱਯਨ ਕਾ ਅਬਿ ਸਹਸ ਸੱਠ।
ਪੁਨ ਸਭਿ ਸਰਕਾਰਾਂ ਮਿਲੀਂ ਨੀਕ।
ਹਮ ਕੋ ਅਬਿ ਛੋਡੈਂ ਨਾਂਹਿ ਠੀਕ ॥੩੬॥
ਅਰ ਹੈ ਇਨ ਕਾ ਯਹਿ ਸਭੀ ਦੇਸ।
ਹਮ ਕੋ ਅਬਿ ਹਨ ਹੈਂ[1] ਦੈ ਕਲੇਸ। [1]ਮਾਰ ਦੇਣਗੇ।
ਇਸ ਤੈ ਅਬਿ ਹ੍ਵੈ ਕਰਿ ਹਰਨ ਸਿੰਘ[1]। [1]ਭਗੌੜੇ ਹੋ ਕੇ।
ਚਲਿ ਮਾਝੇ ਵੜੀਏ ਚਾਇ ਡਿੰਘ[1] ॥੩੭॥ [1]ਕਦਮ ਚੁੱਕ ਕੇ ਭਾਵ ਤੇਜ਼ ਦੌੜ ਕੇ।
ਯਹਿ ਕਰੀ ਮਝੈਲਨ ਜਬਿ ਸਲਾਹਿ।
ਤਬਿ ਸੁਨਿ ਬਘੇਲ ਸਿੰਘ ਕਹਜੋ ਵਾਹਿ[1]। [1]ਉਨ੍ਹਾਂ ਨੂੰ।
ਸਭਿ ਕੋ ਬੁਲਵਾਇ ਦਿਵਾਨ ਲਾਇ।
ਕਰ ਜੋਰਿ ਪੰਥ ਪ੍ਰਤਿ[1] ਕਹਜੋ ਗਾਇ[2] ॥੩੮॥ [1]ਤਾਈਂ। [2]ਕਹਿ ਕੇ।

ਸ੍ਵੈਯਾ ਛੰਦ:

ਅਹੋ ਪੰਥ[1] ਤੁਮ ਧੀਰਜ ਰਾਖਹੁ, [1]ਹੇ ਪੰਥ!
ਏਕ ਦਿਵਸ ਲਗ ਪੇਖਹੁ ਹੋਰ।
ਨਹਿਂ ਯਹਿ ਜਾਨ ਦੈਂਹ ਦੌਰਜਾਂ ਕੋ,
ਏਸ ਦੇਸ ਮੈਂ ਇਨ ਕਾ ਜੋਰ।
ਇਕ ਇਕ ਕੋ ਗਹਿ ਗਹਿ ਕਰਿ ਮਾਰੈਂ,
ਤੁਮ ਕੋ ਯਹਿ ਮਲਵਈ ਬਹੋਰ[1]। [1]ਫੇਰ।
ਮਦਰ ਦੇਸ[1] ਨਿਜ ਸਿੰਘ ਨਾਮ ਕੋ, [1]ਮਾਝੇ ਦੇਸ ਨੂੰ।
ਕਜੋਂ ਤੁਮ ਕਰਤ ਕਲੰਕੀ ਜੋਰ[1] ॥੩੯॥ [1]ਬਦੋ-ਬਦੀ।

ਯਹਿ ਹਮਰੇ ਤੁਮਰੇ ਕਿਜਾ ਆਗੇ,
ਹੈਂ ਮਲਵਈ ਵਿਚਾਰੇ ਢੋਰ[1]। — [1]ਪਸ਼ੂ, ਡੰਗਰ।
ਪੇਖਹੁ ਤੁਮ ਸਤਿਗੁਰੁ ਕੇ ਬਲ ਸੋਂ,
ਹਮ ਅਬਿ ਸਭਿ ਕੋ ਮਾਰਹਿਂ ਫੋਰ[1]। — [1]ਫੌਰਨ, ਛੇਤੀ।
ਤੁਮ ਲਰਨੋ ਮਰਨੋ ਕਜੋਂ ਟਰਨੋ,
ਯਹਿ ਤੁਮਰੀ ਨਿਤ ਕੀ ਹੈ ਖੇਲ।
ਜਿਸ ਦਿਨ ਡਰੈਂ ਮਝੈਲ ਲਰਨ ਤੈ,
ਤਿਸ ਦਿਨ ਸੇਖ ਧਰਾ ਦੈ ਠੇਲ[1] ॥ ੪੦ ॥ — [1]ਉਸ ਦਿਨ ਸ਼ੇਸ਼ਨਾਗ ਧਰਤੀ ਨੂੰ (ਆਪਣੇ ਸਿਰ ਤੋਂ) ਸੁੱਟ ਦੇਵੇਗਾ।
ਅਰ ਜੇ ਤੁਮ ਅਬਿ ਦੌਰ ਜਾਹੁੰਗੇ,
ਫਿਰ ਯਹਿ ਫੜ ਜਾਂਵਹਿੰਗੇ ਜੋਰ।
ਮੈਣ-ਦਾਬ ਯਹ ਦੇਸ ਬੇਸ[1] ਸਭਿ, — [1]ਚੰਗਾ।
ਛੂਟ ਜਾਇਗੋ ਤੁਮ ਤੈ ਹੋਰ।
ਤਬਿ ਯਹਿ ਬਾਤ ਬਘੇਲ ਸਿੰਘ ਕੀ,
ਲਈ ਖਾਲਸੇ ਜੀ ਸਭਿ ਮਾਨ।
ਦੁੰਦਭਿ ਦੀਹ[1] ਬਜਾਇ ਚਢੇ ਸਭਿ, — [1]ਵੱਡੇ ਧੌਂਸੇ।
ਹੋਇ ਇਕੱਠੇ ਖੋਲਿ ਨਿਸ਼ਾਨ ॥ ੪੧ ॥

ਕਬਿੱਤ:

ਦੁਆਬੀਏ ਮਝੈਲ ਤੇ ਨਕਈ ਸਭਿ ਚਢੇ ਛੈਲ[1] — [1]ਸੁੰਦਰ ਜਵਾਨ।
ਗੈਲ ਲੈ[1] ਬਘੇਲ ਸਿੰਘ ਆਦਿ ਆਏ ਜੋਰ ਕੈ। — [1](ਅਪਣੇ) ਪਿੱਛੇ ਲੈ ਕੇ।
ਧੂਰਿ ਅਸਮਾਨ ਛਾਈ ਸੂਰ ਕੀ ਬਿਲਾਈ ਦੁਤਿ[1], — [1]ਸੂਰਜ ਦੀ ਚਮਕ ਛਪ ਗਈ।
ਚਢੇ ਹੈਂ ਮਝੈਲ ਭਾਈ ਬੀਰ ਜਬਿ ਸ਼ੋਰ ਕੈ[1]। — [1]ਰੌਲਾ ਪਾ ਕੇ।
ਹੇਰਿ ਪਟਲੇਸ ਫੇਰ ਬੋਲ ਸਰਦਾਰ ਸਭਿ,
ਦਏ ਹੈਂ ਚਢਾਇ ਸੰਗ ਸੈਨ ਨਿਜ ਕੋਰ ਕੈ[1]। — [1]ਕਤਾਰਾਂ ਬੰਨ੍ਹ ਕੇ।
ਤੋਪ ਘੁੜਨੈਲ[1] ਦੈ ਜੰਬੂਰੇ[2] ਔ ਜੰਜੈਲ[3] ਬਹੁ, — [1]ਘੁੜਨਾਲਿਕਾ- ਉਹ ਤੋਪ ਜਿਸ ਨੂੰ ਘੋੜੇ ਖਿੱਚ ਕੇ ਲਿਜਾਣ। [2]ਛੋਟੀਆਂ ਤੋਪਾਂ। [3]ਲੰਬੀ ਨਾਲੀ ਦੀਆਂ ਬੰਦੂਕਾਂ।
ਸੰਮੁਖ ਮਝੈਲਨ ਕੇ ਪਠੇ ਹੈਂ ਬਟੋਰ ਕੈ[1] ॥ ੪੨ ॥ — [1]ਇਕੱਠੇ ਕਰ ਕੇ ਭੇਜੇ।

ਸ੍ਵੈਯਾ:

ਛੂਟ ਨਿਸ਼ਾਨ ਰਹੇ ਅਸਮਾਨ ਵਿਖੈ
ਬਹੁ, ਤਾਸਨ ਕੇ ਝਲਕੈ ਹੈਂ[1]। — [1]ਤਾਸ ਦੇ ਕਪੜੇ ਦੇ ਬਣੇ ਹੋਏ (ਫਰਰੇ) ਚਮਕ ਰਹੇ ਹਨ। (ਤਾਸ- ਇਕ ਜ਼ਰਬਫ਼ਤ (ਜ਼ਰੀ) ਨਾਲ ਬੁਣਿਆ ਕਪੜਾ ਜਿਸ ਦਾ ਤਾਣਾਰੇਸ਼ਮ ਦਾ ਤੇ ਪੇਟਾ ਜ਼ਰੀ ਦੀਆਂ ਤਾਰਾਂ ਦਾ ਹੁੰਦਾ ਹੈ।
ਦੁੰਦਭਿ ਦੀਹ ਬਜੈਂ ਬਹੁ ਢੋਲ,
ਵਡੀ ਅਸਪੀ[1] ਸ਼ੁਤਰੀ[2] ਗਰਜੈ ਹੈ। — [1]ਘੋੜਿਆਂ ਤੇ ਲੱਦ ਕੇ ਵਜਾਉਣ ਵਾਲੀਆਂ ਵੱਡੀਆਂ ਨੌਬਤਾਂ। [2]ਊਠਾਂ ਤੇ ਬੰਨ੍ਹ ਕੇ ਵਜਾਉਣ ਵਾਲੀਆਂ ਨੌਬਤਾਂ।
ਸੈਨ ਬਨੀ ਚਤੁਰੰਗ ਘਨੀ[1] ਬਹੁ, — [1]ਬਹੁਤੀ ਚਹੁੰ ਅੰਗਾਂ ਦੀ ਫੌਜ (ਪੈਦਲ, ਘੋੜ ਸਵਾਰ, ਹਾਥੀ ਸਵਾਰ, ਰਥ ਸਵਾਰ।)
ਪਾਂਤਿਨਿ ਪਾਂਤਿ[1] ਸੁਹਾਤ ਅਜੈ ਹੈ[2]। — [1]ਕਤਾਰਾਂ ਦੀਆਂ ਕਤਾਰਾਂ। [2]ਅਜਿੱਤ ਫੌਜ ਸੋਹ ਰਹੀ ਹੈ।

ਮਾਨਹੁ ਮੇਘ ਮਹਾਂ, ਮਧੁਰੇ ਸੁਰ
ਸੋਂ ਗਰਜੈ, ਬਿਜਰੀ ਤਰਜੈ ਹੈ[1] ॥੪੩॥

[1]ਜਾਣੋ ਬੱਦਲ ਮਿੱਠੀ ਸੁਰ ਨਾਲ ਗੱਜ ਰਹੇ ਹਨ ਅਤੇ ਬਿਜਲੀ (ਤਰਜੈ ਹੈ) ਡਰਾ ਰਹੀ ਹੈ।

ਕੋਸ ਛੇ ਸਾਤਕ ਪੈ ਤਬਿ ਜਾਇ,
ਦੁਹੂੰ ਦਿਸ ਤੈ ਦਿਢ ਜੰਗ ਜੁਟੇ ਹੈਂ।
ਤੁੱਪਕ[1] ਤੋਪ ਜੰਜੈਲ ਜੰਬੂਰਨ ਕੇ
ਗੁਲਕਾ[1] ਬਹੁ ਬਾਨ[2] ਛੁਟੇ ਹੈਂ।
ਮਾਰ ਮਚੀ ਜੁਗ ਓਰਨ ਤੈ[1] ਬਹੁ,
ਜੋਰਨ ਤੈ ਲਰ ਹੈਂ ਨ ਹੁਟੇ ਹੈਂ[1]।
ਤੀਰਨ ਸੋਂ ਬਰ ਬੀਰਨ ਚੀਰ
ਸਰੀਰ ਮਹੀਰੁ ਗੰਭੀਰ ਸੁਟੇ ਹੈਂ[1] ॥੪੪॥

[1]ਬੰਦੂਕਾਂ।
[1]ਗੋਲੀਆਂ। [2]ਤੀਰ।
[1]ਦੋਹਾਂ ਪਾਸਿਆਂ ਤੋਂ।
[1]ਥਕਦੇ ਨਹੀਂ।
[1]ਚੰਗੇ ਸੁਰਮਿਆਂ ਦੇ ਸਰੀਰਾਂ ਰੂਪ (ਗੰਭੀਰ) ਭਾਰੀ (ਮਹੀਰੁ) ਦਰੱਖ਼ਤਾਂ ਨੂੰ ਤੀਰਾਂ ਨਾਲ ਚੀਰ ਸੁੱਟਿਆ।

ਆਹਵ ਘੋਰ[1] ਮਚਯੋ ਅਤਿ ਜੋਰਿ,
ਦੁਹੂੰ ਦਿਸ ਆਪਸ ਮੈਂ ਸਿੰਘ ਰੁਝੇ[1]।
ਬੀਰ ਬਲੀ ਬਡ ਰੋਸ ਭਰੇ ਭਟ,
ਭੂਰ ਭਿਰੈਂ ਨ ਫਿਰੈਂ ਡਰ ਸੁਝੇ[1]।
ਆਪਸ ਮਾਂਹਿ ਹਕਾਰ ਹਕਾਰ[1],
ਘੜੀ ਦਸ-ਚਾਰ ਲਰੇ ਬਹੁ ਲੁਝੇ[1]।
ਸਿੰਘ ਅਪਾਰ ਭਏ ਜਖਮੀ ਲਰਿ,
ਸੰਮੁਖ ਆਹਿਂ ਘਨੇ ਤਹਿਂ ਜੁਝੇ[1] ॥੪੫॥

[1]ਭਿਆਨਕ ਜੰਗ।
[1]ਫਸ ਗਏ।
[1]ਡਰ (ਸੁਝੇ) ਦੇਖ ਕੇ ਮੁੜਦੇ ਨਹੀਂ।
[1]ਵੰਗਾਰ ਵੰਗਾਰ ਕੇ।
[1]ਝਗੜਦੇ ਹੋਏ।
[1]ਸਾਹਮਣੇ (ਲੜ ਕੇ) ਸ਼ਹੀਦ ਹੋ ਗਏ ਹਨ।

ਦੋਹਰਾ:
ਸੁੱਖੂ ਸਿੰਘ ਮਝੈਲ ਜਹਿਂ,
ਲਰਤ ਹੁਤੋ ਸਰਦਾਰ।
ਦੈ ਮਲਵੱਯਨ ਜੋਰ ਬਹੁ,
ਲਯੋ ਮੋਰਚਾ ਮਾਰ[1] ॥੪੬॥

[1]ਜੰਗ ਫ਼ਤਹ ਕਰ ਲਿਆ।

ਸਿੰਘ ਬੀਰ ਮਲਵਈ ਤਬਿ,
ਆਗੇ ਬਢੇ ਅਪਾਰ।
ਹਟ ਮਝੈਲ ਪੀਛੇ ਚਲੇ,
ਹ੍ਵੈ ਕਰਿ ਸੁਸਤ ਲਚਾਰ[1] ॥੪੭॥

[1]ਬੇਵਸ।

ਕਬਿੱਤ:
ਹੇਰ ਕੈ ਬਘੇਲ ਸਿੰਘ ਟੇਰ ਕੈ ਮਝੈਲਨ ਕੋ,
ਸਭਿ ਕੋ ਬਟੋਰ ਫੇਰ ਕਹਯੋ ਯੌਂ ਸੁਨਾਇ ਹੈ।
ਜੈਹੌ ਅਬਿ ਕਹਾਂ ਦੌਰਿ ਹੈ ਨ ਕਹੂੰ ਠੌਰ ਤੁਮੈਂ,
ਪੇਖੋ ਕਰਿ ਗੌਰ ਔਰ ਵਡੀ ਹਾਨਿ ਆਇ ਹੈ।
ਦੇਸ ਮਲਵੱਯਨ ਕਾ ਵੇਸ ਹੈ ਅਸੇਸ ਏਹੁ[1],
ਕਰਿ ਕੈ ਖੁਆਰ ਤੁਮੈਂ ਮਾਰ ਕੈ ਖਪਾਇ ਹੈਂ।
ਚਢ ਹੈ ਕਲੰਕ ਏਕ, ਦੇਸ ਮੈਣ-ਦਾਬ ਛੁਟੈ,

[1]ਇਹ (ਅਸੇਸ) ਸਾਰਾ (ਵੇਸ) ਚੰਗਾ ਦੇਸ ਮਲਵੱਈਆਂ ਦਾ ਹੈ।

ਤੀਸਰੇ ਭਰੋਸਾ ਪੰਥ ਹੀ ਤੈ ਛੂਟ ਜਾਇ ਹੈ ॥੪੮॥
ਢਾਈ ਫੱਟ ਕਹੇ ਹੈਂ ਲੜਾਈ ਕੇ ਸਜਾਨਜੋਂ ਨੈ,
ਏਕ ਦੜ ਵੱਟਿ ਪਾਛੇ ਹੱਟਿ ਫੇਰ ਲਰਨੋ।
ਦੂਸਰੋ ਏਕੱਤ੍ਰ ਹੋਇ ਮਾਂਡ ਕੈ ਮਰਨ ਮਨਿ[1], — [1]ਮਨ ਵਿੱਚ ਮਰਣਾ ਪੱਕਾ ਕਰਕੇ।
ਬੋਲਿ ਹੱਲਾ ਏਕੈ ਬਾਰ ਸੱਤ੍ਰੂ ਪੈ ਪਰਨੋ।
ਬੈਠ ਮਧ ਮੋਰਚਜੋਂ ਕੇ ਲਰੈਂ ਕਿਧੋਂ ਮਰੈਂ ਮਾਰਿ,
ਅਰਧ[1] ਕਹਾਵੈ ਯਹਿ ਐਸੀ ਭਾਂਤਿ ਕਰਨੋ। — [1]ਅੱਧਾ (ਫੱਟ)।
ਤਾਂ ਤੇ ਦੂਰ ਹਟੋ ਆਛੇ ਐਹੈਂ ਮਲਵਈ ਪਾਛੇ,
ਫੇਰ ਹਮ ਮਾਰਿ ਕਾਛੇ[1] ਭੇਜੈਂ ਇਨੋ ਘਰਨੋ ॥੪੯॥ — [1]ਚੰਗੀ ਤਰ੍ਹਾਂ।

ਚੌਪਈ:

ਕਹਜੋ ਬਘੇਲ ਸਿੰਘ ਯੌਂ ਜਬਿ ਹੀ।
ਕੀਨੀ ਯਹੀ ਮਝੈਲਨ ਸਭਿ ਹੀ।
ਚਲੇ ਦੌਰ ਕਿਛੁ ਹਟੇ ਪਿਛਾਰੀ।
ਤਬਿ ਮਲਵੱਯਨ ਯਹਿ ਦਿਲਿ ਧਾਰੀ ॥੫੦॥
ਹਾਰ ਮਝੈਲਨ ਕੀ ਅਬਿ ਭਈ।
ਫਤੇ ਗੁਰੂ ਮਲਵੱਯਨ ਦਈ।
ਭਈ ਚਲੋ ਅਬਿ ਹਟਿ ਨਿਜ ਧਾਮੈਂ।
ਲਈਏ ਨ੍ਰਿਪ ਤੈ ਅਧਿਕ ਇਨਾਮੈਂ ॥੫੧॥
ਯਹ ਠੱਟ[1] ਜਬਿ ਮਲਵਈ ਪਿਛਾਰੈਂ[2]। — [1]ਮਨ 'ਚ ਧਾਰ ਕੇ। [2]ਪਿਛੇ ਨੂੰ।
ਤਰਫ ਪਟਜਾਲੇ ਫਿਰੇ ਉਦਾਰੈਂ[1]। — [1]ਚੰਗੀ ਤਰ੍ਹਾਂ ਮੁੜੇ।
ਪੇਖਿ ਮਝੈਲਨ ਲਾਈ ਘਾਤੈਂ[1]। — [1]ਦਾਅ।
ਪੀਛੇ ਤੀਛੇ ਅਏ ਬਖਜਾਤੈਂ[1] ॥੫੨॥ — [1]ਪ੍ਰਗਟ ਹੀ ਤਿੱਖੇ ਹੋ ਕੇ ਪਿੱਛੇ ਆਏ।
ਏਕ ਤਰਫ ਕੋ ਪਾਇ ਲਰਾਈ।
ਫੌਜ ਨ੍ਰਿਪ ਕੀ ਤਹਿਂ ਉਰਝਾਈ।
ਦੂਸਰ ਦਿਸ ਮਝੈਲ ਬਹੁ ਜੁਰ ਕੈ।
ਆਏ ਤਰਫ ਪਟਜਾਲੇ ਦੁਰ ਕੈ[1] ॥੫੩॥ — [1]ਲੁਕ ਕੇ।
ਚਹਜੋ ਲੂਟਨਾ ਸ਼ਹਰ ਪਟਜਾਲੈਂ।
ਪਾਇ ਸਾਰ[1] ਯਹਿ ਭੂਪ ਉਤਾਲੈਂ[2]। — [1]ਖ਼ਬਰ। [2]ਛੇਤੀ।
ਸਭਿ ਸ਼ੈਹਰ ਕੀ ਕਰਿ ਤਕਰਾਈ।
ਤੋਪ ਕੋਟ ਪਰ ਕੀ ਸਮੁਦਾਈ[1] ॥੫੪॥ — [1]ਕਿਲ੍ਹੇ ਦੀ ਕੰਧ ਦੀਆਂ ਸਾਰੀਆਂ ਤੋਪਾਂ।
ਢੂਕੇ ਢਿਗ ਮਝੈਲ ਜਬਿ ਆਈ।
ਭਰਿ ਟਕਜੋਂ ਕੀ ਅਧਿਕ ਚਲਾਈ।
ਮਾਰ ਮਝੈਲ ਤਹਾਂ ਬਹੁ ਗੇਰੇ।
ਕਰਿ ਜ਼ਖਮੀ ਉਲਟੇ ਪੁਨ ਫੇਰੇ[1] ॥੫੫॥ — [1]ਫੇਰ ਪਿੱਛੇ ਨੂੰ ਮੋੜ ਦਿੱਤੇ।

ਦੋਹਰਾ:

ਦੁਲਚਾ ਸਿੰਘ ਸਰਦਾਰ ਤਬਿ,

ਅਪਨਾ ਅੱਸ੍ਵ ਧਵਾਇ[1]।
ਢਿਗ ਬਘੇਲ ਸਿੰਘ ਕੇ ਗਯੋ,
ਯਾ ਬਿਧਿ ਜਾਇ ਸੁਨਾਇ ॥੫੬॥

[1]ਘੋੜਾ ਭਜਾ ਕੇ।

ਚੌਪਈ:
ਜੀਤੀ ਬਾਜੀ ਕਯੋਂ ਅਬਿ ਖੋਵੈਂ[1]।
ਤੋਪਨ ਤੈ ਕਯੋਂ ਦੂਰ ਨ ਹੋਵੈਂ।
ਮਾਨਿ ਬਘੇਲ ਸਿੰਘ ਯਹਿ ਤਬਿ ਹੀ।
ਕਰੇ ਮਝੈਲ ਇਕੱਠੇ ਸਭਿ ਹੀ ॥੫੭॥
ਜੀਤ ਕੇਰ ਬਜਵਾਇ ਨਗਾਰੇ।
ਉਚੀ ਧੁਨੀ ਗਜਾਇ ਜੈਕਾਰੇ।
ਸਫਾ-ਵਾਦ[1] ਦਿਸ ਚਾਲੇ ਫੇਰੈਂ।
ਯੌਂ ਤਬਿ ਕਹੈਂ ਉਚ ਸਭਿ ਟੇਰੈਂ[1] ॥੫੮॥

[1]ਗਵਾਉਂਦੇ ਹੋ।

[1]ਸੈਫ ਖ਼ਾਨ (ਸੈਫੁੱਦੀਨ) ਸਰਦਾਰ ਦਾ ਵਸਾਇਆ ਨਗਰ ਤੇ ਕਿਲ੍ਹਾ ਜਿਸ ਦਾ ਹੁਣ ਨਾਮ ਬਹਾਦਰਗੜ੍ਹ ਹੈ, ਇਹ ਪਟਿਆਲੇ ਤੋਂ ਚਾਰ ਕੋਹ ਉਤਰ ਪੂਰਬ ਵੱਲ ਹੈ।

[1]ਕਹਿੰਦੇ ਹਨ।

ਜੀਤੇ ਸਿੰਘ ਮਝੈਲ ਉਦਾਰੇ।
ਹਾਰ ਗਏ ਮਲਵਈ ਵਿਚਾਰੇ।
ਚਲੋ ਖਾਲਸਾ ਜੀ ਭਲ ਪਈ।
ਫਤੇ ਪੰਥ ਕੋ ਸਤਿਗੁਰੁ ਦਈ ॥੫੯॥
ਅਮਰ ਸਿੰਘ ਕਾ ਜੇਤਿਕ ਦੇਸੈਂ।
ਲੂਟ ਮਾਰ ਅਬਿ ਛਕੋ ਬਿਸੇਸੈਂ[1]।
ਸਿੰਘ ਮਝੈਲਨ ਕੀ ਯਹਿ ਬਾਨੀ।
ਚੈਨ ਸਿੰਘ ਸੁਨਿ ਗੁਨਿ ਯਹਿ ਠਾਨੀ[1] ॥੬੦॥

[1]ਬਹੁਤਾ।

[1]ਵਿਚਾਰ ਕੇ ਮਨ 'ਚ ਇਹ ਧਾਰੀ।

ਹੈ ਬਘੇਲ ਸਿੰਘ ਬੁਰੀ ਬਲਾਏ।
ਸੰਘ ਮਝੈਲ ਕੀਸ ਸਮੁਦਾਏ[1]।
ਯਹਿ ਸਭਿ ਖਿਜੇ ਬੁਰੇ ਹੈਂ ਭਾਰੇ।
ਮੁਲਕ ਨ੍ਰਿਪ ਕਾ ਠੀਕ ਉਜਾਰੇਂ ॥੬੧॥

[1]ਸਾਰੇ ਬਾਂਦਰ ਹਨ।

ਜੀਤ ਰਹੈ ਜਯੋਂ ਹਮਰੇ ਹਾਥੈਂ।
ਮੇਲ ਹੋਇ ਪੁਨ ਇਨ ਕੇ ਸਾਥੈਂ।
ਤਾਂ ਤੇ ਬਯੋਂਤ ਬਨੱਈਏ ਐਸੇ।
ਹ੍ਵੈ ਨੁਕਸਾਨ ਨ ਦੁਹਿ ਦਿਸ ਜੈਸੇ ॥੬੨॥
ਚੈਨ ਸਿੰਘ ਯਹਿ ਮਨ ਠਹਿਰੈ ਕੈ।
ਗਯੋ ਬਘੇਲ ਸਿੰਘ ਢਿਗ ਧੈ ਕੈ।
ਹਾਥ ਜੋਰਿ ਕਰਿ ਫਤੇ ਬੁਲਾਈ।
ਫੜਿ ਘੋੜੇ ਕੀ ਬਾਗ ਸੁਨਾਈ ॥੬੩॥
ਸਿੰਘ ਜੀ ਬੱਸ ਕਰੋ ਬਹੁ ਭਈ।
ਹਮ ਸੈਂ ਤੁਮ ਚੌਗੁਨ ਕਰਿ ਲਈ।
ਪੁਨ ਤੁਮ ਔਰ ਅਮਰ ਮ੍ਰਿਗੇਸੈਂ।

ਆਹਿਂ ਠੀਕ ਗੁਰੁ-ਭਾਈ ਬੇਸੈਂ[1] ॥੬੪॥
ਦੁਹੂੰ ਓਰ ਘਰ ਗੁਰੁ ਕਾ ਜਾਨੋ।
ਕਯੋਂ ਬਿਗਾਰ ਨਾਹਕ[1] ਬਹੁ ਠਾਨੋ।
ਜੋ ਹੋਣੀ ਥੀ ਸੋ ਹ੍ਵੈ ਗਈ।
ਅਬਿ ਨਹਿਂ ਬਾਤ ਬਢਾਵੋ ਨਈ ॥੬੫॥
ਤੁਮ ਹੋ ਵਡੇ ਛਿਮਾ ਪੁਨ ਕੱਈਏ।
ਮਿਲ ਪਟਲੇਸ਼੍ਵਰ ਸੋਂ ਫਿਰ ਜੱਈਏ।
ਢਿਗ ਤੈ ਦੁਲਚੇ ਸਿੰਘ ਬਖਾਨੀ।
ਚੈਨ ਸਿੰਘ ਕੀ ਚਹੀਏ ਮਾਨੀ ॥੬੬॥
ਫਿਰ ਬਘੇਲ ਸਿੰਘ ਐਸ ਵਖਾਨੀ।
ਚੈਨ ਸਿੰਘ ਹਮ ਤੁਮਰੀ ਮਾਨੀ।
ਤੋਪ ਚਲਣ ਤੈ ਦੈਹੁ ਹਟਾਈ।
ਭੂਪ ਮਿਲੈ ਡੇਰੇ ਮਮ ਆਈ ॥੬੭॥
ਦੋਹਰਾ:
ਡੇਰਾ ਲਾਹਲ ਨਗਰ ਢਿਗ,
ਸਿੰਘ ਜੀ ਕਾ ਕਰਵਾਇ।
ਚੈਨ ਸਿੰਘ ਨ੍ਰਿਪ ਪੈ ਗਯੋ,
ਦਈ ਤੋਪ ਹਟਵਾਇ ॥੬੮॥
ਚੌਪਈ:
ਹਾਥ ਜੋਰਿ ਪੁਨ ਭਾਖਯੋ ਏਹੁ।
ਮੁਲਾਕਾਤ ਅਬਿ ਭੀ ਕਰਿ ਲੇਹੁ।
ਨਹੀਂ ਤ ਏਹੁ ਮਝੈਲ ਗੁਸੈਲੇ।
ਦਗੇਦਾਰ ਕਪਟੀ ਹੈਂ ਮੈਲੇ ॥੬੯॥
ਨਿੱਤ ਰਖੈਂ ਹੈਂਰਾਰ ਅਪਾਰੇ।
ਲੂਟ ਮਾਰ ਤੁਵ ਮੁਲਕ ਉਜਾਰੇਂ।
ਜਿਨਹਿ ਚੁਕੱਤਯੋਂ ਕੀ ਪਤਿਸ਼ਾਹੀ।
ਦਈ ਦੂਰ ਕਰਿ ਖੁਆਰ ਮਹਾਂਹੀਂ ॥੭੦॥
ਇਨ ਸੋਂ ਮੇਲ ਰਖਨ ਹੀ ਨੀਕਾ।
ਹੈ ਹਮਾਰ ਮਤ[1] ਮਾਨਹੁ ਠੀਕਾ।
ਪੁਨ ਤੁਮ ਇਕ ਗੁਰੁ ਕੇ ਸਿਖ ਸਭਿ ਹੀ।
ਆਹਿ[1], ਲਰਨ ਮੈਂ ਲਾਭ ਨ ਕਬਿ ਹੀ ॥੭੧॥
ਦੁਹੂੰ ਓਰ ਘਰ ਆਹਿ ਤੁਮਾਰੋ।
ਜੰਗ ਜੂਪ ਕੀ ਖੇਲ ਨਿਹਾਰੋ।
ਸਾਮ[1] ਦਾਮ[2] ਪਰ ਭੇਦ[3] ਸੰਗ ਜੌਂ।
ਕਾਜ ਸਰੈ, ਕਯੋਂ ਕਰੈਂ ਜੰਗ ਤੌ ॥੭੨॥
ਕਰ ਸੋਂ ਗਿਰਾ[1] ਜੋਊ ਖੁੱਲ੍ਹ ਜਾਵੈ।

[1]ਸ੍ਰੇਸ਼ਟ।

[1]ਐਵੇਂ ਬਿਅਰਥ।

[1]ਸਾਡੀ ਸਲਾਹ।

[1]ਹੋ।

[1]ਪਿਆਰ ਨਾਲ ਸਮਝੌਤਾ ਕਰ ਲੈਣਾ। [2]ਧਨ ਦੇ ਕੇ ਵਸ ਕਰ ਲੈਣਾ। [3]ਪਰਾਇਆਂ ਨੂੰ ਪਾੜਨ ਨਾਲ।

[1]ਗੰਢ।

ਤਾਂ ਕੋ ਬੁਧਿ ਜਨ ਦਾਂਤ ਨ ਲਾਵੈ।
ਗੁੜ ਦੀਨੇ ਜੋ ਸੱਤ੍ਰੂ ਮਰ ਹੈ।
ਤਾਂ ਕੋ ਜ਼ਹਿਰ ਦੈਨ ਕਜਾ ਭਰ ਹੈ[1] ॥੭੩॥ — [1]ਕੀ ਚੰਗਾ ਹੈ? ਭਾਵ ਚੰਗਾ ਨਹੀਂ।
ਪੁਨ ਸਿੰਘਨ ਕਾ ਜੀਤਨ ਏਹੀ।
ਮਿਲੀਏ ਇਨ ਕੋ ਹੋਇ ਸਨੇਹੀ।
ਭੇਟ ਬਹੁਤ ਨਾਹੀਂ ਯਹਿ ਚਾਹੈਂ।
ਪੰਚਾਮ੍ਰਿਤ[1] ਪਰ ਬਹੁਤ ਉਮਾਹੈਂ ॥੭੪॥ — [1]ਕੜਾਹ ਪ੍ਰਸ਼ਾਦ।
ਦੇਗ ਭੰਗ ਕੀ ਮੀਠੀ ਲੈ ਕਰਿ।
ਹੋਤ ਪ੍ਰਸੰਨ ਲੇਹੁ ਯੌਂ ਜੈ ਕਰਿ।
ਵਡੇ ਭਏ ਤੁਮਰੇ ਪੁਨ ਜੇਤੇ।
ਪੂਜਤ ਰਹੇ ਪੰਥ ਕੋ ਤੇਤੇ ॥੭੫॥
ਤਾਂ ਤੇ ਰੀਤਿ ਆਪ ਭੀ ਸੋਈ।
ਚਲ ਕਰਿ ਕਰੋ ਦ੍ਵੈਤ ਸਭਿ ਖੋਈ।
ਬੈਰ ਕਰੇ ਯਹਿ ਹਾਰਤ ਨਾਂਹੀਂ।
ਲਰਨ ਮਰਨ ਤੈਂ ਨਾਹਿਂ ਡਰਾਂਹੀਂ ॥੭੬॥
ਜੋ ਜਨ ਇਨ ਸੋਂ ਬੈਰ ਬਢੈ ਹੈ।
ਤਿਸ ਸੋਂ ਨਿੱਤ ਕਲੇਸ਼ ਰਖੈ ਹੈਂ।
ਦੇਖਹੁ ਤੁਰਕਨ ਕਰੇ ਅਖਾਰੇ[1]। — [1]ਜੰਗ।
ਕਜਾ ਕਜਾ ਉਨ ਤੇ ਬਢੇ ਪਵਾਰੇ[1] ॥੭੭॥ — [1]ਪੁਆੜੇ, ਕਜੀਏ।
ਤਾਂ ਤੇ ਅਬਿ ਤੁਮ ਤਜਹੁ ਵਖੇਰਾ[1]। — [1]ਫੁੱਟ, ਵਿਰੋਧ।
ਮੇਲ ਪੰਥ ਸੋਂ ਭਜੋ[1] ਅਛੇਰਾ[2]। — [1]ਕਰੋ। [2]ਚੰਗਾ।
ਮਿੱਠਾ ਬੋਲਨ ਅਰ ਨਿਉਂ ਚਲਨਾ।
ਹੱਥੋਂ ਦੈ ਕਰਿ ਸਭਿ ਸੋਂ ਮਿਲਨਾ ॥੭੮॥
ਹੈ ਯਹਿ ਵਡੇ ਨਰਨ ਕੀ ਨੀਤੀ।
ਬਿਸ਼ਨੁ ਭ੍ਰਿਗੁ ਕੀ ਪੇਖਹੁ ਰੀਤੀ[1]। — [1]ਵਿਸ਼ਨੂੰ ਜੀ ਦੀ ਭ੍ਰਿਗੂ ਦੇ (ਲੱਤ ਮਾਰਨ ਤੋਂ ਨਿੰਮ੍ਰਤਾ ਭਰੀ) ਰੀਤੀ ਦੇਖੋ।
ਤੁਮ ਕੋ ਸਤਿਗੁਰੁ ਦਈ ਬਡਾਈ।
ਪੁਨ ਤੁਮ ਅਰ ਯਹਿ ਸਭਿ ਗੁਰ-ਭਾਈ ॥੭੯॥

ਦੋਹਰਾ:

ਮਾਨ ਲਯੋ ਤਬਿ ਨ੍ਰਿਪ ਨੈ,
ਕਹਯੋ ਚੈਨ ਸਿੰਘ ਜੋਇ।
ਪੁਨ ਨ੍ਰਿਪ ਕਹਯੋ ਵਕੀਲ ਕੋ,
ਕਰੋ ਨੀਕ ਜਯੋਂ ਹੋਇ ॥੮੦॥

ਕਬਿੱਤ:

ਸੰਗ ਲੈ ਲਵਾਇ ਨਿਜ[1] ਚੈਨ ਸਿੰਘ ਭੂਪਤਿ ਕੋ, — [1]ਆਪਣੇ ਨਾਲ ਲੈ ਕੇ (ਲਵਾਇ) ਮੇਲ ਕਰਵਾਉਣ ਲਈ।
ਜਾਇ ਕੈ ਮਿਲਾਇ ਸੋ ਬਘੇਲ ਸਿੰਘ ਕੋ ਦਯੋ।
ਏਕ ਮਸਨੰਦ ਪਰ[1] ਬੈਠੇ ਦੋਊ ਮੋਦ ਭਰਿ[2], — [1]ਗੱਦੀ ਉੱਤੇ। [2]ਅਨੰਦ ਨਾਲ ਭਰ ਕੇ।

ਕੁਸਲ ਪ੍ਰਸੰਨ[1] ਬੂਝ ਦੁਹੂੰ ਓਰ ਤੈ ਲਯੋ। [1]ਸੁਖ ਸਾਂਦ।
ਬਾਤ ਬਹੁ ਭਾਂਤਿ ਬਿਵਹਾਰ ਪ੍ਰਮਾਰਥ ਕੀ[1] [1]ਪ੍ਰਮੇਸ਼ਰ ਸਬੰਧੀ।
ਕੀਨੀ, ਮਨ ਸਾਂਤ ਦੁਹੂੰ ਓਰ ਗੌਰ[1] ਹੂੰ ਭਯੋ। [1]ਬਹੁਤਾ।
ਫੇਰ ਪਟਲੇਸ ਮੋਦ ਮਾਨ ਕੈ ਬਿਸੇਸ,
ਬੋਲਿ ਸਾਹਿਬ ਮ੍ਰਿਗੇਸ਼[1], ਗੋਦ ਸਿੰਘ ਜੀ ਕੇ ਪਾ ਦਯੋ ॥੮੧॥ [1]ਸਾਹਿਬ ਸਿੰਘ ਨੂੰ ਬੁਲਾ ਕੇ।
ਕੁਣਕਾ ਕਰਾਇ ਗੁਰੂ ਗ੍ਰੰਥ ਜੀ ਖੁਲਾਇ ਭੂਪ,
ਮੋਦ ਮਨ ਪਾਇ ਤੌਂ ਦਿਵਾਨ ਲਗਵਾਯੋ ਹੈ।
ਸ੍ਰੀ ਬਘੇਲ ਸਿੰਘ ਜੂ ਕੇ ਹਾਥ ਤੈ ਤਹਾਂ ਹੀ ਤਬਿ,
ਸਾਹਿਬ ਮ੍ਰਿਗੇਸ਼ ਜੂ ਕੋ ਸੁਧਾ ਛਕਵਾਯੋ ਹੈ।
ਪੂਜ ਗੁਰੁ ਗ੍ਰੰਥ ਫਿਰ ਪੰਥ ਕੇ ਨਿਸ਼ਾਨ ਪੂਜੇ,
ਸਿੰਘ ਜੀ ਕੋ ਪੋਸ਼ਸ਼[1] ਅਮੋਲ ਪਹਰਾਯੋ ਹੈ। [1]ਪੁਸ਼ਾਕਾ।
ਜਥਾ ਅਧਿਕਾਰ ਤਥਾ ਔਰ ਸਰਦਾਰਨ ਕੋ,
ਖਿਲਤ ਅਪਾਰ[1] ਦੈ ਕੈ ਪੰਥ ਅਪਨਾਯੋ ਹੈ ॥੮੨॥ [1]ਬਹੁਤੇ ਸਿਰੋਪਾਉ।
ਸ੍ਵੈਯਾ:
ਦੂਧ ਸਿਤਾ ਯੁਤ[1] ਭੰਗ ਕੀ ਦੇਗ, [1]ਖੰਡ ਸਹਿਤ।
ਪੁਨਾ ਨ੍ਰਿਪ ਨੈ ਕਰਵਾਇ ਛਕਾਈ।
ਪੀ ਕਰਿ ਭੰਗ ਨਿਹੰਗ ਭੁਜੰਗਿ[1], [1]ਸੂਰਮੇਂ।
ਭਏ ਖੁਸ਼ਿ ਭੂਪਤਿ ਪੈ ਬਹੁ ਭਾਈ।
ਔਰ ਘਣੋ ਕੁਣਕਾ ਕਰਵਾਇ,
ਛਕਾਇ ਦਯੋ ਸਭਿ ਪੰਥਹਿ ਤਾਂਈਂ।
ਯੌਂ ਪਟਲੇਸ ਪੈ ਪੰਥ ਅਸੇਸ[1], [1]ਸਾਰਾ।
ਭਯੋ ਤਬਿ ਮੋਦ ਬਿਸੇਸ ਮਹਾਂਈਂ[1] ॥੮੩॥ [1]ਬਹੁਤ ਜ਼ਿਆਦਾ।
ਸਿੰਘ ਬਘੇਲ ਤਬੈ ਨਿਜ ਓਰ ਤੈ,
ਭੂਪਤਿ ਕੋ ਸਿਰੇਪਾਉ ਦਯੋ ਹੈ।
ਫੇਰ ਕਹਜੋ, ਹਮਰਾ ਤੁਮਰਾ ਯਹਿ
ਭੂਪਤਿ, ਧ੍ਰੱਮ ਸਬੰਧ ਭਯੋ ਹੈ।
ਹੈ ਘਰ ਏਕ ਤੁਮਾਰ ਹਮਾਰ,
ਵਿਚਾਰਿ ਪਿਖੋ ਸਭਿ ਭੇਦ[1] ਗਯੋ ਹੈ। [1]ਫ਼ਰਕ।
ਕਾਰਜ ਹੋਇ ਜਬੈ ਤੁਮ ਕੋ ਕਿਛੁ,
ਜਾਨ ਮੁਝੈ ਨਿਜ ਬੋਲ ਲਯੋ ਹੈ[1] ॥੮੪॥ [1]ਮੈਨੂੰ ਆਪਣਾ ਜਾਣ ਕੇ ਬੁਲਾ ਲਿਆ ਜੇ।
ਹੋਇ ਬਿਦਾ ਤਬਿ ਸਿੰਘ ਬਘੇਲ,
ਗਯੋ ਕਰਨਾਲ ਕੀ ਓਰ ਸਿਧਾਏ।
ਭੂਪਤਿ ਆਇ ਥਿਰਜੋ ਅਪਨੇ ਘਰ,
ਔਰ ਗਏ ਸਭਿ ਹੀ ਨਿਜ ਠਾਏ।
ਕਾਂਮ ਭਯੋ ਸੁਚ ਨੀਕ[1] ਜਬੈ ਯਹਿ, [1]ਪਵਿੱਤ੍ਰ ਤੇ ਚੰਗਾ।

ਮੋਦ ਰਹਜੋ ਸਭਿ ਕੇ ਮਨਿ ਛਾਏ[1]। [1]ਸਾਰਿਆਂ ਦੇ ਮਨ ਵਿੱਚ ਅਨੰਦ ਭਰ ਗਿਆ।
ਦੋ ਦਿਸ ਤੈ ਸਿੰਘ-ਚੈਨ ਤਈਂ,
ਜਸ ਨੀਕ ਮਿਲਜੋ ਸਿਰੇਪਾਉ ਵਡਾਏ ॥੮੫॥
ਦੋਹਰਾ:
ਜਬਿ ਜਬਿ ਕਿਛੁ ਪਟਲੇਸ ਕੋ,
ਕਾਮ ਪਰਜੋ ਫਿਰ ਆਇ।
ਤਬਿ ਤਬਿ ਪਹੁੰਚ ਬਘੇਲ ਸਿੰਘ,
ਕਾਜ ਸਵਾਰਜੋ ਸਾਇ[1] ॥੮੬॥ [1]ਉਹ।
ਚੌਪਈ:
ਸ੍ਰੀ ਸਾਹਿਬ ਮ੍ਰਿਗੇਸ ਨ੍ਰਿਪ ਜਬਿ।
ਸਾਧੁ ਸੁਭਾਵ ਭਯੋ ਗੁਨ ਯੁਤ ਸਭਿ।
ਤਬਿ ਸੰਗਤ-ਸਿੰਘੀਅਨ[1] ਬਲ ਪਾਯੋ। [1]ਸੰਗਤ ਸਿੰਘ ਦੇ ਹਮਾਇਤੀਆਂ ਨੇ।
ਮੁੱਲਾਂਪੁਰ ਕਾ ਗਿਰਦ ਦਬਾਯੋ ॥੮੭॥
ਸਿੰਘਪੁਰੀਆਂ ਨੇ ਛਤ ਬਾਨੂੜੈਂ।
ਲਯੋ ਦਬਾਇ ਪਾਇ ਬਲਰੂੜੈਂ[1]। [1]ਚੰਗਾ।
ਸੁਨਿ ਬਘੇਲ ਸਿੰਘ ਫੌਰਨ[1] ਆਈ। [1]ਛੇਤੀ।
ਮੁਲਕ ਨ੍ਰਿਪ ਕੋ ਦਯੋ ਛੁਡਾਈ ॥੮੮॥
ਪੁਨ ਜਬਿ ਪਾਇ ਭੱਟੀਅਨ ਜੋਰੈਂ।
ਮੁਲਕ ਦਬਾਯੋ ਨ੍ਰਿਪ ਕਾ ਹੋਰੈਂ[1]। [1]ਹੋਰ।
ਫਿਰ ਜਬਿ ਭਾਈ ਕੈਂਥਲ ਵਾਰੇ।
ਗਾਂਉਂ ਦਬਾਏ ਨ੍ਰਿਪ ਕੇ ਭਾਰੇ ॥੮੯॥
ਪੁਨ ਨਾਨੂ ਮੱਲ ਜਬਿ ਗਰਬਾਯੋ[1]। [1]ਹੰਕਾਰੀ ਹੋਇਆ।
ਕਰਨੇ ਲਗਜੋ ਕਾਮ ਮਨ ਭਾਯੋ।
ਤਬਿ ਬਘੇਲ ਸਿੰਘ ਮੱਦਦ ਦੈ ਕੈ।
ਨ੍ਰਿਪ ਕੇ ਸਭਿ ਸੱਤ੍ਰਨ ਕੋ ਜੈ ਕੈ[1] ॥੯੦॥ [1]ਵੈਰੀਆਂ ਨੂੰ ਜਿੱਤ ਕੇ।
ਕਾਜ ਸਵਾਰੇ ਨ੍ਰਿਪ ਕੇ ਸਾਰੇ।
ਰਹਜੋ ਸਹਾਇਕ ਬਨਜੋ ਉਦਾਰੇ।
ਸਿੰਘਪੁਰੀਆਂ ਤੈ ਕਿਲਾ ਥੋਮਰਾ[1]। [1]ਪਿੰਡ ਦਾ।
ਦਯੋ ਛੁਡਾਇ ਨ੍ਰਿਪ ਕੌ ਵਰਾ[1] ॥੯੧॥ [1]ਚੰਗਾ (ਕਿਲ੍ਹਾ)।
ਪਟਜਾਲੇ ਪਰ ਮਰ੍ਹਟੇ ਜਬੈ।
ਆਏ ਵਹਿ ਭਿ ਹਟਾਏ ਤਬੈ।
ਇਤਜਾਦਿਕ ਨ੍ਰਿਪ ਕੇ ਬਹੁ ਕਾਮ।
ਕਰੇ ਬਘੇਲ ਸਿੰਘ ਬਰਿਆਮ[1] ॥੯੨॥ [1]ਸੂਰਮੇਂ ਨੇ।
ਸਾਹਿਬ ਸਿੰਘ ਭੀ ਤਿਸ ਕਾ ਮਾਨੈ[1]। [1]ਮਾਣ, ਸਤਿਕਾਰ।
ਰਾਖਤ ਰਹਜੋ ਹਮੇਸ਼ ਮਹਾਨੈਂ।
ਸਨ ਪੁਰਾਨ ਸੌ ਛੱਬੀ ਸੈ ਲੈ।

ਗਾਥ ਛਿਤਾਲੀ ਲੌਂ ਕੀ ਹੈਲੈ[1] ॥ ੯੩ ॥

ਦੋਹਰਾ:

ਮਾਝੈਲਨ ਮਲਵੱਈਯਨ ਕਾ,
ਜੰਗ ਮੇਲ ਭਲ ਗਾਇ।
ਭਯੋ ਇਤੀ ਇਸ ਠੌਰ ਮੈਂ,
ਗੁਰੂ ਮਨਾਇ ਯਹਿ ਧਜਾਇ ॥ ੯੪ ॥

ਇਤਿ ਸ੍ਰੀ ਗੁਰੁ ਪੰਥ ਪ੍ਰਕਾਸ਼ ਗ੍ਰੰਥੇ ਉੱਤ੍ਰਾਰਧੇ ਗਜਾਨ ਸਿੰਘ ਵਿਰਚਿਤੇ 'ਪਟਲੇਸ ਅਰ ਸਿੰਘਨ ਕਾ ਜੰਗ', ਬਰਨਨੰ ਨਾਮ ਸੈਂਤਾਲੀਸਮੋਂ ਬਿਸ੍ਰਾਮ ॥ ੪੭ ॥

[1]ਸੰਮਤ ੧੯੨੬ ਬਿ: ਤੋਂ ਲੈ ਕੇ ੧੯੪੬ ਬਿ: ਤੱਕ ਦੀ ਇਹ ਕਥਾ ਹੈ।

## ੪੮. {ਜਲਾਲਾਬਾਦ ਲੁਹਾਰੀ ਦੇ ਨਵਾਬ ਜਲਾਲ-ਦੀਨ ਨੂੰ ਮਾਰ ਕੇ ਸ਼ਹਿਰ ਲੁੱਟਣਾ, ਬ੍ਰਾਹਮਣ ਦੀ ਲੜਕੀ ਵਾਪਸ ਦੁਵਾਉਣੀ, ਯੂ.ਪੀ. ਦੇ ਹੋਰ ਸ਼ਹਿਰ ਤੇ ਦਿੱਲੀ ਲੁੱਟ ਕੇ ਪੰਥ ਦਾ ਵਾਪਸ ਪੰਜਾਬ ਆਉਣਾ}

ਦੋਹਰਾ:

ਪਰੇ ਪਾਤਕੀ[1] ਨਰਕ ਮੈਂ, — [1]ਪਾਪੀ।
ਨਿਕਸਤ ਜਾਂ ਕੇ ਨਾਮ।
ਰੇ ਮਨ ਤਿਸ ਗੁਰੁ ਅਮਰ ਕੋ,
ਤੂੰ ਨ ਭਜਤ ਮਤਿ ਖਾਮ[1] ॥੧॥ — [1]ਕੱਚੀ ਮਤਿ ਵਾਲੇ।

ਅੜਿੱਲ ਛੰਦ:

ਜੈਸ ਜਲਾਲਾ-ਬਾਦ ਲੁਹਾਰੀ[1] ਜਾਇ ਕੈ। — [1]ਯੂ.ਪੀ. ਵਿੱਚ ਸਹਾਰਨਪੁਰ ਤੋਂ ਦੱਖਣ ਵੱਲ ਵੀਹ ਕੋਹ ਪੁਰ ਇਕ ਪਿੰਡ।
ਤਹਿਂ ਕੇ ਹਾਕਮ ਸੱਯਦ ਕੋ ਪੁਨ ਘਾਇ ਕੈ[1]। — [1]ਮਾਰ ਕੇ।
ਦਿਜ ਕਾ ਕਰਿ ਉਪਕਾਰ[1], ਲੂਟ ਬਹੁ ਠਾਇ ਹੈਂ[2]। — [1]ਬ੍ਰਾਹਮਣ ਉਪਰ ਪਰਉਪਕਾਰ ਕਰਕੇ। [2]ਬਹੁਤੀਆਂ ਜਗ੍ਹਾਂ ਲੁੱਟ ਕੇ।
ਹੋ ਹਰਿਮੰਦਰ ਬਨਵੈ ਹੈਂ, ਸਿੰਘ ਜੁ ਜਾਇ ਹੈਂ ॥੨॥
ਸਨ ਪੁਰਾਨ ਸੈਂਤੀਸ[1] ਭਯੋ, ਪੁਨ ਲਖੋ ਜਬਿ। — [1]ਸੰਮਤ ੧੮੩੭ ਬਿ:।
ਦੀਪਮਾਲਾ ਪਰ, ਭਯੋ ਇਕੱਠਾ ਪੰਥ ਸਭਿ।
ਤਖਤ ਅਕਾਲ ਅਗਾਰੀ, ਵੀਚ ਦਿਵਾਨ ਕੇ।
ਹੋ ਇਕ ਦਿਨ ਦਿਜ ਇਕ, ਰੋਇ ਪੁਕਾਰਿਓ ਆਨ ਕੇ ॥੩॥
ਸ਼ਹਰ ਜਲਾਲਾਬਾਦ ਲੁਹਾਰੀ ਬਿਦਤ ਜੋ।
ਹਾਕਮ ਅਹਿਮਦ-ਅਲੀ ਰਖਤ ਅਤਿ ਸ਼ਿੱਦਤ ਸੋ[1]। — [1]ਉਹ ਬਹੁਤ ਸਖ਼ਤੀ ਕਰਦਾ ਹੈ, ਜ਼ੁਲਮ ਕਰਦਾ ਹੈ।
ਜ਼ਾਲਮ ਬਦ-ਇਨਸਾਫ[1] ਦੁਖਦ ਅਤਿ ਹਿੰਦੁ ਕੋ। — [1]ਬੇ-ਇਨਸਾਫ਼।
ਹੋ ਹਿੰਦੁਸਤਾਨ ਮਝਾਰੇ, ਹੈ ਵਹਿ ਨਿੰਦਕੋ[1] ॥੪॥ — [1]ਨਿੰਦਕ ਹੈ।

ਕਬਿੱਤ:

ਬਹੁ ਬੇਟੀ ਹਿੰਦੂਓਂ ਕੀ ਦੇਖਤ ਹੈ ਸੁੰਦਰੀ ਜੋ,
ਤਾਂ ਕੋ ਪਕਰਾਇ ਕੈ ਮੰਗਾਇ ਲੇਤ ਜੋਰ ਸੋਂ।
ਸੁਨਤੋ ਫਰਜਾਦ ਨਾਂਹਿ ਦਾਦ ਦੇਤ ਵਾਹਿ ਕਬੀ[1], — [1]ਉਹ ਕਦੇ (ਦਾਦ) ਇਨਸਾਫ਼ ਨਹੀਂ ਦੇਂਦਾ ਭਾਵ ਕਰਦਾ।
ਬਾਦ ਕਰਿ[1] ਮਾਰਤ ਹੈ ਧੇਨ[2] ਬਹੁ ਕੋਰ ਸੋਂ[3]। — [1]ਝਗੜਾ ਕਰਕੇ। [2]ਗਊਆਂ। [3]ਵੈਰ ਨਾਲ। (ਅ) ਜ਼ਿੱਦ ਨਾਲ।
ਹੁਤੀ ਏਕ ਸੁਤਾ[1] ਮੇਰੀ ਸੁੰਦਰ ਸੁਸ਼ੀਲ ਅਤਿ[2], — [1]ਪੁੱਤ੍ਰੀ। [2]ਬਹੁਤ ਚੰਗੇ ਸੁਭਾਵ ਵਾਲੀ।
ਸੋਊ ਨਿਜ ਘਰਨੀ[1] ਬਨਾਈ ਤਾਂਹਿ ਜੋਰ ਸੋਂ। — [1]ਵਹੁਟੀ।
ਕਰੇ ਮੈਂ ਉਪਾਉ ਬਹੁ ਪੇਸ਼ ਹੂੰ ਨ ਲੇਸ[1] ਗਈ, — [1]ਥੋੜ੍ਹੇ ਮਾਤ੍ਰ ਵੀ।
ਹਾਰ ਕਰਿ ਦੁਖੀ ਹੋਇ ਆਯੋ ਦੇਸ ਛੋਰਿ ਸੋ[1] ॥੫॥ — [1]ਉਹ ਦੇਸ ਛੱਡ ਕੇ।
ਦੇਸ ਔ ਬਿਦੇਸ ਕੇ ਨਰੇਸਨ ਅਸੇਸਨ ਪੈ[1], — [1]ਸਾਰੇਰਾਜਿਆਂ ਪਾਸ।
ਫਿਰਜੋ ਸੈਂ ਵਿਸ਼ੇਸ਼[1] ਏਸ ਕਾਜ ਹੇਤ ਧਾਇ ਕੈ। — [1]ਬਹੁਤਾ।
ਕਾਹੂੰ ਨੈ ਕਲੇਸ਼ ਮੇਰੋ ਲੇਸ ਜੌ ਨ ਦੂਰ ਕੀਓ,
ਚਾਹੇ ਮੈਂ ਪ੍ਰਾਨ ਦੈਨੇ ਗੰਗ ਵੀਚ ਜਾਇ ਕੈ।
ਤਹਾਂ ਤੈ ਅਕਾਸ਼ ਬਾਨੀ ਭਈ ਮੋਹਿ ਐਸ ਫਿਰ,

| | |
|---|---|
| ਅਹੋ ਦਿਜ ਕਾਹੇ ਤੂੰ ਮਰਤ ਨਿਜ ਘਾਇ ਕੈ[1]। | [1]ਆਪਣੇ ਆਪ ਦਾ ਘਾਤ ਕਰਕੇ। |
| ਜਾਹੁ ਪੰਥ ਖਾਲਸੇ ਕੀ ਸ਼ਰਨ ਮਰਨ ਤਜਿ, | |
| ਕਾਜ ਤੇਰੋ ਹ੍ਵੈ ਹੈ ਮਨ-ਭਾਵਤ ਅਘਾਇ ਕੈ[1] ॥੬॥ | [1]ਰੱਜ ਕੇ ਭਾਵ ਤੂੰ ਖ਼ੁਸ਼ ਹੋ ਜਾਵੇਂਗਾ। |
| ਸੁਨ ਕੈ ਅਕਾਸ਼ ਬਾਨੀ ਐਸੀ ਮਹਾਂ ਮੋਦ ਦਾਨੀ, | |
| ਆਯੋ ਮੈਂ ਗਿਲਾਨੀ ਛੋਰਿ[1] ਰਾਵਰੀ[2] ਸ਼ਰਨ ਹੈ। | [1](ਜ਼ਿੰਦਗੀ ਤੋਂ) ਨਫ਼ਰਤ ਛੱਡ ਕੇ। [2]ਆਪ ਜੀ ਦੀ। |
| ਸੁਜਸ ਤਿਹਾਰੋ ਭਾਰੋ ਸੁਨਜੋ ਔਰ ਲੋਗਨ ਤੈ, | |
| ਪੰਥ ਸਮ ਦੂਸਰੋ ਨ ਪਾਰਨ ਪਰਨ[1] ਹੈ। | [1]ਪ੍ਰਣ ਪਾਲਣ ਵਾਲਾ। |
| ਪਰਉਪਕਾਰੀ ਭਾਰੀ ਪ੍ਰਬਲ ਪ੍ਰਤਾਪੀ ਪੰਥ, | |
| ਪਰਮ ਉਦਾਰ ਚਾਰੁ ਛੱਤ੍ਰੀ ਬਰਨ ਹੈ। | |
| ਅਸ਼ਰਨ ਸ਼ਰਨ ਦੁਖ ਦੀਨਨ ਦਰਨ-ਹਾਰ, | |
| ਕਾਰਨ ਕਰਨ ਪੰਥ ਤਾਰਨ ਤਰਨ ਹੈ[1] ॥੭॥ | [1]ਨਿਆਸਰਿਆਂ ਦਾ ਆਸਰਾ, ਗ਼ਰੀਬਾਂ ਦੇ ਦੁਖ ਨਾਸ਼ ਕਰਨ ਵਾਲਾ, ਸਾਰੇ ਕਾਰਨਾਂ ਨੂੰ ਕਰਨ ਵਾਲਾ, ਤਾਰਨ ਨੂੰ (ਤਰਨ) ਜਹਾਜ਼ ਰੂਪ ਪੰਥ ਹੈ। |
| ਈਸ਼[1] ਅਵਤਾਰ ਧਾਰਿ ਸ੍ਰੀ ਗੁਰੂ ਦਸਮੇਸ਼, | [1]ਪ੍ਰਮੇਸ਼ਰ ਨੇ (ਆਪ)। |
| ਮਾਰ ਕੈ ਤੁਰਕਿੰਦ ਬ੍ਰਿੰਦ ਸੁਜਸ ਬਿਥਾਰਯੋ ਹੈ[1]। | [1]ਤੁਰਕਾਂ ਦੇ ਰਾਜੇ ਮਾਰ ਕੇ ਆਪਣਾ ਬਹੁਤਾ ਚੰਗਾ ਜਸ ਫੈਲਾਇਆ। |
| ਮਾਰਯੋ ਹੈ ਮਲੇਛਨ ਕੌਂ[1] ਟਾਰਯੋ ਘੋਰ ਪੰਥ ਕੰਥ[2], | [1]ਦੁਸ਼ਟਾਂ ਨੂੰ। [2](ਕੰਥ) ਮਾਲਕ ਨੇ ਭਿਆਨਕ (ਪੰਥ) ਭੇਖਾਂ ਵੱਲੋਂ (ਟਾਰਯੋ) ਹਟਾ ਕੇ। |
| ਗੁਰੂ ਗ੍ਰੰਥ ਪੰਥ ਸੰਤ ਖਾਲਸਾ ਸਵਾਰਯੋ ਹੈ[1]। | [1]ਸਜਾਇਆ ਹੈ। |
| ਸਜਾਰਨ ਤੈ ਸ਼ੇਰ ਬ੍ਰਿਕ ਬੁਜੋ ਤੈ ਬਨਾਏ ਹੇਰ, | |
| ਕੀਏ ਹੈਂ ਕੁਲਿੰਗ ਬਾਜ ਬਿਦਿਤ ਨਿਹਾਰਯੋ ਹੈ[1]। | [1]ਦੇਖੋ (ਸਜਾਰਨ) ਗਿੱਦੜਾਂ ਤੋਂ ਸ਼ੇਰ ਤੇ (ਬੁਜੋ) ਬੱਕਰਿਆਂ ਤੋਂ (ਬ੍ਰਿਕ) ਬਘਿਆੜ ਬਣਾ ਦਿੱਤੇ, (ਕੁਲਿੰਗ) ਚਿੜਿਆਂ ਤੋਂ ਬਾਜ਼ ਕਰ ਦਿੱਤੇ (ਇਹ) ਪ੍ਰਗਟ ਹੀ ਦੇਖਿਆ ਹੈ। |
| ਪਾਰਯੋ ਹੈ ਯਤੀਮਨ ਕੋ ਗਾਰਯੋ ਹੈ ਗਨੀਮਨ ਕੋ, | |
| ਜਾਰਯੋ ਹੈ ਜੁਲੀਮਨ ਕੋ ਸਿੱਖਨ ਕੋ ਤਾਰਯੋ ਹੈ[1] ॥੮॥ | [1]ਯਤੀਮਾਂ ਨੂੰ ਪਾਲਿਆ ਹੈ, ਦੁਸ਼ਮਣਾਂ ਨੂੰ ਗਾਲਿਆ ਹੈ, ਜ਼ਾਲਮਾਂ ਨੂੰ ਸਾੜਿਆ ਹੈ, ਤੇ ਸਿੱਖਾਂ ਨੂੰ ਤਾਰਿਆ ਹੈ। |
| ਮੰਡਯੋ ਮਹੀ-ਮੰਡਲ ਮੈਂ ਖਾਲਸਾ ਅਖੰਡ ਪੰਥ, | |
| ਮਾਰਤੰਡ ਸੋਂ ਪ੍ਰਚੰਡ ਤੇਜ ਜਾਂ ਕੋ ਛਾਯੋ ਹੈ[1]। | [1]ਅਖੰਡ ਖ਼ਾਲਸਾ ਪੰਥ ਧਰਤੀ ਮੰਡਲ ਵਿੱਚ (ਮੰਡਯੋ) ਰਚਿਆ, ਜਿਸ ਦਾ (ਮਾਰਤੰਡ) ਸੂਰਜ ਨਾਲੋਂ ਵੀ (ਪ੍ਰਚੰਡ) ਬਹੁਤ ਤਿੱਖਾ ਤੇਜ ਫੈਲਿਆ ਹੈ। |
| ਘਾਯੋ ਅਲਵੱਤ ਹੈ ਚੁਕੱਤਨ ਕੁਮੱਤਨ ਕੋ, | |
| ਡਾਰ ਕੈ ਕੁਪੱਤਨ ਬਿਪੱਤ ਕੈ ਖਪਾਯੋ ਹੈ[1]। | [1]ਖੋਟੀ ਮੱਤ ਵਾਲੇ ਚੁਗੱਤਿਆਂ (ਮੁਗਲਾਂ) ਨੂੰ (ਅਲਵੱਤ) ਬਿਨਾਂ ਸੰਸੇ ਤੋਂ (ਘਾਯੋ) ਮਾਰਿਆ ਹੈ ਅਤੇ ਕੁਪੱਤਿਆਂ ਨੂੰ ਸੁੱਟ ਕੇ (ਬਿਪੱਤ) ਬੇ-ਇੱਜ਼ਤ ਕਰ ਕੇ ਨਾਸ਼ ਕੀਤਾ ਹੈ। |
| ਪਾਯੋ ਹੈ ਸੁਜਸ ਦੀਨ ਦੁਨੀ ਕੋ ਗਯਾਨ ਹਰਿ, | |
| ਬੈਰਿਨ ਕੋ ਮਾਰ ਕਾਲ ਧਾਰ ਮੈਂ ਬਹਾਯੋ ਹੈ[1]। | [1]ਗਿਆਨ ਸਿੰਘ (ਕਹਿੰਦਾ ਹੈ) ਕਿ ਲੋਕ-ਪ੍ਰਲੋਕ ਦਾ ਚੰਗਾ ਜਸ ਖੱਟਿਆ ਹੈ, ਵੈਰੀਆਂ ਨੂੰ ਮਾਰ ਕੇ ਕਾਲ ਦੀ ਧਾਰ ਵਿੱਚਰੋੜ੍ਹ ਦਿੱਤਾ ਹੈ। |
| ਆਯੋ ਹੈ ਨ ਸੋਊ ਫੇਰ ਕਬੀ ਕਾਲ ਫਾਂਸਿ ਬੀਚ, | |
| ਸ੍ਰੀ ਗੁਰੂ ਦਸਮੇਸ਼ ਏਸ਼[1] ਜਿਨ ਧਯਾਯੋ ਹੈ ॥੯॥ | [1]ਮਾਲਕ ਨੂੰ। |
| ਦਿੱਲੀ-ਪਤਿ ਪਾਤਿਸ਼ਾਹਿ ਪਾਤਕੀ[1] ਨੁਰੰਗ-ਜ਼ੇਬ, | [1]ਪਾਪੀ। |
| ਹਿੰਦੁਨ ਕੀ ਹੱਦ ਜੱਦ ਰੱਦ ਕਰਿ ਡਾਰਤੋ[1]। | [1]ਜਦੋਂ ਹਿੰਦੂਆਂ ਦੀ (ਹੱਦ) ਧਰਮ ਦੀ ਰੀਤ ਨੂੰ ਰੱਦ ਕਰ ਕੇ ਸੁੱਟਦਾ ਸੀ ਭਾਵ ਧਰਮ ਨਾਸ਼ ਕਰ ਰਿਹਾ ਸੀ। |

ਸਿਖਾ ਸੂਤ ਪੂਤ ਪੰਥ ਆਗਮ ਨਿਗਮ ਗ੍ਰੰਥ,
ਤੀਰਥ ਪੁਰਾਨ ਦੇਵ-ਥਾਨਨ ਉਪਾਰਤੋ[1]।

[1](ਸਿਖਾ) ਬੋਦੀ, (ਪੂਤ) ਪਵਿੱਤ੍ਰ (ਸੂਤ) ਜਨੇਊ ਤੇ (ਹਿੰਦੂ) ਪੰਥ (ਧਰਮ ਦੇ) ਗ੍ਰੰਥ (ਆਗਮ) ਸ਼ਾਸਤ੍ਰ (ਨਿਗਮ) ਵੇਦ ਤੇ ਪੁਰਾਣ ਅਤੇ ਦੇਵਤਿਆਂ ਦੇ ਅਸਥਾਨ ਤੀਰਥਾਂ ਨੂੰ ਪੁੱਟਦਾ ਸੀ ਭਾਵ ਬੇਅਦਬੀ ਕਰਦਾ ਸੀ।

ਟਾਰਤੋ ਮ੍ਰਯਾਦਿ ਆਦਿ ਜੇਤਿਕ ਜੁਗਾਦਿ ਬੀਚ,
ਨੀਚ ਨਿਜ ਮਜ਼ਬ ਮਲੇਛਨ ਬਿਥਾਰਤੋ[1]।

[1](ਆਦਿ ਜੁਗਾਦਿ) ਮੁੱਢੋਂ ਚਲੀ ਆ ਰਹੀ (ਹਿੰਦੂਆਂ ਦੀ ਧਾਰਮਿਕ) ਮਰਯਾਦਾ ਨੂੰ ਭੰਗ ਕਰਦਾ ਸੀ ਤੇ ਨੀਚ (ਔਰੰਗਾ) ਆਪਣੇ ਤੁਰਕ ਮਜ਼ਹਬ ਨੂੰ ਫੈਲਾਉਂਦਾ ਸੀ।

ਧਾਰਤੋ ਨ ਤੇਗ ਬੇਗ[1] ਜੌ ਪੈ ਸ੍ਰੀ ਗੁਬਿੰਦ ਸਿੰਘ,
ਦੇਗ ਤੇਗ ਹੂੰ ਕੋ ਧਨੀ ਪੰਥ ਨਾ ਪ੍ਰਚਾਰਤੋ[1] ॥੧੦॥

[1]ਛੇਤੀ।

[1]ਪ੍ਰਚਲਤ ਨਾ ਕਰਦੇ ਭਾਵ ਨਾ ਸਾਜਦੇ।

ਏ ਜੂ ਪੰਥ ਖਾਲਸਾ ! ਬਿਸਾਲਸਾ ਦਯਾਲ ਹੂਜੈ,
ਆਲਸਾ ਨ ਕੀਜੈ ਦੀਨ ਕੋ ਬਿਹਾਲਸਾ[1]।

[1]ਹੇ ਪੰਥ ਖ਼ਾਲਸਾ ਜੀ ! ਬਹੁਤ ਦਇਆਲੂ ਹੋਵੋ, ਗ਼ਰੀਬਾਂ ਨੂੰ (ਬਿਹਾਲਸਾ) ਦੁਖੀ ਦੇਖ ਕੇ (ਹੁਣ) ਆਲਸ ਨਾ ਕਰੋ।

ਕਾਲ ਸਾ ਕੁਕਰਮੀਆਂ ਕੋ ਪਾਲਸਾ ਸੁਧਰਮੀਆ ਕੋ,
ਮਰਮੀਆਂ ਕੋ ਢਾਲਸਾ ਗਨੀਮਨ ਕੋ ਗਾਲਸਾ[1]।

[1]ਤੂੰ ਕੁਕਰਮੀਆਂ ਨੂੰ ਕਾਲ ਵਰਗਾ ਹੈਂ, ਚੰਗੇ ਧਰਮੀਆਂ ਨੂੰ ਪਾਲਣ ਵਾਲਾ ਹੈਂ, (ਮਰਮੀਆਂ) ਮਿੱਤ੍ਰਾਂ ਦੀ ਢਾਲ ਵਾਂਗਰੱਖਿਆ ਕਰਨ ਵਾਲਾ ਅਤੇ (ਗਨੀਮਨ) ਦੁਸ਼ਮਣਾਂ ਨੂੰ ਗਾਲ੍ਹਣ ਵਾਲਾ ਹੈਂ।

ਚਾਲਸਾ ਅਨੂਪ ਚਾਲ ਸਾਲਸਾ ਹੈਂ ਸੱਤ੍ਰਨ ਕੋ,
ਲਾਲਸਾ ਪੁਰੱਯਾ ਗਜਾਨ ਹਰੀ ਕੀ ਉਤਾਲਸਾ[1]।

[1]ਹੇ ਖ਼ਾਲਸਾ ਪੰਥ (ਤੂੰ) ਸੁੰਦਰ ਚਾਲ ਚਲਦਾ ਹੈਂ, ਵੈਰੀਆਂ ਨੂੰ ਸੱਲ (ਦੁੱਖ) ਦੇਂਦਾ ਹੈਂ, ਗਿਆਨ ਸਿੰਘ ਦੀ ਛੇਤੀ ਇੱਛਾ ਪੂਰੀ ਕਰਨ ਵਾਲਾ ਹੈਂ।

ਬਾਲਸਾ ਅਕਾਲ ਕੋ ਖੁਸ਼ਾਲਸਾ ਕਮਾਲ ਕੋ,
ਉਜਾਲਸਾ ਜਮਾਲ ਕੋ ਸਰਨ ਪ੍ਰਨ ਪਾਲਸਾ[1] ॥੧੧॥

[1]ਅਕਾਲ ਦਾ ਸੁਪੁੱਤ੍ਰ ਹੈਂ, (ਕਮਾਲ ਕੋ) ਪੂਰਨ ਖੁਸ਼ਹਾਲ ਹੈਂ। (ਜਮਾਲਸਾ) ਦੈਵੀ ਗੁਣਾਂ ਦਾ (ਉਜਾਲਸਾ) ਪ੍ਰਕਾਸ਼ ਕਰਨ ਵਾਲਾ ਹੈਂ, ਸ਼ਰਣ (ਪਿਆਂ ਦੀ ਰੱਖਿਆ ਕਰਨ ਦੇ) ਪ੍ਰਣ ਨੂੰ ਪਾਲਣ ਵਾਲਾ ਹੈਂ।

ਜਾਂ ਕੀ ਪਾਰਜਾਤ ਸੀ ਛਬੀਲੀ ਛਬਿ ਆਗੈ, ਔਰ
ਪੰਥ ਐਸ ਲਾਗੈਂ, ਜਜੋਂ ਕਰੀਰ ਜਾਂਡ ਫਾਲਸਾ[1]।

[1]ਜਿਸ (ਖ਼ਾਲਸਾ ਪੰਥ) ਦੀ (ਪਾਰਜਾਤ) ਕਲਪ ਬ੍ਰਿਛ ਵਰਗੀ ਸੁੰਦਰ ਸ਼ੋਭਾ ਅੱਗੇ ਹੋਰ ਪੰਥ ਐਉਂ ਲੱਗਦੇ ਹਨ ਜਿਵੇਂ ਕਰੀਰ, ਜੰਡ ਤੇ ਫਾਲਸੇ (ਦੇ ਦਰੱਖਤ ਹੁੰਦੇ ਹਨ)।

ਔਰ ਪੰਥ ਪਾਹਨ ਪਰੇਵਾ ਸੇ ਅਨੰਤ ਭਾਂਤਿ,
ਪੰਥ ਗੁਰੂ ਖ਼ਾਲਸਾ ਹੈ ਪਾਰਸ ਮਰਾਲਸਾ[1]।

[1]ਹੋਰ ਅਨੇਕ ਤਰ੍ਹਾਂ ਦੇ ਮਜ਼ਹਬ, ਪੱਥਰਾਂ ਤੇ (ਪਰੇਵਾ) ਪੰਛੀਆਂ ਵਰਗੇ ਹਨ ਪਰ ਗੁਰੂ ਖ਼ਾਲਸਾ ਪੰਥ ਪਾਰਸ ਤੇ ਹੰਸ ਵਰਗਾ ਹੈ।

ਦਾਰਦੀ ਦੁਖਾਰੋ ਦੀਨ ਆਵੈ ਜੋ ਸ਼ਰਨ ਚੀਨ,
ਤਾਹੂੰ ਕੀ ਛਿਨੇਕ ਮਾਂਹਿ ਪੂਰੈ ਪੁੰਜ ਲਾਲਸਾ[1]।

[1]ਦਲਿਦ੍ਰੀ, ਦੁਖੀ ਤੇ ਗ਼ਰੀਬ ਜੋ ਵੀ (ਰੱਖਿਅਕ) ਜਾਣ ਕੇ ਸ਼ਰਨ ਆਉਂਦਾ ਹੈ ਉਹਨਾਂ ਦੀਆਂ ਇਕ ਛਿਨ ਵਿੱਚ (ਪੁੰਜ) ਸਾਰੀਆਂ ਇੱਛਾਂ ਪੂਰੀਆਂ ਕਰ ਦੇਂਦਾ ਹੈ।

ਪਾਲਸਾ ਹਿੰਦਾਨ ਕੋ ਹੈ ਗਾਲਸਾ ਤੁਕਾਨ ਕੋ,
ਉਜਾਲਸਾ ਜਹਾਨ ਕੋ ਜਮਾਲਸਾ ਅਕਾਲਸਾ[1] ॥੧੨॥

[1]ਹਿੰਦੂਆਂ ਨੂੰ ਪਾਲਦਾ ਹੈ, ਤੁਰਕਾਂ ਨੂੰ ਗਾਲ੍ਹਦਾ ਹੈ, ਸੰਸਾਰ ਨੂੰ ਚਾਨਣ ਦੇਣ ਵਾਲਾ ਹੈ ਤੇ ਅਕਾਲ ਪੁਰਖ ਵਰਗੇ (ਜਮਾਲਸਾ) ਗੁਣਾਂ ਵਾਲਾ ਹੈ।

ਛਾਜਤ ਛਬੀਲੇ ਛੈਲ ਛਿਹੂੰ ਰਿਤੁ ਛੋਭ ਛਕੇ,
ਛੁੰਗ ਛਬਿ ਛੱਤ੍ਰੀ ਛਿਨੱਯਾ ਛਿਤ ਛੱਤ੍ਰ ਕੇ[1]।

[1](ਛਬੀਲੇ) ਸੁੰਦਰ (ਛੈਲ) ਜਵਾਨ (ਛੋਭ ਛਕੇ) ਗ਼ੁੱਸੇ ਨਾਲ ਭਰੇ (ਛਿਹੂੰ

ਰਿਤੁ) ਛੇਆਂਰੁੱਤਾਂ ਵਿੱਚ ਹੀ (ਛਾਜਤ) ਫਬਦੇ ਹਨ ਅਤੇ (ਛਿਤ) ਧਰਤੀ ਦੇ (ਛੁੰਗ) ਸਮੂੰਹ ਛੱਤ੍ਰੀਆਂ ਦੀ (ਛਬਿ) ਸ਼ੋਭਾ ਤੇ ਛਤ੍ਰਾਂ ਨੂੰ (ਛਿਨੱਯਾ) ਖੋਹਣ ਵਾਲੇ ਹਨ।

ਬਾਂਕੁਰੇ ਬਨੈਤ ਬੀਰ ਬਲੀ ਜਵਾਂ-ਮ੍ਰਦ ਧੀਰ,
ਮੀਰ ਸੇ ਸਰੀਰ ਹੈਂ ਧਰੱਯਾ ਧੀਰ ਅੱਤ੍ਰ ਕੇ[1]।

[1](ਧੀਰ) ਧੀਰਜ ਵਾਲੇ, ਬਲੀ (ਬੀਰ) ਬਹਾਦਰ (ਜਵਾਂ ਮਰਦ) ਸੂਰਮੇਂ (ਬਾਂਕਰੇ) ਸੁੰਦਰ (ਬਨੈਤ) ਬਣੇ ਹੋਏ ਹਨ, (ਮੀਰ ਸੇ) ਬਾਦਸ਼ਾਹਾਂ ਵਰਗੇ ਸਰੀਰ ਹਨ ਅਤੇ ਧੀਰਜ ਤੇ (ਅੱਤ੍ਰ) ਸ਼ਸਤ੍ਰਾਂ ਦੇ ਧਾਰਨ ਵਾਲੇ ਹਨ।

ਭੂਪਨ ਕੇ ਭੂਪ ਹੈਂ ਅਨੂਪ ਰੂਪ ਦੇਵਨ ਸੇ,
ਜਾਪ ਕੇ ਜਪੱਯਾ ਹੈਂ ਕਟੱਯਾ ਜਮ-ਪੱਤ੍ਰ ਕੇ[1]।

[1]ਰਾਜਿਆਂ ਦੇ ਰਾਜੇ ਤੇ ਦੇਵਤਿਆਂ ਵਰਗੇ ਸੁੰਦਰ ਰੂਪ ਵਾਲੇ ਹਨ, ਜਾਪ ਦੇ ਜਪਾਉਣ ਵਾਲੇ ਤੇ ਜਮਾਂ ਦੀ (ਪੱਤ੍ਰ) ਚਿੱਠੀ ਪਾੜਨ ਵਾਲੇ ਹਨ।

ਗਾਹਕ ਗੁਨੀਨ ਕੇ ਨਿਰ-ਵਾਹਕ ਸੰਗੀਨ ਕੇ ਹੈਂ,
ਚਾਹਕ ਮੁਨੀਨ ਕੇ ਹੈਂ ਦਾਹਕ ਕੁਸੱਤ੍ਰ ਕੇ[1] ॥ ੧੩ ॥

[1]ਗੁਣੀਆਂ ਦੇ (ਗਾਹਕ) ਕਦਰਦਾਨ ਤੇ (ਸੰਗੀਨ) ਸਾਥੀਆਂ ਦੇ ਨਾਲ ਚੰਗਾ ਨਿਰਬਾਹ ਕਰਨ ਵਾਲੇ ਹਨ, (ਮੁਨੀਨ) ਸੰਤਾਂ ਨੂੰ (ਚਾਹਕ) ਚਾਹੁਣ ਵਾਲੇ ਤੇ (ਕੁਸੱਤ੍ਰ) ਖੋਟੇ ਵੈਰੀਆਂ ਨੂੰ (ਦਾਹਕ) ਸਾੜਨ ਵਾਲੇ ਹਨ।

ਦਾਨੀ ਭੂਮਿ ਹੇਮ ਕੇ ਕਰੱਯਾ ਛੇਮ ਨੇਮ ਕੇ,
ਗਹੱਯਾ ਗੁਨ ਪ੍ਰੇਮ ਕੇ ਜਪੱਯਾ ਈਸ ਜਾਪ ਕੇ[1]।

[1](ਭੂਮਿ) ਧਰਤੀ ਤੇ (ਹੇਮ) ਸੋਨੇ ਦੇ ਦਾਨੀ ਹਨ (ਛੇਮ) ਰੱਖਿਆ ਤੇ ਨਿਤਨੇਮ ਕਰਨ ਵਾਲੇ, ਗੁਣਾਂ ਤੇ ਪ੍ਰੇਮ ਦੇ (ਗਹੱਯਾ) ਗ੍ਰਹਣ ਕਰਨ ਵਾਲੇ, (ਈਸ) ਵਾਹਿਗੁਰੂ ਦਾ ਜਾਪ ਜਪਾਉਣ ਵਾਲੇ ਹਨ।

ਦੀਨ ਕੇ ਬਚੱਯਾ ਖੈਰ ਖੂਬੀ ਕੇ ਦਿਵੱਯਾ,
ਜ਼ੇਬ ਜੋਤਿ ਕੇ ਧਰੱਯਾ ਔ ਬਢੱਯਾ ਅਰਿ ਤਾਪ ਕੇ[1]।

[1]ਗ਼ਰੀਬਾਂ ਨੂੰ ਬਚਾਉਣ ਵਾਲੇ, (ਖੈਰ) ਸ਼ਾਂਤੀ ਤੇ (ਖੂਬੀ) ਚੰਗਿਆਈ ਦੇ ਦਾਤੇ ਹਨ, ਸ਼ੋਭਾ ਤੇ (ਜੋਤਿ) ਤੇਜ ਦੇ ਧਾਰਨ ਵਾਲੇ ਹਨ ਅਤੇ ਦੁਸ਼ਮਣਾਂ ਦੇ (ਤਾਪ) ਦੁੱਖਾਂ ਨੂੰ ਵਧਾਉਣ ਵਾਲੇ ਹਨ।

ਜੰਗ ਕੇ ਮਚੱਯਾ ਰਾਗ ਰੰਗ ਕੇ ਗਹੱਯਾ,
ਭੂਰ ਭੰਗ ਕੇ ਛਕੱਯਾ ਔ ਮਿਟੱਯਾ ਤੀਨ ਤਾਪ ਕੇ[1]।

[1]ਜੰਗ ਕਰਨ ਵਾਲੇ, ਰਾਗ ਤੇ (ਰੰਗ) ਅਨੰਦ ਦੇ ਗ੍ਰਹਿਣ ਕਰਨ ਵਾਲੇ, ਬਹੁਤੀ ਭੰਗ ਦੇ ਛਕਣ ਵਾਲੇ ਅਤੇ ਤਿੰਨਾਂ ਤਾਪਾਂ (ਆਧੀ, ਬਿਆਧੀ ਤੇ ਉਪਾਧੀ) ਦੇ ਮੇਟਣ ਵਾਲੇ ਹਨ।

ਕੇਸ ਕੇ ਰਖੱਯਾ ਸਿੰਘ ਨਾਮ ਕੇ ਧਰੱਯਾ,
ਜਪ ਜਾਪ ਕੇ ਜਪੱਯਾ ਔ ਗਹੱਯਾ ਗਜਾਨ ਆਪ ਕੇ[1] ॥ ੧੪ ॥

[1]ਆਪ ਜਪਣ ਵਾਲੇ ਤੇ ਹੋਰਨਾਂ ਨੂੰ ਜਾਪ ਜਪਾਉਣ ਵਾਲੇ ਅਤੇ ਆਪਣੇ ਆਪ ਸਰੂਪ ਦਾ ਗਿਆਨ ਗ੍ਰਹਿਣ ਕਰਨ ਵਾਲੇ ਹਨ।

ਪਾਪੀ ਸਾਂਪ ਪੁੰਜ ਪੈ ਕਲਾਪੀ ਹੈਂ ਅਮਾਪੀ ਤੇਜ,
ਖਾਪੀ ਖਲ ਖੂਹਨੀ ਖਜਾਲ ਹੀ ਮੈਂ ਖੂਪ ਹੈਂ[1]।

[1](ਪੁੰਜ) ਸਾਰੇ ਪਾਪੀਆਂ ਰੂਪ ਸੱਪਾਂ ਉਪਰ (ਅਮਾਪੀ) ਬਹੁਤੇ ਤੇਜ ਵਾਲੇ (ਕਲਾਪੀ) ਮੋਰਾਂ ਵਾਂਗ ਹਨ, ਮੂਰਖਾਂ ਦੀਆਂ ਖੂਹਣੀਆਂ ਖਪਾਉਣ ਵਾਲੇ ਅਤੇ ਖ਼ਿਆਲਾਂ ਵਿੱਚ (ਖੂਪ) ਚੰਗੇ ਹਨ।

ਚਾਂਪੀ ਭੂਮਿ ਕੰਤ ਕੇ ਮਿਲਾਪੀ ਸਾਧੁ ਸੰਤ ਕੇ,
ਸਿਞਾਪੀ ਹੈਂ ਅਨੰਤ ਕੇ ਸੁ ਆਪੀ ਆਪ ਰੂਪ ਹੈਂ[1]।

[1]ਧਰਤੀ ਦੇਰਾਜਿਆਂ ਨੂੰ (ਚਾਂਪੀ) ਦਬਾਉਣ ਵਾਲੇ ਤੇ ਸਾਧਾਂ ਸੰਤਾਂ ਦੇ ਮਿਲਾਪੀ ਹਨ, (ਅਨੰਤ) ਅਕਾਲ ਦੇ ਪਛਾਨਣ ਵਾਲੇ ਤੇ ਆਪਣਾ ਰੂਪ ਉਹ ਆਪ ਹੀ ਹਨ, ਭਾਵ ਉਹਨਾਂ ਵਰਗਾ ਹੋਰ ਦੂਸਰਾ ਕੋਈ ਨਹੀਂ।

ਗਜਾਨੀ ਮਿਥਲੇਸ਼ ਸੇ ਮਹੇਸ਼ ਸੇ ਹੈਂ ਧਜਾਨੀ ਬੀਰ,
ਦਾਨੀ ਹੈਂ ਰਮੇਸ਼ ਸੇ, ਰਤੇਸ਼ ਸੇ ਸਰੂਪ ਹੈਂ[1]।

[1](ਮਿਥਲੇਸ਼) ਜਨਕ ਵਰਗੇ ਗਿਆਨੀ ਹਨ, (ਮਹੇਸ਼) ਸ਼ਿਵ ਵਰਗੇ ਧਿਆਨੀ ਹਨ, (ਰਮੇਸ਼) ਵਿਸ਼ਨੂੰ ਵਰਗੇ ਬਹਾਦਰ ਤੇ ਦਾਨੀ ਹਨ, (ਰਤੇਸ਼) ਕਾਮਦੇਵ ਵਰਗੇ ਸੁੰਦਰ ਸਰੂਪ ਵਾਲੇ ਹਨ।

ਸਿੰਘ ਮਹਾਂਰਾਜ ਕੇ ਦਿਵੱਯਾ ਸੁਖ ਸਾਜ ਕੇ,
ਭੁਗੱਯਾ ਧਰ ਰਾਜ ਕੇ ਸੁ ਭੂਪਨ ਕੇ ਭੂਪ ਹੈਂ[1] ॥ ੧੫ ॥

[1]ਗੁਰੂ ਮਹਾਰਾਜ ਦੇ ਸਿੰਘ, ਸੁਖਾਂ ਦੇ ਸਾਮਾਨ ਦੇਣ ਵਾਲੇ, ਧਰਤੀ ਦਾ ਰਾਜ ਭੋਗਾਣ ਵਾਲੇ ਤੇ ਰਾਜਿਆਂ ਦੇ ਰਾਜੇ ਹਨ।

ਓਜ ਕੇ ਅਗਾਰ ਸਮ ਭੋਜ ਕੇ ਉਦਾਰ,
ਚੋਜ ਮੌਜ ਕੇ ਕਿਦਾਰ ਖੋਜ ਬੈਰਿਨ ਮਿਟਾਨ ਕੇ[1]।

[1](ਓਜ) ਬਲ ਦੇ (ਅਗਾਰ) ਘਰ ਤੇ ਭੋਜਰਾਜੇ ਵਰਗੇ (ਉਦਾਰ) ਦਾਤੇ (ਚੋਜ) ਕੌਤਕ ਤੇ (ਮੌਜ) ਅਨੰਦ ਦੇ ਖੇਤ ਹਨ ਅਤੇ ਵੈਰੀਆਂ ਦਾ ਖੁਰਾ ਖੋਜ ਭਾਵ ਨਿਸ਼ਾਨ ਮਿਟਾਉਣ ਵਾਲੇ ਹਨ।

ਸਾਮ ਕੇ ਰਖੱਯਾ ਪਰ ਬਾਂਮ ਕੇ ਤਜੱਯਾ,
ਸੁਭ ਕਾਮ ਕੇ ਕਰੱਯਾ ਔ ਦਿਵੱਯਾ ਦੀਹ ਦਾਨ ਕੇ[1]।

[1]ਸ਼ਰਨ ਆਇਆਂ ਦੀ ਰੱਖਿਆ ਕਰਨ ਵਾਲੇ, ਪਰ ਇਸਤ੍ਰੀ ਦੇ ਤਿਆਗੀ, ਚੰਗੇ ਕੰਮਾਂ ਦੇ ਕਰਨ ਵਾਲੇ ਅਤੇ (ਦੀਹ) ਬਹੁਤੇ ਦਾਨ ਦੇ ਦੇਣ ਵਾਲੇ ਹਨ।

ਭਾਵਨਾ ਮਦਾਰੁ ਦੇਗ ਤੇਗ ਕੇ ਅਧਾਰ,
ਦੈਵੀ ਗੁਨੋ ਕੇ ਭੰਡਾਰ ਹੈਂ ਖਿਲਾਰਿ ਮਾਲ ਜਾਨ ਕੇ[1]।

[1](ਭਾਵਨਾ) ਇੱਛਾ ਪੂਰੀਆਂ ਕਰਨ ਲਈ (ਮਦਾਰੁ) ਕਲਪ ਬ੍ਰਿਛ ਹਨ, (ਦੇਗ਼) ਲੰਗਰ ਤੇ ਤਲਵਾਰ ਦੇ ਆਸਰੇ ਭਾਵ ਧਨੀ ਹਨ, (ਸਤ ਸੰਤੋਖ ਆਦਿ) ਦੈਵੀ ਗੁਣਾਂ ਦੇ ਖਜ਼ਾਨੇ ਹਨ, ਮਾਲ ਤੇ ਜਾਨ ਤੋਂ ਖੇਡ ਜਾਣ ਵਾਲੇ ਭਾਵ ਜਾਨ ਤੇ ਮਾਲ ਨੂੰ ਕੁਰਬਾਨ ਕਰਨ ਵਾਲੇ ਹਨ।

ਗਹੱਯਾ ਬ੍ਰਹਮ ਗਜਾਨ ਕੇ ਜਪੱਯਾ ਰਾਮ ਨਾਮ ਕੇ,
ਦਲੱਯਾ ਤੁਰਕਾਨ ਕੇ ਬਚੱਯਾ ਹਿੰਦੁਵਾਨ ਕੇ[1] ॥ ੧੬ ॥

[1]ਬ੍ਰਹਮ ਗਿਆਨ ਦੇ ਗ੍ਰਹਿਣ ਕਰਨ ਵਾਲੇ, ਵਾਹਿਗੁਰੂ ਨਾਮ ਦੇ ਜਪਾਉਣ ਵਾਲੇ, ਤੁਰਕਾਂ ਨੂੰ ਦਲਣ ਵਾਲੇ, ਤੇ ਹਿੰਦੂਆਂ ਨੂੰ ਬਚਾਉਣ ਵਾਲੇ ਹਨ।

ਗਾਢੇ ਜੰਗ ਵੀਚ ਸਿੰਘ ਆਢੇ ਆਇਂ ਬੈਰਿਨ ਕੇ,
ਕਾਢੈਂ ਸ਼ਮਸ਼ੇਰੈਂ ਸਮ ਸ਼ੇਰੈਂ ਜੌ ਭਬੱਕ ਕੈ[1]।

[1]ਤਕੜੇ ਜੰਗ ਵਿੱਚ (ਜੇ ਕਦੀ) ਸਿੰਘ ਵੈਰੀਆਂ ਦੇ (ਆਢੇ) ਅੜਿੱਕੇ ਵਿੱਚ ਆ ਜਾਣ ਤਾਂ ਸ਼ੇਰਾਂ ਵਾਂਗ ਭਬਕ ਮਾਰ ਕੇ (ਗੱਜ ਕੇ) ਤਲਵਾਰਾਂ ਕੱਢ ਲੈਂਦੇ ਹਨ।

ਕੇਸ ਹੋਤ ਠਾਢੇ ਚਾਢੇ ਭੌਹੈਂ ਕੇ ਰਿਸੌਹੈਂ ਨੈਨ,
ਸੈਨ ਐਨ ਦੁੱਜਨ ਕੋ ਦਲ ਹੈਂ ਦਬੱਕ ਕੈ[1]।

[1](ਸਿੰਘਾਂ ਦੇ) (ਕੇਸ) ਰੋਮ ਖੜੇ ਹੋ ਜਾਂਦੇ ਹਨ, ਗੁੱਸੇ ਵਾਲੇ ਨੇਤ੍ਰਾਂ ਦੇ ਭਰਵੱਟੇ ਚੜ੍ਹ ਜਾਂਦੇ ਹਨ, ਦੁਸ਼ਮਣਾਂ ਦੀ ਫੌਜ ਨੂੰ ਚੰਗੀ ਤਰ੍ਹਾਂ ਦਬਾ ਕੇ ਦਲ ਦਿੰਦੇ ਹਨ।

ਬੈਰੀ ਬਲਵੰਡਨ ਕੇ ਝੁੰਡਨ ਕੇ ਝੁੰਡ ਖੰਡ
ਰੁੰਡ ਮੁੰਡ ਧਰਾ ਪੈ ਬਖੇਰਤ ਹਬੱਕ ਕੈ[1]।

[1](ਹਬੱਕ ਕੈ) ਹੱਲਾ ਮਾਰ ਕੇ ਬਲਵਾਨ ਵੈਰੀਆਂ ਦੇ ਟੋਲਿਆਂ ਦੇ ਟੋਲੇ ਟੁਕੜੇ ਕਰ ਕੇ ਧੜਾਂ ਤੇ ਸਿਰਾਂ ਨੂੰ ਧਰਤੀ ਤੇ ਖਿੰਡਾ ਦੇਂਦੇ ਹਨ।

ਮਾਰਤੇ ਹੈਂ ਸ਼ੇਰਨ ਜਯੋਂ ਫਾਰਤੇ ਬਘੇਰਨ ਜਯੋਂ,
ਬੈਰਿਨ ਬਟੇਰਨ ਕੌ ਬਾਜ ਜਯੋਂ ਝਪੱਕ ਕੈ[1] ॥ ੧੭ ॥

[1]ਸ਼ੇਰਾਂ ਵਾਂਗ ਮਾਰਦੇ ਹਨ, ਬਘਿਆੜਾਂ ਵਾਂਗ ਪਾੜਦੇ ਹਨ, ਵੈਰੀਆਂ ਰੂਪ ਬਟੇਰਿਆਂ ਨੂੰ ਬਾਜਾਂ ਵਾਂਗ (ਝਪੱਕ ਕੈ) ਝਪਟ ਮਾਰ ਕੇ (ਮਾਰ ਦੇਂਦੇ ਹਨ)।

ਪਾਲੀ ਹਿੰਦੁ ਹੱਦ ਮੱਦ ਧਰਮ ਕੀ ਬਿਹੱਦ ਜਿਨੈ,
ਗਾਲੀ ਜੱਦ ਦੁੱਜਨ ਕੀ ਰੱਦ ਕਰ ਡਾਲੀ ਹੈ[1]।

[1]ਜਿਨ੍ਹਾਂ ਸਿੰਘਾਂ ਨੇ (ਮੱਦ) ਮਸਤ ਹੋ ਕੇ ਹਿੰਦੂ ਧਰਮ ਦੀ (ਹੱਦ) ਰੀਤੀ ਦੀ ਬਹੁਤੀ ਪਾਲਣਾ ਕੀਤੀ ਹੈ, ਅਤੇ ਦੁਸ਼ਮਣਾਂ ਦੀ ਵੰਸ਼ ਗਾਲ੍ਹ ਕੇ ਰੱਦ ਕਰ ਸੁੱਟੀ ਹੈ।

ਜਾਲੀ ਮੋਹਿ ਜਾਲੀ ਕਾਮ ਕੋਹ ਕੀ ਪ੍ਰਨਾਲੀ ਜਾਂਹਿ,
ਝਾਲੀ ਹੈ ਬਿਸਾਲ ਝਾਲ ਘਾਲ ਭੂਰ ਘਾਲੀ ਹੈ[1]।

[1]ਜਿਨ੍ਹਾਂ (ਸਿੰਘਾਂ) ਨੇ ਮੋਹ ਦੀ ਜਾਲੀ ਤੇ ਕਾਮ ਕ੍ਰੋਧ ਦੀ (ਪ੍ਰਨਾਲੀ) ਪੀੜ੍ਹੀ (ਵੰਸ਼ ਦੀ ਪਰੰਪਰਾ) (ਜਾਲੀ) ਸਾੜ ਦਿੱਤੀ ਹੈ, ਬੜੀ ਕਸਵੱਟੀ ਸਹਾਰੀ ਹੈ ਅਤੇ ਬਹੁਤੀ ਕਮਾਈ ਕੀਤੀ ਹੈ।

ਮਾਲੀ ਹੈਂ ਸੁ ਧ੍ਰਮ ਕੇ ਸੁਕ੍ਰਮ ਕੇ ਸੰਭਾਲੀ ਸਦਾ,

ਗਜਾਨ ਸਿੰਘ ਪਾਲੀ ਸ੍ਰਣ ਪ੍ਰਣ ਕੇ ਬਿਸਾਲੀ ਹੈ[1]।

[1]ਚੰਗੇ ਧਰਮ ਦੇ ਮਾਲੀ ਹਨ, ਸ੍ਰੇਸ਼ਟ ਕਰਮਾਂ ਦੀ ਸਦਾ ਸੰਭਾਲ ਕਰਨ ਵਾਲੇ ਹਨ, ਗਿਆਨ ਸਿੰਘ (ਕਹਿੰਦਾ ਹੈ) ਕਿ ਸ਼ਰਨ ਆਇਆਂ ਦੀ (ਸਹਾਇਤਾ ਲਈ ਕੀਤੇ ਹੋਏ ਆਪਣੇ) ਪ੍ਰਣ ਦੀ ਬਹੁਤੀ ਪਾਲਣਾ ਕਰਨ ਵਾਲੇ ਹਨ।

ਚਾਲੀ ਹੈ ਨਿਰਾਲੀ ਚਾਲ ਟਾਲੀ ਹੈ ਕੁਚਾਲੀ ਜਾਂਹਿ,
ਦੇਗ ਤੇਗ ਵਾਲੀ ਪੰਥ ਖਾਲਸਾ ਅਕਾਲੀ ਹੈ[1] ॥੧੮॥

[1]ਜਿਨ੍ਹਾਂ (ਸਿੰਘਾਂ ਨੇ) (ਗੁਰਮਤਿ ਦੀ) ਅਣੋਖੀ ਚਾਲ ਚਲਾਈ ਹੈ, ਅਤੇ (ਮਨਮਤਿ ਦੀ) ਖੋਟੀ ਚਾਲ ਮੇਟ ਦਿੱਤੀ ਹੈ, ਲੰਗਰ ਤੇ ਤਲਵਾਰ ਦਾ ਮਾਲਕ (ਧਨੀ) ਐਸਾ ਖ਼ਾਲਸ ਪੰਥ ਅਕਾਲੀ (ਇਕ ਅਕਾਲ ਦਾ ਉਪਾਸ਼ਕ) ਹੈ।

ਆਜਿਜ਼ ਨਿਵਾਜ ਹੈਂ, ਗਦੀਮਨ ਗੁਦਾਜ ਹੈਂ,
ਕਿ ਤਾਜ ਹੈਂ ਦੁਨੀਨ ਕੇ, ਯਤੀਮਨ ਕੇ ਪਾਲ ਕੇ[1]।

[1](ਸਿੰਘ) ਗ਼ਰੀਬਾਂ ਨੂੰ ਵਡਿਆਉਣ ਵਾਲੇ ਹਨ, (ਗਨੀਮਨ) ਵੈਰੀਆਂ ਨੂੰ (ਗੁਦਾਜ) ਗਾਲ੍ਹਣ ਵਾਲੇ ਹਨ, ਦੁਨੀਆਂ ਦੇ (ਤਾਜ) ਮੁਕਟ (ਬਾਦਸ਼ਾਹ ਦੇ ਸਿਰ ਦਾ ਗਹਿਣਾ) ਹਨ, ਯਤੀਮਾਂ ਦੀ ਪਾਲਣਾ ਕਰਨ ਵਾਲੇ ਹਨ।

ਆਜ਼ਮ ਅਜ਼ੀਮ ਹੈਂ ਫਹੀਮ ਹੈਂ ਕਰੀਮ ਧੀਮ,
ਰਾਜਕ ਰਹੀਮ ਬੀਮ ਸੱਤ੍ਰਨ ਕੇ ਸਾਲ ਕੇ[1]।

[1](ਸਿੰਘ) ਵੱਡਿਆਂ ਤੋਂ ਵੱਡੇ, (ਫਹੀਮ) ਅਕਲ ਵਾਲੇ, (ਕਰੀਮ) ਬਖਸ਼ਸ਼ ਕਰਨ ਵਾਲੇ ਤੇ (ਧੀਮ) ਧੀਰਜ ਵਾਲੇ ਹਨ, ਰੋਜ਼ੀ ਦੇਣ ਵਾਲੇ, (ਰਹੀਮ) ਤਰਸ ਕਰਨ ਵਾਲੇ, ਵੈਰੀਆਂ ਨੂੰ (ਬੀਮ) ਭਿਆਨਕ (ਸਾਲ ਕੇ) ਦੁਖ ਦੇਣ ਵਾਲੇ ਹਨ।

ਆਲਮ ਅਮੀਰ ਪਾਕ ਰੌਸ਼ਨ ਜਮੀਰ ਪੀਰ,
ਕਰਮ ਕਬੀਰ ਦਸਤਗੀਰ ਹੈਂ ਕਮਾਲ ਕੇ[1]।

[1](ਆਲਮ) ਇਲਮ ਵਾਲੇ, (ਅਮੀਰ) ਬਾਦਸ਼ਾਹ, (ਪਾਕ) ਪਵਿੱਤ੍ਰ, (ਰੌਸ਼ਨ ਜ਼ਮੀਰ) ਪ੍ਰਕਾਸ਼ ਬੁਧੀ ਵਾਲੇ, (ਪੀਰ) ਪੂਜਨੀਕ, (ਕਰਮ ਕਬੀਰ) ਵੱਡੇ ਕੰਮ ਕਰਨ ਵਾਲੇ (ਗ਼ਰੀਬਾਂ ਦੇ) (ਕਮਾਲ ਕੇ) ਬਹੁਤੇ (ਦਸਤਗੀਰ) (ਹੱਥ ਪਕੜਨ ਵਾਲੇ) ਮਦਦਗਾਰ ਹਨ।

ਫਾਜ਼ਲ ਫਲੱਯਤ ਸ਼ਰੱਯਤ ਜ਼ਹੀਰ ਬੀਰ,
ਪੇਖੀਏ ਪ੍ਰਤੱਖ ਸਿੰਘ ਬਾਲਕੇ ਅਕਾਲ ਕੇ[1] ॥੧੯॥

[1](ਫ਼ਾਜ਼ਲ) ਵਿਦਵਾਨ, (ਫਲੱਯਤ ਸ਼ਰੱਯਤ) ਧਰਮ ਦੇਰਸਤੇ ਦੇ (ਜ਼ਹੀਰ) ਸਫਲ ਵਕਤੇ ਤੇ ਸੂਰਮੇਂ ਹਨ, ਪ੍ਰਤੱਖ ਹੀ ਦੇਖੀਦੇ ਹਨ ਕਿ ਇਹ ਸਿੰਘ ਅਕਾਲ ਦੇ ਸਪੁੱਤ੍ਰ ਹਨ।

ਜਾਂ ਕੀ ਤੇਗ ਹਿੰਮਤ ਕੀ ਕਿੰਮਤ ਬਖਾਨੈ ਕੌਨ,
ਸਿੰਮਤ ਸਭੀ ਮੈਂ ਸਾਫ ਸੁਜਸ ਬਿਥਾਰਾ ਹੈ[1]।

[1]ਜਿਨ੍ਹਾਂ (ਸਿੰਘਾਂ) ਦੀ ਤਲਵਾਰ ਤੇ ਹਿੰਮਤ ਦੀ (ਕਿੰਮਤ) ਕੀਮਤ ਕੌਣ ਕਹਿ ਸਕਦਾ ਹੈ, ਸਾਰੀਆਂ (ਸਿੰਮਤ) ਦਿਸ਼ਾਂ ਵਿੱਚ ਸਾਫ਼ ਤੇ ਚੰਗਾ ਜਸ ਫੈਲਾਇਆ ਹੈ।

ਗਾਰਾ ਹੈ ਮਹੀਪਤ ਮਲੇਛ ਤੇਜ ਤੁਰਕਨ ਕੋ,
ਪਾਰਾ ਹਿੰਦੁ ਧ੍ਰੰਮ ਔ ਅਧ੍ਰੰਮ ਕੋ ਬਿਦਾਰਾ ਹੈ[1]।

[1]ਮਲੇਛ ਤੁਰਕਾਂ ਦੇਰਾਜਿਆਂ ਦੇ ਤੇਜ ਨੂੰ ਗਾਲ੍ਹਿਆ ਹੈ, ਹਿੰਦੂ ਧਰਮ ਨੂੰ ਪਾਲਿਆ ਹੈ ਅਤੇ (ਅਧਰਮ) ਪਾਪ ਨੂੰ ਨਾਸ਼ ਕੀਤਾ ਹੈ।

ਮਸਤ ਮਤੰਗਨ ਤੁਰਕਿੰਦਨ ਕੇ ਮਾਰਬੇ ਕੋ,
ਗਜਾਨ ਸਿੰਘ ਸਿੰਘ ਰੂਪ ਖਾਲਸਾ ਸਵਾਰਾ ਹੈ[1]।

[1]ਗਿਆਨ ਸਿੰਘ (ਕਹਿੰਦਾ ਹੈ ਕਿ) ਤੁਰਕਾਂ ਦੇਰਾਜਿਆਂ ਰੂਪ ਮਸਤ ਹਾਥੀਆਂ ਦੇ ਮਾਰਨ ਨੂੰ (ਕਲਗੀਧਰ ਜੀ ਨੇ) ਖ਼ਾਲਸੇ ਨੂੰ ਸ਼ੇਰ ਰੂਪ ਸਾਜਿਆ ਹੈ (ਇਹ ਕੀ ਹੈ?)।

ਈਸ਼ ਅਵਤਾਰ ਹੈ ਕਿ ਦੇਵਤਾ ਉਦਾਰ ਹੈ,
ਕਿ ਬੀਰ-ਰਸ ਸਾਰ ਹੈ ਕਿ ਖਾਲਸਾ ਉਦਾਰਾ ਹੈ[1] ॥੨੦॥

[1]ਈਸ਼ਰ ਦਾ ਅਵਤਾਰ ਹੈ, ਜਾਂ ਸ੍ਰੇਸ਼ਟ ਦੇਵਤਾ ਹੈ, ਜਾਂ ਸ੍ਰੇਸ਼ਟ ਬੀਰ-ਰਸ ਹੈ ਜਾਂ ਇਹ ਸ੍ਰੇਸ਼ਟ ਖ਼ਾਲਸਾ ਹੈ।

ਗਜਾਨ ਕੇ ਗਹੱਯਾ ਬੀਰ, ਧਜਾਨ ਕੇ ਧਰੱਜਾ ਧੀਰ,

ਨਾਮ ਕੇ ਜਪੱਯਾ ਪੀਰ, ਜਾਹਰ ਜਹਾਨ ਮੈਂ[1]।

[1]ਗਿਆਨ ਦੇ ਗ੍ਰਹਣ ਕਰਨ ਵਾਲੇ ਸੂਰਮੇਂ; ਧਿਆਨ ਦੇ ਧਰਨ ਵਾਲੇ, ਧੀਰਜਵਾਨ; ਨਾਮ ਦੇ ਜਪਾਉਣ ਵਾਲੇ ਪੂਜਨੀਕ (ਸਿੰਘ) ਜਗਤ ਵਿੱਚ ਪ੍ਰਗਟ ਹਨ।

ਗਹਿਰੇ ਗਰੂਰ ਭਰੇ ਗਾਲਬ ਗਨੀਮਨ ਕੇ,
ਗੰਜਬੇ ਕੀ ਗਨਨਾ ਹੈ ਰਾਵਰੀ ਕ੍ਰਿਪਾਨ ਮੈਂ[1]।

[1](ਗਹਿਰੇ) ਬਹੁਤੇ (ਗਰੂਰ) ਹੰਕਾਰ ਵਿੱਚ ਭਰੇ ਹੋਏ (ਗਾਲਬ) ਪ੍ਰਬਲ (ਗਨੀਮਨ) ਦੁਸ਼ਮਣਾਂ ਦੇ (ਗੰਜਬੇ) ਕੱਟਣ ਦੀ (ਗਨਨਾ) ਗਿਣਤੀ ਆਪ ਦੀ ਤਲਵਾਰ ਵਿੱਚ ਹੈ (ਭਾਵ ਆਪ ਦੀ ਤਲਵਾਰ ਨੇ ਅਣਗਿਣਤ ਕੱਟੇ ਹਨ)।

ਜੇਤਿਕ ਤੁਰਕਾਨਿ ਹੈਂ ਜਹਾਨ ਮੈਂ ਗਯਾਨ ਹਰਿ,
ਹੇਰ ਕੈ ਉਸਾਨ ਵਾਂ ਕੇ ਰਹਿਤ ਨਾ ਠਿਕਾਨ ਮੈਂ[1]।

[1]ਗਿਆਨ ਸਿੰਘ (ਕਹਿੰਦਾ ਹੈ) ਕਿ ਸੰਸਾਰ ਵਿੱਚ ਜਿਤਨੇ ਕੁ ਤੁਰਕ ਹਨ, (ਖ਼ਾਲਸੇ ਨੂੰ) ਦੇਖ ਕੇ ਉਹਨਾਂ ਦੇ (ਉਸਾਨ) ਹੋਸ਼ ਟਿਕਾਣੇ ਨਹੀਂਰਹਿੰਦੇ।

ਸ਼ਾਨ ਮੈਂ ਗੁਮਾਨ ਮੈਂ ਨ ਮਾਨ ਦਾਨ ਤਾਨ ਮੈਂ,
ਨ ਖਾਲਸੇ ਸਮਾਨ ਕਹੂੰ ਦੇਖਯੋ ਸੁਨਯੋ ਆਨ ਮੈਂ[1] ॥੨੧॥

[1](ਸ਼ਾਨ ਮੈਂ) ਵਡਿਆਈ ਵਿੱਚ, (ਗੁਮਾਨ ਮੈਂ) ਖ਼ਿਆਲਾਂ ਵਿੱਚ, ਆਦਰ ਕਰਨ ਵਿੱਚ, ਦਾਨ ਦੇਣ ਵਿੱਚ, ਬਲ ਵਿੱਚ ਖ਼ਾਲਸੇ ਵਰਗਾ ਕਿਤੇ ਵੀ (ਆਨ) ਹੋਰ ਕੋਈ ਨਾ ਸੁਣਿਆ ਹੈ ਤੇ ਨਾ ਵੇਖਿਆ ਹੈ।

ਚਾੜ੍ਹ ਕੈ ਅਫੀਮ ਭੰਗ ਤਾੜ ਕੈ ਸੁਚੇਤੇ ਸਿੰਘ,
ਛਾੜ ਕੈ ਸਮਸ੍ਰੂ ਜੌ ਲਾਵਤੇ ਦਿਵਾਨ ਹੈਂ[1]।

[1]ਜਦੋਂ ਸਿੰਘ ਅਫ਼ੀਮਾਂ ਤੇ ਭੰਗ (ਚਾੜ੍ਹ ਕੈ) ਛਕ ਕੇ, (ਸੁਚੇਤੇ) ਜੰਗਲ ਪਾਣੀ (ਤਾੜ ਕੇ) ਹੋ ਕੇ, (ਸਮੱਸ੍ਰੂ) ਦਾੜ੍ਹੇ (ਛਾੜ ਕੈ) ਖੋਲ੍ਹ ਕੇ ਦੀਵਾਨ ਲਾਉਂਦੇ ਹਨ।

ਖੇਤ ਗੁਲ ਲਾਲੇ ਸੇ ਬਿਸਾਲੇ ਸੋਭਨੀਕ ਬਾਗੇ,
ਆਯੁਧ ਬਿਲੋਕ ਬੈਰੀ ਦਬਤ ਜਹਾਨ ਹੈਂ[1]।

[1](ਸਿੰਘਾਂ ਦੇ) (ਬਾਗ) ਪੁਸ਼ਾਕੇ (ਗੁਲ ਲਾਲੇ) ਦੁਪਹਿਰੀਏ ਫੁੱਲਾਂ ਦੇ ਖੇਤ ਵਰਗੇ ਬਹੁਤੇ (ਸੋਭਨੀਕ) ਸੋਹਣੇ ਹਨ (ਸਿੰਘਾਂ ਦੇ) ਸ਼ਸਤ੍ਰ ਦੇਖ ਕੇ ਜਹਾਨ ਦੇ ਵੈਰੀ ਦਬ ਜਾਂਦੇ ਹਨ।

ਦੇਖ ਕੈ ਸਜਾਵਟ ਬਨਾਵਟ ਕੋ ਗਯਾਨ ਸਿੰਘ,
ਰਾਜਨ ਕੀ ਕਹਾਂ, ਜਾਤ ਇੰਦ੍ਰ ਕਾ ਗੁਮਾਨ ਹੈਂ[1]।

[1]ਗਿਆਨ ਸਿੰਘ (ਕਹਿੰਦਾ ਹੈ) ਕਿ (ਸਿੰਘਾਂ ਦੀ) ਸਜਾਵਟ ਤੇ (ਬਨਾਵਟ) ਸ਼ਕਲ ਸੂਰਤ ਨੂੰ ਦੇਖ ਕੇਰਾਜਿਆਂ ਦੀ ਤਾਂ (ਗੱਲ ਹੀ) ਕੀ ਹੈ ਇੰਦ੍ਰ ਦਾ ਵੀ ਹੰਕਾਰ ਚਲਿਆ ਜਾਂਦਾ ਹੈ।

ਲਖਤ ਦੇਵ ਆਨ ਹੈਂ ਤੌ ਸਖਤ ਭੁਲਾਨ ਹੈਂ,
ਥਕਤ ਹੋਤ ਭਾਨ ਹੈ ਚਕਤ ਭਗਵਾਨ ਹੈਂ[1] ॥੨੨॥

[1]ਜਦੋਂ ਹੋਰ ਦੇਵਤੇ (ਲਖਤ) ਦੇਖਦੇ ਹਨ ਤਾਂ ਸਖਤ ਭੁੱਲ ਵਿੱਚ ਆ ਜਾਂਦੇ ਹਨ, (ਭਾਨ) ਸੂਰਜ ਥਕਤ ਹੋ ਜਾਂਦਾ ਹੈ ਤੇ (ਭਗਵਾਨ) ਵਿਸ਼ਨੂੰ (ਚਕਤ) ਹੈਰਾਨ ਹੋ ਜਾਂਦਾ ਹੈ।

ਏ ਜੂ ਪੰਥ ਖਾਲਸਾ ਕ੍ਰਿਪਾਲ ਦੀਨ ਦਯਾਲ ਸੁਨੋ,
ਮੇਰੇ ਯੇ ਅਸ਼ੀਰਬਾਦ ਯਾਦ ਮੈਂ ਧਰੇ ਰਹੋ[1]।

[1]ਮੇਰੇ ਇਹ ਅਸ਼ੀਰਵਾਦ ਦੇ (ਛੰਦ) ਆਪਣੀ ਯਾਦ 'ਚ ਰੱਖੀ ਰੱਖੋ।

ਖਰੇ ਰਹੋ ਛਾਤੀ ਪੈ ਅਰਾਤੀ ਕੇ ਸਦੀਵ ਦ੍ਰਿਢ,
ਕਰੇ ਰਹੋ ਸੰਤ ਸੇਵ ਦੀਨਨ ਪੈ ਢਰੇ ਰਹੋ[1]।

[1]ਸਦਾ ਪੱਕੇ ਹੋ ਕੇ (ਅਰਾਤੀ) ਵੈਰੀ ਦੀ ਛਾਤੀ ਤੇ ਖੜੇ ਰਹੋ, ਸੰਤਾਂ ਦੀ ਸੇਵਾ ਕਰਦੇ ਰਹੋ ਤੇ ਗ਼ਰੀਬਾਂ ਤੇ ਢਲੇ ਰਹੋ ਭਾਵ ਤਰਸ ਕਰਦੇ ਰਹੋ।

ਦੇਸ ਔ ਬਿਦੇਸ ਕੇ ਨਰੇਸਨ ਅਸੇਸਨ ਪੈ,
ਹਾਕਮੀ ਸੁਰੇਸ ਸੀ ਹਮੇਸ਼ ਹੀ ਕਰੇ ਰਹੋ[1]।

[1]ਦੇਸ ਅਤੇ ਪ੍ਰਦੇਸਾਂ ਦੇ (ਅਸੇਸਨ) ਸਾਰਿਆਂਰਾਜਿਆਂ ਉੱਤੇ ਇੰਦ੍ਰ ਵਰਗੀ (ਹਾਕਮੀ) ਹਕੂਮਤ ਹਮੇਸ਼ਾਂ ਕਰਦੇ ਰਹੋ।

ਕਰੇ ਰਹੋ ਭਗਤੀ ਪੈ ਅਰੇ ਰਹੋ ਜਗਤੀ ਪੈ,
ਫਰੇ ਰਹੋ ਯਕਤੀ ਪੈ ਸ਼ਕਤੀ ਸੈਂ ਭਰੇ ਰਹੋ[1] ॥੨੩॥

[1]ਭਗਤੀ ਕਰਦੇ ਰਹੋ (ਪੈ) ਪੁਨਹ (ਜਗਤੀ) ਮੁਲਕ (ਮੱਲਣ ਲਈ) ਅੜੇ

ਰਹੋ, ਫੇਰ (ਯਕਤੀ) ਏਕਤਾ ਵਿੱਚ ਫਲਦੇ ਰਹੋ ਅਤੇ ਸ਼ਕਤੀ ਵਿੱਚ ਭਰੇ ਰਹੋ।

ਤੇਜ ਰਹੋ ਭਾਨ ਸੋਂ ਜਹਾਨ ਪੈ ਅਮਾਨ ਸਦਾ,
ਸਰਦ ਸਸੀ ਸੋਂ ਸਾਰ ਸੁਜਸ ਬਿਥਰੇ ਰਹੋ[1]।

[1](ਤਰਨ) ਸੂਰਜ ਤੋਂ ਵੀ ਤੇਜਰਹੋ, ਸੰਸਾਰ ਵਿੱਚ ਹਮੇਸ਼ਾਂ ਮਾਣ ਤੋਂ ਰਹਿਤਰਹੋ, (ਸਰਦ ਸਸੀ) ਸਰਦਰੁੱਤ ਦੇ ਚੰਦ੍ਰਮਾਂ ਤੋਂ ਵੀ (ਸਾਰ) ਚੰਗਾ ਸ੍ਰੇਸ਼ਟ ਜਸ ਫੈਲਾਉਂਦੇ ਰਹੋ।

ਤਾਨਾ ਸਾਏਮਾਨਾ ਦੋ ਜਹਾਨਾ ਪੈ ਸੁਭਾ ਸਮਾਨਾ,
ਸਾਤੋ ਅਸਮਾਨਾ ਪੈ ਮਹਾਨਾ ਜਸ ਭਰੇ ਰਹੋ[1]।

[1]ਦੋਹਾਂ ਜਹਾਨਾਂ ਦੇ ਉਪਰ (ਤੁਹਾਡਾ ਜਸ ਦਾ) (ਸਾਇਮਾਨਾ) ਚੰਦੋਆ (ਸੁਭਾ) ਸਵੇਰ ਦੇ (ਸੂਰਜ) (ਸਮਾਨਾ) ਵਰਗਾ ਤਣਿਆ ਰਹੇ, ਸੱਤਾਂ ਅਸਮਾਨਾਂ ਨੂੰ ਬਹੁਤੇ ਜਸ ਨਾਲ ਭਰਦੇ ਰਹੋ।

ਦਾਨ ਕੇ ਬਿਧਾਨ ਸਨਮਾਨ ਗੁਨੀ ਗਾਨ ਕਰੈਂ,
ਧੈਵਤ ਪ੍ਰਤਾਪ ਸੇ ਪ੍ਰਤਾਪ ਕੋ ਧਰੇ ਰਹੋ[1]।

[1]ਤੁਹਾਡੇ (ਬਿਧਾਨ) ਕਈ ਕਿਸਮਾਂ ਦੇ ਦਿੱਤੇ ਹੋਏ ਦਾਨ ਅਤੇ ਸਨਮਾਨ ਦਾ ਗੁਣੀ ਜਨ (ਜਸ) ਗਾਉਣਾ ਕਰਦੇ ਹਨ, (ਧੈਵਤ) ਧੀਰਜ ਦੇ (ਪ੍ਰਤਾਪ) ਪ੍ਰਭਾਵ ਨਾਲ (ਪ੍ਰਤਾਪ) ਸੂਰਬੀਰਤਾ ਨੂੰ ਧਾਰਦੇ ਰਹੋ।

ਦਰੇ ਰਹੋ ਬੈਰਿਨ ਕੌ ਸ੍ਰੀ ਪੰਥ ਖਾਲਸਾ ਜੀ,
ਹਰੇ ਰਹੋ ਭਰੇ ਰਹੋ ਫੂਲੇ ਰਹੋ ਫਰੇ ਰਹੋ[1] ॥੨੪॥

[1]ਹੇ ਸ੍ਰੀ ਖ਼ਾਲਸਾ ਪੰਥ ਜੀ ! ਵੈਰੀਆਂ ਨੂੰ ਦਲਦੇ ਰਹੋ, (ਖ਼ੁਸ਼ੀਆਂ ਨਾਲ) ਹਰੇ ਰਹੋ (ਗੁਣਾਂ ਨਾਲ) ਭਰੇ ਰਹੋ (ਧਰਮ ਰੂਪ ਫੁੱਲ ਵਾਂਗ) ਖਿੜੇ ਰਹੋ ਅਤੇ (ਗਿਆਨ ਰੂਪ ਫਲ ਨਾਲ) ਫਲੇ ਰਹੋ।

ਏਹੀ ਪੰਥ ਲੀਏ ਗੁਰੁ ਤਾਯੋ ਤਪ ਤੇਜ ਅਤਿ,
ਬਿਦਤਾਯੋ ਦੇਵਤਾ ਮਸੰਦ ਮੰਦ ਜਾਲੇ ਹੈਂ[1]।

[1]ਏਸੇ ਪੰਥ ਵਾਸਤੇ ਹੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਬਹੁਤ ਤਿੱਖਾ ਤਪ ਤਾਪਿਆ ਹੈ, ਇਹ ਦੇਵਤਾ (ਰੂਪ ਪੰਥ) ਪ੍ਰਗਟ ਕੀਤਾ ਹੈ ਅਤੇ ਮਾੜੇ ਮਸੰਦ ਸਾੜੇ ਹਨ।

ਘਾਲੇ ਹੈਂ ਕਰਾਲੇ ਜੰਗ ਚਾਲੇ ਹੈਂ ਨਿਰਾਲੇ ਮਗ,
ਨਾਲੇ ਕੇ ਦੁਖਾਲੇ ਰੇਤ ਪਰੇ ਪਗ ਛਾਲੇ ਹੈਂ[1]।

[1]ਭਿਆਨਕ ਜੰਗ ਕੀਤੇ ਹਨ, (ਸਰਸਾ ਨਦੀ ਵਰਗੇ) ਦੁਖਦਾਈ ਨਾਲੇ ਦੇ ਅਨੋਖੇਰਸਤੇ ਚਲੇ ਹਨ, (ਮਾਛੀਵਾੜੇ ਦੇ ਜੰਗਲਾਂ ਵਿੱਚ ਤੱਤੀ) ਰੇਤ (ਉਪਰ ਨੰਗੇ ਪੈਰੀਂ ਚੱਲਣ ਨਾਲ) ਪੈਰਾਂ 'ਚ ਛਾਲੇ ਪੈ ਗਏ ਹਨ। (ਅ) (ਸਰਸਾ ਨਾਮ) ਨਾਲੇ ਦੇ ਅਨੋਖੇਰਸਤੇ ਚਲੇ ਅਤੇ ਮਾਛੀਵਾੜੇ ਦੇ ਤੱਤੇਰੇਤ (ਵਿੱਚ ਨੰਗੇ ਪੈਰੀਂ ਚਲਦਿਆਂ) ਪੈਰਾਂ 'ਚ ਦੁਖਦਾਈ ਛਾਲੇ ਪੈ ਗਏ ਹਨ।

ਗਾਲੇ ਹੈਂ ਤੁਰਕਿੰਦ ਬ੍ਰਿੰਦ ਟਾਲੇ ਹੈਂ ਗਿਰਿੰਦ ਰਿੰਦ,
ਜੋਰ ਤੇਗ ਤੀਰ ਢਾਲੇ ਭਾਲੇ ਕੇ ਕਮਾਲੈ ਹੈਂ[1]।

[1]ਤਲਵਾਰ ਦੇ ਜ਼ੋਰ ਨਾਲ ਬਹੁਤੇ ਤੁਰਕਾਂ ਦੇ ਰਾਜੇ ਗਾਲ੍ਹੇ ਹਨ ਤੇ (ਰਿੰਦ) ਜ਼ਿੱਦੀ (ਗਿਰਿੰਦ) ਪਹਾੜੀ ਰਾਜੇ ਟਾਲ ਦਿੱਤੇ ਹਨ, ਤੀਰਾਂ, ਢਾਲਾਂ, ਬੁਰਛਿਆਂ ਦੇ ਚਲਾਉਣ ਵਿੱਚ (ਕਮਾਲੇ) ਪੂਰੇ (ਮਾਹਰ) ਹਨ।

ਲਾਲੇ ਗੁਰੁ ਪਾਲੇ ਤਾਲੇ ਵਾਲੇ ਹੈਂ ਉਤਾਲੇ ਭਾਲੇ,
ਬਾਂਕੇ ਬੋਲ ਬਾਲੇ ਰਹੈਂ ਪੰਥ ਕੇ ਬਿਸਾਲੇ ਹੈਂ[1] ॥੨੫॥

[1](ਲਾਲੇ) ਪਿਆਰੇ ਤੇ (ਤਾਲੇ ਵਾਲੇ) ਬਜ਼ੁਰਗੀ ਵਾਲੇ ਗੁਰੂ ਨੇ (ਖ਼ਾਲਸਾ ਪੰਥ) ਨੂੰ (ਪਾਲੇ) ਪਾਲ ਕੇ (ਉਤਾਲੇ) ਤੇਜ ਵਾਲਾ ਤੇ (ਭਾਲੇ) ਸ਼੍ਰੋਮਣੀ (ਬਣਾ ਦਿੱਤਾ ਹੈ), ਉਸ ਖ਼ਾਲਸਾ ਪੰਥ ਦੇ (ਬਾਂਕੇ) ਬਹੁਤੇ ਸੁੰਦਰ ਬੋਲ ਬਾਲੇ ਰਹਿਣ ਭਾਵ ਸਾਰੇ ਆਗਿਆ ਮੰਨਣ ਤੇ ਸਾਰਿਆਂ ਤੇ ਹਕੂਮਤ ਰਹੇ।

ਮੰਡਜੋ ਰੈਹੈ ਤੇਜ ਮਾਰਤੰਡ ਸੋਂ ਪ੍ਰਚੰਡ ਚੰਡ,
ਰਾਜ ਨਵਖੰਡ ਪੈ ਅਖੰਡਲ ਜਜੋਂ ਕਰੇ ਰਹੋ[1]।

[1](ਮਾਰਤੰਡ) ਸੂਰਜ ਦੇ (ਚੰਡ) ਤੇਜ ਨਾਲੋਂ ਵੀ (ਪ੍ਰਚੰਡ) ਬਹੁਤਾ ਤਿੱਖਾ ਤੇਜ (ਮੰਡਜੋਰੈਹੈ) ਸਜਿਆ ਰਹੇ ਭਾਵ ਚਮਕਦਾ ਰਹੇ, ਨੌਂ ਖੰਡ ਧਰਤੀ ਉੱਤੇ (ਅਖੰਡਲ) ਇੰਦਰ ਵਾਂਗਰਾਜ ਕਰਦੇ ਰਹੋ।

ਆਪਨੀ ਇਕਾਯਤ ਨਿਹਾਯਤ ਕਫਾਯਤ ਸੋਂ,

ਸਾਤੋਂ ਹੀ ਵਿਲਾਯਤ ਕੇ ਵੀਚ ਮੈਂ ਅਰੇ ਰਹੋ[1]।

[1]ਆਪਣੀ (ਕਫਾਯਤ) ਬਹੁਤ (ਨਿਹਾਯਤ) ਜ਼ਿਆਦਾ (ਇਕਾਯਤ) ਏਕਤਾ ਨਾਲ ਸੱਤਾਂ ਹੀ ਵਲਾਇਤਾਂ ਵਿੱਚ ਅੜੇ ਰਹੋ ਭਾਵਰਾਜ ਕਰਦੇ ਰਹੋ।

ਭਰੇ ਰਹੋ ਆਨੰਦ ਅਛੇਹ ਕੇ ਸਨੇਹ ਵੀਚ,
ਦੇਹ ਗੇਹ ਨੇਹ ਮੈਂ ਬਿਦੇਹ ਸੇ ਖਰੇ ਰਹੋ[1]।

[1](ਗੁਰੂ ਦੇ) (ਅਛੇਹ) ਬਹੁਤੇ (ਬਿਦੇਹ) ਜਨਕ ਵਾਂਗ (ਨਿਰਲੇਪ ਹੋ ਕੇ) (ਖਰੇ ਰਹੋ) ਵਰਤੋ।

ਦਰੇ ਰਹੋ ਗਾਲਬ ਗਨੀਮਨ ਕੋ ਖਾਲਸਾ ਜੀ!
ਸੇਜ ਸਦਾ ਸੁਖ ਕੀ ਪੈ ਸੁਫਲ ਫਰੇ ਰਹੋ[1] ॥੨੬॥

[1]ਹੇ ਖ਼ਾਲਸਾ ਜੀ! (ਗਾਲਬ) ਪ੍ਰਬਲ ਦੁਸ਼ਮਣਾਂ ਨੂੰ ਦਲਦੇ ਰਹੋ, ਸੁਖ ਦੀ ਸੇਜਾ ਉਪਰ ਸਦਾ ਚੰਗੇ (ਗੁਣਾਂ ਦੇ) ਫਲਾਂ ਨਾਲ ਫਲਦੇ ਰਹੋ।

ਵਾਹਿਨ[1] ਸ਼ਿੰਗਾਰੇ ਰਹੈਂ ਬਾਜਤੇ ਨਗਾਰੇ ਰਹੈਂ,
ਬੈਰੀ ਭੂਮਿ ਡਾਰੇ ਰਹੈਂ ਜੇ ਧਰੱਯਾ ਤਾਜ ਕੇ[1]।

[1](ਹਾਥੀ ਘੋੜੇ ਆਦਿ) ਸਵਾਰੀਆਂ।

[1]ਜਿਹੜੇ ਵੈਰੀ ਸਿਰ ਤੇ ਤਾਜ (ਮੁਕਟ) ਰੱਖਣ ਵਾਲੇ ਹਨ (ਉਹ) ਧਰਤੀ ਤੇ ਡਿੱਗੇਰਹਿਣ।

ਸੰਗਤੈਂ ਅਵਾਦ ਰਹੈਂ[1] ਆਵਤੇ ਪ੍ਰਸ਼ਾਦ ਰਹੈਂ,
ਅਤਿ ਅਹਿਲਾਦ ਰਹੈਂ ਯਾਦ ਮੈਂ ਸੁਕਾਜ ਕੇ[1]।
ਗਾਦੀਆਂ ਅਟੱਲ ਰਹੈਂ ਚੌਕੀਆਂ[1] ਅਚੱਲ ਰਹੈਂ,
ਬੁੰਗੇ ਝਲਾ ਝੱਲ ਰਹੈਂ ਸਹਤ ਸਮਾਜ ਕੇ[1]।

[1]ਸੰਗਤਾਂ ਵਧਦੀਆਂਰਹਿਣ।

[1]ਚੰਗੇ ਕੰਮਾਂ ਦੀ ਯਾਦ ਵਿੱਚ ਬਹੁਤ ਅਨੰਦ ਰਹੇ।

[1]ਸ਼ਬਦ ਕੀਰਤਨੀ ਜੱਥੇ।

[1]ਸੰਗਤਾਂ ਦੇ ਇਕੱਠ ਸਹਿਤ ਬੁੰਗੇ (ਝਲਾ ਝੱਲ) ਚਮਕਦੇਰਹਿਣ। (ਬੁੰਗਾ-ਫੌਜ ਦੇ ਰਹਿਣ ਦੀ ਥਾਂ, ਹੁਣ ਸਿੰਘਾਂ ਦੇ ਰਹਿਣ ਦੀ ਥਾਂ।)

ਲਾਗਤੇ ਦਿਵਾਨ ਰਹੈਂ ਗਾਵਤੇ ਸੁਜਾਨ[1] ਰਹੈਂ
ਝੂਲਤੇ ਨਿਸ਼ਾਨ ਰਹੈਂ ਗੁਰੂ ਮਹਾਰਾਜ ਕੇ ॥੨੭॥

[1]ਚਤੁਰ (ਰਾਗੀ)।

ਭਾਰੀ ਧੂਮ ਧਾਮ ਸੈਂ ਚਢਾਈ ਧਾਂਕ ਧੌਂਸਨ ਕੀ,
ਝੰਡਨ ਕੀ ਝੂਲਨ ਸੋਂ ਬੋਲਤੇ ਨਕੀਬ ਰਹੈਂ[1]।

[1]ਭਾਰੀ (ਧੂਮ ਧਾਮ) ਉਤਸ਼ਵ ਦੇ ਭੀੜ ਭੜੱਕੇ ਨਾਲ (ਫੌਜਾਂ ਦੀ) ਚੜ੍ਹਾਈ (ਹੁੰਦੀ ਰਹੇ)। ਧੌਂਸਿਆਂ ਦੀ (ਅਵਾਜ਼ ਦਾ) (ਧਾਂਕ) ਦਬਦਬਾ (ਵਧਦਾ ਰਹੇ), ਝੰਡਿਆਂ ਦੇ ਝੂਲਣ ਨਾਲ ਨਕੀਬ (ਅੱਗੇ ਅੱਗੇ ਅਵਾਜ਼ ਕਰਨ ਵਾਲੇ) ਬੋਲਦੇਰਹਿਣ।

ਗਾਲਬ ਗਨੀਮਨ ਕੇ ਗੋਲਨ ਪੈ ਗੋਲੇ ਹਨ,
ਗੰਜੈਂ ਗਢ ਗਾਢੇ ਖੁਸ਼ੀ ਦੇਵਤੇ ਗਰੀਬ ਰਹੈਂ[1]।

[1](ਗਾਲਬ) ਪ੍ਰਬਲ ਵੈਰੀਆਂ ਦੇ (ਗੋਲਨ) ਟੋਲਿਆਂ ਉੱਤੇ ਗੋਲੇ ਮਾਰ ਕੇ (ਗਾਢੇ) ਤਕੜੇ (ਗਢ) ਕਿਲ੍ਹਿਆਂ ਨੂੰ (ਗੰਜੈ) ਤੋੜਦੇਰਹਿਣ, ਦੇਵਤਿਆਂ ਤੇ ਗ਼ਰੀਬਾਂ ਨੂੰ ਖ਼ੁਸ਼ੀਆਂ (ਦੇਂਦੇ) ਰਹਿਣ।

ਗਾਯਕ ਪ੍ਰਬੀਨ[1] ਬੈਦ ਜੋਤਸ਼ੀ ਮਹੰਤ ਸੰਤ,
ਪੰਡਤ ਕਵੀਸ[1] ਮਾਨ[2] ਪਾਵਤੇ ਸਦੀਵ ਰਹੈਂ।
ਸ੍ਰੀ ਗੁਬਿੰਦ ਸਿੰਘ ਜੁ ਕੇ ਲਾਡਲੇ ਛਬੀਲੇ ਛੈਲ[1],
ਖਾਲਸੇ ਰੰਗੀਲੇ[1] ਪਜਾਰੇ ਏਤੋ[2] ਚਿਰੰਜੀਵ ਰਹੈਂ ॥੨੮॥

[1]ਚਤੁਰ-ਗਵੱਯੇ।

[1]ਸ਼੍ਰੋਮਣੀ ਕਵੀ। [2]ਆਦਰ।

[1](ਛਬੀਲੇ) ਸ਼ੋਭਾ ਵਾਲੇ (ਛੈਲ) ਸੁੰਦਰ।

[1]ਅਨੰਦ ਵਾਲੇ। [2]ਇਤਨੇ ਭਾਵ ਬਹੁਤੇ।

ਸ੍ਵੈਯਾ:

ਬਜਤੇ ਰਹੈਂ ਦੁੰਦਭਿ ਦੀਹ ਸਦਾ,
ਗਜਤੇ ਰਹਿਂ ਬਾਜ ਮਤੰਗ ਦ੍ਵਾਰੇ[1]।

[1](ਹੇ ਖ਼ਾਲਸਾ ਜੀ! ਤੁਹਾਡੇ) (ਦੀਹ) ਭਾਰੀ ਧੌਂਸੇ ਸਦਾ ਵਜਦੇ ਰਹਿਣ ਤੇ ਬੂਹਿਆਂ ਉੱਤੇ (ਬਾਜ) ਘੋੜੇ ਤੇ (ਮਤੰਗ) ਹਾਥੀ ਗਜਦੇ ਰਹਿਣ।

ਸਜਤੇ ਸੁਖ ਸਾਜ ਰਹੈਂ ਸਭਿ ਹੀ,
ਭਜਤੇ ਰਹਿਂ ਦੁੱਜਨ ਦੇਖਿ ਡਰਾਰੇ[1]।

[1]ਸੁੱਖਾਂ ਦੇ ਸਾਰੇ ਹੀ ਸਾਮਾਨ ਸਜਦੇਰਹਿਣ, (ਦੁੱਜਨ) ਵੈਰੀ (ਤੁਹਾਡਾ) (ਡਰਾਰੇ) ਭਿਆਨਕ (ਰੂਪ) ਦੇਖ ਕੇ ਭੱਜਦੇਰਹਿਣ।

ਤਜਤੇ ਰਹਿਂ ਬੈਰਿਨ ਕੋ ਗਹਿ ਕੈ,

ਭਜਤੇ ਰਹਿਂ ਈਸ਼੍ਵਰ ਨਾਮ ਉਦਾਰੇ[1]।

[1]ਵੈਰੀ ਨੂੰ ਫੜ ਕੇ ਛੱਡਦੇ ਰਹੋ, ਵਾਹਿਗੁਰੂ ਦੇ ਸ੍ਰੇਸ਼ਟ ਨਾਮ ਦਾ ਭਜਨ ਕਰਦੇ ਰਹੋ।

ਅਜ ਤੈ ਪੁਨ ਆਦਿਕ ਦੇਵ ਸਭੈ,
ਕਜਤੇ ਪੜਦੇ* ਰਹਿਂ ਨੀਤ ਤੁਮਾਰੇ[1] ॥੨੯॥

[1](ਅੱਜ) ਬ੍ਰਹਮਾ ਤੋਂ ਆਦਿ ਲੈ ਕੇ ਪੁਨਹ ਸਾਰੇ ਦੇਵਤੇ ਤੁਹਾਡੇ ਪੜਦੇ ਢੱਕਦੇਰਹਿਣ। *ਇਹ ਗੱਲ ਬ੍ਰਾਹਮਣ ਆਪਣੇ ਨਿਸ਼ਚੇ ਅਨੁਸਾਰ ਕਹਿ ਰਿਹਾ ਹੈ, ਸਿੰਘ ਵਾਹਿਗੁਰੂ ਜਾਂ ਗੁਰੂ ਤੋਂ ਬਿਨਾਂ ਹੋਰ ਕਿਸੇ ਨੂੰ ਆਪਣਾ ਪੜਦਾ ਢੱਕਣ ਵਾਲਾ ਨਹੀਂ ਸਮਝਦੇ।

ਬਹੁ ਝੂਲਤ ਝੰਡੇ ਅਖੰਡੇ ਰਹੈਂ,
ਗੁਰੁ ਸਿੱਖਨ ਕੇ ਸੁਖ ਮੰਡੇ ਰਹੈਂ[1]।

[1](ਖ਼ਾਲਸਾ ਪੰਥ ਦੇ) ਬਹੁਤੇ ਝੰਡੇ (ਅਖੰਡੇ) ਇਕਰਸ ਝੂਲਦੇਰਹਿਣ, ਗੁਰਸਿੱਖਾਂ ਦੇ ਸੁੱਖ (ਮੰਡੇ) ਸਜੇਰਹਿਣ।

ਪਿਖ ਕੈ ਮੁਖ ਪੰਡੇ ਰਹੈਂ ਅਰਿ ਕੇ,
ਡਰ ਕੇ ਗਰਕੇ ਉਰਿ ਕੰਡੇ ਰਹੈਂ[1]।

[1](ਤੁਹਾਨੂੰ) ਦੇਖ ਕੇ ਵੈਰੀਆਂ ਦੇ ਮੂੰਹ (ਪੰਡੇ) ਪੀਲੇਰਹਿਣ, ਡਰ ਦੇ ਕੰਡੇ (ਉਹਨਾਂ ਦੇ) ਹਿਰਦੇ ਵਿੱਚ (ਗਰਕੇ) ਖੁੱਭੇਰਹਿਣ। (ਗਰਕ- ਡੁੱਬਿਆ ਹੋਇਆ, ਧਸਿਆ ਹੋਇਆ, ਖੁੱਭਿਆ ਹੋਇਆ।)

ਮਨ ਮੰਡੇ ਰਹੈਂ ਗੁਰੁਬਾਨੀ ਵਿਖੇ,
ਸਮ ਸੂਰਜ ਤੇਜ ਪ੍ਰਚੰਡੇ ਰਹੈਂ[1]।

[1]ਗੁਰਬਾਣੀ ਵਿੱਚ ਮਨ (ਮੰਡੇ) ਸਜੇਰਹਿਣ, ਸੂਰਜ ਵਾਂਗ (ਤੁਹਾਡਾ) ਤੇਜ ਤਿੱਖਾ ਰਹੇ।

ਖਲ ਖੰਡੇ ਰਹੈਂ ਅਰਿ ਦੰਡੇ ਰਹੈਂ,
ਬ੍ਰਹਮੰਡੇ ਮਹੈਂ ਜਸ ਮੰਡੇ ਰਹੈਂ[1] ॥੩੦॥

[1](ਖਲ) ਮੂਰਖ ਭਾਵ ਜ਼ਾਲਮ (ਖੰਡੇ) ਨਾਲ (ਟੁਕੜੇ) ਹੋਏਰਹਿਣ, ਵੈਰੀ (ਤੁਹਾਡੇ) (ਦੰਡੇ) ਡੰਡ (ਸਜ਼ਾ) ਹੇਠਰਹਿਣ, ਬ੍ਰਹਮੰਡ ਵਿੱਚ (ਤੁਹਾਡਾ) ਜਸ (ਮੰਡੇ) ਫੈਲਿਆ ਰਹੇ।

ਹਿਤ ਜਯੋਂ ਪ੍ਰਹਿਲਾਦ ਹਰਯੋ ਹਿਰਨਾਛਸ[1],
ਜੈਸ ਦਰੋਪਤੀ ਲਾਜ ਰਖਾਈ।
ਹਿਤ ਪਾਂਡਵ ਖਾਂਡਵ* ਦਾਹ ਕਰਯੋ,
ਹਿਤ ਦਾਸਨ ਤਾਂਡਵ ਨਾਚ ਨਚਾਈ[1]।

[1]ਜਿਵੇਂ ਪ੍ਰਹਿਲਾਦ (ਦੀਰੱਖਿਆ ਲਈ) ਹਰਨਾਖਸ਼ ਮਾਰਿਆ।

*ਖਾਂਡਵ ਬਣ- ਕਾਲਕਾ ਪੁਰਾਣ ਤੇ ਪਦਮ ਪੁਰਾਨ ਅਨੁਸਾਰ ਖਾਂਡਵੀ ਨਗਰੀ ਦੇ ਉਜੜ ਜਾਣ ਪੁਰ ਦੇਵਤਿਆਂ ਦੀ ਇੱਛਾ ਅਨੁਸਾਰ ਕਾਂਸ਼ੀ ਰਾਜ ਦਾ ਲਗਾਇਆ ਹੋਇਆ (ਬਣ) ਜੰਗਲ, ਜੋ ਜਮਨਾ ਦੇ ਕਿਨਾਰੇ ਇੰਦ੍ਰ ਪ੍ਰਸਥ (ਪੁਰਾਣੀ ਦਿੱਲੀ) ਦੇ ਪਾਸ ਸੀ। ਇਹ ਬਣ ਇੰਦ੍ਰ ਦਾ ਬਹੁਤ ਪਿਆਰਾ ਸੀ। ਪਰ ਮਹਾਂ-ਭਾਰਤ ਅਨੁਸਾਰ ਇਹ ਬਣ ਅਸ਼੍ਵਰਥ ਨਦੀ ਦੇ ਕਿਨਾਰੇ ਸੀ ਅਰਥਾਤ ਜ਼ਿਲ੍ਹਾ ਮੁਜ਼ੱਫਰ ਨਗਰ ਵਿੱਚ ਮੇਰਠ ਤੋਂ ਥੋੜ੍ਹੀ ਦੂਰ ਇਹ ਜੰਗਲ ਸੀ।

[1]ਪਾਂਡਵਾਂ ਵਾਸਤੇ (ਅਗਨੀ ਦੇਵਤਾ ਨੇ ਇੰਦ੍ਰ ਦਾ ਪਿਆਰਾ) ਖਾਂਡਵ ਬਣ ਸਾੜ ਦਿੱਤਾ ਅਤੇ ਦਾਸਾਂ ਵਾਸਤੇ (ਸ਼ਿਵ ਨੇ) ਤਾਂਡਵ ਨਾਚ ਨੱਚਿਆ। (ਤਾਂਡਵ ਨਾਚ-ਤੁੰਡ ਰਿਖੀ ਦੀ ਨਾਚ ਦੀਰੀਤੀ, ਉਛਲਵਾਂ ਨਾਚ, ਕੁਦਾੜੀਆਂ ਮਾਰਕੇ ਨੱਚਣਾ। ਸੰਗੀਤ ਵਿੱਚ ਲਿਖਿਆ ਹੈ ਕਿ ਆਦਮੀਆਂ ਦਾ ਨਾਚ 'ਤਾਂਡਵ' ਹੈ ਤੇ ਇਸਤ੍ਰੀਆਂ ਦਾ ਨਾਚ 'ਜਾਸਜ' ਹੈ, ਸ਼ਿਵ ਨੂੰ ਇਹ ਨਾਚ ਬਹੁਤ ਪਿਆਰਾ ਹੈ)।

ਭਰਿ ਟਾਂਡਵ ਹੇਤ ਕਬੀਰ ਅਏ,
ਰਿਖ ਮਾਂਡਵ ਕੀ ਜਿਮ ਲਾਜ ਰਖਾਈ[1]।

[1]ਕਬੀਰ (ਦਾ ਜੱਗ ਸੰਪੂਰਨ ਕਰਨ) ਲਈ ਜਿਵੇਂ (ਵਾਹਿਗੁਰੂ ਜੀ) (ਟਾਂਡਾ) ਗੂਣਾਂ (ਵਿੱਚ ਖਾਣ ਪੀਣ ਦੀ ਸਮੱਗ੍ਰੀ) ਭਰ ਕੇ ਆਏ ਸਨ, ਮਾਂਡਵ ਰਿਖੀ ਦੀ ਜਿਵੇਂ ਲੱਜਿਆਰੱਖੀ।

ਤਯੋਂ ਹਰਿ ਗਯਾਨ ਸਦੀਵ ਅਕਾਲ, ਰਖੈ ਗੁਰੁ ਪੰਥ ਕੀ

ਲਾਜ ਵਡਾਈ ॥੩੧॥

ਕਬਿੱਤ:

ਜੈਸੇ ਦੀਨਾ ਬੇਗ ਹੂੰ ਕੀ ਦੀਨਤਾ ਬਿਦਾਰੀ ਬੇਗ,
ਦੇਗ ਤੇਗ ਧਨੀ ਪੰਥ ਪੇਖੀਏ ਮਹਾਈ ਹੈ[1]।

[1]ਜਿਵੇਂ ਦੀਨਾ ਬੇਗ ਸੂਬੇ ਜਲੰਧਰ ਦੀ (ਹੇ ਪੰਥ ਤੁਸਾਂ ਸਹਾਇਤਾ ਕਰਕੇ) (ਦੀਨਤਾ) ਉਦਾਸੀ (ਬੇਗ) ਛੇਤੀ ਨਾਸ ਕੀਤੀ। ਲੰਗਰ ਤੇ ਤਲਵਾਰ ਦਾ ਮਾਲਕ ਪੰਥ ਮਹਾਨ ਦੇਖੀਦਾ ਹੈ।

ਨਾਸ ਕੈ ਰੁਤਾਸ ਕੇ ਖਵਾਸ ਖਾਂ ਕੀ ਸੰਤਤਿ ਕਾ,
ਪੂਰਿ ਆਸ ਖਾਸ ਹਿੰਦੁ ਹੱਦ ਰਖਵਾਈ ਹੈ[1]।

[1]ਕਿਲ੍ਹਾਰੁਹਰਾਸ (ਜ਼ਿਲ੍ਹਾ ਜਿਹਲਮ) ਦੇ ਖਵਾਸ ਖ਼ਾਂ ਦੀ ਉਲਾਦ ਦਾ ਨਾਸ਼ ਕਰਕੇ, ਹਿੰਦੂਆਂ ਦੀ ਖ਼ਾਸ ਇੱਛਾ ਪੂਰੀ ਕਰ ਕੇ ਹਿੰਦੂ ਧਰਮ ਦੀ ਰਾਖੀ ਕੀਤੀ ਹੈ।

ਕੀਨੋ ਵਡਭਾਗ ਸੋਢੀ ਵਡਭਾਗ ਸਿੰਘ ਕੋ ਜਸੋਂ,
ਬੰਦ ਅਫਗਾਨ ਖਾਂ ਜਹਾਨ ਤੈ ਛੁਡਾਈ ਹੈ[1]।

[1]ਜਿਵੇਂ ਸੋਢੀ ਵਡਭਾਗ ਸਿੰਘ ਨੂੰ (ਅਫ਼ਗਾਨ) ਪਠਾਣ ਜਹਾਨ ਖ਼ਾਨ ਦੀ (ਬੰਦ) ਕੈਦ 'ਚੋਂ ਛੁਡਾ ਕੇ ਵੱਡਿਆਂ ਭਾਗਾਂ ਵਾਲਾ ਕਰ ਦਿੱਤਾ।

ਦਿਜ[1] ਕੀ ਪਜਾਰੀ ਨਾਰੀ ਹੇਤ ਜਸੋਂ ਕਸੂਰ ਮਾਰੀ,

[1]ਬ੍ਰਾਹਮਣ।

ਫੇਰ ਮੇਰੀ ਬੇਰ ਪੰਥ ਦੇਰ ਕਸੋਂ ਲਗਾਈ ਹੈ ॥੩੨॥
ਮਾਰਜੋ ਖਾਨ ਜਸੋਂ ਬਜੀਰਾ ਜਾਂ ਕੋ ਬੁਰਾ ਥੋ ਵਤੀਰਾ[1],

[1]ਦਸਤੂਰ, ਰਹੁ-ਰੀਤ, ਢੰਗ, ਤ੍ਰੀਕਾ, ਵਰਤਾਰਾ।

ਲੀਓ ਗੁਰੂ ਜਾਦਸੋਂ ਕਾ ਬੈਰ ਬਿਨਾ ਦੇਰੀ ਹੈ।
ਦਾੜੀਆਂ ਉਪਾੜੀਆਂ[1] ਪਹਾੜੀਆਂ ਕੀ ਜੈਸੇ ਤੁਮ,

[1]ਪੱਟੀਆਂ।

ਲਾੜੀਆਂ ਉਘਾੜੀਆਂ ਕੈ ਤਾੜੀਆਂ ਵਧੇਰੀ ਹੈਂ[1]।

[1](ਲਾੜੀਆਂ) ਇਸਤ੍ਰੀਆਂ (ਉਘਾੜੀਆਂ) ਬੁਰਕਿਆਂ ਤੋਂ ਬਿਨਾਂ ਕਰ ਕੇ ਬਹੁਤੀਆਂ ਤਾੜਨਾਂ ਕੀਤੀਆਂ।

ਗਾਰੀ ਹੈ ਗੁਮਾਨੀਆਂ ਦੁਰਾਨੀਆਂ ਕੀ ਸੈਨ ਜਸੋਂ,
ਚੁਕੱਤਨ ਕੁਪੱਤਨ ਕੀ ਬੋੜ ਦਈ ਬੇਰੀ ਹੈ[1]।

[1]ਜਿਵੇਂ ਤੁਸਾਂ ਹੰਕਾਰੀਆਂ ਦੁਰਾਨੀਆਂ ਦੀ ਫ਼ੌਜ ਗਾਲੀ ਹੈ ਅਤੇ ਕੁਪੱਤੇ ਚੁਗੱਤਿਆਂ (ਮੁਗ਼ਲਾਂ ਦੇਰਾਜ) ਦੀ ਬੇੜੀ ਡੋਬ ਦਿੱਤੀ ਹੈ।

ਏ ਜੂ ਪੰਥ ਖਾਲਸਾ ਜੀ ! ਪਾਲਸਾ ਹਿੰਦਾਨ,
ਅਬਿ ਮੇਰੀ ਬੇਰੀ ਕਾਹੇ ਕੋ ਲਗਾਈ ਏਤੀ ਦੇਰੀ ਹੈ ॥੩੩॥
ਐਸੀ ਐਸੀ ਬਾਤ ਬਹੁ ਭਾਂਤਿ ਬਖਜਾਤ ਜਬਿ,
ਨੀਤਿ ਪਰਤੀਤਿ ਪ੍ਰੀਤਿ ਪਾਗੀ ਦਿਜ ਗਾਈ ਹੈ[1]।

[1]ਰਾਜ-ਨੀਤੀ ਭਰੋਸੇ ਤੇ ਪ੍ਰੀਤੀ ਵਿੱਚ (ਪਾਗੀ) ਰੰਗੀਆਂ ਹੋਈਆਂ ਬ੍ਰਾਹਮਣ ਨੇ (ਗੱਲਾਂ) ਕਹੀਆਂ।

ਸੁਨ ਕਰਿ ਖਾਲਸੇ ਬਿਸਾਲਸੇ[1] ਪ੍ਰਸੰਨ ਹੋਇ,

[1]ਬਹੁਤ।

ਨਿੱਜ ਜਸ ਸੰਗ ਮਿਲੀ ਸਭਿ ਹੀ ਕੋ ਭਾਈ ਹੈ।
ਦੀਨ ਬੰਧੂ[1] ਦੀਨ ਦਯਾਲ ਬਿਰਦ[2] ਸੰਭਾਲ ਨਿਜ,

[1]ਗ਼ਰੀਬਾਂ ਦਾ ਸਬੰਧੀ (ਸਹਾਇਕ)। [2]ਧਰਮ, ਸੁਭਾਵ।

ਦਾਰਦੀ ਦੁਖਾਰੋ ਦੀਨ ਦੇਖ ਦਿਜ ਤਾਂਈਂ ਹੈ[1]।

[1]ਬ੍ਰਾਹਮਣ ਤਾਈਂ ਦਲਿਦ੍ਰੀ, ਦੁਖੀ ਤੇ ਉਦਾਸ ਦੇਖ ਕੇ।

ਔਰ ਪਰਮਾਰਥ ਸ੍ਵਾਰਥ[1] ਪਛਾਨ ਵਡ,

[1]ਪਰਉਪਕਾਰ ਤੇ ਆਪਣਾ ਮਤਲਬ।

ਭਏ ਸਭਿ ਤਯਾਰ ਨੈਕ ਬਾਰ[1] ਨ ਲਗਾਈ ਹੈ ॥੩੪॥

[1]ਥੋੜ੍ਹੀ ਜਿਹੀ ਵੀ ਦੇਰੀ।

ਸ੍ਰੀ ਜੱਸਾ ਸਿੰਘ ਆਲੂਵਾਲੀਏ ਬਿਸਾਲ ਬੀਰ,
ਖਰੇ ਹੋਇ ਖਾਸ[1] ਅਰਦਾਸ ਕਰਵਾ ਦਈ।

[1]ਆਪ।

ਸੁਨਿ ਅਰਦਾਸ ਪੰਥ ਚਢਿਓ ਹੁਲਾਸ[1] ਸਭਿ,

[1]ਉਤਸ਼ਾਹ ਨਾਲ।

ਦੁੰਦਭੀ[1] ਬਜਾਇ ਔ ਗਜਾਇ ਫਤੇ ਕੈ ਤਈਂ। — [1]ਧੌਂਸਾ।
ਝੰਡਾ ਸਿੰਘ ਭੰਗੀ ਚੜ੍ਹਤ ਸਿੰਘ ਤਾਰਾ ਸਿੰਘ ਗੈਬਾ[1], — [1]ਅੱਲ ਸੀ।
ਖੁਸ਼ਹਾਲ ਸਿੰਘ ਤੈ ਬਘੇਲ ਸਿੰਘ ਨੱਕਈ[1]। — [1]ਨਕਈ ਮਿਸਲ ਦੇ।
ਰਾਮਗੱਢੀਏ ਘਨੱਈਏ ਇੱਤਜਾਦਿ ਸਰਦਾਰ,
ਛੋਟੇ ਵਡੇ ਭਏ ਤਜਾਰ ਖੁਸ਼ੀ ਸਭਿ ਕੇ ਛਈ[1] ॥੩੫॥ — [1]ਫੈਲ ਗਈ।

ਸ੍ਵੈਯਾ:

ਬਹੁ ਮੇਲ ਚਮੂੰ ਚਤੁਰੰਗਨਿ[1] ਸਿੰਘ, — [1]ਚਾਰ ਪ੍ਰਕਾਰ ਦੀ ਫੌਜ।
ਚਢੇ ਜਬਿ ਆਯੁਧ ਕੋ ਸਜ ਕੈ।
ਕਰਿ ਕੈ ਅਰਦਾਸਿ ਗਜਾਇ ਫਤੇ,
ਦਿਸ ਹਿੰਦੁਸਤਾਨ ਚਲੇ ਗਜ ਕੈ।
ਕਢਿ ਨੀਕ ਨਿਸ਼ਾਨ ਕਰੇ ਅਗਵਾਨ,
ਸੁ ਦੁੰਦਭਿ ਦੀਹ ਬਡੇ ਬਜ ਕੈ[1]। — [1]ਚੰਗੇ ਨਿਸ਼ਾਨ ਸਾਹਿਬ ਕੱਢ ਕੇ ਅੱਗੇ ਕਰ ਲਏ, (ਦੀਹ) ਵੱਡੇ ਧੌਂਸੇ (ਬਡੇ) ਬਹੁਤ ਵਜਾ ਕੇ।
ਮਗ ਬੋਲ ਨਕੀਬ[1] ਅਜੀਬ[2] ਚਲੇ, — [1]ਅੱਗੇ ਅੱਗੇ ਬੋਲਦੇ ਜਾਣ ਵਾਲੇ। [2]ਅਸਚਰਜ।
ਬਹੁ ਦੇਤ ਗਰੀਬ ਖੁਸ਼ੀ ਰਜ ਕੈ[1] ॥੩੬॥ — [1]ਗ਼ਰੀਬਾਂ ਨੂੰ (ਰਜ ਕੈ) ਬਹੁਤੀਆਂ ਜ਼ਿਆਦਾ ਖ਼ੁਸ਼ੀਆਂ ਦੇਂਦੇ ਹਨ।
ਇਤ ਸਿੰਘ ਜਰਾਰ[1] ਅਪਾਰ ਬਲੀ, — [1]ਲੜਾਕੇ।
ਬਿਸੀਆਰਨ ਕੌ[1] ਪਿਖ ਕੈ ਸੁਨ ਕੈ। — [1]ਬਹੁਤਿਆਂ (ਸਿੰਘਾਂ) ਨੂੰ।
ਡਰ ਕੇ ਧਰ ਕੇ ਉਰ ਦੁੱਜਨ ਕੇ[1], — [1](ਦੁੱਜਨ) ਦੁਸ਼ਮਣਾਂ ਦੇ (ਉਰ) ਕਲੇਜੇ ਡਰ ਕੇ ਧੜਕਣ ਲੱਗ ਪਏ।
ਪਛਤਾਤ ਮਹਾਂ ਸਿਰ ਕੋ ਧੁਨ ਕੈ[1]। — [1]ਸਿਰ ਨੂੰ ਹਿਲਾ ਕੇ (ਮਾਰ ਕੇ)।
ਤਜ ਕੈ ਨਿਜ ਧਾਮ ਗਰਾਮਨ ਕੋ,
ਭਜ ਕੈ ਮਗ ਲੀਨ ਕਹੈਂ ਗੁਨ ਕੈ[1]। — [1]ਵਿਚਾਰ ਕੇ ਕਹਿੰਦੇ ਹਨ।
ਅਬਿ ਹਿੰਦੁਸਤਾਨ ਬਲਾਯਤ[1] ਕੇ, — [1]ਦੇਸ। (ਉਦੋਂ ਯੂ.ਪੀ. ਦੇ ਇਲਾਕੇ ਨੂੰ ਹਿੰਦੁਸਤਾਨ ਕਹਿੰਦੇ ਸਨ।)
ਤੁਰਕਾਨ ਕੋ ਸਿੰਘ ਹਤੈਂ[1] ਚੁਨ ਕੈ ॥੩੭॥ — [1]ਮਾਰਨਗੇ।
ਯੌਂ ਹਲਚਾਲ ਬਿਸਾਲ ਭਈ,
ਭੁਵਚਾਲ ਕਮਾਲ ਮਨੋ ਪਰਗੋ[1]। — [1]ਇਸ ਤਰ੍ਹਾਂ ਬਹੁਤੀ ਹਲਚਲੀ ਹੋ ਗਈ, ਜਾਣੋ (ਕਮਾਲ) ਬਹੁਤਾ ਭੁਚਾਲ ਪੈ ਗਿਆ।
ਸਭਿ ਹਿੰਦੁ ਨਰਿੰਦੁ ਗਰਿੰਦ ਤੁਰਕਿੰਦ
ਬਰਿੰਦ ਬੁਲਿੰਦ ਮਨੈ ਡਰਗੋ[1]। — [1]ਸਾਰੇ ਹਿੰਦੂਰਾਜੇ, ਪਹਾੜੀ ਰਾਜੇ ਤੇ ਬਹੁਤੇ ਤੁਰਕਾਂ ਦੇ ਰਾਜੇ ਮਨ ਵਿੱਚ (ਬੁਲਿੰਦ) ਬਹੁਤੇ ਡਰ ਗਏ।
ਤਜਿ ਸੁੰਦਰ ਮੰਦਰ ਕੰਦਰ ਅੰਦਰ,
ਧਾਇ ਧਸੇ ਬਨ ਬੇਹਰ ਗੋ[1]। — [1]ਸੁੰਦਰ ਮੰਦਰਾਂ ਨੂੰ ਛੱਡ ਕੇ ਪਹਾੜਾਂ ਦੀਆਂ ਕੰਦਰਾਂ ਤੇ (ਬਨ ਬੇਹਰ) ਸੰਘਣੇ ਜੰਗਲਾਂ ਅੰਦਰ ਦੌੜ ਕੇ (ਧਸੇ) ਵੜ ਗਏ।
ਪਰਗੋ ਜਨੁ ਮੂੰਡ ਮਸਾਨ ਤੁਰਕਾਨਨਿ,
ਮਾਨ ਗੁਮਾਨ ਸਭੈ ਜਰਗੋ[1] ॥੩੮॥ — [1]ਜਾਣੋ ਤੁਰਕਾਂ ਦੇ ਸਿਰ ਤੇ ਮਸਾਣ ਪੈ ਗਿਆ, ਮਾਣ ਤੇ ਹੰਕਾਰ ਸਾਰਾ ਸੜ ਗਿਆ। (ਮਸਾਣ ਸਿਰ ਪਾਉਣਾ- ਮੁਰਦੇ ਦੀ ਹੱਡੀ ਪੀਸ ਕੇ ਕਿਸੇ ਦੇ ਸਿਰ 'ਚ ਮੰਤ੍ਰ ਪੜ੍ਹ ਕੇ ਧੂਣ ਦੇਣੀ।)
ਇਮ ਪੰਥ ਚਢਯੋ ਜਬਿ ਤੀਸ ਹਜ਼ਾਰਕ,
ਗਾਰਕ ਬੈਰਿਨ ਪਾਰਕ ਦੀਨੈ[1]। — [1]ਵੈਰੀਆਂ ਨੂੰ ਗਾਲ੍ਹਣ ਵਾਲਾ ਤੇ ਗ਼ਰੀਬਾਂ ਦੀ ਪਾਲਣਾ ਕਰਨ ਵਾਲਾ।

ਔਰ ਲੁਟੇਰੇ ਬਧੇਰੇ ਮਿਲੇ ਸੰਗਿ,
ਲੂਟਤ ਗਾਮ ਚਲੇ ਮਗਿ ਪੀਨੈ[1]। — [1]ਰਸਤੇ ਵਿੱਚ (ਪੀਨੈ) ਤਕੜੇ ਹੋ ਕੇ।
ਜੇ ਅਕੜੈਂ ਪਕੜੈਂ ਤਿਨ ਕੋ,
ਤਕੜੈਂ ਅਕੜੈਂ ਕਢ ਹੈਂ ਕਰਿ ਖੀਨੈ[1]। — [1]ਜਿਹੜੇ ਆਕੜਦੇ ਹਨ ਉਹਨਾਂ ਨੂੰ ਪਕੜ ਲੈਂਦੇ ਹਨ (ਤਕੜੈਂ) ਬਹੁਤੇ ਆਕੜਨ ਵਾਲਿਆਂ ਨੂੰ (ਖੀਨੈ) ਦੁਖੀ ਕਰ ਕੇ (ਘਰਾਂ 'ਚੋਂ ਬਾਹਰ) ਕੱਢ ਦੇਂਦੇ ਹਨ।

ਦੈ ਨਜ਼ਰਾਂ ਮਿਲ ਹੈਂ ਜੇਊ ਆਇ,
ਮਿਲਾਇ ਲਹੈਂ ਤਿਨ ਕੋ ਨਿਜ ਚੀਨੈ[1] ॥੩੯॥ — [1]ਆਪਣੇ ਜਾਣ ਕੇ।
ਦਲ ਸਿੰਘਨ ਕੇਰ ਬਿਹੱਦ[1] ਚਢੇ, — [1]ਬਹੁਤੇ।
ਜਨੁ ਬੱਦਲ ਭਾਦਵ ਘੋਰ ਉੱਠੇ[1]। — [1]ਜਿਵੇਂ ਭਾਦੋਂ ਦੇ ਮਹੀਨੇ ਦੇ (ਘੋਰ) ਭਿਆਨਕ ਬੱਦਲ ਉੱਠੇ ਹੁੰਦੇ ਹਨ।
ਧਰ ਕੀ ਗਤਿ ਨਾਉ ਸਮਾਨ ਭਈ,
ਦਹਿਲੇ ਦਿਲ ਦਿੱਗਜ ਧੀਰ ਛੁੱਟੇ[1]। — [1]ਧਰਤੀ ਦੀ (ਗਤਿ) ਹਾਲਤ (ਨਾਉ) ਬੇੜੀ ਵਾਂਗ ਹੋ ਗਈ, ਦਿਸਾਂ ਦੇ ਹਾਥੀਆਂ ਦੇ ਦਿਲ (ਦਹਿਲੇ) ਕੰਬ ਗਏ ਤੇ ਧੀਰਜ ਛੁੱਟ ਗਈ।

ਨਭ ਧੂਰਿ ਭਰੀ ਦਬ ਸੂਰ ਗਯੋ,
ਸਭਿ ਹੂਰ ਕਹੈਂ ਥਵ ਜੰਗ ਕੁੱਠੇ[1]। — [1]ਅਕਾਸ਼ 'ਚ ਧੂੜ ਭਰ ਗਈ, ਸੂਰਜ ਦੱਬਿਆ ਗਿਆ ਸਾਰੀਆਂ ਹੂਰਾਂ ਕਹਿੰਦੀਆਂ ਹਨ, ਜੰਗ ਵਿੱਚ (ਕੁੱਠੇ) ਕੁਹਣਾ (ਥਵ) ਹੋਵੇਗਾ ਭਾਵ ਸੂਰਮੇਂ ਮਰਨਗੇ।

ਮੁਖ ਕੂਰਨ ਕੇ ਤਬਿ ਪੀਰੀ ਪਰੀ,
ਅਰਿ ਕੇ ਸੁਖ ਗੇ ਦੁਖ ਆਇ ਵੁੱਠੇ[1] ॥੪੦॥ — [1](ਕੂਰਨ) ਕਾਇਰਾਂ ਦੇ ਮੂੰਹ ਤੇ (ਪੀਰੀ) ਪੀਲੱਤਣ ਪੈ ਗਈ, ਵੈਰੀ ਦੇ ਸੁੱਖ ਚਲੇ ਗਏ ਤੇ ਦੁੱਖ ਆ ਵਰ੍ਹੇ।

ਕਬਿੱਤ:

ਸ਼ਹਿਰ ਸਹਾਰਨ ਔ ਮੀਰਾਂ-ਪੁਰਿ ਦੇਬਨ,
ਮੁਜੱਫਰ ਨਗਰ ਆਦਿ ਕਸਬੇ[1] ਅਪਾਰ ਹੈਂ। — [1]ਛੋਟੇ ਸ਼ਹਿਰ।
ਲੂਟ ਕੂਟ ਸਿੰਘਨ ਉਜਾਰ ਕੈ ਬਿਗਾਰੇ ਡਾਰੇ[1], — [1]ਵਿਗਾੜ ਸੁੱਟੇ।
ਮਾਲਕ ਮੁਲਕ ਭਾਰੇ ਕਰੇ ਅਵੇਜਾਰ[1] ਹੈਂ। — [1]ਦੁਖੀ।
ਢਿਗ ਮਗਲੌਰ[1] ਜਲਾਬਾਦ ਜੋ ਲੁਹਾਰੀ ਗੌਰ[2], — [1]ਮਗਲੌਰ (ਸ਼ਹਿਰ) ਕੋਲ। [2]ਵੱਡਾ (ਕਸਬਾ)।
ਸੋਊ ਜਬਿ ਘੇਰਜੋ ਜਾਇ ਪਰੀ ਤਬਿ ਸਾਰ ਹੈ[1]। — [1]ਤਦੋਂ ਖ਼ਬਰ ਹੋਈ।
ਲੋਗ ਤਹਾਂ ਵਾਰ ਹੈਂ[1] ਨੁਵਾਬ ਕੋ ਧਿਕਾਰ ਹੈਂ, — [1]ਉਥੋਂ ਦੇ ਰਹਿਣ ਵਾਲੇ ਲੋਕ।
ਸੁ ਗਾਰੀਆਂ ਨਿਕਾਰ ਹੈਂ ਕੁਕਰਮ ਕੋ ਵਿਚਾਰ ਹੈਂ ॥੪੧॥
ਸੁਨ ਕੈ ਜਲਾਲ-ਦੀਨ ਖੀਨ ਹ੍ਵੈ ਮਲੀਨ ਮਨਿ[1], — [1]ਵਿਆਕੁਲ ਹੋ ਕੇ ਮੈਲੇ ਮਨ ਨਾਲ।
ਦੀਨ[1] ਭਯੋ ਦੁਖੀ ਤਨ ਧਨ ਤੈ ਉਦਾਸ ਹੈ। — [1]ਕਮਜ਼ੋਰ।
ਮਨ ਮੈਂ ਵਿਚਾਰ ਕੈਹੈ ਭਾਗੇ ਕੋ ਨ ਜਾਨ ਦੈਹੈਂ,
ਸੂਰਬੀਰ ਬਲੀ ਯੇ ਹੈਂ ਸਿੰਘ ਸੁਨੇਰਾਸ[1] ਹੈਂ। — [1]ਬਹੁਤੇ ਸਾਰੇ।
ਨਿਜ ਕਾਮ ਯਾਦ ਲਜਾਇ[1] ਪਛੁਤਾਇ ਪਾਇ ਦੁਖ, — [1]ਆਪਣੇ (ਮਾੜੇ) ਕੰਮ ਯਾਦ ਕਰਕੇ।
ਹਾਇ ਹਾਇ ਗਾਇ[1] ਦਾਇ ਮਾਰੈਂਗੇ ਤ੍ਰਾਸ ਹੈ[2]। — [1]ਕਹਿੰਦਾ ਹੈ। [2]ਡਰਦਾ ਹੈ ਕਿ ਮਾਰ ਦੇਣਗੇ।
ਤਾਂ ਤੇ ਏਹੀ ਕਰੋ ਅਬਿ ਆਗੇ ਹੋਇ ਲਰੋ ਮਰੋ
ਦੀਨ ਕੋ ਮਿਲਾਇ[1] ਕਰੋ ਜੰਗ ਚਢਿ ਖਾਸ ਹੈ[2] ॥੪੨॥ — [1]ਆਪਣੇ ਦੀਨ ਭਰਾਵਾਂ ਤੁਰਕਾਂ ਨੂੰ ਇਕੱਠਾ ਕਰਕੇ। [2]ਆਪ ਚੜ੍ਹ ਕੇ।

ਬੋਲੀ ਤਾਂ ਕੀ ਬਾਮ[1] ਪੀਯ[2] ਛੋਡਿ ਔਰ ਕਾਮ,
[1]ਇਸਤ੍ਰੀ। [2]ਹੇ ਪਤੀ!

ਜਾਇ ਖਾਲਸੇ ਕੀ ਸਾਮ[1] ਨਿਜ ਪ੍ਰਾਨਨ[2] ਬਚਾਇ ਲੈ।
[1]ਸ਼ਰਣ। [2]ਆਪਣੇ ਪ੍ਰਾਣਾਂ ਨੂੰ।

ਦੀਨ ਦਜਾਲ ਸ਼੍ਰਨ-ਪਾਲ[1] ਨਾਮ ਸੁਨਜੋ ਸਿੰਘਨ ਕਾ,
[1]ਸ਼ਰਨ ਆਇਆਂ ਦੀ ਰੱਖਿਆ ਕਰਨ ਵਾਲੇ।

ਦੈ ਕੈ ਦਿਜ-ਸੁਤਾ ਧਨ ਔਰ ਬਖਸ਼ਾਇ ਲੈ[1]।
[1]ਬ੍ਰਾਹਮਣ ਦੀ ਲੜਕੀ ਤੇ ਧਨ ਦੇ ਕੇ ਹੋਰ ਸਾਰਾ ਕੁਝ ਬਖਸ਼ਵਾ ਲੈ।

ਏਤੇ ਪਰ[1] ਔਰ ਮਿਲ ਤੁਰਕਾਨ ਆਨ ਕਹਜੋ,
[1]ਏਨੇ ਚਿਰ ਨੂੰ।

ਦੀਨ ਨਿਜ[1] ਸਭਿ ਹੀ ਕੋ ਅਬਿ ਹੀ ਬੁਲਾਇ ਲੈ।
[1]ਆਪਣੇ ਦੀਨ ਭਾਈਆਂ (ਤੁਰਕਾਂ) ਨੂੰ।

ਸਿੰਘ ਅਤਿ ਥੋਰੇ ਸੇ[1] ਬਿਦੇਸ਼ੀ ਕਹਾਂ ਸਾਕੈਂ ਕਰਿ,
[1]ਬਹੁਤ ਥੋੜ੍ਹੇ ਜੇਹੇ।

ਮਾਰ ਕੈ ਨਿਬੇਰ ਅਬਿ ਜਗ ਜਸ ਪਾਇ ਲੈ ॥੪੩॥

ਸੁਨ ਕੈ ਨੁਵਾਬ ਮੂਢ[1] ਧਾਰ ਕੈ ਹੰਕਾਰ ਗੂਢ[2],
[1]ਮੂਰਖ। [2]ਬਹੁਤਾ।

ਹੋਇ ਅੱਸ੍ਵ ਪੈ ਅਰੂਢ ਲੈ ਕੈ ਨਿਜ ਸੈਨ ਹੈ[1]।
[1]ਘੋੜੇ ਤੇ (ਅਰੂਢ) ਅਸਵਾਰ ਹੋ ਕੇ ਤੇ ਆਪਣੀ (ਸੈਨ) ਫੌਜ ਲੈ ਕੇ।

ਆਯੋ ਦਿਸ ਚਾਰ ਤੈ[1] ਤੁਰਕਾਨ ਕਾ ਜਹਾਨ ਚਢਿ,
[1]ਚਹੁੰ ਪਾਸਿਆਂ ਤੋਂ।

ਏਕ ਲਾਖ ਕੇ ਕਰੀਬ ਭਯੋ ਕੱਠ ਐਨ[1] ਹੈ।
[1]ਠੀਕ, ਚੰਗਾ।

ਹੈਦਰੀ ਨਿਕਾਰਜੋ ਝੰਡਾ ਦੀਨ ਕੇਰੋ ਪੱਖ ਮੰਡਾ[1],
[1]ਹੈਦਰੀ ਝੰਡਾ ਕੱਢਿਆ ਆਪਣੇ ਮਜ਼ਹਬ ਦੇ ਪੱਖ ਦੀ (ਮੰਡਾ) ਪ੍ਰੋੜ੍ਹਤਾ ਕਰਨ ਲਈ। (ਹੈਦਰੀ ਝੰਡਾ- ਹੈਦਰ (ਅਲੀ) ਦੇ ਨਾਉਂ ਦਾ ਝੰਡਾ, ਮਜ਼ਹਬੀ ਜੰਗ (ਜਹਾਦ) ਕਰਨ ਲਈ ਮੁਸਲਮਾਨਾਂ ਦਾ ਖੜਾ ਕੀਤਾ ਨਿਸ਼ਾਨ।)

ਆਏ ਸਭਿ ਧੂਹ ਖੰਡਾ ਅਲੀ ਅਲੀ ਬੈਨ ਹੈਂ[1]।
[1]ਬੋਲਦੇ ਹਨ।

ਦੁਹੂੰ ਓਰ ਬਾਦ-ਮਾਰੂ, ਢੋਲ ਦੁੰਦਭੀ ਅਪਾਰੂ,
ਬਜੇ ਆਇ ਘੋਰ ਭਾਰੂ, ਚਾਰੂ ਬਿਨ ਚੈਨ ਹੈ[1] ॥੪੪॥
[1]ਦੋਹੀਂ ਪਾਸੀਂ (ਬਾਦ-ਮਾਰੂ) ਜੰਗੀ ਵਾਜੇ ਬਹੁਤੇ ਢੋਲ ਤੇ ਧੌਂਸੇ (ਭਾਰੂ) ਬਹੁਤੇ (ਘੋਰ) ਭਿਆਨਕ ਵਜਦੇ ਆਏ (ਚਾਰੂ) ਚਾਰ ਪ੍ਰਕਾਰ ਦੀ ਫੌਜ (ਚੈਨ) ਸ਼ਾਂਤੀ ਤੋਂ ਬਿਨਾਂ ਹੈ।

ਜਾਨਿ ਦੀਨ ਮਜ਼ਬ ਕਾ ਅਜਬ ਕਜਮ ਜੰਗ,
ਲਰ ਹੈਂ ਅਜਬ ਬੀਰ ਗਜਬ ਗੁਜਾਰ ਹੈਂ[1]।
[1]ਆਪਣੇ ਦੀਨ ਮਜ਼ਹਬ ਦਾ ਅਸਚਰਜ ਤੇ (ਕਜਮ) ਬਹੁਤ ਉੱਤਮ ਜੰਗ ਜਾਣ ਕੇ, ਸੂਰਮੇਂ ਅਸਚਰਜ (ਢੰਗ) ਨਾਲ ਲੜਦੇ ਹੋਏ (ਗਜਬ) ਕਹਿਰ ਗੁਜ਼ਾਰ ਰਹੇ ਹਨ।

ਤੀਰ ਗੋਲੀ ਬਰਖਤ ਹੇਰ ਸੂਰ ਹਰਖਤ,
ਹੂਰ ਪਰੀ ਪਰਖਤ ਬਰਤ ਵਿਚਾਰ ਹੈਂ[1]।
[1]ਵਿਚਾਰ ਕਰ ਕੇ ਵਰਦੀਆਂ (ਵਿਵਾਹ ਕਰਦੀਆਂ) ਹਨ।

ਕੇਊ ਪਰੇ ਫਰਕਤ ਗੀਧ ਮਾਸ ਕਰਖਤ,
ਕੂਰਨ ਕੇ ਧਰਖਤ ਉਰ ਅਤਿ ਡਾਰ ਹੈਂ[1]।
[1]ਕਈ ਪਏ ਤੜਫਦੇ ਹਨ, ਗਿਰਝਾਂ ਮਾਸ ਖਿਚਦੀਆਂ ਹਨ, (ਕੂਰਨ) ਕਾਇਰਾਂ ਦੇ ਬਹੁਤ ਜ਼ਿਆਦਾ ਹਿਰਦੇ ਧੜਕਦੇ ਹਨ।

ਛੁਟੀ ਖੂੰਨ ਧਾਰੈਂ ਦੇਖ ਡਾਕਨੀ ਡਕਾਰੈਂ,
ਕੈਹੂੰ ਭੂਰ ਕਿਲਕਾਰੈਂ ਕਾਕ ਜੋਗਨੀ ਅਪਾਰ ਹੈਂ[1] ॥੪੫॥
[1]ਖ਼ੂਨ ਦੀਆਂ ਧਾਰਾਂ ਵਗਦੀਆਂ ਦੇਖ ਕੇ (ਡਾਕਨੀ) ਡਾਇਣਾਂ ਡਕਾਰ ਲੈਂਦੀਆਂ ਹਨ, ਕਿਤੇ ਭੂਤ (ਕਿਲਕਾਰੈਂ) ਚਾਂਬੜਾਂ ਪਾਉਂਦੇ ਹਨ, ਕਾਂ ਤੇ ਜੋਗਣੀਆਂ ਵੀ (ਉੱਥੇ) ਬਹੁਤ ਹਨ।

ਤਾਨ ਕੈ ਕਮਾਨ ਕੋਊ ਕਾਨ ਪਰਮਾਨ ਬਾਨ,
ਛੋਰਤ ਮਹਾਨ ਬੀਰ ਰਵਕ ਰਵਕ ਕੈ[1]।
[1]ਕੋਈ ਕੰਨਾਂ (ਪ੍ਰਮਾਨ) ਤੱਕ ਕਮਾਣ (ਤਾਨ) ਖਿੱਚ ਕੇ ਮਹਾਨ ਸੂਰਮੇਂ (ਰਵਕਰਵਕ ਕੈ) ਬੋਲ ਬੋਲ ਕੇ (ਬਾਨ) ਤੀਰ ਛੱਡਦੇ ਹਨ।

ਛੋਰ ਹੈਂ ਤੁਫੰਗ ਕੇਊ ਰੰਗ ਭੂਮਿ ਮੈਂ ਉਮੰਗ,
ਅੰਗ ਭੰਗ ਕਰਿ ਹੈਂ ਸੁ ਹਬਕ ਹਬਕ ਕੈ[1]।
[1](ਕੇਊ) ਕਈ (ਰੰਗ ਭੂਮਿ) ਜੰਗ ਦੇ ਮੈਦਾਨ ਵਿੱਚ (ਉਮੰਗ) ਉਤਸ਼ਾਹ

ਨਾਲ (ਤੁਫੰਗ) ਬੰਦੂਕਾਂ ਚਲਾਉਂਦੇ ਹਨ, (ਹਬਕ ਹਬਕ ਕੈ) ਹੱਲੇ ਤੇ ਹੱਲਾ ਕਰ ਕੇ ਅੰਗ ਤੋੜ ਦੇਂਦੇ ਹਨ।

ਮਾਰ ਮਾਰ ਪਾਰ ਹੈਂ ਸੰਭਾਰ ਹੈਂ ਨ ਅੰਗ ਬੀਰ,
ਗਜਾਨ ਹਰਿ ਬਾਹੈਂ ਤੇਗ ਲਪਕ ਲਪਕ ਕੈ[1]।

[1]ਮਾਰ ਮਾਰ ਕੇ (ਪਾਰ ਹੈਂ) ਟੁਕੜੇ ਟੁਕੜੇ ਕਰ ਦੇਂਦੇ ਹਨ, ਸੂਰਮੇਂ ਆਪਣੇ ਅੰਗਾਂ ਦੀ ਸੰਭਾਲ ਨਹੀਂ ਕਰਦੇ, ਗਿਆਨ ਸਿੰਘ (ਕਹਿੰਦਾ ਹੈ) ਕਿ ਤਲਵਾਰਾਂ ਨੂੰ (ਲਪਕ ਲਪਕ ਕੈ) ਉਛਲ ਉਛਲ ਕੇ (ਬਾਹੈਂ) ਚਲਾਉਂਦੇ ਹਨ।

ਭੀਮ, ਗੁੜਾ-ਕੇਸ, ਪੌਨ-ਪੁਤ ਕੇ ਸਮਾਨ ਸਿੰਘ,
ਉਛਰ ਉਛਰ ਲਰੈਂ ਭਬਕ ਭਬਕ ਕੈ[1] ॥੪੬॥

[1]ਭੀਮ ਸੈਨ, (ਗੁੜਾ-ਕੇਸ) ਅਰਜਨ, (ਪੌਣ- ਪੁਤ) ਹਵਾ ਦੇ ਪੁੱਤਰ (ਹਨੂਮਾਨ) ਵਾਂਗ ਸਿੰਘ ਉੱਛਲ ਉਛਲ ਕੇ ਤੇ (ਸ਼ੇਰਾਂ ਵਾਂਗ) (ਭਬਕ ਭਬਕ ਕੈ) ਬੁੱਕ ਬੁੱਕ ਕੇ ਭਾਵ ਗੱਜ ਗੱਜ ਕੇ।

ਛਾਲੈਂ ਦੈ ਉਤਾਲੈਂ ਨਟ ਬਾਲੈਂ ਜਯੋਂ ਬਿਸਾਲੈਂ ਸਿੰਘ,
ਕਰਿ ਕਰਿ ਹਾਲੈਂ ਪਰੈਂ ਹਰਖ ਹਰਖ ਕੈ[1]।

[1]ਬਹੁਤੇ ਸਿੰਘ ਨਟ ਦੇ ਬਾਲਕੇ ਵਾਂਗ (ਉਤਾਲੈਂ) ਛੇਤੀ ਛਾਲਾਂ ਮਾਰ ਮਾਰ ਕੇ (ਹਰਖ ਹਰਖ ਕੈ) ਖ਼ੁਸ਼ ਹੋ ਹੋ ਕੇ ਹੱਲੇ ਕਰ ਕਰ ਪੈਂਦੇ ਹਨ।

ਮਾਰਿ ਕਰਵਾਰ ਕੱਢੈਂ ਜ੍ਵਾਰ ਜਯੋਂ ਕ੍ਰਿਸਾਨ ਬੱਢੈਂ,
ਬੈਰਿਨ ਕੀ ਪੀਠ ਚੱਢੈਂ ਧਰਖ ਧਰਖ ਕੈ[1]।

[1]ਜਿਵੇਂ ਕਿਰਸਾਨ ਜਵਾਰ ਵਢਦੇ ਹਨ ਤਿਵੇਂ (ਸਿੰਘ) ਤਲਵਾਰ ਮਾਰ ਕੇ (ਪਾਰ) ਕੱਢ ਦੇਂਦੇ ਹਨ, ਵੈਰੀਆਂ ਨੂੰ (ਧਰਖ ਧਰਖ ਕੈ) ਦਬ ਦਬਾ ਕੇ (ਉਹਨਾਂ ਦੀ) ਪਿੱਠ ਉਪਰ ਚੜ੍ਹਦੇ ਹਨ।

ਮਾਰ ਮਾਰ ਧਰਾ ਪੈ ਸਥਾਰ ਕਰਯੋ ਗਜਾਨ ਹਰੀ,
ਤੀਰ ਗੋਲੀ ਮੇਂਹ ਸਮ ਬਰਖ ਬਰਖ ਕੈ[1]।

[1]ਗਿਆਨ ਸਿੰਘ (ਕਹਿੰਦਾ ਹੈ, ਤੁਰਕਾਂ ਨੂੰ) ਮਾਰ ਮਾਰ ਕੇ ਧਰਤੀ ਤੇ (ਸਥਾਰ ਕਰਯੋ) ਢੇਰ ਲਾ ਦਿੱਤੇ, ਮੀਂਹ ਵਾਂਗ ਤੀਰ ਤੇ ਗੋਲੀਆਂ ਦੀ ਬਰਖਾ ਕਰ ਕਰਕੇ।

ਭੈਰੋਂ ਭੂਤ ਖੂਨ ਪੀਵੈਂ ਪਲਚਰ ਪਲ ਜੀਵੈਂ,
ਹੂਰ ਪਤਿ ਯੁਤ ਥੀਵੈਂ ਪਰਖ ਪਰਖ ਕੈ[1] ॥੪੭॥

[1]ਭੈਰੋਂ ਤੇ ਭੂਤ ਲਹੂ ਪੀਂਦੇ ਹਨ, ਮਾਸ ਖਾਣੇ (ਪਲ) ਮਾਸ (ਜੀਵੈਂ) ਖਾਂਦੇ ਹਨ, (ਸੂਰਮਿਆਂ ਨੂੰ) ਪਰਖ ਪਰਖ ਕੇ ਹੂਰਾਂ (ਪਤਿ ਯੁਤ) ਸੁਹਾਗਣਾਂ ਹੁੰਦੀਆਂ ਹਨ।

ਮਾਚਯੋ ਜੰਗ ਜਾਨ ਗਾਢਾ ਰੁੱਦ੍ਰ ਭਯੋ ਆਨ ਠਾਢਾ,
ਬੀਰਨ ਕੋ ਰੋਸ ਬਾਢਾ ਹਰਜ ਹਰਜ ਕੈ[1]।

[1](ਗਾਢਾ) ਤਕੜਾ ਜੰਗ (ਮਾਚਯੋ) ਹੋਇਆ (ਤਾਂ) ਸ਼ਿਵ ਆ ਖੜਾ ਹੋਇਆ, (ਆਪਣਾ) (ਹਰਜ) ਨੁਕਸਾਨ ਹੁੰਦਾ ਦੇਖ ਕੇ (ਹਰਜ) ਤੰਗ ਹੋ ਕੇ ਸੂਰਮਿਆਂ ਨੂੰ ਗ਼ੁੱਸਾ ਵਧਿਆ।

ਗਾਲਬ ਗਨੀਮਨ ਕੇ ਗਹਿਰੇ ਗੁਰੂਰ ਗਾਲੇ,
ਗਜਾਨ ਸਿੰਘ ਗੋਲ ਗੰਜੇ ਗਰਜ ਗਰਜ ਕੈ[1]।

[1](ਗ਼ਾਲਬ) ਪ੍ਰਬਲ ਵੈਰੀਆਂ ਦੇ (ਗਹਿਰੇ) ਬਹੁਤੇ (ਗਰੂਰ) ਹੰਕਾਰ ਗਾਲ੍ਹ ਦਿੱਤੇ, ਗਿਆਨ ਸਿੰਘ (ਕਹਿੰਦਾ ਹੈ ਸਿੰਘਾਂ ਨੇ) ਗੱਜ ਗੱਜ ਕੇ (ਗੋਲ) ਟੋਲਿਆਂ ਦੇ ਟੋਲੇ (ਗੰਜੇ) ਕੱਟ ਦਿੱਤੇ।

ਔਰ ਜੇਈ ਨਿੰਦਕ ਗੁਮਾਨੀ ਮੂਢ ਐਂਠ-ਵਾਰੇ,
ਮਾਰਿ ਵੇ ਪਛਾਰੇ ਗਾਰੇ ਤਰਜ ਤਰਜ ਕੈ[1]।

[1]ਹੋਰ ਜਿਹੜੇ ਨਿੰਦਕ, ਹੰਕਾਰੀ, ਮੂਰਖ ਅਤੇ (ਐਂਠਵਾਰੇ) ਆਕੜ ਵਾਲੇ ਸਨ, ਉਹ (ਤਰਜ ਤਰਜ) ਤਾੜ ਤਾੜ ਕੇ ਮਾਰ ਕੇ (ਪਛਾਰੇ) ਪਟਕਾ ਕੇ ਸੁੱਟੇ ਤੇ ਗਾਲ੍ਹ ਦਿੱਤੇ।

ਕੇਊ ਜੰਗ ਵੀਚ ਗਲੇ ਕੇਊ ਹਾਰਿ ਭਏ ਖਲ੍ਹੇ[1],
ਕੇਊ ਥੇ ਪਲਾਇ ਚਲੇ ਲਰਜ ਲਰਜ ਕੈ[1] ॥੪੮॥

[1]ਹਾਰ ਕੇ ਖੜੇ ਹੋ ਗਏ।

[1]ਕੋਈ (ਲਰਜ ਲਰਜ ਕੈ) ਕੰਬ ਕੰਬ ਕੇ (ਪਲਾਇ) ਭੱਜ ਚਲੇ ਸਨ।

ਗਾਜਤ ਭੁਜੰਗੀ ਜੰਗੀ ਜੰਗ ਜੁਰਯੋ ਜੋਰ ਦੇਖਿ,

ਮਾਰਤ ਮਹੀ ਮੈਂ ਫਿਰੈਂ ਇਤ ਉਤ ਝੱਟ ਝੱਟ[1]।

[1]ਜੰਗ ਵਿੱਚ (ਜੁਰਜੋ) ਜੁੜਿਆਂ ਹੋਇਆਂ (ਦੁਸ਼ਮਣਾਂ ਦਾ) ਜ਼ੋਰ ਦੇਖ ਕੇ ਜੰਗੀ (ਭੁਜੰਗੀ) ਸੂਰਮੇਂ ਗੱਜ ਰਹੇ ਹਨ, (ਮਹੀ) ਧਰਤੀ ਵਿੱਚ (ਝੱਟ ਝੱਟ) ਛੇਤੀ ਛੇਤੀ ਏਧਰ ਓਧਰ ਮਾਰਦੇ ਫਿਰਦੇ ਹਨ।

ਝੁੰਡਨ ਕੇ ਝੁੰਡ ਰੁੰਡ ਮੁੰਡ ਕੈ ਬਿਤੁੰਡ ਗੇਰੇ,
ਖੂਨ ਕੇ ਭਰੇ ਹੈਂ ਕੁੰਡ ਬੈਰਿਨ ਕੋ ਕੱਟਿ ਕੱਟਿ[1]।

[1]ਢੇਰਾਂ ਦੇ ਢੇਰ (ਰੁੰਡ) ਧੜ ਕੇ (ਮੁੰਡ) ਸਿਰ (ਬਿਤੁੰਡ ਕੈ) ਬਿਨਾਂ ਮੂੰਹਾਂ ਤੋਂ ਕਰ ਕੇ ਡੇਗ ਦਿੱਤੇ, ਵੈਰੀਆਂ ਨੂੰ ਕੱਟ ਕੱਟ ਕੇ ਲਹੂ ਦੇ (ਕੁੰਡ) ਟੋਏ ਭਰ ਦਿੱਤੇ।

ਫੇਟ ਸੈਂ ਗਿਰਾਵੈਂ ਕਿਤ ਧੂਰਿ ਮੈਂ ਮਿਲਾਵੈਂ ਅਤਿ,
ਬੇਗ ਸੈਂ ਚਲਾਵੈਂ ਤੇਗ ਦੁੱਜਨ ਪੈ ਡੱਟ ਡੱਟ[1]।

[1]ਕਈਆਂ ਨੂੰ (ਢਾਲ ਦੇ) (ਫੇਟ) ਧੱਕੇ ਨਾਲ ਡੇਗ ਦੇਂਦੇ ਹਨ ਤੇ ਕਈਆਂ ਨੂੰ ਧੂੜ 'ਚ ਮਿਲਾ ਦੇਂਦੇ ਹਨ (ਅਤੇ) (ਡੱਟ ਡੱਟ) ਡਾਟ ਡਾਟ ਕੇ (ਦੁੱਜਨ) ਵੈਰੀਆਂ ਉਪਰ ਬਹੁਤ (ਬੇਗ) ਤੇਜ਼ੀ ਨਾਲ ਤਲਵਾਰਾਂ ਚਲਾਉਂਦੇ ਹਨ।

ਭੈਰਵਿ ਪਿਸਾਚ ਭੂਤ ਕਾਕ ਗੀਧ ਸਜਾਰ ਪੂਤ,
ਜੋਗਨੀ ਜਮਾਤ ਕੂਤ ਪੀਵੈ ਲੋਹੂ ਗੱਟ ਗੱਟ[1] ॥੪੯॥

[1]ਭੈਰੋਂ (ਪਿਸਾਚ) ਮਾਸ ਖਾਣੇ ਜੀਵ, ਭੂਤ (ਕਾਕ) ਕਾਂ, (ਗੀਧ) ਗਿਰਝਾਂ, (ਸਜਾਰਪੂਤ) ਗਿੱਦੜਾਂ ਦੇ ਪੁੱਤਰ ਤੇ ਜੋਗਣੀਆਂ ਦੀ ਜਮਾਤ, ਲਹੂ ਦੀ (ਕੂਤ) ਖੁਰਾਕ ਨੂੰ (ਗੱਟ ਗੱਟ) ਗਟ ਗਟ ਸ਼ਬਦ ਕਰ ਕੇ ਪੀਂਦੀ ਹੈ। (ਜੋਗਨਿ-ਦੁਰਗਾ ਦੀ ਅੜਦਲ ਵਿੱਚ ਰਹਿਣ ਵਾਲੀ ਘੋਰ ਦੇਵੀ, ਜੋ ਜੰਗ ਵਿੱਚ ਸੂਰਮਿਆਂ ਦਾ ਲਹੂ ਪੀਂਦੀ ਹੈ।

ਚਾਲੀ ਸ਼ਮਸ਼ੇਰ ਜੋ ਬਿਸਾਲੀ ਪੈ ਕਰਾਲੀ ਅਤਿ,
ਕਾਲੀ ਔ ਕਪਾਲੀ ਭਏ ਮੁਦਤ ਖੁਸ਼ਾਲੀ ਹੈਂ[1]।

[1]ਜਦੋਂ (ਦੁਸ਼ਮਣਾਂ) (ਪੈ) ਉੱਪਰ (ਕਰਾਲੀ ਅਤਿ) ਬਹੁਤੀ ਭਿਆਨਕ (ਹੋ ਕੇ) (ਬਿਸਾਲੀ) ਬਹੁਤੀ ਤਲਵਾਰ ਚੱਲੀ, ਤਾਂ ਕਾਲੀ ਤੇ (ਕਪਾਲੀ) ਸ਼ਿਵ ਜੀ ਅਨੰਦ ਤੇ ਖ਼ੁਸ਼ ਹੋ ਗਏ। (ਕਾਲੀ- ਕਾਲੇਰੰਗ ਦੀ ਇਕ ਦੇਵੀ ਜੋ ਚੰਡੀ ਨੇਰਕਤ ਬੀਜ ਦਾ ਲਹੂ ਪੀਣ ਲਈ ਆਪਣੇ ਮੱਥੇ 'ਚੋਂ ਪੈਦਾ ਕੀਤੀ ਸੀ।)

ਹਾਲੀ ਤੁਕਾਨਿ ਖਾਲੀ ਚਾਲੀ ਸੋ ਮੈਦਾਨ ਕਰ,
ਝਾਲੀ ਨਾਂਹਿ ਚਾਲ ਚਾਲ ਪੰਥ ਕੀ ਕਮਾਲੀ ਹੈ[1]।

[1](ਤੁਰਕਾਨਿ) ਤੁਰਕਾਂ ਦੀ ਫੌਜ ਹਿਲ ਗਈ ਤੇ ਉਹ (ਜੰਗ ਦਾ) ਮੈਦਾਨ ਖ਼ਾਲੀ ਕਰ ਚੱਲੀ, ਖ਼ਾਲਸਾ ਪੰਥ ਦੀ (ਜੰਗ ਕਰਨ ਦੀ) (ਚਾਲੀ) ਰੀਤੀ (ਕਮਾਲੀ) ਬਹੁਤ ਸੁੰਦਰ ਹੈ ਜਿਸ ਦੀ ਝਾਲ ਤੁਰਕਾਂ ਤੋਂ ਝੱਲੀ ਨਹੀਂ ਗਈ ਭਾਵ ਮੁਕਾਬਲਾ ਨਹੀਂ ਕਰ ਸਕੇ।

ਗਾਲੀ ਤੁਕਾਨਿ ਲਾਜ ਪਾਲੀ ਹਿੰਦੁਵਾਨ,
ਗਜਾਨ ਸਿੰਘ ਕ੍ਰਿਪਾਨ ਘਾਲੀ ਸਿੰਘਨ ਉਤਾਲੀ ਹੈ[1]।

[1]ਗਿਆਨ ਸਿੰਘ (ਕਹਿੰਦਾ ਹੈ) ਕਿ ਸਿੰਘਾਂ ਨੇ (ਉਤਾਲੀ) ਫੁਰਤੀ ਨਾਲ ਕ੍ਰਿਪਾਨ ਚਲਾਈ (ਜਿਸ ਨਾਲ) ਤੁਰਕਾਂ ਦੀ ਫੌਜ ਗਾਲ੍ਹ ਦਿੱਤੀ (ਇਉਂ) ਹਿੰਦੂਆਂ ਦੀ ਲੱਜਿਆ ਪਾਲੀ।

ਜਾਲੀ ਅਰਿ ਨਾਲੀ ਢਾਲੀ ਢੀਠਤਾ ਉਤਾਲੀ ਬੇਗ,
ਦੇਗ ਤੇਗ ਵਾਲੀ ਗੁਰੁ ਪੰਥ ਯੇ ਅਕਾਲੀ ਹੈ[1] ॥੫੦॥

[1](ਅਰਿ) ਵੈਰੀਆਂ ਦੀ (ਨਾਲੀ) ਫੌਜ (ਜਾਲੀ) ਸਾੜ ਦਿੱਤੀ ਤੇ ਉਹਨਾਂ ਦੀ ਢੀਠਤਾਈ (ਉਤਾਲੀ) ਕਾਹਲੀ ਨਾਲ (ਬੇਗ) ਛੇਤੀ (ਢਾਲੀ) ਢਾਲ ਦਿੱਤੀ ਭਾਵ ਦੂਰ ਕਰ ਦਿੱਤੀ, ਲੰਗਰ ਤੇ ਤਲਵਾਰ ਦਾ ਮਾਲਕ ਇਹ ਗੁਰੂ ਦਾ ਅਕਾਲੀ ਪੰਥ ਹੈ।

ਸ੍ਵੈਯਾ:
ਬੀਰ ਬਲੀ ਜੁਗ ਓਰਨ ਤੈ,
ਹਿਤ ਜੀਤ ਜੁਰੇ ਮਧ ਆਹਵ ਭਾਰੈਂ[1]।

[1]ਦੋਹਾਂ ਪਾਸਿਆਂ ਤੋਂ ਬਲੀ ਸੂਰਮੇਂ ਜਿੱਤ ਵਾਸਤੇ (ਆਹਵ ਭਾਰੈਂ) ਭਾਰੀ ਜੰਗ ਵਿੱਚ ਜੁੜੇ।

ਮਾਰਹਿ ਮਾਰ ਪੁਕਾਰ ਕਰੈਂ,

ਕਿਤ ਯਾ ਅਲੀ ਯਾ ਅਲੀ ਐਲ ਉਭਾਰੈ[1]।

[1](ਤੁਰਕ) ਮਾਰ ਲੌ ਮਾਰ ਲੌ ਦੀ ਪੁਕਾਰ ਕਰਦੇ ਹਨ ਤੇ ਕਿਤੇ ਯਾ ਅਲੀ ਯਾ ਅਲੀ ਦਾ (ਐਲ) ਸ਼ੋਰ (ਉਭਾਰੈਂ) ਉਠਾ ਰਹੇ ਹਨ।

ਸੱਤ ਸਿਰੀ ਗੁਰੁ ਵਾਹਿਗੁਰੁ ਕਹਿ,
ਸਿੰਘ ਭਿਰੈਂ ਤੁਰਕੈਂ ਲਲਕਾਰੈਂ[1]।

[1]ਸਿੰਘ ਸਤਿ ਸ੍ਰੀ ਅਕਾਲ, ਗੁਰੂ ਗੁਰੂ ਤੇ ਵਾਹਿਗੁਰੂ ਵਾਹਿਗੁਰੂ ਕਹਿੰਦੇ ਹੋਏ ਤੁਰਕਾਂ ਨੂੰ ਲਲਕਾਰਦੇ ਤੇ ਭਿੜਦੇ ਹਨ।

ਬਾਹਿਤ ਤੇਗ ਉਮਾਹਿਤ ਬੇਗ,
ਸੁ ਚਾਹਿਤ ਜੀਤ ਅਭੀਤ ਅਪਾਰੈਂ[1] ॥੫੧॥

[1]ਉਹ (ਸਿੰਘ) ਜਿੱਤ ਚਾਹੁੰਦੇ ਹੋਏ ਬਹੁਤ ਨਿੱਡਰ ਹੋ ਕੇ ਉਤਸ਼ਾਹ ਨਾਲ (ਬੇਗ) ਛੇਤੀ ਤਲਵਾਰਾਂ ਚਲਾਉਂਦੇ ਹਨ।

ਚੌਪਈ:

ਮਾਚਯੋ ਜੰਗ ਦੀਹ ਦਿਸ ਦੋਈ[1]। — [1]ਦੋਹਾਂ ਪਾਸਿਆਂ ਤੋਂ (ਦੀਹ) ਭਾਰੀ ਜੰਗ (ਮਾਚਯੋ) ਹੋਇਆ।
ਪੈਰ ਨ ਪਾਇ ਪਿਛਾਹਾਂ ਕੋਈ।
ਬਾਢਯੋ ਰੋਸ ਬੀਰ-ਰਸ ਭਾਰੀ[1]। — [1]ਭਾਰੀ ਬੀਰ-ਰਸ ਤੇ ਗ਼ੁੱਸਾ ਵਧਿਆ।
ਆਪਸ ਮਾਂਹਿ ਹਕਾਰ ਹਕਾਰੀ[1] ॥੫੨॥ — [1]ਆਪਸ ਵਿੱਚ (ਇਕ ਦੂਜੇ ਨੂੰ) (ਹਕਾਰ ਹਕਾਰੀ) ਬੁਲਾ ਬੁਲਾ ਕੇ।
ਗਾਢੇ ਲਰੈਂ ਹੋਇ ਛਿਤ ਠਾਢੇ[1]। — [1](ਛਿਤ) ਧਰਤੀ ਤੇ ਖੜੇ ਹੋ ਕੇ (ਗਾਢੇ) ਬਹੁਤ ਲੜਦੇ ਹਨ।
ਕਾਢੈਂ ਤੇਗ ਭੌਂਹ ਦ੍ਰਿਗ ਚਾਢੇ[1]। — [1]ਤਲਵਾਰਾਂ ਕੱਢੀਆਂ ਹੋਈਆਂ ਹਨ ਤੇ ਨੇਤ੍ਰਾਂ ਦੇ (ਭੌਹੈਂ) ਭ੍ਰਵੱਟੇ (ਚਾਢੇ) ਚੜ੍ਹਾਏ ਹੋਏ ਹਨ।
ਏਕਹਿ ਬਾਰ ਬਾਰ ਬਹੁ ਕਰ ਹੈਂ[1]। — [1]ਇੱਕੋ ਵਾਰ ਬਹੁਤੇ ਵਾਰ ਕਰਦੇ ਹਨ।
ਜੁਝਿਰੁਝਿ ਦੋਊ ਤਹਿਂ ਮਰ ਹੈਂ[1] ॥੫੩॥ — [1](ਆਪਸ ਵਿੱਚ) (ਰੁਝ) ਰੁੱਝ ਕੇ, ਫਸ ਕੇ (ਜੁਝ) ਲੜ ਕੇ ਦੋਵੇਂ ਹੀ ਮਰ ਜਾਂਦੇ ਹਨ।
ਹੂਰ ਬਿਲੋਕ ਸੂਰ ਕੌ ਬਰ ਕੈ[1]। — [1]ਹੂਰਾਂ ਸੂਰਮਿਆਂ ਨੂੰ ਵੇਖ ਕੇ ਵਰ ਕੇ (ਵਿਆਹ ਕਰਵਾ ਕੇ)।
ਜਾਤ ਅਸਮਾਨ ਬਿਵਾਨਨ ਚਰ੍ਹ ਕੈ[1]। — [1]ਚੜ੍ਹ ਕੇ।
ਛੁਟਤ ਖਤੰਗ ਤੁਫੰਗ ਅਪਾਰੇ[1]। — [1](ਅਪਾਰੇ) ਬਹੁਤ (ਖਤੰਗ) ਤੀਰ ਤੇ (ਤੁਫੰਗ) ਬੰਦੂਕਾਂ ਛੁਟਦੀਆਂ ਹਨ।
ਮਾਨਹੁ ਕਾਲ ਕਰਾਲ ਕੁਠਾਰੇ[1] ॥੫੪॥ — [1]ਜਾਣੋ ਭਿਆਨਕ ਕਾਲ ਦੇ (ਕੁਠਾਰੇ) ਕੁਹਾੜੇ ਹਨ।
ਛੁਹਿਤ ਜਾਂਹਿ ਤਹਿਂ ਕੁਹਿਤ ਨਿਸੰਗੈਂ[1]। — [1]ਜਿਸ ਨੂੰ ਛੋਂਹਦੇ ਹਨ ਤਿਸ ਨੂੰ (ਨਿਸੰਗੈ) ਨਿਰਭਯ ਹੋ ਕੇ (ਕੁਹਿਤ) ਨਾਸ਼ ਕਰ ਦੇਂਦੇ ਹਨ।
ਭੇਦਤ ਚਰਮ ਬਰਮ ਹੈਂ ਅੰਗੈਂ[1]। — [1](ਚਰਮ) ਢਾਲਾਂ, (ਬਰਮ) ਸੰਜੋਆਂ ਅਤੇ ਅੰਗਾਂ ਨੂੰ (ਭੇਦਤ) ਵਿੰਨ੍ਹ ਦੇਂਦੇ ਹਨ।
ਨਿਕਸਤ ਜ੍ਵਾਨ ਕਿਕਾਨਨ ਮਾਂਹੀ[1]। — [1](ਅੱਗੋਂ) ਜਵਾਨਾਂ ਦੇ (ਅੰਗਾਂ 'ਚੋਂ) ਨਿਕਲ ਕੇ (ਕਿਕਾਨਨ) ਘੋੜਿਆਂ (ਦੇ ਸ਼ਰੀਰਾਂ) ਵਿੱਚ (ਧਸ ਜਾਂਦੇ ਹਨ।)
ਮਹਾਂ ਮਰੀ ਜਨੁ ਪਰੀ ਮਹਾਂਹੀਂ[1] ॥੫੫॥ — [1]ਜਾਣੋ (ਮਹਾਹੀਂ) ਬਹੁਤੀ (ਮਹਾ ਮਰੀ) (ਹੈਜ਼ਾ, ਪਲੇਗ ਆਦਿ) ਘਾਤਕ ਬੀਮਾਰੀ ਪਈ ਹੋਈ ਹੈ।
ਨਿਸਨ ਕ੍ਰਿਪਾਨ ਮਜਾਨ ਤੈ ਦਮਕੈ[1]। — [1]ਕ੍ਰਿਪਾਨ ਮਿਆਨ 'ਚੋਂ (ਨਿਸਰ) ਨਿਕਲ ਕੇ (ਦਮਕੈ) ਚਮਕਦੀ ਹੈ।
ਮਾਨਹੁ ਮ੍ਰਿਤੁ ਬੀਜਰੀ ਚਮਕੈ[1]। — [1]ਜਾਣੋ ਮੌਤ ਦੀ ਬਿਜਲੀ ਚਮਕਦੀ ਹੈ।
ਲਹ-ਲਹਾਤ ਜਨੁ ਜੀਹ ਕਾਲ ਸੀ[1]। — [1]ਜਾਣੋ ਕਾਲ ਦੀ (ਜੀਹ ਸੀ) ਜੀਭ ਵਰਗੀ (ਲਹਲਾਤ) ਚਮਕਦੀ ਹੈ।
ਖਾਤ ਅਘਾਤ ਨ ਪ੍ਰਲੈ ਜ੍ਵਾਲ ਸੀ[1] ॥੫੬॥ — [1]ਪ੍ਰਲੋ ਦੀ ਅੱਗ ਵਰਗੀ (ਜੀਵਾਂ ਨੂੰ) ਖਾਂਦੀ ਹੋਈਰਜਦੀ ਨਹੀਂ।
ਤੀਖੇ ਤੀਰ ਤੇਜ ਤੈ ਸ਼ੂੰਕਤ[1]। — [1]ਤੇਜ ਨਾਲ ਸ਼ੂਕਦੇ ਹਨ।
ਫਿਰੈਂ ਸਪੱਛ ਸਾਂਪ ਜਨੁ ਫੂੰਕਤ[1]। — [1]ਜਾਣੋ (ਸਪੱਛ) ਖੰਭਾਂ ਵਾਲੇ ਸੱਪ ਫੁਕਾਰੇ ਮਾਰਦੇ ਫਿਰਦੇ ਹਨ।
ਮਾਰੂ ਕਾਲ ਮੇਘ ਸਮ ਗਰਜੈਂ[1]। — [1](ਮਾਰੂ) ਜੰਗੀ ਵਾਜੇ ਕਾਲ ਦੇ ਬੱਦਲ ਵਾਂਗ ਗੱਜਦੇ ਹਨ।

ਤੋਪ ਪਲੀਤੇ ਤੜਕਾ ਤਰਜੈਂ[1] ॥੫੭॥

[1]ਤੋਪਾਂ ਦੇ ਪਲੀਤੇ ਬਿਜਲੀ ਨੂੰ ਤਾੜਦੇ ਹਨ, ਭਾਵ ਬਿਜਲੀ ਤੋਂ ਵੱਧ ਚਮਕਦੇ ਹਨ। (ਪਲੀਤਾ- ਵੱਟੀ ਹੋਈ ਬੱਤੀ, ਤੋਪ ਨੂੰ ਅੱਗ ਦੇਣ ਦਾ ਡੋਰਾ।)

ਬਰਛੀ ਤਿਰਛੀ ਨਾਗਨਿ ਕਾਲੀ[1]।

[1]ਤਿੱਖੀ ਬਰਛੀ ਮਾਨੋ ਕਾਲੀ ਸਪਣੀ ਹੈ।

ਚੱਕ੍ਰ ਬੱਕ੍ਰ ਜਨੁ ਗੀਧਨ-ਮਾਲੀ[1]।

[1](ਬੱਕ੍ਰ) ਟੇਢੇ ਚੱਕ੍ਰ ਜਾਣੋ (ਗੀਧ) ਗਿਰਝਾਂ ਦੀ (ਮਾਲੀ) ਡਾਰ ਹੈ।

ਝਪਟਤ ਲਪਟਤ[1] ਜਾਂ ਕੇ ਤਨ ਕੌਂ।

[1]ਝਪਟ ਮਾਰ ਕੇ ਚਿੰਬੜਦੀਆਂ ਹਨ।

ਗੇਰਤ ਬਾਢੀ ਜਯੋਂ ਬਢਿ ਬਨ ਕੌਂ[1] ॥੫੮॥

[1]ਜਿਵੇਂ (ਬਾਢੀ) ਤਰਖਾਣ (ਬਨ) ਜੰਗਲ ਨੂੰ (ਬਢਿ) ਵੱਢ ਕੇ (ਗੇਰਤ) ਸੁੱਟਦਾ ਹੈ।

ਸੂਰਨ ਲਾਲੀ ਕੂਰਨ ਜਰਦੀ।
ਚਢੀ ਅਪਾਰ[1], ਬਢੀ ਪਰ ਮਰਦੀ[2]।

[1]ਸੂਰਮਿਆਂ ਦੇ (ਮੁਖਾਂ ਤੇ) ਲਾਲੀ ਤੇ (ਕੂਰਨ) ਕਾਇਰਾਂ ਦੇ (ਮੂੰਹਾਂ ਤੇ) (ਜਰਦੀ) ਪੀਲੱਤਣ (ਅਪਾਰ) ਬਹੁਤੀ ਚੜ੍ਹ ਗਈ। [2](ਪਰ) ਪ੍ਰੰਤੂ (ਮਰਦੀ) ਸੂਰਮਤਾਈ (ਬਢੀ) ਵੱਧ ਗਈ ਭਾਵ ਕਾਇਰਾਂ ਨਾਲੋਂ ਸੂਰਮੇਂ ਵੱਧ ਨਿਕਲੇ।

ਇਤ ਉਤ ਫਿਰੈਂ ਬੀਰ ਬਰ[1] ਲਰਤੇ।

[1]ਚੰਗੇ ਸੂਰਮੇਂ।

ਬਾਹਿਤ ਜਿਸੈ ਦੋਇ ਧਰ ਕਰਤੇ[1] ॥੫੯॥

[1]ਜਿਸ ਨੂੰ ਮਾਰਦੇ ਹਨ ਦੋ ਧੜ ਕਰ ਦੇਂਦੇ ਹਨ।

ਭਿਗੀ ਪੁਸ਼ਾਕ ਖੂਨ ਸੈਂ ਸਾਰੀ।
ਖੇਲਤ ਮਾਨਹੁ ਫਾਗ[1] ਖਿਲਾਰੀ।

[1]ਹੋਲੀ।

ਗਹਿ ਸ਼ਮਸ਼ੇਰਨ ਸਿੰਘ ਸਮ ਸ਼ੇਰਨ[1]।

[1]ਸਿੰਘ ਸ਼ੇਰਾਂ ਵਾਂਗ (ਸ਼ਮਸ਼ੇਰਨ) ਤਲਵਾਰਾਂ ਪਕੜ ਕੇ।

ਜਿਸ ਦਿਸ ਪਰੈਂ ਤੁ ਕਰੈਂ ਨਿਬੇਰਨ ॥੬੦॥
ਦੁਹੂੰ ਓਰ ਸਰਦਾਰ ਲੜਾਵਤ।
ਸਜਾਪੇ ਮੈਂ ਜਯੋਂ ਨਾਰਿ[1] ਪਿਟਾਵਤ।

[1]ਇਸਤ੍ਰੀ ਭਾਵ ਮਿਰਾਸਣ ਜਾਂ ਨਾਇਣ।

ਮਾਚਯੋ ਜੰਗ ਜਾਮ ਤ੍ਰੈ[1] ਭਾਰੀ।

[1]ਤਿੰਨ ਪਹਿਰ।

ਚਢੀ ਲੁੱਥ ਪਰ ਲੁੱਥ ਅਪਾਰੀ ॥੬੧॥
ਫੇਰ ਸਿੰਘਨ ਕੇ ਮਿਲਿ ਸਰਦਾਰੈਂ।
ਹੱਲਾ ਦਯੋ ਕਰਾਇ ਉਦਾਰੈਂ[1]।

[1]ਚੰਗਾ।

ਜਯੋਂ ਜਯੋਂ ਜ਼ਖਮ ਸਿੰਘਨ ਕੌਂ ਲਾਗੈਂ।
ਤਯੋਂ ਤਯੋਂ ਰੋਸ[1] ਬੀਰ ਰਸ ਜਾਗੈਂ ॥੬੨॥

[1]ਗੁੱਸਾ।

ਤੁਰਕ ਪੇਖਿ ਇਕ ਜ਼ਖਮੀ ਤੁਰਕੈ[1]।

[1]ਤੁਰਕ (ਆਪਣੇ ਸਾਥੀ) ਇਕ ਤੁਰਕ ਨੂੰ ਜ਼ਖ਼ਮੀ ਹੋਇਆ ਵੇਖ ਕੇ।

*ਔਰ ਦਸਕ ਡਰਿ ਢਿਗ ਤੈ ਢੁਰਕੈਂ[1]।

[1]ਹੋਰ ਦਸਕ ਤੁਰਕ ਡਰ ਕੇ ਕੋਲੋਂ (ਢੁਰਕੈਂ) ਖਿਸਕ ਜਾਂਦੇ ਹਨ। *ਅੰਕ ਨੰ: ੬੩ ਦੀ ਦੂਜੀ ਤੁਕ ਦਿੱਲੀ ਐਡੀਸ਼ਨ 'ਚੋਂ ਲਈ ਹੈ।

ਪਰੈਂ ਸਿੰਘ ਤੁਰਕਨ ਪਰ ਬਲ ਕੈ[1]।

[1]ਬਲ ਕਰਕੇ।

ਜਯੋਂ ਕੂੰਜਨ ਪਰ ਬਹਰੀ ਢਲ ਕੈ[1] ॥੬੩॥

[1]ਜਿਵੇਂ ਬਹਰੀ ਕੂੰਜਾਂ ਤੇ ਝੁਕ ਕੇ ਪੈਂਦੀ ਹੈ, (ਬਹਰੀ- ਬਾਜ਼ ਵਰਗਾ ਇਕ ਸ਼ਿਕਾਰੀ ਪੰਛੀ।)

ਆਖਰ ਤੁਰਕ ਹਾਰ ਜਬਿ ਗਏ।
ਦਹਲਤ[1] ਸਭਿ ਮਨ ਹੀ ਮੈਂ ਭਏ।

[1]ਡਰ ਗਏ, ਕੰਬ ਗਏ।

ਧੀਰਜ ਟੂਟ ਗਯੋ ਡਰ ਕੈ ਕੈ[1]।

[1]ਕਰਕੇ।

ਚਲੇ ਸ਼ਹਰ ਕੀ ਓਰ ਪਲੈ ਕੈ[1] ॥੬੪॥

[1]ਦੌੜ ਕੇ।

ਦੋਹਰਾ:

ਬਹੁ ਸਿੰਘਨ ਕੋ ਸੰਗ ਲੈ,
ਸਿੰਘ ਬਘੇਲ ਤਬਿ ਧਾਇ।
ਧਸਜੋ, ਜਲਾਵਲ ਦੀਨ ਕੇ
ਕਿਲੇ ਮੱਧ[1], ਤਬਿ ਜਾਇ ॥੬੫॥

[1]ਜਲਾਲ ਦੀਨ ਦੇ ਕਿਲ੍ਹੇ ਵਿੱਚ।

ਕਬਿੱਤ:

ਔਰ ਸਭਿ ਖਾਲਸੇ ਬਿਸਾਲਸੇ ਲੈ ਤੇਗ ਬੇਗ[1],

[1]ਹੋਰ ਸਾਰੇ ਖ਼ਾਲਸੇ ਨੇ (ਬੇਗ) ਛੇਤੀ ਨਾਲ (ਬਿਸਾਲਸੇ) ਬਹੁਤੀਆਂ ਤਲਵਾਰਾਂ ਲੈ ਕੇ।

ਮਾਰ ਕਰਿ ਕਰਜੋ ਹੈ ਤ੍ਰੁਕਾਨ ਕੌ ਬਿਹਾਲਸੇ[1]।

[1]ਬੁਰੇ ਹਾਲ ਵਾਲੇ। (ਅ) ਵਿਆਕੁਲ।

ਪੈਸ ਕੈ[1] ਸ਼ਹਿਰ ਬਡ ਕਹਿਰ ਮਚਾਇ ਦਯੋ[2],

[1]ਵੜ ਕੇ। [2]ਮੁਸੀਬਤ ਪਾ ਦਿੱਤੀ।

ਲੂਟ ਮਾਰ ਪਾਰ[1] ਧਰੀ ਕਤਲ ਕਮਾਲਸੇ[2]।

[1]ਪਾ ਕੇ ਭਾਵ ਕਰਕੇ। [2](ਕਮਾਲਸੇ) ਬਹੁਤੀ ਕਤਲਾਮ (ਧਰੀ) ਕੀਤੀ।

ਏਕ ਬੋਦੀ-ਵਾਰੋ[1] ਔਰ ਸਾਮ[2] ਪਯੋ ਤ੍ਰੁਕ ਜੋਊ,

[1]ਹਿੰਦੂ। [2]ਸ਼ਰਣ।

ਦਯੋ ਛੋਰ ਸੋਊ ਬਾਕੀ ਮਾਰ ਦਯੋ ਖਾਲਸੇ।
ਪਰੀ ਤਬਿ ਭਾਗ ਠੌਰ ਠੌਰ ਗੌਰ ਰੌਰ ਪਰਜੋ[1],

[1]ਤਦੋਂ ਥਾਂ ਥਾਂ ਤੇ (ਭਾਗ) ਭਾਜੜ ਪੈ ਗਈ (ਗੌਰ) ਬਹੁਤਾਰੌਲਾ ਪੈ ਗਿਆ।

ਮਿਲੈ ਹੈਂ ਤ੍ਰੁਕਾਨਿ ਤਾਂਈ ਸਿੰਘ ਹੋਇ ਕਾਲ ਸੇ[1] ॥੬੬॥

[1]ਕਾਲ ਵਰਗੇ।

ਭਾਈ ਕੌ ਨ ਭਾਈ ਪਾਯੋ ਸਸੁਰ ਜਵਾਈ, ਪਾਈ
ਪੂਤ ਕੌ ਨ ਮਾਈ, ਤੀਆ ਪੀਆ ਬਿਨ ਜਾਤ ਹੈ[1]।

[1]ਭਰਾ ਨੂੰ ਭਰਾ ਤੇ ਸਹੁਰੇ ਨੂੰ ਜਵਾਈ ਨਾ (ਪਾਯੋ) ਲੱਭਾ, ਪੁੱਤਰ ਨੂੰ ਮਾਂ ਨਹੀਂ (ਪਾਈ) ਲੱਭੀ, ਇਸਤ੍ਰੀ ਪਤੀ ਬਿਨਾਂ ਜਾਂਦੀ ਹੈ।

ਸੂਰ ਸਸਿ ਕਬਿ ਨ ਨਿਹਾਰੀ ਜੇਊ ਨਾਰੀ,
ਭਾਰੀ ਰੂਪ ਗੁਨਵਾਰੀ ਤੇ ਉਘਾਰੀ ਹੀ ਪਰਾਤ ਹੈਂ[1]।

[1]ਭਾਰੀ ਰੂਪ ਤੇ ਗੁਣਾਂ ਵਾਲੀਆਂ ਜਿਹੜੀਆਂ ਇਸਤ੍ਰੀਆਂ ਸੂਰਜ ਤੇ ਚੰਦ ਨੇ ਵੀ ਕਦੇ ਨਹੀਂ ਸਨ ਦੇਖੀਆਂ ਉਹ (ਉਘਾਰੀ) ਨੰਗੀਆਂ ਹੀ (ਪਰਾਤ) ਨੱਠੀਆਂ ਜਾਂਦੀਆਂ ਹਨ।

ਓਢਨੀ ਨ ਪਾਤੀ, ਬਿਨ ਪਨਹੀ ਦੁਖਾਤੀ ਜਾਤੀ,
ਤਾਤੀ ਰੇਤੀ ਵੀਚ, ਮੁਰਝਾਤੀ ਬਿਲਲਾਤ ਹੈਂ[1]।

[1](ਉਹਨਾਂ ਨੂੰ) ਸਿਰ ਤੇ ਲੈਣ ਨੂੰ) (ਓਢਨੀ) ਚੁੰਨੀ ਨਹੀਂ ਲੱਭੀ, ਬਿਨਾਂ (ਪਨਹੀ) ਜੁੱਤੀ ਤੋਂ ਦੁਖੀ ਹੋਈਆਂ ਜਾਂਦੀਆਂ ਤੱਤੀਰੇਤ ਵਿੱਚ ਮੁਰਝਾਈਆਂ ਹੋਈਆਂ ਵਿਰਲਾਪ ਕਰਦੀਆਂ ਹਨ।

ਭੌਖਤੀ ਗਡਾਤੀ ਪਗ, ਧੌਖੜੀ ਚਲਾਤੀ ਮਗ,
ਔਖੜੀ ਨਸਾਤੀ ਚੌਕ ਚੌਕ ਬਰੜਾਤ ਹੈਂ[1] ॥੬੭॥

[1](ਉਹਨਾਂ ਦੇ) (ਪਗ) ਪੈਰਾਂ 'ਚ (ਭੌਖੜੀ) ਭੱਖੜਾ (ਗਡਾਤੀ) ਚੁੱਭਦਾ ਹੈ, ਰਸਤੇ ਵਿੱਚ (ਚਲਾਤੀ) ਚੱਲਦੀਆਂ ਹੋਈਆਂ (ਧੌਖੜੀ) ਧਮਕੜੇ ਪਈਆਂ ਅਰਥਾਤ ਹੌਂਕਦੀਆਂ ਜਾਂਦੀਆਂ ਹਨ, (ਔਖੜੀ) ਔਖੇਰਾਹਾਂ ਵਿੱਚ ਨਸਦੀਆਂ ਹਨ ਤੇ (ਚੌਕ ਚੌਕ) ਤ੍ਰੁੱਬਕ ਤ੍ਰੁੱਬਕ ਕੇ ਬਰੜਾਉਂਦੀਆਂ ਹਨ।

ਧਰਤੀ ਨ ਪਾਉਂ ਕਬੀ ਧਰਤੀ ਸੁਘਰ ਤੀਯ,
ਡਰਤੀ ਨ ਘਰਤੀ ਨਿਸਰਤੀ ਕਦਾਪਿਤੀ[1]।

[1]ਜਿਹੜੀਆਂ (ਸੁਘੜ) ਚਤੁਰ ਇਸਤ੍ਰੀਆਂ ਕਦੇ ਵੀ ਧਰਤੀ ਤੇ ਪੈਰ ਨਹੀਂ ਸਨ ਧਰਦੀਆਂ ਅਤੇ (ਡਰਤੀ) ਡਰਦੀਆਂ ਹੋਈਆਂ (ਘਰਤੀ) ਘਰ ਵਿੱਚੋਂ (ਕਦਾਪਿਤੀ) ਕਦੇ ਵੀ ਨਹੀਂ ਸਨ (ਨਿਸਰਤੀ) ਨਿਕਲਦੀਆਂ।

ਮਖਮਲ ਪੌਢਤੀ ਸੀ ਓਢਤੀ ਜੋ ਮਲਮਲ,
ਸੋਊ ਚਲਿ ਚਲਿ ਬਨ ਨਾਂਗੇ ਪਾਉਂ ਧਾਵਤੀ[1]।

[1]ਜੋ (ਇਸਤ੍ਰੀਆਂ) ਮਖ਼ਮਲਾਂ ਪਹਿਨਦੀਆਂ ਸਨ, ਤੇ ਮਲਮਲ ਉਪਰ ਲੈਂਦੀਆਂ ਸਨ ਉਹ ਜੰਗਲਾਂ ਵਿੱਚ ਚਲ ਚਲ ਕੇ ਨੰਗੇ ਪੈਰੀਂ ਦੌੜਦੀਆਂ ਹਨ।

ਭਰੀ ਰੂਪ ਜੋਬਨ ਜੋ ਜਰੀ ਜੇਵਰਾਨ ਸੰਗ,

ਫੂਲ ਕੀ ਛਰੀ ਸੀ, ਡਰੀ ਖਰੀ ਬਿਲਲਾਵਤੀ[1]।

[1]ਜਿਹੜੀਆਂ (ਇਸਤ੍ਰੀਆਂ) ਜੁਆਨੀ ਤੇ ਰੂਪ ਨਾਲ ਭਰੀਆਂ ਹੋਈਆਂ ਸਨ ਤੇ ਗਹਿਣਿਆਂ ਨਾਲ ਜੜੀਆਂ ਹੋਈਆਂ ਫੁੱਲਾਂ ਦੀਆਂ ਛਟੀਆਂ ਵਰਗੀਆਂ (ਕੋਮਲ ਤੇ ਪਤਲੀਆਂ) ਸਨ (ਉਹ) ਡਰੀਆਂ ਹੋਈਆਂ ਬਹੁਤ ਵਿਰਲਾਪ ਕਰਦੀਆਂ ਸਨ।

ਸ਼ੀਰ-ਫੇਨ ਪਾਵਤੀ ਜੋ ਨ੍ਹਾਵਤੀ ਅਤਰ ਹੌਜ਼,
ਮੌਜ ਮੈਂ ਰਹਾਵਤੀ ਸੋ ਬੀਆ-ਬਾਨ ਜਾਵਤੀ[1] ॥੬੮॥

[1]ਜਿਹੜੀਆਂ ਇਸਤ੍ਰੀਆਂ (ਸ਼ੀਰ- ਫੇਨ) ਦੁੱਧ ਦੀ ਮਿਲਾਈ ਪਾਉਂਦੀਆਂ ਭਾਵ ਖਾਂਦੀਆਂ ਤੇ ਅਤਰ ਨਾਲ ਮਿਲੇ ਹੋਏ ਪਾਣੀ ਦੇ ਹੌਜ਼ਾਂ ਵਿੱਚ ਨ੍ਹਾਉਂਦੀਆਂ ਤੇ ਮੌਜ (ਅਨੰਦ) 'ਚ ਰਹਿੰਦੀਆਂ ਸਨ ਉਹ ਉਜਾੜਾਂ 'ਚ (ਨੱਸੀਆਂ) ਜਾਂਦੀਆਂ ਹਨ।

ਦੋਹਰਾ:

ਬਾਮ ਆਮ ਤੁਰਕਾਨ ਕੀ[1],
ਸਿੰਘ ਨਾਮ ਸੁਨਿ ਕਾਨ।
ਮੁਰਛਿਤ ਹ੍ਵੈ ਛਿਤ ਪਰਤ ਗਿਰ,
ਘਰਿ ਬਨ ਮੱਧ ਪਛਾਨ[1] ॥੬੯॥

[1](ਆਮ) ਸਾਰੇ ਤੁਰਕਾਂ ਦੀਆਂ (ਬਾਮ) ਇਸਤ੍ਰੀਆਂ।

[1](ਮੁਰਛਿਤ ਹ੍ਵੈ) ਬੇਹੋਸ਼ ਹੋ ਕੇ (ਛਿਤ) ਧਰਤੀ ਤੇ ਡਿੱਗ ਡਿੱਗ ਪੈਂਦੀਆਂ ਹਨ, ਘਰ ਵਿੱਚ (ਹੁੰਦੀਆਂ ਹੋਈਆਂ ਹੀ ਆਪਣੇ ਆਪ ਨੂੰ) ਜੰਗਲਾਂ 'ਚ ਸਮਝਦੀਆਂ ਹਨ।

ਚੌਪਈ:

ਸ਼ਹਰ ਜਲਾਲਾ-ਬਾਦ ਲੁਹਾਰੀ।
ਲੂਟਯੋ ਸਿੰਘਨ ਭਲ[1] ਬਲ ਧਾਰੀ।
ਨਾਰਿ ਨਰਨ ਕੌ ਬਾਂਧਿ ਬਾਂਧਿ ਤਬਿ।
ਧਨ ਕਢਵਾਇ ਲਯੋ ਦੱਬਯੋ ਸਭਿ ॥੭੦॥
ਵਡ ਤੁਰਕਨ ਕੇ ਲੁਟੇ ਖ਼ਜ਼ਾਨੇ।
ਸ਼ਸਤਰ ਬਸਤਰ ਅੱਸ੍ਰ ਮਹਾਨੇ।
ਜੋ ਅਕਰੇ ਝਟਕੇ ਸਮ ਬਕਰੇ[1]।
ਕੇਤਿਕ ਪਕਰਿ ਜਕਰ ਲਿਯ ਤਕਰੇ[1] ॥੭੧॥
ਫਿਰ ਨੁਵਾਬ ਕੇ ਮਹਲੀਂ ਧਸੇ।
ਲੋਗ ਨੁਵਾਬ ਕੇਰ ਫੜਿ ਕਸੇ[1]।
ਸੁਨਿ ਨੁਵਾਬ ਧਰਿ ਤ੍ਰਾਸ ਕਿਤਾਨੇ[1]।
ਕਾਯਰ ਗੀਦੀ ਭਯੋ ਮਹਾਨੇ ॥੭੨॥
ਅਪਨੀ ਜਾਨ ਬਚਾਵਨ ਹੇਤੈਂ।
ਛਪਯੋ ਭੋਹਰੇ ਵੀਚ ਨਿਕੇਤੈਂ[1]।
ਖੋਜ ਨੁਵਾਬ ਤਈਂ ਸਿੰਘ ਰਹੇ।
ਪਾਯੋ ਕਹੀਂ ਨਹੀਂ ਜਬਿ ਵਹੇ[1] ॥੭੩॥
ਤਬੈ ਜ਼ਨਾਨੈ ਮਹਲ ਮਝਾਰੀ।
ਧਸੇ ਸਿੰਘ ਪਕਰੀ ਤਿਹ ਨਾਰੀ।
ਧਨ ਜ਼ੇਵਰ ਅਸਬਾਬ ਅਪਾਰੇ।
ਤਿਨ ਤੈ ਲਯੋ ਕਢਾਇ ਸੁਧਾਰੇ[1] ॥੭੪॥
ਤਿਨ ਹੀ ਤੈ ਨੁਵਾਬ ਬੁਝਿ[1] ਫੜਿਓ।

[1]ਚੰਗਾ।

[1]ਜਿਹੜੇ (ਅਕਰੇ) ਆਕੜੇ ਉਹ ਬੱਕਰਿਆਂ ਵਾਂਗ ਝਟਕਾ ਦਿੱਤੇ।

[1]ਤਕੜੇ।

[1]ਬੰਨ੍ਹ ਲਏ।

[1](ਕਿਤਾਨੇ) ਕਿਤਨਾ ਭਾਵ ਬਹੁਤਾ ਡਰ ਧਾਰ ਕੇ।

[1](ਨਿਕੇਤੈਂ) ਘਰ ਦੇ ਭੋਰੇ ਵਿੱਚ।

[1]ਉਸ ਨੂੰ।

[1]ਚੰਗੀ ਤਰ੍ਹਾਂ।

[1]ਪੁੱਛ ਕੇ।

| | |
|---|---|
| ਪਾਇ ਖਾਟ ਪਰ ਨੀਕੈ ਕੜਿਓ[1]। | [1](ਖਾਟ) ਮੰਜੇ ਤੇ ਪਾ ਕੇ ਚੰਗੀ ਤਰ੍ਹਾਂ (ਕੜਿਓ) ਬੰਨ੍ਹ ਲਿਆ। |
| ਬਾਹਰ ਡੇਰਾ ਕੀਨੋ ਜਹਾਂ। | |
| ਫੜਿ ਬਘੇਲ ਸਿੰਘ ਲਜਾਯੋ ਤਹਾਂ ॥੭੫॥ | |
| ਜੋ ਦਿਜ ਕਹੀ ਸਜਾ ਸੋ ਠਾਟੀ[1]। | [1]ਮੁਕੱਰਰ ਕਰ ਦਿੱਤੀ। |
| ਜੜ ਤੈ ਲਿੰਗ ਇੰਦਰੀ ਕਾਟੀ। | |
| ਪੁਨਾ ਸੂਰ ਕਾ ਝਟਕਾ ਕਰਿ ਕੈ। | |
| ਖੁਲਵਾਯੋ ਤਿਸ ਕੋ ਬਲਿ ਧਰ ਕੈ[1] ॥੭੬॥ | [1]ਜ਼ੋਰ ਨਾਲ ਫੜ ਕੇ। |
| ਨਾਕ ਹਾਥ ਜਿਹਵਾ ਕਟ ਤਾਂ ਕੀ। | |
| ਦਯੋ ਛੋਰ ਕਛ ਛੋਰ ਨ ਬਾਕੀ[1]। | [1]ਛੱਡ ਦਿੱਤਾ ਪਰ ਕੁਝ ਬਾਕੀ ਨਹੀਂ ਛੱਡਿਆ। |
| ਹੁਤੋ ਕੁਲਾਲ[1] ਵਜ਼ੀਰ ਇਕ ਤਾਂ ਕਾ। | [1]ਘੁਮਿਆਰ। |
| ਲੋਲਪ[1] ਕਾਂਮੀ ਕੁਟਲ[2] ਕੁਬਾਂਕਾ[3] ॥੭੭॥ | [1]ਬਹੁਤ ਲਾਲਚੀ। [2]ਟੇਢਾ। [3]ਖੋਟਾ ਤੇ ਵਿੰਗਾ। |
| ਬਿਭਚਾਰੀ ਦੱਲਾ[1] ਪਰ ਨਾਰੀ। | [1]ਨੀਚ ਕਰਮ ਦੀ ਦਲਾਲੀ ਕਰਨ ਵਾਲਾ, ਭੇਟੂ, ਭੜੂਆ। |
| ਦੇਤ ਮੰਗਾਇ ਨੁਵਾਬੈਂ ਨਾਰੀ। | |
| ਦੈ ਦੁਖ ਬਹੁ ਸੋ ਸਿੰਘਨ ਮਾਰਾ। | |
| ਐਸੇ ਐਸੇ ਔਰ ਅਪਾਰਾ ॥੭੮॥ | |
| ਤੁਰਕ ਜਿਤਿਕ ਥੇ ਸੁਨੇ ਖਰਾਬੈਂ। | |
| ਕਾਫਰ ਕਰਿ ਦੈ ਹਤੇ ਅਜਾਬੈਂ[1]। | [1]ਦੁੱਖ ਦੇ ਕੇ ਮਾਰੇ। |
| ਮਿਲ ਕਰਿ ਤੁਰਕ ਹਿੰਦੂ ਫਿਰ ਆਮੈ[1]। | [1]ਸਾਰੇ। |
| ਆਇ ਪਰੇ ਸਿੰਘਨ ਕੀ ਸਾਮੈਂ[1] ॥੭੯॥ | [1]ਸ਼ਰਣ। |
| ਪੰਥ ਅਮਨ[1] ਫਿਰ ਸਭ ਕੋ ਦੈ ਕੈ। | [1]ਸ਼ਾਂਤੀ। |
| ਦੂਜ ਕੀ ਸੁਤਾ[1] ਤਈਂ ਬੁਲਵੈ ਕੈ। | [1]ਬ੍ਰਾਹਮਣ ਦੀ ਲੜਕੀ। |
| ਅਰ ਤਿਸ ਕੇ ਪੇਕੇ ਸੁਸਰਾਰੈਂ[1]। | [1]ਸਹੁਰੇ ਘਰ। |
| ਉਭੈ ਗ੍ਰਾਮ ਕੇ[1] ਲੋਗ ਅਪਾਰੈਂ ॥੮੦॥ | [1]ਦੋਹਾਂ ਪਿੰਡਾਂ ਦੇ। |
| ਪੰਥ ਆਪ ਕੇ ਪਾਸ ਹਕਾਰੇ[1]। | [1]ਸੱਦੇ। |
| ਏਕ ਠੌਰ ਮੈਂ ਸਭਿ ਬੈਠਾਰੇ। | |
| ਦਿਜ ਕੀ ਬੇਟੀ ਗੰਗਾ ਜਲ ਸੋਂ। | |
| ਨੁਲ੍ਹਵਾਈ ਸਿੰਮ੍ਰਿਤਿ ਬਿਧਿ ਭਲ ਸੋਂ[1] ॥੮੧॥ | [1]ਸਿੰਮ੍ਰਿਤੀਆਂ ਦੀ ਬਿਧੀ ਨਾਲ ਚੰਗੀ ਤਰ੍ਹਾਂ। |
| ਤਿਸ ਕੇ ਕਰ ਤੇ[1] ਭੋਜਨ ਕਾਚੇ। | [1]ਹੱਥੋਂ। |
| ਸਭਿ ਕੋ ਖੁਲਵਾਏ ਭਲ ਸਾਚੇ। | |
| ਪੁਨ ਤਿਸ ਕੇ ਪਤਿ ਕੋ ਭੁਜ[1] ਤਾਂ ਕੀ। | [1]ਬਾਂਹ। |
| ਪਕਰਾਈ ਪ੍ਰਗਟ ਹੀ ਬਾਂਕੀ[1] ॥੮੨॥ | [1]ਸੁੰਦਰ (ਲੜਕੀ ਦੀ)। |
| ਧਰਮ ਪੁੱਤ੍ਰੀ ਪੰਥ ਬਨੈ ਕੈ। | |
| ਧਨ ਦੀਨੋ ਬਹੁ ਚੰਦਾ ਕੈ ਕੈ[1] ॥੮੩॥ | [1]ਚੰਦਾ ਇਕੱਠਾ ਕਰਕੇ। |

ਦੋਹਰਾ:
ਤੁਰਕ ਦੁਸ਼ਟ ਕੋ ਮਾਰ ਕੈ,
ਦਿਜ ਕਾ ਕਿਯ ਉਪਕਾਰ।

ਹੁਤੋ ਅਠਾਰਾਂ ਸੈ ਤਬੈ,
ਸਾਲ ਚੁਤਾਲੀ ਸਾਰ[1] ॥੮੪॥ — [1]ਸ੍ਰੇਸ਼ਟ ਸੰਮਤ ੧੮੪੪ ਬਿ: ਸੀ।

ਚੌਪਈ:

ਸਾਜਿ[1] ਗੁਰਮਤਾ ਪੰਥ ਮਹਾਨੈ। — [1]ਕਰਕੇ।
ਚਢ਼ਜੋ ਫੇਰ ਦਿਸ ਹਿੰਦੁਸਤਾਨੈ[1]। — [1]ਯੂ.ਪੀ. ਦੇ ਇਲਾਕੇ ਵੱਲ।
ਨਗਰ ਡਗਰ ਕੇ[1] ਸਗਰੇ ਲੂਟੇ। — [1]ਰਸਤੇ ਦੇ।
ਦੀਨੀ ਨਜ਼ਰਾਂ ਜਿਨ, ਸੋ ਛੂਟੈ ॥੮੫॥
ਜੇ ਮੁਕਾਬਲੇ ਪਰ ਅਰਿ ਆਏ।
ਤੇ ਸਿੰਘਨ ਸਭਿ ਮਾਰਿ ਗਿਰਾਏ।
ਹੜ੍ਹ ਕੇ ਜਲ ਜਯੋਂ ਤਬਿ ਸਿੰਘ ਫਿਰ ਹੀਂ।
ਦੋ ਦਿਨ ਕਿਸੀ ਠੌਰ ਨਹਿਂ ਥਿਰਹੀਂ ॥੮੬॥
ਬਾਦ-ਬੇਗਮਾਂ[1] ਆਦਿ ਅਪਾਰੇ। — [1]ਬੇਗਮਾਂਬਾਦ ਸ਼ਹਿਰ।
ਲੂਟੇ ਕਸਬੇ ਗਾਮ ਉਦਾਰੇ।
ਲੂਟ ਮੁਜੱਫਰ-ਨਗਰੈਂ ਔਰੈਂ।
ਮਗਲੌਰੈਂ ਲੌ ਠੌਰੈਂ ਗੌਰੈਂ[1] ॥੮੭॥ — [1]ਮਗਲੌਰ ਸ਼ਹਿਰ ਤੱਕ ਚੰਗੀਆਂ ਜਗ੍ਹਾਂ।
ਭੰਬੂ-ਖਾਨ ਨਜੀਬਾਵਾਦੀ।
ਲਰਯੋ ਪੰਥ ਸੋਂ ਕੁਛਕ ਬਿਖਾਦੀ[1]। — [1]ਝਗੜਾ ਕਰਕੇ।
ਮਿਲਯੋ ਆਇ ਫਿਰ ਦੈ ਨਜ਼ਰਾਨਾ।
ਲੂਟਨ ਤੈ ਨਿਜ ਸ਼ਹਰ ਬਚਾਨਾ ॥੮੮॥
ਧਾਮਪੁਰਾ ਫਿਰ ਲੁਟਯੋ ਨਗੀਨਾ।
ਸ਼ਹਰ ਅਨੂਪ, ਰਾਮਪੁਰ ਛੀਨਾ।
ਰਾਜ ਘਾਟ, ਖਾਤੌਲੀ ਆਦੈਂ।
ਬਾਜੋਈ, ਮੌਰਾਦਾਬਾਦੈਂ ॥੮੯॥
ਬਾਰੋਲੀ ਹਰਦੁਆ ਚੰਦੌਸੀ।
ਕੋਇਲ, ਕਾਸ-ਗੰਜ, ਹਰਦੌਸੀ।
ਇਤਯਾਦਿਕ ਨਗਰਨ ਕੇ ਤਾਂਈਂ।
ਗਾਰਤ ਕਰਿ[1] ਸਿੰਘ ਹਟੇ ਪਿਛਾਂਈਂ ॥੯੦॥ — [1]ਤਬਾਹ ਕਰਕੇ।
ਦਸਕ ਕੋਸ ਤੈ ਧਾਵਾ ਕੈ ਕੈ।
ਦਿੱਲੀ ਵੀਚ ਧਸੇ ਪੁਨ ਐ ਕੈ।
ਮੁਗਲ ਮਹੱਲੇ ਆਗ ਲਗਾਈ।
ਝਟਪਟ ਲੂਟਯੋ ਸ਼ਹਿਰ ਮਹਾਂਈਂ[1] ॥੯੧॥ — [1]ਬਹੁਤਾ।
ਨਿਕਸੇ ਸਿੰਘ ਜਬੈ ਪੁਨ ਬਾਹਰ।
ਮਗਰ ਚਢ਼ੀ ਤੁਰਕਾਨੀ ਜਾਹਿਰ[1]। — [1]ਪ੍ਰਗਟ ਹੀ ਤੁਰਕਾਂ ਦੀ ਫੌਜ।
ਅਜਮੇਰੀ ਦਰਵਾਜੇ ਢਿਗ ਫਿਰ।
ਸਿੰਘ ਲਰਨ ਹਿਤ ਭਏ ਤਹਾਂ ਥਿਰ[1] ॥੯੨॥ — [1]ਖੜ੍ਹੇ ਹੋ ਗਏ।
ਪਾਂਚ ਘਰੀ ਤਹਿਂ ਭਈ ਲਰਾਈ।

ਤੀਰ ਤੁਫੰਗਨ ਕੀ ਬਹੁ ਭਾਈ[1]। [1]ਬਹੁਤ ਤਰ੍ਹਾਂ।
ਆਖਰ ਖੈਂਚਿ ਸਿੰਘ ਸ਼ਮਸ਼ੇਰੈਂ।
ਪਰੇ ਬੈਰੀਅਨ ਪਰ ਸਮ ਸ਼ੇਰੈਂ[1] ॥੯੩॥ [1]ਸ਼ੇਰਾਂ ਵਾਂਗ।
ਦੌਰਿ ਤੁਕਾਨੀ ਭੀਤਰ ਬਰੀ।
ਕਾਯਮ ਸ਼ਹਿਰ ਪਨਾਹ[1] ਫਿਰ ਕਰੀ। [1]ਓਟ ਭਾਵ ਸ਼ਹਿਰ ਦੀ ਰੱਖਿਆ ਦੀ ਕੰਧ।
ਲਾਹੌਰੀ ਦਰਵਾਜੇ ਓਰੈਂ।
ਝੁਕੇ ਸਿੰਘ ਫਿਰ ਦੈ ਕਰਿ ਜੋਰੈਂ ॥੯੪॥
ਸਬਜ਼-ਮੰਡੀ ਅਰ ਗੰਜ-ਪਹਾੜੈਂ[1]। [1]ਪਹਾੜ ਗੰਜ।
ਯਹਿ ਤੌਂ ਕੀਨੇ ਸਿੰਘਨ ਉਜਾੜੈਂ।
ਪੁਨਾ ਸਿੰਘ ਮਜਨੂ ਕੇ ਟੀਲੈਂ।
ਉਤਰੇ ਜਾਇ ਤਬੈ ਬਿਨ ਢੀਲੈਂ ॥੯੫॥
ਦੂਸਰ ਦਿਨ ਫਿਰ ਓਰ ਪੰਜਾਬੈਂ।
ਪਾਯੋ ਪੰਥ ਬਹੀਰ ਸ਼ਿਤਾਬੈਂ[1]। [1]ਛੇਤੀ ਚਾਲਾ ਪਾ ਦਿੱਤਾ।
ਜੇ ਕਰ ਸਿੰਘ ਠਹਿਰਤੇ ਤਬੈ।
ਦਿੱਲੀ ਨਾਂਹਿ ਛੋਡਤੇ ਕਬੈ ॥੯੬॥
ਦੌਲਤ ਫੌਜ ਹਕੂਮਤ ਸ਼ਾਹੀ।
ਰਹੀ ਨ ਥੀ ਕੁਛ ਉਨ ਦਿਨ ਮਾਂਹੀਂ।
ਕੁਛ ਅੰਗ੍ਰੇਜ਼ਨ ਮਰ੍ਹਟਯੋਂ ਨੈ ਕੁਛ।
ਕਰਿ ਰਾਖੀ ਥੀ ਸ਼ਾਹੀ ਅਤਿ ਤੁਛ[1] ॥੯੭॥ [1]ਬਹੁਤੀ ਕਮਜ਼ੋਰ।
ਯਹਿ ਤੋ ਸਿੰਘਨ ਨਾਹਿਂ ਵਿਚਾਰਾ।
ਬਿੱਤ[1] ਲੂਟ ਕਾ ਕਰਯੋ ਪਜਾਰਾ। [1]ਧਨ।
ਪੁਨਾ ਪੰਥ ਮੈਂ ਇਕ ਸਰਦਾਰੈਂ।
ਹੁਤੋ ਨ ਥਾ, ਜੋ ਲੇਤ ਸੰਭਾਰੈਂ ॥੯੮॥
ਅਪਨੀ ਅਪਨੀ ਮਰਜ਼ੀ ਸੇਤੀ[1]। [1]ਨਾਲ।
ਦਿਸ ਪੰਜਾਬ ਚਲ ਦੀਨੋ ਛੇਤੀ।
ਲੂਟ ਕੂਟ ਕਰਿ ਆਨੰਦ ਭਏ।
ਰਾਜਨੀਤਿ ਕੀ ਰੀਤਿ ਭੁਲਏ ॥੯੯॥
ਨਿਜ ਨਿਜ ਠੌਰਹਿ ਜਾਇ ਥਿਰਾਏ[1]। [1]ਠਹਿਰ ਗਏ।
ਮੁਲਕ ਪੰਜਾਬ ਮਾਲਵੇ ਭਾਏ[1] ॥੧੦੦॥ [1]ਚੰਗੇ ਲੱਗੇ।

ਦੋਹਰਾ:

ਯਾ ਬਿਧਿ ਹਿੰਦੁਸਤਾਨ ਮੈਂ,
ਲੂਟ ਮਾਰ ਕਰਿ ਭਾਰ[1]। [1]ਬਹੁਤੀ।
ਦੌਲਤ ਲੈ ਬਹੁ ਪੰਥ ਫਿਰ,
ਗਯੋ ਪੰਜਾਬ ਮਝਾਰ ॥੧੦੧॥

ਇਤਿ ਸ੍ਰੀ ਗੁਰੁ ਪੰਥ ਪ੍ਰਕਾਸ਼ ਗ੍ਰੰਥੇ ਉੱਤ੍ਰਾਰਧੇ ਗਯਾਨ ਸਿੰਘ ਵਿਰਚਿਤੇ, 'ਬ੍ਰਾਹਮਣ ਕੇ ਹੇਤ ਜਲਾਲਾਬਾਦ-ਲੁਹਾਰੀ ਮਾਰਨ, ਹਿੰਦੁਸਤਾਨ ਲੂਟਨ ਪ੍ਰਸੰਗ', ਬਰਨਨੰ ਨਾਮ ਅਠਤਾਲੀਸਮੋਂ ਬਿਸ੍ਰਾਮ ॥੪੮॥

## ੪੯. {ਸਰਦਾਰ ਬਘੇਲ ਸਿੰਘ ਦਾ ਦਿੱਲੀ ਜਾਣਾ, ਦਿੱਲੀ ਦਾ ਕੋਤਵਾਲ ਬਣ ਕੇ ਗੁਰਦੁਆਰੇ ਬਣਾਉਣੇ}

ਦੋਹਰਾ:

ਅਰਜਨ ਸਦਗੁਨ ਹੋਤ ਹੈਂ,
ਅਰਿਜਨ ਅਗੁਨ ਅਕਾਥ[1]।

[1](ਅਰਜਨ) ਸ਼ੁੱਧ ਚਿੱਤ ਵਾਲੇ (ਸੇਵਕ) ਚੰਗੇ ਗੁਣਾਂ ਦੇ ਮਾਲਕ ਹੋ ਗਏ। ਵੈਰੀ ਪੁਰਸ਼ ਅਉਗੁਣਾਂ ਕਰ ਕੇ ਨਿਸਫਲ ਚਲੇ ਗਏ।

ਅਰਜਨ ਅਰਜਨ ਦੇਵ ਕੌ,
ਬੰਦੋਂ ਅਰਜਨ ਸਾਥ[1] ॥੧॥

[1](ਅਰਜਨ) ਕਲਪ ਬ੍ਰਿੱਛ (ਵਾਂਗ ਸਰਬ ਇੱਛਾ ਪੂਰਨ ਕਰਨਹਾਰ) ਸ੍ਰੀ ਗੁਰੂ ਅਰਜਨ ਦੇਵ ਜੀ ਨੂੰ (ਅਰਜਨ) ਬੇਨਤੀਆਂ ਨਾਲ ਨਮਸ਼ਕਾਰ ਕਰਦਾ ਹਾਂ।

ਦਿੱਲੀ ਜਾਇ ਬਘੇਲ ਸਿੰਘ,
ਟਕੇ[1] ਲਏ ਬਲ ਸਾਥ।
ਗੁਰੁਦੁਾਰੇ ਬਨਵਾਇ ਹੈ,
ਕਹੋਂ ਅਬੈ ਵਹਿ ਗਾਥ ॥੨॥

[1]ਰੁਪਏ।

ਇਤ ਜਮਨਾ ਉਤ ਅਟਕ ਲੌਂ,
ਏਤਿਕ ਸਭਿ ਹੀ ਦੇਸ।
ਲੀਨੋ ਬਲ ਤਰਵਾਰ ਕੈ,
ਸਿੰਘਨ ਕਰਿ ਨਿਜ ਵੇਸ[1] ॥੩॥

[1]ਸਿੰਘਾਂ ਨੇ ਆਪਣੇ (ਵੇਸ) ਚੰਗੇ ਗੁਣਾਂ ਕਰਕੇ।

ਭਏ ਸਿੰਘ ਇਸ ਮੁਲਕ ਕੇ,
ਹਾਕਮ ਬਾ-ਇਖਤਜਾਰ[1]।
ਲਗੇ ਹੁਕਮਰਾਨੀ[1] ਕਰਨ,
ਨਿਜ ਨਿਜ ਠੌਰ ਉਦਾਰ[1] ॥੪॥

[1]ਮਾਲਕੀ ਸਹਿਤ।
[1]ਹਕੂਮਤ।
[1]ਆਪੋ ਆਪਣੀ ਥਾਂ ਬਹੁਤੀ।

ਰਾਜ ਖਾਲਸੇ ਕਾ ਭਯੋ,
ਜਬਿ ਤੈ ਮੁਲਕ ਮਝਾਰ।
ਕਲਿ ਮੈਂ ਵਰਤਯੋ ਸਤਜੁਗੈਂ,
ਤਬਿ ਸਭਿ ਹੀ ਪਰਕਾਰ ॥੫॥

ਘਰ ਘਰ ਜਾਪ ਅਕਾਲ ਕਾ,
ਜਪਨ ਲਗੇ ਸਭਿ ਲੋਗ।
ਸੁਕ੍ਰਿਤ ਮੈਂ ਤਤਪਰ ਭਏ[1],
ਜੈਸਾ ਜਿਸ ਕੇ ਜੋਗ[1] ॥੬॥

[1]ਚੰਗੇ ਕਰਮਾਂ ਵਿੱਚ ਲੱਗ ਗਏ।
[1]ਲਾਇਕ।

ਭਗਤਿ ਈਸ਼ ਕੀ ਨਾਰਿ ਨਰ,
ਲਗੇ ਕਰਨ ਦਿਨ ਰੈਨ।
ਈਤ ਭੀਤ ਦੁਰ-ਭਿੱਖ ਲੌਂ,
ਮਿਟੇ ਸਕਲ ਦੁਖ ਐਨ[1] ॥੭॥

[1](ਦੁਰਭਿੱਖ) ਕਾਲ ਤੱਕ ਸੱਤਾਂ ਈਤਾਂ ਦਾ (ਭੀਤ) ਡਰ ਤੇ ਸਾਰੇ ਦੁੱਖ (ਐਨ) ਚੰਗੀ ਤਰ੍ਹਾਂ ਮਿਟ ਗਏ। (ਸੱਤ ਈਹਾਂ ਬਾਰੇ ਦੇਖੋ ਬਿਸ੍ਰਾਮ ਨੰ: ੪੭ ਦੇ ਅੰਕ ਨੰ: ੩ ਦੇ ਟਿੱਪਣੀ ਨੰ: ੬ ਦੇ ਅਰਥ)।

ਬਰਖਾ ਬਾਂਛਿਤ ਸਰਬਦਾ[1],
ਕਰਤ ਮੇਘ ਸੁਖ-ਦਾਨ।

[1]ਹਮੇਸ਼ਾਂ।

ਕਹਿਤ ਰਹਿਤ[1] ਸੁਖ ਸਹਿਤ ਤਬਿ, — [1]ਕਾਲ ਤੋਂ ਬਿਨਾਂ।
ਸਭਿ ਹੀ ਭਯੋ ਜਹਾਨ ॥ ੮ ॥
ਪਰ ਤੀਯ[1] ਮਾਤਾ ਬਹਿਨ ਧੀ, — [1]ਪਰਾਈ ਇਸਤ੍ਰੀ ਨੂੰ।
ਸਮ ਸਮਝਤ ਸਰਦਾਰ।
ਜਤੀ ਸਤੀ ਹਠੀਏ ਤਪੀ,
ਹੁਤੇ ਬੀਰ ਬਰ ਸਾਰ[1] ॥ ੯ ॥ — [1]ਸਾਰੇ ਚੰਗੇ ਸੂਰਮੇਂ।

ਚੌਪਈ:

ਸਭਿ ਹੀ ਸਿੱਖ ਸੂਦਾਰਨ ਤੈ ਤਬਿ।
ਬਾਂਛਤ ਪਾਵਤ ਥੇ ਜਾਚਕ[1] ਸਭਿ। — [1]ਮੰਗਤੇ।
ਹੁਤੇ ਉਦਾਰ ਸਾਰ ਗੁਨ ਗ੍ਰਾਹੀ[1]। — [1]ਦਾਤੇ ਤੇ ਚੰਗੇ ਗੁਣਾਂ ਨੂੰ ਗ੍ਰਹਿਣ ਕਰਨ ਵਾਲੇ।
ਹਰਿ ਗੁਰੁ ਭਗਤਿ ਜਗਤ ਸੁਖ ਚਾਹੀ ॥ ੧੦ ॥
ਕੇਤਿਕ ਸਾਲ ਬਿਤੈ ਜਬਿ ਐਸੇ।
ਰਾਜ ਸੁਤੰਤਰ ਕਰਿਹੀਂ ਬੈਸੇ[1]। — [1]ਟਿਕ ਕੇ।
ਧਾਵਾ ਕਰਯੋ ਨ ਕਿਤ ਦਿਸ ਕੋਈ।
ਸਭਿ ਬਿਧਿ ਸੁਖੀ ਭਈ ਸਭਿ ਲੋਈ[1] ॥ ੧੧ ॥ — [1]ਲੋਕ, ਪਰਜਾ।
ਸਾਲ ਅਠਾਰਾਂ ਸੈ ਇਕਵੰਜੇ।
ਗਦਰ ਜਦਰ ਫਿਰ ਪਰਯੋ ਅਭੰਜੇ[1]। — [1]ਫੇਰ ਮੁਲਕ ਵਿੱਚ (ਗਦਰ) ਬਗ਼ਾਵਤ (ਹੋਣ ਦੇ ਕਾਰਨ) (ਅਭੰਜੇ) ਲਗਾਤਾਰ (ਜਦਰ) ਜੰਗ (ਪਰਯੋ) ਪਿਆ ਭਾਵ ਹੁੰਦਾ ਰਿਹਾ।
ਢਿਗ ਕਰਨਾਲ ਛਲੌਂਦੀ ਗ੍ਰਾਮੂ।
ਰਹਿਤ ਬਘੇਲ ਸਿੰਘ ਅਭਿਰਾਮੂ[1] ॥ ੧੨ ॥ — [1]ਸੁੰਦਰ (ਗੁਣਾਂ ਵਾਲਾ)।
ਹੁਤੀ ਵਹੈ ਤਿਸ ਕੀ ਰਜਧਾਨੀ।
ਤ੍ਰੈ ਕੁ ਲਾਖ ਕੀ ਅਤਿ ਸੁਖਦਾਨੀ।
ਝਾਂਜ[1] ਸਾਹਿਬ ਜਬਿ ਹਾਂਸੀ ਵਾਰਾ। — [1]ਹਾਂਸੀ ਦਾ ਇਕ ਅੰਗਰੇਜ਼ਰਾਜਾ।
ਲੈ ਨਿਜ ਸੈਨਾ ਸੰਗ ਅਪਾਰਾ ॥ ੧੩ ॥
ਸਤਲੁਜ ਤਕ ਪਹੁੰਚਯੋ ਕਰਿ ਧਾਵਾ।
ਲੋਗ ਜਹਾਜ ਕਹਤ ਜਿਹ ਆਵਾ[1]। — [1]ਆਮ ਲੋਕ ਜਿਸ ਨੂੰ ਜਹਾਜ਼ ਕਹਿੰਦੇ ਹਨ।
ਸਭਿ ਸਿੰਘਨ ਕੋ ਲੈ ਬਘੇਲ ਸਿੰਘ।
ਤਿਸ ਕੇ ਸਨਮੁਖ ਭਯੋ ਜਾਇ ਧਿੰਗ[1] ॥ ੧੪ ॥ — [1]ਜ਼ੋਰਾਵਰ, ਬਲੀ (ਸੂਰਮਾ)।
ਨਿਸ ਕੋ ਤਿਸ ਕੇ ਲਸ਼ਕਰ ਊਪਰ।
ਮਾਰਯੋ ਛਾਪਾ ਸਿੰਘਨ ਖੂਪਰ[1]। — [1]ਚੰਗਾ।
ਬਹੁ ਨੁਕਸਾਨ ਉਠੈ ਕੈ ਝਾਂਜੈ[1]। — [1]ਝਾਂਜਾ ਸਾਹਿਬ।
ਆਯੋ ਲੌਟ ਮੁਲਕ ਨਿਜ ਮਾਝੈ[1] ॥ ੧੫ ॥ — [1]ਵਿੱਚ।
ਫਰਾਂਸੀਸ ਵਹਿ ਹੁਤੋ ਫਿਰੰਗੀ[1]। — [1]ਉਹ ਫਰਾਂਸ ਦਾ ਅੰਗਰੇਜ਼ ਸੀ।
ਕਰਯੋ ਕਾਮ ਉਨ ਔਰ ਦੁਰੰਗੀ[1]। — [1]ਧੋਖੇ ਦਾ।
ਫਰਾਂਸੀਸ ਤਬਿ ਔਰ ਅਪਾਰੈਂ।
ਮਰੁਟਯੋਂ ਕੇ ਘਰ ਥੇ ਸਰਦਾਰੈਂ ॥ ੧੬ ॥

ਚੁਕ ਮਰੱਟਜੋਂ ਕੋ ਤਿਨ ਦ੍ਵਾਰਾ[1]। — [1]ਉਹਨਾਂ ਫਰਾਂਸੀਸੀਆਂਰਾਹੀਂ।
ਲਜਾਇ ਮੁਲਕ ਸਿੰਘਨ ਪਰ ਡਾਰਾ।
ਲੈ ਬਹੁ ਸੈਨਾ ਪੀਤਲ-ਰਾਵੈਂ[1]। — [1]ਪੀਤਲ-ਰਾਵ (ਮਰਹੱਟੇ) ਨੇ।
ਚਢ੍ਯੋ ਮ੍ਰਹੱਟਾ ਧਰਿ ਮਨਿ ਚਾਵੈ ॥੧੭॥
ਵੀਚ ਮੁਲਕ ਸਿੰਘਨ ਕੈ ਐ ਕੈ।
ਪਾਈ ਗਰਦੀ[1] ਲੂਟ ਮਚੈ ਕੈ। — [1]ਬਗ਼ਾਵਤ, ਹਲਚਲੀ।
ਪਹੁੰਚਜੋ ਸ਼ਹਰ ਪਟਜਾਲੇ ਪਾਸੈਂ।
ਸੈਫਾਵਾਦ ਉਤਰ ਕੈ ਖਾਸੈਂ[1] ॥੧੮॥ — [1]ਆਪ।
ਲੈਨਾ ਚਹਜੋ ਪਟਜਾਲਾ ਜਬਿ ਉਨ।
ਤਬੈ ਬਘੇਲ ਸਿੰਘ ਫਿਰ ਮਨਿ ਗੁਨਿ[1]। — [1]ਵਿਚਾਰ ਕੇ।
ਜਮਨਾ ਸਤਲੁਜ ਮਧ ਥੇ ਜੇਤੇ।
ਸਿੰਘ ਬਟੋਰੇ[1] ਜਿਸ ਨੈ ਤੇਤੇ ॥੧੯॥ — [1]ਇਕੱਠੇ ਕੀਤੇ।
ਪਰੇ ਮਰ੍ਹੱਟੋਂ ਪਰ ਜਬਿ ਧਾਈ[1]। — [1]ਹੱਲਾ ਕਰਕੇ।
ਮਰ੍ਹਟੇ ਪਾਛੇ ਗਏ ਪਲਾਈ[1]। — [1]ਦੌੜ ਗਏ।
ਫੇਰ ਅਠਾਰਾਂ ਸਏ ਚੁਰੰਜੇ।
ਆਇ ਰੁਹੇਲਜੋਂ ਨੈ ਬਹੁ ਭੰਜੇ[1] ॥੨੦॥ — [1](ਰੁਹੇਲੇ ਤੁਰਕਾਂ ਨੇ) ਭੰਨੇ, ਨਾਸ ਕੀਤੇ, ਮਾਰੇ।
ਮੇਰਟ, ਝੱਜਰ, ਗਢ ਨਾਜੀਬੈਂ।
ਵਾਰ[1] ਨੁਵਾਬ ਜੁ ਹੁਤੇ ਅਜੀਬੈਂ[2]। — [1]ਵਾਲੇ। [2]ਅਨੋਖੇ, ਅਸਚਰਜ।
ਛੋਟੇ ਬਡੇ ਨੁਵਾਬ ਰੁਹੇਲੇ।
ਇਤ ਉਤ ਕੇ ਤੁਰਕਨ ਕੋ ਮੇਲੇ ॥੨੧॥
ਸੈਨ ਬਟੋਰਿ ਪਚਾਸ ਹਜਾਰਕ।
ਚਢੇ ਦੀਨ ਮਾਹੰਮਦ ਪਾਰਕ[1]। — [1]ਮੁਹੰਮਦ ਦੇ ਮਜ਼ਹਬ ਨੂੰ (ਪਾਰਕ) ਵਧਾਉਣ ਵਾਲੇ।
ਮੁਲਕ ਆਹਿ ਸਤਲੁਜ ਲੌ ਜੇਤਾ।
ਲੇਹੁ ਛੁਡਾਇ ਸਿੰਘਨ ਤੈ ਤੇਤਾ ॥੨੨॥
ਯਹਿ ਸਲਾਹਿ ਕਰਿ ਆਏ ਧਾਈ।
ਦੇਸ ਵੀਚ ਵਡ ਗਰਦੀ ਪਾਈ।
ਪਹੁੰਚੇ ਜਬਿ ਘੁੜਾਮ ਲੌ ਆਈ।
ਪਰਜੋ ਫਿਕਰ ਸਿੰਘਨ ਕੋ ਜਾਈ ॥੨੩॥
ਹ੍ਵੈ ਬਘੇਲ ਸਿੰਘ ਸਭ ਕੇ ਅੱਗੈ।
ਪੰਥ ਖਾਲਸਾ ਲੀਨੋ ਸੰਗੈ।
ਲਸ਼ਕਰ ਤੁਰਕਾਨੀ ਪਰ ਧੈ ਕੈ।
ਨਿਸ ਕੌ ਪਰੇ ਸਿੰਘ ਬਲ ਕੈ ਕੈ ॥੨੪॥
ਕਰੀ ਸੰਗ ਬੈਰਿਨ ਕੈ ਐਸੀ।
ਰਹੈ ਯਾਦ ਆਯੂ-ਭਰ[1] ਜੈਸੀ। — [1]ਸਾਰੀ ਉਮਰ।
ਲੂਟ ਅਸਬਾਬ ਮਾਲ ਸਭਿ ਲੀਓ।
ਦੁਸ਼ਮਨ ਕਾਢ ਦੇਸ ਤੈ ਦੀਓ ॥੨੫॥

ਆਖਰ ਪਾਇ ਅਜਾਬ ਨੁਵਾਬੂ[1]। — [1](ਸਾਰੇ) ਨੁਵਾਬ (ਅਜਾਬ) ਦੁੱਖ ਪਾ ਕੇ।
ਪਹੁੰਚੇ ਨਿਜ ਨਿਜ ਠੌਰ ਸ਼ਿਤਾਬੂ[1]। — [1]ਛੇਤੀ।
ਆਏ ਥੇ ਜੋ ਨਫਾ ਉਠਾਵਨ।
ਕੀਨੋ ਤਿਨ ਨਿਜ ਮੂਲ ਗਵਾਵਨ ॥੨੬॥
ਖੱਟੇ ਦਾਂਤ ਤਿਨੋ ਕੇ ਐਸੇ।
ਕੀਨੇ, ਸਿੰਘਨ ਜਾਨੇ ਜੈਸੇ।
ਹੈ ਮਸ਼ਹੂਰ ਮਿਸਲ[1] ਜਗ ਆਮ। — [1]ਦ੍ਰਿਸ਼ਟਾਂਤ।
ਧਾੜ ਮਾਂਗਵੀ ਦੇਤ ਨ ਕਾਮ ॥੨੭॥

ਕਬਿੱਤ:

ਫੇਰ ਸਤਵੰਜੇ ਸਾਲ ਹਿਰਸ ਬਿਸਾਲ ਕੁੱਦੀ[1], — [1]ਬਹੁਤੀ ਤ੍ਰਿਸ਼ਨਾ (ਕੁੱਦੀ) ਪੈਦਾ ਹੋਈ।
ਦੇਹਲੀ ਕੇ ਆਜ਼ਮ ਬਜ਼ੀਰ ਕੋ[1] ਪਛਾਨੀਏ। — [1]ਵੱਡੇ ਵਜ਼ੀਰ ਨੂੰ।
ਸ਼ਾਹਜ਼ਾਦੇ ਗੌਹਰ-ਅਲੀ ਕੌ ਲੀਨੋ ਸੰਗ ਨਿਜ,
ਕਾਦਰ-ਗੁਲਾਮ ਚਢ੍ਯੋ ਸੈਨ ਲੈ ਮਹਾਨੀਏ।
ਸਿੰਘਨ ਤੈ ਮੁਲਕ ਛੁਡਾਵਨ ਕੀ ਧਾਰੀ ਮਨਿ,
ਬਾਉਨੀ ਸਰ੍ਹੰਦ[1] ਕੀ ਥੀ ਜੇਤਿਕ ਪਛਾਨੀਏ। — [1]੫੨ ਪਿੰਡਾਂ ਦਾ ਪਰਗਣਾ।
ਕਾਹੂੰ ਸਿੰਘ ਕਰੀ ਨ ਲਰਾਈ, ਅਗਵਾਈ ਗਏ
ਸਭਿ ਹੀ ਪਲਾਈ, ਛੋਰਿ ਨਿਜ ਰਜਧਾਨੀਏ ॥੨੮॥
ਲੂਟ ਮਾਰ ਪਾਰ ਕੈ[1] ਉਜਾਰ ਬਹੁ ਸਿੰਘਨ ਕੌ, — [1]ਪਾ ਕੇ ਭਾਵ ਕਰਕੇ।
ਉਤਰ੍ਯੋ ਵਜ਼ੀਰ ਜਾਇ ਸ਼ਹਰ ਸਨੌਰ ਹੈ।
ਪਰ੍ਯੋ ਤਬਿ ਅਧਿਕ ਫਿਕਰ ਪਟਲੇਸ਼੍ਵਰ ਕੋ,
ਗੁਰੂ ਕੋ ਮਨਾਯੋ ਹੋਇ ਏਕ ਚਿੱਤ ਗੌਰ[1] ਹੈ। — [1]ਬਹੁਤਾ।
ਗਯੋ ਹੁਤੋ ਤਬਿ ਥੋ ਬਘੇਲ ਸਿੰਘ ਦ੍ਵਾਬੇ ਬੀਚ,
ਸੁਨ ਕੈ ਹਵਾਲ ਸੋਊ ਆਯੋ ਇਤ ਦੌਰ ਹੈ।
ਲੀਨੋ ਪੰਥ ਖਾਲਸਾ ਬਿਸਾਲਸਾ ਮਿਲਾਇ ਸੰਗ,
ਸਤਲੁਜ ਤੈ ਅਬੂਰ ਭਯੋ ਭੂਰਰੌਰ ਹੈ[1] ॥੨੯॥ — [1]ਸਤਲੁਜ (ਦਰਿਆ) ਲੰਘ ਕੇ ਬਹੁਤਾਰੌਲਾ ਹੋਇਆ।
ਕਾਹੂੰ ਜਨ ਆਨ ਕੈ ਅਚਾਨਕੈ ਵਜੀਰ ਢਿਗ,
ਕਹ੍ਯੋ ਚਢ ਆਯੋ ਧਾਇ ਤੁਮ ਪੈ ਸਸਾਜ[1] ਹੈ। — [1](ਸਾਜ) ਹਥਿਆਰਾਂ (ਸ) ਸਹਿਤ।
ਸਭ ਹੀ ਜੋ ਖਾਲਸਾ ਉਤਾਲਸਾ ਕਹਿਰ ਸੰਗ[1], — [1]ਕਾਹਲੀ ਤੇ (ਕਹਿਰ) ਕ੍ਰੋਧ ਨਾਲ।
ਪਕਰਿ ਜਕਰਿ ਮਾਰੈਂ ਤੋਹਿ ਦੈ ਅਜਾਬ[1] ਹੈ। — [1]ਦੁੱਖ।
ਆਜ ਸ਼ਬ ਖੂਨ ਕੈ ਬਦੂਨ ਕਰੈਂ ਟਰੈਂ ਨਾਂਹਿ
ਸੁਨ ਕੈ ਬਜੀਰ ਹ੍ਵੈ ਤਗੀਰ ਮੈਂ ਸ਼ਿਤਾਬ ਹੈ[1]। — [1]ਅਜ (ਸ਼ਬ) ਰਾਤ ਨੂੰ (ਖੂਨ ਕੈ) ਮਾਰ ਕੇ (ਬਦੂਨ) ਬਹੁਤ ਦੁਖੀ ਕਰਨਗੇ ਟਲਣਗੇ ਨਹੀਂ, ਵਜ਼ੀਰ (ਦੇ ਮਨ ਵਿੱਚ) ਸੁਣ ਕੇ ਛੇਤੀ ਹੀ (ਤਗੀਰੀ) ਤਬਦੀਲੀ ਭਾਵ ਚਿੰਤਾ ਹੋ ਗਈ।
ਔਰ ਪਟਲੇਸ਼੍ਵਰ ਕੇ ਧਜਾਵਨੇ ਪੈ ਆਨਿ ਗੁਰੁ,
ਅਸ ਭੈ ਦਿਖਾਯੋ ਭਏ ਮੁਸਲੇ ਬੇਤਾਬ[1] ਹੈਂ ॥੩੦॥ — [1]ਸ਼ਕਤੀ ਤੋਂ ਬਿਨਾਂ ਭਾਵ ਕਮਜ਼ੋਰ ਹੋ ਗਏ।
ਅਚਾਚੇਤ ਰੌਰ ਕਰਿ ਦੌਰ ਪਰੀ ਸ਼ਾਹੀ ਸੈਨ,
ਸ਼ਾਹਿਜ਼ਾਦੇ ਔ ਬਜ਼ੀਰ ਧਰੀ ਨਾਹਿੰ ਧੀਰ ਹੈ।

ਸਿੰਘ ਆਨ ਪਰੇ ਏਹੀ ਆਪਸ ਮੈਂ ਰਰੈਂ[1] ਸਭਿ, — [1]ਕਹਿੰਦੇ ਹਨ।
ਬਿਨ ਹੀ ਪਛਾਨ ਏਕ ਦੂਸਰੇ ਕੋ ਚੀਰ ਹੈਂ[1]। — [1]ਕਟਦੇ ਭਾਵ ਮਾਰਦੇ ਹਨ।
ਛੋਰਿ ਅਸਬਾਬ ਤੰਬੂ ਤੋਪ ਮੇਖ-ਜੀਨ[1] ਸਭਿ, — [1]ਮੈਗਜ਼ੀਨ, ਬਾਰੂਦ ਗੋਲੀ ਆਦਿ ਦਾ ਗੁਦਾਮ।
ਏਕ ਆਗੇ ਏਕ ਦੌਰਯੋ ਹੋਇ ਕੈ ਤਗੀਰ[1] ਹੈ। — [1]ਦੁਖੀ ਹੋ ਕੇ।
ਗਏ ਹੈਂ ਬਹੀਰ ਪਾਇ[1] ਦਿੱਲੀ ਲੌਂ ਨ ਲਾਏ ਪਾਇਂ[2], — [1]ਚਾਲੇ ਪਾ ਕੇ। [2]ਪੈਰ।
ਆਏ ਨਫੇ ਕੋ ਥੇ ਧਾਇ ਗਏ ਮੂਲ ਖੋਇ ਬੀਰ[1] ਹੈਂ ॥੩੧॥ — [1]ਸੂਰਮੇਂ

ਦੋਹਰਾ:

ਸ਼ਾਹੀ ਲਸ਼ਕਰ ਪਰਯੋ ਥਾ,
ਜਹਿ ਠਾਂ ਗਿਰਦ ਸਨੌਰ।
ਸੂਰ ਉਦੈ ਤੇ ਭੂਰ ਵਹਿ,
ਖਾਲੀ ਦੇਖੀ ਠੌਰ[1] ॥੩੨॥ — [1]ਸੂਰਜ ਚੜ੍ਹਦੇ ਸਾਰ ਹੀ ਉਹ ਸਾਰੀ (ਠੌਰ) ਜਗ੍ਹਾ ਖ਼ਾਲੀ ਦੇਖੀ।
ਸੁਨ ਨ੍ਰਿਪ ਸਾਹਿਬ ਸਿੰਘ ਨੈ,
ਹ੍ਵੈ ਕਰਿ ਖੁਸ਼ੀ ਅਪਾਰ।
ਮੇਖ-ਜੀਨ ਤੰਬੂ ਘਨੇ,
ਤੋਪਾਂ ਲਈਂ ਸੰਭਾਰ ॥੩੩॥
ਔਰ ਸਿੰਘ ਸਰਦਾਰ ਸਭਿ,
ਪਹੁੰਚੇ ਨਿਜ ਨਿਜ ਠੌਰ।
ਉਰਿ ਅਨੰਦ ਸਭਿ ਕੇ ਛਯੋ[1], — [1]ਸਾਰਿਆਂ ਦੇ ਹਿਰਦੇ ਵਿੱਚ ਅਨੰਦ ਭਰ ਗਿਆ।
ਗਯੋ ਜੁ ਦੁਸ਼ਮਨ ਦੌਰ ॥੩੪॥
ਸਾਲ ਅਠਾਰਾਂ ਸੈ ਜਬੈ,
ਭਯੋ ਉਣਾਸਠ ਫੇਰ[1]। — [1]ਫੇਰ ਜਦੋਂ ਸੰਮਤ ੧੮੫੯ ਬਿ: ਹੋਇਆ।
ਆਇ ਮਹਾਂ ਜੀ ਸੇਧੀਆ[1], — [1]ਮਰਹੱਟਿਆਂ ਦੇ ਸਰਦਾਰ ਦਾ ਨਾਮ।
ਦਿੱਲੀ ਧਸਯੋ ਹੇਰਿ[1] ॥੩੫॥ — [1]ਦੇਖ ਕੇ।

ਚੌਪਈ:

ਆਲਮ ਸ਼ਾਹ ਪਾਤਿਸ਼ਾਹ ਤਾਂਏਂ[1]। — [1]ਤਾਂਈਂ, ਨੂੰ।
ਕੈਦ ਕਰਯੋ ਨਿਜ ਤਹਿਦ[1] ਬੈਠਾਏ। — [1]ਆਪਣਾ (ਤਹਦ) ਦਬਦਬਾ ਬਿਠਾਇਆ।
ਔਰ ਜਗੀਰ ਅਮੀਰਨ ਕੇਰੀ।
ਛੀਨ ਲੀਨ ਕਿਯ ਜੁਲਮ ਬਧੇਰੀ ॥੩੬॥
ਬਹੁ ਲੋਗਨ ਕੋ ਤੰਗ ਕਰਯੋ ਜੌਂ।
ਬੀਚ ਅਮੀਰਨ ਰੌਰ ਪਰਯੋ ਤੌਂ।
ਤਬਿ ਗੁਲਾਮ-ਕਾਦਰ ਬਾਜੀਰੈਂ।
ਇਕਠੇ ਕਰੇ ਬਜੀਰ ਅਮੀਰੈਂ ॥੩੭॥
ਮਿਲਿ ਸਲਾਹਿ ਸਭਿਹਨਿ ਠਹਿਰਾਈ।
ਸਿੰਘਨ ਕਾ ਦਲ ਲੈਹੁ ਬੁਲਾਈ।
ਹੈਂ ਵਹਿ ਸੂਰ ਬੀਰ ਬੇਬਾਕੈਂ[1]। — [1]ਬੇ-ਖ਼ੌਫ਼, ਨਿੱਡਰ।

| | |
|---|---|
| ਤਿਨ ਕੀ ਧੂਮ ਧਾਮ ਹੈ ਬਾਂਕੈਂ[1] ॥੩੮॥ | [1]ਡੰਡਰੌਲਾ ਸੁੰਦਰ ਹੈ। |
| ਹਮਰੀ ਮੱਦਦ ਵਹਿ ਜਬਿ ਐਹੈਂ। | |
| ਦਿੱਲੀ ਕੋ ਮਰ੍ਹਟੇ ਤਜ ਜੈਹੈਂ। | |
| ਸਾਂਪ ਮਾਰੀਏ ਦੁਸ਼ਮਨ ਛਾਤੀ। | |
| ਦੁਹਿ ਮੈਂ ਇਕ ਮਰ ਹੈ ਬਖਜਾਤੀ ॥੩੯॥ | |
| ਪੁਨਾ ਸਿੰਘ ਹੈਂ ਭੋਲੇ ਭਾਲੇ। | |
| ਰਾਜਨੀਤਿ ਕੇ ਲਖਤ ਨ[1] ਚਾਲੇ। | [1]ਨਹੀਂ ਜਾਣਦੇ। |
| ਤਿਨ ਕੋ ਕੁਛ ਦੈ ਕੈ ਨਜ਼ਰਾਨਾ। | |
| ਕਰਵੈਹੈਂ ਫਿਰ ਪਾਛੇ ਪਜਾਨਾ[1] ॥੪੦॥ | [1]ਤੋਰ ਦਿਆਂਗੇ। |
| ਯਹਿ ਤਦਬੀਰ[1] ਬਜੀਰ ਅਮੀਰਨ। | [1]ਵਿਉਂਤ। |
| ਕਰਿ ਕੈ ਮਸਲਤ[1] ਠੀਕ ਸਧੀਰਨ[2]। | [1]ਸਲਾਹ। [2]ਧੀਰਜ ਵਾਨਾਂ ਨੇ। |
| ਲਿਖਿ ਮੁਰਾਸਲਾ[1] ਯਾ ਬਿਧਿ ਪਠਜੋ[2]। | [1]ਪੱਤ੍ਰ, ਚਿੱਠੀ। [2]ਭੇਜਿਆ। |
| ਢਿਗ ਬਘੇਲ ਸਿੰਘ ਦੇਰ ਨ ਠਟਜੋ[1] ॥੪੧॥ | [1]ਕੀਤੀ। |
| ਥੀ ਬਘੇਲ ਸਿੰਘ ਕੀ ਰਜਧਾਨੀ। | |
| ਨਗਰ ਛਲੌਂਦੀ ਵੀਚ ਮਹਾਂਨੀ। | |
| ਢਿਗ ਕਰਨਾਲ ਦੇਹਲੀ ਓਰੈਂ[1]। | [1]ਤਰਫ਼। |
| ਹੁਤੋ ਬਘੇਲ ਸਿੰਘ ਸਹਿਜੋਰੈਂ[1] ॥੪੨॥ | [1]ਜ਼ੋਰ ਸਹਿਤ, ਬਲੀ। |
| ਪਢਿ ਮੁਰਾਸਲਾ ਸਿੰਘ ਬਘੇਲੈਂ। | |
| ਪੰਥ ਖਾਲਸਾ ਲਯੋ ਸਕੇਲੈਂ[1]। | [1]ਇਕੱਠਾ ਕਰ ਲਿਆ। |
| ਉਸ ਹੀ ਸਮੈਂ ਫੇਰ ਇਕ ਔਰੈਂ। | |
| ਭਈ ਬਾਤ ਸੁਨ ਲੀਜੈ ਗੌਰੈਂ[1] ॥੪੩॥ | [1]ਧਿਆਨ ਨਾਲ। |
| ਲਾਰਡ-ਲੀਕ[1] ਗਵਰਨਰ ਜਨਰਲ[2]। | [1]ਨਾਮ। [2]ਜਿਸ ਦੇ ਅਧੀਨ ਸਾਰੇ (ਗਵਰਨਰ) ਹਾਕਮ ਹੋਣ, ਮੁਲਕੀ ਲਾਟ। ਮੁਲਕ ਦਾ ਸਭ ਤੋਂ ਵੱਡਾ ਹਾਕਮ। |
| ਲਸ਼ਕਰ ਲਜਾਜੋ ਦੀਰਘ ਅਤਿ ਭਲ[1]। | [1]ਵੱਡਾ ਤੇ ਬਹੁਤ ਚੰਗਾ। |
| ਘੇਰਿ ਅਲੀ-ਗਢ ਲਰਜੋ ਮਹਾਂਈ। | |
| ਮ੍ਰਹੱਟਜੋ ਤੈ ਤਿਨ ਲਯੋ ਛੁਡਾਈ ॥੪੪॥ | |
| ਮਰ੍ਹਟੇ ਦੌਰਿ ਡੀਂਘ[1] ਦਿਸ ਗਏ। | [1]ਯੂ.ਪੀ. ਦਾ ਇਕ ਨਗਰ। |
| ਕੋਇਲ[1] ਬੀਚ ਅੰਗ੍ਰੇਜ਼ ਧਸਏ[2]। | [1]ਯੂ. ਪੀ. ਦਾ ਇਕ ਨਗਰ, ਜਿਸ ਦਾ ਹੁਣ ਨਾਉਂ ਅਲੀਗੜ੍ਹ ਹੈ। [2]ਵੜ ਗਏ। |
| ਲੋਣੀ-ਅਖਟਰ[1] ਇਕ ਕਰਨੈਲੈਂ। | [1]ਕਰਨੈਲ ਦਾ ਨਾਮ। |
| ਹੁਤੋ ਲਾਟ ਸਾਹਿਬ ਕੇ ਗੈਲੈਂ[1] ॥੪੫॥ | [1]ਨਾਲ ਸੀ। |
| ਤਿਸ ਕੋ ਦਿੱਲੀ ਓਰ ਪਠਾਯੋ। | |
| ਆਪ ਮਰ੍ਹੱਟਜੋਂ ਪੀਛੇ ਧਾਯੋ। | |
| ਹੁਤੇ ਮਰੱਟੇ ਜੋ ਮਧ ਦਿੱਲੀ। | |
| ਛੋਡ ਗਏ ਦਿੱਲੀ ਬਿਨ ਢਿੱਲੀ[1] ॥੪੬॥ | [1]ਢਿੱਲ, ਦੇਰੀ। |
| ਲੋਣੀ-ਅਖਟਰ ਬਿਨ ਹੀ ਜੰਗੈਂ। | |
| ਲੀਨੀ ਦਿੱਲੀ ਆਇ ਨਿਸੰਗੈਂ[1]। | [1]ਨਿਰਭਯ ਹੋ ਕੇ। |

ਉਸ ਹੀ ਸਮੈਂ ਪੰਜਾਬ ਓਰ ਤੈ।
ਚਢੇ ਸਿੰਘ ਮਿਲਿ ਅਧਿਕ ਜੋਰ ਤੈ[1] ॥੪੭॥

[1]ਬਹੁਤ ਜ਼ੋਰ ਨਾਲ।

ਸ੍ਵੈਯਾ:
ਜਬਿ ਧੌਂਸ ਬਜਾਇ[1] ਝੁਲਾਇ ਨਿਸ਼ਾਨ,

[1]ਧੌਂਸੇ ਵਜਾ ਕੇ।

ਚਢ੍ਯੋ ਦਲ ਸਿੰਘਨ ਕਾ ਡਟ ਕੈ।
ਤਰਨੀ ਸਮ ਕਾਂਪ ਉਠੀ ਧਰਨੀ,
ਗਿਰ-ਸ੍ਰਿੰਗ ਗਿਰੇ ਗਰੂਏ ਫਟ ਕੈ[1]।

[1](ਧਰਨੀ) ਧਰਤੀ (ਤਰਨੀ ਸਮ) ਬੇੜੀ ਵਾਂਗ ਕੰਬ ਉੱਠੀ (ਗਰੂਏ) ਭਾਰੇ (ਗਿਰ ਸ੍ਰਿੰਗ) ਪਹਾੜਾਂ ਦੇ ਟਿੱਲੇ (ਚੋਟੀਆਂ) ਫਟ ਕੇ ਡਿੱਗ ਪਏ।

ਨਭ ਮੰਡਲ ਦੇਵ ਪ੍ਰਚੰਡ ਡਰੇ,
ਬਰਬੰਡ ਅਖੰਡਲ ਸੇ ਖਟਕੈ[1]।

[1]ਅਕਾਸ਼ ਮੰਡਲ ਦੇ (ਪ੍ਰਚੰਡ) ਪ੍ਰਤਾਪੀ ਦੇਵਤੇ ਡਰ ਗਏ। (ਬਰਬੰਡ) ਬਲਵਾਨ (ਅਖੰਡਲ) ਇੰਦ੍ਰ ਵਰਗੇ (ਖਟਕੈ) ਫ਼ਿਕਰਮੰਦ ਹੋ ਗਏ।

ਪਟਕੈ ਸਿਰ ਸੇਸ ਅਸੇਸ ਤਲੇ,
ਫਿਰ ਕੂਰਮ ਕੋਲ ਭਲੇ ਸਟਕੈ[1] ॥੪੮॥

[1](ਸੇਸ) ਸ਼ੇਸ਼ ਨਾਗ (ਆਪਣੇ) ਸਿਰ ਨੂੰ (ਤਲੇ) ਹੇਠਾਂ (ਅਸੇਸ) ਸਾਰੇ (ਪਟਕੈ) ਜ਼ੋਰ ਨਾਲ ਮਾਰਦਾ ਹੈ। ਫੇਰ (ਕੂਰਮ) (ਧਰਤੀ ਹੇਠਲਾ) ਕੱਛੂ ਤੇ (ਕੋਲ) ਸੂਰ (ਭਲੇ) ਚੰਗੀ ਤਰ੍ਹਾਂ (ਸਟਕੈ) ਭੱਜਦੇ ਹਨ।

ਨਭ ਧੂਰ ਭਰਯੋ ਦਬ ਸੂਰ ਗਯੋ,
ਬਸੁ ਦਿੱਗਜ ਕੇ ਦਿਲ ਦਹਿਲ ਬਢ੍ਯੋ[1]।

[1]ਅਕਾਸ਼ ਧੂੜ ਨਾਲ ਭਰ ਗਿਆ, ਸੂਰਜ ਦਬ ਗਿਆ (ਵਸੁ) ਅੱਠਾਂ ਦਿਸ਼ਾਂ ਦੇ ਅੱਠਾਂ ਦੇਵਤਿਆਂ ਤੇ (ਦਿਗਜ) ਅੱਠਾਂ ਦਿਸ਼ਾਂ ਦੇ ਅੱਠਾਂ ਹਾਥੀਆਂ ਦੇ ਦਿਲਾਂ ਵਿੱਚ (ਦਹਿਲ) ਹੌਲ ਵੱਧ ਗਿਆ।

ਛੁਟ ਧ੍ਯਾਨ ਗਯੋ ਗਿਰਜਾਪਤਿ ਕੀ,
ਸਤ ਸਾਗਰ ਕੇ ਜਲ ਚਹਿਲ ਕਢ੍ਯੋ[1]।

[1](ਗਿਰਜਾ ਪਤਿ) ਪਾਰਬਤੀ ਦੇ ਪਤੀ ਸ਼ਿਵ ਦਾ ਧਿਆਨ ਛੁਟ ਗਿਆ, ਸੱਤਾਂ ਸਮੁੰਦਰਾਂ ਦੇ ਪਾਣੀ ਨੇ (ਚਹਿਲ) ਗਾਰਾ (ਚਿੱਕੜ) ਕੱਢਿਆ ਭਾਵ ਡਰ ਨਾਲ ਪਾਣੀ ਸੁੱਕ ਕੇ ਚਿੱਕੜ ਹੋ ਗਿਆ।

ਜਗਿ ਜੇਤਿਕ ਕੌਮ ਮਲੇਛਨ ਕੀ,
ਸਭਿ ਕੇ ਉਰ ਮੈਂ ਦੁਖ ਕਹਿਲ ਮਢ੍ਯੋ[1]।

[1]ਹਿਰਦੇ ਵਿੱਚ ਦੁੱਖ ਤੇ (ਕਹਿਲ) ਘਬਰਾਹਟ ਮੜ੍ਹੀ ਗਈ।

ਹਰਿ ਗਜਾਨ ਮਚ੍ਯੋ ਥਰਥੱਲ ਮਹਾ[1],

[1]ਬਹੁਤੀ ਹਲਚਲੀ ਮੱਚ ਗਈ।

ਦਲ ਸਿੰਘਨ ਕਾ ਜਬਿ ਅਹਿਲ[1] ਚਢ੍ਯੋ ॥੪੯॥

[1]ਯੋਗ, ਲਾਇਕ।

ਕਬਿੱਤ:
ਸਭ ਹੀ ਸਨੱਧ ਬੱਧ ਪੇਖੀਏ ਬੇਹੱਦ ਬੱਧ,
ਮਾਨੋ ਮਹਾਂ ਮੇਘਨ ਮੈਂ ਬੀਜਰੀ ਲਸਾਤ ਹੈ[1]।

[1]ਸਾਰੇ (ਹੀ ਸਿੰਘ) (ਬੇਹੱਦ) ਬਹੁਤ ਹੀ (ਵੱਧ) ਜ਼ਿਆਦਾ (ਸਨੱਧ ਬੱਧ) ਸ਼ਸਤ੍ਰ ਬੰਨ੍ਹ ਕੇ ਤਿਆਰ ਬਰ ਤਿਆਰ ਹੋਏ ਦੇਖੀਦੇ ਹਨ, ਜਾਣੋ ਬਹੁਤੇ ਬੱਦਲਾਂ ਵਿੱਚ ਬਿਜਲੀ (ਲਸਾਤ) ਚਮਕਦੀ ਹੈ।

ਕਾਹੂੰ ਪੈ ਤ੍ਰਿਸੂਲ ਝੁਲਿ ਸੂਲ ਦੇਤ ਬੈਰਿਨ ਕੋ,
ਕਾਹੂੰ ਪੈ ਪ੍ਰਚੰਡੇ ਦੰਡੇ ਖੰਡੇ ਲਹਿਰਾਤ ਹੈਂ[1]।

[1]ਕਿਸੇ ਪਾਪ ਤ੍ਰਿਸੂਲ ਸ਼ਸਤ੍ਰ (ਝੁਲ) ਹੁਲਾਰੇ ਖਾ ਰਿਹਾ ਹੈ (ਜੋ) ਵੈਰੀਆਂ ਨੂੰ (ਸੂਲ) ਦੁੱਖ ਦੇਂਦਾ ਹੈ, ਕਿਸੇ ਪਾਸ ਲੋਹੇ ਦੇ ਡੰਡੇ ਤੇ (ਪ੍ਰਚੰਡ) ਬਹੁਤ ਤਿੱਖੇ ਖੰਡੇ ਹਿਲੋਰੇ ਖਾ ਰਹੇ ਹਨ।

ਕਾਹੂੰ ਪੈ ਸਰੋਹੀ ਸੈਫ ਸੈਹਥੀ ਗੁਲੇਲ ਸੈਲ,
ਰਾਮਜੰਗੇ ਚੰਗੇ ਤੋੜੇਦਾਰ ਬਖਜਾਤ ਹੈਂ[1]।

[1]ਕਿਸੇ ਕੋਲ ਸਰੋਹੀ (ਰਾਜਿਸਥਾਨ ਦੇ ਸ਼ਹਿਰ ਸਿਰੋਹੀ ਦੀ ਬਣੀ ਹੋਈ ਚੰਗੀ ਕਿਸਮ ਦੀ ਤਲਵਾਰ) ਸੈਫ (ਸਿੱਧੀ ਤਲਵਾਰ) ਸੈਹਥੀ (ਬਰਛੀ) ਗੁਲੇਲ, (ਸੇਲ) ਬਰਛੇ, (ਰਾਮਜੰਗੇ) ਬੰਦੂਕਾਂ ਚੰਗੀਆਂ ਤੋੜੇਦਾਰ ਪ੍ਰਗਟ

ਹਨ।

ਕਾਹੂੰ ਪੈ ਤੁਫੰਗ ਫਤੇ-ਜੰਗ ਭਾਰੀ ਜੰਗ ਕਾਰੀ,
ਭੰਗ ਘੋਟਨੇ ਉਦਾਰੀ ਢੰਗ ਪੈ ਸੁਹਾਤ ਹੈਂ[1] ॥੫੦॥

[1]ਕਿਸੇ ਕੋਲ (ਤੁਫੰਗ) ਬੰਦੂਕ, (ਜੰਗ ਕਾਰੀ) ਭਾਰੀ ਜੰਗ ਕਰਨ ਵਾਲੀ ਤੇ (ਫਤੇ ਜੰਗ) ਜੰਗ ਵਿੱਚ ਫਤਹ ਦੇਣ ਵਾਲੀ ਹੈ ਅਤੇ ਭੰਗਰਗੜਨ ਵਾਲੇ ਘੋਟਣੇ (ਉਦਾਰੀ) ਚੰਗੇ ਢੰਗ ਨਾਲ ਸ਼ੋਭ ਰਹੇ ਹਨ।

ਕਾਹੂੰ ਜ੍ਵਾਨ ਕੇ ਕ੍ਰਿਪਾਨ ਪਾਨ ਹੈਂ ਕਮਾਨ ਬਾਨ,
ਮੀਚ ਕੀ ਸੀ ਖਾਨ ਸਾਨ ਚਢੇ ਖਰ ਸਾਰੇ ਹੈਂ[1]।

[1]ਕਿਸੇ ਜਵਾਨ ਦੇ (ਪਾਨ) ਹੱਥ ਵਿੱਚ ਕਿਰਪਾਨ ਹੈ ਤੇ ਕਿਸੇ ਦੇ ਹੱਥ ਵਿੱਚ ਕਮਾਣ ਤੇ ਤੀਰ ਹਨ, ਜੋ ਮੌਤ ਦੀ ਖਾਣੀ ਹਨ ਸਾਰੇ ਸਾਣ ਤੇ ਚੜ੍ਹੇ ਹੋਏ (ਬਹੁਤੇ) ਤਿੱਖੇ ਹਨ।

ਚੱਕ੍ਰ ਬੱਕ੍ਰ ਚੰਦ੍ਰ-ਹਾਸ ਢਾਲ ਪਸਤੌਲ ਖਾਸ,
ਸਫਾਜੰਗ ਜਮ-ਦਾਢ ਸਾਂਗ ਗਦਾ ਭਾਰੇ ਹੈਂ[1]।

[1](ਕਈਆਂ ਪਾਸ) ਟੇਢੇ ਚੱਕ੍ਰ, (ਚੰਦ੍ਰ-ਹਾਸ) ਤਲਵਾਰਾਂ, ਚੰਗੇ ਪਿਸਤੌਲ, (ਸਫਾਜੰਗ) ਟਕੂਏ, (ਜਮਦਾੜ) ਕਟਾਰਾਂ, (ਸਾਂਗ) ਬਰਛੀਆਂ ਤੇ ਭਾਰੀਆਂ ਗਦਾਂ ਹਨ।

ਬਾਘ-ਬੱਚੇ ਧਾਰਾ-ਧਰੀ ਛੁਰੀ ਔ ਕਟਾਰੀ ਬੁਰੀ,
ਪੇਟੀਆਂ ਸੰਜੋਏਂ ਖਰੀਂ ਨੇਜੇ ਨੋਕਦਾਰੇ ਹੈਂ[1]।

[1](ਬਾਘ-ਬੱਚੇ) ਪੇਸ਼ ਕਬਜ਼, (ਧਾਰਾਧਰੀ) ਤਿੱਖੀਆਂ ਤਲਵਾਰਾਂ, ਛੁਰੀਆਂ (ਬੁਰੀ) ਭਿਆਨਕ ਕਟਾਰੀਆਂ ਚੰਗੀਆਂ ਪੇਟੀਆਂ ਤੇ ਸੰਜੋਆਂ ਅਤੇ ਨੋਕਦਾਰ ਨੇਜੇ ਹਨ।

*ਕਮਰੇਂ ਮਸਾਲੇ ਭਰੀ ਸੰਚੇ ਹੈਂ ਤਮੰਚੇ ਬਰੀ,
ਪਾਂਚ ਸਾਤ ਧਾਰੀ ਕੇ ਕਮਰਕਸੇ ਧਾਰੇ ਹੈਂ[1] ॥੫੧॥

*ਅੰਕ ਨੰ: ੫੧ ਦੀ ਚੌਥੀ ਤੁਕ ਦਾ ਪਾਠ ਦਿੱਲੀ ਐਡੀਸ਼ਨ ਦਾ ਹੈ।

[1]ਜੰਗ ਦੇ (ਹਿਤੈ) ਵਾਸਤੇ (ਸਿੰਘਾਂ ਦੀਆਂ) ਕਮਰਾਂ (ਮਸਾਲੇ) ਸਾਮਾਨ ਨਾਲ ਭਰੀਆਂ ਹੋਈਆਂ ਹਨ, (ਬਰੀ) ਚੰਗੇ (ਤਮੰਚੇ) ਪਸਤੌਲ (ਸੰਚੇ ਹੈਂ) ਇਕੱਠੇ ਕੀਤੇ ਹਨ ਭਾਵ ਬੰਨ੍ਹੇ ਹੋਏ ਹਨ। ਪੰਜਾਂ ਸੱਤਾਂ ਧਾਰੀਆਂ ਵਾਲੇ ਕਪੜੇ ਦੇ ਕਮਰ-ਕਸੇ ਬੰਨ੍ਹੇ ਹੋਏ ਹਨ।

ਚਾਲੇ ਯੌਂ ਬਿਸਾਲੇ ਬੀਰ ਬਾਂਕੁਰੇ ਛਬੀਲੇ ਧੀਰ[1],

[1](ਬਾਂਕਰੇ) ਸੁੰਦਰ (ਛਬੀਲੇ) ਛਬ ਵਾਲੇ ਤੇ ਧੀਰਜ ਵਾਲੇ ਬਹੁਤ ਸੂਰਮੇਂ ਇਉਂ ਚੱਲੇ।

ਕਈ ਕੋਸ ਲੌ ਬਹੀਰ ਜਾਤ ਝੰਡੇ ਝੂਲਤੇ।
ਖੇਲਤ ਸ਼ਿਕਾਰੇ ਕੇਊ ਮਾਰੇ ਹੈਂ ਨਿਸ਼ਾਨੇ ਭਾਰੇ,
ਦੁੱਜਨ ਬਿਦਾਰੇ ਮਗ ਪਾਰੇ ਹਾਲ-ਹੂਲ ਤੈ[1]।

[1](ਦੁੱਜਨ) ਦੁਸ਼ਮਣਾਂ ਨੂੰ ਮਾਰਦੇ ਹੋਏ, ਰਸਤੇ ਵਿੱਚ (ਹਾਲ ਹੂਲ) ਡੰਡਰੌਲਾ ਪਾਉਂਦੇ ਜਾਂਦੇ ਹਨ।

ਆਯੁਧ ਉਭਾਰੈਂ ਕੇਊ ਖੇਤਨ ਉਪਾਰੈਂ ਕੇਊ,
ਲੂਟ ਕੂਟ ਡਾਰੈਂ ਦੈ ਜਿਕਾਰੈ ਬੋਲ ਤੂਲ ਤੈ[1]।

[1]ਕਈ ਸ਼ਸਤ੍ਰ ਚੁੱਕੀ ਜਾਂਦੇ ਹਨ, ਕਈ ਖੇਤਾਂ ਨੂੰ ਪੁੱਟੀ ਜਾਂਦੇ ਹਨ, ਲੁੱਟ ਕੁੱਟ ਕੇ ਸੁੱਟ ਦੇਂਦੇ ਹਨ, (ਤੂਲ ਤੈ) ਲੰਬੀ ਅਵਾਜ਼ ਨਾਲ (ਬੋਲ) ਬੋਲ ਕੇ ਜੈਕਾਰੇ ਦਿੰਦੇ ਭਾਵ ਛੱਡਦੇ ਹਨ।

ਜੋਊ ਸਾਮ[1] ਆਵੈ ਸੋਊ ਅਭੈ ਦਾਨ ਪਾਵੈ,
ਔ ਉਠਾਵੈ ਜੋ ਬਿਰੋਧ ਸੋਧ ਲੇਤ ਤਾਂਹਿ ਮੂਲ ਤੈ[1] ॥੫੨॥

[1]ਸ਼ਰਣ।

[1]ਮੁੱਢ ਤੋਂ ਹੀ ਸੋਧ ਲੈਂਦੇ ਹਨ ਭਾਵ ਜਾਨੋਂ ਹੀ ਮਾਰ ਦੇਂਦੇ ਹਨ।

ਐਸੀ ਭਾਂਤਿ ਖਾਲਸਾ ਬਿਸਾਲਸਾ ਉਤਾਲਸਾ ਹ੍ਵੈ,
ਬੈਰਿਨ ਕੋ ਕਾਲ ਸਾ ਔ ਸਾਲਸਾ ਤੁਕਾਨਿ ਕੌ[1]।

[1]ਇਸ ਤਰ੍ਹਾਂ ਬਹੁਤਾ ਖ਼ਾਲਸਾ (ਉਤਾਲਸਾ) ਕਾਹਲਾ ਹੋ ਕੇ ਚੱਲਿਆ, ਜਿਹੜਾ ਵੈਰੀਆਂ ਨੂੰ ਕਾਲ ਵਰਗਾ ਅਤੇ ਤੁਰਕਾਂ ਨੂੰ (ਸਾਲਸਾ) ਦੁਖਦਾਈ ਹੈ।

ਡਾਲਿ ਹਾਲ-ਚਾਲਸਾ ਬਿਹਾਲਸਾ ਕਰਾਤ ਜਾਤ,
ਦੈਨਗੋ ਸਮਾਲਸਾ ਸੋ ਹਿੰਦੁ ਅਸਤਾਨ ਕੌ[1]।

[1](ਸਿੰਘ) (ਹਾਲ ਚਾਲਸਾ) ਹਲਚਲੀ (ਡਾਲ) ਪਾ ਕੇ (ਦੁਸ਼ਮਣਾਂ ਨੂੰ) (ਬਿਹਾਲਸਾ) ਵਿਆਕੁਲ ਕਰਦੇ ਜਾਂਦੇ ਹਨ, (ਸੋ) ਉਹ (ਖਾਲਸੇ)

ਗਊਆਂ, ਹਿੰਦੂਆਂ ਤੇ ਹਿੰਦੁਸਤਾਨੀਆਂ ਨੂੰ (ਸਮਾਲਸਾ) ਆਸਰਾ (ਦੈਨ) ਦੇਣ ਵਾਲੇ ਹਨ।

ਲੈਹੈਂ ਲੂਟ ਮਾਲਸਾ ਨਿਰਾਲਸਾ ਨ ਟਾਲਸਾ ਕੈ,
ਜੰਗ ਔ ਜਦਾਲਸਾ ਕਤਾਲਸਾ ਜਹਾਨ ਕੌ[1]।

[1](ਨਿਰਾਲਸਾ) ਬਿਨਾਂ ਆਲਸ ਤੋਂ ਹੋ ਕੇ (ਸਾਲਸਾ) ਸਾਮਾਨ ਲੁੱਟ ਲੈਂਦੇ ਹਨ, ਟਾਲਾ ਨਹੀਂ ਕਰਦੇ, ਜੰਗ ਤੇ (ਜੰਦਾਲਸਾ) ਜੁਧ ਕਰ ਕੇ ਜਗਤ ਨੂੰ (ਕਤਾਲਸਾ) ਕਤਲ ਕਰ ਦੇਂਦੇ ਹਨ।

ਕਾਲਸਾ ਕਰਾਲਸਾ ਮਲੇਛਨ ਕੋ ਗਾਲਸਾ ਹੈ,
ਖਾਲਸਾ ਸੰਭਾਲਸਾ ਹੈ ਪਾਲਸਾ ਹਿੰਦਾਨ ਕੌ[1] ॥੫੩॥

[1]ਖ਼ਾਲਸਾ ਕਾਲ ਵਰਗਾ (ਕਰਾਲਸਾ) ਭਿਆਨਕ ਹੈ, ਤੁਰਕਾਂ ਨੂੰ ਗਾਲ੍ਹਦਾ ਹੈ, ਹਿੰਦੂਆਂ ਨੂੰ ਪਾਲਦਾ ਤੇਰੱਖਿਆ ਕਰਦਾ ਹੈ।

ਘਾਲਸਾ ਘਮੰਡ ਪਰਚੰਡ ਤੇਜ ਜ੍ਵਾਲਸਾ,
ਅਖੰਡ ਬਰਬੰਡ ਬ੍ਰਹਮੰਡ ਕੋ ਉਜਾਲਸਾ[1]।

[1](ਖ਼ਾਲਸਾ) (ਘਮੰਡ) ਜੰਗ (ਘਾਲਸਾ) ਪਾਉਂਦਾ ਹੈ ਜਿਸ ਦਾ ਤੇਜ (ਜ੍ਵਾਲਸਾ) ਅੱਗ ਵਰਗਾ (ਪਰਚੰਡ) ਤਿੱਖਾ ਹੈ, (ਅਖੰਡ) ਇਕਰਸ (ਬਰਬੰਡ) ਬਲਵਾਨ ਹੈ, (ਸਾਰੇ) ਬ੍ਰਹਮੰਡ ਨੂੰ ਚਾਨਣ ਕਰਦਾ ਹੈ।

ਡਾਲਸਾ ਕਸਾਲਸਾ ਹੈ ਕਾਲਸਾ ਤੁਰਕਾਨ ਹੇਤ,
ਆਲਸਾ ਨ ਲੂਟਬੇ ਕੋ ਕੀਨੋ ਕਬੀ ਟਾਲਸਾ[1]।

[1]ਤੁਰਕਾਂ ਵਾਸਤੇ (ਕਾਲਸਾ) ਕਾਲ ਵਾਂਗ (ਕਸਾਲਸਾ) ਮੁਸੀਬਤ (ਡਾਲਸਾ) ਪਾਉਂਦਾ ਹੈ, ਲੁੱਟਣ ਨੂੰ ਕਦੀ ਵੀ ਆਲਸ ਤੇ ਟਾਲਾ ਨਹੀਂ ਕਰਦਾ।

ਮੀਤਨ ਕੋ ਢਾਲਸਾ ਕੁਮੀਤਨ ਕੋ ਜਾਲਸਾ ਹੈ,
ਗੋ ਗ੍ਰੀਬ ਧੇਨੁ ਦਿਜ ਸੰਤਨ ਸੰਭਾਲਸਾ[1]।

[1]ਮਿੱਤ੍ਰਾਂ ਨੂੰ ਢਾਲ ਵਰਗਾ (ਰੱਖਿਅਕ ਹੈ), (ਕੁਮੀਤਨ) ਦੁਸ਼ਮਣਾਂ ਨੂੰ ਜਾਲ ਵਾਂਗ (ਫਸਾਣ ਵਾਲਾ) ਹੈ, (ਗੋ) ਧਰਤੀ ਗ਼ਰੀਬਾਂ (ਧੇਨ) ਗਊਆਂ, ਬ੍ਰਾਹਮਣਾਂ ਤੇ ਸੰਤਾਂ ਦੀ (ਸੰਭਾਲਸਾ) ਰੱਖਿਆ ਕਰਦਾ ਹੈ।

ਡਾਰਤ ਜਵਾਲਸਾ ਨਿਖਾਲਸਾ ਹੈ ਬੈਰਿਨ ਪੈ,
ਜੋ ਅਖੰਡ ਖਜਾਲਸਾ ਕਰਤ ਪੰਥ ਖਾਲਸਾ[1] ॥੫੪॥

[1]ਵੈਰੀਆਂ ਉੱਪਰ (ਆਪਣੇ ਤੇਜ ਪ੍ਰਤਾਪ ਦੀ) (ਨਿਖਾਲਸਾ) ਨਿਰੋਲ (ਜ੍ਵਾਲਸਾ) ਅੱਗ (ਡਾਰਤ) ਸੁੱਟਦਾ ਹੈ, ਖ਼ਾਲਸਾ ਪੰਥ (ਉਹ ਕੰਮ) ਕਰਦਾ ਹੈ ਜੋ ਜਿਸ ਤਰ੍ਹਾਂ ਦੇ (ਉਸ ਦੇ ਆਪਣੇ) (ਅਖੰਡ) ਅਟੁੱਟ (ਖਜਾਲਸਾ) ਖ਼ਿਆਲ ਹਨ।

ਕਸਬੇ[1] ਕਿਤਾਨ[2] ਗ੍ਰਾਮ ਸ਼ਹਿਰ ਮਹਾਨ ਦੇਸ,
ਹਿੰਦੁ-ਅਸਤਾਨ ਗ੍ਰਿਦ[1] ਦੇਹਲੀ ਅਪਾਰ ਹੈਂ।
ਲੂਟੇ ਤੈ ਬਿਨਾਹੀਂ ਪੰਥ ਛੋਰਯੋ ਤਬਿ ਕੋਊ ਨਾਂਹੀਂ,
ਲੀਓ ਜਾਂਹੀ ਜੰਗ, ਦੀਓ ਤਾਂਹੀਂ ਕੋ ਬਿਦਾਰ ਹੈਂ[1]।
ਲੈ ਕੈ ਨਜ਼ਰਾਨਾ ਆਨ ਮਿਲੇ ਜੌ ਮੁਸਲਮਾਨ,
ਹਿੰਦੂ ਸੋਂ ਅਮਾਨ ਰਹੇ ਜਾਨ ਮਾਲ ਸਾਰ ਹੈਂ[1]।

[1]ਛੋਟੇ ਸ਼ਹਿਰ। [2]ਕਿਤਨੇ ਭਾਵ ਬਹੁਤੇ।

[1]ਆਸ ਪਾਸ।

[1]ਜਿਸ ਨੇ ਜੰਗ ਲਿਆ ਭਾਵ ਕੀਤਾ ਉਸੇ ਨੂੰ ਮਾਰ ਦੇਂਦੇ ਹਨ।

[1](ਜੋ) ਹਿੰਦੂਆਂ ਨਾਲ (ਅਮਾਨ) ਸ਼ਾਂਤੀ ਨਾਲ ਰਹੇ, ਉਹਨਾਂ ਦੀ ਜਾਨ ਤੇ ਮਾਲ ਦੀ (ਸਾਰ) ਸੰਭਾਲ (ਰਾਖੀ) (ਸਿੰਘ) ਕਰਦੇ ਰਹੇ।

ਮਾਚਯੋ ਹਾਹਾਕਾਰ ਹੈ ਮਝਾਰ ਹੈ ਮੁਲਕ, ਪਰੀ
ਭਾਜੜਾਂ ਅਪਾਰ ਹੈਂ ਨ ਕਾਹੂੰ ਕੋ ਸੰਭਾਰ ਹੈਂ ॥੫੫॥
ਮਾਰਤ ਹੈਂ ਖੇਤਨ ਕੋ ਜੈਸੇ ਦਰਯਾਵ ਹੜ੍ਹ,
ਜਾਰਤ ਹੈਂ ਜੰਗਲਾਂ ਕੋ ਦਾਵਾਨਲ ਜਾਲਸਾ[1]।

[1](ਜਾਲਸਾ) ਸਾਰੇ ਜੰਗਲਾਂ ਨੂੰ (ਦਾਵਾਨਲ) ਜੰਗਲ ਦੀ ਅੱਗ ਵਾਂਗ ਸਾੜਦੇ ਹਨ।

ਸਾਤ ਈਤਿ ਕੀ ਨ ਭੀਤਿ ਐਸੀ ਚੀਤਿ ਕਾਹੂੰ ਕੀਤਿ,
ਜੈਸੋ ਕੁਛ ਪਰਯੋ ਡਰ ਪੰਥ ਕਾ ਬਿਸਾਲਸਾ[1]।

[1]ਜਿਸ ਤਰ੍ਹਾਂ ਦਾ ਕੁਝ ਬਹੁਤਾ ਡਰ ਖ਼ਾਲਸਾ ਪੰਥ ਦਾ ਪੈ ਗਿਆ, ਇਸ ਤਰ੍ਹਾਂ

ਦਾ ਡਰ ਤਾਂ ਸੱਤਾ ਈਤਾਂ ਦਾ ਵੀ ਕਦੇ ਕਿਸੇ ਨੇ ਚਿੱਤ ਵਿੱਚ (ਧਾਰਨ) ਨਹੀਂ ਕੀਤਾ ਸੀ।

ਮਾਰ-ਲੂਟ ਕੈ ਅਪਾਰ ਮੁਲਕ ਉਜਾਰਿ ਖ੍ਵਾਰ,
ਐਸੋ ਕਰਿ ਡਾਰਯੋ ਜੈਸੇ ਝੁਰੈਂ ਜਾਂਡ ਫਾਲਸਾ[1]।

[1](ਅਪਾਰ) ਬਹੁਤ ਹੀ ਲੁੱਟ ਮਾਰ ਕਰ ਕੇ ਮੁਲਕ ਨੂੰ ਉਜਾੜ ਕੇ ਐਸਾ (ਖ੍ਵਾਰ) ਖ਼ਰਾਬ ਕਰ ਸੁੱਟਿਆ ਜਿਵੇਂ ਜੰਡ ਤੇ ਫਾਲਸੇ (ਦੇ ਦਰੱਖ਼ਤ) ਝੂਰਦੇ ਹਨ (ਤਿਵੇਂ ਲੋਕ ਝੂਰਦੇ ਹਨ।)

ਕੀਓ ਦੁਰ-ਹਾਲਸਾ ਉਛਾਲਸਾ ਨਦੀ ਕੋ ਪੰਥ,
ਛਿੜਿਓ ਮੰਡਜਾਲਸਾ ਨ ਧਰੇ ਧੀਰ ਖਾਲਸਾ[1] ॥੫੬॥

[1]ਪੰਥ ਰੂਪ (ਨਦੀ) ਦਰਿਆ ਨੇ ਉੱਛਲ ਕੇ ਦੇਸ਼ ਦਾ (ਦੁਰ ਹਾਲਸਾ) ਬੁਰਾ ਹਾਲ ਕਰ ਦਿੱਤਾ, ਬੰਡਿਆਲਾਂ ਵਾਂਗ ਛਿੜਿਆ ਹੋਇਆ ਖ਼ਾਲਸਾ ਪੰਥ (ਫੇਰ) ਧੀਰਜ ਨਹੀਂ ਧਾਰਦਾ (ਭਾਵੁਕ ਨਹੀਂ ਸਕਦਾ)।

ਹੁਤੇ ਜੇ ਰਈਸ ਭਏ ਘੀਸ ਨਿਜ ਬਿਲ ਹੂੰ ਕੇ,
ਖੀਸ ਬਏ ਦਾਂਤ ਪੀਸ ਰਹੇ ਰੀਸ ਠਾਨ ਹੈਂ[1]।

[1]ਜਿਹੜੇ (ਰਈਸ) ਰਿਆਸਤਾਂ ਦੇ ਮਾਲਕ ਸਨ ਉਹ ਆਪਣੇ ਘਰਾਂ ਰੂਪ (ਬਿਲਹੂੰ) ਖੁੱਡਾਂ ਦੀਆਂ ਘੀਸਾਂ ਬਣ ਗਏ (ਖੀਸ ਥਏ) ਗੁੱਸੇ ਹੋ ਕੇ ਦੰਦ ਪੀਹ ਰਹੇ ਹਨ ਤੇ ਪੰਥ ਦੀ (ਰੀਸ) ਬਰਾਬਰੀ ਕਰਦੇ ਹਨ।

ਮੁਗਲ ਪਠਾਨ ਸ਼ੇਖ ਸੱਯਦ ਹਿਰਾਨ ਦੇਖਿ,
ਭਏ ਪਰੇਸ਼ਾਨ ਬੈਠੇ ਮੂੰਡ ਦੈ ਜੰਘਾਨ[1] ਹੈਂ।

[1](ਜੰਘਾਨ) ਲੱਤਾਂ ਭਾਵ ਗੋਡਿਆਂ ਵਿੱਚ (ਮੂੰਡ) ਸਿਰ ਦੇ ਕੇ। (ਜੰਘ-ਗੋਡਿਆਂ ਤੋਂ ਹੇਠਲਾ ਭਾਗ ਲੱਤ, ਟੰਗ।)

ਬੈਠਿ ਬੈਠਿ ਭੀਤਨੇ ਕੀ ਓਟ ਗੋਠ ਬਾਂਧਿ ਸਭਿ[1],

[1]ਸਾਰੇ (ਭੀਤਨ) ਕੰਧਾਂ ਦੇ ਆਸਰੇ ਬੈਠ ਬੈਠ ਕੇ (ਗੋਠ ਬਾਂਧਿ) ਮੁਟਕੜੀਆਂ ਮਾਰ ਕੇ ਭਾਵ ਸੁੰਗੜੇ ਜਿਹੇ ਬੈਠੇ ਹਨ।

ਆਪਸ ਮੈ ਕੈਹੈਂ ਆਈ ਕਯਾਮਤ ਮਹਾਨ ਹੈ।
ਜਾਹਲ ਜਹਾਲਤ ਜ਼ੁਲਮ ਕੈ ਹੈਂ ਜ਼ਾਲਮ ਯੇ,
ਅਜਬ ਗਜ਼ਬ ਮੂਜੀ ਮਜ਼ਬ ਸਿੰਘਾਨ ਹੈ[1] ॥੫੭॥

[1](ਜਹਾਲਤ) ਅਨਪੜ੍ਹਤਾ ਕਰ ਕੇ (ਜਾਹਲ) ਮੂਰਖ ਹਨ ਅਤੇ ਇਹ ਜ਼ਾਲਮ ਜ਼ੁਲਮ (ਕੈਹੈਂ) ਕਰਦੇ ਹਨ ਤੇ ਇਹ ਸਿੰਘਾਂ ਦਾ ਮੂਜੀ (ਦੁਖਦਾਈ) ਮਜ਼ਹਬ ਅਸਚਰਜ (ਗਜ਼ਬ) ਮੁਸੀਬਤ ਹੈ।

ਹੁਤੇ ਜੇ ਸਿਯਾਨੇ ਦਾਨੇ[1] ਆਲਮ[2] ਮੁੱਸਲਮੀਨ,

[1]ਅਕਲਮੰਦ, ਚਤੁਰ। [2]ਵਿਦਵਾਨ।

ਖੀਨ ਮਨਿ ਦੀਨ ਭੇ ਮਲੀਨ ਛੀਨ ਸਾਨ ਪੈ[1]।

[1](ਪੈ) ਪੁਨਾ (ਖੀਨ) ਉਦਾਸ (ਦੀਨ) ਕਮਜ਼ੋਰ ਤੇ ਮੈਲੇ ਮਨਾਂ ਵਾਲੇ (ਛੀਨ) ਮੁਰਦਿਆਂ ਦੇ (ਸਾਨ) ਸਦਰਸ (ਸਮਾਨ) ਹੋ ਗਏ।

ਹਾਯ ਹਾਯ ਹਾਯ ਕੈਸੋ ਹੋਇਗੋ ਹਮਾਰੋ ਹਾਲ,
ਆਪਸ ਮੈਂ ਭਾਖੈਂ ਮਿਲਿ ਬੈਠਿ ਕੈ ਠਿਕਾਨ ਪੈ[1]।

[1]ਟਿਕਾਣਿਆਂ (ਘਰਾਂ) ਵਿੱਚ।

ਭਏ ਏਹੁ ਕਹਾਂ ਤੈ ਖੁਦਾਇ ਮਾਰੇ ਸਿੰਘ ਧਿੰਗ[1],

[1]ਜ਼ੋਰਾਵਰ, ਬਲੀ।

ਬੈਰੀ ਦੀਨ ਹਮਰੇ ਕੇ ਭਾਰੇ ਦਿਲ ਜਾਨ ਪੈ[1]।

[1]ਤਕੜੇ ਦਿਲ ਤੇ ਜਾਨ ਵਾਲੇ ਹਨ।

ਤਾਕਤ ਤੁਕਾਨ ਮੈਂ ਨ ਲਰਨ ਮਿਦਾਨ ਮੈਂ,
ਨ ਹੋਸ਼ ਹੈ ਠਿਕਾਨ ਮੈਂ, ਰਹੇ ਹੈਂ ਕਹੂੰ ਆਨ ਪੈ[1] ॥੫੮॥

[1]ਹੋਰ ਕਿਸ ਪਾਸ ਜਾ ਕੇਰਹਿਣ।

ਪਰੀ ਤਬਿ ਭਾਜੜੇਂ ਮਹਾਨ ਆਨ ਓਸ ਦੇਸ,
ਤੁਰਕਾਨ ਹਿੰਦੁਵਾਨ ਕੋ ਸਿੰਘਾਨ ਨਾਂਉ ਤੈ।
ਤਾਤ ਕੌ ਨ ਤਾਤ ਭ੍ਰਾਤ ਮਾਤ ਕੌ ਨ ਪੂਤ ਮਿਲ੍ਯੋ,
ਨਾਰਿ ਕੌ ਨ ਪਤਿ ਭਾਈ ਭੈਣ ਕੌ ਨ ਭਾਉ ਤੈ[1]।

[1](ਤਾਤ) ਪਿਤਾ ਨੂੰ (ਤਾਤ) ਪੁੱਤਰ, ਭਰਾ ਨੂੰ ਭਰਾ, ਮਾਂ ਨੂੰ ਪੁੱਤਰ, ਇਸਤ੍ਰੀ ਨੂੰ ਪਤੀ ਤੇ ਭੈਣ ਨੂੰ ਭਰਾ (ਭਾਉ ਤੈ) ਪ੍ਰੇਮ ਨਾਲ ਨਹੀਂ ਮਿਲਿਆ।

ਦੇਖਿ ਸੁਨ ਕੈ ਹਵਾਲ ਪੰਥ ਕਾ ਬਿਸਾਲ,
ਲੋਣੀ ਅਖਟਰ ਬੂਝਯੋ ਬਜੀਰ ਕੋ ਸੁਭਾਉ ਤੈ[1]।

[1]ਚੰਗੀ ਤਰ੍ਹਾਂ ਖ਼ਿਆਲ ਕਰਕੇ।

ਭਾਖਯੋ ਵਜ਼ੀਰ ਤਬਿ ਐਸੀ ਤਦਬੀਰ[1] ਸੰਗ,
[1]ਤਰਕੀਬ, ਢੰਗ, ਵਿਉਂਤ।
ਜੈਸੇ ਦਿੱਲੀ ਛੋਰਿ ਅੰਗ੍ਰੇਜ ਜਾਂਹਿਂ ਤਾਉ ਤੈ[1] ॥ ੫੯ ॥
[1](ਤਾਉ ਤੈ) ਤੇਜੀ ਨਾਲ, ਕਾਹਲੀ ਨਾਲ।
ਪੇਖ ਕਰਿ ਤਾਕਤੈਂ ਬੇਬਾਕਤੈਂ[1] ਸਿੰਘਾਨ ਕੀ,
[1]ਨਿੱਡਰਤਾਂਈਆਂ।
ਔ ਸੁਨ ਕਰਿ ਧਾਂਕ[1] ਲੋਣੀ ਦਿਲ ਦਹਿਲਾਇ ਕੈ[2]।
[1]ਦਬਦਬਾ, ਪ੍ਰਤਾਪ। [2]ਡਰ ਕੇ, ਕੰਬ ਕੇ।
ਛੋਡਿ ਦਿੱਲੀ ਤਾਂਈਂ ਬਿਨਾਂ ਢਿੱਲੀ[1] ਗਯੋ ਅਲੀ-ਗਢ,
[1]ਦੇਰ ਤੋਂ ਬਿਨਾਂ ਭਾਵ ਛੇਤੀ।
ਸੁਨਿ ਚਢ ਆਏ ਸਿੰਘ ਜਿੱਲੀ[1] ਵਡ ਪਾਇ ਕੈ।
[1]ਡੰਡਰੌਲੀ।
ਢੁਕੇ ਜਬਿ ਆਇ ਅਜਮੇਰੀ ਦਰਵਾਜੇ ਸਿੰਘ,
ਦਿੱਲੀ ਕੇ ਤੁਰਕ ਮਿਲਿ ਬਢੇ ਬਲ ਲਾਇ ਕੈ।
ਭਈ ਹੈ ਲਰਾਈ ਉਭੇ ਓਰ ਤੈ ਮਹਾਂਈਂ ਤਬਿ,
ਤੀਰ ਔ ਤੁਫੰਗ ਤਰਵਾਰਨ ਕੀ ਆਇ ਕੈ ॥ ੬੦ ॥
ਜੋਰ ਤੁਰਕਾਨ ਕਾ ਮਹਾਨ ਪੇਖਿ ਸਿੰਘ ਤਹਾਂ,
ਛੋਰ ਕੈ ਲਰਾਈ ਦਿਸ ਹੋਰ ਝੁਕੇ ਧਾਇ ਕੈ।
ਤ੍ਰੁਕਮਾਨ ਦਰਵਾਜੇ ਮੁਗਲ ਮਹੱਲੇ ਪੈਠਿ,
ਦਸਤ-ਦਰਾਜ਼ੀ ਬੇ-ਅੰਦਾਜੀ ਕਰੀ ਜਾਇ ਕੈ[1]।
[1]ਤ੍ਰੁਕਮਾਨ ਦਰਵਾਜ਼ੇ ਰਾਹੀਂ ਮੁਗ਼ਲ ਮਹੱਲੇ ਵਿੱਚ ਵੜ ਕੇ (ਬੇ- ਅੰਦਾਜ਼ੀ) ਬੇ-ਹਿਸਾਬੀ, (ਦਸਤ ਦਰਾਜ਼ੀ) ਲੁੱਟ ਮਾਰ ਜਾ ਕੇ ਕੀਤੀ।
ਲੂਟ ਕੈ ਬਜਾਰਨ ਅਗਾਰਨ ਅਪਾਰਨ ਕੌ[1],
[1]ਬਹੁਤੇ ਘਰਾਂ ਨੂੰ।
ਘਨੇ ਨਰ ਨਾਰਿਨ ਕੌ ਮਾਰਨ ਮਨਾਇ ਕੈ[1]।
[1]ਮਾਰ ਕੇ (ਜਾਂ) ਮਨਾ ਕੇ।
ਧੂਮ-ਧਾਮ ਪਾਇ ਕੈ ਮਚਾਇ ਕੈ ਅਧਿਕ ਸ਼ੋਰ[1],
[1]ਭੀੜ ਭੜੱਕਾ ਪਾ ਕੇ ਬਹੁਤਾਰੌਲਾ ਕਰਕੇ।
ਜੋਰ ਸ੍ਵੈ[1] ਦਿਖਾਇ ਕੈ ਤ੍ਰੁਕਾਨਿ ਕੋ ਦਬਾਇ ਕੈ ॥ ੬੧ ॥
[1]ਆਪਣਾ ਜ਼ੋਰ।
ਸਿੰਘ ਬਡ ਸ਼ਹਿਰ ਮੈਂ ਹਹਿਰ ਕਹਿਰ ਡਾਰਿ[1]
[1](ਹਹਿਰ) ਡਰ ਤੇ (ਕਹਿਰ) ਮੁਸੀਬਤ ਪਾ ਕੇ।
ਨਿਕਸੇ ਬਹਿਰ ਫਿਰ ਲਹਰ ਬਢਾਇ ਕੈ[1]।
[1]ਅਨੰਦ ਵਧਾ ਕੇ।
ਉਤਰੇ ਹੈਂ ਜਾਇ ਕੈ ਸੋ ਮਜਨੂੰ ਕੇ ਟਿੱਲੇ ਪਰ,
ਲੰਗਰ ਸਜਾਇ ਕੈ ਛਕਯੋ ਹੈ ਮੋਦ ਪਾਇ ਕੈ।
ਭਾਗ ਪਰੀ[1] ਦਿੱਲੀ ਮਾਂਹੀ ਢਿੱਲੀ ਬਿਨ ਦਿਨ ਤਾਂਹੀਂ,
[1]ਭਾਜੜ ਪੈ ਗਈ।
ਰੌਰ ਗੌਰ ਪਰੋ ਤਬਿ ਠੌਰ-ਠੌਰ ਆਇ ਕੈ।
ਦੇਖ ਕੈ ਜਦਾਲ ਜੰਗ[1] ਸਿੰਘਨ ਕਾ ਹੋਇ ਤੰਗ,
[1]ਜੰਗ ਤੇ ਜੁੱਧ।
ਸ਼ਾਹਿ ਔ ਬਜ਼ੀਰ ਰੰਗ ਢੰਗ ਬਦਲਾਇ ਕੈ ॥ ੬੨ ॥
ਬਾਦਸ਼ਾਹ ਹੁਤੋ ਤਬਿ ਗੌਹਰ-ਅਲੀ, ਖਿਤਾਬ
ਸਾਨੀ ਸ਼ਾਹ ਬਹਾਦਰ, ਸਾਦਿਰ ਤਾਂਹਿ ਬੇਸ ਹੈ[1]।
[1]ਬਾਦਸ਼ਾਹ ਦਾ ਨਾਮ ਗੌਹਰ ਅਲੀ ਸੀ ਤੇ ਉਸ ਦਾ ਖ਼ਿਤਾਬ ਬਹਾਦਰ ਸ਼ਾਨ ਸਾਨੀ (ਦੂਜਾ ਬਹਾਦਰ ਸ਼ਾਹ) ਸੀ ਅਤੇ ਉਸ ਦਾ (ਬੇਸ) ਸੁਭਾਵ (ਸਾਦਿਰ) ਬੇਫ਼ਿਕਰ ਜਿਹਾ ਸੀ।
ਸਿੰਘਨ ਕਾ ਪੇਖਿ ਕੰਮ ਭਯੋ ਤਾਂ ਕੋ ਬੰਦ ਦੰਮ,
ਗਰਕਯੋ ਅਲੰਮ ਗੰਮ ਵੀਚ ਸੋ ਅਸੇਸ ਹੈ[1]।
[1]ਉਹ (ਅਸੇਸ) ਬਹੁਤੇ (ਅਲੰਮ) ਦੁੱਖ ਤੇ (ਗੰਮ) ਚਿੰਤਾ ਵਿੱਚ (ਗਰਕਯੋ) ਡੁੱਬ ਗਿਆ (ਭਾਵ ਲੀਨ ਹੋ ਗਿਆ)।
ਬੋਲ ਕੈ ਅਮੀਰਨ ਵਜੀਰਨ ਕੋ ਕਹਯੋ ਸ਼ਾਹਿ,
ਕਰੋ ਤਤਬੀਰ[1] ਕਾਈ ਮਿਟੈ ਜਯੋਂ ਕਲੇਸ਼ ਰਹੈ।
[1]ਤਰਕੀਬ, ਢੰਗ, ਵਿਉਂਤ।
ਕੋਊ ਕਹੇ ਜੰਗ ਕਰੋ ਕੋਊ ਕਹੇ ਦਾਮ[1] ਭਰੋ,
[1]ਦਮੜੇ, ਰੁਪਏ।

ਕੋਊ ਕਹੇ ਸਾਮ ਪਰੋ[1] ਰਰੈਂ ਯੌਂ ਬਿਸੇਸ ਹੈਂ[2] ॥੬੩॥

[1]ਸ਼ਰਣ ਪਰੋ। [2]ਇਉਂ ਬਹੁਤ ਕਹਿੰਦੇ ਹਨ।

ਦੋਹਰਾ:

ਸਿਮਰੂ ਕੀ ਬੇਗਮ ਹੁਤੀ,
ਉਸ ਹੀ ਮਸਲਤ ਮਾਂਹਿਂ[1]।

[1]ਸਲਾਹ ਵਿੱਚ।

ਮੇਲ ਕਰਨ ਤਿਨ ਕਹ੍ਯੋ ਭਲ,
ਮਾਨ ਲਯੋ ਸਭਿ ਕਾਂਹਿਂ[1] ॥੬੪॥

[1]ਸਭ ਕਿਸੇ ਨੇ।

ਚੌਪਈ:

ਸਿਮਰੂ ਨਾਮ ਇਕ ਭਯੋ ਫਿਰੰਗੀ।
ਫਰਾਂਸੀਸ[1], ਆਕਲ ਬਡ ਜੰਗੀ[2]।

[1]ਫਰਾਂਸ ਦਾ ਵਸਨੀਕ (ਫਿਰੰਗੀ) ਅੰਗਰੇਜ਼ ਸੀ। [2]ਜੰਗ ਕਰਨ ਨੂੰ ਵੱਡਾ ਅਕਲਮੰਦ ਸੀ।

ਪਤਿਸ਼ਾਹਿਨ ਢਿਗ ਬਹੁ ਦਿਨ ਰਹਾ।
ਕਰੇ ਕਾਮ ਵਡ ਮੁਲਕ ਸੁਲਹਾ[1] ॥੬੫॥

[1]ਲੈ ਲਿਆ।

ਥਈ ਸਰਧਨਾ[1] ਤਿਹ ਰਜਧਾਨੀ।

[1]ਸ਼ਹਿਰ।

ਰਹ੍ਯੋ ਮੁਹੰਮਦ ਸ਼ਾਹ ਅਗਵਾਨੀ[1]।

[1]ਮੁਖੀ, ਆਗੂ।

ਜਬਿ ਵਹਿ ਮਰ੍ਯੋ ਮੇਮ ਪੁਨ ਵਾਹੀ[1]।

[1]ਉਸ ਦੀ।

ਰਹੀ ਸ਼ਾਹ ਢਿਗ ਮਸਲਤ ਮਾਂਹੀਂ ॥੬੬॥
ਹੁਤੀ ਮੇਮ ਵਹਿ ਸਭਿ ਬਿਧਿ ਸਜਾਨੀ।
ਆਕਲ ਆਲਮ ਫਾਜ਼ਲ ਦਾਨੀ[1]।

[1]ਅਕਲ ਵਾਲੀ (ਫਾਜ਼ਿਲ) ਵੱਡੀ (ਆਲਮ) ਵਿਦਵਾਨ ਤੇ (ਦਾਨੀ) ਸਿਆਣੀ ਸੀ।

ਪਾਸ ਬੇਗਮੋਂ ਕੇ ਵਹਿ ਜਾਤੀ।
ਕਾਰ-ਬਾਰ ਸਭਿ ਖੁਦ ਭੁਗਤਾਤੀ[1] ॥੬੭॥

[1]ਸਾਰੇ ਕੰਮ-ਕਾਰ ਆਪ ਕਰਵਾਉਂਦੀ।

ਸਿਮਰੂ ਕੀ ਬੇਗਮ ਤਿਸ ਤਾਂਈਂ।
ਕਹਿਤ ਰਹਿਤ ਸਭ ਲੋਗ ਤਦਾਂਈਂ।
ਔਰ ਕਾਰ ਜੇਤਿਕ ਪਤਿਸ਼ਾਹੀ।
ਹੁਤੋ ਸਭੀ ਤਿਸ ਕੇ ਕਰ ਮਾਹੀਂ[1] ॥੬੮॥

[1]ਹੱਥ ਵਿੱਚ, ਅਧੀਨ।

ਬਾਦਸ਼ਾਹਿ ਭੀ ਤਿਸ ਕੀ ਬਾਤੈਂ।
ਮਾਨਤ ਰਹਿਤ ਸਦਾ ਬਖਜਾਤੈਂ ॥੬੯॥

ਦੋਹਰਾ:

ਕਹੀ ਅਮੀਰਨ ਸੋਚਿ ਫਿਰ,
ਸ਼ਾਹਿ ਪਾਸ ਯਹਿ ਬਾਤ।
ਹੈ ਇਨ ਮਾਹਿਂ ਬਘੇਲ ਸਿੰਘ,
ਵਡ ਸਰਦਾਰ ਬਖਜਾਤ ॥੭੦॥

ਚੌਪਈ:

ਬਾਤ ਪੰਥ ਸਭਿ ਤਿਸ ਕੀ ਮਾਨੈ।
ਬੀਰ ਬਡੋ ਵਹਿ ਨੀਤੀ ਜਾਨੈ।
ਅਰ ਹਦੂਦ[1] ਹਮਰੀ ਉਸ ਕੇਰੀ।

[1]ਹੱਦ।

ਹੈ ਇਕਠੀ ਸੁਨਿਪਤਿ ਦਿਸ ਨੇਰੀ[1] ॥੭੧॥

[1]ਸੋਨੀਪਤਿ ਸ਼ਹਿਰ ਵਾਲੇ ਪਾਸੇ ਨੇੜੇ ਹੈ।

ਚੌਪਈ:

ਨਗਰ ਛਲੌਂਦੀ ਵਡ ਰਜਧਾਨੀ।
ਹੈ ਤਿਸ ਕੀ ਹਮਰੇ ਨਿਜਕਾਨੀ[1]। — [1]ਨਜ਼ਦੀਕ, ਨੇੜੇ।
ਮੇਲ ਹੋਇ ਜਬਿ ਉਸ ਕਾ ਹਮਰਾ।
ਕਾਮ ਦੁਹੂੰ ਦਿਸ ਰਹਿ ਹੈ ਸਮਰਾ[1] ॥ ੭੨ ॥ — [1]ਸਉਰਿਆ ਰਹੇਗਾ।
ਪੁਨ ਸਿਮਰੂ ਕੀ ਬੇਗਮ ਜੋਈ।
ਧਰਮ-ਭਿਰਾਉ ਯਾਹਿ ਕਾ ਸੋਈ।
ਬੇਗਮ ਤੈ ਨਿਰਨੈ ਕਰਿ ਲੀਜੋਂ।
ਇਸੀ ਦਵਾਰਾ ਮੇਲ ਕਰੀਜੋ ॥ ੭੩ ॥
ਬਾਦਸ਼ਾਹਿ ਤਬਿ ਬੇਗਮ ਬੂਝੀ[1]। — [1]ਬੇਗਮ ਤੋਂ ਪੁੱਛਿਆ।
ਬੇਗਮ ਕਹੀ ਜੈਸ ਥੀ ਸੂਝੀ[1]। — [1]ਸਮਝੀ।
ਸਾਲ ਅਠਾਰਾਂ ਸੈ ਮੱਧ ਬੱਤੀ।
ਬਾਤ ਬਨੀ ਥੀ ਯੌਂ ਅਲਵੱਤੀ[1] ॥ ੭੪ ॥ — [1](ਅਲਵੱਤੀ) ਬਿਨਾਂ ਸੰਸੇ ਤੋਂ ਜਾਣੇ ਕਿ ਗੱਲ ਐਉਂ ਬਣੀ ਸੀ।
ਏਕ ਬਾਰ ਮੈਂ ਦਿਸ ਕਰਨਾਲੈਂ।
ਦੌਰਾ ਕਰਨੇ ਗਈ ਬਿਸਾਲੈਂ।
ਜਬਿ ਮੈਂ ਰੁਹਤਕ ਕੇ ਢਿਗ ਗਈ।
ਕਿਨਹੂੰ ਖਬਰ ਸਿੰਘਨ ਕੋ ਦਈ ॥ ੭੫ ॥
ਜੰਗਲ ਮੈਂ ਸਿੰਘਨ ਮੁਹਿ ਘੇਰਾ।
ਲੂਟ ਲਯੋ ਅਸਬਾਬ ਬਧੇਰਾ[1]। — [1]ਬਹੁਤਾ।
ਉਨਹਿਂ ਕਜਾਕੋਂ ਕਾ[1] ਸਰਦਾਰੈਂ। — [1]ਉਨ੍ਹਾਂ ਡਾਕੂਆਂ ਦਾ, ਲੁਟੇਰਿਆਂ ਦਾ।
ਥਾ ਬਘੇਲ ਸਿੰਘ ਤਬਿ ਉਨ ਨਾਰੈਂ[1] ॥ ੭੬ ॥ — [1]ਨਾਲ।
ਸੰਗ ਫੌਜ ਥੀ ਹਮਰੇ ਜੇਤੀ।
ਗਈ ਦੌਰ, ਕਿਛ ਸਿੰਘਨ ਛੇਤੀ[1]। — [1]ਛੇਦੀ, ਕੱਟੀ ਭਾਵ ਮਾਰੀ।
ਜਬੈ ਪਾਲਕੀ ਮੇਰੀ ਘੇਰੀ।
ਦਈ ਦੁਹਾਈ ਮੈਂ ਇਸ ਕੇਰੀ ॥ ੭੭ ॥
ਸੁਨਿ ਬਘੇਲ ਸਿੰਘ ਆਯੋ ਦੌਰੀ।
ਸਿੰਘ ਹਟਾਏ ਪਾਛੇ ਔਰੀ।
ਤਬਿ ਇਨ ਮੁਝ ਸੋਂ ਯੌਂ ਥਾ ਕਹਯੋ।
ਕਹੋ ਭੈਣ ਜੀ ਕਯਾ ਤੁਮ ਚਹਯੋ ॥ ੭੮ ॥
ਤਬਿ ਮੈਂ ਭੀ ਨਿਜ ਮਤਲਬ ਪਾਛੇ।
ਭਾਈ-ਧਰਮ ਬਨਾਯੋ ਆਛੇ।
ਸਿਰੇ-ਪਾਉ ਮੈਂ ਇਸ ਕੋ ਦਯੋ।
ਯਹਿ ਪੁਨ ਮੁਹਿ ਨਿਜ ਘਰ ਲੈ ਗਯੋ ॥ ੭੯ ॥
ਜੋ ਅਸਬਾਬ ਗਯੋ ਥਾ ਮੇਰਾ।
ਦਯੋ ਫਿਰਾਇ ਸਿੰਘਨ ਤੈ ਫੇਰਾ[1]। — [1]ਫੇਰ ਸਿੰਘਾਂ ਤੋਂ ਵਾਪਸ ਮੁੜਾ ਦਿੱਤਾ।
ਖਿਜਮਤ[1] ਔਰ ਕਰੀ ਮਮ ਭਾਰੀ। — [1]ਸੇਵਾ।

ਤੇਵਰ ਜ਼ੇਵਰ[1] ਦਏ ਅਪਾਰੀ ॥੮੦॥ — [1]ਤਿਉਰ (ਸ਼ਰੀਰ ਦੇ ਤਿੰਨ ਤਿੰਨ ਕਪੜੇ) ਜੇਵਰ (ਗਹਿਣੇ)।
ਜਿਤਿਕ ਭੈਣ ਭਾਈ ਕੀ ਰੀਤੀ।
ਸਭੀ ਰਸੂਮ ਵਾਹਿ ਭਲ ਕੀਤੀ[1]। — [1]ਸਾਰੀਆਂ (ਰਸੂਮ) ਰਸਮਾਂ (ਰੀਤਾਂ) (ਵਾਹਿ) ਉਸ (ਬਘੇਲ ਸਿੰਘ) ਨੇ ਚੰਗੀ ਤਰ੍ਹਾਂ ਕੀਤੀਆਂ।
ਹ੍ਵੈ ਅਸਵਾਰ ਸੰਗ ਮਮ ਅਯੋ।
ਦਿੱਲੀ ਦਾਖਲ ਕਰਿ ਫਿਰ ਗਯੋ ॥੮੧॥
ਤਬਿ ਤੈ ਹਮ ਸੋਂ ਸੋਈ ਨਾਤਾ[1]। — [1]ਰਿਸ਼ਤਾ, ਸਾਕ।
ਰਾਖਤ ਹੈ ਯਹਿ ਪਾਕ[1] ਬਖਜਾਤਾ। — [1]ਪਵਿੱਤ੍ਰ।
ਜਬਿ ਜਬਿ ਦਲ ਸਿੰਘਨ ਕਾ ਆਯੋ।
ਲੂਟਨ ਤੈ ਮਮ ਮੁਲਕ ਬਚਾਯੋ ॥੮੨॥
ਤੋਲ ਬੋਲ ਕਾ ਹੈ ਯਹਿ ਪੂਰਾ।
ਬੀਰ ਬਾਂਕੁਰੋ[1] ਧਰਮੀ ਸੂਰਾ। — [1]ਸੁੰਦਰ ਸੂਰਮਾਂ।
ਪੰਥ ਖਾਲਸਾ ਭੀ ਇਸ ਕੇਰੀ।
ਮਾਨਤ ਬਾਤ ਸਾਤ ਭਲ ਹੇਰੀ[1] ॥੮੩॥ — [1]ਸੱਚ ਮੰਨਦਾ ਹੈ ਇਹ ਗੱਲ ਚੰਗੀ ਤਰ੍ਹਾਂ ਦੇਖੀ ਹੈ।
ਐਸੇ ਵਡ ਸਰਦਾਰ ਮਰਦ ਸੈਂ।
ਰਖਨਾ ਚਾਹੀਏ ਮੇਲ ਦਰਦ ਸੈਂ[1]। — [1]ਹਮਦਰਦੀ ਨਾਲ।
ਦੈਹੈ ਕਾਮ ਬਡੋ ਕਿਤ ਏਹੂ।
ਰਾਖਹੁ ਅਪਨਾ ਕਰਿ ਇਸ ਕੇਹੂ[1] ॥੮੪॥ — [1]ਇਸ ਨੂੰ।

ਦੋਹਰਾ:

ਬਾਦਸ਼ਾਹ ਸੁਨਿ ਪੁਨ ਕਹਜੋ,
ਤੁਮ ਲਿਹੁ ਸੰਗ ਬਜੀਰ।
ਜਾਵਹੁ ਅਬਿ ਹੀ ਸਿੰਘਨ ਢਿਗ,
ਕਰੋ ਐਸ ਤਦਬੀਰ[1] ॥੮੫॥ — [1]ਵਿਉਂਤ।
ਬੈਰ-ਭਾਵ ਪਿਛਲਾ ਤਜੈ,
ਪੰਥ ਖਾਲਸਾ ਸਾਰ[1]। — [1]ਸਾਰਾ।
ਆਗੇ ਕੋ ਜਜੋਂ ਬਨਜੋ ਰਹਿ,
ਹਮਰੋ ਮੱਦਦਗਾਰ ॥੮੬॥

ਕਬਿੱਤ:

ਸ਼ਾਹਿ ਕਾ ਹੁਕਮ ਚਾਹਿ ਬੇਗਮ ਤਮੀਲ ਕੀਓ[1], — [1]ਬੇਗ਼ਮ (ਤਮੀਲ) ਅਮਲ ਕਰਨਾ ਚਾਹੁੰਦੀ ਹੈ।
ਫੀਲ[1] ਬਡ ਦੈ ਵਕੀਲ ਸਿੰਘ ਪੈ ਪਠਾਯੋ ਹੈ। — [1]ਹਾਥੀ।
ਬੇਗਮ ਕੀ ਓਰ ਤੈ ਸਫੀਰ[1] ਜਾਇ ਸਿੰਘ ਜੀ ਕੋ, — [1]ਰਾਜ ਦੂਤ।
ਬਾਤਨ ਰਿਝਾਇ[1] ਕੈ ਚਢਾਇ ਸੰਗ ਲਯਾਯੋ ਹੈ। — [1]ਪ੍ਰਸੰਨ ਕਰਕੇ।
ਪਾਂਚਕ ਸੈ ਅਸਵਾਰ ਲਯਾਯੋ ਸੰਗ ਸਰਦਾਰ,
ਬੇਗਮ ਕੇ ਬਾਗ ਮੈਂ ਬਘੇਲ ਸਿੰਘ ਆਯੋ ਹੈ।
ਭੈਣ ਭਾਈ ਜਿਮ ਉਭੈ[1] ਮਿਲੇ ਤਬਿ ਮੋਦ ਪਾਇ, — [1]ਦੋਵੇਂ।
ਬੇਗਮ ਨੈ ਵਹਾਂ ਹੀ ਬਜੀਰ ਕੋ ਬੁਲਾਯੋ ਹੈ ॥੮੭॥
ਬਾਦਸ਼ਾਹਿ ਓਰ ਤੈ ਬਜੀਰ ਮੁਲਾਕਾਤ ਕਰਿ,

ਸਿੰਘ ਜੀ ਕੋ ਕਹਯੋ ਆਪ ਹੂਜੀਏ ਹਮਾਰੇ ਹੈਂ।
ਛੋਰ ਦੀਜੈ ਬੈਰ-ਭਾਵ ਪਾਛੇ ਜੋਊ ਭਏ ਸਭਿ,
ਆਇੰਦੇ ਕੋ[1] ਮੇਲ ਅਬਿ ਰਾਖੀਏ ਅਪਾਰੇ ਹੈਂ।
ਬਾਬੇ ਕੈ ਹੈਂ ਤੁਮ, ਅਰ ਬਾਬਰ ਕੇ ਹਮਹੂੰ ਹੈਂ,
ਕਹਯੋ ਜੋ ਦਸਮ ਗੁਰੁ ਲੇਹੁ ਉਰ ਧਾਰੇ ਹੈਂ।
ਕਰਾਮਾਤ ਹੂੰ ਤੈਂ ਵਡੀ ਮੁਲਾਕਾਤ ਗਾਤ ਜਗ[1],
ਮਿਲਬੇ ਕੀ ਮਹਿਮਾ ਤੋ ਗ੍ਰੰਥ ਭੀ ਉਚਾਰੇ ਹੈਂ[1] ॥੮੮॥

[1]ਅੱਗੋਂ ਆਉਣ ਵਾਲੇ ਸਮੇਂ ਵਾਸਤੇ।
[1]ਜਗਤ (ਗਾਤ) ਕਹਿੰਦਾ ਹੈ।
[1]ਮਿਲਾਪ ਦੀ ਮਹਿਮਾਂ ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵੀ ਕਹਿੰਦੇ ਹਨ:- ਜਿਵੇਂ:- "ਮਿਲਬੇ ਕੀ ਮਹਿਮਾਂ ਬਰਿਨ ਨ ਸਾਕਉ ਨਾਨਕ ਪਰੈ ਪਰੀਲਾ॥"

ਤੁਮਰੀ ਹਮਾਰੀ ਜਬਿ ਦੋਸਤੀ ਰਹੇਗੀ, ਤਬਿ
ਮ੍ਰਹਟੇ ਫਿਰੰਗੀ ਡਰਿ ਖੁਦ ਹੀ ਨ ਆਇ ਹੈਂ।
ਚਾਹਿਤ ਹੈਂ ਆਪ ਜੋਈ ਅਬਿ ਲੈਹੁ ਮੋ ਤੇ ਸੋਈ,
ਸਿੰਘਨ ਕਾ ਦਲ ਪਾਛੇ ਦੀਜੀਏ ਹਟਾਇ ਹੈ।
ਲੂਟ ਮਾਰ ਕੀਜੀਏ ਨਾ ਦੂਖ ਕਾਹੂੰ ਦੀਜੀਏ,
ਲਖੀਜੀਏ ਸਭੀ ਕੌਂ ਰੂਪ ਖਲਕ ਖੁਦਾਇ ਹੈ[1]।
ਮੀਠੀ ਮੀਠੀ ਬਾਤੈਂ ਕਰਿ ਰਾਜਨੀਤਿ ਹੂੰ ਕੀ ਤਰ[1],
ਚਾਹਿਤ ਬਜੀਰ ਭਰ ਟਾਲਯੋ ਬਲਾਇ ਹੈ[1] ॥੮੯॥
ਬਤੀਆਂ ਬਜੀਰ ਕੀ ਬਘੇਲ ਸਿੰਘ ਸਰਦਾਰ,
ਸੁਨ ਕਰਿ ਖ਼ੁਸ਼ੀ ਹੋਇ, ਕਹਯੋ ਯੌਂ ਸੁਨਾਇ ਹੈ।
ਮੇਲ ਤੁਮ ਰਾਖੈਂ ਤਬਿ ਹਮਹੂੰ ਨ ਨਾਖੈਂ,
ਰਸਬੀਰ ਆਪ ਚਾਖੈਂ ਹਮ ਮਾਖੈਂ ਬਹੁ ਭਾਇ ਹੈਂ[1]।

[1]ਸਾਰੀ (ਖ਼ਲਕਤ) ਸ੍ਰਿਸ਼ਟੀ ਨੂੰ ਖ਼ੁਦਾ ਦਾ ਹੀ ਰੂਪ ਜਾਣੋ।
[1]ਬਹੁਤੀਆਂ।
[1](ਭਰ) ਜੰਗ ਦੀ ਬਲਾ ਟਾਲੀ ਚਾਹੁੰਦਾ ਹੈ।
[1]ਤਾਂ ਅਸੀਂ (ਨਾਖੈਂ) ਉਲੰਘਣਾ ਨਹੀਂ ਕਰਾਂਗੇ, ਜੇ ਆਪ ਭਾਵ ਤੁਸੀਂ ਬੀਰ-ਰਸ ਚੱਖਣਾ ਚਾਹੋਗੇ ਭਾਵ ਜੰਗ ਕਰੋਗੇ ਤਾਂ ਅਸੀਂ ਵੀ (ਬਹੁ ਭਾਇ) ਬਹੁਤ ਤਰ੍ਹਾਂ ਭਾਵ ਹਰ ਤਰ੍ਹਾਂ (ਮਾਖੈਂ) ਕਰੋਧ ਸਹਿਤ ਹੋ ਕੇ (ਜੰਗ ਲੜਾਂਗੇ)।

ਦੋਸਤੋਂ ਕਾ ਦੋਸਤ ਹੈ ਬੈਰਿਨ ਕਾ ਬੈਰੀ ਪੰਥ,
ਕਪਟੀ ਸੋਂ ਕਪਟੀ ਸਫਾਇ ਸੋਂ ਸਫਾਇ ਹੈ।
ਪੰਥ ਗੁਰੂ ਖਾਲਸਾ ਬਿਸਾਲਸਾ ਕਲਪ ਤਰੁ[1]
ਦੇਤ ਮਨ-ਇੱਛ ਫਰ ਲੀਜੈ ਅਜਮਾਇ ਹੈ ॥੯੦॥
ਆਪ ਕੇ ਬੁਲਾਏ ਹਮ ਆਏ ਧਾਏ ਈਹਾਂ ਲਗ[1],
ਔਰ ਜਹਾਂ ਚਹੋ ਤਹਾਂ ਲੈ ਚਲੋ ਲਰਾਨ ਕੌਂ।
ਜਾਂਹਿ ਕੋ ਸੁਭਾਵ ਜੈਸੇ ਹੋਤ, ਨਾਹਿਂ ਖੋਤ ਤੈਸੋ[1],
ਲੂਟ ਮਾਰ ਦੰਗਾ ਜਾਤਿ ਗੋਤ ਹੈ ਸਿੰਘਾਨ ਕੌਂ।
ਚਾਹਿਤ ਜੌ ਪਾਛੇ ਅਬਿ ਇਨ ਕੋ ਹਟਾਯੋ ਆਛੇ[1],
ਦੀਜੀਏ ਨਕਦ ਕਿਛ ਖਰਚ ਇਨ੍ਹਾਨ ਕੌਂ[1]।
ਸੁਨ ਕੈ ਬਜ਼ੀਰ ਹ੍ਵੈ ਅਧੀਰ[1] ਕਹਯੋ ਮਾਫ ਕੀਜੈ,
ਮਾਂਗਤ ਖਰਚ ਨਾਲੇ ਲੂਟਯੋ ਜਹਾਨ ਕੌਂ ॥੯੧॥
ਫੇਰ ਕਹਯੋ ਸਿੰਘ ਜੀ ਨੈ ਆਯੋ ਪੰਥ ਜਿਸ ਹੇਤ,

[1](ਬਿਸਾਲਸਾ) ਵੱਡਾ ਕਲਪਤਰ ਬ੍ਰਿੱਛ ਹੈ।
[1]ਏਥੋਂ ਤੱਕ।
[1]ਉਹੋ ਜਿਹਾ ਸੁਭਾਵ ਉਹ ਛੱਡ ਨਹੀਂ ਸਕਦਾ।
[1]ਚੰਗੀ ਤਰ੍ਹਾਂ।
[1]ਇਨ੍ਹਾਂ (ਸਿੰਘਾਂ) ਨੂੰ।
[1]ਧੀਰਜ ਤੋਂ ਰਹਿਤ, ਘਬਰਾ ਕੇ।

ਸੋਊ ਕਾਮ ਕੀਏ ਬਿਨਾ ਹਟੈਂ ਨਾ ਹਟਾਏ ਹੈਂ।
ਭਾਖਜੋ ਬਜ਼ੀਰ ਵਹਿ ਕੋ ਹੈ ਕਾਮ ਕਰੋ ਕਿ ਨ[1],

[1]ਉਹ ਕਿਹੜਾ ਕੰਮ ਹੈ (ਕਰੋ ਕਿ ਨ) ਤੇ ਤੁਸੀਂ ਕਿਉਂ ਨਹੀਂ ਕਰਦੇ ਭਾਵ ਤੁਸੀਂ ਕਰੋ।

ਕਹਜੋ ਸਿੰਘ ਗੁਰੂ ਜੋ ਹਮਾਰੇ ਈਹਾਂ ਆਏ ਹੈਂ।
ਹਿੰਦੁ ਕੇ ਧਰਮ ਹੇਤ ਦੀਏ ਸਿਰ ਜਹਾਂ ਉਨ,
ਸੋਊ ਤੋ ਮਕਾਨ[1] ਪੰਥ ਚਾਹਿਤ ਬਨਾਏ ਹੈਂ।

[1]ਅਸਥਾਨ ਭਾਵ ਗੁਰਦੁਆਰੇ।

ਜਾਇ ਫਿਰ ਬੇਗਮ ਬਜੀਰ ਬਾਦਸ਼ਾਹਿ ਢਿਗ,
ਸਿੰਘਨ ਕੇ ਮਨੋ ਰਾਜ[1] ਸ਼ਾਹਿ ਕੋ ਸੁਨਾਏ ਹੈਂ ॥ ੯੨ ॥

[1]ਸੰਕਲਪ, ਇਰਾਦੇ।

ਕਹਜੋ ਬਾਦਸ਼ਾਹਿ ਜਹਾਂ ਚਾਹਿਤ ਬਘੇਲ ਸਿੰਘ,
ਲੇਵੈ ਬਨਵਾਇ ਨਿਜ ਗੁਰੋਂ ਕੇ ਮਕਾਨ ਸੋ।
ਗੁਰਦੁਆਰੇ ਦੁਾਦਸ ਬਨਾਵਨੇ ਕਾ ਹੁਕਮ,
ਲਿਖਾਇ ਬਾਦਸ਼ਾਹਿ ਤੈ ਬਜੀਰ ਦਯੋ ਆਨ ਸੋ।
ਪੰਥ ਕਾ ਦਿਖਾਇ ਜੋਰ ਬੇਗਮ ਬਜੀਰ ਫੇਰ
ਸਹੀਆਂ ਕਰਾਇ ਦਈਆਂ ਔਰ ਅਮੀਰਾਨ ਸੋਂ[1]।

[1](ਤੁਰਕ) ਸਰਦਾਰਾਂ ਕੋਲੋਂ।

ਕਹਜੋ ਫੇਰ ਸਿੰਘ ਬਿਨਾ ਹਾਕਮੀ ਨ ਬਨੈ ਏਹੁ,
ਦੇਹੁ ਕੋਟਵਾਲੀ ਔ ਜਗਾਤ ਮੋਹਿ ਆਨ ਸੋ[1] ॥ ੯੩ ॥

[1](ਕੁਟਵਾਲੀ) ਸ਼ਹਿਰ ਦੀ ਰੱਖਿਆ ਤੇ ਇਨਸਾਫ਼ ਕਰਨ ਵਾਲੀ ਅਹੁਦੇਦਾਰੀ ਅਤੇ (ਜਗਾਤ) ਸ਼ਹਿਰ ਦੀ ਚੁੰਗੀ (ਸੋ) ਉਹ ਮੈਨੂੰ ਲਿਆ ਕੇ ਦਿਉ।

ਸੋ ਭੀ ਫਿਰ ਸ਼ਾਹਿ ਤੈ ਲਿਖਾਇ ਦਯੋ ਬੇਗਮ ਨੈ,
ਭਯੋ ਤਬਿ ਸਿੰਘ ਦਿੱਲੀ ਹਾਕਮ ਇਸ ਤੌਰ ਹੈ[1]।

[1]ਇਸ ਢੰਗ ਨਾਲ।

ਪਾਂਚ ਸੌ ਸਵਾਰ ਢਿਗ ਚੁਣਮੇਂ ਲਏ ਹੈਂਰਾਖ,
ਪਾਛੇ ਕੋ ਹਟਾਇ ਦਯੋ ਆਛੇ ਪੰਥ ਔਰ ਹੈ।
ਸਬਜ਼-ਮੰਡੀ ਮੈਂ ਡੇਰਾ ਠੱਟ ਕੈ[1] ਬਘੇਲ ਸਿੰਘ,

[1]ਬਣਾ ਕੇ, ਸਜਾ ਕੇ।

ਬੈਠ ਕੈ ਚਬੂਤਰੇ[1] ਹੁਕਮ ਕੀਓ ਗੌਰ ਹੈ।

[1]ਕੋਤਵਾਲ ਦੀ ਕਚਹਿਰੀ।

ਫੇਰ ਦਿਲਵਾਲੀ ਸਿੱਖ ਗੁਰੂ ਕੇ ਬੁਲਾਇ ਬੂਝੇ[1],

[1]ਪੁੱਛੇ।

ਤਿਨਹੂੰ ਬਤਾਈ ਤਹਾਂ ਜੇਤੀ ਗੁਰੁ ਠੌਰ ਹੈਂ ॥ ੯੪ ॥

ਚੌਪਈ:

ਮਾਤ ਸੁੰਦਰੀ ਸਾਹਿਬ ਦੇਵੀ।
ਦਸਮ ਗੁਰੂ ਕੇ ਮਹਿਲ ਜੁ ਥੇਵੀ[1]।

[1]ਜੋ ਮਹਿਲ ਸਨ।

ਰਹੇ ਹਵੇਲੀ ਜਹਿਂ ਮੱਧ ਦਿੱਲੀ।
ਪੀੜ੍ਹੇ ਰਚੇ ਤਾਹਿਂ ਬਿਨ ਢਿੱਲੀ ॥ ੯੫ ॥
ਕਰਿ ਪਰਸਾਦ ਤਹਾਂ ਬਟਵਾਯੋ[1]।

[1]ਵਰਤਾਇਆ।

ਤੁੰਗ ਨਿਸ਼ਾਨ[1] ਏਕ ਝੁਲਵਾਯੋ।

[1]ਉੱਚਾ ਨਿਸ਼ਾਨ ਸਾਹਿਬ।

ਪੁਨਾ ਜੈਪੁਰੇ ਬਸਤੀ ਮਾਂਹੀਂ[1]।

[1]ਜੈ ਸਿੰਘਰਾਜੇ ਦੇ ਨਾਮ ਤੇ ਵਸਾਈ ਹੋਈ ਅਬਾਦੀ ਵਿੱਚ।

ਦੇਹ ਤਜੀ ਅਸ਼ਟਮ ਗੁਰੁ ਜਾਂਹੀ[1] ॥ ੯੬ ॥

[1]ਜਿੱਥੇ।

ਤਹਾਂ ਬੰਗੁਲਾ ਸਾਹਿਬ ਨੀਕੇ।
ਰਚਜੋ ਅਹੇ ਅਬਿ ਲੌ ਜੋ ਠੀਕੇ।

ਕਰਿ ਪਰਸਾਦ ਝੁਲਾਯੋ ਝੰਡਾ।
ਜਸ ਅਖੰਡ ਗੁਰੁ ਘਰ ਕਾ ਮੰਡਾ[1] ॥ ੯੭ ॥
[1]ਸਜਾਇਆ।

ਦੇਹ ਜਹਾਂ ਗੁਰੁ ਅਸ਼ਟਮ ਕੇਰੀ।
ਔਰ ਉਭੈ ਮਾਤਾ ਕੀ ਫੇਰੀ[1]।
[1]ਫੇਰ, ਪੁਨਹ।

ਸਸਕਾਰੀ ਥੀਂ ਸਿੱਖਨਿ ਜਹਾਂ।
ਬਾਰਾਂ ਪੁਲ ਨਾਲਾ ਹੈ ਤਹਾਂ ॥ ੯੮ ॥
ਦੇਹਲੀ ਦਰਵਾਜੇ ਤੈ ਬਾਹਰ।
ਰਚੇ ਦੇਹੁਰੇ* ਤੀਨੋ ਜ਼ਾਹਰ।
*ਹੁਣ ਉਸ ਜਗ੍ਹਾ ਦਾ ਨਾਮ ਗੁਰਦੁਆਰਾ ਬਾਲਾ ਸਾਹਿਬ ਹੈ।

ਪੁਨਾ ਰਕਾਬ ਗੰਜ ਮੈਂ ਔਰੈਂ।
ਨੌਮ ਗੁਰੂ ਕਾ ਤਨ ਜਿਸ ਠੌਰੈਂ ॥ ੯੯ ॥
ਸਸਕਾਰਜੋ ਥਾ ਸਿੱਖ ਲੁਬਾਣੇ।
ਨਾਇਕ ਲੱਖੀ ਨਾਮ ਮਹਾਨੇ[1]।
[1](ਨਾਇਕ) ਵਣਜਾਰਿਆਂ ਦੇ ਵੱਡੇ ਸਰਦਾਰ ਲੱਖੀ ਸ਼ਾਹ ਨਾਮ ਦੇ ਮਹਾਨ ਸਿੱਖ ਨੇ।

ਸਮਾਂ ਪਾਇ ਤਿਸ ਠੌਰ ਪਰੈਂ ਹੀ[1]।
[1]ਉਸ ਜਗ੍ਹਾ ਦੇ ਉੱਪਰ ਹੀ।

ਮਹਿਜਦ ਤੁਰਕੈਂ ਰਚੀ ਧਰੈਂ ਹੀ[1] ॥ ੧੦੦ ॥
[1]ਤੁਰਕਾਂ ਨੇ (ਮਹਿਜਦ) ਮਸੀਤ ਬਣਾਰੱਖੀ ਸੀ।

ਸੰਤਤ[1] ਲੱਖੀ ਕੀ ਥੀ ਜੋਈ।
[1]ਉਲਾਦ।

ਤਿਨੈ ਆਇ ਸਿੰਘ ਇਮ ਗੋਈ[1]।
[1]ਕਹੀ।

ਗੁਰੁ ਤਨ ਕੀ ਬਿਭੂਤ ਜੋ ਥਾਈ[1]।
[1]ਸੀ।

ਭਰਿ ਗਾਗਰ ਥੀ ਇਹਾਂ ਦਬਾਈ ॥ ੧੦੧ ॥
ਇਹੁ ਸੁਨ ਸਿੰਘ ਜੀ ਦਿਢ ਮਨ ਮਾਨੀ[1]।
[1]ਪੱਕੀ ਤਰ੍ਹਾਂ ਮਨ 'ਚ ਮੰਨ ਕੇ।

ਚਾਹੀ ਮਹਿਜਦ ਜਬੈ ਗਿਰਾਨੀ[1]।
[1]ਢਾਹੁਣੀ ਚਾਹੀ।

ਪੇਖਿ ਅਈ ਚਢ ਮਿਲਿ ਤੁਰਕਾਨੀ।
ਦੰਗਾ[1] ਹੋਵਨ ਲਗਜੋ ਮਹਾਨੀ ॥ ੧੦੨ ॥
[1]ਜੰਗ।

ਸੁਨਿ ਪਤਿਸ਼ਾਹਿ ਬਜੀਰ ਪਠਾਯੋ।
ਜੰਗ ਹੋਨ ਤੈ ਤਾਂਹਿ ਹਟਾਯੋ।
ਸਿੰਘ ਜੀ ਕਹਜੋ ਹਮਾਰ ਨਿਸ਼ਾਨੀ।
ਹੈ ਮਸੀਤ ਕੇ ਤਲੇ ਮਹਾਨੀ ॥ ੧੦੩ ॥
ਹਮਰੇ ਗੁਰੁ ਕੀ ਇਸ ਹੀ ਠੌਰੈਂ।
ਮਹਿਜਦ ਰਚੀ ਪੁਨਾ ਇਨ ਗੌਰੈਂ[1]।
[1]ਵੱਡੀ, ਭਾਰੀ।

ਹਮਰੇ ਗੁਰੁ ਕੇ ਤਨ ਕੀ ਖਾਕੈਂ[1]।
[1]ਰਾਖ, ਬਿਭੂਤੀ।

ਗਾਗਰ ਭਰੀ ਧਰੀ ਹੈ ਪਾਕੈਂ[1] ॥ ੧੦੪ ॥
[1]ਪਵਿੱਤ੍ਰ।

ਜੇ ਕਰ ਹਮਰੀ ਏਹੁ ਨਿਸ਼ਾਨੀ।
ਨਹਿਂ ਨਿਕਸੈ ਤਬਿ ਕੂਰ ਪਛਾਨੀ।
ਫਿਰ ਮਸੀਤ ਐਸੀ ਰਚ ਦੈਹੈਂ।
ਨਿਕਸੈ ਤੌ ਗੁਰੁਦ੍ਵਾਰ ਰਚੈ ਹੈਂ ॥ ੧੦੫ ॥
ਬਾਤ ਏਹੁ ਸਭਿ ਕੇ ਮਨਿ ਭਾਈ।
ਤੁਰਕਨ ਤੈ ਬਜੀਰ ਲਿਖਵਾਈ।

ਕਹੀ ਬਘੇਲ ਸਿੰਘ ਜੋ ਠੌਰੈਂ।
ਸੋ ਬਜੀਰ ਪੁਟਵਾਈ ਗੌਰੈਂ[1] ॥੧੦੬॥ — [1]ਖ਼ਿਆਲ ਨਾਲ, ਪਿਆਰ ਨਾਲ।
ਸ਼ਕਤੀ ਸਾਗਰ[1] ਗਾਗਰ ਨਿਕਸੀ। — [1]ਸ਼ਕਤੀ ਦਾ ਸਮੁੰਦਰ।
ਪਿਖਿ ਸਿੱਖਨ ਕੀ ਬੁੱਧੀ ਬਿਗਸੀ[1]। — [1]ਖਿੜ ਗਈ।
ਭਰੀ ਬਿਭੂਤੀ ਸੋਂ ਮਜ਼ਬੂਤੀ[1]। — [1]ਤਕੜਾਈ ਨਾਲ।
ਤੁਰਕ ਲਜਾਨੇ ਪੇਖਿ ਕਸੂਤੀ[1] ॥੧੦੭॥ — [1](ਕਸੂਤੀ) ਆਪਣੇ ਵਿਰੁੱਧ ਗੱਲ ਵੇਖ ਕੇ ਤੁਰਕ ਸ਼ਰਮਿੰਦੇ ਹੋਏ।
ਪੜੇ ਘੜੇ ਪਾਨੀ ਮਧ ਸਿਰ ਕੇ[1]। — [1]ਸਿਰ ਵਿੱਚ (ਸੌ) ਘੜੇ ਪਾਣੀ ਦੇ ਪੈ ਗਏ ਭਾਵ ਚੁੱਪ ਹੋ ਗਏ।
ਨੀਚੇ ਨਾਰ ਡਾਰ ਸਭਿ ਸਿਰ ਕੇ[1]। — [1]ਥੱਲੇ ਧੌਣਾਂ ਸਿੱਟ ਕੇ ਸਾਰੇ (ਸਿਰਕੇ) ਖਿਸਕ ਗਏ ਭਾਵ ਚਲੇ ਗਏ।
ਰਚੋ ਦੇਹੁਰਾ ਕਹਯੋ ਵਜੀਰੈਂ।
ਪੰਥ ਖਾਲਸੇ ਤਬਿ ਬਿਨ ਧੀਰੈ[1] ॥੧੦੮॥ — [1]ਡੇਰੀ ਤੋਂ ਬਿਨਾਂ।
ਢਾਹਿ ਮਸੀਤ ਰਚਯੋ ਗੁਰਦੁਆਰਾ।
ਧਰੇ ਨਿਸ਼ਾਨ, ਨਿਸ਼ਾਨ ਝੁਲਾਰਾ[1]। — [1]ਧੌਂਸੇਰੱਖ ਦਿੱਤੇ, ਨਿਸ਼ਾਨ ਸਾਹਿਬ ਝੁਲਾ ਦਿੱਤਾ।
ਰਾਗੀ ਬੋਲਿ[1] ਸ਼ਬਦ ਪਢਵਾਯੋ। — [1]ਬੁਲਾ ਕੇ।
ਪੰਚਾਂਮ੍ਰਿਤ ਬਹੁ ਕਰਿ ਵਰਤਾਯੋ ॥੧੦੯॥
ਲਿਖ ਜਗੀਰ ਕਾ ਦੀਨੋ ਪੱਟਾ[1]। — [1]ਸਨਦ, ਅਧਿਕਾਰ-ਪੱਤ੍ਰ।
ਯੇ ਗੁਰਦੁਆਰਾ ਖਸ਼ਟਮ ਠੱਟਾ[1] ॥੧੧੦॥ — [1]ਛੇਵਾਂ ਗੁਰਦੁਆਰਾ ਬਣਵਾਇਆ।

ਕਬਿੱਤ:

ਜਹਾਂ ਸੀਸ-ਗੰਜ ਆਹਿ ਸਿੰਘ ਖੋਜ ਰਹੇ ਤਾਂਹਿ,
ਚਿੰਨ ਕਿਛੁ ਮਿਲੈ ਨਾਂਹਿ ਵਾਹਿ ਤਬਿ ਠੌਰ ਕੋ।
ਫੇਰ ਯੌਂ ਵਿਚਾਰ ਕੈ ਬਘੇਲ ਸਿੰਘ ਸਰਦਾਰ,
ਬੂਝੇ ਨਰ ਨਾਰਿ ਬ੍ਰਿਧ ਬੂਢੇ ਬੋਲ ਔਰ ਕੋ[1]। — [1]ਵੱਡੀ ਉਮਰ ਦੇ ਬੁੱਢੇ ਤੇ ਹੋਰਨਾਂ ਨੂੰ ਬੁਲਾ ਕੇ ਪੁੱਛਿਆ।
ਬੋਲੀ ਏਕ ਤੁਰਕਾਨੀ ਬੁਢੀਆ ਪੁਰਾਨੀ ਅਤਿ,
ਮਾਸ਼ਕਨ[1] ਸਜਾਨੀ ਔ ਮਹਾਨੀ ਵਰ ਤੌਰ ਕੋ[2]। — [1]ਮਾਸ਼ਕੀ ਦੀ ਇਸਤ੍ਰੀ। [2]ਚੰਗੇ ਤ੍ਰੀਕੇ ਵਾਲੀ।
ਪਾਊਂ ਜੌ ਇਨਾਮ ਤੌ ਦਿਖਾਊਂ ਤੁਮੈ ਸੋਊ ਠੌਰ,
ਜਹਾਂ ਸੀਸ ਉਤਰਯੋ ਤੁਮਾਰੇ ਗੁਰੁ ਗੌਰ ਕੋ[1] ॥੧੧੧॥ — [1]ਵੱਡੇ ਗੁਰਾਂ ਦਾ।
ਲੈ ਕਰਿ ਅਪਾਰ ਧਨ ਕਹਯੋ ਤਬਿ ਮਾਸ਼ਕਨ,
ਕੂਪ ਕੋਟਵਾਲੀ ਹੂੰ ਕੇ ਤਟ ਬਟ ਕੈ ਤਰੇ[1]। — [1]ਕੋਤਵਾਲੀ ਦੇ ਖੂਹ ਦੇ ਕਿਨਾਰੇ ਬੋਹੜ ਦੇ ਥੱਲੇ।
ਭਜਨ ਕਰਤ ਗੁਰੁ ਤੁਮਰੇ ਨਿਹਾਰੇ ਹਮ,
ਬਾਲਕ ਅਨੇਕ ਤਹ ਖੇਲ ਰਹੇ ਥੇ ਭਰੇ[1]। — [1]ਭਲੀ ਪ੍ਰਕਾਰ।
ਤਾਂਹੀ ਸਮੇਂ ਸ਼ਾਹਿ ਕੇ ਹੁਕਮ ਸੇ ਜਲਾਦ ਆਇ,
ਕਤਲਾਏ ਗੁਰੁ ਲੋਗ ਦੇਖ ਰਹੇ ਥੇ ਖਰੇ[1]। — [1]ਖੜ੍ਹੇ ਹੋ ਕੇ।
ਪਾਛੇ ਤੈ ਮਸੀਤ ਲਈ ਤੁਰਕਨ ਉਸਾਰ ਆਛੇ,
ਆਹਿ ਏਕ ਹਾਥ ਸੋਈ ਉਸ ਠੌਰ ਤੈ ਪਰੇ ॥੧੧੨॥
ਸੁਨ ਕੈ ਬਘੇਲ ਸਿੰਘ ਜਾਇ ਸਾਥ ਬੁਢੀਆ ਕੇ,
ਪੇਖਿ ਠੌਰ ਮਾਥ ਨਾਇ[1] ਰਹਯੋ ਬਿਸਮਾਇ ਕੈ[2]। — [1]ਮੱਥਾ ਟੇਕਿਆ। [2]ਅਸਚਰਜ ਹੋ ਰਿਹਾ।
ਹੋਇ ਕੈ ਦਲੇਰ ਫੇਰ ਗੁਰੁ ਕੋ ਮਨਾਇ,

ਕਹਜੋ ਸਿੰਘਨ ਕੌਂ, ਦੇਹੁ ਏਹੁ ਮਹਿਜਦ ਗਿਰਾਇ ਕੈ[1]।
[1]ਮਸੀਤ ਢਾਹ ਦਿਉ।
ਮਾਨ ਕੈ ਹੁਕਮ ਸਿੰਘ ਮਹਿਜਦ ਗਿਰਾਨ ਲਾਗੇ,
ਮਿਲਿ ਤੁਰਕਾਨਿ ਦੰਗਾ ਕੀਓ ਵਡ ਆਇ ਕੈ।
ਬੀਸ ਤੀਸ ਮਰੇ ਭਏ ਜ਼ਖਮੀ ਪਚਾਸ ਸਾਠ,
ਛੋਡ ਕੈ ਮਸੀਤ ਸਿੰਘ ਡੇਰ ਥਿਰੇ ਜਾਇ ਕੈ ॥੧੧੩॥
ਮਿਲ ਕੈ ਮਹਾਨੀ ਤੁਰਕਾਨੀ ਜਾਇ ਸ਼ਾਹਿ ਢਿਗ,
ਕਰੀ ਫਰਯਾਦ ਔਰ ਰੌਰ ਵਡ ਪਾਇ ਹੈ।
ਮੌਲਵੀ ਅਮੀਰ[1] ਕਾਜੀ ਪੀਰ ਔ ਫਕੀਰ ਹਾਜੀ,
[1]ਅਮੀਰਾਂ, ਸਰਦਾਰਾਂ।
ਮਿਲਿ ਸਭਿ ਹੀ ਨੈ ਕਹਜੋ ਜਾਇ ਯੌਂ ਸੁਨਾਇ ਹੈ।
ਸੁਨੀਏ ਜਹਾਂ-ਪਨਾਹਿ[1] ਤੁਮੈ ਕਰਜੋ ਬਾਦਸ਼ਾਹਿ,
[1]ਜਗਤ ਦੇਰਾਖੇ।
ਦੀਨ ਰਾਖਬੇ ਕੋ ਹੈ ਪਿਗੰਬਰ ਖੁਦਾਇ ਹੈ[1]।
[1]ਖ਼ੁਦਾ ਦੇ ਪੈਗ਼ੰਬਰ ਨੇ ਤੁਹਾਨੂੰ (ਦੀਨ) ਮੁਸਲਮਾਨ ਮਜ਼ਹਬ ਦੀ ਰੱਖਿਆ ਵਾਸਤੇ ਬਾਦਸ਼ਾਹ ਬਣਾਇਆ ਹੈ।
ਲੱਗਜੋ ਮਸੀਤਾਂ ਤੂ ਹੈਂ ਕਾਫਰੋਂ ਤੈ ਗਿਰਵਾਨੇ,
ਕਾਫਰ ਹੀ ਆਪ ਥਏ ਸਾਫ ਹਮ ਗਾਇ ਹੈਂ[1] ॥੧੧੪॥
[1]ਅਸੀਂ ਸਾਫ਼ ਕਹਿੰਦੇ ਹਾਂ ਕਿ ਤੁਸੀਂ ਵੀ ਕਾਫ਼ਰ ਹੋ ਗਏ ਹੋ।

ਚੌਪਈ:

ਬਾਦਸ਼ਾਹ ਫਿਰ ਤਿਨ ਪ੍ਰਤਿ ਗਾਯੋ[1]।
[1]ਉਨ੍ਹਾਂ ਤਾਈਂ ਕਿਹਾ।
ਤੁਮ ਪਹਿਲੇ ਮੁਹਿ ਕਯੋਂ ਨ ਸੁਨਾਯੋ।
ਮੈਂ ਅਬਿ ਯਹਿ ਸਿੰਘਹਿਂ ਲਿਖ ਦਯੋ।
ਨਿਜ ਗੁਰੁਦ੍ਵਾਰੇ ਤੁਮ ਰਚ ਲਯੋ ॥੧੧੫॥
ਅਬਿ ਜੇ ਹਮ ਇਕਰਾਰੋਂ ਹਾਰੈਂ।
ਤੌ ਫਿਰ ਸਿੰਘ ਕਰੈਂ ਮੁਹਿ ਖ੍ਵਾਰੈਂ[1]।
[1]ਖ਼ਰਾਬ, ਬਰਬਾਦ।
ਸਿੰਘ ਬਘੇਲ ਪੰਥ ਬੁਲਵੈ ਹੈ।
ਦੇਸ ਹਮਾਰ ਉਜਾਰ ਕਰੈ ਹੈ ॥੧੧੬॥
ਆਖਰ ਜਬਿ ਬਹੁ ਮਿਲਿ ਤੁਰਕਾਨੀ।
ਕਰਜੋ ਸ਼ਾਹਿ ਕੋ ਕੁੰਦ[1] ਮਹਾਨੀ।
[1]ਤੰਗ।
ਸ਼ਾਹਿ ਚੋਰੀਏਂ[1] ਸਿੰਘ ਜੀ ਤਾਂਈ।
[1]ਤੁਰਕਾਂ ਤੋਂ ਚੋਰੀਓਂ।
ਕਹਿ ਪਠਜੋ ਲਿਹੁ ਪੰਥ ਬੁਲਾਈ ॥੧੧੭॥
ਤਬਿ ਬਘੇਲ ਸਿੰਘ ਪੰਥ ਬੁਲਾਯੋ।
ਦਿੱਲੀ ਗਿਰਦ ਗਦਰ[1] ਮਚਵਾਯੋ।
[1]ਬਗ਼ਾਵਤ, ਹਲਚਲ।
ਜਿਨ ਜਿਨ ਸ਼ੋਰ ਅਮੀਰਨ ਕਰਿ ਕੈ[1]।
[1]ਜਿਨ੍ਹਾਂ ਜਿਨ੍ਹਾਂ ਸਰਦਾਰਾਂ ਨੇਰੌਲਾ ਕਰਕੇ।
ਰੋਕਜੋ ਥਾ ਗੁਰੁਦ੍ਵਾਰਾ ਬਰ ਕੈ[1] ॥੧੧੮॥
[1]ਬਲ ਕਰਕੇ।
ਮੁਲਕ ਜਹਾਂ ਥਾ ਤਿਨ ਤਿਨ ਕੇਰਾ।
ਲੁਟਵਾਯੋ ਸਿੰਘ[1] ਪੰਥ ਪਰੇਰਾ।
[1]ਬਘੇਲ ਸਿੰਘ ਨੇ।
ਤਿਨ ਕੇ ਜੋ ਮਕਾਨ ਮੱਧ ਦਿੱਲੀ।
ਥੇ, ਲੁਟਵਾਏ ਸੋ ਬਿਨ ਢਿੱਲੀ ॥੧੧੯॥
ਆਖਰ ਖੁਦ ਹੀ ਹੋਇ ਲਚਾਰੇ[1]।
[1]ਦੁਖੀ, ਬੇ-ਬਸ।
ਲਗੇ ਮਿਲਨ ਸਿੰਘ ਜੀ ਕੌ ਸਾਰੇ।

ਯੌਂ ਹੀ ਸਭਿ ਤੈ ਸਹੀ ਕਰਾਈ।
ਕਾਗਦ ਊਪਰ ਸਿੰਘ ਤਦਾਂਈਂ ॥੧੨੦॥
ਰਾਮ-ਦਜਾਲ ਇਕ ਹੁਤੋ ਦਿਵਾਨੁ।
ਬਾਦਸ਼ਾਹਿ ਕਾ ਬਡੋ ਸੁਜਾਨੁ।
ਸੋ ਕਾਗਦ ਤਿਸ ਕੋ ਸਿੰਘ ਦਯੋ।
ਬਾਦਸ਼ਾਹਿ ਢਿਗ ਸੋ ਲੈ ਗਯੋ ॥੧੨੧॥
ਸ਼ਾਹਿ ਪੇਖ ਕਰ ਹ੍ਵੈ ਪ੍ਰਸੰਨਜ।
ਕਹਯੋ ਅਕਲ ਸਿੰਘ ਜੀ ਕੀ ਧੰਨਜ।
ਕਾਫਰ ਮੈਂ ਅਬਿ ਰਹਯੋ ਨ ਏਕੈਂ।
ਕਾਫਰ ਮੁਝ ਸੰਗ ਭਏ ਅਨੇਕੈਂ ॥੧੨੨॥
ਭਲਾ ਕਰਯੋ ਇਹੁ ਸਿੰਘਨ ਮਹਾਂਏਂ।
ਬਹੁ ਤੁਰਕਨ ਕੇ ਹਾਥ ਕਟਾਏ।
ਬੋਲਨ ਜੋਗ ਨ ਛਾਡਯੋ ਕੋਈ।
ਸਿੰਘ ਜੀ ਨੇ, ਅਮੀਰ ਥੇ ਜੋਈ ॥੧੨੩॥
ਸ਼ਾਹਿ ਹੁਕਮ, ਸਿੰਘ ਕੋ ਤਬਿ ਦਯੋ।
ਅਬਿ ਨਿਸੰਗ ਗੁਰੁਦ੍ਵਾਰ ਬਨਯੋ।
ਫਿਰ ਬਜੀਰ, ਸਿੰਘ ਤਈਂ ਹਕਾਰਾ[1]। — [1]ਵਜ਼ੀਰ ਨੇ ਬਘੇਲ ਸਿੰਘ ਨੂੰ ਸੱਦਿਆ।
ਕਹਯੋ ਕਰੋ, ਜਯੋਂ ਬਵੈ ਨਰਾਰਾ[1] ॥੧੨੪॥ — [1]ਲੜਾਈ।
ਸਿੰਘ ਬਘੇਲ ਬਜੀਰ ਤਈਂ ਤਬਿ।
ਨਿਜ ਤਰਫੋਂ ਇਖਤਯਾਰ ਦਯੋ ਸਭਿ।
ਫਿਰ ਬਜੀਰ ਸਿੰਘ ਜੀ ਸੰਘ ਆਯੋ।
ਥੜਾ ਕੂਪ ਕਾ ਕਿਛ ਤੁੜਵਾਯੋ ॥੧੨੫॥
ਕਿਛ ਮਸੀਤ ਕੀ ਤੋਰਿ ਪਿਛਾਰੀ।
ਪਾਂਚਕ ਗਜ ਯੌਂ[1] ਜਗਾ ਨਿਕਾਰੀ। — [1]ਇਸ ਤਰ੍ਹਾਂ।
ਕੁਛ ਕੁਟਵਾਲੀ ਓਰ ਦਬੈ ਕੈ[1]। — [1]ਦਬਾ ਕੇ।
ਅਰ ਬੀਥੀ[1] ਵਹਿ ਤੰਗ ਬਨੈ ਕੈ ॥੧੨੬॥ — [1]ਗਲੀ।

ਦੋਹਰਾ:
ਮੰਜੀ ਸਾਹਿਬ ਰਚੀ ਤਬਿ, ਬਟ ਤਰੁ ਤਰੇ ਸੁਧਾਰਿ[1]। — [1]ਬੋਹੜ ਦੇ ਬ੍ਰਿੱਛ ਦੇ ਹੇਠ ਸਵਾਰ ਕੇ।
ਢਿਗ ਤਿਹ ਰਚੀ ਤਿਦਰੀ[1] ਇਕ, ਗੁਰੁ ਗ੍ਰੰਥ ਹਿਤ ਸਾਰ[2] ॥੧੨੭॥ — [1]ਤਿੰਨਾਂ ਦਰਾਂ ਵਾਲੀ ਕੋਠੜੀ। [2]ਚੰਗੀ।

ਕਬਿੱਤ:
ਦੁੰਦਭੀ[1] ਬਜਾਇ ਪ੍ਰਸਾਦ ਵਰਤਾਇ — [1]ਧੌਂਸਾ।
ਗੁਰੁ ਸ਼ਬਦ ਪਢਾਇ ਕੈ ਨਿਸ਼ਾਨ ਝੁਲਵਾਏ ਹੈਂ।
ਸਾਤ ਗੁਰੁਦ੍ਵਾਰੇ ਯੌਂ ਰਚਾਇ ਕੈ ਬਘੇਲ ਸਿੰਘ,
ਤੂਕਨ ਕੇ ਘਰ ਦਿੱਲੀ ਵੀਚ ਗਦ ਲਾਏ ਹੈਂ[1]। — [1]ਦਾਗ਼ ਲਾ ਦਿੱਤਾ ਭਾਵ ਸਾਰੇ ਤੁਰਕਾਂ ਨੂੰ ਦਾਗ਼ੀ ਕਰ ਦਿੱਤਾ।
ਛੋਰਿ ਗੁਰੁਦ੍ਵਾਰਨ ਕੀ ਸੇਵ ਹਿਤ ਸਿੱਖ[1], — [1]ਗ੍ਰੰਥੀ ਸਿੰਘ ਤੇ ਸੇਵਾਦਾਰ ਸਿੱਖ।

ਸਭਿ ਠੌਰਨ ਬਿਠਾਏ, ਗੁਰੁ ਗ੍ਰੰਥ ਜੀ ਖੁਲਾਏ ਹੈਂ।
ਜਬਿ ਲੌਂ ਰਹੈਗੋ ਰਵਿ ਸਸਿ[1] ਪੰਥ ਸਿੱਖਨ ਕਾ, — [1]ਸੂਰਜ ਤੇ ਚੰਦ।
ਤਬਿ ਲੌਂ ਸੁਜਸ ਸਿੰਘ ਜੀ ਕਾ ਛਬਿ ਛਾਏ ਹੈਂ[1] ॥੧੨੮॥ — [1](ਛਬਿ) ਸੋਭਾ ਸਹਿਤ (ਛਾਏ ਹੈਂ) ਫੈਲਦਾ ਰਹੇਗਾ।
ਫੇਰ ਏਕ ਪੀਪਲੀ ਗਰਾਮ ਚਾਰ ਸਹਿਸ ਕਾ[1], — [1]ਚਾਰ ਹਜ਼ਾਰ ਦੀ ਆਮਦਨ ਦਾ।
ਸ਼ਾਹਿ ਤੈ ਦਿਵਾਇ ਪਟਾ[1] ਲਯੋ ਲਿਖਵਾਇ ਹੈ। — [1]ਸਨਦ, ਅਧਿਕਾਰ ਪੱਤ੍ਰ।
ਔਰ ਨਿਜ ਓਰ ਤੈ[1] ਦੁਸਾਂਝਾਂ ਆਦਿ ਤੀਨ ਗਾਂਉਂ, — [1]ਬਘੇਲ ਸਿੰਘ ਨੇ ਆਪਣੀ ਤਰਫ਼ੋਂ।
ਸਾਤਕ ਹਜ਼ਾਰ ਕੇ ਲਗਾਏ ਮੋਦ ਪਾਇ ਹੈ[1]। — [1]ਅਨੰਦ ਪਾ ਕੇ।
ਸਾਤੋਂ ਗੁਰੁਦ੍ਵਾਰਨ ਕੇ ਹਿੱਸੇ ਕਰਿ ਦੀਏ ਸਮ,
ਜਿਸ ਮੈਂ ਸੇ ਅਬਿ ਭੀ ਹਜ਼ਾਰ ਦੁਇ ਕੁ ਆਇ ਹੈ।
ਜਬਿ ਗੁਰੁਦ੍ਵਾਰੇ ਯੌਂ ਬਘੇਲ ਸਿੰਘ ਸਰਦਾਰ,
ਤੀਨਕ ਮਹੀਨੇ ਵੀਚ ਚੁਕਯੋ ਬਨਵਾਇ ਹੈ ॥੧੨੯॥
ਫੇਰ ਏਕ ਬ੍ਰਿੱਧ ਦਿਲਵਾਲੀ ਸਿੱਖ ਕਹਯੋ ਆਇ,
ਦਸਮ ਗੁਰੁ ਕੀ ਰਹੀ ਦੋਇ ਠੌਰ ਔਰ ਹੈਂ।
ਸੁਨ ਕਰਿ ਮੋਦ ਮਾਨ[1] ਤਬਿ ਹੀ ਬਘੇਲ ਸਿੰਘ, — [1]ਅਨੰਦ ਮੰਨ ਕੇ।
ਸੋਊ ਬਨਵਾਏ ਉਭੈ ਸਹਿਜ ਸੇ ਤੌਰ ਹੈਂ[1]। — [1]ਦੋਵੇਂ ਗੁਰਦੁਆਰੇ ਸਹਜੇ ਸਹਜੇ ਤ੍ਰੀਕੇ ਨਾਲ ਬਣਵਾਏ।
ਏਕ ਬਾਗ ਮੋਤੀਏ ਮੈਂ, ਜਹਾਂ ਗੁਰੁ ਦਸਮ
ਰਹੇ ਥੇ ਆਇ ਆਗਰੇ ਸੈਂ, ਮੋਦ ਭਰਿ ਗੌਰ ਹੈ[1]। — [1]ਬਹੁਤਾ ਅਨੰਦ ਪਾ ਕੇ।
ਦੂਸਰੋ ਪੁਰਾਨੇ ਕਿਲੇ ਪਾਸ ਜਹਾਂ ਬੈਠ ਗੁਰੁ,
ਹਾਥੀ ਥੇ ਲੜਾਏ ਦਮਦਮਾ ਵਹਿ ਠੌਰ ਹੈ[1] ॥੧੩੦॥ — [1]ਉਸ ਜਗ੍ਹਾ ਦਮਦਮਾ ਹੈ।
ਮਜਨੂੰ ਕੇ ਟਿਲੇ ਪਰ ਜਹਾਂ ਬੈਠ ਆਦਿ ਗੁਰੁ,
ਫੀਲ[1] ਥਾ ਜਿਵਾਯੋ ਔਰ ਚੱਕੀਆਂ ਚਲਾਇ ਕੈ। — [1]ਹਾਥੀ।
ਕੈਦ ਬਾਦਸ਼ਾਹਿ ਕੀ ਤੈਂ ਕੇਤਿਕ ਹਜਾਰ ਸਾਧੁ,
ਛੁਡਵਾਯੋ ਅਜ਼ਮਤ[1] ਅਧਿਕ ਦਿਖਾਇ ਕੈ। — [1]ਸ਼ਕਤੀ, ਕਰਾਮਾਤ।
ਫੇਰ ਹਰਿਗੋਬਿੰਦ ਗੁਰੂ ਥੇ ਰਹੇ ਵਾਂਹੀਂ ਠੌਰ[1], — [1]ਉਸੇ ਜਗ੍ਹਾ।
ਰਾਮ-ਰਾਇ ਪ੍ਰਿਥੀ ਚੰਦ ਆਦਿ ਰਹੇ ਆਇ ਕੈ।
ਹੁਤੇ ਉਨ ਠੌਰਨ ਮੈਂ ਕਾਬਜ ਉਦਾਸੀ ਸਾਧੁ,
ਉਨੋ ਨ ਬਨਾਨ ਦਈ ਮੰਜੀਆਂ ਸੁਭਾਇ ਕੈ[1] ॥੧੩੧॥ — [1]ਸ਼ੋਭਨੀਕ ਮੰਜੀਆਂ।

ਦੋਹਰਾ:

ਭਏ ਫਰਾਗਤ[1] ਸਿੰਘ ਜਬਿ, — [1]ਵਿਹਲੇ, ਬੇਫ਼ਿਕਰ।
ਗੁਰੁਦ੍ਵਾਰੇ ਬਨਵਾਇ।
ਦਿਸ ਪੰਜਾਬ ਫਿਰ ਜਾਨ ਕੋ,
ਥਏ ਤਯਾਰ ਹੁਲਸਾਇ[1] ॥੧੩੨॥ — [1]ਉਤਸ਼ਾਹ ਨਾਲ।

ਸ੍ਵੈਯਾ:

ਸੁਨ ਕੈ ਯਹਿ ਬਾਤ, ਬਜੀਰ ਤਈਂ
ਗੁਨ ਕੈ ਪਤਿਸ਼ਾਹਿ, ਕਹਯੋ ਯੌਂ ਉਚਾਰੀ।
ਹਮ ਨੈ ਸੁਨਿਓ ਯਹਿ ਸਿੰਘ ਬਘੇਲ,

ਚਲਯੋ ਚਹਿ ਓਰ ਪੰਜਾਬ ਸੁਧਾਰੀ।
ਪਿਖ ਆਵਤ ਜੋਊ ਅਮੀਰ ਤਿਸੈ,
ਮਮ ਪਾਸ ਤਰੀਫ ਕਰੈ ਵਹਿ ਭਾਰੀ।
ਹਮ ਭੀ ਇਸ ਹੇਤ ਚਹੈਂ ਨਿਰਖਯੋ,
ਇਸ ਸਿੰਘ ਤਈਂ ਅਬਿ ਲੇਹੁ ਹਕਾਰੀ[1] ॥੧੩੩॥
[1]ਬੁਲਾ ਲਵੋ।
ਜਾਇ ਬਜੀਰ ਲਿਯਾਵਹੁ ਤਾਂਹਿ,
ਕਹਯੋ ਪਤਿਸ਼ਾਹਿ ਮਿਲੈਂ ਮੁਹਿ ਆਈ[1]।
[1]ਮੈਨੂੰ ਆ ਕੇ ਮਿਲਣ।
ਮਾਨਿ ਬਜੀਰ ਗਯੋ ਸਿੰਘ ਜੀ ਢਿਗ,
ਬਾਤ ਕਹੀ ਸਭਿ ਹੀ ਸਮਝਾਈ।
ਸਿੰਘ ਕਹਯੋ ਹਮਰੀ ਪਤਿਸ਼ਾਹਿ ਸੋਂ,
ਹੋਵਨ ਭੇਟਰਹੇ ਕਠਨਾਈ[1]।
[1](ਭੇਟ) ਮੁਲਾਕਾਤ ਹੋਣ 'ਚ ਔਖਿਆਈ ਹੈ।
ਕੁੰਨਸ[1] ਨਾ ਕਰਨੀ ਹਮ ਨੈ ਝੁਕਿ,
[1]ਨਮਸ਼ਕਾਰ।
ਚੁੰਮਹਿਂ ਨਾਹਿਂ ਧਰਾ ਢਿਗ ਜਾਈ[1] ॥੧੩੪॥
[1]ਅਸੀਂ ਕੋਲ ਜਾ ਕੇ ਧਰਤੀ ਨਹੀਂ ਚੁੰਮ ਸਕਦੇ।
ਚਾਹਿਤ ਹੈਂ ਹਮ ਭੀ ਪਤਿਸ਼ਾਹਿ ਕਾ,
ਕੀਓ ਦਿਦਾਰ ਮੁਬਾਰਕ ਜੋ ਹੈ[1]।
[1]ਜੋ (ਮੁਬਾਰਕ) ਬਰਕਤ ਸਹਿਤ (ਦੀਦਾਰ) ਦਰਸ਼ਨ ਹਨ।
ਜਗ ਮੈਂ ਸ਼ਹਿ ਰੂਪ ਖੁਦਾਇ ਅਹੇ,
ਮਿਲਨੈ ਸਮ ਬਾਤ ਨਹੀਂ ਬਰ ਕੋ ਹੈ[1]।
[1]ਕੋਈ ਗੱਲ ਚੰਗੀ ਨਹੀਂ ਹੈ।
ਪੈ ਹਮ ਏਕਲ ਨਾਂਹਿ ਚਲੈਂ,
ਅਰ ਆਯੁਧ ਕੋ ਨਹਿਂ ਤਜਾਗ ਬਨੋ ਹੈ[1]।
[1]ਸ਼ਸਤ੍ਰਾਂ ਨੂੰ ਤਿਆਗਣਾ ਨਹੀਂ ਬਣਦਾ।
ਵਾਹਿਗੁਰੂ ਕੀ ਫਤੇ ਉਚਰੈਂ,
ਇਸ ਤੈ ਮਿਲਨੋ ਹਮਰਾ ਕਠਨੋ ਹੈ[1] ॥੧੩੫॥
[1]ਔਖਾ ਹੈ।
ਜੇ ਕਰਿ ਸ਼ਾਹਿ ਕਬੂਲ ਕਰੈ,
ਮਿਲ ਹੈਂ ਹਮ ਹੂੰ ਤਬਿ ਮੋਦ ਬਢਾਈ।
ਫੇਰ ਬਜੀਰ ਗਯੋ ਪਤਿਸ਼ਾਹਿ ਪੈ,
ਬਾਤ ਕਹੀ ਸਭਿ ਹੀ ਸਮੁਝਾਈ।
ਰਾਮ-ਦਯਾਲ ਦਿਵਾਨ ਪੁਨਾ,
ਢਿਗ ਤੈ ਗੁਰੁ ਕੀ ਸਭਿ ਰੀਤਿ ਸੁਨਾਈ।
ਸ਼ਾਹਿ ਕਹਯੋ ਜਿਮ ਰੀਤਿ ਸਿੰਘਾਨ ਕੀ
ਹੈ, ਮਿਲ ਹੈਂ ਤਿਮਹੂੰ ਵਹਿ ਆਈ ॥੧੩੬॥
ਆਇ ਬਜੀਰ ਕਹਯੋ ਸਿੰਘ ਪੈ,
ਤੁਮ ਚਾਹਿਤ ਹੋ ਜਿਮ ਹੋਵਗ ਸਾਏ[1]।
[1]ਉਵੇਂ ਹੋਵੇਗੀ।
ਦੇਰ ਤਜੋ ਅਬਿ ਸਾਜ ਸਜੋ[1],
[1]ਸ਼ਸਤ੍ਰ ਬਸਤ੍ਰ ਸਜਾਉ।
ਤਬਿ ਸਿੰਘ ਸਭੈ ਸਰਦਾਰ ਬੁਲਾਏ।
ਪੋਸ਼ਸ਼ ਆਯੁਧ ਭੂਰ ਸਨਾਹਿ
ਸਜੇ[1], ਸਭਿ ਸਿੰਘਨ ਠੀਕ ਬਨਾਏ।
[1]ਪੁਸ਼ਾਕਾਂ, ਬਹੁਤੇ ਸ਼ਸਤ੍ਰ ਤੇ ਸੰਜੋਆਂ ਸਜਾ ਲਈਆਂ।
ਬੇਗਮ ਨੈ[1] ਤਬਿ ਹੀ ਬਹੁਰਾਜ
[1]ਸਿਮਰੂ ਦੀ ਬੇਗ਼ਮ ਨੇ।

| | |
|---|---|
| ਸਮਾਜ[1], ਦਯੋ ਸਿੰਘ ਪਾਸ ਪਠਾਏ ॥੧੩੭॥ | [1]ਸ਼ਾਹੀ ਸਾਮਾਨ। |
| ਆਪ ਬਘੇਲ ਮ੍ਰਿਗੇਸ, ਚਢਜੋ ਗਜ | |
| ਤੁੰਗ ਕੀ ਪੀਠ ਪੈ ਮੱਧ ਅੰਬਾਰੀ[1]। | [1]ਆਪ ਬਘੇਲ ਸਿੰਘ (ਤੁੰਗ) ਉੱਚੇ ਹਾਥੀ ਦੀ ਪਿੱਠ ਉੱਤੇ ਅੰਬਾਰੀ ਵਿੱਚ ਚੜ੍ਹਿਆ। |
| ਔਰ ਸਭੈ ਸਰਦਾਰ ਅਪਾਰ, | |
| ਚਲੇ ਚਢਿ ਫੀਲਨ ਪੈ ਮੁਦ ਧਾਰੀ[1]। | [1]ਹਾਥੀਆਂ ਉੱਪਰ ਅਨੰਦ ਧਾਰ ਕੇ। |
| ਚਾਮਰ ਚਾਰੁ ਢੁਰੈ[1] ਸਿੰਘ ਊਪਰ, | [1]ਸੁੰਦਰ ਚੌਰ ਝੁਲਦਾ ਹੈ। |
| ਸੀਸ ਜਿਗਾ ਕਲਗੀ ਛਬਿ ਭਾਰੀ[1]। | [1]ਬਹੁਤੀ ਸ਼ੋਭਾ ਵਾਲੀ। |
| ਭਾਟ ਨਕੀਬ[1] ਚਲੇ ਜਸ ਬੋਲਤ, | [1]ਬਾਦਸ਼ਾਹਾਂ ਦੇ ਅੱਗੇ ਅੱਗੇ ਜਸ ਕਰਦੇ ਜਾਣ ਵਾਲੇ ਬੰਦੀ ਜਨ। |
| ਬਾਦ[1] ਬਜੈਂ ਬਹੁ ਭਾਂਤਿ ਅਗਾਰੀ ॥੧੩੮॥ | [1]ਵਾਜੇ। |
| ਘੋੜ ਚੜ੍ਹੇ[1] ਬਹੁ ਸਿੰਘ ਚਢੇ ਸੰਗ, | [1]ਘੋੜ ਸਵਾਰ। |
| ਆਯੁਧ ਅੰਗ ਮਢੇ ਸਭਿ ਕੋ ਹੈਂ[1]। | [1]ਸਾਰਿਆਂ ਦੇ ਅੰਗ ਸ਼ਸਤ੍ਰਾਂ ਨਾਲ ਮੜ੍ਹੇ ਹੋਏ ਹਨ। |
| ਸੋਹਿਤ ਸੇਤ[1] ਸਿਆਮ[2] ਸਜੇ, | [1]ਚਿੱਟੇ। [2]ਕਾਲੇ। |
| ਸੁਚ ਕੇਸਰੀ ਚੈਲ[1] ਪਟੰਬਰ[2] ਜੋ ਹੈਂ। | [1]ਸੁੱਚੇ (ਕੇਸਰੀ) ਪੀਲੇਰੰਗ ਦੇ (ਚੈਲ) ਬਸਤ੍ਰ। [2]ਰੇਸ਼ਮੀ ਬਸਤ੍ਰ। |
| ਬੀਰ[1] ਬਨੈਤ[2] ਪਟੈਤ[3] ਕਟੈਤ[11], | [1]ਸੂਰਮੇਂ। [2]ਬਣੇ ਹੋਏ, ਸਜੇ ਹੋਏ। [3]ਗੱਤਕੇ ਬਾਜ਼, ਪਟੇ ਬਾਜ਼। [11]ਕੱਟਣ ਵਾਲੇ। |
| ਬਲੀ ਬਡ ਬਾਂਕੁਰੇ[1] ਸੁੰਦਰ ਸੋਹੈਂ। | [1]ਬਾਂਕੇ। |
| ਰੂਪ ਅਨੂਪ ਅਪਾਰ ਨਿਹਾਰਿ, | |
| ਸਭੈ ਨਰ ਨਾਰਿਨ ਕੇ ਮਨ ਮੋਹੈਂ[1] ॥੧੩੯॥ | [1]ਮਨਾਂ ਨੂੰ ਭਾਉਂਦੇ ਹਨ। |
| ਭਾਵਤ ਅੱਸ੍ਰ[1] ਕੁਦਾਵਤ ਜਾਵਤ, | [1]ਘੋੜੇ। |
| ਛੈਲ ਛਕੇ ਛਬਿ ਛੁੰਗ ਛਬੀਲੇ[1]। | [1](ਛੁੰਗ) ਸਮੂੰਹ (ਛੈਲ) ਸੁੰਦਰ ਜਵਾਨ (ਛਬੀਲੇ) ਛਬ ਵਾਲੇ (ਛਬਿ) ਸ਼ੋਭਾ ਨਾਲ (ਛਕੇ) ਫਬੇ ਹੋਏ ਹਨ। |
| ਸੁੱਧ ਸਫਾਇ ਸਮੱਸ੍ਰੂ ਸੋਹਿਤ, | |
| ਭੌਂਹ ਸੁ ਮੂਛਹਿਂ ਨੈਨ ਚਢੀਲੇ[1]। | [1]ਸਿੱਧੇ ਤੇ ਸਾਫ਼ (ਸਮੱਸ੍ਰੂ) ਦਾਹੜੇ ਸੋਹ ਰਹੇ ਹਨ, ਭ੍ਰਵੱਟੇ ਮੁੱਛਾਂ ਤੇ ਨੇਤ੍ਰ ਚੜ੍ਹੇ ਹੋਏ ਹਨ। |
| ਫੀਮ ਸੁਖੇ ਗਹਿਰੇ ਸੁ ਛਕੇ, | |
| ਫਹਿਰੈਂ ਫਰਰੇ ਸੇਤ ਪੀਤ ਰੁ ਨੀਲੇ[1]। | [1]ਅਫੀਮ ਅਤੇ ਗਾੜ੍ਹੇ ਸੁੱਖੇ ਦੇ (ਗੱਫੇ) ਛਕੇ ਹੋਏ ਹਨ, ਚਿੱਟੇ, ਪੀਲੇ ਅਤੇ ਨੀਲੇ ਫਰਰੇ (ਫਹਿਰੈਂ) ਝੂਲ ਰਹੇ ਹਨ। |
| ਮਾਨਹੁ ਮੈਨ ਮ੍ਰਿਗੇਸ ਬਘੇਲ, | |
| ਬਿਸੇਸ ਪਰੇ ਨਿਜ ਰੂਪ ਰੰਗੀਲੇ[1] ॥੧੪੦॥ | [1]ਜਾਣੋ ਬਘੇਲ ਸਿੰਘ ਰੂਪ (ਮੈਨ) ਕਾਮਦੇਵ ਨੇ ਨਿਜ ਆਪਣੇ (ਵਿਸ਼ੇਸ਼) ਬਹੁਤੇ (ਰੰਗੀਲੇ) ਸੁੰਦਰ ਰੂਪ ਧਾਰੇ ਹਨ। |
| ਸਿੰਘਨ ਕੀ ਚਢਤੀ ਜਡਤੀ, | |
| ਬਢਤੀ ਪਿਖ ਕੈ ਸਭਿ ਭਾਂਤਿ ਮਹਾਨੀ[1]। | [1]ਸਿੰਘਾਂ ਦੀ ਸਭ ਤਰ੍ਹਾਂ ਬਹੁਤੀ (ਚਢਤੀ) ਚੜ੍ਹਤ ਤੇ ਸ਼ਸਤ੍ਰਾਂ ਤੇ ਬਸਤ੍ਰਾਂ ਦੀ (ਜਡਤੀ) ਜੜਤ (ਬਢਤੀ) ਵਧਦੀ ਹੋਈ ਦੇਖ ਕੇ। |
| ਸੱਯਦ ਸ਼ੇਖ ਮੁਗੱਲ ਪਠਾਨਨ | |
| ਕੀ ਤਬਿ ਹੀ ਸੁੱਧ ਸਾਤ ਭੁਲਾਨੀ[1]। | [1]ਸੱਤੇ ਸੁਧਾਂ ਭੁੱਲ ਗਈਆਂ। (ਸੱਤ ਸੁੱਧਾਂ- (ਦੋਹਰਾ:- ਧੀਰਜ, ਬੁੱਧਿ, ਬਿਬੇਕ, ਬਲ, ਗਤਿ, ਮਿਤ, ਔਸਰ ਬਾਤ। ਸਿੰਘਨ ਡਰ ਤੁਰਕਾਨ ਕੀ ਭੂਲ ਗਈ ਸੁਧ ਸਾਤ।) |

ਲੈ ਕਰਿ ਦਾਂਤਨ ਮੈਂ ਅੰਗੁਰੀ,
ਸਭਿ ਹੀ ਚਕਚੌਂਧ[1] ਕਹੈਂ ਇਮ ਬਾਨੀ[2]। — [1]ਚੱਕ੍ਰਾ ਕੇ, ਬਹੁਤ ਹੈਰਾਨ ਹੋ ਕੇ। [2]ਬਚਨ।
ਜੇ ਕਰ ਸਿੰਘ ਚਹੈਂ ਅਬਿ ਹੀ,
ਯਹਿ ਦਿੱਲੀ ਦਬਾਇ ਬਹੈਂ ਬਲ ਠਾਨੀ[1] ॥੧੪੧॥ — [1]ਬਲ ਕਰਕੇ।
ਕੌਨ ਨਿਕਾਸ ਸਕੈ ਇਨ ਕੌ ਫਿਰ,
ਪੇਸ਼[1] ਨ ਕਾਂਹਿ ਕੀ ਲੇਸ[2] ਚਲੈ ਹੈ। — [1]ਵਾਹ, ਤਾਕਤ। [2]ਥੋੜ੍ਹੀ ਜਿਹੀ ਵੀ।
ਜੱਟ ਮਰੁੱਟਨ ਕੀ ਨਹਿਂ ਬੱਟਤ[1], — [1]ਕੁਝ ਨਹੀਂ ਵੱਟੀ ਦੀ।
ਕਜ਼ਾ ਅੰਗਰੇਜ ਮਜੇਜ[1] ਕਰੈ ਹੈਂ। — [1]ਆਕੜ।
ਯੌਂ ਸੁਨ ਕੈ ਫਿਰ ਦਾਨੇ ਕਹੈਂ,
ਤੁਮ ਸਾਚ ਕਹੀ ਯਹਿ ਬਾਤ ਸਭੈ ਹੈ।
ਔਰ ਸਭੈ ਬਿਧਿ ਹੈਂ ਸਿੰਘ ਪੂਰਨ,
ਪੈ ਇਨ ਮੈਂ ਇਤਫਾਕ ਨ ਐਹੈ[1] ॥੧੪੨॥ — [1]ਏਕਾ ਨਹੀਂ ਹੈ।

ਕਬਿੱਤ:

ਔਰ ਬਹੁ ਬਗਰ[1] ਬਜਾਰਨ ਅਗਾਰਨ ਪੈ[2], — [1]ਵਿਹੜਿਆਂ। [2]ਬਾਜ਼ਾਰਾਂ ਤੇ ਘਰਾਂ ਉੱਪਰ।
ਮਿਲੀ ਤੁਰਕਾਨਿ ਹਿੰਦਵਾਨਿ ਇਮ ਰਰ ਹੈ[1]। — [1]ਤੁਰਕਾਣੀ ਤੇ ਹਿੰਦਵਾਣੀ (ਖਲਕਤ) ਇਉਂ ਕਹਿੰਦੀ ਹੈ।
ਕੋਊ ਕਹੈਂ ਬੀਰਰਸ, ਕੈਧੋਂ ਯੇ ਸਰੀਰ ਧਰੇ,
ਕੋਊ ਕਹੈਂ ਕਾਮ ਕੇ ਅਨੂਪ ਰੂਪ ਤਰ ਹੈਂ[1]। — [1]ਕੋਈ ਕਹਿੰਦੇ ਹਨ ਕਿ ਜਾਂ ਬੀਰ-ਰਸ ਨੇ ਹੀ ਇਹ ਸਰੀਰ ਧਾਰੇ ਹਨ, ਕੋਈ ਕਹਿੰਦੇ ਹਨ ਕਿ ਇਹ ਕਾਮ ਦੇ ਹੀ (ਤਰ) ਬਹੁਤੇ ਅਨੂਪ ਰੂਪ ਹਨ।
ਕੇਊ ਕਹੈਂ ਦੇਵਤਾ ਫਰੇਸ਼ਤਾ ਮਲਾਇਕ[1] ਹੈਂ, — [1]ਫਰਿਸ਼ਤਿਆਂ ਦੀ ਇਕ ਵਿਸ਼ੇਸ਼ ਜਾਤੀ।
ਲਾਇਕ ਖਲਾਇਕ ਕੇ ਦਾਯਕ ਅਪਰ ਹੈਂ[1]। — [1]ਖਲਕਤ ਨੂੰ ਬਹੁਤਾ (ਸੁਖ) ਦੇਣ ਦੇ (ਲਾਇਕ) ਯੋਗ ਹਨ।
ਏਕ ਕਹੈਂ, ਮਘਵਾ ਬਘੇਲ ਸਿੰਘ ਦੇਵ-ਗਨ
ਸੰਗ ਲੀਏ[1], ਆਯੋ ਲੈਨ ਸ਼ਾਹਿ ਕੀ ਖਬਰ ਹੈ ॥੧੪੩॥ — [1]ਬਘੇਲ ਸਿੰਘ ਰੂਪ (ਮਘਵਾ) ਇੰਦ੍ਰ ਬਹੁਤੇ ਦੇਵਤਿਆਂ ਨੂੰ ਨਾਲ ਲੈ ਕੇ।
ਵੈਸੇ ਹੀ ਸਰੂਪ ਹੈ ਅਨੂਪ ਰੂਪ ਦੇਖੀਯਤ[1], — [1]ਉਹਨਾਂ (ਦੇਵਤਿਆਂ) ਵਰਗੀ ਹੀ ਸ਼ਕਲ ਹੈ, ਸੁੰਦਰ ਸਰੂਪ ਦੇਖੀਦੇ ਹਨ।
ਵੈਸੇ ਹੀ ਸ਼ਿੰਗਾਰ ਚਾਰੁ[1] ਵੈਸੇ ਹੀ ਅਛੂਤ[2] ਹੈਂ। — [1]ਸੁੰਦਰ। [2]ਛੋਹਣ ਤੋਂ ਰਹਿਤ, ਜਿਨ੍ਹਾਂ ਨੂੰ ਕੋਈ ਛੋਹ ਨਹੀਂ ਸਕਦਾ।
ਵੈਸੇ ਹੀ ਛਬੀਲੇ ਛੈਲ ਛਾਂਕੁਰੇ[1] ਚਲਾਕ ਚੋਖ[2], — [1](ਛਬੀਲੇ) ਛਬ ਵਾਲੇ (ਛਾਂਕੁਰੇ) ਸੁੰਦਰ (ਛੈਲ) ਜਵਾਨ ਹਨ। [2](ਚੋਖ) ਬਹੁਤੇ ਚਲਾਕ।
ਤੇਜ-ਧਾਰੀ ਭਾਰੀ ਬਲੀ ਵੈਸੇ ਮਜ਼ਬੂਤ ਹੈਂ।
ਵੈਸ ਹੀ ਪ੍ਰਬੀਨ ਬਿੱਦਜਾ ਆਯੁਧ ਅਧੀਨ ਸੰਤ,
ਗਾਨ ਤਾਨ ਮੰਗਲ ਪ੍ਰਮੋਦ ਮੋਦ ਯੂਤ ਹੈਂ[1]। — [1]ਉਹੋ ਜਿਹੇ ਹੀ ਸ਼ਸਤਰ ਵਿੱਦਿਆ ਵਿੱਚ ਚਤੁਰ ਹਨ, ਸੰਤਾਂ ਦੇ ਅਧੀਨ (ਤਾਨ) ਸੁਰਾਂ ਦੇ ਵਿਸਤਾਰ ਸੰਗੀਤ ਅਨੁਸਾਰ ਗਾਉਣ ਵਾਲੇ ਹਨ, ਖ਼ੁਸ਼ੀਆਂ ਤੇ ਬਹੁਤ ਤੋਂ ਬਹੁਤ ਅਨੰਦ ਦੇ ਸਹਿਤ ਹਨ।
ਸਿੰਘ ਦੇਵ ਸਮ ਹੈਂ, ਮਗਰ ਤੀਨ ਬਾਤ ਹੀਨ,
ਲੋਪਨਾ ਵਿਕਾਰੀ ਔ ਅਦਿੱਤੀ ਕੇ ਨ ਪੂਤ ਹੈਂ[1] ॥੧੪੪॥ — [1]ਸਿੰਘ ਦੇਵਤਿਆਂ ਵਰਗੇ ਹਨ ਪਰ ਤਿੰਨਾਂ ਗੱਲਾਂ ਤੋਂ ਬਿਨਾਂ ਹਨ (ਉਹ ਤਿੰਨ ਗੱਲਾਂ ਇਹ ਹਨ) ਸਿੰਘ (ਲੋਪ) ਲੋਭੀ ਤੇ ਕਾਮੀਂ ਨਹੀਂ ਅਤੇ ਨਾ ਹੀ ਅਦਿੱਤੀ ਦੇ ਪੁੱਤਰ ਹਨ।
ਕਾਮਨੀ ਅਨੂਪ ਰੂਪ ਸਿੰਘਨ ਭੁਜੰਗਨ ਕੇ,
ਹੇਰ ਕੈ ਅਲਿੰਗਨ ਕੇ ਭਾਵ ਭੂਰ ਧਾਰ ਹੈਂ[1]। — [1]ਇਸਤ੍ਰੀਆਂ, ਸਿੰਘਾਂ (ਭੁਜੰਗਨ) ਸੂਰਮਿਆਂ ਦੇ ਸੁੰਦਰ ਸਰੂਪ ਨੂੰ ਦੇਖ ਕੇ (ਅਲਿੰਗਨ) ਛੋਹਣ ਦੇ (ਭਾਵ) ਖ਼ਿਆਲ ਬਹੁਤੇ ਮਨ ਵਿੱਚ ਧਾਰਦੀਆਂ

ਹਨ।

ਕਪਟੀ ਕਠੋਰ ਕੂਰ ਕਾਇਰ ਕਰੂਰ ਮੂਰ,
ਦੈਨ ਹਾਰ ਸੂਰ ਜਮਧਾਰ ਸੀ ਨਿਹਾਰ ਹੈਂ[1]।

[1]ਛਲੀਏ, ਕਰੜੇ, ਝੂਠੇ, ਡਰਪੋਕ, (ਕਰੂਰ) ਜ਼ਾਲਮ (ਤੇ) (ਮੂਰ) ਮੂਰਖ, ਸਿੰਘਾਂ ਨੂੰ (ਜਮਧਾਰ) ਕਟਾਰ ਵਾਂਗ (ਸੂਰ) ਦੁਖ ਦੇਣ ਵਾਲੇ ਦੇਖਦੇ ਹਨ।

ਬੀਰ ਦੇਖੈਂ ਸੂਰਬੀਰ, ਬੈਰੀ ਬਕੈਂ ਯੌਂ ਅਧੀਰ,
ਬਾਲਕੇ ਅਕਾਲ ਕੇ ਯੇ ਕਾਲ ਕੇ ਅਕਾਰ ਹੈਂ[1]।

[1]ਸੂਰਮੇਂ (ਸਿੰਘਾਂ ਨੂੰ) ਬਹਾਦਰ ਜੋਧੇ ਦੇਖਦੇ ਹਨ, ਵੈਰੀ ਘਬਰਾ ਕੇ ਐਉਂ ਬੋਲਦੇ ਹਨ ਇਹ ਅਕਾਲ ਦੇ ਸਪੁੱਤਰ (ਸਿੰਘ) ਕਾਲ ਦਾ ਹੀ (ਅਕਾਰ) ਸਰੂਪ ਹਨ।

ਜਾਚਕ ਦਾਤਾਰ ਪੇਖੈਂ ਮੀਤ ਮੀਤ ਪਾਰ ਲੇਖੈਂ,
ਹਿੰਦੁ ਧਰਮ ਧਾਰ ਦੇਖੈਂ, ਭਾਵਨਾ ਅਪਾਰ ਹੈਂ[1] ॥੧੪੫॥

[1]ਮੰਗਤੇ (ਸਿੰਘਾਂ ਨੂੰ) ਦਾਤੇ ਵੇਖਦੇ ਹਨ, ਮਿੱਤ੍ਰ ਮਿੱਤ੍ਰਾਂ ਦੀ ਪਾਲਣਾ ਕਰਨ ਵਾਲੇ (ਲੇਖੈਂ) ਜਾਣਦੇ ਹਨ, ਹਿੰਦੂ, ਧਰਮ ਦੀ (ਸਾਰ) ਰੱਖਿਆ ਕਰਣ ਵਾਲੇ ਦੇਖਦੇ ਹਨ (ਉਹਨਾਂ ਦੀ) (ਸਿੰਘਾਂ ਤੇ) ਬਹੁਤ ਸ਼ਰਧਾ ਹੈ।

ਐਸੀ ਭਾਂਤਿ ਚਲੇ ਜਾਤ ਛਲੇ[1] ਮਨ ਸਭਿ ਹੀ ਕੇ,
[1]ਮੋਹ ਲਏ।

ਢੁਕੇ ਢਿਗ ਜਾਇ ਭਲੇ ਕਿਲੇ ਕੇ ਦੁਆਰ ਪੈ[1]।
[1]ਕਿਲ੍ਹੇ ਦੇ ਦਰਵਾਜ਼ੇ ਪਾਸ (ਭਲੇ) ਚੰਗੀ ਤਰ੍ਹਾਂ ਨੇੜੇ ਜਾ ਪੁੱਜੇ।

ਤਹਾਂ ਗਜ ਛੋਰਿ ਚਢ੍ਯੋ ਅੱਸ੍ਵ ਪੈ ਬਹੋਰ ਸਿੰਘ[1],
[1]ਉੱਥੇ ਹਾਥੀ ਛੱਡ ਕੇ ਫੇਰ ਬਘੇਲ ਸਿੰਘ ਘੋੜੇ ਉੱਪਰ ਚੜ੍ਹ ਪਿਆ।

ਔਰ ਫੌਜ ਛੋਰਿ[1] ਲੀਏ ਸੰਗ ਸਰਦਾਰ ਪੈ।
[1]ਛੱਡ ਕੇ।

ਨਾਖ[1] ਪਾਂਚ ਡੇਵਢੀ ਤੁਰੰਗ ਤਜ ਦੀਨ ਤਹਾਂ[2],
[1]ਲੰਘ ਕੇ। [2]ਉੱਥੇ ਘੋੜਾ ਛੱਡ ਦਿੱਤਾ।

ਆਯੋ ਹੈ ਬਜੀਰ ਪੇਸ਼ਵਾਈ ਹਿਤ ਸਾਰ ਪੈ[1]।
[1]ਚੰਗੀ ਅਗਵਾਈ ਵਾਸਤੇ ਭਾਵ ਚੰਗੇ ਸੁਆਗਤ ਲਈ।

ਰਾਮ ਦਜਾਲ ਲੌ ਅਮੀਰ ਭੀਰ ਥਈ ਤਹਾਂ ਆਇ,
ਲੈ ਚਲੇ ਲਵਾਇ ਪੇਸ਼ਵਾਈ ਕੈ ਅਗਾਰਿ ਪੈ[1] ॥੧੪੬॥
[1](ਅਗਾਰ ਪੈ) ਅੱਗੋਂ ਆ ਕੇ ਅਗਵਾਨੀ ਕਰ ਕੇ ਨਾਲ ਲੈ ਚੱਲੇ।

ਹਾਥ ਸੋਂ ਪਕਰਿ ਹਾਥ ਲੀਏ ਸਿੰਘ ਜੀ ਕੋ ਸਾਥ,
ਚਾਲਯੋ ਬਜੀਰ ਬਾਤ ਕਰਤ ਅਗਾਰੀ ਹੈ[1]।
[1]ਅੱਗੇ ਨੂੰ ਚੱਲਿਆ।

ਏਲਚੀ[1] ਅਮੀਰ[2] ਔ ਦਿਵਾਨ[3] ਦਿਸ ਸਿੰਘਨ ਤੈ,
[1]ਹਲਕਾਰੇ। [2]ਸਰਦਾਰ। [3]ਵਜ਼ੀਰ।

ਕੁੰਨਸਾਂ[1] ਕਰਤ ਚਲੇ ਸ਼ਾਹਿ ਕੋ ਉਦਾਰੀ ਹੈ[2]।
[1]ਨਮਸ਼ਕਾਰਾਂ। [2]ਚੰਗੀ ਤਰ੍ਹਾਂ।

ਸ਼ਾਹਿ ਮਸਨੰਦ[1] ਬੈਠੋ ਬਖਤ ਬੁਲੰਦ[2], ਕੰਦ
[1]ਗੱਦੀ ਉੱਤੇ। [2]ਉੱਚੇ ਭਾਗਾਂ ਵਾਲਾ।

ਅਨੰਦ ਤਖਤ ਪੈ[1], ਕਚਹਿਰੀ ਮਝਾਰੀ ਹੈ।
[1]ਆਨੰਦ ਨਾਲ ਸ਼ਾਹੀ ਤਖ਼ਤ ਉੱਤੇ।

ਜਾਇ ਢਿਗ ਸਿੰਘਨ, ਉਠਾਇ ਹਾਥ ਮਾਥ ਪਰਿ,
ਫਤੇ ਨਿਜ ਨਾਥ ਕੀ ਸੁਭਾਵਤੀ ਉਚਾਰੀ ਹੈ[1] ॥੧੪੭॥
[1]ਆਪਣੇ ਮਾਲਕ ਵਾਹਿਗੁਰੂ ਜੀ ਕੀ ਫ਼ਤਹ ਆਪਣੇ ਸੁਭਾਵ ਅਨੁਸਾਰ ਬੁਲਾਈ।

ਲੈ ਗਏ ਬਘੇਲ ਸਿੰਘ ਜੀ ਕੋ ਢਿਗ ਸ਼ਾਹਿ ਪੁਨਾ,
ਰਾਮ ਦਜਾਲ ਤੈ ਬਜੀਰ ਸੰਗ ਮੈਂ ਲਵਾਇ ਕੈ[1]।
[1]ਆਪਣੇ ਨਾਲ ਲੈ ਕੇ।

ਉਨਹੂੰ ਤੌ ਝੁਕ ਕਰਿ ਕੁੰਨਸ ਜ਼ਮੀਨ ਚੂੰਮੀ[1],
[1]ਉਹਨਾਂ (ਵਜ਼ੀਰਾਂ) ਨੇ ਤਾਂ ਝੁਕ ਕੇ (ਕੁਨਸ) ਨਮਸ਼ਕਾਰ ਕੀਤੀ ਤੇ ਧਰਤੀ ਨੂੰ ਚੁੰਮਿਆ।

ਸਿੰਘ ਜੀ ਗਜਾਈ ਫਤੇ ਹਾਥ ਦੋ ਉਠਾਇ ਕੈ।
ਸਿੰਘਨ ਕੇ ਮਜ੍ਹਬ ਕੀ ਅਜਬ ਪੁਨੀਤ ਰੀਤਿ,
ਦੇਖਿ ਪਾਤਿਸ਼ਾਹਿ ਮਾਨੀ ਫਤੇ ਮੋਦ ਪਾਇ ਕੈ।
ਸਿੰਘ ਫੇਰ ਨਜ਼ਰ[1] ਕਮਾਣ ਦਈ ਸ਼ਾਹਿ ਤਾਂਈ,
ਲਈ ਸ਼ਾਹਿ ਦੋਊ ਹਾਥ ਖੁਸ਼ੀ ਹ੍ਵੈ ਬਢਾਇ ਕੈ ॥੧੪੮॥
[1]ਭੇਟਾ।

ਸਿੰਘ ਕੇ ਬਿਠਾਇਬੇ ਕੋ ਸ਼ਾਹਿ ਨੈ ਅਸ਼ਾਰਾ[1] ਕੀਨ,
ਆਸਨ ਪੈ ਸਿੰਘ ਕੋ ਬਜੀਰ ਨੈ ਬਿਠਾਯੋ ਹੈ।
ਔਰ ਸਰਦਾਰ, ਚੋਬਦਾਰਨ ਬਿਠਾਏ ਸਭਿ,
ਕਾਯਦੇ ਬਮੂਜਬ ਫਰਸ਼ ਪਰ ਭਾਯੋ ਹੈ[1]।

[1]ਇਸ਼ਾਰਾ, ਸੈਨਤ।

[1]ਅਸੂਲ ਅਨੁਸਾਰ (ਭਾਯੋ) ਚੰਗੀ ਵਿਛਾਈ ਤੇ ਹੋਰ ਸਾਰੇ ਸਰਦਾਰ ਬਿਠਾਏ।

ਖੈਰ ਔ ਅਫੀਤ[1] ਫਿਰ ਬਾਦਸ਼ਾਹਿ ਸਿੰਘ ਜੀ ਕੌ
ਬੂਝੀ, ਸਿੰਘ ਅਦਬ ਅਦਾਬ ਯੁਤ ਗਾਯੋ ਹੈ[1]।
ਆਪ ਕੇ ਦੀਦਾਰ ਕਰਤਾਰ ਸਮ ਪਾਇ ਹਮ,
ਰਾਵਰੇ ਕਰਮ ਤੈ[1] ਆਨੰਦ ਵਡ ਪਾਯੋ ਹੈ ॥੧੪੯॥

[1](ਖ਼ੈਰ) ਸੁਖ ਤੇ (ਅਫੀਤ) ਆਰਾਮ।

[1]ਸਤਿਕਾਰ ਨਾਲ ਕਿਹਾ।

[1]ਆਪ ਦੀ ਬਖ਼ਸ਼ਸ਼ ਨਾਲ।

ਸੁਨ ਕਰਿ ਬਾਦਸ਼ਾਹਿ ਭਯੋ ਮੋਦ ਮਨ ਮਾਂਹਿ,
ਲਜਾਕਤ ਗੁਫਤਗੂ[1] ਸਿੰਘਾਨ ਕੀ ਨਿਹਾਰ ਕੈ।
ਖਾਨ ਉਮਰਾਵ ਔ ਅਮੀਰ ਤੈ ਬਜੀਰ ਭੂਪ,
ਮੁਨਸ਼ੀ ਦੀਵਾਨ ਸਰਦਾਰਨ ਅਪਾਰ ਕੈ[1]।
ਏਲਚੀ ਸੁਦਾਗਰ ਵਿਸੇਸ ਦੇਸ ਦੇਸਨ ਕੇ,
ਸਭਾ ਜੋ ਅਪਾਰ ਥੀ ਮਲਕ ਏਕਸਾਰ ਕੈ[1]।

[1]ਸਿੰਘਾਂ ਦੀ (ਗੁਫ਼ਤਗੂ) ਗੱਲਬਾਤ ਕਰਨ ਦੀ ਯੋਗਜਤਾ।

[1]ਬਹੁਤੇ।

[1](ਮਲਕ) ਬਾਦਸ਼ਾਹ ਦੀ ਸਭਾ ਜੋ (ਅਪਾਰ) ਬਹੁਤੀ (ਏਕ ਸਾਰ ਕੈ) ਇਕੋ ਜਿਹੀ ਸੀ।

ਦੇਖ ਕੈ ਅਨੂਪ ਰੂਪ ਸਿੰਘਨ ਕੇ ਖੂਪ ਤਬਿ,
ਸਭ ਹੀ ਕੇ ਭਏ ਮਨ ਮੋਦ ਬੈਰ ਡਾਰ ਕੈ[1] ॥੧੫੦॥
ਦਬਦਬਾ ਇਕਬਾਲ ਪੈ ਜਾਹੋ ਜਲਾਲ,
ਜ਼ੇਬ ਔ ਜਲੂਸ ਸ਼ਾਨ ਸ਼ੌਕਰੰਗ ਢੰਗ ਪੈ[1]।

[1]ਛੱਡ ਕੇ।

[1](ਸਿੰਘਾਂ ਦਾ) ਦਬਦਬਾ (ਜਮਾਲ) ਸੁੰਦਰਤਾ (ਇਕਬਾਲ ਪੈ) ਚੰਗੀ ਕਿਸਮਤ, (ਜਾਹੋ ਜਲਾਲ) ਚੰਗੀ ਚਮਕ ਦਮਕ, (ਜ਼ੇਬ) ਸੋਭਾ, ਅਤੇ (ਜਲੂਸ) ਸਜ ਧਜ ਦੀ ਸਵਾਰੀ, (ਸ਼ਾਨ) ਵਡਿਆਈ, (ਸ਼ੌਕ) (ਸ਼ੌਕਤ) ਤੇਜੀ (ਅਨੇਕਾਂ) ਰੰਗਾਂ ਢੰਗਾਂ ਦੀ ਹੈ।

ਚੜ੍ਹਤ ਬਨਾਵਟ ਤਨਾਵਟ ਪ੍ਰਤਾਪ ਤੇਜ,
ਸ਼ਸਤਰ ਔ ਬਸਤ੍ਰ ਸਜਾਵਟ ਸਭਿ ਅੰਗ ਪੈ[1]।

[1]ਚੜ੍ਹਾਈ ਦੀ ਬਣਤਰ ਤੇਜ ਪ੍ਰਤਾਪ ਦਾ (ਤਨਾਵਟ) ਫੈਲਾਉ ਸ਼ਸਤ੍ਰਾਂ ਤੇ ਬਸਤ੍ਰਾਂ ਦੀ ਸਾਰਿਆਂ ਅੰਗਾਂ ਉੱਪਰ ਸਜਾਵਟ।

ਦਾਢੀਆਂ ਮੁਛਹਿਰੇ ਕਛਹਿਰੇ ਅਛਹਿਰੇ,
ਔ ਚਿਹਰੇ ਤੈ ਮੁਹਿਰੇ ਸਫਾਈ ਅੰਗ-ਰੰਗ ਪੈ[1]।

[1]ਦਾੜ੍ਹੀਆਂ, ਮੁੱਛਾਂ (ਅਛਹਿਰੇ) ਚੰਗੇ ਕਛਹਿਰੇ ਅਤੇ ਚਿਹਰਿਆਂ ਮੁਹਰਿਆਂ ਤੇ ਚੰਗਾਰੰਗ ਤੇ ਸਾਰੇ ਅੰਗਾਂ ਤੇ ਸਫਾਈ ਹੈ।

ਸ਼ਕਲੈਂ ਮੁਹੀਬ ਪੈ ਗਰੀਬ ਔ ਅਜੀਬ ਬਾਨੇ,
ਦਮਕ ਦਮਾਗ ਦੇਖ ਭਏ ਤੁਕ ਦੰਗ ਪੈ[1] ॥੧੫੧॥

[1]ਸ਼ਕਲਾਂ (ਮੁਹੀਬ) ਡਰਾਉਣੀਆਂ (ਪੈ) ਪਰ ਮਨ ਕਰ ਕੇ ਗਰਬੀ, ਪੁਸ਼ਾਕੇ ਅਸਚਰਜ ਤੇ ਦਿਮਾਗੀ ਚਮਕ ਦਮਕ ਦੇਖ ਕੇ ਤੁਰਕ (ਦੰਗ) ਹੈਰਾਨ ਹੋ ਗਏ।

ਆਪਸ ਮੈਂ ਲਹਿਰੀ ਕਚਹਿਰੀ ਕੇ ਲੋਗ,
ਲਗੇ ਸ਼ਾਰਤੈਂ ਬੁਝਾਰਤੈਂ ਕਰਨ ਬਹੁ ਭਾਇ ਕੈ[1]।

[1]ਕਚਹਿਰੀ ਦੇ ਲੋਕ (ਲਹਿਰੀ) ਖ਼ੁਸ਼ੀ ਵਿੱਚ (ਬਹੁ ਭਾਇ ਕੈ) ਬਹੁਤ ਤਰ੍ਹਾਂ ਆਪਸ ਵਿੱਚ ਬੁਝਾਰਤਾਂ ਪਾਉਣ ਤੇ ਇਸ਼ਾਰੇ ਕਰਨ ਲੱਗੇ।

ਸਭੀ ਸਰਦਾਰਨ ਤੈ ਨਜਰੈਂ ਕਮੰਠੇ, ਸਿੰਘ
ਸ਼ਾਹਿ ਕੌ ਦਿਲਾਏ ਫੇਰ ਅਰਜ਼ ਕਰਾਇ ਕੈ[1]।

[1]ਬਘੇਲ ਸਿੰਘ ਨੇ ਸਾਰੇ ਸਰਦਾਰਾਂ ਤੋਂ ਬਾਦਸ਼ਾਹ ਨੂੰ ਬੇਨਤੀ ਕਰਵਾਕੇ (ਕਮੰਠੇ) ਧਨੁਸ਼ਾਂ ਦੀਆਂ ਭੇਟਾਂ ਦਿਵਾਈਆਂ।

ਪਤਿਸ਼ਾਹਿ ਫੇਰ ਵਡ ਖਿਲਤ[1] ਮੰਗਾਇ,
[1]ਬਾਦਸ਼ਾਹ ਵੱਲੋਂ ਦਿੱਤੀ ਜਾਣ ਵਾਲੀ ਪੁਸ਼ਾਕ।
ਦਯੋ ਸਿੰਘ ਜੀ ਕੋ ਸਿਰੋਪਾਉ, ਮੋਦ ਮਨ ਪਾਇ ਕੈ।
ਮੋਤਿਨ ਕੀ ਮਾਲ[1] ਜਿਗਾ ਕਲਗੀ ਰਸਾਲ[2], ਏਕ
[1]ਮੋਤੀਆਂ ਦੀ ਮਾਲਾ। [2]ਸੁੰਦਰ।
ਦੁਰਦ ਬਿਸਾਲ[1], ਦਯੋ ਸਾਜ ਸਜਵਾਇ ਕੈ ॥੧੫੨॥
[1]ਵੱਡਾ ਹਾਥੀ।
ਔਰ ਸਰਦਾਰਨ ਕੌ ਸਿਰੇਪਾਉ ਜਥਾ ਜੋਗ,
ਫੇਰ ਪਤਿਸ਼ਾਹਿ ਨੈ ਬਜੀਰ ਤੈ ਦਿਲਾਏ ਹੈਂ।
ਬਿਦਾ ਹੋਨ ਲਾਗਯੋ ਜਬਿ ਸ਼ਾਹਿ ਤੈ ਬਘੇਲ ਸਿੰਘ,
ਸ਼ਾਹਿ ਮੁਸਕਾਇ ਤਬਿ ਬੈਨ ਯੌਂ ਅਲਾਏ ਹੈਂ।
ਸਿੰਘ ਸੁਨੇ ਹਮ ਨੈ ਲੁਟੇਰੇ ਹੈਂ ਵਧੇਰੇ ਅਤਿ,
ਲੂਟਤੇ ਨ ਹੇਰੇ[1] ਕਬੀ ਕੈਸੇ ਲੂਟ ਖਾਏ ਹੈਂ।
[1]ਦੇਖੇ।
ਸਿੰਘ ਜੀ ਨੇ ਕਹਯੋ ਹੱਸ ਕਲ ਹੀ ਕੋ ਲੀਜੈ ਪਸ[1],
[1]ਦੇਖ ਲਵੋ।
ਆਪ ਕੋ ਦਿਖਾਰੈਂ ਬਸ[1] ਖੇਤ ਕੋ ਲੁਟਾਏ ਹੈਂ ॥੧੫੩॥
[1]ਸਿਰਫ਼, ਕੇਵਲ।

ਦੋਹਰਾ:

ਖੇਤ ਪੋਨਜੋਂ ਕੇ ਖਰ੍ਹੇ[1], ਯਹਿ ਜੋ ਜਮਨਾ ਪਾਰ।
[1]ਖੜ੍ਹੇ ਹਨ।
ਇਨ ਕੇ ਕਿਰਸਾਨਨ ਤਈਂ, ਦਾਮ[1] ਦੇਹੁ ਤੁਮ ਤਾਰ ॥੧੫੪॥
[1]ਰੁਪਏ।

ਸ੍ਵੈਯਾ:

ਸਿੰਘ ਸਕਾਰੇ[1] ਚਢੈਂ ਜਬਿ ਲੂਟਨ,
[1]ਸਵੇਰੇ।
ਆਪ ਪਿਖਯੋ ਥਿਰਿ ਊਚ ਮਕਾਨੈਂ।
ਯੌਂ ਕਹਿ ਕੈ ਸਿੰਘ ਹੋਇ ਬਿਦਾ,
ਨਿਜ ਡੇਰੇ ਅਯੋ ਮੁਦ ਮਾਨਿ[1] ਮਹਾਨੈ।
[1]ਅਨੰਦ ਮੰਨ ਕੇ।
ਬੋਲਿ ਕਹਯੋ ਸਭਿ ਪੰਥ ਤਈਂ,
ਅਕਰਾਰ ਕਰਯੋ ਜੋਊ ਸ਼ਾਹਿ ਸੰਗਾਨੈਂ[1]।
[1]ਬਾਦਸ਼ਾਹ ਨਾਲ।
ਪ੍ਰਾਤ ਭਏ ਸਭਿ ਸਿੰਘਨ ਕੀ ਹਿਤ
ਲੂਟਨ ਛੂਟ ਕਰਾ ਦਈ ਵਾ ਨੈਂ[1] ॥੧੫੫॥
[1]ਉਸ ਬਘੇਲ ਸਿੰਘ ਨੇ (ਛੂਟ) ਹੱਲਾ ਕਰਵਾ ਦਿੱਤਾ।
ਲੈ ਦਤੀਆਂ[1] ਖੁਰਪੇ[2] ਕਸੀਆਂ[3]
[1]ਦਾਤੀਆਂ। [2]ਰੰਬੇ। [3]ਕਹੀਆਂ (ਕਹੀ– ਮਿੱਟੀ ਪੁੱਟਣ ਦਾ ਸੰਦ।)
ਪਰਸੇ[1], ਗਹਿ ਤੇਗ ਛੁਰੇ ਸਿੰਘ ਧਾਏ।
[1]ਕੁਹਾੜੇ।
ਪਾਰ ਭਏ ਜਮਨਾ ਤਰ ਕੈ ਪਹਿਲੇ[1]
[1]ਪਹਿਲਾਂ ਪਹੁੰਚਣ ਵਾਲੇ।
ਕਟਿ ਊਖ ਭਰੇ ਬੰਧਿ ਲਜਾਏ[1]।
[1]ਕਮਾਦ (ਪੋਨਿਆਂ) ਨੂੰ ਕੱਟ ਕੇ ਉਹਨਾਂ ਦੇ ਭਰੇ (ਪੰਡਾਂ) ਬੰਨ੍ਹ ਲਿਆਏ।
ਔਰ ਗਏ ਇਤ ਤੈ ਸਿੰਘ ਧਾਇ,
ਦਈ ਤਿਨਹੂੰ ਤਹਿਂ ਲੂਟ ਮਚਾਏ।
ਛੀਨਤ ਹੈ ਇਕ ਤੈ ਸਿੰਘ ਦੂਸਰਿ,
ਤਾਂਹਿ ਤੈ ਤੀਸਰ ਔਰ ਛਿਨਾਏ[1] ॥੧੫੬॥
[1]ਖੋਂਹ ਲੈਂਦਾ ਹੈ।
ਆਪਸ ਮਾਹਿਂ ਲਗੇ ਲਰਨੇ,
ਸਿੰਘ ਪੋਨਨ ਪੈ, ਭਏ ਗਾਰਮ ਗਾਰੈਂ[1]।
[1]ਗਾਲੋ ਗਾਲੀ।
ਏਕ ਉਠਾਇ ਭਗੈ ਜਬਿ, ਤਾਂਹਿ ਤੈ

ਦੂਸਰ ਛੀਨਤ ਹੈ[1] ਬਲ ਧਾਰੈ। — [1]ਖੋਂਹਦਾ ਹੈ।
ਸੋ ਜੁਗ ਹੀ[1] ਲਰਤੇ ਰਹਿ ਜਾਵਤ, — [1]ਦੋਨੋਂ ਹੀ।
ਤੀਸਰ ਔਰ ਉਠਾਇ ਪਧਾਰੈ[1]। — [1]ਦੌੜ ਜਾਂਦਾ ਹੈ।
ਫੇਰ ਵਹੈ ਤਿਸ ਕੋ ਗਹਿ ਮਾਰਤ,
ਦਾਢੀ ਉਪਾਰਤ[1] ਪਾਗ ਉਤਾਰੈ ॥੧੫੭॥ — [1]ਦਾਹੜੀ ਪੁੱਟਦਾ ਹੈ।
ਸਿੰਘ ਅਪਾਰ ਹਜਾਰਨ ਠੌਰਨ,
ਆਪਸ ਮਾਂਹਿ ਲਰੈਂ ਇਮ ਗਾਵੇ[1]। — [1]ਤਕੜੇ।
ਬਾਂਧਤ ਭਾਰ ਕਿਤੇ ਕਟਿ ਊਖਹਿਂ,
ਲੈ ਕਰਿ ਦੌਰ ਚਲੈਂ ਕਿਤ ਠਾਢੇ।
ਕੇਚਤ ਪੋਨਨ ਕੌਂ ਕਟ ਹੀ ਰਹਿਂ[1], — [1]ਕਟਦੇ ਹੀ ਰਹਿ ਜਾਂਦੇ ਹਨ।
ਖੇਤ ਕ੍ਰਿਸਾਨ ਬਢੈਂ ਜਿਮ ਬਾਢੇ[1]। — [1]ਵੱਢਣ ਵਾਲੇ।
ਚੁੱਕਤ ਔਰ ਕਟੇ ਤਿਨ ਕੇ,
ਲਰਹੀਂ ਤਬਿ ਕੇਸ ਪੁਟਾਵਤ ਦਾਢੇ[1] ॥੧੫੮॥ — [1]ਦਾੜ੍ਹੇ।
ਕੇਚਤ ਸੰਗ ਲਰੈਂ ਪਨਹੀ[1], — [1]ਜੁੱਤੀਆਂ ਨਾਲ।
ਕਿਤ ਥੱਪੜ[1] ਲੱਪੜ[2] ਲੱਕੜ ਸੰਗੈਂ[3]। — [1]ਧੱਫਾ, ਧੌਲ। [2]ਲਫੇੜਾ, ਚਪੇੜ। [3]ਸੋਟੀਆਂ ਨਾਲ।
ਕਿਤ ਗੱਫੀਆਂ[1] ਪਾਇ ਖਰ੍ਹੇ ਭਿਰ ਹੈਂ, — [1]ਜੱਫੀਆਂ।
ਗਿਰ ਹੈਂ ਧਰ ਪੈ ਕਿਤ ਫੋਰਤ ਅੰਗੈਂ[1]। — [1]ਅੰਗਾਂ ਨੂੰ ਭੰਨ ਦੇਂਦੇ ਹਨ।
ਕਿਤ ਪੋਨਨ ਸੰਗ ਸਫਾਜੰਗ[1] ਸੋਂ, — [1]ਗੰਡਾਸਿਆਂ ਨਾਲ।
ਕਿਤ ਸੇਲ[1] ਛੁਰੀ ਟਕੂਏ ਬਹੁ ਢੰਗੈਂ[2]। — [1]ਬਰਛਿਆਂ। [2]ਬਹੁਤ (ਢੰਗੈ) ਕਿਸਮਾਂ ਦੇ (ਸ਼ਸਤ੍ਰ)।
ਵਡ ਜੰਗ ਕਰੈਂ ਕਿ ਭਿਰੈਂ[1] ਸਿੰਘ ਮੱਲ, — [1]ਘੁਲ ਰਹੇ ਹਨ।
ਕਿ ਲੁਟਤ ਊਖ ਕਿ ਭੁਖਤ ਦੰਗੈਂ[1] ॥੧੫੯॥ — [1]ਕਮਾਦ ਨੂੰ ਲੁੱਟਦੇ ਹਨ ਜਾਂ (ਦੰਗਾ) ਝਗੜਾ (ਭੁਖਤ) ਸਜਾ ਰਹੇ ਹਨ।
ਸਿੰਘ ਹਜ਼ਾਰ ਛਿ ਸਾਤਕ ਯੌਂ ਤਬਿ,
ਕੋਸ ਦੁ-ਤੀਨ ਕੁ ਮਾਂਹਿ ਫਿਰਾਂਹੀਂ।
ਕੇਤਿਕ ਬਾਂਧਿ ਭਰੇ ਜਮਨਾ ਮਧ
ਲੈ ਕਰਿ ਪੈਰਤ ਆਵਨ ਚਾਂਹੀਂ[1]। — [1]ਤਰ ਕੇ ਆਉਣਾ ਚਾਹੁੰਦੇ ਹਨ।
ਔਰ ਬਲੀ ਤਰ ਕੈ, ਤਿਨ ਤੈ
ਹਰ ਕੈ[1], ਦਰਜਾਵ ਮੈਂ ਲੂਟ ਲਿਜਾਂਹੀਂ। — [1]ਖੋਹ ਕੇ।
ਕੇਤਿਕ ਯੌਂ ਮਧ ਧਾਰ ਰੁੜ੍ਹੇ,
ਲਰਤੇ ਤਲ ਊਪਰ[1] ਹੋਵਤ ਜਾਂਹੀਂ ॥੧੬੦॥ — [1]ਹੇਠ ਉੱਤੇ।
ਲਘੁ ਸੇ ਜਲ ਮੈਂ ਬਰ ਕੈ ਧਰ ਕੈ
ਲਰ ਕੈ ਗਿਰ ਕੈ ਕਿਤ ਓਰ ਪਲੈ ਹੈਂ[1]। — [1]ਛੋਟੇ ਜਿਹੇ ਜਲ ਵਿੱਚ ਵੜ ਕੇ (ਦੂਜੇ ਨੂੰ) (ਧਰ ਕੈ) ਪਕੜ ਕੇ, ਲੜ ਕੇ, ਡਿੱਗ ਕੇ ਕਿਸੇ ਹੋਰ ਤਰਫ ਚਲੇ ਜਾਂਦੇ ਹਨ।

ਪੋਸ਼ਸ਼ ਕੱਛਨ ਕੇਸਨ ਦਾਢਿਨ
ਤੈ, ਜਲ ਕੀਚੜ੍ਹ ਧਾਰ ਚੁਚੈ ਹੈਂ[1]। — [1]ਪੁਸ਼ਾਕਿਆਂ, ਕਛਹਿਰਿਆਂ, ਕੇਸਾਂ, ਦਾਹੜਿਆਂ ਤੋਂ ਪਾਣੀ ਤੇ ਚਿੱਕੜ ਦੀਆਂ ਧਾਰਾਂ ਚੋਂਦੀਆਂ ਹਨ।

ਕੇਚਿਤ ਮੱਧ ਬਰੇਤੀ ਗਿਰੈਂ ਲਰਿ,

ਕੇਤਿਕ ਕੀਚਹਿਂ ਵੀਚ ਲਰੈ ਹੈਂ[1]।
ਜਿਮ ਗ੍ਰੀਖਮ ਮੈਂ[1] ਮਹਿਖੇ[2] ਰਿਛ ਸੂਰ,
ਲਿਟੈਂ ਬਹੁ ਕੀਚ ਕੇ ਵੀਚ ਭਿਰੈ ਹੈਂ[1] ॥੧੬੧॥
ਦਸ ਬੀਸ ਪਚਾਸ, ਕਿਤੈ ਮਿਲ ਕੈ ਸਿੰਘ,
ਊਂਟ ਤੁਰੰਗ ਨਿਸੰਗ ਲਦੈ ਹੈਂ[1]।
ਸੋ ਮਗ ਮੈਂ ਚਲ ਹੈਂ ਜਬਿ ਲੈ ਕਰਿ,
ਔਰ ਘਨੇ ਤਿਨ ਪੈ ਪੁਨ ਪੈਹੈਂ[1]।
ਡੇਰਨ ਤੈ ਅਰ ਖੇਤਨ ਲੌ,
ਇਮ ਲੂਟ ਰੁ ਕੂਟ ਮਚੀ ਬਹੁਤੈਹੈਂ[1]।
ਨਿਜ ਸੰਗ ਲਏ ਸਰਦਾਰ ਵਿਸ਼ੇਸ਼,
ਬਘੇਲ ਮ੍ਰਿਗੇਸ ਖੜ੍ਹੋ ਲੁਟਵੈ ਹੈ ॥੧੬੨॥
ਦੇਖ ਰਹਯੋ ਉਤ ਤੈ ਪਤਸ਼ਾਹਿ,
ਥਿਰਯੋ ਨਿਜ ਮੰਦਰ ਊਪਰ ਤੈਹੈਂ[1]।
ਔਰ ਅਮੀਰ ਬਜੀਰ ਦਿਵਾਨ,
ਨੁਵਾਬ ਰੁ ਖਾਨ ਉਮ੍ਰਾਵ ਸਭੈ ਹੈਂ।
ਪਿਖਿ ਕੌਤਿਕ ਛੂਟ[1] ਰੁ ਲੂਟ ਸੁ ਕੂਟ
ਸਿੰਘਾਨ ਕੀ, ਹੋਇ ਰਹੇ ਚਕਤੈਹੈਂ[1]।
ਢਿਗ ਸ਼ਾਹਿ ਬਢਯੋ ਰਸ ਹਾਸ ਬਿਲਾਸ,
ਸਿੰਘਾਨ ਪੈ ਵਾਹਿ ਹੀ ਵਾਹਿ ਅਲੈ ਹੈਂ ॥੧੬੩॥
ਦੋਹਰਾ:
ਪੇਖਿ ਖਾਲਸੇ ਪੰਥ ਕੀ,
ਲੂਟ ਕੂਟ ਬਹੁ ਭਾਇ।
ਬਾਦਸ਼ਾਹਿ ਗੌਹਰ-ਅਲੀ,
ਭਯੋ ਮੋਦ ਬਿਸਮਾਇ ॥੧੬੪॥
ਬੂਝਯੋ ਰਾਮ ਦਜਾਲ ਤੈ,
ਸਿੰਘ ਸਦਾ ਇਮ ਚਾਲ।
ਜੇ ਚਲ ਹੈਂ ਰਣ ਲੂਟ ਮੈਂ,
ਬਢਯੋ ਕੈਸ ਇਕਬਾਲ[1] ॥੧੬੫॥
ਦਸਤ-ਬਸਤ ਹ੍ਵੈ[1] ਕਰਿ ਕਹਯੋ,
ਫਿਰ ਸ਼ਹਿ ਪਾਸ ਦਿਵਾਨ।
ਆਪਸ ਮੈਂ ਯਹਿ ਸਿੰਘ ਸਭਿ,
ਰਹਿ ਹੈਂ ਮੀਤ ਮਹਾਨ ॥੧੬੬॥
ਦੀਸਨ ਕੋ ਯਹ ਲਰਤ ਹੈਂ,
ਯਹਿ ਕਰਿ ਹੈਂ ਨਿਜ ਖੇਲ।
ਸਕੇ ਬਿਰਾਦਰ ਜਯੋਂ ਰਿਦਯੋਂ,
ਰਾਖਤ ਹੈਂ ਦ੍ਰਿਢ ਮੇਲ[1] ॥੧੬੭॥

[1]ਲੜਦੇ ਡਿੱਗ ਪੈਂਦੇ ਹਨ, ਕਈ ਚਿੱਕੜ ਵਿੱਚ ਲੜਦੇ ਹਨ।
[1]ਜਿਵੇਂ (ਗ੍ਰੀਖਮ) ਗਰਮੀ ਦੀਰੁੱਤ ਵਿੱਚ। [2]ਮਹੇਂ, ਸਾਨ੍ਹ।
[1]ਭਿੜਦੇ ਹਨ।
[1]ਊਠ ਤੇ ਘੋੜੇ ਲੱਦ ਲੈਂਦੇ ਹਨ।
[1](ਖੋਹਣ) ਆ ਪੈਂਦੇ ਹਨ।
[1]ਬਹੁਤੀ।
[1]ਉੱਪਰ ਤੋਂ।
[1]ਹੱਲਾ।
[1]ਚੱਕ੍ਰਤ, ਹੈਰਾਨ।
[1]ਪ੍ਰਤਾਪ।
[1]ਹੱਥ ਬੰਨ੍ਹ ਕੇ।
[1]ਸਕੇ ਭਰਾਵਾਂ ਵਾਂਗ ਦਿਲੋਂ ਪੱਕਾ ਮੇਲ ਰੱਖਦੇ ਹਨ।

ਗੈਰ ਮਜ਼ਬ ਸੋਂ ਬਰਤ ਜਬਿ,
ਧਰਤ ਔਰ ਹੀ ਭਾਂਤਿ[1]। — [1]ਹੋਰ ਤ੍ਰੀਕਾ ਧਾਰਦੇ ਹਨ।
ਖਾਨੇ ਹੇਤ ਦਿਖਾਨ ਕੇ,
ਜਯੋਂ ਦੁਬਿਧਾ ਗਜ ਦਾਂਤ[1] ॥੧੬੮॥ — [1]ਹਾਥੀ ਦੇ ਦੋ ਤਰ੍ਹਾਂ ਦੇ ਦੰਦ ਹੁੰਦੇ ਹਨ।
ਇਨ ਮੈਂ ਸੇ ਜਬਿ ਏਕ ਕੋ,
ਪਰਤ ਕਾਮ ਕਿਛੁ ਆਇ।
ਤਹਿਂ ਯਹਿ ਸਭਿ ਦਿਲ ਜਾਨ ਤੈ,
ਕਰ ਹੈਂ ਆਇ ਸਹਾਇ ॥੧੬੯॥
ਜੰਗ ਵੀਚ ਇਕ ਮੇਕ ਹ੍ਵੈ[1], — [1]ਇਕ ਮਿਕ ਹੋ ਕੇ।
ਹੋਵਨ ਚਹਿਤ ਸ਼ਹੀਦ।
ਹੱਲਾ ਕਰਿ ਕੈ ਪਰਤ ਹੈਂ[1], — [1]ਪੈਂਦੇ ਹਨ।
ਲਰਤ ਸੁ ਕਰਤ ਤਗੀਦ[1] ॥੧੭੦॥ — [1]ਤਕੜਾਈ, ਪਕਿਆਈ।
ਬੈਰੀ ਬਲੀ ਬਿਸਾਲ ਕਿਨ[1], — [1]ਕਿਉਂ ਨਾ।
ਆਵੈ ਸਮੁਖ ਅਪਾਰ।
ਛੋਰਤ ਜੰਗ ਮੈਦਾਨ ਕਾ,
ਯਹਿ ਨਹਿਂ ਕਿਸੀ ਪ੍ਰਕਾਰ ॥੧੭੧॥
ਔਰ ਵਸਤ ਲੂਟਤ ਜਹਾਂ,
ਕੋਇ ਨ ਕਿਸ ਕੀ ਲੇਤ।
ਖਾਨ ਪਾਨ ਕੀ ਵਸਤੁ ਪਰ,
ਕਰਤ ਇਸੀ ਬਿਧਿ ਨੇਤ[1] ॥੧੭੨॥ — [1]ਨਿੱਤ, ਹਰਰੋਜ਼।
ਅਬਿ ਯਹਿ ਪੋਨੇ ਲੂਟ ਕਰਿ,
ਰਖ ਹੈਂ ਸਭਿ ਇਕ ਠੌਰ।
ਬਾਂਟ ਲੈਂਹ ਸਮ ਭਾਗ ਪੁਨ,
ਕਰਹਿਂ ਨ ਕਿੰਚਤ ਰੌਰ[1] ॥੧੭੩॥ — [1]ਫੇਰ ਇਕੋ ਜਿਹੇ ਹਿੱਸੇ ਵੰਡ ਲੈਣਗੇ, ਥੋੜ੍ਹਾ ਜਿੰਨਾ ਵੀ ਰੌਲਾ ਨਹੀਂ ਕਰਨਗੇ।

ਆਗਜਾ ਸਭਿ ਸ੍ਰਦਾਰ ਕੀ,
ਮਾਨਤ ਈਸ਼ਰ ਤੌਰ[1]। — [1]ਈਸ਼ਰ ਦੀ ਤਰ੍ਹਾਂ।
ਅਧਿਕ ਇਕਾਯਤ[1] ਇਨੋ ਮੈਂ, — [1]ਏਕਾ।
ਇਹ ਪਿਖ ਲੀਜੈ ਗੌਰ[1] ॥੧੭੪॥ — [1]ਧਿਆਨ ਨਾਲ।
ਇਸੀ ਹੇਤ ਸ਼ਹਿ ਮਾਤਬਰ[1], — [1]ਆਪਣੇ ਇਤਬਾਰ ਵਾਲੇ।
ਡੇਰੇ ਸਿੰਘਨ ਪਠਾਇ।
ਜਯੋਂ ਦਿਵਾਨ ਭਾਖਯੋ ਸਹੀ,
ਸੋ ਲੀਨੋ ਅਜ਼ਮਾਇ ॥੧੭੫॥
ਸੁਨਿ ਪਿਖਿ ਸਿੰਘਨ ਕੀ ਕਥਾ,
ਸ਼ਾਹਿ ਮੋਦ ਮਨ ਪਾਇ।
ਕੁਣਕੇ ਹਿਤ ਬਹੁ ਰਜਤਪਣ[1], — [1]ਰੁਪਏ।
ਦਯੋ ਇਨਾਮ ਪੁਚਾਇ ॥੧੭੬॥

ਦਿੱਲੀ ਮੈਂ ਕਰਿ ਹੁਕਮ ਨਿਜ,
ਗੁਰਦ੍ਵਾਰੇ ਬਨਵਾਇ।
ਮੁਲਾਕਾਤ ਕਰਿ ਸ਼ਾਹਿ ਸੋਂ,
ਲੂਟ ਖੇਤ ਦਿਖਰਾਇ ॥੧੭੭॥
ਦੂਸਰ ਦਿਵਸ ਬਘੇਲ ਸਿੰਘ,
ਚਢਿ ਆਯੋ ਨਿਜ ਦੇਸ।
ਸਾਲ ਅਠਾਰਾਂ ਸੈ ਤਬੈ,
ਸਾਠਕ ਹੁਤੋ ਵਿਸੇਸ[1] ॥੧੭੮॥
ਚਲ ਦਿੱਲੀ ਤੈ ਸਿੰਘ ਸਭਿ,
ਪਹੁੰਚੇ ਨਿਜ ਨਿਜ ਠੌਰ।
ਨਿਜ ਨਿਜ ਰਜਧਾਨੀ ਵਿਖੈ,
ਥਿਰੇ ਪਾਇ ਸੁਖ ਗੌਰ[1] ॥੧੭੯॥
ਕਰੇ ਸੁਕਾਜ ਬਘੇਲ ਸਿੰਘ,
ਜਿਹਿ ਬਿਧਿ ਦਿੱਲੀ ਜਾਇ।
ਕਹਿ ਗਾਥਾ ਸਭਿ ਤਹਾਂ ਕੀ,
ਇਤੀ ਭਯੋ[1] ਯਹਿ ਧਜਾਇ ॥੧੮੦॥

ਇਤਿ ਸ੍ਰੀ ਗੁਰੁ ਪੰਥ ਪ੍ਰਕਾਸ਼ ਗ੍ਰੰਥੇ ਉੱਤ੍ਰਾਰਧੇ ਗਜਾਨ ਸਿੰਘ ਵਿਰਚਿਤੇ, 'ਸੁਦਾਰ ਬਘੇਲ ਸਿੰਘ ਕਾ ਦਿੱਲੀ ਜਾਵਨ ਪ੍ਰਸੰਗ', ਬਰਨਨੰ ਨਾਮ ਉਣਚਾਸਮੋਂ ਬਿਸ੍ਰਾਮ॥੪੯॥

[1]ਸੱਠ ਵੱਧ ਸੀ ਭਾਵ ੧੮੬੦ ਬਿ: ਸੰਮਤ ਸੀ।

[1]ਭਾਰੀ, ਬਹੁਤਾ।

[1]ਸੰਪੂਰਨ ਹੋ ਗਿਆ।

## ੫੦. {ਬਾਬਾ ਦੀਪ ਸਿੰਘ ਜੀ ਸ਼ਹੀਦ ਕੀ ਕਥਾ}

ਦੋਹਰਾ:

ਮਨ ਤਨ ਬਚਿ ਭਜਿ[1] ਆਦਿ ਗੁਰੁ[2],
ਰੇ ਮਨ ਤੂੰ ਦਿਨ ਰੈਨ।
ਹਲਤ ਪਲਤ ਬਾਂਛਤ ਮਿਲੈ,
ਭੁਗਤ ਮੁਕਤਿ ਸੁਖ ਚੈਨ[1] ॥੧॥

[1]ਤਨ ਮਨ ਤੇ ਬਾਣੀ ਕਰ ਕੇ ਭਜਨ ਕਰ। [2]ਪਹਿਲੇ ਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਦਾ।

[1]ਲੋਕ-ਪ੍ਰਲੋਕ ਦੇ ਮਨ-ਭਾਉਂਦੇ (ਭੁਗਤ) ਪਦਾਰਥ, ਮੁਕਤੀ ਸੁਖ ਤੇ ਸ਼ਾਂਤੀ ਮਿਲ ਜਾਣਗੇ।

ਦੀਪ ਸਿੰਘ ਸ਼ਾਹੀਦ ਕੀ
ਗਾਥਾ ਸੁਨੋ ਉਦਾਰ[1]।
ਧਰਮ ਜੁੱਧ ਕਰਿ ਸਿਰ ਦਯੋ,
ਥਯੋ ਸ਼ਹੀਦ ਵਿਚਾਰ[1] ॥੨॥

[1]ਸ੍ਰੇਸ਼ਟ।

[1]ਜਿਵੇਂ ਸ਼ਹੀਦ ਹੋਇਆ ਹੈ (ਉਹ) ਵਿਚਾਰ (ਸੁਣੋ)।

ਚੌਪਈ:

ਅੱਠਾਰਾਂ ਸੈ ਚੌਬੀ ਮਾਹੈਂ।
ਆਯੋ ਜਬੈ ਦੁਰਾਨੀ ਸ਼ਾਹੈ।
ਬੇਰ ਬਾਰ੍ਹਵੀਂ ਵੀਚ ਪੰਜਾਬੈਂ।
ਕੀਨੇ ਉਨ ਸਿੰਘ ਘਨੇ ਖਰਾਬੈਂ ॥੩॥
ਸਿਖ ਸਰਦਾਰ ਠੌਰ ਨਿਜ ਨਿਜ ਹੈਂ।
ਤਜ ਕੈ ਧਸੇ ਜੰਗਲੈਂ ਖਿਝ ਹੈਂ।
ਦਿੱਲੀ ਦਿਸ ਅਹਿਮਦ ਸ਼ਾਹ ਗਯੋ।
ਖਾਨ ਨਜੀਬ ਬਜੀਰ ਬੁਲਯੋ ॥੪॥
ਤਿਸ ਕੇ ਦੁਸ਼ਮਨ ਮੂਟਜੋਂ ਤਾਂਈਂ।
ਮਾਰਿ ਦਬਾਇ ਗਯੋ ਪਿਛਵਾਈ।
ਯੁਤ ਗਿਲਜਜੋਂ ਕੀ ਸੈਨ ਮਹਾਨਾ।
ਸ਼ਾਹ-ਤਹਿਮੂਰ ਲਹੌਰ ਥਿਰਾਨਾ[1] ॥੫॥
ਸਿੰਘਨ ਕੇ ਸਬੰਧੀਓਂ ਤਾਂਈਂ।
ਗਿਲਜਜੋਂ ਦੀਨੇ ਦੂਖ ਮਹਾਂਈਂ।
ਰਹੈਂ ਸੁਧਾਸਰ ਮਾਂਹਿ ਦੁਰਾਨੀ।
ਕਰੈਂ ਬਿਅਦਬੀ ਦਾਇ ਗਿਲਾਨੀ[1] ॥੬॥
ਅਧਿਕ ਪੰਥ ਥਾ ਤਬੈ ਮਾਲਵੇ।
ਸੁਨੈਂ ਬਿਅਦਬੀ ਬਲ ਨ ਚਾਲਵੇ।
ਸੰਸਾ ਸ਼ੋਕ ਧਰਮ ਉਰਿ ਦੈ ਹੈ[1]।
ਪੰਥ ਇਕੱਠਾ ਹੋਨ ਨ ਪੈਹੈ ॥੭॥
ਮਿਸਲ ਸ਼ਹੀਦਨ ਕਾ ਸਰਦਾਰੈਂ।
ਦੀਪ ਸਿੰਘ ਥਾ ਬਡੋ ਉਦਾਰੈਂ।
ਨਿਕਟਿ ਜਲੰਧਰ ਗ੍ਰਾਮ ਦੁਕੋਹੇ।

[1]ਟਿਕਾ ਦਿੱਤਾ।

[1]ਨਫ਼ਰਤ ਦੇਣ ਵਾਲੀ।

[1]ਧਰਮ (ਅਸਥਾਨਾਂ ਦੀ ਬੇਅਦਬੀ ਸਿੰਘਾਂ ਦੇ) ਹਿਰਦੇ ਵਿੱਚ ਸ਼ੋਕ ਤੇ ਸੰਸਾ ਦੇ ਰਹੀ ਹੈ।

ਕੇਰ, ਹੁਤੋ ਸੰਧੂ ਜਟ* ਵੋਹੇ[1] ॥੮॥
[1]ਉਹ (ਬਾਬਾ ਦੀਪ ਸਿੰਘ ਜੀ) ਜਲੰਧਰ ਦੇ ਕੋਲ ਦੁਕੋਹੇ ਪਿੰਡ ਦੇ ਸੰਧੂ ਜੱਟ ਸਨ। *ਜ਼ਿਲ੍ਹਾ ਲਾਹੌਰ ਦੇ ਪਿੰਡ ਪੋਹੂਵਿੰਡ ਵਿੱਚ ਰਹਿਣ ਵਾਲੇ ਖਰ੍ਹਾ ਗੋਤ ਦੇ ਜੱਟ ਸਨ। ਦੇਖੋ ਮਹਾਨ ਕੋਸ਼ ਪੰਨਾ ੧੯੦੯। ਉਸ ਪਿੰਡ ਦੇ ਲੋਕ ਇਨ੍ਹਾਂ ਦੇ ਪਿਤਾ ਦਾ ਨਾਮ ਭਗਤ ਸਿੰਘ ਅਤੇ ਮਾਤਾ ਦਾ ਨਾਮ ਜਿਊਣੀ ਦੱਸਦੇ ਹਨ।

ਅਧਿਕ ਦਮਦਮੇਂ ਰਹਿ ਤਲਵੰਡੀ[1]।
[1]ਸਾਬੋ ਕੀ ਤਲਵੰਡੀ ਪਾਸ ਗੁਰਦੁਆਰਾ ਦਮਦਮਾ ਸਾਹਿਬ (ਗੁਰੂ ਕਾਂਸ਼ੀ ਵਿੱਚ ਬਹੁਤਾਰਹਿੰਦੇ ਸਨ।

ਹੁਤੋ ਬੀਰ ਬਰ ਬਲੀ ਘਮੰਡੀ[1]।
[1]ਚੰਗਾ ਬਲੀ ਤੇ (ਘਮੰਡੀ) ਲੜਾਕਾ ਸੂਰਮਾ ਸੀ?

ਸੁਨਿ ਬੇਅਦਬੀ ਬਹੁ ਗੁਰੁਦ੍ਵਾਰੈਂ[1]।
[1]ਗੁਰਦੁਆਰਿਆਂ ਦੀ ਬਹੁਤੀ ਬੇਅਦਬੀ ਸੁਣ ਕੇ।

ਚੰਡੀ ਚਢੀ ਤਾਂਹਿ ਅਤਿ ਭਾਰੈਂ[1] ॥੯॥
[1]ਉਸ ਨੂੰ ਬਹੁਤ ਜ਼ਿਆਦਾ ਕ੍ਰੋਧ ਚੜ੍ਹ ਗਿਆ।

ਸਭਾ ਮੱਧ ਤਿਨ ਐਸ ਉਚਾਰਾ।
ਸੂਰਬੀਰ ਸਿੰਘ ਹੈ ਕੋਊ ਭਾਰਾ।
ਰਖੈ ਧਰਮ ਨਿਜ ਜੋ ਗੁਰੁਦ੍ਵਾਰਾ।
ਜਾਇ ਸੁਧਾਸਰ ਕਰੈ ਅਖਾਰਾ[1] ॥੧੦॥
[1]ਜੰਗ।

ਇਮ ਸੁਨਿ ਪੁਨ ਬਹੁ ਸਿੰਘਨ ਬਖਾਨਾ।
ਲਾਇਕ ਏਸ ਨ ਤੁਮ ਸਮ ਆਨਾ[1]।
[1]ਤੁਹਾਡੇ ਵਰਗਾ ਹੋਰ ਕੋਈ ਲਾਇਕ ਨਹੀਂ।

ਜਤੀ ਸਤੀ ਹਠ ਤਪ ਪ੍ਰਣ ਪੂਰੇ।
ਸਿਰ ਲੌਂ ਦਾਨੀ ਸਿਦਕੀ ਸੂਰੇ ॥੧੧॥
ਸਭ ਗੁਨ ਪੂਰਨ ਰਾਵਰ ਜੈਸੇ।
ਨਿਕਸੈਂ ਥੋਰੇ ਸਿੰਘਨ ਮੈਂ ਸੇ[1]।
[1]ਸਿੰਘਾਂ ਵਿੱਚੋਂ ਤੁਹਾਡੇ ਵਰਗੇ ਥੋੜ੍ਹੇ ਹੀ ਨਿਕਲਣਗੇ।

ਆਪ ਸਰੀਖੇ[1], ਦੇਵਹਿਂ ਜੇ ਸਿਰ।
[1]ਵਰਗੇ।

ਹ੍ਵੈ ਨ ਬਿਅਦਬੀ ਅੰਮ੍ਰਿਤਸਰ ਫਿਰ ॥੧੨॥
ਸੁਨਿ ਸਿੰਘ ਪਾਠ-ਅਖੰਡ ਕਰਾਯੋ।
ਹਮਨ ਕਰਜੋ* ਕੰਗਨਾ[1] ਬੰਧਵਾਯੋ।
[1](ਸ਼ਹੀਦੀ) ਗਾਨਾ। *ਹਵਨ ਕਰਨਾ ਗੁਰਮਤਿ ਨਹੀਂ ਹੈ। ਬਾਬਾ ਜੀ ਵਰਗੇ ਸਿੰਘ ਹਵਨ ਨਹੀਂ ਕਰ ਸਕਦੇ।

ਕਹਜੋ ਸਭਾ ਮੈਂ ਸਿਰ ਜੋ ਦੈ ਹੈ।
ਸੰਗ ਹਮਾਰੇ ਸੋ ਅਬਿ ਥੈਹੈ[1] ॥੧੩॥
[1]ਹੋਵੇ ਭਾਵ ਚੱਲੇ।

ਚਾਰ ਹਜ਼ਾਰ ਹੁਤੋ ਅਸਵਾਰੈਂ।
ਤਾਂ ਕੇ ਢਿਗ ਹੀ ਤਹਾਂ ਜਰਾਰੈਂ[1]।
[1]ਲੜਾਕਾ।

ਦੋਇ ਹਜ਼ਾਰ ਸੰਗ ਤਿਹ ਭਯੋ।
ਬਾਕੀ ਤਿਸ ਹੀ ਠੌਰੈਂ ਰਹਯੋ ॥੧੪॥
ਲੱਖੀ ਜੰਗਲ ਨੇਹੀਆਂ ਵਾਲੇ।
ਔਰ ਪੰਥ ਥਾ ਥਿਰਜੋ ਬਿਸਾਲੇ।
ਤਹਾਂ ਆਇ ਸਿੰਘ ਬੋਲਜੋ ਬੈਨਾ।
ਧਰਮ ਹੇਤ ਜਿਨ ਹ੍ਵੈ ਸਿਰ ਦੈਨਾ ॥੧੫॥
ਅੰਮ੍ਰਿਤਸਰ ਸੋ ਹਮਰੇ ਸੰਗੈਂ।
ਚਲਿ ਤੁਰਕਨ ਸੋਂ ਲਰੈਂ ਨਿਸੰਗੈਂ।
ਇਕ ਹਜ਼ਾਰ ਸਿੰਘ ਤਹਿਂ ਤੇ ਮਿਲੇ।

ਸੁਨਿ ਸੁਨਿ ਔਰ ਅਧਿਕ ਆ ਭਿਲੇ[1] ॥੧੬॥
ਕਿਛ ਮਲਵਈ ਮਝੈਲ ਬਿਰਾੜੈਂ।
ਪਾਂਚ ਹਜ਼ਾਰਕ ਥਯੋ ਉਘਾੜੈਂ[1] ॥੧੭॥

[1]ਆ ਕੇਰਲ ਗਏ, ਸ਼ਾਮਿਲ ਹੋ ਗਏ।
[1]ਪ੍ਰਗਟ ਹੀ ਹੋ ਗਿਆ।

ਦੋਹਰਾ:

ਪੱਤਣ ਲਖ ਕੈ[1] ਹਰੀ ਕੇ,
ਤਰਣ ਤਾਰਣ ਪੁਨ ਆਇ।
ਕਰਿ ਇਸ਼ਨਾਨ ਸਕੇਸ[1] ਸਭਿ,
ਬਸਤਰ ਸ਼ਸਤ੍ਰ ਸਜਾਇ ॥੧੮॥

[1]ਲੰਘ ਕੇ।
[1]ਸਣੇ ਕੇਸੀਂ।

ਚੌਪਈ:

ਪੰਚਾਂਮ੍ਰਿਤ ਅਧਿਕੈਂ ਕਰਵਾਏ।
ਥਿਰਿ ਗੁਰੁਦ੍ਵਾਰੇ ਛਕੇ ਛਕਾਏ।
ਦਈ ਤੁਰੰਗੈਂ[1] ਅਧਿਕ ਨਿਹਾਰੀ[2]।
ਪੰਚਾਂਮ੍ਰਿਤ ਕੀ[1] ਸਭਿ ਨੈ ਭਾਰੀ ॥੧੯॥
ਚਢੇ ਤਹਾਂ ਤੈ ਲੈਨ ਸ਼ਹੀਦੀ।
ਅੰਮ੍ਰਿਤਸਰ ਦਿਸ ਧਾਰਿ ਤਗੀਦੀ[1]।
ਇਹੁ ਜਬਿ ਖਬਰ ਜਬਰ[1] ਸੁਨ ਪਾਈ।
ਮਿਲੇ ਮਝੈਲ ਸਿੰਘ ਬਹੁ ਆਈ ॥੨੦॥
ਸਭਿ ਕੇ ਮਨ ਮੈਂ ਅਤਿ ਉਤਸ਼ਾਹੈਂ।
ਮਨੋ ਬਰਾਤ ਜੁੜੀ ਹਿਤ ਬਜਾਹੈਂ।
ਅੱਸ੍ਵ ਕੁਦਾਵਤ ਜਾਵਤ ਅਧਿਕੈਂ।
ਮਨੋ ਢੁਕਾਉ ਕਰਤ ਬਧ ਬਧ ਕੈ[1] ॥੨੧॥
ਮੁਕਤਿ ਤੀਆ ਬਰਬੇ ਹਿਤ ਚਾਰੂ[1]।
ਸਸੁਰਾਲੇ ਚਾਲੇ ਗੁਰੁਦ੍ਵਾਰੂ[1]।
ਝਕਾ-ਝੱਕ ਸਸਤ੍ਰ ਲਾਸੱਕੈਂ[1]।
ਦਾਮਨਿ ਮਨੋ ਬਜੰਤ ਦਮੱਕੈਂ[1] ॥੨੨॥
ਜਬਿ ਗਿਲਜਜੋਂ ਨੈ ਇਹੁ ਸੁਨ ਪਾਈ।
ਆਏ ਸਿੰਘ ਇਤੈ ਬਹੁ ਧਾਈ।
ਜਿਤਿਕ ਸੁਧਾਸਰ ਹੁਤੇ ਦੁਰਾਨੀ।
ਆਇ ਅਰੇ ਸੰਮੁਖ ਬਲ ਠਾਂਨੀ[1] ॥੨੩॥
ਸੱਯਦ ਸਾਬਰ-ਅਲੀ ਖਾਨ ਜੋ।
ਮੀਰ-ਜਾਨ, ਜਹਾਨ ਖਾਨ ਲੌ।
ਅਫਸਰ ਤੁਰਕਨ ਕੇ ਥੇ ਖਰੇ[1]।
ਚੱਬੇ ਗਾਮ ਨਿਕਟਿ ਪੁਗਿ[1] ਲਰੇ ॥੨੪॥

[1]ਘੋੜਿਆਂ ਨੂੰ। [2]ਭੋਜਨ, ਘਿਉ ਦਾਣਾ ਆਦਿ।
[1]ਕੜਾਹ ਪ੍ਰਸ਼ਾਦ ਦੀ।
[1]ਦ੍ਰਿੜ੍ਹਤਾ, ਪਕਿਆਈ।
[1]ਜ਼ਬਰਦਸਤ ਖ਼ਬਰ, ਬਹੁਤ ਵੱਡੀ ਖ਼ਬਰ।
[1]ਵੱਧ ਵੱਧ ਕੇ।
[1]ਮੁਕਤੀ ਰੂਪ ਸੁੰਦਰ ਇਸਤ੍ਰੀ ਨੂੰ ਵਿਆਹੁਣ ਲਈ।
[1]ਗੁਰਦੁਆਰੇ ਰੂਪ ਸਹੁਰੇ ਘਰ ਚੱਲੇ।
[1]ਝਿਲਮਿਲ ਝਿਲਮਿਲ ਕਰਦੇ ਹੋਏ ਸ਼ਸਤ੍ਰ ਲਿਸ਼ਕਦੇ ਹਨ।
[1]ਜਾਂਣੋ ਬਹੁਤੀਆਂ ਬਿਜਲੀਆਂ ਚਮਕਦੀਆਂ ਹਨ।
[1]ਬਲ ਕਰਕੇ।
[1]ਚੰਗੇ ਅਫ਼ਸਰ ਸਨ।
[1]ਪੁੱਜ ਕੇ।

ਨਰਾਜ ਛੰਦ:

ਮਚਯੋ ਮਹਾਨ ਜੰਗ ਥੋ,
ਅਭੰਗ ਚੰਗ ਦੋ ਦਿਸੈਂ[1]।

[1]ਦੋਹਾਂ ਪਾਸਿਆਂ ਤੋਂ ਲਗਾਤਾਰ ਚੰਗਾ ਭਾਰੀ ਜੰਗ ਹੋਣ ਲੱਗ ਪਿਆ।

ਉਮੰਗ ਸੰਗ ਸੂਰਮੇ,
ਲਰੰਤ-ਵੰਤ ਹ੍ਵੈ ਰਿਸੈਂ[1]।

[1]ਸੂਰਮੇ ਉਤਸ਼ਾਹ ਨਾਲ ਗ਼ੁੱਸੇ ਵਾਲੇ ਹੋ ਕੇ ਲੜ ਰਹੇ ਹਨ।

ਧਰਮ ਜੁੱਧ ਦੀਨ ਔ
ਮਜਬ ਕਾ ਅਜੱਬ ਹੈ[1]।

[1]ਅਸਚਰਜ ਹੈ।

ਵਿਚਾਰ ਚੀਤਿ ਜੀਤ ਹੇਤ,
ਖੇਤ ਮੈਂ ਗਜੱਬ ਹੈ[1] ॥੨੫॥

[1](ਖੇਤ) ਮੈਦਾਨੇ ਜੰਗ ਵਿੱਚ ਜਿੱਤ ਵਾਸਤੇ ਚਿੱਤ ਵਿੱਚ (ਗਜੱਬ) ਅਸਚਰਜ ਵਿਚਾਰ ਕਰਦੇ ਹਨ।

ਕਰੋਧ ਕੋ ਬਢਾਇ ਕੈ,
ਬਿਰੋਧ ਹੂੰ ਅਪਾਰ ਕੈ[1]।

[1]ਬਹੁਤਾ ਵੈਰ ਕਰਕੇ।

ਭਿਰੰਤ ਭੂਰ ਘੂਰਿ ਘੂਰਿ,
ਦੂਰ ਢਾਰਿ ਟਾਰ ਕੈ[1]।

[1]ਘੂਰ ਘੂਰ ਕੇ ਤੇ (ਢਾਰ) ਢਾਲ ਨਾਲ ਦੂਰ (ਟਾਰ) ਹਟਾ ਕੇ ਬਹੁਤੇ ਭਿੜਦੇ ਹਨ।

ਛੁਟੰਤ ਚੱਕ੍ਰ ਬਕ੍ਰੈਂ,
ਫਿਰੰਤ ਗੀਧ ਮਾਲ ਸੀ[1]।

[1]ਟੇਢੇ ਚੱਕ੍ਰ ਛੁੱਟ ਕੇ ਗਿਰਝਾਂ ਦੀਆਂ ਡਾਰਾਂ ਵਾਂਗ ਫਿਰਦੇ ਹਨ।

ਲਸੰਤ ਤੇਗ ਸੈਹਥੀ,
ਦਿਸੰਤ ਜੀਹ ਕਾਲ ਸੀ[1] ॥੨੬॥

[1]ਚਮਕਦੀਆਂ ਹੋਈਆਂ ਤਲਵਾਰਾਂ ਤੇ ਬਰਛੀਆਂ ਕਾਲ ਦੀ ਜੀਭ ਵਾਂਗ ਦਿਸਦੀਆਂ ਹਨ।

ਬਿਲੱਛ ਲੱਛ ਸਾਯਕਾ,
ਸਪੱਛ ਸਾਂਪ ਸੇ ਫਿਰੈਂ[1]।

[1](ਬਿਲੱਛ) ਅਨੋਖੇ (ਸਾਯਕਾ) ਤੀਰ (ਲੱਛ) ਨਿਸ਼ਾਨੇ (ਤੇ ਅਪੜਨ ਲਈ) ਖੰਭਾਂ ਵਾਲੇ ਸੱਪਾਂ ਵਾਂਗ ਫਿਰਦੇ ਹਨ।

ਫੁਕੰਤ ਆਸਮਾਨ ਮੈਂ,
ਛੁਹੰਤ ਪ੍ਰਾਨ ਕੋ ਹਿਰੈਂ[1]।

[1](ਤੀਰਾਂ ਰੂਪ ਸੱਪ) ਅਸਮਾਨ ਵਿੱਚ ਫੁੰਕਾਰੇ ਮਾਰਦੇ ਫਿਰਦੇ ਹਨ (ਜੋ ਸੂਰਮਿਆਂ ਦੇ ਸਰੀਰਾਂ ਨੂੰ) ਛੋਹਿੰਦਿਆਂ ਹੀ ਪ੍ਰਾਣਾਂ ਨੂੰ ਨਾਸ਼ ਕਰ ਦੇਂਦੇ ਹਨ।

ਚਲੰਤ ਲੋਹ-ਦੰਡ ਚੰਡਿ,
ਦੰਡ-ਧਾਰਿ ਤੈ ਬੁਰੈਂ[1]।

[1]ਲੋਹੇ ਦੇ ਡੰਡੇ (ਚੰਡਿ) ਤੇਜ਼ੀ ਨਾਲ ਚਲ ਰਹੇ ਹਨ (ਜਿਹੜੇ) (ਦੰਡ ਧਾਰ) ਜਮ ਤੋਂ ਵੀ ਬੁਰੇ ਹਨ।

ਗੁਲੇਲ ਸੇਲ ਗੋਫਨੈ,
ਅਰੋਪਨੈਂ ਨ ਸੋ ਪੁਰੈਂ[1] ॥੨੭॥

[1](ਸੇਲ) ਬਰਛੇ (ਅਰੋਪਨ) ਜੜਨੇ, ਗੁਲੇਲਾਂ ਤੇ ਗੋਪੀਏ (ਪੁਰੈਂ) ਪੂਰੇ (ਅਰੋਪਨ) ਭਰਨੇ ਨਹੀਂ (ਮਿਲਦੇ) ਭਾਵ ਬਹੁਤ ਤੇਜ਼ੀ ਨਾਲ ਚਲਾ ਰਹੇ ਹਨ।

ਤਰੱਜ ਗੱਜ ਕੈ, ਗੁਰੱਜ
ਤੱਜਿ ਚੂਰਨੰ ਕਰੈਂ[1]।

[1]ਗੱਜ ਕੇ ਤੇ ਤਾੜ ਕੇ ਅਤੇ ਗੁਰਜਾਂ (ਤੱਜ ਕੈ) ਮਾਰ ਕੇ (ਚੂਰਨ) ਨਾਸ਼ ਕਰ ਦੇਂਦੇ ਹਨ।

ਫਤੇ-ਕੁਮੈਤ ਪੇਲਹੀਂ,
ਪਰੱਸ ਤੱਸ ਹੀ ਧਰੈਂ[1]।

[1](ਫਤੇ ਕੁਮੈਤ) ਸੋਟੇ (ਪੇਲਹੀਂ) ਚਲਾਉਂਦੇ ਹਨ (ਤੱਸ) ਤਿਵੇਂ ਹੀ (ਪਰੱਸ) ਕੁਹਾੜੇ (ਧਰੈਂ) ਮਾਰਦੇ ਹਨ।

ਟਰੰਤ ਏਕ ਪੈਰ ਨਾ,
ਪਿਛਾਂਹਿ ਸਿੰਘ ਸੂਰਮੇ।
ਬਢੰਤ ਜਾਤ ਅੱਗਰੈਂ,

ਸਮੱਗਰੈਂ ਸ਼ਹੂਰ ਮੇਂ[1] ॥੨੮॥ — [1]ਸਾਰੇ (ਸ਼ਹੂਰ ਮੇਂ) ਸਮਝ ਨਾਲ ਅੱਗੇ ਵੱਧਦੇ ਜਾਂਦੇ ਹਨ।

ਝਲੰਤ ਝਾਲ ਤੇਗ ਬੇਗ,
ਆਨਨੈ ਸੁ ਭਾਲ ਪੈ[1]। — [1](ਬੇਗ) ਤੇਜ਼ੀ (ਨਾਲ ਚੱਲਦੀ ਹੋਈ) ਤਲਵਾਰ ਦੀ ਝਾਲ ਨੂੰ ਮੁੱਖ ਤੇ ਮੱਥੇ ਤੇ ਸਹਾਰਦੇ ਹਨ।

ਜੁਝੰਤ ਸਿੰਘ ਏਕ,
ਛੇਕਿ ਸੱਤਰੂ ਬਿਸਾਲ ਪੈ[1]। — [1]ਇਕ ਸਿੰਘ (ਬਿਸਾਲ ਪੈ) ਬਹੁਤੇ (ਸੱਤਰੂ) ਵੈਰੀਆਂ ਨੂੰ (ਛੇਕਿ) ਮਾਰ ਕੇ (ਜੁਝੰਤ) ਸ਼ਹੀਦ ਹੁੰਦਾ ਹੈ।

ਸੁ ਚਾਰ ਚਾਰ ਉਂਗਲੈਂ,
ਭਵੰਤ ਦੇਹ ਹੈਂ ਜਬੈ[1]। — [1]ਜਦੋਂ (ਸਿੰਘਾਂ ਦੀਆਂ) ਦੇਹਾਂ ਚਾਰ ਚਾਰ ਉਂਗਲਾਂ (ਦੇ ਟੁਕੜੇ) ਹੋ ਜਾਂਦੀਆਂ ਹਨ।

ਗਿਰੰਤ ਔਨਿ ਸੰਮੁਖੈਂ,
ਅਗਾਂਹਿ ਪੈਰ ਪਾ ਤਬੈ[1] ॥੨੯॥ — [1]ਤਦੋਂ ਅੱਗੇ ਪੈਰ ਪਾ ਕੇ (ਸੰਮੁਖੈਂ) ਸਾਹਮਣੇ (ਔਨਿ) ਧਰਤੀ ਤੇ ਡਿਗਦੇ ਹਨ।

ਸ਼ਹੀਦ ਹ੍ਵੈ ਰਸੀਦ ਲੈ,
ਭਵਾਂਬੁਧੈਂ ਤਰੰਤ ਹੈਂ[1]। — [1]ਸ਼ਹੀਦ ਹੋ ਕੇ (ਭਵਾਂਬੁਧੈ) ਸੰਸਾਰ ਸਮੁੰਦਰ ਨੂੰ ਤਰਦੇ ਹਨ ਤੇ (ਸੱਚਖੰਡ) ਦੀ (ਰਸੀਦ) ਪਹੁੰਚ ਲੈ ਲੈਂਦੇ ਹਨ, ਭਾਵ ਸੱਚਖੰਡ ਪਹੁੰਚ ਜਾਂਦੇ ਹਨ।

ਸਇੱਛ ਭੋਗ ਜੋ ਮਰੈਂ,
ਸੁਰਾਂਗਨਾਂ ਬਰੰਤ ਹੈਂ[1]। — [1]ਜਿਹੜੇ ਭੋਗਾਂ ਦੀ ਇੱਛਾ ਸਹਿਤ ਮਰਦੇ ਹਨ ਉਹ (ਸੁਰਾਗਨਾਂ) ਅੱਪਛਰਾਂ ਨੂੰ ਵਰਦੇ ਹਨ।

ਸ਼ਹੀਦ ਦੀਪ ਸਿੰਘ ਜੂ,
ਮਹੀਪ ਪੰਥ ਮੈਂ ਤਹਾਂ[1]। — [1]ਉਥੇ ਪੰਥ ਵਿੱਚ ਦੀਪ ਸਿੰਘ ਸ਼ਹੀਦ (ਮਹੀਪ) ਰਾਜਾ ਸੀ।
ਜਿਤੈ ਪਰੰਤ ਦੌੜ ਕੈ,
ਕਰੰਤ ਚੌੜ ਹੈ ਮਹਾਂ[1] ॥੩੦॥ — [1]ਜਿਧਰ ਦੌੜ ਕੇ ਪੈਂਦਾ ਸੀ (ਉਧਰ ਹੀ) ਬਹੁਤ (ਚੌੜ) ਤਬਾਹੀ ਕਰਦਾ ਜਾਂਦਾ ਸੀ।

ਅਮੀਰ ਜਾਨ-ਖਾਨ ਥਾ,
ਹਜਾਰ ਪਾਂਚ ਕੋ ਪਤੀ[1]। — [1]ਪੰਜ ਹਜ਼ਾਰ (ਫੌਜ ਦਾ) ਮਾਲਕ ਸੀ।
ਨਿਹਾਰਿ ਫੌਜ ਆਪਨੀ,
ਲਚਾਰ ਹਾਰਤੀ ਗਤੀ[1]। — [1]ਆਪਣੀ ਫੌਜ ਦੀ (ਲਚਾਰੀ) ਬੇਬਸੀ ਤੇ ਹਾਰਨ ਦੀ ਹਾਲਤ ਦੇਖ ਕੇ।
ਮਿਦਾਨ ਮੈਂ ਸਿੰਘਾਨ ਕਾ,
ਮਹਾਨ ਜੰਗ ਹੇਰ ਕੈ[1]। — [1]ਦੇਖ ਕੇ।
ਅਰਜੋ ਸੁ ਆਇ ਸੰਮੁਖੈਂ[1], — [1]ਸਾਹਮਣੇ।
ਲਰਜੋ ਬਧੇਰ ਟੇਰ ਕੈ[1] ॥੩੧॥ — [1]ਬਹੁਤਾ ਬੋਲ ਕੇ।
ਬਿਲੋਕਿ ਦੀਪ ਸਿੰਘ ਜੂ,
ਸਕੋਪ ਰੋਪ ਪੈਰ ਹੈਂ[1]। — [1]ਦੇਖ ਕੇ ਦੀਪ ਸਿੰਘ ਜੀ ਨੇ ਗ਼ੁੱਸੇ ਨਾਲ ਪੈਰਰੋਕ ਕੇ।
ਤਜੇ ਸਮਾਨ ਮੇਂਹ ਬਾਨ,
ਦੋ ਦਿਸੈਂ ਸਧੈਰ ਹੈਂ[1]। — [1]ਦੋਹਾਂ ਪਾਸਿਆਂ ਤੋਂ (ਸਧੈਰ ਹੈਂ) ਧੀਰਜ ਸਹਿਤ ਹੋ ਕੇ ਮੀਂਹ ਵਾਂਗ ਤੀਰ ਛੱਡਦੇ ਹਨ।

ਯਦੀ ਅਪਾਰ ਸੂਰਮੇ

ਭਏ ਸਮਾਨ ਛਾਨਣੀ[1]।
[1](ਯਦਿ) ਭਾਵੇਂ ਬਹੁਤੇ ਸੂਰਮੇ ਛਾਨਣੀ ਵਾਂਗ (ਜ਼ਖਮੀ) ਹੋ ਗਏ।

ਤਦੀ ਭਿ ਲਾਜ ਨਾਮ ਕੀ
ਪਰੀ ਸੁ ਠੀਕ ਪਾਲਣੀ[1] ॥੩੨॥
[1]ਤਾਂ ਵੀ (ਆਪਣੇ) ਨਾਮ ਦੀ ਲਾਜ ਚੰਗੀ ਤਰ੍ਹਾਂ ਪਾਲਣੀ ਹੀ ਪਈ।

ਭਜੰਤ ਨਾ ਤਜੰਤ ਨਾ,
ਗਜੰਤ ਖੇਤ ਮੈਂ ਖਰੇ[1]।
[1](ਜੰਗ 'ਚੋਂ) ਭਜਦੇ ਨਹੀਂ (ਤੇ ਸ਼ਸਤ੍ਰ) ਛੱਡਦੇ ਨਹੀਂ, ਜੰਗ ਦੇ ਮੈਦਾਨ ਵਿੱਚ ਖੜ੍ਹੇ ਗੱਜਦੇ ਹਨ।

ਪਰੰਤ ਹੂਲ ਹਾਲ ਕੈ
ਕਰਾਲ ਰੋਹ ਕੇ ਭਰੇ[1]।
[1]ਭਿਆਨਕ ਗੁੱਸੇ ਨਾਲ ਭਰੇ (ਹੂਲ ਹਾਲ ਕੈ) ਡੰਡਰੌਲਾ ਕਰ ਕੇ (ਦੁਸ਼ਮਣਾਂ ਤੇ) ਪੈਂਦੇ ਹਨ।

ਤਬੈ ਸ਼ਹੀਦ ਦਜਾਲ ਸਿੰਘ
ਮਾਹਲੈ[1] ਨਿਹਾਰ ਹੈ।
[1]ਪਿੰਡ। (ਅ) ਗੋਤ।

ਜ੍ਵਾਨ ਸਿੰਘ ਪਾਂਚ ਸੌ,
ਮਿਲਾਇ ਸੰਗ ਸਾਰ ਹੈਂ[1] ॥੩੩॥
[1]ਚੰਗੇ।

ਪਰਜੋ ਅਮੀਰ ਜਾਨ-ਖਾਨ
ਪੈ, ਸੁ ਜਾਇ ਬੀਜ ਜਜੋਂ[1]।
[1]ਬਿਜਲੀ ਵਾਂਗ।

ਹਰੇ ਅਨੰਤ ਸ਼ੱਤਰੂ,
ਲਰੇ ਪਠਾਨ ਖੀਜ ਤਜੋਂ[1]।
[1](ਸਿੰਘਾਂ ਨੇ) ਬਹੁਤ ਵੈਰੀ ਮਾਰੇ ਤਿਵੇਂ ਪਠਾਣ ਵੀ ਖਿਝ ਕੇ ਲੜੇ।

ਹੁਤੋ ਅਮੀਰ ਜਾਨ ਫੀਲ
ਪੈ, ਲਰੰਤ ਸ੍ਾਮਨੈ[1]।
[1]ਅਮੀਰ ਜਾਨ ਖ਼ਾਂ ਹਾਥੀ ਤੇ (ਸਵਾਰ) ਸੀ ਤੇ ਸਾਹਮਣਿਓਂ ਲੜਦਾ ਸੀ।

ਹਰੀ-ਦਿਆਲ ਅੱਸ੍ਵ ਕੋ,
ਬਧਾਇ ਸਾਮ ਬਾਂਮਨੈ[1] ॥੩੪॥
[1]ਦਿਆਲ ਸਿੰਘ ਨੇ ਘੋੜੇ ਨੂੰ (ਸਾਮ ਬਾਮਨੈ) ਬਾਵਨ ਅਵਤਾਰ ਵਾਂਗ ਵਧਾਇਆ।

ਧਰਾਇ ਸੁੰਬ ਫੀਲ ਮਾਥਿ,
ਹਾਥ ਐਸ ਮਾਰਿਓ[1]।
[1]ਹਾਥੀ ਦੇ ਮੱਥੇ ਤੇ (ਘੋੜੇ ਦਾ) ਪੌੜਰਖਾ ਕੇ (ਤਲਵਾਰ ਦਾ) ਐਸਾ ਹੱਥ ਮਾਰਿਆ।

ਉਤਾਰਿ ਮੂੰਡ[1] ਖਾਨ ਕੋ,
[1]ਸਿਰ।

ਕੱਦੂ ਸਮਾਨ ਡਾਰਿਓ।
ਅਨੇਕ ਔਰ ਸੰਗੀਐਂ,
ਪਠਾਨ ਛੇਕ ਜੋ ਸੁਟੇ[1]।
[1]ਜਦੋਂ ਹੋਰ ਅਨੇਕਾਂ ਪਠਾਣਾਂ ਦੇ ਸਾਥੀ (ਛੇਕ) ਕੱਟ ਸੁੱਟੇ।

ਅਯੂਬ-ਖਾਂ ਜਹਾਨ ਖਾਂ,
ਸੁਦਾਰ ਕੋਪਿ ਤੋ ਉਠੇ[1] ॥੩੫॥
[1]ਤਾਂ ਕ੍ਰੋਧ ਨਾਲ ਉੱਠੇ।

ਅਯੂਬ ਖੂਬ ਦੇਖਿ,
ਦਿਆਲ ਸਿੰਘ ਕੀ ਬਹਾਦਰੀ[1]।
[1]ਚੰਗੀ ਬਹਾਦਰੀ।

ਲਰੇ ਬਢਾਇ ਪਾਇ ਸੋ,
ਲਗਾਇ ਜੋਰ ਨਾਦਰੀ[1]।
[1]ਪੈਰ ਵਧਾ ਕੇ ਤੇ (ਨਾਦਰੀ) ਅਣੋਖਾ ਜ਼ੋਰ ਲਾ ਕੇ ਲੜੇ।

ਤਬੈ ਪਠਾਨ ਗੌਰ[1] ਹੋਰ,
[1]ਬਹੁਤੇ।

ਆ ਗਏ ਲਹੌਰ ਤੇ।

ਅਮਾਨ ਖਾਂ ਯਕੂਬ ਖਾਂ,
ਅਏ ਸੁਦਾਰ ਔਰ ਥੇ ॥੩੬॥
ਕਰੂਰ[1] ਜੰਗ ਮੱਚਿਓ, [1]ਤਿੱਖਾ, ਤੇਜ, ਗਰਮ।
ਜਰੂਰ ਸੂਰਮੇ ਅਰੇ[1]। [1]ਅੜ ਗਏ।
ਸਿੰਘਾਨ ਨੈ ਪਠਾਣ ਕੈ,
ਗਰੂਰ[1] ਦੂਰ ਥੇ ਕਰੇ। [1]ਹੰਕਾਰ।
ਕਟਾ ਸੁ ਕੁੱਟ ਤੁੱਛ-ਮੁੱਛ,
ਹੱਥ-ਵੱਥ ਹ੍ਵੈ ਪਰੇ[1]। [1]ਚੰਗੀ ਤਰ੍ਹਾਂ ਕੱਟ ਕੁੱਟ ਕੇ, ਤੱਛ ਮੁੱਛ ਕੇ ਹੱਥੋ ਹੱਥੀ ਹੋ ਪਏ।
ਚਢਾਇ ਲੁਥ-ਲੁਥ ਪੈ,
ਪਲੁੱਥ ਗੁੱਥ ਕੈ ਧਰੇ[1] ॥੩੭॥ [1]ਲੋਥਾਂ ਤੇ ਲੋਥਾਂ (ਐਉਂ) ਚੜ੍ਹਾ ਦਿੱਤੀਆਂ (ਜਾਣੋ) ਲੋਥਾਂ ਨੂੰ (ਪਲੁੱਥ) ਉਲਟ ਪੁਲਟ ਕਰ ਕੇ ਗੁੰਦ ਕੇਰੱਖ ਦਿੱਤਾ ਹੈ।

ਭੁਜਾਂ ਸਕੰਧ ਮੁੰਡ ਜੰਘ,
ਪੈਰ ਹੱਥ ਸੱਥਲੈਂ[1]। [1]ਬਾਹਾਂ, ਮੋਢਿਆਂ, ਸਿਰਾਂ, ਲੱਤਾਂ, ਪੈਰਾਂ, ਹੱਥਾਂ ਦੇ ਪੱਟਾਂ ਨਾਲ।
ਧਰਾ ਸਕੀਰਣੈਂ ਭਈ,
ਸਰੌਣ ਮਾਸ ਗੱਤਲੈਂ[1]। [1]ਲਹੂ ਤੇ ਮਾਸ ਦੇ (ਗੱਤਲੈਂ) ਟੁਕੜਿਆਂ ਨਾਲ ਧਰਤੀ (ਸਕੀਰਣੈ ਭਈ) ਢੱਕੀ ਗਈ।

ਮਨੋ ਸੁ ਫਾਗ ਖੇਲਯੋ,
ਝਰੇ ਮਹੀਰੁ ਕਿੰਸਕੈਂ[1]। [1]ਜਾਣੋ (ਫਾਗ) ਹੌਲੀ ਖੇਲੀ ਹੈ (ਜਾਂ) ਕੇਸੂ ਦੇ ਦਰੱਖ਼ਤਾਂ ਤੋਂ ਫੁੱਲ ਝੜੇ ਹਨ।
ਕਿਕਾਨ ਜ੍ਵਾਨ ਘਾਇਲੈਂ,
ਲਿਟੈਂ ਅਧੀਰ ਚਿੰਸਕੈਂ[1] ॥੩੮॥ [1]ਘੋੜੇ ਤੇ ਜਵਾਨ ਜ਼ਖ਼ਮੀ ਹੋ ਕੇ ਘਬਰਾ ਕੇ ਚੀਕਾਂ ਮਾਰਦੇ ਤੇ ਲੇਟਦੇ ਹਨ।
ਦੁ ਤੀਨ ਕੋਸ ਮੈਂ ਸਰੋਸ,
ਖੂਬ ਖੇਤ ਥਾ ਪਰਾ[1]। [1]ਦੋ ਤਿੰਨਾਂ ਕੋਹਾਂ ਵਿੱਚ ਗੁੱਸੇ ਨਾਲ ਚੰਗਾ (ਖੇਤ) ਜੰਗ ਹੋ ਰਿਹਾ ਸੀ।
ਮਨੋ ਉਢਾਇ ਚੁਨਰੀ,
ਦਈ ਸੁਹਾਗ ਕੀ ਧਰਾ[1]। [1]ਜਾਣੋ ਧਰਤੀ ਨੂੰ ਸੁਹਾਗ ਦੀ ਚੁੰਨੀ ਪਹਿਨਾ ਦਿੱਤੀ ਹੈ।
ਖਵੀਸਨੀ[1] ਪਿਸਾਚਨੀ[2], [1]ਦੇਉ ਦੀ ਇਸਤ੍ਰੀ। [2]ਰਾਖਸ਼ੀ। (ਪਿਸ- ਮਾਸ ਆਚਣੀ- ਖਾਣ ਵਾਲੀ।)
ਬਿਤਾਲ[1] ਬੀਰ[2] ਭੈਰਵੀ[3]। [1]ਭੂਤਾਂ ਦੀ ਇਕ ਜਾਤੀ। [2]ਦੇਵਤਿਆਂ ਦੇ ਗਣ। [3]ਭੈਰੋਂ ਦੀ ਇਸਤ੍ਰੀ।
ਪਲਾਚਨੀ[1] ਚੁਰੇਲ[2] ਭੂਤਿ[3] [1]ਮਾਸ ਖਾਣੀ, ਕਾਲੀ ਦੇਵੀ। [2]ਚੁੜੇਲ, ਜੀਵਾਂ ਨੂੰ ਘੇਰ ਲੈਣ ਵਾਲੀ। [3]ਭੂਤ ਦੀ ਇਸਤ੍ਰੀ।

ਡਾਕਨੀ[1] ਪਰੇਤਵੀ[2] ॥੩੯॥ [1]ਡਾਇਣ। [2]ਪ੍ਰੇਤ ਦੀ ਇਸਤ੍ਰੀ।
ਸਿਆਰ, ਸ੍ਵਾਨ, ਕਾਕ, ਗੀਧ,
ਜੋਗਨੀ ਅਪਾਰ ਹੀ[1]। [1]ਗਿੱਦੜ, ਕੁੱਤੇ, ਕਾਂ, ਗਿਰਝਾਂ ਤੇ ਬੇਅੰਤ ਹੀ ਜੋਗਣੀਆਂ। (ਜੋਗਣੀ=ਦੁਰਗਾ ਦੀ ਅੜਚਲ ਵਿੱਚ ਰਹਿਣ ਵਾਲੀ ਘੋਰ ਦੇਵੀ ਜੋ ਜੰਗ ਵਿੱਚ ਯੋਧਿਆਂ ਦਾ ਲਹੂ ਪੀਂਦੀ ਹੈ।)

ਛਕੰਤ ਮਾਸ ਰੁੱਧਰੈਂ[1], [1]ਲਹੂ।
ਸਿੰਘਾਨ ਜੈ ਉਚਾਰ ਹੀਂ।
ਸੁੱਧਾ-ਮ੍ਰਿਗੇਸ[1], ਦੀਪ ਸਿੰਘ, [1]ਸੁੱਧਾ ਸਿੰਘ।
ਦਜਾਲ ਸਿੰਘ ਕੇਹਰੈਂ[1]। [1]ਕੇਹਿਰ ਸਿੰਘ।

| | |
|---|---|
| ਬਸੰਤ ਸਿੰਘ, ਰਾਮ ਸਿੰਘ | |
| ਬੀਰ ਸਿੰਘ, ਜੇਹਰੈਂ[1] ॥੪੦॥ | [1]ਜਿਹੜੇ। |
| ਹਰੀ-ਮ੍ਰਿਗੇਸ[1], ਕੌਰ ਸਿੰਘ | [1]ਹਰੀ ਸਿੰਘ। |
| ਨੌਧ ਸਿੰਘ, ਆਦਿਕੈਂ। | |
| ਘਮੰਡ ਮੰਡਿ ਕੈ ਪ੍ਰਚੰਡ, | |
| ਖੰਡ ਸੱਤ੍ਰੂ ਬਾਦ ਕੈ[1]। | [1](ਪ੍ਰਚੰਡ) ਤਿੱਖਾ (ਘਮੰਡ) ਜੰਗ (ਮੰਡ ਕੈ) ਰਚ ਕੇ (ਬਾਦ ਕੈ) ਝਗੜਾ ਕਰ ਕੇ ਵੈਰੀਆਂ ਦੇ (ਖੰਡ) ਟੁਕੜੇ ਟੁਕੜੇ ਕਰ ਦਿੱਤੇ। |
| ਸੁਧਾ-ਸਰੋਵਰੈਂ ਦਿਸਾ, | |
| ਬਢਾਇ ਪੈਰ ਅੱਗਰੈਂ[1]। | [1]ਅੰਮ੍ਰਿਤਸਰ ਸਰੋਵਰ ਦੀ ਤਰਫ਼ ਅੱਗੇ ਪੈਰ ਵਧਾ ਕੇ। |
| ਚਲੇ ਲਰੰਤ ਸਿੰਘ ਜੌ, | |
| ਦੁਰਾਨਿ ਸੈਂ ਸਮੱਗਰੈਂ[1] ॥੪੧॥ | [1]ਜਦੋਂ ਸਾਰੇ ਸਿੰਘ ਦੁਰਾਨੀਆਂ ਨਾਲ ਲੜਦੇ ਚੱਲੇ। |
| ਤਬੈ ਕੁ-ਪਾਪ ਥਾਪਿ[1], ਹੇਤ[2] | [1]ਤਦੋਂ ਖੋਟਾ ਪਾਪ ਮਨ ਵਿੱਚ ਧਾਰਿਆ। [2]ਵਾਸਤੇ। |
| ਰੋਕਬੇ ਸਿੰਘਾਨ ਕੇ। | |
| ਅਪਾਰ ਗਾਇਂ ਅੱਗਰੈਂ, | |
| ਤੁਰੁਕੈਂ ਸੁ ਕੀਨ ਲਜਾਨ ਕੇ[1]। | [1]ਤੁਰਕਾਂ ਨੇ ਬਹੁਤੀਆਂ ਗਾਈਆਂ ਲਿਆ ਕੇ ਅੱਗੇ (ਖੜ੍ਹੀਆਂ) ਕਰ ਦਿੱਤੀਆਂ। |
| ਨਿਹਾਰਿ[1] ਦੀਪ ਸਿੰਘ, | [1]ਦੇਖ ਕੇ। |
| ਬੰਦ ਕੀਨ ਤੀਰ ਤੁੱਪਕੈਂ[1]। | [1]ਬੰਦੂਕਾਂ। |
| ਹੱਲਾ ਕਰਾਇ ਦੀਨ ਬੇਗ[1], | [1]ਛੇਤੀ। |
| ਤੇਗ ਕੇਰ ਕੁੱਪ ਕੈ[1] ॥੪੨॥ | [1]ਕ੍ਰੋਧਵਾਨ ਹੋ ਕੇ। |
| ਪੱਲਾ ਸੁ ਬਾਂਧਿ ਖਾਲਸਾ, | |
| ਉਤਾਲਸਾ ਸੁ ਯੌਂ ਚਲਾ[1]। | [1]ਖ਼ਾਲਸਾ ਪਰ੍ਹਾ (ਕਤਾਰ) ਬੰਨ੍ਹ ਕੇ ਕਾਹਲੀ ਨਾਲ ਐਉਂ ਚੱਲਿਆ। |
| ਮਨੋ ਕਰਾਲ ਕਾਲ ਸਿੰਧੁ, | |
| ਕੋਪ ਕੈ ਸੁ ਉੱਛਲਾ[1]। | [1]ਜਾਣੋ ਭਿਆਨਕ ਕਾਲ ਦਾ ਸਮੁੰਦਰ ਕਰੋਧ ਕਰ ਕੇ ਉੱਛਲਿਆ ਹੈ। |
| ਅਪਾਰ ਮਾਰਿ ਸੱਤਰੂ, | |
| ਸਥਾਰ ਕੀਨ ਪੰਥ ਹੈ[1]। | [1]ਪੰਥ ਨੇ ਬਹੁਤੇ ਵੈਰੀਆਂ ਨੂੰ ਮਾਰ ਕੇ (ਸੱਥਰੈਂ) ਢੇਰ ਲਾ ਦਿੱਤੇ। |
| ਬਚਾਇ ਧੇਨੁ, ਘਾਇ ਕੈ | |
| ਅਰੀਨ, ਲੀਨ ਪੰਥ ਹੈ[1] ॥੪੩॥ | [1]ਗਊਆਂ ਬਚਾ ਕੇ, ਵੈਰੀਆਂ ਨੂੰ ਮਾਰ ਕੇ (ਲੰਘਣ ਨੂੰ) ਰਸਤਾ ਲੈ ਲਿਆ। |
| ਪੁਨਾ ਚਲਾਇ ਤੀਰ | |
| ਤੁਪਕੈਂ ਮਹਾਂਇ[1] ਤੱਤ੍ਰੈਂ[2]। | [1]ਬਹੁਤੀਆਂ ਬੰਦੂਕਾਂ। [2]ਉੱਥੇ। |
| ਗੁਰੂਦੁਆਰ ਓਰ[1] ਚਾਲ, | [1]ਤਰਫ਼। |
| ਪੈ ਧਕਾਇ ਸੱਤ੍ਰੈਂ[1]। | [1]ਵੈਰੀਆਂ ਨੂੰ ਧੱਕ ਕੇ। |
| ਯਕੂਬ-ਖਾਨ ਸਾਬਰੈਂ | |
| ਅਲੀ, ਜਹਾਨ-ਖਾਨ ਹੈਂ। | |
| ਸਕੋਪ ਪਾਉ ਰੋਪ ਕੈ[1], | [1]ਗੁੱਸੇ ਨਾਲ ਪੈਰਰੋਕ ਕੇ। |
| ਲਰੇ ਸੁ ਅੱਗ੍ਰ ਆਨ ਹੈਂ ॥੪੪॥ | |
| ਤਦਾਂਹਿ ਦੀਪ ਸਿੰਘ, | |

ਖਾਂ ਯਕੂਬ ਕੌਂ ਪ੍ਰਚਾਰ ਕੈ[1]।
[1]ਵੰਗਾਰ ਕੇ।
ਕੁਵੰਡ ਖੰਡਿ ਖੈਂਚ ਕੈ,
ਨਰਾਚ ਮੇਂਹ ਡਾਰ ਕੈ[1]।
[1](ਕੁਵੰਡ) ਧਨੁਸ਼ ਤੇ ਖੰਡੇ ਖਿੱਚ ਕੇ ਤੇ (ਨਰਾਚ) ਤੀਰਾਂ ਦਾ ਮੀਂਹ ਪਾ ਕੇ।
ਉਭੈ ਸੁ ਭੱਟ ਜੁੱਟਗੇ
ਅੱਘਟ ਠੱਟ ਜੰਗ ਹੈਂ[1]।
[1](ਅਘੱਟ) ਲਗਾਤਾਰ ਜੰਗ (ਠੱਟ ਹੈਂ) ਕਰਦੇ ਹਨ।
ਫੁਲਾਦ ਕੇ ਸੰਜੋਇ ਟੋਪ,
ਥੇ ਸਜੇ ਸੁ ਅੰਗ ਹੈਂ ॥੪੫॥
ਮਰੇ ਕਿਕਾਨ[1] ਦੋਇ ਕੇ,
[1]ਘੋੜੇ।
ਪੁਨਾ ਖਰੋਇ ਕੇ ਭਿਰੇ।
ਅਖੀਰ ਹੱਥ ਵੱਥੁ ਹ੍ਵੈ[1],
[1]ਹਥੋ-ਪਾਈ ਹੋ ਕੇ।
ਉਭੈ ਜ਼ਮੀਨ ਪੈ ਗਿਰੇ।
ਗਰੱਜ ਸਿੰਘ, ਸਿੰਘ ਜਜੋਂ,
ਗੁਰਜ ਸੇਰ ਤੀਸ ਕੈ[1]।
[1]ਸ਼ੇਰ ਵਾਂਗ ਦੀਪ ਸਿੰਘ ਗੱਜਿਆ ਤੇ ਤੀਹ ਸੇਰ ਦੀ ਗੁਰਜ।
ਉਭਾਰਿ, ਭੀਮ ਪੌਨ
ਪੂਤ ਕੇ ਸਮਾਨ, ਰੀਸ ਕੈ[1] ॥੪੬॥
[1]ਭੀਮ ਸੈਨ, ਹਨੂਮਾਨ ਵਾਂਗ ਗ਼ੁੱਸੇ ਹੋ ਕੇ (ਉਭਾਰਿ) ਉੱਘਰ ਕੇ।
ਪ੍ਰਹਾਰ ਕੀਨ ਚੂਰਨੰ,
ਸਟੋਪ ਮੂੰਡ ਖਾਨ ਕੋ[1]।
[1]ਮਾਰ ਕੇ ਯਕੂਬ ਖਾਨ ਦਾ ਸਿਰ ਟੋਪ ਸਣੇ ਚੂਰਨ ਕਰ ਦਿੱਤਾ।
ਮਨੋ ਤ੍ਰਬੂਜ, ਮੱਟ
ਫੋਰਿਓ ਦਧੀ ਸੁ ਕਾਨ੍ਹ ਕੋ[1]।
[1]ਜਾਣੋ ਮਤੀਰਾ ਜਾਂ ਕ੍ਰਿਸ਼ਨ ਨੇ ਦਹੀਂ ਦਾ ਮੱਟ ਭੰਨਿਆਂ ਹੈ।
ਨਿਹਾਰਿ ਮੀਰ ਜਾਨ ਖਾਂ,
ਤੁਰੰਗ ਛੇਰ ਕੈ ਅਯੋ।
ਸਮਾਨ ਮੇਂਹ ਗੱਜਿ[1],
[1]ਬੱਦਲ ਵਾਂਗ ਗੱਜ ਕੇ।
ਵਾਹ ਵਾਹ ਸਿੰਘ ਕੌਂ ਕਯੋ ॥੪੭॥
ਕਹਜੋ ਕਰੈਹੁ ਦ੍ਵੰਦ-ਜੁੱਧ,
ਹੌਂਸ ਮੋਹਿ ਪੂਰਨੰ[1]।
[1]ਤੁਸੀਂ ਦ੍ਵੰਦ ਜੁੱਧ ਕਰ ਕੇ ਮੇਰੀ (ਹੌਂਸ) ਇੱਛਾ ਪੂਰੀ ਕਰੋ।
ਤੁਮਾਰ ਸਿੰਘ ਨਾਮ ਸਾਚ,
ਜੇ ਲਰੈਹੁ ਤੂਰਨੰ[1]।
[1]ਜੇ ਤੁਸੀਂ ਛੇਤੀ ਲੜੋ ਤਾਂ ਤੁਹਾਡਾ ਸਿੰਘ ਨਾਮ ਸੱਚਾ (ਸਮਝਾਂਗਾ)।
ਤਬੈ ਸਕੋਪ ਨੌਧ ਸਿੰਘ
ਗਿੱਲ, ਅੱਸ੍ਵ ਛੇਰ ਕੈ[1]।
[1]ਤਦੋਂ ਕਰੋਧ ਨਾਲ ਨੌਧ ਸਿੰਘ ਗਿੱਲ ਘੋੜੇ ਨੂੰ ਛੇੜ ਕੇ।
ਅਮੀਰ ਜਾਨ-ਖਾਨ ਸੋਂ
ਭਿਰਜੋ ਮਹਾਨ ਟੇਰ ਕੈ[1] ॥੪੮॥
[1]ਬੋਲ ਕੇ।
ਕਮਾਨ ਤਾਨ ਤਾਨ ਕੈ,
ਤਕਾਇ ਬਾਨ ਝਾੜਹੀਂ[1]।
[1]ਕਮਾਣ ਖਿੱਚ ਖਿੱਚ ਕੇ (ਤੇ) ਤੱਕ ਕੇ ਤੀਰ ਮਾਰਦਾ ਹੈ।
ਖਰ੍ਹੇ ਦਿਸਾਨ ਦੋਇ ਤੈ,
ਪਠਾਨ ਸਿੰਘ ਤਾੜਹੀਂ[1]।
[1]ਦੋਹੀਂ ਪਾਸੀਂ ਖੜ੍ਹੇ ਹੋ ਕੇ ਸਿੰਘ ਤੇ ਪਠਾਣ (ਇਕ ਦੂਜੇ ਨੂੰ) ਤਾੜਦੇ ਹਨ।
ਗਿਰੇ ਤੁਰੰਗ ਭੰਗ ਹ੍ਵੈ,

ਭਿਰੇ ਕ੍ਰਿਪਾਲ ਲੈ ਪੁਨਾ[1]।

[1]ਘੋੜੇ ਮਰ ਕੇ ਡਿੱਗ ਪਏ (ਤਾਂ) ਫੇਰ ਕ੍ਰਿਪਾਨਾਂ ਲੈ ਕੇ ਟੱਕਰ ਪਏ।

ਪਟੇ ਸੁ ਬਾਜ ਥੇ ਉਭੈ,
ਬਲੀ ਲਰਾਕਿ ਸੌ ਗੁਨਾ[1] ॥੪੯॥

[1]ਦੋਨੋਂ ਬਲਵਾਨ (ਸੂਰਮੇਂ) ਗਤਕੇ ਦੇ ਖਿਡਾਰੀ ਤੇ ਸੌ ਗੁਣਾਂ ਲੜਾਕੇ ਸਨ।

ਸਰੋਹ ਲੋਹ ਮੈਂ ਮਢੇ,
ਪਢੇ ਕ੍ਰਿਪਾਨ ਬਾਹਿਨੈ[1]।

[1]ਲੋਹੇ 'ਚ ਮੜ੍ਹੇ ਹੋਏ ਗ਼ੁੱਸੇ ਦੇ ਸਹਿਤ ਹਨ ਤੇ ਕ੍ਰਿਪਾਨਾਂ ਚਲਾਉਣੀਆਂ ਪੜ੍ਹੇ ਹੋਏ ਸਨ ਭਾਵ ਸਿੱਖੇ ਹੋਏ ਸਨ।

ਘੜੈਂ ਠਠਜਾਰ ਘਾੜ ਜਥੋਂ,
ਪੜੈਂ ਤੁਵਾਰ ਤਾਹਿੰਨੈ[1]।

[1]ਜਿਵੇਂ ਠਠਿਆਰ (ਘਾੜ) ਭਾਂਡੇ ਘੜਦਾ ਹੈ (ਤਿਵੇਂ) (ਤਾਂਹਿਨੈ) ਤਿਨ੍ਹਾਂ ਦੀਆਂ ਤਲਵਾਰਾਂ (ਪੜੈਂ) ਪੈਂਦੀਆਂ ਹਨ।

ਰਹੀਂ ਜੁ ਮੂਠ ਮੂਠ ਮੈਂ,
ਸੁ ਤੇਗ ਬੇਗ ਟੂਟ ਕੈ[1]।

[1]ਤਲਵਾਰਾਂ ਛੇਤੀ ਟੁੱਟ ਕੇ ਜੋ (ਉਹਨਾਂ ਦੀਆਂ) ਮੁੱਠਾਂ (ਹੱਥਾਂ ਦੀਆਂ) ਮੁੱਠਾਂ ਵਿੱਚ ਹੀਰਹਿ ਗਈਆਂ।

ਪੁਨੈ ਘਮੰਡ ਚੰਡਿ ਮੰਡਿ,
ਲੋਹ-ਦੰਡ ਛੂਟ ਕੈ[1] ॥੫੦॥

[1]ਫੇਰ ਲੋਹੇ ਦੇ ਡੰਡ (ਛੂਟ ਕੈ) ਛੱਡ ਕੇ ਭਾਵ ਚਲਾ ਕੇ (ਪ੍ਰਚੰਡ) ਤਿੱਖਾ (ਘਮੰਡ) ਜੰਗ (ਮੰਡਿ) ਰਚਿਆ ਭਾਵ ਕੀਤਾ।

ਗਿਰੰਤ ਔਨਿ ਪੈ ਕਬੀ,
ਉਠੰਤ ਕੋਪ ਪੈ ਲਰੈਂ[1]।

[1]ਕਦੀ ਤਾਂ (ਔਨਿ) ਧਰਤੀ ਤੇ ਡਿੱਗ ਪੈਂਦੇ ਹਨ ਤੇ ਕਦੀ ਉੱਠ ਕੇ ਕਰੋਧ ਨਾਲ ਲੜਦੇ ਹਨ।

ਟੁਟੀ ਸੰਜੋਇ ਢਾਲ,
ਘਾਇਲੈਂ ਬਿਹਾਲ ਹ੍ਵੈ ਭਰੈਂ[1]।

[1]ਦੋਹਾਂ ਦੀਆਂ ਸੰਜੋਆਂ ਤੇ ਢਾਲਾਂ ਟੁੱਟ ਗਈਆਂ (ਭਰੈਂ) ਜੰਗ ਵਿੱਚ (ਘਾਇਲ) ਜ਼ਖ਼ਮੀ ਹੋ ਕੇ (ਬਿਹਾਲ) ਬੇਹੋਸ਼ ਹੋਏ ਪਏ ਹਨ। (ਭਰ- ਜੰਗ, ਨਿਰੁਕਤ ਵਿੱਚ ਲਿਖਿਆ ਹੈ ਕਿ ਜਿੱਤਣ ਵਾਲੇ ਨੂੰ ਧਨ ਨਾਲ ਭਰ ਦੇਂਦਾ ਹੈ ਇਸ ਲਈ ਜੰਗ ਦਾ ਨਾਮ ਭਰ ਹੈ।)

ਅਤੀਵ ਦੁੰਦ-ਜੁੱਧ,
ਸੁੱਧ-ਬੁੱਧਿ ਕ੍ਰੁੱਧ ਕੈ ਕਰਾ[1]।

[1](ਦੁੰਦ) ਦੋਹਾਂ (ਸੂਰਮਿਆਂ ਨੇ) (ਸੁੱਧ ਬੁੱਧਿ) ਚੰਗੀ ਅਕਲ ਤੇ ਕਰੋਧ ਨਾਲ (ਅਤੀਵ) ਬਹੁਤਾ ਜੰਗ ਕੀਤਾ।

ਅਖੀਰਿ ਬੀਰਿ ਧੀਰਿ ਵੇਗਿ,
ਭੀਰ ਜੰਗ ਕੈ ਖਰਾ[1] ॥੫੧॥

[1]ਅਖ਼ੀਰ ਨੂੰ (ਬੀਰ) ਸੂਰਮਿਆਂ ਨੇ ਧੀਰਜ ਤੇ (ਵੇਗ) ਜ਼ੋਰ ਨਾਲ (ਖਰਾ) ਚੰਗਾ (ਭੀਰ) ਭਿਆਨਕ ਜੰਗ ਕੀਤਾ।

ਕਟਾਰ ਧਾਰਿ ਹੱਥ ਤੱਥ,
ਹੱਥ ਵੱਥ ਹ੍ਵੈ ਗਏ[1]।

[1]ਹੱਥਾਂ ਵਿੱਚ ਕਟਾਰਾਂ ਪਕੜ ਕੇ (ਤੱਥ) ਓਥੇ ਹੱਥੋ-ਹੱਥੀ ਹੋ ਗਏ।

ਦੁਹੂੰ ਸੁ ਏਕ ਬਾਰ ਹੀ
ਧਸਾਇ ਪੇਟ ਮੈਂ ਦਏ[1]।

[1]ਦੁਹਾਂ ਨੇ ਇਕੋ ਵਾਰ ਹੀ (ਕਟਾਰ) ਪੇਟ 'ਚ ਧਸਾ ਦਿੱਤੇ।

ਭਏ ਸ਼ਹੀਦ ਸੋ ਮਹੀਦ[1],

[1]ਵੱਡੇ।

ਦੇਵ ਅੰਗਨਾ ਬਰੇ[1]।

[1]ਅਪੱਛਰਾਂ ਨੇ ਵਰ ਲਏ।

ਬਸੇ ਬਿਕੁੰਠ ਜਾਇ,
ਲਾਭ ਪਾਇ ਦੇਹ ਕੋ ਭਰੇ[1] ॥੫੨॥

[1]ਦੇਹ ਦਾ (ਭਰੇ) ਚੰਗਾ ਲਾਭ ਪਾ ਕੇ।

ਇਸੀ ਪ੍ਰਕਾਰ ਚਾਰ ਪਾਂਚ,
ਔਰ ਹੂੰ ਸ੍ਰਦਾਰ ਜੌ[1]।

[1]ਜਦੋਂ ਦੁੰਦ ਜੁੱਧ (ਧਾਰ) ਕਰ ਕੇ ਤੁਰਕਾਂ ਦੇ ਸਰਦਾਰ (ਜੁਝਿ) ਲੜ ਕੇ ਮਰ

ਗਏ।

ਮਰੇ ਤੁਕਾਨ ਕੇਰ ਜੂਝਿ,
ਦੁੰਦ ਜੁੱਧ ਧਾਰ ਜੌਂ।
ਤਬੈ ਜਹਾਨ ਖਾਂ, ਯਕੂਬ
ਖਾਨ, ਸਾਬਰੈਂ ਅਲੀ।
ਲਰੇ ਲਗਾਇ ਜੋਰ,
ਹੋਰ ਸੈਨ ਐਨ ਲੈ ਭਲੀ[1] ॥੫੩॥

[1](ਭਲੀ) ਚੰਗੀ ਤੋਂ (ਐਨ) ਚੰਗੀ ਹੋਰ (ਸੈਨ) ਫੌਜ ਲੈ ਕੇ।

ਸਕੋਪ[1] ਦੀਪ ਸਿੰਘ ਜੂ,

[1]ਕਰੋਧ ਨਾਲ।

ਯਕੂਬ ਖਾਨ ਆਦਿਕੈਂ[1]।

[1]ਆਦਿਕਾਂ ਨੂੰ।

ਹਰੇ ਅਪਾਰ ਸੱਤਰੂ,
ਲਰੇ ਜੁ ਆਇ ਬਾਦ ਕੈਂ[1]।

[1]ਜੋ (ਬਾਦ ਕੈਂ) ਝਗੜਾ ਕਰ ਕੇ ਤੇ ਆ ਕੇ ਲੜੇ ਸਨ ਬਹੁਤੇ ਵੈਰੀ ਮਾਰ ਦਿੱਤੇ।

ਤਹਾਂ ਅਮਾਨ-ਖਾਨਹੂੰ
ਸੂਦਾਰ ਪਾਉਂ ਰੁੱਪ ਕੈ[1]।

[1]ਪੈਰ ਗੱਡ ਕੇ।

ਲਰਯੋ ਮਹਾਨ ਦੀਪ ਸਿੰਘ
ਸੰਗ, ਭੂਰ ਕੁੱਪ ਕੈ[1] ॥੫੪॥

[1]ਬਹੁਤਾ ਕ੍ਰੋਧਵਾਨ ਹੋ ਕੇ।

ਹਏ ਕਿਕਾਨ ਦੋਇ ਕੈ,
ਟੁਟੇ ਸੰਜੋਇ ਆਯੁਧੈਂ[1]।

[1]ਦੋਹਾਂ ਦੇ ਘੋੜੇ ਮਰ ਗਏ, ਸੰਜੋਆਂ ਤੇ ਸ਼ਸਤ੍ਰ ਟੁੱਟ ਗਏ।

ਭਏ ਸੁ ਹੱਥ-ਵੱਥ ਹੱਥ,
ਧੋਇ ਦੋਇ ਆਯੁ ਤੈ[1] ॥੫੫॥

[1]ਹੱਥੋ-ਹੱਥੀ ਹੋ ਪਏ, ਦੋਹਾਂ ਨੇ (ਆਯੁ ਤੈ) ਉਮਰ ਤੋਂ ਹੱਥ ਧੋ ਲਏ ਭਾਵ ਜੀਵਨ ਦੀ ਆਸ ਛੱਡ ਦਿੱਤੀ।

ਦੋਹਰਾ:
ਚਲੀ ਤੇਗ ਅਤਿ ਬੇਗ ਸੈਂ[1],

[1]ਬਹੁਤੀ ਕਾਹਲੀ ਨਾਲ ਚੱਲੀ।

ਦੁਹੂੰ ਕੇਰ ਬਲ-ਵਾਰ[1]।

[1]ਦੋਹਾਂ ਦੀ ਬਲਵਾਲੀ (ਤਲਵਾਰ)।

ਉਤਰ ਗਏ ਸਿਰ ਦੁਹੂੰ ਕੇ,
ਪਰਸ-ਪਰੈਂ ਇਕ ਸਾਰ[1] ॥੫੬॥

[1]ਆਪਸ ਵਿੱਚੀਂ (ਇਕੱਠਿਆਂ ਦੇ ਵਾਰ ਚੱਲਣ ਨਾਲ) (ਇਕ ਸਾਰ) ਇਕ-ਦਮ ਦੋਹਾਂ ਦੇ ਸਿਰ ਉਤਰ ਗਏ।

ਚੌਪਈ:
ਢਿਗ ਤੈ ਏਕ ਸਿੰਘ ਪਿਖਿ ਕਹਯੋ।
ਪਰਣ ਤੁਮਾਰ ਦੀਪ ਸਿੰਘ ਰਹਯੋ।
ਗੁਰੁਪੁਰਿ[1] ਜਾਇ ਸੀਸ ਮੈਂ ਦੈਹੋਂ।

[1]ਅੰਮ੍ਰਿਤਸਰ।

ਸੋ ਤੇ ਦੋਇ ਕੋਸ ਇਸ ਠੈਹੋਂ[1] ॥੫੭॥

[1]ਇਸ ਜਗ੍ਹਾ ਤੋਂ ਹੈ।

ਸੁਨਿ ਸਿੰਘ ਜੀ ਨਿਜ ਪਰਣ ਸੰਭਾਰਾ।
ਨਿਜ ਸਿਰ ਬਾਮ-ਹਾਥਿ[1] ਨਿਜ ਧਾਰਾ।

[1]ਖੱਬੇ ਹੱਥ ਉੱਪਰ।

ਦਹਿਨੇ ਹਾਥਿ ਤੇਗ ਖਰ ਧਾਰਾ[1]।

[1]ਸੱਜੇ ਹੱਥ ਵਿੱਚ ਤਿੱਖਾ ਤੇਗਾ (ਧਾਰਾ) ਫੜਿਆ।

ਵਜਨ ਜਾਂਹਿ ਥਾ ਸੇਰ ਅਠਾਰਾਂ ॥੫੮॥
ਲਰਤ ਕਬੰਧ ਤੁਰਕ ਗਨ ਸੰਗੈਂ[1]।

[1](ਗਨ) ਬਹੁਤੇ ਤੁਰਕਾਂ ਨਾਲ (ਕਬੰਧ) ਧੜ ਲੜਦਾ ਹੈ।

| | |
|---|---|
| ਓਰ ਸੁਧਾਸਰ ਚਲੵੋ ਨਿਸੰਗੈਂ। | |
| ਗਰਜਤ ਤਰਜਤ ਤਨ ਘਨ ਨਜਾਈ[1]। | [1](ਬਾਬਾ ਜੀ ਦਾ) ਸ਼ਰੀਰ ਬੱਦਲ ਵਾਂਗ ਗੱਜਦਾ ਤੇ ਤਾੜਦਾ ਹੈ। |
| ਤੁਰਕ ਚਲੇ ਭਗ ਡਰਿ ਅਗਵਾਈ ॥੫੯॥ | |
| ਜੱਟ ਸਰਾਇ ਮਹਿਤ ਸਿੰਘ ਤਯੋਂ ਹੀ[1]। | [1]ਤਿਵੇਂ ਹੀ ਸਰਾਇ ਗੋਤ ਦਾ ਜੱਟ ਮਹਤ ਸਿੰਘ ਵੀ। |
| ਮਾਰਿ ਸੱਤ੍ਰਗਨ ਜੁਝਯੋ ਜਯੋਂ ਹੀ[1]। | [1]ਬਹੁਤੇ ਵੈਰੀਆਂ ਨੂੰ ਮਾਰ ਕੇ ਜਦੋਂ ਸ਼ਹੀਦ ਹੋਇਆ ਤਾਂ (ਬਾਬਾ ਜੀ) ਵਾਂਗ ਹੀ। |
| ਲਰਯੋ ਕਬੰਧ-ਤਾਂਹਿ ਕਾ ਭਾਰਾ[1]। | [1]ਤਿਸ ਦਾ (ਕਬੰਧ) ਧੜ (ਭਾਰਾ) ਬਹੁਤਾ ਲੜਿਆ। |
| ਢਿਗ ਚਾਟੀਪਿੰਡ[1] ਗਿਰਯੋ ਜੁਝਾਰਾ[2] ॥੬੦॥ | [1]ਚਾਟੀਵਿੰਡ ਪਿੰਡ ਦੇ ਕੋਲ। [2]ਸੂਰਮਾ। |
| ਦੁਤੀ ਮਤਾਬ ਸਿੰਘ ਗਿੱਲ ਤਹਾਂ। | |
| ਲਰਿ ਸ਼ਹੀਦ ਹੋਯੋ ਤਬਿ ਜਹਾਂ। | |
| ਉਭੈ ਸ਼ਹੀਦ ਗੰਜ ਇਨ ਕੇਰੇ। | |
| ਹੈਂ ਚਾਟੀਪਿੰਡ ਮਨਤਿ ਬਧੇਰੇ[1] ॥੬੧॥ | [1]ਬਹੁਤ ਲੋਕ ਮੰਨਦੇ ਹਨ। |
| ਨੌਧ ਸਿੰਘ ਜੁਝਯੋ ਢਿਗ ਚੱਬੇ। | |
| ਸੜਕ ਮੱਧ ਤਿਹ ਜਾਗਾ ਅੱਬੇ[1]। | [1]ਹੁਣ ਹੈ। |
| ਹਰੀ ਮ੍ਰਿਗੇਸ ਬੀਰ ਸਿੰਘ, ਆਹਿਬ। | |
| ਕਰਿ, ਜੂਝੇ ਸੰਗਰਾਣੈ ਸਾਹਿਬ[1] ॥੬੨॥ | [1](ਆਹਬ) ਜੰਗ ਕਰ ਕੇ ਸੰਗਰਾਣੇ ਸਾਹਿਬ ਸ਼ਹੀਦ ਹੋਏ। |
| ਔਰੈਂ ਧਕਾ ਧਕੀ ਦੁਹਿ ਧਿਰ ਤੈ। | |
| ਕਰਤੇ ਲਰਤੇ ਗੇਰਤ ਗਿਰਤੈ। | |
| ਚਲੇ ਸੁਧਾਸਰ ਓਰ ਜੋਰ ਦੈ। | |
| ਲਰਤ ਕਬੰਧ ਅਵਾਜ ਘੋਰ[1] ਦੈ ॥੬੩॥ | [1]ਭਿਆਨਕ। |
| ਹੇਰ ਹਿਰਾਨ ਤੁਰਾਨੀਰਹੇ। | |
| ਹ੍ਵੈ ਭੈ-ਭੀਤ ਚਲੇ ਭਗ ਵਹੇ[1]। | [1]ਬਹੁਤ ਡਰ ਕੇ (ਵਹੇ) ਉਹ (ਦੁਰਾਨੀ) ਭੱਜ ਚੱਲੇ। |
| ਇਮ ਭਟ-ਭੇਰ[1] ਕਰਤ ਸਿੰਘ ਸੂਰੇ। | [1]ਸੂਰਮਿਆਂ ਦਾ ਭੇੜ, ਜੰਗ। |
| ਪਹੁੰਚੇ ਜਬੈ ਗੁਰੂ ਚਕ ਰੂਰੇ[1] ॥੬੪॥ | [1]ਸੁੰਦਰ ਅੰਮ੍ਰਿਤਸਰ। |
| ਤਬਿ ਇਕ ਸਿੰਘ ਨੈ ਐਸ ਉਬਾਚਾ[1]। | [1]ਕਿਹਾ। |
| ਧੰਨ ਦੀਪ ਸਿੰਘ ਪ੍ਰਣ ਕਿਯ ਸਾਚਾ। | |
| ਗੁਰੁ-ਪੁਰਿ, ਤੀਰ ਰਾਮਸਰ ਆਏ[1]। | [1]ਅੰਮ੍ਰਿਤਸਰ, ਰਾਮਸਰ ਦੇ ਕਿਨਾਰੇ ਆ ਗਏ ਹਾਂ। |
| ਯਹਿ ਸੁਨਿ ਸਿੰਘ ਜੀ ਤਹਾਂ ਥਿਰਾਏ[1] ॥੬੫॥ | [1]ਬੈਠ ਗਏ। |
| ਨਿਜ ਸਿਰ ਨਿਜ ਸੱਥਲਾ ਪਰ[1] ਧਰ ਕੈ। | [1]ਆਪਣੇ ਪੱਟਾਂ ਉਪਰ। |
| ਫਤੇ ਗਜਾਈ ਉਚਿ ਉਚਰ ਕੈ। | |
| ਅਏ ਬਿਵਾਨ ਦੇਵ ਗਨ ਲੈ ਕੈ। | |
| ਸੁਮਨ ਸੁਮਨ ਬਰਖੇ ਹਰਖੈ ਕੈ[1] ॥੬੬॥ | [1]ਖ਼ੁਸ਼ ਹੋ ਕੇ (ਸੁਮਨ) ਦੇਵਤਿਆਂ ਨੇ (ਸੁਮਨ) ਫੁੱਲਾਂ ਦੀ ਵਰਖਾ ਕੀਤੀ। |
| ਦੁੰਦਭਿ ਬਜੇ ਧੰਨਜ ਧੁਨਿ ਭਰਗੀ[1]। | [1]ਧੌਂਸੇ ਵੱਜੇ ਤੇ ਧੰਨ ਧੰਨ ਦੀ ਅਵਾਜ਼ (ਸਾਰੇ) ਭਰ ਗਈ। |
| ਨਭ ਧਰ ਸੁਰ ਨਰ ਭੀਰਾ ਅਰਗੀ[1]। | [1]ਅਕਾਸ਼ ਵਿੱਚ ਦੇਵਤਿਆਂ ਦੀ ਅਤੇ ਧਰਤੀ ਵਿੱਚ ਮਨੁੱਖਾਂ ਦੀ (ਭੀਰਾ) ਭੀੜ (ਅਰਗੀ) ਫਸ ਗਈ ਭਾਵ ਬਹੁਤ ਹੋ ਗਈ। |
| ਇੰਦ੍ਰਾਦਿਕ ਸੁਰ[1] ਸਿੰਘ ਜੀ ਤਾਂਈਂ। | [1]ਦੇਵਤੇ। |
| ਰਤਨ ਜਟਤ[1] ਬੇਵਾਨ ਬਿਠਾਈ ॥੬੭॥ | [1]ਜੜਿਆ ਹੋਇਆ। |

ਨਭ ਮਗ ਚਲੇ ਸਮੋਦ ਲਵਾਏ[1]।
[1]ਅਨੰਦ ਦੇ ਸਹਿਤ (ਲਵਾਏ) ਆਪਣੇ ਨਾਲ ਲੈ ਕੇ ਅਕਾਸ਼ ਦੇਰਸਤੇ ਚੱਲੇ।

ਅੱਗ੍ਰ ਨਟੀ-ਸੁਰ ਨ੍ਰਿਤਤ ਜਾਏ[1]।
[1](ਨਟੀ-ਸੁਰ) ਦੇਵਤਿਆਂ ਦੀਆਂ ਇਸਤ੍ਰੀਆਂ ਅੱਗੇ (ਨ੍ਰਿਤਤ) ਨਾਚ ਕਰਦੀਆਂ ਜਾਂਦੀਆਂ ਹਨ।

ਭਰ ਪਰਕਾਸ਼ ਅਕਾਸ਼ ਰਹਾਨਾ[1]।
[1]ਅਕਾਸ਼ ਪ੍ਰਕਾਸ਼ ਨਾਲ ਭਰ ਰਿਹਾ ਹੈ।

ਮਨੋ ਸਸੀ ਰਵਿ ਪ੍ਰਗਟੈ ਨਾਨ੍ਹਾ[1] ॥੬੮॥
[1]ਜਾਣੋ (ਨਾਨ੍ਹਾ) ਅਨੇਕਾਂ ਹੀ ਚੰਦ ਤੇ ਸੂਰਜ ਪ੍ਰਗਟ ਹੋ ਗਏ ਹਨ।

ਮਦਰ ਦੇਸ ਕੇ[1] ਸਭਿ ਨਰ ਨਾਰੀ।
[1]ਪੰਜਾਬ ਦੇਸ ਦੇ।

ਰਹੇ ਚਕਿਤ ਪਿਖਿ ਗਿਲਜੇ ਭਾਰੀ[1]।
[1]ਅਤੇ ਗਿਲਜੇ ਵੀ ਵੇਖ ਕੇ (ਭਾਰੀ) ਬਹੁਤ (ਚਕਿਤ) ਚੱਕ੍ਰਤ (ਹੈਰਾਨ) ਰਹਿ ਗਏ।

ਉਤ ਬੈਕੁੰਠਿ ਪਰੈਂ ਗੁਰੁ-ਪੁਰਿ ਹੈ[1]।
[1]ਉਧਰ ਬੈਕੁੰਠ ਤੋਂ ਪਰੇ ਗੁਰਾਂ ਦੀ ਪੁਰੀ ਹੈ।

ਸੱਚਖੰਡ ਜਿਹ ਨਾਮ ਉਚਰ ਹੈਂ ॥੬੯॥

ਤਹਿਂ ਪਹੁੰਚਾਇ ਦੇਵ[1] ਸਿੰਘ ਤਾਂਈਂ।
[1]ਦੇਵਤੇ।

ਕਰਿ ਬੰਦਨ ਲੌਟੇ ਪਿਛਵਾਈ[1]।
[1]ਪਿੱਛੇ ਮੁੜੇ।

ਦਿੱਬਜ ਪੁਰਖ[1] ਤਹਿਂ ਔਰੈਂ ਆਏ।
[1]ਗੁਰਪੁਰ ਵਾਸੀ ਪੁਰਖ।

ਸਿੰਘ ਕੋ ਸਾਦਰ ਸੰਗ ਲਵਾਏ[1] ॥੭੦॥
[1]ਦੀਪ ਸਿੰਘ ਜੀ ਨੂੰ ਆਦਰ ਨਾਲ ਨਾਲ ਲੈ ਕੇ।

ਗੁਰੂ ਲੋਕ ਮੈਂ ਜਾਇ ਉਤਾਰਾ।
ਪਿਖਿ ਸਿੱਖਨ ਬੋਲਯੋ ਜੈਕਾਰਾ।
ਦਸ ਗੁਰੁ ਪਗ ਬੰਦੇ ਸਿੰਘ ਜਾਈ।
ਦਸਮੇਸ਼ੈਂ ਢਿਗ ਲਯੋ ਬਿਠਾਈ ॥੭੧॥

ਕਬੀ ਨ ਕਾਲ ਫੇਰ ਜਹਿਂ ਗਿਲ ਹੈ[1]।
[1]ਨਹੀਂ ਨਿਗਲਦਾ ਭਾਵ ਨਹੀਂ ਮਾਰਦਾ।

ਬਾਂਛਤ ਭੋਗ ਸਰਬਦਾ[1] ਮਿਲ ਹੈਂ ॥੭੨॥
[1]ਹਮੇਸ਼ਾਂ।

ਦੋਹਰਾ:

ਸਾਖੀ ਰਾਖੀ ਵੀਚ ਜੋ,
ਇਤੈ ਸੁਧਾਸਰ ਕੇਰ[1]।
[1](ਇਤੈ) ਏਥੇ ਅੰਮ੍ਰਿਤਸਰ ਦੀ ਸਾਖੀ ਜੋ ਵਿੱਚ (ਰਾਖੀ) ਰਹਿ ਗਈ ਸੀ।

ਬਾਕੀ ਤਾਂ ਕੀ ਸੁਨੋ ਅਬਿ,
ਦਾਯਕ ਸਿਦਕ ਬਧੇਰ[1] ॥੭੩॥
[1]ਬਹੁਤ ਸਿਦਕ ਦੇਣ ਵਾਲੀ।

ਚੌਪਈ:

ਬੇੜੇ ਹੋਤ ਸਿਦਕ ਕੇ ਪਾਰੈਂ।
ਸਿਦਕਵਾਨ ਲੇਵਤ ਫਲ ਚਾਰੈਂ।
ਸਿਦਕੀ ਪਿਖੋ ਮਾਲਵਜੋਂ ਚਲ ਪੈ।
ਜੁਝੇ ਆਇ, ਧਰਮ ਇਕ ਗਲ ਪੈ[1] ॥੭੪॥
[1]ਧਰਮ ਦੀ ਇਕ ਗਲ (ਹਰਿਮੰਦਰ ਸਾਹਿਬ ਦੀ ਪਵਿੱਤ੍ਰਤਾ) ਉੱਪਰ।

ਲਰਯੋ ਕਬੰਧ[1] ਰਾਮ ਸਿੰਘ ਕੇਰਾ।
[1]ਧੜ।

ਤਟ[1] ਬਿਬੇਕਸਰ ਫਿਰ ਕਿਯ ਡੇਰਾ।
[1]ਕਿਨਾਰੇ।

ਬੀਰ ਸਿੰਘ, ਸਿੰਘ ਕੌਰ ਉਦਾਰੈਂ।
ਮੰਨਾ ਸਿੰਘ ਬਸੰਤ ਸਿੰਘ ਚਾਰੈਂ ॥੭੫॥

ਥਏ ਸ਼ਹੀਦ ਮਾਰਿ ਅਰਿ ਬੱਧੈਂ[1]।
[1](ਬੱਧੈਂ) ਬਹੁਤਿਆਂ ਵੈਰੀਆਂ ਨੂੰ ਮਾਰ ਕੇ।

ਸਰ ਬਿਬੇਕ ਗੁਰੁ ਬਾਗ ਸੁ ਮੱਧੈਂ[1]।
[1]ਬਿਬੇਕਸਰ ਤੇ ਗੁਰੂ ਕੇ ਬਾਗ ਵਿਚਕਾਰ ਸ਼ਹੀਦ ਹੋਏ।

ਬਾਗ ਗੁਰੂ ਕਾ ਹੈ ਅਬਿ ਜਹਾਂ।

ਅਰੇ ਦੁਰਾਨੀ ਫਿਰ ਥਿਰਿ ਤਹਾਂ ॥੭੬॥
ਸੱਯਦ ਸਾਬਰ-ਅਲੀ ਖਾਨ ਬਡ।
ਪਾਂਚ ਹਜ਼ਾਰੀ ਜੁਝਜੋ ਤਹਿਂ ਖਡ[1]। — [1](ਖਡ) ਖੜ੍ਹ ਕੇ (ਜੁਝਜੋ) ਮਰਿਆ।
ਦੁੰਦ ਜੁੱਧ ਕਰਿ ਸੁੱਧ ਉਦਾਰਾ[1]। — [1](ਉਦਾਰਾ) ਬਹੁਤਾ (ਸੁੱਧ) ਚੰਗਾ ਦੁੰਦ ਜੁੱਧ ਕਰਕੇ।
ਹੀਰਾ ਸਿੰਘ ਨੈ ਤਿਸ ਕੋ ਮਾਰਾ ॥੭੭॥
ਜਬਰਦਸਤ ਖਾਂ ਬੀਸ ਹਜਾਰੀ।
ਖਾਵਤ ਨਿਤ ਪ੍ਰਤਿ ਬਕਰੀ ਸਾਰੀ।
ਨਿਜ ਤਨ ਅੱਸ੍ਵ ਸੰਜੋਐਂ ਮਢਜੋ[1]। — [1]ਆਪਣਾ ਤੇ ਘੋੜੇ ਦਾ ਸਰੀਰ ਸੰਜੋਆਂ ਨਾਲ ਮੜ੍ਹਿਆ ਹੋਇਆ ਸੀ।
ਗਰਜ ਤਰਜ ਦਿਸ ਸਿੰਘਨ ਬਢਜੋ[1] ॥੭੮॥ — [1]ਗੱਜਦਾ ਤੇ ਤਾੜਦਾ ਸਿੰਘਾਂ ਦੀ ਤਰਫ਼ ਵਧਿਆ।
ਕੱਦ ਬਿਹੱਦ ਮਿਨਾਰ ਸਮਾਨੇ[1]। — [1](ਮਿਨਾਰ) ਬੁਰਜ ਵਾਂਗ ਬਹੁਤਾ (ਬਿਹੱਦ) ਉੱਚਾ ਕੱਦ ਸੀ।
ਭੀਛਨ ਅਤਿ ਤੀਛਨ ਬਲਿਵਾਨੇ[1]। — [1](ਭੀਛਨ) ਭਿਆਨਕ ਤੇ ਬਹੁਤਾ ਤਿੱਖਾ ਬਲਵਾਨ ਸੀ।
ਮੱਤ ਮਤੰਗ ਤੁੰਗ ਕਿ ਨ ਗਰਜੈਂ[1]। — [1](ਤੁੰਗ) ਉੱਚੇ ਤੇ ਮਸਤ ਹਾਥੀ ਕਿਉਂ ਨਾ ਗੱਜਣ।
ਕੇਹਰ ਪਿਖਿ ਲਘੁ ਭੀ ਨਹਿਂ ਲਰਜੈ[1] ॥੭੯॥ — [1](ਉਨ੍ਹਾਂ ਨੂੰ) ਵੇਖ ਕੇ ਸ਼ੇਰ ਥੋੜ੍ਹਾ ਜਿਹਾ ਵੀ ਨਹੀਂ ਕੰਬਦਾ।
ਯੱਦਪਿ[1] ਰਹੇ ਸਿੱਖ ਪਿਖ ਤੱਜਬ[2]। — [1]ਭਾਵੇਂ। [2]ਹੈਰਾਨ।
ਤੌ ਭੀ ਭਏ ਸੰਮੁਖ ਧਰਿ ਗੱਜਬ[1]। — [1]ਤਾਂ ਵੀ ਕ੍ਰੋਧ ਧਾਰ ਕੇ ਸਾਹਮਣੇ ਹੋਏ।
ਹਰਿ-ਬਲਵੰਤ[1] ਬਜੰਤ ਬਲਵਾਨਾ। — [1]ਬਲਵੰਤ ਸਿੰਘ।
ਸੰਪਟ ਆਹਨ ਆਪ ਕਿਕਾਨਾ[1] ॥੮੦॥ — [1]ਆਪ ਤੇ (ਕਿਕਾਨਾ) ਘੋੜਾ (ਆਹਨ) ਲੋਹੇ ਨਾਲ (ਸੰਪਟ) ਮੜ੍ਹਿਆ ਹੋਇਆ ਸੀ।

ਛੋੜਿ ਤੁਰੰਗ ਉਭੈ ਭਟ ਗਰਜੇ[1]। — [1]ਘੋੜੇ ਛੋੜ ਕੇ ਦੋਵੇਂ ਸੂਰਮੇਂ (ਜ਼ਬਰਦਸਤ ਖ਼ਾਂ ਤੇ ਬਲਵੰਤ ਸਿੰਘ) ਗੱਜੇ।
ਸੁਨਿ ਜਿਨ ਕੋ ਘਨ ਸਾਵਨ ਲਰਜੇ[1]। — [1]ਸਾਵਣ ਦਾ ਬੱਦਲ ਵੀ (ਲਰਜੇ) ਕੰਬ ਜਾਂਦਾ ਹੈ।
ਆਯੁਧ ਬਿੱਦਜਾ ਮੈ ਜੁਗ[1] ਪੂਰੇ। — [1]ਦੋਵੇਂ।
ਜਗਨ ਰੋਸ ਜਨੁ ਅਗਨਿ ਬਘੂਰੇ[1] ॥੮੧॥ — [1](ਉਨ੍ਹਾਂ ਦੇ) ਗ਼ੁੱਸੇ ਜਗਦੇ ਹਨ ਜਾਣੋ ਅੱਗ ਦੇ ਹੀ (ਬਘੂਰੇ) ਵਾ-ਵਰੋਲੇ ਹਨ।

ਛੇਰਤ ਅੱਸ੍ਵ ਇਤ ਉਤੈ ਫਿਰੈ ਹੈਂ।
ਦਾਵ ਤਕਾਵ ਘਾਵ[1] ਕਿਯ ਚੈਹੈਂ। — [1]ਜ਼ਖ਼ਮ।
ਨੈਨ ਨੈਨ ਮੈਂ ਦਏ ਨ ਝਮਕੈਂ।
ਸੈਨ ਸੈਨ ਮੈਂ ਐਨ ਸੁ ਰਮਕੈਂ[1] ॥੮੨॥ — [1]ਸੈਨਤਾਂ ਹੀ ਸੈਨਤਾਂ ਵਿੱਚ (ਐਨ) ਚੰਗੀ ਤਰ੍ਹਾਂ (ਰਮਕੈਂ) ਚਲਦੇ ਹਨ।
ਚਮਕਤ ਨੈਨ ਰੈਨ ਜਨੁ ਤਾਰੇ।
ਕਿਧੋਂ ਮਸਾਲੈਂ ਲੰਬੁ ਬਾਰੇ[1]। — [1]ਲੰਬੂ (ਲਾਟਾਂ) ਬਲ ਰਹੀਆਂ ਹਨ।
ਦੁਹਿ ਦਿਸ ਕੇ ਦਲ ਖਰੇ ਨਿਹਾਰੈਂ।
ਮੱਧ ਮੈਦਾਨ ਭਿਰਤ ਭਟ ਭਾਰੈਂ ॥੮੩॥
ਤਕਿ ਤਕਿ ਤੀਰ ਬੀਰ ਜੁਗ ਛੋਰੈਂ।
ਤਨਕ ਤਨਕ ਧਸਿ ਜਿਰਹਾ ਫੋਰੈਂ[1]। — [1]ਥੋੜ੍ਹੇ, ਥੋੜ੍ਹੇ, ਵਿੱਚ ਧਸ ਕੇ ਸੰਜੋਆਂ ਪਾੜਦੇ ਹਨ।
ਅਰਜਨ ਕਰਣ ਕਿ ਘਨ-ਰਵਿ[1] ਲਛਮਨ। — [1]ਮੇਘ ਨਾਦ।
ਭਿਰਤ ਫਿਰਤ ਤਿਮ ਇਹੁ ਧਰ ਕਛਰਨ[1] ॥੮੪॥ — [1](ਜਾਣੋ) ਧਰਤੀ (ਕਛਰਨ) ਕੱਛਦੇ ਹਨ।
ਕਟਜੋ ਕੁਵੰਡ ਸਿੰਘ ਹਤਿ ਚੱਕ੍ਰੈਂ[1]। — [1]ਸਿੰਘ ਨੇ ਚੱਕ੍ਰ ਮਾਰ ਕੇ (ਕੁਵੰਡ) ਧਨੁਖ ਕੱਟ ਸੁੱਟਿਆ।

| | |
|---|---|
| ਸ਼ੀਘ੍ਰ ਫੇਰ ਸੈਹਥੀ ਬੱਕ੍ਰੈਂ[1]। | [1]ਟੇਢੀ ਬਰਛੀ। |
| ਦਈ ਧਸਾਇ ਅੱਸ੍ਰ ਕੇ ਪੇਟੈਂ। | |
| ਧਰ ਪਰ ਗਿਰਯੋ ਅੱਸ੍ਰ ਲਗਿ ਫੇਟੈਂ[1] ॥ ੮੫ ॥ | [1]ਸੱਟ ਲੱਗਣ ਤੋਂ। |
| ਚੱਕ੍ਰ ਐਸ ਖਰ[1] ਫਿਰ ਸਿੰਘ ਛੋਰਾ। | [1]ਤਿੱਖਾ। |
| ਭੁਜਾ[1] ਖਾਨ ਕੀ ਕਟੀ ਬਹੋਰਾ[2]। | [1]ਬਾਂਹ। [2]ਫੇਰ। |
| ਤੌ ਭੀ ਖਾਨ ਰੋਸ ਧਰਿ ਧਾਵਾ। | |
| ਗਰਜਿ ਤਰਜਿ[1] ਸਿੰਘ ਜੀ ਢਿਗ ਆਵਾ ॥ ੮੬ ॥ | [1]ਤਾੜ ਕੇ। |
| ਤੇਗ ਬੇਗ[1] ਸਿੰਘ ਕੇ ਅੱਸ੍ਰ ਤਾਂਈ। | [1]ਛੇਤੀ। |
| ਮਾਰਿ ਧਰਾ ਪੈ ਦਯੋ ਗਿਰਾਈ। | |
| ਝਟਪਟ ਏਕ ਜ਼ਖ਼ਮ ਸਿੰਘ ਕੋ ਹੈ। | |
| ਲਾਯੋ ਖਾਨ, ਗੁਰੂ ਰਖਗੋ ਹੈ[1] ॥ ੮੭ ॥ | [1]ਰੱਖ ਗਿਆ ਹੈ। |
| ਜਿਰਾ[1] ਖਾਨ ਕੀ ਕਟੀ ਪਿਖੈ ਕੈ। | [1]ਸੰਜੋਅ। |
| ਬੱਖੀ ਪਰ ਸਿੰਘ ਦਾਉ ਤਕੈ ਕੈ। | |
| ਬਲ ਧਰਿ ਰੋਸ ਹੋਸ਼ ਅਲਵੱਤਾ[1]। | [1]ਬਿਨਾਂ ਸ਼ੱਕ ਤੋਂ। |
| ਕੱਤਾ ਹੱਤਾ ਕਰਿ ਗਯੋ ਕੱਤਾ[1] ॥ ੮੮ ॥ | [1](ਕੱਤਾ) ਤਲਵਾਰ (ਹੱਤਾ) ਮਾਰ ਕੇ (ਕੱਤਾ) ਕਤਲ ਕਰ ਗਿਆ। |
| ਦ੍ਵੈ ਧਰ ਹ੍ਵੈ ਧਰ ਖਾਨ ਗਿਰੀਓ[1]। | [1]ਪਠਾਣ ਦੋ ਧੜ ਹੋ ਕੇ ਧਰਤੀ 'ਤੇ ਡਿੱਗ ਪਿਆ। |
| ਪੌਨ ਤੋਰ ਤੁਰ ਬਡ ਜਨੁ ਦੀਓ[1]। | [1]ਜਾਣੋ ਹਵਾ ਨੇ ਵੱਡਾ ਦਰੱਖ਼ਤ ਤੋੜ ਦਿੱਤਾ ਹੈ। |
| ਦੈ ਫਲੰਗ[1] ਸਿੰਘ ਗਰਜਯੋ ਭਾਰਾ। | [1]ਛਾਲ ਮਾਰ ਕੇ। |
| ਸਭਿ ਸਿੰਘਨ ਬੋਲਯੋ ਜੈਕਾਰਾ ॥ ੮੯ ॥ | |
| ਦੋਹਰਾ: | |
| ਜਬਰਦਸਤ ਖਾਂ ਜਬਿ ਮਰਯੋ, | |
| ਰੁਸਤਮ ਖਾਂ ਤਿਹ ਬੀਰ[1]। | [1]ਭਰਾ। |
| ਅਤੀ ਕੋਪਿ[1] ਹਮਲਾ ਕਰਯੋ, | [1]ਬਹੁਤ ਕ੍ਰੋਧਵਾਨ ਹੋ ਕੇ। |
| ਲੈ ਗਿਲਜਯੋਂ ਕੀ ਭੀਰ[1] ॥ ੯੦ ॥ | [1]ਭੀੜ। |
| ਚੌਪਈ: | |
| ਰੁਸਤਮ ਖਾਂ ਸਿੰਘ-ਬਲਵੰਤ ਸਹਿਲੈਂ[1]। | [1]ਸੁਖਾਲੇ ਹੀ। |
| ਭਿਰੇ ਅਧਿਕ ਦੋਈ ਸਮ ਪਹਿਲੈਂ[1]। | [1]ਪਹਿਲੇ (ਸੂਰਮਿਆਂ) ਵਾਂਗ। |
| ਚਲੀ ਤੇਗ ਦੁਹਿਂ ਕੀ ਬਲਕਾਰੀ। | |
| ਭਏ ਸ਼ਹੀਦ ਉਭੈ ਇਕ ਵਾਰੀ ॥ ੯੧ ॥ | |
| ਅਕਸਰ[1] ਅਫਸਰ ਗਿਲਜੇ ਭਾਰੇ। | [1]ਬਹੁਤੇ। |
| ਹੀਰਾ ਸਿੰਘ ਭੀ ਬਹੁਤ ਪਛਾਰੇ[1]। | [1]ਪਛਾੜ ਦਿੱਤੇ, ਮਾਰ ਦਿੱਤੇ। |
| ਸੰਮੁਖ[1] ਲਰਿ ਕਟਿ ਪੁਰਜੇ ਪੁਰਜੇ। | [1]ਸਾਹਮਣੇ। |
| ਭਯੋ ਸ਼ਹੀਦ ਮਹੀਦ ਸਫੁਰਜੇ[1] ॥ ੯੨ ॥ | [1](ਮਹੀਦ) ਵੱਡਾ ਸ਼ਹੀਦ (ਸਫੁਰਜੇ) ਪ੍ਰਗਟ ਹੋ ਗਿਆ। |
| ਗੰਡਾ ਸਿੰਘ, ਨਿਹਾਲ ਸਿੰਘ ਸੂਰੇ। | |
| ਲਹਿਣਾ ਸਿੰਘ, ਗੁਪਾਲ ਸਿੰਘ ਪੂਰੇ। | |
| ਰਣ ਸਿੰਘ, ਭਾਗ ਸਿੰਘ ਲੌ ਔਰੈਂ। | |

| | |
|---|---|
| ਭਏ ਸ਼ਹੀਦ ਸਿੰਘ ਤਹਿਂ ਗੌਰੈਂ[1] ॥੯੩॥ | [1]ਬਹੁਤੇ। |
| ਆਹਿ ਸ਼ਹੀਦ ਗੰਜ ਅਬਿ ਜਹਾਂ। | |
| ਬਾਗ-ਗੁਰੂ ਮੈਂ ਜੂਝੇ[1] ਤਹਾਂ। | [1]ਸ਼ਹੀਦ ਹੋਏ। |
| ਦਜ਼ਾਲ ਸਿੰਘ ਨੱਥਾ ਸਿੰਘ ਮਾਹਿਲ[1]। | [1]ਗੋਤ ਦਾ। |
| ਸਿੰਘ ਨਿਹਾਲ ਬਾਲ ਸਿੰਘ ਚਾਹਿਲ ॥੯੪॥ | |
| ਤਾਰਾ ਸਿੰਘ ਕੰਗ ਸਿੰਘ-ਖਜ਼ਾਲਾ। | |
| ਸੁੱਧਾ ਸਿੰਘ ਸ੍ਰਦਾਰ ਬਿਸਾਲਾ। | |
| ਦੀਪ ਸਿੰਘ ਕੇ ਥੇ ਇਹੁ ਸੰਗੀ। | |
| ਕਰਯੋ ਜੰਗ ਫਿਰ ਇਨ ਬਿਧਿ ਚੰਗੀ ॥੯੫॥ | |
| ਇਨ ਸਰਦਾਰਨ ਰਿਸ ਕੈ ਗਾਢੇ। | |
| ਅੰਮ੍ਰਿਤਸਰ ਤੈ ਗਿਲਜੇ ਕਾਢੇ। | |
| ਆਨਨ ਪੀਤ ਦੁਰਾਨਿਨ ਹੋਏ[1]। | [1]ਦੁਰਾਨੀਆਂ ਦੇ ਮੂੰਹ ਪੀਲੇ ਹੋ ਗਏ। |
| ਲਰਯੋ ਠਹਿਰ ਫਿਰ ਗਹਿਰ ਨ ਕੋਏ[1] ॥੯੬॥ | [1]ਫੇਰ ਕੋਈ ਵੀ (ਗਹਿਰ) ਸੂਰਮਾਂ ਠਹਿਰ ਕੇ ਨਹੀਂ ਲੜਿਆ। (ਗਹਰ=ਗਹੀਰ=ਮਦਾਨੇ ਜੰਗ ਵਿੱਚ ਨਾ ਹਿੱਲਣ ਵਾਲਾ ਸੂਰਮਾ।) |
| ਦੌਰੇ ਗਏ ਲਹੌਰੈਂ ਦਾਏ[1]। | [1]ਤਰਫ਼। |
| ਫਿਰੇ ਨ ਫੇਰ ਸੁਧਾਸਰ ਆਏ[1]। | [1]ਫੇਰ (ਫਿਰੇ) ਮੁੜ ਕੇ ਅੰਮ੍ਰਿਤਸਰ ਨਹੀਂ ਆਏ। |
| ਪੰਥ ਅਟਾਰੀ ਢਿਗ ਤੈ ਫਿਰ ਹੈ[1]। | [1]ਪੰਥ ਅਟਾਰੀ ਪਿੰਡ ਤੋਂ ਮੁੜ ਕੇ। |
| ਆਇ ਥਯੋ ਅੰਮ੍ਰਿਤਸਰ ਥਿਰ ਹੈ[1] ॥੯੭॥ | [1]ਅੰਮ੍ਰਿਤਸਰ ਆ ਕੇ (ਥਿਰ) ਟਿਕ (ਥਯੋ) ਗਿਆ। |
| ਸਿੰਘ ਸ਼ਹੀਦ ਭਏ ਥੇ ਜੇਈ। | |
| ਕਈ ਠੌਰ, ਸਸਕਾਰੇ ਤੇਈ[1]। | [1]ਕਈ ਥਾਵਾਂ ਵਿੱਚ ਸ਼ਹੀਦ ਹੋਏ ਸਨ, ਉਹਨਾਂ ਦਾ ਸਸਕਾਰ ਕਰ ਦਿੱਤਾ। |
| ਜ਼ਖਮੀ ਅਪਨੇ ਸਭੀ ਸੰਭਾਰੇ। | |
| ਤੁਰਕ ਸਿਟਾਏ ਗਢਜੋਂ ਮਝਾਰੇ[1] ॥੯੮॥ | [1]ਟੋਇਆਂ ਵਿੱਚ ਸੁੱਟ ਦਿੱਤੇ। |
| ਦੀਪ ਸਿੰਘ ਕਾ ਤੀਰ ਰਾਮਸਰ। | |
| ਹੈ ਸ਼ਹੀਦ ਗੰਜ ਦਾਇ ਚਾਰ ਫਰ[1]। | [1]ਚਾਰੇ ਫਲ ਦੇਣ ਵਾਲਾ। |
| ਦੀਪ ਸਿੰਘ ਕਾ ਥਾ ਅਗਵਾਨੀ[1]। | [1]ਜਾਨਸ਼ੀਨ ਉੱਤ੍ਰਾਧਿਕਾਰੀ। |
| ਸੁੱਧਾ ਸਿੰਘ ਸਰਦਾਰ ਮਹਾਨੀ ॥੯੯॥ | |
| ਦਯੋ ਪੰਥ ਤਿਸ ਕੋ ਦਸਤਾਰਾ। | |
| ਦੀਪ ਸਿੰਘ ਕੀ ਠੌਰ ਬਿਠਾਰਾ। | |
| ਜਹਿਂ ਸ਼ਹੀਦ ਬੁੰਗਾ ਅਬਿ ਆਹੀ। | |
| ਅੰਮ੍ਰਿਤਸਰ ਤਟ[1] ਦੱਖਨ ਬਾਹੀ ॥੧੦੦॥ | [1]ਕਿਨਾਰੇ। |
| ਲਗਤ ਦਿਵਾਨ ਨਿੱਤ ਤਿਸ ਠੌਰੈਂ। | |
| ਮਿਸਲ ਸ਼ਹੀਦਨ ਕੇਰੋ-ਗੌਰੈਂ[1]। | [1]ਭਾਰੀ ਦੀਵਾਨ। |
| ਸਾਕਾ[1] ਏਹੁ ਦੀਪ ਸਿੰਘ ਜਬਿ ਤੈ। | [1]ਇਤਿਹਾਸਕ ਘਟਨਾ। |
| ਕੀਨੋ, ਫੇਰ ਦੁਰਾਨੀ ਤਬਿ ਤੈ ॥੧੦੧॥ | |
| ਲੌਟਿ[1] ਸੁਧਾਸਰ ਕਬੀ ਨ ਆਏ। | [1]ਮੁੜ ਕੇ। |
| ਥਈ ਬਿਅਦਬੀ ਫਿਰ ਨ ਕਦਾਏ[1]। | [1]ਕਦੇ ਨਹੀਂ ਹੋਈ। |

ਜਨਮ ਸਫਲ ਸਿੰਘ ਜੀ ਕਾ ਥਯੋ[1]। — [1]ਹੋ ਗਿਆ।
ਜਿਨ ਤ੍ਰਿਨ ਜਿਮ ਸਿਰ ਗੁਰੁ ਹਿਤ ਦਯੋ[1] ॥੧੦੨॥ — [1]ਜਿਨ੍ਹਾਂ ਨੇ ਕੱਖ (ਜਿਮ) ਵਾਂਗ ਗੁਰਾਂ ਵਾਸਤੇ ਸਿਰ ਦਿੱਤਾ।
ਇਹੁ ਸੁਨਿ ਪੰਥ ਖਾਲਸਾ ਆਯੋ।
ਦਿਸ ਚਾਰਨ ਤੈ ਕਠ ਬਡ ਥਾਯੋ।
ਦੀਪ ਸਿੰਘ ਕੀ ਗਾਥਾ ਸੁਨਿ ਸੁਨਿ।
ਧੰਨਜ ਧੰਨਜ ਸਭਿ ਕੈਹੈਂ ਪੁਨ ਪੁਨ ॥੧੦੩॥

ਸੋਰਠਾ:

ਪਢੈ ਸੁਨੈ ਨਰ ਨਾਰਿ,
ਦੀਪ ਸਿੰਘ ਕੀ ਗਾਥ ਜੋ।
ਸਿਖੀ ਸਿਦਕ ਫਲ ਚਾਰ,
ਲਹੈ ਗਜਾਨ ਸਿੰਘ ਸਾਚ ਕਹਿ ॥੧੦੪॥
ਸਿੰਘ ਜੀ ਸਾਕਾ ਯਾਹਿ ਧਰਮ
ਮਜ਼ਬ ਹਿਤ[1] ਕੀਨ ਬਡ। — [1]ਆਪਣੇ ਮਜ਼ਹਬ ਦੇ ਧਰਮ ਦੀ ਰੱਖਿਆ ਵਾਸਤੇ।
ਦਸ ਅਠ ਚੌਬੀ ਮਾਂਹਿ,
ਪੰਚਮ ਸੁਦੀ ਬਿਸਾਖ ਕੋ[1] ॥੧੦੫॥ — [1]ਸੰਮਤ ੧੯੨੪ ਬਿ: ਵਿਸਾਖ ਸੁਦੀ ੫ ਨੂੰ।

ਇਤਿ ਸ੍ਰੀ ਗੁਰੁ ਪੰਥ ਪ੍ਰਕਾਸ਼ ਗ੍ਰੰਥੇ ਉੱਤ੍ਰਾਰਧੇ ਗਜਾਨ ਸਿੰਘ ਵਿਰਚਿਤੇ, 'ਦੀਪ ਸਿੰਘ ਸ਼ਹੀਦ ਕੀ ਕਥਾ ਪ੍ਰਸੰਗ', ਬਰਨਨੰ ਨਾਮ ਪਚਾਸਮੋਂ ਬਿਸ੍ਰਾਮ॥੫੦॥

## ੫੧. {ਦਿਆਲ ਸਿੰਘ ਤੇ ਨੱਥਾ ਸਿੰਘ ਸ਼ਹੀਦਾਂ ਦੀ ਕਥਾ, ਗੁਰਦੁਆਰਾ ਬਾਬੇ ਦੀ ਬੇਰ ਦਾ ਪ੍ਰਸੰਗ}

ਸੋਰਠਾ:

ਫੁਰ ਬਾਨੀ ਉਰਿ ਆਇ,
ਕਲਗੀਧਰ ਗੁਰੁ ਧ੍ਯਾਨ ਦੈਂ[1]।

[1]ਕਲਗੀਧਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ (ਜੇ ਆਪਣੇ ਸਰੂਪ) ਦਾ ਧਿਆਨ (ਦੈਂ) ਦੇ ਦੇਣ ਤਾਂ ਹਿਰਦੇ ਵਿੱਚ (ਬਾਣੀ) ਕਵਿਤਾ ਫੁਰ ਆਉਂਦੀ ਹੈ।

ਢੁਰ ਗੁਰੁ-ਸਿੱਖਨ ਪਾਇ,
ਕਥਾ ਸ਼ਹੀਦਨ ਕੀ ਕਥੋਂ[1] ॥੧॥

[1]ਗੁਰ-ਸਿੱਖਾਂ ਦੇ ਚਰਨਾਂ ਤੇ (ਢੁਰ) ਢੁਲ ਕੇ ਭਾਵ ਨਮਸ਼ਕਾਰ ਕਰ ਕੇ ਸ਼ਹੀਦਾਂ ਦੀ ਕਥਾ ਕਹਿੰਦਾ ਹਾਂ।

ਬੇਰ ਆਦਿ ਗੁਰੁ ਕੇਰ[1],
[1]ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬੇਰ।

ਸ੍ਯਾਲਕੋਟ ਹੈ ਹੇਰ ਜੋ[1]।
[1]ਜੋ ਸਿਆਲਕੋਟ ਹੈ, ਦੇਖੋ।

ਭਏ ਸ਼ਹੀਦ ਬਧੇਰ[1],
[1]ਵੱਡੇ ਸ਼ਹੀਦ।

ਤਹਿਂ ਨੱਥਾ ਸਿੰਘ ਦ੍ਯਾਲ ਸਿੰਘ ॥੨॥

ਚੌਪਈ:

ਸ੍ਰੀ ਅੰਮ੍ਰਿਤਸਰ ਪਰਗਨ ਮਾਂਹੀਂ[1]।
[1]ਇਲਾਕੇ ਵਿੱਚ।

ਪਿੰਡ ਕਾਲੇ ਕੇ ਮਾਹਿਲ[1] ਆਹੀਂ।
[1]ਗੋਤ ਦੇ।

ਜਿਮੀਂਦਾਰ ਸੇਵਾ ਸਿੰਘ ਤਹਾਂ।
ਬਸਤ ਖਾਲਸੇ ਸੈਂ ਮਿਲਰਹਾ ॥੩॥
ਦ੍ਯਾਲ ਸਿੰਘ ਨੱਥਾ ਸਿੰਘ ਤਾਂ ਕੇ।
ਪੂਤ ਪੂਤ ਥੀਏ ਬਡ ਬਾਂਕੇ[1]।
[1]ਪਵਿੱਤ੍ਰ ਪੁੱਤਰ ਵੱਡੇ (ਬਾਂਕੇ) ਸੁੰਦਰ ਹੋਏ ਹਨ।

ਦੀਪ ਸਿੰਘ ਸ਼ਾਹੀਦ ਉਦਾਰੈਂ।
ਭਯੋ ਪੰਥ ਮੈਂ ਬਿਦਤ ਅਪਾਰੈਂ ॥੪॥
ਤਿਸ ਤੇ ਅੰਮ੍ਰਿਤ ਇਨਹੂੰ ਲੀਓ।
ਨਾਮ ਸ਼ਹੀਦ ਇਨੈ ਇਮ ਥੀਓ।
ਜਬਿ ਜਬਿ ਜੰਗ ਪਰਤ ਕਿਤ ਕੋਊ।
ਗਾਨੇ ਬੰਨ੍ਹਿ ਚਢਿਤ ਇਹ ਦੋਊ ॥੫॥
ਅੱਗ੍ਰ ਅਰਤ ਹਰਤ ਅਰਿ ਗਨ ਸੋਂ[1]।
[1]ਅੱਗੇ ਜਾ ਅੜਦੇ ਸਨ ਤੇ ਬਹੁਤੇ ਵੈਰੀਆਂ ਨੂੰ ਮਾਰਦੇ ਸਨ।

ਡਰਤ ਨ ਟਰਤ ਲਰਤ ਅਨਗਨ ਸੋਂ।
ਫਤੇ ਨਸੀਬ ਅਜੀਬ ਉਦਾਰੈਂ[1]।
[1]ਅਸਚਰਜ ਤੇ ਸ੍ਰੇਸ਼ਟ ਫ਼ਤਹ (ਇਨ੍ਹਾਂ ਨੂੰ) (ਨਸੀਬ) ਪ੍ਰਾਪਤ ਰਹਿੰਦੀ ਸੀ।

ਪਾਕ ਜ਼ਮੀਰ ਪੀਰ ਬਲਵਾਰੈਂ ॥੬॥
ਥੇ[1], ਯਾਂ ਤੇ ਸਭਿ ਪੰਥ ਮਝਾਰੈਂ।
[1]ਪਵਿੱਤ੍ਰ (ਜ਼ਮੀਰ) ਬੁੱਧੀ ਵਾਲੇ (ਪੀਰ) ਪੂਜਨੀਕ ਤੇ ਬਲ ਵਾਲੇ ਸਨ।

ਪ੍ਰਗਟੇ ਸਹੀ ਸ਼ਹੀਦ ਅਪਾਰੈਂ।
ਝੰਡਾ ਸਿੰਘ ਭੰਗੀ ਸਰਦਾਰੈਂ।
ਸੰਗ ਮੁਹੱਬਤ ਥੀ ਇਨ ਭਾਰੈਂ ॥੭॥
ਯਾਂ ਤੇ ਤਿਸ ਕੇ ਸੰਗ ਰਹਾਏ।
ਸਭਿ ਜੰਗਨ ਮੈਂ ਕਰੀ ਸਹਾਏ।

| | |
|---|---|
| ਜੰਮੂ ਸ਼ਹਿਰ ਜਬੈ ਉਨ ਮਾਰਾ। | |
| ਇਨ ਭੀ ਦੌਲਤ ਲਈ ਅਪਾਰਾ ॥੮॥ | |
| ਤਬਿ ਤੈ ਇਨ ਅਸਵਾਰ ਪਾਂਚ ਸੈ। | |
| ਨਿਜ ਢਿਗ ਨੌਕਰ ਰਖਯੋ ਸਾਂਚ ਸੈ[1]। | [1]ਇਕੱਠਾ ਕਰਕੇ। |
| ਦੇਸ ਦੁਰਾਨੀ ਕਾ ਕਰਿ ਫਾਨੀ[1]। | [1]ਨਾਸ਼, ਤਬਾਹ। |
| ਕਰੀ ਹਕੂਮਤ ਨਾਦਰ ਸਾਨੀ[1] ॥੯॥ | [1]ਨਾਦਰ (ਬਾਦਸ਼ਾਹ) ਵਰਗੀ। |
| ਭੰਗੀ ਸਰਦਾਰਨ ਕਾ ਜਬ ਤੈ। | |
| ਜੰਮੁ-ਪਤਿ ਤਾਬੇ ਥਿਯ, ਤਬ ਤੈ। | |
| ਝੰਡਾ ਸਿੰਘ ਕੀ ਦਿਸ ਤੈ ਏਹੈਂ[1]। | [1]ਇਹ (ਦਿਆਲ ਸਿੰਘ ਤੇ ਨੱਥਾ ਸਿੰਘ)। |
| ਟਕੇ ਜੰਮੂ ਕੇ ਲੇਤ ਰਹੇ ਹੈਂ ॥੧੦॥ | |
| ਅਠਾਰਾਂ ਸੈ ਸੋਲਾਂ ਮਾਹੈਂ। | |
| ਪਕਰਿ ਜੋਰ ਜਬਿ ਪੰਥ ਮਹਾਂਹੈਂ[1]। | [1]ਬਹੁਤਾ। |
| ਏਸ ਦੇਸ ਤੈ ਕਢੇ ਦੁਰਾਨੀ। | |
| ਪਾਸ ਰੁਤਾਸ ਲਰਾਈ ਠਾਨੀ[1] ॥੧੧॥ | [1]ਕੀਤੀ। |
| ਕਾਬਲੇਸ ਕਾ ਨਾਜ਼ਮ[1] ਚਾਚਾ। | [1]ਸੂਬਾ। |
| ਪਕਰਿ ਬੁਲੰਦ ਖਾਨ ਫਿਰ ਤਾਚਾ[1]। | [1]ਛੱਡ ਦਿੱਤਾ। |
| ਮੁਲਕ ਖਾਲਸੇ ਮੱਲਯੋ ਸਭੈ। | |
| ਦਯਾਲ ਸਿੰਘ, ਨੱਥਾ ਸਿੰਘ ਤਬੈ ॥੧੨॥ | |
| ਏਕ ਲਾਖ ਕਾ ਲਯੋ ਇਲਾਕਾ। | |
| ਸਯਾਲਕੋਟ ਕੇ ਗਿਰਦੇ ਬਾਂਕਾ। | |
| ਹੁਤੋ ਨੁਵਾਬ ਜ਼ਯਾਫਤੈਂ-ਖਾਨੂੰ। | |
| ਦੁਰਚਾਰੀ ਹਿੰਦੈਂ ਦੁਖ ਦਾਨੂੰ[1] ॥੧੩॥ | [1]ਮੰਦਕਰਮੀ ਤੇ ਹਿੰਦੂਆਂ ਨੂੰ ਦੁੱਖ ਦੇਣ ਵਾਲਾ। |
| ਜੁਲਮ ਅਤੁਲਮ[1] ਤਾਂਹਿ ਕੇ ਸੁਨ ਕੈ। | [1]ਬਹੁਤੇ। |
| ਦਯੋ ਨਿਕਾਰ ਕਿਲਾ ਲਿਯ ਗੁਨ ਕੈ[1]। | [1]ਵਿਚਾਰ ਕੇ। |
| ਰੱਯਤ ਕੋ ਸੁਖ ਦੀਨੇ ਭਾਰੇ। | |
| ਸਾਫ ਕਰੈਂ ਇਨਸਾਫ਼ ਉਦਾਰੇ[1] ॥੧੪॥ | [1]ਸ਼੍ਰੇਸ਼ਟ ਤੇ ਸਾਫ ਇਨਸਾਫ਼ ਕਰਦੇ ਹਨ। |
| ਜਿਮੀਂਦਾਰ ਜੋ ਖੁਸ਼ਿ ਹ੍ਵੈ ਦੇਵੈਂ। | |
| ਸੋਈ ਖੁਸ਼ੀ ਹੋਇ ਸਿੰਘ ਲੇਵੈਂ। | |
| ਕਲਿ ਮੈਂ ਸਤਿਜੁਗ ਫਿਰ ਬਰਤਾਯੋ। | |
| ਜੁਲਮੀ ਪਾਪੀ ਰਹਿਨ ਨ ਦਾਯੋ[1] ॥੧੫॥ | [1]ਦਿੱਤਾ। |
| ਨਿਜ ਨੌਕ੍ਰਨ ਸਭਿ ਤਈਂ ਜਗੀਰੈਂ। | |
| ਜਥਾ ਜੋਗ ਦੈ ਰਖੀ ਸਧੀਰੈਂ[1]। | [1]ਧੀਰਜਵਾਨਾਂ ਨੇ। |
| ਤਾਰਕ[1] ਦੁਨੀਆਂ ਉਭੈ ਭਰਾਤਾ। | [1]ਤਾਰਨ ਵਾਲੇ। |
| ਜਤੀ ਸਤੀ ਪ੍ਰਣ-ਪੂਰ ਬਖਯਾਤਾ ॥੧੬॥ | |
| ਰਹੇ ਆਪਰਸ ਬਿਸ਼ੇ ਤਿਆਗੀ। | |
| ਹਰਿ ਗੁਰੁ ਭਗਤਿ ਕੇਰ ਅਨੁਰਾਗੀ[1]। | [1]ਪ੍ਰੇਮੀ। |

ਸੰਤਨ ਜਜਨ[1] ਭਜਨ ਪ੍ਰਭ ਮਾਂਹੀਂ।
ਨਿਜਾਨੰਦ ਮੈਂ ਬ੍ਰਿਤਿ ਰਖਾਂਹੀਂ[1] ॥੧੭॥
ਪਦਮ-ਪੱਤ੍ਰ ਜਿਮ[1] ਜਗ ਮੈਂ ਰੈਹੈਂ।
ਅਧਿਕ ਮੁਨੀਸ ਜੁਗੀਸਨ ਤੇ ਹੈਂ[1]।
ਨਿਜ ਜਗੀਰ ਮੈਂ ਸੇ ਜੋ ਆਵੈ[1]।
ਛਕੈਂ ਛਕਾਵੈਂ ਲੰਗਰ ਲਾਵੈਂ ॥੧੮॥
ਬੇਰਿ ਆਦਿ-ਗੁਰੁ ਕੇਰ ਜਹਾਂ ਹੈ।
ਕਰੈਂ ਟਹਿਲ ਰਹਿ ਸਹਿਲ[1] ਤਹਾਂ ਹੈ।
ਸੁਖ ਨਿਧਾਨ ਪੰਚਾਮ੍ਰਿਤ ਵਾਰੀ[1]।
ਦੇਗ ਦੁ-ਵਕਤੈਂ ਬਰਤੈ ਭਾਰੀ ॥੧੯॥
ਆਪ ਸਨੱਧ ਬੱਧ ਹਰਿ ਵਖਤੇ।
ਹਰਿ ਗੁਰੁਬਾਨੀ ਕਾ ਰਸ ਚਖਤੇ।
ਔਰ ਬਿਸ਼ੇ ਰਸ ਕੋਊ ਨ ਚਾਖੇ।
ਦੁਵਿਧਾ ਸੱਤ੍ਰਨ ਪਰ ਰਹਿਂ ਮਾਖੇ[1] ॥੨੦॥
ਜਹਾਂ ਪੰਥ ਕਾ ਪਰੈ ਅਖਾਰਾ[1]।
ਜਾਇ ਭਿਰੈਂ ਤਿਹ ਅੱਗ੍ਰ ਉਦਾਰਾ।
ਫਤੇ ਪਾਇ ਸੱਤ੍ਰਨ ਪਰ ਐਹੈਂ।
ਰੱਖਕ ਹਿੰਦੁ ਧਰਮ ਕੇ ਰੈਹੈਂ ॥੨੧॥

ਦੋਹਰਾ:

ਤਨ ਮਨ ਧਨ ਅਰਪਣ ਜਿਨੈ,
ਕਰਿ ਰਾਖਜੋ ਗੁਰੁ ਹੇਤ।
ਰਹਿਤ ਬਹਿਤ ਸਭਿ ਜਨਕ ਸਮ,
ਧਰਮ ਸੁਕਰਮ ਨਿਕੇਤ[1] ॥੨੨॥

ਨਰਾਜ ਛੰਦ:

ਪਰੋਪਕਾਰ ਕੀਨ ਪੀਨ ਏਨ[1], ਜੋ ਅਪਾਰ ਹੈਂ।
ਲਿਖੋਂ ਸਮੂਹ ਜੇ ਵਹੀ, ਬਢੈ ਗ੍ਰੰਥ ਭਾਰ ਹੈ।
ਸੁਨੈਂਹੁ ਏਸ ਹੇਤ ਦੋਇ ਤੀਨ ਗਾਥ ਪਾਵਨੀ[1]।
ਲਿਖੈਂਹੁ ਦੋਇ ਬੀਰ ਕੀ ਜੁ ਧੀਰਤਾ ਬਢਾਵਨੀ ॥੨੩॥
ਜਬੈ ਸੁ ਬਾਰਿ ਗਜਾਰਵੀਂ ਅਠਾਰਾਂ ਸੈ ਅਠਾਰਨੈ[1]।
ਅਯੋ ਸਕੋਪ ਕਾਬਲੇਸ ਓਪ ਪੰਥ ਟਾਰਨੈ[1]।
ਨਜੀਕ ਗੁੱਜਰਵਾਲ ਰਾਇਪੁਰਿ ਜੰਗ ਕੈ ਅਤੀ[1]।
ਘਲੂ ਸੁ ਘਾਰ ਦੀਰਘੈਂ ਕਰੈ ਗਯੋ ਸਿੰਘੈਂ ਛਤੀ[1] ॥੨੪॥
ਗੁਰੂਦ੍ਵਾਰ ਢਾਹਿਗੋ ਸੁਧਾ-ਤਲਾਵ ਚੰਗੜੈ[1]।
ਸਠਜਾਲਿਯੇ[1] ਬੁਤਾਲਿਯੇ[2] ਮੰਡਜਾਲੀਏ[3] ਸੁਰੰਘੜੈਂ[11]।

[1]ਸੰਤਾਂ ਦੀ (ਜਜਨ) ਪੂਜਾ ਭਾਵ ਸੇਵਾ।
[1]ਆਪਣੇ ਸਰੂਪ ਦੇ ਅਨੰਦ ਵਿੱਚ ਬ੍ਰਿਤੀ ਰੱਖਦੇ ਹਨ।
[1]ਕੰਵਲ ਦੇ ਪੱਤ੍ਰ ਵਾਂਗ।
[1]ਮੁਨੀਆਂ ਤੇ ਜੋਗੀਆਂ ਤੋਂ ਵੱਡੇ ਹਨ।
[1]ਵਿੱਚੋਂ ਜੋ (ਆਮਦਨ) ਆਉਂਦੀ ਹੈ।
[1]ਸੁਖਾਲੇ।
[1]ਵਾਲੀ।
[1]ਦੋ ਤਰ੍ਹਾਂ ਦੇ ਵੈਰੀਆਂ (ਬਾਹਰਲਿਆਂ ਤੇ ਅੰਦਰਲਿਆਂ) ਉੱਪਰ (ਮਾਖੇ) ਕ੍ਰੋਧ ਸਹਿਤ ਰਹਿੰਦੇ ਹਨ।
[1]ਜੰਗ।
[1]ਘਰ।
[1]ਇਹਨ੍ਹਾਂ ਨੇ (ਪੀਨ) ਭਾਰੇ ਪ੍ਰਉਪਕਾਰ।
[1]ਪਵਿੱਤ੍ਰ ਕਥਾਵਾਂ।
[1]ਸੰਮਤ ੧੮੧੮ ਬਿ: ਨੂੰ।
[1]ਪੰਥ ਦੀ ਉਪਮਾਂ ਘਟਾਉਣ ਨੂੰ।
[1]ਬਹੁਤਾ ਜੰਗ ਕਰਕੇ।
[1]ਵੱਡੇ ਘੱਲੂਘਾਰੇ ਨਾਲ ਸਿੰਘਾਂ ਦਾ (ਛਤੀ) ਨੁਕਸਾਨ ਕਰ ਗਿਆ ਭਾਵ ਮਾਰ ਗਿਆ।
[1]ਹਰਿਮੰਦਰ ਜੀ ਨੂੰ ਤੇ ਅੰਮ੍ਰਿਤ ਦੇ ਚੰਗੇ ਸਰੋਵਰ ਨੂੰ ਢੁਹਾ ਗਿਆ।
[1]ਸਠਿਆਲੇ ਪਿੰਡ ਦੇ ਚੌਧਰੀ। [2]ਬੁਤਾਲੇ ਪਿੰਡ ਦੇ। [3]ਮੰਡਿਆਲੇ ਪਿੰਡ ਦੇ। [11]ਗੋਤ ਦੇ।

ਜੰਡਜਾਲਿਯੇ[1] ਚੰਡਜਾਲੀਏ ਢਹਾਇਓ ਦਾਸ-ਆਕੁਲੈਂ[2]। — [1]ਜੰਜਿਆਲੇ ਪਿੰਡ ਦੇ। [2]ਚੰਡਾਲ ਆਕੁਲ ਦਾਸ ਨੇ ਢੁਹਾਇਆ।
ਸੁਨੀ ਜੁ ਬਾਤ ਏਹੁ ਦਜਾਲ ਸਿੰਘ ਹੋਇ ਬਜਾਕੁਲੈਂ ॥੨੫॥
ਤਦਾਂਹਿ ਜੀਤ ਸਿੰਘ ਜਜੂਣ ਸਿੰਘ ਮੋਹਰ ਸਿੰਘ ਲੌਂ।
ਦਿਵਾਨ ਸਿੰਘ, ਨਾਹਰੈਂ[1] ਦੁਗਾਹਾ ਸਿੰਘ ਧਿੰਗ ਲੌਂ[2]। — [1]ਨਾਹਰ ਸਿੰਘ। [2]ਬਲਵਾਨਾਂ ਤੱਕ।
ਹੁਤੇ ਸੁਦਾਰ ਯੇ ਪਹਾਰ ਦੇਸ ਡੁੱਗਰੈਂ ਤਬੈ[1]। — [1]ਤਦੋਂ ਪਹਾੜਾਂ ਵਿੱਚ (ਡੁੱਗਰੈਂ) ਡੁੱਗਰਾਂ ਦੇ ਇਲਾਕੇ।
ਡਰੰਤ ਕਾਬਲੇਸ ਤੇ ਧਸੇ ਥਿ ਧਾਇ ਕੈ ਸਭੈ[1] ॥੨੬॥ — [1]ਸਾਰੇ ਦੌੜ ਕੇ ਜਾ ਵੜੇ ਸਨ।
ਹੁਤੋ ਹਜਾਰ ਚਾਰ ਕੈ ਸਵਾਰ ਏਨ ਸੰਗ ਹੈ[1]। — [1]ਇਨ੍ਹਾਂ (ਦਿਆਲ ਸਿੰਘ ਤੇ ਨੱਥਾ ਸਿੰਘ) ਦੇ ਨਾਲ ਹੈ।
ਸ਼ਹੀਦ ਦਜਾਲ ਸਿੰਘ ਜੂ ਕਰਜੋ ਸੁ ਚਾਹਿ ਜੰਗ ਹੈ।
ਅਨੇਕ ਬਾਰ ਹੂੰ ਇਨੈ ਬਿਬੇਕ ਤਾੜ ਯੌਂ ਕਹੇ[1]। — [1]ਵਿਚਾਰ ਨਾਲ ਤਾੜ ਕੇ ਇਉਂ ਕਿਹਾ।
ਬਚੈਹੁਂ ਜਾਨ ਕਾਲ ਤੈ, ਕਿਤੋਕ ਅੰਤ ਸੋ ਲਹੇ[1] ॥੨੭॥ — [1](ਕਿਤੋਕ) ਕਿੱਥੋਂ ਕੁ ਤੱਕ ਜਾਨ ਨੂੰ ਕਾਲ ਤੋਂ ਬਚਾਉਗੇ ਅੰਤ ਨੂੰ ਤਾਂ ਉਹ ਕਾਲ (ਜਾਨ ਨੂੰ) ਲੈ ਹੀ ਲਵੇਗਾ।
ਲਹੋ ਸੁਜੱਸ ਬਦਲਾ, ਕੁਸੱਤ੍ਰ ਤੈ ਪ੍ਰਚੰਡ ਹੂੰ[1]। — [1](ਪ੍ਰਚੰਡ ਹੂੰ) ਬਹੁਤ ਤਿੱਖੇ ਤੇ (ਕੁਸੱਤ੍ਰ) ਖੋਟੇ ਵੈਰੀ (ਤੈਂ) ਤੋਂ ਬਦਲਾ ਤੇ ਚੰਗਾ ਜਸ ਲੈ ਲਵੋਗੇ।
ਜੀਐਂ ਤੁ ਰਾਜ ਹੂੰ ਲਹੈਂ, ਮਰੈਂ ਤੁ ਸੱਚ ਖੰਡ ਹੂੰ।
ਪੁਨਾ ਤੁਮ੍ਹਾਰ ਸਿੰਘ ਨਾਮ, ਲਾਜ ਏਹੁ ਪਾਲਿਯੇ।
ਛੁਡਾਇ ਲੈਹੁ ਹਿੰਦੂਐਂ, ਗਹੇ ਜੁ ਜਾਤਿ ਜਾਲਿਯੇ[1] ॥੨੮॥ — [1]ਜਿਹੜੇ (ਜਾਲਯੇਂ) ਬਹੁਤੇ (ਗਹੇ) ਪਕੜੇ (ਜਾਤ) ਜਾ ਰਹੇ ਹਨ।
ਦੁਹੂੰ ਸੁ ਹਾਥ ਮੋਦਕੈਂ, ਛਕੈਹੁ ਥੈਹੁ ਸੂਰ ਹੈ[1]। — [1]ਤੁਹਾਡੇ ਦੋਹੀਂ ਪਾਸੀਂ (ਮੋਦਕੈਂ) ਲੱਡੂ ਹਨ ਸੂਰਮੇ ਹੋ ਕੇ ਛਕੋ।
ਸਮੂਹ ਕੋ ਸਿਖਾਇਓ, ਬਢਾਇ ਰੋਸ ਭੂਰ ਹੈ।
ਲਵਾਇ ਸੰਗ ਧੈ ਅਯੋ, ਸੁ ਆਪ ਅੱਗ੍ਰ ਥਾਇ ਕੈ[1]। — [1]ਆਪ ਅੱਗੋਂ ਹੋ ਕੇ ਨਾਲ ਲੈ ਕੇ ਦੌੜ ਕੇ ਆਇਆ।
ਪਰੇ ਸਮਾਨ ਬੀਜਰੀ ਤੁਕਾਨ ਪੈ ਸੁ ਆਇ ਕੈ ॥੨੯॥
ਮਨੋ ਪਹਾਰ ਤੈ ਪਰਜੋ ਦਰਜਾਉ ਕਾਲ ਕਾਹਿਰੈਂ[1]। — [1]ਜਾਣੋ ਪਹਾੜ ਤੋਂ (ਕਾਹਿਰੈਂ) ਭਿਆਨਕ ਕਾਲ ਦਾ ਦਰਿਆ ਆ ਪਿਆ ਹੈ।
ਦਈ ਸੁ ਪਾਇ ਹਾਲ ਚਾਲ ਸਤ੍ਰੈਂ ਦੁਪਾਹਿਰੈਂ[1]। — [1]ਵੈਰੀਆਂ ਨੂੰ ਦੋ ਕੁ ਪਹਿਰਾਂ ਵਿੱਚ ਹੀ ਹਲਚਲੀ ਪਾ ਦਿੱਤੀ।
ਤਦਾਂਹਿ ਬਾਦਸ਼ਾਹਿ ਤੋ ਪਹੂੰਚਯੋ ਪਸ਼ੌਰ ਥਾ।
ਹੁਤੋ ਝਨਾਉ ਨਾਖਤੋ ਬਹੀਰ ਤਾਂਹਿ ਔਰ ਥਾ[1] ॥੩੦॥ — [1]ਤਿਸਦਾ ਹੋਰ (ਬਾਕੀ) (ਵਹੀਰ) ਦਲ ਝਨਾਂ (ਦਰਿਆ) (ਨਾਖਤੋ) ਲੰਘ ਰਿਹਾ ਸੀ।
ਹਿੰਦੂ ਹਜ਼ਾਰ ਆਠਕੈਂ ਤਿਯਾ ਮਨੁਖ ਥੇ ਤਹੇਂ।
ਗਿਲਿਜਯੌਂ ਕੀ ਜੇਲ ਮੈਂ ਲਚਾਰ ਜਾਤ ਥੇ ਗਹੇ[1]। — [1]ਪਕੜੇ ਹੋਏ ਬੇਵਸ ਜਾ ਰਹੇ ਸਨ।
ਚੁਕਾਇ ਬੋਝ ਮੂੰਡ ਪੈ[1] ਲਵਾਇ ਸੰਗ[2] ਥੇ ਚਲੇ। — [1]ਸਿਰਾਂ ਉੱਪਰ। [2]ਨਾਲ ਲੈ ਕੇ।
ਗੁਲਾਮ ਤੁਕ ਕਰਨ ਕੀ ਉਮੈਦ ਮਾਂਹਿ ਥੇ ਭਲੇ[1] ॥੩੧॥ — [1]ਤੁਰਕ (ਉਨ੍ਹਾਂ ਹਿੰਦੂਆਂ ਨੂੰ) ਭਲੀ ਪ੍ਰਕਾਰ ਗ਼ੁਲਾਮ ਬਣਾਉਣ ਦੀ ਆਸ ਵਿੱਚ ਸਨ।
ਲਏ ਛੁਡਾਇ ਸੋ ਸਭੀ ਸਿੰਘਾਨ ਠਾਨ ਜੰਗ ਹੈ।
ਸੁ ਦੌਰਿ ਦੌਰਿ ਸੋਇ ਭੀ, ਮਿਲੇ ਸਿੰਘਾਨ ਸੰਗ ਹੈਂ।
ਜਥਾ ਸੁ ਜੋਗ ਲੈ ਹਥਯਾਰ ਖੀਜ ਸੋਇ ਭੀ ਲਰੇ[1]। — [1]ਖਿਝ ਕੇ ਉਹ ਹਿੰਦੂ ਵੀ ਲੜੇ।
ਸਿੰਘਾਨ ਸੱਤ੍ਰ ਕੱਤ੍ਰ ਜੌ ਅਪਾਰ ਤੱਤ੍ਰ ਹੈਂ ਧਰੇ[1] ॥੩੨॥ — [1]ਸਿੰਘਾਂ ਨੇ ਬਹੁਤੇ ਵੈਰੀ (ਕੱਤ੍ਰ) ਕੱਟ ਕੇ (ਤੱਤ੍ਰ) ਉਥੇ ਹੀਰੱਖ ਦਿੱਤੇ।

ਸਿਪੈ-ਸਲਾਰ[1] ਪਾਰ ਥਾ ਅਲਾਹ-ਯਾਰ-ਖਾਂ ਤਬੈ।
[1]ਸੈਨਾਪਤਿ।

ਸੁਨਜੋ ਹਲਾਕ ਦੀਨ ਭਾ[1] ਸਿੰਘਾਨ ਕੀਨ ਹੈ ਸਭੈ।
[1]ਜਦੋਂ ਸੁਣਿਆ ਕਿ ਸਾਡੇ ਦੀਨ ਇਸਲਾਮ ਦਾ (ਹਲਾਕ) ਨਾਸ਼ ਹੋ ਗਿਆ ਹੈ।

ਅਯੋ ਲਵਾਇ ਸੈਨ ਐਨ ਕੁੰਮਕੈ ਸੁ ਹੇਤੁ ਹੈ[1]।
[1](ਕੁਮਕੈ) ਮਦਦ ਦੇ (ਹੇਤ) ਵਾਸਤੇ ਚੰਗੀ ਫੌਜ ਨਾਲ ਲੈ ਕੇ ਆਇਆ।

ਇਤੈ ਦਿਆਲ ਸਿੰਘ, ਜੋਰ ਦਾਇ ਤੋਰਿ ਸੇਤ ਹੈ[1] ॥੩੩॥
[1]ਜ਼ੋਰ ਦੇ ਕੇ ਪੁਲ ਤੋੜ ਦਿੱਤਾ।

ਹੱਲਾ ਕਰਾਇ ਬੇਗ[1] ਤੇਗ ਤੀਰ ਤੁੱਪਕਾਨ[2] ਕੌਂ।
[1]ਛੇਤੀ। [2]ਬੰਦੂਕਾਂ ਦਾ।

ਸਥਾਰ ਕੀਨ ਮਾਰ ਕੈ ਉਰਾਰ ਕੀ ਤੁਕਾਨਿ ਕੌਂ[1]।
[1]ਉਰਲੇ ਪਾਸੇ ਦੀ ਤੁਰਕਾਂ ਦੀ ਫੌਜ ਨੂੰ ਮਾਰ ਕੇ ਢੇਰ ਕਰ ਦਿੱਤਾ।

ਤੁਰੰਗ ਚੰਗ[1] ਆਯੁਧੈਂ ਸਮਾਨ ਛੀਨ ਔਰ ਹੈ।
[1]ਚੰਗੇ।

ਲਵਾਇ ਸੰਗ ਹਿੰਦੂਐਂ ਅਏ ਪਿਛਾਂਹਿ ਦੌਰ ਹੈਂ ॥੩੪॥

ਉਤੈ ਲਚਾਰ ਮਾਰ ਖਾਇ ਹਾਰ ਪਾਰ ਹੋਇ ਕੈ।

ਗਏ ਸੁ ਤੁਕ ਢੁਰਕ[1], ਰੋਇ ਜਾਨ ਮਾਲ ਖੋਇ ਕੈ।
[1]ਢੁਲਕ (ਖਿਸਕ) ਗਏ।

ਇਤੈ ਬਿਸਾਲ ਪਾ ਫਤੇ ਦਿਆਲ ਸਿੰਘ ਆਇ ਕੈ।

ਸਿਆਲਕੋਟ ਛੋਟ ਹਿੰਦੂਐਂ ਖਰਚ ਦਾਇ ਕੈ[1] ॥੩੫॥
[1]ਦੇ ਕੇ।

ਪਠੇ ਸੁ ਧਾਮ ਆਪਨੇ ਗਏ ਸੁ ਜੱਸ ਗਾਵਤੇ।

ਮਨੋ ਜਨੰਮ ਦੂਸਰੋ ਲਹਜੋ ਸਮੋਦ ਭਾਵਤੇ[1]।
[1]ਮਨ-ਭਾਉਂਦੇ ਅਨੰਦ ਸਹਿਤ।

ਕਹੈਂ, ਇਮਾਨ[1] ਜਾਨ ਤੋ ਹਮਾਰਿ ਸਿੰਘ ਜੀ ਰਖੇ।
[1]ਧਰਮ।

ਜਮੇਸ ਕੀ ਜਮਾਤ ਤੈ ਛੁਡੈਂਹ ਅੰਤ ਯੇ ਸਖੇ[1] ॥੩੬॥
[1]ਇਹ (ਸਖੇ) ਮਿੱਤ੍ਰ (ਸਿੰਘ) ਧਰਮਰਾਜ ਦੀ ਜਮਾਤ ਭਾਵ ਜਮਾਂ ਤੋਂ ਵੀ ਛੁਡਾ ਲੈਣਗੇ।

ਇਹੀ ਵਿਚਾਰਿ ਕੇਤਿਕੈਂ ਗੁਰੂ ਕੇ ਸਿੰਘ ਹੂੰ ਸਜੇ।

ਤਜੇ ਵਿਕਾਰ ਮਾਰ ਲੌਂ[1] ਵਿਚਾਰਿ ਈਸ ਕੌਂ ਭਜੇ ॥੩੭॥
[1]ਕਾਮ-ਦੇਵ ਤੱਕ।

ਦੋਹਰਾ:

ਤੇਜ ਪ੍ਰਤਾਪ ਸੁਧਰਮ ਜਸ,
ਬਢਜੋ ਦਜਾਲ ਸਿੰਘ ਕੇਰ।
ਭਾਖੀ ਸਾਖੀ ਏਕ ਯਹਿ,
ਦੁਤੀ ਸੁਨੋ ਅਬਿ ਫੇਰ ॥੩੮॥

ਚੌਪਈ:

ਜਬਿ ਗੁਰੁਦ੍ਵਾਰਾ ਥਾ ਅਰਿ ਢਾਹਾ[1]।
[1]ਜਦੋਂ ਵੈਰੀ (ਅਹਿਮਦ ਸ਼ਾਹ ਅਬਦਾਲੀ) ਨੇ ਗੁਰਦੁਆਰਾ (ਸ੍ਰੀ ਹਰਿਮੰਦਰ ਸਾਹਿਬ) ਢਾਹਿਆ ਸੀ।

ਗੇਰਨ ਹਿਤ ਜਿਨ ਦਈ ਸਲਾਹਾ।

ਸੁਨਿ ਜੁਗ ਬੀਰਨ ਕੇ[1] ਉਰਿ ਭਾਰੀ।
[1]ਦੋਹਾਂ ਸੂਰਮਿਆਂ (ਦਿਆਲ ਸਿੰਘ ਤੇ ਨੱਥਾ ਸਿੰਘ) ਦੇ।

ਜਗੀ ਅਗਨਿ ਰਿਸ ਕੇਰ[1] ਅਪਾਰੀ ॥੩੯॥
[1]ਗੁੱਸੇ ਦੀ।

ਹਤਿ[1] ਗਿਲਜੇ ਹਿੰਦੂ ਛੁਡਵਾਏ।
[1]ਮਾਰ ਕੇ।

ਬੁਝੀ ਕਿਛੁਕ ਚਹਿੰ ਔਰ ਬੁਝਾਏ।
ਨੱਥਾ ਸਿੰਘ ਦਜਾਲ ਸਿੰਘ ਤਬੈ।
ਸਿਖ ਸਰਦਾਰ ਮਿਲਾਪੀ ਸਭੈ ॥੪੦॥
ਇਕਠੇ ਹ੍ਵੈ ਅੰਮ੍ਰਿਤਸਰ ਆਏ।

ਔਰ ਸਿੰਘ ਤਹਿਂ ਮਿਲੇ ਮਹਾਂਏਂ[1]। — [1]ਬਹੁਤੇ।
ਪਿਖਿ ਹਵਾਲ ਹਰਿਮੰਦਰ ਕੇਰੈਂ।
ਜਗੀ ਅਗਨਿ ਕਰ ਸਕੇ ਨ ਜੇਰੈਂ[1] ॥੪੧॥ — [1]ਧੀਰਜ।
ਚਢਿ ਮੰਡਜਾਲੇ ਪਰ ਬਢ ਆਏ[1]। — [1]ਵੱਧ ਆਏ।
ਲੂਟ ਮਾਰ ਦਈ ਆਗ ਲਗਾਏ।
ਮੱਸੇ ਰੰਘੜ ਕੇ ਸੁਤ ਨਾਤੀ[1]। — [1]ਪੁੱਤਰ ਪੋਤਰੇ।
ਕਰੇ ਕਤਲ ਬਿਨ ਬੇਰ ਬਖਜਾਤੀ[1] ॥੪੨॥ — [1]ਬਿਨਾਂ ਦੇਰੀ ਤੋਂ ਪ੍ਰਗਟ ਹੀ।
ਔਰ ਗਏ ਡਰਿ ਇਤ ਉਤ ਧੈ ਕੈ[1]। — [1]ਦੌੜ ਕੇ।
ਖਾਕ ਪਾਕ ਕਿਯ ਗ੍ਰਾਮ ਜਰੈ ਕੈ[1]। — [1](ਪਾਕ) ਮੂਰਖਾਂ ਦਾ ਪਿੰਡ ਸਾੜ ਕੇ ਸੁਆਹ ਕਰ ਦਿੱਤਾ।
ਜੋ ਅਬਿ ਥੇਹ ਪਰਯੋ ਉਚ ਭਾਰਾ।
ਹਮ ਨੈ ਭੀ ਨਿਜ ਨੈਨ ਨਿਹਾਰਾ ॥੪੩॥
ਬਸਯੋ ਮੰਡਜਾਲਾ ਪੁਨ ਤਿਸ ਪਾਹੈਂ[1]। — [1]ਪਾਸ, ਕੋਲ।
ਕਥਾ ਸੁਨਾਈ ਉਨ ਮੁਹਿ ਯਾਹੈ[1]। — [1]ਉਹਨਾਂ (ਪਿੰਡ ਵਾਲਿਆਂ ਨੇ) ਮੈਨੂੰ ਇਹ ਕਥਾ ਸੁਣਾਈ।
ਤਹਿਂ ਤੇ ਓਰ ਜੰਡਜਾਲੇ ਚਢ ਹੈਂ।
ਅਏ ਪ੍ਰਲੈ ਜਲ ਜਯੋਂ ਸਿੰਘ ਬਢ ਹੈਂ[1] ॥੪੪॥ — [1]ਵੱਧ ਕੇ।
ਅਮਰ ਗੁਰੂ ਅਰਜਨ ਕੀ ਬਖਸ਼ਸ਼।
ਲਖ ਕੈ[1] ਕਰੀ ਨ ਅਧਿਕੈਂ ਖਰਖਸ[2]। — [1]ਜਾਣ ਕੇ। [2]ਬਹੁਤੀ ਲੜਾਈ। (ਖਰਖਸਾ– ਝਗੜਾ, ਬਖੇੜਾ, ਟੰਟਾ।)
ਆਕਲ ਦਾਸ ਮਹੰਤੈ ਤਾਂਈਂ।
ਦਈ ਅਕਲ ਜੋ ਹੁਤੋ ਤਦਾਂਈਂ ॥੪੫॥
ਲੂਟ ਲਯੋ ਤਿਸ ਕਾ ਘਰ ਬਾਰੈਂ।
ਬਾਰ ਉਖਾਰੇ ਮਾਰ ਪੰਜਾਰੈਂ[1]। — [1](ਪੰਜਾਰੈਂ) ਜੁੱਤੀਆਂ ਮਾਰ ਕੇ ਵਾਲ ਉਖੇੜ ਦਿੱਤੇ।
ਭਾਨਾਂ, ਝੰਡਾ, ਕਰਮਾਂ, ਲਾਜੂ।
ਤਿਸਕੇ ਮੰਦ ਮਸੰਦ ਦਰਾਜੂ[1] ॥੪੬॥ — [1]ਬਹੁਤੇ ਮਾੜੇ ਮਸੰਦ।
ਥੇ ਸਲਾਹਿ ਇਨਹੂੰ ਦੈ ਭਾਰੈਂ[1]। — [1]ਬਹੁਤੀਆਂ ਸਲਾਹਾਂ।
ਗੁਰੁ ਥਲ ਕਰਵਾਯੋ ਮਿਸਮਾਰੈਂ[1]। — [1]ਢਹਾ ਦਿੱਤਾ।
ਇਨ ਚਾਰੋਂ ਕੋ ਦੁਖ ਦੈ ਮਾਰਾ।
ਗਾਮ ਜੰਡਜਾਲਾ ਲੁਟ ਕੈ ਸਾਰਾ ॥੪੭॥
ਪਹੁੰਚ ਸਠਜਾਲੇ ਜਾਇ ਬੁਤਾਲੇ।
ਰੰਘੜ ਘੇਰੇ ਲਰੇ ਬਿਸਾਲੇ[1]। — [1]ਬਹੁਤ।
ਜੰਗ ਤੁਫੰਗ[1] ਤੀਰ ਕਾ ਥਯੋ[2]। — [1]ਬੰਦੂਕ। [2]ਹੋਇਆ।
ਦੋਇ ਜਾਮ[1], ਫਿਰ ਨਿਸ ਤਮ ਛਯੋ[2] ॥੪੮॥ — [1]ਪਹਿਰ। [2]ਰਾਤ ਦਾ ਅਨ੍ਹੇਰਾ ਫੈਲ ਗਿਆ।
ਪਾਇ ਖਬਰ ਇਹੁ ਔਰ ਖਾਲਸਾ।
ਆਇ ਪਹੁੰਚਯੋ ਤਹਿਂ ਬਿਸਾਲਸਾ[1]। — [1]ਬਹੁਤਾ।
ਗਢੀ ਵੀਚ ਥੇ ਰੰਘੜ ਆਕੀ।
ਦੁਤੀ ਦਿਵਸ ਜਬਿ ਬਢੀ ਹਲਾਕੀ[1] ॥੪੯॥ — [1]ਮਾਰ ਵਧੀ।
ਦਜਾਲ ਸਿੰਘ ਸ਼ਹੀਦ ਉਦਾਰੈਂ।

ਹੱਲਾ ਕਰਵਾਯੋ ਤਬਿ ਭਾਰੈਂ।
ਤੋੜਿ ਕਿਵਾੜ[1] ਗੜ੍ਹੀ ਮੈਂ ਧਸੇ। — [1]ਤਖ਼ਤੇ।
ਬੇਗ[1] ਤੇਗ ਸੈਂ ਰੰਘੜ ਕਸੇ[2] ॥੫੦॥ — [1]ਛੇਤੀ। [2]ਮਾਰੇ।
ਜਿਨੈ ਬਿਅਦਬੀ ਗੁਰੁ ਥਲ ਕੇਰੀ।
ਕਰਵਾਈ ਅਰ ਕਰੀ ਬਧੇਰੀ[1]। — [1]ਬਹੁਤੀ।
ਤਿਨ ਕੇ ਨਾਮ ਨਿਸ਼ਾਨ ਨ ਛੋਰੇ।
ਢਾਹਿ ਮੁਕਾਨ ਕਰੇ ਤਿਨ ਖੋਰੇ[1] ॥੫੧॥ — [1]ਖੋਲ੍ਹੇ।
ਲੂਟੇ ਪਿੰਡ ਉਭੈ[1] ਬਲ ਪਾਏ। — [1]ਦੋਵੇਂ।
ਮਿਲਿ ਜਟ ਫਿਰ ਸਿੰਘ ਜੀ ਢਿਗ ਆਏ।
ਗਰਿ-ਅੰਚਰ ਮੁਖ ਮਾਂਹਿ ਘਾਸ ਤੇ[1]। — [1]ਗਲ੍ਹ 'ਚ ਪੱਲਾ ਤੇ ਮੂੰਹ ਵਿੱਚ ਘਾਹ ਲੈ ਕੇ (ਕਹਿਣ ਲੱਗੇ)।
ਬਖਸ਼ੋ ਹਮ ਕੌ ਗੁਰੂ ਵਾਸਤੇ ॥੫੨॥
ਆਪ ਗਰੀਬ ਨਿਵਾਜ ਖਾਲਸਾ।
ਹਮ ਗਰੀਬ ਅਤਿ ਮੰਦ ਹਾਲਸਾ[1]। — [1]ਬੁਰੇ ਹਾਲ ਵਾਲੇ।
ਸੁਨਿ ਸਿੰਘ ਜੀ ਉਰਿ ਦਯਾ ਉਪਾਈ।
ਜੱਟਨ ਕੀ ਸਭਿ ਲੂਟ ਮੁੜਾਈ ॥੫੩॥
ਰੰਘੜ ਪਠੇ ਜਹੰਨਮ ਕੋ ਹੈ[1]। — [1]ਨਰਕਾਂ ਨੂੰ ਭੇਜ ਦਿੱਤੇ ਹਨ।
ਤਹਿਂ ਤੇ ਆਗੇ ਚਢੇ ਸਰੋਹੈਂ[1]। — [1]ਗੁੱਸੇ ਨਾਲ।
ਇਤ ਉਤ ਤੈ ਸਿੰਘ ਮਿਲੇ ਬਧੇਰੈਂ।
ਲਸ਼ਕਰ ਥਯੋ ਸ਼ਹੀਦਨ ਕੇਰੈਂ ॥੫੪॥
ਸਿੰਘਨ ਔ ਗੁਰਦ੍ਵਾਰਨ ਸੰਗੈਂ।
ਜੇ ਜਢ[1] ਕਰਤੇਰਹੇ ਕੁਢੰਗੈਂ[2]। — [1]ਮੂਰਖ। [2]ਖੋਟਾ ਵਰਤਾਉ।
ਜਥਾ ਜੋਗ ਫਲ ਤਿਨੈ ਭੁਗਾਏ।
ਇਤ-ਉਤ ਫਿਰ ਤਬਿ ਇਨ ਬਹੁ ਥਾਂਏਂ ॥੫੫॥
ਜੋਧ ਨਗਰ[1] ਲੂਟਯੋ ਕਰਿ ਧਾਵਾ। — [1]ਸ਼ਹਿਰ ਦਾ ਨਾਮ।
ਗਹਯੋ ਅਧਰਮ ਦਾਸ ਸਠ[1] ਬਾਵਾ। — [1]ਮੂਰਖ।
ਤਿਸ ਨੈ ਥੇ ਬਹੁ ਸਿੰਘ ਮਰਵਾਏ।
ਤ੍ਰਕੈਂ ਗਹਾਇ[1] ਇਨਾਮ ਲਹਾਏ[2] ॥੫੬॥ — [1]ਪਕੜਾ ਕੇ। [2]ਲਏ ਸਨ।
ਇਸ ਹਿਤ ਲੂਟ ਕੂਟ ਤਿਸ ਤਾਂਈਂ।
ਦਈ ਸਜ਼ਾ ਕਿਰਦਾਰ ਮਹਾਂਈ[1]। — [1]ਕਰਮਾਂ ਅਨੁਸਾਰ ਬਹੁਤੀ।
ਕਰਮੇ ਛੀਨੇ ਕਾ ਘਰ ਲੂਟਾ।
ਮਾਰਿ ਪੁਟਯੋ ਵਹਿ ਕੰਟਕ ਬੂਟਾ[1] ॥੫੭॥ — [1]ਕੰਡਿਆਂ ਵਾਲਾ ਬੂਟਾ ਭਾਵ ਦੁਖਦਾਈ।
ਘਣੀਆਂ ਪਿੰਡ ਤੈਸ ਹੂੰ ਮਾਰਾ।
ਰਾਮੇ ਰੰਧਾਵੇ ਕੌ ਗਾਰਾ[1]। — [1]ਗਾਲਿਆ ਭਾਵ ਮਾਰਿਆ।
ਡਫਰ ਵਾਲੀਆ ਖੱਤ੍ਰੀ ਲਾਲੂ[1]। — [1]ਨਾਮ।
ਮਾਰਯੋ ਲੂਟਯੋ ਤੈਸ ਬਿਸਾਲੂ ॥੫੮॥
ਕਲਾਨੌਰੀਏ ਰਤਨ ਮਲ੍ਹੌਤ੍ਰੇ[1]। — [1]ਮਲਹੋਤ੍ਰੇ ਗੋਤ ਦਾ।

| | |
|---|---|
| ਸਿਖ ਮਰਵਾਏ ਬਹੁ ਤਿਨ ਔਤ੍ਰੇ[1]। | [1]ਉਲਾਦ ਹੀਨ ਨੇ। |
| ਹੁਤੇ ਚੌਧਰੀ ਜੇ ਇਤਜਾਦੈਂ[1]। | [1]ਇਸ ਤੋਂ ਇਲਾਵਾ ਹੋਰ ਵੀ। |
| ਸਿੰਘਨ ਸੋਂ ਰਖਤੇ ਬਡ ਬਾਦੈਂ[1] ॥੫੯॥ | [1]ਝਗੜਾ। |
| ਮੁਖਬਰ ਮੂਢ ਮੁਖਬਰੀ ਕੈ ਕੈ[1]। | [1]ਮੂਰਖ ਚੁਗ਼ਲ ਚੁਗ਼ਲੀ ਕਰਕੇ। |
| ਸਿੰਘਨ ਕੋ ਤੁਰਕੈਂ ਪਕਰੈ ਕੈ। | |
| ਲੇਤ ਇਨਾਮ ਜੁ ਰਹੇ ਬਧੇਰੇ। | |
| ਤਿਨ ਕੇ ਕਰਮਨ ਸਿੰਘ ਪਰੇਰੇ ॥੬੦॥ | |
| ਜਥਾ ਜੋਗ ਪ੍ਰਭ ਸਜਾ ਦਿਲਾਈ। | |
| ਸਿੰਘਨ ਕੇ ਕਰ ਤੈ ਤਿਨ ਤਾਂਈ ॥੬੧॥ | |
| ਦੋਹਰਾ: | |
| ਰੋਸ ਕੋਪ ਕੀ[1] ਅਗਨਿ ਇਮ, | [1]ਗੁੱਸੇ ਤੇ ਕ੍ਰੋਧ ਦੀ। |
| ਉਭੈ ਸ਼ਹੀਦ ਨਿਵਾਰਿ। | |
| ਸਜਾਲਕੋਟ ਮੈਂ ਥਿਰੇ ਪੁਨ, | |
| ਧਰਮ ਸੁਜਸ ਬਿਸਤਾਰਿ ॥੬੨॥ | |
| ਨਰਾਜ ਛੰਦ: | |
| ਸੁਨੈਂਹੁ ਸਾਖਿ ਤੀਸਰੀ | |
| ਤਿਨੈਹੁਂ ਔਰ ਬੇਸ[1] ਹੈ। | [1]ਸ੍ਰੇਸ਼ਟ, ਚੰਗੀ। |
| ਅਠਾਰ ਸੌ ਦੁਬਿੰਸਤੈਂ[1] | [1]ਸੰਮਤ ੧੯੨੨ ਬਿ: ਨੂੰ। |
| ਅਯੋ ਜੁ ਕਾਬਲੇਸ[1] ਹੈ। | [1]ਕਾਬਲ ਦਾ ਬਾਦਸ਼ਾਹ। |
| ਸੁਦਾਰ ਸਿੰਘ ਜੇ ਤਬੈ, ਹੁਤੇ ਸੁ ਏਸ ਦੇਸ ਮੈਂ। | |
| ਗਏ ਸੁ ਭੱਜ ਤੱਜ ਧਾਮ[1] ਔਰ ਠੌਰ ਵੇਸ ਮੈਂ[2] ॥੬੩॥ | [1]ਘਰ ਛੱਡ ਕੇ। [2]ਹੋਰ ਚੰਗੀ ਜਗ੍ਹਾ ਵਿੱਚ। |
| ਪਰੀ ਸੁ ਹਾਲ-ਚਾਲ[1] ਦੇਸ ਮਾਂਹਿ ਭੂਰ[2] ਭਾਜੜੈਂ। | [1]ਹਲਚਲੀ। [2]ਬਹੁਤੀਆਂ। |
| ਦਏ ਅਪਾਰ ਦੂਖ ਥੇ ਦੁਰਾਨਿਨੈਂ ਮਹਾਂ ਜੜ੍ਹੈਂ[1]। | [1]ਬਹੁਤੇ ਮੂਰਖ ਦੁਰਾਨੀਆਂ ਨੇ। |
| ਸਿਪੈ-ਸਲਾਰ[1] ਤਾਂਹਿ ਕਾ ਜੁਝਾਰ ਸੈਨ ਲੈ ਘਨੀ[2]। | [1]ਸੈਨਾਪਤੀ। [2]ਬਹੁਤੀ ਲੜਾਕੀ ਫੌਜ ਲੈ ਕੇ। |
| ਫਿਰਯੋ ਸਿੰਘਾਨ ਕੈ ਪਿਛੇ, ਲੁਟੇ ਕਿਤਾਨ ਹੈਂ ਗਨੀ[1] ॥੬੪॥ | [1]ਕਿਤਨੇ ਹੀ ਭਾਵ ਬਹੁਤੇ ਧਨੀ। |
| ਸੁਨਯੋ ਸਜਾਲਕੋਟ ਮੈਂ ਅਪਾਰ ਸਿੰਘ ਹੈਂ ਲੁਕੇ। | |
| ਅਯੋ ਸੁ ਜੋਰ ਦੈ ਇਤੈਂ[1], ਤਿਤੈਂਹ[2] ਸਿੰਘ ਭੀ ਝੁਕੇ। | [1]ਇਸ ਪਾਸੇ ਵੱਲ। [2]ਉਧਰੋਂ, ਉਸ ਪਾਸਿਉਂ। |
| ਕੁੱਲੂ ਸੁ ਨਾਮ ਗਾਮ, ਸਾਤ ਕੋਸ ਸਜਾਲਕੋਟ ਤੈ। | |
| ਅਹੇ ਝਨਾਉ ਤੀਰ ਪੈ[1], ਲਰੇ ਤਹਾਂ ਅਟੋਟ ਤੈ[2] ॥੬੫॥ | [1]ਕਿਨਾਰੇ ਉੱਤੇ। [2]ਲਗਾਤਾਰ, ਇਕਰਸ। |
| ਮਚਯੋ ਮਹਾਨ ਭਜਾਨਕੈਂ ਅਭੰਗ ਜੰਗ ਦੋ ਦਿਸੈਂ[1]। | [1]ਦੋਹਾਂ ਪਾਸਿਆਂ ਤੋਂ। |
| ਉਮੰਗ ਸੰਗ ਢੰਗ ਚੰਗ ਸੈਂ, ਲਰੰਤ ਸੋ ਰਿਸੈਂ[1]। | [1]ਉਹ ਗੁੱਸੇ ਨਾਲ। |
| ਚਲੰਤ ਚੱਕ੍ਰ ਬੱਕ੍ਰੈਂ ਫਿਰੰਤ ਗੀਧ ਮਾਲ ਸੀ[1]। | [1]ਟੇਢੇ ਚੱਕ੍ਰ ਚਲਦੇ ਹੋਏ ਗਿਰਝਾਂ ਦੀ ਡਾਰ ਵਾਂਗ ਫਿਰਦੇ ਹਨ। |
| ਲਸੰਤ[1] ਤੇਗ ਸੈਹਥੀ[2] ਦਿਸੰਤ ਜੀਭ ਕਾਲ ਸੀ ॥੬੬॥ | [1]ਚਮਕਦੀ ਹੈ। [2]ਬਰਛੀ। |
| ਬਿਲੱਛ ਅੱਛ ਸਾਯਕਾ, ਸਪੱਛ ਸਾਂਪ ਸੇ ਫਿਰੈਂ[1]। | [1]ਵਿਲੱਖਣ ਤੇ ਚੰਗੇ ਤੀਰ ਖੰਭਾਂ ਵਾਲੇ ਸੱਪਾਂ ਵਾਂਗ ਫਿਰਦੇ ਹਨ। |
| ਫੁਕੰਤ[1] ਆਸਮਾਨ ਮੈਂ, ਛੁਹਿੰਤ ਪ੍ਰਾਨ ਕੋ ਹਿਰੈਂ[2]। | [1]ਫੁੰਕਾਰੇ ਮਾਰਦੇ। [2]ਨਾਸ਼ ਕਰ ਦੇਂਦੇ ਹਨ। |

| | |
|---|---|
| ਚਲੰਤ ਲੋਹ ਦੰਡ ਚੰਡ ਦੰਡ-ਧਾਰਿ ਤੈਂ ਖਰੈਂ[1]। | [1](ਚੰਡ) ਤਿੱਖੇ ਲੋਹੇ ਦੇ ਡੰਡੇ ਚਲਦੇ ਹਨ (ਜਿਹੜੇ) ਜਮਾਂ (ਦੇ ਡੰਡਿਆਂ) ਤੋਂ ਵੀ ਚੰਗੇ ਹਨ। |
| ਤਰੱਜ ਗੱਜ ਤੱਜ ਕੈ, ਗੁਰੱਜ ਚੂਰਨੈ ਕਰੈਂ[1] ॥੬੭॥ | [1]ਤਾੜ ਕੇ ਤੇ ਗੱਜ ਕੇ ਗੁਰਜਾਂ (ਤੱਜ ਕੈ) ਮਾਰ ਕੇ ਚੂਰਨ ਕਰ ਦੇਂਦੇ ਹਨ। |
| ਕਹੂੰ ਛੁਟੰਤ ਸੈਹਥੀ ਲਸੰਤ ਅੰਤ ਮੌਤ ਸੀ[1]। | [1]ਕਿਤੇ ਬਰਛੀ (ਛੁਟੰਤ) ਚਲਦੀ ਹੈ, ਅੰਤ (ਕਰਨ ਵਾਲੀ) ਮੌਤ ਵਾਂਗ ਚਮਕਦੀ ਹੈ। |
| ਛਿਦੰਤ ਤ੍ਰਾਣ ਪ੍ਰਾਣ ਕੋ, ਲਹੰਤ ਡੈਣ ਔਤ ਸੀ[1]। | [1](ਤ੍ਰਾਣ) ਸੰਜੋਆਂ ਤੇ ਪ੍ਰਾਣਾਂ ਨੂੰ ਕੱਟ ਦੇਂਦੀ ਹੈ (ਇਹ) ਔਤਰੀ ਡੈਣ ਵਰਗੀ (ਲਹੰਤ) ਦਿਸਦੀ ਹੈ। |
| ਬਹੰਤ ਤੇਗ ਬੇਗ ਸੈਂ, ਛਕੰਤ ਆਂਤ ਰੁੱਕੜੇ[1]। | [1](ਬੇਗ) ਜ਼ੋਰ ਨਾਲ ਤਲਵਾਰ ਚੱਲਦੀ ਹੈ (ਉਹ) ਆਂਦਰਾਂ ਤੇ (ਰੁਕੜੇ) ਗੁਰਦਿਆਂ ਨੂੰ ਖਾਂਦੀ ਹੈ। |
| ਕਟੰਤ ਟੋਪ ਮੁੰਡ ਦੇਹ, ਜੀਨ ਅੱਸ੍ਵ ਉੱਕੜੇ[1] ॥੬੮॥ | [1]ਟੋਪ, ਸਿਰ ਤੇ ਦੇਹ ਨੂੰ ਕੱਟਦੀ ਹੈ, ਘੋੜੇ ਦੀ ਕਾਠੀ ਤੋਂ ਓਕੜ ਕੇ ਭਾਵ ਅੱਗੇ ਨੂੰ ਝੁਕ ਕੇ। |
| ਸੁਟੰਤ ਖੰਡ ਖੰਡ ਕੈ, ਦੁਫਾਰ ਆਰਿ ਤਾਰ ਜਜੋਂ[1]। | [1](ਆਰਿ) ਆਰੀ ਤੇ ਤਾਰ ਵਾਂਗ ਦੋ ਫਾੜ ਕਰ ਕੇ ਤੇ (ਖੰਡ ਖੰਡ) ਟੁਕੜੇ ਟੁਕੜੇ ਕਰ ਕੇ ਸੁੱਟੀ ਜਾਂਦੀ ਹੈ। |
| ਬਢੰਤ ਬਾਢ ਕਾਨਨੈ ਤਖਾਨਨੈ ਅਪਾਰ ਜਜੋਂ[1]। | [1]ਜਿਵੇਂ ਬਹੁਤੇ ਤਰਖਾਣ (ਆਪਣੇ ਹਥਿਆਰਾਂ ਦੀ) (ਬਾਢ) ਤਿੱਖੀ ਧਾਰ ਨਾਲ (ਕਾਨਨੈ) ਜੰਗਲ ਨੂੰ ਵੱਢਦੇ ਹਨ। |
| ਨਰੀਛਨੰ ਸੁ ਤੀਛਨੰ ਕਿ ਭੀਛਨੰ ਬਿਅੰਤ ਹੈਂ[1]। | [1](ਨਰੀਛਨੰ) ਦੇਖਣ ਨੂੰ (ਤੀਰ) ਤਿੱਖੇ ਤੇ ਬਹੁਤ ਭਿਆਨਕ ਹਨ। |
| ਉਡੰਤ ਕਾਲ ਬਜਾਲ ਸੇ ਫਿਰੰਤ ਤੇ ਸ਼ੁਕੰਤ ਹੈਂ[1] ॥੬੯॥ | [1]ਕਾਲੇ ਸੱਪਾਂ ਵਰਗੇ ਉਡਦੇ ਸ਼ੁਕਦੇ ਫਿਰਦੇ ਹਨ। |
| ਲਗੰਤ ਜਾਂਹਿ, ਤਾਂਹਿ ਕੇ ਪ੍ਰਾਨ ਝੱਟ ਚੱਟ ਹੈਂ[1]। | [1]ਛੇਤੀ ਖ਼ਤਮ ਕਰ ਦੇਂਦੇ ਹਨ। |
| ਦੁਸਾਰ ਪਾਰ ਹੋਇ ਕੈ, ਗਿਰਾਤ ਚੱਟ-ਪੱਟ ਹੈਂ[1]। | [1]ਦੂਜੇ ਪਾਸੇ ਪਾਰ ਲੰਘ ਕੇ ਛੇਤੀ ਡੇਗ ਦੇਂਦੇ ਹਨ। |
| ਤੜਾਕ ਤੱਕਿ ਤੁੱਪਕੈਂ ਤਮੱਕ ਤੇਜ ਛੱਡ ਹੀਂ[1]। | [1](ਵੈਰੀ ਵੱਲ) ਤੱਕ ਕੇ (ਤਮੱਕ) ਗ਼ੁੱਸੇ ਤੇ (ਤੇਜ) ਜ਼ੋਰ ਨਾਲ (ਤੁਪਕੈਂ) ਬੰਦੂਕਾਂ ਨੂੰ ਜਦੋਂ ਛੱਡਦੇ ਹਨ ਤਾਂ ਤੜ-ਤੜ ਸ਼ਬਦ ਹੁੰਦਾ ਹੈ। |
| ਭੜਾਕ ਭੰਨ ਢਾਲ ਤ੍ਰਾਣ ਦੇਹ ਪਾਰ ਕੱਢ ਹੀਂ[1] ॥੭੦॥ | [1]ਭੜੱਕ ਸ਼ਬਦ ਨਾਲ ਢਾਲ ਨੂੰ ਭੰਨ ਕੇ (ਤ੍ਰਾਣ) ਸੰਜੋਅ ਤੇ ਦੇਹ ਤੋਂ ਪਾਰ ਕੱਢ ਦੇਂਦੇ ਹਨ। |
| ਲੁਠਾਇ ਔਨਿ ਤੌਨ ਕੋ, ਫਿਰਾਇ ਫੇਰ ਪੂਰਤੈਂ[1]। | [1]ਤਿਨ੍ਹਾਂ ਨੂੰ (ਔਨਿ) ਧਰਤੀ ਤੇ (ਲੁਠਾਇ) ਲਟਾ ਕੇ ਫੇਰ (ਫਿਰਾਇ) ਮੁੜ ਕੇ (ਬੰਦੂਕਾਂ ਨੂੰ) (ਪੂਰਤੈਂ) ਭਰ ਲੈਂਦੇ ਹਨ। |
| ਝੜਾਇ ਬਾੜ ਸ਼ੀਘਰੈਂ, ਗਿੜਾਇ ਦੇਤ ਦੂਰ ਤੈਂ[1]। | [1]ਛੇਤੀ (ਬਾੜ) ਬੰਦੂਕਾਂ ਦਾ ਇਕੱਠਾ ਵਾਰ (ਝੜਾਇ) ਝਾੜ ਕੇ ਭਾਵ ਚਲਾ ਕੇ ਦੂਰ ਤੋਂ ਹੀ (ਗਿੜਾਇ ਦੇਤ) ਡੇਗ ਦੇਂਦੇ ਹਨ। |
| ਸ਼ਹੀਦ ਦਜਾਲ ਸਿੰਘ ਜੂ, ਨੱਥਾ-ਮ੍ਰਿਗੇਸ਼ ਸੂਰਮੇਂ। | |
| ਮਲੇਛ ਭੇਛ ਬ੍ਰਿੰਦ ਕੋ, ਮਿਲਾਤ ਜਾਤ ਧੂਰ ਮੇਂ[1] ॥੭੧॥ | [1](ਮਲੇਛ) ਤੁਰਕਾਂ ਦੇ ਭੇਸ ਵਾਲੇ ਸਾਰਿਆਂ ਨੂੰ ਧੂੜ 'ਚ ਮਿਲਾਂਦੇ ਜਾਂਦੇ ਹਨ। |
| ਪਰੰਤ ਜੱਤ੍ਰ ਧਾਇ ਬੀਰ, ਛੀਰ ਭੀਰ ਤੈ ਕਰੈਂ[1]। | [1]ਜਿਸ ਪਾਸੇ ਸੂਰਮੇਂ ਜਾ ਕੇ (ਪਰੰਤ) ਪੈਂਦੇ ਹਨ ਭੀੜ ਤੋਂ (ਛੀਰ) ਛੀੜ (ਭਾਵ) ਵਿਹਲ ਕਰ ਦੇਂਦੇ ਹਨ। |
| ਝਪੱਟ ਕੈ ਲਪੱਟ ਕੈ, ਦਪੱਟ ਕੱਟ ਹੀ ਧਰੈਂ[1]। | [1](ਝਪੱਟ ਕੈ) ਹੱਲਾ ਕਰ ਕੇ (ਲਪੱਟ ਕੈ) ਉੱਛਲ ਕੇ ਤੇ (ਦਪੱਟ) ਦੌੜ ਕੇ ਕੱਟ ਕੇ ਹੀਰਖ ਦੇਂਦੇ ਹਨ। |
| ਮਹਾਨ ਪੌਨ-ਪੂਤ ਅੰਗਦੰ ਸਮਾਨ ਯੇ ਲਰੈਂ[1]। | [1]ਇਹ ਮਹਾਨ (ਜੋਧੇ) (ਪੌਨ-ਪੂਤ) ਹਨੂਮਾਨ ਤੇ ਅੰਗਦ ਵਾਂਗ ਲੜਦੇ ਹਨ। |
| ਬਸਾਇ ਬਾਨ ਮੇਂਹ ਜਜੋਂ, ਤ੍ਰੁਕਾਨਿ ਪ੍ਰਾਨ ਕੋ ਹਰੈਂ[1] ॥੭੨॥ | [1]ਮੀਂਹ ਵਾਂਗ ਤੀਰ ਵਰ੍ਹਾ ਕੇ ਤੁਰਕਾਂ ਦੇ ਪ੍ਰਾਣ ਨਾਸ਼ ਕਰਦੇ ਹਨ। |
| ਭਗਤ ਸਿੰਘ, ਜੀਤ ਧਜਾਨ ਸਿੰਘ, ਮਾਨ[1] ਕੇਹਰੈਂ। | [1](ਸਿੰਘ)। |
| ਚੜੱਤ ਸਿੰਘ ਕੌਰ ਭਾਗ ਸਿੰਘ, ਬੀਰ ਮੋਹਰੈਂ। | |

ਸੁਜਾਨ ਸਿੰਘ, ਗੁੱਜਰੰ-ਮ੍ਰਿਗੇਸ ਲੌ ਬਿਸੇਸ ਥੇ[1]।
[1]ਗੁੱਜਰ ਸਿੰਘ ਤੱਕ ਬਹੁਤ ਸਨ।

ਭਿਰੰਤ ਮਾਰ ਮਾਰ ਕੈ, ਸੁਦਾਰ ਯੇ ਅਸੇਸ ਥੇ[1] ॥੭੩॥
[1](ਇਹ ਜਿਹੜੇ) (ਅਸੇਸ) ਸਾਰੇ ਸਰਦਾਰ ਸਨ, ਮਾਰ ਲੌ ਮਾਰ ਲੌ ਕਰ ਕੇ ਭਿੜਦੇ ਭਾਵ ਲੜਦੇ ਹਨ।

ਲਰੰਤ ਭੱਜ ਭੱਜ ਕੈ, ਅਗਾਂਹਿ ਬੱਢ ਬੱਢ ਕੈ[1]।
[1]ਅੱਗੇ ਵੱਧ ਵਧ ਕੇ।

ਧਰੰਮ ਜੰਗ ਜਾਨ ਕੈ, ਅਤਜੰਤ ਪੈਰ ਗੱਡ ਕੈ।

ਉਤੈ ਬਿਹੱਦ ਕੱਦ ਕੇ[1], ਪਠਾਨ ਥੇ ਮਿਨਾਰਿ ਸੇ[2]।
[1]ਵੱਡੇ ਕੱਦਾਂ ਵਾਲੇ। [2]ਬੁਰਜਾਂ ਵਰਗੇ ਸਨ।

ਪਲੇ ਸੁ ਮਾਸ ਮੇਵਿਐਂ, ਸਜੋਰ ਅੰਗਿ-ਭਾਰਿ ਸੇ[1] ॥੭੪॥
[1]ਮਾਸ ਤੇ ਮੇਵਿਆਂ ਨਾਲ ਪਲੇ ਹੋਏ ਜ਼ੋਰਾਵਰ ਭਾਰੇ ਅੰਗਾਂ ਵਾਲੇ ਸਨ।

ਛਕੰਤ ਏਕ ਏਕ ਨੀਤ ਹੂੰ ਸਬੂਤ[1] ਬੱਕਰੇ।
[1]ਸਾਬਤ, ਪੂਰੇ।

ਬਿਬਾਕ ਬੀਰ ਪ੍ਰਬਲੈਂ, ਲੜਾਕ ਐਨ ਅੱਕਰੇ[1]।
[1](ਬਿਬਾਕ) ਨਿੱਡਰ ਤੇ (ਪ੍ਰਬਲ) ਜ਼ੋਰਾਵਰ ਸੂਰਮੇਂ, ਜੋ (ਐਨ) ਚੰਗੇ ਲੜਾਕੇ ਤੇ (ਅੱਕਰੇ) ਆਕੜ ਵਾਲੇ ਸਨ।

ਇਤੈ ਭਿ ਸਿੰਘ ਸੂਰਬੀਰ, ਧੀਰ-ਗੀਰ ਨਾਦਰੈਂ[1]।
[1]ਏਧਰ ਵੀ ਸਿੰਘ (ਧੀਰ-ਗੀਰ) ਧੀਰਜ ਧਾਰੀ (ਨਾਦਰੈਂ) ਅਸਚਰਜ (ਬੀਰ) ਬਹਾਦਰ ਸੂਰਮੇਂ ਸਨ।

ਬਿਪੱਤਿ ਅਤਿ ਮੈਂ ਪਲੇ, ਪਿਖੋ ਗਰੰਥ ਸਾਦਰੈਂ[1] ॥੭੫॥
[1]ਬਹੁਤੀ ਬਿਪਤਾ ਵਿੱਚ ਪਲੇ ਹੋਏ ਸਨ (ਇਹ ਗੱਲ) ਗ੍ਰੰਥਾਂ ਵਿੱਚ ਸਤਿਕਾਰ ਨਾਲ ਦੇਖੋ।

ਤਥਾਪਿ ਜੰਗ ਸਿੰਧੁ ਕੇ, ਸੁ ਮੱਛ ਥੇ ਬਹਾਦਰੈਂ[1]।
[1]ਤਾਂ ਭੀ ਜੰਗ ਰੂਪ ਸਮੁੰਦਰ ਦੇ ਚੰਗੇ ਬਹਾਦਰ ਮੱਛ ਸਨ।

ਨ ਔਰ ਕੋਇ ਮੱਦਤੈਂ ਗੁਰੂ ਸਿਵਾਇ ਕਾਦਰੈਂ[1]।
[1]ਗੁਰੂ ਤੇ (ਕਾਦਰੈਂ) ਵਾਹਿਗੁਰੂ ਤੋਂ (ਸਿਵਾਇ) ਬਿਨਾਂ ਹੋਰ ਕੋਈ ਮਦਦਗਾਰ ਨਹੀਂ ਸੀ।

ਬਚੇ ਭਿ ਯਾਂਹਿ ਹੇਤ ਤੈ ਤੁਕਾਨਿ ਬਾਦਸ਼ਾਹਿ ਤੇ[1]।
[1]ਤੁਰਕਾਂ ਦੇ ਬਾਦਸ਼ਾਹਾਂ ਤੋਂ ਇਸੇ ਕਾਰਨ ਕਰ ਕੇ ਬਚ ਗਏ।

ਨਹੀਂ ਤੁ ਕਜਾ ਮਜਾਲ ਥੀ ਪਹਾੜ ਐਸ ਢਾਹਿ ਤੇ[1] ॥੭੬॥
[1]ਨਹੀਂ ਤਾਂ (ਸਿੰਘਾਂ ਦੀ) ਕੀ (ਮਜਾਲ) ਸ਼ਕਤੀ ਸੀ (ਕਿ ਤੁਰਕਾਂ ਦੇ ਬਾਦਸ਼ਾਹਾਂ ਵੱਲੋਂ ਬਿਪਤਾ ਦੇ) ਏਡੇ ਵੱਡੇ ਪਹਾੜ ਸੁੱਟਣ ਦੇ (ਬਾਵਜੂਦ ਵੀ ਸਿੰਘ ਬਚ ਰਹੇ)।

ਜਿਨੈ ਹਰਾਮ ਹ੍ਵੈ ਰਹੇ, ਅਰਾਮ ਦੇਹ ਕੇ ਜਿਤੇ[1]।
[1]ਜਿਨ੍ਹਾਂ (ਸਿੰਘਾਂ) ਦੇ ਸਰੀਰ ਦੇ (ਜਿਤੇ) ਸਾਰੇ ਅਰਾਮ ਹਰਾਮ ਹੋ ਰਹੇ ਸਨ।

ਨਿਸਾ ਦਿਵੱਸ ਜੰਗਲੈਂ, ਉਦੰਗਲੈਂ ਮਧੈਂ ਬਿਤੇ[1]।
[1](ਉਦੰਗਲ) ਸੰਘਣੇ ਜੰਗਲਾਂ ਵਿੱਚ ਗੁਜ਼ਰੇ।

ਪਰੰਤੁ ਜੰਗ ਸਾਧਨੰ ਕਮਾਲ ਜੋਰਖੱਤ ਥੇ[1]।
[1]ਪ੍ਰੰਤੂ ਜੋ (ਸਿੰਘ) ਜੰਗ ਦੇ (ਸਾਧਨ) ਢੰਗ (ਕਮਾਲ) ਪੂਰੇ ਭਾਵ ਬਹੁਤ ਚੰਗੇਰੱਖਦੇ ਸਨ।

ਇਸੀ ਪ੍ਰਤਾਪ ਸੈਂ ਸੁ ਪਾਂਚ ਬੀਸ ਸੈਂ ਲਰੰਤ ਥੇ ॥੭੭॥

ਮਰੰਨ ਮਾਰਨੋਂ ਸੁ ਸਿੰਘ ਨ ਟਰੰਤ ਥੇ ਕਬੀ।

ਮੁਹੰਮਦੀ[1] ਬਚਾਇ ਜਾਨ ਕੋ, ਨਰੰਤ ਥੇ ਸਭੀ।
[1]ਤੁਰਕ।

ਇਸੀ ਸਬੱਬ[1], ਦੋਇ ਬਾਦਸ਼ਾਹੀਆਂ ਤੁਕਾਨ ਕੀ।
[1]ਕਾਰਨ ਕਰਕੇ।

ਦਿਲੇਸ ਕਾਬਲੇਸ ਕੀ ਸਿੰਘੈਂ ਬਿਸੇਸ ਹਾਨ ਕੀ[1] ॥੭੮॥
[1]ਦਿੱਲੀ ਤੇ ਕਾਬਲ ਦੇ ਬਾਦਸ਼ਾਹਾਂ ਦੀਆਂ (ਦੋਨੋਂ ਬਾਦਸ਼ਾਹੀਆਂ) ਸਿੰਘਾਂ ਨੇ ਬਹੁਤੀਆਂ ਨਾਸ਼ ਕਰ ਦਿੱਤੀਆਂ।

ਭਵੰਤ ਈਸ ਮੱਦਤੈਂ ਕਰੰਤ ਜੋਇ ਹਿੰਮਤੈਂ[1]।
[1]ਜਿਹੜੇ ਆਪ ਹਿੰਮਤ ਕਰਦੇ ਹਨ ਈਸ਼ਰ ਉਹਨਾਂ ਦੀ ਮਦਦ ਕਰਦਾ ਹੈ।

ਲਹੰਤ ਵਾਹਿ ਬਾਂਛਤੈਂ, ਪਰੰਤ ਯਾਹਿ ਕਿੰਮਤੈਂ[1]।
[1]ਉਹੋ ਹੀ ਮਨ-ਇੱਛਤ ਫਲ ਪਾਉਂਦੇ ਹਨ ਇਸੇ ਕਰ ਕੇ ਹੀ (ਉਹਨਾਂ ਦੀਆਂ) ਕੀਮਤਾਂ ਪੈਂਦੀਆਂ ਹਨ।

ਸੁਨੋ ਹਵਾਲ ਚੰਗਰੰਗ ਭੂਮਿ ਕੇਰ[1] ਹੂੰ ਅਬੈ।
[1](ਰੰਗ ਭੂਮਿ) ਜੰਗ ਦੀ ਧਰਤੀ ਦਾ ਚੰਗਾ ਹਾਲ।

ਅਘੱਟ ਜੰਗ ਠੱਟ ਜੋਰਹੇ ਸੁ ਭੱਟ ਥੇ ਸਭੈ[1] ॥੭੯॥
[1]ਸਾਰੇ ਸੂਰਮੇਂ ਜਿਹੜਾ ਜੰਗ (ਅਘੱਟ) ਲਗਾਤਾਰ (ਠੱਟ) ਕਰ ਰਹੇ ਸਨ।

ਰਸਾਲ-ਦਾਰ[1] ਕੋਪ ਕੈ ਬਹਾਰ ਖਾਂ ਗਰੱਜਯੋ।
[1]ਘੋੜ ਚੜ੍ਹੀ ਫੌਜ ਦਾ ਸੈਨਾਪਤੀ।

ਮਿਦਾਨ ਮੈਂ ਨਿਕੱਸ ਕੈ ਸਿੰਘਾਨ ਕੋ ਤਰੱਜਯੋ[1]।
[1]ਤਾੜਿਆ।

ਸੁਜਾਨ ਸਿੰਘ ਤਾਨ ਕੈ ਕਮਾਨ ਆਨਿ ਜੁੱਟਯੋ।

ਬਸਾਇ ਬਾਨ ਮੇਂਹ ਜਸੋਂ, ਕਿਕਾਨ ਹਾਨ ਸੁੱਟਯੋ[1] ॥ ੯੦ ॥
[1]ਘੋੜਾ ਮਾਰ ਸੁੱਟਿਆ।

ਕਰੁੱਧ ਕੈ ਬਿਰੁੱਧ ਖਾਨ, ਆਨਿ ਸੂਰ ਜਸੋਂ ਪਰਜੋ[1]।
[1]ਗੁੱਸੇ ਨਾਲ (ਕੈ ਬਿਰੁਧ) ਉਲਟ ਕੇ ਬਾਹਰ ਖ਼ਾਨ, ਸੂਰ ਵਾਂਗ ਆ ਕੇ ਪਿਆ।

ਲਪੱਟ ਝੱਟ-ਪੱਟ, ਅੱਸ੍ਵ ਕੱਟਿ ਸਿੰਘ ਸੈਂ ਅਰਜੋ[1]।
[1]ਛੇਤੀ (ਲਪੱਟ) ਉਛਲ ਕੇ ਘੋੜਾ ਕੱਟ ਕੇ ਸਿੰਘ ਨਾਲ ਆ ਅੜਿਆ।

ਕ੍ਰਿਪਾਨ ਢਾਲ ਪਾਨ[1] ਲੈ, ਮਹਾਨ ਜ੍ਵਾਨ ਦ੍ਵੈ ਲਰੇ।
[1]ਹੱਥ ਵਿੱਚ।

ਗਿਰੇ ਸੁ ਟੂਕ ਟੂਕ ਹ੍ਵੈ, ਤਰੇ ਭਵਾਂਬੁਧੈਂ ਖਰੇ[1] ॥ ੯੧ ॥
[1](ਭਵਾਂਬੁਧੈ) ਸੰਸਾਰ ਸਮੁੰਦਰ ਨੂੰ (ਖਰੇ) ਚੰਗੀ ਤਰ੍ਹਾਂ ਤਰ ਗਏ।

ਇਸੀ ਪ੍ਰਕਾਰ ਜੀਤ ਸਿੰਘ, ਦੀਨਦਾਰ ਖਾਨ ਹੂੰ।

ਲਰੇ ਮਿਦਾਨ ਮੈਂ ਮਰੇ, ਬਰੇ ਪਰੀਨ ਜ੍ਵਾਨ ਹੂੰ[1]।
[1](ਦੋਹਾਂ) ਜਵਾਨਾਂ ਨੂੰ ਪਰੀਆਂ ਨੇ ਵਰ ਲਿਆ।

ਤਹਾਂਹਿ ਖਾਂ ਦਿਲਾਵਰੈਂ, ਦਿਲਾਵਰੈਂ ਥਵੈ ਅਤੀ[1]।
[1]ਤਦੋਂ ਦਿਲਾਵਰ ਖਾਂ ਨੇ ਬਹੁਤ (ਦਿਲਾਵਰ) ਬਹਾਦਰ ਹੋ ਕੇ।

ਹੁਤੋ ਹਜ਼ਾਰ ਦ੍ਵਾਦਸੈਂ, ਸਵਾਰ ਕੇਰ ਸੋ ਪਤੀ[1] ॥ ੯੨ ॥
[1]ਬਾਰਾਂ ਹਜ਼ਾਰ ਅਸਵਾਰ ਦਾ ਉਹ ਮਾਲਕ ਸੀ।

ਮਿਦਾਨ ਮੱਧ ਆਨਿ, ਮਾਨ ਸਿੰਘ ਸੰਗ ਸੋ ਜੁਟਜੋ।

ਤਕਾਇ ਦਾਇ ਪਾਇ, ਖਾਨ ਘਾਇ ਸਿੰਘ ਜੌ ਸੁਟਜੋ[1]।
[1]ਦਾਅ ਤਕਾਇਆ (ਤੇ ਮੌਕਾ) ਪਾ ਕੇ ਦਿਲਾਵਰ ਖ਼ਾਂ ਨੇ ਜਦੋਂ ਮਾਨ ਸਿੰਘ ਨੂੰ ਜ਼ਖ਼ਮੀ ਕਰ ਸੁੱਟਿਆ।

ਸ਼ਹੀਦ ਨੱਥੇ ਸਿੰਘ ਜੀ, ਨਿਹਾਰਿ ਕੋਪ ਠਾਨ ਕੈ।

ਦਯੋ ਨ ਜਾਨ ਖਾਨ ਕੋ, ਲਯੋ ਮਿਦਾਨ ਆਨ ਕੈ ॥ ੯੩ ॥

ਤੁਰੰਗ ਛੋੜਿ ਭੇੜ-ਭੱਟ ਠੱਟ, ਅੱਟ ਗੱਜ ਕੈ[1]।
[1]ਆਪਣਾ ਘੋੜਾ ਛੋੜ ਕੇ ਸੂਰਮਿਆਂ ਦਾ ਭੇੜ ਭਾਵ ਜੰਗ (ਠੱਟ) ਰਚ ਕੇ ਤੇ (ਅੱਟ) ਬਹੁਤਾ ਗੱਜ ਕੇ।

ਬਿਰੁੱਧ ਕ੍ਰੁੱਧ ਉੱਧ ਕੈ, ਬਿਸੁੱਧ ਜੁੱਧ ਸੱਜ ਕੈ[1]।
[1](ਬਿਰੁੱਧ) ਬਹੁਤਰੁਕ ਕੇ ਕ੍ਰੋਧ ਨਾਲ (ਉੱਧ ਕੈ) ਉੱਚਾ ਹੋ ਕੇ (ਬਿਸੁੱਧ) ਬਹੁਤ ਸਾਫ਼ ਜੰਗ ਸਜਾ ਕੇ।

ਨਰਾਂਚ ਪਾਂਚ ਤੱਜ ਕੈ, ਕਿਕਾਨ ਹਾਨ ਖਾਨ ਕੋ[1]।
[1]ਪੰਜ (ਨਰਾਂਚ) ਤੀਰ ਛੱਡ ਕੇ ਖ਼ਾਨ ਦਾ (ਕਿਕਾਨ) ਘੋੜਾ ਮਾਰ ਦਿੱਤਾ।

ਦਏ ਬਿਸੱਖ ਬੀਸ ਕੈ, ਭਿਦਜੋ ਸੁ ਢਾਲ ਤ੍ਰਾਨ ਕੋ[1] ॥ ੯੪ ॥
[1]ਵੀਹ ਕੁ (ਬਿਸੱਖ) ਤੀਰ (ਦਏ) ਮਾਰ ਕੇ ਢਾਲ ਤੇ (ਤ੍ਰਾਣ) ਸੰਜੋਅ ਨੂੰ ਵਿੰਨ੍ਹ ਦਿੱਤਾ।

ਤਬੈ ਸਰੋਸ[1] ਖਾਨ, ਜੋਸ਼ ਹੋਸ਼ ਹੂੰ ਸੰਭਾਰ ਕੈ।
[1]ਗੁੱਸੇ ਨਾਲ।

ਕੁਵੰਡ ਚੰਡ ਐਂਚਿ ਬਾਨ ਤੀਛਨੰ ਪ੍ਰਹਾਰ ਕੈ[1]।
[1](ਚੰਡ) ਤਿੱਖਾ (ਕੁਵੰਡ) ਧਨੁਸ਼ (ਐਚਿ) ਖਿੱਚ ਕੇ ਤਿੱਖੇ ਤੀਰ ਮਾਰ ਕੇ।

ਤੁਰੰਗ ਅੰਗ ਭੰਗ, ਕੀਨ ਸਿੰਘ ਕੋ ਬਿਹੋਸ਼ ਹੈ।

ਲਗਜੋ ਜੁ ਘਾਵ ਸਿੰਘ ਕੈ, ਜਗਜੋ ਅਤੀਵ ਰੋਸ[1] ਹੈ ॥ ੯੫ ॥
[1]ਬਹੁਤਾ ਗ਼ੁੱਸਾ।

ਕ੍ਰਿਪਾਨ ਜ੍ਵਾਨ ਖੈਂਚ ਕੈ, ਸਓਜ ਖਾਨ ਕੈ ਦਈ[1]।
[1](ਸਓਜ) ਬਲ ਨਾਲ ਖ਼ਾਨ ਦੇ ਮਾਰ ਦਿੱਤੀ।

ਸਟੋਪ ਮੁੰਡ ਕੱਟ ਕੈ, ਦੁਫਾਰਿ ਦੇਹ ਹੈ ਕਈ[1]।
[1]ਸਣੇ ਟੋਪ ਸਿਰ ਕੱਟ ਕੇ ਦੇਹ ਦੋ ਫਾੜ ਕਰ ਦਿੱਤੀ।

ਹੁਤੋ ਜੁ ਖਾਂ ਸਲਾਬਤੈਂ, ਨਜੀਕ ਸਿੰਘ ਪੈ ਅਯੋ।

ਪ੍ਰਚਾਰ ਕੈ ਪ੍ਰਹਾਰਿ ਸਾਂਗ, ਘਾਵ ਜਾਂਘ ਪੈ ਕਯੋ[1] ॥ ੯੬ ॥
[1]ਵੰਗਾਰ ਕੇ ਬਰਛੀ ਮਾਰ ਕੇ (ਜਾਂਘ) ਲੱਤ 'ਤੇ ਜ਼ਖ਼ਮ ਕਰ ਦਿੱਤਾ।

ਸ਼ਹੀਦ ਦਯਾਲ ਸਿੰਘ ਜੂ, ਨਿਹਾਰਿ ਬੀਰਿ ਘਾਇਲੈਂ[1]।
[1]ਭਰਾ ਨੂੰ ਜ਼ਖ਼ਮੀ ਦੇਖ ਕੇ।

ਦੁਰਾਇ ਅੱਸ੍ਵ ਜਾਇ, ਸੱਤ੍ਰ ਕੀਨ ਤੱਤ੍ਰ ਜਾਇ ਲੈ[1]।
[1]ਘੋੜਾ ਦੁੜਾ ਕੇ ਜਾ ਕੇ ਵੈਰੀ ਨੂੰ (ਤੱਤ੍ਰ) ਉਸੇ ਜਗ੍ਹਾ ਵਿੱਚ (ਲੈ) ਨਾਸ਼ ਕਰ ਦਿੱਤਾ ਭਾਵ ਉੱਥੇ ਹੀ ਮਾਰ ਦਿੱਤਾ।

ਝੁਕੇ ਜੁ ਔਰ ਪਾਂਚ ਸਾਤ, ਤੇਗ ਬੇਗ ਬਾਹਿ ਕੈ।

ਫੁਲੱਥ ਹੱਥ ਕੱਢਿ ਸਿੰਘ, ਵੱਢਿ ਮੱਥ ਤਾਂਹਿ ਕੈ[1] ॥੮੭॥
[1](ਫੁਲੱਥ) ਗਤਕੇ ਦੇ ਹੱਥ ਕੱਢ ਕੇ ਸਿੰਘ ਤਿਨ੍ਹਾਂ ਦੇ (ਮੱਥ) ਸਿਰ ਵੱਢ ਕੇ।

ਕਰੇ ਬਧੇਰ ਘਾਇਲੈਂ, ਸੁਟੇ ਨਿਬੇਰ ਕੇਤਿਕੈਂ[1]।
[1]ਬਹੁਤੇ ਜ਼ਖ਼ਮੀ ਕਰ ਦਿੱਤੇ (ਕੇਤਕੈਂ) ਕਿਤਨੇ ਹੀ ਭਾਵ ਬਹੁਤੇ ਮਾਰ ਦਿੱਤੇ।

ਬਚਾਇ ਆਪ ਕੇ ਤਈਂ, ਗਯੋ ਅਛੂਤ ਏਤ ਕੈ[1]।
[1]ਇਸ ਤਰ੍ਹਾਂ ਕਰ ਕੇ ਆਪ ਅਛੋਹ ਚਲਿਆ ਗਿਆ।

ਹਜ਼ਾਰ ਪਾਂਚ ਕੋ ਧਨੀ[1], ਮਕ੍ਰੱਬ ਖਾਂ ਸੂਦਾਰ ਹੈ।
[1]ਮਾਲਕ।

ਰਹਜੋ ਨਿਹਾਰਿ ਤੱਜਬੈਂ, ਸਗੱਜਬੈਂ ਅਪਾਰ ਹੈ[1] ॥੮੮॥
[1]ਦੇਖ ਕੇ (ਸਗੱਜਬੈਂ) ਕ੍ਰੋਧ ਸਹਿਤ ਬਹੁਤ ਹੈਰਾਨ ਹੋਇਆ।

ਝੁਕਾਇ ਫੀਲ ਅੱਗਰੈਂ, ਤਰੱਜ ਬੱਜ ਗੱਜ ਕੈ[1]।
[1]ਅੱਗੇ ਨੂੰ ਹਾਥੀ ਝੁਕਾਅ ਕੇ, ਤਾੜ ਕੇ ਤੇ ਗੱਜ ਵੱਜ ਕੇ।

ਕਹਜੋ ਸਦਾਇ ਸਿੰਘ ਤੂੰ, ਚਲਜੋ ਕਿਥਾਇਂ ਭੱਜ ਕੈ।

ਸ਼ਹੀਦ ਨਾਮ, ਕੰਗਨਾ ਧਰਜੋ ਸੁ ਕਾਂਹਿ ਖਾਮ[1] ਹੈ।
[1]ਕੱਚਾ।

ਲਰੈਹੁ ਸੰਗ ਮੋਹਿ ਕੈ, ਤਜੈਹੁ ਸਿੰਘ ਨਾਮ ਹੈ ॥੮੯॥

ਸੁਨੰਤ ਦਜਾਲ ਸਿੰਘ ਯੌਂ, ਤੁਰੰਤ ਰੁੱਦ੍ਰ ਹੂੰ ਥਯੋ[1]।
[1]ਛੇਤੀ ਬਹੁਤਾ ਕ੍ਰੋਧਵਾਨ ਹੋ ਗਿਆ। (ਰੁਦ੍ਰ-ਸ਼ਿਵ, ਤਮੋ-ਗੁਣ ਦਾ ਦੇਵਤਾ ਹੋਣ ਤੇ ਬਹੁਤ ਕ੍ਰੋਧਵਾਨ।)

ਤਪਜੋ ਸੁ ਲਾਲ ਲੋਹ ਜਜੋਂ, ਫਿਰਾਇ ਅੱਸ੍ਵ ਹੂੰ ਲਯੋ।

ਗਰੱਜ ਨਾਰ ਸਿੰਘ ਸੋਂ[1], ਅਕਾਲ ਗਾਇ ਅੱਛ ਹੈ।
[1]ਨਰਸਿੰਘ ਵਾਂਗ ਗੱਜ ਕੇ।

ਪਰਜੋ ਸੁ ਖੀਜ ਬੀਜ ਜਜੋਂ, ਕਿ ਬੀਰ-ਭੱਦ੍ਰ ਅੱਛ ਹੈ[1] ॥੯੦॥
[1]ਖਿਝ ਕੇ ਬਿਜਲੀ ਵਾਂਗ ਪਿਆ ਜਾਂ (ਸਮਝੋ) ਬੀਰ ਭੱਦ੍ਰ ਹੈ ਜਾਂ (ਰਾਵਣ ਦਾ ਪੁੱਤਰ) ਅਕਸ਼ ਕੁਮਾਰ ਹੈ।

ਖੜੱਪੜੈਂ ਖੜੱਪੜੈਂ, ਕੜੱਕੜੈਂ ਕੜਾ ਕੜੈਂ[1]।
[1]ਇਹ ਘੋੜੇ ਦੇ ਚੱਲਣ ਸਮੇਂ ਟਾਪਾਂ ਦੀਆਂ ਅਵਾਜ਼ਾਂ ਹਨ।

ਉਠਾਇ ਬਾਗ ਅੱਸ੍ਵ ਕੋ ਕੁਦਾਇ ਕੈ ਸੜਾ ਸੜੈਂ[1]।
[1]ਝਟਾ-ਪੱਟ, ਬਹੁਤ ਛੇਤੀ।

ਝਮੱਕਣੀ ਨ ਅੱਖ ਦੀਨ ਆਯੁਧੈਂ ਸੰਭਾਰਨੈ[1]।
[1]ਨਾ ਅੱਖ ਝਮਕਣ ਦਿੱਤੀ ਤੇ ਨਾ ਸ਼ਸਤ੍ਰ ਸੰਭਾਲਣ ਦਿੱਤੇ।

ਉਭਾਰਿ ਤੇਗ ਬੇਗ ਸੈਂ ਸੰਭਾਰਿ ਓਜ ਭਾਰ ਨੈ[1] ॥੯੧॥
[1](ਬੇਗ) ਜ਼ੋਰ ਨਾਲ ਤਲਵਾਰ (ਉਭਾਰਿ) ਚੁੱਕ ਕੇ ਆਪਣੇ (ਓਜ) ਬਲ ਤੇ ਭਾਰ ਨੂੰ ਸੰਭਾਲ ਕੇ।

ਬਿਠਾਇਓ ਡਰਾਇ ਫੀਲ, ਪੀਲਵਾਨ ਕੱਟਯੋ[1]।
[1]ਡਰਾ ਕੇ ਹਾਥੀ ਬਿਠਾ ਲਿਆ ਤੇ ਹਾਥੀ ਚਲਾਉਣ ਵਾਲੇ ਨੂੰ ਕੱਟ ਦਿੱਤਾ।

ਧਰਾਇ ਸੁੰਬ ਫੀਲ ਮਾਥ, ਹਾਥ ਐਸ ਸੁੱਟਯੋ[1]।
[1]ਹਾਥੀ ਦੇ ਮੱਥੇ ਤੇ ਘੋੜੇ ਦਾ ਪੌੜ ਰਖਾ ਕੇ ਐਸਾ ਹੱਥ ਮਾਰਿਆ।

ਸਟੋਪ ਮੂੰਡ ਦੇਹ ਹੌਦ ਨਾਗ ਤੇਗ ਕੱਟ ਕੈ[1]।
[1]ਸਣੇ ਟੋਪ ਸਿਰ, ਦੇਹ, ਹੌਦਾ ਤੇ ਹਾਥੀ ਕੱਟ ਕੇ।

ਸਿਧੀ ਪਤਾਲ ਲੌ ਬਿੱਧੀ, ਗਿਧੀ ਸੁ ਕੋਲ ਝੱਟਕੈ[1] ॥੯੨॥
[1](ਤਲਵਾਰ) ਸਿੱਧੀ ਪਤਾਲ ਤੱਕ ਬਿੰਨ੍ਹਦੀ ਹੋਈ (ਪਹੁੰਚ ਗਈ ਜਿਹੜੀ) (ਕੋਲ) ਸੂਰ (ਵਰਾਹ) ਨੂੰ ਝਟਕਾਉਣ (ਗਿਧੀ) ਗਿੱਝੀ ਹੋਈ ਸੀ।

ਉਤਾਰਿ ਸੀਸ ਖਾਨ ਕੋ, ਜੁਵਾਨਿ[1] ਐਸ ਡਾਰਯੋ।
[1]ਜਵਾਨ ਦਿਆਲ ਸਿੰਘ ਨੇ।

ਕੱਦੂ ਮਹੀਰੁ ਬੇਲ ਤੈ ਕਰੂੰਜੜੇ ਉਤਾਰਯੋ[1]।
[1]ਜਿਵੇਂ (ਮਹੀਰੁ) ਦਰੱਖਤ (ਤੇ ਚੜ੍ਹੀ) ਵੇਲ ਤੋਂ (ਕਰੂੰਜੜੇ) ਸਬਜ਼ੀ ਵੇਚਣ ਵਾਲੇ ਨੇ ਕੱਦੂ ਲਾਹਿਆ ਹੁੰਦਾ ਹੈ।

ਕਟਾਰ ਪੇਸ਼-ਕੱਬਜੈਂ[1] ਸਤੇਗ ਖਾਨ ਡੱਬ ਤੈ[2]।
[1]ਕਰਦ ਦੇ ਅਕਾਰ ਦਾ ਇਕ ਸ਼ਸਤ੍ਰ ਜਿਸ ਦਾ ਕਬਜ਼ਾ ਪੇਟੀ ਵਿੱਚ ਸਾਹਮਣੇ ਹੋਵੇ। [2]ਸਣੇ ਤਲਵਾਰ ਦੇ ਖ਼ਾਨ ਦੇ (ਡੱਬ) ਥੈਲੇ 'ਚੋਂ।

ਨਿਕਾਰ ਸਿੰਘ ਲੈ ਅਯੋ, ਝਟੱਕ ਏਸ ਢੱਬ ਤੈ[1] ॥੯੩॥
[1]ਛੇਤੀ ਏਸ ਢੰਗ ਨਾਲ।

ਤੁਰੰਗ ਕੋ ਫਿਰਾਇ ਸਿੰਘ ਰੰਗ ਯੌਂ ਦਿਖਾਇ ਕੈ[1]।
[1]ਸਿੰਘ ਇਉਂ ਜੰਗ ਦਾ ਰੰਗ ਦਿਖਾ ਕੇ ਘੋੜੇ ਨੂੰ ਮੋੜ ਕੇ।

ਅਯੋ ਉਮੰਗ ਪੰਥ ਮੈਂ, ਫਤੇ ਸੁ ਚੰਗ ਪਾਇ ਕੈ।

ਜਹਾਨ ਖਾਨ ਲੌ ਪਠਾਨ ਦੇਖਿ ਦੰਗ ਹ੍ਵੈ ਰਹੇ।

ਸਹੀ ਸ਼ਹੀਦ ਸਿੰਘ ਯੇ, ਫਿਰੇਸ਼ਤਾ ਹੈਂ ਕੋ ਕਹੇ ॥੯੪॥

ਅਜੱਬ ਢੱਬ ਤੱਜਬੈਂ ਸੁ ਗੱਜਬੈਂ ਕਰੈ ਗਯੋ[1]।
[1]ਅਨੋਖੇ ਢੰਗ ਨਾਲ ਹੈਰਾਨ ਤੇ (ਗੱਜਬੈਂ) ਅਸਚਰਜ ਕਰ ਗਿਆ।

ਸੁਨੀ ਨ ਪਿਖੀ ਐਸ ਜੋ, ਬਹਾਦਰੀ ਦਿਖੈ ਗਯੋ।
ਤਬੈ ਜਹਾਨ ਖਾਨ ਨੈ, ਹੱਲਾ ਕਰਾਇ ਹੈ ਦਯੋ।
ਅਲੀ ਸੁ ਅਲੀ ਯਅਲਾ ਅਕਾਲ ਬੋਲ ਛੈ ਗਯੋ[1] ॥੯੫॥ — [1]ਇਸ ਤਰ੍ਹਾਂ ਦੇ ਬੋਲੇ (ਉਥੇ) ਫੈਲ ਗਏ।
ਜੰਜੈਲ[1] ਸੇਲ[2] ਸੈਹਥੀਂ[3], ਤੁਫੰਗ[11] ਤੇਗ ਤੀਰ ਹੂੰ। — [1]ਲੰਬੀਆਂ ਬੰਦੂਕਾਂ। [2]ਬਰਛੇ। [3]ਬਰਛੀਆਂ। [11]ਬੰਦੂਕਾਂ।
ਸਮਾਨ ਮੇਂਹ ਗੁੱਲਕਾ[1] ਤਜੇ ਅਪਾਰ ਬੇਗ ਹੂੰ। — [1]ਗੋਲੀਆਂ।
ਨ ਥੋਰ ਜੰਗ ਕੀਨ, ਜੋਰਿ ਘੋਰ ਓਰ ਦੋਇ ਤੈ[1]। — [1]ਦੋਹਾਂ ਪਾਸਿਆਂ ਤੋਂ ਭਿਆਨਕ ਜ਼ੋਰ ਦੇ ਕੇ।
ਮਰੇ ਕਿਕਾਨ[1] ਜ੍ਵਾਨ ਭੂਰ[2], ਅੱਗ੍ਰ ਹੋਇ ਹੋਇ ਤੈ ॥੯੬॥ — [1]ਘੋੜੇ। [2]ਬਹੁਤੇ।
ਮਨੋ ਮਲੰਗ ਭੰਗ ਖਾਨਿ ਸੰਗ ਚੰਗ ਸੋਰਹੇ[1]। — [1]ਜਾਣੋ ਪਠਾਣ ਰੂਪ ਮਲੰਗ ਭੰਗ ਨਾਲ (ਰੱਜ ਕੇ) ਚੰਗੀ ਤਰ੍ਹਾਂ ਸੌਂ ਰਹੇ ਹਨ।
ਪਰੇ ਅਪਾਰ ਘਾਇਲੈਂ[1] ਪੁਕਾਰ ਆਬ ਕੋ ਰਹੇ[2]। — [1]ਜ਼ਖ਼ਮੀ। [2]ਪਾਣੀ ਮੰਗ ਰਹੇ ਹਨ।
ਤਦਾਂਹਿ ਲੌ ਦਿਵਾਕਰੈਂ ਅਥਜੋ, ਅੰਧੇਰ ਛੈ ਗਯੋ[1]। — [1]ਤਦੋਂ ਤੱਕ ਸੂਰਜ ਛਿਪ ਗਿਆ ਤੇ ਅਨ੍ਹੇਰਾ ਫੈਲ ਗਿਆ।
ਦੁਹੂੰ ਸਓਰ ਛੋਰਿ ਜੰਗ ਚੈਨ[1] ਸੈਨ ਨੈ ਕਯੋ ॥੯੭॥ — [1]ਆਰਾਮ।
ਮਸਾਲ ਹੂੰ ਜਗਾਇ ਕੈ, ਉਠਾਇ ਘਾਇਲੈਂ ਲਏ।
ਬੰਧਾਇ ਸਾਲ ਪੱਤਰੈਂ, ਸੁਚੇਤ ਤੱਤ੍ਰੈਂ ਕਏ[1]। — [1]ਸਾਲ ਦਰੱਖ਼ਤ ਦੇ ਪੱਤ੍ਰ ਬੰਨ੍ਹਵਾ ਕੇ (ਤੱਤ੍ਰੈਂ) ਛੇਤੀ ਸਾਵਧਾਨ ਕਰ ਲਏ।
ਗੁਰੂ ਗੁਬਿੰਦ ਸਿੰਘ ਭੀ, ਪੁਰੀ-ਅਨੰਦ ਜੰਗ ਮੈਂ।
ਕਰੰਤ ਚੰਗ ਹੂੰ, ਰਹੇ ਇਹੀ ਬੰਧਾਇ ਅੰਗ ਮੈਂ ॥੯੮॥
ਬਰੰ ਦੁਵਾਇ[1] ਮਾਨ ਕੈ, ਗੁਰੂ ਕੀ ਫੇਰ ਸਿੰਘ ਭੀ। — [1]ਚੰਗੀ ਦਵਾਈ।
ਹਮੇਸ਼ ਯੇਹੀ ਬਾਂਧਤੇ ਰਹੇ, ਕਰੰਤ ਚੰਗ ਭੀ[1]। — [1]ਇਹ ਜ਼ਖ਼ਮ ਨੂੰ ਚੰਗਾ ਵੀ ਕਰ ਦੇਂਦੀ ਸੀ।
ਮਿਟੰਤ ਪੀੜ ਸ਼ੀਘ੍ਰ ਹੀ, ਭਰੰਤ ਘਾਉ ਝੱਟ ਕੈਂ।
ਬੰਧਾਇ ਦਜਾਲ ਸਿੰਘ ਜੂ, ਪੁਨਾ ਸਲਾਹਿ ਠੱਟ ਕੈ[1] ॥੯੯॥ — [1]ਕਰਕੇ।
ਅਰੱਧ ਰੈਨ[1] ਜੌ ਬਿਤੀ, ਸਨੱਧਬੱਧ ਹੋਇ ਕੈ[2]। — [1]ਅੱਧੀਰਾਤ। [2]ਸ਼ਸਤ੍ਰ ਬੰਨ੍ਹ ਕੇ ਤਿਆਰ-ਬਰ-ਤਿਆਰ ਹੋ ਕੇ।
ਪਰੇ ਸੁ ਸੈਨ ਸੱਤ੍ਰ ਪੈ, ਕਦੀਮਿ ਰੀਤਿ ਜੋਇ[1] ਕੈ। — [1]ਜਿਹੜੀ ਪੁਰਾਣੀਰੀਤੀ ਹੈ।
ਸਮਾਨ ਲੂਟ, ਮਾਰ ਕੂਟ ਸੱਤਰੈਂ ਅਚਾਨਕੈ।
ਧਸੇ ਧਵਾਇ ਅੱਸ੍ਰ, ਮੱਧ ਕਾਨਨੈ ਪਛਾਨ ਕੈ[1] ॥੧੦੦॥ — [1]ਸਮਾਂ ਪਛਾਣ ਕੇ ਘੋੜੇ ਭਜਾ ਕੇ ਜੰਗਲਾਂ ਵਿੱਚ ਜਾ ਵੜੇ।
ਮੰਗਾਇ ਕੈ ਦੁਰਾਨਨੈਂ[1] ਲੁਟਾਇ ਕੈ ਸਮਾਨ ਹੈ। — [1]ਦੁਰਾਨੀਆਂ ਨੂੰ ਮੰਗਾ ਕੇ।
ਗਯੋ ਲਹੌਰ ਓਰ ਹ੍ਵੈ ਦੁਖੀ ਜਹਾਨ ਖਾਨ ਹੈ।
ਇਤੈ ਦਯਾਲ ਸਿੰਘ ਜੂ, ਅਯੋ ਸਿਆਲ-ਕੋਟ ਹੈ।
ਕ੍ਰਿਪਾ ਅਕਾਲ ਤੈ ਫਤੇ, ਬਿਸਾਲ ਪਾਇ ਮੋਟ[1] ਹੈ ॥੧੦੧॥ — [1]ਮੋਟੀ, ਵੱਡੀ।
ਗਏ ਸੂਦਾਰ ਔਰ, ਯਾਂਹਿ ਤੌਰ[1] ਠੌਰ ਆਪਨੀ। — [1]ਇਸੇ ਤਰ੍ਹਾਂ ਹੀ।
ਕਥਾ ਦਯਾਲ ਸਿੰਘ ਕੇਰ, ਆਹਿ ਦੋਖ ਕਾਪਨੀ[1] ॥੧੦੨॥ — [1]ਦੋਸ਼ਾਂ ਨੂੰ ਕੱਟਣ ਵਾਲੀ।

ਦੋਹਰਾ:
ਮਾਰ ਖਾਨ ਕੋ ਦਜਾਲ ਸਿੰਘ,
ਪੇਸ਼ ਕਬਜ਼ ਕਾਟਾਰ।
ਲਜਾਯੋ ਥਾ ਜੋ ਸੋ ਅਹੇ,

ਅਬਿ ਤਹਿਂ ਮਧ ਦਰਬਾਰ[1] ॥੧੦੩॥
ਕਾਬਲੇਸ ਬੁਲਵਯੋ ਥਾ,
ਦੇਹਲੀ ਕੇਰ ਬਜੀਰ।
ਮ੍ਰਹੱਟਜੋਂ ਨੈ ਕਰਿ ਰਖਯੋ ਥਾ,
ਤਿਸ ਕੋ ਅਤੀ ਤਗੀਰ[1] ॥੧੦੪॥
ਬਾਦਸ਼ਾਹਿ ਕੀ ਸੈਨ ਮੈਂ,
ਹੈਜਾ ਪਰਯੋ ਅਪਾਰ।
ਢਿਗ ਕਰਨਾਲ ਯਾਂ ਤੈ ਥਿਰਯੋ,
ਹ੍ਵੈ ਕਰਿ ਅਧਿਕ ਲਚਾਰ[1] ॥੧੦੫॥
ਤੌ ਭੀ ਤਿਸ ਕੀ ਧਾਂਕ ਤੈ[1]
ਗਏ ਮ੍ਰਹੱਟੇ ਦੌਰ।
ਨਜੀਬ ਖਾਨ ਬਾਜੀਰ ਤੈ,
ਲੈ ਨਜਰਾਨਾ ਗੌਰ[1] ॥੧੦੬॥
ਕਾਬਲ ਕੀ ਦਿਸ ਮੁੜ ਗਯੋ,
ਸ਼ੀਘਰ ਇਮ ਪਤਸ਼ਾਹਿ।
ਮਾਰਿ ਲੂਟਿ ਬਹੁ ਸਿੰਘਨ ਭੀ,
ਦੀਨੋ ਅਟਕ ਟਪਾਹਿ ॥੧੦੭॥
ਤਬਿ ਭੀ ਮਿਲ ਕੈ ਪੰਥ ਸੈਂ,
ਆਗੇ ਹ੍ਵੈ ਸਿੰਘ ਦਜਾਲ।
ਨਾਮ ਸਫਲ ਸ਼ਾਹੀਦ ਕਿਯ,
ਸੱਤੂ ਹਤੇ ਬਿਸਾਲ ॥੧੦੮॥
ਸਜਾਲ-ਕੋਟ ਮੈਂ ਥਿਰੇ ਪੁਨ,
ਰਾਮ ਲਖਨ ਸਮ ਬੀਰ[1]।
ਕੀਨ ਰਾਜ ਸਮ ਜਨਕ ਕੇ,
ਧਰਮ ਸੁਜਸ ਯੁਤ ਧੀਰ ॥੧੦੯॥
ਰਾਮ ਸਿੰਘ ਸ਼ਾਹੀਦ ਜਬਿ,
ਜੂਝ[1] ਸਾਂਹਚੀ ਸੰਗ।
ਥਯੋ ਸ਼ਹੀਦ ਮਹੀਦ[1] ਅਤਿ,
ਤਹਿਂ ਠਾਂ ਇਕ ਪਰਸੰਗ ॥੧੧੦॥
ਇਨੈ ਸ਼ਹੀਦਨ ਕਾ ਅਹੇ,
ਲਿਖਯੋ ਤਹਾਂ ਤਬਿ ਸੋਇ[1]।

ਗ੍ਰੰਥ ਬਢਨ ਡਰ ਮਾਨ ਕੈ,
ਲਿਖਯੋ ਨ ਠੌਰੈਂ ਦੋਇ ॥੧੧੧॥
ਚੌਪਈ:
ਸਾਖੀ ਇਨ ਕੀ ਅੰਤਿਮ ਔਰੈਂ।
ਲਿਖੌਂ ਸਿਦਕ ਦਾਯਕ ਅਤਿ ਗੌਰੈਂ।

[1]ਹੁਣ ਤੱਕ ਓਥੇ (ਬਾਬੇ ਦੀ ਬੇਰ ਦੇ) ਗੁਰਦੁਆਰੇ ਵਿੱਚ ਹੈ।
[1]ਦੁੱਖੀ, ਤੰਗ।
[1]ਬੇਵੱਸ।
[1]ਦਬਦਬੇ ਜਾਂ ਰੋਹਬ ਦਾਬ ਤੋਂ।
[1]ਬਹੁਤੀ ਭੇਟਾ।
[1]ਰਾਮ ਤੇ ਲਛਮਣ ਵਾਂਗ ਸੂਰਮੇ।
[1]ਲੜ ਕੇ।
[1]ਬਹੁਤ ਵੱਡਾ।
[1]ਤਦੋਂ (ਤਹਾਂ) ਉਥੇ ਉਹ ਪ੍ਰਸੰਗ ਲਿਖਿਆ ਹੈ ਦੇਖੋ ਬਿਸ੍ਰਾਮ ਨੰ: ੫੨ ਦੇ ਅੰਕ ਨੰ: ੧ ਤੋਂ ੧੨੨ ਤੱਕ।

ਸੁਨੋ ਖਾਲਸਾ ਜੀ ਮਨ ਦੈ ਹੈ।
ਜੋ ਸੁਨਿ ਸਿੱਖੀ ਸਿਦਕ ਬਢੈ ਹੈ ॥ ੧੧੨ ॥
ਕਾਯਰ ਭਟ ਸਾਕਤ ਸਿਖ ਹ੍ਵੈ ਹੈ[1]।
[1]ਡਰਪੋਕ ਤੋਂ ਸੂਰਮਾ ਤੇ ਸਾਕਤ ਤੋਂ ਸਿੱਖ ਹੋ ਜਾਂਦਾ ਹੈ।
ਧਰਮ ਸੁਕਰਮ ਵੀਚਰਤਿ ਥੈਹੈ[1]।
[1]ਪ੍ਰੀਤੀ ਹੋ ਜਾਂਦੀ ਹੈ।
ਕਾਮ ਸਿਦਕਵਾਨੋਂ ਕੇ ਹੇਰੋ।
ਕੈਸਿ ਕੈਸਿ ਦ੍ਰਿੜ ਕਰੇ ਭਲੇਰੋ[1] ॥ ੧੧੩ ॥
[1]ਕਿਸ ਕਿਸ ਤਰ੍ਹਾਂ ਪੱਕੇ ਹੋ ਕੇ ਚੰਗੇ (ਕੰਮ) ਕੀਤੇ ਹਨ।
ਅਹੋ ਖਾਲਸਾ ਜੀ ਮਤਿ ਧੀਰੈਂ।
ਤੁਮ ਭੀ ਥੇ ਜੋ ਗੁਨੀ ਗਹੀਰੈਂ[1]।
[1]ਤੁਸੀਂ ਵੀ ਜੋ (ਪਿਛਲੇ ਸਮੇਂ ਵਿੱਚ) ਗੁਣਾਂ ਦੇ ਸਮੁੰਦਰ ਸਉ।
ਜਗਤ ਸਬੰਧਿ ਕੂਰ ਦਿਨ ਚਾਰੈਂ।
ਲੈਨੋ ਚਹੀਏ ਸੁਜਸ ਉਦਾਰੈਂ ॥ ੧੧੪ ॥
ਨਿੰਦਜਾ ਚੁਗਲੀ ਚੋਰੀ ਯਾਰੀ।
ਮਤਸਰ[1] ਹੰਕ੍ਰਿਤ[2] ਮੰਦ ਅਚਾਰੀ[3]।
[1]ਈਰਖਾ। [2]ਹੰਕਾਰ। [3]ਭੈੜੇ ਕਰਮ।
ਤਜਾਗੋ ਇਨ ਕੋ ਸਰਪ ਸਮਾਨੋ[1]।
[1]ਸੱਪ ਵਾਂਗ (ਜ਼ਹਿਰੀਲੇ) ਜਾਣ ਕੇ।
ਬਿਸ਼ੇ ਬਾਸ਼ਨਾ ਬਿਸ ਸਮ[1] ਮਾਨੋ ॥ ੧੧੫ ॥
[1]ਵਿਹੁ ਵਾਂਗ।
ਅਤੀ ਦੁਖਦ ਇਹੁ ਲੋਕ ਪ੍ਰਲੋਕੈਂ।
ਤਜਿ ਇਨ ਕੋ ਭਜਿ ਪ੍ਰਭੈਂ ਬਿਸੋਕੈਂ[1]।
[1]ਸ਼ੋਕ ਤੋਂ ਰਹਿਤ ਭਾਵ ਅਨੰਦ ਸਰੂਪ ਪ੍ਰਮੇਸ਼ਰ ਨੂੰ। (ਅ) ਤੁਸੀਂ ਵੀ ਸ਼ੋਕ ਤੋਂ ਰਹਿਤ ਹੋ ਜਾਵੋਗੇ।
ਧੀਰਜ ਧਰਮ ਦਯਾ ਉਪਕਾਰੈਂ।
ਗਹੋ ਨਿੰਮ੍ਰਿਤਾ ਤਜਿ ਹੰਕਾਰੈਂ ॥ ੧੧੬ ॥
ਉੱਦਮ ਕਰਨੋ ਚਹੀਏ ਪੁਸ਼ਟੈਂ[1]।
[1]ਤਕੜਾ, ਬਹੁਤਾ।
ਰਹਿਨੋ ਜਥਾ ਲਾਭ ਸੰਤੁਸਟੈਂ[1]।
[1]ਜਿਸ ਤਰ੍ਹਾਂ ਦਾ ਕੋਈ ਪਦਾਰਥ (ਲਾਭ) ਪ੍ਰਾਪਤ ਹੋਵੇ ਉਸੇ ਵਿੱਚ ਪ੍ਰਸੰਨਰਹਿਣਾ ਚਾਹੀਦਾ ਹੈ।
ਕਰਿ ਬਜਾਪਾਰ ਨੌਕਰੀ ਖੇਤੀ।
ਧਰਮ ਕ੍ਰਿਤ ਇਤਜਾਦਿਕ ਜੇਤੀ ॥ ੧੧੭ ॥
ਕਰਿ ਕੈ ਲਾਭ ਹੋਇ ਜੌ ਤਾਂ ਤੈ।
ਸਤ ਸੰਤੋਖ ਸਹਿਤ ਸਭ ਭਾਂਤੈ।
ਨਿਜ ਸਬੰਧੀਅਨ ਕੌ ਸਮੁਦਾਈ।
ਪਾਲੋ ਪ੍ਰਭੁ ਕੀ ਸ੍ਰਿਸ਼ਟਿ ਲਖਾਈ[1] ॥ ੧੧੮ ॥
[1]ਜਾਣ ਕੇ।
ਮੋਹ ਅਗਜਾਨ ਅਧਿਕ ਦੁਖਦਾ ਹੈ[1]।
[1]ਦੁੱਖਦਾਈ ਹੈ।
ਜਾਨਿ ਤਜੋ ਛਲ ਕਪਟ ਸੁਭਾ ਹੈ।
ਜਥਾ ਜੋਗ ਸੰਤਨ ਕੀ ਸੇਵਾ।
ਕੀਜੈ ਲੀਜੈ ਜਸ ਪੁੰਨੇਵਾ[1] ॥ ੧੧੯ ॥
[1]ਇਸ ਤਰ੍ਹਾਂ ਪੁੰਨ ਕਰ ਕੇ ਜਸ ਲਉ।
ਸਤ-ਸੰਗ ਕਰਿ ਬ੍ਰਹਮਾਤਮ ਗਜਾਨੈਂ।
ਉਪਜਾਵੋ, ਜੋ ਸੁਖਦ ਮਹਾਨੈਂ।
ਸ੍ਵਾਸ ਸ੍ਵਾਸ ਗੁਰੁ-ਮੰਤਰ ਜਪੀਐ।
ਗੁਰੁਬਾਨੀ ਅੰਮ੍ਰਿਤ ਰਸ ਅਪੀਐ[1] ॥ ੧੨੦ ॥
[1]ਛਕੀਏ।
ਅਭਜਾਗਤ[1] ਸਿੱਖ ਸੰਤ ਗਰੀਬੈਂ।
[1]ਸੁੱਤੇ ਸਿੱਧ ਘਰ ਆਇਆ ਹੋਇਆ।

ਪਾਲਨ ਸਮ ਨ ਸੁਕ੍ਰਿਤ ਅਜੀਬੈਂ[1]। — [1]ਅਸਚਰਜ ਪੁੰਨ।
ਧਰਮਸਾਲ ਗੁਰੁਦ੍ਵਾਰ ਅਮੰਦੈਂ[1]। — [1]ਉੱਜਲ, ਸ੍ਰੇਸ਼ਟ।
ਮਿਲਤ ਟਹਿਲ ਤੈ ਮਹਿਲ ਬੁਲੰਦੈਂ[1] ॥੧੨੧॥ — [1]ਉੱਚਾ ਦਰਜਾ।
ਸੁਕ੍ਰਿਤ ਕਰਨ[1] ਨਰਨ ਭਲ ਸੇਵਾ। — [1]ਚੰਗੇ ਕਰਮ ਕਰਨੇ।
ਪ੍ਰਭ ਭਾਣਾ ਮਾਨਨ ਭਲ ਏਵਾ।
ਕਿੰਚਤ ਰੀਤਿ ਉਕਤਿ ਜੋ ਗਾਈ[1]। — [1]ਜੋ ਉਪਰ ਕਹੀ ਹੈ।
ਜੇ ਇਸ ਤੈ ਪ੍ਰਭੁ ਮਿਲੈ ਨ ਭਾਈ ॥੧੨੨॥
ਤੌ ਜਾਮਨ ਗੁਰੁ ਗ੍ਰੰਥ ਸੰਤ ਹੈਂ।
ਸਹੀ ਕੀਨ ਹਮ ਯਹੀ ਮੰਤ ਹੈ[1]। — [1]ਇਹੋ ਹੀ ਸਿਧਾਂਤ ਨਿਸ਼ਚੇ ਕੀਤਾ।
ਦਜਾਲ ਸਿੰਘ ਨੱਥਾ ਸਿੰਘ ਕੇਰੋ।
ਸੁਨੋ ਪ੍ਰਸੰਗ ਉਮੰਗ ਉਚੇਰੋ ॥੧੨੩॥
ਜੋ ਜਨ ਸੁਨ ਮਨ ਧਾਰਨ ਕੈਹੈ।
ਸਿੱਖੀ ਤਿੱਖੀ ਪ੍ਰਾਪਤਿ ਥੈਹੈ।
ਜਨਮ ਮਰਨ ਭਵ ਬੰਧ[1] ਮਿਟੈ ਹੈਂ। — [1]ਸੰਸਾਰ ਦੇ ਬੰਧਨ।
ਸਭਿ ਸੁਖ ਲੋਕ ਪ੍ਰਲੋਕ ਭੁਗੈ ਹੈਂ ॥੧੨੪॥
ਹਾਥ ਜੋਰਿ ਅਬਿ ਮਾਥ ਨਾਇ ਕੈ[1]। — [1]ਸਿਰ ਨਿਵਾ ਕੇ।
ਪ੍ਰੇਮ ਸਾਥ ਗੁਰੁ ਨਾਥ ਧਜਾਇ ਕੈ।
ਗੁਰੂ ਖਾਲਸੇ ਕੋ ਕਰਿ ਬੰਦਨ।
ਜਿਹ ਪ੍ਰਤਾਪ ਕਿਯ ਦੋਖ ਨਿਕੰਦਨ[1] ॥੧੨੫॥ — [1]ਦੋਸ਼ ਕੱਟਣਾ ਕੀਤੇ।
ਕਹਹਿਂ ਗਾਥ ਸ਼ਹੀਦਨ ਕੇਰੀ।
ਤਵਾਰੀਖ ਮੈਂ ਜੈਸੇ ਹੇਰੀ[1]। — [1]ਜਿਵੇਂ ਹੋਰ ਤਵਾਰੀਖ਼ਾਂ ਵਿੱਚ ਦੇਖੀ ਹੈ।
ਅੱਠਾਰਾਂ ਸੌ ਚੌਬੀ ਮਾਂਹੀ।
ਅਹਿਮਦ ਸ਼ਾਹਿ ਪੰਜਾਬੈਂ ਆਹੀ[1] ॥੧੨੬॥ — [1]ਆਇਆ।
ਪਹੁੰਚਯੋ ਲੌਟ[1] ਕਾਬਲੈਂ ਜਬੈ। — [1]ਮੁੜ ਕੇ।
ਗਿਲਯੋ[1] ਮੌਤ ਨੈ ਤਾਂ ਕੋ ਤਬੈ। — [1]ਨਿਗਲ ਲਿਆ ਭਾਵ ਮਾਰ ਦਿੱਤਾ।
ਸੁਤ ਤਾਂ ਕਾ ਤਹਿਮੂਰ ਸ਼ਾਹਿ ਬਡ।
ਬਾਦਸ਼ਾਹਿ ਹੋਯੋ ਤਿਸ ਸਮ ਤਡ[1] ॥੧੨੭॥ — [1]ਤੁਰੰਤ, ਛੇਤੀ।
ਇਤ ਦਿਸ ਸਿੰਘਨ ਮੁਲਕ ਪੰਜਾਬੈਂ।
ਲਯੋ ਸੰਭਾਰ ਸਜੋਰ ਸ਼ਿਤਾਬੈਂ।
ਹੁਤੋ ਕਾਬਲੀ-ਮਲ ਜੋ ਸੂਬਾ।
ਬੀਚ ਲਹੌਰ ਤੰਗ ਕਿਯ ਖੂਬਾ[1] ॥੧੨੮॥ — [1]ਚੰਗੀ ਤਰ੍ਹਾਂ।
ਤਿਨ ਤਬਿ ਸ਼ਹਿ ਤਹਿਮੂਰ ਬੁਲਾਯੋ।
ਸੋ ਭੀ ਚਢਿ ਪੰਜਾਬ ਦਿਸ ਆਯੋ।
ਅੱਠਾਰਾਂ ਸੌ ਬੱਤੀ ਮਾਹੈਂ।
ਅਟਕ ਝਟਕ ਜਬਿ ਲਖਯੋ ਵਾਹੈਂ[1] ॥੧੨੯॥ — [1]ਜਦੋਂ (ਵਾਹੈਂ) ਉਹ ਛੇਤੀ ਅਟਕ ਲੰਘਿਆ।
ਥਰਥਲ[1] ਪਰਿਓ ਮੁਲਕ ਮਝਾਰੈਂ। — [1]ਹਲਚਲੀ।

ਪਰੀ ਭਾਜੜੈਂ ਫੇਰ ਅਪਾਰੈਂ।
ਤਜੇ ਠਿਕਾਨੇ ਸਿਖ ਸਰਦਾਰੈਂ।
ਧਸੇ ਪਹਾੜਨ ਝਾੜਨ ਭਾਰੈਂ ॥੧੩੦॥
ਸਾਵਨ ਸਿੰਘ ਗੁੱਜਰ ਸਿੰਘ ਭੰਗੀ।
ਗੁਰਬਖ਼ਸ਼ ਸਿੰਘ ਮਾਹਾਂ ਸਿੰਘ ਜੰਗੀ[1]। — [1]ਸੂਰਮੇਂ।
ਇਤਯਾਦਿਕ ਸਰਦਾਰ ਬਹਾਦਰ।
ਜਿਹਲਮ ਤੀਰ ਲੜੇ ਕਿਛੁ ਸਾਦਿਰ[1] ॥੧੩੧॥ — [1]ਜ਼ਿਹਲਮ ਦੇ ਕਿਨਾਰੇ (ਸਾਦਿਰ) ਨਿੱਡਰ ਹੋ ਕੇ ਕੁਝ ਲੜੇ।
ਪੈ[1] ਦੁਰਾਨੀਓਂ ਕਾ ਪਿਖਿ ਜੋਰੈਂ। — [1]ਪੁਨਾ।
ਆਏ ਦੌਰਿ ਸੁਧਾਸਰ ਓਰੈਂ।
ਇਸ ਹੀ ਤੌਰ ਠੌਰ ਬਹੁ ਦੰਗੇ।
ਕਰਿ ਕਰਿ ਦੌਰੇ ਸਿੰਘ ਨਿਸੰਗੇ ॥੧੩੨॥
ਤਬਿ ਤੌਂ ਥਾ ਲਹੌਰ ਮੈਂ ਸੂਬਾ।
ਮੱਲ-ਕਾਬਲੀ ਸ਼ਹਿ ਕਾ[1] ਖ਼ੂਬਾ। — [1]ਕਾਬਲ ਦੇ ਬਾਦਸ਼ਾਹ ਦਾ।
ਸ਼ਾਹਜ਼ਾਦਾ ਲਾਹੌਰ ਪਹੂਚਾ।
ਬਿਥਰਜੋ ਦੇਸ ਮਾਹਿ ਦਲ ਮੂਚਾ[1] ॥੧੩੩॥ — [1]ਬਹੁਤ ਵੱਡਾ, ਵਿਸਤਾਰ ਵਾਲਾ।
ਜਥਾ ਸਿੰਘਨ ਕਾ ਜਹਾਂ ਸੁਨੈ ਹੈਂ।
ਗਿਲਜੇ ਧਾਇ ਪਹੁੰਚੈਂ ਤੈਹੈਂ।
ਲਰੈਂ ਸਿੰਘ ਕਿਤ ਕਾਨਨ[1] ਧਸ ਹੈਂ। — [1]ਜੰਗਲਾਂ ਵਿੱਚ।
ਦੁਹਿ ਦਿਸ ਜ੍ਵਾਨਨਿ ਜਾਨਨਿ ਕਸ ਹੈਂ[1] ॥੧੩੪॥ — [1]ਦੋਹੀਂ ਪਾਸੀਂ ਜਵਾਨਾਂ ਦੀਆਂ ਜਾਨਾਂ ਨੂੰ (ਕਸ ਹੈਂ) ਕਸ਼ਟ ਹੋ ਰਿਹਾ ਹੈ।
ਜ਼ਾਲਮ ਗਿਲਜੇ ਮੂਢ ਫਸਾਦੀ।
ਕਰੈਂ ਹਿੰਦੂਅਨ ਬਡ ਬਰਬਾਦੀ।
ਕਹਿਰ ਕਰਾਲ ਕਾਲ ਉਨ ਮੇਲਾ[1]। — [1]ਉਹਨਾਂ ਨੇ (ਕਹਿਰ) ਜ਼ੁਲਮ ਦਾ ਭਿਆਨਕ ਸਮਾਂ ਲੈ ਆਂਦਾ।
ਮਾਚਜੋ ਹਾਹਾਕਾਰ ਦੁਹੇਲਾ[1] ॥੧੩੫॥ — [1]ਦੁੱਖਦਾਈ।

ਦੋਹਰਾ:

ਨੱਥਾ ਸਿੰਘ ਦਯਾਲ ਸਿੰਘ,
ਮੋਹਰ ਸਿੰਘ ਸਿੰਘ-ਜੀਤ।
ਜੀਵਣ ਸਿੰਘ ਮਾਂਹਾਂ-ਹਰੀ,
ਨਾਹਰ ਸਿੰਘ ਆਭੀਤ[1] ॥੧੩੬॥ — [1]ਨਿੱਡਰ।

ਚੌਪਈ:

ਸਿਖ ਸਰਦਾਰ ਇਤਯਾਦਿ ਉਦਾਰੇ।
ਸਜਾਲ-ਕੋਟ ਥਿਰਰਹੇ ਅਪਾਰੇ।
ਦਯਾਲ ਸਿੰਘ ਸਭਿ ਪ੍ਰਤਿ ਇਮ ਪ੍ਰੀਹਾ[1]। — [1]ਕਿਹਾ।
ਦੈਨਾ ਹ੍ਵੈ ਸਿਰ ਜਿਸ ਨੈ ਈਹਾਂ ॥੧੩੭॥
ਸੋਊ ਰਹੈ ਔਰੈਂ ਭਗ ਜਾਈ।
ਹਮ ਤੋ ਬਾਜੀ ਸਿਰ ਲੌ ਲਾਈ।
ਸਿਦਕ ਧਰਮ ਨੈ ਸਾਨੀ[1] ਬਾਨੀ। — [1]ਨਾਲ ਮਿਲੀ ਹੋਈ।

ਸੁਨ ਕੈ ਸਿੰਘ ਖੁਸ਼ਿ ਭਏ ਮਹਾਨੀ ॥੧੩੮॥
ਰਹੇ ਤਹਾਂ ਹੀ ਥਿਰੇ ਅਪਾਰੈਂ।
ਕਸਮੈਂ ਕੀਨੀ ਚਲਿ ਗੁਰੁਦ੍ਵਾਰੈਂ।
ਬਲਕੈ[1] ਇਹੁ ਸੁਨ ਕੈ ਸਿੰਘ ਔਰੈਂ। — [1]ਸਗੋਂ।
ਸਾਦਕ ਸ਼ਾਯਕ ਆਏ ਗੌਰੈਂ[1] ॥੧੩੯॥ — [1]ਸਿਦਕ ਵਾਲੇ ਤੇ (ਜੰਗ ਦੇ) ਸ਼ੌਕ ਵਾਲੇ ਬਹੁਤੇ ਆ ਗਏ।
ਚਾਰ ਹਜਾਰਕ ਜੁਰਤੇ ਬਹਾਦਰ।
ਲਰਨ ਮਰਨ ਜੋ ਚੈਹੈਂ ਸਾਦਿਰ[1]। — [1]ਨਿੱਡਰ ਹੋ ਕੇ।
ਦਜ਼ਾਲ ਸਿੰਘ ਨੱਥਾ ਸਿੰਘ ਭਾਈ।
ਖਾਨ ਪਾਨ ਦੈਹੈਂ ਸਭਿ ਤਾਂਈਂ ॥੧੪੦॥
ਪੰਚਾਮ੍ਰਿਤ ਯੁਤ ਲੰਗਰ ਬਰਤੈ।
ਸੁਖ ਨਿਧਾਨ ਕੀ ਦੇਗ ਦੁ-ਵਕਤੈਂ।
ਸ਼ਸਤ੍ਰਨ ਕੋ ਸਿੰਘ ਸਿਕਲ ਕਰੈ ਹੈਂ।
ਨਿਸ ਦਿਨ ਮਾਖੇ[1] ਅਰਿ ਪਰਰੈਹੈਂ ॥੧੪੧॥ — [1]ਕ੍ਰੋਧਵਾਨ।
ਲਗੇ ਦਿਵਾਨ ਰੋਜ ਗੁਰੁਦ੍ਵਾਰੈ।
ਥਿਰੈਂ ਸਨੱਧ ਬੱਧ ਸਿੰਘ ਸਾਰੈਂ।
ਢਾਢੀ ਪਢੈਂ ਸੂਰਮਿਨ[1] ਵਾਰੈਂ। — [1]ਜੋਧਿਆਂ ਦੀਆਂ।
ਜੋ ਸੁਨਿ ਚਢੈ ਬੀਰ ਰਸ ਭਾਰੈਂ ॥੧੪੨॥
ਕੂਰ ਸੂਰ ਹ੍ਵੈਂ ਸੂਰ ਬੀਰ ਹ੍ਵੈਂ[1]। — [1]ਕਾਇਰ ਸੂਰਮੇਂ ਤੇ ਸੂਰਮੇਂ ਬਹਾਦਰ ਹੋ ਜਾਂਦੇ ਹਨ।
ਮਹਾਂਬੀਰ ਹ੍ਵੈਂ ਅਤੀ ਧੀਰ ਹ੍ਵੈਂ।
ਯਾਂਹੀ ਤੈ ਸਿੰਘ ਸਭਿ ਨਿਤ ਸੁਨ ਹੀਂ।
ਮਰਨ ਮਾਰਨੋ ਹੀ ਦਿਢ ਗੁਨ ਹੀਂ[1] ॥੧੪੩॥ — [1]ਮਰਨਾ ਮਾਰਨਾ ਹੀ ਪੱਕਾ ਵਿਚਾਰਦੇ ਹਨ।
ਉਭੈ ਸ਼ਹੀਦ ਸਿੰਘ ਸਰਦਾਰੈਂ।
ਯੁਤ, ਬੈਠੈਂ ਨਿਤ ਸਭਾ ਮਝਾਰੈਂ।
ਦਿਪਤ ਨੂਰ ਮੁਖ ਤੇਜ ਸਰੋਹੈਂ[1]। — [1]ਗੁੱਸੇ ਨਾਲ ਮੁੱਖ 'ਤੇ ਤੇਜ਼ੀ ਤੇ ਨੂਰ ਚਮਕਦਾ ਹੈ।
ਜਨੁ ਨਰ-ਸਿੰਘ ਧਾਰੇ ਤਨ ਦੋ ਹੈਂ ॥੧੪੪॥
ਭ੍ਰਿਕੁਟੀ ਬਿਕਟੈਂ[1] ਚਢੇ ਮੁਛਹਿਰੇ। — [1]ਟੇਢੇ ਭ੍ਰਵੱਟੇ।
ਫੇਰਤ ਕਰ ਮੁਛ ਪਰ, ਰਿਸ ਗਹਿਰੇ[1]। — [1]ਤਕੜੇ ਗ਼ੁੱਸੇ ਨਾਲ ਮੁੱਛਾਂ ਤੇ ਹੱਥ ਫੇਰਦੇ ਹਨ।
ਦ੍ਰਿਗ ਰਤਨਾਰੈਂ ਤ੍ਰਿਛੇ ਕਟਾਰੇ[1]। — [1]ਨੇਤ੍ਰ ਲਾਲ ਤੇ ਕਟਾਰਾਂ ਵਰਗੇ ਤਿੱਖੇ ਹਨ।
ਮਨੋ ਸਾਨ ਰਸ-ਰੁੱਦਰ ਚਾਰ੍ਹੇ[1] ॥੧੪੫॥ — [1]ਜਾਣੋਰੌਦ੍ਰਰਸ-ਰੂਪ ਸਾਣ ਤੇ ਚਾੜ੍ਹੇ ਹੋਏ ਹਨ।
ਸੱਤ੍ਰਨ ਕੇ ਆਵਨ ਕੀ ਬਾਤੈਂ।
ਕਰੈਂ, ਚਿਤੈਂ ਜਨੁ ਕੈਹਰ ਘਾਤੈਂ[1]। — [1]ਜਾਣੋ ਸ਼ੇਰ (ਘਾਤੈਂ) ਦਾਅ (ਚਿਤੈਂ) ਤਕਦੇ ਹਨ।
ਲਰਨ ਮਰਨ ਕੋ ਇਤਿਕ ਉਮਾਹੈਂ।
ਜਨਕ ਬਨਕ ਹਿਤ ਬਜਾਹਿ ਉਛਾਹੈਂ[1] ॥੧੪੬॥ — [1](ਜਨਕ) ਜਾਣੋ (ਬਨਕ) ਬਾਣੀਆਂ ਵਿਆਹ ਵਾਸਤੇ ਉਤਸ਼ਾਹ ਕਰ ਰਿਹਾ ਹੈ।
ਬੀਰਾਸਨ ਥਿਰਿ, ਸਰ ਕਰ ਫੇਰੈਂ[1]। — [1]ਹੱਥ ਵਿੱਚ ਤੀਰ ਫੇਰਦੇ ਹਨ।
ਸ਼ਸਤ੍ਰਨ ਸੁਭਟਨ ਕਾ ਜਸ ਟੇਰੈਂ[1]। — [1]ਕਹਿੰਦੇ ਹਨ।

ਕੰਧਿ[1] ਧਨਖ ਕਟਿ[2] ਭੱਥੇ ਪੇਟੀ।
ਬਾਘ-ਬਚੇ[1] ਪਸਤੌਲ ਅਖੇਟੀ[2] ॥੧੪੭॥
ਜੰਭੀਏ-ਪੇਸ਼-ਕਬਜ਼[1] ਤਮੰਚੇ[2]।
ਦਸ ਦਸ ਇਕ ਇਕ ਸਿੰਘ ਨੇ ਸੰਚੇ[1]।
ਸਿੰਗੜੇ[1] ਭਰੇ ਬਰੂਦਨ ਕੇਰੇ।
ਅਲਪਟੀਆਂ[1] ਸਾਮਾਨ ਬਧੇਰੇ ॥੧੪੮॥
ਗਰ ਤੇਗੇ ਕਰ ਸੈਫੈਂ ਸਾਂਗੈਂ[1]।
ਭਰਮਾਹੈਂ ਢਾਲੇ ਚੱਕ੍ਰਾਂਗੈਂ[1]।
ਸਿੰਘ ਸਨੱਧ ਬੱਧ ਸਭਿ ਸੋਹੈਂ।
ਅਸੁਰਨ ਪਰ ਸੁਰ ਜੁਰੇ ਸਰੋਹੈਂ[1] ॥੧੪੯॥
ਸੱਤ੍ਰੁਨ ਤਈਂ ਉਡੀਕਤ ਮੂਚੈਂ[1]।
ਲੈਨ ਸ਼ਹੀਦੀ ਪਦ ਚਹਿੰ ਊਚੈਂ।
ਠੌਰੈਂ ਅਨਿਕ ਸਿੰਘਨਿ ਜਬਿ ਔਰੈਂ।
ਸੁਨਜੋ[1] ਦਜਾਲ ਸਿੰਘ ਲਰ ਹੈ ਗੌਰੈਂ ॥੧੫੦॥
ਭਰਜੋ ਜਹਾਜ[1] ਕਰਜੋ ਚਹਿ ਪਾਰੈਂ।
ਭਵੈਂ ਸ਼ਹੀਦ ਲਵੈਂ ਜਸ ਭਾਰੈਂ।
ਹਮ ਭੀ ਚਲਿ ਤਿਸਿ ਚਢੈਂ ਜਹਾਜੈਂ।
ਭਵੈਂ ਪਾਰ ਭਵ ਸਾਗਰ ਆਜੈਂ ॥੧੫੧॥
ਮਰੈਂ ਭਿਸ਼ਤ ਲੈਂਹ ਜੀਐਂ ਤੁਰਾਜੈਂ।
ਸਵਰੇ ਦੁਹੂੰ ਤੌਰ[1] ਹਮ ਕਾਜੈਂ।
ਇਮ ਠਟ[1] ਸਾਦਿਕ ਸੁਭਟ ਉਦਾਰੈਂ।
ਦਜਾਲ ਸਿੰਘ ਢਿਗ ਅਏ ਅਪਾਰੈਂ ॥੧੫੨॥
ਉਤੈ ਦੁਰਾਨੀ ਜੁਲਮ ਗੁਜਾਰਤ।
ਹਿੰਦੁਨ ਕੇ ਬਹੁ ਪਿੰਡ ਉਜਾਰਤ।
ਬੇਟੀ ਬਹੁ ਬਿੱਤ[1] ਢਿਗ ਕਾਹੂੰ।
ਤਜੇ ਅਛੂਤ ਨ ਊਤਨ ਵਾਹੂੰ[1] ॥੧੫੩॥
ਮੁਲਕ ਵਿਰਾਨ ਹਿਰਾਨ ਕਰਜੋ ਹੈ।
ਜਨੁ ਬਨ ਕੋ ਦਵ ਲਾਗ ਰਹਜੋ ਹੈ[1]।
ਬਕਰੀ ਗਊ ਅਪਾਰੈਂ ਮਾਰਤ।
ਲੂਟ ਕੂਟਿ ਗ੍ਰਾਮਨ ਕੋ ਜਾਰਤ[1] ॥੧੫੪॥
ਫਿਰਤ ਇਤੈ ਉਤ ਦੇਸ ਮਝਾਰੈਂ।
ਹਾਹਾਕਾਰ ਰਹਜੋ ਮਚ ਭਾਰੈਂ।
ਸਰ ਬੁਲੰਦ-ਖਾਂ ਬੀਸ ਹਜਾਰੀ।

[1]ਮੋਢੇ ਤੇ। [2]ਲੱਕ ਵਿੱਚ।
[1]ਪੇਸ਼-ਕਬਜ਼ ਦੀ ਕਿਸਮ ਦਾ ਸ਼ਸਤ੍ਰ ਜਿਸ ਦੀ ਮੁੱਠ ਉੱਪਰ ਸ਼ੇਰ ਦੀ ਮੂਰਤੀ ਹੁੰਦੀ ਹੈ। [2](ਦੁਸ਼ਮਣ ਰੂਪ ਮ੍ਰਿਗਾਂ ਦਾ ਸ਼ਿਕਾਰ ਕਰਨ ਵਾਲੇ) ਸ਼ਿਕਾਰੀ ਹਨ।
[1]ਜਾੜ੍ਹ ਦੀ ਕਿਸਮ ਦਾ ਇਕ ਪੇਸ਼-ਕਬਜ਼। [2]ਇਕ ਕਿਸਮ ਦਾ ਪਸਤੌਲ।
[1]ਇਕੱਠੇ ਕਰ ਲਏ।
[1]ਛੱਤ੍ਰਿਆਂ ਦੇ ਮੋਟੇ ਤੇ ਮਧਰੇ ਸਿੰਗ ਜਿਨ੍ਹਾਂ 'ਚ ਯੋਧੇ ਬਰੂਦ ਪਾ ਕੇ ਪੇਟੀਆਂ ਨਾਲ ਬੰਨ੍ਹਦੇ ਸਨ।
[1]ਉਹ ਥੈਲੀਆਂ ਜਿਨ੍ਹਾਂ ਵਿੱਚ ਸਿਪਾਹੀ ਬਰੂਦ ਗੋਲੀ ਆਦਿ ਸਾਮਾਨ ਪਾ ਕੇ ਪੇਟ ਨਾਲ ਬੰਨ੍ਹੀ ਰੱਖਦੇ ਹਨ।
[1]ਗਲ੍ਹ 'ਚ ਤਲਵਾਰਾਂ ਤੇ ਹੱਥਾਂ ਵਿੱਚ ਸਿੱਧੀਆਂ ਤਲਵਾਰਾਂ ਤੇ ਬਰਛੀਆਂ।
[1]ਅੰਗਾਂ ਨਾਲ ਚੱਕ੍ਰਾਂ ਤੇ ਢਾਲਾਂ ਨੂੰ ਘੁਮਾਉਂਦੇ ਹਨ।
[1]ਜਿਵੇਂ ਦੈਂਤਾਂ ਉੱਪਰ ਗੁੱਸੇ ਨਾਲ ਦੇਵਤੇ ਇਕੱਠੇ ਹੋਏ ਹੁੰਦੇ ਹਨ।
[1]ਬਹੁਤਾ।
[1]ਅਨੇਕਾਂ ਥਾਵਾਂ ਤੇ ਜਦੋਂ ਹੋਰ ਸਿੰਘਾਂ ਨੇ ਸੁਣਿਆ।
[1]ਆਪਣੇ ਦਲ ਰੂਪ ਜਹਾਜ਼ ਨੂੰ।
[1]ਦੋਹਾਂ ਢੰਗਾਂ ਨਾਲ।
[1]ਵਿਉਂਤ ਬਣਾ ਕੇ।
[1]ਧਨ।
[1]ਉਨ੍ਹਾਂ (ਊਤਨ) ਮੂਰਖਾਂ ਨੇ ਛੋਹਣ ਤੋਂ ਬਿਨਾਂ ਨਹੀਂ ਛੱਡੇ।
[1]ਜਾਣੋ ਜੰਗਲ ਨੂੰ ਡਉਂ ਅਗਨੀ ਲੱਗ ਰਹੀ ਹੈ।
[1]ਸਾੜਦੇ ਹਨ।

ਆਇ ਵਜੀਰਾਬਾਦ ਲੁਠਾਰੀ[1] ॥੧੫੫॥ — [1]ਲੁੱਟਦਾ ਹੋਇਆ।

ਦੋਹਰਾ:

ਸਜਾਲ-ਕੋਟ ਮੈਂ ਸਿੰਘ ਬਹੁ,
ਜੁਰੇ ਥਿਰੇ ਹਿਤ ਜੰਗ।
ਇਹੁ ਸੁਨ ਅਯੋ ਸਕੋਪ ਚਢਿ,
ਇਤੈ ਸੈਨ ਲੈ ਚੰਗ ॥੧੫੬॥

ਨਰਾਜ ਛੰਦ:

ਸੁਨੰਤ ਦਜਾਲ ਸਿੰਘ ਜੂ,
ਬਟੋਰਿ[1] ਪੰਥ ਕੇ ਤਈਂ। — [1]ਇਕੱਠਾ ਕਰਕੇ।
ਤਿਆਰ ਹੋਇ ਜੰਗ ਕੋ,
ਬਜਾਇ ਦੁੰਦਭੀ[1] ਦਈ। — [1]ਧੌਂਸਾ।
ਸੁੱਖੇ ਅਫੀਮ ਖਾਇ ਕੈ,
ਮਿਦਾਨ ਜਾਇ ਨ੍ਹਾਇ ਕੈ[1]। — [1]ਜੰਗਲ ਮੈਦਾਨ ਜਾ ਕੇ ਤੇ ਇਸ਼ਨਾਨ ਕਰਕੇ।
ਤਿਹਾਵਲੈਂ ਕਰਾਇ ਬਾਂਟਿ[1], — [1]ਵੰਡ ਕੇ।
ਸੋ ਛਕਯੋ ਛਕਾਇ ਕੈ ॥੧੫੭॥
ਸਨੱਧ ਬੱਧ ਥਾਇ ਕੈ[1], — [1]ਸ਼ਸਤ੍ਰ ਬੰਨ੍ਹ ਕੇ ਤਿਆਰ ਬਰ ਤਿਆਰ ਹੋ ਕੇ।
ਗੁਰੂਦੁਵਾਰ ਜਾਇ ਕੈ,
ਝੁਕਾਇ ਮਾਥ ਨਾਥ ਕੋ[1], — [1]ਗੁਰੂ ਨੂੰ ਮੱਥਾ ਟੇਕ ਕੇ।
ਸੁ ਭੇਟ ਹੂੰ ਚਢਾਇ ਕੈ।
ਅਰਦਾਸ ਹੂੰ ਕਰਾਇ ਕੈ,
ਬੰਧਾਇ ਹਾਥ ਕੰਗਨਾ[1]। — [1]ਸ਼ਹੀਦੀ ਗਾਨਾ।
ਲਰੈਂ ਸਮੱਛ ਅੱਛ ਹੂੰ[1], — [1]ਚੰਗੀ ਤਰ੍ਹਾਂ (ਸਮੱਛ) ਸਾਹਮਣੇ ਹੋ ਕੇ ਲੜੀਏ।
ਗੁਰੂ ਤੈ ਕੀਨ ਮੰਗਨਾ ॥੧੫੮॥
ਉਭੈ ਭਰਾਤ ਭ੍ਰਾਤ ਲੈ,
ਸਿੰਘਾਨ ਕੀ ਅਪਾਰ ਹੈਂ।
ਚਢੇ ਸੁ ਲੈਨ ਮੋਛ ਤੀਯ[1], — [1]ਮੁਕਤੀ ਰੂਪ ਇਸਤ੍ਰੀ।
ਬਜਾਹਿਨੇ ਉਦਾਰ ਹੈਂ।
ਬਰਾਤ ਜੈਸ ਦੂਲਹੋ,
ਚਢੰਤ ਗੀਤ ਗਾਇ ਹੈਂ।
ਦੀ ਮਦੀਨ ਜੋਬਨੈ
ਪ੍ਰਮੋਦ ਹੂੰ ਬਢਾਇ ਹੈਂ[1] ॥੧੫੯॥ — [1]ਜਿਵੇਂ ਜੁਆਨੀ ਵਿੱਚ (ਮਦੀ) ਮਸਤ (ਮਦੀਨ) ਇਸਤ੍ਰੀਆਂ ਬਹੁਤ ਅਨੰਦ ਵਧਾਉਂਦੀਆਂ ਹਨ।

ਗੁਰੂ ਗ੍ਰੰਥ ਕੇ ਸ਼ਬਦ,
ਸਿੰਘ ਤੈਸ ਗਾਵਤੇ।
ਚਲੇ ਦਿਆਲ ਸਿੰਘ ਪੈ,
ਸੁ ਚੌਰ ਹੂੰ ਢੁਰਾਵਤੇ।
ਚਲਯੋ ਹਜਾਰ ਚਾਰ ਕੈ,

ਗਰੱਟ ਸਿੰਘ ਠੱਟ ਹੈਂ[1]।
[1]ਸਿੰਘ (ਗਰੱਟ) ਜੱਥਾ (ਠੱਟ ਹੈਂ) ਬਣਾ ਕੇ।
ਕੁਦਾਇ ਅੱਸ੍ਰ ਨੱਸ ਨੱਸ,
ਹੱਸ ਹੱਸ ਅੱਟ[1] ਹੈਂ ॥੧੬੦॥
[1]ਬਹੁਤਾ।
ਕਹੈਂ ਕਿ ਆਜ ਸਾਜ[1] ਜੰਗ,
[1]ਸਜਾ ਕੇ, ਕਰਕੇ।
ਮੋਛ ਰਾਜਿ ਦੋਇ ਮੈਂ[1]।
[1]ਮੁਕਤੀ ਤੇਰਾਜ ਦੋਹਾਂ ਵਿੱਚੋਂ।
ਲਹੈਂਹ ਏਕ ਤੋ ਨਿਸੰਗ,
ਕੀਰਤੀ ਸੁ ਗੋਇ ਮੈਂ[1]।
[1]ਇਕ ਤਾਂ ਬਿਨਾਂ ਸ਼ੰਕਾ ਤੋਂ ਲੈ ਹੀ ਜਾਵਾਂਗੇ (ਤੇ ਨਾਲੇ ਸੰਸਾਰ) ਵਿੱਚ ਲੋਕ ਚੰਗਾ ਜਸ (ਗੋਇ) ਕਹਿਣਗੇ।

ਝਕਾ ਸੁ ਝੱਕ ਸਾਯੁਧੈਂ,
ਲਸੰਤ ਮੇਘ ਬੀਜ ਜਯੋਂ[1]।
[1](ਝਕਾ ਸੁ ਝੱਕ) ਚਮਕੀਲੇ ਸ਼ਸਤ੍ਰਾਂ ਸਹਿਤ (ਲਸੰਤ) ਚਮਕਦੇ ਹਨ ਜਿਵੇਂ ਬੱਦਲਾਂ ਵਿੱਚ ਬਿਜਲੀ (ਚਮਕਦੀ) ਹੈ।

ਬਜੰਤ ਦੀਹ ਦੁੰਦਭੀ,
ਬਜਤ ਸਿੰਘ ਖੀਝ ਤਯੋਂ[1] ॥੧੬੧॥
[1](ਜਿਵੇਂ ਜਿਵੇਂ) ਵੱਡੇ ਧੌਂਸੇ ਵਜਦੇ ਹਨ ਤਿਵੇਂ ਤਿਵੇਂ ਸਿੰਘ ਖਿੱਝ ਖਿੱਝ ਕੇ ਹੋਰ ਵਜਾਉਂਦੇ ਹਨ।

ਨਦੀ ਸਿਆਲ-ਕੋਟ ਤੈ
ਜਨੂਬ ਓਰ ਜੋ ਬਹੇ[1]।
[1]ਦੱਖਣ ਦੀ ਤਰਫ ਜੋ ਵਗਦੀ ਹੈ।
ਗਰਾਮ ਤੀਨ ਕੋਸ ਪੈ,
ਤਟੈ[1] ਜੁ ਤਾਂਹਿ ਕੇ ਅਹੇ।
[1]ਕਿਨਾਰੇ।
ਤਹਾਂ ਪਠਾਨ ਭੀ ਅਏ,
ਵਜੀਰਬਾਦ ਤੈ ਚਲੇ।
ਨਿਹਾਰ ਕੈ ਸਿੰਘਾਨ ਕੋ,
ਭਏ ਤਹਾਂਹਿ ਸੋ ਖਲੇ[1] ॥੧੬੨॥
[1]ਖੜ੍ਹੇ ਹੋ ਗਏ।
ਅਤਾ-ਮੁਹੰਮਦੰ ਹੁਤੋ,
ਹਜਾਰ ਪਾਂਚ ਕੋ ਧਨੀ[1]।
[1]ਮਾਲਕ।
ਲਰਯੋ ਸਜੋਰ ਆਇ ਸੋ,
ਬਟੋਰਿ ਹੋਰ ਸ੍ਵੈ ਅਨੀ[1]।
[1]ਆਪਣੀ ਫੌਜ।
ਚਲੀ ਬੰਦੂਕ ਜੌ ਘਨੀ,
ਪਰਯੋ ਅਪਾਰ ਸ਼ੋਰ ਹੈ।
ਹੁਤੇ ਜੁ ਦੂਰ ਹੂੰ ਕਿਤੇ,
ਅਏ ਦੁਰਾਨਿ ਹੋਰ ਹੈ ॥੧੬੩॥
ਸਰੰ ਬੁਲੰਦ ਖਾਂ ਅਯੋ,
ਅਪਾਰ ਸੈਨ ਲੈ ਤਬੈ।
ਜੁਟੇ ਸੁਭੱਟ ਝੱਟ-ਪੱਟ,
ਅੱਟ ਨਾਦ ਕੈ ਸਭੈ[1]।
[1]ਸਾਰੇ (ਸੁਭੱਟ) ਸੂਰਮੇ (ਅੱਟ ਨਾਦ ਕੈ) ਬਹੁਤਾ ਸ਼ਬਦ ਕਰ ਕੇ (ਝੱਟ-ਪੱਟ) ਛੇਤੀ (ਜੁਟੇ) ਟੱਕਰ ਪਏ।

ਚਲੰਤ ਤੀਰ ਤੁੱਪਕੈਂ,
ਸਮਾਨ ਮੇਂਹ ਸਾਵਨੈ।

ਚਹੰਤ ਏਕ ਏਕ ਕੋ,
ਪਿਛਾਂਹਿ ਸੋ ਧਕਾਵਨੈ ॥੧੬੪॥
ਧਰੰਮ ਜੁੱਧ ਜਾਨ ਕੈ,
ਅਗਾਂਹਿ ਬੀਰ ਬੱਢ ਕੈ[1]। [1]ਵੱਧ ਕੇ।
ਪਰਾ-ਕਰੰਮ ਹੂੰ[1] ਕਰੈਂ, [1]ਬਲ, ਉੱਦਮ।
ਲਰੈਂ ਚਰੰਨ ਗੱਡ ਕੈ।
ਅਨੇਕ ਢੋਲ ਦੁੰਦਭੀ,
ਸੁਨਾਇ[1] ਸੰਖ ਭੈਰਕਾ[2]। [1]ਸਰਨਾਈਆਂ, ਨਫ਼ੀਰੀਆਂ, ਤੂਤੀਆਂ। [2]ਭੇਰੀਆਂ। (ਭੇਰੀ-ਨਫ਼ੀਰੀਆਂ ਨਾਲ ਵਜਾਉਣ ਵਾਲਾ ਨਗਾਰਾ।)

ਬਜੰਤ ਬਾਦ ਚਾਉ-ਦਾ,
ਜੁਝਾਉ ਭਾਉ ਪੈਰਕਾ[1] ॥੧੬੫॥ [1]ਖ਼ੁਸ਼ੀ ਦੇਣ ਵਾਲੇ ਵਾਜੇ ਵੱਜਦੇ ਹਨ ਜਿਹੜੇ ਜੰਗ ਦੇ ਪ੍ਰੇਮ ਵਿੱਚ ਤਾਰਨ ਵਾਲੇ ਹਨ।

ਸੁਨੰਤ ਜਾਂਹਿ ਕਾਇਰੈਂ,
ਭਵੰਤ ਸੂਰਬੀਰ ਹੈਂ।
ਭੁਲੰਤ ਦੇਹ ਗੇਹ ਕੋ[1], [1]ਘਰ ਨੂੰ।
ਥਵੰਤ[1] ਮੱਤ ਧੀਰ ਹੈਂ। [1]ਹੋ ਜਾਂਦੇ ਹਨ।
ਦਿਆਲ ਸਿੰਘ ਛੇਰਿ ਅੱਸ੍ਵ,
ਅੱਗਰੈਂ ਰਹਾਵਹੀ।
ਭਵੱਕ ਧੱਕ ਸ਼ੇਰ ਜਜੋਂ,
ਬਿਸ਼ੱਕ ਸੱਤ੍ਰ ਘਾਵਹੀ[1] ॥੧੬੬॥ [1]ਸ਼ੇਰ ਵਾਂਗ (ਭਵੱਕ) ਭਬਕ ਮਾਰ ਕੇ (ਗੱਜ ਕੇ) ਤੇ ਧੱਕ ਕੇ ਬਿਨਾਂ ਸ਼ੱਕ ਤੋਂ ਵੈਰੀਆਂ ਨੂੰ ਮਾਰਦਾ ਹੈ।

ਪਰੰਤ ਜੱਤ੍ਰ ਧਾਇ,
ਤੱਤ੍ਰ ਹਾਲਚਾਲ ਮੇਲ ਹੈ[1]। [1]ਜਿਸ ਪਾਸੇ ਦੌੜ ਕੇ ਪੈਂਦਾ ਹੈ ਹਲਚਲੀ ਪਾ ਦੇਂਦਾ ਹੈ।
ਝਪੱਟ ਕੈ ਲਪੱਟ ਸੋਂ,
ਦਪੱਟ ਕੱਟਿ ਠੇਲ ਹੈ[1]। [1](ਝੱਪਟ ਕੈ) ਹੱਲਾ ਕਰ ਕੇ (ਲਪੱਟ ਸੋਂ) ਫੁਰਤੀ ਨਾਲ ਉੱਛਲ ਕੇ, (ਦਪੱਟ) ਦੌੜ ਕੇ ਕੱਟ ਕੇ (ਠੇਲ) ਰੇੜ੍ਹ ਦੇਂਦਾ ਹੈ।
ਬੁੰਦਾਲੀਆ[1] ਦਿਵਾਨ ਸਿੰਘ, [1]ਬੁੰਦੇਲ ਗੋਤ ਦਾ।
ਮਾਨ ਸਿੰਘ ਮਾਨ[1] ਹੈ। [1]ਗੋਤ।
ਪਰੰਤ ਜੌਨ ਕੌਨ ਕੋ,
ਮਚੈਹਂ ਤੌੜ ਘਾਨ ਹੈਂ[1] ॥੧੬੭॥ [1]ਜਿਸ ਕਿਸੇ ਨੂੰ ਪੈਂਦੇ ਹਨ (ਤੌੜ) ਛੇਤੀ ਹੀ (ਘਾਣ) ਗਾੜ੍ਹਾ ਚਿੱਕੜ (ਮਚੈਂਹ) ਕਰ ਦੇਂਦੇ ਹਨ।

ਬਲੀ ਸੁਲਤਾਨ ਵਿੰਡੀਆ,
ਝੰਡਾ ਮ੍ਰਿਗੇਸ ਮਾਹਿਲੈਂ[1]। [1]ਮਾਹਲ ਗੋਤ ਦਾ।
ਤਵੀ ਕਿਨਾਰ ਲੌਂ[1], ਹੁਤੀ [1]ਤਵੀ ਨਦੀ ਦੇ ਕਿਨਾਰੇ ਤੱਕ।
ਜਗੀਰ ਤਾਂਹਿ ਸਾਹਿਲੈਂ[1]। [1]ਸੁਖਦਾਈ, ਨਫ਼ੇ ਵਾਲੀ।
ਪਰੰਤ ਜੋਰ ਜਾਹਿਂ ਓਰ,
ਹੋਇ ਅੱਗ੍ਰ ਸੋ ਅਰੈ।

ਲੁਠਾਇ ਦੇਤ ਔਨਿ, ਪੌਨਿ
ਜੈਸ ਕੱਦਲੀ ਤਰੈਂ[1] ॥੧੬੮॥

[1](ਔਨਿ) ਧਰਤੀ ਤੇ (ਐਉਂ) ਲਿਟਾ ਦੇਂਦਾ ਹੈ ਜਿਵੇਂ ਹਵਾ ਕੇਲੇ ਦੇ ਦਰੱਖ਼ਤ ਨੂੰ।

ਕਿਤੈ ਮ੍ਰਿਗੇਸ ਨਾਹਰੈਂ,
ਬਰਜਾਮ ਸਿੰਘ ਗਜਾਨ[1] ਹੈ।

[1]ਗਿਆਨ ਸਿੰਘ।

ਹਰੱਤ ਦੌਰਿ ਦੁੱਜਨੈਂ,
ਫਿਰੰਤ ਲੇਤ ਜਾਨ ਹੈਂ[1]।

[1]ਦੌੜ ਕੇ (ਦੁੱਜਨੈ) ਵੈਰੀਆਂ ਨੂੰ (ਹਰੱਤ) ਮਾਰਦੇ ਹਨ, ਜਾਨਾਂ ਲੈਂਦੇ ਫਿਰਦੇ ਹਨ।

ਕਿਤੈ ਸੁ ਮੋਹਰ ਸਿੰਘ,
ਜਜੂਣ ਸਿੰਘ ਸਿੰਘ ਜੀਤ ਹੈਂ।
ਫਿਰੰਤ ਸੱਤ੍ਰ ਘਾਵਤੇ[1]
ਚਹੰਤ ਪੰਥ ਜੀਤ ਹੈਂ ॥੧੬੯॥

[1]ਵੈਰੀਆਂ ਨੂੰ ਮਾਰਦੇ।

ਬਰੂਦ ਏਕ ਲੱਪ ਕੈਂ,
ਸੁ ਠੋਕ ਦੋਇ ਗੁੱਲਕੈਂ[1]।

[1]ਇਕ ਲੱਪ ਕੁ ਬਰੂਦ ਪਾ ਕੇ ਦੋ ਗੋਲੀਆਂ ਠੋਕ ਦੇਂਦੇ ਹਨ।

ਫਿਰਾਇ ਝੱਟ ਡੰਭਹੀਂ,
ਗਿਰਾਇ ਹੈਂ ਉਥੱਲ ਕੈ[1]।

[1](ਕਲਾ ਨੂੰ) ਮੋੜ ਕੇ ਝੱਟ ਹੀ ਅੱਗ ਲਾ ਦੇਂਦੇ ਹਨ, ਭਾਵ ਚਲਾ ਦੇਂਦੇ ਹਨ, ਉਲਟਾ ਕੇ ਡੇਗ ਦੇਂਦੇ ਹਨ।

ਕੜੱਕ ਕੈ ਤੜੱਤ ਸੀ
ਤੜੱਕ ਮਾਰ ਕੈ ਸੁਟੈਂ[1]।

[1](ਤੜੱਤ) ਬਿਜਲੀ ਵਾਂਗ ਕੜਕ ਕੇ (ਤੜੱਕ) ਛੇਤੀ ਮਾਰ ਕੇ ਸੁੱਟ ਦੇਂਦੇ ਹਨ।

ਦੜੱਕ ਭੂਮਿ ਡਿੱਗ ਹੈਂ,
ਮਸ਼ੱਕ ਰੰਗ ਸੀ ਫੁਟੈਂ[1] ॥੧੭੦॥

[1]ਦੜੱਕ ਸ਼ਬਦ ਕਰ ਕੇ ਧਰਤੀ ਤੇ ਡਿੱਗ ਪੈਂਦੇ ਹਨ, ਰੰਗ ਦੀਆਂ ਮਸ਼ਕਾਂ ਵਰਗੀਆਂ (ਦੇਹਾਂ) ਫੁਟਦੀਆਂ ਹਨ।

ਸ਼ਹੀਦ ਦਜਾਲ ਸਿੰਘ ਜੂ,
ਨਥਾ ਮ੍ਰਿਗੇਸ ਸੂਰਮੇ।
ਮਲੇਛ ਭੇਛ ਬ੍ਰਿੰਦ ਕੋ,
ਮਿਲਾਤ ਜਾਤ ਧੂਰ ਮੇਂ[1]।

[1]ਤੁਰਕੀ (ਭੇਛ) ਬਿਲਾਸ ਵਾਲਿਆਂ ਸਾਰਿਆਂ ਨੂੰ ਧੂੜ ਵਿੱਚ ਮਿਲਾਈ ਜਾਂਦੇ ਹਨ।

ਸਮਾਨ ਪੌਨ ਪੂਤ ਅੰਗਦੈਂ,
ਸੁ ਅੰਗ ਦੈ ਲਰੈਂ[1]।

[1]ਪਉਣ ਦੇ ਪੁੱਤ੍ਰ ਹਨੂਮਾਨ ਤੇ ਅੰਗਦ ਵਾਂਗ ਚੰਗੀ ਤਰ੍ਹਾਂ (ਅੰਗ ਦੈ) ਸ਼ਰੀਰ ਦੇ ਕੇ ਲੜਦੇ ਹਨ।

ਬ੍ਰਸਾਇ ਬਾਨ ਮੇਂਹ ਸੋਂ,
ਤੁਕਾਨ ਪ੍ਰਾਨ ਕੋ ਹਰੈਂ ॥੧੭੧॥
ਕੁਵੰਡ ਚੰਡਿ ਖੈਂਚ ਕੈ,
ਪ੍ਰਦੰਡ ਤੀਰ ਤੀਛਨੈ[1]।

[1](ਚੰਡ) ਗੁੱਸੇ ਨਾਲ ਧਨੁਸ਼ ਖਿੱਚ ਕੇ (ਪ੍ਰਚੰਡ) ਬਹੁਤ ਤੇਜ ਤੇ (ਤੀਛਨੈ) ਤਿੱਖੇ ਤੀਰਾਂ ਨੂੰ।

ਸਜੋਰ ਓਰ ਦੋਇ ਤੈ,
ਤਜੰਤ ਬੀਰ ਭੀਛਨੈ[1]।

[1]ਦੋਹਾਂ ਪਾਸਿਆਂ ਤੋਂ ਜ਼ੋਰ ਨਾਲ ਭਿਆਨਕ ਸੂਰਮੇਂ ਛੱਡਦੇ ਹਨ।

ਫਿਰੰਤ ਲੇਤ ਜਾਨ ਸੋ,
ਕਿਕਾਨ ਜ੍ਵਾਨ ਜਾਲ ਕੀ[1]।
ਕਿਧੋਂ ਸਪੱਛ ਨਾਗਰਨੀ,
ਬਿਲੱਛ ਸੈਨ ਕਾਲ ਕੀ[1] ॥੧੭੨॥

[1]ਉਹ (ਜਾਲ) ਬਹੁਤੇ ਘੋੜੇ ਤੇ ਜਵਾਨਾਂ ਦੀ ਜਾਨ ਲੈਂਦੇ ਫਿਰਦੇ ਹਨ।

[1]ਜਾਂ ਇਹ ਖੰਭਾਂ ਵਾਲੀ ਸਪਣੀ ਹੈ (ਜਾਂ) ਕਾਲ ਦੀ (ਬਿਲੱਛ) ਵਿਲੱਖਣ ਫੌਜ ਹੈ।

ਸਰੋਹਿ ਮਾਰ ਮਾਰ ਕੈ,
ਉਠਾਇ ਸੈਫ ਸੈਹਥੀ[1]।

[1]ਗੁੱਸੇ ਨਾਲ ਮਾਰ ਲੌ ਮਾਰ ਲੌ ਕਰ ਕੇ (ਸੈਫ) ਸਿੱਧੀਆਂ ਤਲਵਾਰਾਂ ਤੇ (ਸੈਹਥੀ) ਬਰਛੀਆਂ ਚੁੱਕ ਕੇ।

ਕਢੰਤ ਪਾਰ ਤੀਨ ਚਾਰ
ਪਾਂਚ ਕੈ, ਹਥੈ ਹਥੀ[1]।

[1]ਹੱਥੋ-ਹੱਥੀ ਭਾਵ ਬਹੁਤ ਛੇਤੀ ਤਿੰਨਾਂ ਚਹੁੰ ਪੰਜਾਂ ਦੇ (ਸ਼ਰੀਰਾਂ ਵਿੱਚ ਦੀ) ਪਾਰ ਕੱਢ ਦੇਂਦੇ ਹਨ।

ਗਰੱਜ ਕੈ ਤਰੱਜ ਕੈ,
ਸੁ ਭੱਜ ਕੈ ਸਪੱਟ ਹੈ[1]।
ਦਪੱਟ ਕੈ ਲਪੱਟ ਕੈ,
ਝਪੱਟ ਕੈ ਨ ਹੱਟ ਹੈਂ[1] ॥੧੭੩॥

[1]ਗੱਜ ਕੇ, ਤਾੜ ਕੇ ਚੰਗੀ ਤਰ੍ਹਾਂ (ਸਪੱਟ=ਸਰਪੱਟ) ਸਿਰ ਤੋੜ ਭੱਜ ਕੇ।

[1](ਦਪੱਟ ਕੈ) ਦੌੜ ਕੇ (ਲਪੱਟ ਕੈ) ਲਪਕ ਕੇ (ਉੱਛਲ ਕੇ) (ਝਪੱਟ ਕੈ) ਹੱਲਾ ਕਰ ਕੇ (ਫੇਰ ਪਿੱਛੇ) ਨਹੀਂ ਹਟਦੇ।

ਨ ਲੱਜ ਹੈਂ ਨ ਕੱਜ ਹੈਂ
ਮੁਖੈਂ, ਸੁ ਖੇਤ ਗੱਜ ਹੈਂ[1]।

[1](ਜੰਗ ਕਰਦੇ) ਸ਼ਰਮ ਨਹੀਂ ਕਰਦੇ, ਮੂੰਹ ਨਹੀਂ ਢੱਕਦੇ, (ਖੇਤ) ਜੰਗ ਦੇ ਮੈਦਾਨ 'ਚ ਚੰਗੀ ਤਰ੍ਹਾਂ ਗੱਜਦੇ ਹਨ।

ਨ ਭੱਜ ਹੈਂ ਨ ਤੱਜ ਹੈਂ[1],
ਲਰੰਤ ਨਾਂਹਿ ਰੱਜ ਹੈਂ।
ਹਥਾ ਸੁ ਵੱਥ ਹ੍ਵੈ ਪਰੇ,
ਅਪਾਰ ਠੌਰ ਠੌਰ ਮੈਂ[1]।
ਉਛਾਰ ਕੈ ਤ੍ਰਵਾਰ ਕੋ,
ਪ੍ਰਹਾਰਿ ਜੋਰਿ ਜੋਰਿ ਮੈਂ[1] ॥੧੭੪॥

[1]ਨਾ ਭਜਦੇ ਹਨ, ਨਾ (ਜੰਗ ਦੀ ਥਾਂ ਹੀ) ਛੱਡਦੇ ਹਨ।

[1]ਜਗ੍ਹਾ ਜਗ੍ਹਾ ਬਹੁਤ ਥਾਈਂ ਹੱਥੋ-ਹੱਥੀ ਹੋ ਪੈਂਦੇ ਹਨ।

[1]ਤਲਵਾਰ ਨੂੰ ਉਛਾਲ ਕੇ ਜ਼ੋਰ ਨਾਲ (ਜੋਰ ਮੈਂ) ਜੋੜਾਂ ਵਿੱਚ ਮਾਰਦੇ ਹਨ।

ਗਿਰੰਤ ਟੂਕ ਟੂਕ ਹ੍ਵੈ,
ਬਰੰਤ ਦੇਵ ਅੰਗਨਾ[1]।
ਬਿਕੁੰਠ ਬਾਸ ਪਾਇ ਹੈਂ,
ਭਵੰਤ[1] ਫੇਰ ਤੰਗ ਨਾ।
ਦੁਲੱਭ ਜੋ ਜੋਗੀਸਰੈਂ
ਮੁਨੀਸਰੈਂ ਮੁਕਾਨ[1] ਹੈ।
ਲਹੰਤ ਸੋ ਪਲੱਕ ਮੈਂ,
ਖਲੱਕ ਬੇਦ ਭਾਨ ਹੈਂ[1] ॥੧੭੫॥

[1]ਅਪੱਛਰਾਂ ਵਰਦੀਆਂ ਹਨ।

[1]ਹੁੰਦੇ।

[1]ਅਸਥਾਨ ਭਾਵ ਸੱਚਖੰਡ।

[1](ਖਲੱਕ) ਲੋਕ ਤੇ ਵੇਦ (ਭਾਨ) ਕਹਿੰਦੇ ਹਨ (ਕਿ ਸੂਰਮੇਂ ਉਹ ਅਸਥਾਨ) ਪਲਕ ਵਿੱਚ ਲੈ ਲੈਂਦੇ ਹਨ।

ਜਬੈ ਸਿੰਘਾਨ ਜੋਰ ਦੈ,
ਸੁ ਘੋਰ ਜੰਗ ਠਾਨ ਕੈ।
ਛੁਡਾਇ ਲੀਨ ਮੋਰਚਾ,
ਤੁਕਾਨ ਤੈ ਪਲਾਨ ਕੈ[1]।

[1]ਭਜਾ ਕੇ।

ਹਟੀ ਸਿਪਾਹਿ[1] ਜੋ ਪਿਛਾਂਹਿ,
ਦੇਖਿ ਤਾਂਹਿ ਅਫਸਰੈਂ।
ਅਪਾਰ ਬ੍ਰੱਜ ਤ੍ਰੱਜ ਕੈ,
ਠਰਾਇ ਠੀਕ ਅਕਸਰੈਂ[1] ॥੧੭੬॥

[1]ਫੌਜ।

[1]ਬਹੁਤ ਵਰਜ ਕੇ (ਰੋਕ ਕੇ) ਤਾੜ ਕੇ (ਅਕਸਰੈਂ) ਬਹੁਤਿਆਂ ਨੂੰ ਠਹਿਰਾ ਲਿਆ।

ਅਤਾ-ਮੁਹੰਮਦੈ ਤਬੈ,
ਤੁਰੰਗ ਛੇਰਿ ਆਪ[1] ਹੈ।
ਉਮੰਗ ਸੰਗ ਸੂਰਮੇ,
ਪਠਾਨ ਲੈ ਅਮਾਪ[1] ਹੈ।
ਪਰਜੋ ਸੁ ਧਾਇ, ਹਾਲ-ਹੂਲ[1]
ਪਾਇ, ਆ ਸਿੰਘਾਨ ਪੈ।
ਕਰਜੋ ਸੁ ਕੱਟ-ਬੱਢ,
ਤੱਛ-ਮੁੱਛ ਅੱਛ ਘਾਨ ਪੈ[1] ॥੧੭੭॥

[1]ਆਪ ਘੋੜਾ ਛੇੜ ਕੇ।

[1]ਬਹੁਤੇ।

[1]ਹਲਚਲੀ।

[1]ਕਟਾ-ਵੱਢੀ ਕੀਤੀ (ਲੱਕੜ ਵਾਂਗ ਸੂਰਮਿਆਂ ਨੂੰ) ਤੱਛ ਤੇ ਮੋਵੇ ਪਾ ਦਿੱਤੇ, (ਅੱਛ) ਚੰਗੇ (ਘਾਨ) ਸੱਥਰ (ਢੇਰ) (ਪੈ) ਪਾ ਦਿੱਤੇ।

ਤਰੱਜ ਗੱਜ ਬੋਲਿਓ,
ਨਥਾ-ਮ੍ਰਿਗੇਸ ਹੈ ਕਹਾਂ।
ਅਜੀਤ ਸਿੰਘ ਦਜਾਲ ਸਿੰਘ
ਆਦਿ, ਬੀਰ ਜੇ ਮਹਾਂ।
ਲਰੰਤ ਕਜੋਂ ਨ ਸੰਗ ਮੋਹਿ,
ਅੱਗ੍ਰ ਆ ਮਿਦਾਨ ਮੈਂ।
ਤਜੈਹੁਂ ਸਿੰਘ ਕੌਮ ਕੋ ਨ,
ਆਜ ਮੈਂ ਜਹਾਨ ਮੈਂ ॥੧੭੮॥
ਨਥਾ ਮ੍ਰਿਗੇਸ ਜੌਂ ਸੁਨੀ,
ਧੁਨੀ ਪਠਾਨ ਏਸ ਕੀ[1]।
ਗਜੇਸ ਕੀ ਗਰੱਜ ਪੈ,
ਦਸਾ ਜਜੋਂ ਹ੍ਵੈ ਮ੍ਰਿਗੇਸ ਕੀ[1]।

[1]ਪਠਾਣਾਂ ਦੇ ਸੈਨਾਪਤੀ ਦੀ (ਧੁਨੀ) ਅਵਾਜ਼।

[1]ਵੱਡੇ ਹਾਥੀ ਦੀ ਗਰਜ ਸੁਣਨ (ਪੈ) ਪਿੱਛੋਂ ਜਿਵੇਂ ਸ਼ੇਰ ਦੀ ਹਾਲਤ ਹੁੰਦੀ ਹੈ।

ਪਰੀ ਬਰੂਦ ਆਗ ਜਜੋਂ,
ਜਗਜੋ ਕਰੋਧ ਸਿੰਘ ਕੋ[1]।
ਪਗਜੋ ਸੁਰੱਸ-ਰੁੱਦਰੈਂ
ਭਗਜੋ ਬਢਾਇ ਡਿੰਘ ਕੋ[1] ॥੧੭੯॥
ਕੁਦਾਇ ਅੱਸ੍ਵ ਝਟਪਟੈਂ,
ਤੜੱਕ ਖਾਨ ਜਾ ਲਯੋ[1]।
ਗਰੱਜ ਮੇਘ ਚੇਤ ਜਜੋਂ,
ਰਿਦਾ ਬਿਦੀਰਣੈ ਕਯੋ[1]।
ਕਹਜੋ ਕਿ ਖਾਂ ਸੰਭਾਰ ਬਾਰ
ਲੇਹੁ, ਕੈ ਸੁਚੇਤ ਹ੍ਵੈ[1]।

[1]ਜਿਵੇਂ ਬਰੂਦ ਤੇ ਅੱਗ ਪੈਂਦੀ ਹੈ ਐਉਂ ਸਿੰਘ ਦਾ ਕ੍ਰੋਧ ਜਾਗਿਆ।

[1]ਚੰਗੇਰੌਦਰਰਸ 'ਚਰੰਗਿਆ ਗਿਆ, ਸਿੰਘ ਕਦਮ ਨੂੰ ਵਧਾ ਕੇ ਦੌੜਿਆ।

[1]ਬਹੁਤ ਛੇਤੀ ਘੋੜਾ ਦੌੜਾ ਕੇ (ਤੜੱਕ) ਫੌਰਨ ਖ਼ਾਨ ਜਾ ਲਿਆ।

[1]ਹਿਰਦਾ ਪਾੜ ਦਿੱਤਾ।

[1]ਕਿਹਾ ਕਿ ਹੇ ਖ਼ਾਨ (ਆਪਣੇ ਆਪ ਨੂੰ) ਸੰਭਾਲ ਤੇ ਸਾਵਧਾਨ ਹੋ ਕੇ

(ਮੇਰਾ) ਵਾਰ ਲੈ।

ਨਹੀਂ ਤਾਂ ਹੌਂਸ ਤੋਰ ਹੂੰ,
ਰਹੈਹ ਜੈਹ ਏਤ ਹੈ[1] ॥੧੮੦॥

[1]ਨਹੀਂ ਤਾਂ (ਤੇਰੇ ਚਿੱਤ ਦੀ) (ਹੌਂਸ) ਇੱਛਾ (ਏਤ) ਇਸੇ ਤਰ੍ਹਾਂਰਹਿ ਜਾਵੇਗੀ ਭਾਵ ਪੂਰੀ ਨਹੀਂ ਹੋਵੇਗੀ।

ਅਬੀ ਝਮੱਕ ਅੱਖ ਮੈਂ,
ਨਹੀਂ ਤੁ ਤੋਂਹਿ ਮੈਂ ਹਰੋ[1]।

[1]ਨਹੀਂ ਤਾਂ ਹੁਣੇ ਅੱਖ ਦੇ ਝਮਕਣ (ਜਿੰਨੇ ਚਿਰ) ਵਿੱਚ ਤੈਨੂੰ ਮੈਂ ਮਾਰ ਦਿਆਂਗਾ।

ਕਰੋਂ ਨਿਦਾਨ ਖਾਨ ਕੌਮ ਕੋ,
ਮਿਦਾਨ ਜੋ ਅਰੋ[1]।

[1]ਜੇ ਜੰਗ ਦੇ ਮੈਦਾਨ 'ਚ ਅੜੋਗੇ ਤਾਂ ਪਠਾਣ ਕੌਮ ਦਾ (ਨਿਦਾਨ) ਅੰਤ ਕਰ ਦਿਆਂਗਾ।

ਤਮੱਕ ਖਾਇ ਖਾਨ ਲੈ
ਕਮਾਨ ਪਾਨ ਕਾਨ ਲੌਂ।
ਤਨਾਇ[1], ਤੀਰ ਤੀਛਨੈ
ਤਜੇ ਤੁਰੰਤ ਤਾਨ ਲੌਂ[1] ॥੧੮੧॥

[1]ਗੁੱਸਾ ਖਾ ਕੇ ਖ਼ਾਨ ਨੇ ਹੱਥ 'ਚ ਕਮਾਣ ਲੈ ਕੇ ਕੰਨ ਤੱਕ ਤਾਣ ਲਈ।
[1](ਤਾਨ ਲੌਂ) ਸਾਰਾ ਜ਼ੋਰ ਲਾ ਕੇ ਛੇਤੀ ਤਿੱਖੇ ਤੀਰ ਛੱਡੇ।

ਅਪਾਰ ਬਾਨ ਮੇਂਹ ਜਜੋਂ,
ਬਸਾਇ ਦੀਨ ਖਾਨ ਨੈ।
ਸਸੀ-ਅਕਾਰ ਬਾਨ ਸੈਂ,
ਕਟੇ ਸੁ ਸਿੰਘ ਜ੍ਵਾਨ ਨੈ[1]।

[1]ਚੰਦ੍ਰਮਾਂ ਦੀ ਸ਼ਕਲ ਦੇ ਤੀਰਾਂ ਨਾਲ ਸਿੰਘ ਜਵਾਨ ਨੇ (ਖ਼ਾਨ ਦੇ ਤੀਰ) ਕੱਟ ਦਿੱਤੇ।

ਕਿਤੇਕ[1] ਢਾਲ ਪੈ ਲਏ,
ਕਿਤੇਕ ਤੇਗ ਸੈਂ ਕਟੈ।
ਕਿਤੇਕ ਘਾਇ ਅੰਗ ਮੈਂ,
ਕਰੈ ਗਏ ਝਟੈਂਪਟੈਂ[1] ॥੧੮੨॥

[1]ਕਿਤਨੇ ਕੁ, ਕੁਝ ਕੁ।
[1](ਖ਼ਾਨ ਦੇ ਤੀਰ) ਅੰਗਾਂ ਵਿੱਚ ਕਿਤਨੇ ਕੁ ਜ਼ਖ਼ਮ ਝਟਾਪਟ ਕਰ ਗਏ।

ਹੁਤੀ ਸੰਜੋਇ ਦੋਇ ਕੇ,
ਕਿਕਾਨਨੈ ਸਮੇਤ[1] ਹੈਂ।
ਮਢੇ ਫੁਲਾਦ ਮੈਂ ਹੁਤੇ,
ਬਚੇ ਸੁ ਏਸ ਹੇਤ[1] ਹੈਂ।
ਤਬੈ ਬੰਦੂਕ ਡੰਭ ਦੀਨ[1],
ਸਿੰਘ ਨੈ ਤਕਾਇ ਕੈ।
ਤੜਾਕ ਤੋੜਿ ਤ੍ਰਾਣ ਕੋ,
ਸੁਟਜੋ ਤੁਰੰਗ ਘਾਇ ਕੈ[1] ॥੧੮੩॥

[1]ਘੋੜਿਆਂ ਸਣੇ।
[1]ਇਸੇ ਵਾਸਤੇ।
[1]ਚਲਾ ਦਿੱਤੀ।
[1](ਤੜਾਕ) ਛੇਤੀ (ਤ੍ਰਾਣ) ਸੰਜੋਅ ਨੂੰ ਤੋੜ ਕੇ ਘੋੜਾ ਮਾਰ ਸੁੱਟਿਆ।

ਜਿਤੀ ਕੁ ਦੇਰ ਖਾਨ ਕੋ,
ਉਠੰਤ[1] ਭੂਮਿ ਤੈ ਲਗੀ।
ਤਦਾਂਹਿ ਲੌ ਬੰਦੂਕ ਸਿੰਘ
ਕੇਰ, ਦੂਸਰੀ ਦਗੀ[1]।
ਲਗਜੋ ਦੁਗਾੜ[1] ਖਾਨ ਕੋ,
ਪਛਾੜ ਖਾਇ[1] ਸੋ ਗਿਰਜੋ।

[1]ਉਠਦੇ ਨੂੰ।
[1]ਚਲ ਗਈ।
[1]ਦੋ ਗੋਲੀਆਂ।
[1]ਪਿੱਛੇ ਨੂੰ ਧੱਕਾ ਖਾ ਕੇ।

ਮਨੋ ਮਿਨਾਰ ਬਿੱਜਲੀ,
ਉਪਾੜਿ ਫਾੜਿ ਹੈ ਡਿਰਜੋ[1] ॥੧੯੪॥
[1]ਜਾਣੋ ਬਿਜਲੀ ਨੇ ਮੁਨਾਰਾ ਪੁੱਟ ਕੇ ਤੇ ਪਾੜ ਕੇ ਡੇਗ ਦਿੱਤਾ ਹੈ।
ਸੁਟੀ ਸੁ ਭੰਨ ਸੱਥਲੈਂ,
ਤੁਟੀ ਸੰਜੋਇ ਥੀ ਵਹੈਂ[1]।
[1]ਪੱਟਾਂ ਭੰਨ ਸੁੱਟੀਆਂ ਤੇ (ਵਹੈ) ਉਹ ਸੰਜੋਅ ਵੀ ਟੁੱਟ ਗਈ ਸੀ।
ਝਟੱਕ ਸਿੰਘ ਸਾਂਗ ਸੈਂ,
ਪਰੋਇ ਗ੍ਰੀਵ ਲੀਵ ਹੈ[1] ॥੧੯੫॥
[1]ਛੇਤੀ ਹੀ ਸਿੰਘ ਨੇ ਬਰਛੀ ਨਾਲ ਧੌਣ ਪਰੋ ਲਈ ਹੈ।
ਦੋਹਰਾ:
ਜਬਿ ਨੱਥਾ ਸਿੰਘ ਇਮ ਹਤਾ[1],
[1]ਮਾਰ ਦਿੱਤਾ।
ਅਤਾ-ਮੁਹੰਮਦ ਖਾਨ।
ਜੈ ਜੈ ਕਾਰ ਸਿੰਘਾਨ ਕਿਯ,
ਹਾ ਹਾ[1] ਕਰੈਂ ਪਠਾਨ ॥੧੯੬॥
[1]ਹਾਇ ਹਾਇ।
ਸ੍ਵੈਯਾ:
ਹੇਰਿ ਹਿਰਾਨ ਰਹਾਇ ਪਠਾਨਨ,
ਖਾਇ ਤਮੱਕ ਚਮੱਕ ਅਤੇ ਹੈਂ[1]।
[1](ਅਤੇ ਹੈਂ) ਬਹੁਤਾ (ਚਮੱਕ) ਖਿਝ ਕੇ ਤੇ (ਤਮੱਕ) ਗ਼ੁੱਸਾ ਖਾ ਕੇ।
ਕੀਨ ਹਲਾ ਅਤਿ ਬੋਲਿ ਅਲਾ ਅਲੀ,
ਤੁੱਪਕ ਤੀਰ ਤਜੇ ਸਮ ਮੇਹੈਂ।
ਸਿੰਘਨ ਬੋਲਿ ਅਕਾਲ ਅਕਾਲ,
ਸੰਭਾਲ ਲਏ ਅਰਿ ਨਾਹਿਂ ਹਲੇ ਹੈਂ[1]।
[1]ਵੈਰੀ ਸੰਭਾਲ ਲਏ ਭਾਵਰੋਕ ਲਏ ਆਪ ਨਹੀਂ ਹੱਲੇ।
ਦੋ ਦਿਸ ਤੈ ਰਿਸ ਤੈ[1] ਲਰਹੀਂ,
[1]ਗ਼ੁੱਸੇ ਨਾਲ।
ਟਰਹੀਂ ਨਹਿਂ ਕੋ ਮਰਹੀਂ ਬਲਕੇ[1] ਹੈਂ ॥੧੯੭॥
[1]ਸਗੋਂ।
ਤੌ ਲਗ ਆਨਿ ਅਤਾਉਲ-ਖਾਨ,
ਹਜਾਰ ਦ੍ਵਾਦਸ ਕੇ ਸਰਦਾਰੈਂ[1]।
[1]ਤਦੋਂ ਤੱਕ ਬਾਰਾਂ ਹਜ਼ਾਰ ਫੌਜ ਦੇ ਸਰਦਾਰ ਅਤਾਉੱਲਾਖ਼ਾਨ ਨੇ ਆ ਕੇ।
ਦੀਨ ਝੁਕਾਇ ਦੁਰਾਨਿਨ ਕੋ,
ਅਕ ਕੈ ਪਸ਼ਤੋ ਬਕ ਕੈ ਬਹੁ ਗਾਰੈਂ[1]।
[1](ਅੱਕ ਕੈ) ਖਿੱਝ ਕੇ ਤੇ ਪਸ਼ਤੋ ਬੋਲੀ ਵਿੱਚ ਬਹੁਤੀਆਂ ਗਾਹਲਾਂ (ਬਕ ਕੈ) ਕੱਢ ਕੇ ਦੁਰਾਨੀਆਂ ਨੂੰ ਜੰਗ ਵਿੱਚ ਝੋਕ ਦਿੱਤਾ।
ਜੇਤਿਕ ਤੁੰਮਨਦਾਰ[1] ਹੁਤੇ,
[1]ਜੱਥੇਦਾਰ।
ਵਹਿ ਅੱਗਰ ਦੇਤ ਚਲੇ ਲਲਕਾਰੈਂ।
ਸਿੰਘ ਲਚਾਰ[1] ਕਰੇ ਗਿਲਜਜੋਂ ਤਬਿ,
[1]ਦੁੱਖੀ, ਬੇਵਸ।
ਭੂਰ ਮਰੇ ਜ਼ਖਮੀ ਭਵ ਭਾਰੈਂ[1] ॥੧੯੮॥
[1]ਬਹੁਤੇ ਮਰ ਗਏ (ਭਾਰੈਂ) ਬਹੁਤੇ ਜ਼ਖ਼ਮੀ (ਭਵ) ਹੋ ਗਏ।
ਸਿੰਘ ਦਿਆਲ ਬਿਸਾਲ ਬਲੀ,
ਪਿਖ ਕੈ ਤਬਿ ਕੇਹਰ ਜਯੋਂ ਗਰਜਯੋ ਹੈ।
ਛੇੜਿ ਤੁਰੰਗ ਉਮੰਗ ਯੁਤੈਂ,
ਭਵ ਅੱਗਰ ਦੁੱਜਨ ਕੋ ਤਰਜਯੋ ਹੈ[1]।
[1]ਉਤਸ਼ਾਹ ਸਹਿਤ ਅੱਗੇ (ਭਵ) ਹੋ ਕੇ (ਦੁੱਜਨ) ਵੈਰੀਆਂ ਨੂੰ ਤਾੜਿਆ।
ਖਾਨ ਅਤਾਉਲਾ ਆਨਿ ਲਰਯੋ ਤਬਿ,
ਦੋਨਨ ਮੈਂ ਨਹਿਂ ਕੋ ਲਰਜਯੋ ਹੈ[1]।
[1]ਕੋਈ ਨਹੀਂ ਕੰਬਿਆ ਭਾਵ ਡਰਿਆ।
ਦੁੰਦ ਸੁ ਜੁੱਧ ਠਟਯੋ ਅਤਿ ਸੁੱਧ,

ਦੁਹੂੰ ਨਿਜ ਸੈਨਨ ਕੋ ਬਰਜਯੋ ਹੈ[1] ॥੧੮੯॥ — [1]ਚੰਗਾ ਤੇ ਬਹੁਤ ਸਾਫ਼ ਦੁੰਦ- ਜੁੱਧ ਕੀਤਾ, ਦੋਹਾਂ ਨੇ ਆਪੋ ਆਪਣੀਆਂ ਫੌਜਾਂ ਨੂੰ ਰੋਕ ਦਿੱਤਾ। (ਦੁੰਦ ਜੁੱਧ- ਸਿਰਫ਼ ਦੋਂਹ ਸੂਰਮਿਆਂ ਦਾ ਜੰਗ।)

ਜੌ ਲਗ ਏਕ ਗਿਰੈ ਹਮ ਮੈਂ ਨਹਿਂ,
ਤੌ ਲਗ ਦੇਖਹੁ ਜੰਗ ਹਮਾਰੈ।
ਮੱਦਦ ਕੋਇ ਨ ਕਾਂਹਿ ਕਰੋ,
ਹਮਹੂੰ ਕਰ ਹੈਂ ਭਟ-ਭੇਰ ਉਦਾਰੈਂ[1]। — [1]ਚੰਗਾ ਜੰਗ।
ਯੌਂ ਸੁਨਿ ਦੇਖਨ ਲਾਗੇ ਸਭੈ ਇਤ,
ਸਿੰਘ ਪਠਾਨ ਜੁਟੇ ਸੁ ਜੁਝਾਰੈਂ[1]। — [1]ਸੂਰਮੇਂ।
ਬੀਰ ਬਲੀ ਮਸ਼ਹੂਰ ਉਭੈ,
ਸਰਦਾਰ ਹੁਤੇ ਜੁਗ ਓਰਨ ਭਾਰੈਂ[1] ॥੧੯੦॥ — [1]ਦੋਹਾਂ ਪਾਸਿਆਂ ਦੇ ਦੋਵੇਂ ਵੱਡੇ ਸਰਦਾਰ ਸਨ।

ਭੁਜੰਗ ਪ੍ਰਯਾਤ ਛੰਦ:

ਮਢੇ ਲੋਹ ਦੋਊ ਫੁਲਾਦੀ ਸੰਜੋਏਂ।
ਤੁਰੰਗੈਂ ਸਮੇਤੈਂ ਉਘਾਰੈ ਨ ਕੋਏ[1]। — [1]ਘੋੜਿਆਂ ਸਣੇ ਕੋਈ ਵੀ ਅੰਗ (ਉਘਾਰੈ) ਨੰਗਾ ਨਹੀਂ ਸੀ।
ਦਏ ਨੈਨ ਮੈਂ ਨੈਨ ਹੈਂ ਐਨ ਦੋਹੈਂ।
ਚਿਤੈਂ ਏਕ ਕੋ ਦੂਸਰੋ ਹੀ ਸਰੋਹੈਂ[1] ॥੧੯੧॥ — [1]ਇਕ ਨੂੰ ਦੂਸਰਾ ਗ਼ੁੱਸੇ ਨਾਲ (ਚਿਤੈ) ਦੇਖਦਾ ਹੈ।
ਫਿਰੈਂ ਛੇਰਤੇ ਅੱਸ੍ਵੈਂ ਇੱਤ ਉਤੈਂ।
ਤਕੈਂ ਦਾਉ ਮਾਰਯੋ ਚਹੈਂ ਘਾਉ ਕਿਤੈਂ।
ਕਹਯੋ ਸਿੰਘ ਤੌ ਗੱਜ ਕੈ ਖਾਨ ਕੋ ਹੈ।
ਕਰੋ ਬਾਰ ਨਾ ਤੋਰਹੈ ਹੌਂਸ ਤੋਹੈਂ[1] ॥੧੯੨॥ — [1]ਤੇਰੀ (ਹੌਂਸ) ਮਨ ਦੀ ਇੱਛਾਰਹਿ ਜਾਵੇਗੀ।
ਨਹੀਂ ਤੋ ਅਬੀ ਹੀ ਤੁਝੈ ਮਾਰਤਾ ਹੂੰ।
ਧਰਾ ਪਲਕ ਹੀ ਝਲਕ ਮੈਂ ਡਾਰਤਾ ਹੂੰ[1]। — [1](ਪਲਕ) ਅੱਖ ਦੇ (ਝਲਕ ਮੈਂ) ਫਰਕਣ ਵਿੱਚ ਹੀ ਧਰਤੀ ਤੇ ਸਿੱਟਦਾ ਹਾਂ।
ਤਬੈ ਗ੍ਰੱਜ ਕੈ ਤ੍ਰੱਜ ਕੈ[1], ਖਾਨ ਭਾਖਯੋ। — [1]ਤਾੜ ਕੇ।
ਗਜੈ ਮੱਤ ਮਾਤੰਗ ਜਯੋਂ ਮੱਦ ਚਾਖਯੋ[1] ॥੧੯੩॥ — [1]ਜਿਵੇਂ (ਮਾਤੰਗ) ਹਾਥੀ (ਮਦ) ਸ਼ਰਾਬ ਪੀ ਕੇ ਮਸਤ ਹੋਇਆ ਗੱਜਦਾ ਹੈ।
ਨਹੀਂ ਖਾਨ-ਬੇਹਾਰ-ਮੱਕ੍ਰਬ[1] ਮੈਂ ਹੂੰ। — [1]ਇਕ ਪਠਾਣ ਦਾ ਨਾਮ।
ਨਹੀਂ ਸਾਂਹਚੀ ਖਾਨ ਜੱਲਾਲ ਥੈਹੂੰ[1]। — [1]ਨਹੀਂ ਹੋਵਾਂਗਾ।
ਅਤਾ[1] ਨਾਹਿਂ ਮੈਹੂੰ ਕਤਾ ਔਰ ਕੋਹੀ[2]। — [1]ਅਤਾ ਮੁਹੰਮਦ। [2]ਹੋਰ (ਜਿਨ੍ਹਾਂ) (ਕੋਹੀ) ਪਹਾੜੀਆਂ ਨੂੰ ਤੁਸਾਂ (ਕਤਾ) ਕਤਲ ਕੀਤਾ ਹੈ ਮੈਂ ਉਹ ਵੀ ਨਹੀਂ ਹਾਂ।
ਤੁਮੈਂ ਕੀਨ ਹੰਕਾਰ ਜੋ ਮਾਰਿ ਵੋਹੀ[1] ॥੧੯੪॥ — [1]ਉਨ੍ਹਾਂ ਨੂੰ।
ਤਿਨੈ ਕੌਨ ਜਾਨੈ ਭਏ ਕੌਨ ਪਾਜੀ[1]। — [1]ਕਾਇਰ।
ਲਖੋ ਮੋਹਿ ਮੰਮੂ-ਜ਼ਈ ਖਾਨ ਗਾਜੀ[1]। — [1]ਮੈਨੂੰ ਪਠਾਣਾਂ ਦੀ ਮੰਮੂ ਜ਼ਈ ਨਾਮ ਦੀ ਬਹਾਦਰ ਕੌਮ ਦਾ (ਗਾਜ਼ੀ) ਸੂਰਮਾ ਜਾਣੋ।
ਰਹੀ ਕੌਮ ਸ਼ਾਹਾਨ ਤੈ[1] ਜੋਇ ਆਕੀ। — [1]ਬਾਦਸ਼ਾਹਾਂ ਤੋਂ।
ਭਿਰੈ ਜਾਂਹਿ ਸੋ ਨਾ ਤਜੈਂ ਤਾਂਹਿ ਬਾਕੀ[1] ॥੧੯੫॥ — [1]ਜਿਸ ਨਾਲ ਲੜਦੇ ਹਨ ਉਸ ਨੂੰ ਬਾਕੀ ਨਹੀਂ ਛੱਡਦੇ।
ਪਲੇ ਹੈਂ ਹਮੈਂ ਖਾਇ ਕੈ ਮਾਸ ਮੇਵਾ।
ਛਕੈਂ ਬੱਕਰਾ ਸਾਬਤੈਂ ਰੋਜ ਏਵਾ[1]। — [1]ਇਸ ਤਰ੍ਹਾਂ।

ਪੁਨਾ ਅਸਤ੍ਰੀ ਸ਼ਸਤ੍ਰੀ ਹੈਂ ਸਿਪਾਹੀ।
ਇਹੀ ਆਹਿ ਪੇਸ਼ਾ ਘਨੀ ਪੁਸ਼ਤ ਕਾ ਹੀ[1] ॥੧੯੬॥
[1]ਅਸਤ੍ਰਾਂ ਤੇ ਸ਼ਸਤ੍ਰਾਂ ਦੀ ਵਿੱਦਿਆ ਦੇ ਜਾਣੂ ਸਿਪਾਹੀ ਹਨ, ਸਾਡਾ ਬਹੁਤ (ਪੁਸ਼ਤ) ਪੀੜ੍ਹੀਆਂ ਦਾ ਹੀ ਇਹ (ਪੇਸ਼ਾ) ਕਿੱਤਾ ਹੈ।

ਬਲੀ ਬੀਰ ਬੇਬਾਕ[1] ਬੋਲੰਦ ਕੱਦੈਂ[2]।
[1](ਬੇਬਾਕ) ਨਿੱਡਰ। [2]ਉੱਚੇ ਕੱਦਾਂ ਵਾਲੇ ਹਨ।
ਕਰੇ ਜੰਗ ਆਯੂ ਭਰੇ ਹੈਂ ਬਿਹੱਦੈਂ[1]।
[1]ਉਮਰ ਭਰ ਵਿੱਚ (ਬਿਹੱਦੈਂ) ਅਣਗਿਣਤ ਹੀ ਜੰਗ ਕੀਤੇ ਹਨ।
ਸੁਨੀ ਹੋਗ ਤੈਂ ਭੀ ਕਬੀ ਬਾਤ ਐਹੈਂ[1]।
[1]ਇਹ।
ਜੰਮੇ ਕਾਬਲੈਂ ਨਿੱਤ ਮੋਹਿੰਮ ਰੈਹੈਂ[1] ॥੧੯੭॥
[1]ਕਾਬਲ ਦੇ ਜੰਮਿਆਂ ਨੂੰ ਨਿੱਤ ਮੁਹਿੰਮਾਂ (ਲੜਾਈਆਂ) ਰਹਿੰਦੀਆਂ ਹਨ।
ਪੁਨਾ ਦ੍ਵਾਦਸੈਂ ਸਹਸ ਅਸਵਾਰ ਕੇਰੋ[1]।
[1]ਫੇਰ ਬਾਰਾਂ ਹਜ਼ਾਰ ਅਸਵਾਰਾਂ ਦਾ।
ਮੁਝੈ ਹੀ ਜਥੇਦਾਰ ਸਰਦਾਰ ਹੇਰੋ।
ਪਿਛੈ ਮੱਦਤੈਗਾਰ[1] ਹੈ ਸ਼ਾਹਿ ਮੇਰੋ।
[1]ਸਹਾਇਕ।
ਨਹੀਂ ਏਕ ਭੀ ਕੂਰ ਮੈਂ ਯਾਹਿ ਟੇਰੋ[1] ॥੧੯੮॥
[1]ਕਿਹਾ।
ਇਤੀ ਬਾਤ ਮੈਂ ਸੇ ਤੁਮੈ ਮੱਧ ਕੋਈ।
ਨਹੀਂ ਹਾਸਲੈ, ਅੱਸਲੈਂ ਲੇਹੁ ਜੋਈ[1]।
[1]ਦੇਖ ਲਵੋ ਕਿ ਇਤਨੀਆਂ ਗੱਲਾਂ ਵਿੱਚੋਂ ਤੁਹਾਡੇ ਵਿੱਚ ਕਿਸੇ ਨੂੰ ਵੀ ਅਸਲ ਵਿੱਚ ਕੋਈ ਗੱਲ ਪ੍ਰਾਪਤ ਨਹੀਂ।

ਇਸੀ ਤੈ[1] ਤੁਮੈਂ ਜਾਨ ਗਾਰੀਬ ਭਾਰੇ।
[1]ਏਸੇ ਕਰਕੇ।
ਹਮੈਂ ਭੀ ਤਜੈ ਹੈਂ ਭਜੋ ਸ਼ਸਤ੍ਰ ਡਾਰੇ[1] ॥੧੯੯॥
[1]ਅਸੀਂ ਵੀ ਤੁਹਾਨੂੰ ਛੱਡ ਦੇਂਦੇ ਹਾਂ (ਤੁਸੀਂ) ਸ਼ਸਤ੍ਰ ਛੱਡ ਕੇ ਭੱਜ ਜਾਵੋ।
ਸਮੰ ਜੇ ਹਮੰ ਨਜਾਮਤੈਂ ਚੈਹੁ ਖਾਨੇ[1]।
[1]ਜੇ ਤੁਸੀਂ ਸਾਡੇ ਵਾਂਗ (ਨਿਆਮਤੈਂ) ਚੰਗੇ ਪਦਾਰਥ ਖਾਣੇ ਚਾਹੁੰਦੇ ਹੋ।
ਕਰੋ ਦੀਨ ਕਾਬੂਲ ਹੱਮਾਰ ਆਨੇ[1]।
[1]ਆ ਕੇ।
ਤਬੈ ਸਿੰਘ ਦਇਆਲ ਜੁ ਐਸ ਭਾਖਾ।
ਅਰੇ ਖਾਨ ਤੈ ਨੈ, ਯਦੀ[1] ਸਾਚ ਆਖਾ ॥੨੦੦॥
[1]ਜੇ ਕਰ, ਭਾਵੇਂ।
ਤਦਾ ਭੀ[1] ਗੁਰੂ ਜੋ ਭਏ ਹੈਂ ਹਮਾਰੇ।
[1]ਤਾਂ ਵੀ।
ਸੁਧਾ[1] ਦੀਨ ਜੋਊ ਤਿਨੈ ਹੂੰ ਉਦਾਰੇ।
[1]ਅੰਮ੍ਰਿਤ।
ਸਮੰ ਤਾਂਹਿ ਨਾ ਨਜਾਮਤੈਂ ਔਰ ਕੋਈ।
ਜਿਸੈ ਪਾਇ ਕੈ ਜਨਮ ਨ ਮ੍ਰਿਤੁ[1] ਹੋਈ ॥੨੦੧॥
[1]ਮੌਤ।
ਸਭੈ ਲੋਕ ਪਰਲੋਕ ਕੇ ਸ਼ੋਕ ਜੈਹੈਂ[1]।
[1]ਚਲੇ ਜਾਂਦੇ ਹਨ।
ਜਿਤੇ ਦੀਨ ਔਰੈਂ ਤੁਛੈ ਹੀ ਦਿਖੈ ਹੈਂ[1]।
[1]ਤੁੱਛ ਹੀ ਦਿਸਦੇ ਹਨ।
ਨਰੰ ਨਾਰਿ ਕੋਈ ਛਕੈ ਜੋ ਸੁਧਾ ਸੋ।
ਬੁਜੋ ਤੈ ਭਵੈ ਕੇਹਰੈਂ ਲੈ ਮੁਦਾ ਸੋ[1] ॥੨੦੨॥
[1](ਬੁਜੋ) ਬੱਕਰੇ ਤੋਂ (ਕੇਹਿਰੈਂ) ਸ਼ੇਰ (ਭਵੈ) ਹੋ ਜਾਂਦਾ ਹੈ ਤੇ ਉਹ (ਮੁਦਾ) ਅਨੰਦ ਲੈ ਲੈਂਦਾ ਹੈ।

ਨਹੀ ਕੱਦ ਕੀ ਬੱਧ ਭੀ ਕੋ ਬਡਾਈ[1]।
[1]ਕੱਦ ਦੇ (ਬੱਧ) ਵੱਡੇ ਹੋਣ ਦੀ ਵੀ ਕੋਈ ਵਡਿਆਈ ਨਹੀਂ।
ਬੱਚਾ ਸ਼ੇਰ ਕਾ ਗੇਰ ਹੈ ਫੀਲ ਤਾਂਈ[1]।
[1]ਹਾਥੀ ਨੂੰ।
ਅੱਲਾ ਰੱਬ ਅੱਕਾਲ ਜੋ ਏਕ ਆਹੀ[1]।
[1]ਹੈ।
ਨਹੀਂ ਕੌਨ ਸੀ ਬਾਤ ਸੋ ਕੈ ਸਕਾਹੀ[1] ॥੨੦੩॥
[1]ਉਹ (ਕੌਣ ਸੀ) ਕਿਹੜੀ ਗੱਲ ਹੈ (ਜਿਹੜੀ ਉਹ) ਪ੍ਰਮੇਸ਼ਰ (ਕੈ) ਕਰ ਨਹੀਂ ਸਕਦਾ।

ਗਦਾਓਂ ਕਰੈ ਸ਼ਾਹਿ ਸ਼ਾਹੋਂ ਗਦਾ ਹੈ[1]।
[1]ਮੰਗਤਿਆਂ ਤੋਂ ਉਹ ਬਾਦਸ਼ਾਹ ਤੇ ਬਾਦਸ਼ਾਹਾਂ ਤੋਂ ਮੰਗਤੇ ਕਰ ਦੇਂਦਾ ਹੈ।
ਤਿਸੀ ਪੈ ਭਰੋਸਾ ਹਮੈਂ ਭੀ ਬਧਾ ਹੈ[1]।
[1]ਬਹੁਤ ਹੈ।
ਭਏ ਪੂਤ ਤਾਂ ਕੇ ਗੁਰੂ ਹੈਂ ਹਮਾਰੇ।

ਵਹੀ ਪੰਥ ਕੇ ਮੱਦਤੈਂ-ਗਾਰ ਭਾਰੇ ॥੨੦੪॥

ਭਵੋ ਤੂਕ ਜੋਊ ਹਮੈਂ ਯੌਂ ਸੁਨੈ ਹੈ[1]।
[1]ਜਿਹੜਾ ਸਾਨੂੰ ਇਹ ਸੁਣਾਵੇ ਕਿ ਤੁਸੀਂ ਤੁਰਕ (ਭਵੋ) ਹੋ ਜਾਉ।

ਦਿਵੈਂ ਸੂਰ ਤਾਂ ਕੇ ਮੁਖੈਂ ਮੂਤਰੈ ਹੈਂ[1]।
[1]ਅਸੀਂ ਉਸ ਦੇ ਮੂੰਹ ਵਿੱਚ ਸੂਰ ਦਾ ਮੂਤ੍ਰ ਪਾ ਦਿਆਂਗੇ।

ਅਰੇ ਕਾਯਰੇ ਕੂਰ[1] ਤੂੰ ਕਜਾ ਬਕੈ ਹੈਂ।
[1]ਝੂਠ।

ਜੁਟੋ ਜੰਗ ਕੈ ਤੋ ਹਟੋ ਅੱਗ੍ਰ ਤੈਹੈ[1] ॥੨੦੫॥
[1](ਕੈ ਤੋ) ਜਾਂ ਤਾਂ ਜੰਗ ਕਰੋ ਨਹੀਂ ਤਾਂ ਅੱਗੋਂ (ਪਿੱਛੇ) ਹਟ ਜਾਉ।

ਲਖੈਂ ਲਾਨਤੈਂ ਦੀਨ ਤੋ ਪੈ ਪਠੋ ਹੈ[1]।
[1]ਤੇਰਾ (ਦੀਨ) ਮਜ਼ਹਬ ਤੈਨੂੰ ਲੱਖਾਂ ਲਾਹਨਤਾਂ ਭੇਜੇਗਾ।

ਹਿਤੈ ਜਾਨ ਬੱਚਾਨ ਜੋ ਬਾਤ ਕੈਹੈਂ[1]।
[1]ਜੇਕਰ ਤੂੰ ਜਾਨ ਬਚਾਉਣ ਵਾਸਤੇ ਕੋਈ ਗੱਲ ਕਹੇਂਗਾ।

ਜਬੈ ਸਿੰਘ ਭਾਖਜੋ ਇਮੈਂ ਖਾਨ ਤਾਂਈਂ।

ਚਢਜੋ ਰੋਸ ਭਾਰੀ ਬਢਜੋ ਅੱਗ੍ਰ ਆਈ[1] ॥੨੦੬॥
[1]ਵੱਧ ਕੇ ਅੱਗੇ ਆਇਆ।

ਉਭੈ ਬੀਰ ਬੱਜੇ ਤਰੱਜੇ ਰਿਸੈਹੈਂ[1]।
[1]ਦੋਵੇਂ ਸੂਰਮੇਂ ਇਕ ਦੂਜੇ ਨੂੰ (ਤਰੱਜੇ) ਤਾੜ ਕੇ (ਰਿਸੈਹੈਂ) ਗ਼ੁੱਸੇ ਨਾਲ ਵੱਜ ਪਏ ਭਾਵ ਟੱਕਰ ਪਏ।

ਮਨੋ ਮੇਘ ਗੱਜੇ ਪ੍ਰਲੈ ਕੇਰ ਐਹੈਂ[1]।
[1]ਜਾਣੋ ਪ੍ਰਲੋ ਦੇ ਸਮੇਂ ਦੇ ਬੱਦਲ ਗੱਜਦੇ ਹੋਏ ਆ ਰਹੇ ਹਨ।

ਖਿਚੈਂ ਦੰਡ ਕੋਵੰਡ ਪਰਚੰਡ ਜੋਰੈਂ[1]।
[1](ਕੋਵੰਡ) ਧਨੁਸ਼ ਦੇ (ਪ੍ਰਚੰਡ) ਕਠੋਰ ਡੰਡੇ ਨੂੰ ਜ਼ੋਰ ਨਾਲ ਖਿੱਚਦੇ ਹਨ।

ਚਿਕਾਰੇ ਮਨੋ ਬੀਜਰੀ ਕੀਨ ਸ਼ੋਰੈਂ[1] ॥੨੦੭॥
[1]ਧਨੁਸ਼ (ਚਿਕਾਰੇ) ਚਿਰੜ ਚਿਰੜ ਸ਼ਬਦ ਕਰਦੇ ਹਨ ਜਾਣੋ ਬਿਜਲੀਰੌਲਾ ਕਰ ਰਹੀ ਹੈ।

ਤਕਾ ਤੱਕ ਤੀਖੇ ਘਨੇ ਤੀਰ ਤੱਜੇ[1]।
[1]ਤੱਕ ਤੱਕ ਕੇ ਬਹੁਤੇ ਤਿੱਖੇ ਤੀਰ ਛੱਡੇ।

ਜਿਨੈ ਹੇਰ ਕੈ ਸਾਂਵਨੈ ਮੈਂਹ ਲੱਜੈ।

ਜਿਰੈਂ ਛੇਦ ਕੈ ਭੇਦ ਕੈ ਢਾਲ ਕੇਤੇ[1]।
[1](ਜਿਰੈਂ) ਸੰਜੋਆਂ ਨੂੰ (ਛੇਦ ਕੈ) ਕੱਟ ਕੇ ਤੇ (ਕੇਤੇ) ਬਹੁਤੀਆਂ ਢਾਲਾਂ ਨੂੰ (ਭੇਦ ਕੈ) ਵਿੰਨ੍ਹ ਕੇ।

ਧਸੇ ਵੀਚ ਜੁੱਸੇ ਕੁੱਸੇ ਅੰਗ ਤੇਤੇ[1] ॥੨੦੮॥
[1](ਜੁੱਸੇ) ਸਰੀਰ ਵਿੱਚ ਜਾ ਧਸੇ (ਤੇਤੇ) ਸਾਰੇ ਅੰਗ ਕੱਟ ਦਿੱਤੇ।

ਦਿਆਲ ਸਿੰਘ ਸ਼ਹੀਦ ਤੌਂ ਕੋਪਿ ਚੰਗੇ।

ਕਸੀ ਦੋਇ ਗੋਲੀ ਮਧੰ ਰਾਮਜੰਗੇ[1]।
[1]ਬੰਦੂਕ ਵਿੱਚ ਦੋ ਗੋਲੀਆਂ ਕਸੀਆਂ।

ਦਯੋ ਡੰਭ, ਬੇਲੰਬ ਨਾ ਕੀਨ ਤੌਨੇ[1]।
[1](ਡੰਭ) ਚਲਾ ਦਿੱਤੀਆਂ ਤਿਸ ਨੇ ਦੇਰ ਨਹੀਂ ਕੀਤੀ।

ਲਾਗੀ ਅਸ੍ਵ ਕੇ ਸੋ ਗਿਰਜੋ ਝੂਮ ਔਨੈ[1] ॥੨੦੯॥
[1]ਘੋੜੇ ਦੇ ਲਗੀ ਉਹ ਗੇੜਾ ਖਾ ਕੇ ਧਰਤੀ ਡਿੱਗ ਪਿਆ।

ਅਈ ਖਾਨ ਕੀ ਜੰਘ[1] ਤੁਰੰਗ[2] ਹੇਠੈਂ।
[1]ਲਤ। [2]ਘੋੜੇ।

ਗਯੋ ਭੂਮਿ ਪੈ ਸੋਇ ਭੀ ਸੰਗ ਲੇਟੈਂ।

ਮਰਜੋ ਜਾਨ ਕੈ ਤੇ ਫਿਰਜੋ ਸਿੰਘ ਪਾਛੇ[1]।
[1]ਸਿੰਘ ਪਿੱਛੇ ਮੁੜ ਆਇਆ।

ਝੁਕੇ ਖਾਨ ਖੂੰਨੀ[1] ਘਨੇ ਔਰ ਆਛੇ ॥੨੧੦॥
[1]ਲੜਾਕੇ ਪਠਾਣ।

ਤਿਨੈ ਰੋਕਿਓ ਆਨਿ ਸਿੰਘਾਨ ਔਰੈਂ।

ਜੁਟੇ ਜੁਵਾਨ ਜੋਧੇ ਤਿਵੈਂ ਭੂਰ ਠੌਰੈਂ[1]।
[1]ਤਿਵੇਂ ਹੀ ਜਵਾਨ ਸੂਰਮੇਂ ਬਹੁਤੀ ਥਾਈਂ ਟੱਕਰ ਪਏ।

ਤਬੀ ਲੌ ਕਿਸੀ ਨੈ ਤਿਸੈ ਭੀ ਨਿਕਾਰਾ।

ਉਨਜੋ ਖਾਨ ਅੱਤਾਉਲਾ ਫੇਰ ਭਾਰਾ ॥੨੧੧॥

ਬਕਜੋ ਹੈ ਕਹਾਂ ਸਿੰਘ ਦਇਆਲ ਜੋਧਾ।

ਲਰੋਂ ਮੈਂ ਤਿਸੀ ਸੋਂ ਭਰਜੋ ਭੂਰ ਕ੍ਰੋਧਾ।

ਪਰੀ ਸਿੰਘ ਕੇ ਕਾਨ ਜੌ ਬਾਨਿ[1] ਏਹੈਂ।
[1]ਬੋਲੀ।

ਝੁਕਜੋ ਝੱਟ ਉਤੈ ਮਰਜੋ ਅੱਸ੍ਵ ਤੈਹੈ[1] ॥੨੧੨॥
[1]ਛੇਤੀ ਉਸ ਪਾਸੇ ਵੱਲ ਝੁਕਿਆ (ਤੈਹੈ) ਤਿਸ (ਦਿਆਲ ਸਿੰਘ) ਦਾ ਵੀ ਘੋੜਾ ਮਰ ਗਿਆ ਸੀ।

ਪੁਨਾ ਪੈਰ ਪਜਾਦੇ ਉਭੈ ਬੀਰ ਜੁੱਟੇ[1]।
[1]ਫੇਰ ਪੈਦਲ (ਪਿਆਦੇ) ਸਿਪਾਹੀਆਂ ਵਾਂਗ ਦੋਵੇਂ ਸੂਰਮੇਂ ਟੱਕਰ ਪਏ।

ਠਣੰਕਾਰ ਛੰਕਾਰ ਤੇਗਾਨ ਉਠੇ[1]।
[1](ਢਾਲਾਂ ਦੇ ਵੱਜਣ ਤੋਂ) ਠਣ ਠਣ ਤੇ ਤਲਵਾਰਾਂ ਦੇ ਵੱਜਣ ਤੋਂ ਛਣ ਛਣ ਦੀ (ਧੁਨੀ) ਉਠ ਰਹੀ ਹੈ।

ਤਬੈ ਸਿੰਘ ਅੱਕਾਲ ਕਾ ਧਜਾਨ ਕੈ ਕੈ[1]।
[1]ਕਰਕੇ।

ਪਬੈਂ ਭਾਰ ਹ੍ਵੈ ਓਜ ਸੰਭਾਰ ਧੈ ਕੈ[1] ॥੨੧੩॥
[1]ਬਲ ਸੰਭਾਲ ਕੇ ਤੇ ਭੱਜ ਕੇ।

ਧਰਜੋ ਖਾਨ ਕੇ ਮੂੰਡ ਪੈ ਤੱਕ ਤੇਗੈਂ[1]।
[1]ਖ਼ਾਨ ਦੇ (ਮੂੰਡ) ਸਿਰ ਤੇ ਤੱਕ ਕੇ ਤਲਵਾਰ ਮਾਰੀ।

ਕਟਜੋ ਟੋਪ ਮੂੰਡੂੰ ਧਰੈਂ ਔਨਿ ਬੇਗੈਂ[1]।
[1]ਟੋਪ ਤੇ ਸਿਰ ਕਰ ਕੇ ਛੇਤੀ ਨਾਲ (ਔਨਿ) ਧਰਤੀ ਤੇਰੱਖ ਦਿੱਤੇ।

ਧਸੀ ਜਾਇ ਪਾਤਾਲ ਮੈਂ ਕੋਲ ਘਾਯੋ[1]।
[1]ਸੂਰ (ਵਰਾਹ) ਨੂੰ ਮਾਰ ਦਿੱਤਾ।

ਗਿਧੀ ਥੀ ਸੁ ਸੂਰੈਂ ਵਹੀ ਯਾਦ ਆਯੋ[1] ॥੨੧੪॥
[1]ਸੂਰਾਂ ਨੂੰ ਮਾਰਨ ਗਿਝੀ ਹੋਈ ਸੀ ਉਹੀ ਸੂਰ ਯਾਦ ਆ ਗਿਆ।

Drw pY prw swP do Pwr QYhY1[
[1]ਸਾਫ਼ ਦੋਫਾੜ ਹੋ ਕੇ ਧਰਤੀ ਤੇ ਪੈ ਗਿਆ।

ਸੁਟਜੋ ਜਜੋਂ ਤਖਾਨੈ ਤਰੰ ਚੀਰਿ ਚੈਹੈ[1] ॥੨੧੫॥
[1]ਜਿਵੇਂ (ਚੈਹੈ) ਸ਼ੌਕ ਨਾਲ ਤਰਖਾਣ ਨੇ ਦਰੱਖਤ ਚੀਰ ਕੇ ਸੁੱਟਿਆ ਹੈ।

ਕਬਿੱਤ:

ਅਤਾਉਲਾ ਖਾਨ ਭਾਰੀ ਦ੍ਵਾਦਸੈਂ ਹਜਾਰੀ[1]
[1]ਬਾਰਾਂ ਹਜ਼ਾਰ ਅਸਵਾਰਾਂ ਦਾ ਸਰਦਾਰ।

ਜਬਿ ਸੁਟਜੋ ਸਿੰਘ ਮਾਰੀ ਯੌਂ ਅਪਾਰੀ ਰਣ ਸੱਜ ਕੈ।

ਸਿੰਘਨ ਜਕਾਰੇ ਹਾਹਾਕਾਰੇ ਅਫਗਾਨੈ[1] ਕੀਨ,
[1]ਪਠਾਣਾਂ ਨੇ।

ਸੁਨ ਕੈ ਸਰ ਬੁਲੰਦ ਖਾਨ ਰੋਯੋ ਰੱਜ ਕੈ।

ਬੁਲੰਦ-ਸਰ[1] ਸ਼ੋਕ ਮੈਂ ਮਗਨ ਹੋਇ ਦੇਰ ਤਕ,
[1]ਸਰ ਬੁਲੰਦ ਖ਼ਾਂ।

ਫੇਰ ਟੇਰਿ[1] ਸਰਦਾਰੈਂ ਪੈਠਜੋ[2] ਰਣਿ ਗੱਜ ਕੈ।
[1]ਬੁਲਾ ਕੇ। [2](ਪੈਠਜੋ) ਵੜਿਆ।

ਦੈ ਦੈ ਲਲਕਾਰੇ ਹੈਂ ਲਰਾਏ ਸਰਦਾਰ ਭਾਰੇ,

ਆਏ ਅਰਰਾਇ ਪਰੇ[1] ਸਿੰਘਨ ਪੈ ਭੱਜ ਕੈ ॥੨੧੬॥
[1]ਅਰੜਾ ਕੇ ਆ ਪਏ।

ਦਜਾਲ ਸਿੰਘ ਨੱਥਾ ਸਿੰਘ ਜੀਤ ਸਿੰਘ ਜਜੋਣ ਸਿੰਘ,

ਮੋਹਰ ਮ੍ਰਿਗੇਸ਼ ਮਾਹਾਂ ਸਿੰਘ ਸਿੰਘ ਨਾਹਰੈਂ।

ਹੋਇ ਕੈ ਦਲੇਰ ਹੂੰ ਲਰਾਏ ਸਿੰਘ ਫੇਰ ਭੂਰ,

ਤੀਰ ਤੇਗ ਤੁੱਪਕੈਂ ਚਲੇ ਸੁ ਬੇਗ ਕਾਹਰੈਂ[1]।
[1](ਬੇਗ) ਜ਼ੋਰ ਤੇ (ਕਾਹਰੈਂ) ਕਾਹਲੀ ਨਾਲ।

ਮਾਰ ਮਾਰ ਬਕਤ[1] ਥਕਤ ਨਾਂਹਿ ਓਰ ਦੋਇ,
[1]ਬੋਲਦੇ ਹੋਏ।

ਦਜਾਲ ਸਿੰਘ ਮਾਰੇ ਸਰਦਾਰ ਹੋਰ ਜਾਹਰੈਂ[1]।
[1]ਪ੍ਰਤੱਖ ਹੀ।

ਤਾਂਹੀਂ ਸਮੇਂ ਲਾਗਿਓ ਦੁਗਾੜਾ[1] ਆਇ ਮਾਥ ਵੀਚ,
[1]ਦੋ ਇਕੱਠੀਆਂ ਗੋਲੀਆਂ।

ਨਿਕਸਜੋ ਕਪਾਲ ਫੋਰਿ ਦੁਤੀ ਓਰ ਬਾਹਰੈਂ[1] ॥੨੧੭॥
[1]ਸਿਰ ਦੀ ਖੋਪਰੀ ਭੰਨ ਕੇ ਦੂਜੇ ਪਾਸੇ ਬਾਹਰ ਜਾ ਨਿਕਲੀਆਂ।

ਤੌ ਭੀ ਸਿੰਘ ਦੌਰ ਕੈ ਅਗਾਂਹਿ ਪਾਂਚ ਸਾਤ ਢਾਹਿ[1],
[1]ਮਾਰ ਦਿੱਤੇ।

ਵਾਹਿਗੁਰੂ ਬੋਲ ਚਾਹਿ ਗਿਰਜੋ ਮੂੰਹ ਭਾਹਿਰੈਂ[1]।
[1]ਮੂੰਹ ਭਾਰ।

ਨੱਥਾ ਸਿੰਘ ਨਾਹਿਰੈਂ[1] ਉਠਾਇ ਲਜਾਏ ਝੱਟਪਟ,
[1]ਨਾਹਰ ਸਿੰਘ।

ਕਿਲੇ ਮੈਂ ਪਠਾਇ ਦੀਨ ਜੰਗ ਕੀਨ ਠਾਹਿਰੈਂ[1]।
[1]ਠਹਿਰ ਕੇ, ਖੜੋ ਕੇ।

ਤਾਂਹੀਂ ਸਮੇਂ ਰਾਮ ਸਿੰਘ ਜੀਤ ਸਿੰਘ, ਮੋਹਰ ਸਿੰਘ

ਆਦਿਕੈਂ ਸ਼ਹੀਦ ਹ੍ਵੈ, ਨਿਬਾਹਜੋ ਸੰਗ ਜਾਹਿਰੈਂ।

ਹੇਲ ਕਰਿ ਸੱਤ੍ਰੈ[1] ਧਕੇਲ ਲਏ ਸਿੰਘ ਫੇਰ ਜਬਿ,
[1]ਵੈਰੀਆਂ ਨੇ ਹੱਲਾ ਕਰਕੇ।

ਤਬ ਨੱਥਾ ਸਿੰਘ ਕੀਨ ਇਮ ਆਹਿਰੈ[1] ॥੨੧੮॥
[1]ਉੱਦਮ, ਉਪਾਉ, ਯਤਨ।

ਪਾਂਚ ਸਿੰਘ ਖੜ੍ਹੇ ਕਰ ਅਰਦਾਸ ਕਰਵਾਈ,
ਗੁਰੁ ਦਸਮੇਸ਼ ਪੈ ਬਿਸ਼ੇਸ਼[1] ਹੂੰ ਪੁਕਾਰ ਕੈ। — [1]ਬਹੁਤੀ।
ਏ ਜੂ ਮਹਾਰਾਜ ਆਜ ਕਠਨ ਵਖਤ ਪਰਜੋ,
ਰਾਖ ਲੇਹੁ ਲਾਜ ਨਿਜ ਬਿਰਦ ਸੰਭਾਰ ਕੈ।
ਦ੍ਰੋਪਤੀ ਕੀ ਬੇਰ ਆਪ ਦੇਰ ਨਾ ਕਰੀ ਜਜੋਂ ਨਾਥ,
ਕਰੀ[1] ਕੀ ਪੁਕਾਰ ਪੈ ਨ ਆਏ ਕਰਿ ਬਾਰ ਕੈ[2]। — [1]ਹਾਥੀ। [2]ਦੇਰੀ ਕਰਕੇ।
ਸੰਕਟ ਬਿਕਟ[1] ਕਾਟੇ ਦਾਸਨ ਕੇ ਡਾਂਟੇ ਅਰਿ, — [1]ਕਰੜੇ ਕਸ਼ਟ।
ਪ੍ਰਹਿਲਾਦ ਅਹਿਲਾਦ ਦੀਨ ਥੰਭ ਫਾਰ ਕੈ[1] ॥੨੧੯॥ — [1]ਥੰਮ੍ਹ ਪਾੜ ਕੇ।
ਘਲੂਘਾਰੇ ਦੋਇ ਮੈਂ ਉਬਾਰੇ[1] ਸਿੰਘ ਸੱਤ੍ਰੂੰ ਤੇ, — [1]ਬਚਾਏ।
ਮੀਰਮੰਨੂ ਬੇਰ[1] ਫੇਰ ਦੇਰ ਜੈਸ ਨਾ ਕਰੀ। — [1]ਵਾਰੀਂ।
ਭਰਤ-ਪੁਰੇ ਮੈਂ ਕਰਿ ਸਰਤ[1] ਬਚਾਏ ਸਿੱਖ, — [1]ਸਹਾਇਤਾ।
ਸਰਤ ਮੈਂ[1] ਡੂਬਤੇ ਤਰਾਏ ਜੈਸ ਹ੍ਵੈ ਤਰੀ[2]। — [1]ਨਦੀ 'ਚ। [2]ਜਿਵੇਂ ਬੇੜੀ ਹੋਵੇ।
ਹਾਠੂ ਸਿੰਘ ਤੈ ਨਿਬਾਹੂ ਸਿੰਘ ਕੇ ਨਿਬਾਹੂ ਥਏ[1], — [1](ਲੱਜਾ) ਨਿਬਾਹੁਣ ਵਾਲੇ ਹੋਏ।
ਦਾਸਨ ਕੀ ਆਸ ਬਹੁ ਠੌਰੈਂ ਐਸ ਜਜੋਂ ਭਰੀ[1]। — [1]ਜਿਵੇਂ ਆਸ ਪੂਰੀ ਕੀਤੀ।
ਆਜ ਮਹਾਰਾਜ ਇਹੁ ਤੇਰੋ ਹੀ ਜਹਾਜ[1] ਆਹਿ, — [1]ਪੰਥ ਰੂਪ ਜਹਾਜ਼।
ਰਾਖ ਲਾਜ ਗਾਜ ਕੈ ਗੁਬਿੰਦ ਸਿੰਘ ਜੂ ਹਰੀ[1] ॥੨੨੦॥ — [1]ਹੇ ਹਰੀ ਰੂਪ ਸ੍ਰੀ ਗੁਰੂ ਗੋਬਿੰਦ ਸਿੰਘ ਜੀ (ਗਾਜ ਕੈ) ਪ੍ਰਗਟ ਹੋ ਕੇ ਲਾਜ ਰੱਖੋ।

ਦੀਨ ਦਜਾਲ ਬਿਰਦ ਸੰਭਾਲ ਹ੍ਵੈ ਕ੍ਰਿਪਾਲ ਝੱਟ,
ਫੌਜ ਲੈ ਬਿਸਾਲ ਸੰਗ ਗੁਪਤੋਂ[1] ਕੀ ਆਏ ਹੈਂ। — [1]ਸ਼ਹੀਦਾਂ ਦੀ।
ਨੱਥਾ ਸਿੰਘ ਆਦਕੈਂ ਸਿਦਕ ਵਾਰੇ ਸਿੰਘਨ ਕੋ,
ਦੀਓ ਹੈ ਦਿਦਾਰ ਗੁਰੁ ਧੀਰਜ ਧਰਾਏ ਹੈਂ।
ਤਾਂਹੀਂ ਸਮੇਂ ਤੁੰਮ ਕੈ ਸ਼ਹੀਦਨਿ[1] ਗਿਰਾਏ ਅਰਿ, — [1]ਸ਼ਹੀਦਾਂ ਨੇ (ਤੁੰਮ ਕੈ) ਬਲ ਕਰਕੇ।
ਗਿਲਜੇ ਲੁਠਾਏ ਧਰ ਲੋਟਤ ਮਹਾਂਏਂ ਹੈਂ[1]। — [1]ਧਰਤੀ ਤੇ ਲਿਟਾਏ ਹੋਏ (ਮਹਾਂਏਂ) ਬਹੁਤੇ ਲਿਟ ਰਹੇ ਹਨ।
ਦੌਰ ਗਏ ਸੱਤ੍ਰੂ[1] ਅਵੱਤ੍ਰੂ[2] ਅਗੱਤ੍ਰੂ ਹ੍ਵੈ[3], — [1]ਵੈਰੀ। [2]ਅਵੈੜੇ, (ਅ) ਔਤ੍ਰੇ। [3]ਬੁਰੀ ਹਾਲਤ ਵਾਲੇ ਹੋ ਕੇ।
ਭਜਾਨਕ ਸਰੂਪ ਜੌ ਸ਼ਹੀਦਨ ਦਿਖਾਏ ਹੈਂ ॥੨੨੧॥
ਪਾਂਚ ਸਿੰਘ ਆਗੇ ਯੌਂ ਪਚਾਸ ਭਾਗੇ ਸੋ ਅਭਾਗੇ[1], — [1](ਯੌਂ) ਇਸ ਤਰ੍ਹਾਂ ਪੰਜਾਂ ਸਿੰਘਾਂ ਦੇ ਅੱਗੇ ਪੰਜਾਹ ਤੁਰਕ (ਅਭਾਗੇ) ਬਿਨਾਂ ਭਾਗਾਂ ਤੋਂ (ਸੋ) ਉਹ ਭੱਜ ਗਏ।

ਲਾਗੇ ਜਿਮ ਇੱਜੜ ਬਘਜਾੜ ਕੇ ਅਗਾਰੀਐਂ।
ਮਾਰੈਂ ਸਿੰਘ ਤਰਵਾਰੈਂ ਸੋਊ ਨਾ ਉਭਾਰੈਂ[1] ਹਾਥ, — [1]ਚੁੱਕਦੇ ਨਹੀਂ।
ਨਾਥ ਕੇ ਪ੍ਰਤਾਪ ਤੇ ਫਤੇ ਥਵਈ[1] ਭਾਰੀਐਂ। — [1]ਹੋਈ।
ਬਚੇ ਜੋਊ ਦੌਰਿ ਸੋ ਲਹੌਰ ਓਰ ਗਏ ਅਰਿ,
ਸੁਨਿ ਸ਼ਾਹ ਜਾਂ ਕੈ ਹਾਲ ਕੀਨ ਝਟ ਤਜਾਰੀਐਂ।
ਯਾਂਹੀਂ ਤੌਰ ਔਰ ਬਹੁ ਠੌਰਨ ਤੈ ਦੌਰ ਆਏ,
ਗਿਲਜੇ ਲਹੌਰ ਤਬਿ ਸਿੰਘਨ ਤੈ ਹਾਰੀਐਂ ॥੨੨੨॥
ਮੱਲ-ਕਾਬਲੀ ਕੋ ਤਹਿਂ ਛੋਰਿ ਕਰਿ ਕਾਮਰਾਨ[1], — [1]ਤੈਮੂਰ ਦੀ ਫੌਜ ਦਾ ਸੈਨਾਪਤੀ।
ਕਾਬਲ ਕੀ ਓਰ ਕੋ ਬਟੋਰਿ ਸੈਨ ਸੋ ਗਯੋ।
ਜਾਇ ਤਹਿਮੂਰ ਸ਼ਾਹਿ ਪਾਹਿ ਕਹਯੋ ਤਾਂਹਿ ਯਾਹਿ,

ਸਿੰਘਨ ਕੀ ਮੱਦਦ ਖੁਦਾਇ ਆਪ ਹੈ ਥਯੋ[1]।
[1]ਹੋ ਗਿਆ ਹੈ।

ਮੁਲਕ ਪੰਜਾਬ ਐਹੈ ਹਾਥ ਅਬਿ ਥਾਰੇ[1] ਨੈਹੈਂ,
[1]ਤੁਹਾਡੇ।

ਥੈਹੈ ਨਾ ਇਨਤਜ਼ਾਮ ਹਮ ਲਖਹੂੰ ਲਯੋ[1]।
[1]ਜਾਣ ਲਿਆ ਹੈ।

ਤਾਂ ਤੇ ਅਬਿ ਸਿੰਘਨ ਤੈ ਲਿਖਵਾਇ ਕਰਾ[1] ਕਿਛੁ,
[1]ਸ਼ਾਹੀ ਟੈਕਸ।

ਚਹੀਏ ਮੁਲਕ ਵਹਿ ਤਿਨ ਹੀ ਕੋ ਹੀ ਦਯੋ ॥੨੨੩॥

ਮਾਨਿ ਤਹਿਮੂਰ-ਸ਼ਾਹਿ ਕਰਨੀ ਚਹੀ ਜੌ ਯਾਹਿ[1],
[1]ਜਦੋਂ ਇਹ (ਗੱਲ)।

ਖਾਲਸੇ ਨੇ ਮਾਨੀ ਨਾਹਿਂ ਹ੍ਵੈ ਖਮੋਸ਼[1] ਸੋ ਬਹਯੋ।
[1]ਚੁੱਪ।

ਇਤ ਦੇਸ ਸਿੰਘਨ ਇਲਾਕੇ ਨਿਜ ਨਿਜ ਸਾਭਿ,

ਮੱਲ-ਕਾਬਲੀ ਕੋ ਤੰਗ ਕੀਨ ਅਤਿਸੈ ਦਹਯੋ[1]।
[1]ਸਾੜਿਆ, ਦੁੱਖੀ ਕੀਤਾ।

ਮੱਦਦ ਨ ਕਾਬਲੇਸ ਜੌ ਪਠੀ ਬਿਸੇਸ, ਤਬਿ

ਤਾਂਹਿ ਹ੍ਵੈ ਲਚਾਰ[1] ਤੈ ਲਹੌਰ ਛੋਡਨਾ ਚਹਯੋ।
[1]ਬੇਬਸ ਹੋ ਕੇ, ਦੁੱਖੀ ਹੋ ਕੇ।

ਗੁੱਜਰ-ਮ੍ਰਿਗੇਸ ਲਹਿਣਾ ਸਿੰਘ ਜੀਤ ਸਿੰਘ ਭੰਗੀ

ਸਰਦਾਰੈਂ, ਤਾਂਹਿ ਤੈ ਲਹੌਰ ਛੀਨ ਹੈ ਲਹਯੋ[1] ॥੨੨੪॥
[1]ਖੋਹ ਕੇ ਲੈ ਲਿਆ।

ਦੋਹਰਾ:

ਤਬਿ ਤੈ ਮੁਲਕ ਪੰਜਾਬ ਮੈਂ,

ਰਾਜ ਖਾਲਸੇ ਕੇਰ।

ਥਯੋ ਅਡੰਡ[1] ਲਯੋ ਤੇਗ ਸੋਂ,
[1]ਸੁਤੰਤਰ, ਅਜ਼ਾਦ।

ਹਤਿ ਸੱਤ੍ਰੂ-ਗਨ ਹੇਰਿ[1] ॥੨੨੫॥
[1]ਬਹੁਤੇ ਵੈਰੀ ਮਾਰ ਕੇ, ਦੇਖ ਲਵੋ।

ਦਯਾਲ ਸਿੰਘ ਸ਼ਾਹੀਦ ਕੀ,

ਤਜੀ ਬੀਚ ਜੋ ਗਾਥ।

ਸੋ ਅਬਿ ਕਹਿ ਹੋਂ ਸੁਨੋ ਸਭਿ,

ਗੁਰੁਸਿਖ ਸਿਦਕੈਂ ਸਾਥ ॥੨੨੬॥

ਚੌਪਈ:

ਜ਼ਖਮੀ ਹੋਇ ਸਿੰਘ[1] ਜਬਿ ਗੌਰੈਂ[2]।
[1]ਦਿਆਲ ਸਿੰਘ। [2]ਬਹੁਤਾ।

ਗਿਰਿਓ ਸੰਮੁਖ ਸੰਗੀ ਔਰੈਂ[1]।
[1]ਹੋਰ ਸਾਥੀਆਂ ਸਮੇਤ।

ਕਿਲੇ ਮਾਂਹਿਂ ਲੈ ਗਏ ਉਠਾਈ।

ਇਤੈ ਫਤੇ ਜਿਮਰਣ ਮੈਂ ਥਾਈ[1] ॥੨੨੭॥
[1]ਹੋਈ।

ਨੱਥਾ ਸਿੰਘ ਸਭਿ ਜਾਇ ਸੁਨਾਈ।

ਜਯੋਂ ਗੁਰ ਦਸਮ ਦਰਸ ਦਿਯ ਆਈ।

ਪੀਛੇ ਸੋ ਭੀ ਹਮ ਕਹਿ ਆਏ।

ਸੁਨ ਸਿੰਘ ਥਯੋ ਪ੍ਰਮੋਦ ਮਹਾਂਏ[1] ॥੨੨੮॥
[1]ਸੁਣ ਕੇ ਦਿਆਲ ਸਿੰਘ ਨੂੰ ਬਹੁਤ ਅਨੰਦ ਹੋਇਆ।

ਮੱਲਮ ਪੱਟੀ ਸਭੈ ਹਟੈ ਕੈ।

ਕਰਿ ਇਸ਼ਨਾਨ ਕੁਸਾਸਨ* ਕੈ ਕੈ[1]।
[1]ਕੁਸ਼ਾ (ਦੱਭ) ਦਾ ਆਸਨ ਕਰਕੇ। *ਦਿਆਲ ਸਿੰਘ ਵਰਗੇ ਧਰਮੀ ਯੋਧੇ ਤੇ ਸ਼ਹੀਦ ਸਿੰਘ ਨੂੰ ਦੱਭ ਦੇ ਆਸਰੇ ਦੀ ਲੋੜ ਨਹੀਂ, ਅਜਿਹੀਆਂ ਰਸਮਾਂ ਮਨਮਤਿ ਹਨ।

ਜਪੁ ਜਪ ਜਾਪ ਅਨੰਦ ਪਢੈ ਹੈਂ[1]।
[1]ਜਪੁਜੀ, ਜਾਪ ਤੇ ਅਨੰਦ ਸਾਹਿਬ ਆਦਿ ਬਾਣੀਆਂ ਦਾ (ਜਪ) ਪਾਠ ਪੜ੍ਹਦੇ ਹਨ।

ਤ੍ਰਿਨ ਜਯੋਂ ਤਨ ਤਜਿ ਗਯੋ ਚਢੈ ਹੈਂ[1] ॥੨੨੯॥
[1]ਕੱਖ ਵਾਂਗ (ਸੁਖੱਲੇ ਹੀ) ਸਰੀਰ ਤਿਆਗ ਕੇ ਚੜ੍ਹ ਗਏ ਭਾਵ ਸਚਖੰਡ ਨੂੰ ਚੜ੍ਹਾਈ ਕਰ ਗਏ।

ਜਹਿ ਦਰਬਾਰ ਆਦਿ ਗੁਰੁ ਕੇਰਾ[1]।
[1]ਜਿੱਥੇ ਗੁਰਦੁਆਰਾ ਹੈ ਸ੍ਰੀ ਗੁਰੂ ਨਾਨਕ ਦੇਵ ਜੀ ਦਾ।
ਹੈ ਬਾਬੇ ਦੀ ਬੇਰ ਉਜੇਰਾ[1]।
[1]ਪ੍ਰਕਾਸ਼ ਮਾਨ।
ਦਜ਼ਾਲ ਸਿੰਘ ਕੋ ਤਹਿਂ ਸਸਕਾਰਾ।
ਮਿਲਿ ਸਿੰਘਨਿ ਯੁਤ ਬਿਧੀ ਉਦਾਰਾ ॥੨੩੦॥
ਆਹਿ ਦੇਹੁਰਾ ਢਿਗ ਦਰਵਾਰੈਂ।
ਪੂਜਤ ਜਨ ਪਾਵਤ ਫਲ ਚਾਰੈਂ।
ਮਧ ਗੁਰੁਦ੍ਵਾਰ ਤਾਂਹਿ ਕਾ ਝੰਡਾ।
ਝੂਲਤ ਦੁਤੀ ਉਤੰਗ ਅਖੰਡਾ[1] ॥੨੩੧॥
[1]ਦੂਜਾ ਉੱਚਾ ਝੰਡਾ (ਅਖੰਡ) ਲਗਾਤਾਰ ਭਾਵ ਹਮੇਸ਼ਾਂ ਝੂਲਦਾ ਹੈ।
ਪਾਇ ਸ਼ਹੀਦੀ ਪਦ ਸਿੰਘ ਭਾਰੀ।
ਆਪ ਤਰਯੋ ਇੱਕੀ ਕੁਲ ਤਾਰੀ।
ਗੁਰੁਪੁਰਿ ਸੱਚ-ਖੰਡ ਕਿਯ ਵਾਸੈਂ।
ਜਹਾਂ ਨ ਬਯਾਪਤ ਮਾਯਾ ਤ੍ਰਾਸੈਂ[1] ॥੨੩੨॥
[1]ਡਰ।
ਸਫਲ ਜਨਮ ਕੀਨੋ ਨਿਜ ਖਾਸੈਂ[1]।
[1](ਨਿਜ) ਆਪ (ਖਾਸੈ) ਆਪਣਾ।
ਅਬਿ ਪੂਰਤ ਸਭਿ ਦਾਸਨਿ ਆਸੈਂ।
ਨੱਥਾ ਸਿੰਘ ਪੁਨ ਉਨ ਕੇ ਭ੍ਰਾਤਾ।
ਮਾਲਕ ਮੁਲਕ ਭਏ ਬਖਯਾਤਾ ॥੨੩੩॥
ਕਰੀ ਅਲੌਕਕ ਤਿਨ ਕੀ ਕਰਨੀ[1]।
[1]ਤਿਨ੍ਹਾਂ ਦੀ (ਕਰੀ) ਕੀਤੀ ਹੋਈ ਕਰਣੀ ਅਸਚਰਜ ਹੈ।
ਮਹਿਮਾਂ ਅਧਿਕ ਜਾਤ ਨਹਿਂ ਬਰਨੀ[1]।
[1]ਕਹੀ ਨਹੀਂ ਜਾਂਦੀ।
ਕਿੰਚਤ[1] ਚਾਲ ਚਲਨ ਤਿਸ ਕੇਰੋ।
[1]ਥੋੜ੍ਹਾ ਜਿਹਾ।
ਲੈ ਸਿੰਧੁ ਤੈ ਇਕ ਬੂੰਦ ਕੁ ਟੇਰੋ[1] ॥੨੩੪॥
[1]ਸਮੁੰਦਰ 'ਚੋਂ ਇਕ ਬੂੰਦ ਕੁ ਲੈ ਕੇ ਕਹਿੰਦਾ ਹਾਂ।
ਉਮਰ ਭਰੈਂ ਜਤ ਸਤ ਦਿਢਰਾਖਾ।
ਕਰਯੋ ਨ ਗ੍ਰਿਸਥ ਫੁਰੀ ਅਭਿਲਾਖਾ[1]।
[1]ਗ੍ਰਹਿਸਥ ਕਰਨ ਦੀ ਇੱਛਾ ਹੀ ਨਹੀਂ ਫੁਰੀ।
ਬਿਨ ਦਾੜ੍ਹੀ ਮੁੰਡਾ ਤਿਯ ਦੋਊ।
ਦ੍ਰਿਗ ਭਰਿ[1] ਕਬੀ ਨ ਹੇਰੇ ਸੋਊ ॥੨੩੫॥
[1]ਨੇਤ੍ਰਾਂ 'ਚ (ਵਿਸ਼ੇ ਵਾਸ਼ਨਾ) ਭਰਕੇ।
ਸੁਇਨੇ ਰੁੱਪੇ[1] ਤਾਂਬੇ ਕੋ[2] ਹੈ।
[1]ਚਾਂਦੀ। [2]ਨੂੰ।
ਹਾਥ ਲਗਾਤੇ ਨਹਿਂ ਥੇ ਸੋ ਹੈ[1]।
[1]ਉਹ।
ਮੂੰਗੀ ਕੋ ਰਿੰਧਵਾਇ ਹਮੇਸ਼ੈਂ।
ਤਾਂ ਕਾ ਜਲ ਅਧ ਸੇਰ ਅਸ਼ੇਸ਼ੈਂ[1] ॥੨੩੬॥
[1]ਬਾਕੀ।
ਆਠ ਪਹਰ ਪੀਛੇ ਸੋ ਪੀਤੇ।
ਖਟਰਸ[1] ਅੰਗੀਕਾਰ ਨ ਕੀਤੇ।
[1]ਛੇਰਸ, ਖੱਟਾ, ਕੌੜਾ, ਕਸੈਲਾ, ਚਰਪਰਾ, ਨਮਕੀਨ ਤੇ ਮਿੱਠਾ।
ਖਾਨ ਪਾਨ ਔਰੈਂ ਜਗ ਜੇਤੇ।
ਤਯਾਗ ਰਖੇ ਥੇ ਉਨ ਦਿਢ ਤੇਤੇ ॥੨੩੭॥
ਅਰਧ ਨਿਸਾ ਉਠਿ ਸੀਤ ਕਾਲ ਮੈਂ[1]।
[1]ਠੰਢ ਦੀਰੁੱਤ ਵਿੱਚ ਅੱਧੀ ਰਾਤ ਉੱਠ ਕੇ।
ਤਪ ਕਰਤੇ ਥਿਰਿ ਜਿਸ ਬਿਸਾਲ ਮੈਂ[1]।
[1]ਡੂੰਘੇ ਪਾਣੀ ਵਿੱਚ।

ਪ੍ਰਿਸ਼ਟ ਧਰਾ ਪਰ ਲਾਇ ਨ ਸੋਏ[1]।
[1]ਧਰਤੀ ਤੇ ਪਿੱਠ ਲਾ ਕੇ ਨਹੀਂ ਸੁੱਤੇ।

ਪਲੰਘ ਸਪ੍ਰਸਜੋ[1] ਕਬੀ ਨ ਕੋਏ ॥੨੩੮॥
[1]ਛੋਹਿਆ।

ਸੂਧਾ ਸਾਦਾ ਸੁਕਲ ਲਵਾਸੈਂ[1]।
[1]ਚਿੱਟਾ ਲਿਬਾਸ।

ਪਹਿਰਤ ਰਹੇ ਉਮਰ ਭਰ ਖਾਸੈਂ[1]।
[1]ਆਪ।

ਨਿਸ ਕੋ ਬਸਤ ਕਿਲੇ ਮੈਂ ਜਾਏ।
ਬਡੀ ਫਜਰ[1] ਫਿਰ ਬਾਹਰ ਆਏ ॥੨੩੯॥
[1]ਵੱਡੇ ਸਵੇਰੇ ਭਾਵ ਅੰਮ੍ਰਿਤ ਵੇਲੇ।

ਤੀਰ ਨਦੀ ਨਿਜ ਬਾਗ ਮਝਾਰੇ।
ਦਿਨ ਭਰ ਸਤਸੰਗ ਕਰਤ ਉਦਾਰੇ।
ਮੰਦਰ ਅੰਦਰ ਪਦਮਾਸਨ[1] ਕਰਿ।
[1]ਕਮਲ ਦੀ ਸ਼ਕਲ ਦਾ ਇਕ ਆਸਨ, ਸੱਜਾ ਪੈਰ ਖੱਬੇ ਪੱਟ ਉੱਤੇ ਅਤੇ ਖੱਬਾ ਪੈਰ ਸੱਜੇ ਪੱਟ ਉੱਤੇਰੱਖ ਕੇ, ਛਾਤੀ ਦਾ ਵਲ ਕੱਢ ਕੇ ਸਿੱਧੇ ਬੈਠਣਾ, ਸੱਜੀ ਬਾਂਹ ਪਿੱਛੋਂ ਦੀ ਲਿਆ ਕੇ ਸੱਜੇ ਪੈਰ ਦਾ ਅਤੇ ਖੱਬੀ ਨਾਲ ਖੱਬੇ ਪੈਰ ਦਾ ਅੰਗੂਠਾ ਫੜਨਾ, ਠੋਡੀ ਛਾਤੀ ਨਾਲ ਲਾ ਕੇ ਨੇਤ੍ਰਾਂ ਦੀ ਟਕ ਨੱਕ ਦੀ ਨੋਕ ਪੁਰ ਜਮਾਉਣੀ।

ਰਹਿਤੇ ਬੈਠ ਇਕੰਤ ਧ੍ਯਾਨ ਧਰਿ ॥੨੪੦॥
ਗੁਰਦ੍ਵਾਰੇ ਕੀ ਟਹਿਲ ਬਧੇਰੈਂ[1]।
[1]ਬਹੁਤੀ।

ਕਰਵਾਤੇ ਰਹਿਤੇ ਨਿਤ ਹੇਰੈਂ[1]।
[1]ਦੇਖ ਕੇ।

ਮੰਦਰ ਸੁੰਦਰ ਬਿਪਲ[1] ਰਚੈ ਹੈਂ।
[1]ਵਿਸਤਾਰ ਵਾਲੇ ਭਾਵ ਵੱਡੇ। (ਅ) ਬਹੁਤ।

ਜਿਨ ਮੈਂ ਸਿੱਖ ਸੰਤ ਅਬਿ ਰੈਹੈਂ ॥੨੪੧॥
ਹਿੰਦੂ ਤੁਰਕ ਗ੍ਰੀਬ ਨਰ ਨਾਰੀ।
ਰੱਯਤ ਸਾਧੂ ਸਿੱਖ ਅਪਾਰੀ।
ਸਭਿ ਕੋ ਲੰਗਰ ਬਹੁ ਬ੍ਰਤਵੈਂ ਹੈਂ।
ਅਰਥੀ ਕੋ ਨਹਿਂ ਬਜਰਥ ਭਿਜੈ ਹੈਂ[1] ॥੨੪੨॥
[1]ਮੰਗਤੇ ਨੂੰ ਖ਼ਾਲੀ ਨਹੀਂ ਸਨ ਭੇਜਦੇ।

ਜਿਤਿਕ ਗ੍ਰਾਮ ਥੇ ਤਿਨ ਕੇ ਪਾਹੈਂ[1]।
[1]ਪਾਸ, ਕੋਲ।

ਧਰਮਸ਼ਾਲ ਬਨਵਾ ਸਭਿ ਮਾਹੈਂ।
ਜਥਾ ਜੋਗ ਜਾਗੀਰੈਂ ਦੈਹੈਂ।
ਗੁਰੂ ਗ੍ਰੰਥ ਖੁਲਵਾਏ ਤੈਹੈਂ[1] ॥੨੪੩॥
[1]ਤਹਾਂ, ਓਥੇ।

ਔਰ ਅਨਿਕ ਗੁਰੁਦ੍ਵਾਰਨ ਸੰਤੈਂ।
ਲੈ ਲੈ ਦਏ ਅਧਿਕ ਗੁਰੁ ਗ੍ਰੰਥੈਂ।
ਉਨ ਕੋ ਆਮਦਨੀ ਥੀ ਜੇਤੀ।
ਇਸੀ ਤੌਰ ਖਰਚਤ ਥੇ ਤੇਤੀ ॥੨੪੪॥
ਆਪ ਨਿਰਿੱਛਤ[1] ਰਹਿਤੇ ਤ੍ਯਾਗੀ।
[1]ਬਿਨਾਂ ਇੱਛਾ ਤੋਂ।

ਨਿਜਾਨੰਦ ਮੈਂ ਬ੍ਰਿਤਿ ਅਨੁਰਾਗੀ[1]।
[1]ਆਪਣੇ ਸਰੂਪ ਦੇ ਅਨੰਦ ਵਿੱਚ ਬ੍ਰਿਤੀ ਪ੍ਰੇਮਣ ਲਈ ਹੋਈ ਹੋਈ ਸੀ।

ਸੁਨਜੋ ਜਨਕ ਕਾ ਜੈਸ ਅਚਰਨੈ[1]।
[1]ਇਖ਼ਲਾਕ, ਚਾਲ ਚਲਣ।

ਤ੍ਰੇਤਾ ਜੁਗ ਮੈਂ ਕਵਿ ਜਨ ਬਰਨੈ ॥੨੪੫॥
ਕਲਿ ਮੈਂ ਨੱਥਾ ਸਿੰਘ ਸਹੀਦੈਂ।
ਤਿਸ ਤੈ ਭੀ ਕਿਯ ਕਰਮ ਮਹੀਦੈਂ[1]।
[1]ਵੱਡੇ।

ਸਾਂਤ-ਚਿੱਤ ਇੰਦ੍ਰੈ-ਜਿੱਤ[1] ਭਾਰੈਂ।
[1]ਇੰਦ੍ਰੀਆਂ ਨੂੰ ਵਸ 'ਚਰੱਖਣ ਵਾਲਾ।

ਨਿੰਮ੍ਰੀ ਅਤੀ ਸੁਹਿਰਦ ਉਦਾਰੈਂ[1] ॥੨੪੬॥ — [1]ਬਹੁਤ ਨਿੰਮਰਤਾ ਵਾਲਾ, ਨੇਕ-ਦਿਲ ਤੇ ਦਾਤਾ ਸੀ।
ਸਤਵਾਦੀ[1] ਸਮ ਦਰਸੀ[2] ਗਜਾਨੀ। — [1]ਸੱਚ ਬੋਲਣ ਵਾਲਾ। [2]ਇਕੋ ਜਿਹਾ ਦੇਖਣ ਵਾਲਾ।
ਪੂਰਨ ਸੰਤ ਜੁਗੀਸ ਸਮਾਨੀ।
ਝਗੜਾ ਉਨ ਕੀ ਰੱਯਤ ਮਾਹੈਂ।
ਤਿਨੈ ਪ੍ਰਤਾਪ ਹੋਵਤੋ ਨਾਹੈਂ ॥੨੪੭॥
ਜੇ ਹੋਤੋ ਤੌ ਕ੍ਰਤ ਇਨਸਾਫੈਂ।
ਸਾਚ ਝੂਠ ਲਖ ਲੇਤੇ[1] ਆਪੈਂ। — [1]ਜਾਣ ਲੈਂਦੇ।
ਸ੍ਰੀ ਰਣਜੀਤ ਮ੍ਰਿਗੇਸ ਬਹਾਦਰ।
ਮਾਨਤ ਰਹੇ ਤਿਨਹਿ ਨਿੱਤ ਸਾਦਰ ॥੨੪੮॥
ਔਰ ਸਿੱਖ ਸਰਦਾਰਨ ਕੇਰੇ।
ਛੀਨ ਲਏ ਥੇ[1] ਮੁਲਕ ਬਧੇਰੇ। — [1]ਖੋਹ ਲਏ ਸਨ।
ਇਨ ਕਾ ਗ੍ਰਾਮ ਏਕ ਨਹਿਂ ਛੀਨਾ।
ਬਲਿਕੈ[1] ਅਦਬ ਰਾਖਤੇ ਪੀਨਾ[2] ॥੨੪੯॥ — [1]ਸਗੋਂ। [2]ਬਹੁਤਾ।
ਬਹੁਤ ਬਾਰ ਖੁਦ ਹੀ ਸਰਕਾਰੈਂ[1]। — [1]ਮਹਾਰਾਜਾ ਰਣਜੀਤ ਸਿੰਘ ਨੇ।
ਕਹਜੋ ਆਪ ਇਮ ਮਧ ਦਰਬਾਰੈਂ[1]। — [1]ਆਪਣੇ ਦਰਬਾਰ ਵਿੱਚ।
ਨੱਥਾ ਸਿੰਘ ਬਾਬੇ ਸਮ ਕਰਨੀ।
ਕਰੀ ਨ ਬਹੁਤਜੋਂ ਆਗੇ ਕਰਨੀ[1] ॥੨੫੦॥ — [1](ਪਿੱਛੇ) ਬਹੁਤਿਆਂ ਨੇ (ਇਨ੍ਹਾਂ ਵਰਗੀ) ਕਰਨੀ ਨਹੀਂ ਕੀਤੀ ਭਾਵ ਇਹਨਾਂ ਤੋਂ ਪਹਿਲਾਂ ਬੜੇ ਘੱਟ ਬੰਦਿਆਂ ਨੇ ਇਹਨਾਂ ਵਰਗੀ ਕਰਨੀ ਕੀਤੀ ਹੋਵੇਗੀ ਅੱਗੋਂ ਕਿਸੇ ਨੇ ਨਹੀਂ ਕਰਨੀ।
ਥੰਮ ਜਿਮੀਂ ਅਸਮਾਨੈ ਕੇਰੇ।
ਇਨ ਸਮ ਸੰਤ ਨ ਜਗਤ ਬਧੇਰੇ[1]। — [1]ਬਹੁਤੇ ਨਹੀਂ ਭਾਵ ਘੱਟ ਹਨ।
ਇਨ ਹੀਂ ਜੈਸਜੋਂ ਕੇ ਪ੍ਰਤਾਪ ਤੇ।
ਰਾਜ ਕਰਤ ਹੈਂ ਹਮ ਅਮਾਪਤੇ[1] ॥੨੫੧॥ — [1]ਮਿਣਤੀ ਤੋਂ ਰਹਿਤ ਭਾਵ ਵੱਡਾ।
ਮਹਾਰਾਜ ਮਹਿਮਾਂ ਇਨ ਕੇਰੀ।
ਅਧਿਕੈਂ ਅਧਿਕ ਕਈ ਬਿਰ ਟੇਰੀ[1]। — [1]ਕਹੀ।
ਹਾਜ਼ਰੀਨ ਕਰਤੇ ਤਸਦੀਕੈਂ[1]। — [1]ਦਰਬਾਰ ਵਿੱਚ ਹਾਜ਼ਰ ਆਦਮੀ (ਤਸਦੀਕੈਂ) ਪੁਸ਼ਟੀ ਕਰਦੇ ਸਨ।
ਸੁਨਤੇ ਜਿਮ ਤਿਮ ਪਿਖਤੇ ਠੀਕੈਂ ॥੨੫੨॥
ਪਦਮ ਪੱਤ੍ਰ ਸਮ[1] ਰਾਜ ਮਝਾਰੇ। — [1]ਕੰਵਲ ਦੇ ਪੱਤ੍ਰ ਵਾਂਗ (ਨਿਰਲੇਪ)।
ਨੱਥਾ ਸਿੰਘ ਜੀ ਰਹੇ ਉਦਾਰੇ।
ਪਿਖਜੋ ਅੰਤ ਦਿਨ ਨਿਕਟੈਂ ਜਬੈ।
ਕਿਯ ਸਰਬੰਸ[1] ਪੁੰਨਜ ਉਨ ਤਬੈ ॥੨੫੩॥ — [1]ਸਾਰਾ ਧਨ, ਪਦਾਰਥ।
ਜਹਿਂ ਜਹਿਂ ਸੰਤ ਸਿੱਖ ਥੇ ਨੇਕੈਂ।
ਤਿਨ ਕੋ ਦੀਨੇ ਪਿੰਡ ਅਨੇਕੈਂ।
ਕੁਛ ਅਕਾਲ ਬੁੰਗੇ[1] ਦਰਵਾਰੈਂ[2]। — [1]ਸ੍ਰੀ ਅਕਾਲ ਤਖ਼ਤ ਸਾਹਿਬ। [2]ਸ੍ਰੀ ਹਰਿਮੰਦਰ ਸਾਹਿਬ ਅੰਮ੍ਰਿਤਸਰ।
ਪੁਰਿ-ਅਨੰਦ ਆਦਿਕ ਗੁਰੁਦ੍ਵਾਰੈਂ ॥੨੫੪॥
ਰਣ ਸਿੰਘ ਨਾਮ ਨਿਰਮਲੇ ਸਾਧੂ।
ਰਹਿਤ ਸੁਧਾਸਰ ਸੁਮਤਿ ਅਗਾਧੂ[1]। — [1]ਸ੍ਰੇਸ਼ਟ ਤੇ (ਅਗਾਧ) ਡੂੰਘੀ ਮੱਤਿ ਵਾਲੇ।

ਅਧਿਕ ਪਿੰਡ ਦੈ ਏਤਿਕ ਡੇਰੈਂ।
ਬਾਕੀ ਸਭਿ ਬਾਬੇ ਦੀ ਬੇਰੈਂ ॥੨੫੫॥
ਸਰਬੰਸ ਕੀ ਅੁਦਾਸ ਕਰੈ ਕੈ।
ਲਾਯਕ ਸਿੰਘ-ਨਿਹਾਲ ਪਿਖੈ ਕੈ।
ਹੁਤੇ ਰਾਮਗੜ੍ਹੀਆ ਸਿੰਘ ਵੈਹੈ[1]। — [1]ਉਹ।
ਜਪੀ ਤਪੀ ਪੂਰਨ ਸਮ ਤੈਹੈ[1] ॥੨੫੬॥ — [1]ਤਿਸ (ਨੱਥਾ ਸਿੰਘ) ਵਰਗਾ।
ਤਿਸ ਕੋ ਕੀਨ ਮਹੰਤ ਬਡੇਰੈਂ।
ਦਸਕ ਹਜਾਰ ਜਗੀਰੈਂ ਕੇਰੈਂ ॥੨੫੭॥

ਦੋਹਰਾ:

ਨੱਥਾ ਸਿੰਘ ਸ਼ਹੀਦ ਤਬਿ,
ਆਪ ਕੁਸਾਸਨ* ਡਾਰਿ[1]। — [1]ਦੱਭ ਦਾ ਆਸਣ ਵਿਛਾ ਕੇ। *ਦੇਖੋ ਬਿਸ੍ਰਾਮ ਨੰ: ੫੧ ਦੇ ਅੰਕ ਨੰ: ੨੨੯ 'ਤੇ * ਨਿਸ਼ਾਨ ਦੀ ਪੈਰ ਟੂਕ।
ਪ੍ਰਾਣ ਨਿਕਾਰੇ ਦੇਹ ਤੈ,
ਮੱਖਣ ਤੈ ਜਿਮ ਬਾਰ[1] ॥੨੫੮॥ — [1]ਵਾਲ।
ਤਨ ਤਜ ਕੈ ਗਜ ਮਾਲ ਜਤੋਂ[1], — [1]ਜਿਵੇਂ ਹਾਥੀ (ਗਲ੍ਹ ਦੀ) ਮਾਲਾ (ਸੁਖੱਲਿਆਂ ਹੀ ਲਾਹ ਦਿੰਦਾ ਹੈ)।
ਦਸਮ ਗੁਰੂ ਢਿਗ ਜਾਇ।
ਸੱਚ-ਖੰਡ ਗੁਰੁਪੁਰੀ ਮੈਂ,
ਬਸਯੋ ਮੋਦ ਮਨਿ ਪਾਇ ॥੨੫੯॥
ਜਨਮ ਮ੍ਰਿਤੁ ਦੁਖ ਭੁਖ ਜਹਿਂ
ਬਯਾਪਤ ਕਬੀ ਨ ਮਾਇ[1]। — [1]ਜਿੱਥੇ ਮਾਇਆ ਕਦੇ ਵੀ (ਬਿਆਪਤ) ਅਸਰ ਨਹੀਂ ਕਰਦੀ।
ਬਾਂਛਤ[1] ਸੁਖ ਭੋਗਤ ਸਦਾ, — [1]ਮਨ-ਇੱਛਤ।
ਬਸਨ ਵਾਰ ਤਿਸ ਠਾਂਇ ॥੨੬੦॥

ਚੌਪਈ:

ਨਿਜ ਨਿਜ ਕਰਨੀ ਕੇ ਅਨੁਸਾਰੈਂ।
ਗੁਰੁ ਕੇ ਸਿੱਖ ਉਪਾਸ਼ਕ ਭਾਰੈਂ[1]। — [1]ਭਾਰੀ ਉਪਾਸ਼ਨਾ ਕਰਨ ਵਾਲੇ।
ਮੁਕਤਿ ਚਤੁਧਾ ਕਾ[1] ਸੁਖ ਲੈ ਹੈਂ। — [1]ਚਾਰ ਤਰ੍ਹਾਂ ਦੀਆਂ ਸ਼ਕਤੀਆਂ ਦਾ।
ਮਹਾਂ ਪ੍ਰਲੈ ਜਬਿ ਹੋਵਤ ਤੈਹੈਂ[1] ॥੨੬੧॥ — [1]ਉਥੇ।
ਗਯਾਨ ਬ੍ਰਹਮਾਤਮ ਸੁਤੇ ਸਿਧੈ ਹੈਂ[1]। — [1]ਬ੍ਰਹਮ ਆਤਮਾ ਦਾ ਗਿਆਨ (ਸੁੱਤੇ ਸਿੱਧ) ਆਪਣੇ ਆਪ ਹੀ (ਪ੍ਰਾਪਤ)।
ਥੈ ਹੈ[1], ਸਭਿ ਕੋ ਕੈਵਲ ਪੈਹੈਂ[2]। — [1]ਹੋ ਜਾਂਦਾ ਹੈ। [2]ਸਾਰੇ ਕੇਵਲ ਮੁਕਤੀ ਪ੍ਰਾਪਤ ਕਰ ਲੈਂਦੇ ਹਨ।
ਸੁਖ ਸਰੂਪ ਪਰਬ੍ਰਹਮ ਮਿਲੈ ਹੈਂ[1]। — [1]ਪਾਰਬ੍ਰਹਮ 'ਚ ਮਿਲ ਜਾਂਦੇ ਹਨ।
ਬੂੰਦ ਜੈਸ ਜਲ ਮੈਂ ਮਿਲ ਜੈ ਹੈ ॥੨੬੨॥
ਸੋ ਪਦ ਨੱਥਾ ਸਿੰਘ ਜਾ ਪਾਯੋ।
ਪੀਛੈ ਸਿੰਘ-ਨਿਹਾਲ ਰਹਾਯੋ।
ਤਿਨ ਭੀ ਸੁਕ੍ਰਿਤ[1] ਕੀਨੇ ਭਾਰੈਂ। — [1]ਚੰਗੇ ਕੰਮ।
ਲੀਨੋ ਸੁਜਸ ਸੇਵਿ ਗੁਰੁਦ੍ਵਾਰੈਂ ॥੨੬੩॥
ਰਾਜ ਅੰਗ੍ਰੇਜੀ ਥੀਓ ਜਬ ਤੈਂ।

ਥਈ ਜਗੀਰ ਘਨੇਰੀ ਜਪਤੈਂ[1]। [1](ਸਰਕਾਰ ਦੇ) ਕਬਜ਼ੇ ਵਿੱਚ ਹੋ ਗਈ।
ਅਬਿ ਭੀ ਸਾਤ ਹਜਾਰਕ ਕੇਰੀ।
ਹੈ ਹਮੇਸ਼ ਲੀਏ ਭਲ ਹੇਰੀ ॥੨੬੪॥
ਤਿਸ ਮੈਂ ਸਿੱਖਨ ਕੇ ਬਰਤਾਰੇ[1]। [1]ਸਿੱਖਾਂ ਨੂੰ ਵਰਤਾ ਦੇਂਦਾ ਹੈ।
ਹੈ ਮਹੰਤ ਦੇਵਤ ਮੁਦ ਧਾਰੇ।
ਦੇਹਰਾ ਨੱਥਾ ਸਿੰਘ ਜੀ ਕੇਰਾ।
ਹੈ ਗੁਰੁਦ੍ਵਾਰੇ ਨਿਕਟਿ ਚੰਗੇਰਾ ॥੨੬੫॥
ਚਾਰੋ ਬਰਨ ਮਾਨ ਹੈਂ ਤਾਂਹੂੰ।
ਆਵਤ ਸੁਖਣਾ ਬਰ ਸਭਿ ਕਾਹੂੰ[1]। [1]ਜਿਹੜੇ ਆ ਕੇ ਸੁੱਖਣਾ ਸੁਖਦੇ ਹਨ, ਸਭ ਕਿਸੇ ਨੂੰ ਵਰ ਮਿਲਦੇ ਹਨ।
ਨੇਬ[1] ਹਰੀ ਸਿੰਘ ਜੁ ਸਰਦਾਰੈਂ। [1]ਨਾਇਬ।
ਪ੍ਰੇਮ ਸਿੰਘ ਮਾਹੰਤ ਉਦਾਰੈਂ ॥੨੬੬॥
ਮਿਲਿ ਪੱਕਾ ਤਹਿਂ ਤਾਲ ਲਗਾਯੋ।
ਅਰ ਮੁਕਾਨ ਵਰ[1] ਔਰ ਰਚਾਯੋ। [1]ਸ੍ਰੇਸ਼ਟ ਮੰਦਰ।
ਪ੍ਰੇਮ ਸਿੰਘ ਅਬਿ ਤਹਾਂ ਮਹੰਤੈਂ।
ਪੂਰਨ ਪੁਰਖ ਆਹਿ ਸਮ ਸੰਤੈਂ[1] ॥੨੬੭॥ [1]ਸੰਤਾਂ ਵਰਗਾ।
ਸਤਿਸੰਗ ਕੀਰਤਨ ਕਥਾ ਹਮੇਸ਼ੈਂ।
ਰਖਵਾਵਤ ਯੁਤ ਪ੍ਰੇਮ ਬਿਸ਼ੇਸ਼ੈਂ।
ਪ੍ਰੇਮ ਭਜਨ ਸ਼ਰਧਾ ਕੀ ਮੂਰਤਿ।
ਅਤਿ ਉਦਾਰ ਸਦ ਗੁਨ ਗਨ ਪੂਰਤ[1] ॥੨੬੮॥ [1]ਸਾਰੇ ਚੰਗੇ ਗੁਣਾਂ ਨਾਲ ਭਰਿਆ ਹੋਇਆ ਹੈ।
ਲਗਰ ਦੇਤ ਅਖੁਟ ਸਭਿ ਤਾਂਈਂ।
ਦੋਇ ਵਕਤ ਭਲ ਦੁੰਦਭਿ ਵਾਈ[1]। [1]ਧੌਂਸਾ ਵਜਾ ਕੇ।
ਔਰ ਕਿਸੀ ਗੁਰਦ੍ਵਾਰੇ ਮਾਂਹੀਂ।
ਰਚਨਾ ਰੌਨਕ ਐਸੀ ਨਾਹੀਂ ॥੨੬੯॥
ਜੋ ਬ੍ਰਿੱਕਤ[1] ਸਾਧੂ ਸਿੱਖ ਜੈਹੈ। [1]ਤਿਆਗੀ।
ਸਭਿ ਕੋਊ ਤਹਿਂ ਤੇ ਵਰਸੈ ਹੈ[1] ॥੨੭੦॥ [1]ਵਰੋਸਾਉਂਦਾ ਹੈ।
ਦੋਹਰਾ:
ਉਭੈ ਸ਼ਹੀਦਨ ਕੀ ਕਥਾ,
ਕਥੀ ਜਥਾਰਥ ਸਾਰ[1]। [1]ਸੱਚੀ ਤੇ ਸ੍ਰੇਸ਼ਟ ਕਹੀਂ ਹੈ।
ਸੁਨੈ ਪਵੈ ਜੋ ਪ੍ਰੇਮ ਕਰਿ
ਪੈਹੈ ਸੋ ਫਲ ਚਾਰ ॥੨੭੧॥
ਸਜਾਲਕੋਟ ਗੁਰੁਦ੍ਵਾਰ ਜਿਮ,
ਥਿਯ ਬਾਬੇ ਦੀ ਬੇਰ।
ਸੋ ਭੀ ਅਬਿ ਪ੍ਰਸੰਗ, ਤੈ
ਕਿੰਚਤ ਦੈਹੋਂ ਟੇਰ ॥੨੭੨॥
ਚੌਪਈ:
ਹਮਜ਼ਾ ਗੌਂਸ ਫਕੀਰ ਪੀਰ ਤਹਿਂ।

ਰਹਿਤ ਅਜ਼ਮਤੀ ਬਡੋ ਹੁਤੋ ਵਹਿ।
ਹਿੰਦੂ ਤੁਰਕ ਤਾਂਹਿ ਕੋ ਸੇਵੈਂ।
ਅਜ਼ਮਤ ਅਨਿਕ ਪਿਖੈਂ ਫਲ ਲੇਵੈਂ ॥੨੭੩॥
ਹਰਜਸ ਨਾਮ ਖੱਤ੍ਰੀ ਏਕੈਂ।
ਬਸਤ ਧਨੀ ਤਹਿਂ ਬਿਨ ਸੁਤ ਨੇਕੈਂ[1]। — [1]ਚੰਗੇ ਪੁੱਤਰ ਬਿਨਾਂ।
ਦੰਪਤਿ[1] ਕਰਿ ਫਕੀਰ ਕੀ ਸੇਵਾ। — [1]ਇਸਤ੍ਰੀ-ਪਤੀ (ਦੋਹਾਂ) ਨੇ।
ਮਾਂਗਜੋ ਸੁਤ ਕਰਾਰ ਕਰਿ ਏਵਾ[1] ॥੨੭੪॥ — [1]ਇਸ ਤਰ੍ਹਾਂ ਇਕਰਾਰ ਕਰਕੇ।
ਜੇ ਹਮਰੇ ਘਰ ਪੁੱਤ੍ਰ ਥੈਹੈ।
ਸੋ ਚਢਾਇ ਤੁਮ ਹੀ ਕੋ ਦੈਹੈਂ।
ਭਯੋ ਏਕ ਦ੍ਵੈ ਤ੍ਰੈ ਪੁਨ ਚਾਰੈਂ।
ਕਰਜੋ ਨ ਪੂਰਾ ਉਨ ਅਕਰਾਰੈਂ ॥੨੭੫॥
ਮਾਂਗ ਫਕੀਰ ਏਕ ਸੁਤ ਰਹਾ।
ਕਿਮ ਦਿਹਂ ਤੁਰਕੈਂ[1] ਉਨ ਇਮ ਕਹਾ। — [1]ਤੁਰਕ ਨੂੰ।
ਕਹਜੋ ਫਕੀਰ ਹੋਇ ਰਿਸ ਵਸ ਹੈ[1]। — [1]ਗੁੱਸੇ ਦੇ ਵੱਸ 'ਚ ਹੋ ਕੇ।
ਸ਼ਹਿਰ ਏਹੁ ਝੂਠਜੋਂ ਕਾ ਬਸ ਹੈ ॥੨੭੬॥
ਅਬਿ ਮੈਂ ਨਿਜ ਅਜ਼ਮਤ ਬਲ ਯਾਂ ਕੋ[1]। — [1]ਇਸ ਸ਼ਹਿਰ ਨੂੰ।
ਕਰਿਹੌਂ ਗਰਕ ਛਿਲਾ ਕਢਿ ਬਾਂਕੋ[1]। — [1]ਚੰਗਾ ਛਿਲਾ ਕੱਢ ਕੇ। (ਛਿਲਾ, ਚਾਲੀਸਾ- ੪੦ ਦਿਨ ਵਿੱਚ ਪੂਰਾ ਹੋਣ ਵਾਲਾ ਜਪ ਦਾ ਨਿਯਮ।)
ਜਬਿ ਲੌ ਗਰਕ ਨ ਇਹੁ ਪੁਰਿ ਥੈਹੈ।
ਤਬਿ ਲੌ ਸੂਰਜ ਹਮ ਨ ਪਿਖੈ ਹੈਂ ॥੨੭੭॥
ਇਮ ਕਹਿ ਥਿਰਜੋ ਮਕਬਰੇ[1] ਮਾਹੈਂ। — [1]ਮਕਬਲਾ- ਕਬਰ ਉਪਰ ਬਣਿਆ ਮਕਾਨ।
ਚਾਰ ਤਰਫ ਤੈ ਬੰਦ ਕਰਾ ਹੈ।
ਦੋਇ ਚਲੀਹੇ ਕਾਟੇ ਉਨ ਜਬਿ।
ਲਗੇ ਭੂਚਾਲ ਹੋਵਨੇ ਬਹੁ ਤਬਿ ॥੨੭੮॥
ਸ੍ਰੀ ਗੁਰੁ ਨਾਨਕ ਸਰਬੱਗ ਸ੍ਵਾਮੀ।
ਧਰਮ ਮ੍ਰਯਾਦ ਰਖਕ ਅਭਿਰਾਮੀ।
ਤਾਰਕ ਜਨ ਪਾਰਕ ਸ੍ਰੁਤਿ ਸੇਤੈਂ[1]। — [1]ਜਨਾਂ ਨੂੰ ਤਾਰਨ ਵਾਲੇ ਤੇ (ਸ੍ਰੁਤਿ) ਵੇਦ ਆਦਿਕ ਧਾਰਮਿਕ ਗ੍ਰੰਥਾਂ ਰੂਪ (ਸੇਤ) ਪੁਲ ਦੀ (ਪਾਰਕ) ਪਾਲਨਾ ਭਾਵਰਾਖੀ ਕਰਨ ਵਾਲੇ।
ਥਿਯ ਅਵਤਾਰ ਜਿਨੈ ਇਸ ਹੇਤੈਂ[1] ॥੨੭੯॥ — [1]ਇਸੇ ਵਾਸਤੇ।
ਆਇ ਪਹੁੰਚੇ ਸਜਾਲਕੋਟ ਹੈਂ।
ਜਿਨ ਦਰਸੇ ਅਘ ਕਟੈਂ ਕੋਟਿ ਹੈਂ[1]। — [1]ਕ੍ਰੋੜਾਂ ਹੀ।
ਨਿਕਟਿ ਮਕਬਰੇ ਕਬਰਨ ਮਾਹੈਂ।
ਬੇਰੀ ਤਰੁ ਕੇ ਤਰੇ ਥਿਰਾ ਹੈ[1] ॥੨੮੦॥ — [1]ਬੇਰੀ ਦੇ ਦਰੱਖ਼ਤ ਦੇ ਹੇਠ ਬੈਠ ਕੇ।
ਪਠਜੋ ਫਕੀਰ ਪਾਸ ਮਰਦਾਨਾ।
ਅੰਤਰਜਾਮੀ ਗੁਰੁ ਭਗਵਾਨਾ।
ਕਹਜੋ ਦਰਸ ਦੇਵੋ ਅਰ ਲੈਵੋ।
ਧਰਮ ਫਕੀਰਨਿ ਕੋਪ ਨ ਕੈਵੋ[1] ॥੨੮੧॥ — [1]ਕ੍ਰੋਧ ਨਾ ਕਰਨਾ ਫ਼ਕੀਰਾਂ ਦਾ ਧਰਮ ਹੈ।

ਜਾਇ ਮ੍ਰਦਾਨੇ ਜਬਿ ਇਮ ਗਾਯੋ[1]। [1]ਕਿਹਾ।
ਸੁਨਿ ਫਕੀਰ ਨਹਿਂ ਉੱਤਰ ਦਾਯੋ[1]। [1]ਦਿੱਤਾ।
ਮਰਦਾਨਾ ਹਟਿ ਗੁਰੁ ਢਿਗ ਆਯੋ।
ਦੁਤੀ ਬੇਰ ਗੁਰੁ ਫੇਰ ਪਠਾਯੋ ॥੨੮੨॥
ਪੁਨ ਮਰਦਾਨੇ ਭਾਖਯੋ ਐਸੇ।
ਗੁਰੁ ਨਾਨਕ ਹੈਂ ਬਾਹਰ ਬੈਸੇ।
ਮਿਲਬੇ ਕੇ ਹਿਤ ਤੁਮੈਂ ਬੁਲੈ ਹੈਂ।
ਚਲੋ ਫਕੀਰ ਧੀਰ ਤਜਿ ਤੈਹੈਂ[1] ॥੨੮੩॥ [1]ਹੇ ਫ਼ਕੀਰ (ਤੈਹੈਂ) ਓਥੇ (ਗੁਰਾਂ ਪਾਸ) (ਧੀਰ) ਦੇਰੀ ਨੂੰ ਛੱਡ ਕੇ ਚਲੋ।
ਕਹਯੋ ਸਗ੍ਰਬ[1] ਫਕੀਰ ਤਬੈ ਹੈ। [1]ਹੰਕਾਰ ਨਾਲ।
ਜਬਿ ਲੌਂ ਨਗਰ ਨ ਇਹੁ ਗਰਕੈ ਹੈ।
ਤਬਿ ਲੌਂ ਹਮ ਨ ਚਾਂਦਨਾਂ ਪੇਖੈਂ[1]। [1]ਚਾਨਣਾ ਨਹੀਂ ਵੇਖਾਂਗਾ।
ਇਹੁ ਪ੍ਰਣ ਮੈਂ ਨਿਜ ਕੀਨ ਬਿਸੇਖੈਂ[1] ॥੨੮੪॥ [1]ਬਹੁਤਾ, ਵੱਡਾ।
ਆਇ ਮ੍ਰਦਾਨੇ ਇਹੁ ਸਭਿ ਗਾਈ।
ਸੁਨਿ ਗੁਰੁ ਉਤ ਦਿਸ ਪਿਖਯੋ ਯਦਾਈ[1]। [1]ਜਦੋਂ।
ਫਟਯੋ ਮਕਬਰਾ ਊਪਰ ਤੈ ਤਬਿ।
ਨਿਰਖਯੋ ਫਕਰ ਚਾਂਦਨਾ ਇਮ ਜਬਿ ॥੨੮੫॥
ਦੁਤੀ ਠੌਰ ਤੈ ਔਰ ਫੁਟਾਨੋ।
ਪਿਖਿ ਰਵਿ[1] ਰਹਯੋ ਫਕੀਰ ਹਿਰਾਨੋ। [1]ਸੂਰਜ।
ਗੁਰੁ ਕੋ ਵਲੀ ਪਿਗੰਬਰ ਜਾਨਾ।
ਰੂਪ ਖੁਦਾ ਕੋ ਸ਼ਕਤਿ ਨਿਧਾਨਾ[1] ॥੨੮੬॥ [1]ਸ਼ਕਤੀਆਂ ਦੇ ਖਜ਼ਾਨੇ।
ਖੋਲਿ ਕਿਵਾੜ[1] ਆਇ ਗੁਰੁ ਦਰਸੇ। [1]ਤਖ਼ਤੇ।
ਕਦਮ ਪਦਮ ਸੁਖ ਸਦਮ ਸਪਰਸੇ[1]। [1]ਸੁਖਾਂ ਦੇ ਘਰ ਗੁਰਾਂ ਦੇ ਚਰਨ-ਕਮਲ ਛੋਹੇ।
ਪੈਗੰਬਰ ਬਪੁ[1] ਗੁਰੂ ਨਿਹਾਰੇ। [1]ਸਰੂਪ।
ਥਯੋ ਜੋਰਿ ਕਰ ਠਾਢ ਅਗਾਰੇ ॥੨੮੭॥
ਕਹਯੋ ਗੁਰੁ ਇਹੁ ਕਜਾ ਤੁਮ ਧਾਰੀ।
ਮੂਰਖ ਮਤਿ ਸਤਿ ਕੀ ਨਹਿਂ ਕਾਰੀ[1]। [1]ਇਹ ਤਾਂ ਮੂਰਖਾਂ ਵਾਲੀ ਮੱਤਿ ਹੈ, ਸੱਚ ਦੀ ਕਾਰ ਨਹੀਂ।
ਕਾਚ ਪਾਚ ਹਿਤ ਸਾਚ ਗਵੈ ਹੈਂ[1]। [1]ਕੱਚੇ ਪਿੱਲੇ ਕੰਮ ਵਾਸਤੇ ਸੱਚ ਨੂੰ ਗਵਾ ਰਿਹਾ ਹੈਂ।
ਨਗਰ ਸਗਰ ਗਰਕਾਵਨ ਚੈਹੈਂ ॥੨੮੮॥
ਇਕ ਬਦਲੇ ਦੁਖ ਦੇਵਤ ਬਹੁ ਕੋ।
ਹੁਕਮ ਅਦੂਲ ਹੋਤ ਤੂੰ ਸ਼ਹੁ ਕੋ[1]। [1]ਤੂੰ ਮਾਲਕ (ਪ੍ਰਮੇਸ਼ਰ) ਦਾ ਹੁਕਮ ਉਲਟਾਉਣ ਵਾਲਾ ਹੋ ਰਿਹਾ ਹੈਂ।
ਜਪ ਤਪ ਦੈ ਨਿਜ ਸਰਬ ਕਮਾਈ।
ਧੂਮ ਪਹਾਰੀ ਚਹਿਤ ਢਹਾਈ[1] ॥੨੮੯॥ [1]ਧੂਏਂ ਦੀ ਪਹਾੜੀ (ਨਗਰੀ) ਢਾਹੀ ਚਾਹੁੰਦਾ ਹੈਂ।
ਤਾਂ ਪਰ ਭੀ ਫਿਰ ਭਵੈਂ[1] ਗੁਨਾਹੀਂ। [1]ਹੋਵੇਂਗਾ।
ਕਾਮ ਫਕੀਰਨ ਕੋ ਇਹੁ ਨਾਹੀਂ।
ਬਾਲਕ ਸੋ ਤੁਵ ਸੰਗ ਨ ਜੈਹੈ।
ਜਿਸ ਹਿਤ ਏਤਿਕ ਕਸ਼ਟ ਉਠੈ ਹੈਂ ॥੨੯੦॥

ਹੁਤੋ ਤੁਮਾਰ ਤੁ ਤੁਮ ਪੈ ਆਤੋ।
ਕੋਕਿਲ ਬੱਤਕ ਸੁਤ ਜਸੋਂ ਜਾਤੋ[1]।

[1]ਜਿਵੇਂ (ਕੋਇਲ ਦਾ ਬੱਚਾ (ਕਾਉਣੀ) ਤੇ ਬੱਤਖ ਦਾ ਬੱਚਾ ਕੁਕੜੀ ਕੱਢਦੀ ਹੈ ਪਰ ਵੱਡੇ ਹੋ ਕੇ) ਕੋਇਲ ਤੇ ਬੱਤਖ ਦੇ ਬੱਚੇ (ਉਨ੍ਹਾਂ ਕੋਲ ਹੀ) ਚਲੇ ਜਾਂਦੇ ਹਨ।

ਕਹਯੋ ਫਕੀਰ ਔਰ ਨਹਿਂ ਇੱਛਯਾ।
ਝੂਠਾ ਸ਼ਹਿਰ ਜਾਨਿ ਦਿਹੁਂ ਸਿੱਛਯਾ[1] ॥੨੯੧॥

[1]ਸਿੱਖਿਆ।

ਕਹਯੋ ਗੁਰੂ ਪਰਤਯਾ ਹਮ ਦੈਹੈਂ[1]।

[1]ਅਸੀਂ ਪ੍ਰੀਖਿਆ ਕਰ ਦੇਂਦੇ ਹਾਂ।

ਨਗਰ ਸਗਰ ਨਹਿਂ ਕੂਰੋ ਥੈਹੈ[1]।

[1]ਹੋ ਸਕਦਾ।

ਇਮ ਕਹਿ ਗੁਰੁ ਮਰਦਾਨੇ ਤਾਂਈਂ।
ਦੈ ਦੁਇ ਪੈਸੇ ਪਠਯੋ ਤਦਾਈਂ ॥੨੯੨॥
ਇਕ ਕਾ ਝੂਠ ਸਾਚ ਇਕ ਕੇਰੋ।
ਲਯਾਉ ਖਰੀਦ ਨਗਰ ਤੈ ਹੇਰੋ।
ਗਯੋ ਮ੍ਰਦਾਨਾ ਫਿਰਯੋ ਬਜਾਰੈਂ।
ਮੂਲੇ ਖੱਤ੍ਰੀ ਕੀਨ ਵਿਚਾਰੈਂ ॥੨੯੩॥
ਮਰਦਾਨੇ ਤੈ ਲੈ ਦੁਇ ਪੈਸੇ।
ਦੁਇ ਕਾਗਜ਼ ਲਿਖ ਦੀਨੇ ਐਸੇ।
ਮਰਣ ਸੱਚ ਜੀਵਣ ਜਗ ਕਾਚਾ।
ਸੰਤਨ ਬੇਦ ਕਤੇਬੋਂ ਵਾਚਾ[1] ॥੨੯੪॥

[1]ਪੜ੍ਹਿਆ ਹੈ।

ਲੈ ਮਰਦਾਨਾ ਗੁਰੁ ਢਿਗ ਆਵਾ।
ਇਮ ਫਕੀਰ ਕੋ ਦਿਯ ਪ੍ਰਤਯਾਵਾ ॥੨੯੫॥

ਦੋਹਰਾ:

ਤਬਿ ਤੈ ਖਾਦਮ ਦਿਢ[1] ਭਯੋ,
ਸੋ ਫਕੀਰ ਗੁਰੁ ਕੇਰ।
ਤਿਸ ਕਾ ਭੀ ਹੈ ਮਕਬਰਾ,
ਢਿਗ ਬਾਰੇ ਦੀ ਬੇਰ ॥੨੯੬॥

[1]ਪੱਕਾ ਸੇਵਕ।

ਜਿਸ ਬੇਰੀ ਤੇ ਤਰੇ ਗੁਰੁ,
ਬੈਠੇ ਥੇ ਤਬਿ ਜਾਇ।
ਗੁਰੁਦ੍ਵਾਰਾ ਤਿਸ ਠੌਰ ਅਬਿ,
ਅਧਿਭੁਤ ਰਹਯੋ ਸੁਹਾਇ ॥੨੯੭॥
ਪਾਛੇ ਆਛੇ ਸਭਿ ਕਹੀ,
ਔਰ ਗਾਥ ਤਿਹ ਸਾਰ[1]।

[1]ਤਿਸ ਗੁਰਦੁਆਰੇ ਦੀ ਚੰਗੀ ਕਥਾ।

ਮਾਨ ਸਰੋਵਰ ਰਚ ਰਖਯੋ,
ਪ੍ਰੇਮ ਸਿੰਘ ਗੁਰੁਦ੍ਵਾਰ ॥੨੯੮॥
ਸਿੱਖ ਗੁਰੂ ਕੇ ਜਿਤਿਕ ਹੈਂ,
ਗੁਰੁਦ੍ਵਾਰੀਏ ਔਰ।
ਬਖਸ਼ੈਂ ਗੁਰੁ ਸਭਿ ਕੋ ਸੁਮਤਿ,
ਗਹੈਂ ਤਾਂਹਿ ਕਾ ਤੌਰ[1] ॥੨੯੯॥

[1]ਤ੍ਰੀਕਾ, ਢੰਗ।

ਧਰਮ ਸੁਜਸ ਸੁਖ ਸੰਪਤਾ,
ਜਾਂ ਤੈ ਭਵੈ ਅਪਾਰ[1]।
ਝਗੜੇ ਬਾਦ ਬਿਬਾਦ ਤਜਿ,
ਭਜੈਂ ਮਿਲਾਪ ਉਦਾਰ[1] ॥੩੦੦॥
ਸਜਾਲਕੋਟ ਗੁਰੁਦ੍ਵਾਰ ਕੀ,
ਔਰ ਸ਼ਹੀਦਨ ਕੇਰ।
ਗਜਾਨ ਸਿੰਘ ਗਾਥਾ ਕਹੀ,
ਪੰਥ ਪ੍ਰਤਾਪ ਉਚੇਰ ॥੩੦੧॥

ਇਤਿ ਸ੍ਰੀ ਗੁਰੁ ਪੰਥ ਪ੍ਰਕਾਸ਼ ਗ੍ਰੰਥੇ ਉੱਤ੍ਰਾਰਧੇ ਗਜਾਨ ਸਿੰਘ ਵਿਰਚਿਤੇ,
'ਦਜਾਲ-ਸਿੰਘ, ਨੱਥਾ ਸਿੰਘ ਸ਼ਹੀਦੋਂ ਕਾ ਪ੍ਰਸੰਗ, ਬਾਬੇ ਦੀ ਬੇਰ ਪ੍ਰਸੰਗ',
ਬਰਨਨੰ ਨਾਮ ਇਕਵੰਜਮੋਂ ਬਿਸ੍ਰਾਮ॥੫੧॥

[1]ਜਿਸ ਕਰ ਕੇ ਸੁਖ ਤੇ ਸਮੱਗ੍ਰੀ ਬਹੁਤ ਹੋਵੇ।

[1]ਝਗੜੇ ਤੇ ਬਿਅਰਥ ਚਰਚਾ ਛੱਡ ਕੇ ਚੰਗੇ ਮਿਲਾਪ ਦੀ ਵਰਤੋਂ ਕਰਨ।

## ੫੨. {ਸਾਂਹਚੀ ਨਾਲ ਪੰਥ ਦਾ ਜੰਗ, ਬਾਬੇ ਰਾਮ ਸਿੰਘ ਬੇਦੀ ਦੀ ਸ਼ਹੀਦੀ, ਸਾਂਹਚੀ ਦਾ ਮਰਨਾ, ਮਹਾਰਾਜਾ ਰਣਜੀਤ ਸਿੰਘ ਦਾ ਲਾਹੌਰ ਤੇ ਕਬਜ਼ਾ}

ਬਜਾਸ ਪਰਾਸਰ[1] ਨਾਰਦ ਸਾਰਦ[2],

[1]ਬਿਆਸ ਦਾ ਪਿਤਾ, ਕਪਲ ਮੁਨੀ ਦਾ ਚੇਲਾ, ਵਿਸ਼ਿਸ਼ਟ ਦਾ ਪੁੱਤਰ ਸੀ। [2]ਸਰੁਸਤੀ, ਵਿੱਦਿਆ ਦੀ ਦੇਵੀ।

ਬੁਧਿ ਬਿਸਾਰਦ[1] ਜੇ ਜਗ ਥੀਏ।

[1]ਚਤੁਰ ਬੁੱਧੀ ਵਾਲੇ।

ਦੇਵ ਰਿਖੀਸ਼ ਤਪੀਸ਼ ਮੁਨੀਸ਼,
ਜੁਗੀਸ਼ ਸਿਧੇਸ਼੍ਵਰ ਏਸ਼੍ਵਰ ਥੀਏ[1]।

[1]ਦੇਵਤੇ, ਰਿਖੀਆਂ ਦੇ ਈਸ਼ਰ, ਤਪੀਆਂ ਦੇ ਈਸ਼ਰ, ਮੁਨੀਆਂ ਦੇ ਈਸ਼ਰ, ਜੋਗੀਆਂ ਦੇ ਈਸ਼ਰ, ਸਿੱਧਾਂ ਦੇ ਈਸ਼ਰ ਤੇ ਸ਼ਿਵ ਆਦਿ ਹੋਏ ਹਨ।

ਜੇ ਅਵਤਾਰ ਪਿਗੰਬਰ, ਅੰਬਰ
ਪੈ ਚਲ ਕੈ, ਮੁਖ ਲੰਬਰ ਲੀਏ[1]।

[1]ਜਿਨ੍ਹਾਂ ਅਵਤਾਰਾਂ ਤੇ ਪੈਗੰਬਰਾਂ ਨੇ ਅਕਾਸ਼ ਭਾਵ ਬੈਕੁੰਠ ਵਿੱਚ ਜਾ ਕੇ ਮੁੱਖ ਦਰਜੇ ਪ੍ਰਾਪਤ ਕੀਤੇ ਹਨ।

ਤੇ ਗੁਰੁ ਕੇ ਪਦ ਪੰਕਜ ਸੇਵਿ
ਭਏ ਬਡ, ਸੋ ਧਰ ਹੈਂ ਹਮ ਹੀਏ[1] ॥੧॥

[1]ਉਹ ਗੁਰਾਂ ਦੇ ਚਰਨਾਂ ਕਮਲਾਂ ਦੀ ਸੇਵਾ ਕਰ ਕੇ ਵੱਡੇ ਹੋਏ ਹਨ ਉਹਨਾਂ (ਚਰਨ-ਕਮਲਾਂ) ਨੂੰ ਮੈਂ ਹਿਰਦੇ ਵਿੱਚ ਧਾਰਦਾ ਹਾਂ।

ਸੋਰਠਾ:

ਗਾਥ ਔਰ ਸਿਰਮੌਰ[1],

[1]ਸ਼੍ਰੋਮਣੀ ਕਥਾ।

ਸੁਨੋ ਗੌਰ ਕਰਿ[1] ਠੌਸ ਇਸ।

[1]ਖ਼ਿਆਲ ਕਰਕੇ।

ਪੌਰ ਮੁਕਤਿ ਸਭਿ ਤੌਰ,
ਗੌਰ ਖੌਰ ਸਮ ਗ੍ਰੰਥ ਕੋ[1] ॥੨॥

[1](ਇਸ) ਗ੍ਰੰਥ ਨੂੰ ਸਭ ਤਰ੍ਹਾਂ ਕਰ ਕੇ ਮੁਕਤੀ ਦਾ ਦਰਵਾਜ਼ਾ ਤੇ (ਗੌਰ) ਸੁਨਹਿਰੀ (ਖੌਰ) ਤਿਲਕ ਦੇ ਸਮਾਨ (ਜਾਣੋ)।

ਬੇਦੀਰਾਮ-ਮ੍ਰਿਗੇਸ਼,
ਆਦਿ ਸਿੰਘ ਮਾਹੀਦ[1] ਜਤੋਂ।

[1]ਵੱਡੇ।

ਭਏ ਸ਼ਹੀਦ ਬਿਸ਼ੇਸ਼[1],

[1]ਬਹੁਤੇ।

ਗਾਥ ਚਾਰ ਫਲ ਦਾਇ ਤਿਨ[1] ॥੩॥

[1]ਤਿਨ੍ਹਾਂ ਦੀ ਕਥਾ ਚਾਰ (ਧਰਮ, ਅਰਥ, ਕਾਮ, ਮੋਖ ਆਦਿ) ਫਲਾਂ ਨੂੰ ਦੇਣ ਵਾਲੀ ਹੈ।

ਕਹਿ ਹੋਂ ਸੁਨੋ ਸੁਜਾਨ,
ਅੰਤਮ[1] ਬਡ ਪਰਸੰਗ ਯਹਿ।

[1]ਅਖ਼ੀਰਲਾ।

ਸੰਗ ਸਾਂਹਚੀ[1] ਜਾਨੁ,

[1]ਇਸ ਦਾ ਅਸਲ ਨਾਉਂ ਅਹਿਮਦ ਖਾਂ ਸੀ। ਇਹ ਅਹਿਮਦ ਸ਼ਾਹ ਦੇ ਪੋਤਰੇ ਜਮਾਨ ਸ਼ਾਹ ਕਾਬਲ ਦੇ ਬਾਦਸ਼ਾਹ ਦਾ ਸੈਨਾਪਤੀ ਸੀ।

ਲਰਯੋ ਜੈਸ ਸਭਿ ਪੰਥ ਮਿਲਿ ॥੪॥

ਕਬਿੱਤ:

ਸ੍ਰੀਰਾਮ ਸਿੰਘ ਬੇਦੀ ਸਾਹਿਬ ਅਛੇਦੀ[1] ਭਯੋ,

[1]ਕੱਟਣ ਤੋਂ ਰਹਿਤ।

ਭੇਦੀ ਗੁਰੁ ਦਸਹੂੰ ਕੀਰਤਿ ਕਾ ਉਦਾਰੇ ਹੈ[1]।

[1]ਦਸਾਂ ਸਤਿਗੁਰਾਂ ਦੀ ਸ੍ਰੇਸ਼ਟ ਪ੍ਰੀਤੀ ਦਾ ਭੇਤੀ, (ਜਾਣੂ) ਸੀ।

ਜਿਲੇ ਗੁਜਰਾਤ ਗਾਮ ਕੋਟਲੀ ਲਖੈ ਹੈਂ ਆਮ[1],

[1]ਸਾਰੇ ਜਾਣਦੇ ਹਨ।

ਤਹਾਂ ਰਚਿ ਧਾਮ ਥਾ ਅਰਾਮ ਸੋ ਸੁਧਾਰੇ ਹੈ[1]।

[1]ਉਥੇ ਘਰ ਬਣਾ ਕੇ ਉਹ ਅਰਾਮ ਨਾਲ (ਸੁਧਾਰੇ) ਚੰਗੀ ਤਰ੍ਹਾਂ (ਰਹਿੰਦਾ) ਸੀ।

ਸਦਗੁਨ ਗਨ ਕੋ ਅਗਾਰ ਬੀਰ ਭਾਰਿ ਅਤਿ,
ਕਰਨੀ ਉਦਾਰ-ਵਾਰ ਜਤ ਸਤ ਭਾਰੇ ਹੈਂ[1]।

[1]ਬਹੁਤੇ ਸ੍ਰੇਸ਼ਟ ਗੁਣਾਂ ਦਾ ਘਰ ਤੇ ਬਹੁਤਾ ਭਾਰਾ ਸੂਰਮਾਂ ਸੀ, ਚੰਗੀ ਕਰਨੀ

ਵਾਲਾ ਤੇ ਭਾਰੇ ਜਤ ਸਤ ਵਾਲਾ ਸੀ।

ਪੰਥ ਖਾਲਸੇ ਕੇ ਸੰਗ ਰੈਹ ਬਹੁ ਕੀਨੇ ਜੰਗ,
ਸੱਤ੍ਰੂ ਅਪਾਰ ਅੰਗ ਭੰਗ ਕਰਿ ਡਾਰੇ ਹੈਂ ॥੫॥
ਜਹਾਂ ਜਹਾਂ ਪੈ ਹੈ ਰਣ ਆਗੇ ਹ੍ਵੈ ਲਰੈ ਹੈ ਤਣਿ[1], — [1]ਆਕੜ ਕੇ।
ਕਰਾਮਾਤ ਕੋ ਭੀ ਕਣ[1] ਹੁਤੋ ਮਧ ਤਾਂਹਿ ਹੈ। — [1]ਕਿਣਕਾ, ਬੀਜ।
ਗੁਰੂ ਕੇ ਤੋ ਕੂਕਰੋਂ ਮੇ ਕਰਾਮਾਤਾਂ ਕੈਹੈਂ ਐਹੈ[1], — [1]ਕੁੱਤਿਆਂ ਵਿੱਚ ਕਰਾਮਾਤਾਂ ਹਨ (ਇਹ ਗੱਲ ਲੋਕ) ਕਹਿੰਦੇ ਹਨ।
ਏਹੁ ਤੋ ਸਪੂਤ ਹੁਤੋ ਕਯੋਂ ਨ ਹ੍ਵੈ ਮਹਾਂਹਿ[1] ਹੈਂ। — [1]ਵੱਡਾ (ਕਰਾਮਾਤੀ)।
ਪਰੀ ਭੀਰ ਸਿੰਘੈਂ ਆਇ ਜਹਾਂ ਤਹਾਂ ਆਗੇ ਥਾਇ[1]। — [1]ਹੋ ਕੇ।
ਤੂਕਨ ਕੋ ਦੈ ਦਿਖਾਇ ਦਏ ਸੋ ਭਗਾਹਿ ਹੈਂ।
ਪਾਯੋ ਧਨ ਤਾਂਹਿ ਜੇਤੋ ਸਿੱਖਨ ਕੋ ਦਯੋ ਤੇਤੋ,
ਲੰਗਰ ਚਲੈਹੈ ਵੇ ਤੋ ਅਧਿਕ ਉਮਾਹਿ ਹੈ[1] ॥੬॥ — [1]ਉਹ ਤਾਂ ਬਹੁਤੇ ਉਤਸ਼ਾਹ ਨਾਲ ਲੰਗਰ ਚਲਾਉਂਦਾ ਹੈ।
ਥਯੋ[1] ਜਥਾ ਸਿੰਘਨ ਕਾ ਤਾਂਹਿ ਸੰਗ ਯਾਂ ਤੈ ਚੰਗ[2], — [1]ਹੋ ਗਿਆ ਸੀ। [2]ਚੰਗਾ।
ਭਜਨ ਉਮੰਗ ਜੰਗ ਕਰਤੋ ਕਰਾਵਤੋ।
ਦੀਪ ਸਿੰਘ ਆਦਿਕ ਸ਼ਹੀਦਨ ਮੈਂ ਮੁਖੀਆ ਥਾ,
ਯਾਂਹਿ ਹੇਤੁ ਤਾਂਹਿ ਕੋ ਸ਼ਹੀਦ ਪੰਥ ਗਾਵਤੋ[1]। — [1]ਕਹਿੰਦਾ ਸੀ।
ਫੇਰ ਏਕ ਬੇਰ ਭਾਰਾ ਜੰਗ ਕਰਿ ਇਨੈ ਮਾਰਾ,
ਗਿਲਜਜੋਂ ਕਾ ਸਰਦਾਰਾ ਖਾਂ-ਜਮਾਲ ਭਾਵਤੋ[1]। — [1]ਜਿਹੜਾ ਗਿਲਜਿਆਂ ਨੂੰ ਭਾਉਂਦਾ ਸੀ।
ਡੱਲੇ ਗ੍ਰਾਮਰਾਵੀ ਤੱਟ[1] ਸ਼ਾਹਿ ਸੰਗ ਜੰਗ ਠੱਟੇ[2], — [1]ਕਿਨਾਰੇ। [2]ਅਹਿਮਦ ਸ਼ਾਹ ਅਬਦਾਲੀ ਨਾਲ ਜੰਗ ਕਰਕੇ।
ਸ਼ੱਤਰੂ ਅਘੱਟ[1] ਮਾਰੇ ਆਦਿ ਖਾਂ-ਸਲਾਵਤੋ[2] ॥੭॥ — [1]ਬਹੁਤੇ ਵੈਰੀ। [2]ਸਲਾਵਤ ਖ਼ਾਂ ਬੀਸ ਹਜ਼ਾਰੀ ਆਦਿਕ।
ਐਸ ਹੀ ਅਨੇਕ ਜੰਗ ਕੀਨੇ ਥੇ ਅਭੰਗ[1] ਇਨੈ, — [1]ਲਗਾਤਾਰ।
ਜਾਨ ਕੈ ਗੁਰੰਸ[1] ਭਟ ਸਿੱਖ[2] ਸਭਿ ਮਾਨੈਂ ਥੇ। — [1]ਗੁਰਾਂ ਦੀ ਅੰਸ ਭਾਵ ਬੇਦੀ ਜਾਣ ਕੇ। [2]ਸਿੱਖ ਸੂਰਮੇਂ।
ਸੁੰਦਰ ਸਰੂਪ ਖੂਪ ਭੂਪਨ ਕੇ ਭੂਪ ਹੁਤੇ[1], — [1]ਚੰਗੇਰਾਜਿਆਂ ਦੇ ਰਾਜੇ ਸਨ।
ਚੰਦ ਸਮ ਦੂਜ ਪੂਜ ਹਿੰਦੁ ਕੈ ਮਹਾਨੈਂ ਥੇ[1]। — [1]ਦੂਜ ਦੇ ਚੰਦ ਵਾਂਗ ਹਿੰਦੂਆਂ ਦੇ ਵੀ ਮਹਾਨ ਪੂਜਨੀਕ ਸਨ।
ਤੇਜ ਥਾ ਪੁਰੰਦਰ ਸੋਂ ਮੰਦਰ ਉਦਾਰਤਾ ਕੇ,
ਇੰਦ੍ਰਾ ਅਧੀਨ ਹੁਤੀ ਸ਼ਕਤਿ ਨਿਧਾਨੈਂ ਥੇ[1]। — [1]ਇੰਦਰ ਵਰਗਾ ਤੇਜ ਤੇ ਦਾਤਾਪਨ ਦੇ ਮੰਦਰ ਸਨ। (ਇੰਦਰਾ) ਲੱਛਮੀ ਆਗਿਆ ਵਿੱਚ (ਰਹਿੰਦੀ) ਸੀ ਤੇ ਸ਼ਕਤੀ ਦੇ ਖਜ਼ਾਨੇ ਸਨ।
ਜਨਕ ਸੈਂ ਮਾਨੈਂ ਥੇ ਕਿਰਾਮ ਸੈਂ ਪ੍ਰਧਾਨੈ,
ਰਿਖਿ-ਰਾਜ ਤੈ ਮਹਾਨੈ ਭਟ ਪਾਰਥ ਤੈ ਸਜਾਨੈ ਥੇ[1] ॥੮॥ — [1]ਜਨਕ ਤੋਂ ਵੀ ਜ਼ਿਆਦਾ ਮਾਨਯੋਗ ਸਨ, ਜਾਂਰਾਮ ਚੰਦਰ ਤੋਂ ਵੀ ਮੁਖੀ ਸਨ, ਰਾਜ ਰਿਖੀ (ਵਿਸ਼ਵਾਮਿਤ੍ਰ) ਤੋਂ ਵੱਡੇ, (ਪਾਰਥ) ਅਰਜਣ ਸੂਰਮੇਂ ਤੋਂ ਵੀ ਸਿਆਣੇ ਸੂਰਮੇਂ ਸਨ।
ਕੰਜ ਪਾਂਖੜੀ ਤੈ ਮੰਜ ਦ੍ਰਿਗ ਮ੍ਰਿਗ ਹੂੰ ਤੈ ਨੀਕ,
ਪੂਰੇ ਰਸ ਬੀਰ ਧੀਰ ਧ੍ਰਮ ਹੂੰ ਤੈ ਦਾਨੈ ਥੇ[1]। — [1]ਕੰਵਲ ਦੀਆਂ ਪੰਖੜੀਆਂ ਤੋਂ (ਮੰਜ) ਉੱਜਲ ਤੇ ਹਰਨ ਦੇ ਨੇਤ੍ਰਾਂ ਤੋਂ ਵੀ ਚੰਗੇ ਨੇਤ੍ਰ ਸਨ, ਬੀਰ-ਰਸ ਨਾਲ ਭਰੇ ਹੋਏ, ਧੀਰਜਵਾਨ ਤੇ (ਧ੍ਰਮ) ਜੁਧਿਸ਼ਟਰ ਤੋਂ ਸਿਆਣੇ ਸਨ।
ਭੀਮ ਸੇ ਭਜਾਨਕ ਥੇ ਸੱਤ੍ਰੈਂ ਖਪਾਨਕ ਥੇ,
ਮਿੱਤ੍ਰੈਂ- ਕਲਜਾਨਕ ਥੇ ਅੱਤ੍ਰੈ ਧਰਾਨੈ ਥੇ[1]। — [1]ਭੀਮ-ਸੈਨ ਤੋਂ ਵੀ ਭਿਆਨਕ, ਵੈਰੀਆਂ ਨੂੰ ਖਪਾਉਣ ਵਾਲੇ, ਮਿੱਤਰਾਂ ਨੂੰ ਸੁਖ ਦੇਣ ਵਾਲੇ ਅਤੇ ਸ਼ਸਤ੍ਰਾਂ ਨੂੰ ਧਾਰਨ ਵਾਲੇ ਸਨ।
ਪੂਰਨ ਪ੍ਰਤਾਪੀ ਜਾਪੀ ਨਾਮ ਗੁਰਬਾਨੀ ਆਪੀ,

ਖਾਪੀ ਮੋਹ ਸੈਨ ਕੇ ਮਿਲਾਪੀ ਐਨ ਗਜਾਨੈ ਥੇ[1]।

[1]ਪੂਰਨ ਪ੍ਰਤਾਪ ਵਾਲੇ, ਆਪ ਨਾਮ ਤੇ ਗੁਰਬਾਣੀ ਦੇ ਜਪਣ ਵਾਲੇ, ਮੋਹ ਦੀ ਫੌਜ (ਕਾਮਾਦਿਕਾਂ) ਨੂੰ ਖਪਾਉਣ ਵਾਲੇ, ਚੰਗੇ ਮਿਲਾਪੀ ਤੇ ਗਿਆਨਵਾਨ ਸਨ।

ਅਪਰ ਅਪਾਰੈਂ ਹੁਤੀ ਮਹਿਮਾਂ ਉਦਾਰੈਂ ਤਿਨੈਂ,
ਈਸ ਅਵਤਾਰੈਂ ਥੇ ਕਿ ਪੁਰਖ ਮਹਾਨੈ ਥੇ[1] ॥੯॥

[1]ਤਿਨ੍ਹਾਂ ਦੀ ਬੇਅੰਤ ਤੋਂ ਬੇਅੰਤ ਸ੍ਰੇਸ਼ਟ ਮਹਿਮਾਂ ਸੀ, ਈਸ਼ਰ ਦਾ ਹੀ ਅਵਤਾਰ ਸਨ ਕਿ ਮਹਾਨ-ਪੁਰਖ ਸਨ।

ਕੰਧ ਪੈ ਕੁਵੰਡ ਦੰਡ ਚੱਕ੍ਰ ਪ੍ਰਚੰਡ ਚੰਡ,
ਮੰਡ ਜਿਹ ਤਨ ਪੈ ਅਖੰਡ ਸਦ ਥੇ ਰਹੈਂ[1]।

[1]ਮੋਢੇ ਤੇ ਧਨੁਸ਼, ਡੰਡੇ (ਪ੍ਰਚੰਡ) ਬਹੁਤ ਤਿੱਖੇ ਤੇ (ਚੰਡ) ਭਿਆਨਕ ਚੱਕ੍ਰ ਜਿਹੜੇ ਸਦਾ ਲਗਾਤਾਰ ਸਰੀਰ ਤੇ (ਮੰਡ) ਸਜੇਰਹਿੰਦੇ ਸਨ।

ਪੂਰਨ ਤੁਨੀਰਨ ਥੇ ਕਟਿ ਸਾਥ ਭਾਥ, ਜੁਗ
ਹਾਥ ਦੰਡ ਲੋਹ ਗਦਾ ਸਵਾ ਮਣ ਕੀ ਗਹੈਂ[1]।

[1](ਤੁਨੀਰਨ) ਤੀਰਾਂ ਨਾਲ (ਪੂਰਨ) ਭਰੇ ਹੋਏ (ਭਾਥ) ਭੱਥੇ (ਕਟਿ) ਲੱਕ ਨਾਲ ਸਨ, ਦੋਹਾਂ ਹੱਥਾਂ ਵਿੱਚ ਲੋਹੇ ਦਾ ਦੰਡਾ ਤੇ ਸਵਾ ਮਣ ਦੀ ਗੁਰਜ ਫੜੀਰੱਖਦੇ ਸਨ।

ਤੇਗ ਹਥ ਨਾਲ ਢਾਲ ਸੈਹਥੀ ਬਿਸਾਲ ਲੋਹ,
ਬਾਘ-ਬੱਚੇ ਤੈ ਤਮੰਚੇ ਸੰਚੇ ਪੇਟੀ ਮੈਂ ਅਹੈਂ[1]।

[1]ਤਲਵਾਰ, (ਹਥ-ਨਾਲ) ਬੰਦੂਕ, ਢਾਲ (ਬਿਸਾਲ) ਲੰਬੀ ਲੋਹੇ ਦੀ (ਸਾਂਗ) ਬਰਛੀ, (ਬਾਂਘ ਬੱਚੇ) ਪੇਸ਼-ਕਬਜ਼ ਦੀ ਕਿਸਮ ਦੇ ਸ਼ਸਤ੍ਰ (ਜਿਨ੍ਹਾਂ ਦੀ ਮੁੱਠ ਤੇ ਸ਼ੇਰ ਦੀ ਤਸਵੀਰ ਬਣੀ ਹੁੰਦੀ ਹੈ), (ਤਮੰਚੇ) ਪਸਤੌਲ ਪੇਟੀ ਵਿੱਚ (ਸੰਚੈ) ਇਕੱਠੇ ਕੀਤੇ ਹੋਏ ਹਨ।

ਜੰਭੀਏ ਕਟਾਰ ਪੇਸ਼-ਕਬਜ ਅਪਾਰ, ਗੋਲੀ
ਪਥਰੀ ਬਰੂਦ ਲੌ ਸਮਾਨ ਸਭਿ ਕੋ ਕਹੈ[1] ॥੧੦॥

[1]ਜੰਭੀਏ (ਜਾੜ੍ਹ ਦੀ ਕਿਸਮ ਦਾ ਪੇਸ਼ ਕਬਜ਼) ਕਟਾਰ, ਪੇਸ਼ ਕਬਜ਼, ਬਹੁਤੀਆਂ ਗੋਲੀਆਂ ਪੱਥਰੀ ਤੋਂ ਬਰੂਦ ਤੱਕ ਸਾਰੇ ਸਾਮਾਨ ਨੂੰ ਕੌਣ ਕਹਿ ਸਕਦਾ ਹੈ।

ਲੋਗ ਜੇ ਪੁਰਾਨੇ ਸੋ ਬਖਾਨੈ ਹੈਂ ਅਢਾਈ ਮਣ ਕੇਰ[1],
ਥਾ ਕਮਰ-ਕਸਾ ਤਿਨਹੂੰ ਕੋ ਸਭੇ ਹੈਂ।
ਔਰ ਭੀ ਅਨੇਕ ਸਿੰਘ ਐਸ ਹੀ ਬਿਵੇਕ ਵਾਰੇ[1]
ਪੰਥ ਮੈਂ ਬਹਾਦਰ ਬਲੀ ਥੇ ਬਡ ਤਬੇ ਹੈਂ।
ਠੀਕ ਹੋਗ[1] ਗਜਾਨ ਸਿੰਘ ਕਰਤੱਬਜ ਰਾਖਤੇ ਥੇ,
ਰਾਤ ਦਿਨ ਜੰਗ ਹੀ ਮੈਂ ਰਹਿਤੇ ਸੁ ਫਬੇ ਹੈਂ।
ਦਸ ਦਸ ਮਣ ਹੂੰ ਕੇ ਮੁਗਦਰ ਮੁੰਗਲੀਆਂ,
ਅਬਿ ਭੀ ਚੁਕਤ ਜ੍ਵਾਨ ਕਸਰਤ ਢਬੇ ਹੈਂ[1] ॥੧੧॥

[1]ਢਾਈ ਮਣ ਦਾ।
[1]ਵਿਚਾਰ ਵਾਲੇ।
[1]ਹੋਵੇਗਾ।
[1]ਢੰਗ ਨਾਲ।

ਔਰ ਅਬਿ ਕਾਹੂੰ ਕਾਹੂੰ ਠੌਰ ਹੈਂ ਪੁਰਾਨੇ ਪਰੇ,
ਬਰਛੇ ਗੁਰਜ ਸੈਫ[1] ਜਿਰੈਂ[2] ਜੋ ਸਿੰਘਾਨ ਕੇ।
ਆਜ ਕੇ ਜਮਾਨੇ ਕੇ ਜ੍ਵਾਨ ਚਾਇ ਸਕਤ ਨ[1],
ਚਿੱਲੇ ਕਾਹੂੰ ਤੈ ਨ ਚਢੈਂ ਉਨ ਕੀ ਕਮਾਨ ਕੇ।
ਸੁਨੋ ਅਬਿ ਪ੍ਰੇਮ ਸੰਗ ਜੰਗ ਰਾਮ ਸਿੰਘ ਜੀ ਕੋ,
ਥਯੋ ਜੋਊ ਗੁੱਜਰਾਤ ਸੰਗ ਤੁਰਕਾਨ ਕੇ।
ਅਚਰਜ ਥੈਹੈ ਸੁਨ ਬੀਰਤਾ ਬਢੇ ਹੈ ਜਾਂ ਤੇ,
ਸਿਦਕ ਭਵੈ ਹੈ[1] ਸਿੱਖੀ ਤਿੱਖੀ ਪੈਹੈਂ ਜਾਨ ਕੇ[2] ॥੧੨॥

[1]ਸਿੱਧੀਆਂ ਤਲਵਾਰਾਂ। [2]ਸੰਜੋਆਂ।
[1]ਚੁੱਕ ਨਹੀਂ ਸਕਦੇ।
[1](ਪੈਦਾ) ਹੋਵੇਗਾ। [2]ਤਿੱਖੀ ਸਿੱਖੀ ਨੂੰ (ਚੰਗੀ) ਜਾਣ ਕੇ (ਪੈਹੈਂ) ਪ੍ਰਾਪਤ ਕਰ ਲੈਣਗੇ।

ਸੰਮਤ ਅਠਾਰਾਂ ਸੌ ਬਤੀਸ ਮੈਂ, ਛਿਤੀਸ ਹ੍ਵੈ[1]
ਜ਼ਮਾਨ-ਸ਼ਾਹ, ਸ਼ਾਹ ਤਹਮੂਰ ਹੂੰ ਕੀ ਠੌਰ ਹੈ।

[1]ਧਰਤੀ ਦਾ ਬਾਦਸ਼ਾਹ ਹੋ ਕੇ।

ਸਿੰਘਨ ਤੈ ਮੁਲਕ ਛੁਡਾਨ ਕੀ ਹਿਰਸ ਕੂਦੀ[1],

[1]ਤ੍ਰਿਸ਼ਨਾ ਪੈਦਾ ਹੋਈ।

ਕਰਿ ਕੈ ਸਲਾਹਿ ਬਹੁ ਸੈਨ ਹੂੰ ਬਟੌਰ ਹੈ[1]।

[1]ਬਹੁਤੀ ਫੌਜ ਇਕੱਠੀ ਕਰਕੇ।

ਏਕ ਲਾਖ ਦੈ ਕੈ ਅਸਵਾਰ ਹੂੰ ਜਰਾਰ[1] ਭਾਰ,

[1]ਭਾਰੀ ਲੜਾਕੇ।

ਸ਼ਾਹਜ਼ਾਦਾ ਸ਼ਾਹ-ਕਿਰਾਂ[1] ਪਠਜੋ ਬੀਰ ਗੌਰ[2] ਹੈ।

[1]ਨਾਮ। [2]ਭਾਰੀ ਸੂਰਮਾ।

ਹੁਤੋ ਤੋਪਖਾਨੇ ਕਾ ਦਰੋਗਾ ਬਡ ਜਾਹਲੈਂ ਸੋ,
ਸ਼ਾਹਚੀ ਆਤਸ਼-ਬਾਜ਼ ਮੀਰ ਨਾਮ ਔਰ ਹੈ[1] ॥ ੧੩ ॥

[1]ਉਸ ਦੇ ਨਾਲ (ਔਰ ਹੈ) ਹੋਰ ਤੋਪਖਾਨੇ ਦਾ (ਜਾਹਲੈਂ) ਮੂਰਖ ਦਰੋਗਾ (ਹੁਤੋ) ਸੀ ਉਸ ਦਾ ਨਾਮ ਸ਼ਾਹਚੀਂ ਸੀ ਤੇ ਉਹ ਆਤਸ਼ਬਾਜ਼ਾਂ ਦਾ ਵੀ ਸਰਦਾਰ ਸੀ ਭਾਵ ਵੱਡਾ ਆਤਸ਼ਬਾਜ਼ ਸੀ। (ਇਸ ਦਾ ਅਸਲ ਨਾਮ ਅਹਿਮਦ ਖ਼ਾਨ ਸੀ।)

ਅਟਕ ਪਟਕ ਵਹਿ ਝਟਕ ਅਟਕ ਲਖਿ,
ਕਟਕ ਕਰੂਰ ਭੂਰ ਸਟਕ ਲੈ ਧਾਇਓ[1]।

[1](ਅਟਕ) ਰੁਕਾਵਟ ਨੂੰ (ਪਟਕ) (ਪਟਕਾ ਕੇ, ਪਛਾੜ ਕੇ) ਦੂਰ ਕਰ ਕੇ ਉਹ (ਝਟਕ) ਬਹੁਤ ਛੇਤੀ ਅਟਕ ਦਰਿਆ (ਲਖਿ) ਲੰਘ ਕੇ (ਕਟਕ) ਫੌਜ ਦਾ ਦਲ (ਕਰੂਰ) ਭਿਆਨਕ ਤੇ (ਭੂਰ) ਬਹੁਤਾ (ਸਟਕ) ਛੇਤੀ ਲੈ ਕੇ ਦੌੜਿਆ।

ਮਾਰ ਲੂਟ ਕਤਲਾਮ ਜਾਰਤ ਗਰਾਮ ਆਮ,
ਹਿੰਦੁਨ ਬਿਰਾਮ[1] ਦੁਖ ਦੇਤ ਅਤਿ ਆਇਓ।

[1](ਆਮ) ਬਹੁਤੇ ਪਿੰਡਾਂ ਨੂੰ ਸਾੜਦਾ ਤੇ ਹਿੰਦੂਆਂ ਨੂੰ ਬੇ-ਆਰਾਮ ਕਰਦਾ।

ਦੇਸ ਏਸ ਮਾਂਹਿ ਪਰੀ ਭਾਜੜੈਂ ਬਿਸੇਸ ਖਰੀ[1],

[1]ਬਹੁਤੀਆਂ ਜ਼ਿਆਦਾ।

ਜੁਲਮੀ ਅਤੁਲਮੀ[1] ਸੁ ਕਰੀ ਮਨ ਭਾਇਓ।

[1](ਅਤੁਲਮੀ) ਬਹੁਤਾ (ਜ਼ੁਲਮੀ) ਜ਼ੁਲਮ ਕੀਤਾ।

ਜੰਗ ਤਾਂਹਿ ਸੰਗ ਕਾਹੂੰ ਲੀਓ ਨ ਉਮੰਗ ਸੰਗ,
ਤੁਰਕ ਤਮਾਮ ਮਿਲੇ ਉਧਮ ਮਚਾਯੋ[1] ॥ ੧੪ ॥

[1]ਡੰਡਰੌਲਾ ਪਾ ਦਿੱਤਾ।

ਸਿੰਘ ਏਸ ਦੇਸ ਜੇਊ ਥਏ ਥੇ ਨਰੇਸ ਨਏ[1],

[1]ਨਵੇਂਰਾਜੇ।

ਜੋਰ ਤਾਂਹਿ ਹੇਰਿ ਘੋਰ ਛੋਰ ਨਿਜ ਦੇਸ ਸੋ[1]।

[1]ਤਿਸ ਦਾ ਭਿਆਨਕ ਜ਼ੋਰ ਦੇਖ ਕੇ ਉਹ ਆਪਣੇ ਦੇਸਾਂ ਨੂੰ ਛੱਡ ਕੇ।

ਜੰਗਲੈਂ ਧਸਾਏ[1] ਕਿਛੁ ਆਏ ਸੁਧਾਸਰ ਓਰ,

[1]ਧਸ ਗਏ, ਵੜ ਗਏ।

ਕੇਊ ਲਰੇ ਭਰੇ ਮਰੇ ਮਾਰੇ ਤੁਰਕੇਸ ਸੋਂ[1]।

[1]ਕਈ ਤੁਰਕਾਂ ਦੇ ਰਾਜੇ (ਸੋ) ਨਾਲ (ਭਰੇ) ਜੰਗ ਲੜੇ (ਕਈਆਂ ਨੂੰ) ਮਾਰ ਕੇ ਮਰ ਗਏ।

ਸ਼ਾਹਜ਼ਾਦੇ ਪਹੁੰਚ ਲਹੌਰ ਮੈਂ ਤਗਾਦੇ ਯੁਤ,
ਸ਼ਾਂਹਚੀ ਸਫੌਜ ਜ਼ਜਾਦੇ ਪਠਜੋ ਮਧ ਦੇਸ ਸੋ[1]।

[1]ਸ਼ਾਹਜ਼ਾਦੇ ਨੇ ਲਾਹੌਰ ਵਿੱਚ ਪਹੁੰਚ ਕੇ (ਤਗਾਦੇ) ਪ੍ਰੇਰਣਾ ਦੇ ਸਹਿਤ ਸ਼ਾਂਹਚੀ ਨੂੰ ਸਣੇ ਜ਼ਿਆਦਾ ਫੌਜ ਦੇ ਮਾਝੇ ਦੇਸ ਵੱਲ ਨੂੰ ਭੇਜਿਆ।

ਗਿਲਜੇ ਗੁਮਾਨੀ ਮੂਢ ਹੂਢ ਮਾਰ ਚੂਢ ਭਾਰੀ,
ਤਿਨ ਕੇ ਅਗਾਰੀ ਕਾਂਹਿ ਚਾਲੈ ਨਾਂਹਿ ਪੇਸ਼ ਸੋ[1] ॥ ੧੫ ॥

[1]ਗਿਲਜੇ ਹੰਕਾਰੀ ਮੂਰਖ (ਹੂਡ ਮਾਰ) ਸੂਰ ਵਾਂਗ ਹੁੱਡ ਮਾਰ (ਭਾਰੀ) ਬਹੁਤੇ (ਚੂਢ) ਚੰਡਾਲ ਸਨ ਤਿਨ੍ਹਾਂ ਦੇ ਅੱਗੇ ਕਿਸੇ ਦੀ (ਪੇਸ਼) ਵਾਹ ਨਹੀਂ ਚੱਲਦੀ ਸੀ।

ਦੌਲਤ ਸਮੇਟੀ ਬਹੁ ਬੇਟੀ ਭੇਟੀ ਲੋਗਨ ਕੀ[1],

[1]ਮਾਇਆ ਇਕੱਠੀ ਕਰ ਲਈ ਲੋਕਾਂ ਦੀਆਂ ਬਹੁ-ਬੇਟੀਆਂ ਨਾਲ ਮੰਦ-ਕਰਮ ਕੀਤੇ।

ਹੇਠੀ ਕਰ ਹਿੰਦੂਓਂ ਕੀ ਇੱਜ਼ਤੈਂ ਬਿਗਾਰੀਆਂ।
ਪੋਠੋਹਾਰ[1] ਧੱਨੀ[2] ਘੇਬ[3] ਦੜਪ[11] ਜੰਮੂ ਲੌ ਏਵ,

[1]ਦਰਿਆ ਜਿਹਲਮ ਤੇ ਸਿੰਧ ਦੇ ਵਿਚਕਾਰ ਦਾ ਇਲਾਕਾ ਜਿਸ ਦਾ ਬਹੁਤਾ ਭਾਗ ਜ਼ਿਲ੍ਹਾਰਾਵਲਪਿੰਡੀ ਵਿੱਚ ਹੈ। [2]ਜ਼ਿਲ੍ਹਾ ਜਿਹਲਮ ਵਿੱਚ ਤਹਿਸੀਲ

ਚਕਵਾਲ ਦਾ ਇਲਾਕਾ। [3]ਫਤੇ ਜੰਗ ਅਤੇ ਪਿੰਡੀ ਘੇਬ ਦਾ ਇਲਾਕਾ ਜੋ ਜ਼ਿਲ੍ਹਾ ਕੈਂਬਲਪੁਰ ਵਿੱਚ ਹੈ। [11]ਦਰਿਆਰਾਵੀ ਤੇ ਝਨਾਂ ਦੇ ਮੱਧ ਦਾ ਇਲਾਕਾਰਚਨ ਦੁਆਬ।

ਜ਼ੁਲਮ ਅਮੇਵ[1] ਕੀਨ ਦੀਨ ਦੁਖ ਭਾਰੀਆ। — [1]ਬਹੁਤੇ।
ਕਹਿਰ ਕਰਾਲ ਕਾਲ ਹਾਲਚਾਲ ਪਾਇ ਦੀਨੋ[1], — [1]ਕਾਲ ਵਾਂਗ ਭਿਆਨਕ (ਕਹਿਰ) ਉਪੱਦ੍ਰਵ ਕਰ ਕੇ ਹਲਚਲੀ ਪਾ ਦਿੱਤੀ।
ਹਾਹਾਕਾਰ ਠੌਰ ਠੌਰ ਮਾਚਗੋ ਕਰਾਰੀਆ।
ਹਾਲੀ ਧਰ ਚਾਲੀ ਸਮ ਬੇੜੀਐਂ ਬਿਸਾਲੀ[1], — [1]ਧਰਤੀ ਬੇੜੀਆਂ ਵਾਂਗ ਬਹੁਤ ਹਿੱਲ ਚੱਲੀ।
ਪਾਪ ਥਏ ਹੈਂ ਕਮਾਲੀ ਜੇਊ ਜਾਤ ਨਾਂ ਉਚਾਰੀਆ ॥ ੧੬ ॥

ਸਿੰਘਨ ਕੋ ਤਾਨੇ ਹੂੰ ਮਹਾਨੇ[1] ਦੇਤ ਹਿੰਦੂ ਸਭਿ, — [1]ਬਹੁਤ ਹੀ ਮਿਹਣੇ।
ਕੈਹੈਂ ਇਨੈ ਗਰਬ ਸਰਬ ਥਯੋ ਦੂਰ ਹੈ।
ਭਾਗੇ ਜਾਤ ਲੋਗ ਨਾਂਗੇ ਪਾਇ ਚਾਇ ਬੋਝ ਸਿਰਿ[1], — [1]ਨੰਗੇ ਪੈਰੀਂ ਸਿਰ ਤੇ ਭਾਰ ਚੁੱਕ ਕੇ।
ਦੇਖ ਹੈਂ ਨਾ ਫਿਰ ਪਾਛੇ ਥਾਇ ਐਸ ਕੂਰ ਹੈਂ[1]। — [1]ਐਸੇ ਡਰਪੋਕ ਹੋ ਗਏ ਹਨ।
ਮਾਝੇ ਦੂਾਬੇ ਮਾਲਵੇ ਪਧਾਰੇ ਥੇ[1] ਅਪਾਰੇ ਸਿੰਘ, — [1]ਚਲੇ ਗਏ ਸਨ।
ਰਹੇ ਸੋ ਤਕਾਇ ਦਾਇ ਜੰਗ ਕਾ ਜਰੂਰ ਹੈਂ।
ਆਖਰੈਂ ਸਧੀਰ ਭੀਰ ਥਈ ਆਇ ਸੁਧਾਸਰ,
ਸਰਦਾਰ ਲੈ ਬਹੀਰ ਜੁਰੇ ਬੀਰ ਭੂਰ ਹੈਂ[1] ॥ ੧੭ ॥ — [1]ਅਖ਼ੀਰ ਨੂੰ ਧੀਰਜ ਨਾਲ ਅੰਮ੍ਰਿਤਸਰ ਆ ਭੀੜ ਹੋਈ, ਸਰਦਾਰ ਬਹੁਤੇ ਸੂਰਮਿਆਂ ਦੀ (ਬਹੀਰ) ਦਲ ਲੈ ਕੇ ਆ ਇਕੱਠੇ ਹੋਏ।

ਬਿੱਪ੍ਰ[1] ਖੱਤ੍ਰੀ ਅਪਾਰੇ ਦੇਸ ਏਸ ਵਾਰੇ[2] — [1]ਬ੍ਰਾਹਮਣ। [2]ਵਾਲੇ।
ਬਹੁ ਭਾਰੇ ਦੁਖਿਜਾਰੇ ਹੋਇ ਆਏ ਪੰਥ ਪਹਿ ਹੈਂ।
ਪੰਡਤ ਪ੍ਰਬੀਨ[1] ਏਕ ਪੀਨ ਥਾ ਰਈਸ ਵਾ ਮੈਂ[2], — [1]ਚਤੁਰ। [2]ਉਨ੍ਹਾਂ ਵਿੱਚ ਇਕ ਤਕੜਾਰਈਸ ਸੀ।
ਆਗੇ ਬਢਿ ਖਢਿ ਤਿਨ ਦੀਨ ਥਾਇ ਚਹਿ ਹੈਂ[1]। — [1]ਤਿਸ ਨੇ ਅੱਗੇ ਵੱਧ ਕੇ ਖੜ੍ਹੇ ਹੋ ਕੇ (ਬੋਲਣਾ ਚਾਹਿਆ ਸਿੰਘਾਂ ਨੇ) (ਚਹ ਹੈ) ਤੱਕ ਕੇ ਉਸ ਨੂੰ, ਥਾਂ ਦਿੱਤੀ।

ਤਖਤ ਅਕਾਲ ਆਗੇ ਰਹਜੋ ਥਾ ਦਿਵਾਨ ਲਾਗੇ,
ਰੋਸ ਜਿਮ ਜਾਗੇ ਢਾਢੀ ਵਾਰਾਂ ਪਢੇਂ ਤਹਿ ਹੈਂ।
ਮਾਥ ਨਾਇ ਹਾਥ ਜੋਰਿ ਸਾਥ ਆਜਜ਼ੀ ਨਿਹੋਰਿ[1] — [1]ਗ਼ਰੀਬੀ ਨਾਲ (ਨਿਹੋਰ) ਬੇਨਤੀ ਕਰਨ ਲੱਗੇ।
ਪੰਥ ਕੀ ਤਾਰੀਫ ਬਿਪ੍ਰ ਬਹੁ ਬਿਧਿ ਕਹਿ ਹੈ ॥ ੧੮ ॥
ਏ ਜੁ ਪੰਥ ਖਾਲਸਾ ਖਯਾਲ ਸਾ ਕਰੀਜੈ ਜਰਾ,
ਮੇਲਜੋ ਭੁਵ-ਚਾਲਸਾ ਦੁਰਾਨੀਓ ਕਮਾਲਸਾ[1]। — [1]ਦੁਰਾਨੀਆਂ ਨੇ (ਕਮਾਲਸਾ) ਬਹੁਤਾ ਭੁਚਾਲ ਪਾ ਛੱਡਿਆ ਹੈ।
ਦਲ ਹੈ ਕਰਾਲਸਾ ਸਬਲ ਬਲ ਟਾਲਸਾ,
ਸੋ ਹਿੰਦੁਨ ਕੋ ਜਾਲਸਾ ਪਵੱਯਾ ਦੱਯਾ ਸਾਲਸਾ[1]। — [1]ਉਹ ਭਿਆਨਕ ਦਲ ਹੈ, ਜਿਹੜਾ ਬਲਵਾਨਾਂ ਦਾ ਵੀ ਜ਼ੋਰ ਟਾਲਣ ਵਾਲਾ ਹੈ, ਹਿੰਦੂਆਂ ਨੂੰ ਜਾਲ ਪਾ ਕੇ (ਸਾਲਸਾ) ਦੁੱਖ ਦੇਣ ਵਾਲਾ ਹੈ।

ਪਾਲਸਾ ਧਰਮ ਤੁਮ ਛੱਤ੍ਰੀ ਉਜਾਲਸਾ ਹੋ,
ਢਾਲ ਸਾ ਰਖੱਯਾ ਹਿੰਦੁ ਜਜੋਂ ਗੁਬਿੰਦ ਗੁਵਾਲਸਾ[1]। — [1]ਤੁਸੀਂ ਧਰਮ ਨੂੰ ਪਾਲਣ ਵਾਲੇ ਉੱਜਲ ਛੱਤ੍ਰੀ ਹੋ, ਜਿਵੇਂ (ਗੋਬਿੰਦ) ਕ੍ਰਿਸ਼ਨ ਨੇ ਗਵਾਲਿਆਂ ਦੀ ਰੱਖਿਆ ਕੀਤੀ, ਤਿਵੇਂ ਤੁਸੀਂ ਢਾਲ ਵਾਂਗ ਹਿੰਦੂਆਂ ਦੀ ਰੱਖਿਆ ਕਰਨ ਵਾਲੇ ਹੋ।

ਆਲਸਾ ਕੋ ਹਾਨ ਅਬਿ ਘਾਲਸਾ ਹੋ ਘਮਸਾਨ,
ਕਾਲਸਾ ਤੂਕਾਨ ਪ੍ਰਤੱਖ ਪੰਥ ਖਾਲਸਾ[1] ॥ ੧੯ ॥ — [1]ਆਲਸ ਨੂੰ ਛੱਡ ਕੇ ਹੁਣ ਤੁਸੀਂ (ਘਮਸਾਨ) ਜੰਗ (ਘਾਲਸਾ) ਪਾਉ ਭਾਵ

ਕਰੋ, ਖ਼ਾਲਸਾ ਪੰਥ ਤੁਰਕਾਂ ਨੂੰ ਪ੍ਰਤੱਖ ਕਾਲ ਵਰਗਾ ਹੈ।

ਕਾਬਲੀ ਕੁਰੰਗਨ ਕੀ ਮਾਲਸਾ ਕਸਾਲਸਾ ਦੈ,
ਸਾਲਿਸਾ ਧਰਮ ਹਿੰਦੁ ਖੇਤ ਖਯੋ ਖਾਲਸਾ[1]।

[1]ਕਾਬਲੀਆਂ ਰੂਪ ਹਰਨਾਂ ਦੀ (ਮਾਲਸਾ) ਡਾਰ (ਕਸਾਲਸਾ) ਕਸ਼ਟ ਦੇ ਕੇ ਹਿੰਦੂ ਧਰਮ ਰੂਪ (ਸਾਲਸਾ) ਝੋਨੇ ਦਾ (ਖ਼ਾਲਸਾ) ਖਾਸ ਖੇਤ ਖਾ ਗਈ ਹੈ।

ਦੂਖ ਦੈ ਬਿਸਾਲਸਾ ਕੁਚਾਲਸਾ ਕਹਿਰ ਮੇਲਿ,
ਜ਼ੁਲਮ ਜਲਾਲਸਾ ਦਿਖਾਯੋ ਦੁਰ-ਹਾਲਸਾ[1]।

[1]ਬਹੁਤਾ ਦੁੱਖ ਦੇ ਕੇ (ਕੁਚਾਲਸਾ) ਕੁਰੀਤੀਆਂ ਤੇ (ਕਹਿਰ) ਉਪੱਦ੍ਰਵ (ਮੇਲਿ) ਮੇਲ ਕੇ ਤੇ (ਜਲਾਲਸਾ) ਭਾਰੀ ਜ਼ੁਲਮ ਕਰ ਕੇ (ਦੁਰ-ਹਾਲਸਾ) ਬੁਰਾ ਹਾਲ ਕਰ ਦਿਖਾਇਆ ਹੈ।

ਹਿੰਦੁ ਬਾਗ ਫਾਲਸਾ ਕੋ ਕਟਕ ਸੁੰਡਾਲਸਾ ਨੈ,
ਕੀਨ ਪਾਇ-ਮਾਲਸਾ ਥਵੀਜੀਏ ਸੰਭਾਲਸਾ[1]।

[1]ਹਿੰਦੂਆਂ ਰੂਪ ਫਾਲਸੇ ਦੇ ਬਾਗ ਨੂੰ ਕਾਬਲੀਆਂ ਰੂਪ (ਸੁੰਡਾਲਸਾ) ਹਾਥੀਆਂ ਦੇ (ਕਟਕ) ਦਲ ਨੇ (ਪਾਇ-ਮਾਲਸਾ) ਪੈਰਾਂ ਹੇਠ ਮਲ ਦਿੱਤਾ ਹੈ (ਤੁਸੀਂ) ਸੰਭਾਲਣ ਵਾਲੇ ਹੋਵੋ।

ਝਾਲਸਾ ਹੋ ਝਾਲ ਇਨੈ ਆਪ ਦੀਨ ਦਜਾਲਸਾ ਹੋ,
ਬੈਰੀ ਬਨ ਦਾਹਿ ਕੌ ਅਨਾਲਸਾ ਹੈ ਖਾਲਸਾ[1] ॥੨੦॥

[1]ਤੁਸੀਂ ਇਨ੍ਹਾਂ ਦੀ ਝਾਲ ਝੱਲਣ ਵਾਲੇ ਹੋ ਤੇ ਗ਼ਰੀਬਾਂ ਤੇ ਦਇਆ ਕਰਨ ਵਾਲੇ ਹੋ। ਵੈਰੀਆਂ ਰੂਪ ਜੰਗਲ ਦੇ ਸਾੜਨ ਲਈ ਹੋ, ਖ਼ਾਲਸਾ ਪੰਥ ਆਪ (ਅਨਾਲਸਾ) ਅਗਨੀ ਵਾਂਗ ਹੋ।

ਆਯੋ ਮੈਂ ਸਰਨ ਥਾਰੀ ਹਰਨ-ਪੁਰੀ[1] ਤੈ ਚਲਿ,
[1]ਸ਼ਹਿਰ।

ਕਰਿ ਕੈ ਪਰਨ ਭਲ ਮਰਨ ਵਿਚਾਰੀ ਹੈ[1]।
[1]ਮਰਨਾ ਹੀ ਚੰਗਾ ਵਿਚਾਰਿਆ ਹੈ।

ਭਾਰੀ ਰੂਪ ਗੁਨਵਾਰੀ ਬੇਟੀਐਂ ਹਮਾਰੀ ਨਾਰੀ,
ਜਬਰਨ ਸ਼ਾਂਹਚੀ ਲਜਾਯੋ ਗਹਿ ਸਾਰੀ ਹੈ[1]।

[1]ਭਾਰੀ ਰੂਪ ਤੇ ਗੁਣਾਂ ਵਾਲੀਆਂ ਸਾਡੀਆਂ ਬੇਟੀਆਂ ਤੇ ਇਸਤ੍ਰੀਆਂ ਸਾਰੀਆਂ ਨੂੰ ਸ਼ਾਂਹਚੀਂ ਬਦੋ-ਬਦੀ ਪਕੜ ਕੇ ਲੈ ਆਇਆ ਹੈ।

ਦਿਜਨੀ ਵਿਚਾਰੀ ਯਦੀ ਪਿਜਨੀ ਨ ਤਾਂ ਪੈ ਕਬੀ,
ਖਿਜਨੀ ਅਧਿਕ ਐ ਪੈ ਬਿਜਨੀ ਸੋ ਭਾਰੀ ਹੈ[1]।

[1]ਬ੍ਰਾਹਮਣੀਆਂ ਵਿਚਾਰੀਆਂ ਉਹਨਾਂ ਉੱਤੇ ਕਦੇ ਵੀ ਧਿਜਦੀਆਂ ਨਹੀਂ, ਬਹੁਤ ਖਿਝਦੀਆਂ ਹਨ ਪਰ ਉਹ ਬਹੁਤ (ਬਿਜਨੀ) ਮਾਰਦੇ ਹਨ।

ਖਾਪ ਤਾਂਹਿ ਆਪ ਯੇ ਅਮਾਪ ਉਪਕਾਰ ਕੀਜੈ,
ਹਿੰਦੁ ਕੇ ਸੰਤਾਪ ਮੇਟਿ ਲੇਹੁ ਜਸ ਭਾਰੀ ਹੈ[1] ॥੨੧॥

[1]ਆਪ ਉਹਨਾਂ ਨੂੰ ਖਪਾ ਕੇ (ਅਮਾਪ) ਬਹੁਤ ਵੱਡਾ ਪ੍ਰਉਪਕਾਰ ਕਰੋ, ਹਿੰਦੂਆਂ ਦੇ ਕਸ਼ਟ ਮੇਟ ਕੇ ਭਾਰੀ ਜਸ ਲਵੋ।

ਦਿਜ ਕੀ ਅਰਜ ਸੁਨਿ ਫਰਜ ਸਮਝਿ ਨਿਜ,
ਸਿੰਘਨਿ ਲਰਜਿ[1] ਤਬਿ ਧੀਰ ਸਭਿ ਕੋ ਦਯੋ।
[1]ਡਰਿਆਂ ਹੋਇਆਂ (ਬ੍ਰਾਹਮਣਾਂ ਨੂੰ)।

ਫੇਰ ਸਰਦਾਰੈਂ ਗੁਰਮਤਾ ਕਰਿ ਭਾਰੈਂ, ਜਾਇ
ਗੁਰੁਦ੍ਵਾਰੈਂ ਦਰਵਾਰੈਂ[1], ਵਾਕ[2] ਗੁਰੁ ਕੋ ਲਯੋ।
[1]ਸ੍ਰੀ ਹਰਿਮੰਦਰ ਸਾਹਿਬ। [2]ਹੁਕਮ।

ਪੈਜ ਰਾਖੀ ਕਰਤਾਰੇ ਦੂਤ ਔ ਦੁਸ਼ਟ ਮਾਰੇ,
ਗੁਰੂ ਕਾਜ ਹੂੰ ਸਵਾਰੇ ਥਾਰੇ[1] ਵਾਕ ਯੌਂ ਅਯੋ[2]।

[1]ਤੁਹਾਡੇ। [2]ਇਉਂ ਹੁਕਮ ਆਇਆ। ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪੰਨਾ ੨੦੧ ਤੇ ਇਹ ਅਸਲ ਤੁਕਾਂ ਇਸ ਤਰ੍ਹਾਂ ਹਨ:- ਗਉੜੀ ਮਹਲਾ ੫ ॥ ਥਿਰੁ ਘਰਿ ਬੈਸਹੁ ਹਰਿ ਜਨ ਪਿਆਰੇ ॥ ਸਤਿਗੁਰਿ ਤੁਮਰੇ ਕਾਜ ਸਵਾਰੇ ॥

ਸੁਨ ਕੈ ਮਹਾਨ ਮੋਦ ਠਾਨ ਪੰਥ ਜਾਨਿ ਸਹੀ[1],
[1](ਵਾਕ ਨੂੰ) ਸੱਚਾ ਜਾਣ ਕੇ।

ਬਾਂਟ ਕੈ ਤਿਹਾਂਵਲੈ ਉਤਾਵਲੈਂ ਚਵੈ ਪਯੋ[1] ॥੨੨॥
[1]ਛੇਤੀ ਚੜ੍ਹ ਪਿਆ।

ਸੋਧਿ ਅਰਦਾਸੇ ਖਾਸੇ[1] ਦੁੰਦਭੀ ਬਜਾਇ ਦੀਹ[2],
[1]ਚੰਗੀ ਤਰ੍ਹਾਂ। [2]ਵੱਡੇ ਧੌਂਸੇ ਵਜਾ ਕੇ।

ਫਰਰੇ ਛੁਡਾਇ ਲੈ ਨਿਸ਼ਾਨ ਅੱਗ੍ਰ ਹੈਂ ਕਏ।

ਔਰ ਠੌਰ ਠੌਰ ਹੂੰ ਪੁਚਾਇ ਤਾਤਕਾਰ ਸਾਰ[1],
ਇਤ ਉਤ ਹੂੰ ਤੈ ਸਿੰਘ ਸਭ ਹੀ ਬੁਲਾ ਲਏ।
ਚਢ੍ਯੋ ਪੰਥ ਖਾਲਸਾ ਬਿਸਾਲਸਾ ਕਰੋਧ ਠਾਨ,
ਬੈਰਿਨ ਕੇ ਹਾਨਬੇ ਕੋ ਧਜਾਨ ਗੁਰੁ ਕੋ ਧਏ[1]।
ਮਾਨੋ ਮੇਘ ਮੰਡਲ ਅਖੰਡਲ ਗੁਰੂ ਕੇ ਪੁਰਿ
ਹੂੰ ਤੈ, ਚਲ੍ਯੋ ਸਸ ਹਿੰਦੁਵਾਨ ਪਾਲਵੇ ਲਏ[1] ॥੨੩॥

[1]ਛੇਤੀ ਖ਼ਬਰ।
[1]ਧਾਰ ਕੇ।
[1]ਜਾਣੋ (ਅਖੰਡਲ) ਇੰਦ੍ਰ ਗੁਰਾਂ ਦੀ ਪੁਰੀ (ਅੰਮ੍ਰਿਤਸਰ) ਤੋਂ ਬੱਦਲਾਂ ਦਾ (ਮੰਡਲ) ਇਕੱਠ ਲੈ ਕੇ ਹਿੰਦੂਆਂ ਰੂਪ (ਸਸ) ਖੇਤੀ ਨੂੰ ਪਾਲਣ ਵਾਸਤੇ ਚਲਿਆ ਹੈ।

ਚੜ੍ਹਤ ਸਿੰਘ ਜਯੋਣ ਸਿੰਘ ਗੁੱਜਰ ਮ੍ਰਿਗੇਸ ਬੇਸ[1],
ਝੰਡਾ ਸਿੰਘ ਗੰਡਾ ਸਿੰਘ ਸੱਦਾ ਸਿੰਘ ਕੌਰਾ[1] ਹੈਂ।
ਤਾਰਾ ਸਿੰਘ ਗੈਬਾ[1], ਜਸਾ ਸਿੰਘ ਦੋਊ, ਸੁਧਾ ਸਿੰਘ,
ਕ੍ਰਮ ਸਿੰਘ ਸੰਗਤ ਮ੍ਰਿਗੇਸ ਸੂਬਾ ਗੌਰ ਹੈਂ[1]।
ਜੈ ਸਿੰਘ ਖੁਸ਼ਾਲ ਸਿੰਘ ਖਜਾਲਾ ਸਿੰਘ ਆਦਿ ਬੀਰ,
ਹੁਤੇ ਜੇ ਮਿਸਲ-ਦਾਰ[1] ਸਰਦਾਰ ਔਰ ਹੈਂ।
ਨਿਜ ਨਿਜ ਤਾਬੇਦਾਰ ਬੁਲਵਾਏ ਔਰ ਸਾਰ[1],
ਆਏ ਸਭਿ ਧਾਏ ਚਾਹਿ ਉਤਸ਼ਾਹਿ ਤੌਰ ਹੈਂ[1] ॥੨੪॥

[1]ਸ੍ਰੇਸ਼ਟ।
[1]ਕੌਰ ਸਿੰਘ।
[1]ਅੱਲ।
[1]ਸੂਬਾ ਸਿੰਘ (ਆਦਿ) ਭਾਰੀ (ਸੂਰਮੇਂ) ਹਨ।
[1]ਮਿਸਲਾਂ ਦੇ ਜੱਥੇਦਾਰ।
[1]ਸਾਰੇ।
[1]ਉਤਸ਼ਾਹ ਦੇ ਢੰਗ ਨਾਲ।

ਏਕ ਹੂੰ ਤੈ ਏਕ ਬੱਧ[1] ਸਭਿ ਹੀ ਸਨੱਧ ਬੱਧ[2],
ਸੁਮਿਲ ਸੁਕੱਦ ਤੈ ਬਿਹੱਦ ਜੱਦ ਏਕ ਕੈ[1]।
ਸੋਹਿਤ ਦਮਾਲੇ ਸੇਤ ਪੀਤ ਲਾਲ ਕਾਲੇ ਥੇ,
ਭੁਜੰਗੀ ਯੌਂ ਬਿਸਾਲੇ ਚਾਲੇ ਸਾਲੇ ਅਰਿ ਭੇਕ ਕੈ[1]।
ਦੁੰਦਭੀ ਘੁਰੈ ਹੈਂ ਘਟਾਂ ਭਾਦਵੀ ਲਜੈ ਹੈਂ,
ਪੁੰਜ ਫਰਰੇ ਲਸੈ ਹੈਂ ਸਮ ਬੀਜਰੀ ਬਿਵੇਕ ਕੈ[1]।
ਸਾਠਕ ਹਜਾਰ ਸਿੰਘ ਜੁਰਯੋ ਥਾ ਜੁਝਾਰ ਭਾਰ[1],
ਲਰ ਕੈ ਅਪਾਰ ਮਗ ਬੈਰਿਨ ਕੋ ਛੇਕ ਕੈ[1] ॥੨੫॥

[1](ਅੱਗੇ) ਵੱਧ ਕੇ। [2]ਸ਼ਸਤ੍ਰ ਬੰਨ੍ਹ ਕੇ ਤਿਆਰ ਬਰਤਿਆਰ ਹੋ ਕੇ।
[1]ਚੰਗੇ ਮਿਲਵੇਂ ਕੱਦਾਂ ਵਾਲੇ (ਬੇਹੱਦ) ਬਹੁਤੇ ਇਕੋ ਹੀ (ਜੱਦ) ਵੰਸ਼ ਦੇ ਹਨ।
[1]ਉੱਚੇ ਦਸਤਾਰੇ ਚਿੱਟੇ, ਪੀਲੇ, ਲਾਲ ਤੇ ਕਾਲੇ ਸੋਂਹਦੇ ਸਨ। ਇਉਂ ਬਹੁਤੇ (ਭੁਜੰਗੀ) ਸੱਪਾਂ ਵਾਂਗ (ਸਿੰਘ) ਵੈਰੀਆਂ ਰੂਪ (ਭੇਕ) ਡੱਡੂਆਂ ਨੂੰ (ਸਾਲੇ) ਵਿੰਨ੍ਹਣ ਵਾਸਤੇ ਚੱਲੇ।
[1]ਨਗਾਰੇ ਗੱਜਦੇ ਹਨ (ਜਿਨ੍ਹਾਂ ਨੂੰ ਸੁਣ ਕੇ) ਭਾਦੋਂ ਮਹੀਨੇ ਦੀਆਂ ਘਟਾਂ ਸ਼ਰਮਿੰਦਾ ਹੋ ਰਹੀਆਂ ਹਨ, (ਬਿਵੇਕ ਕੈ) ਵਿਚਾਰ ਕੇ (ਦੇਖਿਆ ਹੈ ਕਿ) ਬਹੁਤੇ ਫਰਰੇ ਬਿਜਲੀ ਵਾਂਗ ਚਮਕ ਰਹੇ ਹਨ।
[1]ਭਾਰੀ ਸੂਰਮਾਂ।
[1]ਬਹੁਤ ਲੜ ਕੇਰਸਤੇ ਵਿੱਚ ਵੈਰੀਆਂ ਨੂੰ (ਛੇਕ ਕੈ) ਮਾਰ ਕੇ।

ਪਹੁੰਚੇ ਵਜੀਰਾਬਾਦ ਅਹਿਲਾਦ ਯੁਤ[1] ਜਬਿ,
ਰਾਮ ਸਿੰਘ ਬੇਦੀ ਬੀਰ ਸੁਨਿ ਮੋਦ ਠੱਟ ਹੈ[1]।
ਆਯੁਧ ਸਨਾਹਿ ਧਰਿ ਸੰਗ ਸਿੰਘ ਲੈ ਅਪਰ[1],
ਆਯੋ ਮਨ ਮੋਦ ਭਰ ਕੋਟਲੀ ਤੈ ਝੱਟ ਹੈ।
ਪੰਥ ਰਤਨਾਕਰ ਮੈਂ ਆ ਕਰਿ ਮਿਲਾਯੋ ਸੋਇ,
ਗੰਗਧਾਰ ਸਮ ਤੇਜ ਪਾਵਨ ਅਘੱਟ ਹੈ[1]।
ਸ਼ਾਂਹਚੀ ਥਾ ਤਬਿ ਖਾਸ ਮਧ ਕਿਲੇ ਹੂੰ ਰੁਤਾਸ,
ਪਾਇ ਸਾਰ ਸਮੇਂ ਤਾਸ ਸਿੰਘਨ ਕੀ ਸੱਟ ਹੈ[1] ॥੨੬॥

[1]ਅਨੰਦ ਸਹਿਤ।
[1]ਸੁਣ ਕੇ ਅਨੰਦ ਕੀਤਾ। ਸ਼ਸਤ੍ਰ ਤੇ ਸੰਜੋਆਂ ਧਾਰ ਕੇ।
[1]ਹੋਰ।
[1]ਉਹ (ਰਾਮ ਸਿੰਘ ਦਾ ਜੱਥਾ) ਜੋ ਗੰਗਾ ਦੀ ਧਾਹ ਵਾਂਗ ਤੇਜ ਤੇ (ਅਘੱਟ) ਬਹੁਤ ਪਵਿੱਤ੍ਰ ਹੈ, ਪੰਥ ਰੂਪ (ਰਤਨਾਕਰ) ਸਮੁੰਦਰ ਵਿਚ ਮਿਲਾ ਦਿੱਤਾ।
[1]ਤਦੋਂ ਸ਼ਾਂਹਚੀ ਆਪਰੁਤਾਸ ਦੇ ਕਿਲ੍ਹੇ ਵਿੱਚ ਸੀ ਤਿਸ ਸਮੇਂ ਸਿੰਘਾਂ ਦੀ (ਸੱਟ) ਛੇਤੀ ਹੀ ਖ਼ਬਰ ਪਾ ਕੇ।

ਫੌਜ ਗਿਲਜਈ ਥੀ ਖਿੰਡਈ ਹੁਤੀ ਠੌਰ ਬਹੁ,
ਲਈ ਮੀਰ ਸਾਂਹਚੀ ਬਟੋਰ ਝੱਟ-ਪੱਟ ਕੈ[1]। — [1]ਛੇਤੀ ਇਕੱਠੀ ਕਰ ਲਈ।
ਬਜਵਾਇ ਦੁੰਦਭੀ ਲਵਾਇ ਸੰਗ[1] ਸੈਨ ਨਿਜ, — [1]ਨਾਲ ਲੈ ਕੇ।
ਐਨ ਠਾਠੈਂ ਦਰਿਆਉ ਕਹਿਰੈਂ ਸੀ ਠੱਟ ਕੈ[1]। — [1]ਦਰਿਆ (ਐਨ) ਚੰਗੀ ਤਰ੍ਹਾਂ ਕਹਿਰ ਦੀਆਂ ਠਾਠਾਂ (ਠੱਟ ਕੈ) ਮਾਰਦਾ ਆ ਰਿਹਾ ਸੀ।

ਆਯੋ ਚਢ ਅੱਗਰ ਸਮਾਨ ਲੈ ਸਮੱਗਰ,
ਸੋ ਜੰਗ ਕੋ ਉਜੱਗ੍ਰ ਹੱਠਗ੍ਰ ਅਘੱਟ ਕੈ[1]। — [1]ਉਹ (ਅਘੱਟ) ਬਹੁਤ (ਹਠੱਗ੍ਰ) ਹਠੀਆ (ਸਾਂਹਚੀ) ਜੰਗ ਕਰਨ ਨੂੰ (ਉਜੱਗ੍ਰ) ਮਸ਼ਹੂਰ ਸੀ, ਸਾਰਾ ਸਾਮਾਨ ਲੈ ਕੇ ਅੱਗੋਂ ਚੜ੍ਹ ਆਇਆ।

ਅਲਾ ਯਾਰ ਦਾਦ ਖਾਂ ਹਰਾਵਲ ਅਗਾਰੀ ਆਯੋ,
ਹੁਤੋ ਸੋ ਹਜਾਰੀ ਦਸ ਭਾਰੀ ਭੀਰ ਭੱਟ ਕੈ[1] ॥੨੭॥ — [1]ਅੱਲਾ ਯਾਰ ਦਾਦ ਖ਼ਾਂ (ਹਰਾਵਲ) ਫੌਜ ਦੇ ਮੁਹਰਲੇ ਦਸਤੇ ਨਾਲ ਅੱਗੇ ਆਇਆ, ਉਹ ਦਸ ਹਜ਼ਾਰ ਸੂਰਮਿਆਂ ਦੀ ਭਾਰੀ ਭੀੜ ਦਾ (ਸੈਨਾਪਤੀ) ਸੀ।

ਦੋਹਰਾ:

ਬੀਸ ਸਹਿਸ[1] ਗਿਲਜਾ ਹੁਤੋ, — [1]ਵੀਹ ਹਜ਼ਾਰ।
ਸੁਭਟ[1] ਤਾਂਹਿ ਕੇ ਸੰਗ। — [1]ਸੂਰਮਾਂ।
ਨਿਕਟਿ ਤਬੈ ਗੁਜਰਾਤ ਕੈ,
ਬਿਕਟ ਠਟਜੋ ਤਿਨ ਜੰਗ[1] ॥੨੮॥ — [1]ਭਿਆਨਕ ਜੰਗ ਕੀਤਾ।

ਕਬਿੱਤ:

ਮੋਰਚੇਰਚਾਇ ਦੁਹੂੰ ਓਰ ਤੈ ਮਹਾਂਇ,
ਬਹੁ ਛੋਹੀਆਂ ਪੁਟਾਇ ਤਬਿ ਪਾਇ ਜੰਗ ਦੀਨ ਹੈ[1]। — [1]ਦੋਹਾਂ ਪਾਸਿਆਂ ਤੋਂ (ਮਹਾਏਂ) ਵੱਡੇ ਮੋਰਚੇ ਬਣਾ ਲਏ ਤੇ ਬਹੁਤੀਆਂ (ਛੋਹੀਆਂ) ਖ਼ਾਲੀਆਂ ਪੁਟਵਾ ਕੇ ਤਦੋਂ ਜੰਗ ਸ਼ੁਰੂ ਕਰ ਦਿੱਤਾ।

ਦੌਂ ਦੌਂ ਦੀਹ ਬਾਜਤੇ ਨਗਾਰੇ ਭਏ ਭਾਰੇ ਅਤਿ,
ਦੁਹਿਰੀ ਚਲਾਈ ਚੋਬ ਸ਼ੁਤਰੀ ਘੁਰੀਨ ਹੈ[1]। — [1]ਦੌਂ ਦੌਂ ਸ਼ਬਦ ਕਰ ਕੇ ਵੱਡੇ ਤੇ ਭਾਰੇ ਬਹੁਤੇ ਨਗਾਰੇ ਵੱਜ ਪਏ ਜਦੋਂ ਦੂਹਰੀ ਚੋਬ ਚਲਾਈ ਤਾਂ (ਸ਼ੁਤਰੀ) ਉੱਠਾਂ ਤੇ ਲੱਦ ਕੇ ਲਿਜਾਣ ਵਾਲੇ ਨਗਾਰੇ ਵੀ (ਘੁਰੀਨ) ਗੱਜ ਪਏ।

ਤੋਪ ਤੀਰ ਤੁੱਪਕੈਂ[1] ਜੰਜੈਲ[2] ਤੈ ਜੰਬੂਰੇ[3] ਜੋਰਿ[11], — [1]ਬੰਦੂਕਾਂ। [2]ਲੰਬੀਆਂ ਬੰਦੂਕਾਂ। [3]ਛੋਟੀਆਂ ਤੋਪਾਂ। [11]ਜੋੜ ਕੇ।
ਹਥ-ਨਾਰੈਂ ਭਰਿ ਮਾਰੈਂ ਔ ਗੁਬਾਰੈਂ ਪੀਨ ਹੈਂ[1]। — [1](ਹਥ-ਨਾਰੈਂ) ਹਲਕੀਆਂ ਬੰਦੂਕਾਂ ਅਤੇ (ਪੀਨ) ਤਕੜੇ ਗੁਬਾਰੇ ਭਰ ਕੇ ਮਾਰਦੇ ਹਨ। (ਗੁਬਾਰਾ- ਚੌੜੇ ਮੂੰਹ ਵਾਲੀ ਅਤੇ ਲੰਬਾਈ ਵਿੱਚ ਬਹੁਤ ਛੋਟੀ ਤੋਪ।)

ਪੱਥਰ ਕਲਾ[1] ਮਸਾਲੇਦਾਰੈਂ[2] ਤੈ ਦੁਨਾਲੀਆਂ ਲੌ[3], — [1]ਉਹ ਬੰਦੂਕ ਜਿਸ ਦੀ ਕਲਾ ਉਪਰ ਅੱਗ ਦੇਣ ਲਈ ਪੱਥਰੀ ਹੋਵੇ ਭਾਵ ਤੋੜੇ ਦੀ ਥਾਂ ਪੱਥਰ ਨਾਲ ਜਿਸ ਨੂੰ ਅੱਗ ਦਿੱਤੀ ਜਾਵੇ। [2]ਮਸਾਲਾ ਪਾ ਕੇ ਚਲਾਉਣ ਵਾਲੀਆਂ। [3]ਦੋ ਨਾਲਾਂ ਵਾਲੀਆਂ ਬੰਦੂਕਾਂ ਤੱਕ।
ਚਾਲੀਆਂ ਬਿਸਾਲੀਆਂ ਕਰਾਲੀਆਂ ਕਿਤੀਨ ਹੈਂ[1] ॥੨੯॥ — [1]ਕਿਤਨੀਆਂ ਹੀ।

ਬਰਖਾ ਜਯੋਂ ਬਰਖੈਂ ਅਕਰਖੈਂ ਪ੍ਰਾਨਨ ਕੋ,
ਹਰਖੈਂ ਸੁਭਟ ਸੁਨ ਧਰਖੈਂ ਡਰਾਕਲੈਂ[1]। — [1]ਮੀਂਹ ਵਾਂਗ ਵਰ੍ਹਦੀਆਂ ਪ੍ਰਾਣਾਂ ਨੂੰ ਖਿੱਚੀ ਜਾਂਦੀਆਂ ਹਨ। ਸੂਰਮੇ ਸੁਣ ਕੇ ਖ਼ੁਸ਼ ਹੁੰਦੇ ਹਨ ਤੇ ਡਰਪੋਕਾਂ ਦੇ ਦਿਲ ਧੜਕਦੇ ਹਨ।

ਧੂੰਆਂਧਾਰ ਧੂੰਧੁਕਾਰ ਮਾਚਿਓ ਅਪਾਰ ਅਤਿ,
ਸੂਰ ਨਾ ਦਿਖਾਈ ਦੇਤ ਕੁਹੂ-ਰੈਨ ਸਾਂਕਲੈਂ[1]। — [1]ਧੂੰਏਂ ਦੀ ਧਾਰ ਵਾਂਗ ਬਹੁਤ ਜ਼ਿਆਦਾ (ਧੁੰਧੂਕਾਰ) ਗਾੜ੍ਹਾ ਅਨ੍ਹੇਰਾ

(ਮਾਚਜੋ) ਹੋ ਗਿਆ (ਕੁਹੂਰੈਨ) ਮੱਸਿਆ ਦੀਰਾਤ (ਸਾਂਕਲੈ) ਵਾਂਗ ਸੂਰਜ ਦਿਖਾਈ ਨਹੀਂ ਦਿੰਦਾ।

ਬਾਜੀ ਹਿਨਨਾਤ ਗਜ ਗਹਿਰੇ ਗਜਾਤ ਜੰਗੀ,
ਕੇਊ ਕਿਤ ਭਾਗੇ ਜਾਤ ਥਏ ਸੋ ਬਜਾਕੁਲੈਂ[1]।

[1]ਘੋੜੇ ਹਿਣਕਦੇ ਹਨ ਤੇ ਜੰਗੀ ਹਾਥੀ (ਗਹਿਰੇ) ਬਹੁਤੇ ਗੱਜਦੇ ਹਨ। ਕੋਈ ਕਿਸੇ ਪਾਸੇ ਭੱਜੇ ਜਾਂਦੇ ਸਨ, ਉਹ ਵਿਆਕੁਲ ਹੋ ਗਏ।

ਤੂਕਨ ਕੀ ਤੋਪਨ ਕਾ ਜੋਰ ਘੋਰ ਹੇਰਿ,
ਫੇਰ ਹੱਲਾ ਕਰਜੋ ਭਾਰੈਂ ਸਿੱਖ ਸਰਦਾਰੈਂ ਆਕੁਲੈਂ[1] ॥੩੦॥

[1]ਅਕਲ ਵਾਲਿਆਂ।

ਮੋਰਚਾ ਛਡਾਇ ਲੀਨ ਛੀਨ ਤੋਪ ਖਾਨਾ ਪੀਨ[1],
ਢੀਲ ਬਿਨ ਕੀਲ ਠੋਕ ਦੀਨ ਖੀਨ ਭੇ ਜਦੀ[1]।

[1]ਤਕੜਾ ਤੋਪਖਾਨਾ ਖੋਹ ਲਿਆ।

[1]ਜਦੋਂ ਢਿੱਲ ਤੋਂ ਬਿਨਾਂ ਕਿੱਲ ਠੋਕ ਦਿੱਤਾ (ਭਾਵ ਤੁਰਕਾਂ ਦੀ ਗੋਲਾਬਾਰੀ ਬੰਦ ਹੋ ਗਈ) ਤਾਂ (ਤੁਰਕ) ਵਿਆਕੁਲ ਹੋ ਗਏ।

ਤਬਿ ਹੀ ਲੌਂ ਗਿਲਜੇ ਪਹੂੰਚੇ ਔਰ ਆਇ ਝੱਟ,
ਮਾਚਜੋ ਜੰਗ ਗਾਢਾ ਬਾਢਾ ਰੋਹ ਅਤਿਸੈਂ ਬਦੀ[1]।

[1]ਜਿਨ੍ਹਾਂ ਗਿਲਜਿਆਂ ਦੇ ਮਨ ਵਿੱਚ (ਬਦੀ) ਬੁਰਾਈ ਸੀ ਉਨ੍ਹਾਂ ਨੂੰ ਬਹੁਤਾ ਗੁੱਸਾ ਵਧਿਆ।

ਦੋਊ ਦਿਸ ਦੂਨਾ ਦੂਨ ਦੌਰਿ ਦੌਰਿ ਦੈ ਦਰੇਰੇ,
ਗੂੰਨਾ ਗੂੰਨ ਬਾਨੇ ਬੀਰ ਆਯੁਧੈਂ ਕਸੈਂ ਸਦੀ[1]।

[1]ਦੋਹੀਂ ਪਾਸੀਂ ਦੁੱਗਣਾ ਦੁੱਗਣਾ ਭਾਵ ਬਹੁਤ ਹੀ ਤੇਜ਼ ਦੌੜ ਦੌੜ ਕੇ (ਦਰੇਰੇ) ਦਰੜ ਦੇਣ ਵਾਲੇ ਹੱਲੇ (ਦੈ) ਦੇਣ ਲਈ ਭਾਵ ਕਰਨ ਲਈ ਅਤੇ (ਗੂਨਾ ਗੁਨ) ਰੰਗ ਬਰੰਗੇ (ਬਾਨੇ) ਪੁਸ਼ਾਕੇ ਤੇ (ਆਯੁਧ) ਸ਼ਸਤ੍ਰ (ਸਦੀ) ਛੇਤੀ ਕਸ ਰਹੇ ਹਨ।

ਜੁੱਟੇ ਬੋਲ ਮਾਰਿ ਮਾਰਿ ਤੁੱਟੇ ਸੇਲ ਕਰਵਾਰ,
ਫੁੱਟੇ ਢਾਲ ਧਨ ਭਾਰ ਹੁੱਟੇ ਪੈਰ ਨਾ ਤਦੀ[1] ॥੩੧॥

[1]ਇਸ ਦੂਜੇ ਨੂੰ ਬੋਲ ਮਾਰ ਮਾਰ ਕੇ ਜੁੱਟ ਪਏ, ਬਰਛੇ ਤੇ ਤਲਵਾਰਾਂ ਟੁੱਟ ਗਈਆਂ, ਢਾਲਾਂ ਤੇ ਭਾਰੇ ਧਨੁਸ਼ ਫੁੱਟ ਗਏ ਪਰ (ਸੂਰਮਿਆਂ) ਦੇ ਪੈਰ (ਤਦੀ) ਤਾਂ ਵੀ ਪਿੱਛੇ ਨਹੀਂ ਹਟੇ।

ਚਾਲੀ ਜ੍ਵਾਲ-ਬਮਣੀ ਬਿਸਾਲੀ ਫੇਰ ਹੂੰ ਕਰਾਲੀ,
ਕਾਲੀ ਨਚੀ ਤਾਲੀ ਦੈ ਕਮਾਲੀ ਧੂੰਮ ਸੱਜ ਕੈ[1]।

[1]ਫੇਰ ਬਹੁਤ ਭਿਆਨਕ (ਜ੍ਵਾਲਾ ਬਮਣੀ) ਬੰਦੂਕਾਂ ਚੱਲੀਆਂ (ਕਮਾਲੀ) ਬਹੁਤਾ (ਧੂੰਮ) ਡੰਡਰੌਲਾ (ਸਜ ਕੈ) ਪਾ ਕੇ ਕਾਲੀ ਦੇਵੀ ਹੱਥਾਂ ਦੀ (ਤਾਲੀ) ਤਾੜੀ ਦੇ ਕੇ ਨੱਚੀ।

ਕਰਖ ਕਮਾਨ ਜ੍ਵਾਨ ਕਾਨ ਲੌ ਚਲਾਤ ਬਾਨ,
ਰਾਮਜੰਗੇ ਕਰਾਚੋਲ ਪਸਤੌਲ ਤੱਜ ਕੈ[1]।

[1]ਕੰਨ ਤੱਕ ਕਮਾਣ (ਕਰਖ) ਖਿੱਚ ਕੇ ਜਵਾਨ ਤੀਰ ਚਲਾਉਂਦੇ ਹਨ, (ਰਾਮ-ਜੰਗੇ) ਬੰਦੂਕਾਂ (ਕਰਾਚੋਲ) ਤਲਵਾਰਾਂ ਤੇ ਪਸਤੌਲ ਛੱਡਦੇ ਹਨ।

ਘਾਇ ਕੈ ਕਿਕਾਨ ਜ੍ਵਾਨ ਸੁਟੇ ਹੈਂ ਮਹਾਨ ਧਰ,
ਜੋਗਣੀ ਜਮਾਤ ਹੂੰ ਛਕਾਤ ਸ੍ਰੋਣ ਰੱਜ ਕੈ[1]।

[1]ਬਹੁਤੇ ਘੋੜੇ ਤੇ ਜਵਾਨ ਮਾਰਕੇ ਧਰਤੀ ਤੇ ਸੁੱਟ ਦਿੱਤੇ ਹਨ, ਜੋਗਣੀਆਂ ਦੀ ਜਮਾਤਰੱਜ ਕੇ ਲਹੂ ਪੀਂਦੀ ਹੈ।

ਸਟਾ-ਸਟ ਕਟਾ-ਕੱਟ ਮਚੀ ਚਟਾ-ਪਟ ਸੱਚੀ,
ਰੱਚੀ ਮਤਿ ਜੰਗ, ਨਾ ਲਰੰਤ ਅੰਗ ਕੱਜ ਕੈ[1] ॥੩੨॥

[1](ਸਟਾ-ਸਟ) ਛੇਤੀ ਕਟਾ ਵੱਢ (ਮਚੀ) ਹੋ ਰਹੀ ਹੈ (ਇਹ) ਸੱਚੀ (ਗੱਲ ਹੈ ਕਿ ਸੂਰਮਿਆਂ ਦੀ) ਮਤਿ, (ਚਟ- ਪਟ) ਛੇਤੀ ਹੀ ਜੰਗ ਵਿੱਚਰਚ ਗਈ ਹੈ (ਜਿਸ ਕਰ ਕੇ ਜੋਧੇ) ਅੰਗ ਢੱਕ ਕੇ ਨਹੀਂ ਲੜਦੇ।

ਬਰਖਤ ਗੋਲੀ ਤੀਰ ਹਰਖਤ ਸੂਰ ਬੀਰ,
ਧਰਖਤ ਉਰ ਕੀਰ ਮਨ ਕਾਯਰੈਂ ਡਰੈਂ[1]।

[1]ਗੋਲੀਆਂ ਤੇ ਤੀਰਾਂ ਦੀ ਵਰਖਾ ਹੋ ਰਹੀ ਹੈ, ਸੂਰਬੀਰ ਪ੍ਰਸੰਨ ਹੁੰਦੇ ਹਨ (ਕੀਰ) ਸੂੰਮਾਂ ਦੇ ਹਿਰਦੇ ਧੜਕਦੇ ਹਨ ਤੇ ਡਰਪੋਕਾਂ ਦੇ ਮਨ ਡਰਦੇ ਹਨ।

ਸਰਕਤ ਸਰ ਖਰ ਕਰਖਤ ਪ੍ਰਾਨ ਤਰ,
ਪਰਖਤ ਹੂਰ ਵਰ ਸੂਰਨ ਵਰੈਂ ਕਰੈਂ[1]।

[1](ਸਰ ਖਰ) ਤਿੱਖੇ ਤੀਰ (ਸਰਕਤ) ਚਲਦੇ ਹਨ (ਤਰ) ਬਹੁਤੇ ਪ੍ਰਾਣਾਂ ਨੂੰ (ਕਰਸ਼ਤ) ਖਿੱਚਦੇ ਹਨ, ਹੂਰਾਂ (ਪਰਖਤ) ਪਰਖ ਕੇ (ਵਰ) ਚੰਗੇ ਸੂਰਮਿਆਂ ਨੂੰ (ਵਰੈ ਕਰੈ) ਵਰਦੀਆਂ ਹਨ।

ਤਰਫਤ ਘਾਇਲ ਚਬਾਇਲ ਸਾਇਲ ਮ੍ਰਿਗ,
ਕਾਇਲ ਅਵਾਇਲ ਹਵਾਇਲ ਬੁਰੈਂ ਖਰੈਂ[1]।

[1](ਘਾਇਲ) ਜ਼ਖ਼ਮੀਂ (ਸੂਰਮੇਂ ਐਉਂ) ਤੜਫਦੇ ਹਨ (ਜਿਵੇਂ ਸ਼ੇਰ ਦਾ) (ਚਬਾਇਲ) ਚੱਬਿਆ ਹੋਇਆ ਭਾਵ ਜ਼ਖ਼ਮੀ ਕੀਤਾ ਹੋਇਆ (ਸਾਯਲ) ਕਾਲਾ (ਮ੍ਰਿਗ) ਹਰਨ (ਕਾਇਲ) ਵਿਆਕੁਲ (ਹੋਇਆ ਤੜਫ਼ਦਾ ਹੈ)। ਉਨ੍ਹਾਂ (ਅਵਾਇਲ) ਮੰਦ-ਭਾਗੀਆਂ (ਭਾਵ ਤੁਰਕਾਂ) ਦੇ (ਖਰੇ) ਬਹੁਤੇ ਬੁਰੇ (ਹਵਾਇਲ) ਹਾਲ ਹਨ।

ਕਾਟੇ ਕਰ ਪਗ ਫਾਟੇ ਪੇਟ ਪਰੇ ਧਰ ਪਰ,
ਤੌ ਭੀ ਦਾਟੈਂ ਭਟ ਚਾਟੈਂ ਓਠਨ ਪਰੈਂ ਪਰੈਂ[1] ॥੩੩॥

[1]ਹੱਥ ਪੈਰ ਕੱਟੇ ਹੋਏ ਤੇ ਪੇਟ ਫਟੇ ਹੋਏ ਧਰਤੀ ਤੇ ਪਏ ਹਨ ਤਾਂ ਵੀ ਸੂਰਮੇਂ (ਦੁਸ਼ਮਣਾਂ ਨੂੰ) ਡਾਂਟਦੇ ਹਨ (ਪਰੈਂ ਪਰੈਂ) ਪਏ ਪਏ (ਓਠਨ) ਬੁੱਲ੍ਹਾਂ ਨੂੰ ਚਟਦੇ ਹਨ।

ਕਮਰ ਕਸਤ ਹਿਤ ਸਮਰ ਮਸਤ ਬਨਿ,
ਲਸਤ ਸਨਧ ਬਧ ਬਧ ਬਧ ਝਟ ਝਟ[1]।

[1](ਸੂਰਮੇਂ) ਮਸਤ (ਬਨ) ਹੋ ਕੇ (ਸਿਮਰ) ਜੰਗ ਕਰਨ ਵਾਸਤੇ (ਕਮਰ) ਲੱਕ (ਕਸਤ) ਬੰਨ੍ਹਦੇ ਹਨ, (ਸਨੱਧ ਬੱਧ) ਸ਼ਸਤ੍ਰ ਬੰਨ੍ਹ ਕੇ ਤਿਆਰ ਬਰ ਤਿਆਰ ਹੋਏ (ਲਸਤ) ਚਮਕਦੇ ਹਨ, ਛੇਤੀ ਛੇਤੀ (ਅੱਗੇ) ਵੱਧ ਵੱਧ ਕੇ।

ਲਰ ਲਰ ਕਸਤ ਸਮਸਤ ਸ੍ਰਰ ਅਰਿ
ਪਟਕਤ ਧਰ ਪਰ ਸਟਕਤ ਮਟ ਮਟ[1]।

[1]ਲੜ ਲੜ ਕੇ (ਸਮਸਤ) ਸਾਰੇ (ਸੂਰਮੇਂ) ਵੈਰੀਆਂ ਉਪਰ (ਸ੍ਰਰ) ਅਵਾਜ਼ੇ ਕਸਦੇ ਹਨ ਭਾਵ ਵੈਰੀਆਂ ਨੂੰ ਲਲਕਾਰਦੇ ਹਨ, ਧਰਤੀ ਤੇ (ਪਟਕਤ) ਪਟਕਾ ਕੇ ਸੁੱਟ ਦੇਂਦੇ ਹਨ ਤੇ ਆਪ (ਮਟ ਮਟ) ਅਕੜ ਅਕੜ ਕੇ (ਸਟਕਤ) ਚਲਦੇ ਹਨ।

ਫਟ ਫਟ ਸਟ ਸਟ ਹਟ ਹਟ ਦਟ ਦਟ,
ਥਟ ਥਟ ਚਟ-ਪਟ ਅਘਟ ਸੁ ਕਟ ਕਟ[1]।

[1](ਫਟ) ਜ਼ਖਮਾਂ ਨਾਲ (ਫਟ) ਫੱਟੜ (ਜ਼ਖ਼ਮੀ) ਕਰ ਕੇ (ਸਟ ਸਟ) ਛੇਤੀ ਛੇਤੀ ਆਪ ਪਿੱਛੇ ਹਟ ਹਟ ਕੇ (ਦੁਸ਼ਮਣਾਂ ਨੂੰ) (ਦਟ ਦਟ) ਡਾਂਟ ਡਾਂਟ ਕੇ (ਆਪ) ਥਟ ਥਟ ਫਬ ਫਬ ਕੇ ਅਤੇ (ਚਟ ਪਟ) ਛੇਤੀ ਛੇਤੀ (ਅਘੱਟ) ਬਹੁਤੇ ਦੁਸ਼ਮਣਾਂ ਨੂੰ ਕੱਟ ਕੱਟ ਕੇ।

ਸਧਰ ਨ ਹਟਤ ਕਟਤ ਅਧਰਨ ਭਟ,
ਮਧਰਨ ਬਕਤ ਥਕਤਰਵ ਅਟ ਅਟ[1] ॥੩੪॥

[1](ਸੂਰਮਿਆਂ ਦੀ) (ਸਧਰ) ਇੱਛਾ (ਨ ਹਟਤ) ਹਟਦੀ ਨਹੀਂ ਭਾਵ ਪੂਰੀ ਨਹੀਂ ਹੁੰਦੀ, (ਭਟ) ਸੂਰਮੇਂ (ਅਧਰਨ) ਬੁੱਲ੍ਹਾਂ ਨੂੰ ਕਟਦੇ ਹਨ (ਮਧ-ਰਨ) ਜੰਗ ਵਿੱਚ (ਬਕਤ) ਬੋਲਦੇ ਹਨ, (ਘਟ ਘਟ) ਬੋਲ ਬੋਲ ਕੇ (ਰਵ) ਅਵਾਜ਼ (ਥਕਤੀ) ਥੱਕ ਜਾਂਦੀ ਹੈ ਭਾਵ ਸੰਘ ਬੈਠ ਜਾਂਦਾ ਹੈ।

ਤਰਨ ਤਰਨ ਤੁਲ ਅਰਨ ਬਰਨ ਕੁਲ,
ਲਰਨ ਪਰਨ ਢੁਲ ਹਰਨ ਟਰਨ ਨਹਿਂ[1]।

[1](ਤਰਨ) ਦੋਪਹਿਰ ਦੇ (ਤਰਨ) ਸੂਰਜ ਵਾਂਗ (ਕੁਲ) ਸਾਰਿਆਂ ਦੇ (ਬਰਨ) ਰੰਗ (ਅਰਨ) ਲਾਲ ਹਨ। (ਲਰਨ ਪਰਨ) ਲੜ ਪੈਣ ਨੂੰ (ਢੁਲ) ਚਲ ਪਏ ਹਨ, (ਹਰਨ) ਮਾਰਨੋਂ ਟਲਦੇ ਨਹੀਂ।

ਲਰ ਲਰ ਮਰ ਮਰ ਚਰ ਚਰ ਨਭ ਮਗ,
ਖਗਪਤਿ ਪੁਰ ਬਸ ਸੁਰ ਤਿਯ ਰਸ ਲਹਿਂ[1]।

[1]ਲੜ ਲੜ ਕੇ ਮਰ ਮਰ ਕੇ (ਨਭ-ਮਗ) ਅਕਾਸ਼ ਦੇਰਸਤੇ (ਉੱਪਰ) ਚੜ੍ਹ ਚੜ੍ਹ ਕੇ, (ਖਗਪਤਿ) ਗਰੁੜ ਦੀ ਪੁਰੀ 'ਚ ਵਸ ਕੇ (ਸੁਰ-ਤੀਯ) ਅਪੱਛਰਾਂ ਦਾ (ਰਸ) ਅਨੰਦ ਲੈਂਦੇ ਹਨ।

ਜੁਗਨਿ ਭੁਗਨਿ ਭਰਿ ਖਪਰ ਛਪਰ ਸਰਿ,

ਰੁਧਰ ਉਦਰ ਭਰਿ ਅਪਰ ਅਪਰ ਤਹਿਂ[1]।

[1]ਜੋਗਣੀਆਂ ਉੱਥੇ (ਜੰਗ ਵਿੱਚ) (ਅਪਰ ਅਪਰ) ਅੱਪੜ ਅਪੱੜ ਕੇ (ਛਪਰ) ਛੱਪੜਾਂ (ਸਰਿ) ਵਰਗੇ ਖੱਪਰਾਂ ਨੂੰ ਲਹੂ ਨਾਲ ਭਰ ਕੇ (ਭੁਗਨਿ) ਛਕਦੀਆਂ ਹਨ (ਇਉਂ ਉਹ ਆਪਣਾ) ਪੇਟ ਭਰਦੀਆਂ ਹਨ।

ਫਰ ਫਰਣ ਗਰਤ ਧਰ ਧਰ ਧਰਕਤ
ਉਰ, ਹਰ ਹਰਖਤ ਸੁਭਟਨ ਸਿਰ ਲਹਿਂ[1] ॥੩੫॥

[1](ਕਈ) (ਗਰਤ) ਟੋਇਆਂ 'ਚ ਪਏ (ਫਰ ਫਰਣ) ਫੜ-ਫੜਾਉਂਦੇ ਭਾਵ ਤੜਫਦੇ ਹਨ (ਤੇ ਕਈਆਂ ਦੇ) ਧੜ ਤੇ ਹਿਰਦੇ ਧਰਤੀ ਤੇ ਪਏ ਧੜਕਦੇ ਭਾਵ ਕੰਬ ਰਹੇ ਹਨ। (ਹਰ) ਸ਼ਿਵ ਸੂਰਮਿਆਂ ਦੇ ਸਿਰ ਲੈ ਕੇ (ਹਰਖਤ) ਪ੍ਰਸੰਨ ਹੋ ਰਿਹਾ ਹੈ।

ਸਟਕ ਸਟਕ ਲਰ ਕਟਕ ਅਟਕ ਹਰ,
ਚਟਕ ਪਟਕ ਪਰ ਰਪਟ ਸਪਟ ਧਰ[1]।

[1](ਸਟਕ ਸਟਕ) ਦੌੜ ਦੌੜ ਕੇ ਲੜਦੇ ਹਨ (ਇਉਂ ਦੁਸ਼ਮਣਾਂ ਦੀ) (ਕਟਕ) ਫੌਜ ਦੀ (ਅਟਕ) ਰੋਕ ਦੂਰ ਕਰਦੇ ਹਨ (ਕਈ ਵਾਰ) (ਚਟਕ) ਫੁਰਤੀ ਕਰਦੇ ਕਰਦੇ (ਰਪਟ) ਤਿਲਕ ਕੇ (ਸਾਰਿਆਂ ਦੇ) (ਸਪਟ) ਸਾਹਮਣੇ ਹੀ (ਧਰ) ਧਰਤੀ ਦੇ (ਪਰ) ਉਪਰ (ਪਟਕ) ਡਿੱਗ ਪੈਂਦੇ ਹਨ।

ਪਰ ਕਰਿ ਕਸ ਕਰ ਕਮਠ ਕਮਨ ਫਰ,
ਬਲ ਧਰ ਬਰਖਤ ਸਰ ਖਰ ਝਰਿ ਭਰ[1]।

[1](ਪਰਿਕਰ) ਕਮਰ-ਕੱਸੇ ਕਸ ਕਰ ਕੇ ਕਰੜੇ (ਕਮਠ) ਧਨੁਸ਼ ਫੜ ਕੇ ਬਲ ਧਾਰ ਕੇ, (ਝਰਿ) ਝੜੀ (ਭਰ) ਵਾਂਗ (ਸਰ ਖਰ) ਤਿੱਖੇ ਤੀਰਾਂ ਦੀ ਵਰਖਾ ਕਰਦੇ ਹਨ।

ਭਰ ਭਰ ਤਜਤ ਨ ਲਜਤ ਕਜਤ ਮੁਖ,
ਸਜਤ ਸੁਭਟਰਨ ਗਜਤ ਅਜਿਤ ਤਰ[1]।

[1](ਤੀਰਾਂ ਦੇ ਭੱਥੇ) ਭਰ ਭਰ ਕੇ ਛੱਡਦੇ ਹਨ, ਸ਼ਰਮ ਨਹੀਂ ਕਰਦੇ ਤੇ ਨਾ ਹੀ ਮੂੰਹ ਢੱਕਦੇ ਹਨ (ਤਰ) ਬਹੁਤੇ ਅਜਿੱਤ ਸੂਰਮੇਂ ਜੰਗ ਵਿੱਚ ਗੱਜਦੇ ਹੋਏ ਸਜ ਰਹੇ ਹਨ।

ਤਰਤ ਸਰਤ ਪਤਿ ਭਵ ਭਵ ਭਵ ਸਤ,
ਬਸਤ ਭਿਸਤ ਤਤ ਸਭ ਤਬ ਮਰ ਕਰ[1] ॥੩੬॥

[1](ਤਬ) ਤਦੋਂ ਮਰ ਕੇ (ਨਿਸ਼ਕਾਮੀ ਸੂਰਮੇ) (ਭਵ) ਸੰਸਾਰ (ਸਰਤ-ਪਤਿ) ਸਮੁੰਦਰ ਨੂੰ (ਤਰਤ) ਤਰ ਕੇ (ਭਵ) ਕਲਿਆਣ ਸਰੂਪ ਤੇ (ਸਤ) ਸਤ ਸਰੂਪ (ਭਵ) ਹੋ ਜਾਂਦੇ ਹਨ (ਤੇ ਬਾਕੀ) (ਸਬ) ਸਾਰੇ (ਤਤ) ਛੇਤੀ (ਭਿਸਤ) ਸੁਰਗਾਂ ਵਿੱਚ ਜਾ ਵਸਦੇ ਹਨ।

ਭਵਕ ਭਵਕ ਭਟ ਮ੍ਰਿਗ-ਪਤਿ ਸਮ, ਝਟ
ਸਟਕ ਸਟਕ ਦਟ ਤੁਪਕ ਤਜਤ ਭਰ[1]।

[1](ਭਟ) ਸੂਰਮੇ (ਮ੍ਰਿਗਪਤਿ) ਸ਼ੇਰ ਵਾਂਗ (ਭਵਕ ਭਵਕ) ਭਬਕਾਂ ਮਾਰ ਮਾਰ ਕੇ ਛੇਤੀ (ਸਟਕ ਸਟਕ) ਦੌੜ ਦੌੜ ਕੇ (ਤੇ ਦੁਸ਼ਮਣਾਂ ਨੂੰ (ਦਟ) ਡਾਟ ਕੇ ਬੰਦੂਕਾਂ ('ਚ ਗੋਲੀਆਂ) ਭਰ ਕੇ ਛੱਡਦੇ ਹਨ।

ਧਰ ਧਰ ਸ਼ਸਤਰ ਸਨਮੁਖ ਅਰ ਅਰ,
ਸਿਪਰਨ ਪਰਹਰ ਜੁਗ ਜੁਗ ਜੁਟ ਲਰ[1]।

[1]ਸ਼ਸਤ੍ਰਾਂ ਨੂੰ (ਧਰ ਧਰ) ਫੜ ਫੜ ਕੇ ਸਾਹਮਣੇ ਅੜ ਅੜ ਕੇ (ਸਿਪਰਨ) ਢਾਲਾਂ (ਪਰਹਰ) ਮਾਰ ਕੇ (ਜੁਗ ਜੁਗ) ਦੋ ਦੋ (ਜੁਟ) ਟੱਕਰ ਕੇ ਲੜਦੇ ਹਨ।

ਮਜਬ ਅਜਬ ਹਿਤ ਗਜਬ ਸਜਬ ਜੁਧ,
ਸੁਧ ਬੁਧਿ ਯੁਤ ਬਨ ਅਮਰ ਅਮਰ ਮਰ[1]।

[1](ਅਜਬ) ਅਸਚਰਜ ਮਜ਼ਹਬ ਵਾਸਤੇ (ਗਜ਼ਬ) ਕ੍ਰੋਧ ਤੇ ਸ਼ੁੱਧ ਬੁੱਧੀ ਸਹਿਤ ਜੰਗ (ਸਜਬ) ਕਰ ਕੇ (ਮਰ) ਸ਼ਹੀਦ ਹੋ ਗਏ, (ਅਮਰ) ਦੇਵਤਾ ਬਣ ਕੇ (ਅਮਰ) ਮੁਕਤ ਹੋ ਗਏ।

ਸੁਰਪੁਰਿ ਗੁਰਪੁਰਿ ਬਸਤ ਲਸਤ ਸਦ,
ਲਹਿਤ ਅਮਿਤ ਸੁਖ ਜਨਮ ਸਫਲ ਕਰ[1] ॥੩੭॥

[1](ਸਕਾਮੀ) (ਸੁਰਪੁਰਿ) ਸੁਰਗਾਂ ਵਿੱਚ (ਤੇ ਨਿਸਕਾਮੀ) (ਗੁਰਪੁਰਿ) ਸੱਚ-ਖੰਡ ਵਿੱਚ ਵਸਦੇ ਸਦਾ (ਲਸਤ) ਚਮਕਦੇ ਹਨ, ਜਨਮ ਸਫਲਾ ਕਰ ਕੇ (ਅੰਮ੍ਰਿਤ) ਬਹੁਤਾ ਸੁਖ ਲੈਂਦੇ ਹਨ।

**ਨਰਾਜ ਛੰਦ:**

ਤਦਾਂਹਿ ਲੌ ਅਪਾਰ ਸੈਨ,
ਸਾਂਹਚੀ ਲਵਾਇ ਕੈ[1]।
[1]ਤਦੋਂ ਤੱਕ ਸਾਂਹਚੀ ਬਹੁਤੀ ਫ਼ੌਜ ਨਾਲ ਲੈ ਕੇ।
ਅਯੋ ਸੁਰੰਗ ਭੂਮਿ ਮੈਂ,
ਨਿਹਾਰਿ ਕੋਪ ਥਾਇ ਕੈ[1]।
[1]ਜੰਗ ਦੇ ਮੈਦਾਨ ਵਿੱਚ ਆਇਆ ਦੇਖ ਕੇ ਕ੍ਰੋਧਵਾਨ ਹੋ ਕੇ।
ਬਰੱਜ ਨਿਜ ਸੈਨ ਕੋ,
ਗਰੱਜ ਤਾੜ ਤਾੜ ਕੈ[1]।
[1]ਆਪਣੀ ਫੌਜ ਨੂੰ ਰੋਕ ਕੇ ਗੱਜ ਕੇ ਤੇ ਤਾੜ ਤਾੜ ਕੇ।
ਬਢਾਇ ਅੱਗ੍ਰ ਹੂੰ ਕਰੀ,
ਝੜਾਇ ਬਾੜ ਸਾੜਕੈਂ[1] ॥੩੮॥
[1]ਵਧਾ ਕੇ ਅੱਗੇ ਕਰ ਦਿੱਤੀ (ਸਾੜਕੈਂ) ਸੜੱਕ ਦੇ ਕੇ ਬਾੜ ਝਾੜ ਦਿੱਤੀ ਭਾਵ ਛੇਤੀ ਇਕੋ ਵਾਰ ਸਾਰੀਆਂ ਬੰਦੂਕਾਂ ਦਾ ਫਾਇਰ (ਵਾਰ) ਕਰ ਦਿੱਤਾ।

ਜਿਤੈ ਚੜ੍ਹੱਤ ਸਿੰਘ ਥਾ,
ਲਰੱਤ ਜੋਰ ਸ਼ੋਰ ਸੈਂ।
ਤਿਤੈ ਅਲਾਹ ਯਾਰ ਖਾਂ,
ਭਯੋ ਅਗਾਂਹ ਜੋਰ ਸੈਂ।
ਤਰੱਜ[1] ਸਿੰਘ ਕੇ ਤਈਂ,
[1]ਤਾੜ ਕੇ।
ਬਰੱਖ ਬਾਨ ਭੂਰ ਹੈਂ[1]।
[1]ਬਹੁਤੇ ਤੀਰਾਂ ਦੀ ਵਰਖਾ ਕੀਤੀ।
ਕਰੱਖ[1] ਪ੍ਰਾਨ ਹੂੰ ਲਏ
[1]ਖਿੱਚ ਲਏ।
ਕਿਤਾਨ ਕੇ[1] ਜਰੂਰ ਹੈਂ ॥੩੯॥
[1]ਕਿਤਨਿਆਂ ਦੇ।
ਨਿਹਾਰਿ ਸਿੰਘ ਤਾਂਹਿ ਕੋ,
ਪ੍ਰਚਾਰ ਢਿੱਗ ਢੂਕ ਹੈਂ[1]।
[1]ਚੜ੍ਹਤ ਸਿੰਘ ਨੇ ਤਿਸ ਨੂੰ ਦੇਖ ਕੇ, ਨੇੜੇ ਪਹੁੰਚ ਕੇ ਵੰਗਾਰਿਆ।
ਬੰਦੂਕ ਡੰਭ ਗੁੱਲਕਾਂ,
ਉਭੈ ਲਗੇ ਅਚੂਕ ਹੈਂ[1]।
[1]ਬੰਦੂਕ (ਡੰਭ) ਚਲਾ ਦਿੱਤੀ ਦੋਹਾਂ ਗੋਲੀਆਂ ਦੇ ਅਚੁੱਕ (ਨਿਸ਼ਾਨੇ) ਲੱਗੇ।
ਸੁਟਜੋ ਤੁਰੰਗ ਖਾਨ ਕਾ,
ਦੜੱਕ ਭੂਮ ਯੌਂ ਜਬੈ[1]।
[1]ਜਦੋਂ ਇਉਂ ਖਾਨ ਦਾ ਘੋੜਾ ਦੜੱਕ ਸ਼ਬਦ ਕਰ ਕੇ ਧਰਤੀ ਤੇ ਸੁੱਟਿਆ।
ਦਯੋ ਨ ਖਾਨ ਉੱਠਨੇ,
ਕੁਦਾਇ ਅੱਸ੍ਰ ਕੋ ਤਬੈ[1] ॥੪੦॥
[1]ਤਦੋਂ ਚੜ੍ਹਤ ਸਿੰਘ ਘੋੜੇ ਨੂੰ ਭਜਾ ਕੇ।
ਸੜੱਕ ਮੂੰਡ ਖਾਨ ਕਾ,
ਤੜੱਕ ਸਿੰਘ ਡੁੱਕਿਓ[1]।
[1]ਚੜ੍ਹਤ ਸਿੰਘ ਨੇ ਸੜੱਕ ਸ਼ਬਦ ਨਾਲ (ਤੜੱਕ) ਛੇਤੀ ਹੀ ਅਲਾ ਯਾਰ ਦਾਦ ਖ਼ਾਂ ਦਾ ਸਿਰ (ਡੁੱਕਿਓਂ) ਕੱਟ ਲਿਆ।

ਹਤੇ ਅਨੇਕ ਔਰ ਹੂੰ,
ਨਜੀਕ ਜੋਇ ਢੁੱਕਿਓ।
ਫੁਲੱਥ ਹੱਥ ਕੱਢਿ ਸਿੰਘ[1],
[1]ਸਿੰਘ ਨੇ (ਫੁਲੱਥ) ਗੱਤਕੇਬਾਜ਼ੀ ਦੇ ਹੱਥ ਕੱਢ ਕੇ।
ਝੱਟ-ਪੱਟ ਹਟ ਕੈ।
ਅਯੋ ਸਿੰਘਾਨ ਕੈ ਵਿਖੇ,
ਪਠਾਨਨੈਂ ਦਪੱਟ ਕੈ[1] ॥੪੧॥
[1]ਪਠਾਣਾਂ ਨੂੰ (ਦਪੱਟ ਕੈ) ਭਜਾ ਕੇ।
ਮਰਜੋ ਅਲਾਹ ਯਾਰ ਖਾਂ
ਹਰਾਵਲੈਂ ਉਤਾਵਲੈਂ[1]।
[1](ਹਰਾਵਲੈਂ) ਫੌਜ ਦੇ ਅਗਲੇ ਦਸਤੇ ਦਾ ਮੁਹਰੀ ਅਲਾਹ ਯਾਰ ਖਾਂ

(ਉਤਾਵਲੈਂ) ਛੇਤੀ ਮਰ ਗਿਆ।

ਅਰਜੋ ਇਮਾਨ ਖਾਨ ਆ,
ਰਹਾਨ ਵਾਰ ਕਾਬਲੈਂ[1]।

[1]ਕਾਬਲ ਦੇ ਰਹਿਣ ਵਾਲਾ ਇਮਾਨ ਖ਼ਾਂ ਆ ਅੜਿਆ।

ਲਰਜੋ ਮ੍ਰਿਗੇਸ ਗੁੱਜਰੈਂ,
ਸਉਜੱਰੈਂ ਸੁ ਗੌਰ ਤੈ[1]।

[1]ਗੁੱਜਰ ਸਿੰਘ (ਸਉੱਜਰੈ) ਜ਼ੋਰ ਨਾਲ ਤੇ (ਸੁ ਗੌਰ ਤੈ) ਚੰਗੇ ਖ਼ਿਆਲ ਨਾਲ ਲੜਿਆ।

ਧਕਾਇ ਪੁੰਜ ਖਾਨ ਕੌ,
ਦਯੋ ਪਿਛਾਂਹਿ ਠੌਰ ਤੈ[1] ॥ ੪੨ ॥

[1](ਪੁੰਜ) ਬਹੁਤੇ ਪਠਾਣਾਂ ਨੂੰ ਧੱਕ ਕੇ (ਜੰਗ ਦੀ) ਥਾਂ ਤੋਂ ਪਿੱਛੇ ਹਟਾ ਦਿੱਤਾ।

ਨਿਹਾਰਿ ਖਾਂ ਅਲਾਉਲੈਂ,
ਹਜ਼ਾਰ-ਪਾਂਚ ਕੋ ਪਤੀ[1]।

[1]ਪੰਜ ਹਜ਼ਾਰ ਫ਼ੌਜ ਦੇ ਮਾਲਕ ਅਲਾਉਲ ਖ਼ਾਂ ਨੇ ਦੇਖ ਕੇ।

ਅਯੋ ਧਵਾਇ ਅੱਸ੍ਵ ਕੋ,
ਸਕੋਪ ਓਪ ਤੈ ਅਤੀ[1]।

[1]ਕ੍ਰੋਧ ਸਹਿਤ (ਅਤੀ) ਬਹੁਤੀ (ਓਪ ਤੈ) ਚਮਕ ਦਮਕ ਨਾਲ ਘੋੜਾ ਭਜਾ ਕੇ ਆਇਆ।

ਝਟਾਂਹਿ-ਪੱਟ ਬੀਜੁਰੀ
ਸਮਾਨ ਆਨ ਹੈ ਪਯੋ[1]।

[1]ਝਟਪਟ ਬਿਜਲੀ ਵਾਂਗ ਆ ਪਿਆ।

ਬਿਸੇਸ ਘਾਇ ਗੁਜਰੈਂ,
ਮ੍ਰਿਗੇਸ ਕੋ ਕਰੈ ਗਯੋ[1] ॥ ੪੩ ॥

[1]ਗੁੱਜਰ ਸਿੰਘ ਨੂੰ ਬਹੁਤਾ ਜ਼ਖ਼ਮ ਕਰ ਗਿਆ।

ਹੁਤੋ ਜੁ ਸਿੰਘ-ਸਾਹਿਬੰ,
ਨਜੀਕ ਪੂਤ ਤਾਂਹਿ ਕੋ[1]।

[1]ਤਿਸ ਗੁੱਜਰ ਸਿੰਘ ਦਾ ਪੁੱਤਰ ਸਾਹਿਬ ਸਿੰਘ ਕੋਲ ਹੀ ਸੀ।

ਨਿਹਾਰ ਕੈ ਨ ਜਾਨ ਦੀਨ
ਖਾਨ ਸੋ ਅਗਾਂਹਿ ਕੋ।
ਕਮਾਨ ਤਾਨ ਕਾਨ ਲੌ,
ਪ੍ਰਹਾਨ ਬਾਨ ਭੀਛਨੈ[1]।

[1](ਭੀਛਨੈ) ਭਿਆਨਕ ਤੀਰ ਮਾਰੇ।

ਦੁਸਾਰ ਪਾਰ ਹੂੰ ਕਢੇ,
ਯੁਤੈਂ ਕਿਕਾਨ ਤੀਛਨੈਂ[1] ॥ ੪੪ ॥

[1]ਤਿੱਖੇ (ਤੀਰ) ਘੋੜੇ ਸਮੇਤ (ਖਾਨ ਦੇ) ਦੂਜੇ ਪਾਸੇ ਕੱਢ ਦਿੱਤੇ।

ਉਠਾਇ ਬਾਪ ਆਪਨੋ,
ਪਠਾਇ ਦੀਨ ਪਾਛ ਹੈ[1]।

[1]ਆਪਣੇ ਪਿਤਾ ਗੁੱਜਰ ਸਿੰਘ ਨੂੰ ਚੁੱਕ ਕੇ ਪਿੱਛੇ ਭੇਜ ਦਿੱਤਾ।

ਬੰਧਾਇ ਸਾਲ-ਪੱਤਰੈਂ,
ਕਰਜੋ ਤੁਰੰਤ ਆਛ ਹੈ[1]।

[1]ਛੇਤੀ (ਆਛ) ਤੰਦਰੁਸਤ ਕਰ ਦਿੱਤਾ।

ਉਤੈ[1] ਤੁਰੰਗ ਖਾਨ ਕਾ,

[1]ਓਧਰ।

ਗਿਰਜੋ ਜੁ ਅੰਗ ਭੰਗ ਹ੍ਵੈ।
ਚੁਚਾਤ ਸ੍ਰੌਣ ਆਪ ਸੋ
ਭਗਜੋ ਪਿਛਾਂ ਕੁਰੰਗ ਹ੍ਵੈ[1] ॥ ੪੫ ॥

[1]ਉਸ ਖ਼ਾਨ ਦੇ ਆਪਣੇ ਸ਼ਰੀਰ ਵਿੱਚੋਂ ਖ਼ੂਨ ਚੋਂਦਾ ਸੀ ਇਸ ਲਈ ਆਪ (ਕੁਰੰਗ) ਹਰਨ ਭਾਵ ਕਾਇਰ ਹੋ ਕੇ ਪਿੱਛੇ ਭੱਜ ਗਿਆ।

ਮਨੋ ਛ੍ਰਿਕਾਉ ਮਾਸ਼ਕੀ,
ਕਰੰਤ ਜਾਤ ਰੰਗ ਕੋ[1]।

[1]ਜਾਣੋ ਮਾਸ਼ਕੀ (ਲਾਲ) ਰੰਗ ਦਾ ਛਿੜਕਾ ਕਰਦਾ ਜਾਂਦਾ ਹੈ।

ਧਵਾਇ ਅੱਸ੍ਵ ਸਿੰਘ ਜੀ,

ਬਢਾਇ ਕੈ ਉਮੰਗ ਕੋ।
ਹੁਲਾਰ ਕੈ ਭੁਜਾ, ਤ੍ਰਵਾਰ
ਝਾਰਿ ਮੂੰਡ ਤਾਂਹਿ ਪੈ[1]।
[1]ਬਾਹਾਂ ਉਲਾਰ ਕੇ ਤਿਸ ਦੇ ਮੂੰਹ ਉੱਤੇ ਤਲਵਾਰ ਮਾਰ ਕੇ।
ਸਟੋਪ ਮੂੰਡ ਤ੍ਰਾਣ ਕੱਟਿ,
ਦੇਹ ਔਨਿ ਲਾਹਿ ਪੈ[1] ॥੪੬॥
[1]ਫੇਰ ਸਣੇ ਟੋਪ ਮੂੰਹ ਤੇ ਸੰਜੋਅ ਕੱਟ ਕੇ ਦੇਹ ਨੂੰ (ਔਨਿ) ਧਰਤੀ ਉੱਤੇ ਲਾਹ ਕੇ ਸੁੱਟ ਦਿੱਤਾ।

ਸੁਟਯੋ ਦੁਫਾਰ ਚੀਰ,
ਜਯੋਂ ਸ਼ਤੀਰ ਹੂੰ ਤਖਾਨ ਹੈ[1]।
[1]ਜਿਵੇਂ ਤਰਖਾਣ ਨੇ ਸ਼ਤੀਰ ਨੂੰ ਦੋ-ਫਾੜ ਕਰ ਕੇ ਸੁੱਟਿਆ ਹੁੰਦਾ ਹੈ।
ਝੁਕੇ ਪਠਾਨ ਸਿੰਘ ਪੈ,
ਲਯੋ ਸੁ ਘੇਰ ਆਨ ਹੈ।
ਸਜੀ ਫੁਲਾਦ ਥੀ ਜਿਰਾ,
ਭਯੋ ਨ ਘਾਉ ਯਾਂਹਿ ਤੈ[1]।
[1]ਫੁਲਾਦ ਦੀ ਸੰਜੋਅ (ਸਜੀ) ਪਹਿਨੀ ਹੋਈ ਸੀ ਇਸ ਕਰ ਕੇ ਜ਼ਖਮ ਨਹੀਂ ਹੋਇਆ।

ਪੁਗੇ ਸੁ ਝੱਟ ਪਟ ਸਿੰਘ,
ਔਰ ਦੌਰਿ ਜਾ ਤਿਤੈ[1] ॥੪੭॥
[1](ਤਿਤੈ) ਓਥੇ ਹੋਰ ਸਿੰਘ ਦੌੜ ਕੇ ਛੇਤੀ ਜਾ (ਪੁਗੇ) ਪੁੱਜੇ।
ਥਏ ਸੁ ਹੱਥ ਵੱਥ ਦੋਇ
ਓਰ ਘੋਰ ਹੀ ਲਰੇ[1]।
[1]ਹੱਥੋ-ਹੱਥੀ ਹੋ ਪਏ ਦੋਹਾਂ ਪਾਸਿਆਂ ਤੋਂ ਭਿਆਨਕ ਲੜੇ।
ਪਠਾਨ ਸਿੰਘ ਜ੍ਵਾਨ,
ਠੌਰ ਤਾਂਹਿ ਗੌਰ ਹੀ ਮਰੇ[1]।
[1]ਜਵਾਨ ਸਿੰਘ ਤੇ ਪਠਾਣ ਉਸ ਜਗ੍ਹਾ (ਗ਼ੌਰ) ਬਹੁਤੇ ਮਰੇ।
ਨੱਥਾ-ਮ੍ਰਿਗੇਸ ਸਜਾਲਕੋਟ
ਵਾਰ[1], ਖੈਂਚ ਤੇਗ ਕੋ।
[1]ਵਾਲਾ।
ਪਰਯੋ ਤਹਾਂਹਿ ਜਾਇ, ਮਾਤ
ਕੀਨ ਬੀਜ ਬੇਗ ਕੋ[1] ॥੪੮॥
[1]ਬਿਜਲੀ ਦੀ (ਬੇਗ) ਤੇਜ਼ੀ ਨੂੰ ਮਾਤ ਪਾ ਦਿੱਤਾ।
ਜੁਝਾਰ[1] ਸਿੰਘ ਔਰ ਭੀ,
[1]ਸੂਰਬੀਰ।
ਅਪਾਰ ਸੰਗ ਤਾਂਹਿ ਕੇ।
ਪਰੇ ਤੁਕਾਨ ਪੈ ਤਬੈ,
ਲਰੇ ਮਹਾਨ ਚਾਹਿ ਕੇ[1]।
[1]ਉਤਸ਼ਾਹ ਕਰਕੇ।
ਚਢਾਇ ਲੁੱਥ ਲੁੱਥ ਪੈ,
ਭੁਜਾ ਸਮੂੰਡ ਸੱਥਲੈਂ[1]।
[1]ਲੋਥ ਤੇ ਲੋਥ ਚੜ੍ਹਾ ਦਿੱਤੀ ਸਣੇ ਮੂੰਹ ਤੇ ਪੱਟਾਂ ਦੇ।
ਬਿਥਾਰ ਔਨ ਪੈ ਦਏ,
ਸ੍ਰੋਣ ਮਾਸ ਗੱਤਲੈਂ[1] ॥੪੯॥
[1]ਲਹੂ ਤੇ ਮਾਸ ਦੇ (ਗੱਤਲੈਂ) ਟੁਕੜੇ (ਔਨਿ) ਧਰਤੀ ਦੇ ਉੱਪਰ ਬਿਥਾਰ) ਖਿੰਡਾ ਦਿੱਤੇ।

ਨਿਵਾਜ- ਖਾਂਰ ਸਾਲ-ਦਾਰ,
ਮਾਰਿ ਮਾਰਿ ਗਾਇ ਕੈ[1]।
[1]ਬੋਲ ਕੇ।
ਅਨੇਕ ਸਿੰਘ ਪਾਇਮਾਲ
ਕੀਨ, ਪੀਨ ਘਾਇ ਕੈ[1]।
[1]ਅਨੇਕਾਂ ਸਿੰਘ (ਪੀਨ) ਬਹੁਤੇ (ਘਾਇਕੈਂ) ਜ਼ਖ਼ਮੀਂ ਕਰ ਕੇ (ਪਾਇਮਾਲ) ਪੈਰਾਂ ਹੇਠ ਮਲ ਦਿੱਤੇ।

ਨਿਹਾਰਿ ਨਾਰ-ਸਿੰਘ ਜਯੋਂ
ਭਵੱਕ, ਕੋਪ ਤਾਨ ਕੈ[1]।

[1]ਦੇਖ ਕੇ ਨਰ ਸਿੰਘ ਵਾਂਗ ਭਬਕ ਮਾਰ ਕੇ, ਕ੍ਰੋਧ ਤੇ ਬਲ ਕਰਕੇ।

ਨੱਥੇ-ਮ੍ਰਿਗੇਸ ਸੋ ਹਤਯੋ,
ਬਿਸੇਸ ਜੰਗ ਠਾਨ ਕੈ[1] ॥੫੦॥

[1]ਬਹੁਤ ਜੰਗ ਕਰ ਕੇ ਉਹ ਨਿਵਾਜ਼ ਖ਼ਾਂ ਨੱਥਾ ਸਿੰਘ ਨੇ ਮਾਰ ਦਿੱਤਾ।

ਤਬੈ ਕਮਾਲ-ਦੀਨ ਖਾਂ,
ਬਿਹੱਦ ਕੱਦ[1] ਸੂਰਮਾ।

[1]ਵੱਡੇ ਕੱਦ ਦਾ।

ਧਸਯੋ ਸਿੰਘਾਨ ਸੈਨ ਮੈਂ,
ਮਿਲਾਤ ਜਾਤ ਧੂਰਮਾਂ[1]।

[1]ਧੂੜ ਵਿੱਚ।

ਗਰੱਜ ਮੇਘ ਜਯੋਂ, ਤਰੱਜ
ਭਯਾਨਕੈ ਅਤੇਵ ਹੈਂ[1]।

[1](ਅਤੇਵ) ਬਹੁਤੇ ਭਿਆਨਕ ਬੱਦਲ ਵਾਂਗ ਗੱਜ ਕੇ ਤੇ ਤਾੜ ਕੇ।

ਲਰੱਜ ਕੱਜ ਆਨਨੈ
ਸਿੰਘਾਨ ਨੈ ਲਹੇਵ ਹੈਂ[1] ॥੫੧॥

[1](ਲਰੱਜ) ਕੰਬ ਕੇ ਸਿੰਘਾਂ ਨੇ ਆਪਣੇ (ਆਨਨੈ) ਮੂੰਹ ਢੱਕ (ਲਹੇਵ ਹੈਂ) ਲਏ ਹਨ।

ਲਏ ਸੁਭੱਟ ਗ੍ਰੱਟ ਕੋ,
ਫਿਰੱਤ ਇੱਤ ਉੱਤ ਸੋ[1]।

[1]ਉਹ ਸੂਰਮਿਆਂ ਦਾ (ਗ੍ਰੱਟ) ਜੱਥਾ ਲੈ ਕੇ ਏਧਰ ਓਧਰ ਫਿਰਦਾ ਹੈ।

ਮਨੋ ਕਰਾਲ ਕਾਲ ਸੈਨ
ਰਾਖਸ਼ਾਨ ਪੁੱਤ ਸੋ[1]।

[1]ਜਾਣੋ ਕਾਲ ਦੀ ਭਿਆਨਕ ਫ਼ੌਜ ਹੈ ਜਾਂ ਉਹਰਾਖਸ਼ਾਂ ਦੇ ਪੁੱਤਰ ਹਨ।

ਗਜਿੰਦ-ਮਤ ਬ੍ਰਿੰਦ ਜਯੋਂ,
ਛੁਧੱਤ ਬਾਗ ਮੈਂ ਬਰੈਂ[1]।

[1]ਜਿਵੇਂ ਬਹੁਤੇ ਭੁੱਖੇ ਤੇ ਮਸਤ ਹਾਥੀ ਬਾਗ਼ ਵਿੱਚ ਵੜ ਜਾਣ।

ਉਖਾਰ ਤੋਰ ਡਾਰਿ ਕੈ,
ਵਿਰਾਨ ਦਾਗਿ-ਮੈ ਕਰੈਂ[1] ॥੫੨॥

[1](ਬੂਟਿਆਂ ਨੂੰ) ਉਖੇੜ ਕੇ ਤੋੜ ਸੁਟਦੇ ਹਨ (ਵਿਰਾਨ) ਉਜਾੜ ਕਰ ਕੇ ਦਾਗ਼ੀ ਕਰ ਦੇਂਦੇ ਹਨ।

ਤਿਵੈਂ ਸਿੰਘਾਨ ਸੈਨ ਮੈਂ,
ਮਿਨਾਰਿ ਸੇ ਬਟੌਂੜ ਸੇ[1]।

[1]ਤਿਵੇਂ ਸਿੰਘਾਂ ਦੀ ਫੌਜ ਵਿੱਚ (ਮਿਨਾਰ ਸੇ) ਬੁਰਜਾਂ ਵਰਗੇ ਤੇ (ਬਟੌਂੜ ਸੇ) ਗਹੀਰਿਆਂ ਵਰਗੇ (ਤੁਰਕ)।

ਪਰੰਤ ਜੱਤ੍ਰ ਦੌੜ ਕੈ,
ਕਰੰਤ ਤੱਤ੍ਰ ਚੌੜ ਸੇ[1]।

[1]ਜਿਧਰ ਦੌੜ ਕੇ ਪੈਂਦੇ ਹਨ ਉਧਰ ਹੀ (ਚੌੜ ਸੇ) ਤਬਾਹੀ ਕਰਦੇ ਜਾਂਦੇ ਹਨ।

ਮਢੇ ਫੁਲਾਦ ਕੇ ਹੁਤੇ,
ਕਿਕਾਨਨੈਂ ਸਮੇਤ ਸੋ[1]।

[1]ਉਹ ਘੋੜਿਆਂ ਸਮੇਤ ਫੌਲਾਦ ਦੇ ਮੜ੍ਹੇ ਹੋਏ ਸਨ।

ਗਿਰੰਤ ਘਾਇ ਖਾਇ ਨਾਹਿਂ
ਵਾਹਿ, ਯਹਿ ਹੇਤ ਸੋਂ[1] ॥੫੩॥

[1]ਉਹ ਇਸੇ ਕਾਰਨ ਜ਼ਖ਼ਮ ਖਾ ਕੇ ਡਿਗਦੇ ਨਹੀਂ ਸਨ।

ਲਰਯੋ ਨ ਪੈਰ ਗੱਡ ਕੈ,
ਸੁਦਾਰ ਔਰ ਕੋ ਜਬੈ।
ਨਿਹਾਰਿ ਰਾਮ ਸਿੰਘ
ਬੇਦਿ ਬੰਸ-ਸਾਹਿਬੈਂ ਤਬੈ[1]।

[1]ਤਦੋਂ ਬੇਦੀ ਬੰਸ ਦੇ ਸਾਹਿਬਰਾਮ ਸਿੰਘ ਨੇ ਦੇਖ ਕੇ।

ਹੁਤੋ ਭਗੱਤਿ ਅੱਤਿ ਸੋ,

ਸ਼ੱਕਤਿ ਯੁਤਿ ਪੂਰਨੈ[1]।

[1]ਉਹ ਬਹੁਤੀ ਸ਼ਕਤੀ ਸਹਿਤ ਪੂਰਨ ਭਗਤ ਸੀ।

ਬਲੀ ਬਿਸਾਲ ਬੀਰ ਧੀਰ,
ਮੀਰ ਪੀਰ ਕੂਰ ਨੈ[1] ॥ ੫੪ ॥

[1]ਬਹੁਤਾ ਭਲੀ, ਬਹਾਦਰ, ਧੀਰਜਵਾਨ, ਤੇ (ਪੀਰ) ਧਾਰਮਿਕ ਆਗੂ ਸੀ (ਕੂਰ ਨੈ) ਇਹ ਝੂਠ ਨਹੀਂ ਹੈ।

ਸਕੋਪ ਓਪ ਸੱਤ੍ਰੈਂ
ਘਟਾਵਨੇ ਹਿਤੱਛ ਸੋ[1]।

[1](ਸੋ) ਉਹ ਵੈਰੀਆਂ ਦੀ (ਓਪ) ਉਪਮਾਂ (ਸ਼ੋਭਾ ਘਟਾਉਣ ਵਾਸਤੇ) (ਹਿਤੱਛ) ਚੰਗੀ ਤਰ੍ਹਾਂ ਕ੍ਰੋਧ ਸਹਿਤ ਹੋ ਕੇ।

ਦੁੜਾਇ ਅਸ੍ਵ ਕੇ ਤਈਂ,
ਭਯੋ ਸਮੱਛ ਅੱਛ ਸੋ[1]।

[1]ਉਹ ਘੋੜੇ ਨੂੰ ਦੌੜਾ ਕੇ (ਅੱਛ) ਚੰਗੀ ਤਰ੍ਹਾਂ (ਸਮੱਛ) ਸਾਹਮਣੇ ਆਇਆ।

ਤਰੱਜ ਗੱਜ ਵੱਜ ਕੈ,
ਮੁਰੀਦ-ਖਾਨ ਸੋਂ ਅਰਜੋ[1]।

[1](ਤਰੱਜ) ਤਾੜ ਕੇ ਤੇ ਗੱਜ ਵੱਜ ਕੇ ਮੁਰੀਦ ਖ਼ਾਨ ਨਾਲ ਆ ਕੇ ਅੜਿਆ।

ਕੁਵੰਡ ਦੰਡ ਖੈਂਚ ਕੈ,
ਘਮੰਡ ਚੰਡ ਹੈ ਕਰਜੋ[1] ॥ ੫੫ ॥

[1](ਕੁਵੰਡ) ਧਨੁਸ਼ ਦਾ ਡੰਡਾ ਖਿੱਚ ਕੇ (ਚੰਡ) ਤਿੱਖਾ (ਘਮੰਡ) ਜੰਗ ਕੀਤਾ।

ਘਨੇ ਸ੍ਰਦਾਰ ਸਿੰਘ ਔਰ,
ਗੌਰ ਠੌਰ ਤਾਂਹਿ ਹੈਂ[1]।

[1]ਉਸ ਜਗ੍ਹਾ ਹੋਰ ਬਹੁਤੇ (ਗੌਰ) ਭਾਰੇ ਸਿੰਘ ਸਰਦਾਰ ਸਨ।

ਅਏ ਲਵਾਇ ਫੌਜ, ਮੌਜ
ਸਿੰਧੁ ਜਯੋਂ ਉਮਾਹਿ ਹੈ[1]।

[1]ਸਮੁੰਦਰ ਦੀਆਂ (ਮੌਜ) ਲਹਿਰਾਂ ਵਾਂਗ ਉਤਸ਼ਾਹ ਨਾਲ ਫ਼ੌਜਾਂ (ਲਵਾਇ) ਨਾਲ ਲੈ ਕੇ ਆਏ।

ਜੁਟੇ ਪਠਾਨ ਸਿੰਘ, ਜੰਗ
ਜੋਰ ਘੋਰ ਹੈ ਜਗਜੋ[1]।

[1]ਪਠਾਣ ਤੇ ਸਿੰਘ ਜੁੱਟ ਪਏ ਜ਼ੋਰ ਦਾ ਭਿਆਨਕ ਜੰਗ (ਜਗਜੋ) ਹੋਣ ਲੱਗ ਪਿਆ।

ਅਨੰਤ ਠੌਰ ਦੁੰਦ-ਜੁੱਧ,
ਸੁੱਧ ਹੋਵਨੈ ਲਗਜੋ[1] ॥ ੫੬ ॥

[1]ਬਹੁਤੇ ਥਾਈਂ ਦੋ ਦੋ ਸੂਰਮਿਆਂ ਦੇ (ਸੁੱਧ) ਚੰਗੇ ਜੰਗ ਹੋਣ ਲੱਗ ਪਏ।

ਮੁਰੀਦ-ਖਾਨ ਖਾਸ[1],

[1]ਆਪ।

ਰਾਮ ਸਿੰਘ ਸੰਗ ਹੀ ਜੁਟਜੋ।
ਪਿਛਾਂਹਿ ਨਾਂਹਿ ਤਾਂਹਿ ਕਾਂਹਿ[1],

[1]ਤਿਨ੍ਹਾਂ (ਦੋਹਾਂ ਵਿੱਚੋਂ) ਕਿਸੇ ਨੇ ਵੀ।

ਏਕ ਪੈਰ ਭੀ ਪੁਟਜੋ।
ਹੁਤੋ ਸ੍ਰਦਾਰ- ਖਾਨ,
ਸੋ ਦ੍ਵਾਦਸੈਂ ਹਜ਼ਾਰ ਕੋ।
ਇਤੈ ਗੁਰੰਸ ਮਾਨਨੀਯ
ਪੰਥ ਥਾ ਅਪਾਰ ਕੋ[1] ॥ ੫੭ ॥

[1]ਇਧਰੋਂ (ਰਾਮ ਸਿੰਘ) ਗੁਰਾਂ ਦੀ ਅੰਸ ਵਿੱਚੋਂ ਪੰਥ ਦੇ ਬਹੁਤਾ ਮੰਨਣ ਯੋਗ ਸੀ।

ਸਜੀ ਸੰਜੋਇ ਦੋਇ ਕੈ,
ਨ ਘਾਇ ਥਾਇ ਯਾਂਹਿ ਤੈ[1]।

[1]ਇਸੇ ਕਰ ਕੇ ਜ਼ਖ਼ਮ ਨਹੀਂ ਸੀ ਹੁੰਦਾ।

ਕਰੈ ਤੁਨੀਰ ਸੱਖਣੇ,
ਬਸਾਇ ਬਾਨ ਚਾਹਿ ਤੈ[1]।

[1](ਚਾਹਿ ਤੈ) ਉਤਸ਼ਾਹ ਨਾਲ ਤੀਰਾਂ ਦੀ ਬਰਖਾ ਕਰ ਕੇ (ਤੁਨੀਰ) ਭੱਥੇ ਖ਼ਾਲੀ ਕਰ ਦਿੱਤੇ।

ਗਿਰੇ ਤੁਰੰਗ ਅੰਗ ਭੰਗ

ਹੋਇ, ਦੋਇ ਕੇ ਜਬੈਂ।
ਲਰੇ ਕ੍ਰਿਪਾਨ ਸੈਂ ਤਬੈ,
ਅਰੇ ਜੁਆਨ ਯੌਂ ਢਬੈਂ[1] ॥੫੮॥

[1]ਇਸ ਢੰਗ ਨਾਲ ਆ ਕੇ ਜੋ ਅੜੇ।

ਮਨੋ ਮ੍ਰਿਗਿੰਦ ਦ੍ਵੈ ਲਰੈਂ
ਗਜਿੰਦ ਸਾਂਢ ਮੱਲ ਹੈਂ[1]।

[1]ਜਾਣੋ ਦੋ ਸ਼ੇਰ ਜਾਂ ਦੋ ਹਾਥੀ ਜਾਂ ਦੋ ਸਾਨ੍ਹ ਜਾਂ ਦੋ ਮੱਲ ਲੜ ਰਹੇ ਹਨ।

ਸੁਮਿੱਤ੍ਰ ਮੇਘ ਨਾਦ ਜਯੋਂ,
ਭਿਰੰਤ ਨਾਂਹਿ ਟੱਲ ਹੈਂ[1]।

[1](ਸੁਮਿੱਤ੍ਰ) ਲਛਮਣ ਤੇ (ਰਾਵਣ ਦੇ ਪੁੱਤਰ) ਮੇਘ ਨਾਦ ਵਾਂਗ (ਭਿਰੰਤ) ਲੜਦੇ ਹੋਏ ਟਲਦੇ ਨਹੀਂ।

ਕਟੈਂ ਜਿਰਾਹਿਂ ਤੇਗ ਸੰਗ,
ਬੇਗ ਬੇਗ ਝਾਰ ਹੈਂ[1]।

[1](ਜਿਰਾਹਿ) ਸੰਜੋਆਂ ਨੂੰ ਤਲਵਾਰਾਂ ਨਾਲ ਕਟਦੇ ਹਨ ਛੇਤੀ ਛੇਤੀ ਮਾਰਦੇ ਹਨ।

ਕਬੀ ਸੁ ਲੇਤ ਢਾਲ ਪੈ,
ਤੁ੍ਵਾਰ ਪੈ ਕ੍ਵਾਰ ਹੈਂ[1] ॥੫੯॥

[1]ਕਦੇ ਤਾਂ (ਤਲਵਾਰ ਦਾ ਵਾਰ) ਢਾਲ ਤੇ ਕਦੇ ਤਲਵਾਰ (ਦਾ ਵਾਰ) ਤਲਵਾਰ ਤੇ ਹੀ ਲੈ ਲੈਂਦੇ ਹਨ।

ਮਨੋ ਘੜੰਤ ਘਾੜ ਸੋ,
ਠਠਜਾਰ ਜਯੋਂ ਲੁਹਾਰ ਹੈਂ[1]।

[1]ਜਾਣੋ ਜਿਵੇਂ ਠਠਿਆਰ ਤੇ ਲੁਹਾਰ (ਘਾੜ) ਭਾਂਡੇ ਘੜਦੇ ਹਨ।

ਭਏ ਸੁ ਟੂਕ ਟੂਕ,
ਤੇਗ ਸੈਫ ਲੌਂ ਦੁਧਾਰ ਹੈਂ[1]।

[1]ਤਲਵਾਰਾਂ (ਸੈਫ) ਸਿੱਧੀਆਂ ਤਲਵਾਰਾਂ ਤੇ ਦੋਧਾਰੇ ਖੰਡਿਆਂ ਤੱਕ (ਸਭ) ਟੁਕੜੇ ਟੁਕੜੇ ਹੋ ਗਏ।

ਗਹੇ ਕਟਾਰ ਫੇਰ,
ਹੱਥ ਵੱਥ ਅਤਿ ਹ੍ਵੈ ਪਏ[1]।

[1]ਕਟਾਰਾਂ ਫੜ ਕੇ ਫਰ ਬਹੁਤੇ ਹੱਥੋ-ਹੱਥੀ ਹੋ ਪਏ।

ਧਕਾਂਹਿ ਧੱਕ ਧੱਕ,
ਯੱਕ ਔਨਿ ਪੈ ਗਿਰੈਂ ਜਏ[1] ॥੬੦॥

[1]ਧੱਕਿਆਂ ਨਾਲ (ਇਕ ਦੂਜੇ ਨੂੰ) ਧਕਦੇ ਧਕਦੇ (ਦੋਵੇਂ ਹੀ) (ਯੱਕ) ਇਕੋ ਵਾਰ ਇਕੱਠੇ ਹੀ ਧਰਤੀ ਤੇ ਜਾ ਡਿੱਗੇ।

ਉਠੈਂ ਕਰੋਧ ਕੈ ਪੁਨਾ,
ਕਰਾਲ ਲਾਲ ਨੈਨ ਕੈ[1]।

[1]ਭਿਆਨਕ ਤੇ ਲਾਲ ਨੇਤ੍ਰ ਕਰ ਕੇ ਫੇਰ ਕ੍ਰੋਧ ਨਾਲ ਉੱਠੇ। (ਅ) ਫੇਰ ਕ੍ਰੋਧ ਕਰ ਕੇ ਉੱਠੇ ਤੇ ਭਿਆਨਕ ਲਾਲ ਨੇਤ੍ਰ ਕੀਤੇ।

ਛੁਟੰਤ ਧੂੰਮ ਨਾਕ ਤੈਂ,
ਛਯੋ ਸੁਮੱਧ ਗੈਨ ਕੈ[1]।

[1](ਦੋਹਾਂ ਦੇ) ਨੱਕਾਂ 'ਚੋਂ ਧੂੰਆਂ ਨਿਕਲਿਆਂ ਤੇ ਉਹ (ਗੈਨ) ਅਕਾਸ਼ ਵਿੱਚ ਫੈਲ ਗਿਆ।

ਚੁਚਾਤ ਰੱਤ ਦੇਹ ਤੈ
ਲਗੇ ਅਪਾਰ ਘਾਉ ਤੈ[1]।

[1](ਮੁਰੀਦ ਖ਼ਾਨ ਦੇ ਸ਼ਰੀਰ ਤੇ) ਬਹੁਤੇ ਜ਼ਖ਼ਮ ਲੱਗਣ ਕਰ ਕੇ ਸ਼ਰੀਰ ਵਿੱਚੋਂ ਲਹੂ ਚੋ ਰਿਹਾ ਹੈ।

ਮਸ਼ੱਕ ਰੰਗ ਕੀ ਫੁਟੀ,
ਛ੍ਰਿਕਾਉ ਹ੍ਵੈ ਸੁਭਾਉ ਤੈ[1] ॥੬੧॥

[1]ਜਾਣੋ (ਲਾਲ) ਰੰਗ ਦੀ ਮਸ਼ਕ ਫੁਟ ਗਈ ਤੇ (ਸੁਭਾਉ ਤੈ) ਸੁੱਤੇ ਸਿੱਧ ਛਿੜਕਾਉ ਹੋ ਰਿਹਾ ਹੈ।

ਹੁਤੋ ਅਤੀ ਸੁ ਮੋਟ ਖਾਨ,
ਪੋਟ ਦੇਹ ਭਾਰੀਆ[1]।

[1]ਉਸ ਪਠਾਣ ਦੀ ਦੇਹ (ਪੋਟ) ਪੰਡ ਵਾਂਗ (ਭਾਰੀਆ) ਬਹੁਤੀ ਮੋਟੀ ਸੀ।

ਸ੍ਵਾਸ ਤਾਂਹਿ ਉਖੜਜੋ,

ਗਿਰਯੋ ਜਮੀਨ ਹਾਰੀਆ[1]।

[1]ਹਾਰ ਕੇ।

ਤਕਾਇ ਦਾਇ ਸਿੰਘ ਨੈ,
ਜਿਰਾ ਉਠਾਇ ਝੱਟ ਕੈ[1]।

[1]ਰਾਮ ਸਿੰਘ ਨੇ ਦਾਅ ਤੱਕ ਕੇ (ਝੱਟ ਕੈ) ਛੇਤੀ ਨਾਲ (ਮੁਰੀਦ ਖਾਨ ਦੀ) ਸੰਜੋਅ (ਉਪਰ) ਚੁੱਕ ਕੇ।

ਦਯੋ ਧਸਾਰ[1] ਪੇਟ ਮੈਂ,

[1]ਧਸਾ ਦਿੱਤੀ, ਖੋਭ ਦਿੱਤੀ।

ਕਟਾਰ ਜੋਰਿ ਥੱਟ ਕੈ[1] ॥ ੬੨ ॥

[1]ਜ਼ੋਰ ਕਰਕੇ।

ਤ੍ਰਬੂਜ ਜਯੋਂ ਸੁਟਯੋ
ਬਿਥਾਰ ਫਾਰਿ ਆਂਤ ਰੁੱਕੜੇ[1]।

[1]ਆਂਦਰਾਂ ਤੇ (ਰੁੱਕੜੇ) ਗੁਰਦੇ ਪਾੜ ਕੇ (ਤ੍ਰਬੂਜ) ਮਤੀਰੇ ਵਾਂਗ (ਬਿਥਾਰ) ਖਿੰਡਾ ਸੁੱਟਿਆ।

ਕਿਲੱਕ ਕੈ ਫਲੰਗ ਦੈ,
ਅਯੋ ਸੁ ਸਿੰਘ ਉਕੜੇ[1]।

[1](ਕਿਲਕ ਕੈ) ਕਿਲਕਾਰੀਆਂ ਮਾਰ ਕੇ ਤੇ (ਫਲੰਗ ਦੈ) ਛਾਲਾਂ ਮਾਰਦਾ ਹੋਇਆਰਾਮ ਸਿੰਘ (ਮੁਰੀਦ ਖ਼ਾਨ ਨੂੰ) (ਉਕੜੇ) ਵਢ ਕੇ ਆ ਗਿਆ। (ਉਕੜਨਾ- ਉਕਰਨ ਸੰ: ਉਤਕ੍ਰਤਨ, ਕ੍ਰਿਆ, ਵੱਢਣਾ, ਟੁੱਕਣਾ।)

ਗੁਰੰਸ ਬੇਦੀ ਸਾਹਿਬੈਂ
ਅਤਜੰਤ ਸੱਤ੍ਰੂ ਘਾਇ ਕੈ[1]।

[1]ਗੁਰਾਂ ਦੀ ਅੰਸ ਬੇਦੀ ਸਾਹਿਬ (ਬਾਬਾਰਾਮ ਸਿੰਘ ਜੀ) ਬਹੁਤ ਵੱਡੇ ਵੈਰੀ ਨੂੰ ਮਾਰ ਕੇ।

ਅਯੋ ਸਿੰਘਾਨ ਫੌਜ ਮੈਂ,
ਫਤੇ ਮਹਾਨ ਪਾਇ ਕੈ ॥ ੬੩ ॥
ਪੁਰਾ ਮੁਰੀਦ ਜਾਨ ਕੈ[1],

[1]ਪਹਿਲੇ ਜਨਮ ਦਾ (ਮੁਰੀਦ) ਚੇਲਾ ਜਾਣ ਕੇ।

ਮੁਰੀਦ ਖਾਨ ਕੇ ਤਈਂ।
ਸ਼ਹੀਦ ਕੀਨ ਸਾਹਿਬੈਂ,
ਤਗੀਦ ਮ੍ਰਿਤੁ ਖ੍ਵੈ ਦਈ[1]।

[1]ਮੌਤ ਦੀ (ਤਗੀਦ) ਪਕਿਆਈ ਗਵਾ ਦਿੱਤੀ (ਭਾਵ ਉਸ ਦਾ ਅੱਗੋਂ ਲਈ ਜੰਮਣ ਮਰਨ ਮੇਟ ਦਿੱਤਾ, ਮੁਕਤ ਕਰ ਦਿੱਤਾ)।

ਬਰਜੋ ਪਰੀ ਸੁ ਖਾਨ ਕੋ,
ਚਢਾਇ ਜਾਨ[1] ਲੈ ਚਲੀ।

[1](ਜਾਨ) ਸਵਾਰੀ ਤੇ ਭਾਵ ਬਬਾਣ ਤੇ ਚੜ੍ਹਾ ਕੇ।

ਥਿਰਾਇ[1] ਆਸਮਾਨ ਖਾਨ,

[1]ਖੜ੍ਹੇ ਹੋ ਕੇ।

ਬਾਤ ਕੀਨ ਯੌਂ ਭਲੀ ॥ ੬੪ ॥

ਦੋਹਰਾ:

ਸ੍ਰੀ ਗੁਰੁ ਨਾਨਕ ਦੇਵ ਕੀ,
ਬੇਦੀ ਸਾਹਿਬ ਅੰਸ।
ਹੈਂ ਫਕੀਰ ਚੰਦ ਜੋ ਭਏ,
ਪ੍ਰਗਟ ਜਗਤ ਸਮ ਹੰਸ[1] ॥ ੬੫ ॥

[1]ਸੂਰਜ ਸਮਾਨ। (ਅ) ਹੰਸ ਸਮਾਨ, ਤੱਤ ਬੇਤੇ, ਬ੍ਰਹਮ ਗਿਆਨੀ।

ਸੇਵਕ ਤਿਨ ਕਾ ਮੈਂ ਹੁਤੋ,
ਪੂਰਬ ਜਨਮ ਮਝਾਰ।
ਇਕ ਦਿਨ ਬੈਲਨ ਕੇ ਤਈਂ,
ਗਯੋ ਪਿਲਾਵਨ ਵਾਰਿ[1] ॥ ੬੬ ॥

[1]ਪਾਣੀ।

ਬੋਲੀ ਕਰੀ ਸ਼ਰੀਕ ਨੈ,
ਜੇ ਸੰਮ੍ਰਥ ਗੁਰੁ ਤੋਹਿ।

ਤੌਂ ਰਾਵੀ ਕੋ ਲਜਾਇ ਘਰ,
ਪਿਲਵੈਹੈਂ ਜਲ ਵੋਹਿ[1] ॥ ੬੭ ॥
[1]ਉਹ।

ਇਹੀ ਬਾਤ ਜਬਿ ਮੈਂ ਕਹੀ,
ਆਇ ਸਾਹਿਬੋਂ ਪਾਸ।
ਪੁਨ ਉਨ ਇਮ ਮੁਝ ਪ੍ਰਤਿ ਕਹਜੋ,
ਖੂੰਡੀ ਦੈ ਨਿਜ ਖਾਸ[1] ॥ ੬੮ ॥
[1]ਆਪਣੀ ਖ਼ਾਸ ਖੂੰਡੀ ਦੇ ਕੇ।

ਗੁਰੁ ਦਰਜਾਵੈਂ[1] ਜਾਇ ਕਹੁ,
[1]ਵਰਨ ਦੇਵਤੇ ਨੂੰ (ਜੋ ਸਾਰੇ ਦੇਵਤਿਆਂ ਦਾ ਰਾਜਾ ਹੈ।)

ਚਲੌਂ ਹਮਾਰੇ ਸੰਗ।
ਬੁਲਵੈ ਹੈ ਫਕੀਰ ਚੰਦ,
ਅੰਸ ਆਦਿ ਗੁਰੁ ਚੰਗ[1] ॥ ੬੯ ॥
[1]ਪਹਿਲੇ ਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦੀ ਚੰਗੀ ਅੰਸ (ਉਲਾਦ) ਬੇਦੀ ਫ਼ਕੀਰ ਚੰਦ ਬੁਲਾਉਂਦੇ ਹਨ।

ਇਮ ਕਹਿ ਹਮਰੀ ਛਟੀ ਸੈਂ,
ਖੈਂਚਤ ਅਈਓ ਲੀਕ।
ਪਾਛੇ ਹਟ ਕੇ ਨਹਿਂ ਪਿਖਜੋ,
ਐਹੈ ਨਦੀ ਅਲੀਕ[1] ॥ ੭੦ ॥
[1]ਬਿਨਾਂ ਦੇਰੀ ਦੇ।

ਮਾਨਿ ਬਚਨ ਜਬਿ ਮੈਂ ਕਰੀ,
ਰੀਤਿ ਇਹੈ ਸਭਿ ਜਾਇ।
ਰਾਵੀ ਉਨ ਕੇ ਧਾਮ ਮੈਂ,
ਤੁਰਤ[1] ਪਹੂੰਚੀ ਆਇ ॥ ੭੧ ॥
[1]ਛੇਤੀ।

ਖੁਰਲੀ ਪਰੈਂ[1] ਪਿਲਾਯੋ,
[1]ਉਪਰ (ਖੜ੍ਹਿਆਂ ਨੂੰ)।

ਨਿਜ ਬੈਲਨ ਕੋ ਵਾਰਿ।
ਬੋਲੀ ਕਰੀ ਸ਼ਰੀਕ ਕੀ
ਪੂਰਨ, ਗੁਰੂ ਉਦਾਰ ॥ ੭੨ ॥
ਧਾਮ ਸ਼ਰੀਕਨ ਕੇ ਗਿਰੇ,
ਮਗ ਮੈਂ ਥੇ ਜੁ ਬਧੇਰ[1]।
[1]ਰਸਤੇ ਵਿੱਚ ਜੋ ਸ਼ਰੀਕਾਂ ਦੇ ਘਰ ਸਨ ਉਨ੍ਹਾਂ 'ਚੋਂ (ਬਧੇਰ) ਬਹੁਤੇ ਡਿੱਗ ਪਏ।

ਸ਼ਰਨ ਗਹੀ ਘਿਘਜਾਇ[1] ਉਨ,
[1]ਲੇਲ੍ਹੜੀਆਂ ਕੱਢ ਕੇ।

ਸ਼ਕਤਿ ਗੁਰੂ ਕੀ ਹੇਰਿ[1] ॥ ੭੩ ॥
[1]ਦੇਖ ਕੇ।

ਤਬਿ ਫਕੀਰ ਸਸਿ ਫੇਰ ਦਿਯ[1],
[1]ਮੋੜ ਦਿੱਤਾ।

ਜਲ ਦਰਜਾਵ ਪਿਛਾਂਹਿ।
ਕਹਜੋ, ਨ ਪੁਨ ਇਹੁ ਆਇ ਹੈ,
ਕਬੀ ਨਗਰ ਇਸ ਮਾਂਹਿ ॥ ੭੪ ॥
ਇਤਜਾਦਿਕ ਅਜ਼ਮਤ ਘਨੀ,
ਮੈਂ ਪੇਖੀ ਉਨ ਕੇਰ।
ਏਸ ਰਾਮ ਸਿੰਘ ਕੀ ਸੁਨੋ,
ਆਪ ਬਿਤੀ ਦਿਹੁਂ ਟੇਰ[1] ॥ ੭੫ ॥
[1]ਆਪਣੀ ਹੱਡ-ਬੀਤੀ ਕਹਿ ਦੇਂਦੀ ਹਾਂ।

ਪਾਂਚ ਬਰਸ ਕਾ ਤਬਿ ਹੁਤੋ,

ਸ਼ਾਹਬਜ਼ਾਦਾ ਏਹੁ।
ਕਰੀ ਅਵੱਗਜਾ[1] ਏਕ ਦਿਨ,
[1]ਨਿਰਾਦਰੀ।
ਮੈਂ ਇਨ ਕੀ ਬਹੁਤੇਰੁ[1] ॥੭੬॥
[1]ਬਹੁਤੀ।
ਕੋਪ ਹੋਇ ਇਨ ਮੁਝ ਪ੍ਰਤੀ,
ਦਯੋ ਸ੍ਰਾਪ ਇਸ ਭਾਇ[1]।
[1]ਇਸ ਤਰ੍ਹਾਂ।
ਤੁਮ ਮਲੇਛ-ਪਨ ਕਰਤ ਹੋ,
ਭਵੋ ਮਲੇਛਹਿ ਜਾਇ ॥੭੭॥
ਇਮ ਸੁਨਿ ਮੈਂ ਪਛੁਤਾਇ ਅਤਿ,
ਸ੍ਰਾਪ ਨਿਵਿਰਤੀ ਹੇਤ[1]।
[1]ਸਰਾਪ ਦੂਰ ਕਰਾਉਣ ਵਾਸਤੇ।
ਕਰੀ ਅਰਜ ਫਿਰ ਇਨ ਕਹਯੋ,
ਮੈਂ ਤੁਹਿ ਹਤਿ ਮਧ ਖੇਤ[1] ॥੭੮॥
[1]ਮੈਂ ਤੈਨੂੰ (ਖੇਤ) ਜੰਗ ਦੇ ਮੈਦਾਨ 'ਚ ਮਾਰਾਂਗਾ।
ਜੋਨਿ ਮਲੇਛ ਛੁਡਾਇ ਹੌਂ,
ਸੱਚ-ਖੰਡ ਦਿਹੁਂ ਦਾਸ।
ਅਹੋ ਖਾਲਸਾ ਅਬਿ ਭਈ,
ਪੂਰਨ ਮਮ ਸਭਿ ਆਸ ॥੭੯॥
ਇਨ ਨਿਜ ਵਾਕ ਸੰਭਾਰ ਕੈ,
ਕਰੀ ਮੋਹਿ ਕਲਜਾਨ।
ਅਬਿ ਮੈਂ ਗੁਰਪੁਰਿ ਜਾਤ ਹੌਂ,
ਸਭਿ ਕੋ ਬੰਦਨ ਠਾਨ ॥੮੦॥
ਦੇਖ ਰਹੇ ਥੇ ਉਭੈ ਦਲ,
ਖਰੇ ਜੰਗ ਇਨ ਕੇਰ।
ਧਾਰਿ ਦਿਬਜ-ਤਨ[1] ਖਾਨ ਜਬਿ,
[1]ਨੂਰੀ ਸ਼ਰੀਰ, ਚਾਨਣ ਦਾ ਹੀ ਸ਼ਰੀਰ, (ਅ) ਦੇਵਤਾ ਸ਼ਰੀਰ।
ਕਹੀ ਊਚ ਇਹੁ ਟੇਰਿ[1] ॥੮੧॥
[1]ਬੋਲ ਕੇ।
ਸੁਨਿ ਅਚਰਜ ਅਤਿ ਰਹੇ ਸਭਿ,
ਸਿੰਘ ਔਰ ਅਫਗਾਨ[1]।
[1]ਪਠਾਣ।
ਬੇਦੀ ਸਾਹਿਬ ਰਾਮ ਸਿੰਘ,
ਮਾਨਜੋ ਸ਼ਕਤਿ-ਨਿਧਾਨ[1] ॥੮੨॥
[1]ਸ਼ਕਤੀ ਦੇ ਖਜ਼ਾਨੇ।
ਨਯੋ ਭਯੋ ਅਚਰਜ ਨਹੀਂ,
ਇਹੁ ਗੁਰੁ ਅੰਸਹਿ ਕੇਰ।
ਪੂਰਬ ਸੰਮ੍ਰਥ ਜੇ ਭਏ,
ਪਰਚੇ ਦਏ ਬਧੇਰ[1] ॥੮੩॥
[1]ਪਹਿਲਾਂ ਜੋ ਸ਼ਕਤੀ ਵਾਲੇ ਹੋਏ ਹਨ ਉਨ੍ਹਾਂ ਨੇ (ਬਧੇਰ) ਬਹੁਤੇ (ਪਰਚੇ) ਕਰਾਮਾਤ ਦੇ ਚਮਤਕਾਰ (ਦਏ) ਦਿਖਾਏ ਹਨ।
ਰਾਮ ਸਿੰਘ ਕੀ ਬੰਸ ਮੈਂ,
ਪੁਨ ਪ੍ਰਗਟੇ ਸਮ ਹੰਸ[1]।
[1]ਸੂਰਜ ਸਮਾਨ (ਅ) ਹੰਸ ਸਮਾਨ, ਤੱਤ, ਬੇਤੇ, ਬ੍ਰਹਮ ਗਿਆਨੀ।
ਬਾਬਾ ਸਿਰੀ ਮਤਾਬ ਸਿੰਘ,
ਸ਼ਕਤਿ-ਨਿਧੀ ਗੁਰੁ-ਅੰਸ ॥੮੪॥
ਮੁਯੋ ਹੁਯੋ ਸੁਤ ਸਿੱਖ ਕਾ[1],
[1]ਸਿੱਖ ਦਾ ਪੁੱਤਰ।

ਉਨੈ ਜਿਵਯੋ ਪ੍ਰਤੱਖ[1]।
ਇਹੁ ਗਾਥਾ ਸਭਿ ਦੇਸ ਮੈਂ,
ਅਬਿ ਲੌ ਕੈਹਤ ਖਲੱਕ[1] ॥੯੫॥
ਕਹਿ ਦੀਨੀ ਪਰਸੰਗ ਤੈ,
ਹਮ ਕਿੰਚਤ ਇਹੁ ਗਾਥ[1]।
ਸੁਨੋ ਜੰਗ ਜਸੋਂ ਹ੍ਵੈ ਰਹਯੋ,
ਪੰਥ ਗੁਰੂ ਮਮ-ਨਾਥ ॥੯੬॥

ਨਰਾਜ ਛੰਦ:

ਹਤਯੋ ਮੁਰੀਦ ਖਾਨ ਥਾ,
ਸੁ ਰਾਮ ਸਿੰਘ ਜੂ ਜਬੈ।
ਨਿਹਾਰ ਕੋਪ ਠਾਨ ਕੈ,
ਪਠਾਨ ਦੌਰ ਕੈ ਸਭੈ।
ਲਵਾਇ ਸੰਗ ਸਾਂਹਚੀ,
ਚਢਾਇ ਕੋਪ ਓਪਨੀ[1]।
ਪਰਯੋ ਸੁ ਆਇ ਬਾਰ
ਏਕ ਹੀ, ਮਹਾਂਹਿ ਧੋਪਨੀ[1] ॥੯੭॥
ਮਚਾਇ ਹਾਲ ਹੂਲ[1],
ਤੈ ਬੁਲਾਇ ਕੈ ਅਲੀ ਅਲੀ।
ਸਮਾਨ ਬੂੰਦ ਉਲਕਾ,
ਨਰਾਚ ਗੁੱਲਕਾ ਚਲੀ[1]।
ਸਿੰਘਾਨ ਭੀ ਸਿਮੱਟ ਕੈ,
ਗਰੱਟ ਠੱਟ ਬੱਡ ਕੈ[1]।
ਸਮੱਛ ਅਛ ਪੱਛ ਕੈ,
ਪ੍ਰਤੱਛ ਪੈਰ ਗੱਡ ਕੈ[1] ॥੯੮॥
ਬਿਸਾਰ ਦੇਹ ਗੇਹ ਨੇਹ,
ਧਾਰ ਏਹ ਸੋਚ ਹੈਂ[1]।
ਜਿਤੈਂ ਤੁ ਲੈਂਹ ਰਾਜ ਹੂੰ,
ਮਰੈਂ ਤੁ ਪੈਂਹ ਮੋਛ ਹੈਂ[1]।
ਦੁਹੂੰ ਸੁ ਹਾਥ ਮੋਦਕੈਂ,
ਪ੍ਰਮੋਦ ਦਾ ਹਮਾਰਿ ਹੈਂ[1]।
ਇਹੀ ਬਿਬੇਕ ਨੇਕ ਏਕ,

[1]ਸਾਰਿਆਂ ਦੇ ਸਾਹਮਣੇ ਜਿਊਂਦਾ ਕਰ ਦਿੱਤਾ।

[1]ਹੁਣ ਤੱਕ ਸਾਰੇ ਲੋਕ ਕਹਿੰਦੇ ਹਨ।

[1]ਥੋੜ੍ਹੀ ਜਿਹੀ ਇਹ ਕਥਾ।

[1]ਸਾਂਹਚੀ ਨੂੰ ਆਪਣੇ ਨਾਲ ਲੈ ਕੇ (ਤੇ ਉਸ ਦੇ) (ਕੋਪ) ਕ੍ਰੋਧ ਨੂੰ (ਓਪਨੀ) ਸਾਣ ਤੇ ਚੜ੍ਹਾ ਕੇ ਭਾਵ ਬਹੁਤਾ ਕ੍ਰੋਧਵਾਨ ਕਰਕੇ।

[1]ਬਹੁਤੀਆਂ (ਧੋਪਨੀ) ਸਿੱਧੀਆਂ ਤਲਵਾਰਾਂ ਲੈ ਕੇ।

[1]ਹਲਚਲੀ ਪਾ ਕੇ।

[1](ਮੀਂਹ ਦੀਆਂ) ਬੂੰਦਾਂ ਤੇ (ਉਲਕਾ) ਗੜਿਆਂ ਵਾਂਗ ਤੀਰ ਤੇ ਗੋਲੀਆਂ ਚੱਲੀਆਂ।

[1]ਸਿੰਘਾਂ ਨੇ ਵੀ (ਸਿਮਟ ਕੈ) ਇਕੱਠੇ ਹੋ ਕੇ (ਬਡ) ਵੱਡਾ (ਗਰੱਟ) ਜੱਥਾ (ਠਟ) ਬਣਾ (ਕੈ) ਕੇ।

[1](ਸਮੱਛ) ਅੱਖਾਂ ਦੇ ਸਾਹਮਣੇ (ਅੱਛ) ਚੰਗੀ ਤਰ੍ਹਾਂ (ਪੱਛ ਕੈ) ਪੱਖ ਬਣਾ ਕੇ ਪ੍ਰਤੱਖ ਹੀ ਪੈਰ ਗੱਡ ਕੇ।

[1]ਸ਼ਰੀਰ ਤੇ ਘਰ ਦਾ (ਨੇਹ) ਮੋਹ ਭੁਲਾ ਕੇ, (ਚਿੱਤ ਵਿੱਚ) ਇਹ ਸੋਚ (ਵਿਚਾਰ) ਧਾਰਦੇ ਹਨ।

[1]ਜੇ ਜਿੱਤਾਂਗੇ ਤਾਂਰਾਜ ਲੈ ਲਵਾਂਗੇ ਜੇ ਮਰ ਗਏ ਤਾਂ ਮੁਕਤੀ ਪ੍ਰਾਪਤ ਕਰ ਲਵਾਂਗੇ।

[1]ਸਾਡੇ ਦੋਹਾਂ ਹੱਥਾਂ ਵਿੱਚ (ਪ੍ਰਮੋਦ ਦਾ) ਬਹੁਤ ਅਨੰਦ ਦੇਣ ਵਾਲੇ (ਮੋਦਕੈਂ) ਲੱਡੂ ਹਨ।

ਠੀਕ ਸਿੰਘ ਧਾਰ ਹੈਂ[1] ॥੮੯॥ — [1]ਏਹੀ ਇਕ ਨੇਕ ਵਿਚਾਰ ਨੂੰ ਠੀਕ ਜਾਣ ਕੇ ਸਿੰਘ ਧਾਰਦੇ ਹਨ।

ਗੁਰੂ ਗੁਬਿੰਦ ਸਿੰਘ ਕਾ,
ਧਜਾਨ ਠਾਨ[1] ਚਿੱਤ ਸੈਂ। — [1]ਕਰਕੇ।
ਲਗਾਇ ਜੋਰ ਹੂੰ ਲਰੇ,
ਪਰੇ ਧਵਾਇ ਬਿੱਤ ਸੈਂ[1]। — [1](ਬਿੱਤ ਸੈਂ) ਬਲ ਨਾਲ (ਘੋੜੇ) (ਧਵਾਇ) ਦੌੜਾ ਕੇ ਪਏ।
ਗੁਬਾਰਿ[1] ਤੋਪ ਤੁੱਪਕੈਂ, — [1]ਗੁਬਾਰੇ- (ਗੁਬਾਰਾ- ਚੌੜੇ ਮੂੰਹ ਵਾਲੀ ਤੇ ਲੰਬਾਈ ਵਿੱਚ ਬਹੁਤ ਛੋਟੀ ਤੋਪ।)
ਜੰਜੈਲ ਤੈ ਜੰਬੂਰ ਹੈਂ[1]। — [1]ਬੰਦੂਕਾਂ, (ਜੰਜੈਲ) ਲੰਬੀਆਂ ਬੰਦੂਕਾਂ (ਜੰਬੂਰੇ) ਛੋਟੀਆਂ ਤੋਪਾਂ ਹਨ।
ਚਲਾਇ ਚਾਹਿ ਚੌਗੁਨੋ,
ਗੁਬਾਰ ਕੀਨ ਭੂਰ ਹੈਂ[1] ॥੯੦॥ — [1]ਚੌਗੁਣੇ ਉਤਸ਼ਾਹ ਨਾਲ ਚਲਾਉਂਦੇ ਹਨ, (ਭੂਰ) ਬਹੁਤਾ ਅਨ੍ਹੇਰਾ ਕਰ ਦਿੱਤਾ।

ਨਰੀਛਨੈਂ ਸੁ ਤੀਛਨੈਂ
ਕਿ ਭੀਛਨੈ ਤਤੀਛਨੈਂ[1]। — [1](ਸਿੰਘ ਸੂਰਮੇਂ) (ਤੀਛਨੈਂ) ਤਿੱਖੇ ਤੇ (ਭੀਛਨੈ) ਭਿਆਨਕ (ਨਰੀਛਨੈ) ਨੇਤ੍ਰਾਂ ਨਾਲ (ਸਮੀਛਨੈ) ਚੰਗੀ ਤਰ੍ਹਾਂ ਦੇਖ ਕੇ (ਤਤੀਛਨੈ) ਛੇਤੀ (ਅਰੀਨ) ਵੈਰੀਆਂ ਦੇ ਪ੍ਰਾਣ (ਕ੍ਰੀਛਨੈਂ) ਖਿੱਚਣ ਵਾਸਤੇ (ਪ੍ਰਤੀਛਨੈ) ਉਡੀਕ ਰਹੇ ਹਨ।
ਸਮੀਛਨੈਂ ਪ੍ਰਤੀਛਨੈਂ
ਅਰੀਨ ਪ੍ਰਾਨ ਕ੍ਰੀਛਨੈਂ[1]। — [1](ਸਿੰਘ ਸੂਰਮੇਂ) (ਤੀਛਨੈਂ) ਤਿੱਖੇ ਤੇ (ਭੀਛਨੈ) ਭਿਆਨਕ (ਨਰੀਛਨੈ) ਨੇਤ੍ਰਾਂ ਨਾਲ (ਸਮੀਛਨੈ) ਚੰਗੀ ਤਰ੍ਹਾਂ ਦੇਖ ਕੇ (ਤਤੀਛਨੈ) ਛੇਤੀ (ਅਰੀਨ) ਵੈਰੀਆਂ ਦੇ ਪ੍ਰਾਣ (ਕ੍ਰੀਛਨੈਂ) ਖਿੱਚਣ ਵਾਸਤੇ (ਪ੍ਰਤੀਛਨੈ) ਉਡੀਕ ਰਹੇ ਹਨ।
ਬਰੱਸ ਮੇਘ ਤੈ ਸਰੱਸ,
ਪੱਸ ਤ੍ਰੂਸ ਦਾਇਕੈਂ[1]। — [1](ਤੀਰ) ਬੱਦਲ ਨਾਲੋਂ ਵੀ (ਸਰੱਸ) ਬਹੁਤੇ ਵਰ੍ਹ ਰਹੇ ਹਨ, (ਪੱਸ) ਦੇਖਣ ਨੂੰ (ਤ੍ਰੂਸ ਦਾਇਕੈਂ) ਡਰਾਉਣੇ ਲੱਗਦੇ ਹਨ।
ਧਰਾ ਅਕਾਸ਼ ਪੂਰਿਓ,
ਸੁ ਸੂਰਿਓਂ ਸੁਭਾਇ ਕੈ[1] ॥੯੧॥ — [1]ਸਿੰਘ ਸੂਰਮਿਆਂ ਨੇ ਸੁਤੇ ਸਿੱਧ (ਤੀਰਾਂ ਨਾਲ) ਧਰਤੀ ਤੇ ਅਕਾਸ਼ ਭਰ ਦਿੱਤਾ।

ਚਲਾਇ ਚੱਕ੍ਰ ਬੱਕ੍ਰ[1], — [1]ਟੇਢੇ ਚੱਕ੍ਰ।
ਸੇਲ[1] ਸੈਹਥੀ[2] ਕ੍ਰਿਪਾਨ ਹੈਂ। — [1]ਬਰਛੇ। [2]ਬਰਛੀਆਂ।
ਅਰੇ ਦੁਹੂੰਨ ਓਰ ਤੈ,
ਜਵਾਨ ਰੋਸ ਠਾਨ ਹੈਂ।
ਕਟਾ ਸੁ ਕੱਟ ਬੱਢਿ,
ਤੱਛ ਮੁੱਛ ਕੀਨ ਹੂੰ ਖਰੈਂ[1]। — [1]ਚੰਗੀ ਤਰ੍ਹਾਂ (ਕਟਾ) ਟੁਕੜੇ ਕੱਟ ਵੱਢ ਕੇ (ਮਗਰੋਂ) (ਤੱਛ) ਤੱਛ ਕੇ (ਖਰੇ) ਚੰਗੀ ਤਰ੍ਹਾਂ (ਮੁੱਛ) ਮੋਛੇ ਪਾ ਦਿੱਤੇ।
ਬਿਲੱਛ ਭੂਮਿ ਕੱਛ ਕੈ,
ਸਮੱਛ ਪੱਛ ਕੈ ਲਰੈਂ[1] ॥੯੨॥ — [1](ਭੂਮ) ਧਰਤੀ ਉੱਤੇ (ਬਿਲੱਛ) ਅਨੋਖੇ ਢੰਗ ਨਾਲ (ਕੱਛ ਕੈ) ਪੈਂਤੜੇ ਕੱਢ ਕੇ (ਸਮੱਛ) ਅੱਖਾਂ ਦੇ ਸਾਹਮਣੇ (ਪੱਛ ਕੈ) ਪੱਖ ਕਰ ਕੇ ਲੜਦੇ ਹਨ।

ਮਚਾਇ ਕੀਚ ਔਣ ਮੈਂ,
ਸਰੌਣ ਮਾਸ ਕੋ ਦਯੋ[1]। — [1](ਔਣ) ਧਰਤੀ ਵਿੱਚ ਲਹੂ ਤੇ ਮਾਸ ਦਾ ਚਿੱਕੜ ਕਰ ਦਿੱਤਾ।

ਸਸੈਨ ਰੁੱਦ੍ਰ ਮੋਦ ਹ੍ਵੈ,
ਪਿਖੈਂਨ ਗੈਨ ਤੈ ਅਯੋ[1]।

[1](ਰੁੱਦ੍ਰ) ਸ਼ਿਵ (ਮੋਦ) ਅਨੰਦ ਹੋ ਕੇ (ਸਸੈਨ) ਸਣੇ ਆਪਣੀ ਫੌਜ ਦੇ (ਗੈਨ) ਅਕਾਸ਼ ਤੋਂ ਵੇਖਣ ਆਇਆ।

ਪਿਸਾਚ ਭੂਤ ਭੈਰਵੀ,
ਖਵੀਸ ਗੀਧ ਜੋਗਣੀ[1]।

[1](ਪਿਸਾਚ) ਮਾਸ ਖਾਣੇ ਭੂਤ, ਭੈਰੋਂ ਦੀ ਇਸਤ੍ਰੀ (ਖਵਸਿ) ਜਿੰਨ, ਗਿਰਝਾਂ ਤੇ ਜੋਗਣੀਆਂ।

ਸਜਾਰ ਸ੍ਵਾਨ ਕੰਕ ਬੰਕ
ਮਾਲ ਮਾਸ ਭੋਗਣੀ[1] ॥ ੯੩ ॥

[1]ਮਾਸ ਖਾਣੇ ਗਿੱਦੜ, ਕੁੱਤੇ, ਕਾਵਾਂ ਦੀਆਂ (ਬੰਕ) ਟੇਢੀਆਂ (ਮਾਲ) ਡਾਰਾਂ।

ਮਨਿੱਛਤੈਂ ਛਕੰਤ ਸੋਂ,
ਪਿਵੰਤ ਪੂਰਿ ਖੱਪਰੈ[1]।

[1]ਮਨ-ਭਾਉਂਦਾ (ਮਾਸ) ਖਾਂਦੀਆਂ ਹਨ ਅਤੇ (ਜੋਗਣੀਆਂ) ਲਹੂ ਦੇ ਖੱਪਰ ਭਰ ਭਰ ਕੇ ਪੀਂਦੀਆਂ ਹਨ।

ਕਰੈਂ ਕਲੋਲ ਲੋਲ ਹ੍ਵੈ,
ਅਤੋਲ ਬੋਲਿ ਲੱਪਰੈਂ[1]।

[1](ਲੋਲ) ਚੰਚਲ ਹੋ ਕੇ (ਕਲੋਲ) ਅਨੰਦ ਦੀਆਂ ਖੇਲਾਂ ਕਰਦੀਆਂ ਹਨ, ਬਹੁਤਾ ਬੋਲ ਕੇ (ਲੱਪਰੈਂ) ਸ਼ੋਰ ਪਾਉਂਦੀਆਂ ਹਨ।

ਚਢਾਇ ਸੀਸ ਈਸ ਕੋ,
ਅਸੀਸ ਬੀਸ ਬਿੱਸਵੇ[1]।

[1](ਈਸ) ਸ਼ਿਵ ਜੀ ਨੂੰ (ਸੂਰਮਿਆਂ ਦੇ) ਸਿਰ ਭੇਟਾ ਚੜ੍ਹਾਉਂਦੀਆਂ ਹਨ (ਤੇ ਸਿੰਘਾਂ ਨੂੰ) (ਬੀਸ ਬਿੱਸਵੇ) ਪੂਰਨਰੀਤੀ ਨਾਲ ਅਸੀਸਾਂ ਦੇਂਦੀਆਂ ਹਨ।

ਸੁ ਕਾਲਕਾ ਪ੍ਰਸੰਨ ਹੋਇ,
ਦੇਤ ਖੇਤ ਤਿੱਸ ਮੇਂ[1] ॥ ੯੪ ॥

[1]ਕਾਲੀ ਦੇਵੀ ਖ਼ੁਸ਼ ਹੋ ਕੇ ਤਿਸ (ਖੇਤ) ਮੈਦਾਨੇ ਜੰਗ ਵਿੱਚ ਐਉਂ (ਅਸੀਸਾਂ) ਦੇਂਦੀ ਹੈ।

ਭਵੈ ਸਿੰਘਾਨ ਜੀਤ ਹੂੰ,
ਅਭੀਤ ਰਾਜ ਯੇ ਧਰੇਂ[1]।

[1]ਸਿੰਘਾਂ ਦੀ ਜਿੱਤ ਹੋਵੇ ਇਹ (ਅਭੀਤ) ਅਭੈਰਾਜ (ਧਰੈਂ) ਕਰਨ।

ਜਿਨੈ ਹਮਾਰਿ ਦੂਖ ਭੂਖ,
ਦੂਰ ਦੇਹ ਕੇ ਕਰੇ।
ਬਜੰਤ ਬਾਦ ਦੁੰਦਭੀ,
ਸਨਾਇ ਢੋਲ ਬੈਰਕਾਂ[1]।

[1](ਬਾਦ) ਵਾਜੇ (ਦੁੰਦਭੀ) ਧੌਂਸੇ (ਸਨਾਇ) ਤੂਤੀਆਂ ਢੋਲ ਤੇ (ਬੈਰਕਾਂ) ਭੇਰੀਆਂ (ਬਜੰਤ) ਵਜਦੀਆਂ ਹਨ।

ਤੰਬੂਰ ਡੱਫ ਝਾਂਜ,
ਤਾਸ ਨੌਬਤੈਂ ਬਸੈਰਕਾਂ[1] ॥ ੯੫ ॥

[1](ਤੰਬੂਰ) ਛੋਟਾ ਢੋਲ (ਡਫ) ਇਕ ਪਾਸਿਓਂ ਚੰਮ ਨਾਲ ਮੜ੍ਹਿਆ ਗੋਲ ਵਾਜਾ ਜੋ ਡੱਗੇ ਨਾਲ ਵਜਾਈਦਾ ਹੈ। (ਝਾਂਜ) ਵੱਡੇ ਛੈਣੇ, (ਤਾਸ) ਅਤੇ (ਨੌਬਤਾਂ) ਛੋਟੇ ਧੌਂਸੇ (ਬਸੈਰਕਾਂ) ਬੰਸਰੀਆਂ।

ਸੁਨਤ ਜਾਂਹਿ ਕਾਯਰੰ,
ਤੁਰੰਤ[1] ਸੂਰਬੀਰ ਹ੍ਵੈ।

[1]ਛੇਤੀ।

ਬਿਸਾਰ ਨੇਹਿ ਦੇਹ ਕੋ,
ਲਰੰਤ ਵੰਤ-ਧੀਰ ਹ੍ਵੈਂ[1]।

[1]ਦੇਹ ਦਾ ਮੋਹ ਭੁਲਾ ਕੇ ਧੀਰਜਵਾਨ ਹੋ ਕੇ ਲੜਦੇ ਹਨ।

ਤਬੈ ਸਜੋਸ਼[1] ਜੈਨ ਖਾਂ,

[1]ਜੋਸ਼ ਨਾਲ।

ਹਜ਼ਾਰ ਸਾਤ ਮਾਲਕੈਂ।
ਅਯੋ ਦੁੜਾਇ ਅੱਸ੍ਵ ਕੋ,

ਸਿੰਘਾਨ ਓਰ ਚਾਲ ਕੈ ॥ ੯੬ ॥
ਬਲਾਹ ਕੈ ਸਮਾਨ ਗੱਜਿ,
ਚਾਹ ਕੈ ਕਹ੍ਯੋ ਸੁ ਯੌਂ[1]।

[1](ਬਲਾਹਕੈ) ਬੱਦਲ ਵਾਂਗ ਗੱਜ ਕੇ (ਚਾਹ ਕੈ) ਉਤਸ਼ਾਹ ਨਾਲ ਇਉਂ ਕਿਹਾ।

ਕਹਾਂ ਚੜ੍ਹੱਤ ਸਿੰਘ ਹੈ
ਅੜੱਤ ਆਇ ਸੋ ਨ ਕ੍ਯੋਂ[1]।

[1]ਉਹ ਆ ਕੇ ਕਿਉਂ ਨਹੀਂ ਅੜਦਾ।

ਗੁਲਾਬ ਸਿੰਘ ਝੰਡਾ ਸਿੰਘ,
ਗੁੱਜਰ ਮ੍ਰਿਗੇਸ ਹੈ।
ਜੱਸਾ-ਮ੍ਰਿਗਿੰਦ[1] ਜੈ ਹਰੀ,

[1]ਸਿੰਘ।

ਹਕੀਕਤ ਮ੍ਰਿਗੇਸ ਹੈ ॥ ੯੭ ॥
ਖੁਸ਼ਾਲ ਸਿੰਘ ਬਾਘ ਸਿੰਘ,
ਕੌਰ ਸਿੰਘ ਨਾਹਰੈਂ[1]।

[1]ਨਾਹਰ ਸਿੰਘ।

ਲਰੰਤ ਕ੍ਯੋਂ ਨ ਅੱਗ੍ਰ ਆ
ਹਮਾਰਿ ਸੰਗ ਜਾਹਿਰੈਂ[1]।

[1]ਪ੍ਰਗਟ ਹੋ ਕੇ।

ਸੁਨੰਤ ਬਾਘ ਸਿੰਘ ਯੌਂ,
ਭਵੱਕ ਬਾਘ ਜਿਉਂ ਧਯੋ[1]।

[1]ਸ਼ੇਰ ਵਾਂਗ ਭਬਕ ਮਾਰ ਕੇ ਦੌੜਿਆ।

ਕਮਾਨ ਤਾਨ ਕਾਨ ਲੌਂ[1],

[1]ਕੰਨ ਤੱਕ ਖਿੱਚ ਕੇ।

ਨਜੀਕ ਖਾਨ ਕੇ ਅਯੋ ॥ ੯੮ ॥
ਪ੍ਰਚਾਰ ਬਾਰ ਖਾਨ ਖਾ,
ਸੰਭਾਰਿ ਤੇਗ ਸ੍ਵੈ ਦਈ[1]।

[1](ਪ੍ਰਚਾਰ) ਵੰਗਾਰ ਕੇ ਤੇ ਖ਼ਾਨ ਦਾ ਵਾਰ ਖਾ ਕੇ (ਆਪਣੇ ਆਪ ਨੂੰ) ਸੰਭਾਲ ਕੇ (ਸ੍ਵੈ) ਆਪਣੀ (ਤੇਗ) ਤਲਵਾਰ ਦੇ ਦਿੱਤੀ ਭਾਵ ਚਲਾ ਦਿੱਤੀ।

ਸਟੋਪ ਮੂੰਡ ਦੇਹ ਅੱਸ੍ਵ,
ਕਾਟ ਬੇਗ ਸੈਂ ਗਈ[1]।

[1]ਸਣੇ ਟੋਪ, ਸਿਰ, ਦੇਹ ਤੇ ਘੋੜੇ ਨੂੰ ਛੇਤੀ ਨਾਲ ਕੱਟ ਗਈ।

ਗਿਰ੍ਯੋ ਮਿਨਾਰਿ ਜਿਉਂ ਧਰਾ,
ਭਰਾਤ ਤਾਂਹਿ ਦੇਖਤੈਂ[1]।

[1]ਬੁਰਜ ਵਾਂਗ ਧਰਤੀ ਤੇ ਡੇਗ ਦਿੱਤਾ, ਉਸ ਦਾ ਭਰਾ (ਦੇਖਤੈਂ) ਦੇਖਦਿਆਂ ਸਾਰ।

ਪਰ੍ਯੋ ਸਮਾਨ ਬੀਜਰੀ,
ਮ੍ਰਿਗੇਸ ਪੈ ਬਿਸੇਖ ਤੈ[1] ॥ ੯੯ ॥

[1](ਬਿਸੇਖ ਤੈ) ਖ਼ਾਸ (ਮ੍ਰਿਗੇਸ) ਬਾਘ ਸਿੰਘ ਤੇ ਪਿਆ।

ਬਿਬਾਕ[1] ਨੌਜਵਾਨ ਥੇ

[1]ਨਿੱਡਰ।

ਲੜਾਕ, ਦ੍ਵੈ ਚਲਾਕ ਹੂੰ।
ਭਿਰੇ ਉਲੱਥ ਪੱਥਲੈਂ,
ਫੁਲੱਥ ਹੱਥ ਪਾਕ ਹੂੰ[1]।

[1]ਉਲਟ-ਪੁਲਟ ਹੋ ਕੇ ਤੇ ਗਤਕੇਬਾਜ਼ੀ ਦੇ (ਪਾਕ) ਪਵਿੱਤ੍ਰ ਹੱਥਾਂ ਨਾਲ (ਭਿਰੇ) ਲੜੇ।

ਗਿਰੇ ਤੁਰੰਗ ਅੰਗ ਭੰਗਿ,
ਰੰਗ -ਭੂਮਿ[1] ਦੋਇ ਕੈ।

[1]ਜੰਗ ਦੀ ਧਰਤੀ ਉੱਤੇ।

ਡਹੇ ਕ੍ਰਿਪਾਨ ਲੈ ਜਵਾਨ,
ਔਨ ਪੈ[1] ਖਲੋਇ ਕੈ ॥ ੧੦੦ ॥

[1]ਧਰਤੀ ਉੱਪਰ।

ਕਟੈ ਕਟੈ ਜਰੀ ਜਰੀ,
ਕਰੀ ਜਿਰਾਹ ਹੂੰ ਖਰੀ[1]। — [1]ਚੰਗੀ ਸੰਜੋਅ ਕੱਟ ਕੱਟ ਕੇ ਜਰਾ ਜਰਾ (ਭੋਰਾ-ਭੋਰਾ) ਕਰ ਦਿੱਤੀ।
ਤਕਾ ਤਕਾਇ ਦਾਇ,
ਘਾਇ ਕੀਨ ਪੀਨ ਥੇ ਵਰੀ[1]। — [1]ਤੱਕ ਤੱਕ ਕੇ (ਪੀਨ) ਤਕੜੇ (ਵਰੀ) ਚੰਗੇ ਜ਼ਖ਼ਮ ਕਰ ਦਿੱਤੇ।
ਚਲੀ ਜੁ ਤੇਗ ਬੇਗ ਸੈਂ[1], — [1]ਜ਼ੋਰ ਨਾਲ।
ਵਲੀ ਦੁਹੂੰਨ ਕੀ[1] ਭਲੀ। — [1]ਬਲਵਾਨਾਂ ਦੀ।
ਪਰੀ ਸੁ ਪਾਰ ਫਾਰ ਕੈ[1], — [1]ਪਾੜ ਕੇ।
ਗਈ ਪਤਾਰ ਲੌ[1] ਚਲੀ ॥੧੦੧॥ — [1]ਪਾਤਾਲ ਤੱਕ।
ਝੁਕੇ ਸੁ ਮੱਥ ਭਾਰ ਹੋਇ,
ਹਥ ਦੋਇ ਕੈ ਪਰੇ[1]। — [1](ਮਾਥ) ਸਿਰ (ਆਪੋ ਆਪਣੇ) ਭਾਰ ਨਾਲ (ਅੱਗੇ ਨੂੰ) ਝੁਕੇ ਹੋਏ ਸਨ (ਇਸ ਕਰਕੇ) ਦੋਹਾਂ ਦੇ (ਇਕ ਦੂਜੇ ਨੂੰ) ਹੱਥ ਪੈ ਗਏ (ਤੇ ਇਉਂ ਦੋਨੋਂ ਹੀ)।
ਗਿਰੇ ਨ ਯਾਂਹਿ ਹੇਤੁ ਤੈ,
ਮਰੇ ਭਿਰਹੇ ਸੋ ਅਰੇ[1]। — [1]ਇਸੇ ਕਾਰਨ ਕਰ ਕੇ ਡਿੱਗੇ ਨਹੀਂ, ਮਰਨ ਦੇ ਬਾਵਜੂਦ ਵੀ (ਉਹ ਇਕ ਦੂਜੇ ਨਾਲ) ਅੜੇ ਰਹੇ।
ਮਨੋ ਕ੍ਰਿਸਾਨ ਬਾਂਧਿ ਤੂਲ
ਪੂਲ, ਕੀਨ ਥੇ ਖਰੇ[1]। — [1]ਜਾਣੋ ਕਿਰਸਾਨ ਨੇ (ਤੂਲ) ਲੰਬੇ ਪੂਲੇ ਬੰਨ੍ਹ ਕੇ ਖੜ੍ਹੇ ਕੀਤੇ ਹਨ।
ਇਸੀ ਪ੍ਰਕਾਰ ਔਰ ਠੌਰ,
ਭੀ ਅਪਾਰ ਥੇ ਲਰੇ ॥੧੦੨॥
ਦ੍ਵੈ ਦ੍ਵੈ ਜੁਟੈਂ ਜੁਟੈਂ,
ਕਟੈਂ ਕਟੈਂ ਚਟੈਂ ਪਟੈਂ[1]। — [1]ਦੋ ਦੋ (ਆਪਸ ਵਿੱਚੀ) ਜੁੱਟ ਜੁੱਟ ਕੇ ਕੱਟ ਕੱਟ ਕੇ (ਚਟੈਂ-ਪਟੈ) ਛੇਤੀ ਛੇਤੀ।
ਲੜੈਂ ਲੜੈਂ ਗਿੜੈਂ ਗਿੜੈਂ,
ਦੜੈਂ ਦੜੈਂ ਸਟੈਂ ਝਟੈਂ[1]। — [1]ਲੜ ਲੜ ਕੇ (ਆਪੋ ਆਪਣੇ ਉਦਾਲੇ) ਗਿੜ ਗਿੜ ਕੇ ਦਾੜ-ਦਾੜ ਸ਼ਬਦ ਨਾਲ (ਝਟੈਂ) ਛੇਤੀ ਹੀ (ਧਰਤੀ ਤੇ) (ਸਟੈਂ) ਸੁੱਟ ਦੇਂਦੇ ਹਨ।
ਸਰਹੋ ਸੂਰ ਜੂਝਹੀਂ,
ਬਜਾਇ ਲੋਹ ਲੋਹ ਸੈਂ[1]। — [1]ਗੁੱਸੇ ਨਾਲ ਸੂਰਮੇ (ਲੋਹ) ਸ਼ਸਤ੍ਰਾਂ ਨਾਲ ਸਸਤ੍ਰ ਵਜਾ ਕੇ ਭਾਵ ਮਾਰ ਕੇ ਸ਼ਹੀਦ ਹੁੰਦੇ ਹਨ।
ਟਰੈਂ ਨ ਪੈਰ ਏਕ ਹੂੰ,
ਲਰੈਂ ਨ ਨੈਕ ਧੋਹ ਸੈਂ[1] ॥੧੦੩॥ — [1]ਧੋਖੇ ਨਾਲ।
ਪੁਸ਼ਾਕ ਪਾਕ ਰੱਤ ਸੈਂ,
ਚੁਚਾਤ ਅਤਿਸੈਂ ਖਰੀ[1]। — [1]ਪੁਸ਼ਾਕਾਂ ਵਿੱਚੋਂ ਪਾਕ ਤੇ ਲਹੂ (ਖਰੀ) ਚੰਗੀ ਤਰ੍ਹਾਂ ਬਹੁਤਾ ਚੋਂਦਾ ਹੈ।
ਮਨੋ ਖਿਲਾਰ ਖੇਲ ਫਾਗ,
ਰੰਗ ਸੰਗ ਭੇ ਤਰੀ[1]। — [1]ਜਾਣੋ (ਖਿਲਾਰ) ਖਿਡਾਰੀ (ਫਾਗ) ਹੋਲੀ ਖੇਡਦੇਰੰਗ ਨਾਲ (ਤਰੀ) ਗਿੱਲੇ ਹੋ ਗਏ ਹਨ।
ਹੱਲੇ[1] ਸਿੰਘਾਨ ਜੌ ਕਰੇ, — [1]ਹੱਲੇ; ਹਮਲੇ, ਧਾਵੇ।
ਚਲੇ ਪਠਾਨ ਤੌ ਹਲੇ[1]। — [1]ਹਿੱਲ ਚੱਲੇ, ਉੱਖੜ ਚੱਲੇ।
ਨਿਹਾਰਿ ਹਾਰ ਹੋਵਤੀ,

ਸਿਪੈ-ਸਲਾਰ ਹ੍ਵੈ ਖਲੇ[1] ॥੧੦੪॥ — [1]ਸੈਨਾਪਤੀ (ਸਾਂਹਚੀ) ਨੇ ਖੜ੍ਹੇ ਹੋ ਕੇ।
ਸਜੋਸ਼ ਐਨ ਸੈਨ ਮੈਂ,
ਨਸਾਇ ਅੱਸ੍ਵ ਡੋਲ ਕੈ[1]। — [1]ਜੋਸ਼ ਨਾਲ ਚੰਗੀ ਤਰ੍ਹਾਂ ਆਪਣੀ ਫੌਜ ਵਿੱਚ ਘੋੜਾ ਦੁੜਾ ਕੇ ਤੇ (ਡੋਲ ਕੈ) ਫਿਰ ਤੁਰ ਕੇ।
ਠਰਾਇ ਕੈ[1] ਲਰਾਵਤੋ — [1](ਫੌਜ ਨੂੰ) ਖੜ੍ਹੀ ਕਰਕੇ।
ਭਯੋ, ਸੁ ਬੋਲ ਬੋਲ ਕੈ।
ਜਲਾਲ-ਖਾਂ ਸੂਦਾਰ ਤੌ
ਬਿਸਾਲ ਹ੍ਵੈ ਹਠੱਗਰੈਂ[1]। — [1]ਬਹੁਤਾ ਹਠੀ ਹੋ ਕੇ।
ਸਮੱਗਰੈਂ ਉੱਜਗਰੈਂ
ਲਵਾਇ ਆਇ ਅੱਗਰੈਂ[1] ॥੧੦੫॥ — [1]ਸਾਰਿਆਂ ਨੂੰ ਪ੍ਰਗਟ ਹੀ ਨਾਲ ਲੈ ਕੇ ਅੱਗੇ ਆਇਆ।
ਧਵਾਇ[1] ਅੱਸ੍ਵ ਕੋ ਫਿਰਜੋ, — [1]ਦੁੜਾ ਕੇ।
ਮਿਦਾਨ ਬੀਚ ਬੱਜ ਕੈ[1]। — [1]ਗੱਜ ਵੱਜ ਕੇ।
ਕਹਜੋ ਸਿੰਘਾਨ ਕੇ ਤਈਂ,
ਤਰੱਜ[1] ਐਸ ਗੱਜ ਕੈ। — [1]ਤਾੜ ਕੇ।
ਕਹਾਂ ਦਿਵਾਨ ਸਿੰਘ ਹੈ,
ਨਥਾ-ਮ੍ਰਿਗੇਸ ਨਾਹਰੈਂ[1]। — [1]ਨਾਹਰ ਸਿੰਘ।
ਕਹਾਂ ਨਖੱਤ੍ਰ ਸਿੰਘ ਗੈਬਾ,
ਸੂਰਬੀਰ ਕਾਹਿਰੈਂ[1] ॥੧੦੬॥ — [1]ਕਹਿਰ ਦਾ ਸੂਰਬੀਰ ਤਾਰਾ ਸਿੰਘ ਗ਼ੈਬਾ ਕਿੱਥੇ ਹੈ।
ਜੱਸਾ ਮ੍ਰਿਗੇਸ ਹ੍ਵੈ ਕਹਾਂ,
ਖੁਸ਼ਾਲ ਸਿੰਘ, ਸੰਗਤੈਂ[1]। — [1]ਸੰਗਤ ਸਿੰਘ।
ਇਤਜਾਦਿਕੈਂ ਸੂਦਾਰ ਜੇ,
ਅਏ ਇਹਾਂ ਉਮੰਗ ਤੈਂ।
ਦਿਖੈਹੁ ਹਾਥ ਮਾਥ ਮੋਂ,
ਲਰੈਹੁ ਅੱਗ੍ਰ ਬਾਢ ਕੈ[1]। — [1]ਮੈਨੂੰ ਆਪਣੇ ਹੱਥ ਤੇ ਮੱਥਾ ਭਾਵ ਮੂੰਹ ਦਿਖਾਉ ਤੇ ਅੱਗੇ ਵਧ ਕੇ ਲੜੋ।
ਚਖੈਹੁ ਸ੍ਵਾਦ ਜੰਗ ਕੋ,
ਦਿਖੇਹੁ ਚੰਦ ਚਾਢ ਕੈ[1] ॥੧੦੭॥ — [1]ਚੰਦ ਚਾੜ੍ਹ ਕੇ ਭਾਵ ਅਨੋਖਾ ਕਾਰਨਾਮਾ ਕਰ ਕੇ ਵਿਖਾਉ।
ਜਸੇ-ਮ੍ਰਿਗੇਸ ਬੇਸ ਯੇ[1] — [1]ਸ੍ਰੇਸ਼ਟ ਜੱਸਾ ਸਿੰਘ ਨੇ ਇਹ (ਗੱਲ)।
ਨਜੀਕ ਤੈ ਸੁਨੀ ਜਬੈ।
ਸਛੋਹ ਲੋਹ ਜਜੋਂ ਤਪਜੋ,
ਤੁਰੰਗ ਛੇੜ ਸ੍ਵੈ ਤਬੈ[1]। — [1]ਗੁੱਸੇ ਨਾਲ ਲੋਹੇ ਵਾਂਗ ਤਪਿਆ ਤਦੋਂ (ਸ੍ਵੈ) ਆਪਣਾ ਘੋੜਾ ਛੇੜ ਕੇ।
ਭਵੱਕ ਸਿੰਘ ਸਿੰਘ ਜਜੋਂ,
ਝਵੱਕ ਬਾਤ ਯੌਂ ਕਹੀ[1]। — [1]ਸ਼ੇਰ ਵਾਂਗ ਭਬਕ ਮਾਰ ਕੇ ਜੱਸਾ ਸਿੰਘ ਨੇ ਛੇਤੀ ਇਉਂ ਗੱਲ ਆਖੀ।
ਕਰੈਹੁ ਬਾਰ ਖਾਨ ਹੂੰ,
ਰਹੈਹੁ ਹੌਂਸ ਹੂੰ ਨਹੀਂ[1] ॥੧੦੮॥ — [1]ਤੇਰੀ ਇੱਛਾ ਨਾਰਹਿ ਜਾਵੇ।
ਜਲਾਲ ਖਾਂ, ਕਮਾਲ ਦਾਉ
ਥੇ ਕਰਾਲ ਤੌ ਕਰੇ[1]। — [1]ਤਾਂ ਜਲਾਲ ਦੀਨ ਨੇ ਕਮਾਲ ਦੇ ਭਿਆਨਕ ਦਾਅ ਕੀਤੇ।

ਕਿਤਾਨ ਬਾਨ, ਤਾਨ ਕੈ
ਕਮਾਨ ਕਾਨ ਲੌਂ, ਛਰੇ[1]। — [1]ਕੰਨ ਤੱਕ ਕਮਾਣ ਖਿੱਚ ਕੇ ਕਿਤਨੇ ਹੀ ਤੀਰ ਛੱਡੇ।
ਜਸੇ-ਮ੍ਰਿਗੇਸ ਬੇਸ ਹੂੰ,
ਬਿਸੇਸ ਚੱਕ੍ਰ ਛੋਰ ਹੈ[1]। — [1]ਜੱਸਾ ਸਿੰਘ (ਬਿਸੇਸ) ਬਹੁਤੇ (ਬੇਸ) ਚੰਗੇ ਚੱਕ੍ਰ ਛੱਡਦਾ ਹੈ।
ਛਿਦੀ ਸੰਜੋਇ ਖਾਨ ਕੀ,
ਮਿਦਾਨ ਕੀਨ ਘੋਰ ਹੈ[1] ॥੧੦੯॥ — [1]ਖ਼ਾਨ ਦੀ ਸੰਜੋਅ ਕੱਟੀ ਗਈ (ਦੋਹਾਂ) ਭਿਆਨਕ ਜੰਗ ਕੀਤਾ।
ਤੁਰੰਗ ਦੋਇ ਕੇ ਮਰੇ,
ਲਰੇ ਸੁ ਫੇਰ ਤੇਗ ਸੈਂ।
ਤਕਾਇ ਦਾਇ ਸਿੰਘ ਜੂ,
ਚਲਾਇ ਤੇਗ ਬੇਗ ਸੈਂ[1]। — [1]ਜ਼ੋਰ ਨਾਲ।
ਦਈ ਧਸਾਇ ਪੇਟ ਮੈਂ,
ਧਕਾਇ[1] ਫੇਰ ਸੁੱਟਿਓ। — [1]ਧੱਕਾ ਦੇ ਕੇ।
ਮਨੋ ਮਿਨਾਰ ਡਿੱਗਿਓ,
ਤਰੂ ਕਿ ਬਜਾਰ ਪੁੱਟਿਓ[1] ॥੧੧੦॥ — [1]ਜਾਣੋ ਬੁਰਜ ਡਿੱਗਿਆ ਹੈ ਜਾਂ (ਬਜ਼ਾਰ) ਹਵਾ ਨੇ (ਤਰੂ) ਦਰੱਖ਼ਤ ਪੁੱਟਿਆ ਹੈ।

ਉਡੇ ਹਵਾਸ ਸੱਤਰੈਂ,
ਹੁਲਾਸ ਤੱਤਰੈਂ ਗਯੋ[1]। — [1]ਵੈਰੀਆਂ ਦੇ ਹੋਸ਼ ਹਵਾਸ਼ ਉੱਡ ਗਏ (ਤਤਰੈਂ) ਉੱਥੇ ਹੀ ਉਤਸ਼ਾਹ (ਮਾਰਿਆ) ਗਿਆ।

ਦਲੇਲ ਖਾਂ ਬਘੇਲ ਜਯੋਂ[1], — [1]ਸ਼ੇਰ ਵਾਂਗ।
ਗਰੱਜ ਭੱਜ ਕੈ ਅਯੋ।
ਕਮਾਨ ਤਾਨ ਕਾਨ ਲੌਂ,
ਬ੍ਰਸਾਨ ਬਾਨ[1] ਸੋ ਲਗਯੋ। — [1]ਤੀਰ ਬਰਸਾਉਣ।
ਅਯੋ ਜੁ ਘਾਵ ਸਿੰਘ ਕੇ[1] — [1]ਜੱਸਾ ਸਿੰਘ ਦੇ ਜ਼ਖ਼ਮ।
ਮਹਾਨ ਰੋਸ ਤੌਂ ਜਗਯੋ ॥੧੧੧॥
ਹੁਤੀ ਬਤੀਸ ਸੇਰ ਸੈਹਥੀ,
ਕੁਸੱਤ੍ਰ ਪੈ ਧਰੀ[1]। — [1]ਜੋ ਬੱਤੀ ਸੇਰ ਦੀ ਬਰਛੀ ਸੀ ਉਹ ਖੋਟੇ ਵੈਰੀ ਦੇ ਮਾਰੀ।
ਜਿਰਾਹ[1] ਢਾਲ ਦੇਹ ਕੋ, — [1]ਸੰਜੋਅ।
ਪਰੋਇ ਪਾਰ ਹੂੰ ਪਰੀ।
ਉਥੱਲ ਕੈ ਤੁਰੰਗ ਤੈ,
ਪੁਥੱਲ ਭੂਮਿ ਡਾਰਯੋ[1]। — [1]ਉਲਟਾ ਕੇ ਘੋੜੇ ਤੋਂ ਪਲਟਾ ਕੇ (ਪੁਠਾ ਕਰਕੇ) ਧਰਤੀ ਤੇ ਸੁੱਟ ਦਿੱਤਾ।
ਮਨੋ ਸ੍ਰਿੰਗ ਕੋਹ ਤੁੰਗ,
ਬੀਜਰੀ ਉਖਾਰਯੋ[1] ॥੧੧੨॥ — [1]ਜਾਣੋ (ਕੋਹ) ਪਹਾੜ ਦਾ (ਤੁੰਗ) ਉੱਚਾ (ਸ੍ਰਿੰਗ) ਟਿੱਲਾ ਬਿਜਲੀ ਨੇ ਉਖੇੜ ਦਿੱਤਾ ਹੈ।

ਤਬੈ ਜਲਾਲਖਾਨ ਕੋ
ਜਮਾਲ-ਖਾਂ ਬਿਰਾਦਰੈਂ[1]। — [1]ਭਰਾ।
ਅਯੋ ਸੁ ਦੌਰਿ, ਲੈਨ ਬੈਰ
ਬੀਰ ਕੇਰ ਸਾਦਿਰੈਂ[1]। — [1]ਨਿੱਡਰ ਹੋ ਕੇ।

ਲਰਜੋ ਬਹਾਲ ਸਿੰਘ, ਹ੍ਵੈ
ਅਗਾਂਹਿ ਝੱਟ ਤਾਂਹਿ ਕੈ।
ਅਨੇਕਧਾ ਬਿਬੇਕ ਸੈਂ
ਲਰੇ, ਉਮਾਹਿ ਚਾਹਿ ਕੈ[1] ॥੧੧੩॥
[1]ਅਨੇਕ ਢੰਗਾਂ ਨਾਲ ਤੇ ਵਿਚਾਰ ਨਾਲ ਉਤਸ਼ਾਹ ਤੇ ਇੱਛਾ ਕਰ ਕੇ ਲੜ।
ਥਏ[1] ਸ਼ਹੀਦ ਦੋਇ,
[1]ਹੋਏ।
ਏਕ ਬਾਰ ਬਾਰ ਕੈ ਭਲੇ[1]।
[1]ਇਕੋ ਵਾਰ ਚੰਗੇ (ਇਕੱਠੇ) ਵਾਰ ਕਰਕੇ।
ਬੁਰੇ ਸੁ ਦੇਵ-ਅੰਗਨਾ[1]
[1]ਅਪੱਛਰਾਂ ਨੇ ਵਰ ਲਏ।
ਬਿਵਾਨ ਪੈ ਚਢੇ ਚਲੇ।
ਮਰੇ ਸ੍ਰਦਾਰ ਬੀਸ ਤੀਸ,
ਖਾਨ ਐਸ ਜੌ ਬਡੇ।
ਨਿਹਾਰਿ ਮੀਰ ਸਾਂਹਚੀ,
ਗਡਜੋ ਕੁਸੋਕ ਕੇ ਗਢੇ[1] ॥੧੧੪॥
[1]ਖੋਟੇ ਸੋਗ ਦੇ ਟੋਏ ਵਿੱਚ ਦੱਬਿਆ ਗਿਆ।
ਮਹਾਨ ਕੋਪ ਧਾਰਿ,
ਪ੍ਰਨਾਰਿ ਆਗ ਕਾ ਭਯੋ[1]।
[1]ਅੱਗ ਦਾ ਪ੍ਰਨਾਲਾ ਹੋ ਗਿਆ।
ਅਪਾਰ ਗਾਰਿ ਦੈ, ਬਟੋਰਿ[1]
[1]ਇਕੱਠੀ ਕਰਕੇ।
ਸੰਗ ਸੈਨ ਕੋ ਲਯੋ।
ਹੱਲਾ ਕਰਾਇ ਦੀਨ, ਤੌ
ਅੱਲਾ ਅੱਲਾ ਅਲਾਪ ਹੈ[1]।
[1]ਬੋਲਦਾ ਹੈ।
ਲਏ ਅਪਾਰ ਸੂਰਮੇ,
ਭਯੋ ਸੁ ਅੱਗ੍ਰ ਆਪ ਹੈ ॥੧੧੫॥
ਪ੍ਰਹਾਰ ਪੁੰਜ ਆਯੁਧੈਂ,
ਸਤੋਪ ਜੋਰ ਘੋਰ ਹੈਂ[1]।
[1]ਭਿਆਨਕ ਜ਼ੋਰ ਨਾਲ ਸਣੇ ਤੋਪ ਦੇ (ਪੁੰਜ) ਸਾਰੇ ਸ਼ਸਤ੍ਰ (ਪ੍ਰਹਾਰ) ਮਾਰਦੇ ਹਨ।
ਬਰੱਖ ਗੋਲੇ ਗੁੱਲਕਾਂ
ਨਰਾਂਚ, ਮਾਚ ਸ਼ੋਰ ਹੈ[1] ॥੧੧੬॥
[1]ਗੋਲੇ, ਗੋਲੀਆਂ ਤੇ (ਨਰਾਂਚ) ਤੀਰਾਂ ਦੀ ਬਰਖਾ ਨਾਲ ਸ਼ੋਰ ਮੱਚ ਰਿਹਾ ਹੈ।

ਸੋਰਠਾ:
ਘੋਰ ਘਨੋ ਘਮਸਾਨ,
ਘਾਲਜੋ ਘੁਲਿ ਘੁਲਿ ਦੁਹੂੰ ਦਿਸ[1]।
[1]ਦੋਹਾਂ ਪਾਸਿਆਂ ਤੋਂ ਘੁਲ ਘੁਲ ਕੇ ਭਾਵ ਜ਼ੋਰਕ ਨਾਲ ਲੜ ਲੜ ਕੇ ਬਹੁਤਾ ਭਿਆਨਕ (ਘਮਸਾਨ) ਜੰਗ (ਘਾਲਜੋ) ਕੀਤਾ।
ਮਰੇ ਕਿਕਾਨ[1] ਜਵਾਨ,
[1]ਘੋੜੇ।
ਪਰੇ ਮਹਾਨ ਮਿਦਾਨ ਮੈਂ ॥੧੧੭॥

ਚੌਪਈ:
ਮੀਰ ਸਾਂਹਚੀ ਆਤਸ਼ਬਾਜ਼ੈਂ[1]।
[1]ਫੌਜ ਦੇ (ਮੀਰ) ਸਰਦਾਰ ਸਾਂਹਚੀ ਖ਼ਾਨ ਆਤਸ਼ ਬਾਜ਼ (ਤੋਪ-ਖਾਨੇ ਵਾਲੇ) ਨੇ।
ਨਿਜ ਪ੍ਰਤਿਨਾ ਪ੍ਰਤਿ ਬੋਲ ਦਰਾਜੈਂ[1]।
[1]ਆਪਣੀ (ਪ੍ਰਤਿਨਾ) ਫੌਜ ਨੂੰ (ਦਰਾਜੈਂ) ਬਹੁਤਾ (ਬੋਲ) ਵੰਗਾਰ ਕੇ।
ਜੰਗ ਕਰਾਯੋ ਦੈ ਲਲਕਾਰੈਂ।
ਜਥਾ ਜੋਗ ਤਾੜਨ ਕਰਿ ਪਜਾਰੈਂ ॥੧੧੮॥

ਦੀਨੋ ਬੋਲਿ ਇਨਾਮ ਮਹਾਨੈਂ।
ਲੜੇ ਪਠਾਨ ਤੋੜਿ ਤਬਿ ਜਾਨੈਂ।
ਕੜ ਕੜ ਤੜ ਭੜ[1] ਚਲੀ ਬੰਦੂਕੈਂ।
[1]ਬੰਦੂਕਾਂ ਦੇ ਚੱਲਣ ਦੀ ਅਵਾਜ਼।
ਭਰਿ ਜੁਗ ਗੁਲਕਾ ਹਤੈਂ ਅਚੂਕੈਂ[1] ॥੧੧੯॥
[1]ਦੋ ਗੋਲੀਆਂ ਭਰ ਕੇ (ਨਿਸ਼ਾਨੇ ਤੇ) ਅਚੁੱਕ ਮਾਰਦੇ ਹਨ।
ਝਾੜੈਂ ਬਾੜੈਂ ਝਟਪਟ ਡੰਭੈਂ[1]।
[1]ਛੇਤੀ (ਡੰਭੈਂ) ਚਲਾ ਕੇ ਬਾੜ ਝਾੜਦੇ ਹਨ। (ਬਾੜ ਝਾੜਨੀ- ਸਾਰੀਆਂ ਬੰਦੂਕਾਂ ਦਾ ਇਕੱਠਾ ਵਾਰ ਕਰਨਾ।)
ਤੋਪ ਗਰਾਫ ਸਾਫ ਬਹੁ ਤੰਬੈਂ[1]।
[1]ਤੋਪ ਦੇ (ਗੋਲਿਆਂ ਦੇ) ਸਾਫ਼ (ਗਰਾਫ਼) ਸ਼ਰਰੇ (ਰੈਣੇ) ਬਹੁਤਾ (ਤੰਬੈ) ਦੰਡ ਦੇਂਦੇ ਹਨ। (ਗਰਾਫ਼- ਗ੍ਰੇਪ ਸ਼ਾਟ (Grape Shat) ਅਗੂਰ ਦੀ ਸ਼ਕਲ ਦਾ ਸ਼ਰਰਾ, ਰੌਣਾ। (ਤੰਬੈ- ਤੰਬੀਹ- ਸਜ਼ਾ, ਦੰਡ।)
ਸਰ ਖਰ ਬਰਖੈਂ ਕਰਖੈਂ ਜਾਨੈਂ[1]।
[1]ਤਿੱਖੇ ਤੀਰ ਵਰ੍ਹਦੇ ਜਾਨਾਂ ਖਿਚਦੇ ਹਨ।
ਅਸੀ ਸਹਿਸ ਬੰਦੂਕ ਕਮਾਨੈਂ[1] ॥੧੨੦॥
[1]ਹਜ਼ਾਰਾਂ (ਅਸੀ) ਤਲਵਾਰਾਂ।
ਤੋਪ ਜੰਬੂਰ[1] ਗੁਬਾਰੇ[2] ਭਰਿ ਭਰਿ।
[1]ਛੋਟੀਆਂ ਤੋਪਾਂ। [2]ਚੌੜੇ ਮੂੰਹ ਵਾਲੀਆਂ ਲੰਬਾਈ ਵਿੱਚ ਬਹੁਤ ਘੱਟ ਤੋਪਾਂ।
ਚੱਲਤ ਹੱਲਤ ਧਰ ਤਰੁ ਥਰ ਥਰ[1]।
[1]ਜਦੋਂ ਚਲਦੀਆਂ ਹਨ ਤਾਂ ਧਰਤੀ ਤੇ ਦਰੱਖ਼ਤ ਥਰ ਥਰ ਹਿਲਦੇ ਹਨ।
ਕੜ ਕੜਾਟ ਘਹਿਰਾਵਤ ਸ਼ੁਤਰੀ[1]।
[1](ਸ਼ੁਤਰੀ) ਊਠਾਂ ਤੇ ਲੱਦੇ ਧੌਂਸੇ ਕੜ ਕੜ ਸ਼ਬਦ ਕਰ ਕੇ (ਘਹਿਰਾਵਤ) ਗੰਭੀਰ ਧੁਨੀ ਨਾਲ ਗੱਜਦੇ ਹਨ।
ਜਨੁ ਬਿਜਰੀ ਬਹੁ ਘਨ ਯੁਤ ਉਤਰੀ[1] ॥੧੨੧॥
[1]ਜਾਣੋ ਬਹੁਤੇ ਬੱਦਲਾਂ ਸਣੇ ਬਿਜਲੀ (ਥੱਲੇ) ਉੱਤਰੀ ਹੈ।
ਚਟਪਟ[1] ਤੜ ਤੜਾਕ ਹ੍ਵੈ ਭਾਰੀ।
[1]ਛੇਤੀ ਬਹੁਤਾ ਤੜ ਤੜ ਸ਼ਬਦ ਹੋਇਆ।
ਜਨ ਡਵ ਬਨ ਕੋ ਲਗੀ ਅਪਾਰੀ[1]।
[1]ਜਾਣੋ ਜੰਗਲ ਨੂੰ ਬਹੁਤੀ ਡਉਂ ਅਗਨੀ ਲੱਗੀ ਹੋਈ ਹੈ।
ਗੋਲੀ ਗੋਲਨ ਸਰ ਝਰਿ ਲਾਈ[1]।
[1]ਗੋਲੀਆਂ ਗੋਲਿਆਂ ਤੇ ਤੀਰਾਂ ਨੇ ਝੜੀ ਲਾਈ ਹੋਈ ਹੈ।
ਸਿੰਘਨ ਕੀ ਕਿਛੁ ਪੇਸ਼[1] ਨ ਜਾਈ ॥੧੨੨॥
[1]ਵਾਹ।
ਜਯੋਂ ਜਯੋਂ ਬਢ ਹੈਂ ਤੁਰਕ ਅਗਾਹੈਂ।
ਪਰੈ ਪੰਥ ਕਾ ਪੈਰ ਪਿਛਾਹੈਂ।
ਅਰੇ ਮਰੇ ਬਹੁ ਘਾਯਲ ਕੀਏ[1]।
[1]ਬਹੁਤੇ ਅੜ ਕੇ ਮਰ ਗਏ ਬਹੁਤੇ (ਘਾਯਲ) ਜ਼ਖ਼ਮੀ ਕਰ ਦਿੱਤੇ।
ਚਹੈਂ ਪਲਾਯਨ ਕਾਯਲ ਥੀਏ[1] ॥੧੨੩॥
[1](ਕਾਯਲ) ਵਿਆਕੁਲ (ਥੀਏ) ਹੋਏ (ਪਲਾਯਨ) ਭੱਜਣਾ ਚਾਹੁੰਦੇ ਹਨ।
ਪੇਖਿ ਸਿੱਖ ਸਰਦਾਰ ਝੁਰੈ ਹੈਂ[1]।
[1]ਝੁਰਦੇ ਹਨ।
ਸਿਰ ਧੁਨ ਧੁਨ ਪੁਨ ਪੁਨ ਇਮ ਕੈਹੈਂ[1]।
[1]ਸਿਰ ਹਿਲਾ ਹਿਲਾ ਕੇ ਤੇ ਮੁੜ ਮੁੜ ਇਉਂ ਕਹਿੰਦੇ ਹਨ।
ਜੀਤ ਤੁਰਤ ਜੇ ਅਬਿ ਕੇ ਜੈਹੈਂ[1]।
[1]ਜੇ ਇਸ ਵਾਰ ਤੁਰਕ ਜਿੱਤ ਕੇ ਚਲੇ ਗਏ।
ਫੇਰ ਨ ਕਬੀ ਪੰਜਾਬ ਤਜੈ ਹੈਂ ॥੧੨੪॥
ਬਿਨ ਸਤਿਗੁਰੁ ਅਬਿ ਹਮਰਾ ਰੱਖਕ।
ਔਰ ਨਹੀਂ ਤੁਰਕਨ ਕਾ ਭੱਖਕ[1]।
[1]ਨਾਸ਼ ਕਰਤਾ।
ਢਿਗ ਤੈ ਸਿਦਕੀ ਸਿੰਘ ਇਮ ਕੈਹੈਂ।
ਡਰੋ ਨ ਉਰਿ ਗੁਰੁ ਫਤੇ ਦਿਲੈਹੈਂ ॥੧੨੫॥
ਕੋ ਸਤ-ਪੁਰਖ ਸਿੰਘ ਸਿਰ ਲਾਵੈ।
ਤੌ ਤੁਰਕਨ ਕਾ ਤੇਜ ਨਸਾਵੈ।
ਤਬੈ ਰਾਮ ਸਿੰਘ ਬੇਦੀ ਸਾਹਿਬ।
ਸੁਨਤ ਤਜਾਰ ਹੋਯੋ ਹਿਤ ਆਹਿਬ[1] ॥੧੨੬॥
[1]ਜੰਗ ਵਾਸਤੇ।
ਸੀਸ ਦੈਨ ਕਾ ਸੋਧ ਅੁਦਾਸੈਂ।

| | |
|---|---|
| ਚਾਲਜੋ ਤੁਰਕੈਂ ਦਿਸ ਸ-ਹੁਲਾਸੈਂ[1]। | [1]ਉਤਸ਼ਾਹ ਸਹਿਤ। |
| ਨੱਥਾ ਸਿੰਘ ਭਾਗ ਸਿੰਘ ਨੈਣਾ। | |
| ਸੰਤ ਸਿੰਘ ਦੇਸਾ ਸਿੰਘ ਸੈਣਾ[1] ॥੧੨੭॥ | [1](ਸਿੰਘ)। |
| ਗੱਜਾ ਸਿੰਘ ਬਹਾਦਰ ਸਿੰਘ ਗਜਾਨੂ[1]। | [1]ਗਿਆਨ ਸਿੰਘ। |
| ਅਘੜ ਸਿੰਘਰਣ ਸਿੰਘ ਸੁਜਾਨੂ[1]। | [1]ਸੁਜਾਨ ਸਿੰਘ। |
| ਇਤਜਾਦਿਕ ਸਿਦਕੀ ਬੰਨ੍ਹਿ ਗਾਨੇ। | |
| ਬੇਦੀ ਸਾਹਿਬ ਸੰਗ ਪਯਾਨੇ ॥੧੨੮॥ | |
| ਸ਼ਸਤ੍ਰ ਬਖਤ੍ਰ ਸਜਿ ਬਿਬਿਧੈ ਹੈਂ[1]। | [1]ਅਨੇਕ ਤਰ੍ਹਾਂ ਦੇ ਸ਼ਸਤ੍ਰ ਤੇ (ਬਖਤ੍ਰ) ਸੰਜੋਆਂ ਸਜਾ ਕੇ। |
| ਕੇਹਰ ਠਵਨ ਗਵਨ ਕਿਯ ਤੈਹੈਂ[1] ॥੧੨੯॥ | [1]ਸ਼ੇਰ (ਦੀ ਚਾਲ ਨਾਲ) ਓਥੇ (ਜੰਗ ਦੀ) ਥਾਂ ਨੂੰ ਚੱਲੇ ਗਏ। |
| ਪਿਖਿ ਸੁਨਿ ਔਰ ਸਿੱਖ ਸਰਦਾਰੈਂ। | |
| ਚਲੇ ਸਾਹਿਬੈਂ ਪਿਛੈ ਅਪਾਰੈਂ ॥੧੨੯॥ | |
| ਹਾਲ-ਹੂਲ[1] ਕਰਿ ਸ਼ੋਰ ਬਿਸਾਲੈਂ। | [1]ਹਲਚਲੀ। |
| ਬੋਲਤ ਊਚ ਅਕਾਲ ਅਕਾਲੈਂ। | |
| ਮਿਲ ਜੇ ਹਿਲ ਥੇ ਗਿਲਜੇ ਆਏ[1]। | [1](ਜੇ) ਜਦੋਂ (ਹਿਲ ਕੇ) ਗਿੱਝੇ ਹੋਏ ਗਿਲਜੇ (ਮਿਲਿ) (ਇਕੱਠੇ ਹੋ ਕੇ) ਆਏ। |
| ਭਿਲਜੋ ਖਾਲਸਾ ਤਿਨੈਂ ਮਧਾਏ[1] ॥੧੩੦॥ | [1]ਖ਼ਾਲਸਾ ਉਨ੍ਹਾਂ ਦੇ ਵਿੱਚ ਹੀ (ਭਿਲਜੋ) ਮਿਲ ਗਿਆ। |
| ਤੋਪ ਗੁਬਾਰਨ ਮਾਰਨ ਤੈਹੈਂ[1]। | [1]ਤੋਪਾਂ ਤੇ ਗੁਬਾਰਿਆਂ ਦੀ ਮਾਰ ਤੋਂ। (ਗੁਬਾਰਾ- ਚੌੜੇ ਮੂੰਹ ਵਾਲੀ ਤੇ ਲੰਬਾਈ 'ਚ ਬਹੁਤ ਛੋਟੀ ਤੋਪ।) |
| ਗਏ ਸਿੰਘ ਇਸ ਭਾਂਤਿ ਬਚੈ ਹੈਂ। | |
| ਠਟਜੋਂ ਕਰਾਲ ਕਮਾਲ ਜੰਗ ਫਿਰ[1]। | [1]ਫੇਰ (ਕਮਾਲ) ਬਹੁਤਾ ਭਿਆਨਕ ਜੰਗ (ਠਟਜੋ) ਕੀਤਾ। |
| ਤੁਪਕਨ ਤੇਗਨ ਤੀਰਨ ਸੈਂ ਥਿਰਿ[1] ॥੧੩੧॥ | [1]ਖੜ੍ਹੇ ਹੋ ਕੇ। |
| ਯੱਦਪਿ ਔਰ ਸਭੀ ਸਰਦਾਰੈਂ। | |
| ਹਤੇ ਦੁਰਾਨੀ ਮਾਨੀ ਭਾਰੈਂ। | |
| ਤੌ ਭੀ ਰਾਮ ਸਿੰਘ ਪਗ ਗਡ ਕੈ। | |
| ਲਰਜੋ ਅੱਗ੍ਰ ਹ੍ਵੈ ਸਭਿ ਤੈ ਬਢ ਕੈ ॥੧੩੨॥ | |
| ਪਾਂਚ ਹਜ਼ਾਰੀ ਸਾਤ ਹਜ਼ਾਰੀ। | |
| ਗਿਲਜੇ ਤਬਿ ਉਨ ਹਤੇ ਅਪਾਰੀ। | |
| ਹੁਤੋ ਸਾਂਹਚੀ ਕਾ ਲਘੁ[1] ਭਾਈ। | [1]ਛੋਟਾ। |
| ਅਸਦੁੱਲਾ ਖਾਂ ਬੀਰ ਮਹਾਂਈ ॥੧੩੩॥ | |
| ਪਾਂਚ ਹਜ਼ਾਰਕ ਲੈ ਅਸਵਾਰੈਂ। | |
| ਅਰਜੋ ਲਰਜੋ ਦੈ ਬਹੁ ਲਲਕਾਰੈਂ। | |
| ਭੰਗੀ ਸਰਦਾਰਨ ਕੀ ਸੈਨਾ। | |
| ਲਰਤ ਹੁਤੀ ਜਹਿਂ ਤਹਿਂ ਬਲ-ਐਨਾ[1] ॥੧੩੪॥ | [1]ਬਲ ਦਾ ਘਰ। |
| ਬਰਖੇ ਤਿਨ ਪੈ ਗੋਲੀ ਤੀਰੈਂ। | |
| ਸਿੰਘ ਕਰੇ ਹਤਿ ਤਿਨ ਬਹੁ ਲੀਰੈਂ। | |
| ਝੰਡਾ ਸਿੰਘ ਕੇ ਸੰਗੀ ਔਰੈਂ। | |
| ਮਾਰੇ ਗਿਲਜਜੋਂ ਨੈ ਤਬਿ ਗੌਰੈਂ[1] ॥੧੩੫॥ | [1]ਬਹੁਤੇ। |

ਤਿਨੈ ਯਾਦ ਬਾਬੇ ਕੋ ਕਰਿਓ।
ਸ਼ੀਘਰ ਆਇ ਰਾਮ ਸਿੰਘ ਅਰਿਓ।
ਦੇਸਾ ਸਿੰਘ ਲੌ ਸੰਗੀ ਜੇਤੇ।
ਜੁਝੇ[1] ਔਰ ਦੁਜਨ ਸੋਂ[2] ਤੇਤੇ ॥੧੩੬॥
[1]ਲੜੇ। [2]ਦੁਸ਼ਮਣਾਂ ਨਾਲ।
ਬਾਬੇ ਜੀ ਅਸਦੁੱਲੇ ਖਾਂ ਸੇ[1]।
[1]ਨਾਲ।
ਕਿਯ ਭਟ-ਭੇਰ ਬਧੇਰ ਬਿਨਾਸੇ[1]।
[1](ਭਟ-ਭੇਰ) ਜੰਗ ਕੀਤਾ (ਪਰ ਬਾਬੇ ਜੀ ਨੇ) ਬਹੁਤੇ ਨਾਸ਼ ਕੀਤੇ।
ਅਧਿਕ ਸਾਰ ਸੈਂ ਸਾਰ[1] ਬਜਾਯੋ।
[1]ਲੋਹੇ ਨਾਲ ਲੋਹਾ।
ਘੜੈ ਘਾੜ ਠਠਜਾਰ ਜਥਾਯੋ[1] ॥੧੩੭॥
[1]ਜਿਵੇਂ ਠਠਿਆਰ (ਘਾੜ) ਭਾਂਡੇ ਘੜਦਾ ਹੈ।
ਜੁਆਨ ਕਿਕਾਨ ਮਿਦਾਨ ਮਝਾਰੇ।
ਫਾਨੀ ਕਰੇ[1] ਦੁਰਾਨੀ ਭਾਰੇ।
[1]ਨਾਸ਼ ਕੀਤੇ।
ਬਾਹੀ ਤੇਗ ਬੇਗ ਕਰਿ ਹੇਲੈਂ[1]।
[1]ਜ਼ੋਰ ਦਾ ਹੱਲਾ ਕਰਕੇ।
ਬਾਢੀ ਬਢੈ ਬਾਗ ਜਿਮ ਕੇਲੈਂ[1] ॥੧੩੮॥
[1]ਜਿਵੇਂ ਕੇਲਿਆਂ ਦਾ ਬਾਗ (ਬਾਢੀ) ਤਰਖਾਣ ਵੱਢਦਾ ਹੈ।
ਕੱਦ ਬਿਹੱਦ ਸਨੱਧ ਬੱਧ ਅਰਿ[1]।
[1]ਵੱਡੇ ਕੱਦਾਂ ਵਾਲੇ ਸ਼ਸਤ੍ਰ ਬੰਨ੍ਹ ਕੇ ਤਿਆਰ ਬਰ ਤਿਆਰ ਵੈਰੀ।
ਗਿਰਤ ਮਿਨਾਰੇ ਸੇ[1] ਗਿਲਜੇ ਲਰਿ।
[1]ਬੁਰਜਾਂ ਵਰਗੇ।
ਹੋਵਤ ਹਾਨਿ ਪਛਾਨ ਨਿਜੈ ਹੈਂ[1]।
[1]ਆਪਣਿਆਂ (ਬੰਦਿਆਂ) ਨੂੰ ਨਾਸ਼ ਹੁੰਦਿਆਂ ਪਛਾਣ ਕੇ।
ਤਹਿਂ ਵਜੀਰ ਖਾਂ ਪੁਗਜੋ ਖਿਝੈ ਹੈ[1] ॥੧੩੯॥
[1]ਖਿਝ ਕੇ ਪੁੱਜਿਆ।
ਪਾਂਚ ਹਜ਼ਾਰੀ ਬੀਰ ਬਹਾਦਰ।
ਬਾਬੇ ਦਿਸੈਂ ਝੁਕਯੋ ਜਬਿ ਸਾਦਿਰ[1]।
[1]ਨਿੱਡਰ ਹੋ ਕੇ।
ਨੱਥੇ ਸਿੰਘ ਸ਼ਹੀਦ ਹ੍ਵੈ ਅੱਗ੍ਰ।
ਰੋਕਯੋ ਵਹਿ ਲਖਿ ਬਲੀ ਉੱਜਗ੍ਰ[1] ॥੧੪੦॥
[1]ਮਸ਼ਹੂਰ।
ਜੁੱਟੇ ਉਭੈ ਸੁਭੱਟ ਰਿਸ ਕੈ ਕੈ[1]।
[1]ਗੁੱਸਾ ਕਰ ਕੇ ਦੋਵੇਂ ਸੂਰਮੇ ਟੱਕਰ ਪਏ।
ਗਰਜਿ ਤਰਜਿ ਘਨ ਬੀਜ ਲਜੈ ਕੈ[1]।
[1]ਗੱਜ ਕੇ ਤਾੜ ਕੇ ਬੱਦਲਾਂ ਤੇ ਬਿਜਲੀ ਨੂੰ ਸ਼ਰਮਿੰਦਾ ਕਰਕੇ।
ਬਰਖੇ ਸਰ ਸਰਖੇ ਸਮ ਮੇਹੈਂ[1]।
[1]ਤੀਰ (ਸਰਖ) ਚਲਾ ਕੇ ਮੀਂਹ ਵਾਂਗ ਵਰ੍ਹਾਏ।
ਕਰਖੇ ਪ੍ਰਾਨ ਕਿਤਿਕ ਕੇ ਤੇਹੈਂ[1] ॥੧੪੧॥
[1](ਤਿਨ੍ਹਾਂ ਤੀਰਾਂ ਨੇ) ਕਿਤਨਿਆਂ ਦੇ ਉਥੇ ਪ੍ਰਾਣ ਖਿੱਚੇ ਭਾਵ ਮਾਰੇ।
ਕਟੇ ਘਨੇ ਸਿੰਘ ਲਏ ਢਾਲ ਪੈ[1]।
[1]ਨੱਥਾ ਸਿੰਘ ਨੇ ਬਹੁਤੇ (ਤੀਰ) ਕੱਟ ਦਿੱਤੇ (ਤੇ ਕੁਝ) ਢਾਲ ਤੇ ਲੈ ਲਏ।
ਲਗਜੋ ਘਾਵ ਤਬਿ ਰਿਸ ਕਰਾਲ ਪੈ[1]।
[1]ਜਦੋਂ ਨੱਥਾ ਸਿੰਘ ਨੂੰ ਜ਼ਖ਼ਮ ਲੱਗਾ ਤਾਂ ਭਿਆਨਕ ਗ਼ੁੱਸਾ ਖਾ ਕੇ।
ਛੋੜਿ ਤੁਰੰਗੈਂ ਝਟਪਟ ਦਟਪਟ[1]।
[1]ਛੇਤੀ (ਦਟਪਟ) ਦੌੜ ਕੇ।
ਕਟਿ ਪਟ ਸਟਪਟ ਕਰਬਕ ਅਟਪਟ[1] ॥੧੪੨॥
[1](ਕਟ) ਲੱਕ ਨੂੰ (ਸਟਪਟ) ਛੇਤੀ ਅਟਪਟਾ ਜਿਹਾ (ਪਟ) ਬਸਤ੍ਰ (ਕਰਬਕ) ਬੰਨ੍ਹ ਲਿਆ ਭਾਵ ਕਮਰ ਕੱਸਾ ਕਰ ਲਿਆ।
ਲਪਟ ਝਪਟ ਬਿਨ ਕਪਟ ਜੁਆਨ ਨੈ[1]।
[1]ਜਵਾਨ ਨੱਥਾ ਸਿੰਘ ਨੇ ਬਿਨਾਂ ਛਲ ਤੋਂ (ਲਪਟ) ਹੱਲਾ ਕਰ ਕੇ ਝਪਟ ਮਾਰੀ।
ਪਲਕ ਨ ਝਲਕਨ ਦਈ ਖਾਨਨੈ[1]।
[1]ਵਜ਼ੀਰ ਖਾਨ ਨੂੰ ਅੱਖ ਦੀ ਪਲਕ ਵੀ ਝਮਕਣ ਨਹੀਂ ਦਿੱਤੀ।
ਭੁਜਾਂ ਉਭਾਰਿ ਭਾਰ ਹ੍ਵੈ ਪੱਬਨ[1]।
[1]ਬਾਹਾਂ ਚੁੱਕ ਕੇ ਭੱਬਾਂ ਦੇ ਭਾਰ ਹੋ ਕੇ।
ਓਜ ਸੰਭਾਰ ਢਾਰ ਭੱਟ ਭੱਬਨ[1] ॥੧੪੩॥
[1](ਓਜ) ਬਲ ਤੇ (ਢਾਰ) ਢਾਲ ਸੰਭਾਲ ਕੇ (ਭੱਬਨ) ਸੁੰਦਰ (ਭੱਟ) ਸੂਰਮੇ ਨੇ।
ਤੇਗ ਬੇਗ ਬੱਜਰ ਸੀ ਬਾਹੀ[1]।
[1](ਬੱਜਰ ਸੀ) ਇੰਦ੍ਰ ਦੇ ਧਨੁਸ਼ ਵਰਗੀ ਤਲਵਾਰ (ਬੇਗ) ਛੇਤੀ ਚਲਾ ਦਿੱਤੀ।

ਤਾਜ ਮੁੰਡ ਕਟਿ ਧਰ ਅੱਸ੍ਵ ਲਾਹੀ[1]।
[1]ਤਾਜ ਤੇ ਸਿਰ ਕੱਟ ਕੇ ਧੜ ਤੇ ਘੋੜਾ ਵੀ (ਲਾਹੀ) ਲਾਹ ਦਿੱਤਾ ਭਾਵ ਕੱਟ ਦਿੱਤਾ।

ਹਸੀ ਬੀਜ ਸੀ ਧਸੀ ਜਮੀਨੇ[1]।
[1]ਬਿਜਲੀ ਵਰਗੀ (ਹਸੀ) ਚਮਕੀ ਤੇ ਜ਼ਮੀਨ 'ਚ ਧਸ ਗਈ।

ਖਾਨ ਕਿਕਾਨ ਚਾਰ ਟੁਕ ਕੀਨੇ[1] ॥੧੪੪॥
[1]ਖ਼ਾਨ ਤੇ ਘੋੜੇ ਦੇ ਚਾਰ ਟੁਕੜੇ ਕਰ ਦਿੱਤੇ ਭਾਵ ਦੋਹਾਂ ਦੇ ਦੋ ਦੋ ਟੁਕੜੇ ਹੋ ਗਏ।

ਗਿਲਜੇ ਔਰ ਅਏ ਥੇ ਭਿਲ ਜੇ[1]।
[1](ਜੇ) ਜੇਹੜੇ ਹੋਰ ਗਿਲਜੇ (ਭਿਲ) ਇਕੱਠੇ ਹੋ ਕੇ ਆਏ ਸਨ।

ਮਿਲਿ ਜੇ ਲਰੇ, ਪਰੇ ਧਰ ਸਿਲ ਜੇ[1]।
[1]ਜਿਹੜੇ ਮਿਲ ਕੇ ਲੜੇ ਉਹ ਪੱਥਰ ਦੀਆਂ ਸਿਲਾਂ ਵਰਗੇ (ਮਰ ਕੇ) ਧਰਤੀ ਤੇ ਪੈ ਗਏ।

ਝੰਡਾ ਸਿੰਘ ਸੁਲਤਾਨ ਪਿੰਡੀਏ।
ਸੂਰਬੀਰ ਬਹੁ ਹਤੇ ਹਿੰਡੀਏ[1] ॥੧੪੫॥
[1]ਜ਼ਿੱਦੀਏ (ਹਠੀਏ) ਨੇ।

ਖਜ਼ਾਲ ਸਿੰਘ ਆਦਿਕ ਮਿਲਿ ਕੰਗੈਂ[1]।
[1]ਕੰਗ ਗੋਤ ਦੇ ਸਿੰਘਾਂ ਨੇ।

ਡਾਰਜੋ ਕਰਿ ਗਿਲਜਜੋਂ ਕਾ ਕੰਗੈਂ[1]।
[1]ਗਿਲਜਿਆਂ ਦਾ ਕੰਘਾ ਕਰ ਸੁੱਟਿਆ ਭਾਵ ਮਾਰ ਕੇ ਸਫ਼ਾਈ ਕਰ ਦਿੱਤੀ।

ਇਸ ਹੀ ਤੌਰ ਔਰ ਬਹੁ ਠੌਰੈਂ।
ਹਤੇ ਦੁਰਾਨੀ ਸਿੰਘਨ ਗੌਰੈਂ ॥੧੪੬॥
ਬਾਬੇ ਜੀ ਅਸਦੁੱਲੇ ਖਾਂ ਸੈਂ[1]।
[1]ਅਸਦੁੱਲੇ ਖ਼ਾਂ ਨਾਲ।

ਦੁੰਦ- ਜੁੱਧ ਕਰਿ ਸੁੱਧ ਮਹਾਂਸੈਂ[1]।
[1]ਬਹੁਤ ਸਫ਼ਾਈ ਨਾਲ।

ਦਾਇ ਤਕਾਇ ਅਦਾਇ ਚਾਇ ਸੈਂ[1]।
[1](ਚਾਇ ਸੈਂ) ਉਤਸ਼ਾਹ ਨਾਲ (ਇਕ ਦੂਜੇ ਨੂੰ) (ਅਦਾਇ) ਤਬਾਹ ਕਰਨ ਲਈ ਦਾਅ ਤਕਾਉਂਦੇ ਹਨ।

ਜਨੁ ਜੁਗ ਰੁੱਦਰ ਬਿਬਿਧਿ ਭਾਇ ਸੈਂ[1] ॥੧੪੭॥
[1]ਜਾਣੋ ਦੋ ਸ਼ਿਵ ਅਨੇਕ ਢੰਗਾਂ ਨਾਲ।

ਅਰੇ ਲਰ ਨਹਿਂ ਟਰੇ ਠਾਂਇ ਸੇ[1]।
[1]ਅੜ ਕੇ ਲੜੇ (ਆਪਣੀ) ਥਾਂ ਤੋਂ ਪਿੱਛੇ ਨਹੀਂ ਹਟੇ।

ਜਗਜੋ ਰੋਸ ਅਤਿ ਲਗਜੋ ਘਾਇ ਸੇ[1]।
[1]ਜ਼ਖ਼ਮ ਲੱਗਣ ਨਾਲ।

ਅਰਨ ਨੈਨ ਮੁਖ ਤਰਨ ਸਮਾਨੈ।
ਤਪਜੋ[1], ਝਪਜੋ ਚਹਿਂ ਕੇਹਰ ਸਾਨੈ[2] ॥੧੪੮॥
[1]ਨੇਤ੍ਰ ਲਾਲ ਤੇ ਮੁਖ ਸੂਰਜ ਵਾਂਗ ਤਪਿਆ। [2]ਸ਼ੇਰ ਵਾਂਗ (ਇਕ ਦੂਜੇ ਨੂੰ) (ਝਪਜੋ) ਬੋਚਣਾ ਚਾਹੁੰਦੇ ਹਨ।

ਨਿਕਟਿ ਢੁਕਿ ਤਬਿ ਬਿਕਟ ਸੈਹਥੀ[1]।
[1]ਕਠੋਰ ਬਰਛੀ।

ਮ੍ਰਿਤੁ ਜੀਭ ਕੈ ਬੀਜ ਵੈਹ ਥੀ[1]।
[1]ਮੌਤ ਦੀ ਜੀਭ ਸੀ ਜਾਂ ਉਹ ਬਿਜਲੀ ਸੀ।

ਲਹਲਹਾਤ ਮਣ ਏਕ ਸਾਰ ਕੀ[1]।
[1]ਇਕ ਮਣ (ਸਾਰ) ਲੋਹੇ ਦੀ (ਲਹਲਹਾਤ) ਚਮਕਦੀ ਸੀ।

ਬੇਦੀ ਭੇਦੀ ਸੱਤ੍ਰੁ ਪਾਰ ਕੀ[1] ॥੧੪੯॥
[1]ਬੇਦੀਰਾਮ ਸਿੰਘ ਨੇ (ਵੈਰੀ ਨੂੰ) ਵਿੰਨ੍ਹ ਕੇ ਪਾਰ ਕਰ ਦਿੱਤੀ।

ਸੁਟਜੋ ਉਥੱਲ[1] ਪੱਲ[2] ਨਹਿਂ ਲਾਯੋ।
[1]ਉਲਟਾ ਕੇ। [2]ਪਲ ਜਿੰਨਾ ਚਿਰ।

ਬਾਬੇ ਹਤਜੋ ਬਿਕੁੰਠ ਸਿਧਾਯੋ ॥੧੫੦॥

ਦੋਹਰਾ:

ਖਾਸ[1] ਸਾਂਹਚੀ ਪਾਸ ਥਾ,
[1]ਆਪ।

ਮਰਜੋ ਸਕਾ ਜਿਹ ਭ੍ਰਾਤ।
ਪੇਖਿ ਸਭੀਤ ਸਰੁੱਦ੍ਰ ਰਸ,
ਭਏ ਤਾਂਹਿ ਬਖਜਾਤ[1] ॥੧੫੧॥
[1](ਭਰਾ ਮਰੇ ਨੂੰ) ਦੇਖ ਕੇ ਤਿਸ ਨੂੰ (ਸਭੀਤਸ) ਬਿਭੱਤਸਰਸ ਤੇ (ਰੁਦ੍ਰਰਸ) (ਦੋਨੋਂਰਸ) ਪ੍ਰਗਟ ਹੋਏ।

ਥਯੋ ਭਭੂਕਾ ਆਗ ਕੋ[1],
[1]ਅੱਗ ਦਾ ਭਾਂਬੜ।

ਧਯੋ ਸਿੰਘਨ ਕੀ ਓਰ।
ਲਯੋ ਘੇਰ ਬੇਦੀ ਤਈਂ,
ਪਯੋ ਜੰਗ ਫਿਰ ਜੋਰ ॥ ੧੫੨ ॥
ਨਰਾਜ ਛੰਦ:
ਹੁਤੇ ਜੁ ਸਿੰਘ ਸੰਗ
ਬੇਦੀ ਸਾਹਿਬਾਨ ਕੇ ਤਹਾਂ।
ਲਰੇ ਸੁ ਜਾਨ ਤੋੜ ਕੈ,
ਚਲਾਇ ਆਯੁਧੈਂ ਮਹਾਂ[1]। [1]ਬਹੁਤੇ ਸ਼ਸਤ੍ਰਾਂ ਨੂੰ।
ਗਿਰਾਇ ਬੀਸ ਤੀਸ ਕੈ,
ਤੁਕੀਸ ਕੇ ਬਹਾਦਰੈਂ[1]। [1]ਤੁਰਕਾਂ ਦੇ ਸੈਨਾਪਤੀਆਂ ਦੇ ਵੀਹ ਤੀਹ ਬਹਾਦਰਾਂ ਨੂੰ ਡੇਗ ਕੇ।
ਥਏ ਸ਼ਹੀਦ ਭਾਗ ਸਿੰਘ,
ਸੰਤ ਸਿੰਘ ਨਾਦਰੈਂ[1] ॥ ੧੫੩ ॥ [1]ਅਨੋਖੇ ਸੂਰਮੇਂ।
ਗਰੱਜ ਸਿੰਘ-ਗਜਾਨ ਜੂ,
ਤਰੱਜਿ[1] ਸਾਂਹਚੀ ਤਈਂ। [1]ਤਾੜ ਕੇ।
ਕਿਕਾਨ[1] ਛੇੜਿ ਜ੍ਵਾਨ ਨੈ, [1]ਘੋੜਾ।
ਕ੍ਰਿਪਾਨ ਤਾਂਹਿ ਕੇ ਦਈ।
ਗਿਰਾਇ ਅੱਸ੍ਵ ਤਾਂਹਿ
ਨੱਸ ਪੱਸ ਪਾਂਇ ਨਾ ਭਯੋ[1]। [1]ਨੱਸ ਕੇ (ਪਾਇ) ਪੈਰ (ਪੱਸ) ਪਿੱਛੇ ਨਹੀਂ ਹੋਇਆ।
ਮਰਜੋ ਸਟੂਕ ਟੂਕ ਹ੍ਵੈ,
ਤਹਾਂ ਸ਼ਹੀਦ ਹੂੰ ਥਯੋ ॥ ੧੫੪ ॥
ਪਰਜੋ ਪਤੰਗ ਜਿਉਂ[1], [1]ਭਮੱਕੜ ਵਾਂਗ।
ਉਮੰਗ ਸੰਗ ਸਿੰਘ ਜੂ ਤਬੈ।
ਜਹਾਨ ਖਾਨ ਸੈਂ ਜੁਟਜੋ,
ਸੁਟਜੋ ਮਿਦਾਨ ਸੋ ਜਬੈ।
ਅਪਾਰ ਕੌ ਬਿਦਾਰ ਕੈ,
ਗਿਰਜੋ ਸਮੱਛ ਜੂਝ ਕੈ[1]। [1]ਬਹੁਤਿਆਂ ਨੂੰ ਮਾਰ ਕੇ ਸਾਹਮਣੇ ਸ਼ਹੀਦ ਹੋ ਕੇ ਡਿੱਗਿਆ।
ਤਿਵੈਂ ਭਿ ਨੈਣਾ ਸਿੰਘ ਜੂ,
ਥਯੋ ਸ਼ਹੀਦ ਲੂਝ ਕੈ[1] ॥ ੧੫੫ ॥ [1]ਲੜ ਕੇ।
ਇਕਾਦਸੈਂ ਸੁਭੱਟ ਸਿੰਘ,
ਬਾਦ ਸੈਂ ਲਰੇ ਤਹੈਂ[1]। [1]ਗਿਆਰਾਂ ਸੂਰਮੇਂ ਸਿੰਘ ਉਥੇ (ਬਾਦ ਸੈਂ) ਝਗੜ ਕੇ ਲੜੇ।
ਜੁ ਖਾਸ[1] ਰਾਮ ਸਿੰਘ ਕੇ [1]ਬਹੁਤਾ।
ਹਮੇਸ਼ ਪਾਸ ਥੇ ਰਹੈਂ।
ਮਰੇ ਉਮੰਗ ਜੰਗ ਕੈ,
ਸੁ ਟੂਕ ਟੂਕ ਹ੍ਵੈ ਭਰਜੋ[1]। [1]ਜੰਗ ਵਿੱਚ। (ਭਰ- ਜੰਗ)।
ਨਿਹਾਰਿ ਰਾਮ ਸਿੰਘ ਜੂ,
ਦੁਧਾਰਿ[1] ਖੈਂਚ ਕੈ ਪਰਜੋ ॥ ੧੫੬ ॥ [1]ਖੰਡਾ।

ਪ੍ਰਹਾਰਿ ਦਾਰ-ਤੁੰਮਨੈਂ,
ਬਿਦਾਰ ਔਨਿ ਪੈ ਡਰਜੋ[1]।

[1](ਖੰਡੇ ਦਾ) (ਪ੍ਰਹਾਰ) ਵਾਰ ਕਰ ਕੇ (ਦਾਰ-ਤੁੰਮਨੈ) ਫੌਜ ਦੇ ਸਰਦਾਰ ਨੂੰ ਮਾਰ ਕੇ (ਔਨਿ) ਧਰਤੀ ਤੇ ਸੁੱਟ ਦਿੱਤਾ।

ਸਿੰਘਾਨ ਕੋ ਪ੍ਰਚਾਰ ਕੈ[1],
ਉਚਾਰ ਐਸ ਹੂੰ ਕਰਜੋ।
ਅਹੋ ਸੁ ਪੰਥ ਖਾਲਸਾ,
ਵਕੱਤ[1] ਠੀਕ ਅੱਜ ਹੈ।
ਦੁਹੂੰ ਸੁ ਹਾਥ ਮੋਦਕੈਂ[1],
ਛਕੈਹੁ ਲੈਹੁ ਰੱਜ ਹੈ ॥ ੧੫੭ ॥

[1]ਵੰਗਾਰ ਕੇ।

[1]ਵਕਤ, ਸਮਾਂ।

[1]ਲੱਡੂ।

ਖੁਲ੍ਹੇ ਕਿਵਾੜ, ਸੱਚ-ਖੰਡ
ਜੱਨਤੈ ਪਵਰਗ ਕੇ[1]।

[1]ਸਚਖੰਡ, (ਜੱਨਤ) ਸੁਰਗ ਤੇ (ਪਵਰਗ) ਮੁਕਤੀ ਦੇ (ਕਿਵਾੜ) ਦਰਵਾਜ਼ੇ ਖੁੱਲ੍ਹੇ ਪਏ ਹਨ।

ਲਿਯੇ ਫਿਰੰਤ ਦੇਵਤਾ,
ਬਿਵਾਨ ਹੈਂ ਸਵਰਗ ਕੇ।
ਸੁਰੰਗਨਾ ਪਰੀ
ਸ਼ਹੂਰ-ਵਾਰਿ ਹੂਰ ਅੱਛਰੀ[1]।

[1](ਸ਼ਹੂਰ ਵਾਰਿ) ਅਕਲ ਵਾਲੀਆਂ (ਸੁਰੰਗਨਾਂ) ਦੇਵਤਿਆਂ ਦੀਆਂ ਇਸਤ੍ਰੀਆਂ ਪਰੀਆਂ, ਹੂਰਾਂ ਤੇ (ਅੱਛਰੀ) ਅਪੱਛਰਾਂ।

ਕਰੰਤ ਕੰਤ ਚਾਹਿੰ ਕੈ,
ਮਰੰਤ ਜੋ ਸਮੱਛਰੀ[1] ॥ ੧੫੮ ॥

[1]ਸਾਹਮਣੇ (ਲੜ ਕੇ) ਮਰਦਾ ਹੈ।

ਰਖੰਤ ਭੋਗ ਕਾਮਨਾ ਜੁ,
ਤਾਂਹਿ ਕੋ ਬਰੰਤ ਸੋ।
ਵਿਸ਼ੇ ਨ ਭੋਗ ਚਾਹਿ ਜਾਂਹਿ,
ਮੋਖ ਹੀ ਲਹੰਤ ਸੋ।
ਸਲੋਕ ਪਾਸ ਰੂਪ ਯੁਜ,
ਚਾਰ ਧਾ ਸੁ ਪਾਇ ਹੈ[1]।

[1]ਚਾਰ ਪ੍ਰਕਾਰ ਦੀਆਂ ਮੁਕਤੀਆਂ ਸਲੋਕ, ਸਮੀਪ, ਸਰੂਪ, ਸਾਯੁਜ ਉਹ ਪਾ ਲੈਂਦਾ ਹੈ। (ਸਲੋਕ ਆਪਣੇ ਇਸ਼ਟ ਦੇ ਲੋਕ ਵਿੱਚ ਨਿਵਾਸ ਕਰਨਾ। ਸਮੀਪ- ਇਸ਼ਟ ਦੇ ਨਿਕਟ-ਵਰਤੀ ਹੋਣਾ। ਸਰੂਪ- ਇਸ਼ਟ ਦੇ ਤੁਲ ਸ਼ਕਲ ਦਾ ਹੋਣਾ। ਸਾਯੁਜ- ਉਪਾਸ਼ਯ ਨਾਲ ਉਪਾਸ਼ਕ ਦਾ ਜੁੜ ਜਾਣਾ।)

ਬਜੰਤ ਸਾਲ ਜਾਂਹਿ ਹੇਤ[1],
ਸੰਤ ਈਸ਼ ਧਜਾਇ ਹੈਂ ॥ ੧੫੯ ॥

[1]ਜਿਨ੍ਹਾਂ (ਮੁਕਤੀਆਂ) ਵਾਸਤੇ।

ਜੁਗੀਸਰੈਂ ਮੁਨੀਸਰੈਂ,
ਰਿਖੀਸਰੈਂ ਤਪੀਸ੍ਵਰੈਂ।
ਜਗੱਤ ਰੱਤਿ ਹੱਤ ਜੇ,
ਭਗੱਤਿ ਹੋਤ ਈਸ੍ਵਰੈਂ[1]।

[1]ਜਿਹੜੇ ਜਗਤ ਦੀ (ਰੱਤ) ਪ੍ਰੀਤੀ ਛੱਡ ਕੇ ਈਸ਼੍ਵਰ ਦੇ ਭਗਤ ਬਣ ਜਾਂਦੇ ਹਨ।

ਤਿਨੈ ਦੁਲੱਭ ਜੋ ਪਦੰ[1],
ਲਹੰਤ ਸੂਰ ਸੋਇ ਹੈਂ[1]।
ਮਰੰਤ ਮਾਰਿ ਸੱਤ੍ਰ ਜੇ,

[1]ਪਦਵੀ, ਦਰਜਾ।

[1]ਸੂਰਮੇਂ ਉਹ ਪਦਵੀ ਲੈ ਲੈਂਦੇ ਹਨ।

ਗਿਰੰਤ ਅੱਗ੍ਰ ਹੋਇ ਹੈਂ ॥੧੯੦॥
ਅਹੋ ਗੁਬਿੰਦ ਸਿੰਘ ਕੋ
ਸਪੂਤ ਪੰਥ ਖਾਲਸਾ।
ਲਹੰਤ ਕਜੋਂ ਨ ਅੱਗ੍ਰ ਹ੍ਵੈ,
ਸਮੱਗ੍ਰ ਸੁਖ-ਮਾਲਸਾ[1]।
[1]ਸਾਰੇ ਸੁੱਖਾਂ ਦੀ ਮਾਲਾ।
ਸੁਨੰਤ ਪੰਥ ਮਾਨ ਕੈ,
ਉਮੰਡ ਮੇਘ ਜਜੋਂ[1] ਤਬੈ।
[1]ਬੱਦਲ ਵਾਂਗ ਉੱਛਲ ਕੇ।
ਲੜਾਕ ਬੀਰ ਪਾਕ ਜੇ,
ਹਥਾ ਸੁ ਵੱਥ ਭੇ ਸਭੈ[1] ॥੧੯੧॥
[1]ਪਵਿੱਤ੍ਰ ਤੇ ਲੜਾਕੇ ਸੂਰਮੇ ਸਾਰੇ ਹੱਥੋ-ਹੱਥੀ ਹੋ ਪਏ।
ਪਰੇ ਸੁ ਭੱਟ ਅੱਟ ਰੱਟ
ਬੈਨ ਐਨ ਗੱਜ ਕੈ[1]।
[1]ਸੂਰਮੇਂ (ਐਨ) ਚੰਗੀ ਤਰ੍ਹਾਂ (ਅੱਟ) ਬਹੁਤ ਉੱਚੀ (ਬੈਨ) ਬਚਨ (ਰੱਟ) ਬੋਲ ਕੇ ਤੇ ਗੱਜ ਕੇ ਪੈ ਗਏ।

ਲਰੇ ਸੁ ਪੈਰ ਰੁੱਪ,
ਤੀਰ ਤੁੱਪਕੈਨ ਤੱਜ ਕੈ[1]।
[1]ਪੈਰਰੋਕ ਕੇ ਤੇ ਤੀਰਾਂ ਬੰਦੂਕਾਂ ਨੂੰ ਚਲਾ ਕੇ ਲੜੇ।
ਕਿਤੇਕ ਦੋਇ ਦੋ ਜੁਟੇ[1],
[1]ਦੋ ਦੋ ਜੁੱਟ ਪਏ।
ਖਰ੍ਹੇ ਅਪਾਰ ਦੇਖ ਹੀਂ।
ਅਮੀਰ ਧੀਰ ਬੀਰ ਥੇ,
ਸ-ਆਯੁਧੈ ਬਿਸੇਖ ਹੀਂ[1] ॥੧੯੨॥
[1](ਬਿਸੇਖਹੀਂ) ਬਹੁਤੇ (ਸ- ਆਯੁਧੈ) ਸ਼ਸਤ੍ਰਾਂ ਸਹਿਤ ਉਮਰਾਵ ਤੇ ਧੀਰਜ ਵਾਲੇ ਸੂਰਮੇਂ ਸਨ।

ਲਰੰਤ ਭੱਜ ਭੱਜ ਕੈ,
ਅਗਾਂਹਿ ਬੀਰ ਬੱਢ ਕੈ[1]।
[1]ਵੱਧ ਕੇ।
ਧਰੰਮ ਜੁੱਧ ਜਾਨ ਕੈ,
ਭਿਰੰਤ ਪੈਰ ਗੱਡ ਕੈ।
ਚੜ੍ਹੱਤ ਸਿੰਘ ਗੁੱਜਰੈ
ਮ੍ਰਿਗੇਸ ਜੱਸੇ ਸਿੰਘ ਦ੍ਵੈ।
ਸ਼ਹੀਦ ਨੱਥਾ ਸਿੰਘ ਜੂ,
ਚਲਜੋ ਚਮੱਕ ਧਿੰਗ ਹ੍ਵੈ[1] ॥੧੯੩॥
[1](ਚਮੱਕ) ਬਹੁਤੇ ਗੁੱਸੇ ਨਾਲ (ਧਿੰਗ ਹ੍ਵੈ) ਜ਼ੋਰਾਵਰ ਹੋ ਕੇ।
ਹਕੀਕਤੰ-ਮ੍ਰਿਗੇਸ ਜੈ[1],
[1](ਸਿੰਘ)।
ਖੁਸ਼ਾਲ ਸਿੰਘ ਕੌਰ ਹੈ।
ਸੱਦਾ-ਮ੍ਰਿਗੇਸ ਨਾਹਰੈ,
ਬਜੀਰ ਸਿੰਘ ਗੌਰ ਹੈ[1]।
[1]ਭਾਰੀ (ਸੂਰਮਾ) ਹੈ।
ਨਖੱਤ੍ਰ ਸਿੰਘ[1] ਸੰਗਤੈ,
[1]ਤਾਰਾ ਸਿੰਘ।
ਸੁਧਾ-ਮ੍ਰਿਗੇਸ ਆਦਿਕੈਂ।
ਸੁਦਾਰ ਥੇ ਅਪਾਰ ਹੀ,
ਜੁਟੇ ਉਦਾਰ ਬਾਦ ਕੈ[1] ॥੧੯੪॥
[1]ਬਹੁਤਾ ਝਗੜਾ ਕਰਕੇ।
ਭਯੋ ਸੁ ਅੱਗ੍ਰ ਸੂੱਬ ਕੇ,
ਗੁਰੰਸ[1] ਰਾਮ ਸਿੰਘ ਥੇ।
[1]ਗੁਰਾਂ ਦੀ ਅੰਸ਼, ਬੇਦੀ।

ਚਪੇ ਸੁ ਚੋਰ ਜਯੋਂ ਲਰੇ,
ਕਸੀਸ ਵੱਟ ਧਿੰਗ ਥੇ[1]।

[1](ਧਿੰਗ) ਜ਼ੋਰਾਵਰ ਸਨ, ਖਿਝੇ ਚੋਰ ਵਾਂਗ (ਮਾਰਨ ਮਰਨਾ ਮੰਡ ਕੇ) ਕਸੀਸ ਵੱਟ ਕੇ ਲੜੇ।

ਸੁਦਾਰ ਸਿੰਘ ਜੋਰ ਦੈ,
ਪਰੰਤ ਯੱਤ੍ਰ ਦੌੜ ਥੇ[1]।

[1]ਸਿੰਘਾਂ ਦੇ ਸਰਦਾਰ ਜਿਸ ਪਾਸੇ ਜ਼ੋਰ ਦੇ ਕੇ ਦੌੜ ਕੇ ਪੈਂਦੇ ਸਨ।

ਤੁਕਾਨ ਕੋ ਪ੍ਰਹਾਨ ਕੈ,
ਕਰੰਤ ਤੂੱਟੀ ਚੌੜ ਥੇ[1] ॥੧੬੫॥

[1]ਤੁਰਕਾਂ ਨੂੰ (ਪ੍ਰਹਾਨ ਕੈ) ਮਾਰ ਕੇ (ਤੂੱਟੀ ਚੌੜ) ਤਬਾਹੀ ਕਰ ਦੇਂਦੇ ਸਨ।

ਕਟਾ ਸੁ ਕੱਟ ਬੱਢ,
ਮਾਰ ਭਾਰਿ ਹੈ ਮਚੀ[1]।

[1]ਕਟਾ ਕੁੱਟੀ ਤੇ ਕਟਾ ਵੱਢੀ ਦੀ ਬਹੁਤੀ ਮਾਰ ਹੋਈ।

ਬ੍ਰਖਾ ਸਰਾਨ ਗੁੱਲਕਾ,
ਸ-ਉੱਲਕਾ ਥਈ ਸਚੀ[1]।

[1]ਤੀਰਾਂ ਤੇ ਗੋਲੀਆਂ ਦੀ ਸੱਚੀ ਵਰਖਾ (ਸ-ਉੱਲਕਾ) ਗੜਿਆਂ ਵਾਂਗ ਹੋਈ।

ਮਨੋ ਸੁ ਰਾਮ ਰਾਵਣੀ,
ਲਰੰਤ ਸੈਂਨ ਅੱਤਿਸੈਂ।
ਚਹੰਤ ਜੀਤ ਦੋ ਦਿਸੈਂ,
ਕਰੰਤ ਜੰਗ ਸੱਤ ਸੈਂ[1] ॥੧੬੬॥

[1]ਬਲ ਨਾਲ (ਅ) ਉਤਸ਼ਾਹ ਨਾਲ। (ੲ) ਧੀਰਜ ਨਾਲ।

ਦੁਧਾਰ ਭਾਰ ਖੈਂਚਿ[1]

[1]ਭਾਰਾ ਦੋਧਾਰਾ ਖੰਡਾ ਖਿੱਚ ਕੇ।

ਰਾਮ ਸਿੰਘ ਮਾਰ ਮਾਰ ਕੈ।
ਸਥਾਰ ਕੀਨ ਸੱਤਰੈਂ,
ਸੁਦਾਰ ਭੂਰ ਗਾਰ ਕੈ[1]।

[1]ਵੈਰੀਆਂ ਦੇ ਬਹੁਤੇ ਸਰਦਾਰ ਗਾਲ੍ਹ ਕੇ ਭਾਵ ਮਾਰ ਕੇ (ਸਥਾਰ) ਢੇਰ ਕਰ ਦਿੱਤੇ।

ਅਤੀਵ ਕੋਪਿ[1] ਸਾਂਹਚੀ,

[1]ਬਹੁਤੇ ਕ੍ਰੋਧ ਨਾਲ।

ਲੜਾਕ ਸੈਨ ਲੈ ਘਨੀ।
ਅਨੀ ਸਿੰਘਾਨ ਕੀ ਹਨੀ,
ਤਖਾਨ ਬਾਢਿ ਜਯੋਂ ਬਨੀ[1] ॥੧੬੭॥

[1]ਜਿਵੇਂ ਤਖਾਣ (ਬਨੀ) ਜੰਗਲ ਨੂੰ ਵੱਢਦਾ ਹੈ ਤਿਵੇਂ ਸਿੰਘਾਂ ਦੀ (ਅਨੀ) ਫੌਜ ਮਾਰੀ।

ਗਰੱਜ ਰਾਮ ਸਿੰਘ ਜੂ,
ਨਜੀਕ ਢੁੱਕ ਤਾਂਹਿ ਕੇ।
ਉਛਾਰਿ ਸੈਫ ਮਾਰ ਕੈ,
ਸੁਟਯੋ ਤੁਰੰਗ ਢਾਹਿ ਕੇ[1]।

[1]ਉਛਾਲ ਕੇ ਸਿੱਧੀ ਤਲਵਾਰ ਮਾਰ ਕੇ ਘੋੜਾ (ਢਾਹਿ ਕੇ) ਮਾਰ ਕੇ ਸੁੱਟ ਦਿੱਤਾ।

ਭਯੋ ਪਿਛਾਂਹਿ ਸਾਂਹਚੀ,
ਦੁਤੀ ਤੁਰੰਗ ਪੈ ਚੜ੍ਹਯੋ।
ਅਲੀ ਹੁਸੈਨ ਸੱਯਦੈਂ,
ਸੁਦਾਰ ਅੱਗ੍ਰ ਆ ਅੜਯੋ ॥੧੬੮॥
ਚਲੀ ਜੁ ਸੈਫ ਹੈਫ ਕੀ,
ਦੁਹੂੰਨ ਏਕ ਸਾਰ ਹੀ[1]।

[1]ਦੁਹਾਂ ਦੀਆਂ (ਇਕ ਸਾਰ) ਇਕੱਠੀਆਂ ਹੀ (ਹੈਫ ਕੀ) ਸ਼ੋਕ ਦੀਆਂ ਸਿੱਧੀਆਂ ਤਲਵਾਰਾਂ ਚਲੀਆਂ।

ਹਯਾਤਿ ਸੀਵ ਗ੍ਰੀਵ ਤੌਂ
ਕਟੀ ਸੁ ਏਕ ਬਾਰ ਹੀ[1]।

[1]ਜ਼ਿਦਗੀ ਦੀਆਂ (ਸੀਵ) ਹੱਦਾਂ ਧੌਣਾਂ ਤਾਂ ਦੁਹਾਂ ਦੀਆਂ ਇਕੋ ਵਾਰ ਕੱਟੀਆਂ ਗਈਆਂ।

ਉਠ੍ਯੋ ਕਬੰਧ ਸਾਹਿਬੈਂ,
ਗਰੱਜ ਬੰਬ ਕੂਪ ਜਯੋਂ[1]।

[1]ਬੇਦੀ ਸਾਹਿਬਰਾਮ ਸਿੰਘ ਦਾ (ਕਬੰਧ) ਧੜ ਖੂਹ ਦੀ (ਬੰਬ) ਤੇਜ਼ ਜਲ ਧਾਰਾ ਵਾਂਗ ਗੱਜ ਕੇ ਉੱਠਿਆ।

ਨਚ੍ਯੋ ਮਹਾਨ ਭਯਾਨਕੈਂ,
ਕ੍ਰਿਪਾਨ ਲੈ ਬਿਰੂਪ ਤਯੋਂ[1] ॥੧੬੯॥

[1]ਤਿਵੇਂ ਸੁੰਦਰਤਾ ਤੋਂ ਬਿਨਾਂ।

ਭਜ੍ਯੋ ਤੁਰਕਾਨ ਓਰ,
ਬੀਰ-ਭੱਦ੍ਰ ਜਯੋਂ ਦਛੇਸ ਪੈ[1]।

[1]ਜਿਵੇਂ ਦੱਛ ਪ੍ਰਜਾਪਤੀ ਉਪਰ ਬੀਰ ਭੱਦ੍ਰ ਭੱਜ ਕੇ ਪਿਆ ਸੀ।

ਕਿਧੌਂ ਸੁ ਦ੍ਰੌਣ, ਸੈਨ
ਪਾਂਡਵਾਨ ਕੇ ਨਰੇਸ ਪੈ[1]।

[1]ਜਾਂ ਦ੍ਰੋਣਾਚਾਰਜ ਪਾਂਡਵਾਂ ਦੀ ਫੌਜ ਅਤੇ ਉਨ੍ਹਾਂ ਦੇ ਰਾਜੇ ਯੁਧਿਸ਼ਟਰ ਉਪਰ (ਪਿਆ ਸੀ)।

ਧਸ੍ਯੋ ਤੁਰਕਾਨ ਸੈਨ ਮੈਂ,
ਕਸ੍ਯੋ[1] ਕਿਤਾਨ ਕੇ ਤਈਂ।

[1]ਮਾਰਿਆ।

ਥਿਰੈ ਨ[1] ਕੋਇ ਅੱਗਰੈ,

[1]ਖੜ੍ਹਦਾ ਨਹੀਂ।

ਲਰੈ ਤੁ ਕੌਨ ਹੂੰ ਅਈ ॥੧੭੦॥
ਦਸ਼ਾ ਬਘ੍ਯਾੜ ਇੱਜੜੈਂ,
ਸਮਾਨ ਭੀ ਤੁਰਕਾਨ ਕੀ[1]।

[1]ਬਘਿਆੜ ਅੱਗੇ ਭੇਡਾਂ ਦੇ ਇੱਜੜ ਵਾਂਗ ਤੁਰਕਾਂ ਦੀ ਹਾਲਤ ਹੋ ਗਈ।

ਚਮੂੰ ਨਿਹਾਰ ਦ੍ਵੈ ਰਹੀ[1],

[1]ਦੋਵੇਂ ਫ਼ੌਜਾਂ ਦੇਖ ਰਹੀਆਂ ਸਨ।

ਸੁ ਬਾਤ ਥੀ ਹਿਰਾਨ ਕੀ।
ਮਰੇ ਕਿਕਾਨ ਜ੍ਵਾਨ ਥੇ
ਪਰੇ ਸੁੱਤੇ ਅਮਿੱਤ ਹੈਂ[1]।

[1]ਮਰੇ ਹੋਏ ਘੋੜੇ ਤੇ ਜਵਾਨ ਬਹੁਤੇ ਸੁੱਤੇ ਪਏ ਹਨ।

ਤਿਨੈ ਬਖੇਰ ਦੀਨ
ਚਾਇ ਚਾਇ, ਇੱਤ ਉੱਤ ਹੈਂ[1] ॥੧੭੧॥

[1]ਉਨ੍ਹਾਂ ਨੂੰ ਚੁੱਕ ਚੁੱਕ ਕੇ ਏਧਰ ਓਧਰ ਖਿੰਡਾ ਦਿੱਤਾ।

ਟਟੋਰ ਸਾਂਹਚੀ ਤਈਂ,
ਰਹ੍ਯੋ ਕਬੰਧ ਭੂਰ ਹੂੰ[1]।

[1](ਕਬੰਧ) ਧੜ ਸਾਂਹਚੀ ਨੂੰ (ਭੂਰ) ਬਹੁਤ ਹੀ (ਟਟੋਰ) ਭਾਲਦਾ ਰਿਹਾ।

ਅਯੋ ਨ ਅੱਗ੍ਰ ਸੋ ਤਬੈ,
ਗਯੋ ਡਰੰਤ ਦੂਰ ਹੂੰ।
ਕਬੰਧ ਕੋ ਲਰੰਤ ਹੇਰਿ
ਔਰ ਸਿੰਘ ਭੀ ਘਨੇ।
ਮਹੀਦ ਸਤ੍ਰੁ ਘਾਇ ਕੈ,
ਸ਼ਹੀਦ ਚਾਇ ਕੈ ਬਨੇ[1] ॥੧੭੨॥

[1](ਮਹੀਦ) ਬਹੁਤੇ ਵੈਰੀਆਂ ਨੂੰ ਮਾਰ ਕੇ, ਚਾਅ ਨਾਲ ਸ਼ਹੀਦ ਬਣੇ।

ਲਰ੍ਯੋ ਕਬੰਧ ਦ੍ਵੈ ਘਰੀ,
ਤਬੈ ਤੁਰਕਾਨ ਦੂਰ ਸੈਂ[1]।

[1]ਦੂਰੋਂ ਹੀ।

ਕਰ੍ਯੋ ਸਮਾਨ ਛਾਨਣੀ,
ਨਰਾਂਚ ਗੋਲੀ ਭੂਰ ਸੈਂ[1]।

[1]ਬਹੁਤੀਆਂ ਗੋਲੀਆਂ ਤੇ (ਨਰਾਂਚ) ਤੀਰਾਂ ਨਾਲ।

ਗਿਰਯੋ ਸੁ ਮਾਥ ਭਾਰ,
ਨਾਥ ਧਜਾਇ ਮਾਰ ਮਾਰ ਕੈ[1]।

[1](ਵੈਰੀਆਂ ਨੂੰ) ਮਾਰ ਮਾਰ ਕੇ (ਨਾਥ) ਮਾਲਕ ਵਾਹਿਗੁਰੂ ਨੂੰ ਯਾਦ ਕਰ ਕੇ ਮੱਥੇ ਦੇ ਭਾਰ ਭਾਵ ਅਗਾਹਾਂ ਨੂੰ ਡਿੱਗਿਆ।

ਸੁਰੈਂ ਨਿਹਾਰਿ[1], ਧੰਨ ਧੰਨ
ਕੀਨ ਫੂਲ ਡਾਰ ਕੈ ॥੧੭੩॥

[1]ਦੇਵਤਿਆਂ ਨੇ ਦੇਖ ਕੇ।

ਬਜਾਇ ਸੰਖ ਦੁੰਦਭੀ,
ਕੁਲਾਹਲੈਂ ਉਛਾਹਿ ਕੈ[1]।

[1]ਸੰਖ ਤੇ ਧੌਂਸੇ ਵਜਾਏ, ਉਤਸ਼ਾਹ ਤੇ (ਕੁਲਾਹਲੈਂ) ਖ਼ੁਸ਼ੀ ਦਾ ਡੰਡਰੌਲਾ ਕੀਤਾ।

ਚਢਾਇ ਕੈ ਬਿਵਾਨ ਪੈ,
ਚਲੇ ਲਵਾਇ ਚਾਹਿ ਕੈ[1]।

[1](ਚਾਹਿ ਕੈ) ਖ਼ੁਸ਼ੀ ਨਾਲ (ਲਵਾਇ) ਨਾਲ ਲੈ ਕੇ ਚੱਲੇ।

ਭਯੋ ਪ੍ਰਕਾਸ਼ ਨੱਭ[1] ਮੈਂ,

[1]ਅਕਾਸ਼।

ਨਿਹਾਰ[1] ਸੱਭ ਹੀ ਰਹੇ।

[1]ਦੇਖ।

ਉਚਾਰ ਸਿੰਘ ਵਾਹਿ ਵਾ,
ਤੁਰਕ ਸਦਾਫਰੀਂ ਕਹੇਂ[1] ॥੧੭੪॥

[1]ਸਿੰਘ ਤਾਂ ਵਾਹ ਵਾਹ ਕਹਿੰਦੇ ਹਨ ਤੇ ਤੁਰਕ ਸੌ ਵਾਰ ਸਾਬਾਸ਼ ਕਹਿੰਦੇ ਹਨ।

ਸੁਰਾਗਨਾਂ[1] ਚਲੀ,

[1]ਅਪੱਛਰਾਂ।

ਕਰੰਤ ਨਾਚ ਅੱਗ੍ਰ ਗਾਵਤੀ।
ਦਿਖਾਇ ਹਾਵ ਭਾਵ ਸੋ,
ਅਦਾਇ ਕੈ ਰਿਝਾਵਤੀ[1]।

[1](ਅਦਾਇ ਕੈ) ਕਈ ਢੰਗਾਂ ਦੇ (ਹਾਵ ਭਾਵ) ਨਖਰੇ ਦਿਖਾ ਕੇ ਪ੍ਰਸੰਨ ਕਰਦੀਆਂ ਹਨ।

ਪਿਖਯੋ ਨ ਕਾਂਹਿ ਓਰ,
ਕਾਮ ਭਾਵ ਸੈਂ ਗੁਰੰਸ ਜੌਂ।
ਪੁਚਾਇ ਸੱਚਖੰਡ,
ਦੇਵ ਹੂੰ ਫਿਰੇ ਪ੍ਰਸੰਸ ਤੌਂ[1] ॥੧੭੫॥

[1]ਤਾਂ ਉਸਤਤੀ ਕਰਦੇ ਹੋਏ ਦੇਵਤੇ ਮੁੜ ਆਏ।

ਜਹਾਂ ਨ ਦੂਖ ਭੂਖ ਸੋਕ
ਮਾਯਕੈ[1] ਬਿਆਪ ਹੈ[2]।

[1]ਮਾਇਕੀ। [2]ਨਹੀਂ ਪੋਂਹਦਾ।

ਸਦਾ ਮਨਿੱਛ ਭੋਗ ਥੈ[1]

[1]ਹਨ।

ਪ੍ਰਮਾ ਅਨੰਦ ਜਾਪ ਹੈ।
ਕਰਯੋ ਜੁ ਐਸ ਕਾਮ,
ਰਾਮ ਸਿੰਘ ਬੇਦੀ ਸਾਹਿਬੈਂ।
ਦਸੋਂ ਗੁਰੈਂ ਢਿਗੈਂ ਬਸੋ,
ਅਬੈ ਲੌਂ ਹੈ ਮੁਸਾਹਿਬੈਂ[1] ॥੧੭੬॥

[1]ਮੁਸਾਹਿਬ=ਸੁਹਬਤ ਵਿੱਚ ਰਹਿਣ ਵਾਲਾ, ਸਾਥੀ, ਪਾਰਖਦ।

ਮਨੰਤ ਧਜਾਇ ਤਾਂਹਿ ਜੋ,
ਲਹੰਤ ਚਾਰ ਸੋ ਫਲੈਂ।
ਅਬੈ ਸੁਨੈਂਹੁ ਰੰਗ ਭੂਮਿ
ਜੰਗ ਕੇਰ ਹੂੰ ਭਲੈ[1]।

[1](ਲਹੂ ਨਾਲ) ਚੰਗੀ ਤਰ੍ਹਾਂਰੰਗੀ ਹੋਈ ਜੰਗ ਦੀ (ਧਰਤ) ਦੀ ਹੁਣ (ਕਥਾ) ਸੁਣਾਉਂਦੇ ਹਾਂ।

ਥਏ ਸ਼ਹੀਦ ਰਾਮ ਸਿੰਘ,

ਆਦਿ ਸਿੰਘ ਭੂਰ ਜੇ।
ਹੁਤੇ ਲੜਾਕੂ ਬਾਂਕੁਰੇ,
ਚਲਾਕ ਬੀਰ ਸੂਰ ਸੇ[1] ॥੧੭੭॥

[1](ਸੇ) ਉਹ ਸੂਰਬੀਰ ਸਨ।

ਰਹੰਤ ਅੱਗ੍ਰ ਪੰਥ ਕੇ,
ਲਰੰਤ ਜਾਨ ਤੋਰ ਕੈ।
ਮਰੇ ਨਿਹਾਰਿ ਸੋ, ਅਰੀ
ਲਰੇ ਪੁਨਾਹਿ ਜੋਰ ਕੈ।
ਹੱਲਾ ਕਰਾਇ ਸਾਂਹਚੀ,
ਖਵਾਇ ਅੱਗ੍ਰ ਆਪ ਹੈ।
ਕਰਯੋ ਬਿਹਾਲ[1] ਮਾਰ ਕੈ,

[1]ਵਿਆਕੁਲ।

ਸਿੰਘਾਨ ਕੌ ਅਮਾਪ[1] ਹੈ ॥੧੭੮॥

[1]ਬਹੁਤਾ।

ਅਤੀਵ ਜੰਗ ਘੋਰ ਕੀਨ,
ਸ਼ੋਰ ਜੋਰ ਲਾਇ ਕੈ।
ਛੁਡਾਇ ਲੀਨ ਮੋਰਚਾ,
ਸਿੰਘਾਨ ਕੌ ਭਗਾਇ ਕੈ[1]।

[1]ਭਜਾ ਕੇ।

ਥਏ ਕੁਖੱਟੇ ਦਾਂਤ ਤੌਂ,
ਗਏ ਛਿ ਛੱਕੇ ਛੂਟ ਹੈਂ[1]।

[1]ਤਦੋਂ ਤੁਰਕਾਂ ਦੇ ਬਹੁਤੇ ਦੰਦ ਖੱਟੇ ਹੋ ਗਏ ਅਤੇ ਛੇ ਛੱਕੇ ਛੁੱਟ ਗਏ। (ਦੰਦ ਖੱਟੇ ਹੋਣੇ- ਦੋਬਾਰਾ ਜੰਗ ਕਰਨ ਦੀ ਹਿੰਮਤ ਨਾਰਹਿਣੀ। ਛੱਕੇ ਛੁੱਟਣੇ- ਪੰਜ ਗਿਆਨ ਇੰਦ੍ਰੀਆਂ ਤੇ ਛੇਵੇਂ ਮਨ ਦਾ ਕਰਮ ਛੁੱਟਣਾ। ਸੁੱਧ ਬੁੱਧਿ ਦਾ ਮਿਟ ਜਾਣਾ, ਹੋਸ਼ ਹਵਾਸ਼ ਟਿਕਾਣੇ ਨਾਰਹਿਣੇ।)

ਭਏ ਗਰੂਰ ਦੂਰ ਹੂੰ,
ਪਏ ਪਿਛਾਂਹਿ ਹੂਟ ਹੈਂ[1] ॥੧੭੯॥

[1]ਹੰਕਾਰ ਦੂਰ ਹੋ ਗਏ ਤੇ (ਹੂਟ) ਥੱਕ ਕੇ ਪਿਛਾਹਾਂ ਨੂੰ ਚੱਲ ਪਏ।

ਦੋਹਰਾ:
ਬਡੀ ਫਜਰ[1] ਰਣ ਮਚਯੋ ਥਾ,

[1]ਵੱਡੇ ਸਵੇਰੇ।

ਰਹਯੋ ਦਿਵਸ ਲਘੁ[1] ਆਇ।

[1]ਛੋਟਾ ਜਿਹਾ ਦਿਨ।

ਮਰੇ ਅਧਿਕ ਜ਼ਖਮੀ ਭਏ,
ਥਕਤ ਪਏ ਦੁਖ ਪਾਇ ॥੧੮੦॥
ਠਿਸਕ ਮਾਨਿ ਨਿਜ ਫਿਸਕ ਸਿੰਘ,
ਖਿਸਕ ਚਲੇ ਤਬਿ ਭੂਰ[1]।

[1](ਜਦੋਂ) ਆਪਣੀ (ਠਿਸਕ) ਹਾਰ ਮੰਨ ਕੇ (ਫਿਸਕ) ਢਿੱਲੇ ਹੋ ਕੇ (ਭੂਰ) ਬਹੁਤੇ ਸਿੰਘ ਖਿਸਕ ਚੱਲੇ।

ਰਿਸਿ ਸਰਦਾਰਨ ਤਿਸ ਸਮੇ,
ਰੋਕੇ ਮਿਸ ਕਰਿ ਘੂਰਿ[1] ॥੧੮੧॥

[1](ਮਿਸ) ਬਹਾਨੇ ਕਰ ਕੇ ਤੇ ਘੂਰ ਕੇ।

ਚੌਪਈ:
ਜੱਸਾ ਸਿੰਘ ਆਦਿਕ ਸਰਦਾਰੈਂ।
ਅੱਸ੍ਰ ਦੁੜਾਇ ਦੁੜਾਇ ਅਪਾਰੈਂ।
ਹਾਥ ਜੋਰਿ ਸਭਿ ਪੰਥ ਅਗਾਰੀ।
ਬਾਰ ਬਾਰ ਇਮ ਕਹੈਂ ਉਚਾਰੀ ॥੧੮੨॥

| | |
|---|---|
| ਅਹੋ ਖਾਲਸਾ ਜੇ ਅਬਿ ਦੌਰੈਂ। | |
| ਛੋਡਹਿੰਗੇ ਨਹਿਂ ਅਰਿ ਕਿਸਿ ਠੌਰੈਂ। | |
| ਮੁਲਕ ਸੰਭਾਲ ਸੱਤ੍ਰ ਸਭਿ ਲੈਹੈਂ। | |
| ਤੁਮੈਂ ਸ-ਹਿੰਦੈਂ[1] ਤੁਰਕ ਬਨੈ ਹੈਂ ॥੧੮੩॥ | [1]ਸਣੇ ਹਿੰਦੂਆਂ ਦੇ। |
| ਪਾਰੋ[1] ਸਿੰਘ ਨਾਮ ਕੀ ਲਾਜੈਂ। | [1]ਪਾਲੋ। |
| ਸਮਰਜੋ ਨਾਂਹਿ ਬਿਗਾਰੋ ਕਾਜੈਂ[1]। | [1]ਬਣਿਆਂ ਹੋਇਆਂ ਕੰਮ ਨਾ ਵਿਗਾੜੋ। |
| ਜੀਤੀ ਬਾਜੀ ਅਬਿ ਨਹਿਂ ਹਾਰੋ। | |
| ਸ੍ਰੀ ਕਲਗੀਧਰ ਤਈਂ ਚਿਤਾਰੋ ॥੧੮੪॥ | |
| ਬਿਬਿਧਾ[1] ਇਮ ਕਹਿ ਧੀਰ ਧਰੈ ਕੈ। | [1]ਅਨੇਕ ਤਰ੍ਹਾਂ। |
| ਪਾਂਚ ਸਿੰਘਨ ਕੋ ਖੜ੍ਹੇ ਕਰੈ ਕੈ। | |
| ਗੁਰੁ ਆਗੇ ਅਰਦਾਸ ਕਰਾਈ। | |
| ਦੀਨ ਹੋਇ ਬਹੁ ਬਿਨੈ ਅਲਾਈ ॥੧੮੫॥ | |
| ਅਹੋ ਕ੍ਰਿਪਾਲ ਬਿਸਾਲ ਪ੍ਰਤਾਪੀ। | |
| ਸੁਰਗਨ-ਪਾਰਕ ਅਸੁਰਨ ਖਾਪੀ। | |
| ਸਰਬ ਸ਼ਕਤਿ ਯੁਤ ਭਗਤਨ ਪਜਾਰੈਂ। | |
| ਕਰੁਨਾ ਸਿੰਧੁ ਦੀਨ ਬੰਧੁ ਭਾਰੈਂ[1] ॥੧੮੬॥ | [1]ਕਿਰਪਾ ਦੇ ਸਮੁੰਦਰ ਤੇ ਗ਼ਰੀਬਾਂ ਦੇ ਭਾਰੀ (ਬੰਧੁ) ਸਬੰਧੀ। |
| ਭੀਰ ਪਰੀ ਦਾਸਨ ਕੋ ਜਹਿਂ ਜਹਿਂ। | |
| ਰੱਖਜਾ ਕਰੀ ਅਨਿਕਧਾ ਤਹਿਂ ਤਹਿਂ। | |
| ਲਾਜ ਬਿਰਦ ਨਿਜ ਕੇਰ ਨਿਬਾਹੀ[1]। | [1]ਆਪਣੇ (ਬਿਰਦ) ਸਿੱਖ ਦੀ ਲਾਜ ਨਿਭਾਈ। |
| ਬੇਦ ਸੰਤ ਜਗ ਦੇਤ ਗਵਾਹੀ ॥੧੮੭॥ | |
| ਦਸ ਬਪੁ ਪੁਰਾ ਧਰੇ ਤੁਮ ਜੈਸੇ[1]। | [1]ਜਿਵੇਂ ਤੁਸਾਂ (ਪੁਰਾ) ਪਹਿਲੇ (ਦਸ ਅਵਤਾਰ ਰੂਪ) ਦਸ ਸਰੂਪ ਧਾਰੇ ਸਨ। |
| ਗੁਰੁ ਦਸ ਭਏ ਕਲੀ ਮੈਂ ਤੈਸੇ। | |
| ਬਾਂਧਜੋ ਪਾਜ ਨਾਮ, ਭਵ ਪਰ ਹੈ[1]। | [1](ਭਵ) ਸੰਸਾਰ (ਸਮੁੰਦਰ) ਉਪਰ ਨਾਮ ਦਾ (ਪਾਜ) ਪੁਲ੍ਹ ਬੰਨ੍ਹਿਆ। |
| ਅਨਗਨ ਜਿਹ ਆਸ੍ਰਿਤ ਜਨ ਤਰ ਹੈਂ ॥੧੮੮॥ | |
| ਹੇਤ ਮਲੇਛ ਭੇਛ ਜਰ ਪਾਟਨ[1]। | [1]ਮਲੇਛਾਂ ਦੀ (ਭੇਛ) ਕੌਮ ਦੀ ਜੜ੍ਹ ਪੁੱਟਣ ਵਾਸਤੇ। |
| ਕੀਨੋ ਪੰਥ ਖਾਲਸਾ ਠਾਟਨ[1]। | [1]ਰਚਣਾ, ਸਾਜਣਾ, ਬਨਾਉਣਾ। |
| ਅਬਿ ਮਲੰਛ ਬਲ ਪਾਵਨ ਚੈਹੈਂ। | |
| ਕੀਜੈ ਦੂਰ ਇਨੈ ਅਬਿ ਕੈਹੈਂ[1] ॥੧੮੯॥ | [1]ਕਹਿੰਦੇ ਹਾਂ। |
| ਗਰਬ[1] ਸਰਬ ਸਿੰਘਨ ਕੇ ਹਾਰੇ। | [1]ਅਭਿਮਾਨ, ਹਉਮੈ। |
| ਤੁਮ ਬਿਨੁ ਰੱਖਕ ਕੋ ਨ ਨਿਹਾਰੇ। | |
| ਅਰ ਤੁਮ ਬਚਨ ਉਚਾਰੇ ਐਹੈਂ। | |
| ਸਵਾ ਲਾਖ ਸਿਉਂ ਏਕ ਲਰੈ ਹੈਂ ॥੧੯੦॥ | |
| ਚਿੜੀਅਨ ਤੈ ਹਮ ਬਾਜ ਤੁੜੈ ਹੈਂ। | |
| ਬਾਘੈਂ[1] ਬਕਰਜੋਂ ਤੇ ਮਰਵੈ ਹੈਂ। | [1]ਸ਼ੇਰਾਂ ਨੂੰ। |
| ਬਚਨ ਸਫਲ ਇਹ ਤਬਿ ਹੀ ਥੈਹੈਂ। | |
| ਅਬਿ ਕੇ ਜੀਤ ਜੁ ਹਮੈਂ ਦਿਲੈ ਹੈਂ ॥੧੯੧॥ | |

ਪੁਨ ਜਿਸ ਕੇ ਕੂਕਰ ਕੋ ਮਾਰੈਂ।
ਨਾਮ ਖਸਮ ਕੇ ਆਵਤ ਗਾਰੈਂ।
ਜਗ ਮੈਂ ਬਾਤ ਚਲਹਿ ਇਹੁ ਸਾਰੇ।
ਸਿੱਖ ਗੁਰੂ ਦਸਮੇਂ ਕੇ ਹਾਰੇ ॥੧੯੨॥
ਪਾਲਹੁ ਲਾਜ ਬਿਰਦ[1] ਸੰਭਾਰੋ। — [1]ਧਰਮ, ਸੁਭਾਵ।
ਵਖਤ ਪਰਯੋ ਅਬਿ ਪੰਥੈਂ ਭਾਰੋ।
ਅੰਤਰਜਾਮੀ ਸ੍ਰਬਗ ਸ੍ਵਾਮੀ।
ਸਰਬ ਸ਼ਕਤਿ-ਮਤਿ[1] ਘਟਿ ਘਟਿ ਗਾਮੀ[2] ॥੧੯੩॥ — [1]ਸ਼ਕਤੀ ਵਾਲੇ। [2]ਗਮਨ ਕਰਨ ਵਾਲੇ ਵਿਚਰਨ ਵਾਲੇ।
ਦੇਖ ਦੀਨਤਾ ਸਿੰਘਨ ਕੇਰੀ।
ਕਲਗੀਧਰ ਨਭ ਬਾਨੀ ਟੇਰੀ[1]। — [1]ਅਕਾਸ਼ ਬਾਣੀ ਕਹੀ।
ਅਹੋ ਖਾਲਸਾ ਤੁਮ ਜੈ ਪਾਵੋ।
ਸਮੁਖ ਸੱਤ੍ਰੁ ਹ੍ਵੈ ਜੰਗ ਮਚਾਵੋ ॥੧੯੪॥
ਏਹੁ ਹੁਕਮ ਸੁਨਿ ਸਿੰਘ ਹੁਲਸਾਏ[1]। — [1]ਉਤਸ਼ਾਹ ਸਹਿਤ ਹੋਏ।
ਝਟ-ਪਟ ਘਨ ਘਟ ਜਯੋਂ ਉਮਡਾਏ[1]। — [1]ਬੱਦਲ ਦੀ ਘਟਾ ਵਾਂਗ ਉੱਛਲ ਕੇ ਆਏ।
ਕੇਚਿਤ ਸਿਦਕੀ ਸਿੰਘਨ ਤਾਏਂ।
ਦਰਸ਼ਨ ਦਸਮ ਗੁਰੂ ਕੇ ਥਾਏ ॥੧੯੫॥
ਗੁਪਤ ਸ਼ਹੀਦੀ ਸੈਨ ਅਪਾਰੀ।
ਨ੍ਰਿਖੀ[1] ਨੱਭ ਮੈਂ ਗੁਰੂ ਪਿਛਾਰੀ। — [1]ਦੇਖੀ।
ਸਤ੍ਰੁਨ ਦਿਸ ਸਿੰਘਨ ਕਿਯ ਹੱਲਾ।
ਬੋਲਿ ਅਕਾਲ ਅਕਾਲ ਅਵੱਲਾ[1] ॥੧੯੬॥ — [1]ਅਣੋਖਾ (ਜੈਕਾਰਾ)।
ਤੜ ਤੜ ਤੁੱਪਕ ਤੜਕ ਸਮਾਨੈ[1]। — [1]ਬੰਦੂਕਾਂ ਬਿਜਲੀ ਵਾਂਗ ਤੜ ਤੜ ਸ਼ਬਦ ਕਰਦੀਆਂ ਹਨ।
ਕੜ ਕੜ ਕੜਕੀ ਕਹਿਰ ਕਮਾਨੈਂ[1]। — [1]ਕਮਾਨਾਂ ਕੜ ਕੜ ਸ਼ਬਦ ਕਰ ਕੇ ਕਹਿਰ ਦੀਆਂ ਕੜਕੀਆਂ।
ਸੜ ਸੜ ਸਰ ਤਜਿ ਗੜ ਗੜ ਗੋਲੀ[1]। — [1]ਤੀਰ ਸੜ ਸੜ ਸ਼ਬਦ ਕਰ ਕੇ ਤੇ ਗੋਲੀਆਂ ਗੜ ਗੜ ਸ਼ਬਦ ਕਰ ਕੇ ਛੱਡਦੇ ਹਨ।
ਬਰਖੇ ਸਰਖੇ ਮੇਂਹ ਅਤੋਲੀ[1] ॥੧੯੭॥ — [1]ਬਹੁਤੇ ਮੀਂਹ (ਸਰਖੇ) ਵਾਂਗ ਬਰਖਾ ਹੋਈ।
ਸੈਫ ਸੈਹਥੀ ਸੇਲ ਸਰੋਹੀ[1]। — [1]ਸਿੱਧੀਆਂ ਤਲਵਾਰਾਂ, ਬਰਛੀਆਂ, ਬਰਛੇ ਤੇ ਸਿਰੋਹੀ ਨਗਰ ਦੀਆਂ ਬਣੀਆਂ ਤਲਵਾਰਾਂ।
ਚਲੀ ਅਪਾਰੈਂ ਗੁਰਜੈਂ ਛੋਹੀ[1]। — [1]ਛਵ੍ਹੀਆਂ।
ਘਾਣ ਖਾਲਸੇ ਸੱਤ੍ਰੈਂ ਲਾਹੇ।
ਸੰਮੁਖ ਖਲੇ ਨ ਚਲੇ ਪਲਾਹੇ[1] ॥੧੯੮॥ — [1]ਨੱਠ ਚੱਲੇ।
ਮਨੀ ਸਿੰਘ ਕਾ ਹੁਤੋ ਭਤੀਜਾ।
ਸਿੰਘ ਥਰਾਜ ਭੀਮ ਜਨ ਬੀਜਾ[1]। — [1]ਜਾਣੋ ਦੂਜਾ ਭੀਮ ਸੈਨ ਸੀ।
ਰਹਿਤ ਖੁਸ਼ਾਲ ਸਿੰਘ ਕੇ ਸੰਗੈਂ।
ਹਤਤੋ[1] ਸੱਤ੍ਰੁ ਅਧਿਕ ਮਧ ਜੰਗੈਂ ॥੧੯੯॥ — [1]ਮਾਰਦਾ।
ਥੀ ਭਰਨਾਲ[1] ਤਾਂਹਿ ਪੈ ਭਾਰੀ। — [1]ਬੰਦੂਕ।
ਆਧਕ ਸੇਰ ਬਰੂਦ ਸੁ ਡਾਰੀ।
ਗੁਲਕਾ ਦੋਇ ਠੋਕ ਕੈ ਕਸੀ।

ਨਿਸਚੇ ਬਾਤ ਏਹੁ ਮਨ ਬਸੀ ॥੨੦੦॥
ਫਟ ਬੰਦੂਕ ਕੈ ਹਮ ਸ਼ਹੀਦ ਹ੍ਵੈਂ।
ਕੈ[1] ਪ੍ਰਬਲ ਅਰਿ ਕੀ ਰਸੀਦ ਹ੍ਵੈ[2]।
[1]ਜਾਂ। [2]ਛੁੱਟੀ ਹੋ ਜਾਵੇਗੀ ਭਾਵ ਮੌਤ ਹੋ ਜਾਵੇਗੀ।
ਮਢਜੋ ਫੁਲਾਦ ਹੁਤੋ ਅਤਿ ਵਾਹੈ।
ਯਾਂ ਤੈਂ ਘਾਵ ਨ ਪਰਤੋ ਤਾਂਹੈਂ ॥੨੦੧॥
ਸਿੰਘ ਥਰਾਜ ਗੁਰੁ ਧਜਾਨ ਧਰੈ ਕੈ।
ਨਿਕਟਿ ਸਾਂਹਚੀ ਪਜਾਨ ਕਰੈ ਕੈ[1]।
[1]ਜਾ ਕੇ।
ਧਰ ਕਰ ਪਰ ਝਟ ਦਈ ਡੰਬੈ ਹੈ[1]।
[1]ਹੱਥ ਉੱਪਰਰੱਖ ਕੇ ਝੱਟ ਹੀ ਚਲਾ ਦਿੱਤੀ।
ਸੁਟਜੋ ਉਥੱਲ ਅੱਸ੍ਵ ਪਰ ਤੈ ਹੈ[1] ॥੨੦੨॥
[1]ਘੋੜੇ ਉੱਪਰੋਂ ਉਲਟਾ ਕੇ ਸੁੱਟ ਦਿੱਤਾ।
ਮਨੋ ਬੀਜਰੀ ਗਿਰ-ਸਿਰ ਤੋਰਾ[1]।
[1]ਜਾਣੋ ਬਿਜਲੀ ਨੇ ਪਹਾੜ ਦਾ ਟਿੱਲਾ ਤੋੜ ਦਿੱਤਾ ਹੈ।
ਕਿਧੌਂ ਮੁਕਟ ਤੁਰਕਨ ਗੁਰੁ ਫੋਰਾ[1]।
[1]ਜਾਂ ਗੁਰਾਂ ਨੇ ਤੁਰਕਾਂ ਦਾ ਤਾਜ ਫੋੜ ਦਿੱਤਾ ਹੈ।
ਅੱਸ੍ਵ ਕੁਦਾਇ ਸਿੰਘ ਤਿਸ ਪਾਂਹੈ[1]।
[1]ਪਾਸ।
ਸਟਪਟ[1] ਜਾਇ ਸੈਫ ਨਿਜ ਬਾਹੈ[2] ॥੨੦੩॥
[1]ਛੇਤੀ। [2]ਆਪਣੀ ਤਲਵਾਰ ਵਾਹ ਕੇ।
ਮੂੰਡ[1] ਖਾਨ ਕਾ ਲਾਹਿ ਉਠਾਯੋ।
[1]ਸਿਰ।
ਸਿੰਘ ਘੁਮਾਰ ਚੱਕ ਤੈ ਮਟ[1] ਲਾਹਜੋ।
[1]ਵੱਡਾ ਘੜਾ।
ਬੋਲਿ ਸਿੰਘ ਨੈਂ ਉਚ ਜਿਕਾਰਾ।
ਨਿਜ ਸਰਦਾਰੈਂ ਲਜਾਇ ਦਿਖਾਰਾ ॥੨੦੪॥

ਦੋਹਰਾ:

ਜਬੈ ਸਾਂਹਚੀ ਰਣਿ ਹਤਜੋ,
ਬਢਜੋ ਸਿੰਘਨ ਉਤਸ਼ਾਹਿ।
ਭੂਲੀ ਸਾਤੋਂ ਸੁਧ[1] ਤੁਰਕੈਂ,
[1]ਸੱਤ ਸੁੱਧਾ- ਧੀਰਜ, ਬੁਧਿ ਬਿਬੇਕ, ਬਲ, ਗਤੀ, ਮਿਤ, ਔਸਰ ਬਾਤ।
ਝੂਲੀ ਮ੍ਰਿਤੁ ਸਿਰਿ ਤਾਂਹਿ ॥੨੦੫॥

ਚੌਪਈ:

ਉਡੇ ਹਵਾਸ[1] ਹੁਲਾਸ[2] ਪਠਾਨੈਂ।
[1]ਹੋਸ਼, ਅਕਲ। [2]ਉਤਸ਼ਾਹ।
ਪਰਜੋ ਮੂੰਡ ਜਨੁ ਆਬ ਮਸਾਨੈ[1]।
[1]ਜਾਣੋ ਸਿਰ ਤੇ (ਮਸਾਣ) ਮੁਰਦੇ ਦਾ ਪਾਣੀ ਪੈ ਗਿਆ ਹੈ।
ਤ੍ਰਾਸ ਖਾਸ ਦਿਯ ਦਲ ਅਸਮਾਨੀ[1]।
[1]ਅਸਮਾਨੀ ਫੌਜਾਂ ਭਾਵ ਸ਼ਹੀਦੀ ਫੌਜਾਂ ਨੇ (ਖ਼ਾਸ) ਆਪਣਾ ਡਰ ਦਿੱਤਾ।
ਸੁਟੇ ਪਛਾਰ ਅਪਾਰ ਦੁਰਾਨੀ ॥੨੦੬॥
ਅਤਿ ਭੈ ਭੀਤ ਪੀਤ ਮੁਖ ਜਾਪੈਂ[1]।
[1]ਬਹੁਤੇ ਡਰ ਨਾਲ ਡਰਿਆਂ ਹੋਇਆਂ ਦੇ ਮੂੰਹ ਪੀਲੇ ਜਾਪਦੇ ਹਨ।
ਗਿਰ ਗਿਰ ਪਰਤ ਧਰਤ ਪਰ ਆਪੈਂ।
ਤੇਗ ਬੇਗ ਸਿੰਘਨ ਤਬਿ ਬਾਹੀ।
ਘਾਨ ਪਠਾਨਨ ਕੇ ਦਏ ਲਾਹੀ ॥੨੦੭॥
ਚਲੇ ਭਾਗ ਬਿਚਲਜੋ[1] ਦਲ ਐਸੇ।
[1]ਖਿੰਡ ਗਿਆ।
ਗਜ ਗਨ[1] ਝਪਟ ਸ਼ੇਰ ਤੈ ਜੈਸੇ।
[1]ਬਹੁਤੇ ਹਾਥੀ।
ਛੱਕੇ ਛੁਟੇ ਦਾਂਤ ਭਏ ਖੱਟੇ।
ਝੁਰਨ ਤੁਰਨ[1] ਪੀਛੇ ਹੱਟੇ ॥੨੦੮॥
[1]ਝੁਰਦੇ ਹੋਏ ਛੇਤੀ।
ਕਾਯਰ ਸੁਭਟ ਭਏ ਸਮ ਏਕੈਂ[1]।
[1]ਇਕੋ ਜਿਹੇ।

| | |
|---|---|
| ਠਹਿਰ ਗਹਿਰ[1] ਕੋ ਲਰਜੋ ਨ ਨੇਕੈਂ[2]। | [1]ਤਕੜਾ ਹੋ ਕੇ। [2]ਚੰਗੀ ਤਰ੍ਹਾਂ। |
| ਬਿਨ ਬਜੰਤ੍ਰੀ ਨਚਤ ਨ ਨਾਚਾ। | |
| ਕੇਵਟ[1] ਬਿਨ ਜਹਾਨ ਜਿਮ ਕਾਚਾ[2] ॥੨੦੯॥ | [1]ਮਲਾਹ। [2]ਨਿਕੰਮਾ ਹੈ। |
| ਥਾਇ ਨ ਸਜਾਪਾ ਬਿਨ ਉਲਾਹਨੀ[1]। | [1]ਅਲਾਹਣੀਆਂ (ਦੇਣ ਵਾਲੀ ਨਾਇਣ ਜਾਂ ਮਿਰਾਸਣ) ਤੋਂ ਬਿਨਾਂ ਸਿਆਪਾ ਨਹੀਂ ਹੁੰਦਾ। |
| ਬਿਨ ਅਫਸਰ ਹ੍ਵੈ ਤੈਸ ਬਾਹਨੀ[1]। | [1]ਫੌਜ। |
| ਭਾਗੇ ਗਿਲਜੇ ਸਿੰਘਨ ਅਗਾਰੀ। | |
| ਗੋਧਨ ਮ੍ਰਿਗ ਜਿਮ ਬਾਘ ਨਿਹਾਰੀ[1] ॥੨੧੦॥ | [1]ਜਿਵੇਂ ਸ਼ੇਰ ਨੂੰ ਦੇਖ ਕੇ (ਗੋਧਨ) ਗਊਆਂ ਦਾ ਵੱਗ ਤੇ ਹਰਨ। |
| ਇਕ ਸਿੰਘ ਆਗੇ ਸੌ ਸੌ ਭਾਗੇ। | |
| ਗਾਡਰ ਜੈਸ ਗਡਰੀਏ ਆਗੇ[1]। | [1]ਜਿਵੇਂ ਭੇਡਾਂ ਚਰਾਣ ਵਾਲੇ ਦੇ ਅੱਗੇ ਭੇਡਾਂ। |
| ਬਨ ਕੇਲੇ ਕੋ ਬਾਢੀ ਜੈਸੇ[1]। | [1]ਜਿਵੇਂ ਤਖਾਣ ਕੇਲਿਆਂ ਦੇ ਬਗੀਚੇ ਨੂੰ (ਵੱਢਦਾ ਹੈ।) |
| ਬਢੈਂ ਸਿੰਘ ਗਿਲਜਜੋਂ ਕੋ ਤੈਸੇ ॥੨੧੧॥ | |
| ਦਸਕ ਕੋਸ ਲੌ ਦਲ ਤੁਰਕਾਨੀ। | |
| ਦੁਵਿਧਾ ਸਿੰਘਨ ਕੀਨੋ ਫਾਨੀ[1]। | [1]ਦੋ ਤਰ੍ਹਾਂ ਦੇ ਸਿੰਘਾਂ ਨੇ ਇਕ ਖ਼ਾਲਸੇ ਤੇ ਦੂਜੇ ਸ਼ਹੀਦੀ ਫ਼ੌਜਾਂ ਨੇ ਨਾਸ਼ ਕੀਤਾ। |
| ਜਹਾਂ ਜਾਂਹਿ ਸਿੰਘ ਤਹਾਂ ਨਿਹਾਰੈਂ[1]। | [1]ਜਿੱਥੇ ਤੁਰਕ ਜਾਂਦੇ ਹਨ ਉੱਥੇ ਹੀ ਉਨ੍ਹਾਂ ਨੂੰ ਸਿੰਘ ਦਿਸਦੇ ਹਨ। |
| ਪਰੇ ਅਧਰਮੇ ਤ੍ਰੁਕ ਅਪਾਰੈਂ ॥੨੧੨॥ | |
| ਤੁੰਮੇ ਪਰੇ ਦਲ-ਮਲੇ ਭਾਰੈਂ[1]। | [1]ਜਿਵੇਂ ਵੱਡੇ ਵੱਡੇ ਤੁੰਮੇ ਦਲੇ ਮਲੇ ਪਏ ਹੁੰਦੇ ਹਨ। |
| ਦੀਨ ਹੋਇ ਵਹ ਐਸ ਉਚਾਰੈਂ। | |
| ਆਗੇ ਹੀ ਤੁਮਰੇ ਬਹੁ ਭਾਈ। | |
| ਮਾਰ ਪੀਟ ਗਏ ਡਾਰ ਇਥਾਂਈ ॥੨੧੩॥ | |
| ਅੰਮ੍ਰਿਤਸਰ ਕੀ ਕਸਮ ਤੁਮੈਂ ਹੈ। | |
| ਬਖਸ਼ੋ ਜਾਨ ਇਮਾਨ ਹਮੈਂ ਹੈ[1]। | [1]ਸਾਡਾ ਧਰਮ। |
| ਹਮ ਅਰ ਹਮਰੀ ਸੰਤਤਿ ਜੇ ਹ੍ਵੈ[1]। | [1]ਜੇ ਸਾਡੀ ਉਲਾਦ ਹੋਵੇਗੀ। |
| ਏਸ ਦੇਸ ਫਿਰ ਕਬੀ ਨ ਐਹੈ ॥੨੧੪॥ | |
| ਸੁਨਿ ਸਿੰਘ ਤਰਸ-ਗਾਰ ਤਜ ਦੈਹੈਂ[1]। | [1]ਤਰਸਵਾਨ ਹੋ ਕੇ ਛੱਡ ਦੇਂਦੇ ਹਨ। |
| ਆਯੁਧ ਅੱਸ੍ਰ ਛੀਨ ਤਿਨ ਲੈਹੈਂ। | |
| ਦਰਦ ਨ ਜਿਨੈਂ ਸੁ ਗਰਦਨ ਮਾਰੈਂ[1]। | [1]ਜਿਨ੍ਹਾਂ ਨੂੰ ਤਰਸ ਨਹੀਂ ਆਉਂਦਾ ਉਹ ਧੌਣਾਂ ਤੇ (ਤਲਵਾਰਾਂ) ਮਾਰ (ਕੇ ਕੱਟ) ਦੇਂਦੇ ਹਨ। |
| ਧਾਰਨਿ ਸੱਤ੍ਰੈਂ ਮਾਰਿ ਨਸਾਰੈਂ[1] ॥੨੧੫॥ | [1](ਤਲਵਾਰਾਂ ਦੀ) (ਧਾਰਨਿ) ਧਾਰਾ ਨਾਲ ਵੈਰੀਆਂ ਨੂੰ ਮਾਰ ਕੇ (ਨਸਾਰੈਂ) ਨਾਸ਼ ਕਰ ਦੇਂਦੇ ਹਨ। (ਅ) (ਨਸਾਰੈਂ) ਨਸਾ ਦੇਂਦੇ ਹਨ, (ੲ) ਨਿਬੇੜ ਦੇਂਦੇ ਹਨ। |
| ਜੇਹਲਮ ਲੌ ਪਾਛੇ ਸਿੰਘ ਗਏ। | |
| ਮਾਰਿ ਸਥਾਰ[1] ਅਪਾਰ ਕਰਏ। | [1]ਢੇਰ। |
| ਹੱਥ ਮੱਥ ਸੱਥਲ ਪਗ ਤੈਹੈਂ[1]। | [1]ਹੱਥਾਂ, ਮੱਥਿਆਂ, ਪੱਟਾਂ ਤੇ ਪੈਰਾਂ ਨਾਲ। |
| ਰੁੰਡ ਮੁੰਡ ਤੁੰਡ ਝੁੰਡ ਯੁਤੈ ਹੈਂ[1] ॥੨੧੬॥ | [1]ਬਹੁਤੇ ਧੜਾਂ, ਸਿਰਾਂ ਤੇ ਮੂੰਹਾਂ ਨਾਲ। |
| ਧਰਾ ਸਕੀਰਣ ਸਗਲੀ ਥਾਈ[1]। | [1]ਸਾਰੀ ਧਰਤੀ (ਸਕੀਰਣ) ਢਕੀ ਗਈ। |

ਖਾਵਤ ਪਲਚਰ[1] ਮੋਦ[2] ਮਨਾਈ। — [1]ਮਾਸ ਖਾਣੇ। [2]ਅਨੰਦ।
ਮੇਧ ਮਾਸ ਰੱਤ ਰਜ ਮਿਲ ਭੂਰੈਂ[1]। — [1]ਬਹੁਤੀ ਮਿੱਝ; ਮਾਸ, ਲਹੂ ਤੇ ਧੂੜ ਮਿਲ ਕੇ।
ਮਚਯੋ ਕੀਚ ਧਰ ਵੀਚ ਜਰੂਰੈਂ[1] ॥੨੧੭॥ — [1]ਧਰਤੀ ਵਿੱਚ (ਜ਼ਰੂਰੈਂ) ਚੰਗੀ ਤਰ੍ਹਾਂ ਚਿੱਕੜ ਹੋ ਗਿਆ।
ਲਾਲ ਗੁਲਾਲ ਭਈ ਧਰ ਸਾਰੀ[1]। — [1]ਸਾਰੀ ਧਰਤੀ ਗੁਲਾਲ ਦੇਰੰਗ ਵਰਗੀ ਲਾਲ ਹੋ ਗਈ।
ਜਨੁ ਸੁਹਾਗ ਕੀ ਪਹਿਨੀ ਸਾਰੀ[1]। — [1]ਸਾੜ੍ਹੀ।
ਜਿਤ ਕਿਤ ਭਰੇ ਲਹੂ ਕੇ ਛੱਪਰ[1]। — [1]ਛੱਪੜ।
ਜੋਗਨਿ ਭੋਗਨ[1] ਭਰਿ ਭਰਿ ਖੱਪਰ ॥੨੧੮॥ — [1]ਪੀਂਦੀਆਂ ਹਨ।
ਨਿਜ ਪੂਤਨ ਕੋ ਦੈ ਦੈ ਲੋਰੀ।
ਪੂਰਿ[1] ਪਿਲਾਵਤ ਲਹੂ ਕਟੋਰੀ। — [1]ਭਰ ਭਰ ਕੇ।
ਭੂਤ ਪਰੇਤ ਪਿਸਾਚ ਖਵੀਸੈਂ[1]। — [1]ਜਿੰਨ, ਦੇਉ।
ਰਜਿ ਰਜਿ ਸਿੰਘਹਿਂ ਦਈ ਅਸੀਸੈਂ ॥੨੧੯॥
ਸਿਰ ਸੁਭਟਨ ਕੇ ਰੁੱਦ੍ਰ ਅਮਿੱਤੈਂ[1]। — [1]ਸੂਰਮਿਆਂ ਦੇ ਬਹੁਤੇ ਸਿਰ ਸ਼ਿਵ ਜੀ ਹਾਥੀ ਦੀ ਖੱਲ ਵਿੱਚ ਪਾ ਕੇ ਮਾਲਾ ('ਚ ਪ੍ਰੋਣ) ਵਾਸਤੇ ਬੈਲ ਉੱਪਰ ਲੱਦ ਕੇਰਸਤੇ ਵਿੱਚ ਚੱਲ ਪਿਆ।
ਡਾਲ ਖਾਲ ਗਜ ਮਾਲ ਨਮਿੱਤੈਂ[1]। — [1]ਸੂਰਮਿਆਂ ਦੇ ਬਹੁਤੇ ਸਿਰ ਸ਼ਿਵ ਜੀ ਹਾਥੀ ਦੀ ਖੱਲ ਵਿੱਚ ਪਾ ਕੇ ਮਾਲਾ ('ਚ ਪ੍ਰੋਣ) ਵਾਸਤੇ ਬੈਲ ਉੱਪਰ ਲੱਦ ਕੇਰਸਤੇ ਵਿੱਚ ਚੱਲ ਪਿਆ।
ਚਲਯੋ ਬੈਲਿ ਲਦਿ ਗੈਲ ਮਝਾਰੇ[1]। — [1]ਸੂਰਮਿਆਂ ਦੇ ਬਹੁਤੇ ਸਿਰ ਸ਼ਿਵ ਜੀ ਹਾਥੀ ਦੀ ਖੱਲ ਵਿੱਚ ਪਾ ਕੇ ਮਾਲਾ ('ਚ ਪ੍ਰੋਣ) ਵਾਸਤੇ ਬੈਲ ਉੱਪਰ ਲੱਦ ਕੇਰਸਤੇ ਵਿੱਚ ਚੱਲ ਪਿਆ।
ਜਨੁ ਤਰਬੂਜ[1] ਲਦੇ ਬਨਜਾਰੇ ॥੨੨੦॥ — [1]ਹਦਵਾਣੇ, ਮਤੀਰੇ।
ਸਿੰਧ ਸਮਰ ਮੈਂ ਤੁਰਕਨ ਬੇਰਾ[1]। — [1]ਜੰਗ ਰੂਪ ਸਮੁੰਦਰ ਵਿੱਚ ਤੁਰਕਾਂ ਦਾ ਬੇੜਾ।
ਬੂਡਯੋ, ਭਗੇ ਇਤੈਂ ਉਤ ਫੇਰਾ[1]। — [1]ਡੁੱਬ ਗਿਆ (ਵੇਖ ਕੇ) ਫੇਰ ਏਧਰ ਓਧਰ ਭੱਜੇ।
ਬ੍ਰਿੰਦ ਕਪੋਤਨ ਪੈ ਸੀਂਚਾਨੇ।
ਪਰੈਂ[1], ਤੈਸ ਸਿੰਘ ਹਰੈਂ[2] ਤੁਕਾਨੇਂ ॥੨੨੧॥ — [1]ਜਿਵੇਂ ਬਹੁਤੇ ਕਬੂਤਰਾਂ ਉਪਰ (ਸੀਚਾਨੇ) ਬਾਜ਼ ਪੈਂਦੇ ਹਨ। [2]ਮਾਰਦੇ ਹਨ।

ਦੋਹਰਾ:
ਭਾਗਿ ਤੁਰਕ ਜਿਹਲਮ ਲਖੇ[1], — [1]ਲੰਘ ਗਏ।
ਰਖੇ ਹੁਤੇ ਪੁਲ ਤਜਾਰ।
ਉਤਰੇ ਪੀਛੇ ਲੌਟ ਸਿੰਘ[1], — [1]ਸਿੰਘ ਪਿੱਛੇ ਮੁੜ ਕੇ ਉਤਰ ਪਏ ਭਾਵ ਜੰਗ ਬੰਦ ਹੋ ਗਿਆ।
ਭਈ ਰੈਨ ਅੰਧਜਾਰ ॥੨੨੨॥
ਗਿਲਜਯੋਂ ਕਾ ਸਾਮਾਨ ਥਾ,
ਰਹਯੋ ਜੰਗ ਮੈਂ ਜੋਇ।
ਜਥਾ ਜੋਗ ਲੂਟਯੋ ਸਿੰਘਨ,
ਰਾਤ ਬਿਤਾਈ ਸੋਇ ॥੨੨੩॥

ਚੌਪਈ:
ਦੁਤੀ ਦਿਵਸ ਦਲ ਗਿਲਜਯੋਂ ਕੇਰਾ।
ਕਾਬਲ ਕੀ ਦਿਸ ਚਲਯੋ ਬਧੇਰਾ।
ਸਿੰਘ ਭੀ ਲਗੇ ਤਿਨੋ ਕੈ ਪਾਛੇ।
ਮਾਰਤ ਕੂਟਤ ਲੂਟਤ ਆਛੇ ॥੨੨੪॥

ਪਾਰ ਅਟਕ ਤੈ ਕਰਿ ਫਿਰ ਆਏ।
ਗਏ ਤੁਰਕ ਹ੍ਵੈ ਦੁਖੀ ਮਹਾਂਏ।
ਫਿਰ ਆਵਨ ਕੀ ਕਸਮੈ ਪਾਈਂ।
ਸਿੰਘਨ ਸੋਂ ਨਹਿੰ ਲਰੈਂ ਕਦਾਈਂ ॥੨੨੫॥
ਸ਼ਾਹਿ ਜ਼ਮਾਨ ਸੁਨੀ ਇਹੁ ਜਬੈ।
ਸ਼ੋਕ ਨਦੀ ਮੈਂ ਡੂਬਯੋ ਤਬੈ।
ਏਕ ਲਾਖ ਥਾ ਗਯੋ ਦੁਰਾਨੀ।
ਅਰਧ ਭਯੋ ਤਿਸ ਮੈਂ ਸੇ ਫਾਨੀ[1] ॥੨੨੬॥ [1]ਨਾਸ਼।
ਤਿਨ ਕੇ ਘਰ ਘਰ ਸਜਾਪੇ ਥਾਹੀਂ[1]। [1]ਹੁੰਦੇ ਹਨ।
ਹਰਜਾ[1] ਭਯੋ ਬਡ ਪਤਿਸ਼ਾਹੀ। [1]ਨੁਕਸਾਨ।
ਬਡੇ ਬਡੇ ਭਟ ਮਨਸਬ ਵਾਰੇ[1]। [1]ਅਹੁਦਿਆਂ ਵਾਲੇ।
ਮਰੇ ਸਾਂਹਚੀ ਆਦਿ ਅਪਾਰੇ ॥੨੨੭॥
ਤੋਪਨ ਲੌਂ ਸਮਾਨ ਥਾ ਜੇਤਾ।
ਲੂਟਯੋ ਸਿੰਘਨ ਬਲ ਸੈਂ ਤੇਤਾ।
ਜੋ ਬਚ ਅਏ ਪਏ ਅਧਮਰੇ।
ਨਾਮ ਸਿੰਘਨ ਕਾ ਸੁਨ ਕੈ ਡਰੇਂ ॥੨੨੮॥
ਕਹਤ ਸ਼ਹੀਦੀ ਫੌਜੈਂ ਆਈਂ।
ਤਿਨੈਂ ਹਮੈਂ ਮਾਰਯੋ ਡਰ ਪਾਈ।
ਜਬਿ ਵਜ਼ੀਰ ਇਹੁ ਰਪਟ[1] ਸੁਨਾਈ। [1]ਸਮਾਚਾਰ, ਖਬਰ।
ਬੋਲਯੋ ਸ਼ਹ ਜ਼ਮਾਨ ਦੁਖ ਪਾਈ ॥੨੨੯॥
ਮੱਦਦ ਜਿਨ ਕੀ ਆਪ ਖੁਦਾ ਹੈ।
ਤਿਨ ਪਰ ਹਮਰੀ ਪੇਸ਼ ਨ ਜਾਹੈ।
ਜੱਟ ਗ੍ਰੀਬਨ ਉਠ ਕੈ 'ਚਾਹੀਂ[1]। [1]ਲੈਣੀ ਚਾਹੁੰਦੇ ਹਨ।
ਕਾਬਲ ਦਿੱਲੀ ਕੀ ਪਤਿਸ਼ਾਹੀ' ॥੨੩੦॥
ਕਰੀ ਗਰਕ[1] ਨਹਿੰ ਫਰਕ ਛਡਾ ਹੈ। [1]ਤਬਾਹ।
ਮੁਲਕ ਉਮਦਾ[1] ਲਯੋ ਦਬਾ ਹੈ। [1]ਚੰਗਾ।
ਅਬਿ ਜੋ ਭਈ ਬੀਤ ਸੋ ਗਈ।
ਫਿਰ ਹਮ ਹੂੰ ਹਤ ਹੈਂ[1] ਇਨ ਤਈਂ ॥੨੩੧॥ [1]ਮਾਰਾਂਗੇ।
ਇੰਤਜ਼ਾਮ ਕਰਿ ਮੁਲਕਨ ਕੇਰਾ।
ਮੈਂ ਖੁਦ ਲੈ ਦਲ ਜੈਂਹੁ ਬਧੇਰਾ।
ਸਿੰਘ ਨਾਮ ਕਾ ਤੁਖਮ ਉਠੈਹੋਂ[1]। [1]ਬੀਜ ਨਾਸ ਕਰ ਦਿਆਂਗਾ।
ਦਿੱਲੀ ਲੌ ਸਭਿ ਮੁਲਕ ਦਬੈਹੋਂ ॥੨੩੨॥
ਯਾ ਬਿਧਿ ਬਾਦਸ਼ਾਹ ਗਰਬਾਯੋ[1]। [1]ਹੰਕਾਰ ਕੀਤਾ।
ਤੁਰਕਨ ਕਾ ਹਵਾਲ ਇਹੁ ਗਾਯੋ।
ਜੈਸ ਜ਼ਮਾਨ ਸ਼ਾਹ ਫਿਰ ਐਹੈ।
ਸੋ ਹਮ ਮੌਕੇ ਪਰ ਫਿਰ ਕੈਹੈਂ ॥੨੩੩॥

ਰਾਮ ਸਿੰਘ ਬੇਦੀ ਕੀ ਸਾਖੀ।
ਸੁਨੋ ਬੀਚ ਜੋ ਬਾਕੀ ਰਾਖੀ।
ਗਿਲਜਯੋਂ ਕੋ ਸਿੰਘ ਅਟਕ ਟਪਾ-ਹੈ।
ਫਤੇ ਪ੍ਰਤਾਪ ਗੁਰੂ ਤੈ ਪਾਹੈ ॥੨੩੪॥
ਜੰਗ ਏਹੁ ਅੰਤਮ ਬਡ ਥੀਆ।
ਗੁਰੂ ਜਿਤਾਇ ਪੰਥ ਕੋ ਦੀਆ ॥੨੩੫॥

ਦੋਹਰਾ:

ਆਠ ਹਜ਼ਾਰਕ ਸਿੰਘ ਤਬਿ,
ਥਯੋ ਸ਼ਹੀਦ ਮਹੀਦ[1]।
[1]ਵੱਡਾ ਸ਼ਹੀਦ ਹੋਇਆ।
ਤੀਸ ਹਜ਼ਾਰਕ ਤੁਰਕ ਕੀ,
ਲੈ ਯੁਤ ਜੰਗ ਰਸੀਦ[1] ॥੨੩੬॥
[1]ਸਣੇ ਜੰਗ ਦੇ (ਰਸੀਦ) ਪਹੁੰਚ ਲੈ ਕੇ ਭਾਵ ਜੰਗ ਦੇ ਖ਼ਾਤਮੇ ਨਾਲ ਤੀਹ ਕੁ ਹਜ਼ਾਰ ਤੁਰਕਾਂ ਦਾ ਵੀ ਖ਼ਾਤਮਾ ਕਰ ਦਿੱਤਾ।

ਬੇਦੀ ਸਾਹਿਬ ਰਾਮ ਸਿੰਘ,
ਲਰਿ ਅਰਿਗਨ ਬਡ ਮਾਰਿ।
ਸੰਮੁਖ ਭਯੋ ਸ਼ਹੀਦ ਜਬਿ,
ਲਰਯੋ ਕਬੰਧ[1] ਅਪਾਰ ॥੨੩੭॥
[1]ਧੜ।

ਚੌਪਈ:

ਜਾਨਿ ਹਿਰਾਨਿ ਕੇਰਿ ਬਡ ਬਾਤੈਂ।
ਬਿਨ ਸਿਰ ਧਰ ਕਾ ਲਰਨ ਬਖ਼ਯਾਤੈਂ।
ਸੀਸ ਸਾਹਿਬੋਂ ਕਾ ਉਠਵੈ ਕੈ।
ਪੇਖਿ ਸਾਂਹਚੀ ਤੱਜਬ ਥੈ ਕੈ[1] ॥੨੩੮॥
[1]ਸਾਂਹਚੀ (ਜਦੋਂ ਅਜੇ ਜਿਉਂਦਾ ਸੀ) ਦੇਖ ਕੇ ਹੈਰਾਨ ਹੋ ਕੇ।
ਹੇਤ ਦਿਖਾਵਨ ਸ਼ਾਹਿ-ਕਿਰਾਨੈ[1]।
[1]ਸ਼ਾਹ ਜਮਾਨ ਦਾ ਪੁੱਤਰ।
ਸਿਘ ਲਰਤ ਹੈਂ ਐਸ ਮਹਾਨੈ।
ਸ਼ਾਹਜ਼ਾਦੇ ਪੈ ਪਠਯੋ ਲਹੌਰੈਂ[1]।
[1]ਸ਼ਾਹ ਜ਼ਮਾਨ ਦੇ ਸ਼ਹਿਜ਼ਾਦੇ ਸ਼ਾਹ ਕਿਰਾਨ ਪਾਸ (ਬਾਬਾਰਾਮ ਸਿੰਘ ਦਾ ਸਿਰ) ਲਾਹੌਰ ਭੇਜਿਆ।
ਯੁਤ ਸਿੰਘਨ ਸਿਰ ਔਰੈਂ ਗੌਰੈਂ[1] ॥੨੩੯॥
[1]ਹੋਰ ਸਿੰਘਾਂ ਦੇ (ਗੌਰੈਂ) ਬਹੁਤੇ ਸਿਰਾਂ ਸਣੇ।
ਪਿਖਿ ਸੁਨਿ ਤੱਜਬ ਰਹਯੋ ਸਜ਼ਾਦਾ।
ਨੂਰ ਜ਼ਹੂਰ ਤੇਜ ਸੁਠ ਜ਼ਯਾਦਾ[1]।
[1]ਪ੍ਰਕਾਸ਼ ਦੀ ਚਮਕ ਦਮਕ ਤੇ ਤੇਜ਼ ਜ਼ਿਆਦਾ (ਸੁਠ) ਸੁੰਦਰ ਹੈ।
ਬਾਂਕੀ ਮੂਛ ਭੌਂਹ ਦ੍ਰਿਗ ਅਰਨੇ[1]।
[1]ਮੁੱਛਾਂ ਤੇ ਭਰਵੱਟੇ ਟੇਢੇ ਤੇ ਨੇਤ੍ਰ (ਅਰਨੇ) ਲਾਲ ਹਨ।
ਚਮਕਤ ਭਯਾਨਕ ਜਨ ਰਵਿ ਤਰਨੇ[1] ॥੨੪੦॥
[1]ਜਾਣੋ ਦੋਪਹਿਰ ਦਾ ਸੂਰਜ।
ਤੁਰਕ ਸਿੰਘਨ ਕੇ ਸਿਰ ਜਿਸ ਕੂਪੈਂ[1]।
[1]ਖੂਹ ਵਿੱਚ।
ਗੇਰਤ ਥੇ ਤਹਿਂ ਡਾਰੇ ਖੁਪੈਂ।
ਸਿੰਘਨ ਕੇ ਬਲ ਬਿਬਿਧਾ[1] ਬਾਤੈਂ।
[1]ਅਨੇਕ ਤਰ੍ਹਾਂ ਦੀਆਂ।
ਲਰਨ ਕਬੰਧਨ[1] ਲੌ ਬਹੁ ਭਾਂਤੈਂ ॥੨੪੧॥
[1]ਧੜਾਂ।
ਲਿਖ ਕੈ ਕਾਬਲ ਪਠੀ ਸ਼ਾਹਿ ਪੈ[1]।
[1]ਜਮਾਨ ਸ਼ਾਹ ਪਾਸ ਭੇਜੀਆਂ।
ਜੋ ਸੁਨਿ ਤੱਜਬ ਰਹਯੋ ਵਾਹਿ[1] ਪੈ।
[1]ਉਹ।
ਸੀਸ ਸਾਹਿਬੋਂ ਕਾ ਮਧ ਕੂਏ।

ਰਹਯੋ, ਫੇਰ ਜਬਿ ਸਿੰਘ ਨ੍ਰਿਪ ਹੂਏ ॥੨੪੨॥
ਗੁੱਜਰ ਸਿੰਘ, ਲੈਹਣਾ ਸਿੰਘ ਜੀਤੋ।
ਲੌਂ ਪੁਰ ਇਨ ਸਰਦਾਰੈਂ ਲੀਤੋ[1]। [1]ਇਨ੍ਹਾਂ ਸਰਦਾਰਾਂ ਨੇ ਲਾਹੌਰ ਜਿੱਤ ਕੇ ਆਪਣੇ ਕਬਜ਼ੇ ਕਰ ਲਿਆ।
ਲਹਿਣਾ ਸਿੰਘ ਕੇ ਨਹਿਂ ਥੀ ਸੰਤਤਿ[1]। [1]ਉਲਾਦ।
ਨਿਤ ਪ੍ਰਤਿ ਕਰਤ ਉਪਾਇ ਬਿਅੰਤਤ ॥੨੪੩॥
ਗੁਰੂ ਪੀਰ ਸੋ ਰਹਯੋ ਮਨਾ ਹੈ।
ਭਰੀ[1] ਕਾਮਨਾਂ ਨਹਿਂ ਥੀ ਕਾਂਹੈਂ। [1]ਪੂਰੀ ਕੀਤੀ।
ਰਾਮ ਸਿੰਘ ਜੀ ਤਬਿ ਨਿਜ ਘਰ ਹੈਂ।
ਨਿਜ ਤਿਯ ਢਿਗ ਜਾਤੇ ਨਿਤ ਵਰ ਹੈਂ[1] ॥੨੪੪॥ [1]ਚੰਗੇ ਢੰਗ ਨਾਲ।
ਪੁਰਾ[1] ਰੂਪ ਥਾ ਜੈਸੋ ਸੁੰਦਰ। [1]ਪਹਿਲਾ।
ਤੈਸ[1] ਸ਼ਹੀਦ ਰਹੇ ਗੁਨ ਮੰਦਰ। [1]ਤੈਸੇ ਰੂਪ ਵਿੱਚ ਹੀ।
ਬਲਕੈ[1] ਜਬਿ ਸ਼ਹੀਦ ਥੇ ਭਏ। [1]ਸਗੋਂ।
ਸਾਮਾਣੀ[1] ਅਪਣੀ ਢਿਗ ਗਏ ॥੨੪੫॥ [1]ਇਸਤ੍ਰੀ।
ਹੁਤੀ ਪਤੀਬਰਤਾ ਵਹਿ ਭਾਰੀ।
ਯਾਂ ਤੇ ਤਿਸ ਪ੍ਰਤਿ ਐਸ ਉਚਾਰੀ।
ਨਿਜ ਸੁਹਾਗ ਤੁਮ ਨਾਂਹਿ ਉਤਰੀਓ।
ਹਮ ਕੋ ਜੀਵਤ ਸਦਾ ਨਿਹਰੀਓ ॥੨੪੬॥
ਧਰਿ ਸਿੰਗਾਰ ਤੁਮ ਅਤ੍ਰ ਲਗੈ ਕੈ।
ਵੀਚ ਚੁਬਾਰੇ ਪਲੰਘ ਕਸੈ ਕੈ।
ਰਹੋ ਇਕੰਤ ਕੰਤ ਹਿਤ ਤਿਯ ਜਯੋਂ।
ਐਹੈਂ ਹਮ ਤੁਮ ਪੈ ਨਿਤ ਪ੍ਰਤਿ ਯੌਂ ॥੨੪੭॥
ਮਾਨ ਬਚਨ ਉਨ ਇਹੀ ਕਰਯੋ ਥਾ।
ਨਾਂਹਿ ਸ਼ਿੰਗਾਰ ਉਤਾਰ ਧਰਯੋ ਥਾ।
ਜੀਵਤ ਸਮ ਸਾਹਿਬ ਨਿਤ ਤਾਂ ਪੈ।
ਬਸ ਰਸ ਜਾਤੇ ਫਿਰ ਕਿਤ ਆਪੈ ॥੨੪੮॥
ਪੈ ਤਿਸ ਸੈਂ ਇਹੁ ਥਾ ਅਕਰਾਰੈਂ।
ਜਬਿ ਕਿਸਿ ਢਿਗ ਤੂੰ ਭੇਦ ਉਚਾਰੈਂ।
ਤਾਂ ਦਿਨ ਤੈ ਹਮ ਫੇਰ ਨ ਐਹੈਂ।
ਰਾਖੀ ਏਹੁ ਪ੍ਰਤੱਗਯਾ ਕੈਹੈ ॥੨੪੯॥
ਯਾਂਹੀਂ ਤੈ ਸੋ ਵੀਚ ਚੁਬਾਰੈਂ।
ਰਹਿਤੀ ਸਾਨੰਦ ਧਾਰਿ ਸ਼ਿੰਗਾਰੈਂ।
ਯੱਦਪਿ ਸਭੈ ਸਬੰਧੀ ਤਾਂ ਕੇ।
ਕਹਿਤੇ ਰਹਿਤੇ ਬੈਨ ਕੁਬਾਂਕੇ[1] ॥੨੫੦॥ [1]ਖੋਟੇ ਤੇ ਟੇਢੇ।
ਤੂੰ ਸੁਹਾਗ ਕਿਸ ਹਿਤ ਧਰਿ ਰਾਖਾ।
ਕਿਆ ਕਿਛੁ ਮੰਦ ਆਹਿ ਅਭਿਲਾਖਾ।
ਭਏ ਬਰਸ ਪਤਿ ਥਏ ਸ਼ਹੀਦੈਂ।

ਕਜੋਂ ਨ ਰੰਡੀਯਨ ਸੀ ਰਹਿਂ ਸੀਧੈਂ[1] ॥੨੫੧॥ [1]ਸਿੱਧੀ ਹੋ ਕੇ, ਸਾਫ਼ ਚਿੱਤ ਹੋ ਕੇ।
ਦੇਤੇ ਬਿਬਿਧਾ ਨਿੱਤ ਤਿਹ ਤਾਨ੍ਹੇ।
ਪੈ ਸੋ ਨਹਿਂ ਕਿਸ ਹੂੰ ਕੀ ਮਾਨੇ।
ਆਖਰ ਸਾਸ ਸਸੁਰ[1] ਤਿਸ ਕੇਰੇ। [1]ਸੱਸ ਤੇ ਸਹੁਰਾ।
ਬੂਝਨ ਤਿਸ ਕੋ ਲਗੇ ਬਧੇਰੇ ॥੨੫੨॥
ਭੇਦ ਸਮਾਣੀ ਨਾਂਹਿ ਬਤਾਵੈ।
ਸੋ ਭੀ ਨਾਂਹਿ ਖਿਆਲ ਤਜਾਵੈਂ।
ਅੰਤ ਸਮਾਣੀ ਦੀਨੋ ਕੈਹੈ।
ਸੁਤ ਤੁਮਰਾ ਆਵਤ ਮੁਝ ਪੈ ਹੈ ॥੨੫੩॥
ਜੋ ਕਿਛੁ ਹੁਕਮ ਉਨੈ ਦੈ ਰਾਖਾ।
ਸੋ ਮੈਂ ਕਰਤ ਭਰਤ ਅਭਿਲਾਖਾ[1]। [1]ਇੱਛਾ ਪੂਰਨ ਕਰਦੀ ਹਾਂ।
ਪੈ ਨ ਆਜ ਤੇ ਫਿਰ ਸੋ ਐਹੈਂ।
ਥਾ ਇਕਰਾਰ ਇਹੀ ਹਮ ਸੈਂ ਹੈਂ[1] ॥੨੫੪॥ [1]ਸਾਡੇ (ਦੋਹਾਂ) ਵਿੱਚ।
ਆਜ ਰਾਂਡਿ ਮੁਹਿ ਤੁਮੈਂ ਬਨਾਯੋ।
ਕਹਿਹੋ ਜਿਮ ਰਹਿਹੋਂ ਤਿਸ ਭਾਯੋ[1]। [1]ਉਸੇ ਤਰ੍ਹਾਂ।
ਸਸੁਰ ਸਾਸ ਸੁਨਿ ਝੁਰੇ ਅਪਾਰੀ।
ਕਹਜੋ ਦਿਖਾਉ ਹਮੈਂ ਇਕ ਬਾਰੀ ॥੨੫੫॥
ਉਨ ਲਖਿ ਫਰਜ਼ ਅਰਜ਼ ਕਰਿ ਭਾਰੈਂ।
ਦਿਯ ਕਰਵਾਇ ਉਨੈਂ ਦੀਦਾਰੈਂ।
ਗਏ ਨ ਕਬੀ ਸ਼ਹੀਦ ਤਹਾਂ ਫਿਰ।
ਮੈਲਾ ਵੇਸ ਸਮਾਣੀ ਕਿਯ ਥਿਰਿ[1] ॥੨੫੬॥ [1]ਕਰ ਕੇ ਬੈਠ ਰਹਿੰਦੀ।
ਬਾਤ ਏਹੁ ਬਿਦਤੀ ਤਿਸ ਠੌਰੈਂ।
ਰਾਮ ਸਿੰਘ ਕੀ ਅਜ਼ਮਤ ਔਰੈਂ।
ਲਹਿਣੇ ਸਿੰਘ ਸ੍ਰਦਾਰ ਸੁਨਿ ਗੌਰੈਂ।
ਧਜਾਯੋ ਬਾਬਾ ਮੰਨਤ ਤੌਰੈਂ[1] ॥੨੫੭॥ [1]ਢੰਗ ਨਾਲ।
ਸਾਹਿਬ ਰਾਮ ਸਿੰਘ ਮਨ ਭਾਯੋ।
ਲਹਿਣਾ ਸਿੰਘ ਕੋ ਸ੍ਵਪਨ ਦਿਖਾਯੋ।
ਲਵਪੁਰ ਕਿਲ੍ਹੇ ਕੇਰ ਦਰ ਜੋਈ।
ਸ਼ਹਿਰ ਓਰ ਅਬਿ ਮੁੰਦ੍ਰਿਤ[1] ਸੋਈ ॥੨੫੮॥ [1]ਬੰਦ ਹੈ।
ਹੁਤੋ ਨਿਖਾਸ[1] ਚੌਕ ਤਿਸ ਆਗੇ। [1]ਮੰਡੀ ਦਾ।
ਸੀਸ ਸਿੰਘਨ ਕੇ ਤਹਿਂ ਬਹੁ ਲਾਗੇ।
ਤਿਨ ਸਿੰਘਨ ਯੁਤ ਸੀਸ ਹਮਾਰਾ।
ਢਿਗ ਮਸੀਤ ਹੈ ਕੂਪ ਮਝਾਰਾ ॥੨੫੯॥
ਹਮਰੇ ਮਸਤਕ ਪਰ ਹੈ ਰੇਖਾ[1]। [1]ਮੱਥੇ ਤੇ (ਰੇਖਾ) ਲਿਖਤ ਹੈ।
ਓਅੰ ਸਤਿ ਨਾਮ ਦ੍ਰਿਢ ਲੇਖਾ[1]। [1]ੴ ਸਤਿਨਾਮ ਪੱਕੀ ਤਰ੍ਹਾਂ ਲਿਖਿਆ ਹੋਇਆ ਹੈ।
ਵਾਹਿਗੁਰੂ ਕੀ ਫਤੇ ਅਖਰ ਜੇ।

ਮਨੀ ਸਿੰਘ ਕੇ ਮਾਥੇ ਪਰ ਸੇ[1] ॥੨੬੦॥
ਔਰ ਕਿਤਿਕ ਸਿੰਘਨ ਕੇ ਭਾਲੈਂ[1]।
ਵਾਹਿ ਆਹਿ ਕੈ ਹੋਗ ਅਕਾਲੈਂ[1]।
ਬਰਣ ਗੁਰਮੁਖੀ ਹੂੰ ਪਢ ਲੀਜੋ।
ਇਨ ਸਭਿ ਤਈਂ ਸ਼ਹੀਦ ਲਖੀਜੋ ॥੨੬੧॥
ਅੰਸ ਅਵਤਾਰ[1] ਗੁਰੂ ਕੇ ਪਜਾਰੇ।
ਹੈਂਵਹਿ, ਬਰਣ[1] ਭਾਲ ਜਿਨ ਧਾਰੇ।
ਕਾਢ ਤਹਾਂ ਤੈ ਤੁਮ ਸਿਸਕਾਰੋ।
ਰਚੋ ਸ਼ਹੀਦ ਗੰਜ ਭਲ ਭਾਰੋ ॥੨੬੨॥
ਪੂਰਨ ਮਨਸਾ ਤੁਮਰੀ ਥੈਹੈ।
ਦੀਨੋ ਦਰਸ਼ਨ ਇਮ ਕਹਿ ਤੈਹੈਂ[1] ॥੨੬੩॥
ਦੋਹਰਾ:
ਲਹਿਣਾ ਸਿੰਘ ਸੁਨਿ ਬਚਨ ਇਹੁ,
ਦਰਸ ਸਾਹਿਬੋਂ ਤਾਂਇਂ।
ਥਾਇ ਮੋਦ ਪਰਮੋਦ ਅਤਿ,
ਕੂਪ ਵਹੇ ਖੁਦਵਾਇ[1] ॥੨੬੪॥
ਚੌਪਈ:
ਸੀਸ ਸਿੰਘਨ ਕੇ ਸਭਿ ਕਢਵਾਏ।
ਲੱਖਨ[1] ਬਾਬੇ ਥੇ ਜੁ ਬਤਾਏ।
ਜਸੋਂ ਕੇ ਤਸੋਂ ਪ੍ਰਤੱਖ ਸਭਿ ਪਿਖ ਹੈਂ।
ਔਰ ਬੁਲਾਏ ਗੁਰੁ ਕੇ ਸਿਖ ਹੈਂ ॥੨੬੫॥
ਪਢਿ ਪਢਿ ਸਭਿ ਨੈ ਬੰਦਨ ਕੀਨੇ।
ਅੰਸ ਅਵਤਾਰ ਗੁਰੂ ਕੇ ਚੀਨੇ।
ਚੰਦਨ ਭਾਰ[1] ਕਈ ਮੰਗਵਾਏ।
ਅਗਰ ਘ੍ਰਿਤ ਜਵ[1] ਤਿਲ ਸਮੁਦਾਏ ॥੨੬੬॥
ਦੋਇ ਠੌਰ ਰਚਿ ਚਿਤਾ ਉਦਾਰਾ[1]।
ਇਕ ਪਰ ਬਾਬੇ ਕਾ ਸਿਰ ਧਾਰਾ[1]।
ਦੁਤੀ ਠੌਰ ਸਭਿ ਸਿੰਘਨ ਕੇਰੇ।
ਮਨੀ ਸਿੰਘ ਲੌ ਥੇ ਜੁ ਬਧੇਰੇ ॥੨੬੭॥
ਕਿਯ ਸਿਸਕਾਰ ਯੁਤੈ ਉਤਸ਼ਾਹੈਂ।
ਪੰਚਾਂਮ੍ਰਿਤ ਬਰਤਯੋ ਮਹਾਂਹੈਂ।
ਦੋਇ ਸ਼ਹੀਦ ਗੰਜ ਰਚਵਾਏ।
ਮਨੀ ਸਿੰਘ ਕਾ ਏਕ ਸਦਾਏ ॥੨੬੮॥
ਦੁਤੀ ਸਾਹਿਬੋਂ ਕੇਰ ਕਹਾਏ।
ਊਪਰ ਸੁਚ ਰੁਮਾਲ ਪਹਿਰਾਏ।
ਤਿਸ ਪਰ ਸ਼ਸਤ੍ਰ ਧਰੇ ਮਹਾਨੇ।

[1]ਮੱਥੇ ਉੱਪਰ ਸਨ।
[1]ਮੱਥਿਆਂ 'ਤੇ।
[1]ਵਾਹਿ ਸ਼ਬਦ ਹੈ ਜਾਂ ਅਕਾਲ ਸ਼ਬਦ ਹੋਵੇਗਾ।
[1]ਕਲਾ (ਸ਼ਕਤੀ) ਵਾਲੇ ਅਵਤਾਰ।
[1]ਅੱਖਰ।
[1]ਤਿਸ (ਲਹਿਣਾ ਸਿੰਘ) ਨੂੰ।
[1]ਬਹੁਤ ਤੋਂ ਬਹੁਤ ਅਨੰਦ ਸਹਿਤ ਹੋ ਕੇ ਤੇ ਉਹ ਖੂਹ ਪੁਟਵਾ ਕੇ।
[1]ਲੱਛਣ, ਨਿਸ਼ਾਨੀਆਂ।
[1]ਪੰਡਾਂ। (ਅ) ਭਾਰ– ਅੱਠ ਹਜ਼ਾਰ ਤੋਲਾ। (ੲ) ਪੰਜ ਮਣ ਕੱਚਾ।
[1]ਘਿਓ ਤੇ ਜੌਂ।
[1]ਚੰਗੀਆਂ ਚਿਖਾਂ।
[1]ਰੱਖਿਆ।

ਤਨੀ ਚਾਂਦਨੀ ਚਾਂਦ ਸਮਾਨੇ ॥੨੬੯॥
ਝੰਡਾ ਤਹਾਂ ਸ਼ਹੀਦਨ ਕੇਰਾ।
ਝੁਲਵਾਯੋ ਸਰਦਾਰ ਬਡੇਰਾ।
ਸੁੰਦਰ ਦਿਯ ਮੁਕਾਨ ਬਨਵਾਏ।
ਦਈ ਜਗੀਰ ਔਰ ਬਹੁ ਲਾਏ ॥੨੭੦॥
ਸਿਦਕੀ ਸਿੰਘ ਥਾ ਏਕ ਅਰੋੜਾ[1]। — [1]ਗੋਤ ਦਾ।
ਹਰਿ ਗੁਰੁ ਭਗਤਿ ਉਦਾਰ ਅਮੋੜਾ[1]। — [1]ਪੱਕਾ, ਅਰੁੱਕ।
ਗਜਾਨ ਸਿੰਘ ਜਪ ਤਪ ਕੀ ਮੂਰਤਿ।
ਤਿਸੈ ਟਹਿਲ ਸੌਂਪੀ ਸਭਿ ਸੂਰਤ[1] ॥੨੭੧॥ — [1]ਸਭ ਤਰ੍ਹਾਂ ਦੀ।
ਜੋੜ[1] ਤਹਾਂ ਮੱਸਜਾ ਕਾ ਹੋਵੈ। — [1]ਜੋੜ ਮੇਲਾ।
ਦਰਸ਼ਨ ਕਰਿ ਜਨ ਸੰਕਟ ਖੋਵੈਂ।
ਅਬਿ ਹਰਿ ਭਗਤ ਸਿੰਘ ਤਿਹ ਬੇਟਾ।
ਉਪਕਾਰੀ ਸਿਦਕੀ ਆਮੇਟਾ ॥੨੭੨॥
ਹੈ ਸੋ ਤਹਾਂ ਮਹੰਤ ਪੁਜਾਰੀ।
ਟਹਿਲ ਕਰਤ ਇਕ ਔਰੈਂ ਭਾਰੀ।
ਨਨਕਾਣੇ ਸਾਹਿਬ ਗੁਰੁਦ੍ਵਾਰੈਂ।
ਸੰਗਤ ਲੈ ਨਿਜ ਸੰਗ ਅਪਾਰੈਂ ॥੨੭੩॥
ਸਾਲ ਬਸਾਲਹਿ[1] ਜਵਾਤ ਵੈ[2] ਹੈ। — [1]ਹਰ ਸਾਲ। [2]ਉਹ।
ਕਰਿ ਉਗ੍ਰਾਹੀ ਲੰਗਰ ਦੈਹੈ।
ਅਬਿ ਸਰਕਾਰ ਅੰਗ੍ਰੇਜ਼ੀ ਤੈਹੈਂ[1]। — [1]ਤੋਂ, ਪਾਸੋਂ।
ਮਿਲੀ ਜ਼ਮੀਨ ਤਾਂਹਿ ਮਗ ਮੈਂਹੈਂ[1] ॥੨੭੪॥ — [1]ਰਾਹ ਵਿੱਚ।
ਔਰੈਂ ਲੋਗਨ ਕੂਪ ਲਗਾਏ।
ਦਏ ਮੁਕਾਨ ਧਰਮ ਹਿਤ ਪਾਏ।
ਸ੍ਰੀ ਧਮਧਾਣ ਸਾਹਿਬੈਂ ਕੇਰੋ।
ਮਲ-ਸਿੰਘ ਹੈ ਮਹੰਤ ਭਲ ਹੇਰੋ ॥੨੭੫॥
ਤਿਨ ਭੀ ਕੂਪ ਏਕ ਤਹਿਂ ਲਾਯੋ।
ਰਸਤਾ ਸੰਗਤ ਹੇਤ ਸੁਧਾਯੋ[1]। — [1]ਠੀਕ ਕਰਵਾਇਆ।
ਇਤਜਾਦਿਕ ਉਪਕਾਰ ਉਦਾਰੇ।
ਕੀਨ ਭਗਤ ਸਿੰਘ ਹਮੈਂ ਨਿਹਾਰੇ ॥੨੭੬॥
ਸੇਵ ਸ਼ਹੀਦਨ ਕੀ ਸਦ ਕਰਿ ਹੈ।
ਰੌਣਕ ਰਾਖਤ ਸ਼ਰਧਾ ਧਰ ਹੈ ॥੨੭੭॥
ਦੋਹਰਾ:
ਲੈਹਣਾ ਸਿੰਘ ਸਰਦਾਰ ਇਮ,
ਟੈਹਲ ਸ਼ਹੀਦਨ ਕੇਰ।
ਕਰੀ ਜਬੈ ਮਨਸਾ ਭਰੀ[1], — [1]ਇੱਛਾ ਪੂਰੀ ਹੋਈ।
ਭਏ ਪੂਤ ਜੁਗ[1] ਫੇਰ ॥੨੭੮॥ — [1]ਦੋ।

ਜਿਨ ਕੀ ਸੰਤਤਿ ਅਬਿ ਅਹੈ,
ਬਣੀਏ ਗ੍ਰਾਮ ਮਝਾਰ।
ਅਰਜਨ ਸਿੰਘ ਅਰ ਕਿਸ਼ਨ ਸਿੰਘ,
ਆਦਿਕ ਭਲ ਸਰਦਾਰ ॥੨੭੯॥
ਬੇਦੀ ਸਾਹਿਬ ਰਾਮ ਸਿੰਘ,
ਭਏ ਸ਼ਹੀਦ ਸੁ ਜੈਸ।
ਪੁਨ ਸ਼ਹੀਦ-ਗੰਜ ਬਨਯੋ ਜਿਮ,
ਗਾਥਾ ਭਾਖੀ ਤੈਸ ॥੨੮੦॥
ਪਢੈ ਸੁਨੈ ਜੋ ਨਾਰਿ ਨਰ,
ਧਰ ਸ਼ਰਧਾ ਕਰਿ ਚਾਇ।
ਤਾਂ ਕੀ ਪੁਰਵੈਂ ਆਸਨਾ,
ਸਿੰਘ ਸ਼ਹੀਦ ਸਭਿ ਭਾਇ[1] ॥੨੮੧॥
[1]ਸ਼ਹੀਦ ਸਿੰਘ ਉਸ ਦੀਆਂ ਸਭ ਤਰ੍ਹਾਂ ਦੀਆਂ ਕਾਮਨਾ ਪੂਰੀਆਂ ਕਰਨਗੇ।
ਰਾਮ ਅਗਨਿ ਬਸੁ ਸਸੀ ਥੌਂ,
ਚੌਦਸ ਬਦੀ ਬਿਸਾਖ[1]।
[1]ਸੰਮਤ ੧੮੩੩ ਵਿਸਾਖ ਵਦੀ ੧੪ ਸੀ।
ਗੁਰੁ ਦਿਨ[1] ਭਏ ਸ਼ਹੀਦ ਥੇ,
[1]ਵੀਰਵਾਰ ਦਿਨ।
ਰਾਮ ਸਿੰਘ ਲਿਹੁ ਲਾਖ[1] ॥੨੮੨॥
[1]ਜਾਣ ਲਵੋ।
ਜੰਗ ਸਾਂਹਚੀ ਸੰਗ ਬਡ,
ਕਰਯੋ ਖਾਲਸੇ ਜੈਸ।
ਫਤੇ ਪਾਇ ਅੰਤਮ ਅਤੀ,
ਮੇਟੀ ਸਭਿ ਟਕ-ਟੈਂਸ[1] ॥੨੮੩॥
[1]ਰਗੜਾ ਝਗੜਾ। (ਅ) ਤੁਰਕਾਂ ਦੀ ਆਕੜ ਫਾਕੜ।
ਦੋਹਰਾ:
ਕਾਯਮ ਹੋਣਾ ਮੁਲਕ ਪਰ[1],
[1]ਭਾਵ ਮੁਲਕ ਦੇ ਮਾਲਕ ਬਣਨਾ।
ਪੰਥ ਖਾਲਸੇ ਕੇਰ।
ਸ਼ਹਿ ਜਮਾਨ ਕਾ ਆਵਨਾ,
ਬੀਚ ਲਹੌਰੈਂ ਹੇਰ[1] ॥੨੮੪॥
[1]ਦੇਖੋ।
ਫਿਰ ਲਹੌਰ ਰਣਜੀਤ ਸਿੰਘ,
ਲੀਨੋ ਜਿਸ ਪਰਕਾਰ।
ਇਤਿਕ ਗਾਥ ਔਰੈਂ ਸੁਨੋ,
ਪੰਥ ਖਾਲਸਾ ਸਾਰ[1] ॥੨੮੫॥
[1]ਸ੍ਰੇਸ਼ਟ।
ਜਬੈ ਤੇਤੀਏ ਸਾਲ ਮੈਂ
ਪੰਥ ਜੰਗ ਬਡ ਠਾਨ।
ਮਾਰਿ ਸਾਂਹਚੀ ਕੇ ਤਈਂ,
ਮੁਲਕੋਂ ਕਢੇ ਪਠਾਨ ॥੨੮੬॥
ਚੌਪਈ:
ਫਿਰ ਗੁਜਰਾਤ ਜੰਗ ਕਰਿ ਭਾਰੀ।
ਪਾਂਚ ਹਜਾਰੀ ਬੀਸ ਹਜਾਰੀ।
ਗਿਲਜੇ ਹਤੇ ਸੂਦਾਰ ਮਹਾਨੀ।

ਦੀਨੇ ਅਟਕ ਟਪਾਇ ਦੁਰਾਨੀ ॥੨੮੭॥
ਹਿੰਦੁਨ ਕੀ ਬਾਂਦੇਂ[1] ਛੁਡਵਾਈਂ।

[1]ਹਿੰਦੂਆਂ ਦੀਆਂ ਉਹ ਬਹੂ-ਬੇਟੀਆਂ ਜਿਨ੍ਹਾਂ ਨੂੰ ਪਕੜ ਕੇ ਤੁਰਕ ਗਜ਼ਨੀ 'ਚ ਲੈ ਕੇ ਜਾ ਕੇ ਟਕੇ ਟਕੇ ਨੂੰ ਵੇਚ ਦੇਂਦੇ ਸਨ ਤੇ ਲੈਣ ਵਾਲੇ ਉਹਨਾਂ ਨੂੰ ਆਪਣੀਆਂ ਬਾਂਦੀਆਂ (ਟਹਿਲਣਾ) ਬਣਾ ਕੇ ਕੰਮ ਲੈਂਦੇ ਸਨ। ਬਾਂਦੀ ਦਾ ਅਰਥ ਹੈ ਟਹਿਲਣ, ਦਾਸੀ।

ਬਿੱਪ੍ਰ ਹਰਨ-ਪੁਰ-ਵਾਰੇ ਤਾਂਈ।
ਤਿਸ ਕੀ ਬੇਟੀ ਬਹੁ ਦਿਲਾਈ।
ਪੈ ਨ ਹਿੰਦੂਐਂ ਸੋਊ ਮਿਲਾਈ ॥੨੮੮॥
ਰਹੀ ਨਿਆਰੀ ਅਬਿ ਲੌਂ ਸੋਊ।
ਜਾਨਤ ਓਸ ਦੇਸ ਕੇ ਲੋਊ[1]।

[1]ਲੋਕ।

ਪੰਥ ਖਾਲਸੇ ਮੁਲਕ ਸੰਭਾਰਾ।
ਹਿੰਦੁਨ ਕੋ ਦਿਯ ਅਮਨ[1] ਉਦਾਰਾ ॥੨੮੯॥

[1]ਚੰਗੀ ਸ਼ਾਂਤੀ (ਅਮਨ- ਅਰਾਮ, ਸ਼ਾਂਤੀ, ਟਿਕਾ।)

ਪਹਿਲੇ ਹੁਤੋ ਜਿਸ ਕਾ ਜਿਸ ਪਾਸੈਂ।
ਕਬਜੇ ਕੀਨ ਤਿਤਿਕ ਤਿਨ ਖਾਸੈਂ[1]।

[1]ਤਿਨ੍ਹਾਂ ਨੇ ਉਨਾ ਕੁ (ਖਾਸੈਂ) ਆਪਣੇ ਆਪ।

ਪਰ ਧਨ ਤਿਯ ਜ਼ਮੀਨ ਨਹਿਂ ਛੇਰੈਂ।
ਕਰਹੀਂ ਭਲ ਇਨਸਾਫ ਬਧੇਰੈਂ ॥੨੯੦॥
ਖੁਸ਼ੀ ਹੋਇ ਰੱਯਤ ਜੋ ਦੇਵੈ।
ਆਪ ਖੁਸ਼ੀ ਹ੍ਵੈ ਸੋਊ ਲੇਵੈਂ।
ਅਤਿ ਗਰੀਬ ਕੋ ਢਿਗ ਤੈ ਦੈ ਹੈਂ।
ਭੁੱਖਾ ਨੰਗਾ ਪਿਖ ਨ ਸਕੈ ਹੈਂ ॥੨੯੧॥
ਪਰਜਾ ਅਰ ਨ੍ਰਿਪ ਸਿੰਘਨ ਕੇਰੇ।
ਲੱਖਨ ਜੇਤਿਕ ਔਰ ਬਧੇਰੇ।
ਆਗੇ ਚਲਿ ਸੋ ਭਲ ਦਿਖਰੈ ਹੈਂ।
ਪੁਸਤਕ ਜਹਾਂ ਸਮਾਪਤਿ ਕੈ ਹੈਂ ॥੨੯੨॥
ਅਬਿ ਜਿਮ ਸਿੰਘਨ ਲਯੋ ਲਹੌਰੈਂ।
ਸੋ ਗਾਥਾ ਸੁਨ ਲਿਹੁ ਕਰਿ ਗੌਰੈਂ[1]।

[1]ਖ਼ਿਆਲ, ਧਿਆਨ।

ਜਬੈ ਸਾਂਹਚੀ ਰਣ ਮੈਂ ਮਾਰਾ।
ਮੁਲਕੋਂ ਗਿਲਜਜੋਂ ਤਈਂ ਨਿਕਾਰਾ ॥੨੯੩॥
ਜਮਨਾ ਤੈ ਉਤ ਅਟਕ ਪ੍ਰਯੰਤੈਂ[1]।

[1]ਤੱਕ।

ਰਾਜ ਸਿੰਘਨ ਨਿਜ ਕੀਨ ਸੁਤੰਤੈਂ[1]।

[1]ਆਜ਼ਾਦਰਾਜ।

ਪੈ ਬਿਚ ਬਿਚ ਕਿਛੁ ਤੁਰਕ ਰਹਾਨੇ।
ਗੱਖੜ[1], ਚੱਠੇ, ਸ਼ੇਖ, ਟੁਮਾਨੇ ॥੨੯੪॥

[1]ਮੁਸਲਮਾਨਾਂ ਦੇ ਗੋਤਰ ਹਨ।

ਰਾਇ, ਪਠਾਨ ਛਿ ਸਾਤਕ ਠੌਰੈਂ।
ਸੂਬਾ ਸ਼ਾਹੀ ਰਹਜੋ ਲਹੌਰੈਂ।
ਗੁੱਜਰ ਸਿੰਘ ਫੜਿ ਹਿੰਮਤ ਜੋਰੈਂ।
ਸੰਗ ਮਿਲਾਇ ਸਿੰਘ ਬਹੁ ਹੋਰੈਂ ॥੨੯੫॥
ਅੱਠਾਰਾਂ ਸੌ ਪੈਂਤੀ ਮਾਹੈਂ।

ਹਮਲੇ ਕਰਿ ਲਹੌਰ ਮਰ ਤਾਂਹੈਂ[1]।
[1]ਤਿਸ ਨੇ ਮਾਰ ਲਿਆ ਭਾਵ ਕਬਜ਼ਾ ਕਰ ਲਿਆ।
ਕਈ ਮਾਸ ਰਖ ਜੰਗ ਫਸਾਦੈਂ।
ਸੂਬਾ ਤੰਗ ਕਰਜੋ ਬਰਬਾਦੈਂ ॥੨੯੬॥
ਜਮਾਂਦਾਰ ਦਰਵਾਜਜੋਂ ਕੇਰੋ।
ਲਯੋ ਮਿਲਾਇ ਸੰਗ ਨਿਜ ਹੇਰੋ।
ਬਡੀ ਫਜਰ[1] ਹਮਲਾ ਇਨ ਕੀਨਾ।
[1]ਅੰਮ੍ਰਿਤ ਵੇਲੇ, ਵੱਡੇ ਤੜਕੇ।
ਖੋਲ ਦੂਵਾਜਾ ਤਿਸ ਨੈ ਦੀਨਾ ॥੨੯੭॥
ਸ਼ੇਰਾਂ ਵਾਲੇ ਬੜਿ[1] ਦਰਵਾਜੈਂ।
[1]ਵੜ ਕੇ।
ਧਸੇ ਸ਼ਹਿਰ ਮੈਂ ਸਿੰਘ ਦਰਾਜੈਂ[1]।
[1]ਬਹੁਤੇ।
ਗਲੀ ਗਲੀ ਫਿਰ ਗਏ ਬਜਾਰੈਂ।
ਲੂਟ ਮਾਰ ਕੀਨੀ ਅਤਿ ਭਾਰੈਂ ॥੨੯੮॥
ਜਿਸ ਨੈ ਅੱਗਜੋਂ ਹੱਥ ਉਠਾਯੋ।
ਸੋ ਤੇਗਨ ਕੋ ਬੇਗ ਚਖਾਯੋ[1]।
[1]ਉਹ ਤਲਵਾਰਾਂ ਨੂੰ (ਬੇਗ) ਛੇਤੀ ਚਖਾਇਆ ਭਾਵ ਕਤਲ ਕਰ ਦਿੱਤਾ।
ਸ਼ਹਿਰੀ ਮਿਲੇ ਚੌਧਰੀ ਆਏ।
ਰੱਯਤ ਬਨੇ ਸਿੰਘਨ ਕੀ ਸਾਏ[1] ॥੨੯੯॥
[1]ਉਹ।
ਦੀਨੋ ਅਮਨ ਸਮਨ ਦੁਖ ਸਾਰੇ[1]।
[1]ਸਾਰੇ ਦੁੱਖ (ਸਮਨ) ਨਾਸ਼ ਕਰ ਕੇ (ਅਮਨ) ਅਰਾਮ ਦਿੱਤਾ।
ਗੁੱਜਰ ਸਿੰਘ ਲਿਯ ਸ਼ਹਿਰ ਸੰਭਾਰੇ।
ਉਨ ਪੁਨ ਇਕ ਬਡ ਕਿਲ੍ਹਾ ਬਨਾਯੋ।
ਜੋ ਅਬਿ ਲੌ ਹੈ ਬਿਦਿਤ ਤਹਾਂਯੋ[1] ॥੩੦੦॥
[1]ਉੱਥੇ ਮਸ਼ਹੂਰ ਹੈ।
ਕਾਰਦਾਰ ਨਿਜ ਤਹਾਂ ਤਜੈ ਹੈ।
ਆਪ ਗਯੋ ਗੁਜਰਾਤ ਦਿਸੈ ਹੈਂ।
ਸੋਭਾ ਸਿੰਘ ਨਿਆਜ ਬੇਗੀਆ[1]।
[1]ਨਿਆਜ਼ ਬੇਗ ਪਿੰਡ ਦਾ।
ਲੈਹਿਣਾ ਸਿੰਘ ਬਣੀਏ ਕਾ ਬੀਆ[1] ॥੩੦੧॥
[1](ਬੀਆ) ਦੂਜਾ, ਬਣੀਏ ਪਿੰਡ ਦਾ।
ਗੁੱਜਰ ਸਿੰਘ ਕੇ ਥੇ ਇਹੁ ਨਾਇਬ[1]।
[1]ਸਹਾਇਕ, (ਅ) ਉਸ ਦੇ ਥਾਂ ਪਿੱਛੋਂ ਕੰਮ ਸੰਭਾਲਣ ਵਾਲੇ, ਜ਼ਿੰਮੇਂਵਾਰ।
ਯਾਂ ਤੇ ਇਹੁ ਭੀਰਹੇ ਤਹਾਂਇਬ[1]।
[1]ਉੱਥੇ।
ਕਾਬਲੀ-ਮਲ ਸੂਬਾ ਥਾ ਸ਼ਾਹੀ[1]।
[1](ਕਾਬਲ ਦੇ) ਬਾਦਸ਼ਾਹ ਵੱਲੋਂ ਥਾਪਿਆ ਹੋਇਆ ਕਾਬਲੀ ਮੱਲ ਸੂਬਾ ਸੀ।
ਆਕੀ ਰਹਜੋ ਕਿਲੇ ਬਡ ਮਾਂਹੀ ॥੩੦੨॥
ਕਾਬਲ ਮੈਂ ਉਨ ਖਬਰ ਪੁਚਾਈ।
ਜਬਿ ਮੱਦਦ ਤਹਿੰ ਤੇ ਨਹਿੰ ਆਈ।
ਤੰਗ ਹੋਇ ਵਹਿ ਅੰਤ ਬਹੋਰੀ[1]।
[1]ਫੇਰ ਅੰਤ ਨੂੰ।
ਛੋਰ ਕਿਲ੍ਹਾ ਗਜੋ ਕਾਬਲ ਓਰੀ ॥੩੦੩॥
ਲੈਹਿਣਾ ਸਿੰਘ ਸੋਭਾ ਸਿੰਘ ਦੋਊ।
ਰਹਿਨ ਕਿਲ੍ਹੇ ਮੈਂ ਲਾਗੇ ਸੋਊ ॥੩੦੪॥

ਦੋਹਰਾ:

ਤੁਰਕਨ ਤੈ ਛੁਡਵਾਯੋ ਯੌਂ,
ਤਬਿ ਸਿੰਘਨ ਲਾਹੌਰ।

ਲਗੇ ਹਕੂਮਤ ਕਰਨ ਬਡ,
ਖੁਦ ਮੁਖਤਾਰਨ ਤੌਰ[1] ॥ ੩੦੫ ॥ — [1]ਖ਼ੁਦ-ਮੁਖ਼ਤਾਰਾਂ ਦੇ ਢੰਗ ਨਾਲ।
ਚੌਪਈ:
ਗੰਡਾ ਸਿੰਘ ਭੰਗੀ ਸਰਦਾਰੈਂ।
ਹੁਤੋ ਮਿਸਲ-ਪਤਿ ਤਬਿ ਜੋ ਭਾਰੈਂ।
ਸੋ ਨਿਜ ਮਿਸਲ-ਦਾਰ ਸਰਦਾਰੈਂ।
ਇਕਠੇ ਕਰਿ ਦਲ ਜੋਰ ਅਪਾਰੈਂ ॥ ੩੦੬ ॥
ਦਿਸ ਮੁਲਤਾਨ ਗਯੋ ਚਢ ਵੋ[1] ਹੈ। — [1]ਉਹ ਗੰਡਾ ਸਿੰਘ।
ਮੁਲਕ ਫਤੇ ਕੀਨੋ ਉਨ ਸੋ[1] ਹੈ। — [1]ਉਹ ਮੁਲਕ।
ਏਕ ਮਾਸ ਕਰਿ ਜੰਗ ਕਰਾਰੇ।
ਲਿਯ ਮੁਲਤਾਨ ਛੁਡਾ ਬਲ ਧਾਰੇ ॥ ੩੦੭ ॥
ਸੂਬਾ ਕਾਬਲ ਕੇਰ ਨਿਕਾਰਾ।
ਸੋ ਭੀ ਕਾਬਲ ਗਯੋ ਦੁਖਜਾਰਾ।
ਇਤ ਤੈ ਮੱਲ ਕਾਬਲੀ ਗਯੋ।
ਹਾਲ ਸਿੰਘਨ ਕਾ ਸਭੀ ਸੁਨਯੋ ॥ ੩੦੮ ॥
ਸੁਨਿ ਜ਼ਮਾਨ ਸ਼ਾਹ ਰਿਸ ਕੈ ਭਾਰੀ।
ਗਿਲਜਯੋਂ ਕੀ ਪੁਨ ਫੌਜ ਅਪਾਰੀ।
ਜ਼ਾਲਮ ਖਾਂ, ਸਫਦਰ ਖਾਂ ਸੰਗੈ[1]। — [1]ਨਾਲ।
ਦਿਸ ਪੰਜਾਬ ਪਠ ਦਈ ਨਿਸੰਗੈਂ ॥ ੩੦੯ ॥
ਗੰਡਾ ਸਿੰਘ ਸਾਵਲ ਸਿੰਘ ਤਾਂਈਂ।
ਆਯੋ ਥਾ ਮੁਲਤਾਨ ਸੌਂਪਾਈ।
ਜਬਿ ਗਿਲਜੇ ਤਹਿਂ ਆਇ ਪਹੂੰਚੇ।
ਸਾਵਲ ਸਿੰਘ ਲਰਯੋ ਅਤਿ ਮੂਚੇ[1] ॥ ੩੧੦ ॥ — [1]ਬਹੁਤ ਜ਼ਿਆਦਾ।
ਦਸਾ ਮੰਦ[1] ਗਿਲਜਯੋਂ ਕੀ ਕਈ। — [1]ਮਾੜੀ ਹਾਲਤ।
ਪੈ ਨਹਿਂ ਮੱਦਦ ਇਤ ਤੈ ਗਈ।
ਆਖਰ ਸੋ ਮੁਲਤਾਨ ਤਜੈ ਕੈ।
ਅਯੋ ਸੁਧਾਸਰ ਓਰੈਂ ਧੈ ਕੈ ॥ ੩੧੧ ॥
ਕਾਬਲੀਓਂ ਮੁਲਤਾਨ ਸੰਭਾਰੀ।
ਲੌਂਪੁਰ ਦਿਸ ਨ ਅਏ ਡਰ ਧਾਰੀ।
ਸਫਦਰ ਖਾਂ ਸੂਬਾ ਤਹਿਂ ਥਯੋ।
ਮੁਜੱਫਰ ਖਾਂ ਸੁਤ ਜਾਂ ਕਾ ਭਯੋ ॥ ੩੧੨ ॥
ਜਿਸ ਤੈ ਫਿਰ ਰਣਜੀਤ ਮ੍ਰਿਗੇਸੈਂ।
ਥੀ ਮੁਲਤਾਨ ਛੁਡਈ ਬਿਸੇਸੈਂ।
ਅਬਿ ਸੁਨ ਲਿਹੁ ਲਹੌਰ ਕੀ ਸਾਖੀ।
ਗੁੱਜਰ ਸਿੰਘ ਨੈ ਬਹੁ ਦਿਨ ਰਾਖੀ ॥ ੩੧੩ ॥
ਜਬਿ ਵਹਿ ਸਾਨੰਦ[1] ਸੁਰ-ਪੁਰ ਗਯੋ। — [1]ਅਨੰਦ ਸਹਿਤ।
ਸਾਹਿਬ ਸਿੰਘ ਸੁਤ ਤਾਂ ਕਾ ਭਯੋ।

ਲੈਹਿਣਾ ਸਿੰਘ ਸੋਭਾ ਸਿੰਘ ਦੋਊ।
ਖੁਦ ਮੁਖਤਾਰ ਭਏ ਤਬਿ ਸੋਊ ॥ ੩੧੪ ॥
ਹਾਕਮ ਤੀਨ ਸ਼ਹਿਰ ਕੇ ਭਏ।
ਹਿਸੇ ਬਾਂਟ ਤੀਨ ਇਨ ਲਏ।
ਹਾਕਮ ਸਮ ਤ੍ਰੈ ਮਧ ਇਕ ਸ਼ਹਿਰੈਂ।
ਬਸਨ ਕੈਸ ਦਿਹਂ, ਥੀਓ ਕਹਿਰੈਂ[1] ॥ ੩੧੫ ॥

[1]ਕਿਸ ਤਰ੍ਹਾਂ ਵਸਣ ਦੇਣ (ਸ਼ਹਿਰੀਆਂ ਦੇ ਭਾਅ ਦਾ) (ਕਹਿਰ) ਕਸ਼ਟ (ਖੜ੍ਹਾ ਹੋ ਗਿਆ)।

ਚੋਰ ਧਾੜਵੀ ਲੋਗ ਅਪਾਰੈਂ।
ਇਕ ਦਿਸ ਲੁਟ ਦਿਸ ਦੁਤੀ ਪਧਾਰੈਂ।
ਕਈ ਸਾਲ ਇਸ ਭਾਂਤਿ ਬਿਤਾਏ।
ਸ਼ਹਿਰ ਵਿਰਾਨ ਭਯੋ ਇਸ ਭਾਏ ॥ ੩੧੬ ॥

ਦੋਹਰਾ:

ਸ਼ਾਹ ਜ਼ਮਾਨ ਕਾਬਲ ਪਤੀ,
ਬਲ ਧਰਿ ਲੈ ਦਲ ਫੇਰ।
ਮੁਲਕ ਛੁਡਾਨੈ ਸਿੰਘਨ ਤੈ,
ਅਯੋ ਕੋਪਿ ਇਤ ਫੇਰ[1] ॥ ੩੧੭ ॥

[1]ਫੇਰ ਕ੍ਰੋਧ ਨਾਲ ਇਸ ਪਾਸੇ ਆਇਆ।

ਚੌਪਈ:

ਗਜ਼ਨੀ[1] ਤੁਰੱਕਸਤਾਨ[2] ਬਲੂਚੀ[3]।

[1]ਅਫ਼ਗਾਨਿਸਤਾਨ ਦਾ ਇਕ ਮਸ਼ਹੂਰ ਸ਼ਹਿਰ। [2]ਯੂਰਪ ਦੇ ਏਸ਼ੀਆ ਦੇ ਅੰਤਰਗਤ ਇਕ ਦੇਸ਼, ਜਿਸ ਦਾ ਅੱਧਾ ਹਿੱਸਾ ਚੀਨ ਤੇ ਅੱਧਾ ਹਿੱਸਾਰੂਸ ਦੇ ਕਬਜ਼ੇ ਵਿੱਚ ਹੈ। [3]ਬਲੋਚਿਸਤਾਨ- ਭਾਰਤ ਦੇ ਉੱਤਰ ਪੱਛਮ ਵਿੱਚ ਇਕ ਦੇਸ਼।

ਕੌਮ ਜਮਿਸਤ[1] ਵਜੀਰਾ ਕੂਚੀ।

[1]ਇਕ ਕੌਮ ਦਾ ਨਾਮ।

ਜਾਜੀ ਮਸੋਜਈ ਕਗਾਨੀ।
ਕਰਿ ਕੈ ਫਤੇ ਸੁ ਇਤਿਕ ਮਹਾਨੀ ॥ ੩੧੮ ॥
ਸ਼ਾਹ ਜ਼ਮਾਨ ਤਾਨ ਕੈ ਭੌਹੈਂ[1]।

[1]ਭ੍ਰਵੱਟੇ ਖਿੱਚ ਕੇ ਭਾਵ ਹੰਕਾਰ ਨਾਲ।

ਉਤਰਜੋ ਅਟਕ ਕਟਕ ਲੈ ਛੌਹੈਂ[1]।

[1](ਛੌਹੈਂ) ਕ੍ਰੋਧ ਨਾਲ (ਕਟਕ) ਫੌਜ ਲੈ ਕੇ ਅਟਕ ਤੋਂ (ਉਰਲੇ ਪਾਰ) ਆ ਉਤਰਿਆ।

ਸਿੰਘਹਿਂ ਨਿਜ ਨਿਜ ਤਜੇ ਠਿਕਾਨੇ।
ਮਿਲ ਕੈ ਜੰਗ ਨ ਲੀਨ[1] ਮਹਾਨੇ ॥ ੩੧੯ ॥

[1]ਲਿਆ ਭਾਵ ਕੀਤਾ।

ਸ਼ਾਹ ਗੌਰ ਕਰਿ ਅਯੋ ਲਹੌਰੈਂ।
ਲੈਹਿਣਾ ਸਿੰਘ ਲੌਂ ਤਜ ਗਏ ਠੌਰੈਂ।
ਥਯੋ ਸੁਧਾਸਰ ਪੰਥ ਇਕੱਠਾ।
ਲਰਨੇ ਹੇਤ ਗੁਰਮਤਾ ਠੱਟਾ[1] ॥ ੩੨੦ ॥

[1]ਕੀਤਾ।

ਪੰਜ ਪੰਜ ਸਤ ਸਤ ਸਹਸ[1] ਮਿਲੈ ਕੈ।

[1]ਹਜ਼ਾਰ।

ਹਰਨ ਲਗੇ[1] ਗਿਲਜਜੋਂ ਕੋ ਧੈ ਕੈ।

[1]ਮਾਰਨ ਲੱਗੇ।

ਸ਼ਾਹ ਕਿਲ੍ਹੇ ਕੇ ਮਧ ਰਹਾਏ।
ਪੰਦ੍ਰਾਂ ਰੋਜ ਸਰਾਧ ਬਿਤਾਏ ॥ ੩੨੧ ॥
ਸਿੰਘਨ ਭੀ ਹ੍ਵੈ ਦੁਖੀ ਮਹਾਂਏ।

ਸ੍ਰੀ ਕਲਗੀਧਰ ਗੁਰੂ ਧਿਆਏ।
ਸ਼ਾਹਿ ਤਈਂ ਤਬਿ ਫੌਜ ਸ਼ਹੀਦੀ।
ਦੈ ਦਰਸ਼ਨ ਡਰਿ ਕਰੈ ਤਗੀਦੀ[1] ॥ ੩੨੨ ॥ — [1]ਡਰਾ ਕੇ (ਇਹ ਗੱਲ ਪੱਕੀ ਕਰਵਾਉਂਦੀ ਹੈ ਕਿ)।
ਛੋਡ ਜਾਹੁ ਤੁਮ ਦੇਸ ਪੰਜਾਬੈਂ।
ਨਹੀਂ ਤੁ ਮਾਰੈਂਗੇ ਕਰਿ ਖ੍ਰਾਬੈਂ।
ਸ਼ਾਹਿ ਡਰੈ ਨਿਤ ਚਲਨੋ ਚੈਹੈ।
ਪੈ ਅਮੀਰ ਨਹਿਂ ਚਲਨੇ ਦੈਹੈਂ ॥ ੩੨੩ ॥
ਇਕ ਦਿਨ ਖ੍ਵਾਬ[1] ਸ਼ਾਹਿ ਨੈ ਦੇਖਾ। — [1]ਸੁਪਨਾ।
ਰੁਦਨ ਕੀਨ ਭੈ ਪਾਇ ਬਿਸੇਖਾ[1]। — [1]ਬਹੁਤਾ ਡਰ ਪਾ ਕੇਰੋਇਆ।
ਬੂਝਯੋ ਜਬੈ ਵਜੀਰੈਂ ਤਾਂ ਕੋ।
ਸ਼ਾਹਿ ਭੇਦ ਇਮ ਭਾਖਯੋ ਬਾਂਕੋ[1] ॥ ੩੨੪ ॥ — [1]ਸੁੰਦਰ।
ਖ੍ਵਾਬ ਵੀਚ ਮੈਂ ਗਯੋ ਦੂਗੈਹੈਂ।
ਪੈਗੰਮਰ ਕੋ ਪੇਖਯੋ ਤੈਹੈਂ[1]। — [1]ਓਥੇ।
ਦਿੱਬਜ[1] ਸਿੰਘਾਸਨ ਪਰ ਗੁਰੁ ਨਾਨਕ। — [1]ਪ੍ਰਕਾਸ਼ ਰੂਪ।
ਬੈਠੇ ਦਸ ਗੁਰੁ ਯੁਤ ਸਿਖ ਆਨਿਕ[1] ॥ ੩੨੫ ॥ — [1]ਅਨੇਕਾਂ ਸਿੱਖਾਂ ਦੇ ਸਹਿਤ।
ਇਕ ਕਾਣਾ ਸਾ ਲੜਕਾ ਤਹਾਂ।
ਉਨੈ ਚੌਰ ਕਰਤੋ ਹਮ ਲਹਾ[1]। — [1]ਦੇਖਿਆ।
ਦਸਮੇਂ ਗੁਰੁ ਝਟ ਤਾਜ ਹਮਾਰਾ।
ਲਾਹਿ ਤਾਂਹਿ ਕੇ ਸਿਰ ਪੈ ਧਾਰਾ[1] ॥ ੩੨੬ ॥ — [1]ਲਾਹੌਰ ਦਾ ਹੀ।
ਮੈਂ ਪੈਗੰਮਰ ਪਾਸ ਪੁਕਾਰਾ।
ਉਨ ਮੁਝ ਪ੍ਰਤਿ ਇਮ ਹੁਕਮ ਉਚਾਰਾ।
ਤਾਜ ਤਖਤ ਇਸ ਲੜਕੇ ਤਾਂਈਂ।
ਬਖਸ਼ਯੋਂ ਗੁਰੈਂ ਲਹੌਰੈਂ ਕਾ ਈ ॥ ੩੨੭ ॥
ਗੁਰੁ ਨਾਨਕ ਕਾ ਕੀਆ ਨ ਫਿਰ ਹੈ[1]। — [1]ਮੁੜਦਾ ਨਹੀਂ ਹੈ।
ਤੁਮ ਲਾਹੌਰ ਤਜਿ ਜਾਵੋ ਘਰ ਹੈ।
ਹੁਕਮ ਪਿਕੰਬਰ ਕਾ ਸੁਨ ਮੈਂ ਹੂੰ।
ਭਯੋ ਬਿਦਾਰ ਵਿਚਾਰਿਰੁਦੈ ਹੂੰ[1] ॥ ੩੨੮ ॥ — [1]ਜਾਗ ਪਿਆ ਤੇ ਵਿਚਾਰ ਕੇਰੋਂਦਾ ਹਾਂ।
ਅਸ ਕਹਿ ਤੁਰਨ ਕਰੀ ਤਯਾਰੀ।
ਕਾਬਲ ਦਿਸ ਸ਼ਹਿ ਗਯੋ ਪਧਾਰੀ।
ਅੱਠਾਰਾਂ ਸੈ ਹੁਤੋ ਬਵੰਜਾ।
ਸਿੰਘਹਿ ਤੁਰਕੀ ਦਲ ਮਗ ਭੰਜਾ[1] ॥ ੩੨੯ ॥ — [1]ਰਸਤੇ 'ਚ ਨਾਸ਼ ਕੀਤਾ।
ਅਰਬੀ ਤੁਰਕਸਤਾਨੀ ਘੋੜੇ।
ਗਿਲਜਯੋਂ ਕੇ ਛੀਨੇ ਨਹਿਂ ਥੋੜੇ।
ਲੂਟ ਮਾਰ ਕਰਿ ਅਤੀ ਹਿਰਾਨੈਂ।
ਅਟਕ ਟਪਾਯੋ ਸ਼ਾਹਿ ਸਿੰਘਾਨੈਂ ॥ ੩੩੦ ॥
ਫਿਰ ਆਵਨ ਕੀ ਕਸਮੈਂ ਖਾ ਕੈ।

ਪ੍ਰਗਜੋ[1] ਪਸ਼ੌਰ ਗੌਰ ਦੁਖ ਪਾ ਕੈ ॥੩੩੧॥
[1]ਪਹੁੰਚ ਗਿਆ।

ਦੋਹਰਾ:
ਜਬਿ ਜ਼ਮਾਨ ਸ਼ਾਹ ਤਖਤ ਤੈ,
ਖਾਰਜ ਹ੍ਵੈ ਬਿਨ ਨੈਨ[1]।
[1]ਜਦੋਂ ਜ਼ਮਾਨ ਸ਼ਾਹ ਤਖ਼ਤ ਤੋਂ ਖ਼ਾਰਜ ਹੋ ਗਿਆ ਸੀ ਤੇ ਅੰਨ੍ਹਾ ਹੋ ਗਿਆ ਸੀ। (ਇਸ ਦੇ ਛੋਟੇ ਭਰਾ ਮਹਿਮੂਦ ਸ਼ਾਹ ਨੇ ਇਸ ਦੀਆਂ ਅੱਖਾਂ ਕਢਵਾ ਦਿੱਤੀਆਂ ਸਨ।)

ਰਾਵਲਪਿੰਡੀ ਮਿਲਜੋ ਥਾ,
ਮਹਾਰਾਜ ਕੋ ਐਨ[1] ॥੩੩੨॥
[1]ਮਹਾਰਾਜਾ ਰਣਜੀਤ ਸਿੰਘ ਨੂੰ ਚੰਗੀ ਤਰ੍ਹਾਂ ਮਿਲਿਆ ਸੀ।

ਬੇਦੀ ਸਾਹਿਬ ਸਿੰਘ ਕੇ,
ਬੂਝਨ ਪਰ ਇਹੁ ਬਾਤ।
ਮਹਾਰਾਜ ਕੇ ਰੋਬਰੋ[1],
[1]ਸਾਹਮਣੇ।

ਭਾਖਜੋ ਸ੍ਵਪਨ ਬਖਜਾਤ ॥੩੩੩॥

ਚੌਪਈ:
ਸ਼ਾਹ ਜ਼ਮਾਨ ਲਹੌਰੈਂ ਜਬੈ।
ਥਾ ਕਾਬਲ ਦਿਸ ਚਾਲਜੋ ਤਬੈ।
ਮਾਹਾਂ ਸਿੰਘ ਗੁੱਜਰਾਂ-ਵਾਲੈਂ।
ਥਯੋ ਪਹਿਲ ਹੀ ਥਾ ਵਸ ਕਾਲੈਂ[1] ॥੩੩੪॥
[1]ਪਹਿਲਾਂ ਹੀ ਕਾਲ-ਵਸ ਹੋ ਗਏ ਸਨ।

ਸ੍ਰੀ ਰਣਜੀਤ ਸਿੰਘ ਸੁਤ ਤਾਂਕਾ।
ਥਾ ਸਰਦਾਰ ਬਾਪ ਸਮ ਬਾਂਕਾ।
ਰਸਦ ਸ਼ਾਹਿ ਕੋ ਥੀ ਤਿਨ ਦੀਨੀ।
ਲੂਟ ਮਾਰ ਭੀ ਨਹਿਂ ਖੁਦ ਕੀਨੀ ॥੩੩੫॥
ਇਸ ਹਿਤ ਸ਼ਾਹਿ ਖੁਸ਼ੀ ਥਾ ਤਾਂ ਪੈ।
ਔਰ ਏਜ਼ਦੀ ਹੁਕਮ ਲਖਾ ਕੈ[1]।
[1]ਅਤੇ (ਏਜ਼ਦੀ) ਰੱਬੀ ਹੁਕਮ ਜਾਣ ਕੇ।

ਜੇਹਲਮ ਮੈਂ ਸਤ ਤੋਪੈਂ ਸ਼ਾਹੀ।
ਥਈ ਗਰਕ ਥੀ ਨਿਕਸੀਂ ਨਾਹੀਂ ॥੩੩੬॥
ਇਸ ਹਿਤ ਪਾਸ਼ਾਵਰ ਤੈ ਸ਼ਾਹੈਂ।
ਲਿਖਜੋ ਥਾ ਮਹਾਰਾਜੈ ਯਾਹੈਂ[1]।
[1]ਇਸ ਤਰ੍ਹਾਂ।

ਤੋਪ ਹਮਾਰੀ ਤੁਮ ਨਿਕਲੈ ਹੈ।
ਭੇਜ ਦੇਹੁ ਪਾਸ਼ਾਵਰ ਮੈਹੈਂ ॥੩੩੭॥
ਮਹਾਰਾਜ ਵੈਸੇ ਹੀ ਕੀਨੋ।
ਯਾਂ ਤੇ ਸ਼ਾਹਿ ਹੋਇ ਖੁਸ਼ਿ ਪੀਨੋ[1]।
[1]ਬਹੁਤਾ।

ਲਿਖ ਪਠਜੋ ਤੁਮ ਲੇਹੁ ਲਹੌਰੈਂ।
ਬਖਸ਼ਜੋ ਹਮ ਭੀ ਤੁਹਿ ਨਿਜ ਤੌਰੈਂ[1] ॥੩੩੮॥
[1]ਆਪਣੇ ਤੌਰ 'ਤੇ ਭਾਵ ਆਪਣੀ ਤਰਫ਼ੋਂ।

ਯਹਿ ਸੁਨ ਮਹਾਰਾਜ ਦ੍ਰਿਢ ਧਾਰੀ।
ਸਦਾ ਕੌਰ ਨਿਜ ਸਾਸੁ ਹਕਾਰੀ[1]।
[1]ਸੱਸ ਸੱਦ ਲਈ।

ਮਿਸਲ ਘਨੱਈਓਂ ਕੀ ਸਰਦਾਰੈਂ।
ਹੁਤੀ ਤਬੈ ਸੋਊ ਬਡ ਭਾਰੈਂ ॥੩੩੯॥

ਰਖਤੀ ਮੱਦਦ ਸਦਾ ਮਹਾਨੈ।
ਚਹਿਤੀ ਇਨੈ ਅਰੂਜ ਬਢਾਨੈ[1]। [1]ਪ੍ਰਤਾਪ ਵਧਾਉਣਾ ਚਾਹੁੰਦੀ ਸੀ।
ਅਪਨੇ ਸਭੈ ਰਫੀਕ[1] ਬੁਲੈ ਕੈ। [1]ਮਿੱਤ੍ਰ।
ਤਜਾਰੀ ਐਨ ਸਲਾਹੈਂ ਕੈ ਕੈ ॥੩੪੦॥
ਸ਼ੁੱਕ੍ਰਚੱਕੀਏ ਮਿਲੇ ਘਨੱਯੇ।
ਸਭਿ ਸਰਦਾਰ ਫੌਜ ਲੈ ਭੱਯੇ[1]। [1]ਭਰਾਵਾਂ ਵਾਂਗ।
ਮਹਾਰਾਜ ਕੇ ਸੰਗੀ ਥਾਏ।
ਲਾਹੌਰੀ ਰਾਈਸ ਮਿਲਾਏ ॥੩੪੧॥
ਖੁਫੀਆ ਸੈਨਾ ਜੋਰਿ ਅਪਾਰੈਂ[1]। [1]ਬਹੁਤੀ ਗੁਪਤ ਫੌਜ ਇਕੱਠੀ ਕਰਕੇ।
ਧਸੇ ਜਾਇ ਲਾਹੌਰ ਮਝਾਰੈਂ।
ਸਾਹਿਬ ਸਿੰਘ ਤਬਿ ਥਾ ਗੁਜਰਾਤੈਂ।
ਲੈਹਿਣਾ ਸਿੰਘ ਲੜ ਸਕਯੋ ਨ ਯਾਂ ਤੈ ॥੩੪੨॥
ਸੋਭਾ ਸਿੰਘ ਕਾ ਮਿਹਰ ਸਿੰਘ ਸੁਤ।
ਆਕੀ ਭਏ ਕਿਲ੍ਹੇ ਮੈਂ ਭੈ ਯੁਤ।
ਤੀਨ ਦਿਵਸ ਲੌ ਕਿਛੁਕ ਲਰੈ ਕੈ[1]। [1]ਲੜ ਕੇ।
ਗਏ ਕਿਲ੍ਹਾ ਤਜ ਖੁਦ ਹੀ ਧੈ ਕੈ ॥੩੪੩॥
ਅੱਠਾਰਾਂ ਸੈ ਮੱਧ ਛਿਪੰਜੇ।
ਹਾੜ ਪੰਚਮੀ ਸੁਦੀ ਅਭੰਜੇ[1]। [1]ਇਸ-ਰਸ।
ਮਹਾਰਾਜ ਰਣਜੀਤ ਮ੍ਰਿਗੇਸੈਂ।
ਯਾ ਬਿਧਿ ਲਯੋ ਲਹੌਰ ਬਿਸੇਸੈਂ ॥੩੪੪॥
ਯੱਦਪਿ ਮਿਲਿ ਭੰਗੀ ਸਰਦਾਰੈਂ।
ਰਮਗਢੀਏ ਕਾਸੂਰੀ ਸਾਰੈਂ।
ਪਿੰਡ ਭਸੀਨ ਢਿਗ ਕਰੀ ਲੜਾਈ।
ਤੌ ਭੀ ਮਹਾਰਾਜ ਜੈ ਪਾਈ ॥੩੪੫॥
ਮਿਸਲ ਭੰਗੀਆਂ ਕੀ ਕਮਜ਼ੋਰੈਂ।
ਹੋਇ ਰਹੀ ਥੀ ਤਬਿ ਅਤਿ ਖੋਰੈਂ[1]। [1]ਕਮਜ਼ੋਰ ਹੋ ਕੇ ਬਹੁਤ (ਖੋਰੈਂ) ਖੋਖਲੀ ਹੋ ਰਹੀ ਸੀ (ਅ) (ਖੋਰੈਂ) ਖੁਰ ਖੁਰ ਕੇ ਬਹੁਤ ਕਮਜ਼ੋਰ ਹੋ ਰਹੀ ਸੀ।
ਮਹਾਰਾਜ ਨੈ ਬਲ ਧਰ ਥਾਂ ਤੈ।
ਮੱਲਜੋ ਮੁਲਕ ਅਧਿਕ ਬਖਯਾਤੈ ॥੩੪੬॥
ਮਹਾਰਾਜ ਜਿਮ ਸ਼ਾਹੀ ਪਾਈ।
ਇਨ ਕੀ ਮਿਸਲ ਵੀਚ ਤਿਮ ਗਾਈ।
ਪੰਥ ਖਾਲਸੇ ਰਾਜ ਮਹਾਂਹੈਂ[1]। [1]ਵੱਡਾ।
ਮੱਲਜੋ ਜਿਮ ਤਿਮ ਦਯੋ ਸੁਨਾ ਹੈ ॥੩੪੭॥
ਰਾਜ ਸਿੰਘਨ ਪਹਿਲਜੋਂ ਕਿਯ ਜੈਸੇ।
ਪਿਛਲਜੋਂ ਨੇ ਖੋਏ ਫਿਰ ਐਸੇ।
ਚਾਲ ਚਲਨ ਰੀਤੀ ਬਿਬਿਧੈਹੈਂ[1]। [1]ਅਨੇਕ ਤਰ੍ਹਾਂ ਦੀਆਂ।
ਗ੍ਰੰਥ ਅੰਤ ਮੈਂ ਚਲ ਦਿਖਰੈ ਹੈਂ ॥੩੪੮॥

ਅਬਿ ਦ੍ਵਾਦਸ ਮਿਸਲੋਂ ਕੀ ਗਾਥਾ।
ਕੈਹੋਂ ਅੱਗ੍ਰ ਸੁਨੋ ਹਿਤ ਸਾਥਾ।
ਇਹ ਅਧਜਾਇ ਭਯੋ ਇਤਿ ਝਟਕੈਂ[1]। [1]ਛੇਤੀ।
ਸਿੰਘਹਿਂ ਰਾਜ ਦਿਲਾਇ ਬਿਖਟਕੈਂ[1] ॥ ੩੪੯ ॥ [1]ਬੇ-ਫ਼ਿਕਰ।

ਇਤਿ ਸ੍ਰੀ ਗੁਰੁ ਪੰਥ ਪ੍ਰਕਾਸ਼ ਗ੍ਰੰਥੇ ਉੱਤ੍ਰਾਰਧੇ ਗਜਾਨ ਸਿੰਘ ਵਿਰਚਿਤੇ, 'ਬਾਬੇਰਾਮ ਸਿੰਘ ਸ਼ਹੀਦੀ ਪਾਈ, ਮਹਾਰਾਜ ਕਾ ਲਾਹੌਰ ਲੇਵਨ', ਪ੍ਰਸੰਗ ਬਰਨਨੰ ਨਾਮ ਬਵੰਜਮੋਂ ਬਿਸ੍ਰਾਮ ॥ ੫੨ ॥

## ੫੩. {ਭੰਗੀਆਂ, ਘਨੱਈਆਂ, ਨਕੱਈਆਂ, ਰਾਮਗੜ੍ਹੀਆਂ, ਨਿਸ਼ਾਨਾਂ ਵਾਲਿਆਂ, ਸ਼ਹੀਦਾਂ, ਕਰੋੜੀਆਂ ਤੇ ਸ਼ੁੱਕ੍ਰਚੱਕੀਆਂ ਆਦਿ ਅੱਠਾਂ ਮਿਸਲਾਂ ਦੇ ਪ੍ਰਸੰਗ}

ਸੋਰਠਾ:

ਮਿਸਲੋਂ ਕੀ ਅਬਿ ਗਾਥ,
ਮਾਥ ਨਾਇ ਆਗੇ ਕਹੋਂ।
ਸੁਨੋ ਸਜਨ ਹਿਤ ਸਾਥ,
ਪਾਥ ਨੇਕ ਚਲਬੋ ਭਲੋ[1] ॥੧॥ — [1]ਨੇਕ (ਪਾਥ) ਰਸਤੇ ਚਲਣਾ ਚੰਗਾ ਹੈ।

ਕਬਿੱਤ:

ਪੰਥ ਗੁਰੁ ਖਾਲਸੇ ਬਿਸਾਲਸੇ ਇਕੱਠ ਠੱਟ[1], — [1]ਵੱਡਾ ਇਕੱਠ ਕਰਕੇ।
ਸਾਲ ਏਕ ਆਠ ਬੀਸ[1] ਬੀਚ ਬਲ ਧਾਰ ਕੈ। — [1]ਸੰਮਤ ੧੮੨੦ ਬਿ: ਵਿੱਚ।
ਭਾਰਤ ਸਮਾਨ[1] ਰਣ ਠਾਨ ਮਾਰ ਜੈਨ ਖਾਨ ਤਈਂ, — [1]ਮਹਾਂ-ਭਾਰਤ ਦੇ ਜੰਗ ਵਰਗਾ।
ਕਰਿ ਗਾਰਤ[1] ਸਰ੍ਹੰਦ ਕੋ ਉਜਾਰ ਕੈ। — [1]ਤਬਾਹ, ਬਰਬਾਦ।
ਮੁਲਕ ਦਬਾਇ ਲੀਓ ਜਮੁਨਾ ਔ ਸਿੰਧੁ ਤੱਕ,
ਮਿਸਲ ਦ੍ਵਾਦਸ ਪ੍ਰਸਿੱਧ ਡਰ ਡਾਰ ਕੈ[1]। — [1]ਨਿੱਡਰ ਹੋ ਕੇ ਮਸ਼ਹੂਰ ਬਾਰਾਂ ਜੱਥੇ ਬਣਾ ਲਏ।
ਔਰ ਸਰਦਾਰ ਸਭਿ ਨਿਜ ਨਿਜ ਮਿਸਲੋਂ ਕੇ,
ਰਹੇ ਤਾਬੇਦਾਰ ਨਿਜ ਮਿਸਲ ਹੀ ਦਾਰ ਕੈ[1] ॥੨॥ — [1](ਆਪਣੀ ਮਿਸਲ ਦੇ) ਜੱਥੇਦਾਰ ਦੇ।
ਤੁਰਕਨ ਸੰਤਾਏ ਜਬਿ ਹਿੰਦੂ ਅਧਿਕਾਏ,
ਤਬਿ ਹੁਤੇ ਜੇ ਬਹਾਦਰ ਨਾਦਰ ਸੁਧ ਮਤੀਏ[1]। — [1](ਨਾਦਰ) ਅਨੋਖੇ ਬਹਾਦਰ ਤੋਂ ਪਵਿੱਤਰ ਮਤਿ ਵਾਲੇ।
ਸਿੰਘ ਧ੍ਰੱਮ ਧਾਰ ਤਿਨੈ ਹਿੰਦੁ ਕੇ ਉਬਾਰਬੇ ਕੋ,
ਤਰਵਾਰ ਗਹੀ ਸਰੀ ਹਿੰਮਤ ਕੈ ਅਤੀਏ[1]। — [1](ਅਤੀਏ) ਬਹੁਤ ਹਿੰਮਤ ਕਰ ਕੇ ਤਲਵਾਰ ਪਕੜੀ (ਉਹਨਾਂ ਤੋਂ ਇਹੀ ਗੱਲ) (ਸਰੀ) ਹੋ ਆਈ।
ਤਿਨ ਹੂੰ ਮੈਂ ਨਾਮੀ[1] ਸਰਦਾਰ ਡੇਰੇਦਾਰ ਬਡ, — [1]ਮਸ਼ਹੂਰ।
ਭਏ ਜੇਊ ਭਿੰਨ ਭਿੰਨ ਕੈਹੋਂ ਤਿਨ ਗਤੀਏ[1]। — [1]ਹਾਲ।
ਜਗਤ ਮਝਾਰ ਸੋ ਮਿਸਲਦਾਰ ਪ੍ਰਗਟਾਏ,
ਤਿਨ ਹੂੰ ਸੰਗਾਰ[1] ਮਿਲੇ ਔਰ ਸਿੰਘ ਸਤੀਏ[2] ॥੩॥ — [1]ਨਾਲ। [2]ਸੱਚੇ। (ਅ) ਜਤ ਸਤ ਵਾਲੇ।
ਨਾਮ ਅਬਿ ਮਿਸਲੋਂ ਕੇ ਕਹੋਂ ਸਭਿ ਥੇ ਜੁ ਤਬਿ,
ਜਥਾ ਜੋਗ[1] ਸੁਨੋ ਪੰਥ ਖਾਲਸਾ ਮਹਾਨੀਏ। — [1]ਯੋਗਤਾ ਅਨੁਸਾਰ।
ਭੰਗੀ ਔ ਘਨੱਯਨ, ਨਕੱਯਨ, ਕਰੋੜੀਆਂ ਕੀ,
ਰਾਮਗਢੀਓ ਤੈ ਸ਼ੁੱਕ੍ਰਚੱਕੀਓਂ ਕੀ ਮਾਨੀਏ।
ਔਰ ਆਲੂਵਾਲੀਏ, ਨਿਸ਼ਾਨਚੀ, ਸ਼ਹੀਦਨ ਕੀ,
ਡੱਲੇ ਵਾਲੀਓਂ ਕੀ ਸਿੰਘਪੁਰੀਓਂ ਕੀ ਠਾਨੀਏ[1]। — [1]ਕੀਤੀ ਭਾਵ ਬਣਾਈ।
ਗੌਰ ਅਵਤੰਸ[1] ਫੂਲਬੰਸ ਕੀ ਨਿਸੰਸ ਲਖ[2] — [1]ਭਾਰੀ ਤੇ ਸ਼੍ਰੋਮਣੀ। [2]ਬਿਨਾਂ ਸੰਸੇ ਤੋਂ ਜਾਣੋ।
ਏਈ ਭਈ ਦ੍ਵਾਦਸ ਮਿਸਲ ਜਗ ਜਾਨੀਏ ॥੪॥

### ੧. ਮਿਸਲ ਭੰਗੀਆਂ ਕੀ

ਚੌਪਈ:

ਅਬਿ ਸੁਨ ਨਾਮ ਸੁਦਾਰਨ ਕੇਰੇ।
ਭਏ ਜੁ ਮਿਸਲੈਂ ਕੇਰ ਬਡੇਰੇ।

ਮਿਸਲ ਭੰਗੀਆਂ ਕਾ ਸਰਦਾਰੈਂ।
ਭਯੋ ਹਰੀ ਸਿੰਘ ਬਡ ਮੁਖਤਾਰੈਂ ॥੫॥
ਸੂਰਬੀਰ ਬਡ ਹੁਤੋ ਉਦਾਰੇ।
ਜਿਸ ਕੀ ਤੇਗ ਬਿਦਤ ਜਗ ਸਾਰੇ।
ਭੋਮਾ ਸਿੰਘ ਚੌਧਰੀ ਕੇਰਾ।
ਹੁਤੋ ਪੂਤ ਵਹਿ ਬੀਰ ਬਧੇਰਾ ॥੬॥
ਦਸਮ ਗੁਰੂ ਢਿਗ ਤਾਂ ਕਾ ਬਾਪੂ।
ਰਹਯੋ, ਬਡੋ ਜੰਗੀ ਥਾ ਆਪੂ[1]।
[1]ਆਪ ਵੱਡਾ (ਜੰਗੀ) ਸੂਰਮਾ ਸੀ।
ਝੰਗ ਪ੍ਰਗਨੇ ਪਿੰਡ ਨੱਥੋ ਕਾ।
ਢਿੱਲੋਂ ਜਾਟ ਬਲੀ ਹੱਥੋਂ ਕਾ ॥੭॥
ਬੰਦੇ ਸੰਗ ਪੰਥ ਮੈਂ ਰਹਿ ਕੈ।
ਹਤੇ ਸੱਤ੍ਰੂ ਉਨ ਬਹੁ ਚਹਿ ਕੈ।
ਛੱਜਾ ਸਿੰਘ ਪੰਜਵੜ[1] ਵਾਰਾ।
[1]ਤਸੀਲ ਤਰਨ ਤਾਰਨ ਦਾ ਇਕ ਪਿੰਡ।
ਹੁਤੋ ਤਾਂਹਿ ਕਾ ਭਾਈਚਾਰਾ ॥੮॥
ਸੋ ਸਦ[1] ਤਿਸ ਕੇ ਸੰਗ ਰਹਾਯੋ।
[1]ਸਦਾ, ਹਮੇਸ਼ਾਂ।
ਤਿਸ ਤੈ ਸੁਧਾ ਸੁਤੈ ਨਿਜ ਦਜਾਯੋ[1]।
[1]ਉਸ ਹਰੀ ਸਿੰਘ ਤੋਂ ਆਪਣੇ ਪੁੱਤਰ ਨੂੰ ਅੰਮ੍ਰਿਤ ਦੁਆਇਆ ਭਾਵ ਛਕਵਾਇਆ।
ਰੋੜਾਂ ਵਾਲਾ ਸਿੰਘ ਗੁਰਬਖਸ਼ੂ।
ਅਗਰ ਸਿੰਘ ਖੰਗੂੜਾ[1] ਸ਼ਖਸੂ[2] ॥੯॥
[1]ਪਿੰਡ। [2]ਚੰਗਾ ਪੁਰਸ਼।
ਸਾਵਲ ਸਿੰਘ ਸ੍ਰਦਾਰ ਰੰਧਾਵਾ[1]।
[1]ਗੋਤ। (ਅ) ਚੰਗਾ।
ਸਿੰਘ ਗੁਲਾਬ ਮੀਹਾਂ ਸਿੰਘ ਭਾਵਾ।
ਰੋਸਾ[1] ਠਾਕਰ ਸਿੰਘ, ਸਿੰਘ ਨਾਨੂ।
[1]ਗੁੱਸੇ ਵਾਲਾ। (ਅ) ਰੋਸਾ ਸਿੰਘ।
ਸ਼ੇਰ ਸਿੰਘ ਗੁੱਜਰ ਸਿੰਘ ਜਾਨੂ[1] ॥੧੦॥
[1]ਜਾਣੋ।
ਇਤਜਾਦਿਕ ਸਰਦਾਰ ਅਪਾਰੈਂ।
ਹੁਤੇ ਬਹਾਦਰ ਤਾਂਹਿ ਸੰਗਾਰੈਂ।
ਦਸ ਹਜ਼ਾਰ ਅਸਵਾਰ ਜਰਾਰੈਂ[1]।
[1]ਲੜਾਕਾ।
ਦਬਯੋ ਮੁਲਕ ਅਠ ਲਖ ਕਾ ਭਾਰੈਂ ॥੧੧॥
ਵੈਰੋਵਾਲ ਤਰਨ ਤਾਰਨ ਤੈ।
ਪੱਟੀ ਆਦਿ ਪਰਗਨੇ ਅਨਤੈ[1]।
[1]ਹੋਰ ਇਲਾਕੇ।
ਰਜਧਾਨੀ ਅੰਮ੍ਰਿਤਸਰ ਥਾਪੀ।
ਕਟੜਾ[1] ਏਕ ਬਸਾਯੋ ਆਪੀ[2] ॥੧੨॥
[1]ਵਪਾਰ ਦਾ ਕੂਚਾ, ਸੌਦੇ ਦਾ ਬਜ਼ਾਰ। [2]ਆਪ।
ਧਰਮੀ ਦਾਤਾ ਇਸ ਸਮ ਔਰੈਂ।
ਨਹਿੰ ਥਾ ਸਭੀ ਪੰਥ ਮੈਂ ਗੌਰੈਂ[1]।
[1]ਵੱਡਾ।
ਦੇਗ ਭੰਗ ਕੀ ਦੇਤੋ ਭਾਰੀ।
ਭੰਗੀ ਬਿਦਤਯੋ ਜੈਸ ਉਦਾਰੀ ॥੧੩॥
ਜੇ ਸਰਦਾਰ ਮਿਲੇ ਤਿਸ ਸੰਗੇ।
ਤੇ ਭੀ ਭੰਗੀ ਬਿਦਤੇ ਚੰਗੇ।

ਤਾਕਤਵਰ ਇਸ ਮਿਸਲ ਸਮਾਨੈ।
ਨਾਹਿੰ ਪੰਥ ਮੈਂ ਥਾ ਕੋਊ ਆਨੈ[1] ॥੧੪॥ — [1]ਹੋਰ।
ਆਲਾ ਸਿੰਘ ਪਟਯਾਲੇ ਵਾਲਾ।
ਲਰਯੋ ਭੰਗੀਅਨ ਸੈਂ ਜੁ ਬਿਸਾਲਾ।
ਇਨ ਕੋ[1] ਮੱਦਦ ਹੇਤ ਬੁਲਾਯੋ। — [1]ਛੱਜਾ ਸਿੰਘ ਨੂੰ।
ਜੰਗ ਫਤੇ ਇਨ ਜਾਇ ਕਰਾਯੋ ॥੧੫॥
ਪਰ ਤਹਿੰ ਹਰੀ ਸਿੰਘ ਸ਼ਾਹੀਦੀ।
ਪਾਈ, ਭਵ ਤੈ ਲਈ ਰਸੀਦੀ[1]। — [1]ਸੰਸਾਰ ਤੋਂ (ਰਸੀਦੀ) ਛੁੱਟੀ ਲੈ ਲਈ।
ਛੱਜਾ ਸਿੰਘ ਕਾ ਸੁਤ ਸਿੰਘ ਝੰਡਾ*। — *ਟਾਈਪ ਵਾਲੇ ਨੇ ਝੰਡਾ ਸਿੰਘ ਨੂੰ ਹਰੀ ਸਿੰਘ ਦਾ ਪੁੱਤਰ ਲਿਖ ਦਿੱਤਾ ਹੈ, ਜਿਸ ਤੋਂ ਟਪਲਾ ਖਾ ਕੇ ਕਾਹਨ ਸਿੰਘ ਨਾਭਾ ਕਰਤਾ ਮਹਾਨ ਕੋਸ਼ ਨੇ ਵੀ ਟਾਈਪ ਵਾਲੇ ਨੂੰ ਸੱਚਾ ਮੰਨ ਕੇ ਹਰੀ ਸਿੰਘ ਦਾ ਹੀ ਪੁੱਤਰ ਲਿਖ ਦਿੱਤਾ ਹੈ। ਉਪਰ ਜ਼ਿਕਰ ਆਇਆ ਹੈ ਕਿ ਛੱਜਾ ਸਿੰਘ ਨੇ ਆਪਣੇ ਪੁੱਤਰ ਨੂੰ ਹਰੀ ਸਿੰਘ ਤੋਂ ਅੰਮ੍ਰਿਤ ਪਾਨ ਕਰਵਾਇਆ। ਝੰਡਾ ਸਿੰਘ ਨੂੰ ਹਰੀ ਸਿੰਘ ਦੇ ਹੱਥੋਂ ਅੰਮ੍ਰਿਤ ਪਾਨ ਕਰਾਉਣ ਦਾ ਮਤਲਬ ਹਰੀ ਸਿੰਘ ਦਾ ਉੱਤ੍ਰਾਧਿਕਾਰੀ ਬਣਾਉਣਾ ਸੀ। ਜੋ ਏਥੋਂ ਸਪੱਸ਼ਟ ਹੋਇਆ ਹੈ ਕਿ ਮਿਸਲ ਦੇ ਸਿੰਘਾਂ ਨੇ ਹਰੀ ਸਿੰਘ ਤੋਂ ਬਾਦ ਛੱਜਾ ਸਿੰਘ ਦੇ ਪੁੱਤਰ ਝੰਡਾ ਸਿੰਘ ਨੂੰ ਮਿਸਲ ਦਾ ਜੱਥੇਦਾਰ ਥਾਪਿਆ।
ਮਾਲਕ ਮਿਸਲ ਥਯੋ ਬਰਵੰਡਾ[1] ॥੧੬॥ — [1]ਬਲਵਾਨ।
ਫਤੇ ਕਰੀ ਥੀ ਜਿਨ ਮੁਲਤਾਨੈਂ।
ਟਕੇ ਲਏ ਜੰਮੂ ਤੈ ਵਾ ਨੈ[1]। — [1]ਉਸ ਝੰਡਾ ਸਿੰਘ ਨੇ।
ਇਕ ਕਰੋੜ ਅਰ ਕਈ ਲਾਖ ਕੀ।
ਰਜਾਸਤ ਜੋ ਕਰਿ ਗਏ ਸਾਖ ਕੀ[1] ॥੧੭॥ — [1](ਭਾਵ ਚੰਗੀ ਮਸ਼ਹੂਰ)।
ਰਚਯੋ ਸੁਧਾਸਰ ਕਿਲ੍ਹਾ ਮਹਾਨੀ।
ਥੀ, ਅਬਿ ਰਹੀ ਨ ਤਿਨੈ ਨਿਸ਼ਾਨੀ।
ਏਸ ਮਿਸਲ ਕਾ ਬੀਸ ਹਜ਼ਾਰੈਂ।
ਥੀਓ ਤਬਿ ਪਯਾਦਾ ਅਸਵਾਰੈਂ ॥੧੮॥
ਸਭਿ ਮਿਸਲੋਂ ਤੈ ਬਡੋ ਅਰੂਜੈਂ[1]। — [1]ਤ੍ਰੱਕੀ, ਪ੍ਰਤਾਪ।
ਥਾ ਤਬਿ ਇਸ ਕਾ ਅਧਿਕ ਨਮੂਜੈਂ[1]। — [1]ਨਾਮਵਰੀ, ਮਸ਼ਹੂਰੀ।
ਦੇਹਰੇ ਗਾਜੀ ਖਾਂ ਲੌਂ ਸਾਰੇ।
ਅਰ ਮੁਲਤਾਨ ਚਣੋਟ[1] ਮਝਾਰੇ ॥੧੯॥ — [1]ਸ਼ਹਿਰ ਦਾ ਨਾਮ।
ਝੰਗ ਸਜਾਲ ਬਹਾਵਲਪੁਰ ਲੌਂ।
ਇਤ ਉਤ ਪਹੁੰਚੇ ਜੰਮੂ ਧੁਰ ਲੌਂ[1]। — [1]ਧੁਰ ਜੰਮੂ ਤੱਕ।
ਪੁਰ ਫੀਰੋਜ਼ ਕਸੂਰ ਆਦਿ ਸਭਿ।
ਮੁਲਕ ਭੰਗੀਆਂ ਕੇਰ ਹੁਤੋ ਤਬਿ ॥੨੦॥
ਝੰਡਾ ਸਿੰਘ ਮਰੇ ਤੇ ਪਾਛੇ।
ਗੰਡਾ ਸਿੰਘ ਭਯੋ ਨ੍ਰਿਪ ਆਛੇ।
ਚੜ੍ਹਤ ਸਿੰਘ ਤਿਸ ਪਾਛੇ ਭਯੋ।
ਇਸ ਕੇ ਵਕਤ ਮੁਲਕ ਬਹੁ ਗਯੋ ॥੨੧॥

ਦੇਸੂ ਸਿੰਘ ਫੇਰ ਤਹਿਂ ਝੂਲੋ[1]। — [1]ਝੁੱਲਿਆ ਭਾਵ ਮਸ਼ਹੂਰ ਹੋਇਆ।
ਫੇਰ ਕਰਮ ਸਿੰਘ ਹੋਯੋ ਦੂਲੋ[1]। — [1]ਅੱਲ।
ਅੰਮ੍ਰਿਤਸਰ ਦੂਲੋ ਕਾ ਕਟੜਾ।
ਆਹਿ ਅਬਾਦ ਇਸੀ ਕਾ ਥਟੜਾ[1] ॥੨੨॥ — [1]ਬਣਾਇਆ ਹੋਇਆ।
ਫੇਰ ਗੁਲਾਬ ਸਿੰਘ ਜਬਿ ਥੀਆ।
ਰਾਜ ਕਰਯੋ ਥੋਰੇ ਦਿਨ ਜੀਆ।
ਤਾਂ ਕੇ ਸੁਤ ਗੁਰਦਿੱਤ ਸਿੰਘ ਸੈਂ[1]। — [1]ਤੋਂ
ਲਰ ਕੈ ਲਵਪੁਰ ਪਤੀ ਧਿੰਗ ਸੈਂ[1] ॥੨੩॥ — [1]ਬਲੀ ਮਹਾਰਾਜਾ ਰਣਜੀਤ ਸਿੰਘ ਨੇ।
ਅੰਮ੍ਰਿਤਸਰ ਲੌ ਦੇਸ ਤਾਂਹਿ ਕੋ।
ਛੀਨ ਲਯੋ ਨਹਿਂ ਦਯੋ ਵਾਂਹਿ ਕੋ।
ਸੰਤਤਿ ਤਾਂ ਕੀ ਜੋ ਪੁਨ ਹੋਈ।
ਗਾਂਵ ਪੰਜਵੱੜ ਮੈਂ ਅਬਿ ਸੋਈ ॥੨੪॥
ਜ਼ਿਮੀਦਾਰ ਹੈਂ ਜ਼ੈਲਦਾਰ ਬਡ।
ਨ੍ਰਿਪਨ ਸਮ ਮੁਕਾਨ ਅਬਿ ਹੈਂ ਦਿਢ।
ਠਾਕਰ ਸਿੰਘ ਹਾਕਮ ਸਿੰਘ* ਦੋਊ। — *ਹਾਕਮ ਸਿੰਘ ਦਾ ਪੁੱਤਰ ਹਰਦਿੱਤ ਸਿੰਘ ਸੀ ਜੋ ਆਨਰੇਰੀ ਮੈਜਿਸਟ੍ਰੇਟ ਰਿਹਾ। ਇਸ ਦੇ ਇਨਸਾਫ਼ ਨੂੰ ਲੋਕ ਹੁਣ ਤੱਕ ਯਾਦ ਕਰਦੇ ਹਨ। ਹਰਦਿੱਤ ਸਿੰਘ ਦੇ ਅੱਗੋਂ ਤਿੰਨ ਪੁੱਤਰ ਹੋਏ : ਗੁਰਬਖਸ਼ ਸਿੰਘ, ਸ਼ਿਵਦੇਵ ਸਿੰਘ ਤੇ ਗੁਰਦਿਆਲ ਸਿੰਘ। ਸ੍ਰ. ਗੁਰਦਿਆਲ ਸਿੰਘ ਢਿੱਲੋਂ ਪਹਿਲਾਂ ਪੰਜਾਬ ਅਸੈਂਬਲੀ ਦੇ ਮੈਂਬਰ, ਸਪੀਕਰ ਤੇ ਟ੍ਰਾਂਸਪੋਰਟ ਮੰਤ੍ਰੀ ਰਹੇ, ਫਿਰ ਲੋਕ ਸਭਾ ਦੇ ਮੈਂਬਰ ਤੇ ਹੁਣ ਲੋਕ ਸਭਾ ਦੇ ਸਪੀਕਰ ਹਨ।
ਪੌਤਰ ਤਾਂ ਕੇ ਹੈਂ ਅਬਿ ਸੋਊ ॥੨੫॥
ਪੰਦ੍ਰਾਂ ਸੌ ਬਿੱਘੇ ਹੈ ਜਿਮੀ।
ਤਿਨ ਪੈ ਕੂਪ ਮਾਫ ਪੰਜ ਇਮੀ[1]। — [1]ਇਸੇ ਤਰ੍ਹਾਂ ਉਨ੍ਹਾਂ ਦੇ ਪਾਸ ਪੰਜਾਂ ਖੂਹਾਂ ਦੀ ਜ਼ਮੀਨ ਮਾਫ਼ੀ ਹੈ।
ਜੈਲਦਾਰ ਠਾਕੁਰ ਸਿੰਘ ਅਹੇ।
ਗਾਮ ਪੰਜਵੜ ਸੋ ਬਸ ਰਹੇ ॥੨੬॥
ਦੇਖਹੁ ਪਰਮੇਸ਼੍ਵਰ ਕੇ ਸਾਜਾ[1]। — [1]ਲੀਲ੍ਹਾ।
ਏਸ ਮਿਸਲ ਕਾ ਰਹਯੋ ਨ ਰਾਜਾ।
ਮਿਸਲ ਭੰਗੀਆਂ ਕੀ ਯੌਂ ਭਈ।
ਹੋਇ ਬਘੂਰੇ ਸਮ ਕਮ ਗਈ[1] ॥੨੭॥ — [1]ਵਾ-ਵਰੋਲੇ ਵਾਂਗ (ਹੌਲੀ ਹੌਲੀ) ਘਟ ਹੋ ਗਈ।

## ੨. ਮਿਸਲ ਘਨੱਯਾਂ ਕੀ*

*ਕਾਨ੍ਹੇ ਪਿੰਡ ਦੇ ਸ੍ਰਦਾਰ ਹੋਣ ਕਰਕੇ ਮਿਸਲ ਦਾ ਨਾਮ ਕਨ੍ਹੱਈਆਂ ਜਾਂ ਘਨ੍ਹੱਈਆਂ ਦੀ ਮਿਸਲ ਪੈ ਗਿਆ ਸੀ।

ਦੋਹਰਾ:
ਮਿਸਲ ਘਨੱਯਾਂ ਕੀ ਭਈ,
ਜੈਸੇ ਜਗਤ ਬਖਜਾਤ।
ਅਬਿ ਤਿਸ ਕਾ ਨਿਰਨੈ ਸੁਨੋਂ,
ਕਹੋਂ ਜਥਾ ਮਤਿ ਸਾਤ[1] ॥੨੮॥ — [1]ਆਪਣੀ ਮਤ ਅਨੁਸਾਰ (ਸਾਤ) ਸੱਚ ਕਹਾਂਗਾ।
ਕਾਨ੍ਹੇ ਕਾਛੇ ਗ੍ਰਾਮ ਕੇ,
ਹੁਤੇ ਏਹੁ ਸਰਦਾਰ।

ਕਰਜੋ ਰਾਜ ਇਨ ਭੀ ਘਨੋ,
ਨਿਜ ਭੁਜ ਬਲ ਤਰਵਾਰ ॥੨੯॥
ਚੌਪਈ:
ਸੁਨੋ ਨਾਮ ਸਰਦਾਰਨ ਕੇਰੇ।
ਯਾਂਹਿ ਮਿਸਲ ਕੇ ਥੇ ਜੁ ਵਡੇਰੇ।
ਭੋਮਾ ਸਿੰਘ ਤਿਲੋਕ ਸਿੰਘ ਜਾਨੋ।
ਔਰ ਮੁਸੱਦਾ ਸਿੰਘ ਪ੍ਰਮਾਨੋ[1] ॥੩੦॥ [1]ਚੰਗੀ ਤਰ੍ਹਾਂ ਮੰਨ ਲਵੋ।
ਪੁਨਾ ਹਕੀਕਤ ਸਿੰਘ ਵਡ ਜੋਧਾ।
ਜਿਨ ਕਰਿ ਜੰਗ ਦੁਜਨ ਕੋ ਸੋਧਾ[1]। [1]ਦੁਸ਼ਮਣਾਂ ਨੂੰ ਦੰਡ ਦਿੱਤਾ।
ਜੈ ਸਿੰਘ ਬੀਰ ਬਲੀ ਸਰਦਾਰੂ।
ਹੁਤੋ ਮਿਸਲ ਇਸ ਕਾ ਮੁਖਤਾਰੂ[1] ॥੩੧॥ [1]ਜੱਥੇਦਾਰ।
ਦਸ ਹਜ਼ਾਰ ਅਸਵਾਰ ਜਰਾਰੈਂ[1]। [1]ਲੜਾਕੇ।
ਯਾਹਿ ਮਿਸਲ ਕੇ ਹੁਤੋ ਮਝਾਰੈਂ।
ਇਨ ਭੀ ਰਾਜ ਕਮਾਯੋ ਨੀਕੇ।
ਕੋਟ ਕਾਂਗੜੇ ਲੌ ਲਖ ਠੀਕੇ ॥੩੨॥
ਸੋਹੀਆਂ ਪਿੰਡ ਇਨੈ ਰਜਧਾਨੀ।
ਫੇਰ ਬਟਾਲੇ ਠਟੀ ਮਹਾਨੀ।
ਤਵੀ[1] ਨਦੀ ਤਟ ਲੌ ਇਨ ਸਾਰੇ। [1]ਨਦੀ ਦਾ ਨਾਮ।
ਮੁਲਕ ਦਬਾਯੋ ਥਾ ਬਡ ਭਾਰੇ ॥੩੩॥
ਕਲਾਨੌਰ ਅਰ ਪੁਰ ਗੁਰੁਦਾਸੈਂ।
ਦੀਨਾ ਨਗਰ ਆਦਿ ਬਹੁ ਖਾਸੈਂ[1]। [1]ਬਹੁਤ ਜ਼ਿਆਦਾ।
ਬਕਲੋ, ਨੂਰਪੁਰਾ, ਮੁੱਕੇਰੀ।
ਕੋਟ ਕਾਂਗੜੇ ਆਦਿ ਬਧੇਰੀ ॥੩੪॥
ਅਨਿਕੈਂ ਠੌਰ ਰਾਜ ਥਾ ਇਨ ਕਾ।
ਭਯੋ ਸਬੰਧ ਪਟਜਾਲੇ ਜਿਨ ਕਾ।
ਕਰਿ ਕੈ ਵਡੇ ਵਡੇ ਇਨ ਜੰਗੈਂ।
ਰਾਜ ਕਰਜੋ ਬਹੁ ਦਿਵਸ ਨਿਸੰਗੈਂ ॥੩੫॥
ਪੁਨ ਜੈ ਸਿੰਘ ਕਾ ਪੂਤ ਬਹਾਦਰ।
ਭਯੋ ਗੁਰਬਖਸ਼ ਸਿੰਘ ਔਜਾਗਰ[1]। [1]ਮਸ਼ਹੂਰ।
ਜਿਨੈ ਰਾਮਗੜੀਏ ਸਰਦਾਰੇ।
ਥੇ ਪੰਜਾਬ ਤੈ ਦਏ ਨਿਕਾਰੇ ॥੩੬॥
ਮਿਲ ਕਰਿ ਫਿਰ ਬਹੁਤੇ ਸਰਦਾਰਨ।
ਕਰੇ ਰਾਮਗੱਢੀਏ ਹੱਕਾਰਨ[1]। [1]ਸੱਦ ਲਏ।
ਜੰਗ ਬਟਾਲੇ ਢਿਗ ਵਡ ਪਰਿਓ।
ਤਹਿਂ ਗੁਰਬਖਸ਼ ਸਿੰਘ ਜਬਿ ਮਰਿਓ ॥੩੭॥
ਤਬਿ ਤੈ ਮਿਸਲ ਏਹੁ ਟੁਟ ਗਈ।

ਫੇਰ ਤਾਬ[1] ਮੁੜ ਕਰਿ ਨਹਿਂ ਅਈ।
ਫਿਰ ਗੁਰਬਖਸ਼ ਸਿੰਘ ਕੀ ਰਾਣੀ।
ਸਦਾ ਕੌਰ ਜੋ ਭਈ ਸਯਾਣੀ ॥੩੮॥
ਤਿਸ ਨੈ ਨਿਜ ਬੇਟੀ ਥੀ ਬਜਾਹੀ।
ਸ੍ਰੀ ਰਣਜੀਤ ਸਿੰਘ ਸੰਗ ਆਹੀ।
ਯਾਹੀਂ ਤੈ ਕੁਛ ਦਿਨ ਸਰਦਾਰੀ।
ਬਨੀ ਰਹੀ ਤਿਸ ਕੀ ਬਿਧਿ ਸਾਰੀ ॥੩੯॥
ਜਬਿ ਰਾਣੀ ਪਰਲੋਕ ਸਿਧਾਈ।
ਸ੍ਰੀ ਰਣਜੀਤ ਸਿੰਘ ਬਲ ਪਾਈ।
ਮਾਲ ਮੁਲਕ ਸਭਿ ਉਸ ਕਾ ਲੀਨਾ।
ਮਿਸਲ ਘਨੱਈਆਂ ਕੀ ਭਈ ਖੀਨਾ[1] ॥੪੦॥
ਦੋਹਿਤ੍ਰਾ ਥਾ ਜੋ ਇਨ ਕੇਰਾ।
ਸ਼ੇਰ ਸਿੰਘ ਮਹਾਰਾਜ ਬਡੇਰਾ।
ਮਿਲਜੋ ਅਲਾਕਾ ਤਾਂਹਿ ਬਟਾਲਾ।
ਮਾਲ ਨਾਨਕਜੋਂ ਕੇਰ ਸੰਭਾਲਾ ॥੪੧॥
ਪੂਤ ਹਕੀਕਤ ਸਿੰਘ ਕੇ ਤਬੈ।
ਰਹੇ ਫਤੇਗੜ੍ਹ ਮੈਂ ਭਲ ਢਬੈ।
ਅਬਿ ਲੌ ਸੰਤਤਿ ਤਿਸ ਕੀ ਤਹਾਂ।
ਹੈਂ ਸਰਦਾਰ ਬਖਜਾਤੈ ਮਹਾਂ ॥੪੨॥
ਯਾ ਬਿਧਿ ਮਿਸਲ ਘਨੱਈਓਂ ਕੇਰੀ।
ਰਚ ਕਰਿ ਰੁਚਰ[1] ਸੁ ਈਸ਼ ਨਿਬੇਰੀ ॥੪੩॥

[1]ਸ਼ਕਤੀ, ਚਮਕ।
[1]ਕਮਜ਼ੋਰ, ਖ਼ਤਮ।
[1]ਸੁੰਦਰ।

### ੩. ਮਿਸਲ ਨਕੱਈਆਂ ਕੀ*

*ਨੱਕੇ ਦੇਸ ਦੇ ਸਰਦਾਰਾਂ ਦੀ ਮਿਸਲ ਹੋਣ ਕਰਕੇ ਨਕੱਈਆਂ ਦੀ ਮਿਸਲ ਮਸ਼ਹੂਰ ਹੋ ਗਈ।

ਦੋਹਰਾ:
ਮਿਸਲ ਨਕੱਈਆਂ ਕੀ ਭਈ,
ਤੀਸਰ ਜੋ ਪ੍ਰਸਿੱਧ।
ਤਿਸ ਕੀ ਗਾਥਾ ਸੁਨੋ ਅਬਿ,
ਕਹੋਂ ਸੁਨੀ ਜਿਸ ਬਿੱਧਿ ॥੪੪॥
ਚੌਪਈ:
ਨੱਕੇ ਦੇਸ਼[1] ਰਹਾਵਨ ਵਾਰੇ।
ਕੇਤਿਕ ਥੇ ਸਰਦਾਰ ਉਦਾਰੇ।
ਤਿਨ ਮਿਲ ਪੰਥ ਖਾਲਸੇ ਸੰਗੈਂ।
ਮਾਰੇ ਤੁਰਕ ਠਾਨ ਬਡ ਜੰਗੈਂ ॥੪੫॥
ਮਿਸਲ ਨਕੱਈਆਂ ਕੀ ਮਸ਼ਹੂਰੀ।
ਭਈ ਏਹੁ ਸਭਿ ਜਗ ਮੈਂ ਰੂਰੀ[1]।
ਕੁਮਰ ਸਿੰਘ ਹੀਰਾ ਸਿੰਘ ਜਾਨੋ।
ਸੱਦਾ ਸਿੰਘ ਲਾਲ ਸਿੰਘ ਮਾਨੋ ॥੪੬॥

[1]ਨੱਕਾ ਦੇਸ਼- ਲਾਹੌਰ ਤੋਂ ਦੱਖਣ, ਰਾਵੀ ਤੇ ਸਤਲੁਜ ਦੇ ਮੱਧ ਦਾ ਦੇਸ਼।
[1]ਸੁੰਦਰ, ਚੰਗੀ।

| | |
|---|---|
| ਇਤਜਾਦਿਕ ਥੇ ਬਹੁ ਸਰਦਾਰੂ। | |
| ਪੈ ਥਾ ਕੁਮਰ ਸਿੰਘ* ਮੁਖਤਾਰੂ[1]। | [1]ਜੱਥੇਦਾਰ। *ਟਾਈਪ ਵਾਲੇ ਨੇ ਕੁਮਰ ਸਿੰਘ ਦੀ ਥਾਂ ਪਹਿਲਾ ਜੱਥੇਦਾਰ ਹੀਰਾ ਸਿੰਘ ਲਿਖਿਆ ਹੈ, ਜਿਸ ਦੀ ਨਕਲ ਮਹਾਨ ਕੋਸ਼ ਦੇ ਕਰਤਾ ਨੇ ਕਰ ਦਿੱਤੀ ਹੈ, ਜੋ ਕਵੀ ਦੇ ਕਥਨ ਅਨੁਸਾਰ ਗ਼ਲਤ ਹੈ। |
| ਪਾਂਚ ਹਜ਼ਾਰ ਹੁਤੋ ਅਸਵਾਰੂ। | |
| ਏਸ ਮਿਸਲ ਕਾ ਬਡੋ ਜੁਝਾਰੂ[1] ॥੪੭॥ | [1]ਲੜਾਕਾ, ਸੂਰਮਾਂ। |
| ਲੰਮਾ[1] ਨੱਕਾ ਦੇਸ ਅਪਾਰੇ। | [1]ਰਾਵੀ ਤੇ ਬਿਆਸ ਦੇ ਵਿਚਕਾਰ ਦਾ ਦੇਸ਼। |
| ਥੇ ਇਨ ਕੇ ਕਬਜ਼ੇ ਮੈਂ ਸਾਰੇ। | |
| ਪਹਿਲੇ ਕੁਮਰ ਸਿੰਘ ਸਰਦਾਰੈਂ। | |
| ਰਹਯੋ ਮਿਸਲ ਕਾ ਮਾਲਕ ਸਾਰੈ[1] ॥੪੮॥ | [1]ਸਾਰੀ ਮਿਸਲ ਦਾ। |
| ਜਬਿ ਵਹਿ ਲਰ ਕਰਿ ਸ੍ਵਰਗ ਸਿਧਾਰਾ। | |
| ਹੀਰਾ ਸਿੰਘ ਭਯੋ ਸਰਦਾਰਾ। | |
| ਹੀਰਾ ਸਿੰਘ ਫਿਰ ਜਬਿ ਮਰ ਗਯੋ। | |
| ਦਲ ਸਿੰਘ ਪਾਛੈ ਮਾਲਕ ਭਯੋ ॥੪੯॥ | |
| ਨਗਰ ਚੁਣੀਆਂ, ਬੈਹੜ ਵਾਲੈਂ। | |
| ਗੋਬਿੰਦ ਗੜ੍ਹ ਸ਼ੇਖ਼ੂਪੁਰ ਆਲੈਂ[1]। | [1]ਸ਼ੇਖ਼ੂਪੁਰ ਵਾਲਿਆਂ। |
| ਇਨ ਸਰਦਾਰਨ ਕੇ ਥੇ ਧਾਮੈਂ[1]। | [1]ਘਰ ਸਨ। |
| ਰਜਧਾਨੀ ਮਧ ਚੰਦ ਗਰਾਮੈਂ[1] ॥੫੦॥ | [1]ਰਾਜਧਾਨੀ ਵਿੱਚ ਤੇ ਕੁਝ ਕੁ ਪਿੰਡਾਂ ਵਿੱਚ। |
| ਫਿਰ ਦਲ ਸਿੰਘ ਸਰਦਾਰ ਮਰਯੋ ਜਬਿ। | |
| ਭਾ ਸਰਦਾਰ ਵਜ਼ੀਰ ਸਿੰਘ ਤਬਿ। | |
| ਬੇਟੀ ਜਿਸ ਕੀ ਬਿਦਿਤ ਨਕਾਯਣ[1]। | [1]ਨਕਈ ਸਰਦਾਰਾਂ ਦੀ ਲੜਕੀ। |
| ਲਵਪੁਰ ਪਤਿ ਸੋਂ ਬਯਾਹੀ ਗਾਇਣ[1] ॥੫੧॥ | [1]ਲਾਹੌਰ ਦਾ ਬਾਦਸ਼ਾਹ ਮਹਾਰਾਜਾ ਰਣਜੀਤ ਸਿੰਘ ਨਾਲ ਵਿਆਹੀ (ਗਾਇਣ) ਕਹੀ ਦੀ ਹੈ। |
| ਖੜਕ ਸਿੰਘ ਜਿਸ ਤੈ ਮਹਾਰਾਜਾ। | |
| ਭਯੋ ਪ੍ਰਗਟ ਲਵਪੁਰਿ ਸਿਰਤਾਜਾ। | |
| ਪੁਨ ਵਜੀਰ ਸਿੰਘ ਕੇ ਸੁਤ ਚਾਰੂ[1]। | [1]ਚਾਰ। |
| ਭਏ ਬੀਰ ਬਰ ਬਲੀ ਬਰਾਰੂ[1] ॥੫੨॥ | [1]ਚੰਗੇ ਸੂਰਮੇਂ ਤੇ ਬਲੀ ਤੇ (ਬਰਾਰੂ) ਲੜਾਕੇ ਹੋਏ ਹਨ। |
| ਗਯਾਨ ਸਿੰਘ ਤੈ ਸਿੰਘ ਸੁਜਾਨੋ। | |
| ਕਾਨ੍ਹ ਸਿੰਘ, ਸਿੰਘ ਮਾਨ ਪਛਾਨੋ। | |
| ਸ੍ਰੀ ਰਣਜੀਤ ਮ੍ਰਿਗੇਸ ਬਹਾਦਰ। | |
| ਮੁਲਕ ਛੀਨ ਲੀਨੋ ਇਨਿ ਕਾਦਰ[1] ॥੫੩॥ | [1]ਸ਼ਕਤੀ ਵਾਲੇ (ਰਣਜੀਤ ਸਿੰਘ) ਨੇ। |
| ਪੈ ਨੌਕਰ ਨਿਜ ਪਾਸ ਰਖਾਏ। | |
| ਕਰਯੋ ਮਰਤਬਾ[1] ਬਡੋ ਮਹਾਏ। | [1]ਅਹੁਦਾ, ਦਰਜਾ। |
| ਅਬਿ ਸੰਤਤਿ[1] ਤਿਨ ਕੀ ਬਹੁ ਠੌਰੈਂ। | [1]ਉਲਾਦ। |
| ਜ਼ੈਲਦਾਰ ਸਰਦਾਰ ਸੁ ਗੌਰੈਂ ॥੫੪॥ | |
| ਤਿਨ ਮੈਂ ਸੇ ਈਸ਼ਰ ਸਿੰਘ ਪਾਜੀ[1]। | [1]ਕਾਇਰ, ਡਰਪੋਕ। |
| ਆਦਿ ਤ੍ਰੁਕ ਥੀਏ ਖ੍ਵੈ ਬਾਜ਼ੀ[1]। | [1]ਧਰਮ ਦੀ ਬਾਜ਼ੀ ਗਵਾ ਕੇ। |

ਦੇਖਹੁ ਪਰਮੇਸ਼ਰ ਕੀ ਮਾਯਾ।
ਨਾਮ ਮਿਸਲ ਕਾ ਕਲੂ[1] ਦਬਾਯਾ ॥੫੫॥ [1]ਕਲਜੁਗ ਨੇ।

੪. ਮਿਸਲ ਰਾਮਗੜ੍ਹੀਆਂ ਦੀ

ਦੋਹਰਾ:
ਸਿੰਘ ਰਾਮਗੜ੍ਹੀਏ ਹੁਤੇ,
ਜਾਤੀ ਕੇ ਤਰਖਾਨ।
ਦਸਮੇ ਗੁਰੁ ਕੇ ਢਿਗ ਰਹੇ,
ਪਿਤ ਸੁਤ[1] ਹਿਤ ਕਲਜਾਨ ॥੫੬॥ [1]ਪਿਤਾ ਅਤੇ ਪੁੱਤਰ।

ਚੌਪਈ:
ਮਿਸਲ ਰਾਮਗਢੀਆਂ ਕੀ ਜੈਸੇ।
ਭਈ ਪ੍ਰਸਿੱਧ ਭਾਖਹੋ ਤੈਸੈ।
ਮੌਂਜ਼ੇ ਸੱਯਦ ਬੇਗ ਮਝਾਰੇਂ[1]। [1]ਸੱਯਦ ਬੇਗ (ਮੌਜੇ) ਪਿੰਡ ਵਿੱਚ।
ਜ਼ਿਲੇ ਲਾਹੌਰੈਂ ਬਸਨੇ ਵਾਰੇ ॥੫੭॥
ਗੁਰੁ ਕਾ ਸਿੱਖ ਨਾਮ ਹਰਿਦਾਸੈਂ।
ਸੁਤ ਭਗਵਾਨ ਸਿੰਘ ਤਿਹ ਖਾਸੈਂ[1]। [1]ਸ੍ਰੇਸ਼ਟ।
ਨਿਜ ਸੁਤ ਸਹਤ ਦਸਮ ਗੁਰੁ ਪਾਸੈਂ।
ਕਰੀ ਸੇਵ ਬਹੁ ਸਹਿਤ ਹੁਲਾਸੈਂ ॥੫੮॥
ਫਿਰ ਬੰਦੇ ਕੇ ਸੰਗ ਰਹਾਏ।
ਪੰਥ ਵੀਚ ਥੇ ਬਹੁ ਬਿਦਤਾਏ।
ਈਚੋ-ਗਿੱਲ ਪਿੰਡ ਕੇ ਮਾਂਹੀ।
ਰਹੇ ਬਸਤ ਫਿਰ ਬਹੁ ਦਿਨ ਚਾਹੀ ॥੫੯॥
ਸੁਤ ਭਗਵਾਨ ਸਿੰਘ ਕੇ ਚਾਰੋ[1]। [1]ਚਾਰ।
ਭਏ ਬਡੇ ਜੱਸਾ ਸਿੰਘ ਧਾਰੋ।
ਤਾਰਾ ਸਿੰਘ ਆਲੀ ਸਿੰਘ ਜਾਨੋ।
ਅਰ ਖ਼ੁਸ਼ਹਾਲ ਸਿੰਘ ਪਹਿਚਾਨੋ ॥੬੦॥
ਜੱਸਾ ਸਿੰਘ ਨਿਜ ਬੇਟੀ ਮਾਰੀ।
ਸੁਨੀ ਖਾਲਸੇ ਪੰਥ ਮਝਾਰੀ।
ਪੰਥ ਖਾਲਸੇ ਵਰਤਨ ਤਜਾਗੀ।
ਗੁੱਸਾ ਖਾਇ ਤਖਾਣ ਅਭਾਗੀ ॥੬੧॥
ਖਾਇ ਤਰਕ[1] ਵਹਿ ਲਵਪੁਰ ਗਏ। [1]ਚੁਭਵੀਂ ਨੁਕਤਾਚੀਨੀ ਨਾ ਸਹਾਰ ਕੇ।
ਨੌਕਰ ਤੁਰਕਨ ਕੇ ਜਾ ਭਏ।
ਖਾਨ ਬਹਾਦਰ ਪਾਸ ਰਹਾਏ।
ਵਡੇ ਬਹਾਦਰ ਬੀਰ ਕਹਾਏ ॥੬੨॥
ਨਾਦਰ ਸ਼ਾਹਿ ਜਬੈ ਪੁਨ ਆਯੋ।
ਭਗਵਾਨ ਸਿੰਘ ਲਰਿ ਸ੍ਵਰਗ ਸਿਧਾਯੋ।
ਉਸੀ ਇਵਜ਼ ਮੈਂ ਖਾਨ ਬਹਾਦਰ।
ਦਈ ਜਗੀਰ ਇਨੈ ਕੋ ਸਾਦਰ ॥੬੩॥

ਵੱਲਾ, ਵੇਰਕਾ, ਪਿੰਡ-ਸੁਲਤਾਨੋ।
ਤੁੰਗ, ਚੱਬਾ ਯਹਿ ਪਾਂਚੋ ਜਾਨੋ।
ਤਬਿ ਹੀ ਤੈ ਯਹਿ ਚਾਰੋਂ ਭਾਈ।
ਭਏ ਜਗੀਰਦਾਰ ਬਿਦਤਾਈ ॥੬੪॥
ਜੱਸਾ ਸਿੰਘ ਬਡੋ ਸਰਦਾਰਾ।
ਰਹਯੋ ਖਾਨ ਢਿਗ ਤੁੰਮਨਦਾਰਾ[1] ॥੬੫॥ [1]ਜੱਥੇਦਾਰ।

ਦੋਹਰਾ:
ਫੇਰ ਅਦੀਨਾ ਬੇਗ ਕੇ,
ਪਾਸ ਰਹਯੋ ਵਹਿ ਜਾਇ।
ਜੰਗ ਰਾਮਗਢ ਕੇ ਵਿਖੈ
ਮਿਲਯੋ ਪੰਥ ਸੋਂ ਆਇ ॥੬੬॥
ਕਿਲ੍ਹਾ ਰਾਮਗਢ[1] ਇਸੀ ਕੋ, [1]ਅੰਮ੍ਰਿਤਸਰ ਵਿੱਚ ਸ੍ਰੀ ਗੁਰੂਰਾਮਦਾਸ ਜੀ ਦੇ ਨਾਮ ਤੇਰਾਮਸਰ ਤੋਂ ਬਾਹਰ ਵਾਰ ਖ਼ਾਲਸੇ ਦਾ ਬਣਾਇਆ ਇਕ ਕਿਲ੍ਹਾ।
ਦਯੋ ਪੰਥ ਤਬਿ ਹੇਰ।
ਨਾਮ ਰਾਮਗਢੀਏ ਭਯੋ,
ਤਬਿ ਹੀ ਤੈ ਇਨ ਕੇਰ ॥੬੭॥

ਚੌਪਈ:
ਪੰਥ ਖਾਲਸੇ ਜੇਤਿਕ ਜੰਗੈਂ।
ਤੁਰਕਨ ਸੋਂ ਫਿਰ ਕਰੇ ਨਿਸੰਗੈਂ।
ਜੱਸਾ ਸਿੰਘ ਆਲੀ ਸਿੰਘ ਆਦਕ।
ਰਹੇ ਪੰਥ ਮੈਂ ਮਿਲ ਸੁਖ ਸਾਧਕ[1] ॥੬੮॥ [1]ਸੁਖ ਨੂੰ ਪ੍ਰਾਪਤ ਕਰਨ ਵਾਲੇ।
ਜਬਿ ਮਿਸਲਾਂ ਸਿੰਘਨ ਕੀ ਭਈ।
ਤਬੈ ਮਿਸਲ ਇਨ ਭੀ ਨਿਜ ਠਈ[1]। [1]ਆਪਣੀ ਮਿਸਲ ਬਣਾ ਲਈ।
ਇਨ ਕੀ ਮਿਸਲ ਸੰਗ ਸਰਦਾਰੂ।
ਵਡੇ ਵਡੇ ਬਹੁ ਰਹੇ ਜੁਝਾਰੂ[1] ॥੬੯॥ [1]ਲੜਾਕੇ।
ਦੀਨਾ ਨਗਰ ਬਟਾਲਾ ਜਾਨੋ।
ਕਲਾਨੌਰ, ਮਜਾਣੀ ਲੌ ਆਨੋ[1]। [1]ਹੋਰ (ਨਗਰ)।
ਸ੍ਰੀ ਹਰਿਗੋਵਿੰਦਪੁਰ ਰਜਧਾਨੀ।
ਕਿਲ੍ਹਾ ਰਾਮਗਢ ਔਰ ਮਹਾਨੀ ॥੭੦॥
ਹੁਤੇਰਾਮ ਗਢੀਓ ਪੈ[1] ਬਾਂਕੇ[2]। [1]ਪਾਸ। [2]ਸੁੰਦਰ।
ਆਠ ਹਜਾਰ ਸਵਾਰ ਲੜਾਕੇ।
ਬੀਸ ਲਾਖ ਕਾ ਮੁਲਖ ਹੁਤੋ ਬਰ।
ਜੰਗੀ ਮਿਸਲ ਹੁਤੀ ਯਹਿ ਅਤਿ ਤਰ[1] ॥੭੧॥ [1]ਬਹੁਤ ਜ਼ਿਆਦਾ (ਜੰਗੀ) ਬਹਾਦਰ ਮਿਸਲ ਸੀ।
ਜੱਸਾ ਸਿੰਘ ਸਰਦਾਰ ਮਰਯੋ ਜਬਿ।
ਜੋਧ ਸਿੰਘ ਸਰਦਾਰ ਭਯੋ ਤਬਿ।
ਸ੍ਰੀਰਣਜੀਤ ਸਿੰਘ ਬਲ ਪਾਏ।
ਮੁਲਕ ਲਯੋ ਇਨ ਕੇਰ ਦਬਾਏ ॥੭੨॥

ਜੋਧ ਸਿੰਘ ਕੇ ਮਰਣੇ ਬਾਦੈਂ[1]। [1]ਮਰਨ ਤੋਂ ਮਗਰੋਂ।
ਯਹਿ ਭੀ ਮਿਸਲ ਭਈ ਬਰਬਾਦੈਂ।
ਬੀਰ ਸਿੰਘ ਦੀਵਾਨ ਸਿੰਘ ਲਖੁ[1]। [1]ਜਾਣੋ।
ਲਵਪੁਰਿ ਪਤਿ ਕੇ ਰਹੇ ਦੀਨ ਦਖ[1] ॥੭੩॥ [1]ਇਹ ਦੋਨੋਂ (ਦੱਖ) ਚਤੁਰ ਸੂਰਮੇਂ ਮਹਾਰਾਜਾ ਰਣਜੀਤ ਸਿੰਘ ਦੇ (ਦੀਨ) ਤਾਬੇ ਰਹੇ।

ਮੁਲਕ ਛੀਨ ਇਨ ਕਾ ਬਹੁ ਲੀਨਾ।
ਰਹਿਨ ਗੁਜਾਰੇ ਮਾਫਕ[1] ਦੀਨਾ। [1]ਗੁਜ਼ਾਰੇ (ਮਾਫ਼ਕ) ਜੋਗਾ।
ਇਸੀ ਮਿਸਲ ਕਾ ਬਡ ਸਰਦਾਰੈਂ।
ਮੰਗਲ ਸਿੰਘ ਰਹਜੋ ਦਰਬਾਰੈਂ ॥੭੪॥
ਸਰਬਰਾਹਿ ਗੁਰੁਦ੍ਵਾਰਨ ਕੇਰਾ[1]। [1]ਸ੍ਰੀ ਹਰਿਮੰਦਰ ਸਾਹਿਬ ਆਦਿ ਗੁਰਦੁਆਰਿਆਂ ਦਾ ਸਰਬਰਾਹ ਰਿਹਾ (ਸਰਬਰਾਹ=ਸਰਪ੍ਰਸਤ। ਇੰਤਜ਼ਾਮ ਕਰਨ ਵਾਲਾ ਮੁੱਖਜ ਕਰਮਚਾਰੀ। ਮੈਨੇਜਰ।)
ਵਹਿ ਭੀ ਮੌਤ ਆਇ ਜਬਿ ਘੇਰਾ।
ਸ਼ੇਰ ਸਿੰਘ ਆਦਿਕ ਪਰਬੀਨੈ।
ਹੈਂ ਅਬਿ ਤਿਸ ਕੇ ਬੇਟੇ ਤੀਨੈ ॥੭੫॥
ਏਕ ਤਸੀਲਦਾਰ ਲਖ ਲੀਜੈ।
ਇਨਸਪਕਟਰ ਬਨਜੋ ਹੈ ਬੀਜੈ[1]। [1]ਦੂਜਾ।
ਹੈ ਜਗੀਰ ਚਾਰਕ ਹਾਜ਼ਾਰੇ।
ਬਸ ਹੈਂ ਸੋ ਗੁਰੁਪੁਰੀ ਮਝਾਰੇ[1] ॥੭੬॥ [1]ਅੰਮ੍ਰਿਤਸਰ ਵਿੱਚ।
ਔਰ ਇਨੋ ਕਾ ਭਾਈਚਾਰਾ।
ਹਰਿਗੁਬਿੰਦ ਪੁਰ ਬਸਤ ਅਪਾਰਾ।
ਏਸ ਮਿਸਲ ਕੀ ਗਾਥਾ ਗਾਈ।
ਲਿਖੀ ਪਿਖੀ ਅਰ ਸੁਨੀ ਜਥਾਈ[1] ॥੭੭॥ [1]ਜਿਸ ਤਰ੍ਹਾਂ।

## ੫. ਮਿਸਲ ਨਿਸ਼ਾਨਾਂ ਵਾਲਿਆਂ ਦੀ

ਦੋਹਰਾ:
ਪੰਚਮ ਹੋਈ ਮਿਸਲ ਜਿਮ,
ਏਹੁ ਨਿਸ਼ਾਨਾ-ਵਾਲ।
ਤਿਸ ਕੀ ਗਾਥਾ ਸੁਨੋ ਅਬਿ,
ਕਹਿ ਹੌਂ ਸਭੀ ਹਵਾਲ ॥੭੮॥
ਕਬਿੱਤ:
ਸੰਗਤ ਮ੍ਰਿਗੇਸ ਔ ਦਸੌਂਧਾ ਸਿੰਘ ਬੇਸ ਬੀਰ[1], [1]ਚੰਗੇ ਸੂਰਮੇਂ।
ਮੁਹਰ ਸਿੰਘ ਆਦਿ ਸਿੰਘਾਂਵਾਲੇ[1] ਕੇ ਪਛਾਨੀਏ। [1]ਪਿੰਡ ਸਿੰਘਾਂ ਵਾਲਾ, ਮੋਗੇ ਤੋਂ ਦੱਖਣ ਵੱਲ ਪੰਜ ਮੀਲ ਹੈ।
ਕੁਇਰ ਸਿੰਘ ਢੰਡ[1] ਕੈਰੋਂ-ਵਾਲੀਆ ਜੈ ਸਿੰਘ ਆਦਿ, [1]ਪਿੰਡ।
ਮਿੱਤ ਸਿੰਘ ਭੰਗਾ ਸਿੰਘ ਭਾਗ ਸਿੰਘ ਮਾਨੀਏ।
ਇਤਜਾਦਿ ਸਰਦਾਰ ਭਏ ਜੋ ਉਦਾਰ,
ਪੰਥ ਖਾਲਸੇ ਮਝਾਰ ਸਦਾ ਰਹਿਤ ਪ੍ਰਮਾਨੀਏ[1]। [1]ਸਤਿਕਾਰ ਨਾਲ।
ਤੁਰਕਨ ਕੇ ਸੰਗ ਭਾਰੇ ਕਰਤ ਅਪਾਰੇ ਜੰਗ,

ਰਹੇ ਧਰਿ ਮੋਦ[1] ਔ ਬਿਨੋਦ[2] ਮਨ ਠਾਨੀਏ ॥੭੯॥ — [1]ਅਨੰਦ। [2]ਚਾਉ, ਉਤਸ਼ਾਹ।
ਚੌਪਈ:
ਪੰਥ ਖਾਲਸੇ ਮੈਂ ਯਹਿ ਤਬਿ ਹੀ।
ਪਰਗਟ ਸੂਰਬੀਰ ਥੇ ਸਭਿ ਹੀ।
ਚਲਤੇ ਪਕਰਿ ਨਿਸ਼ਾਨ ਅਗਾਰੀ।
ਜੰਗ ਪਰਤ ਥਾ ਜਹਿ ਠਾਂ ਭਾਰੀ ॥੮੦॥
ਯਹਿ ਨਿਸ਼ਾਨਚੀ ਥੇ ਕਹਿਲਾਵਤ।
ਜੰਗ ਜਦਲ[1] ਜਿਨ ਕੌ ਨਿਤ ਭਾਵਤ। — [1]ਜੰਗ ਜੁੱਧ।
ਪਰ ਇਨ ਸਭਿ ਸਰਦਾਰਨ ਮਾਂਹੀ।
ਸੰਗਤ ਸਿੰਘ ਹੁਤੋ ਵਡ ਆਹੀ[1] ॥੮੧॥ — [1]ਹੈ ਸੀ।
ਜਬਿ ਮਿਸਲਾਂ ਸਿੰਘਨ ਕੀ ਭਈ।
ਮਿਸਲ ਨਿਸ਼ਾਨਚੀਆਂ ਨਿਜ ਠਈ[1]। — [1]ਬਣਾ ਲਈ।
ਮਿਸਲ ਨਿਸ਼ਾਨਾਂ ਵਾਲੀ ਬਨੀ।
ਸੰਗਤ ਸਿੰਘ ਭਯੋ ਤਿਸ ਧਨੀ[1] ॥੮੨॥ — [1]ਮਾਲਕ, ਜੱਥੇਦਾਰ।
ਤਾਬੇਦਾਰ ਔਰ ਸਰਦਾਰਾ।
ਸੰਗਤ ਸਿੰਘ ਕੇ ਰਹੇ ਅਪਾਰਾ।
ਭਾਨੁ ਹਜ਼ਾਰ[1] ਸਵਾਰ ਜਮ੍ਹਾਂ ਕਰਿ। — [1]ਬਾਰਾਂ ਹਜ਼ਾਰ।
ਮੇਰਟ ਸ਼ਹਿਰ ਲੁਟਯੋ ਬਲ ਧਰ ਭਰ[1] ॥੮੩॥ — [1]ਭਾਰੀ ਬਲ ਧਾਰ ਕੇ।
ਸਤਲੁਜ ਅਰ ਜਮੁਨਾ ਮਧ ਸਾਰੇ।
ਲੀਨੋ ਮੁਲਕ ਦਬਾਇ ਅਪਾਰੇ।
ਕੁਰੁਖੇਤ੍ਰ ਅਰ ਸ਼ਾਹਾਬਾਦੈਂ।
ਸਾਨ੍ਹੇਵਾਲ ਅੰਬਾਲਾ ਆਦੈਂ ॥੮੪॥
ਖੰਨਾ ਸੌਟੀ ਬੋਹ ਬਲਜਾਲੈਂ[1]। — [1]ਇਕ ਪਿੰਡ ਜੋ ਜ਼ਿਲ੍ਹੇ ਸੰਗਰੂਰ ਵਿੱਚ ਹੈ।
ਅਨਿਕ ਠੌਰ ਇਨ ਲਈ ਬਿਸਾਲੈਂ।
ਸੰਗਤ ਸਿੰਘ ਅਪਨੀ ਰਜਧਾਨੀ।
ਸ਼ਹਿਰ ਅੰਬਾਲਾ ਠਟਯੋ ਮਹਾਨੀ ॥੮੫॥
ਕੇਤਿਕ ਦਿਵਸ ਰਾਜ ਭਲ ਕਰਿਓ।
ਸੰਗਤ ਸਿੰਘ ਜਬੈ ਪੁਨ ਮਰਿਓ।
ਗੁਰਬਖਸ਼ ਸਿੰਘ ਪੁਨ ਤਾਂ ਕੇ ਪਾਛੇ।
ਮਾਲਕ ਭਯੋ ਰਾਜ ਕਾ ਆਛੇ ॥੮੬॥
ਅੱਠਾਰਾਂ ਸੌ ਬਾਹਟ ਮਾਂਹੀਂ।
ਵਹਿ ਭੀ ਗਯੋ ਸ੍ਵਰਗ ਜਬਿ ਚਾਹੀ[1]। — [1]ਉਤਸ਼ਾਹ ਨਾਲ।
ਸੁਤ ਤਾਂ ਕੇ ਘਰ ਨਹਿਂ ਥਾ ਕੋਈ।
ਯਾਂ ਤੇ ਤਿਯ ਤਿਹਂ ਮਾਲਕ ਹੋਈ ॥੮੭॥
ਦਯਾ ਕੌਰ ਥਾ ਨਾਮ ਉਦਾਰਾ।
ਤਿਸ ਨੇ ਮੁਲਕ ਸੰਭਾਲਯੋ ਸਾਰਾ।

ਸ੍ਰੀ ਰਣਜੀਤ ਮ੍ਰਿਗੇਸ ਬਹਾਦਰ।
ਪਹੁੰਚਯੋ ਜਬ ਵਹਿ ਤਹਿਂ ਠਾਂ ਸਾਦਿਰ[1] ॥ ੮੮ ॥ — [1]ਨਿੱਡਰ ਹੋ ਕੇ।
ਜਬਰਨ ਮੁਲਕ ਛੀਨ ਤਿਹ ਲੀਨਾ।
ਡੇਢ ਲਾਖ ਕਾ ਕਬਜੇ ਕੀਨਾ।
ਦਯਾ ਕੌਰ ਪੈ ਚਾਰਕ ਗਾਮੂ[1]। — [1]ਪਿੰਡ।
ਤਜੇ ਗੁਜਾਰੇ ਹੇਤ ਤਮਾਮੂ[1] ॥ ੮੯ ॥ — [1]ਸਾਰੇ।
ਰਾਜ ਅੰਗ੍ਰੇਜ਼ੀ ਜਬਿ ਤਹਿਂ ਭਯੋ।
ਲਵਪੁਰ-ਪਤਿ ਕੇ ਕਰ ਸੈਂ[1] ਗਯੋ। — [1]ਹੱਥ 'ਚੋਂ।
ਦਯਾ ਕੌਰ ਕੋ ਮੁਲਖ ਫੇਰ ਹੈ[1]। — [1]ਮੋੜ ਕੇ।
ਦਿਯ ਅੰਗ੍ਰੇਜ਼ੈਂ ਨੀਤਿ ਹੇਰ ਹੈ[1] ॥ ੯੦ ॥ — [1]ਰਾਜਨੀਤੀ ਦੇਖ ਕੇ।
ਅੱਠਾਰਾਂ ਸੈ ਬਜਾਸੀ ਮਾਂਹੀਂ।
ਦਯਾ ਕੌਰ ਜਬਿ ਮਰੀ ਤਹਾਂ ਹੀ।
ਮੁਲਕ ਤਾਂਹਿ ਅੰਗ੍ਰੇਜ਼ੈਂ ਲਯੋ।
ਨਾਮ ਮਿਸਲ ਬਾਨੀ[1] ਕਾ ਗਯੋ ॥ ੯੧ ॥ — [1]ਮੋਢੀ, ਮੁਹਰੀ, ਮੁੱਖੀਆ।
ਏਸ ਮਿਸਲ ਕੇ ਤਾਬੇਦਾਰੂ।
ਹੈਂ ਅਬਿ ਜੇ ਸੂਦਾਰ ਉਦਾਰੂ।
ਹਿੱਸੇ ਪੰਚਮ ਮਾਂਹਿ[1], ਬਿਸਾਲੈਂ। — [1]ਤਵਾਰੀਖ਼ ਗੁਰੂ ਖ਼ਾਲਸੇ ਦੇ ਪੰਜਵੇਂ ਹਿੱਸੇ ਵਿੱਚ।
ਲਿਖ ਹੈਂ, ਤਿਨ ਕਾਂ ਤਹਿਂ ਸਭਿ ਹਾਲੈਂ ॥ ੯੨ ॥
ਮਿਸਲ ਨਿਸ਼ਾਨਾ ਵਾਰੀ ਜੋਈ।
ਹੋਈ ਜੈਸ ਤੈਸ ਹਮ ਗੋਈ[1] ॥ ੯੩ ॥ — [1]ਕਹੀ।

## ੬. ਮਿਸਲ ਸ਼ਹੀਦਾਂ

ਦੋਹਰਾ:
ਮਿਸਲ ਸ਼ਹੀਦਨ ਕੀ ਭਈ,
ਜੈਸ ਬਿਦਿਤ ਸੰਸਾਰ।
ਦਏ ਸੀਸ ਜਿਨ ਧਰਮ ਹਿਤ,
ਗਾਥਾ ਲਿਖੋਂ ਉਦਾਰ ॥ ੯੪ ॥
ਚੌਪਈ:
ਪੋਹੂ-ਵਿੰਡ ਨਾਮ ਇਕ ਗ੍ਰਾਮੂ।
ਨਿਕਟਿ ਜਲੰਧਰ* ਬਿਦਤ ਲਲਾਮੂ[1]। — [1]ਮਸ਼ਹੂਰ ਹੈ, ਸੁੰਦਰ ਹੈ। *ਬਾਬਾ ਦੀਪ ਸਿੰਘ ਜੀ ਸ਼ਹੀਦ ਜ਼ਿਲ੍ਹਾ ਲਾਹੌਰ ਦੇ ਪਿੰਡ ਪੋਹੂ-ਵਿੰਡ ਵਿੱਚ ਰਹਿਣ ਵਾਲੇ ਖਰ੍ਹਾ ਗੋਤ ਦੇ ਜੱਟ ਸਨ। ਦੇਖੋ ਮਹਾਨ ਕੋਸ਼ ਪੰਨਾ ੧੯੧੯। ਉਸ ਪਿੰਡ ਦੇ ਲੋਕ ਇਨ੍ਹਾਂ ਦੇ ਪਿਤਾ ਦਾ ਨਾਮ ਭਗਤ ਸਿੰਘ ਤੇ ਮਾਤਾ ਦਾ ਨਾਮ ਜਿਊਣੀ ਦੱਸਦੇ ਹਨ।
ਦੀਪ ਸਿੰਘ ਤਹਿਂ ਬਸਨੇ ਵਾਰੈਂ।
ਜਿਮੀਂਦਾਰ ਥਾ ਬੀਰ ਉਦਾਰੈਂ ॥ ੯੫ ॥
ਬੰਦਾ ਜਬਿ ਪੰਜਾਬ ਮੈਂ ਆਯੋ।
ਸਿੰਘ ਹੋਇ ਇਹ ਸੰਗ ਰਹਾਯੋ।
ਬੜੇ ਬੜੇ ਜੰਗਨ ਕੇ ਮਾਂਹੀਂ।

ਹਤੇ ਸੱਤ੍ਰੂ ਹੋਇ ਅੱਗ੍ਰ ਮਹਾਂਹੀਂ[1] ॥੯੬॥ — [1]ਬਹੁਤੇ।
ਸੂਰਬੀਰ ਯਾਂ ਤੈ ਬਿਦਿਤਾਯੋ।
ਪੰਥ ਮਾਂਹਿ ਮਰਤਬ ਬਡ ਪਾਯੋ।
ਇਕ ਗੁਰਬਖਸ਼ ਸਿੰਘ ਬਡ ਜੋਧਾ।
ਮਿਲਜੋ ਆਇ ਯਾਹੀਂ ਸੰਗ ਸੋਧਾ[1] ॥੯੭॥ — [1]ਪਵਿੱਤ੍ਰ ਜੀਵਨ ਵਾਲਾ।
ਖੇਮ ਕਰਣ ਢਿਗ ਲੀਲ ਗ੍ਰਾਮੂ।
ਜਾਟ ਤਹਾਂ ਕਾ ਥਾ ਯਹਿ ਨਾਮੂ[1]। — [1]ਮਸ਼ਹੂਰ।
ਸੋ ਭੀ ਮਿਲਜੋ ਦੀਪ ਸਿੰਘ ਸੰਗੈਂ।
ਹਤੇ ਸੱਤ੍ਰੂ ਉਨ ਬਹੁ ਮਧ ਜੰਗੈਂ ॥੯੮॥
ਸਾਖੀ ਇਸ ਕੀ ਪੀਛੈ ਗਾਈ।
ਯਾਂ ਤੇ ਯਹਾਂ ਨ ਲਿਖ ਹੌਂ ਭਾਈ।
ਸੰਧੂ[1] ਸੁੱਧਾ ਸਿੰਘ ਲੜਾਕਾ। — [1]ਗੋਤ।
ਗਾਮ ਦੁਕੋਹੇ ਕਾ ਥਾ ਬਾਂਕਾ ॥੯੯॥
ਹੁਤੋ ਤਹਾਂ ਕਾ ਬਸਨੇ ਵਾਰਾ।
ਸੋ ਭੀ ਮਿਲਜੋ ਇਨੈ ਸੰਗਾਰਾ।
ਨੱਥਾ ਸਿੰਘ ਆਦਿਕ ਸਰਦਾਰੂ।
ਰਹਿਤ ਸੰਗ ਨਿਤ ਇਨਹਿਂ ਉਦਾਰੂ ॥੧੦੦॥
ਜਥਾ ਇਨੋ ਕਾ ਬਡ ਇਕ ਥਾਯੋ[1]। — [1]ਹੋ ਗਿਆ।
ਦੀਪ ਸਿੰਘ ਸਰਦਾਰ ਰਹਾਯੋ।
ਬੰਦੇ ਸੋਂ ਜਬਿ ਝਗੜਾ ਪਯੋ।
ਤਿਸ ਤੈ ਪੰਥ ਨਯਾਰਾ ਥਯੋ ॥੧੦੧॥
ਦੀਪ ਸਿੰਘ ਨੈ ਤਬਿ ਨਿਜ ਝੰਡਾ।
ਸਭਿ ਤੇ ਪਹਿਲੇ ਨਜਾਰਾ ਮੰਡਾ[1]। — [1]ਬਣਾ ਲਿਆ।
ਔਰ ਪੰਥ ਭੀ ਸਭੀ ਮਿਲਾਯੋ।
ਤੱਤ ਖਾਲਸਾ ਜੋ ਬਿਦਿਤਾਯੋ ॥੧੦੨॥
ਜਬਿ ਜਬਿ ਜੰਗ ਅਖਾਰੇ ਪਰੇ[1]। — [1]ਜੰਗ, ਜੁੱਧ ਹੋਏ।
ਦੀਪ ਸਿੰਘ ਹ੍ਵੈ ਆਗੇ ਲਰੇ।
ਇਸ ਕੇ ਸੰਗੀ ਸਿੰਘ ਅਪਾਰੇ।
ਥਏ ਸ਼ਹੀਦ ਸੱਤ੍ਰੂ ਹਤਿ ਭਾਰੇ ॥੧੦੩॥
ਨਾਮ ਸ਼ਹੀਦਾਂ ਵਾਲਾ ਡੇਰਾ।
ਬਿਦਤਜੋ ਯਾਂ ਤੈ ਏਹੁ ਬਧੇਰਾ।
ਜਬਿ ਜਬਿ ਸ਼ਾਹਿ ਦੁਰਾਨੀ ਆਯੋ।
ਮਾਰ ਲੂਟ ਇਨ ਸੋ ਸੰਤਾਯੋ ॥੧੦੪॥
ਅੱਠਾਰਾਂ ਸੈ ਬੀਚ ਅਠਾਰੈਂ।
ਕਰਿ ਦੁਰਾਨੀਓਂ ਜੰਗ ਕਰਾਰੈਂ।
ਦੇਸ ਪੰਜਾਬੋਂ ਪੰਥ ਨਿਕਾਰਾ।
ਅੰਮ੍ਰਿਤਸਰ ਗੇਰਜੋ ਗੁਰੁਦ੍ਵਾਰਾ ॥੧੦੫॥

ਕਰੀ ਬੇਅਦਬੀ ਔਰ ਮਹਾਂਏ।
ਸਿੰਘਨ ਕੀ ਕੁਛ ਪੇਸ਼ ਨ ਜਾਏ।
ਸੁਨਿ ਗੁਰਬਖਸ਼ ਸਿੰਘ ਬਡ ਜੋਧਾ।
ਆਨੰਦਪੁਰ ਤੈ ਚੜ੍ਹਯੋ ਸ, ਕ੍ਰੋਧਾ ॥੧੦੬॥
ਚਾਰ ਹਜ਼ਾਰ ਸਵਾਰੈ ਸੰਗੈਂ।
ਆਇ ਸੁਧਾਸਰ ਕੀਨੋ ਜੰਗੈਂ।
ਥਯੋ ਸ਼ਹੀਦ ਮਾਰ ਬਹੁ ਸੱਤ੍ਰੈਂ।
ਤੌ ਭੀ ਰਹੇ ਦੁਰਾਨੀ ਤੱਤ੍ਰੈਂ[1] ॥੧੦੭॥
ਦੀਪ ਸਿੰਘ ਇਹੁ ਗਾਥਾ ਜਬੈ।
ਸੁਨੀ ਕੋਪ ਬਾਢਯੋ ਤਿਹ ਤਬੈ।
ਦੇਸ ਮਾਲਵੇ ਮਾਂਹਿ ਉਦਾਰਾ।
ਆਹਿ ਦਮਦਮਾ ਜਹਿਂ ਗੁਰੁਦ੍ਵਾਰਾ ॥੧੦੮॥
ਤਹਿਂ ਤੈ ਚਢਿ ਆਯੋ ਸਹਿ ਜੋਰੈਂ[1]।
ਪਾਂਚ ਹਜ਼ਾਰ ਸਵਾਰ ਬਟੋਰੈਂ[1]।
ਅੰਮ੍ਰਿਤਸਰ ਚੱਬੇ ਢਿਗ ਭਾਰਾ।
ਕਰਯੋ ਜੰਗ ਇਨ ਅਤੀ ਕਰਾਰਾ ॥੧੦੯॥
ਅਨਿਕ ਸੰਗੀਅਨ ਲਈ ਸ਼ਹੀਦੀ।
ਇਕ ਸਿੰਘ ਭਗਯੋ ਨ ਹ੍ਵੈ ਕੈ ਗੀਦੀ[1]।
ਤਾਲ ਰਾਮਸਰ ਗੁਰੁ ਕਾ ਜਹਾਂ।
ਥਯੋ ਸ਼ਹੀਦ ਦੀਪ ਸਿੰਘ ਤਹਾਂ ॥੧੧੦॥
ਸਾਖੀ ਇਸ ਕੀ ਸਭਿ ਬਿਧਿ ਆਛੇ।
ਇਸੀ ਗ੍ਰੰਥ ਮੈਂ ਲੇਖੀ ਪਾਛੇ ॥੧੧੧॥
ਦੋਹਰਾ:
ਹੁਤੋ ਮੁਸਾਹਿਬ[1] ਤਾਂਹਿ ਕਾ,
ਸੁਧਾ ਸਿੰਘ ਬਡ ਬੀਰ।
ਮਾਲਕ ਥਾਪਯੋ ਮਿਸਲ ਕਾ,
ਜਾਨ ਸਿੰਘਨ ਬਡ ਧੀਰ ॥੧੧੨॥
ਚੌਪਈ:
ਏਕ ਸਾਲ ਸੁੱਧਾ ਸਿੰਘ ਰਹਾ।
ਮਾਲਕ ਮਿਸਲ ਸ਼ਹੀਦਨ ਅਹਾ[1]।
ਜਬੈ ਸਰੁੰਦ ਪੰਥ ਨੈ ਮਾਰੀ।
ਅੱਠਾਰਾਂ ਸੈ ਬੀਸ ਮਝਾਰੀ ॥੧੧੩॥
ਸਭਿ ਸਿੰਘੋ ਨੈ ਮੁਲਕ ਦਬਾਯੋ।
ਏਸ ਮਿਸਲ ਨੈ ਭੀ ਬਹੁ ਪਾਯੋ[1]।
ਗੁਰਬਖਸ਼ ਸਿੰਘ ਕਾ ਹੁਤੋ ਭਤੀਜਾ।
ਸੂਬਾ ਸਿੰਘ ਰੁਸਤਮ ਜਨ ਬੀਜਾ[1] ॥੧੧੪॥
ਆਨੰਦਪੁਰ ਕੇ ਨਿਕਟਿ ਅਲਾਕਾ।

[1]ਓਸੇ ਤਰ੍ਹਾਂ।
[1]ਜ਼ੋਰ ਨਾਲ।
[1]ਇਕੱਠੇ ਕਰਕੇ।
[1]ਕਾਇਰ।
[1]ਸੁਹਬਤ 'ਚ ਰਹਿਣ ਵਾਲਾ ਸਾਥੀ, ਉੱਤ੍ਰਾਧਿਕਾਰੀ।
[1]ਸੀ।
[1]ਬਹੁਤਾ ਦੇਸ ਪਾ ਲਿਆ ਭਾਵ ਕਬਜ਼ੇ 'ਚ ਕਰ ਲਿਆ।
[1]ਜਾਣੋ ਦੂਜਾ ਰੁਸਤਮ ਪਹਿਲਵਾਨ ਸੀ।

ਇਨ ਭੀ ਅਧਿਕ ਦਬਾਯੋ ਬਾਂਕਾ।
ਆਨੰਦ ਪੁਰ ਮੈਂ ਵਾਸਾ ਲੀਆ।
ਗੜ੍ਹ-ਅਨੰਦ ਨਿਜ ਕਬਜੇ ਕੀਆ ॥੧੧੫॥
ਅਰ ਪਰੇਮ ਸਿੰਘ ਸੰਧੂ ਜੋਈ।
ਰਹਯੋ ਪ੍ਰਕਾਲੀ ਮੈਂ ਪੁਨ ਸੋਈ।
ਇੰਬਲੀ[1] ਨੱਥਾ ਸਿੰਘ ਸੰਭਾਲੀ। [1]ਪਿੰਡ ਦਾ ਨਾਮ।
ਔਰ ਗ੍ਰਾਮ ਤਹਿਂ ਸੰਗ ਬਿਸਾਲੀ ॥੧੧੬॥
ਸੁੱਧਾ ਸਿੰਘ ਸਜਾਦ-ਪੁਰ ਮਾਂਹੀਂ।
ਰਹਯੋ ਮੁਲਕ ਮੱਲਯੋ ਬਹੁ ਆਹੀ[1]। [1]ਸੀ।
ਪੁਨ ਜਬਿ ਵਹਿ ਪੰਜਾਬ ਮੈ ਆਯੋ।
ਨਿਕਟਿ ਜਲੰਧਰ ਜੰਗ ਮਚਾਯੋ ॥੧੧੭॥
ਪਾਈ ਤਹਿ ਠਾਂ ਓਨ ਸ਼ਹੀਦੀ।
ਜਨਮ ਮਰਨ ਤੈ ਲਈ ਰਸੀਦੀ[1]। [1]ਛੁੱਟੀ, ਮੁਕਤੀ।
ਰਿਸ਼ਤੇਦਾਰ ਰਫੀਕੀ[1] ਤਾਂ ਕੋ। [1]ਮਿੱਤ੍ਰ।
ਹੁਤੋ ਕਰਮ ਸਿੰਘ ਜੋਧਾ ਬਾਂਕੋ ॥੧੧੮॥
ਗਾਮ ਮਰਾਕੇ ਬਸਨੇ ਵਾਰੋ।
ਜਿਲੇ ਲਾਹੌਰੈਂ ਬਿਦਿਤ ਉਦਾਰੋ।
ਸੁਧਾ ਸਿੰਘ ਕਾ ਭਾਈਚਾਰਾ।
ਸੋ ਭੀ ਸੰਧੂ ਹੁਤੋ ਉਦਾਰਾ ॥੧੧੯॥
ਤਿਸ ਕੋ ਲਾਇਕ ਪੰਥਹਿ ਚੀਨਾ।
ਸੁਧਾ ਸਿੰਘ ਕੀ ਠੌਰਹਿਂ ਕੀਨਾ।
ਤਿਸ ਨੇ ਅਪਨਾ ਮੁਲਕ ਸੰਭਾਰਾ।
ਰਹਿਨਾ ਸਦ ਸਜਾਦਪੁਰ ਧਾਰਾ ॥੧੨੦॥
ਹੁਤੋ ਦਮਦਮੇ ਕੇਰ ਇਲਾਕਾ।
ਚਾਰ ਹਜਾਰ ਕੇਰ ਜੋ ਬਾਂਕਾ।
ਗੁਰੁਦ੍ਵਾਰੇ ਕੀ ਹੇਤ ਅਬਾਦੀ[1]। [1]ਤਰੱਕੀ ਵਾਸਤੇ।
ਦਯੋ ਪੰਥ ਨੈ ਯੁਤ ਅਹਿਲਾਦੀ ॥੧੨੧॥
ਦੀਪ ਸਿੰਘ ਕੋ ਥਾ ਸੋ ਦਾਯੋ[1]। [1]ਜੋ ਦੀਪ ਸਿੰਘ ਨੂੰ ਦਿੱਤਾ ਹੋਇਆ ਸੀ।
ਸੋ ਭੀ ਕਬਜੇ ਇਸ ਕੇ ਆਯੋ।
ਗਾਦੀ ਮਿਸਲ ਸ਼ਹੀਦਨ ਕੇਰੀ।
ਆਹਿ ਦਮਦਮਾ ਲਖੋ ਬਧੇਰੀ ॥੧੨੨॥
ਲੰਗਰ ਇਨ ਕਾ ਤਹਾਂ ਚਲੈ ਹੈ।
ਅਬਿ ਲੌ ਸੋ ਕਬਜੇ ਇਨ ਮੈਂ ਹੈ।
ਜਬੈ ਕਰਮ ਸਿੰਘ ਸ੍ਵਰਗ ਸਿਧਾਰਾ।
ਤਾਂ ਕਾ ਸੁਤ ਗੁਲਾਬ ਸਿੰਘ ਭਾਰਾ ॥੧੨੩॥
ਪਦਰੀ ਮੁਲਕ ਸੰਭਾਰਯੋ ਤਾਂ ਤੈ[1]। [1]ਇਸ ਕਰ ਕੇ ਆਪਣੇ ਪਿਤਾ ਦਾ ਮੁਲਕ ਸੰਭਾਲ ਲਿਆ।
ਪੈ ਕੁਛ ਗਾਮ ਗਏ ਛੁਟ ਵਾਂ ਤੈ[1]। [1]ਉਸ ਪਾਸੋਂ।

ਜਬਿ ਗੁਲਾਬ ਸਿੰਘ ਸੁਰਪੁਰ ਗਯੋ।
ਸੁਤ ਕ੍ਰਿਪਾਲ ਸਿੰਘ ਤਾਂ ਕਾ ਥਯੋ ॥੧੨੪॥
ਸੋ ਭੀ ਕੁਛ ਦਿਨ ਰਾਜ ਕਰੈ ਕੈ।
ਗੁਰਪੁਰ ਪਹੁੰਚਯੋ ਦੇਹ ਤਜੈ ਕੈ।
ਜੀਵਨ ਸਿੰਘ ਤਾਂਹਿ ਕਾ ਬੇਟਾ।
ਮਾਲਕ ਗਾਦੀ ਭਯੋ ਅਮੇਟਾ[1] ॥੧੨੫॥ [1]ਪੱਕਾ।
ਤਿਸ ਕੀ ਸ਼ਾਦੀ ਬੀਚ ਪਟਜਾਲੈਂ।
ਸੁਤਾ[1] ਮਹਿੰਦ੍ਰ ਸਿੰਘ ਕੀ ਨਾਲੈਂ। [1]ਪੁੱਤਰੀ।
ਹੋਈ ਦੌਲਤ ਆਈ ਭਾਰੀ।
ਤਬਿ ਤੇ ਇੱਜ਼ਤ ਬਢੀ ਅਪਾਰੀ ॥੧੨੬॥
ਹੈ ਅਬਿ ਸੋ ਗਾਦੀ ਪਰ ਕਾਇਮ।
ਰਾਖੈ ਪ੍ਰਭ ਸਰਦਾਰੀ ਦਾਇਮ[1] ॥੧੨੭॥ [1]ਹਮੇਸ਼ਾਂ।
ਦੋਹਰਾ:
ਮਿਸਲ ਸ਼ਹੀਦਨ ਕੀ ਕਹੀ,
ਸੁਨੀ ਪਿਖੀ ਹਮ ਜੈਸ।
ਭੂਲ ਚੂਕ ਮਮ ਬਖਸ਼ੀਓ,
ਤਜਿ ਬਿਰਥੀ ਟਕਟੈਂਸ[1] ॥੧੨੮॥ [1]ਬਿਅਰਥ ਝਗੜਾ।

### ੭. ਮਿਸਲ ਕਰੋੜੀਆਂ

ਦੋਹਰਾ:
ਅਬਿ ਸੁਨਿ ਮਿਸਲ ਕਰੋੜੀਆਂ,
ਕੇਰੋ ਹਾਲ ਰਸਾਲ[1]। [1]ਸੁੰਦਰ।
ਜਿਨ ਕੇ ਬੀਚ ਬਘੇਲ ਸਿੰਘ,
ਹੁਤੋ ਬਡੋ ਸਰਦਾਰ ॥੧੨੯॥
ਚੌਪਈ:
ਸ਼ਜਾਮ ਸਿੰਘ ਥਾ ਬਡ ਸਰਦਾਰੈਂ।
ਗਾਮ ਪੈਜ-ਗੜ ਬਸਨੇ ਵਾਰੈਂ।
ਦੁਤੀ ਕਰਮ ਸਿੰਘ ਤਾਹਿੰ ਬਿਰਾਦਰ[1]। [1]ਭਰਾ।
ਖੱਤ੍ਰੀ ਅੱਤ੍ਰੀ[1] ਹੁਤੋ ਬਹਾਦਰ ॥੧੩੦॥ [1]ਸ਼ਸਤ੍ਰਧਾਰੀ।
ਖਾਨ ਬਹਾਦਰ ਸੂਬੇਦਾਰੂ।
ਭਯੋ ਲਹੌਰ ਕੇਰ ਜੋ ਭਾਰੂ।
ਹਿੰਦੂ ਥੇ ਉਨ ਅਤਿ ਸੰਤਾਏ।
ਜਬਰਨ ਬਹੁਤੇ ਤੁਰਕ ਬਨਾਏ ॥੧੩੧॥
ਖੱਤ੍ਰੀ ਤਬੈ ਪੈਜ-ਗੜ ਵਾਰੇ।
ਤੁਰਕ ਕਰੇ ਉਨ ਕੇਤਿਕ ਭਾਰੇ।
ਸ਼ਜਾਮ ਸਿੰਘ ਕਰਮ ਸਿੰਘ ਆਦੀ।
ਦੌੜ ਅਏ ਢਿਗ ਪੰਥ ਸਤਾਦੀ[1] ॥੧੩੨॥ [1]ਕਾਹਲੀ ਨਾਲ।
ਸਜ ਕੈ ਸਿੰਘ ਬੀਰ ਬਡ ਥੀਏ।

ਹਤ ਸੱਤ੍ਰੂ ਬਡ ਪਲਟੇ ਲੀਏ।
ਨਿਜ ਲਜਾਕਤ ਬਡ ਤਾਕਤ ਸੰਗੈਂ।
ਬਿਦਿਤੇ ਪੰਥ ਮਾਹਿ ਕਰਿ ਜੰਗੈਂ ॥੧੩੩॥
ਦੋਇ ਕੁ ਸੌ ਅਸਵਾਰ ਜਰਾਰੈਂ[1]। [1]ਲੜਾਕੇ।
ਡੇਰਾ ਬਨਿਓ ਇਨ ਕਾ ਭਾਰੈਂ।
ਸੁੱਖਾ ਸਿੰਘ ਤ੍ਰਖਾਨ ਬਹਾਦਰ।
ਪੂਰਬ ਕਹੀ ਗਾਥ ਜਿਹ ਨਾਦਰ[1] ॥੧੩੪॥ [1]ਅਨੋਖੀ, ਅਸਚਰਜ।
ਸ਼ਜਾਮ ਸਿੰਘ ਕਾ ਥਾ ਸੋ ਚੇਲਾ।
ਹਨਤ ਰਹਯੋ ਸੱਤ੍ਰੈਂ ਕਰਿ ਹੇਲਾ।
ਤਿਸ ਨੈ ਭੀ ਇਹੁ ਡੇਰਾ ਭਾਰੈਂ।
ਪਰਗਟ ਕੀਨੋ ਪੰਥ ਮਝਾਰੈਂ ॥੧੩੫॥
ਨਾਦਰ ਏਸ ਦੇਸ ਜਬਿ ਆਯੋ।
ਤਬੈ ਸ਼ਹੀਦ ਸ਼ਜਾਮ ਸਿੰਘ ਥਾਯੋ।
ਸਤ੍ਰਾਂ ਸੈ ਸਤਾਨਵੇਂ ਮਾਹੈਂ।
ਭਯੋ ਕਰਮ ਸਿੰਘ ਤਿਸ ਕੀ ਜਾਹੈਂ[1] ॥੧੩੬॥ [1]ਜਗ੍ਹਾ।
ਅਨਿਕ ਜੰਗ ਇਨ ਬਡ ਬਡ ਕਰੇ।
ਸੱਤ੍ਰੂ ਤੁਰਕ ਦੁਰਾਨੀ ਹਰੇ[1]। [1]ਮਾਰੇ।
ਗੁਰੁ[1] ਵਡਭਾਗ ਸਿੰਘ ਹਿਤ ਜਬੈ। [1]ਗੁਰੂ ਕੀ ਅੰਸ।
ਹਤੀ ਜਲੰਧਰ ਸਿੰਘਨ ਤਬੈ ॥੧੩੭॥
ਸੰਗ ਅਦੀਨਾ ਬੇਗ ਮਿਲੈ ਕੈ।
ਹਾਕਮ ਨਾਸਰ ਦੀਨ ਹਤੈ ਕੈ[1]। [1]ਮਾਰ ਕੇ।
ਅਰ ਖੈਰੇ ਸ਼ਾਹ ਸਿਪਹ-ਸਲਾਰੈਂ[1]। [1]ਸੈਨਾਪਤੀ।
ਹਤਯੋ, ਕਰਮ ਸਿੰਘ ਯੁਤ ਤਲਵਾਰੈਂ ॥੧੩੮॥
ਤਬਿ ਤੈ ਏਹੁ ਬੀਰ ਪ੍ਰਗਟਾਨਾ।
ਅੰਮ੍ਰਿਤਸਰ ਲਰਿ ਗੁਰੁ-ਪੁਰਿ ਪਜਾਨਾ।
ਬਰਕ[1] ਜੱਟ ਇਕ ਸਿੰਘ-ਕਰੋੜਾ। [1]ਗੋਤ ਦਾ।
ਗਾਮ ਬਰਕੀਆਂ ਕੇਰ ਅਮੋੜਾ ॥੧੩੯॥
ਹੁਤੋ ਮੁਸਾਹਿਬ[1] ਤਾਂ ਕਾ ਭਾਰੀ। [1]ਸਾਥੀ, ਉਤ੍ਰਾਧਿਕਾਰੀ।
ਪੰਥ ਦਈ ਤਾਂ ਕੋ ਸਰਦਾਰੀ।
ਇਨ ਨਿਜ ਡੇਰਾ ਅਧਿਕ ਬਢਾਏ।
ਲੁਟੇ ਸ਼ਹਿਰ ਬਹੁ ਸੱਤ੍ਰੂ ਘਾਏ[1] ॥੧੪੦॥ [1]ਵੈਰੀ ਮਾਰੇ।
ਜਵਾਹਰ- ਮੱਲ ਭਰਤ-ਪੁਰ ਵਾਰੇ।
ਜਬੈ ਖਾਲਸਾ ਲੀਓ ਹਕਾਰੇ[1]। [1]ਸੱਦਿਆ।
ਤਬਿ ਪੰਥੈਂ ਮਧ ਹਿੰਦੁਸਤਾਨੈਂ।
ਲੂਟੇ ਸ਼ਹਿਰ ਸੁ ਅਧਿਕ ਮਹਾਨੈਂ ॥੧੪੧॥
ਫਰਖਾਬਾਦੈਂ ਮੈਂ ਤਬਿ ਜਾਈ।

ਲੂਟੀ ਦੌਲਤ ਇਨ ਅਧਿਕਾਈ।
ਤਿਸ ਤੈ ਬਡਾ ਅਰੂਜ[1] ਬਢਾਯੋ। [1]ਪ੍ਰਤਾਪ।
ਸਾਤ ਹਜ਼ਾਰ ਸਵਾਰ ਬਨਾਯੋ ॥੧੪੨॥
ਦੌਲਤ ਬਾਂਟਿ ਸਭਿਨਿ ਕੋ ਦਈ।
ਇਸ ਕੇ ਨਾਮ ਮਿਸਲ ਬਿਦਤਈ[1]। [1]ਮਸ਼ਹੂਰ ਹੋਈ।
ਪੁਨ ਜਬਿ ਡੱਲੇ ਗਾਮ ਨਜ਼ੀਕੈਂ।
ਤਟ[1] ਰਾਵੀ ਰਣ ਥੀਓ ਠੀਕੈਂ ॥੧੪੩॥ [1]ਕਿਨਾਰੇ।
ਸਰ ਬੁਲੰਦ ਖਾਂ ਇਸ ਨੈ ਮਾਰਾ।
ਲੁਟਜੋ ਖਜਾਨਾ ਤਾਂ ਕਾ ਭਾਰਾ।
ਨਿਜ ਸੰਗੀ ਸਿੰਘਨ ਕੇ ਤਾਂਈਂ।
ਬਾਂਟਿ ਰਫੀਕ[1] ਸੁ ਲਏ ਬਨਾਈ ॥੧੪੪॥ [1]ਮਿੱਤ੍ਰ।
ਅੱਠਾਰਾਂ ਸੈ ਸੋਲਾਂ ਮਾਂਹੈਂ।
ਦ੍ਵਾਬੇ ਦਾਬੇ ਨਗਰ ਮਹਾਂਹੈਂ[1]। [1]ਦੁਆਬੇ 'ਚ ਬਹੁਤੇ ਨੱਗਰ ਦਬਾ ਲਏ।
ਬਡੋ ਪਰਗਨਾ ਸ਼ਜਾਮ-ਚੁਰਾਸੀ।
ਹਰਜਾਨਾ ਲੌ ਮੱਲੇ ਖਾਸੀ[1] ॥੧੪੫॥ [1]ਬਹੁਤੇ।
ਸ਼ਜਾਮ ਸਿੰਘ ਸੁਲਤਾਨ ਪਿੰਡੀਆ।
ਹੁਤੋ ਮੁਸਾਹਿਬ ਤਾਂਹਿ ਹਿੰਡੀਆ[1]। [1]ਹਠੀਆ।
ਤਾਂਹਿ ਕਾਠਗੜ੍ਹ ਲੀਨੋ ਖਾਸੈਂ[1]। [1]ਆਪ।
ਜੋ ਅਬਿ ਹੈ ਤਿਹ ਸੰਤਤਿ[1] ਪਾਸੈਂ ॥੧੪੬॥ [1]ਉਲਾਦ।
ਪੁਨ ਸਰਹੰਦ ਪੰਥ ਜਬਿ ਮਾਰੀ।
ਮੱਲਜੋ ਇਨ ਭੀ ਮੁਲਕ ਅਪਾਰੀ।
ਧੀਨ-ਮੁਲਾਣਾ ਨਿਜ ਰਜਧਾਨੀ।
ਥਪੀ ਕਰੋੜਾ ਸਿੰਘ ਮਹਾਨੀ ॥੧੪੭॥
ਸਿੰਘ ਬਘੇਲ ਚੁਭਾਲਹਿੰ ਕੇਰਾ[1]। [1]ਝਬਾਲ ਪਿੰਡ ਦਾ।
ਧਾਲੀਵਾਲ ਗੋਤ ਜਟ ਹੇਰਾ।
ਹੁਤੋ ਮੁਸਾਹਿਬ ਤਾਂਹਿ ਮਹਾਨਾ।
ਲਯੋ ਪਰਗਨਾ ਤਾਂਹਿ ਹਰਜਾਨਾ ॥੧੪੮॥
ਔਰ ਛਲੌਂਦੀ ਕੇਰ ਇਲਾਕਾ।
ਢਿਗ ਕਰਨਾਲ ਤਾਂਹਿ ਲਿਯ ਬਾਂਕਾ[1]। [1]ਸੁੰਦਰ (ਇਲਾਕਾ)।
ਸਿੰਘ ਦਸੌਂਧੇ ਆਦਿ ਸਢੌਰਾ।
ਮੱਲਜੋ ਮੁਲਕ ਐਸ ਇਨ ਗੌਰਾ[1] ॥੧੪੯॥ [1]ਬਹੁਤਾ।
ਗੁਲਾਮ-ਕਾਦਰ ਰੁਹੇਲਾ ਜੋਈ।
ਲਰਜੋ ਪੰਥ ਸੋਂ ਤਬਿ ਬਡ ਸੋਈ।
ਢਿਗ ਤਰਾਵੜੀ ਜੰਗ ਮਝਾਰੀ।
ਗੋਲੀ ਸੰਗ ਤੁਫੰਗ ਕਰਾਰੀ[1] ॥੧੫੦॥ [1]ਬੰਦੂਕ ਦੀ (ਕਰਾਰੀ) ਤੇਜ਼ ਗੋਲੀ ਨਾਲ।
ਸਿੰਘ ਕਰੋੜਾ ਸ੍ਵਰਗ ਸਿਧਾਨਾ।

ਤਬੈ ਪੰਥ ਕਰਿ ਮਤਾ ਮਹਾਨਾ ॥੧੫੧॥
ਦੋਹਰਾ:
ਕਿਯ ਸਰਦਾਰ ਬਘੇਲ ਸਿੰਘ,
ਏਸ ਮਿਸਲ ਕਾ ਫੇਰ।
ਹੁਤੋ ਬਹਾਦਰ ਬੀਰ ਬਡ,
ਪਿਖ ਕੈ ਸਖੀ[1] ਦਲੇਰ ॥੧੫੨॥
[1]ਦਾਤਾ।
ਚੌਪਈ:
ਬਨਿ ਬਘੇਲ ਸਿੰਘ ਬਡ ਸਰਦਾਰੈਂ।
ਹਤੇ ਸੱਤ੍ਰਰਣ ਕਰਿ ਭਾਰੈਂ।
ਪੁਨ ਬਹੁ ਸਿੰਘਹਿੰ ਸੰਗ ਮਿਲਾਈ।
ਪੂਰਬ ਦਿਸ ਬਡ ਕਰੀ ਚੜ੍ਹਾਈ ॥੧੫੩॥
ਤੀਸ ਹਜ਼ਾਰ ਸਵਾਰ ਜਰਾਰਾ[1]।
[1]ਲੜਾਕਾ।
ਚੜ੍ਹੇ ਸੰਗ ਤਿਹ ਬਹੁ ਸਰਦਾਰਾ।
ਔਰ ਲੁਟੇਰੇ ਲੋਗ ਅਪਾਰਾ।
ਲੂਟਨ ਕੇ ਹਿਤ ਮਿਲੇ ਸੰਗਾਰਾ ॥੧੫੪॥
ਹਿੰਦੁਸਤਾਨ ਦੇਸ[1] ਮੈਂ ਜਾਈ।
[1]ਯੂ.ਪੀ. ਦੇ ਇਲਾਕੇ।
ਦਿੱਲੀ ਗਿਰਦੇ ਧੂੰਮ ਮਚਾਈ[1]।
[1]ਡੰਡਰੌਲੀ ਪਾ ਦਿੱਤੀ।
ਹੜ੍ਹ ਪਾਣੀ ਜਯੋਂ ਚੜ੍ਹਿ ਦਲ ਸਿੰਘੈਂ।
ਲੂਟਤ ਫਿਰਹੀਂ ਧਿੰਗਮ ਧਿੰਗੈਂ[1] ॥੧੫੫॥
[1]ਜ਼ੋਰੋ ਜ਼ੋਰੀ।
ਜੱਟ ਜਵੰਧੇ ਨ੍ਰਿਪ ਉਦਾਰਾ[1]।
[1]ਜਵੰਧੇ ਗੋਤ ਦਾ ਚੰਗਾਰਾਜਾ।
ਰਾਮ ਸਿੰਘ ਬੱਲਮ ਗੜ੍ਹ ਵਾਰਾ।
ਦੈ ਨਜ਼ਰਾਨਾ ਸਰਣਿ ਸਿਧਾਨਾ[1]।
[1]ਸ਼ਰਨ 'ਚ ਜਾ ਕੇ ਨਜ਼ਰਾਨਾ ਦਿੱਤਾ।
ਦੇਗ ਮਿਸ਼ਟ ਦਈ ਸੁਖ ਨਿਧਾਨਾ[1] ॥੧੫੬॥
[1]ਸੁੱਖੇ ਦੀ ਮਿੱਠੀ ਦੇਗ ਦਿੱਤੀ।
ਕੁਣਕਾ ਸੁੱਖਾ ਛਕਿ ਸਿੰਘ ਸਾਰੇ।
ਖੁਸ਼ਿ ਹ੍ਵੈ ਤਿਹ ਤਜਿ ਅਨਤ ਸਿਧਾਰੇ।
ਨਗਰ ਅਮੀਰਨ ਕੇ ਬਹੁ ਲੂਟੇ।
ਜੋ ਅਕੜੇ ਤਕੜੇ ਸੋ ਕੂਟੇ[1] ॥੧੫੭॥
[1]ਜੋ ਆਕੜੇ ਉਹ ਬਹੁਤੇ ਕੁੱਟੇ।
ਧਸੇ ਆਇ ਪੁਨ ਦਿੱਲੀ ਮਾਂਹੈਂ।
ਦਰਵਾਜੇ ਅਜਮੇਰੀ ਰਾਹੈਂ।
ਮੁਗਲ ਮਹੱਲੇ ਆਗ ਲਗਾਈ।
ਲੂਟਯੋ ਸ਼ਹਿਰ ਅਧਿਕ ਬਲ ਪਾਈ ॥੧੫੮॥
ਪਰਯੋ ਸ਼ਹਿਰ ਮੈਂ ਹਹਿਰ ਮਹਾਨੈ[1]।
[1]ਬਹੁਤਾ ਡਰ।
ਕਰਯੋ ਕਹਿਰ ਕਹਿੰ ਆਨਿ ਸਿੰਘਾਨੈ[1]।
[1](ਲੋਕ) ਕਹਿੰਦੇ ਹਨ ਕਿ ਸਿੰਘਾਂ ਨੇ ਆ ਕੇ ਸਖ਼ਤੀ ਕੀਤੀ ਹੈ।
ਸ਼ਹਿਰ ਲੂਟਤੇ ਕਿਤਿਕ ਰਹਾਏ[1]।
[1]ਕਿਤਨੇ ਕੁ ਤਾਂ ਸ਼ਹਿਰ ਲੁਟਦੇਰਹਿ ਗਏ।
ਧਸੇ ਕਿਲ੍ਹੇ ਮਹਿ ਕੇਤਿਕ ਧਾਏ ॥੧੫੯॥
ਜੱਸਾ ਸਿੰਘ ਆਲੂ ਸਰਦਾਰੈਂ।

ਦਯੋ ਤਖਤ ਪੈ ਸਿੰਘਨ ਬਿਠਾਰੈਂ।
ਤਬਿ ਤੈ ਜੱਸਾ ਸਿੰਘ ਪਤਿਸ਼ਾਹੈ।
ਬਿਦਤਜੋ ਪੰਥ ਮਾਂਹਿ ਇਮ ਵਾਹੈ[1] ॥੧੬੦॥ [1]ਉਹ।
ਬਚਨ ਨੁਵਾਬ ਕਪੂਰ ਹਰੀ ਕਾ।
ਥਯੋ ਸਫਲ ਜੋ ਕੀਨ ਬਰੀ ਕਾ[1]। [1]ਚੰਗਾ।
ਪੂਰਬ ਗਾਥਾ ਵਹਿ ਕਹਿ ਆਏ।
ਸੁਨੋ ਇਹਾਂ ਕੀ ਔਰੈਂ ਭਾਏ[1] ॥੧੬੧॥ [1]ਹੋਰ ਤਰ੍ਹਾਂ ਦੀ।
ਜੱਸਾ ਸਿੰਘ ਕਾ ਤਖਤ ਬਿਠਾਨਾ।
ਬਹੁ ਸਰਦਾਰੋਂ ਕੋ ਨਹਿੰ ਭਾਨਾ[1]। [1]ਚੰਗਾ ਨਹੀਂ ਲੱਗਾ।
ਕਰਿ ਮਤਸਰ[1] ਸੋ ਦਯੋ ਉਠਾਈ। [1]ਈਰਖਾ।
ਅਪਨੇ ਪਾਉਂ ਕੁਹਾੜੀ ਲਾਈ ॥੧੬੨॥
ਸਿਮਰੂ ਕੀ ਬੇਗਮ ਕੇ ਤਾਂਈਂ।
ਥੀ ਮੁਖਤਾਰ ਜੁ ਤਬੈ ਤਹਾਂਈਂ।
ਗੌਹਰ-ਅਲੀ ਬਾਦਸ਼ਾਹ ਜਬਿ ਹੀ।
ਕਹਜੋ ਮਿਲੋ ਤੁਮ ਸਿੰਘਹਿਂ ਅਬਿ ਹੀ ॥੧੬੩॥
ਨਜ਼ਰਾਨਾ ਹਮ ਤੈ ਲੈ ਜਾਵੈਂ।
ਨਹਿਂ ਜਾਰੈਂ ਨਹਿਂ ਲੂਟ ਮਚਾਵੈਂ।
ਬੇਗਮ ਲੈ ਅਮੀਰ ਬਹੁ ਸੰਗੈਂ।
ਢਿਗ ਬਘੇਲ ਸਿੰਘ ਗਈ ਨਿਸੰਗੈਂ ॥੧੬੪॥
ਧਰਮ ਭੈਣ ਸਿੰਘ ਕੀ ਥੀ ਸੋਈ।
ਸੋ ਗਾਥਾ ਹਮ ਪੂਰਬ ਗੋਈ[1]। [1]ਕਹੀ ਹੈ।
ਤਾਂ ਕਾ ਕਹਜਾ ਮਾਨ ਤਬਿ ਲੀਓ।
ਲੂਟਨ ਸ਼ਹਰ ਬੰਦ ਕਰਿ ਦੀਓ ॥੧੬੫॥
ਦੌਲਤ ਅਧਿਕ ਸ਼ਾਹਿ ਤੈ ਲੈ ਕੈ।
ਖੁਦ ਹੀ ਨਿਕਸੇ ਕਿਲ੍ਹਾ ਤਜੈ ਕੈ।
ਜੋ ਵਸਤੂ ਜਿਸ ਕੇ ਮਨ ਭਾਈ।
ਤਹਿਂ ਤੇ ਸੋ ਉਨ ਲੀਨ ਉਠਾਈ ॥੧੬੬॥
ਜੱਸਾ ਸਿੰਘ ਰਾਮਗੜ੍ਹ-ਵਾਰੇ।
ਸਾਤ ਤੋਪ ਖਿਚ ਲਈ ਉਦਾਰੇ ॥੧੬੭॥
ਦੋਹਰਾ:
ਟਿੱਲੇ ਮਜਨੂੰ ਊਪਰੈ,
ਉਤਰੇ ਸਭ ਸਿੰਘ ਆਇ।
ਦੇਖਹੁ ਭਾਵੀ ਨੈ ਦਈ,
ਸਭਿ ਕੀ ਅਕਲ ਭੁਲਾਇ ॥੧੬੮॥
ਚੌਪਈ:
ਦਿੱਲੀ ਤਖਤ ਨ ਜੇ ਸਿੰਘ ਤਜਤੇ।
ਅਬ ਲੌ ਅਪਨੀ ਸ਼ਾਹੀ ਭਜਤੇ[1]। [1]ਆਪਣੀ ਪਾਤਸ਼ਾਹੀ ਭੋਗਦੇ।

ਪੁਨ ਬਘੇਲ ਸਿੰਘ ਭਲ ਮਨਿ ਠੱਟਜੋ[1]।
[1]ਚੰਗੀ ਗੱਲ ਮਨ 'ਚ ਧਾਰ ਕੇ।
ਬਾਦਸ਼ਾਹਿ ਢਿਗ ਇਮ ਲਿਖਿ ਪੱਠਜੋ ॥੧੬੯॥
ਹਮਰੇ ਗੁਰੂਅਨ ਕੇ ਅਸਥਾਨੈ।
ਆਹਿਂ, ਕਿਤਿਕ ਹਮ ਚਹਿਤ ਬਨਾਨੈ।
ਸੋਊ ਬਨਾਵਨ ਹਿਤ ਲਿਖ ਦੀਜੈ।
ਹਮੈਂ ਰੁਕਾਵਟ ਫਿਰ ਨਹਿਂ ਥੀਜੈ[1] ॥੧੭੦॥
[1]ਹੋਵੇ।
ਇਸ ਹਿਤ ਹਮ ਕੋ ਦੇਹੁ ਹਕੂਮਤ।
ਸ਼ਹਿਰ ਕੇਰ ਜਜੋ ਮਿਟੈਂ ਹਜੂਮਤ[1]।
[1]ਜਿਵੇਂ ਸ਼ਹਿਰ ਦਾ (ਸਿੰਘਾਂ ਦਾ) (ਹਜੂਮਤ) ਇਕੱਠ ਏਥੋਂ ਚਲਿਆ ਜਾਵੇ।
ਦਿੱਲੀ ਤਬੈ ਖਾਲਸਾ ਤਜ ਹੈ।
ਨਹੀਂ ਤ ਕਾਰਣ ਔਰੈ ਸਜ ਹੈ[1] ॥੧੭੧॥
[1]ਨਹੀਂ ਤਾਂ ਹੋਰ (ਲੜਾਈ ਦਾ) ਕਾਰਨ ਬਣ ਜਾਵੇਗਾ।
ਬਾਦਸ਼ਾਹਿ ਤਬਿ ਡਰਿ ਮਨ ਮਾਂਹੀ।
ਜੋ ਸਿੰਘ ਕਹਜੋ ਦਯੋ ਲਿਖ ਵਾਹੀ[1]।
[1]ਉਸੇ ਤਰ੍ਹਾਂ।
ਤਹਿਂ ਤੇ ਸਿੰਘ ਬਹੁ ਤਿਸੀ ਦਿਹਾਰੇ।
ਲੂਟ ਕੇਰ ਧਨ ਚਾਇ ਅਪਾਰੇ[1] ॥੧੭੨॥
[1]ਬਹੁਤਾ ਧਨ (ਚਾਇ) ਚੁੱਕ ਕੇ।
ਆਪਹਿ ਆਪ ਨਗਰ ਨਿਜ ਓਰੈਂ।
ਚਲੇ ਅਏ ਬਿਨ ਮਤੇ ਬਹੋਰੈਂ[1]।
[1]ਫੇਰ ਬਿਨਾਂ ਸਲਾਹ ਤੋਂ ਹੀ।
ਦੋਇ ਹਜ਼ਾਰ ਸਵਾਰੈਂ ਸੰਗੈਂ।
ਰਹਜੋ ਬਘੇਲ ਸਿੰਘ ਤਹਿਂ ਚੰਗੈਂ[1] ॥੧੭੩॥
[1]ਚੰਗੇ ਢੰਗ ਨਾਲ।
ਦਿੱਲੀ ਸ਼ਹਿਰ ਕੇਰ ਕੁਟਵਾਲੀ[1]।
[1]ਕੋਤਵਾਲ ਦਾ ਅਹੁਦਾ, ਸ਼ਹਿਰ ਦੀ ਵੱਡੀ ਅਫ਼ਸਰੀ।
ਸ਼ਾਹਿ ਦਈ ਲਿਖਿ ਤਾਂਹਿ ਬਿਸਾਲੀ।
ਉਨ ਬਨਵਾਏ ਤਬਿ ਗੁਰੁਦ੍ਵਾਰੇ।
ਏਕ ਸਾਲ ਰਹਿ ਤਹਾਂ ਉਦਾਰੇ ॥੧੭੪॥
ਦਿੱਲੀ ਸ਼ਹਰ ਕੇਰ ਮਾਸੂਲੈਂ।
ਚੌਥਾਈ ਕਰਵਾਇ ਕਬੂਲੈਂ[1]।
[1]ਪ੍ਰਵਾਨ ਕਰਵਾ ਕੇ।
ਤਜਿ ਕੁਟਵਾਲੀ ਨਿਜ ਘਰ ਆਯੋ।
ਜਬਿ ਲੌਂ ਜੀਓ ਲੇਤ ਰਹਾਯੋ[1] ॥੧੭੫॥
[1]ਚੁੰਗੀ ਆਪ ਲੈਂਦਾ ਰਿਹਾ।
ਅਮਰ ਸਿੰਘ ਪਟਿਆਲੇ ਵਾਲੇ।
ਏਸ ਮਿਸਲ ਕੇ ਗਾਮ ਬਿਸਾਲੇ।
ਲਏ ਦਬਾਇ ਜੋਰ ਸੈਂ ਜਬਿ ਹੀ।
ਲਰਜੋ ਜਾਇ ਪਟਜਾਲੇ ਤਬਿ ਹੀ ॥੧੭੬॥
ਪਰ ਤਹਿਂ ਸੁਲ੍ਹਾ ਸਫਾਈ ਭਈ।
ਸੁਨੋ ਗਾਥ ਇਕ ਔਰੈਂ ਨਈ।
ਦਿਹਲੀ ਕਾ ਬਜੀਰ ਬਲ ਪਾਏ।
ਲੈ ਤ੍ਰੂਕਾਨੀ ਚਢਜੋ ਮਹਾਂਏ[1] ॥੧੭੭॥
[1]ਬਹੁਤੀ।
ਏਕ ਲਾਖ ਅਸਵਾਰ ਪਯਾਦੇ।
ਆਯੋ ਜਬਿ ਵਹਿ ਕਰਤ ਤਗਾਦੇ[1]।
[1]ਝਗੜੇ, ਜੰਗ।

ਸਿੰਘਨ ਤੈ ਹਿਤ ਦੇਸ ਛੁਡਾਵਨ।
ਸਿੰਘ ਬਘੇਲ ਤਿਹ ਪਕਛਜੋ ਦਾਮਨ[1] ॥੧੭੮॥
ਔਰਨ ਤੈ ਨਜ਼ਾਰੈਂ ਦਿਲਵਾਈਂ।
ਇਤ ਤੈ ਪੰਥੈਂ ਲਇਓ ਬੁਲਾਈ।
ਜਥੇਦਾਰ ਸਭਿ ਮਿਸਲਾਂ ਵਾਰੇ।
ਧਏ ਪੰਜਾਬੋਂ ਅਤਿ ਬਲ ਧਾਰੇ ॥੧੭੯॥
ਸ਼ਾਹਾਬਾਦ ਢਿਗੈਂ ਜਬਿ ਡੇਰਾ।
ਕੀਓ ਵਜੀਰਹਿਂ ਆਨਿ ਬਡੇਰਾ।
ਇਤ ਤੈ ਏਕ ਲਾਖ ਅਸਵਾਰੈਂ।
ਭਯੋ ਤਜਾਰ ਸਿੰਘਨ ਕਾ ਸਾਰੈਂ[1] ॥੧੮੦॥
ਮੈਣ-ਦਬਿ[1] ਕੇ ਬਹੁ ਸਰਦਾਰੈਂ।
ਤਈਂ ਦਯੋ ਸਿੰਘ ਐਸ ਸਿਖਾਰੈਂ[1]।
ਅਰਧ ਨਿਸਾ ਕੋ ਤੁਮ ਮਮ ਡੇਰੈਂ।
ਨਿਜ ਨਿਜ ਦਲ ਲੈ ਅਯੋ ਬਧੇਰੈਂ ॥੧੮੧॥
ਇਤ ਬਜੀਰ ਕੋ ਐਸ ਸੁਨਾਵਾ।
ਆਜ ਸਿੰਘ ਕਰਿ ਹੈਂ ਬਡ ਧਾਵਾ।
ਆਹਿ ਕਰੀਬੈਂ ਤੀਨ ਲਾਖ ਕੇ।
ਤੁਮ ਪਰ ਪਰ ਹੈਂ ਅਮਲ ਚਾਖ ਕੇ ॥੧੮੨॥
ਅਰਧ ਨਿਸਾ ਕੋ ਜਬਿ ਸਿੰਘ ਆਏ।
ਆਪਹਿ ਭਾਜੜ ਦਈ ਪਵਾਏ।
ਭਾਗਜੋ ਦਲ ਬਜੀਰ ਕਾ ਡਰ ਕੈ।
ਆਏ ਸਿੰਘ ਆਏ ਸਿੰਘ ਰਰ ਕੈ[1] ॥੧੮੩॥
ਪਾਨੀਪਤਿ ਲੌਂ ਭਾਗੇ ਗਏ।
ਨਾਂਹਿ ਪਿਛਾਹਾਂ ਦੇਖਤ ਭਏ।
ਡੇਰਾ ਥਾ ਵਜੀਰ ਕਾ ਜੇਤਾ।
ਲੂਟਜੋ ਸਿੰਘ ਸੂਦਾਰੈਂ ਤੇਤਾ ॥੧੮੪॥
ਇਸੀ ਤੌਰ ਫਿਰ ਮਰ੍ਹਟੇ ਆਏ।
ਚੜ੍ਹਿ ਸਿੰਘਨ ਪੈ ਅਤਿ ਬਲ ਲਾਏ।
ਤਬਿ ਬਘੇਲ ਸਿੰਘ ਭੀ ਤਿਨ ਸੰਗੈਂ।
ਊਪਰ ਤੈ ਸਭਿ ਬਿਧਿ ਭਲ ਢੰਗੈਂ[1] ॥੧੮੫॥
ਪਟਜਾਲੇ ਤਬਿ ਭਈ ਲੜਾਈ।
ਵਹਿ ਗਾਥਾ ਸਭਿ ਪਾਛੈ ਗਾਈ।
ਜਬੈ ਮਰ੍ਹੱਟੇ ਪਾਸ ਅੰਬਾਲੇ।
ਉਤਰੇ ਤਬਿ ਮਿਲਿ ਸਿੰਘ ਬਿਸਾਲੇ ॥੧੮੬॥
ਅਏ ਪੰਜਾਬ ਓਰ ਤੈ ਧਾਏ।
ਸੋ ਬਘੇਲ ਸਿੰਘ ਥੇ ਬੁਲਵਾਏ।
ਮਿਲੇ ਮਾਲਵੇ ਕੇ ਸਭਿ ਔਰੈਂ।

[1]ਉਸ ਦਾ ਪੱਲਾ ਫੜ ਲਿਆ ਭਾਵ ਨਾਲ ਰਲ ਗਿਆ।
[1]ਸਾਰਿਆਂ ਸਿੰਘਾਂ ਦਾ।
[1]ਘੱਗਰ ਤੇ ਜਮਨਾ ਦੇ ਵਿਚਕਾਰਲਾ ਇਲਾਕਾ।
[1]ਬਘੇਲ ਸਿੰਘ ਨੇ ਇਸ ਤਰ੍ਹਾਂ ਸਿਖਾ ਦਿੱਤਾ।
[1]ਬੋਲ ਕੇ।
[1]ਸਭ ਤਰ੍ਹਾਂ ਚੰਗੇ ਢੰਗ ਨਾਲ ਉਪਰੋਂ ਉਨ੍ਹਾਂ ਵੱਲ ਰਿਹਾ।

ਧਾਵਾ ਕੀਨੋ ਜਬਿ ਮਿਲਿ ਗੌਰੈਂ ॥੧੮੭॥
ਤਬਿ ਬਘੇਲ ਸਿੰਘ ਭਾਜੜ ਪਾਈ।
ਨਿਸ ਕੋ ਮਰ੍ਹਟੇ ਗਏ ਪਲਾਈ।
ਇਕ ਤੈ ਆਗੇ ਏਕ ਭਗਾਨਾ।
ਡੇਰਾ ਤਿਨ ਕਾ ਸਿੰਘਨ ਲੁਟਾਨਾ ॥੧੮੮॥
ਯੌਂ ਹੀ ਫਰਾਂਸੀਸ ਸੰਗ[1] ਕੀਨੋ।
ਆਯੋ ਥਾ ਜਬਿ ਲੈ ਦਲ ਪੀਨੋ[1]।
ਤਵਾਰੀਖ ਗੁਰੁ ਖਾਲਸਾ ਮਾਂਹੀਂ।
ਗਾਥਾ ਇਹੁ ਸਭਿ ਲਿਖੀ ਤਹਾਂਹੀਂ ॥੧੮੯॥

[1]ਫਰਾਂਸ ਦੇ ਵਸਨੀਕ ਸਿਮਰੂ ਨਾਲ।
[1]ਤਕੜਾ, ਵੱਡਾ।

ਦੋਹਰਾ:
ਪੁਨ ਬਘੇਲ ਸਿੰਘ ਸੁਧਾਸਰ,
ਆਇ ਦਰਸਯੋ ਨੀਕ।
ਅੱਠਾਰਾਂ ਸੈ ਉਨਸਠੇ[1],
ਮਰਜੋ ਤਹਾਂ ਹੀ ਠੀਕ ॥੧੯੦॥
ਨਹਿਂ ਉਲਾਦ ਤਾਂ ਕੇ ਹੁਤੀ,
ਦੁਇਰਾਣੀ ਥੀਂ ਨੀਕ।
ਰਾਮ ਕੌਰ ਦ੍ਵਾਬੇ ਰਹੀ,
ਮਾਲਕ ਮੁਲਕਹਿਂ ਠੀਕ ॥੧੯੧॥
ਪੈਂਸਠ ਮੈਂ[1] ਜਬਿ ਵਹਿ ਮਰੀ,
ਮਾਲ ਮੁਲਕ ਤਿਸ ਕੇਰ।
ਛੀਨ ਲਯੋ ਰਣਜੀਤ ਸਿੰਘ,
ਰਤਨ ਕੌਰ[1] ਉਤ ਫੇਰ[2] ॥੧੯੨॥
ਰਾਜ ਕਰਤ ਬਹੁ ਦਿਨ ਰਹੀ,
ਨਿਜ ਸ਼ੌਹਰ ਕਾ ਸਾਚ[1]।
ਸੋਊ ਛਲੌਂਦੀ ਮੈਂ ਮਰੀ,
ਉੱਨੀ ਸੈ ਮਧ ਪਾਂਚ[1] ॥੧੯੩॥
ਮਾਲ ਮੁਲਕ ਅੰਗ੍ਰੇਜ਼ ਨੈ,
ਤਿਸ ਕਾ ਲਯੋ ਸੰਭਾਰ।
ਔਰ ਠੌਰ ਇਸ ਮਿਸਲ ਕੇ,
ਅਬਿ ਲੌ ਬਹੁ ਸਰਦਾਰ ॥੧੯੪॥
ਰਾਜ ਕਰਤ ਹੈਂ, ਗਾਥ ਤਿਨ
ਤਵਾਰੀਖ ਕੇ ਮਾਹਿਂ।
ਜੁਦੀ ਜੁਦੀ ਸਭਿ ਕੀ ਲਿਖੀ,
ਭਈ ਮਿਸਲ ਇਤਿ ਯਾਹਿ[1] ॥੧੯੫॥

[1]ਸੰਮਤ ੧੮੫੯ ਬਿ: ਨੂੰ।
[1]ਸੰਮਤ ੧੮੬੫ ਬਿ: ਵਿੱਚ।
[1]ਦੂਜੀਰਾਣੀ ਦਾ ਨਾਮ। [2]ਬਾਦ ਵਿੱਚ ਉਸ ਪਾਸੇ।
[1]ਆਪਣੇ (ਸ਼ੌਹਰ) ਪਤੀ ਦਾ (ਸਾਚ) ਠੀਕ ਢੰਗ ਨਾਲ।
[1]ਸੰਮਤ ੧੯੦੫ ਬਿ: ਵਿੱਚ।
[1]ਏਥੇ ਇਹ ਮਿਸਲ ਪੂਰੀ ਹੋ ਗਈ।

## ੮. ਮਿਸਲ ਸ਼ੁੱਕ੍ਰਚੱਕੀਆਂ

ਦੋਹਰਾ:
ਸ਼ੁੱਕ੍ਰਚੱਕੀਆਂ ਕੀ ਭਈ,

ਮਿਸਲ ਜੈਸ ਪਰਧਾਨ।
ਅਬਿ ਗਾਥਾ ਤਿਸ ਕੀ ਸੁਨੋ,
ਗੁਰੁ ਕੇ ਸਿੱਖ ਸੁਜਾਨ ॥੧੯੬॥
ਚੌਪਈ:
ਸਾਲਿਬਾਹਨ ਰਾਜਾ ਇਕ ਭਯੋ।
ਬਿੱਕ੍ਰਮਜੀਤ ਜੀਤ ਤਿਹ ਲਯੋ[1]।
[1]ਤਿਸ ਨੇ ਬਿਕ੍ਰਮਾਜੀਤ ਨੂੰ ਜਿੱਤ ਲਿਆ।
ਪੂਰਣ ਭਗਤ ਰਸਾਲੂ ਰਾਜਾ[1]।
[1]ਪੂਰਨ ਭਗਤ ਤੇਰਾਜਾਰਸਾਲੂ ਸਾਲਿ-ਬਾਹਨ ਦੇ ਦੋਵੇਂ ਪੁੱਤਰ ਸਨ।
ਨੇਕ ਨਾਮ ਇਹੁ ਭਏ ਦਰਾਜਾ[1] ॥੧੯੭॥
[1]ਇਹ ਦੋਵੇਂ ਭਰਾ ਬਹੁਤੇ ਨੇਕ ਨਾਮ ਵਾਲੇ ਹੋਏ ਹਨ।
ਸੰਤਤਿ ਰੱਸਾਲੂ ਕੀ ਮਾਹੈਂ।
ਸਹੱਸ੍ਰਾ ਨਾਮ ਭਯੋ ਨ੍ਰਿਪ ਵਾਹੈਂ[1]।
[1]ਉਸ ਸਮੇਂ।
ਗਾਮ ਸਹਿਸਰਾ ਜਾਂਹਿ ਬਸਾਯੋ।
ਸੰਤਹਿ ਤਾਂਹਿ ਨ ਜੀਵਤ ਕਾਯੋ[1] ॥੧੯੮॥
[1]ਕੋਈ ਵੀ (ਸੰਤਤਿ) ਉਲਾਦ ਉਸ ਦੀ ਜਿਊਂਦੀ ਨਹੀਂ ਸੀ ਰਹਿੰਦੀ।
ਕਹੇ ਜੋਤਸ਼ੀ ਕੇ ਉਨ ਇਕ ਸੁਤ।
ਦਯੋ ਸਾਂਹਸੀ[1] ਕੋ ਪਾਲਨ ਹਿਤ।
[1]ਇਕ ਨੀਵੀਂ ਜਾਤ ਜੋ ਸਿਰਕੀ ਵਾਸ ਰਹਿੰਦੀ ਹੈ।
ਸਾਂਹਸੀ ਤਾਂਹਿ ਕਹਨ ਜਨ ਲਾਗੇ।
ਭਈ ਉਲਾਦ ਤਾਂਹਿ ਬਡ ਆਗੇ ॥੧੯੯॥
ਅੱਲ ਸਾਂਹਸੀ ਤਿਨ ਕੀ ਰਹੀ।
ਸੋਈ ਗੋਤ ਥਯੋ ਤਿਨ ਸਹੀ[1]।
[1]ਉਹੋ ਹੀ ਉਨ੍ਹਾਂ ਦਾ ਗੋਤ (ਸਹੀ) ਠੀਕ (ਮਸ਼ਹੂਰ) ਹੋਇਆ।
ਤਖਤ ਮੱਲ ਇਕ ਤਿਨੋਂ ਮਝਾਰੀ।
ਭਯੋ ਚੌਧਰੀ ਬਿਦਤ ਅਪਾਰੀ[1] ॥੨੦੦॥
[1]ਬਹੁਤ ਮਸ਼ਹੂਰ ਹੋਇਆ।
ਟਕੇ ਚੁਰਾਸੀ ਗ੍ਰਾਮਨ ਕੇਰੇ।
ਤਾਰਤ ਜਹਾਂਗੀਰ ਕੇ ਬੇਰੇ[1]।
[1]ਵੇਲੇ, ਸਮੇਂ।
ਭਾਗ-ਮੱਲ ਤਿਹਂ ਪੌਤ੍ਰ ਥਯੋ।
ਬੁਢਾ ਸਿੰਘ ਸੁਤ ਤਿਹ ਬਿਦਤਯੋ ॥੨੦੧॥
ਦੇਸੀ[1] ਬੁੱਢਾ ਸਿੰਘ ਮਸ਼ਹੂਰੈਂ।
[1]ਦੇਸ ਵਿੱਚ (ਅ) ਅੱਲ।
ਸੂਰਬੀਰ ਬਡ ਭਯੋ ਜਰੂਰੈਂ[1]।
[1]ਬਹੁਤਾ।
ਸ਼ੁੱਕ੍ਰਚੱਕ ਪਿੰਡ ਬਸਤ ਰਹਾਏ[1]।
[1]ਵਸਦੇ ਰਹੇ।
ਸ਼ੁੱਕ੍ਰਚੱਕੀਏ ਯੌਂ ਬਿਦਤਾਏ ॥੨੦੨॥
ਤਾਂ ਕਾ ਪੂਤ ਨੌਧ ਸਿੰਘ ਭਯੋ।
ਸਿੰਘੀ ਪੰਥ ਦੁਹੂੰ ਨੈ ਲਯੋ।
ਦਸਮ ਗੁਰੂ ਕੇ ਪਾਸ ਰਹਾਏ।
ਬਲੀ ਬੀਰ ਜੰਗੀ ਬਿਦਤਾਏ ॥੨੦੩॥
ਨੌਧ ਸਿੰਘ ਕੀ ਤੀਆ ਜੋਈ।
ਦਾਈ ਰਹੀ ਸੁਤਨ ਗੁਰੁ ਸੋਈ।
ਪੁਰਿ ਅਨੰਦ ਜਬਿ ਭਏ ਅਖਾਰੇ[1]।
[1]ਜੰਗ।
ਲਰੇ ਦਸਮ ਗੁਰੁ ਬਹੁ ਦਿਨ ਭਾਰੇ ॥੨੦੪॥

ਛੁਧਾ ਪਿਪਾਸਾ[1] ਸਿਖਨ ਸਹਾਰੀ। [1]ਭੁਖ ਤੇ ਤੇਹ।
ਤਬੈ ਮਝੈਲਨ ਸ਼ਰਧਾ ਹਾਰੀ।
ਦੁਨੀ ਚੰਦ ਕੇ ਕਹਿਨੇ ਲਗ ਕੈ।
ਲਿਖਿ ਸਿੱਖੀ[1] ਆਏ ਸਭਿ ਭਗ ਕੈ[2] ॥੨੦੫॥ [1]ਸਿੱਖੀ ਤੋਂ ਬੇਦਾਵਾ ਲਿਖ ਕੇ। [2]ਭੱਜ ਕੇ।
ਯਿਹ ਭੀ ਉਭੈ[1] ਅਏ ਤਿਨ ਸੰਗੈਂ। [1]ਦੋਵੇਂ।
ਕਰਯੋ ਮਝੈਲਨ ਏਹੁ ਕੁਰੰਗੈਂ[1]। [1]ਖੋਟਾਰੰਗ ਭਾਵ ਮਾੜਾ ਕੰਮ।
ਨੌਧ ਸਿੰਘ ਕੇ ਦੁਇ ਸੁਤ ਥੀਏ।
ਚੰਦਾ ਸਿੰਘ ਚੜ੍ਹਤ ਸਿੰਘ ਜੀਏ[1] ॥੨੦੬॥ [1]ਜਿਉਂਦੇ ਰਹੇ।
ਚੰਦਾ ਸਿੰਘ ਕੀ ਸੰਤਤਿ ਜੋ ਹੈ।
ਸੰਧਾਵਾਲੀਏ ਪਰਗਟ ਸੋ ਹੈ।
ਪੈ ਚੰਦਾ ਸਿੰਘ ਤਾਬੇਦਾਰੈਂ[1]। [1]ਹਮੇਸ਼ਾਂ ਬਹੁਤਾ ਤਾਬੇਦਾਰ ਰਿਹਾ।
ਰਹਯੋ ਚੜ੍ਹਤ ਸਿੰਘ ਕੇ ਸਦ ਭਾਰੈਂ ॥੨੦੭॥
ਫਿਰ ਜਬਿ ਬੰਦਾ ਗੁਰਿ ਬਿਦਤਾਯੋ[1]। [1]ਗੁਰਾਂ ਦਾ ਬੰਦਾ ਪ੍ਰਗਟ ਹੋਇਆ।
ਹਿੰਦੁ ਧਰਮ ਰਖਬੇ ਹਿਤ ਆਯੋ।
ਪੰਥ ਖਾਲਸਾ ਸਭਿ ਹੀ ਭਿਲਿਓ[1]। [1]ਮਿਲਿਆ।
ਨੌਧ ਸਿੰਘ ਭੀ ਤਿਸ ਸੌਂ ਮਿਲਿਓ ॥੨੦੮॥
ਬੈਰ ਸ਼ਜ਼ਾਦਯੋਂ ਕਾ ਮਿਲਿ ਲਯੋ।
ਲੁਟੀ ਸਰੂੰਦ ਬਜੀਦਾ ਹਯੋ[1]। [1]ਮਾਰਿਆ।
ਚੜ੍ਹ ਸਿੰਘ ਨੌਧ ਸਿੰਘ ਕਾ ਬੇਟਾ।
ਭਯੋ ਸਿੰਘ ਬਡ ਸਿਦਕ ਲਪੇਟਾ ॥੨੦੯॥
ਬੇਟਾ ਬਾਪ ਪੰਥ ਕੈ ਸੰਗੈਂ।
ਰਹੇ ਹਰਤ ਸੱਤ੍ਰੈਂ ਮਧ ਜੰਗੈਂ[1]। [1]ਜੰਗ ਵਿੱਚ ਵੈਰੀਆਂ ਨੂੰ ਮਾਰਦੇ ਰਹੇ।
ਜਥੇਦਾਰ ਚੜ੍ਹ ਸਿੰਘ ਫਿਰ ਭਯੋ।
ਬੀਰ ਬਾਂਕੁਰੋ ਬਡ ਬਿਦਤਯੋ ॥੨੧੦॥
ਮੁਲਕ ਖਾਲਸੇ ਮੱਲਯੋ ਜਬੈ।
ਕੁੱਝਰਾਂਵਾਲਾ ਇਨ ਲਿਯ ਤਬੈ।
ਕਿਲ੍ਹਾ ਖਾਮ ਇਸ ਨੈ ਦਿਢ ਰਚਾ[1]। [1]ਇਸ ਨੇ (ਖਾਮ) ਕੱਚਾ ਕਿਲ੍ਹਾ ਪੱਕਾ ਬਣਵਾਇਆ।
ਕਰੇ ਜੰਗ ਸੱਤ੍ਰਨ ਸੌਂ ਸਚਾ[1] ॥੨੧੧॥ [1]ਵੈਰੀਆਂ ਨਾਲ (ਸਚਾ) ਚੰਗੇ ਜੰਗ ਕੀਤੇ।
ਮਿਲ ਕੈ ਭੰਗੀ ਮਿਸਲ ਸੰਗਾਰੀ।
ਪੁਨ ਰੁਤਾਸ[1] ਜਬਿ ਇਸ ਨੈ ਮਾਰੀ। [1]ਕਿਲ੍ਹਾ ਤੇ ਸ਼ਹਿਰ ਦਾ ਨਾਮ।
ਮੁਲਕ ਅਟਕ ਲੌ ਅਧਿਕ ਦਬਾਯੋ।
ਸਾਤਕ ਲਾਖ ਕਾ ਇਨ ਭੀ ਪਾਯੋ ॥੨੧੨॥
ਆਠ ਹਜ਼ਾਰ ਸਵਾਰ ਲਰਾਕਾ।
ਹੁਤੋ ਮਿਸਲ ਇਸ ਕੀ ਮੈਂ ਬਾਂਕਾ।
ਰਣਜੀਤ-ਦੇਉ ਨ੍ਰਿਪ ਵਾਲੀ-ਜੰਮੂ।
ਸੁਤ ਦਲੇਲ ਸਿੰਘ ਤਾਂ ਕਾ ਹੰਮੂ[1] ॥੨੧੩॥ [1]ਹੰਕਾਰੀ।

ਪਿਤਾ ਪੁੱਤ੍ਰ ਮੈਂ ਬਢਜੋ ਬਖੇਰਾ।
ਮਦਦ ਹੇਤ ਪੰਥ ਉਨ ਟੇਰਾ[1]। — [1]ਉਸ ਜੰਮੂ ਦੇ ਰਾਜੇਰਣਜੀਤ ਦੇਉ ਨੇ ਪੰਥ ਨੂੰ (ਟਰਾ) ਬੁਲਾ ਲਿਆ।
ਸ਼ੁੱਕ੍ਰਚੱਕੀਏ ਨ੍ਰਿਪ ਬੁਲਾਏ।
ਸਿੰਘ-ਦਲੇਲ, ਭੰਗੀ ਸਦਵਾਏ[1] ॥੨੧੪॥ — [1]ਬੁਲਵਾ ਲਏ।
ਗਢੀਏ ਰਾਮ[1] ਔਰ ਘਾਨੱਈਏ। — [1]ਰਾਮਗੜ੍ਹੀਏ।
ਦੁਹੂੰ ਓਰ ਇਹ ਭੀ ਥੇ ਭੱਈਏ।
ਜੰਗ ਮਚਜੋ ਬਹੁ ਤਹਿਂ ਠਾਂ ਗਾਢਾ।
ਮਰੇ ਕਿਕਾਨ[1] ਜ੍ਵਾਨ ਰਣ ਬਾਢਾ[2] ॥੨੧੫॥ — [1](ਸਿੰਘ) ਭਰਾ, (ਘੋੜੇ)। [2]ਜੰਗ ਵੱਧ ਗਿਆ।
ਫਟੀ ਬੰਦੂਕ ਚੜ੍ਹਤ ਸਿੰਘ ਕੇਰੀ।
ਤਾਂ ਸੋਂ ਮਰਜੋ ਏਹੁ ਬਿਨ ਦੇਰੀ ॥੨੧੬॥

ਦੋਹਰਾ:

ਭਈ ਲੜਾਈ ਬੰਦ ਤਬਿ,
ਪੰਥ ਅਯੋ ਨਿਜ ਦੇਸ।
ਮਾਹਾਂ ਸਿੰਘ ਸੁਤ ਤਾਂਹਿ ਕਾ,
ਪਿਤ ਸਮ ਥਯੋ ਨਰੇਸ[1] ॥੨੧੭॥ — [1]ਪਿਤਾ ਵਾਂਗਰਾਜਾ ਹੋਇਆ।

ਚੌਪਈ:

ਮਿਸਲ ਭੰਗੀਓਂ ਕੀ ਥੀ ਭਾਰੀ।
ਮਿਲੇ ਰਾਮਗੜ੍ਹੀਏ ਸੰਗਾਰੀ[1]। — [1]ਨਾਲ।
ਮਾਹਾਂ ਸਿੰਘ ਕਾ ਦੇਸ ਦਬਾਵਨ।
ਲਾਗੇ ਤਿਸ ਸੋਂ ਬੈਰ ਬਢਾਵਨ ॥੨੧੮॥
ਮਾਹਾਂ ਸਿੰਘ ਕੇ ਸਭੈ ਘਨੱਈਏ।
ਮੱਦਦ-ਗਾਰ ਥੀਏ ਬਡ ਭੱਈਏ[1]। — [1]ਭਰਾਵਾਂ (ਵਾਂਗ)।
ਬਚਜੋ ਮੁਲਕ ਤਾਂ ਕਾ ਇਸ ਭਾਂਤੈਂ।
ਪੁਨ ਜੈ ਸਿੰਘ ਸ੍ਰਦਾਰ ਬਖਜਾਤੈਂ ॥੨੧੯॥
ਮਾਹਾਂ ਸਿੰਘ ਕੋ ਅਰ ਨਿਜ ਪੂਤੈਂ[1]। — [1]ਅਤੇ ਆਪਣੇ ਪੁੱਤਰ ਨੂੰ।
ਫੂਲ ਬੰਸ ਮੈਂ ਬਿਆਹਿਓ ਸੂਤੈਂ[1]। — [1]ਆਪਸੀ ਪਿਆਰ ਨਾਲ।
ਗਜਪਤ ਸਿੰਘ ਕੀ ਬੇਟੀ ਸਜਾਨੀ।
ਮਾਹਾਂ ਸਿੰਘ ਕੀ ਹੋਈ ਰਾਨੀ ॥੨੨੦॥
ਰਣਜੀਤ ਸਿੰਘ ਤਾਂ ਕਾ ਸੁਤ ਭਯੋ।
ਦਸਕ ਬਰਸ ਕਾ ਸੋ ਜਬਿ ਥਯੋ।
ਮਾਹਾਂ ਸਿੰਘ ਸੁਰ-ਪੁਰਹਿ ਪਧਾਰਾ[1]। — [1]ਸੁਰਗ ਨੂੰ ਚਲਾ ਗਿਆ ਭਾਵ ਮਰ ਗਿਆ।
ਰਣਜੀਤ ਸਿੰਘ ਨਿਜ ਰਾਜ ਸੰਭਾਰਾ ॥੨੨੧॥
ਰਾਣੀ ਸਦਾ ਕੌਰ ਕੀ ਬੇਟੀ।
ਬਜਾਹੀ ਉਨ ਗੁਨ ਰੂਪ ਲਪੇਟੀ।
ਸਦਾ ਕੌਰ ਕੀ ਮੱਦਦ ਪਾਏ।
ਰਣਜੀਤ ਸਿੰਘ ਬਹੁ ਮੁਲਕ ਦਬਾਏ ॥੨੨੨॥

ਪਹਲੇ ਚੱਠੇ[1] ਗੱਖੜ[2] ਜੀਤੇ।
[1]ਇਕ ਜੱਟ ਗੋਤ। [2]ਮੁਸਲਮਾਨਾਂ ਦੀ ਇਕਰਾਜਪੂਤ ਜਾਤੀ।
ਫਿਰ ਲਹੌਰ ਲੀਨੋ ਚੁਪ ਕੀਤੇ।
ਮਿਸਲ ਭੰਗੀਓਂ ਤੈ ਛੁਡਵਾਯੋ।
ਲਵਪੁਰ-ਪਤਿ ਸਰਕਾਰ ਕਹਾਯੋ[1] ॥੨੨੩॥
[1]ਲਾਹੌਰ ਦਾ ਮਾਲਕ ਬਾਦਸ਼ਾਹ ਅਖਵਾਇਆ।
ਸਨੇ ਸਨੇ ਫੜ ਕੈ ਬਡ ਜੋਰੈਂ।
ਛੀਨੇ ਦੇਸ ਸਿੰਘਨ ਕੇ ਹੋਰੈਂ।
ਪੁਨ ਮੁਲਤਾਨ ਪਸ਼ੌਰ ਦਬਾਯੋ।
ਤੁਰਕਨ ਤੈ ਕਸ਼ਮੀਰ ਛੁਡਾਯੋ ॥੨੨੪॥
ਸਿਖ ਸਰਦਾਰ ਔਰ ਥੇ ਤਬਿ ਜੇ।
ਕਰੇ ਮੁਲਕ ਸਭਿ ਕੇ ਇਨ ਕਬਜੇ।
ਨਿਜ ਅਰੂਜ ਅਤਿਸੈ ਫੈਲਾਯੋ[1]।
[1]ਆਪਣਾ ਬਹੁਤਾ (ਅਰੂਜ) ਪ੍ਰਤਾਪ ਫੈਲਾ ਲਿਆ।
ਮਹਾਰਾਜ ਜਗ ਮੈਂ ਬਿਦਤਾਯੋ ॥੨੨੫॥
ਭੂਪ ਪਹਾੜੀ ਸਭਿ ਸਰਦਾਰੂ।
ਭਏ ਤਾਂਹਿ ਕੇ ਤਾਬੇਦਾਰੂ।
ਚਾਰ ਕੁੰਟ ਕੇ ਮੁਲਕੈਂ ਕੇਰਾ[1]।
[1]ਚਾਰ (ਕੁੰਟ) ਦਿਸ਼ਾਂ ਦੇ ਮੁਲਕਾਂ ਦਾ।
ਬਾਦਸ਼ਾਹਿ ਬਨ ਬਹਯੋ ਉਚੇਰਾ ॥੨੨੬॥
ਐਸੀ ਰਜਧਾਨੀ ਜਗ ਮਾਂਹੀ।
ਭਈ ਨ ਪਾਛੇ ਅਬਿ ਕਿਤ ਨਾਂਹੀ।
ਬਰਸ ਉਣਾਹਟ ਰਹਿ ਜਗ ਪੈਹੈ[1]।
[1]੫੯ ਵਰ੍ਹੇ ਜੱਗ ਉਪਰਰਹਿ ਕੇ ਭਾਵ ਉਮਰ ਭੋਗ ਕੇ।
ਅੱਠਾਰਾਂ ਸੌ ਛਯਾਨਵ ਮੈਂਹੈਂ[1] ॥੨੨੭॥
[1]ਸੰਮਤ ੧੮੯੬ ਬਿ: ਵਿੱਚ।
ਪੂਨਯੋ ਹਾੜ ਅਖੀਰੀ ਰਾਹੈ।
ਪਰ, ਗੁਰੁ-ਪੁਰਿ ਮੈਂ ਪਹੁੰਚਯੋ ਜਾਹੈ[1]।
[1]ਹਾੜ ਦੀ ਪੁੰਨਿਆਂ ਨੂੰ ਅੰਤਲੇ ਰਾਹ ਪੈ ਕੇ ਗੁਰਪੁਰੀ ਵਿੱਚ ਜਾ ਪਹੁੰਚਿਆ।
ਮਹਾਰਾਜ ਰਣਜੀਤ ਮ੍ਰਿਗੇਸੈਂ।
ਚਮਤਕਾਰ ਦਿਖਰਾਇ ਵਿਸੇਸੈਂ[1] ॥੨੨੮॥
[1]ਬਹੁਤੇ, (ਅ) ਖ਼ਾਸ।
ਜਦੁਪਤਿ ਸਮ ਨਿਜ ਸੰਗ ਬਿਭੂਤੀ।
ਲਯਾਯੋ ਥਾ, ਲੈ ਗਯੋ ਸੰਗੂਤੀ[1]।
[1]ਕ੍ਰਿਸ਼ਨ ਵਾਂਗ ਸਮੱਗ੍ਰੀ ਨਾਲ ਲਿਆਇਆ ਸੀ ਤੇ ਨਾਲ ਹੀ ਲੈ ਗਿਆ।
ਹੁਤੋ ਪੁਰਸ਼ ਇਹ ਭੀ ਅਵਤਾਰੀ।
ਉਸ ਹੀ ਕੇ ਪਰਤਾਪ ਪਿਛਾਰੀ ॥੨੨੯॥
ਆਠ ਬਰਸ ਕਿਯ ਰਾਜ ਵਿਚਾਰੋ।
ਅਯੋ ਜ਼ਵਾਲ[1] ਪੁਨਾ ਅਤਿ ਭਾਰੋ।
[1]ਘਟਾਉ, ਗਿਰਾਉ।
ਰੰਡੀ ਕਰ ਪੰਜਾਬ ਕੋ ਗਯੋ।
ਸਿੰਘ ਪੰਥ ਕਾ ਰਵੀ ਅਥਯੋ[1] ॥੨੩੦॥
[1]ਸੂਰਜ ਛਿਪ ਗਿਆ।
ਹਿੰਦੁ ਧਰਮ ਕਾ ਗਿਰਯੋ ਮਿਨਾਰੈ[1]।
[1]ਬੁਰਜ ਡਿਗ ਪਿਆ।
ਰੋਵਤ ਇਮ ਕਹਿ ਸਭਿ ਨਰ ਨਾਰੈਂ ॥੨੩੧॥

ਕਬਿੱਤ:

ਏਰੇ ਜਮਰਾਜ ਤੈਂ ਅਕਾਜ ਕਹਾਂ ਕੀਨੋ ਆਜ,

ਭੂਪ ਸਿਰਤਾਜ ਪੈ ਦਰਾਜ ਚੋਟ ਕੈ ਗਯੋ[1]।

[1]ਹੇ ਧਰਮਰਾਜਾ ! ਤੈਂ ਕਿਸ ਵਾਸਤੇ ਅੱਜ ਇਹ ਮਾੜਾ ਕੰਮ ਕੀਤਾ ਹੈ (ਜੋ ਸਾਡੇ) ਸ਼੍ਰੋਮਣੀ ਰਾਜੇ (ਮਹਾਰਾਜਾ ਰਣਜੀਤ ਸਿੰਘ) ਤੇ (ਦਰਾਜ) ਵੱਡੀ ਸੱਟ ਕਰ ਗਿਆ ਭਾਵ ਮਰ ਗਿਆ ਹੈਂ।

ਗੋ[1] ਗ੍ਰੀਬ ਮੰਗਨ[2] ਦਿਜ ਦੀਨਨ[3] ਨਿਹੰਗਨ ਕੋ,

[1]ਗਊਆਂ। [2]ਮੰਗਤਿਆਂ। [3]ਗ਼ਰੀਬ ਬ੍ਰਾਹਮਣਾਂ ਨੂੰ।

ਦਾਰਿਦ ਗਹੇਗੋ ਆਇ[1] ਦਾਰਨ[2] ਦੁਖ ਦੈ ਗਯੋ।

[1]ਕੰਗਾਲੀ ਆ ਪਕੜੇਗੀ। [2]ਭਿਆਨਕ।

ਤੋਰਜੋ ਪੰਥ ਅਰਸ਼ ਹੂੰ ਕੋ ਕਿੰਗਰਾ ਨਾ ਤਰਸ ਆਯੋ,
ਬ੍ਰਸਨ ਕੋ ਹਰਸ ਏਕ ਛਿਨਹੂੰ ਮੈਂ ਖ੍ਵੈ ਗਯੋ[1]।

[1]ਪੰਥ ਰੂਪ ਅਕਾਸ਼ ਦਾ ਕਿੰਗਰਾ ਤੋੜ ਦਿੱਤਾ (ਤੈਨੂੰ) ਤਰਸ ਨਾ ਆਇਆ, ਕਈਆਂ ਵਰ੍ਹਿਆਂ ਦਾ (ਹਰਸ) ਅਨੰਦ ਇਕ ਛਿਨ ਵਿੱਚ (ਤੂੰ) ਨਾਸ਼ ਕਰ ਗਿਆ।

ਦੀਪ ਜੰਬੂ ਦੀਪ ਕੋ ਪ੍ਰਦੀਪ ਪੰਥ ਸਿੰਘਨ,
ਮਹੀਪਨ ਮਹੀਪ ਕੋ ਸਮੀਪ ਹੀ ਤੈ ਲੈ ਗਯੋ[1] ॥੨੩੨॥

[1]ਜੰਬੂ ਦੀਪ ਦਾ ਦੀਵਾ ਜੋ ਸਿੰਘਾਂ ਦੇ ਪੰਥ ਨੂੰ (ਪ੍ਰਦੀਪ) ਬਹੁਤਾ ਚਾਨਣ ਕਰਨ ਵਾਲਾ (ਸੀ ਉਸ) ਰਾਜਿਆਂ ਦੇ ਰਾਜੇ ਨੂੰ (ਸਾਡੇ) ਕੋਲ ਤੋਂ ਹੀ ਲੈ ਗਿਆ।

ਕੋਊ ਚੀਰ ਫਾਰੈਂ ਪਰਿਹਾਰੈਂ ਤਨ ਪੀਟ ਪੀਟ,
ਸੁੱਧ ਨਾ ਸੰਭਾਰੈਂ ਬੁੱਧਿ ਸਭਿ ਹੀ ਕੀ ਖ੍ਵੈ ਰਹੀ[1]।

[1]ਕਈ ਕੱਪੜਿਆਂ ਨੂੰ ਪਾੜਦੇ ਹਨ, ਸ਼ਰੀਰ ਤੇ (ਹੱਥ) (ਪ੍ਰਹਾਰੈਂ) ਮਾਰ ਮਾਰ ਕੇ ਪਿੱਟਦੇ ਹਨ, ਹੋਸ਼ ਨਹੀਂ ਸੰਭਾਲਦੇ, ਸਾਰਿਆਂ ਦੀ ਅਕਲ ਗੁੰਮ ਹੋ ਰਹੀ ਹੈ।

ਕੋਊ ਬਾਰ ਪਾਰੇ ਪਾਰੇ ਮੱਖਨ ਕੇ, ਅਖੱਨ ਤੈਂ
ਡਾਰੈਂ ਜਲ ਧਾਰੈਂ ਪਰਨਾਰੇ ਨਾਰੇ ਹ੍ਵੈ ਬਹੀਂ[1]।

[1]ਕੋਈ ਮੱਖਣ ਦੇ ਪਾਲੇ ਹੋਏ (ਸਿਰ ਦੇ) ਵਾਲ ਪੁੱਟਦਾ ਹੈ (ਕੋਈ) ਅੱਖਾਂ ਤੋਂ ਜਲ ਦੀਆਂ ਧਾਰਾਂ ਪਰਨਾਲਿਆਂ ਵਾਂਗ ਸੁੱਟਦੇ ਹਨ (ਜੋ ਅੱਗੋਂ ਪਾਣੀ ਦੇ) ਨਾਲੇ ਹੋ ਕੇ ਵਗ ਤੁਰੀਆਂ।

ਜਬਿ ਹੀ ਪਧਾਰੇ ਰਣਜੀਤ ਸਿੰਘ ਸੁਰਪੁਰਿ,
ਕਹਿਰ ਕੀ ਕੂਕੈਂ ਰੂਕੈਂ ਸ਼ਹਿਰ ਪਵੈ ਰਹੀਂ[1]।

[1]ਜਦੋਂ ਦੇ ਮਹਾਰਾਜਾ ਰਣਜੀਤ ਸਿੰਘ ਸੁਰਗਪੁਰੀ ਨੂੰ ਗਏ ਹਨ, ਸ਼ਹਿਰ ਵਿੱਚ ਕਹਿਰ ਦੀਆਂ ਕੂਕਾਂ ਤੇ (ਰੂਕੈਂ) ਪੁਕਾਰਾਂ ਪੈ ਰਹੀਆਂ ਹਨ।

ਬਗਰ ਬਜਾਰਨ ਅਗਾਰਨ ਨਗਰ ਬਨ,
ਦੇਸਨ ਬਿਦੇਸਨ ਅਧੀਰਤਾ ਛਵੈ ਰਹੀ[1] ॥੨੩੩॥

[1](ਬਗਰ) ਵਿਹੜਿਆਂ ਬਾਜ਼ਾਰਾਂ, (ਅਗਾਰਨ) ਘਰਾਂ, ਸ਼ਹਿਰਾਂ, (ਬਨ) ਬਾਗਾਂ ਦੇਸਾਂ ਤੇ ਪ੍ਰਦੇਸ਼ਾਂ ਵਿੱਚ (ਅਧੀਰਤਾ) ਘਬਾਰਹਟ ਫੈਲ ਗਈ।

ਅਵਨੀ ਉਦਾਸ ਭਈ ਮੋਦਤਾ ਅਕਾਸ਼ ਛਈ,
ਕ੍ਰਨਾ ਦੁਖ ਦੀਨਤਾਈ ਪੂਰਗੋ ਮਹਾਨੇ ਕੀ[1]।

[1]ਧਰਤੀ ਉਦਾਸ ਹੋ ਗਈ, ਅਕਾਸ਼ ਵਿੱਚ ਭਾਵ ਸੁਰਗਾਂ ਵਿੱਚ (ਮੋਦਤਾਂ) ਖ਼ੁਸ਼ੀ ਫੈਲ ਗਈ, (ਸੰਸਾਰ ਵਿੱਚ) ਕਰਣਾ-ਰਸ (ਰੋਣ ਪਿੱਟਣ) ਦੁੱਖ ਤੇ (ਦੀਨਤਾਈ) ਨਿਰਾਸ਼ਤਾ ਬਹੁਤੀ ਭਰ ਗਈ।

ਅੰਧ ਧੁੰਧ ਹਾਹਾਕਾਰ ਪਰਗੋ ਅਪਾਰ ਭਾਰ,
ਕੌਨ ਲੈਹੈ ਸਾਰ ਆਜ ਪਰਜਾ ਬਸਾਨੇ ਕੀ[1]।

[1](ਸੋਗ ਦੇ) ਬਹੁਤੇ ਭਾਰ ਨਾਲ ਬਹੁਤ ਅੰਧੇਰਾ (ਹੋ ਗਿਆ ਤੇ) ਹਾਹਾਕਾਰ (ਪਰਗੋ) ਮੱਚ ਗਈ, (ਲੋਕ ਕਹਿੰਦੇ ਹਨ ਕਿ) ਅੱਜ ਪਰਜਾ ਨੂੰ ਵਸਾਉਣ ਦੀ ਕੌਣ (ਸਾਰ) ਖ਼ਬਰ ਲਵੇਗਾ।

ਕੌਨ ਦਿਜ ਦੀਨਨ ਪ੍ਰਬੀਨਨ ਕੀ ਪੂਰੈ ਆਸ,
ਕੌਨ ਧਰੈ ਟੇਕ ਗੁਰੂ ਗ੍ਰੰਥ ਪੰਥ ਬਾਨੇ ਕੀ[1]।

[1]ਬ੍ਰਾਹਮਣਾਂ, ਗ਼ਰੀਬਾਂ ਤੇ ਚਤੁਰ (ਗੁਣੀਆਂ) ਦੀ ਕੌਣ ਇੱਛਾ ਪੂਰੀ ਕਰੇਗਾ, (ਉਸ ਵਾਂਗ) ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਕੌਣ ਓਟਰਖੇਗਾ ਅਤੇ ਕੌਣ ਪੰਥ ਦੇ ਬਾਣੇ (ਸਲਾਬ ਦੀ) ਇੱਜ਼ਤ ਕਰੇਗਾ।

ਧ੍ਰਮ ਧ੍ਵਜਾ ਟੂਟ ਗਈ ਕ੍ਰਮ ਰੇਖ ਫੂਟ ਗਈ,
ਛੂਟ ਗਈ ਧੀਰਤਾ ਤਮਾਮ ਹਿੰਦੁਵਾਨੇ ਕੀ[1] ॥੨੩੪॥

[1]ਧਰਮ ਦਾ ਝੰਡਾ ਹੀ ਟੁੱਟ ਗਿਆ, (ਕੌਮ ਦੇ) ਚੰਗੇ ਕਰਮਾਂ ਦੀ (ਰੇਖ)

ਲਕੀਰ ਮਿਟ ਗਈ, ਸਾਰੇ ਹਿੰਦੁਸਤਾਨੀਆਂ ਦੀ ਧੀਰਜ ਜਾਂਦੀ ਰਹੀ।

ਜਾਂ ਦਿਨ ਲਹੌਰ-ਮੌਰ ਭੂਪ ਰਣਜੀਤ ਸਿੰਘ,
ਅਜ਼ਲ ਕੇ ਦਿਨ ਹੂੰ ਕੀ ਗਜ਼ਲ ਬਜੈ ਗਯੋ[1]।

[1]ਜਿਸ ਦਿਨ ਲਾਹੌਰ ਦਾ ਸ਼੍ਰੋਮਣੀਰਾਜਾਰਣਜੀਤ ਸਿੰਘ (ਅਜ਼ਲ) ਮੌਤ ਦੇ ਦਿਨ ਦੀ (ਗਜ਼ਲ) ਘੰਟੀ ਵਜਾ ਗਿਆ ਭਾਵ ਮਰ ਗਿਆ।

ਫੌਜੈਂ ਠਾਢਿ ਰੋਵੈਂ ਗਾਢਿ ਔਜੈਂ ਵਾਰਿ, ਸੌਜੈਂ ਯੁਤ
ਰੋਵਤ ਅਮੀਰ ਕੈਹੈਂ ਮੌਜੈਂ ਹਮ ਖ੍ਵੈ ਗਯੋ[1]।

[1]ਤਕੜੇ ਬਲ ਵਾਲੀਆਂ ਫੌਜਾਂ ਖੜ੍ਹੀਆਂ ਰੋਂਦੀਆਂ ਹਨ, (ਸੌਜੈਂ) ਸਮੱਗ੍ਰੀਆਂ ਦੇ ਸਹਿਤ ਅਮੀਰ ਰੋਂਦੇ ਹੋਏ ਕਹਿੰਦੇ ਹਨ ਕਿ ਸਾਡੀਆਂ ਮੌਜਾਂ ਹੀ ਗਵਾ ਗਿਆ।

ਹਾਇ ਥੀਓ ਹੂਜਾ ਬਡ ਲੂਜਾ ਖਾਇ ਪ੍ਰਜਾ ਕੈਹੈ,
ਨਾਤੀ ਸੁਤ ਨਾਰਿ ਰੋਵੈਂ ਤੇਜ ਤਨ ਤ੍ਵੈ ਗਯੋ[1]।

[1](ਲੂਜਾ ਖਾਇ) ਕੰਬ ਕੇ ਪਰਜਾ ਕਹਿੰਦੀ ਹੈ ਕਿ ਹਾਇ ਬੜਾ (ਹੂਜਾ) ਨੁਕਸਾਨ ਹੋਇਆ (ਨਾਤੀ) ਪੋਤਰੇ, ਪੁੱਤਰ ਤੇ ਇਸਤ੍ਰੀਆਂਰੋਂਦੀਆਂ ਹਨ (ਕਿ ਹੇ ਮਹਾਰਾਜਾ) ਤੇਰੇ ਸ਼ਰੀਰ ਦਾ ਤੇਜ਼ ਚਲਾ ਗਿਆ ਹੈ।

ਗਯਾਨ-ਹਰਿ ਦਾਨੇ ਜੇ ਜਮਾਨੇ ਕੇ ਬਖਾਨੇ ਇਮ,
ਹਾਇ ਹਾਇ ਹਿੰਦੁ ਕੋ ਦਿਨਿੰਦ ਹੀ ਅਥੈ ਗਯੋ[1] ॥੨੩੫॥

[1]ਗਿਆਨ ਸਿੰਘ (ਕਹਿੰਦਾ ਹੈ) ਕਿ ਜ਼ਮਾਨੇ ਦੇ (ਦਾਨੇ) ਸਿਆਣੇ ਬੰਦੇ ਇਉਂ ਕਹਿੰਦੇ ਹਨ ਕਿ ਹਾਇ ਹਾਇ ਹਿੰਦੁਸਤਾਨ ਦਾ ਤਾਂ (ਦਿਨਿੰਦ) ਸੂਰਜ ਹੀ (ਅਥੈ) ਛਿਪ ਗਿਆ।

ਕੀਨੇ ਪਰਸ੍ਵਾਰਥ ਪ੍ਰਮਾਰਥ ਮਹਾਂ-ਰਥ ਲੈ,
ਮਹਿਮਾਂ ਮਤੰਗ ਔ ਤੁਰੰਗ ਸੰਗ ਦਾਨ ਹੈ[1]।

[1]ਆਪਣੇ ਵੱਲੋਂ ਕੀਤੇ ਹੋਏ ਪਰਉਪਕਾਰ ਤੇ ਧਰਮ ਸਬੰਧੀ ਕੰਮਾਂ ਦੇ ਵੱਡੇਰਥ, ਮਹਿਮਾਂ ਰੂਪ ਹਾਥੀ ਤੇ ਦਾਨ ਰੂਪ ਘੋੜੇ ਨਾਲ ਲੈ ਕੇ।

ਤੀਖੋ ਤਪ ਤੇਗ ਤੇਜ ਹੂੰ ਕੋ ਤੋਪ-ਖਾਨਾ ਲੀਓ,
ਧੀਰਤਾ ਕੀ ਢਾਲ ਨਾਲਿ ਕੀਰਤਿ ਨਿਸ਼ਾਨ ਹੈ[1]।

[1]ਤਿੱਖੇ ਤਪ ਦੀ ਤਲਵਾਰ, ਤੇਜ ਪ੍ਰਤਾਪ ਦਾ ਤੋਪਖਾਨਾ, ਧੀਰਜ ਦੀ ਢਾਲ ਤੇ ਕੀਰਤੀ ਦਾ ਝੰਡਾ ਨਾਲ ਲੈ ਕੇ।

ਭੂਪ ਰਣਜੀਤ ਸਿੰਘ ਜੀਤਿ ਧਰ ਗਯਾਨ-ਹਰੀ,
ਦੇਵ ਲੋਕ ਜੀਤਬੇ ਕੋ ਕਰ ਕੈ ਸਮਾਨ ਹੈ[1]।

[1]ਗਿਆਨ ਸਿੰਘ (ਕਹਿੰਦਾ ਹੈ) ਕਿ ਮਹਾਰਾਜਾ ਰਣਜੀਤ ਸਿੰਘ ਧਰਤੀ ਨੂੰ ਜਿੱਤ ਕੇ, ਸੁਰਗ ਲੋਕ ਨੂੰ ਜਿੱਤਣ ਦਾ ਸਮਾਨ (ਇਕੱਠਾ) ਕਰਕੇ।

ਜਸ ਕੋ ਨਗਾਰਾ ਭਾਰਾ ਧਰਮ ਕੋ ਕਟਾਰਾ ਸਾਜਿ,
ਆਜ ਮਹਾਰਾਜ ਕੀਨ ਸੁਰਪੁਰਿ ਪਯਾਨ ਹੈ[1] ॥੨੩੬॥

[1]ਜਸ ਦਾ ਵੱਡਾ ਨਗਾਰਾ ਤੇ ਧਰਮ ਦਾ ਕਟਾਰਾ ਬਣਾ ਕੇ ਅੱਜ ਮਹਾਰਾਜਾ ਰਣਜੀਤ ਸਿੰਘ ਨੇ ਸੁਰਗ-ਪੁਰੀ ਨੂੰ ਜਾਣਾ ਕੀਤਾ ਹੈ।

ਚੰਦਨ ਕੀ ਚਿਤਾ ਰਚਿ[1] ਤਾਂ ਪਰ ਧਰਜੋ ਲਿਜਾਇ,
ਖੜਗ ਸਿੰਘ ਜੁ ਸਪੂਤ ਜਾਰਜੋ ਲੰਬੂ ਲਾਇ ਕੈ।
ਸਰਕਾਰ ਸੰਗ ਸਰਕਾਰਾਂ ਸਤੀ ਥਈ ਗਯਾਰਾਂ,
ਆਇ ਕੈ ਕਪੋਤ ਜੋੜਾ ਜਰਜੋ ਰੋਤ ਖਾਇ ਕੈ[1]।

[1]ਚਿਖਾ ਬਣਾ ਕੇ।

[1](ਸਰਕਾਰ) ਮਹਾਰਾਜੇ ਨਾਲ ਗਿਆਰਾਂਰਾਣੀਆਂ ਸਤੀ ਹੋਈਆਂ, ਕਬੂਤਰਾਂ ਦਾ ਜੋੜਾ (ਗੋਤਾ) ਗੇੜਾ ਖਾ ਕੇ ਆ ਕੇ (ਚਿਖਾ ਵਿੱਚ ਡਿੱਗ ਕੇ) ਸੜ ਗਿਆ।

ਗਯਾਨ-ਹਰੀ ਔਰ ਕੀ ਕਹਾਨੀ ਕਹਾਂ, ਰੋਏ ਦੇਵ
ਤਾਂਹੀਂ ਛਿਨ ਮੇਘ ਦ੍ਵਾਰਾ ਆਂਸੂਆਂ ਬਹਾਇ ਕੈ[1]।

[1]ਗਿਆਨ ਸਿੰਘ (ਕਹਿੰਦਾ ਹੈ) ਕਿ ਹੋਰਨਾਂ ਦੀ ਕਹਾਣੀ ਤਾਂ ਕੀ (ਕਹਿਣੀ ਹੈ) ਉਸ ਛਿਨ ਵਿੱਚ ਬੱਦਲਾਂ ਰਾਹੀਂ ਹੰਝੂ ਵਗਾ ਕੇ ਦੇਵਤੇ ਵੀਰੋਏ।

ਘਾਸ ਕੇ ਅਵਾਸ ਜਿਮ ਛਾਰ ਥੀਓ ਛਿਨਕ ਮੈਂ,
ਜਾਰ ਦੀਓ ਹਾਇ ਹਾਇ ਓਹਿ ਓਹਿ ਗਾਇ ਕੈ[1] ॥੨੩੭॥

[1]ਘਾਹ ਦੇ (ਅਵਾਸ) ਛੱਪਰ ਵਾਂਗ ਇਕ ਛਿਨ ਵਿੱਚ ਹੀ ਸੁਆਹ ਕਰ ਦਿੱਤਾ, ਹਾਇ ਹਾਇ ਤੇ ਓਹਿ ਓਹਿ ਕਹਿੰਦਿਆਂ ਨੇ ਸਾੜ ਦਿੱਤਾ।

ਮਹਾਰਾਜ ਕੋ ਸਰੀਰ ਹੇਰਿ ਜਲਤੋ, ਅਮੀਰ
ਪੀਰ ਤੈ ਫਕੀਰ, ਧੀਰ ਕਹੈਂ ਤਜਿ ਤਾਬ ਕੋ[1]।

[1]ਮਹਾਰਾਜੇ ਦੇ ਸ਼ਰੀਰ ਨੂੰ ਸੜਦਾ ਵੇਖ ਕੇ ਅਮੀਰ, ਪੀਰ ਤੇ ਫ਼ਕੀਰ ਧੀਰਜ ਤੇ (ਤਾਬ) ਹੌਂਸਲੇ ਨੂੰ ਛੱਡ ਕੇ ਕਹਿੰਦੇ ਹਨ।

ਬੀਰਨ ਕੀ ਬੀਰਤਾ ਅਮੀਰਤਾ ਅਮੀਰਨਿ,
ਫਕੀਰਨ ਗੁਨੀਨ ਮਾਨ ਪੀਰਨ ਪ੍ਰਭਾਵ ਕੋ[1]।

[1]ਸੂਰਮਿਆਂ ਦੀ ਸੂਰਮਤਾਈ, ਅਮੀਰਾਂ ਦੀ ਅਮੀਰੀ, ਫ਼ਕੀਰਾਂ ਤੇ ਗੁਣੀਆਂ ਦਾ ਸਤਿਕਾਰ ਤੇ ਪੀਰਾਂ ਦਾ ਪ੍ਰਭਾਵ (ਸੜ ਗਿਆ)।

ਹਿੰਦੁਨ ਕੀ ਹਿੰਦ ਜਰੀ ਸਿੰਘਨ ਕੀ ਜਿੰਦ ਜਰੀ,
ਗਜਾਨ ਹਰੀ ਕਵਿਨ ਕੋ ਜਰਯੋ ਮਹਿਤਾਬ ਕੋ[1]।

[1]ਹਿੰਦੂਆਂ ਦੀ ਹਿੰਦੁਸਤਾਨ ਸੜ ਗਈ, ਸਿੰਘਾਂ ਦੀ ਜਿੰਦ ਜਾਨ ਸੜ ਗਈ, ਗਿਆਨ ਸਿੰਘ (ਕਹਿੰਦਾ ਹੈ) ਕਿ ਕਵੀਆਂ (ਰੂਪ ਕਮੀਆਂ) ਦਾ (ਮਹਿਤਾਬ) ਚੰਦ੍ਰਮਾਂ ਸੜ ਗਿਆ।

ਭੂਪਨ ਅਬਾਦੀ ਜਰੀ ਲੌਪੁਰ ਕੀ ਗਾਦੀ ਜਰੀ,
ਜਰ ਗਯੋ ਸੁਹਾਗ ਭਾਗ ਸਗਰੀ ਪੰਜਾਬ ਕੋ[1] ॥੨੩੮॥

[1]ਰਾਜਿਆਂ ਦੀ (ਅਬਾਦੀ) ਬਸਤੀ ਸੜ ਗਈ, ਲਾਹੌਰ ਦੀਰਾਜ-ਗੱਦੀ ਸੜ ਗਈ, ਸਾਰੀ ਪੰਜਾਬ ਦਾ ਚੰਗੇ ਭਾਗਾਂ ਵਾਲਾ ਪਤੀ ਭਾਵ ਮਾਲਕ ਸੜ ਗਿਆ।

ਗਹਿਰੀ ਗਿਲਾਨੀ ਰਾਜਧਾਨੀ ਮੈਂ ਮਹਾਨੀ ਛਈ,
ਕਾਹੂੰ ਕੀ ਨ ਬਾਨੀ ਕੋਊ ਸੁਨੈ ਕਾਨ ਵਾਸ ਮੈਂ[1]।

[1]ਰਾਜਧਾਨੀ ਵਿੱਚ ਬਹੁਤ ਡੂੰਘੀ ਗਿਲਾਨੀ ਫੈਲ ਗਈ, ਕਿਸੇ ਦੀ ਗੱਲ ਕੋਈ ਵੀ ਕੰਨਾਂ ਵਿੱਚ (ਵਾਸ) ਗਹੁ ਨਾਲ ਨਹੀਂ ਸੁਣਦਾ।

ਪੂਤ ਪ੍ਰਲਾਪ ਕਰੈਂ ਬਿੱਪ੍ਰ ਬਿਲਾਪ ਧਰੈਂ,
ਮੰਤ੍ਰੀ ਮੁਰਝਾਇ ਪਰੇ ਸੋਕ ਸਿੰਧੁ ਤ੍ਰਾਸ ਮੈਂ[1]।

[1]ਪੁੱਤਰ (ਪ੍ਰਲਾਪ) ਕੀਰਨੇ ਪਉਂਦੇ ਹਨ, ਬ੍ਰਾਹਮਣ ਵਿਰਲਾਪ ਕਰਦੇ ਹਨ, ਵਜ਼ੀਰ ਸ਼ੋਕ ਤੇ ਡਰ ਦੇ ਸਮੁੰਦਰ ਵਿੱਚ ਮੁਰਝਾਏ ਪਏ ਹਨ।

ਰਾਨੀ ਰਨਵਾਸ ਮੈਂ ਅਵਾਸ ਤੈ ਉਦਾਸ, ਰੋਇ
ਲੇਵਤ ਸਤ੍ਰਾਸ ਸ੍ਵਾਸ ਬਾਂਧੀ ਮੋਹ ਫਾਂਸਿ ਮੈਂ[1]।

[1]ਰਾਣੀਆਂ ਮਹਿਲਾਂ ਵਿੱਚ ਘਰ ਤੋਂ ਉਦਾਸ ਹੋ ਕੇ ਮੋਹ ਦੀ ਫਾਹੀ 'ਚ ਫਸ ਕੇ ਡਰ ਨਾਲ ਹਾਹੁਕੇ ਲੈ ਰਹੀਆਂ ਹਨ।

ਲੇ ਗਯੋ ਸੁਖ ਦੈ ਗਯੋ ਦੁਖ ਗਜਾਨ ਹਰੀ ਮਹਾਰਾਜ,
ਹਾਸ ਮੈਂ ਹੁਲਾਸ ਮੈਂ ਨ ਰਹਯੋ ਕੋਊ ਵਾਸ ਮੈਂ[1] ॥੨੩੯॥

[1]ਗਿਆਨ ਸਿੰਘ (ਕਹਿੰਦਾ ਹੈ ਕਿ) ਮਹਾਰਾਜਾ ਸੁਖ ਲੈ ਗਿਆ, ਦੁੱਖ ਦੇ ਗਿਆ (ਜਿਸ ਕਰਕੇ) ਘਰਾਂ ਵਿੱਚ ਹਾਸੇ ਤੇ ਉਤਸ਼ਾਹ ਨਾਲ ਕੋਈ ਨਹੀਂ ਰਿਹਾ।

ਦੋਹਰਾ:
ਜਾਂ ਦਿਨ ਤੈਰਣਜੀਤ ਸਿੰਘ,
ਸੁਰ-ਪੁਰਿ ਕੀਨ ਨਿਵਾਸ।
ਪਾਛੇ ਲਵਪੁਰ ਦਿਨ ਬਦਿਨ,
ਹੋਵਨ ਲਗਯੋ ਉਦਾਸ ॥੨੪੦॥

ਕਬਿੱਤ:
ਸਾਤ ਪੂਤ ਮਹਾਰਾਜ ਜੂ ਕੇ ਪਾਛੇ ਆਛੇ ਰਹੇ,
ਖੜਗ ਸਿੰਘ ਸ਼ੇਰ ਸਿੰਘ ਤਾਰਾ ਸਿੰਘ ਜਾਨੀਏ।
ਈਸ਼ਰ ਹਰੀ ਪਸ਼ੌਰਾ ਸਿੰਘ ਕਸ਼ਮੀਰਾ ਸਿੰਘ,
ਸਾਤਮੋਂ ਦਲੀਪ ਮ੍ਰਿਗੇਸ ਬੇਸ[1] ਮਾਨੀਏ।
ਕੌਰ ਨੌ-ਨਿਹਾਲ ਸਿੰਘ ਔਰ ਪਰਤਾਪ ਸਿੰਘ,
ਸਹਿਦੇਵ ਸਿੰਘ ਤੀਨ ਪੌਤ੍ਰ ਪਛਾਨੀਏ।

[1]ਸੁੰਦਰ।

ਰਾਜੇ ਤੈ ਬਜੀਰ ਥੇ ਅਮੀਰ ਬੀਰ ਧੀਰ ਭੂਰ,
ਐਪਰ ਨ ਕੋਊ ਰਾਖ ਸਕਯੋ ਰਜਧਾਨੀਏ[1] ॥੨੪੧॥

[1]ਰਾਜੇ, ਵਜ਼ੀਰ, ਅਮੀਰ ਤੇ ਧੀਰਜ ਵਾਲੇ ਸੂਰਮੇਂ ਭਾਵੇਂ ਬਹੁਤੇ ਸਨ ਪਰ ਕੋਈ ਵੀਰਾਜਧਾਨੀ ਨੂੰ ਕਾਇਮ ਨਾਰਖ ਸਕਿਆ।

ਸਭਿ ਹੀ ਕੀ ਸੱਤਾ ਅਲਵੱਤਾ ਮਤਸਰ ਕੱਤਾ,
ਹੱਤਾ ਕੀਨ ਮੱਤਾ ਮੰਦ ਪੰਧ ਲੀਨ ਖੋਟ ਹੈ[1]।

[1]ਸਾਰਿਆਂ ਦੀ (ਸੱਤਾ) ਸ਼ਕਤੀ (ਅਲਵੱਤਾ) ਬਿਨਾਂ ਸੰਸੇ ਤੋਂ ਜਾਣੋ ਕਿ (ਮਤਸਰ) ਈਰਖਾ ਨੇ ਕੱਟ ਦਿੱਤੀ ਤੇ ਅਕਲ ਨਾਸ਼ ਕਰ ਦਿੱਤੀ, ਮਾੜਾ ਤੇ ਖੋਟਾਰਸਤਾ ਫੜ ਲਿਆ।

ਮਹਾਰਾਜ ਪਾਸ ਪਾਂਚ ਸਾਤ ਆਦਮੀ ਥੇ ਖਾਸ,
ਰਾਣੀ ਸਦਾ ਕੌਰ ਤੈ ਮੁਹਕਮ ਚੰਦ ਮੋਟ[1] ਹੈ।

[1]ਵੱਡਾ ਇਤਬਾਰ ਵਾਲਾ।

ਹਰੀ ਸਿੰਘ ਦੀਨਾ ਨਾਥ, ਬਖਸ਼ੀ[1] ਭਗਤ-ਰਾਮ,

[1]ਫ਼ੌਜਾਂ ਨੂੰ ਤਨਖ਼ਾਹ ਵੰਡਣ ਵਾਲਾ।

ਮਾਨ[1] ਸਰਦਾਰ ਤੈ ਅਟਾਰੀ ਵਾਲੇ ਗੋਟ ਹੈ[2]।

[1]ਮਾਨਾਂ ਵਾਲੇ ਸਰਦਾਰ। [2]ਮੁਹਰੀ ਸਨ।

ਔਰ ਪੇਟ-ਪਾਲਕ ਥੇ ਈਰਖਾ ਕੇ ਬਾਲਕ,
ਸਭੈ ਹੀ ਮਰੇ ਖਹਿ ਖਹਿ ਬਿੱਲੋ ਜਿਮ ਝੋਟ ਹੈਂ[1] ॥੨੪੨॥

[1]ਬਿੱਲਿਆਂ ਤੇ ਝੋਟਿਆਂ ਵਾਂਗ।

ਸ੍ਰੀ ਰਣਜੀਤ ਸਿੰਘ ਪਾਛੇ ਆਛੇ ਤਾਂ ਕੋ ਸੁਤ,
ਖੜਗ-ਮ੍ਰਿਗੇਸ ਬਡ ਹੁਤੋ ਸੰਤ ਰੂਪ ਹੈ।
ਭਯੋ ਸੋ ਨਰੇਸ ਨਾ ਬਿਸੇਸ[1] ਰਾਜਨੀਤਿ ਗਜਾਨੀ,

[1]ਬਹੁਤਾ।

ਕਾਰਦਾਰ ਥਯੋ ਚੇਤ ਸਿੰਘ ਤਿਹ ਖੂਪ[1] ਹੈ।

[1]ਚੰਗਾ।

ਐਪਰ ਨ ਡੋਗਰਜੋਂ ਕੋ ਭਾਯੋ ਮਰਵਾਯੋ ਸੋਊ,
ਕੌਰ ਜੀ ਸੰਭਾਰਯੋ ਰਾਜ ਕਾਜ ਸਮ ਭੂਪ ਹੈ[1]।

[1]ਰਾਜੇ ਵਾਂਗ ਕੰਵਲ ਨੌਨਿਹਾਲ ਸਿੰਘ ਨੇ ਕੰਮ ਸੰਭਾਲਿਆ।

ਤਾਂ ਪਰ ਖੜਗ ਸਿੰਘ ਕੋਪ ਕੈ ਸਰਾਪ ਦੀਨੋ,
ਕੌਰ ਚੌੜ ਥਯੋ ਪਯੋ ਚੈਹੈ ਕਾਲ ਕੂਪ ਹੈ[1] ॥੨੪੩॥

[1]ਤਿਸ (ਕੰਵਲ ਨੌਨਿਹਾਲ ਸਿੰਘ) ਉੱਪਰ ਕ੍ਰੋਧਵਾਨ ਹੋ ਕੇ ਖੜਗ ਸਿੰਘ ਨੇ ਪਹਿਲਾਂ ਸਰਾਪ ਦਿੱਤਾ ਹੋਇਆ ਸੀ ਕਿ ਕੌਰ (ਚੌੜ) ਤਬਾਹ ਕਰਨ ਵਾਲਾ ਹੋ ਗਿਆ ਹੈ, ਇਸ ਕਰ ਕੇ ਇਹ ਹੁਣ ਕਾਲ ਦੇ ਖੂਹ ਵਿੱਚ ਪਿਆ ਚਾਹੁੰਦਾ ਹੈ।

ਮਾਲਕ ਰਹਾਯੋ ਨਾਮ ਮਾਤਰ ਸਾਲਕ ਦੋਇ,
ਐਪਰ ਬਾਲਕ ਤਾਂ ਕੇ ਰਾਜ ਹਾਥ ਮੈਂ ਲਯੋ[1]।

[1](ਕ੍ਰੋਧਵਾਨ ਹੋਣ ਦਾ ਕਾਰਨ ਇਹ ਸੀ ਮਹਾਰਾਜਾ ਖੜਗ ਸਿੰਘ) ਦੋ ਕੁ ਸਾਲ ਨਾਮ-ਮਾਤ੍ਰ ਹੀ ਰਾਜ ਦਾ ਮਾਲਕ ਰਿਹਾ ਪਰ ਤਿਸ ਦੇ ਪੁੱਤਰ (ਕੰਵਲ ਨੌਨਿਹਾਲ ਸਿੰਘ) ਨੇ ਰਾਜ ਦਾ ਪ੍ਰਬੰਧ ਆਪਣੇ ਹੱਥ 'ਚ ਲਿਆ ਹੋਇਆ ਸੀ।

ਜਾਂ ਦਿਨ ਖੜਗ ਸਿੰਘ ਸੁਰਪੁਰ ਗਯੋ, ਦਿਨ
ਤਾਂ ਹੀ ਛੱਜੇ ਹੇਠ ਆਇ ਕੌਰ ਚੌਰ ਕੈ ਗਯੋ[1]।

[1]ਉਸੇ ਦਿਨ ਕੌਰ ਚੌਰ ਕਰਦਾ ਹੋਇਆ ਛੱਜੇ ਹੇਠ ਆ ਕੇ ਮਰ ਗਿਆ।

ਰਾਣੀ ਚੰਦ ਕੌਰ ਕਿਛ ਮਾਸ ਰਾਜ ਕੀਓ ਪਾਛੇ,
ਫੇਰ ਸ਼ੇਰ ਸਿੰਘ ਲਰ ਕਰਿ ਛੀਨ ਹੈ ਲਯੋ।
ਢਾਈ ਸਾਲ ਰਾਜ ਤਬਿ ਤਾਂਹਿ ਹੈ ਕਮਾਲ ਕੀਨੋ,
ਏਕ ਠੌਰ ਪਾਨੀ ਸ਼ੇਰ ਅਜਾ[1] ਕੋ ਪਿਲੈ ਦਯੋ ॥੨੪੪॥

[1]ਬਕਰੀ।

ਸੰਧਾਵਾਲੀਏ ਅਜੀਤ ਸਿੰਘ ਲੈਹਣਾ ਸਿੰਘ, ਆਪ
ਪਾਪ ਕੀਨ ਭਾਰੀ ਗਾਰੀ ਨੀਂਵ ਨਿਜ ਜ਼ਾਤ ਕੀ[1]।

[1]ਆਪਣੀ ਜ਼ਾਤ ਦੀ ਨਿਊਂ ਗਾਲ਼ ਦਿੱਤੀ।

ਤੁੱਪਕ ਦੁਨਾਰੀ ਪਰਿਹਾਰੀ[1] ਦਗੇ ਸੰਗ ਤਿਨੈ,

[1]ਦੁਨਾਲੀ ਬੰਦੂਕ ਮਾਰ ਦਿੱਤੀ।

ਮਹਾਰਾਜ ਸ਼ੇਰ ਸਿੰਘੈਂ ਮਾਰ ਥੀਏ ਪਾਤਕੀ[1]।
[1]ਪਾਪੀ ਹੋ ਗਏ।
ਕੰਨਜਾਂ ਕੀ ਸੰਕ੍ਰਾਂਤ ਤਾਂਹੀ ਦਿਨ ਥੀ ਬਖਜਾਤ,
ਤੁਲਾਦਾਨ ਥਾ ਕਰਾਤ ਸ਼ਾਹਿਜ਼ਾਦਾ ਗਾਤ ਕੀ[1]।
[1]ਅੱਸੂ ਦੀ ਸੰਗਰਾਂਦ ਸੀ ਸ਼ੇਰ ਸਿੰਘ ਆਪਣੇ ਪੁੱਤਰ ਦੇ ਸ਼ਰੀਰ ਦੇ ਬਰਾਬਰ ਕੋਈ ਵਸਤੂ ਤੋਲ ਕੇ ਦਾਨ ਕਰ ਰਿਹਾ ਸੀ।
ਪਰਤਾਪ ਸਿੰਘ ਹੁਤੋ ਬਾਲਕ ਘਗਜਾਨੋ ਘਨੋ[1],
[1]ਬਹੁਤ ਲੇਲ੍ਹੜੀਆਂ ਕੱਢੀਆਂ।
ਤੌ ਭੀ ਲਹਣੇ ਸਿੰਘ ਨਿਰਦਏ ਤਾਂਹਿ ਘਾਤ ਕੀ[1] ॥੨੪੫॥
[1]ਮਾਰ ਦਿੱਤਾ।

ਤਾਂਹੀਂ ਛਿਨ ਮਾਰਿਓ ਬਜੀਰ ਧਜਾਨ ਸਿੰਘ ਤਿਨੈ,
ਦੋਸਤ ਦੁਹੂੰ ਕੇ ਜਾਨੀ ਬਨਿ[1] ਦਗਾ ਹੈ ਕਯੋ।
[1]ਦੋਹਾਂ ਦੇ ਦਿਲੀ ਦੋਸਤ ਬਣ ਕੇ।
ਗਾਦੀ ਪੈ ਦਲੀਪ ਸਿੰਘ ਬਾਰਕ ਬਿਠਾਯੋ,
ਸਾਲ ਚਾਰਕ ਕੋ, ਖੁਦ ਹੀ ਬਜੀਰੀ ਪਦ ਹੈ ਲਯੋ।
ਸ਼ੇਰ ਸਿੰਘ ਸੀਸ ਕੇਰ ਲੋਹੂ ਕਾ ਤਿਲਕ ਕੀਓ,
ਯਾਂਹੀ ਤੈ ਬਿਪੱਤੀ ਅੱਤੀ ਮਾਂਹਿ ਵਾਹਿ ਹੈ ਪਯੋ[1]।
[1]ਉਹ ਅਜੀਤ ਸਿੰਘ ਬਹੁਤੀ ਬਿਪਤਾ ਵਿੱਚ ਪੈ ਗਿਆ।
ਏਕ ਸ਼ੇਰ ਸਿੰਘ ਹੀ ਨ ਮਾਰਿਓ ਸੰਧਾਵਾਲੀਓਂ ਨੈ,
ਹਿੰਦੁ ਕਾ ਧਰਮ ਗਾਰਜੋ ਅੰਗ੍ਰੇਜ਼ ਤੌਂ ਅਯੋ[1] ॥੨੪੬॥
[1]ਹਿੰਦੁਸਤਾਨੀਆਂ ਦਾ ਅਜ਼ਾਦੀ ਰੂਪ ਧਰਮ ਗਾਲ਼ ਦਿੱਤਾ ਤਾਂ ਹੀ ਫਿਰ ਅੰਗਰੇਜ਼ ਆਇਆ।

ਤਾਂਹੀ ਦਿਨ ਧਜਾਨ ਸਿੰਘ ਜੂ ਕੇ ਬੇਟੇ ਹੀਰਾ ਸਿੰਘ,
ਜਾਇ ਜਰਨੈਲੋਂ ਕਰਨੈਲੋਂ ਪਾਸ ਸੈਨ ਮੈਂ।
ਨਿਜ ਤਰਵਾਰ ਧਰਿ ਆਗੇ ਗਰਾ ਦੀਓ ਕਰਿ[1],
[1](ਆਪਣਾ) ਗਲ ਅੱਗੇ ਕਰ ਦਿੱਤਾ।
ਨੈਨ ਭਰਿ ਕਹਜੋ ਦਾਸ ਪੰਥ ਕਾ ਹੂੰ ਐਨ[1] ਮੈਂ।
[1]ਠੀਕ।
ਜ਼ੁਲਮ ਗੁਜ਼ਾਰੇ ਸੰਧਾਵਾਲੀਓਂ ਨੇ ਭਾਰੇ ਜੇਊ,
ਸੁਨਿ ਗੁਨਿ[1] ਫੌਜ ਕੋਪਿ ਹੋ ਗਈ ਅਚੈਨ ਮੈਂ[2]।
[1]ਵਿਚਾਰ ਕੇ। [2]ਫੌਜ ਕ੍ਰੋਧ ਨਾਲ ਸ਼ਾਂਤੀ ਤੋਂ ਬਿਨਾਂ ਹੋ ਗਈ।
ਔਰ ਭੀ ਸਿਪਾਹੀ ਪ੍ਰਤਿ ਦਮੜਾ ਬਢਾਯੋ ਇਕ,
ਦੈਨੋ ਅਕਰਾਰ ਕੀਨੋ ਹੀਰਾ ਸਿੰਘ ਬੈਨ ਮੈਂ[1] ॥੨੪੭॥
[1]ਬਚਨਾਂ ਨਾਲ।

ਬਾਦਸ਼ਾਹਿ ਸੁਤ ਯੁਤ ਮਾਰਿਓ ਬਜੀਰ ਜਿਨੈ,
ਤਿਨੈ ਗਰਬੀਲੇ ਹੋਇ ਫੌਜ ਨਾ ਸੰਭਾਰੀਆ[1]।
[1]ਹੰਕਾਰੀ ਹੋ ਕੇ ਫੌਜ ਨਾ ਸੰਭਾਲੀ।
ਯਾਂਹੀਂ ਤੈ ਗਰਬ ਤਿਨੈ ਤੋਰਬੇ ਸਰਬ ਫੌਜ,
ਮੌਜ ਸਿੰਧੁ ਕੀ ਸੀ ਥਈ ਡੋਗਰੇ ਸੰਗਾਰੀਆ[1]।
[1]ਏਸੇ ਕਰ ਕੇ ਸਾਰੀ ਫੌਜ ਉਨ੍ਹਾਂ (ਸੰਧਾਵਾਲੀਆਂ) ਦਾ ਹੰਕਾਰ ਤੋੜਨ ਵਾਸਤੇ ਸਮੁੰਦਰ ਦੀ ਲਹਿਰ ਵਾਂਗ ਡੋਗਰੇ ਹੀਰਾ ਸਿੰਘ ਦੇ ਨਾਲ ਹੋ ਗਈ।
ਆਇ ਘੇਰ ਲੀਨੋ ਕਿਲ੍ਹਾ ਮੋਰਚੇ ਲਗਾਇ ਦੀਨੋ,
ਭੀਤਰ ਤੈ[1] ਲਰੇ ਸੰਧਾਵਾਰੀਏ ਗਵਾਰੀਆ[2]।
[1]ਅੰਦਰੋਂ। [2]ਮੂਰਖ।
ਦੋਇ ਜਾਮ[1] ਥੀਓ ਜੰਗ ਕੀਏ ਬਹੁ ਅੰਗ ਭੰਗ,
[1]ਦੋ ਪਹਿਰ।
ਲਹਿਣਾ ਸਿੰਘ ਜੀਤ ਸਿੰਘ ਮਰੇ ਹ੍ਵੈ ਲਚਾਰੀਆ[1] ॥੨੪੮॥
[1]ਦੁੱਖੀ ਹੋ ਕੇ।

ਕਿਲ੍ਹੇ ਵੀਚ ਆਇ ਫਤੇ ਪਾਇ ਹੀਰੇ ਸਿੰਘ ਤਬਿ,
ਕੇਹਰ ਦਲੀਪ ਕਾ ਵਜ਼ੀਰ ਆਪ ਥਾਇ ਕੈ[1]।
[1]ਦਲੀਪ ਸਿੰਘ ਦਾ ਵਜ਼ੀਰ ਆਪ ਹੋ ਕੇ।
ਮਾਸ ਸੰਧਾਵਾਲੀਓਂ ਕਾ ਚੀਲਨ ਕੋ ਗ੍ਰਾਸ ਦੀਓ[1],
[1]ਇੱਲਾਂ ਨੂੰ ਬੁਰਕੀਆਂ ਦਿੱਤੀਆਂ।

| | |
|---|---|
| ਸੀਸ ਦਰਵਾਜਿਓਂ ਪੈ ਲਟਕਾਏ ਘਾਇ ਕੈ[1]। | [1]ਮਾਰ ਕੇ। |
| ਆਪ ਰਾਜ ਕਾਜ ਹੈ ਸੰਭਾਰ ਕੈ ਦਰਾਜ ਕੀਓ[1], | [1]ਵੱਡਾ ਕਰ ਲਿਆ। |
| ਫੇਰ ਫੌਜ ਸੰਗ ਤਾਂਹਿ ਬਿਗਰੀ ਸੁਭਾਇ ਕੈ[1]। | [1]ਸੁੱਤੇ ਸਿੱਧ। |
| ਨਿਜ ਫੌਜ ਦੌਲਤ ਲੈ ਚਾਲਿਓ ਥਾ ਜੰਮੂ ਓਰ, | |
| ਸ਼ੋਰ ਕਰਿ[1] ਸਿੰਘਨ ਸੋ ਮਾਰਜੋ ਘੇਰ ਜਾਇ ਕੈ ॥੨੪੯॥ | [1]ਰੌਲਾ ਕਰਕੇ। |
| ਰਾਣੀ ਜਿੰਦ ਕੌਰ ਨਿਜ ਭਾਈ ਕੋ ਵਜ਼ੀਰ ਕੀਓ, | |
| ਥੀਓ ਤੌ ਜਵਾਹਰ-ਮ੍ਰਿਗੇਸ ਵੇਸ[1] ਮਾਲਕੈਂ। | [1]ਚੰਗਾ। |
| ਤਾਂਹਿ ਭੀ ਰੁਪਯਾ ਏਕ ਫੌਜ ਕਾ ਬਢਾਯੋ, | |
| ਪਰ ਦਈ ਨਾ ਤਲਬ[1] ਬੀਤ ਗਯੋ ਏਕ ਸਾਲਕੈਂ। | [1]ਤਨਖ਼ਾਹ। |
| ਪੈਂਚ ਥੀਏ ਫੌਜ ਮਾਂਹਿਂ ਚਾਹਿਂ ਜੋ ਕਰਾਹਿਂ[1] ਵਾਹਿਂ, | [1]ਫ਼ੌਜ ਵਿੱਚ ਪੈਂਚ ਬਣ ਗਏ ਉਹ ਜੋ ਚਾਹੁੰਦੇ ਹਨ ਫੌਜ ਤੋਂ ਕਰਾਉਂਦੇ ਹਨ। |
| ਮਾਰਿਓ ਜਵਾਹਰ ਸਿੰਘ ਤਾਂਹਿ ਤਜਿ ਆਲਕੈਂ[1]। | [1]ਆਲਸ ਨੂੰ ਛੱਡ ਕੇ। |
| ਰਾਣੀ ਰੋਸ ਮਾਨਿ[1] ਅੰਗ੍ਰੇਜਨ ਸੋਂ ਮੇਲ ਠਾਨ, | [1]ਗ਼ੁੱਸਾ ਮੰਨ ਕੇ। |
| ਫੌਜ ਮਰਵਾਈ ਜਾਨ ਬੂਝ ਘਰਿ ਘਾਲ ਕੈ[1] ॥੨੫੦॥ | [1]ਘਰੋਂ ਘੱਲ ਕੇ। |
| ਲਿਖ ਪਠਜੋ ਲਾਟ ਕੋ[1] ਹਮਾਰਾ ਜੋ ਮੁਲਕ ਪਾਰ[2], | [1]ਵਾਇਸਰਾਏ ਨੂੰ। [2]ਦਰਿਆ ਸਤਲੁਜ ਤੋਂ ਪਾਰ। |
| ਮੱਲ ਲੇਹੁ ਤੁਮ ਸਿੰਘ ਐਹੈਂ ਜਬਿ ਜੰਗ ਕੋ। | |
| ਲਰੀਓ ਨਿਸੰਗ ਤੁਮ ਅੰਗ ਭੰਗ ਕਰੀਓ, ਤੈ | |
| ਖਰਚਾ ਨ ਮੱਦਦ ਪਠੈਹੋਂ ਮੈਂ ਭੀ ਚੰਗ ਕੋ[1]। | [1]ਮੈਂ ਕੋਈ ਵੀ ਚੰਗੀ ਮਦਦ ਤੇ ਖ਼ਰਚਾ ਨਹੀਂ ਭੇਜਾਂਗੀ। |
| ਚਾਹਿਤੇ ਥੇ ਏਹੀ ਅੰਗ੍ਰੇਜ਼ ਫੂਟ ਪਾਇ ਕਿਵੈਂ, | |
| ਸੋਈ ਹੋਈ ਨੈਨ ਮਿਲੇ ਜੈਸ ਨੈਨ ਭੰਗ ਕੋ[1]। | [1]ਜਿਵੇਂ ਅੰਨ੍ਹੇ ਨੂੰ ਅੱਖਾਂ ਮਿਲ ਜਾਣ। |
| ਏਹੀ ਅੰਗ੍ਰੇਜ਼ੈਂ ਕੀਨੀ ਰਾਣੀ ਨਾ ਤਲਬ ਦੀਨੀ, | |
| ਫੌਜ ਪਠੀ ਪੀਨੀ[1] ਰਾਣੀ ਕਾਟਜੋ ਨਿਜ ਅੰਗ ਕੋ ॥੨੫੧॥ | [1]ਤਕੜੀ, ਬਹੁਤੀ। |
| ਸਿਪਹਾਸਲਾਰ[1] ਤੇਜ ਸਿੰਘ ਸਰਦਾਰ ਕੀਓ, | [1]ਸੈਨਾਪਤੀ। |
| ਮੁਖਤਜਾਰ ਨਿਜ ਦਿਜ ਲਾਲ ਸਿੰਘ ਹੈ ਕਰੋ[1]। | [1]ਲਾਲ ਸਿੰਘ ਬ੍ਰਾਹਮਣ ਨੂੰ ਆਪਣਾ ਮੁਖ਼ਤਾਰ ਬਣਾ ਲਿਆ। |
| ਰਾਜਾ ਹੁਤੋ ਬਾਲਕ ਮਾਲਕ ਥਈ ਨਾਰਿ ਕਾਚੀ | |
| ਤਾਲਕ ਦਿਜਨ ਕਾਮ ਆਯੋ ਕੌਸ ਹ੍ਵੈ ਭਰੋ[1]। | [1]ਕੰਮ ਬ੍ਰਾਹਮਣਾਂ ਦੇ (ਤਾਲਕ) ਅਧੀਨ ਆ ਗਿਆ (ਦੱਸੋ) ਭਲਾ ਕਿਵੇਂ ਹੋਵੇ। |
| ਏਕ ਸ਼ਨੀ ਦੂਜੇ ਰਾਹੂ ਤੀਜੇ ਸਾਢ-ਸਤੀ ਜਾਹੂੰ, | |
| ਕਜੋਂ ਨ ਦੁਖਿ ਪਾਇ ਵਾਹੂ ਜਾਇ ਸੁਖ ਤੈ ਜਰੋ[1]। | [1]ਜਿਵੇਂ (ਜੋਤਸ਼ ਦੇ ਹਿਸਾਬ ਅਨੁਸਾਰ) ਕਿਸੇ ਪੁਰਸ਼ ਦੀਰਾਸ਼ੀ ਵਿੱਚ ਸ਼ਨਿਚਰ ਗ੍ਰਹਿ ਹੋਵੇ ਤੇ ਦੂਜਾਰਾਹੂ ਆ ਜਾਵੇ, ਤੀਜੀ ਸਾਢੇ ਸੱਤ ਸਾਲ ਰਹਿਣ ਵਾਲੀ ਸ਼ਨੀ ਗ੍ਰਹਿ ਦੀ ਦੁਖਦਾਈ ਦਸ਼ਾ ਹੋਵੇ ਉਹ ਕਿਉਂ ਨਾ ਦੁੱਖ ਪਾਵੇ ਉਸ ਦਾ ਸਾਰਾ ਸੁੱਖ ਸੜ ਜਾਂਦਾ ਹੈ। |
| ਏਕ ਅੰਧਾ ਦੁਤੀ ਕੋੜ੍ਹੀ ਨੀਚ ਜੋੜੀ ਰਾਮ ਜੋੜੀ, | |
| ਕਜੋਂ ਨ ਜਾਇ ਬੇੜੀ ਬੋੜੀ ਐਸਨ ਕੀ ਹੈ ਖਰੋ[1] ॥੨੫੨॥ | [1]ਨੀਚਾਂ ਦੀ ਜੋੜੀਰਾਮ ਨੇ ਜੋੜ ਦਿੱਤੀ, ਐਸਿਆਂ ਦੀ ਬੇੜੀ ਚੰਗੀ ਤਰ੍ਹਾਂ ਕਿਉਂ ਨਾ ਡੁੱਬ ਜਾਵੇ। |
| ਆਖ਼ਰ ਥਵਜੋ ਜੰਗ ਰਾਣੀ ਨੈ ਕਯੋ ਕੁਰੰਗ[1], | [1]ਖੋਟਾ ਕੰਮ ਕੀਤਾ। |
| ਥੈਲੀਓ ਮੈਂ ਦਈ ਭਰ ਦਾਰੂ ਠੌਰ ਸਰਸੋਂ[1]। | [1]ਬਰੂਦ ਦੀ ਥਾਂ ਸਰ੍ਹੋਂ ਪੀਸ ਕੇ ਭਰ ਦਿੱਤੀ। |

ਹੁਤੀ ਜੋ ਬਰੂਦ ਥੈਲੀ ਪੇਟੀਓਂ ਮੈਂ ਸੋ ਚਲਾਈ,
ਆਈ ਫੇਰ ਸਰਸੋਂ ਤੋ ਥੀਏ ਰੰਗ ਸਰਸੋਂ[1]।

[1]ਜਦੋਂ ਸਿੰਘਾਂ ਨੇ ਸਰ੍ਹੋਂ ਆਈ ਵੇਖੀ ਤਾਂ ਸਰ੍ਹੋਂ ਦੇ ਫੁੱਲਾਂ ਵਰਗਾ ਪੀਲਾਰੰਗ ਹੋ ਗਿਆ।

ਮਾਰਿ ਮੇਖਾਂ ਤੋਪਨ ਮੈਂ ਖੈਂਚਿ ਸ਼ਮਸ਼ੇਰੈਂ ਤਬਿ,
ਸਮ ਸ਼ੇਰੈਂ ਪਰੇ ਸਿੰਘ ਬੈਰਿਨ ਪੈ ਸਰਸੋਂ[1]।

[1]ਤਦੋਂ ਤੋਪਾਂ ਬੰਦ ਕਰ ਕੇ ਤਲਵਾਰਾਂ ਖਿੱਚ ਕੇ ਵੈਰੀਆਂ ਤੇ ਸਿੰਘ (ਸਰਸੋਂ) ਅਧਿਕ ਬਲਵਾਨ ਹੋ ਕੇ ਪਏ।

ਮਾਰ ਅਰਿ ਭੂਰ ਆਛੇ ਦੂਰ ਲੌ ਦਬਾਏ ਪਾਛੇ,
ਤੇਜ ਪੌਨ ਬੂਰ ਕਾਛੇ ਜਸੋਂ ਹਟਾਏ ਸਰ ਸੋਂ[1] ॥੨੫੩॥

[1]ਬਹੁਤੇ ਦੁਸ਼ਮਣਾਂ ਨੂੰ ਚੰਗੀ ਤਰ੍ਹਾਂ ਮਾਰ ਕੇ ਦੂਰ ਤੱਕ ਪਿੱਛੇ ਦਬਾਈ ਗਏ, ਜਿਵੇਂ (ਸਰ) ਸਰੋਵਰ ਦੇ (ਪਾਣੀ) (ਸੋਂ) ਉਪਰੋਂ ਤੇਜ ਹਵਾ ਬੂਰ ਨੂੰ (ਕਾਛੇ) ਚੰਗੀ ਤਰ੍ਹਾਂ ਹਟਾ ਦੇਂਦੀ ਹੈ।

ਤੇਜਾ ਸਿੰਘ ਪਾਪੀ ਤੌ ਅਮਾਪੀ ਥੀ ਕੁਨੀਤਿ ਥਾਪੀ,
ਭਾਗ ਪਾਇ ਆਪੀ ਫੌਜ ਕੋ ਪਿਛਾਹਾਂ ਲੈ ਗਯੋ[1]।

[1]ਤੇਜਾ ਸਿੰਘ ਪਾਪੀ ਨੇ (ਅਮਾਪੀ) ਬਹੁਤੀ ਖੋਟੀ ਨੀਤੀ ਬਣਾਈ ਹੋਈ ਸੀ, ਆਪ ਹੀ ਭਾਜੜ ਪੁਆ ਕੇ ਫ਼ੌਜ ਨੂੰ ਪਿੱਛੇ ਲੈ ਗਿਆ।

ਉਤੈ ਅੰਗਰੇਜੈਂ ਸਾਰ ਦਈ ਯੇ ਪਹਾਰ ਸਿੰਘ[1],
ਯਾਂ ਹੀ ਮੁਖਬਰੀ ਪਰ[1] ਰਾਜ ਤਾਂਹਿ ਹੈ ਲਯੋ।
ਭੂਪ ਜੇ ਫਰੀਦ ਕੋਟ ਸੰਤਤਿ ਹੈ ਤਾਂਹਿ ਮੋਟ[1],
ਇਤੈ ਫੌਜ ਖਾਲਸੇ ਕਾ ਸੁਨੋ ਹਾਲ ਜਸੋਂ ਭਯੋ।
ਮਾਲਕ ਹੀ ਮਾਰਯੋ ਜਿਨੈ ਚਾਹਿ ਰਾਖੈ ਕੌਨ ਤਿਨੈ,
ਪੈਂਚ ਗ੍ਰਾਮ ਜਸੋਂ ਉਜਾਰੈ ਰਾਖਾ ਖੇਤ ਕੌ ਪਯੋ[1] ॥੨੫੪॥

[1]ਉਧਰ ਅੰਗਰੇਜ਼ਾਂ ਨੂੰ ਪਹਾੜਾ ਸਿੰਘ ਨੇ ਇਹ ਖ਼ਬਰ ਦਿੱਤੀ।
[1]ਇਸ ਖ਼ਬਰ ਦੇਣ ਦੇ ਬਦਲੇ।
[1]ਤਿਸ ਦੀ ਚੰਗੀ ਉਲਾਦ ਹੈ।
[1]ਜਿਸ ਨੂੰ ਮਾਲਕ ਹੀ ਮਾਰਿਆ ਚਾਹਵੇ, ਜਿਵੇਂ ਸਰਪੰਚ ਹੀ ਪਿੰਡ ਉਜਾੜੇ ਅਤੇਰਾਖਾ ਹੀ ਖੇਤ ਉਜਾੜਨ ਲੱਗ ਪਏ ਤਾਂ ਤਿਨਾਂ ਦੀ ਰਾਖੀ ਕੌਣ ਕਰੇ।

ਏਕ ਓਰ ਜੋਰ ਦੈ ਕੈ ਬੈਰੀ ਆਏ ਘੋਰ[1] ਚਢਿ,
ਛੋਰਿ ਤੋਪ ਤੈ ਤੁਫੰਗ ਅੰਗ ਭੰਗ ਕਰਤੇ।
ਦੁਤੀ ਓਰ ਮਾਲਕ ਹੀ ਤੇਜਾ ਸਿੰਘ ਆਦਿ ਜੇ ਥੇ,
ਦਗਾ ਕੀਨੋ ਭਾਰੀ ਪਾਪ ਤਿਨੈ ਆਪ ਡਰਤੇ[1]।
ਪੁਲ ਸਤਲੁਜ ਦਰਿਆਇ ਕੇ ਤੁੜਾਇ ਦੀਏ,
ਖੁਦ ਪਾਰ ਹੋਇ ਥਿਰੇ ਮੰਦ ਖਲ ਖਰ ਤੇ[1]।
ਜੀਤ ਸਿੰਘ ਸ਼ਜਾਮ ਸਿੰਘ ਆਦਿ ਸਰਦਾਰੈਂ ਤਬਿ,
ਬਾਹੀ ਤਰਵਾਰੈਂ ਜਸ ਪੂਰ ਗਏ ਧਰ ਤੇ[1] ॥੨੫੫॥

[1]ਭਿਆਨਕ।
[1]ਤਿਨਾਂ ਆਪਣੇ ਕੀਤੇ ਹੋਏ ਪਾਪਾਂ ਤੋਂ ਡਰਦਿਆਂ।
[1]ਉਹ ਮੰਦੇ ਮੂਰਖ ਤੇ ਖੋਤੇ ਆਪ ਪਾਰ ਹੋ ਖੜੇ।
[1]ਧਰਤੀ ਉੱਤੇ ਜਸ ਭਰ ਗਏ।

ਥੀਏ ਤਬਿ ਅਧਿਕ ਸ਼ਹੀਦ ਸਿੰਘ ਮਾਰਿ ਅਰਿ,
ਬਾਕੀ ਦਰਿਆਵ ਤਰਿ ਆਵਨੇ ਥੇ ਜੋ ਲਗੇ।
ਤੇਜਾ ਸਿੰਘ ਅਤਤਾਈ[1] ਅਗਜੋਂ ਚਲਵਾਈ ਤੋਪੈਂ,
ਝਾਰ ਕੈ ਗਰਾਫ ਸਾਫ[1] ਮਾਰੇ ਸੰਗ ਸੋ ਦਗੇ।
ਹੂਏ ਗਰਕਾਬ ਭੂਰ[1] ਲਾਗੇ ਕੇਊ ਜਾਇ ਦੂਰ[2],
ਬਿੱਪਰੋਂ ਤੈ ਪਾਪ ਕੂਰ ਹੋਯੋ ਸਦ ਹ੍ਵੈ ਅਗੇ[1]।
ਪੀਛਜੋਂ ਬੈਰੀ ਮਾਰੈਂ ਅੱਗਜੋਂ ਮਾਲਕ ਹੀ ਗਾਰੈਂ[1],
ਦੇਖੋ ਭਾਰੈਂ[1] ਹੀ ਕੁੜੱਕੀ ਵੀਚ ਆਏ ਸਿੰਘ ਕਸੋਂ ਤਗੇ[2] ॥੨੫੬॥

[1]ਪਾਪੀ। (ਅਤਤਾਈ ਛੇ ਹਨ: ਅੱਗ ਲਾਉਣ ਵਾਲਾ, ਜ਼ਹਿਰ ਖੁਵਾਉਣ ਵਾਲਾ, ਧਨ ਇਸਤ੍ਰੀ ਤੇ ਜ਼ਮੀਨ ਖੋਹਣ ਵਾਲਾ, ਪ੍ਰਾਣ ਲੈਣ ਵਾਲਾ)।
[1]ਸਾਫ਼ (ਗਰਾਫ਼) ਰੌਣੇ ਮਾਰ ਕੇ।
[1]ਬਹੁਤੇ (ਸਿੰਘ) ਡੁੱਬ ਗਏ। [2]ਦੂਰ (ਕਿਨਾਰੇ) ਜਾ ਲੱਗੇ।
[1](ਕੂਰ) ਝੂਠੇ ਬਾਮਣਾ ਤੋਂ ਪਾਪ ਹੋਇਆ ਤੇ ਸਦਾ ਅੱਗੋਂ ਨੂੰ ਹੋਵੇਗਾ।
[1]ਨਾਸ਼ ਕਰਦੇ ਹਨ।
[1]ਬਹੁਤੇ ਹੀ। [2]ਕਿਵੇਂ ਜਾਨ ਬਚਾਉਂਦੇ।

ਆਖਰ ਦਇਆਲੂ ਅੰਗ੍ਰੇਜ਼ਨ ਵਿਚਾਰ ਨੀਤਿ,
ਹੁਕਮ ਸੁਨਾਯੋ ਜਾਹੁ ਆਯੁਧੈਂ ਕੌ ਡਾਰ[1] ਕੈ।
[1]ਸ਼ਸਤ੍ਰ ਸੁੱਟ ਕੇ।
ਛੋਰ ਦੀਏ ਰਾਹਿ ਲੀਏ ਆਯੁਧ ਸੁਟਾਇ ਸਭਿ,
ਸਿੰਘ ਪਏ ਰਾਹਿ ਗੁਰੈਂ ਸ਼ੁਕਰ ਹਜ਼ਾਰ ਕੈ।
ਲਘੁ ਜ਼ਖਮੀ ਭੀ ਗਏ ਵਗ[1] ਜਿਤ ਕਿਤ ਮਗ[2],
[1]ਚਲੇ ਗਏ। [2]ਜਿਧਰ ਕਿਧਰਰਸਤਾ ਮਿਲਿਆ।
ਜ਼ਖਮੀ ਸਖਤ ਦਾਬੇ ਗਢਜੋਂ ਵੀਚ ਡਾਰ ਕੈ[1]।
[1]ਟੋਇਆਂ ਵਿੱਚ ਸੁੱਟ ਕੇ ਦੱਬ ਦਿੱਤੇ।
ਆਇ ਅੰਗ੍ਰੇਜ਼ੈਂ ਤਬਿ ਡਾਰਿਓ ਲਹੌਰ ਡੇਰਾ,
ਕੌਂਸਲ[1] ਬਨਾਈ ਰੀਤਿ ਨੀਤਿ ਕੀ ਵਿਚਾਰ ਕੈ ॥੨੫੭॥
[1]ਸਭਾ।

ਚੌਪਈ:

ਅੰਗ੍ਰੇਜ਼ਨ ਲਵਪੁਰ-ਪਤਿ ਮਾਹੈਂ[1]।
[1]ਆਪਸ ਵਿੱਚ।
ਬੰਧਯੋਂ ਅਹਿਦ ਇਕ ਹੁਤੋ ਇਹਾਹੈਂ[1]।
[1]ਇਸ ਤਰ੍ਹਾਂ ਦਾ ਇਕ ਇਕਰਾਰ ਬੰਨ੍ਹਿਆ ਹੋਇਆ ਸੀ।
ਸਤਲੁੱਜ ਹੱਦ ਰਹੇਗੀ ਕਾਇਮ।
ਦੁਹੂੰ ਬੀਚ ਮਿਤ੍ਰਾਈ ਦਾਇਮ[1] ॥੨੫੮॥
[1]ਹਮੇਸ਼ਾਂ।
ਇਉਂ ਭੀ ਸ਼ਰਤ ਹੁਤੀ ਤਿਸ ਮੋਹੈ[1]।
[1]ਉਸ ਵਿੱਚ।
ਪਹਿਲੇ ਤੋਪ ਚਲਾਵੈ ਜੋ ਹੈ।
ਬੈਰ ਭਾਵ ਧਰਿ ਅਧਿਕ ਲਰੈ ਹੈ।
ਹਾਰ ਖਾਇ ਫਿਰ ਮਿਲਯੋ ਚੈਹੈ ॥੨੫੯॥
ਦੈ ਕੈ ਤੀਨ ਕਰੋੜ ਰੁਪੱਯਾ।
ਬਾਂਧੇ ਹੱਦ ਵਹੀ ਫਿਰ ਭੱਈਆ[1]।
[1]ਭਰਾ ਭਾਵ ਧਿਰ।
ਇਹੁ ਵਿਚਾਰ ਫਿਰ ਸਿਖ ਸਰਦਾਰੈਂ।
ਭੂਪ ਗੁਲਾਬ ਸਿੰਘ ਓਦਾਰੈਂ ॥੨੬੦॥
ਜਾਇ ਲਾਟ ਪੈ ਸੋਊ ਸੁਨਾਈ।
ਕਰੀ ਲਾਟ ਮਨਜੂਰ ਇਹਾਈ।
ਭੂਪ ਗੁਲਾਬ ਸਿੰਘ ਤਬਿ ਐ ਕੈ।
ਸਭਿ ਸਰਦਾਰਨ ਤਈਂ ਬੁਲੈ ਕੈ ॥੨੬੧॥
ਕਹਯੋ ਪਚਾਸ ਲਾਖ ਮੈਂ ਦੇਵੋਂ।
ਲਾਖ ਪਚਾਸ ਖਜਾਨਯੋਂ ਲੇਵੋ।
ਦੋਇ ਕਰੋੜ ਸਭੈ ਸਰਦਾਰੂ।
ਦਿਹੁ ਔਹਦੇ ਜਾਗੀਰਨੁਸਾਰੂ[1] ॥੨੬੨॥
[1]ਜਗੀਰਾਂ ਅਨੁਸਾਰ।
ਸਭਿ ਨੈ ਮਾਨੀ ਲਿਖਤੈਂ ਡਾਰੀ[1]।
[1]ਲਿਖਤਾਂ ਦੇ ਦਿੱਤੀਆਂ।
ਲਾਲ ਸਿੰਘ ਮਤਸਰ[1] ਧਰਿ ਭਾਰੀ।
[1]ਈਰਖਾ।
ਤੇਜਾ ਸਿੰਘ ਤਈਂ ਸੰਗ ਲੈ ਕੈ।
ਰਾਣੀ ਢਿਗ ਭਾਖਯੋ ਇਮ ਜੈ ਕੈ ॥੨੬੩॥
ਜੇ ਗੁਲਾਬ ਸਿੰਘ ਇਹੁ ਕੰਮ ਕਰਿ ਹੈ।
ਸਭਿ ਤੇ ਅੱਗਰ ਹੋਇ ਅਪਰ ਹੈ[1]।
[1]ਹੋਰ ਅੱਗੇ ਹੋ ਜਾਵੇਗਾ।
ਬਾਗ ਰਾਜ ਕੀ ਨਿਜ ਕਰ ਰਖ ਹੈ[1]।
[1]ਰਾਜ ਦੀ ਵਾਗ ਡੋਰ ਆਪਣੇ ਹੱਥ ਰੱਖੇਗਾ।

ਰਾਖੈ ਕਾਢੈ ਚਹਿ ਜਿਮ, ਦਖ ਹੈ[1] ॥੨੬੪॥
[1](ਉਹ ਬੜਾ) (ਦੱਖ) ਚਤੁਰ ਹੈ।
ਹਮ ਤੁਮ ਪਰ ਪਰਬਲ ਇਹੁ ਥੈਹੈ।
ਨਾਂਹਿ ਹਕੂਮਤ ਤੁਮਰੀ ਰੈਹੈ।
ਰਾਣੀ ਚੜ੍ਹੀ ਹੁਤੀ ਹਥ ਉਨ ਕੇ।
ਮਾਨੀ ਬਾਤ ਨ ਜਾਨੀ ਗੁਨ ਕੇ[1] ॥੨੬੫॥
[1]ਗੱਲ ਵਿਚਾਰ ਕੇ ਨਾ ਜਾਣੀ।
ਖੁਦਗਰਜ਼ੀ ਬਿੱਪ੍ਰਨ ਬਹਿਕਾਈ[1]।
[1]ਬਾਹਮਣਾਂ ਦੀ ਖ਼ੁਦਗਰਜ਼ੀ ਨੇ ਭਟਕਾ ਦਿੱਤੀ।
ਭਲਾ ਨ ਦਿਜ ਤੈ ਹੋਤ ਕਦਾਈ।
ਖੁਰੀ ਮੱਤਿ ਨਾਰਿਨ ਕੀ ਐਹੈ[1]।
[1]ਇਸਤ੍ਰੀਆਂ ਦੀ (ਖੁਰੀ) ਪੈਰ 'ਚ ਅਕਲ ਹੈ ਭਾਵ ਬਹੁਤ ਘੱਟ ਮੱਤਿ ਹੈ।
ਗਰਦਨ ਪੀਛੇ ਸਜਾਨੇ ਕੈਹੈਂ[1] ॥੨੬੬॥
[1]ਧੌਣ ਪਿੱਛੇ, ਗਿੱਚੀ ਵਿੱਚ।
ਲਾਟ ਪਾਸ ਉਨ ਇਮ ਲਿਖ ਪਠਯੋ।
ਨ੍ਰਿਪ ਗੁਲਾਬ ਸਿੰਘ ਜੋ ਠਟਯੋ[1]।
[1](ਮਤਾ) ਕੀਤਾ ਹੈ।
ਸੋ ਬਜੀਰ ਨਹਿਂ ਹਮਰਾ ਸਾਚਾ[1]।
[1]ਸੱਚਾ, ਪੱਕਾ, ਅਸਲ।
ਨਹਿਂ ਮਨਜ਼ੂਰ ਹਮੈਂ ਤਿਹ ਬਾਚਾ[1] ॥੨੬੭॥
[1]ਬਚਨ।
ਤਬੈ ਲਾਟ ਭੂਪਤਿ ਬੁਲਵਾਯੋ।
ਲਿਖਯੋ ਜੁਰਾਨੀ ਸੋ ਦਿਖਰਾਯੋ।
ਤਬਿ ਗੁਲਾਬ ਸਿੰਘ ਹੋਇ ਉਦਾਸੈਂ।
ਕਹਯੋ ਲਾਟ ਪ੍ਰਤਿ ਯਾ ਬਿਧਿ ਖਾਸੈਂ[1] ॥੨੬੮॥
[1]ਆਪ।
ਆਪ ਇਜਾਜ਼ਤ ਮੁਝ ਕੋ ਦੀਜੈ।
ਏਕ ਕਰੋੜ ਰੁਪੱਯਾ ਲੀਜੈ।
ਦਿਹੁ ਕਸ਼ਮੀਰ ਮੁਲਕ ਮੁਝ ਤਾਂਈ।
ਰਹਿਹੌਂ ਤਾਬੇਦਾਰ ਸਦਾਈ ॥੨੬੯॥
ਸੋਚਯੋ ਲਾਟ ਇਹੀ ਹੈ ਡਾਢਾ[1]।
[1]ਤਾਕਤਵਰ।
ਦੋਸਤ ਕਰੈਂ ਇਸੈ ਨਿਜ ਗਾਢਾ[1]।
[1]ਤਕੜਾ।
ਸ੍ਵਾਲ ਤਾਂਹਿ ਕਾ ਕਰਿ ਮਨਜ਼ੂਰੈਂ।
ਦੀਨੋ ਤਿਹ ਕਸ਼ਮੀਰ ਜਰੂਰੈਂ ॥੨੭੦॥
ਏਕ ਕਰੋੜ ਰੁਪੱਯਾ ਤਾਂ ਤੈ।
ਲਯੋ, ਔਰ ਭੀ ਸੋਚੀ ਬਾਤੈਂ।
ਹੈ ਕਸ਼ਮੀਰ ਮੁਲਕ ਬਡ ਭਾਰੈਂ।
ਹੱਦ ਲੁਦਾਖ ਔਰ ਕੰਦਜਾਰੈਂ[1] ॥੨੭੧॥
[1]ਫਾ: ਕੰਦਹਾਰ, ਸੰ: ਗਾਂਧਾਰ, ਕੰਧਾਰ=ਅਫ਼ਗਾਨਿਸਤਾਨ ਦਾ ਇਕ ਇਲਾਕਾ ਤੇ ਉਸ ਦਾ ਪ੍ਰਧਾਨ ਨੱਗਰ।
ਮੁਲਕ ਰੂਸ ਕਾ ਤਹਿਂ ਨਿਕਟੈ ਹੈ।
ਹਮਰੇ ਉਸ ਕੇ ਬਿਚ ਇਹੁ ਰੈਹੈ।
ਅਨਿਕ ਬਾਤ ਕਾ ਸੋਚ ਫਾਇਦਾ।
ਪੂਰਾ ਕੀਨੋ ਤਾਂਹਿ ਵਾਇਦਾ[1] ॥੨੭੨॥
[1]ਇਕਰਾਰ।
ਥੱਪਯੋ ਵਜੀਰ ਲਾਲ ਸਿੰਘ ਇਤੈ[1]।
[1]ਏਧਰ ਲਾਹੌਰ ਵਿੱਚ।
ਖੈਰ ਖ੍ਵਾਹਰਾਨੀ ਧਰਿ ਚਿਤੈਂ[1]।
[1]ਰਾਣੀ ਨੇ ਸੁਖ ਚਾਹੁਣ ਵਾਲਾ ਚਿਤ ਵਿੱਚ ਧਾਰ ਕੇ।
ਬਨੀ ਬਾਤ ਇਸ ਤੇ ਨਹਿਂ ਵੈ ਹੈ।

ਹੱਦ ਪੁਰਾ[1] ਜਿਮ ਕਾਇਮ ਹ੍ਵੈ ਹੈ ॥੨੭੩॥
[1]ਪਹਿਲੀ ਹੱਦ।
ਔਰ ਕਾਮ ਭੀ ਕਰੇ ਨ ਐਸੇ।
ਰਾਜ ਹਮੇਸ਼ੈਂ ਰਹਿ ਹੈ ਜੈਸੇ।
ਦੋਇ ਕੋਟ ਮੈਂ ਬਿਸਤ-ਦੁਵਾਬਾ[1]।
[1]ਦੋ ਕਰੋੜ ਵਿੱਚ ਸਤਲੁਜ ਤੇ ਬਿਆਸ ਦੇ ਵਿਚਕਾਰਲਾ ਇਲਾਕਾ।
ਅੰਗ੍ਰੇਜ਼ੋ ਨੈ ਤਬਿ ਹੀ ਦਾਬਾ ॥੨੭੪॥

ਦੋਹਰਾ:

ਰਜ਼ੀਡੰਟ[1] ਲਵਪੁਰ ਬਹਜੋ,
[1]ਮੁੱਖ ਪ੍ਰਬੰਧਕ।
ਅੰਗ੍ਰੇਜ਼ਨ ਕਾ ਭਾਰ।
ਫੌਜ ਅੰਗ੍ਰੇਜ਼ੀ ਬਹੁ ਰਖੀ,
ਹੇਤ ਹਿਫਾਜ਼ਤ ਧਾਰਿ[1] ॥੨੭੫॥
[1]ਰੱਖਿਆ ਵਾਸਤੇ ਜਾਣ ਕੇ।

ਚੌਪਈ:

ਲਿਖਜੋ ਅਹਿਦ-ਨਾਮਾ[1] ਫਿਰ ਹੋਰੀ।
[1]ਇਕਰਾਰ-ਨਾਮਾ।
ਜੋ ਅੰਗ੍ਰੇਜ਼ੈਂ ਦਿਯ ਫਿਰ ਤੋਰੀ[1]।
[1]ਤੋੜ ਦਿੱਤਾ।
ਮਹਾਰਾਜ[1] ਜਬਿ ਬਰਸ ਅਠਾਰੈਂ।
[1]ਦਲੀਪ ਸਿੰਘ।
ਕੇਰ ਹੋਇ ਹੈ, ਲਾਇਕ ਭਾਰੈਂ ॥੨੭੬॥
ਰਾਜ ਕਾਜ ਅਰ ਮੁਲਖ ਅਪਾਰੈਂ।
ਅਪਨਾ ਆਪੇ ਏਹੁ ਸੰਭਾਰੈਂ।
ਰਜ਼ੀਡੰਟ ਅੰਗ੍ਰੇਜ਼ੀ ਜੋਈ।
ਲਵਪੁਰ ਮਹਿ ਨਹਿੰਰਹਿ ਹੈ ਕੋਈ ॥੨੭੭॥
ਲਿਖੀ ਤਬੈ ਇੱਤਜ਼ਾਦਿਕ ਸ਼ਰਤੈਂ।
ਸੋ ਝੂਠਾ ਜੋ ਇਨਹਿੰ ਨ ਬਰਤੈ।
ਦੁਇਕ ਸਾਲ ਇਮ ਕਾਰ ਚਲਾਯੋ।
ਭੂਪਤਿ ਸਿੰਘ-ਦਲੀਪ ਰਖਾਯੋ ॥੨੭੮॥
ਮੂਲ-ਰਾਜ ਸੂਬੇ ਮੁਲਤਾਨੀ।
ਅਸਤੀਫਾ[1] ਦੀਨੋ ਤਬਿ ਆਨੀ।
[1]ਤਿਆਗ-ਪੱਤਰ।
ਰਜ਼ੀਡੰਟ ਕੌਂਸਲ ਮਨਜ਼ੂਰੈਂ।
ਕਰਿ ਭੇਜਜੋ ਸਿੰਘ-ਸ਼ੇਰ ਜ਼ਰੂਰੈਂ[1] ॥੨੭੯॥
[1]ਸ਼ੇਰ ਸਿੰਘ ਨੂੰ (ਜ਼ਰੂਰੈਂ) ਛੇਤੀ ਭੇਜ ਦਿੱਤਾ।
ਹੁਤੋ ਅਟਾਰੀ ਵਾਲਾ ਜੋਈ।
ਕਿਯ ਸੂਬਾ ਮੁਲਤਾਨੈ ਸੋਈ।
ਫੌਜ ਤਾਂਹਿ ਸੰਗ ਦਈ ਅਪਾਰਨ[1]।
[1]ਬਹੁਤ।
ਅੰਗਨੂੰ[1] ਸਾਹਿਬ ਗਯੋ ਬਿਠਾਰਨ[2] ॥੨੮੦॥
[1]ਨਾਮ। [2]ਬਿਠਾਉਣ ਭਾਵ ਕਬਜ਼ਾ ਦਿਵਾਉਣ।
ਜਬੈ ਕਿਲ੍ਹੇ ਕੇ ਬੀਚ ਪਧਾਰੇ।
ਚਾਰਜ[1] ਲੇਵਨ ਲਗੇ ਸੁਧਾਰੇ।
[1]ਕਬਜ਼ਾ।
ਏਕ ਸਿਪਾਹੀ ਅੰਗਨੂੰ ਤਾਂਈਂ।
ਮਾਰਿ ਗਿਰਾਯੋ ਤਬੈ ਤਹਾਂਈਂ ॥੨੮੧॥
ਔਰ ਕਿਤਿਕ ਹਤ[1] ਜ਼ਖਮੀ ਕੀਨੇ।
[1]ਮਾਰ ਕੇ।

ਬਿਗਰੀ ਫੌਜ ਕਿਲ੍ਹੇ ਕੀ ਪੀਨੇ[1]।
ਮੂਲ-ਰਾਜ ਭੀ ਸੰਗੀ ਕੀਨੋ।
ਲਗਜੋ ਜੰਗ ਫਿਰ ਹੋਵਨ ਪੀਨੋ ॥੨੮੨॥
ਏਕ ਦਿਵਸ ਦੁਹਿ ਦਿਸ ਤੈ ਭਾਰੀ।
ਚਲੀ ਤੋਪ ਜਨ ਮਰੇ ਅਪਾਰੀ।
ਸਿੱਖੀ ਫੌਜ ਹੁਤੀ ਤਹਿਂ ਜੇਤੀ।
ਮੂਲ-ਰਾਜ ਸੋਂ ਮਿਲ ਗਈ ਤੇਤੀ ॥੨੮੩॥
ਸ਼ੇਰ ਸਿੰਘ ਭੀ ਤਾਂ ਸੋਂ ਭਿਲਾ[1]।
ਪੈ ਨ ਕਿਲ੍ਹੇ ਮੈਂ ਬੜਨਾ ਮਿਲਾ।
ਮੂਲ-ਰਾਜ ਬਦਜ਼ਨ[1] ਤਬਿ ਹੋਯੋ।
ਤਿਸ ਦਿਸ ਤੈ, ਵਹਿ ਕਾਲ ਵਿਗੋਯੋ[1] ॥੨੮੪॥

ਸ਼ੇਰ ਸਿੰਘ ਨਿਜ ਸੈਨਾ ਲੈ ਕੈ।
ਰਾਵਲਪਿੰਡੀ ਦਿਸ ਗਜੋ ਧੈ ਕੈ।
ਇਤ ਅੰਗ੍ਰੇਜ਼ੈਂ ਕਰਿ ਬਡ ਜੰਗੈਂ।
ਫਤੇ ਕੀਨ ਮੁਲਤਾਨ ਨਿਸੰਗੈਂ ॥੨੮੫॥
ਮੂਲ-ਰਾਜ ਕੋ ਪਕਰਿ ਲਿਯਾਏ।
ਪੂਰਬ ਦਿਸਾ ਦਯੋ ਪਹੁੰਚਾਏ।
ਸ਼ੇਰ ਸਿੰਘ ਕਾ ਵਾਲਦ[1] ਸੂਬਾ।
ਹੁਤੋ ਪਸ਼ੌਰ ਚਤਰ ਸਿੰਘ ਖੂਬਾ[1] ॥੨੮੬॥
ਸੋ ਭੀ ਬਿਗਰਜੋ ਸੰਗ ਅੰਗ੍ਰੇਜ਼ੈਂ।
ਸ਼ੇਰ ਸਿੰਘ ਜਾ ਮਿਲਯੋ ਤੇਜੈਂ[1]।
ਸਿੱਖ ਸਰਦਾਰ ਔਰ ਥੇ ਜੇਤੇ।
ਮਿਲੇ ਫੌਜ ਯੁਤ ਤਿਨ ਸੋਂ ਤੇਤੇ ॥੨੮੭॥
ਪਾਂਚ ਹਜਾਰ ਸਵਾਰ ਦੁਰਾਨੀ।
ਕਾਬਲ ਪਤਿ ਨੈ ਪਠਜੋ ਮਹਾਨੀ।
ਚਤਰ ਸਿੰਘ ਨੈ ਥੇ ਬਲਵਾਏ।
ਸੋ ਭੀ ਮਿਲੇ ਸਿੰਘਨ ਸੋਂ ਆਏ ॥੨੮੮॥
ਮੂੰਗ-ਰਸੂਲ ਗਰਾਮ ਨਜ਼ੀਕੈਂ।
ਫੌਜ ਅੰਗ੍ਰੇਜ਼ੀ ਸਿੰਘਨ ਠੀਕੈਂ[1]।
ਗਾਢਾ ਜੰਗ ਮਚਜੋ ਤਹਿਂ ਭਾਰੀ।
ਸਿੰਘਨ ਤਬਿ ਸ਼ਮਸ਼ੇਰ ਸੰਭਾਰੀ ॥੨੮੯॥
ਆਠ ਕੋਸ ਲੌਂ ਕਟਤੇ ਆਏ।
ਫੌਜ ਅੰਗ੍ਰੇਜ਼ੀ ਦਈ ਭਗਾਏ।
ਦੈ ਲਾਲਚ ਅੰਗ੍ਰੇਜ਼ੈ ਤਬੈ।
ਅਪਨੇ ਕਰੇ ਦੁਰਾਨੀ ਸਭੈ ॥੨੯੦॥
ਉਨ ਦੁਸ਼ਟਨ ਜਬਿ ਭਾਜੜ ਪਾਈ।

[1]ਬਹੁਤੀ, ਤਕੜੀ।
[1]ਮਿਲ ਗਿਆ।
[1]ਨਫ਼ਰਤ ਸਹਿਤ।
[1]ਤਿਸ ਸ਼ੇਰ ਸਿੰਘ ਦੀ ਤਰਫ਼ ਤੋਂ (ਜਾਣੋ ਇਹ) ਸਮੇਂ ਨੇ ਹੀ ਉਸ ਨੂੰ ਖ਼ਰਾਬ ਕਰ ਦਿੱਤਾ।
[1]ਪਿਤਾ।
[1]ਚੰਗਾ।
[1]ਛੇਤੀ।
[1]ਅੰਗਰੇਜ਼ਾਂ ਤੇ ਸਿੰਘਾਂ ਦੀ ਫ਼ੌਜ ਵਿੱਚ ਠੀਕ ਹੀ।

ਸਿੰਘ ਭੀ ਇਤ ਉਤ ਗਏ ਪਲਾਈ।
ਕਰਮ ਰੇਖ ਨਹਿਂ ਜਾਈ ਮਿਟਾਈ।
ਫਤੇ ਫੇਰ ਅੰਗ੍ਰੇਜ਼ਨ ਪਾਈ ॥੨੯੧॥
ਮਿਠੇ ਬਨ ਦੈ ਅਧਿਕ ਦਿਲਾਸੇ।
ਕਾਮ ਕੀਨ ਅੰਗ੍ਰੇਜ਼ੈਂ ਖਾਸੇ[1]।
[1]ਬਹੁਤੇ।
ਦੈ ਹੁਲਾਸ ਸਰਦਾਰਨ ਗੌਰੈਂ[1]।
[1]ਵੱਡੇ ਸਰਦਾਰਾਂ ਨੂੰ ਉਤਸ਼ਾਹ ਦੇ ਕੇ।
ਦਗੇ ਸਾਥ ਬੁਲਵਏ ਲਹੌਰੈਂ ॥੨੯੨॥
ਇਕ ਹੀ ਨਿਸ ਮੈਂ ਸਭਿ ਕੇ ਤਾਂਈਂ।
ਠੌਰ ਠੌਰ ਕਿਯ ਕੈਦ ਤਹਾਂਈਂ[1]।
[1]ਉਥੇ ਹੀ।
ਰਾਣੀ ਸ਼ੇਖੂਪੁਰ ਕੇ ਮਾਂਹੀਂ।
ਰਖੀ ਕੈਦ ਥੀ ਕਰਿ ਪਹਿਲਾਂ ਹੀ ॥੨੯੩॥
ਭੂਪ ਦਲੀਪ ਸਿੰਘ ਕੇ ਤਾਂਈਂ।
ਤਖਤੋਂ ਦਯੋ ਉਤਾਰ ਤਦਾਂਈਂ[1]।
[1]ਤਦੋਂ।
ਪੱਜ[1] ਪੜ੍ਹਾਵਨ ਕਾ ਇਨ ਕਰਿ ਕੈ।
[1]ਬਹਾਨਾ।
ਫਰਖਾਬਾਦ ਪਠਾਯੋ ਬਰ ਕੈ[1] ॥੨੯੪॥
[1]ਜ਼ੋਰ ਨਾਲ, ਬਦੋ-ਬਦੀ।
ਗੜ੍ਹ ਚੰਡਾਲ ਮੈਂ ਭੇਜੀ ਰਾਨੀ।
ਕਿਲ੍ਹਾ ਜੁ ਕਾਂਸੀ ਢਿਗੈ ਮਹਾਨੀ।
ਸਿੱਖ ਸਰਦਾਰ ਔਰ ਥੇ ਜੇਤੇ।
ਪੂਰਬ ਦਿਸਾ ਪਠਾਏ ਤੇਤੇ ॥੨੯੫॥
ਕਿਤਿਕ ਆਗਰੇ ਕੋਊ ਕਾਂਸੀ।
ਕੋ ਪਰਯਾਗ ਆਦਿ ਕਿਯ ਬਾਸੀ।
ਅਨਿਕ ਠੌਰ ਕਰਿ ਕੈਦ ਰਖਾਏ।
ਦੀਨੀ ਪਿਨਸ਼ਨ ਸਭਿ ਕੀ ਲਾਏ ॥੨੯੬॥
ਸਭਿ ਕੀ ਜ਼ਬਤ ਜਗੀਰੈਂ ਕੀਨੀ।
ਔਰ ਮੁਕਾਨ ਢਹਾਏ ਪੀਨੀ[1]।
[1]ਤਕੜੇ, ਵੱਡੇ।
ਮੁਲਖਿ ਰਾਜ ਸਭਿ ਲਯੋ ਸੰਭਾਰੀ।
ਤਾਂ ਦਿਨ ਤੈ ਅੰਗ੍ਰੇਜ਼ੈਂ ਭਾਰੀ ॥੨੯੭॥
ਮਹਾਰਾਜ ਨੈ ਜਿਤਿਕ ਰਾਜ ਥਾ।
ਲੀਨੋ ਕਰਿ ਕਰਿ ਰਣ ਦਰਾਜ[1] ਥਾ।
[1]ਵੱਡੇ ਜੰਗ।
ਸੋ ਅੰਗ੍ਰੇਜਨ ਤਨਕ ਸੰਗ ਸੈਂ[1]।
[1]ਥੋੜ੍ਹੇ ਜਿਹੇ ਜੰਗ ਨਾਲ।
ਨਿਜ ਕਬਜ਼ੇ ਕਿਯ ਦਗੇ ਸੰਗ ਸੈਂ ॥੨੯੮॥
ਖਾਣ ਮਨੁੱਖੈਂ ਜਰ ਕੀ ਭਾਰੀ[1]।
[1]ਮਨੁੱਖਾਂ ਭਾਵ ਸੂਰਬੀਰਾਂ ਤੇ ਸੋਨੇ ਦੀ ਭਾਰੀ ਖਾਣ ਭਾਵ ਪੰਜਾਬ ਦੀ ਧਰਤੀ।
ਕਰ[1] ਅੰਗ੍ਰੇਜ਼ਨ ਆਈ ਸਾਰੀ।
[1]ਹੱਥ।
ਤਾਂ ਦਿਨ ਤੈ ਅਰੂਜ ਇਨ ਬਾਢੇ[1]।
[1]ਇਨ੍ਹਾਂ ਦਾ ਪ੍ਰਤਾਪ ਵਧਿਆ।
ਸ਼ਾਹਿਨ-ਸ਼ਾਹ ਬਨਿ ਬੈਠੇ ਗਾਢੇ ॥੨੯੯॥
ਹਰਿ-ਦਲੀਪ ਸੈਂ ਦਗਾ ਕਮਾਯੋ।

| | |
|---|---|
| ਹੁਤੋ ਨਬਾਲਗ[1] ਸੋਊ ਤਦਾਯੋ। | [1]ਬੱਚਾ ਸੀ। |
| ਨਿਰਦੋਸ਼ੇ ਕਾਰਾਜ ਛਿਨਾਯੋ[1]। | [1]ਖੋਹ ਲਿਆ। |
| ਅਤੀ ਅਨਜਾਇ ਕੀਨ ਮਨ ਭਾਯੋ ॥ ੩੦੦ ॥ | |
| ਕਿਛ ਦਿਨ ਕਲਕੱਤੇ ਰਖਿ ਤਾਹੂੰ। | |
| ਲੈ ਗਏ ਫੇਰ ਬਲਾਯਤ ਮਾਹੂੰ[1]। | [1]ਇੰਗਲੈਂਡ ਵਿੱਚ। |
| ਨਿਜ ਮਤ[1] ਬਾਲਤ ਤਈਂ ਦਿਵੈ ਕੈ[2]। | [1]ਆਪਣਾ ਈਸਾਈ ਮਜ਼ਹਬ। [2]ਪੱਕਾ ਕਰਵਾ ਕੇ। |
| ਕਰਿ ਲੀਨੋ ਈਸਾਈ ਜੈ ਕੈ[1] ॥ ੩੦੧ ॥ | [1]ਲੈ ਜਾ ਕੇ। |
| ਪਿਨਸ਼ਨ ਚਾਰ ਲਾਖ ਸਾਲਾਨਾ। | |
| ਕਰਿ ਦੀਨੀ ਨਿਜ ਦੇਸ਼ ਰਖਾਨਾ। | |
| ਸ਼ਾਦੀ ਦੀਨੀ ਤਹਾਂ ਕਰੈ ਹੈ। | |
| ਜੁਗ ਸੁਤ-ਸੁਤ ਯੁਤ ਅਬ ਲੌਂ ਸੋ ਤੈ ਹੈ[1] ॥ ੩੦੨ ॥ | [1]ਓਥੇ ਹੈ। |
| ਜਿੰਦ ਕੌਰ ਰਾਣੀ ਤਿਸ ਮਾਈ। | |
| ਗੜ੍ਹ ਚੰਡਾਲ ਤੈ ਮੌਕਾ ਪਾਈ। | |
| ਭਾਗ ਗਈ ਨੈਪਾਲ ਮਝਾਰੇ। | |
| ਪੁਨ ਨਿਜ ਸੁਤ ਹਿਤ ਮਿਲਨ ਵਿਚਾਰੇ ॥ ੩੦੩ ॥ | |
| ਨੰਦਨ ਮੈਂ[1] ਨਿਜ ਸੁਤ ਕੇ ਪਾਸੈਂ। | [1]ਲੰਡਨ ਸ਼ਹਿਰ ਵਿੱਚ। |
| ਪਹੁੰਚੀ, ਰਹਿ ਤਹਿਂ ਗਈ ਅਕਾਸੈਂ[1]। | [1]ਅਕਾਸ਼ ਵਿੱਚ ਭਾਵ ਮਰ ਗਈ। |
| ਬੂੜ ਸਿੰਘ ਸਰਦਾਰ ਮੁਕੇਰੀ। | |
| ਸੁਨਿ ਉਨ ਜਾਇ ਵਲਾਯਤ ਫੇਰੀ ॥ ੩੦੪ ॥ | |
| ਲਜਾਇ ਲੋਥ ਰਾਨੀ ਕੀ ਤਹਿਂ ਤੈ। | |
| ਸ਼ਰਤ ਨਿਮਕ ਪਾਲੀ ਦੁਖ ਸਹਿਤੈ[1]। | [1]ਦੁੱਖ ਸਹਾਰ ਕੇ ਨਿਮਕ ਹਲਾਲੀ ਦੀ ਸ਼ਰਤ ਪਾਲੀ ਭਾਵ ਨਿਮਕ ਹਲਾਲ ਕੀਤਾ। |
| ਗੰਗਾ ਤਟ ਨਾਸਕ ਢਿਗ ਲਜਾਈ। | |
| ਕਰ ਕੈ ਦਾਹਿ[1] ਸਮਾਧਿ ਬਨਾਈ ॥ ੩੦੫ ॥ | [1]ਸਸਕਾਰ ਕਰਕੇ। |
| ਮਹਾਰਾਜ ਸ਼ੇਰ ਸਿੰਘ ਕੇਰੋ। | |
| ਸੁਤ ਸਹਿਦੇਵ ਸਿੰਘ ਥਾ ਜੇਰੋ[1]। | [1]ਜਿਹੜਾ। |
| ਢਿਗ ਲਖਨਊ ਜਗੀਰ ਤਾਂਹਿ ਸੋਂ। | |
| ਮਿਲੀ, ਰਹਿਤ ਅਬਿ ਤਹਾਂ ਚਾਹਿ ਸੋਂ[1] ॥ ੩੦੬ ॥ | [1]ਉਹ ਸ਼ੌਕ ਨਾਲ। |
| ਪੂਤ ਪਸ਼ੌਰਾ ਸਿੰਘ ਕਾ ਤੈਸੇ। | |
| ਹੈ ਜਗਜੋਤ ਸਿੰਘ ਤਹਿਂ ਵੈਸੇ। | |
| ਆਹਿ ਜਗੀਰ ਤਾਂਹਿ ਪੈ ਤਹਾਂ। | |
| ਕਰਤ ਗੁਜ਼ਰ ਉਪਕਾਰੀ ਮਹਾਂ ॥ ੩੦੭ ॥ | |
| ਦੇਖਹੁ ਪਰਮੇਸ਼੍ਵਰ ਕੀ ਮਾਯਾ। | |
| ਬਾਗ ਦਿਖਾਇ ਉਠਾਈ ਛਾਯਾ[1]। | [1]ਬਾਗ ਦਿਖਾ ਕੇ ਛਾਂ ਵੀ ਉਠਾ ਦਿੱਤੀ ਭਾਵਰਾਜ ਭਾਗ ਦਿਖਾ ਕੇ ਕੱਖ ਵੀ ਕੋਲ ਨਾ ਰਹਿਣ ਦਿੱਤਾ। |
| ਇਤਨੇ ਵੱਡੇ ਮਹਾਰਾਜ ਕੋ। | |
| ਸੁਤ ਪੌਤ੍ਰ ਪੰਜਾਬ ਆਜ ਕੋ ॥ ੩੦੮ ॥ | |

ਨਹੀ ਪੇਖੀਅਤ ਹੈ ਬਡ ਕੋਈ[1]।

[1]ਇੱਡੇ ਵੱਡੇ ਮਹਾਰਾਜੇ ਰਣਜੀਤ ਸਿੰਘ ਦਾ ਕੋਈ ਵੱਡਾ ਜਾਂ ਛੋਟਾ ਪੁੱਤਰ ਜਾਂ ਪੋਤਰਾ ਅੱਜ ਪੰਜਾਬ ਵਿੱਚ ਕੋਈ ਨਹੀਂ ਦਿਸਦਾ।

ਨੇਕ ਨਾਮ ਜਾਂ ਤੇ ਜੱਦ ਹੋਈ[1]।

[1]ਜਿਸ ਕਰ ਕੇ (ਜੱਦ) ਕੁਲ ਦਾ ਚੰਗਾ ਨਾਮ ਕਾਇਮ ਰਹੇ।

ਜੋ ਮੁਤਬੰਨੇ ਕਰੇ ਰਾਣੀਐਂ[1]।

[1]ਰਾਣੀਆਂ ਨੇ ਗੋਦੀ ਲਏ ਪੁੱਤ੍ਰਾਂ ਨੂੰ ਆਪਣੀ ਜਾਇਦਾਦ ਦਾ ਮਾਲਕ ਕੀਤਾ।

ਆਹਿਂ ਨਲਾਇਕ ਸਭਿ ਪਛਾਣੀਐਂ ॥ ੩੦੯ ॥

ਦੋਹਰਾ:

ਦੁਨੀਆਂ ਦੌਲਤ ਗਜਾਨ ਸੁਖ,
ਹੈ ਈਸ਼੍ਵਰ ਕੀ ਦਾਤ।
ਚਹੈ ਤ ਮੇਰੋਂ ਤ੍ਰਿਣ ਕਰੈ[1],
ਤ੍ਰਿਣ ਤੈ ਮੇਰੁ ਦਿਖਾਤ ॥ ੩੧੦ ॥

[1]ਸੁਮੇਰ ਤੋਂ ਕੱਖ ਕਰ ਦੇਂਦਾ ਹੈ।

ਤਵਾਰੀਖ ਗੁਰੁ ਖਾਲਸੇ
ਮਾਂਹਿ, ਆਹਿ ਸਭਿ ਗਾਥ।
ਇਨ ਮਿਸਲੋਂ ਕੀ ਜੋ ਚਹੈ,
ਪੇਖੈ ਤਹਾਂ ਬਖਜਾਤ ॥ ੩੧੧ ॥

ਇਤਿ ਸ੍ਰੀ ਗੁਰੁ ਪੰਥ ਪ੍ਰਕਾਸ਼ ਗ੍ਰੰਥੇ ਉੱਤ੍ਰਾਰਧੇ ਗਜਾਨ ਸਿੰਘ ਵਿਰਚਿਤੇ,
'ਆਠ ਮਿਸਲੋਂ ਕਾ ਪ੍ਰਸੰਗ', ਬਰਨਨੰ ਨਾਮ ਤ੍ਰਿਵੰਜਮੋਂ ਬਿਸ੍ਰਾਮ ॥ ੫੩ ॥

## ੫੪. {ਡੱਲੇ-ਵਾਲੀਆਂ, ਫਰਜ਼ੁੱਲਾ-ਪੁਰੀਆਂ, ਆਹਲੂਵਾਲੀਆਂ ਤੇ ਫੂਲਕੀਆਂ ਆਦਿ ਚਾਰ ਮਿਸਲਾਂ ਦੇ ਪ੍ਰਸੰਗ}

### ੯. ਮਿਸਲ ਡੱਲੇਵਾਲੀਆਂ

ਦੋਹਰਾ:

ਡੱਲੇਵਾਲੀਆਂ ਕੀ ਭਈ,
ਮਿਸਲ ਜੈਸ ਬਿਧਿ ਔਰ।
ਸੁਨੋ ਖਾਲਸਾ ਜੀ ਅਬੈ,
ਕਹੋਂ ਬੰਦਿ ਪਗਿ ਗੌਰ[1] ॥੧॥ — [1]ਧਿਆਨ ਨਾਲ ਚਰਨਾਂ ਤੇ ਨਮਸ਼ਕਾਰ ਕਰਕੇ।

ਚੌਪਈ:

ਦੂਾਬੇ ਬਿਸਤ ਜਲੰਧਰ[1] ਮਾਹੀਂ। — [1]ਬਿਆਸ ਤੇ ਸਤਲੁਜ ਦੇ ਵਿਚਕਾਰਲਾ ਇਲਾਕਾ, ਜਿਸ ਦੀਰਾਜਧਾਨੀ ਜਲੰਧਰ ਸੀ।
ਡੱਲਾ ਨਾਮ ਪਿੰਡ ਬਿਦਤਾਹੀ[1]। — [1]ਪ੍ਰਗਟ ਹੈ।
ਸ਼ਰਮਾ ਰਾਮ ਹੁਤੋ ਤਹਿਂ ਖੱਤ੍ਰੀ।
ਥਿਯ ਗੁਲਾਬ ਸਿੰਘ ਸੁਤ ਤਿਹ ਅੱਤ੍ਰੀ[1] ॥੨॥ — [1]ਸ਼ਸਤ੍ਰਧਾਰੀ।
ਤੁਰਕ ਜਬੈ ਹਿੰਦੁਨ ਕੋ ਜਬਰੈਂ[1]। — [1]ਧੱਕੇ ਨਾਲ।
ਤੁਰਕ ਕਰਨ ਲਾਗੇ ਬੇ-ਸਬਰੈਂ[1]। — [1]ਬੇ-ਸੰਤੋਖੇ ਹੋ ਕੇ।
ਜਾਨ ਧਰਮ ਨਿਜ ਰਾਖਨ ਹੇਤੈਂ[1]। — [1]ਵਾਸਤੇ।
ਮਿਲਜੋ ਖਾਲਸੇ ਮੈਂ ਇਸ ਹੇਤੈਂ[1] ॥੩॥ — [1]ਕਾਰਨ ਕਰਕੇ।
ਨਾਮ ਗੁਲਾਬ ਸਿੰਘ ਬਿਦਤਾਨਾ।
ਬੀਰ ਬਾਂਕੁਰੋ[1] ਬਲੀ ਮਹਾਨਾ। — [1]ਸੁੰਦਰ ਸੂਰਮਾ।
ਹਰਿ-ਦਿਆਲ ਗੁਰਦਜਾਲ-ਹਰੀ ਜੇ।
ਅਜੈਪਾਲ ਸਿੰਘ ਆਦਿ ਵਰੀ[1] ਜੇ ॥੪॥ — [1]ਸ੍ਰੇਸ਼ਟ।
ਇਤਜਾਦਿਕ ਤਿਸ ਕੇਰ ਬਿਰਾਦਰ[1]। — [1]ਭਰਾ।
ਮਿਲੇ ਪੰਥ ਮੈਂ ਸੋ ਭੀ ਸਾਦਰ[1]। — [1]ਆਦਰ ਨਾਲ।
ਜੰਗ ਜਦਲ[1] ਇਨ ਕਰਿ ਕੈ ਭਾਰੇ। — [1]ਜੰਗ ਜੁੱਧ।
ਦੀਨੀ ਦੁਸ਼ਮਨ[1] ਹਤੇ ਅਪਾਰੇ ॥੫॥ — [1]ਧਰਮ ਦੇ ਵੈਰੀ, ਤੁਰਕ।
ਜਹਿਂ ਜਹਿਂ ਰਹੇ ਸਿੰਘ ਤਬਿ ਲੜਤੇ।
ਹੋਇ ਅਗਾਰੀ ਇਹੁ ਥੇ ਅੜਤੇ।
ਲਖਪਤ ਨੈ ਜਬਿ ਘੱਲੂਘਾਰਾ।
ਕੀਓ ਬਸੌਲੀ[1] ਨਿਕਟਿ ਜੁ ਭਾਰਾ ॥੬॥ — [1]ਪਿੰਡ।
ਗੁਰਦਯਾਲ ਹਰਿਦਜਾਲ ਸਿੰਘ ਤਬਿ।
ਡੂਬੇ ਸੋ ਦਰਯਾਵੈਂ ਬੇਢਬ[1]। — [1]ਬਿਨਾਂ ਢੰਗ ਤੋਂ।
ਕੱਲਾ-ਕੰਗ ਪਿੰਡ ਜੋ ਨੀਕਾ।
ਹੁਤੋ ਚੌਧਰੀ ਤਹਾਂ ਮਰੀਕਾ[1] ॥੭॥ — [1]ਅਮਰੀਕ ਸਿੰਘ।
ਤਾਰਾ ਸਿੰਘ ਗੈਬਾ[1] ਸੁਤ ਤਾਂ ਕਾ। — [1]ਗੁਪਤ ਹੱਲਾ ਕਰਨ ਵਾਲਾ।
ਬਿਦਤਜੋ ਪੰਥ ਮਾਂਹਿ ਬਡ ਬਾਂਕਾ।

ਸਿੰਘ ਗੁਲਾਬ ਕਾ ਚੇਲਾ ਥੀਓ।
ਨਾਹਰ ਸਿੰਘ ਭਾਈ ਤਿਹ ਬੀਓ[1] ॥ ੮ ॥ — [1]ਦੂਜਾ।
ਖਜਾਲ ਸਿੰਘ ਸੇ ਤਾਂਹਿ ਬਿਰਾਦਰ[1]। — [1]ਭਰਾ।
ਸਜੇ ਸਿੰਘ ਤਿਸ ਸੋਂ ਮਿਲਿ ਸਾਦਿਰ[1]। — [1]ਨਿਰਭੈ ਹੋ ਕੇ।
ਬੀਸਕ ਸੂਰਬੀਰ ਥੇ ਵੇਹੈਂ[1]। — [1]ਉਹ।
ਏਕੈ ਗੋਤ ਜਾਤ ਜੱਟ ਤੇਹੈਂ[1] ॥ ੯ ॥ — [1]ਓਥੇ।
ਜਥਾ ਇਨੋ ਕਾ ਭਯੋ ਕਰਾਰਾ।
ਪੰਥ ਮਾਂਹਿ ਜਸ ਲਯੋ ਉਦਾਰਾ।
ਥਾ ਗੁਲਾਬ ਸਿੰਘ ਡੱਲੇ ਕੇਰੋ।
ਮਾਲਕ ਏਸ ਮਿਸਲ ਕਾ ਹੇਰੋ ॥ ੧੦ ॥
ਯਾਂ ਤੇ ਮਿਸਲ ਏਹੁ ਬਿਦਤਾਈ।
ਡੱਲੇਵਾਲੀ ਲਖੋ ਮਹਾਂਈ।
ਜੰਗ ਜਦਲ ਇਨ ਬਡ ਬਡ ਕਰ ਕੈ।
ਲੂਟੀ ਦੌਲਤ ਸੱਤ੍ਰੂ ਹਰ ਕੈ ॥ ੧੧ ॥
ਪਾਂਚਮ ਵੇਰੈਂ ਸ਼ਾਹਿ ਦੁਰਾਨੀ।
ਲੂਟੀ ਥੀ ਜਬਿ ਹਿੰਦ ਮਹਾਨੀ।
ਤੀਨ ਹਜਾਰਕ ਤਿਯ ਨਰ ਗਹਿ ਕੈ।
ਲੇ ਚਾਲਜੋ ਨਿਜ ਦੇਸਹਿੰ ਚਹਿ ਕੈ[1] ॥ ੧੨ ॥ — [1]ਉਤਸ਼ਾਹ ਕਰਕੇ।
ਰਾਵੀ ਤਟ ਢਿਗ ਡੱਲੇ ਗ੍ਰਾਮੂ।
ਪਹੁੰਚਜੋ ਜਬਿ ਸੁਨਿ ਪੰਥ ਤਮਾਮੂ[1]। — [1]ਸਾਰਾ।
ਪੈ[1] ਸਭਿ ਤੇ ਆਗੇ ਸਿੰਘ ਤਾਰਾ। — [1]ਪਰ।
ਲੈ ਨਿਜ ਤੀਨ ਸਹਸ ਅਸਵਾਰਾ ॥ ੧੩ ॥
ਜੰਗ ਦੁਰਾਨਿਨ ਸੋਂ ਕਰਿ ਭਾਰੀ।
ਲਏ ਛੁਡਾਇ ਹਿੰਦੁ ਨਰ ਨਾਰੀ।
ਤਬਿ ਲੌਂ ਪੰਥ ਪੁਗਜੋ[1] ਸਭਿ ਜਾਈ। — [1]ਪਹੁੰਚ ਗਿਆ।
ਪੈ ਵਹਿ ਫਤੇ ਇਸੀ ਹਥ ਆਈ ॥ ੧੪ ॥
ਅਰ ਇਨ ਲੂਟਜੋ ਅਧਿਕ ਖਜਾਨਾ।
ਪਤਿਸ਼ਾਹੀ ਅਸਬਾਬ ਮਹਾਨਾ।
ਜਬਿ ਗੁਲਾਬ ਸਿੰਘ ਸੂ੍ਰਗ ਸਿਧਾਰਾ।
ਤਿਸ ਕੀ ਠੌਰ ਭਯੋ ਸਿੰਘ-ਤਾਰਾ ॥ ੧੫ ॥
ਜਿਸ ਸੱਤ੍ਰੂ ਸੋਂ ਕਰਤ ਲਰਾਈ।
ਪਰਤ ਅਚਾਨਕ ਤਾ ਪਰ ਧਾਈ।
ਸ਼ਹਿਰ ਸਹਾਰਨ ਜਾਲਾ-ਪੁਰ ਸੇ।
ਲੂਟੇ ਇਨੈ ਅਚਾਨਕ ਢੁਰ ਸੇ[1] ॥ ੧੬ ॥ — [1]ਜਾ ਕੇ।
ਤਾਰਾ ਸਿੰਘ ਗੈਬਾ[1] ਇਸ ਹੇਤੈਂ[2]। — [1]ਗੁਪਤ ਹੱਲਾ ਕਰਨ ਵਾਲਾ। [2]ਇਸੇ ਕਾਰਨ ਕਰਕੇ।
ਬਿਦਤਜੋ ਪੰਥ ਮਾਂਹਿ ਬਲ ਸੇਤੈਂ[1]। — [1]ਬਲ ਦੇ ਸਹਿਤ।

ਜਬੈ ਸਰੂੰਦ ਪੰਥ ਨੈ ਮਾਰੀ।
ਇਨ ਭੀ ਰੋਕਯੋ ਮੁਲਕ ਅਪਾਰੀ ॥੧੭॥
ਬਿਸਤ-ਦੁਆਬੇ ਮਾਂਹਿ ਅਪਾਰੇ।
ਨਵਾਂ-ਸ਼ਹਰ ਰਾਹੋਂ ਲੌ ਭਾਰੇ।
ਤੀਨ ਲਾਖ ਕਾ ਮੁਲਕ ਮਹਾਨੀ।
ਰਾਹੋਂ ਠਾਨੀ ਨਿਜ ਰਜਧਾਨੀ ॥੧੮॥
ਕਿਲ੍ਹਾ ਦੱਖਣੀ[1] ਕਾ ਬਡ ਲੀਨਾ। [1]ਪਿੰਡ।
ਮੰਡਜਾਲਾ ਜੰਡਜਾਲਾ ਪੀਨਾ[1]। [1]ਤਕੜਾ (ਪਿੰਡ)।
ਮੁਲਕ ਅਧਿਕ ਨਿਜ ਤਾਬੇਦਾਰੈਂ।
ਲੈ ਦੀਨੋ ਨਿਜ ਮਿਸਲੈਂ ਵਾਰੈਂ ॥੧੯॥
ਜੱਟ ਬਧੇ ਛੇ ਗੋਤ ਉਦਾਰੇ[1]। [1]ਸ੍ਰੇਸ਼ਟ ਛੇ ਗੋਤਾਂ ਦੇ ਜੱਟ (ਤਾਕਤ ਵਿੱਚ) ਵੱਧ ਗਏ।
ਵੈਰੋ ਗਾਮ ਵੜਾਇਚ[1] ਵਾਰੇ। [1]ਗੋਤ।
ਸਿੰਘ ਸੁਜਾਨ ਮਾਨ ਸਿੰਘ ਆਦੀ।
ਸੂਰਬੀਰ ਥੇ ਸਿੰਘ ਮ੍ਰਯਾਦੀ ॥੨੦॥
ਸ਼ਾਹਿਕੋਟ ਗਿਰਦੈ ਅਪਨਾਯੋ।
ਮੁਲਕ ਇਨੈ ਤਾਰਾ ਸਿੰਘ ਦਜਾਯੋ[1]। [1]ਦਿਵਾ ਦਿੱਤਾ।
ਅਬਿ ਲੌ ਸੰਤਤਿ ਤਿਨ ਕੀ ਤਹੀਂ।
ਸਿੰਘ ਜਗੀਰਦਾਰ ਹੈਂ ਸਹੀ ॥੨੧॥
ਖਜਾਲਾ ਸਿੰਘ ਨਾਹਰ ਸਿੰਘ ਆਦੀ।
ਹੁਤੇ ਕੰਗ ਤਿਸ ਹੀ ਕੇ ਜਾਦੀ[1]। [1]ਗੋਤ ਭਾਈ।
ਸਾਹਿਬ ਸਿੰਘ ਸਰਧਾ ਸਿੰਘ ਔਰੈਂ।
ਮਾਨ-ਚੱਕੀਏ[1] ਜਾਨੋ ਗੌਰੈਂ ॥੨੨॥ [1]ਮਾਨ ਚੱਕ (ਪਿੰਡ) ਦੇ।
ਬਚਨ ਸਿੰਘ ਹਰਿ ਕਵਰ[1] ਮਹਾਨੋ। [1]ਕੰਵਰ ਸਿੰਘ।
ਹੁਤੋ ਮੰਡਜਾਲੇ ਕੇ ਜੱਟ ਜਾਨੋ।
ਸੱਜਨ ਸਿੰਘ ਜੋਧ ਸਿੰਘ ਜੋਈ।
ਹੁਤੇ ਘਸੀਟ ਪੁਰੇ ਕੇ ਸੋਈ ॥੨੩॥
ਇਤਜਾਦਿਕ ਨੇ ਗਿਰਦ ਖੁਮਾਨੋ।
ਤੀਨ ਲਾਖ ਕਾ ਮੱਲਯੋ ਜਾਨੋ।
ਏਕ ਲਾਖ ਤੈ ਜਜਾਦੇ ਅਬਿ ਤੱਕ।
ਹੈ ਉਲਾਦ ਤਿਨ ਕੀ ਪੈ ਬੇਸ਼ੱਕ ॥੨੪॥
ਸਿੰਘ ਖੁਮਾਣੋਂ ਵਾਲੇ ਏਹੂ।
ਪਰਗਟ ਹੈਂ ਸਭਿ ਸਿੰਘਨ ਮੇਹੂ[1]। [1]ਵਿੱਚ।
ਫਤਿਆਵਾਦੀ ਗੁਰਦਿੱਤ-ਹਰੀ।
ਮੀਰਾਂਪੁਰ ਜਗੀਰ ਬਹੁ ਬਰੀ[1] ॥੨੫॥ [1]ਚੰਗੀ ਹੈ।
ਭਾਰ ਸਿੰਘ ਨੌਸ਼ਹਿਰੇ ਵਾਰੇ।
ਔੜਾ ਆਦਿਕ ਗਾਮ ਸੰਭਾਰੇ।

ਭਾਗ ਸਿੰਘ ਦੋਬੁਰਜੀ[1] ਵਾਲੇ। [1]ਪਿੰਡ।
ਗਾਮ ਸੀਕਰੀ ਆਦਿ ਸੰਭਾਲੇ ॥੨੬॥
ਭੰਗਾ ਸਿੰਘ ਭਾਗ ਸਿੰਘ ਔਰੈਂ।
ਗਿਰਦ ਥਨੇਸਰ ਮੱਲਯੋ ਗੌਰੈਂ।
ਸਾਹਿਬ ਸਿੰਘ ਕੁੰਢੇ ਨੈ ਬਾਂਕਾ[1]। [1]ਸੁੰਦਰ।
ਲਯੋ ਲਾਡੂਏ[1] ਕੇਰ ਇਲਾਕਾ ॥੨੭॥ [1]ਪਿੰਡ।
ਖੇੜੀ ਕੇਰ ਇਲਾਕਾ ਭਾਰੀ।
ਨੌਧ ਸਿੰਘ ਨੈ ਲੀਓ ਸੰਭਾਰੀ।
ਔਰ ਚੋਲੀਏ[1] ਸਿੰਘਨ ਧਾਈ। [1]ਚੋਲੀਏ ਗੋਤ ਦੇ। (ਅ) ਪਿੰਡ ਦੇ।
ਮੁਲਕ ਬੁੜੈਲ ਗਿਰਦ ਲਿਯ ਜਾਈ ॥੨੮॥
ਤਾਰਾ ਸਿੰਘ ਨੱਥਾ ਸਿੰਘ ਬੀਰੈਂ।
ਕਕਰਾਲੇ ਬਡ ਲਈ ਜਗੀਰੈਂ।
ਹਰੀ ਸਿੰਘ ਨੈ ਰੋਪੜ ਕਸਬਾ[1]। [1]ਛੋਟਾ ਸ਼ਹਿਰ।
ਔਰ ਸਜਾਲਬੇ ਆਦਿਕ ਤਸਬਾ[1] ॥੨੯॥ [1]ਕਬਜ਼ਾ ਕਰ ਲਿਆ।
ਦੋਇ ਲਾਖ ਕਾ ਮੁਲਕ ਸੰਭਾਰਾ।
ਯਾਹੀਂ ਬਿਧਿ ਸਭਿ ਹੀ ਸਰਦਾਰਾ।
ਤੁਰਕ ਰਈਸ ਹੁਤੇ ਜੇ ਭਾਰੇ।
ਤਿਨ ਤੇ ਮੁਲਕ ਛੁਡਯੋ ਅਪਾਰੇ[1] ॥੩੦॥ [1]ਉਨ੍ਹਾਂ ਤੋਂ ਬਹੁਤੇ ਮੁਲਕ ਛੁਡਾ ਲਏ।

ਦੋਹਰਾ:
ਅਬਿ ਤਾਰਾ ਸਿੰਘ ਕੀ ਸੁਨੋ,
ਬਾਕੀ ਗਾਥਾ ਔਰ।
ਮਾਲਕ ਥਾ ਵਹਿ ਮਿਸਲ ਕਾ,
ਮੁਲਕ ਸੰਭਾਰਯੋ ਗੌਰ ॥੩੧॥
ਧਰਮ ਕੋਟ ਕਾ ਪਰਗਨਾ
ਅਰ ਘੁੰਘਰਾਣੇ ਕੇਰ।
ਸਤਲੁਜ ਤੈ ਪੂਰਬ ਦਿਸਾ,
ਫਤੇ ਕਰੇ ਤਿਸ ਫੇਰ ॥੩੨॥

ਕਾਬਯ ਛੰਦ:
ਜਬਿ ਸਰ੍ਹੰਦ ਸਿੰਘਨ ਥੀ ਮਾਰੀ,
ਇਹ ਭੀ ਲਰਯੋ ਮਹਾਨਾ।
ਕਿਲ੍ਹੇ ਵੀਚ ਤੈ ਇਸ ਕੋ ਮਿਲਿਓ,
ਸ਼ਾਹੀ ਬਡੋ ਖਜਾਨਾ।
ਹੀਰਾ ਪੰਨਾ ਲਾਲ ਜਵਾਹਰ,
ਮੋਤੀ ਮਣੀਆਂ ਪਾਰਾ।
ਸੋਨਾ ਚਾਂਦੀ ਏਕ ਕੋਟ ਕਾ[1], [1]ਇਕ ਕ੍ਰੋੜ ਦਾ।
ਇਸ ਨੈ ਮਾਲ ਸੰਭਾਰਾ ॥੩੩॥
ਤੋਪ ਚਾਰ ਹੱਥਜਾਰ ਅਪਾਰੈ,

ਲੈ ਰਾਹੋਂ ਮਧ ਆਯੋ।
ਦਾਮਨ-ਕੋਹ[1] ਤੱਕ ਮੱਧ ਦੁਆਬੈ,
ਇਨ ਬਹੁ ਮੁਲਕ ਦਬਾਯੋ।
ਜੋਧ ਸਿੰਘ ਰਾਮਗੜ੍ਹੀਆ ਔਰੈਂ,
ਫਤੇ ਸਿੰਘ ਨ੍ਰਿਪ ਆਲੂ।
ਅਰ ਸੰਸਾਰ ਚੰਦ ਕਾਟੋਚੀ,
ਹੁਤੋ ਜੁ ਭੂਪ ਬਿਸਾਲੂ ॥੩੪॥
ਲਰਤ ਰਹੇ ਤੀਨੋ ਸਦ ਇਸ ਸੈਂ,
ਨਿਜ ਨਿਜ ਹੱਦਨ ਪੈਹੈ।
ਪੈ ਤਾਰਾ ਸਿੰਘ ਗੈਬਾ ਲਰ ਕਰਿ,
ਪਾਵਤ ਰਹਯੋ ਫਤੈ ਹੈ।
ਇਸ ਕੇ ਸੰਗੀ ਮਿਸਲ ਦਾਰ ਜੇ,
ਥੇ ਸਰਦਾਰ ਅਪਾਰੇ।
ਜਾਨੈਂ ਤੋੜ ਲੜਤ ਥੇ ਇਸ ਹਿਤ,
ਨਿਜ ਨਿਜ ਦਲ ਸਾਰੇ ॥੩੫॥
ਹੁਤੋ ਉਦਾਰ ਸਖੀ ਅਤਿਸੈ ਇਹੁ,
ਪੈਦਾ[1] ਇਸ ਜੋ ਆਤੀ।
ਸਭਿ ਕੋ ਬਾਂਟ ਦੇਤ ਬਿਨੁ ਦੇਰੈਂ,
ਸ਼ੀਰੀਂ-ਸੁਖਨ ਮਹਾਂ ਥੀ[1]।
ਬਲਿਕੈ[1] ਲੰਗਰ ਗ੍ਰਾਮ ਗ੍ਰਾਮ ਮੈਂ,
ਲਾਇ ਰਖੇ ਥੇ ਭਾਰੇ।
ਸਾਧੂ ਸਿੱਖ ਗਰੀਬ ਰੱਯਤੈਂ,
ਸਭਿ ਕੋ ਦੇਤ ਅਪਾਰੇ ॥੩੬॥
ਇਸ ਹਿਤ ਰੱਯਤ ਇਸ ਕੀ ਮੱਦਦ,
ਕਰਤੀ ਜੰਗ ਮਝਾਰੈਂ।
ਮੁਹਕਮ-ਚੰਦ ਦੀਵਾਨ ਲਹੌਰੀ,
ਗਯੋ ਕਈ ਬਿਰ ਹਾਰੈਂ।
ਲਵਪੁਰ-ਪਤਿ ਸੋਂ[1] ਫਿਰ ਸਲੂਕ ਇਨ,
ਕਰਿ ਲੀਨੋ ਥਾ ਨੀਕੈਂ[1]।
ਅੱਠਾਰਾਂ ਸੈ ਚੌਸਠ ਮੈਂ ਜਬਿ,
ਸੁਰਗ ਸਿਧਾਰਯੋ ਠੀਕੈਂ ॥੩੭॥
ਮਾਤਮ ਪੁਰਸੀ ਹਿਤ[1] ਲਵਪੁਰ-ਪਤਿ,
ਘਰ ਇਸ ਕੇ ਪੁਨ ਆਯੋ।
ਫਤੇ ਸਿੰਘ ਆਲੂ ਕੀ ਮਸਲਤ
ਸੈਂ[1], ਇਮ ਦਗਾ ਕਮਾਯੋ।
ਸਿੰਘ ਦਸੌਂਧਾ ਤਾਰਾ-ਹਰਿ ਕਾ

[1]ਪਹਾੜ ਦੀਆਂ ਜੜ੍ਹਾਂ ਪਾਸ ਦਾ ਦੇਸ਼।
[1]ਆਮਦਨੀ।
[1]ਬਚਨਾਂ ਵਿੱਚ ਬਹੁਤ ਮਿਠਾਸ ਸੀ।
[1]ਸਗੋਂ।
[1]ਮਹਾਰਾਜਾ ਰਣਜੀਤ ਸਿੰਘ ਨਾਲ।
[1]ਚੰਗਾ (ਸਲੂਕ) ਵਰਤਾਉ।
[1]ਅਫ਼ਸੋਸ ਕਰਨ ਵਾਸਤੇ।
[1]ਸਲਾਹ ਨਾਲ।

ਸੁਤ[1], ਮਿਲਨੇ ਜਬਿ ਆਯੋ।
ਮਹਾਰਾਜ ਨੈ ਕੈਦ ਕਰਯੋ ਸੋ,
ਜਬਰਨ ਮੁਲਕ ਦਬਾਯੋ ॥੩੮॥
ਰਤਨ ਕੌਰ ਤਿਯ ਤਾਰਾ ਸਿੰਘ ਕੀ,
ਲੜੀ ਪਹਿਰ ਦੁਇ ਆਛੇ।
ਮਹਾਰਾਜਾ ਨ੍ਰਿਪ ਆਲੂ[1] ਕੇਰੀ,
ਫੌਜ ਹਟਾਈ ਪਾਛੇ।
ਗੋਲੇ ਤੋਪਨ ਮੈਂ ਚਾਂਦੀ ਕੇ,
ਚਲਵਾਏ ਇਸ ਭਾਏ।
ਮਹਾਰਾਜ ਕੇ ਤੰਬੂ ਕੇਰੀ,
ਦੀਨੀ ਚੋਬ ਉਡਾਏ ॥੩੯॥
ਮਹਾਰਾਜ ਛਲ ਬਲ ਕਰ ਤਿਸ ਕੇ,
ਕਾਰਦਾਰ ਭਰਮਾਏ।
ਨਿਮਕ ਹਰਾਮਨ ਖੋਲ੍ਹ ਦਯੋ ਦਰ,
ਧਸਯੋ ਕਿਲ੍ਹੇ ਮੈਂ ਜਾਏ।
ਰਤਨ ਕੌਰ ਕੋ ਸਾਤ ਗਾਮ ਦੈ,
ਪਾਂਚ ਤਾਂਹਿ ਕੇ ਪੂਤੈਂ।
ਮੁਲਖ ਆਠ ਲਖ ਕਾ ਤਿਨ ਕੇਰਾ,
ਲਯੋ ਔਸ ਛਲ ਯੂਤੈਂ[1] ॥੪੦॥
ਜਵਾਹਰਾਤ ਬੀਸ ਲਖ ਨਕਦੀ,
ਔਰ ਸਮਾਨ ਸੰਭਾਰੇ।
ਦੁਤੀ ਸਾਲ ਫਿਰ ਲਵਪੁਰ ਪਤਿ ਜਬਿ,
ਗਯੋ ਸਤਲੁਜੋਂ ਪਾਰੇ।
ਧਰਮਕੋਟ ਘੁੰਘਰਾਣੇ ਕੇਰੇ,
ਹੁਤੇ ਇਲਾਕੇ ਜੋਊ।
ਤਾਰਾ ਸਿੰਘ ਕਾ ਸੁਤ ਗੁੱਜਰ ਸਿੰਘ,
ਮਾਲਕ ਥਾ ਤਿਨ ਸੋਊ ॥੪੧॥
ਮਹਾਰਾਜ ਤਿਸ ਤੈ ਸਭ ਛੀਨੇ,
ਦੀਨੋ ਏਕ ਨ ਗ੍ਰਾਮੂ।
ਲਵਪੁਰ-ਪਤਿ ਅਤਿ ਪਾਪ ਕਰਯੋ ਯਹਿ,
ਮਰਯੋ ਸੁ ਹੋਇ ਬਿਰਾਮੂ[1]।
ਅੱਠਾਰਾਂ ਸੌ ਸੱਤਰ ਮੈਂ ਜਬਿ,
ਰਤਨ ਕੌਰ ਫਿਰ ਮੂਈ।
ਗਾਮ ਤਾਂਹਿ ਕੇ ਮਹਾਰਾਜ ਲਿਯ,
ਸੁਨੋ ਬਾਤ ਅਬ ਦੂਈ ॥੪੨॥
ਝੰਡਾ ਸਿੰਘ ਦਸੌਂਧਾ ਸਿੰਘ ਪੈ,
ਪਾਂਚ ਗਾਮ ਥੇ ਜੋਈ।

[1]ਤਾਰਾ ਸਿੰਘ ਦਾ ਪੁੱਤਰ ਦਸੌਂਧਾ ਸਿੰਘ।
[1]ਆਹਲੂਵਾਲੀਆਰਾਜਾ ਫ਼ਤੇ ਸਿੰਘ।
[1]ਇਸ ਤਰ੍ਹਾਂ ਛਲ ਕਰਕੇ।
[1]ਬੇਅਰਾਮ ਹੋ ਕੇ।

ਊਨੇ ਵਾਲੇ ਬੇਦੀ ਜਬਰਨ,
ਛੀਨ ਲਏ ਪੁਨ ਸੋਈ।
ਮਹਾਰਾਜ ਨੈ ਸੁਨੀ ਨ ਕਾਈ,
ਵਹਿ ਫਿਰ ਹੋਇ ਲਚਾਰੇ।
ਨਿਕਟਿ ਨਕੋਦਰ ਬਾਲੂ ਕੇ ਪਿੰਡ,
ਆਇ ਥਿਰੇ ਵਹਿ ਹਾਰੇ ॥੪੩॥
ਸੋ ਗਰਾਮ ਤਾਰਾ ਸਿੰਘ ਮਾਫੀ,
ਸੰਤਨ ਕੋ ਥਾ ਦੀਨਾ।
ਉਸ ਕੀ ਸੰਤਤਿ ਕੋ ਦੁੱਖਜਾਰੀ,
ਪਿਖਿ ਮਹੰਤ ਇਮ ਕੀਨਾ।
ਆਧਾ ਗ੍ਰਾਮ ਦਯੋ ਤਬਿ ਤਿਨ ਕੋ,
ਆਧਾ ਆਪ ਰਖੈ ਹੈ।
ਅਮਰ ਸਿੰਘ ਆਦਿਕ ਅਬਿ ਤਿਨ ਕੀ,
ਸੰਤਤਿ ਤਹਾਂ ਬਸੈ ਹੈ ॥੪੪॥
ਜਿਮੀ ਆਠ ਸੌ ਵਿਘੇ ਤਿਨੋ ਪੈ,
ਅਰ ਬਡ ਲੰਬਰਦਾਰੀ।
ਅਮਰ ਸਿੰਘ ਭੀ ਜੈਲਦਾਰ ਹੈ,
ਬਹੁ ਗ੍ਰਾਮਨ ਕੁਨਕਾਰੀ[1]।
ਡੱਲੇਵਾਲੀ ਮਿਸਲ ਕੇਰ ਕੀ
ਗਾਥ ਭਈ ਇਤਿ ਏਹੋ।
ਤ੍ਰਿਣ ਤੈ ਮੇਰੁ ਤੈ ਤ੍ਰਿਣਕਾ
ਕਰੈ ਰੱਬ ਲਖ ਲੇਹੋ ॥੪੫॥

[1]ਬਹੁਤੇ ਪਿੰਡਾਂ ਦਾ ਕਾਰਕੁਨ (ਅਹਿਲਕਾਰ) ਹੈ।

## ੧੦. ਮਿਸਲ ਫਰਜ਼ੁੱਲਾ ਪੁਰੀਆਂ ਕੀ

ਦੋਹਰਾ:
ਫਰਜ਼ੁੱਲਾ-ਪੁਰੀਅਨ ਕੀ,
ਮਿਸਲ ਕੇਰ ਅਬਿ ਹਾਲ।
ਸੁਨੋ ਸੁਨਾਊਂ ਭਲੀ ਬਿਧਿ,
ਗੁਰ ਕੇ ਸਿੱਖ ਰਸਾਲ[1] ॥੪੬॥

[1]ਸੁੰਦਰ।

ਸਿੰਘ-ਪੁਰੀਆਂ ਕੀ ਭੀ ਕਹੈਂ,
ਇਸੀ ਮਿਸਲ ਕਾ ਨਾਮ।
ਆਹਿ ਜਲੰਧਰ ਨਿਕਟਿ ਇਕ,
ਫਰਜੁੱਲਾ ਪੁਰ ਗ੍ਰਾਮ ॥੪੭॥
ਚੌਪਈ:
ਹੁਤੋ ਤਹਾਂ ਇਕ ਬਸਨੇ ਵਾਰੋ।
ਸਿੰਘ ਕਪੂਰ ਬੀਰ ਬਰ ਧਾਰੋ।
ਮਿਲ ਕਰਿ ਤਾਂਹਿ ਖਾਲਸੇ ਸੰਗਾ।
ਤੁਰਕਨ ਸੋਂ ਕੀਨੇ ਬਹੁ ਜੰਗਾ ॥੪੮॥

ਜੋ ਜੋ ਕਾਮ ਨੇਕ ਤਿੰਹ ਕਰੇ।
ਸੋ ਪਾਛੇ ਆਛੇ ਹਮ ਰਰੇ[1]। [1]ਕਹੇ ਹਨ।
ਤਾਂ ਕੋ ਮਿਲੀ ਨੁਵਾਬੀ ਜੈਸੇ।
ਕਹੀ ਗਾਥ ਪਾਛੇ ਹਮ ਤੈਸੇ ॥੪੯॥
ਮਿਸਲ ਤਾਂਹਿ ਕੀ ਜੈਸੇ ਹੋਈ।
ਸੁਨੋ ਗਾਥ ਅਬਿ ਭਾਖੋਂ ਸੋਈ।
ਸਿੰਘ-ਕਪੂਰ ਬ੍ਰਿਕ ਜੱਟ ਜਾਨੋ।
ਭਯੋ ਪੰਥ ਮੈਂ ਪਰਗਟ ਮਾਨੋ ॥੫੦॥
ਜਬੈ ਕਸੂਰ ਖਾਲਸੇ ਮਾਰੀ।
ਦੌਲਤ ਲੂਟੀ ਸਭਿ ਨੈ ਭਾਰੀ।
ਹਾਥ ਕਪੂਰ ਸਿੰਘ ਕੇ ਤਹਾਂ।
ਦੌਲਤ ਬਹੁ ਬਿਧਿ ਆਈ ਮਹਾਂ ॥੫੧॥
ਰਾਖ ਲਏ ਤਿਨ ਬਹੁ ਅਸਵਾਰੂ।
ਔਰ ਸੰਗ ਬਹੁ ਮਿਲੇ ਸੂਦਾਰੂ।
ਜਥਾ ਭਯੋ ਇਨ ਕਾ ਵਡ ਭਾਰਾ।
ਲੰਗਰ ਚਲਨੇ ਲਗਯੋ ਅਪਾਰਾ ॥੫੨॥
ਨੁਵਾਬ ਕਪੂਰ ਸਿੰਘ ਸਰਦਾਰਾ।
ਭਯੋ ਜਥੇ ਕਾ ਮਾਲਕ ਭਾਰਾ।
ਜੰਗ ਜਦਲ ਜੋ ਇਨ ਬਡ ਕੀਨੇ।
ਪੂਰਬ ਹਮ ਸਭਿ ਗਾਏ ਪੀਨੇ ॥੫੩॥
ਸਨੇ ਸਨੇ ਇਸ ਢਿਗ ਅਸਵਾਰੈਂ।
ਭਯੋ ਇਕੱਠਾ ਆਠ ਹਜਾਰੈਂ।
ਮੁਲਕ ਦਬਾਯੋ ਸਿੰਘਨ ਜਬਿ ਹੀ।
ਰੋਕਯੋ ਮੁਲਕ ਅਧਿਕ ਇਨ ਤਬਿ ਹੀ ॥੫੪॥
ਸ਼ਹਿਰ ਜਲੰਧਰ ਦੁਆਬਾ ਦੇਸ।
ਮੈਣ-ਦਾਬ[1] ਮੈਂ ਔਰ ਵਿਸੇਸ[2]। [1]ਘੱਘਰ ਤੇ ਜਮਨਾ ਵਿਚਕਾਰ ਦਾ ਦੇਸ਼। [2]ਬਹੁਤੇ (ਇਲਾਕੇ)।
ਸਾਤ ਲਾਖ ਕੇ ਲਖੋ ਕਰੀਬੈਂ।
ਭਯੋ ਮੁਲਕ ਇਨ ਪਾਸ ਅਜੀਬੈਂ ॥੫੫॥
ਰਜਧਾਨੀ ਤਿਨ ਠਟੀ[1] ਜਲੰਧਰ। [1]ਬਣਾਈ।
ਦੁਤੀ ਮਨੌਲੀ ਮਾਲਵ ਅੰਦਰ।
ਗਢ[1] ਅਟੱਲ-ਬੇਲਾ ਪੁਨ ਮਾਨੋ। [1]ਕਿਲ੍ਹਾ।
ਮੈਣ-ਦਾਬ ਮਧ ਪ੍ਰਗਟ ਪਛਾਨੋ ॥੫੬॥
ਅੱਠਾਰਾਂ ਸੈ ਤੇਈ ਮਝਾਰਾ।
ਜਬਿ ਕਪੂਰ ਸਿੰਘ ਸੂਰਗ ਸਿਧਾਰਾ।
ਆਹਿ ਸਮਾਧਿ ਸੁਧਾਸਰ ਮਾਹੈਂ।
ਬਾਬਾ ਅਟਲਰਾਇ ਕੇ ਪਾਹੈਂ[1] ॥੫੭॥ [1]ਪਾਸ।
ਦੁਇ ਰਜਾਸਤਾਂ ਇਸ ਨੇ ਥਾਪੀ[1]। [1]ਬਣਾਈਆਂ।

ਇਕ ਜੱਸਾ ਸਿੰਘ ਕੇਰ ਅਮਾਪੀ[1]। — [1]ਵੱਡੀ।
ਚੇਲਾ ਪੁਤ੍ਰੈਲਾ ਥਾ ਯਾਂ ਕਾ[1]। — [1]ਇਸ ਕਪੂਰ ਸਿੰਘ ਦਾ ਚੇਲਾ ਸੀ ਜੋ ਪੁੱਤ੍ਰ ਬਣਾਇਆ ਹੋਇਆ ਸੀ।
ਆਲੂਵਾਲੀਆ ਸੋ ਬਡ ਬਾਂਕਾ ॥ ੫੮ ॥
ਦੁਤੀ ਬਿਰਾਦਰ ਜਾਦੇ ਕੇਰੀ[1]। — [1]ਦੂਜੀ ਰਿਆਸਤ ਭਰਾ ਦੇ ਪੁੱਤਰ (ਖੁਸ਼ਾਲ ਸਿੰਘ) ਦੀ ਸੀ।
ਲੇਹੁ ਖੁਸ਼ਾਲ ਸਿੰਘ ਕੀ ਹੇਰੀ।
ਬਾਦ ਕਪੂਰ ਸਿੰਘ ਤੇ ਸੋਯੋ[1]। — [1]ਉਹ (ਖੁਸ਼ਾਲ ਸਿੰਘ)।
ਮਾਲਕ ਮਿਸਲ ਰਯਾਸਤ ਹੋਯੋ ॥ ੫੯ ॥
ਅੱਠਾਰਾਂ ਸੈ ਪੰਝੀ ਮਾਂਹੀਂ।
ਜੰਗ ਜਦਲ ਇਨ ਠਾਨ ਮਹਾਂਈਂ[1]। — [1]ਬਹੁਤ ਜੰਗ ਜੁੱਧ ਕਰਕੇ।
ਸ਼ੇਖ ਸ਼ਰਫ ਜਾਲੰਧਰ ਵਾਰੇ।
ਆਦਿ ਨੁਵਾਬ ਹਤੇ[1] ਇਨ ਭਾਰੇ ॥ ੬੦ ॥ — [1]ਮਾਰੇ।
ਕਰਿ ਕੈ ਫਤੇ ਮੁਲਕ ਛੁਡਵਾਯੋ।
ਅਪਨੇ ਕਬਜੇ ਮਾਹਿ ਲਿਆਯੋ।
ਫਿਰ ਰੋਪੜੀਏ ਸੰਗ ਪਠਾਨੈ।
ਜੰਗ ਜਦਲ ਇਨ ਕੀਨ ਮਹਾਨੈਂ ॥ ੬੧ ॥
ਹੁਤੋ ਮਰਾਝ ਸਿੰਘ ਇਕ ਜੋਧਾ।
ਤਾਂਹਿ ਪਠਾਨ ਨ੍ਰਿਪ ਕੋ ਸੋਧਾ[1]। — [1]ਸੋਧਿਆ ਭਾਵ ਮਾਰ ਦਿੱਤਾ।
ਯੱਦਪਿ ਓਨ ਸ਼ਹੀਦੀ ਪਾਈ।
ਪੈ ਗਯੋ ਅਰਿ ਤੈ ਮੁਲਕ ਛੁਡਾਈ ॥ ੬੨ ॥
ਦੁੱਲਤ ਗੋਤ ਜਾਤ ਜਟ ਸੂਰਾ।
ਜਤੀ ਸਤੀ ਥਾ ਗੁਰੁਸਿੱਖ ਪੂਰਾ।
ਆਹਿ ਸ਼ਹੀਦ ਗੰਜ ਤਿਸ ਕੇਰਾ।
ਨਿਕਟਿ ਮਨੌਲੀ ਪੂਜ ਬਧੇਰਾ ॥ ੬੩ ॥
ਲਵਪੁਰ-ਪਤਿ ਕੀ ਮਦਦ ਹਮੇਸ਼ੈਂ।
ਖੁਸ਼ਾਲ-ਹਰੀ ਰਹਯੋ ਕਰਤ ਬਿਸ਼ੇਸ਼ੈਂ।
ਕਾਇਮ ਅਪਨਾ ਰਾਜ ਰਖਾਨਾ।
ਔਰਹਿ ਦਾਬਤ ਰਹਯੋ ਮਹਾਨਾ ॥ ੬੪ ॥
ਸਾਲ ਤ੍ਰਿਤਾਲੀ ਮੈਂ[1] ਤਨ ਤੱਜਯੋ। — [1]੧੮੪੩ ਬਿ: ਵਿੱਚ।
ਪਾਛੇ ਬੁਧ ਸਿੰਘ ਸੁਤ ਤਿਹ ਗੱਜਯੋ।
ਲਵਪੁਰ ਪਤਿ ਕੇ ਮੱਧ ਦਰਬਾਰੈਂ।
ਰਹਯੋ ਮਾਨ ਤਿਸ ਕਾ ਅਤਿ ਭਾਰੈਂ ॥ ੬੫ ॥
ਜਬਿ ਮੁਲਤਾਨ ਸ੍ਰਕਾਰ ਛੁਡਾਈ।
ਇਹੁ ਭੀ ਲੜਯੋ ਤਹਾਂ ਅਧਿਕਾਈ।
ਫਿਰ ਕਸ਼ਮੀਰ ਜੰਗ ਜਬਿ ਭਯੋ।
ਇਹੁ ਮੱਦਦ ਹਿਤ ਨਹਿਂ ਤਬਿ ਗਯੋ ॥ ੬੬ ॥
ਇਸ ਹਿਤ ਸ੍ਰੀ ਰਣਜੀਤ ਮ੍ਰਿਗੇਸੈਂ।
ਛੀਨਯੋ ਇਸ ਕਾ ਮੁਲਕ ਬਿਸੇਸੈਂ।

ਏਕ ਜਲੰਧਰ ਕੇਰ ਇਲਾਕਾ।
ਉਤ ਦਿਸ ਰਹਯੋ ਏਸ ਢਿਗ ਬਾਂਕਾ ॥੬੭॥
ਦਾੜੀ ਕੋ ਇਹੁ ਕਲਫ ਲਗਾਤੋ।
ਇਸ ਹਿਤ ਸਿੱਖ ਗਨ ਬੁਰਾ ਮਨਾਤੋ।
ਇਕ ਦਿਨ ਮਧ ਦਰਬਾਰ ਲਹੌਰੈਂ।
ਬਾਤ ਧਰਮ ਕੀ ਚਾਲੀ ਗੌਰੈਂ ॥੬੮॥
ਫਤੇ ਸਿੰਘ ਆਲੂ ਤਬਿ ਗਾਯੋ।
ਸਿੱਖ ਹੋਇ ਜੋ ਕਲਫ ਲਗਾਯੋ।
ਤਿਸ ਕੋ ਕਿਆ ਤਨਖਾਹ ਲਗਾਨੀ।
ਚਹੀਏ ਸੁਨ ਨ੍ਰਿਪ ਬੋਲਯੋ ਬਾਨੀ ॥੬੯॥
ਤਿਸ ਸਰਦਾਰ ਕੇਰ ਏਲਾਕਾ।
ਛੀਨਨ ਜੋਗ ਅਹੇ ਦਿਢ ਬਾਂਕਾ।
ਏਹੁ ਅਸ਼ਾਰੇ[1] ਬੁਧ ਸਿੰਘ ਸੁਨ ਕੈ।
ਅਰਥ ਸਭੀ ਨਿਜ ਹੀ ਪਰ ਗੁਨ ਕੈ[1] ॥੭੦॥
ਭਾਗ ਸਤਲੁਜੈ ਉਸ ਦਿਸ ਗਯੋ।
ਜਾਲੰਧਰ ਕਾ ਮੁਲਕ ਤਜਯੋ।
ਸੋ ਰਣਜੀਤ ਸਿੰਘ ਦਬ ਲਯੋ।
ਬੁਧ ਸਿੰਘ ਫੇਰ ਉਤੈ ਨਹਿਂ ਗਯੋ ॥੭੧॥
ਅਪਨੇ ਹੀ ਏਲਾਕੇ ਮਾਂਹੀ।
ਰਹਯੋ ਭਰਤਗੜ੍ਹ ਮੈਂ ਸਦ ਚਾਹੀ[1]।
ਚਾਰ ਲਾਖ ਕਾ ਹੁਤੋ ਇਲਾਕਾ।
ਉਸ ਦਿਸ ਭੀ ਬੁੱਧ ਸਿੰਘ ਕਾ ਬਾਂਕਾ ॥੭੨॥
ਗਵਰਮਿੰਟ ਅੰਗ੍ਰੇਜ਼ੀ ਕੇਰੈਂ।
ਰਹਯੋ ਹਮੇਸ਼ ਹਕੂਮਤ ਜ਼ੇਰੈਂ[1]।
ਅਠਾਰਾਂ ਸੈਂ ਪਙੱਤਰੇ ਮਾਂਹੀਂ।
ਸੁਰਪੁਰ ਗਯੋ ਰਾਜ ਤਜਿ ਯਾਹੀ ॥੭੩॥
ਸਾਤ ਪੂਤ ਥੇ ਇਸ ਕੇ ਨੀਕੈਂ।
ਬਡੋ ਅਮਰ ਸਿੰਘ ਥਾ ਭਲ ਠੀਕੈਂ।
ਮਾਲਕ ਸੋ ਰਜਾਸਤ ਕਾ ਥੀਓ।
ਪੈ ਹਿੱਸਾ ਸਭਿ ਹੀ ਕੋ ਦੀਓ ॥੭੪॥
ਹਿੱਸੇ ਦੋਇ ਰਖੇ ਖੁਦ ਭਾਰੀ।
ਉਨ ਪਰ ਬਨੀ ਰਹੀ ਸਰਦਾਰੀ।
ਬੇ-ਇਤਫਾਕੀ ਪਹਿਲੇ ਥਈ[1]।
ਜਾਂ ਤੇ ਰਜਾਸਤ ਬਾਂਟੀ ਗਈ ॥੭੫॥
ਤਬੈ ਦੁਸ਼ਮਨੋ ਗ੍ਰਾਮ ਬਧੇਰੇ।
ਦਾਬ ਲਏ ਕਰਿ ਝਗਰੇ ਝੇਰੇ।
ਭੂਪਾਲ ਸਿੰਘ ਕੋ ਦਈ ਘਨੌਲੀ।

[1]ਇਸ਼ਾਰੇ।
[1]ਇਨ੍ਹਾਂ ਗੱਲਾਂ ਦਾ ਅਰਥ ਭਾਵ ਆਪਣੇ ਉਪਰ ਹੀ ਵਿਚਾਰ ਕੇ।
[1]ਉਤਸ਼ਾਹ ਨਾਲ।
[1]ਅਧੀਨ।
[1]ਹੋ ਗਈ।

ਗੁਪਾਲ ਸਿੰਘ ਕੋ ਲਖੋ[1] ਮਨੌਲੀ ॥੭੬॥ — [1]ਜਾਣੋ।
ਲਾਲ ਸਿੰਘ ਕੋ ਬੂੰਗਾ ਦੀਓ।
ਹਰਿਦਆਲ ਸਿੰਘ ਬੇਲਾ ਲੀਓ।
ਗੜ੍ਹ-ਅਟੱਲ ਗੁਰੁ ਦਜਾਲ ਸਿੰਘ ਲਿਯ।
ਦਜਾਲ ਸਿੰਘ ਕੋ ਕੰਧੋਲਾ ਦਿਯ ॥੭੭॥
ਏਹੁ ਅਲਾਕੇ ਤਿਨ ਕੋ ਦੈ ਕੈ।
ਰਖਯੋ ਭਰਤ-ਗੜ੍ਹ ਖ਼ੁਦ ਅਪਨੈ ਕੈ।
ਹਿੱਸੇ ਦੋਇ ਰਖੇ ਖ਼ੁਦ ਭਾਰੀ।
ਉਨ ਪਰ ਬਨੀ ਰਹੀ ਸਰਦਾਰੀ ॥੭੮॥
ਰਜਾਸਤ ਇਨ ਕੀ ਹਲਕੀ ਭਈ।
ਏਕ ਲਾਖ ਕੀ ਹੀ ਰਹਿ ਗਈ।
ਅਮਰ ਸਿੰਘ ਪੁੰਨ ਹੋਇ ਉਦਾਸੈਂ।
ਕਰਯੋ ਜਾਇ ਕੁਰੁਖੇਤਰ ਬਾਸੈਂ[1] ॥੭੯॥ — [1]ਵਾਸਾ ਕਰ ਲਿਆ।
ਤੀਰਥ ਹਿੰਦੁਨ ਕੇ ਸਭਿ ਕੀਏ।
ਦਾਨ ਦਿਜਨ ਕੋ ਅਨਗਨ ਦੀਏ।
ਤਾਂ ਕਾ ਸੁਤ ਕ੍ਰਿਪਾਲ ਸਿੰਘ ਪਾਛੇ।
ਮਾਲਕ ਮੁਲਕ ਰਹਯੋ ਬਨ ਆਛੇ ॥੮੦॥
ਅੱਠਾਰਾਂ ਸੌ ਤ੍ਰਾਨਵ ਮਾਹੈਂ।
ਅਮਰ ਸਿੰਘ ਗਯੋ ਸੁਰਗ ਸਿਧਾਹੈ।
ਰਾਜ ਕ੍ਰਿਪਾਲ ਸਿੰਘ ਬਹੁ ਕਰਿ ਕੈ।
ਬਿਨ ਔਲਾਦ ਗਯੋ ਪੁਨ ਮਰ ਕੈ ॥੮੧॥
ਬੇਟਾ ਗੁਰਦਿਆਲ ਸਿੰਘ ਕੇਰਾ।
ਜੈ ਸਿੰਘ ਭਯੋ ਸੂਦਾਰ ਬਡੇਰਾ।
ਮਾਨੌਲੀ ਤਿਸ ਕੀ ਰਜਧਾਨੀ।
ਅਬਿ ਲੌਂ ਜਾਨੋ ਅਹੇ ਮਹਾਨੀ ॥੮੨॥
ਜੈ ਸਿੰਘ ਭੀ ਜਬਿ ਸੁਰਪੁਰ ਗਯੋ।
ਸੁਤ ਅਤਾਰ ਸਿੰਘ ਤਿਸ ਕਾ ਥਯੋ ॥੮੩॥

ਦੋਹਰਾ:

ਰਜਾਸਤ ਪਦਰੀ ਪਰ ਵਹੇ[1], — [1]ਉਹ ਪਿਤਾ ਦੀ ਰਿਆਸਤ ਉਪਰ।
ਕਰਤ ਹਕੂਮਤ ਚਾਹਿ।
ਕਾਇਮ ਨਿਜ ਨਿਜ ਠੌਰ ਹੈਂ,
ਔਰ ਬਿਰਾਦਰ[1] ਤਾਂਹਿ ॥੮੪॥ — [1]ਭਰਾ।

## ੧੧. ਮਿਸਲ ਆਹਲੂਵਾਲੀਆਂ ਕੀ

ਕਬਿੱਤ:

ਆਹਲੂਵਾਲ ਗ੍ਰਾਮ ਏਕ ਪਰਗਨੇ[1] ਲਹੌਰ ਮੈਂ ਹੈ, — [1]ਇਲਾਕੇ।
ਬਿਦ੍ਰ ਸਿੰਘ ਬਸਤੋ ਕਲਾਲ[1] ਤਹਾਂ ਜਾਨੀਏ। — [1]ਜਾਤ (ਅ) ਗੋਤ।
ਤਾਂ ਕੇ ਘਰ ਜੱਸਾ ਸਿੰਘ ਪੂਤ ਪਰਤਾਪ ਵਾਰੋ,

ਭਯੋ ਥਾ ਸਤਾਰਾਂ ਸੈਂ ਪਛੱਤ੍ਰ ਮੈਂ ਮਾਨੀਏ।
ਸੁਧਾ ਲੈ ਕਪੂਰ ਸਿੰਘ ਜੀ ਤੈ ਸਿੰਘ ਭਯੋ ਸੋਊ,
ਪੰਥ ਖਾਲਸੇ ਮੈਂ ਬੀਰ ਬਿਦਤਯੋ ਮਹਾਨੀਏ।
ਬਾਘ ਸਿੰਘ ਮਾਮੂੰ ਤਾਂ ਕਾ ਹੁਤੋ ਸਰਦਾਰ ਤਬਿ,
ਸੋਊ ਜਬਿ ਮਰਯੋ ਏਕ ਜੰਗ ਮੈ ਪਛਾਨੀਏ ॥ ੯੫ ॥
ਹੁਤੀ ਨਾ ਉਲਾਦ ਤਾਂ ਕੇ ਯਾਹਿ ਹੇਤ ਖਾਲਸੇ ਨੈ,
ਜੱਸਾ ਸਿੰਘ ਸਰਦਾਰ ਕੀਨੋਂ ਤਾਂ ਕੀ ਠੌਰ ਹੈ।
ਆਪਨੀ ਸਖਾਵਤ[1] ਲਯਾਕਤ ਬਹਾਦਰੀ ਸੈਂ,
[1]ਦਾਤਾ ਪਨ।
ਖਾਲਸੇ ਮੈਂ ਹ੍ਵੈ ਗਯੋ ਉਜਾਗਰ ਸੁ ਗੌਰ ਹੈ[1]।
[1]ਬਹੁਤਾ ਮਸ਼ਹੂਰ ਹੋ ਗਿਆ।
ਗਾਥ ਬਹੁ ਠਾਇ ਹਮ ਗਾਇ ਚੁਕੇ ਪੀਛੇ ਯਾਂ ਕੀ,
ਯਾਂਹੀ ਤੈ ਨ ਈਹਾਂ ਲਿਖੀ ਅਧਿਕੈਂ ਸੁ ਔਰ ਹੈ।
ਪਾਂਚਕ ਹਜ਼ਾਰ ਅਸਵਾਰ ਥਾ ਜਰਾਰ ਥਯੋ,
ਸੰਗ ਜੱਸਾ ਸਿੰਘ ਕੇ ਬਹਾਦਰ ਬਟੋਰ[1] ਹੈ ॥ ੯੬ ॥
[1]ਲੜਾਕਾ (ਬਟੋਰ) ਇਕੱਠਾ (ਥਯੋ) ਹੋ ਗਿਆ (ਥਾ) ਸੀ।
ਗੁਰੁਦੁਆਰਾ ਥੰਮ ਜੀ ਜਰਾਯੋ ਥਾ ਨਾਸਰ ਖਾਂ ਨੈ,
ਯਾਂ ਤੇ ਜੱਸਾ ਸਿੰਘ ਜਾ ਜਲੰਧਰ ਮੈਂ ਲਰਯੋ ਹੈ।
ਉਤ ਤੈ ਜਲੰਧਰੀਏ ਕੋਟਲੀਆਂ ਬਾਈ ਵਾਰੇ[1],
[1]ਬਾਈ ਕੋਟਲੀਆਂ ਵਾਲੇ ਪਠਾਣ।
ਜੋਰਿ ਦਲ ਬਲ ਲਾਇ ਆਇ ਜੰਗ ਕਰਯੋ ਹੈ।
ਫਤੇ ਪਾਇ ਪੰਥ ਨੈ ਜਲੰਧਰ ਕੋ ਲੂਟ ਮਾਰਿ,
ਜਾਰਯੋ ਨਾਸਰ ਖਾਨ ਕੋ ਸੁ ਬਦਲਾ ਨਿਕਰਯੋ ਹੈ।
ਪੈਜ ਗਢੀਏ ਲੌਂ ਬਹੁ ਜੁਝੇ ਸਰਦਾਰ ਸਿੱਖ,
ਬੀਰ ਸਿੰਘ ਫਤਜਾਬਾਦੀਆ ਭੀ ਤਹਾਂ ਮਰਯੋ ਹੈ ॥ ੯੭ ॥
ਜਾਂ ਕਾ ਸੁਤ ਰਾਜ ਸਿੰਘ ਪੰਥ ਮੈਂ ਦਰਾਜਾ ਭਟ[1],
[1]ਵੱਡਾ ਸੂਰਮਾ।
ਬਿਦਤ ਰਹਾਯੋ ਸਾਹਬ ਸਿੰਘ ਰਾਜਾ ਭੰਗੀ ਪੈ[1]।
[1]ਭੰਗੀਆਂ ਦੀ ਮਿਸਲ ਦੇ ਰਾਜੇ ਸਾਹਿਬ ਸਿੰਘ ਪਾਸ ਪ੍ਰਗਟ ਹੀ ਰਿਹਾ।
ਗੁਰਜਾਲਾ ਨੰਗਲ ਲੌਂ ਗਾਮ ਥੇ ਜਗੀਰ ਤਾਂ ਪੈ,
ਪੂਤ ਤਾਂ ਕਾ ਪੂਤ ਭਾ ਹਮੀਰ ਸਿੰਘ ਰੰਗੀ ਪੈ[1]।
[1]ਪਵਿੱਤਰ ਪੁੱਤਰ ਹਮੀਰ ਸਿੰਘ (ਰੰਗੀ ਪੈ) ਅਨੰਦ ਵਾਲਾ।
ਲਰਯੋ ਮੌਜ਼ਾ[1] ਚੇਲੀਆਂ ਮੈਂ ਅੰਗ੍ਰੇਜੈਂ ਸੰਗ ਬਡ,
[1]ਪਿੰਡ।
ਜਬਤ ਜਗੀਰ ਥਈ ਤਾਂ ਕੀ ਏਸ ਢੰਗੀ ਪੈ[1]।
[1]ਇਸ ਢੰਗ ਕਰਕੇ।
ਹਰੀ ਸਿੰਘ ਸਰਦਾਰ ਤਾਂਕਾ ਸੁਤ ਸਜਾਲਕੋਟ,
ਸਤਿਸੰਗੀ ਅਬਿ ਹੈ ਰਹਤ ਮੌਜ ਚੰਗੀ ਪੈ[1] ॥ ੯੮ ॥
[1]ਚੰਗੀ ਮੌਜ ਨਾਲ।
ਬਡੇ ਬਡੇ ਜੀਤੇ ਜੰਗ ਜੱਸਾ ਸਿੰਘ ਨੈ ਅਭੰਗ[1],
[1]ਲਗਾਤਾਰ।
ਮਾਰ ਕੈ ਕਸੂਰ ਕੋ ਕੁਰੰਗ ਕਰਿ ਡਾਰਿਓ[1]।
[1]ਖੋਟਾਰੰਗ ਕਰ ਸੁੱਟਿਆ।
ਲੀਓ ਧਨ ਭੂਰ ਤੇਜ ਦੂਰ ਕੀਓ ਬੈਰਿਨ ਕਾ,
ਮੁਲਕ ਦਬਾਯੋ ਬਹੁ ਦੁਆਬੇ ਮੈਂ ਨਿਹਾਰਿਓ[1]।
[1]ਦੇਖਿਆ ਹੈ।
ਠਾਨੀ ਰਜਧਾਨੀ ਸੁਖ ਸਾਨੀ[1] ਨਿਜ ਫਤਜਾਬਾਦ,
[1]ਸੁਖ ਦੇਣ ਵਾਲੀ।
ਕੋਊ ਦਿਨਰਾਜ ਕਿਯ ਤਾਂਹੀ ਠੌਰ ਭਾਰਿਓ।
ਮਿਸਲਾਂ ਬਨਾਈ ਜਬਿ ਪੰਥ ਖਾਲਸੇ ਨੇ, ਤਬਿ

ਏਹੁ ਸਰਦਾਰ ਆਹਲੂਵਾਲੀਆ ਉਚਾਰਿਓ ॥ ੮੯ ॥
ਯਾਂਹੀਂ ਤੈ ਮਿਸਲ ਆਹਲੂਵਾਲੀਆਂ ਕੀ ਬਿਦਤਾਈ,
ਹੁਤੇ ਜੇਊ ਸਰਦਾਰ ਜੈਲਦਾਰ[1] ਯਾਂਹਿ ਕੇ। — [1]ਛੋਟੇ ਇਲਾਕਿਆਂ ਦੇ ਮਾਲਕ।
ਜਥਾ ਜੋਗ ਸਭਿ ਹੀ ਨੈ ਮੁਲਕ ਦਬਾਯੋ ਤਬਿ,
ਮਾਰੀ ਜਬਿ ਸਰਹੰਦ ਖਾਲਸੇ ਨੈ ਚਾਹਿ ਕੇ[1]। — [1]ਉਤਸ਼ਾਹ ਨਾਲ।
ਜਾਇ ਕੈ ਹਿੰਦੁਸਤਾਨ ਜਬਿ ਹੀ ਮਹਾਨ ਲੂਟਜੋ,
ਖੁਰਜੇ ਚੰਦੌਸੀ ਤੱਕ ਸ਼ਹਿਰ ਤਹਾਂਹਿ ਕੇ[1]। — [1]ਓਥੋਂ ਦੇ।
ਜੀਤ ਧਨ ਲਜਾਏ ਬਹੁ ਦਿੱਲੀ ਮਾਂਹਿ ਆਇ ਫਿਰ,
ਪਾਈ ਲੂਟ ਖਾਲਸੇ ਨੈ ਸਾਥ ਉਤਸ਼ਾਹਿ ਕੇ ॥ ੯੦ ॥
ਜੱਸਾ ਸਿੰਘ ਜੀ ਕੋ ਤਬਿ ਦੇਹਲੀ ਕੇ ਤਖਤ ਪੈ,
ਦੀਓ ਥਾ ਬੈਠਾਇ ਖਾਲਸੇ ਨੈ ਬਿਨ ਦੇਰ ਹੈ।
ਕਹਤੋ ਥਾ ਬਾਦਸ਼ਾਹਿ ਪੰਥ ਸਭਿ ਯਾਹਿ ਤਾਂਈਂ,
ਕੀਨੋ ਸੋਊ ਸਫਲਾ ਪੈ ਪਾਲਜੋ ਨ ਫੇਰ ਹੈ[1]। — [1]ਸਿੰਘਾਂ ਨੇ ਫੇਰ ਏਸ ਬਚਨ ਨੂੰ ਨਾ ਪਾਲਿਆ।
ਲੂਟਿ ਔਖ ਸੌਖ ਕਰਿ ਆ ਗਏ ਪੰਜਾਬ ਓਰ,
ਬਿਨ ਹੀ ਬਿਚਾਰ ਸ਼ਾਹੀ ਛੋਡੀ ਦਿੱਲੀ ਕੇਰ ਹੈ।
ਹੁਤੋ ਇਤਫ਼ਾਕ ਖਾਲਸੇ ਕਾ ਦਿਢ ਪਾਕ ਨਾਹਿ[1], — [1]ਪੱਕਾ ਤੇ ਪਵਿੱਤਰ ਏਕਾ ਨਹੀਂ ਸੀ।
ਸਜਾਰਨ ਕਾ ਪੀਛਾ ਹੁਤੋ ਆਗਾ ਸਮ ਸ਼ੇਰ ਹੈ[1] ॥ ੯੧ ॥ — [1]ਪਿੱਛਾ ਗਿੱਦੜ ਦਾ ਤੇ ਅੱਗਾ ਸ਼ੇਰ ਵਰਗਾ ਹੈ।
ਗੁਰੁਦੁਆਰਾ ਸੁਧਾਸਰ ਗਯੋ ਥਾ ਦੁਰਾਨੀ ਹਰ[1], — [1]ਢਾਹ ਗਿਆ ਸੀ।
ਜੱਸਾ ਸਿੰਘ ਚੰਦਾ ਕਰਿ[1] ਸੋਊ ਬਨਵਾਯੋ ਹੈ। — [1]ਉਗਰਾਹੀ ਇਕੱਠੀ ਕਰਕੇ।
ਫਾਨੀ[1] ਕੀਨੇ ਮਾਰ ਕੈ ਦੁਰਾਨੀ ਦੇਸ਼ ਤੈ ਨਿਕਾਰੇ, — [1]ਨਾਸ਼।
ਹਿੰਦੂ ਨਰ ਨਾਰਿ ਸਰਸ ਬੀਸਕ ਛੁਡਾਯੋ ਹੈ।
ਰਾਇ ਇਬ੍ਰਾਹੀਮ ਤੈ ਕਪੂਰਥਲਾ ਜੀਤ ਫਿਰ,
ਠਾਨੀ ਰਜਧਾਨੀ ਦਿਢ ਅਬਿ ਲੌ ਸੁਹਾਯੋ ਹੈ।
ਕਟੜਾ ਬਸਾਯੋ ਨਿਜ ਨਾਮ ਪਰ ਸੁਧਾਸਰ,
ਕਾਮ ਐਸੇ ਕਰਿ ਬਹੁ ਸੁਜਸ ਲਹਾਯੋ ਹੈ[1] ॥ ੯੨ ॥ — [1]ਚੰਗਾ ਜਸ ਪ੍ਰਾਪਤ ਕੀਤਾ ਹੈ।
ਅਮਰ ਮ੍ਰਿਗੇਸ ਪਟਲੇਸ ਕੋ ਸੁਧਾ ਛਕਾਇ,
ਇੱਜ਼ਤ ਬਿਸੇਸ ਪਾਇ ਬਾਦਸ਼ਾਹ ਕਹਾਇਓ।
ਈਸੜੂ ਕਾ ਪ੍ਰਗਣਾ ਗੁਰਜਾਈ ਵੀਚ[1] ਦੀਨੋ ਤਾਂਹਿ, — [1]ਅੰਮ੍ਰਿਤ ਛਕਾਉਣ ਦੇ ਇਵਜ਼ ਵਿੱਚ।
ਜਗਰਾਉਂ ਆਦਿ ਦੇਸ ਬਲ ਸੈਂ ਦਬਾਇਓ।
ਸਤਲੁਜ ਹੂੰ ਤੇ ਆਰ ਪਾਰ[1] ਲਾਖ ਪੰਦਰਾਂ ਕਾ, — [1]ਉਰਲੇ ਤੇ ਪਰਲੇ ਪਾਸੇ।
ਮੁਲਕ ਦਬਾਇ ਨਿਜ ਸਿੱਕਾ[1] ਥਾ ਲਗਾਇਓ। — [1]ਕਿਸੇ ਧਾਂਤ ਤੇ ਲੱਗੀਰਾਜੇ ਦੀ ਮੁਹਰ, ਇਹ ਸੁਤੰਤਰਰਾਜ ਦਾ ਚਿੰਨ੍ਹ ਹੈ।
ਬੇਟਾ ਕੋਊ ਥਯੋ ਨਾਹਿਂ ਯਾਹਿ ਤੈ ਭਤੀਜੇ ਤਾਂਈਂ,
ਸਰਦਾਰੀ ਦੀਨੀ ਭਾਗ ਸਿੰਘ ਕੋ ਸੁਹਾਇਓ ॥ ੯੩ ॥
ਦਸ ਅਠ ਚਾਲੀਏ ਮੈਂ ਦਰਦ ਸ਼ਿਕਮ ਸੰਗ[1], — [1]ਸੰਮਤ ੧੮੪੦ ਬਿ: ਵਿੱਚ ਪੇਟ ਦੇ ਦਰਦ ਨਾਲ।
ਆਪ ਗੁਰੁਪੁਰਿ ਗਯੋ ਸੁਧਾਸਰ ਮਾਂਹਿ ਹੈ।
ਤਾਂਹਿ ਕਾ ਮਰਨ ਸੁਨਿ ਰੋਇ ਸਭਿ ਸਿੰਘ ਕੈਹੈਂ,

| | |
|---|---|
| ਏਰੇ ਜਮਰਾਜ ਤੈ ਅਕਾਜ ਕੀਨੋ ਕਾਂਹਿ ਹੈ[1]। | [1]ਹੇ ਧਰਮਰਾਜ! ਤੂੰ ਇਹ ਮਾੜਾ ਕੰਮ ਕਿਉਂ ਕੀਤਾ? |
| ਪਰ ਉਪਕਾਰੀ ਸੂਰੋ ਪੂਰੋ ਬੀਰ ਅਤਿ ਭਾਰੀ, | |
| ਪੰਥ ਖਾਲਸੇ ਕਾ ਪਾਰੀ ਥਾ ਉਦਾਰੀ ਵਾਹਿ ਹੈ[1]। | [1]ਉਹ ਪਾਲਣਾ ਕਰਨ ਵਾਲਾ (ਉਦਾਰੀ) ਦਾਤਾ ਸੀ। |
| ਕੌਨ ਕੋ ਕਹੇਂਗੇ ਬਾਦਸ਼ਾਹਿ ਹਮ ਚਾਹਿ ਨਿਜ[1], | [1]ਅਸੀਂ ਆਪਣੇ ਉਤਸ਼ਾਹ ਨਾਲ। |
| ਕੌਨ ਦੇਗ ਤੇਗ ਫਤੇ ਸੁਜਸ ਲਹਾਹਿ ਹੈ[1] ॥ ੯੪ ॥ | [1]ਦਿਵਾਏਗਾ। |
| ਤਾਂ ਕੇ ਪਾਛੇ ਆਛੇ ਰਾਜ ਕੀਨੋ ਚੀਨੋ[1] ਭਾਗ ਸਿੰਘ, | [1]ਜਾਣੋ। |
| ਲੀਨੋ ਬੈਰ ਬੈਰਿਨ ਤੈ ਦੀਨੋ ਸੁਖ ਸੰਗੀਐਂ। | |
| ਰਾਜ ਸਾਜ ਰੌਣਕ ਬਡਾਈ ਸੁਖਦਾਈ ਅਤਿ, | |
| ਚੜ੍ਹਦੀ ਰਹਾਈ ਕਲਾ ਬੈ[1] ਬਿਤਾਈ ਚੰਗੀਐਂ। | [1]ਉਮਰ। |
| ਸੰਮਤ ਅਠਾਰਾਂ ਸਦ ਅਠਵੰਜੇ ਦੇਹ ਤਜਿ, | |
| ਦੇਵ ਲੋਕ ਓਕ ਕੀਓ ਲੀਓ ਜਸਰੰਗੀਐਂ[1]। | [1]ਸੁਰਗ 'ਚ ਘਰ ਕਰ ਲਿਆ ਭਾਵ ਮਰ ਗਿਆ (ਜਿਸ ਨੇ) ਜਸ ਤੇ ਆਨੰਦ ਲਿਆ। |
| ਫਤੇ ਸਿੰਘ ਸਰਦਾਰ ਪੂਤ ਤਾਂ ਕਾ ਮੁਖਤਾਰ ਥਯੋ, | |
| ਤਿਸ ਨੈ ਸੰਭਾਰ ਲਯੋਰਾਜ ਅੰਗੀਐ[1] ॥ ੯੫ ॥ | [1](ਸਾਰੇ) ਪੱਖਾਂ ਤੋਂ। |
| ਮਹਾਰਾਜ ਰਣਜੀਤ ਸਿੰਘ ਸੰਗ ਤਾਂਕੀ ਬਾਤ, | |
| ਬਨੀ ਰਹੀ ਸਭੀ ਭਾਂਤਿ ਨੀਕ ਬਖਯਾਤ ਹੈ। | |
| ਦਸਤਾਰ ਬਦਲੀ ਤੈ ਦੋਸਤੀ ਪੁਗਾਈ ਦਿਢ, | |
| ਸਭਿ ਹੀ ਹੰਗਾਮਜੋਂ ਮੈਂ[1] ਰਹਜੋ ਫਤੇ ਪਾਤ ਹੈ। | [1]ਜੰਗਾਂ ਵਿੱਚ। |
| ਰਾਜਗੀ ਖਿਤਾਬ ਪਾਯੋ ਰਾਜ ਅਧਿਕੈਂ ਕਮਾਯੋ, | |
| ਅੰਤ ਸੁਰਪੁਰ ਕੋ ਸਿਧਾਯੋ ਯੁਤ ਸਾਂਤਿ ਹੈ। | |
| ਪੂਤ ਤਾਂਹਿ ਕਾ ਨਿਹਾਲ ਸਿੰਘ ਭੂਪ ਥੀਓ, ਪਾਛੇ, | |
| ਧਰਮ ਸੁਜਸ ਆਛੇ ਰਹਜੋ ਸੋ ਕਮਾਤ ਹੈ ॥ ੯੬ ॥ | |
| ਪੂਤ ਤਾਂ ਕੇ ਥਏ ਤੀਨ ਰਣਧੀਰ ਸਿੰਘ ਬੀਨ[1], | [1]ਦੇਖੋ। |
| ਬਿਕ੍ਰਮਾ ਮ੍ਰਿਗੇਸ ਔ ਸੁਚੇਤ ਸਿੰਘ ਜਾਨੀਏ। | |
| ਜਬਿ ਹੀ ਨਿਹਾਲ ਸਿੰਘ ਦੇਵ-ਲੋਕ ਮੈਂ ਪਧਾਰਜੋ, | |
| ਰਣਧੀਰ ਸਿੰਘ ਥਯੋ ਭੂਪਤਿ ਪਛਾਨੀਏ। | |
| ਬਿੱਕ੍ਰਮਾ ਮ੍ਰਿਗੇਸ ਔ ਸੁਚੇਤ ਸਿੰਘ ਕੋ ਗੁਜਾਰਾ, | |
| ਸਾਠ ਸਾਠ ਸਹਸ ਸਾਲਾਨਾ ਮਿਲਜੋ ਮਾਨੀਏ। | |
| ਰਣਧੀਰ ਸਿੰਘ ਰਾਜ ਕੀਨ ਸੁਖ ਭੀਨ ਅਤਿ[1] | [1]ਬਹੁਤੇ ਸੁਖ 'ਚ ਭਿੱਜ ਕੇ। |
| ਬਹੁ ਦਿਨ, ਚੀਨ[1] ਕਾਲ ਕੀਨ ਅੰਤ ਹਾਨੀਏ ॥ ੯੭ ॥ | [1]ਜਾਣੋ। |
| ਖੜਗ ਮ੍ਰਿਗੇਸ ਪੂਤ ਤਾਂਹਿ ਕੇ ਬਿਸੇਸ ਆਛੈ, | |
| ਰਾਜ ਕੀਨ ਕੋਊ ਦਿਨ ਪਾਛੈ ਮੋਦ ਮਾਨ ਹੈ। | |
| ਸੋਊ ਜਬਿ ਭਯੋ ਕਾਲ ਵਸ ਹੂੰ ਸੁਜੱਸ ਵਡ, | |
| ਪੂਤ ਤਾਂ ਕਾ ਥਯੋ ਜਗਜੀਤ ਸਿੰਘ ਆਨ ਹੈ[1]। | [1]ਆ ਕੇ। |
| ਸੋਊ ਅਬਿ ਕਾਇਮ ਹੈ ਰਾਖੇ ਗੁਰੁ ਦਾਇਮ[1] ਹੈ, | [1]ਹਮੇਸ਼ਾਂ। |
| ਲਾਖ ਪੰਦਰਾਂ ਕਾ ਤਾਂ ਪੈ ਮੁਲਖ ਅਮਾਨ ਹੈ[1]। | [1]ਅਮਨ ਸਹਿਤ, ਰੱਖਿਆ ਸਹਿਤ। |
| ਗਾਥ ਆਹਲੂਵਾਲੀਆਂ ਕੀ ਗਜਾਨ ਸਿੰਘ ਨੈ ਸੁਨਾਈ, | |

ਹਾਥ ਜੋਰ ਖਾਲਸੇ ਕੋ ਦੰਡਵਤ ਠਾਨ ਹੈ[1] ॥੯੮॥ [1]ਨਮਸ਼ਕਾਰ ਕਰਕੇ।

੧੨. ਮਿਸਲ ਫੂਲਕੀਆਂ ਕੀ

ਦੋਹਰਾ:

ਸੁਨੋ ਫੂਲ ਕੀ ਮਿਸਲ ਕਾ,
ਸਹੀ ਸੰਛੇਪ ਬਿਆਨ[1]। [1]ਸੰਖੇਪ ਵਰਣਨ।
ਫਲੀ ਫੁਲੀ ਫੈਲੀ ਫਬੀ,
ਪਰਗਟ[1] ਜੈਸ ਮਹਾਨ ॥੯੯॥ [1]ਮਸ਼ਹੂਰ ਹੈ।

ਕਬਿੱਤ:

ਸਿੱਧੂ ਗੋਤ ਜ਼ਿਮੀਂਦਾਰ ਮਾਲਵੇ ਮੈਂ ਹੈਂ ਨਿਹਾਰ,
ਤਿਨ ਮੈਂ ਮੜਾਰ ਕੇ[1] ਉਦਾਰ ਜੇ ਅਪਾਰ ਹੈਂ। [1]ਮਰਾੜ ਦੀ ਬੰਸ ਦੇ ਸਿੱਧੂ।
ਗੁਰੂ ਹਰਿਰਾਇ ਕੋ ਦਰਾਜ ਸੇਵ[1] ਪਾਯੋ ਰਾਜ, [1]ਵੱਡੀ ਸੇਵਾ।
ਫੂਲ ਨਾਮ ਚੌਧਰੀ ਬਿਦਤ ਸੰਸਾਰ ਹੈ।
ਤਾਂ ਕਾ ਸੁਤ ਚੌਧਰੀ ਤਿਲੋਕ ਸਿੰਘ ਭਯੋ ਪਾਛੇ,
ਰਾਮ ਸਿੰਘ ਤੇਗ ਗਹਿ ਥਯੋ ਸਰਦਾਰ ਹੈ।
ਦੁੱਨਾ ਸਿੰਘ, ਆਲਾ ਸਿੰਘ, ਬਖਤ ਮਲ, ਸੱਭਾ, ਲੱਧਾ,
ਪਾਂਚ ਪੂਤ ਥੀਏ ਰਾਮ ਸਿੰਘ ਕੇ ਉਦਾਰ ਹੈਂ ॥੧੦੦॥
ਲਘੁ ਹੀ ਉਮਰ ਵੀਚ ਲੱਧਾ ਕੋ ਤੋ ਲੱਧਾ ਮੀਚਿ[1], [1]ਮੌਤ ਨੇ ਲੱਭ ਲਿਆ ਭਾਵ ਮਰ ਗਿਆ।
ਸੱਭਾ ਕੇ ਸੰਤਾਨ ਬੀਚ ਭਈ ਕਿਛੁ ਨਾਹਿੰ ਹੈ[1]। [1]ਸੱਭੇ ਦੇ (ਸੰਸਾਰ) ਵਿੱਚ ਕੋਈ ਉਲਾਦ ਨਹੀਂ ਹੋਈ।
ਐਪਰ ਹੰਢਜਾਲਾ ਨਾਮ ਕਸਬਾ ਬਸਾਯਾ ਤਿਨ,
ਬਖਤਾ ਕੀ ਸੰਤਤਿ ਮਲੌਦੀਏ ਲੌ ਆਹਿ ਹੈ[1]। [1]ਤੱਕ ਹੈ।
ਕੋਟ ਦੁੱਨੇਵਾਲੇ ਔ ਭਦੌੜੀਏ ਬਿਸਾਲੇ ਜੇਊ,
ਸਰਦਾਰ ਦੁੱਨੇ ਕੀ ਉਲਾਦ ਬਹੁ ਵਾਹਿ ਹੈਂ[1]। [1]ਉਹ ਹਨ।
ਆਲਾ ਸਿੰਘ ਜੂ ਕੇ ਸਰਦੂਲ ਸਿੰਘ ਲਾਲ ਸਿੰਘ,
ਭੋਮੀਆਂ ਮ੍ਰਿਗੇਸ ਥਏ ਪੂਤ ਵੇਸ ਯਾਹਿ ਹੈਂ[1] ॥੧੦੧॥ [1]ਇਹ ਚੰਗੇ ਪੁੱਤਰ ਹੋਏ ਹਨ।
ਬਾਦਸ਼ਾਹੀ ਵੀਚ ਤਬਿ ਪਰਜੋ ਹੁਤੋ ਰੌਰ ਗੌਰ,
ਆਲੇ ਸਿੰਘ ਹਿੰਮਤ ਕੀ ਸ਼ਮਸ਼ੇਰ ਚਾਇ ਕੈ[1]। [1]ਤਲਵਾਰ ਚੁੱਕ ਕੇ।
ਅਸਵਾਰ ਸੰਗ ਲੈ ਜਰਾਰ ਔ ਜੁਝਾਰ[1] ਬਡ, [1]ਲੜਾਕੇ ਅਤੇ ਬਹਾਦਰ।
ਲੂਟ ਮਾਰ ਬੈਰਿਨ ਕੇ ਧੈਰਜ[1] ਛੁਡਾਇ ਕੈ। [1]ਧੀਰਜ।
ਕੱਲੇ-ਰਾਇ, ਰਾਇ-ਕੋਟ-ਵਾਰੇ ਔ ਮਲੇਰੀਓਂ ਸੈਂ,
ਭੱਟੀ ਰਾਜਪੂਤਨ ਸੈਂ ਤੇਗ ਖੜਕਾਇ ਕੈ।
ਮੁਲਕ ਛੁਡਾਯੋ ਬਹੁ ਨਿਜ ਕਬਜੇ ਮੈਂ ਲਯਾਯੋ,
ਭਾਈ-ਚਾਰੇ ਕੋ ਰਖਾਯੋ ਆਪਨੋ ਸਹਾਇਕੈ[1] ॥੧੦੨॥ [1]ਸਹਾਇਤਾ ਕਰਨ ਵਾਲਾ।
ਸੰਮਤ ਸਤਾਰਾਂ ਸੌ ਉਣਾਸੀਏ ਮੈਂ, ਬਰਨਾਲਾ
ਕਸਬਾ ਅਬਾਦ ਕਰਿ, ਰਜਧਾਨੀ ਥਾਪੀਆ[1]। [1]ਬਣਾ ਲਈ।
ਝਲ-ਝੁੰਡ ਹਲਵਾਰਾ ਰਾਣੀਆਂ ਬੁਲਾਢਾ ਬੋਹਿਆ,
ਕਾਕੜਾ ਸਮਾਣਾ ਤਲਵੰਡੀ ਆਦਿ ਖਾਪੀਆ[1]। [1](ਇਹ ਪਿੰਡ) ਮਾਰ ਲਏ ਭਾਵ ਕਬਜ਼ੇ 'ਚ ਕਰ ਲਏ।

| | |
|---|---|
| ਇਤਜਾਦਿ ਠੌਰ ਕੇ ਨੁਵਾਬ ਥੇ ਤੁਰਕ ਜੇਊ, | |
| ਜੀਤ ਕੈ ਛੁਡਾਯੋ ਦੇਸ ਤਿਨ ਤੈ ਅਮਾਪੀਆ[1]। | [1]ਬਹੁਤਾ। |
| ਪੰਥ ਖਾਲਸਾ ਭੀ ਸਦ ਮਦਦ ਕਰਤ ਰਹ੍ਯੋ, | |
| ਸੇਵ ਆਲਾ ਸਿੰਘ ਕੀਨੀ ਪੰਥ ਕੀ ਸਦਾਪੀਆ[1] ॥ ੧੦੩ ॥ | [1]ਹਮੇਸ਼ਾਂ। |
| ਸਤ੍ਰਾਂ ਸੈ ਛਜਾਨਵੇ ਮੈਂ ਨਗਰ ਬਸਾਏ ਓਨ, | |
| ਲੌਂਗੋਵਾਲ ਉਭਾਵਾਲ ਆਦਿਕ ਮਹਾਨ ਹੈਂ। | |
| ਸੁਲੀ ਖਾਂ ਸਨੌਰ ਵਾਰੇ ਕਾ ਇਲਾਕਾ ਛੀਨ ਬਾਂਕਾ[1], | [1]ਚੰਗਾ ਇਲਾਕਾ ਖੋਹ ਕੇ। |
| ਸੰਮਤ ਅਠਾਰਾਂ ਸਦ ਨਉ ਮੈਂ ਪ੍ਰਮਾਨ ਹੈ[1]। | [1]ਸੰਮਤ ੧੮੦੯ ਬਿ: ਵਿੱਚ ਮੰਨੋ। |
| ਸ਼ਹਰ ਪਟਜਾਲੇ ਰਜਧਾਨੀ ਕੀ ਬੁਨਜਾਦ ਠਾਨੀ[1], | [1]ਨਿਉਂਰੱਖੀ। |
| ਬਾਦਸ਼ਾਹ ਦੁਰਾਨੀ ਸੰਗ ਮੇਲ ਭਲ ਠਾਨ ਹੈ[1]। | [1]ਚੰਗਾ ਮੇਲ ਕਰ ਲਿਆ। |
| ਤੀਨ ਲਾਖ ਸਾਲੀਆਨਾ[1] ਦੈਨਾ ਕਰਿ ਅਗਵਾਨਾ[2], | [1]ਸਾਲਾਨਾ। [2]ਪੇਸ਼ਗੀ ਦੇਣਾ ਕਰਕੇ। |
| ਰਾਜਗੀ ਖਤਾਬ ਪਟਾ ਸਨਦ ਲਹਾਨ ਹੈ[1] ॥ ੧੦੪ ॥ | [1]ਅਧਿਕਾਰ ਪੱਤਰ ਲੈ ਲਿਆ। |
| ਸਿੰਘਨ ਸਰ੍ਹੰਦ ਜਬਿ ਮਾਰੀ, ਏਨ ਭੀ ਬੁਲੰਦ[1] | [1]ਬਹੁਤਾ। |
| ਮੁਲਕ ਸਮਾਨ ਸ਼ਾਹੀ ਅਧਿਕੈਂ ਸੰਭਾਰਿਓ। | |
| ਲਾਲ ਸਿੰਘ ਤਾਂ ਕੇ ਸੁਤ ਮੂਣਕ ਲੌਂ ਦੇਸ ਲੀਓ, | |
| ਤਜੋਂ ਹੀ ਸਿੰਘ ਭੋਮੀਏਂ ਨੈ ਬੈਰੀ ਗਨ ਮਾਰਿਓ। | |
| ਸਰਦੂਲ ਹਰਿ ਸਰਦੂਲ ਜਯੋਂ[1] ਗਰਜ ਕਰਿ, | [1]ਸਰਦੂਲ ਸਿੰਘ ਨੇ ਸ਼ੇਰ ਵਾਂਗ। |
| ਤੁਰਕਨ ਕੋ ਹਰਿ ਲਰਿ[1] ਜਸ ਲੀਨ ਭਾਰਿਓ। | [1]ਲੜ ਕੇ ਤੇ ਮਾਰ ਕੇ। |
| ਐਪਰ ਸਪੂਤ ਤੀਨੋ ਆਲਾ ਸਿੰਘ ਜੂ ਕੇ ਚੀਨੋ[1], | [1]ਜਾਣੋ। |
| ਕਾਲ ਵੱਸ ਭਏ ਤਾਂ ਕੇ ਸੰਮੁਖ ਨਿਹਾਰਿਓ[1] ॥ ੧੦੫ ॥ | [1]ਅੱਖਾਂ ਦੇ ਸਾਹਮਣੇ ਵੇਖਦਿਆਂ। |
| ਸਰਦੂਲ ਸਿੰਘ ਕਾ ਸਪੂਤ ਥਾ ਅਮਰ ਸਿੰਘ, | |
| ਤਾਂ ਕੋ ਆਲਾ ਸਿੰਘ ਨਿਜ ਗਾਦੀ ਪੈ ਬਿਠਾਰਿਓ। | |
| ਦੂਸਰੇ ਥੇ ਦੋਈ ਗਏ ਬਿਨ ਹੀ ਉਲਾਦ ਸੋਈ, | |
| ਦਸ ਅਠ ਬਾਈ ਮਾਂਹਿ ਆਪ ਭੀ ਸਿਧਾਰਿਓ[1]। | [1]ਸੰ: ੧੮੨੨ ਬਿ: ਵਿੱਚ ਆਲਾ ਸਿੰਘ ਦਾ ਆਪਣਾ ਦਿਹਾਂਤ ਹੋ ਗਿਆ। |
| ਅਮਰ ਮ੍ਰਿਗੇਸ ਪਾਛੇ ਰਾਜ ਥਾ ਸੰਭਾਰਜੋ ਆਛੇ, | |
| ਨਾਨੂ-ਮੱਲ ਤਾਂਹਿ ਕਾ ਦੀਵਾਨ ਭਯੋ ਭਾਰਿਓ। | |
| ਸੂਰਬੀਰ ਆਮਲ[1] ਉਦਾਰ ਥਾ ਨਜ਼ੀਰ ਬਿਨ[2], | [1]ਚੰਗੇ ਕਰਮ ਕਰਨ ਵਾਲਾ। [2]ਬੇ-ਮਿਸਾਲ, ਜਿਸ ਵਰਗੀ ਉਦਾਹਰਣ ਨਾ ਮਿਲੇ। |
| ਮੁਲਕ ਬਢਾਯੋ ਬਹੁ ਬੈਰਿਨ ਕੋ ਮਾਰਿਓ ॥ ੧੦੬ ॥ | |
| ਕਾਬਲੇਸ ਦਲ ਲੈ ਬਿਸੇਸ ਫੇਰ ਆਯੋ ਜਬਿ, | |
| ਸੰਮਤ ਅਠਾਰਾਂ ਸਦ ਚੌਬੀ ਮਾਂਹਿ ਜਾਨੀਏ। | |
| ਔਰ ਸਰਦਾਰ ਸਿੱਖ ਭਏ ਥੇ ਫਰਾਰ[1] ਸਭਿ, | [1]ਦੌੜ ਗਏ ਸਨ। |
| ਪਟਲੇਸ ਮਿਲ੍ਯੋ ਕਾਬਲੇਸ ਕੋ ਪ੍ਰਮਾਨੀਏ[1]। | [1]ਚੰਗੀ ਤਰ੍ਹਾਂ ਮੰਨੋ। |
| ਆਲਾ ਸਿੰਘ ਦੈਨਾ ਕੀਓ ਥਾ ਜੌ ਸਾਲੀਆਨਾ ਟਕਾ[1], | [1]ਸਾਲਾਨਾਰੁਪਇਆ। |
| ਸਾਤ ਲਾਖ ਦੀਨੋ ਸੋਈ ਸੇਵ ਔਰ ਠਾਨੀਏ[1]। | [1]ਕੀਤੀ। |

ਬਾਦਸ਼ਾਹ ਸਾਬਤੀ ਨਿਹਾਰਿ[1] ਮੋਦ ਥੀਓ ਅਤਿ,
[1](ਬਚਨ ਦੇ) ਪੱਕੇ ਦੇਖ ਕੇ।

ਦੀਓ ਮਹਾਂਰਾਜਗੀ ਖਤਾਬ ਥਾ ਮਹਾਨੀਏ[1] ॥੧੦੭॥
[1]ਮਹਾਰਾਜੇ ਦਾ ਵੱਡਾ ਖ਼ਿਤਾਬ।

ਸ਼ਾਹੀ ਮਰਤਬ[1] ਚੌਰ ਮੁੱਠਾ[2] ਦੁੰਦਭੀ ਨਿਸ਼ਾਨ[3]
[1]ਬਾਦਸ਼ਾਹਾਂ ਵੱਲੋਂ ਪ੍ਰਤਿਸ਼ਠਤ ਆਦਮੀਆਂ ਨੂੰ ਮਿਲਿਆ ਹੋਇਆ ਇਕ ਖ਼ਿਤਾਬ ਅਤੇ ਉਸ ਦਾ ਖ਼ਾਸ ਚਿੰਨ੍ਹ, ਜੋ ਧੁਜਾ ਵਿੱਚ ਮੱਛੀ ਦੇ ਅਕਾਰ ਵਾਲਾ ਹੁੰਦਾ ਸੀ। ਇਹ ਅਮੀਰਾਂ ਜਾਂ ਬਾਦਸ਼ਾਹਾਂ ਦੀ ਸਵਾਰੀ ਅੱਗੇ ਹਾਥੀ ਪੁਰ ਹੋਇਆ ਕਰਦਾ ਸੀ। [2](ਮੋਰ ਦੇ ਖੰਭਾਂ ਦੇ) ਮੁੱਠੇ ਦਾ ਚੌਰ। [3]ਧੌਂਸਾ ਤੇ ਝੰਡਾ।

ਦੈ ਕੈ, ਸਿੱਕਾ ਲਾਵਣੇ ਕੀ ਦੀਨੀ ਪੁਨ ਆਇਸੈਂ[1]।
[1]ਸਿੱਕਾ ਚਲਾਉਣ ਦੀ ਆਗਿਆ ਦਿੱਤੀ।

ਫੇਰ ਨ੍ਰਿਪ ਅਰਜ਼ ਕੈ ਫਰਜ਼ ਸਮਝ ਨਿਜ,
ਛੁਡਵਾਇ ਹਿੰਦੁ ਕੈਦੀ[1] ਨਰ ਨਾਰਿ ਵਾਹਿ ਸੈਂ[2]।
[1]ਹਿੰਦੂ ਕੈਦੀ। [2]ਉਸ ਪਾਸੋਂ।

ਮੇਰਟ ਸਹਾਰਨ ਔ ਦਿੱਲੀ ਦਿਸ ਹੂੰ ਤੈ ਜਿਨੈ,
ਗਿਲਜੇ ਥੇ ਲਜਾਏ ਗਹਿ ਤੁਕ ਕੂਨ ਖਾਹਿਸ਼ੈਂ[1]।
[1]ਇੱਛਾ ਨਾਲ।

ਨਿਜ ਨਿਜ ਧਾਮ ਪਹੁੰਚਾਏ ਭੂਪ ਖਰਚ ਦੈ,
ਬੰਦੀ-ਛੋਡ ਅਮਰ ਸਿੰਘ ਬਿਦਤਯੋ ਥਾ ਯਾਹਿ ਸੈਂ[1] ॥੧੦੮॥
[1]ਏਸੇ ਕਰਕੇ।

ਤਬਿ ਤੈ ਅਮਰ ਮਿਰਗੇਸ ਕਾ ਦਿਨੇਸ ਸਮ,
ਤੇਜ ਥਾ ਬਿਸੇਸ ਬਿਤੇ ਮਕਰ ਜਯੋਂ ਬਢਿਓ[1]।
[1]ਤਦੋਂ ਤੋਂ ਮਹਾਰਾਜਾ ਅਮਰ ਸਿੰਘ ਦਾ ਤੇਜ ਬਹੁਤਾ ਐਉਂ ਵਧਿਆ ਜਿਵੇਂ ਮਕਰਰਾਸ਼ੀ ਭਾਵ ਮਾਘ ਦੇ ਮਹੀਨੇ ਦੇ ਮੁੱਕਣ ਤੋਂ ਸੂਰਜ ਦਾ ਤੇਜ ਵਧਦਾ ਹੈ।

ਕਈ ਬਾਰ ਸ਼ਾਹਜ਼ਾਦੇ[1] ਮੁਗਲ ਬਜ਼ੀਰ ਜ਼ਜਾਦੇ,
[1]ਬਾਦਸ਼ਾਹਾਂ ਦੇ ਪੁੱਤਰ।

ਸੈਨ ਲੈ ਤਗਾਦੇ ਯੁਤ ਆਏ ਚਲਿ ਚਢਿਓ[1]।
[1]ਭੜਕਾਹਟ ਸਹਿਤ ਚੜ੍ਹ ਕੇ ਚਲ ਆਏ।

ਫਰਾਂਸੀਸ ਤੇ ਮਰੁੱਟੇ ਆਏ ਦਲ ਲੈ ਅਘੱਟੇ[1]
[1]ਬਹੁਤੇ।

ਦਾਂਤ ਕਰਵਾਇ ਖੱਟੇ ਹੱਟੇ ਬਿਨ ਖਢਿਓ[1]।
[1]ਬਿਨਾਂ ਖੜ੍ਹਨ ਤੋਂ ਭਾਵ ਭਗੌੜੇ ਹੋ ਕੇ ਪਿੱਛੇ ਹਟ ਗਏ।

ਆਪ ਨ੍ਰਿਪ ਹਾਂਸੀ ਲਗ ਦੇਸ ਥਾ ਸੰਭਾਰਯੋ ਉਤ[1],
[1]ਉਸ ਪਾਸੇ।

ਔਰ ਹੂੰ ਪੰਜੌਰ ਕਾ ਇਲਾਕਾ ਤਿਯ ਤਢਿਓ[1] ॥੧੦੯॥
[1]ਛੇਤੀ ਲੈ ਲਿਆ (ਤਢ- ਤੜ-ਛੇਤੀ)।

ਸਿੰਘਨ ਤੈ ਦੇਸ ਛੁਡਾਵਨ ਹੇਤ ਜਬਿ ਜਬਿ,
ਆਏ ਚਢਿ ਸੱਤਰੂ ਤੁਰਕ ਬਲ ਠਾਨ ਹੈਂ।
ਨਿਜ ਜ਼ੈਲਦਾਰਨ ਮਝੈਲ ਸਰਦਾਰਨ ਕੋ,
ਲੈ ਕੈ ਸੰਗ ਨਾਨੂ ਮੱਲ ਲਰਯੋ ਅਗਵਾਨ ਹੈ[1]।
[1]ਅੱਗੇ ਹੋ ਕੇ।

ਹਿਕਮਤ ਅਮਲੀ ਸੈਂ[1], ਕਮਲੀ ਤਿਨੋਂ ਕੀ ਮਤਿ
[1](ਹਿਕਮਤ) ਚਤੁਰਾਈ ਦੇ (ਅਮਲੀ ਸੈਂ) ਕਰਤੱਬਾਂ ਨਾਲ।

ਕਰ ਕੈ ਭਗਾਏ, ਲੇਤ ਰਹਯੋ ਜਰ ਆਨ ਹੈਂ[1]।
[1]ਹੋਰਨਾਂ ਦਾ (ਜਰ) ਧਨ ਲੈਂਦਾ ਰਿਹਾ।

ਨਾਨੂ-ਮੱਲ ਅਪਨੇ ਜਮਾਨੇ ਕਾ ਥਾ ਅਫਲਾਤੂ[1],
[1]ਯੂਨਾਨ ਦੇ ਮਹਾਂ-ਰਿਸ਼ੀ ਸੁਕਰਾਤ ਦਾ ਚੇਲਾ ਜੋ ਪੱਛਮ ਦੇ ਪ੍ਰਾਚੀਨ ਫ਼ਿਲਾਸਫ਼ਰਾਂ ਵਿੱਚੋਂ ਬਹੁਤ ਵਿਦਵਾਨ ਤੇ ਚਤੁਰ ਗਿਣਿਆ ਗਿਆ ਹੈ।

ਅਮਰ ਮ੍ਰਿਗੇਸ ਭਾ ਸਿਕੰਦਰ[1] ਸਮਾਨ ਹੈ ॥੧੧੦॥
[1]ਯੂਨਾਨ ਦਾ ਮਸ਼ਹੂਰ ਬਾਦਸ਼ਾਹ।

ਸੰਮਤ ਅਠਾਰਾਂ ਸੈ ਅਠੱਤੀ ਮੈਂ ਅਮਰ ਸਿੰਘ,
ਅਮਰ[1] ਸੁਜਸ ਲੈ ਅਮਰ ਲੋਕ[2] ਜੌ ਗਯੋ।
[1]ਸਦਾ ਰਹਿਣ ਵਾਲਾ। [2]ਸੁਰਗ ਲੋਕ।

ਸਾਹਿਬ ਮ੍ਰਿਗੇਸ ਥਾ ਨਰੇਸ ਥਯੋ ਪੂਤ ਤਾਂਹਿ,
ਲੱਖ ਕੱਖ ਸਮ ਵਾਹਿ[1] ਭੋਲਾ ਅਤਿ ਸੋ ਭਯੋ।
[1]ਉਸ ਨੂੰ ਲੱਖ ਤੇ ਕੱਖ ਇਕੋ ਜਿਹਾ ਸੀ।

ਐਪਰ ਦੀਵਾਨ ਥਾ ਸੁਜਾਨ ਤਾਂਹਿ ਕਾ ਮਹਾਨ,
ਕਾਰ ਬਾਰ ਰਜਾਸਤ ਕਾ ਰਾਖਜੋ ਠੀਕ ਥੋ ਠਯੋ[1]। [1](ਉਸ ਨੇ) ਠੀਕ (ਠਯੋ) ਬਣਾ ਕੇਰਖਿਆ ਸੀ।
ਦੇਖਿ ਇਖਤਜਾਰ ਨਾਨੂ-ਮੱਲ ਕਾ ਉਦਾਰ ਅਤਿ,
ਮਤਸਰ ਵਾਰ ਸਰਦਾਰਨ ਥਾ ਯੌਂ ਕਯੋ[1] ॥੧੧੧॥ [1]ਈਰਖਾ ਵਾਲੇ ਸਰਦਾਰਾਂ ਨੇ ਇਉਂ ਕੀਤਾ।
ਝੂਠੀ ਸੱਚੀ ਬਾਤ ਲਾਇ ਭੂਪਤਿ ਕੋ ਸਿਖਰਾਇ,
ਇਖਤਜਾਰ ਨਾਨੂ ਮੱਲ ਕਾ ਛਿਨਾਇ ਹੈ ਦਯੋ।
ਨਾਨੂ ਮੱਲ ਮੋਯੋ, ਹੋਯੋ ਮੋਦ ਮਨ ਬੈਰਿਨ ਕੇ,
ਤਿਨ ਹੂੰ ਅਨੇਕ ਠੌਰ ਰੌਰ ਮਚਵੈ ਦਯੋ।
ਸਰਸਾ ਤੈ ਰਾਣੀਆਂ ਕਸੋਹਨ ਗੁਹਾਨਾ ਹਾਂਸੀ,
ਪ੍ਰਗਨਾ ਤਾ ਜਾਰਜ ਤਾਮਸਨ ਨੈ ਦਬੈ ਲਯੋ[1]। [1]ਇਹ ਪਰਗਣੇ ਤਾਂ ਜਾਰਜ ਟਾਮਸ ਅੰਗਰੇਜ਼ ਨੇ ਦਬਾ ਲਏ।
ਔਰ ਹੂੰ ਮਝੈਲ ਸਰਦਾਰੋਂ ਨੈ ਦਬਾਏ ਗਾਮ,
ਰਜਾਸਤ ਮੈਂ ਇਮ ਥਾ ਖਰਾਬਾ ਕਿਛੁ ਐ ਗਯੋ[1] ॥੧੧੨॥ [1]ਆ ਗਿਆ।
ਤਾਂ ਪਰ ਸਾਹਿਬ ਕੌਰ ਬੀਬੀ ਨੈ ਪਟਜਾਲੇ ਆਇ,
ਕੀਓ ਥਾ ਇਨਤਜ਼ਾਮ ਕਾਰਬਾਰ ਰਾਜ ਕੋ।
ਸੱਤਰੂ ਦਬਾਏ ਗਾਮ ਅਧਿਕੈਂ ਛੁਡਾਏ ਫੇਰ,
ਤਬਿ ਭੀ ਮਰੱਟੇ ਆਏ ਸੈਨ ਲੈ ਦਰਾਜ[1] ਕੋ। [1]ਬਹੁਤੀ।
ਔਰ ਸਭਿ ਰਾਜੇ ਸਰਦਾਰਨ ਤੈ ਨਜ਼ਰਾਨੇ,
ਲੀਏ ਤਿਨ ਹੂੰ ਮਹਾਨੇ ਰਖਜੋ ਨਾ ਲਿਹਾਜ ਕੋ।
ਨਿਜ ਜ਼ੈਲਦਾਰ ਤਬਿ ਸਰਦਾਰ ਸਿੱਖ ਸਭਿ,
ਬੀਬੀ ਬੁਲਵਾਏ ਸਾਜ ਜੰਗ ਕੇ ਸਮਾਜ ਕੋ[1] ॥੧੧੩॥ [1]ਜੰਗ ਦੇ (ਸਮਾਜ) ਸਾਮਾਨ ਨੂੰ (ਸਾਜ) ਬਣਾ ਕੇ।
ਨਿਕਟਿ ਅੰਬਾਲੇ ਰਾਜ-ਗਢ ਕੇ ਮੈਦਾਨ ਮਾਂਹਿ,
ਜੰਗ ਮਰਟਜੋ ਸੈਂ ਕੀਨ ਪੀਨ ਬਲ ਧਾਰ ਹੈ[1]। [1]ਤਕੜਾ ਬਲ ਕਰਕੇ।
ਰਾਜੇ ਸਰਦਾਰ ਨਿਜ ਓਰ ਕੇ ਲਚਾਰਿ[1], [1]ਦੁੱਖੀ ਹੋ ਕੇ।
ਜਬਿ ਭਾਗਨੇ ਕੋ ਤਜਾਰ ਦੇਖੇ ਤਬਿ ਹੀ ਵਿਚਾਰ ਹੈ[1]। [1]ਵਿਚਾਰ ਕਰਕੇ।
ਮਰਦਾਨਾ ਭੇਸ ਧਰਿ ਰਥ ਤੈ ਉਤਰ ਕਰਿ,
ਢਾਲ ਤਰਵਾਰ ਫਰਿ ਊਚੇ ਲਲਕਾਰ ਹੈ।
ਕਹਜੋ ਸਭਿ ਕੋ ਸੁਨੈ ਕੈ, ਜੈਹੋ ਕਹਾਂ ਨਾਕ ਲੈ ਕੈ?
ਸਿੰਘ ਨਾਮ ਹੂੰ ਸਦੈ ਕੈ, ਕਜੋਂ ਥਵੈਹੋ ਸਜਾਰ ਹੈ[1]? [1]ਕਿਉਂ ਗਿੱਦੜ ਬਣਨ ਲੱਗੇ ਹੋ।
॥੧੧੪॥
ਮੈਂ ਤੋ ਅਬਿ ਇਸ ਹੀ ਮੈਦਾਨ ਮੈਂ ਮਰੌਂਗੀ,
ਪਗ ਪਾਛੇ ਨਾ ਧਰੌਂਗੀ, ਚਾਹੇ ਜਾਹੋ ਸਭਿ ਭਾਜ ਹੈ।
ਏਕ ਤੌ ਬਹਿਨ ਮੈਂ ਤੁਮਾਰੇ ਨ੍ਰਿਪ ਕੀ ਹੂੰ,
ਦੂਜੇ ਤੀਆ, ਤੀਜੇ ਏਕਲੀ, ਨ ਐਹੈ ਤੁਮੈਂ ਲਾਜ ਹੈ[1]। [1]ਤੁਹਾਨੂੰ ਸ਼ਰਮ ਨਹੀਂ ਆਵੇਗੀ।
ਫੇਰ ਤੁਮੇ ਬੈਰੀ ਭਾਗਿਓਂ ਕੋ ਭੀ ਨ ਛੋਡੈਂ ਕਿਤ,
ਅੰਤ ਕੋ ਮਰੈਹੋ ਧ੍ਰਮ ਤਜਿ ਲਾਜ ਰਾਜ ਹੈ।
ਬੀਬੀ ਕੀ ਲਲਕਾਰ ਸੁਨਿ ਗੁਨ ਕੈ, ਸਿਪਾਹ[1] ਰਾਜੇ [1]ਫੌਜ।

ਸਰਦਾਰ ਲਰੇ, ਹਟ ਫੇਰ ਹੂੰ ਦਰਾਜ[1] ਹੈ ॥ ੧੧੫ ॥
[1]ਬਹੁਤੇ ਲੜੇ।

ਜੂਝੇ ਜਾਨ ਤੋਰਿ[1] ਮੋਰ ਦੀਏ ਮੁਖ ਬੈਰਿਨ ਕੇ,
[1]ਜਾਨਾਂ ਤੋੜ ਕੇ ਲੜੇ।

ਰੈਨ ਥਈ ਐਨ[1] ਜੰਗ ਛੋਰਿ ਦਲ ਦੋ ਥਿਰੇ[2]।
[1](ਜਦੋਂ) (ਐਨ) ਚੰਗੀ ਤਰ੍ਹਾਂਰਾਤ ਪੈ ਗਈ। [2]ਟਿਕ ਗਏ।

ਸਭਿ ਕੋ ਬੁਲਾਇ ਬੀਬੀ ਮਤਾ ਹੂੰ ਮਤਾਇ[1],
[1]ਸਲਾਹ ਪਕਾ ਕੇ।

ਨਿਸ ਅਰਧ ਬਿਤਾਇ, ਮਾਰਯੋ ਛਾਪਾ ਅਰਿ ਪੈ ਫਿਰੇ[1]।
[1]ਮੁੜ ਕੇ ਵੈਰੀ ਤੇ ਛਾਪਾ ਮਾਰਿਆ।

ਮਾਚਯੋ ਰੌਰ ਗੌਰ ਦੌਰ ਗਏ ਅਰਿ ਧੈਰੀ ਬਿਨ[1],
[1]ਧੀਰਜ ਤੋਂ ਬਿਨਾਂ।

ਜਾਨਯੋ ਤਿਨੈ ਹਮ ਪੈ ਪੰਜਾਬੀ ਸਿੰਘ ਆ ਗਿਰੇ[1]।
[1]ਆ ਪਏ ਹਨ।

ਲੀਏ ਥੇ ਜੁ ਨਜ਼ਰਾਨੇ ਲੁਟਵਾਇ ਗੇ ਮਹਾਨੇ,
ਪੀਛੇ ਕੋ ਪਿਆਨੇ ਫੇਰ ਲੌਟ ਹੇਰਿ ਨਾ ਭਿਰੇ[1] ॥ ੧੧੬ ॥
[1]ਫੇਰ ਮੁੜ ਕੇ ਦੇਖ ਕੇ ਨਹੀਂ ਲੜੇ।

ਨੇਕ ਹੂੰ ਨਸੀਬੀ[1] ਸ਼ੇਰ-ਦਿਲ ਬੀਬੀ ਫਤੇ ਪਾਇ,
[1]ਚੰਗੇ ਭਾਗਾਂ ਵਾਲੀ।

ਆਇ ਪਟਜਾਲੇ ਸਿਰੇਪਾਇ ਦਏ ਸੱਭਿ ਕੈ।
ਦੇਖ ਪਰਤਾਪ ਤਾਂ ਕੇ ਹਾਸਦੋਂ ਕੋ[1] ਚਢਯੋ ਤਾਪ,
[1]ਈਰਖਾਲੂਆਂ ਨੂੰ।

ਪਾਪ ਥਾਪਿ[1] ਭੂਪ ਸਿਖਰਾਯੋ ਬਹੁ ਢੱਬ ਕੈ[2]।
[1](ਮਨ ਵਿੱਚ) ਪਾਪ ਧਾਰ ਕੇ। [2]ਢੰਗਾਂ ਨਾਲ।

ਫਰਕ ਪਵਾਇ ਦਯੋ ਭੈਣ ਭਾਈ ਬੀਚ ਬਡ,
ਰਾਣੀ ਆਸ ਕੌਰ ਇਖਤਯਾਰ ਲੀਓ ਫੱਬ ਕੈ।
ਕੀਓ ਪੈ ਦਿਵਾਨ ਨੌਧਾ ਦੂਜ[1] ਰਾਣੀ ਨੈ ਮਹਾਨ,
[1]ਨੌਧਾ ਬ੍ਰਾਹਮਣ।

ਨਾਭੇਪਤਿ ਸੰਗ ਜੰਗ ਥਯੋ ਇਨੈ ਤੱਬ ਕੈ[1] ॥ ੧੧੭ ॥
[1]ਤਦੋਂ।

ਹਾਰ ਜਸਵੰਤ ਸਿੰਘ, ਭਾਗ ਸਿੰਘ, ਜੀਂਦ ਪਤਿ,
ਹੇਤ ਨਿਜ ਮੱਦਦ ਲਹੌਰ-ਮੌਰ ਸੱਦਯੋ[1]।
[1]ਜਸਵੰਤ ਸਿੰਘ ਨੇ ਹਾਰ ਕੇ ਭਾਗ ਸਿੰਘ ਜੀਂਦ ਵਾਲੇ ਤੇ ਮਹਾਰਾਜਾ ਰਣਜੀਤ ਸਿੰਘ ਨੂੰ ਆਪਣੀ ਮਦਦ ਲਈ ਸੱਦਿਆ।

ਆਇ ਤਿਨ ਊਧਮ[1] ਮਚਾਇ ਲੂਟ ਪਾਇ ਦਈ,
[1]ਡੰਡਰੌਲਾ।

ਪਟਲੇਸ ਸੰਗ ਜੰਗ ਥੀਓ ਅਨੁਵੱਦਯੋ[1]।
[1]ਪ੍ਰਸੰਸਾ ਯੋਗ।

ਫੇਰ ਮਲਵੱਯੋਂ ਭੱਯੋਂ ਹੇਰਿ ਨੁਕਸਾਨ ਹੋਤੋ,
ਆਪਸ ਮੈਂ ਸੁਲ੍ਹਾ ਕਰਿ ਲੀਨੀ ਪੀਨੀ ਤੱਦਯੋਂ।
ਮਹਾਰਾਜ ਰਣਜੀਤ ਸਿੰਘ ਜੀ ਕੋ, ਦੈ ਕੈ ਕਿਛੁ
ਤੋੜੇ ਤੈ ਨਕਦ, ਕੀਨੋ ਪਾਰ ਨਿਜ ਹੱਦਯੋਂ[1] ॥ ੧੧੮ ॥
[1]ਆਪਣੀ ਹੱਦ ਤੋਂ।

ਐਪਰ ਲਹੌਰ-ਮੌਰ ਪਾਇ ਭੇਤ ਹ੍ਵੈ ਸੁਚੇਤ,
ਦੂਤੀ ਸਾਲ ਦਲ ਲੈ ਬਿਸਾਲ ਖੁਦ ਹੈ ਅਯੋ।
ਮੁਲਕ ਫਰੀਦਕੋਟ ਰਾਇਕੋਟ ਕੇਰ ਛੀਨ,
ਲੀਨ ਨਜ਼ਰਾਨੇ ਸ੍ਵੈ ਰਫੀਕੈ[1] ਬਾਂਟ ਵੈ ਦਯੋ।
[1]ਆਪਣੇ ਮਿੱਤਰਾਂ ਨੂੰ।

ਪੱਖੋਵਾਲ ਕਾ ਇਲਾਕਾ ਚਾਲੀ ਸਹਸ ਕੇਰ ਬਾਂਕਾ,
ਗਾਮ ਏਕਤੀਸ ਜਸਵੰਤ ਸਿੰਘ[1] ਨੈ ਲਯੋ।
[1]ਨਾਭੇ ਦੇ ਰਾਜੇ।

ਲੁਦਿਹਾਨਾ ਜੰਡਿਆਲੀ ਬਸੀਆਂ ਪੈਂਤਾਲੀ ਪਿੰਡ,
ਭਾਗ ਸਿੰਘ[1] ਨਿਜ ਮਾਮੇ ਕੇ ਹਵਾਲੇ ਕੈ ਗਯੋ ॥ ੧੧੯ ॥
[1]ਜੀਂਦ ਦਾ ਰਾਜਾ।

ਮਖੂ ਤੈ ਹਠੂਰ ਦਾਖਾ ਜਗਰਾਉ ਗਾਂਉ ਸੌ ਕੁ[1],
[1]ਇਕ ਸੌ ਪਿੰਡ।

ਫਤੇ ਸਿੰਘ ਆਲੂਵਾਲੀਏ ਕੋ ਦਏ ਜਰ ਲੈ[1]।
[1]ਸੋਨਾ ਭਾਵ ਮਾਇਆ ਲੈ ਕੇ ਦਿੱਤੇ।

ਘੱਲ, ਮੋਗਾ ਸੱਤਰ ਗਰਾਮ ਚੰਦ- ਮੁਹਕਮ ਕੋ[1], — [1]ਮੁਹਕਮ ਚੰਦ ਨੂੰ।
ਭੰਗਾ ਸਿੰਘ ਤਾਂਈਂ ਦਏ ਬਾਰਾਂ ਪਿੰਡ ਕਰ ਲੈ[1]। — [1]ਟੈਕਸ ਲੈ ਕੇ।
ਤਾਰਾ ਸਿੰਘ ਗੈਬੇ ਕਾ ਥਾ ਪੂਤ ਜੋ ਗੁੱਜਰ ਸਿੰਘ,
ਘੁੰਘਰਾਨਾ ਬਦੋਵਾਲ ਤਾਂ ਤੇ ਸਭਿ ਹਰ ਲੈ[1]। — [1]ਖੋਹ ਲਏ।
ਗੁਰਦਿੱਤ ਸਿੰਘ ਪਤਿ ਲਾਡੂਏ ਕੋ[1] ਦਏ ਸੋਊ, — [1]ਲਾਡੂਵਾਲ ਦੇ ਰਾਜੇ ਨੂੰ।
ਤੀਨ ਖਾਨਦਾਨ ਇਮ ਡਾਰੇ ਕਰਿ ਪਰਲੈ[1] ॥੧੨੦॥ — [1]ਇਸ ਤਰ੍ਹਾਂ ਤਿੰਨ ਖਾਨਦਾਨ (ਫ਼ਰੀਦਕੋਟ, ਰਾਇਕੋਟ, ਤਾਰਾ ਸਿੰਘ ਗ਼ੈਬੇ ਦਾ) ਨਾਸ਼ ਕਰ ਦਿੱਤੇ।

ਏਕ ਲਾਖ ਨਜਰਾਨਾ ਲੈ ਕਰਿ ਮਲੇਰੀਓਂ ਤੈ,
ਆਇ ਪਟਜਾਲੇ ਮਿਲਜੋ ਨ੍ਰਿਪੈਂ ਭਲ ਤੌਰ ਸੈਂ[1]। — [1]ਚੰਗੇ ਢੰਗ ਨਾਲ।
ਮਾਲਾ ਮੋਤੀਓਂ ਕੀ ਤੋਪ ਕੜੇ ਖਾਂ ਬਿਸਾਲਾ[1] ਮਾਂਗਿ, — [1]ਕੜੇ ਖ਼ਾਂ ਨਾਮ ਦੀ ਵੱਡੀ ਤੋਪ।
ਲੈ ਕਰਿ ਅੰਬਾਲਾ ਜਾਇ ਛੀਨਯੋ ਦਯਾ-ਕੌਰ ਸੈਂ।
ਨਾਹਣ-ਪਤੀ ਸੈਂ ਲੜਿ ਛੀਨਿਓ ਨਰੈਣਗੜ੍ਹ,
ਔਰ ਸਰਦਾਰਨ ਸੈਂ ਅੜ ਕਰਿ ਜੌਰ ਸੈਂ।
ਲੀਏ ਨਜ਼ਰਾਨੇ ਦੁਖ ਦੈ ਮਹੀਨੇ ਸਭਿ ਹੀ ਤੈ,
ਜਮਨਾ ਲੌ ਤਹਿਦ ਬਿਠਾਯੋ ਨਿਜ ਗੌਰ ਸੈਂ[1] ॥੧੨੧॥ — [1](ਗ਼ੌਰ) ਗਹੁ ਨਾਲ ਆਪਣਾ (ਤਹਿਦ) ਦਬਦਬਾ ਬਿਠਾਇਆ।
ਰਾਜੇ ਸਰਦਾਰ ਸਭਿ ਕਾਂਪ ਉਠੇ ਏਕ ਬਾਰ,
ਜਬਰੀ ਨਿਹਾਰ ਮਹਾਰਾਜ ਕੀ ਸਤੇਜ ਹੈ[1]। — [1]ਤੇਜ ਦੇ ਸਹਿਤ ਜਬਰਦਸਤੀ ਦੇਖ ਕੇ।
ਸਭਿ ਹੀ ਨੈ ਮਿਲ ਕੈ ਸਲਾਹਿ ਠਹਿਰਾਈ,
ਮ੍ਰਿਤੁ ਹੈਜ਼ੇ ਕੀ ਹੈ ਸਿੰਘ[1], ਤਪਦਿਕ ਅੰਗਰੇਜ਼ ਹੈਂ। — [1]ਮਹਾਰਾਜਾ ਰਣਜੀਤ ਸਿੰਘ।
ਏਕ ਕੇ ਕਬੂਲ ਕੀਏ ਬਿਨ ਛੁਟਕਾਰਾ ਨਾਹਿਂ,
ਤਪਦਿੱਕ ਕੋਊ ਦਿਨ ਜਜਾਵੈ ਸ ਪ੍ਰਹੇਜ ਹੈ[1]। — [1]ਤਪਦਿਕ ਪ੍ਰਹੇਜ਼ ਨਾਲ ਕੋਈ ਦਿਨ ਜਿਊਂਦਾਰਖਦੀ ਹੈ।
ਕੁੰਡਲ ਕਨਕ ਕਾਂਨ ਤੋਰੇ[1] ਸੋ ਹੈ ਕਾਮ ਕਿਸ, — [1]ਸੋਨੇ ਦਾ ਕੁੰਡਲ ਜੋ ਕੰਨ ਤੋੜੇ।
ਆਪਨੋ ਹ੍ਵੈ ਦੇਵੈ ਦੁਖ ਤਾ ਸੋਂ ਕੈਸੋ ਹੇਜ[1] ਹੈ ॥੧੨੨॥ — [1]ਪਿਆਰ, ਮੋਹ।
ਐਸੇ ਮਨਿ ਧਾਰਿ ਨਿਜ ਰੱਖਕ ਵਿਚਾਰਿ
ਦਿਢ, ਜਾਇ ਦਿਲੀ ਤੈ ਲਜਾਇ ਅੰਗ੍ਰੇਜ਼ੋਂ ਕੇ ਤਈਂ।
ਲਵਪੁਰ-ਪਤਿ ਕੇ ਸਮੁਖ ਲੁਦਿਹਾਨੇ ਬੀਚ,
ਦਸ ਅਠ ਚੌਹਠੇ[1] ਮੈਂ ਛਾਵਨੀ ਪਵਾ ਦਈ। — [1]ਸੰ: ੧੮੬੪ ਬਿ: ਵਿੱਚ।
ਸਤਲੁਜ ਬੰਨਾ[1] ਮੰਨਾ ਦੋਊ ਪਤਿਸ਼ਾਹੈਂ ਚਾਹੈਂ, — [1]ਹੱਦ।
ਆਪਸ ਮੈਂ ਅਹਿਦ-ਪਿਮਾਨ ਸ਼ਰਤੈਂ ਕਈ[1]। — [1]ਇਕਰਾਰ-ਨਾਮੇ ਦੀਆਂ ਸ਼ਰਤਾਂ ਕਰ ਲਈਆਂ।
ਰਾਜੇ ਸਰਦਾਰਨ ਭੀ ਅੰਗ੍ਰੇਜ਼ੈਂ ਸੰਗ ਇਤ[1], — [1]ਏਧਰੋਂ।
ਲੀਨੀ ਦੀਨੀ ਲਿਖਤੈਂ ਅਮਲ ਜਿਨ ਪੈ ਹਈ[1] ॥੧੨੩॥ — [1]ਜਿਨ੍ਹਾਂ ਤੇ ਹੁਣ ਅਮਲ ਹੋ ਰਿਹਾ ਹੈ।

ਦੋਹਰਾ:

ਤਬਿ ਤੈ ਝਗੜੇ ਸਭਿ ਨਸੇ[1], — [1]ਨੱਸ ਗਏ, ਮਿਟ ਗਏ।
ਬਾਹਰ ਕੇ ਥੇ ਜੋਇ।
ਪਟਜਾਲੇ ਦੰਪਤੀ ਕਾ[1], — [1]ਇਸਤ੍ਰੀ ਪਤੀ ਦਾ, ਮਹਾਰਾਜਾ ਸਾਹਿਬ ਸਿੰਘ ਤੇ ਉਸ ਦੀਰਾਣੀ ਆਸ ਕੌਰ ਦਾ।
ਰਗਰਾ ਨਿਤ ਨਿਤ ਹੋਇ ॥੧੨੪॥

ਚੌਪਈ:

ਮਹਾਰਾਜ ਸਾਹਿਬ ਮਿਰਗੇਸ।
ਭੋਲਾ ਭਾਲਾ ਹੁਤੋ ਬਿਸੇਸ।
ਆਸ ਕੌਰ ਰਾਣੀ ਥੀ ਸਜਾਣੀ।
ਬੰਦੋਬਸਤ ਚਹਿ ਕਰਨ ਮਹਾਨੀ ॥੧੨੫॥
ਲਪ ਚਕਣੇ[1] ਜਨ ਕਰਣ ਨ ਦੈਹੈਂ।
ਨ੍ਰਿਪ ਰਾਣੀ ਭੁਚਲਾਇ[1] ਲਰੈ ਹੈਂ।
ਬਢਯੋ ਫਸਾਦ ਇਮੈਂ ਜਬਿ ਭਾਰੀ।
ਗਵਰਮਿੰਟ ਤਬਿ ਨੀਤਿ ਵਿਚਾਰੀ ॥੧੨੬॥
ਸਭਿ ਇਕਤਜਾਰ ਨ੍ਰਿਪ ਕੇ ਛੀਨੇ।
ਆਸ ਕੌਰ ਰਾਣੀ ਕੋ ਦੀਨੇ।
ਬਾਰਾਂ ਸਹਸ ਗੁਜਾਰਾ ਲਾਯੋ।
ਮਾਹਵਾਰੀ ਨ੍ਰਿਪ ਕੇਰ ਸੁਹਾਯੋ[1] ॥੧੨੭॥
ਸਜਾ ਦਈ ਸਠ ਲੋਗਨ ਤਾਂਈਂ[1]।
ਤਬਿ ਫਿਰ ਰਜਾਸਤ ਫਬੀ ਮਹਾਂਈਂ।
ਰੀਤੀ ਏਹ ਛਜਾਸਠੇ[1] ਕੀਨੀ।
ਨ੍ਰਿਪ ਉਣੱਤ੍ਰੇ ਦੇਹ ਤਜੀਨੀ ॥੧੨੮॥
ਤਾਂ ਕਾ ਪੂਤ ਕਰਮ ਸਿੰਘ ਪਾਛੇ।
ਥਯੋ ਨ੍ਰਿਪ ਦਾਨਾ ਬਡ ਆਛੇ।
ਕਾਰ ਬਾਰ ਰਜਾਸਤ ਕੇ ਰਾਨੀ।
ਕਰਤ ਰਹੀ ਸਭਿ ਨੇਕ ਮਹਾਨੀ ॥੧੨੯॥
ਨੌਧਾ ਮਿੱਸਰ ਰਹਯੋ ਦਿਵਾਨੂ।
ਨਾਨੂ-ਮਲ ਸਮ ਬਢਯੋ ਮਹਾਨੂ।
ਰਾਣੀ ਧਰਮਾਤਮ ਥੀ ਭਾਰੀ।
ਸਦਾਬ੍ਰਤ ਦਿਯ ਦਾਨ ਅਪਾਰੀ ॥੧੩੦॥
ਰਜਾਸਤ ਮੈਂ ਸੰਤਨ ਕੇ ਡੇਰੇ।
ਪਾਇ, ਜਗੀਰੈਂ ਦਈ ਬਧੇਰੇ।
ਦਸ ਅਠ ਸੌ ਏਕਾਨਵ ਮਾਹੈਂ[1]।
ਸੁਰਪੁਰ ਕੋ ਜਬਿ ਗਈ ਸਿਧਾਹੈਂ[1] ॥੧੩੧॥
ਕਰਮ ਸਿੰਘ ਨ੍ਰਿਪ ਰਾਜ ਉਦਾਰੈ।
ਕੀਨੋ, ਪਾਛੇ ਭਲ ਪ੍ਰਕਾਰੈਂ।
ਨੌਧਾ ਮਿੱਸਰ ਥਾ ਜਬਿ ਮਰਿਓ।
ਨ੍ਰਿਪ ਨਿਜ ਨਾਇਬ[1] ਤੁਰਕੁ ਕਰਿਓ ॥੧੩੨॥
ਬਰਕਤ ਅਲੀ ਖਾਨ ਥਾ ਨਾਮੂ।
ਬੰਧੇ ਕਾਯਦੇ ਤਾਂਹਿ ਤਮਾਮੂ[1]।
ਜੋ ਰਜਾਸਤ ਮੈਂ ਅਬਿ ਲੌ ਚਾਲੈਂ।

[1](ਚਕਣੇ) ਥੰਦੀ (ਲਪ) ਬੁਰਕੀ (ਖਾਣ) ਵਾਲੇ ਭਾਵ ਖਾਊ ਯਾਰ।
[1]ਭੁਲੇਖੇ 'ਚ ਪਾ ਕੇ।
[1]ਚੰਗਾ।
[1]੬੦ ਬੰਦਿਆਂ ਨੂੰ।
[1]ਸੰ: ੧੯੬੬ ਬਿ: ਵਿੱਚ।
[1]ਸੰ: ੧੯੯੧ ਬਿ: ਵਿੱਚ।
[1]ਸੁਰਗ ਨੂੰ ਚਲੀ ਗਈ।
[1]ਵਜ਼ੀਰ।
[1]ਤਿਸ ਨੇ ਸਾਰੇ ਰਾਜ ਦੇ ਨਿਯਮ ਬੰਨ੍ਹੇ।

ਪਹਿਲੇ ਹੁਤੇ ਔਰ ਹੀ ਢਾਲੈਂ[1] ॥੧੩੩॥ — [1]ਢੰਗ ਦੇ।
ਅੰਗ੍ਰੇਜ਼ਨ ਲਾਹੌਰ ਮਧੈ ਹੈ[1]। — [1]ਲਾਹੌਰ ਦਰਬਾਰ ਤੇ ਅੰਗਰੇਜ਼ਾਂ ਵਿਚਾਲੇ।
ਮਚਯੋ ਜੰਗ ਜਬਿ ਸਤਲੁਜ ਪੈਹੈ।
ਅੰਗ੍ਰੇਜ਼ਨ ਕੀ ਮੱਦਦ ਭਾਰੈਂ।
ਕੀਨੀ ਭੂਪਤਿ ਸਭਿ ਪਰਕਾਰੈਂ ॥੧੩੪॥
ਪੈ ਉਨੀ ਸੈ ਤ੍ਰੈ ਮੈਂ ਤਬਿ ਹੀ।
ਸੁਰਪੁਰ ਗਯੋ ਨ੍ਰਿਪ ਇਹੁ ਜਬਿ ਹੀ।
ਸਿੰਘ-ਨਰਿੰਦ੍ਰ ਨ੍ਰਿਪ ਸੁਤ ਤਾਂ ਕਾ।
ਭਯੋ ਨਰੇਸ ਬਿਸੇਸ ਚਲਾਕਾ ॥੧੩੫॥
ਰਾਜ ਕਾਜ ਭੀ ਨਿਜੈ ਸੰਭਾਰਾ।
ਮਦਦ ਅੰਗ੍ਰੇਜ਼ੈਂ ਦਈ ਅਪਾਰਾ।
ਖਤਮ ਜੰਗ ਲਵਪੁਰ ਜਬਿ ਭਯੋ।
ਮੱਦਦ ਖਿਜ਼ਮਤ ਇਵਜ਼ ਲਖਯੋ[1] ॥੧੩੬॥ — [1]ਸੇਵਾ ਦਾ ਬਦਲਾ ਜਾਣ ਕੇ।
ਛੱਤੀ ਸਹਸ ਕੇਰ ਪਿੰਡ ਔਰੈਂ।
ਦੀਨੇ ਗਵਰਮਿੰਟ ਨੈ ਗੌਰੈਂ।
ਨਾਭੇ ਕੀ ਰਜਾਸਤ ਚੌਥਾਈ।
ਜਬਤ ਭਈ ਥੀ ਜੋਊ ਤਦਾਂਈਂ[1] ॥੧੩੭॥ — [1]ਤਦੋਂ।
ਅੰਗ੍ਰੇਜ਼ੈਂ ਤਿਸ ਮੈਂ ਸੇ ਹੇਰੋ[1]। — [1]ਦੇਖੋ।
ਮੁਲਕ ਬਹੱਤ੍ਰ ਹਜ਼ਾਰੈਂ ਕੇਰੋ।
ਫਰੀਦਕੋਟ ਪਟਜਾਲੇ ਤਾਂਈਂ।
ਦਯੋ ਬਾਂਟ ਥਾ ਸਮ ਜੁ ਤਦਾਂਈਂ ॥੧੩੮॥
ਫਿਰ ਨ੍ਰਿਪ ਚੌਦੇ ਗਦਰ ਮਝਾਰੈਂ[1]। — [1]੧੯੧੪ ਬਿ: ਦੇ ਗ਼ਦਰ ਵਿੱਚ।
ਖਿਦਮਤ ਮੱਦਦ ਕਰੀ ਅਪਾਰੈਂ।
ਜਾਂ ਕੇ ਇਵਜ਼ ਵੀਚ ਅੰਗ੍ਰੇਜ਼ੈਂ।
ਦਿਯ ਖਤਾਬ ਬਡ ਇਜ਼ਤ ਅਮੇਜੈਂ[1] ॥੧੩੯॥ — [1]ਇੱਜ਼ਤ ਨਾਲ (ਅਮੇਜ਼) ਮਿਲੇ ਹੋਏ ਵੱਡੇ ਖ਼ਿਤਾਬ ਦਿੱਤੇ।
ਨਾਰਨੌਲ ਕਨੌੜ ਬੁਧਵਾਨਾ।
ਦਏ ਪਰਗਨੇ ਏਹੁ ਮਹਾਨਾ।
ਤੀਨ ਲਾਖ ਸਾਲਾਨੇ ਕੇਰੈਂ।
ਜੋ ਅਬਿ ਹੈਂ ਰਜਾਸਤ ਕੇ ਜ਼ੇਰੈਂ[1] ॥੧੪੦॥ — [1]ਅਧੀਨ।
ਔਰ ਖਮਾਣੋ ਕੇਰ ਇਲਾਕਾ।
ਡੇਢ ਲਾਖ ਕਾ ਦੀਨੋ ਬਾਂਕਾ।
ਸਿੰਘ ਜਗੀਰਦਾਰ ਤਹਿਂ ਜੇ ਹੈਂ[1]। — [1]ਜਿਹੜੇ ਹਨ।
ਹੱਕ ਹਕੂਕ ਤਿਨੋ ਪਰ ਵੇ ਹੈਂ[1] ॥੧੪੧॥ — [1]ਉਨ੍ਹਾਂ ਉੱਪਰ ਉਹ (ਸਾਰੇ) ਹੱਕ ਹਕੂਕ (ਹੁਣ ਪਟਿਆਲੇ ਦੇ) ਹਨ।
ਪਹਿਲੇ ਥੇ ਅੰਗ੍ਰੇਜ਼ੈਂ ਜੋ ਹੈਂ।
ਅਬਿ ਇਖਤਜਾਰ ਪਟਜਾਲੇ ਕੋ ਹੈਂ।
ਕੌਂਸਲ ਕਲਕੱਤੇ ਕੀ ਮਾਹੈਂ।

ਇਸ ਨਰੇਸ ਨੈ ਦਾਖਲ ਥਾਹੈ[1] ॥੧੪੨॥
[1]ਇਸ ਰਾਜੇ ਨੇ ਦਾਖ਼ਲ ਹੋ ਕੇ।

ਏਜਾਜ਼ਤ ਮੁਤਬੱਨੇ[1] ਕੇਰੀ।
[1]ਕਿਸੇ ਬੱਚੇ ਨੂੰ ਗੋਦੀ ਪਾ ਕੇ ਆਪਣਾ ਬਣਾ ਕੇ ਜਾਇਦਾਦ ਦਾ ਮਾਲਕ ਬਣਾ ਦੇਣਾ।

ਲੈ ਦੀਨੀ ਸਭਿ ਤਈਂ ਚੰਗੇਰੀ।
ਬਹੁ ਉਪਕਾਰ ਐਸ ਨ੍ਰਿਪ ਕੀਨੇ।
ਨਹੀ ਤ ਹੁਤੀ ਰਜਾਸਤਾਂ ਖੀਨੇ[1] ॥੧੪੩॥
[1]ਨਾਸ਼।

ਇਹੁ ਨ੍ਰਿਪ ਧਰਮੀ ਭਯੋ ਉਦਾਰੈਂ।
ਰੱਯਤ ਰਾਖੀ ਸੁਖੀ ਅਪਾਰੈਂ।
ਚਤ੍ਰ-ਮਾਸ ਸੰਤਨ ਕੇ ਲਾਏ[1]।
[1]ਚਾਰ ਮਹੀਨੇ (ਹਾੜ ਸੁਦੀ ੧੨ ਤੋਂ ਕੱਤਕ ਸੁਦੀ ੧੨ ਤੀਕ ਦਾ ਸਮਾਂ) ਸਾਧੂ ਵਿਦਵਾਨਾਂ ਦੀ ਸੇਵਾ ਲਈ ਸਦਾ-ਵਰਤ ਲਾਈਰਖਦਾ ਸੀ।

ਯਾ ਤੇ ਜਸ ਜਗ ਬਢਯੋ ਮਹਾਂਏ ॥੧੪੪॥
ਉੱਨੀ ਸੈ ਉੱਨੀ ਮੈਂ ਅੰਤੈਂ[1]।
[1]ਅੰਤ ਨੂੰ।

ਸੁਰਪੁਰ ਕਰਯੋ ਨਿਵਾਸ ਸੁਤੰਤੈਂ[1] ॥੧੪੫॥
[1](ਦੇਹ ਤੋਂ) ਆਜ਼ਾਦ ਹੋ ਕੇ।

ਦੋਹਰਾ:
ਕਿਲ੍ਹਾ ਬਹਾਦਰ ਗੜ੍ਹ ਰਚਯੋ,
ਨ੍ਰਿੱਪ ਕਰਮ ਸਿੰਘ ਜੈਸ।
ਬਾਗ ਪੰਜੌਰ ਬਤੌਰ[1] ਇਨ,
[1]ਪੰਜੌਰ ਦੇ ਬਾਗ ਦੇ ਢੰਗ ਨਾਲ।

ਮੋਤੀ ਬਾਗ ਕਿਯ ਲੈਸ[1] ॥੧੪੬॥
[1]ਤਿਆਰ ਕਰਵਾਏ, ਲਗਵਾਏ।

ਤਾਂ ਕਾ ਸੁਤ ਪਾਛੇ ਥਯੋ,
ਭੂਪ ਮਹੇਂਦ੍ਰ ਮ੍ਰਿਗੇਸ।
ਨਹਿਰ ਮੰਗਾ ਤਿਨ ਸਤਲੁਜੈਂ,
ਕਿਯ ਆਬਾਦ ਨਿਜ ਦੇਸ ॥੧੪੭॥
ਚੌਬੀ ਬਰਸ ਕੀ ਉਮਰ ਮੈਂ,
ਧ੍ਰਮ ਕਾ ਰਾਜ ਕਮਾਇ।
ਉੱਨੀ ਸੌ ਚੌਤੀਸ ਮੈਂ,
ਬਸਯੋ ਅਮਰਪੁਰ ਜਾਇ ॥੧੪੮॥
ਸੁਤ ਤਿਹ ਅਬਿ ਰਾਜੰਦ੍ਰ ਹਰਿ*,
ਕਰਤ ਰਾਜ ਤਿਸ ਠੌਰ।
ਕਾਯਮ ਦਾਯਮ[1] ਰਖੈ ਗੁਰੁ,
[1]ਹਮੇਸ਼ਾਂ।

ਇਹੁ ਅਸੀਸ ਮਮ ਗੌਰ[1] ॥੧੪੯॥
[1]ਬਹੁਤੀ।

ਮੁਲਕ ਪੈਂਤਾਲੀ ਲਾਖ ਕਾ,

*ਮਹਾਰਾਜਾ ਰਾਜਿੰਦਰ ਸਿੰਘ ਦਾ ੧੯੦੦ ਈ: 'ਚ ਦੇਹਾਂਤ ਹੋ ਗਿਆ ਤਾਂ ਭੁਪਿੰਦਰ ਸਿੰਘ ਮਹਾਰਾਜਾ ਥਾਪਿਆ ਗਿਆ। ਇਸ ਤੋਂ ਬਾਅਦ ਯਾਦਵਿੰਦਰ ਸਿੰਘ ਮਹਾਰਾਜਾ ਬਣਿਆ। ਇਸ ਦੇ ਸਮੇਂ ਭਾਰਤ ਦੀਆਂ ਸਾਰੀਆਂ ਰਿਆਸਤਾਂ ਦੇ ਰਾਜਿਆਂ ਦੇ ਅਧਿਕਾਰ ਖੋਹ ਕੇ ਰਿਆਸਤਾਂ ਸਬੰਧਿਤ ਸੂਬਿਆਂ 'ਚ ਮਿਲਾ ਦਿੱਤੀਆਂ ਗਈਆਂ। ਰਿਆਸਤ ਪਟਿਆਲਾ ਪੰਜਾਬ 'ਚ ਮਿਲ ਗਈ, ਮਹਾਰਾਜੇ ਨੂੰ ਨੀਦਰਲੈਂਡ ਦਾ ਰਾਜਦੂਤ ਬਣਾ ਕੇ ਭੇਜਿਆ ਗਿਆ, ਉਥੇ ਹੀ ਉਨ੍ਹਾਂ ਦਾ ੧੭ ਜੂਨ ੧੯੭੪ ਨੂੰ ਹੇਗ ਸ਼ਹਿਰ ਵਿੱਚ ਦੇਹਾਂਤ ਹੋ ਗਿਆ। ਪਿੱਛੇ ਜਾਇਦਾਦ ਦੇ ਵਾਰਸ ਦੋ ਪੁੱਤਰ ਹਨ, ਵੱਡਾ ਅਮਰਿੰਦਰ ਸਿੰਘ ਤੇ ਦੂਜਾ ਮਾਂਲਵਿੰਦਰ ਸਿੰਘ।

ਦਸ ਹਜ਼ਾਰ ਹੈ ਫ਼ੌਜ।
ਰਾਜੇਂਦ੍ਰ ਮਿਰਗੇਸ ਪੈ,
ਰਹੈ ਸੁਖਦ ਸਭਿ ਸੌਜ[1] ॥੧੫੦॥ [1]ਸਮੱਗ੍ਰੀ।
ਗ੍ਰੰਥ ਬਢਨ ਡਰ ਗਜਾਨ ਹਰਿ,
ਲਿਖੀ ਤਨਕ[1] ਇਹ ਕਾਥ। [1]ਥੋੜ੍ਹੀ।
ਤਵਾਰੀਖ ਗੁਰੁ ਖਾਲਸੇ,
ਮੈਂ ਹੈ ਸਭਿ ਹੀ ਗਾਥ ॥੧੫੧॥
ਸਭਿ ਸਰਦਾਰਨ ਨ੍ਰਿਪਨ ਕਾ,
ਹੈ ਤਹਿਂ ਸਭਿ ਇਤਿਹਾਸ।
ਜੋ ਪੇਖਯੋ ਚਹਿ ਤਹਿਂ ਪਿਖੇ,
ਅਬਿ ਇਤਿ ਥਯੋ ਨਿਵਾਸ[1] ॥੧੫੨॥ [1]ਅਧਿਆਇ ਪੂਰਾ ਹੋ ਗਿਆ ਹੈ।

ਇਤਿ ਸ੍ਰੀ ਗੁਰੁ ਪੰਥ ਪ੍ਰਕਾਸ਼ ਗ੍ਰੰਥੇ ਉੱਤ੍ਰਾਰਧੇ ਗਜਾਨ ਸਿੰਘ ਵਿਰਚਿਤੇ,
'ਫੂਲਕਯੋਂ ਕੀ ਮਿਸਲ ਕਾ ਬਰਨਨੰ', ਨਾਮ ਚਰੁੰਜਮੋਂ ਬਿਸ੍ਰਾਮ ॥੫੪॥

## ੫੫. {ਨਾਭਾ, ਜੀਂਦ, ਕੈਂਥਲ ਤੇ ਫਰੀਦਕੋਟ ਆਦਿ ਰਿਆਸਤਾਂ ਦੇ ਪ੍ਰਸੰਗ}

ਅਹਵਾਲ ਨਾਭੇ ਕਾ

ਦੋਹਰਾ:

ਨਾਭੇਸ੍ਵਰ ਕੀ[1] ਕਥਾ ਅਬਿ, — [1]ਨਾਭੇ ਦੇ ਰਾਜੇ ਦੀ।
ਦੈਹੋਂ ਤਨਕ ਦਿਖਾਇ।
ਭਯੋ ਫਰਜੰਦ ਜੁ ਫੂਲ ਕਾ,
ਤਲੋਕ ਸਿੰਘ ਵਡ ਸਾਇ[1] ॥੧॥ — [1]ਉਹ ਤਲੋਕ ਸਿੰਘ ਫੂਲ ਦਾ ਵੱਡਾ ਪੁੱਤਰ ਸੀ।

ਚੌਪਈ:

ਤਾਂ ਕੇ ਘਰ ਪੁੱਤਰ ਜੁਗ ਭਏ।
ਇਕ ਸੁਖਚੈਨ ਸਿੰਘ ਵਡ ਜਏ[1]। — [1]ਪੈਦਾ ਹੋਇਆ।
ਦੂਸਰ ਗੁਰਦਿਤ ਸਿੰਘ ਬਿਦਤਯੋ।
ਸੂਰਤ ਸਿੰਘ ਤਾਂ ਕੇ ਘਰ ਜਯੋ ॥੨॥
ਇਨ ਭੀ ਕਰਿ ਹਿੰਮਤ ਅਤਿ ਭਾਰੀ।
ਰਾਜਨੀਤਿ ਕੀ ਰੀਤਿ ਸੰਭਾਰੀ।
ਰਾਖਿ ਫੌਜ ਕੀਨੋ ਨਿਜ ਕਾਜਾ।
ਲਯੋ ਸੰਭਾਰ ਮੁਲਕ ਬਹੁ ਰਾਜਾ[1] ॥੩॥ — [1]ਰਾਜਾ (ਬਣ ਗਿਆ)।
ਸੂਰਤ ਸਿੰਘ ਕੇ ਭਏ ਉਭੈ ਸੁਤ[1]। — [1]ਦੋ ਪੁੱਤਰ।
ਹਮੀਰ ਸਿੰਘ ਕਪੂਰ ਸਿੰਘ ਯੁਤ।
ਸੂਰਤ ਸਿੰਘ ਗੁਰੁ-ਲੋਕ ਬਸਜੋ ਜਬਿ।
ਭਯੋ ਨ੍ਰਿਪ ਹਮੀਰ ਸਿੰਘ ਤਬਿ ॥੪॥
ਤਿਨ ਹਿੰਮਤ ਕੀ ਗਹਿ ਸ਼ਮਸ਼ੇਰੈਂ।
ਮੁਲਕ ਲਯੋ ਬਹੁ ਹੋਇ ਦਲੇਰੈਂ।
ਨਾਭਾ ਸ਼ਹਿਰ ਅਬਾਦ ਕੀਓ ਪੁਨ।
ਰਜਧਾਨੀ ਵਹਿ ਥਾਪੀ ਨਿਜ ਗੁਨ[1] ॥੫॥ — [1]ਵਿਚਾਰ ਕੇ ਆਪਣੀਰਾਜਧਾਨੀ ਬਣਾਈ।
ਸੁਤ ਜਸਵੰਤ ਸਿੰਘ ਤਿਹ ਪੀਨੋ[1]। — [1]ਤਕੜਾ।
ਪਾਛੇ ਭਯੋ ਪ੍ਰਗਟ ਜਗ ਚੀਨੋ[1]। — [1]ਜਾਣੋ।
ਸੁੰਦਰ ਸਬਲ ਬੁਧਿਬਰ ਵਾਰੋ[1]। — [1]ਸੁੰਦਰ, ਬਲੀ ਤੇ ਸ੍ਰੇਸ਼ਟ ਬੁੱਧੀ ਵਾਲਾ।
ਹੁਤੋ ਰਾਜ ਇਨ ਕੀਨੋ ਭਾਰੋ ॥੬॥
ਲਵਪੁਰ ਪਤਿ ਜਬਿ ਉਤ ਦਿਸ ਗਯੋ।
ਮੇਲ ਯਾਂਹਿ ਤਿਸ ਸੋਂ ਬਡ ਠਯੋ[1]। — [1]ਕੀਤਾ।
ਮਹਾਰਾਜ ਤੈ ਏਕ ਇਲਾਕਾ।
ਤੀਨ ਲਾਖ ਕਾ ਲੀਨੋ ਬਾਂਕਾ ॥੭॥
ਪੱਖੋ ਕੇਰ ਬੱਧਣੀ ਬੀਜੋ[1]। — [1]ਇਕ ਪੱਖੋਵਾਲ ਦਾ ਇਲਾਕਾ ਤੇ ਦੂਜਾ ਬੱਧਣੀ ਦਾ।
ਮਹਾਰਾਜ ਦਿਯ ਅਧਿਕ ਪਤੀਜੋ[1]। — [1]ਖ਼ੁਸ਼ ਹੋ ਕੇ।
ਹਰਿ ਜਸਵੰਤ ਕੇਰ ਜੁਗ ਪੂਤੈਂ।
ਭਏ ਬਹਾਦਰ ਬਲੀ ਯਕੂਤੈਂ[1] ॥੮॥ — [1]ਲਾਲਾਂ ਵਰਗੇ।

ਬਡ ਰਣਜੀਤ ਸਿੰਘ ਪਹਿਚਾਨੋ।
ਲਘੁ ਦੇਵਿੰਦਰ ਸਿੰਘ ਪ੍ਰਮਾਨੋ[1]। [1]ਮੰਨੋ।
ਪੈ ਰਣਜੀਤ ਸਿੰਘ ਸੌਂ ਬਿਗਰੀ।
ਭੂਪਤਿ ਦਈ ਨ ਯੌਂ ਤਿਹ ਡਿਗਰੀ[1] ॥੯॥ [1]ਗੱਦੀ।
ਲਘੁ ਸੁਤ ਦੇਵੇਂਦ੍ਰ ਸਿੰਘ ਤਾਂਈਂ।
ਨਿਜ ਠੌਰੈਂ ਨ੍ਰਿਪ ਥਪਯੋ ਮਹਾਂਈਂ।
ਬਡ ਸੁਤ ਕੇ ਸੁਤ ਔਰੈਂ ਥਯੋ[1]। [1]ਰਣਜੀਤ ਸਿੰਘ ਦੇ ਹੋਰ ਪੁੱਤਰ ਹੋ ਗਿਆ।
ਨਾਮ ਸੰਤੋਖ ਸਿੰਘ ਬਿਦਤਯੋ[1] ॥੧੦॥ [1]ਪ੍ਰਗਟ ਹੋਇਆ।
ਝਗੜੇ ਹੀ ਮੈਂ ਉਨ ਨਿਜ ਆਯੂ[1]। [1]ਉਮਰ।
ਲਈ ਗਵਾਇ, ਥਯੋ ਨਹਿਂ ਕਾਜੂ।
ਏਲਾਕੇ ਪਟਿਆਲੇ ਮਾਂਹੀਂ।
ਬਾਹਾਦਰ ਗਢ, ਚਢ ਗਯੋ ਵਾਹੀ[1] ॥੧੧॥ [1]ਓਥੇ ਹੀ ਚੜ੍ਹਾਈ ਕਰ ਗਿਆ ਭਾਵ ਮਰ ਗਿਆ।
ਦੇਵੇਂਦ੍ਰ ਸਿੰਘ ਭੂਪਤਿ ਭਯੋ।
ਫਰਕ ਅਕਲ ਤਿਸ ਕੀ ਮੈਂ ਅਯੋ।
ਆਪ ਤਈਂ ਅਵਤਾਰ ਬਖਾਨੈਂ।
ਚਹੈ ਮਨਾਨਾ ਕ੍ਰਿਸ਼ਨ ਸਮਾਨੈ ॥੧੨॥
ਉਸੀ ਮਰਜ ਕੇ ਬਲ ਸੇ ਵਾ ਨੈ[1]। [1]ਉਸੇ (ਮਰਜ਼) ਰੋਗ ਦੇ ਬਲ ਕਰ ਕੇ ਉਸ ਨੇ।
ਕਿਯ ਅਸਮੇਧ ਜੱਗ ਜਗ ਜਾਨੈ।
ਫੇਰਯੋ ਅਸ੍ਵ ਇਲਾਕੇ ਨਿਜ ਹੈ।
ਲੂਟ ਲੈ ਗਏ ਜਰ ਤਿਹ ਦਿਜ ਹੈ[1] ॥੧੩॥ [1]ਬ੍ਰਾਹਮਣ ਤਿਸ ਦਾ ਧਨ ਲੁੱਟ ਕੇ ਲੈ ਗਏ।
ਉੱਨੀ ਸੈ ਜਬਿ ਏਕ ਮਝਾਰੀ।
ਭਈ ਲਰਾਈ ਸਤਲੁਜ ਵਾਰੀ।
ਜਿਤਿਕ ਨ੍ਰਿਪ ਥੇ ਉਸ ਦਿਸ ਤੇਜੈਂ[1]। [1]ਤੇਜ ਵਾਲੇ।
ਸਭਿ ਨੈ ਮੱਦਦ ਦਈ ਅੰਗ੍ਰੇਜ਼ੈਂ ॥੧੪॥
ਖਿਜਮਤ ਨਾਭੇਸੈਂ[1] ਨਹਿਂ ਕੀਨੀ। [1]ਨਾਭੇ ਦੇ ਰਾਜੇ ਨੇ।
ਰਖੀ ਰਸ਼ਕ[1] ਅੰਗ੍ਰੇਜ਼ੈਂ ਪੀਨੀ[2]। [1]ਈਰਖਾ। [2]ਬਹੁਤੀ।
ਫੌਜ ਲਹੌਰੀ ਜਬੈ ਹਰਾਨੀ।
ਅੰਗ੍ਰੇਜ਼ੈਂ ਲੈ ਫਤੇ ਮਹਾਨੀ ॥੧੫॥
ਦੈ ਇਲਜ਼ਾਮ ਭੂਪ ਪਰ ਪੀਨਾ।
ਜ਼ਬਤ ਮੁਲਕ ਨਾਭੇ ਕਾ ਕੀਨਾ।
ਪੈ ਪਟਲੇਸ੍ਵਰ ਆਦਿਕ ਰਾਜੇ।
ਕਰਤ ਤਰੱਦਦ ਭਏ ਦਰਾਜੇ[1] ॥੧੬॥ [1]ਬਹੁਤ (ਤਰੱਦਦ) ਜਤਨ ਕਰਦੇ ਰਹੇ।
ਪੱਖੋ ਔਰ ਬੱਧਣੀ ਵਾਲਾ।
ਤੀਨ ਲਾਖ ਕਾ ਮੁਲਕ ਬਿਸਾਲਾ।
ਸੋ ਅੰਗ੍ਰੇਜ਼ੋਂ ਕੇ ਕਰ[1] ਦੈ ਕੈ। [1]ਹੱਥ।
ਗੱਦੀ ਤੈ ਨ੍ਰਿਪ ਖਾਰਜ ਕੈ ਕੈ ॥੧੭॥

ਸੁਤ ਭਰਪੂਰ ਸਿੰਘ ਬਡ ਤਾਂ ਕਾ।
ਗੱਦੀ ਪਰੈ ਬਿਠਾਰਯੋ ਬਾਂਕਾ।
ਦੇਵਿੰਦ੍ਰ ਸਿੰਘ ਤਈਂ ਗੁਜਾਰਾ।
ਦੈ ਕਰਿ ਬਿੰਦ੍ਰਾਬਨ[1] ਬੈਠਾਰਾ ॥੧੮॥

[1]ਮਥਰਾ ਦੇ ਜ਼ਿਲ੍ਹੇ ਜਮਨਾ ਨਦੀ ਦੇ ਕਿਨਾਰੇ ਇਕ ਜੰਗਲ।

ਨਾਭੇ ਕਾਇਮ ਰਾਜ ਰਹਾਨਾ।
ਬਾਰਾਂ ਲਖ ਕਾ ਲਖੋ ਮਹਾਨਾ।
ਉੱਨੀ ਸੈ ਚੌਦਾਂ ਕੇ ਮਾਹੀਂ।
ਦਿੱਲੀ ਗਦਰ ਭਯੋ ਜਬਿ ਆਹੀ ॥੧੯॥
ਭਰਪੂਰ ਸਿੰਘ ਖਿਦਮਤ ਤਬਿ ਕੀਨੀ।
ਅੰਗ੍ਰੇਜ਼ੋਂ ਕੀ ਅਤਿਸੈ ਪੀਨੀ।
ਵਾਵਲ-ਕਾਂਟੀ[1] ਕੇਰ ਇਲਾਕਾ।
ਜਿਸ ਬਦਲੇ ਮਿਲਿਓ ਤਿਸ ਬਾਂਕਾ ॥੨੦॥

[1]ਇਕ ਇਲਾਕੇ ਦਾ ਨਾਮ।

ਜਬਿ ਭਰਪੂਰ ਸਿੰਘ ਤਨ ਛੋਰਾ।
ਭਗਵਾਨ ਸਿੰਘ ਤਿਹ ਬੀਰ ਬਹੋਰਾ।
ਭੂਪਤਿ ਭਯੋ ਰਾਜ ਬਹੁ ਕੀਨਾ।
ਉਨ ਭੀ ਜਬੈ ਦੇਵ-ਮਗ ਲੀਨਾ[1] ॥੨੧॥

[1]ਸੁਰਗ ਦਾ ਰਸਤਾ ਲਿਆ, ਭਾਵ ਮਰ ਗਿਆ।

ਇਨ ਜੁਗ ਨ੍ਰਿਪਨ ਕੇ ਨਹਿੰ ਕੋਈ।
ਥੀ ਉਲਾਦ, ਯਾਂ ਤੈ ਇਮ ਹੋਈ।
ਅਹਿਦ[1] ਫੂਲ ਕੇ ਨ੍ਰਿਪਨ ਕੇਰੋ।
ਹੈ ਅੰਗ੍ਰੇਜ਼ਨ ਸੋਂ ਇਮ ਹੇਰੋ ॥੨੨॥

[1]ਇਕਰਾਰ।

ਬਿਨ ਉਲਾਦ ਨ੍ਰਿਪ ਜੋ ਮਰ ਜਾਈ।
ਤਾਂ ਕਾ ਜੱਦੀ[1] ਨਿਕਟੀ ਭਾਈ।
ਵਾਰਸ[1] ਕਰਯੋ ਰਾਜ ਕਾ ਜਾਵੈ।
ਇਹੀ ਸ਼ਰਤ ਅਬਿ ਫਲੀ ਇਥਾਵੈਂ[1] ॥੨੩॥

[1]ਵੰਸ ਦਾ।

[1]ਮਾਲਕ।

[1]ਏਥੇ ਸਫ਼ਲ ਹੋਈ।

ਹੀਰਾ ਸਿੰਘ* ਬਰੜੁਖਿਆਂ ਵਾਲਾ।

*ਮਹਾਰਾਜਾ ਹੀਰਾ ਸਿੰਘ ਦੇ ੧੯੧੧ ਈ: ਨੂੰ ਦੇਹਾਂਤ ਤੋਂ ਬਾਅਦ ਰਿਪੁਦਮਨ ਸਿੰਘ (ਗੁਰਚਰਨ ਸਿੰਘ) ਮਹਾਰਾਜਾ ਬਣਿਆ। ਅੰਗਰੇਜ਼ਾਂ ਨੇ ਈਰਖਾ ਵਸ ਹੋ ਕੇ ਇਨ੍ਹਾਂ ਨੂੰ ਗੱਦੀ ਤੋਂ ਲਾਹ ਕੇ ਜੇਲ੍ਹ ਭੇਜ ਦਿੱਤਾ ਤੇ ੨੩ ਫਰਵਰੀ ਸੰਨ ੧੯੨੮ ਨੂੰ ਟਿੱਕਾ ਪ੍ਰਤਾਪ ਸਿੰਘ ਨੂੰ ਨਾਭੇ ਦਾ ਮਹਾਰਾਜਾ ਥਾਪਿਆ ਗਿਆ। ਇਹ ਰਿਆਸਤ ਵੀ ਪੰਜਾਬ ਵਿੱਚ ਮਿਲ ਗਈ ਹੈ।

ਨਿਕਟੀ ਥਾ ਸਰਦਾਰ ਬਿਸਾਲਾ।
ਉੱਨੀ ਸੈ ਅਠਾਈ ਮੈਹੈਂ।
ਭਗਵਾਨ ਸਿੰਘ ਕੀ ਠੌਰੈਂ ਵੈਹੈ ॥੨੪॥
ਬਨਯੋ ਨ੍ਰਿਪ ਨਾਭੇ ਕਾ ਸੋਈ।
ਹੈ ਅਬਿ ਲੌ ਜਾਨਤ ਸਭਿ ਲੋਈ।
ਗਾਥਾ ਨਾਭੇ ਕੇਰੀ ਜੇਤੀ।
ਚਹੀਅਤ ਥੀ, ਹਮ ਭਾਖੀ ਤੇਤੀ ॥੨੫॥
ਅਹਿਵਾਲ ਜੀਂਦ ਕਾ

ਦੋਹਰਾ:
ਤ੍ਰਿਤੀ ਰਜਾਸਤ ਜਸੋਂ ਭਈ,
ਫੂਲ ਬੰਸ ਕੀ ਹੇਰ।
ਜੀਂਦ-ਪਤੀ ਕੀ ਗਾਥ ਅਬਿ,
ਕਹਿ ਹੋਂ ਸਕਲ ਬਖੇਰ[1] ॥੨੬॥ [1]ਵਿਸਥਾਰ ਨਾਲ।
ਕਬਿੱਤ:
ਭਯੋ ਜੋ ਤਲੋਕ ਸਿੰਘ ਜੂ ਕੇ ਸੁਤ ਚੈਨ ਸਿੰਘ,
ਤਾਂ ਕੇ ਘਰ ਮਾਂਹਿ ਪੁਨ ਤੀਨ ਸੁਤ ਜਏ ਹੈਂ।
ਏਕ ਸਿੰਘ ਆਲਮ ਬੁਲਾਕੀ ਸਿੰਘ ਦੂਜੋ ਲਖ[1], [1]ਜਾਣੋ।
ਗਜਪਤ ਸਿੰਘ ਤੀਜੇ ਜਗ ਬਿਦਤਏ ਹੈਂ।
ਬਾਂਧ ਕੈ ਕਮਰ ਜਿਨ ਹਿੰਮਤ ਕੀ ਤੇਗ ਗਹਿ,
ਬੈਰਿਨ ਕੋ ਮਾਰ ਕੈ ਇਲਾਕੇ ਬਹੁ ਲਏ ਹੈਂ।
ਲੁਦਿਹਾਨਾ ਖੰਨਾ ਜੀਂਦ ਦਾਦਰੀ ਸਪੀਦੋ ਪੁਨ,
ਸੰਗਰੂਰ ਬਾਲਜਾਂ-ਵਾਲੀ ਆਦਿਕ ਗਨਏ ਹੈਂ ॥੨੭॥
ਰਜਧਾਨੀ ਠਾਨੀ ਬਡ ਜੀਂਦ ਮੈਂ ਮਹਾਨੀ ਜਿਨ,
ਰਾਜਗੀ ਖਿਤਾਬ ਸ਼ਮਸ਼ੇਰ ਜੋਰ ਹੈ ਲਯੋ।
ਤਾਂ ਕੇ ਘਰ ਤੀਨ ਸੁਤ ਭਏ ਵਡੇ ਬੀਰ ਧੀਰ,
ਭਾਗ ਸਿੰਘ ਭੂਪ ਸਿੰਘ ਮੁਹਿਰ ਸਿੰਘ ਹੈ ਜਯੋ।
ਸੁਤਾ ਏਕ ਰਾਜ ਕੌਰ ਬਜਾਹੀ ਮਾਂਹਾਂ ਸਿੰਘ ਸੰਗ,
ਜਾਂ ਕੋ ਸੁਤ ਸ੍ਰੀ ਰਣਜੀਤ ਸਿੰਘ ਹੈ ਭਯੋ।
ਗਜਪਤ ਸਿੰਘ ਪਰਲੋਕ ਮੈਂ ਪਧਾਰਯੋ ਜਬਿ,
ਭਾਗ ਸਿੰਘ ਭੂਪ ਪਾਛੇ ਆਛੇ ਬਡ ਹੈ ਥਯੋ ॥੨੮॥
ਮੁਹਿਰ ਸਿੰਘ ਖੰਨੇ ਕੇ ਇਲਾਕੇ ਪਰ ਕਾਬਜ ਹ੍ਵੈ,
ਤਾਂ ਕਾ ਹਰੀ ਸਿੰਘ ਸੁਤ ਗਯੋ ਬੇ-ਉਲਾਦ ਹੈ।
ਤਾਂ ਕੀ ਸਰਦਾਰਨੀ ਜੋ ਦਯਾ ਕੌਰ ਮਰੀ ਪਾਛੇ,
ਲਯੋ ਅੰਗ੍ਰੇਜ਼ਨ ਇਲਾਕਾ ਸੋਊ ਤਾਦ[1] ਹੈ। [1]ਤਦੋਂ।
ਭਾਗ ਸਿੰਘ ਜੂ ਕੇ ਪਾਛੇ ਫਤੇ ਸਿੰਘ ਥੀਓ ਆਛੇ,
ਬਡ ਸੁਤ ਭੂਪ ਕਾਛੇ ਯੁਤ ਮਰਯਾਦ[1] ਹੈ। [1]ਸੁੰਦਰ ਮਰਯਾਦਾ ਸਹਿਤ।
ਪੀਛੇ ਤਾਂਹਿ ਸੰਗਤ ਮ੍ਰਿਗੇਸ ਜੂ ਨਰੇਸ ਥੀਓ,
ਕੀਓ ਜਿਨ ਸੰਗਰੂਰ ਸ਼ਹਿਰ ਅਵਾਦ ਹੈ ॥੨੯॥
ਫੇਰ ਜਬਿ ਸੋਊ ਬਿਨ ਸੰਤਤਿ ਪ੍ਰਲੋਕ ਗਯੋ,
ਭੂਪ ਸਿੰਘ ਕੀ ਉਲਾਦ ਰਾਜ ਸਾਜ ਪਾਯੋ ਹੈ।
ਭੂਪ ਸਿੰਘ ਜੂ ਕੇ ਸੁਤ ਭਏ ਦੋਇ ਬੀਰ ਬਰ,
ਕਰਮ ਸਿੰਘ ਔ ਬਸਾਵਾ ਸਿੰਘ ਸਭਿ ਭਾਯੋ ਹੈ।
ਕ੍ਰਮ ਸਿੰਘ ਪਾਸ ਤੋ ਜਾਗੀਰ ਥੀ ਬਾਜੀਦ ਪੁਰ,
ਦੂਸਰੇ ਪੈ ਬਰੜ੍ਹਖੇ ਨਗਰ ਸੁਹਾਯੋ ਹੈ।
ਕ੍ਰਮ ਸਿੰਘ ਜੂ ਕੇ ਪੂਤ ਭੂਪਤ ਸਰੂਪ ਸਿੰਘ,

ਨਿਜ ਜੱਦੀ ਗੱਦੀਰਾਜ ਗਯੋ ਫੇਰ ਪਾਯੋ ਹੈ[1] ॥੩੦॥

[1]ਆਪਣੀ (ਜੱਦ) ਵੰਸ ਦਾ ਗਿਆਨ ਹੋਇਆ ਫੇਰਰਾਜ ਪਾਇਆ ਹੈ।

ਰਾਜ ਸਾਜ ਪਾਇ ਕੈ ਕਮਾਇ ਕੈ ਸੁਕ੍ਰਿਤ ਬਹੁ[1],

[1]ਬਹੁਤੇ ਪੁੰਨ।

ਗੁਰੁਪੁਰ ਹੈ ਸਰੂਪ ਸਿੰਘ ਜੌ ਪਧਾਰਿਓ।

ਪਾਛੇ ਤਾਂ ਕੇ ਸੁਤ ਸਾਛੇ[1] ਰਘੁਬੀਰ ਸਿੰਘ* ਕਾਛੇ[2],

[1]ਚੰਗਾ, ਨੇਕ। [2]ਸੁੰਦਰ। *ਰਘਬੀਰ ਸਿੰਘ ਦੇ ਟਿੱਕਾ ਬਲਬੀਰ ਸਿੰਘ ਦਾ ਦੇਹਾਂਤ ੧੯੧੩ ਈ: 'ਚ ਹੋ ਜਾਣ ਕਰਕੇ ਪੋਤਰਾ ਰਣਬੀਰ ਸਿੰਘ ਮਹਾਰਾਜਾ ਬਣਿਆ। ਇਨ੍ਹਾਂ ਦੇ ਘਰ ਟਿੱਕਾ ਰਾਜਬੀਰ ਸਿੰਘ ਦਾ ਜਨਮ ੨੫ ਸਤੰਬਰ ੧੯੧੮ ਈ: ਨੂੰ ਹੋਇਆ।

ਰਾਜ ਸਾਜ ਕਾਜ ਆਛੇ ਨਿਜ ਹੈ ਸੰਭਾਰਿਓ।
ਸੋਊ ਅਬਿ ਜੀਂਦ ਸੰਗਰੂਰ ਕੇਰ ਭੂਪ ਵਰ,
ਜ਼ਾਹਿਰ ਜਗਤ ਆਹਿ ਕਾਯਮ ਨਿਹਾਰਿਓ।
ਕਥਾ ਜਥਾ-ਮਤਿ ਜੀਂਦ ਪਤੀ ਕੀ ਬਖਾਨੀ ਏਹੁ,
ਗਯਾਨ ਸਿੰਘ ਗਯਾਨੀ ਜੈਸ ਜਾਨੀ ਨਿਰਧਾਰਿਓ[1] ॥੩੧॥

[1]ਨਿਰਣਾ ਕਰਕੇ।

ਦੋਹਰਾ:

ਲਘੁ ਲਘੁ ਜੇ ਸਰਦਾਰ ਹੈਂ,
ਫੂਲ ਬੰਸ ਕੇ ਔਰ।
ਜੇ ਗਾਥਾ ਸਭਿ ਕੀ ਲਿਖੋਂ,
ਬਢੈ ਗ੍ਰੰਥ ਅਤਿ ਗੌਰ ॥੩੨॥

ਅਹਿਵਾਲ ਕੈਂਥਲ ਕਾ

ਚੌਪਈ:

ਭਾਈ ਭਗਤੂ ਕੀ ਜੋ ਗਾਥਾ।
ਚਹੀਅਤ ਠੀਕ ਕਹੋਂ ਹਿਤ ਸਾਥਾ।
ਉੱਦਮ ਨਾਮੀ ਜੱਟ ਬਿਰਾਰੈਂ।
ਹੁਤੋ ਗੁਰੂ ਕਾ ਸਿੱਖ ਉਦਾਰੈਂ ॥੩੩॥
ਤਾਂ ਕੇ ਘਰ ਸੁਤ ਭਗਤੂ ਭਯੋ।
ਜੋ ਸਭਿ ਹੀ ਜਗ ਮੈਂ ਬਿਦਤਯੋ।
ਗੁਰੁ ਅਰਜਨ ਸਾਹਿਬ ਕੀ ਸੇਵਾ।
ਕਰਿ ਅਤਿਸੈ ਤਿਨ ਪਾਯੋ ਮੇਵਾ ॥੩੪॥
ਖੁਸ਼ੀ ਹੋਇ ਸਤਿਗੁਰੁ ਤਿਸ ਤਾਂਈ।
ਦਯੋ ਖਿਤਾਬ ਜੁ ਭਗਤੂ ਭਾਈ।
ਭਏ ਉਭੈ ਬੇਟੇ ਤਿਸ ਧਾਮੈਂ।
ਭਾਈ ਗੌਰਾ ਸੰਤੂ ਨਾਮੈਂ ॥੩੫॥
ਭਾਈ ਸੰਤੂ ਕੀ ਔਲਾਦੈਂ।
ਗਾਮ ਚੱਕ ਮੈਂ[1] ਆਹਿ ਅਬਾਦੈਂ।

[1]ਚੱਕ ਨਾਮ ਪਿੰਡ ਵਿੱਚ।

ਭਾਈ ਗੌਰੇ ਕੇ ਸੁਤ ਚਾਰੂ[1]।

[1]ਚਾਰ।

ਭਾਈ ਦਯਾਲਾ ਸਿੰਘ ਉਦਾਰੂ ॥੩੬॥
ਮਾਈ ਦਾਸ ਕਿਸ਼ਨ ਸਿੰਘ ਜਾਨੋ।

ਮੇਹਰ ਸਿੰਘ ਔਰ ਪਰਮਾਨੋ।
ਦਜਾਲ ਸਿੰਘ ਕੇ ਸੁਤ ਇਕ ਭਯੋ।
ਗੁਰੁਬਖਸ਼ ਸਿੰਘ ਭਟ ਜਗ ਬਿਦਤਯੋ ॥੩੭॥
ਭਏ ਖਸ਼ਟ ਸੁਤ ਤਾਂ ਕੇ ਨਾਦਰ[1]। [1]ਅਨੋਖੇ।
ਧੰਨਾ ਸਿੰਘ, ਗੁਰਦਾਸ ਬਹਾਦਰ।
ਬੁਢਾ ਸਿੰਘ ਬਖਤਾ ਸਿੰਘ ਜਾਨੋ।
ਦੇਸੂ ਸਿੰਘ ਸੁੱਖਾ ਸਿੰਘ ਮਾਨੋ ॥੩੯॥
ਇਨ ਸਭਿਹਨਿ ਮਿਲਿ ਹਿੰਮਤ ਕਰਿ ਕੈ।
ਗਹਿ ਸ਼ਮਸ਼ੇਰ ਤੁਰਕ ਗਨ ਹਰ ਕੈ[1]। [1]ਮਾਰ ਕੇ।
ਮੁਲਕ ਦਬਾਇ ਠਟੀ[1] ਰਜਧਾਨੀ। [1]ਬਣਾਈ।
ਕੈਂਥਲ ਕਸਬਾ ਬਿਦਤ ਮਹਾਨੀ ॥੪੦॥
ਮਸਨਦ ਪਰ[1] ਦੇਸੂ ਸਿੰਘ ਥਿਰਿਓ। [1]ਗੱਦੀ ਉਪਰ।
ਰਾਜ ਸਾਜ ਜਿਨ ਬਹੁ ਦਿਨ ਕਰਿਓ।
ਭਾਈ ਦੇਸੂ ਸਿੰਘ ਕੇ ਪਾਛੇ।
ਲਾਲ ਸਿੰਘ ਨ੍ਰਿਪ ਪ੍ਰਗਟਜੋ ਆਛੇ ॥੪੧॥
ਲਾਲ ਸਿੰਘ ਜਬਿ ਸੁਰ-ਪੁਰਿ ਗਯੋ।
ਉਦੇ ਸਿੰਘ ਨ੍ਰਿਪ ਸੁਤ ਤਿਹ ਭਯੋ।
ਤਿਨ ਬਹੁ ਪੰਡਤ ਗੁਨੀ ਬਟੋਰੇ[1]। [1]ਇਕੱਠੇ ਕੀਤੇ।
ਹਰਿ ਗੁਰੁ ਭਗਤ ਭਯੋ ਨਹਿੰ ਥੋਰੇ[1] ॥੪੨॥ [1]ਭਾਵ ਬਹੁਤਾ।
ਬਿੱਦਜਾ ਸੰਸਕ੍ਰਿਤ ਕੀ ਅਤਿਸੈਂ।
ਕਰੀ ਤਰੱਕੀ ਦ੍ਰਿਢ ਗੁਰੁਮਤਿ ਸੈਂ।
ਕਵਿ ਸੰਤੋਖ ਸਿੰਘ ਲੌ ਗੁਨੀ।
ਸਾਦਰ ਰਾਖੇ ਨਿਜ ਢਿੱਗ ਉਨੀ ॥੪੩॥
ਗੁਰ ਪ੍ਰਤਾਪ ਸੂਰਜ ਪਰਕਾਸ਼ੈਂ।
ਬਾਲਮੀਕ ਰਾਮਾਇਣ ਖਾਸੈਂ।
ਭਾਸ਼ਾ ਬਹੁਤ ਗ੍ਰੰਥ ਬਨਵਾਏ।
ਰਹਜੋ ਸੁਜਸ ਜਾਂ ਤੈ ਜਗ ਛਾਏ ॥੪੪॥
ਰਾਜ ਸਾਜ ਬਹੁ ਦਿਵਸ ਕਰੈ ਕੈ।
ਬਸਜੋ ਜਬੈ ਗੁਰੁਪੁਰਿ ਸੋ ਜੈ ਕੈ।
ਪਾਛੇ ਰਹੀ ਨ ਤਾਂਹਿ ਔਲਾਦੈਂ।
ਯਾਂ ਤੈ ਗਯੋ ਰਾਜ ਬਰਬਾਦੈਂ ॥੪੫॥
ਮੁਲਕ ਹੁਤੋ ਕੈਂਥਲ ਕਾ ਜੇਤਾ।
ਲਯੋ ਸੰਭਾਰ ਅੰਗ੍ਰੇਜ਼ੈਂ ਤੇਤਾ।
ਨਕਦੀ ਥਈ[1] ਰਾਣੀਓਂ ਕੇਰੀ। [1]ਹੋ ਗਈ।
ਰਹੀ ਪਹੋਏ ਨੇਕ ਬਧੇਰੀ[1] ॥੪੬॥ [1]ਬਹੁਤ ਨੇਕ ਰਾਣੀ ਪਹੋਏ ਰਹੀ।
ਕੈਂਥਲ ਕੀ ਰਜਧਾਨੀ ਐਸੇ।

ਹੋਇ ਗਈ ਭਾਵੀ ਹਰਿ ਜੈਸੇ[1] ॥੪੭॥ — [1]ਜਿਵੇਂ ਹਰੀ ਨੂੰ (ਭਾਵੀ) ਚੰਗੀ ਲੱਗੀ।

ਕਬਿੱਤ:

ਔਰ ਥੇ ਬਿਰਾਦਰ[1] ਜੋ ਦੇਸੂ ਸਿੰਘ ਕੇਰੇ ਪਾਂਚ, — [1]ਭਰਾ।
ਤਿਨ ਮੈਂ ਸੇ ਚਾਰ ਗਏ ਬਿਨ ਹੀ ਸੰਤਾਨ ਹੈਂ।
ਏਕ ਸੁੱਖਾ ਸਿੰਘ ਕੇ ਬਸਾਵਾ ਸਿੰਘ ਭਯੋ ਪੂਤ,
ਤਾਂ ਕੇ ਸੁਤ ਥਏ ਦੋਇ ਜਾਹਰ ਜਹਾਨ ਹੈਂ।
ਬਡੋ ਥਾ ਗੁਲਾਬ ਸਿੰਘ ਦੂਸਰੋ ਸੰਗਤ ਸਿੰਘ,
ਇਨ ਕੀ ਔਲਾਦ ਅਬਿ ਆਹਿ ਪਰਮਾਨ[1] ਹੈ। — [1]ਮੰਨੋ।
ਭਾਈ ਜਸਮੇਰ ਸਿੰਘ ਮੇਰੁ ਹੈ ਸੁਜਸ ਹੂੰ ਕੋ[1], — [1]ਚੰਗੇ ਜਸ ਦਾ ਸੁਮੇਰ ਪਹਾੜ ਹੈ।
ਪੁੱਤਰ ਗੁਲਾਬ ਸਿੰਘ ਜੂ ਕੋ ਸਮ ਭਾਨੁ[1] ਹੈ ॥੪੮॥ — [1]ਸੂਰਜ।
ਦੂਸਰੇ ਸੰਗਤ ਸਿੰਘ ਜੀ ਕੋ ਹੈ ਅਣੋਖਾ ਸਿੰਘ,
ਭਾਈ ਕੇ ਖਤਾਬ ਮਸ਼ਹੂਰ ਇਨੈ ਖਾਸ ਹੈਂ।
ਰਹਿਤ ਅਣੋਖ ਸਿੰਘ ਸੰਧੂਵਾਲੇ ਗਾਮ ਮਾਂਹਿ,
ਪੰਦਰਾਂ ਹਜ਼ਾਰ ਕੀ ਜਗੀਰ ਏਸ ਪਾਸ ਹੈ।
ਅਰਨੌਲੀ ਨਾਮ ਗਾਮ ਮਾਂਹਿ ਜਸਮੇਰ ਸਿੰਘ,
ਬਸ ਹੈ ਜਗੀਰ ਸਹਸ ਪੰਦ੍ਰਾਂ ਕੀ ਤਾਸ ਹੈ।
ਔਰ ਹੂੰ ਪਵਾਲੇ ਪੱਤੇਵਾਲੇ ਆਦਿ ਭਗਤੂ ਕੇ,
ਲਘੁ ਲਘੁ ਹੂੰ ਜਗੀਰਦਾਰ ਬਹੁ ਭਾਸ ਹੈਂ[1] ॥੪੯॥ — [1]ਚਮਕ ਰਹੇ ਹਨ।

ਦੋਹਰਾ:

ਭਾਈ ਭਗਤੂ ਕੀ ਭਈ,
ਸੰਤਤਿ ਜੋਊ ਨਰੇਸ।
ਤਿਨ ਕੀ ਗਾਥਾ ਤਨਕ ਹੂੰ,
ਭਨਕ ਸੁਨਾਈ ਵੇਸ[1] ॥੫੦॥ — [1]ਚੰਗੀ (ਭਨਕ) ਕਹਿ ਕੇ ਸੁਣਾਈ ਹੈ।

ਅਹਵਾਲ ਫਰੀਦਕੋਟ ਕਾ

ਦੋਹਰਾ:

ਵਾਲੀ[1] ਕੋਟ ਫਰੀਦ ਕੀ, — [1]ਮਾਲਕ।
ਸੁਨੋ ਛੋਟ ਸੀ ਗਾਥ।
ਬੈਰਾੜਨ ਸਿਰਮੌਰ[1] ਜੋ, — [1]ਸ਼੍ਰੋਮਣੀ।
ਗੌਰ ਰੱਯਤੈਂ ਨਾਥ[1] ॥੫੧॥ — [1]ਪਰਜਾ ਦਾ ਭਾਰੀ ਸੁਆਮੀ ਹੈ।
ਸ਼ੇਖ ਫਰੀਦ ਅਬਾਦ ਕਿਯ,
ਹੈ ਇਹੁ ਕੋਟ ਫਰੀਦ।
ਹੈ ਜਾਗਾ ਤਿਸ ਕੀ ਤਹਾਂ,
ਅਬਿ ਲੌਂ ਬਨੀ ਮਹੀਦ[1] ॥੫੨॥ — [1]ਵੱਡੀ।

ਚੌਪਈ:

ਮੁਲਕ ਏਹੁ ਬੈਰਾੜਨ ਕੇਰਾ।
ਲਖੋ ਕਦੀਮੀ[1] ਆਹਿ ਬਧੇਰਾ। — [1]ਪੁਰਾਣਾ।

| | |
|---|---|
| ਜਬਿ ਜਬਿ ਹਮਲੇ ਕਰੇ ਤੁਕੈਸੈਂ। | |
| ਸੋ ਨਹਿਂ ਧਸੇ ਕਬੀ ਇਸ ਦੇਸੈਂ ॥੫੩॥ | |
| ਗਜ ਪਚਾਸ ਪਰ ਧਰ ਮੈਂ ਵਾਰੀ[1]। | [1]ਧਰਤੀ ਵਿੱਚ ਪੰਜਾਹ (੫੦) ਗਜ਼ (ਡੂੰਘਾ) ਪਾਣੀ ਸੀ। |
| ਮਿਲਤ ਕੂਪ ਤੈ ਸੋ ਭੀ ਖਾਰੀ। | |
| ਕਿਸੀ ਕਿਸੀ ਬਡ ਨਗਰ ਮਝਾਰੇ। | |
| ਹੁਤੋ ਕੂਪ ਭੀ ਤਬਿ ਲਿਹੁ ਧਾਰੇ ॥੫੪॥ | |
| ਮੋਠ ਬਾਜਰੀ ਚਨਾ[1] ਜਮਾਰੈਂ[2]। | [1]ਛੋਲੇ। [2]ਜੁਆਰ। |
| ਹੁਤੋ ਅੰਨ ਯਹਿ ਤੁਛ ਤਬਿ ਸਾਰੈਂ। | |
| ਜੰਡ, ਕਰੀਰ, ਝਾਰਿ[1] ਬਨ ਕੇਰੋ[2]। | [1]ਮਲ੍ਹੇ। [2]ਵਣਾਂ (ਦੇ ਦਰੱਖ਼ਤਾਂ) ਦਾ। |
| ਜੰਗਲ ਹੁਤੋ ਅਮੰਗਲ ਡੇਰੋ[1] ॥੫੫॥ | [1]ਡਰ ਦਾ ਘਰ। |
| ਅੰਨ ਆਂਬ ਫਲ ਮਿਲਤ ਨ ਬਾਂਛਿਤ[1]। | [1](ਜਿਤਨਾ) ਚਾਹੀਦਾ ਸੀ। |
| ਤੁਰਕ ਨ ਜਾਤੇ ਥੇ ਇਮ ਵਾ ਛਿਤ[1]। | [1]ਉਸ ਧਰਤੀ 'ਤੇ। |
| ਜਬਿ ਜਬਿ ਵਖਤ ਸਿੰਘਨ ਕੋ ਪਰਤੇ[1]। | [1]ਪੈਂਦੇ। |
| ਰਹੇ ਗੁਜਾਰੇ ਚਲਿ ਤਹਿਂ ਕਰਤੇ ॥੫੬॥ | |
| ਭੱਲਨ ਭਯੋ ਚੌਧਰੀ ਏਕੈਂ। | |
| ਦੇਸ ਬਿਰਾੜਨ ਕੋ ਬਡ ਨੇਕੈਂ। | |
| ਭੱਟੀ ਜੱਟ ਤੁਰਕ ਥੇ ਜੋਈ। | |
| ਲਰਤ ਰਹਯੋ ਬਡ ਤਿਨ ਸੈਂ ਸੋਈ ॥੫੭॥ | |
| ਬਲਕੈ[1] ਅਕਬਰ ਕੀ ਮਧ ਸਭਾ। | [1]ਸਗੋਂ। |
| ਲਰ ਕਰਿ ਸਿਰੋਪਾਉ ਉਨ ਲਭਾ। | |
| ਟਕੇ ਦੇਸ ਕੇ ਤਾਰਤ ਰਹਯੋ। | |
| ਬਿਨ ਸੰਤਤਿ ਜਬਿ ਸੁਰਪੁਰ ਲਹਯੋ ॥੫੮॥ | |
| ਹੁਤੋ ਚਚੇਰਾ ਭਾਈ[1] ਤਾਂ ਕਾ। | [1]ਚਾਚੇ ਦਾ ਪੁੱਤਰ ਭਰਾ। |
| ਨਾਮ ਕਪੂਰਾ ਸੂਰਾ ਬਾਂਕਾ। | |
| ਬਡੋ ਚੌਧਰੀ ਸੋ ਪੁਨ ਥਾਯੋ। | |
| ਕੋਟ-ਕਪੂਰਾ ਤਾਂਹਿ ਬਸਾਯੋ ॥੫੯॥ | |
| ਸੱਤ੍ਰਾਂ ਸੈ ਏਕਾਹਟ ਮਾਂਹੀਂ। | |
| ਗਏ ਜਬੈ ਗੁਰੁ ਦਸਮ ਤਹਾਂਹੀਂ। | |
| ਕਿਲ੍ਹਾ ਕਪੂਰੇ ਤੈ ਉਨ ਮੰਗਾ। | |
| ਕਰਨ ਹੇਤ ਤੁਰਕਨ ਸੋਂ ਦੰਗਾ[1] ॥੬੦॥ | [1]ਜੰਗ। |
| ਨਾਹਿਂ ਕਪੂਰੇ ਦੀਨੋ ਜਬਿ ਹੀ। | |
| ਗੁਰੂ ਸਕੋਪ[1] ਸ੍ਰਾਪ ਦਿਯ ਤਬਿ ਹੀ। | [1]ਕ੍ਰੋਧ ਸਹਿਤ ਹੋ ਕੇ। |
| ਤੈਂ ਜੁ ਕਹਯੋ ਮੈਂ ਤੁਰਕੀ ਬੰਦਾ। | |
| ਹਤ ਹੈਂ ਤੁਰਕ ਤੁਝੈ ਕਰਿ ਗੰਦਾ ॥੬੧॥ | |
| ਸੋਈ ਬਾਤ ਬਨੀ ਇਸ ਭਾਏ। | |
| ਈਸੇ ਖਾਂ ਸੱਤ੍ਰੂ ਤਿਸ ਤਾਂਏਂ। | |

ਦਗੇ ਸੰਗ ਗਹਿ ਮੱਧ ਪਖਾਨੇ[1]। [1]ਟੱਟੀ ਖਾਨੇ 'ਚ।
ਕਰਿ ਕੈ ਬੰਦ ਹਤਜੋ ਦੁਖ ਦਾਨੇ[1] ॥੬੨॥ [1]ਦੁੱਖ ਦੇ ਕੇ।
ਸੱਤ੍ਰਾਂ ਸੈ ਅਠਾਹਟੇ ਮਾਂਹੀਂ।
ਬਚਨ ਗੁਰੂ ਕਾ ਫੁਰਜੋ ਇਦਾਂਹੀਂ[1]। [1]ਇਸ ਤਰ੍ਹਾਂ।
ਸੁਖੀਆ ਮੁਖੀਆ ਸੂਜਾ ਤੀਨੋ।
ਬੇਟੇ ਕਾਪੂਰੇ ਕੇ ਚੀਨੋ ॥੬੩॥
ਰੋੜੀ ਦੋਦਾ ਮੱਤਾ ਆਦੈਂ।
ਗ੍ਰਾਮਨ ਮੈਂ ਜਨ ਜੋਊ ਅਬਾਦੈਂ।
ਮੁਖੀਏ ਕੀ ਸੰਤਤਿ ਹੈ ਸੋਊ।
ਸੂਜੇ ਕੇ ਨਹਿਂ ਹੋਯੋ ਕੋਊ ॥੬੪॥
ਸੁਖੀਆ ਬਾਪ ਠੌਰ ਸਰਦਾਰੈਂ।
ਹੁਤੋ ਗਦਰ[1] ਤਬਿ ਮੁਲਕ ਮਝਾਰੈਂ। [1]ਹਲਚਲ।
ਮੁਲਕ ਅਧਿਕ ਉਨ ਕਬਜ਼ੇ ਕਰਿਓ।
ਸੱਤ੍ਰਾਂ ਸੈ ਨੱਬੇ ਮੈਂ ਮਰਿਓ ॥੬੫॥
ਜੋਧ ਹਮੀਰਾ ਬੀਰਾ ਚੀਨੋ।
ਸੁਖੀਏ ਕੇ ਬੇਟੇ ਥੇ ਤੀਨੋ।
ਜੋਧ ਭਯੋ ਸਰਦਾਰੈਂ ਭਾਰਾ।
ਚਾਰ ਲਾਖ ਕਾ ਮੁਲਕ ਸੰਭਾਰਾ ॥੬੬॥
ਪੈ ਨਫਾਕ[1] ਭਾਈਓਂ ਮੈਂ ਥਾਏ। [1]ਫੁੱਟ।
ਬੀਰੇ ਔਰ ਹਮੀਰੇ ਜਾਏ[1]। [1]ਜਾ ਕੇ।
ਜੱਸਾ ਸਿੰਘ ਆਲੂ ਅਰ ਭੰਗੀ।
ਇਹੁ ਸਰਦਾਰ ਬੁਲਾਏ ਜੰਗੀ ॥੬੭॥
ਅਧਿਕ ਮੁਲਕ ਉਨ ਹੂੰ ਦਬ ਲੀਓ।
ਕਿਛ ਤੀਨੋਂ ਕੋ ਬਾਂਟ ਸੁ ਦੀਓ।
ਪੈ ਇਨ ਤੀਨੋ ਭਾਈਅਨ ਸੁਧਾ[1]। [1]ਅੰਮ੍ਰਿਤ।
ਕਪੂਰ ਸਿੰਘ ਤੈ ਛਕ ਲਿਯ ਮੁਦਾ[1] ॥੬੮॥ [1]ਅਨੰਦ ਹੋ ਕੇ।
ਸਿੰਘ ਨਾਮ ਇਹੁ ਤਬਿ ਤੇ ਥੀਏ।
ਜੋਧ ਪਾਸ ਬਹੁ ਗ੍ਰਾਮਰਹੀਏ।
ਬੀਰੇ ਕੋ ਮਾੜੀ ਦਿਲਵਾਈ।
ਕੋਟ ਫਰੀਦ ਹਮੀਰੇ ਤਾਂਈਂ ॥੬੯॥
ਜੋਧ ਸਿੰਘ ਕੀ ਪਰੀ ਨਜਾ[1] ਹੈ। [1]ਨਿਜ਼ਾਅ- ਫੁੱਟ (ਅ) ਝਗੜਾ।
ਨ੍ਰਿਪ ਪਟਜਾਲੇ ਸੰਗ ਮਹਾਂ ਹੈ।
ਅਮਰ ਸਿੰਘ ਪਟਜਾਲੇ ਵਾਰੇ।
ਲਰ ਕਰਿ ਜੋਧ ਸਿੰਘ ਕੋ ਮਾਰੇ ॥੭੦॥
ਆਠਾਰਾਂ ਸੈ ਚੌਬੀ ਮਾਹੈਂ।
ਮੁਲਕ ਅਧਿਕ ਰੋਕਯੋ ਨ੍ਰਿਪ ਤਾਂਹੈ।

ਟੇਕ ਸਿੰਘ ਸੁਤ ਜੋਧ ਹਰੀ ਕਾ।
ਥਿਯ ਸਰਦਾਰ ਪਿਤਾ ਸਮ ਨੀਕਾ ॥੭੧॥
ਖਾਨ ਜਲਾਲ ਚੌਧਰੀ ਇਕ ਥਾ।
ਦੁਸ਼ਮਨ ਜਾਨੀ ਇਨ ਕਾ ਠਿਕ ਥਾ[1]। [1]ਠੀਕ ਸੀ।
ਤਿਸ ਕੋ ਮਾਰ ਪਿੰਡ ਤਿਸ ਚਾਰੇ।
ਟੇਕ ਸਿੰਘ ਕਰਿ ਕਤਲ ਉਜਾਰੇ ॥੭੨॥
ਅਬਿ ਲੌਂ ਜੋ ਜਲਾਲ ਕੇ ਕਹੀਐ।
ਬਸਤ ਬਿਰਾੜ ਲੋਗ ਤਿਨ ਮਹੀਐ।
ਜ਼ਾਲਮ ਟੇਕ ਸਿੰਘ ਥਾ ਭਾਰੀ।
ਯਾਂ ਤੈ ਰੱਯਤ ਬਿਗੜੀ ਸਾਰੀ ॥੭੩॥
ਮਹਾਂ ਸਿੰਘ ਖੁੱਸਰ ਪੁਰ ਵਾਰੇ।
ਮੁਦਕੀ ਗਿਰਦਾ ਦੱਬਯੋ ਭਾਰੇ।
ਜਗਤ ਸਿੰਘ ਸੁਤ ਏਕ ਹਰੀ ਕੇ।
ਮੰਦ ਕਾਮ ਕਿਯ ਪੂਤ ਖਰੀ ਕੇ[1] ॥੭੪॥ [1]ਖੋਤੀ ਦੇ।
ਕਰਿ ਕੈ ਨਿਜ ਪਿਤ ਸੰਗ ਲਰਾਈ।
ਦਈ ਕਿਲ੍ਹੇ ਮੈਂ ਆਗ ਲਗਾਈ।
ਕੁੱਪੇ ਥੇ ਬਰੂਦ ਕੇ ਤਹਾਂ।
ਕੀਨੋ ਜਿਨੈ ਉਪੱਦ੍ਰਵ ਮਹਾਂ ॥੭੫॥
ਟੇਕ ਸਿੰਘ ਬਹੁ ਨਰ ਯੁਤ ਟੱਬਰ।
ਗਏ ਕਿਤੇ ਉਡ ਮਿਲੀ ਨ ਖੱਬਰ।
ਅੱਠਾਰਾਂ ਸੈ ਬਾਹਟ ਮਾਂਹੈਂ।
ਜਗਤ ਸਿੰਘ ਇਹੁ ਪਾਪ ਕਮਾਹ ॥੭੬॥
ਨਿਜ ਪਿਤ ਸਮ ਸਰਦਾਰ ਸੁ ਭਯੋ।
ਕਰਮ ਸਿੰਘ ਭਾਈ ਤਿਸ ਥਯੋ।
ਬਿਗਰ ਬੀਰ ਸੈਂ, ਮੁਹਕਮ ਚੰਦੈਂ[1]। [1]ਭਰਾ ਨਾਲ ਵਿਗੜ ਕੇ ਮੁਹਕਮ ਚੰਦ ਨੂੰ।
ਲਯਾਯੋ, ਨਿਜ ਮੱਦਦ ਹਿਤ ਮੰਦੈਂ[1] ॥੭੭॥ [1]ਮਾੜਾ।
ਮੁਹਕਮ ਚੰਦ ਜੰਗ ਕਰਿ ਪੀਨਾ।
ਇਨ ਕਾ ਸਭੀ ਇਲਾਕਾ ਛੀਨਾ।
ਗ੍ਰਾਮ ਪਾਂਚ ਜੱਲਾਲ ਕੇਰ ਜੋ।
ਨਾਭੇ ਪਤਿ ਕੋ ਦਏ ਫੇਰ ਸੋ[1] ॥੭੮॥ [1]ਉਹ ਮੋੜ ਕੇ।

ਦੋਹਰਾ:
ਕੋਟ ਕਪੂਰੇ ਕੀ ਕਥਾ,
ਖਤਮ ਭਈ ਇਸ ਠਾਂਇ।
ਫਰੀਦਕੋਟ ਕੀ ਅਬਿ ਸੁਨੋ,
ਜਥਾ ਜੋਗ ਦਿਹੁਂ ਗਾਇ ॥੭੯॥

ਚੌਪਈ:
ਫਰੀਦਕੋਟ ਮੈਂ ਸਿੰਘ ਹਮੀਰਾ।

ਕਾਬਜ ਰਹਯੋ ਸਗ੍ਰਾਮਨ[1] ਧੀਰਾ।
[1]ਪਿੰਡਾਂ ਉੱਤੇ।
ਦੋਇ ਪੂਤ ਥੇ ਤਿਸ ਕੇ ਭਏ।
ਦਲ ਸਿੰਘ ਮੁਹਿਰ ਸਿੰਘ ਬਿਦਤਏ ॥੯੦॥
ਦਲ ਸਿੰਘ ਬਿਗਰਯੋ ਨਿਜ ਪਿਤ ਸੰਗੈਂ।
ਯਾਂ ਤੈ ਮਿਲਯੋ ਗੁਜਾਰਾ ਤੰਗੈਂ।
ਢੁਡੀਕੇ ਮਲੋਹ ਦੁਇ ਗ੍ਰਾਮੂ।
ਰਹੇ ਤਾਂਹਿ ਕੇ ਪਾਸ ਤਮਾਮੂ ॥੯੧॥
ਮੁਹਿਰ ਸਿੰਘ ਨੇਰਜਾਸਤ ਪਾਈ।
ਅੱਠਾਰਾਂ ਸੌ ਮੱਧ ਸਤਾਈ।
ਸਿੰਘ ਹਮੀਰ ਸ੍ਵਰਗ ਜਬਿ ਗਯੋ।
ਅਤੀ ਅੱਯਾਸ਼[1] ਮੁਹਿਰ ਸਿੰਘ ਭਯੋ ॥੯੨॥
[1]ਬਹੁਤ ਵਿਕਾਰੀ।
ਬੇਟਾ ਚੜ੍ਹਤ ਸਿੰਘ ਥਿਯ ਤਾਂ ਕਾ।
ਸਖੀ[1] ਨੇਕ ਬਾਹਾਦਰ ਬਾਂਕਾ।
[1]ਦਾਤਾ।
ਰਜਾਸਤ ਜਬਰਨ ਲਈ ਸੰਭਾਰੇ।
ਨਿਜ ਪਿਤ ਡਾਰਿਓ ਕੈਦ ਮਝਾਰੇ ॥੯੩॥
ਅੱਠਾਰਾਂ ਸੌ ਮੱਧ ਚੁਰੰਜੇ।
ਮੁਹਿਰ ਸਿੰਘ ਮਰਿਓ ਮੱਧ ਰੰਜੈਂ[1]।
[1]ਗੁੱਸੇ ਵਿੱਚ।
ਚੜ੍ਹ ਸਿੰਘ ਫਿਰ ਜਬਿ ਗਾਫਲ[1] ਹੂਆ।
[1]ਸੁਸਤ, ਆਲਸੀ।
ਦਲ ਸਿੰਘ ਚਚਾ ਸੱਤ੍ਰ ਤਿਹ ਦੂਆ[1] ॥੯੪॥
[1]ਇਹ ਦੂਜਾ ਵੈਰੀ ਸੀ।
ਸੈਨਾ ਬਹੁ ਲੈ ਖੁਫੀਆ[1] ਆਏ।
[1]ਗੁਪਤ।
ਚੜ੍ਹ ਸਿੰਘ ਬੇਖਬਰੇ ਦਿਯ ਘਾਏ[1]।
[1]ਮਾਰ ਦਿੱਤਾ।
ਚੜ੍ਹ ਸਿੰਘ ਕੀ ਰਾਣੀ ਥੀ ਜੋਈ।
ਬਚੀ ਭਾਗ ਯੁਤ ਪੂਤੈਂ ਸੋਈ ॥੯੫॥
ਗਈ ਆਪਨੇ ਪਿਉ ਕੇ ਘਰ ਮੈਂ।
ਸ਼ੇਰ ਸਿੰਘ ਵਾਲੇ ਸੁ ਨਗਰ ਮੈਂ।
ਅਠਾਰਾਂ ਸੈ ਛਿਪੰਜੇ ਮੈਹੈਂ।
ਦਲ ਸਿੰਘ ਚੜ੍ਹ ਕੋ ਹਤ ਕੈ ਹੈ[1] ॥੯੬॥
[1]ਮਾਰ ਕੇ।
ਯੱਦਪਿ ਰਜਾਸਤ ਮਾਲਕ ਥਯੋ।
ਪੈ ਉਨ ਜ਼ੁਲਮ ਕਰਨ ਬਡ ਠਯੋ।
ਰੱਯਤ ਨਿਜ ਮੁਸਾਹਿਬੋਂ ਸੰਗੈਂ[1]।
[1]ਅਹਿਲਕਾਰਾਂ ਨਾਲ।
ਲਈ ਬਿਗਾੜ ਤੁ ਭਯੋ ਕੁਢੰਗੈਂ ॥੯੭॥
ਸਿੰਘ ਗੁਲਾਬ ਪਹਾੜ ਮ੍ਰਿਗੇਸੈਂ।
ਸਾਹਿਬ ਸਿੰਘ ਬੇ ਤੀਨੋ ਬੇਸੈਂ[1]।
[1](ਚੜ੍ਹਤ ਸਿੰਘ) ਦੇ ਤਿੰਨ ਚੰਗੇ (ਪੁੱਤਰ ਸਨ)।
ਚੜ੍ਹ ਸਿੰਘ ਕੇ ਸੁਤ ਧਾਮ ਨਾਨਕੇ।
ਪੈਂਚ ਮਿਲੇ ਬਹੁ ਤਿਨੈ ਆਨ ਕੈ ॥੯੮॥
ਫੌਜੂ ਸਿੰਘ ਮਾਮਾ ਤਿਨ ਕੇਰਾ।

ਥਾ ਸਰਦਾਰ ਬਹਾਦ੍ਰ ਬਡੇਰਾ।
ਖੁਫੀਆ ਵਹੁ ਬਹੁ ਲੋਗਨ ਲੈ ਕੈ।
ਆਇ ਪਰਯੋ ਦਲ ਸਿੰਘ ਪਰ ਧੈ ਕੈ ॥੮੯॥
ਖੋਲ੍ਹ ਦਯੋ ਦਰ ਕਿਲੇਦਾਰ ਹੈ।
ਦਲ ਸਿੰਘ ਕੋ ਫਿਰ ਤਾਂਹਿ ਮਾਰ ਹੈ।
ਗੁਲਾਬ ਸਿੰਘ ਨਿਜ ਭਾਣਜ ਤਾਂਈਂ।
ਮਾਲਕ ਰਜਾਸਤ ਕੀਨ ਪੁਨਾਈਂ[1] ॥੯੦॥ [1]ਫੇਰ।
ਕਾਰ-ਬਾਰ ਸਭਿ ਆਪ ਸੰਭਾਰਾ।
ਪੈ ਦਸ ਅਠ ਸੌ ਤ੍ਰੇਹਟ ਮਝਾਰਾ[1]। [1]ਸੰ: ੧੮੬੩ ਬਿ: ਵਿੱਚ।
ਮੁਹਕਮ ਚੰਦ ਦਿਵਾਨ ਲਹੌਰੀ।
ਸਤ ਹਜ਼ਾਰ ਲਿਯ ਕਰਾ ਸਜੋਰੀ[1] ॥੯੧॥ [1]ਜ਼ੋਰ ਨਾਲ ਮਾਮਲਾ ਲਿਆ।
ਚੌਹਟ ਮੈ[1] ਲਵਪੁਰ ਪਤਿ ਜਬੈ। [1]ਸੰ: ੧੮੬੪ ਬਿ: ਵਿੱਚ।
ਆਯੋ ਛੀਨੀ ਰਜਾਸਤ ਸਭੈ।
ਲੈ ਨਜ਼ਰਾਨਾਂ ਬੀਸ ਹਜ਼ਾਰੈਂ।
ਮੁਹਕਮ ਸਸਿ ਕੋ ਦਈ ਸੰਭਾਰੈਂ ॥੯੨॥
ਸਿੰਘ ਗੁਲਾਬ ਢਿਗ ਪਾਂਚ ਗਰਾਮੂ।
ਰਹੇ ਵਹੇ ਕਿਛੁ ਦਿਵਸ ਤਮਾਮੂ[1] ॥੯੩॥ [1]ਸਾਰੇ।
ਦੋਹਰਾ:
ਜਬਿ ਸਰਕਾਰ ਲਹੌਰ ਕੇ,
ਅਰ ਅੰਗ੍ਰੇਜ਼ਨ ਮਾਂਹਿ।
ਅੱਠਾਰਾਂ ਸੌ ਪੈਂਹਠੇ,
ਅਹਿਦ[1] ਭਯੋ ਦ੍ਰਿਢ ਆਹਿ ॥੯੪॥ [1]ਇਕਰਾਰ।
ਚੌਪਈ:
ਇਨ ਕੀ ਰਜਾਸਤ ਅੰਗ੍ਰੇਜ਼ੈਂ ਤਬਿ।
ਦਈ ਦਿਲਾਇ ਇਨੀ ਕੋ ਫਿਰ ਸਭਿ।
ਕਾਰ ਬਾਰ ਫੌਜੂ ਸਿੰਘ ਸਾਰੀ।
ਸਿੰਘ ਗੁਲਾਬ ਕੀ ਭਲੇ ਸੰਭਾਰੀ ॥੯੫॥
ਪਹਾੜ ਸਿੰਘ ਸਾਹਿਬ ਸਿੰਘ ਤਾਂਈਂ।
ਮਿਲਯੋ ਗੁਜ਼ਾਰਾ ਜੋਗ ਜਥਾਈ[1]। [1]ਜੈਸਾ ਯੋਗ ਸੀ।
ਹਰਿ-ਗੁਲਾਬ ਸ਼ਿਕਾਰ ਮੈਂ ਮੂਆ।
ਅਤਰ ਸਿੰਘ ਤਾਂ ਕਾ ਸੁਤ ਹੂਆ ॥੯੬॥
ਅੱਠਾਰਾਂ ਸੌ ਵੀਚ ਅਠਾਸੀ।
ਅਤਰ ਸਿੰਘ ਭੀ ਕਤਲ ਕਰਾਸੀ[1]। [1]ਕਰਾ ਦਿੱਤਾ ਸੀ।
ਕਾਤਲ ਬਾਪ ਪੂਤ ਕਾ ਜੋਈ।
ਸਾਬਤ ਭਯੋ ਨ ਬਿਨ ਘਰ ਕੋਈ ॥੯੭॥
ਆਮਦ ਦਸ ਹਜ਼ਾਰ ਕੀ ਪਹਿਲੇ।

ਹੁਤੀ, ਕਰੀ ਇਨ ਬੀਸਕ ਸਹਿਲੇ[1]। [1]ਸੁਖਾਲੇ ਹੀ।
ਪਿਤਾ ਪੂਤ ਥੇ ਸਜਾਨੇ ਜਜਾਦੈਂ।
ਕਰੇ ਗਾਂਮ ਥੇ ਅਧਿਕ ਅਬਾਦੈਂ ॥੯੮॥
ਸਿੰਘ ਪਹਾੜ ਅਤਰ ਸਿੰਘ ਪਾਛੇ।
ਮਾਲਕ ਰਜਾਸਤ ਥੀਓ ਆਛੇ।
ਸਾਹਿਬ ਸਿੰਘ ਫਿਰ ਤਿਸ ਕੇ ਭਾਈ।
ਸਿੰਘ ਪਹਾੜ ਸੈਂ ਕਰੀ ਲੜਾਈ ॥੯੯॥
ਇਨ ਨਿਜ ਕੁਲੈਂ ਰੀਤਿ ਅਨੁਸਾਰੈਂ।
ਸੋ ਮਰਵਾਯੋ ਹਰੀ-ਪਹਾਰੈਂ।
ਰਾਜ ਸਭੀ ਬੇਖਟਕੇ[1] ਕੀਨੋ। [1]ਬੇ-ਫ਼ਿਕਰ ਹੋ ਕੇ।
ਫਿਰ ਜਬਿ ਉੱਨੀ ਸੈ ਮੱਧ ਤੀਨੋ ॥੧੦੦॥
ਫੌਜ ਖਾਲਸੇ ਅਰ ਅੰਗ੍ਰੇਜ਼ੈਂ।
ਸਤਲੁਜ ਤਟ ਥਿਯ ਜੰਗ ਸਤੇਜੈਂ।
ਫੇਰੂ ਸ਼ਹਿਰ ਸਿੰਘਨ ਲਰਿ ਭਾਰੀ।
ਫੌਜ ਅੰਗ੍ਰੇਜ਼ੀ ਥੀ ਬਹੁ ਮਾਰੀ ॥੧੦੧॥
ਤਜਿ ਮੈਦਾਨ ਅੰਗ੍ਰੇਜ਼ੀ ਦਲ ਸਭਿ।
ਸਾਤ ਕੋਸ ਪਾਛੇ ਭਗ ਗਯੋ ਜਬਿ।
ਅਫਸਰ ਫੌਜ ਖਾਲਸੇ ਕੇਰੇ।
ਤੇਜਾ ਸਿੰਘ ਲਾਲ ਸਿੰਘ ਜੇਰੇ[1] ॥੧੦੨॥ [1]ਜਿਹੜੇ।
ਥੇ ਅੰਗ੍ਰੇਜ਼ਨ ਕੇ ਸੋ ਪਜਾਰੇ।
ਦੁਸ਼ਮਨ ਦਿਲੀ ਸਿੰਘਨ ਕੇ ਭਾਰੇ[1]। [1]ਬਹੁਤੇ।
ਫਤੇ ਨ ਥੇ ਸਿੰਘਨ ਕੀ ਚਹਿਤੇ।
ਉਨ ਹੱਤਜਾਰਨ ਕਰਿ ਛਲ ਤਹਿਂ ਤੈ[1] ॥੧੦੩॥ [1]ਉਥੋਂ।
ਫੌਜ ਖਾਲਸੇ ਤਈਂ ਭਗੈ ਕੈ।
ਤੀਨ ਕੋਸ ਪਾਛੇ ਗਏ ਲੈ ਕੈ।
ਭੇਤ ਪਹਾੜ ਸਿੰਘ ਇਹੁ ਪਾ ਕੈ।
ਮੋੜ ਅੰਗ੍ਰੇਜ਼ੈਂ ਲਜਾਯੋ ਧਾ ਕੈ ॥੧੦੪॥
ਪਿਖਿ ਮੈਦਾਨ ਅੰਗ੍ਰੇਜ਼ੈਂ ਖਾਲੀ।
ਸਿੰਘਨ ਕੀ ਸਭਿ ਸੌਜ[1] ਸੰਭਾਲੀ। [1]ਸਮੱਗਰੀ।
ਫਤੇ ਬਡੀ ਅੰਗ੍ਰੇਜ਼ੈਂ ਲੀਨੀ।
ਉਪਕਾਰ ਪਹਾੜ ਸਿੰਘ ਕਾ ਚੀਨੀ[1] ॥੧੦੫॥ [1]ਜਾਣ ਕੇ।
ਬੈਰਾਸ-ਫੁੱਟ ਸਾਹਿਬ[1] ਥਾ ਜੋਈ[2]। [1]ਅੰਗਰੇਜ਼ ਦਾ ਨਾਮ। [2]ਜਿਹੜਾ।
ਪਹਾੜ ਸਿੰਘ ਹਿਤ ਲਿਖ ਗਯੋ ਸੋਈ[1]। [1]ਉਹ।
ਮੁਲਕ ਏਕ ਲਖ ਕਾ ਇਸ ਤਾਂਈਂ।
ਇਵਜ ਮਦਦ ਇਸ ਮਿਲੈ ਮਹਾਂਈਂ ॥੧੦੬॥
ਖਤਮ ਭਯੋ ਸੋਊ ਜੰਗ ਜਬੈ।

ਮੁਲਕ ਪਹਾੜ ਸਿੰਘ ਕੋ ਤਬੈ।
ਕੋਟਕਪੂਰੇ ਕੇਰ ਇਲਾਕਾ।
ਮਿਲਯੋ ਪਚਾਸ ਸਹਸ ਕਾ ਬਾਂਕਾ ॥੧੦੭॥
ਔਰ ਇਲਾਕਾ ਨਾਭੇ ਕੇਰਾ।
ਥਾ ਜਪਤਯੋ ਅੰਗ੍ਰੇਜ਼ੈਂ ਜੇਰਾ[1]। — [1]ਜਿਹੜਾ।
ਸੈਂਤੀ ਸਹਸ ਕੇਰ ਕਾ ਵਾਹੀ।
ਗਵਰਮਿੰਟ ਦਿਯ ਤਿਸ ਕੋ ਚਾਹੀ[1] ॥੧੦੮॥ — [1]ਚਾਹ ਕੇ।
ਰਾਜ ਪਹਾੜ ਸਿੰਘ ਇਮ ਪਾਵਾ।
ਏਕ ਲਾਖ ਕਾ ਲਖੋ ਸੁਹਾਵਾ।
ਪੁਨ ਉੱਨੀ ਸੈ ਪਾਂਚ ਮਝਾਰੀ।
ਜਬਿ ਵਹਿ ਗੁਜਰਯੋ ਤਾਂਹਿ ਪਿਛਾਰੀ ॥੧੦੯॥
ਤਾਂ ਕੇ ਸੁਤ ਵਜ਼ੀਰ ਸਿੰਘ ਆਛੇ।
ਆਮਦਨੀ ਕੀਨੀ ਬਹੁ ਕਾਛੇ[1]। — [1]ਚੰਗੀ।
ਉੱਨੀ ਸੈ ਦਸ ਚਾਰ ਮਝਾਰੀ।
ਕਰਿ ਅੰਗ੍ਰੇਜ਼ੈਂ ਖਿਜ਼ਮਤ[1] ਭਾਰੀ ॥੧੧੦॥ — [1]ਸੇਵਾ।
ਬੈਰਾੜ ਬੰਸ ਰਾਜਾ ਬਾਹਾਦਰ।
ਕੇਰ ਖਤਾਬ ਲਯੋ ਉਨ ਨਾਦਰ[1]। — [1]ਅਨੋਖਾ।
ਖਿਲਰ ਪਾਰਚੇ ਗਜਾਰਾਂ ਦਾਮੀ[1]। — [1](ਪਾਰਚੇ) ਕਪੜਿਆਂ ਦੀਆਂ ਗਿਆਰਾਂ (ਖਿਲਤ) ਪੁਸ਼ਾਕਾਂ (ਦਾਮੀ) ਹਮੇਸ਼ਾਂ ਲਈ (ਮਿਲਣੀਆਂ ਪ੍ਰਵਾਣ ਹੋਈਆਂ)।
ਸਾਤ ਤੋਪ ਕੀ ਥਈ[1] ਸਲਾਮੀ ॥੧੧੧॥ — [1](ਪ੍ਰਵਾਨ) ਹੋਈ।
ਮੁਤਬੱਨਾ ਕਰਨਾ ਇਖਤਯਾਰੈਂ।
ਹਾਸਲ ਕੀਨੋ ਤਾਂਹਿ ਉਦਾਰੈਂ।
ਜਬਿ ਵਜੀਰ ਸਿੰਘ ਸ੍ਵਰਗ ਸਿਧਾਰਾ।
ਉੱਨੀ ਸੌ ਉਨਤੀਸ ਮਝਾਰਾ ॥੧੧੨॥
ਸੁਤ ਬਿੱਕ੍ਰਮ ਸਿੰਘ ਤਾਂ ਕਾ ਪਾਛੇ।
ਰਾਜ ਕਰਤ ਅਬਿ ਪਿਖੀਅਤ ਆਛੇ।
ਤੀਨ ਲਾਖ ਕੀ ਅਬਿ ਰਜਧਾਨੀ।
ਕਰਿ ਲੀਨੀ ਬਿੱਕ੍ਰਮ ਸਿੰਘ* ਗਜਾਨੀ ॥੧੧੩॥

*ਰਾਜਾ ਬਿਕ੍ਰਮ ਸਿੰਘ ਨੇ ਬਹੁਤ ਵਿਦਵਾਨ ਇਕੱਠੇ ਕਰਕੇ ਗਿਆਨੀ ਬਦਨ ਸਿੰਘ ਜੀ ਤੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਟੀਕਾ ਲਿਖਵਾਇਆ ਜੋ ਰਿਆਸਤ ਵੱਲੋਂ ਬਹੁਤ ਧਨ ਖ਼ਰਚ ਕੇ ਦੋ ਵਾਰ ਛਪਵਾਇਆ ਗਿਆ। ਅੰਮ੍ਰਿਤਸਰ ਗੁਰੂ ਕੇ ਲੰਗਰ ਦੀ ਇਮਾਰਤ ਲਈ (੭੫੦੦੦) ਰੁਪਏ ਅਤੇ ਬਿਜਲੀ ਲਈ (੨੫੦੦੦) ਰੁਪਏ ਭੇਟਾ ਕੀਤੇ। ਇਸ ਤੋਂ ਬਾਅਦ ਕੰਵਲ ਬਲਬੀਰ ਸਿੰਘ ਰਾਜਾ ਹੋਇਆ। ਇਸ ਦੇ ਉਲਾਦ ਨਾ ਹੋਣ ਕਰਕੇ ਇਸ ਦੇ ਦੇਹਾਂਤ ਤੋਂ ਬਾਅਦ ਇਸ ਦਾ ਭਤੀਜਾ ਬ੍ਰਿਜਿੰਦਰ ਸਿੰਘ ਮਹਾਰਾਜਾ ਹੋਇਆ। ਫਿਰ ਇਸ ਦਾ ਕੰਵਰ ਹਰਿੰਦਰ ਸਿੰਘ ਰਾਜਾ ਹੋਇਆ, ਜੋ ਹੁਣ ਹੈ, ਪਰ ਰਿਆਸਤ ਪੰਜਾਬ ਵਿੱਚ ਮਿਲ ਗਈ ਹੈ।

ਹਮਰੀ ਇਹੀ ਅਸੀਸ ਬਿਸੇਸੈਂ।
ਸਤਿਗੁਰੁ ਕਾਯਮ ਰਖੈ ਹਮੇਸ਼ੈਂ।
ਗਾਥ ਫਰੀਦਕੋਟ ਕੀ ਗਾਈ।

ਤਨਕ[1], ਗ੍ਰੰਥ ਬਢਨ ਡਰ ਪਾਈ ॥੧੧੪॥ [1]ਥੋੜ੍ਹੀ।
ਤਵਾਰੀਖ ਖਾਲਸੇ ਮੈਂਹੈਂ।
ਅਧਿਕ ਇਕਾਂਖੀ[1] ਪੇਖੋ ਤੈਹੈਂ। [1]ਬਹੁਤੀ ਇੱਛਾ ਵਾਲੇ।
ਇਤੀ[1] ਫਰੀਦਕੋਟ ਕੀ ਗਾਥਾ। [1]ਸੰਪੂਰਨ।
ਗ੍ਯਾਨ ਸਿੰਘ ਕੀਨੀ ਹਿਤ ਸਾਥਾ ॥੧੧੫॥
ਭੂਲ ਚੂਕ ਮਮ ਮਾਫ ਕਰੀਜੈ।
ਬੰਦਨ ਪੰਥ[1] ਗੁਰੂ ਮਮ ਲੀਜੈ ॥੧੧੬॥ [1]ਹੇ ਗੁਰੂ ਪੰਥ।

ਇਤਿ ਸ੍ਰੀ ਗੁਰੁ ਪੰਥ ਪ੍ਰਕਾਸ਼ ਗ੍ਰੰਥੇ ਉੱਤ੍ਰਾਰਧੇ ਗ੍ਯਾਨ ਸਿੰਘ ਵਿਰਚਿਤੇ 'ਫਰੀਦਕੋਟ ਆਦਿਕ ਰਜਾਸਤੋਂ ਕਾ ਪ੍ਰਸੰਗ', ਬਰਨਨੰ ਨਾਮ ਪਚਵੰਜਮੋਂ ਬਿਸ੍ਰਾਮ ॥੫੫॥

## ੫੬. {ਭਾਈਰੂਪੇ, ਕਲਸੀਆਂ, ਖੁਮਾਣੋ, ਬੂੜੀਆਂ, ਭਦੌੜ ਆਦਿ ਦੇ ਸਰਦਾਰਾਂ ਦਾ ਪ੍ਰਸੰਗ}

ਅਹਵਾਲ ਭਾਈਰੂਪੇ ਕਾ

ਕਬਿੱਤ:

ਭਾਈਰੂਪਾ ਹੁਤੋ ਏਕ ਸਿਦਕੀ ਗੁਰੂ ਕਾ ਸਿੱਖ,
ਜਾਤਿ ਤਰਖਾਣ ਦੇਸ ਮਾਲਵੇ ਮੈਂ ਜਾਨੀਏ।
ਏਕ ਬਾਰ ਗੁਰੂ ਹੋਇ ਤਿਨ ਪੈ ਅਪਾਰ ਖੁਸ਼ਿ,
ਭਾਈ ਕਾ ਖਤਾਬ ਦਯੋ ਬਖਸ਼ ਮਹਾਨੀਏ।
ਧਰਮ ਸਿੰਘ ਪਰਮ ਸਿੰਘ ਭਏ ਸੁਤ ਤਾਂ ਕੇ ਜੁਗ,
ਸਿਦਕੀ ਮਹਾਨ ਸਖੀ ਮਰਦ ਪ੍ਰਮਾਨੀਏ[1]।
[1](ਪ੍ਰਮਾਨੀਏ) ਸਤਿਕਾਰ ਯੋਗ ਵੱਡੇ ਦਾਤੇ ਤੇ ਸੂਰਮੇਂ।
ਧ੍ਰਮ ਸਿੰਘ ਕੇਰੋ ਸੁਤ ਭਯੋ ਫਿਰ ਦਜਾਲ ਸਿੰਘ,
ਤਾਂ ਕੇ ਭਏ ਪਾਂਚ ਸੁਤ ਬੀਰ ਬਲੀ ਮਾਨੀਏ ॥੧॥
ਭਾਈ ਰੂਪੇ ਗਾਮ ਮਾਂਹਿ ਧਾਮ ਅਭਿਰਾਮ ਰਚਿ[1],
[1]ਸੁੰਦਰ ਘਰ ਬਣਾ ਕੇ।
ਬਸਤ ਲਲਾਮ ਤਹਾਂ ਰਹੇ ਮੋਦ ਭਰ ਕੈ[1]।
[1]ਸ਼ੋਭਾ ਸਹਿਤ ਬਹੁਤੇ ਅਨੰਦ ਵਿੱਚ ਭਰ ਕੇ ਵਸ ਰਹੇ ਹਨ।
ਦਯਾਲ ਸਿੰਘ ਕੇਰੋ ਭਾਈ ਗੁੱਦੜ ਸਿੰਘ ਥਯੋ,
ਤੀਆ ਤਾਂ ਕੀ ਮਾਈ ਰੱਜੀ ਪ੍ਰੇਮ ਅਤਿ ਕਰਿ ਕੈ।
ਸਿੱਖ ਸਾਧੁ ਆਵੈ ਜੋਈ ਭੋਜਨ ਛਕਾਵੈ ਤਾਂਹਿ,
ਲੰਗਰ ਚਲਾਵੈ ਲਾਵੈ ਸ੍ਵਾਸ ਹੇਤ ਹਰਿ ਕੈ।
ਲੰਗਰ ਪ੍ਰਸਿੱਧ ਭਯੋ ਮਾਈ ਰੱਜੀ ਕੇਰੋ ਜਗ,
ਪਾਯੋ ਵਡ ਨਾਮ ਨਿਜ ਸੁਜਸ ਬਿਥਰ ਕੈ[1] ॥੨॥
[1]ਫੈਲਾ ਕੇ।
ਉੱਗ੍ਰ ਮ੍ਰਿਗੇਸ, ਸੁਖਚੈਨ ਮਾਨਕ ਜੂ[1],
[1]ਸੁਖਚੈਨ ਸਿੰਘ ਤੇ ਮਾਨਕ ਸਿੰਘ ਜੀ।
ਹਰਿਦਾਸ ਸਿੰਘ ਗੁਰਮੁਖ ਸਿੰਘ ਤਬਿ ਹੂੰ।
ਇਤਜਾਦਿ ਅੰਸ[1] ਭਾਈ ਰੂਪੇ ਕੇ ਹਮੇਸ਼ ਰਹੇ,
[1]ਉਲਾਦ।
ਫੂਲ ਕੀ ਮਿਸਲ ਸੰਗ ਜੰਗਨ ਮੈਂ ਸਭਿ ਹੂੰ।
ਗਾਰਤ[1] ਸਰੂੰਦ ਕਰਿ ਜੈਨ ਖਾਨ ਤਾਂਈ ਹਰਿ[2],
[1]ਤਬਾਹ, ਬਰਬਾਦ। [2]ਮਾਰ ਕੇ।
ਮੁਲਕ ਦਬਾਯੋ ਪੰਥ ਖਾਲਸੇ ਨੈ ਜਬਿ ਹੂੰ।
ਆਲਾ ਸਿੰਘ ਆਦਿ ਸਰਦਾਰਨ ਵਿਚਾਰ ਕਰਿ,
ਲੰਗਰ ਕੇ ਹੇਤ ਦਏ ਗਾਉਂ ਤਿਨੈਂ ਤਬਿ ਹੂੰ ॥੩॥
ਬੀਸਕ ਹਜ਼ਾਰ ਕੀ ਜਗੀਰ ਪਰ, ਕਾਬਜ
ਉਲਾਦ ਭਾਈ ਰੂਪੇ ਕੀ ਰਹਾਈ ਸਦ ਜਾਨੀਏ।
ਸੁਤ ਦਜਾਲ ਸਿੰਘ ਕੇਰੋ ਭਾਈ ਸੁਖਚੈਨ ਸਿੰਘ,
ਭਯੋ ਸੋ ਨਸ਼ੀਨ-ਗੱਦੀ[1] ਰਜਾਸਤ ਪਛਾਨੀਏ।
[1]ਗੱਦੀ ਤੇ ਬੈਠਾ।
ਠਾਨੀ ਰਜਧਾਨੀ ਪਿੰਡ ਬਾਗੜੀਆਂ ਤਾਂਹਿ ਨਿਜ,
ਭਾਈ ਰੂਪਾ ਰਹਯੋ ਗਾਮ ਔਰਨ ਪੈ ਭਾਨੀਏ[1]।
[1]ਕਹੀ ਦਾ ਹੈ।
ਤਾਂ ਕੇ ਸੁਤ ਭਏ ਚਾਰ ਤੀਨ ਬੇ-ਉਲਾਦ ਗਏ,
ਗੁਰਮੁਖ ਸਿੰਘ ਕੇ ਉਲਾਦ ਭਈ ਮਾਨੀਏ[1] ॥੪॥
[1]ਤਿਸ ਸੁਖਚੈਨ ਸਿੰਘ ਦੇ ਚਾਰ ਪੁੱਤਰ ਹੋਏ, ਇਸ ਦੇ ਤਿੰਨ ਭਰਾ (ਉੱਗਰ ਸਿੰਘ, ਮਾਣਕ ਸਿੰਘ, ਹਰਦਾਸੀਆ ਸਿੰਘ) ਬੇਉਲਾਦ ਚਲੇ ਗਏ। ਗੁਰਮੁਖ ਸਿੰਘ ਦੇ ਉਲਾਦ ਸੱਤ ਪੁੱਤਰ ਹੋਏ ਮੰਨੀਦੇ ਹਨ ਜੋ ਇਹ ਹਨ।

ਸਾਹਿਬ ਸਿੰਘ, ਅਤ੍ਰ ਸਿੰਘ ਨ੍ਰਿਪ ਤੈ ਅਨੋਖਾ ਸਿੰਘ,
ਮਹਿਤਾਬ ਸਿੰਘ ਅਰ ਜਵਾਹਰ-ਮ੍ਰਿਗੇਸ ਹੈ।
ਸਤਵੇਂ ਬਹਾਦਰ ਮ੍ਰਿਗੇਸ ਭਾਈ ਗੱਦੀ ਪਾਈ,
ਔਰਨ ਪੈ ਆਹਿ ਕਕਰਾਲਾ ਪਿੰਡ ਬੇਸ[1] ਹੈ। [1]ਚੰਗਾ।
ਬਹਾਦਰ ਮ੍ਰਿਗੇਸ ਕੇ ਸੰਪੂਰਨ ਮ੍ਰਿਗੇਸ ਭਯੋ,
ਮਹਿਮਾਂ ਮਹਾਨ ਜਾਂ ਕੀ ਗਾਇ ਥਾਕੈ ਸੇਸ[1] ਹੈ। [1]ਸ਼ੇਸ਼ਨਾਗ।
ਤਾਂ ਕਾ ਸੁਤ ਅਬਿ ਹੈ ਨਰੈਣ ਸਿੰਘ* ਗੱਦੀ ਪਰ,

*ਨਰੈਣ ਸਿੰਘ ਤੋਂ ਬਾਅਦ ਭਾਈ ਅਰਜਨ ਸਿੰਘ ਜੀ ਗੱਦੀ-ਨਸ਼ੀਨ ਹੋਏ। ਅੱਜਕੱਲ੍ਹ ਉਨ੍ਹਾਂ ਦੇ ਸਾਹਿਬਜ਼ਾਦੇ ਭਾਈ ਅਰਿਦਮਨ ਸਿੰਘ ਜੀ ਹਨ, ਜੋ ਇਸ ਵੰਸ਼ ਵਿੱਚ ਪਹਿਲੇ ਬੀ.ਏ. ਪਾਸ ਹਨ। ਆਪ ਧਾਰਮਿਕ ਰੁਚੀ ਰਖਣ ਵਾਲੇ ਤੇ ਚੰਗੇ ਮਿਲਣਸਾਰ ਸਨ।

ਰਾਖੈ ਗੁਰੁ ਐਸੇ ਧਰਮਿਗਜ[1] ਕੋ ਹਮੇਸ਼ ਹੈ ॥੫॥ [1]ਧਰਮ ਦੇ ਗਿਆਤਾ।

ਦੋਹਰਾ:
ਲੰਗਰ ਦੇਤ, ਅਤੋਟ ਨਿੱਤ,
ਵਾਇ[1] ਨਗਾਰਾ ਏਹ। [1]ਵਜਾ ਕੇ।
ਸਦਗੁਨ ਗਨ ਯੁਤ ਧਰਮ ਰਤਿ,
ਸੇਵੀ ਸੰਤ ਅਛੇਹ[1] ॥੬॥ [1](ਗਨ) ਸਾਰੇ ਸ੍ਰੇਸ਼ਟ ਗੁਣਾਂ ਦੇ ਸਹਿਤ, ਧਰਮ ਦੇ ਪ੍ਰੀਤਵਾਨ ਤੇ (ਅਛੇਹ) ਲਗਾਤਾਰ ਭਾਵ ਹਮੇਸ਼ਾਂ ਸੰਤ-ਸੇਵੀ ਸਨ।

ਭਾਈਰੂਪੇ ਕੀ ਕਥਾ,
ਕਹੀ ਜਥਾ ਮਤਿ ਸਾਰ।
ਮਲਵੱਈਆਂ ਕੀ ਮਿਸਲ ਕੇ,
ਹੁਤੇ ਏਹੁ ਸਰਦਾਰ ॥੭॥
ਮਿਸਲ ਕਲਸੀਆਂ ਕੀ

ਹਾਕਲਾ ਛੰਦ:
ਅਬਿ ਮਿਸਲ ਕਲਸੀਆਂ ਕੇਰੀ।
ਕਹਿ ਹੋਂ ਜੋ ਥਈ ਭਲੇਰੀ।
ਇਕ ਪਿੰਡ ਕਲਸੀਆਂ ਜੋ ਹੈ।
ਢਿਗ ਤਰਨ ਤਾਰਨੈ ਸੋ ਹੈ ॥੮॥
ਗੁਰਬਖਸ਼ ਸਿੰਘ ਤਹਿਂ ਕੇਰੋ।
ਇਕ ਥਾ ਸਰਦਾਰ ਬਡੇਰੋ।
ਪੁਨ ਕਰਮ ਸਿੰਘ ਹਰਿ ਤੋਗਾ[1]। [1]ਤੋਗਾ ਸਿੰਘ।
ਹੀਰਾ ਸਿੰਘ ਬੁੱਧ ਸਿੰਘ ਜੋਗਾ[1] ॥੯॥ [1]ਜੋਗਾ ਸਿੰਘ।
ਇੱਤਜਾਦਿਕ ਅਧਿਕ ਬਹਾਦਰ।
ਥੇ ਸਿੰਘ ਸੰਗ ਤਿਹ ਸਾਦਿਰ[1]। [1]ਨਿੱਡਰ।
ਰਹਿ ਪੰਥ ਖਾਲਸੇ ਸੰਗੈਂ।
ਬਹੁ ਕਰੇ ਤੁਰਕ ਅੰਗ ਭੰਗੈਂ ॥੧੦॥
ਪਲਟੇ ਨਿਜ ਗੁਰੂਅਨ ਕੇਰੇ।
ਸੱਤ੍ਰੁਨ ਤੈ ਲਏ ਬਧੇਰੇ।

ਥਾ ਦੋ ਹਜ਼ਾਰ ਅਸਵਾਰੈਂ।
ਇਨ ਕੇਰੋ ਸੁਭਟ ਜੁਝਾਰੈਂ[1] ॥੧੧॥ — [1]ਲੜਾਕਾ ਸੂਰਮਾ।
ਜਬਿ ਪੰਥ ਸਰ੍ਹੰਦ ਉਜਾਰੀ।
ਸਭਿ ਲੀਨੋ ਮੁਲਕ ਸੰਭਾਰੀ।
ਤਬਿ ਡੇਰੇ ਬਸੀ ਗਰਾਮੂ।
ਕੇ ਗਿਰਦੇ ਮੁਲਕ ਤਮਾਮੂ ॥੧੨॥
ਛਛਰੌਲੀ ਅਰ ਮਛਰੌਲੀ।
ਅਰ ਪੁਰ-ਬਿਲਾਸ ਚਕਨੌਲੀ।
ਇਤਜਾਦਿਕ ਪ੍ਰਗਨੇ ਸਾਰੇ।
ਛੇ ਸਾਤ ਲਾਖ ਕੇ ਭਾਰੇ ॥੧੩॥
ਇਸ ਮਿਸਲ ਕੇਰ ਸਰਦਾਰੈਂ।
ਨਿਜ ਕਬਜ਼ੇ ਕਰੇ ਅਪਾਰੈਂ।
ਗੁਰਬਖਸ਼ ਸਿੰਘ ਛਛਰੌਲੀ।
ਰਜਧਾਨੀ ਥਪੀ[1] ਅਮੋਲੀ ॥੧੪॥ — [1]ਬਣਾਈ।
ਅਰ ਮੁਲਕ ਤੀਨ ਲਖ ਕੇਰੋ।
ਨਿਜ ਕਬਜ਼ੇ ਕੀਨ ਅਛੇਰੋ।
ਸੰਗੀ ਥੇ ਤਿਸ ਕੇ ਬਾਂਕੇ।
ਬੀਸਕ ਸਰਦਾਰ ਲਰਾਕੇ ॥੧੫॥
ਉਨ ਜਥਾ ਜੋਗ ਸਭਿ ਤਾਂਈਂ।
ਜਾਗੀਰੈਂ ਦਈਂ ਮਹਾਂਈਂ।
ਵਹਿ ਤਾਬੇਦਾਰਰਹਾਏ।
ਜਹਿਂ ਚਾਹਯੋ ਤਹਾਂ ਲਰਾਏ ॥੧੬॥
ਪੁਨ ਜੋਧ ਸਿੰਘ ਸੁਤ ਤਾਂ ਕੋ।
ਬਿਦਤਯੋ ਭਟ ਬਲੀ ਚਲਾਕੋ।
ਸਰਕਾਰ ਖਾਲਸੇ[1] ਸੰਗੈਂ। — [1]ਮਹਾਰਾਜਾ ਰਣਜੀਤ ਸਿੰਘ।
ਉਨ ਮੇਲ ਠਾਨ ਦਿਢ ਚੰਗੈਂ ॥੧੭॥
ਹਰ ਏਕ ਮਾਰਕੇ ਮੈਂਹੈਂ[1]। — [1]ਹਰ ਇਕ ਲੜਾਈ ਵਿੱਚ।
ਉਨਰਹਿ ਸਰਕਾਰ ਸੰਗੈ ਹੈਂ।
ਨਿਜ ਇਜ਼ਤ ਅਰੂਜ[1] ਬਢਾਯੋ। — [1]ਪ੍ਰਤਾਪ।
ਸੁਤ ਸੋਭਾ ਸਿੰਘ ਤਿਹ ਥਾਯੋ ॥੧੮॥
ਤਬਿ ਥਯੋ ਰਾਜ ਅੰਗ੍ਰੇਜ਼ੀ।
ਕਿਛੁ ਘਟੀ ਤਾਂਹਿ ਕੀ ਤੇਜੀ।
ਲਹਿਣਾ ਸਿੰਘ ਸੁਤ ਤਿਹ ਥੀਓ।
ਨਿਜ ਰਾਜ ਟਿੱਕਾ[1] ਉਨ ਲੀਓ ॥੧੯॥ — [1]ਆਪਣੇ ਰਾਜ ਦਾ ਤਿਲਕ।
ਸੁਤ ਬਿਸ਼ਨ ਸਿੰਘ ਤਿਸ ਕੇਰਾ।
ਫਿਰ ਭਯੋ ਉਦਾਰ ਬਧੇਰਾ।
ਅਬਿ ਪੂਤ ਤਾਂਹਿਂ ਕਾ ਨੀਕਾ।

ਹੈ ਬਾਲਕ ਰਜਾਸਤ ਟੀਕਾ[1] ॥੨੦॥
ਹ੍ਵੈ ਦੌਲਤ ਉਮਰ ਦਰਾਜੈਂ[1]।
ਗੁਰੁ ਰਾਖੈ ਸਦ ਇਸ ਰਾਜੈਂ ॥੨੧॥

[1]ਟਿੱਕਾ ਭਾਵਰਾਜ-ਗੱਦੀ ਦਾ ਹੱਕਦਾਰ।
[1]ਬਹੁਤੀ ਹੋਵੇ।

ਦੋਹਰਾ:
ਇਨ ਸਭਿ ਮਿਸਲੋਂ ਕੀ ਕਥਾ,
ਅਰ ਸਰਦਾਰਨ ਕੇਰ।
ਤਵਾਰੀਖ ਗੁਰੁ ਖਾਲਸੇ,
ਮੈਂ ਹੈ ਲਿਖੀ ਬਧੇਰ ॥੨੨॥
ਯਾਂ ਤੇ ਏਸ ਗ੍ਰੰਥ ਮੈਂ,
ਅਤਿ ਸੰਛੇਪੈਂ ਕੀਨ।
ਕਵਿ ਬੰਦਤ ਗੁਰੁ ਪੰਥ ਕੋ,
ਬਖਸ਼ੈ ਭੂਲ ਪ੍ਰਬੀਨ ॥੨੩॥

ਅਹਵਾਲ ਸਰਦਾਰ ਖਮਾਣੋਂ ਵਾਲੋਂ ਕਾ

ਦੋਹਰਾ:
ਡੱਲੇਵਾਲੀ ਮਿਸਲ ਕਾ,
ਤਾਰਾ ਸਿੰਘ ਸਰਦਾਰ।
ਕੰਗ ਗੋਤ ਜੱਟ ਬਡ ਭਯੋ,
ਆਕਲ[1] ਬੀਰ ਉਦਾਰ ॥੨੪॥
ਲਖ ਨਿਜ ਭਾਈ ਕੰਗ ਜੱਟ,
ਬਹੁ ਉਨ ਲਏ ਬੁਲਾਇ।
ਦੈ ਮੱਦਦ ਸਜਵਾਇ ਸਿੰਘ,
ਨਿਜ ਸੰਗ ਰਖੇ ਸਹਾਇ ॥੨੫॥

[1]ਅਕਲ ਵਾਲਾ।

ਚੌਪਈ:
ਨਾਮ ਗਾਮ ਤਿਨ ਕੇ ਕੁਛ ਕੈਹੋਂ।
ਪਾਛੇ ਤਿਨੈ ਅਰੂਜ[1] ਦਿਖੈਹੋਂ।
ਨੌਧ ਸਿੰਘ ਖਜਾਲਾ ਸਿੰਘ ਨਾਹਰ[1]।
ਸਿੰਘ ਗੁਰਬਖਸ਼ ਆਦਿ ਭਟ ਜ਼ਾਹਰ ॥੨੬॥
ਕੰਗ ਗਾਮ ਕੇ ਰਹਿਨੇ ਵਾਰੇ।
ਢਿਗ ਖਡੂਰ ਜੋ ਆਹਿ ਉਦਾਰੇ।
ਸ਼ਰਧਾ ਸਿੰਘ ਸਾਹਿਬ ਸਿੰਘ ਨੱਥਾ।
ਅਮਰ ਸਿੰਘ ਕ੍ਰਮ ਸਿੰਘ ਲੌ ਤੱਥਾ[1] ॥੨੭॥
ਦਸਕ ਸਿੰਘ ਇਹੁ ਮਾਲ-ਚੱਕ[1] ਦੇ।
ਜੋਧ ਸਿੰਘ ਕੌਰ ਸਿੰਘ ਢੱਕ ਦੇ।
ਸੱਜਨ ਸਿੰਘ ਟੇਕ ਸਿੰਘ ਆਦੈਂ।
ਹੁਤੇ ਮੰਡਜਾਲੇ ਕੇ ਅਠ ਤਾਦੈਂ[1] ॥੨੮॥
ਸੁਧਾ ਸਿੰਘ ਮਲ ਸਿੰਘ ਲੌ ਪਾਂਚ।

[1]ਪ੍ਰਤਾਪ, ਤਰੱਕੀ।
[1](ਸਿੰਘ)।
[1]ਤਿਵੇਂ ਹੀ।
[1]ਪਿੰਡ।
[1]ਤਦੋਂ ਇਹ ਅੱਠ ਸਨ।

ਕੰਗ ਗਾਮ ਦੂਸਰ ਕੇ ਸਾਂਚ[1]। [1]ਇਕੱਠੇ ਹੋ ਕੇ।
ਤੀਸਕ ਸਿੰਘਨ ਕਾ ਇਹੁ ਜਥਾ।
ਭਯੋ ਬਿਦਤ ਸੁਭਟਨ ਮਧ ਪਥਾ[1] ॥੨੯॥ [1]ਪੰਥ ਵਿੱਚ।
ਰਹੇ ਪੰਥ ਕੇ ਸਦਾ ਸੰਗਾਰੇ।
ਕਰਿ ਕਰਿ ਜੰਗ ਤੁਰਕ ਗਨ ਗਾਰੇ[1]। [1]ਗਾਲ੍ਹੇ, ਖਪਾਏ।
ਮੁਲਕ ਖਾਲਸੇ ਮੱਲਯੋ ਜਬੈ।
ਇਨ ਭੀ ਕਬਜੇ ਕਿਯ ਬਹੁ ਤਬੈ ॥੩੦॥
ਨਗਰ ਖਮਾਣੋ ਮੁੱਖਜ ਰਜਧਾਨੀ।
ਠਟੀ ਰੋਕਯੋ ਮੁਲਕ ਮਹਾਨੀ।
ਟੌਡਰ ਪੁਰ, ਕਕ੍ਰਾਲਾ, ਕਠਾਲਾ।
ਬਾਹੋ ਮਾਜਰਾ, ਲਿਵੜਾ, ਆਲਾ ॥੩੧॥
ਸ਼ੰਮਸ ਪੁਰ ਆਦਿਕ ਬਹੁ ਠੌਰੈਂ।
ਕਿਲ੍ਹੇ ਬਨਾਏ ਜਹਿਂ ਤਹਿਂ ਗੌਰੈਂ।
ਜੇਤਿਕ ਥੇ ਅਸਵਾਰ ਜਾਂਹਿ ਪੈ।
ਹਿੱਸਾ ਆਯੋ ਤਿਤਿਕ ਤਾਂਹਿ ਪੈ ॥੩੨॥
ਚਾਰ ਲਾਖ ਕਾ ਮੁਲਕ ਸੰਭਾਰਾ।
ਥਾ, ਤਬਿ ਇਨ ਸਰਦਾਰਨ ਭਾਰਾ।
ਰਹਿਨ ਲਗੇ ਇਹੁ ਜਬਿ ਬਹੁ ਠੌਰੈਂ।
ਬੇ-ਇਤਫਾਕੀ ਹੋਈ ਗੌਰੈਂ ॥੩੩॥
ਕੁਛ ਲਵਪੁਰ ਪਤਿ ਕੁਛ ਪਟਲੇਸੈਂ।
ਸਰਦਾਰਨ ਔਰਨ ਭੀ ਬੇਸੈਂ[1]। [1]ਚੰਗੇ।
ਇਨ ਕੇ ਲਏ ਦਬਾਇ ਇਲਾਕੇ।
ਅਬਿ ਹੈ ਡੇਢ ਲਾਖ ਕੇ ਬਾਂਕੇ ॥੩੪॥
ਸੌ ਕੁ ਠੌਰ ਸੋ ਬਾਂਟਯੋ ਗਯੋ।
ਹਿੱਸਾ ਜੇਤਿਕ ਜਿਸ ਕੋ ਅਯੋ।
ਨਿਜ ਨਿਜ ਗ੍ਰਾਮਨ ਕੀ ਉਗਰਾਹੀ।
ਕਰਿ ਕੈ ਛਕਤ ਆਪ ਮਨਿ ਚਾਹੀ ॥੩੫॥
ਦੋਆਨੀ ਦੇਵਤ ਪਟਲੇਸੈਂ।
ਤਿਸ ਕੇ ਤਾਬੇਦਾਰ ਰਹੇਸੈਂ।
ਬੇ ਔਲਾਦ ਜਾਤ ਹੈ ਜੋਊ।
ਹਿੱਸਾ ਜਪਤ ਪਟਜਾਲਾ ਸੋਊ ॥੩੬॥
ਲਹਿਣਾ ਸਿੰਘ ਪ੍ਰਤਾਪ ਸਿੰਘ ਉਭੈ।
ਨਾਰਾਇਣ ਸਿੰਘ ਜੁਗ ਬਿਨ ਸ਼ੁਭੈ[1]। [1]ਸ਼ੱਕ ਤੋਂ ਬਿਨਾਂ।
ਕੇਹਰ ਸਿੰਘ ਇਤਜਾਦਿ ਖਮਾਨੋ।
ਹੈਂ ਅਬਿ ਇਹੁ ਸਰਦਾਰ ਮਹਾਨੋਂ ॥੩੭॥
ਬਾਹੋ ਮਾਜਰੇ ਮਾਨ ਹਰੀ ਹੈ।
ਸ਼ੰਮਸ ਪੁਰ ਹਰਿ ਨਥਾ ਵਰੀ ਹੈ[1]। [1]ਸ੍ਰੇਸ਼ਟ ਨੱਥਾ ਸਿੰਘ ਹੈ।

ਇਸ ਹੀ ਤੌਰ ਔਰ ਸਰਦਾਰੈਂ।
ਹੈਂ ਇਹੁ ਸਿਦਕੀ ਗੁਰੁ ਸਿਖ ਭਾਰੈਂ ॥੩੮॥
ਸੋਰਠਾ:
ਜਥਾ ਖਮਾਣੋ ਵਾਰਿ[1], — [1]ਖੁਮਾਣੋ ਵਾਲਿਆਂ ਦਾ।
ਸਿੰਘਨ ਕਾ ਹਮ ਬਡ ਪਿਖਯੋ।
ਯਾਂ ਤੈ ਕਿੰਚਤ ਸਾਰ[1], — [1]ਥੋੜ੍ਹੀ ਜੇਹੀ ਤੇ ਸ੍ਰੇਸ਼ਟ।
ਕਥਾ ਲਿਖੀ ਤਿਨ ਕੇਰ ਇਹੁ ॥੩੯॥
ਮਿਸਲ ਬੂੜੀਆਂ
ਚੌਪਈ:
ਔਰ ਬੂੜੀਏ ਵਾਲਯੋਂ ਕੇਰੇ।
ਸੁਨੋ ਹਵਾਲ ਰਸਾਲ ਅਛੇਰੇ[1]। — [1]ਸੁੰਦਰ ਤੇ ਚੰਗੇ।
ਬਾਇ ਸਿੰਘ ਅਰ ਰਾਇ ਮ੍ਰਿਗੇਸੈਂ।
ਚੂੰਘ[1] ਜਾਟ ਭਟ ਭਏ ਬਿਸੇਸੈਂ ॥੪੦॥ — [1]ਗੋਤ।
ਰਹੇ ਖਾਲਸੇ ਸੰਗ ਸਦਾਈ।
ਕਰੇ ਜੰਗ ਜਰ[1] ਤੁਰਕ ਉਠਾਈ। — [1]ਜੜ੍ਹ।
ਡੇਢ ਲਾਖ ਕਾ ਮੁਲਕ ਦਬਾਯੋ।
ਰਜਧਾਨੀ ਗਢ-ਦਜਾਲ ਬਨਾਯੋ ॥੪੧॥
ਪੁਨ ਜਗਾਧਰੀ ਕੀਨ ਅਬਾਦੈਂ।
ਗਯੋ ਰਾਇ ਸਿੰਘ ਬੇ-ਔਲਾਦੈਂ।
ਸਿੰਘ ਭਗਵਾਨ ਬਾਇ ਸਿੰਘ ਕੇਰੋ।
ਭਯੋ, ਗਯੋ ਬਿਨ ਸੰਤਤਿ ਹੇਰੋ ॥੪੨॥
ਰਾਣੀ ਤਿਸ ਕੀ ਸੁੱਖਾਂ ਰਹੀ।
ਕਾਬਜ ਰਜਾਸਤ ਪਰ ਭਲ ਸਹੀ।
ਜਬਿ ਵਹਿ ਮਰੀ ਮੁਲਕ ਅੰਗ੍ਰੇਜ਼ੈਂ।
ਲੀਨੋ ਕਰ ਨਿਜ ਸੰਗ ਅਮੇਜੈਂ[1] ॥੪੩॥ — [1]ਆਪਣੇ ਨਾਲ ਮਿਲਾ ਲਿਆ।
ਦੁਤੀ ਬੂੜੀਏ ਮੈਂ ਰਜਧਾਨੀ।
ਜੋ ਅਬਿ ਹੈ, ਸੁਨ ਤਾਂਹਿ ਕਹਾਨੀ।
ਨਾਨੂ ਸਿੰਘ ਮਝੈਲ ਬਡ ਬੀਰੈਂ।
ਭਯੋ ਪੰਥ ਮੈਂ ਪਰਗਟ ਧੀਰੈਂ ॥੪੪॥
ਦੋਇ ਲਾਖ ਕਾ ਮੁਲਕ ਦਬਾਯੋ।
ਤਾਂਹਿ ਸਹਾਰਨਪੁਰ ਲੌ ਭਾਯੋ।
ਬਿਨ ਔਲਾਦ ਜਬੈ ਵਹਿ ਗਯੋ।
ਭਾਗ ਸਿੰਘ ਮਾਲਕ ਤਿਸ ਭਯੋ ॥੪੫॥
ਜਯੋਣ ਸਿੰਘ ਅਬਿ ਸੁਤ ਤਿਸ ਕੇਰਾ।
ਆਹਿ ਬੂੜੀਏ ਮਾਂਹਿ ਅਛੇਰਾ।
ਤੀਸ ਸਹਸ ਕੀ ਰਜਾਸਤ ਤਾਂ ਪੈ।
ਹੈ, ਪੈ ਇਨਤਜ਼ਾਮ ਨਹਿਂ ਜਾਂ ਪੈ[1] ॥੪੬॥ — [1]ਜਿਸ ਪਾਸੋਂ ਪ੍ਰਬੰਧ ਨਹੀਂ (ਹੋ ਰਿਹਾ)।

ਅਹਿਲਕਾਰ ਲਪ ਚਕਣੇ[1] ਤਾਂ ਕੇ। — [1]ਖਾਊ ਯਾਰ। (ਲਪ- ਬੁਰਕੀ- ਚਕਨੇ- ਚੀਕਣੀ ਭਾਵ ਥੰਧੀ ਖਾਣ ਵਾਲੇ।)
ਹੈਂ, ਕਿਯ ਕਰਜ਼ਾਈ ਜਿਨ ਖਾ ਕੇ।
ਅਰਜ਼ ਕਰਤ ਹਮ ਗੁਰੂ ਪੈ ਫੇਰੈਂ[1]। — [1]ਮੁੜ ਕੇ।
ਲਾਯਕ ਭਵੈਂ[1] ਪੂਤ ਤਿਸ ਕੇਰੈਂ ॥੪੭॥ — [1]ਹੋ ਜਾਣ।
ਸਿੰਘਨ ਕੀ ਰਜਾਸਤ ਤਬਿ ਰੈਹੈ।
ਨਤ ਔਰਨ ਸਮ ਇਹੁ ਭੀ ਜੈਹੈ।
ਗਾਥਾ ਏਹੁ ਬੂੜੀਏ ਕੇਰੀ।
ਪਿਖੀ ਜਥਾਹਿ ਤਥਾਹਿ ਸੁ ਟੇਰੀ ॥੪੮॥

ਕਥਾ ਭਦੌੜੀਆਂ ਕੀ

ਦੋਹਰਾ:

ਸ੍ਰੀ ਗੁਰੁ ਚਰਨ ਸਰੋਜਰਜ,
ਅੰਜਨ ਨੈਨਿ ਸੁਧਾਰਿ[1]। — [1]ਸ੍ਰੀ ਗੁਰੂ ਜੀ ਦੇ ਚਰਨਾਂ ਦੀ ਧੂੜ ਦਾ (ਅੰਜਨ) ਸੁਰਮਾਂ ਅੱਖਾਂ ਵਿੱਚ ਪਾ ਕੇ।
ਕਹਿ ਹੋਂ ਸਾਥ ਭਦੌੜੀਏ,
ਸਰਦਾਰਨ ਕੀ ਸਾਰ[1] ॥੪੯॥ — [1]ਸ੍ਰੇਸ਼ਟ।

ਕਬਿੱਤ:

ਸਸੀ-ਅੰਸ ਫੂਲ ਬੰਸ ਜੋਗ ਪਰਸੰਸ ਸਿੱਧੂ,
ਜ਼ਿਮੀਂਦਾਰ ਅਵਤੰਸ ਹੰਸ ਸਮ ਭਾਸ ਹੈਂ[1]। — [1]ਚੰਦ੍ਰ ਵੰਸੀ (ਖ਼ਾਨਦਾਨ ਵਿੱਚ) ਪ੍ਰਸੰਸਾ ਯੋਗ ਫੂਲ ਬੰਸੀ ਸਿੱਧੂ ਜ਼ਿਮੀਂਦਾਰ (ਹੰਸ) ਸੂਰਜ ਵਾਂਗ (ਅਵਤੰਸ) ਸ਼੍ਰੋਮਣੀ ਪ੍ਰਕਾਸ਼ ਰਹੇ ਹਨ।
ਤਾਂਹਿ ਮਾਂਹਿ ਤੀਨ ਤੋ ਨਰੇਸ ਹੈਂ ਬਿਸੇਸ ਪੀਨ[1], — [1]ਬਹੁਤ ਤਕੜੇ।
ਕੀਨ ਗਾਥ ਤਿਨਹੂੰ ਕੀ ਪੂਰਬ ਪ੍ਰਕਾਸ਼ ਹੈ।
ਔਰ ਸਰਦਾਰ ਜੋ ਉਦਾਰ ਹੈਂ ਭਦੌੜ-ਵਾਰ,
ਬੇਰ ਔ ਮਲੋਦ ਚਾਰ ਕੋਟ ਦੁੱਨੇ ਵਾਸ[1] ਹੈਂ। — [1]ਚਹੁੰ ਥਾਈਂ ਵਸਦੇ ਹਨ।
ਇਨ ਕੀ ਕਥੈਹੋਂ ਕਥ ਮੇਰੁ ਮੈਂ ਸੇ ਕਨ ਵਥ[1] — [1]ਇਨ੍ਹਾਂ ਦੀ ਕਥਾ ਸੁਮੇਰ ਵਿੱਚੋਂ ਇਕ ਕਿਣਕੇ ਵਾਂਗ ਕਥਨ ਕਰਦਾ ਹਾਂ।
ਸਾਥ ਹਿਤ ਸੁਨੋ ਤਥ[1] ਪੰਥ ਗੁਰੂ ਖਾਸ[2] ਹੈ ॥੫੦॥ — [1]ਇਸ ਤਰ੍ਹਾਂ। [2]ਆਪ।
ਫੂਲ ਚੌਧਰੀ ਕੀ ਫੁਲਵਾਈ ਫੂਲੀ ਫਲੀ ਭਲੀ,
ਫੈਲੀ ਫਬੀ ਕਲੀ ਕਲੀ ਗੁਰੂ ਪਰਤਾਪ ਤੇ[1]। — [1]ਫੂਲ ਚੌਧਰੀ ਦੀ ਵੰਸ ਰੂਪ ਫੁਲਵਾੜੀ ਦੀ ਕਲੀ ਕਲੀ ਗੁਰੂ ਦੇ ਪ੍ਰਤਾਪ ਕਰ ਕੇ ਭਲੀ ਪ੍ਰਕਾਰ ਫੁੱਲੀ, ਫਲੀ, ਫੈਲੀ ਤੇ ਫਬੀ ਹੋਈ ਹੈ।
ਤਾਂ ਕੇ ਸੁਤ ਰਾਮ ਸਿੰਘ ਜੂ ਕੇ ਪੂਤ ਪਾਂਚ ਧਿੰਗ[1], — [1]ਜ਼ੋਰਾਵਰ।
ਪਾਂਡਵੋਂ ਸਮਾਨ ਚੰਗ ਸਬਲ ਅਮਾਪ ਥੇ[1]। — [1]ਬਹੁਤੇ ਬਲੀ ਸਨ।
ਦੁੱਨਾ ਸਿੰਘ ਧਰਮ ਥਾ[1] ਆਲਾ ਸਿੰਘ ਅਰਜਨ, — [1]ਯੁਧਿਸ਼ਟਰ ਸੀ।
ਬਖਤਾ ਮ੍ਰਿਗੇਸ ਭੀਮ ਭਏ[1] ਐਸ ਜਾਪਤੇ[2]। — [1]ਭੀਮ ਸੈਨ ਹੋਏ। [2]ਇਸ ਤਰ੍ਹਾਂ ਜਾਪਦੇ ਸਨ।
ਦੁੱਨੇ ਸਿੰਘ ਬਡੇ ਭਾਈ ਚੌਧਰਾਤ ਪਾਈ,
ਹੱਕ ਜਾਨ ਅਧਿਕਾਈ ਤੈ ਰਸਾਈ ਕਰਿ ਬਾਪ ਤੇ[1] ॥੫੧॥ — [1](ਵੱਡਾ ਪੁੱਤਰ ਹੋਣ ਕਰਕੇ) ਬਹੁਤਾ ਹੱਕ ਜਾਣ ਕੇ ਪਿਤਾ ਨਾਲ ਪਹੁੰਚ ਕਰਕੇ।
ਫੇਰ ਹਾਕਮੋਂ ਕੇ ਸੰਗ ਰਾਖ ਤਿਨ ਮੇਲ ਅੰਗ[1], — [1]ਪੱਖ।

ਅਧਿਕ ਬਢਾਈ ਚੰਗ ਪਨਚਾਈ ਆਪ ਤੈ[1]।
[1]ਆਪਣੇ ਆਪ ਬਹੁਤ ਚੰਗੀ ਚੌਧਰਤਾ ਵਧਾਈ।
ਟਕੇ ਰਹਜੋ ਤਾਰਤੋ ਹਮੇਸ਼ ਨਿਜ ਦੇਸ ਕੇਰ,
ਇੱਜ਼ਤ ਬਿਸ਼ੇਸ਼ ਪਾਈ ਸੰਨਦੈਂ ਸਜਾਫਤੈਂ[1]।
[1](ਉਨ੍ਹਾਂ ਪਾਸੋਂ) (ਸਨਦੈਂ) ਅਧਿਕਾਰ ਪੱਤਰ (ਸਜਾਫਤੈਂ) ਸਹਿਤ ਪ੍ਰੀਤੀ ਭੋਜਨਾਂ ਦੇ ਲਏ।

ਆਲੇ ਸਿੰਘ ਤੁਰਕਾਨ ਸੰਗ ਜੰਗ ਠਾਨ[1] ਬਡ,
[1]ਕਰਕੇ।
ਰਾਜ ਕਾ ਸੰਭਾਰਜੋ ਢੰਗ ਅਰਿਗਨ ਖਾਪਤੈ[1]।
[1]ਬਹੁਤੇ ਵੈਰੀ ਖਪਾ ਕੇ।
ਤਾਂਹੀਂ ਸਮੇਂ ਦੁੱਨੇ ਸਿੰਘ ਮੱਲਯੋ ਭਦੌੜ ਗਾਮ,
ਬਖਤੇ ਸਿੰਘ ਬਖਤ-ਗੜ੍ਹ ਲੀਓ ਨਿਜ ਥਾਪਤੈ[1] ॥੫੨॥
[1]ਆਪਣਾ ਬਣਾ ਲਿਆ।
ਇਨ ਹੀ ਗਰਾਮਨ ਮੈਂ ਰਚ ਕੈ ਅਵਾਸ ਨਿਜ[1],
[1]ਆਪਣੇ ਘਰ ਬਣਾ ਕੇ।
ਕੀਓ ਹੈ ਨਿਵਾਸ ਖਾਸ[1] ਆਨੰਦ ਬਢਾਇ ਕੈ।
[1]ਆਪ।
ਆਲਾ ਸਿੰਘ ਸੰਗ ਮੇਲ ਰਾਖ ਕੈ ਧਕੇਲ ਅਰਿ,
ਔਰ ਭੀ ਗਰਾਮ ਕਿਛੁ ਕਬਜੇ ਲਹਾਇ ਕੈ[1]।
[1]ਕਰਕੇ।
ਸੰਮਤ ਸਤਾਰਾਂ ਸੌ ਚੁਰਾਸੀ ਮਾਂਹਿ ਦੁੱਨਾ ਸਿੰਘ,
ਹੋਇ ਕੈ ਬਿਮਾਰ ਬਸਜੋ ਸੁਰਪੁਰਿ ਜਾਇ ਕੈ।
ਬਿੱਘਾ ਸਿੰਘ ਪੂਤ ਤਾਂ ਕਾ ਚੌਧਰੀ ਥਵੱਯੋ ਬਾਂਕਾ,
ਸ਼ਾਹੀ ਟਕੇ ਰਹਜੋ ਸੋਊ ਤਾਰਤੋ ਸੁਭਾਇ ਕੈ[1] ॥੫੩॥
[1]ਸੁੱਤੇ ਸਿੱਧ (ਪਹਿਲਾਂ ਵਾਂਗ)।
ਤਾਂ ਕੇ ਸੁਤ ਚੂਹੜ ਸਿੰਘ ਮੋਹਰ ਸਿੰਘ ਦਲ ਸਿੰਘ,
ਭਏ ਸਮ ਸ਼ੇਰ ਸ਼ਮਸ਼ੇਰ ਤਿਨੈ ਗਹਿ ਹੈ[1]।
[1]ਉਨ੍ਹਾਂ ਸ਼ੇਰ ਵਾਂਗ ਤਲਵਾਰਾਂ ਫੜ ਕੇ।
ਸੱਤ੍ਰ ਬਿਦਾਰੇ[1] ਭਾਰੇ ਕਰ ਕੈ ਅਖਾਰੇ[2] ਬਹੁ,
[1]ਵੈਰੀ ਖਿੰਡਾ ਦਿੱਤੇ। [2]ਜੰਗ।
ਪਟਲੇਸ ਅਮਰ ਮ੍ਰਿਗੇਸ ਸੰਗ ਰਹਿ ਹੈ।
ਰੋਕਜੋ ਇਲਾਕਾ ਬਾਂਕਾ ਚੂਹੜ ਸਿੰਘ ਨੱਬੇ ਗਾਉਂ[1],
[1]੯੦ ਪਿੰਡ।
ਸੂਰਬੀਰ ਅਧਿਕੈਂ ਬਹਾਦਰ ਥੋ ਵਹਿ ਹੈ।
ਔਰ ਬਾਦਸ਼ਾਹੋਂ ਸੰਗ ਮੇਲ ਭੀ ਰਖਾਯੋ ਚੰਗ,
ਸੰਨਦਾਤ[1] ਤਹਿਮੂਰ ਸ਼ਾਹਿ ਦਈ ਤਹਿੰ[2] ਹੈ ॥੫੪॥
[1]ਸਨਦਾਂ, ਅਧਿਕਾਰ ਪੱਤਰ, ਪਟੇ। [2]ਉਸ ਨੂੰ।
ਤਾਂਹੀਂ ਸਮੇਂ ਦਲ ਸਿੰਘ ਕੋਟ ਦੁੱਨੇ ਦਾ ਬਸਾਯੋ,
ਨਿਜ ਦਾਦੇ ਹੂੰ ਕੇ ਨਾਮ ਪਰ ਨਾਮ ਹੈ ਧਰਾ।
ਔਰ ਹੂੰ ਇਲਾਕਾ ਬਹੁ ਬਾਂਕਾ ਸ਼ਮਸ਼ੇਰ ਬਲ,
ਤੁਰਕਨ ਤੈ ਛੁਡਵਾਇ ਨਿਜ ਕਬਜੇ ਕਰਾ।
ਤਾਂਹਿ ਕੀ ਸੰਤਾਨ ਅਬਿ ਬਸਤ ਮਹਾਨ ਤਹਾਂ,
ਕਿਸ਼ਨ ਸਿੰਘ ਭਾਗ ਸਿੰਘ ਆਦਿ ਨੇਕ ਹੂੰ ਖਰਾ[1]।
[1]ਬਹੁਤੇ ਨੇਕ ਹਨ।
ਸਾਤਕ ਹਜ਼ਾਰ ਕੀ ਜਗੀਰ ਆਹਿ ਤਿਨੈ ਪਾਹਿ,
ਸੁਨੋ ਅਬਿ ਔਰ ਪਰਸੰਗ ਵੀਚ ਜੋ ਛਰਾ[1] ॥੫੫॥
[1]ਛੱਡਿਆ ਸੀ।
ਸੰਮਤ ਅਠਾਰਾਂ ਸੌ ਅਠੱਤੀ ਮਾਂਹਿ ਬਿੱਘਾ ਸਿੰਘ,
ਗਯੋ ਪਰਲੋਕ ਚੂਹੜ ਸਿੰਘ ਤਾਂਹਿ ਠੌਰ ਹੈ।
ਜਤੀ ਸਤੀ ਧਰਮੀ ਸੁਕਰਮੀ ਬਰਜਾਮ ਬੀਰ[1],
[1]ਬਹਾਦਰ ਜੋਧਾ।
ਅਧਿਕ ਉਦਾਰ ਥੀਓ ਸਰਦਾਰ ਗੌਰ ਹੈ।

ਬਾਰ[1] ਜਾਂ ਕੇ ਸੁਜਸ ਬਹਾਦ੍ਰੀ ਕੀ ਲੋਗ ਸਭਿ
ਗਾਵਤੇ ਹੈਂ ਅਬਿ ਲੌਂ ਭੀ ਗੀਤਨ ਕੇ ਤੌਰ[1] ਹੈਂ।
ਸੂਰਬੀਰ ਲੋਗਨ ਕੀ ਤਾਂਹਿ ਸੰਗ ਭੀਰ ਬਡ,
ਰਹਿਤੀ ਹਮੇਸ਼ ਧਾੜੇ[1] ਮਾਰਤੇ ਸੁ ਦੌਰ ਹੈਂ ॥੫੬॥
ਅਮਰ ਮ੍ਰਿਗੇਸ਼ ਲੌਂ ਨਰੇਸ[1] ਏਸ ਦੇਸ ਕੇਰ,
ਮਾਂਡਤੇ ਬਿਸੇਸ ਜੰਗ ਜਹਾਂ ਅਰਿ ਸੰਗ ਥੇ[1]।
ਮਾਨ ਸਿਤਕਾਰ ਦਾਇ[1] ਚੂਹੜ ਸਿੰਘ ਕੋ ਬੁਲਾਇ,
ਭੇਜਤੇ ਤਹਾਂਇ[1] ਫਤੇ ਪਾਵਤੇ ਨਿਸੰਗ[2] ਥੇ।
ਜੈਮਲ[1] ਤੈ ਫੱਤਾ[2] ਸਿੰਘ ਅਮਰ[3] ਛਤ੍ਰ-ਸਾਲ[11],
ਇਨ ਕੇ ਸਮਾਨ ਇਹੁ ਲਰਤੇ ਨਿਸੰਗ ਥੇ।
ਬਾਨ ਅਰਜਨ ਜੈਸੇ ਭੀਮ ਸੀ ਗੁਰਜ ਯਾਂ ਕੀ,
ਤੇਗ ਮਾਨ ਸਿੰਘ ਤੈ ਭੀ ਕੈਹੈਂ ਲੋਗ ਚੰਗ ਥੇ[1] ॥੫੭॥
ਭੱਟੀ ਤੈ ਪਚਾਧੇ[1] ਲੋਗ ਧਾੜਵੀ ਬਿਰਾੜ ਹੁਤੇ,
ਜੇਊ ਤਬਿ ਲੂਟਤੇ ਥੇ ਦਿੱਲੀ ਲਗ ਦੇਸ ਹੈਂ।
ਸ਼ਾਹਿਨ ਤੈ ਹੁਟੇ ਨਾ ਨਰੇਸਨ ਤੈ ਤੁੱਟੇ ਜੇਊ[1],
ਤੇਊ ਲੁੱਟੇ ਮਾਰੇ ਚੂਹੜ ਸਿੰਘ ਥੇ ਬਿਸੇਸ ਹੈਂ।
ਕਈ ਬੇਰ ਜੰਗ ਕਰਜੋ ਹਰਜੋ ਇਨੈਂ ਤਾਂਈਂ ਇਨੈਂ,
ਪਰਜੋ ਬੈਰ ਭਾਰੀ ਧਰਜੋ ਧੀਰਜ ਮ੍ਰਿਗੇਸ ਹੈ[1]।
ਔਰ ਉਨ ਕੀ ਨ ਪੇਸ਼ ਚਾਲੀ ਜਬਿ ਕੋਊ ਬੇਸ[1],
ਕੀਨ ਤਬਿ ਦਗਾ ਨੇਸ ਜਾਲੀ ਸੰਗ ਏਸ ਹੈ[1] ॥੫੮॥
ਆਇ ਮਿਲ ਪੈਰੀ ਪਏ ਦੋਸਤ ਬਿਰਾੜ ਥਏ,
ਕਪਟ ਰਖਏ ਮਨ ਪਾਪੀਓਂ ਨੇ ਭੀਤਰੀ[1]।
ਏਕ ਦਿਨ ਦਲ ਸਿੰਘ ਚੂਹੜ ਸਿੰਘ ਦੋਊ ਭਾਈ,
ਆਵਤੇ ਥੇ ਬਰਨਾਲਜੋਂ ਰਨ ਮਗ ਮੈਂ ਪਰੀ[1]।
ਘਣੀਏ ਗਰਾਮ ਵਾਲੇ ਚੌਧਰੀ ਸੁਜਾਨੇ ਆਦਿ,
ਆਇ ਕੈ ਬਿਰਾੜੈਂ ਬਾਗ ਫਰੀ ਪ੍ਰੀਤਿ ਹੂੰ ਕਰੀ।
ਡੇਰਾ ਏਕ ਬੁਰਜ ਮੈਂ ਦੀਨੋ ਕੀਨੋ ਪ੍ਰੇਮ ਅਤਿ,
ਅਧਿਕ ਪਿਲਾਇ ਕੈ ਸ਼ਰਾਬ ਤਿਨ ਹੂੰ ਖਰੀ[1] ॥੫੯॥
ਸੰਗੀ ਅਸਵਾਰ ਔਰ ਠੌਰ ਹੂੰ ਸੁਲਾਇ ਦਏ,
ਭੋਜਨ ਛਕਾਏ ਕਰੀ ਖਾਤਰ[1] ਅਪਾਰੀਆ।
ਗਏ ਜਬਿ ਸੋਇ ਸਭਿ ਮਿਲ ਕੈ ਬਿਰਾੜੋਂ ਤਬਿ,

[1]ਵਾਰਾਂ ਜੋ ਢਾਡੀ ਪੜ੍ਹਦੇ ਹਨ।
[1]ਢੰਗ ਨਾਲ।
[1]ਡਾਕੇ, ਬਲ ਨਾਲ ਲੁੱਟਣਾ।
[1]ਰਾਜੇ।
[1]ਜਿੱਥੇ ਜਿੱਥੇ ਵੈਰੀਆਂ ਨਾਲ ਵੱਡਾ ਜੰਗ ਸਜਾਉਂਦੇ ਸਨ।
[1]ਆਦਰ ਸਤਿਕਾਰ ਦੇ ਕੇ।
[1]ਓਥੇ। [2]ਬਿਨਾਂ ਸ਼ੰਕਾ ਤੋਂ।
[1]ਬੇਦਨੋਰ ਦੇਰਈਸ। [2]ਕੈਲਵਾਰਾ ਦਾ ਸਰਦਾਰ ਪੱਤੋ। [3](ਮੇਵਾੜ ਦੇ ਰਾਜੇਰਾਣਾ ਪ੍ਰਤਾਪ ਸਿੰਘ ਦਾ ਜੇਠਾ ਪੁੱਤਰ) ਅਮਰ ਸਿੰਘ। [11]ਬੁੰਦੇਲਵੰਸ਼ੀ ਚੰਪਤਰਾਇ ਦੇ ਪੁੱਤਰ ਪੰਨੇ ਦਾ ਪ੍ਰਤਾਪੀਰਾਜਾ।
[1]ਤੀਰ ਅਰਜਨ ਵਰਗੇ, ਗੁਰਜ ਇਹਨਾਂ ਦੀ ਭੀਮ ਸੈਨ ਵਰਗੀ, (ਜੈ ਪੁਰ ਦੇ ਰਾਜੇ ਭਗਵਾਨ ਦਾਸ ਦੇ ਭਤੀਜੇ) ਮਾਨ ਸਿੰਘ ਨਾਲੋਂ ਵੀ ਇਹਨਾਂ ਦੀ ਤਲਵਾਰ ਨੂੰ ਲੋਕ ਚੰਗਾ ਕਹਿੰਦੇ ਸਨ।
[1]ਇਕ ਮੁਸਲਮਾਨਰਾਜਪੂਤ ਜਾਤੀ।
[1]ਜਿਹੜੇ ਬਾਦਸ਼ਾਹਾਂ ਤੋਂ ਹਾਰਦੇ ਨਹੀਂ ਸਨ, ਰਾਜਿਆਂ ਤੋਂ ਫ਼ਤਿਹ ਨਹੀਂ ਸਨ ਹੁੰਦੇ।
[1]ਸ਼ੇਰ ਵਾਂਗ।
[1]ਚੰਗੀ।
[1]ਤਦੋਂ ਦਗੇ ਕਰ ਕੇ ਏਸ ਨੂੰ (ਅੱਗ) (ਸੰਗ) ਨਾਲ (ਨੇਸ) ਰਾਤ ਨੂੰ (ਜਾਲੀ) ਸਾੜ ਦਿੱਤਾ।
[1]ਹਿਰਦੇ ਵਿੱਚ।
[1]ਰਾਹ 'ਚ ਜੰਗ ਹੋ ਪਿਆ।
[1]ਚੰਗੀ।
[1]ਸੇਵਾ।

| | |
|---|---|
| ਛਾਪੇ ਔਰ ਲਕੜੀ ਲਯਾਇ ਭਾਰ ਭਾਰੀਆ[1]। | [1]ਬਹੁਤੀਆਂ ਪੰਡਾਂ। |
| ਬੁਰਜ ਕੇ ਚਿਨ ਕੈ ਚੁਫੇਰੇ ਆਗ ਲਾਇ ਦੀਨੀ, | |
| ਆਯੋ ਜਬਿ ਸੇਕ ਉਠੇ ਬੀਰ ਬਲ-ਕਾਰੀਆ[1]। | [1]ਬਲਵਾਨ। |
| ਚਢੇ ਛਾਤ ਪਰੇ[1] ਹੇਰੇ ਦੁਸ਼ਮਨ ਦੂਰ ਖਰੇ, | [1]ਛੱਤ ਦੇ ਉਪਰ ਚੜ੍ਹ ਗਏ। |
| ਤੀਰਨ ਕੇ ਸਾਥ ਆਠ ਦਸ ਡਾਰੇ ਮਾਰੀਆ ॥੬੦॥ | |
| ਨਿਕਸ ਨ ਸਾਕੇ ਕਾਹੂੰ ਓਰ ਜੋਰ ਪਾਇ ਦੋਊ, | |
| ਅੰਤ ਸੋਊ ਜਰ ਬਰ ਖਾਕ ਪਾਕ ਹ੍ਵੈ ਗਏ[1]। | [1]ਸੜ ਬਲ ਕੇ ਪਵਿੱਤਰ ਸੁਆਹ ਹੋ ਗਏ। |
| ਠੀਕ ਪਾਪ ਪਾਪੀ ਕੋ ਪਯਾਰਾ ਗੁਰੂ ਭੀ ਉਚਾਰਾ, | |
| ਦੇਖੋ ਕੈਸੇ ਦਗੇ ਸੰਗ ਬੀਰ ਬਡ ਦ੍ਵੈ ਹਏ[1]। | [1]ਦੋ ਸੂਰਮੇਂ ਮਾਰ ਦਿੱਤੇ। |
| ਸੰਮਤ ਅਠਾਰਾਂ ਸੈ ਉਣੰਜਾ ਮਾਂਹਿ ਯਾਹਿ ਸਾਕਾ, | |
| ਥਯੋ ਅਤਿ ਮੰਦ ਜੋ ਬਿਰਾੜ ਕਰਤੇ ਭਏ। | |
| ਸਾਰ ਪਾਇ ਯਾਹਿ ਭਾਰ[1] ਚੂਹੜ ਸਿੰਘ ਜੂ ਕੇ ਸੁਤ, | [1]ਇਹ ਭਾਰੀ ਖਬਰ ਸੁਣ ਕੇ। |
| ਦੀਪ ਸਿੰਘ ਬੀਰ ਸਿੰਘ ਨਿਜ ਫੌਜ ਹੂੰ ਲਏ ॥੬੧॥ | |
| ਲੈਣ ਹੇਤ ਬੈਰ ਨਿਜ ਬਾਪ ਕਾ ਅਲਾਪ[1] ਚਢੇ, | [1]ਬੋਲ ਕੇ, ਵੰਗਾਰ ਕੇ। |
| ਫੌਜ ਪਟਲੇਸ਼੍ਵਰ ਪਠਾਈ ਹੇਤ ਮੱਦਤੈਂ। | |
| ਔਰ ਭਾਈਚਾਰਾ ਸਾਰਾ ਥੀਓ ਸੰਗ ਤਿਨ ਹੂੰ ਕੇ, | |
| ਜਾਇ ਗਾਮ ਘਣੀਏ ਕੋ ਘੇਰਯੋ ਜਾਇ ਸ਼ਿੱਦਤੈਂ[1]। | [1]ਸਖ਼ਤੀ ਨਾਲ। |
| ਹੁਤੋ ਜੋ ਬਿਰਾਰਨ ਕਾ ਸਰਦਾਰ ਚੌਧਰੀ, | |
| ਸੁਜਾਨਾ ਨਾਮ ਬੈਰੀ ਇਨ ਕੇਰ ਭੱਟ ਬੱਧਤੈਂ[1]। | [1]ਵੱਡਾ ਸੂਰਮਾਂ ਇਨ੍ਹਾਂ ਦਾ ਵੈਰੀ ਸੀ। |
| ਬਿਨਾ ਸਾਰ ਵਾਹਿ ਤੋ ਸ਼ਿਕਾਰ ਗਯੋ ਖੇਲਬੇ ਥਾ[1], | [1]ਖੇਲਣ ਗਿਆ ਸੀ। |
| ਦੀਪ ਸਿੰਘ ਸਾਰ ਪਾਇ ਧਾਇ ਜਾਇ ਹੱਦ ਤੈ[1] ॥੬੨॥ | [1]ਹੱਦ ਉੱਤੇ। |
| ਘੇਰ ਲੀਓ ਜੰਗਲ ਮੈਂ ਸੱਤਰੂ ਅਮੰਗਲ[1] ਕੋ, | [1]ਭਿਆਨਕ। |
| ਭਾਖਯੋ ਉਦੰਗਲ ਤੈਂ ਦਗਾ ਕੀਨ ਭਾਰੀਆ[1]। | [1](ਉਦੰਗਲ) ਇਕੱਠ ਵਿੱਚ ਕਿਹਾ ਤੈਂ ਭਾਰੀ ਦਗ਼ਾ ਕੀਤਾ ਹੈ। |
| ਏਰੇ ਮੂਢ ਗੀਦੀ ਪਾਜੀ[1] ਐਸੇ ਸੂਰਬੀਰਨ ਸੋਂ, | [1]ਹੇ ਮੂਰਖ ਕਾਇਰ ਤੇ (ਪਾਜੀ) ਨੀਚ। |
| ਧੋਹ ਤੈਂ ਕਮਾਯੋ[1] ਅਬਿ ਹੋਹੁ ਹੁਸ਼ਿਆਰੀਆ। | [1]ਧੋਖਾ ਕੀਤਾ ਹੈ। |
| ਲੇਹੁ ਕਰਿ ਬਾਰ ਰੈਹੈ ਹੌਂਸ[1] ਮਨ ਮਾਂਹਿ ਨੈਹੈਂ, | [1]ਇੱਛਾ। |
| ਨਾ ਤੋ ਹਮ ਹੂੰ ਹਤੈਂ ਹੈਂ ਤੋਹਿ ਲਲਕਾਰੀਆ। | |
| ਸੁਭਟ ਸਪੂਤ ਹਮ ਬੈਰੀ ਕਾ ਨ ਰਾਖੇਂ ਗੰਮ, | |
| ਛੱਤ੍ਰੀ ਅਛੂਤ ਥੰਮ ਧਰਮ ਸੁਧਾਰੀਆ[1] ॥੬੩॥ | [1](ਅਛੂਤ) ਬਹਾਦਰ (ਛੱਤ੍ਰੀ) ਸੂਰਮੇਂ ਹਾਂ ਤੇ ਧਰਮ ਦੇ (ਸੁਧਾਰੀਆ) ਚੰਗੇ ਥੰਮ ਹਾਂ। |
| ਐਸ ਹੂੰ ਸੁਜਾਨਾ ਸੁਨਿ ਪਛੁਤਾਇ ਸਿਰ ਧੁਨਿ, | |
| ਕੇਲੇ ਦਲ ਜਿਮ ਪੁਨ ਕਾਂਪਯੋ ਡਰਾਇ ਕੈ[1]। | [1]ਸਿਰ ਮਾਰ ਕੇ ਕੇਲੇ ਦੇ ਪੱਤੇ ਵਾਂਗ ਡਰ ਕੇ ਕੰਬਿਆ। |
| ਹੋਇ ਕੈ ਅਧੀਰ ਕੀਰ ਯਦੀ ਕਿਛੁ ਛੋਰੇ ਤੀਰ, | |
| ਸਰਦਾਰ ਧਾਰ ਧੀਰ ਢਾਲ ਪੈ ਲਹਾਇ ਕੈ[1]। | [1](ਕੀਰ) ਕੰਗਾਲ (ਸੁਜਾਨੇ) ਨੇ ਧੀਰਜ ਤੋਂ ਰਹਿਤ ਹੋ ਕੇ ਭਾਵੇਂ ਕੁਝ ਤੀਰ ਛੱਡੇ, ਸਰਦਾਰ ਦੀਪ ਸਿੰਘ ਨੇ ਧੀਰਜ ਧਾਰ ਕੇ ਢਾਲ ਤੇ ਲੈ ਲਏ। |
| ਅਸ੍ਵ ਕੋ ਕੁਦਾਇ ਜਾਇ ਢਿਗ ਰੋਸ ਉਪਜਾਇ, | |
| ਤੇਗ ਬੇਗ ਬਲ ਲਾਇ[1] ਬਾਹੀ ਹੁਲਸਾਇ ਕੈ[2]। | [1]ਜ਼ੋਰ ਨਾਲ। [2]ਉਤਸ਼ਾਹ ਨਾਲ। |

ਬੀਜਰੀ ਸਮਾਨ ਲੱਸ, ਸਿਰ ਧਰ ਜ਼ੀਨ ਅੱਸੂ, ਕ
ਾਟ ਗਈ ਧਰ ਧੱਸ, ਡਾਰਜੋ ਅਰਿ ਘਾਇ ਕੈ[1] ॥੬੪॥

[1]ਬਿਜਲੀ ਵਾਂਗ (ਲੱਸ) ਚਮਕ ਕੇ, ਸਿਰ-ਧੜ ਕਾਠੀ ਤੇ ਘੋੜਾ ਕੱਟ ਕੇ ਧਰਤੀ 'ਚ ਧਸ ਗਈ ਦੁਸ਼ਮਣ ਸੁਜਾਨੇ ਨੂੰ ਮਾਰ ਕੇ ਸੁੱਟ ਦਿੱਤਾ।

ਔਰ ਜੇ ਬਿਰਾਰ ਥੇ, ਸ਼ਿਕਾਰ ਮਾਂਹਿ ਤਾਂਹਿ ਸੰਗ,
ਜੰਗ ਕਰਿ ਘੇਰਿ ਮਾਰੇ ਸਰਦਾਰ ਸੰਗੀਐਂ[1]।
ਲੂਟ ਕੂਟ ਗਾਮ ਸੋ ਉਜਾਰਜੋ ਬੈਰੀਆਂ ਕੋ ਮਾਰਜੋ,
ਬਰਬਾਦ ਕਰਿ ਡਾਰਿਓ ਯੁਤ ਸਾਕ ਅੰਗੀਐਂ[1]।
ਬੈਰ ਲੀਓ ਬਾਪ ਕਾ ਅਮਾਪ ਧਾਪ ਖਾਪ ਅਰਿ[1]
ਦੀਪ ਸਿੰਘ ਬੀਰ ਸਿੰਘ ਸਰਦਾਰ ਚੰਗੀਐਂ[1]।
ਸਿਰ ਧਰ[1] ਸੱਤ੍ਰੂ ਕਾ ਲਜਾਇ ਕੈ ਭਦੌੜ ਮਾਂਹਿ,
ਲਟਕਾਯੋ ਠੌੜ ਠੌੜ ਕਾਟਿ ਦੁਰ ਢੰਗੀਐਂ[1] ॥੬੫॥

[1]ਦੀਪ ਸਿੰਘ ਦੇ ਸਾਥੀ ਸਰਦਾਰਾਂ ਨੇ।
[1]ਸਾਕਾਂ ਅੰਗਾਂ ਸਮੇਤ।
[1]ਵੈਰੀਆਂ ਨੂੰ ਖਪਾ ਕੇ (ਅਮਾਪ) ਬਹੁਤਾ (ਧਾਪ) ਪ੍ਰਸੰਨ ਹੋਏ।
[1]ਜੋ ਚੰਗੇ ਸਰਦਾਰ ਸਨ।
[1]ਧੜ।
[1]ਖੋਟੇ ਢੰਗ ਨਾਲ ਕੱਟ ਕੱਟ ਕੇ ਥਾਂ ਥਾਂ ਲਟਕਾ ਦਿੱਤਾ।

ਬਾਪ ਕੀ ਰਜਾਸਤੈਂ ਵਰਾਸਤੈਂ ਕੋ ਸਮ ਭਾਗ[1],
ਬੀਰ ਸਿੰਘ ਦੀਪ ਸਿੰਘ ਬਾਂਟ ਭਲ ਹੈ ਲਯੋ।
ਖੜਗ ਮ੍ਰਿਗੇਸ ਪੂਤ ਦੀਪ ਸਿੰਘ ਕਾ ਸਪੂਤ[1],
ਸਰਦਾਰ ਮਜਬੂਤ ਨੇਕ ਅਤਿ ਹੀ ਭਯੋ।
ਅਤਰ ਮ੍ਰਿਗਿੰਦ ਫਰਜ਼ੰਦ ਤਾਂਹਿ ਕੋ ਬੁਲੰਦ[1],
ਸਰਦਾਰ ਅਬਿ ਹੈ ਅਮੰਦ ਚੰਦ ਜਜੋਂ ਨਯੋ[1]।
ਆਹਿ ਸੋ ਗੁਨੱਗਜ ਤੱਗਜ ਕੋਵਿਦ ਉਦਾਰ ਚਾਰੁ[1],
ਭੂਪ ਕਾ ਖਤਾਬ ਸਰਕਾਰ ਤਾਂਹਿ ਕੋ ਦਯੋ ॥੬੬॥

[1]ਮਾਲਕੀ ਦੀ ਜਾਇਦਾਦ ਨੂੰ ਇਕੋ ਜਿਹੇ ਹਿੱਸਿਆਂ ਵਿੱਚ।
[1]ਪੁੱਤਰਾਂ 'ਚੋਂ ਸ੍ਰੇਸ਼ਟ ਪੁੱਤਰ ਹੈ।
[1]ਅਤਰ ਸਿੰਘ ਤਿਸ ਖੜਗ ਸਿੰਘ ਦਾ ਵੱਡਾ (ਫ਼ਰਜੰਦ) ਪੁੱਤਰ ਹੈ (ਇਸ ਪਾਸ ਚਾਰ ਹਜ਼ਾਰ ਦੀ ਜਾਗੀਰ ਹੈ)।
[1]ਨਵੇਂ ਚੰਦ ਭਾਵ ਦੂਜ ਦੇ ਚੰਦ ਵਾਂਗ (ਅਮੰਦ) ਉੱਜਲ ਹੈ।
[1]ਗੁਣਾਂ ਦਾ ਗਿਆਤਾ, ਤੱਤ ਦਾ ਗਿਆਤਾ, ਵਿਦਵਾਨ, ਦਾਤਾ ਤੇ ਸੁੰਦਰ ਹੈ। (ਇਸ ਪਾਸ ਦੋ ਹਜ਼ਾਰ ਦੀ ਜਾਗੀਰ ਹੈ)।

ਜ੍ਵਾਹਰ ਮ੍ਰਿਗਿੰਦ[1] ਸਿੰਘ-ਜੈਮਲ ਜਗੱਤ-ਸਿੰਘ,
ਬੀਰ ਸਿੰਘ ਜੂ ਕੇ ਪੂਤ ਭਏ ਏਹੁ ਬੇਸ[1] ਹੈਂ।
ਮਾਹਾਂ ਸਿੰਘ ਕੇਹਰ ਮ੍ਰਿਗੇਸ ਅਜੈ ਪਾਲ ਸਿੰਘ[1]
ਆਦਿਕ ਸੰਤਾਨ ਅਬਿ ਤਿਨ ਕੀ ਬਿਸੇਸ[1] ਹੈ।
ਬਿੱਘਾ ਸਿੰਘ ਜੂ ਕੇ ਬੇਟੇ ਮੁਹਿਰ ਸਿੰਘ ਕੀ ਉਲਾਦ,
ਦੇਵਾ ਸਿੰਘ ਅਚਲ ਸਿੰਘ ਉੱਤਮ ਮ੍ਰਿਗੇਸ ਹੈ।
ਤਾਬੇਦਾਰ ਭੂਪਤਿ ਪਟਜਾਲੇ ਕੇ ਬਿਸਾਲੇ ਏਹ,
ਕਿੰਚਤ ਭਦੌੜੀਓਂ ਕੀ ਗਾਥ ਬਿਧਿ ਏਸ ਹੈ[1] ॥੬੭॥

[1]ਸਿੰਘ।
[1]ਚੰਗੇ।
[1](ਬਾਈ ਹਜ਼ਾਰ ਦੀ ਜਾਗੀਰ ਇਸ ਪਾਸ ਹੈ)।
[1]ਬਹੁਤੀ ਹੈ।
[1]ਇਸ ਤਰ੍ਹਾਂ ਹੈ।

ਦੋਹਰਾ:
ਥੀ ਜਗੀਰ ਇਕ ਲਾਖ ਕੀ,
ਇਨ ਸਰਦਾਰਨ ਪਾਸ।
ਅੱਸੀ ਸਹਸ ਕੀ ਅਬਿ ਅਹੇ,
ਔਰ ਜਬਤ ਭਈ ਖਾਸ[1] ॥੬੮॥

[1]ਹੋਰ ਬਹੁਤੀ।

ਬੇਉਲਾਦ ਸਰਦਾਰ ਜੋ,
ਜਾਵਤ ਇਨ ਕੇ ਮਾਂਹਿ।
ਨ੍ਰਿਪ ਪਟਜਾਲਾ ਕਰਤ ਹੈ,

ਜਪਤ ਜਗੀਰ ਸੁ ਤਾਂਹਿ ॥੬੯॥

ਸੋਰਠਾ:

ਅਬਿ ਮਲੌਦ, ਪੁਰ-ਰਾਮ,
ਬੇਰ[1] ਕੇਰ ਸਰਦਾਰ ਜੋ।
[1]ਪਿੰਡ ਦਾ ਨਾਮ।
ਤਿਨ ਕੀ ਗਾਥ ਲਲਾਮ[1],
[1]ਸੁੰਦਰ।
ਸੁਨੋ ਸਜਨ ਕਿੰਚਤ[1] ਕਥੋਂ ॥੭੦॥
[1]ਥੋੜ੍ਹੀ ਜਿਹੀ।

ਕਬਿੱਤ:

ਨਾਤੀ[1] ਫੂਲ ਕਾ ਬਖਜਾਤੀ[2] ਰਾਮ ਸਿੰਘ ਕਾ ਸਪੂਤ,
[1]ਪੋਤਰਾ। [2]ਮਸ਼ਹੂਰ।
ਬਖਤਾ ਮ੍ਰਿਗੇਸ ਜੋ ਬਿਸੇਸ ਬੀਰ ਹੈ ਥਏ।
ਗਾਮ ਏਕ ਤਾਂਹਿ ਨਿਜ ਨਾਮ ਪੈ ਅਵਾਦ ਕੀਓ,
ਆਲੇ ਸਿੰਘ ਸੰਗ ਰੈਹ ਜੰਗ ਬਹੁਤੈ ਕਏ।
ਮਾਨ ਸਿੰਘ ਫਰਜ਼ੰਦ ਤਾਂਹਿ ਕੇ ਬੁਲੰਦ ਬੀਰ,
ਚੀਰ ਅਰਿ-ਗਨ ਕੋ ਇਲਾਕੇ ਬਾਂਕੇ ਹੈਂ ਲਏ।
ਰਾਇ ਉਲਜਾਸ ਤੈ ਛੁਡਾਇ ਲੀਏ ਸੈਣਾ ਚੀਮੇ,
ਕੋਟਲੇ ਮਲੇਰ ਤੈ ਮਲੌਦ ਬੇਰ[1], ਲੈ ਲਏ ॥੭੧॥
[1]ਪਿੰਡ ਦਾ ਨਾਮ।
ਪੂਤ ਦੋਇ ਤਾਂਹਿ ਕੇ ਦਲੇਲ ਸਿੰਘ ਬਾਘ ਸਿੰਘ,
ਹਰਿ ਗੁਰੁ ਭਗਤ ਜਗਤ ਭਟ ਜਾਹਿਰੈਂ।
ਸੰਮਤ ਅਠਾਰਾਂ ਸੌ ਸਤਾਈ ਮਾਂਹਿ ਮਾਨ ਸਿੰਘ,
ਗਯੋ ਪਰਲੋਕ ਤੌਂ ਦਲੈਲ ਸਿੰਘ ਮਾਹਿਰੈਂ[1]।
[1]ਮੁਖੀ ਹੋ ਗਿਆ।
ਰਜਾਸਤ ਸੰਭਾਰ ਸਰਦਾਰ ਭਯੋ ਬਾਪ ਸਮ,
ਲਘੁ ਭਾਈ ਬਾਘ ਸਿੰਘ ਤਾਂਈਂ ਕੀਓ ਬਾਹਿਰੈਂ[1]।
[1]ਬਾਹਰ ਕਰ ਦਿੱਤਾ, ਵੱਖਰਾ ਕਰ ਦਿੱਤਾ।
ਦੀਓ ਨ ਗੁਜਾਰਾ ਹਿੱਸਾ, ਬਢਯੋ ਤਾਂਹਿ ਪਰ ਕਿੱਸਾ[1],
[1]ਕਹਾਣੀ ਵਧ ਗਈ।
ਝਗੜਾ ਫਸਾਦ ਦਿਸਾ ਸਾਲ ਕਈ ਕਾਹਿਰੈਂ[1] ॥੭੨॥
[1]ਕਈ ਸਾਲ ਝਗੜਾ ਫਸਾਦ ਤੇ (ਕਾਹਿਰੈਂ) ਮੁਸੀਬਤ (ਦੋਹੀਂ) (ਦਿਸਾ) ਤਰਫ਼ੀਂ ਪਈ ਰਹੀ।

ਆਖਰੇਸ ਪਟਲੇਸ[1] ਸਰਦਾਰ ਚੂਹੜ ਸਿੰਘ
[1]ਅਖ਼ੀਰ ਨੂੰ ਮਹਾਰਾਜਾ ਪਟਿਆਲਾ ਤੇ।
ਆਦਿਕੈਂ, ਤਿਹਾਈ ਬਾਘ ਸਿੰਘ ਕੋ ਦਿਲਾ ਦਈ।
ਏਸ ਖਾਨਦਾਨ ਮਾਂਹਿ ਯਾਂਹੀਂ ਤੈ ਹੈ ਰੀਤਿ ਵਾਹਿ,
ਦੁਗੁਨ ਬਡੋ ਲਹਾਹਿ ਲਘੁ ਏਕ ਹੂੰ ਲਈ[1]।
[1]ਏਸੇ ਕਰ ਕੇ ਉਹੋਰੀਤੀ ਹੈ ਵੱਡਾ ਦੁੱਗਣਾ (ਹਿੱਸਾ) ਲੈਂਦਾ ਹੈ ਤੇ ਛੋਟਾ ਇਕ ਹਿੱਸਾ ਲੈਂਦਾ ਹੈ।

ਭਏ ਜੁ ਦਲੇਲ ਸਿੰਘ ਜੂ ਕੇ ਪੂਤ ਦੋਇ ਪੁਨ,
ਫਤੇ ਸਿੰਘ ਮਿੱਤ ਸਿੰਘ ਤਿਨੈਂ ਇਮ ਹੀ ਕਈ।
ਫਤੇ ਸਿੰਘ ਕੇ ਹਜੂਰਾ ਸਿੰਘ ਤੈ ਉਤਮ ਸਿੰਘ ਭਏ,
ਐ ਪੈ ਬਿਨ ਪੂਤ ਬਡੇ ਮ੍ਰਿਤੁ ਜੌ ਪਈ[1] ॥੭੩॥
[1]ਪਰ ਜਦੋਂ ਪੁੱਤ ਤੋਂ ਬਿਨਾਂ ਵੱਡੇ ਦੀ ਮੌਤ ਹੋ ਗਈ।
ਯਾਹੀਂ ਤੈ ਉੱਤਮ ਸਿੰਘ ਪਾਸ ਹਿੱਸਾ ਆਯੋ ਸੋ ਭੀ,
ਰਾਮਪੁਰ ਨਾਮ ਗਾਮ ਮੈਂ ਸਲਾਮਤੈਂ ਅਹੇ[1]।
[1]ਕਾਇਮ ਹੈ।
ਆਮਦਨੀ ਪੈਂਤੀਸ ਹਜ਼ਾਰ ਕੀ ਜਗੀਰ ਤਾਂ ਪੈ,
ਅੰਗ੍ਰੇਜ਼ੋਂ ਦਿਸ ਤੈ ਮਜੱਸਟ੍ਰੇਟ ਹੈਂ ਵਹੇ[1]।
[1]ਉਹ ਜੱਜ ਹਨ।

| | |
|---|---|
| ਮਿਤ ਸਿੰਘ ਜੁ ਮਲੌਂਦ ਮੈਂ ਅਵਾਦ ਰਹ੍ਯੋ[1] ਭਲ, | [1]ਵਸਦਾ ਰਿਹਾ। |
| ਬੀਸਕ ਹਜ਼ਾਰ ਆਮਦਨੀ ਤਾਂਹਿ ਕੀ ਕਹੇਂ। | |
| ਤਾਂ ਕਾ ਸੁਤ ਬਦਨ-ਮ੍ਰਿਗੇਸ ਤੌ ਮਲੌਂਦ ਮੈਂ ਹੈ, | |
| ਦੂਸਰੋ ਸੁੰਦਰ ਸਿੰਘ ਪੱਖੋ ਗਾਮ ਮੈਂ ਰਹੇ ॥੭੪॥ | |
| ਏ ਤੋ ਬਡੀ ਸਾਖ ਕੀ[1] ਕਹਾਨੀ ਹਮ ਭਾਖ ਦਈ, | [1]ਵੰਸ਼ (ਕੁਲ) ਦੀ। |
| ਅਬਿ ਬਾਘ ਸਿੰਘ ਜੂ ਕੀ ਆਖ ਦੇਤ ਹੈਂ ਸਹੀ। | |
| ਰਣਜੀਤ ਸਿੰਘ ਤੈ ਹਕੀਕਤ ਮ੍ਰਿਗੇਸ ਬੇਸ[1], | [1]ਚੰਗੇ। |
| ਭਏ ਸੁਤ ਦੋਇ ਤਾਂ ਕੇ ਬਾਂਟ ਰਜਾਸਤੈ ਲਹੀ[1]। | [1]ਰਿਆਸਤ ਵੰਡ ਲਈ। |
| ਸੰਤਤਿ ਬਿਹੀਨ ਰਣਜੀਤ ਸਿੰਘ ਖੀਨ ਭਯੋ[1], | [1]ਮਰ ਗਿਆ। |
| ਲੀਨ ਤਾਂ ਕੀ ਰਜਾਸਤ ਹਕੀਕਤ ਹਰੈਂ ਵਹੀ[1]। | [1]ਉਹੋ ਰਿਆਸਤ। |
| ਬਲਵੰਤ ਸਿੰਘ ਸੁਤ ਤਾਂਹਿ ਕੇਰ ਆਹਿ ਅਬਿ, | |
| ਬੇਰ ਗਾਮ ਮੈਂ ਰਹਾਹਿ ਚੀਮੇਂ ਤਾਂਹਿ ਪੈ ਅਹੀ[1] ॥੭੫॥ | [1]ਚੀਮੇ ਨਾਮ ਦਾ ਪਿੰਡ ਵੀ ਉਸ ਪਾਸ ਹੀ ਹੈ। |
| ਬੀਸਕ ਹਜ਼ਾਰ ਕੀ ਜਗੀਰ ਹੈ ਉਦਾਰ ਤਾਂ ਪੈ | |
| ਰਾਖੈ ਕਰਤਾਰ ਹਮ ਹੂੰ ਅਸੀਸ ਦਾਏ ਹੈਂ[1]। | [1]ਅਸੀਂ ਅਸੀਸ ਦਿੰਦੇ ਹਾਂ। |
| ਫੌਜਦਾਰੀ ਤੈ ਦਿਵਾਨੀ ਅੰਗ੍ਰੇਜ਼ੀ ਇਨੈ ਮਾਨੀ, | |
| ਦੇਤ ਹੈ ਦੁਆਨੀ ਈਨ ਔਰ ਹੂੰ ਕਮਾਏ ਹੈਂ[1]। | [1]ਫੌਜਦਾਰੀ ਤੇ ਦਿਵਾਨੀ ਮੁਕੱਦਮਿਆਂ ਦੇ ਫੈਸਲੇ ਅੰਗਰੇਜ਼ਾਂ ਦੇ ਇਨ੍ਹਾਂ ਨੇ ਮੰਨ ਲਏ ਹਨ ਭਾਵ ਇਹ ਅਧਿਕਾਰ ਅੰਗਰੇਜ਼ਾਂ ਕੋਲ ਹਨ, (ਰੁਪਏ ਵਿੱਚੋਂ) ਦੁਆਨੀ ਈਨ ਮੰਨਣ ਦੀ ਦਿੰਦੇ ਹਨ, ਹੋਰ ਬਾਕੀ ਆਪ ਕਮਾ ਲੈਂਦੇ ਹਨ, ਭਾਵ ਬਾਕੀ ਆਮਦਨ ਉਨ੍ਹਾਂ ਕੋਲ ਹੀ ਰਹਿੰਦੀ ਹੈ। |
| ਆਲੇ ਸਿੰਘ ਜੂ ਕੇ ਭਾਈ ਬਖਤੇ ਕੀ ਗਾਥ ਗਾਈ[1], | [1]ਕਥਾ ਕਹੀ ਹੈ। |
| ਰਘੁ ਔਰ ਸੱਭਾ ਕਿਛੁ ਨਾਂਹਿ ਬਿਦਤਾਏ ਹੈਂ। | |
| ਬੇਰ ਰਾਮਪੁਰ ਤੈ ਮਲੌਂਦ ਕਾ ਹਵਾਲ ਕਹ੍ਯੋ, | |
| ਅਬਿ ਬਰੜੂੱਖੇ ਵਾਰਿਓਂ ਕੀ ਕਿਛੁ ਗਾਏ ਹੈਂ ॥੭੬॥ | |
| ਚੌਧਰੀ ਤਿਲੋਕਾ ਸੁਤ ਫੂਲ ਕਾ ਥਯੋ ਬਿਸੋਕਾ[1], | [1]ਬਿਨਾਂ ਸ਼ੋਕ ਤੋਂ। |
| ਪੋਤਾ ਤਾਂ ਕਾ ਗਜਪਤ ਸਿੰਘ ਭੂਪ ਜੋ ਭਯੋ। | |
| ਮੁਹਿਰ ਸਿੰਘ ਭਾਗ ਸਿੰਘ ਭੂਪ ਸਿੰਘ ਪੂਤ ਤਾਂ ਕੇ, | |
| ਥਏ ਬੀਰ ਬਾਂਕੇ ਰਾਜ ਸਿੰਘ ਕੋ ਦਯੋ। | |
| ਮੁਹਿਰ ਸਿੰਘ ਪੈ ਇਲਾਕਾ ਖੰਨੇ ਕੇਰ ਰਹ੍ਯੋ ਬਾਂਕਾ, | |
| ਤਾਂ ਕਾ ਸੁਤ ਹਰੀ ਸਿੰਘ ਬੇ-ਉਲਾਦ ਹੀ ਗਯੋ। | |
| ਭੂਪ ਸਿੰਘ ਪਾਸ ਬਰੜਖੇ ਔ ਬਜੀਦਪੁਰ, | |
| ਰਹੇ ਦੋ ਇਲਾਕੇ ਬਾਂਕੇ ਸਰਦਾਰ ਸੋ ਥਯੋ ॥੭੭॥ | |
| ਕਰਮ ਸਿੰਘ ਤੈ ਬਸਾਵਾ ਸਿੰਘ ਤਾਂ ਕੇ ਪੂਤ ਭਏ, | |
| ਕਰਮ ਸਿੰਘ ਕੋ ਬਜੀਦ ਪੁਰ ਦੀਓ ਚਾਇ ਕੈ[1]। | [1]ਖ਼ੁਸ਼ੀ ਨਾਲ। |
| ਬਰੜੂੱਖੇ ਤੇ ਭਵੱਦੀ ਏਹ ਵਸਾਵਾ ਸਿੰਘ ਪਾਸ | |
| ਰਹੇ, ਸਰਦਾਰੀ ਸੋ ਕਮਾਤ ਭਲ ਭਾਇ ਕੈ[1]। | [1]ਚੰਗੀ ਤਰ੍ਹਾਂ ਪ੍ਰੇਮ ਨਾਲ। |
| ਸੰਗਤ-ਮ੍ਰਿਗੇਸ ਜੌ ਨਰੇਸ ਜੀਂਦ ਕੇਰ ਬੇਸ[1], | [1]ਚੰਗੇ। |
| ਬੇ-ਉਲਾਦ ਮੁਯੋ ਪਾਛੇ ਝਗੜਾ ਥਵਾਇ ਕੈ[1]। | [1]ਹੋ ਕੇ। |

ਪੂਤ ਕਰਮ ਸਿੰਘ ਕੇ ਸਰੂਪ ਸਿੰਘ ਜੀ ਕੋ ਰਾਜ,
ਪਟਲੇਸ ਨੈ ਦਿਵਾਯੋ ਅਨਿਕ ਉਪਾਇ ਕੈ ॥੭੮॥
ਸੋ ਤੋ ਭਯੋ ਰਾਜਾ ਜੀਂਦ ਕੇਰ ਹੂੰ ਦਰਾਜਾ[1] ਭਲ, — [1]ਵੱਡਾ।
ਬਰੜੁੱਖੇ ਆਦਿ ਜੋ ਬਸਾਵਾ ਸਿੰਘ ਪੈ ਰਹਯੋ।
ਤਾਂ ਕੇ ਸੁਤ ਸੁੱਖਾ ਸਿੰਘ ਭਗਵਾਨ ਸਿੰਘ ਭਏ,
ਸਮ ਭਾਗ ਬਾਪ ਕਾ ਇਲਾਕਾ ਬਾਂਟ ਹੈ ਲਹਯੋ[1]। — [1]ਲੈ ਲਿਆ।
ਸੁੱਖਾ ਸਿੰਘ ਜੂ ਕੇ ਹਰਨਾਮ ਸਿੰਘ ਹੀਰਾ ਸਿੰਘ
ਭਏ ਸੁਤ, ਬਡੋ ਬੇ-ਉਲਾਦ ਮ੍ਰਿਤੁ ਨੈ ਗਹਯੋ[1]। — [1]ਮੌਤ ਨੇ ਪਕੜ ਲਿਆ ਭਾਵ ਮਰ ਗਿਆ।
ਰਹਯੋ ਹਿੱਸਾ ਤਾਂਹਿ ਕੇਰ ਹੀਰਾ ਸਿੰਘ ਪਾਸ ਫੇਰ,
ਕਰ ਦੀਓ ਸੋ ਸੁਮੇਰ ਲੇਖ ਤਾਂ ਕੇ ਜੌ ਚਹਯੋ[1] ॥੭੯॥ — [1]ਜਦੋਂ ਉਸ ਦੇ (ਲੇਖ) ਕਰਮਾਂ ਨੇ ਚਾਹਿਆ ਤਾਂ ਸੁਮੇਰ ਪਰਬਤ ਵਾਂਗ ਸ਼੍ਰੋਮਣੀ ਕਰ ਦਿੱਤਾ।

ਭੂਪ ਭਗਵਾਨ ਸਿੰਘ ਨਾਭੇ ਵਾਰੋ ਬੇ-ਉਲਾਦ,
ਉੱਨੀ ਸੌ ਅਠਾਈ ਮਾਂਹਿ ਪਰਲੋਕ ਜੌ ਗਯੋ।
ਤਾਂਹਿ ਕੀਰਜਾਸਤ ਕੇ ਲੈਨ ਹੇਤ, ਦੇਤ ਭਏ
ਅਰਜੀ ਨਜੀਕੀ ਸਭਿ ਝਗੜਾ ਥਵੈ ਪਯੋ[1]। — [1]ਹੋ ਪਿਆ।
ਉਦੇ ਸਿੰਘ ਜੋਊ ਪਟਜਾਲੇ ਕਾ ਦਿਵਾਨ ਥੋਊ[1], — [1]ਵਜ਼ੀਰ ਸੀ।
ਤਾਂਹਿ ਕਾ ਜਮਾਈ ਸੋਊ ਹੀਰਾ ਸਿੰਘ ਥਾ ਭਯੋ।
ਪੂਤ ਉਦੇ ਸਿੰਘ ਕੇ ਸਪੂਤ ਗੁਰਮੁਖ ਸਿੰਘ,
ਭੂਪਤਿ ਮਹੇਂਦ੍ਰ ਸਿੰਘ ਤਾਂਈਂ ਹਾਥ ਪੈ ਲਯੋ ॥੮੦॥
ਓਨ ਪਟਲੇਸ਼੍ਵਰ ਤੈ ਹੀਰੇ ਮ੍ਰਿਗੇਸ਼੍ਵਰ ਕੋ,
ਨਾਭੇ ਕਾ ਦਿਵਾਯੋ ਰਾਜ ਲਾਟ ਅੰਗ੍ਰੇਜ਼ੀ ਸੈਂ[1]। — [1]ਅੰਗਰੇਜ਼ਾਂ ਦੇ ਵਾਇਸਰਾਇ ਪਾਸੋਂ।
ਹੀਰਾ ਸਿੰਘ ਰਾਜਾ ਅਬਿ ਨਾਭੇ ਕਾ ਦਰਾਜਾ ਆਹਿ,
ਰਾਜ ਕਾਜ ਕਰਿ ਹੈ ਧਰਮ ਬਡ ਤੇਜੀ ਸੈਂ।
ਹੁਤੀ ਜੋ ਜਗੀਰ ਬਰੜੁੱਖਜਾਂ ਮੈਂ ਤਾਂਹਿ ਕੇਰ,
ਤਾਂ ਹੀ ਕੇ ਚਚੇਰੇ ਭਾਈ ਪਾਈ ਸੋ ਅਮੇਜੀ ਸੈਂ[1]। — [1]ਮਿਲਾਪ ਨਾਲ।
ਭਗਵਾਨ ਸਿੰਘ ਜੀ ਕਾ ਪੁੱਤ੍ਰ ਦਿਵਾਨ ਸਿੰਘ
ਬਰੜਖਿਯਾ ਮੈਂ ਸਰਦਾਰ ਹੈ ਅਗੇਜੀ ਸੈਂ[1] ॥੮੧॥ — [1]ਮੁਖੀਆ।
ਗਾਮ ਬਰੜੁੱਖੇ ਤੈ ਭਵੱਦੀ ਤਾਂਹਿ ਪਾਸ ਖਾਸ,
ਆਮਦਨੀ ਸਾਤਕ ਹਜਾਰ ਕੀ ਲਖਾਏ ਹੈਂ[1]। — [1]ਜਾਣੀ ਦੀ ਹੈ।
ਤਾਬੇਦਾਰ ਰੈਹੈ ਰਾਜਾ ਜੀਂਦ ਪਤਿ ਕੇ ਹੈ ਵੈਹੈ,
ਨੇਕ ਅਤਿਸੈ ਹੈ ਰਤਿ ਧਰਮ ਰਖਾਏ ਹੈ[1]। — [1]ਉਹ ਬਹੁਤਾ ਨੇਕ ਹੈ ਤੇ ਧਰਮ ਦੀ ਪ੍ਰੀਤੀਰੱਖਦਾ ਹੈ।
ਫੂਲ ਕੇ ਸ੍ਰਦਾਰ ਭੂਪ ਲਘੁ ਬਡ ਜੇ ਅਨੂਪ,
ਥੋਰੇ ਥੋਰੇ ਹਾਲ ਖੂਪ[1] ਸਭਿ ਕੇ ਸੁਨਾਏ ਹੈਂ। — [1]ਚੰਗੇ।
ਗਜਾਨ ਸਿੰਘ ਦੈ ਅਸੀਸ ਰਾਖੈ ਜਗਦੀਸ ਇਨੈਂ,
ਬੀਸ ਬਿਸਵੇ ਹੀ ਫੈਲੇ ਫਲੇ ਔ ਫਬਾਏ ਹੈਂ[1] ॥੮੨॥ — [1]ਇਨ੍ਹਾਂ ਨੂੰ ਵਾਹਿਗੁਰੂ ਚੰਗੀ ਤਰ੍ਹਾਂ ਫੈਲੇ ਫੁੱਲੇ ਤੇ ਫਬਾਈਰੱਖੇ।

ਸੋਰਠਾ:
ਯਦੀ ਸਿੰਧੁ ਸੀ[1] ਯਾਹਿ, — [1]ਸਮੁੰਦਰ ਵਰਗੀ ਵੱਡੀ।

ਫੂਲ ਬੰਸ ਕੀ ਗਾਥ ਥੀ।
ਕੁਜੜੀ[1] ਪਾਇ ਦਿਖਾਇ,
ਅਬਿ ਅਧਜਾਇ ਇਹੁ ਇਤਿ ਭਯੋ[1] ॥ ੮੩ ॥

[1]ਕੁੱਜੀ ਵਿੱਚ।
[1]ਪੂਰਾ ਹੋ ਗਿਆ ਹੈ।

ਇਤਿ ਸ੍ਰੀ ਗੁਰੁ ਪੰਥ ਪ੍ਰਕਾਸ਼ ਗ੍ਰੰਥੇ ਉੱਤ੍ਰਾਰਧੇ ਗਜਾਨ ਸਿੰਘ ਵਿਰਚਿਤੇ 'ਸਰਦਾਰ ਖਮਾਣੋ ਵਾਲੇ, ਕਲਸੀਆਂ, ਭਦੌੜੀਆਂ ਆਦਿਕ ਕੀ ਕਥਾ', ਬਰਨਨੰ ਨਾਮ ਛਿਪੰਜਮੋਂ ਬਿਸਰਾਮ ॥ ੫੬ ॥

## ੫੭. {ਸੰਧਾ-ਵਾਲੀਏ, ਅਟਾਰੀ ਵਾਲੇ, ਮਜੀਠੇ ਵਾਲੇ ਅਤੇ ਮਾਨਾਂ ਵਾਲੇ ਸਰਦਾਰਾਂ ਦੀ ਕਥਾ}

ਦੋਹਰਾ:
ਸੰਧਾਂ-ਵਾਲੀਏ ਜਯੋਂ ਭਏ,
ਮਸ਼ਹੂਰੈਂ ਸਰਦਾਰ।
ਗਾਥ ਭਨਕ ਹੌਂ ਤਨਕ ਤਿਨ[1], — [1]ਤਿਨ੍ਹਾਂ ਦੀ ਥੋੜ੍ਹੀ ਜਿਹੀ ਕਥਾ (ਭਨਕ) ਕਹਿੰਦਾ ਹਾਂ।
ਸੁਨੋ ਸਰੋਤਾ ਸਾਰੁ[1] ॥੧॥ — [1]ਸ੍ਰੇਸ਼ਟ।
ਚੌਪਈ:
ਭੂਪ ਸਾਲ-ਬਾਹਨਿ ਜੋ ਭਯੋ।
ਬੰਸ ਤਾਂਹਿ ਜੋਊ ਬਹੁ ਥਯੋ[1]। — [1]ਹੋ ਗਈ ਭਾਵ ਬਹੁਤ ਵੱਧ ਗਈ।
ਸਹਿਸੂ ਨਾਮ ਨ੍ਰਿਪ ਇਕ ਥੀਓ।
ਤਾਂ ਕੇ ਸੁਤ ਨਹਿਂ ਜਬਿ ਕੋਊ ਜੀਓ ॥੨॥
ਇਕ ਸੁਤ ਦਯੋ ਸਾਂਹਸੀ[1] ਤਾਂਈਂ। — [1]ਇਕ ਨੀਚ ਜਾਤੀ।
ਪਾਲਨ ਹਿਤ ਸੋ ਜੀਓ ਸਦਾਈ।
ਲੋਗ ਸਾਂਹਸੀ ਤਾਂ ਕੋ ਕੈਹੈਂ।
ਭਈ ਜੁ ਸੰਤਤਿ ਅੱਗਰ ਤੈਹੈਂ[1] ॥੩॥ — [1]ਤਿਸ ਦੀ ਅੱਗੋਂ ਜੋ ਉਲਾਦ ਹੋਈ।
ਅੱਲ ਸਾਂਹਸੀ ਤਿਨ ਕੀ ਹੋਈ।
ਬਿਦਤਯੋ ਗੋਤ ਯਾਂਹਿ ਤੈ ਸੋਈ।
ਭਯੋ ਤਖਤ ਮੱਲ ਚੌਧਰੀ ਏਕੈਂ।
ਸ਼ਾਹਜਹਾਂ ਕੇ ਵਕਤੈਂ ਨੇਕੈ[1] ॥੪॥ — [1]ਨੇਕ, ਚੰਗਾ।
ਅਧਿਕ ਅਰੂਜ[1] ਤਾਂਹਿ ਨੈ ਪਾਯੋ। — [1]ਤਰੱਕੀ।
ਰਾਜਾ-ਸਾਂਹਸੀ ਗਾਮ ਬਸਾਯੋ।
ਭਾਗ-ਮੱਲ ਸੁਤ ਥੀਓ ਤਾਂ ਕਾ।
ਬੁੱਢਾ ਸਿੰਘ ਜਾਂ ਕਾ ਸੁਤ ਬਾਂਕਾ ॥੫॥
ਦੇਸੀ ਬੁੱਢਾ ਸਿੰਘ ਮਸ਼ਹੂਰੈਂ।
ਭਯੋ ਜਗਤ ਗੁਰੁ ਭਗਤ ਜ਼ਰੂਰੈਂ।
ਅਜੀਤ ਸਿੰਘ ਸਾਹਿਬ ਕੀ[1] ਦਾਈ। — [1]ਸਾਹਿਬਜ਼ਾਦੇ ਦੀ।
ਗੁਰੁ ਘਰ ਤਿਸ ਕੀ ਤੀਯਾ ਰਹਾਈ ॥੬॥
ਬੁੱਢਾ ਸਿੰਘ ਗੁਰੁ ਦਸਮ ਹਜੂਰੈਂ।
ਅੰਮ੍ਰਿਤ ਛਕਿ ਸਿੰਘ ਸਜਯੋ ਜਰੂਰੈਂ[1]। — [1]ਬਿਨਾਂ ਸੰਸੇ ਤੋਂ।
ਆਨੰਦਪੁਰ ਸਭਿ ਜੰਗਨ ਮਾਹੈਂ।
ਰਹਯੋ ਸਦੀਵ ਗੁਰੂ ਕੇ ਪਾਹੈਂ ॥੭॥
ਜਬਿ ਗੁਰੁ ਦੱਖਨ ਓਰ ਪਧਾਰੇ।
ਇਹੁ ਆਯੋ ਨਿਜ ਧਾਮ ਮਝਾਰੇ।
ਪੈ ਫਿਰ ਬੰਦੇ ਸੰਗ ਰਹਾਯੋ।
ਸੁਭਟ ਪੰਥ ਮੈਂ ਬਡ ਬਿਦਤਾਯੋ ॥੮॥
ਨੌਧ ਸਿੰਘ ਚੰਦਾ ਸਿੰਘ ਦੋਊ।
ਪੂਤ ਭਏ ਭਟ ਤਾਂ ਕੇ ਸੋਊ।

ਪੰਥ ਖਾਲਸੇ ਸੰਗ ਰਹਾਏ।
ਅੱਗ੍ਰ ਹੋਇ ਅਰਿ ਅਨਗਨ ਘਾਏ[1] ॥ ੯ ॥
[1]ਅਣਗਿਣਤ ਵੈਰੀ ਮਾਰੇ।
ਸ਼ੁੱਕ੍ਰਚੱਕ ਸਿੰਘ ਨੌਧ ਬਸਾਯੋ।
ਰਚਿ ਘਰ ਤਹਿਂ ਫਿਰ ਸਦਾ ਰਹਾਯੋ।
ਜੰਗ ਮਜੀਠੇ ਢਿਗ ਜਬਿ ਭਾਰਾ।
ਅਹਿਮਦ ਸ਼ਾਹ ਸੈਂ ਥਯੋ ਕਰਾਰਾ ॥ ੧੦ ॥
ਨੌਧ ਸਿੰਘ ਤਹਿਂ ਭਯੋ ਸ਼ਹੀਦੈਂ[1]।
[1](ਸੰ: ੧੭੯੮ ਬਿ: 'ਚ) ਸ਼ਹੀਦ ਹੋਇਆ।
ਜਨਮ ਮਰਨ ਤੈ ਲਈ ਰਸੀਦੈਂ[1]।
[1]ਛੁੱਟੀ, ਮੁਕਤੀ।
ਚੜ੍ਹਤ ਸਿੰਘ ਸੁਤ ਤਾਂ ਕਾ ਰਹਾ।
ਗੁਜਰਾਂਵਾਲਾ ਤਿਸ ਨੈ ਲਹਾ[1] ॥ ੧੧ ॥
[1]ਲਿਆ।
ਮਹਾਰਾਜ ਰਣਜੀਤ ਮ੍ਰਿਗੇਸੂ।
ਤਾਂ ਕਾ ਪੌਤ੍ਰ ਥਯੋ ਬਿਸੇਸੂ[1]।
[1]ਵੱਡਾ (ਪ੍ਰਤਾਪੀ) ਹੋਇਆ।
ਚੰਦਾ ਸਿੰਘ ਕਾ ਸੁਤ ਦਿਦਾਰ ਸਿੰਘ।
ਭਯੋ ਸੁਭਟ ਯੁਤ ਪਿਤਾ ਬਲੀ ਧਿੰਗ[1] ॥ ੧੨ ॥
[1]ਜ਼ੋਰਾਵਰ।
ਚੜ੍ਹਤ ਸਿੰਘ ਕੇ ਸੰਗ ਰਹਾਏ।
ਸਭਿ ਜੰਗਨ ਮੈਂ ਅਗ੍ਰ ਲਰਾਏ।
ਨਗਰ ਰਸੂਲ, ਗੁੱਜਰਾਂਵਾਲਾ।
ਚੜ੍ਹਤ ਸਿੰਘ ਥਾ ਜਬੈ ਸੰਭਾਲਾ[1] ॥ ੧੩ ॥
[1](ਸੰ: ੧੮੦੭ ਬਿ: ਵਿੱਚ)।
ਗਾਮ ਪਿਨਸਿਖਾ, ਸੰਧਾਂਵਾਲਾ।
ਇਨ ਤਬਿ ਕਬਜ਼ੇ ਕਰੇ ਬਿਸਾਲਾ।
ਦਿਦਾਰ ਸਿੰਘ ਨਿਜ ਧਾਮ ਰਚੈ ਕੈ।
ਸੰਧਾਂਵਾਲੇ ਸਦਾ ਰਹੈ ਕੈ ॥ ੧੪ ॥
ਤਟ ਝਨਾਵ ਮਧ ਜੰਗ ਲਰੈ ਕੈ।
ਭਯੋ ਸ਼ਹੀਦ ਸੱਤ੍ਰ-ਗਨ ਘੈ ਕੈ[1] ॥ ੧੫ ॥
[1]ਬਹੁਤੇ ਵੈਰੀਆਂ ਨੂੰ ਮਾਰ ਕੇ (੧੮੩੩ ਬਿ: ਵਿੱਚ) ਸ਼ਹੀਦ ਹੋਇਆ।

ਦੋਹਰਾ:

ਅਮੀਰ ਸਿੰਘ ਗੁਰੁਬਖਸ਼ ਸਿੰਘ,
ਰਤਨ ਸਿੰਘ ਇਹੁ ਤੀਨ।
ਪਾਛੇ ਸੁਤ ਤਿਸ ਕੇ ਰਹੇ,
ਆਛੇ ਸੁਭਟ ਪ੍ਰਬੀਨ[1] ॥ ੧੬ ॥
[1]ਚੰਗੇ ਚਤੁਰ ਸੂਰਮੇਂ।

ਸ੍ਵੈਯਾ ਛੰਦ:

ਮਾਹਾਂ ਸਿੰਘ ਰਣਜੀਤ ਸਿੰਘ ਸੰਗ,
ਸਦ ਹੀ ਏਹੁ ਰਹਾਏ।
ਜਹਿਂ ਜਹਿਂ ਮਚਜੋ ਘਮੰਡ ਚੰਡ ਅਤਿ[1],
[1]ਬਹੁਤਾ ਤਿੱਖਾ (ਘਮੰਡ) ਜੰਗ ਹੋਇਆ।
ਅੱਗ੍ਰ ਹੋਇ ਅਰਿ ਘਾਏ।
ਮਹਾਰਾਜ ਜਬਿ ਲਈ ਲਹੌਰੈਂ,
ਅਰ ਭਸੀਨ ਮੈਂ ਲਰਿਓ।

ਸਿਰੋਂ ਪਰੇ ਹ੍ਵੈ ਤਬਿ ਇਨ ਤੀਨੋਂ,
ਬੀਰੋਂ ਨੈ ਕੰਮ ਕਰਿਓ ॥੧੭॥
ਬੁਧ ਸਿੰਘ ਅਤਰ ਸਿੰਘ ਜੈਮਲ ਸਿੰਘ,
ਲਹਿਣਾ ਸਿੰਘ ਬਸਾਵਾ[1]। [1](ਸਿੰਘ)।
ਪਾਂਚੋ ਪੂਤ ਅਮੀਰ ਸਿੰਘ ਕੇ,
ਰਖਤੇ ਸੁਭਟਨ ਦਾਵਾ[1]। [1]ਸੂਰਮਿਆਂ ਵਾਂਗ ਬਹਾਦਰੀ ਤੇ ਆਪਣਾ (ਦਾਵਾ) ਹੱਕ ਰਖਦੇ ਸਨ, ਭਾਵ ਬਹੁਤ ਬਹਾਦਰ ਸੂਰਮੇਂ ਸਨ।

ਸਿੰਘ ਖਜ਼ਾਨ ਨਿਧਾਨ ਸਿੰਘ ਇਹੁ,
ਰਤਨ ਸਿੰਘ ਕੇ ਥਾਏ।
ਮਹਾਰਾਜ ਕੇ ਸੰਗ ਸਦਾ ਇਹੁ,
ਜੰਗਨ ਮਾਂਹਿ ਰਹਾਏ ॥੧੮॥
ਜੈ ਸਿੰਘ ਮਰਜੋ ਜਬੈ ਜੰਮੂ-ਪਤਿ,
ਤਬਿ ਅਮੀਰ ਸਿੰਘ ਜਾਈ।
ਕੀਨੋ ਮੁਲਕ ਤਾਂਹਿ ਕਾ ਕਬਜੇ,
ਫਤੇ ਅਤੈ ਬਡ ਪਾਈ।
ਹਰਜਾਨਾ, ਨੌਨਾਰ, ਰਤੋ,
ਅਬਦਾਲ ਇਲਾਕੇ ਚਾਰੈਂ।
ਖੁਸ਼ੀ ਹੋਇ ਆਮੀਰ ਸਿੰਘ ਕੋ
ਬਖਸ਼ੇ ਤਬਿ ਸਰਕਾਰੈਂ[1] ॥੧੯॥ [1]ਮ: ਰਣਜੀਤ ਸਿੰਘ ਨੇ।
ਬੁੱਧ ਸਿੰਘ ਕੋ ਹਾਕਮ ਕੀਨੋ,
ਬਾਹਾਵਲਪੁਰ ਕੇਰਾ।
ਫਤੇ ਕਰੇ ਉਨ ਕਿਲ੍ਹੇ ਝੰਗ ਕੇ,
ਕੀਨੋ ਕਾਮ ਬਡੇਰਾ।
ਕਲਾਰ, ਨਿਰਾਲੀ, ਸਾਰੋਂ, ਤਲਬਨ,
ਖੁੱਤ੍ਰ, ਕੱਥੁ-ਨੰਗਲ।
ਡੇਢ ਲਾਖ ਕੇ ਮਿਲੇ ਪਰਗਨੇ,
ਸਰਕਾਰੋਂ ਇਹੁ ਚੰਗਲ[1] ॥੨੦॥ [1]ਚੰਗੇ।
ਦਸਕ ਹਜ਼ਾਰ ਫੌਜ ਕਾ ਮਾਲਕ,
ਕੀਨੋ ਬੁਧ ਸਿੰਘ ਤਾਂਈਂ।
ਅਟਕ ਪਾਰ ਹ੍ਵੈ ਝਟਕ ਇਨੈ ਹਤਿ[1], [1]ਇਸ ਨੇ ਛੇਤੀ ਮਾਰ ਕੇ।
ਦੁਸ਼ਮਨ ਦਏ ਭਗਾਈ।
ਏਸ ਫਤੇ ਹਿਤ ਤੀਨ ਲਾਖ ਕੀ,
ਔਰ ਜਗੀਰ ਲਹਾਈ[1]। [1]ਲੈ ਲਈ।
ਅੱਠਾਰਾਂ ਸੌ ਚੌਰਾਸੀ ਮੈਂ,
ਬੁੱਧ ਸਿੰਘ ਮ੍ਰਿਤੂ ਪਾਈ ॥੨੧॥
ਤਿਸ ਕੀ ਠੌਰ ਅਤਰ ਸਿੰਘ ਹੋਯੋ,
ਅਫਸਰ ਮੁਲਕੀ ਫੌਜੀ[1]। [1]ਆਪਣੇ ਮੁਲਕ ਦੀ ਫ਼ੌਜ ਦਾ ਅਫ਼ਸਰ।

ਛੈ ਲਖ ਕੀ ਜਗੀਰ ਤਿਸ ਕੇਰੀ,
ਸ਼ਮਸ਼ੇਰ ਸਿੰਘ ਕੋ ਸੌਂਜੀ[1]। [1]ਸਜ ਗਈ, ਫਬ ਗਈ ਭਾਵ ਦੇ ਦਿੱਤੀ।
ਲਹਿਣਾ ਸਿੰਘ ਅਰ ਅਤਰ ਸਿੰਘ ਨੈ,
ਮੁਲਕ ਫਤੇ ਬਹੁ ਕੀਏ।
ਇਹੁ ਭੀ ਹਰੀ ਸਿੰਘ ਨਲੂਏ ਸਮ,
ਜੰਗ ਬਹਾਦਰ ਥੀਏ ॥੨੨॥
ਖੜਗ ਸਿੰਘ ਮਹਾਰਾਜ ਜੀਅਤ ਲੌਂ,
ਇਨ ਅਰੂਜ[1] ਬਡ ਪਾਯੋ। [1]ਤਰੱਕੀ।
ਕੌਰ ਮਰੇ ਪਰ ਫੇਰ ਨਾਦਰੀ[1], [1]ਅਣੋਖਾ।
ਕੁਛ ਦਿਨ ਹੁਕਮ ਚਲਾਯੋ।
ਰਹਿਣੇ ਲਗੇ ਰਾਣੀਆਂ ਮੈਂ ਖੁਦ,
ਇਹੁ ਨਹਿਂ ਲੋਗੈਂ ਭਾਯੋ।
ਮਿਲਿ ਵਜ਼ੀਰ ਫੌਜੀ ਲੋਗੋਂ ਨੈਂ,
ਸ਼ੇਰ ਸਿੰਘ ਬੁਲਵਾਯੋ ॥੨੩॥
ਆਕੀ ਹੋਇ ਕਿਲ੍ਹੇ ਮੈਂ ਇਨ ਤਬਿ,
ਜੰਗ ਸੰਗ ਤਿਹ ਕੀਓ।
ਆਖਰ ਸ਼ੇਰ ਸਿੰਘ ਮਹਾਰਾਜੇ,
ਕਿਲ੍ਹਾ ਫਤੇ ਕਰਿ ਲੀਓ[1]। [1](ਸੰ: ੧੮੯੭ 'ਚ) ਫ਼ਤਹ ਕੀਤਾ।
ਲਹਿਣਾ ਸਿੰਘ ਅਜੀਤ ਸਿੰਘ ਕੋ,
ਪਕਰਿ ਕੈਦ ਮੈਂ ਡਾਰਾ।
ਅਤਰ ਸਿੰਘ ਪਹਿਲੇ ਹੀ ਥਾ,
ਕਲਕੱਤੇ ਓਰ ਪਧਾਰਾ ॥੨੪॥
ਇਕ ਸ਼ਮਸ਼ੇਰ ਸਿੰਘ ਬਿਨ ਇਨ ਕਾ,
ਮੁਲਕ ਜ਼ਬਤ ਸਭਿ ਥੀਆ।
ਪੈ ਫਿਰ ਦੈ ਜਗੀਰ ਤਜਿ ਇਨ ਕੋ,
ਨਿਜ ਰਫੀਕ[1] ਕਰਿ ਲੀਆ। [1]ਮਿੱਤ੍ਰ।
ਫਿਰ ਭੀ ਇਨੈਂ ਹਾਜ਼ਰੀ ਕੇ ਦਿਨ,
ਨ੍ਰਿਪ ਸੈਂ ਦਗਾ ਕਮਾਯੋ।
ਮਾਰ ਦੁਗਾੜਾ ਮਹਾਰਾਜ ਕੋ,
ਅੱਚਾ-ਚੇਤ[1] ਗਿਰਾਯੋ ॥੨੫॥ [1]ਅਚਾਨਕ।
ਝਟਪਟ ਸ਼ੇਰ ਸਿੰਘ ਕਾ ਸਿਰ ਫਿਰ,
ਸਿੰਘ ਅਜੀਤ ਉਤਾਰਾ।
ਹੁਤੀ ਫੌਜ ਇਨ ਹੀ ਕੀ ਤਹਿਂ ਬਹੁ,
ਮਿਲ ਇਹੁ ਕਿਯ ਬਡ ਕਾਰਾ[1]। [1]ਉਪੱਦ੍ਰਵ।
ਸੰਮਤ ਉੱਨੀ ਸੌ ਪੂਰਾ ਥਾ,
ਅੱਸੂ ਕੀ ਸੰਕ੍ਰਾਂਤੀ[1]। [1]ਸੰਗ੍ਰਾਂਦ।
ਮਹਾਰਾਜ ਕਾ ਸੁਤ ਪ੍ਰਤਾਪ ਸਿੰਘ,

ਉਸ ਹੀ ਦਿਨ ਬਖਸ਼ਾਤੀ ॥੨੬॥
ਲਹਿਣਾ ਸਿੰਘ ਨੈ ਕਤਲ ਕਰਯੋ ਥਾ,
ਤੁਲਾ ਦਾਨ ਕਰਵਾਤੋ[1]। — [1]ਆਪਣੇ ਸ਼ਰੀਰ ਦੇ ਬਰਾਬਰ ਕੋਈ ਵਸਤੂ ਤੋਲ ਕੇ ਦਾਨ ਕਰਦਾ।
ਧਯਾਨ ਸਿੰਘ ਵਜੀਰ ਮਿਲਯੋ ਮਗ,
ਸੋ ਭੀ ਇਨ ਹੀ ਹਾਤੋ[1]। — [1]ਮਾਰ ਦਿੱਤਾ।
ਮਹਾਰਾਜ ਦਾਲੀਪ ਸਿੰਘ ਕੋ,
ਤਖਤ ਉਪਰ ਬੈਠਾਯੋ।
ਸੀਸ ਸ਼ੇਰ ਸਿੰਘ ਕੇ ਕਾ ਲੋਹੂ,
ਟੀਕਾ ਮਾਥੇ ਲਾਯੋ[1] ॥੨੭॥ — [1]ਸ਼ੇਰ ਸਿੰਘ ਦੇ ਸਿਰ ਦਾ ਲਹੂ (ਲੈ ਕੇ) ਮੱਥੇ ਤੇ ਤਿਲਕ ਲਾਇਆ।
ਆਪ ਵਜ਼ੀਰ ਬਨੇ ਰਜਾਸਤ ਕੇ,
ਅਤੀ ਗਰਬ ਉਰਿ ਧਾਰਾ[1]। — [1]ਹਿਰਦੇ 'ਚ ਬਹੁਤ ਹੰਕਾਰ ਧਾਰਿਆ।
ਪੈ ਪ੍ਰਭ ਗਰਬ ਪ੍ਰਹਾਰੀ ਦੀਨੋ[1], — [1]ਹੰਕਾਰ ਨਾਸ਼ ਕਰਨ ਵਾਲੇ ਪ੍ਰਮੇਸ਼ਰ ਨੇ।
ਪਾਪ ਕੇਰ ਫਲ ਭਾਰਾ।
ਲਹਿਣਾ ਸਿੰਘ ਅਜੀਤ ਅਤਰ ਸਿੰਘ,
ਮੂਲ ਕਲ੍ਰੈ ਕੇ ਤੀਨੋ[1]। — [1]ਇਹ ਤਿੰਨੇ (ਕਲ੍ਰੈ) ਲੜਾਈ ਦੇ ਮੁੱਢ ਸਨ।
ਥੇ ਅਤਿ ਭਾਰੀ ਬੀਰ ਬਲੀ ਭੀ
ਔਰੈਂ ਥੇ ਭਲ ਚੀਨੋ[1] ॥੨੮॥ — [1](ਭਾਵੇਂ) ਬਹੁਤੇ ਭਾਰੀ ਬਲੀ ਸੂਰਮੇਂ ਵੀ ਸਨ ਜਾਣੋ ਹੋਰਨਾਂ ਤੋਂ ਚੰਗੇ ਵੀ ਸਨ।

ਧਯਾਨ ਸਿੰਘ ਕੇ ਸੁਤ ਹੀਰਾ ਸਿੰਘ,
ਫੌਜੀ ਸਭਿ ਸਰਦਾਰੈਂ।
ਮੇਲਿ ਰੁਪੱਯਾ ਨਾਲੀ ਬਾਂਧਾ,
ਦੈਨਾ ਕਰਿ ਇਕਰਾਰੈਂ[1]। — [1]ਆਪਣੇ ਨਾਲ ਮੇਲ ਕੇ ਹਰ ਇਕ (ਨਾਲੀ) ਬੰਦੂਕ ਭਾਵ ਹਰ ਸਿਪਾਹੀ ਨੂੰ ਇਕਰੁਪਇਆ ਬੰਨ੍ਹ ਦਿੱਤਾ ਤੇ ਦੇਣ ਦਾ ਇਕਰਾਰ ਕਰ ਲਿਆ।

ਕੰਠੇ ਕੜੇ ਇਨਾਮ ਸੁਨੈ ਕੈ,
ਸਭਿ ਨਿਜ ਮਗਰ ਲਗਾਏ।
ਸੰਧਾਂ ਵਾਲੀਆਂ ਪਰ ਪਹਿਲੇ ਹੀ,
ਦੁਖੀ ਹੁਤੇ ਸਮੁਦਾਏ[1] ॥੨੯॥ — [1]ਸਾਰੇ।
ਚਢ ਕੈ ਘੇਰ ਕਿਲੇ ਕੋ ਲੀਨੋ,
ਕੀਨੋ ਜੰਗ ਤਹਾਂਨੇ[1]। — [1]ਉਨ੍ਹਾਂ ਫੌਜੀਆਂ ਨੇ।
ਸੰਧਾਂਵਾਲੀਏ ਲਰੇ ਅੰਦਰੋਂ,
ਬਾਹਰ ਪੰਥ ਮਹਾਨੇ।
ਢਾਹੀ ਬਾਹੀ ਏਕ ਕਿਲ੍ਹੇ ਕੀ,
ਤੋਪੈਂ ਮਾਰਿ ਜਬੈ ਹੀ।
ਲਹਿਣਾ ਸਿੰਘ ਮਰਯੋ ਲਗਿ ਗੋਲੀ,
ਟੂਟਯੋ ਕਿਲ੍ਹਾ ਤਬੈ ਹੀ ॥੩੦॥
ਪਕਰਯੋ ਗਯੋ ਅਜੀਤ ਸਿੰਘ ਭੀ,
ਪੈ ਤਬਿ ਹੀ ਦਿਯ ਘਾਈ[1]। — [1]ਮਾਰ ਦਿੱਤਾ।

ਬੰਦੋਬਸਤ ਰਜਾਸਤ ਕਾ ਕੀਨੋ
ਹੀਰਾ ਸਿੰਘ ਜੈ ਪਾਈ।
ਲਹਿਣਾ ਸਿੰਘ ਅਜੀਤ ਸਿੰਘ ਕੇ,
ਕਰਿ ਟੁਕੜੇ ਲਟਕਾਏ।
ਠੌਰ ਠੌਰ ਲਾਹੌਰੈਂ ਕੇ,
ਦਰਵਾਜਜੋਂ ਪਰ ਦਿਖਰਾਏ ॥੩੧॥
ਸੰਧਾਵਾਲਾ ਗਾਮ ਢਹਾ ਕੇ,
ਊਪਰ ਹਲ ਫਿਰਵਾਏ।
ਨਹਿਂ ਸ਼ਮਸ਼ੇਰ ਸਿੰਘ ਥਾ ਆਯੋ,
ਏਸ ਕਲੇਸ਼ ਮਧਾਂਏ[1]। — [1]ਇਸ ਝਗੜੇ ਵਿੱਚ।
ਯਾਂ ਤੈ ਤਿਸ ਬਿਨ ਔਰ ਸਭੀ ਕੀ,
ਕੀਨੀ ਜਪਤ ਜਗੀਰੈਂ।
ਹੀਰਾ ਸਿੰਘ ਦਲੀਪ ਸਿੰਘ ਕਾ,
ਬਨਜੋ ਬਡ ਬਾਜੀਰੈਂ ॥੩੨॥
ਅਤਰ ਸਿੰਘ ਤਬਿ ਊਨੇ ਮੈਂ ਥਾ,
ਬੇਦੀ ਸਾਹਿਬ ਪਾਸੈਂ।
ਕਹਜੋ ਬਿਕ੍ਰੱਮਾ ਸਿੰਘ ਬੇਦੀ ਤਿਹ,
ਹਮ ਨਹਿਂ ਰਾਖ ਸਕਾਸੈਂ[1]। — [1]ਅਸੀਂ ਨਹੀਂਰਖ ਸਕਦੇ।
ਯਾਂ ਤੇ ਅਤਰ ਸਿੰਘ ਭਜਿ ਤਹਿਂ ਤੈ,
ਗਯੋ ਨੁਰੰਗਾਵਾਦੈਂ।
ਭਾਈ ਬੀਰ ਸਿੰਘ ਸਾਧੂ ਕੀ,
ਸਰਣ ਗਹੀ ਉਨ ਜ਼ਜਾਦੈਂ[1] ॥੩੩॥ — [1]ਬਹੁਤ (ਅਧੀਨ ਹੋ ਕੇ)।
ਮਾਂਗਦ ਰਹਜੋ ਹੀਰਾ ਸਿੰਘ ਤਿਸ ਕੋ,
ਨਹਿਂ ਭਾਈ ਜਬਿ ਦੀਨੋ।
ਫੌਜ ਚਢਾਈ ਹੀਰਾ ਸਿੰਘ ਤਬਿ,
ਠਾਠ ਲਰਾਈ ਪੀਨੋ[1]। — [1]ਤਕੜੀ।
ਅਤਰ ਸਿੰਘ ਸਮ ਸ਼ਾਹੀ ਮੁਜਰਮ[1], — [1]ਬਾਦਸ਼ਾਹੀ ਕਸੂਰ ਵਾਰ।
ਔਰ ਅਧਿਕ ਥੇ ਤੈਹੈਂ[1]। — [1]ਓਥੇ।
ਚਾਰ ਹਜਾਰਕ ਕੀ ਥੀ ਭੀੜਾ
ਭਾਈ ਸਾਹਿਬ ਪੈਹੈ[1] ॥੩੪॥ — [1]ਭਾਈ ਬੀਰ ਸਿੰਘ ਪਾਸ।
ਤੋਪੈਂ ਤੁਪਕੈਂ[1] ਤਜ ਕੈ ਫੌਜੈਂ, — [1]ਬੰਦੂਕਾਂ।
ਮਾਰੇ ਕਿਛੁ ਭਗਾਏ[1]। — [1]ਭਜਾ ਦਿੱਤੇ।
ਭਾਈ ਸਾਹਿਬ ਪ੍ਰਾਨ ਦਏ ਤਹਿਂ,
ਅਤਰ ਸਿੰਘ ਸੰਗਾਏ[1]। — [1]ਨਾਲ ਹੀ।
ਕਸ਼ਮੀਰਾ ਸਿੰਘ, ਮਹਾਰਾਜ ਕਾ[1], — [1]ਰਣਜੀਤ ਸਿੰਘ ਦਾ।
ਸੁਤ ਭੀ ਥਾ ਤਿਸ ਠੌਰੈਂ[1]। — [1]ਤਿਸ ਜਗ੍ਹਾ।

ਵਹਿ ਭੀ ਭਯੋ ਸ਼ਹੀਦ ਤਾਹਾਂਈਂ,
ਔਰੈਂ ਜੁਝੇ ਗੌਰੈਂ[1] ॥੩੫॥
[1]ਬਹੁਤ ਸ਼ਹੀਦ ਹੋਏ।
ਮੁੱਠਜਾਂਵਾਲੇ ਪਿੰਡ ਸਤਲੁਜ ਤਟ[1],
[1]ਕਿਨਾਰੇ।
ਸਾਕਾ ਥੀਓ ਏਹੈ।
ਬਾਕੀ ਸੰਧਾਵਾਲੀਏ
ਰਾਜੇ-ਸਾਂਹਸੀ ਗਾਮ ਰਹੇ ਹੈਂ।
ਜਵਾਹਰ ਸਿੰਘ ਵਜੀਰ ਭਯੋ ਜਬਿ,
ਹੀਰਾ ਸਿੰਘ ਮਰੇ ਤੈ।
ਸੰਧਾਂ ਵਾਲੀਏ ਫੇਰ ਬੁਲਾ ਕੇ,
ਰਾਖੇ ਤਾਂਹਿ ਖਰੇ ਤੈ[1] ॥੩੬॥
[1]ਉਹ ਚੰਗੇ (ਜਾਣ ਕੇ)।
ਦੋਇ ਲਾਖ ਕੀ ਦਈ ਜਗੀਰੈਂ,
ਹੁਤੀ ਕਦੀਮੀ[1] ਜੋਈ।
[1]ਪੁਰਾਣੀ।
ਸਿੰਘ ਸ਼ਮਸ਼ੇਰ ਫੌਜ ਕਾ ਅਫਸਰ,
ਕੀਨੋ ਬਡੋ ਤਦੋਈ[1]।
[1]ਤਦੋਂ।
ਉੱਨੀ ਸੌ ਤ੍ਰੈ ਮੈਂ ਸਤਲੁਜ ਤਟ,
ਹੋਈ ਜਬੈ ਲਰਾਈ।
ਜੀਤ ਅੰਗ੍ਰੇਜ਼ੈਂ ਰਜੀਡੰਟ ਨਿਜ[1],
[1]ਆਪਣਾ ਵੱਡਾ ਅਫ਼ਸਰ।
ਦਯੋ ਲਹੌਰ ਬਿਠਾਈ ॥੩੭॥
ਸ਼ਮਸ਼ੇਰ ਸਿੰਘ ਹਾਕਮ ਤਬਿ ਥੀਓ,
ਜ਼ਿਲੇ ਸੁਧਾਸਰ ਕੇਰੋ।
ਹੰਗਾਮੇ[1] ਮੁਲਤਾਨ ਮਾਂਹਿ ਇਨ,
[1]ਜੰਗ।
ਮੱਦਦ ਦਈ ਬਧੇਰੋ।
ਤੀਸ ਸਹਸ ਕੀ ਅੰਗ੍ਰੇਜ਼ੋਂ ਨੈ,
ਔਰੈਂ[1] ਜਿਸ ਹਿਤ ਦੀਨੀ।
[1]ਹੋਰ (ਜਾਗੀਰ)।
ਮਰੇ ਬਾਦ ਸ਼ਮਸ਼ੇਰ ਸਿੰਘ ਕੇ,
ਜਪਤ ਭਈ ਫਿਰ ਪੀਨੀ[1] ॥੩੮॥
[1]ਬਹੁਤੀ।
ਖਾਸ[1] ਪੁੱਤ੍ਰ ਤਿਸ ਕਾ ਨਹਿਂ ਥਾ ਕੋ,
[1]ਆਪਣਾ।
ਯਾਂ ਤੈ ਕਿਯ ਮੁਤਬੰਨਾ[1]।
[1]ਕਿਸੇ ਦੇ ਪੁੱਤਰ ਨੂੰ ਝੋਲੀ ਪਾ ਕੇ ਜਾਇਦਾਦ ਦਾ ਮਾਲਕ ਬਣਾ ਲਿਆ।
ਬਖਸ਼ੀਸ਼ ਸਿੰਘ ਸੁਤ ਠਾਕੁਰ ਸਿੰਘ ਕਾ,
ਨਿਜ ਪੁੱਤ੍ਰ ਤਿਹ ਮੰਨਾ।
ਮਾਲ ਮੁਲਕ ਸ਼ਮਸ਼ੇਰ ਸਿੰਘ ਕਾ,
ਪਾਯੋ ਤਿਸ ਨੈ ਯਾਂ ਤੈ।
ਹੈ ਹਜ਼ਾਰ ਪੰਝੀ ਕੀ ਤਿਸ ਪੈ,
ਅਬਿ ਜਗੀਰ ਬਖਜਾਤੈ ॥੩੯॥
ਅਤਰ ਸਿੰਘ ਕੇ ਮਰਣੇ ਪੀਛੇ,
ਕੇਹਰ ਸਿੰਘ ਸੁਤ ਤਾਂ ਕੇ।

ਲੀਨੀ ਸਾਂਭ ਜਗੀਰ ਪਿਤਾ ਕੀ,
ਹੁਤੋ ਖਰਾਬ ਸੁਭਾ ਕੇ।
ਉੱਨੀ ਸੌ ਇੱਕੀ ਮੈਂ ਮਰਿਓ,
ਪੁੱਤ੍ਰ ਰਹਜੋ ਨ ਕੋਈ।
ਜ਼ਬਤ ਜਗੀਰ ਹਜ਼ਾਰ ਛੱਬੀ ਕੀ,
ਸਰਕਾਰੇ ਤਿਹ ਹੋਈ ॥ ੪੦ ॥
ਠਾਕੁਰ ਸਿੰਘ ਪਰਤਾਪ ਸਿੰਘ ਥੇ,
ਲਹਿਣਾ ਸਿੰਘ ਕੇ ਬੇਟੇ।
ਪਦਰੀ[1] ਰਜਾਸਤ ਪਰ ਰਹਿ ਕਾਯਮ,
ਯੌਂ ਫਿਰ ਮ੍ਰਿੱਤੁ ਸਮੇਟੇ।
ਉੱਨੀ ਸੈ ਬਾਰਾਂ ਮੈਂ ਗੁਜਰਜੋ,
ਹਰਿ-ਪ੍ਰਤਾਪ ਬਿਨ ਸੰਤਤਿ[1]।
ਜ਼ਬਤ ਜਗੀਰ ਗਜਾਰਾਂ ਸਹਿਸ ਕੀ,
ਹੋਈ ਤਾਂਹਿ ਨਿਰੰਤਤਿ[1] ॥ ੪੧ ॥
ਠਾਕੁਰ ਸਿੰਘ ਢਿਗ ਛੈ ਹਜ਼ਾਰ ਕੀ,
ਥੀ ਜਾਗੀਰ ਚੰਗੇਰੈ।
ਅਰ ਉਨ ਡਿਪਟੀ ਹ੍ਵੈ ਅੰਗ੍ਰੇਜ਼ੀ,
ਪਿਨਸ਼ਨ ਲਈ ਬਧੇਰੈਂ।
ਸੁਤ ਗੁਰਬਚਨ ਸਿੰਘ ਭੀ ਤਿਸ ਕਾ,
ਥਾ ਅਸਟੰਟ ਬਡੇਰੋ[1]।
ਹੁਤੀ ਪਾਂਚ ਸੌ ਮਾਂਹਵਾਰੀ,
ਤਨਖਾਹਿ ਤਾਂਹਿ ਕੀ ਹੇਰੋ ॥ ੪੨ ॥
ਪੈ ਦਲੀਪ ਸਿੰਘ ਢਿਗ ਜਬਿ,
ਠਾਕੁਰ ਸਿੰਘ ਬਲਾਯਤ ਗਯੋ।
ਸੁਨ ਕੈ ਸੀਖ ਯਾਹਿ ਕੀ ਸੋ ਭੀ,
ਹਿਤ ਆਵਨ ਉਮਕੈਯੋ[1]।
ਆਗਜਾ ਲੈ ਮੁਲਕਾਂ ਤੈ ਜਬਿ ਸੋ,
ਗਯੋ ਪੰਜਾਬਹਿੰ ਓਰੀ।
ਅਦਨ ਮੁਲਕ ਮੈਂ ਸੈ ਅੰਗ੍ਰੇਜ਼ੈਂ,
ਫਿਰ ਵਹਿ ਦੀਨੋ ਮੋਰੀ ॥ ੪੩ ॥
ਗੁੱਸੇ ਥਾਇ ਵਾਹਿ ਫਰਜਾਦੀ,
ਸ਼ਾਹਿ ਰੂਸ ਪੈ ਪਹੁੰਚਾ[1]।
ਸੁਤ ਤਿਯ ਤਿਸ ਕੇ ਰਹੇ ਲੰਦਨ ਮੈਂ,
ਇਤ ਕੀ ਸੁਨਹੁ ਅਗਹੁੰਚਾ[1]।
ਲਾਟ ਸਾਹਿਬ ਕੀ ਫਿਰੀ ਆਂਖ ਜਬਿ,
ਠਾਕੁਰ ਸਿੰਘ ਨੈ ਹੇਰੀ।

[1]ਪਿਤਾ ਦੀ।

[1]ਉਲਾਦ।

[1]ਸਾਰੀ।

[1]ਵੱਡਾ ਨਾਇਬ ਸੀ।

[1]ਉਤਸ਼ਾਹ ਸਹਿਤ ਹੋਇਆ।

[1]ਉਹ ਦਲੀਪ ਸਿੰਘ ਗੁੱਸੇ ਹੋ ਕੇ ਫ਼ਰਿਆਦ ਕਰਨ ਵਾਸਤੇਰੂਸ ਦੇ ਬਾਦਸ਼ਾਹ ਪਾਸ ਪਹੁੰਚਿਆ।

[1]ਏਧਰ ਦੀ (ਅਗਹੁਚਾ) ਫੇਰ ਅੱਗੋਂ ਸੁਣੋ।

ਸ਼ਾਹ ਫਰਾਂਸ ਪਾਸ ਵਹਿ ਪਹੁੰਚਯੋ,
ਯੁਤ ਕੁਟੰਬ ਬਿਨ ਦੇਰੀ ॥੪੪॥
ਇੱਜ਼ਤ ਕਰੀ ਸ਼ਾਹ ਬਡ ਇਨ ਕੀ,
ਹੋਵਤ ਜੈਸ ਅਮੀਰੈਂ।
ਤਹਿਂ ਤੇ ਹੋਇ ਬਿਮਾਰ ਲੌਟ ਫਿਰ,
ਚੰਦ੍ਰ ਨਗਰ ਭਯੋ ਥੀਰੈਂ[1]।

[1]ਇਸਥਤ ਭਾਵ ਟਿਕ ਗਿਆ।

ਸੰਮਤ ਉੱਨੀ ਸੈ ਬੈਤਾਲੀ,
ਮੈਂ ਇਹੁ ਗਾਥਾ ਜੋਈ।
ਸੁਤ ਨਾਤੀ[1] ਤਿਸ ਕੇ ਹੈਂ ਤਹਿਂ,
ਜਿਮ ਗੁਰੁ ਕਰੈ ਤਿਮ ਹੋਈ ॥੪੫॥

[1]ਪੁੱਤ ਪੋਤਰੇ।

ਸਿੰਘ ਰਣਜੋਰ ਬਸਾਵੇ ਸਿੰਘ ਕੇ,
ਬੇਟੇ ਕੀ ਸੁਨ ਲੇਹੋ।
ਉੱਨੀ ਸੌ ਅਠਾਰਾਂ ਮੈਂ ਜਬਿ,
ਭਯੋ ਮ੍ਰਿਤੁ ਵਸ ਵੇਹੋ[1]।

[1]ਉਹ।

ਜਬਤ ਜਗੀਰ ਭਈ ਦੋ ਹਿੱਸੇ,
ਹਿੱਸਾ ਇਤਿਕ ਰਹਾਈ[1]।

[1]ਏਨ੍ਹਾਂ ਕੁ ਭਾਵ ੫੨੯੫ ਰੁਪਏ ਦਾ ਹਿੱਸਾਰਹਿ ਗਿਆ।

ਤਾਂ ਕੇ ਸੁਤ ਰਣਧੀਰ ਸਿੰਘ ਢਿਗ,
ਹੈ ਅਬਿ ਲਖੋ ਤਹਾਂਈ[1] ॥੪੬॥

[1]ਹੁਣ ਓਥੇ ਉਸ ਕੋਲ ਹੈ ਜਾਣੋ।

ਦੁਤੀ ਪੁੱਤ੍ਰ ਬਸਾਵਾ ਸਿੰਘ ਕਾ,
ਥਾ ਅਜੀਤ ਸਿੰਘ ਜੋਊ।
ਸੁਤ ਤਿਸ ਕੇ ਘਰ ਭਯੋ ਨ ਕੋਊ,
ਮਰਯੋ ਜੰਗ ਮੈਂ ਸੋਊ।
ਗੁਰਮੁਖ ਸਿੰਘ ਕੀ ਸੰਤਤਿ ਕੇ ਢਿਗ,
ਹੈ ਅਬਿ ਸੰਧਾ ਵਾਲਾ।
ਜਗਤ ਸਿੰਘ ਹਰਿ-ਭਗਤ ਦਸੌਂਧਾ
ਸਿੰਘ ਲੌ ਤਹਾਂ ਬਿਸਾਲਾ ॥੪੭॥
ਰਣਧੀਰ ਸਿੰਘ ਬਖਸ਼ੀਸ਼ ਸਿੰਘ ਇਹੁ,
ਰਾਜੇ-ਸਾਂਹਸੀ ਰੈਹੈਂ।
ਸੰਧਾਂ ਵਾਲੀਆਂ ਕੀ ਗਜਾਨ ਸਿੰਘ,
ਗਾਥ ਦਈ ਇਹੁ ਕੈਹੈ ॥੪੮॥

ਕਥਾ ਸ੍ਰਦਾਰਾਂਨ ਅਟਾਰੀ

ਕਬਿੱਤ:

ਚਾਰੁ[1] ਸਰਦਾਰ ਜੇ ਅਟਾਰੀ ਵਾਲੇ ਹੈਂ ਉਦਾਰ[2],
ਗਾਥ ਤਿਨ ਕੀ ਉਚਾਰ ਸਾਰ[1] ਦਿਖਾਰਹਿ ਹੈਂ।

[1]ਸੁੰਦਰ। [2]ਦਾਤੇ।
[1]ਸ੍ਰੇਸ਼ਟ।

ਜੈਸਲ ਨਰੇਸ ਕੀ ਬਿਸੇਸ ਬੰਸ ਯਾਹਿ ਜੈਸ,
ਤੈਸ ਫੂਲਕਜਾਂ ਕੀ ਗਾਥ ਮਾਂਹਿ ਆਏ ਕਹਿ ਹੈਂ[1]।

[1]ਜਿਵੇਂ ਜੈਸਲਰਾਜੇ ਦੀ ਇਹ ਵੱਡੀ ਵੰਸ ਹੈ ਤਿਵੇਂ ਫੂਲਕਿਆਂ ਦੀ ਕਥਾ ਵਿੱਚ ਕਹਿ ਆਏ ਹਾਂ। (ਜੈਸਲ- ਯਦੂ ਵੰਸ਼ੀ ਰਾਜਪੂਤ ਦੁਸਾਜ ਦਾ ਪੁੱਤਰ

ਰਾਵਲ ਜੈਸਲ (ਜਯਸ਼ਾਲ) ਜਿਸ ਨੇ ਸੰਨ ੧੧੫੬ ਵਿੱਚ ਆਪਣੇ ਨਾਮ ਰਾਜਿਸਥਾਨ ਵਿੱਚ ਜੈਸਲ ਮੇਰ ਸ਼ਹਿਰ ਵਸਾਇਆ। ਫੂਲ ਵੰਸ਼ ਤੇ ਅਟਾਰੀ ਵਾਲੇ ਸਰਦਾਰਾਂ ਦਾ ਨਿਕਾਸ ਵੀ ਜੈਸਲ ਤੋਂ ਹੀ ਹੈ।)

ਸਿੱਧੂ ਜ਼ਿਮੀਂਦਾਰ ਭਏ ਜੱਗਾ ਧੀਰ ਜੇ ਉਦਾਰ,
ਸੰਤਤੀ ਬਿਰਾੜਨ ਮੈਂ ਬਿਦਤਾਏ ਵਹਿ ਹੈਂ[1]। — [1]ਬਿਰਾੜਾਂ ਦੀ ਉਲਾਦ ਵਿੱਚ ਉਹ ਮਸ਼ਹੂਰ ਹੋਏ ਹਨ।
ਇੰਦ-ਪੁਰਾ ਨਾਮ ਗਾਂਮ ਜਗਰਾਂਵ ਕੇ ਨਜ਼ੀਕ,
ਤਿਨ ਹੂੰ ਕੀ ਸੰਤਤੀ ਬਸਾਇ ਬਸੀ ਤਹਿਂ ਹੈਂ[1] ॥੪੯॥ — [1]ਤਸੀਲ ਜਗਰਾਵਾਂ ਦੇ ਨਜ਼ਦੀਕ ਇੰਦ ਪੁਰਾ (ਜਿਸ ਦਾ ਹੁਣ ਪ੍ਰਸਿੱਧ ਨਾਉਂ ਕਾਉਂਕੇ ਹੈ) ਨਾਮ ਦਾ ਪਿੰਡ ਉਨ੍ਹਾਂ ਦੀ ਉਲਾਦ ਵਸਾ ਕੇ ਉੱਥੇ ਵਸਦੀ ਹੈ।

ਭਯੋ ਕਾਨ੍ਹ ਚੰਦ ਏਕ ਚੌਧਰੀ ਅਮੰਦ[1] ਤਹਿਂ, — [1]ਉੱਜਲ।
ਗੌਰ ਸਿੰਘ ਕੌਰ ਸਿੰਘ ਤਾਂ ਕੇ ਸੁਤ ਥਏ ਦੋ।
ਤੁਰਕੋਂ ਨੈ ਹਿੰਦੂ ਜਬਿ ਬਹੁ ਭਾਏ ਥੇ ਸੰਤਾਏ[1], — [1]ਬਹੁਤ ਤਰ੍ਹਾਂ ਦੁਖੀ ਕੀਤੇ।
ਪੰਥ ਮਾਂਹਿ ਆਏ ਵੇਊ ਥਾਏ ਸਿੰਘ ਨਏ ਸੋ[1]। — [1]ਉਹ ਨਵੇਂ ਸਿੰਘ ਹੋ ਗਏ ਭਾਵ ਸਿੰਘ ਸਜ ਗਏ।
ਧਰਮ ਇਮਾਨ ਹਿੰਦੁਵਾਨ ਰਾਖਬੇ ਕੋ ਤਿਨੈ,
ਤੇਗ ਗਹੀ ਹਿੰਮਤ ਕੀ ਕਿੰਮਤ ਬਤਏ ਕੋ[1]। — [1]ਕੀਮਤ ਕਉਣ ਦੱਸ ਸਕਦਾ ਹੈ।
ਕੀਨੇ ਜੰਗ ਭਾਰੇ ਮਾਰੇ ਸੱਤ੍ਰੂ ਅਪਾਰੇ ਤਿਨੈ,
ਭਏ ਹਸ਼ਮਤ ਵਾਰੇ ਸੁਭਟ ਗਨਏ ਸੋ[1] ॥੫੦॥ — [1]ਬਿਭੂਤੀ ਵਾਲੇ ਹੋ ਗਏ ਤੇ ਉਹ ਸੂਰਮੇਂ ਗਿਣੇ ਗਏ।
ਸੰਮਤ ਸਤਾਰਾਂ ਸੌ ਚੁਰਾਨਮੇਂ ਮੈਂ ਗੌਰ ਪੁਰਾ
ਨਿਕਟਿ ਧਨੇਸਟੇ ਬਸਾਯੋ ਗਾਮ ਹੈ ਸਹੀ।
ਗਢੀ ਖਾਂਮ ਥੀ ਰਚਾਈ[1] ਊਪਰ ਅਟਾਰੀ ਪਾਈ, — [1]ਕੱਚੀ ਗੜ੍ਹੀ ਬਣਾਈ ਸੀ।
ਧਾੜੇ ਮਾਰ ਲੂਟ ਲਜਾਈ ਛਕੈਂ ਤਹਿਂ ਬੈਸ ਹੀ।
ਦੇਹਲੀ ਲਹੌਰ ਕੇਰ ਲੂਟੈਂ ਨਿੱਤ ਰਾਹ ਫੇਰ[1], — [1]ਬਹੁਤੇਰਾਹ।
ਬਿਦਤਾਏ ਧਾੜਵੀ ਅਟਾਰੀ ਵਾਲੇ ਐਸ ਹੀ।
ਯਾਂਹੀਂ ਤੈ ਅਟਾਰੀ ਨਾਮ ਥਯੋ ਯਾਂਹਿ ਗਾਂਮ ਕੇਰ,
ਛੋਡ ਗਏ ਕਈ ਬੇਰ ਆਏ ਫੇਰ ਤੈ ਸਹੀ ॥੫੧॥
ਗੌਰ ਸਿੰਘ ਕੌਰ ਸਿੰਘ ਸੰਗ ਖਾਲਸੇ ਕੇ ਚੰਗ,
ਰਹੇ ਮੱਧ ਜੰਗਨ ਹਮੇਸ਼ ਬੇਸ[1] ਲਰਤੇ। — [1]ਚੰਗੀ ਤਰ੍ਹਾਂ।
ਰਾਖ ਦਿਖਰਾਯੋ ਹਿੰਦੁ ਧ੍ਰਮ ਨਿਜ ਪੰਥ ਜਿੰਦ,
ਬੈਰਨ ਕੀ ਖੋਈ ਬਿੰਦ[1] ਹਾਕਮੀ ਸੁ ਧਰਤੇ[2]। — [1]ਬੀਜ ਨਾਸ਼ ਕਰ ਦਿੱਤਾ। [2]ਉਹ ਹਕੂਮਤ ਕਰਦੇ ਸਨ।
ਮਾਰੀ ਜਬਿ ਥੀ ਕਸੂਰ ਪਾਯੋ ਧਨ ਥਾ ਜਰੂਰ[1], — [1]ਬਿਨਾਂ ਸੰਸੇ ਤੋਂ।
ਰਾਖ ਲਏ ਨਿਜ ਭੂਰ ਅਸਵਾਰ ਘਰ ਤੇ[1]। — [1]ਆਪਣੇ ਘਰ ਦੇ ਬਹੁਤੇ ਅਸਵਾਰਰੱਖ ਲਏ।
ਗਿਰਦੇ ਅਟਾਰੀ ਗਾਮ ਕੀਏ ਕਬਜੇ ਤਮਾਮ,
ਪੈਹੈ ਜਹਾਂ ਜੰਗ ਕਾਮ ਤੈਹੈਂ ਜਾਇ ਅਰਤੇ[1] ॥੫੨॥ — [1]ਅੜਦੇ ਸਨ।
ਆਠ ਸਾਤ ਭਏ ਪੂਤ ਇਨ ਹੂੰ ਕੇ ਮਜਬੂਤ,
ਬੀਰ ਬਾਂਕੁਰੇ ਅਛੂਤ ਛੱਤ੍ਰੀ ਬਿਸਾਲ ਹੈਂ[1]। — [1]ਸੁੰਦਰ ਤੇ (ਅਛੂਤ) ਬਹਾਦਰ ਛੱਤ੍ਰੀ ਸੂਰਮੇਂ ਸਨ।
ਟੇਕ ਸਿੰਘ ਜੋਧ[1] ਚੜ੍ਹਤ ਸਿੰਘ ਤੈ ਵਜ਼ੀਰ ਸਿੰਘ, — [1](ਸਿੰਘ)।
ਦਲ ਸਿੰਘ ਦਜਾਲ ਸਿੰਘ ਕੇਸਰੀ ਨਿਹਾਲ ਹੈਂ।
ਮਿਸਲ ਘਨੱਈਓਂ ਸੰਗ ਰਹੇ ਸਦ ਹੀ ਨਿਸੰਗ,

ਗਿਲਜਜੋਂ ਸੈਂ ਜੰਗ ਕੀਏ ਇਨ ਭੀ ਕਮਾਲ[1] ਹੈਂ।
ਨਿਕਟਿ ਮਜੀਠੇ ਲਰਿ ਬਿਕਟਿ[1] ਦੁਰਾਨੀਓਂ ਸੈਂ,
ਗੌਰ ਸਿੰਘ ਕਵਰ[1] ਸ਼ਹੀਦ ਅਰਿ ਘਾਲ ਹੈਂ[2] ॥੫੩॥
ਰਾਮਗਢੀਓਂ ਕੇ ਸੰਗ ਜੈ ਸਿੰਘ ਸ੍ਰਦਾਰ ਚੰਗ,
ਕਰਤੋ ਹਮੇਸ਼ ਜੰਗ ਰਹਯੋ ਬਲ ਧਰ ਕੈ।
ਜੈ ਸਿੰਘ ਕਾ ਬੇਟਾ ਹੁਤੋ ਸੁਭਟ ਅਮੇਟਾ[1],
ਗੁਰਬਖਸ਼ ਮ੍ਰਿਗੇਸ ਲੇਟਾ ਜਬਿ ਅਰਿ ਹਰ ਕੈ[1]।
ਜੈ ਸਿੰਘ ਉਮੰਗ ਹਾਰ[1] ਛੋਡ ਦੀਓ ਜੰਗ ਕਾਰੁ,
ਹੁਤੇ ਜੇ ਮਦਦਗਾਰ ਬੈਠੇ ਘਰ ਟਰ ਕੈ।
ਭੰਗੀ ਸਰਦਾਰ ਥੇ ਅਪਾਰ ਬਲਵਾਰ ਤਬਿ,
ਤਿਨ ਕੇ ਸੰਗਾਰ ਮਿਲੇ ਏਊ ਮੋਦ ਭਰ ਕੈ ॥੫੪॥
ਵੀਚ ਸਾਂਹਚੀ ਕੇ ਜੰਗ ਕੀਨੇ ਅਰਿ ਅੰਗ ਭੰਗ,
ਔਰ ਬਹੁ ਕਾਮ ਚੰਗ ਇਨੈ ਤਬਿ ਬਧ ਕੈ[1]।
ਲਹਿਣਾ ਸਿੰਘ ਗੁੱਜਰ ਮ੍ਰਿਗੇਸ ਹ੍ਵੈ ਬਿਸੇਸ ਖੁਸ਼ੀ,
ਇਨ ਕੋ ਇਲਾਕਾ ਰੋਕ ਦੀਓ ਬਾਂਕਾ ਅਧਿਕੈਂ[1]।
ਲੀਓ ਜਬਿ ਭੰਗੀਓਂ ਲਹੌਰ ਤੌਂ ਨਿਹਾਲ ਸਿੰਘ,
ਆਦਿ ਸਾਤੋਂ ਬੀਰਨ ਮਦਦ ਕੀਨੀ ਸਧ ਕੈਂ[1]।
ਜਾਂਹਿ ਹੇਤ ਪਸਰੂਰ ਪ੍ਰਗਨਾ ਲਹਾਯੋ ਭੂਰ,
ਡੇਢ ਲਾਖ ਕੋ ਜਰੂਰ ਇਨੈ ਤਬਿ ਲੱਧ ਕੈ[1] ॥੫੫॥

ਮਹਾਰਾਜ ਰਣਜੀਤ ਸਿੰਘ ਜੌ ਲਹੌਰ ਲੀਓ,
ਰਹਯੋ ਇਨ ਕੋ ਬੁਲਾਇ ਮਿਲੇ ਯੇ ਨ ਜਾਇ ਹੈਂ।
ਛੀਨ ਲੀਨ ਤਾਂਹਿ ਯਾਂਹਿ ਕੇਰ ਹੂੰ ਮੁਲਕ ਬਹੁ,
ਮਿਲਿਓ ਨਿਹਾਲ ਸਿੰਘ ਫੇਰ ਧਰ ਭਾਇ ਹੈ[1]।
ਸੱਤਰ ਜੰਬੂਰੇ[1] ਦੋਇ ਤੋਪ ਪਾਂਚ ਸੌ ਸਵਾਰ
ਦੈ, ਪਠਾਯੋ ਛੱਛ ਓਰ[1] ਜਾਇ ਕੈ ਤਹਾਂਇ ਹੈ।

ਕੀਓ ਸਰ[1] ਮੁਲਕ ਇਨਤਜ਼ਾਮ[2] ਤਾਂਹਿ ਭਲ,
ਦੀਓ ਸੁੱਖੋ ਦਾ ਇਲਾਕਾ ਖੁਸ਼ੀ ਨ੍ਰਿਪ ਥਾਇ ਹੈ[1] ॥੫੬॥
ਫੇਰ ਜੌ ਫੀਰੋਜ਼ਪੁਰ ਪਤਿ, ਧੰਨੇ ਸਿੰਘ
ਗੁਰਬਖਸ਼ ਸਿੰਘ ਜੂ ਕੇ ਸੁਤ, ਰੱਯਤ ਦੁਖਾਈ ਹੈ।
ਆਏ ਫਰਯਾਦੀ ਲੋਗ ਮਹਾਰਾਜ ਜੂ ਪੈ ਤਬਿ,
ਮਹਾਰਾਜ ਦੈ ਕੈ ਫੌਜ ਪਠਯੋ ਏਸ ਤਾਂਈਂ ਹੈ।
ਜਾਇ ਏਨ ਜੰਗ ਕੈ ਭਗਾਇ ਦੀਓ ਧੰਨਾ ਸਿੰਘ,
ਦੋਇ ਲਾਖ ਕਾ ਇਲਾਕਾ ਲਯੋ ਸੋ ਛਿਨਾਈ ਹੈ[1]।
ਪ੍ਰਗਨਾ ਅਟਾਰੀ ਕਾ ਇਵਜ਼ ਏਸ ਖਿਦਮਤ[1],

[1]ਚੰਗੇ।
[1]ਭਿਆਨਕ।
[1]ਕੌਰ ਸਿੰਘ। [2]ਵੈਰੀਆਂ ਨੂੰ ਮਾਰ ਕੇ।
[1]ਲੜਾਕਾ।
[1]ਵੈਰੀਆਂ ਨੂੰ ਮਾਰ ਕੇ (ਲੇਟਾ) ਮਰ ਗਿਆ।
[1]ਉਤਸ਼ਾਹ ਛੱਡ ਕੇ।
[1](ਅੱਗੇ) ਵੱਧ ਕੇ।
[1]ਬਹੁਤਾ।
[1]ਭਰੋਸੇ ਨਾਲ।
[1]ਜਿਸ ਕਰ ਕੇ ਪਸਰੂਰ ਦਾ ਬਹੁਤਾ ਇਲਾਕਾ ਜੋ ਠੀਕ ਡੇਢ ਲੱਖ ਦਾ ਸੀ ਇਨ੍ਹਾਂ ਨੇ ਲੱਭ ਕੇ (ਲਹਾਯੋ) ਦਿਵਾ ਦਿੱਤਾ।
[1]ਪ੍ਰੇਮ ਧਾਰ ਕੇ।
[1]੭੦ ਛੋਟੀਆਂ ਤੋਪਾਂ।
[1]ਛੱਛ ਇਲਾਕੇ ਦੀ ਤਰਫ਼। (ਛੱਛ- ਜ਼ਿਲ੍ਹੇ ਅਟਕ ਦੀ ਅਟਕ ਤਹਿਸੀਲ ਵਿੱਚ ਸਿੰਧੁ ਦੇ ਕਿਨਾਰੇ ਦਾ ਇਕ ਇਲਾਕਾ ਜੋ ੧੯ ਮੀਲ ਲੰਬਾ ਤੇ ੯ ਮੀਲ ਚੌੜਾ ਹੈ ਇਸ ਨੂੰ ਛੱਛ ਹਜ਼ਾਰਾ ਜਾਂ ਚੱਚ ਹਜ਼ਾਰਾ ਭੀ ਆਖਦੇ ਹਨ।)
[1]ਫ਼ਤਿਹ। [2]ਪ੍ਰਬੰਧ।
[1]ਮਹਾਰਾਜਾ ਰਣਜੀਤ ਸਿੰਘ ਨੇ ਖ਼ੁਸ਼ੀ ਹੋ ਕੇ।
[1]ਉਹ ਖੋਹ ਲਿਆ।
[1]ਏਸ ਸੇਵਾ ਦੇ ਬਦਲੇ।

ਦੀਓ ਮਹਾਰਾਜ ਨੈ ਨਿਹਾਲ ਸਿੰਘ ਤਾਂਈਂ ਹੈ ॥੫੭॥
ਮਰਜੋ ਸੋ ਚੁਹੱਤ੍ਰ ਮੈਂ ਤਾਂ ਕੇ ਸੁਤ ਸ਼ਜਾਮ ਸਿੰਘ,
ਕਾਮ ਕਰਿ ਨੇਕ ਨਾਮ[1] ਇੱਜ਼ਤੈਂ ਬਡੈਂ ਪਈ[2]।

[1]ਮਸ਼ਹੂਰੀ, ਪ੍ਰਸਿੱਧੀ। [2]ਵੱਡੀ ਇੱਜ਼ਤ ਪਾ ਲਈ।

ਚੁਹੱਤ੍ਰੇ ਮੈਂ ਮੁਲਤਾਨ ਛਿਹੱਤ੍ਰੇ ਮੈਂ ਕਾਸ਼ਮੀਰ,
ਬਜਾਸੀਏ ਮੈਂ ਬੰਨੂ ਕੀ ਮੁਹਿੰਮ ਸਰ ਜੌਂ ਭਈ[1]।

[1]ਜਾਂ ਜੰਗ ਫ਼ਤਿਹ ਹੋ ਗਈ।

ਦਸਕ ਹਜ਼ਾਰ ਫੌਜ ਮੌਜ ਸਿੰਧੁ ਕੀ ਸੀ[1]

[1]ਸਮੁੰਦਰ ਦੀ ਲਹਿਰ ਵਰਗੀ।

ਸ਼ਜਾਮ ਸਿੰਘ ਆਗੇ ਹ੍ਵੈ ਲਰਾਈ ਫਤੇ ਏਸ ਤ੍ਰੈ ਲਈ[1]।

[1]ਏਸ ਨੇ ਤਿੰਨ ਵਾਰ ਫਤੇ ਲਈ।

ਫੇਰ ਤਾਂ ਕੀ ਬੇਟੀ ਸਾਥ, ਕੌਰ ਨੌਂ ਨਿਹਾਲ ਸਿੰਘ
ਜੂ ਕੀ ਸ਼ਾਦੀ, ਕਾਨਵੇਂ ਮੈਂ ਧੂੰਮ ਧਾਮ ਸੈਂ ਭਈ[1] ॥੫੮॥

[1](ਧੂਮ ਧਾਮ) ਉਤਸ਼ਾਹ ਦੇ ਵਾਜਿਆਂ ਗਾਜਿਆਂ ਨਾਲ ੧੮੯੧ ਬਿ: ਵਿੱਚ ਹੋਈ।

ਤੀਸ ਲਾਖ ਖਰਚ ਰਜਤਪਣ[1] ਥੀਓ ਜਾ ਮੈਂ,

[1]ਜਿਸ ਵਿੱਚ ਤੀਹ ਲੱਖ ਰੁਪਏ ਖ਼ਰਚ ਹੋਏ।

ਗਜਾਰਾਂ ਫੀਲ[1] ਕੋਤਰ ਸੌ ਅੱਸ੍ਵ ਊਂਟ ਥੇ ਭਏ[2]।

[1]ਹਾਥੀ। [2]੧੦੧ ਘੋੜਾ ਤੇ ੧੦੧ ਊਠ (ਦਾਨ) ਹੋਏ ਸਨ।

ਗਊ ਭੈਂਸ ਬੇਸ਼ੁਮਾਰ ਜਰੇ ਜ਼ੇਵਰਨ ਸਾਰ,
ਭਾਰ ਪਸ਼ਮੰਬਰੈਂ, ਪਟੰਬਰੈਂ ਕੇ ਹੈਂ ਦਏ[1]।

[1]ਜੜਾਊ ਤੇ (ਸਾਰ) ਸ੍ਰੇਸ਼ਟ ਗਹਿਣੇ, ਪੱਸ਼ਮ ਤੇਰੇਸ਼ਮ ਦੇ ਬਸਤ੍ਰਾਂ ਦੀਆਂ (ਭਾਰ) ਪੰਡਾਂ ਦਿੱਤੀਆਂ।

ਮਹਾਰਾਜ ਨੈ ਉਘਾੜਾ ਦੀਓ ਸ੍ਰਫੀਓਂ ਕਾ ਬਾੜਾ[1],

[1]ਮ:ਰਣਜੀਤ ਸਿੰਘ ਨੇ ਮੁਹਰਾਂ ਦਾ ਵਾੜਾ ਭਾਵ ਖ਼ਜ਼ਾਨਾ ਹੀ ਖੋਲ੍ਹ ਦਿੱਤਾ।

ਜਾਚਕੋਂ ਨੈ ਮਾਰਜੋ ਧਾੜਾ ਛਾਂਦੇ ਕੀੜਜੋਂ ਕੇ ਲਏ[1]।

[1]ਮੰਗਤਿਆਂ ਨੇ ਵੀ ਡਾਕਾ ਮਾਰਿਆ ਜੋ ਆਪਣੇ ਕੋਲ ਡੱਬੀਆਂ 'ਚ ਬੰਦ ਕੀੜਿਆਂ ਦੇ ਵੀ (ਛਾਂਦੇ) ਹਿੱਸੇ ਲਏ।

ਐਸੋ ਬਜਾਹਿ ਭਯੋ ਹੈ ਨ ਕਰ ਹੈ ਧਰਾ ਪੈ[1] ਕੋਊ,

[1]ਧਰਤੀ ਉੱਤੇ।

ਇੰਦ੍ਰ ਕੁਬੇਰ ਰਮਾ ਹਰੀ ਮਾਨੋ ਥੇ ਅਏ[1] ॥੫੯॥

[1]ਜਾਣੋ ਇੰਦ੍ਰ, ਕੁਬੇਰ, ਲੱਛਮੀ ਤੇ ਵਿਸ਼ਨੂ ਹੀ ਆਏ ਸਨ।

ਸਤਲੁਜ ਤਟ ਜੰਗ ਠੱਟਨੇ ਮੈਂ ਹੱਠ ਕਰਿ
ਸ਼ਜਾਮ ਸਿੰਘ ਰਹਜੋ ਸਮਝਾਇ ਔ ਹਟਾਇ ਤੈ[1]।

[1]ਸਤਿਲੁਜ ਦੇ ਕਿਨਾਰੇ ਜੰਗ ਕਰਨ ਵਿੱਚ (ਮਹਾਰਾਣੀ ਜਿੰਦਾ) ਹਠ ਕਰ ਰਹੀ ਸੀ, ਪਰ ਸ਼ਾਮ ਸਿੰਘ (ਤੈ) ਤਿਸ ਨੂੰ ਸਮਝਾ ਰਿਹਾ ਸੀ ਤੇ ਹਟਾ ਰਿਹਾ ਸੀ।

ਰਾਣੀ ਨੈ ਨ ਮਾਨੀ ਕਾਈ ਠਾਨੀ ਜ਼ਿੱਦ ਜੌਂ ਮਹਾਂਈ[1],

[1]ਜਦੋਂ ਬਹੁਤੀ ਜ਼ਿੱਦ ਕੀਤੀ।

ਸਾਚੀ ਤੌਂ ਸੁਨਾਈ ਸਰਦਾਰ ਇਸ ਭਾਇ ਤੈ[1]।

[1]ਇਸ ਤਰ੍ਹਾਂ।

ਰਾਜ ਖਾਲਸੇ ਕਾ ਜੈਹੈ ਅੰਗ੍ਰੇਜ਼ ਸ਼ਾਹਿ ਥੈਹੈਂ[1],

[1]ਬਾਦਸ਼ਾਹ ਹੋਣਗੇ।

ਸੁਤ ਯੁਤ ਤੂੰ ਭੀ ਜੈਹੈਂ ਬਾਂਧੀ ਹੂੰ ਬਲਾਇਤੈਂ[1]।

[1]ਪੁੱਤਰ ਸਣੇ ਤੂੰ ਵੀ ਵਲਾਇਤ ਨੂੰ ਬੱਧੀ ਜਾਵੇਂਗੀ।

ਕਾਹੇ ਤੂੰ ਚਿੰਗਾਰੀ ਥਾਤ ਪੰਥ ਬਨ ਕੋ ਦਹਾਤ,
ਨਾਮ ਪਤਿ ਕਾ ਉਠਾਤ ਦੇਸ ਏਸ ਥਾਂਇ ਤੈ[1] ॥੬੦॥

[1]ਤੂੰ ਕਿਉਂ ਚੰਗਿਆੜੀ ਹੋ ਕੇ ਪੰਥ ਰੂਪ ਜੰਗਲ ਨੂੰ ਸਾੜ ਰਹੀ ਹੈਂ, ਏਸ ਦੇਸ ਤੇ ਏਸ ਥਾਂ ਤੋਂ ਤੂੰ ਕਿਉਂ ਆਪਣੇ ਪਤੀ ਦਾ ਨਾਮ ਮੇਟਣ ਲੱਗੀ ਹੈਂ।

ਉਲਟਾ ਬਖਾਨੇ ਰਾਨੀ ਤਾਨ੍ਹੇ ਮਾਨੇ ਨਾਂਹਿ ਕਿਛੁ,
ਸਰਦਾਰ ਹਾਰਿ ਨਿਜ ਫੌਜ ਵੀਚ ਹੈ ਗਯੋ।
ਸਰਬੰਸ ਦਾਨ ਕਰਿ[1] ਕੇਸੀ ਇਸ਼ਨਾਨ ਧਰਿ,

[1]ਆਪਣੀ ਸਭ ਜਾਇਦਾਦ ਦਾਨ ਕਰਕੇ।

ਆਯੁਧ ਪੁਸ਼ਾਕ ਵਰ[1] ਗਾਨਾਂ ਬੰਨ੍ਹ ਹੈ ਲਯੋ।

[1]ਚੰਗੇ ਸ਼ਸਤ੍ਰ ਤੇ ਬਸਤ੍ਰ ਪਹਿਨ ਕੇ।

ਹੋਇ ਅਸਵਾਰ ਨਿਜ, ਸਾਤਕ ਹਜ਼ਾਰ ਫੌਜ
ਤਾਂਈ ਲਲਕਾਰ, ਉਤਸ਼ਾਹ ਚਾਹ ਯੌਂ ਦਯੋ[1]।

[1]ਆਪਣੀ (ਚਾਹ) ਇੱਛਾ ਅਨੁਸਾਰ ਇਉਂ ਉਤਸ਼ਾਹ ਦਿੱਤਾ।

ਏਹੋ ਪੰਥ ਖਾਲਸਾ ਜੀ, ਸਿੰਘ ਨਾਮ ਦਾੜੀਆਂ ਕੀ
ਲਾਜ ਰਾਖਬੇ ਕੋ ਸਮਾਂ, ਆਜ ਆਇ ਹੈ ਪਯੋ ॥੬੧॥
ਐਸੇ ਕਹਿ ਹਾਥ ਜੋਰਿ ਸਭਿ ਕੋ ਨਿਹੋਰਿ[1],
ਆਗੇ ਤੋਰਿ, ਦੈ ਕੈ ਜੋਰ ਘੋਰ[1] ਥੋਰ ਜੰਗ ਨਾ ਕਰਯੋ।
ਛੇਰ ਕੈ ਤੁਰੰਗ ਸੋ ਨਿਸੰਗ ਇਤ ਉਤ, ਅਤਿ[1]
ਜੰਗ ਕਰਵਾਤੋ ਫਿਰੈ ਪੈ ਉਮੰਗ ਸੈਂ ਭਰਯੋ।
ਧੜ ਧੜ ਤੋਪੈਂ ਕੜ ਕੜ ਰਾਮਜੰਗੇ ਚਲਵਾਏ,
ਸੜ ਸੜ ਚੱਲੇ ਤੀਰ ਚੀਰ ਸੱਤ੍ਰੈਂ ਧਰਯੋ[1]।

[1]ਬੇਨਤੀ ਕਰਕੇ।
[1]ਭਿਆਨਕ।
[1]ਬਹੁਤਾ।
[1]ਧੜ ਧੜ ਸ਼ਬਦ ਕਰ ਕੇ ਤੋਪਾਂ ਤੇ ਕੜ ਕੜ ਸ਼ਬਦ ਕਰ ਕੇ ਬੰਦੂਕਾਂ ਸੜ ਸੜ ਸ਼ਬਦ ਕਰ ਕੇ ਤੀਰ ਚਲਵਾਏ (ਜਿਨ੍ਹਾਂ ਨਾਲ) ਵੈਰੀਆਂ ਨੂੰ ਚੀਰ ਕੇ ਸੁੱਟ ਦਿੱਤਾ।

ਕੱਟ ਬੱਢ ਤੁੱਛ ਮੁੱਛ ਲੁੱਥ ਪੈ ਚਢਾਈ ਲੁੱਥ,
ਰੰਗ-ਭੂਮਿ ਮਾਂਹਿ ਖੂਨ ਤੰਗ ਤਾਜੀਐਂ ਚਰ੍ਹਯੋ[1] ॥੬੨॥

[1]ਕੱਟ ਵੱਢ ਕਰ ਕੇ (ਤੁੱਛ) ਛੋਟੇ ਛੋਟੇ (ਮੁੱਛ) ਟੁਕੜੇ ਕਰ ਦਿੱਤੇ, ਲੋਥ ਤੇ ਲੋਥ ਚੜ੍ਹਾ ਦਿੱਤੀ, ਜੰਗ ਦੀ ਧਰਤੀ ਵਿੱਚ ਖ਼ੂਨ ਘੋੜਿਆਂ ਦੇ ਤੰਗਾਂ ਤੱਕ ਚੜ੍ਹ ਗਿਆ।

ਮੰਡਾ ਹੈ ਘਮੰਡਾ ਘੋਰ ਜੋਰ ਸ਼ੋਰ ਕੈ ਬਹੋਰ,
ਪੰਡਾ ਮੁਖ ਦੀਏ ਮੋਰ ਸਿੰਘੈਂ ਬਲਵਾਨੇ ਹੈਂ[1]।

[1](ਘੋਰ) ਭਿਆਨਕ (ਘਮੰਡਾ) ਜੰਗ (ਮੰਡਾ) ਸਜਾਇਆ। (ਬਹੋਰ) ਫੇਰ ਜ਼ੋਰ ਨਾਲ ਸ਼ੋਰ ਕਰ ਕੇ ਬਲਵਾਨ ਸਿੰਘਾਂ ਨੇ (ਦੁਸ਼ਮਨਾਂ ਦੇ) ਮੂੰਹ (ਪੰਡਾ) ਪੀਲੇ ਕਰ ਕੇ (ਪਿੱਛੇ) ਮੋੜ ਦਿੱਤੇ।

ਗੌਰਨ ਤੈ ਪੰਡ ਥੀਏ ਲੰਡਨ ਕੇ ਫੰਡ ਹੇਰਿ,
ਖਾਲਸੇ ਕੀ ਚੰਡ ਅਤਿ ਚਾਲੀ ਜੌ ਕ੍ਰਿਪਾਨੇ ਹੈਂ[1]।

[1]ਜਦੋਂ ਖ਼ਾਲਸੇ ਦੀਆਂ ਬਹੁਤ ਤਿੱਖੀਆਂ ਕਿਰਪਾਨਾਂ ਚੱਲੀਆਂ ਤਾਂ ਦੇਖ ਕੇ ਲੰਦਨ ਭਾਵ ਇੰਗਲੈਂਡ ਦੇ (ਫੰਡ) ਸੂਰਮਿਆਂ (ਅੰਗਰੇਜ਼ਾਂ ਦੇ ਮੂੰਹ) ਗੋਰਿਆਂ ਤੋਂ ਪੀਲੇ ਹੋ ਗਏ।

ਛੰਡਾ ਤੌ ਅਖੰਡਾ ਖੰਡਾ ਮਾਰਤੰਡ ਤੈ ਪ੍ਰਚੰਡਾ,
ਅਰਿ ਗਨ ਕੋ ਬਿਹੰਡਾ ਚੰਡਾ ਚਢਯੋ ਜ੍ਵਾਨੇ ਹੈਂ[1]।

[1](ਮਾਰਤੰਡਾ) ਸੂਰਜ ਨਾਲੋਂ (ਪ੍ਰਚੰਡਾ) ਬਹੁਤ ਤਿੱਖਾ ਖੰਡਾ ਤਦੋਂ (ਅਖੰਡਾ) ਲਗਾਤਾਰ (ਛੰਡਾ) ਚਲਾਇਆ (ਜਿਸ ਨਾਲ) ਬਹੁਤੇ ਦੁਸ਼ਮਣਾਂ ਨੂੰ (ਬਿਹੰਡਾ) ਨਾਸ਼ ਕਰ ਦਿੱਤਾ ਕਿਉਂਕਿ ਜਵਾਨਾਂ ਨੂੰ (ਚੰਡਾ) ਗ਼ੁੱਸਾ ਚੜ੍ਹਿਆ ਹੋਇਆ ਸੀ।

ਖੰਡਾਂ ਭਏ ਖੰਡਾਂ-ਪਤੀ ਬਲਵੰਡਾ, ਕੰਡਾ ਹੇਰਿ
ਖੰਡਾ ਕੇਰ ਝੰਡਾ, ਜਬਿ ਮੰਡਾ ਅਗਵਾਨੇ ਹੈਂ[1] ॥੬੩॥

[1](ਜਿਹੜੇ) ਬਲਵਾਨ (ਅੰਗਰੇਜ਼ ਕਈਆਂ) (ਖੰਡਾਂ) ਮੁਲਕਾਂ ਦੇ (ਪਤੀ) ਮਾਲਕ ਸਨ, ਸਿੰਘਾਂ ਦਾ (ਕੰਡਾ) ਤਿੱਖੇ ਖੰਡੇ ਵਾਲਾ ਝੰਡਾ ਅੱਗੇ (ਮੰਡਾ) ਸਜਿਆ ਦੇਖ ਕੇ (ਪੰਡਾ) ਪੀਲੇ ਹੋ ਗਏ।

ਝੂਮ ਝੂਮ ਝੁਕ ਝੁਕ ਝਪਕ ਝਪਕ ਸਿੰਘ,
ਝਕਤ ਨ ਝਪਟ ਝੰਜੋੜ ਝੱਟ ਸੱਟਕੈਂ[1]।

[1](ਬੀਰ-ਰਸ ਦੀ ਮਸਤੀ ਵਿੱਚ) ਹਿਲੋਰੇ ਖਾ ਖਾ ਕੇ, ਝੁਕ ਝੁਕ ਕੇ, (ਝਪਕ ਝਪਕ) ਉੱਛਲ ਉੱਛਲ ਕੇ ਸਿੰਘ (ਝਕਤ ਨ) ਡਰਦੇ ਨਹੀਂ (ਝਪਟ) ਹੱਲਾ ਕਰ ਕੇ ਝਟਕੇ ਨਾਲ ਪਛਾੜ ਕੇ ਛੇਤੀ ਸੁੱਟ ਦੇਂਦੇ ਹਨ।

ਸੱਟ-ਪੱਟ ਕਟ ਕੈ ਲਪੱਟ ਕੈ ਦਪੱਟ ਫਿਰ,
ਅੱਟ ਬੋਲ ਤੋਲ ਤੇਗ ਬੇਗ ਫੱਟ ਕੈਂ[1]।

[1](ਸੱਟ-ਪੱਟ) ਛੇਤੀ ਕੱਟ ਕੇ, (ਸਪੱਟ ਕੈ) ਝਪਟ ਮਾਰ ਕੇ (ਦਪੱਟ ਫਿਰ) ਫੇਰ ਦੌੜ ਕੇ (ਅੱਟ) ਬਹੁਤਾ ਬੋਲ ਕੇ ਤਲਵਾਰ ਨੂੰ ਤੋਲ ਕੇ ਭਾਵ ਉਤਾਂਹ ਚੁੱਕ ਕੇ (ਬੇਗ ਬੇਗ) ਛੇਤੀ ਛੇਤੀ (ਫੱਟ ਕੈਂ) ਜ਼ਖ਼ਮ ਕਰਦੇ ਹਨ।

ਰੁੰਡ ਮੁੰਡ ਤੁੰਡ ਝੁੰਡ ਮਹੀ ਮੰਡ ਪੈ

ਬਿਥਾਰੇ ਹੈਂ ਬਿਤੁੰਡ ਕੁੰਡ ਸ੍ਰੌਣ ਕਾਲੀ ਗੱਟਕੈ[1]।

[1](ਬਿਤੁੰਡ) ਬਿਨਾਂ ਮੂੰਹਾਂ ਤੋਂ (ਰੁੰਡ) ਧੜ (ਮੁੰਡ) ਸਿਰ (ਤੁੰਡ) ਮੂੰਹ (ਝੁੰਡ ਝੁੰਡ) ਢੇਰਾਂ ਦੇ ਢੇਰ (ਮੰਡ) ਵੱਖ ਵੱਖ ਕਰ ਕੇ (ਮਹੀ) ਧਰਤੀ ਦੇ (ਪੈ) ਉੱਪਰ ਖਿੰਡਾਏ ਪਏ ਹਨ; ਲਹੂ ਦੇ (ਭਰੇ) (ਕੁੰਡ) ਟੋਇਆਂ ਵਿੱਚੋਂ ਕਾਲੀ (ਗੱਟਕੈਂ) ਗੱਟ ਗੱਟ ਸ਼ਬਦ ਕਰ ਕੇ ਲਹੂ ਪੀ ਰਹੀ ਹੈ।

ਛੱਟ ਕੈ ਬਿਆਰੇ ਕਿਧੋਂ ਕਿੰਸਕ ਗੁਲਾਬ ਝਾਰੇ
ਬਾਢੀਓਂ ਕੇ ਬਾਹੇ ਆਰੇ ਡਾਰੇ ਤਰੁ ਕੱਟ ਕੈ[1] ॥੬੪॥

[1](ਜਾਣੋ) (ਬਿਆਰੇ) ਹਵਾ ਨੇ (ਛੱਟ ਕੈ) ਤੇਜ ਛੁੱਟ ਕੇ ਕੇਸੂ ਜਾਂ ਗੁਲਾਬ ਦੇ ਫੁੱਲ ਝਾੜ ਦਿੱਤੇ ਹਨ (ਜਾਂ ਇਉਂ ਜਾਣੋ) (ਬਾਢੀਓਂ) ਤਰਖਾਣਾਂ ਦੇ (ਬਾਹੇ) ਚਲਾਏ ਹੋਏ ਆਰਿਆਂ ਨੇ (ਤਰੁ) ਦਰੱਖ਼ਤ ਕੱਟ ਕੇ ਸੁੱਟੇ ਹਨ।

ਬੱਟ ਕੈ ਕਸੀਸ ਰੀਸ ਦਾਂਤ ਪੀਸ ਈਸ ਧਜਾਇ,
ਅਵਨੀਸ ਈਸਾ ਸੁਤ ਖੀਸ ਪਾਏ ਹੱਤ ਕੈ[1]।

[1](ਸਿੰਘ ਨੇ) ਕਸੀਸ ਵੱਟ ਕੇ (ਰੀਸ) ਗ਼ੁੱਸੇ ਨਾਲ ਦੰਦ ਪੀਹ ਕੇ ਵਹਿਗੁਰੂ ਨੂੰ ਧਿਆ ਕੇ (ਅਵਨੀਸ) ਧਰਤੀ ਦੇ ਮਾਲਕ ਈਸਾ ਦੇ ਪੁੱਤਰ (ਅੰਗਰੇਜ਼ (ਹਤ ਕੈ) ਮਾਰ ਕੇ (ਖੀਸ ਪਾਏ) ਨਸ਼ਟ ਕਰ ਦਿੱਤੇ।

ਪੂਰਬੀ ਪਛਾਰੇ ਮੰਦ੍ਰਾਜੀ[1] ਤੈ ਜਹਾਜੀ ਝਾਰੇ[2],

[1]ਮਦਰਾਸ ਦੇਸ ਦੇ ਵਸਨੀਕ। [2]ਜਹਾਜ਼ਾਂ ਨਾਲ ਸਬੰਧਰੱਖਣ ਵਾਲੇ, ਅੰਗਰੇਜ਼ ਝਾੜ ਦਿੱਤੇ।

ਮੁਸਲੇ ਮਸਲ ਡਾਰੇ[1] ਮਾਰੇ ਬੰਗੀ ਬੱਤ ਕੈ[2]।

[1]ਤੁਰਕ ਮਲ ਦਿੱਤੇ। [2]ਬੰਗਾਲੀਆਂ ਨੂੰ ਤਾਂ (ਬੱਤ ਕੈ) ਗੱਲਾਂ ਨਾਲ ਹੀ ਮਾਰ ਲਿਆ। (ਅ) ਬੱਤਖਾਂ ਵਾਂਗ।

ਕੱਟੇ ਜਿਮ ਕੇਲੇ ਬਾਗ ਖੇਲੇ ਖ਼ੂਬ ਬੀਰ ਫਾਗ,
ਪਾਇ ਦੀਨੀ ਸਿੰਘੈਂ ਭਾਗ ਮਾਰਿ ਹੱਥ ਗੱਤਕੈਂ[1]।

[1]ਜਿਵੇਂ ਕੇਲਿਆਂ ਦੇ ਬਾਗ਼ ਕੱਟੀਦੇ ਹਨ, ਸੂਰਮੇਂ ਚੰਗੀ ਤਰ੍ਹਾਂ ਹੋਲੀ ਖੇਲੇ, ਸਿੰਘਾਂ ਨੇ ਗੱਤਕੇ ਦੇ ਹੱਥ ਮਾਰ ਕੇ (ਅੰਗਰੇਜ਼ਾਂ ਨੂੰ) ਭਾਜੜ ਪਾ ਦਿੱਤੀ।

ਥੋਰੇ ਗੋਰੇ ਕਤਲਾਮ ਕੀਨੇ ਨਾਂਹਿ ਸਿੰਘ ਸ਼ਜਾਮ,
ਸੂਰਨ ਮੈਂ ਪਾਯੋ ਨਾਮ ਕਾਮ ਨੇਕ ਅਤਿ ਕੈ[1] ॥੬੫॥

[1]ਸ਼ਾਮ ਸਿੰਘ ਨੇ ਗੋਰੇ ਥੋੜ੍ਹੇ ਕਤਲ ਨਹੀਂ ਕੀਤੇ ਭਾਵ ਬਹੁਤੇ ਕਤਲ ਕੀਤੇ, ਬਹੁਤਾ ਚੰਗਾ ਕੰਮ ਕਰ ਕੇ ਸੂਰਮਿਆਂ ਵਿੱਚ ਨਾਮ ਪਾਇਆ ਭਾਵ ਜੱਸ ਖੱਟਿਆ।

ਚੌਪਈ:

ਸੰਮੁਖ[1] ਕਰਤੇ ਥੇ ਜੁ ਲਰਾਈ।
[1]ਸਾਹਮਣੇ।

ਸੋ ਅਰਿ ਤੋ ਹਰਿ ਦਏ ਭਗਾਈ[1]।
[1]ਉਹ ਵੈਰੀ ਤਾਂ ਮਾਰ ਕੇ ਭਜਾ ਦਿੱਤੇ।

ਮਾਰ ਸਥਾਰ ਕੋਸ ਤ੍ਰੈ ਮਾਹੈਂ[1]।
[1]ਤਿੰਨਾਂ ਕੋਹਾਂ ਵਿੱਚ ਮਾਰ ਕੇ ਢੇਰ ਲਾ ਦਿੱਤੇ।

ਸੁਟੇ ਘਾਣ ਗੋਰਜੋਂ ਤੇ ਲਾਹੈਂ[1] ॥੬੬॥
[1]ਗੋਰਿਆਂ ਦੇ ਘਾਣ ਲਾਹ ਸੁੱਟੇ। ਭਾਵ ਬਹੁਤੇ ਗੋਰੇ ਮਾਰੇ।

ਤੇਜ ਅਮੇਜ ਅੰਗ੍ਰੇਜ਼ ਪਿਖੈ ਕੈ[1]।
[1]ਅੰਗਰੇਜ਼, ਸਿੰਘਾਂ ਦਾ (ਅਮੇਜ) ਬਹੁਤਾ ਤੇਜ ਵੇਖ ਕੇ।

ਰਹੇ ਤਜਬ[1] ਅੰਗੁਰੀ ਮੁਖਿ ਦੈ ਕੈ।
[1]ਹੈਰਾਨ।

ਤਬਿ ਲੌ ਫੌਜ ਮੌਜ ਸਿੰਧੁ ਕੀ ਸੀ[1]।
[1]ਸਮੁੰਦਰ ਦੀ ਲਹਿਰ ਵਰਗੀ ਫ਼ੌਜ।

ਆਈ ਔਰ ਘਟਾਂ ਬਿੰਧ ਕੀ ਸੀ[1] ॥੬੭॥
[1]ਬਿੰਧਿਆਚਲ ਪਹਾੜ ਦੀਆਂ ਘਟਾਂ ਵਰਗੀ।

ਸ਼ਜਾਮ ਸਿੰਘ ਕੋ ਘੇਰਜੋ ਆਈ।
ਕੁਪ ਕੈ[1] ਤੁਪਕੈਂ ਤੋਪ ਚਲਾਈ।
[1]ਕ੍ਰੋਧਵਾਨ ਹੋ ਕੇ

ਮੇਂਹ ਬਸਾਯੋ ਗੋਲੀ ਗੋਲਨਿ।
ਝਾੜੈਂ ਬਾੜੈਂ ਬੋਲੀ ਬੋਲਨਿ[1] ॥੬੮॥
[1](ਬਾੜੈਂ) ਸਾਰੀਆਂ ਬੰਦੂਕਾਂ ਦਾ ਇਕੱਠਾ ਵਾਰ (ਝਾੜੈਂ) ਮਾਰਦੇ ਹਨ (ਤੇ ਤਰ੍ਹਾਂ ਤਰ੍ਹਾਂ ਦੀਆਂ) ਬੋਲੀਆਂ ਬੋਲਦੇ ਹਨ।

ਅੰਧ ਧੁੰਧ ਮਾਚਜੋ ਰਣ ਭਾਰੀ[1]।
[1]ਜੰਗ ਵਿੱਚ ਬਹੁਤਾ ਗਾੜ੍ਹਾ ਅਨ੍ਹੇਰਾ ਹੋ ਗਿਆ।

ਸੂਰ ਨੂਰ[1] ਨਹਿਂ ਦੇਤ ਦਿਖਾਰੀ।
[1]ਸੂਰਜ ਦਾ ਚਾਨਣ।

ਕਾਯਰ ਸੂਰ ਕਰੇ ਇਕ-ਸਾਰੀ[1]।
[1]ਇਕੋ ਜਿਹੇ

ਤੌ ਭੀ ਲਰਯੋ ਸ਼ਯਾਮ ਸਿੰਘ ਭਾਰੀ ॥੬੯॥

ਕੁਰਸੀ ਕਰੀ ਬਯੰਤੈਂ ਖਾਲੀ[1]।
[1]ਭਾਵ ਬੇਅੰਤ ਵੱਡੇ ਵੱਡੇ ਅਫ਼ਸਰ ਮਾਰੇ।

ਲੰਡਨ ਰੰਡਨ ਸੈਂ ਭਰ ਡਾਲੀ[1]।
[1]ਲੰਦਨ ਭਾਵ ਇੰਗਲੈਂਡ ਦਾ ਦੇਸ਼ਰੰਡੀਆਂ ਨਾਲ ਭਰ ਦਿੱਤਾ।

ਮੱਦਦ ਤੇਜਾ ਸਿੰਘ ਨਹਿਂ ਪਾਛਯੋਂ।

ਪਠੀ[1], ਠਟੀ ਮ੍ਰਿਤੁ ਇਨ ਤਿਨ ਬਾਂਛਯੋ[2] ॥੭੦॥
[1]ਤੇਜਾ ਸਿੰਘ ਨੇ ਪਿੱਛੋਂ (ਸਿੰਘਾਂ ਨੂੰ) ਮਦਦ ਨਹੀਂ ਭੇਜੀ। [2]ਤਿਸ ਨੇ ਵਿਉਂਤ (ਇਹ) (ਠਟੀ) ਬਣਾਈ ਤੇ ਚਾਹਿਆ ਕਿ ਇਨ੍ਹਾਂ (ਸਿੰਘਾਂ) ਦੀ ਮੌਤ (ਹੋ ਜਾਵੇ)

ਬਲਕੈ[1] ਸਿੰਘੀ ਫੌਜ ਬਧੇਰੈਂ।
[1]ਸਗੋਂ।

ਥੀ ਜੁ ਲਰਤ ਢਿਗ ਹੀ ਤਿਨ ਕੇਰੈਂ।

ਤਿਸ ਕੋ ਖੁਦ ਹੀ ਭਾਜ ਪਵੈ ਕੈ।

ਲੈ ਆਯੋ ਪਾਛੇ ਕੋ ਧੈ ਕੈ[1] ॥੭੧॥
[1]ਦੌੜ ਕੇ।

ਸ਼ਯਾਮ ਸਿੰਘ ਬਹੁ ਸਿੰਘਨ ਸੰਗੈਂ।

ਮਾਰਿ ਹਜ਼ਾਰਨ ਤਈਂ ਨਿਸੰਗੈਂ।

ਥਯੋ ਸ਼ਹੀਦਰਸੀਦ ਲਹਾਨੀ[1]।
[1]ਛੁੱਟੀ (ਮੁਕਤੀ) ਲੈ ਲਈ।

ਦਫਤ੍ਰ ਕਿਯ ਜਮੇਸ ਕਾ ਫਾਨੀ[1] ॥੭੨॥
[1]ਧਰਮਰਾਜ ਦਾ ਦਫ਼ਤਰ ਨਾਸ਼ ਕਰ ਦਿੱਤਾ ਭਾਵ ਸਾੜ ਦਿੱਤਾ।

ਗੁਰਪੁਰਿ ਬਸਯੋ ਭਵਾਂਬੁਧ[1] ਤਰਿਓ।
[1]ਸੰਸਾਰ ਸਮੁੰਦਰ।

ਨਿਜ ਕੁਲ ਇੱਕੀ ਤਈਂ ਉਧਰਿਓ।

ਲਿਖਤ ਤਰੀਫ ਗਰੀਫਨ ਸਾਹਿਵ।

ਯਾਂ ਕੀ ਨਿਜ ਤਰੀਖ ਮਧ ਸਾ ਇਵ[1] ॥੭੩॥
[1](ਸਾ) ਉਹ ਗਰੀਫ਼ਨ ਸਾਹਿਬ ਅੰਗਰੇਜ਼ ਆਪਣੀ ਤਵਾਰੀਖ਼ ਵਿੱਚ (ਯਾਂ ਕੀ) ਇਸ (ਸ਼ਾਮ ਸਿੰਘ) ਦੀ (ਇਵ) ਇਸ ਤਰ੍ਹਾਂ ਉਸਤਤ ਲਿਖਦਾ ਹੈ।

ਪਾਂਚ ਸਾਂਤ ਸਰਦਾਰ ਜਿ ਔਰੈਂ।

ਲਰਤੇ ਸ਼ਯਾਮ ਸਿੰਘ ਸਮ ਗੌਰੈਂ।

ਤੌ ਅੰਗ੍ਰੇਜ਼ਨ ਕੌ ਕਲਕੱਤੈਂ।

ਭੀ ਥਾ ਟਿਕਨ ਔਖ ਅਲਵੱਤੈਂ[1] ॥੭੪॥
[1]ਬਿਨਾਂ ਸੰਸੇ ਤੋਂ।

ਪੈ ਤੇਜਾ ਸਿੰਘ ਭਾਵੀ ਪ੍ਰੇਰਾ[1]।
[1]ਹੋਣਹਾਰ ਦਾ ਪ੍ਰੇਰਿਆ।

ਨਿਮਕ ਹਰਾਮੀ ਥਯੋ ਬਧੇਰਾ।

ਚਾਹਿਤ ਥਾ ਸੋ ਜੇ[1] ਅੰਗ੍ਰੇਜ਼ੀ।
[1]ਜਿੱਤ।

ਸਿੰਘਨ ਓਪ ਘਟਾਵਨ ਤੇਜੀ[1] ॥੭੫॥
[1]ਸਿੰਘਾਂ ਦੀ ਉਪਮਾਂ (ਮਹਿਮਾਂ) ਤੇ ਤੇਜੀ (ਪ੍ਰਤਾਪ) ਘਟਾਉਣ ਵਾਸਤੇ।

ਕਾਮ ਮੰਦ ਅਤਿਸੈ ਉਨ ਕੀਓ।

ਅਫਸਰ ਹ੍ਵੈ ਬਡ ਦਗਾ ਕਮੀਓ।

ਜਾਂ ਦਿਨ ਮੁੱਦਕੀ ਥਈ ਲੜਾਈ।

ਮੱਦਦ ਜਲ ਲੌ ਭੀ ਨ ਪੁਚਾਈ ॥੭੬॥

ਪਾਨੀ ਪਾਉ ਰੁਪੱਯੇ ਕੇਰਾ।

ਸੋ ਭੀ ਨਹਿਂ ਜਬਿ ਮਿਲਯੋ ਬਧੇਰਾ।

ਸਿੰਘ ਪਯਾਸੇ ਬਜਾਕੁਲ ਭਾਰੇ।

ਹ੍ਵੈ ਨਿਜ ਗੁਰੁ ਪ੍ਰਭੁ ਪਾਸ ਪੁਕਾਰੇ ॥੭੭॥

ਬਦਲੀ ਦਲ ਸਿੰਘਨ ਪਰ ਛਾਈ।
ਭਰੇ ਕਜ਼ਾਰ ਟੋਭੇ ਬਰਸਾਈ[1]।
ਸੋ ਭੀ ਦੂਜ ਸਠ[1] ਪੀਨ ਨ ਦਯੋ।
ਭਾਜ ਪਵਾ ਪੀਛੇ ਲੈ ਅਯੋ ॥ ੭੮ ॥
ਤਜੋਂ ਹੀ ਫੇਰੂ-ਸ਼ਹਿਰ ਨਜੀਕੈਂ।
ਥਯੋ ਜੋਗ ਜਬਿ ਅਤਿਸੈ ਠੀਕੈਂ।
ਸਾਤ ਕੋਸ ਅੰਗ੍ਰੇਜ਼ ਭਗਾਏ।
ਸਾਰ ਪਾਇ[1] ਤੇਜੇ ਸਿੰਘ ਆਏ ॥ ੭੯ ॥
ਫੌਜ ਅਧਿਕ ਨਿਜ ਵੀਚ ਮਿਲੈ ਹੈ।
ਲੈ ਗਯੋ ਭਾਗ ਪਵਾਇ ਪਿਛੈ ਹੈ।
ਖੁਫੀਆ ਖਬਰ ਅੰਗ੍ਰੇਜ਼ੈਂ ਦੈ ਹੈ।
ਫਤੇ ਸਮਾਨ ਦਿਲਏ ਤਿਨੈ ਹੈ[1] ॥ ੮੦ ॥

ਫਿਰ ਸਭਰਾਵੀਂ ਜਬਿਰਣ ਥੀਓ।
ਭਾਜੜ ਪਾਇ ਤੋੜ ਪੁਲ ਦੀਓ ॥ ੮੧ ॥
ਦੋਹਰਾ:
ਦਿਲ ਤੈ ਦੁਸ਼ਮਨ ਸਿੰਘਨ ਕੇ,
ਥੇ ਅਫਸਰ ਇੱਤਜਾਦਿ।
ਸ਼ਾਹੀ ਲਵਪੁਰ ਕੀ ਕਰੀ,
ਐਨ[1] ਇਨੈਂ ਬਰਬਾਦ ॥ ੮੨ ॥
ਦੂਜ ਤੈ ਭਲਾ ਨ ਹੋਤ ਹੈ,
ਕੈਹਤ ਸਜਾਨੇ ਲੋਗ।
ਦੁਤੀ ਤੀਯਾ ਦੂਜ ਸੈਂ ਮਿਲੀ,
ਫਿਰ ਉਜਾਰ ਕਿ ਨ ਹੋਗ[1] ॥ ੮੩ ॥
ਚੌਪਈ:
ਸੁਨੋ ਅਟਾਰੀ ਵਾਰਿਨ ਅਬੈ।
ਥਯੋ ਸ਼ਹੀਦ ਸ਼ਜਾਮ ਸਿੰਘ ਜਬੈ।
ਉੱਨੀ ਸੌ ਦੋ ਫਾਗਨ ਮਾਹੈਂ।
ਕਾਨ ਸਿੰਘ ਸੁਤ ਤਾਂਹਿ ਰਹਾ ਹੈ ॥ ੮੪ ॥
ਮਿਲੀ ਜਗੀਰ ਹਜ਼ਾਰ ਬੱਤੀ ਕੀ।
ਤਾਂਹਿ ਬੀਮਾਰੀ ਹੁਤੀ ਮ੍ਰਿਗੀ ਕੀ।
ਉੱਨੀ ਸੌ ਆਠਾਈ ਮਾਹੈਂ।
ਬਿਨ ਔਲਾਦ ਮਰਿਓ ਜਬਿ ਵਾਹੈ[1] ॥ ੮੫ ॥
ਜਬਤ ਜਗੀਰ ਭਈ ਸਰਕਾਰੈਂ।
ਦੁਤੀਏ ਘਰ ਕੀ ਅੱਗ੍ਰ ਉਚਾਰੈਂ।
ਕੌਰ ਸਿੰਘ ਕੇ ਬੇਟੇ ਚਾਰੈਂ।
ਜੋਧ ਸਿੰਘ ਲੌ ਥੇ ਭਟ ਭਾਰੈਂ ॥ ੮੬ ॥

[1]ਵਰਖਾ ਕਰ ਕੇ ਟੋਏ ਤੇ ਖੇਤ ਭਰ ਦਿੱਤੇ।
[1]ਮੂਰਖ ਬਾਮਣਾਂ ਨੇ।
[1]ਖ਼ਬਰ ਪਾ ਕੇ।
[1]ਫਤੇ ਤੇ ਸਾਮਾਨ ਉਨ੍ਹਾਂ ਨੂੰ ਦਿਵਾ ਦਿੱਤੇ ਭਾਵ ਅੰਗਰੇਜ਼ਾਂ ਦੀ ਫ਼ਤਿਹ ਦੇ ਹਾਲਾਤ ਪੈਦਾ ਕਰ ਦਿੱਤੇ।
[1]ਚੰਗੀ ਤਰ੍ਹਾਂ।
[1]ਕਿਉਂ ਨਾ ਉਜਾੜ ਹੋਵੇਗੀ।
[1]ਉਹ।

ਮਹਾਰਾਜ ਰਣਜੀਤ ਮ੍ਰਿਗੇਸੈਂ।
ਪਾਸ ਮੁਸਾਹਿਬ[1] ਰਹੇ ਬਿਸੇਸੈਂ। — [1]ਅਹਿਲਕਾਰ।
ਜੋਧ ਸਿੰਘ ਪਾਛੇ ਸੁਤ ਤਾਂ ਕੇ।
ਸਿੰਘ ਪ੍ਰਤਾਪ ਚਤੁਰ ਸਿੰਘ ਬਾਂਕੇ ॥੮੭॥
ਪਿਦਰੀ[1] ਬੀਸ ਸਹਸ ਕੀ ਪਾਈ। — [1]ਪਿਤਾ ਦੀ ਜਾਇਦਾਦ।
ਇਨੈ ਜਗੀਰੈਂ ਔਰ ਲਹਾਈ[1]। — [1]ਲੈ ਲਈਆਂ।
ਚਤੁਰ ਸਿੰਘ ਕੇ ਸੁਤ ਸਿੰਘ ਸ਼ੇਰੈਂ।
ਕਿਯੇ ਕਾਮ ਬਹੁ ਜਬੈ ਭਲੇਰੈਂ ॥੮੮॥
ਅਰ ਤਿਹ ਭਗਨੀ ਕੀ ਕੁੜਮਾਈ[1]। — [1]ਮੰਗਣੀ।
ਜਬੈ ਦਲੀਪ ਸਿੰਘ ਸੈਂ ਥਾਈ[1]। — [1]ਹੋਈ।
ਹਾਕਮ ਬਨਯੋ ਪਸ਼ਾਵਰ ਸੋ[1] ਹੈ। — [1]ਉਹ।
ਚਤਰ ਸਿੰਘ ਹਜ਼ਾਰੇ ਕੋ ਹੈ ॥੮੯॥
ਰਜ਼ੀਡੰਟ[1] ਜਬਿ ਥਿਰਯੋ ਲਹੌਰੈਂ। — [1]ਰਿਆਸਤ ਦਾ ਵੱਡਾ ਅਫ਼ਸਰ।
ਅੰਗ੍ਰੇਜ਼ੀ ਕੌਂਸਲ[1] ਭਈ ਗੌਰੈਂ[2]। — [1]ਸਭਾ। [2]ਵੱਡੀ।
ਸ਼ੇਰ ਸਿੰਘ ਤਹਿਂ ਕਰਯੋ ਮੁਯੰਬਰ[1]। — [1]ਮੈਂਬਰ।
ਦਿਯ ਖਤਾਬ ਰਾਜਾ ਕਾ ਲੰਬਰ[1] ॥੯੦॥ — [1](ਰਾਜਿਆਂ 'ਚ) (ਲੰਬਰ) ਗਿਣਿਆ ਗਿਆ।
ਬਿਗਰਯੋ ਮੂਲਰਾਜ ਮੁਲਤਾਨੀ[1]। — [1]ਮੁਲਤਾਨ ਦਾ ਸੂਬਾ ਮੂਲਰਾਜ।
ਪਠਯੋ ਸ਼ੇਰ ਸਿੰਘ ਤਹਾਂ ਗੁਮਾਨੀ[1]। — [1]ਬਹਾਦਰ।
ਸੰਧਾਂਵਾਲੀਆ ਸਿੰਘ ਸ਼ਮਸ਼ੇਰੋ।
ਸੂਰਤ ਸਿੰਘ ਮਜੀਠੀਆ ਹੇਰੋ ॥੯੧॥
ਇਹੁ ਭੀ ਸ਼ੇਰ ਸਿੰਘ ਸੰਗਾਨੈ।
ਪਹੁੰਚੇ ਸਦੁਲ[1] ਜਬੈ ਮੁਲਤਾਨੈ। — [1]ਫ਼ੌਜ ਸਣੇ।
ਏਕ ਦੋਇ ਲਾਰਾਈਂ ਥਾਈ[1]। — [1]ਹੋਈਆਂ।
ਚਤੁਰ ਸਿੰਘ ਕੀ ਚਿੱਠੀ ਆਈ ॥੯੨॥
ਬਿਗਰਯੋ ਸੋ ਅੰਗ੍ਰੇਜ਼ਨ ਸੰਗੈਂ।
ਇਹੁ ਭੀ ਗਏ ਉਤੈ ਤਜਿ ਜੰਗੈਂ।
ਸਾਤਕ ਸਹਸ ਫੌਜ ਕੇ ਸਾਥੈਂ।
ਮੁਲਕ ਵੀਚ ਲੁਟ ਮਾਰਤ ਹਾਥੈਂ[1] ॥੯੩॥ — [1]ਲੁੱਟ ਨੂੰ ਹੱਥ ਮਾਰਦੇ ਭਾਵ ਲੁੱਟਦੇ।
ਰਾਮ ਨਗਰ ਢਿਗ ਪਹੁੰਚੇ ਜਾਈ।
ਮਿਲੇ ਸ੍ਰਦਾਰ ਔਰ ਬਹੁ ਆਈ ॥੯੪॥

ਦੋਹਰਾ:

ਲਾਲ ਸਿੰਘ ਮਾਰਾੜੀਆ,
ਦੋ ਹਜ਼ਾਰ ਸਿੰਘ ਗੈਲ[1]। — [1]ਪਿੱਛੇ।
ਛਾਪੇ ਵਾਲਾ ਰਾਮ ਸਿੰਘ,
ਹਰਸਾ ਸਿੰਘ ਜਰਨੈਲ ॥੯੫॥
ਜਵਾਹਰ ਸਿੰਘ ਨਲੂਆ ਅਯੋ,

ਔਰ ਅਨਿਕ ਸਰਦਾਰ।
ਲੜੇ ਲਾਟ ਗਫ ਸਾਹਿਬ ਸੈਂ,
ਰਾਮ-ਨਗਰ ਬਲ ਧਾਰ ॥੯੬॥
ਪੈ ਸ਼ਕਿਸਤ[1] ਪਾਈ ਸਿੰਘਨ,

[1]ਹਾਰ।

ਹੋਏ ਪਾਰ ਝਨਾਬ।
ਅੰਗ੍ਰੇਜ਼ੀ ਲਸ਼ਕਰ ਲਖਯੋ,
ਪਾਛੈ ਇਨੈ ਸ਼ਿਤਾਬ[1] ॥੯੭॥

[1]ਇਨ੍ਹਾਂ ਦੇ ਪਿੱਛੇ ਛੇਤੀ ਹੀ ਅੰਗਰੇਜ਼ੀ ਲਸ਼ਕਰ ਲੰਘ ਆਇਆ।

ਦੁਤੀ ਜੰਗ ਹੋਯੋ ਪੁਨਾ,
ਪਿੰਡ ਚੇਲੀਆਂ ਪਾਸ।
ਹਰਸਾ ਸਿੰਘ ਜਵਾਹਰ ਹਰੀ,
ਰਾਮ ਸਿੰਘ ਲੌ ਖਾਸ[1] ॥੯੮॥

[1]ਬਹੁਤੇ।

ਲੈ ਅਸਵਾਰੀ ਫੌਜ ਬਹੁ,
ਲਰੇ ਤੋਰ ਕੈ ਜਾਨ।
ਮਾਰਿ ਅੰਗ੍ਰੇਜ਼ੈਂ ਕੇ ਇਨੈਂ,
ਸੁਟੇ ਲਾਹਿ ਤਹਿਂ ਘਾਨ[1] ॥੯੯॥

[1]ਉੱਥੇ ਘਾਣ ਲਾਹ ਸੁੱਟੇ ਭਾਵ ਬਹੁਤੇ ਮਾਰ ਦਿੱਤੇ।

**ਅਨੰਗ ਸੇਖਰ ਛੰਦ:**

ਗੁਰੂ ਗੁਬਿੰਦ ਸਿੰਘ ਕੇ ਸਪੂਤ ਪੂਤ ਲਾਡਲੇ,
ਅਛੂਤ ਛੈਲ ਛੱਤਰੀ ਸਕੂਤ ਨੂਤ ਠਾਕੁਰੈਂ[1]।

[1](ਅਛੂਤ) ਬਹਾਦਰ (ਛੈਲ) ਜਵਾਨ (ਛੱਤ੍ਰੀ) ਸੂਰਮੇਂ (ਸਕੂਤ) ਬਲਵਾਨ (ਨੂਤ) ਉਸਤਤ ਯੋਗ ਤੇ (ਠਾਕੁਰੈਂ) ਪ੍ਰਭੂਤਾ ਵਾਲੇ ਹਨ।

ਚਲਾਕ ਚੋਖ ਚਾਤੁਰੇ ਧਰਾਕ ਅੱਤ੍ਰ ਛੱਤ੍ਰ ਕੇ,
ਪਲਾਕ ਸ਼ੱਤ੍ਰ ਪੈ ਪਰੈਂ ਲੜਾਕ ਪਾਕ ਬਾਂਕੁਰੈਂ[1]।

[1](ਚੋਖ) ਬਹੁਤੇ ਚਲਾਕ ਤੇ ਚਤੁਰ ਹਨ, (ਅੱਤ੍ਰ) ਸ਼ਸਤ੍ਰ ਤੇ ਛੱਤ੍ਰ ਦੇ ਧਾਰਨ ਵਾਲੇ ਹਨ। (ਪਲਾਕ) ਉੱਛਲ ਕੇ ਵੈਰੀ 'ਤੇ ਪੈਂਦੇ ਹਨ (ਪਾਕ) ਪਵਿੱਤ੍ਰ ਤੇ (ਬਾਂਕਰੈ) ਸੁੰਦਰ ਲੜਾਕੇ ਹਨ।

ਜਗੇ ਭੁਜੰਗਿ ਜੰਗ ਮੈਂ ਕਮਾਨ ਬਾਨ ਪਾਨ ਲੈ,
ਕਰੀ ਸੁ ਅੰਗ ਭੰਗ ਹੂੰ ਅਨੀ ਉਤੰਗ ਸੱਤਰੈਂ[1]।

[1](ਭੁਜੰਗਿ) ਸੂਰਮੇਂ ਜੰਗ ਵਿੱਚ ਜਾਗ ਪਏ, ਕਮਾਣਾਂ ਤੇ ਤੀਰਾਂ ਨੂੰ ਹੱਥਾਂ 'ਚ ਲੈ ਕੇ ਵੈਰੀਆਂ ਦੀ (ਉਤੰਗ) ਬਹੁਤੀ ਫ਼ੌਜ ਅੰਗ ਭੰਗ ਕਰ ਦਿੱਤੀ।

ਚਲਾਇ ਤੀਰ ਤੁੱਪਕੈਂ ਅਰੁੱਪ ਕੈ ਸੁ ਖੇਤ ਪਾਇ,
ਕੁੱਪ ਕੈ ਬਕਤ ਮਾਰ ਮਾਰਿ ਝਾਰ ਅੱਤਰੈਂ[1] ॥੧੦੦॥

[1]ਤੀਰਾਂ ਤੇ ਬੰਦੂਕਾਂ ਨੂੰ ਚਲਾ ਕੇ (ਖੇਤ) ਜੰਗ ਮੈਦਾਨ ਵਿੱਚ (ਪਾਇ) ਪੈਰ (ਰੁੱਪ ਕੈ) ਗੱਡ ਕੇ ਕ੍ਰੋਧਵਾਨ ਹੋ ਕੇ ਮਾਰ ਲੌ ਬੋਲ ਕੇ (ਅੱਤਰੈ) ਸ਼ਸਤ੍ਰਾਂ ਨੂੰ (ਝਾਰਿ) ਮਾਰਦੇ ਹਨ।

ਉਛਾਰ ਖੱਗ ਦਾਹਿਨੇ ਅਦੱਗ ਢਾਲ ਬਾਮਿ ਲੈ,
ਅਲੱਗ ਹੋਇ ਸੈਨ ਤੈ ਅਗਾਂਹਿ ਵੱਗ ਤੀਛਨੈਂ[1]।

[1]ਸੱਜੇ ਹੱਥ ਵਿੱਚ ਤਲਵਾਰ ਨੂੰ ਉਛਾਲ ਕੇ (ਅਦਗ) ਸਾਫ਼ ਢਾਲ ਖੱਬੇ ਹੱਥ 'ਚ ਲੈ ਕੇ ਫ਼ੌਜ ਤੋਂ ਵੱਖਰੇ ਹੋ ਕੇ (ਤੀਛਨੈਂ) ਤੇਜ਼ੀ ਨਾਲ ਅੱਗੇ ਵਧ ਕੇ।

ਕਮਾਨ ਪਾਨ ਠਾਨ ਤਾਨ ਕਾਨ ਲੌ ਨਿਰੀਛਨੈਂ,
ਕੁਭੀਛਨੈਂ ਸੁ ਤੀਛਨੈਂ ਤਜਾਤ ਭੇ ਸਮੀਛਨੈਂ[1]।

[1]ਕਮਾਣ ਹੱਥ 'ਚ (ਠਾਨ) ਪਕੜ ਕੇ ਤੇ ਕੰਨ ਤੱਕ (ਤਾਨ) ਖਿੱਚ ਕੇ (ਕੁਭੀਛਨੈਂ) ਬਹੁਤੇ ਭਿਆਨਕ ਤੇ (ਸੁ ਤੀਛਨੈਂ) ਬਹੁਤੇ ਤਿੱਖੇ (ਨਿਰੀਛਨੈਂ) ਤੀਰਾਂ ਨੂੰ (ਸਮੀਛਨੈਂ) ਚੰਗੀ ਤਰ੍ਹਾਂ ਧਿਆਨ ਨਾਲ ਦੇਖ ਕੇ ਛੱਡਦੇ ਹਨ।

ਕਹੂੰ ਚਲਾਇ ਚੱਕ੍ਰ ਬੱਕ੍ਰ ਗੀਧ ਮਾਲ ਸੀ ਦਿਖਾਲ,
ਡਾਲਿ ਹਾਲਚਾਲ ਦੀ ਕਮਾਲ ਸਾਲ ਲਾਹਿ ਹੈ[1]।

[1]ਕਿਤੇ (ਬੱਕ੍ਰ) ਟੇਢੇ ਚੱਕ੍ਰ ਚਲਾ ਕੇ ਗਿਰਝਾਂ ਦੀ (ਮਾਲ) ਡਾਰ ਵਾਂਗ ਦਿਖਾ

ਕੇ ਹਲਚਲੀ ਪਾ ਦਿੱਤੀ (ਕਮਾਲ) ਬਹੁਤੇ (ਸਾਲ) ਵੈਰੀਆਂ ਨੂੰ (ਲਾਹਿ ਹੈ) ਕੱਟ ਦਿੱਤਾ।

ਦੁਧਾਰਿ ਸੇਲ ਸੈਹਥੀ ਕਰਾਲ ਕਾਲ ਜੀਹ ਸੀ,
ਕ੍ਰਿਪਾਨ ਬੀਜ ਲੀਹ ਸੀ ਕਿ ਜ੍ਵਾਲ ਮਾਲ ਦਾਹਿ ਹੈ[1] ॥੧੦੧॥

[1](ਦੁਧਾਰਿ) ਕੰਡੇ, ਬਰਛੇ ਬਰਛੀਆਂ ਭਿਆਨਕ ਕਾਲ ਦੀ ਜੀਭ ਵਰਗੀਆਂ, ਕਿਰਪਾਨ (ਬੀਜ) ਬਿਜਲੀ ਦੀ (ਲੀਹ) ਲੀਕ ਵਰਗੀ ਜਾਂ ਅੱਗ ਦੀ ਮਾਲਾ ਵਾਂਗ ਸਾੜ ਰਹੀ ਹੈ।

ਗਦਾ ਤ੍ਰਿਸੂਲ ਸੈਫ ਹੂੰ ਫਤੇ-ਕੁਮੈਤ ਬਾਘ-ਪੂਤ,
ਲੂਤ ਸੇ ਸਫਾ-ਸੁ-ਜੰਗ ਅੰਗ ਚੰਗ ਕੱਟ ਹੀਂ[1]।

[1]ਗੁਰਜ, ਤ੍ਰਿਸੂਲ, ਸਿੱਧੀ ਤਲਵਾਰ, (ਫਤੇ ਕੁਮੈਤ) ਕਾਲੇਰੰਗ ਦਾ ਸੋਟਾ (ਬਾਘ ਪੂਤ) ਪੇਸ਼-ਕਬਜ਼ ਦੀ ਸ਼ਕਲ ਦਾ ਸ਼ਸਤ੍ਰ ਜਿਸ ਦੀ ਮੁੱਠ ਤੇ ਸ਼ੇਰ ਦੀ ਮੂਰਤਿ ਹੁੰਦੀ ਹੈ (ਸਫਾ ਜੰਗ) ਟਕੂਏ ਲੂਤ ਦੀ ਬੀਮਾਰੀ ਵਾਂਗ ਚੰਗੀ ਤਰ੍ਹਾਂ ਅੰਗਾਂ ਨੂੰ ਕੱਟਦੇ ਹਨ।

ਅਚੂਕ ਦੋਇ ਦੋਇ ਪੂਰ ਗੁੱਲਕਾਂ ਬੰਦੂਕ ਮੈਂ,
ਚਲਾਇ ਢੂਕ ਢੂਕ ਹੂੰ ਅਮੂਕ ਔਨਿ ਸੱਟ ਹੀਂ[1]।

[1]ਦੋ ਦੋ (ਅਚੁੱਕ) ਨਿਸ਼ਾਨੇ ਤੇ ਠੀਕ ਲੱਗਣ ਵਾਲੀਆਂ ਗੋਲੀਆਂ ਬੰਦੂਕ ਵਿੱਚ (ਪੂਰ) ਭਰ ਕੇ (ਨੇੜੇ) (ਢੂਕ ਢੂਕ) ਪਹੁੰਚ ਪਹੁੰਚ ਕੇ (ਅਮੂਕ) ਬੋਲ ਕੇ (ਔਨਿ) ਧਰਤੀ 'ਤੇ ਸੁੱਟਦੇ ਹਨ।

ਯਦੀ ਸਕੋਪ ਤੋਪ ਕੋ ਗਰਾਫ ਸਾਫ ਝਾਰਹੀਂ,
ਅਪਾਰ ਗੌਰ ਆਨਨੰ ਸਗੌਰ ਝੱਟ ਛੋਭ ਕੈ[1]।

[1]ਭਾਵੇਂ ਤੋਪ ਦੇ (ਗਰਾਫ਼) ਰੈਣੇ ਸਾਫ਼ (ਝਾ ਰਹੀਂ) ਚਲਾਉਂਦੇ ਸਨ (ਪਰ ਫਿਰ ਵੀ) ਗੋਰੇ (ਆਨਨੰ) ਮੂੰਹਾਂ ਵਾਲੇ ਅੰਗਰੇਜ਼ (ਸਗੌਰ) ਖ਼ਿਆਲ ਨਾਲ ਛੇਤੀ ਹੀ (ਛੋਭ ਕੈ) ਗ਼ੁੱਸਾ ਕਰਕੇ।

ਅਰੈਂ ਸਮਿੱਛ ਖਿੱਚ ਕੈ ਕਰਿੱਚ ਤਿੱਛ ਯੂਰਪੀਂ,
ਲਰੈਂ ਸੁ ਅੱਤਿ ਮੱਤਿ ਕੈਫ ਸੈਫ ਸੂਧ ਖੋਭ ਕੈ[1] ॥੧੦੨॥

[1]ਯੂਰਪੀਨ (ਅੰਗਰੇਜ਼ ਸੂਰਮੇ) (ਤਿੱਛ) ਤਿੱਖੀਆਂ (ਕਰਿੱਚ) ਤਲਵਾਰਾਂ ਖਿੱਚ ਕੇ (ਸਮਿੱਛ) ਚੰਗੀ ਤਰ੍ਹਾਂ ਧਿਆਨ ਨਾਲ ਦੇਖ ਕੇ (ਅਰੈਂ) ਅੜਦੇ ਹਨ (ਅਤੇ) (ਕੈਫ਼) ਸ਼ਰਾਬ 'ਚ (ਮੱਤ) ਮਸਤ ਹੋ ਕੇ (ਸੈਫ਼) ਸਿੱਧੀਆਂ ਤਲਵਾਰਾਂ (ਸੂਧ) ਚੰਗੀ ਤਰ੍ਹਾਂ ਖੋਭ ਕੇ (ਅਤਿ) ਬਹੁਤ ਲੜਦੇ ਹਨ।

ਬਜੰਤ ਬਾਦ ਆਰਬੀ ਸੰਭਾਰ ਭੀ ਨ ਲੈਨ ਦੈਂਹ,
ਬਿਸਾਰ ਦੇਹ ਗੇਹ ਨੇਹ ਕੂਰ ਸੂਰ ਸੇ ਲਰੈਂ[1]।

[1]ਅਰਬੀ (ਬਾਦ) ਵਾਜੇ ਵੱਜਦੇ ਹਨ (ਸਿੰਘਾਂ ਨੂੰ) ਸੰਭਾਲ ਨਹੀਂ ਲੈਣ ਦਿੰਦੇ ਸਰੀਰ ਤੇ (ਗੇਹ) ਘਰ ਦਾ (ਨੇਹ) ਮੋਹ ਭੁਲਾ ਕੇ (ਕੂਰ) ਕਾਇਰ ਵੀ (ਸੂਰ) ਸੂਰਮਿਆਂ ਵਾਂਗ ਲੜਦੇ ਹਨ।

ਚਢੇ ਮਹਾਨ ਰੋਹ ਨੂਰ ਸੂਰ ਜੇਠ ਸੋ ਸਕੋਹ,
ਲੋਹ ਸੈਂ ਬਜੈਂਹ ਲੋਹ ਜਯੋਂ ਠਠਯਾਰ ਹੂੰ ਘਰੈਂ[1]।

[1]ਬਹੁਤੇ (ਰੋਹ) ਗ਼ੁੱਸੇ ਚੜ੍ਹੇ ਹੋਏ ਹਨ ਜੇਠ ਦੇ ਸੂਰਜ ਵਾਂਗ (ਚਿਹਰਿਆਂ ਤੇ) ਨੂਰ (ਚਮਕਦਾ ਹੈ) (ਸਕੋਹ) ਕ੍ਰੋਧਵਾਨ ਹੋ ਕੇ ਸ਼ਸਤ੍ਰ ਵਜਾਉਂਦੇ ਹਨ ਜਿਵੇਂ ਠਠਿਆਰ (ਭਾਂਡੇ) ਘੜਦੇ ਹਨ।

ਸਮੱਛ ਅੱਛ ਪੱਛ ਕੈ ਪ੍ਰਤੱਛ ਗੱਛ ਗੱਛ ਕੈ,
ਬਿਲੱਛ ਲੱਛ ਤੱਛ ਕੈ ਸੁਟੈਂਹ ਤੁਛ ਮੁੱਛ ਕੈ[1]।

[1](ਸਮੱਛ) ਅੱਖਾਂ ਦੇ ਸਾਹਮਣੇ (ਅੱਛ) ਚੰਗੀ ਤਰ੍ਹਾਂ (ਪੱਛ ਕੈ) ਜ਼ਖ਼ਮ ਕਰ ਕੇ ਪ੍ਰਤੱਖ ਹੀ (ਗੱਛ ਗੱਛ ਕੈ) ਜਾ ਜਾ ਕੇ (ਬਿਲੱਛ) ਵਿਲੱਖਣ (ਲੱਛ) ਨਿਸ਼ਾਨੇ ਬਣਾ ਕੇ (ਤੱਛ ਕੈ) ਛਿੱਲ ਕੇ (ਤੁਛ) ਛੋਟੇ ਛੋਟੇ (ਮੁੱਛ) ਟੁਕੜੇ ਕਰ ਕੇ ਸੁੱਟਦੇ ਹਨ।

ਭਿਰੰਤ ਦੋਇ ਓਰ ਤੈ ਸੁਭੱਟ ਗ੍ਰੱਟ ਫੱਟ ਕੈ,
ਝਪੱਟ ਝੱਟ-ਪੱਟ ਕੱਟ ਸੱਟ ਹੈਂ ਨ ਪੁੱਛ ਕੈ[1] ॥੧੦੩॥

[1](ਸੁਭੱਟ) ਸੂਰਮਿਆਂ ਦੇ (ਗ੍ਰੱਟ) ਜੱਥੇ ਦੋਹਾਂ ਪਾਸਿਆਂ ਤੋਂ ਭਿੜਦੇ ਹਨ (ਝਪੱਟ) ਹੱਲੇ ਨਾਲ (ਫੱਟ ਕੈ) ਜ਼ਖ਼ਮ ਕਰ ਦੇਂਦੇ ਹਨ (ਝੱਟ-ਪੱਟ) ਬਹੁਤ ਛੇਤੀ ਕੱਟ ਕੇ ਸੁੱਟ ਦੇਂਦੇ ਹਨ, ਪੁੱਛ ਕੇ ਨਹੀਂ (ਸੁੱਟਦੇ)।

ਸਜੋਰ ਘੋਰ ਨਾਦ ਅੱਟ ਰੱਟ ਕੈ ਮਚਾਇ ਸ਼ੋਰ,

ਛੋਰਿ ਡੋਰ ਧੀਰ ਬੀਰ ਹੱਥ ਵੱਥ ਹ੍ਵੈ ਪਰੈਂ[1]।

[1]ਜ਼ੋਰ ਨਾਲ ਭਿਆਨਕ (ਨਾਦ) ਸ਼ਬਦ (ਅੱਟ) ਬਹੁਤਾ (ਰੱਟ ਕੈ) ਬੋਲ ਕੇ ਸ਼ੋਰ ਮਚਾਉਂਦੇ ਹਨ, (ਘੋੜਿਆਂ ਦੀਆਂ) (ਡੋਰ) ਵਾਗਾਂ ਛੱਡ ਕੇ ਧੀਰਜ ਵਾਲੇ ਸੂਰਮੇਂ ਹੱਥੋ-ਪਾਈ ਹੋ ਪੈਂਦੇ ਹਨ।

ਗਿਰੈਂ ਜੁ ਟੂਕ ਟੂਕ ਹ੍ਵੈਰਣੰ ਸੁ ਭੂਮਿ ਕੇ ਵਿਖੇ,
ਬਰੈਂ ਸੁ ਸੂਰ ਹੂਰ ਹੂੰ ਬਸੈਂ ਬਿਕੁੰਠ ਮੈਂ ਭਰੈਂ[1]।

[1]ਜੰਗ ਦੀ ਧਰਤੀ ਵਿੱਚ ਟੁਕੜੇ-ਟੁਕੜੇ ਹੋ ਕੇ ਡਿੱਗਦੇ ਹਨ (ਸਕਾਮੀ) ਸੂਰਮੇਂ ਹੂਰਾਂ ਨੂੰ ਵਰ੍ਹਦੇ ਹਨ ਤੇ ਨਿਸ਼ਕਾਮੀ (ਭਰੈਂ) ਚੰਗੀ ਤਰ੍ਹਾਂ ਬੈਕੁੰਠਾਂ ਵਿੱਚ ਜਾ ਵਸਦੇ ਹਨ।

ਪਰੇ ਅਪਾਰ ਘਾਇਲੈਂ ਅਵਾਇਲੈਂ ਪੁਕਾਰ ਆਬ ਆਬ,
ਮੱਛ ਜਥੋਂ ਤਰੱਫ ਕਾਇਲੈਂ ਸੁ ਹੋ ਰਹੇ[1]।

[1]ਬਹੁਤੇ ਜ਼ਖ਼ਮੀ ਪਏ (ਅਵਾਇਲੈ) ਬਿਅਰਥ ਪਾਣੀ ਪਾਣੀ ਪੁਕਾਰ ਰਹੇ ਹਨ, ਮੱਛ ਵਾਂਗ ਤੜਫਦੇ (ਸੁ) ਉਹ (ਕਾਇਲੈ) ਵਿਆਕੁਲ ਹੋ ਰਹੇ ਹਨ।

ਮਰੇ ਕਿਕਾਨ ਜ੍ਵਾਨ ਥੇ ਪਰੇ ਮਿਦਾਨ ਮੈਂ,
ਮਨੋ ਮਲੰਗ ਭੰਗ ਖਾਇ ਕੈ ਨਿਸੰਗ ਚੰਗ ਸੋ ਰਹੇ[1] ॥੧੦੪॥

[1]ਘੋੜੇ ਤੇ ਜਵਾਨ ਮੈਦਾਨ ਵਿੱਚ ਮਰੇ ਪਏ ਹਨ ਮਾਨੋ ਮਲੰਗ ਭੰਗ ਖਾ ਕੇ ਬਿਨਾਂ ਚਿੰਤਾ ਤੋਂ ਚੰਗੀ ਤਰ੍ਹਾਂ ਸੌਂ ਰਹੇ ਹਨ।

ਬਡੇ ਮਜ਼ੇਜ ਤੇਜ ਕੇ ਅਮੇਜ ਅੰਗ੍ਰੇਜ਼ ਜੇ,
ਸੁ ਬੇਜ ਰੇਜ ਰੇਜ ਕੈ ਸੁਲਾਏ ਸੇਜ ਭੂਮਿ ਪੈ[1]।

[1]ਜਿਹੜੇ ਅੰਗਰੇਜ਼ ਵੱਡੇ (ਮਜੇਜ) ਹੰਕਾਰ ਤੇ ਤੇਜ਼ ਨਾਲ (ਅਮੇਜ) ਮਿਲੇ ਹੋਏ ਸਨ (ਸੁ) ਉਨ੍ਹਾਂ ਨੂੰ (ਬੇਜ) ਨਾ ਮੁਨਾਸਬ ਭਾਵ ਵੈਰੀ (ਜਾਣ ਕੇ) (ਰੇਜਰੇਜ ਕੈ) ਟੁਕੜੇ ਟੁਕੜੇ ਕਰ ਕੇ ਧਰਤੀ ਦੀ ਸੇਜਾ 'ਤੇ ਸੁਲਾ ਦਿੱਤਾ।

ਅਰੇ ਜੁ ਏਡਵੇਰ ਜੀ ਜਰਨੈਲ ਲਾਟ ਗੱਫ ਲੌਂ,
ਕਟੇ ਮ੍ਰਿਗਿੰਦ ਬ੍ਰਿੰਦ, ਜਿੰਦ ਦੀਨ ਅੰਤ ਘੂੰਮ ਪੈ[1]।

[1]ਜਰਨੈਲ ਐਡਵਾਇਰ ਜੀ ਅਤੇ ਲਾਟ ਗੱਫ ਸਾਹਿਬ ਤੱਕ ਜੋ ਅੜੇ ਸਨ (ਉਨ੍ਹਾਂ ਨੇ) (ਬ੍ਰਿੰਦ) ਬਹੁਤੇ (ਮ੍ਰਿਗਿੰਦ) ਸਿੰਘਾਂ ਨੂੰ ਕੱਟ ਦਿੱਤਾ ਤੇ ਸਿੰਘਾਂ ਨੇ ਅੰਤ ਨੂੰ (ਪੈ) ਪੁਨਹ (ਘੂੰਮ) ਘੁੰਮ ਕੇ (ਗੇੜਾ ਖਾ ਕੇ) ਜਿੰਦ ਦੇ ਦਿੱਤੀ।

ਥਏ ਕਰਾਲ ਲਾਲ ਨੈਨ ਐਨ ਹੂੰ ਮਸਾਲ ਸੇ,
ਸਕ੍ਰੁੱਧ ਜੁੱਧ ਸੁੱਧ ਉੱਧਤੈਂ ਕਰੈ ਮਰੈਂ[1]।

[1]ਸਿੰਘਾਂ ਦੇ ਭਿਆਨਕ ਨੇਤ੍ਰ ਮਸਾਲ ਵਾਂਗ ਚੰਗੀ ਤਰ੍ਹਾਂ ਲਾਲ ਹੋ ਗਏ, ਕ੍ਰੋਧ ਸਹਿਤ (ਸੁੱਧ) ਸਾਫ਼ ਤੇ (ਉੱਧਤੈਂ) ਉੱਚੇ ਹੋ ਕੇ (ਦੁੰਦ) ਭਿਆਨਕ ਜੁੱਧ ਕਰਦੇ ਹੋਏ ਮਰਦੇ ਹਨ।

ਪਰੈਂ ਸ਼ਹੀਦ ਹ੍ਵੈ ਤਰੈਂ, ਭਵਾਂ ਬੁੱਧੈਂ ਮਹੀਦ, ਲੈਰਸੀਦ,
ਜੱਮ ਕੀ ਤਗੀਦ ਮੇਟ ਜੱਨਤੈਂ ਬਰੈਂ[1] ॥੧੦੫॥

[1]ਸ਼ਹੀਦ ਹੋ ਕੇ (ਧਰਤੀ 'ਤੇ) ਪੈਂਦੇ ਹਨ (ਮਹੀਦ) ਵੱਡੇ (ਭਵਾਂਬੁਧੈਂ) ਸੰਸਾਰ ਸਮੁੰਦਰ ਤੋਂ ਤਰਦੇ ਹਨ (ਰਸੀਦ) ਛੁੱਟੀ (ਮੁਕਤੀ) ਲੈ ਕੇ ਜਮਾਂ ਦੀ (ਤਗੀਦ) ਪਕਿਆਈ ਮੇਟ ਕੇ (ਜੱਨਤੈ) ਸੁਰਗ ਵਿੱਚ ਵੜਦੇ ਹਨ।

ਥਯੋ ਅਪਾਰ ਜੰਗ ਰੰਗ ਭੂਮਿ ਮੈਂ ਅਭੰਗ,
ਅੰਗ ਭੰਗ ਹ੍ਵੈ ਨਿਸੰਗ ਸੂਰ ਚੰਗ ਭੂਰ ਛੋਭ ਕੈਂ[1]।

[1](ਰੰਗ ਭੂਮਿ) ਜੰਗ ਦੀ ਧਰਤੀ ਵਿੱਚ (ਅਭੰਗ) ਲਗਾਤਾਰ ਬਹੁਤ ਜੰਗ ਹੋਇਆ, ਬਿਨਾਂ ਸ਼ੰਕਾਂ ਤੋਂ ਚੰਗੇ ਸੂਰਮੇਂ ਅੰਗ ਭੰਗ ਹੋ ਕੇ ਬਹੁਤਾ (ਛੋਭ) ਗ਼ੁੱਸਾ ਕਰਦੇ ਹਨ।

ਭਵੱਕ ਸਿੰਘ ਸਿੰਘ ਜਥੋਂ ਲਪੱਕ ਤੇਗ ਬੇਗ ਦੈ,
ਝਪੱਕ ਕੱਪ ਸੁੱਟਹੀਂ ਮਨਿੰਦ ਕੇਲ ਗੋਭ ਕੈ[1]।

[1]ਸਿੰਘ ਸ਼ੇਰਾਂ ਵਾਂਗ (ਭਵੱਕ) ਗੱਜ ਦੇ (ਲਪੱਕ) ਉੱਛਲ ਕੇ ਛੇਤੀ ਤਲਵਾਰ (ਦੈ) ਮਾਰ ਦੇਂਦੇ ਹਨ, ਕੇਲੇ ਦੀ ਗੋਭ ਦੇ (ਮਨਿੰਦ) ਸਮਾਨ (ਝਪੱਕ) ਛੇਤੀ (ਕੱਪ) ਕੱਟ ਕੇ ਸੁੱਟ ਦੇਂਦੇ ਹਨ।

ਮਹਾਨ ਤੀਰ ਤੁੱਪਕੈਂ ਕ੍ਰਿਪਾਨ ਬਾਹਿਂ ਕੁੱਪ ਕੈ,
ਮਿਦਾਨ ਉੱਪ ਉੱਪ ਕੈ ਲਰੇ ਜੁ ਕੈ ਹੱਠ ਗਰੈਂ[1]।

[1]ਬਹੁਤੇ ਤੀਰ, ਬੰਦੂਕਾਂ ਤੇ ਕ੍ਰਿਪਾਨਾਂ ਕ੍ਰੋਧ ਕਰ ਕੇ ਚਲਾਉਂਦੇ ਹਨ ਜੋ ਅੱਗੋਂ ਹੱਠ ਕਰਦੇ ਹਨ (ਉਨ੍ਹਾਂ ਨਾਲ) ਮੈਦਾਨ ਵਿੱਚ (ਉੱਪ ਉੱਪ ਕੈ) ਨੇੜੇ ਹੋ ਹੋ ਕੇ ਲੜਦੇ ਹਨ। (ਉਪ-ਸਮੀਪਤਾ, ਨੇੜੇ।)

ਗਰੂਰ ਦੂਰ ਕੀਨ ਯੂਰਪੀਨ ਪੂਰਬੀਨ ਕੋ,
ਹੁਤੋ ਜੁ ਪੀਨ ਖੀਨ ਕੈ ਲਏ ਲਗਾਇ ਅੱਗਰੈਂ[1] ॥੧੦੬॥

[1]ਯੂਰਪੀਨਾਂ ਤੇ ਪੂਰਬੀਆਂ ਨੂੰ ਜੋ (ਪੀਨ) ਬਹੁਤਾ (ਗਰੂਰ) ਹੰਕਾਰ ਸੀ ਉਹ ਦੂਰ ਕਰ ਦਿੱਤਾ, (ਖੀਨ) ਕਮਜ਼ੋਰ ਕਰ ਕੇ (ਉਹ) ਅੱਗੇ ਲਾ ਲਏ।

ਸੁਟੇ ਅਪਾਰ ਘਾਇ ਕੈ ਭਗਾਇ ਸਾਤ ਕੋਸ ਲੌ,
ਚਢਾਇ ਲੁੱਥ ਲੁੱਥ ਪੈ ਅਲੁੱਥ ਪੁੱਥ ਹੈਂ ਕਏ[1]।

[1]ਬਹੁਤੇ ਮਾਰ ਕੇ ਸੁੱਟ ਦਿੱਤੇ ਸੱਤਾਂ ਕੋਹਾਂ ਤੱਕ ਭਜਾਏ, ਲੋਥ ਉੱਤੇ ਲੋਥ ਚੜ੍ਹਾ ਦਿੱਤੀ (ਧੜ) ਉਲੱਦ ਪੁਲੱਦ ਕਰ ਦਿੱਤੇ ਹਨ।

ਮਚਯੋ ਸ੍ਰੌਨ ਮਾਸ ਕੀਚ ਔਨਿ ਵੀਚ,
ਗੱਤਲੈਂ ਬਿਥਾਰ ਹੱਥ ਮੱਥ ਸੱਥਲੈਂ ਅਪਾਰ ਹੈਂ ਦਏ[1]।

[1](ਔਨਿ) ਧਰਤੀ ਵਿੱਚ ਲਹੂ ਤੇ ਮਾਸ ਦਾ (ਕੀਚ) ਚਿੱਕੜ ਹੋ ਗਿਆ, ਬਹੁਤੇ ਹੱਥ, ਸਿਰ, (ਸੱਥਲੈਂ) ਪੱਟ ਤੇ (ਗੱਤਲੈਂ) ਮਾਸ ਦੇ ਟੁਕੜੇ (ਬਿਥਾਰ) ਖਿੰਡਾ ਦਿੱਤੇ ਹਨ।

ਮਨੋ ਬਿਸਾਲ ਕਿੰਸਕੈਂ ਝਰੇ, ਗੁਲਾਲ ਲਾਲ ਭੀ ਧਰਾ,
ਸੁਹਾਗ ਭਾਗ ਕੇ ਧਰੇ ਕਿ ਚੈਲ ਭਾਲ ਕਾ[1]।

[1]ਮਾਨੋ ਬਹੁਤੇ ਕੇਸੂ ਦੇ ਫੁੱਲ ਝੜੇ ਹਨ ਜਾਂ ਗੁਲਾਲ (ਦੇਰੰਗ ਨਾਲ) ਧਰਤੀ ਲਾਲ ਹੋਈ ਹੈ (ਕਿ) ਜਾਂ ਧਰਤੀ ਨੇ ਭਾਲ ਕੇ ਸੁਹਾਗ ਭਾਗ ਦੇ (ਚੈਲ) ਬਸਤ੍ਰ (ਧਰੇ) ਪਹਿਨੇ ਹਨ।

ਪਰੇ ਬਿਤੁੰਡ ਰੁੰਡ ਮੁੰਡ ਤੁੰਡ ਝੁੰਡ ਝੁੰਡ ਹੂੰ,
ਭਰੇ ਸਰੌਣ ਕੁੰਡ ਤੈਂ ਪਿਵੰਤ ਕਾਲਿ ਕਾਲਕਾ[1] ॥੧੦੭॥

[1](ਬਿਤੁੰਡ) ਮੂੰਹਾਂ ਤੋਂ ਬਿਨਾਂ (ਰੁੰਡ) ਧੜ (ਮੁੰਡ) ਸਿਰ ਤੇ (ਤੁੰਡ) ਮੂੰਹ (ਝੁੰਡ ਝੁੰਡ ਹੂੰ) ਢੇਰਾਂ ਦੇ ਢੇਰ ਪਏ ਹਨ, ਲਹੂ ਦੇ ਭਰਿਆਂ ਟੋਇਆਂ ਤੋਂ (ਕਾਲਿ) ਕਾਲੇਰੰਗ ਦੀ (ਕਾਲਿਕਾ) ਕਾਲੀ ਦੇਵੀ (ਲਹੂ) ਪੀਂਦੀ ਹੈ।

ਛਕੰਤਿ ਕੰਕ ਬੰਕ ਗੀਧ ਜੋਗਨੀ ਜਮਾਤ ਰੰਕ,
ਸਜਾਰ ਸ੍ਵਾਨ ਭੈਰਵੀ ਬਿਤਾਲ ਭੂਤ ਮਾਲਕਾ[1]।

[1](ਕੰਕ) ਕਾਂ (ਬੰਕ) ਟੇਢਾ ਝਾਕਣ ਵਾਲੇ, (ਗੀਧ) ਗਿਲਝਾਂ (ਰੰਕ) ਕੰਗਾਲ ਜੋਗਣੀਆਂ ਦੀ ਜਮਾਤ, (ਸਜਾਰ) ਗਿੱਦੜ, ਕੁੱਤੇ, ਭੈਰੋਂ ਦੀ ਇਸਤ੍ਰੀ ਬੇਤਾਲ ਤੇ ਭੂਤਾਂ ਦੀਆਂ (ਮਾਲਕਾ) ਕਤਾਰਾਂ (ਮਾਸ) ਛਕ ਰਹੀਆਂ ਹਨ।

ਖਰੇ ਖਵੀਸ ਖੋਪਰੀ ਖਵੰਤ ਖੇਤ ਖੁੱਲ੍ਹ ਕੈ,
ਖਿਲੰਤ ਖੇਨੁ ਖਜਾਲ ਕੈ ਖਗੂਰ ਖੂਬ ਬਾਲਕਾ[1]।

[1](ਖੇਤ) ਜੰਗ ਦੀ ਧਰਤੀ ਵਿੱਚ (ਖਵੀਸ) ਦੇਉ ਖੁੱਲ੍ਹ ਕੇ (ਖਰੇ) ਚੰਗੀ ਤਰ੍ਹਾਂ ਖੋਪਰੀਆਂ ਖਾਂਦੇ ਹਨ। (ਜਿਵੇਂ) (ਖੂਬ) ਚੰਗੀ ਤਰ੍ਹਾਂ (ਬਾਲਕਾ) ਬੱਚੇ ਖ਼ਿਆਲ ਨਾਲ (ਖੇਨੁ) ਖੁੱਦੋ (ਖਗੂਰ) ਖੂੰਡੀ ਖੇਡਦੇ ਹਨ।

ਕਪਾਲ ਲੈ ਬਜਾਇ ਕੈ ਸਤਾਲ ਗਾਇ ਗੀਤ ਗੁੰਜ,
ਕੌਤਕੈਂ ਦਿਖਾਇ ਧੂੰਮ ਪਾਇ ਕੈ ਕੁਲਾਹਲੈਂ[1]।

[1](ਕਪਾਲ) ਖੋਪਰੀਆਂ ਲੈ ਕੇ ਤਾਲ ਦੇ ਸਹਿਤ ਵਜਾਉਂਦੇ ਹਨ, ਗੀਤ ਗਾਉਣ ਨਾਲ (ਗੁੰਜ) ਧੁਨੀ ਹੋ ਰਹੀ ਹੈ (ਕੁਲਾਹਲੈਂ) ਉਤਸ਼ਾਹ ਦਾ ਧੂੰਮ (ਡੰਡਰੌਲਾ) ਪਾ ਕੇ ਕੌਤਕ ਦਿਖਾ ਰਹੇ ਹਨ।

ਡਗੱਤ ਡੁੱਕ ਡੁੱਕ ਡੰਕ ਡਾਕਨੀ ਡਕਾਰਿ,
ਚੰਡਿ ਚਾਵਡੀ ਚਢੈਂਹ ਮੁੰਡ ਰੁੱਦਰੈਂ ਉਮਾਹਲੈਂ[1] ॥੧੦੮॥

[1](ਜਿਵੇਂ ਧੌਂਸਿਆਂ ਤੇ ਡੰਕੇ (ਡਗੱਤ) ਵੱਜਣ ਨਾਲ ਡੁਕ ਡੁਕ ਸ਼ਬਦ ਹੁੰਦਾ ਹੈ (ਤਿਵੇਂ) (ਡਾਕਨੀ) ਚੁੜੇਲਾਂ ਡਕਾਰ ਲੈਂਦੀਆਂ ਹਨ, ਚੰਡੀ ਤੇ (ਚਾਵੜੀ) ਕਾਲੀ ਦੇਵੀ (ਰੁੱਦਰੈਂ) ਸ਼ਿਵ ਜੀ ਦੇ (ਮੁੰਡ) ਸਿਰ ਉੱਪਰ (ਉਮਾਹਲੈਂ) ਉਤਸ਼ਾਹ ਨਾਲ ਚੜ੍ਹਦੀਆਂ ਹਨ।

ਗਜੱਬ ਜੰਗ ਅੱਜਬੈਂ ਮਜੱਬ ਸਿੰਘ ਕੌਮ ਕੇਰ,
ਹੇਰ ਤੱਜਬੈਂ ਰਹੇ ਸਲੱਜ ਅੰਗਰੇਜ਼ ਹੈਂ[1]।

[1]ਸਿੰਘਾਂ ਦੀ ਕੌਮ ਦਾ (ਗਜੱਬ) ਗ਼ੁੱਸੇ ਨਾਲ ਕੀਤਾ (ਅਜੱਬ) ਅਸਚਰਜ ਮਜ਼ਹਬੀ ਜੰਗ ਦੇਖ ਕੇ ਅੰਗਰੇਜ਼ (ਸਲੱਜ) ਸ਼ਰਮਿੰਦੇ ਤੇ (ਤੱਜਬੈਂ) ਹੈਰਾਨ ਰਹੇ ਹਨ।

ਕਹੈਂ ਕਿ ਹੈਂ ਫਰੇਸ਼ਤੇ ਜਮੇਸ ਸੈਨ ਐਨ ਹੂੰ,

ਇਤੈ ਪ੍ਰਯੰਤ ਮਾਰ ਕੂਟ ਸਿੰਘ ਲੌਂਟ ਗੇਜ ਹੈਂ[1] ॥੧੦੯॥

[1]ਕਹਿੰਦੇ ਹਨ ਕਿ ਇਹ ਸਿੰਘ ਤਾਂ (ਜਮੇਸ) ਧਰਮਰਾਜ ਦੀ ਫ਼ੌਜ ਦੇ (ਐਨਹੂੰ) ਚੰਗੇ ਫਰਿਸ਼ਤੇ ਹਨ ਇਤਨੇ (ਚਿਰ) ਤੱਕ ਮਾਰ ਕੁੱਟ ਕੇ ਸਿੰਘ (ਲੌਂਟ ਗੇਜ ਹੈਂ) ਮੁੜ ਕੇ ਚਲੇ ਗਏ ਹਨ।

ਦੋਹਰਾ:

ਥਯੋ ਜੰਗ ਅਤਿ ਘੋਰ ਏਹ,
ਕਯੋ ਸਿੰਘਨ ਬਲ ਧਾਰ।
ਹਾਰ ਜੀਤ ਕਰਤਾਰ ਬਸ,
ਭਾਵੀ[1] ਪ੍ਰਬਲ ਅਪਾਰ ॥੧੧੦॥

[1]ਹੋਣਹਾਰ।

ਸ੍ਵੈਯਾ ਛੰਦ:

ਲਿਖਤ ਤਰੀਫ ਗਰੀਫਨ ਸਾਹਿਬ,
ਯੌਂ ਇਸ ਰਣ ਕੀ ਭਾਰੀ।
ਕਈ ਕੋਸ ਲੌਂ[1] ਸਿੰਘਨ ਭਗੈ ਕੈ,
ਫੌਜ ਅੰਗ੍ਰੇਜ਼ੀ ਮਾਰੀ।
ਜੇ ਕਰਿ ਸਿੰਘ ਨ ਟਰਤੇ ਖੁਦ ਹੀ[1],
ਪਹਰ ਕ ਔਰ ਲਰੰਤੇ।
ਤੌ ਅੰਗ੍ਰੇਜ਼ ਪੰਜਾਬ ਛੋਡ ਕਰਿ,
ਸੁਲ੍ਹਾ[1] ਜਰੂਰ ਕਰੰਤੇ ॥੧੧੧॥

[1]ਕੋਹਾਂ ਤੱਕ।

[1]ਆਪ ਹੀ ਨਾ ਮੁੜਦੇ।

[1]ਸਮਝੌਤਾ।

ਪੈ ਅੰਗ੍ਰੇਜ਼ੀ ਦਲ ਕਾ ਪੀਛਾ,
ਆਪਹਿ ਸਿੰਘ ਤਜੈ ਕੈ।
ਲੌਟ ਪਿਛਾਰੀ ਗਏ ਜਬੈ,
ਅੰਗ੍ਰੇਜ਼ ਥਿਰੇ ਸੁਖ ਪੈ ਕੈ।
ਫੌਜ ਲਾਹੌਰੈਂ ਔਰ ਮੰਗੈ ਕੈ,
ਜੋਰ ਫਰਜੋ ਫਿਰ ਚੰਗੈਂ।
ਉਤੈ ਚਤੁਰ ਸਿੰਘ ਆਇ ਪਸ਼ੌਰੈਂ
ਮਿਲਜੋ ਸ਼ੇਰ ਸਿੰਘ ਸੰਗੈਂ ॥੧੧੨॥
ਪਾਂਚ ਹਜ਼ਾਰ ਪਠਾਨ ਲਜਾਯੋ,
ਇਕ ਲਖ ਦੈਨਾ ਕਰਿ ਕੈ।
ਢਿਗ ਗੁਜਰਾਤ ਲੜਾਈ ਤੀਜੀ,
ਕਰੀ ਪੰਥ ਫਿਰ ਚਰ੍ਹ ਕੈ[1]।
ਦਸ ਹਜ਼ਾਰ ਸ਼ਰਫੀ[1] ਦੈਨੀ ਕਰ,
ਤੁਰਕਨ ਕੋ ਅੰਗ੍ਰੇਜ਼ੈਂ।
ਐਨ ਜੰਗ ਮੈਂ ਭਾਜ ਪਵਾ ਦਈ,
ਭਗੇ ਸਿੰਘ ਹਤ ਤੇਜੈਂ[1] ॥੧੧੩॥

[1]ਚੜ੍ਹ ਕੇ।

[1]ਮੁਹਰ।

[1]ਤੇਜ ਗਵਾ ਕੇ।

ਮੇਜਰ ਜਾਰਜ ਲਾਰਨੱਸ ਸਾਹਿਬ
ਥੈਂਕਲ ਸਾਹਿਬ[1] ਔਰੈਂ।
ਲਾਟ ਗੱਫੇ[1], ਕਪਤਾਨ ਐਡਵਟ,
ਹਰਵੱਟ ਸਾਹਿਬ ਗੌਰੈਂ[1]।

[1]ਇਕ ਅੰਗਰੇਜ਼ ਅਫ਼ਸਰ ਦਾ ਨਾਮ।

[1]ਹਿੰਦੁਸਤਾਨ ਦੀ ਫ਼ੌਜ ਦਾ ਸੈਨਾਪਤੀ।

[1]ਖ਼ਿਆਲ ਨਾਲ।

ਇਨ ਪੀਛਾ ਸਿੰਘਨ ਕਾ ਲੀਨਾ,
ਰਾਵਲਪਿੰਡੀ ਤਾਂਈਂ।
ਚਤ੍ਰ ਸਿੰਘ ਸ਼ੇਰੈਂ ਯੁਤ ਫੌਜੈਂ,
ਦਏ ਹਥਯਾਰ ਤਹਾਂਈਂ[1] ॥੧੧੪॥

[1]ਚਤੁਰ ਸਿੰਘ ਤੇ ਸ਼ੇਰ ਸਿੰਘ ਨੇ ਫ਼ੌਜਾਂ ਸਮੇਤ ਉੱਥੇ ਹੀ ਹਥਿਆਰ (ਸੁੱਟ) ਦਿੱਤੇ।

ਫੌਜ ਤੋੜ ਦੀਨੀ ਦੈ ਖਰਚਾ,
ਘਰ ਮੈਂ ਪਠੀ ਤਬੈ ਹੀ।
ਸਰਦਾਰਨ ਕੋ ਸਾਦਰ ਭਾਖਯੋ[1],
ਚਲੋ ਲਹੌਰ ਸਭੈ ਹੀ।
ਜਥਾ ਜੋਗ ਜਾਗੀਰਾਂ ਮਿਲ ਹੈਂ,
ਮਾਫ ਕਸੂਰ ਥਵੈ ਹੈਂ[1]।
ਏਸ ਲੋਭ ਪਰ ਅਏ ਲਹੌਰੈਂ,
ਨਿਜ ਨਿਜ ਡੇਰਨ ਮੈਂਹੈਂ ॥੧੧੫॥
ਜੈਸਾ ਮੂੰਹ ਚਪੇੜ ਤਸ ਮਾਰੀ,
ਤੁਰਕੋਂ ਕੋ ਭੀ ਇਨ ਹੈਂ।
ਦਸ ਹਜ਼ਾਰ ਸ਼ਰਫੀ ਪੀਤਲ ਕੀ[1],
ਦਈ ਅੰਗ੍ਰੇਜ਼ੈਂ ਗਿਨ ਹੈ।
ਦਗੇਦਾਰ ਕੇ[1] ਅਗੇ ਦਗਾ ਹੀ
ਆਯੋ, ਫਿਰ ਪਛੁਤਾਏ।
ਪੈ ਵਹਿ ਦੁਸ਼ਟ ਦਗਾ ਦੈ ਸਿੰਘੈਂ,
ਗਏ ਹਾਰ ਕਰਵਏ ॥੧੧੬॥
ਪਹਿਲਾ ਜੰਗ ਪੋਹ ਦਿਨ ਨੌਮੈਂ,
ਦੂਤੀ ਮਾਘ ਦਿਨ ਬਾਈ।
ਤ੍ਰਿਤੀ ਫਗਨ ਦਿਨ ਭਯੋ ਖੋੜਸੇ,
ਇੱਕੀ ਫਰਵਰੀ ਥਾਈ[1]।

[1]ਆਦਰ ਨਾਲ ਕਿਹਾ।

[1]ਹੋ ਜਾਣਗੇ।

[1]ਪਿੱਤਲ ਦੀਆਂ ਮੁਹਰਾਂ।

[1]ਧੋਖਾ ਦੇਣ ਵਾਲੇ ਦੇ।

[1]ਤੀਜਾ ਜੰਗ ਫੱਗਣ ਦੀ ਸੋਲਾਂ (੧੬) ਤ੍ਰੀਕ ਨੂੰ ਹੋਇਆ ਸੀ ਤਦੋਂ ਇੱਕੀ (੨੧) ਫਰਵਰੀ ਸੀ।

ਸੰਨ ਅਠਾਰਾਂ ਸੈਂ ਓਣੰਜਾ,
ਉੱਠੀ ਸੈ ਪੰਜ ਦੇਸੀ[1]।
ਫਤੇ ਪੰਜਾਬ ਲਹੌਰ ਅੰਗ੍ਰੇਜ਼ੈਂ,
ਕਰੀ ਤਾਂਹਿ ਦਿਨ ਵੇਸੀ[1] ॥੧੧੭॥
ਬੰਦੋਬਸਤ ਨਿਜ ਕਰਿ ਅੰਗ੍ਰੇਜ਼ੈਂ,
ਇਕ ਹੀ ਨਿਸਾ ਮਝਾਰੇ[1]।
ਫੜਿ ਸਰਦਾਰ ਲਏ ਬੇਖਬਰੇ,
ਨਿਜ ਨਿਜ ਘਰ ਤੈ ਸਾਰੇ।
ਜਥਾ ਜੋਗ ਪਿਨਸ਼ਨ ਦੈ ਸਭਿ ਕੋ,
ਅਨਿਕੈਂ ਠੌਰ ਪੁਚਾਏ।
ਜਬਤ ਜਗੀਰੈਂ ਸਭਿ ਕੀ ਕੀਨੀ,

[1]ਦੇਸੀ ਸੰਮਤ, ਬਿਕ੍ਰਮੀ ਸੰਮਤ।

[1]ਚੰਗੀ ਤਰ੍ਹਾਂ।

[1]ਇਕ ਹੀਰਾਤ ਵਿੱਚ।

ਕਿਸੈ ਗੁਜਾਰੇ ਦਾਏ[1] ॥੧੧੮॥ — [1]ਦਿੱਤੇ।
ਚਤੁਰ ਸਿੰਘ ਔ ਅਤਰ ਸਿੰਘ ਨ੍ਰਿਪ,
ਸ਼ੇਰ ਸਿੰਘ ਹਰਿ-ਤੇਜੈਂ[1]। — [1]ਤੇਜਾ ਸਿੰਘ।
ਥੀ ਜਗੀਰ ਇਨ ਕੀ ਸਤ ਲਖ ਕੀ,
ਕੀਨੀ ਜ਼ਬਤ ਅੰਗ੍ਰੇਜ਼ੈਂ।
ਪਿਨਸ਼ਨ ਚੌਦਾਂ ਸਹਸ ਇਨੋ ਕੀ,
ਕਰਿ ਕਲਕੱਤੈ ਰਾਖੇ।
ਫਿਰ ਕਾਂਸ਼ੀ ਮੈਂ ਰਾਖੇ ਲਿਆਈ,
ਨੇਕ ਚਲਨ ਜਬਿ ਲਾਖੇ[1] ॥੧੧੯॥ — [1]ਜਾਣੇ।
ਥਾ ਕਪਤਾਨ ਗੁਲਾਬ ਸਿੰਘ ਜੋ,
ਗਯੋ ਨ ਵੀਚ ਲਰਾਈ।
ਤਿਸ ਕੋ ਰਖ੍ਯੋ ਅਟਾਰੀ ਮਾਂਹਿ
ਜਗੀਰ ਸਹਿਸ ਤ੍ਰੈ ਦਾਈ[1]। — [1]ਤਿੰਨ ਹਜ਼ਾਰ ਜਾਗੀਰ ਦੇ ਕੇ।
ਗਦਰ ਉਨੀ ਸੌ ਚੌਦਾਂ ਕੇ ਮੈਂ[1], — [1]ਸੰਮਤ ੧੯੧੪ ਮੁ: ਸੰਨ ੧੮੫੭ ਈ: ਦੇ ਗ਼ਦਰ (ਹਲਚਲ) ਵਿੱਚ।
ਸਿੰਘ ਗੁਲਾਬ ਥਾ ਕਾਂਸੀ।
ਲੈ ਨਿਜ ਭਾਈਓਂ ਤਈ ਸੰਗ,
ਉਨ ਹਿੰਮਤ ਕੀਨੀ ਖਾਸੀ[1] ॥੧੨੦॥ — [1]ਬਹੁਤੀ, ਚੰਗੀ।
ਸ਼ਹਿਰ ਲੁਟਨ ਤੈ ਲਯੋ ਬਚਾਈ,
ਬਾਗੀ[1] ਮਾਰਿ ਭਗਾਏ। — [1]ਆਕੀ, ਹਲਚਲ ਪਾਉਣ ਵਾਲੇ।
ਜਿਸ ਹਿਤ ਬਢੀ ਪਿਨਸ਼ਨੈਂ ਇਨ ਕੀ,
ਅਰ ਸ੍ਰਕਾਰ ਖੁਸ਼ ਥਾਏ[1]। — [1]ਹੋ ਕੇ।
ਅਵਧ[1] ਇਲਾਕਾ ਤੀਸ ਸਹਿਸ ਕਾ, — [1]ਅਜੁੱਧਿਆ ਦਾ।
ਔਰ ਦਯੋ ਜ਼ਿਮੀਂਦਾਰਾ।
ਜਿਸ ਪਰ ਅਬਿ ਉਲਾਦ ਸਭਿ ਉਨ ਕੀ,
ਆਛੋ ਕਰਤ ਗੁਜਾਰਾ ॥੧੨੧॥
ਸ਼ਜਾਮ ਸਿੰਘ ਸਤਲੁਜ ਪਰ ਲਰਿ,
ਸ਼ਾਹੀਦ ਭਯੋ ਥਾ ਜੋਊ।
ਕਾਨ੍ਹ ਸਿੰਘ ਠਾਕੁਰ ਸਿੰਘ ਤਿਸ ਕੇ,
ਥੇ ਜੋ ਪੁੱਤਰ ਦੋਊ।
ਗਏ ਨ ਇਹੁ ਗੁਜਰਾਤ ਜੰਗ ਮੈਂ,
ਰਹੇ ਜੰਗੀਰੈਂ ਯੌਂ ਯੁਤ[1]। — [1]ਇਉਂ ਜਾਗੀਰਾਂ ਸਹਿਤਰਹਿ ਗਏ।
ਕਾਨ੍ਹ ਸਿੰਘ ਬਿਨ ਸੰਤਤਿ[1] ਗੁਜਰ੍ਯੋ, — [1]ਉਲਾਦ।
ਭਏ ਦੁਤੀ ਕੇ ਤ੍ਰੈ ਸੁਤ ॥੧੨੨॥
ਜੀਊਣ ਸਿੰਘ ਅਜੀਤ ਸਿੰਘ ਪੁਨ,
ਹਰੀ ਸਿੰਘ ਇਨ ਪਾਸੈਂ।
ਸਾਢੇ ਤਿੰਨ ਤਿੰਨ ਸਹਸ ਕੇਰ,

ਜਾਗੀਰ ਰਹਾਨੀ ਖਾਸੈਂ[1]।
[1]ਚੰਗੀ।
ਇਲਮ ਅਕਲ ਹਿੰਮਤ, ਹੁਸ਼ਜਾਰੀ
ਕੇ ਬਲ, ਸਿੰਘ-ਅਜੀਤੈਂ।
ਅਕਸ੍ਰਾ ਅਸਟੰਟੀ ਕਾ ਉਹਦਾ[1],
[1]ਅਕਸਰਾ-ਨਾਇਬੀ ਦਾ ਦਰਜਾ।
ਲਿਯ ਸਰਕਾਰੋਂ ਮੀਤੈਂ[1] ॥੧੨੩॥
[1]ਮਿੱਤ੍ਰ ਬਣ ਕੇ।
ਅਰ ਜਾਗੀਰ ਕਾਨ੍ਹ ਸਿੰਘ ਕੀ ਸੈਂ,
ਨੌਂ ਹਜ਼ਾਰ ਕੀ ਪਾਈ।
ਸਹਿਸ ਸਤਾਰਾਂ ਕੀ ਆਮਦਨੀ,
ਕਰੀ ਜ਼ਮੀਨ ਬਢਾਈ।
ਪੈ ਇਹੁ ਕਾਲ ਬਿਸਾਲ ਬਲੀ ਹੈ,
ਸਭਿ ਕੇ ਸਿਰ ਪਰ ਭਾਰੀ।
ਉੱਨੀ ਸੌ ਪੈਂਤਾਲੀ ਮਾਂਹੈਂ,
ਸੋ ਭੀ ਗਯੋ ਸਿਧਾਰੀ ॥੧੨੪॥
ਅਬਿ ਬਲਵੰਤ ਸਿੰਘ ਲੌ ਬੇਟੇ,
ਹੈਂ ਤਿਸ ਕੇ ਤ੍ਰੈ ਕਾਛੇ[1]।
[1]ਸੁੰਦਰ।
ਗਾਥ ਅਟਾਰੀ ਵਾਲਜੋਂ ਕੀ ਇਹ,
ਕਥੀ ਗਜਾਨ ਸਿੰਘ ਆਛੇ ॥੧੨੫॥
ਕਥਾ ਮਜੀਠਾ ਵਾਲਿਓਂ ਕੀ

ਕਬਿੱਤ:

ਗਾਥ ਅਬਿ ਕਿੰਚਤੈ[1] ਸੁਨੋ ਮਜੀਠੇ ਕੀ ਸੁ ਨੀਠੇ[2],
[1]ਥੋੜ੍ਹੀ ਜਿਹੀ। [2]ਚੰਗੇ, ਮਸ਼ਹੂਰ।
ਸ਼ੇਰ ਗਿੱਲ[1] ਗੋਤ ਜੱਟ ਈਠੇ[2] ਭਏ ਆਛੇ ਹੈਂ।
[1]ਗਿੱਲ ਗੋਤ ਦੀ ਇਕ ਸ਼ਾਖ। [2]ਪਿਆਰੇ।
ਚੌਦਾਂ ਸੈਂ ਛਿਯਾਨਵੇਂ ਮੈਂ ਮੱਲ੍ਹੇ ਪਿੰਡ ਹੂੰ ਤੇ ਹੱਲੇ,
ਮੱਟੋ ਚੌਧਰੀ ਮੰਜੀਠਾ ਬਾਂਧਿਓ ਸੁਲਾਛੇ[1] ਹੈਂ।
[1]ਚੰਗੇ ਲੱਛਣਾਂ (ਚਿੰਨ੍ਹਾਂ) ਵਾਲਾ।
ਸ਼ਾਹੀ ਟਕੇ ਤਾਰਤੇ ਰਹਾਏ ਥਾਏ ਚੌਧਰੀ ਯੇ,
ਬੈਰੀ ਸਿੰਘ ਕੌਮ ਕੇ ਭਵਾਏ ਫੇਰ ਸਾਛੇ[1] ਹੈਂ।
[1]ਫੇਰ (ਸਾਛੇ) ਪ੍ਰਤੱਖ ਹੋਏ ਹਨ।
ਸਿੰਘ ਪਕਰਾਏ ਮਰਵਾਏ ਬਹੁ ਤ੍ਰੁਕਨ ਤੈ,
ਪਾਏ ਇਨ ਹੂੰ ਇਨਾਮ ਗਾਏ ਹਮ ਪਾਛੇ ਹੈਂ ॥੧੨੬॥
ਆਖਰ ਨਿਹਾਰਾ ਜੌ ਸਤਾਰਾ ਭਾਰਾ ਪੰਥ ਕੇਰ,
ਦਿਨ ਦਿਨ ਬਢਤੋ ਅਪਾਰਾ ਹਾਰਾ-ਸੱਤਰੈਂ[1]।
[1]ਅਖ਼ੀਰ ਨੂੰ ਜਦੋਂ ਵੈਰੀਆਂ ਨੂੰ ਬਹੁਤਾ ਮਾਰਨ ਵਾਲਾ ਪੰਥ ਦੇ (ਭਾਗਾਂ ਦਾ) ਭਾਰਾ ਸਿਤਾਰਾ ਦਿਨੋ ਦਿਨ ਵਧਦਾ ਦੇਖਿਆ।
ਸਜੇ ਸਿੰਘ ਤੌ ਅਪਾਰੇ ਆਇ ਯੇ ਮਜੀਠੇ ਵਾਰੇ,
ਮਿਲਿ ਖਾਲਸੇ ਸੰਗਾਰੇ ਧਾਰੇ ਵਰ ਅੰਤਰੈਂ[1]।
[1]ਚੰਗੇ ਸ਼ਸਤ੍ਰ ਧਾਰ ਲਏ।
ਨੌਧ ਸਿੰਘ ਦਰਗਾਹਾ ਦਜਾਲ ਸਿੰਘ ਮੇਵਾ[1] ਆਹਾ[2],
[1](ਸਿੰਘ)। [2]ਸੀ।
ਉਤਮ ਮ੍ਰਿਗੇਸ ਆਦਿ ਬਿਦਤੇ ਮਹੱਤਰੈਂ[1]।
[1]ਬਹੁਤੇ ਮਸ਼ਹੂਰ ਹੋਏ।
ਸ਼ਾਮਲ ਰਹਾਏ ਸ਼ੁੱਕ੍ਰਚੱਕੀਓਂ ਕੇ, ਬਹੁ ਭਾਏ
ਗਿਲਜੇ ਅਪਾਰ ਘਾਏ ਲਰਿ ਅਲਵੱਤਰੈਂ[1] ॥੧੨੭॥
[1]ਸ਼ੁੱਕ੍ਰਚਕੀਆਂ ਦੀ ਮਿਸਲ ਵਿੱਚ (ਸ਼ਾਮਲ) ਮਿਲੇ ਰਹੇ, (ਅਲਵੱਤ੍ਰੈਂ) ਬਿਨਾਂ ਸੰਸੇ ਤੋਂ (ਬਹੁ ਭਾਏ) ਅਨੇਕਾਂ ਢੰਗਾਂ ਨਾਲ ਲੜ ਕੇ ਬਹੁਤੇ ਗਿਲਜੇ

ਮਾਰੇ।

ਦੇਸ ਏਸ ਕੇਰ ਜੌ ਨਰੇਸ[1] ਥਏ ਸਿੰਘ ਬੇਸ[2], — [1]ਰਾਜੇ। [2]ਚੰਗੇ।
ਗਾਮ ਏਨ ਭੀ ਬਿਸੇਸ[1] ਰੋਕ ਤਬਿ ਥੇ ਲਏ। — [1]ਬਹੁਤੇ।
ਸੰਧਾਵਾਲੀਏ ਅਮੀਰ ਸਿੰਘ ਜੂ ਕੀ ਬੇਟੀ,
ਜਬਿ ਨੌਧ ਸਿੰਘ ਬਜਾਹੀ ਤੌ ਸਜੋਰ ਅਤਿਸੈਂ ਭਏ[1]। — [1]ਬਹੁਤੇ ਜ਼ੋਰ ਵਾਲੇ ਹੋ ਗਏ।
ਤਾਂ ਕੇ ਸੁਤ ਭਯੋ ਜੋ ਸੁਮੱਤਿ ਅਤਿ ਦੇਸਾ ਸਿੰਘ,
ਦੂਰ ਬੀਨ ਪੀਨ ਭਟ ਖੀਨ ਅਰਿ ਜੈ ਕਏ[1]। — [1]ਦੂਰ ਦੀ ਸੋਚਣ ਵਾਲਾ (ਪੀਨ) ਭਾਰੀ ਸੂਰਮਾ (ਜਿਸ ਨੇ) ਦੁਸ਼ਮਣਾਂ ਨੂੰ ਮਾਰ ਕੇ ਫ਼ਤਿਹ ਕੀਤਾ।

ਏਕ ਸਾਕ ਪਾਕ ਦੁਤੀ ਲਾਯਕ ਫਾਯਕ ਲਖਿ,
ਇੱਜ਼ਤ ਹਮੇਸ਼ ਬੇਸ ਮਾਹਾਂ ਸਿੰਘ ਹੈ ਦਏ[1] ॥੧੨੮॥ — [1]ਇਕ ਤਾਂ ਪਵਿੱਤਰ ਰਿਸ਼ਤਾ ਸੀ ਦੂਜਾ (ਫਾਯਕ) ਬਹੁਤਾ ਲਾਯਕ (ਲਖਿ) ਜਾਣ ਕੇ ਮਹਾਂ ਸਿੰਘ ਹਮੇਸ਼ਾਂ (ਬੇਸ) ਚੰਗੀ ਇੱਜ਼ਤ ਭਾਵ ਮਾਣ ਦੇਂਦਾ ਸੀ।

ਲੀਓ ਜੌ ਲਹੌਰ ਮਹਾਰਾਜ ਰਣਜੀਤ ਸਿੰਘ,
ਦਿਲੋਂ ਜਾਨ ਤੈ ਮਜੀਠੇ ਵਾਰੇ ਸੰਗੀ ਥੇ ਰਹੇ।
ਫੇਰ ਜਹਾਂ ਜਹਾਂ ਪਰੇ ਜੰਗ ਅੰਗ ਦੈ ਕੈ ਲਰੇ[1], — [1]ਪੱਖ ਕਰ ਕੇ ਲੜੇ।
ਰਾਜ ਕਾਜ ਮੈਂ ਸਲਾਹਿ ਦੇਤ ਚੰਗੀ ਥੇ ਰਹੇ।
ਯਾਂਹੀ ਤੈ ਲਹੌਰ ਕੇ ਦੂਬਾਰ ਮੈਂ ਅਪਾਰ ਚਾਰੁ,
ਇੱਜ਼ਤ ਉਦਾਰ ਪਾਵਤੇ ਸੁਢੰਗੀ ਯੇ ਰਹੇ[1]। — [1]ਏਸੇ ਕਰ ਕੇ ਮ:ਰਣਜੀਤ ਸਿੰਘ ਦੇ ਦਰਬਾਰ ਵਿੱਚ (ਜੇ) ਜਿਹੜੇ ਬਹੁਤ (ਚਾਰੁ) ਸੁੰਦਰ ਤੇ ਸ੍ਰੇਸ਼ਟ ਇੱਜ਼ਤ ਚੰਗੇ ਢੰਗ ਨਾਲ ਪਾਉਂਦੇ ਰਹੇ।

ਮਹਾਰਾਜ ਕੀਓ ਕਿਲ੍ਹਾ ਕਾਂਗੜੇ ਕਾ ਫਤੇ ਜਬਿ,
ਦੀਓ ਸੌਂਪ ਦੇਸਾ ਸਿੰਘ ਤਾਂਈਂ ਅੰਗੀ ਯੇ ਲਹੇ[1] ॥੧੨੯॥ — [1]ਇਨ੍ਹਾਂ ਨੂੰ ਆਪਣਾ ਪੱਖੀ (ਸਹਾਇਕ) ਜਾਣ ਕੇ।
ਪੂਤ[1] ਦੇਸਾ ਸਿੰਘ ਕਾ ਸਪੂਤ ਲਹਿਣਾ ਸਿੰਘ ਜੋਊ, — [1]ਪਵਿੱਤਰ।
ਥਯੋ ਮਜ਼ਬੂਤ ਪੁਰਹੂਤ ਸੋ ਪ੍ਰਤਾਪੀਏ[1]। — [1]ਇੰਦਰ ਵਰਗਾ ਪ੍ਰਤਾਪੀ।
ਭੀਮ ਸੋ ਸੁਭੱਟ ਥੀਓ ਮਾਨੋ ਰੁਸਤਮ ਬੀਓ,
ਅਫਲਾਤੂ ਲੁਕਮਾਨ ਤੈ ਸੁਬੁਧਿ ਜਾਪੀਏ[1]। — [1]ਭੀਮਸੈਨ ਵਰਗਾ ਸੂਰਮਾ ਹੋਇਆ ਹੈ, ਮਾਨੋ ਦੂਜਾਰੁਸਤਮ ਪਹਿਲਵਾਨ ਸੀ, ਅਫ਼ਲਾਤੂਨ ਤੇ ਲੁਕਮਾਨ ਹਕੀਮ ਤੋਂ ਜ਼ਿਆਦਾ ਚੰਗੀ ਬੁੱਧੀ ਵਾਲਾ ਜਾਣੀਦਾ ਸੀ।

ਸ਼ੁੱਕਰ ਸੀ ਨੀਤਿ ਪ੍ਰੀਤਿ ਧ੍ਰਮ ਮੈਂ ਸੁਧ੍ਰਮ ਕੀ ਸੀ,
ਜੋਤ ਸਸੀ ਦੇਵ ਤੇਜ ਰਵੀ ਸੋ ਅਮਾਪੀਏ[1]। — [1]ਸ਼ੁੱਕਰ ਵਾਂਗਰਾਜਨੀਤੀ ਵਿੱਚ ਪ੍ਰੀਤੀ ਸੀ, ਧਰਮ ਵਿੱਚ (ਸੁਧਰਮ) ਯੁਧਿਸ਼ਟਰ ਵਰਗੀ ਪ੍ਰੀਤੀ ਸੀ, (ਸਸੀ-ਦੇਵ) ਚੰਦ੍ਰਮਾ ਵਰਗੀ ਜੋਤ ਤੇ (ਰਵੀ) ਸੂਰਜ ਵਰਗਾ (ਅਮਾਪੀਏ) ਬਹੁਤਾ ਤੇਜ ਸੀ।

ਤਾਂ ਕੇ ਗੁਣ ਦੇਖ ਮਹਾਰਾਜੇ ਰਣਜੀਤ ਸਿੰਘ,
ਦਯੋ ਕਈ ਲਾਖ ਕਾ ਮੁਲਕ ਤਾਂਹਿਂ ਥਾਪੀਏ[1] ॥੧੩੦॥ — [1]ਤਿਸ ਨੂੰ (ਮਾਲਕ) ਬਣਾ ਕੇ ਦੇ ਦਿੱਤਾ ਸੀ।
ਯਦੀ[1] ਉਭੈ ਭਾਈ ਲਹਿਣਾ ਸਿੰਘ ਜੂ ਕੇ ਔਰ ਭੀ ਥੇ, — [1]ਭਾਵੇਂ।
ਗੁੱਜਰ ਮ੍ਰਿਗੇਸ ਰਣਜੋਧ ਸਿੰਘ ਜਾਨੀਏ।
ਐਪਰ ਪ੍ਰਤਾਪ ਬੁੱਧੀ ਹਿੰਮਤ ਅਮਾਪ ਯਾਂ ਕੇ,
ਛਾਏ ਰਹੇ ਲੌਪੁਰ ਦੂਵਾਰ ਪੈ ਮਹਾਨੀਏ[1]। — [1]ਪਰ ਜਿਸ ਵਿੱਚ ਪ੍ਰਤਾਪ ਅਕਲ ਤੇ ਹਿੰਮਤ ਬਹੁਤੀ ਸੀ ਜਿਸ ਕਰ ਕੇ (ਉਹ ਲਹਿਣਾ ਸਿੰਘ ਜੀ) ਲਾਹੌਰ ਦਰਬਾਰ ਵਿੱਚ ਬਹੁਤਾ ਛਾਏ ਰਹੇ।

ਇਸੀ ਬਾਪ ਬੇਟੇ ਕੀ ਸਲਾਹਿ ਇਮਦਾਦ ਸੰਗ,

ਭੂਪਤ ਪਹਾੜੀ ਜੀਤੇ ਮਹਾਰਾਜ ਮਾਨੀਏ।
ਚੰਬਾ, ਨੂਰਪੁਰ, ਜਮਰੋਟਾ, ਕਾਂਗੜਾ, ਬਸੋਲੀ,
ਸਨ-ਕੋਟ, ਜਸਵਾਲ, ਕੋਟਲਾ, ਪ੍ਰਮਾਨੀਏ[1] ॥੧੩੧॥ — [1]ਠੀਕ ਜਾਣੋ।
ਸ਼ਾਹਪੁਰ, ਸੀਬਾ, ਹਰੀਪੁਰ ਤੈ ਸੁਕੇਤ, ਮੰਡੀ,
ਕੁੱਲੂ ਤੈ ਗੁਲੇਰ, ਜੰਮੂ ਆਦਿਕੈਂ ਅਪਾਰੇ ਹੈਂ।
ਸਭਿ ਹੀ ਪਹਾੜਨ ਕੇ ਹਾਕਮ ਰਹਾਏ ਵੈਹੈਂ[1], — [1]ਉਹ।
ਥੇ ਜਗੀਰ ਤੱਲਕੇ ਇਨੋ ਪੈ ਏਹੈ ਭਾਰੇ ਹੈਂ[1]। — [1]ਇਨ੍ਹਾਂ ਕੋਲ ਇਹੋ ਹੀ ਜਾਗੀਰ ਦੇ ਭਾਰੀ (ਤੱਲਕੇ) ਇਲਾਕੇ ਸਨ।
ਅੱਬਲ ਮਜੀਠਾ ਤੈ ਤਲੋਕ ਨਾਥ, ਬਾਘੇਵਾਲਾ,
ਕਾਂਗੜਾ ਹਰੀ-ਕੇ, ਖੁਦ-ਪੁਰ, ਬਾਗ ਵਾਰੇ[1] ਹੈਂ। — [1]ਬਾਗਾਂ ਵਾਲੇ।
ਭਾਵਲ, ਭਗੋਲ, ਬਾਦ-ਯਾਮਨਾ, ਸ਼ੁਕਲ ਗੜ੍ਹ,
ਨੰਗਲੀ, ਨੁਸ਼ੈਹਰਾ ਦੋਇ ਲਾਖ ਕੇਰ ਸਾਰੇ ਹੈਂ ॥੧੩੨॥
ਦੇਸਾ ਸਿੰਘ ਗੁਰਦੁਾਰੇ ਸੂਬਰਾਹਿ ਸੁਧਾਸਰ,
ਹਾਕਮ ਰਹਾਯੋ ਵਾਹਿ ਮਏ ਪ੍ਰਬਤਾਨ ਕੇ[1]। — [1]ਦੇਸਾ ਸਿੰਘ ਅੰਮ੍ਰਿਤਸਰ ਦੇ ਗੁਰਦੁਆਰੇ ਸ੍ਰੀ ਹਰਿਮੰਦਰ ਸਾਹਿਬ ਦਾ (ਸੂਬਰਾਹ) ਮੁੱਖ ਪ੍ਰਬੰਧਕ (ਮੈਨੇਜਰ) ਤੇ (ਮਏ) ਸਣੇ ਪਹਾੜਾਂ ਦੇ ਹਾਕਮ ਰਿਹਾ।
ਸਾਤ ਲਾਖ ਕਾ ਅਜਾਰੇ[1] ਮੁਲਕ ਰਖਾਯੋ ਔਰ, — [1]ਠੇਕੇ ਤੇ।
ਜੰਗੀ ਫੌਜ ਰਹੀ ਤਾਬੇ ਸਹਿਸ ਕਿਤਾਨ ਕੇ[1]। — [1]ਕਿਤਨੇ ਹਜ਼ਾਰ।
ਦੈ ਕਰਿ ਸਲਾਹਿ ਮੁਲਤਾਨ ਕਾਸ਼ਮੀਰ, ਫਤੇ
ਕਰਵਾਈ ਤਿੱਬੀਆਂ ਲੌਂ[1], ਸੰਗ ਮੈਂ ਰਹਾਨ ਕੇ[2]। — [1]ਤਿੱਬਤੀਆਂ (ਦੇ ਇਲਾਕੇ) ਤੱਕ। [2]ਨਾਲਰਹਿ ਕੇ।
ਕੋਹਨ ਕੀ[1] ਚੋਟੀਓਂ ਪੈ ਚਮੜੇ ਕੀ ਤੋਪੈਂ, — [1]ਪਹਾੜਾਂ ਦੀਆਂ।
ਲਹਿਣੇ ਸਿੰਘ ਨੈ ਬਨਾਇ ਖੁਦ ਹੀ ਚਲਾਈ ਜਾਨ ਕੇ ॥੧੩੩॥
ਔਰ ਬਹੁ ਸ਼ਕਲ ਕੀ ਕਲਾਰਚਿ[1] ਅਕਲ ਸੈਂ, — [1]ਬਹੁਤ ਤਰ੍ਹਾਂ ਦੀਆਂ (ਕਲਾ) ਮਸ਼ੀਨਾਂ ਬਣਾ ਕੇ।
ਬਡੇ ਬਡੇ ਕਾਮ ਕਰਿ ਏਨ ਦਿਖਰਾਏ ਹੈਂ।
ਸੰਮਤ ਅਠਾਰਾਂ ਸੌ ਉਨਾਨਵੇਂ ਮੈਂ ਦੇਸਾ ਸਿੰਘ,
ਸੁਰਪੁਰ ਗਯੋ ਤਾਂਹਿ ਠੌਰ ਏਹੁ ਥਾਏ ਹੈਂ[1]। — [1]ਇਹ ਲਹਿਣਾ ਸਿੰਘ ਹੋ ਗਏ ਸਨ।
ਆਕਲ ਦਲਾਯਲ ਆਲਮ ਦੂਰਬੀਨ ਏਹੈਂ,
ਹਰ ਏਕ ਫਨ ਮੈਂ ਮਾਹਰ ਬਿਦਤਾਏ ਹੈਂ[1]। — [1]ਇਹ (ਲਹਿਣਾ ਸਿੰਘ) ਅਕਲ ਵਾਲੇ, ਦਲੀਲ ਨਾਲ ਗੱਲ ਕਰਨ ਵਾਲੇ, ਵਿਦਵਾਨ, ਦੂਰ ਦੀ ਸੋਚਣ ਵਾਲੇ ਸਨ, ਹਰ ਇਕ ਹੁੰਨਰ ਵਿੱਚ (ਮਾਹਰ) ਉਸਤਾਦ ਤੇ ਮਸ਼ਹੂਰ ਸਨ।
ਸ਼ਮਸੁੱਲ-ਦੌਲਾ ਕੋ ਖਤਾਬ ਪਾਯੋ ਯਾਂਹਿ ਬਡ,
ਯਾ ਨੇ ਤੇਗ ਰਜਾਸਤ ਕੀ ਅਰਥ ਦਿਖਾਏ ਹੈਂ[1] ॥੧੩੪॥ — [1]ਇਸ ਨੇ ਜਗਤ ਦਾ ਸੂਰਜ ਹੋਣ ਦਾ ਵੱਡਾ ਖ਼ਿਤਾਬ (ਪਦਵੀ, ਉਪਾਧੀ, ਲਕਬ) ਪਾ ਲਿਆ, ਏਸੇ ਨੇ ਰਿਆਸਤ ਦੀ ਤਲਵਾਰ ਦੇ ਅਰਥ ਦਿਖਾਏ ਹਨ ਭਾਵ ਤੇਗ ਦਾ ਧਨੀ ਸੀ।
ਮਹਾਰਾਜ ਰਣਜੀਤ ਸਿੰਘ ਪਾਛੇ, ਆਛੇ[1] ਜਬਿ — [1]ਚੰਗਾ।
ਰਹਯੋ ਨ ਇਨਤਜਾਮ[1] ਰਜਾਸਤ ਕਾ ਠੀਕ ਹੀ। — [1]ਪ੍ਰਬੰਧ।
ਕਰਿ ਕੈ ਬਹਾਨਾ ਏਹੁ ਤੀਰਥੋਂ ਕੀ ਯਾਤ੍ਰਾ ਕਾ,
ਗਯੋ ਦੇਸ ਪੂਰਬ ਮੈਂ ਰਹਯੋ ਉਤ ਨੀਕ ਹੀ[1]। — [1]ਓਧਰੇ ਹੀ ਚੰਗੀ ਤਰ੍ਹਾਂ ਰਿਹਾ।

ਜਿਮੀਂਦਾਰੀ ਜਾਏਦਾਤ ਕਾਂਸ਼ੀ ਮੈਂ ਅਪਾਰੀ ਕੀਨ,
ਪੈਦਾਵਾਰੀ ਭਾਰੀ ਜਾਂ ਤੇ ਹੋਤ ਤਹਿਕੀਕ ਹੀ[1]।

[1]ਕਾਂਸ਼ੀ ਵਿੱਚ ਜ਼ਿਮੀਂਦਾਰੀ ਜਾਇਦਾਦ ਬਹੁਤ ਬਣਾ ਲਈ ਜਿਸ ਕਰ ਕੇ ਭਾਰੀ ਪੈਦਾਵਾਰੀ ਨਿਸ਼ਚੇ ਕੀਤੀ ਹੈ।

ਅਰਥ ਧਰਮ ਕਰਿ ਸਹਸ ਅਠਾਰਾਂ ਤਾਂ ਪੈ,
ਚੌਬੀਸ ਹਜ਼ਾਰ ਕੀ ਜਗੀਰ ਰਹੀ ਥੀ ਸਹੀ[1] ॥੧੩੫॥

[1]ਤਿਸ ਪਾਸ ਅਠਾਰਾਂ ਹਜ਼ਾਰ (੧੮, ੦੦੦) ਧਰਮ ਅਰਥ ਕਰ ਕੇ ਅਤੇ ਚੌਵੀ ਹਜ਼ਾਰ (੨੪,੦੦੦) ਦੀ ਠੀਕ ਜਾਗੀਰ ਰਹੀ ਸੀ।

ਉੱਨੀ ਸੌ ਗਜਾਰਾਂ ਮਾਹਿਂ ਸੁਰਪੁਰ ਗਯੋ ਵਾਹਿ[1],
ਪਾਛੇ ਸੁਤ ਤਾਂਹਿ ਕੇ ਦਜਾਲ ਸਿੰਘ ਜੀ ਰਹੇ।
ਤਾਂਹਿ ਪੈ ਜਗੀਰ ਦਸ ਹਜ਼ਾਰ ਕੀ ਹਮੇਸ਼ ਲੀਏ,
ਜ਼ਿਮੀਂਦਾਰਾ ਪੱਚਾਸ ਹਜ਼ਾਰ ਕੇਰ ਭੀ ਅਹੇ[1]।
ਐਪਰ ਦਜਾਲ ਸਿੰਘ, ਜ਼ਿਮੀਦਾਰਾ ਜਾਏਦਾਦ
ਬੇਚ ਦੀਨੇ ਕਾਂਸੀ ਕੇਰ ਜੰਮੂਵਾਰੇ ਹੀ ਲਹੇ[1]।
ਸਰਦਾਰ ਏਹੁ ਹੈ ਉਦਾਰ ਅਤਿ ਚਾਰੁ ਸਾਰ ਗ੍ਰਾਹੀ
ਔ ਵਿਚਾਰ-ਸ਼ੀਲ ਸਤਵਾਦੀ ਜੀ ਵਹੇ[1] ॥੧੩੬॥

[1]ਉਹ (ਲਹਿਣਾ ਸਿੰਘ)।

[1]ਪੰਜਾਹ ਹਜ਼ਾਰ (੫੦, ੦੦੦) ਦਾ ਜ਼ਿਮੀਦਾਰਾ ਵੀ ਹੈ।

[1]ਜੰਮੂ ਵਾਲੇ ਇਲਾਕੇ ਵਿੱਚ ਹੀ ਹੋਰ ਜਾਇਦਾਦ ਲੈ ਲਈ ਹੈ।

[1]ਇਹ ਸਰਦਾਰ ਜੀ (ਅਤਿ ਚਾਰੁ) ਬਹੁਤ ਸੁੰਦਰ (ਸਾਰ-ਗ੍ਰਾਹੀ) ਤੱਤ ਦੇ ਗ੍ਰਹਿਣ ਕਰਨ ਵਾਲਾ (ਉਦਾਰ) ਦਾਤਾ ਹੈ ਅਤੇ (ਵਹੇ) ਉਹ ਵਿਚਾਰ ਸੁਭਾਵ ਵਾਲੇ ਸੱਚ ਬੋਲਣ ਵਾਲੇ ਪੁਰਖ ਹਨ।

ਸੁੰਦਰ ਸਲੱਜ ਸੂਰ ਸੁਕ੍ਰਿਤਿ ਸੁਮਤਿ ਮੂਰ,
ਸਾਹਸੀ ਸੁਹ੍ਰਿਦ ਭੂਰ ਸਾਚੋ ਸਾਵਧਾਨ ਹੈ[1]।

[1]ਸੁੰਦਰ, ਲੱਜਿਆ ਸਹਿਤ, ਸੂਰਮਾ, ਪੁੰਨ ਕਰਮ ਕਰਨ ਵਾਲਾ, ਚੰਗੀ ਮੱਤ ਦਾ (ਮੂਰ) ਮੁੱਢ, (ਸਾਹਸੀ), ਹਿੰਮਤੀ, (ਭੂਰ) ਬਹੁਤਾ (ਸੁਹ੍ਰਿਦ) ਨੇਕ ਦਿਲ, ਸੱਚਾ ਤੇ ਹੁਸ਼ਿਆਰ ਹੈ।

ਆਲਮ ਅਮੀਰ ਧੀਰੈਂ ਰੌਸ਼ਨ ਜ਼ਮੀਰ, ਸੀਰੈਂ,
ਦੇਖੀਅਤ ਬੇ ਨਜੀਰੈਂ ਜ਼ਾਹਿਰ ਜਹਾਨ ਹੈ[1]।

[1]ਵਿਦਵਾਨ, ਅਮੀਰ, ਧੀਰਜਵਾਨ, ਪ੍ਰਕਾਸ਼ ਦਿਲ ਵਾਲਾ, ਠੰਢੇ ਸੁਭਾਵ ਵਾਲਾ, ਉਪਮਾਰਹਿਤ, ਸੰਸਾਰ 'ਚ ਪਰਗਟ (ਮਸ਼ਹੂਰ) ਦੇਖੀਦਾ ਹੈ।

ਗਹਿਰੈਂ ਗੁਨੱਗ ਤੱਗ ਹਰ ਯਕ ਫਨ ਵਿੱਚ,
ਗੁਨੀਆਂ ਕੋ ਦੈ ਅਡਿੱਗ ਸਿਤਕਾਰ ਮਾਨ ਹੈ[1]।

[1]ਡੂੰਘੇ ਗੁਣਾਂ ਦਾ ਗਿਆਤਾ, ਹਰ ਇਕ (ਫਨ) ਹੁੱਨਰ ਦਾ ਵਿਸ਼ੇਸ਼ ਗਿਆਤਾ ਹੈ, ਗੁਣੀਆਂ ਨੂੰ (ਅਡਿੱਗ) ਸਦਾ ਕਾਇਮ ਰਹਿਣ ਵਾਲਾ ਮਾਣ ਸਤਿਕਾਰ ਦੇਂਦਾ ਹੈ।

ਗਜਾਨ ਸਿੰਘ ਦੈ ਅਸੀਸ ਰਾਖੈ ਤਾਂਹਿ ਜਗਦੀਸ,
ਬ੍ਰਹਮ ਗਜਾਨੀ ਅਵਨੀਸ* ਜੌ ਲੌ ਸਸਿ ਭਾਨ ਹੈ[1] ॥੧੩੭॥

[1]ਗਿਆਨ ਸਿੰਘ ਅਸੀਸ ਦਿੰਦਾ ਹੈ ਕਿ ਤਿਸ ਬ੍ਰਹਮ ਗਿਆਨੀ (ਦਜਾਲ ਸਿੰਘ) ਰਾਜੇ ਨੂੰ ਵਾਹਿਗੁਰੂ (ਉਦੋਂ ਤੱਕ ਕਾਇਮ) ਰੱਖੇ ਜਦੋਂ ਤੱਕ ਚੰਦ ਸੂਰਜ (ਦੁਨੀਆਂ ਵਿੱਚ ਕਾਇਮ) ਹਨ। *ਦਜਾਲ ਸਿੰਘ ਦੇ ਅੱਗੋਂ ਉਲਾਦ ਨਾ ਹੋਣ ਕਰਕੇ ਉਹ ਆਪਣੇ ਰੁਪਏ ਨਾਲ ਦਜਾਲ ਸਿੰਘ ਕਾਲਜ ਤੇ ਅੰਗਰੇਜ਼ੀ ਦਾ ਅਖ਼ਬਾਰ ਟ੍ਰਿਬਯੂਨ ਆਪਣੀ ਯਾਦਗਾਰ ਵਜੋਂ ਜਾਰੀ ਕਰਵਾ ਗਿਆ ਸੀ, ਜੋ ਉਸ ਦੀਆਂ ਇਹ ਦੋ ਅਮਿੱਟ ਯਾਦਗਾਰਾਂ ਹਨ।

ਗਾਥ ਏਹੁ ਸਾਖ ਲਹਿਣਾ ਸਿੰਘ ਕੀ ਸੁਨਾਈ, ਆਗੇ
ਸੁਨੋ ਤਾਂ ਕੇ ਭਾਈ ਸਿੰਘ-ਗੁੱਜਰ ਕੀ ਨੈਕ ਹੀ[1]।
ਹੁਤੋ ਵਹਿ ਸੁੰਦਰ ਅਪਾਰ[1] ਕਾਮ ਅਵਤਾਰ,
ਚੁਸਤ ਚਲਾਕ ਚਾਰ ਮਹਾਰਾਜ ਪੈ ਸਹੀ[1]।
ਪਠਜੋ ਕਲਕੱਤੇ ਅਲਵੱਤੇ ਜਬਿ ਲਾਟ ਪਾਸ,

[1]ਥੋੜ੍ਹੀ ਜਿਹੀ।

[1]ਬਹੁਤਾ।

[1]ਠੀਕ ਮਹਾਰਾਜਾ ਰਣਜੀਤ ਸਿੰਘ ਪਾਸਰਹਿੰਦਾ ਸੀ।

ਮੇਮ ਤਾਂਹਿ ਪੈ ਮਹੱਤੇ ਮੁਸ਼ਤਾਕ ਹ੍ਵੈ ਰਹੀ[1]।

[1]ਜਦੋਂ (ਲਾਟ) ਵਾਇਸਰਾਇ ਪਾਸ (ਅਲਵੱਤੇ) ਬਿਨਾਂ ਸ਼ੱਕ ਤੋਂ ਮਹਾਰਾਜੇ ਨੇ ਇਸ ਨੂੰ ਕਲਕੱਤੇ ਭੇਜਿਆ, ਤਦੋਂ ਵਾਇਸਰਾਇ ਦੀ ਮੈਮ ਤਿਸ (ਗੁੱਜਰ ਸਿੰਘ) ਉੱਪਰ (ਮਹੱਤੇ) ਬਹੁਤੀ (ਮੁਸ਼ਤਾਕ) ਮੋਹਿਤ ਹੋ ਰਹੀ।

ਆਇ ਸੁਧਾਸਰ ਫੇਰ ਬਿਨ ਸੁਤ ਗਯੋ ਮਰ,
ਰਣਜੋਧ ਸਿੰਘ ਤ੍ਰਿਤੀ ਬੀਰ ਕੀ ਕਹੈਂ ਸਹੀ[1] ॥ ੧੩੮ ॥

[1]ਤੀਜੇ ਭਰਾਰਣਜੋਧ ਸਿੰਘ ਦੀ ਠੀਕ (ਕਥਾ) ਕਹਿੰਦੇ ਹਾਂ।

ਜਰਨੈਲ ਕਾਦਰ ਥਾ ਸਾਦਰ ਬਹਾਦਰ ਸੋ,
ਪਠਯੋ ਜੰਗ ਸਤਲੁਜ ਪਰ ਵਰ ਜਾਨ ਕੈ[1]।

[1](ਸੋ) ਉਹ (ਰਣਜੋਧ ਸਿੰਘ) ਸ਼ਕਤੀ ਵਾਲਾ (ਸਾਦਰ) ਨਿੱਡਰ ਤੇ ਬਹਾਦਰ ਜਰਨੈਲ ਸੀ, (ਵਰ) ਚੰਗਾ ਜਾਣ ਕੇ ਸਤਿਲੁਜ ਦੇ ਜੰਗ ਉੱਪਰ ਭੇਜਿਆ।

ਦਸ ਪਲਟਨ, ਰਜਮਟ[1] ਦਸ, ਸਾਠ ਤੋਪ,

[1]ਰਜਮਟ ਜਾਂ ਪਲਟਨ ਪੈਦਲ ਫ਼ੌਜ ਦਾ (ਜੱਥਾ)।

ਤਾਂ ਪੈ ਹੁਤੀ, ਲੁਦਿਹਾਨੇ ਲਰਯੋ ਬਲ ਠਾਨ ਕੈ[1]।

[1]ਜ਼ੋਰ ਲਾ ਕੇ।

ਸਰਦਾਰ ਲਾਡੂਏ ਕਾ ਸੁਭਟ ਅਜੀਤ ਸਿੰਘ,
ਸੰਗੀ ਭਯੋ ਤਾਂਹਿ ਕੇਰ ਚੰਗੀ ਭਾਂਤਿ ਆਨ ਕੈ।
ਆਲੀਵਾਲ, ਬਦੋਵਾਲ, ਇਨ ਹੂੰ ਅਧਿਕ ਲਰਿ,
ਅੰਗ੍ਰੇਜ਼ ਹਰ ਕੈ[1] ਭਗਾਏ ਲੂਟੇ ਤਾਨ ਕੈ ॥ ੧੩੯ ॥

[1]ਮਾਰ ਕੇ।

ਮਸਹਰੀ ਸਾਹਿਬ[1] ਕੀ ਸੈਨ ਕੋ ਹਰਾਇ ਐਨ[2],

[1]ਇਕ ਅੰਗਰੇਜ਼ ਜਰਨੈਲ। [2]ਚੰਗੀ ਤਰ੍ਹਾਂ।

ਮਿਲੇ ਆਇ ਫੇਰ ਬਡੇ ਲਸਕਰ ਸੰਗ ਹੈਂ।
ਛੱਕੇ ਛੁਡਵਾਏ ਖੱਟੇ ਦਾਂਤ ਅੰਗ੍ਰੇਜ਼ਨ ਕੇ
ਕੀਨੇ[1], ਤਹਿਂ ਭੀ ਅਜੀਤ ਸਿੰਘ ਠਾਨ ਜੰਗ ਹੈਂ[2]।

[1]ਅੰਗਰੇਜ਼ਾਂ ਦੇ (ਛੱਕੇ ਛੁਡਵਾਏ) ਹੋਸ਼ ਹਵਾਸ ਟਿਕਾਣੇ ਨਾ ਰਹੇ ਤੇ (ਖੱਟੇ ਦਾਂਤ) ਦੰਦ ਖੱਟੇ ਕਰ ਦਿੱਤੇ ਭਾਵ ਅੰਗਰੇਜ਼ਾਂ 'ਚ ਫੇਰ ਜੰਗ ਕਰਨ ਦੀ ਹਿੰਮਤ ਨਾ ਰਹੀ। [2]ਜੰਗ ਕਰਕੇ।

ਤੇਜਾ ਸਿੰਘ ਲਾਲ ਸਿੰਘ ਆਦਿ ਅਫਸਰ ਧਿੰਗ[1],

[1]ਜ਼ੋਰਾਵਰ।

ਚਾਹਿਤੇ ਥੇ ਜੋ ਹਰਾਯੋ ਸਿੰਘਨ ਕੋ ਚੰਗ ਹੈਂ।
ਆਇ ਤਿਨੈ ਆਪਨੀ ਮਿਲਾਇ ਫੌਜ ਇਨ ਕੀ ਮੈਂ,
ਪਾਇ ਦੀਨੀ ਭਾਗ[1] ਪਾਪੀਓਂ ਨੈ ਪਾਪ ਢੰਗ ਹੈਂ[2] ॥ ੧੪੦ ॥

[1]ਭਾਜੜ। [2]ਪਾਪ ਦੇ ਢੰਗ ਨਾਲ।

ਐਪਰ ਅਜੀਤ ਸਿੰਘ ਪਾਸ ਭੀ ਅਭੀਤ[1] ਸਿੰਘ

[1]ਨਿੱਡਰ।

ਦੋਇਕ ਸੌ, ਬੀਸ ਤੋਪ ਰਹੇ ਲਰਯੋ ਸੋ ਅਤੈਂ[1]।

[1]ਉਹ ਅੰਤ ਤੱਕ ਲੜਦਾ ਰਿਹਾ।

ਬੱਤੀ ਦੇਤ ਰਹਯੋ ਖੁਦ ਬੀਸ ਤੋਪ ਕੌਂ ਸ-ਮੁਦ[1],

[1]ਵੀਹਾਂ ਤੋਪਾਂ ਨੂੰ (ਸਮੁਦ) ਅਨੰਦ ਨਾਲ (ਖ਼ੁਦ) ਆਪ ਹੀ ਬੱਤੀ ਭਾਵ ਅੱਗ ਦੇਂਦਾ ਰਿਹਾ।

ਮਾਰ ਕੈ ਅਪਾਰ ਅਰਿ ਭਾ ਸ਼ਹੀਦ ਸੋ ਤਤੈਂ[1]।

[1]ਉਹ ਓਥੇ ਹੀ।

ਜੰਗ ਬਾਦ ਰਣਜੋਧ ਸਿੰਘ, ਲਵਪੁਰ ਕਾ
ਅਦਾਲਤੀ ਰਹਾਯੋ[1], ਪੈ ਕਮਾਯੋ ਮੰਦ ਯੇ ਮਤੈਂ[2]।

[1]ਸਜ ਰਿਹਾ। [2]ਇਹ ਮਾੜੀ (ਮਤੈਂ) ਸਲਾਹ (ਕਮਾਯੋ) ਕੀਤੀ ਭਾਵ ਇਹ ਮਾੜਾ ਕੰਮ ਕੀਤਾ।

ਤੋਪ ਛੈ, ਜੰਮੂਰੇ ਸਾਠ, ਘਰ ਮੈਂ ਦਬਾਏ,
ਮੁਖਬਰ ਨਿਕਲਾਏ, ਖੋਈ ਹੈ ਜਗੀਰ ਯਾ ਖਤੈਂ[1] ॥ ੧੪੧ ॥

[1]ਛੇ ਤੋਪਾਂ ਸੱਠ ਛੋਟੀਆਂ ਤੋਪਾਂ ਘਰ ਵਿੱਚ ਦਬਾ ਛੱਡੀਆਂ (ਮੁਖਬਰ) ਚੁਗ਼ਲ ਨੇ ਕਢਵਾ ਦਿੱਤੀਆਂ, ਇਸੇ (ਖਤੈਂ) ਕਸੂਰ ਵਿੱਚ ਜਾਗੀਰ ਗਵਾ ਲਈ।

ਦੋਹਰਾ:

ਸਹਸ ਅਠਾਰਾਂ ਕੀ ਭਈ,
ਤਾਂ ਕੀ ਜਬਤ ਜਗੀਰ।
ਤੀਨ ਸਹਿਸ ਪਿਨਸ਼ਨ ਥਈ,
ਮਰਜੋ ਜਬੈ ਵਹਿ ਧੀਰ ॥੧੪੨॥
ਪੂਤ ਗਜਿੰਦ੍ਰ ਸਿੰਘ ਹੈ,
ਤਿਸ ਕਾ ਅਬਿ ਭਲ ਹੇਰ।
ਚਾਰ ਸਹਸ ਕੀ ਆਮਦਨਿ,
ਹੈ ਜਿਮੀਦਾਰੇ ਕੇਰ ॥੧੪੩॥

ਸੋਰਠਾ:

ਖਾਨਦਾਨ ਕੀ ਗਾਥ,
ਨੌਥ ਸਿੰਘ ਕੇ, ਕਹੀ ਇਹੁ।
ਔਰ ਕਹੋਂ ਹਿਤ ਸਾਥ,
ਤੇਗੂ ਸਿੰਘ ਕੀ ਸੁਨੋ ਅਬਿ ॥੧੪੪॥

ਚੌਪਈ:

ਇੱਜ਼ਤ ਸਿੰਘ ਸਹਿਜ ਸਿੰਘ ਜਾਨੋ।
ਥੇ ਮੰਨਾ ਸਿੰਘ ਕੇ ਸੁਤ ਮਾਨੋ।
ਬੀਰ ਬਾਂਕੁਰੇ ਬਲੀ ਬਿਸਾਲੈਂ।
ਹ੍ਵੈ, ਇਨਰੋ ਕਰੋ ਮੁਲਕ ਕਮਾਲੈਂ[1] ॥੧੪੫॥

[1]ਸੁੰਦਰ ਸੂਰਮੇਂ ਤੇ ਬਹੁਤੇ ਬਲੀ ਹੋ ਕੇ ਇਨ੍ਹਾਂ ਨੇ (ਕਮਾਲੈਂ) ਬਹੁਤਾ ਮੁਲਕਰੋਕ ਲਿਆ।

ਸਹਿਜ ਸਿੰਘ ਕੇ ਸੁਤ ਸਿੰਘ ਉੱਤਮ।
ਦੇਸ ਵੇਸ[1] ਫਿਰ ਲੀਓ ਸੁੱਤਮ[2]।

[1]ਚੰਗਾ। [2]ਸੁੱਤੇ ਸਿੱਧ ਹੀ।

ਜੇਹਲਮ ਪਾਰ ਹੁਤੋ ਇਕ ਲਖ ਕਾ।
ਕਿਲ੍ਹੇ ਰੋਹਟੇ ਨੈਲੇ ਸਖ ਕਾ[1] ॥੧੪੬॥

[1]ਰੋਹਟ ਦਾ ਕਿਲ੍ਹਾ, ਨੈਲੇ ਤੇ ਸਖ ਦਾ ਇਲਾਕਾ।

ਬਿਨ ਔਲਾਦ ਜਬੈ ਵਹਿ ਮਰਿਓ।
ਮੁਲਕ ਮਾਲ ਮਹਾਰਾਜੈਂ ਹਰਿਓ[1]।

[1]ਜ਼ਬਤ ਕਰ ਲਿਆ।

ਇੱਜ਼ਤ ਸਿੰਘ ਕੇ ਪੂਤ ਅਤਰ ਸਿੰਘ।
ਪਾਸ ਅਠਾਈ ਸਹਸ ਕੇਰ ਧਿੰਗ[1] ॥੧੪੭॥

[1]ਜ਼ੋਰਾਵਰ ਭਾਵ ਚੰਗੇ ਇਲਾਕੇ ਸਨ।

ਗੰਜੇ-ਮਹਿਲ ਸੱਯਦ-ਕਸੇਰੈਂ।
ਏਹੁ ਇਲਾਕੇ ਹੁਤੇ ਬਧੇਰੈਂ।
ਮੁਲਕ ਹਜਾਰੇ ਹਾਕਮ ਰਹਿ ਕੈ।
ਕਰੇ ਕਾਮ ਇਨ ਬਹੁ ਭਲ ਚਹਿ ਕੈ[1] ॥੧੪੮॥

[1]ਉਤਸ਼ਾਹ ਕਰਕੇ।

ਜਬਿ ਵਹਿ ਮਰਜੋ ਸੁਰਤ ਸਿੰਘ ਸੁਤ ਤਹਿਂ।
ਥਿਯ ਸਰਦਾਰ ਪਦਰ ਸਮ ਭਟ ਵਿਹ[1]।

[1]ਪਿਤਾ ਵਾਂਗ ਉਹ ਸੂਰਮਾ ਸਰਦਾਰ ਹੋਇਆ।

ਹਾਕਮ ਰਹਜੋ ਪਸ਼ਾਵਰ ਮਾਹੈਂ।
ਮੂਲ-ਰਾਜ ਜਬ ਥਾ ਬਿਗਰਾਹੈ[1] ॥੧੪੯॥

[1]ਅੰਗਰੇਜ਼ਾਂ ਨਾਲ ਵਿਗੜ ਗਿਆ ਸੀ।

ਸ਼ੇਰ ਸਿੰਘ ਸੰਗ ਏਹੁ ਪਠਾਯੋ।
ਬਾਗੀ[1] ਹ੍ਵੈ ਲਸ਼ਕਰ ਬਿਗਰਾਯੋ।

[1]ਆਕੀ।

ਮੌਜੀ ਚੇਲੀਐਂ[1] ਫਿਰ ਬਹੁ ਲਰਜੋ।
[1]ਮੌਜੀ ਤੇ ਚੇਲੀਐਂ ਪਿੰਡਾਂ ਵਿੱਚ।
ਇਕ ਜਰਨੈਲ ਏਨ ਖੁਦ ਹਰਿਓ[1] ॥੧੫੦॥
[1]ਇਸ ਨੇ ਆਪ ਮਾਰਿਆ।
ਬੀਸ ਲਾਖ ਇਨ ਲੁਟਜੋ ਖਜਾਨਾ।
ਅੰਗ੍ਰੇਜ਼ੀ ਥਿਯ ਸੱਤ੍ਰ ਮਹਾਨਾ[1]।
[1]ਅੰਗਰੇਜ਼ਾਂ ਦਾ ਵੱਡਾ ਦੁਸ਼ਮਣ ਹੋ ਗਿਆ।
ਫਤੇ ਪਾਇ ਗੁਜਰਾਤ ਅੰਗ੍ਰੇਜ਼ੈਂ।
ਪਕਰਜੋ ਇਹੁ ਔਰਨ ਆਮੇਜੈਂ[1] ॥੧੫੧॥
[1]ਹੋਰਨਾਂ ਨਾਲ ਮਿਲਿਆ ਹੋਇਆ।
ਪੰਜੀ ਸਹਸ ਜਪਤ ਜਾਗੀਰੈਂ।
ਭੇਜਜੋ ਕਾਂਸੀ ਕਰਿ ਤਾਗੀਰੈਂ[1]।
[1]ਕੈਦ ਕਰਕੇ।
ਸਵਾ ਸੱਤ ਸੌ ਪਿਨਸ਼ਨ ਲਾਈ।
ਥਯੋ ਗਦਰ ਜਬਿ ਚੌਦਾਂ ਆਈ[1] ॥੧੫੨॥
[1]ਜਦੋਂ ਆ ਕੇ ੧੯੧੪ ਬਿ: ਦਾ ਗ਼ਦਰ (ਹੱਲਾ ਗੁੱਲਾ) ਹੋਇਆ।
ਬਾਗੀ ਰਜਮਟ ਸੈਂਤੀ ਲੰਬਰ।
ਕਾਂਸੀ ਲੁਟਨ ਅਈ ਕਸਿ ਕੰਮਰ[1]।
[1]ਕਮਰ ਕਸ ਕੇ ਭਾਵ ਤਿਆਰ ਬਰਤਿਆਰ ਹੋ ਕੇ।
ਤਬਿ ਸੂਰਤ ਸਿੰਘ, ਸਿੰਘ ਗੁਲਾਬੈਂ।
ਮੇਲਿ ਪੰਜਾਬੀ ਔਰ ਸ਼ਿਤਾਬੈਂ[1] ॥੧੫੩॥
[1]ਹੋਰ ਪੰਜਾਬੀ (ਸਿੱਖ) ਛੇਤੀ ਇਕੱਠੇ ਕਰਕੇ।
ਕਰੀ ਖੈਰ-ਖ੍ਵਾਹੀ ਸਰਕਾਰੀ[1]।
[1]ਸਰਕਾਰ ਦੀ (ਖੈਰ-ਖ੍ਵਾਹੀ) ਸਹਾਇਤਾ ਕੀਤੀ।
ਬਾਗੀ ਫੌਜ ਮਾਰ ਨੈਕਾਰੀ[1]।
[1]ਮਾਰ ਕੇ ਕੱਢ ਦਿੱਤੀ।
ਬੀਸ ਲਾਖ ਤਹਿਂ ਹੁਤੋ ਖਜਾਨਾ।
ਜਿੰਦ ਕੌਰ ਕਾ ਜਮ੍ਹਾਂ ਮਹਾਨਾ ॥੧੫੪॥
ਇਨੈ ਬਚਾਏ ਸ਼ਹਿਰ ਸਮੇਤੈਂ।
ਸਰਕਾਰੀ ਖਾਜਾਨੇ ਜੇਤੈਂ ॥੧੫੫॥
ਇਵਜ਼ ਉਸੀ ਖਿਜਮਤ ਕੇ ਯਾਂ ਕੋ[1]।
[1]ਇਸ ਨੂੰ ਉਸ ਸੇਵਾ ਦੇ ਬਦਲੇ।
ਮਿਲਜੋ ਜ਼ਿਮੀਦਾਰਾ ਬਡ ਬਾਂਕੋ[1]।
[1]ਵੱਡਾ ਸੁੰਦਰ।
ਦਸ ਹਜ਼ਾਰ ਕਾ ਗੋਂਡੇ ਮਾਹੈਂ[1]।
[1]ਗੋਂਡੇ ਦੇ ਇਲਾਕੇ ਵਿੱਚ।
ਅਰ ਜਗੀਰ ਪੰਜ ਸਹਿਸ ਇਹਾਂ ਹੈ।
ਮਿਲੀ ਮਜੀਠੇ ਦਈ ਸ੍ਰਕਾਰੈਂ।
ਥਯੋ ਮੁਜਸਟਰੇਟ ਪੁਨ ਭਾਰੈਂ[1]।
[1]ਫੇਰ ਵੱਡਾ ਜੱਜ ਹੋਇਆ।
ਉੱਨੀ ਸੌ ਇਕਤਾਲੀ ਮਾਹੈਂ।
ਮਰਜੋ ਮਜੀਠੇ ਰਹਿ ਜਬਿ ਵਾਹੈ[1] ॥੧੫੬॥
[1]ਉਥੇ ਮਜੀਠੇ ਵਿੱਚ ਹੀ।
ਅਬਿ ਉਸ ਕੇ ਜੁਗ ਬੇਟੇ ਨੀਕੇ।
ਮਾਲਕ ਹੈਂ ਜਗੀਰ ਪਰ ਠੀਕੇ।
ਜਿਮੀਂਦਾਰਾ ਭੀ ਹੈ ਉਨ ਪਾਸੈਂ।
ਰਹਿਤ ਮਜੀਠੇ ਮੈਂ ਬਹੁ ਖਾਸੈਂ[1] ॥੧੫੭॥
[1]ਆਪ ਬਹੁਤਾ ਮਜੀਠੇ ਵਿੱਚ ਹੀ ਰਹਿੰਦੇ ਹਨ।

ਦੋਹਰਾ:
ਦਰਗਾਹੇ ਸਿੰਘ ਕਾ ਭਯੋ,
ਪੂਤ ਅਮਰ ਸਿੰਘ ਜੋਇ।
ਇਸ ਸਮ ਤੀਰੰਦਾਜ਼[1] ਕੋ,
[1]ਇਸ ਵਰਗਾ ਤੀਰ ਦਾ ਨਿਸ਼ਾਨਾ ਫੁੰਡਣ ਵਾਲਾ।

ਭਯੋ ਨ ਆਗੇ ਹੋਇ ॥ ੧੫੮ ॥
ਚੌਪਈ:
ਸ਼ਾਮਲ ਸ਼ੁੱਕ੍ਰਚੱਕੀਅਨ ਰੈ ਕੈ[1]। — [1]ਰਹਿ ਕੇ।
ਦਰਗਾਹੇ ਸਿੰਘ ਮੁਲਕ ਦਬੈ ਕੈ।
ਪ੍ਰਗਨਾਤ[1] ਧੰਨੀ, ਪੁਰਸੈਂਦਾ। — [1]ਪਰਗਣੇ, ਇਲਾਕੇ।
ਕੋਟ-ਨੈਣੇ ਲੌ ਲਹਯੋ ਤਹੈਦਾ[1] ॥ ੧੫੯ ॥ — [1]ਤਹਤ (ਕਬਜ਼ੇ) 'ਚ ਕਰ ਲਿਆ।
ਅਮਰ ਸਿੰਘ ਤਿਸ ਕਾ ਸੁਤ ਪਾਛੇ।
ਮਾਲਕ ਭਯੋ ਮੁਲਕ ਕਾ ਆਛੇ।
ਮਹਾਰਾਜ ਛੀਨਨ ਜਬਿ ਚਾਹਾ[1]। — [1]ਖੋਹਣਾ ਚਾਹਿਆ।
ਕਿਯ ਮੁਕਾਬਲਾ ਉਨ ਬਡ ਤਾਹਾ[1] ॥ ੧੬੦ ॥ — [1]ਤਿਸ ਮਹਾਰਾਜੇ ਦਾ।
ਤੀਰੰਦਾਜ਼[1] ਹੁਤੋ ਵਹਿ ਭਾਰੀ। — [1]ਤੀਰ ਦਾ ਨਿਸ਼ਾਨਾ ਫੁੰਡਣ ਵਾਲਾ।
ਪਾਂਚ ਤਵਜੋਂ ਮੈਂ ਦੇਤ ਨਿਕਾਰੀ।
ਬਹੁ ਮੋਟੇ ਬ੍ਰਿੱਛਨ ਕੇ ਮੈਂ ਸੈਂ[1]। — [1]ਵਿੱਚ ਦੀ।
ਕਢਤੋ ਤੀਰ ਸੁਕੇ ਵਹਿ ਤੈਸੈਂ[1] ॥ ੧੬੧ ॥ — [1]ਤਿਹੋ ਜਿਹੇ, ਉਹੋ ਜਿਹੇ।
ਅਰ ਇਕ ਬਕਰਾ ਘੀ ਤ੍ਰੈ ਸੇਰੈਂ।
ਨਿਤ ਪ੍ਰਤਿ ਕਰਤੋ ਹਜ਼ਮ ਬਧੇਰੈਂ।
ਮਹਾਰਾਜ ਸੁਨਿ ਤਿਹ ਬਹਾਦਰੀ।
ਕੀਨੋ ਤਿਸ ਸੋਂ ਮੇਲ ਸਾਦਰੀ[1] ॥ ੧੬੨ ॥ — [1]ਸਤਿਕਾਰ ਨਾਲ।
ਨਿਜ ਦਰਵਾਰ ਮਾਂਹਿ ਤਿਸ ਤਾਂਈਂ।
ਦੈ ਇੱਜ਼ਤ ਬਡ ਰਖਯੋ ਸਦਾਈ।
ਕਈ ਬਾਰ ਤਿਹ ਤੀਰ ਪ੍ਰਤਜਾਏ।
ਬ੍ਰਿੱਛਨ ਤਵਜੋਂ ਮੈਂ ਨਿਕਸਾਏ ॥ ੧੬੩ ॥
ਅਰ ਇਕ ਤਿਸ ਹੀ ਕੀ ਥੀ ਗੋਲੀ।
ਪਹਿਰ ਨੱਥ ਸੋ ਥਿਰਤ[1] ਅਡੋਲੀ। — [1]ਖੜ੍ਹੋ ਜਾਂਦੀ।
ਤਿਸ ਕੀ ਨਾਥ ਮਾਂਹਿ ਸੈਂ ਕਾਢੈ।
ਮਹਾਰਾਜ ਪਿਖਿ ਖੁਸ਼ਿ ਹ੍ਵੈ ਗਾਢੈਂ[1] ॥ ੧੬੪ ॥ — [1]ਬਹੁਤੇ।
ਸੂਰਬੀਰ ਲਾਸਾਨੀ[1] ਬਲੀ। — [1]ਅਦੁਤੀ।
ਹੁਤੋ ਮਰਦ[1] ਸੋ ਸਭਿ ਬਿਧਿ ਭਲੀ। — [1]ਬਹਾਦਰ।
ਮੁਲਕ ਪਠਾਨੋ ਕਾ ਬਹੁਤਾਯੋ[1]। — [1]ਬਹੁਤਾ।
ਮਿਲਿ ਨਲੂਏ ਸੈਂ ਤਾਂਹਿ ਛੁਡਾਯੋ ॥ ੧੬੫ ॥
ਅਬਿ ਲੌ ਯੂਸਫ ਜ਼ਈ[1] ਪਠਾਨੂ। — [1]ਪਠਾਣਾਂ ਦੀ ਇਕ ਜ਼ਾਤ।
ਮੰਨਤ ਅਮਰ ਸਿੰਘ ਕੀ ਆਨੂ[1]। — [1]ਈਨ, ਦਬਦਬਾ।
ਤੀਰ ਦਰਖਤੋਂ ਮੈਂ ਜੁ ਨਿਕਾਰੇ।
ਹੈਂ ਅਬਿ ਲੌ ਸੋ ਤਹਾਂ ਅਪਾਰੇ ॥ ੧੬੬ ॥
ਰਖੇ ਪਠਾਨੈ ਸਾਥ ਹਿਫਾਜ਼ੈਂ[1]। — [1]ਸੰਭਾਲ ਕਰਕੇ।
ਯਾਦਗਾਰ ਸਿੰਘ ਕੀ ਦਿਖਰਾਜੈ[1]। — [1]ਦਿਖਾਉਂਦੇ ਹਨ।

ਤਹਿਂ ਅੰਗ੍ਰੇਜ਼ ਜਾਤ ਜਬਿ ਕੋਈ।
ਦੇਖ ਆਇ ਕਹਿ ਸਾਚੇ ਸੋਈ[1] ॥੧੬੭॥ [1]ਕਹਿੰਦਾ ਹੈ ਕਿ ਉਹ ਸੱਚੀ ਗੱਲ ਹੈ।
ਅਮਰ ਸਿੰਘ ਗੁਜਰੇ ਕੇ ਪਾਛੇ।
ਕਾਨ੍ਹ ਸਿੰਘ ਸੁਤ ਤਾਂ ਕਾ ਆਛੇ।
ਮਾਲਕ ਮੁਲਕ ਬਾਪ ਸਮਰਹਾ।
ਅਹੁਦਾ ਜਰਨੈਲੀ ਉਨ ਲਹਾ ॥੧੬੮॥
ਸ਼ਾਹੀ ਜਬਿ ਅੰਗ੍ਰੇਜ਼ੀ ਥਾਈ।
ਚਾਰ ਹਜ਼ਾਰ ਜਗੀਰ ਰਹਾਈ।
ਏਤਿਕ ਹੀ ਪਿਨਸ਼ਨ ਉਨ ਪਾਈ।
ਰਹਯੋ ਮਜੀਠੇ ਮਾਂਹਿ ਸਦਾਈ ॥੧੬੯॥
ਜੁਗ ਫੀਲਨ[1] ਗਲ ਪਾਇ ਪੰਜਾਲੀ। [1]ਦੋ ਹਾਥੀਆਂ ਦੇ।
ਬੀਸਲ ਹਲ ਚਲਵਏ ਬਿਸਾਲੀ।
ਇਕ ਬਡ ਚੌੜਾ ਕੂਪ[1] ਬਨਾ ਕੈ। [1]ਖੂਹ।
ਹਰਟ ਘੜਯੋਂ ਕਾ ਤਿਮ ਬਡ ਲਾ ਕੈ ॥੧੭੦॥
ਹਾਥੀ ਜੋੜਿ ਬਾਗ ਸਿੰਚਵਾਯੋ।
ਕਾਮ ਏਹੁ ਮਸ਼ਹੂਰ ਕਮਾਯੋ[1]। [1]ਕੀਤਾ।
ਉੱਨੀ ਸੌ ਬਾਰਾਂ ਮੈਂ ਮਰਿਓ।
ਬਿਨ ਔਲਾਦ ਬਾਦ[1] ਘਰ ਕਰਿਓ ॥੧੭੧॥ [1]ਬਿਅਰਥ, ਖ਼ਾਲੀ।
ਜਬਤ ਜਗੀਰ ਥਈ ਸਰਕਾਰੈਂ।
ਏਕ ਹਜ਼ਾਰ ਮਿਲਯੋ ਤਿਸ ਨਾਰੈਂ ॥੧੭੨॥

ਦੋਹਰਾ:

ਦਰਗਾਹਾ ਸਿੰਘ ਕੀ ਕਹੀ,
ਮੰਨਾ ਸਿੰਘ ਕੀ ਔਰ।
ਸੁਨੋ ਤਨਕ ਹੀ[1] ਕਹਿ ਹੌਂ, [1]ਥੋੜ੍ਹੀ ਹੀ (ਕਥਾ)।
ਗ੍ਰੰਥ ਬਢਨ ਡਰ ਗੌਰ[1] ॥੧੭੩॥ [1]ਬਹੁਤਾ ਹੈ।

ਚੌਪਈ:

ਮੰਨਾ ਸਿੰਘ ਮਜੀਠੇ ਵਾਰਾ।
ਰਹਯੋ ਪੰਥ ਕੇ ਸਦਾ ਸੰਗਾਰਾ।
ਸ਼ੁੱਕ੍ਰਚੱਕੀਆਂ ਸੰਗ ਰਹਾਯੋ।
ਮੁਲਕ ਹਜ਼ਾਰ ਚਾਰ ਕਾ ਪਾਯੋ ॥੧੭੪॥
ਢਿੱਲਮਾਂ ਵਾਲੀ, ਸਹਿਸ੍ਰ, ਜੱਦਾ।
ਪ੍ਰਗਨੇ[1] ਗੁਜਰਾਂਵਾਲੇ ਲੱਧਾ[2]। [1]ਇਲਾਕੇ। [2]ਲੱਭੇ।
ਮਹਾਰਾਜ ਕੇ ਸੰਗ ਹਮੇਸ਼ੈਂ।
ਰਹਿ ਕਰਿ ਸੱਤ੍ਰੂ ਜਿਤੇ ਬਿਸੇਸੈਂ[1] ॥੧੭੫॥ [1]ਬਹੁਤੇ।
ਤੇਜਾ ਸਿੰਘ ਦਸੌਂਧਾ-ਹਰੀ।
ਸੁਤ ਤਿਸ ਕੇਰ ਰਹੇ ਬਿਧਿ ਖਰੀ[1]। [1]ਚੰਗੀ ਤਰ੍ਹਾਂ।

ਪੌਤ੍ਰ ਅਮਰ ਸਿੰਘ ਬਿਦਤਾਯੋ।
ਤੀਰੰਦਾਜ਼ ਬਲੀ ਭਟ ਭਾਯੋ[1] ॥੧੭੬॥
[1]ਚੰਗਾ ਸੂਰਮਾ।
ਫਿਰ ਤੋ ਅਧਕ ਜਗੀਰੈਂ ਥਾਈ[1]।
[1]ਫੇਰ ਤਾਂ ਬਹੁਤ ਜਗੀਰਾਂ ਹੋ ਗਈਆਂ।
ਹਤੇ[1] ਪਠਾਨ ਫਤੇ ਬਡ ਪਾਈ।
[1]ਮਾਰੇ।
ਅਮਰ ਸਿੰਘ ਕੇ ਸੁਤ ਭਏ ਪਾਂਚ।
ਸਿੰਘ ਮਤਾਬ ਗੁਰਦਿੱਤ ਸਿੰਘ ਸਾਚ[1] ॥੧੭੭॥
[1]ਸੱਚੇ।
ਮਿਤ ਸਿੰਘ ਕਾਨ੍ਹ ਸਿੰਘ ਹਰਦਿਤੈਂ[1]।
[1]ਹਰਦਿੱਤ ਸਿੰਘ।
ਭਏ ਜਰਨੈਲ ਕਰਨੈਲ ਅਮਿੱਤੈਂ[1]।
[1]ਵੱਡੇ।
ਕਾਮ ਬਡੇ ਬਡ[1] ਇਨਹੂੰ ਕੀਏ।
[1]ਵੱਡਿਆਂ ਤੋਂ ਵੱਡੇ।
ਖੈਰ-ਖ੍ਵਾਹ[1] ਸਰਕਾਰ ਰਹੀਏ ॥੧੭੮॥
[1]ਸ਼ੁਭਚਿੰਤਕ, ਵਫ਼ਾਦਾਰ, ਸਹਾਇਕ।
ਕਾਯਮ ਰਹੀ ਜਗੀਰੈਂ ਯਾਂ ਤੈ।
ਬਿਨ ਸੰਤਤਿ ਜਗਿ ਥੀਏ ਹਾਤੈਂ।
ਗੁਰਦਿਤ ਸਿੰਘ ਮਤਾਬ ਸਿੰਘ ਦੋਈ[1]।
[1]ਗੁਰਦਿੱਤ ਸਿੰਘ ਤੇ ਮਤਾਬ ਸਿੰਘ ਦੋਵੇਂ (ਜਦੋਂ) ਬਿਨਾਂ ਉਲਾਦ ਤੋਂ ਜਗਤ ਵਿੱਚ ਮਰ ਗਏ।
ਸਭੈ ਜਪਤ ਜਾਗੀਰੈਂ ਹੋਈ ॥੧੭੯॥
ਪਿਨਸ਼ਨ ਮਿਲੀ ਔਰਤੋਂ ਤਾਂਈਂ।
ਰਹਯੋ ਜਿਮੀਂਦਾਰਾ ਬਹੁ ਭਾਈ[1]।
[1]ਬਹੁਤ ਤਰ੍ਹਾਂ ਦਾ।
ਮਿਤ ਸਿੰਘ ਕੇ ਭਏ ਤ੍ਰੈ ਸੁਤ ਆਛੇ।
ਬਿਜੈ ਸਿੰਘ ਲੌ ਹੈਂ ਅਬਿ ਕਾਛੇ[1] ॥੧੮੦॥
[1]ਸੁੰਦਰ।
ਪਾਂਚ ਸਹਿਸ ਕੀ ਆਹਿ ਜਗੀਰੈਂ।
ਸਰਕਾਰੀ ਨੌਕਰ ਹੈਂ ਧੀਰੈਂ[1]।
[1]ਧੀਰਜਵਾਨ।
ਹਰਦਿਤ ਸਿੰਘ ਢਿਗ ਅਠ ਸੌ ਕੀ ਹੈ।
ਭੂਪ ਸਿੰਘ ਸੁਤ ਤਿਸ ਕਾ ਜੀ ਹੈ[1] ॥੧੮੧॥
[1]ਜਿਊਂਦਾ ਹੈ।
ਕਾਨ੍ਹ ਸਿੰਘ ਪੈ ਪੰਦ੍ਰਾਂ ਸੌ ਕੀ।
ਥੀ ਜਗੀਰ ਫਿਰ ਰਹੀ ਨ ਗੌਂ ਕੀ[1]।
[1]ਪਿੰਡਾਂ ਦੀ (ਮਾਲਕੀ ਦੀ)।
ਉੱਨੀ ਸੌਂ ਪੈਂਤਾਲੀ ਮਾਂਹੈਂ।
ਲਯੋ ਅਖੀਰੀ ਤਿਨ ਭੀ ਰਾਹੈਂ[1] ॥੧੮੨॥
[1]ਪ੍ਰਲੋਕ ਦਾ ਰਾਹ ਲੈ ਲਿਆ ਭਾਵ ਮਰ ਗਿਆ।
ਸੁਤ ਇਕ ਤਿਸ ਕਾ ਆਹਿ ਵਿਚਾਰਾ।
ਜਿਮੀਂਦਾਰੇ ਪਰ ਕਰਤ ਗੁਜਾਰਾ ॥੧੮੩॥

ਦੋਹਰਾ:
ਮੰਨਾ ਸਿੰਘ ਕੀ ਕਹੀ ਇਹੁ,
ਸੁਨੋ ਦਜਾਲ ਸਿੰਘ ਕੇਰ।
ਇਹ ਭੀ ਰਹਿ ਸੰਗ ਖਾਲਸੇ,
ਸੱਤ੍ਰੂ ਹਤੇ ਬਧੇਰ[1] ॥੧੮੪॥
[1]ਬਹੁਤੇ ਵੈਰੀ ਮਾਰੇ।
ਤਲਵਾੜਾ, ਬਾਰਾਰ ਲੌਂ,
ਰੋਕੇ ਤਲਕੇ ਤਾਂਹਿ[1]।
[1]ਤਿਸ ਨੇ ਇਲਾਕੇਰੋਕ ਲਏ।

ਸਹਿਸ ਪਚਾਸਕ ਕੇ ਲਖੋ[1], [1]ਜਾਣੋ।
ਭਏ ਪੂਤ ਜੁਗ ਜਾਂਹਿ ॥ ੧੮੫ ॥
ਪ੍ਰੇਮ ਸਿੰਘ ਬੁਧ ਸਿੰਘ ਰਹੇ,
ਮਹਾਰਾਜ ਕੇ ਪਾਸ।
ਅਨੂਪ ਸਿੰਘ ਸਰੂਪ[1] ਯੇ, [1]ਸਰੂਪ ਸਿੰਘ।
ਪ੍ਰੇਮ ਸਿੰਘ ਕੇ ਖਾਸ ॥ ੧੮੬ ॥
ਪੂਤ ਪ੍ਰਕਾਸ਼ੇ ਸੁਭਟ ਅਤਿ[1], [1]ਆਪਣੇ ਪੁੱਤਰ ਬਹੁਤ ਸੂਰਮੇ ਪ੍ਰਗਟ ਹੋਏ।
ਕਰੇ ਕਾਮ ਤਿਨ ਨੇਕ।
ਅਨੂਪ ਸਿੰਘ ਕੇ ਸੁਤ ਭਯੋ,
ਭਟ ਗੁਪਾਲ ਸਿੰਘ ਏਕ ॥ ੧੮੭ ॥
ਸੈਂਤਾਲੀ ਹੱਜ਼ਾਰ ਕੀ,
ਥੀ ਜਗੀਰ ਢਿਗ ਤਾਂਹਿ।
ਛੀਨ ਲਈ[1] ਮਹਾਰਾਜ ਨੈ, [1]ਖੋਹ ਲਈ।
ਮਰਜੋ ਜਬੈ ਥਾ ਵਾਹਿ[1] ॥ ੧੮੮ ॥ [1]ਉਹ।
ਪੰਦ੍ਰਾਂ ਸੌ ਕੀ ਅਬਿ ਅਹੇ,
ਤਿਸ ਕੇ ਪੂਤਨ ਪਾਹਿ।
ਜਜੂਣ ਸਿੰਘ ਜੈ ਸਿੰਘ ਉਭੇ,
ਦਾਦੂ-ਪੁਰੇ ਰਹਾਂਹਿਂ ॥ ੧੮੯ ॥
ਪ੍ਰਗਨੇ ਚਾਲੀ ਸਹਿਸ ਕੇ,
ਮਲਕੇਰਾ, ਚਾਤੌੜ।
ਥੇ ਬੁਧ ਸਿੰਘ ਪੈ ਮਰੇ ਤੈ,
ਲਏ ਸ੍ਰਕਾਰ ਖਸੌੜ[1] ॥ ੧੯੦ ॥ [1]ਖੋਹ ਲਏ।
ਬੇਟਾ ਮੋਹਰ ਸਿੰਘ ਤਿਹ,
ਨਾਤੀ[1] ਗੰਡਾ ਸਿੰਘ। [1]ਪੋਤ੍ਰਾ।
ਪਾਸ ਰਹੇ ਸਰਕਾਰ ਕੇ,
ਕਰਤ ਨੌਕਰੀ ਧਿੰਗ[1] ॥ ੧੯੧ ॥ [1]ਜ਼ੋਰਾਵਰ।
ਪਾਂਚ ਸਹਿਸ ਕੀ ਤਿਨੋਂ ਪੈ,
ਰਹੀ ਜਗੀਰ ਹਮੇਸ਼।
ਭੂਪ ਸਿੰਘ ਨਾਰੈਣ ਸਿੰਘ,
ਅਰ ਨਿਹਾਲ ਸਿੰਘ ਵੇਸ[1] ॥ ੧੯੨ ॥ [1]ਚੰਗੇ।
ਗੰਡਾ ਸਿੰਘ ਕੇ ਪੂਤ ਇਹੁ,
ਰਹਿਤ ਕੰਗ ਪਿੰਡ ਮਾਂਹਿ।
ਨਾਕੋਦਰ ਕੇ ਪਰਗਨੇ,
ਪੁੱਤ੍ਰ ਪੌਤ੍ਰ ਯੁਤ ਚਾਹਿ[1] ॥ ੧੯੩ ॥ [1]ਉਤਸ਼ਾਹ ਨਾਲ।
ਅਬਿ ਜਗੀਰ ਦੁਇ ਸਹਸ ਕੀ,
ਚਾਰ ਸਹਸ ਕਾ ਔਰ।

ਹੈ ਜਿਮੀਂਦਾਰਾ ਤਿਨੋ ਪੈ,
ਆਮਦਨੀ ਤਿਸ ਠੌਰ ॥੧੯੪॥
ਚੌਪਈ:
ਖਾਨਦਾਨ ਅਬਿ ਪੰਚਮ ਸੁਨੀਏ।
ਮੇਵਾ ਸਿੰਘ ਕੇਰ ਭਲ ਗੁਨੀਏ।
ਚੜ੍ਹ ਸਿੰਘ ਮਹਾਂ ਸਿੰਘ ਸੰਗਾਰੇ।
ਰਹਿ ਇਨ ਸੱਤ੍ਰੂ ਅਧਿਕ ਬਿਦਾਰੇ[1] ॥੧੯੫॥ [1]ਬਹੁਤ ਵੈਰੀ ਮਾਰੇ।
ਪ੍ਰਗਨਾ ਸਠਿਆਲਾ, ਬੋਤਾਲਾ।
ਛਜਾਲੀ ਸਹਿਸ ਕਾ ਇਨੈ ਸੰਭਾਲਾ।
ਮਹਾਰਾਜ ਕੇ ਪਾਸ ਰਹਾਯੋ।
ਜਰਨੈਲੀ ਉਹਦਾ[1] ਬਡ ਪਾਯੋ ॥੧੯੬॥ [1]ਦਰਜਾ, ਮਰਤਬਾ।
ਟੇਕ ਸਿੰਘ ਸੁਤ ਤਾਂ ਕਾ ਪਾਛੇ।
ਰਹਯੋ ਜੂਨੈਲ ਬਨਯੋ ਬਡ ਆਛੇ।
ਕਰੇ ਜੰਗ ਇਨ ਹੂੰ ਅਰਿ ਮਾਰੇ।
ਮਹਾਰਾਜ ਖੁਸ਼ਿ ਰਖੇ ਉਦਾਰੈ ॥੧੯੭॥
ਸੁਲਤਾਨਾ ਸਿੰਘ ਸੁਤ ਫਿਰ ਤਾਂ ਕੋ।
ਤੋਪਨ ਕਾ ਜੂਨੈਲ ਥਿਯ ਬਾਕੋ।
ਕਿਸ਼ਨ ਸਿੰਘ ਭੀ ਰਹਯੋ ਮੁਸਾਹਿਬ[1]। [1]ਅਹਿਲਕਾਰ।
ਸੋ ਮੁਲਤਾਨ ਮਰਯੋ ਕਰਿ ਆਹਿਬ[1] ॥੧੯੮॥ [1]ਜੰਗ ਕਰਕੇ।
ਸਤਲੁਜ ਪਰ ਲਰਿ ਸਿੰਘ ਸੁਲਤਾਨਾ।
ਭਯੋ ਸ਼ਹੀਦ ਬਿਨਾ ਸੰਤਾਨਾ।
ਟੇਕ ਸਿੰਘ ਕੇ ਸੁਤ ਇਹੁ ਦੋਈ।
ਬਿਨ ਔਲਾਦ ਗਏ ਘਰ ਖੋਈ[1] ॥੧੯੯॥ [1]ਘਰ ਗਵਾ ਗਏ।
ਸਰਬ ਜਗੀਰ ਲਈ ਸਰਕਾਰੈਂ।
ਉਨ ਕੀ ਤੀਯਨ ਪੈ[1] ਜ਼ਿਮੀਂਦਾਰੈਂ। [1]ਇਸਤਰੀਆਂ ਪਾਸ।
ਤੀਨ ਸਹਿਸ ਕਾ ਸਦਾ ਰਹਾਯੋ।
ਮਰੀ ਤੁ ਫਿਰ ਸਬੰਧੀਐਂ ਪਾਯੋ ॥੨੦੦॥
ਹਾਲ ਮਜੀਠੇ ਵਾਰਨ ਕੇਰਾ।
ਜਥਾ ਜੋਗ ਹਮ ਨੈ ਸਭਿ ਟੇਰਾ।
ਪੰਥ ਖਾਲਸੇ ਸੰਗ ਰਹਾਏ।
ਭਏ ਨੇਕ ਯਾਂ ਤੈ ਹਮ ਗਾਏ ॥੨੦੧॥
ਗਏ ਨ ਇਹੁ ਗੁਜਰਾਤ ਜੰਗ ਮੈਂ।
ਰਹੇ ਯਾਂਹਿ ਤੈ ਬਨੇ ਰੰਗ ਮੈਂ[1]। [1]ਅਨੰਦ ਵਿੱਚ ਬਣੇ ਰਹੇ।
ਚਲਿ ਗੁਜਰਾਤ ਜੰਗ ਜਿਨ ਕੀਆ।
ਜਬਤ ਮੁਲਕ ਸਭਿ ਉਨ ਕਾ ਥੀਆ ॥੨੦੨॥
ਸੋਰਠਾ:
ਖਾਨਦਾਨ ਜਯੋਂ ਪਾਂਚ,

ਭਏ ਮਜੀਠੇ ਕੇਰ ਇਹੁ।
ਜਾਨ ਕਦੀਮੀ ਸਾਚ,
ਗਾਥ[1] ਗਜਾਨ ਸਿੰਘ ਕਹਿ ਦਈ ॥੨੦੩॥ — [1]ਪੁਰਾਣੀ ਸੱਚੀ ਕਥਾ ਜਾਣ ਕੇ।

ਕਥਾ ਮਾਨਾਂ ਵਾਲੀਓਂ ਕੀ

ਕਬਿੱਤ:

ਸਰਦਾਰ ਜੇ ਹੈਂ ਮਾਨ[1] ਮਾਨਾਂਵਾਲੀਏ ਮਹਾਨ, — [1]ਗੋਤ ਦੇ।
ਸੁਨੋ ਤਿਨ ਕਾ ਬਿਆਨ ਤਨਕ[1] ਬਖਾਨ ਹੈਂ। — [1]ਥੋੜ੍ਹਾ ਜਿਹਾ।
ਮਾਨ ਜ਼ਿਮੀਦਾਰ ਹੈਂ ਅਪਾਰ ਏਸ ਦੇਸ-ਵਾਰ[1], — [1]ਦੇਸ ਵਾਲੇ।
ਅਤਿਸੈ ਉਦਾਰ ਤੈ ਕਦੀਮ ਸਮ ਭਾਨ ਹੈਂ[1]। — [1]ਬਹੁਤ ਦਾਤੇ ਤੇ ਪੁਰਾਣੇ ਅਤੇ ਸੂਰਜ ਵਾਂਗ ਹਨ।
ਥੀਏ ਦੁਖ-ਦਾਨ ਹਿੰਦੁਵਾਨ ਕੋ ਤੁਰਕ ਜਬਿ,
ਜਬਰਨ ਲਾਗੇ ਹਾਨਿ ਕਰਨੈ ਇਮਾਨ ਹੈਂ[1]। — [1]ਜਦੋਂ ਤੁਰਕ ਹਿੰਦੂਆਂ ਨੂੰ ਦੁੱਖ ਦੇਣ ਵਾਲੇ ਹੋਏ ਤੇ ਧੱਕੇ ਨਾਲ (ਉਨ੍ਹਾਂ ਦਾ) ਧਰਮ ਨਾਸ਼ ਕਰਨ ਲੱਗੇ।
ਸਿੰਘ ਤੌ ਉਠਾਇ ਤਰਵਾਰ, ਰਖਵਾਰ ਥੀਏ
ਹਿੰਦੁ ਧ੍ਰਮ ਕੇ, ਨਿਹਾਰਿ ਤਿਨੈ ਯੇ ਭੀ ਮਾਨ ਹੈਂ[1] ॥੨੦੪॥ — [1]ਤਦੋਂ ਸਿੰਘ ਤਲਵਾਰ ਚੁੱਕ ਕੇ ਹਿੰਦੂ ਧਰਮ ਦੇਰਾਖੇ ਹੋਏ ਤਿਨ੍ਹਾਂ (ਸਿੰਘਾਂ) ਨੂੰ ਦੇਖ ਕੇ ਇਹ ਮਾਨ (ਸਰਦਾਰ) ਵੀ।
ਤਾਰਾ ਸਿੰਘ ਨਿਜ ਸੁਤ[1] ਕ੍ਰਮ ਸਿੰਘ ਕੇ ਸਮੇਤ, — [1]ਆਪਣੇ ਪੁੱਤਰ।
ਨਾਰਲੀ ਰਹਿਨ ਵਾਰੋ ਹੁਤੋ ਭਟ ਵੇਸ ਤੈ[1]। — [1]ਉਹ ਚੰਗੇ ਸੂਰਮੇਂ ਸਨ।
ਸਿੰਘਨ ਸੰਗਾਰੇ ਮਿਲਿ ਸੱਤਰੂ ਬਿਦਾਰੇ ਇਨੈ,
ਜੰਗ ਕਰਿ ਭਾਰੇ ਥੇ ਨਿਕਾਰੇ ਤੁਕ ਦੇਸ ਤੈ।
ਸੰਗ ਭੰਗੀ ਸਰਦਾਰੈਂ ਮਿਲਿ ਇਨ ਭੀ ਉਦਾਰੈਂ,
ਜੋਰ ਤਰਵਾਰੈਂ ਮੱਲਯੋ ਮੁਲਕ ਬਿਸੇਸ ਤੈ[1]। — [1]ਬਹੁਤਾ।
ਸੰਮਤ ਅਠਾਰਾਂ ਸਦ ਚਾਰ ਮਾਂਹਿ[1] ਮਾਨਾਵਾਲਾ, — [1]ਸੰ: ੧੮੦੪ ਵਿੱਚ।
ਸੁਧਾਸਰ ਢਿਗ ਬੰਧਯੋ ਗਾਮ ਇਨ ਵੇਸ ਤੈ[1] ॥੨੦੫॥ — [1]ਅੰਮ੍ਰਿਤਸਰ ਕੋਲ ਇਨ੍ਹਾਂ ਚੰਗਾ ਮਾਨਾ ਵਾਲਾ ਪਿੰਡ ਬੰਨ੍ਹਿਆਂ।
ਰਾਮ ਸਿੰਘ ਸ਼ਜਾਮ ਸਿੰਘ, ਸੁਭਟ ਸਪੂਤ[1] — [1]ਪਵਿੱਤ੍ਰਤਾ ਸਹਿਤ।
ਮਜਬੂਤ ਕ੍ਰਮ ਸਿੰਘ ਜੂ ਕੇ ਪੂਤ[1] ਭਏ ਭਾਰੇ ਹੈਂ। — [1]ਪੁੱਤਰ।
ਝੰਡਾ ਸਿੰਘ ਭੰਗੀ ਸੰਗ ਰਹਿ, ਅਰਿ ਅੰਗ ਭੰਗ
ਕਰਿ, ਏਕ ਲਾਖ ਕੇ ਇਲਾਕੇ ਹੂੰ ਸੰਭਾਰੇ ਹੈਂ।
ਲੀਨੋ ਹੈ ਮੁਲਕ ਜਬਿ ਭੰਗੀਆਂ ਕਾ ਮਹਾਰਾਜ,
ਇਨ ਕਾ ਭੀ ਲੀਨੋ ਤਬਿ ਅਧਿਕ ਛਿਨਾਰੇ ਹੈਂ[1]। — [1]ਬਹੁਤਾ ਖੋਹ ਲਿਆ।
ਫੇਰ ਸ਼ਜਾਮ ਸਿੰਘ ਜੂ ਕੇ ਬੇਟੇ ਫਤੇ ਸਿੰਘ ਤਾਂਈ,
ਰਾਖਯੋ ਨਿਜ ਢਿਗ ਮਹਾਰਾਜ ਨੈ ਹਕਾਰੇ ਹੈਂ[1] ॥੨੦੬॥ — [1]ਸੱਦ ਕੇ, ਬੁਲਾ ਕੇ।
ਹੁਤੋ ਏਹੁ ਨਾਦਰ[1] ਬਹਾਦਰ ਸੁਭਟ ਅਤਿ, — [1]ਅਨੋਖਾ।
ਜੰਗ ਕਰਿ ਕਾਦਰ[1] ਦਿਖਾਏ ਮਹਾਰਾਜ ਕੋ। — [1]ਆਪਣੀ ਸ਼ਕਤੀ ਦੇ ਚਮਤਕਾਰ।
ਆਗੇ ਹੋਇ ਕਾਂਗੜੇ ਕਾ ਛੁਡਵਾਯੋ ਏਨ ਕਿਲ੍ਹਾ,
ਚੂਣੀਆਂ ਮੈਂ ਲੜਿ ਖਾਯੋ ਜ਼ਖਮ ਦਰਾਜ ਕੋ[1]। — [1]ਵੱਡਾ ਜ਼ਖ਼ਮ ਖਾਧਾ।
ਮੁਲਤਾਨ ਕਸ਼ਮੀਰ ਮਨਕੇਰਾ ਤੈ ਪਸ਼ੌਰ

ਆਦਿ, ਠੌਰ ਲਰਿ ਗੌਰ ਛੀਨਜੋ ਅਰਿ ਸਾਜ ਕੋ[1]।
ਖੁਸ਼ੀ ਹੋਇ ਮਹਾਰਾਜ, ਏਕ ਲਾਖ ਕੀ ਜਗੀਰ
ਦੀਨੀ ਏਸ ਤਾਂਈਂ, ਸ-ਖਤਾਬ ਜੰਗ-ਲਾਜ ਕੋ[1] ॥੨੦੭॥

[1]ਬਹੁਤਾ ਲੜ ਕੇ ਵੈਰੀਆਂ ਦਾ ਸਾਮਾਨ ਖੋਹਿਆ।
[1]ਜੰਗ-ਲਾਜ ਦੇ ਖ਼ਿਤਾਬ ਸਣੇ।

ਤੀਸਕ ਹਜ਼ਾਰ ਕੇਰ ਗੁਜਰਾਂਵਾਲੇ ਕੇ
ਏਰ ਫੇਰ[1], ਸ਼ਾਹੀਵਾਲ, ਮਨਕੇਰਾ ਆਦਿ ਠੌਰ ਪੈ।
ਹੁਤੀ ਇਨ ਕੀ ਜਗੀਰ, ਏਕ ਬੇਰ ਹ੍ਵੈ ਤਗੀਰ
ਛੀਨ ਲੀਨੀ, ਦੀਨੀ ਫੇਰ ਬੋਲ ਕੈ ਸੁ ਗੌਰ ਪੈ[1]।

[1]ਗੁਜਰਾਂਵਾਲੇ ਦੇ ਇਰਦ-ਗਿਰਦ।
[1]ਗੁੱਸੇ ਹੋ ਕੇ ਖੋਹ ਲਈ ਫੇਰ ਉਸ ਨੂੰ (ਗ਼ੌਰ) ਖ਼ਿਆਲ ਨਾਲ ਬੁਲਾ ਕੇ ਦੇ ਦਿੱਤੀ।

ਬੰਨੂ-ਟਾਂਕ, ਪਠਜੋ ਮਹਾਰਾਜੇ ਸ਼ੇਰ ਸਿੰਘ ਸੰਗ,
ਫਤੇ ਪਾਈ ਹਾਕਮ ਬਨਾਯੋ ਤੈਹੀਂ ਤੌਰ ਪੈ[1]।
ਸਰਦੂਲ ਸਿੰਘ ਪੂਤ ਸਾਰਦੂਲ ਸੌਂ ਸਪੂਤ,
ਹੁਤੋ ਤਾਂ ਕੋ ਪੂਤ ਭਟ ਆਕਲੋਂ ਕਾ ਮੌਰ ਪੈ[1] ॥੨੦੮॥

[1]ਉਥੇ ਹੀ ਚੰਗੇ ਢੰਗ ਨਾਲ।
[1]ਤਿਸ ਸ਼ਜ਼ਾਮ ਸਿੰਘ ਦਾ ਪੁੱਤਰ ਸਰਦੂਲ ਸਿੰਘ, ਸ਼ੇਰ ਦੇ ਸਪੁੱਤਰ ਵਰਗਾ, ਪਵਿੱਤਰ ਤੇ ਸੂਰਮਿਆਂ ਅਤੇ ਅਕਲਮੰਦਾਂ ਦਾ ਸ਼੍ਰੋਮਣੀ ਸੀ।

ਬਡੇ ਬਡੇ ਕਰਿ ਕਾਮ ਪਾਏ ਤਿਨ ਭੀ ਇਨਾਮ,
ਹਾਕਮ ਤਮਾਮ[1] ਦੇਸ ਬੰਨੁ-ਟਾਂਕ ਕਾ ਭਯੋ।
ਬੈਰੀ ਬਨ ਹੇਤ ਜ੍ਵਾਲਾ ਸਮ, ਦੁਤੀ ਸੁਤ ਜ੍ਵਾਲਾ ਸਿੰਘ,
ਭਟ ਥਾ ਬਿਸਾਲਾ, ਅਫਸਰ ਸੋ ਥਯੋ[1]।

[1]ਸਾਰੇ।
[1]ਵੈਰੀਆਂ ਰੂਪ ਜੰਗਲ (ਨੂੰ ਸਾੜਨ) ਵਾਸਤੇ ਅੱਗ ਵਰਗਾ ਦੂਜਾ ਪੁੱਤਰ ਜਵਾਲਾ ਸਿੰਘ ਜੋ ਵੱਡਾ ਸੂਰਮਾ ਸੀ ਉਹ ਅਫ਼ਸਰ ਬਣ ਗਿਆ।

ਫਤੇ ਸਿੰਘ ਹਾਕਮ ਅਮਾਪ[1] ਆਪ ਥਾ ਪਸ਼ੌਰ,
ਜਬਿ ਰਣਜੀਤ ਸਿੰਘ ਸੁਰਪੁਰਿ ਕੋ ਗਯੋ।
ਸ਼ੇਰ ਸਿੰਘ ਮਹਾਰਾਜੇ, ਫਤੇ ਸਿੰਘ ਕੌ ਸਫੀਰ[1]
ਕਰਿ ਕੈ ਪਠਾਯੋ ਜੰਮੁ, ਤੈਂਹੀਂ ਤਨ ਹੈ ਦਯੋ[1] ॥੨੦੯॥

[1]ਵੱਡਾ।
[1]ਰਾਜਦੂਤ।
[1]ਉਥੇ ਹੀ ਸ਼ਰੀਰ ਦੇ ਦਿੱਤਾ ਭਾਵ ਮਰ ਗਿਆ।

ਸਰਦੂਲ ਸਿੰਘ ਵਨਤੂਰੇ ਸੰਗ[1] ਜਾਇ ਮੰਡੀ,
ਕਮਲਾਹ ਗੜ੍ਹ, ਫਤੇ ਪਾਈ ਬਡ ਲੜ ਕੈ।
ਫੇਰ ਸਤਲੁਜ ਕੀ ਲੜਾਈ ਵੀਚ ਖੂਬ ਲੜਜੋ,
ਐਪਰ ਬਿਨਾ ਕਸੂਰ ਲਾਲ ਸਿੰਘ ਚਿੜ ਕੈ[1]।
ਜਬਤ ਜਗੀਰ ਕੀਨੀ ਥੋਰ ਹੀ ਰਹਿਨ ਦੀਨੀ,
ਸਰਦੂਲ ਸਿੰਘ ਜਾਇ ਸ਼ਿਮਲੇ ਨਿਧੜਕੈਂ[1]।
ਲਾਟ[1] ਪੈ ਫਰਜਾਦ ਕਈ ਇਕੀ ਐਤ ਹੂੰ ਕੀ ਲਈ[2],

[1]ਜਨਰਲ ਵੈਂਤੂਰੇ ਨਾਲ (ਜਨਰਲ ਵੈਂਤੂਰਾ, ਫ਼ਰਾਂਸ ਦਾ ਫ਼ੌਜੀ ਅਹੁਦੇਦਾਰ ਸੀ, ਨੈਪੋਲੀਅਨ ਨਾਲ ਮਿਲ ਕੇ ਸੰਨ ੧੮੨੨ ਈ: ਵਿੱਚ ਇਹ ਲਾਹੌਰ ਪੁੱਜਾ। ਮਹਾਰਾਜਾ ਰਣਜੀਤ ਸਿੰਘ ਨੇ ਇਸ ਨੂੰ ਆਪਣੀ ਫ਼ੌਜ ਨੂੰ ਕਵਾਇਦ (ਪ੍ਰੇਡ) ਸਿਖਾਉਣ ਲਈ ਪ੍ਰਤਿੱਗਿਆ ਪੱਤਰ ਲਿਖਵਾ ਕੇ ਵੱਡੇ ਆਦਰ ਨਾਲਰੱਖਿਆ, ੨੫੦੦) ਮਾਹਵਾਰ ਤਨਖ਼ਾਹ ਤੋਂ ਇਲਾਵਾ ਮਹਾਰਾਜਾ ਸਾਹਿਬ ਹੋਰ ਵੀ ਬਹੁਤ ਇਨਾਮ ਦਿਆ ਕਰਦੇ ਸਨ। ਇਸ ਦੀ ਲੜਕੀ (Victorine) ਨੂੰ ਦੋ ਪਿੰਡ ਜਗੀਰ ਮਿਲੇ ਸਨ। ਮਹਾਰਾਜੇ ਦੇ ਦਿਹਾਂਤ ਬਾਅਦ ਉਦਾਸ ਹੋ ਕੇ ਪੈਰਸ ਚਲਾ ਗਿਆ ਤੇ ਉੱਥੇ ਹੀ ਇਸ ਦਾ ਦਿਹਾਂਤ ਹੋਇਆ।)
[1]ਖਿੱਝ ਕੇ।
[1]ਨਿੱਡਰ ਹੋ ਕੇ।
[1]ਵਾਇਸਰਾਇ। [2]ਇੱਕੀ (ਐਤ) ਹਜ਼ਾਰ (੨੧੦੦੦) ਦੀ (ਜਗੀਰ) ਲੈ ਲਈ।

ਹੁਤੋ ਕਰਜ਼ਈ ਸਵਾ ਲਾਖ ਕੇਰ ਬੜ ਕੈ[1] ॥੨੭੦॥
ਫੇਰ ਅੰਗ੍ਰੇਜ਼ੀ ਬੰਦੋਬਸਤ ਭਯੋ ਜੌਂ, ਥਈ
ਜਬਤ ਜਗੀਰੈਂ, ਸਰਦਾਰੈਂ ਕੀ ਬਖਜਾਤ ਹੈ।
ਸਾਢੇ ਤੇਰਾਂ ਐਤ ਕੀ ਰਹਾਈ ਤਬਿ ਏਸ ਪਾਸ,
ਤੀਨ ਕੀ ਹਮੇਸ਼ ਲੀਏ ਬਾਕੀ ਹੀਨ ਹਜਾਤ ਹੈ[1]।
ਬਾਪ ਕਾ ਕਰਜ ਜ੍ਵਾਲਾ ਸਿੰਘ ਨਾਂਹਿ ਦੀਓ, ਲੀਓ
ਸਾਢੇ ਆਠ ਸੌ ਗੁਜ਼ਾਰਾ ਜ਼ਿਮੀਂਦਾਰਾ ਸਾਤ ਹੈ[1]।
ਤਾਂਹਿ ਕੀ ਉਲਾਦ ਹੀਰਾ ਸਿੰਘ ਆਦਿ ਮਾਨਾ-ਵਾਰੇ,
ਕਰਤ ਗੁਜਾਰੇ ਅਬਿ ਤਾਂਹੀਂ ਪੈ ਸੁਹਾਤ ਹੈ ॥੨੭੧॥
ਸਰਦੂਲ ਸਿੰਘ ਲਖਿ ਫਰਜ਼ ਕਰਜ਼ ਲਾਹਿ,
ਧਰਮ ਤਰਜ ਪਰ, ਸੁਕ੍ਰਿਤ ਕਮਾਇ ਕੈ[1]।
ਉੱਨੀ ਸੌ ਅਠੱਤੀ ਮਾਂਹਿ ਲੀਓ ਸੁਰਪੁਰ ਰਾਹਿ,
ਹੀਨ ਹਜਾਤ ਥੀ ਜੁ, ਵਾਹਿ ਗਈ ਸੰਗ ਧਾਇ ਕੈ[1]।
ਪਰਤਾਪ ਸਿੰਘ ਜਿਉਣ ਸਿੰਘ ਤਾਂ ਕੇ ਪੂਤਨ ਪੈ,
ਸਾਢੇ ਇੱਕੀ ਸੌ ਕੀ ਹੈ ਜਗੀਰ ਸਦ ਭਾਇ ਕੈ[1]।
ਔਰ ਜ਼ਿਮੀਦਾਰਾ ਹੈ ਅਪਾਰਾ ਦੋ ਹਜ਼ਾਰ ਬਿਖੇ,
ਐ ਪੈ ਜਿਉਣ ਸਿੰਘ ਹੈ ਉਦਾਰ ਬਡ ਲਾਇਕੈਂ ॥੨੭੨॥
ਦੋਹਰਾ:
ਅਹਿਲਕਾਰ ਤਿਸ ਪੈ ਅਹੇ,
ਗੰਗਾ ਸਿੰਘ ਅਤਿ ਨੀਕ।
ਨਿਮਕ-ਹਲਾਲ[1] ਬਿਸਾਲ ਅਤਿ,
ਚਾਰ ਪੁਸ਼ਤ ਤੈ ਠੀਕ[1] ॥੨੭੩॥
ਗਜਾਨ ਸਿੰਘ ਗਾਥਾ ਕਹੀ,
ਮਾਨਾ-ਵਾਲੀਓਂ ਕੇਰ।
ਔਰ ਸੂਦਾਰਨ ਕੀ ਤਜੀ,
ਗ੍ਰੰਥ ਬਢਨ ਡਰ ਹੇਰਿ ॥੨੭੪॥
ਖਾਨਦਾਨ ਤਿੰਨ ਸੌ ਬੱਤੀ,
ਭਏ ਜੁ ਸਿਖ ਸਰਦਾਰ।
ਤਵਾਰੀਖ ਗੁਰ ਖਾਲਸੇ
ਮਾਹਿਂ, ਲਿਖੇ ਵਹਿ ਸਾਰ[1] ॥੨੭੫॥
ਇਤ ਜਮੁਨਾ ਉਤ ਅਟਕ ਲੌਂ,
ਮੱਧ ਮੁਲਕ ਬਡ ਮਾਂਹਿ[1]।
ਗੁਰੂ ਘਰ ਕੇ ਸਿੱਖ ਸਾਧੁ ਜੇ,
ਭਏ ਉਜਾਗਰ ਆਹਿ[1] ॥੨੭੬॥
ਦਸਕ ਬਰਸ ਫਿਰਿ ਸ਼ੌਕ ਸੈਂ[1],

[1]ਵੱਡਾ ਕਰਜ਼ਾਈ ਸੀ।
[1]ਜ਼ਿੰਦਗੀ ਦੇ (ਹੀਨ) ਅੰਤ ਤੱਕ।
[1]ਇਹ ਸੱਚੀ ਗੱਲ ਹੈ।
[1]ਸਰਦੂਲ ਸਿੰਘ ਨੇ ਆਪਣਾ ਫ਼ਰਜ਼ ਜਾਣ ਕੇ (ਪਿਉ ਦਾ) ਕਰਜ਼ਾ ਲਾਹਿਆ ਧਰਮ ਦੇ (ਤਰਜ਼ ਪਰ) ਢੰਗ ਨਾਲ (ਸੁਕ੍ਰਿਤ) ਪ੍ਰਉਪਕਾਰ ਕਰਕੇ।
[1]ਉਸਦੀ (ਜਿਹੜੀ ਜਗੀਰ) ਜ਼ਿੰਦਗੀ ਦੇ ਅੰਤ ਤੱਕ ਸੀ ਉਹ ਦੌੜ ਕੇ ਨਾਲ ਹੀ ਚਲੀ ਗਈ।
[1]ਹੁਣ ਉਨ੍ਹਾਂ ਕੋਲ (ਸਦ ਭਾਇ ਕੈ) ਸਦਾ ਲਈ ਹੈ।
[1]ਸੁਆਮੀ ਦਾ ਭਗਤ।
[1]ਠੀਕ ਚਾਰ ਪੀੜ੍ਹੀਆਂ ਤੋਂ।
[1]ਸਾਰੇ।
[1]ਏਧਰ ਜਮਨਾ ਤੇ ਉੱਧਰ ਅਟਕ ਤੱਕ ਦੇ ਵਿਚਕਾਰਲੇ ਵੱਡੇ ਮੁਲਕ ਵਿੱਚ।
[1]ਮਸ਼ਹੂਰ ਹੋਏ ਹਨ।
[1]ਸ਼ੌਕ ਨਾਲ ਫਿਰ ਕੇ।

ਮਿਹਨਤ ਕਰਿ ਹਮ ਭੂਰ[1]।
ਹਸ਼ਮਤ ਅਜ਼ਮਤ ਵਾਰ ਕੀ,
ਗਾਥਾ ਲਿਖੀ ਜਰੂਰ[1] ॥੨੧੭॥

ਜੋ ਪੇਖਯੋ ਚਹਿ ਤਹਿਂ ਪਿਖੈ[1],
ਔਰੈਂ ਗਾਥ ਅਨੇਕ।
ਅਬਿ ਅਧਜਾਇ ਇਹੁ ਇਤਿ ਭਯੋ[1],
ਮਾਥ ਗੁਰੁ-ਸਿਖੈਂ ਟੇਕ ॥੨੧੮॥

ਇਤਿ ਸ੍ਰੀ ਗੁਰੁ ਪੰਥ ਪ੍ਰਕਾਸ਼ ਗ੍ਰੰਥੇ ਉੱਤ੍ਰਾਰਧੇ ਗਯਾਨ ਸਿੰਘ ਵਿਰਚਿਤੇ 'ਮਾਨਾਂ ਵਾਲੇ ਅਟਾਰੀ ਵਾਲੇ ਸ੍ਰਦਾਰਾਨ ਆਦਿਕ ਕੀ ਕਥਾ', ਬਰਨਨੰ ਨਾਮ ਸਤਵੰਜਮੋਂ ਬਿਸ੍ਰਾਮ॥੫੭॥

[1]ਬਹੁਤੀ।

[1]ਬਿਭੂਤੀ, (ਧਨ ਸੰਪਦਾ) ਵਾਲੇ ਤੇ ਕਰਾਮਾਤ ਵਾਲਿਆਂ ਦੀ (ਜ਼ਰੂਰ) ਬਿਨਾਂ ਸੰਸੇ ਤੋਂ ਕਥਾ ਲਿਖੀ ਹੈ।

[1]ਤਿਸ ਤਵਾਰੀਖ਼ ਗੁਰੂ ਖ਼ਾਲਸਾ 'ਚ ਦੇਖੋ।

[1]ਸੰਪੂਰਨ ਹੋਇਆ।

## ੫੮. {ਨਿਰਮਲਿਆਂ, ਨਿਹੰਗਾਂ ਅਤੇ ਕੂਕਿਆਂ ਦੀ ਕਥਾ}

ਦੋਹਰਾ:

ਸ੍ਰੀ ਗੁਰੁ ਦਸ, ਗੁਰੁ ਗ੍ਰੰਥ ਕੋ,
ਪੰਥ ਨਿਜ-ਗੁਰੈਂ ਬੰਦਿ[1]।

[1]ਦਸਾਂ ਸਤਿਗੁਰਾਂ, ਸ੍ਰੀ ਗੁਰੂ ਗ੍ਰੰਥ ਸਾਹਿਬ, ਖ਼ਾਲਸਾ ਪੰਥ ਤੇ ਆਪਣੇ (ਗੁਰੈਂ) ਉਪਦੇਸ਼ ਦਾਤਾ ਨੂੰ ਨਮਸ਼ਕਾਰ ਕਰਕੇ।

ਨਿਰਮਲ ਪੰਥ ਸੁਪੰਥ ਕੀ,
ਸੁਨੋ ਗਾਥ ਸੁਖ-ਕੰਦ[1] ॥੧॥

[1]ਪੰਥਾਂ ਵਿੱਚੋਂ ਸ੍ਰੇਸ਼ਟ ਨਿਰਮਲ ਪੰਥ ਦੀ (ਸੁੱਖ ਕੰਦ) ਸੁੱਖ ਦੇਣ ਵਾਲੀ ਕਥਾ ਸੁਣੋ।

ਚੌਪਈ:

ਰਾਮ ਕੌਰ ਬੁੱਢੇ ਕੇ ਜੈਸੇ[1]।

[1]ਬਾਬਾ ਬੁੱਢਾ ਜੀ ਦੀ ਬੰਸ ਦੇ ਭਾਈਰਾਮ ਕੌਰ ਜੀ ਨੇ ਜਿਸ ਤਰ੍ਹਾਂ।

ਕਹੀ ਸਿੰਘਨ ਪ੍ਰਤਿ, ਭਾਖੋਂ ਤੈਸੇ।
ਜਬਿ ਗੁਰੁ ਦਸਮ ਪ੍ਰਲੋਕ ਪਧਾਰੇ[1]।

[1]ਸਚਖੰਡ ਚਲੇ ਗਏ।

ਭਏ ਉਦਾਸ ਸਿੰਘ ਤਬਿ ਸਾਰੇ ॥੨॥
ਰਜ ਤਮ ਗੁਨੀ ਚਹਿਤ ਜੋ ਦੰਗੇ[1]।

[1]ਜੰਗ।

ਮਿਲੇ ਜਾਇ ਬੰਦੇ ਕੇ ਸੰਗੇ।
ਧਰਮ ਜੁੱਧ ਕਰਿ ਪੰਥ ਬਢਾਯੋ।
ਕਰਿ ਸਤ੍ਰੁਨ ਕੋ[1] ਰਾਜ ਦਬਾਯੋ ॥੩॥

[1]ਵੈਰੀਆਂ ਨੂੰ ਮਾਰ ਕੇ।

ਮੁਖਜ ਸਤੋ ਗੁਨ ਥਾ ਜਿਨ ਮਾਂਹੀਂ।
ਜੰਗ ਜਦਲ[1] ਚਾਹਯੋ ਤਿਨ ਨਾਂਹੀਂ।

[1]ਜੰਗ ਜੁੱਧ।

ਰਾਮ ਕੌਰ ਕੇ ਪਾਸ ਪਧਾਰੇ।
ਪੁਰ ਰਮਿਦਾਸ[1] ਆਸ ਮਨਿ ਧਾਰੇ ॥੪॥

[1]ਰਮਦਾਸ ਨਾਮ ਦਾ ਪਿੰਡ ਜੋ ਜ਼ਿਲ੍ਹੇ ਅੰਮ੍ਰਿਤਸਰ ਦੀ ਤਸੀਲ ਅਜਨਾਲਾ ਵਿੱਚ ਅੰਮ੍ਰਿਤਸਰ ਤੋਂ ੨੭ ਮੀਲ;ਰੇਲਵੇ ਸਟੇਸ਼ਨ ਹੈ। ਬਾਬਾ ਬੁੱਢਾ ਜੀ ਆਪਣੀ ਉਮਰ ਦਾ ਬਹੁਤਾ ਹਿੱਸਾ ਏਥੇ ਰਹੇ ਤੇ ਏਥੇ ਹੀ ਉਨ੍ਹਾਂ ਦਾ ਦਿਹਾਂਤ ਹੋਇਆ।

ਦਰਸ ਪਰਸ ਪਗ ਅਤਿ ਮੁਦ ਥਾਏ[1]।

[1]ਦਰਸ਼ਨ ਕਰ ਕੇ ਤੇ ਚਰਨਾਂ ਨੂੰ ਛੋਹ ਕੇ ਬਹੁਤ ਅਨੰਦ ਹੋਏ।

ਪਜਾਸੇ ਜੈਸ ਸਰੋਵਰ ਪਾਏ।
ਰਾਮ ਕੌਰ ਭੀ ਪਿਖਿ ਸੁਖ ਪਾਏ।
ਬੂਝਯੋ ਕੌਨ ਹੇਤ[1] ਤੁਮ ਆਏ ॥੫॥

[1]ਕਿਸ ਵਾਸਤੇ।

ਹਾਥ ਜੋਰਿ ਬੋਲੇ ਸਿੰਘ ਵੇਹੈਂ[1]।

[1]ਉਹ।

ਬਚਨ ਦਸਮ ਗੁਰੁ ਇਮ ਕਰਿ ਗੇ ਹੈਂ[1]।

[1]ਕਰ ਗਏ ਹਨ।

ਰਾਮ ਕੌਰ ਹੈ ਰੂਪ ਹਮਾਰੋ।
ਸ਼ਰਣਾਗਤਿ ਕੋ ਦੈਂ ਫਲ ਚਾਰੋ[1] ॥੬॥

[1]ਸ਼ਰਨ ਆਉਣ ਵਾਲਿਆਂ ਨੂੰ ਚਾਰੇ ਫਲ (ਧਰਮ, ਅਰਥ, ਕਾਮ, ਮੋਖ) ਦੇਣਗੇ।

ਅਰ ਰਾਵਰ ਪ੍ਰਤਿ ਬਰ ਦੀਨੋ ਇਹ।
ਵੀਚ ਸ਼ਿਕਾਰ ਦਿਦਾਰ ਤੁਮੈਂ ਦਿਹਂ[1]।

[1]ਦੇਵਾਂਗੇ।

ਅਬਿ ਗੁਰੁ ਦਸਮ ਲੋਕ ਨਿਜ ਗਏ।
ਹਮ ਉਦਾਸ ਹ੍ਵੈ ਤੁਮ ਢਿਗ ਅਏ ॥੭॥
ਦੌਲਤ ਦੁਨੀਆਂ ਕੇ ਜੇ ਕਾਂਖੀ[1]।

[1]ਚਾਹਵਾਨ।

ਜੰਗ ਰੀਤਿ ਤਿਨ ਹੂੰ ਅਭਿਲਾਖੀ[1]।
[1]ਚਾਹੀ ਹੈ।
ਦੁਨੀਆਂ-ਦਾਰ ਭਏ ਬਹੁ ਕਿਰਤੀ।
ਹਮ ਕੋ ਰੁਚਤ ਨਹੀਂ ਪਰਵਿਰਤੀ[1] ॥ ੮ ॥
[1]ਮਨ ਦੀ ਵਿਹਾਰ ਵੱਲ ਲਗਨ, ਸਾਨੂੰ ਚੰਗੀ ਨਹੀਂ ਲੱਗਦੀ।
ਕਹੋ ਕੌਨ ਹਮ ਰੀਤੀ ਰਾਖੈਂ।
ਜਾਂ ਤੈ ਭਵ ਬੰਧਨ ਹਮ ਨਾਖੈਂ[1]।
[1]ਜਿਸ ਕਰ ਕੇ ਸੰਸਾਰ ਦੇ ਬੰਧਨਾਂ ਨੂੰ ਅਸੀਂ (ਨਾਖੈਂ) ਲੰਘ ਜਾਈਏ।
ਪੰਥ ਗੁਰੂ ਘਰ ਕੇ ਹੈਂ ਘਨੇ।
ਹਮ ਕੋ ਕੌਨ ਧਾਰਨਾ ਬਨੇ ॥ ੯ ॥
ਅੱਵਲ ਪੰਥ ਗੁਰੂ ਕਾ ਕੋ ਹੈ।
ਸ਼ਕਤਿ ਦਸੋਂ ਗੁਰੂ ਕੀ ਜਿਸ ਮੋਂ ਹੈ ॥ ੧੦ ॥

ਦੋਹਰਾ:

ਰਾਮ-ਕੌਰ ਇਹ ਪ੍ਰਸ਼ਨ ਸੁਨਿ,
ਹੋਇ ਪ੍ਰਸੰਨ ਮਹਾਨ।
ਆਪਤ-ਵਕਤਾ[1] ਐਸ ਬਿਧਿ,
[1]ਯਥਾਰਥ ਵਕਤਾ, ਸੱਚ ਬੋਲਣ ਵਾਲੇ।
ਉੱਤਰ ਲਗੇ ਸੁਨਾਨ ॥ ੧੧ ॥

ਚੌਪਈ:

ਪੰਥ ਉਦਾਸੀ ਜਗ ਮੈਂ ਜੋਈ।
ਸ੍ਰੀ ਚੰਦ ਤੈ ਚਾਲ੍ਯੋ ਸੋਈ।
ਮਿਹਰਵਾਨ ਤੈ ਭਏ ਦਿਵਾਨੇ।
ਸੁਥਰੇ, ਸੁਥਰੇ ਤੇ ਲਿਹੁ ਜਾਨੇ ॥ ੧੨ ॥
ਤਯੋਂ ਹੀ ਫਿਰਕੇ ਔਰੈਂ ਜੋਈ।
ਔਰਨ ਹੀ ਤੈ ਚਾਲੇ ਸੋਈ।
ਪੰਥ ਨਿਰਮਲਾ ਗੁਰੁ ਕਾ ਆਦੀ[1]।
[1]ਮੁੱਢ ਤੋਂ।
ਧਰਯੋ ਆਦਿ ਗੁਰੁ ਜਾਨ ਅਨਾਦੀ[1] ॥ ੧੩ ॥
[1](ਅਨਾਦੀ) ਪ੍ਰਮੇਸ਼ਰ ਦਾ ਪੰਥ ਜਾਣ ਕੇ ਪਹਿਲੇ ਗੁਰੂ, ਸ੍ਰੀ ਗੁਰੂ ਨਾਨਕ ਦੇਵ ਜੀ ਨੇ ਧਾਰਨ ਕੀਤਾ।
ਮੁੰਡਤ ਹੋਵਨ ਖਾਕ ਰਮਾਵਨ[1]।
[1]ਸਿਰ-ਮੁੰਨੇ ਹੋਣਾ ਤੇ ਸ਼ਰੀਰ ਤੇ ਸੁਆਹ ਮੱਲਣੀ।
ਕੰਠੀ ਬਾਂਧਨ ਕਾਨ ਫੜਾਵਨ[1]।
[1]ਗਲ੍ਹ 'ਚ ਕੰਠੀ ਬੰਨ੍ਹਣੀ ਤੇ ਕੰਨ ਪੜਵਾਉਣੇ।
ਨਹਿੰ ਪਰਵਾਨ ਏਹੁ ਜਗਦੀਸੈ[1]।
[1]ਵਾਹਿਗੁਰੂ ਜੀ ਨੂੰ।
ਹੁਕਮ ਅਦੂਲ ਗੁਨਾਹੀ ਥੀਸੈ[1] ॥ ੧੪ ॥
[1]ਹੁਕਮ ਤੋਂ ਉਲਟ ਜਾਣ ਵਾਲੇ ਗੁਨਾਹੀ ਹੋਣਗੇ।
ਪ੍ਰਭ ਕੀ ਕਿਰਤਿ ਮਿਟਾਵਨਿ ਜੋਈ[1]।
[1]ਵਾਹਿਗੁਰੂ ਦੀ ਕੀਤੀ ਹੋਈ ਨੂੰ ਜੋ ਮਿਟਾਉਣਾ ਹੈ।
ਬਢੋ ਗੁਨਾਹਿ ਲਖੋ ਦਿਢ ਸੋਈ[1]।
[1]ਪੱਕੀ ਤਰ੍ਹਾਂ ਜਾਣੋਂ ਉਹ ਵੱਡਾ ਗੁਨਾਹ ਹੈ।
ਪੈਦਾ ਕਰੇ ਕੇਸ ਹਰਿ ਜੱਹੀਏ[1]।
[1]ਜਿਹੜੇ।
ਇਕ ਭੀ ਨਾਂਹਿ ਛਿਦਾਨੋ ਚੱਹੀਏ[1] ॥ ੧੫ ॥
[1]ਕੱਟਣਾ ਨਹੀਂ ਚਾਹੀਦਾ।
ਪੁਨ ਪ੍ਰਭ-ਲੋਕ[1] ਜਿਤਿਕ ਜਗ ਥੀਏ।
[1]ਪ੍ਰਮੇਸ਼ਰ ਦੇ ਪਿਆਰੇ।
ਰਹੇ ਸਕੇਸ ਪੁਰਾਨਿ ਲਖੀਏ[1]।
[1]ਸਣੇ ਕੇਸਾਂ ਦੇ ਰਹੇ ਹਨ ਪੁਰਾਣਾਂ 'ਚੋਂ ਜਾਣ ਲਵੋ।
ਅਰਜਨ, ਕੰਸ, ਹ੍ਰਿਨਾਛਸ[1] ਆਦੈਂ।
[1]ਹਰਨਾਖਸ਼ ਆਦਿ।
ਪ੍ਰਿਤਮਾ ਤਿਨੈ ਸਕੇਸ ਅਨਾਦੈਂ[1] ॥ ੧੬ ॥
[1]ਮੁੱਢ ਤੋਂ ਹੀ ਉਨ੍ਹਾਂ ਦੀਆਂ (ਪ੍ਰਿਤਮਾ) ਮੂਰਤਾਂ ਸਣੇ ਕੇਸਾਂ ਦੇ ਹਨ।

| | |
|---|---|
| ਔਰ ਰਿਖੀਸ ਮੁਨੀਸ ਸਕੇਸੈਂ। | |
| ਰਹੇ, ਪ੍ਰਿਤਮਾ ਲਖੋ ਅਸੇਸੈਂ[1]। | [1]ਸਾਰਿਆਂ ਦੀਆਂ ਮੂਰਤਾਂ ਤੋਂ ਜਾਣ ਲਵੋ। |
| ਇਹੀ ਜਾਨਿ ਗੁਰੁ ਆਦਿ ਧਰੈ ਕੈ[1]। | [1]ਧਾਰਨ ਕਰਕੇ। |
| ਬਿਚਰੇ ਦੇਸ ਬਿਦੇਸਨ ਜੈ ਕੈ[1] ॥੧੭॥ | [1]ਜਾ ਕੇ। |
| ਜੀਵ ਬਯੰਤ ਭਵਾਂਬੁਧ[1] ਤਾਰੇ। | [1]ਸੰਸਾਰ ਸਮੁੰਦਰ ਤੋਂ। |
| ਨਿਰਮਲ ਪੰਥ ਪ੍ਰਚੁਰਯੋ[1] ਉਦਾਰੇ। | [1]ਚਲਾਇਆ, ਪ੍ਰਗਟ ਕੀਤਾ, ਸਾਜਿਆ। |
| ਸਿਖ ਦ੍ਵੈ ਬਿਧਿ[1] ਸਭਿ ਤਿਨ ਕੇ ਥੀਏ। | [1]ਦੋ ਤਰ੍ਹਾਂ ਦੇ। |
| ਏਕ ਗ੍ਰਿਹਸਥੀ ਤਯਾਗੀ ਬੀਏ[1] ॥੧੮॥ | [1]ਦੂਜੇ। |
| ਗ੍ਰੇਹੀ[1] ਕੇਵਲ[2] ਸਿੱਖ ਬਿਦਤਾਏ। | [1]ਗ੍ਰਿਹਿਸਥੀ। [2]ਸਿਰਫ਼। |
| ਤਯਾਗੀ ਸਿੱਖ ਨਿਰਮਲੇ ਗਾਏ[1]। | [1]ਕਹੇ ਗਏ। |
| ਸਾਧੁ ਨਿਰਮਲੇ ਵਹੀ ਅਪਾਰੇ। | |
| ਬਿਦਤੇ ਤਬਿ ਤੇ ਜਗਤ ਮਝਾਰੇ ॥੧੯॥ | |
| ਦਸੋਂ ਗੁਰੂ ਕੀ ਖਿਜ਼ਮਤ ਮੈਂਹੈਂ[1]। | [1]ਸੇਵਾ ਵਿੱਚ। |
| ਰਹੇ ਸਦਾ ਗੁਰੁ ਪੰਥ ਮਧੈਹੈਂ[1]। | [1]ਵਿੱਚ। |
| ਪੈ ਪ੍ਰਵਿਰਤੀ[1] ਅਧਿਕ ਨ ਧਾਰੀ। | [1]ਮਨ ਦੀ ਵਿਹਾਰ ਵੱਲ ਲਗਣ। |
| ਰਹੈਂ ਨਿਵਰਤੀ[1] ਸੰਤ ਉਦਾਰੀ ॥੨੦॥ | [1]ਦੁਨੀਆਂ ਵਲੋਂ ਮਨ ਦੀ ਉਪ੍ਰਾਮਤਾ। |
| ਦੋਹਰਾ: | |
| ਦਸਮ ਗੁਰੂ ਜਬਿ ਪਾਉਂਟੇ | |
| ਨਗਰ, ਰਹੇ ਮੁਦ ਧਾਰ। | |
| ਤਾਰੇ ਅਨਗਨ ਸਿੱਖ ਨਿਜ, | |
| ਕੀਨੇ ਚਰਿਤ ਉਦਾਰ[1] ॥੨੧॥ | [1]ਸ੍ਰੇਸ਼ਟ ਕੌਤਕ। |
| ਚੌਪਈ: | |
| ਭਾਈ ਚੰਦਨ ਸਿੱਖ ਨਿਰਮਲਾ। | |
| ਸੇਵਤ ਗੁਰੁ ਕੋ ਸਦਾ ਪਿਰਮਲਾ[1]। | [1]ਪ੍ਰੇਮ ਨਾਲ। |
| ਸੇਵਾ ਕਰਿ ਤਿਹ ਗੁਰੂ ਰਿਝਾਏ। | |
| ਅੰਤਹ-ਕਰਣ ਸ਼ੁਧ ਤਿਹ ਥਾਏ[1] ॥੨੨॥ | [1]ਹੋ ਗਿਆ। |
| ਜ਼ੇਵਰ ਸ਼ਸਤਰ ਬਸਤਰ ਭਾਰੇ। | |
| ਬਖਸ਼ਤ ਥੇ ਗੁਰੁ ਤਾਂਹਿ ਅਪਾਰੇ। | |
| ਮਤਸਰ[1] ਔਰ ਨਫਰ[2] ਪਿਖਿ ਧਰਹੀਂ। | [1]ਈਰਖਾ। [2]ਨੌਕਰ। |
| ਸਕੈਂ ਨ ਕਹਿ ਕਿਛੁ ਗੁਰੁ ਤੇ ਡਰਹੀਂ ॥੨੩॥ | |
| ਇਕ ਦਿਨ ਉਨ ਕਰਿ ਮਤਾ ਕਰਾਰਾ[1]। | [1]ਪੱਕੀ ਸਲਾਹ ਕਰਕੇ। |
| ਭਾਈ ਚੰਦਨ ਲੂਟਯੋ ਮਾਰਾ। | |
| ਖਬਰ ਜਬਰਦਸਤੀ ਕੀ ਏਹੈ[1]। | [1]ਇਹ। |
| ਸੁਨਿ ਗੁਰੁ ਪਕਰਿ ਮੰਗਾਏ ਵੇਹੈਂ[1] ॥੨੪॥ | [1]ਉਹ। |
| ਦੇਵਨ ਲਗੇ ਸਜਾ ਅਤਿ ਭਾਰੀ। | |
| ਤਬਿ ਚੰਦਨ ਇਮ ਬਿਨੈਂ ਉਚਾਰੀ। | |

ਹੇ ਗੁਰੁ ਆਪ ਗਜਾਨ ਮੁਹਿ ਦੀਨਾ।
ਯਾਂ ਤੈ ਸਭੀ ਬ੍ਰਹਮ ਮੈਂ ਚੀਨਾ[1] ॥੨੫॥ — [1]ਜਾਣਿਆਂ।
ਸੋਊ ਪ੍ਰੇਰਕ ਜਬਿ ਸਭਿ ਕਾ ਹੈ।
ਦੋਸ਼ ਕਹੋ ਇਨ ਕਾ ਤਬਿ ਕਾ ਹੈ[1]। — [1]ਕੀ ਦੋਸ਼ ਹੈ।
ਪੰਚਮ ਗੁਰੂ ਸੁਖਮਨੀ ਮੈਹੈਂ।
ਇਸੀ ਤੌਰ ਕੇ ਵਚਨ ਕਥੈ ਹੈਂ ॥੨੬॥
ਮਾਰੈ ਰਾਖੈ ਏਕੋ ਆਪ ॥
ਮਾਨੁਖ ਕੈ ਕਿਛੁ ਨਾਹੀ ਹਾਥ ॥
ਅਰ ਤੁਮ ਸਹੀ ਪ੍ਰੇਰਕ ਸ੍ਵਾਮੀ।
ਸਗਲ ਘਟਾ ਕੇ ਅੰਤਰਜਾਮੀ।
ਜ਼ਰ ਜੋਰੂ ਜ਼ਮੀਨ ਉਪਾਧੀ[1]। — [1]ਧਨ, ਇਸਤ੍ਰੀ ਤੇ ਧਰਤੀ ਉਪਾਧੀ (ਦਾ ਮੂਲ ਹੈ)।
ਦੁਖਦ ਜੀਵ ਕੋ ਸਮ ਦੁਰ-ਬਜਾਧੀ[1] ॥੨੭॥ — [1]ਖੋਟੀ ਬੀਮਾਰੀ ਦੀ ਤਰ੍ਹਾਂ ਜੀਵ ਨੂੰ ਦੁੱਖਦਾਈ ਹੈ।
ਤਾਂ ਤੇ ਇਨ ਕੋ ਭੀ ਦਿਹੁ ਛੋਰੀ[1]। — [1]ਛੱਡ ਦਿਉ।
ਜੋ ਮੁਝ ਢਿਗ ਹੈ ਦਿਹੁ ਇਨ ਹੋਰੀ[1]। — [1]ਹੋਰ ਪਦਾਰਥ।
ਰਾਗ ਰੋਖ ਬਿਨ ਸਮਤਾ ਸਾਨੇ[1]। — [1]ਮੋਹ ਤੇ ਗੁੱਸੇ ਤੋਂ ਬਿਨਾਂ ਸਮਤਾ ਨਾਲ ਮਿਲੇ ਹੋਏ।
ਭਾਈ ਚੰਦਨ ਜੌ ਬਚ ਭਾਨੇ[1] ॥੨੮॥ — [1]ਕਹੇ।
ਸਤਿਗੁਰੁ ਖੁਸ਼ੀ ਭਏ ਵਹਿ ਸੁਨ ਕੈ।
ਸਾਧੁ ਸਾਧੁ[1] ਭਾਖਯੋ ਤਿਹ ਗੁਨ ਕੈ[2]। — [1]ਸ਼ਾਬਾਸ਼, ਸ਼ਾਬਾਸ਼। [2]ਵਿਚਾਰ ਕੇ।
ਤੂੰ ਤੌ ਸਹੀ ਨਿਰਮਲਾ ਸਾਧੂ।
ਪਾਯੋ ਗਜਾਨ ਵਿਗਜਾਨ ਅਗਾਧੂ[1] ॥੨੯॥ — [1](ਅਗਾਧੂ) ਪ੍ਰਮੇਸ਼ਰ ਦਾ ਗੁਪਤ ਤੇ ਪ੍ਰਤੱਖ ਗਿਆਨ ਪਾ ਲਿਆ ਹੈ।
ਇਹੁ ਬਰ ਦੈ ਗੁਰੁ ਤਿਸ ਪਰਥਾਏ[1]। — [1]ਪ੍ਰਤਿ, ਤਾਈਂ।
ਛੰਦ ਉਚਾਰੇ ਸਹਜ ਸੁਭਾਏ।
ਸਰਬ ਲੋਹ ਮੈਂ ਸੋ ਹੈਂ ਲੇਖੇ[1]। — [1]ਲਿਖੇ।
ਦੀਨੇ ਵਰ ਜਿਨ ਮਾਂਹਿ ਵਿਸੇਖੇ[1] ॥੩੦॥ — [1]ਬਹੁਤੇ।
ਗ੍ਰੰਥ ਬਢਨ ਡਰਿ ਇਹਾਂ ਨ ਰਾਖੇ।
ਭੇਖ-ਪ੍ਰਭਾਕਰ ਮੈਂ ਸਭਿ ਭਾਖੇ।
ਪੇਖੋ ਤਹਿਂ ਤੇ ਸਜਨ ਇਕਾਂਖੀ[1]। — [1]ਚਾਹਵਾਨ।
ਆਗੇ ਸੁਨੋ ਦੁਤੀ ਪੁਨ ਸਾਖੀ ॥੩੧॥
ਇਕ ਦਿਨ ਨਗਰ ਪਾਂਵਟੇ ਭਾਯੋ[1]। — [1]ਪ੍ਰੇਮ ਨਾਲ।
ਰਘੁਨਾਥ ਨਾਮ ਪੰਡਤ ਥਾ ਆਯੋ।
ਸਾਦਰ ਸਤਿਗੁਰੁ ਸੋ ਢਿਗਰਾਖਾ।
ਦੈ ਧਨ ਭਰੀ ਤਾਂਹਿ ਅਭਿਲਾਖਾ[1] ॥੩੨॥ — [1]ਇੱਛਾ ਪੂਰੀ ਕੀਤੀ।
ਨਿਗਮਾਗਮ ਪੌਰਾਨਨ ਕੇਰੀ[1]। — [1]ਬੇਦਾਂ ਤੇ ਸ਼ਾਸਤ੍ਰਾਂ ਤੇ ਪੁਰਾਣਾਂ ਦੀ।
ਕਥਾ ਸੁਨਾਵੈ ਸੋ ਨਿਤ ਟੇਰੀ[1]। — [1]ਬੋਲ ਕੇ।
ਹੇਰ ਪਢਾਵਨ ਸੰਸਕ੍ਰਿਤ ਗੁਰੁ।
ਸਿੱਖ ਸਪੁਰਦ ਕਰੇ ਕਿਛੁ ਤਿਹ ਫੁਰ[1] ॥੩੩॥ — [1]ਛੇਤੀ।

ਕੇਤਿਕ ਦਿਨ ਤਿਨ ਸਿੱਖ ਪਢਾਏ।
ਇਕ ਦਿਨ ਬੂਝੀ ਜਾਤਿ ਤਿਨਾਏ[1]। — [1]ਉਨ੍ਹਾਂ ਨੂੰ।
ਸਿੱਖਨ ਨਿਜ ਨਿਜ ਭਾਖੀ ਜਾਤੀ।
ਜਾਟ ਕਲਾਲ[1] ਅਰੋੜੇ ਖਾਤੀ[2] ॥੩੪॥ — [1]ਇੱਕ ਜਾਤੀ। [2]ਤਰਖਾਣ।
ਸੁਨਿ ਦੂਜ[1] ਨਾਕ ਚਢਾਇ ਉਚਾਰੀ। — [1]ਬ੍ਰਾਹਮਣ।
ਤੁਮ ਨਹਿਂ ਬਿਦਜਾ ਬੇਦ ਅਧਿਕਾਰੀ।
ਤਾਂ ਦਿਨ ਤੈ ਦਿਯ ਛੋਡ ਪਢਾਨਾ।
ਸਿੱਖਨ ਗੁਰੁ ਢਿਗ ਜਾਇ ਬਖਾਨਾ ॥੩੫॥
ਬੂਝਜੋ ਦੂਜ ਕੋ ਗੁਰੂ ਬੁਲਾਏ।
ਬਿੱਪ੍ਰ ਕਹਜੋ ਹਮ ਨਾਂਹਿ ਪਢਾਏਂ।
ਸ਼ੂਦ੍ਰ ਹੈਂ ਬਹੁ ਸਿੱਖ ਤੁਮਾਰੇ।
ਜਿਨੈ ਨ ਬਿਦਜਾ ਬੇਦ ਅਧਿਕਾਰੇ ॥੩੬॥
ਜੇ ਹਮ ਸ਼ੂਦ੍ਰੋਂ ਤਈਂ ਪਢੈ ਹੈਂ।
ਜਾਤਿ ਧਰਮ ਨਿਜ ਹੀ ਤੈ ਜੈਹੈਂ[1]। — [1]ਭਾਵ ਸਾਡਾ ਧਰਮ ਤੇ ਜਾਤੀ ਨਸ਼ਟ ਹੋ ਜਾਵੇਗੀ।
ਬੋਲੇ ਗੁਰੁ ਸੁਨਿ ਦੂਜ ਕੀ ਬਾਨੀ।
ਹੇ ਦੂਜ ਮਹਾਂ ਮੂਢ ਅਭਿਮਾਨੀ ॥੩੭॥
ਜੋ ਬਿਦਿਆ ਪਢਿ ਤੂੰ ਗਰਬੈ ਹੈਂ।
ਮਮ ਸਿੱਖਨ ਕੋ ਸ਼ੂਦਰ ਕੈਹੈਂ।
ਇਨ ਹੀ ਮੇਰੇ ਸਿੱਖਨ ਤੈ ਲਖਿ[1]। — [1]ਜਾਣ।
ਬਿਦਜਾ ਬੇਦ ਪਢੈਂਗੇ ਦੂਜ ਦਖ[1] ॥੩੮॥ — [1]ਚਤੁਰ ਬ੍ਰਾਹਮਣ।
ਨਿਗਮਾਗਮ ਲੌ ਚੋਦਸ ਬਿਦਜਾ[1]। — [1]ਵੇਦਾਂ ਸ਼ਾਸਤ੍ਰਾਂ ਤੱਕ ਚੌਦਾਂ ਵਿੱਦਿਆ।
ਮੈਂ ਨਿਜ ਪੰਥੈਂ ਦਈ ਪ੍ਰਸਿੱਧਜਾ[1]। — [1]ਪ੍ਰਗਟ ਹੀ।
ਜਿਨ ਕੋ ਤੂੰ ਸ਼ੂਦਰ ਬਤ ਰੈਹੈਂ।
ਬਿਦਜਾ-ਗੁਰੁ ਦਿੱਜਨ ਇਹੁ ਥੈਹੈਂ ॥੩੯॥
ਇਮ ਬਰ ਦੈ ਗੁਰੁ ਛੰਦ ਬਖਾਨਾ।
ਸਰਬ ਲੋਹ ਮੈਂ ਜੋ ਪਰਮਾਨਾ[1] ॥੪੦॥ — [1]ਯਥਾਰਥ ਗਿਆਨ ਦਾ ਸਾਧਨ ਰੂਪ ਸਬੂਤ।
ਤਥਾ ਹੀ[1]: ਸ੍ਰੀ ਮੁਖ ਵਾਕ ਪਾਤਸ਼ਾਹੀ ੧੦ ॥ — [1]ਤਿਵੇਂ ਹੀ।
ਦਰੜਾ ਛੰਦ ॥
ਮਮ ਹਰਿ ਦੂਜ ਬਰ ਹਰ ਗੁਨ ਮਨ ਗੁਨ ਚੌਦਹਿ ਜੋਈ[1] ॥ — [1]ਹੇ (ਦੂਜ ਬਰ) ਸ੍ਰੇਸ਼ਟ ਬ੍ਰਾਹਮਣ (ਮਮ) ਮੇਰੇ (ਹਰਿ) ਸਿੰਘ (ਹਰ ਗੁਨ) ਹਰ ਪ੍ਰਕਾਰ ਦੇ ਗੁਣਾਂ ਵਿੱਚ ਅਤੇ (ਮਨ) ਸ਼੍ਰੋਮਣੀ ਬੇਦ ਸ਼ਾਸਤ੍ਰ ਆਦਿਕ ਜੋ (ਚੌਦਸ) ਚੌਦਾਂ (ਗੁਨ) ਵਿੱਦਿਆ (ਹਨ ਉਨ੍ਹਾਂ ਵਿੱਚ ਨਿਪੁੰਨ ਹੋਣਗੇ)।
ਮਮ ਹਰਿ ਤੈ ਦੂਜ ਪਠਨ ਪਠਨ ਕਰਿ ਜਿਨ ਮੁਖ ਸ਼ੂਦ੍ਰ ਟੋਈ[1] ॥ — [1]ਜਿਨ੍ਹਾਂ ਨੂੰ ਤੂੰ ਆਪਣੇ ਮੂੰਹੋਂ ਸ਼ੂਦਰ (ਰਟੋਈ) ਕਹਿੰਦਾ ਹੈਂ ਇਨ੍ਹਾਂ ਹੀ (ਮਮ ਹਰਿ) ਮੇਰੇ ਸਿੰਘਾਂ ਤੋਂ ਦੂਜ) ਬ੍ਰਾਹਮਣ ਵੇਦ ਵਿੱਦਿਆ ਦਾ (ਪਠਨ) ਪਾਠ (ਸੰਥਾ) (ਪਠਨ ਕਰਿ) ਪੜ੍ਹਿਆ ਕਰਨਗੇ।
ਕਵੋਕਤਿ[1] — [1]ਕਵੀ ਦਾ ਕਥਨ।
ਏਤਿਕ ਬਚਨ ਜੁ ਗੁਰੁ ਉਚਾਰੇ।
ਸਰਬ ਲੋਹ ਮੈ ਹੈਂ ਵਹੁ ਸਾਰੇ।
ਪੁਨ ਸਤਿਗੁਰੁ ਸਰ ਸਿੱਖ[1] ਬੁਲਾਏ। — [1]ਪੰਜ ਸਿੱਖ।

ਕਹਜੋ ਪਠੋ[1] ਤੁਮ ਕਾਂਸ਼ੀ ਜਾਏ ॥੪੧॥ — [1]ਪੜ੍ਹੋ।
ਤਬਿ ਸਿੱਖਨ ਕਰ ਜੋਰ ਸੁਨਾਵਾ।
ਤਹਿਂ ਭੀ ਕਬਿ ਹਮ ਤਈਂ ਪਢਾਵਾ।
ਬਸਨ ਸੁਕਲ[1] ਪਿਖਿ ਜਾਤੀ ਸੁਨ ਕੈ। — [1]ਚਿੱਟੇ ਬਸਤ੍ਰ।
ਦੂਜ ਨ ਪਢੈਹੈਂ ਸ਼ੂਦਰ ਗੁਨ ਕੈ ॥੪੨॥

ਦੋਹਰਾ:

ਇਮ ਸੁਨ ਪੁਨ ਗੁਰੁ ਮੋਦ ਹ੍ਵੈ,
ਤਿਨ ਪ੍ਰਤਿ ਕਹਜੋ ਵਿਚਾਰ।
ਬਸਨ ਕਖਾਇ[1] ਸਜਾਇ ਕਰਿ, — [1]ਭਗਵੇਂ ਬਸਤ੍ਰ।
ਪਢੋ ਜਾਇ ਤੁਮ ਸਾਰ[1] ॥੪੩॥ — [1]ਸਾਰੇ।

ਚੌਪਈ:

ਬਸਨ ਕਖਾਇ ਧਰੇ ਗੁਰੁ ਆਦੈਂ।
ਲਖਿ ਰਿਖੀਅਨ ਕਾ ਵੇਸ ਅਨਾਦੈਂ[1]। — [1]ਪੁਰਾਣਾ ਲਿਬਾਸ।
ਲਿਖੇ ਵੀਚ ਨਾਨਕ ਪ੍ਰਕਾਸੈਂ।
ਔਰ ਸਾਖੀਅਨ ਮੈਂ ਭੀ ਖਾਸੈਂ[1] ॥੪੪॥ — [1]ਬਹੁਤ।
ਸੋਊ ਬਸਨ ਜਬਿ ਪੁਰਿ-ਕਰਤਾਰੈਂ।
ਆਇ ਉਦਾਸੀ ਕਰ ਕੈ ਚਾਰੈਂ।
ਦਏ ਉਤਾਰਿ ਨਿਰਮਲੇ ਸਿੱਖੈਂ।
ਆਵਤ ਅਬਿ ਲੌ ਚਲੇ ਸੁ ਪਿਖੈਂ[1] ॥੪੫॥ — [1]ਵੇਖੀਦੇ ਹਨ।
ਪਢੋ ਜਾਇ ਤੁਮ ਵਹੀ ਧਰੈ ਹੈ।
ਪੰਥ ਏਹੁ ਹਮਰਾ ਬਿਰਧੈ ਹੈ[1]। — [1]ਵਧੇਗਾ।
ਗ੍ਰੇਹੀ ਸਿੱਖ ਮਮ ਛੱਤ੍ਰੀ ਥੈਹੈਂ।
ਬ੍ਰਹਮਚਾਰ ਆਸ਼੍ਰਮ ਇਹੁ ਰੈਹੈਂ[1] ॥੪੬॥ — [1]ਇਹ ਨਿਰਮਲੇ ਸਿੰਘ ਬ੍ਰਹਮਚਰਜ ਆਸ਼੍ਰਮ ਵਿੱਚ ਰਹਿਣਗੇ।
ਔਰ ਲੋਗ ਜੋ ਬਰਸੋਂ ਮਾਂਹੀਂ।
ਪਢ ਹੈਂ ਬਿੱਦਜਾ ਜਤਨ ਕਰਾਂਹੀਂ।
ਸੋਊ ਮਹੀਨਜੋਂ ਮੈਂ ਮਮ ਵਰ ਸੈਂ।
ਤੁਮ ਕੋ ਬਿੱਦਜਾ ਐਹੈ ਸਰਸੈਂ[1] ॥੪੭॥ — [1]ਬਹੁਤੀ।
ਯਾ ਬਿਧਿ ਜਬਿ ਗੁਰੁ ਬੈਨ ਉਚਾਰੇ।
ਮਾਨੇ ਸਹੀ ਸਿੱਖਨਿ ਦਿਢ ਧਾਰੇ।
ਤਬਿ ਹੀ ਬਸਨ ਕਖਾਇ ਸਜੈ ਕੈ।
ਬਰ ਆਗਜਾ ਸਤਿਗੁਰੁ ਤੈ ਲੈ ਕੈ ॥੪੮॥
ਭਾਈ ਗੰਡਾ[1] ਕਰਮਾ[2] ਸੈਣਾ[3]। — [1]ਗੰਡਾ ਸਿੰਘ। [2]ਕਰਮ ਸਿੰਘ। [3]ਸੈਣਾ ਸਿੰਘ।
ਭਾਈ ਬੀਰਾ[1] ਰਾਮਾਂ[2] ਐਣਾ[3]। — [1]ਬੀਰ ਸਿੰਘ। [2]ਰਾਮ ਸਿੰਘ। [3]ਚੰਗਾ।
ਜੋ ਫਿਰ ਸਤਿਗੁਰੁ ਸਿੰਘ ਸਜਾਏ।
ਇਨ ਹੀ ਨਾਮੋ ਪਰ ਬਿਦਤਾਏ ॥੪੯॥
ਪਹੁੰਚੇ ਕਾਂਸ਼ੀ ਪੁਰੀ ਉਦਾਰੇ।

ਚੇਤਨ-ਮਟ[1] ਮੈਂ ਰਹੇ ਵਿਚਾਰੇ।
ਸਾਧੁ ਨਿਰਮਲੇ ਤਹਿਂ ਬਿਦਤਾਏ।
ਬਿਦਜਾ ਪਢੀ ਅਧਿਕ ਮਨ ਲਾਏ ॥੫੦॥
ਗੁਰੁ ਕ੍ਰਿਪਾ ਤੈ ਸ਼ੀਘਰ ਬਿੱਦਜਾ।
ਤਿਨ ਕੋ ਕਰ ਤਲ ਭਈ ਪ੍ਰਸਿੱਧਜਾ[1]।
ਪਢਿ ਨਿਗਮਾਗਮ[1] ਗੁਰੁ ਢਿਗ ਆਏ।
ਗੁਰਹਿਂ ਸੁਨਾਇ ਅਧਿਕ ਬਰ ਪਾਏ ॥੫੧॥
ਖੁਸ਼ੀ ਹੋਇ ਗੁਰੁ ਐਸ ਉਚਾਰੀ।
ਸਾਰ ਬਿੱਦਜਾ ਜਗ ਜੁਗ ਭਾਰੀ[1]।
ਸ਼ੱਸਤਰ ਏਕ ਸ਼ਾਸਤਰ ਦੂਜੀ।
ਉਭੈ ਜਾਤਿ ਜਗ ਮਾਨੀ ਪੂਜੀ[1] ॥੫੨॥
ਦੁਸ਼ਟ ਮੂਢ ਸ਼ਸਤ੍ਰੋਂ ਕਰਿ ਦਬ ਹੈਂ।
ਸ਼ਾਸਤ੍ਰ ਤੈ ਕੋਵਿਦ ਬਸ ਫਬ ਹੈਂ[1]।
ਅੰਬੀਰੀ[1] ਵਜ਼ੀਰੀ ਫਕੀਰੀ।
ਦਾਨ ਦਹੀਰੀ ਸਭਿ ਤਦਬੀਰੀ[1] ॥੫੩॥
ਤਰਗਸ ਗੀਰੀ ਰਾਜ ਗਹੀਰੀ[1]।
ਹਮਰੇ ਪੰਥ ਵੀਚ ਸਭਿ ਥੀਰੀ[1]।
ਇਤਜਾਦਿਕ ਬਰ ਸਤਿਗੁਰੁ ਦੀਏ।
ਜੋ ਸੁਨਿ ਸਿੱਖ ਸਭੈ ਖੁਸ਼ਿ ਥੀਏ ॥੫੪॥
ਪੁਨ ਗੁਰੁ ਸੰਸਕ੍ਰਿਤ ਤੈ ਭਾਸ਼ਾ[1]।
ਉਨ ਤੈ ਗ੍ਰੰਥ ਕ੍ਰਏ ਅਨਜਾਸਾ[1]।
ਉਪਨਿਸ਼ਦੈਂ ਸੁ ਭਾਗਵਤ, ਭਾਰਥ[1]।
ਸ਼ੁੱਕਰ-ਨੀਤੀ, ਆਗਮ ਸਰਥਾ[1] ॥੫੫॥
ਕਰਮ-ਵਿਪਾਕ[1] ਧਰਮ ਸਾਬੰਧੀ[2]।
ਰੁੱਦਰ ਯਾਮਲ, ਤੰਤ੍ਰ-ਸੰਧੀ।
ਭਾਸ਼ਾ ਕੀਨੇ ਇਤਿਕ ਬਿਸਾਲੈਂ।
ਜੋਊ ਅਨੰਦਪੁਰ ਛੋਡਨ ਕਾਲੈਂ[1] ॥੫੬॥
ਕੁਛ ਪਹਾਰੀਅਨ ਕੁਛ ਤੁਰਕਾਨੈ।
ਜਾਰੇ ਫਾਰੇ ਸੁਟੇ ਕਿਤਾਨੈਂ[1]।
ਪਾਂਚ ਸਾਤ ਭਾਰਤ ਲੌਂ ਅਬਿ ਭੀ।
ਹੈਂ, ਜਾਨਤ ਸਜਾਨੇ ਸਿੱਖ ਸਭਿ ਭੀ ॥੫੭॥

ਦੋਹਰਾ:

ਸ਼ਸਤ੍ਰ ਸ਼ਾਸਤ੍ਰ ਬਿੱਦਜਾ
ਕੇਰ, ਅਧਿਕ ਪਰਿਚਾਰ।
ਕਰਵਾਯੋ ਗੁਰੁ ਸਿੱਖਨ ਮੈਂ,

[1]ਉਹ ਅਸਥਾਨ ਜਿੱਥੇ ਨਿਰਮਲੇ ਸਿੰਘ ਠਹਿਰੇ ਸਨ।
[1]ਉਨ੍ਹਾਂ ਨੂੰ ਹੱਥ ਦੀ ਤਲੀ ਵਾਂਗ ਪ੍ਰਗਟ ਹੋ ਗਈ।
[1]ਬੇਦ ਸ਼ਾਸਤ੍ਰ ਪੜ੍ਹ ਕੇ।
[1]ਜਗਤ ਵਿੱਚ ਦੋ ਭਾਰੀ ਸ੍ਰੇਸ਼ਟ ਵਿੱਦਿਆ ਹਨ।
[1]ਦੋਵੇਂ ਜਗਤ ਵਿੱਚ ਮੰਨੀਆਂ ਪੂਜੀਆਂ ਜਾਂਦੀਆਂ ਹਨ।
[1]ਸ਼ਾਸਤ੍ਰਾਂ ਨਾਲ (ਕੋਵਿਦ) ਵਿਦਵਾਨ (ਵਸ) ਅਧੀਨ ਹੋ ਕੇ ਫੱਬਦੇ ਹਨ।
[1]ਅਮੀਰੀ।
[1]ਦਾਨ ਦੇਣਾ ਤੇ ਸਾਰੀਆਂ ਜੁਗਤੀਆਂ।
[1]ਭੱਥਾ (ਆਦਿ ਸ਼ਸਤ੍ਰ) ਪਕੜਨੇ ਭਾਵ ਚਲਾਉਣੇ ਤੇਰਾਜ 'ਤੇ ਕਬਜ਼ਾ ਕਰਨਾ।
[1]ਟਿਕਣਗੀਆਂ। (ਅ) ਹੋਣਗੀਆਂ।
[1]ਬ੍ਰਿਜ ਭਾਸ਼ਾ ਵਿੱਚ।
[1]ਬਿਨਾਂ ਜਤਨ ਉਨ੍ਹਾਂ ਤੋਂ ਗ੍ਰੰਥ (ਉਲਥਾ) ਕਰਵਾਏ।
[1]ਮਹਾਂ-ਭਾਰਤ।
[1]ਸ਼ਾਸਤ੍ਰ ਅਰਥਾਂ ਸਹਿਤ।
[1]ਗ੍ਰੰਥ ਦਾ ਨਾਮ। [2]ਧਰਮ ਸਬੰਧੀ ਪੁਸਤਕ।
[1]ਛੱਡਣ ਸਮੇਂ।
[1]ਸਾੜ ਦਿੱਤੇ, ਪਾੜ ਦਿੱਤੇ, ਕਿਤਨੇ ਹੀ ਸੁੱਟ ਦਿੱਤੇ।

ਲਖਿ ਜੁਗ ਅਤੀ ਉਦਾਰ[1] ॥੫੮॥

ਚੌਪਈ:

ਪੁਨ ਇਕ ਦਿਨ ਸਤਿਗੁਰੂ ਬਿਲਾਸੀ[1]।
ਪਰਖਨ ਹਿਤ ਦਿਢ, ਸਿੱਖ ਨਿਰਾਸੀ[1]।
ਲਾਇ ਦਿਵਾਨ ਕੇਸ-ਗਢ ਮਾਹੈਂ।
ਪੰਚਾਂਮ੍ਰਿਤ ਬਹੁ ਲਯੋ ਮੰਗਾਹੈ ॥੫੯॥
ਲੂਟ ਛਕੋ ਗੁਰੁ ਕਹਯੋ ਸੁਨਾਏ।
ਲੂਟ ਛਕਯੋ ਸਿੱਖਨ ਝਟ ਧਾਏ।
ਅਧਿਕ ਸਿੱਖ ਤਬਿ ਬੈਠ ਰਹਾਏ।
ਗੁਰੂ ਮੰਗਾਯੋ ਔਰ ਕਰਾਏ[1] ॥੬੦॥
ਪੁਨ ਕਲਗੀਧਰ ਹੁਕਮ ਸੁਨਾਵਾ।
ਜੋ ਨਹਂ ਲੂਟੈ ਹਮੈਂ ਨ ਭਾਵਾ।
ਥੋਰਿ ਸੰਤੋਖੀ ਬੈਠ ਰਹਾਏ।
ਔਰ ਸਭਿਨਿ ਲੂਟਯੋ ਮਨ ਭਾਏ ॥੬੧॥
ਗੁਰੂ ਕੌਤਕੀ ਤੀਸਰ ਬੇਰੈਂ।
ਕੁਣਕਾ ਔਰ ਮੰਗਯੋ ਬਧੇਰੈਂ।
ਹੁਕਮ ਦਯੋ ਜੋ ਹੈ ਸਿਖ ਪੂਰਾ।
ਸੋ ਲੂਟੈ ਬੈਠਯੋ ਰਹਿ ਕੂਰਾ[1] ॥੬੨॥

ਮਾਨੈ ਹੁਕਮ ਸੋਈ ਜਿਣ ਜਾਇ ॥
ਅਵਰੀ ਕਰਮ ਨ ਲੇਖੈ ਲਾਇ ॥

ਗੁਰੂ ਗ੍ਰੰਥ ਕੀ ਤੁਕ ਇਹੁ ਪਢ ਕੈ।
ਗੁਰੂ ਸੁਨਾਈ ਸਭਿ ਪਰ ਬਢ ਕੈ[1]।
ਪੁਨ ਭਾਖਯੋ ਸਿੱਖ ਜੋਊ ਹਮਾਰਾ।
ਸੋ ਲੂਟੈ ਕੁਣਕਾ ਇਸ ਬਾਰਾ ॥੬੩॥
ਇਹੁ ਸੁਨਿ ਸਭਿ ਹੀ ਲੂਟਨ ਧਾਏ।
ਕਰਿ ਕੈ ਜ਼ੋਰ ਸ਼ੋਰ ਬਹੁ ਭਾਏ[1]।
ਪੇਖਿ ਪੇਖਿ ਗੁਰੂ ਹਸੈਂ ਬਿਲਾਸੀ।
ਸਿੱਖਨ ਕੋ ਪਰਖਯੋ ਸੁਖ-ਰਾਸੀ[1] ॥੬੪॥
ਤੇਰਾਂ ਸਿੱਖ ਸੰਤੋਖੀ ਭਾਰੇ।
ਉਠੇ ਨ ਲੂਟਨ ਤੀਨੋਂ ਬਾਰੇ।
ਪਿਖਿ ਸੰਤੋਖ ਸਬਰ ਤਿਨ ਕੇਰਾ[1]।
ਖੁਸ਼ਿ ਹ੍ਵੈ ਪੁਨਾ ਗੁਰੂ ਇਮ ਟੇਰਾ[1] ॥੬੫॥
ਇਹੁ ਸੰਤੋਖੀ ਸਿੱਖ ਹਮਾਰੇ।
ਸਤੋਗੁਨੀ ਗਜਾਨੀ ਸਵਿਚਾਰੇ[1]।
ਬੀਜ ਸਬਰ ਸੰਤੋਖਹਿਂ ਕੇਰਾ।
ਪਰਖਯੋ ਹਮ ਇਨ ਰਖਯੋ ਬਧੇਰਾ ॥੬੬॥
ਨਿਰਮਲ ਉਰ ਇਹੁ ਭਏ ਨਿਰਮਲੇ।

[1]ਦੋਹਾਂ (ਵਿੱਦਿਆਂ) ਨੂੰ ਬਹੁਤ ਸ੍ਰੇਸ਼ਟ ਜਾਣ ਕੇ।
[1]ਕੌਤਕੀ।
[1]ਸਾਰਿਆਂ ਸਿੱਖਾਂ ਨੂੰ।
[1]ਹੋਰ (ਕੜਾਹ ਪ੍ਰਸ਼ਾਦ ਤਿਆਰ) ਕਰਵਾ ਕੇ।
[1]ਝੂਠਾ।
[1]ਸਾਰੀਆਂ ਗੱਲਾਂ ਤੋਂ ਉੱਪਰ ਦੀ ਵੱਧ ਕੇ।
[1]ਬਹੁਤ ਤਰ੍ਹਾਂ ਜ਼ੋਰ ਸ਼ੋਰ ਕਰਕੇ।
[1]ਸੁੱਖਾਂ ਦੀ ਹੋਂਦ।
[1]ਤਿਨ੍ਹਾਂ ਸੰਤੋਖੀਆਂ ਦਾ (ਸਬਰ) ਸੰਤੋਖ ਦੇਖ ਕੇ।
[1]ਕਿਹਾ।
[1]ਵਿਚਾਰਵਾਨ।

ਹਰਿ ਗੁਰ ਭਗਤ ਬ੍ਰਿਕਤ ਪਿਰਮਿਲੇ[1]।
ਪੰਥ ਨਿਰਮਲਾ ਇਹੁ ਮਮ ਚਾਲੈ।
ਪੂਜਨੀਯ ਸਭਿ ਹੇਤ ਬਿਸਾਲੈ ॥੯੭॥
ਇਮ ਬਰ ਦੈ ਗੁਰੁ ਛੰਦ ਉਚਾਰਾ।
ਸਰਬ ਲੋਹ ਮੈਂ ਲੇਹੁ ਨਿਹਾਰਾ ॥੯੮॥

[1]ਵਾਹਿਗੁਰੂ ਨੂੰ ਮਿਲੇ ਹੋਏ। (ਅ) ਪ੍ਰੇਮੀ।

ਤਥਾਹੀ- ਸ੍ਰੀ ਮੁਖ ਵਾਕ।
ਰੁਲਟੂ ਛੰਦ ॥

ਸ਼ੋਰ ਭਯੋ ਘਨ ਸ਼ੋਰ ਸ਼ੋਰ ਸਿੰਘਨ ਦਲ ਭਾਰੀ[1] ॥
[1]ਘਨ ਬੱਦਲ ਦੇ (ਸ਼ੋਰ) ਸ਼ਬਦ ਵਰਗਾ ਗੰਭੀਰ (ਸ਼ੋਰ) ਸ਼ਬਦ ਗੁਰੂ ਸਾਹਿਬ ਜੀ ਦਾ (ਭਯੋ) ਹੋਇਆ (ਉਸ ਹੁਕਮ ਨੂੰ ਸੁਣ ਕੇ ਪ੍ਰਸ਼ਾਦ ਲੁੱਟਣ ਵਾਸਤੇ) (ਸਿੰਘਨ ਦਲ) ਸਿੰਘਾਂ ਦੇ ਦਲ ਵਿੱਚ (ਭਾਰੀ) ਬਹੁਤਾ (ਸ਼ੋਰ) ਰੌਲਾ ਹੋਣ ਲੱਗਾ।

ਕਹਜੋ ਗੁਰੂ ਮੁਖ ਮਾਂਹਿ ਮਾਂਹਿ ਪ੍ਰਸ਼ਾਦ ਨਿਹਾਰੀ[1] ॥
[1]ਗੁਰਾਂ ਨੇ ਆਪਣੇ ਮੁੱਖ 'ਚੋਂ ਕਿਹਾ ਕਿ ਕੜਾਹ ਪ੍ਰਸ਼ਾਦ ਵਿੱਚ ਨਿਗਾਹ ਪਾ ਕੇ ਭਾਵ ਦੇਖ ਕੇ।

ਲੂਟ ਕੂਟ ਲਿਹੁ ਛੂਟ, ਜੂਠ ਨਹਿਂ ਭੂਟ ਭਿਨਾਨੋ[1] ॥
[1](ਛੂਟ) ਹੱਲਾ ਕਰ ਕੇ (ਕੂਟ) ਬਹੁਤਾ ਪ੍ਰਸ਼ਾਦ (ਲੁੱਟ ਲਿਹੁ) ਲੁੱਟ ਲਓ, ਜੂਠ ਤੇ (ਭੂਟ) ਭਿੱਟਨ (ਭਿਨਾਨੋ) ਮੰਨਿਆਂ ਜੇ।

ਮਾਰ ਧਾਰ ਬਕ ਬਾਰ ਬਾਰਿ ਤ੍ਰੈ ਸਾਰ ਸੁ ਭਾਨੋ[1] ॥
[1]ਮਾਰ ਲਓ, ਪਕੜ ਲਓ, ਬਾਰ ਬਾਰ (ਬਕ) ਬੋਲਦੇ ਹਨ, ਉਨ੍ਹਾਂ ਨੇ ਤਿੰਨ ਵਾਰ (ਸਾਰ) ਚੰਗੀ ਤਰ੍ਹਾਂ (ਭਾਨੋ) ਕਿਹਾ।

ਭਾਨ ਭਾਨੁ ਹਰਿ ਖਰੇ, ਪਰੇ ਨਹਿਂ ਇਕ ਘਮਸਾਨੁ[1] ॥
[1](ਭਾਨ ਹਰਿ) ਬਾਰਾਂ ਸਿੰਘ (ਖਰੇ) ਚੰਗੇ (ਸੰਤੋਖੀ) (ਭਾਨ) ਦੇਖੇ (ਪਰੇ ਨਹਿਂ ਇਕ ਘਮਸਾਨੁ) ਜੋ ਇਕ ਵਾਰੀ ਵੀ ਲੁੱਟਣ ਦੇ ਘਮਸਾਨ ਵਿੱਚ ਨਹੀਂ ਪਏ।

ਸੰਤਤ ਸੰਤ ਸੰਤ ਤੁਸ਼ਟ ਗੁਨ ਨਿਰਮਲ ਭਾਨੂ[1] ॥
[1](ਸੰਤਤ) ਇਕਰਸ ਐਸੇ ਸਤੋ ਗੁਣੀ (ਸੰਤਤਿ ਸੰਤ) ਸੰਤ ਰੂਪੀ ਆਪਣੀ ਨਾਦੀ ਉਲਾਦ ਉੱਪਰ ਅਸੀਂ (ਤੁਸ਼ਟ) ਬਹੁਤ ਪ੍ਰਸੰਨ ਹਾਂ (ਗੁਨ ਨਿਰਮਲ ਭਾਨੂੰ) ਜਿਨ੍ਹਾਂ ਦੇ ਸੰਤੋਖ ਆਦਿਕ ਨਿਰਮਲ ਗੁਣ ਸੂਰਜ ਵਾਂਗ ਪ੍ਰਕਾਸ਼ ਕਰਨਗੇ।

ਬਰਨ ਬਰਨ ਬਰ ਬਿਸਦ, ਚੀਰ ਧਰ ਧਰਨਨ ਕਾਰੇ[1] ॥
[1](ਬਰਨ ਬਰਨ ਬਰ) ਬ੍ਰਾਹਮਣ ਛੱਤ੍ਰੀ ਆਦਿਕ ਵਰਨਾਂ ਵਿੱਚੋਂ ਇਹ ਮੇਰੇ ਸਿੰਘ ਸ੍ਰੇਸ਼ਟ ਹਨ। ਜਾਂ ਸ਼ਿੰਗ੍ਰਫ਼ੀ, ਸੰਧੂਰੀ, ਮਜੀਠੀ, ਕਟਈ, ਸਫ਼ੈਦ, ਹਰਾ, ਗੇਰੂ ਆਦਿਕ (ਬਰਨ ਬਰਨ) ਰੰਗਾਂਰੰਗਾਂ ਦੇ (ਬਰ) ਸ੍ਰੇਸ਼ਟ (ਬਿਸਦ ਚੀਰ) ਉੱਜਲ ਬਸਤ੍ਰ (ਧਰ) ਧਰਤੀ ਉੱਤੇ (ਧਰਨਨ ਕਾਰੇ) ਧਾਰਨ ਵਾਲੇ ਹੋਣਗੇ।

ਬੇਦ ਬੇਦ ਸ੍ਰਮ ਭੇਖ ਰੇਖ ਧਰ ਰੇਖ ਨਿਰਾਰੇ[1] ॥
[1](ਬੇਦ ਬੇਦ ਸ੍ਰਮ) ਜਤਨ ਨਾਲ ਵੇਦਾਂ ਦੇ ਗਿਆਤੇ ਹੋਣਗੇ (ਸ੍ਰਮ ਭੇਖ) ਬ੍ਰਹਮਚਰਜ ਦੇ ਆਸ਼ਰਮ ਦੇ ਭੇਖ ਦੀ (ਰੇਖ ਧਰ) ਨਿਸ਼ਾਨੀ ਧਾਰ ਕੇ (ਰੇਖ ਨਿਰਾਰੇ) ਸੰਸਾਰੀ ਸ਼ਰ੍ਹਾ ਦੇ ਚਿੰਨ੍ਹਾਂ ਤੋਂ ਨਿਆਰੇ ਵਰਤਨਗੇ।

ਰਮਨ ਰਮਨ ਮੈਂ ਰਮਨ, ਰਮਨ ਮਮ ਅੰਤ ਸਮਾਵੈਂ[1] ॥
[1](ਰਮਨਰਮਨ ਮੈਰਮਨ) ਜਿਸ ਵਾਹਿਗੁਰੂ ਦੇ ਸਰੂਪ ਵਿੱਚ (ਰਮਨ) ਮਾਇਆ (ਰਮਨ) ਅਨੰਦ ਮਾਣਦੀ ਹੈ ਉਸ ਸਰੂਪ ਵਿੱਚ (ਰਮਨ) ਅਨੰਦ ਮਾਣਦੇ ਹੋਏ (ਰਮਨ ਮਮ ਅੰਤ ਸਮਾਵੈ) ਅੰਤ ਨੂੰ ਮੇਰੇ ਉਸ (ਰਮਨ) ਸੁੰਦਰ ਸਰੂਪ ਵਿੱਚ ਸਮਾ ਜਾਣਗੇ।

ਸੁੱਧਿ ਬੁੱਧਿ ਦ੍ਵਜ ਆਦਿ, ਸ੍ਵਾਦ ਬਿੱਦਜਾ ਹਰਿ ਪਾਵੈਂ[1] ॥
[1](ਸੁੱਧ ਬੁੱਧ) ਐਸੀ ਨਿਰਮਲ ਬੁੱਧੀ ਵਾਲੇ ਹੋਣਗੇ ਜਿਨ੍ਹਾਂ ਤੋਂ (ਦ੍ਵਿਜ ਆਦਿ) ਬ੍ਰਾਹਮਣ ਆਦਿਕ ਚੌਹਾਂ ਵਰਨਾਂ ਦੇ ਜਗਿਆਸੂ (ਸ੍ਵਾਦ ਬਿੱਦਜਾ ਹਰਿ ਪਾਵੈਂ) ਬਿਸ਼ਨ ਤੇ ਸ਼ਿਵ ਦੇ ਸਮਾਨ ਬ੍ਰਹਮ ਗਿਆਨ ਦੀ ਵਿੱਦਿਆ ਦੇ ਸੁਆਦ (ਅਨੰਦ) ਨੂੰ ਪਾਉਣਗੇ।

ਖਟੂ ਛੰਦ ॥

ਖਟ ਏਕ ਖਟੂ ਨਿਰਮਲ ਭਟੂ, ਭਟ ਭੇਖ ਬਟੂ ਧਰ ਪਾਇ ਜਸੀ[1] ॥
[1](ਖਟ ਏਕ ਖਟੂ) ਪੂਰਬੋਕਤ ਬਾਰਾਂ ਤੇਰਾਂ ਸਿੰਘ ਜੋ ਬੈਠੇ ਰਹੇ ਹਨ ਐਸੇ ਐਸੇ ਹੋਰ ਭੀ (ਨਿਰਮਲ ਭੱਟੂ) ਬਹਾਦਰ ਨਿਰਮਲੇ ਸਿੰਘ ਆਸੁਰੀ ਸੰਪਦਾ ਨੂੰ ਜਿੱਤਣ ਵਾਲੇ (ਭਵ ਭੇਖ ਬੱਟੂ) ਸੰਸਾਰ ਵਿੱਚ ਬ੍ਰਹਮਚਾਰੀਆਂ ਦਾ ਭੇਖ

(ਧਰ) ਧਾਰ ਕੇ ਵਿਚਰਦੇ ਹੋਏ (ਪਾਇ ਜਸੀ) ਚੰਗਾ ਜਸ ਪਾਉਣਗੇ ਜਾਂ (ਖਟ ਏਕ ਖਟੂ) ਕੋਈ ਕੁ ਜੋ ਖੱਟਣ ਵਾਲੇ ਹੋਣਗੇ ਖਟ ਸੰਪਦੀ ਆਦਿਕ ਸਾਧਨਾਂ ਦੇ, ਉਹ ਪੁਰਖ।

ਮਤਿ ਤੇ ਗਤ ਤੇ ਹਤਤੇ, ਮਨ ਤੇ ਤਨ ਤੇ ਨਿਰਮਲਾਹਿ ਲਸੀ[1] ॥

[1](ਮਤ ਤੇ) ਉਹ ਸ੍ਰੇਸ਼ਟ ਬੁੱਧੀ ਨੂੰ (ਗਤ ਤੇ) ਪ੍ਰਾਪਤ ਹੋਣ ਵਾਲੇ ਵਿਕਾਰਾਂ ਨੂੰ (ਹਤ ਤੇ) ਨਸ਼ਟ ਕਰ ਕੇ (ਮਨ ਤੇ ਤਨ ਤੇ ਨਿਰਮਲਾਹਿ ਲਸੀ) ਮਨ ਤਨ ਕਰ ਕੇ ਨਿਰਮਲੇ ਸਿੰਘ ਪ੍ਰਕਾਸ਼ ਕਰਨਗੇ।

ਕਵੋਕਤਿ

ਕਬਿੱਤ:

ਇਤਜਾਦਿ ਬਚਨ ਬਖਾਨੇ ਬਰ ਦੀਨੇ ਗੁਰੁ,
ਸਿੰਘ ਜੇ ਰਹੇ ਥੇ ਬੈਠ ਨਾਮ ਤਿਨ ਸੁਨੀਏ।
ਧ੍ਰਮ ਸਿੰਘ ਕ੍ਰਮ ਸਿੰਘ ਗੱਜਾ-ਹਰਿ ਧੰਨਾ ਸਿੰਘ,
ਚੰਦਨ ਮ੍ਰਿਗੇਸ ਮੰਨਾ-ਹਰਿ ਝੰਡਾ ਧੁਨੀਏ[1]। — [1]ਝੰਡਾ ਸਿੰਘ ਕਹੀਦਾ ਹੈ।
ਲਖਮੀਰ-ਹਰਿ ਦਰਬਾਰਾ[1] ਬੀਰ ਸਿੰਘ ਤਾਰਾ[2], — [1]ਦਰਬਾਰਾ ਸਿੰਘ। [2]ਤਾਰਾ ਸਿੰਘ।
ਸੈਣਾ ਸਿੰਘ ਮਨਹਰ[1] ਏਊ ਤੇਰਾਂ ਗੁਨੀਏ[2]। — [1]ਮਨੋਹਰ ਸਿੰਘ। [2]ਵਿਚਾਰ ਕਰੋ।
ਸਬਰ ਸੰਤੋਖ ਧਰਿ ਬੈਠ ਰਹੇ ਮੋਖ ਭਾਗੀ[1], — [1]ਮੁਕਤੀ ਦੇ ਹੱਕਦਾਰ।
ਨਿਰਮਲੇ ਖਤਾਬ ਗੁਰੁ ਦੀਓ ਇਨੈ ਚੁਨੀਏ[1] ॥੬੯॥ — [1]ਚੁਣ ਕੇ।
ਤੀਨ ਬਖਸ਼ਸ਼ ਗਾਈ ਚੌਥੀ ਔਰ ਸੁਨੋ ਭਾਈ,
ਏਕ ਦਿਨ ਗੁਰੂ ਮਨ ਆਈ ਐਸ ਹੂੰ ਭਲੇ।
ਏਕ ਜਾਮ ਰਹੀ ਰੈਨ ਬਦਲ ਕੈ ਭੇਸ ਐਨ[1], — [1]ਚੰਗੀ ਤਰ੍ਹਾਂ।
ਸਤਿਗੁਰੁ ਸਿੱਖਨ ਕੇ ਡੇਰੋ ਡੇਰੀ ਹ੍ਵੈ ਚਲੇ[1]। — [1]ਹਰ ਇਕ ਡੇਰੇ ਵਿੱਚ ਹੋ ਕੇ ਗਏ।
ਸੋਏ ਜੇਈ ਜੋਏ ਔਰ ਕਰਤ ਬਿਹਾਰ ਬਾਤੈਂ,
ਕਹਜੋ ਸੂਤੇ ਗਏ ਯੇ ਮੁਹਾਇ ਮਾਯਾ ਨੈ ਛਲੇ[1]। — [1]ਜਿਹੜੇ ਸੁੱਤੇ ਅਤੇ ਕੰਮ ਤੇ ਗੱਲਾਂ ਕਰਦੇ ਦੇਖੇ (ਉਨ੍ਹਾਂ ਨੂੰ) ਕਿਹਾ ਕਿ (ਇਹ ਸਾਰੇ) ਸੁੱਤੇ ਹੋਏ ਲੁੱਟੇ ਗਏ ਹਨ ਮਾਇਆ ਨੇ ਛਲ ਲਏ ਹਨ।
ਭਜਨ ਅਭਜਾਸ ਗਜਾਨ ਖਾਸ ਜੋ ਕਰਤ ਹੇਰੇ[1], — [1]ਜਿਹੜੇ ਆਪ ਕਰਦੇ ਵੇਖੇ।
ਬੋਲੇ ਗੁਰੁ ਸ਼ਬਦ ਰਤੇ ਹੈਂ ਏਊ ਨਿਰਮਲੇ[1] ॥੭੦॥ — [1]ਇਹ ਸ਼ਬਦ 'ਚਰੰਗੇ ਹੋਏ ਨਿਰਮਲੇ ਹਨ।
ਔਰ ਏਕ ਸਮੇਂ ਸ੍ਵਾਂਗੀ[1] ਆਏ ਗੁਰੁ ਕੇ ਹਜੂਰ, — [1]ਸ੍ਵਾਂਗ ਬਣਾ ਕੇ ਵਿਖਾਉਣ ਵਾਲੇ।
ਕੌਤਿਕ ਦਿਖਾਏ ਤਿਨੈਂ ਭਾਂਤਿ ਭਾਂਤਿ ਕੇ ਵਲੇ[1]। — [1]ਚੰਗੇ ਢੰਗ ਨਾਲ।
ਰਜੋ ਤਮੋਂ ਗੁਨੀ ਰੀਝ ਹਸ ਹਸ ਪੈਹੈਂ ਬਹ,
ਸਤੋਗੁਨੀ ਗਜਾਨੀਓਂ ਕੇ ਮਨ ਤਿਤ[1] ਨਾ ਚਲੇ। — [1]ਤਿਸ ਪਾਸੇ।
ਪ੍ਰਖਬੇ ਕੇ ਹੇਤ ਸਭਿ ਸਭਾ ਕੋ ਨਿਹਾਰਜੋ ਗੁਰੁ,
ਹੇਰੇ ਮਨ ਜਿਨ ਹੂੰ ਕੇ ਨਾਮ ਵੀਚ ਅਚਲੇ[1]। — [1]ਟਿਕੇ ਹੋਏ।
ਤਿਨ ਹੂੰ ਕੀ ਓਰ ਗੁਰੁ ਕਰਿ ਕੈ ਅਸ਼ਾਰਾ[1] ਬੋਲੇ, — [1]ਇਸ਼ਾਰਾ।
ਸਿੰਘ ਯੇ ਹਮਾਰੇ ਭਾਰੇ ਸੰਤ ਰੂਪ ਨ੍ਰਿਮਲੇ ॥੭੧॥
ਸਤ੍ਰਾਂ ਸੌ ਸਤਵੰਜੇ ਸਾਲ ਗੁਰੁ ਏਕ ਦਿਨ,
ਖੁਸ਼ੀ ਹੋਇ ਸਭਾ ਵੀਚ ਕਹਜੋ ਮਾਂਗੋ ਜੋ ਦਿਲੇ[1]। — [1]ਜੋ ਦਿਲ ਵਿੱਚ ਹੈ।
ਕਾਹੂੰ ਧਨ ਧਾਮ ਕਾਹੂੰ ਅੱਸ੍ਰ ਅਭਿਰਾਮ,
ਕਾਹੂੰ ਤੀਆ ਸੁਤ ਜ਼ੇਵਰ ਜਰਾਊ ਮਾਂਗੇ ਸੋ ਮਿਲੇ।

ਸ਼ਸਤ੍ਰ ਬਸਤ੍ਰ ਕਾਹੂੰ ਗਜ-ਰਾਜ ਸਾਜ[1] ਮਾਂਗਜੋ,
[1]ਵੱਡੇ ਹਾਥੀ ਤੇ ਉਨ੍ਹਾਂ ਦਾ ਸਾਮਾਨ।

ਸਭਿ ਕੋ ਦਿਵਾਯੋ ਭਾਯੋ[1] ਜਾਂਹਿ ਜੋਗ ਥਾ ਭਲੇ[2]।
[1]ਮਨ-ਭਾਉਂਦਾ। [2]ਜਿਸ ਚੀਜ਼ ਲੈਣ ਦੇ ਕੋਈ ਚੰਗਾ ਯੋਗ ਸੀ।

ਸ੍ਵਪਨ ਸਮਾਨ ਜਗ ਜਾਨ ਜਿਨੈ ਨਾਮ ਮਾਂਗਜੋ,
ਖੁਸ਼ੀ ਹੋਇ ਕਹਜੋ ਗੁਰੁ ਏਊ ਸਿੰਘ ਨ੍ਰਿਮਲੇ ॥੭੨॥

ਬਖਸ਼ੀਸ਼ ਸਾਤਮੀ ਕੀ ਸਾਖੀ ਸੁਨੋ ਕਾਂਖੀ ਜਨ[1],
[1]ਚਾਹਵਾਨ ਪੁਰਸ਼ੋ।

ਸੁਨੀਯਰ ਪਿੰਡ ਮਾਲਵੇ ਮੈਂ ਗੁਰੁ ਜੌ ਗਏ।
ਕਾਲ ਥਾ ਬਿਸਾਲ ਪਰਜੋ ਯਾਂਹਿ ਤੈ ਤਹਾਂ ਕੇ ਸਿੱਖ,
ਏਕ ਠੌਰ ਲੰਗਰ ਨ ਸਾਕੇ ਗੁਰੁ ਕੋ ਦਏ।
ਏਕ ਏਕ ਦੋਇ ਦੋਇ ਸਿੱਖਨ ਕੋ ਘਰ ਮਾਂਹਿ,
ਹਸਬ ਤਫੀਕ, ਥਾ ਛਕਾਯੋ ਬਨ ਜੋ ਅਏ[1]।
[1]ਸ਼ਕਤੀ ਅਨੁਸਾਰ ਜੋ ਬਣ ਆਇਆ ਛਕਾਇਆ।

ਆਏ ਜਬਿ ਛਕਿ ਸਭਿ ਹੀ ਕੋ ਗੁਰੁ ਬੁਝਜੋ,
ਤੁਮ ਕੈਸੋ ਕੈਸੋ ਖਾਯੋ ਬੋਲੇ ਬਹੁਰੰਜ ਕੋ ਲਏ[1] ॥੭੩॥
[1]ਗੁੱਸੇ ਹੋ ਕੇ।

ਕਾਹੂੰ ਮੋਠ ਬਾਜਰੀ ਜਮਾਰ[1] ਘੁੰਘਣੀ[2] ਸੁਨਾਈ,
[1]ਜੁਆਰ। [2]ਉਬਲੇ ਹੋਏ ਛੋਲੇ।

ਬੋਦਾ ਅੰਨ ਜਵ ਚਣੇ ਦਲੀਆ ਅਲੌਨਾ ਹੈ[1]।
[1]ਬੋਦੇ ਅੰਨ ਜੌਂ, ਛੋਲੇ ਤੇ ਅਲੂਣਾ ਦਲੀਆ।

ਗੱਜਾ ਸਿੰਘ ਨਿਰਮਲੇ ਕਹਜੋ ਏਕ ਸੁਧਾ ਸਮ[1]
[1]ਅੰਮ੍ਰਿਤ ਸਮਾਨ (ਭੋਜਨ)।

ਪਾਯੋ ਹਮ ਭੂਪਨ ਕੋ ਦੁਲਭ ਜੁ ਹੌਨਾ ਹੈ[1]।
[1]ਜੋ (ਭੋਜਨ) ਰਾਜਿਆਂ ਨੂੰ ਵੀ ਔਖਾ ਲੱਭਦਾ ਹੋਣਾ ਹੈ।

ਸੁਨਿ ਸਭਿ ਤੱਜਬ ਰਹਾਏ ਗੁਰੁ ਤਾਂਹੀਂ ਛਿਨ,
ਬੂਝਜੋ ਸਿੱਖ ਗ੍ਰੇਹੀ ਤੈ ਛਕਾਯੋ ਯਾਹਿ ਕੌਨਾ ਹੈ[1]।
[1]ਕਿਹੜਾ (ਭੋਜਨ)।

ਕਹਜੋ ਉਨ ਜਾਂਡ ਫਲੀ ਪੀਲੂੰ ਥੀਂ ਸੁਸਕ ਘਰਿ[1],
[1]ਘਰ ਵਿੱਚ ਸੁੱਕੀਆਂ ਹੋਈਆਂ ਜੰਡਾਂ ਦੀਆਂ ਫਲੀਆਂ ਤੇ ਪੀਲੂ (ਵਣ ਬ੍ਰਿਛ ਦੇ ਫਲ) ਸਨ।

ਛਕ ਆਯੋ ਸਿੱਖ ਯੇ ਭਗੋਇ ਮਧ ਡੌਨਾ[1] ਹੈ ॥੭੪॥
[1]ਡੂੰਨੇ (ਕਟੋਰੇ ਦੀ ਸ਼ਕਲ ਦਾ ਪੱਤਿਆਂ ਦਾ ਭਾਂਡਾ) ਉਸ ਵਿੱਚ ਭਿਉਂ ਕੇ।

ਸੁਨਿ ਸਤਿਗੁਰੁ ਉਰਿ ਗੁਨ ਕੈ ਧਰਮ ਉਨੈ[1],
[1]ਉਨ੍ਹਾਂ ਦਾ (ਧਰਮ) ਸੁਭਾਵ ਵਿਚਾਰ ਕੇ।

ਧੰਨਜ ਸਿੱਖੀ ਧੰਨਜ ਸਿੱਖੀ, ਬੋਲੇ ਤੀਨ ਬਾਰੀਆ।
ਚਾਹੀਏ ਗ੍ਰੇਹੀ ਸਤੀ, ਐਸ ਹੀ ਸੰਤੋਖੀ ਸੰਤ
ਭੋਗਤਾ, ਬਿਹੰਗਮ ਧਰਮਰ ਖਵਾਰੀਆ[1]।
[1](ਗ੍ਰੇਹੀ) ਗ੍ਰਿਹਿਸਥੀ (ਸਤੀ) ਦਾਨੀ ਐਸੇ ਹੀ ਚਾਹੀਦੇ ਹਨ ਤੇ ਐਸੇ ਹੀ (ਭੋਗਤਾ) ਛਕਣ ਵਾਲੇ (ਬਿਹੰਗਮ) ਤਿਆਗੀ, ਧਰਮ ਦੇਰਾਖੇ ਸੰਤੋਖੀ ਸੰਤ ਚਾਹੀਦੇ ਹਨ।

ਸਤੀ ਦੈ[1] ਸੰਤੋਖੀ ਖਾਇ ਤੀਨ ਲੋਕ ਤ੍ਰਿਪਤਾਇ[2],
[1]ਦਾਨੀ ਦੇਵੇ। [2]ਰੱਜ ਜਾਣ।

ਐਸੇ ਧਰਮਿਗਨ[1] ਕੇ ਹਮ ਬਲਿਹਾਰੀਆ।
[1]ਧਰਮ ਦੇ ਜਾਣੂਆਂ ਦੇ।

ਰਾਖ ਦਿਖਰਾਯੋ ਇਨੈ, ਬੀਜ ਗੁਰੁ ਸਿੱਖੀ ਕੇਰ,
ਫੇਰ ਗੱਜਾ-ਹਰਿ ਹੇਤ[1] ਛੰਦ ਹੈ ਉਚਾਰੀਆ ॥੭੫॥
[1]ਗੱਜਾ ਸਿੰਘ ਵਾਸਤੇ।

ਸ੍ਰੀ ਮੁਖਵਾਕ - ਗਰੱਟੀ ਛੰਦ ॥

ਸੁਨ ਗੱਜਾ ਹਰਿ ਬਰ ਭਵ ਭਵ ਬਰ, ਭਰ ਕਰਿ ਸੁਨ ਭਰ ਧਾਰੋ[1] ॥
[1](ਸੁਨ ਗੱਜਾ ਹਰਿ) ਤੇ ਭਾਈ ਗੱਜਾ ਸਿੰਘ ਤੂੰ ਸੁਣ ਤੁਹਾਡੇ ਵਰਗੇ ਸਿੱਖਾਂ ਦੀ (ਭਵ) ਸੰਸਾਰ ਵਿੱਚ (ਬਰ) ਸ੍ਰੇਸ਼ਟ (ਭਵ) ਕਲਿਆਣ (ਭਵ) ਹੋਵੇ, ਜਿਨ੍ਹਾਂ ਨੇ ਗੁਰਾਂ ਦੇ ਬਚਨ (ਭਰ ਕਰਿ ਸੁਨ ਭਰ) ਭਲੀ ਪ੍ਰਕਾਰ ਸੁਣ ਕੇ ਧਾਰਨ ਕੀਤੇ ਹਨ (ਧਾਰੋ) ਇਹ ਗੱਲ ਨਿਸ਼ਚੇ ਨਾਲ ਮੰਨੋ।

ਤੁਸ਼ਟ ਤੁਸ਼ਟ ਮੈਂ ਤੁਸ਼ਟ ਤੋਹਿ ਪਰ, ਤੁਸ਼ਟ ਆਦਿ ਗੁਨ ਭਾਰੋ[1] ॥
[1]ਮੈਂ ਤੁਹਾਡੇ ਵਰਗੇ ਸਿੱਖਾਂ ਉੱਪਰ (ਤੁਸ਼ਟ ਤੁਸ਼ਟ) ਬਹੁਤ ਤੋਂ ਬਹੁਤ ਪ੍ਰਸੰਨ ਹਾਂ (ਤਿੰਨ ਵਾਰ ਕਹਿਣਾ ਪ੍ਰਤਿੱਗਿਆ ਸਮਝਣੀ) (ਤੁਸ਼ਟ ਆਦਿ ਗੁਨ

ਭਾਰੋ) ਤੁਸੀਂ ਸੰਤੋਖ ਆਦਿਕ ਗੁਣਾਂ ਨੂੰ ਹੋਰ ਵੀ (ਭਾਰੋ) ਜ਼ਿਆਦਾ ਧਾਰਨ ਕਰੋ।

ਭਵ ਭਵ ਭੇਖਰੇਖ ਗੁਨ ਧਰਨੀ, ਧੀਰਜ ਨਿਰਮਲ ਨਾਮਾ[1] ॥

[1](ਭਵ) ਸੰਸਾਰ ਵਿੱਚ (ਭਵ) ਮਸ਼ਹੂਰ ਹੋਵੋ (ਭੇਖਰੇਖ) ਇਸ ਨਿਰਮਲ ਭੇਖ ਦੀ ਨਿਸ਼ਾਨੀ ਅਤੇ (ਗੁਨ ਧਰਨੀ) ਵੇਦ ਵਿੱਦਿਆ ਆਦਿਕ ਗੁਣਾਂ ਦੇ ਧਾਰਨ ਵਾਲੀ ਤੁਹਾਡੀ ਸੰਪ੍ਰਦਾਇ (ਧੀਰਜ ਨਿਰਮਲ ਨਾਮਾ) ਧੀਰਜ ਨਾਲ ਨਿਰਮਲ ਨਾਮ ਦੇ ਧਾਰਨ ਵਾਲੀ ਹੋਵੇਗੀ।

ਨਿਰਮਲ ਬਾਨੀ ਪਠਠਤ ਨਿਰਮਲ, ਨਿਰਮਲ ਪਟ ਗੁਨ ਧਾਮਾ[1] ॥

[1](ਨਿਰਮਲ ਬਾਨੀ) ਦ੍ਵੈਤ ਦੀ ਮੈਲ ਤੋਂ ਰਹਿਤ ਅਦ੍ਵੈਤ ਮਤ ਦਾ ਕਥਨ ਕਰਨ ਵਾਲੇ ਵੇਦ ਤੇ ਗੁਰੂ ਬਾਣੀ (ਪਠਠਤ ਨਿਰਮਲ) ਜਿਸ ਦੇ ਪੜ੍ਹਨ ਨਾਲ ਅਤੇ (ਨਿਰਮਲ ਪਟ ਗੁਣ ਧਾਮਾ) ਸ਼ੁੱਧ ਗੁਣਾਂ ਦਾ ਤੇ ਚਤੁਰਾਈ ਦਾ ਘਰ ਹੋ ਜਾਂਦਾ ਹੈ।

ਦੋਹਰਾ:

ਧਰਮ ਸਿੰਘ ਅਰ ਦਯਾ ਸਿੰਘ,
ਨੰਦ ਲਾਲ ਲੌ ਭੂਰ[1]। — [1]ਬਹੁਤੇ।
ਜਿਤਿਕ ਬਿਬੇਕੀ[1] ਨਿਰਮਲੇ, — [1]ਗਿਆਨਵਾਨ।
ਥੇ ਉਨ ਗੁਰੈਂ ਹਜੂਰ ॥੭੬॥

ਚੌਪਈ:

ਅਤਿ ਅਧੀਨ ਹ੍ਵੈ ਬੰਦਨ ਕਰਿ ਕੈ।
ਪ੍ਰਸ਼ਨ ਕੀਨ[1] ਐਸ ਮੁਦ ਭਰ ਕੈ। — [1]ਸਵਾਲ ਕੀਤਾ।
ਹੇ ਸਤਿਗੁਰੁ ਤੁਮ ਪੂਰਨ ਕਾਮੀ[1]। — [1]ਕਾਮਨਾ ਪੂਰਨ ਕਰਨ ਵਾਲੇ ਹੋ।
ਸਰਬਗ[1] ਸਰਬ ਸ਼ਕਤਿ ਯੁਤ[2] ਸ੍ਵਾਮੀ ॥੭੭॥ — [1]ਸਾਰਿਆਂ ਦੇ ਜਾਣੂ। [2]ਸਹਿਤ।
ਰਾਵਰ[1] ਬਾਣੀ ਜੋਊ ਉਚਾਰੀ[2]। — [1]ਆਪ ਨੇ। [2]ਸ੍ਰੇਸ਼ਟ ਗੁਪਤ ਗਿਆਨ ਤੇ ਪ੍ਰਤੱਖ ਗਿਆਨ ਦੇ ਦੇਣ ਵਾਲੀ ਹੈ।
ਦਾਯਕ ਗਜਾਨ ਬਿਗਜਾਨ ਉਦਾਰੀ।
ਚਿੰਨਜ ਸ਼ਰ੍ਹਾ ਕੇ[1] ਤਨ ਪਰ ਜੇਤੇ। — [1]ਕਰਮ ਕਾਂਡ ਦੇ ਨਿਸ਼ਾਨ।
ਧਾਰਤ ਭੇਖੀ ਖੰਡੇ ਤੇਤੇ[1] ॥੭੮॥ — [1]ਉਤਨਿਆਂ ਦਾ ਖੰਡਨ ਕੀਤਾ ਹੈ।
ਹਿੰਦੂ ਤੁਰਕ ਮਸੀਤ ਦੇਵਾਲੇ।
ਦ੍ਵੈਤ ਤਜਾਈ ਏਕ ਦਿਖਾਲੇ।
ਏਕ ਅਕਾਲ ਉਪਾਸ[1] ਬਤਾਯੋ। — [1]ਜਿਸ ਦੀ ਉਪਾਸ਼ਨਾ ਕਰੀਏ।
ਮਤੋ ਅਦ੍ਵੈਤ ਸਹੀ ਦਿਖਰਾਯੋ[1] ॥੭੯॥ — [1]ਇਕ ਦੀ ਉਪਾਸ਼ਨਾ ਵਾਲਾ ਮੱਤ ਠੀਕ ਵਿਖਾਇਆ ਹੈ।
ਸੋਈ ਬਚਨ ਰਾਵਰੇ ਸੁਨ ਕੈ।
ਚਾਰੋਂ ਬਰਨ ਭਏ ਇਕ ਗੁਨ ਕੈ।
ਅਬਿ ਜਬਿ ਸਿੰਘ ਪੰਥ ਤੁਮ ਕੀਨੋ।
ਦ੍ਵੈਤ ਦਿਢਾਈ ਕਿਹ ਹਿਤ ਪੀਨੋ[1] ॥੮੦॥ — [1]ਕਿਸ ਵਾਸਤੇ (ਪੀਨੋ) ਤਕੜੀ ਦ੍ਵੈਤ ਪੱਕੀ ਕਰਵਾਈ ਹੈ।
ਮੀਣੇ ਆਦਿਕ ਪਾਂਚੋ ਜੇਵੀ[1]। — [1]ਜਿਹੜੇ ਇਹ ਪੰਜ ਮੀਣੇ, ਮਸੰਦ, ਧੀਰ ਮਲੀਏ, ਰਾਮਰਾਈਏ, ਗੰਗੂ ਸ਼ਾਹੀਏ ਆਦਿਕ ਹਨ।
ਇਹ ਸਭਿ ਸਤਿਨਾਮ ਕੇ ਸੇਵੀ[1]। — [1]ਉਪਾਸ਼ਨਾ ਕਰਨ ਵਾਲੇ।
ਇਨ ਸੈਂ ਬਰਤਨ ਜੋ ਛੁਡਵਾਈ।
ਘਰ ਹੀ ਮਾਂਹਿ ਫੂਟ ਕਯੋਂ ਪਾਈ ॥੮੧॥
ਦੁਤੀਆ ਸ਼ੰਕਾ ਇਹੁ ਮਨਿ ਆਈ।

ਕੱਛਾਦਿਕ ਜੋ ਸ਼ਰ੍ਹਾ ਦਿਵਾਈ।
ਚਿੰਨਜ ਸ਼ਰ੍ਹਾ ਕੇ ਔਰਨ ਕੇਰੇ[1]। — [1]ਹੋਰਨਾਂ ਮਜ਼ਹਬਾਂ ਦੇ।
ਖੰਡਨ ਕੀਨੇ ਤੁਮੈਂ ਬਧੇਰੇ ॥੯੨॥
ਅਪਨੇ ਮੰਡੇ ਖੰਡੇ ਔਰੈਂ[1]। — [1]ਆਪਣੇ ਦੀ ਪੁਸ਼ਟੀ ਤੇ ਦੂਜੇ ਦਾ ਖੰਡਨ ਕੀਤਾ ਹੈ।
ਇਹੁ ਸਾਧਕ ਬਾਧਕ ਤੁਲ ਤੌਰੈਂ[1]। — [1](ਸਾਧਕ) ਮੰਡਨ ਦੀ ਜੁਗਤੀ ਤੇ (ਬਾਧਕ) ਖੰਡਨ ਦੀ ਜੁਗਤੀ ਦਾ ਤਰੀਕਾ (ਤੁਲ)-ਇਕੋ ਜਿਹਾ ਹੈ ਭਾਵ ਜੇ ਆਪਣੇ ਚਿੰਨ੍ਹਾਂ ਦਾ ਮੰਡਨ ਕਰੋਗੇ ਤਾਂ ਦੂਜੇ ਮਤਾਂ ਦੇ ਚਿੰਨ੍ਹਾਂ ਦਾ ਵੀ ਮੰਡਨ ਹੋ ਜਾਵੇਗਾ ਤੇ ਜੇ ਦੂਜੇ ਦੇ ਮਤ ਦੇ ਚਿੰਨ੍ਹਾਂ ਦਾ ਖੰਡਨ ਕਰੋਗੇ ਤਾਂ ਆਪਣੇ ਮਤ ਦੇ ਚਿੰਨ੍ਹਾਂ ਦਾ ਵੀ ਖੰਡਨ ਹੋ ਜਾਵੇਗਾ।
ਇਹ ਸੰਸੇ ਹਮਰੇ ਸਭਿ ਹਰੋ[1]। — [1]ਨਾਸ਼ ਕਰੋ।
ਦਾਸ ਜਾਨ ਕੈ ਕਿਰਪਾ ਕਰੋ ॥੯੩॥
ਨਿਜ ਸਿੱਖਨ ਕੈ ਸੁਨਿ ਗੁਰੁ ਸੰਸੇ।
ਮੋਦ ਹੋਇ ਸੋ ਸਿੱਖ ਪ੍ਰਸੰਸੇ[1]। — [1]ਸਿੱਖਾਂ ਦੀ ਉਪਮਾਂ ਕੀਤੀ।
ਸੰਸੇ ਭ੍ਰਮ ਭੇਦ ਤਮ ਹਰਨੇ।
ਹੇਤ[1], ਬਚਨ ਯਾ ਬਿਧਿ ਗੁਰੁ ਬਰਨੇ[2] ॥੯੪॥ — [1]ਅਨ੍ਹੇਰਾ ਦੂਰ ਕਰਨ ਵਾਸਤੇ। [2]ਕਹੇ।
ਪਾਂਚ ਮੇਲ ਜੋ ਹਮ ਤਜਵਾਏ।
ਸੋ ਦੋ ਬਿਧਿ ਕੇ ਹੈਂ ਭਲ ਭਾਏ[1]। — [1]ਚੰਗੀ ਤਰ੍ਹਾਂ (ਜਾਣੋ)।
ਮੀਣੇ ਆਦਿਕ ਪਾਂਚੋ ਜੋਈ।
ਬਹਿਰ ਮੁਖੀ ਨਰ ਤਜਾਗੈਂ ਸੋਈ ॥੯੫॥
ਤਿਉਂ ਹੀ ਕੱਛਾਦਿਕ ਜੋ ਸ਼ਰ੍ਹਾ।
ਬੰਧਨ ਤਿਨ ਹੀ ਹਿਤ ਇਹੁ ਕਰਾ[1]। — [1]ਤਿਨ੍ਹਾਂ ਸਿੰਘਾਂ ਵਾਸਤੇ ਹੀ ਇਹ ਕੱਛ ਆਦਿ ਦਾ ਬੰਧਨ ਕੀਤਾ ਹੈ।
ਪੰਥ ਮੋਰ, ਬਿਨ ਇਤਨੀ ਸ਼ਰ੍ਹਾ।
ਜਗ ਤੈ ਜੁਦਾ ਨ ਰੈਹੈ ਜਰਾ ॥੯੬॥
ਅਰ ਔਰੈਂ ਪੰਥਨ ਕੇ ਜੈਸੇ।
ਬੰਧਨ ਸ਼ਰ੍ਹਾ ਨ ਹਮਰੇ ਤੈਸੇ।
ਚਿੰਨਜ ਔਰ ਭੇਖਨ ਕੇ ਜੇਤੇ।
ਮਾਨੁਖ ਕ੍ਰਿਤ ਨਿਰੱਰਥਕ[1] ਤੇਤੇ ॥੯੭॥ — [1]ਬਿਨਾਂ ਮਤਲਬ ਤੋਂ।
ਕੇਸ, ਲਿੰਗ, ਸੂਤ ਛੇਦਨ[1] ਆਦੀ। — [1]ਕੰਨ ਆਦਿਕ ਦਾ ਕੱਟਣਾ।
ਬੇਮੁਖ ਪ੍ਰਭ ਤੈ ਧਾਰਤ ਬਾਦੀ[1]। — [1]ਝਗੜਾਲੂ।
ਪ੍ਰਭੁ ਕੀ ਕ੍ਰਿਤ ਮਿਟੈ ਹੈਂ ਜੇਈ।
ਦੋਜ਼ਕ ਪੈਹੈਂ ਗੁਰੁ ਸਿਸ ਤੇਈ[1] ॥੯੮॥ — [1]ਉਹ ਗੁਰੂ ਤੇ ਚੇਲੇ।
ਯਾਂ ਤੇ ਚਿੰਨਜ ਉਨੋਂ ਕੇ ਖੰਡੇ।
ਈਸ ਬਿਮੁਖ ਹਮ ਜਾਨ ਪਖੰਡੇ।
ਹਮ ਨਹਿਂ ਪ੍ਰਭ ਕੀ ਕ੍ਰਿਤ ਮਿਟਾਈ।
ਰੱਖਯਾ ਕਰਨ ਸ਼ਰ੍ਹਾ ਠਹਿਰਾਈ ॥੯੯॥
ਉਨ ਤੈ ਸ਼ਰ੍ਹਾ ਠੀਕ ਯੌਂ ਮੇਰੀ।
ਈਸ਼੍ਵਰ ਕਰਿ ਹੈ ਕ੍ਰਿਪਾ ਬਧੇਰੀ।

ਪੜਦਾ ਰੱਖਕ ਕੱਛ ਮਹਾਨਾ।
ਹੈ ਆਦੀ ਛਤ੍ਰਿਨਿ ਕਾ ਬਾਨਾ ॥੯੦॥
ਰਿਖੀ ਮੁਨੀ ਹੁਏ ਜਗਿ ਜੇਤੇ।
ਧਾਰਤ ਰਹੇ ਕੇਸ ਦ੍ਰਿਢ[1] ਤੇਤੇ।

[1]ਪੱਕੀ ਤਰ੍ਹਾਂ।

ਈਸ਼ ਰਚਿਤ ਹਮ ਚਿੰਨਜ ਧਰਾਏ।
ਕੀਨੋ ਥੂਣੀ ਖਨਨ ਨਿਆਂਏ[1] ॥੯੧॥

[1]ਜਿਵੇਂ (ਥੂਣੀ) ਮੁੰਨੀ ਨੂੰ ਗੱਡ ਕੇ ਫੇਰ ਬਾਰ ਬਾਰ ਉਸ ਨੂੰ (ਖਨਨ) ਹਿਲਾ ਹਿਲਾ ਕੇ ਪਾਸੀਂ ਹੋਰ ਮਿੱਟੀਰੋੜੇ ਬਜਰੀ ਆਦਿ ਪਾ ਕੇ ਪੱਕਾ ਕਰਦੇ ਹਨ ਤਿਵੇਂ ਕਿਸੇ ਗੱਲ ਨੂੰ ਬਾਰ ਬਾਰ ਕਹਿ ਕੇ ਪੱਕਾ ਕੀਤਾ ਜਾਵੇ ਉੱਥੇ ਇਹ (ਨਜਾਯ) ਕਹਾਵਤ ਵਰਤੀ ਜਾਂਦੀ ਹੈ।

ਯਾਤੈਂ ਚਿੰਨਜ ਸ਼ਰ੍ਹਾ ਮਮ ਜੋ ਹੈ।
ਸਾਧਕ ਬਾਧਕ ਤੁੱਲ ਨ ਕੋ ਹੈ[1]।

[1](ਸਾਧਕ) ਮੰਡਨ ਦੀ ਜੁਗਤੀ ਤੇ (ਬਾਧਕ) ਖੰਡਨ ਦੀ ਜੁਗਤੀ ਕੋਈ ਇਕੋ ਜਿਹੀ ਨਹੀਂ ਭਾਵ ਸਾਡੇ ਚਿੰਨ੍ਹ ਦੇ ਮੰਡਨ ਦੀਆਂ ਜੁਗਤੀਆਂ ਨਾਲ ਹੋਰਨਾਂ ਦੇ ਚਿੰਨ੍ਹਾਂ ਦਾ ਮੰਡਨ ਨਹੀਂ ਹੁੰਦਾ ਤੇ ਦੂਜਿਆਂ ਦੇ ਚਿੰਨ੍ਹਾਂ ਦੇ ਖੰਡਨ ਦੀਆਂ ਜੁਗਤੀਆਂ ਨਾਲ ਸਾਡੇ ਚਿੰਨ੍ਹਾਂ ਦਾ ਖੰਡਨ ਨਹੀਂ ਹੁੰਦਾ।

ਗੁਣ ਅਨੇਕ ਮਮ ਸ਼ਰ੍ਹਾ ਮਝਾਰੇ।
ਔਰਨ ਮੈਂ ਜਿਉ ਦੂਖਨ ਭਾਰੇ ॥੯੨॥
ਪਾਂਚ ਮੇਲ ਜੋ ਤਜਾਗ ਕਰਾਏ।
ਮੀਣੇ ਆਦਿਕ ਬਹਿਰ ਲਖਾਏ[1]।

[1]ਬਾਹਰ ਦੇ ਜਾਣੋ।

ਗੁਰੁ ਗਾਦੀ ਕੇ ਏਹੁ ਬਿਰੋਧੀ।
ਰਹੇ, ਯਾਂਹਿ ਤੈ ਕਰੇ ਨਿਰੋਧੀ[1] ॥੯੩॥

[1]ਇਨ੍ਹਾਂ ਨਾਲ ਵਰਤਣ ਦੀ (ਨਿਰੋਧੀ) ਰੁਕਾਵਟ ਕੀਤੀ ਹੈ।

ਸੋ ਭੀ ਵਾਸਤਵ ਗੌਣ ਲਖੀਜੈ[1]।

[1]ਉਹ ਵੀ ਅਸਲ ਵਿੱਚ (ਗੌਣ) ਸਾਧਾਰਨ ਜਾਣੋ। (ਸਾਧਾਰਨ- ਜੋ ਮੁਖਜ ਨਾ ਹੋਵੇ)।

ਪਾਂਚ ਕੋਸ਼ ਤਜਨੇ ਮੁਖ ਲੀਜੈ[1]।

[1]ਪੰਜਾਂ ਕੋਸ਼ਾਂ ਨੂੰ ਤਿਆਗਣਾ ਮੁਖ ਜਾਣੋ।

ਇਨ ਕਾ ਸੰਗੀ ਹੋਵਤ ਜੋਈ।
ਭੋਗਤ ਦੂਖ ਚੁਰਾਸੀ ਸੋਈ ॥੯੪॥
ਪਾਂਚ ਕੋਸ਼ ਤੈ ਜੋਉ ਅਸੰਗੈਂ।
ਰੈਹੈ, ਪੈਹੈ ਮੁਕਤਿ ਅਭੰਗੈ[1]।

[1]ਇਕਰਸ ਮੁਕਤੀ ਪਾ ਲੈਂਦਾ ਹੈ।

ਬ੍ਰਹਮਾ-ਨੰਦ ਅਟਲ ਸੁਖ ਪੈਹੈ।
ਜਨਮ ਮਰਨ ਮੈਂ ਫੇਰ ਨ ਐਹੈ ॥੯੫॥
ਮੁਖਜ ਤਜਾਗ ਅੰਤ੍ਰ ਇਨ ਹਈਏ[1]।

[1]ਇਨ੍ਹਾਂ ਪੰਜਾਂ ਨੂੰ ਜੋ ਅੰਦਰ ਹਨ ਤਿਆਗਣੇ ਮੁਖਜ (ਜਾਣ ਕੇ ਇਨ੍ਹਾਂ ਦਾ ਤਿਆਗ)।

ਗੁਰੁ ਸਿੱਖਨ ਕੋ ਕਰਨੋ ਚਹੀਏ।
ਬਹਿਰ ਗੌਣ ਮੀਣੇ ਲੌ ਜਜੋਂ ਹੈਂ।
ਬਹਿਰ ਸ਼ਰ੍ਹਾ ਕੱਛਾਦਿਕ ਤਜੋਂ ਹੈ ॥੯੬॥
ਸਿੱਖ ਬਿਬੇਕੀ ਹਮਰੇ ਜੇ ਹੈਂ।
ਨਿਰਮਲ ਰਿਦੇ ਨਿਰਮਲੇ ਵੇਹੈਂ।
ਅੰਤ੍ਰੀਵ ਤਿਨ ਹਿਤ ਮੁਖ ਸ਼ਰ੍ਹਾ।
ਧਾਰਨ ਜੋਗ ਏਹੁ ਹੈ ਵਰਾ[1] ॥੯੭॥

[1]ਸ੍ਰੇਸ਼ਟ।

ਇਮ ਕਹਿ ਸਤਿਗੁਰੁ ਛੰਦ ਉਚਾਰੇ।
ਸਰਬ ਲੋਹ ਮੈਂ ਜੋ ਹੈਂ ਸਾਰੇ।
ਤਨਕ ਭਨਕ[1] ਸੋ ਇਹਾਂ ਦਿਖੈ ਹੈਂ।
ਗ੍ਰੰਥ ਬਢਨ ਡਰਿ ਸਭਿ ਨਹਿੰ ਕੈਹੈਂ ॥੯੮॥

[1]ਥੋੜ੍ਹਾ ਜਿਹਾ ਕਹਿ ਕੇ।

ਤਥਾ ਹੀ- ਸ੍ਰੀ ਮੁਖ ਵਾਕਜ,
ਪਦਾ ਛੰਦ* ॥

*ਇਹ ਅੰਕ ਨੰ: ੬, ੭ ਤੇ ੫ ਸ੍ਰੀ ਸਰਬ ਲੋਹ ਗ੍ਰੰਥ ਦੇ ਪੋਥੀ ਰਾਗ ਦੂਜਾ ਦੇ ਪੰਨਾ ੫੨੯-੫੩੦ 'ਤੇ ਹਨ ਉਥੇ ੫ ਨੰ: ਅੰਕ ਪਹਿਲਾ ਤੇ ੬ ਤੇ ੭ ਨੰ: ਅੰਕ ਮਗਰੋਂ ਹੈ ਪਰ ਏਥੇ ਅੰਕ ਨੰ: ੫ ਬਾਅਦ 'ਚ ਹੈ।

ਐਸ ਖਾਲਸਹਿ ਖਾਲਸ ਪਦ ਪ੍ਰਾਪਤਿ, ਨਿਰੰਕਾਰ ਸੁ ਸਰੂਪ ਮਹਾਨੰ[1] ॥੧॥ ਰਹਾਉ ॥

[1]ਐਸੇ ਖ਼ਾਲਸੇ ਨੂੰ ਹੀ (ਖ਼ਾਲਸ ਪਦ) ਮੁਕਤੀ ਦਾ ਦਰਜਾ ਪ੍ਰਾਪਤ ਹੁੰਦਾ ਹੈ ਉਹੋ ਹੀ ਖ਼ਾਲਸਾ ਨਿਰੰਕਾਰ ਦਾ ਮਹਾਨ (ਉੱਤਮ) ਸਰੂਪ ਹੈ।

ਗੁਰੁ ਉਪਦੇਸ਼ ਸਿੱਖਨ ਪ੍ਰਤਿ ਭਾਸਨਿ, ਮੁੱਦ੍ਰਿਤ ਕੱਛ ਕੇਸ ਕ੍ਰਿਪਾਨੰ[1] ॥

[1]ਮੈਂ (ਆਦਿ ਭਾਵ ਪਹਿਲੇ) ਸਤਿਗੁਰਾਂ ਦੇ ਉਪਦੇਸ਼ (ਤੁਸਾਂ) ਗੁਰਸਿੱਖਾਂ ਨੂੰ ਉਚਾਰਨ ਕਰ ਕੇ ਸੁਣਾਉਂਦਾ ਹਾਂ, ਜੋ ਤੁਸੀਂ ਕੱਛ ਕੇਸ ਤੇ ਕ੍ਰਿਪਾਨਾਂ ਨਾਲ (ਮੁੱਦ੍ਰਿਤ) ਸਜੇ ਹੋਏ ਹੋ।

ਤਾਂ ਕੀ ਰਹਿਨਿ ਸ੍ਰੁਤਿਜੁਕਤਿ ਭਾਖਤਿ; ਦਸ ਗ੍ਰਾਹੀ ਖਾਲਸਹ ਪ੍ਰਧਾਨੰ[1] ॥

[1]ਉਸ (ਖ਼ਾਲਸੇ) ਦੀਰਹਿਣੀ (ਜਿਸ ਤਰ੍ਹਾਂ ਕਿ ਮੈਂ ਗੁਰਬਾਣੀਰਾਹੀਂ) (ਸ੍ਰੁਤਿਯੁਕਤੀ) ਸੁਣੀ ਹੋਈ ਹੈ ਕਹਿੰਦਾ ਹਾਂ ਕਿ (ਦਸ ਗ੍ਰਾਹੀ) ਦਸਾਂ ਗੁਣਾਂ ਨੂੰ ਗ੍ਰਹਿਣ ਕਰਨ ਵਾਲੇ ਖ਼ਾਲਸਾ ਹੀ (ਪ੍ਰਧਾਨ) ਮੁਖੀਆ ਹੈ।

ਦਯਾ, ਦਾਨ ਅਰੁ ਛਮਾ, ਸ਼ਨਾਨੰ, ਸੀਲ, ਸੁਚ, ਸਤਜੰ- ਸੰਭਾਨੰ[1] ॥

[1]ਦਇਆ, ਦਾਨ, ਖਿਮਾਂ, ਇਸ਼ਨਾਨ, (ਸੀਲ) ਜਤ, ਪਵਿੱਤ੍ਰਤਾ, ਸਤਿ ਦੀ ਪ੍ਰਤੀਤੀ ਹੋਣੀ।

ਸਾਧਨ-ਸਿੱਧ, ਸੁਰ ਭਗਤ ਮਾਨੰ, ਦਸ ਗ੍ਰਾਹੀ ਆਸਤਕ ਪ੍ਰਮਾਨੰ[1] ॥੬॥

[1]ਸਾਧਨਾਂ ਨੂੰ ਸਿੱਧ ਕਰ ਚੁੱਕਾ ਹੋਇਆ, ਸੂਰਬੀਰ ਤੇ ਭਗਤੀ ਕਰਨ ਵਾਲਾ, (ਇਹਨਾਂ) ਦਸਾਂ ਗੁਣਾਂ ਨੂੰ ਗ੍ਰਹਿਣ ਕਰਨ ਵਾਲਾ ਅਤੇ (ਆਸਤਕ) ਪ੍ਰਮੇਸ਼ਰ 'ਤੇ ਭਰੋਸਾਰੱਖਣ ਵਾਲਾ ਹੀ (ਸਤਿਗੁਰਾਂ ਦੇ ਖ਼ਾਲਸੇ ਵਿੱਚ) ਪ੍ਰਮਾਨੀਕ ਹੈ।

ਤਜਾਗੀ ਦਸ ਬਿਰੋਧ ਮਤ, ਹਿੰਸਾ, ਹੰਕਾਰ, ਆਲਸ, ਕ੍ਰਿਪਨਤਾ ਅਪ੍ਰਮਾਨੰ[1] ॥

[1]ਦਸਾਂ ਅਉਗਣਾਂ ਦਾ ਤਿਆਗੀ ਹੋਵੇ, ਜੋ ਗੁਰੂ ਦੇ ਮਤ ਦਾ ਵਿਰੋਧੀ ਹੈ, (ਹਿੰਸਾ) ਜੀਆਂ ਨੂੰ ਮਾਰਨਾ, ਹੰਕਾਰ ਆਲਸ ਤੇ ਬਹੁਤੀ ਕੰਜੂਸੀ।

ਕਠੋਰਤਾ ਜੜਤਾ ਕੁਚੀਲਤਾ ਅਸੋਚਤਾ ਕਲਮਾ ਨਹਿੰ ਮਾਨੰ[1] ॥

[1]ਕਠੋਰਪੁਣਾ, ਮੂਰਖਪੁਣਾ, ਮੈਲੇ ਕੱਪੜੇ ਧਾਰਨੇ, ਅਪਵਿੱਤ੍ਰਤਾ ਤੇ ਮੁਸਲਮਾਨੀ ਕਲਮਾਂ (ਇਨ੍ਹਾਂ ਦਸਾਂ ਨੂੰ ਖ਼ਾਲਸਾ) ਨਾ ਮੰਨੇ।

ਦਸ ਗ੍ਰਾਹੀ ਦਸ ਤਜਾਗੀ ਐਸੋ, ਤਾਹਿ ਖਾਲਸਹ ਕਥਤ ਸੁਜਾਨੰ[1] ॥
ਅਸੁ ਖਾਲਸਹ ਖਾਲਸ ਪਦ ਪ੍ਰਾਪਤਿ, ਨਿਰੰਕਾਰ ਸੁ ਸ੍ਰੂਪ ਮਹਾਨੰ ॥੭॥

[1]ਚਤੁਰ ਪੁਰਸ਼।

ਐਸੇ ਗੁਨ ਹਰੀ[1] ਖਾਲਸੇ ਬਖਸ਼ੇ, ਭਗਤ ਗਜਾਨੀ ਰਾਜ ਜੋਗੇਸ੍ਵਰ[2]।

[1]ਪ੍ਰਮੇਸ਼ਰ ਨੇ। [2]ਰਾਜਿਆਂ ਅਤੇ ਜੋਗੀਆਂ ਦਾ ਸੁਆਮੀ।

ਛਤ੍ਰਿਯ ਬ੍ਰਿਤਿ ਅਨੰਨਜੁਪਾਸ਼ਕ, ਤਜਾਗੀ ਸੰਤ ਸੂਰ ਭੁਵਨੇਸ੍ਵਰ[1]।

[1]ਛਤ੍ਰੀਆਂ ਵਰਗੀ (ਬ੍ਰਿਤਿ) ਉਪਜੀਵਕਾ ਵਾਲਾ, (ਅਨੰਨਜੁਪਾਸਕ) (ਪ੍ਰਮੇਸ਼ਰ ਤੋਂ ਬਿਨਾਂ) ਹੋਰ ਕਿਸੇ ਦਾ ਉਪਾਸ਼ਕ ਨਹੀਂ, ਤਿਆਗੀ, ਸੰਤ, ਸੂਰਮਾਂ, ਧਰਤੀ ਦਾ ਮਾਲਕ।

ਗ੍ਰਾਹੀ ਸੁਭ ਤਜਾਗਿ ਬਿਵਰਜਿਤਿ, ਸ੍ਰੁਤਿ ਆਗਿਆ ਸ੍ਰੀ ਮੁਖ ਪ੍ਰਮੇਸ੍ਵਰ[1] ॥

[1]ਚੰਗੇ ਗੁਣਾਂ ਨੂੰ ਗ੍ਰਹਿਣ ਕਰਨ ਵਾਲਾ, (ਬਿਵਰਜਤ) ਅਉਗਣਾਂ ਦਾ ਚੰਗਾ ਤਿਆਗੀ, ਪ੍ਰਮੇਸ਼ਰ ਦੇ ਸੁਭਾਇਮਾਨ ਮੁਖ ਤੋਂ ਉਚਰੇ (ਸ੍ਰੁ ਤਿ) ਵੇਦ ਭਾਵ ਗਿਆਨ ਦੀ ਆਗਿਆ ਮੰਨਣ ਵਾਲਾ ਹੈ।

ਗੀਤਾ ਉਪਨਿਸ਼ਦਨਿ ਮਹਾਂ ਵਾਕਜੋ, ਰਹਿਨੀ ਭਗਤਿ ਗਜਾਨਿ ਬ੍ਰਿਤੇਸ੍ਵਰ[1] ॥੫॥

[1](ਖ਼ਾਲਸਾ) ਗੀਤਾ, ਉਪਨਿਸ਼ਦਾਂ ਤੇ ਮਹਾਂਵਾਕਾਂ ਅਨੁਸਾਰ ਭਗਤੀ ਦੀਰਹਿਣੀ ਤੇ ਗਿਆਨ ਬ੍ਰਿਤੀ ਦਾ ਸੁਆਮੀ ਹੈ।

ਦੋਹਰਾ ॥
ਆਤਮਰਸ ਜੋ ਜਾਨਹੀ, ਸੋ ਹੈ ਖਾਲਸਾ ਦੇਵ[1] ॥

[1](ਦੇਵ) ਪ੍ਰਮੇਸ਼ਰ ਭਾਵ ਵਾਹਿਗੁਰੂ ਜੀ ਕਾ ਖ਼ਾਲਸਾ ਹੈ।

ਪ੍ਰਭੁ ਮੈਂ ਮੋ ਮੈਂ ਤਾਸ ਮੈਂ, ਰੰਚਕ ਨਾਂਹਿਨ ਭੇਵ[1] ॥

[1]ਥੋੜ੍ਹਾ ਜਿਹਾ ਵੀ ਫ਼ਰਕ ਨਹੀਂ ਹੈ।

ਔਰ ਠੌਰ
ਦੋਹਰਾ ॥

ਪਢੈ ਬੇਦ ਆਗਮ ਘਨੇ[1], ਗਹਿ ਬਿੱਪਰਨ ਕੀ ਰੀਤਿ[2] ॥
ਫਿਰੈਂ ਭੇਖ ਧਰਿ ਸ਼ਸਤ੍ਰ ਤਜਿ, ਮੇਰੇ ਸਿੱਖ ਅਭੀਤ[1] ॥

[1]ਬਹੁਤੇ ਵੇਦ ਤੇ ਸ਼ਾਸਤ੍ਰ ਪੜ੍ਹ ਕੇ। [2]ਬ੍ਰਾਹਮਣਾਂ ਦੀ ਰੀਤੀ (ਵਿੱਦਿਆ ਪੜ੍ਹਨੀ ਪੜ੍ਹਾਉਣੀ, ਦਾਨ ਦੇਣਾ ਲੈਣਾ, ਪੂਜਾ ਕਰਨੀ ਕਰਾਉਣੀ) ਗ੍ਰਹਿਣ ਕਰਕੇ।
[1]ਸ਼ਸਤ੍ਰ ਛੱਡ ਕੇ (ਨਿਰਮਲ) ਭੇਖ ਧਾਰ ਕੇ ਮੇਰੇ ਸਿੱਖ (ਅਭੀਤ) ਨਿਰਭੈ ਫਿਰਨਗੇ।

ਪ੍ਰਮਾਨ ਸਰਬ ਲੋਹ ਕੇ ॥
ਚੌਪਈ ॥
ਕੱਛ ਕ੍ਰਿਪਾਨ ਕੇਸ ਤੈ ਮੁੰਦ੍ਰੀ[1] ॥
ਜੋ ਪਹਿਰੇ ਸੋ ਗੁਰੁਸਿਖ ਸੁੰਦ੍ਰੀ[1] ॥
ਧਰਮ ਹਰੀ ਕੋ ਕੀਨ ਉਚਾਰੇ ॥
ਬੇਦ, ਬੇਦ ਕੈ ਬਹੁਰ ਵਿਚਾਰੇ[1] ॥

[1]ਤਿੰਨ ਨਿਸ਼ਾਨੀਆਂ ਹਨ।
[1]ਸੁੰਦਰਤਾ ਵਾਲਾ ਹੈ।
[1]ਜੋ ਬੇਦ ਹਰੀ ਦੇ ਧਰਮ ਦਾ ਉਚਾਰਨ ਕਰਦੇ ਹਨ ਉਨ੍ਹਾਂ ਬੇਦਾਂ ਨੂੰ ਪੁਨਹ (ਨਿਰਮਲੇ ਸਿੰਘ) ਵਿਚਾਰਦੇ ਹਨ।

ਔਰ ਗ੍ਰੰਥਾਂ ਕੇ
ਦੋਹਰਾ ॥
ਮਮ ਗਤਿ ਤਨ ਗਤਿ ਕਾਲ ਕਿਛੁ ਸਿੰਘਨ ਮਗ ਤੇਤੀਸ ॥
ਸਨ ਬਤੀਸਨ ਤੀਸ ਗੁਨ, ਦੇਵ ਭੇਖ ਜਗਦੀਸ ॥
ਮ੍ਰਿਗ ਪਤਿ ਬ੍ਰਿਖ ਮਮ ਬਚਨ ਗਹਿ, ਤੁਵ ਭਵ ਮੈ ਭਵ ਰੇਖ ॥
ਪਟ ਤਨ ਉੱਜਲ ਉੱਜਲੇ ਨਿਰਮਲ ਬਹੁ ਭਵ ਭੇਖ ॥
ਕਵੋਕਿਤ

ਚੌਪਈ:

ਇਤਜਾਦਿਕ ਗੁਰੁ ਬਚਨ ਅਪਾਰੇ।
ਸਰਬ ਲੋਹ ਮੈਂ ਲਖੋ ਉਚਾਰੇ।
ਕੇਚਿਤ ਪੰਜ ਸੌ ਸਾਖੀ ਕੇਰੇ।
ਬਚਨ ਦਿਖਾਏ ਗੁਰੁ ਕੇ ਹੇਰੇ[1] ॥੯੯॥
ਕਿਛੁਕ ਕੇਸਰਾ ਸਿੰਘ ਕੀ ਸਾਖੀ।
ਕੇਰ ਕਥਾ, ਈਹਾਂ ਹਮ ਰਾਖੀ।
ਅਧਿਕ ਭੇਖ ਪ੍ਰਭਾਕਰ ਮਾਹੈਂ।
ਲਿਖੇ ਪ੍ਰਮਾਨ ਪਿਖੇ ਜੋ ਚਾਹੈ ॥੧੦੦॥
ਪੁਨ ਸੰਤੋਖ ਸਿੰਘ ਭੀ ਗਾਯੋ।
ਮਧ ਸੂਰਜ ਪ੍ਰਕਾਸ਼ ਲਖਾਯੋ[1]।
ਜਬਿ ਗੁਰੁ ਪੰਥਹਿ ਅੰਮ੍ਰਿਤ ਦੀਨੋ।
ਤਿਸ ਪ੍ਰਸੰਗ ਮੈਂ ਆਛੇ ਚੀਨੋ[1] ॥੧੦੧॥

[1]ਦੇਖੇ।
[1]ਕਿਹਾ ਹੈ।
[1]ਜਾਣੋ।

ਦੋਹਰਾ:

ਦਸਮ ਗੁਰੂ ਕੇ ਵਕਤ ਮੈਂ,
ਹੁਤੇ ਨਿਰਮਲੇ ਜੋਇ।
ਰਹਿਤੇ ਬਨੇ ਬਿਰਕਤ ਬਹੁ,
ਮਿਲੇ ਪੰਥ ਮੈਂ ਸੋਇ ॥੧੦੨॥

ਚੌਪਈ:

ਸਤੋ ਗੁਨੀ ਕਿਰਜਾ ਥੇ ਰਖਤੇ।
ਹਰਿ ਗੁਰੁ ਭਗਤੀ ਕਾ ਰਸ ਚਖਤੇ।

ਸ਼ਾਸਤ੍ਰ ਸਤਿ[1] ਥੇ ਪਢਤੇ ਸੁਨਤੇ। [1]ਸੱਤ ਸਰੂਪ ਵਾਹਿਗੁਰੂ ਜੀ ਦੀ ਪ੍ਰਾਪਤੀ ਕਰਾਉਣ ਵਾਲੇ ਪੁਸਤਕ।
ਚਰਚਾ ਗ੍ਯਾਨ ਬ੍ਰਹਮਾਤਮ ਧੁਨਤੇ[1] ॥੧੦੩॥ [1]ਬ੍ਰਹਮ ਆਤਮਾ ਦੇ ਗਿਆਨ ਦੀ ਚਰਚਾ (ਧੁਨਤੇ) ਉਚਾਰਦੇ ਸਨ।
ਭਜਨ ਮਾਂਹਿ ਥੇ ਨਿਸ ਦਿਨ ਰਹਿਤੇ।
ਸਤਿਗੁਰੁ ਤਿਨੈ ਨਿਰਮਲੇ ਕਹਿਤੇ।
ਵੀਚ ਸਭਾ ਸੋ ਜਬੈ ਆਵਤੇ।
ਅਏ ਨਿਰਮਲੇ ਸਭਿ ਬਤਾਵਤੇ ॥੧੦੪॥
ਬ੍ਰਹਮ ਗ੍ਯਾਨ ਬਿਨ ਚਰਚਾ ਔਰੈਂ।
ਗੁਰੁ ਭੀ ਤਬਿ ਨ ਚਲਾਤੇ ਗੌਰੈਂ[1]। [1]ਬਹੁਤੀ।
ਔਰ ਕਾਮ ਨਹਿਂ ਤਿਨੈ ਬਤਾਤੇ।
ਬਿਦ੍ਯਾ ਪਢਨ ਪਢਾਨ ਰਖਾਤੇ ॥੧੦੫॥
ਯੱਦਪਿ ਸ਼ਸਤ੍ਰ ਭੀ ਥੇ ਧਰਤੇ।
ਗੁਰੁ ਆਗ੍ਯਾ ਤੈ ਅਰਿਗਨ ਹਰਤੇ[1]। [1]ਬਹੁਤੇ ਵੈਰੀਆਂ ਨੂੰ ਮਾਰਦੇ ਸਨ।
ਤੌ ਭੀ ਰਖਤੇ ਮੁਖ੍ਯ ਬਿਰਕਤੀ।
ਰਹਿਤੇ ਨਿਮ੍ਰੀ ਭਾਵ ਸੁ-ਭਗਤੀ[1] ॥੧੦੬॥ [1]ਭਗਤੀ ਦੇ ਸਹਿਤ ਨਿੰਮਰਤਾ ਵਾਲੇ ਸੁਭਾਵ ਵਿੱਚਰਹਿੰਦੇ ਸਨ।
ਜਰ ਜੋਰੂ ਜਾਮੀਨ ਨ ਰਖਤੇ[1]। [1]ਧਨ, ਇਸਤ੍ਰੀ ਤੇ ਜ਼ਮੀਨ ਨਹੀਂਰੱਖਦੇ ਸਨ।
ਪਰਬ੍ਰਿਤੀ ਰਸ ਬਿਸ਼ੇ ਨ ਚਖਤੇ[1]। [1]ਮਨ ਦੀ ਵਿਹਾਰ 'ਚ ਲਗਨ ਤੇ ਵਿਸ਼ਿਆਂ ਦਾ ਰਸ ਨਹੀਂ ਚਖਦੇ ਸਨ।
ਰਖਤੇ ਲਘੁ ਲਘੁ ਦੋਇ ਕਛਹਿਰੇ।
ਸ਼ੁਕਲ ਬਸਨ[1] ਯਾ ਲੋਈ ਪਹਿਰੇਂ ॥੧੦੭॥ [1]ਚਿੱਟੇ ਬਸਤ੍ਰ।
ਵੀਚ ਪੰਜਾਬ ਗੁਰੂ ਢਿਗ ਜੇਈ।
ਰਹਿਤੇ ਕ੍ਰਿਯਾ ਰਖਤ ਇਹੁ ਤੇਈ।
ਕਾਂਸੀ ਕੁਰੁਖੇਤ੍ਰ ਤਟ ਗੰਗੇ[1]। [1]ਗੰਗਾ ਦੇ ਕਿਨਾਰੇ।
ਜੇ ਵਿਚਰਤ ਸੇ ਗੇਰੂ-ਰੰਗੇ ॥੧੦੮॥
ਬਰਤਨ ਏਕ ਮਿਰਤਕਾ ਕੇਰੋ[1]। [1]ਮਿੱਟੀ ਦਾ।
ਰਖਤੇ ਕੇਚਿਤ ਜਲ ਹਿਤ ਹੇਰੋ।
ਕੇਚਿਤ ਲਘੁ ਪੀਤਲ ਕਾ ਲੋਟਾ।
ਰਖਤੇ ਕੋਊ ਕਠਾਰਾ[1] ਛੋਟਾ ॥੧੦੯॥ [1]ਕਾਠ (ਲੱਕੜ) ਦਾ ਭਾਂਡਾ, ਚਿੱਪੀ।
ਭੋਜਨ ਜਹਾਂ ਮਿਲਤ ਤਹਿਂ ਪਾਤੇ।
ਕਰਤੇ ਸ੍ਵਾਲ ਨ ਮੰਗਨੇ ਜਾਤੇ।
ਰਾਜ ਸਿੰਘਨ ਕਾ ਹੋਯੋ ਜਬੈ।
ਰਹੇ ਜਗੀਰਾਂ ਦੈ ਸਿੰਘ ਸਭੈ ॥੧੧੦॥
ਨਾਂਹਿ ਨਿਰਮਲੇ ਕਿਨ ਹੂੰ ਲੀਨੀ।
ਮਾਯਾ ਦੁਖਦ ਪ੍ਰਬ੍ਰਿਤੀ ਚੀਨੀ[1]। [1]ਮਾਇਆ ਦੁੱਖ ਦੇਣ ਵਾਲੀ ਤੇ ਮਨ ਨੂੰ ਵਿਹਾਰਾਂ 'ਚ ਲਾਉਣ ਵਾਲੀ ਜਾਣੀ।
ਡੇਰਾ ਭੀ ਥੋਰਾ ਹੀ ਪਾਯਾ।
ਰਹੇ ਅਤੀਤ ਬਨੇ ਤਜਿ ਮਾਯਾ ॥੧੧੧॥
ਸਾਧਨ ਚਾਰ ਸਹਿਤ ਅਧਿਕਾਰੀ।
ਚੇਲੇ ਮਿਲੇ ਨ ਤ੍ਯਾਗੀ ਭਾਰੀ।

ਪੰਥ ਨ ਯਾਂ ਤੇ ਤਬਿ ਇਹੁ ਬਾਢਾ[1]। — [1]ਵਧਿਆ।
ਅਬਿ ਦੇਖਾ ਦੇਖੀ ਥਿਯ ਗਾਢਾ[1] ॥ ੧੧੨ ॥ — [1]ਤਕੜਾ ਹੋ ਗਿਆ ਹੈ।

ਦੋਹਰਾ:
ਡੇਰੇ ਭੀ ਇਨ ਕੇ ਭਏ,
ਔਰ ਅਖਾੜਾ ਜੈਸ।
ਸੁਨੋ ਖਾਲਸਾ ਜੀ ਅਬੈ,
ਕਥੋਂ ਜਥਾਰਥ[1] ਤੈਸ ॥ ੧੧੩ ॥ — [1]ਸੱਚੀ।

ਚੌਪਈ:
ਨਿੱਕਾ ਸਿੰਘ ਇਕ ਸੰਤ ਬਿਸਾਲੈਂ।
ਭਯੋ, ਜਗੀਰ ਗਹੀ ਬਰਨਾਲੈਂ।
ਅਠਾਰਾਂ ਸੌ ਨੌਂ ਕਾ ਪੱਟਾ[1]। — [1]ਸਨਦ, ਅਧਿਕਾਰ ਪੱਤਰ।
ਆਲਾ ਸਿੰਘ ਨ੍ਰਿਪ ਜੋ ਥੱਟਾ[1] ॥ ੧੧੪ ॥ — [1]ਬਣਾਇਆ, ਲਿਖ ਕੇ ਦਿੱਤਾ।
ਹੈ ਅਬਿ ਸੋ ਉਸ ਡੇਰੇ ਮਾਂਹੈਂ।
ਇਸ ਸੈਂ ਪਹਿਲੇ ਕੀ ਪੁਨ ਪ੍ਰਾਹੈਂ[1]। — [1]ਕਹਿੰਦੇ ਹਾਂ।
ਅਠਾਰਾਂ ਸੈ ਤ੍ਰੈ ਮੈਂ ਧੀਰੈਂ[1]। — [1]ਧੀਰਜ ਨਾਲ।
ਰਾਇ ਕੋਟ ਉਨ ਲਈ ਜਗੀਰੈਂ ॥ ੧੧੫ ॥
ਔਰ ਮਲੇਰ-ਕੋਟਲੇ ਮਾਂਹੀਂ।
ਦਈ ਜਗੀਰ ਨੁਵਾਬ ਤਦਾਂਹੀ[1]। — [1]ਤਦੋਂ ਹੀ।
ਤੁਰਕਨ ਕੌ ਚਿਤਾਇਿ[1] ਉਨ ਲੀਨੀ। — [1]ਤੁਰਕਾਂ ਦੇ ਚਿੱਤ ਨੂੰ ਆਪਣੇ ਵਲ ਖਿੱਚ ਕੇ।
ਅਬਿ ਲੌ ਹੈ ਜਗੀਰ ਸੋ ਪੀਨੀ ॥ ੧੧੬ ॥
ਨਿੱਕਾ ਸਿੰਘ ਕੀ ਸੋ ਧ੍ਰਮਸਾਲੈਂ।
ਕਹਿਲਾਵਤ ਅਬਿ ਤਈਂ ਬਿਸਾਲੈਂ।
ਅਰ ਪੱਟਾ ਹੈ ਤਿਸ ਹੀ ਨਾਮੈਂ।
ਹੈਂ ਅਬਿ ਲੌਂ ਤਬਿ ਕੇਰ ਤਮਾਮੈਂ[1] ॥ ੧੧੭ ॥ — [1]ਤਦੋਂ ਦੇ ਸਾਰੇ ਪਟੇ।
ਔਰ ਨਿਰਮਲੇ ਸਿੰਘ-ਦਰਗਾਹੈਂ।
ਡੇਰਾ ਥਾਪਯੋ ਕਨਖਲ ਮਾਹੈਂ।
ਜਬਿ ਗੁਰੁ ਦੱਖਨ ਦੇਸ ਪਧਾਰੇ।
ਜਗ ਤੇ ਹ੍ਵੈ ਉਦਾਸ ਇਹੁ ਭਾਰੇ ॥ ੧੧੮ ॥
ਪਾਂਚ ਸਿੰਘ ਔਰੈਂ ਤਿਸ ਸੰਗੈਂ।
ਕਰਿ ਗੁਰਮਤਾ ਥਿਰੇ ਤਟ ਗੰਗੈਂ।
ਹੁਤੇ ਸ਼ਸਤ੍ਰੀ[1] ਇਹੁ ਸਿੰਘ ਭਾਰੈਂ। — [1]ਸ਼ਸਤ੍ਰਧਾਰੀ, ਸੂਰਮੇ।
ਸਬਦ-ਬੇਧਿ ਲੌ ਬਾਨ ਪ੍ਰਹਾਰੈਂ[1] ॥ ੧੧੯ ॥ — [1]ਸ਼ਬਦ ਬੇਧੀ ਤੀਰਾਂ ਤੱਕ ਚਲਾਉਂਦੇ ਸਨ। (ਸ਼ਬਦ ਬੇਧੀ) ਬਾਣ- ਉਹ ਤੀਰ ਜੋ ਕਿਸੇ ਦੇ ਬੋਲਣ ਤੇ, ਬਿਨਾਂ ਅੱਖਾਂ ਦੇ ਵੇਖਣ ਤੋਂ ਨਿਸ਼ਾਨਾ ਫੁੰਡ ਦੇਵੇ।

ਹੁਤੋ ਰਾਇ-ਅਹਿਮਦ ਤਹਿਂ ਤਬਿ ਹੀ।
ਜ੍ਵਾਲਾ-ਪੁਰ ਮੈਂ ਨ੍ਰਿਪ ਬਡ ਫਬ ਹੀ।
ਅਬਿ ਭੀ ਸੰਤਤਿ ਤਿਸ ਕੀ ਤਹਾਂ।

ਰਾਇ ਕਹਾਵਤ ਧਰਪਤਿ ਮਹਾਂ[1] ॥੧੨੦॥
[1]ਵੱਡੇ (ਧਰਪਤੀ) ਰਾਜੇ ਹੋ ਕੇ ਵੀ।
ਤਿਸ ਨੇ ਪਿਖਿ ਬਡ ਸਿੰਘ ਸਿਪਾਹੀ।
ਅਰ ਉਪਰਾਮ ਜਗਤ ਤੈ ਆਹੀ[1]।
[1]ਹਨ।
ਜਾਨਯੋ ਕਾਮ ਜਬੈ ਮੁਹਿ ਪਰ ਹੈ।
ਇਹੁ ਸਿੰਘ ਮੇਰੀ ਮੱਦਦ ਕਰਿ ਹੈਂ ॥੧੨੧॥
ਤਿਸ ਨੇ ਏਹੁ ਸਮਝ ਉਨ ਸਿੰਘ-ਦਰਗਾਹੈਂ।
ਸੰਗ ਮੇਲ ਰਾਖਯੋ ਬਹੁ ਭਾਹੈਂ[1]।
[1]ਪ੍ਰੇਮ ਵਾਲਾ।
ਇਕ ਦਿਨ ਸਿੰਘ ਜੀ ਕਹਯੋ ਇਕੰਤੈਂ।
ਦਿਹੁ ਜਮੀਨ ਕਿਛੁ ਹਮੈਂ ਸੁਤੰਤੈਂ[1] ॥੧੨੨॥
[1]ਸੁਤੰਤਰਤਾ ਨਾਲ ਰਹਿਣ ਵਾਸਤੇ।
ਗੰਗਾ ਤਟ ਹਮ ਕੁਟੀਆ ਠਟ ਕੈ।
ਭਯੋ ਮੁਕਤਿ ਚਹਿਂ ਈਸ਼੍ਵਰ ਭਜ ਕੈ।
ਅਰ ਹਮਰੇ ਗੁਰੁ ਈਹਾਂ ਆਏ।
ਬੈਠੇ ਜਹਾਂ, ਚਹਿਤ ਹਮ ਸਾਏ[1] ॥੧੨੩॥
[1]ਉਹ ਜਗ੍ਹਾ।
ਮਾਨਿ ਰਾਇ ਸੰਨਦ[1] ਲਿਖ ਦੀਨੀ।
[1]ਪਟਾ, ਅਧਿਕਾਰ ਪੱਤਰ।
ਰੋਕੀ ਜਿਮੀ ਸਿੰਘ ਤਬਿ ਪੀਨੀ[1]।
[1]ਤਕੜੀ।
ਬਾੜਾ ਦਰਗਾਹਾ-ਸਿੰਘ ਵਾਲਾ।
ਅਬਿ ਲੌ ਹੈ ਸੋ ਬਿਦਿਤਿ ਬਿਸਾਲਾ ॥੧੨੪॥
ਜਿਤਿਕ ਮੁਕਾਨ ਨ੍ਰਿਪਨ ਸਰਦਾਰੈਂ।
ਰਚੇ ਆਹਿਂ ਮਧ ਤਿਸ ਹੀ ਬਾਰੈਂ[1]।
[1]ਵਾੜੇ ਵਿੱਚ।
ਇਵਜ਼ ਜ਼ਮੀਨ[1] ਜਗੀਰੈਂ ਦੀਨੀ।
[1]ਜ਼ਮੀਨ ਦੇ ਬਦਲੇ।
ਅਧਿਕ ਸਿੱਖ ਸਰਦਾਰਨ ਪੀਨੀ[1] ॥੧੨੫॥
[1]ਬਹੁਤੀਆਂ।
ਦਰਗਾਹਾ ਸਿੰਘ ਕੇ ਅਬਿ ਸਾਧੂ।
ਰਹਿਤ ਨਿਰਮਲੇ ਤਹਾਂ ਅਗਾਧੂ[1]।
[1]ਬਹੁਤੇ।
ਸੋ ਸੰਨਦ ਭੀ ਅਬਿ ਤਿਨ ਪੈ ਹੈ[1]।
[1]ਪਾਸ ਹੈ।
ਸੱਤ੍ਰਾ ਸੌ ਤਿਰਾਸੀਏ ਮੈਂਹੈਂ[1] ॥੧੨੬॥
[1]ਵਿੱਚ।
ਜੋ ਲਿਖ ਦੀਨੀ ਥੀ ਤਬਿ ਰਾਏ।
ਦਰਗਾਹਾ-ਸਿੰਘ ਜੀ ਕੇ ਨਾਂਏਂ।
ਔਰ ਗਾਥ ਇਕ ਸੁਨੋ ਪੁਰਾਨੀ।
ਜਿਸ ਕੀ ਭੀ ਅਬਿ ਅਹੇ ਨਿਸ਼ਾਨੀ ॥੧੨੭॥
ਸਤ੍ਰਾਂ ਸੈ ਸਤਾਸੀਏ ਮੈਂਹੈਂ।
ਸੂਰਜ ਗ੍ਰਹਿਨ ਕੁਰਖੇਤ੍ਰ ਪੈਹੈ[1]।
[1]ਕਲਖੇਤ੍ਰ ਦੇ ਪਾਸ ਸੂਰਜ ਗ੍ਰਹਿਣ ਦਾ ਮੇਲਾ ਲੱਗਿਆ।
ਬਾਜੀ-ਰਾਵ ਮਰ੍ਹੱਟਾ ਆਯੋ।
ਕਰਿ ਇਸ਼ਨਾਨ ਦਾਨ ਬਹੁ ਦਾਯੋ ॥੧੨੮॥
ਸਭਾ ਪੰਡਤੋਂ ਕੀ ਉਨ ਕੀਨੀ।
ਸ਼ਾਸਤ੍ਰਾਰਥ ਭਯੋ ਅਤਿ ਪੀਨੀ[1]।
[1]ਬਹੁਤ ਭਾਰੀ (ਸ਼ਾਸਤ੍ਰਾਰਥ) ਚਰਚਾ ਹੋਈ।
ਮਹਾਰਾਜ ਸਿੰਘ ਸਭਿ ਪਰ ਫਤੈ।

ਪਾਈ, ਗੁਰੁ ਕ੍ਰਿਪਾ ਤੈ ਅਤੈ[1] ॥ ੧੨੯ ॥
ਬਿਜੈ-ਪੱਤ੍ਰ[1] ਮਰ੍ਹੱਟੇ ਨ੍ਰਿਪ ਦਾਯੋ।
ਏਕ ਗ੍ਰਾਮ ਜਾਗੀਰ ਲਗਾਯੋ।
ਸੰਨਦ ਲਿਖ ਦੀਨੀ ਨ੍ਰਿਪ ਚਾਹੀ[1]।
ਜੋ ਅਬਿ ਹੈ ਉਸ ਡੇਰੇ ਮਾਂਹੀਂ ॥ ੧੩੦ ॥
ਅਰ ਇਕ ਮੰਦਰ ਸੋਊ ਬਨੈ ਕੈ।
ਮਹਾਰਾਜ ਸਿੰਘ ਕੋ ਗਯੋ ਦੈ ਕੈ।
ਮਰ੍ਹੱਟੀ ਕਤਾ ਕੇਰ ਹੈ ਸੋਈ[1]।
ਰੁੱਦ੍ਰ ਕੂਪ ਢਿਗ ਜਾਨਤ ਲੋਈ[1] ॥ ੧੩੧ ॥
ਸੰਮਤ ਸੱਤ੍ਰਾਂ ਸੌ ਸੈਤਾਸੀ।
ਕਾ ਤਹਿਂ ਪੱਥਰ ਖੁਦਯੋ ਦਿਖਾਸੀ[1]।
ਤਾਂ ਕੀ ਸੰਪ੍ਰਦਾਇ ਬੇਸਾਲੇ।
ਰੁੱਦ੍ਰ ਕੂਪੀਏ ਸਾਧੂ ਚਾਲੇ ॥ ੧੩੨ ॥
ਇਸ ਤੈ ਭੀ ਇਕ ਔਰ ਪੁਰਾਨੀ।
ਗਾਥ ਸੁਨੈਹੋਂ ਤੁਮੈ ਮਹਾਨੀ।
ਹੈ ਖਡੂਰ ਮੈਂ ਜੋਊ ਡੇਰਾ।
ਲਖੋ ਨਿਰਮਲਯੋਂ ਕੇਰ ਬਡੇਰਾ ॥ ੧੩੩ ॥
ਦਸਮ ਗੁਰੂ ਕੇ ਵਕਤੈਂ ਕੇਰੋ।
ਹੈ ਸੋਊ ਨਿਸਚੈ ਦਿਢ ਹੇਰੋ।
ਤਹਿਂ ਭਾਈ-ਪੰਜਾਬ ਸੁ ਸਾਧੂ।
ਰਹਿਤੋ ਪਹਿਲੇ ਸੁਮਤਿ ਅਗਾਧੂ[1] ॥ ੧੩੪ ॥
ਸਿੰਘ ਪੰਥ ਜਬਿ ਗੁਰੂ ਸਜਾਯੋ।
ਸੁਧਾ ਦਯਾ ਸਿੰਘ ਤੈ ਤਿਨ ਪਾਯੋ।
ਸਿੰਘ-ਪੰਜਾਬ ਜਗਤ ਬਿਦਤਾਨਾ।
ਸੰਪ੍ਰਦਾਇ ਤਿਹ ਚਲੀ ਮਹਾਨਾ ॥ ੧੩੫ ॥
ਰੋਚਾ ਸਿੰਘ ਤਿਸ ਕੇ ਪਰ-ਚੇਲੇ[1]।
ਸਿੰਘ ਦੁਇ ਕੁ ਸੈ ਨਿਜ ਸੰਗ ਮੇਲੇ।
ਕਾਸ਼ਮੀਰ ਅਰ ਪੋਠੋਹਾਰੈਂ।
ਜਬਰਨ ਸਿੰਘ ਸਜਏ ਅਪਾਰੈਂ ॥ ੧੩੬ ॥
ਅਬਿ ਲੌਂ ਸੋ ਸਭਿ ਤਿਸ ਕੋ ਮਾਨਤ।
ਗਾਥ ਏਹੁ ਵਹਿ ਦੇਸ ਬਖਾਨਤ।
ਯਾਂ ਤੈ ਉਨ ਕੇ ਸੰਤਨ ਕੇਰੇ।
ਹੈਂ ਅਧਿਕੈਂ ਉਤ ਹੀ ਦਿਸ ਡੇਰੇ ॥ ੧੩੭ ॥
ਡੇਰੇ ਔਰ ਨਿਰਮਲਯੋਂ ਕੇਰੇ।
ਗ੍ਰੰਥ ਬਢਨ ਡਰਿ ਇਹਾਂ ਨ ਟੇਰੇ।
ਪੁਸਤਕ ਰਚੇ ਨਿਰਮਲਯੋਂ ਜੇਈ।
ਪਰਾਚੀਨ ਕਿਛੁ ਕੈਹੋਂ ਤੇਈ ॥ ੧੩੮ ॥

[1]ਵੱਡੀ।
[1]ਜਿੱਤ ਦੀ ਚਿੱਠੀ।
[1]ਉਤਸ਼ਾਹ ਨਾਲ।
[1]ਉਹ (ਮੰਦਰ) ਮਰਹੱਟੀ (ਕਤਾ) ਢੰਗ ਦਾ ਹੈ।
[1]ਸ਼ਿਵ ਦੀ ਜੇ ਖੂਹ ਕੋਲ ਲੋਕ ਜਾਣਦੇ ਹਨ।
[1]ਓਥੇ ਖੋਦਿਆ (ਉਕਰਿਆ) ਹੋਇਆ ਦਿਸਦਾ ਹੈ।
[1]ਬਹੁਤੀ ਸ੍ਰੇਸ਼ਟ ਮਤਿ ਵਾਲਾ।
[1]ਪੋਤੇ ਚੇਲੇ।

ਸਤ੍ਰਾਂ ਸੈ ਪਚਾਨਵੇ ਮਾਹੈਂ।
ਸੱਦਾ-ਸਿੰਘ ਨੈ ਕਾਂਸ਼ੀ ਜਾਹੈਂ[1]।
[1]ਜਾ ਕੇ।
ਚੇਤਨ-ਮਠ ਦਿਡ ਬਾਂਧਯੋ ਨੀਕਾ।
ਕਿਯ ਅਦ੍ਵੈਤ ਸਿੱਧੀ ਪਰ ਟੀਕਾ[1] ॥੧੩੯॥
[1]ਅਦ੍ਵੈਤ ਸਿੱਧੀ ਗ੍ਰੰਥ ਦਾ ਟੀਕਾ ਕੀਤਾ।
ਪਢਨ-ਹਾਰ ਪੰਡਿਤ ਬਹੁ ਜਾਨੈ।
ਪੁਨ ਗੁਲਾਬ ਸਿੰਘ ਭਯੋ ਮਹਾਨੈ।
ਭਾਵਰਸਾਂਮ੍ਰਿਤ ਜਾਂਹਿਰਚਾਈ।
ਕਰਮ-ਵਿਪਾਕ, ਸ੍ਵਪਨ-ਅੱਧਜਾਈ ॥੧੪੦॥
ਨਾਟਕ-ਚੰਦ੍ਰ-ਪ੍ਰਬੋਧ ਉਦਾਰੇ।
ਮੋਖ-ਪੰਥ ਅੱਧਜਾਤਮ ਭਾਰੇ[1]।
[1]ਅਧਿਆਤਮਰਾਮਾਇਣ ਆਦਿਕ ਭਾਰੇ ਚੰਗੇ ਪੁਸਤਕ।
ਬਾਦੀ ਸੰਮਤ ਤਿਨ ਕੇ ਹੇਰੋ[1]।
[1]ਨਿਰਮਲਿਆਂ ਦੇ (ਬਾਦੀ) ਵਿਰੋਧੀ ਵੀ ਤਿਨ੍ਹਾਂ (ਉਪ੍ਰੋਕਤ ਨਿਰਮਲੇ ਵਿਦਵਾਨਾਂ ਦੀਆਂ ਰਚਨਾਵਾਂ ਦੀ ਪੁਰਾਤਨਾ) ਦੇ ਨਾਲ (ਸੰਮਤ) ਸਹਿਮਤ ਹਨ, ਦੇਖੋ।
ਸੰਸੇ ਖੁਦ ਹੀ ਖੁਦੈ ਨਿਬੇਰੋ[1] ॥੧੪੧॥
[1](ਇਸ ਤਰ੍ਹਾਂ ਤੁਸੀਂ ਵੀ) ਆਪਣੇ ਸੰਸੇ ਆਪ ਹੀ ਨਿਬੇੜ ਲਵੋ।
ਅਬੀ ਨਿਰਮਲੇ ਭਏ ਜੁ ਕੈਹੈਂ[1]।
[1]ਜਿਹੜੇ ਕਹਿੰਦੇ ਹਨ ਕਿ ਨਿਰਮਲੇ ਹੁਣੇ ਹੀ ਹੋਏ ਹਨ।
ਕਹੇ ਪ੍ਰਮਾਨ ਤਿਨੋ ਹਿਤ ਯੈ ਹੈਂ[1]।
[1]ਇਹ (ਪ੍ਰਮਾਣ) ਸਬੂਤ ਤਿਨ੍ਹਾਂ ਵਾਸਤੇ ਕਹੇ ਹਨ।
ਨਤੁ ਪਰਮਾਨ ਦਿਖਾਵਨ ਕੀਹੈਂ।
ਕਿੰਚਤ ਚਾਹਿ ਨਹੀਂ ਥੀ ਈਹੈਂ[1] ॥੧੪੨॥
[1]ਨਹੀਂ ਤਾਂ (ਪ੍ਰਮਾਣ) ਸਬੂਤ ਦਿਖਾਉਣ ਦੀ (ਈਹੈਂ) ਏਥੇ (ਕਿੰਚਤ) ਥੋੜ੍ਹੇ ਮਾਤਰ ਵੀ ਇੱਛਾ ਨਹੀਂ ਸੀ।
ਸੁਨੋ ਅਖਾੜੇ ਕੀ ਅਬਿ ਗਾਥੈਂ।
ਸਿੰਘ ਨਰਿੰਦਰ ਪਟਜਾਲੇ ਨਾਥੈਂ[1]।
[1]ਰਾਜੇ ਨੇ।
ਸਰੂਪ ਮ੍ਰਿਗਿੰਦ ਜੀਂਦ ਪਤਿ ਥੀਓ।
ਭਰਪੂਰ ਸਿੰਘ ਨਾਭੇ ਮੈਂ ਤੀਓ[1] ॥੧੪੩॥
[1]ਤੀਜਾ।
ਭਏ ਨ੍ਰਿਪ ਇਹੁ ਭਗਤ ਉਦਾਰੈਂ।
ਸੇਵੀ ਸੰਤਨ ਕੇਰ ਅਪਾਰੈਂ।
ਸੁਨਜੋ ਇਨੈ ਤੀਰਥ ਗੰਗਾਦੈਂ।
ਪਰ[1], ਜੋ ਮੇਲੇ ਹੋਤ ਅਗਾਧੈਂ[2] ॥੧੪੪॥
[1]ਗੰਗਾ ਆਦਿਕ ਉੱਪਰ। [2]ਵੱਡੇ, ਬਹੁਤੇ।
ਦਸਮ ਗੁਰੂ ਕੇ ਜੇ ਸਿਖ ਸਾਧੂ।
ਤਹਾਂ ਬਿਹੰਗਮ ਜਾਤ ਅਬਾਧੂ[1]।
[1]ਬਿਨਾਂਰੋਕ ਤੋਂ।
ਪੈਸਾ ਪਾਸ ਨ ਜੋਊ ਰਖੈ ਹੈਂ।
ਅਕਸਰ ਭੋਜਨ ਪਾਯੋ ਚੈਹੈਂ[1] ॥੧੪੫॥
[1]ਬਹੁਤੀ (ਗੱਲ ਤਾਂ ਇਹ ਕਿ) ਉਹਰੋਟੀ ਖਾਣਾ ਚਾਹੁੰਦੇ ਸਨ।
ਝੰਡੇ ਖੜ੍ਹੇ ਕਰਤ ਹੈਂ ਜਾਈ[1]।
[1]ਜਾ ਕੇ।
ਸਾਧ ਉਦਾਸੀ ਔਰ ਗੁਸਾਂਈ।
ਲੰਗਰ ਭੀ ਦੇਵਤ ਬਡ ਵੈਹੈਂ[1]।
[1]ਉਹ।
ਨਿਜ ਨਿਜ ਭੇਖਨ ਤਈਂ ਸਭੈਹੈਂ[1] ॥੧੪੬॥
[1]ਸਾਰੇ।
ਸਿੰਘ ਨਾਮ ਵਾਰੇ ਜਬਿ ਗੁਨ ਕੈ[1]।
[1]ਸਿੰਘ ਨਾਮ ਵਾਲੇ (ਸਾਧੂ) ਜਦੋਂ ਵਿਚਾਰ ਕੇ।
ਭੋਜਨ ਪਾਵਨ ਚੈਹੈਂ ਉਨ ਕੈ[1]।
[1]ਉਨ੍ਹਾਂ ਦੇ ਲੰਗਰਾਂ ਵਿੱਚ।

ਕੈਂਚੀ ਅੱਗਜੋਂ ਸੋਊ ਦਿਖੈ ਹੈਂ।
ਮੂੰਡ ਮੁੰਡਾਓ ਖਾਓ ਕੈਹੈਂ[1] ॥੧੪੭॥
[1]ਕਹਿੰਦੇ ਹਨ ਕਿ (ਪਹਿਲਾਂ) ਸਿਰ ਮੁਨਾਉ (ਫੇਰਰੋਟੀ) ਖਾਉ।
ਤਾਨ੍ਹੇ ਔਰ ਅਧਿਕਧਾ ਦੈ ਕੈ[1]।
[1]ਹੋਰ ਅਨੇਕ ਤਰ੍ਹਾਂ ਦੇ ਮਿਹਣੇ ਦੇ ਕੇ।
ਬੇ-ਸਿਦਕੀ ਸਿੰਘੈਂ ਭੁਚਲੈ[1] ਕੈ।
[1]ਭੁਲੇਖਾ ਪਾ ਕੇ।
ਮੂੰਡ ਮੂੰਡਿ[1] ਨਿਜ ਸਾਧੁ ਬਨੈ ਹੈਂ।
[1]ਸਿਰ ਮੁੰਨ ਕੇ।
ਇਹੁ ਘਾਟਾ ਸਿੰਘਨ ਮੈਂ ਪੈਹੈ ॥੧੪੮॥
ਇਸ ਬਚਾਉ ਹਿਤ ਅਰ ਉਪਕਾਰੈਂ।
ਭਵੈਂ ਪੁੰਨ ਅਤਿ ਠਾਨ ਵਿਚਾਰੈਂ[1]।
[1]ਬਹੁਤ ਵਿਚਾਰ ਕਰ ਕੇ ਕਿ ਪੁੰਨ ਹੋਵੇਗਾ।
ਹੀਰਾ ਸਿੰਘ, ਮਤਾਬ ਸਿੰਘ ਸਾਧੂ।
ਰਾਮ ਸਿੰਘ ਲੌ ਹੁਤੇ ਅਗਾਧੂ[1] ॥੧੪੯॥
[1]ਵੱਡੇ।
ਤਬੈ ਨਿਰਮਲੇ ਅਧਿਕ ਉਦਾਰੈਂ।
ਮੇਲਜੋਂ ਪੈ ਮਿਲਿ ਸੰਤ ਅਪਾਰੈਂ।
ਇਤ ਉਤ ਤੈ ਲੈ ਜਾਇ ਅੰਨ ਸੋ।
ਦੇਤੇ ਸਭਿ ਕੋ ਲੇਤ ਧੰਨਜ ਸੋ[1] ॥੧੫੦॥
[1]ਉਹ (ਧੰਨਜ) ਜਸ ਲੈਂਦੇ ਸਨ।
ਸੰਤ ਨਿਰਮਲਜੋਂ ਕਾ ਜਸ ਭਾਰਾ।
ਸੁਨਿ ਨ੍ਰਿਪਨ ਬੰਧ ਦਯੋ ਅਖਾਰਾ[1]।
[1]ਧਰਮ ਪ੍ਰਚਾਰਕ ਜੱਥਾ। (ਅ) ਸੰਤਾਂ ਦੀ ਮੰਡਲੀ। (ੲ) ਸੰਤਾਂ ਦਾ ਡੇਰਾ।
ਏਕ ਲਾਖ ਲੌ ਨਕਦੈਂ ਦੀਓ।
ਔਰ ਜਗੀਰੈਂ ਦੀਨੀ ਬੀਓ[1] ॥੧੫੧॥
[1]ਦੂਜੀਆਂ।
ਜੇਤਿਕ ਪੰਥ ਨਿਰਮਲਾ ਆਹੀ।
ਸਭਿ ਨੈ ਮੱਦਦ ਕਰੀ ਮਹਾਂਹੀ।
ਜਥਾ ਜੋਗ ਔਰੈਂ ਸਰਦਾਰੈਂ।
ਸੇਵਾ ਕੀਨੀ ਮਨਿ ਮੁਦ ਧਾਰੈਂ ॥੧੫੨॥
ਨ੍ਰਿਪ ਵਜੀਰ ਸਿੰਘ ਪਿੰਡ ਏਕੈਂ।
ਦਯੋ ਫਰੀਦ ਕੋਟੀਏ ਨੇਕੈਂ[1]।
[1]ਨੇਕ ਨੇ।
ਸ੍ਰੀ ਮਹਿਤਾਬ ਸਿੰਘ ਜੀ ਤਾਂਈ।
ਸ੍ਰੀ ਮਹੰਤ ਥਪਜੋ ਮੁਦ ਪਾਈ ॥੧੫੩॥
ਤੇਜ ਪ੍ਰਤਾਪ ਵਾਰ ਥਾ ਸੋਈ।
ਸਿੱਧ ਪੁਰਖ ਬਿਦਤਜੋ ਮਧ ਲੋਈ[1]।
[1]ਸ਼ਕਤੀਮਾਨ ਪੁਰਖ (ਲੋਈ) ਜਗਤ ਵਿੱਚ ਮਸ਼ਹੂਰ ਹੋਇਆ।
ਰਾਮ ਸਿੰਘ ਕੋਬੇਰੈਂ ਵਾਲਾ[1]।
[1]ਕੋਬੇਰ ਪਿੰਡ ਦਾ।
ਪੁਨ ਤਿਨ ਕੀਨ ਮਹੰਤ ਬਿਸਾਲਾ ॥੧੫੪॥
ਮਹਿਮਾਂ ਬਡ ਅਰੂਜ[1] ਅਬਿ ਥੀਓ।
[1]ਪ੍ਰਤਾਪ, ਤਰੱਕੀ।
ਦੇਸ ਬਿਦੇਸਨ ਮੈਂ ਬਿਦਤੀਓ[1]।
[1]ਮਸ਼ਹੂਰ ਹੋਇਆ।
ਮੱਦਦ ਪੰਥ ਖਾਲਸਾ ਸਾਰਾ।
ਕਰਤ ਨਿਰਮਲੇ ਅਧਿਕ ਉਦਾਰਾ ॥੧੫੫॥
ਸਭਿ ਤੀਰਥਨ ਕੇ ਮੇਲਜੋਂ ਪੈਹੈ[1]।
[1]ਉੱਪਰ।
ਲੰਗਰ ਦੇਤ ਅਤੋਟ ਅਤੈ ਹੈਂ[1]।
[1]ਬਹੁਤ।

ਜੱਦਪਿ ਸਭਿ ਭੇਖਨ ਕੇ ਸੰਤੈਂ।
ਭੋਜਨ ਮਿਲਤ ਉਤਾਰਾ ਤੰਤੈ[1] ॥੧੫੬॥ [1]ਤਿਨ੍ਹਾਂ ਨੂੰ।
ਤੱਦਪਿ ਸਿੰਘ ਨਾਮ ਕੇ ਤਾਂਈਂ।
ਆਦਰ ਲੰਗਰ ਮਿਲਤ ਮਹਾਂਈਂ।
ਦਸਮ ਗੁਰੂ ਕਾ ਏਹੁ ਅਖਾਰਾ।
ਅੱਠਾਰਾਂ ਸੌ ਮੱਧ ਅਠਾਰਾਂ ॥੧੫੭॥
ਭਯੋ ਉਦਾਸਿਨ ਤੈ ਭੀ ਭਾਰੋ[1]। [1]ਵੱਡਾ।
ਬਿਦਜਾ ਬਲ ਇਤਫਾਕ ਵਿਚਾਰੋ।
ਲੰਗਰ ਇਸ ਸਮ ਦੇਤ ਨ ਔਰੈਂ।
ਆਹਿ ਅਖਾੜੇ ਜੇ ਜਗ ਗੌਰੈਂ[1] ॥੧੫੮॥ [1]ਵੱਡੇ।

ਦੋਹਰਾ:

ਸਾਧੁ ਸਿੱਖ ਨਿਧਨੀ[1] ਧਨੀ, [1]ਕੰਗਾਲ।
ਸਿੰਘ ਨਾਮ ਹੈ ਜੋਇ।
ਸੇਵਤ ਮੱਦਦ ਦੇਤ ਸਭਿ,
ਜਾਨ ਆਪਨਾ, ਲੋਇ[1] ॥੧੫੯॥ [1]ਲੋਕ।

ਚੌਪਈ:

ਦੇਸ ਦੇਸ ਮੈਂ ਫਿਰਤ ਅਖਾਰਾ।
ਭਗਤ ਸੰਤ ਜੇ ਆਹਿਂ ਉਦਾਰਾ।
ਦੇਵਤ ਪੂਜਾ ਔਰ ਭੰਡਾਰਾ।
ਮਾਨ ਤਾਨ[1] ਕਰਿ ਹੈਂ ਸਿੱਖ ਭਾਰਾ ॥੧੬੦॥ [1]ਆਦਰ ਸਤਿਕਾਰ।
ਸੋ ਪੂਜਾ ਤੀਰਥੋਂ ਪਰ ਜਾਈ।
ਲੰਗਰ ਮਿਲ ਹੈ ਸਭਿ ਕੇ ਤਾਂਈ।
ਸਭਿ ਤੀਰਥੋਂ ਪਰ ਭੀ ਮੁਕਾਨ ਹੈਂ।
ਦੇਤ ਹਮੇਸ਼ੈਂ ਅੰਨ ਦਾਨ ਹੈਂ ॥੧੬੧॥
ਸਦਾ-ਬਰਤ ਸਭਿ ਤਾਂਈ ਦੈਹੈਂ[1]। [1](ਸਦਾ-ਬਰਤ) ਲੰਗਰ ਸਭ ਨੂੰ ਦਿੰਦੇ ਹਨ।
ਗੰਗਾ ਜੀ ਪਰ ਕਨਖਲ ਮੈਹੈਂ।
ਏਕ ਮਹੰਤ, ਏਕ ਭੰਡਾਰੀ[1]। [1]ਲਾਂਗਰੀ।
ਇਕ ਕਾਰਵਾਰੀ[1] ਏਕ ਕੁਠਾਰੀ[2] ॥੧੬੨॥ [1]ਖ਼ਜ਼ਾਨਚੀ। [2]ਮੋਦੀ (ਸਾਮਾਨ ਵੰਡਣ ਵਾਲਾ)।
ਸਭੀ ਮੁਕਾਨੋ ਮੈਂ ਇਮ ਰੈਹੈਂ।
ਆਮਦ ਖਰਚ ਹਿਸਾਬ ਲਿਖੈ ਹੈਂ।
ਤਜੋਂ ਹੀ ਬਾਹਰ ਜੋਊ ਅਖਾਰੋ।
ਫਿਰ ਹੈਂ ਤਹਿਂ ਮਹੰਤ ਰਹਿਂ ਚਾਰੋ ॥੧੬੩॥
ਕੌਡੀ ਪੈਸਾ ਮੁਹਿਰ ਰੁਪੱਯਾ।
ਬਸਨ ਚਢਾਵਤ ਜੋ ਤਹਿਂ ਭੱਯਾ[1]। [1]ਭਾਈ, ਪ੍ਰੇਮੀ।
ਦੋਇ ਠੌਰ ਸੋ ਲਿਖਯੋ ਜੈਹੈ।
ਏਕ ਮਹੰਤ ਕੁਠਾਲੀ ਪੈਹੈ ॥੧੬੪॥

ਕੌਡੀ ਖਰਚਨ ਕਾ ਅਖਤਜਾਰੋ।
ਨਾਹਿਂ ਸੁਤੰਤ੍ਰ ਕਾਂਹਿ ਨਿਹਾਰੋ।
ਖਾਨ ਪਾਨ ਪਹਰਾਨ ਬ੍ਰਤਾਰਾ[1]। — [1]ਹਿੱਸਾ।
ਮਿਲ ਹੈ ਸਦ[1] ਸਭਿ ਕੋ ਇਕਸਾਰਾ[2] ॥੧੬੫॥ — [1]ਹਮੇਸ਼ਾਂ। [2]ਇਕੋ ਜਿਹਾ।
ਅਠਾਰਾਂ-ਗਜ ਬਸਨ ਛਿਮਾਹੀ[1]। — [1]ਛੇ ਮਹੀਨੇ ਬਾਅਦ ਬਸਤ੍ਰ।
ਇਕ ਜੋੜਾ ਮਿਲ ਹੈ ਸਭਿ ਕਾਹੀ[1]। — [1]ਸਭ ਕਿਸੇ ਨੂੰ ਭਾਵ ਹਰ ਇਕ ਨੂੰ ਇਕ ਜੁੱਤਾ ਮਿਲਦਾ ਹੈ।
ਮਿਲ ਹੈ ਜ਼ਜਾਦੇ ਨਾਂਹਿ ਮਹੰਤੈਂ।
ਬਿਨ ਦੁਆਈ ਕਿਛੁ ਅਨ[1] ਨ ਮਿਲੰਤੈਂ ॥੧੬੬॥ — [1]ਹੋਰ।
ਆਮਦ ਖਰਚ ਹਿਸਾਬ ਕਰੈ ਹੈਂ।
ਮਾਹਵਾਰੀ ਸਭਿ ਤਈਂ ਸੁਨੈ ਹੈਂ।
ਸ੍ਰੀ ਮਹੰਤ ਪਾਸ ਪਹੁੰਚੈਹੈਂ।
ਪੈਸਾ ਇਕ ਕੋ[1] ਖਾ ਨ ਸਕੈ ਹੈ ॥੧੬੭॥ — [1]ਕੋਈ।
ਸਭਿ ਤੀਰਥੋਂ ਪਰ ਜਾਇ ਲਗੈ ਹੈ।
ਦਾਤਾ ਕਾ ਪੁੰਨ ਅਤਿ ਸਫਲੈ ਹੈ।
ਦੇਨੋ ਜੈਸ ਅਖਾੜੇ ਮਾਂਹੀਂ।
ਪੁੰਨਜ ਐਸ ਦੂਜੋ ਕੋ ਨਾਂਹੀਂ ॥੧੬੮॥
ਸ੍ਰੀ ਮਹੰਤ ਅੱਖਾੜੇ ਕੇਰੈਂ।
ਅਤਿ ਸਤਿ ਪੁਰਖ ਮਹਾਨ ਬਧੇਰੈ।
ਜਪੀ ਤਪੀ ਜਤ ਸਤ ਮੈਂ ਪੂਰੇ।
ਹੈਂ ਕੋਵਿਦ[1] ਕਵਿ ਪੰਡਤਿਰੂਰੇ ॥੧੬੯॥ — [1]ਵਿੱਦਵਾਨ।
ਸ੍ਰੀ ਤਾਰਾ ਸਿੰਘ ਜੀ ਬਖਜਾਤੈਂ।
ਲੋਭ ਛੋਭ ਬਿਨ ਕਪਟ ਮਹਾਂਤੈ[1]। — [1](ਮਹਾਂਤੈ) ਮਹਾਤਮਾ ਲੋਕ (ਛੋਭ) ਕ੍ਰੋਧ ਤੇ ਛਲ ਤੋਂ ਬਿਨਾਂ ਹਨ। (ਮਹਾਂਤ- ਮਹਾਤਮਾ, ਕਰਨੀ ਵਿੱਚ ਵੱਡਾ ਬਜ਼ੁਰਗ।)
ਸੇਵ ਅਖਾੜੇ ਕੀ ਸੁ ਕਮੈ ਹੈਂ।
ਬਸਨ ਅਸਨ[1] ਭੀ ਸੋ ਨਹਿਂ ਲੈਹੈਂ ॥੧੭੦॥ — [1]ਬਸਤ੍ਰ ਤੇ ਭੋਜਨ।
ਯੌਂ ਅਖਤਜਾਰ ਤਿਨੈ ਹੈ ਭਾਰੋ[1]। — [1]ਉਂਵ ਤਾਂ ਉਨ੍ਹਾਂ ਨੂੰ ਭਾਰੀ ਅਖ਼ਤਿਆਰ ਹਨ ਕਿ...।
ਪੰਥ ਹੇਤ ਦਿਹਂ ਖਰਚ ਹਜ਼ਾਰੋਂ।
ਨਿਜ ਹਿਤ ਯਾਂ ਨਿਜ ਦੋਸਤ ਤਾਂਈਂ।
ਪੈਸਾ ਏਕ ਨ ਖਰਚ ਸਕਾਂਈਂ ॥੧੭੧॥
ਜਬਿ ਉਨ ਕਾ ਭੀ ਏਹੁ ਵਿਚਾਰੈਂ[1]। — [1]ਵਿਚਾਰ ਲਵੋ ਜਦੋਂ ਉਨ੍ਹਾਂ ਸ੍ਰੀ ਮਹੰਤਾਂ ਦਾ ਇਹ ਹਾਲ ਹੈ ਤਾਂ....।
ਔਰ ਮਹੰਤੈ ਕਿਆ ਇਖਤਜਾਰੈਂ।
ਕੈਮੁੱਤਕ ਇਹੁ ਨਜਾਇ ਦਿਖਾਵੋ[1]। — [1]ਕੈਮੁੱਤਕ ਨਜਾਯ ਨਾਲ ਇਹ ਦੇਖ ਲਵੋ (ਕੈਮੁੱਤਕ ਨਜਾਯ- ਜਿੱਥੇ ਵੱਡਿਆਂ ਦਾ ਇਹ ਹਾਲ ਹੈ ਛੋਟਿਆਂ ਦਾ ਕੀ ਹਾਲ ਹੋਵੇਗਾ, ਐਸੀ ਕਹਾਵਤ ਜਿਸ ਥਾਂ ਆਖੀਏ, ਕੈਮੁੱਤਕ ਨਜਾਯ ਹੈ।)
ਸੰਸੇ ਤਜਿ ਸਭਿ ਸੇਵ ਕਮਾਵੋ ॥੧੭੨॥
ਕਿੰਚਤ ਗਾਥ ਅਖਾੜੇ ਕੇਰੀ।
ਹੈ ਪ੍ਰਸੰਗ ਤੈ[1] ਹਮ ਨੈ ਟੇਰੀ[2] ॥੧੭੩॥ — [1]ਸੰਬੰਧ ਕਰਕੇ। [2]ਕਹੀ ਹੈ।

ਦੋਹਰਾ:
ਪੰਥ ਨਿਰਮਲੇ ਕੀ ਕਥਾ ਕਹੀ,
ਭਯੋ ਜਿਸ ਭਾਇ।
ਸਿੰਘ ਨਿਹੰਗਨ ਕੀ ਕਹੋਂ,
ਅੱਗ੍ਰ ਸੁਨੋ ਮਨ ਲਾਇ ॥੧੭੪॥
ਕਥਾ ਨਿਹੰਗਾਂ ਕੀ
ਕਬਿੱਤ:
ਸ੍ਰੀ ਗੁਰੁ ਨਾਨਕ ਆਨਿਕ ਸੁਖ-ਦਾਇ,
ਲਾਜ ਬਾਨਕਰਖਾਇ ਗਜਾਨ ਭਾਨ ਦਿਪਤਾਇ[1] ਹੈਂ।
[1]ਸ੍ਰੀ ਗੁਰੁ ਨਾਨਕ ਦੇਵ ਜੀ ਜਿਨ੍ਹਾਂ ਨੇ ਜਗਤ ਨੂੰ (ਆਨਿਕ) ਅਨੇਕਾਂ ਸੁੱਖ ਦਿੱਤੇ, ਬਾਣੇ ਦੀ ਲਾਜਰੱਖੀ, ਗਿਆਨ ਦਾ ਸੂਰਜ ਪ੍ਰਗਟ ਕੀਤਾ।
ਤਾਂਹਿ ਪਗ ਧਜਾਇ ਮਾਥ ਨਾਇ ਪੰਥ ਖਾਲਸੇ ਕੋ[1],
[1]ਤਿਨ੍ਹਾਂ ਦੇ ਚਰਨਾਂ ਨੂੰ ਧਿਆ ਕੇ ਤੇ ਖ਼ਾਲਸੇ ਪੰਥ ਨੂੰ ਸਿਰ ਨਿਵਾ ਕੇ।
ਸਿੰਘਨ ਨਿਹੰਗਨ ਕੀ ਗਾਥ ਅਬਿ ਗਾਇ ਹੈਂ।
ਬ੍ਰਿੱਧਨ ਨਿਹੰਗਨ ਸੁਨਾਈ ਜੈਸ, ਲਿਖੀ ਪਾਈ[1],
[1]ਲਿਖੀ ਹੋਈ ਕਿਤੋਂ ਲੱਭੀ ਹੈ।
ਤੈਸ ਹਮ ਕੈਹੈਂ ਭਾਈ ਸੁਨੋ ਮਨ ਲਾਇ ਹੈ।
ਸਤਰਜ ਗੌਣ ਜਾਂ ਮੈਂ ਮੁਖਜ ਤਮੋ ਗੁਣ ਹੋਇ[1],
[1]ਜਿਨ੍ਹਾਂ ਵਿੱਚ ਸਤੋ-ਗੁਣ ਤੇਰਜੋ-ਗੁਣ (ਗਉਣ) ਘੱਟ ਹੈ ਤੇ ਤਮੋ-ਗੁਣ (ਮੁਖ) ਬਹੁਤਾ ਹੁੰਦਾ ਹੈ।
ਤਿਨ ਕੋ ਨਿਹੰਗ ਸਿੰਘ ਗੁਰੂ ਭੀ ਅਲਾਇ ਹੈਂ[1] ॥੧੭੫॥
[1]ਕਹਿੰਦੇ ਹਨ।
ਸਾਖੀ ੧
ਏਕ ਦਿਨ ਦਸਮ ਗੁਰੂ ਜੀ ਤਿਲ ਤੇਲ ਲੋਹਾ ਆਦਿ,
ਦਾਨ ਤੁਲਾ ਦੀਨ ਦਿਜ ਕੋ ਬਿਸਾਲੀ ਹੈ[1]।
[1]ਬ੍ਰਾਹਮਣ ਨੂੰ ਤੁਲਾਦਾਨ ਬਹੁਤਾ ਦਿੱਤਾ। (ਤੁਲਾਦਾਨ- ਕਿਸੇ ਚੀਜ਼ ਦਾ ਦਾਨ ਆਪਣੇ ਬਰਾਬਰ ਤੋਲ ਕੇ ਦੇਣਾ।)
ਦ੍ਵਾਰ ਪੈ ਭਿਖਾਰੇ ਥੇ ਭੰਗੇਰੇ ਜੇ ਬਧੇਰੇ ਸਿੱਖ,
ਬੂਝਜੋ ਤਿਨ ਦੂਜ ਲੀਏ ਜਾਤ ਕਜਾ ਉਤਾਲੀ ਹੈਂ[1]।
[1]ਗੁਰਾਂ ਦੇ ਦਰਵਾਜ਼ੇ ਉੱਤੇ (ਗੁਰਾਂ ਤੋਂ ਦਾਤਾਂ) (ਭਿਖਾਰੇ) ਮੰਗਣ ਵਾਲੇ ਤੇ ਭੰਗ ਪੀਣ ਵਾਲੇ ਬਹੁਤੇ ਸਿੱਖ (ਖੜੇ ਸਨ), ਉਨ੍ਹਾਂ ਨੇ ਪੁੱਛਿਆ, ਹੇ ਬ੍ਰਾਹਮਣ ਤੂੰ (ਉਤਾਲੀ) ਕਾਹਲੀ ਨਾਲ ਕੀ ਲਈ ਜਾਂਦਾ ਹੈਂ।
ਕਹਜੋ ਸਿਰ-ਸੱਦਕ ਗੁਰੂ ਕਾ ਲੀਓ[1] ਜਾਤ ਮੈਂ ਹੂੰ,
[1]ਗੁਰਾਂ ਦਾ ਸਿਰ ਵਾਰਨਾ ਲੈ ਕੇ।
ਸਮਝਜੋ ਨ ਜਿਨੈ ਏਹੁ ਅਰਥ ਕਮਾਲੀ[1] ਹੈ।
[1]ਚੰਗਾ, ਸੋਹਣਾ।
ਛੀਨ ਲੀਨ[1] ਦੂਜ, ਦੀਨ ਹੋਇ ਗਯੋ ਗੁਰੂ ਪਾਸ,
[1]ਖੋਹ ਲਿਆ।
ਸੁਨਿ ਗੁਰੁ ਹੱਸ ਕਹਜੋ ਸਿੱਖ ਯੇ ਅਕਾਲੀ ਹੈਂ ॥੧੭੬॥
ਨੰਗ ਭੂਖ ਦਾਰਦ[1], ਛਨਿੱਛਰ ਗਰਹਿ ਦਸਾ
[1]ਕੰਗਾਲੀ।
ਮੰਦ ਜਾਨ[1], ਹਮ ਨਿਜ ਘਰੋਂ ਥੀ ਨਿਕਾਲੀ ਹੈ।
[1]ਸ਼ਨੀ ਗ੍ਰਹਿ ਦੀ ਮਾੜੀ ਦਸ਼ਾ ਜਾਣ ਕੇ।
ਸਮਝ ਸਬਰ[1] ਬਿਨ ਜਬਰਨ[2] ਰਾਖੀ ਇਨੈ*,
[1]ਸੰਤੋਖ। [2]ਧੱਕੇ ਨਾਲ। *ਗੁਰੂ ਸਾਹਿਬ ਦਾ ਇਹ ਕਹਿਣਾ ਕਿ ਨੰਗ, ਭੁੱਖ, ਦਲਿਦ੍ਰ ਤੇ ਸ਼ਨੀ ਗ੍ਰਹਿ ਦੀ ਮੰਦ-ਦਸ਼ਾ ਜਾਣ ਕੇ ਅਸਾਂ ਤੁਲਾ ਦਾਨ ਦੇ ਕੇ ਘਰੋਂ ਕੱਢੀ ਸੀ। ਇਨ੍ਹਾਂ ਨੇ ਜਬਰਨ ਰਖ ਲਈ ਹੈ। ਇਹ ਗੱਲ ਗੁਰਮਤਿ ਆਸ਼ੇ ਨਾਲ ਮੇਲ ਨਹੀਂ ਖਾਂਦੀ। ਗੁਰੂ ਸਾਹਿਬ ਨੇ ਤਾਂ ਜੋਤਸ਼ ਦੇ ਭਰਮਾਂ-ਵਹਿਮਾਂ ਵਿੱਚੋਂ ਸਿੱਖਾਂ ਨੂੰ ਕੱਢਿਆ ਹੈ।
ਰੈਹੈ ਅਬਿ ਇਨਹੀਂ ਮੈਂ ਸਦਾ ਏਹੁ ਚਾਲੀ ਹੈ।
ਤਾਹੂੰ ਲੋਹੇ ਕੇਰ ਗੁਰੁ ਬਨਵਾਇ ਕ੍ਰਦ[1] ਕੜੇ,
[1]ਕਿਰਪਾਨਾਂ।

ਬੜੇ[1] ਤੇਲ ਤਲਵਾਇ ਤਿਨ ਹੂੰ ਖੁਵਾਲੀ ਹੈ।
[1]ਵੜੇ, ਗੁਲਗੁਲੇ।
ਨੀਲ ਚੈਲ[1] ਹੁਤੇ ਜੇਊ ਪਹਿਰਾਏ ਤਿਨੈ ਤੇਊ,
[1]ਬਸਤ੍ਰ।
ਕਹ੍ਯੋ ਗੁਰੁ, ਸਿੱਖ ਏਊ ਗੁਰੁ ਕੇ ਅਕਾਲੀ ਹੈਂ ॥੧੭੭॥

ਸਾਖੀ ੨
ਫੇਰ ਏਕ ਰੋਜ ਸਭਾ ਮਾਂਹਿ ਗੁਰੁ ਕੇ ਹਜੂਰ,
ਫਤੇ ਸਿੰਘ ਗੁਰੁ-ਸੁਤ ਸ੍ਵਾਂਗ ਧਾਰਿ ਆਯੋ ਹੈ।
ਦੰਡ ਧਰ ਕਾਂਧੇ ਪਰਿ ਊਚਿ ਦਸਤਾਰ ਕਰਿ,
ਕਟਿ ਤਟਿ ਕਾਛ ਧਰਿ ਕੈ ਅਕਾਲ ਗਾਯੋ ਹੈ[1]।
[1]ਮੋਢੇ ਤੇ ਸੋਟਾਰੱਖ ਕੇ, ਦਸਤਾਰਾ ਉੱਚਾ ਸਜਾ ਕੇ, ਲੱਕ ਵਿੱਚ ਕਛਹਿਰਾ ਪਹਿਨ ਕੇ ਅਕਾਲ ਅਕਾਲ ਕਿਹਾ।
ਪੇਖਿ ਗੁਰੁ ਕਹ੍ਯੋ ਅਹ੍ਯੋ ਜਹ੍ਯੋ ਭੀ[1] ਚਲੈ ਹੈ ਪੰਥ,
[1]ਏਹੋ ਜਿਹਾ ਵੀ।
ਫਤੇ ਸਿੰਘ ਜੀ ਕੋ ਏਹੁ ਯਾਹੀ ਤੈ ਕਹਾਯੋ ਹੈ[1]।
[1]ਏਸੇ ਕਰ ਕੇ ਇਹ ਬਾਬਾ ਫ਼ਤਿਹ ਸਿੰਘ ਦਾ ਪੰਥ ਅਖਵਾਉਂਦਾ ਹੈ।
ਕਹਿਤ ਨਿਹੰਗ ਸਿੰਘ ਚੰਗ[1] ਪਰਸੰਗ ਏਹੈ,
[1]ਚੰਗਾ।
ਸੂਰਯ-ਪ੍ਰਕਾਸ਼ ਮਾਂਹਿ ਔਰ ਯੌਂ ਅਲਾਯੋ ਹੈ[1] ॥੧੭੮॥
[1]ਹੋਰ ਪ੍ਰਸੰਗ ਇਸ ਤਰ੍ਹਾਂ ਕਿਹਾ ਹੈ।

ਸਾਖੀ ੩
ਮਾਛੀਵਾੜੇ ਗਏ ਜਬਿ ਸ੍ਰੀ ਗੁਰੁ ਬਾਗ ਮਾਂਹਿ,
ਭਾਈ ਮਾਨ ਸਿੰਘ ਤਹਾਂ ਪੀਛੇ ਚਲ ਆਇ ਹੈ।
ਸੁੱਖਾ ਬਹੁ ਪੀਓ ਤਿਨ ਗੁਰੁ ਕੋ ਛਕਾਯੋ ਕਿਛੁ,
ਤਾਂਹੀ ਦਿਸ ਦੇਖਿ ਗੁਰੁ ਕਹ੍ਯੋ ਯੌਂ ਸੁਨਾਇ ਹੈ।
ਜੈਸੀ ਤੇਰੀ ਦਸਤਾਰ ਖੁੱਥੀ ਜੈਸੀ ਆਹਿ ਅਬਿ[1],
[1]ਜਿਸ ਢੰਗ ਦੀ ਤੇਰੀ ਦਸਤਾਰ ਬੰਨ੍ਹੀ ਹੋਈ ਹੈ ਤੇ ਜਿਸ ਤਰ੍ਹਾਂ ਦੀ ਖੁੱਸੀ ਜਿਹੀ ਹੁਣ ਹੈ।
ਤੈਸੋ ਭੰਗ ਪੀਨਹਾਰ ਪੰਥ ਤੇਰੋ ਥਾਇ ਹੈ[1]।
[1]ਹੋਵੇਗਾ।
ਐਸੇ ਗੁਰੁ ਬਚਨ ਤੈ ਮਾਨ ਸਿੰਘ ਦ੍ਵਾਰਾ ਏਹੁ,
ਚਾਲਿਓ ਨਿਹੰਗ ਪੰਥ ਭਾਈ[1] ਯੌਂ ਦਿਖਾਇ ਹੈ ॥੧੭੯॥
[1]ਭਾਈ ਸੰਤੋਖ ਸਿੰਘ ਨੇ।

ਸਾਖੀ ੪
ਚੌਥੀ ਸਾਖੀ ਸੁਨੋ ਅਬਿ ਜੋ ਨਿਹੰਗ ਕੈਹੈਂ ਸਭਿ,
ਮਾਛੀਵਾੜੇ ਗੁਰੁ ਜਬਿ ਸ਼ਜਾਮ ਚੈਲ[1] ਧਾਰੇ ਹੈਂ।
[1]ਕਾਲੇ ਬਸਤ੍ਰ।
ਢਿੱਲੋਂ ਨਾਮ ਗ੍ਰਾਮ ਭਲ ਮਾਲਵੇ ਮੈਂ ਗਏ ਚਲਿ,
ਤਹਾਂ ਸੋਢੀ ਕੌਲ ਜੀ ਨੈ ਅਰਜ ਗੁਜ਼ਾਰੇ ਹੈਂ।
ਸ਼ੁਕਲ ਬਸਨ[1] ਧਰਵਾਏ ਉਤਰਾਏ ਕਾਲੇ,
[1]ਚਿੱਟੇ ਬਸਤਰ।
ਸੋਊ ਫਾਰਿ ਫਾਰਿ[1] ਗੁਰੁ ਆਗ ਮਾਂਹਿ ਜਾਰੇ ਹੈਂ।
[1]ਪਾੜ ਪਾੜ ਕੋ।
ਏਕ ਲੀਰ ਰਖ ਗੁਰੁ ਦੀਨੀ ਮਾਨ ਸਿੰਘ ਜੀ ਕੋ,
ਧਾਰਤ ਨਿਹੰਗ ਤਬਿ ਹੀ ਤੇ ਚੈਲ ਕਾਰੇ ਹੈਂ ॥੧੮੦॥

ਚੌਪਈ:
ਸਾਖੀ ਏਹੁ ਚਾਰ ਹਮ ਜੈਸੇ।
ਸੁਨੀ ਪਿਖੀ ਲਿਖ ਦੀਨੀ ਤੈਸੇ।
ਅਬਿ ਜੈਸੇ ਊਚੇ ਦਸਤਾਰੇ।
ਸਾਜੇ ਤੈਸੇ ਦੈਹੁਂ ਦਿਖਾਰੇ[1] ॥੧੮੧॥
[1]ਜਿਸ ਤਰ੍ਹਾਂ ਉੱਚੇ ਦਸਤਾਰੇ (ਨਿਹੰਗ ਸਿੰਘ) ਸਜਾਉਣ ਲੱਗੇ ਹਨ, ਉਸ

ਤਰ੍ਹਾਂ ਹੁਣ ਦਿਖਾ ਭਾਵ ਦੱਸ ਦਿੰਦਾ ਹਾਂ।

ਪਹਿਲੇ ਪੰਥ ਮਿਲਜੋ ਸਭਿ ਰਹਾ।
ਲਰ ਕਰਿ ਤੁਰਕਨ ਕਾ ਬਲ ਦਹਾ[1]।
[1]ਨਾਸ਼ ਕੀਤਾ।
ਜਬੈ ਰਾਜ ਸਿੰਘਨ ਕਾ ਥੀਆ।
ਗ੍ਰਿਸਤ ਨਿਹੰਗੈਂ ਬਹੁ ਤਬਿ ਕੀਆ ॥੧੯੨॥
ਫਿਰਤ ਬਿਹੰਗਮ ਰਹੇ ਜੁ ਟੋਲੇ[1]।
[1]ਜੱਥੇ।
ਲੂਟਿ ਜਰਾਇਤ ਛਕੈਂ ਅਤੋਲੇ[1]।
[1]ਖੇਤੀ ਨੂੰ ਲੁੱਟ ਕੇ (ਅਤੋਲੇ) ਬਹੁਤਾ ਛਕਦੇ ਹਨ।
ਨਿਸ਼ਚੇ ਓਸ ਜ਼ਮਾਨੇ ਮਾਂਹੀਂ।
ਰੀਤਿ ਲੂਟਬੇ ਕੀ ਥੀ ਆਹੀ[1] ॥੧੯੩॥
[1]ਹੈ ਸੀ।
ਸਿੰਘ ਨ੍ਰਿਪ ਭੀ ਸਜ਼ਾ ਨ ਦੇਤੇ।
ਬਲਕੈ ਖੁਦ ਭੀ ਸੋ ਲੁਟ ਲੇਤੇ।
ਰੌਰ ਰਹਿਤ ਤਬਿ ਮੁਲਕ ਮਝਾਰੇ।
ਚੋਰੀ ਡਾਕੇ ਪਰਤ ਅਪਾਰੇ ॥੧੯੪॥
ਨੈਣਾ ਸਿੰਘ ਨਿਹੰਗ ਤਬਿ ਏਕੈਂ।
ਬਿਦਤਜੋ ਜਪੀ ਤਪੀ ਸ-ਬਿਬੇਕੈਂ[1]।
[1]ਵਿਚਾਰ ਦੇ ਸਹਿਤ।
ਲੰਗ੍ਰ ਚਾਲਿਓ ਤਿਸ ਕਾ ਭਾਰੀ।
ਤਿਸ ਸੋਂ ਰਹਿਤ ਨਿਹੰਗ ਅਪਾਰੀ[1] ॥੧੯੫॥
[1]ਬਹੁਤੇ।
ਤਿਨ ਦਸਤਾਰਾ ਊਚ ਸਜਾਯੋ।
ਗੁਰੂ ਗ੍ਰੰਥ ਕਾ ਹੁਕਮ ਸੁਨਾਯੋ।
ਗੁਰੁ ਪੰਚਮ ਜੋ ਕਹਜੋ ਬਿਸਾਲਾ।
ਮੇਰਾ ਗੁਰੁ ਮਿਲ ਊਚ ਦੁਮਾਲਾ[1]* ॥੧੯੬॥
[1]ਉੱਚਾ ਫਰਹਰੇਦਾਰ ਦਸਤਾਰਾ। *ਗੁਰਬਾਣੀ ਦੀ ਸ਼ੁੱਧ ਤੁਕ ਐਉਂ ਹੈ: "ਮੈ ਗੁਰ ਮਿਲਿ ਉਚ ਦੁਮਾਲੜਾ ॥" (ਪੰਨਾ ੭੪)

ਮਾਨ ਬਚਨ ਗੁਰੁ ਏਹੁ ਨਿਹੰਗੈਂ[1]।
[1]ਨਿਹੰਗ ਸਿੰਘਾਂ ਨੇ।
ਸਜੇ ਦਮਾਲੇ ਊਚੇ ਧਿੰਗੈਂ[1]।
[1]ਅਣੋਖਾ, ਅਸਚਰਜ।
ਤਬਿ ਤੈ ਅਧਿਕ ਊਚ ਦਸਤਾਰੇ।
ਸਾਜਨ ਲਗੇ ਨਿਹੰਗ ਉਦਾਰੇ ॥੧੯੭॥
ਨੈਣਾ ਸਿੰਘੀਏ ਏਹੁ ਦਮਾਲੇ।
ਕਹਲਾਵਤ ਇਸ ਹੇਤ ਬਿਸਾਲੇ।
ਤਬਿ ਤੈ ਚਾਲ ਏਹੁ ਹੈ ਚਾਲੀ।
ਅਬਿ ਸੁਨ ਬਿਦਤੇ ਜੈਸ ਅਕਾਲੀ ॥੧੯੮॥
ਇਤ ਉਤ ਸਿੰਘ ਨਿਹੰਗ ਵਿਚਰਤੇ।
ਹੁਤੇ ਅਕਾਲ ਅਕਾਲ ਉਚਰਤੇ।
ਇਹੁ ਅਵਾਜ਼ ਸੁਨਿ ਜਨ ਸੰਸਾਰੀ।
ਲਗੇ ਅਕਾਲੀ ਕਹਿਨ ਅਪਾਰੀ ॥੧੯੯॥
ਕੂਕ ਮਾਰਨੇ ਤੈ ਜਜੋਂ ਕੂਕੇ।
ਕੇਸ ਫੂਕਨੇ ਤੇ ਸਿਰ-ਫੂਕੇ।
ਨਾਮ ਪਰਗਟੇ ਇਹੁ ਜਗ ਜੈਸੇ।

ਨਾਮ ਅਕਾਲੀ ਥੀਓ ਐਸੇ ॥ ੧੯੦ ॥
ਫੂਲਾ ਸਿੰਘ ਨਿਹੰਗ ਬਹਾਦਰ।
ਚੇਲਾ ਨੈਣਾ ਸਿੰਘ ਕਾ ਨਾਦਰ[1]। — [1]ਲੜਾਕਾ।
ਬਿਦਤਜੋ ਜਗਤ ਧਾੜਵੀ ਭਾਰਾ।
ਅੰਗਰੇਜ਼ੀ-ਪਹੀਆ[1] ਉਨ ਮਾਰਾ ॥ ੧੯੧ ॥ — [1]ਇਕ ਅੰਗਰੇਜ਼ ਦਾ ਨਾਮ।
ਗਿਰਦ ਮੁਕਤਿ ਸਰ ਮੁਲਕ ਮਝਾਰੇ।
ਜਬਿ ਉਨ ਅਧਕੈਂ ਹਾਥ ਪਸਾਰੇ।
ਸ੍ਰੀ ਰਣਜੀਤ ਮ੍ਰਿਗੇਸ ਬਹਾਦਰ।
ਰਾਖਜੋ ਢਿਗ ਬੁਲਾਇ ਸੋ ਸਾਦਰ ॥ ੧੯੨ ॥
ਰਚ ਕਰਿ ਰਜਮਟ ਏਕ ਅਕਾਲੈਂ[1]। — [1]ਅਕਾਲਰਜਮਟ।
ਤਿਸ ਕੇ ਤਾਬੇ[1] ਕਰੀ ਬਿਸਾਲੈਂ। — [1]ਅਧੀਨ, ਮਾਤਹਤ।
ਤਿਸ ਮੈਂ ਥੇ ਤਬਿ ਜਿਤਿਕ ਸਿਪਾਹੀ।
ਨਾਮ ਅਕਾਲੀ ਸਭਿ ਕਾ ਆਹੀ[1] ॥ ੧੯੩ ॥ — [1]ਸੀ।
ਸਜਤੇ ਸਭੈ ਉਚ ਦਸਤਾਰੇ।
ਚੱਕਰ ਖੰਡੇ ਕਰਦ ਅਪਾਰੇ।
ਗਜਗਾਹੈ[1] ਸਸਿ[2] ਪੰਜੇ[3] ਤੋੜੇ[11]। — [1]ਗਜਗਾਹ- ਜੋਧੇ ਦੇ ਸਿਰ ਦਾ ਗਹਿਣਾ ਜੋ ਜਿਗ੍ਹਾ ਦੀ ਸ਼ਕਲ ਦਾ ਹੁੰਦਾ ਹੈ। [2]ਅਰਧ ਚੰਦ੍ਰਾਕਾਰ ਇਕ ਸ਼ਸਤ੍ਰ, ਖੋਖਰੀ। [3]ਪਿਛੇ ਕਹੇ ਪੰਜ ਪ੍ਰਕਾਰ ਦੇ ਸ਼ਸਤ੍ਰ। [11]ਤੋੜਾ- ਲੋਹੇ ਦੀਆਂ ਬਰੀਕ ਤਾਰਾਂ ਦੀ ਬੁਣੀ ਹੋਈਰੱਸੀ ਜੋ ਨਿਹੰਗ ਸਿੰਘਾਂ ਦੇ ਦਸਤਾਰੇ ਉੱਪਰ ਸਜੇ ਸ਼ਸਤ੍ਰਾਂ ਨੂੰ ਕੱਸ ਕੇਰਖਣ ਵਾਸਤੇ ਸਿਰ 'ਤੇ ਬੰਨ੍ਹੀ ਹੁੰਦੀ ਹੈ।
ਧਰਤੇ ਸ਼ਸਤ੍ਰ ਔਰ ਨ ਥੋੜੇ ॥ ੧੯੪ ॥
ਇਹੁ ਅਕਾਲ ਰਜਮਟ ਕੀ ਬਰਦੀ।
ਹੁਤੀ ਮੁਕੱਰ੍ਰ ਤਬੈ ਗੁਰੁ ਘਰ ਦੀ।
ਬਸਤਰ ਨੀਲੇ ਰਖਤੇ ਤਬਿ ਭੀ।
ਚਲੀ ਜਾਤ ਰੀਤੀ ਸੋ ਅਬਿ ਭੀ ॥ ੧੯੫ ॥
ਲਰਿ ਤੁਰਕਨ ਸੋਂ ਠਾਨ ਤਗੀਦੀ[1]। — [1]ਮਜ਼ਬੂਤੀ ਨਾਲ।
ਪਾਈ ਫੂਲਾ ਸਿੰਘ* ਸ਼ਹੀਦੀ। — *ਬਾਬਾ ਫੂਲਾ ਸਿੰਘ ਜੀ ਤੋਂ ਬਾਅਦ ਨਿਹੰਗਾਂ ਸਿੰਘਾਂ ਦੇ ਬੁੱਢੇ ਦਲ ਦੇ ਜੱਥੇਦਾਰ ਬਾਬਾ ਤੇਜਾ ਸਿੰਘ ਜੀ। ਉਨ੍ਹਾਂ ਤੋਂ ਬਾਅਦ ਬਾਬਾ ਸਾਹਿਬ ਸਿੰਘ ਜੀ, ਉਨ੍ਹਾਂ ਤੋਂ ਬਾਅਦ ਬਾਬਾ ਚੇਤ ਸਿੰਘ ਜੀ ਜੱਥੇਦਾਰ ਹੋਏ, ਬਾਬਾ ਚੇਤ ਸਿੰਘ ਜੀ ਤੋਂ ਬਾਅਦ ਹੁਣ ਬਾਬਾ ਸੰਤਾ ਸਿੰਘ ਜੀ ਬੁੱਢੇ ਦਲ ਦੇ ਜੱਥੇਦਾਰ ਹਨ।
ਟੂਟ ਗਈ ਰਜਮਟ ਫਿਰ ਸੋਊ।
ਬਿਥਰੇ ਸਿੰਘ ਵਹੀ ਮਧ ਲੋਊ[1] ॥ ੧੯੬ ॥ — [1]ਲੋਕਾਂ ਵਿੱਚ ਖਿੰਡ ਗਏ।
ਪੰਥ ਨਿਹੰਗਨ ਸਿੰਘਨ ਕੇਰਾ।
ਭਯੋ ਜੈਸ ਹਮ ਤੈਸੇ ਟੇਰਾ ॥ ੧੯੭ ॥

**ਕਬਿੱਤ:**

ਪੰਥ ਜਯੋਂ ਨਿਹੰਗਨ ਕਾ ਥੀਓ ਕਹਿ ਦੀਓ ਤੈਸ,
ਬਖਸ਼ੈਂ ਗੁਰੂ ਕੀ ਦਿਖਰਾਈ ਚਾਰ ਭਾਲੀ ਹੈਂ[1]। — [1]ਭਾਲ ਕੇ, ਲੱਭ ਕੇ, ਖੋਜ ਕੇ।

ਖਾਨ ਪਹਿਰਾਨ ਬੋਲ ਚਾਲ ਰੀਤਿ ਇਨਹੂੰ ਕੀ,
ਔਰ ਸਭਿ ਸਿੰਘਨ ਔ ਜੱਗ ਤੈ ਨਿਰਾਲੀ ਹੈਂ।
ਗੌਣ ਸਤ ਰਜ ਗੁਣ ਤਮ ਰੈਹੈ ਮੁਖ ਤਾਂ ਮੈਂ,
ਥੋਰ ਬਾਤ ਪੈ ਬਹੋਰ ਲਰਤ ਬਿਸਾਲੀ ਹੈਂ[1]।

[1]ਤਿਨ੍ਹਾਂ ਵਿੱਚੋਂ ਸਤੋ-ਗੁਣ ਤੇਰਜੋ-ਗੁਣ (ਗਉਣ) ਘੱਟ ਹੈ ਤੇ ਤਮੋ-ਗੁਣ (ਮੁਖ) ਬਹੁਤਾ ਰਹਿੰਦਾ ਹੈ, ਥੋੜ੍ਹੀ ਗੱਲ ਤੇ ਫੇਰ ਬਹੁਤਾ ਲੜ ਪੈਂਦੇ ਹਨ।

ਕਾਹੂੰ ਕੋ ਨ ਲਜਾਵੈਂ ਆਂਖ ਤਰੈ, ਡਰੈਂ ਕਾਹੂੰ ਤੈ ਨ,
ਦੰਗੇ ਤੇ ਨ ਟਰੈਂ, ਰਰੈਂ ਲੋਗ ਯੌਂ ਅਕਾਲੀ ਹੈਂ[1] ॥੧੯੮॥

[1]ਇਉਂ ਲੋਕ ਅਕਾਲੀ ਕਹਿੰਦੇ ਹਨ।

ਖੈਹੈਂ ਲੋਹ-ਪਾਤ੍ਰ ਮੈਂ ਜ਼ੇਵਰ ਰਖੈ ਹੈਂ ਲੋਹ,
ਰਹਿਤ ਸਰੋਹ ਸਦਾ ਮੋਹ ਸੈਨ ਗਾਲੀ ਹੈ[1]।

[1]ਲੋਹੇ ਦੇ ਭਾਂਡੇ ਵਿੱਚ ਖਾਂਦੇ ਹਨ ਲੋਹੇ ਦੇ ਹੀ ਗਹਿਣੇ ਰੱਖਦੇ ਹਨ, ਸਦਾ ਗੁੱਸੇ ਸਹਿਤ ਰਹਿੰਦੇ ਹਨ, ਮੋਹ ਦੀ ਫ਼ੌਜ ਭਾਵ ਆਸੁਰੀ ਸੰਪਦਾ ਗਾਲ਼ ਦਿੱਤੀ ਹੈ।

ਉਚ ਦਸਤਾਰੇ ਮੰਡੇ[1] ਚੱਕਰ ਖੰਡੇ,
ਰਾਖੈਂ ਗਹਿ ਦੰਡੇ ਔ ਪੁਸ਼ਾਕ ਰੰਗ ਕਾਲੀ ਹੈ।
ਚਾਹਿਤ ਨ ਬਿਸ਼ੇ ਸ੍ਵਾਦ ਰਹਿਤ ਅਜ਼ਾਦ ਸਦਾ,
ਕਰਤ ਬਤਿੰਡੇ ਬਾਦ ਅਧਿਕ ਉਤਾਲੀ ਹੈ[1]।

[1]ਸਜਾਏ ਹੋਏ ਹਨ।

[1]ਬਹੁਤ ਕਾਹਲੀ ਨਾਲ (ਬਿਤੰਡਾ) ਚਰਚਾ ਤੇ (ਬਾਦ) ਝਗੜਾ ਕਰਦੇ ਹਨ। (ਬਿਤੰਡਾ- ਇਕ ਪ੍ਰਕਾਰ ਦੀ ਚਰਚਾ, ਆਪਣੇ ਪੱਖ ਨੂੰ ਕਾਇਮ ਕੀਤੇ ਬਿਨਾਂ ਹੀ ਦੂਜੇ ਦੇ ਪੱਖ ਨੂੰ ਤੋੜਨਾ।)

ਮਰਯਾਦ ਬੇਦ ਨਾਂਹਿ ਜਾਤਿ ਬਰਣ ਭੇਦ ਨਾਂਹਿ[1],
ਮਿਲੇ ਜੋਊ ਬਾਂਟ ਖਾਹਿਂ, ਯਾਂਹੀਂ ਤੈ ਅਕਾਲੀ ਹੈਂ ॥੧੯੯॥

[1]ਵੇਦਾਂ ਦੀ ਮਰਯਾਦਾ ਨਹੀਂਰਖਦੇ, ਜਾਤੀ ਤੇ ਵਰਨ ਦਾ ਭੇਦ ਨਹੀਂ ਮੰਨਦੇ।

ਫੀਮ ਭੰਗ ਪੋਸਤ ਕੇ ਦੋਸਤ ਹੈਂ ਭਾਰੇ ਪਜਾਰੇ,
ਆਲਸ ਨਿਖਾਲਸ ਜਗੀਰ ਭੂਖ ਨੰਗ ਹੈ[1]।

[1]ਭੰਗ, ਫ਼ੀਮ ਤੇ ਪੋਸਤ ਦੇ ਬਹੁਤੇ ਪਿਆਰੇ ਦੋਸਤ ਹਨ, ਨਿਰੋਲ ਆਲਸ ਤੇ ਭੁੱਖ ਨੰਗ ਇਨ੍ਹਾਂ ਦੀ ਜਾਗੀਰ ਹੈ।

ਬਿਵਹਾਰ ਕਾਰ ਕੰਮ ਕਰਿ ਹੈਂ ਨ ਚੈਹੈਂ ਦੰਮ,
ਰਹਿਤ ਖੁਸਾਲ ਗੰਮ ਧਾਰਤ ਨ ਅੰਗ ਹੈਂ[1]।

[1](ਬਿਵਹਾਰ) ਦੁਨੀਆਂ ਦੇ ਕੰਮ ਕਾਰ ਕਰਦੇ ਹਨ ਪਰ (ਦੰਮ) ਰੁਪਏ ਨਹੀਂ ਚਾਹੁੰਦੇ, ਖ਼ੁਸ਼ ਅਨੰਦ ਰਹਿੰਦੇ ਹਨ, (ਅੰਗ) ਹਿਰਦੇ ਵਿੱਚ (ਗ਼ਮ) ਸੋਗ ਨਹੀਂ ਕਰਦੇ।

ਸਤ-ਸੰਗ ਨਾ ਕਰੈਹੈਂ ਸ਼ਾਸਤ੍ਰ ਨਾ ਸੁਨੈਹੈਂ, ਏਕ
ਬਾਣੀ ਗੁਰੁ ਕੀ ਪਢੈ ਹੈਂ ਸਹਿਤ ਉਮੰਗ ਹੈਂ[1]।

[1]ਸਤ-ਸੰਗਤ ਨਹੀਂ ਕਰਦੇ, ਨਾ ਸ਼ਾਸਤ੍ਰ ਸੁਣਦੇ ਹਨ, ਉਤਸ਼ਾਹ ਨਾਲ ਇਕ ਗੁਰਾਂ ਦੀ ਬਾਣੀ ਪੜ੍ਹਦੇ ਹਨ।

ਘੂਰ ਘੱਪ ਖੈਹੈਂ[1] ਗੁਰੁਦ੍ਵਾਰਜੋਂ ਮੈਂ ਫਿਰੈ ਹੈਂ,
ਲੈਹੈਂ ਦੀਨ ਹ੍ਵੈ ਨ ਮੰਗ[1], ਕੈਹੈਂ ਲੋਗ ਯੌਂ ਨਿਹੰਗ ਹੈਂ ॥੨੦੦॥

[1]ਡਰਾ ਧਮਕਾ ਕੇ ਖਾਂਦੇ ਹਨ।

[1]ਗ਼ਰੀਬ ਬਣ ਕੇ ਮੰਗ ਕੇ ਨਹੀਂ ਲੈਂਦੇ।

ਔਰਨ ਕੋ ਭੇਖੀ ਭਾਨੈਂ ਆਪ ਕੋ ਅਲੇਖੀ ਮਾਨੈ,
ਸ਼ਰ੍ਹਾ ਕੇ ਸਿਪਾਹੀ ਰਖਵਾਰੇ ਭਾਰੇ ਚੰਗ ਹੈਂ[1]।

[1]ਹੋਰਨਾਂ ਨੂੰ (ਭੇਖੀ) ਪਖੰਡੀ (ਭਾਨੈ) ਕਹਿੰਦੇ ਹਨ, ਆਪਣੇ ਆਪ ਨੂੰ (ਅਲੇਖੀ) ਲੇਖੇ ਤੋਂ ਰਹਿਤ ਭਾਵ ਚੁਰਾਸੀ ਤੋਂ ਬਾਹਰ ਮੰਨਦੇ ਹਨ, (ਸ਼ਰ੍ਹਾ) ਸਿੱਖਰਹਿਤ ਮਰਯਾਦਾ ਦੇ ਬਹੁਤੇ ਚੰਗੇਰਾਖੇ ਸਿਪਾਹੀ ਹਨ।

ਮਾਨਤ ਅਕਾਲ ਨਿਜ ਗੁਰੁ ਬਿਨ ਔਰ ਕੋ ਨ,
ਐਪਰ ਪ੍ਰਕ੍ਰਮਾ ਲੇਤ ਉਲਟੀ ਕੁਢੰਗ ਹੈਂ[1]।

[1]ਅਕਾਲ ਪੁਰਖ ਤੇ ਆਪਣੇ ਗੁਰੂ ਤੋਂ ਬਿਨਾਂ ਹੋਰ ਕਿਸੇ ਨੂੰ ਨਹੀਂ ਮੰਨਦੇ ਪਰ

ਖੋਟੇ ਢੰਗ ਨਾਲ ਪ੍ਰਕਰਮਾ ਉਲਟੀਆਂ ਕਰਦੇ ਹਨ।

ਮੱਛ ਰੱਸ ਰੁੱਦ੍ਰ ਸਮੁੱਦ੍ਰ ਕੇ ਵੇ ਹੈਂ ਅੱਛ,
ਸਹੈਂ ਨ ਤਰਕ ਨਿੰਦ ਲੈਹੈਂ ਅਰਿ ਅੰਗ ਹੈਂ[1]।

[1]ਰੌਂਦ੍ਰਰਸ (ਉਹ ਗ਼ੁਸਾ ਜਿਸ 'ਚ ਹੋਸ਼ ਟਿਕਾਣੇ ਨਾ ਰਹੇ) ਰੂਪ ਸਮੁੰਦਰ ਦੇ ਉਹ ਚੰਗੇ ਮੱਛ ਹਨ, (ਤਰਕ) ਚੋਭਵੀਂ ਨੁਕਤਾਚੀਨੀ ਤੇ ਨਿੰਦਾ ਨਹੀਂ ਸਹਾਰਦੇ, ਵੈਰੀਆਂ ਦੇ ਅੰਗਾਂ ਨੂੰ (ਕੱਟ) ਲੈਂਦੇ ਹਨ।

ਬਾਂਛਤ ਸਦੀਵ ਜੰਗ ਆਯੁਧ ਤੁਰੰਗ ਭੰਗ,
ਤੇਊ ਤੋ ਅਭੰਗ ਸਿੰਘ ਗੁਰੂ ਕੇ ਨਿਹੰਗ ਹੈਂ[1] ॥੨੦੧॥

[1]ਜੰਗ, ਸ਼ਸਤ੍ਰ, ਘੋੜੇ ਤੇ ਭੰਗ ਹਮੇਸ਼ਾਂ ਚਾਹੁੰਦੇ ਹਨ, ਉਹੋ ਤਾਂ (ਅਭੰਗ) ਇਕ-ਰਸ ਗੁਰੂ ਕੇ ਨਿਹੰਗ ਸਿੰਘ ਹਨ।

ਪਾਲੀ ਹਿੰਦੁ ਹੱਦ ਮੱਦ ਧਰਮ ਕੀ ਬਿਹੱਦ ਜਾਂਹਿ,
ਗਾਲੀ ਜੱਦ ਦੁੱਜਨ ਕੀ ਰੱਦ ਕਰਿ ਡਾਲੀ ਹੈ[1]।

[1]ਜਿਨ੍ਹਾਂ (ਅਕਾਲੀ ਸਿੰਘਾਂ) ਨੇ ਹਿੰਦੁਸਤਾਨ ਦੀ ਹੱਦ ਵਿੱਚ ਹਿੰਦੂ ਧਰਮ ਦੀ (ਬਿਹੱਦ) ਬਹੁਤ ਜ਼ਿਆਦਾ (ਪਾਲੀ) ਪਾਲਣਾ ਕੀਤੀ ਹੈ। (ਦੁੱਜਨ) ਵੈਰੀਆਂ ਦੀ (ਜੱਦ) ਕੁਲ ਗਾਲ਼ ਕੇ ਰੱਦ ਕਰ ਸੁੱਟੀ ਹੈ।

ਜਾਲੀ ਮੋਹ ਜਾਲੀ ਕਾਮ ਕੋਹ ਕੀ ਪ੍ਰਨਾਲੀ ਸਾਲੀ,
ਦੀਨਤਾ ਮਲੀਨਤਾ ਕਮੀਨਤਾ ਨਿਕਾਲੀ ਹੈ[1]।

[1]ਮੋਹ ਦੀ ਜਾਲੀ (ਜਾਲੀ) ਸਾੜ ਦਿੱਤੀ, ਕਾਮ ਕ੍ਰੋਧ ਦੀ (ਪ੍ਰਨਾਲੀ) ਪੀੜ੍ਹੀ ਹੀ (ਸਾਲੀ) ਨਾਸ਼ ਕਰ ਦਿੱਤੀ, (ਹਿੰਦ-ਵਾਸੀਆਂ ਵਿੱਚੋਂ) ਗ਼ਰੀਬੀ, ਅਪਵਿੱਤ੍ਰਤਾ, ਨੀਚਤਾਈ ਕੱਢ ਦਿੱਤੀ ਹੈ।

ਘਾਲੀ ਹੈ ਸੁ ਭਾਰੀ ਘਾਲ ਤੀਨ ਕਾਲ ਗਜਾਨ ਸਿੰਘ,
ਸੀਤ ਵਾਤ ਆਤਪ ਬਿਸਾਲੀ ਝਾਲ ਝਾਲੀ ਹੈ[1]।

[1]ਗਿਆਨ ਸਿੰਘ ਕਹਿੰਦਾ ਹੈ ਕਿ ਤਿੰਨਾਂ ਹੀ ਸਮਿਆਂ (ਭੂਤ, ਭਵਿੱਖਤ, ਵਰਤਮਾਨ) ਵਿੱਚ (ਅਕਾਲੀ ਸਿੰਘਾਂ ਨੇ) ਭਾਰੀ (ਘਾਲ) ਕਮਾਈ (ਘਾਲੀ) ਕੀਤੀ ਹੈ, (ਸੀਤ) ਠੰਡ, (ਵਾਤ) ਹਵਾ (ਆਤਪ) ਧੁੱਪ ਦੀ ਬਹੁਤੀ (ਝਾਲ) ਤੇਜੀ ਝੱਲੀ ਹੈ।

ਟਾਲੀ ਹੈ ਗਲੀਚਤਾ ਅਨੀਚਤਾ ਬਹਾਲੀ ਪਾਸ,
ਦੇਗ ਤੇਗ ਵਾਲੀ ਸਿੰਘ ਗੁਰੂ ਕੇ ਅਕਾਲੀ ਹੈਂ[1] ॥੨੦੨॥

[1](ਗਲੀਚਤਾ) ਅਪਵਿੱਤ੍ਰਤਾ ਟਾਲ ਦਿੱਤੀ ਹੈ (ਅਨੀਚਤਾ) ਉੱਚਤਾ ਕੋਲ ਬਿਠਾ ਦਿੱਤੀ ਹੈ, ਤਲਵਾਰ ਤੇ ਲੰਗਰ ਦੇ ਮਾਲਕ (ਇਹ) ਗੁਰੁ ਦੇ ਅਕਾਲੀ ਸਿੰਘ ਹਨ।

ਮਾਲੀ ਹੈਂ ਸੁਧਰਮ ਕੇ ਸੁਕਰਮ ਕੇ ਸੰਭਾਲੀ ਸਦ,
ਪਾਲੀ ਸ੍ਰਣ ਸ੍ਰਣ ਕੇ ਅਵਰਣ ਕੇ ਨਿਕਾਲੀ ਹੈਂ[1]।

[1]ਚੰਗੇ ਧਰਮ ਨੂੰ ਮਾਲੀ (ਵਾਂਗ ਪਾਲਣ ਵਾਲੇ) ਹਨ, ਚੰਗੇ ਕਰਮਾਂ ਨੂੰ ਹਮੇਸ਼ਾਂ ਸੰਭਾਲਣ ਵਾਲੇ ਹਨ, ਸਰਨ (ਪ੍ਰਣ) ਪਿਆਂ ਦੀ ਪਾਲਣਾ ਕਰਨ ਵਾਲੇ ਹਨ, ਅਗਿਆਨ ਦੇ (ਅਵਰਨ) ਪੜਦੇ ਨੂੰ ਕੱਢਣ ਵਾਲੇ ਭਾਵ ਨਾਸ਼ ਕਰਨ ਵਾਲੇ ਹਨ।

ਨੈਕ ਸੇਵ ਹੀ ਤੈ ਸੀਝੈ ਦੇਵਤਾ ਕਪਾਲੀ ਬੀਜੈਂ,
ਰੀਝੈਂ ਦੇਤ ਭੋਗ ਖੀਜੈ ਮੋਖ ਤਾਤਕਾਲੀ ਹੈਂ[1]।

[1]ਥੋੜ੍ਹੀ ਸੇਵਾ ਤੇ ਹੀ (ਸੀਝੈਂ) ਪ੍ਰਸੰਨ ਹੋ ਜਾਂਦੇ ਹਨ ਮਾਨੋ (ਬੀਜੈਂ) ਦੂਜਾ (ਕਪਾਲੀ) ਸ਼ਿਵ ਦੇਵਤਾ ਹੈ (ਰੀਝੈਂ) ਖ਼ੁਸ਼ ਹੋ ਜਾਣ ਤਾਂ (ਭੋਗ) ਪਦਾਰਥ ਦੇ ਦੇਂਦੇ ਹਨ ਤੇ ਜੇ (ਖੀਜੈਂ) ਗ਼ੁੱਸੇ ਹੋ ਜਾਣ ਤਾਂ ਛੇਤੀ (ਮੋਖ) ਮੁਕਤ ਕਰ ਦੇਂਦੇ ਹਨ ਭਾਵ ਮਾਰ ਦੇਂਦੇ ਹਨ।

ਵਾਲੀ ਓਜ ਮੌਜ ਕੇ ਹੈਂ ਭਾਲੀ ਸੌਜ ਫੌਜ ਕੇ ਹੈਂ,
ਖਜਾਲੀ ਔਜ ਚੌਜ ਕੇ ਹੈਂ ਨੇਕ ਮਗ ਚਾਲੀ ਹੈਂ[1]।

[1](ਓਜ) ਬਲ ਤੇ (ਮੌਜ) ਖ਼ੁਸ਼ੀ ਦੇ (ਵਾਲੀ) ਮਾਲਕ ਹਨ, (ਸੌਜ) ਸਮੱਗ੍ਰੀ ਤੇ ਫੌਜ ਨੂੰ ਭਾਲਣ ਵਾਲੇ ਹਨ, (ਔਜ) ਤਰੱਕੀ ਤੇ (ਚੌਜ) ਕੌਤਕਾਂ ਦੇ ਖ਼ਿਆਲ 'ਚ ਰਹਿੰਦੇ ਹਨ ਤੇ ਚੰਗੇਰਸਤੇ ਚਲਦੇ ਹਨ।

ਬਾਨੀ ਗੁਰੁ ਗ੍ਰੰਥ ਕੇ ਸ੍ਰੈ ਪੰਥ ਕੇ ਪਜਾਰੇ ਭਾਰੇ[1],
ਗਜਾਨ ਸਿੰਘ ਕੇ ਦਾਤਾਰੇ[1] ਸਿੰਘ ਯੇ ਅਕਾਲੀ ਹੈਂ

[1]ਬਹੁਤੇ ਪਿਆਰੇ।

[1]ਦਾਤੇ।

॥੨੦੩॥

ਦੋਹਰਾ:

ਸਿੰਘ ਨਿਹੰਗਨ ਕਾ ਕਹਯੋ,
ਕਾਰਣ[1] ਕ੍ਰਿਆ[2] ਸਰੂਪ[3]। — [1]ਕਿਵੇਂ ਬਣੇ। [2]ਮਰਯਾਦਾ, ਕੰਮ ਕਾਰ। [3]ਸ਼ਕਲੋ ਸੂਰਤ।
ਆਗੇ ਕੂਕੇ ਸਿੰਘਨ ਕੀ,
ਕਥਾ ਕਥੋਂ ਅਬਿ ਖੂਪ[1] ॥੨੦੪॥ — [1]ਚੰਗੀ।

ਕੂਕੇ ਸਿੰਘਾਂ ਦੀ ਕਥਾ

ਕਬਿੱਤ:

ਪੰਥ ਖਾਲਸੇ ਮੈਂ ਏਕ ਸ਼ਾਖ[1] ਕੂਕੇ ਸਿੰਘਨ ਕੀ, — [1]ਸੰਪ੍ਰਦਾਇ।
ਤੀਸਕ ਬਰਸ ਤੈ ਜੋ ਬਿਦਤੇ ਮਹਾਨ ਹੈਂ।
ਸ਼ਬਦ ਕੀ ਮਸਤੀ ਮੈਂ ਹਾਲ ਤੇ ਬਿਹਾਲ ਹੋਇਂ[1], — [1]ਬਹੁਤ ਹੀ ਜ਼ਿਆਦਾ ਮਸਤ ਹੋ ਜਾਂਦੇ ਹਨ।
ਸਿਰ ਤੈ ਉਤਰ ਜਾਤ ਦਸਤਾਰ ਤਾਨ ਹੈਂ[1]। — [1]ਤਿਨ੍ਹਾਂ ਦੀ।
ਸਹੀ ਨਾਮ ਨਾਮ-ਧਾਰੀ ਆਹਿ ਤਿਨ ਕਾ ਉਦਾਰੀ,
ਕੂਕ ਮਾਰਨੇ ਤੈ ਕੂਕੇ ਜਗਤ ਬਖਾਨ ਹੈ।
ਏਕ ਦਸਤਾਰ ਕੇ ਉਤਾਰ ਬਿਨੁ ਔਰ ਰੀਤਿ,
ਚਾਹੀਯਤ ਜੈਸੀ ਤੈਸੀ ਤਿਨ ਮੈਂ ਪ੍ਰਧਾਨ ਹੈ ॥੨੦੫॥
ਭਏ ਕੂਕੇ ਜੈਸ ਅਬਿ ਸੁਨ ਲੇਹੁ ਤੈਸ ਸਭਿ,
ਰਾਜ ਸਿੰਘ ਥੈਸ ਜਬਿ ਦੇਸ ਏਸ ਸਾਵਤੈ[1]। — [1]ਏਸ ਦੇਸ਼ ਵਿੱਚ ਸਿੰਘਾਂ ਦਾ ਰਾਜ ਸਾਬਤ ਸੀ।
ਅਟਕ ਦਰਜਾਉ ਤਟ[1] ਛੋਈ ਨਾਮ ਗਾਮ ਮਾਂਹਿ, — [1]ਕਿਨਾਰੇ।
ਪੋਠੋਹਾਰ ਦੇਸ ਮਾਂਹਿ ਸਮ ਅਮਰਾਵਤੈਂ[1]। — [1]ਸੁਰਗ ਪੁਰੀ ਵਰਗੇ।
ਸੰਮਤ ਅਠਾਰਾਂ ਸੌ ਛਿਪੰਜਾ ਮੈਂ ਬਾਲਕ ਸਿੰਘ,
ਭਯੋ ਅਵਤਾਰ ਤਹਿਂ ਈਸ਼ ਅੰਸ਼ ਭਾਵਤੈ[1]। — [1]ਤਿਸ ਈਸ਼ਰ ਅੰਸ਼ ਤੋਂ (ਭਾਵਤੇ) ਚੰਗਾ ਐਸਾ ਅਵਤਾਰ ਹੋਇਆ। (ਅੰਸਾ ਅਵਤਾਰ-ਜਿਸ ਵਿੱਚ ਅਵਤਾਰ ਦਾ ਕੋਈ ਅੰਸ਼ ਹੋਵੇ।)
ਜਾਤਿ ਕਾ ਅਰੋੜਾ ਭਯੋ ਭਗਤ ਅਮੋੜਾ[1], — [1]ਪੱਕਾ ਭਗਤ।
ਨਾਮ ਜਪਯੋ ਨ ਥੋੜਾ ਛੋੜਾ ਵਿਸ਼ੇ ਰਸ ਯਾਵਤੈਂ[1] ॥੨੦੬॥ — [1](ਯਾਵਤੈ) ਸਾਰੇ ਵਿਸ਼ੇਰਸ ਛੱਡੇ ਹੋਏ ਸਨ।
ਨਾਮ ਸਿੰਘ ਬਾਲਕ ਪੈ ਪਾਲਕ ਪਿਗੰਬਰੋਂ ਕੇ,
ਅੰਬਰੋਂ ਕੇ ਮਾਲਕ ਅਡੰਬਰੋਂ ਕੇ ਤਜਾਗੀ ਹੈਂ[1]। — [1]ਨਾਮ ਤਾਂ ਉਨ੍ਹਾਂ ਦਾ ਬਾਲਕ ਸਿੰਘ ਸੀ ਪਰ ਪੈਗ਼ੰਬਰਾਂ ਦੀ ਪਾਲਣਾ ਕਰਨ ਵਾਲੇ ਅਕਾਸ਼ਾਂ ਦੇ ਮਾਲਕ ਦੇ (ਅੰਡਬਰੋਂ) ਦਿਖਾਵੇ ਦੇ ਤਿਆਗੀ ਹਨ।
ਤਾਲਕ ਰਖੈ ਹੈਂ ਏਕ ਖਾਲਕ ਸੈਂ ਸਾਲਕ ਸੋ,
ਗਾਲਕ ਬਿਕਾਰਨ ਕੇ ਚਾਲਕ ਵਿਰਾਗੀ ਹੈਂ[1]। — [1]ਉਹ ਇਕ ਮਾਲਕ (ਵਾਹਿਗੁਰੂ) ਨਾਲ ਤਅੱਲਕ (ਸੰਬੰਧ) ਰਖਦੇ ਹਨ, (ਸਾਲਕ) ਗਿਆਨਵਾਨ ਹਨ, ਵਿਕਾਰਾਂ ਨੂੰ ਗਾਲ਼ਣ ਵਾਲੇ ਤੇ ਵੈਰਾਗ ਵਿੱਚ ਚੱਲਣ ਵਾਲੇ ਹਨ।
ਗੋਇ ਰਾਖੀ ਘਟ ਦੀਪ ਜਿਮ ਨਿਜ ਅਜਮਤ,
ਸਜ-ਮਤ ਭਗਤਿ ਵਿਰਕਤਿ ਅਦਾਗੀ ਹੈਂ[1]। — [1](ਘਟ) ਘੜੇ ਵਿੱਚਰੱਖੇ (ਦੀਪ) ਦੀਵੇ (ਜਿਮ) ਵਾਂਗ ਆਪਣੀ (ਅਜਮਤ) ਕਰਾਮਾਤ (ਗੋਇ) ਲੁਕੋ ਕੇਰੱਖੀ ਹੋਈ ਸੀ, (ਸਜ) ਸ਼ੋਭਾ (ਮਤ) ਵਾਲੇ, ਭਗਤ ਬਿਰਕਤ ਤੇ ਦੋਸ਼ਾਂ ਤੋਂ ਬਿਨਾਂ ਹਨ।
ਕੀਰਤਨ ਕਥਾ ਸਤਸੰਗ, ਜਥਾ ਜੋਗ ਤਥਾ

ਰਾਖਤ ਥਾ, ਭਾਖਤ ਥਾ ਭਜਨ ਸਜਾਗੀ ਹੈ[1] ॥੨੦੭॥

[1]ਜੈਸਾ ਜੋਗ ਸੀ ਤੈਸਾਰਖਦਾ ਸੀ (ਸਜਾਗੀ) ਸਾਵਧਾਨ ਹੋ ਕੇ ਭਜਨ (ਭਾਖਤ) ਉਚਾਰਦਾ ਹੈ।

ਸੰਮਤ ਪਚਾਸੀਏ ਮੈਂ[1] ਹਜਰੋ ਗਰਾਮ ਮਾਂਹਿ,
ਭਾਈ ਤਾਂਹਿ ਕੇ ਦੁਕਾਨ ਆਇ ਤਹਾਂ ਜੌ ਕਈ।
ਯਾਂਹਿ ਹੇਤ ਬਾਲਕ ਮ੍ਰਿਗੇਸ ਭੀ ਬਿਸੇਸ[1] ਤਹਾਂ,
ਆਇ ਕੈ ਨਿਵਾਸ ਕੀਨ ਕ੍ਰਿਤ ਕਰਿ ਕੈ ਖਈ[1]।
ਤਾਂਹਿ ਕੇ ਪ੍ਰਤਾਪ ਕਰਿ ਹਜਰੋ ਅਮਾਪ ਵਰ,
ਭਯੋ ਸਮ ਔਧ ਤਰ ਮੰਦਤਾ ਬਿਲੈ ਗਈ[1]।

[1]ਸੰਮਤ ੧੯੮੫ ਬਿ. ਵਿੱਚ।
[1]ਬਹੁਤਾ।
[1]ਕੰਮ ਕਰ ਕੇ ਖਾਣ ਲੱਗੇ।
[1]ਹਜਰੋ ਪਿੰਡ (ਅਮਾਪ) ਵੱਡੇ ਵਰ ਕਰ ਕੇ ਅਜੁੱਧਿਆ ਵਾਂਗ (ਤਰ) ਵੱਡਾ ਹੋ ਗਿਆ। (ਮੰਦਤਾ) ਬੁਰਾਈ (ਬਿਲੈ ਗਈ) ਨਾਸ਼ ਹੋ ਗਈ।

ਭਏ ਲੋਗ ਬਡ ਭਾਗੀ ਭਗਤੀ ਮੈਂ ਮਤਿ ਪਾਗੀ[1],
ਸੰਤ ਸੰਗ ਮਾਂਹਿ ਜਾਗੀ ਸੰਤ ਸੇਵ ਹੂੰ ਠਈ[1] ॥੨੦੮॥
ਬਾਲਕ ਮ੍ਰਿਗੇਸ ਤੈ ਵਿਸੇਸ ਉਪਦੇਸ਼ ਨਾਮ,
ਯਦੀ ਨਰ ਨਾਰੀ ਲੈ ਅਪਾਰੀ ਭਵ ਤੈ ਤਰੇ[1]।

[1]ਰੰਗੀ ਗਈ।
[1]ਹੋਣ ਲਗ ਪਈ।
[1]ਬਾਲਕ ਸਿੰਘ ਤੋਂ ਬਹੁਤਾ ਨਾਮ ਦਾ ਉਪਦੇਸ਼ ਲੈ ਕੇ (ਯਦੀ) ਭਾਵੇਂ ਬਹੁਤੇ ਇਸਤ੍ਰੀ ਪੁਰਸ਼ (ਭਵ) ਸੰਸਾਰ (ਸਮੁੰਦਰ) ਤੋਂ ਤਰ ਗਏ।

ਔਰ ਇਲਹਾਮ[1] ਕਰਤਾਰ ਕਈ ਬਾਰ ਦਯੋ,
ਨਾਮ ਦੈ ਉਧਾਰ ਕਰਿ ਜੀਵਨ ਕਾ ਤੂੰ ਖਰੇ[1]।
ਐਪੇ ਗੁਰੁ ਦਸਮ ਦਰਸ ਕੈ ਜੋ ਕਹਜੋ ਤਾਂਹਿ,
ਮੇਰੋ ਅਵਤਾਰ-ਅੰਸ[1] ਰਾਮ ਸਿੰਘ ਹ੍ਵੈ ਭਰੇ[2]।

[1]ਅਕਾਸ਼ ਬਾਣੀ।
[1]ਨਾਮ (ਦਾ ਉਪਦੇਸ਼) ਦੇ ਕੇ ਤੂੰ ਜੀਵਾਂ ਦਾ ਚੰਗੀ ਤਰ੍ਹਾਂ ਉਧਾਰ ਕਰ।
[1]ਮੇਰਾ ਅੰਸਾ ਅਵਤਾਰ (ਜਿਸ ਵਿੱਚ ਅਵਤਾਰ ਦਾ ਕੋਈ ਅੰਸ ਹੋਵੇ)। [2]ਭਲੀ ਪ੍ਰਕਾਰ।

ਯਾਂਹਿ ਹੇਤ ਤਾਂਹਿ, ਨਾਂਹਿ ਔਰ ਕਾਂਹਿ ਮਾਂਹਿ
ਨਿਜ ਸ਼ਕਤਿ ਰਖਾਈ, ਗੁਰੁ ਵਾਕ ਦਿਢ ਥੇ ਧਰੇ[1] ॥੨੦੯॥

[1]ਪੱਕੀ ਤਰ੍ਹਾਂ ਧਾਰੇ ਸਨ।

ਸੋਈ ਨੇਤਿ ਫੁਰੀ ਆਇ ਸੰਮਤ ਬਹੱਤ੍ਰੇ ਮੈਂ,
ਮਾਘ ਸੁਦੀ ਪੰਚਮੀ ਸਵੇਰੇ ਗੁਰੁ ਵਾਰ ਕੈ[1]।
ਜ਼ਿਲੇ ਲੁਦਿਹਾਨੇ ਗਾਮ ਭੈਣੀ ਨਾਮ ਜਾਣੇ ਆਮ[1],
ਅਵਤਰੇ ਸਿੰਘ-ਰਾਮ ਕਲਮਲੈਂ ਟਾਰ ਕੈ[1]।
ਜਾਤਿ ਤਰਖਾਨ ਜੱਸੇ ਨਾਮ ਕੇ ਅਵੱਸੇ ਘਰਿ,
ਸੱਦਾਂ ਮਾਤ ਸੈਂ ਪ੍ਰਕਾਸ਼ੇ ਨਾਮ ਪਰਚਾਰ ਕੈ[1]।

[1]ਉਹੋ ਹੋਣਹਾਰ ਪੂਰੀ ਹੋ ਗਈ, ਸੰਮਤ ੧੯੭੨ ਬਿ. ਵਿੱਚ ਮਾਘ ਸੁਦੀ ਪੰਜਵੀਂ ਵੀਰਵਾਰ ਦਿਨ ਦੇ (ਸਵੇਰੇ) ਅੰਮ੍ਰਿਤ ਵੇਲੇ।
[1]ਸਾਰੇ ਜਾਣਦੇ ਹਨ।
[1]ਪਾਪਾਂ ਨੂੰ ਟਾਲ ਕੇ ਜਨਮ ਲਿਆ।
[1]ਤਰਖਾਣ ਜਾਤੀ ਦੇ ਜੱਸਾ ਸਿੰਘ ਦੇ (ਅਵੱਸੇ) ਉਜੜੇ ਭਾਵ ਬੇ-ਉਲਾਦੇ ਘਰ ਵਿੱਚ ਨਾਮ ਦਾ ਪ੍ਰਚਾਰ ਕਰਨ ਵਾਸਤੇ ਮਾਤਾ ਸਦਾ ਕੌਰ ਤੋਂ (ਪ੍ਰਕਾਸ਼ੇ) ਜਨਮ ਲਿਆ।

ਬਾਲਕ ਹੀ ਪਨ ਮੈਂ ਥੇ ਈਸ਼੍ਵਰ ਕੋ ਮਨ ਮੈਂ ਥੇ
ਧਜਾਵਤੇ ਸਗਨ ਮੈਂ ਥੇ ਜਨੋ ਕੋ ਸੁਧਾਰ ਕੈ[1] ॥੨੧੦॥

[1]ਲੋਕਾਂ ਦੇ ਸੁਧਾਰ ਕਰਨ ਵਾਸਤੇ ਈਸ਼ਰ ਦੇ ਸਰੂਪ ਨੂੰ ਮਨ ਕਰ ਕੇ (ਸਗਨ ਮੈਂ) ਇਕੱਠ ਵਿੱਚ ਧਿਆਉਂਦੇ ਸਨ।

ਬਡੇ ਥਾਇ ਜਾਇ ਕੈ ਲਹੌਰ ਪਲਟਨ ਮਾਂਹਿ,
ਠਾਨ ਲੀਨ ਨੌਕਰੀ ਪਛਾਨ ਕੈ ਸੁਕ੍ਰਿਤ ਹੈ[1]।
ਬਾਨੀ ਗੁਰੁ ਕੀ ਪਢੈ ਹੈਂ ਭਜਨ ਕਰੈ ਹੈਂ,
ਚੈਹੈਂ ਰਹਿਨੋ ਇਕੰਤ ਦੈਹੈਂ ਆਜਜ਼ੈਂ ਕੋ ਬਿੱਤ ਹੈਂ[1]।

[1]ਚੰਗਾ ਕੰਮ ਜਾਣ ਕੇ ਨੌਕਰੀ ਕਰ ਲਈ।
[1]ਗ਼ਰੀਬਾਂ ਨੂੰ ਧਨ ਦੇਂਦੇ ਹਨ।

ਸੰਮਤ ਅਠਾਰਾਂ ਸੌ ਅਠਾਨਵੇਂ ਮੈਂ, ਪਲਟਨ ਗਈ ਥੀ
ਸੋ ਹਜਰੋ ਮੈਂ, ਰਾਜ ਕਾਜ ਹਿਤ ਹੈ[1]।
ਸੰਤਨ ਕੇ ਮਿਲਬੇ ਕਾ ਸ਼ੌਕ ਥਾ ਮਹਾਨ,
ਰਾਮ ਸਿੰਘ ਦਰਸਾਤੋ ਯਾਂ ਤੈ ਜਾਇ ਜਿਤ ਕਿਤ ਹੈ ॥੨੧੧॥

[1]ਸਰਕਾਰ ਦੇ ਕਿਸੇ ਕੰਮ ਵਾਸਤੇ।

ਬਾਲਕ ਮ੍ਰਿਗੇਸ ਕਾ ਬਿਸੇਸ ਜਸ ਸੁਨ ਸੋਊ,
ਕੋਕਿਲ ਬਤਕ ਸੁਤ ਸਮ ਹੁਲਸਾਇ ਕੈ[1]।

[1]ਕੋਇਲ ਤੇ ਬੱਤਕ ਦੇ ਬੱਚੇ ਵਾਂਗ ਉਤਸ਼ਾਹ ਨਾਲ।

ਪੂਰਾ ਪੁੰਨਜ ਪੁੰਜ ਜਾਗਯੋ ਰੰਗਨ ਮੈਂ ਖੂਬ ਰਾਂਗਯੋ,
ਬਡ ਭਾਗੀ ਪ੍ਰੇਮ ਪਾਗਯੋ ਗਹੇ ਪਗ ਜਾਇ ਕੈ[1]।

[1](ਪੁਰਾ) ਪੂਰਬਲੇ ਜਨਮਾਂ ਦੇ (ਪੁੰਜ) ਬਹੁਤੇ ਪੁੰਨ ਜਾਗ ਪਏ, ਨਾਮਰੰਗ ਵਿੱਚ ਚੰਗਾਰੰਗਿਆ ਗਿਆ, ਵੱਡਿਆਂ ਭਾਗਾਂ ਵਾਲਾ ਪ੍ਰੇਮ 'ਚ (ਪਾਗਯੋ) ਲੀਨ ਹੋ ਗਿਆ, ਜਾ ਕੇ ਚਰਨ ਪਕੜ ਲਏ।

ਪੇਖ ਅਧਿਕਾਰੀ ਈਸ਼-ਅੰਸ ਅਵਤਾਰੀ,
ਤਬਿ ਬਾਲਕ ਮ੍ਰਿਗਾਰੀ ਦੀਓ ਨਾਮ ਖੁਦ ਥਾਇ ਕੈ[1]।

[1](ਅਧਿਕਾਰੀ) ਯੋਗ ਤੇ ਈਸ਼ਰ ਦੀ ਅੰਸ ਦਾ ਅਵਤਾਰ ਦੇਖ ਕੇ ਬਾਲਕ ਸਿੰਘ ਨੇ ਅਨੰਦ ਹੋ ਕੇ ਨਾਮ ਦਾ ਉਪਦੇਸ਼ ਦਿੱਤਾ।

ਸਾਰ ਚਾਰ ਬੇਦਨ ਕੋ ਭ੍ਰਮ ਭੇਦ ਛੇਦਨ ਕੋ,
ਦਾਇ ਨਿਰਵੇਦਨ ਕੋ ਦੋਖ ਦੁਖ ਘਾਇ ਕੈ[1] ॥੨੧੨॥

[1]ਚਹੁੰ ਵੇਦਾਂ ਦਾ ਤੱਤ, ਭਰਮ ਤੇ ਭੇਦ ਦੇ ਕੱਟਣ ਨੂੰ, ਵੈਰਾਗ ਦੇ ਦੇਣ ਨੂੰ ਦੋਸ਼ਾਂ ਤੇ ਦੁਖਾਂ ਦੇ ਨਾਸ਼ ਕਰਨ ਵਾਸਤੇ।

ਦੀਓ ਮੰਤ੍ਰਰਾਜ ਸ੍ਰੀ ਵਾਹਿਗੁਰੂ ਕਾਜ ਸਾਜ,
ਜਾਂਹਿ ਸਮ ਔਰ ਨਾ ਦਰਾਜ ਫਲ ਦਾਇਕੈ[1]।

[1]ਮੰਤ੍ਰਾਂ ਦਾ (ਰਾਜ) ਸ਼੍ਰੋਮਣੀ (ਸ੍ਰੀ) ਸੋਭਾ ਵਾਲਾ ਵਾਹਿਗੁਰੂ ਮੰਤ੍ਰ ਸਾਰੇ ਕੰਮਾਂ ਨੂੰ (ਸਾਜ) ਕਰਨ ਵਾਲਾ ਇਸ ਦੇ ਬਰਾਬਰ ਹੋਰ ਕੋਈ (ਦਰਾਜ) ਵੱਡਾ ਫਲ ਦੇਣ ਵਾਲਾ (ਮੰਤ੍ਰ) ਨਹੀਂ ਹੈ।

ਕੋਊ ਜੋ ਕਹਿਤ ਥੇ ਕਲਾਮ ਦੀਨੀ ਸੱਯਦਾਨੀ,
ਸੋਊ ਸਭਿ ਕੂਰ ਹਮ ਪੇਖਯੋ ਅਜਮਾਇ ਕੈ।
ਏਹੀ ਕਲੀ ਕਾਲ ਕੀ ਕਰਾਲਤਾ ਕੁਚਾਲਤਾ ਕੋ,
ਗਾਲਤਾ ਹੈ, ਟਾਲਤਾ ਚੁਰਾਸੀ ਜੋਨਿ ਮਾਇ ਕੈ[1]।

[1]ਏਹੀ (ਵਾਹਿਗੁਰੂ ਮੰਤ੍ਰ) ਕਲਜੁਗ ਦੇ ਸਮੇਂ ਦੀ (ਕਰਾਲਤਾ) ਭਿਆਨਕਤਾ (ਕੁਚਾਲਤਾ) ਖੋਟੀਆਂਰੀਤਾਂ ਨੂੰ ਗਾਲ਼ਦਾ ਤੇ ਚੁਰਾਸੀ ਲੱਖ ਜੂਨਾਂ ਤੇ ਮਾਇਆ ਨੂੰ ਟਾਲਦਾ ਹੈ।

ਏਸ ਹੀ ਭਜਨ ਮਾਂਹਿ ਰਾਮ ਸਿੰਘ ਸ-ਉਛਾਹਿ[1],
ਲਾਈ ਲਿਵ ਅਧਕਾਹਿ ਰਸਨਾ ਹਲਾਇ ਕੈ ॥੨੧੩॥

[1]ਉਤਸ਼ਾਹ ਨਾਲ।

ਕਾਰ-ਬਾਰ ਜਗ ਕੇ ਅਸਾਰ ਲਖਿ ਡਾਰਿ ਸਭਿ,
ਧਾਰ ਸੁ-ਅਚਾਰ ਔ ਵਿਚਾਰ ਵੀਚਰਹਿ ਹੈਂ[1]।

[1](ਅਸਾਰ) ਝੂਠੇ ਜਾਣ ਕੇ (ਡਾਰ) ਛੱਡ ਕੇ, ਚੰਗਾ ਕਰਤੱਵ ਕਰਦੇ ਹਨ ਅਤੇ ਵਿਚਾਰ ਵਿੱਚ ਰਹਿੰਦੇ ਹਨ।

ਮਸਤ ਸ਼ਰਾਬੀ ਜਯੋਂਰਹਾਬੀ ਬ੍ਰਿਤਿ ਏਕ ਰਸ,
ਦਾਬੀ ਦਲਗੀਰੀ ਫਾਬੀ ਖੁਸ਼ੀ ਤੈ ਅਚਹਿ ਹੈ[1]।

[1]ਸ਼ਰਾਬੀ ਵਾਂਗ ਬ੍ਰਿਤੀ ਇਕ-ਰਸ ਮਸਤ ਰਹਿੰਦੀ ਹੈ ਉਦਾਸੀ ਦੱਬੀ ਰਹਿੰਦੀ ਹੈ ਖ਼ੁਸ਼ੀ ਤੇ (ਅਚਹਿ) ਨਿਰ-ਇੱਛਤਾ ਫੱਬੀ ਰਹਿੰਦੀ ਹੈ।

ਰੋਧ ਕਰਿ ਇੰਦ੍ਰੀ ਨਿਰੋਧ ਮਨ ਕੋ ਪ੍ਰਬੋਧ,
ਸੋਧ ਸੁੱਧ ਠੌਰ ਨਦੀ ਸਰ ਤਟ ਬਹਿ ਹੈਂ[1]।

[1]ਇੰਦ੍ਰੀਆਂ ਨੂੰ (ਰੋਧ) ਰੋਕ ਕੇ ਮਨ ਨੂੰ (ਨਿਰੋਧ) ਵਸ ਕਰ ਕੇ ਤੇ (ਪ੍ਰਬੋਧ) ਸਮਝਾ ਕੇ (ਸੋਧ) ਵਿਚਾਰ ਕੇ (ਸੁੱਧ) ਪਵਿੱਤਰ ਥਾਂ ਨਦੀ ਜਾਂ (ਸਰ) ਸਰੋਵਰ ਦੇ ਕਿਨਾਰੇ ਬਹਿੰਦੇ ਹਨ।

ਜੀਹ ਨਾਮ ਜਪ ਮਾਂਹਿ ਤਨ ਤਾਯੋ[1] ਤਪ ਮਾਂਹਿ,
[1]ਤਪਾਇਆ।

ਮਨ ਮਹਿਬੂਬ ਮਾਂਹਿ[1] ਖੂਬ ਰਾਖਯੋ ਗਹਿ ਹੈ[2] ॥੨੧੪॥
[1]ਪਿਆਰੇ (ਪ੍ਰਮੇਸ਼ਰ) ਵਿੱਚ। [2]ਪਕੜ ਕੇ, ਟਿਕਾ ਕੇ।

ਬੀਸਕ ਬਰਸ ਜਬਿ ਸਰਸ[1] ਬਿਤਾਏ ਐਸ,
[1]ਰਸ ਦੇ ਸਹਿਤ।

ਬੰਦਗੀ ਜ਼ੁਹਦ[1] ਜਾਪ ਕੀਨੋ ਮਨ ਲਾਇ ਕੈ।
[1]ਸੰਸਾਰ ਦੇ ਸੁਖ ਅਤੇਰਸਾਂ ਦਾ ਤਿਆਗ।

ਦਾਸੀ ਜੋਊ ਨਾਮ ਕੀ ਪ੍ਰਕਾਸ਼ੀ ਰਿੱਧਿ ਸਿੱਧਿ ਸੋਊ,
ਭਾਸੀ ਬਾਣੀ ਮੈਂ ਤਸੀਰ ਭਜਨ ਪ੍ਰਭਾਇ ਕੈ[1]।
[1]ਉਹ ਰਿੱਧੀਆਂ ਸਿੱਧੀਆਂ ਪ੍ਰਗਟ ਹੋਈਆਂ ਜੋ ਨਾਮ ਦੀਆਂ ਦਾਸੀਆਂ ਹਨ, ਭਜਨ ਦੇ ਪ੍ਰਭਾਵ ਕਰ ਕੇ ਬਾਣੀ ਵਿੱਚ (ਤਸੀਰ) ਅਸਰ (ਭਾਸੀ) ਪ੍ਰਤੀਤ ਹੋਇਆ।

ਭਈ ਤੌਂ ਅਕਾਸ਼ ਬਾਨੀ ਖਾਸ ਯੌਂ ਮਹਾਨੀ ਤਾਂਹਿ,
ਦੇਹੁ ਨਾਮ ਜੀਵਨ ਕੋ ਸੀਖ ਭੋਗ ਦਾਇਕੈ[1]।
[1]ਸਿੱਖਿਆ ਤੇ ਪਦਾਰਥਾਂ ਦੇ ਦੇਣ ਵਾਲਾ।

ਪੰਥ ਗੁਰੁ ਦਸਮ ਕੀ ਰਸਮ[1] ਬਢਾਵੋ ਜਗਿ,
[1]ਰਹੁ-ਰੀਤ, ਮਰਯਾਦਾ।

ਖਸਮ ਕਾ ਖਾਲਸਾ ਹੈ ਖਾਸ ਯੇ ਲਖਾਇ ਕੈ[1] ॥੨੧੫॥
[1]ਆਪ ਇਹ ਜਾਣ ਕੇ ਕਿ (ਖਸਮ) ਮਾਲਕ (ਵਾਹਿਗੁਰੂ ਜੀ) ਦਾ (ਖ਼ਾਸ) ਆਪਣਾ ਖਾਲਸਾ ਹੈ।

ਪਾਇ ਏਹੁ ਹੁਕਮ ਪ੍ਰਮੇਸ ਕਾ ਬਿਸੇਸ[1] ਫਿਰ,
[1]ਖ਼ਾਸ ਹੁਕਮ।

ਰਾਮ ਮਿਰਗੇਸ ਉਪਦੇਸ ਦੈਨ ਲਾਗਿਓ।
ਹੁੱਕੇ ਛੁਡਵਾਏ ਰਖਵਾਏ ਕੇਸ ਮੋਨਜੋਂ ਕੇ,
ਸੁਧਾ[1] ਛਕਿ ਥਾਏ ਸਿੱਖ ਭਾਗ ਜਿਨੈ ਜਾਗਿਓ।
[1]ਅੰਮ੍ਰਿਤ।

ਫੈਲਯੋ ਜਸ ਭਾਰੀ ਸਿੱਖ ਥੀਏ ਤਾਂਹਿ ਕੇ ਅਪਾਰੀ,
ਸਿੰਘ ਪੰਥ ਬਿਰਧਾਇਓ ਨਾਮ ਰਸ ਪਾਗਿਓ[1]।
[1]ਰੰਗਿਆ ਗਿਆ।

ਫੀਮ ਭੰਗ ਪੋਸਤ ਸ਼ਰਾਬ ਮਾਸ ਚੋਰੀ ਯਾਰੀ,
ਠੱਗੀ ਤਜਿ ਥੀਏ ਸੰਤ ਸਤਿਜੁਗ ਆ ਗਿਓ[1] ॥੨੧੬॥
[1]ਆ ਗਿਆ।

ਕਰਤੋ ਦੁਕਾਨ ਲੋਹੇ ਕਪੜੇ ਕੀ ਰਾਮ ਸਿੰਘ,
ਤਾਂ ਤੈ ਨਫਾ ਪਾਇ ਜੋਊ ਆਪ ਪੈਨ੍ਹੇ ਖਾਇ ਹੈ।
ਸੰਗਤ ਅਪਾਰ ਆਵੈ ਦ੍ਵਾਰ ਪੈ ਰਹਾਵੈ ਭੀਰ,
ਪੂਜਾ ਜੋ ਚੜ੍ਹਾਵੈ, ਸੋ ਤੋ ਲੰਗਰ ਮੈਂ ਪਾਇ ਹੈ।
ਲੈਹੈ ਜੋਊ ਨਾਮ ਆਇ ਸੋਊ ਤੋ ਮਸਤ ਥਾਇ,
ਦਸਤਾਰ ਡਾਰ ਦਾਇ[1] ਹਾਲ[2] ਚਢ ਜਾਇ ਹੈ।
[1]ਪੱਗ ਸੁੱਟ ਦੇਂਦਾ ਹੈ। [2]ਮਸਤੀ।

ਦੇਤ ਭੇਤ ਨਾਂਹਿ ਕਾਂਹਿ ਕਬੀ ਦੂਸਰੇ ਕੋ ਵਾਹਿ,
ਯਾਹਿ ਤੈ ਕਲਾਮ ਬਹੁ ਲੋਗ ਸੋ ਬਤਾਇ ਹੈਂ ॥੨੧੭॥
ਦੇਸਨ ਮੈਂ ਧੂੰਮ ਮਾਚੀ ਸਾਚੀ[1] ਇਮ ਤਾਂਹਿ ਤਬਿ,
[1]ਸੱਚੀ ਮਸ਼ਹੂਰੀ ਹੋ ਗਈ।

ਆਵੈਂ ਲੋਗ ਸਿੱਖ ਥਾਵੈਂ ਅਜ਼ਮਾਵੈਂ ਤੈਸ ਹੀ।
ਮਾਲਵੇ ਦੁਆਬੇ ਮਾਝੇ ਪੋਠੋਹਾਰ ਤੈ ਅਪਾਰ,
ਥੀਏ ਸਿੱਖ ਬੇਸ਼ੁਮਾਰ ਤੀਨ ਲਾਖ ਐਸ ਹੀ।
ਸੂਬੇ ਕੀਨੇ ਬਾਈ ਤਿਨ ਅਕਬਰ ਸ਼ਾਹਿ ਨਿਆਈਂ,
ਉਨ ਕੀ ਜੁਬਾਨ ਮੈਂ ਤਸੀਰ ਥਾਈ ਵੈਸ ਹੀ[1]।
[1]ਉਹੋ ਜਿਹਾ ਹੀ ਅਸਰ ਹੋ ਗਿਆ।

ਨਰ ਨਾਰਿ ਸ਼ਬਦ ਅਪਾਰ ਪਢੈਂ ਗੁਰੂ ਕੇਰ,
ਢੋਲਕੀ ਬਜਾਇ ਬਾਂਧਿ ਜੋਟੀਆਂ ਅਛੈ ਸਹੀ[1] ॥੨੧੮॥
[1]ਬਹੁਤ ਹੀ ਚੰਗੀਆਂ।

ਹਮਨ[1] ਕਰੈਹੈਂ ਭੋਗ ਗ੍ਰੰਥ ਜੀ ਕੇ ਪੈਹੈਂ,
[1]ਹਵਨ।
ਬਹੁ ਸੰਗਤੋਂ ਕੇ ਕੱਠ ਥੈਹੈਂ ਰੈਹੈ ਰਚਨਾ ਲਗੀ।
ਇਸ਼ਨਾਨ ਕਰਿ ਹੈਂ ਸਕੇਸ ਵੇਸਰਾਤ ਹੀ ਤੈ[1],
[1]ਸਣੇ ਕੇਸੀਂ ਚੰਗੀ ਤਰ੍ਹਾਂ ਰਾਤ ਭਾਵ ਵੱਡੇ ਅੰਮ੍ਰਿਤ ਵੇਲੇ ਤੋਂ ਹੀ।
ਵਾਹਿਗੁਰੂ ਨਾਮ ਮਾਂਹਿ ਰਾਖੈਂ ਰਸਨਾ ਪਗੀ[1]।
[1]ਲੀਨ ਹੋਈ।
ਰਾਖ ਹੈਂ ਪੁਸ਼ਾਕ ਪਾਕ ਸ਼ੁਕਲ ਉਰਣ ਮਾਲ[1],
[1]ਪਵਿੱਤਰ ਤੇ ਚਿੱਟੀ ਪੁਸ਼ਾਕ ਤੇ ਉੱਨ ਦੀ ਮਾਲਾਰਖਦੇ ਹਨ।
ਕੱਛ ਕੜਾ ਕ੍ਰਦ[1] ਮਰਦ ਨਾਰਿ ਸਭਿ ਜੇਤਗੀ[2]।
[1]ਕਿਰਪਾਨ। [2]ਜਿਤਨੇ ਹਨ।
ਬਿਨਾ ਨਾਮਧਾਰੀ, ਅੰਨ ਜਲ ਰੋਟੀ ਬੇਟੀ ਵਾਰੀ
ਸਾਂਝ, ਰਾਖ ਹੈਂ ਨ ਕਾਹੂੰ ਸੰਗ ਜਗ ਮੈਂ ਸਗੀ[1] ॥੨੧੯॥
[1]ਆਪਣੀ, ਨਜ਼ਦੀਕ ਦੀ।
ਦੇਵ-ਥਾਨ ਤੀਰਥ ਪੁਰਾਨ ਸਾਧੁ ਬਿੱਪਰੋਂ ਕੋ,
ਮਾਨ ਹੈਂ ਨ ਦਾਨ ਪੁੰਨ ਦੇਤ ਔਰ ਕੋ ਕਬੀ[1]।
[1]ਦੇਵਤਿਆਂ ਦੇ ਅਸਥਾਨ ਤੀਰਥਾਂ ਪੁਰਾਣਾ, ਸਾਧਾਂ ਤੇ ਬ੍ਰਾਹਮਣਾਂ ਨੂੰ ਨਹੀਂ ਮੰਨਦੇ ਅਤੇ ਨਾ ਹੀ ਹੋਰ ਕਿਸੇ ਨੂੰ ਕਦੇ ਦਾਨ ਦੇਂਦੇ ਹਨ।
ਆਪਸ ਮੈਂ ਦੇਤ ਲੇਤ ਹੈਂ, ਸਹੇਤ[1] ਸਾਕ ਨਾਤਾ,
[1]ਪਿਆਰ ਨਾਲ।
ਰਾਜ ਲੈਨ ਕੇਰੀ ਇੱਛਜਾ ਮਨ ਸਭਿ ਕੇ ਫਬੀ।
ਮਰਣੇ ਔ ਪਰਣੇ ਮੈਂ ਬਿੱਪਰੈਂ ਬੁਲਾਵੈਂ ਨਾਂਹਿ,
ਆਨੰਦ ਪੜ੍ਹਾਵੈਂ ਰੀਤਿ ਗੁਰੁ ਘਰ ਕੀ ਲਭੀ।
ਰਾਮ ਸਿੰਘ ਹੀ ਕੋ ਸਤਿਗੁਰੁ* ਅਵਤਾਰ ਪੀਰ ਜਾਨੈ,
*ਕਿਸੇ ਗੁਰਮੁਖਿ ਸਿੱਖ ਨੂੰ ਸਤਿਗੁਰੂ ਕਹਿਣਾ ਜਾਂ ਮੰਨਣਾ ਮਨਮਤਿ ਹੈ। ਬਾਬਾ ਰਾਮ ਸਿੰਘ ਜੀ ਨੇ ਆਪਣੀਆਂ ਚਿੱਠੀਆਂ 'ਚ ਆਪਣੇ ਆਪ ਨੂੰ ਗੁਰੂ ਕਾ ਸਿੱਖ ਲਿਖਿਆ ਹੈ।
ਜੋ ਬਖਾਨੈਂ ਵਹਿ[1] ਸੋਊ ਮਾਨ ਹੈਂ ਸਭੀ ॥੨੨੦॥
[1]ਉਹ ਜੋ ਕਹਿੰਦਾ ਹੈ।
ਹੇਰਿ ਏਹੁ ਚਾਲ ਥੀਏ ਬਿੱਪ੍ਰ ਬਿਸਾਲ ਦੁਖੀ,
ਨਿੰਦਜਾ ਉਚਾਰੈਂ ਹਿੰਦੂ ਤੁਰਕ ਅਪਾਰੇ ਹੈਂ।
ਕਾਰਨ ਦਰਸ ਗੁਰੁਦ੍ਵਾਰਨ ਸਿਧਾਰਨ ਜੌ[1],
[1]ਜਦੋਂ ਗੁਰਦੁਆਰਿਆਂ ਦੇ ਦਰਸ਼ਨ ਕਰਨ ਵਾਸਤੇ ਜਾਂਦੇ ਹਨ।
ਸ਼ਬਦ ਉਚਾਰਨ ਡਾਰਨ ਦਸਤਾਰੇ ਹੈਂ[1]।
[1]ਪੱਗਾਂ (ਲਾਹ ਕੇ) ਸੁੱਟ ਦੇਂਦੇ ਹਨ।
ਹੇਰ ਕੇ ਪੁਜਾਰੇ ਭਾਰੇ ਦੁਖੀ ਹ੍ਵੈ ਉਚਾਰੇਂ ਗਾਰੇਂ[1],
[1]ਗਾਲ੍ਹਾਂ।
ਸ਼ਰ੍ਹਾ ਮਨਵਾਹਿਂ, ਵਾਹਿ ਉਨ ਕੀ ਨ ਧਾਰੇ ਹੈਂ[1]।
[1](ਪੁਜਾਰੀ) ਆਪਣੀਰਹੁ-ਰੀਤ ਮਨਵਾਉਂਦੇ ਹਨ ਪਰ ਉਹ ਕੂਕੇ ਉਨ੍ਹਾਂ ਦੀਰਹੁ-ਰੀਤ ਨਹੀਂ ਧਾਰਦੇ। (ਅ) ਕੂਕੇ ਆਪਣੀਰਹੁ-ਰੀਤ ਮਨਵਾਉਂਦੇ ਹਨ, ਉਹ ਪੁਜਾਰੀ ਉਨ੍ਹਾਂ ਦੀਰਹੁ-ਰੀਤ ਨਹੀਂ ਧਾਰਦੇ।
ਯੌਂਹੀ ਰੈਹੈ ਰੌਰਾ ਗੌਰਾ ਕੂਕਜੋਂ ਕਾ ਦੇਸਨ ਮੈਂ,
ਬਾਢੇ ਅਤਿ ਭਾਰੇ[1] ਹਿੰਦੁ ਤ੍ਰੁਕਨ ਤੈ ਨਿਆਰੇ ਹੈਂ ॥੨੨੧॥
[1]ਬਹੁਤ ਜ਼ਿਆਦਾ ਵੱਧ ਗਏ।
ਰਾਮ ਸਿੰਘ ਜਾਇ ਜਿਤ[1] ਸਿੱਖ ਹ੍ਵੈਂ ਹਜਾਰੋਂ ਤਿਤ[2],
[1]ਜਿੱਥੇ। [2]ਓਥੇ।
ਭੇਟ ਦੈਹੈਂ ਪੀਨ ਧਨ[1] ਦੀਨ ਬੋਲ ਬੈਨ ਹੈਂ[2]।
[1]ਬਹੁਤ ਧਨ ਦੀ। [2]ਨਿੰਮ੍ਰਤਾ ਦੇ ਬਚਨ ਬੋਲਦੇ ਹਨ।
ਦਮਦਮੇ ਸਾਹਿਬ ਮੁਕਤ ਸਰ ਮੇਲਜੋਂ ਪੈ,
ਗਯੋ ਜਬਿ ਥਯੋ ਦਲ ਤਾਂਹਿ ਸੰਗ ਐਨ ਹੈ[1]।
[1]ਚੰਗਾ ਭਾਵ ਵੱਡਾ।
ਹੇਰ ਕੈ ਅਰੂਜ[1] ਤੈ ਨਮੂਜ[2] ਤਬਿ ਤਾਂਹਿ ਬਡ,
[1]ਤਰੱਕੀ, ਪ੍ਰਤਾਪ। [2]ਮਾਨ, ਪ੍ਰਤਿਸ਼ਟਾ, ਮਸ਼ਹੂਰੀ।
ਹਾਕਮ ਪੁਜਾਰੀ ਭਾਰੀ ਥੀਏ ਬਿਨ ਚੈਨ ਹੈਂ।
ਡਿਪਟੀ ਕਮਿਸ਼ਨਰ ਕੋਟਵਾਲ[1] ਠਾਨੇਦਾਰ,
[1]ਕੋਤਵਾਲ, ਸ਼ਹਿਰ ਦੀ ਪੋਲੀਸ ਦਾ ਵੱਡਾ ਅਫ਼ਸਰ।

ਰੈਹੈਂ ਪੇਸ਼ਵਾਈ[1] ਮਾਂਹਿ ਤਾਂਹਿ ਕੇ ਸਸੈਨ[2] ਹੈਂ ॥੨੨੨॥

[1]ਅਗਵਾਨੀ, ਕਿਸੇ ਮਾਨ ਯੋਗ ਨੂੰ ਅੱਗੇ ਵਧ ਕੇ ਲੈਣ ਦੀ ਕ੍ਰਿਆ। [2]ਸਣੇ ਫੌਜ ਦੇ।

ਅਦਬ ਹਿਫਾਜ਼ਤ[1] ਇਨਤਜ਼ਾਮ ਰਾਖੈਂ ਵਾਹਿ[2],
ਲੋਗ ਨਿਜ ਨਿਜ ਮਨ ਭਾਏ ਬੋਲਬੋ ਕਰੈਂ।
ਰਾਮ ਸਿੰਘ ਚਾਹਿ ਅਰਦਾਸ ਇਤਫਾਕ ਥਾਇ,
ਬਢ ਹੈ ਪ੍ਰਤਾਪ ਪੰਥ ਰੀਤਿ ਏਸ ਸੋਂ ਭਰੈਂ[1]।

[1]ਸਤਿਕਾਰ ਤੇਰਾਖੀ। [2]ਉਹ ਸਰਕਾਰੀ ਅਫ਼ਸਰ।

[1]ਰਾਮ ਸਿੰਘ ਆਪਣੇ ਵਲੋਂ ਅਰਦਾਸ ਕਰਵਾਉਣੀ ਚਾਹੁੰਦਾ ਸੀ (ਕਿਉਂਕਿ) ਏਸਰੀਤੀ ਨਾਲ (ਭਰੈਂ) ਭਲੀ ਪ੍ਰਕਾਰ ਪੰਥ ਵਿੱਚ ਇਤਫ਼ਾਕ ਹੋ ਜਾਵੇਗਾ ਤੇ ਪੰਥ ਦਾ ਪ੍ਰਤਾਪ ਵਧੇਗਾ।

ਪਰਸ਼ਾਦ ਭੇਟ ਲੈ ਕੈ ਗਯੋ ਜਬਿ ਗੁਰੁਦ੍ਵਾਰੇ,
ਮਿਲ ਕੈ ਪੁਜਾਰੀਓਂ ਨੈ ਕਹਜੋ ਐਸ ਹੂੰ ਖਰੈਂ[1]।
ਤਾਲ ਪੱਕਾ ਕਰਵਾਇ ਦੇਹੁ ਤਨਖਾਹਿ ਏਹੁ,
ਦਸਤਾਰ ਉਤਰੈ ਨ ਹਾਲ ਕਿਸੀ ਕੋ ਚਰੈ[1] ॥੨੨੩॥

[1]ਚੰਗੀ ਤਰ੍ਹਾਂ।

[1]ਏਹ ਤਨਖ਼ਾਹ ਲਾਉਂਦੇ ਹਾਂ ਕਿ ਸਰੋਵਰ ਪੱਕਾ ਕਰਵਾ ਦਿਉ ਤੇ ਤੁਹਾਡੇ ਕਿਸੇ ਵੀ ਬੰਦੇ ਦੀ ਦਸਤਾਰ ਸਿਰ ਤੋਂ ਨਾ ਉਤਰੇ ਤੇ ਨਾ ਹੀ ਕਿਸੇ ਨੂੰ (ਹਾਲ) ਮਸਤੀ ਚੜ੍ਹੇ।

ਕਹਜੋ ਰਾਮ ਸਿੰਘ ਉਭੈ ਬਾਤ ਨਾਂਹਿ ਥਾਤ ਮੋ ਤੈ,
ਦੈਂਹੁ ਤਨਖਾਹਿ ਕਿਛੁ ਜਥਾ ਜੋਗ ਜੇ ਰਰਜੋ[1]।

[1]ਰਾਮ ਸਿੰਘ ਨੇ ਕਿਹਾ ਕਿ ਇਹ ਦੋਵੇਂ ਗੱਲਾਂ ਮੇਰੇ ਕੋਲੋਂ ਨਹੀਂ ਹੋ ਸਕਦੀਆਂ, ਜੇ ਤੁਸੀਂ (ਰਰਜੋ) ਕਹਿੰਦੇ ਹੋ ਤਾਂ ਜੈਸੀ ਜੋਗ ਸਮਝੋ ਕੁਝ ਤਨਖ਼ਾਹ ਮੈਂ ਦੇ ਦਿਆਂਗਾ।

ਹੁਤੋ ਗੁਰੁਦ੍ਵਾਰੇ ਤੰਬੂ ਸਾਹਿਬ ਕਾ ਜੋ ਮਹੰਤ
ਮੰਗਲ-ਮ੍ਰਿਗੇਸ, ਤਾਂਹਿ ਪ੍ਰਖਬੇ ਕੌ ਯੌਂ ਫਰਜੋ[1]।
ਧਾਰ ਹੈ ਨ ਕੂਕਾ ਕੋਊ ਕਬੀ ਨੀਲਰੰਗ ਅੰਗ[1],
ਨੀਲਾ ਸਿਰੇਪਾਉ ਰਾਮ ਸਿੰਘ ਆਗੇ ਲਜਾ ਧਰਜੋ।
ਯਦੀ ਤਾਂਹਿ ਸੋਊ ਨਿਜ ਸੀਸ ਪਰ ਧਾਰ ਲੀਓ,
ਤੌਂ ਭੀ ਨਾਂ ਪੁਜਾਰੀਓਂ ਨੈ ਇਤਫਾਕ[1] ਹੈ ਕਰਜੋ ॥੨੨੪॥
ਐਸ ਹੀ ਅਨੰਦਪੁਰ ਗਯੋ ਜਬਿ ਰੌਰ ਰਹਜੋ[1],
ਸੰਮਤ ਉਨੀ ਸੌ ਬਾਈ ਤੇਈ ਮਧ ਚੰਗ ਹੈ।
ਦੀਪ ਮਾਲ ਚੌਬੀ ਸਾਲ ਹੂੰ ਕੀ ਪਰ[1] ਸੁਧਾਸਰ,
ਆਯੋ ਹਾਕਮੋਂ ਨੈ ਕੀਨੀ ਖਾਤਰ ਸੁਰੰਗ ਹੈ[1]।
ਉਤਰਜੋ ਬਹਿਰ ਚਾਟੀਪਿੰਡ ਦਰਵਾਜੇ ਹੂੰ ਤੈ,
ਬੀਸਕ ਹਜਾਰ ਕੂਕਾ ਸਿੰਘ ਥਯੋ ਸੰਗਿ ਹੈ।
ਪਰਸ਼ਾਦ ਭੇਟ ਲੈ ਅਪਾਰ ਜਬਿ ਦਰਬਾਰ ਆਯੋ,
ਤੌਂ ਪੁਜਾਰੀਓਂ ਨੈ ਕੀਨ ਯੌਂ ਕੁਢੰਗ[1] ਹੈ ॥੨੨੫॥
ਕੇਈ ਤੋ ਹਜ਼ਾਰੋਂ ਹੀ ਰੁਪੱਯਾ ਰਿਸ਼ਵਤ[1] ਮਾਂਗੈਂ,
ਕੋਊ ਤਨਖਾਹਿ ਚਾਰ ਪਾਂਚ ਲਾਖ ਮੰਗ ਹੈਂ।
ਹੋਇ ਕੈ ਮਸਤ ਕੋਊ ਕੂਕਾ ਨ ਉਤਾਰੈ ਪਾਗ,
ਸਿੱਖ ਨ ਕਹਾਵੈਂ ਤੇਰੇ, ਧਾਰੈਂ[1] ਨੀਲ ਰੰਗ ਹੈਂ।
ਕਹਜੋ ਰਾਮ ਸਿੰਘ ਏਹੁ ਬਾਤ ਸਭਿ ਗੁਰੂ ਵਸ,
ਸ਼ਕਤਿ ਨ ਮੋ ਮੈਂ ਏਤੀ ਫੇਰੋਂ ਮਨ ਢੰਗ[1] ਹੈ।

[1]ਪਰਖਣ ਦਾ ਇਹ (ਰਾਹ) ਫੜਿਆ।
[1]ਅੰਗਾਂ ਵਿੱਚ। (ਅ) ਸ਼ਰੀਰ ਉੱਪਰ।
[1]ਸੰਮਤੀ, ਏਕਾ।
[1]ਚੰਗਾ ਭਾਵ ਬਹੁਤਾਰੌਲਾਰਹਿਆ।
[1]ਸੰਮਤ ੧੯੨੪ ਬਿ. ਸਾਲ ਦੀ ਦੀਪਮਾਲਾ ਉੱਪਰ।
[1]ਚੰਗੇ ਪ੍ਰੇਮ ਨਾਲ ਸੇਵਾ ਕੀਤੀ।
[1]ਖੋਟਾ ਤਰੀਕਾ।
[1]ਵੱਢੀ।
[1]ਪਹਿਨਣ।
[1]ਮਨ ਦਾ (ਢੰਗ) ਸੁਭਾਵ ਮੋੜ ਲਵਾਂ।

ਤਨਖਾਹਿ ਆਹਿ ਮੋ ਮੈਂ ਚਤਰ ਬਿਧਾ ਜੇ ਕੋਊ,
ਲੇਹੁ ਦੰਡ ਵਾਹਿ ਕਰਿ ਸਹੀ ਸੋ ਨਿਸੰਗ ਹੈ[1] ॥੨੨੬॥

[1]ਮੇਰੇ ਵਿੱਚ ਚਾਰ ਤਰ੍ਹਾਂ ਦੀਆਂ ਜੇ ਕਰ ਕੋਈ (ਤਨਖ਼ਾਹਿ) ਕੁਰਹਿਤਾਂ ਹਨ ਤਾਂ (ਵਾਹਿ) ਉਨ੍ਹਾਂ ਨੂੰ ਸਹੀ ਕਰ ਕੇ ਮੈਥੋਂ ਨਿਸੰਗ ਹੋ ਕੇ (ਦੰਡ) ਤਨਖ਼ਾਹ ਲੈ ਲਵੋ।

ਥੀਓ ਤਕਰਾਰ[1] ਇਨ ਬਾਤਨ ਪੈ ਭਾਰਿ[2] ਜਬਿ,
ਬਢਤੀ ਨਿਹਾਰਿ ਰਾਰ[1] ਰਾਮ ਸਿੰਘ ਜੁ ਤਬੈ।
ਗੁਰੂਦ੍ਵਾਰ ਆਗੇ ਥਿਰਿ ਆਪ ਹੀ ਅਰਦਾਸ ਕਰਿ,
ਦੀਓ ਬ੍ਰਤਵਾਇ ਪਰਸ਼ਾਦ ਸਭਿ ਕੋ ਸਭੈ।
ਗਾਵਤੇ ਸ਼ਬਦ ਪ੍ਰਦੱਖਨਾ ਲੈ[1] ਗਏ ਡੇਰੇ,
ਐਸ ਹੀ ਨ੍ਰਿਮਲਜੋਂ ਕੇ ਸਾਥ ਕੀਨ ਇਨਿ[1] ਹੈ ਅਬੈ।
ਪੰਥ ਦੂਧ ਮਾਂਹਿ ਕਾਂਜੀ ਡਾਰੀ ਹੈ[1] ਪੁਜਾਰੀਓਂ ਨੈ,
ਮੇਲ ਹੋਨ ਦੇਤ ਨ ਸ਼ਰ੍ਹਈ ਮੰਦ ਯੇ ਕਬੈ[1] ॥੨੨੭॥

[1]ਝਗੜਾ। [2]ਬਹੁਤਾ।
[1]ਲੜਾਈ।
[1]ਪ੍ਰਕਰਮਾ ਕਰਕੇ।
[1]ਇਨ੍ਹਾਂ ਪੁਜਾਰੀਆਂ ਨੇ।
[1]ਏਕਤਾ ਰੂਪ ਦੁੱਧ ਵਿੱਚ ਫੁੱਟ ਰੂਪ ਕਾਂਜੀ ਪਾਈ ਹੈ।
[1]ਇਹ ਮਾੜੇ ਸ਼ਰੱਈ ਪੁਜਾਰੀ ਕਦੇ ਵੀ ਮੇਲ ਨਹੀਂ ਹੋਣ ਦਿੰਦੇ।

ਯੱਦਪਿ ਪੁਜਾਰੀ ਥੇ ਬਿਰੋਧੀ ਇਨੈ ਕੇਰ ਥਏ,
ਤੌ ਭੀ ਉਭੈ ਪੰਥ ਯੇ ਬਢਾਏ ਗੁਰ ਨੈ ਘਨੇ[1]।

[1]ਭਾਵੇਂ ਪੁਜਾਰੀ ਜੋ ਸਨ ਉਹ ਇਨ੍ਹਾਂ (ਕੂਕਿਆਂ ਤੇ ਨਿਰਮਲਿਆਂ) ਦੇ ਵਿਰੋਧੀ ਹੋਏ ਹੋਏ ਸਨ ਤਾਂ ਵੀ ਇਹ ਦੋਨੋਂ ਪੰਥ ਗੁਰੂ ਨੇ ਬਹੁਤ ਵਧਾਏ।

ਸੁਨੋ ਅਬਿ ਧਰਮ ਕੇ ਹੇਤ ਸਿਰ ਦੈ ਕੈ ਕੂਕੇ,
ਧਰਮੀ ਸ਼ਹੀਦਨ ਮੈਂ ਗਏ ਜਿਮ ਹੈਂ ਗਨੇ[1]।
ਸੰਮਤ ਉਨੀ ਸੌ ਬੀਸ ਤੀਸ ਕੇ ਵਖਤ ਮਧ,
ਠੌਰ ਠੌਰ ਧੇਨੁ-ਬਧ ਹੋਨ ਲਾਗੇ ਥੇ ਘਨੇ[1]।

[1]ਜਿਵੇਂ ਗਿਣੇ ਗਏ ਹਨ।
[1]ਸੰਮਤ ਉੱਨੀ ਸੌ ਵੀਹ ਅਤੇ ਤੀਹ ਦੇ ਦਰਮਿਆਨ ਬਹੁਤੇ ਗਊਆਂ ਦੇ (ਬਧ) ਕਤਲ ਹੋਣ ਲਗ ਪਏ ਸਨ।

ਦੇਖਿ ਦੇਖਿ ਹਿੰਦੂ ਸਭਿ ਹੋਹਿਂ ਦੁਖਜਾਰੇ ਭਾਰੇ,
ਚਾਰਾ[1] ਜੋਰ ਸਰਕਾਰ ਸੰਗ ਕੋਊ ਨਾ ਬਨੇ ॥੨੨੮॥
ਹਿੰਮਤਿ ਕਮਰ ਬਾਂਧਿ ਨਾਮਧਾਰੀ ਸਿੰਘੋਂ ਤਬਿ,
ਬੁੱਚੜ ਬਿਦਾਰੇ ਹਤਜਾਰੇ ਬਹੁ ਠੌਰ ਪੈ[1]।

[1]ਇਲਾਜ, ਉਪਾਉ, ਵਸ।
[1]ਬਹੁਤ ਥਾਵਾਂ ਵਿੱਚ ਗਊਆਂ ਦੀ ਹੱਤਿਆ ਕਰਨ ਵਾਲੇ ਬੁੱਚੜ ਮਾਰ ਦਿੱਤੇ।

ਸੁਧਾਸਰ ਆਦਿ ਠੌਰ ਔਰ ਹਿੰਦੂ ਨਾਮੀ ਗ੍ਰਾਮੀ[1],
ਅੰਗ੍ਰੇਜੋਂ ਗਹਿ ਕੈ ਦੁਖਜਾਰੇ ਕੀਨੇ ਗੌਰ ਪੈ[1]।
ਦੈਨ ਲਾਗੇ ਫਾਂਸੀ ਜਬਿ ਆਇ ਖੁਦ[1] ਕੂਕੇ ਤਬਿ,
ਕਾਤਲ ਸਬੂਤ ਆਪ ਥੀਏ ਸਭਿ ਤੌਰ ਪੈ[1]।
ਖੁਸ਼ੀ ਹੋਇ ਦਏ ਸੀਸ ਗਏ ਈਸ ਲੋਕ ਮਾਂਹਿ,
ਕੋਟਲੇ-ਮਲੇਰ ਫੇਰ ਥਯੋ ਸਾਕਾ ਔਰ ਪੈ[1] ॥੨੨੯॥
ਕੂਕੇ ਸਿੰਘ ਸਾਠ ਕੋਂ ਨੈ ਠਾਟ ਕੈ ਮਰਨ ਨਿਜ[1],
ਮਾਰ ਕੈ ਕਸਾਈਆਂ ਕੋ ਗਾਈਆਂ ਬਚਾਈਆਂ।
ਕੋਟਲੇ ਕੀ ਤੁਰਕਾਨੀ ਤੈ ਪਠਾਨੀ ਫੌਜ ਸਭਿ,
ਸਿੰਘਨ ਸੈਂ ਲਰੀ ਇਨੈ ਮਾਰ ਕੈ ਹਟਾਈਆ।
ਫੌਜ ਪਟਜਾਲੇ ਨੈ ਬਿਸਾਲੇ ਜਾਇ ਦਗੇ ਸੰਗ[1],
ਕਸਮੈਂ ਉਠਾਇ ਲਜਾਇ ਦੀਏ ਪਕਰਾਈਆ।

[1]ਪਿੰਡਾਂ ਦੇ ਮਸ਼ਹੂਰ ਹਿੰਦੂ।
[1]ਬਹੁਤ ਜ਼ਿਆਦਾ।
[1]ਆਪ।
[1]ਸਭ ਤਰ੍ਹਾਂ ਕਰ ਕੇ ਆਪ ਕਾਤਲ ਸਾਬਤ ਹੋ ਗਏ।
[1]ਹੋਰ (ਸਾਕਾ) ਕਾਰਾ (ਬੁੱਚੜ ਮਾਰਨ ਦਾ) ਹੋਇਆ।
[1]ਸੱਠ ਕੁ ਕੂਕਿਆਂ ਨੇ ਆਪਣਾ ਮਰਨਾ ਧਾਰ ਕੇ।
[1]ਧੋਖੇ ਨਾਲ।

ਉਡੇ ਸੋਊ ਤੋਪੋਂ ਆਗੇ ਅਨੁਰਾਗੇ ਸਬਦੋਂ ਮੈਂ[1],
[1]ਸ਼ਬਦਾਂ ਵਿੱਚ ਪ੍ਰੇਮੀ ਹੋ ਕੇ।

ਖੁਸ਼ੀ ਹੋਇ ਬਡਭਾਗੇ ਧਰਮ ਹਿਤਾਈਆ[1] ॥੨੩੦॥
[1]ਧਰਮ ਵਾਸਤੇ।

ਸਰਦਾਰ ਰਾਜੇ ਤੈ ਮੁਸਾਹਿਬ[1] ਸਾਹਿਬ ਬਡੇ[2],
[1]ਅਹਿਲਕਾਰ। [2]ਵੱਡੇ ਅੰਗ੍ਰੇਜ਼।

ਅਚਰਜ ਥੀਏ ਹੇਰਿ ਕਾਰ ਤਿਨ ਕੇਰ ਪੈ[1]।
[1]ਉਨ੍ਹਾਂ ਦੇ ਕੰਮ ਤਾਈਂ ਦੇਖ ਕੇ।

ਦੋਸ਼-ਹੀਨ ਓਸ ਸਮੇਂ ਰਾਮ ਸਿੰਘ ਕੋ, ਰੰਗੂਨ
ਭੇਜ ਦੀਓ ਅੰਗ੍ਰੇਜ਼ੈਂ ਖੂਬ ਸੋਚ ਫੇਰ ਪੈ[1]।
[1]ਫੇਰ ਚੰਗੀ ਤਰ੍ਹਾਂ ਸੋਚ ਕੇ।

ਔਰ ਹੁਤੇ ਸੂਬੇ ਜੇਈ ਕਹੂੰ ਕਹੂੰ ਭੇਜੇ ਤੇਈ,
ਜੋਰ ਤੋਰ ਦੀਓ ਏਸ ਪੰਥ ਕੋ ਬਧੇਰ ਪੈ[1]।
[1]ਏਸ ਪੰਥ ਦਾ ਬਹੁਤਾ ਜ਼ੋਰ ਤੋੜ ਦਿੱਤਾ।

ਰਾਮ ਸਿੰਘ ਜੁ ਕੀ ਠੌਰ ਬੁੱਧ ਸਿੰਘ* ਭਾਈ ਤਾਂਹਿ,
*ਬਾਬਾ ਬੁੱਧ ਸਿੰਘ ਦਾ ਪ੍ਰਸਿੱਧ ਨਾਉਂ ਬਾਬਾ ਹਰੀ ਸਿੰਘ ਸੀ। ਉਨ੍ਹਾਂ ਤੋਂ ਬਾਅਦ ਬਾਬਾ ਹਰੀ ਸਿੰਘ ਦੇ ਪੁੱਤਰ ਬਾਬਾ ਪ੍ਰਤਾਪ ਸਿੰਘ ਨੇ ਉਨ੍ਹਾਂ ਦੀ ਥਾਂ ਸੰਭਾਲੀ। ਉਨ੍ਹਾਂ ਤੋਂ ਬਾਅਦ ਉਨ੍ਹਾਂ ਦੇ ਪੁੱਤਰ ਬਾਬਾ ਜਗਜੀਤ ਸਿੰਘ ਜੀ ਗੱਦੀ ਤੇ ਬੈਠੇ ਜੋ ਹੁਣ ਹਨ।

ਅਬਿ ਹੈ ਮਹੰਤ ਕੰਤ ਕੂਕਜੋਂ ਕਾ ਹੇਰ ਪੈ[1] ॥੨੩੧॥
[1]ਹੁਣ ਕੂਕਿਆਂ ਦਾ (ਕੰਤ) ਮਾਲਕ ਤੇ ਮਹੰਤ ਦੇਖੀਦਾ ਹੈ।

ਠਟਤ ਭਵਾਨੀ ਕੀ ਉਪਾਸ਼ਨਾ[1] ਪਠਤ ਬਾਨੀ,
[1]ਚੰਡੀ ਦੀ ਉਪਾਸ਼ਨਾ ਕਰਦੇ ਹਨ।

ਵਾਹਿਗੁਰੂ ਵਾਹਿਗੁਰੂ ਰਟਤ ਅਮੂਕੇ ਹੈਂ[1]।
[1](ਅਮੂਕੇ) ਬਹੁਤਾ ਉਚਾਰਦੇ ਹਨ। (ਅ) ਉੱਚੀ ਆਵਾਜ਼ ਨਾਲ ਉਚਾਰਦੇ ਹਨ।

ਸ਼ੁਕਲ ਬਸਨ ਮਾਲਾ ਸੁਧੀ ਦਸਤਾਰ ਦਾਢੀ,
ਕਰਿ ਹੈਂ ਹਮਨ ਪਾਠ ਗ੍ਰੰਥ-ਗੁਰੁ ਜੂ ਕੇ ਹੈਂ[1]।
[1]ਬਸਤ੍ਰ ਤੇ ਮਾਲਾ ਚਿੱਟੀ, ਦਸਤਾਰ ਤੇ ਦਾੜ੍ਹਾ ਸਿੱਧਾਰਖਦੇ ਹਨ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਠ ਕਰਦੇ ਹਨ।

ਦਸਮੇਂ ਗੁਰੂ ਕੇ ਸਿੰਘ ਸਾਦਿਕ ਸਹੀ ਹੈਂ[1] ਸਭਿ,
[1]ਠੀਕ ਸਿਦਕ ਵਾਲੇ ਹਨ।

ਲਾਲਸਾ ਲਲਾਮ ਰਾਜ ਲੈਬੇ ਕੀ ਅਚੂਕੇ ਹੈਂ[1]।
[1](ਅਚੂਕੇ) ਸਫ਼ਲਰਾਜ ਲੈਣ ਦੀ (ਲਲਾਮ) ਸੁੰਦਰ ਇੱਛਾ ਹੈ।

ਹੇਰੇ ਜੈਸੇ ਲੱਖਨ ਹੈਂ ਟੇਰੇ[1] ਤੈਸੇ ਗਯਾਨ ਸਿੰਘ,
[1]ਕਹੇ ਹਨ।

ਐਸੇ ਪਰਸਿੱਧ ਹੀ ਅਬਿਧ ਸਿੱਖ ਕੂਕੇ ਹੈਂ[1] ॥੨੩੨॥
[1]ਮਸ਼ਹੂਰ (ਅਬਿਧ) ਭਜਨ ਕਰਨ ਵਾਲੇ ਕੂਕੇ ਸਿੰਘ ਹਨ। (ਅ: ਆਬਿਦ-ਇਬਾਦਤ ਕਰਨ ਵਾਲਾ, ਭਜਨੀਕ।)

ਨਿਰਮਲੇ ਨਿਹੰਗ ਕੂਕੇ ਤੀਨ ਗੁਨ ਮੈਂ ਅਚੂਕੇ[1],
[1]ਇਹ ਤਿੰਨੇ ਹੀ ਪੰਥ ਚੰਗੇ ਗੁਣਾਂ ਕਰ ਕੇ (ਅਚੂਕੇ) ਸਫ਼ਲ ਹਨ।

ਗਾਏ ਭੇਦ ਤਿਨ ਹੂੰ ਕੇ ਸਿੰਘ ਨਾਮਵਾਰੇ ਹੈਂ।
ਔਰ ਜੇ ਬਿਹੰਗਮ ਬਹੀਰੀਏ ਕਹਾਤ,
ਕਾਰਬਾਰ ਸੈਂ ਅਜਾਤ ਮਾਂਗ ਖਾਤ ਜਗ ਸਾਰੇ ਹੈਂ[1]।
[1]ਸੰਸਾਰੀ ਕੰਮਾਂ ਤੋਂ ਆਜ਼ਾਦ ਹਨ ਤੇ ਸਾਰੇ ਜਗਤ ਨੂੰ ਮੰਗ ਕੇ ਖਾਂਦੇ ਹਨ।

ਬਿਦਯਾ ਵਿਰਾਗ ਤੈ ਬਿਬੇਕ ਸਤਿਸੰਗ ਹੀਨ,
ਬਾਨੀ ਗੁਰੁ ਪਠਤ ਪੈ ਸਾਰ[1] ਨਾ ਵਿਚਾਰੇ ਹੈਂ।
[1]ਸਿਧਾਂਤ, ਤੱਤ।

ਧਨ ਧਾਮ ਤੀਆ-ਹੀਨ ਭੰਗ ਪੀਨ ਹੀ ਕੇ ਮੀਨ,
ਚੀਨਿ ਸਿੰਘ ਕੀਨ ਸੋ ਬਹੀਰੀਏ ਉਚਾਰੇ ਹੈਂ[1] ॥੨੩੩॥
[1]ਮੱਛ ਜਾਣ ਕੇ ਉਨ੍ਹਾਂ ਨੂੰ ਵਹੀਰੀਏ ਸਿੰਘ ਉਚਾਰਨਾ ਕਰਦੇ ਹਨ।

ਦੋਹਰਾ:

ਸਿੰਘ ਕੂਕਿਓਂ ਕੀ ਕਹੀ
ਕਥਾ ਜਥਾਰਥ ਸਾਰ[1]।
[1]ਸਾਰੀ ਸੱਚੀ ਕਹੀ ਹੈ।

ਪੰਥ ਉਦਾਸੀ ਕੀ ਕਹੈਂ
ਆਗੈ ਭਲੀ ਪ੍ਰਕਾਰ ॥੨੩੪॥

ਇਤਿ ਸ੍ਰੀ ਗੁਰੁ ਪੰਥ ਪ੍ਰਕਾਸ਼ ਗ੍ਰੰਥੇ ਉੱਤ੍ਰਾਰਧੇ ਗਯਾਨ ਸਿੰਘ ਵਿਰਚਿਤੇ

'ਨਿਰਮਲੇ, ਨਿਹੰਗ, ਕੂਕਿਓਂ ਕੀ ਕਥਾ', ਬਰਨਨੰ ਨਾਮ ਅਠਵੰਜਮੋਂ
ਬਿਸ੍ਰਾਮ॥ ੫੮॥

## ੫੯. {ਉਦਾਸੀ ਸਿੱਖਾਂ, ਅੱਡਣ-ਸ਼ਾਹੀਆਂ, ਸਤਿ-ਕਰਤਾਰੀਆਂ, ਨਿਰੰਜਨੀਆਂ, ਗੁਲਾਬ ਦਾਸੀਆਂ, ਹੀਰਾ ਦਾਸੀਆਂ, ਗੰਗੂ ਸ਼ਾਹੀਆਂ ਆਦਿ ਭੇਖਾਂ ਦੀ ਕਥਾ}

ਦੋਹਰਾ:

ਪਰੇ ਪਾਤਕੀ ਨਰਕ ਮੈਂ,
ਨਿਕਸਤ ਜਾਂ ਕੇ ਨਾਮ[1]।

[1]ਨਰਕਾਂ ਵਿੱਚ ਪਏ ਪਾਪੀ ਜਿਨ੍ਹਾਂ ਦੇ ਨਾਮ ਲੈਣ ਨਾਲ ਨਰਕਾਂ ਤੋਂ ਨਿਕਲ ਆਉਂਦੇ ਹਨ।

ਰੇ ਮਨ ਤਿਸ ਗੁਰੁ ਆਦਿ ਕੋ,
ਕਜੋਂ ਨ ਭਜਤ ਮਤਿ ਖਾਮ[1] ॥੧॥

[1]ਹੇ ਕੱਚੀ ਮੱਤ ਵਾਲੇ ਮਨ! ਤਿਸ ਪਹਿਲੇ ਗੁਰੂ (ਸ੍ਰੀ ਗੁਰੂ ਨਾਨਕ ਦੇਵ ਜੀ) ਨੂੰ ਕਿਉਂ ਨਹੀਂ ਯਾਦ ਕਰਦਾ।

ਸ੍ਵੈਯਾ:

ਦੇਵ ਅਦੇਵ[1] ਸਭੈ ਜਿਹ ਮਾਨਤ, — [1]ਦੇਵਤੇ ਤੇ ਦੈਂਤ।
ਠਾਨਤ[1] ਧਯਾਨ ਮੁਨੀ ਜਨ ਸਾਰੇ। — [1]ਕਰਦੇ ਹਨ।
ਸੋ ਜਗਦੀਸ ਭਏ ਗੁਰੁ ਨਾਨਕ,
ਯਾ ਜਗ ਮੈਂ ਭਗਤਾ[1] ਅਵਤਾਰੇ। — [1]ਭਗਤੀ ਦੇ ਪ੍ਰਚਾਰ ਲਈ ਅਵਤਾਰ ਧਾਰਿਆ ਹੈ।
ਦੇਸ ਬਿਦੇਸਨ ਮੈਂ ਅਟ ਕੈ[1] — [1]ਫਿਰ ਕੇ।
ਰਟ ਕੈ ਬਹੁ ਬਾਨਿ ਘਨੇ ਜਨ ਤਾਰੇ[1]। — [1]ਬਹੁਤ ਬਾਣੀ (ਰਟ ਕੈ) ਉਚਾਰ ਕੇ ਬਹੁਤੇ ਲੋਕਾਂ ਨੂੰ ਤਾਰਿਆ।
ਏਕ ਸਿਰੀ ਸਸਿ ਔ ਲਖਮੀ ਸਸਿ[1], — [1]ਇਕ ਸ੍ਰੀ ਚੰਦ ਅਤੇ (ਦੂਜਾ) ਲਖਮੀ ਚੰਦ।
ਪੂਤ ਭਏ ਜੁਗ[1] ਤਾਂਹਿ ਉਦਾਰੇ ॥੨॥ — [1]ਦੋ।
ਸ੍ਰੀ ਸਸਿ ਬਾਲਕ ਹੀ ਪਨ ਤੈ,
ਅਵਧੂਤ[1] ਜਤੀ ਜਟ ਜੂਟ ਰਹਾਏ[2]। — [1]ਤਿਆਗੀ। [2]ਜਟਾਵਾਂ ਦਾ ਜੂੜਾ ਬਣਾ ਕੇ ਰਹੇ।
ਲਖਮੀ ਸਸਿ ਕੇ ਸੁਤ ਏਕ ਭਯੋ,
ਜਿਸ ਤੈ ਯਹਿ ਬੇਦੀ ਸਭੈ ਬਿਦਤਾਏ।
ਸਾਧੁ ਉਦਾਸੀ ਸਿਰੀ ਸਸਿ ਤੈ,
ਜਿਸ ਭਾਂਤਿ ਭਏ ਸੁਨ ਲੌ ਅਬਿ ਸਾਏ[1]। — [1]ਉਹ (ਪ੍ਰਸੰਗ)।
ਸ੍ਰੀ ਹਰਿਗੋਬਿੰਦ ਜੂ ਗੁਰੁ ਕੇ ਸੁਤ,
ਜੌ ਗੁਰੁਦਿਤਾ ਬਡੇ ਬਿਦਤਾਏ ॥੩॥

ਦੋਹਰਾ:

ਸਿਰੀ ਚੰਦ ਜੀ ਰਹਿਤ ਥੇ,
ਬਾਰਠ ਨਾਮ ਗਰਾਮ।
ਹਰਿਗੁਬਿੰਦ ਗੁਰੁ ਏਕ ਦਿਨ,
ਗਏ ਤਹਾਂ ਸੁਖ ਧਾਮ ॥੪॥

ਚੌਪਈ:

ਵਡ ਸਤ ਹੁਤੋ ਗੁਰਦਿੱਤਾ ਜੋਈ।
ਸੰਗ ਗਯੋ ਥਾ ਗੁਰੁ ਕੇ ਸੋਈ।
ਸਿਰੀ ਚੰਦ ਕੋ ਮਿਲੇ ਜਬੈ ਹੀ।
ਪੇਖਿ ਸਿਰੀ ਸਸਿ ਕਹਜੋ ਤਬੈ ਹੀ ॥੫॥
ਪਾਂਚ ਪੂਤ ਹੈਂ ਤੁਮਰੇ ਧਾਮੂੰ।

ਏਕ ਦੇਹੁ ਹਮ ਕੋ, ਅਭਿਰਾਮੂ।
ਤਬਿ ਗੁਰੁ ਕਹਯੋ ਲੇਹੁ ਜੋ ਭਾਵਤ[1]। — [1]ਜਿਹੜਾ ਚਾਹੁੰਦੇ ਹੋ।
ਪਾਂਚੋ ਆਪ ਕੇਰ ਕਹਿਲਾਵਤ ॥੬॥
ਸਿਰੀ-ਚੰਦ ਹ੍ਵੈ ਖੁਸ਼ੀ ਅਲਾਯੋ[1]। — [1]ਕਿਹਾ।
ਦਿਹੁ ਗੁਰੁ-ਦਿੱਤਾ ਹਮੈਂ ਸੁਹਾਯੋ[1]। — [1]ਸਾਨੂੰ ਚੰਗਾ ਲਗਦਾ ਹੈ।
ਵਲੀ-ਅਹਿਦ[1] ਤੁਮਰਾ ਇਹੁ ਜਯੋਂ ਹੀ। — [1]ਟਿੱਕਾ, ਗੱਦੀ ਦਾ ਮਾਲਕ।
ਹਮਰਾ ਭੀ ਹੂਆ ਇਹੁ ਤਯੋਂ ਹੀ ॥੭॥
ਮੀਰੀ ਪੀਰੀ ਜੁਗ ਤੁਮ ਪਾਹੀ।
ਏਕ ਫਕੀਰੀ ਹਮ ਪੈ ਆਹੀ[1]। — [1]ਹੈ।
ਇਸ ਕੇ ਢਿਗ ਤੀਨੋ ਅਬਿ ਥੈਹੈਂ[1]। — [1]ਹੋਣਗੀਆਂ।
ਧਾਮ ਗੁਰੂ ਕੇ ਇਕਠੀ ਰੈਹੈਂ ॥੮॥

ਦੋਹਰਾ:

ਸਿਰੀ-ਚੰਦ ਆਨੰਦ ਧਰਿ,
ਯਾ ਬਿਧਿ ਬਚਨ ਅਲਾਪ[1]। — [1]ਕਹਿ ਕੇ।
ਸੇਲੀ ਟੋਪੀ ਨਿਜ ਦਈ,
ਗੁਰੁਦਿੱਤੇ ਕੌਂ ਆਪ ॥੯॥
ਰਤਨਾਕੁਰ ਸਮ[1] ਗੁਰੂ ਸੁਤ, — [1]ਸਮੁੰਦਰ ਵਾਂਗ।
ਆਗੇ ਹੀ ਥਾ ਸਾਰ[1]। — [1]ਸ੍ਰੇਸ਼ਟ।
ਸਿਰੀ ਚੰਦ ਕੀ ਬਖਸ਼ ਯਹਿ,
ਮਿਲੀ ਗੰਗ ਕੀ ਧਾਰ ॥੧੦॥
ਸਨ ਸੋਲਾਂ ਸੈ ਹੁਤੋ ਤਬਿ,
ਏਕਾਸੀ[1] ਭਲ ਭਾਇ। — [1]ਸੰਮਤ ੧੬੮੧ ਬਿ.।
ਗੁਰਜਾਈ ਜੁਗ ਤਰਫ ਕੀ,
ਮਿਲੀ ਗੁਰਦਿੱਤੇ ਤਾਂਇਂ ॥੧੧॥
ਸਿਰੀ ਚੰਦ ਤੈ ਆਸਿਖਾ[1] — [1]ਅਸ਼ੀਰਵਾਦ, ਅਸੀਸ।
ਗੁਰਤਾ ਰੁਖਸਦ ਪਾਇ[1]। — [1]ਵਿਦਾ ਹੋ ਕੇ।
ਅੰਮ੍ਰਿਤਸਰ ਮੈਂ ਆਇ ਗੁਰ,
ਕਰੇ ਚਰਿਤ[1] ਬਹੁ ਭਾਇ ॥੧੨॥ — [1]ਕੌਤਕ।
ਸ੍ਰੀ ਚੰਦ ਕੋ ਕਹਤ ਥੇ,
ਬਾਬਾ ਜੀ ਜਨ ਆਮ[1]। — [1]ਸਾਰੇ ਲੋਕ।
ਯਾਂਹੀ ਤੈ ਬਾਬਾ ਥਯੋ,
ਗੁਰੁਦਿੱਤੇ ਕੋ ਨਾਮ ॥੧੩॥
ਸੁਨੀ ਸਜਾਨਯੋਂ ਤੈ ਪੁਨਾ,
ਦੁਤੀ ਗਾਥ ਇਕ ਔਰ।
ਬਾਬਾ ਮਿਲਯੋ ਖਤਾਬ ਜਯੋਂ,
ਗੁਰਦਿੱਤੇ ਕੋ ਗੌਰ[1] ॥੧੪॥ — [1]ਵੱਡਾ।

ਤਾਰਾ-ਚੰਦ ਹਡੂਰੀਆ,
ਪਜਾਰਾ ਥਾ ਗੁਰੁ ਜੋਇ[1]। [1]ਜਿਹੜਾ ਗੁਰਾਂ ਦਾ ਪਿਆਰਾ ਸੀ।
ਜਹਾਂਗੀਰ ਤੈ ਏਕ ਬਿਰ[1], [1]ਇਕ ਵਾਰੀ।
ਛੁਡਵਾਯੋ ਗੁਰੁ ਸੋਇ ॥੧੫॥
ਅਰਜ਼ ਕਰਨ ਪਰ ਤਾਂਹਿ ਕੇ,
ਕੀਰਤ ਪੁਰ ਗੁਰੁ ਗਾਮ[1]। [1]ਪਿੰਡ।
ਹੁਤੋ ਬਸਾਯੋ ਤਹਾਂ ਜਬਿ,
ਗਏ ਗੁਰੂ ਸੁਖ ਧਾਮ ॥੧੬॥
ਸ੍ਵੈਯਾ:
ਤਾਂ ਪੁਰ ਕੇ ਢਿਗ ਜੰਗਲ ਮੈਂ,
ਇਕ ਮੁੱਸਲਮਾਨ ਫਕੀਰ ਰਹਾਈ।
ਨਾਮ ਹੁਤੋ ਤਿਹ ਬੁੱਢਣ ਸ਼ਾਹਿ
ਸਰੀ ਗੁਰੁ ਨਾਨਕ ਕਾ ਅਨੁਯਾਈ[1]। [1]ਪਿੱਛੇ ਤੁਰਨ ਵਾਲਾ, ਸੇਵਕ।
ਏਕ ਸਮੇਂ ਗੁਰੁ ਨਾਨਕ, ਕੀਨ
ਤਹਾਂ ਚਲਿ ਗੋਸ਼ਟ ਸ੍ਰੇਸ਼ਟ ਭਾਈ[1]। [1]ਚੰਗੀ ਸ੍ਰੇਸ਼ਟ, ਚਰਚਾ ਕੀਤੀ।
ਬੁੱਢਣ ਸ਼ਾਹਿ ਮੁਰੀਦ ਥਯੋ,
ਦੁਧ ਭੇਟ ਅਜਾ ਕਾ[1] ਦਯੋ ਗੁਰੁ ਤਾਂਈਂ ॥੧੭॥ [1]ਬੱਕਰੀ ਦਾ।
ਦੂਧ ਇਮਾਨਤ ਰਾਖ ਕਹਯੋ ਗੁਰੁ,
ਫੇਰ ਲਵੈਂ ਕਬਿ ਹੀ ਹਮ ਆਈ।
ਬੁੱਢਣ-ਸ਼ਾਹਿ ਇਮਾਨਤ ਸੋ ਦੁਧ,
ਰਾਖਯੋ ਭਲੇ ਧਰ ਵੀਚ ਗਡਾਈ[1]। [1]ਧਰਤੀ 'ਚ ਦੱਬ ਕੇ।
ਬੈਠਿ ਉਡੀਕ ਰਹਯੋ ਗੁਰੁ ਕੋ,
ਤਿਹਂ ਦੋਇ ਸੌ ਸਾਲ ਕੀ ਬੈਸ[1] ਬਿਤਾਈ। [1]ਉਮਰ।
ਸੋ ਇਕ ਰੋਜ ਗੁਰੂ ਹਰਿਗੋਬਿੰਦ,
ਦੂਧ ਇਮਾਨਤ ਮਾਂਗਯੋ ਜਾਈ ॥੧੮॥
ਸਾਧੁ ਕਹਯੋ ਗੁਰੁ ਨਾਨਕ ਕਾ ਦੁਧ,
ਆਹਿ ਇਮਾਨਤ ਪਾਸ ਹਮਾਰੇ।
ਰਾਖਾ ਰਹੇ ਹਮ ਬੈਠ ਇਸੀ ਹਿਤ,
ਦੇਹ ਭਈ ਮਮ ਬ੍ਰਿਧਿ ਅਪਾਰੇ।
ਜਦਪਿ ਹੋ ਤੁਮ ਰੂਪ ਵਹੈ,
ਉਨ ਹੀਂ ਕੀ ਜਗ੍ਹਾ ਜਗ ਤੇ ਗੁਰੁ ਭਾਰੇ।
ਜੇ ਤੁਮ ਲੈਨ ਇਮਾਨਤ ਚਾਹਤ,
ਵੈਸ ਹੀ ਰੂਪ ਹ੍ਵੈ ਦੇਹੁ ਦਿਖਾਰੇ[1] ॥੧੯॥ [1]ਦਰਸ਼ਨ।
ਕਬਿੱਤ:
ਐਸੇ ਸੁਨ ਬੁੱਢਣ ਤੈ ਗੁਰੁ ਹਰਿਗੋਬਿੰਦ ਜੂ,
ਨੈਨ ਸੈਨ ਸਾਥ[1] ਗੁਰਦਿੱਤੇ ਕੋ ਅਲਾਯੋ ਹੈ। [1]ਨੇਤ੍ਰਾਂ ਦੇ ਇਸ਼ਾਰੇ ਨਾਲ।

ਜਾਹਿ ਯਾਹਿ ਨਦੀ ਮਾਂਹਿ ਕਰਿ ਇਸ਼ਨਾਨ ਚਾਹਿ[1], — [1]ਉਤਸ਼ਾਹ ਨਾਲ।
ਬਨ ਆਵੈ ਰੂਪ ਗੁਰੁ ਨਾਨਕ ਸੁਹਾਯੋ ਹੈ[1]। — [1]ਸੋਹਣਾ ਰੂਪ।
ਮਾਨ ਕੈ ਬਚਨ ਗੁਰਦਿੱਤਾ ਜਾਇ ਨ੍ਹਾਤ ਭਯੋ[1], — [1]ਇਸ਼ਨਾਨ ਕੀਤਾ।
ਗਾਤ[1] ਗੁਰੁ ਆਦਿ ਸਮ ਬਨ੍ਯੋ ਸਭਿ ਭਾਯੋ ਹੈ[2]। — [1]ਸ਼ਰੀਰ। [2]ਚੰਗਾ ਲਗਦਾ ਹੈ।
ਬਨਿ ਗੁਰੁ ਨਾਨਕ ਜੌ ਆਯੋ ਗੁਰੁਦਿੱਤਾ,
ਤਬਿ ਹੇਰਸੈ ਬੁੱਢਣ-ਸ਼ਾਹ ਪਗ ਲਪਟਾਯੋ ਹੈ ॥੨੦॥
ਸੀਸ ਤਾਜ ਚੌਕਲਾ ਦਲਕ ਕਾ ਝਲਕ ਰਹ੍ਯੋ[1], — [1]ਸਿਰ ਤੇ ਮੁਕਟ ਚਹੁੰ ਕਲੀਆਂ ਵਾਲੀ (ਦਲਕ) ਗੋਦੜੀ (ਕਾ) ਦਾ (ਝਲਕ) ਚਮਕ ਰਿਹਾ ਹੈ।
ਸੇਲੀ ਗਲ ਮੇਲੀ[1] ਔ ਸੁਹੇਲੀ[2] ਫੂਲ ਮਾਲ ਹੈ। — [1]ਸੇਲੀ ਗਲ਼ 'ਚ ਪਾਈ ਹੈ। (ਸੇਲੀ-ਕਾਲੀ ਉੱਨ ਜਾਂਰੇਸ਼ਮ ਦੀ ਉਹਰੱਸੀ, ਜਿਸ ਨੂੰ ਫਕੀਰ ਪਗੜੀ ਜਾਂ ਟੋਪੀ ਦੇ ਉੱਪਰ ਦੀ ਬੰਨ੍ਹਦੇ ਹਨ ਜਾਂ ਜਨੇਊ ਦੀ ਤਰ੍ਹਾਂ ਗਲ਼ ਵਿੱਚ ਪਹਿਨਦੇ ਹਨ।) [2]ਸੁਖਦਾਈ।
ਸੋਹਿਤ ਸਮੱਸ੍ਰ ਸਫਾਇ ਸੂਧੀ ਸੇਤ ਸਭਿ[1], — [1](ਸਮੱਸ੍ਰ) ਦਾੜ੍ਹੀ ਸਾਫ਼ ਸਿੱਧੀ ਤੇ ਸਾਰੀ ਚਿੱਟੀ ਸੋਹ ਰਹੀ ਹੈ।
ਪਾਂਉਂ ਲਗ ਪੇਰਣ[1] ਪਹਿਰ ਰਾਖ੍ਯੋ ਲਾਲ ਹੈ। — [1]ਪੈਰਾਂ ਤੱਕ ਚੋਲਾ।
ਆਸਾ ਕਰ ਏਕ[1] ਦੁਤੀ ਮਾਂਹਿ ਕਰਮੰਡਲ, ਔ — [1]ਇਕ ਹੱਥ ਵਿੱਚ ਸੋਟਾ।
ਪਾਦਕਾ ਪਦਮ-ਪਦ ਪਾਵਨ ਬਿਸਾਲ ਹੈਂ[1]। — [1]ਅਤੇ ਬਹੁਤ ਪਵਿੱਤਰ ਚਰਨਾਂ ਕੰਵਲਾਂ ਵਿੱਚ (ਪਾਦਕਾ) ਪਊਏ ਹਨ।
ਐਨ ਰਸ-ਸਾਂਤਿ[1] ਗੁਰੁ ਨਾਨਕ ਸਰੂਪ ਬਨ੍ਯੋ, — [1]ਚੰਗੀ ਸ਼ਾਂਤੀਰਸ।
ਆਯੋ ਗੁਰੁਦਿੱਤਾ ਹਰਿਗੋਬਿੰਦ ਕਾ ਬਾਲ ਹੈ ॥੨੧॥
ਦੇਖ ਕੈ ਹਰਿਗੁਬਿੰਦ ਗੁਰੁ ਮਸਨਿੰਦ[1] ਛੋਡਿ, — [1]ਗੱਦੀ।
ਕਹ੍ਯੋ ਇਹਾਂ ਬਾਬਾ ਜੀ ! ਬਿਰਾਜੋ ਆਪ ਆਇ ਕੈ।
ਤਾਂ ਦਿਨ ਤੈ ਯਾਂਹੀ ਹਿਤ ਬਾਬਾ ਨਾਮ ਭਯੋ ਤਾਂਹਿ,
ਬਾਬਾ ਗੁਰਦਿੱਤਾ ਬੈਠ ਗਯੋ ਮੋਦ ਪਾਇ ਕੈ।
ਤਾਂਹੀ ਛਿਨ ਧਰਾ ਤੈ ਨਿਕਾਰਿ[1] ਸ਼ਾਹਿ ਬੁੱਢਣ ਨੈ, — [1]ਧਰਤੀ ਚੋਂ ਕੱਢ ਕੇ।
ਦੂਧ ਵਹੀ ਗੁਰੁ ਕੇ ਅਗਾਰੀ ਧਰ੍ਯੋ ਲਜਾਇ ਕੈ।
ਦੂਧ ਕਰਿ ਪਾਨ ਕਲਜਾਨ ਕਰਿ ਸਾਧੁ ਤਾਂਈਂ[1], — [1]ਦੁੱਧ ਪੀ ਕੇ ਬੁੱਢਣ ਸ਼ਾਹ ਸਾਧੂ ਦੀ ਕਲਿਆਣ ਕਰਕੇ।
ਆਏ ਗੁਰੁ ਨਦੀ ਤਟ[1] ਬਾਬੇ ਕੌ ਲਵਾਇ ਕੈ[2] ॥੨੨॥ — [1]ਕਿਨਾਰੇ। [2]ਬਾਬਾ ਗੁਰਦਿੱਤਾ ਜੀ ਨੂੰ ਨਾਲ ਲੈ ਕੇ।

ਚੌਪਈ:

ਗੁਰੁਦਿੱਤੇ ਪ੍ਰਤਿ ਫਿਰ ਗੁਰੁ ਕਹਾ।
ਤੁਮ ਇਸ਼ਨਾਨ ਕਰੋ ਅਬਿ ਯਹਾਂ।
ਜਬਿ ਗੁਰਦਿੱਤੇ ਲਾਹਿ ਲਵਾਸੈਂ[1]। — [1]ਪੁਸ਼ਾਕ।
ਮੱਜਨ ਕਰ੍ਯੋ ਨਦੀ ਮਧ ਖਾਸੈਂ[1] ॥੨੩॥ — [1]ਨਦੀ ਵਿੱਚ ਆਪ ਇਸ਼ਨਾਨ ਕੀਤਾ।
ਪੂਰਬ ਹੁਤੋ ਰੂਪ ਤਿਹ ਜੈਸੋ।
ਤਰਣ[1] ਭਯੋ ਤਬਿ ਹੀ ਵਹਿ ਤੈਸੋ। — [1]ਜਵਾਨ।
ਪਿਖਿ ਲੋਗਨ ਅਚਰਜ ਮਨਿ ਮਾਨਾ।
ਯਾ ਬਿਧਿ ਸਤਿਗੁਰੁ ਫੇਰ ਬਖਾਨਾ ॥੨੪॥
ਸ੍ਰੀ ਗੁਰੁ ਆਦਿ ਕੇਰ ਯਹਿ ਬਾਨਾ[1]। — [1]ਪੁਸ਼ਾਕਾ।
ਦੇਹੁ ਕਿਸੀ ਕੋ ਪੇਖਿ ਮਹਾਨਾ।
ਹੁਤੇ ਮਸੰਦ ਚਾਰ ਤਿਸ ਠੌਰੈਂ[1]। — [1]ਜਗ੍ਹਾ।

ਸੇਵਕ ਗੁਰੁਦਿੱਤੇ ਕੇ ਗੌਰੈਂ[1] ॥੨੫॥ [1]ਵੱਡੇ।
ਬਾਬੇ ਗੁਰੁਦਿੱਤੇ ਨੈ ਖਾਸੈਂ[1]। [1]ਆਪ।
ਤਿਨ ਕੋ ਬਖਸ਼ਜੋ ਵਹੈ ਲਵਾਸੈਂ।
ਬਾਲੂ ਨਾਮ ਹੁਤੋ ਇਕ ਜੋਈ।
ਪਹਿਰ ਲਵਾਸ ਹਸਜੋ ਤਬਿ ਸੋਈ ॥੨੬॥
ਸੁਨ ਗੁਰਦਿੱਤੇ ਹੋਇ ਦਯਾਲੂ।
ਨਾਮ ਧਰਜੋ ਤਿਹ ਹਸਨਾ-ਬਾਲੂ।
ਆਲੂ ਨਾਮ ਪਹਿਰ ਮੁਦ ਰਹਾ[1]। [1]ਅਨੰਦ ਵਿੱਚ ਮਸਤ ਰਿਹਾ।
ਨਾਮ ਤਾਂਹਿ ਅਲਮਸਤੈਂ ਕਹਾ ॥੨੭॥
ਜਾਟ ਫੂਲ ਨਾਮੀ ਜਬਿ ਪਹਿਰਾ[1]। [1]ਜਦੋਂ ਪੁਸ਼ਾਕਾ ਪਹਿਨਿਆ।
ਭਯੋ ਫੂਲ-ਸਾਹਿਬ ਸੋ ਗਹਿਰਾ[1]। [1]ਭਾਰਾ, ਵੱਡਾ।
ਗੋਂਦਾ ਨਾਮ ਖੱਤ੍ਰੀ ਔਰੈਂ।
ਗੋਇੰਦ-ਸਾਹਿਬ ਭਯੋ ਸੁ ਗੌਰੈਂ ॥੨੮॥
ਬਾਬੇ ਗੁਰਦਿੱਤੇ ਮੁਦ ਭੀਨੇ[1]। [1]ਅਨੰਦ 'ਚ ਭਿੱਜ ਕੇ।
ਚਾਰੋਂ ਕੋ ਖਤਾਬ[1] ਯਹਿ ਦੀਨੇ। [1]ਪਦਵੀ, ਉਪਾਧੀ।
ਪੁਨ ਚਰਨਾਂਮ੍ਰਿਤ ਦਯੋ ਮਹਾਨੀ।
ਸਤਿਨਾਮੁ ਮੰਤ੍ਰ ਸੁਖ-ਖਾਨੀ ॥੨੯॥
ਟੋਪੀ ਸਿਰ, ਗਲ ਸੇਲੀ ਚੋਲਾ।
ਪਹਿਰਾਯੋ ਸਭਿ ਤਈਂ ਅਮੋਲਾ।
ਨਿਜ ਸ੍ਵਰੂਪ ਕਾ ਗਜਾਨ ਜਨਾਯੋ।
ਜਗ ਮਾਯਾ ਕਾ ਤਜਾਗ ਦਿਵਾਯੋ ॥੩੦॥
ਸ੍ਵਾਸ ਸ੍ਵਾਸ ਵਾਹਿਗੁਰੂ ਮੰਤ੍ਰ।
ਜਪਿ ਪਖੰਡ ਤਜਿ ਫਿਰੋ ਸੁਤੰਤ੍ਰ।
ਇਤਜਾਦਿਕ ਬਹੁ ਦੈ ਉਪਦੇਸ਼ੈਂ।
ਤਪਸੀ ਤਜਾਗੀ ਕਰੇ ਬਿਸੇਸੈਂ ॥੩੧॥
ਇਨ ਚਾਰੋਂ ਨੈ ਔਰ ਅਪਾਰੇ।
ਚੇਲੇ ਪਰ ਚੇਲੇ ਬਿਸਥਾਰੇ[1]। [1]ਚੇਲੇ ਤੋਂ ਅੱਗੇ ਚੇਲੇ ਫੈਲਾਏ।
ਇਨ ਚਾਰੋਂ ਤੈ ਧੂੰਏਂ ਚਾਰੇ[1]। [1]ਉਦਾਸੀਆਂ ਦੇ ਚਾਰ ਧੂੰਏਂ।
ਪਰਗਟ ਹੁਏ ਜਗਤ ਮਝਾਰੇ ॥੩੨॥
ਉਦਾਸੀਨ ਜਗ ਤੈ ਸੋ ਰਹੇ।
ਬਿਦਤੇ ਐਸ ਉਦਾਸੀ ਵਹੇ[1]। [1]ਉਹ।
ਸੋਲਾਂ ਸਏ ਤਿਰਾਂਨਵ ਮਾਹੈਂ[1]। [1]ਸੰ: ੧੬੯੩ ਬਿ: ਵਿੱਚ।
ਥਈ ਗਾਥ ਇਹੁ ਭੇਖ ਚਲਾ ਹੈ ॥੩੩॥
ਬਾਲੂ ਹਸਨੇ ਆਦਿਕ ਚਾਰੈਂ।
ਤਪ ਜਪ ਕੇ ਵਹਿ ਭਏ ਅਗਾਰੈਂ[1]। [1]ਘਰ
ਰਿੱਧਿ ਸਿੱਧਿ ਅਜ਼ਮਤ ਕੇ ਧਨੀ[1]। [1]ਰਿੱਧੀਆਂ, ਸਿਧੀਆਂ ਤੇ ਕਰਾਮਾਤਾਂ ਦੇ ਮਾਲਕ।

ਜਿਨ ਕੀ ਮਹਿਮਾਂ ਜਾਤ ਨ ਗਨੀ ॥੩੪॥
ਤਿਨ ਕੀ ਸੰਪ੍ਰਦਾਯ ਕੇ ਸਾਧੂ।
ਜਪ ਤਪ ਮੈਂ ਬਹੁ ਭਏ ਅਗਾਧੂ[1]। — [1]ਡੂੰਘੇ ਭਾਵ ਸ਼ਕਤੀਵਾਨ।
ਨਿਸ ਦਿਨ ਬਾਨੀ ਗੁਰੁ ਕੀ ਰਟਤੇ[1]। — [1]ਉਚਾਰਦੇ।
ਸਤ ਸੰਤੋਖ ਵੀਚ ਦਿਨ ਕਟਤੇ ॥੩੫॥
ਜੇ ਆਸਨ ਪਰ ਬੈਠਜੋਂ ਤਾਂਈਂ।
ਆਵਤ, ਛਕਤੇ ਸੋ ਬਰਤਾਈ।
ਗਲ ਮੈਂ ਰੰਗ ਮਜੀਠੀ[1] ਚੋਲਾ। — [1]ਲਾਲਰੰਗ ਦਾ।
ਸਿਰ ਪਰ ਦਲਕੀ ਤਾਜ ਅਮੋਲਾ[1] ॥੩੬॥ — [1]ਸਿਰ ਉੱਪਰ (ਦਲਕੀ) ਗੋਦੜੀ ਦਾ ਅਮੋਲਕ ਮੁਕਟ ਹੈ।
ਗਲ ਮੈਂ ਸੇਲੀ ਔ ਉਨ ਮਾਲਾ[1]। — [1]ਉੱਨ ਦੀ ਮਾਲਾ।
ਝੋਲੀ ਤੂੰਬਾ ਆਸਣ ਕਾਲਾ।
ਦਾਢੀ ਕੇਸ ਸਾਫ ਸਭਿ ਰਖਤੇ।
ਭਜਨਾਨੰਦ ਵਿਖੇ ਰਸ ਚਖਤੇ ॥੩੭॥
ਚੇਲਾ ਜਿਸ ਕੋ ਜਬੈ ਬਨਾਤੇ।
ਜਰ ਜੋਰੂ ਧਰ ਤਜਾਗ ਜਨਾਤੇ[1]। — [1]ਧਨ, ਇਸਤ੍ਰੀ ਤੇ ਜ਼ਮੀਨ ਦਾ ਤਿਆਗ ਜਣਾਉਂਦੇ।
ਚਰਨ ਧੋਇ ਜਲ ਮੈਂ ਦੈਂ ਮੀਠਾ[1]। — [1]ਮਿੱਠਾ ਜਲ।
ਪਉੜੀ ਪਾਂਚ ਪੜ੍ਹਤ ਜਪੁ ਈਠਾ[1] ॥੩੮॥ — [1]ਪਿਆਰੇ ਜਪੁਜੀ ਸਾਹਿਬ ਦੀਆਂ।
ਚਰਨ ਸਾਧੁ ਕੇ ਧੋਇ ਧੋਇ ਪੀਉ।
ਅਰਪ ਸਾਧੁ ਕਉ ਅਪਨਾ ਜੀਉ।
ਯਾਹਿ ਸੁਖਮਨੀ ਕੀ ਪਢਿ ਪਉਰੀ।
ਪਗ ਪਾਹੁਲ ਯੌਂ ਦੇਤੇ ਗੌਰੀ ॥੩੯॥
ਸਤਿਨਾਮੁ ਉਪਦੇਸ ਦਿਢਾਤੇ।
ਬਿਨ ਗੁਰੁ ਗ੍ਰੰਥ ਨ ਔਰ ਪੁਜਾਤੇ।
ਬਿਨ ਪਰਮੇਸ੍ਵਰ ਔਰ ਨ ਭਜਤੇ[1]। — [1]ਹੋਰ ਦਾ ਭਜਨ ਨਹੀਂ ਕਰਦੇ।
ਦੇਵੀ ਦੇਵ ਸਿਲਾ[1] ਨਹਿਂ ਜਜਤੇ[2] ॥੪੦॥ — [1]ਪੱਥਰ। [2]ਨਹੀਂ ਪੂਜਦੇ।
ਮਾਸ ਸ਼ਰਾਬ ਤਮਾਕੂ ਭੰਗੈਂ।
ਐਸੀ ਵਸਤੁ ਨ ਛੁਹਿਤੇ ਅੰਗੈਂ ॥੪੧॥

ਦੋਹਰਾ:
ਹੈ ਉਦਾਸੀਯਨ ਕੇਰ ਜੋ,
ਅਬਿਰੀਤੀ ਅਰ ਭੇਸ।
ਹੁਤੋ ਨ ਯਹਿ ਤਬਿ ਤਨਕ ਭੀ[1], — [1]ਥੋੜ੍ਹਾ ਜਿਹਾ ਵੀ।
ਏਸ ਪੰਥ ਮੈਂ ਲੇਸ[1] ॥੪੨॥ — [1]ਥੋੜ੍ਹੇ ਤੋਂ ਵੀ ਬਹੁਤ ਥੋੜ੍ਹਾ।

ਚੌਪਈ:
ਬੈਰਾਗੀ ਗੋਸਾਈਯਨ ਕੇਰੀ।
ਹੁਤੀ ਭੇਸ ਯਹਿ ਰੀਤਿ ਵਧੇਰੀ[1]। — [1]ਭੇਖਾਂ ਦੀ ਇਹ ਬਹੁਤੀ ਰੀਤੀ (ਹੁਤੀ) ਸੀ।
ਜਯੋਂ ਉਦਾਸੀਯਨ ਮੈਂ ਇਹ ਆਈ।

ਰੀਤਿ ਸੁਨੋ ਅਬਿ ਸੋ ਮਨ ਲਾਈ ॥੪੩॥
ਸੰਮਤ ਦਸ-ਅਠ ਬੀਸ ਮਝਾਰੀ[1]।

[1]ਸੰ. ੧੯੨੦ ਬਿ. ਵਿੱਚ।

ਪ੍ਰੀਤਮ ਦਾਸ* ਸਾਧੁ ਥਿਯ ਭਾਰੀ।

*ਪ੍ਰੀਤਮ ਦਾਸ-ਇਕ ਮਹਾਤਮਾ ਉਦਾਸੀ ਸਾਧੂ, ਜੋ ਸੰਗਤ ਦਾਸ ਜੀ ਦਾ ਸੰਮਤ ੧੯੨੦ ਵਿੱਚ ਚੇਲਾ ਬਣਿਆ, ਇਸ ਨੂੰ 'ਨਿਰਬਾਣ' ਪਦਵੀ ਅਤੇ ਵਿਭੂਤਿ (ਭਸਮ) ਦਾ ਗੋਲਾ ਮਹਾਤਮਾ ਬਣਖੰਡੀ ਜੀ ਨੇ ਦਿੱਤਾ। ੧੯੩੬ ਸੰਮਤ ਵਿੱਚ ਪੰਚਾਇਤੀ ਅਖਾੜਾ ਕਾਇਮ ਕੀਤਾ। ਸੰਮਤ ੧੯੩੮ ਵਿੱਚ ਰਾਵੀ ਤੋਂ ਨਹਿਰ (ਹੰਸਲੀ) ਲਿਆ ਕੇ ਅੰਮ੍ਰਿਤਸਰ ਸਰੋਵਰ ਵਿੱਚ ਜਲ ਪਾਉਣ ਦੀ ਸੇਵਾ ਪ੍ਰੀਤਮ ਦਾਸ ਤੇ ਸੰਗਤ ਦਾਸ ਜੀ ਨੇ ਕੀਤੀ। ਪ੍ਰੀਤਮ ਦਾਸ ਜੀ ਦਾ ਜਨਮ ਹੁਸ਼ਿਆਰਪੁਰ ਸੰਮਤ ੧੮੦੯ ਵਿੱਚ ਅਤੇ ਦਿਹਾਂਤ ਅੰਮ੍ਰਿਤਸਰ ਵਿਚ ਸੰਮਤ ੧੯੮੮ ਵਿੱਚ ਹੋਇਆ। ਸੰਗਲ ਵਾਲਾ ਅਖਾੜਾ ਇਸ ਸੰਤ ਦਾ ਪ੍ਰਸਿੱਧ ਅਸਥਾਨ ਅੰਮ੍ਰਿਤਸਰ ਵਿੱਚ ਹੈ।

ਸੰਤੋਖ ਦਾਸ ਆਦਿਕ ਬਹੁ ਸਾਧੂ।
ਸਾਥ ਤਾਂਹਿ ਕੇ ਮਿਲੇ ਅਬਾਧੂ[1] ॥੪੪॥

[1]ਦੁੱਖ ਤੋਂ ਬਿਨਾਂ, ਨਿਰਬਾਣ।

ਪੂਰਬ ਉੱਤਰ ਦੱਖਣ ਕੇਰੇ।
ਤੀਰਥ ਪਰਸਤ[1] ਫਿਰੇ ਵਧੇਰੇ।

[1]ਸਪਰਸ਼ ਕਰਦੇ, ਛੂਹੰਦੇ।

ਪਰ ਸੂਧਾ ਸਾਦਾ ਪਿਖਿ ਭੇਸੈਂ।
ਪੂਜੈਂ ਲੋਗ ਨ ਇਨੈਂ ਬਿਸੇਸੈਂ[1] ॥੪੫॥

[1]ਬਹੁਤੇ।

ਬੈਰਾਗੀ ਗੋਸਾਈਯਨ ਕੇਰੋ।
ਭੇਖ ਪੇਖਿ ਹ੍ਵੈ ਮਾਨ ਘਨੇਰੋ।
ਹੈ ਯਹਿ ਬਾਤ ਜਗਤ ਪ੍ਰਸਿੱਧੈਂ[1]।

[1]ਮਸ਼ਹੂਰ।

ਭੇਖ ਪੂਜੀਯਤ ਪੁਜਤ ਨ ਸਿੱਧੈਂ[1] ॥੪੬॥

[1]ਸਿੱਧ (ਸ਼ਕਤੀ ਵਾਲੇ) ਨੂੰ ਨਹੀਂ ਪੂਜੀਦਾ।

ਪੇਖਿ ਪਰੀਤਮ ਦਾਸ ਰੀਤਿ ਯਹਿ।
ਭੇਖ ਬਦਲਨਾ ਨਿਜ ਨਿਤ ਮਨਿ ਚਹਿ।
ਪਸੁਪਤਿ[1] ਕੇ ਦਰਸਨ ਹਿਤ ਜਬੈ।

[1]ਸ਼ਿਵ-ਮੰਦਰ।

ਦਿਸ ਨੈਪਾਲ ਚਲੇ ਮਿਲਿ ਸਭੈ ॥੪੭॥
*ਬਣਖੰਡੀ ਇਕ ਸਾਧੁ ਉਦਾਸੀ।

*ਥਨੇਸਰ ਨਿਵਾਸੀ ਗੌੜ ਬ੍ਰਾਹਮਣ ਰਾਮ ਚੰਦ੍ਰ ਦੇ ਘਰ ਮਾਤਾ ਮਨੋਰਮਾ ਦੇ ਉਦਰ ਤੋਂ ਭਾਲ ਚੰਦ ਨਾਮ ਦੇ ਪੁੱਤਰ ਦਾ ਸੰਮਤ ੧੯੨੦ ਬਿ: ਵਿੱਚ ਜਨਮ ਹੋਇਆ। ਦਸ ਸਾਲ ਦੀ ਉਮਰ ਵਿੱਚ ਇਹ ਉਤਮ ਬਾਲਕ ਉਦਾਸੀਨ ਸਾਧੂ ਮੇਲਾ ਰਾਮ ਜੀ ਦਾ ਚੇਲਾ ਬਣਿਆਂ ਅਤੇ ਨਾਮ ਬਣਖੰਡੀ ਰਖਾਇਆ। ਸਿੱਖ ਧਰਮ ਦਾ ਦੇਸ਼ ਦੇਸ਼ਾਂਤਰਾਂ 'ਚ ਫਿਰ ਕੇ ਬਹੁਤ ਪ੍ਰਚਾਰ ਕਰਦਾ ਰਿਹਾ। ਸੰ. ੧੯੮੦ ਬਿ: ਵਿੱਚ ਸਿੰਧ ਦਰਿਆ ਦੇ ਵਿਚਾਲੇ ਸੱਖਰ ਕੋਲ ਸਾਧੁ ਬੇਲਾ ਅਸਥਾਨ ਤੇ ਆਸਣ ਲਗਾਇਆ ਅਤੇ ਗੁਰਮਤਿ ਦਾ ਬਹੁਤ ਪ੍ਰਚਾਰ ਕੀਤਾ। ਇਸ ਦਾ ਦੇਹਾਂਤ ਸੰ. ੧੯੨੦ ਬਿ: ਵਿੱਚ ਹੋਇਆ। ਬਣਖੰਡੀ ਜੀ ਭਾਈ ਮੀਹਾਂ ਸਾਹਿਬ ਜੀ ਦੀ ਸੰਪ੍ਰਦਾਯ ਵਿੱਚੋਂ ਸਨ।

ਰਹਿਤ ਹੁਤੋ ਮਗ ਮੈਂ ਸੁਖਰਾਸੀ[1]।

[1]ਸੁਖਾਂ ਦੀ ਹੱਦਰਸਤੇ ਵਿੱਚਰਹਿੰਦਾ ਸੀ।

ਜਪੀ ਤਪੀ ਅਜ਼ਮਤ ਕਾ ਸਾਂਈਂ[1]।

[1]ਕਰਾਮਾਤ ਦਾ ਮਾਲਕ।

ਪਹੁੰਚੇ ਜਬਿ ਯਹਿ ਤਿਸ ਢਿਗ ਜਾਈ ॥੪੮॥
ਪੇਖਿ ਭੇਖ ਅਪਨੇ ਕੇ ਸਾਧੂ।
ਮੋਦ ਭਏ ਮਿਲਿ ਉਭੈ ਅਗਾਧੂ[1]।

[1]ਦੋਵੇਂ ਬਹੁਤ ਗੰਭੀਰ ਸਾਧੂ ਮਿਲ ਕੇ ਅਨੰਦ ਹੋਏ।

ਕਰੀ ਪਰਸਪਰ[1] ਚਰਚਾ ਘਨੀ। — [1]ਆਪਸ ਵਿੱਚ।
ਪਰਮਾਰਥ ਬਿਵਹਾਰਕ ਸਨੀ[1] ॥੪੯॥ — [1]ਪ੍ਰਮੇਸ਼ਰ ਸੰਬੰਧੀ ਅਤੇ ਦੁਨਿਆਵੀ ਕੰਮਾਂ ਨਾਲ ਮਿਲੀ ਹੋਈ।
ਬਣਖੰਡੀ ਢਿਗ ਪ੍ਰੀਤਮ ਦਾਸੈਂ।
ਭਾਖੀ ਮਨਸਾ ਪੁਨ ਨਿਜ ਖਾਸੈਂ[1]। — [1]ਫੇਰ ਆਪਣੀ ਖ਼ਾਸ ਇੱਛਾ ਕਹੀ।
ਪ੍ਰੀਤਮ ਦਾਸ ਕਹੀ ਜੋ ਬਾਨੀ।
ਬਣਖੰਡੀ ਭੀ ਸੋਈ ਮਾਨੀ ॥੫੦॥

ਦੋਹਰਾ:

ਕਰਿ ਕੈ ਏਹੁ ਸਲਾਹਿ ਦ੍ਰਿਢ[1], — [1]ਪੱਕੀ।
ਤਬਿ ਹੀ ਤਿਸ ਹੀ ਠੌਰ।
ਆਠਾਰਾਂ ਸੌ ਕੱਤੀਏ,
ਕੀਨ ਕ੍ਰਿਤ ਇਸ ਤੌਰ[1] ॥੫੧॥ — [1]ਸੰ. ੧੯੩੧ ਬਿ. ਵਿੱਚ ਇਸ ਤਰ੍ਹਾਂ ਕੰਮ ਕੀਤਾ।

ਚੌਪਈ:

ਪ੍ਰੀਤਮ ਦਾਸ ਸਾਧ ਕੇ ਮਾਥੈ।
ਬਣਖੰਡੀ ਜੀ ਨੈ ਨਿਜ ਹਾਥੈਂ।
ਜਟਾ ਜੂਟ ਵਟਿ ਕਟਿ ਜੰਜੀਰ ਥਟ[1]। — [1]ਜੜਾਵਾਂ ਦਾ ਜੂੜਾ ਵੱਟ ਕੇ ਤੇ ਲੱਕ ਨਾਲ ਜੰਜ਼ੀਰ (ਸੰਗਲੀ) (ਥਟ) ਬੰਨ੍ਹ ਕੇ।
ਖਾਕ ਪਾਕ[1] ਲਾਈ ਤਨ ਪੈ ਝਟ ॥੫੨॥ — [1]ਪਵਿੱਤਰ ਭਸਮ।
ਤਪਸੀ ਅਵਧੂਤਨ ਕਾ ਬਾਨਾ[1]। — [1]ਤਪੱਸੀਆਂ ਤੇ ਤਿਆਗੀਆਂ ਦਾ ਭੇਖ।
ਕੀਨ ਪੀਨ, ਸ਼ਿਵ ਸਜਿ ਸੁਖ ਦਾਨਾ[1]। — [1](ਪੀਨ) ਚੰਗਾ ਧਾਰਨ ਕੀਤਾ ਜਾਣੋ ਸੁਖ ਦੇਣ ਵਾਲਾ ਸ਼ਿਵ ਹੀ ਸਜ ਗਿਆ ਹੈ।
ਸਿੱਧਿ ਗੁਰੂ[1] ਬਣ-ਖੰਡੀ ਸਾਹਿਬ। — [1]ਉਪਦੇਸ਼ ਦੇਣ ਵਾਲਾ ਗੁਰੂ।
ਪ੍ਰੀਤਮ ਦਾਸ ਕੇਰ ਥਿਯ ਚਾਹਿਬ[1] ॥੫੩॥ — [1]ਪ੍ਰੀਤਮ ਦਾਸ ਦੇ ਚਾਹੁਣੇ ਕਰ ਕੇ ਹੋਇਆ।
ਰੀਤਿ ਗੁਸਾਂਈਯਨ ਕੀ ਥੀ ਜੋਈ।
ਤਬਿ ਉਦਾਸੀਯਨ ਧਾਰੀ ਸੋਈ।
ਔਰ ਸੰਤ ਥੇ ਜੇਤਿਕ ਸਾਥੈਂ।
ਪ੍ਰੀਤਮ ਦਾਸ ਪੁਨਾ ਨਿਜ ਹਾਥੈਂ ॥੫੪॥
ਸ੍ਵੈ ਸਮ[1] ਬਾਣੇ ਸਭਿ ਕੇ ਕੀਏ। — [1]ਆਪਣੇ ਵਰਗੇ।
ਆਪ ਸਿੱਧ-ਗੁਰੁ ਉਨ ਕੇ ਥੀਏ।
ਭੇਖ ਰੇਖ[1] ਥੀ ਪਿਛਲੀ ਜੇਤੀ। — [1]ਭੇਖ ਦੀ ਨਿਸ਼ਾਨੀ।
ਧਰੀ ਉਤਾਰ ਤਹਾਂ ਹੀ ਤੇਤੀ ॥੫੫॥
ਧੂੰਏ ਬਣਖੰਡੀ ਤੈ ਖਾਕੈਂ।
ਲੈ ਕਰਿ ਗੋਲਾ ਕੀਨੋ ਪਾਕੈਂ[1]। — [1]ਪਵਿੱਤਰ।
ਗੋਸਾਂਈਯਨ ਸਮ ਤਿਸ ਕੀ ਪੂਜਾ।
ਲਗੇ ਕਰਨ ਗਹਿਰਸਤਾ ਦੂਜਾ ॥੫੬॥
ਔਰ ਕਾਯਦੇ[1] ਤਬਿ ਉਨ ਕੇਰੇ। — [1]ਕਾਨੂੰਨ, ਤ੍ਰੀਕੇ।
ਗਹੇ ਪ੍ਰੀਤਮ ਦਾਸ ਘਨੇਰੇ।
ਬਨਿ ਖਾਕੀ ਨਿਰਬਾਣ ਫਕੀਰੈਂ।

ਨਾਨਕ ਸ਼ਾਹੀ ਗੁਨੀ-ਗਹੀਰੈਂ[1] ॥੫੭॥

[1]ਭਸਮ ਮਲਣ ਵਾਲੇ ਨਾਨਕ ਸ਼ਾਹ ਦੇ ਗੁਣਾਂ ਦੇ ਸਮੁੰਦਰ ਨਿਰਬਾਣ ਫ਼ਕੀਰ ਬਣ ਕੇ।

ਬਣਖੰਡੀ ਕੀ ਆਗਜ਼ਾ ਲੈ ਕੈ।
ਕਰੀ ਨਿਪਾਲ ਯਾਤ੍ਰਾ ਜੈ ਕੈ।
ਫੇਰ ਔਰ ਸਭਿ ਤੀਰਥ ਪਰਸੇ।
ਚਾਰ ਧਾਮ ਕੀਨੇ ਪੁਨ ਸਰਸੇ[1] ॥੫੮॥

[1]ਅਨੰਦ ਹੋ ਕੇ ਚਹੁੰ ਧਾਮਾਂ ਦੀ ਯਾਤਰਾ ਕੀਤੀ।

ਜੋ ਫਕੀਰ ਕਿਤ ਨਾਨਕ ਸ਼ਾਹੀ।
ਮਿਲਜੋ, ਸਜਜੋ ਬਾਨਾ ਤਿਨ ਯਾਹੀ।
ਅਤਿ ਪਸਿੰਦ ਸਭਿ ਹੀ ਕੋ ਪਰਿਓ।
ਯਾਂਹੀ ਤੈ ਸਭਿ ਹੀ ਨੈ ਧਰਿਓ ॥੫੯॥
ਬੈਰਾਗੀ ਗੋਸਾਂਈਅਨ ਝੇਰੇ[1]।

[1]ਝਗੜੇ।

ਯੱਦਪਿ ਬਹੁਠਾਂ ਕਰੇ ਵਧੇਰੇ।
ਤੱਦਪਿ ਗੁਰੁ ਕ੍ਰਿਪਾ ਤੇ ਏਹੈਂ।
ਫਤੇ ਪਾਵਤੇ ਰਹੇ ਅਛੇਹੈਂ[1] ॥੬੦॥

[1]ਲਗਾਤਾਰ, ਇਕਰਸ।

ਇਲਮ ਅਕਲ ਅਜ਼ਮਤ ਮੈਂ ਪੂਰੋ।
ਪ੍ਰੀਤਮ ਦਾਸ ਹੁਤੋ ਤਬਿ ਰੂਰੋ[1]।

[1]ਸੁੰਦਰ।

ਬਲਕਿਨ[1] ਗੰਗਾ ਪਰ ਇਕ ਬਾਰੀ।

[1]ਸਗੋਂ (ਇਸ ਨੇ)।

ਕਹਯੋ ਜੰਜੀਰ ਬਿਭੂਤਿ ਹਮਾਰੀ ॥੬੧॥
ਹੈਂ ਤੁਮ ਨੈ ਕਯੋਂ ਧਾਰਨ ਕੀਨੇ।
ਕੌਨ ਅਚਾਰਯ[1] ਤੁਮ ਕੋ ਦੀਨੇ।

[1]ਗੁਰੂ ਨੇ।

ਸੰਗਲ ਪ੍ਰੀਤਮ ਦਾਸ ਗਿਰਾਯੋ।
ਬਨ ਕੈ ਸਾਂਪ ਉਠਾ ਫਨ ਆਯੋ ॥੬੨॥
ਡਰ ਕੈ ਸਭੈ ਗੁਸਾਂਈ ਭਾਗੇ।
ਪ੍ਰੀਤਮ ਦਾਸ ਗਹਯੋ ਹ੍ਵੈ ਆਗੇ।
ਲੀਨੋ ਕਟਿ ਲਪੇਟ ਮੁਦ ਪਾਏ[1]।

[1]ਅਨੰਦ ਪਾ ਕੇ ਲੱਕ ਨਾਲ ਵਲ੍ਹੇਟ ਲਿਆ।

ਬਨਯੋ ਲੋਹ ਜੰਜੀਰ ਤਦਾਂਏ ॥੬੩॥
ਪੁਨਾ ਅਖੰਡ ਬਿਭੂਤ ਚਢਾਈ[1]।

[1]ਸਾਰੇ ਸਰੀਰ ਉਪਰ ਸੁਆਹ ਮਲ ਲਈ।

ਗੰਗ ਧਾਰ ਮੈਂ ਧਸਯੋ ਜਾਈ।
ਕੇਤਿਕ ਸਾਧੁ ਗੁਸਾਈਂ ਔਰੈਂ।
ਧਸੇ ਖਾਕ ਮਲਿ ਤਾਂ ਸੰਗ ਗੌਰੈਂ[1] ॥੬੪॥

[1]ਬਹੁਤੇ।

ਉਤਰ ਗਈ ਉਨ ਸਭਿ ਕੀ ਖਾਕੈਂ।
ਚਢੀਰਹੀ ਇਕ ਇਨ ਕੀ ਪਾਕੈਂ[1]।

[1]ਪਵਿੱਤਰ।

ਪੇਖਿ ਗੁਸਾਈਯਨ ਮਤਸਰ ਧਰ ਕੈ[1]।

[1]ਈਰਖਾ ਕਰਕੇ।

ਜੰਗ ਕੀਨ ਬਡ ਆਯੁਧ ਫਰ ਕੈ[1] ॥੬੫॥

[1]ਸ਼ਸਤਰ ਫੜ ਕੇ।

ਮਾਰੇ ਕਿਤਿਕ ਕਰੇ ਬਹੁ ਜ਼ਖਮੀ।
ਭਗੇ ਉਦਾਸੀ ਤਜਿ ਘਰ ਲਖਮੀ[1]।

[1]ਮਾਇਆ।

ਗੁਰੂ ਗ੍ਰੰਥ ਕਾਟਯੋ ਤਰਵਾਰੈਂ।

ਦਏ ਛਾਵਣੀ ਝੰਡਾ ਜਾਰੈਂ[1] ॥੬੬॥
[1]ਸਾੜ ਦਿੱਤੇ।
ਸਿੱਖ ਸਰਦਾਰ ਜੁ ਹੁਤੇ ਤਹਾਂਏ।
ਸਾਧੁ ਫਰਜਾਦੀ ਤਿਨ ਢਿਗ ਥਾਏ[1]।
[1]ਹੋਏ।
ਬੇਅਦਬੀ ਨਿਜ ਇਸ਼ਟੈਂ ਕੇਰੀ।
ਲਖ ਕੈ[1] ਚਢੇ ਸਿੰਘ ਬਿਨੁ ਦੇਰੀ ॥੬੭॥
[1]ਆਪਣੇ ਇਸ਼ਟ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੇ-ਅਦਬੀ ਜਾਣ ਕੇ।
ਸਾਹਿਬ ਸਿੰਘ ਪਟਜਾਲੇ ਵਾਰਾ।
ਚੜ੍ਹਜੋ ਆਪ ਖੁਦ ਵਾਇ[1] ਨਗਾਰਾ।
[1]ਵਜਾ ਕੇ।
ਲੂਟ ਮਾਰ ਗੋਸਾਈਂ ਭਗਾਏ।
ਗੁਰੁ ਝੰਡਾ ਦਿਯ ਫੇਰ ਝੁਲਾਏ ॥੬੮॥
ਫਿਰ ਨ ਗੁਸਾਈਓਂ ਕਬਿ ਹੀ ਛੇੜਾ।
ਡਰਤ ਸਿੰਘਨ ਤੈ ਕੀਨ ਨ ਝੇੜਾ[1]।
[1]ਝਗੜਾ।
ਪੰਥ ਉਦਾਸੀ ਸੰਤਨ ਕੇਰਾ।
ਬਾਢਿਓ ਪੁਨ ਨਿਰਬਾਣ ਘਨੇਰਾ[1] ॥੬੯॥
[1]ਜਟਾਂ ਵਾਲੇ ਤਿਆਗੀ ਉਦਾਸੀ ਸਾਧੂ ਬਹੁਤ ਵੱਧ ਗਏ।
ਪੈ ਇਹੁ ਸਾਖੀ ਕਹਤ ਉਦਾਸੀ।
ਗੋਸਾਂਈ ਸੁਨਿ ਠਾਨਤ ਹਾਸੀ।
ਕਹਿਂ ਬਣ-ਖੰਡੀ ਹੁਤੋ ਗੁਸਾਈਂ।
ਸਿੱਧ-ਗੁਰੁ ਸੋ ਇਨ ਕਿਯ ਜਾਈ ॥੭੦॥
ਪੈ ਉਨ ਅਪਨੀ ਈਨ[1] ਮਨਾਈ।
[1]ਤਾਬੇਦਾਰੀ।
ਨਿਜ ਧੂੰਣੀ ਕੀ ਖਾਕ ਰਮਾਈ[1]।
[1]ਮਲੀ।
ਗੋਲਾ ਖਾਕ ਕੇਰ ਓਦਾਸੀ।
ਅਬਿ ਲੌਂ ਜੋ ਪੂਜਤ ਸੁਖ ਰਾਸੀ ॥੭੧॥
ਜਥਾ ਸੁਨਜੋ ਹਮ ਤਥਾ ਬਖਾਨਾ।
ਸਾਚ ਝੂਠ ਸਤਿਗੁਰੁ ਹੀ ਜਾਨਾ।
ਤਬਿ ਨਿਰਬਾਣ ਪ੍ਰੀਤਮ ਦਾਸੈਂ।
ਇਕ ਸੌ ਆਠ ਕਰੇ ਸਿੱਖ ਖਾਸੈਂ ॥੭੨॥
ਦੇਸ ਬਿਦੇਸਨ ਮੈ ਅਟਿ ਸਾਰੈਂ[1]।
[1]ਸਾਰਿਆਂ ਨੇ ਫਿਰ ਕੇ।
ਗੁਰੁ ਘਰ ਕੇ ਸਿੱਖ ਕਰੇ ਅਪਾਰੈਂ।
ਦੱਖਨ ਦੇਸ ਹੈਦਰਾਬਾਦੈਂ।
ਚੰਦੂ ਲਾਲ ਨ੍ਰਿਪ ਤੈ ਆਦੈਂ ॥੭੩॥
ਨਿਜ ਪ੍ਰਤਾਪ ਤੈ ਅਧਿਕ ਚਿਤਾਏ[1]।
[1]ਬਹੁਤਿਆਂ ਤੋਂ (ਚਿਤਾਏ) ਮੰਗ ਕੇ।
ਲੀਨੋ ਧਨ ਅਨਗਨ ਕਢਵਾਏ ॥੭੪॥

ਦੋਹਰਾ:

ਚਾਚਾ ਚੰਦੂ ਲਾਲ ਕਾ,
ਥਾ ਇਕ ਨਾਨਕ ਚੰਦ।
ਸੰਤਤਿ[1] ਨਹਿਂ ਥੀ ਤਾਂਹਿ ਕੇ,
[1]ਉਲਾਦ।
ਧਨ ਢਿਗ ਹੁਤੋ ਬੁਲੰਦ ॥੭੫॥

ਤੀਰਥਨ ਪਰ ਮੇਲਜੋਂ ਵਿਖੇ,
ਲੰਗਰ ਦੇਵਨ ਹੇਤ।
ਕਰਜੋ ਅਖਾੜਾ[1] ਖੜ੍ਹਾ ਤਿਨ,
[1]ਧਰਮ ਪ੍ਰਚਾਰ ਕਰਨ ਵਾਲੀ ਉਦਾਸੀ ਸਾਧੂਆਂ ਦੀ ਮੰਡਲੀ। (ਅ) ਸਾਧੂਆਂ ਦਾ ਡੇਰਾ।
ਭਯੋ ਸਾਤ ਲਖ ਦੇਤ[1] ॥੭੬॥
[1]ਸੱਤ ਲੱਖਰੁਪਇਆ ਨਾਨਕ ਚੰਦ ਨੇ ਦਿੱਤਾ।
ਸੰਤ ਪਰੀਤਮ ਦਾਸ ਕੋ,
ਪਿਖ ਸਤਿ-ਪੁਰਖ ਮਹਾਨ।
ਕਰਜੋ ਸਪੁਰਦ[1] ਰੁਪਜਾ ਵਹਿ,
[1]ਹਵਾਲੇ ਕਰ ਦਿੱਤਾ।
ਸੰਤਨ ਹਿਤ ਕਰਿ ਦਾਨ ॥੭੭॥
ਪ੍ਰੀਤਮ ਦਾਸ ਪ੍ਰਯਾਗ ਮੈਂ,
ਕਰਜੋ ਜਮ੍ਹਾਂ ਵਹਿ ਲਜਾਇ।
ਕਰਜੋ ਅਖਾੜਾ ਖੜ੍ਹਾ[1] ਯਹ,
[1]ਅਖਾੜਾ ਖੜ੍ਹਾ ਕੀਤਾ, ਅਖਾੜਾ ਬੰਨ੍ਹਿਆ।
ਜੋ ਅਬਿ ਵਡਾ ਕਹਾਇ ॥੭੮॥

ਕਬਿੱਤ:

ਪਹਿਲੇ ਪ੍ਰਯਾਗ ਮਾਂਹਿ ਧੁਜਾ ਖੜ੍ਹੀ ਕੀਨ ਆਹਿ[1],
[1]ਨਿਸ਼ਾਨ ਖੜ੍ਹਾ ਕੀਤਾ।
ਸੰਮਤ ਅਠਾਰਾਂ ਸੈ ਛਤੀਸ ਹੁਤੋ ਸਾਰ ਹੈ[1]।
[1]ਸ੍ਰੇਸ਼ਟ ਸੀ।
ਗੰਗਾਰਾਮ ਔ ਕੂਟਸਥ ਬ੍ਰਹਮ ਤੈ ਅਰੂਪ-ਬ੍ਰਹਮ,
ਬ੍ਰਹਮਹੂੰ ਅਟੱਲ[1] ਯੇ ਮਹੰਤ ਕੀਨ ਚਾਰ ਹੈ।
[1]ਅਟੱਲ ਬ੍ਰਹਮ।
ਕੀਓ ਪਨਚਾਇਤੀ ਅਖਾਰਾ ਖਰ੍ਹਾ ਭਾਰਾ[1] ਇਨ,
[1]ਵੱਡਾ ਅਖਾੜਾ ਖੜ੍ਹਾ ਕੀਤਾ।
ਦੀਓ ਖਟ ਦ੍ਰਸ਼ਨੈ ਭੰਡਾਰਾ ਭਲ ਕਾਰ[1] ਹੈ।
[1]ਭਲੀ ਪ੍ਰਕਾਰ।
ਕੋਟਵਾਲ[1] ਕਾਰਦਾਰ[2] ਲਾਂਗਰੀ ਕੁਠਾਰੀ[3] ਗ੍ਰੰਥੀ,
[1]ਅਖਾੜੇ ਦਾ ਪ੍ਰਬੰਧ ਕਰਨ ਵਾਲਾ। [2]ਕੰਮ ਦੀ ਨਿਗਰਾਨੀਰਖਣ ਵਾਲਾ। [3]ਮੋਦੀ, ਸਾਮਾਨ ਨੂੰ ਸੰਭਾਲਣ ਤੇ ਦੇਣ ਵਾਲਾ।
ਦਰੀਆਂ ਗਲੀਚੇ ਤੰਬੂ ਸਾਏਵਾਨ[1] ਚਾਰ[2] ਹੈ ॥੭੯॥
[1]ਵੱਡੀਆਂ ਚਾਨਣੀਆਂ। [2]ਸੁੰਦਰ।
ਅਸ੍ਵ[1] ਅਸਵਾਰੀ ਹਿਤ ਭਾਰ ਬਰਦਾਰੀ ਊਟ[2],
[1]ਘੋੜੇ। [2]ਭਾਰ ਲੱਦਣ ਲਈ ਊਠ।
ਲੰਗਰ ਕੇ ਹੇਤ ਭਾਂਡੇ[1] ਹਾਂਡੇ[2] ਭਯੋ ਲੇਤ ਹੈਂ।
[1]ਛਕਣ ਵਾਲੇ ਬਰਤਨ। [2]ਭੋਜਨ ਪਕਾਉਣ ਤੇ ਰਿੰਨ੍ਹਣ ਵਾਲੇ ਬਰਤਨ।
ਧੂੰਏ ਬਣਖੰਡੀ ਸੈਂ ਬਿਭੂਤਿ[1] ਕਾ ਬਨਾਇ ਗੋਲਾ,
[1]ਸੁਆਹ, ਭਸਮ।
ਧਰਜੋ ਗੁਰੁ ਗ੍ਰੰਥ ਆਗੇ ਪੂਜਨੇ ਕੇ ਹੇਤ ਹੈ।
ਤੁਰੀ[1] ਰਣ-ਸਿੰਘੇ ਘੰਟੇ ਘੜਿਆਲ ਛੈਣੇ ਝਾਂਜ[2],
[1]ਤੁਰਰੀ, ਤੂਰਮ। [2]ਚਿਮਟੇ।
ਆਰਤੀ ਨਗਾਰਾ ਬਿਜੈ ਸੰਖ ਔਰ ਕੇਤ ਹੈਂ[1]।
[1]ਆਰਤੀ 'ਚ ਵਜਾਉਣ ਲਈ ਨਗਾਰਾ ਤੇ ਫ਼ਤਿਹ ਦਾ ਚਿੰਨ੍ਹ ਸੰਖ ਆਦਿ ਹੋਰ ਕਿਤਨਾ ਹੀ ਸਾਮਾਨ ਹੈ।
ਇਤਜਾਦਿ ਔਰ ਜੋ ਸਮੱਗ੍ਰੀ ਅਖਾੜਜੋਂ ਕੀ,
ਰੀਤਿ ਮਰਯਾਦ ਠਾਨੀ[1] ਚਾਹੀਅਤ ਜੇਤ ਹੈ ॥੮੦॥
[1]ਕੀਤੀ।
ਫੇਰ ਪ੍ਰਯਾਗ ਕਨਖਲ ਕੁਰਖੇਤਰ,
ਉਜੈਨ ਔ ਗੁਦਾਵਰੀ ਮੁਕਾਨ ਰਚੇ ਤਰ[1] ਹੈਂ।
[1]ਬਹੁਤੇ ਅਸਥਾਨ ਬਣਾਏ।
ਏਤੋ ਪਨਚਾਇਤੀ ਸਮਾਨ ਹਿਤ ਮੇਲਜੋਂ ਕੇ,
ਕੀਨੋ ਹੈ ਗੁਸਾਈਓਂ ਕੇ ਸਮ ਬਹੁ ਵਰ[1] ਹੈ।
[1]ਚੰਗਾ।
ਸੰਮਤ ਅਠਾਰਾਂ ਸੌ ਅਠੱਤੀ ਮੈਂ ਅਖਾੜਾ ਪੁਨ,

ਰਚਿਓ ਸੰਤੋਖ ਦਾਸ ਵਾਲਾ ਸੁਧਾਸਰ ਹੈ।
ਪਾਂਚ ਸਾਲ ਬਾਦ ਹੈ ਸੰਗਲ ਵਾਲਾ ਕੀਨ ਪੁਨ,
ਤਾਂ ਤੇ ਸਾਤ ਸਾਲ ਪਾਛੇ ਨਿਰਬਾਣ-ਸਰ ਹੈ ॥ ੮੧ ॥
ਤਾਂਹੀਂ ਸਮੇ ਸਿੱਖ ਸਰਦਾਰਨ ਕੋ ਪ੍ਰੇਰ ਕਰਿ,
ਰਾਵੀ ਦਰਜਾਵ ਤੈ ਨਹਿਰ ਖੁਦਵਾਈ ਹੈ।
ਨਾਮ ਤਾਂਹਿ ਹੰਸਲੀ[1] ਹੈ ਜ਼ਾਹਰ ਜਗਤ ਜਾਨੈ,
[1]ਹੰਸਲੀ, ਛੋਟੀ ਨਹਿਰ।
ਤਾਲ ਸ੍ਰੀ ਸੁਧਾਸਰ ਵੀਚ ਲਜਾਇ ਪਾਈ ਹੈ।
ਸੰਮਤ ਅਠਾਰਾਂ ਸੌ ਤ੍ਰਿਤਾਲੀਏ ਮੈਂ ਏਹੁ ਕਾਮ
ਕੀਨ ਉਪਕਾਰ ਪੁੰਨ ਜਸ ਸੁਖਦਾਈ ਹੈ।
ਭਏ ਜੁਗ ਸਾਧ ਯੇ ਅਗਾਧ ਬਰਕਤ ਵਾਲੇ[1],
[1]ਬਹੁਤ ਪ੍ਰਤਾਪ ਵਾਲੇ।
ਪ੍ਰੀਤਮ ਸੁ ਦਾਸ ਔ ਸੰਤੋਖ ਦਾਸ ਭਾਈ ਹੈ ॥ ੮੨ ॥
ਭੇਸ ਬਦਲਾਏ ਜੋ ਬਿਦੇਸ ਦੇਸ ਹੂੰ ਚਿਤਾਏ[1],
[1]ਮੰਗ ਕੇ।
ਦੌਲਤ ਬਿਸੇਸ ਲਜਾਇ ਹੈ ਦਰਾਜੁ ਬਾਦ ਤੈ[1]।
[1](ਦਰਾਜ਼) ਵੱਡੀ ਭਾਵ ਬ੍ਰਿਧ (ਬਾਦ) ਉਮਰ (ਤੈ) ਤੱਕ ਬਹੁਤੀ ਮਾਇਆ ਲਿਆਉਂਦੇ ਰਹੇ।
ਸੁਧਾਸਰ ਮੈ ਅਖਾੜੇ[1] ਬਨਵਾਏ ਲਜਾਇ ਨਹਿਰ
[1]ਡੇਰੇ।
ਸਿੱਖਨ ਤੈ ਪਾਏ ਗਾਮ ਅਧਿਕ ਅਬਾਦ ਤੈ[1]।
[1]ਬਹੁਤੇ ਆਬਾਦ ਪਿੰਡ (ਜਾਗੀਰ ਵਜੋਂ) ਲਏ।
ਕੀਨੇ ਇਤਜਾਦਿ ਕਾਮ ਮਿਲ ਕੈ ਸੁਜਸ ਲੀਨੇ,
ਧਨ ਚੇਲਜੋਂ ਨੈ ਫੇਰ ਖਰ੍ਰੇ ਕੀਏ ਬਾਦ ਤੈ[1]।
[1]ਫੇਰ (ਮਗਰੋਂ) ਧਨ ਦੇ ਚੇਲਿਆਂ (ਲਾਲਚੀਆਂ) ਨੇ (ਬਾਦ ਤੈ) ਝਗੜੇ ਖੜ੍ਹੇ ਕਰ ਦਿੱਤੇ।
ਸੰਗਤ ਸਾਹਿਬ ਔਰ ਧੂੰਏ ਕੇ ਫਕੀਰਨ ਮੈਂ,
ਅਬਿ ਲੌ ਸੋ ਚਲਜੋ ਜਾਤ ਨਿੰਦਜਾ ਫਸਾਦ ਤੈ[1] ॥ ੮੩ ॥
[1]ਭਾਈ ਫੇਰੂ ਦੀ ਸੰਪ੍ਰਦਾਯ ਭਾਵ ਛੋਟੇ ਅਖਾੜੇ ਦੇ ਸਾਧੂਆਂ ਅਤੇ ਧੂਏਂ ਦੇ ਫ਼ਕੀਰਾਂ ਭਾਵ ਵੱਡੇ ਅਖਾੜੇ ਦੇ ਸਾਧੂਆਂ ਵਿਚ ਹੁਣ ਤੱਕ ਨਿੰਦਾ ਤੇ ਝਗੜਾ ਚਲਿਆ ਜਾ ਰਿਹਾ ਹੈ।

ਚੌਪਈ:

ਇਸ ਹੀ ਹਿਤ ਅਬਿ ਦੋਇ ਅਖਾੜੇ।
ਹੈਂ ਬਨ ਗਏ ਜੋ ਪਏ ਪਵਾੜੇ[1]।
[1]ਝਗੜੇ।
ਇਕ ਹੈ ਚਾਰੋਂ ਧੂੰਇਓਂ ਕੇਰਾ[1]।
[1]ਭਾਵ ਵੱਡਾ ਅਖਾੜਾ।
ਦੁਤੀ ਸੰਗਤ ਸਾਹਿਬ ਕਾ ਹੇਰਾ[1] ॥ ੮੪ ॥
[1]ਭਾਵ ਛੋਟਾ ਅਖਾੜਾ ਦੇਖਿਆ।
ਗਾਜੋ ਵਾਹਿਗੁਰੂ ਇਕ[1] ਕੈਹੈਂ।
[1](ਵੱਡੇ ਅਖਾੜੇ ਵਾਲੇ)।
ਆਖੋ ਵਾਹਿਗੁਰੂ ਕਹਿ ਵੈ[1] ਹੈਂ।
[1]ਉਹੋ (ਛੋਟੇ ਅਖਾੜੇ ਵਾਲੇ)।
ਖਾਕ ਧੂੰਏ ਬਣ ਖੰਡੀ ਕੇਰੋ[1]।
[1]ਬਣਖੰਡੀ ਦੇ ਧੂਏਂ ਦੀ ਭਸਮ ਦਾ।
ਪੂਜਤ ਗੋਲਾ ਧੂੰਏਂ ਕੇਰੋ[1] ॥ ੮੫ ॥
[1]ਗੋਲਾ ਪੂਜਦੇ ਹਨ, ਧੂਏਂ ਵਾਲੇ ਭਾਵ ਵੱਡੇ ਅਖਾੜੇ ਵਾਲੇ।
ਲੰਗਰ ਸੰਗਤ ਸਾਹਿਬ ਦੈਹੈ[1]।
[1]ਭਾਈ ਫੇਰੂ ਦੀ ਸੰਪ੍ਰਦਾਯ ਦੇ ਸਾਧੂ ਭਾਵ ਛੋਟਾ ਅਖਾੜਾ ਲੰਗਰ ਦੇਂਦਾ ਹੈ।
ਗੋਲਾਰਚਿਤ ਖਾਕ ਸੋ ਲੈਹੈਂ[1]।
[1]ਉਹ ਲੰਗਰ ਦੀ ਭਸਮ ਦਾ ਗੋਲਾ ਬਣਾ ਲੈਂਦੇ ਹਨ।
ਭੇਦ ਇਤਿਕ ਹੀ ਹੈ ਦੁਹਿ ਮਾਂਹੀਂ।
ਔਰ ਰੀਤਿ ਸਭਿ ਹੀ ਸਮ ਆਹੀ ॥ ੮੬ ॥
ਗੁਰੂ ਗ੍ਰੰਥ ਤੈਂ ਪਹਿਲੈਂ ਗੋਲਾ।

ਪੂਜਤ ਦੋਨੋ ਮਾਨਿ ਅਮੋਲਾ।
ਗਾਥ ਉਦਾਸੀ ਸੰਤਨ ਕੇਰੀ।
ਜਥਾ-ਅਰਥ[1] ਸਭਿ ਹੀ ਹਮ ਟੇਰੀ[2] ॥ ੮੭ ॥ — [1]ਸੱਚੀ। [2]ਕਹੀ।
ਭੇਖ ਰੀਤਿ ਬਦਲੀ ਜਿਮ ਪੀਛੇ।
ਅਬਿ ਭੀ ਔਰੈਂ ਬਦਲੇ ਤੀਛੇ[1]। — [1]ਤਿੱਖੀ ਚਾਲ ਨਾਲ ਭਾਵ ਛੇਤੀ ਛੇਤੀ।
ਸਿੰਧ ਵੀਚ ਅਬਿ ਜੈਸ ਉਦਾਸੀ।
ਲੰਮੇ ਦੇਸ ਜੁ ਵੇਸ ਰਖਾਸੀ ॥ ੮੮ ॥
ਅਸਲ ਅਨਾਦੀ[1] ਹੈ ਵਹਿ ਬਾਨਾ। — [1]ਪੁਰਾਣਾ।
ਸ੍ਰੀ ਚੰਦ ਜੋ ਦਯੋ ਮਹਾਨਾ।
ਪੁਨ ਲਵਾਸ ਖਾਕੀ ਬਦਲੀਓ[1]। — [1]ਸੁਆਹ ਦਾ ਲਿਬਾਸ ਬਦਲ ਲਿਆ ਭਾਵ ਕਪੜਿਆਂ ਦੀ ਥਾਂ ਸੁਆਹ ਮਲ ਕੇ ਨੰਗੇ ਹੀ ਰਹਿਣ ਲਗ ਪਏ, ਜਿਸ ਕਰ ਕੇ ਲੋਕ ਇਨ੍ਹਾਂ ਨੂੰ ਨਾਂਗੇ ਸਾਧੂ ਕਹਿਣ ਲਗ ਪਏ।
ਅਬਿ ਕਿਛੁ ਔਰੈਂ ਔਰ ਥਵੀਓ[1] ॥ ੮੯ ॥ — [1]ਹੁਣ ਹੋਰ ਦੇ ਹੋਰ ਹੀ ਹੋ ਰਹੇ ਹਨ।
ਜਟਾਂ ਖਾਕ ਤਨ ਭਏ ਅਲਾਗੇ[1]। — [1]ਸਿਰ ਦੀਆਂ ਜਟਾਂ ਤੇ ਸ਼ਰੀਰ ਦੀ ਸੁਆਹ ਤੋਂ (ਅਲਗ) ਵੱਖਰੇ ਹੋ ਗਏ ਭਾਵ ਇਹ ਦੋਨੋਂ ਕਰਮ ਛੱਡ ਦਿਤੇ।
ਸਿਰ ਮੂੰਹ ਮੁੰਡਤ ਰਹਿਨੇ ਲਾਗੇ[1]। — [1]ਸਿਰ ਤੇ ਮੂੰਹ ਮੁਨਾ ਕੇ ਰਹਿਣ ਲਗ ਪਏ।
ਪਰਮ ਹੰਸ ਨਿਜ ਕੋ ਸਦਵੈ ਹੈਂ।
ਚਮਕਤ ਰੰਗੇ ਬਸਨ ਰਖੈਹੈਂ[1] ॥ ੯੦ ॥ — [1]ਚਮਕੀਲੇਰੰਗਾਂ ਦੇ ਬਸਤਰਰਖਦੇ ਹਨ।
ਖਾਤ ਤਮਾਕੂ ਹੁੱਕੇ ਪੀਵੈਂ।
ਬਿਨ ਨਸਵਾਰ ਲੀਨੇ ਨਹਿਂ ਜੀਵੈਂ।
ਗਾਂਜਾ[1] ਚਰਸ[2] ਸਰਸ ਹੀ ਬਰਤੈਂ[3]। — [1]ਮਦੀਨ ਭੰਗ ਦੇ ਫੁੱਲਾਂ ਤੋਂ ਬਣੀ ਹੋਈ ਇਕ ਨਸ਼ੀਲੀ ਵਸਤੂ ਜਿਸ ਨੂੰ ਤਮਾਕੂ ਵਾਂਗ ਚਿਲਮ ਵਿੱਚਰੱਖ ਕੇ ਪੀਂਦੇ ਹਨ। [2]ਇਕ ਨਸ਼ੀਲਾ ਪਦਾਰਥ ਜੋ ਮਦੀਨ ਭੰਗ (ਸਿੱਧ ਪੱਤ੍ਰੀ) ਦੇ ਕੋਮਲ ਪੱਤਿਆਂ ਦੇ ਚੀਕਨੇ ਲੇਸ ਤੋਂ ਬਣਦਾ ਹੈ ਇਸ ਨੂੰ ਵੀ ਗਾਂਜੇ ਵਾਂਗ ਪੀਂਦੇ ਹਨ। [3]ਬਹੁਤ ਹੀ ਵਰਤਦੇ ਹਨ।
ਗਿਰੇ ਅਗਜਾਨ ਵਿਸ਼ਜੋਂ ਕੇ ਗਰਤੈਂ[1] ॥ ੯੧ ॥ — [1]ਟੋਇਆਂ ਵਿੱਚ।
ਐਸੇ ਅਧਿਕ ਦੇਖੀਯਤ ਅਬਿ ਹੈਂ।
ਬਿਨ ਇਨ ਵਿਸ਼ਜੋਂ ਤੇ ਜੋ ਸਭਿ ਹੈਂ[1]। — [1]ਜਿਹੜੇ ਇਨ੍ਹਾਂ ਸਾਰੇ ਵਿਸ਼ਿਆਂ ਤੋਂ ਬਿਨਾਂ ਨੇਕ ਸਾਧੂ ਹਨ।
ਤਿਨ ਆਗੇ ਬਿਨਤੀ ਮਮ ਉਰ ਕੀ।
ਹੁੱਕਾ ਰੀਤਿ ਨਹੀਂ ਗੁਰੁ ਘਰ ਕੀ ॥ ੯੨ ॥
ਤੁਮ ਹੋ ਇਸ਼ਟ ਸਿਸਟ ਜਨ ਸਾਧੂ[1]। — [1]ਤੁਸੀਂ ਸ੍ਰੇਸ਼ਟ ਇਸ਼ਟ ਨੂੰ ਮੰਨਣ ਵਾਲੇ ਸਾਧੂ ਲੋਕ ਹੋ।
ਤਜੋ ਤਜਾਵੋ ਹੁੱਕੇ ਬਜਾਧੁ[1]। — [1]ਰੋਗ।
ਧਰਮ ਸੰਤ ਕਾ ਤਜਨ ਉਪਾਧਿਨ[1]। — [1]ਉਪਾਧੀਆਂ, ਬੁਰਾਈਆਂ।
ਭਜਨ ਜਜਨ ਕਰਨੋ ਵਰ ਸਾਧਨ[1] ॥ ੯੩ ॥ — [1]ਭਜਨ, ਪੂਜਾ ਤੇ ਸ੍ਰੇਸ਼ਟ ਸਾਧਨ ਕਰਨੇ ਚਾਹੀਦੇ ਹਨ।
ਇਹ ਭੀ ਹਮ ਪ੍ਰਸੰਗ ਤੈ[1] ਭਾਖਾ। — [1]ਨਾਲ ਸੰਬੰਧ ਕਰਕੇ।
ਨਹਿਂ ਉਪਦੇਸ ਬੇਸ ਅਭਿਲਾਖਾ[1]। — [1]ਚੰਗੇ ਉਪਦੇਸ਼ ਦੀ ਇੱਛਾ ਨਹੀਂ ਹੈ।
ਪੰਥਨ ਕੀ ਹਮ ਰੀਤਿ ਦਿਖਾਈ।
ਬਦਲ ਸਦਲ[1] ਹੋਵਤ ਜੋ ਆਈ ॥ ੯੪ ॥ — [1]ਅਦਲਾ ਬਦਲੀ।

ਦੋਹਰਾ:
ਭੇਖ ਉਦਾਸੀ ਪੰਥ ਕਾ,
ਕਹਯੋ ਤਰੀਕਾ ਸਾਰ[1]। — [1]ਸ੍ਰੇਸ਼ਟਰੀਤੀ।
ਜੋ ਪਹਿਲੇ ਥਾ ਫਿਰ ਭਯੋ,
ਜੋ ਅਬਿ ਹੈ ਪਰਚਾਰ[1] ॥੯੫॥ — [1]ਪ੍ਰਚਲਤ ਹੈ।
ਚਾਰੋਂ ਧੂੰਏ ਕੇ ਭਏ,
ਸਾਧੁ ਉਦਾਸੀ ਜੈਸ।
ਕਥਾ ਜਥਾਰਥ[1] ਸਭਿ ਕਹੀ, — [1]ਸੱਚੀ।
ਯਹਿ ਹਮ ਤਿਨ ਕੀ ਤੈਸ ॥੯੬॥
ਬਖਸ਼ ਭਗਤ ਭਗਵਾਨ ਕੇ ੧
ਦੋਹਰਾ:
ਭਏ ਉਦਾਸੀ ਸਾਧੁ ਜਯੋਂ,
ਬਖਸ਼ਾਂ ਕੇ[1] ਜਗਿ ਔਰ। — [1]ਬਖ਼ਸ਼ਸ਼ਾਂ ਦੇ।
ਅਬਿ ਗਾਥਾ ਤਿਨ ਕੀ ਸੁਨੋ,
ਕਹਿ ਹੋਂ ਸਭਿ ਬਿਧਿ ਗੌਰ[1] ॥੯੭॥ — [1]ਸਭ ਤਰ੍ਹਾਂ ਖ਼ਿਆਲ ਨਾਲ।
ਚੌਪਈ:
ਏਕ ਭਗਤ ਗਿਰ ਸਾਧੁ ਗੁਸਾਂਈਂ[1]। — [1]ਗੁਸਾਈਂ ਭੇਖ ਦਾ ਭਗਤਗਿਰਿ ਨਾਮ ਦਾ ਸਾਧੂ ਸੀ।
ਲੈ ਜਮਾਤ ਨਿਜ ਸੰਗ ਮਹਾਂਈਂ[1]। — [1]ਵੱਡੀ।
ਹਿੰਗੁਲਾਜ ਦੇਵੀ[1] ਕੇ ਦਰਸ਼ਨ। — [1]ਹਿੰਗੁਲਾਜ-ਉਹ ਅਸਥਾਨ ਜਿੱਥੇ ਸਤੀ ਦੇਵੀ ਦਾ ਤਾਲੂ ਆ ਡਿੱਗਿਆ ਹੈ, ਹਿੰਗੋਲ ਨਦੀ ਦੇ ਕੰਢੇ ਜਾਸਾ ਬੇਲਾਰਾਜ ਅੰਦਰ ਇਕ ਦੇਵੀ ਦਾ ਮੰਦਰ ਜੋ ਮੇਕਗਨ ਸਾਹਿਲ ਉੱਤੇ ਹਿੰਗੁਲਾ ਪ੍ਰਬਤ ਦੇ ਸਿਰੇ 'ਤੇ ਹੈ।
ਕਰਨ ਚਲਯੋ ਥਾ ਧਰਿ ਮਨਿ ਹਰਸਨ[1] ॥੯੮॥ — [1]ਮਨ 'ਚ ਖ਼ੁਸ਼ੀ ਧਾਰ ਕੇ।
ਜਬਿ ਦੇਹਰੇ ਨਾਨਕ ਢਿਗ ਗਯੋ।
ਮਨ ਮੈਂ ਐਸ ਵਿਚਾਰਤ ਭਯੋ।
ਗੁਰੁ ਨਾਨਕ ਇਸ ਦੇਸ ਮਝਾਰੇ।
ਪਰਗਟ ਭਏ ਫਕੀਰ ਉਦਾਰੇ ॥੯੯॥
ਤਿਨ ਕੀ ਸੰਤਤਿ[1] ਹੈ ਇਸ ਠੌਰੈਂ। — [1]ਉਲਾਦ।
ਚਹੀਏ ਲਈ ਪ੍ਰੀਖਯਾ ਗੌਰੈਂ[1]। — [1]ਖ਼ਿਆਲ ਨਾਲ।
ਯਹਿ ਮਨਿ ਧਰਿ ਵਹ ਪੁਰਿ ਢਿਗ ਆਯੋ।
ਡੇਰਾ ਬਾਹਰ ਪੁਰ ਤੈ ਲਾਯੋ ॥੧੦੦॥
ਧਰਮ ਚੰਦ ਤਬਿ ਥਾ ਬਖ੍ਯਾਤੀ[1]। — [1]ਮਸ਼ਹੂਰ।
ਪੁਰ ਮੈਂ ਗੁਰੁ ਨਾਨਕ ਕਾ ਨਾਤੀ[1]। — [1]ਪੋਤਾ।
ਤਿਸ ਨੈ ਸੁਨਿ ਸਾਧੂ ਬਹੁ ਆਏ।
ਬਹੁ ਬਿਧਿ ਭੋਜਨ ਤਯਾਰ ਕਰਾਏ ॥੧੦੧॥
ਸੰਤਨ ਕੀ ਪੰਗਤ ਲਗਵਾਈ।
ਲਗੇ ਪਰੋਸਨ ਜਬਿ ਮੁਦ ਪਾਈ।
ਤਬੈ ਭਗਤ-ਗਿਰ ਬਚਨ ਉਚਾਰਾ।

ਪ੍ਰਿਥਮੈ ਪਾਤ੍ਰ[1] ਭਰੋ ਹਮਾਰਾ ॥੧੦੨॥
ਫੇਰ ਪਰੋਸਜੋ ਸੰਗਤ ਮਾਹੀਂ।
ਯੌਂ ਕਹਿ ਚਿੱਪੀ ਆਗੇ ਡਾਹੀ।
ਮਾਨਿ ਬਚਨ ਪਾਰੋਸਨ ਵਾਰੇ।
ਭੋਜਨ ਚਿੱਪੀ ਮੈਂ ਬਹੁ ਡਾਰੇ ॥੧੦੩॥
ਕਈ ਥਾਲ ਪੰਚਾਂਮ੍ਰਿਤ ਕੇਰੇ[1]।
ਚਿੱਪੀ ਮੈਂ ਪਰ ਗਏ ਵਧੇਰੇ।
ਚਿੱਪੀ ਭਰੀ ਨ ਤਾਂ ਕੀ ਜਬਿ ਹੀ।
ਧਰਮ ਚੰਦ ਯਹਿ ਸੁਨ ਕਰਿ ਤਬਿ ਹੀ ॥੧੦੪॥
ਕੁਣਕੇ ਕਾ ਕਿਣਕਾ ਨਿਜ ਕਰ ਲਹਿ[1]।
ਬਾਹਰ ਆਯੋ ਵਾਹਗੁਰੂ ਕਹਿ।
ਚਿੱਪੀ ਮੈਂ ਡਾਰਜੋ ਵਹਿ ਜਬਿ ਹੀ।
ਪੂਰ ਗਈ ਚਿੱਪੀ ਵਹਿ ਤਬਿ ਹੀ ॥੧੦੫॥
ਕਰਾਮਾਤ ਗੁਰੁ ਪੌਤ੍ਰ ਕੇਰੀ।
ਪ੍ਰਤੱਖ ਜਬੈ ਭਗਤ-ਗਿਰ ਹੇਰੀ।
ਪੁਨਾ ਗੁਰੂ ਕੇ ਦੇਹਰੇ ਆਗੇ।
ਸਭਿ ਹੀ ਸਾਧੁ ਰਾਤ ਭਰ ਜਾਗੇ ॥੧੦੬॥
ਹਿੰਗਲਾਜ ਕਾ ਦਰਸ਼ਨ ਪਾਯੋ।
ਭਯੋ ਭਗਤ-ਗਿਰ ਕਾ ਮਨ ਭਾਯੋ[1]।
ਧਰਮ ਚੰਦ ਕਾ ਸੇਵਕ ਥੀਓ।
ਪਿਛਲਾ ਪੱਛ[1] ਨਾਮ ਤਜ ਦੀਓ ॥੧੦੭॥
ਨਾਮ ਭਗਤ ਭਗਵਾਨ ਧਰਾਯੋ।
ਗੁਰੁ ਘਰ ਕਾ ਵਰ[1] ਸਾਧੁ ਕਹਾਯੋ।
ਔਰ ਸਾਧੁ ਥੇ ਜੋ ਸੰਗ ਤਾਂਹੀਂ।
ਭਏ ਸਾਧੁ ਸਭਿ ਨਾਨਕ ਸ਼ਾਹੀ ॥੧੦੮॥

ਕਬਿੱਤ:

ਪੂਰੋ ਜੀ, ਨਰੈਣ ਦਾਸ, ਬੱਦ੍ਰੀ ਦਾਸ, ਰਾਮ ਸਹਾਇ,
ਏ ਤੋ ਗੁਰੁ ਭਾਈ ਥੇ ਭਗਤ ਭਗਵਾਨ ਕੇ।
ਟੀਕਾਰਾਮ, ਬਖਤ-ਮਲ, ਸਜਾਮ ਸਾਗਰ, ਸੰਗਤ ਦਾਸ,
ਲਾਲ ਦਾਸ ਦਰਜਾਈ[1], ਦੁਰਗਾ ਦਾਸ, ਆਨਕੇ[2]।
ਜਗਤਰਾਮ, ਤੁਲਸੀ ਦਾਸ, ਇਤਜਾਦਿ ਚੇਲੇ ਹੁਤੇ
ਸੰਗ ਹੀ, ਭਗਤ ਭਗਵਾਨ ਜੂ ਮਹਾਨ ਕੇ।
ਇਨ ਸਭਿ ਹੂੰ ਕੇ ਆਗੇ ਚੇਲੇ ਪਰਚੇਲੇ[1] ਔਰ,
ਹੁਤੇ ਤੀਨ ਸਤ ਸਾਠ[1] ਮਾਲਕ ਮਕਾਨ ਕੇ ॥੧੦੯॥
ਯਾਂਹੀ ਤੈ ਭਈ ਹੈ ਤਾਂ ਕੀ ਤੀਨ ਸੌ ਹੀ ਸਾਠ ਗਾਦੀ,

[1]ਭਾਂਡਾ।
[1]ਕੜਾਹ ਪ੍ਰਸ਼ਾਦ ਦੇ।
[1]ਕੜਾਹ ਪ੍ਰਸ਼ਾਦ ਦਾ ਕਿਣਕਾ ਹੱਥ 'ਚ ਲੈ ਕੇ।
[1]ਜਦੋਂ ਭਗਤ ਗਿਰ ਦਾ ਇਸ ਤਰ੍ਹਾਂ ਮਨ ਭਾਉਂਦਾ ਕੰਮ ਹੋ ਗਿਆ ਤਾਂ ਜਾਣੋ ਉਸ ਨੇ ਗੁਰਾਂ ਦੇ ਦੇਹਰੇ ਦਾ ਦਰਸ਼ਨ ਹੀ ਹਿੰਗਲਾਜ ਦਾ ਦਰਸ਼ਨ ਪਾ ਲਿਆ।
[1]ਪੱਖ, ਭੇਖ।
[1]ਚੰਗਾ।
[1]ਅੱਲ। [2]ਅਨੇਕਾਂ ਭਾਵ ਬਹੁਤੇ।
[1]ਪੋਤੇ ਚੇਲੇ।
[1]ਤਿੰਨ ਸੌ ਸੱਠ (੩੬੦) ਡੇਰਿਆਂ ਦੇ ਮਾਲਕ ਸਨ।

ਪੂਰਬ ਮਝਾਰ ਸਾਧੂ ਜਾਨਤ ਅਪਾਰ ਹੈਂ।
ਸੁਧਾਸਰ ਸ਼ੈਹਰ ਬਿਬੇਕ ਸਰ ਕੇ ਕਿਨਾਰੇ
ਹੈ ਅਖਾੜਾ, ਔਰ ਗਾਉਂ ਲੱਡੇ ਮੈਂ ਵਿਚਾਰ ਹੈ।
ਸ਼ਹਰ ਬਰੇਲੀ, ਦੇਸ ਮਘਾ ਵੀਚਰੇਲ-ਪੇਲੀ,
ਰਾਜ-ਗਿਰੀ, ਪਟਨ ਮੈਂ ਸ਼ਹਿਰ ਬਿਹਾਰ ਹੈ[1]।

[1]ਮਗਧ ਦੇ ਬਰੇਲੀ, ਰੇਲ ਪੇਲੀ, ਰਾਜ ਗਿਰੀ ਸ਼ਹਿਰ ਤੇ ਬਿਹਾਰ ਸੂਬੇ ਦੇ ਪਟਣੇ ਸ਼ਹਿਰ ਵਿੱਚ।

ਇਤਯਾਦਿ ਠੌਰਨ ਮੈਂ ਵਡੇ ਵਡੇ ਹੈਂ ਮੁਕਾਨ,
ਰਹਿਤ ਅਖਾੜੇ ਮੈਂ ਮਹੰਤ ਏਕ ਚਾਰੁ[1] ਹੈ ॥੧੧੦॥

[1]ਇਕ ਸੁੰਦਰ ਮਹੰਤ ਹੈ।

ਜਟਾ ਔ ਜੰਜੀਰ ਖਾਕ ਲਾਵਨ ਇਤਯਾਦਿ ਭੇਖ,
ਰਾਖਯੋ ਇਨ ਪਿਛਲਾ ਗੁਸਾਈਯਨ ਕੇਰ ਹੈ।
ਇਸ਼ਟ ਉਪਾਸ਼ਨਾ ਬਿਹਾਰ[1] ਨਾਮ ਨਯੋ ਗਹਯੋ
ਗੁਰੁ ਘਰ ਕੇਰ, ਇਨ ਸਭਿ ਬਿਧਿ ਫੇਰ ਹੈ।

[1]ਵਿਹਾਰ, ਕੰਮ ਕਾਰ।

ਭਏ ਜਿਮ ਭਗਤ ਭਗਵਾਨ ਕੇ ਉਦਾਸੀ ਸਾਧ,
ਬਖਸ਼ਸ ਧਰਮ ਚੰਦ ਜੁ ਕੀ ਤੈ ਵਧੇਰ ਹੈ।
ਭੂਲ ਚੂਕ ਲੀਜੀਓ ਸੁਧਾਰ ਸਭਿ ਸੰਤ ਮਮ,
ਜੈਸ ਹਮ ਸੁਨਯੋਂ ਗੁਨਯੋ[1] ਤੈਸ ਦਯੋ ਟੇਰ ਹੈ ॥੧੧੧॥

[1]ਵਿਚਾਰਿਆ।

ਬਖਸ਼ ਸੰਗਤ ਸਾਹਿਬ ਕੇ ੨

ਦੋਹਰਾ:

ਬਖਸ਼ਸ਼ ਦੂਸਰਿ ਤੈ ਭਏ,
ਜੈਸ ਉਦਾਸੀ ਸਾਧ।
ਸੰਗਤ ਸਾਹਿਬ ਕੇ ਪ੍ਰਗਟ,
ਹੈਂ ਜਗ ਮਾਂਹਿ ਅਗਾਧ[1] ॥੧੧੨॥

[1]ਡੂੰਘੇ, ਗੰਭੀਰ, ਚੰਗੇ।

ਕਬਿੱਤ:

ਖੱਤ੍ਰੀ ਉੱਪਲ[1] ਬਿੱਨੇ ਨਾਮੀ ਕੇ ਸਦਨ ਮਾਹਿ[2],
ਸੋਲਾਂ ਸੈ ਸਤਾਨਵੇਂ ਮੈਂ ਫੇਰੂ ਸੁਤ ਜਯੋ ਹੈ[1]।

[1]ਗੋਤ। [2]ਘਰ ਵਿੱਚ।

[1]ਫੇਰੂ ਨਾਮ ਪੁੱਤਰ ਜਨਮਿਆ ਹੈ।

ਮੌਜੇ ਅੰਬ-ਮਾੜੀ, ਲੰਮੇ ਦੇਸ ਮੈਂ ਉਘਾੜੀ ਭਲ,
ਪ੍ਰਗਨੇ ਮੀਏਂ ਕੇ ਮੌੜ ਮਾਂਹਿ ਲਖ ਲਯੋ ਹੈ[1]।

[1]ਪਿੰਡ ਅੰਬ-ਮਾੜੀ ਜੋ ਲੰਮੇ ਦੇਸ ਵਿੱਚ (ਭਲ) ਚੰਗੀ (ਉਘਾੜੀ) ਮਸ਼ਹੂਰ ਹੈ, ਮੀਏਂ ਕੇ ਮੌੜ, ਪ੍ਰਗਣੇ ਵਿੱਚ ਜਾਣ ਲਉ।

ਸੱਤ੍ਰਾਂ ਸੈ ਤੇਰਾਂ ਮਾਂਹਿ ਭਗਤੀ ਸਹਿਤ ਚਾਹਿ[1],
ਗੁਰੂ ਹਰਿਰਾਇ ਕੀ ਟਹਿਲ ਬੀਚ ਅਯੋ ਹੈ।
ਕਈ ਸਾਲ ਗੁਰੂ ਜੀ ਕੇ ਲੰਗਰ ਕੀ ਸੇਵ ਕੀਨੀ,
ਮਨ ਤਨ ਲਾਇ ਗੁਰੁ ਮੰਤ੍ਰ ਕਮਯੋ ਹੈ ॥੧੧੩॥

[1]ਉਤਸ਼ਾਹ ਨਾਲ।

ਪੇਖ ਤਾਂ ਕੀ ਸੇਵ ਅਤੇ ਲਾਇਕੀ ਅਭੇਵ ਬਰ[1],
ਭਏ ਪ੍ਰਸੰਨ ਗੁਰੁ ਦੇਵ ਅਤਿ ਤਾਂਹਿ ਪੈ।

[1](ਅਭੇਵ) ਲਗਾਤਾਰ (ਬਰ) ਚੰਗੀ (ਲਾਇਕੀ) ਯੋਗਤਾ ਦੇਖ ਕੇ।

ਭਾਈ ਫੇਰੂ ਕਾ ਖਿਤਾਬ[1] ਸੇਲੀ ਟੋਪੀ ਚੋਲਾ ਦੈ ਕੈ,
ਕਹਯੋ ਗੁਰੁ ਲੰਗਰ ਚਲਾਹੁ ਤੁੰਹੈ ਜਾਹਿ ਪੈ[1]।
ਔਰ ਭਾਈ ਫੇਰੂ ਕੋ ਮਸੰਦ ਦੀਓ ਕਰਿ ਗੁਰੁ,

[1]ਪਦਵੀ।

[1]ਤੂੰ (ਆਪਣੇ ਨਗਰ) ਜਾ ਕੇ।

ਲੰਮੇ ਨੱਕੇ ਦੇਸਨ ਕੀ ਸੰਗਤੋਂ ਕਾ ਚਾਹਿ ਪੈ।
ਸੇਵ ਗੁਰੁ ਘਰ ਕੀ ਅਮੇਵ ਸੋ ਕਰਤ ਰਹਜੋ,
ਸੰਗਤਾਂ ਸੈ ਰਹਜੋ ਕਰਵਾਵਤੋ ਅਥਾਹਿ[1] ਪੈ ॥੧੧੪॥ — [1]ਬਹੁਤੀ।
ਫੇਰ ਜਬਿ ਸ੍ਰੀ ਗੁਰੂ ਗੋਬਿੰਦ ਮ੍ਰਿਗੇਸ,
ਬੇਸ[1] ਸਾੜੇ ਹੈਂ ਮਸੰਦ, ਮਤੀ-ਮੰਦ ਅਤੀ ਜਾਨ ਕੈ। — [1]ਬਹੁਤੇ (ਮਸੰਦ)।
ਪਕਰਿ ਮੰਗਾਏ ਦੇਸ ਦੇਸਨ ਤੈ ਮਰਵਏ,
ਮੇਲ ਤੇਲ ਮੂੰਡਨ ਮੈ ਤਾਇ ਦੁਖ ਦਾਨ ਕੈ[1]। — [1](ਤਾਇ) ਤੱਤਾ ਤੇਲ ਸਿਰਾਂ ਵਿੱਚ ਪਾ ਕੇ ਤੇ ਦੁੱਖ ਦੇ ਕੇ।
ਸਿੱਖਨ ਕੋ ਕਹਜੋ ਗੁਰੁ ਲੰਮੇ ਦੇਸ ਜਾਹੁ ਫੁਰ[1], — [1]ਛੇਤੀ।
ਫੇਰੂ ਕੋ ਲਜਾਵੋ ਢੁਰ ਦਾਢੀ ਤੈ ਗਹਾਨ ਕੈ[1]। — [1]ਦਾੜ੍ਹੀ ਤੋਂ ਪਕੜ ਕੇ (ਢੁਰ) ਜਾ ਕੇ ਲਿਆਵੋ।
ਗਏ ਸਿੱਖ ਫੇਰੂ ਪਾਸ ਸੋਊ ਹੋਇ ਤੁਰਿਓ ਦਾਸ,
ਦਾਢੀ ਨਿਜ ਹਾਥ ਸਾਥ ਗਹੀ ਮੋਦ ਮਾਨ ਕੈ ॥੧੧੫॥
ਯੱਦਪਿ ਰਹੇ ਛੁਡਾਇ ਸਿੱਖ ਮਗ ਮਾਂਹਿ ਦਾਢੀ,
ਤੱਦਪਿ ਨ ਛੋਡੀ ਤਾਂਹਿ ਗੁਰੂ ਪਾਸ ਆਯੋ ਹੈ।
ਪੇਖ ਕੈ ਸਿਦਕ ਤਾਂ ਕਾ ਗੁਰੂ ਅਤਿ ਮੋਦ ਭਏ,
ਆਓ ਭਾਈ ਫੇਰੂ ਸੱਚੀ ਦਾਢੀ ਯੌਂ ਅਲਾਯੋ ਹੈ।
ਆਧੀ ਦਸਤਾਰ ਤਾਂਹਿ ਆਪਨੀ ਬਖਸ਼ ਗੁਰੁ,
ਸੰਗਤੋਂ ਕਾ ਸਾਹਿਬ ਖਿਤਾਬ ਦਯੋ ਭਾਯੋ ਹੈ।
ਨਿਕਟਿ ਬਿਠਾਇ ਬਡ ਇੱਜ਼ਤ ਬਢਾਇ ਕਹਜੋ,
ਪੰਥ ਤੇਰੋ ਚਾਲੈ ਜਗ ਅਧਿਕ ਮਹਾਯੋ[1] ਹੈ ॥੧੧੬॥ — [1]ਬਹੁਤ ਵੱਡਾ।
ਲੰਮੇ ਨੱਕੇ ਦੇਸ ਕਾ ਮਸੰਦ ਕਰਿ ਤਾਂ ਕੋ ਗੁਰੁ,
ਪਠਜੋ ਫੇਰ ਵਾਂਹੀਂ ਠੌਰ ਗੌਰ ਮੋਦ ਮਾਨ ਹੈ[1]। — [1]ਉਸੇ ਥਾਂ ਬਹੁਤਾ ਅਨੰਦ ਮੰਨ ਕੇ।
ਤਾਂ ਦਿਨ ਤੈ ਨਾਮ ਭਯੋ ਸੰਗਤ-ਸਾਹਿਬ ਤਾਂ ਕੋ,
ਸਾਧੁ ਤਾਂ ਕੇ ਭਏ ਪੁਨ ਜਗ ਮੈ ਮਹਾਨ ਹੈਂ।
ਤਿਨ ਮਾਂਹਿ ਵਲੀ[1] ਫੇਰ ਭਯੋ ਹੈ ਸੰਤੋਖ ਦਾਸ, — [1]ਸ਼ਕਤੀਮਾਨ।
ਭੇਖ ਨਿਰਬਾਣ ਜਿਨ ਕੀਨ ਪਰਮਾਨ[1] ਹੈ। — [1]ਪ੍ਰਵਾਣ, ਕਬੂਲ।
ਦਸ ਅਠ ਛਜਾਨਵੇਂ ਮੈ ਕੀਓ ਹੈ ਅਖਾੜਾ ਖੜ੍ਹਾ[1], — [1]ਸੰ. ੧੮੯੬ ਬਿ: ਵਿੱਚ (ਛੋਟਾ) ਅਖਾੜਾ ਖੜ੍ਹਾ ਕੀਤਾ।
ਸੰਗਤ-ਸਾਹਿਬ ਜੂ ਕੇ ਸੰਤਨ ਪਛਾਨ ਹੈ ॥੧੧੭॥

ਦੋਹਰਾ:

ਸਾਧੁ ਉਦਾਸੀ ਸਭੀ ਯਹਿ,
ਸੰਗਤ ਸਾਹਿਬ ਕੇਰ।
ਬਖਸ਼ਸ਼ ਕੇ ਹਮ ਜਿਉ ਸੁਨੇ,
ਤੈਸ ਦਿਖਾਏ ਟੇਰ ॥੧੧੮॥

ਰਾਮਦਾਸ ਕੇ ੩

ਕਬਿੱਤ:

ਸ੍ਰੀ ਬਾਬੇ ਬੁੱਢੇਰਮਦਾਸ[1] ਕੇ ਪੌਤ੍ਰ ਗੁਰਦਿੱਤੇ ਜੂ ਕੇ, — [1]ਪਿੰਡ ਦਾ ਨਾਮ।
ਸਾਧੁ ਜੇਊ ਭਏ ਔਰ ਜਾਨੀਏ।

ਸੇ ਤੋ ਰਮਦਾਸ ਕੇ ਕਹਾਵਤ ਹੈਂ ਜਗ ਮਾਂਹਿ,
ਬਖਸ਼ਸ਼ ਤੀਸਰੀ ਕੇ ਏਊ ਪਹਿਚਾਨੀਏ।
ਰਮਦਾਸਪੁਰ ਨਏ-ਕੋਟ ਔ ਮੁਰਾਦਾਬਾਦ,
ਵਜਵੜੇ ਆਦਿਕੈਂ ਸੁ ਠੌਰ ਮੈਂ ਮਹਾਨੀਏ।
ਡੇਰੇ ਹੈਂ ਅਪਾਰ ਇਨ ਕੇਰੇ ਸੋ ਜਾਗੀਰਦਾਰ,
ਰੀਤਿ ਸਭਿ ਰਾਖਤ ਉਦਾਸੀਓਂ ਕੀ ਮਾਨੀਏ ॥੧੧੯॥
ਬਖਤ ਮੱਲ ਕੇ ੪
ਦਸਮੈਂ ਗੁਰੂ ਨੈ ਜਬ ਸਾੜੇ ਥੇ ਮਸੰਦ,
ਤਬਿ ਬਚਯੋ ਥਾ ਬਖਤ ਮੱਲ ਸ਼ਰਣ ਪੈ ਮਾਤ ਹੈ[1]। [1]ਮਾਤਾ ਜੀ ਦੀ ਸ਼ਰਣ ਪੈ ਕੇ।
ਸਖੀ ਕਾ ਸ੍ਵਾਂਗ ਸਮ ਔਰਤੋਂ ਕੇ ਰਾਖਤਾ ਥਾ,
ਹਾਥਨ ਮੈਂ ਚੂੜੀਆਂ ਔ ਨਾਕ ਨਾਥ ਭਾਂਤਿ ਹੈ[1]। [1]ਇਸ ਤਰ੍ਹਾਂ (ਰਹਿੰਦਾ) ਸੀ।
ਮਾਤ ਜੀ ਕੇ ਕਹੇ ਸੋਊ ਬਖਸ਼ ਦਯੋ ਥਾ ਗੁਰੂ,
ਯਾਂ ਤੇ ਤਾਂ ਕੇ ਸਾਧੁ ਬਖਸ਼ਸ਼ ਕੇ ਕਹਾਤ ਹੈਂ।
ਅਬਿ ਲੌ ਮਹੰਤ ਹੋਤ ਇਨ ਕੇ ਜੋ ਗੱਦੀ ਪਰ,
ਪਹਿਰਤ ਹਾਥਨ ਮੈਂ ਚੂੜੀਆਂ ਬਖਜਾਤ ਹੈਂ ॥੧੨੦॥
ਅਜੀਤ ਮੱਲ ਕੇ ੫ ਔਰ ਦੱਖਣੀਰਾਇ ਕੇ ੬
ਔਰ ਏਕ ਜੀਤ ਮੱਲ ਥਾ ਮਸੰਦ ਅਤਿ ਭੱਲ[1], [1]ਬਹੁਤ ਚੰਗਾ।
ਬਖਸ਼ ਦਯੋ ਥਾ ਗੁਰੁ ਵਾਹਿ ਭੀ ਪਛਾਨੀਏ।
ਸਾਧੁ ਬਖਸ਼ਸ਼ ਕੇਰੇ ਤਾਂ ਕੇ ਭੀ ਕਹਾਵਤੇ ਹੈਂ,
ਫਤੇ-ਪੁਰ ਮਾਂਹਿ ਗੱਦੀ ਤਿਨ ਕੀ ਹੈ ਮਾਨੀਏ।
ਔਰ ਰਾਇ-ਦੱਖਣੀ ਜੋ ਸੋਢੀ ਪ੍ਰਸਿੱਧ ਭਯੋ,
ਤਾਂ ਕੀ ਬਖਸ਼ਸ਼ ਕੇ ਜੋ ਸਾਧੁ ਹੈਂ ਮਹਾਨੀਏ।
ਨਗਰ ਘਰਾਚੋ ਅਰ ਢਿੱਲਮਾਂ ਵਗੈਰੇ ਮਾਂਹਿ,
ਡੇਰੇ ਇਨ ਕੇਰੇ ਹੈਂ ਵਧੇਰੇ ਜਗ ਜਾਨੀਏ ॥੧੨੧॥
ਮੀਹਾਂ ਸਾਹਿਬ ਕੇ ੭
ਔਰ ਏਕ ਰਾਮ ਦੇਵਾ ਮਾਸ਼ਸੀ ਥਾ ਸਿੱਖ ਗੁਰੁ,
ਘੋੜੇ ਔਰ ਸਿੱਖਨ ਕੋ ਪਾਣੀ ਥਾ ਪਿਲਾਵਤੈਂ।
ਰੈਨ ਦਿਨ ਮਨ ਤਨ ਲਾਇ ਕੈ ਪਰੇਮ ਯੁਤ,
ਚਿਰੰਕਾਲ ਸੇਵ ਰਹਯੋ ਕਰਤ ਜਥਾਵਤੈਂ[1]। [1]ਜਿਸ ਤਰ੍ਹਾਂ ਜੋਗ ਸੀ।
ਸ੍ਰੀ ਗੁਰੁ ਨੌਮ ਆਗੇ ਏਕ ਦਿਨ ਮਾਲਵੇ ਮੈਂ,
ਕਰਯੋ ਛਿਰਕਾਵ ਤਿਨ ਅਧਿਕ ਸੁਹਾਵਤੈਂ।
ਪੇਖਿ ਗੁਰੁ ਕਹਯੋ ਤੈਂ ਤੋ ਮੇਂਹ ਵਰਸਾਇ ਦਯੋ,
ਤੂੰ ਤਾਂ ਮਾਨੋ ਮੀਹਾਂ ਹੈਂ ਹਮਾਰੇ ਮਨਿ ਭਾਵਤੈਂ[1] ॥੧੨੨॥ [1]ਮੁਨਾਸਬਰੀਤੀ ਨਾਲ।
ਤਬਿ ਹੀ ਤੈ ਮੀਹਾਂ ਨਾਮ ਭਯੋ ਪ੍ਰਸਿੱਧ ਤਾਂ ਕੋ,
ਫੇਰ ਗੁਰੁ ਨੌਮ ਜਬਿ ਗਏ ਧਮਧਾਨ[1] ਹੈਂ। [1]ਮਨ ਨੂੰ ਚੰਗਾ ਲਗਦਾ ਹੈ।
ਪੇਖਿ ਸੇਵ ਮੀਹੇਂ ਕੀ ਅਧਿਕ ਪ੍ਰਸੰਨ ਭਏ,
ਸੇਲੀ ਟੋਪੀ ਚੋਲਾ ਨਿਜ ਬਖਸ਼ਯੋ ਮਹਾਨ ਹੈ।

ਲੋਹ[1] ਤੈ ਨਗਾਰਾ ਦੈ ਕੈ ਕਹਯੋ ਗੁਰੁ ਜਾਹੁ ਅਬਿ,
ਖਾਤਾ ਔ ਖੁਲਾਤਾ ਫਿਰ, ਜਾਤਾ ਸੋ ਜਹਾਨ ਹੈ[1]।
ਪਾਇ ਕਰਿ ਬਖਸ਼ਸ਼ ਗੁਰੂ ਕੀ ਸੋ ਭਯੋ ਸਾਧੁ,
ਬਾਂਧ ਕੈ ਜਮਾਤ ਲਾਗਯੋ ਫਿਰਨੇ ਸੁਜਾਨ ਹੈ ॥੧੨੩॥

[1]ਜ਼ਿਲਾ ਪਟਿਆਲੇ ਦੀ ਸੁਨਾਮ ਤਸੀਲ ਦਾ ਇਕ ਪਿੰਡ।
[1]ਵੱਡੀ ਤਵੀ (ਪ੍ਰਸ਼ਾਦੇ ਪਕਾਉਣ ਲਈ)।

ਫੇਰ ਏਕ ਸਮੇਂ ਗੁਰੁ ਦਸਮੇਂ ਕੇ ਦਰਸ਼ਨ ਹੇਤ,
ਪੂਰਿ ਆਨੰਦ ਮੈਂ ਆਯੋ ਦੈ ਨਗਾਰਾ[1] ਹੈ।
ਬਜਤ ਨਗਾਰਾ ਸੁਨਿ ਗੁਰੂ ਨੈ ਛਿਨਾਇ ਲਯੋ[1],
ਹਰਖ[1] ਨ ਸੋਕ ਕਛੂ ਸਾਧੁ ਉਰ ਧਾਰਾ ਹੈ।
ਗਯੋ ਜਬਿ ਗੁਰੂ ਪਾਸ ਮਿਲਯੋ ਦੈ ਨਜ਼ਰ ਖਾਸ[1],
ਬੂਝਯੋ ਗੁਰੁ ਕਹਯੋ ਸਾਧੁ ਸ਼ਰਧਾ ਅਪਾਰਾ ਹੈ।
ਰਾਵਰੇ ਹੀ ਘਰ ਕੀ ਹੈ ਵਸਤੁ ਨਗਾਰਾ ਏਹੁ,
ਆਪ ਹੀ ਨੈ ਲੀਨੋ ਫਿਰ ਮੋਹਿ ਕਿਆ ਵਿਚਾਰਾ ਹੈ[1] ॥੧੨੪॥

[1]ਉਹ ਜਹਾਨ ਵਿੱਚ (ਜਾਤਾ) ਜਾਣਿਆਂ ਗਿਆ ਭਾਵ ਮਸ਼ਹੂਰ ਹੋ ਗਿਆ।
[1]ਨਗਾਰਾ ਵਜਾ ਕੇ।
[1]ਖੋਹ ਲਿਆ।
[1]ਚੰਗੀ ਭੇਟਾ।
[1]ਮੈਂ ਕੌਣ ਵਿਚਾਰਾ ਹਾਂ। (ਅ) ਮੈਨੂੰ ਕੀ ਇਤਰਾਜ਼ ਹੈ।

ਦੇਖ ਅਤਿ ਸੁਧ ਚਿੱਤ ਸਾਧੁ ਕੌ ਗੁਰੁ ਨੈ ਫੇਰ,
ਵਾਪਸ ਨਗਾਰਾ ਦਯੋ ਸੰਗ ਮੈਂ ਨਿਸ਼ਾਨ[1] ਹੈ।
ਫੇਰ ਨਿਜ ਦਸਤਾਰ ਬਖਸ਼ ਅਰਧ ਦਈ,
ਔਰ ਮੀਹਾਂ ਸਾਹਿਬ ਖਤਾਬ ਦਯੋ ਜਾਨ ਹੈ[1]।
ਯਾਂਹੀ ਤੈ ਮਹੰਤ ਤਾਂ ਕੀ ਗਾਦੀ ਪਰ ਹੋਤ ਜੋਊ,
ਰਾਖਤ ਅਰਧ-ਪਾਗ ਪ੍ਰਗਟ ਜਹਾਨ ਹੈ।
ਬਖਸ਼ਸ਼ ਗੁਰੂ ਜੀ ਕੇ ਸਾਧੁ ਕਹਿਲਾਤ ਏਹੈਂ,
ਗਾਦੀ ਜਿਨ ਕੇਰੀ ਪਟਯਾਲੇ ਮੈਂ ਮਹਾਨ ਹੈ ॥੧੨੫॥

[1]ਝੰਡਾ।
[1](ਯੋਗ) ਜਾਣ ਕੇ।

ਸਾਧੁ ਹੈਂ ਅਗਾਧ[1] ਮੀਹਾਂ ਸਾਹਿਬ ਕੇ ਜਗ ਮਾਂਹਿ,
ਡੇਰੇ ਜਿਨ ਕੇਰੇ ਹੈਂ ਵਧੇਰੇ ਹੀ ਜਹਾਨ ਪੈ।
ਬਖਸ਼ਸ਼ ਸਾਤਮੀ ਕੇ ਕਹੇ ਹਮ ਸਾਧੁ ਏਹੁ,
ਔਰ ਨੰਦ ਲਾਲ ਕੇ ਹੈਂ ਆਠਮੇਂ ਮਹਾਨ ਪੈ।
ਔਰ ਏਕ ਗੁਰੂ ਮਿਹਰਵਾਨ ਜੂ ਕੀ ਬਖਸ਼ਸ਼
ਕੇਰੇ ਹੈਂ ਦਿਵਾਨੇ ਸਾਧੁ ਬਿਦਤ ਕਿਤਾਨ ਪੈ[1]।
ਹਰੀਆ ਔ ਬਾਲਾ ਜੱਟ ਦੋਊ ਹੁਤੇ ਮਾਲਵੇ ਕੇ,
ਸੇਵ ਸੋਢੀ ਮਿਹਰਵਾਨ ਕੇਰੀ ਕਰੀ ਆਨ ਪੈ[1] ॥੧੨੬॥

[1]ਚੰਗੇ।
[1]ਕਿਤਨੇ ਹੀ ਭਾਵ ਬਹੁਤੇ ਪ੍ਰਗਟ ਹਨ।
[1]ਆ ਕੇ।

ਜਾਂ ਕੇ ਹਿਤ ਹੋਇ ਅਤਿ ਮਿਹਰਵਾਨ ਮਿਹਰਵਾਨ,
ਸੇਲੀ ਟੋਪੀ ਕੇਰੀ ਕਰੀ ਬਖਸ਼ਸ਼ ਤਾਂਹਿ ਕੋ।
ਕਹਯੋ ਫੇਰ ਬਾਲੇ ਮੇਰੋ ਪੰਥ ਜਗ ਐਸੋ ਚਾਲੇ,
ਪਾਛੇ ਭਯੋ ਨਾ ਬਿਸਾਲੇ ਆਗੇ ਹੋਵੈ ਨਾਂਹਿ ਕੋ[1]।

[1]ਜਿਸ ਵਰਗਾ (ਬਿਸਾਲੇ) ਬਹੁਤਾ ਚੰਗਾ ਪਿਛੇ ਹੋਇਆ ਨਾ ਹੋਵੇ ਤੇ ਅੱਗੇ ਨੂੰ ਕੋਈ ਹੋਵੇ ਨਾ।

ਛੇਦੇ[1] ਕਾਨ ਗੋਰਖ ਮੈਂ ਹਾਥ ਨਾਕ ਛੇਦਯੋ ਚੈਹੋਂ,
ਸੁਨ ਕੈ ਮਿਹਰਵਾਨ ਕੀਨੋ ਐਸੋ ਵਾਂਹਿ ਕੋ।
ਠੀਕਰਾ ਗਹਾਯੋ[1] ਹਾਥ ਸਿਰ ਮੂੰਹ ਮੁੰਡਵਾਯੋ[2],

[1]ਵਿੰਨ੍ਹੇ।
[1]ਪਕੜਾ ਦਿੱਤਾ। [2]ਮੁੰਨਵਾਇਆ।

ਮੂਸਲ ਧਰਾਯੋ ਕਾਂਧੇ[1] ਕਾਲਾ ਮੁਖ ਚਾਹਿ ਕੋ[2] ॥੧੨੭॥

[1]ਮੋਢੇ ਤੇ (ਮੂਸਲ) ਮੂਹਲਾਰਖਵਾਇਆ। [2](ਚਾਹਿ) ਉਤਸ਼ਾਹ ਨਾਲ ਕਾਲਾ ਮੂੰਹ (ਕੋ) ਕਰ ਦਿੱਤਾ।

ਬਲਖੀ ਡਰਾਇ ਗਰੇ ਸੰਖ ਮਾਲ ਪਹਿਰਾਇ,
ਸਿਰ ਪਰ ਟੋਪ ਮੋਰ ਪੰਖਨ ਧਰਾਯੋ ਹੈ[1]।

[1]ਗਲ਼ ਵਿੱਚ (ਬਲਖੀ) ਗੋਦੜੀ ਪੁਆ ਕੇ ਸੰਖਾਂ ਦੀ ਮਾਲਾ ਪਹਿਨਾ ਕੇ ਸਿਰ ਉੱਤੇ ਮੋਰ ਦੇ ਖੰਭਾਂ ਦਾ ਟੋਪਰਖਾ ਦਿੱਤਾ।

ਕਹਜੋ ਨਾਕ ਕਟਜੋ ਮੁਖ ਕਾਲਾ ਭਯੋ ਮੂੰਡਜੋ ਗਯੋ,
ਹਾਥ ਕਟਜੋ ਯੇਹੀ ਜੋਊ ਠੀਕਰਾ ਗਹਾਯੋ ਹੈ[1]।

[1]ਕਿਹਾ ਕਿ ਜਿਹੜਾ ਤੇਰਾ ਮੂੰਹ ਕਾਲਾ ਹੋਇਆ ਹੈ ਤੇ (ਸਿਰ ਮੂੰਹ) ਮੁੰਨਿਆ ਗਿਆ ਹੈ ਇਹ ਤੇਰਾ ਨੱਕ ਕੱਟਿਆ ਹੈ ਜਿਹੜਾ ਠਿੱਕਰਾ ਪਕੜਾਇਆ ਹੈ ਏਹੀ ਤੇਰੇ ਹੱਥ ਕੱਟੇ ਹਨ।

ਫੇਰ ਪਾਛੇ ਢੋਲ ਬਜਵਾਇ ਕੈ ਨਚਾਯੋ ਆਛੇ,
ਭੇਖ ਯੇ ਦਿਵਾਨਾ ਯਾਂਨੇ ਪਗਲਾ[1] ਬਨਾਯੋ ਹੈ।

[1]ਸ਼ੁਦਾਈ।

ਐ ਪੈ ਤਾਂ ਕੇ ਸਿਦਕ ਔ ਕਰਨੀ ਬੁਲੰਦ ਹੂੰ ਨੈ,
ਅਜ਼ਮਤ ਵਾਰੋ ਬਾਲਾ ਅਤੀ ਬਿਦਤਾਯੋ ਹੈ[1] ॥੧੨੮॥

[1]ਪਰ ਤਿਸ ਦੇ ਭਰੋਸੇ ਤੇ ਉੱਚੀ ਕਮਾਈ ਨੇ ਹੀ ਸ਼ਕਤੀ ਵਾਲਾ ਬਾਲਾ ਬਹੁਤ ਮਸ਼ਹੂਰ ਕਰ ਦਿੱਤਾ।

ਤਾਂ ਕਾ ਚੇਲਾ ਫੇਰ ਪੀਰ ਹਰੀਆ ਬਿਦਤ ਭਯੋ,
ਦੂਸਰਾ ਨੌਸ਼ਾਹ, ਤੀਜਾ ਪੀਰ ਭਾਰਾ ਭਯੋ ਹੈ।
ਜਾਂ ਕੀ ਕਰਾਮਾਤ ਪਿਖਿ, ਬੋਦਲੇ ਪਚਾਧੇ ਭੱਟੀ,
ਕੌਮ ਹੂੰ ਨੈ, ਲੂਟਨੈ ਤੈ ਮਾਲਵਾ ਤਜਯੋ ਹੈ[1]।

[1]ਬੋਦਲੇ (ਵੱਟੂਰਾਜਪੂਤਾਂ ਦੀ ਇਕ ਸ਼ਾਖ), ਪਚਾਧੇ ਤੇ ਭੱਟੀਰਾਜਪੂਤਾਂ ਦੀ ਕੌਮ ਨੇ ਹੀ ਮਾਲਵਾ ਲੁੱਟਣਾ ਛੱਡ ਦਿੱਤਾ।

ਯਾਂਹੀ ਹਿਤ ਠੂਠਾ ਤਾਂ ਕੋ ਸਵਾ ਮਣ ਅੰਨ ਕੇਰੋ,
ਦੇਤ ਦੇਸ ਮਾਲਵਾ ਬਿਸੇਸ ਅਬਿ ਲਯੋ ਹੈ[1]।

[1]ਬਹੁਤਾ ਮਾਲਵਾ ਦੇਸ ਹੁਣ ਤੱਕ ਦੇਂਦਾ ਹੈ।

ਗਾਦੀ ਏਸ ਭੇਖ ਕੀ ਪੈ ਅਬਿ ਲੌ ਰਹਿਤ ਪੀਰ,
ਪਿੰਡ ਕੋਟ ਪੀਰ ਕੇ ਮੈਂ ਗ੍ਰਿਹਸਤੀ ਲਖਯੋ ਹੈ[1] ॥੧੨੯॥

[1]ਪੀਰ ਕੇ ਕੋਟ ਪਿੰਡ ਵਿੱਚ ਗ੍ਰਹਿਸਤੀ ਪੀਰ ਹੁਣ ਤੱਕਰਹਿੰਦਾ ਜਾਣਿਆ ਹੈ।

ਇਸੀ ਭੇਖ ਮਾਂਹਿ ਏਕ ਰਾਮਦਾਸ ਸਾਧੁ ਭਯੋ,
ਸ਼ਹਰ ਪੱਟਜਾਲੇ ਜਿਨ ਡੇਰਾ ਨਿਜ ਠੱਟਜੋ[1]।

[1]ਬਣਾਇਆ।

ਪੰਥ ਏਹ ਦਿਵਾਨਜੋਂ ਕਾ ਸਿੰਘਨ ਕੇ ਰਾਜ ਸਮੇਂ,
ਅਤਿ ਹੀ ਬਢਜੋ ਥਾ ਅਬਿ ਦੇਖੀਯਤ ਘੱਟਯੋ।
ਰਾਖਤੇ ਹੈਂ ਮੋਰ-ਪੰਖ ਸੰਖ-ਮਾਲ ਲੱਠ ਕਾਂਧੇ,
ਢੋਲ ਬਜਵਾਇ ਨਾਚ ਨਾਚਤ ਅਘੱਟਯੋ[1]।

[1]ਬਹੁਤਾ।

ਕੇਚਿਤ ਉਦਾਸੀਓਂ ਕੀ ਰੀਤਿ ਹੂੰ ਰਖਾਵਤੇ ਹੈਂ,
ਪੂਜਤੇ ਹੈਂ ਗ੍ਰੰਥ ਗੁਰੁ ਸਤਿਨਾਮੁ ਪੱਠਯੋ[1] ॥੧੩੦॥

[1]ਪੜ੍ਹਦੇ ਹਨ।

ਰਾਮਰੱਈਏ

ਔਰ ਰਾਮਰਾਈਏ ਜੇਈ ਸਾਧੁ ਹੈਂ ਉਦਾਸੀ ਬਹੁ,
ਗੁਰੂ ਰਾਮ-ਰਾਇ ਤਿਨ ਹੂੰ ਕੋ ਨਿਜ ਥੱਟਯੋ[1]।

[1]ਆਪਣਾ ਗੁਰੂ ਬਣਾਇਆ ਹੈ।

ਐ ਪੈ ਬਾਲੂ ਹਸਨੇ ਕੀ ਸੰਪ੍ਰਦਾ ਮੈਂ ਆਹਿਂ ਸੋਊ,
ਬਿਨ ਰਾਮਰਾਇ ਔਰ ਮਾਨਨਾਂ ਹੂੰ ਸੱਟਯੋ[1]।

[1]ਹੋਰ ਕਿਸੇ ਨੂੰ ਮੰਨਣਾ ਹੀ ਛੱਡ ਦਿੱਤਾ ਹੈ।

ਔਰ ਸਭਿ ਰੀਤਿ ਸਤਿਨਾਮੁ ਕੇ ਉਪਾਸ਼ਕੋਂ ਕੀ,

ਗਾਦੀ ਜਿਨੈ ਰਾਮਰਾਇ ਦੇਹਰਾ ਅਘੱਟਯੋ[1]।

[1]ਵੱਡੀ ਗੱਦੀਰਾਮਰਾਇ ਦੇ ਦੇਹਰੇ (ਡੇਹਰਾਦੂਨ ਵਿੱਚ) ਲਗਾਤਾਰ ਚਲ ਰਹੀ ਹੈ।

ਜੇਤਿਕ ਉਦਾਸੀ ਔ ਦਿਵਾਨੇ ਭਏ ਬਖਸ਼ੋਂ ਸੈਂ,
ਸਭਿ ਕਾ ਹਵਾਲ ਹਮ ਜੈਸ ਸੁਨਜੋ ਰੱਟਯੋ[1] ॥ ੧੩੧ ॥

[1]ਕਿਹਾ ਹੈ।

ਸੁਥਰੇ ਕੀ ਕਥਾ

ਦੋਹਰਾ:

ਜਿਹ ਬਿਧਿ ਸੁਥਰਾ ਪੰਥ ਯਹਿ,
ਪ੍ਰਗਟ ਭਯੋ ਜਗ ਮਾਂਹਿ।
ਤਿਨ ਕੀ ਉਤਪਤਿ ਸੁਨੋ ਅਬਿ,
ਸ੍ਰੋਤਾਗਨ ਮਨ ਚਾਹਿ ॥ ੧੩੨ ॥
ਅਏ ਲੌਟ ਕਸ਼ਮੀਰ ਤੈ,
ਜਬਿ ਗੁਰੁ ਹਰਿ ਗੋਬਿੰਦ।
ਸੋਲਾਂ ਸਏ ਬਿਆਸੀਏ,
ਤਬਿ ਹੀ ਸੁਥਰਾ ਚੰਦ ॥ ੧੩੩ ॥

ਕਬਿੱਤੁ:

ਉੱਤਰ ਦਿਸਾ ਮੈਂ ਏਕ ਗਾਮ ਹੈ ਬਰਾਮ ਪੁਰ,
ਤਹਾਂ ਨੰਦੇ ਖੱਤ੍ਰੀ ਕੇ ਧਾਮ ਤਨ ਹੁੱਥਰਾ[1]।

[1]ਘਰ ਵਿੱਚ ਸ਼ਰੀਰ ਨੂੰ ਧਾਰਿਆ ਭਾਵ ਜਨਮ ਲਿਆ।

ਜਨਮਤ ਹੀ ਕੇ ਦਾਂਤ ਪੇਖ ਤਾਂਹਿ ਮਾਤ ਤਾਤ[1],

[1]ਪਿਤਾ।

ਬੂਝਜੋ ਦਿਜ[1] ਕਹੀ ਬਾਤ ਬੁਰੋ ਏਹੁ ਬੁੱਥਰਾ[2]।

[1]ਬ੍ਰਾਹਮਣ। [2]ਇਹ ਬੁਰੇ (ਬੁੱਥਰਾ) ਬੂਥੇ (ਮੂੰਹ) ਵਾਲਾ ਹੈ।

ਕਾਨਨ ਮਝਾਰ ਗਿਰਵਾਇ ਦਯੋ ਦਿਜਿ ਖਾਰਿ,
ਆਏ ਗੁਰੁ ਖੇਲਤ ਸ਼ਿਕਾਰ ਹੇਰਜੋ ਤੁੱਥਰਾ[1]।

[1]ਬ੍ਰਾਹਮਣ ਨੇ (ਖਾਰ) ਦ੍ਵੈਸ਼ ਨਾਲ ਜੰਗਲ ਵਿੱਚ ਸੁਟਵਾ ਦਿੱਤਾ, ਗੁਰੂ ਜੀ ਸ਼ਿਕਾਰ ਖੇਲਦੇ ਆਏ ਤਾਂ ਉਹ (ਤੁੱਥਰਾ) ਤੁੱਥ ਮੁੱਥ ਜਿਹਾ ਭਾਵ ਬਦ-ਸ਼ਕਲ ਬਾਲਕ ਦੇਖਿਆ।

ਉਠਵਾਯੋ ਸਿੱਖ ਤੈ ਸੁਨਾਯੋ ਸਿੱਖ ਕੁਥਰਾ[1] ਹੈ,

[1]ਮੈਲਾ, ਗਲੀਜ਼, ਅਪਵਿੱਤਰ।

ਫੇਰ ਗੁਰੁ ਗਾਯੋ[1] ਲਜਾਯੋ ਬਾਲ ਏਹੁ ਸੁੱਥਰਾ[2] ॥ ੧੩੪ ॥

[1]ਕਿਹਾ। [2]ਸਾਫ਼ ਹੈ।

ਸੰਗ ਨਿਜ ਲਜਾਇ ਗੁਰੁ ਲੀਓ ਪਲਵਾਇ ਬਾਲ,
ਪਾਂਚ ਸਾਲ ਕੇਰੋ ਜਬਿ ਭਯੋ ਸਮ ਗੁੱਥਰੇ[1]।

[1]ਗੁਥਲੇ ਵਾਂਗ (ਮੋਟਾ)।

ਮਾਤ ਤਾਤ ਸਾਰ ਪਾਇ ਲੈ ਗਏ ਗੁਰੂ ਤੈ ਆਇ,
ਮਰੇ ਜੌ ਸਬੰਧੀ ਸਭਿ ਕਾਲ ਪਾਇ ਉੱਥਰੇ[1]।

[1]ਸਮਾਂ ਪਾ ਕੇ ਉੱਥੇ।

ਮਾਲ ਧਨ ਪਾਯੋ ਜੋ ਲੁਟਾਯੋ ਖਾਯੋ ਸਭਿ ਹੀ ਸੋ,
ਆਯੋ ਫੇਰ ਗੁਰੁ ਢਿਗ ਮੋਦ ਹ੍ਵੈ ਪਲੁੱਥਰੇ[1]।

[1]ਉਸੇ ਪਲ, ਉਸੇ ਹੀ ਸਮੇਂ।

ਸੁਤ ਸ਼ਾਹੁਕਾਰ ਕਾ ਨਿਹਾਰ ਕੈ ਉਚਾਰਜੋ ਗੁਰੁ,
ਸਹਿਜ ਸੁਭਾਇ ਆਇ ਪੂਤ ਸ਼ਾਹਿ ਸੁਥਰੇ ॥ ੧੩੫ ॥

ਸੋਰਠਾ:

ਤਬਿ ਤੈ ਸੁਥਰੇ ਸ਼ਾਹਿ,
ਨਾਮ ਭਯੋ ਯੌਂ ਤਾਂਹਿ ਕਾ।
ਬਹੁ ਦਿਨ ਰਹਿ ਗੁਰੁ ਪਾਹਿ,

ਸੇਵ ਕਰੀ ਤਿਨ ਅਧਿਕ ਹੀ ॥ ੧੩੬ ॥

ਕਬਿੱਤ:

ਫੇਰ ਗੁਰੂ ਹਰਿਰਾਇ ਪਾਸ ਰਹਯੋ ਮੋਦ ਪਾਇ,
ਕੌਤਿਕ ਬਿਲਾਸ[1] ਬਹੁ ਬਿਧਿ ਕੇ ਦਿਖਾਵਤੋ।
ਲੰਗਰ ਤਿਆਰ ਜਬਿ ਹੋਇ ਗੁਰੁ ਕੇਰੋ ਤਬਿ,
ਨਿਤ ਪ੍ਰਤਿ ਬੇਨਵਾ[1] ਫਕੀਰ ਏਕ ਆਵਤੋ।
ਚੌਂਕੇ ਕੀ ਬਿਲਾਈ ਇਸ ਫੱਕਰ ਕੇ ਤਾਂਈਂ,
ਹੋਇ ਹਾਜਰ ਸੋ ਭੇਜ ਦੇਹੁ ਬੋਲ ਯੌਂ ਸੁਨਾਵਤੋ[1]।
ਜਿਸ ਦਿਨ ਹੋਤੀ ਕੁਛ ਦੇਰ ਫੇਰ ਮੁਸਲਾ ਸੋ
ਆਪਨੀ ਫਕੀਰੀ ਪੀਰੀ ਅਧਿਕ ਜਨਾਵਤੋ ॥ ੧੩੭ ॥
ਤਾਂ ਕਾ ਪਿਖਿ ਤੌਰ[1] ਫੇਰ ਏਕ ਦਿਨ ਸੁਥਰੇ ਨੈ,
ਕਹਯੋ ਖੜ੍ਹਾ ਰਹੁ ਰੇ ! ਤੂੰ ਕੂਕਰ ਮਿਦਾਨ ਕੇ[1]।
ਜੂਠਾ ਕੂਠਾ ਬਚਜਾ ਖੁਦਜਾ ਮਿਲ ਜੈਹੈ ਪੀਛੇ ਤੋਹਿ,
ਸੁਨ ਕੈ ਫਕੀਰ ਕਹਯੋ ਅਤਿ ਰਿਸ ਠਾਨ ਕੇ।
ਕੌਨ ਹੋਵੇ ਬਾਲਕ ਤੂੰ ਤਾਲਕ[1] ਰਖਾਤ ਕਜਾ ਹੈਂ,
ਮਾਲਕ ਦਿਲਾਵਤ ਹੈ ਫੱਕਰ ਪਛਾਨ ਕੇ।
ਆਪਸ ਮੈਂ ਬਢੀ ਰਾਰਿ[1] ਸੁਥਰੇ ਨੈ ਬਲ ਧਾਰ,
ਸੇਲੀ ਤਾਂ ਕੇ ਸਿਰ ਤੈ ਉਤਾਰ ਲਈ ਆਨ ਕੇ ॥ ੧੩੮ ॥
ਗੇਰ ਫੇਰ ਕੂਪ ਮਾਂਹਿ[1] ਕਹਯੋ ਯੌਂ ਸੁਨਾਇ ਤਾਂਹਿ,
ਜੇ ਤੂੰ ਲੀਓ ਚਾਂਹਿਂ ਤਾਂ ਬੁਲਾਇ ਯਾਂਹਿ ਲੀਜੀਏ।
ਹੋਇਗੀ ਜੋ ਤੇਰੀ ਤਬਿ ਤੋਹੀ ਢਿਗ ਐਹੈ ਟੇਰੀ[1],
ਮੇਰੇ ਢਿਗ ਐਹੈ ਜੌ ਤੌ ਮੇਰੀ ਲਖ ਲੀਜੀਏ[1]।
ਰਹਯੋ ਸੋ ਬੁਲਾਇ ਜੋਰ ਲਾਇ ਕੈ ਫਕੀਰ ਬਹੁ,
ਸੇਲੀ ਕੂਪ ਤੈ ਨ ਆਈ[1] ਬਾਹਰ ਲਖੀਜੀਏ।
ਫੇਰ ਜਬਿ ਸੁਥਰੇ ਬੁਲਾਈ ਸੇਲੀ ਕੂਪ ਮੈਂ ਸੇ,
ਧਾਈ ਆਈ ਪਾਈ ਸ਼ਾਹਿ-ਸੁਥਰੇ ਪਿਖੀਜੀਏ ॥ ੧੩੯ ॥
ਔਰ ਅਜ਼ਮਤ ਪਰਚੰਡਾ[1] ਦਿਖਰਾਇ, ਲੀਓ
ਸੁਥਰੇ ਨੈ ਡੰਡਾ ਛੀਨ[1], ਤਾਂਹਿ ਕਾ ਅਕਲ ਸੋਂ।
ਯਾਹਿ ਬਿਧਿ ਸੇਲੀ ਡੰਡਾ ਪਾਯੋ ਜਬਿ ਸੁਥਰੇ ਨੈ,
ਸੇਲੀ ਟੋਪੀ ਦਈ ਫੇਰ ਗੁਰੁ ਹੇਰਿ ਭਲ ਸੋ[1]।
ਤਾਂ ਦਿਨ ਤੈ ਸੁਥਰਾ ਫਕੀਰ ਪ੍ਰਸਿੱਧ ਭਯੋ[1],
ਦਿੱਲੀ ਜਾਇ ਪਰਚੇ[1] ਦਿਖਾਏ ਸ਼ਾਹਿ ਖਲ ਸੋਂ[2]।
ਕਾਜੀ ਤਬਿ ਚਾਟ ਟੀਕਾ ਜੰਞੂ ਤੋੜ ਲੇਵਤੇ ਥੇ,
ਹਿੰਦੂਆਂ ਕੋ ਤੁਰਕ ਕਹਤ ਹੁਤੇ ਬਲ ਸੋਂ ॥ ੧੪੦ ॥
ਜੰਞੂ ਪਾਇ ਸੂਰ ਕਾ ਔ ਟੀਕਾ ਲਾਇ ਬਿਸਟਾ ਕਾ,

[1]ਹਾਸੇ ਦੇ।
[1]ਮੁਸਲਮਾਨ ਫ਼ਕੀਰਾਂ ਦਾ ਇਕ ਫ਼ਿਰਕਾ ਜੋ ਸ਼ਰ੍ਹਾ ਦਾ ਪਾਬੰਦ ਨਹੀਂ।
[1]ਮੈਂ ਚੌਂਕੇ ਦੀ ਬਿੱਲੀ ਹਾਂ, ਮੈਨੂੰ ਇਸ ਫੱਕਰ ਨੂੰ ਜੋ ਚੀਜ਼ ਹਾਜ਼ਰ ਹੈ ਭੇਜ ਦੇਉ, ਇਹ ਬੋਲ ਸੁਣਾਉਂਦਾ।
[1]ਤਰੀਕਾ, ਢੰਗ।
[1]ਮੈਦਾਨ ਦੇ ਕੁੱਤੇ।
[1]ਸਬੰਧ।
[1]ਲੜਾਈ।
[1]ਖੂਹ ਵਿੱਚ।
[1]ਕਹਿਣ ਨਾਲ।
[1]ਜਾਣ ਲਉ।
[1]ਦੌੜੀ ਆਈ।
[1]ਤਿੱਖੀ ਕਰਾਮਾਤ।
[1]ਖੋਹ ਲਿਆ।
[1]ਦੇਖ ਕੇ ਚੰਗੀ ਤਰ੍ਹਾਂ।
[1]ਮਸ਼ਹੂਰ ਹੋ ਗਿਆ।
[1]ਕਰਾਮਾਤ ਦੇ ਚਮਤਕਾਰ। [2]ਮੂਰਖ ਬਾਦਸ਼ਾਹ ਨੂੰ।

ਸ਼ਾਹਿ ਕੇ ਹਜੂਰ ਜਾਇ ਕਾਜੀ ਤਈਂ ਟੇਰਿਓ[1]। [1]ਕਿਹਾ।
ਯਾਂ ਤੋ ਟੀਕਾ ਚਾਟ ਮੇਰੋ ਜੰਞੂ ਤੋੜ ਲੇਹ ਏਹ,
ਨਹੀਂ ਫੇਰ ਕਬੀ ਕਿਸੀ ਹਿੰਦੂ ਕੋ ਨ ਛੇਰਿਓ।
ਬਨਵਾਇ ਜੂਤੀ ਸਵਾ ਗਜ ਕੀ ਕੀਮਤ ਲਾਇ,
ਤਿਸ ਕੋ ਮਸੀਤ ਮਾਂਹਿ ਧਰੀ ਜਾਇ ਹੇਰਿਓ[1]। [1]ਦੇਖ ਕੇ ਜਾਰੱਖੀ।
ਕਾਜੀਓਂ ਨੈ ਹੇਰੀ ਕਹੀ ਜੂਤੀ ਹੈ ਖੁਦਾਇ ਕੇਰੀ,
ਪਢਨ ਨਿਵਾਜ ਆਯੋ ਅੱਲਾ ਇਮ ਟੇਰਿਓ[1] ॥੧੪੧॥ [1]ਕਾਜ਼ੀਆਂ ਨੇ ਇਉਂ ਕਿਹਾ ਕਿ ਅੱਲਾ ਨਿਵਾਜ਼ ਪੜ੍ਹਨ ਆਇਆ ਹੋਣਾ ਹੈ।
ਚੂਮ ਚਾਟ ਸਿਜਦੇ[1] ਕਰਤ ਔ ਧਰਤ ਸਿਰ ਭਏ, [1]ਨਮਸ਼ਕਾਰਾਂ।
ਬਾਦਸ਼ਾਹਿ ਆਦਿ ਤੁਰਕ ਅਪਾਰੇ ਹੈਂ।
ਫੇਰ ਧਰਿ ਬਾਂਸ ਪਰ ਜੂਤੀ ਨਿਜ ਦੂਸਰੀ ਕੋ,
ਦਿੱਲੀ ਮਾਂਹਿ ਸੁਥਰੇ ਪੁਕਾਰਜੋ ਇਮ ਸਾਰੇ ਹੈ।
ਕੱਲ ਰਾਤ ਮੇਰਾ ਜੂਤਾ ਲੈ ਗਯੋ ਉਠਾਇ ਕੂਤਾ[1], [1]ਕੁੱਤਾ।
ਹੇਰਜੋ ਕਾਹੂੰ ਹੋਇ ਤੌ ਬਤੱਈਏ ਉਪਕਾਰੇ ਹੈਂ[1]। [1]ਇਹ ਉਪਕਾਰ ਹੈ।
ਪੇਖ ਕਰਿ ਕਾਜੀ ਸ਼ਰਮਿੰਦੇ ਹ੍ਵੈ ਪੁਕਾਰੇ ਜਾਇ,
ਬਾਦਸ਼ਾਹਿ ਪਾਸ ਭੇਦ ਕਹਜੋ ਸਭਿ ਧਾਰੇ ਹੈਂ[1] ॥੧੪੨॥ [1]ਸਾਰਿਆਂ ਨੇ ਇਕੱਠੇ ਹੋ ਕੇ।

ਚੌਪਈ:

ਸੁਥਰੇ ਕੋ ਪਤਿਸ਼ਾਹਿ ਬੁਲਾਯੋ।
ਕਹਜੋ ਸ਼ੋਰ ਤੈਂ ਕਾਂਹਿ ਮਚਾਯੋ।
ਤੁਵ ਪਗ[1] ਜੇ ਜੂਤਾ ਨਹਿੰ ਐਹੈ। [1]ਤੇਰੇ ਪੈਰ ਵਿੱਚ।
ਜਾਨ ਤੁਮਾਰੀ ਮਾਰੀ ਜੈਹੈ ॥੧੪੩॥
ਸੁਥਰੇ ਕਹਜੋ ਜੂਤ ਦਿਖਰੱਯੇ।
ਨਹਿੰ ਪਗ ਪਰੈ ਤਬੈ ਹਰ ਦੱਯੇ[1]। [1]ਮਾਰ ਦਿਆ ਜੇ।
ਬਾਦਸ਼ਾਹ ਜੂਤਾ ਮੰਗਵਾਯੋ।
ਨਿਜ ਪਗ ਮੈਂ ਸੁਥਰੇ ਨੈ ਪਾਯੋ ॥੧੪੪॥
ਸੁਥਰੇ ਪਾਂਉ ਬਢਾਏ ਐਸੇ।
ਮਸਾਂ ਪਰੇ ਜੂਤੇ ਮੇਂ ਜੈਸੇ।
ਬਾਦਸ਼ਾਹ ਪਿਖਿ ਭਯੋ ਹਿਰਾਨੈ।
ਵਲੀ[1] ਪਛਾਨਜੋਂ ਸੁਥਰਾ ਜ੍ਹਾਨੈਂ ॥੧੪੫॥ [1]ਕਰਾਮਾਤੀ।
ਸੁਥਰੇ ਬੁਧਿ ਸ਼ਾਹਿ ਕੀ ਫੇਰੀ।
ਛੋਡੀ ਜ਼ਿੱਦ ਮਜ਼ਬ ਨਿਜ ਕੇਰੀ।
ਟੀਕਾ ਚਾਟਨ ਜੰਞੂ ਤੋਰਨ।
ਕਰਜੋ ਹਿੰਦੂਅਨ ਕੇਰੋ ਛੋਰਨ ॥੧੪੬॥
ਲਿਖ ਦੀਨੋ ਸੁਥਰੇ ਕੋ ਚਾਹੀ[1]। [1]ਉਤਸ਼ਾਹ ਨਾਲ, (ਅ) ਚਾਹ ਕੇ।
ਪੈਸਾ ਹੱਟੀ ਦੈ ਸਭਿ ਸ਼ਾਹੀ[1]। [1]ਮੇਰੀ ਸਾਰੀ ਬਾਦਸ਼ਾਹੀ ਦੇ ਅੰਦਰ ਹਰ ਕੋਈ ਹੱਟੀ ਵਾਲਾ ਇਕ ਪੈਸਾ ਦੇਵੇ।
ਜੋ ਅਬਿ ਲੌ ਭੀ ਸੁਥਰੇ ਲੈ ਹੈਂ।
ਬਨਕ[1] ਲੋਗ ਸਭਿ ਹੀ ਨਿਤ ਦੈ ਹੈਂ ॥੧੪੭॥ [1]ਬਾਣੀਏ।

ਕਰਾਮਾਤ ਸੁਥਰੇ ਨੈ ਤਬੈ।
ਦਿਖਰਾਈ ਬਹੁ ਜਾਨਤ ਸਭੈ।
ਕਰਯੋ ਰਜਾਲ-ਸ਼ਾਹਿ ਇਕ ਚੇਲਾ।
ਵਹਿ ਭੀ ਅਜ਼ਮਤ ਸਜਿ ਮਤ ਖੇਲਾ[1] ॥੧੪੮॥ — [1]ਕਰਾਮਾਤ ਨਾਲ ਸਜ ਕੇ ਮਸਤ ਹੋ ਕੇ ਖੇਡਿਆ।
ਸੱਤ੍ਰਾਂ ਸੈ ਅਠੱਤੀਏ ਸਾਲੈਂ।
ਸੁਥਰਾ ਗਯੋ ਪ੍ਰਲੋਕ ਨਿਹਾਲੈਂ[1]। — [1]ਦੇਖ ਲਉ।
ਚੇਲੇ ਦੋਇ ਰਜਾਲ-ਸ਼ਾਹਿ ਕੇ।
ਭਏ ਵਲੀ ਫਿਰ ਬਿਦਤ ਚਾਹਿ ਕੇ[1] ॥੧੪੯॥ — [1]ਫੇਰ ਉਤਸ਼ਾਹ ਦੇ ਨਾਲ ਕਰਾਮਾਤੀ ਪ੍ਰਗਟ ਹੋਏ।
ਸਹਿਜਾ ਨੰਦਾ ਝੈਂਗੜ ਸ਼ਾਹੈਂ।
ਜਿਨ ਤੇ ਬਢੇ ਸਾਧੁ ਜਗ ਮਾਹੈਂ।
ਸੇਲੀ ਟੋਪੀ ਡੰਡਾ ਲੈ ਕੈ।
ਝੈਂਗੜ ਸ਼ਾਹਿ ਸਿਦਕ ਅਤਿ ਕੈ ਕੈ[1] ॥੧੫੦॥ — [1]ਬਹੁਤ ਭਰੋਸਾ ਕਰਕੇ।

ਦੋਹਰਾ:

ਦੇਵੀ ਜ੍ਵਾਲਾ ਮੁਖੀ ਕੇ,
ਥਿਰਯੋ ਦ੍ਵਾਰ ਪਰ ਜਾਇ[1]। — [1]ਦਰਵਾਜ਼ੇ ਉਪਰ ਜਾ ਖੜ੍ਹਾ ਹੋਇਆ।
ਇਕ ਡੰਡਾ ਨਿਜ ਭੁਜਾ ਪਰ,
ਰਹਯੋ ਬਜਾਵਤ ਗਾਇ ॥੧੫੧॥
ਉਸਤਤਿ ਦੁਰਗਾ ਕੀ ਕਰੀ,
ਇਸਥਿਤ ਹ੍ਵੈ ਇਕ ਠੌਰ।
ਖੁਸ਼ੀ ਹੋਇ ਦੇਵੀ, ਦੁਤੀ
ਡੰਡਾ ਬਖਸ਼ਯੋ ਔਰ ॥੧੫੨॥
ਭਵਨ ਮਾਤ ਕੇ ਹਵਨ ਕਾ
ਸੇਸ ਕਹਾਵਤ ਜੋਇ[1]। — [1]ਦੇਵੀ ਦੇ ਮੰਦਰ ਦੇ ਹਵਨ ਦਾ (ਸੇਸ) ਸੀਤ ਪ੍ਰਸ਼ਾਦ ਜੋ ਅਖਵਾਉਂਦਾ ਹੈ।
ਤਿਲਕ ਸ਼ਜਾਮ[1] ਤਹਿਂ ਤੇ ਮਿਲਯੋ, — [1]ਕਾਲਾ ਤਿਲਕ।
ਦਯੋ ਭੋਜਕੀ[1] ਸੋਇ ॥੧੫੩॥ — [1]ਦੁਰਗਾ ਦੇ ਪੁਜਾਰੀ ਨੇ।
ਤਿਲਕ ਸਜਾਮ ਡੰਡੇ ਉਭੈ,
ਤਬਿ ਤੈ ਸੁਥਰਯੋਂ ਮਾਂਹਿਂ।
ਭਏ ਲਖੋ ਪ੍ਰਸਿੱਧ ਯਹਿ,
ਜੋ ਅਬਿ ਸਭੈ ਰਖਾਂਹਿਂ ॥੧੫੪॥

ਚੌਪਈ:

ਪੰਥ ਗੁਰੂ ਘਰ ਕਾ ਇਹੁ ਆਹੀ।
ਬ੍ਰਿੱਧ ਭਯੋ[1] ਯੌਂ ਸੁਥਰੇ ਸ਼ਾਹੀ। — [1]ਵਧਿਆ ਹੈ।
ਸਤਿਗੁਰੁ ਨਾਨਕ ਸ਼ਾਹਿ ਕਹਾਏ।
ਸੋ ਸ਼ਾਹੀ ਪਦ ਮਿਲਯੋ ਇਨਾਏ[1] ॥੧੫੫॥ — [1]ਇਨ੍ਹਾਂ ਨੂੰ।
ਰੀਤਿ ਅਹੇ ਗੁਰੁ ਘਰ ਕੀ ਜੇਤੀ।
ਫੱਕਰ ਸੁਥਰੇ ਰਾਖਤ ਤੇਤੀ।

ਸਤਿਨਾਮੁ ਉਪਦੇਸ਼ ਦਿਢਾਵਤ।
ਪਗ ਪਾਹੁਲ ਚੇਲੇ ਕੋ ਪਜਾਵਤ ॥ ੧੫੬ ॥
ਬਾਨੀ ਗੁਰੁ ਕੀ ਜਪੁ ਜੀ ਆਦਿਕ।
ਪਢਤ ਗ੍ਰੰਥ ਗੁਰੁ ਲਖਿ ਸੁਖ ਸਾਧਕ[1]। [1]ਸੁਖਾਂ ਨੂੰ ਦੇਣ ਵਾਲੇ ਜਾਣ ਕੇ ਗੁਰੂ ਗ੍ਰੰਥ ਸਾਹਿਬ ਪੜ੍ਹਦੇ ਹਨ।
ਈਸ਼੍ਵਰ ਕੀ ਉਪਾਸ਼ਨਾ ਠਾਨਤ।
ਗੁਰੁ ਦੇਵੀ ਬਿਨੁ ਪੀਰ ਨ ਮਾਨਤ ॥ ੧੫੭ ॥
ਔਰ ਕ੍ਰਿਤ ਨਹਿਂ ਕੋਇ ਕਮੈ ਹੈਂ।
ਪੈਸਾ ਮਾਂਗ ਦੁਕਾਨੋਂ ਖੈ ਹੈਂ ॥ ੧੫੮ ॥
ਦੋਹਰਾ:
ਸੁਥਰੇ ਸ਼ਾਹੀ ਪੰਥ ਕੀ,
ਉਤਪਤਿ ਕਹੀ ਸੁਨਾਇ।
ਅੱਡਣ ਸ਼ਾਹੀ ਪੰਥ ਕੀ,
ਸੁਨੋ ਗਾਥ ਧਰਿ ਭਾਇ[1] ॥ ੧੫੯ ॥ [1]ਪ੍ਰੇਮ ਧਾਰ ਕੇ।
ਕਥਾ ਅੱਡਣ ਸ਼ਾਹੀਓਂ ਕੀ
ਚੌਪਈ:
ਸ਼ਹਿਰ ਵਜੀਰਾਵਾਦ ਨਜੀਕੈਂ।
ਨਗਰ ਸੋਦਰਾ ਹੈ ਇਨ ਨੀਕੈਂ।
ਖੱਤ੍ਰੀ ਧੱਮਨ ਗੋਤ੍ਰ ਤਹਾਂ।
ਬਸਤ, ਦਿਵਾਨ ਕਹਾਵਤ ਮਹਾਂ[1] ॥ ੧੬੦ ॥ [1]ਵੱਡੇ ਦਿਵਾਨ ਅਖਵਾਉਂਦੇ ਸਨ।
ਤਿਨ ਮੈਂ ਭਯੋ ਘਨੱਯਾ ਰਾਮੁ।
ਹਰਿ ਗੁਰੁ ਭਗਤ ਅਧਿਕ ਅਭਿਰਾਮੁ।
ਤੇਗ ਬਹਾਦਰ ਗੁਰੁ ਕੀ ਬਾਨੀ।
ਸੁਨਿ ਤਿਹ ਭਯੋ ਵੈਰਾਗ ਮਹਾਨੀ ॥ ੧੬੧ ॥
ਨਗਰ ਡਰੋਲੀ ਮਾਲਵ ਦੇਸੈਂ।
ਥਿਰੇ ਹੁਤੇ ਗੁਰੁ ਤਹਾਂ ਬਿਸੇਸੈਂ।
ਤਹਿਂ ਠਾਂ ਨੌਮ ਗੁਰੂ ਕੀ ਸਾਮ[1]। [1]ਸ਼ਰਣ।
ਪਹੁੰਚਤ ਭਯੋ ਘਨੱਯਾ ਰਾਮ ॥ ੧੬੨ ॥
ਪਿਖਿ ਅਧਿਕਾਰੀ[1] ਤਾਂ ਕੋ ਤਬਿ ਗੁਰੁ। [1]ਲਾਇਕ, ਯੋਗ।
ਸਤਿਨਾਮੁ ਉਪਦੇਸ਼ ਦਯੋ ਫੁਰ[1]। [1]ਫੌਰਨ, ਛੇਤੀ।
ਪੁਨ ਗੁਰੁ ਕ੍ਰਿਪਾ ਦ੍ਰਿਸ਼ਟੀ ਕੈ ਕੈ[1]। [1]ਕਰਕੇ।
ਹਰਜੋ ਅਗਜਾਨ, ਗਜਾਨ ਵਰ ਦੈ ਕੈ[1] ॥ ੧੬੩ ॥ [1]ਚੰਗਾ ਗਿਆਨ ਦੇ ਕੇ ਅਗਿਆਨ ਨਾਸ਼ ਕਰ ਦਿੱਤਾ।
ਤਬਿ ਹ੍ਵੈ ਮੋਦ ਘਨੱਯਾ ਰਾਮੂੰ।
ਰਹਿਨ ਲਗਯੋ ਢਿਗ ਗੁਰੁ ਸੁਖ-ਧਾਮੂ।
ਸੇਵਾ ਕਰਨ ਲਗਯੋ ਮਨ ਦੈ ਕੈ।
ਬੋਕਾ ਲੱਜ ਮਸ਼ਕ ਇਕ ਲੈ ਕੈ ॥ ੧੬੪ ॥
ਨਿਸ ਦਿਨ ਪਾਨੀ ਭਰ ਕਰਿ ਲਯਾਵੈ।
ਗੁਰੁ ਕੇ ਅੱਸ੍ਵਨ ਤਈਂ ਪਿਲਾਵੈ।

ਸਿੱਖ ਅਸਿੱਖ ਚਹਿਤ ਜੋ ਕੋਈ।
ਪਾਨੀ ਸਭਿ ਕੋ ਦੇਵਤ ਸੋਈ ॥੧੬੫॥
ਸੇਵ ਔਰ ਲੰਗਰ ਗੁਰੁ ਕੇਰੀ।
ਕਰਤ ਰਹਿਤ ਨਿਸ ਦਯੋਸ ਬਧੇਰੀ।
ਜਪਤ ਰਹਿਤ ਨਿਸ-ਦਿਨ ਗੁਰਬਾਨੀ।
ਹਰਿ ਗੁਰੁ ਭਗਤਿ ਮਾਂਹਿ ਮਤਿ ਸਾਨੀ[1] ॥੧੬੬॥ [1]ਮਿਲੀ ਹੋਈ ਹੈ।
ਪਿਖਿ ਅਧਿਕਾਰੀ ਤਾਂ ਕੋ ਫਿਰ ਗੁਰੁ।
ਸੇਲੀ ਟੋਪੀ ਬਖਸ਼ੀ ਨਿਜ ਫੁਰ।
ਨੌਮ ਗੁਰੂ ਜਬਿ ਦਿੱਲੀ ਜਾਏ।
ਹਿੰਦੁ ਧਰਮ ਹਿਤ ਦਿਯ ਤਨ ਲਾਏ ॥੧੬੭॥
ਪੁਨਾ ਘਨੱਯਾ ਰਾਮ ਟੇਕ ਧਰਿ[1]। [1]ਆਸਰਾ ਧਾਰ ਕੇ।
ਦਮਸ ਗੁਰੂ ਢਿਗ ਰਹਯੋ ਮੋਦ ਭਰਿ[1]। [1]ਅਨੰਦ 'ਚ ਭਰ ਕੇ।
ਕ੍ਰਿਤ ਆਪਨੀ ਵਹੈ ਕਮਾਵੈ।
ਜਲ ਸਭਿ ਸਿੱਖਨ ਤਈਂ ਪਿਲਾਵੈ ॥੧੬੮॥
ਬੀਤਯੋ ਜਬੈ ਐਸ ਬਹੁ ਕਾਲੈਂ[1]। [1]ਸਮਾਂ।
ਸੁਨੋ ਏਕ ਦਿਨ ਕੇਰ ਹਵਾਲੈਂ।
ਤੁਰਕਨ ਕਾ ਦਲ ਜਬਿ ਗੁਰੁ ਸੰਗੈਂ।
ਮਾਂਡ ਰਹਯੋ ਥਾ ਅਤਿ ਹੀ ਜੰਗੈਂ[1] ॥੧੬੯॥ [1]ਬਹੁਤ ਭਾਰੀ ਜੰਗ ਹੋ ਰਿਹਾ ਸੀ।
ਰਾਮ-ਘਨੱਯਾ ਜਲ ਭਰਿ ਲਯਾਵੈ।
ਜੰਗ ਵੀਚ ਸਿੱਖਨ ਕੋ ਪਯਾਵੈ।
ਮਗ ਮੈਂ ਜਲ ਮਾਂਗਤ ਜੋ ਔਰੈਂ।
ਤਿਨੈ ਪਿਲਾਵਤ ਮੁਦ ਭਰ ਗੌਰੈਂ[1] ॥੧੭੦॥ [1]ਬਹੁਤੇ ਅਨੰਦ 'ਚ ਭਰ ਕੇ।
ਅਪਨ ਪਰਾਯਾ ਨਾਂਹਿ ਪਛਾਨੈ।
ਜਯੋਂ ਸਿੱਖੈਂ ਤਯੋਂ ਤੁਰਕੈਂ ਜਾਨੈ।
ਬਲਿਕੈ[1] ਮਗ ਮੈਂ ਤੁਰਕ ਘਨੇਰੇ। [1]ਸਗੋਂ।
ਥੇ, ਜਾਵਨ ਨਹਿੰ ਦੇਤ ਅਗੇਰੇ ॥੧੭੧॥
ਵੀਚ ਮੋਰਚਯੋਂ ਸਿੰਘਨ ਤਾਂਈਂ।
ਪਹੁੰਚਯੋ ਨਾਂਹਿ ਜਬੈ ਜਲ ਜਾਈ ॥੧੭੨॥
ਦੋਹਰਾ:
ਪਿਖਿ ਸਿੱਖਨ ਮਨਿ ਰੋਸ ਧਰਿ,
ਕਹਯੋ ਦਸਮ ਗੁਰੁ ਪਾਸ।
ਦੇਤ ਘਨੱਯਾ-ਰਾਮ ਜਲ,
ਤੁਰਕਨ ਕੌ ਬਹੁ ਖਾਸ[1] ॥੧੭੩॥ [1]ਆਪ।
ਚੌਪਈ:
ਸੁਨਿ ਸਿੱਖਨ ਤੈ ਪੁਨ ਗੁਰੁ ਗਯਾਨੀ।
ਕਹੀ ਘਨੱਯੇ ਪ੍ਰਤਿ ਇਮ ਬਾਨੀ।
ਤੂੰ ਜਲ ਤੁਰਕਨ ਤਈਂ ਪਿਲਾਵਤ।

ਸਿੱਖ ਪਯਾਸੇ ਬਹੁ ਕੁਰਲਾਵਤ[1] ॥੧੭੪॥ — [1]ਦੁੱਖੀ ਹੁੰਦੇ ਹਨ।
ਤਬੈ ਘਨੱਯੇ ਅਰਜ਼ ਗੁਜ਼ਾਰੀ।
ਹੇ ਗੁਰੁ ਦੀਨ ਦਯਾਲ ਮੁਰਾਰੀ।
ਤੁਮ ਸਭਿ ਕੇ ਘਟ ਘਟ ਕੀ ਜਾਨਤ।
ਰਚਤ ਜਗਤ ਪਾਲਤ ਫਿਰ ਹਾਂਨਤ[1] ॥੧੭੫॥ — [1]ਨਾਸ਼ ਕਰਦੇ ਹੋ।
ਹਿੰਦੂ ਤੁਰਕ ਸਿੰਘ ਯਹਿ ਜੇਤੇ।
ਮੈਂ ਤੁਵ ਰੂਪ ਨਿਰਖ ਹੌਂ ਤੇਤੇ[1]। — [1]ਮੈਂ ਸਾਰਿਆਂ ਨੂੰ ਤੇਰਾ ਹੀ ਰੂਪ ਦੇਖਦਾ ਹਾਂ।
ਤੁਮ ਯਹਿ ਖੇਲ ਆਪਨੀ ਸਜ ਕੈ[1]। — [1]ਸਜਾ ਕੇ, ਬਣਾ ਕੇ।
ਬਾਲ ਬਿਨੋਦ ਪ੍ਰਮੋਦ ਸੁ ਭਜ ਕੈ[1] ॥੧੭੬॥ — [1]ਬਾਲਕਾਂ ਦੀ ਲੀਲ੍ਹਾ ਵਾਂਗ ਭਲੀ ਪ੍ਰਕਾਰ ਬਹੁਤ ਅਨੰਦ ਮਾਣਦੇ ਹੋਏ।
ਨਟ ਪੁਤਰੀ ਜਯੋਂ ਰਹੇ ਲਰੈ ਹੈਂ[1]। — [1]ਨਟ ਦੀਆਂ ਪੁਤਲੀਆਂ ਵਾਂਗ ਲੜਾ ਰਹੇ ਹੋ।
ਪੇਖਿ ਬਿਸੇਖ ਆਪ ਬਿਗਸੈ ਹੈਂ[1]। — [1]ਵੇਖ ਕੇ ਆਪ ਬਹੁਤ ਪ੍ਰਸੰਨ ਹੋ ਰਹੇ ਹੋ।
ਸਰਬ ਰੂਪ ਮੈਂ ਤੁਮੈ ਲਖੈ ਹੌਂ[1]। — [1]ਸਾਰੇ ਰੂਪਾਂ ਵਿੱਚ ਮੈਂ ਤੁਹਾਨੂੰ ਹੀ ਜਾਣਦਾ ਹਾਂ।
ਜੋ ਜਲ ਮਾਂਗਤ ਤਿਸੈ ਛਕੈ ਹੌਂ ॥੧੭੭॥
ਸਿੱਖ ਆਪਨੇ ਤੁਰਕ ਪਰਾਏ।
ਯਹਿ ਉਪਦੇਸ਼ ਨ ਆਪ ਦਿਵਾਏਂ।
ਬਲਕਿਨ ਸ੍ਰੀ ਮੁਖ ਐਸ ਬਖਾਨੋ।
ਹਿੰਦੂ ਤੁਰਕ ਏਕ ਹਰਿ ਮਾਨੋ[1] ॥੧੭੮॥ — [1]ਇਕ ਹਰੀ ਦਾ ਰੂਪ ਮੰਨੋ।
ਪੁਨਾ ਮਸੀਤ ਦੇਹੁਰੇ ਜੇਈ।
ਰਾਵਰ ਕਹੇ ਏਕ ਸੇ ਤੇਈ[1]। — [1]ਉਹ।
ਯੌਂ ਜਬਿ ਬ੍ਰਹਮ ਗਜਾਨ ਰਸ ਸਾਨੇ[1]। — [1]ਬ੍ਰਹਮ ਗਿਆਨ ਦੇਰਸ ਨਾਲ ਮਿਲੇ ਹੋਏ।
ਬੈਨ ਘਨੱਯੇ-ਰਾਮ ਬਖਾਨੇ ॥੧੭੯॥
ਸੁਨਿ ਕਲਗੀਧਰ ਮਨਿ ਮੁਦ ਠਾਨਾ[1]। — [1]ਅਨੰਦ ਹੋਏ।
ਹੋਇ ਤੁਸ਼ਟ[1] ਬਰ ਦਯੋ ਮਹਾਨਾ। — [1]ਪ੍ਰਸੰਨ ਹੋ ਕੇ।
ਨਿਜ ਕਰ ਕਾ ਰੁਮਾਲ ਬਖਸ਼ਯੋ।
ਰਿੱਧਿ ਸਿੱਧਿ ਦੈ ਪੂਰਨ ਕਯੋ ॥੧੮੦॥

ਦੋਹਰਾ:

ਯਾ ਬਿਧਿ ਬਖਸ਼ਸ਼ ਗੁਰੂ ਤੈ,
ਬਰ ਅਰ ਆਗਜਾ ਪਾਇ।
ਤੂਰਨ[1] ਪੂਰਨ ਪੁਰਖ ਹ੍ਵੈ, — [1]ਛੇਤੀ।
ਤਬੈ ਘਨੱਯੇ ਜਾਇ ॥੧੮੧॥
ਰਚੀ ਧਰਮਸਾਲਾ ਪ੍ਰਥਮ,
ਕੋਵਾ ਨਗਰ ਮਝਾਰ।
ਬਾਣ ਬੱਟ ਨਿਜ ਕ੍ਰਿਤ ਕਰਿ,
ਖਾਵਤ ਅੰਨ ਉਦਾਰ ॥੧੮੨॥
ਪੰਥ ਚਲਾਯੋ ਆਪਨਾ,
ਗੁਰੁ ਸਿਖੀ ਦ੍ਰਿੜਾਇ।

ਚੇਲਾ ਸੇਵਾ-ਰਾਮ ਤਿਸ,
ਭਯੋ ਸੰਤ ਭਲ ਭਾਇ[1] ॥ ੧੮੩ ॥

[1]ਚੰਗਾ ਪ੍ਰੇਮੀ।

ਕਬਿੱਤ:

ਤਾਂ ਕੇ ਚੇਲੇ ਭਏ ਆਗੇ ਸਹਜ-ਰਾਮ ਰਾਣਾ-ਰਾਮ
ਲੱਛਮਨ-ਰਾਮ ਤੈ ਨਰੈਣ-ਰਾਮ ਜਾਨੀਏ।
ਸਾਹਿਬ-ਰਾਮ- ਭੱਦੂ-ਰਾਮ ਸੰਤੋਖ-ਰਾਮ ਅੱਡਣ-ਸ਼ਾਹ
ਇਤਯਾਦਿ ਦ੍ਵਾਦਸ ਪੁਰਖ ਪ੍ਰਮਾਨੀਏ[1]।

[1]ਬਾਰਾਂ ਪ੍ਰਮਾਣਨੀਕ ਮਹਾਤਮਾ ਪੁਰਖ।

ਅੱਡਣ-ਸ਼ਾਹ ਸ਼ਾਹੂਕਾਰ ਭਯੋ ਯਾਂ ਤੈ ਰਹਯੋ ਸ਼ਾਹ,
ਅੱਡਣ-ਸ਼ਾਹੀ ਤਾਂ ਕੀ ਸੰਪ੍ਰਦਾ ਕੇ ਹੈਂ ਪਛਾਨੀਏਂ[1]।

[1]ਅੱਡਣ-ਸ਼ਾਹ ਚੂੰਕਿ ਸ਼ਾਹੂਕਾਰ ਹੋਇਆ ਹੈ, ਇਸੇ ਕਰ ਕੇ ਉਸ ਦੇ ਨਾਮ ਨਾਲ ਸ਼ਾਹ ਸ਼ਬਦ ਰਿਹਾ, ਤਿਸ ਦੀ ਸੰਪ੍ਰਦਾ ਦੇ ਸਾਧੂ ਅੱਡਣ-ਸ਼ਾਹੀ ਪਛਾਣੀ ਦੇ ਹਨ।

ਭਾਖਤੇ ਹੈਂ ਸੇਵਾ-ਪੰਥੀ ਪਸਚਮ ਕੀ ਓਰ[1] ਇਨੈਂ,
ਬਿਨਾ ਏਕ ਈਸ ਗੁਰੁ ਮਾਨਤ ਨ ਆਨੀਏ[1] ॥ ੧੮੪ ॥
ਧਰਮ ਕਾ ਬਿਹਾਰ[1] ਕਰਿ ਕ੍ਰਿਤ ਤੈ ਵਪਾਰ ਆਦਿ,
ਕਰਿ ਹੈਂ ਅਜੀਵਕਾ[1] ਨ ਪੂਜਾ ਲੇਤ ਮੰਗ ਹੈਂ[2]।
ਸਿੰਘ ਤੈ ਸਹਿਜ ਧਾਰੀ ਦੋਊ ਭਾਂਤਿ ਹੈਂ ਉਦਾਰੀ,
ਐਪਰ ਅਪਾਰੀ ਸਹਿਜ ਧਾਰੀ ਹੀ ਨਿਸੰਗ ਹੈਂ[1]।
ਪਰਚਾ ਬਿਸੇਸ[1] ਕਥਾ ਕੀਰਤਨ ਕਾ ਹਮੇਸ਼,
ਰਾਖ ਹੈਂ ਅਸੇਸ[1] ਭੇਸ ਸ਼ੁਕਲ ਉਮੰਗ ਹੈਂ[2]।
ਡੇਰੇ ਇਨ ਕੇਰੇ ਹੈਂ ਬਧੇਰੇ ਦੇਸ ਲਹਿੰਦੇ ਮੈਂ,
ਕਹਿੰਦੇ ਹੈਂ ਲੋਗ ਸੇਵਾ ਪੰਥੀ ਇਨੈਂ ਚੰਗ ਹੈਂ ॥ ੧੮੫ ॥
ਹੋਤ ਨਾ ਸੰਜੋਗੀ, ਮਦ ਮਾਸ ਕੇ ਨ ਭੋਗੀ,
ਭੰਗ ਚਰਸ ਤਮਾਕੂ ਫੀਮ ਪਰਸਤ ਨਾਹਿਂ ਹੈਂ[1]।

[1]ਪੱਛੋਂ ਦੀ ਤਰਫ਼।
[1]ਹੋਰ ਕਿਸੇ ਨੂੰ ਨਹੀਂ ਮੰਨਦੇ।
[1]ਕਾਰੋਬਾਰ।
[1]ਰੁਜ਼ਗਾਰ। [2]ਮੰਗ ਕੇ ਪੂਜਾ ਨਹੀਂ ਲੈਂਦੇ।
[1]ਬਹੁਤੇ ਸਹਿਜਧਾਰੀ ਹੀ ਸ਼ੰਕਾ ਤੋਂ ਰਹਿਤ ਭਾਵ ਸ਼ਰਧਾਲੂ ਹਨ।
[1]ਬਹੁਤਾ ਪਰਚਾਵਾ।
[1]ਸਾਰੇ। [2]ਉਤਸ਼ਾਹ ਨਾਲ ਚਿੱਟਾ ਲਿਬਾਸਰਖਦੇ ਹਨ।
[1]ਗ੍ਰਿਹਿਸਥੀ ਨਹੀਂ ਹੁੰਦੇ, ਸ਼ਰਾਬ ਮਾਸ ਨਹੀਂ ਛਕਦੇ, ਭੰਗ, ਚਰਸ, ਤਮਾਕੂ, ਅਫ਼ੀਮ ਨੂੰ ਛੋਂਹਦੇ ਵੀ ਨਹੀਂ।

ਸਤਿਨਾਮ ਉਪਦੇਸ਼ ਗੁਰੂ ਗ੍ਰੰਥ ਕੋ ਬਿਸੇਸ[1],
ਮਾਨਤੇ ਹੈਂ ਵੇਸ ਦਸੋਂ ਗੁਰੂਓਂ ਕੋ ਵਾਹਿ ਹੈਂ[1]।
ਲੰਗਰ ਇਕੱਠਾ ਕੈਹੈਂ[1] ਹਿੱਸਾ ਸਭਿ ਪਾਇ ਦੈ ਹੈਂ,
ਬਾਣ ਰੱਸੇ ਡੋਰੀਆਂ ਬਟੈ ਹੈਂ ਬਹੁ ਆਹਿ ਹੈਂ।
ਸੇਵਾ-ਪੰਥੀ ਅੱਡਣ ਸ਼ਾਹੀ ਨਾਮ ਇਨ ਕੇਰ ਆਹੀਂ[1],
ਗਯਾਨ ਸਿੰਘ ਬੰਦੈ ਤਾਂਹੀਂ ਨੇਕ ਲਖਿ ਚਾਹਿ ਹੈ[1] ॥ ੧੮੬ ॥

[1]ਬਹੁਤਾ।
[1]ਉਹ ਦਸਾਂ (ਵੇਸ) ਸ੍ਰੇਸ਼ਟ ਗੁਰੂਆਂ ਨੂੰ ਮੰਨਦੇ ਹਨ।
[1]ਕਰਦੇ ਹਨ।
[1]ਹਨ।
[1]ਨੇਕ ਜਾਣ ਕੇ ਗਿਆਨ ਸਿੰਘ ਉਤਸ਼ਾਹ ਨਾਲ ਨਮਸ਼ਕਾਰ ਕਰਦਾ ਹੈ।

ਕਥਾ ਸਤਿ ਕਰਤਾਰੀਓਂ ਕੀ

ਹੁਤੋ ਏਕ ਸੰਗਤੀਆ ਨਾਮੀ ਸੋਢੀ ਖੱਤ੍ਰੀ,
ਲਹੌਰ ਕੇ ਬਸਨ ਵਾਰੋ ਸਿਖ ਗੁਰੁ ਕੇਰ ਹੈ।
ਮਾਂਹਿ ਸੋਲਾਂ ਸੌ ਪਚਾਸ ਗੁਰੂ ਅਰਜਨ ਪਾਸ,
ਆਇ ਸੇਵ ਕਰੀ ਖਾਸ ਤਾਸ ਜੌ ਬਧੇਰ ਹੈ[1]।

[1]ਸੰ. ੧੬੫੦ ਬਿ: ਵਿੱਚ ਸ੍ਰੀ ਗੁਰੂ ਅਰਜਨ ਦੇਵ ਜੀ ਪਾਸ ਤਿਸ ਨੇ ਆਪ ਆ ਕੇ ਬਹੁਤੀ ਸੇਵਾ ਕੀਤੀ।

ਭਯੋ ਸੁੱਧ ਬੁੱਧਿ ਕਰਿ ਸੇਵਾ ਔ ਭਜਨ ਹਰਿ,
ਪਾਇ ਗੁਰੂ ਜੀ ਤੈ ਬਰਰੰਕ ਭਯੋ ਮੇਰੁ ਹੈ[1]।
[1]ਕੰਗਾਲ ਤੋਂ (ਮੇਰੁ) ਸੁਮੇਰ ਪਰਬਤ ਵਾਂਗ ਸ਼੍ਰੋਮਣੀ ਹੋ ਗਿਆ।
ਯਦੀ ਸਭਿ ਬਿਧਿ ਸਮਰਥ ਭਯੋ ਸੰਗਤੀਆਂ,
ਤਦਪਿ ਨ ਬਿਰਤੀ ਮੈਂ ਰਾਖਯੋ ਮਨ ਜੇਰੁ ਹੈ[1] ॥੧੮੭॥
[1]ਤਾਂ ਵੀ (ਬ੍ਰਿਤੀ) ਸੰਸਾਰ ਦੇ ਵਰਤਾਰੇ ਵਿੱਚ ਮਨ ਨੂੰ ਅਧੀਨ ਨਾਰੱਖਿਆ।
ਕਰਯੋ ਨ ਪ੍ਰਸਿੱਧ[1] ਆਪ ਤਾਂਈਂ ਰਾਖਯੋ ਗੋਪ[2] ਅਤਿ,
[1]ਮਸ਼ਹੂਰ। [2]ਗੁਪਤ।
ਫੇਰਾ ਕਰਿ[1] ਸਦਾ ਨਿਜ ਕਰੀ ਗੁਜਰਾਨ ਹੈ।
[1]ਮੰਗ ਕੇ।
ਸਹਜ ਸੁਭਾਇ ਜੋ ਬਚਨ ਨਿਕਸਾਇ ਮੁਖੋ,
ਪੂਰਾ ਹੋਤ ਸੋਈ ਭਯੋ ਪ੍ਰਗਟ ਜਹਾਨ ਹੈ।
ਜੁਲਕੇ ਸੁ ਖੱਤ੍ਰੀ[1] ਸੰਗਤ ਦਾਸ ਹੂੰ ਕੋ ਫਿਰ,
[1]ਜੁਲਕੇ ਗੋਤ੍ਰ ਦੇ ਖੱਤਰੀ।
ਕਰ ਨਿਜ[1] ਸਿੱਖ ਕੀਓ ਆਪਨੇ ਸਮਾਨ ਹੈ।
[1]ਆਪਣੇ ਹਥੀਂ।
ਸੇਲੀ ਟੋਪੀ ਦੈ ਕੈ ਤਾਂ ਕੋ ਆਪਨੇ ਬਜਾਇ ਥਪ[1],
[1]ਆਪਣੀ ਜਗ੍ਹਾ ਉੱਪਰ ਥਾਪ ਕੇ।
ਆਪ ਕਰਿ ਗਯੋ ਸੋ ਜਹਾਨ ਤੈ ਪਯਾਨ ਹੈ[1] ॥੧੮੮॥
[1]ਚਲਾਣਾ ਕਰ ਗਿਆ।

ਚੌਪਈ:

ਸੰਗਤ ਦਾਸ ਉਮਰ ਭਰ ਮੈਂ ਫਿਰ।
ਏਕ ਚੁਬਾਰੇ ਵੀਚ ਰਹਯੋ ਥਿਰ[1]।
[1]ਬੈਠਾ, ਟਿਕਿਆ।
ਉਮਰ ਏਕ ਸੌ ਬਰਸ ਤੀਸ ਕੀ।
ਪਾਈ ਉਸ ਨੇ ਕ੍ਰਿਪਾ ਈਸ ਕੀ ॥੧੮੯॥
ਵਡ ਅਜਮਤ ਕੋ ਰਾਖਯੋ ਗੋਈ।
ਜਯੋਂ ਦੀਪਕ ਕੀ ਘਟ ਮੈਂ ਲੋਈ[1]।
[1]ਜਿਵੇਂ ਦੀਵੇ ਦਾ ਘੜੇ 'ਚ ਚਾਨਣ ਗੁਪਤ ਹੁੰਦਾ ਹੈ।
ਸਤਿ ਕਰਤਾਰ ਸ਼ਬਦ ਥਾ ਤਾਂ ਕੇ।
ਗਹਯੋ ਬਹੁਤ ਲੋਗਨ ਮੁਦ ਪਾ ਕੇ ॥੧੯੦॥
ਤਾਂ ਕੇ ਭਏ ਜਿਤਿਕ ਅਨੁਸਾਰੀ।
ਸੋ ਬਿਦਤੇ ਜਗ ਸਤਿ-ਕਰਤਾਰੀ।
ਸੰਗਤ ਦਾਸ ਸ੍ਵਰਗ ਜਬਿ ਗਯੋ।
ਹਰਿ-ਗੁਬਿੰਦਪੁਰਿ ਮੈਂ ਬਿਦਤਯੋ[1] ॥੧੯੧॥
[1]ਮਸ਼ਹੂਰ ਹੋਇਆ।
ਤਾਂ ਕੇ ਪੂਤ ਹਜ਼ਾਰੀ-ਦਾਸਾ।
ਨਿਜ ਪਿਤ ਗੁਰੁ ਕੀ ਠੌਰਹਿ ਖਾਸਾ[1]।
[1]ਆਪ।
ਕਾਯਮ ਹੋਇ, ਕਾਮ ਭਲ ਕੀਨਾ।
ਏਕ ਮਕਾਨ ਬਡੋ ਰਚ ਲੀਨਾ[1] ॥੧੯੨॥
[1]ਵੱਡਾ ਡੇਰਾ ਬਣਾ ਲਿਆ।
ਹਰਿ-ਗੁਬਿੰਦਪੁਰਿ ਸ਼ਹਰ ਮਝਾਰੇ।
ਜੋ ਅਬਿ ਅਹੇ ਬੁਲੰਦ ਉਦਾਰੇ[1]।
[1]ਬਹੁਤ ਉੱਚਾ।
ਗੁਜਰਯੋ ਜਬੈ ਹਜ਼ਾਰੀ ਦਾਸੁ।
ਸੁਤ ਹਰਿ ਲਾਲ ਤਾਂਹਿ ਕਾ ਖਾਸੁ ॥੧੯੩॥
ਭਯੋ ਮਹੰਤ ਤਾਂਹਿ ਕੇ ਪਾਛੇ।
ਕਰੀ ਮਹੰਤੀ ਇਨ ਭੀ ਆਛੇ[1]।
[1]ਚੰਗੀ।
ਅਬਿ ਹਰਿਦਾਸ ਅਹੇ ਤਿਸ ਠੌਰੈਂ।

ਸਦ ਗੁਨ ਧਾਮ ਸੁੱਧ ਮਤਿ ਗੌਰੈਂ[1] ॥੧੯੪॥
[1]ਚੰਗੇ ਗੁਣਾਂ ਦਾ ਘਰ ਤੇ ਬਹੁਤੀ ਪਵਿੱਤਰ ਮੱਤ ਵਾਲਾ।
ਇਨ ਕੇ ਸਾਧੂ ਹੈਂ ਜਗਿ ਜੇਤੇ।
ਬਸਨ ਮਜੀਠੀ[1] ਰਾਖਤ ਤੇਤੇ।
[1]ਲਾਲਰੰਗ ਦੇ।
ਸਮ ਉਦਾਸੀਯਨ ਔਰ ਰੀਤਿ ਹੈ।
ਜਟਾ ਨ ਖਾਕ ਗ੍ਰਹਿਨ ਕੀਤ ਹੈ ॥੧੯੫॥
ਗੁਰੂ ਗ੍ਰੰਥ ਕੋ ਪੂਜਤ ਮਾਨਤ।
ਸਤਿਨਾਮੁ ਉਪਦੇਸ਼ ਬਖਾਨਤ।
ਸਤਿ ਕਰਤਾਰ ਸਤਿ ਕਰਤਾਰੈਂ।
ਮਿਲਨ ਸਮੇਂ ਯਹਿ ਸ਼ਬਦ ਉਚਾਰੈਂ ॥੧੯੬॥
ਯਾਂ ਤੈ ਸਤਿ ਕਰਤਾਰੀਏ ਨਾਮੈ।
ਬਿਦਤਜੋ ਇਨ ਕਾ ਜਗ ਮੈਂ ਆਮੈਂ[1] ॥੧੯੭॥
[1]ਬਹੁਤਾ।

ਦੋਹਰਾ:

ਪੰਥ ਸਤਿ ਕਰਤਾਰੀਯਨ
ਕੇਰੋ ਕਹਜੋ ਹਵਾਲ।
ਸੁਨੋ ਨਿਰੰਜਨੀਏ ਭਏ,
ਜਸੋਂ ਜਗ ਮਾਂਹਿ ਬਿਸਾਲ ॥੧੯੮॥

ਕਥਾ ਨਿਰੰਜਨੀਓਂ ਕੀ

ਕਬਿੱਤ:

ਨਗਰ ਜੰਡਜਾਲਾ ਏਕ ਮਾਝੇ ਦੇਸ ਮਾਂਹਿ ਆਹਿ,
ਭਯੋ ਹੈ ਹਿੰਦਾਲ ਜੱਟ ਤਹਾਂ ਏਕ ਸਾਰ[1] ਹੈ।
[1]ਚੰਗਾ।
ਸ੍ਰੀ ਗੁਰੂ ਅਮਰ ਕੀ ਜਾਇ ਸਰਣ ਤਰਣ ਹੂੰ ਕੋ[1],
[1]ਸੰਸਾਰ ਸਮੁੰਦਰ ਤੋਂ ਤਰਨ ਵਾਸਤੇ।
ਬਹੁ ਦਿਨ ਲੰਗਰ ਕੀ ਸੇਵ ਕਰੀ ਭਾਰ ਹੈ[1]।
[1]ਬਹੁਤੀ, ਚੰਗੀ।
ਪਾਇ ਉਪਦੇਸ ਬੇਸ[1] ਗੁਰੂ ਤੈ ਕਮਾਯੋ ਤਿਨੈ,
[1]ਸ੍ਰੇਸ਼ਟ।
ਭਯੋ ਸੁੱਧ ਬੁੱਧਿ ਜਪ ਤਪ ਕੋ ਅਗਾਰ[1] ਹੈ।
[1]ਘਰ।
ਏਕ ਦਿਨ ਸ੍ਰੀ ਗੁਰੂ ਲੰਗਰ ਮੈਂ ਆਏ ਜਬਿ,
ਹੁਤੋ ਆਟਾ ਗੁੰਧਤੋ ਹਿੰਦਾਲ ਤੌ ਉਦਾਰ ਹੈ[1] ॥੧੯੯॥
[1]ਤਦੋਂ ਸ੍ਰੇਸ਼ਟ ਹਿੰਦਾਲ ਆਟਾ ਗੁੰਨਦਾ ਸੀ।
ਕਟ ਮੈ ਤ੍ਰਿਕੋਨ ਪਟ ਠਟਜੋ ਹੁਤੋ ਸੁਜਨੇ ਜਸੋਂ[1],
[1]ਲੱਕ ਵਿਚ ਤਿੰਨ ਕੋਣਾ ਬਸਤਰ (ਸੁਜਨੇ) ਤਿਕੋਣੇ ਪਰਨੇ ਵਾਂਗ ਸਜਾਇਆ ਹੋਇਆ ਸੀ।
ਆਟੇ ਸੰਗ ਹਾਥ ਭਰ ਰਹੇ ਥੇ ਪਛਾਨੀਏਂ।
ਯਾਂ ਤੈ ਨਿਜ ਕਰ ਤਿਨ ਪੀਠ ਪਰ ਧਰਿ ਕਰਿ,
ਸੀਸ ਧਰਜੋ ਗੁਰੂ ਕੇ ਪਦਾਂਬੁਜ ਮੈ[1] ਮਾਨੀਏ।
[1]ਚਰਨ ਕੰਵਲਾਂ ਵਿੱਚ।
ਹੇਰ ਕਟ ਸੂਜਨਾ ਔ ਪੀਠ ਪਰ ਹਾਥ ਧਰੇ,
ਹੋਇ ਗੁਰੂ ਮੋਦ ਕਰਜੋ ਬਚਨ ਮਹਾਨੀਏ।
ਕੀਆ ਕਰੋ ਐਸ ਹੀ ਹਮੇਸ਼ ਤੁਮ ਬੰਦਨਾ,
ਔ ਕਟ ਮੈਂ ਰਖਤ ਰਹੋ ਸੂਜਨਾ ਇਦਾਨੀਏ[1] ॥੨੦੦॥
[1]ਇਸੇ ਤਰ੍ਹਾਂ।
ਹੋਇ ਗੁਰੂ ਖੁਸ਼ਿ ਨਿਜ ਕਰ ਧਰਿ ਤਾਂ ਕੇ ਸਿਰ,
ਬਖਸ਼ ਕੈ ਮੰਜੀ ਕਰਜੋ ਸਿੱਧ ਪਰਸਿਧਿ ਸੋ[1]।
[1]ਉਹ ਕਰਾਮਾਤੀ ਮਸ਼ਹੂਰ ਕਰ ਦਿੱਤਾ।

ਕਰਿ ਨਿਜ ਕਾਮ ਗਯੋ ਧਾਮ ਸ੍ਵੈ[1] ਹਿੰਦਾਲ ਫਿਰ, — [1]ਆਪਣੇ ਘਰ।
ਭਯੋ ਨਿਰਵੇਦ ਤਾਂ ਕੋ ਫੇਰ ਸਭ ਬਿੱਧਿ ਸੋ[1]। — [1]ਸਭ ਤਰ੍ਹਾਂ ਕਰ ਕੇ ਉਸ ਨੂੰ (ਨਿਰਵੇਦ) ਵੈਰਾਗ ਹੋ ਗਿਆ।
ਫਿਰਯੋ ਦੇਸ ਦੇਸ ਮੈਂ ਕਰਤ ਸਤਿਸੰਗ ਬਹੁ ਕਾਲ,
ਸ-ਉਮੰਗ ਰੰਗਯੋ ਮਨ ਗੁਨ ਨਿੱਧ ਸੋਂ[1]। — [1]ਉਤਸ਼ਾਹ ਨਾਲ ਮਨ ਗੁਣਾਂ ਦੇ ਖਜ਼ਾਨੇ ਵਾਹਿਗੁਰੂ ਵਿੱਚਰੰਗਿਆ।
ਫੇਰ ਗੁਰੂ ਪੰਚਮ ਕੇ ਪਾਸ ਆਇ ਰਹਯੋ ਖਾਸ[1], — [1]ਆਪ।
ਕਰੀ ਸੇਵ ਸੁਖਰਾਸ ਕੇਰੀ ਭਯੋ ਸਿੱਧ ਸੋ[1] ॥੨੦੧॥ — [1]ਉਹ ਸ਼ਕਤੀਵਾਨ ਹੋ ਗਿਆ।
ਜਾਇ ਕੈ ਜੰਡਯਾਲੇ ਰਹਯੋ ਮੋਦ ਹ੍ਵੈ ਬਿਸਾਲੇ ਫਿਰ,
ਬੋਲਤ ਨਿਰੰਜਨ ਸ਼ਬਦ ਕਰਤਾਰ ਸੋ।
ਸਤਿਸੰਗੀ ਤਾਂ ਕੇ ਭਏ ਜੇਈ ਨਰ ਨਾਰਿ ਔਰ,
ਕਹਿਤ ਨਿਰੰਜਨ ਕਰਤਾਰ ਹੀ ਉਚਾਰ ਸੋ।
ਯਾਂਹੀਂ ਤੈ ਨਿਰੰਜਨੀਏ ਲਾਗੇ ਲੋਗ ਕਹਿਨ ਤਿਨੈ,
ਭਏ ਮਸ਼ਹੂਰ ਯੌਂ ਨਿਰੰਜਨੀਏ ਸਾਰ ਸੋ[1]। — [1]ਉਹ ਸਾਰੇ।
ਨੱਥੋਆਣੇ ਤਾਲ[1] ਕੋ ਮਾਨਿੰਦ ਗੰਗ ਜੀ ਕੇ ਮਾਨੈ, — [1]ਤਲਾਅ।
ਮੁਰਦਯੋਂ ਕੇ ਹਾਡ ਦੇਤ ਤਾਂਹੀ ਵੀਚ ਡਾਰ ਸੋ ॥੨੦੨॥

ਚੌਪਈ:

ਜਬਿ ਹਿੰਦਾਲ ਪ੍ਰਲੋਕ ਪਧਾਰਾ।
ਬਿਧੀ-ਚੰਦ ਸੁਤ ਤਾਂ ਕਾ ਭਾਰਾ।
ਭਯੋ ਮਹੰਤ ਸੁ ਅਜ਼ਮਤ ਭਰਿਓ।
ਬਹੁ ਲੋਗਨ ਕੋ ਨਿਜ ਸਿਖ ਕਰਿਓ ॥੨੦੩॥
ਏਕ ਕੰਜਰੀ ਮੁੱਸਲਮਾਨੀ।
ਡਾਲ ਲਈ ਨਿਜ ਘਰ ਪ੍ਰਿਯ ਜਾਨੀ[1]। — [1]ਪਿਆਰੀ ਜਾਣ ਕੇ।
ਜਬਿ ਲੋਗਨ ਬਰਤਨ ਤਜ ਦਯੋ।
ਕਾਮ ਬਿਧੀ ਚੰਦ ਫਿਰ ਯਹਿ ਕਯੋ ॥੨੦੪॥
ਜਨਮ ਸਾਖੀ ਗੁਰੁ ਨਾਨਕ ਕੇਰੀ।
ਤਬਿ ਪੋਥੀ ਨਹਿਂ ਹੁਤੀ ਬਧੇਰੀ[1]। — [1]ਬਹੁਤੀਆਂ ਪੋਥੀਆਂ ਨਹੀਂ ਸਨ।
ਬਿਧੀ ਚੰਦ ਤਿਸ ਪੋਥੀ ਮਾਹੈਂ।
ਸਾਖੀ ਦਈ ਕੂਰ ਇਮ ਗਾਹੈਂ[1] ॥੨੦੫॥ — [1]ਝੂਠੀ ਕਹਿ ਦਿੱਤੀ।
ਗੁਰੁ ਨਾਨਕ ਭੀ ਮੁਸਲਮਾਨੀ।
ਔਰਤ ਕਰੀ ਮੰਜੋਤ[1] ਮਹਾਨੀ[2]। — [1]ਨਾਮ ਦੀ। [2]ਬਹੁਤ ਚੰਗੀ।
ਦੁਇ ਸੁਤ, ਸੁਤਾ ਏਕ ਉਪਜਾਈ।
ਤੌ ਭੀ ਰਹੇ ਅਲੇਪ ਸਦਾਈ ॥੨੦੬॥
ਭਾਨੁ[1] ਅਗਨਿ ਗੰਗਾ-ਜਲ ਜੈਸੇ। — [1]ਸੂਰਜ।
ਦੋਸ਼ ਨ ਸੰਮਰਥ ਕੋ ਹ੍ਵੈ ਤੈਸੇ।
ਗਾਥਾ ਔਰ ਹਿੰਦਾਲਹਿਂ ਕੇਰੀ।
ਲਖ ਦੀਨੀ ਉਨ ਐਸ ਬਡੇਰੀ ॥੨੦੭॥
ਜਬਿ ਗੁਰੁ ਸੱਚਖੰਡ ਮੈਂ ਗਏ।

ਚੌਰੀ ਕਰਤ ਕਬੀਰ ਲਖਏ[1]। — [1]ਦੇਖੇ।
ਬੂਝਜੋਂ ਗੁਰੈਂ ਔਰ ਕੋਊ ਐਹੈ।
ਉੱਤਰ ਦਯੋ ਕਬੀਰ ਤਦੈਹੈਂ[1] ॥੨੦੮॥ — [1]ਤਦੋਂ।
ਏਕ ਹਿੰਦਾਲ ਜਟੇਟਾ ਆਵੈ।
ਈਹਾਂ ਦਰਸ਼ਨ ਪ੍ਰਭ ਕੇ ਪਾਵੈ।
ਇਤਜਾਦਿਕ ਗਾਥਾ ਉਨ ਔਰੈਂ।
ਲਿਖ ਦੀਨੀ ਪੋਥੀ ਮੈਂ ਗੌਰੈਂ[1] ॥੨੦੯॥ — [1]ਬਹੁਤੀਆਂ।
ਔਰ ਗਾਥ ਯਾਹੀ ਬਿਧਿ ਕੇਰੀ।
ਨਿਜ ਮਤਲਬ ਕੀ ਤਿਨ ਬਹੁ ਟੇਰੀ[1]। — [1]ਕਹੀ।
ਪੀਰ ਫਕੀਰ ਭੂਪ ਜੋ ਹੋਈ।
ਦੋਸ਼ ਨ ਇਨ ਕੋ ਲਗ ਹੈ ਕੋਈ ॥੨੧੦॥
ਯਾ ਬਿਧਿ ਝੂਠ ਬਾਤ ਬਹੁ ਗਾਹੈ[1]। — [1]ਕਹਿ ਕੇ।
ਨਿਜ ਸਿੱਖਨ ਕੋ ਲਯੋ ਧਿਜਾਹੈ[1]। — [1]ਆਪਣੇ ਉਪਰ ਭਰੋਸਾ ਪੱਕਾ ਕਰਵਾ ਲਿਆ।
ਔਰਨ ਕੋ ਕਾਲੰਕੀ ਥਪ ਹੈ[1]। — [1]ਬਣਾ ਕੇ।
ਲਯੋ ਕਲੰਕ ਆਪਨਾ ਢਪ ਹੈ[1] ॥੨੧੧॥ — [1]ਢੱਕ ਲਿਆ।
ਉਸੀ ਕੰਚਨੀ[1] ਕੇ ਜੋ ਪੇਟੋਂ। — [1]ਵੇਸਵਾ।
ਦੇਵੀ ਦਾਸ ਭਯੋ ਥਾ ਬੇਟੋ[1]। — [1]ਪੁੱਤਰ।
ਤਿਸ ਕੋ ਨਿਜ ਗਾਦੀ ਬਖਸ਼ੈ ਹੈ।
ਗਯੋ ਆਪ ਪ੍ਰਲੋਕ ਸਿਧੈ ਹੈ ॥੨੧੨॥
ਦੇਵੀ ਦਾਸ ਕੀ ਸੰਤਤਿ ਯਾਵਤ[1]। — [1]ਤਦੋਂ ਤੋਂ।
ਐ ਅਬਿ ਲੌ ਜੋ ਗੁਰੂ ਕਹਾਵਤ।
ਏਹੁ ਨਿਰੰਜਨੀਆਂ ਕੀ ਗਾਦੀ।
ਹੈ ਅਬਿ ਗਾਉਂ ਜੰਡਜਾਲੇ ਆਦੀ ॥੨੧੩॥
ਇਨ ਕੇ ਉਪਦੇਸ਼ੀ[1] ਜੋ ਮਰ ਹੈਂ। — [1]ਉਪਦੇਸ਼ ਲੈਣ ਵਾਲੇ।
ਤਿਨ ਕੇ ਪਾਛੇ ਰੁਦਨ[1] ਨ ਕਰਿ ਹੈਂ। — [1]ਰੋਣਾ।
ਨਹੀਂ ਦਿਜਨ ਕੋ[1] ਯਹਿ ਕਿਛੁ ਮਾਨੈ। — [1]ਬ੍ਰਾਹਮਣਾਂ ਨੂੰ।
ਨਿਜ ਰੀਤਿ ਕਰਿ ਸ਼ਾਦੀ ਠਾਨੈਂ ॥੨੧੪॥
ਤੀਰਥ ਦੇਵ ਪਿਤ੍ਰ ਨਹਿਂ ਜਜ ਹੈਂ[1]। — [1]ਦੇਵਤਿਆਂ ਤੇ ਪਿਉ ਦਾਦਿਆਂ ਨੂੰ ਨਹੀਂ ਪੂਜਦੇ।
ਇਕ ਕਰਤਾਰ ਤਈਂ ਨਿਤ ਭਜ ਹੈਂ।
ਸਾਧੂ ਸਿੱਖ ਇਨੋ ਕੇ ਜੇ ਹੈਂ।
ਸੋਊ ਨਿਰੰਜਨੀਏ ਸਦਵੇ ਹੈਂ ॥੨੧੫॥
ਗਾਥ ਨਿਰੰਜਨੀਓਂ ਕੀ ਜੇਤੀ।
ਜਥਾ ਜੋਗ ਹਮ ਭਾਖੀ ਤੇਤੀ ॥੧੨੬॥

### ਕਥਾ ਗੁਲਾਬ ਦਾਸੀਓਂ ਕੀ

ਸ੍ਵੈਯਾ ਛੰਦ:
ਜੈਸ ਗੁਲਾਬ ਦਾਸੀਏ ਥੀਏ,

ਤਿਨ ਕੀ ਗਾਥ ਸੁਨੈ ਹੈਂ।
ਗਾਮਰਟੌਲ[1] ਤਰਣ ਤਾਰਣ ਢਿਗ, — [1]ਗੋਤ ਦੇ।
ਜੱਟ ਰਟੌਲ ਬਸੈ ਹੈਂ।
ਸੰਮਤ ਅੱਠਾਰਾਂ ਸੌ ਛਜਾਹਠ,
ਸੁਦੀ ਪੰਚਮੀ ਮੱਘਰ।
ਮਾਤਾ ਦੇਸੋ ਬਾਪ ਹਮੀਰੇ ਕੇ
ਘਰ ਭਯੋ ਉਜੱਗਰ[1] ॥੨੧੭॥ — [1]ਪ੍ਰਗਟ।
ਬਡੇ ਹੋਇ ਕਿਛੁ ਕਰੀ ਨੌਕਰੀ,
ਪੋਹੂ-ਵਿੰਡੀਓਂ ਕੇਰੀ[1]। — [1]ਪੋਹੂਵਿੰਡ ਪਿੰਡ ਦੇ ਸਰਦਾਰਾਂ ਦੀ।
ਬ੍ਰਹਮ ਦਾਸ ਸੰਗਤ ਸਾਹਿਬ ਕਾ,
ਮਿਲਜੋ ਸੰਤ ਇਕ ਫੇਰੀ[1]। — [1]ਇਕ ਵਾਰ।
ਨਾਮ ਗੁਲਾਬ ਸਿੰਘ ਥਾ ਪਹਿਲੇ,
ਚੇਲਾ ਜਬਿ ਤਿਹ ਥੀਓ।
ਫੇਰ ਗੁਲਾਬ ਦਾਸ ਪ੍ਰਗਟਾਯੋ,
ਖਾਕੀ ਬਾਨਾ ਲੀਓ[1] ॥੨੧੮॥ — [1]ਮਿੱਟੀਰੰਗਾ ਬਾਣਾ ਲੈ ਲਿਆ।
ਦੇਸ ਮਾਲਵੇ ਨਗਰ ਧਨੌਲੇ,
ਧਜਾਨ ਦਾਸ ਪੈ ਜਾਈ।
ਕਾਬਜ ਕੋਸ਼ ਪਢਿ ਖਾਕ ਉਤਾਰੀ,
ਪਾਕ ਪੁਸ਼ਾਕ ਸਜਾਈ।
ਖਾਕੀ ਸ਼ਾਹ ਫਕੀਰ ਹੁਤੋ ਤਹਿਂ,
ਸੰਗੀ ਬੁਲ੍ਹੇ ਸ਼ਹਿ ਕੈ।
ਰਿੰਦ ਫਕੀਰ ਖੁਲਾਸੇ[1] ਤਹਿਂ ਬਹੁ, — [1](ਰਿੰਦ) ਤਿੱਖੀ ਬੁੱਧੀ ਵਾਲੇ (ਖੁਲਾਸੇ) ਖੁੱਲ੍ਹੀਆਂ ਗੱਲਾਂ ਕਰਨ ਵਾਲੇ ਫ਼ਕੀਰ।
ਰਹਿਤੇ ਚਰਚਾ ਗਹਿ ਕੈ[1] ॥੨੧੯॥ — [1]ਚਰਚਾ ਕਰਦੇਰਹਿੰਦੇ ਸਨ।
ਸੰਗਤ ਕਰੈ ਗੁਲਾਬ ਦਾਸ ਭੀ,
ਤਿਨ ਕੀ ਨਿਤ ਤਹਿਂ ਜਾ ਕੇ।
ਭਯੋ ਖੁਲਾਸਾ ਰਿੰਦ ਏਹੁ ਭੀ,
ਤਜਿ ਹਿੰਦੁ ਤੁਰਕ ਸ਼ਰ੍ਹਾ ਕੇ[1]। — [1]ਧਾਰਮਿਕ ਚਿੰਨ੍ਹ ਦੀ ਪਾਬੰਦੀ ਛੱਡ ਕੇ।
ਚੰਚਲ ਚਿੱਤ ਚਤੁਰ ਥਾ ਚੋਖਾ[1], — [1]ਬਹੁਤਾ।
ਸੁੰਦਰ ਰੂਪ ਜ੍ਵਾਨੈਂ।
ਸ਼ੀਰੀਂ ਸੁਖਨ ਪ੍ਰਕਾਰੀ ਭਾਰੀ,
ਮੋਹਿਤ ਬਾਕ ਬਖਾਨੈ[1] ॥੨੨੦॥ — [1]ਮਿੱਠੇ ਬਚਨ ਬੋਲਣ ਵਾਲਾ ਤੇ (ਭਾਰੀ) ਬਹੁਤਾ (ਪ੍ਰਕਾਰੀ) ਢੰਗੀ ਸੀ, (ਬਾਕ) ਬਚਨ ਕਹਿ ਕੇ ਮੋਹਿਤ ਕਰ ਲੈਂਦਾ ਸੀ।

ਦੇਵਾ ਸਿੰਘ ਕੁਰੁਖੇਤ੍ਰ ਵਾਰੇ
ਤੈ, ਬਿਦਾਂਤ ਕਿਛੁ ਪਢਿਓ।
ਹਰੀ ਦਾਸ ਗਿਰਧਰ ਕੀ ਸੰਗਤ,
ਕਰੀ ਸਾਨ ਫਿਰ ਚਢਿਓ[1]। — [1]ਭਾਵ ਬੁੱਧੀ ਬਹੁਤ ਤਿੱਖੀ ਹੋ ਗਈ।

ਸੈਰ ਬਿਦੇਸਨ ਕਾ ਕਿਛੁ ਕੀਆ,
ਨਿਕਟਿ ਦ੍ਵਾਰਕਾ ਜਾਈ।
ਮਸ਼ਕਾ ਮੰਡੀ ਮਾਂਹਿ ਥਿਰਾਯੋ[1], — [1]ਠਹਿਰ ਗਿਆ।
ਰੰਡੀ ਏਕ ਤਹਾਂਈ[1] ॥੨੨੧॥ — [1]ਉਥੇ ਇਕ ਵੇਸਵਾ ਸੀ।
ਨੂਰ[1] ਸ਼ਹੂਰ[2] ਰੂਪ ਪਿਖਿ ਜ੍ਵਾਨੀ, — [1]ਚਿਹਰੇ ਦੀ ਚਮਕ। [2]ਅਕਲ, ਸਮਝ।
ਆਸ਼ਕ ਇਸ ਪਰ ਥਾਈ[1]। — [1]ਇਸ ਉਪਰ ਮੋਹਤ ਹੋ ਗਈ।
ਦੌਲਤ ਹੁਤੀ ਤਾਂਹਿ ਢਿਗ ਭਾਰੀ,
ਆਯੋ ਸੰਗ ਲਵਾਈ[1]। — [1]ਨਾਲ ਲੈ ਕੇ ਆ ਗਿਆ।
ਮਗ ਮੈਂ ਮੁਈ ਬਿਮਾਰ ਹੋਇ ਵਹਿ,
ਧਨ ਇਸ ਪਾਸ ਰਹਾਯੋ।
ਜੁਗਤਿ ਅਕਲ ਸੈਂ ਲਜਾਇ ਇਮਾਨਤ,
ਸ਼ਹਿਰ ਕਸੂਰ ਰਖਾਯੋ ॥੨੨੨॥
ਤਬਿ ਲਹੌਰ ਕੀ ਗੌਰ ਤੌਰ ਪਰ[1], — [1]ਚੰਗੇ ਢੰਗ ਨਾਲ।
ਕਾਯਮ ਥੀ ਪਤਿਸ਼ਾਹੀ।
ਸਿੰਘਨ ਕੀ ਫੌਜਨ ਮੈਂ, ਸੇਵਾ
ਸਤਿਸੰਗ ਹੋਤ ਮਹਾਂਹੀ[1]। — [1]ਬਹੁਤ।
ਗਿਰਧਰ ਮਲ-ਸਿੰਘ ਸਿੰਘ-ਅੱਛਰਾ,
ਸਰਬਗ-ਸਿੰਘ ਲੌਂ ਕੇਤੇ[1]। — [1]ਕਿਤਨੇ ਭਾਵ ਬਹੁਤੇ।
ਰਹਿਤੇ ਸੰਤ ਅਨੰਤ ਰੂਪ, ਹਰਿ
ਚਰਚਾ ਰਖਤੇ ਤੇਤੇ[1] ॥੨੨੩॥ — [1]ਬੇਅੰਤ ਰੂਪ ਹਰੀ ਦੀ (ਤੇਤੇ) ਸਾਰੇ ਚਰਚਾ ਕਰਦੇਰਹਿੰਦੇ ਸਨ।
ਰਹਿਨ ਲਗਯੋ ਗੁਲਾਬ ਦਾਸ ਭੀ,
ਫੌਜ ਸਿੰਘਨ ਕੀ ਮਾਹੈਂ।
ਚਰਚਾ ਗਯਾਨ ਖੁਲਾਸੀ ਬ੍ਰਿਤੀ[1], — [1]ਖੁੱਲ੍ਹਾ ਵਰਤਾਰਾ।
ਰਾਖੈ ਅਧਿਕ ਤਹਾਂ ਹੈ।
ਸੁੰਦਰ ਪਲੰਘ ਕਸਾਇ ਤਾਂਹਿ ਪਰ,
ਬੈਠਿ ਚੌਰ ਕਰਵਾਵੈ।
ਸ਼ਸਤਰ ਬਸਤਰ ਪਹਿਰੈ ਨੀਕੇ,
ਕਲਗੀ ਜਿਗਾ ਸਜਾਵੈ ॥੨੨੪॥
ਚਢੇ ਤੁਰੰਗ ਢੰਗ ਗੁਰੂਓਂ ਕੇ,
ਸਾਹਿਬ ਲੋਕ ਸਦਾਵੈ।
ਬੈਂਤ ਕੋਰੜੇ ਕਵਿਤਾ ਨਿਜ ਕਰਿ,
ਲੋਗਨ ਤਈਂ ਸੁਨਾਵੈ।
ਗੁਰੂ ਪੀਰ ਅਵਤਾਰ ਪਿਕੰਬਰ,
ਸਭਿ ਪਰ ਲੰਬਰ ਲਾਵੈ[1]। — [1]ਦੋਸ਼ ਰੂਪ ਨੰਬਰ ਲਾਉਂਦਾ ਹੈ।
ਸ਼ਰ੍ਹਾ ਬੰਧ ਮੈਂ ਉਨ ਕੋ ਬੰਧੇ,
ਨਿਜ ਕੋ ਛੁਟਯੋ ਬਤਾਵੈ ॥੨੨੫॥

ਹਿੰਦੁ ਤੁਰਕ ਕੀ ਹੱਦ ਮੱਦ ਕੋ,
ਰੱਦ ਕਰੈ ਬਹੁ ਭਾਤੈਂ[1]।

[1]ਹਿੰਦੂ ਤੁਰਕ ਦੀ ਹੱਦ ਦੇ (ਮੱਦ) ਚਿੰਨ੍ਹਾਂ ਨੂੰ ਬਹੁਤ ਤਰ੍ਹਾਂ ਕਰਕੇਰੱਦ ਕਰਦਾ ਹੈ।

ਸਤਿਸੰਗੀ ਚੇਲੇ ਜਨ ਤਾਂ ਕੇ,
ਘਨੇ ਬਨੇ ਸੁਨ ਬਾਤੈਂ।
ਜੋ ਜੈਸਾ ਆਵੈ ਰਹਿ ਤੈਸਾ,
ਭੇਖ ਰੇਖ ਨਹਿਂ ਠਾਨੈ[1]।

[1]ਭੇਖ ਦਾ ਚਿੰਨ੍ਹ ਨਹੀਂ ਕਰਦੇ।

ਪੈ ਗੋਲਾਬ ਦਾਸੀਏ ਤਿਨ ਕੋ,
ਕਹੈਂ ਲੋਗ ਵਹਿ ਮਾਨੈ[1] ॥੨੨੬॥

[1]ਉਹ ਆਪ ਵੀ ਇਹ ਗੱਲ ਮੰਨਦੇ ਹਨ।

ਸੇਵੈਂ ਤਿਸ ਕੋ ਦੇਵੈਂ ਦੌਲਤ,
ਲੇਵੈਂ ਧਰਿ ਉਪਦੇਸੈਂ।
ਚਾਲ ਚਲਨ ਸ਼ੌਕੀਨੀ ਪੀਨੀ,
ਰਾਖੈ ਏਹੁ ਬਿਸੇਸੈਂ[1]।

[1](ਪੀਨੀ) ਬਹੁਤੀ ਸ਼ੌਕੀਨੀ ਵਾਲਾ ਹੀ ਏਹ ਬਹੁਤਾ ਚਾਲ-ਚਲਨਰਖਦਾ ਹੈ।

ਪੇਖਿ ਅਰੂਜ[1] ਨਮੂਜ[2] ਰੂਪ ਬਡ,

[1]ਪ੍ਰਤਾਪ। [2]ਤਰੱਕੀ।

ਪੀਰੋ ਨਾਮ ਇਕ ਕਸਬੀ[1]।

[1]ਵੇਸਵਾ।

ਆਸ਼ਕ ਭਈ ਗੁਲਾਬ ਦਾਸ ਪੈ,
ਥਈ ਗਲੇ ਕੀ ਤਸਬੀ[1] ॥੨੨੭॥

[1]ਮਾਲਾ।

ਵਾਰਸ ਤਿਸ ਕੇ[1] ਰਾਖੈਂ ਝਗਰਾ,

[1]ਤਿਸ ਵੇਸਵਾ ਦੇ ਮਾਲਕ।

ਵਹਿ ਇਸ ਬਿਨ ਨਹਿਂ ਰੈਹੈਂ।
ਆਖਰ ਗਏ ਗੁੱਜਰਾਂਵਾਲੇ,
ਵਾਰਸ ਤਿਸ ਕੋ ਲੈ ਹੈਂ।
ਇਤੈ ਗੁਲਾਬ ਦਾਸ ਭੀ ਤਿਸ ਬਿਨ,
ਰਹਿ ਨ ਸਕਤੋ ਬਸਿ ਮੋਹੈਂ[1]।

[1]ਮੋਹ ਦੇ ਵਸ ਹੋ ਕੇ।

ਚਤੁਰ ਸਿੰਘ ਕਾਲਾ ਸਿੰਘ ਚੇਲੇ,
ਪਠੇ ਮੰਗਾਈ ਸੋ ਹੈ ॥੨੨੮॥
ਨਿਸ ਕੌ ਕੱਢ ਲਜਾਏ ਤਿਸ ਕੌ,
ਨਿਜ ਕੰਧਤੋਂ ਪਰ ਚਾ ਕੈ[1]।

[1]ਆਪਣਿਆਂ ਮੋਢਿਆਂ ਤੇ ਚੁੱਕ ਕੇ।

ਪੇਖਿ ਗੁਲਾਬ ਦਾਸ ਖੁਸ਼ਿ ਥੀਓ,
ਫਨੀ ਮਨੀ ਜਤੋਂ ਪਾ ਕੈ[1]।

[1]ਜਿਵੇਂ ਸ਼ੇਸ਼ਨਾਗ ਮਣੀ ਲੱਭ ਕੇ ਖ਼ੁਸ਼ ਹੁੰਦਾ ਹੈ।

ਥਾ ਜਰਨੈਲ ਇਲਾਹੀ ਖਾਂ ਭੀ,
ਦੋਸਤ ਪੀਰੋ ਕੇਰੋ।
ਪੀਰੋ ਕੇ ਭਾਈਆਂ ਕੋ ਤਿਸ ਨੈ,
ਦੀਨੀ ਫੌਜ ਬਧੇਰੋ ॥੨੨੯॥
ਮੀਆਂ ਮੀਰ ਕੇ ਵੀਚ ਮਕਬਰੇ,
ਘੇਰੇ ਉਨ ਇਹੁ ਆਈ।
ਦਾਸ ਗੁਲਾਬ ਪਾਸ ਭੀ ਦੋ ਸੌ,
ਸਿੰਘ ਅਏ ਸੁਨਿ ਧਾਈ[1]।

[1]ਦੌੜ ਕੇ।

ਚਲੀ ਬੰਦੂਕ ਤਹਾਂ ਤਿਯ ਬਦਲੇ,
ਜ਼ਖਮੀ ਕੇਤਿਕ ਥਾਏ[1]। — [1]ਹੋ ਗਏ।
ਮਹਾਰਾਜ ਨੈ ਖਬਰ ਪਾਇ ਕੈ,
ਲਰਨੋ ਉਭੈ[1] ਹਟਾਏ ॥੨੩੦॥ — [1]ਦੋਵੇਂ।
ਚੱਠੇ ਗਾਮ ਗੁਲਾਬ ਦਾਸ ਤਬਿ,
ਲੈ ਪੀਰੋ ਕੋ ਆਯੋ।
ਰਹਯੋ ਹਮੇਸ਼ ਬਿਸ਼ੇਸ਼ ਤਹਾਂ,
ਨਿਜ ਡੇਰਾ ਖੂਬ ਸਜਾਯੋ।
ਤਬਿ ਲੌਂ ਜੰਗ ਭਯੋ ਸਤਲੁਜ ਕਾ,
ਸਿੱਖ ਮਿਲਾਪੀ ਤਾਂ ਕੇ।
ਨਿਜ ਨਿਜ ਧਨ ਅਸਵਾਬ ਇਮਾਨਤ,
ਰਖਿ ਤਹਿਂ ਜੂਝੇ ਜਾ ਕੇ[1] ॥੨੩੧॥ — [1]ਜਾ ਕੇ ਸ਼ਹੀਦ ਹੋ ਗਏ।
ਮਰੇ ਅਧਿਕ ਥੋਰੇ ਹੀ ਆਏ,
ਸੋ ਭੀ ਭਏ ਵਿਰਾਗੀ ਜੀ।
ਦੌਲਤ ਉਨ ਕੀ ਰਹੀ ਇਸੀ ਢਿਗ,
ਰੌਣਕ ਬਢਨੇ ਲਾਗੀ ਜੀ।
ਫਿਰ ਜਬਿ ਘਰ ਲਹੌਰ ਕਾ ਟੂਟਯੋ[1] — [1]ਮਹਾਰਾਜਾ ਰਣਜੀਤ ਸਿੰਘ ਦੀ ਬਾਦਸ਼ਾਹੀ ਖ਼ਤਮ ਹੋ ਗਈ।
ਸਿੱਖ ਤਿਸ ਢਿਗ ਬਹੁ ਆਏ ਜੀ।
ਸੀਖੈਂ ਚਰਚਾ ਗਯਾਨ ਮਹਾਨੈ,
ਚੇਲੇ ਤਿਹ ਸਦਵਾਏ ਜੀ ॥੨੩੨॥
ਨਿਤ ਪ੍ਰਤਿ ਸਭਾ ਲਗਾਇ ਪਲੰਘ ਪਰ,
ਦਾਸ ਗੁਲਾਬ ਥਿਰੈ ਹੈ ਜੀ।
ਕਲਗੀ ਜਿਗ੍ਹਾ ਪੁਸ਼ਾਕ ਸਜੈ ਕੈ,
ਊਪਰ ਚੌਰ ਕਰੈ ਹੈ ਜੀ।
ਆਗੇ ਚੋਬਦਾਰ ਠਾਢੇ ਰਹਿ,
ਸੁਜਸ ਨਕੀਬ[1] ਉਚਰ ਹੈਂ ਜੀ। — [1]ਅੱਗੇ ਅੱਗੇ ਜਸ ਕਰਨ ਵਾਲੇ।
ਚੇਲੇ ਝੁਕਿ ਝੁਕਿ ਕਰਤ ਸਲਾਮਾਂ,
ਸਤਿਗੁਰੁ ਸਾਹਿਬ ਰਰ ਹੈਂ[1] ਜੀ ॥੨੩੩॥ — [1]ਕਹਿੰਦੇ ਹਨ।
ਪੀਰੋ ਕੇ ਸਬੱਬ ਤੈ ਬੇਸਜਾ,
ਥੀਂ ਮੁਰੀਦ ਬਹੁ ਹੋਈ ਜੀ।
ਸਭਾ ਵੀਚ ਮੁਜਰਾ[1] ਕਰਨੇ ਕੋ, — [1]ਨਾਚ।
ਹਾਜ਼ਰ ਰਹਿ ਹੈਂ ਸੋਈ ਜੀ।
ਕੀਰਤਨ ਕਥਾ ਠੌਰ ਨਿਤ ਮੁਜਰਾ,
ਹੋਇ ਕੰਚਨੀਂ ਕੇਰੈਂ[1] ਜੀ। — [1]ਵੇਸਵਾਵਾਂ ਦਾ।
ਰਾਠ[1] ਕਾਠ[2] ਬਾਹਾਦਰ ਧਾੜਵੀ[3], — [1]ਲੜਾਕੇ। [2]ਕੱਦਾਂ ਵਾਲੇ। [3]ਲੁਟੇਰੇ।
ਧਨੀ ਸੂਦਾਰ ਬਧੇਰੈਂ ਜੀ ॥੨੩੪॥

ਸਾਯ ਕੀਨ ਤਾਮਾਸ਼ ਬੀਨ ਤਹਿਂ,
ਹਿੰਦੂ ਤੁਰਕ ਅਪਾਰੈਂ ਜੀ[1]।

[1]ਬਹੁਤੇ ਹਿੰਦੂ ਤੁਰਕ ਤੇ ਤਮਾਸ਼ਾ ਵੇਖਣ ਵਾਲਿਆਂ ਨੂੰ ਆਪਣੇ ਸਾਏ ਭਾਵ ਪ੍ਰਭਾਵ ਹੇਠ ਕਰ ਲਿਆ।

ਰੈਹੈਂ, ਚਰਚਾ ਗਯਾਨ ਸਿਖੈ ਹੈਂ,
ਥੈਹੈਂ[1] ਸੇਵਕ ਭਾਰੈਂ ਜੀ।

[1]ਹੋ ਜਾਂਦੇ ਹਨ।

ਹਿੰਦੁ ਤੁਰਕ ਕੀ ਸ਼ਰ੍ਹਾ ਹੱਦ ਜੋ ਹੈ,
ਸੋ ਘੋਲ ਪਿਲਾਏ[1] ਜੀ।

[1]ਭਾਵ ਖ਼ਤਮ ਕਰ ਦਿੱਤੀ।

ਓਅੰ ਸੋਹੰ ਦੈ ਗੁਰੁ-ਮੰਤਰ,
ਪਚੀ-ਪ੍ਰਕ੍ਰਿਤਿ ਦਿਵਾਏ ਜੀ[1] ॥੨੩੫॥

[1](ਓਅੰ) ਪ੍ਰਮੇਸ਼ਰ (ਸੋ) ਉ (ਹੰ) ਮੈਂ ਹੀ ਹਾਂ। ਇਹ ਗੁਰ-ਮੰਤ੍ਰ ਦੇ ਕੇ ਪੱਚੀ ਪ੍ਰਕ੍ਰਿਤੀਆਂ ਵਾਲੇ ਸਥੂਲ ਸ਼ਰੀਰ ਨੂੰ ਹੀ ਆਤਮਾ ਦ੍ਰਿੜ ਕਰਾਉਂਦਾ ਹੈ।

ਗੁਰੂ ਪੀਰ ਨਿਜ ਇਸ਼ਟ ਦੇਵ ਲੌਂ,
ਸ਼ਰ੍ਹਾ ਨ ਕੋ ਰਖਵਾਏ ਜੀ।
ਆਪਨੀ ਮਰਜੀ ਕੇਸ ਰਖੈ ਕੋ,
ਚਾਹੋ ਮੂੰਡ ਮੁੰਡਾਏ[1] ਜੀ।

[1]ਸਿਰ ਮੁੰਨਾ ਲਵੇ।

ਖਾਨ ਪਾਨ ਮਨ ਭਾਵਤ ਖਾਵੋ,
ਪਾਪ ਪੁੰਨਜ ਨਹਿਂ ਕਾਏ ਜੀ।
ਨਰਕ ਸ੍ਵਰਗ ਦੁਖ ਸੁਖ ਬਿਨ ਔਰੈਂ,
ਨਹਿਂ ਕੋਊ ਕਿਸ ਠਾਂਏ[1] ਜੀ ॥੨੩੬॥

[1]ਕਿਸੇ ਥਾਂ ਕੋਈ ਨਹੀਂ।

ਦੇਵੈ ਦੰਡ ਸ੍ਰਕਾਰ ਜਾਂਹਿ ਤੈ,
ਪਾਪ ਕਰਮ ਹੈ ਸਾਏ[1] ਜੀ।

[1]ਉਹੋ ਹੀ।

ਚੇਤਨ ਬ੍ਰਹਮ ਇਹੀ ਹੈ ਆਤਮ,
ਔਰੈਂ ਪ੍ਰਭੂ ਨ ਕਾਏ ਜੀ।
ਯੌਂ ਉਪਦੇਸ਼ ਬਿਸੇਸ ਦਿਵੈ ਕੈ,
ਭਰਮ ਕਲੇਸ਼ ਮਿਟਾਏ ਜੀ।
ਬਰਣਾਸ਼੍ਰਮ ਲੌ ਧਰਮ ਉਠਾਵੈ,
ਨਿੰਦੈ ਸ਼ਰ੍ਹਾ ਮਹਾਂਏ[1] ਜੀ ॥੨੩੭॥

[1]ਧਰਮ ਦੇ ਚਿੰਨ੍ਹਾਂ ਨੂੰ ਬਹੁਤ ਨਿੰਦਦਾ ਹੈ।

ਮੌਜ ਬਿਲਾਸ, ਬਿਬੇਕ ਮਾਲ,
ਗੋਲਾਬ-ਚਮਨ ਲੌ ਪੋਥੀ ਜੀ।
ਰਚੀ ਗੁਲਾਬ ਦਾਸ ਨਿਜ ਕਵਿਤਾ,
ਵਿਰਤ ਭਗਤ ਤੈ ਥੋਥੀ[1] ਜੀ।

[1]ਭਗਤੀ ਦੇ ਵਰਤਾਰੇ ਤੋਂ ਖ਼ਾਲੀ ਹੈ।

ਜਿਨ ਕੋ ਪਢ ਸੁਨ ਲੋਗ ਹਜਾਰੋਂ,
ਥੀਏ ਅਤੀ ਖੁਲਾਸੈਂ[1] ਜੀ।

[1]ਬਹੁਤੇ ਖੁੱਲ੍ਹੇ ਅਚਾਰ ਵਾਲੇ।

ਸਤ ਸੰਤੋਖ ਧਰਮ ਜਪ ਤਪ ਤਜਿ,
ਬ੍ਰਹਮ ਆਪ ਕੌ ਭਾਸੈਂ[1] ਜੀ ॥੨੩੮॥

[1]ਪ੍ਰਤੀਤ ਕਰਦੇ ਹਨ।

ਬਾਂਕੇ[1] ਟੇਢੇ ਪਹਿਨ ਪੁਸ਼ਾਕੇ,
ਬਨੇਂ ਰਹੈਂ ਸ਼ੌਕੀਨੇ ਜੀ।
ਜੈਸ ਕੈਸ ਜੋਊ ਕਿਛੁ ਮਿਲ ਹੈ,

[1]ਸੁੰਦਰ।

ਗਿਲ ਹੈਂ[1] ਸ਼ਰ੍ਹਾ ਬਿਹੀਨੇ ਜੀ।
ਕਿਯ ਬਦਨਾਮ ਗੁਲਾਬ ਦਾਸ ਕੋ,
ਮੂਰਖ ਲੋਗੈਂ ਤਿਨ ਹੈਂ ਜੀ।
ਸਹੀ ਗਜਾਨ ਥਾ ਉਨੈਂ ਦਿਢਾਯੋ,
ਸਮਝੀ ਰਮਜ਼ ਨ ਇਨ ਹੈਂ ਜੀ ॥੨੬੯॥
ਜਯੋਂ ਇਕ ਨ੍ਰਿਪ ਰਾਗ ਨਹਿਂ ਸਮਝੈ,
ਰਾਣੀ ਦਯੋ ਅਸ਼ਾਰਾ ਜੀ।
ਸੂਹੀ ਕੁੜਤੀ ਦਿਖਰਾਈ ਉਨ,
ਕੁੜਤੀ ਰਾਗ ਉਚਾਰਾ ਜੀ।
ਯੌਂ ਹੀ ਗੁਲਾਬ ਦਾਸ ਥਾ ਗਜਾਨੀ,
ਪੂਰਨ ਪੁਰਖ ਮਹਾਨੈ ਜੀ।
ਪੈ ਉਨ ਬਿਨ ਅਧਿਕਾਰਿ[1] ਦਿਢਾਯੋ,
ਸਭਿ ਕੋ ਬ੍ਰਹਮ ਗਜਾਨੈ ਜੀ ॥੨੪੦॥
ਯਾਂਹੀ ਤੈ ਜਿਸ ਪਿੰਡ ਮੈਂ ਜਾਇ,
ਗੁਲਾਬ ਦਾਸੀਆ ਰੈਹੈ ਜੀ।
ਸੁਨ ਕੈ ਬਚਨ ਗੱਭਰੂ ਤਿਸ ਤੈ,
ਅਤੀ ਖੁਲਾਸੇ ਥੈਹੈਂ ਜੀ।
ਇਕ ਤੌ ਜ੍ਵਾਨੀ ਉਮਰ ਮਹਾਨੀ,
ਸਹਜੇ ਹੁਤੀ ਅੰਧੇਰੀ ਜੀ।
ਦੁਤੀਏ ਪਾਪ ਪੁੰਨਜ ਡਰ ਚੂਕੋ,
ਇਹ ਪੁਠ[1] ਚਢੀ ਬਧੇਰੀ ਜੀ ॥੨੪੧॥
ਮਾਝੇ ਮਾਲਵੇ ਪੋਠੋਹਾਰੈਂ,
ਫੈਲਯੋ ਇਹ ਮਤ ਭਾਰੈਂ ਜੀ।
ਦੇਖਾ ਦੇਖੀ ਜ੍ਵਾਨ ਤੀਆ ਨਰ,
ਚੋਰੈਂ ਯਾਰ ਲਵਾਰੈਂ[1] ਜੀ।
ਖੁਦ ਹੀ ਭਏ ਵਿਦਾਂਤੀ ਨਾਸਤਕ,
ਧੂੰਮ ਮਚੀ[1] ਜਗ ਮੈਂਹੈਂ ਜੀ।
ਬੇਟੀ ਬਹੁ ਨਿਕਾਲੈਂ ਦੌਲਤ,
ਮਾਸ ਸ਼ਰਾਬ ਛਕੈ ਹੈਂ ਜੀ ॥੨੪੨॥
ਉਸੀ ਜ਼ਮਾਨੇ ਮੈਂ ਇਸ ਮਤ ਕੋ,
ਮਦਦ ਮਿਲੀ ਇਕ ਔਰੈਂ ਜੀ।
ਮੱਘੀ-ਸ਼ਾਹ ਮਨਸੂਰ ਪੁਰੇ ਮੈਂ,
ਬਿਦਤਯੋ ਯੌਂਹੀ ਗੌਰੈਂ[1] ਜੀ।
ਦੁਤੀ ਰਮੇਸ਼੍ਵਰ ਪੁਰੀ ਗੁਸਾਂਈਂ,
ਪਿੰਡ ਮਾਨਸਾ ਰੈਹੈ ਜੀ।
ਵਹਿ ਭੀ ਐਨ ਗੁਲਾਬ ਦਾਸ ਸਮ,
ਸੁਸਕੈਂ[1] ਗਜਾਨ ਦਿਢੈ ਹੈਂ ਜੀ ॥੨੪੩॥

[1]ਖਾ ਲੈਂਦੇ ਹਨ।

[1]ਯੋਗਤਾ ਤੋਂ ਬਿਨਾਂ।

[1]ਪਾਹ, ਪਾਣ।

[1]ਬਕਬਾਦੀ, (ਅ) ਝੂਠੇ ਵਾਅਦੇ ਕਰਨ ਵਾਲਾ।

[1]ਡੰਡਰੌਲਾ ਪੈ ਗਿਆ।

[1]ਬਹੁਤਾ ਮਸ਼ਹੂਰ ਹੋ ਗਿਆ।

[1]ਸੁੱਕਾ ਹੀ।

ਇਹੁ ਉਦਾਸੀਓਂ ਮੈਂ ਸੇ ਬਿਗਰਜੋ,
ਵਹਿ ਸੰਨਯਾਸੀਓਂ ਮੋਂਹੈਂ ਜੀ।
ਕਾਲੰਗਜਾਰੀ ਦੁਹੂੰ ਖੇਤ੍ਰੈਂ,
ਪਰੀ ਰੰਗ ਦਿਯ ਖੋਹੈ[1] ਜੀ।

[1]ਦੋਹਾਂ ਉਦਾਸੀਆਂ ਤੇ ਸੰਨਿਆਸੀਆਂ ਦੇ ਭੇਖਾਂ ਰੂਪ ਖੇਤਾਂ ਵਿੱਚ ਕਾਂਗਿਆਰੀ ਪੈ ਗਈ ਜਿਸ ਨੇ ਦੋਹਾਂ ਭੇਖਾਂ ਦਾ ਰੰਗ (ਜਸ) ਗਵਾ ਦਿੱਤਾ।

ਇਸ ਕੇ ਭਏ ਗੁਲਾਬ ਦਾਸੀਏ,
ਉਨ ਕੇ ਮੌਜੀ ਰੋਡੇ ਜੀ।
ਲਾਖੋਂ ਲੋਗ ਖਰਾਬ ਕਰੇ ਇਨ,
ਐਸੇ ਭਏ ਸੁ ਭੋਡੇ[1] ਜੀ ॥੨੪੪॥

[1]ਭੈੜੇ, ਮਾੜੇ।

ਮੂੜ੍ਹੇ ਕੁਰਸੀ ਪਲੰਘ ਛੱਤ੍ਰ ਬਡ,
ਰਾਖੈਂ ਸੰਗ ਸਜੈ ਹੈਂ ਜੀ।
ਰੰਘੜੇਟੇ[1] ਚੰਮਾਰ ਬਿਗਾਰੀ,
ਪਿੰਡੋ ਪਿੰਡ ਪੁਚੈਂ ਹੈਂ ਜੀ।

[1]ਮਜ਼ਹਬੀ।

ਜਾਵੈਂ ਜਹਾਂ ਥਿਰਾਵੈਂ ਸਜ ਵਜ[1],
ਬਹੁ ਬਕਿ[1] ਗਜਾਨ ਸੁਨੈਂ ਹੈਂ ਜੀ।
ਚਰਚਾ ਕਰੈਂ ਬਤਿੰਡੇ[1] ਜਲਪਾ[2],
ਦੰਗੇ ਬਹੁ ਠਾਂ ਥੈਹੈਂ ਜੀ ॥੨੪੫॥

[1]ਬਹੁਤਾ ਸਜ ਕੇ ਬੈਠਦਾ ਹੈ।

[1]ਬੋਲ ਕੇ।

[1]ਇਕ ਪ੍ਰਕਾਰ ਦੀ ਚਰਚਾ, ਦੂਜੇ ਦਾ ਪੱਖ ਡੇਗਣ ਲਈ ਛਲ, ਕਪਟ, ਈਰਖਾ, ਹਠ ਨਾਲ ਮਿਲੀ ਚਰਚਾ। [2]ਇਕ ਪ੍ਰਕਾਰ ਦੀ ਚਰਚਾ, ਆਪਣੇ ਮਤ ਦੀ ਪੁਸ਼ਟੀ ਲਈ ਦੂਜੇ ਦੀ ਦਲੀਲ ਨੂੰ ਰੱਦ ਕਰਨਾ।

ਖੈਹੈਂ ਰੋਟੀ ਮਾਂਗ ਦੂਧ ਘ੍ਰਿਤ,
ਪਿੰਡੋ ਪਿੰਡ ਫਿਰੈਂ ਹੈਂ ਜੀ।
ਢੱਡ ਸਾਰੰਗੀ ਬਜਵੈ ਕੈ ਬਹੁ,
ਮਿਰਜਾ ਹੀਰ ਸੁਨੈ ਹੈਂ ਜੀ।
ਚੋਰ ਲਵਾਰ[1] ਮਿਲੇ ਰਹਿਂ ਇਨ ਮੈਂ,
ਚੋਰੀ ਕਰਿ ਸੋ ਲਜਾਵੈਂ ਜੀ।
ਅਤਰ ਫੁਲੇਲ ਪੁਸ਼ਾਕੈਂ ਦਾਰੂ[1],
ਆਦਿਕ ਖ਼ੁਚ ਚਲਾਵੈਂ ਜੀ ॥੨੪੬॥

[1]ਬਕਬਾਦੀ, (ਅ) ਝੂਠੇ ਵਾਅਦੇ ਕਰਨ ਵਾਲੇ।

[1]ਸ਼ਰਾਬ।

ਬਢੇ ਲੋਗ ਇਹੁ ਅਤਿਸੈ ਜਬਿ ਹੀ,
ਮਾਚਜੋ ਰੌਰ ਅਪਾਰੈਂ ਜੀ।
ਤਬਿ ਪਟਲੇਸ ਮ੍ਰਿਗੇਸ ਨਰੇਂਦ੍ਰ,
ਨ੍ਰਿਪ ਭਰਪੂਰ ਉਦਾਰੈਂ[1] ਜੀ।
ਸਿਰੀ ਵਜੀਰ ਸਿੰਘ[1] ਧਰਮਾਤਮ,
ਔਰ ਸਰੂਪ ਮ੍ਰਿਗੇਸੈਂ[1] ਜੀ।
ਆਦਿਕ ਰਾਜਗਾਨ[1] ਸਰਦਾਰੈਂ,
ਪਕਰੇ ਏਹੁ ਬਿਸੇਸੈਂ ਜੀ ॥੨੪੭॥

[1]ਸ੍ਰੇਸ਼ਟਰਾਜਾ ਭਰਪੂਰ ਸਿੰਘ ਨਾਭਾ ਪਤੀ।

[1]ਮਹਾਰਾਜਾ ਫ਼ਰੀਦਕੋਟ।

[1]ਮਹਾਰਾਜਾ ਜੀਂਦ।

[1]ਰਾਜਿਆਂ।

ਜੋਊ ਗੁਲਾਬ ਦਾਸੀਆ ਮੌਜੀ,
ਜਹਾਂ ਮਿਲਜੋ ਤਹਿਂ ਪਕਰਜੋ ਜੀ।

ਬਲਕੈ ਉਸੀ ਵਜਾ ਕੇ ਔਰੈਂ[1], — [1]ਸਗੋਂ ਉਸੇ ਤਰ੍ਹਾਂ ਦੇ ਹੋਰ।
ਥੇ ਜੁ ਤਿਨੈਂ ਭੀ ਜਕਰਜੋ[1] ਜੀ। — [1]ਜਕੜ ਲਿਆ ਕਸ ਕੇ ਬੰਨ੍ਹ ਲਿਆ।
ਤਜੋਂ ਹੀ ਅੰਗ੍ਰੇਜ਼ੀ ਏਲਾਕੇ ਮੈਂ,
ਜਮਾਨਤਾਂ ਥਾਂਈਂ[1] ਜੀ। — [1]ਜ਼ਿੰਮੇਂਵਾਰੀਆਂ ਹੋਈਆਂ।
ਚੌਧਰੀਆਂ ਨੈ ਸਜ਼ਾ ਦਿਲਾਈ,
ਅਨਿਕੈਂ[1] ਲੁੱਚਜੋਂ ਤਾਂਈਂ ਜੀ ॥੨੪੮॥ — [1]ਅਨੇਕਾਂ।
ਉੱਨੀ ਸੌ ਬਾਰਾਂ ਤੈ ਚੌਦਾਂ ਲੌਂ,
ਜਬਿ ਹੋਈ ਐਸੇ ਜੀ।
ਪੈ ਉਬਾਲ ਮੈਂ[1] ਜਲ ਜਜੋਂ ਪਰ ਹੈ, — [1]ਦੁੱਧ ਧੇ ਉਬਾਲ ਵਿੱਚ।
ਘਟੇ ਲੋਗ ਇਹੁ ਤੈਸੇ ਜੀ।
ਡੰਡਾ ਪੀਰ ਲੁਚੇ ਲੰਡਜੋਂ ਕਾ,
ਖੰਡ ਪਖੰਡ ਸੁਟੈ ਹੈ[1] ਜੀ। — [1]ਪਖੰਡ ਨੂੰ ਨਾਸ਼ ਕਰ ਸੁੱਟਦਾ ਹੈ।
ਪੈ ਤਬਿ ਪ੍ਰਖਜੋ ਗਯੋ ਕੂਰ ਸੱਚ,
ਹਮ ਭੀ ਥੇ ਤਿਨ ਮੈਹੈਂ ਜੀ ॥੨੪੯॥
ਡਰਤ ਗੁਲਾਬ ਦਾਸੀਏ ਮੌਜੀ,
ਇਸ ਮਤ ਕੋ ਤਜਿ ਰਾਸੀ[1] ਜੀ। — [1]ਸਾਰੇ ਛੱਡ ਕੇ।
ਲਗੇ ਨਿਰਮਲੇ ਸਾਧੁ ਸਦਾਵਨ,
ਸੰਨਜਾਸੀ ਓਦਾਸੀ ਜੀ।
ਤਬੈ ਗੁਲਾਬ ਦਾਸ ਨੈ ਭੀ,
ਬਹੁ ਪਕਰਿ ਬਿਗਾਰੀ ਐਂਠੇ[1] ਜੀ। — [1]ਵਿਗੜੇ ਹੋਏ ਪਕੜ ਕੇ (ਐਂਠੇ) ਖਿੱਚੇ ਭਾਵ ਸਜ਼ਾ ਦਿੱਤੀ।
ਸਿਦਕੀ ਕਾਯਮ ਰਹੇ ਕੇਚਿਤੈਂ[1], — [1]ਕਿਤਨੇ ਹੀ।
ਕਾਚੇ ਥੇ ਫਿਰ ਬੈਠੇ ਜੀ ॥੨੫੦॥
ਐਪਰ ਛੋਡਿ ਬਿਕਾਰ ਅਨੇਕੈਂ,
ਨੇਕ ਕਾਰ ਮੈਂ ਆਏ ਜੀ।
ਫਿਰਕਾ[1] ਕਾਯਮ ਰਹਜੋ ਏਹੁ ਭੀ, — [1]ਭੇਖ, ਪੰਥ।
ਹੈ ਅਬਿ ਲੌਂ ਬਹੁ ਭਾਏ[1] ਜੀ। — [1]ਬਹੁਤ ਤਰ੍ਹਾਂ।
ਯਦੀ ਗੁਲਾਬ ਦਾਸ ਕੇ ਚੇਲੇ,
ਲਾਯਕ ਹੁਤੇ ਅਨੇਕੈਂ ਜੀ।
ਪੈ ਇਕ ਸਾਹਿਬ ਸਿੰਘ ਘੁਮਾਰ ਕੇ,
ਬੇਟੇ ਕੋ ਲਖਿ ਨੇਕੈਂ ਜੀ ॥੨੫੧॥
ਨਿਜ ਚੇਲਾ ਕਰ ਬਜਾਹਿ ਦਯੋ ਵਹਿ,
ਠੌਰ ਆਪਨੀ ਥਾਪਜੋ ਜੀ।
ਨਾਮ ਧਰਜੋ ਹਰਿਗੋਬਿੰਦ ਸਾਹਿਬ,
ਹੈ ਅਬਿ ਲੌਂ ਸੋ ਜਾਪਜੋ[1] ਜੀ। — [1]ਜਾਣਿਆਂ ਹੈ।
ਤੇਗ ਬਹਾਦਰ ਨਾਮ, ਤਾਂਹਿ ਕੇ
ਸੁਤ ਕਾ, ਧਰਜੋ ਬਨਾਈ ਜੀ।

ਹੇਤ ਖਿਝਾਵਨ ਸਿੱਖਨ ਕੋ ਇਹੁ,
ਜਾਨ ਬੂਝ ਚਿੜ[1] ਲਾਈ ਜੀ ॥੨੫੨॥ — [1]ਖਿਝ।
ਜੋਗ ਭੋਗ ਦੋਨੇ ਬਡ ਮਾਣੇ,
ਪੀਰੋ ਦਾਸ ਗੁਲਾਬੈਂ ਜੀ।
ਬਾਤਨ ਸੈਂ ਪੁਜਵਾਯੋ ਨਿਜ ਕੋ,
ਚਲ ਭੀ ਚਾਲ ਖਰਾਬੈਂ[1] ਜੀ। — [1]ਖ਼ਰਾਬ ਚਾਲ ਚੱਲਕੇ ਵੀ।
ਜੋਰ ਅਕਲ ਕੇ ਔਰ ਜਨੋ ਕੋ,
ਨਟ ਜਯੋਂ ਨਾਚ ਨਚੈ ਹੈ ਜੀ।
ਬਿਨ ਜਪ ਤਪ ਅਜਮਤ ਦਿਖਰਾਏ,
ਫਿਰਕਾ ਗਯੋ ਚਲੈ ਹੈ ਜੀ ॥੨੫੩॥
ਉੱਨੀ ਸੈ ਓਣੱਤੀ ਮੈਂ ਜਬਿ,
ਪੀਰੋ ਮ੍ਰਿਤੁ ਪਾਈ ਜੀ।
ਦਾਸ ਗੁਲਾਬ ਮਾਸ ਅੱਠ ਪਾਛੇ,
ਰਹਿ ਬੀਮਾਰ ਤਿਥਾਂਈ[1] ਜੀ। — [1]ਉਸੇ ਥਾਂ।
ਭਾਦੋਂ ਸੁਦੀ ਦ੍ਵਾਦਸੀ ਕੋ ਫਿਰ,
ਸੰਮਤ ਤੀਸ ਮਧੈ ਹੈ[1] ਜੀ। — [1]ਸੰ. ੧੯੩੦ ਬਿ: ਭਾਦੋਂ ਸੁਦੀ ੧੨ ਨੂੰ।
ਤਨ ਤਜ ਕਰਿ ਪਰਲੋਕ ਸਿਧਾਰਜੋ,
ਏਹੁ ਵਸੀਹਤ ਕੈਹੈ[1] ਜੀ ॥੨੫੪॥ — [1]ਆਪਣੇ ਮਰਨ ਪਿਛੋਂ ਕਿਸੇ ਕੰਮ ਕਰਨ ਦੀ ਸਿੱਖਿਆ ਦੀ ਲਿਖਤ ਕਰਕੇ।

ਵੀਚ ਕਬਰ ਪੀਰੋ ਕੀ ਮੁਝ ਕੋ,
ਦਫਨਾਯੋ[1] ਤੁਮ ਆਛੇ ਜੀ। — [1]ਦਬਿਓ।
ਸ਼ਰ੍ਹਾ ਤੁਰਕ ਹਿੰਦੁਨ ਕੀ ਕੋਈ,
ਕਰਜੋ ਨ ਹਮਰੀ ਪਾਛੇ ਜੀ।
ਸੋਈ ਬਚਨ ਮਾਨ ਚੇਲਜੋਂ ਨੈ,
ਦਫਨਾਯੋ ਸੋ ਤੈਹੈਂ[1] ਜੀ। — [1]ਓਥੇ।
ਗੋਰ ਮਕਬਰਾ[1] ਏਕ ਦੁਹੂੰ ਕਾ, — [1]ਕਬਰ ਉਤੇ ਬਣਿਆਂ ਮਕਾਨ।
ਬਨੀ ਸਮਾਧ ਤਹੈਂ ਹੈ ਜੀ ॥੨੫੫॥
ਆਛੀ ਪ੍ਰੀਤਿ ਨਿਬਾਹੀ ਸਾਛੀ[1], — [1]ਬਹੁਤ ਚੰਗੀ।
ਲੋਗ ਦਹੂੰ ਕੋ ਕੈਹੈਂ ਜੀ।
ਚੇਲੇ ਮਾਥ ਝੁਕਾਤ ਤਹਾਂ,
ਤਿਹਂ ਫੂਲ ਪ੍ਰਸ਼ਾਦ ਚਢੈ ਹੈਂ ਜੀ।
ਮੇਲਾ ਹੋਤ ਹੋਲੀਆਂ ਮੈਂ ਬਡ,
ਜੁਰ ਹੈਂ ਲੋਗ ਅਪਾਰੈਂ ਜੀ।
ਸੇਵਕ ਸਾਧ ਗੁਲਾਬ ਦਾਸ ਕੇ,
ਭੇਟਾ ਦੇਤ ਹਜ਼ਾਰੈਂ ਜੀ ॥੨੫੬॥
ਲੌਂਪੁਰ ਕਾਸੂਰੋਂ ਬਹੁ ਬੇਸਜਾ,
ਮੁਜਰੇ[1] ਜਾਇ ਦਿਖੈ ਹੈਂ ਜੀ। — [1]ਨਾਚ।

ਉਡਤ ਗੁਲਾਲ[1] ਬਿਸਾਲ ਖੁਸ਼ੀ ਯੁਤ,
[1]ਗੁਲ ਲਾਲਾ ਦੇਰੰਗ ਦਾ ਸੰਘਾੜੇ ਆਦਿਕ ਦਾ ਰੰਗੀਨ ਆਟਾ ਉਡਦਾ ਹੈ।
ਪਾਂਚ ਕ ਰੋਜ ਰਹੈ ਹੈ ਜੀ।
ਗਾਥ ਗੁਲਾਬ ਦਾਸੀਓਂ ਕੇਰੀ,
ਸੁਨੀ ਪਿਖੀ ਦਿਢ[1] ਜੈਸੀ ਜੀ।
[1]ਪੱਕੀ।
ਪੱਖ ਪਾਤ ਬਿਨ ਗਜਾਨ ਸਿੰਘ ਸਭਿ,
ਕਥੀ ਜਥਾਰਥ[1] ਤੈਸੀ ਜੀ ॥੨੫੭॥
[1]ਸੱਚੀ।

ਦੋਹਰਾ:
ਗਾਥਾ ਹੀਰਾ ਦਾਸੀਏ,
ਸੰਤਨ ਕੀ ਸੁਨ ਲੇਹੁ।
ਭਏ ਜੈਸ ਅਬਿ ਹੈਂ ਭਲੇ,
ਤੈਸੇ ਹੀ ਕਹਿ ਦੇਹੁਂ ॥੨੫੮॥

ਕਬਿੱਤ:
ਦੇਸ ਮਾਝੇ ਮਾਂਹਿ ਏਕ ਸੁਰ-ਸਿੰਘ ਪਿੰਡ ਆਹਿ,
ਅਬਦੁੱਲਾ ਮੋਚੀ ਤਾਂਹਿ ਠੌਰ ਥਾ ਰਹਾਵਤੈਂ।
ਸੰਮਤ ਸਤਾਹਟੇ ਮੈਂ[1] ਭਯੋ ਤਾਂਕੇ ਪੂਤ ਏਕ,
[1]ਸੰ. ੧੮੬੭ ਬਿ: ਵਿੱਚ।
ਬਾਲਪਨ ਹੀ ਤੈ ਨੇਕ ਚਲਨ ਸੁਹਾਵਤੈਂ[1]।
[1]ਨੇਕ ਚਾਲ ਚਲਣ ਵਾਲਾ ਸੋਹਣਾ।
ਸਾਧੁ ਥਾ ਉਦਾਸੀ ਸਰਨ-ਦਾਸ ਖਾਸ ਤੈਹੈਂ ਵਾਸੀ[1],
[1]ਉਥੋਂ ਦਾ ਹੀ ਖ਼ਾਸ ਵਸਨੀਕ ਸੀ।
ਤਾਂ ਤੈ ਸੁਖਰਾਸੀ ਪਢੀ ਬਿਦਜਾ ਯਥਾਵਤੈਂ[1]।
[1]ਮੁਨਾਸਬ ਰੀਤੀ ਨਾਲ।
ਚੇਲਾ ਹੋਇ ਤਾਂਹਿ ਕੋ ਹੈ ਹੀਰਾ ਦਾਸ ਨਾਮ ਸੋਹੈ[1],
[1]ਸੋਹਣਾ ਨਾਮ। (ਅ) ਉਸ ਦਾ ਨਾਮ ਹੈ।
ਬਿਦਤਾਯੋ ਦੇਸ ਮੋਂ ਹੈ ਭਜਨ ਪ੍ਰਭਾਵ ਤੈ ॥੨੫੯॥
ਕਾਯਮ ਲਹੌਰ ਤਬਿ ਹੁਤੋ ਰਾਜ ਸਿੰਘੀ ਜਬਿ,
ਸਤਿਸੰਗੀ ਸਿੰਘ ਸਭਿ ਹੁਤੇ ਸੰਤ ਸੇਵੀ ਹੈਂ।
ਫੌਜੈਂ ਮਧ ਮੌਜੈਂ ਯੁਤ[1] ਰਹਿਤ ਅਨੰਦ ਸੰਤ,
[1]ਅਨੰਦ ਨਾਲ।
ਸੌਜੈਂ[1] ਸਭਿ ਦੇਤੇ ਸਿੱਖ ਭਗਤਿ ਕਰੇਵੀ[2] ਹੈਂ।
[1]ਸਮੱਗ੍ਰੀ, ਸਾਮਾਨ। [2]ਸੇਵਾ ਕਰਦੇ ਹਨ।
ਹੀਰਾ ਦਾਸ ਜੀ ਭੀ ਤੈਹੈਂ ਰੈਹੈ ਸਤਿਸੰਗ ਥੈਹੈ,
ਬਿਰਤਿ ਬਿਬੇਕ ਦੈਹੈ ਗਜਾਨ ਸਿੱਖੈਂ ਏਵੀ ਹੈਂ[1]।
[1]ਬ੍ਰਿਤੀ ਵਿੱਚ ਵਿਚਾਰ ਦਿੰਦੇ ਹਨ ਤੇ ਇਸੇ ਤਰ੍ਹਾਂ ਸਿੰਘ ਉਨ੍ਹਾਂ ਤੋਂ ਗਿਆਨ ਸਿੱਖਦੇ ਹਨ।
ਥੀਏ ਸਤਿਸੰਗੀ ਭਾਰੇ ਸਿੱਖ ਯਾਹਿ ਕੇ ਅਪਾਰੇ,
ਔਰ ਦੇਸ ਹੂੰ ਮਝਾਰੇ ਭਈ ਲੇਵਾ ਦੇਵੀ[1] ਹੈ ॥੨੬੦॥
[1]ਲੈਣ ਦੇਣ।
ਗੰਡੀ ਪਿੰਡ ਪਾਯੋ ਡੇਰਾ ਹੀਰਾ ਦਾਸ ਨੈ ਬਡੇਰਾ,
ਸਰਦਾਰ ਤਹਾਂ ਕੇਰਾ ਸੇਵਾ ਬਹੁ ਕਰਿ ਹੈ।
ਕਥਾ ਕੀਰਤਨ ਕੋ ਹੈ ਪਰਚਾਰ ਰਾਖੈ ਸੋ ਹੈ,
ਲੰਗਰ ਚਲੈਹੈ ਜੋ ਹੈ ਭਲੀ ਭਾਂਤਿ ਵਰ ਹੈ[1]।
[1]ਜੋ ਚੰਗੀ ਤਰ੍ਹਾਂ ਸ੍ਰੇਸ਼ਟ ਲੰਗਰ ਹੈ।
ਆਪ ਨਾ ਨਜੀਕ ਆਵੈ ਸਿੰਘਨ ਤੈ ਕਰਵਾਵੈ,
ਸੁਚਤਾਈ[1] ਰਖਵਾਵੈ ਪਾਵੈਂ ਲੋਗ ਤਰ ਹੈਂ[2]।
[1]ਪਵਿੱਤਰਤਾ। [2]ਬਹੁਤੇ ਲੋਕ ਲੰਗਰ ਪਾਉਂਦੇ (ਛਕਦੇ) ਹਨ।
ਬਿਦਜਾ ਬਿਦਾਂਤ ਗੁਰੁਬਾਨੀ ਕੋ ਸਿਧਾਂਤ,
ਨਿਤ ਅਧਿਕ ਪਢਾਵੈਂ ਬਖਜਾਤ ਮੋਦ ਭਰ ਹੈ ॥੨੬੧॥

ਥੀਓ ਜਬਿ ਜੰਗ ਫੇਰ ਸਤਲੁਜ ਕੇਰ ਢੇਰ,
ਸਿੱਖ ਤਬਿ ਰੱਖ ਗਏ ਤਾਂਹਿ ਪੈ ਇਮਾਨਤੈਂ।
ਅਧਿਕੈਂ ਸ਼ਹੀਦ ਤੈਹੈਂ ਥਏ ਗਏ ਭਾਗ ਕੈਹੈਂ,
ਭਏ ਸਾਧੁ ਕੇਤਿਕੈ ਹੈਂ ਯਾਂਹੀ ਪਾਸ ਆਨ ਤੈ[1]।

[1]ਬਹੁਤੇ ਓਥੇ ਸ਼ਹੀਦ ਹੋ ਗਏ ਕਈ ਭੱਜ ਗਏ, ਇਸ ਪਾਸ ਆ ਕੇ ਕਈ ਸਾਧੂ ਬਣ ਗਏ।

ਦੌਲਤ ਰਹਾਈ ਵਾਹਿ[1] ਅਧਿਕਾਈ ਪਾਸ ਤਾਂਹਿ,
ਔਰ ਹੂੰ ਬਢਾਈ ਯਾਹਿ ਬਨਜ ਸਮਾਨਤੈ[1]।
ਬਾਗ ਲਗਵਾਯੋ ਜਿਮੀਂਦਾਰਾ ਹੈ ਬਢਾਯੋ ਜਾਂ ਤੈ,
ਅਧਿਕੈਂ ਅਰੂਜ[1] ਪਾਯੋ ਸੇਵਕੀ ਸਯਾਨ ਤੈ[2] ॥੨੬੨॥

[1]ਉਨ੍ਹਾਂ ਦੀ।
[1]ਵਪਾਰ ਵਾਂਗ।
[1]ਤਰੱਕੀ। [2]ਜਾਣ ਪਛਾਣ ਕਰਕੇ।

ਆਰਯੋਂ ਅਚਾਰਯੋਂ ਕੀ ਰੀਤਿ ਪਰਤੀਤਿ ਰਾਖੀ,
ਤਾਂਹਿ ਬਿੱਪ੍ਰੀਤਿ ਕਬੀ ਕੋਊ ਕਾਮ ਨ ਕਯੋ[1]।

[1]ਸ੍ਰੇਸ਼ਟ ਧਾਰਮਿਕ ਆਗੂਆਂ ਦੀ ਰੀਤੀ ਤੇ ਭਰੋਸਾਰੱਖਿਆ, ਉਨ੍ਹਾਂ ਦੇ ਉਲਟ ਕੋਈ ਕੰਮ ਨਾ ਕੀਤਾ।

ਨਿਜ ਨੇਕ ਕਰਨੀ ਰਸਾਈ[1] ਤੈ ਬਡਜਾਈ ਪਾਈ,
ਸੇਵਕ ਥਵਾਈ ਖਲਕਤ ਸੁਖ ਹੈ ਪਯੋ।
ਚੇਲੇ ਜੋਊ ਥਏ ਹੀਰਾ ਦਾਸੀਏ ਸੋ ਬਿਦਤਏ,
ਰੀਤਿ ਮਰਯਾਦ ਲਏ ਭਯੋ ਭੇਖ ਯੇ ਨਯੋ।
ਮਾਸ ਤੈ ਸ਼ਰਾਬ ਨਾ ਤਮਾਕੂ ਹੁੱਕਾ ਛੂਹੈਂ ਕਬੀ,
ਸ਼ੁਕਲ ਕਖਾਇ ਵੇਸ ਉੱਜਲ ਰਖੈਂ ਵਯੋ[1] ॥੨੬੩॥

[1]ਚੰਗੀ ਕਰਣੀ ਦੀ ਪਹੁੰਚ ਨਾਲ।
[1](ਵਯੋ) ਉਹ ਸਾਫ਼ (ਸੁਕਲ) ਚਿੱਟਾ ਤੇ ਭਗਵਾਂ (ਵੇਸ) ਲਿਬਾਸਰਖਦੇ ਹਨ।

ਦੋਹਰਾ:
ਐਪਰ ਹੀਰਾ-ਦਾਸੀਏ,
ਦੁਵਿਧਾ ਰੀਤਿ ਰਖਾਤ[1]।
ਅੱਡਣ ਸ਼ਾਹੀਓਂ ਕੀ ਤਰ੍ਹਾਂ,
ਮੋਨੇ ਸਿੰਘ ਰਹਾਤ[1] ॥੨੬੪॥

[1]ਦੋ ਤਰ੍ਹਾਂ ਦੀਰੀਤੀਰਖਦੇ ਹਨ।
[1]ਮੋਨੇ ਤੇ ਕੇਸਾਧਾਰੀ ਸਿੰਘ ਰਹਿੰਦੇ ਹਨ।

ਚੌਪਈ:
ਸਿੰਘ ਆਦਿ ਜੋ ਚੇਲਾ ਥੈਹੈ।
ਤਿਸ ਕੋ ਸਿੰਘੀ ਰੀਤਿ ਰਖੈ ਹੈ।
ਨਯੋ ਜੁ ਅੰਮ੍ਰਿਤ ਛਕਨਾ ਚੈਹੈ।
ਪਾਂਚ ਸਿੰਘ ਮਿਲ ਤਾਂਹਿ ਛਕੈ ਹੈਂ ॥੨੬੫॥
ਸੰਤ ਨਿਰਮਲੇ ਜੈਸੇ ਰੈਹੈਂ।
ਰੀਤਿ ਸਭੀ ਸੋ ਤੈਸ ਰਖੈ ਹੈਂ।
ਮੋਨਾ ਚੇਲਾ ਰਹਿਨ ਜੁ ਚੈਹੈ।
ਚੋਟੀ[1] ਤਿਸ ਕੀ ਭੀ ਨਹਿਂ ਲੈਹੈ ॥੨੬੬॥
ਜੌ ਲੌ ਹੀਰਾਦਾਸ ਰਹਾਯੋ।
ਨਿਜ ਬਿਵਹਾਰ ਨ ਤਾਂਹਿ ਮਿਲਾਯੋ[1]।

[1]ਬੋਦੀ।
[1]ਆਪਣਾ ਵਰਤਾਰਾ ਨਾਲ ਨਹੀਂ ਮਿਲਾਇਆ ਭਾਵ ਆਪਣਾ ਖਾਣਾ ਪੀਣਾ ਦੂਜਿਆਂ ਤੋਂ ਵੱਖਰੱਖਿਆ।

ਸਤਿਨਾਮੁ ਵਾਹਿਗੁਰੂ ਮੰਤਰ।

ਓਅੰ ਸੋਹੰ ਦੇਤ ਸੁਤੰਤਰ ॥੨੬੭॥
ਨਾਦੀ[1] ਚੇਲੇ ਤਾਂਹਿ ਬਨਾਏ।
ਚਰਨ ਧੋਇ ਨਹਿੰ ਕਬੀ ਪਿਲਾਏ।
ਸੀਤ ਪ੍ਰਸ਼ਾਦ ਨ ਕਾਂਹੂੰ ਦੀਓ।
ਜਤੀ ਸਤੀ ਗਜਾਨੀ ਦਿਢ ਥੀਓ ॥੨੬੮॥
ਪਢੈ ਪਢਾਵੈ ਗੁਰੁ ਕੀ ਬਾਨੀ।
ਰੀਤਿ ਰਖੈ ਸਭਿ ਸਿੱਖਨ ਸਾਨੀ[1]।
ਗੁਰੂ ਗ੍ਰੰਥ ਸਾਹਿਬ ਇਕ ਇਸ਼ਟੈਂ।
ਮਾਨੈ, ਔਰੈਂ ਸਭੀ ਅਨਿਸ਼ਟੈਂ[1] ॥੨੬੯॥
ਯੱਦਪਿ ਚੇਲੇ ਅਨਿਕੈਂ ਲਾਯਕ।
ਥੇ ਤਿਸ ਕੇ, ਸਮ ਰੂਪ ਮਲਾਯਕ[1]।
ਪੈ ਲਖਿ ਸੰਤ ਸਿੰਘ ਕੋ ਨੀਕੈਂ।
ਅਪਨੀ ਠੌਰੈਂ ਥਪ ਕੈ ਠੀਕੈਂ ॥੨੭੦॥
ਭਾਦੋਂ ਉੱਨੀ ਸੌ ਮਧ ਛੱਤੀ।
ਮਿਲਿਓ ਜੋਤੀ ਜੋਤਿ ਅਲਵੱਤੀ[1]।
ਸੰਤ ਸਿੰਘ ਅਬਿ ਆਹਿ ਮਹੰਤੈਂ।
ਰੈਹੈ ਗੰਡੀ ਪਿੰਡ ਸੁਤੰਤੈਂ ॥੨੭੧॥
ਸਿੰਘ ਬਸੰਤ ਰਹਿ ਧਾਲੀਵਾਲੈਂ।
ਹੈ ਦਲ ਸਿੰਘਰਹਿ ਕੋਟ-ਸਜਾਲੈਂ।
ਮੱਖਨ-ਪਿੰਡੀ ਮੈਂ ਸਿੰਘ-ਆਲਾ।
ਦੀਪ ਸਿੰਘ ਕੋਹਾਲੀ ਚਾਲਾ[1] ॥੨੭੨॥
ਸਨਮੁਖ ਸਿੰਘ ਅੰਮ੍ਰਿਤਸਰ ਰੈਹੈ।
ਇਤਜਾਦਿਕ ਬਹੁ ਠੌਰੈਂ ਮੈਹੈਂ।
ਚੇਲੇ ਪਰ ਚੇਲੇ[1] ਗੁਰੁ ਭਾਈ।
ਸੰਤ ਸਿੰਘ ਕੇ ਹੈਂ ਬਹੁ ਠਾਈਂ ॥੨੭੩॥
ਹੀਰਾ ਦਾਸੀਓਂ ਕੀ ਇਹੁ ਗਾਥਾ।
ਗਜਾਨ ਸਿੰਘ ਗਾਈ ਹਿਤ ਸਾਥਾ।
ਅਰਜ਼ ਅਸੀਸ ਹਮਾਰੀ ਏਹੀ।
ਸਿੰਘ ਪੰਥ ਇਹੁ ਤਜੈਂ ਨ ਕੇਹੀ ॥੨੭੪॥
ਔਰਨ ਕੌ ਆਗੈ ਸਿੰਘ ਕਰੇਂ।
ਆਪ ਨਿਰਮਲਜੋਂ ਸਮ ਰਹਿੰ ਖਰੇ[1]।
ਸੰਤਨ ਕੀ ਇਹੁ ਗਾਥਾ ਗਾਈ।
ਪਢੈ ਸੁਨੈਂ ਫਲ ਚਾਰ ਲਹਾਈ ॥੨੭੫॥
ਦੋਹਰਾ:
ਹੀਰਾ ਦਾਸੀਆਂ ਕੀ ਕਹੀ,
ਕਥਾ ਜਥਾਰਥ ਸਾਰ[1]।

[1]ਸ਼ਬਦ ਨਾਲ, ਉਪਦੇਸ਼ ਨਾਲ।
[1]ਮਿਲੀ ਹੋਈ।
[1]ਨਾ ਮੰਨਣ ਯੋਗ।
[1]ਦੇਵਤਿਆਂ ਵਰਗੇ ਸਰੂਪ ਵਾਲੇ।
[1]ਬਿਨਾਂ ਸੰਸੇ ਤੋਂ।
[1]ਚਲਾ ਗਿਆ।
[1]ਪੋਤੇ ਚੇਲੇ।
[1]ਚੰਗੇ।
[1]ਸੱਚੀ ਤੇ ਸ੍ਰੇਸ਼ਟ।

ਗੰਗੂ ਸ਼ਾਹੀਆਂ ਕੀ ਸੁਨੋ,
ਔਰੈਂ ਆਗੇ ਚਾਰੁ[1] ॥੨੭੬॥ [1]ਸੁੰਦਰ।
ਚੌਪਈ:
ਬਸੀ[1] ਖੱਤ੍ਰੀ ਗੰਗੂ ਏਕੈਂ। [1]ਗੋਤ।
ਹੁਤੋ ਗਰੀਬ ਅਧਿਕ ਵਡ ਨੇਕੈਂ।
ਅਮਰ ਦਾਸ ਗੁਰੁ ਕੀ ਸਰਣਾਈ।
ਆਯੋ ਮਹਾਂ ਮੋਦ ਮਨ ਪਾਈ ॥੨੭੭॥
ਔਰ ਸਿੱਖ ਬਹੁ ਭੇਟਾ ਦੈ ਕੈ।
ਬੈਠੇ ਥੇ ਅਤਿ ਮੋਦ ਬਢੈ ਕੈ।
ਗੁਰੁ ਗਿਰਦੈ ਭੀੜਾ ਪਿਖਿ ਭੂਰੀ।
ਗੰਗੂ ਖੜ੍ਹਾ ਰਹਯੋ ਡਰਿ ਦੂਰੀ ॥੨੭੮॥
ਸੋਚਤ ਮੈਂ ਕਿਆ ਭੇਟ ਚਢਾਵੋਂ।
ਬਿਨ ਭੇਟਾ ਗੁਰੁ ਢਿਗ ਕਿਮ ਜਾਵੋਂ।
ਗੁਰੁ ਸਰਬੱਗਯ ਜਾਨ ਤਿਹ ਮਨ ਕੀ।
ਨਿਕਟਿ ਹਕਾਰਯੋ ਗੰਗੂ ਬਨਕੀ[1] ॥੨੭੯॥ [1]ਗੰਗੂ ਬਾਣੀਏ (ਗੰਗੂ ਸ਼ਾਹ ਨੂੰ ਕੋਲ ਬੁਲਾਇਆ।
ਗੁੜ ਜੋ ਢਿਗ ਚਾਰਕ ਪੈਸਾ ਭਾਰ।
ਹੁਤੋ, ਵਹੈ ਗੁਰੁ ਆਗੇ ਦਿਯ ਧਰ।
ਪੇਖ ਸੁਦਾਮੇ ਸਮ ਤਿਹ ਪ੍ਰੀਤੀ।
ਲਈ ਭੇਟ ਗੁਰੁ ਹ੍ਵੈ ਮੁਦਰੀਤੀ ॥੨੮੦॥
ਦੈ ਆਦਰ ਨਿਜ ਨਿਕਟਿ ਬਿਠਾਯੋ।
ਕਰਿ ਕਿਰਪਾ ਵਹਿ ਸਿੱਖ ਬਨਾਯੋ।
ਮੰਜੀ ਬਖਸ਼ ਦਈ ਤਿਸ ਤਾਂਈ।
ਕਰਯੋ ਨਿਹਾਲ ਮਸੰਦ ਬਨਾਈ ॥੨੮੧॥
ਅਪਨਾ ਨਾਮ ਗਰੀਬ ਨਿਵਾਜੂ।
ਸਫਲ ਕਰਯੋ ਗੁਰੁ ਲਾਜ-ਜਹਾਜੂ।
ਪਰਬਤ ਕੇ ਢਿਗ ਢਿਗ ਕੀ ਸਿੱਖੀ।
ਬਖਸ਼ ਦਈ ਤਿਸ ਕੋ ਗੁਰੁ ਤਿੱਖੀ ॥੨੮੨॥
ਸਤਲੁਜ ਤੈ ਚੜ੍ਹਦੇ ਕੀ ਓਰੈਂ।
ਕਸਬਾ ਖਰੜ ਪਾਸ ਤਿਸ ਹੋਰੈਂ।
ਦਾਊ ਨਾਮ ਗਾਮ ਹੈ ਨੀਕੈਂ[1]। [1]ਹੋਰ ਦਾਊ ਨਾਮ ਚੰਗਾ ਪਿੰਡ ਹੈ।
ਹੈ ਗਾਦੀ ਤਹਿਂ ਤਿਨ ਕੀ ਠੀਕੈਂ ॥੨੮੩॥
ਘਾਗੋ ਗਾਮ ਦੁਆਬੇ ਮਾਹੈਂ।
ਬਨਯੋ ਦੇਹੁਰਾ ਗੰਗੂ ਕਾ ਹੈ।
ਮੇਲਾ ਭਰ ਹੈ ਤਹਾਂ ਅਪਾਰੇ।
ਮੰਨਤ ਲੋਗ ਤਹਾਂ ਕੇ ਸਾਰੇ ॥੨੮੪॥
ਤਿਸ ਕੀ ਗਾਦੀ ਪਰ ਜੋ ਬੈਹੈ।
ਅਜ਼ਮਤ ਬਡ ਯੁਤ ਸੋਊ ਥੈਹੈ।

ਜਵਾਹਰ ਸਿੰਘ ਪੀਰ ਬਡ ਭਯੋ।
ਮੁਲਕ-ਪਹਾੜ ਸਿੱਖ ਤਿਹ ਕਯੋ ॥੨੯੫॥
ਅਬਿ ਸੁੰਦਰ ਸਿੰਘ ਗਾਦੀ ਪਰ ਹੈ।
ਅਕਲ ਸ਼ਕਲ ਅਜ਼ਮਤ ਕਾ ਘਰ ਹੈ।
ਤਿਸ ਨੇ ਸਿੱਖੀ ਬਹੁ ਬਿਰਧਾਈ।
ਜੋਹੜਸਰ[1], ਪੰਜੌੜ, ਡਿਗਸਾਈ ॥੨੯੬॥ [1]ਪਿੰਡ।
ਨਾਹਣ ਦੇਸ ਪ੍ਰਯੰਤ ਬਿਸੇਸੈਂ।
ਬ੍ਰਿਧਿ ਕਰੀ ਗੁਰੁ ਸਿੱਖੀ ਏਸੈਂ[1]। [1]ਇਸ ਨੇ।
ਕਸਬੇ ਖਰੜ ਢਿਗੈਂ ਪਿੰਡ ਦਾਊ।
ਰੈਹੈ ਅਬਿ ਸੋ ਤੈਹੈਂ ਥਾਂਊ[1] ॥੨੯੭॥ [1]ਉਸੇ ਥਾਂ।
ਪੂਜਾ ਆਵਤ ਤਾਂਹਿ ਅਪਾਰੈਂ।
ਲਾਵਤ ਲੰਗਰ ਤੈਸ ਉਦਾਰੈਂ।
ਗੰਗੂ ਸ਼ਾਹੀਆਂ ਕੀ ਇਹ ਗਾਈ।
ਗਾਥ ਗਜਾਨ ਸਿੰਘ ਜੈਸੇ ਪਾਈ ॥੨੯੮॥
ਦੋਹਰਾ:
ਭਾਈ ਬਹਿਲੋ ਕੀ ਸੁਨੋ,
ਕਿੰਚਤ ਆਗੇ ਔਰ।
ਦੇਸ ਮਾਲਵੇ ਮੈਂ ਅਹੇ,
ਸਿੱਖੀ ਜਿਨ ਕੀ ਗੌਰ[1] ॥੨੯੯॥ [1]ਬਹੁਤੀ।
ਸ੍ਵੈਯਾ ਛੰਦ:
ਦੇਸ ਮਾਲਵੇ ਫਫੜੇ ਪਿੰਡ ਮੈਂ,
ਸੰਧੂ ਜਟ ਅਲਦਿੱਤਾ[1]। [1]ਨਾਮ।
ਹੁਤੋ ਚੌਧਰੀ ਬਡ ਸੁਲਤਾਨੀ,
ਬਹਿਲੋ ਸੁਤ ਪ੍ਰਭੁ ਦਿੱਤਾ।
ਖੂੰਡੀ ਖਲੜੂ ਰਖੈ ਮੁਸੱਲਾ[1], [1]ਆਸਣ ਜਿਸ ਤੇ ਨਿਮਾਜ਼ ਪੜ੍ਹੀਦੀ ਹੈ।
ਖੇਲੈ ਛੜੀਆਂ ਯਾ ਹੈ[1]। [1]ਇਹ ਛਿਟੀਆਂ ਨਾਲ ਖੇਡਦਾ ਹੈ।
ਸੁਲਤਾਨੀ ਲੋਗਨ ਕੋ ਲੈ ਕੈ,
ਸਦਾ ਨਗਾਹੇ[1] ਜਾਹੈ ॥੨੯੦॥ [1]ਨਗਾਹਾ ਪਿੰਡ ਜ਼ਿਲਾ ਡੇਰਾ ਗ਼ਾਜ਼ੀ ਖ਼ਾਂ ਪੱਛਮੀ ਪਾਕਿਸਤਾਨ ਵਿੱਚ ਹੈ, ਇਥੇ ਸੁਲਤਾਨ ਦੀ ਕਬਰ ਹੈ।

ਜਗੇ ਭਾਗ ਮਗ ਮੈਂ ਗੁਰੁ ਅਰਜੁਨ ਕਾ
ਦਰਸ਼ਨ ਜਬਿ ਲਹਿਓ।
ਕੋਕਲ ਬੱਤਕ ਸੁਤ ਕੀ ਨਜਾਈਂ[1], [1]ਕੋਇਲ ਤੇ ਬੱਤਕ ਦੇ ਬੱਚੇ ਦੀ ਤਰ੍ਹਾਂ।
ਮਨ ਫਿਰਗੋ ਤਹਿਂ ਰਹਿਓ।
ਕਰੀ ਟਹਿਲ ਅਤਿ ਅੰਮ੍ਰਿਤਸਰ ਕੀ,
ਆਵਾ ਤਾਂਹਿ ਪਕਾਯੋ।
ਨਿਸ ਦਿਨ ਕੂੜਾ ਗੋਬਰ ਮੈਲਾ[1], [1]ਗੋਹਾ ਤੇ ਵਿਸ਼ਟਾ।
ਪਿੰਡਨ ਤੈ ਢੋਵਾਯੋ ॥੨੯੧॥

ਰੁੱਖਾ ਸੁੱਕਾ ਅੱਠੀਂ ਪਹਿਰੀਂ,
ਮਿਲੈ ਜਹਾਂ ਤਹਿਂ ਖੈ ਹੈ।
ਸਿਰ ਤੈ ਨਾਂਹਿ ਟੋਕਰਾ ਈਨੂੰ
ਲਾਹੈ, ਨਾਮ ਜਪੈ ਹੈ।
ਭਜਨ ਟਹਿਲ ਨੈ ਮਹਿਲ ਪੁਚਾਯੋ,
ਪਿਖਿ ਖੁਸ਼ਿ ਹ੍ਵੈ ਗੁਰੁ ਭਾਰੀ।
ਭਾਈ ਸਾਹਿਬ ਕਾ ਖਿਤਾਬ ਦੈ,
ਅਜ਼ਮਤ ਬਖਸ਼ੀ ਚਾਰੀ[1] ॥੨੯੨॥ — [1]ਸੁੰਦਰ।
ਕਰਯੋ ਮਸੰਦ ਮਾਲਵੇ ਕੇਰਾ,
ਜਾਇ ਤਾਂਹਿ ਨਿਜ ਦੇਸੈਂ।
ਸਤਿਨਾਮੁ ਉਪਦੇਸ਼ ਦਿਢਾ ਕੈ,
ਕੀਨੇ ਸਿੱਖ ਬਿਸੇਸੈਂ।
ਫਿਰ ਤਿਸ ਹੀ ਕੇ ਪੌਤ੍ਰ ਭਾਈ,
ਭਗਤੇ ਸੇਵ ਕਮਾਈ।
ਖੁਸ਼ਿ ਹ੍ਵੈ ਗੁਰੁ ਸੰਗਤ ਭੂਤੋਂ ਕੀ,
ਤਿਸ ਕੌ ਪੁਨ ਸੌਂਪਾਈ[1] ॥੨੯੩॥ — [1]ਸੌਂਪ ਦਿੱਤੀ।
ਭੂਤ ਪਰੇਤ ਚੁਰੈਲ ਖਵੀਸੁ[1], — [1]ਦੇਉ, ਜਿੱਨ।
ਜਿਸ ਕੋ ਚਿਪਟਯੋ ਹੋਵੈ[1]। — [1]ਚਿੰਬੜਿਆ ਹੋਵੇ।
ਨਿਜ ਡੋਲੀ ਕੋ[1] ਤਜੈਂ ਤੁਰਤ[2] ਵਹਿ, — [1]ਆਪਣੀ ਡੋਲੀ ਨੂੰ। (ਡੋਲੀ-ਉਹ ਸ਼ਰੀਰ ਜਿਸ ਵਿੱਚ ਭੂਤ ਪ੍ਰੇਤ ਜਾਂ ਜਿੱਨ ਨੇ ਪ੍ਰਵੇਸ਼ ਕੀਤਾ ਹੋਵੇ।) [2]ਛੇਤੀ।
ਜਹਿਂ ਭਗਤੇ[1] ਕੋ ਜੋਵੈਂ। — [1]ਜਿੱਥੇ ਭਗਤੇ ਨੂੰ ਦੇਖਦੇ ਹਨ।
ਲੋਗ ਹਜ਼ਾਰੋਂ ਰਾਜ਼ੀ ਕਰਿ ਕੈ,
ਤਿਸ ਭੀ ਸਿੱਖ ਬਨਾਏ।
ਭਾਈ ਬਹਿਲੋ ਕੀ ਸਿੱਖੀ ਇਮ,
ਬਢੀ ਦੇਸ ਅਧਿਕਾਏ ॥੨੯੪॥
ਤਬਿ ਤੈ ਅਬਿ ਲੌ ਉਨ ਕੀ ਸੰਤਤਿ
ਤਈਂ, ਲੋਗ ਬਹੁ ਸੇਵਤ।
ਫਫੜੇ ਗਾਮ ਜਗ੍ਹਾ ਹੈ ਉਸ ਕੀ,
ਮੰਨਤ ਜਨ ਫਲ ਲੇਵਤ ॥੨੯੫॥
ਦੋਹਰਾ:
ਭਾਈ ਬਹਿਲੋ ਕੀ ਕਹੀ,
ਕਥਾ ਜਥਾਰਥ ਠੀਕ।
ਭਾਈ ਮੂਲੇ ਕੀ ਸੁਨੋ,
ਕਿੰਚਤ ਔਰ ਅਲੀਕ[1] ॥੨੯੬॥ — [1]ਦੋਸ਼ਰਹਿਤ, ਪਵਿੱਤਰ।
ਚੌਪਈ:
ਬਨੀਆਂ ਏਕ ਬਠਿੰਡੇ ਮਾਹੈਂ।
ਰਤਨ ਸ਼ਾਹ ਰਹਿਤੋ ਥਾ ਚਾਹੈ[1]। — [1]ਉਤਸ਼ਾਹ ਨਾਲ।

ਥਾ ਵਹਿ ਧਨੀ ਭਗਤ ਸਤਿਸੰਗੀ।
ਟੈਹਲ ਕਰਤ ਸੰਤਨ ਕੀ ਚੰਗੀ ॥੨੯੭॥
ਸੰਤਤਿ[1] ਭਈ ਨ ਘਰ ਮੈਂ ਤਾਂ ਕੈ। [1]ਉਲਾਦ।
ਭਯੋ ਬ੍ਰਿੱਧ ਸੱਤਰ ਬਰਸਾਂ ਕੈ।
ਦਸਮ ਗੁਰੂ ਜਬਿ ਤਹਿਂ ਠਾਂ ਜੈਹੈ[1]। [1]ਜਾ ਕੇ।
ਕੱਢਯੋ ਕਾਣਾ ਦੇਉ ਧਕੈ ਹੈ[1] ॥੨੯੮॥ [1]ਧੱਕ ਕੇ।
ਵੀਚ ਸਰੂੰਦੈਂ ਦੇਉ ਟਿਕਾਯੋ।
ਤਬਿ ਵਹਿ ਬਨੀਆਂ ਗੁਰੁ ਢਿਗ ਆਯੋ।
ਬਾਂਛਯੋ ਸੁਤ ਬਹੁ ਸੇਵ ਕਮਾਈ।
ਖੁਸ਼ੀ ਹੋਇ ਗੁਰੁ ਕਹਯੋ ਇਦਾਂਈਂ[1] ॥੨੯੯॥ [1]ਇਸ ਤਰ੍ਹਾਂ।
ਤੇਰੇ ਜਯੋਂ ਸੁਫੈਦ ਹੈਂ ਬਾਲਾ।
ਤਯੋਂ ਹੀ ਬੱਗੀ ਬੋਦੀ ਵਾਲਾ।
ਸੁਤ ਤੁਮਰੇ ਘਰ ਮੈਂ ਉਪਜੈਹੈ।
ਸੰਤ ਰੂਪ ਅਜ਼ਮਤ ਯੁਤ ਥੈਹੈ ॥੩੦੦॥
ਸਫਲੋ ਬੈਨ ਐਨ ਗੁਰੁ ਥੀਓ।
ਬੱਗੀ ਬੋਦੀ ਯੁਤ ਉਪਜੀਓ।
ਸਤਿਨਾਮੁ ਵਹਿ ਜਪੈ ਜਪਾਵੈ।
ਭਵੈ ਵਹੀ[1] ਜੋ ਮੁਖੋਂ ਸੁਨਾਵੈ ॥੩੦੧॥ [1]ਉਹੋ (ਗੱਲ) ਹੋ ਜਾਂਦੀ ਹੈ।
ਭਾਈ ਮੂਲਾ ਨਾਮ ਤਾਂਹਿ ਕੋ।
ਬਿਦਤਯੋ ਜਗ ਮੈਂ ਵਲੀ ਚਾਹਿ ਕੋ[1]। [1]ਉਤਸ਼ਾਹ ਵਾਲਾ।
ਸੇਵਕ ਸਿੱਖ ਜਨ ਤਾਂਹਿ ਅਪਾਰੀ।
ਆਲਾ ਸਿੰਘ ਨ੍ਰਿਪ ਲੌਂ ਭਏ ਭਾਰੀ ॥੩੦੨॥
ਗੰਗਾ-ਰਾਮ ਬ੍ਰਹਮਨ ਏਕੈਂ।
ਸ਼ਹਿਰ ਸਨਾਮ ਕੇਰ ਸ-ਬਿਬੇਕੈਂ[1]। [1]ਵਿਚਾਰ ਸਹਿਤ।
ਸੇਵਕ ਚੇਲਾ ਬਡ ਤਿਹ ਥੀਓ।
ਤਾਂ ਕੌਂ ਭੀ ਅਜ਼ਮਤ ਯੁਤ ਕੀਓ ॥੩੦੩॥
ਨਿਜ ਗਾਦੀ ਪਰ ਤਾਂਹਿ ਬਿਠੈ ਹੈ।
ਭਾਈ ਮੂਲਾ ਗਯੋ ਸਿਧੈ ਹੈ[1]। [1]ਚਲਾਣਾ ਕਰ ਗਿਆ।
ਸ਼ਹਿਰ ਸਨਾਮ ਧਾਮ ਹੈ ਤਾਂ ਕਾ।
ਮੇਲਾ ਭਰਤ ਸੇਵਕਨਿ ਬਾਂਕਾ[1] ॥੩੦੪॥ [1]ਸੁੰਦਰ।
ਮੰਨਤ ਤਾਂ ਕੋ ਲੋਗ ਅਪਾਰੈਂ।
ਅਬਿ ਲੌਂ ਮਾਲਵ ਦੇਸ ਮਝਾਰੈਂ।
ਸੰਤਤਿ ਗੰਗਾ-ਰਾਮਹਿਂ ਕੇਰੀ।
ਬਸਤ ਸਨਾਮ ਦਿਜੇਸ ਬਧੇਰੀ[1] ॥੩੦੫॥ [1]ਬਹੁਤੇ ਚੰਗੇ ਬ੍ਰਾਹਮਣ।
ਭਾਈ ਮੂਲੇ ਕੇ ਸਦਵੈ ਹੈਂ।
ਪੂਜਾ ਮੰਨਤ ਸੋਊ ਲੈ ਹੈਂ ॥੩੦੬॥

ਦੋਹਰਾ:

ਭਾਈ ਮੂਲੇ ਕੀ ਕਹੀ,
ਥੰਮਣ ਸਿੰਘ ਕੀ ਔਰ।
ਸੁਨੋ ਸੁਨੈਹੋਂ ਜਿਉਂ ਭਈ,
ਉਸੀ ਦੇਸ ਮੈਂ ਗੌਰ[1] ॥ ੩੦੭ ॥ — [1]ਬਹੁਤੀ।

ਚੌਪਈ:

ਢਿਗ ਬਰਨਾਲੇ ਪਿੰਡ ਫਰਵਾਹੀ।
ਥੰਮਣ ਸਿੰਘ ਜਟ ਪ੍ਰੇਮੀ ਆਹੀ[1]। — [1]ਸੀ।
ਨਿਸ ਦਿਨ ਪਢੈ ਗੁਰੂ ਕੀ ਬਾਨੀ।
ਸੇਵੈ ਸੰਤਨ ਤਈਂ ਮਹਾਨੀ ॥ ੩੦੮ ॥
ਪਢ ਕੈ ਸ਼ਬਦ ਨੌਮ ਗੁਰੁ ਕੇਰੇ।
ਤਾਂ ਕੋ ਥਯੋ ਵਿਰਾਗ ਬਧੇਰੇ।
ਭਾਰ ਪਬਨ ਕੇ ਦ੍ਵਾਦਸ ਸਾਲੈਂ[1]। — [1]ਪੈਰਾਂ ਦੇ ਭਾਰ ਬਾਰਾਂ ਸਾਲ।
ਬੈਠ ਰਹਜੋ ਤਪ ਕਰਜੋ ਬਿਸਾਲੈਂ ॥ ੩੦੯ ॥
ਪਾਉ ਦੂਧ ਅਠ ਪਹਿਰੈਂ ਪੀਵੈ।
ਅੰਗੀਕਾਰ ਨ ਔਰ ਕਰੀਵੈ[1]। — [1]ਕਰਦਾ।
ਕਬੀਕੁ ਮੂਤ ਪੁਰੀਖ ਤਜੈ ਹੈ[1]। — [1]ਕਦੇ ਕਦੇ ਪੇਸ਼ਾਬ ਤੇ (ਪੁਰੀਖ) ਮੈਲ ਤਿਆਗਦਾ ਹੈ ਭਾਵ ਟੱਟੀ ਪੇਸ਼ਾਬ ਕਰਦਾ ਹੈ।
ਬੈਠੋ ਹੀ ਜਨ ਸਫਾ ਕਰੈ ਹੈਂ[1] ॥ ੩੧੦ ॥ — [1]ਬੈਠੇ ਨੂੰ ਹੀ ਸੇਵਕ ਸਾਫ਼ ਕਰ ਦਿੰਦੇ ਹਨ।
ਸੀਤ ਵਾਤ ਆਤਪ ਬਡ ਸਹੀ[1]। — [1]ਠੰਢ, ਹਵਾ ਤੇ ਧੁੱਪ ਬਹੁਤ ਸਹਾਰੀ।
ਕੀਨੋ ਤਪ ਅਤਿ ਉੱਗਰ ਸਹੀ[1]। — [1](ਸਹੀ) ਨਿਸ਼ਚੇ ਕਰ ਕੇ ਬਹੁਤ (ਉੱਗ੍ਰ) ਕਠਨ ਤਪ ਕੀਤਾ।
ਰਿੱਧਿ ਸਿੱਧਿ ਤਾਂ ਕੋ ਫੁਰ ਆਈ।
ਮੁਖੋਂ ਕਹੇ ਜੋ ਹੋਵੈ ਸਾਈ[1] ॥ ੩੧੧ ॥ — [1]ਉਹ।
ਜਾਨੂ[1] ਚੂਲੇ ਜੁੜ ਤਿਸ ਗਏ। — [1]ਗੋਡੇ।
ਮਾਲਸ ਕਰਿ ਲੋਗੋਂ ਭਲ ਕਏ[1]। — [1]ਠੀਕ ਕੀਤੇ।
ਸੇਵਕ ਸਿੱਖ ਫੇਰ ਸਰਦਾਰੂ।
ਲਗੇ ਪਿਲਾਵਨ ਤਾਂ ਕੋ ਦਾਰੂ[1] ॥ ੩੧੨ ॥ — [1]ਸ਼ਰਾਬ।
ਗਾਗਰ ਭਰੀ ਰਹੇ ਢਿਗ ਤਾਹੈਂ।
ਨਾਂਹਿ ਨਿਖੁਟੀ ਸੋਊ ਕਦੈਹੈਂ[1]। — [1]ਉਹ ਕਦੇ ਵੀ ਮੁੱਕੀ ਨਹੀਂ।
ਮੁਖ ਦ੍ਵਾਰਾ ਸੇਵਕ ਲਜਾ ਡਾਰੈਂ[1]। — [1]ਗਾਗਰ ਦੇ ਮੁੱਖ ਰਾਹੀਂ ਸੇਵਕ ਸ਼ਰਾਬ ਲਿਆ ਕੇ (ਗਾਗਰ ਵਿੱਚ) ਪਾਈ ਜਾਂਦੇ ਹਨ।
ਟੂਟੀ ਸੈਂ ਕਢਿ ਛਕੈਂ ਅਪਾਰੈਂ ॥ ੩੧੩ ॥
ਜੋ ਦਰਸਨ ਕੋ ਤਿਸ ਢਿਗ ਐਹੈ।
ਬਿਨਾ ਪਿਲਾਏ ਜਾਨ ਨ ਦੈਹੈਂ।
ਜੇ ਨਹਿਂ ਪੀਵੈਂ ਜਬ੍ਰਨ ਪਜਾਵੈਂ।
ਤਾਂਹਿ ਢਹਾਇ ਵਾਇ ਮੁਖ ਪਾਵੈਂ[1] ॥ ੩੧੪ ॥ — [1]ਢਾਹ ਕੇ ਤੇ ਮੂੰਹ ਅੱਡ ਕੇ ਪਾ ਦੇਂਦੇ ਹਨ।
ਨਿਸ ਦਿਨ ਆਪ ਸ਼ਰਾਬ ਛਕੈ ਹੈ*। — *ਸ਼ਰਾਬ ਪੀਣੀ ਸਿੱਖੀ ਰਹੁ-ਰੀਤ ਦੇ ਉਲਟ ਹੈ ਜੋ ਮੰਨਣ ਯੋਗ ਨਹੀਂ।

ਔਰ ਕਿਛੁ ਨਹਿਂ ਪੀਵੈ ਖੈਹੈ।
ਸਿੱਖ ਸੂਦਾਰ ਕਦੀ ਜੇ ਕੋਊ।
ਥਾਲ ਲਗਾਇ ਲਜਾਵੈ ਜੋਊ ॥ ੩੧੫ ॥
ਜਰੀ ਕੁ ਤਰੀ ਮਹਾਂ ਪਰਸ਼ਾਦੈ।
ਕੇਰ[1], ਛਕੈ ਲਹਿ ਔਰ ਨ ਸ੍ਵਾਦੈਂ। — [1]ਮਾਸ ਦੀ ਤਰੀ।
ਜੈਸ ਦੇਵ ਕੋ ਭੋਗ ਲਗਾਵੈਂ।
ਤਿਮ ਧਰ ਆਗੇ ਚਾਇ ਲਿਜਾਵੈਂ[1] ॥ ੩੧੬ ॥ — [1]ਜਿਵੇਂ ਦੇਵਤੇ ਨੂੰ ਭੋਗ ਲਗਾਉਂਦੇ ਹਨ ਤਿਵੇਂ ਇਸ ਦੇ ਅੱਗੇਰੱਖ ਕੇ ਭੋਗ ਲਗਵਾ ਕੇ ਥਾਲ ਚੁੱਕ ਕੇ ਲੈ ਜਾਂਦੇ ਹਨ।
ਸੀਤ ਪ੍ਰਸ਼ਾਦ ਤਾਂਹਿ ਕਾ ਜੋਊ।
ਛਕੈ ਨਾਰਿ ਸੁਤ ਯੁਤ[1] ਹ੍ਵੈ ਸੋਊ। — [1]ਪੁੱਤਰ ਸਹਿਤ।
ਰੋਗੀ ਰੋਗ ਅਨੇਕ ਪ੍ਰਹਾਰੈਂ[1]। — [1]ਨਾਸ਼ ਕਰਦੇ ਹਨ।
ਯਾਂ ਤੈ ਚਰਚਾ ਚਲੀ ਅਪਾਰੈਂ ॥ ੩੧੭ ॥
ਲੋਗ ਬਜੰਤ ਕਾਮਨਾਂ ਵਾਰੈਂ।
ਐਹੈਂ, ਸੋ ਦੈਹੈ ਬਹੁ ਗਾਰੈਂ।
ਪੈ ਸ਼ਰਾਬ ਸਭਿ ਹੀ ਕੋ ਪਜਾਵੈਂ।
ਖੁਸ਼ੀ ਹੋਇ ਜਿਹ ਸੀਤ[1] ਛਕਾਵੈਂ ॥ ੩੧੮ ॥ — [1]ਸੀਤ ਪ੍ਰਸਾਦ।
ਹੋਇ ਕਾਮਨਾ ਤਾਂ ਕੀ ਪੂਰਨ।
ਮਚੀ ਧੁੰਮ ਜਗ ਮੈਂ ਤਿਹ ਤੂਰਨ[1]। — [1]ਤਿਸ ਦੀ ਛੇਤੀ ਹੀ ਜਗ ਵਿੱਚ ਮਸ਼ਹੂਰੀ ਹੋ ਗਈ.
ਕਰਮ ਸਿੰਘ ਪਟਲੇਸ ਨਰੇਸੈਂ।
ਪਾਸ ਮੁਸਾਹਿਬ ਬਨੀਆਂ ਬੇਸੈਂ[1] ॥ ੩੧੯ ॥ — [1]ਚੰਗਾ ਬਾਣੀਆਂ ਅਹਿਲਕਾਰ ਸੀ।
ਥਾ, ਇਨ ਢਿਗ ਸੋ ਪਹੁੰਚਜੋ ਆਈ।
ਜਬ੍ਰਨ ਢਾਹਿ ਸ਼ਰਾਬ ਪਿਲਾਈ।
ਕਰੀ ਬਖੀਲੀ[1] ਨ੍ਰਿਪ ਪੈ ਜਾਈ। — [1]ਚੁਗ਼ਲੀ।
ਤਿਸ ਦੂਤੀ ਲੂਤੀ ਬਹੁ ਲਾਈ[1] ॥ ੩੨੦ ॥ — [1]ਤਿਸ ਨੇ (ਦੂਤੀ) ਚੁਗਲੀ ਰੂਪ ਬਹੁਤੀ (ਲੂਤੀ) ਚੁਆਤੀ ਲਾ ਦਿੱਤੀ।
ਨ੍ਰਿਪ ਨੈ ਤਿਸ ਕੋ ਪਕਰਿ ਮੰਗਾਯੋ।
ਭਾਵੀ ਨੈ ਇਨਸਾਫ ਭੁਲਾਯੋ।
ਪਾਂਚ ਸਿੰਘ ਜੋ ਥੇ ਤਿਹ ਸੰਗੈਂ।
ਤਿਨ ਕੇ ਨਕ ਹੱਥ ਕਟੇ ਕੁਢੰਗੈਂ ॥ ੩੨੧ ॥
ਇਕ ਹਥ ਜੀਭ ਸੰਤ ਕਟਵਾਈ।
ਥੱਮਣ ਸਿੰਘ ਨਕ ਬਟਜੋ ਨਰਾਈ।
ਬੋਲਜੋ ਸਿੰਘ ਏਕ ਬਿਰ ਏਹੀ[1]। — [1]ਇਕ ਵਾਰ ਥੰਮਣ ਸਿੰਘ ਇਸ ਤਰ੍ਹਾਂ ਬੋਲਿਆ।
ਕਾਟੀ ਨਿਜ ਆਯੂ ਨ੍ਰਿਪ ਨੇ ਹੀ ॥ ੩੨੨ ॥
ਦੋਇ ਮਾਸ ਅੰਦਰ ਸੋ ਹੋਈ।
ਸੁਰਪੁਰ ਗਯੋ ਨ੍ਰਿਪ ਤਨ ਖੋਈ[1]। — [1]ਸਰੀਰ ਛੱਡ ਕੇ।
ਪੈ ਥੰਮਣ ਸਿੰਘ ਰੀਤੀ ਵੋਹੀ।
ਰਾਖੀ ਸਦਾ ਪੁਰਾ ਥੀ ਜੋਹੀ[1] ॥ ੩੨੩ ॥ — [1]ਜੋ ਪਹਿਲੀਰੀਤੀ ਸੀ ਉਹੀ ਸਦਾਰੱਖੀ।
ਕਿੰਚਤ ਥੁਥਲਾ ਬੋਲਤ ਸੋਊ।

ਹਾਥ ਕਟਜੋ ਨਿਰਖੇ ਹਮ ਲੋਊ[1]। — [1]ਅਸਾਂ (ਆਪਣੇ) (ਲੋਊ) ਨੇਤ੍ਰਾਂ ਨਾਲ ਦੇਖੇ ਹਨ।
ਚਾਲੈ ਮੰਜੇ ਕੀ ਅਸਵਾਰੀ।
ਪੈਂਚਨ ਤੈ ਚੁਕਵੈਹ ਉਦਾਰੀ[1] ॥ ੩੨੪ ॥ — [1]ਸ੍ਰੇਸ਼ਟ ਪੈਂਚਾਂ ਤੋਂ।
ਖੁਸ਼ੀ ਸਾਥ ਬਹੁ ਲੋਗ ਚੁਕੈ ਹੈਂ।
ਏਕ ਪਿੰਡ ਤੈ ਦੂਤੀ ਪੁਚੈ ਹੈਂ।
ਉੱਨੀ ਸੌ ਗਜਾਰਾਂ ਮੈਂ ਤਾਂਹੈਂ।
ਬਛੋਆਣੇ ਪਿੰਡ ਢਿਗ ਜਾਹੈ ॥ ੩੨੫ ॥
ਗੰਦੀ ਜਗ੍ਹਾ ਮੰਚ[1] ਉਤਰਾਯੋ। — [1]ਪਲੰਘ।
ਆਏ ਪੈਂਚ ਮਿਲਨ ਉਨ ਗਾਯੋ[1]। — [1]ਉਨ੍ਹਾਂ ਨੇ ਕਿਹਾ।
ਮਹਾਰਾਜ ਇਹੁ ਗੰਦੀ ਜਾਗਾ।
ਠਹਿਰਨ ਜੋਗ ਨ ਤੁਮੈਂ ਸਭਾਗਾ[1] ॥ ੩੨੬ ॥ — [1]ਤੁਹਾਨੂੰ ਚੰਗੇ ਭਾਗਾਂ ਵਾਲਿਆਂ ਨੂੰ।
ਥੰਮਣ ਸਿੰਘ ਸਾਧੁ ਇਮ ਬੋਲਾ।
ਈਹਾਂ ਮੰਦਰ ਬਨੈ ਅਮੋਲਾ।
ਏਕ ਕਰੋੜ ਈਂਟ ਜਿਹ ਲਗ ਹੈ।
ਮੰਨਤ ਕਰੈ ਅਧਿਕ ਮਮ ਜਗ ਹੈ[1] ॥ ੩੨੭ ॥ — [1]ਜਗਤ ਮੇਰੀ ਬਹੁਤੀ ਮੰਨਤਾ ਕਰੇਗਾ।
ਇਮ ਕਹਿ ਤਨ ਤ੍ਰਿਣ ਜਯੋਂ[1] ਤਹਿਂ ਛੋਰਾ। — [1]ਕੱਖ ਵਾਂਗ।
ਅਬਿ ਮੰਦਰ ਬਡ ਬਨਜੋ ਬਹੋਰਾ[1]। — [1]ਬਾਅਦ ਵਿੱਚ।
ਈਂਟ ਪਚਾਸ ਲਾਖ ਤੋ ਲਾਗੀ।
ਬਾਕੀ ਲਾਗਤ ਜੈਹੈ ਆਗੀ[1] ॥ ੩੨੮ ॥ — [1]ਬਾਕੀ ਅੱਗੇ ਹੋਰ ਲਗਦੀ ਜਾਵੇਗੀ।
ਮੇਲਾ ਮਾਘੀ ਕਾ ਬਡ ਭਰ ਹੈ।
ਭੇਟ ਰੁਪਯਾ ਸੈਂਕੜੋਂ ਚੜ੍ਹ ਹੈ।
ਸੇਵਕ ਸਿੱਖ ਹਜਾਰੋ ਥੈਹੈਂ।
ਦਿਨ ਦਿਨ ਮੰਨਤ ਅਧਿਕ ਬਢੈ ਹੈਂ ॥ ੩੨੯ ॥

ਦੋਹਰਾ:

ਸਾਧੂ ਥੰਮਣ ਸਿੰਘ ਕੀ,
ਜਥਾ ਜੋਗ ਇਹੁ ਗਾਥ।
ਕਥੀ ਗਯਾਨ ਸਿੰਘ ਖੁਦ ਪਿਖੀ,
ਧੰਨ ਪੰਥ ਮਮ ਨਾਥ[1] ॥ ੩੩੦ ॥ — [1]ਮੇਰੇ ਮਾਲਕ ਕਲਗੀਧਰ ਦਾ ਪੰਥ ਧੰਨ ਹੈ।

ਇਤਿ ਸ੍ਰੀ ਗੁਰੁ ਪੰਥ ਪ੍ਰਕਾਸ਼ ਉੱਤ੍ਰਾਰਧੇ ਗਯਾਨ ਸਿੰਘ ਵਿਰਚਿਤੇ 'ਭੇਖੋਂ ਕੀ ਕਥਾ ਪ੍ਰਸੰਗ ਸਮਾਪਤਿ', ਬਰਨਨੰ ਨਾਮ ਉਣਾਹਟਮੋਂ ਬਿਸ੍ਰਾਮ ॥ ੫੯ ॥

## ੬੦. {ਜ਼ਮਾਨੇ ਦੀ ਅਦਲਾ-ਬਦਲੀ, ਸਮੇਂ ਦਾ ਸੁਭਾਵ, ਪਰਜਾ, ਰਾਜਿਆਂ ਤੇ ਸਿੰਘਾਂ ਦੇ ਲੱਛਣ ਤੇ ਕਾਵਿ-ਪ੍ਰਸੰਗ}

ਸ੍ਵੈਯਾ ਛੰਦ:

ਫਿਰਕੇ ਭੇਖਨ ਕੀ ਕਹਿ ਗਾਥਾ,
ਅਬਿ ਕਿਛੁ ਔਰ ਸੁਨੈਹੈਂ ਜੀ।
ਬਦਲਾ ਸਦਲ[1] ਜ਼ਮਾਨੇ ਕੀ ਜਯੋਂ — [1]ਅਦਲਾ ਬਦਲੀ।
ਹੋਈ, ਤਯੋਂ ਦਿਖਰੈਹੈਂ ਜੀ।
ਸਾਠਕ ਬਰਸਨ ਤੈ ਹਮ ਨਿਰਖੀ[1], — [1]ਦੇਖੀ।
ਔਰ ਸੁਨੀ ਅਧਿਕੈਹੈਂ ਜਯੋਂ।
ਹਾਕਮ ਰੱਯਤ ਸਾਧੁ ਪੁਜਾਰੀ,
ਸਿੱਖ ਸੂਦਾਰ ਦਿਜੈਹੈਂ ਜਯੋਂ[1] ॥੧॥ — [1]ਜਿਵੇਂ ਬ੍ਰਾਹਮਣ।
ਪਹਿਲੇ ਹੁਤੇ ਜੈਸ ਮਧ ਨਿਰਖੇ[1], — [1]ਵਿਚਲੇ ਸਮੇਂ 'ਚ ਦੇਖੇ ਹਨ।
ਹੈਂ ਅਬਿ ਜਿਸ ਪਰਕਾਰੇ ਕੋ।
ਸਮੇਂ ਰਾਜ ਬਸ ਦਸਾ ਬਦਲ ਹ੍ਵੈ,
ਬੁਰਾ ਮਾਨਿਯੋ ਪਯਾਰੇ ਕੋ[1]। — [1]ਰਾਜ ਦੇ ਵਸ ਹੋ ਕੇ ਸਮੇਂ ਦੀ ਹਾਲਤ ਬਦਲ ਜਾਂਦੀ ਹੈ, ਕਈ ਵਾਰ ਪਿਆਰੇ ਨੂੰ ਬੁਰਾ ਮੰਨਣ ਲੱਗ ਪੈਂਦੇ ਹਨ।

ਤੁਰਕਨ ਕੀ ਜਬਿ ਥੀ ਪਤਿਸ਼ਾਹੀ,
ਸਦੀ ਆਠ ਦਸ ਮੈਹੈਂ[1] ਜੇ। — [1]ਅਠਾਰਵੀਂ ਸਦੀ ਵਿੱਚ।
ਮੰਜੇ ਹੁੱਕੇ ਨੇਤ੍ਰੇ[1] ਚੰਮ ਦੈ, — [1]ਦੁੱਧ ਰਿੜਕਣ ਦੀਆਂਰੱਸੀਆਂ।
ਬੱਧਰ ਕਮਰ ਰਖੈ ਹੈਂ[1] ਜੇ ॥੨॥ — [1]ਲੱਕਾਂ ਨਾਲ ਚੰਮ ਦੀਆਂ ਪੇਟੀਆਂ ਰਖਦੇ ਸਨ।
ਕੱਚੇ ਚਮੜੇ ਕੀ ਲੱਜਾਂ ਥੀਂ,
ਜਿਨ ਸੈਂ ਚੜਸੇ[1] ਥੇ ਖਿਚਤੇ। — [1]ਵੱਡੇ ਬੋਕੇ, ਵਾਰੇ।
ਸੱਕੇ[1] ਤੁਰਕ ਭਰਤ ਥੇ ਪਾਨੀ, — [1]ਪਾਣੀ ਭਰਨ ਵਾਲੇ, ਮਾਸ਼ਕੀ।
ਸ਼ਹਿਰੈਂ ਨਗਰਨ ਕੇ ਵਿਚ ਥੇ।
ਪਗੜੀ ਬਾਂਧ ਮੁਸੱਲੇਦਾਰੈ[1], — [1]ਤੁੱਰਲੇ (ਸ਼ਮਲੇ) ਵਾਲੀਆਂ।
ਕਟਿ ਤੰਬੇ ਗਰ ਜਾਮੇ ਥੇ[1]। — [1]ਲੱਕ 'ਚ ਤੰਬੇ (ਚਾਦਰੇ) ਤੇ ਗਲ ਵਿੱਚ ਚੋਲੇ ਸਨ।
ਦਾੜੀ ਮੁੱਛ ਸ਼ਰ੍ਹਾ ਤੁਰਕਨ ਸਮ,
ਰਖਤ ਚੌਧਰੀ ਸਾਮੇ ਥੇ[1] ॥੩॥ — [1]ਹਿੰਦੂ ਚੌਧਰੀ ਤੇ ਉਨ੍ਹਾਂ ਦੇ (ਸਾਮੇ) ਨੌਕਰ।
ਜੁੱਤੇ ਚੌਂਕੇ ਕਾ ਪ੍ਰਹੇਜ਼, ਨਹਿਂ
ਥਾ ਕਿਛੁ ਕਹੂੰ, ਬਿਨਾ ਸ਼ਹਿਰੈਂ[1]। — [1]ਕੁਝਕ ਸ਼ਹਿਰਾਂ ਤੋਂ ਬਿਨਾਂ ਚੌਂਕੇ ਉਪਰ ਜੁੱਤਾ ਲੈ ਜਾਣ ਦੀਰੋਕ ਨਹੀਂ ਸੀ।
ਡੰਡ ਜੇਜੀਏ[1] ਹਿੰਦੁਨ ਪਰ, ਤਬਿ — [1]ਗ਼ੈਰ ਮੁਸਲਮ ਤੇ ਲੱਗਣ ਵਾਲਾ ਟੈਕਸ।
ਲਗਤੇ ਥੇ ਅਤਿਸੈ ਕਹਿਰੈਂ[1]। — [1]ਬਹੁਤੇ ਦੁੱਖਦਾਈ।
ਇਸੀ ਹੇਤ ਤਬਿ ਪਿੰਡਨ ਮੈਂ, ਘਰ
ਕਿਸੀ ਕਿਸੀ ਕੇ ਬਰਤਨ ਥੇ।
ਨਹੀਂ ਤੁ ਸਭਿ ਕੇ ਮਿੱਟੀ ਕੇਰੇ,
ਤਵਿਆਂ ਲੌਂ ਭੀ ਸਰਤਨ ਥੇ[1] ॥੪॥ — [1]ਕੰਮ ਸਾਰਦੇ ਸਨ।
ਜੂਠ ਸੁੱਚ ਪ੍ਰਹੇਜ ਨ ਕੋਈ,

ਹੁਤੋ ਹਿੰਦੁ ਮਧ ਸਗਰੀ[1] ਜੇ।
[1]ਸਾਰੀ ਹਿੰਦੂ ਕੌਮ ਵਿੱਚ। (ਅ) ਸਾਰੇ ਹਿੰਦੁਸਤਾਨ ਵਿੱਚ।

ਜ਼ੇਵਰ ਕਿਸੀ ਨਾਰਿ ਕੇ ਹੋਤੇ,
ਕਪੜਾ ਚੋਲੀ ਘਗਰੀ ਜੇ[1]।
[1]ਗਹਿਣੇ ਕਿਸੇ ਕਿਸੇ ਹੀ ਇਸਤ੍ਰੀ ਦੇ ਹੁੰਦੇ ਸਨ, ਨਹੀਂ ਤਾਂ ਸਭ ਦੇ ਕਪੜੇ ਦੀਆਂ ਘੱਘਰੀਆਂ ਤੇ ਚੋਲੀਆਂ ਹੀ ਸਨ।

ਸਿਰ ਪਟਕਾ ਕਟਿ ਥਟੈਂ ਤੜਾਗੀ,
ਗੋਛਾ ਨਰ ਸਭਿ ਰਖਤੇ ਥੇ[1]।
[1]ਆਦਮੀ ਸਾਰੇ ਸਿਰ ਤੇ ਛੋਟਾ ਕਪੜਾ, ਲੱਕ ਵਿੱਚ ਤੜਾਗੀ ਤੇ (ਗੋਛਾ) ਪਰਨਾ ਬੰਨ੍ਹਦੇ ਸਨ।

ਯਦੀ ਸਖੀਮੀ ਹੁਤੀ[1] ਹਿੰਦੂਐਂ,
[1]ਭਾਵੇਂ ਗ਼ਰੀਬੀ ਸੀ।

ਪੈ ਦੁੱਧ ਘੀ ਬਹੁ ਚਖਤੇ ਥੇ[1] ॥੫॥
[1]ਖਾਂਦੇ ਸਨ।

ਗਊ ਭੈਂਸ ਰਖਤੇ ਅਧਿਕਾਈ,
ਜੰਗਲ ਹੁਤੇ ਬਧੇਰੇ ਜੀ।
ਬੈਲ ਗਾਂਇ ਮੈਂਹ[1] ਚੁਣਮੇਂ ਮਿਲਤੇ,
[1]ਮੱਝ।

ਬੀਸ ਰੁਪੱਯੇ ਕੇਰੇ ਜੀ।
ਰੀਤਿ ਹਿੰਦੂਯਨ ਕੀ ਇਹੁ ਭਾਖੀ,
ਨਹਿੰ ਤੁਰਕਨ ਕੀ ਬਾਤੇਂ[1] ਜੀ।
[1]ਤੁਰਕਾਂ ਦੀਆਂ ਤਾਂ ਕੋਈ ਗੱਲਾਂ ਹੀ ਕਹੀਆਂ ਨਹੀਂ ਜਾਂਦੀਆਂ।

ਮਨ ਭਾਵਤ ਹਿੰਦੁਨ ਪੈ ਮੁਸਲੇ,
ਜ਼ਾਲਮ ਜ਼ੁਲਮ ਕਮਾਤੇ ਜੀ ॥੬॥
ਫਿਰ ਜਬਿ ਸ਼ਾਹੀ ਬੀਚ ਤਨੱਜਲ
ਆਯੋ[1], ਤਬਿ ਕੀ ਸੁਨੋ ਸਭੈ।
[1]ਬਾਦਸ਼ਾਹੀ ਵਿੱਚ ਗਿਰਾਵਟ ਆ ਗਈ।

ਬਢੇ ਲੁਟੇਰੇ ਲੋਗ ਬਹਾਦਰ,
ਲੂਟ ਮਾਰ ਰਹਿ ਅਤੀ ਤਬੈ।
ਚਾਲੀ ਸਾਲ ਰਹਯੋ ਦੁਰਹਾਲੈਂ,
ਕਹਿਰ ਕਰਾਲ ਮਹਾਂਈ[1] ਜੇ।
[1]ਬਹੁਤ ਭਿਆਨਕ, ਦੁੱਖਦਾਈ ਤੇ ਬੁਰਾ ਹਾਲ ਰਿਹਾ।

ਹਾਲਚਾਲ[1] ਬਸਨੋ ਉੱਜੜਨੋ,
[1]ਹਲਚਲੀ।

ਗਦਰੈ[1] ਜਦਰ[2] ਲੜਾਈ ਜੇ ॥੭॥
[1]ਬਗ਼ਾਵਤ, ਵਿਦ੍ਰੋਹ। [2]ਜੰਗ।

ਕਬੀ ਮਾਮਲਾ ਬਰਸਨ ਲੌਂ[1] ਕਿਤ,
[1]ਵਰ੍ਹਿਆਂ ਤੱਕ।

ਪਰਜਾ ਕਿਸੈਂ ਨ ਦੈਹੈਂ ਥੇ।
ਕਬੀ ਕੁ ਏਕ ਸਾਲ ਮੈਂ ਕਿਤ ਕਿਤ,
ਤ੍ਰੈ ਤ੍ਰੈ ਰਾਜੇ ਲੈਹੈਂ ਥੇ[1]।
[1](ਮਾਮਲਾ) ਲੈ ਲੈਂਦੇ ਸਨ।

ਲੂਟ ਖਸੂਟ[1] ਜੁਲਮ ਜਬਰੀ[2] ਕਰਿ,
[1]ਖੋਹ ਕੇ। [2]ਧੱਕਾ ਕਰਕੇ।

ਪਰਜਾ ਕੋ ਉਜੜੈਹੈਂ ਥੇ।
ਕਬਿਹੁੰ ਸਿੰਘ ਕਬੀ ਫਿਰ ਗਿਲਜੇ,
ਮਾਲਕ ਮੁਲਕ ਭਵੈਹੈਂ ਥੇ[1] ॥੮॥
[1]ਹੋ ਜਾਦੇ ਸਨ।

ਚਿੜੀਯਨ ਮਰਨ ਗਵਾਰਨ ਹਾਸਾ,
ਝੋਟੇ ਭਿੜਨ ਮਲ੍ਹਿਆਂ ਕਾ ਖੌ[1]।
[1]ਪਰਜਾ ਰੂਪ ਚਿੜੀਆਂ ਦੇ ਮਰਨ ਤੇ ਬੇਸਮਝ ਜ਼ਾਲਮ ਹਾਸਾ ਕਰਦੇ ਹਨ, ਰਾਜਿਆਂ ਰੂਪ ਝੋਟਿਆਂ ਦੇ ਭਿੜਨ ਨਾਲ ਪਰਜਾ ਰੂਪ ਮਲ੍ਹਿਆਂ ਦਾ (ਖੌ) ਨਾਸ਼ ਹੋ ਰਿਹਾ ਹੈ।

ਤਜੋਂ ਪਰਜਾ ਕੌ ਰਹਿਤ ਖ੍ਵਾਰੀ,
ਇਸੀ ਗ੍ਰੰਥ ਤੈ ਸਭਿ ਲਾਖੋ[1]।
ਅੱਠਾਰਾਂ ਸੌ ਬੀਸ ਬਾਦ ਫਿਰ,
ਰਾਜ ਸਿੰਘਨ ਜਬਿ ਜੰਮਜੋਂ ਥਾ।
ਕਹਿਰ ਜਹਿਰ ਲੁਟ ਮਾਰ ਤਬੈ ਕਿਛ,
ਸਿੰਧ ਲਹਿਰ ਜਜੋਂ ਥੰਮਜੋ ਥਾ[1] ॥ ੯ ॥

[1]ਜਾਣੋ।

[1](ਜ਼ਹਿਰ) ਦੁੱਖਦਾਈ (ਕਹਿਰ) ਜ਼ੁਲਮ ਤੇ ਲੁੱਟ ਮਾਰ ਤਦੋਂ ਸਮੁੰਦਰ ਦੀ ਲਹਿਰ ਵਾਂਗ ਕੁਝ ਘਟਿਆ ਸੀ।

ਅਮਨ[1] ਸੁਖ ਬਡ ਦਏ ਹਿੰਦੁ ਕੋ,
ਦੁਖ ਭੀ ਤੁਰਕੈਂ ਨਹਿੰ ਦੀਏ।
ਢਾਹਿ ਮਸੀਤੈਂ ਰਚੇ ਨ ਗੁਰੁ-ਥਲ[1],
ਜਜੋਂ ਤੁਰਕੋਂ ਨੇ ਥੇ ਕੀਏ।
ਹੁਤੇ ਦਿਆਲੂ ਸਿੰਘ ਬਿਸਾਲੂ,
ਬੈਰ ਨ ਪਿਛਲੇ ਚੇਤਾਰੇ[1]।
ਪੈ ਜਮਨਾਂ ਤੈ ਅਟਕ ਪ੍ਰਯੰਤੈਂ,
ਥਏ ਸਿੰਘ ਨ੍ਰਿਪ ਤਬਿ ਸਾਰੇ ॥ ੧੦ ॥
ਹੱਨੇ ਹੱਨੇ ਹ੍ਵੈ ਪਤਿਸ਼ਾਹੀ[1],
ਸਿੰਘਨ ਕੀ ਜਗ ਮਾਹੈਂ ਜੀ।
ਬਾਂਛਤ ਥੇ ਸਭਿ ਏਹੁ ਮਨੋਰਥ,
ਪੂਰਨ ਕਿਯ ਗੁਰੁ ਵਾਹੈ[1] ਜੀ।
ਏਕ ਗਾਂਮ ਯਾਂ ਆਧੇ ਕੇਰੀ,
ਪਾਈ ਜਿਸ ਸਰਦਾਰੀ ਹੈ।
ਕਰੀ ਹਕੂਮਤ ਤਾਂਹਿ ਸੁਤੰਤਰ,
ਦੀਵਾਨੀ ਫੁਜਦਾਰੀ ਹੈ[1] ॥ ੧੧ ॥

[1]ਸ਼ਾਂਤੀ, ਆਰਾਮ।

[1]ਗੁਰਦੁਆਰੇ।

[1]ਚੇਤੇ ਨਹੀਂ ਕੀਤੇ।

[1]ਥਾਂ ਥਾਂ ਤੇ, ਹਰ ਘੋੜ ਸਵਾਰ ਪਾਤਸ਼ਾਹ ਹੋ ਗਿਆ।

[1]ਉਹੋ ਮਨੋਰਥ।

[1]ਦੀਵਾਨੀ ਤੇ ਫ਼ੌਜਦਾਰੀ ਮੁਕੱਦਮਿਆਂ ਬਾਰੇ ਸੁਤੰਤਰ ਹੋ ਕੇ (ਹਕੂਮਤ) ਨਿਆਉਂ ਕੀਤਾ।

ਨਿਜ ਨਿਜ ਪਿੰਡ ਜਗੀਰਨ ਮੈਂ ਤਬਿ,
ਸਭਿ ਕੋ ਐਨ[1] ਇਖਤਜਾਰੈਂ ਥੇ।
ਲੂਟੈਂ ਮਾਰੈਂ ਫਾਂਸੀ ਚਾਰ੍ਹੈਂ,
ਚੱਟੀ ਲੈਂਹ ਉਜਾਰੈਂ ਥੇ[1]।

[1]ਪੂਰਾ।

[1]ਲੁੱਟ ਮਾਰ ਕਰਨ ਵਾਲੇ ਨੂੰ ਫ਼ਾਂਸੀ ਚਾੜ੍ਹ ਦੇਂਦੇ ਸਨ ਤੇ ਉਜਾੜਨ ਵਾਲਿਆਂ ਤੋਂ (ਚਿੱਟੀ) ਡੰਡ ਲੈਂਦੇ ਸਨ।

ਨਹਿੰ ਫਰਿਯਾਦ ਅਪੀਲ ਏਕ ਕੀ,
ਸੁਨਤੋ ਦੂਸਰ ਕੋਈ ਜੀ।
ਪੈ ਸਿੰਘ ਫਾਂਸੀ ਕੈਦ ਨ ਦੇਤੇ,
ਲੇਤੇ ਚੱਟੀ ਸੋਈ ਜੀ ॥ ੧੨ ॥
ਜੈਸੀ ਚੋਰੀ ਤੈਸੀ ਚੱਟੀ,
ਯਾਰੀ ਕੇ ਥੇ ਪੱਚੀ ਹੀ[1]।
ਬਦਲੇ ਖ੍ਹੂੰਨ ਸਾਕ ਦਿਲਵਾਤੇ,
ਕਰਤ ਅਦਾਲਤ ਸੱਚੀ ਹੀ।

[1]ਪੰਝੀ (੨੫) ਰੁਪਏ ਹੀ ਡੰਡ ਸਨ।

ਨਿਜ ਪੁੱਤ੍ਰਨ ਸਮ ਪਰਜਾ ਕੇਰੀ,
ਪਾਲਨ ਰੱਖਯਾ ਕਰਤੇ ਥੇ।
ਪਰ ਜਰ ਜੋਰੂ ਜ਼ਿਮੀ ਨ ਤਕਤੇ[1],
ਹੱਥ ਨੱਕ ਠੱਗੈਂ ਹਰਤੇ ਥੇ[1] ॥੧੩॥
ਹੇਤ ਗ੍ਰੀਬਨ ਸਿੱਖ ਸਾਧੁਨ ਕੇ,
ਲੰਗਰ ਬਹੁ ਠਾਂ ਦੇਤੇ ਥੇ।
ਜੋ ਜ਼ਮੀਨ ਬੀਜਤ ਥਾ ਜੇਤੀ,
ਹੋਈ ਬਹੋਈ ਲੇਤੇ ਥੇ[1]।
ਪੰਜਵਾਂ ਹਿੱਸਾ ਚਾਹੀ ਕੇਰਾ[1],
ਚੌਥਾ ਮਾਰੂ[1] ਮੈ ਸੇ ਜੀ।
ਪੋਸਤ ਗਾਜਰ ਊਖ[1] ਕਪਾਹੈਂ,
ਆਦਿਕ ਹੁਤੇ ਜੁ ਐਸੇ[1] ਜੀ ॥੧੪॥
ਕੱਛ ਕਰਾਇ ਲੇਤ ਨਿਜ ਹਿੱਸੇ,
ਕੇਰ ਮਾਮਲਾ ਤਹਿੰ ਤੇ ਜੀ[1]।
ਕੋਸਨ ਲੌਂ ਤਬਿ ਹੁਤੇ ਸੁ ਬੰਜਰ,
ਤਿਨ ਕਾ ਕਿਛੁ ਨ ਲਹਾਤੇ[1] ਜੀ।
ਅੰਨਜ ਬਟਾਈ ਕੇ ਸੈਂ ਭਰ ਕਰਿ,
ਖਾਤੇ ਜਮ੍ਹਾਂ ਰਖਾਤੇ[1] ਜੀ।
ਪਰਤ ਕਾਲ ਜਬਿ ਤਬਿ ਸੋ ਸਭਿ ਹੀ,
ਰੱਯਤ ਕੋ ਬਰਤਾਤੇ ਜੀ ॥੧੫॥
ਸਮਾਂ ਲਗੇ ਫਿਰ ਲੇਤੇ ਤੇਤੇ,
ਬਰਕਤ ਰਹਿਤ ਮਹਾਨੇ ਯੌਂ[1]।
ਨੀਤਿ ਸਾਫ ਵਾਰਿਨ ਕੇ ਸਦ ਹੀ,
ਰੈਹੈਂ ਭਰੇ ਖਜਾਨੇ ਯੌਂ।
ਧਰਮ ਸਾਲੈਂ ਸੰਤਨ ਕੇ ਡੇਰੇ,
ਨਗਰਨ ਮਾਂਹਿ ਪਵਾਤੇ ਥੇ।
ਹਿਤ ਮੁਸਾਫਰੈਂ ਫਾਕੀਰੈਂ,
ਜਾਗੀਰੈਂ ਤਹਾਂ ਲਗਾਤੇ ਥੇ ॥੧੬॥
ਕਲਿਜੁਗ ਮੈਂ ਸਤਿਜੁਗ ਬਰਤਾਯੋ,
ਰਾਜ ਧਰਮ ਕਾ ਦਿਢ ਕੀਨੋ।
ਨਹਿੰ ਨਿਰਦਈ ਵਿਸ਼ਈ ਛਲੀ ਥੇ
ਲੋਭੀ, ਪਹਿਲੇ ਸਿੰਘ ਚੀਨੋ[1]।
ਨਹਿੰ ਇਸ਼ਟਾਮ[1] ਬੇਚਤੇ ਤਬਿ ਨ੍ਰਿਪ,
ਅਰਜ਼ੀ[1] ਭੀ ਨਹਿੰ ਥੇ ਲੇਤੇ।
ਹਾਲ ਜ਼ਬਾਨੀ ਸੁਨ ਦੋਊ ਕਾ,

[1]ਪਰਾਇਆ ਧਨ, ਪਰਾਈ ਇਸਤ੍ਰੀ ਤੇ ਪਰਾਈ ਜ਼ਮੀਨ ਨੂੰ ਤੱਕਦੇ ਵੀ ਨਹੀਂ ਸਨ।
[1]ਕੱਟ ਦੇਂਦੇ ਸਨ।
[1]ਫ਼ਸਲ ਜਿਹੋ ਜਿਹੀ ਹੁੰਦੀ ਉਹੋ ਜਿਹਾ ਮਾਮਲਾ ਲੈ ਲੈਂਦੇ ਸਨ।
[1]ਖੂਹ ਦੀ ਜ਼ਮੀਨ ਦਾ।
[1]ਵਿਰਾਨੀ ਭਾਵ ਖ਼ੁਸ਼ਕ ਜ਼ਮੀਨ।
[1]ਕਮਾਦ।
[1]ਜੋ ਐਸੀਆਂ ਫ਼ਸਲਾਂ ਸਨ।
[1]ਮਿਣਤੀ ਕਰਵਾ ਕੇ ਆਪਣੇ ਹਿੱਸੇ ਦਾ ਮਾਮਲਾ ਤਿਨ੍ਹਾਂ ਤੋਂ ਲੈ ਲੈਂਦੇ ਸਨ।
[1]ਲੈਂਦੇ ਨਹੀਂ ਸਨ।
[1]ਵੰਡਾਈ ਦੇ ਅੰਨ ਨਾਲ (ਖਾਤੇ) ਟੋਏ ਭਾਵ ਬੁਖਾਰੇ ਭਰ ਕੇ ਜਮ੍ਹਾਂ ਰਖਦੇ ਸਨ।
[1]ਸਾਫ਼ ਨੀਤ ਵਾਲਿਆਂ ਦੇ ਇਉਂ ਖਜ਼ਾਨੇ ਭਰੇ ਰਹਿੰਦੇ ਹਨ।
[1]ਜਾਣੋ ਪਹਿਲੇ ਸਿੰਘ ਜ਼ਾਲਮ, ਵਿਕਾਰੀ, ਛਲੀਏ ਤੇ ਲੋਭੀ ਨਹੀਂ ਸਨ।
[1]ਟਿਕਟ ਵਾਲਾ ਕਾ ਗ਼ਜ਼।
[1]ਦਰਖ਼ਾਸਤ।

ਹੁਕਮ ਜ਼ਬਾਨੀ ਕਰਿ ਦੇਤੇ ॥੧੭॥
ਹੁਤੀ ਤਮੀਲ ਤੈਸ ਹੀ ਬੇਸ਼ਕ,
ਲੋਗ ਸਚਜਾਰੈਂ ਥੇ ਭਾਰੈਂ[1]। — [1]ਆਗਿਆ ਦਾ ਪਾਲਨ ਬਿਨਾਂ ਸ਼ੱਕ ਤੋਂ ਉਵੇਂ ਹੁੰਦਾ ਸੀ, ਲੋਕ ਬਹੁਤ ਸੱਚੇ ਸਨ।
ਕੁਰਕੀ[1] ਮਿਸਲ[2] ਅਪੀਲੇਂ[3] ਇਜਰਾ[11], — [1]ਜ਼ਬਤ ਕਰਨਾ, ਕਬਜ਼ਾ ਕਰਨਾ। [2]ਸਬੰਧਤ ਕਾ ਗ਼ਜ਼ਾਂ ਦੀ ਨੱਥੀ। [3]ਕਿਸੇ ਛੋਟੇ ਜੱਜ ਦੇ ਹੁਕਮ ਨੂੰ ਬਦਲਾਉਣ ਲਈ ਵੱਡੇ ਜੱਜ ਪਾਸ ਬੇਨਤੀ ਕਰਨੀ। [11]ਕਿਸੇ ਹੁਕਮ ਨੂੰ ਵਰਤੋਂ ਵਿਚ ਲਿਆਉਣਾ।
ਥੀ ਨਹਿਂ ਤਬਿ ਇਹੁ ਕੋ ਕਾਰੈਂ[1]। — [1]ਤਦੋਂ ਇਹੋ ਜਿਹਾ ਵੀ ਕੋਈ ਕੰਮ ਨਹੀਂ ਸੀ।
ਹੁਤੇ ਨ੍ਰਿਪਨ ਪੈ ਇਕ ਦੁਇ ਮੁਨਸ਼ੀ,
ਅਹਿਲਕਾਰ ਤ੍ਰੈ ਚਾਰੈਂ ਹੀ।
ਜਥਾ ਜੋਗ ਬਹੁ ਲੋਗ ਬਹਾਦਰ,
ਰਹਿਤੇ ਢਿਗ ਸਰਦਾਰੈਂ ਜੀ ॥੧੮॥
ਈਨ ਪੀਨ ਨਹਿਂ ਥੀ ਤਬਿ ਕੋਈ,
ਸਵੀਕਾਰ ਸਭਿ ਕਰਤੇ ਜੀ[1]। — [1](ਪੀਨ) ਪੱਕਾ (ਈਨ) ਕਾਨੂੰਨ ਕੋਈ ਨਹੀਂ ਸੀ, ਉਂਞ ਵੱਡੇ ਦੇ ਹੁਕਮ ਨੂੰ ਸਾਰੇ ਪ੍ਰਵਾਣ ਕਰ ਲੈਂਦੇ ਸਨ।
ਸੂਧੇ ਸਾਦੇ ਥੇ ਮਜਾਜ[1], — [1]ਸੁਭਾਵ।
ਸ਼ੌਕੀਨੀ ਸਾਜ ਨ ਧਰਤੇ[1] ਜੀ। — [1]ਸ਼ੌਕੀਨੀ ਦਾ ਸਾਮਾਨ ਨਹੀਂ ਸੀਰਖਦੇ।
ਭੂਰੇ ਚਾਦਰ ਕੀ ਗਲਿ ਗਿਲਤੀ[1], — [1]ਗਲ ਨੂੰ ਵਲੇਟੀ ਹੋਈ ਚਾਦਰ ਜੋ ਕੁੜਤੇ ਦਾ ਕੰਮ ਦੇਂਦੀ ਹੈ।
ਕੈ ਕੁੜਤੀ ਕੈ ਜਾਮੇ[1] ਜੀ। — [1]ਜਾਂ ਚੋਲੇ।
ਕਪੜੇ ਮੋਟੇ ਕੇ ਦਸਤਾਰੇ,
ਕੱਛਾਂ ਰਖਤ ਤਮਾਮੇ[1] ਜੀ ॥੧੯॥ — [1]ਸਾਰੇ।
ਰੱਯਤ ਅਰ ਸਰਦਾਰਨ ਕੀ ਤਬਿ,
ਥੀ ਸੂਧੀ ਇਮ ਰੀਤੀ ਜੀ।
ਕੁੱਬਤ[1] ਕੱਦ ਹੁਤੇ ਬਡ ਸਭਿ ਕੇ, — [1]ਤਾਕਤ।
ਥੇ ਨ ਬਿਸ਼ਈ ਅਨੀਤੀ[1] ਜੀ। — [1]ਵਿਕਾਰੀ ਤੇ ਅਨਜਾਈ ਨਹੀਂ ਸਨ।
ਅਰ ਪਰਜਾ ਭੀ ਨਿਰਛਲ ਥੀ ਤਬਿ,
ਕਰਜ਼ਾ ਜਿਸ ਤੈ ਲੇਤੇ ਥੇ।
ਬਿਨ ਇਸ਼ਟਾਮ[1] ਤਮੱਸਕ[2] ਤਿਸ ਕੌ, — [1]ਟਿਕਟ ਵਾਲੇ ਕਾਗ਼ਜ਼। [2]ਇਕਰਾਰਨਾਮਾ।
ਸਾਤ ਪੁਸ਼ਤ ਲੌਂ[1] ਦੇਤੇ ਥੇ ॥੨੦॥ — [1]ਸੱਤਾਂ ਪੀੜ੍ਹੀਆਂ ਤੱਕ।
ਬੀਸ ਤੀਸ ਬਰਸਨ ਕੀ ਲੜਕੀ,
ਫਿਰਤੀ ਰਹਿਤ ਕੁਮਾਰੀ ਜੀ।
ਜ੍ਵਾਨ ਨਾਰਿ ਨਰ ਇਕਠੇ ਫਿਰ ਹੈਂ,
ਕਰਤੇ ਕਬੀ ਨ ਖ੍ਵਾਰੀ[1] ਜੇ। — [1]ਖ਼ਰਾਬੀ।
ਨਿਜ ਕੁਟੰਬਿ ਤਨ ਮਾਂਹਿ ਮੁਹੱਬਤ
ਜਯੋਂ ਥੀ, ਤਯੋਂ ਪਰ ਮਾਂਹੀ ਭੀ[1]। — [1]ਤਿਵੇਂ ਪਰਾਇਆਂ ਵਿੱਚ ਵੀ ਸੀ।
ਨਿਜ ਕਾਰਜ ਸਮ ਕਾਜ ਦੁਤੀ ਕਾ,
ਕਰਤੇ ਰਲ ਮਿਲ ਚਾਹੀ[1] ਭੀ ॥੨੧॥ — [1]ਉਤਸ਼ਾਹ ਨਾਲ।

ਸਾਕ ਸਬੰਧੀ ਦੋਸਤ, ਹੋਸਤ
ਪੋਸਤ ਅਮਲੀ ਨਜਾਈਂ[1] ਜੀ। — [1]ਪੋਸਤ ਦੇ ਅਮਲੀ ਵਾਂਗ ਹੁੰਦੇ ਸਨ।
ਜਾਨ ਮਾਲ ਤੈ ਪਜਾਰੇ ਲਖਤੇ[1], — [1]ਜਾਣਦੇ।
ਰਖਤੇ ਪੱਖ ਮਹਾਂਈਂ ਜੀ।
ਕਦਾਚਿਤੈਂ ਜੇ ਲੜ ਭੀ ਪੜਤੇ,
ਚੜ੍ਹਤੇ ਨਾਂਹਿ ਕਚਹਿਰੀ ਜੀ।
ਆਬ ਲੀਕ ਸਮ[1] ਮੇਟਤ ਗੁੱਸਾ, — [1]ਪਾਣੀ ਦੀ ਲਕੀਰ ਵਾਂਗ।
ਅਬਿ ਸਮ ਨਹਿਂ ਥੇ ਜਹਿਰੀ[1] ਜੀ ॥੨੨॥ — [1]ਕਰੋਧੀ।
ਸੌ ਸੌ ਭੈਂਸ ਗਊ ਇਕ ਇਕ ਘਰ
ਹੁਤੀ, ਤਬੈ ਬਡ ਜੰਗਲ ਥੇ।
ਦੂਧ ਘ੍ਰਿਤ ਮਨ ਭਾਵਤ ਛਕਤੇ,
ਰਖਤੇ ਜ਼ਰ ਨ ਉਦੰਗਲ ਥੇ[1]। — [1](ਜ਼ਰ) ਧਨ ਨੂੰ (ਉਦੰਗਲ) ਇਕੱਠਾ ਕਰ ਕੇ ਨਹੀਂ ਰਖਦੇ ਸਨ।
ਖੇਤੀ ਅਤੀ ਥੋਰ ਹੀ ਕਰਤੇ,
ਤੌ ਭੀ ਸਸਤ ਰਹਾਤੋ ਹੀ[1]। — [1]ਤਾਂ ਵੀ ਚੀਜ਼ਾਂ ਸਸਤੀਆਂ ਰਹਿੰਦੀਆਂ ਸਨ।
ਅੰਨ ਦ੍ਵਾਦਸ ਮਣ ਖੋੜਸ ਲੌ,
ਘੀ ਦਸ ਸੇਰ ਬਿਕਾਤੋ ਹੀ[1] ॥੨੩॥ — [1]ਅੰਨ ਇਕ ਰੁਪਏ ਦਾ ਬਾਰਾਂ ਜਾਂ ਸੋਲਾਂ ਮਣ ਤੇ ਘਿਉ ਰੁਪਏ ਦਾ ਦਸ ਸੇਰ ਵਿਕਦਾ ਸੀ।

ਵਸਤੁ ਮੁਲਕ ਇਸ ਕੀ ਇਸ ਮਾਂਹੀਂ,
ਰਹਿਤੀ ਜਾਤ ਨ ਕਿਤ ਬਹਿਰੈਂ[1]। — [1]ਬਾਹਰ ਕਿਤੇ ਨਹੀਂ ਜਾਂਦੀ ਸੀ।
ਯਾਂ ਤੈ ਬਰਕਤ[1] ਸਸਤ ਰਹਾਤੋ, — [1]ਸ਼ਕਤੀ (ਅ) ਅਧਿਕਤਾ। (ੲ) ਲਾਭ।
ਅਬਿ ਸਮ ਮਹਿੰਗ ਨ ਥਾ ਕਹਿਰੈਂ[1]। — [1]ਲੋਹੜੇ ਦਾ, ਦੁੱਖਦਾਈ।
ਬਾਦਸ਼ਾਹਿ ਤਬਿ ਥੇ ਨ ਬਪਾਰੀ,
ਬਸਤੇ ਦੇਸ ਇਤੈ ਹੈਂ[1] ਥੇ। — [1]ਇਸੇ ਹੀ।
ਜੀਵਨ ਮੂਰ ਅੰਨਜ ਲਖ ਜੀਵਨ,
ਜਾਨ ਨ ਦਿਤੇ ਕਿਤੈ ਹੈਂ ਥੇ[1] ॥੨੪॥ — [1]ਜੀਵਾਂ ਦੀ ਜ਼ਿੰਦਗੀ ਦਾ ਮੁੱਢ ਅੰਨ ਨੂੰ ਜਾਣ ਕੇ ਕਿਤੇ ਵੀ ਜਾਣ ਨਹੀਂ ਦੇਂਦੇ ਸਨ।

ਪਹਿਲੇ ਰਾਜੇ ਅਰ ਰੱਯਤ ਕੀ,
ਰੀਤਿ ਦਈ ਇਹੁ ਬਤਰੈਂ ਹੈਂ[1]। — [1]ਦੱਸ ਦਿੱਤੀ ਹੈ।
ਜਰਾ ਕੁ[1] ਅਬਿ ਰਣਜੀਤ ਸਿੰਘ ਕੇ, — [1]ਥੋੜ੍ਹੀ ਜਿਹੀ।
ਵਕਤੈਂ ਕੇਰੀ ਭੀ ਕੈਹੈਂ।
ਭਏ ਸ਼ੁਕੀਨ ਨ੍ਰਿਪ ਸਰਦਾਰੂ,
ਬਦਲੀ ਪੌਣ ਜ਼ਮਾਨੇ ਜੀ।
ਪਿਛਲੇ ਥੇ ਜਿਮ ਭੋਲੇ ਭਾਲੇ,
ਇਹੁ ਫਿਰ ਭਏ ਸਯਾਨੇ ਜੀ ॥੨੫॥
ਗੋਡਜੋਂ ਤਕ ਸੂਸੀ[1] ਕੀ ਕੱਛੇਂ, — [1]ਇਕ ਤਰ੍ਹਾਂ ਦਾ ਧਾਰੀਦਾਰ ਬਸਤਰ।
ਚਲੇ ਘੱਟੁਨੇ[1] ਕੁੜਤੇ ਜੀ। — [1]ਘੁੱਟਵੇਂ ਪਜਾਮੇਂ।
ਪੈ ਤਜਿ ਕਾਮ ਅਰਾਮ, ਬਿਦਯਾ–

ਸ਼ਸਤ੍ਰ ਮੈਂ[1] ਥੇ ਜੁੜਤੇ ਜੀ।
[1]ਸ਼ਸਤਰ ਵਿੱਦਿਆ ਵਿੱਚ।

ਪੱਗਾਂ ਪੌੜੀ ਟੂਟੀ-ਦਾਰੈਂ,
ਸਾਫੇ ਕੰਨਾਂ ਵਾਰੇ ਭੇ[1]।
[1]ਪੌੜੀ ਵਰਗੀਆਂ ਤੇ ਨੋਕਦਾਰ ਪੱਗਾਂ ਤੇ ਸਾਫ਼ੇ ਕੰਨਾਂ ਵਾਲੇ (ਪੱਲਿਆਂ ਵਾਲੇ) ਹੋ ਗਏ।

ਚਾੜ੍ਹੇ ਦਾੜ੍ਹੇ ਕੁੰਢੀ ਮੁਛੈਂ,
ਬਿਭਚਾਰੀ ਹੁਸ਼ਿਆਰੇ ਭੇ ॥੨੬॥

ਤੁੰਗਲ[1] ਵਾਲ੍ਹੇ[2] ਮੁਰਕੀ[3] ਨੱਤੀ[11],
[1]ਕੰਨਾਂ ਦੇ ਕੁੰਡਲ। [2]ਇਸਤ੍ਰੀਆਂ ਦੇ ਕੰਨ ਦਾ ਕੁੰਡਲ ਵਰਗਾ ਗੋਲ ਪਰ ਚੌੜਾ ਗਹਿਣਾ। [3]ਕੰਨਾਂ ਦਾ ਗਹਿਣਾ, ਬਰੀਕ ਤਾਰਦਾ ਛੋਟਾ ਕੁੰਡਲ। [11]ਕੰਨ ਦਾ ਗਹਿਣਾ, ਛੋਟਾ ਕੁੰਡਲ।

ਬੀਰ-ਬਲੀ[1] ਕਾ ਥਾ ਚਾਲਾ[2]।
[1]ਇਸਤ੍ਰੀਆਂ ਦੇ ਕੰਨ ਦਾ ਗਹਿਣਾ, ਉਹ ਵਾਲੀ ਜੋ ਭਰਾ ਨੇ ਬਣਾ ਕੇ ਦਿੱਤੀ ਹੋਵੇ। [2]ਰੀਤੀ ਸੀ।

ਛੱਲੇ ਛਾਪਾਂ ਕੰਠੇ ਕੰਗਣ[1],
[1]ਸੋਨੇ ਦੇ ਕੜੇ।

ਮੂੰਗੇ ਮੋਤੀ ਕੀ ਮਾਲਾ।
ਔਰਤ ਸੁੱਥਣ ਲੁੰਙੀ[1] ਲਹਿੰਗੇ[2],
[1]ਇਕ ਤਰ੍ਹਾਂ ਦੀ ਧਾਰੀਦਾਰ ਧੋਤੀ। [2]ਘੱਗਰੇ।

ਕੁੜਤੀ ਪਹਿਰਨ ਲਗੀਂ ਸਬੈਂ।
ਚੁਸਤ ਚਲਾਕੀ ਬਾਂਕੀ ਦ੍ਰਿਸ਼ਟੀ,
ਝਾਂਕੀ ਦੈਨੇ ਲਗੀਂ ਤਬੈ[1] ॥੨੭॥
[1]ਚੁਸਤ ਚਲਾਕੀ ਨਾਲ ਟੇਢੀਆਂ ਨਿਗਾਹਾਂ ਕਰ ਕੇ ਤਦੋਂ (ਝਾਕੀਂ) ਦਰਸ਼ਨ ਦੇਣ ਲਗੀਆਂ।

ਪਹਿਲੇ ਗੁੱਤੈਂ ਚੁੰਡੀਂ ਥੀਂ ਲਘੁ[1],
[1]ਛੋਟੀਆਂ ਜੂੜੀਆਂ ਸਨ।

ਫਿਰ ਚੂੰਡੇ[1] ਗਿਠ ਗਿਠ ਸਾਜੇ[2]।
[1]ਜੂੜੇ। [2]ਬਣਾ ਲਏ।

ਡੰਡੀ, ਬਾਲ੍ਹੀ[1] ਹੱਥ-ਸੰਗਲੀ[2],
[1]ਵਾਲ੍ਹੀ। [2]ਹੱਥਾਂ ਦਾ ਇਕ ਗਹਿਣਾ।

ਹੱਸ[1] ਨੱਥ[2] ਪਹਿਲੇ ਥਾ ਜੇ[3]।
[1]ਗਲ ਦਾ ਗਹਿਣਾ। [2]ਨੱਕ ਦਾ ਗਹਿਣਾ। [3]ਜਿਹੜੇ ਪਹਿਲੇ ਸਨ।

ਮਛਲੀ[1] ਬੰਦੀ[2] ਚੌਂਕ[3] ਗੋਖੜੂ[11],
[1]ਮੱਛੀ ਦੀ ਸ਼ਕਲ ਦਾ ਇਸਤ੍ਰੀਆਂ ਦੇ ਨੱਕ ਦਾ ਗਹਿਣਾ। [2]ਇਸਤ੍ਰੀਆਂ ਦਾ ਮੱਥੇ ਦਾ ਗਹਿਣਾ। [3]ਇਸਤ੍ਰੀਆਂ ਦਾ ਸਿਰ ਦਾ ਗਹਿਣਾ। [11]ਇਸਤ੍ਰੀਆਂ ਦਾ ਗੁੱਟ 'ਚ ਪਹਿਨਣ ਦਾ ਗਹਿਣਾ।

ਚੂੜੇ[1] ਕੰਢੀ[2] ਗਲ-ਮਾਲੈਂ[3]।
[1]ਬਾਂਹ 'ਚ ਪਹਿਨਣ ਦਾ ਗਹਿਣਾ। [2]ਇਸਤ੍ਰੀਆਂ ਦਾ ਗਲ 'ਚ ਪਹਿਨਣ ਦਾ ਇਕ ਗਹਿਣਾ। [3]ਗਲ ਦੀਆਂ ਮਾਲਾਂ।

ਝੁਬਕੇ[1] ਝਾਂਜਰ[2] ਕੜੀਆਂ[3] ਗੈਹਨੇ,
[1]ਇਸਤ੍ਰੀਆਂ ਦਾ ਕੰਨ ਦਾ ਗਹਿਣਾ ਜੋ ਫੁੱਲ ਦੀ ਸ਼ਕਲ ਦਾ ਹੁੰਦਾ ਹੈ। [2]ਇਸਤ੍ਰੀਆਂ ਦੇ ਪੈਰ ਦਾ ਗਹਿਣਾ। [3]ਬਾਂਕਾਂ, ਇਸਤ੍ਰੀਆਂ ਦੇ ਪੈਰ ਦਾ ਗਹਿਣਾ।

ਇਹੁ ਫਿਰ ਚਾਲੇ ਬੇਸਾਲੈਂ[1] ॥੨੮॥
[1]ਬਹੁਤੇ ਚਲ ਪਏ।

ਕੰਨੀ ਬੁੰਦੇ ਸੀਸ ਮੀਢੀਆਂ,
ਨਥਲੀ ਰਖਤ ਕੁਮਾਰੀ ਭੀ[1]।
[1]ਕੰਨਾਂ 'ਚੇ ਬੁੰਦੇ (ਝੁਮਕੇ) ਸਿਰ ਤੇ ਮੀਢੀਆਂ ਤੇ ਨੱਕ 'ਚ ਨੱਥ ਕੁਆਰੀ ਕੁੜੀ ਵੀ ਰਖਦੀ ਸੀ।

ਪੈ ਤਬਿ ਕੇਚਿਤ ਹੋਨੇ ਲਾਗੇ,
ਨਰ ਨਾਰੀ ਬਿਭਚਾਰੀ ਭੀ।
ਨ੍ਰਿਪਨ ਕਰਾ[1] ਬਧਾਯੋ ਜ਼ਜਾਦੇ,
[1]ਰਾਜਿਆਂ ਨੇ ਮਾਮਲਾ।

ਹਿੱਸਾ ਤ੍ਰਿਤੀਆ ਲੈਨ ਲਗੇ।
ਪਠੈਂ ਸਾਂਵਣੀ ਪਰ ਜੋ ਕਾਢੂ,

ਸੋ ਰਿਸ਼ਵਤ ਚਹਿਂ ਲੋਭ ਪਗੇ[1] ॥੨੯॥

[1]ਸਾਉਣੀ ਦੀ ਫ਼ਸਲ (ਕਾਛੂ) ਕੱਛਣ ਭਾਵ ਮਿਣਨ ਵਾਲੇ ਜੋ ਰਾਜੇ ਭੇਜਦੇ ਹਨ ਉਹ ਲੋਭ 'ਚ (ਪਗੇ) ਰੰਗੇ ਹੋਏ ਵੱਢੀ ਚਾਹੁੰਦੇ ਹਨ।

ਨਹੀਂ ਤੁ ਕਰੈਂ ਖਰਾਬ ਕ੍ਰਿਸਾਨੈ,
ਚੌਗੁਨ ਕਣ ਬਕ ਦੇਵੈਂ ਥੇ[1]।
ਮਨ ਭਾਵਤ ਨ੍ਰਿਪ ਭਾਉ[1] ਕਾਟ ਕੈ,
ਅਧਿਕ ਮਾਮੁਲਾ ਲੇਵੈਂ ਥੇ।
ਚੋਰੀ ਧਾੜਾ[1] ਹੋਇ ਕਿਤੈ ਜੌਂ,
ਗ੍ਰਾਮਨ ਕੋ ਫਰਿ[1] ਲੂਟੈਂ ਥੇ।
ਠਾਣੇਦਾਰ ਤਸੀਲਦਾਰ, ਨਿਜ
ਲੋਭ ਹੇਤ ਬਹੁ ਕੂਟੈਂ ਥੇ ॥੩੦॥

[1]ਚਾਰ ਗੁਣਾਂ (ਕਣ) ਮਾਮਲਾ ਕਹਿ ਦੇਂਦੇ ਸਨ।
[1]ਹਿੱਸਾ।
[1]ਡਾਕਾ।
[1]ਪਿੰਡਾਂ ਨੂੰ ਫੜ ਕੇ।

ਕਾਰ ਬਿਗਾਰ ਪ੍ਰਕਾਰ ਅਨੇਕੈਂ
ਭਾਂਤਿ, ਰਖੈਂ ਨਿਤ ਉਗਰਾਹੀ[1]।

[1]ਅਨੇਕ ਤਰ੍ਹਾਂ ਦੀ ਬਿਗਾਰ ਲੈਂਦੇ ਤੇ ਕਈ ਪ੍ਰਕਾਰ ਦੀਰੋਜ਼ ਉਗਰਾਹੀ ਕਰਦੇ ਹਨ।

ਲੋਭੀ ਤੇ ਅਦਾਲਤੀ ਭਾਰੇ,
ਨਹਿਂ ਇਨਸਾਫ ਕਰੈਂ ਕਾਹੀਂ[1]।
ਠੇਕੇ ਫੀਮ ਸ਼ਰਾਬ ਕੇਰ ਥਪਿ[1],
ਅਮਲੀ ਅਧਿਕੈਂ ਸੰਤਾਏ।
ਸਭਿ ਸੈਂ ਜ਼ਜਾਦੇ ਮੈਣ-ਦਾਬੀਏ,
ਭਏ ਸੂਦਾਰੂ ਦੁਖ-ਦਾਏ[1] ॥੩੧॥
ਖੇਤੀ ਖੈਂਹ ਖਸੋਟ ਖੇਤ ਤੈ,
ਖੁਇ ਦੈਂ ਚਕ੍ਰੀ ਬਹਾਨੈਂ ਜੀ[1]।

[1]ਕਿਸੇ ਦਾ।
[1]ਬਣਾ ਕੇ।
[1]ਘੱਘਰ ਤੇ ਜਮਨਾ ਦੇ ਵਿਚਕਾਰ ਦੇ ਰਾਜੇ।
[1]ਖੇਤ ਤੋਂ ਹੀ ਖੋਹ ਕੇ ਖੇਤੀ ਖਾ ਲੈਂਦੇ ਹਨ (ਚੱਕ੍ਰੀ) ਫ਼ੌਜ ਦੀ ਫੇਰੀ ਦੇ ਬਹਾਨੇ ਫ਼ਸਲ ਖ਼ਰਾਬ ਕਰ ਦੇਂਦੇ ਹਨ।

ਕਾਟਿ ਕਮਾਦ ਖਵੈ ਹੈਂ ਫੀਲੈਂ[1],
ਦੈਹੈਂ ਕਿਛੁ ਨ ਕਿਸਾਨੈਂ ਜੀ।
ਗਾਲ੍ਹ ਬਿਨਾ ਨਹਿਂ ਗੱਲ ਗਲਾਵੈਂ[1]
ਲੂਟ ਮਾਰ ਬਹੁ ਰਾਖੈਂ ਜੀ।
ਦੁਗਨਾ ਭੀ ਉਗਰਾਹਿ ਕਰਾ[1], ਫਿਰ
ਤਹਿਂ ਰੱਯਤ ਪਰ ਮਾਖੈ[1] ਜੀ ॥੩੨॥
ਬਿਨ ਕਿਰਸਾਨੈਂ ਦੁਤੀ ਰੱਯਤ ਤੈ,
ਇਤਰਾਫੀ[1] ਬਹੁ ਲੈਹੈਂ।

[1]ਹਾਥੀਆਂ ਨੂੰ।
[1]ਗੱਲ ਨਹੀਂ ਕਰਦੇ।
[1]ਮਾਮਲਾ।
[1]ਗੁੱਸੇ ਹੁੰਦੇ ਸਨ।
[1]ਜੇਜੀਆ (ਮੁਸਲਮਾਨੀਰਾਜ ਵਿੱਚ ਗ਼ੈਰ ਮੁਸਲਮਾਨਾਂ ਤੇ ਲਗਾਇਆ ਜਾਂਦਾ ਟੈਕਸ)।

ਕਾਰ ਕਰਾਵੈਂ ਲਘੁ ਜਾਤਿਨ ਤੈ,
ਅੰਨ ਖਾਣ ਕੋ ਨਹਿਂ ਦੈਹੈਂ।
ਛੀਨੈ ਜਰ ਜੋਰੂ ਜਾਮੀਨੇ,
ਕੀਨੇ ਯਾਰ ਕਮੀਨੇ ਥੇ[1]।

[1]ਧਨ, ਇਸਤ੍ਰੀ ਤੇ ਜ਼ਮੀਨ ਖੋਹ ਲੈਂਦੇ ਸਨ, ਨੀਚਾਂ ਨੂੰ ਯਾਰ ਬਣਾਇਆ ਹੋਇਆ ਸੀ।

ਸੁਖ ਦਏ ਜਜੋਂ ਪਹਿਲੇ ਸਿੰਘਨ,

ਇਨੈਂ ਦੂਖ ਤਜੋਂ ਦੀਨੇ ਥੇ ॥ ੩੩ ॥
ਲੁੰਡਜੋਂ ਮੁੰਡਜੋਂ ਕੁਲਟਾ ਚੇਰੀ
ਕੇਰੀ[1] ਸੰਗਤ ਮੈਂ ਰੈਹੈਂ।

[1]ਵਿਭਚਾਰੀ (ਲੁੱਚਿਆਂ) ਮੁੰਡਿਆਂ ਤੇ (ਕੁਲਟਾ) ਵਿਭਚਾਰਨ (ਚੇਰੀ) ਇਸਤ੍ਰੀਆਂ ਦੀ।

ਪੀ ਸ਼ਰਾਬ ਜ਼ਜਾਦੈ ਬਕਬਾਦੈ,
ਬਾਦ ਬਿਬਾਦ ਅਤੀ ਕੈਹੈਂ[1]।

[1]ਬਕਵਾਸ ਤੇ ਬਿਅਰਥ ਝਗੜਾ ਬਹੁਤ ਕਰਦੇ ਹਨ।

ਮਾਰੈਂ ਰੱਯਤ ਕੋ ਦੈ ਗਾਰੈਂ,
ਹਾ ਹਾ ਹੀ ਹੀ ਮੈ ਰੈਹੈਂ[1]।

[1]ਹਾਸੇ ਠੱਠੇ ਵਿੱਚ ਰਹਿੰਦੇ ਹਨ।

ਸੀਲ ਕੁਲੀਨ[1] ਰੂਪ ਗੁਨ ਖਾਨੀ,

[1]ਜਤ ਸਤ ਵਾਲੀ ਤੇ ਚੰਗੀ ਕੁਲ ਵਾਲੀ।

ਸਾਰ ਨ ਨਿਜ ਤਿਯ ਕੀ ਲੈਹੈਂ ॥ ੩੪ ॥
ਬਸਤਰ ਰਸਤ[1] ਨ ਦੇਵੈਂ ਘਰ ਮੈਂ,

[1]ਖਾਣ ਪੀਣ ਦਾ ਸਾਮਾਨ।

ਜੇ ਮਾਂਗੇ ਤੌਂ ਮਾਰ ਪਰੈ।
ਬ੍ਰਿੱਧਾ ਮਾਤ ਪ੍ਰਮਾਤ ਕੇਰ[1] ਤੌਂ,

[1]ਮਾਂ ਤੇ ਦਾਦੀ ਦੀ।

ਬਾਤ ਨ ਕਬ ਹੀ ਕਾਂਨ ਧਰੈਂ।
ਕਾਰਦਾਰ ਦਾਨੇ ਪਰਧਾਨੇ[1],

[1]ਸਿਆਣੇ ਤੇ ਮੁੱਖੀ (ਕਾਰਦਾਰ) ਅਹਿਲਕਾਰ।

ਹਾਰ ਹਟੇ ਬਹੁ ਸਮਝੈ ਹੈਂ।
ਪੈ ਵਹਿ ਟਰੇ ਨ ਮੰਦ ਮਾਰਗੋਂ[1],

[1]ਮਾੜੇਰਸਤਿਓਂ।

ਪਰੇ ਰਹੇ ਵਿਸ਼ਜੋਂ ਮੈਂ ਹੈਂ ॥ ੩੫ ॥
ਨਿਜ ਤਿਯ ਤਜਿ ਕੁਲਟਾ ਬਿਭਚਾਰਨ
ਮੁੰਡਜੋਂ ਸੰਗ ਰਮੈਂ ਹੈਂ ਜੇ[1]।

[1]ਜਿਹੜੇ ਆਪਣੀ ਇਸਤ੍ਰੀ ਛੱਡ ਕੇ (ਕੁਲਟਾ) ਵਿਭਚਾਰਨ ਇਸਤ੍ਰੀਆਂ ਤੇ ਵਿਭਚਾਰੀ ਮੁੰਡਿਆਂ ਨਾਲ (ਰਮੈਂ ਹੈਂ) ਮੰਦਾ ਕਰਮ ਕਰਦੇ ਹਨ।

ਤਿਨ ਕੇ ਸੰਗੀ ਬਾਦ ਫਰੰਗੀ,
ਬਹੁਤ ਨਮ੍ਰਦ ਥਵੈ ਹੈਂ ਥੇ[1]।

[1]ਉਨ੍ਹਾਂ ਦੇ ਸਾਥੀ ਆਤਸ਼ਕ ਰੋਗ ਦੇ ਰੋਗੀ ਹੋ ਕੇ ਬਹੁਤੇ ਨਮਰਦ (ਨਿਪੁੰਸਕ) ਹੋ ਜਾਂਦੇ ਸਨ।

ਸਿੰਘ ਸੁਨਹਿਰੀ ਕਬਜੇ ਵਾਰੇ,
ਤਿਨੈਂ ਮਸਖਰੀ ਲੋਗ ਕਰੈਂ[1]।

[1](ਆਪ ਤਾਂ ਏਹੋ ਜੇਹੇ ਕੁਕਰਮੀ ਹਨ) ਪਰ (ਸੁਨਿਹਰੀ) ਇਕੋ ਬਾਟੇ ਵਿੱਚ ਅੰਮ੍ਰਿਤ ਛਕਣ ਵਾਲੇ ਤੇ ਤਲਵਾਰਾਂ ਦੇ ਕਬਜ਼ਿਆਂ ਤੇ ਹੱਥਰੱਖਣ ਵਾਲੇ ਉਨ੍ਹਾਂ ਸਿੰਘਾਂ ਨੂੰ ਇਹ ਲੋਕ ਮਸਖ਼ਰੀਆਂ ਕਰਦੇ ਹਨ।

ਸ਼ਰਮ ਹਿਆਉ ਸੁ ਕਰਮ ਧਰਮ ਤਜਿ ਪੈ,
ਕੁਕਰਮ ਮੈਂ ਸੋਊ ਪਰੈਂ ॥ ੩੬ ॥
ਧਰਮ ਹੇਤ ਨਹਿ ਦੇਤ ਦਾਮ ਇਕ[1],

[1]ਇਕ ਦਮੜੀ।

ਬੀਜ ਕੁਖੇਤ ਸੁਟੈ ਹੈਂ[1] ਜੇ।

[1]ਖੋਟੇ ਖੇਤ ਵਿੱਚ ਬੀਜ ਸੁੱਟਦੇ ਹਨ ਭਾਵ ਕੁਪਾਤ੍ਰਾਂ ਨੂੰ ਦਾਨ ਕਰਦੇ ਹਨ।

ਭੜੂਏ[1] ਭੰਡੈਂ[2] ਬੇਸਜਾ ਕੋ ਧਨ,

[1]ਵੇਸਵਾ ਦੇ ਨਾਲ ਗਾਉਣ ਵਜਾਉਣ ਵਾਲੇ ਸਾਥੀ। [2]ਨਕਲੀਆਂ ਨੂੰ।

ਕਰਜ਼ਾ ਭੀ ਲੈ ਦੈ ਹੈਂ ਜੇ।
ਔਤ੍ਰ[1] ਗਏ ਅਨੇਕ ਐਸ ਘਰ,

[1]ਬੇ-ਉਲਾਦੇ।

ਰਾਜ ਅੰਗ੍ਰੇਜੋਂ ਨੈ ਲੀਏ।
ਮੈਣ-ਦਾਬੀਏ ਸਰਦਾਰਨ ਕੇ,

ਚਾਲ ਚਲਨ ਇਹੁ ਦਿਖਰੀਏ ॥੩੭॥
ਕੈਹੈਂ ਅਬਿ ਲਹੌਰ ਮੌਰ ਯੁਤ[1],
[1]ਮਹਾਰਾਜਾ ਰਣਜੀਤ ਸਿੰਘ ਸਮੇਤ।
ਸਭਿ ਪੰਜਾਬੀਓਂ ਕੇਰੈਂ ਜੀ।
ਮਹਾਰਾਜ ਨੈ ਮੁਲਕ ਅਜਾਰੇ[1],
[1]ਠੇਕੇ।
ਔਰੈਂ ਦਏ ਅਗੇਰੈਂ[1] ਜੀ।
[1]ਉਨ੍ਹਾਂ ਨੇ ਅੱਗੋਂ ਹੋਰਨਾਂ ਨੂੰ ਦੇ ਦਿੱਤੇ।
ਠੇਕੇਦਾਰ ਅਪਾਰ, ਰੱਯਤੈਂ
ਜਾਨਿ ਪਰਾਈ[1] ਲੂਟੈਂ ਜੀ।
[1]ਪਰਜਾ ਨੂੰ ਪਰਾਈ ਜਾਣ ਕੇ।
ਪਹਿਲੇ ਦੇਤੇ ਚੌਥਾਈ, ਫਿਰ
ਨਿਸਬ ਨ ਕਿਸ ਪੈ ਛੂਟੈ ਜੀ[1] ॥੩੮॥
[1]ਫੇਰ ਅੱਧਾ ਹਿੱਸਾ ਵੀ ਕਿਸੇ ਕੋਲ ਨਹੀਂ ਬਚਦਾ।
ਕਰੈਂ ਬਟਾਈ ਭਾਵਤ ਵਸਤੂ[1],
[1]ਮਨ-ਭਾਉਂਦੀ ਚੀਜ਼ ਦੀ ਵਟਾਈ ਕਰ ਲੈਂਦੇ ਹਨ।
ਔਰ ਮਾਮੁਲਾ ਲੈਹੈਂ ਭੀ।
ਕਰੇ ਤਬਾਹ ਲੋਗ ਹਰ ਸੂਰਤ[1],
[1]ਹਰੇਕ ਢੰਗ ਨਾਲ।
ਚੈਨ ਲੈਨ ਨਹਿਂ ਦੈਹੈਂ ਭੀ।
ਜਿਤ ਵਲ ਸੈਨ ਚਢੈ ਸਰਕਾਰੀ,
ਐਨ ਖ੍ਵਾਰੀ ਕਰਿ ਹੈਂ ਜੇ।
ਬਾਹਰ ਤੈ ਖੇਤੀ ਖਾਸੋਂਟੈਂ[1],
[1]ਖੋਹ ਲੈਂਦੇ ਹਨ।
ਘਰੋਂ ਵਸਤੁ ਸਭਿ ਹਰ ਹੈਂ[1] ਜੇ ॥੩੯॥
[1]ਚੁਰਾ ਲੈਂਦੇ ਹਨ।
ਗੱਡੇ ਬੈਲ ਜੱਟਨ ਕੇ ਫੜਿ ਫੜਿ,
ਜਬਰਨ ਬੋਝ ਲਦੈਹੈਂ ਥੇ।
ਖੈਂਚ ਨ ਸਕੈਂ ਬੈਲ ਜਿਸ ਠੌਰੈਂ,
ਮਾਰੈਂ ਤਰਸ ਨ ਕੈਹੈਂ ਥੇ[1]।
[1]ਤਰਸ ਨਹੀਂ ਕਰਦੇ ਸਨ।
ਥੇ ਨਿਰਦਈ ਮਝੈਲ ਸਹਿਜ ਹੀ[1],
[1]ਸੁਭਾਵਕ ਹੀ।
ਚਢੀ ਹਕੂਮਤ ਸਾਨ ਖਰੈਂ[1]।
[1]ਹਕੂਮਤ ਦੀ ਤਿੱਖੀ ਸਾਣ ਤੇ ਚੜ੍ਹ ਗਈ ਸੀ।
ਫਿਰ ਕਯੋਂ ਨਹਿਂ ਲੁਟ ਮਾਰ ਦੂਖ ਦਿਹਂ,
ਰੱਯਤ ਤਈਂ ਮਹਾਨ ਤਰੈਂ[1] ॥੪੦॥
[1]ਬਹੁਤ ਜ਼ਿਆਦਾ।
ਬੇਟੀ ਬਹੂ ਪਿਖੈਂ ਜਿਂਹ ਸੁੰਦਰ,
ਜਬਰਨ ਤਾਂਹਿ ਬਿਗਾਰੈਂ ਥੇ[1]।
[1]ਧੱਕੇ ਨਾਲ ਉਸ ਦਾ ਸਤ ਭੰਗ ਕਰ ਦੇਂਦੇ ਸਨ।
ਬੁਰਛੇ ਲੋਗ ਤਲੰਗੇ ਚੰਗੇ,
ਨਹਿਂ ਤਬਿ ਰਹੇ ਅਪਾਰੈਂ ਥੇ[1]।
[1]ਤਦੋਂ (ਬੁਰਛੇ) ਮੂਰਖ ਉਜੱਡ ਤੇ (ਤਲੰਗੇ) ਬਦਮਾਸ਼ ਬਹੁਤੇ ਹੋ ਗਏ ਚੰਗੇ (ਬੰਦੇ) ਨਾ ਰਹੇ।

ਯਾਂਹੀ ਤੈ ਰੱਯਤ ਦੁਖਜਾਰੀ,
ਬਾਰੀ ਬਾਰੀ ਐਸ ਰਰੈਂ[1]।
[1]ਵਾਰ ਵਾਰ ਐਉਂ ਕਹਿੰਦੀ ਹੈ।
ਹੇ ਪ੍ਰਭੁ ਰਾਜ ਸਿੰਘਨ ਕਾ ਨਾਸੈ,
ਅਬਿ ਇਹੁ ਭਏ ਮਲੇਛ ਖਰੈਂ[1] ॥੪੧॥
[1]ਬਹੁਤੇ ਮਲੇਛ।
ਬਿਨ ਜੱਟਨ ਜੋ ਔਰ ਰੱਯਤ ਥੀ,
ਭੇਡ ਬਕਰੀਓਂ ਨਿਆਂਈਂ ਜੀ।

ਕਾਰਦਾਰ ਮੁਲਕੱਈਓਂ ਕੇ ਢਿਗ[1], — [1]ਮੁਲਕ ਦੇ ਅਹਿਲਕਾਰਾਂ ਕੋਲ।
ਪਕਰੀ ਰਹੇ ਸਦਾਈ[1] ਜੀ। — [1]ਹਮੇਸ਼ਾਂ।
ਜਿਸ ਕਾ ਪਿੰਡ ਜ਼ਮੀਨ ਧਾਮ ਚਹਿਂ,
ਛੀਨ ਕਰਿੰਦੇ ਲੇਹੀਂ[1] ਜੀ। — [1]ਕਰਮਚਾਰੀ ਖੋਹ ਲੈਂਦੇ ਹਨ।
ਮਹਾਰਾਜ ਫਰਿਆਦ ਤਿਨੋਂ ਪਰ,
ਕਬੀ ਨ ਕਾਂਹਿ ਸੁਨੇਹੀ ਜੀ ॥੪੨॥
ਐਪਰ ਜਬਿ ਵਹਿ ਹੋਹਿਂ ਤਵੰਗਰ[1], — [1]ਧਨੀ।
ਲੂਟੈਂ ਤਿਨੈਂ ਮਹਾਰਾਜੇ।
ਚੱਟੀ[1] ਲਾਖੋਂ ਲੈਂਹ ਰੁਪੱਯਾ, — [1]ਦੰਡ, ਜੁਰਮਾਨਾ।
ਫੇਰ ਦੈਂਹ ਤਿਨ ਬਡ ਕਾਜੇ[1]। — [1]ਫੇਰ ਉਨ੍ਹਾਂ ਨੂੰ ਵੱਡੇ ਕੰਮਾਂ ਤੇ ਲਾ ਦੇਂਦੇ ਹਨ।
ਮਧੁ ਮਾਖੀ ਜਸੋਂ[1] ਵਹਿ ਫਿਰ ਸੰਚੈਂ, — [1]ਸ਼ਹਿਤ ਦੀ ਮੱਖੀ ਵਾਂਗ।
ਛੀਨ ਨ੍ਰਿਪ ਸਭਿ ਲੈਹੈਂ ਜੀ।
ਦੌਲਤ ਨ੍ਰਿਪਨ ਕੀ, ਨ੍ਰਿਪਨ ਕੇ
ਘਰ ਹੀ ਮੈਂ ਯੌਂ ਰੈਹੈ ਜੀ ॥੪੩॥
ਚੋਰ ਠਗਨ ਕੀ ਸੜਾਂ[1] ਕਢਾਵੈਂ, — [1]ਗਿੱਟੇ ਦੇ ਪਾਸ ਦੀਆਂ ਨਾੜੀਆਂ।
ਕੈ ਹੱਥ ਨਕ ਪਗ ਕਾਟੈਂ ਥੇ।
ਯਾਰਨ ਕੋ ਭੀ ਚੱਟੀ ਮਾਂਹਿ,
ਹਜਾਰਨ ਲੌਂ ਹੀ ਡਾਟੈਂ ਥੈ[1]। — [1]ਹਜ਼ਾਰਾਂ ਰੁਪਏ ਤੱਕ ਡੰਡ ਦੇਂਦੇ ਸਨ।
ਜੈਸੇ ਨ੍ਰਿਪ ਭਏ ਰੱਯਤ ਭੀ,
ਤੈਸੇ ਭਈ ਤਬੈ ਹੀ ਜੇ।
ਅਪਨੀ ਖੇਤੀ ਆਪ ਚੋਰੀਏਂ,
ਡਰਿ ਨ੍ਰਿਪਨ ਲੁਟਿ ਖੈਹੀਂ[1] ਜੇ ॥੪੪॥ — [1]ਰਾਜਿਆਂ ਤੋਂ ਡਰ ਕੇ ਆਪਣੀ ਖੇਤੀ ਨੂੰ ਚੋਰੀਂ ਆਪ ਹੀ ਲੁੱਟ ਕੇ ਖਾ ਲੈਂਦੇ ਸਨ।

ਅੰਧੀ ਕੋ ਜਸੋਂ ਬੋਲਾ, ਧੂਸੇ[1], — [1]ਧੂੰਹਦਾ ਹੈ, ਘਸੀਟਦਾ ਹੈ।
ਭਈ ਰੀਤਿ ਤਬਿ ਏਹੈ ਜੀ।
ਐਪਰ ਝਗੜੇ ਦਿਲੀ ਦ੍ਵੈਸ਼ ਕੇ,
ਅਬਿ ਸਮ ਤਬਿ ਨਹਿਂ ਥੇਹੈਂ[1] ਜੀ। — [1]ਤਦੋਂ ਹੁਣ ਵਰਗੇ ਦਿਲੀ ਵੈਰ ਦੇ ਝਗੜੇ ਨਹੀਂ ਸਨ।
ਉੱਨੀ ਸੌ ਪੂਰੇ ਤੈ ਪਾਛੇ,
ਦਿਨ ਦਿਨ ਔਰੈਂ ਰੀਤੀ ਹੈ।
ਬਦਲਜੋ ਸਮਾਂ ਰਮਾਂ ਜਨ ਹੂਏ,
ਤਰਫੈਂ ਕਪਟ ਅਨੀਤੀ[1] ਹੈ ॥੪੫॥ — [1]ਛਲ ਤੇ ਬੇ-ਇਨਸਾਫ਼ੀ ਵਲ ਲੋਕ (ਰਮਾ) ਚਲ ਪਏ।
ਕਰਜ਼ਾ ਲੈ ਕੈ ਦੇਤ ਨ ਕੋਊ,
ਬਿਨ ਕੀਨੇ ਕਿਛੁ ਝਗਰੈਂ ਜੀ।
ਮੁਕਰ ਜਾਤ ਰਾਜਿਸਟਰੀਆਂ,
ਤਾਮੱਸਕ ਕਰਵਾ ਦਗਰੈਂ[1] ਜੀ। — [1]ਚਿਰ ਬਾਅਦ।
ਸੁਤ[1] ਪਿਤ ਮਾਤ ਸੁਤਾ[2] ਗੁਰੁ ਚੇਲਾ, — [1]ਪੁੱਤਰ। [2]ਪੁੱਤਰੀ।
ਪਤਿ ਤਿਯ ਦੋਸਤ ਭਾਈ ਜੇ।

ਪਿਖੀਯਤ ਤੁੱਛ ਬਾਤ ਪਰ ਝਗਰਤ,
ਬੀਚ ਕਚੈਹਰੀ ਜਾਈ ਜੇ ॥੪੬॥
ਪਿਖਿ ਨੁਕਸਾਨ ਏਕ ਦਾ ਦੂਸਰ,
ਖੁਸ਼ੀ ਮਨਾਵਤ ਭਾਰੀ ਹੈਂ।
ਸੁਲ੍ਹਾ ਸਲਾਹਿ[1] ਤਜੀ ਅਪਨਜੋਂ ਸੈਂ,
ਪਰ ਸੈਂ[1] ਰਾਖਤ ਯਾਰੀ ਹੈਂ।
ਝਗੜੋਂ ਕਲ੍ਹੋਂ ਅੰਕੁਰੋਂ ਕੇ ਹਿਤ,
ਹੈ ਕਾਨੂਨ ਰਿਤੁ ਪਾਵਸ ਜੇ[1]।
ਮੇਘ ਵਕੀਲ[1] ਢੀਲ ਬਿਨ ਪਾਲਤ,
ਸੀਲ ਸਿਖਾਵਟ ਥਾਵਸ ਜੇ[1] ॥੪੭॥
ਰੱਖਕ ਅਰਜ਼ੀ ਲੇਖਕ ਗਰਜ਼ੀ,
ਬਾੜ ਅਪੀਲੈਂ ਬਹੁ ਥੈਹੈਂ[1]।
ਕਜੀਏ ਕਾਲੰਗਿਆਰੀ ਖੇਤੀ,
ਫਿਰ ਛੇਤੀ ਕਿਮ ਬਿਰਧੈ ਹੈ[1]।
ਲੱਪਰ ਲੋਗ ਗਵਾਹ ਅਮਲੇ ਕੇ,
ਪੰਛੀ ਪਸੁ ਹਰ੍ਹਿਆ ਅਘੜੂ[1]।
ਪੱਕੀ ਕੱਚੀ ਵਹਿ ਛਕ ਜੈ ਹੈਂ
ਖਾਕ ਕਿਸਾਨ ਫਕੈਂ ਝਗੜੂ[1] ॥੪੮॥
ਖਰਚ ਮਾਮਲਾ ਦੈਨਾ ਪੜ ਹੈ,
ਬੀਜ ਰਸੂਮ ਘਰੋਂ ਖੋਵੈਂ[1]।
ਕਥਾ ਬਿੱਲੀਆਂ ਬੰਦਰ ਕੀ, ਦਿਢ
ਅਈ ਪੇਸ਼, ਫਿਰ ਸਠ ਰੋਵੈਂ[1]।
ਬਡ ਮੈਦਾਨ ਕਨੂਨ, ਝਾਗਰੂ
ਚੋਰ ਠਗੈਂ ਮ੍ਰਿਗੈਂ ਹਿਤ ਹੈ[1]।
ਹੇੜੀ ਹਾਕਮ, ਹੱਦ ਦਫਾ
ਮਧ ਰੁਕਜੋ, ਹਰੈ ਕੈਸੇ ਤਿਤ ਹੈ[1] ॥੪੯॥
ਧਰਮ ਇਮਾਨ ਸਾਫ[1] ਇਨਸਾਫੈਂ,
ਸਚਿਆਰੀ[1] ਇਤਫਾਕੈਂ ਜੀ।
ਸਤੁ ਸੰਤੋਖ ਮਿਲਾਪ ਮੁਹੱਬਤ,
ਸ਼ਰਮ ਹਿਆਉ ਸਿਦਾਕੈਂ[1] ਜੀ।

[1]ਮੇਲ ਮਿਲਾਪ ਤੇ ਸਲਾਹ ਮਸ਼ਵਰਾ।
[1]ਪਰਾਇਆਂ ਨਾਲ।
[1]ਝਗੜਿਆਂ ਤੇ ਲੜਾਈਆਂ ਦੇ ਅੰਕੁਰਾ ਲਈ ਕਾਨੂੰਨ ਬਰਖਾ ਦੀਰੁੱਤ ਹੈ। (ਅੰਕੁਰ-ਬੀਜ ਤੋਂ ਨਿਕਲਿਆ ਹੋਇਆ ਡੰਗੂਰ, ਅੰਖੁਆ, ਕੁੰਬਲ)।
[1]ਵਕੀਲਾਂ ਰੂਪ ਬੱਦਲ।
[1]ਉਲਟੀ ਸਿੱਖਿਆ ਦੇਣ ਦਾ ਸੁਭਾਵ ਬਣ ਗਿਆ।
[1]ਅਰਜ਼ੀਆਂ ਲਿਖਣ ਦੇ ਚਾਹਵਾਨ ਭਾਵ ਅਰਜ਼ੀ ਨਵੀਸਰਾਖੇ ਹਨ ਤੇ ਅਪੀਲਾਂ ਰੂਪ ਬਹੁਤ ਵਾੜਾਂ ਹੁੰਦੀਆਂ ਹਨ।
[1]ਕਿਸਾਨਾਂ ਦੀ ਆਮਦਨ ਰੂਪ ਖੇਤੀ ਨੂੰ ਕਜੀਆਂ (ਮੁਕੱਦਮਿਆਂ) ਦੀ ਕਾਂਗਿਆਰੀ ਪੈ ਗਈ ਹੈ, ਉਹ ਫੇਰ ਛੇਤੀ ਕਿਵੇਂ ਵਧੇ।
[1](ਲੱਪਰ) ਲਾਲਚੀ ਬੰਦੇ (ਅਘੜੂ) ਮਨ-ਘੜਤ ਗਵਾਹ ਅਤੇ ਮਹਿਕਮੇਂ ਦੇ ਕਰਮਚਾਰੀ ਪੰਛੀਆਂ ਤੇ ਹਰ੍ਹਿਆ ਪਸ਼ੂਆਂ ਵਰਗੇ ਹਨ।
[1]ਕਿਰਸਾਣ ਝਗੜਿਆਂ ਦੀ ਸੁਆਹ ਫੱਕਦੇ ਹਨ।
[1]ਬੀਜ ਤੇਰੀਤਾਂ (ਵਿਆਹ ਸ਼ਾਦੀਆਂ ਆਦਿ ਦੀਆਂ) ਘਰ 'ਚੋਂ ਗਵਾ ਲੈਂਦੇ ਹਨ।
[1]ਬਿੱਲੀਆਂ ਦੀਰੋਟੀ ਬਾਂਦਰ ਦੇ ਵੰਢਣ ਦੀ ਕਥਾ ਜਦੋਂ ਉਨ੍ਹਾਂ ਦੇ ਸਾਹਮਣੇ (ਦਿਢ) ਚੰਗੀ ਤਰ੍ਹਾਂ ਆਉਂਦੀ ਹੈ ਤਾਂ ਮੂਰਖਰੋਂਦੇ ਹਨ।
[1]ਝਾਗੜੂਆਂ, ਚੋਰਾਂ ਤੇ ਠੱਗਾਂ ਰੂਪ ਹਰਨਾਂ ਵਾਸਤੇ ਕਾਨੂੰਨ ਦਾ ਵੱਡਾ ਮੈਦਾਨ ਹੈ।
[1]ਹਾਕਮਾਂ ਰੂਪ ਸ਼ਿਕਾਰੀ ਦਫਾ ਦੀ ਹੱਦ 'ਚਰੁਕਿਆ ਉਨ੍ਹਾਂ ਨੂੰ ਕਿਸ ਤਰ੍ਹਾਂ ਮਾਰੇ?
[1]ਸਫ਼ਾਈ।
[1]ਸਚਿਆਈ।
[1]ਸਿਦਕ, ਨਿਸ਼ਚਾ।

ਸੁਖਦ ਸਫਲ ਬਾਰੀ ਥੀ ਏਹੈ,
ਕਰੀ ਕਨੂਨ ਉਜਾਰੀ ਜੇ[1]। — [1]ਸੁਖ ਦੇਣ ਵਾਲੀ ਇਹ ਸਫ਼ਲ ਬਗੀਚੀ ਕਾਨੂੰਨ ਨੇ ਉਜਾੜ ਕਰ ਦਿੱਤੀ ਹੈ।
ਤਪਸ਼ ਜਮਾਨੇ ਜੇਠ ਮਾਸ ਨੈ,
ਧੂੜ ਉਡਾਈ ਭਾਰੀ ਜੇ[1] ॥੫੦॥ — [1]ਜ਼ਮਾਨੇ ਰੂਪ ਜੇਠ ਦੇ ਮਹੀਨੇ ਦੀ ਤਪਸ਼ ਨੇ ਭਾਰੀ ਧੂੜ ਉਡਾ ਦਿੱਤੀ ਹੈ।
ਲੂਹੇ ਲੋਇ ਲਗਨ ਨੈ ਲਗ ਕੈ,
ਲੋਗਨ ਲੁਗਾਈ ਲਾਖੈਂ ਲੌ[1]। — [1]ਲਗਨ ਰੂਪ ਲੋਅ ਨੇ ਲਗ ਕੇ ਲੱਖਾਂ ਇਸਤ੍ਰੀਆਂ ਤੇ ਪੁਰਸ਼ਾਂ ਤੱਕ ਸਾੜ ਦਿੱਤੇ।

ਰਹੀ ਨ ਪ੍ਰੀਤਿ ਪ੍ਰਤੀਤ ਸਾਂਤਿ ਕਿਤ,
ਸਬਜ਼ੀ ਸੱਚੀ ਸਾਖੈਂ ਲੌ[1]। — [1]ਪ੍ਰੀਤ, ਪ੍ਰਤੀਤ ਤੇ ਸ਼ਾਂਤੀ ਰੂਪ ਹਰੀ ਖੇਤੀ ਕਿਤੇ (ਸੱਚੀ) ਸਾਬਤ ਨਹੀਂ ਰਹੀ ਸੀ।

ਭਲੇ ਬੁਰੇ ਕਾ ਗਯੋ ਭਰੋਸਾ,
ਅਧਿਕੈਂ ਇਕ ਸਮ[1] ਹੂਏ ਜੇ। — [1]ਇਕੋ ਜੇਹੇ।
ਫਿਰ ਗਈ ਹਵਾ ਬਵਾ ਹੈਜ਼ੇ ਸਮ[1], — [1]ਹੈਜ਼ੇ ਦੀ (ਬਵਾ) ਬੀਮਾਰੀ ਵਾਂਗ।
ਪੜੀ ਭੰਗ ਬਹੁ ਕੂਏ ਜੇ[1] ॥੫੧॥ — [1]ਖੂਹ ਵਿੱਚ ਬਹੁਤੀ ਭੰਗ ਪੈ ਗਈ, ਭਾਵ ਸਾਰੇ ਇਕੋ ਜੇਹੇ ਹੋ ਗਏ।
ਸਸੁਰੇ ਨੁਖਾ[1] ਭੈਣ ਭਾਈ, — [1]ਸਹੁਰਾ ਤੇ ਨੂਹ।
ਗੁਰੁ ਚੇਲੀ ਸਾਸੁ ਜਵਾਈ ਲੌਂ।
ਰਮੈਂ[1] ਪਰੋਹਤ, ਜਜਮਾਨੋਂ ਕੀ — [1]ਵਿਸ਼ੇ ਭੋਗਦੇ ਹਨ।
ਬੇਟੀ ਬਧੂ ਸੰਗਾਈ[1] ਲੌਂ। — [1]ਨੂੰਹਾਂ ਨਾਲ।
ਪੰਡਿਤ ਆਚਾਰੀ[1], ਬੇਸਿਯਾ ਕੇ — [1]ਕਰਮ ਕਾਂਡੀ ਪੰਡਿਤ।
ਬਸੈ ਨਿਸਾ ਘਰ ਮਾਂਹੀਂ ਜੀ।
ਕਰੈਂ ਕੁਕਰਮ ਆਪ ਵਹਿ ਸਾਰੇ,
ਲੋਗਨ ਕੋ ਬਰਜਾਹੀਂ[1] ਜੀ ॥੫੨॥ — [1]ਰੋਕਦੇ ਹਨ।
ਬਰਸ ਦ੍ਵਾਦਸ ਕੀ ਲੜਕੀ,
ਸੁਤ ਜਨਤ ਪਤੀ ਮਨ ਭਾਏ ਲੈ।
ਬੇਟੀ ਬਹਿਨ ਤਈਂ ਬਹੁ ਬੇਚਤ,
ਘੋੜੀ ਜਜੋਂ ਮੁਲ ਪਾਏ ਲੈ।
ਅੜੀ ਮਾਰ[1] ਠਗ ਲੰਡੇ[2] ਲੁੱਚੇ[3] — [1]ਜ਼ਿੱਦੀ। [2]ਬੇਹਯਾ। [3]ਬਦਮਾਸ਼।
ਲੋਲਪ[1] ਲੋਭੀ ਲੋਗ ਬਢੇ। — [1]ਕਾਮੀ।
ਭਲੇ ਮਾਣਸਜੋਂ ਕੇ ਕੰਧਜੋਂ ਪਰ[1], — [1]ਮੋਢਿਆਂ ਉੱਪਰ।
ਉੱਚੇ ਲੁੱਚੇ ਰਹਿਤ ਚਢੇ ॥੫੩॥
ਬਰਣਾਸ਼੍ਰਮ ਕੇ ਧਰਮ ਇਸ਼ਟ ਨਿਜ,
ਸ਼ਰਧਾ ਭਗਤੀ ਦਾਨ ਤਜੇ।
ਬਿਨ ਬਿਬੇਕ ਮਤ ਚਲੇ ਅਨੇਕ,
ਛਿਨੇਕ[1] ਏਕ ਨਹਿਂ ਈਸ ਭਜੇ। — [1]ਇਕ ਛਿਨ ਵੀ।
ਬਾਦ ਬਿਬਾਦ[1] ਜਲਪ[2] ਬਾਤਿੰਡੇ[3], — [1]ਚਰਚਾ ਦਾ ਪ੍ਰਸ਼ਨ ਉੱਤਰ, ਖੰਡਨ ਮੰਡਨ, ਬਹਸ ਮੁਬਾਹਸਾ। [2]ਆਪਣੇ ਮਤ ਦੀ ਪੁਸ਼ਟੀ ਲਈ ਦੂਜੇ ਦੀ ਦਲੀਲ ਨੂੰ ਰੱਦ ਕਰਨਾ। [3]ਦੂਜੇ ਦਾ ਪੱਖ ਡੇਗਣ ਲਈ ਛਲ ਕਪਟ ਈਰਖਾ ਹਠ ਨਾਲ ਚਰਚਾ ਕਰਨੀ।

ਚਰਚਾ ਚਵੈਂ[1] ਚਲਾਕੀ ਸੈਂ।
[1]ਉਚਾਰਦੇ ਭਾਵ ਕਰਦੇ ਹਨ।

ਕਰਤ ਸਮਾਜ ਦਰਾਜ[1] ਲਾਜ ਬਿਨ,
[1]ਲੋਕਾਂ ਦਾ ਬਹੁਤਾ (ਸਮਾਜ) ਇਕੱਠ ਕਰਦੇ ਹਨ।

ਉਪਦੇਸ਼ਤ ਨਾਜ਼ਾਕੀ ਸੈਂ[1] ॥੫੪॥
[1]ਫੁੱਟ ਪਾਉਣ ਵਾਲੇ ਢੰਗ ਨਾਲ ਉਪਦੇਸ਼ ਕਰਦੇ ਹਨ।

ਦੋਸਤ ਦਮੜੀ ਚਮੜੀ ਕੇ[1] ਦਿਢ,
[1]ਧਨ ਤੇ ਇਸਤ੍ਰੀਆਂ ਦੇ।

ਸਾਧੁ ਪੁਜਾਰੀ ਦਿਜ ਥੀਏ।
ਦੰਡ ਪਖੰਡ ਬਨਾਵਟ ਬਿਬਿਧਾ[1],
[1]ਅਨੇਕ ਤਰ੍ਹਾਂ ਦੀ।

ਦਿਖਰਾਵਤ ਪੂਜਾ ਲੀਏ।
ਸਿਰ ਮੂੰਹ ਮੁੰਡਤ ਪੰਡਤ ਹੋਇ,
ਪਖੰਡ ਪੁਜਾਵਨ ਹੇਤ ਕਰੈਂ।
ਨਿਜ ਖਜਾਤੀ[1] ਦੌਲਤ ਹਿਤ, ਬਾਤ
[1]ਆਪਣੀ ਮਸ਼ਹੂਰੀ ਵਾਸਤੇ।

ਰਚਾਤ ਜਾਤ, ਬਹੁ ਭਾਂਤਿ ਵਰੈਂ[1] ॥੫੫॥
[1]ਬਹੁਤ ਤਰ੍ਹਾਂ ਦੀਆਂ ਚੰਗੀਆਂ ਗੱਲਾਂ ਬਣਾਉਂਦੇ ਜਾਂਦੇ ਹਨ।

ਬਸਨ ਕਖਾਇ[1] ਸਜਾਇ ਗੋਦੜੀ,
[1]ਭਗਵੇਂ ਬਸਤਰ।

ਖਾਕ ਰਮਾਇ[1] ਵਿਰਕਤ ਬਹੈਂ।
[1]ਸੁਆਹ ਮਲ ਕੇ।

ਦਿਲ ਤੈ ਜ਼ਰ[1] ਜਮੀਨ ਨਿਜ ਸੇਵਕ,
[1]ਧਨ।

ਚੇਲੇ ਮਾਨ ਦਿਵਾਨ ਚਹੈਂ[1]।
[1]ਪੱਕੇ ਕਰਨਾ ਚਾਹੁੰਦੇ ਹਨ।

ਰਾਗ ਦ੍ਵੈਸ਼ ਰਸ-ਬਿਸ਼ੇ ਭੋਗ,
ਇਮ ਕਰੈਂ ਲੋਗ ਜਿਮ ਨਾਹਿਂ ਲਖੈਂ[1]।
[1]ਨਾ ਜਾਨਣ।

ਜਪ ਤਪ ਜੋਗ ਤਜੇ ਅਜ਼ਮਤ ਦਾ[1],
[1]ਕਰਾਮਾਤ ਦੇਣ ਵਾਲੇ।

ਬਿਦਜਾ ਰਸ ਬੇਦਾਂਤ ਚਖੈਂ[1] ॥੫੬॥
[1]ਵੇਦਾਂਤ ਵਿੱਦਿਆ ਦਾ ਰਸ ਚਖਦੇ ਹਨ, ਭਾਵ ਫ਼ੋਕਾ ਗਿਆਨ ਘੋਟਦੇ ਹਨ।

ਥਏ ਸੰਤ ਅਬਿ ਐਸ ਅਨੰਤੈਂ,
ਪਹਿਲੇ ਔਰੈਂ ਤੌਰ ਹੁਤੇ।
ਕਰਤੇ ਜਪ ਤਪ ਯੋਗ ਸਾਧਨਾ,
ਭਗਤੀ ਭਜਨ ਵਿਰਾਗ ਯੁਤੇ।
ਅਜ਼ਮਤ ਤੇਜ ਪ੍ਰਤਾਪ ਬਢਤ ਤਿਨ,
ਹੋਤੇ ਸੁਖਨ[1] ਸਹੀ ਪੂਰੇ।
[1](ਉਨ੍ਹਾਂ ਦੇ) ਬਚਨ ਠੀਕ ਪੂਰੇ ਹੁੰਦੇ ਸਨ।

ਜਬਿ ਤੇ ਰਾਜ ਅੰਗ੍ਰੇਜ਼ੀ ਥੀਓ,
ਸੰਤ ਰਹੇ ਨਹਿਂ ਵਹਿ ਰੂਰੇ[1] ॥੫੭॥
[1]ਸੁੰਦਰ।

ਏਸ ਦੇਸ ਮੈਂ ਬਾਘ ਜੈਸ ਥੇ[1],
[1]ਸ਼ੇਰਾਂ ਵਰਗੇ ਸਨ।

ਘਨੇ ਲੋਗ ਪਿਖਤੇ ਨਿਤ ਹੀ।
ਪੂਰਨ ਸੰਤ ਬਾਘ ਵਹਿ ਅਬਿ ਸਭਿ,
ਧਸੇ ਪਹਾਰਨ ਮੈਂ ਕਿਤ ਹੀ।
ਅਬਿ ਤੋ ਬਾਨੇ ਬਿਬਿਧ ਬਨੈ ਕੈ,
ਬਨਿ ਬਨਿ ਬੈਠਨ ਜੋਗ ਰਹੇ।
ਸੁਜਸ ਪ੍ਰਤਾਪ ਕਰਾਮਾਤ ਕਰਨੀ,
ਜਪ ਤਪ ਤ੍ਰਿਸ਼ਨਾ ਨਦੀ ਗਹੇ[1] ॥੫੮॥
[1]ਤ੍ਰਿਸ਼ਨਾਂ ਦੀ ਨਦੀ ਨੇ ਪਕੜ ਲਏ ਭਾਵਰੁੜ੍ਹ ਗਏ ਹਨ।

ਤੈਸੇ ਹੀ ਦਿਜ ਨਿਜ ਧਰਮੈਂ ਤਜਿ,
ਅਤਿ ਅਪਕਰਮੈਂ ਮਾਂਹਿ ਬਹੇ[1]।
[1]ਬਹੁਤੇ ਮਾੜੇ ਕਰਮਾਂ ਵਿੱਚਰੁੜ੍ਹ ਗਏ ਹਨ।
ਪਹਿਲੇ ਜਪੀ ਤਪੀ ਸੰਤੋਖੀ,
ਤਯਾਗੀ ਅਤਿ ਵਿਦਵਾਨ ਰਹੇ।
ਅਬਿ ਸਭਿ ਨਿਜ ਧਰਮੋਂ ਤੇ ਉਲਟੇ,
ਕਰਮ ਸ਼ੂਦਰੋਂ ਕੇਰ ਕਰੈਂ।
ਖੁਦਗਰਜ਼ੀ ਮਰਜ਼ੀ ਨਿਜ ਸੈਂ,
ਉਪਦੇਸ਼ ਤਜਯੋ ਨਿਜ ਕਾਜ ਸਰੈਂ ॥ ੫੯ ॥
ਤੈਸ ਖੱਤ੍ਰੀ ਥੇ ਜੋ ਭੀ,
ਕੁਲ ਰੀਤਿ ਧਰਮ ਪਰਤੀਤਿ ਹਤੀ[1]।
[1]ਨਾਸ਼ ਕਰ ਲਈ।
ਬਿੱਤ ਬਿਸਾਲੇ ਰਾਖ ਦਿਵਾਲੇ
ਕਢਤ, ਭਵਤ ਫਿਰ ਸ਼ਾਹ ਅਤੀ[1]।
[1]ਬਹੁਤਾ ਧਨ ਕੋਲ ਹੁੰਦਿਆਂ ਹੀ ਦੀਵਾਲੇ ਕੱਢ ਦੇਂਦੇ ਹਨ ਤੇ ਫੇਰ ਵੱਡੇ ਸ਼ਾਹੂਕਾਰ ਹੋ ਜਾਂਦੇ ਹਨ।
ਖਯਾਨਤ[1] ਕਰਤ ਇਮਾਨਤ ਮੈਂ ਇਮ,
[1]ਬੇਈਮਾਨੀ।
ਗਯੋ ਭਰੋਸ ਬਿਪਾਰ ਵਰੈਂ[1]।
[1]ਚੰਗੇ ਵਪਾਰ ਦਾ (ਚੰਗਾ) ਭਰੋਸਾ।
ਖਾਨ ਪਾਨ ਪਹਿਰਾਵੇ ਪਿਛਲੇ
ਤਜੇ, ਬਿਪ੍ਰਯੇ[1] ਔਰ ਕਰੈਂ ॥ ੬੦ ॥
[1]ਉਲਟੇ।
ਕੋਟ ਬੂਟ ਪਤਲੂਨ ਸੂਟ ਧਰਿ,
ਚਿਲਤੇ ਚਮਕਣ ਚੋਗੇ ਹੈਂ[1]।
[1](ਚਿਲਤੇ) ਕੁੜਤੇ ਤੇ ਚੋਲੇ ਚਮਕਦੇ ਹਨ।
ਜੋਗ ਅਜੋਗ ਭੋਗ ਬਹੁ ਭੋਗਤ,
ਬਕੈਂ ਗਯਾਨ ਕੇ ਪੋਗੇ ਹੈਂ[1]।
[1]ਗਿਆਨ ਦੀਆਂ (ਪੋਗੇ) ਤਰਕਾਂ (ਹੁੱਜਤਾਂ) ਬੋਲਦੇ ਹਨ।
ਨਿਜ ਤੀਆ ਤਜਿ ਪਰ ਘਰ ਰਮ ਹੈਂ,
ਕੈ ਬੇਸੁਵਾ ਬਿਭਚਾਰਨਿ ਸੈਂ।
ਯਾਂਹੀ ਤੈ ਤਿਨ ਕੀ ਨਾਰੈਂ ਭੀ,
ਰਮ ਹੈਂ ਨਿਜ ਨਿਜ ਯਾਰਨ ਸੈਂ ॥ ੬੧ ॥
ਜੋ ਗਹਿਨੇ ਕਪਰੇ ਪਿਛਲੇ ਥੇ,
ਸੁਧੇ ਸਾਦੇ ਸਭਿ ਛੋਰੇ।
ਨਕਸੇ ਨਏ ਨਏ ਨਿਤ ਕਢ ਹੈਂ,
ਪਢ ਹੈਂ ਔਗੁਨ ਨਹਿਂ ਥੋਰੇ[1]।
[1](ਫ਼ੈਸ਼ਨ ਦੇ) ਨਮੂਨੇ, ਨਿੱਤ ਨਵੇਂ ਨਵੇਂ ਕੱਢਦੇ ਹਨ, ਪੜ੍ਹਦੇ ਹਨ ਪਰ ਥੋੜ੍ਹੇ ਅਉਗਣ ਨਹੀਂ ਕਰਦੇ, ਭਾਵ ਬਹੁਤੇ ਅਉਗਣ ਕਰਦੇ ਹਨ।
ਬੇਸਯਾ ਕੁਲਟਾ ਤੈ[1] ਭੀ ਬਢ ਕੈ,
[1]ਬਿਭਚਾਰਨ ਇਸਤ੍ਰੀ ਤੋਂ।
ਜ਼ੇਵਰ ਤੇਵਰ ਤਿਯ ਪਹਿਰੈਂ।
ਅਤੀ ਬਚਿੱਤ੍ਰ[1] ਰਚੈਂ ਚਰਿੱਤਰ,
[1]ਅਨੇਕ ਤਰ੍ਹਾਂ ਦੇ।
ਹਾਵ-ਭਾਵ ਕਰਿ ਹੈਂ ਕਹਿਰੈਂ[1] ॥ ੬੨ ॥
[1]ਕਹਿਰ ਦੇ ਨਖਰੇ ਕਰਦੀਆਂ ਹਨ।
ਸ਼ਾਹੂਕਾਰੈਂ ਸਰਦਾਰੈਂ ਪੰਡਿਤੈਂ,
ਪੂਜਾਰੈਂ ਵੱਕੀਲੈਂ।
ਨਿਜ ਪਸੁ ਸਮਝ ਰਮਜ਼ ਸੈਂ[1], ਲੈਹੈਂ
[1]ਇਸ਼ਾਰੇ ਨਾਲ।

ਭਾਵਤ ਕਾਮ[1] ਬਿਨਾ ਢੀਲੈਂ। [1]ਮਨ-ਭਾਉਂਦਾ ਕੰਮ।
ਵਹਿ ਭੀ ਪਢੇ ਪਸ਼ੂ ਜਿਮ ਨਾਚੈਂ,
ਜਾਚੈਂ ਨਾਰਿਨ ਕੀ ਮੁਦਤਾ[1]। [1]ਇਸਤ੍ਰੀਆਂ ਦੀ ਪ੍ਰਸੰਨਤਾ ਮੰਗਦੇ ਭਾਵ ਚਾਹੁੰਦੇ ਹਨ।
ਮਾਤ ਪਿਤਾ ਨਿਜ ਗੁਰੂ ਇਸ਼ਟ ਕੋ,
ਮਾਨੈ ਨਹਿੰ ਤਿਯ ਸਮ ਬਧਿਤਾ[1] ॥ ੬੩ ॥ [1]ਔਰਤ ਵਰਗਾ ਬੁੱਧੀਮਾਨ ਨਹੀਂ ਮੰਨਦੇ।
ਉਪਜੈਂ ਸ਼ੰਕ੍ਰ ਬਰਣ ਸੁਤਾ ਸੁਤ[1], [1]ਮੁੰਡੇ ਕੁੜੀਆਂ (ਸ਼ੰਕ੍ਰਵਰਨ) ਦੋਗਲੇ ਪੈਦਾ ਹੁੰਦੇ ਹਨ।
ਧਰਮ ਕਰਮ ਯਾਂ ਤੈ ਨਾਸੈਂ।
ਬਲਿ ਕੈ ਤੀਨ ਬਰਣ ਤੈ ਨੀਕੈਂ,
ਸ਼ੂਦ੍ਰ ਧਰਮੀ ਅਤਿ ਭਾਸੈਂ[1]। [1]ਸ਼ੂਦਰ ਬਹੁਤੇ ਚੰਗੇ ਧਰਮੀ ਭਾਸਦੇ ਹਨ।
ਭਗਤੀ ਭਜਨ ਸੁਕਰਮ ਧਰਮ ਕ੍ਰਿਤ,
ਕਰਿ ਖੈਹੈਂ ਯੁਤ ਉਤਸ਼ਾਹੈਂ।
ਸ਼ਰਧਾ ਇਸ਼ਟ ਗੁਰੂ ਸੰਤੋ ਮੈਂ,
ਦਯਾ ਸੇਵ ਸਤਿਸੰਗ ਚਾਹੈਂ ॥ ੬੩ ॥
ਹਰਿਕ੍ਰਿਸ਼ਨ ਨੌਮ ਗੁਰੁ ਬਰ ਤੈ ਸਦ ਗੁਨ[1], [1]ਗੁਰੂ ਹਰਿਕ੍ਰਿਸ਼ਨ ਸਾਹਿਬ ਅਤੇ ਨੌਵੇਂ ਗੁਰਾਂ ਦੇ ਵਰ ਕਰ ਕੇ ਸੁੰਦਰ ਗੁਣ ਇਸਤ੍ਰੀਆਂ ਤੇ ਸ਼ੂਦਰਾਂ ਵਿੱਚ ਵਰਤਦੇ ਹਨ।
ਵਰਤੈਂ ਤਿਯ ਸੂਦ੍ਰੋਂ ਮੈਹੈਂ।
ਤੀਰਥ ਬਰਤ ਦਾਨ ਪੁੰਨ-ਮੈਤ੍ਰੀ,
ਮਿਹਰ ਮਿਹਰੀਓ ਮੈਂ ਰੈਹੈਂ[1]। [1]ਮਿੱਤਰਤਾ ਭਾਵ ਤੇ ਦਇਆ ਆਦਿ ਗੁਣ ਇਸਤ੍ਰੀਆਂ ਵਿੱਚ ਰਹਿੰਦੇ ਹਨ।
ਪਿਛਲੇ ਗ੍ਰੰਥਨ ਮੈਂ ਲਿਖਿ ਰਾਖੇ,
ਜੇ ਲੱਖਨ ਕਲਿ ਕੇ ਜੀਵੈਂ।
ਅਬਿ ਵਹਿ ਸਭਿ ਪ੍ਰਤੱਖ ਪੇਖੀਯਤ,
ਅਧਿਕ ਅਧਿਕ ਆਗੈ ਥੀਵੈਂ ॥ ੬੪ ॥
ਕਪਟ ਫਰੇਬ ਝੂਠ ਛਲ-ਬੁੱਧੀ[1], [1]ਛਲ ਵਾਲੀ ਬੁੱਧੀ।
ਕਲਿ ਪ੍ਰਭਾਵ ਅਤਿ ਬਢੇ ਪਿਖਯੋ।
ਰਾਜਾ ਜਥਾ ਤਥਾ ਪਰਜਾ ਹ੍ਵੈ,
ਜਦੀ ਮਨੂੰ ਨੈ ਭੀ ਲਿਖਯੋ।
ਪੈ ਅੰਗ੍ਰੇਜ਼ਨ ਕੀ ਪਤਿਸ਼ਾਹੀ ਮੈਂ,
ਹੈਂ ਸਦਗੁਨ ਭੂਰ ਭਲੇ[1]। [1]ਬਹੁਤੇ ਚੰਗੇ ਸ੍ਰੇਸ਼ਟ ਗੁਣ ਹਨ।
ਅਮਨ ਰੂਪ ਸੁਠ ਚਮਨ ਰਹਯੋ ਖਿਲ,
ਸ਼ਮਨ ਸ਼ੋਕ ਲੁਟ ਮਾਰ ਕਲ੍ਹੇ[1] ॥ ੬੫ ॥ [1]ਸ਼ਾਂਤੀ ਰੂਪ ਸੁੰਦਰ ਬਾਗ ਖਿੜ ਰਿਹਾ ਹੈ, ਲੁੱਟ ਮਾਰ ਤੇ ਲੜਾਈ (ਸ਼ਮਨ) ਨਾਸ਼ ਹੋ ਗਏ ਹਨ।
ਰਾਂਕਾ ਰੈਨ ਫਬੀ ਪਤਿਸ਼ਾਹੀ[1], [1]ਪਾਤਿਸ਼ਾਹੀ ਰੂਪ ਪੁੰਨਿਆਂ ਦੀਰਾਤ ਫਬ ਰਹੀ ਹੈ।
ਬਰਤੀ ਸ਼ਾਂਤੀ ਸਰਦ ਰਿਤੈਂ।
ਚੰਦ ਅਮੰਦ ਹੁਕਮ ਪਰਕਾਸ਼ਤ,
ਪੂਰਨ ਪ੍ਰਭਾ ਪ੍ਰਤਾਪ ਯੁਤੈਂ[1]। [1]ਪੂਰਨ ਪ੍ਰਤਾਪ ਰੂਪ ਸ਼ੋਭਾ ਦੇ ਸਹਿਤ (ਮੱਲਕਾ ਰੂਪ) ਉਜਲ ਚੰਦ ਦਾ ਹੁਕਮ ਰੂਪ ਪ੍ਰਕਾਸ਼ ਹੋ ਰਿਹਾ ਹੈ।
ਸੋਲਾਂ ਕਲਾ ਕਲਿਤ ਸੰਪੂਰਨ,

ਮਲਕਾ ਮੁਲਕੈਂ ਪਰ ਭਾਸੈ[1]।

[1](ਕਲਿਤ) ਸੁੰਦਰ ਸੋਲਾਂ ਕਲਾਂ ਸੰਪੂਰਨ (ਚੰਦ੍ਰਮਾ) ਵਾਂਗ ਮਲਕਾ (ਮਹਾਰਾਣੀ) ਵਿਕਟੋਰੀਆ (ਸਾਰੇ) ਮੁਲਕਾਂ ਵਿੱਚ (ਪਰਕਾਸ਼ੈ) ਪ੍ਰਕਾਸ਼ ਕਰ ਰਹੀ ਹੈ।

ਕੌਂਸਲ ਸੁਰਗਨ ਸਸੀ ਪ੍ਰਵਾਰਜੋ,
ਜੈਸ ਚਹੈਂ ਤਿਮ ਪਰਕਾਸ਼ੈ[1] ॥੯੬॥

[1]ਕੌਂਸਲ ਦੇ ਮੈਂਬਰਾਂ ਰੂਪ ਬਹੁਤੇ ਤਾਰਿਆਂ ਨੇ ਮਲਕਾ ਰੂਪ ਚੰਦ ਨੂੰ ਘੇਰਿਆ ਹੋਇਆ ਹੈ, ਜਿਵੇਂ ਉਹ ਕੌਂਸਲ ਦੇ ਮੈਂਬਰਾਂ ਰੂਪ ਤਾਰੇ ਚਾਹੁੰਦੇ ਹਨ ਤਿਵੇਂ (ਮਲਕਾ ਰੂਪ ਚੰਦ ਹੁਕਮ ਰੂਪ) ਚਾਨਣਾ ਕਰਦੀ ਹੈ।

ਕਰੁਨਾ ਨਹਿਰੈਂ ਛਹਿਰੈਂ ਜਿਤ ਕਿਤ,
ਪਾਲਤ ਸਸ ਰਸ ਅਧਿਕ ਕਰੈਂ[1]।

[1](ਅੰਗ੍ਰੇਜ਼ਾਂ ਦੀ) (ਕਰੁਨਾ) ਕਿਰਪਾ ਨਾਲ ਜਿੱਥੇ ਕਿੱਥੇ ਨਹਿਰਾਂ ਨੇ (ਛਹਰਾਂ) ਛਹਿਬਰਾਂ ਲਾ ਦਿੱਤੀਆਂ ਹਨ ਤੇ (ਸਸ) ਖੇਤੀਆਂ ਨੂੰ ਪਾਲਦੀਆਂ ਬਹੁਤਾਰਸ ਪੈਦਾ ਕਰਦੀਆਂ ਹਨ।

ਰੇਲ ਫਿਰਤ ਸਿਸਮਾਰ ਚੱਕ੍ਰ ਸੀ,
ਪਰਜਾ ਨਿਰਪੈਂ ਸੁਖਦ ਤਰੈਂ[1]।

[1](ਸਿਸਮਾਰ ਚੱਕ੍ਰ) ਤਾਰਾ ਮੰਡਲ ਵਾਂਗਰੇਲ ਫਿਰਦੀ ਹੈ ਜੋਰਾਜਿਆਂ ਤੇ ਪਰਜਾ ਨੂੰ ਬਹੁਤਾ ਸੁਖ ਦੇਂਦੀ ਹੈ।

ਤਾਰੈਂ ਸਾਰੈਂ ਦੇਤ ਅਪਾਰੈਂ,
ਈਸ਼ ਸ਼ਕਤਿ ਕੈ ਉਲਕਾ ਹੈ[1]।

[1]ਤਾਰਾਂ ਬਹੁਤੀਆਂ ਖ਼ਬਰਾਂ ਦੇਂਦੀਆਂ ਹਨ ਇਹ ਈਸ਼੍ਵਰ ਦੀਆਂ ਸ਼ਕਤੀਆਂ ਹਨ ਜਾਂ ਅਕਾਸ਼ 'ਚੋਂ ਡਿਗਦੇ ਤਾਰਿਆਂ ਦਾ ਚਮਤਕਾਰ ਹੈ।

ਸੇਜੈਂ ਸੜਕੈਂ ਸੁਧੀ ਸਾਫੈਂ,
ਸ਼ਹਿਰ ਸਫਾਈ ਮੁਲਕਾਂ ਮੈ[1] ॥੯੭॥

[1]ਸਿੱਧੀਆਂ ਤੇ ਸਾਫ਼ ਸੜਕਾਂ ਸੇਜਾ (ਵਾਂਗ ਆਰਾਮ ਦੇਣ ਵਾਲੀਆਂ ਹਨ ਅਤੇ) ਸਾਰੇ ਮੁਲਕਾਂ ਦੇ ਸ਼ਹਿਰਾਂ ਵਿੱਚ ਸਫ਼ਾਈ ਹੈ।

ਬਿੱਦਜਾ ਬਿਬਿਧ ਬਧੂ ਲਪਟਾਨੀ,
ਲੋਗ ਭੋਗ ਲੇਤੇ ਰਸ ਹੈਂ[1]।

[1]ਅਨੇਕ ਤਰ੍ਹਾਂ ਦੀ ਵਿੱਦਿਆ ਰੂਪ ਵਹੁਟੀ ਨਾਲ ਲਪਟ ਕੇ ਲੋਗ ਅਨੰਦ ਮਾਣ ਕੇਰਸ ਲੈਂਦੇ ਹਨ।

ਚੋਰ ਚਕੋਰ ਬਿਲਾਰ ਯਾਰ ਗਨ,
ਤਮ ਬਿਭਚਾਰ ਰਹਜੋ ਲਸ ਹੈ[1]।

[1]ਚੋਰਾਂ ਰੂਪ ਚਕੋਰ, ਯਾਰਾਂ ਰੂਪ ਬਹੁਤੇ ਬਿੱਲੇ ਤੇ ਬਿਭਚਾਰ ਰੂਪ ਅਨ੍ਹੇਰਾ ਚਮਕ ਰਿਹਾ ਹੈ।

ਨੀਂਦ ਅਜ਼ਾਦੀ ਪ੍ਰਾਪਤਿ ਸਭਿ ਕੋ,
ਝਗਰੇ ਸ੍ਰਪਨ ਰਹੇ ਗਹਿ ਹੈਂ[1]।

[1]ਝਗੜਿਆਂ ਰੂਪ ਸੁਪਨੇ ਪਕੜ ਰਹੇ ਹਨ।

ਆਲਮ ਚੁੰਗ ਚਰਾਗ ਪ੍ਰਕਾਸ਼ੈਂ,
ਧਨ ਵਕੀਲ ਬੇਸਜਾ ਲਹਿ ਹੈਂ[1] ॥੯੮॥

[1]ਵਿਦਵਾਨਾਂ ਦੇ (ਚੁੰਗ) ਜੱਥੇ ਦੀਵਿਆਂ ਵਾਂਗ ਪ੍ਰਕਾਸ਼ ਕਰ ਰਹੇ ਹਨ, ਵਕੀਲ ਤੇ ਵੇਸਵਾ ਧਨ ਲੈਂਦੇ ਹਨ।

ਨਿਸਚਰ ਕਾਮੀ ਬਿਸ਼ੇ ਅਰਾਮੀ,
ਸਦ ਗਾਮੀ ਕਾਪੋਤ ਤ੍ਰਸੇ[1]।

[1]ਵਿਸ਼ੇ ਸੁਖ ਭੋਗਣ ਵਾਲੇ ਕਾਮੀ (ਨਿਸਚਰ) ਉੱਲੂਆਂ ਵਾਂਗ ਫਿਰਦੇ ਹਨ ਤੇ (ਸਦ ਗਾਮੀ) ਸ੍ਰੇਸ਼ਟਰਸਤੇ ਚਲਣ ਵਾਲੇ (ਕਾਪੋਤ) ਕਬੂਤਰਾਂ ਵਾਂਗ ਡਰ ਗਏ ਹਨ।

ਚਮਗਾਦਰ ਕਾਦਰ ਮੇਵੇ ਖਹਿੰ,
ਬਾਜ ਬਹਾਦਰ ਛੁਧਾ ਗ੍ਰਸੇ[1]।

[1]ਕਾਇਰਾਂ ਰੂਪ ਚਮਗਿੱਦੜ ਮੇਵੇ ਖਾਂਦੇ ਹਨ ਤੇ ਬਹਾਦਰਾਂ ਰੂਪ ਬਾਜ਼ ਭੁੱਖ ਦੇ ਗ੍ਰਸੇ ਹੋਏ ਹਨ।

ਸੁਕ ਸਰਾਫ ਲੁਕ ਬਹੇ ਮੀਚ ਅੱਖ,
ਉੱਲੂ ਅਧਮ ਸ਼ਿਕਾਰ ਕਰੈਂ[1]।

[1]ਸਰਾਫ਼ਾਂ ਰੂਪ ਤੋਤੇ ਅੱਖਾਂ ਮੀਚ ਕੇ ਬੈਠੇ ਗਏ ਹਨ, ਨੀਚ ਪੁਰਖਾਂ ਰੂਪ

ਉੱਲੂ ਸ਼ਿਕਾਰ ਕਰਦੇ ਹਨ।

ਜਬਰੀ ਆਤਪ ਜ਼ੁਲਮੀ ਜਾਡਾ,
ਲੂਟ ਲੋਇ ਨਹਿਂ ਨਜ਼ਰ ਪਰੈਂ[1] ॥੬੯॥

[1]ਜ਼ਬਰਦਸਤੀ ਰੂਪ ਧੁੱਪ ਜ਼ੁਲਮ ਰੂਪ ਪਾਲਾ ਤੇ ਲੁੱਟ ਰੂਪ ਲੋਅ ਨਜ਼ਰ ਨਹੀਂ ਪੈਂਦੀ।

ਤਾਰਾਗਨ ਫਨ ਹੁਨਰ ਅਨੇਕੈਂ[1],
ਚਮਤਕਾਰ ਦਿਖਰਾਇ ਰਹੇ।
ਹਾਕਮ ਮੰਗਲ ਆਦਿ ਨਛੱਤ੍ਰ,
ਪਰਜਾ ਤਈਂ ਦਬਾਇ ਬਹੇ[1]।
ਪੁਲਸ ਫਨੀ ਯੁਤ ਮਨੀ ਹਕੂਮਤ,
ਦਿਖਰਾ ਲੋਗੈਂ ਦਬਕ ਛਕੈਂ[1]।

[1]ਬਹੁਤੇ ਤਾਰਿਆਂ ਵਾਂਗ ਅਨੇਕਾਂ ਗੁਣ ਤੇ ਹੁਨਰ।

[1]ਹਾਕਮਾਂ ਰੂਪ ਮੰਗਲ ਆਦਿ ਤਾਰੇ ਪਰਜਾ ਨੂੰ ਦਬਾਈ ਬੈਠੇ ਹਨ।

[1]ਮਣੀ ਸਹਿਤ ਸੱਪ ਵਾਂਗ ਪੁਲਿਸ (ਆਪਣੀ) ਹਕੂਮਤ ਦਿਖਾ ਕੇ ਤੇ ਡਰਾ ਕੇ ਲੋਕਾਂ ਨੂੰ ਖਾਂਦੀ ਹੈ।

ਭੂਤ ਪ੍ਰੇਤ ਉਚੱਕੇ ਮੁਖਬਰ,
ਬਿਚਰੈਂ ਜਹਿਂ ਤਹਿਂ ਦੁਖਦ ਬਕੈਂ[1] ॥੭੦॥

[1](ਉਚੱਕੇ) ਚੋਰ ਤੇ (ਮੁਖ਼ਬਰ) ਚੁਗਲ, ਭੂਤਾਂ ਪ੍ਰੇਤਾਂ ਵਾਂਗ ਜਿੱਥੇ ਕਿੱਥੇ ਦੁਖਦਾਇਕ (ਬਚਨ) ਬੋਲਦੇ ਹਨ।

ਰਾਜ ਅੰਗ੍ਰੇਜ਼ੀ ਮੈਂ ਯੁਤ ਤੇਜੀ,
ਇਨਤਜ਼ਾਮ ਚਾਨਣ ਸੋਹੈ[1]।
ਐਨ ਅਮਨ ਬਹਿ ਪਵਨ ਚੈਨ ਪ੍ਰਦ,
ਨੀਂਦ ਨਿਚਿੰਤੀ ਸਭਿ ਕੋ ਹੈ[1]।

[1]ਅੰਗਰੇਜ਼ੀਰਾਜ ਵਿੱਚ ਤੇਜ਼ੀ ਨਾਲ ਪ੍ਰਬੰਧ ਦਾ ਚਾਨਣ ਸ਼ੋਭਾ ਦੇ ਰਿਹਾ ਹੈ।

[1]ਠੀਕ ਸ਼ਾਂਤੀ ਦੇਣ ਵਾਲੀ ਅਮਨ ਦੀ ਹਵਾ ਵਗਦੀ ਹੈ, ਬੇਫ਼ਿਕਰੀ ਰੂਪ ਨੀਂਦ ਸਭ ਨੂੰ ਆਈ ਹੋਈ ਹੈ।

ਬਿਨਾ ਕਲੇਸ਼ ਅਸ਼ੇਸ਼[1] ਭੋਗ ਰਸ,
ਭੋਗੀ ਜੋਗੀ ਮਾਣ ਰਹੇ।
ਡਾਕੇ ਧਾੜੇ ਮਿਟੇ ਪਵਾੜੇ,
ਸੁਖਪਤਿ ਕਾ ਪਰਮੋਦ ਲਹੇ[1] ॥੭੧॥
ਬ੍ਰਿਧ ਹੋਤ ਪਰਜਾ ਸਸਰਸ ਯੁਤ,
ਮਿਲਤ ਕਾਮੀਐਂ ਧਨ ਨਾਰੀ[1]।

[1]ਬਹੁਤੇ।

[1]ਇਹ ਮਾਨੋ ਸਖੋਪਤੀ (ਗਾੜ੍ਹੀ ਨੀਂਦ) ਦਾ ਅਨੰਦ ਲੈਂਦੇ ਹਨ।

[1]ਪਰਜਾ ਰੂਪ ਖੇਤੀਰਸ ਦੇ ਸਹਿਤ ਵਧ ਰਹੀ ਹੈ। ਕਾਮੀ ਪੁਰਸ਼ਾਂ ਨੂੰ ਧਨ ਤੇ ਇਸਤ੍ਰੀ ਮਿਲ ਰਹੀ ਹੈ।

ਸਤ ਯੁਤ ਦੁਖਤ ਪ੍ਰੋਖ ਤਪਤਕਾ,
ਪੁਰਾ ਸੂਦਾਰ ਜੁ ਥੇ ਭਾਰੀ[1]।

[1]ਜੋ (ਪੁਰਾ) ਪਹਿਲੇ ਭਾਰੀ ਸਰਦਾਰ (ਸਤਯੁਤ) ਜਤੀ ਸਤੀ ਭਾਵ ਚੰਗੇ ਆਚਰਨ ਦੇ ਮਾਲਕ ਸਨ, (ਪ੍ਰੰਤੂ ਉਨ੍ਹਾਂ ਦਾ ਰਾਜ ਭਾਗ ਖੁਸ ਜਾਣ ਕਰ ਕੇ ਉਹ) ਅੰਦਰੋਂ ਦੁਖੀ ਤੇ ਤਪਦੇ ਰਹਿੰਦੇ ਹਨ।

ਕੰਟਕ ਲੋਗ ਕਮਲ ਕੁਮਲਾਨੇ,
ਗ੍ਰੀਬ ਭੰਬੂਲ ਖਿਰੇ ਸਾਰੇ[1]।

[1](ਕੰਟਕ) ਦੁੱਖਦਾਈ (ਲੋਕ) ਕਮਲਾਂ ਵਾਂਗ ਕੁਮਲਾ ਗਏ (ਭੰਬੂਲ) ਕਮੀਆਂ (ਵਾਂਗ) ਸਾਰੇ ਗ਼ਰੀਬ ਖਿੜ ਪਏ।

ਨਦਰ ਪਰਤ ਨਹਿਂ ਗਦਰ ਦਿਵਸ ਕਿਤ,
ਦੁਖੀ ਡਕੈਤ ਕੋਕ ਭਾਰੇ[1] ॥੭੨॥

[1]ਕਿਤੇ ਵੀ (ਗਦਰ) ਬਗ਼ਾਵਤ ਦਾ ਦਿਨ ਨਿਗਾਹ ਨਹੀਂ ਪੈਂਦਾ, ਡਾਕੂਆਂ ਰੂਪ (ਕੋਕ) ਚਕਵੇ ਬਹੁਤੇ ਦੁਖੀ ਹਨ।

ਮਕਰੀ ਮਕਰੀ ਜਾਲ ਰਹੇ ਸਜ,
ਪਕਰੀ ਰੈਨ ਰਾਜਨੀਤੀ[1]।

[1](ਮਕਰੀ) ਫਰੇਬੀ ਲੋਕ ਮੱਕੜੀ ਵਾਂਗ ਜਾਲ ਬਣਾ ਰਹੇ ਹਨ, ਉਨ੍ਹਾਂ ਰਾਜਨੀਤੀ ਰੂਪ ਰਾਤ ਪਕੜ ਲਈ ਹੈ।

ਅਕਰੀ ਵਸਤੁ ਮਿਲੈ ਲਕਰੀ ਲੌਂ,
ਬਜਾਪਾਰੀ ਬਕਰੀ ਰੀਤੀ[1]।

[1]ਲੱਕੜੀ ਤੱਕ (ਅੱਕਰੀ) ਮਹਿੰਗੀਆਂ ਚੀਜ਼ਾਂ ਮਿਲਦੀਆਂ ਹਨ, ਵਪਾਰੀਆਂ ਨੇ (ਬੱਕਰੀ) ਟੇਢੀਰੀਤੀ (ਫੜ ਲਈ) ਹੈ।

ਸਾਲਿ ਰਸਾਲ ਜੰਗੀਰਾਂ ਵਾਲੇ,
ਅਧਿਕ ਲਚਾਰ ਝੂਰ ਥਾਏ[1]।

[1](ਸਾਲਿ) ਚਾਉਲਾਂ ਤੇ (ਰਸਾਲ) ਅੰਬਾਂ (ਦੇ ਮਾਲਕ ਤੇ) ਜਾਗੀਰਾਂ ਵਾਲੇ ਬਹੁਤੇ ਝੂਰ ਕੇ ਦੁਖੀ ਹੋ ਗਏ।

ਸੁਕਚਾਨੇ ਸਰ ਨ੍ਰਿਪ ਪੁਰਾਨੇ,
ਕੰਜ ਮੰਜ ਭਟ ਸੁਸਕਾਏ[1] ॥ ੨੩ ॥

[1]ਪੁਰਾਣੇਰਾਜੇ ਤਲਾਵਾਂ ਵਾਂਗ ਸੁੱਕ ਗਏ, ਉਨ੍ਹਾਂ ਦੇ ਸੂਰਮਿਆਂ ਰੂਪ ਉੱਜਲ ਕੰਵਲ ਸੁੰਗੜ ਗਏ।

ਕੋਵਿਦ ਕਵਿ ਅਲਿ ਕੋਇਲ ਗਾਇਕ,
ਨ੍ਰਿਪੈਂ ਥਲ ਤਜਿ ਕੂੰਜ ਥੀਏ[1]।

[1]ਵਿਦਵਾਨ, ਕਵੀ ਤੇ ਗਵੱਈਏ ਭੌਰਿਆਂ ਤੇ ਕੋਇਲਾਂ ਵਾਂਗ ਰਾਜਿਆਂ ਰੂਪ ਥਾਵਾਂ ਨੂੰ ਛੱਡ ਕੇ ਕੂੰਜਾਂ ਵਾਂਗ ਉਡਾਰੀ ਮਾਰ ਗਏ।

ਧਰਮ ਭਾਨੁ ਨਹਿਂ ਭਾਨ ਭਵਤ ਤਪ,
ਸ਼ਰਧਾ ਧੂਪ ਨ ਦਰਸੀਏ[1]।

[1]ਧਰਮ ਰੂਪ ਸੂਰਜ ਦੀ ਤਪਸ਼ (ਭਾਨ) ਪ੍ਰਤੀਤ ਨਹੀਂ ਹੁੰਦੀ ਤੇ ਸ਼ਰਧਾ ਰੂਪ ਧੁੱਪ ਦੇ ਦਰਸ਼ਨ ਨਹੀਂ ਹੁੰਦੇ।

ਜੰਗਲ ਕਟੇ ਉਦੰਗਲ ਭਾਰੇ,
ਮੰਗਲ ਕਿਯ ਨਹਿਰੈਂ ਸਾਰੈਂ[1]।

[1](ਉਦੰਗਲ) ਸਾਰੇ ਭਾਰੀ ਜੰਗਲਾਂ ਨੂੰ ਕੱਟ ਕੇ ਸਾਰੇ ਥਾਵਾਂ ਵਿੱਚ ਖ਼ੁਸ਼ੀਆਂ ਦੇਣ ਵਾਲੀਆਂ ਨਹਿਰਾਂ (ਬਣਾ ਦੱਤੀਆਂ)।

ਪਹਿਲੇ ਸੈਂ ਆਵਾਦੀ ਦਹਿਗੁਨ,
ਆਇ ਮਾਮੁਲਾ ਸਰਕਾਰੈਂ[1] ॥ ੨੪ ॥

[1]ਸਰਕਾਰੀ ਮਾਮਲਾ।

ਜੋ ਠੇਕਾ ਥੈਹੈ ਸੋ ਲੈਹੈਂ,
ਚੈਹੈਂ ਔਰ ਨ ਕੋ ਕਾਰੈਂ[1]।

[1]ਹੋਰ ਟੈਕਸ।

ਦੈਹੈਂ ਦੂਖ ਰੱਯਤੈ ਨੈਹੈਂ,
ਕੈਹੈਂ ਆਬਾਦੀ ਭਾਰੈਂ[1]।

[1]ਪਰਜਾ ਨੂੰ ਦੁੱਖ ਨਹੀਂ ਦੇਂਦੇ ਸਗੋਂ ਬਹੁਤੀ ਆਬਾਦੀ ਕਰਦੇ ਹਨ।

ਜਬਰੀ ਬੇਸਬਰੀ ਨਹਿਂ ਕਰ ਹੈਂ,
ਖਬਰੀ ਅਵਰੀ ਸਭਿਰਖ ਹੈਂ[1]।

[1]ਧੱਕਾ ਤੇ ਲਾਲਚ ਨਹੀਂ ਕਰਦੇ, ਹੋਰ ਸਾਰੀਆਂ ਖ਼ਬਰਾਂਰਖਦੇ ਹਨ।

ਦੈਂਹ ਮਜੂਰੀ ਪੂਰੀ ਸਭਿ ਕੋ,
ਰਾਜਨੀਤਿ ਮੈਂ ਅਤਿ ਦੱਖ ਹੈਂ[1] ॥ ੨੫ ॥

[1]ਬਹੁਤ ਚਤੁਰ ਹਨ।

ਜ਼ਿਮੀਦਾਰ ਤ੍ਰਖਾਨ ਮਿਹਨਤੀ,
ਲੋਗ ਤਵੰਗਰ[1] ਭੂਰ ਭਏ।

[1]ਧਨੀ।

ਲਾਹੈਂ ਕਰਾ ਕਪਾਹੈਂ ਤੈ ਸਭਿ[1],
ਬਾਕੀ ਜਿਨਸ ਇਨਾਮ ਖਏ।

[1]ਸਾਰਾ ਮਾਮਲਾ ਕਪਾਹ ਦੀ ਫ਼ਸਲ ਨਾਲ ਹੀ ਲਾਹ ਦੇਂਦੇ ਹਨ।

ਵਸਤੁ ਸਭੀ ਅਤਿ ਮਹਿੰਗੀ ਬਿਕ ਹੈ,
ਕਯੋਂ ਨ ਜੱਟ ਫਿਰ ਧਨੀ ਭਵੈਂ[1]।

[1]ਜੱਟ ਫੇਰ ਧਨੀ ਕਿਉਂ ਨਾ ਹੋਣ।

ਪੈ ਕਰਤੂਤ ਊਤ ਕਰਨੇ ਮੈਂ,
ਕਰਜਾਈ ਮਜਬੂਤ ਥਵੈਂ[1] ॥ ੨੬ ॥

[1]ਮੂਰਖਾਂ ਵਾਲੀ ਕਰਤੂਤ ਕਰਨ ਵਿੱਚ ਬਹੁਤੇ ਕਰਜ਼ਾਈ ਹੋ ਜਾਂਦੇ ਹਨ।

ਫਿਰ ਭੀ ਸੁਜਸ ਨਹਿਂ ਹ੍ਵੈ ਹੈ ਪੂਰਾ,
ਇਕ ਤੈ ਅਧਿਕ ਦੁਤੀ ਬਢ ਹੈਂ[1]।

[1]ਫੇਰ ਵੀ ਉਨ੍ਹਾਂ ਦਾ ਚੰਗਾ ਤੇ ਪੂਰਾ ਜਸ ਨਹੀਂ ਹੁੰਦਾ ਕਿਉਂਕਿ ਇਕ ਤੋਂ

ਦੂਜਾ (ਖਰਚ ਕਰਨ 'ਚ) ਵਧ ਜਾਂਦਾ ਹੈ।

ਰਸਮੈਂ ਕਰਤ ਜੋ ਕਦਰੋਂ ਜ਼ਜਾਦਾ,
ਤਸਮੈਂ ਕਰਜਾਈ ਕਢ ਹੈਂ[1]।

[1](ਵਿਆਹਾਂ ਦੀਆਂ) (ਰਸਮਾਂ) ਰੀਤਾਂ ਜੋ (ਕਦਰੋਂ) ਤਾਕਤ ਤੋਂ ਵੱਧ ਕਰਦੇ ਹਨ ਉਹ ਕਰਜਾਈਆਂ ਦੇ (ਤਸਮੈਂ) ਕੱਢ ਦੇਦੀਆਂ ਹਨ ਭਾਵ ਉਹ ਦੁਖੀ ਹੁੰਦੇ ਹਨ।

ਤਾਂ ਤੇ ਉਤਨੇ ਪਾਉਂ ਪਸਾਰੇ,
ਬਨਜੋ ਰਹੈ ਸੁਖ ਜਸ ਜਜੋਂ ਹੈ।
ਅਰ ਜੇ ਝਗਰੇ ਨਹਿਂ ਜੱਟ ਛੇਰੈਂ,
ਧਨੀ ਭਵੈਂ ਸੁਖ ਲਹਿਂ ਤਜੋਂ ਹੈ ॥੭੭॥
ਅਮਨ ਅਵਾਦੀ ਸੂਖ ਅਜਾਦੀ,
ਅੰਗ੍ਰੇਜ਼ੈਂ ਬਖਸ਼ੀ ਜੈਸੀ।
ਬਾਦਸ਼ਾਹਿ ਕਿਸ ਹੀ ਨੈ ਕਬਿ ਹੀ,
ਪਰਜਾ ਕੋ ਨ ਦਈ ਐਸੀ।
ਰੀਤਿ ਏਹੁ ਅੰਗ੍ਰੇਜ਼ੀ ਪਰਜਾ ਕੀ,
ਪਾਛੇ ਆਛੇ ਗਾਈ।
ਰਾਜਜੋਂ ਕੀ ਰੱਯਤ ਹੈ ਜੇਤੀ,
ਏਤੀ ਸੁਖੀ ਨ ਸੋ ਥਾਈ[1] ॥੭੮॥

[1]ਇਤਨੀ ਭਾਵ ਅੰਗਰੇਜ਼ਾਂ ਦੀ ਪਰਜਾ ਜਿੰਨੀ ਉਹ ਸੁਖੀ ਨਹੀਂ ਹੋਈ।

ਜਹਿਂ ਅੰਗ੍ਰੇਜ਼ ਚਾਰ ਆਨੇ ਲਹਿਂ
ਬਿੱਘਾ, ਸੋ ਦਮੜਾ ਲੈਹੈਂ।
ਕਾਰ ਬਿਗਾਰ[1] ਵੀਚ ਬਹੁ ਲੂਟੈਂ,

[1]ਵਿਗਾਰ ਦੀ ਕਾਰ ਵਿੱਚ।

ਕਾਰਦਾਰ[1] ਅਧਿਕੈ ਖੈ ਹੈਂ।

[1]ਸਰਕਾਰੀ ਕਰਮਚਾਰੀ।

ਪਰਜਾ ਬਸੋ ਚਹੋ ਉਜੜੋ, ਪਰ
ਕਾਰਦਾਰ ਲੁਟਿ ਘਰ ਭਰ ਹੈਂ।
ਪਹਿਲੇ ਨ੍ਰਿਪ ਲੇਤ ਥੇ ਚੱਟੀ[1],

[1](ਕਾਰਦਾਰਾਂ ਤੋਂ) ਡੰਡ ਲੈਂਦੇ ਸਨ।

ਅਬਿ ਇਹੁ ਭੀ ਉਠ ਗਯੋ ਡਰ ਹੈ ॥੭੯॥
ਯਾਹੀਂ ਤੈ ਅਬਿ ਕਾਰਦਾਰ ਬਹੁ,
ਲਾਖੋਂ ਪਤੀ ਰਹੇ ਬਨ ਹੈਂ।
ਕਾਰਦਾਰ ਜਿਸ ਕੇ ਅਤਿ ਬਢ ਹੈਂ,
ਕਬੀ ਕੁ ਨ੍ਰਿਪ ਕੋ ਦੁਖ ਜਨ ਹੈਂ[1]।

[1]ਕਦੇ ਨਾ ਕਦੇਰਾਜੇ ਨੂੰ ਦੁੱਖ ਪੈਦਾ ਕਰਨਗੇ।

ਇਕ ਤੋ ਨਿਰਭੈ ਹ੍ਵੈ ਰੱਯਤ ਕੋ,
ਸਮਝ ਪਰਾਈ ਲੂਟੇ ਹੈਂ।
ਦੁਤੀ ਨ੍ਰਿਪ ਕੌ ਰਖਤ ਦਬਾਈ,
ਨਾਹਿਂ ਦਬੈ ਤਉ ਘੂਟੈ ਹੈਂ[1] ॥੮੦॥

[1]ਤੰਗ ਕਰਦੇ ਹਨ।

ਤਾਂ ਤੇ ਪਹਿਲੇ ਹੀ, ਰਖਨੇ ਇਮ
ਚਹੀਏ, ਮਾਲੀ ਜਜੋਂ ਬਾਗੈਂ।
ਕਰਤ ਉਖਾੜ ਛਿਦੇ[1] ਸੰਘਨਜੋਂ ਕੋ,

[1]ਵਿਰਲੇ।

ਤੋੜ ਲੇਤ ਫਲ ਜਬਿ ਲਾਗੈਂ।

ਅਤਿ ਫੈਲੇ ਕੋ ਕਾਟ ਡਾਰ ਹੈਂ,
ਖਰ੍ਹਾ ਕਰੈਂ ਜੋ ਗਿਰ ਜਾਈ[1]।
ਰਾਜਨੀਤਿ ਤਜੋਂ ਰਾਜਾ ਬਰਤੈ,
ਪਾਲੈ ਪਰਜਾ ਫੁਲਵਾਈ[1] ॥੯੧॥
ਮਾਲੀ ਇਆਲੀ ਸਮ ਬਨਿ ਪਾਲੀ,
ਖਾਵੈਂ ਜੈਸੇ ਠੀਕ ਫਬੈ[1]।

[1]ਜੋ ਡਿੱਗ ਪੈਂਦਾ ਹੈ ਉਸ ਨੂੰ ਖੜ੍ਹਾ ਕਰ ਦੇਂਦੇ ਹਨ।

[1]ਫੁਲਵਾੜੀ ਵਾਂਗ।

[1](ਰਾਜੇ) ਮਾਲੀ ਤੇ ਇਆਲੀ ਵਾਂਗ ਪਾਲਣ ਵਾਲੇ ਬਣ ਕੇ ਜਿਵੇਂ ਠੀਕ ਫਬੇ ਤਿਵੇਂ ਖਾਣ।

ਧਾੜਵੀਓਂ ਸ਼ੇਰੋਂ ਬਘਜਾੜੋਂ,
ਕੀ ਬ੍ਰਿਤੀ ਨਹਿਂ ਗਹੈਂ ਕਬੈ।
ਪੈ ਇਸ ਸਮੇਂ ਬਹੁਤ ਨ੍ਰਿਪੋਂ ਨੈ,
ਇਹੀ ਬ੍ਰਿਤਿ ਰਾਖੀ ਗਹਿ ਹੈ।
ਔਰ ਕੂਕਰੈਂ ਸਮ ਅਚੂਕਰੈਂ,
ਕਾਰਦਾਰ ਘੁਰਕੈਂ ਖਹਿ ਹੈਂ[1] ॥੯੨॥

[1]ਹੋਰ (ਕਾਰਦਾਰ) ਕਰਮਚਾਰੀ ਕੁੱਤਿਆਂ ਵਾਂਗ ਬਿਨਾਂ ਉੱਕਣ ਤੋਂ ਘੁਰਕ ਕੇ ਭਾਵ ਘੂਰ ਕੇ ਖਾਂਦੇ ਹਨ।

ਰਾਜੇ ਸ਼ੀਂਹ ਮੁਕੱਦਮ ਕੁੱਤੇ[1],
ਬਚਨ ਗੁਰੂ ਕਾ ਵਰਤੈ ਹੈ।
ਯਾਹੀਂ ਤੈ ਰੱਯਤ ਰਾਜਝੋਂ ਕੀ,
ਦੁਖੀ ਐਸ ਕਹਿਤੀ ਰੈਹੈ।
ਹੇ ਹਰਿ ਰਾਜ ਅੰਗ੍ਰੇਜ਼ੀ ਥੀਵੈ,
ਰਾਜਨ ਕੇ ਇਖਤਜਾਰ ਨਸੈਂ।
ਪਰਜਾ ਹੋਇ ਦੁਖੀ ਜਿਸ ਨ੍ਰਿਪ ਕੀ,
ਤਾਂ ਕੋ ਧੋਖੇ ਦੋਇ ਗ੍ਰਸੈਂ ॥੯੩॥
ਇਕ ਤੋ ਪਾਪ ਪ੍ਰਭੂ ਕੀ ਤਰਫੋਂ,
ਦੁਤੀ ਵਖਤ ਪਰ ਬਿਗਰ ਪਰੈਂ।
ਤਾਂ ਤੇ ਜਜਾਦੇ ਦੁਖ ਦੈਨਾ ਨਹਿਂ
ਭਰਾ, ਕਰਾ ਲੈਨਾ ਕੁ-ਤਰ੍ਹੈਂ[1]।

[1]ਰਾਜੇ ਸ਼ੇਰ ਹਨ ਤੇ (ਮੁਕੱਦਮ) ਸੂਕਾਰੀ ਕਰਮਚਾਰੀ ਕੁੱਤਿਆਂ ਵਾਂਗ ਹਨ।

[1]ਇਸ ਵਾਸਤੇ ਖੋਟੀ ਤਰ੍ਹਾਂ (ਕਰ) ਮਾਮਲਾ ਲੈਣਾ ਤੇ ਬਹੁਤਾ ਦੁੱਖ ਦੇਣਾ ਚੰਗਾ ਨਹੀਂ ਹੈ।

ਕਾਰ ਬਿਹਾਰ ਚਲੇ ਹੀ ਜੈ ਹੈਂ,
ਤ੍ਰਿਸ਼ਨਾ ਕਬੀ ਨ ਕਾਂਹਿ ਭਰੀ[1]।
ਅਧਿਕ ਆਇ ਤੌਂ ਅਧਿਕ ਖਰਚ ਹ੍ਵੈ,
ਦ੍ਰਿਸ਼ਟੀ ਰਖੈ ਨਿਬਾਹਿ ਖਰੀ[1] ॥੯੪॥
ਅੰਗ੍ਰੇਜ਼ਨ ਕੀ ਓਰ ਪਿਖੋ ਸਭਿ,
ਤੌਰ ਗੌਰ[1] ਬਿਵਹਾਰ ਚਲੈਂ।
ਅਰ ਪਰਜਾ ਭੀ ਹੈ ਸਭਿ ਰਾਜੀ,
ਦੇਤ ਅਸੀਸੈਂ ਸਦਾ ਭਲੈਂ ॥੯੫॥
ਦੋਹਰਾ:
ਪਰਜਾ ਨ੍ਰਿਪਨ ਕੇ ਕਹੇ,

[1]ਪੂਰੀ ਨਹੀਂ ਹੋਈ।

[1]ਚੰਗੇ ਨਿਰਬਾਹ ਦੀ ਦ੍ਰਿਸ਼ਟੀਰੱਖੇ।

[1]ਚੰਗੇ ਤਰੀਕੇ ਨਾਲ।

ਚਾਲ ਚਲਨ ਬਿਵਹਾਰ[1]। — [1]ਕਰਤੱਵ ਤੇ ਬਿਵਹਾਰ।
ਕਰਮ ਧਰਮ ਜੋ ਪਹਿਲ ਥੇ,
ਅਰ ਅਬਿ ਕੇ ਸਭਿ ਕਾਰ ॥੮੬॥
ਅਬਿ ਸਿੰਘਨ ਕੇ ਕਹਤ ਹੈਂ,
ਜਿਨ ਪਰ ਮਮ ਮੰਦਾਰ[1]। — [1]ਜਿਨ੍ਹਾਂ ਉਪਰ ਮੇਰਾ (ਮੰਦਾਰ) ਨਿਰਭਰ ਹੈ, ਭਾਵ ਜਿਨ੍ਹਾਂ ਦੇ ਆਸਰੇ ਮੈਂ ਹਾਂ।

ਜਿਨ ਐਸੇ ਬਡ ਅਮਨ ਮੈਂ,
ਨਹਿਂ ਕਿਛੁ ਗਹਯੋ ਸੁਧਾਰ[1] ॥੮੭॥ — [1]ਆਪਣਾ ਸੁਧਾਰ ਨਹੀਂ ਕੀਤਾ।
ਬਲਿਕੈ ਲਯੋ ਬਿਗਾੜ ਬਹੁ,
ਬੇ-ਇਤਫਾਕੀ ਸਾਥ।
ਦੀਪਕ ਸੈਂ ਰਵਿ ਪਿਖਨ ਜਯੋਂ,
ਤਯੋਂ ਕਹਿਨੀ ਇਹੁ ਗਾਥ ॥੮੮॥
ਤੁਰਕ ਤੇਜ ਰਵਿ ਤਪ ਰਹਯੋ,
ਜਬਿ ਥਾ ਜੇਠ ਸਮਾਨ।
ਗਿਲਜੇ ਗਜ ਖ਼ੂੰਨੀ ਘਨੇ[1], — [1]ਬਹੁਤੇ ਖ਼ੂਨੀ ਹਾਥੀਆਂ ਵਰਗੇ ਗਿਲਜੇ।
ਲਾਖ ਲਾਖ ਲੌਂ ਆਨਿ ॥੮੯॥
ਸਾਖ ਸਿਖੀ ਕੋ ਚਾਖਤੇ,
ਦਲ-ਮਲਤੇ ਬਲ ਠਾਨ[1]। — [1]ਸਿੱਖੀ ਰੂਪ ਖੇਤੀ ਨੂੰ ਖਾ ਜਾਂਦੇ ਸਨ ਤੇ ਜ਼ੋਰ ਨਾਲ ਦਲਮਲ ਸੁੱਟਦੇ ਸਨ।
ਐਸੇ ਸਖਤ ਕੁਵਖਤ ਮੈਂ,
ਪਹਿਲੇ ਸਿੰਘ ਕ੍ਰਿਸਾਨ[1] ॥੯੦॥ — [1]ਸਿੰਘਾਂ ਰੂਪ ਕਿਰਸਾਣ।
ਭਏ ਅਜਬ ਨਿਜ ਮਜਬ ਜਿਨ,
ਖੇਤ ਸਬਜ ਰਖ ਲੀਨ[1]। — [1](ਉਹ ਸਿੰਘ) ਅਸਚਰਜ ਸਨ ਜਿਨ੍ਹਾਂ ਨੇ ਆਪਣਾ ਮਜ਼ਹਬ ਰੂਪ ਹਰਾ ਖੇਤ ਰਖ ਲਿਆ।

ਬਲਿਕੈ[1] ਫੈਲਾਯੋ ਫੁਲਯੋ, — [1]ਸਗੋਂ।
ਫਬਯੋ ਫਲਯੋ ਰਸ ਭੀਨ[1] ॥੯੧॥ — [1]ਰਸ 'ਚ ਭਿੱਜ ਕੇ।
ਉਨ ਹੀ ਕੈ ਪ੍ਰਤਾਪ ਤੈ,
ਤਾਪ ਤੁਰਕੈਂ ਭਯੋ ਹਾਨ[1]। — [1]ਤੁਰਕਾਂ ਦਾ ਜ਼ੁਲਮ ਰੂਪ ਤਾਪ ਨਾਸ਼ ਹੋ ਗਿਆ।
ਪਾਯਾ ਸੁਖ ਛਾਯਾ ਵਿਖੈ,
ਖਾਯਾ ਫਲ ਹਿੰਦੁਵਾਨ[1] ॥੯੨॥ — [1]ਸਿੰਘਾਂ ਦੀਰੱਖਿਆ ਰੂਪ ਛਾਂ ਵਿੱਚ ਹਿੰਦ ਵਾਸੀਆਂ ਨੇ ਸੁਖ ਰੂਪ ਫਲ ਖਾਧਾ।

ਸਿੰਧ ਹੁਕਮ ਤੁਰਕਿੰਦ ਮੈਂ,
ਪੋਤ ਹਿੰਦੁ ਡੁਬੰਤ[1]। — [1]ਤੁਰਕ ਹਾਕਮਾਂ ਦੇ ਹੁਕਮ ਰੂਪ ਸਮੁੰਦਰ ਵਿੱਚ ਹਿੰਦੂ ਧਰਮ ਰੂਪ ਜਹਾਜ਼ ਡੁੱਬ ਰਿਹਾ ਸੀ।

ਉਨੈ ਸਚਾਹਿ ਮਲਾਹਿ ਬਨਿ,
ਲਯੋ ਉਬਾਰ ਤੁਰੰਤ[1] ॥੯੩॥ — [1]ਉਨ੍ਹਾਂ ਸਿੰਘਾਂ ਨੇ ਸੱਚੇ ਮਲਾਹ ਬਣ ਕੇ ਛੇਤੀ ਬਚਾ ਲਿਆ।
ਹਿੰਦੂ ਅਰ ਸਿੰਘ ਅਬਿ ਕਛੂ,
ਜੋ ਹੈਂ ਜਗਤ ਮਝਾਰ।

ਪਿਖੀਯਤ ਉਨ ਕੀ ਕ੍ਰਿਪਾ ਤੈ,
ਹੁਤੇ ਤੁਰਕ ਨਤੁ ਸਾਰ[1] ॥ ੯੪ ॥ — [1]ਨਹੀਂ ਤਾਂ ਸਾਰੇ ਹੀ ਤੁਰਕ ਹੁੰਦੇ।
ਉਕਤ ਖੇਤ ਸਿੰਘਾਨ ਕੋ,
ਲਹਿਲਹਾਤ ਥਾ ਜੋਇ[1]। — [1]ਉਪਰ ਕਿਹਾ ਸਿੰਘਾਂ ਦਾ ਮਜ਼੍ਹਬ ਰੂਪ ਖੇਤ ਜੋ ਪ੍ਰਫੁੱਲਤ ਹੋ ਰਿਹਾ ਸੀ।
ਅਬਿ ਕੇ ਲਾਯਕ ਅਸ ਭਏ,
ਦਿਯ ਵਿਰਾਨ ਕਰਿ ਸੋਇ ॥ ੯੫ ॥
ਤਾਂ ਤੇ ਪਹਿਲੇ ਸਿੰਘਨ ਕੇ,
ਅਰ ਮਧ ਕੇ ਅਬਿ ਕੇਰ[1]। — [1]ਵਿਚਲੇ ਸਮੇਂ ਦੇ ਅਤੇ ਹੁਣ ਦੇ ਸਮੇਂ ਦੇ।
ਲੱਖਨ ਕਿੰਚਤ ਕਹਿਤ ਹੋਂ,
ਸਹੀ ਸਹੀ ਲਿਹੁ ਹੇਰ[1] ॥ ੯੬ ॥ — [1]ਥੋੜ੍ਹੇ ਜਿਹੇ ਲੱਛਣ ਕਹਿੰਦੇ ਹਾਂ ਠੀਕ ਠੀਕ ਦੇਖ ਲਵੋ।

ਕਬਿੱਤ:

ਸ੍ਰੀ ਗੁਰੂ ਦਸਮੇਂ ਸੈਂ ਬੰਦੇ ਪਰਯੰਤ,
ਬਜੰਤ ਸਿੰਘ ਥੀਏ ਜੋਊ, ਸੋਊ ਚਾਲ ਐਸ ਥੇ ਚਲੇ।
ਤਨ ਮਨ ਧਨ ਤਿਨੈਂ ਅਰਪੇ ਥੇ ਗੁਰੂ ਹਿਤ,
ਰਾਖਬੇ ਕੋ ਹਿੰਦੁ ਜਿੰਦੁ ਦੈਨ ਚਾਹੈਂ ਥੇ ਭਲੇ।
ਲੋਭ ਰਾਜ ਸਾਜ ਕਾ ਨ ਬਜਾਪਯੋ ਦਰਾਜ[1] ਤਿਨੈਂ, — [1]ਬਹੁਤਾ।
ਸਮਰੈਂ ਪੈ[1] ਕਮਰੈਂ ਕਸੀ ਥੀ ਅਮਰੈਂ ਵਲੇ[2]। — [1]ਜੰਗਾਂ ਵਾਸਤੇ। [2]ਅਮਰ ਹੋਣ ਵਾਸਤੇ।
ਜਤੁ ਸਤੁ ਤਪੁ ਜਪੁ ਤੋਖਧਾਰੀ[1] ਉਪਕਾਰੀ, — [1]ਸੰਤੋਖੀ।
ਪਾਰੀ ਗੁਰੁ-ਸਿੱਖੀ ਵਾਰੀ[1] ਭਾਰੀ ਸਹਿ ਕੈ ਕਲ੍ਹੇ[2] ॥ ੯੭ ॥ — [1]ਗੁਰ ਸਿਖੀ ਰੂਪ ਬਗੀਚੀ ਪਾਲੀ। [2]ਭਾਰੀ ਕਲੇਸ਼ (ਦੁੱਖ) ਸਹਾਰ ਕੇ।
ਫੇਰ ਬੰਦੇ ਪਾਛੇ ਭੀ ਰਹਾਏ ਸੋ ਥਵਾਏ ਆਛੇ,
ਐਪੈ ਰਾਜ ਸਾਜ ਬਾਂਛੇ ਸੱਤਰੂ ਬਿਦਰਨੇ[1]। — [1]ਚੰਗੇ ਹੋਏ ਤੇਰਾਜ ਸਾਜ ਦੀ ਇੱਛਾ ਨਾਲ ਵੈਰੀਆਂ ਨੂੰ ਮਾਰਦੇ ਰਹੇ।
ਕਰਿ ਕਰਿ ਜੰਗ ਘੋਰ ਜੋਰ ਤੁਰਕਾਨੀ ਤੋਰਿ[1], — [1]ਤੋੜ ਕੇ।
ਰੱਖਯੋ ਧਰਮ ਹਿੰਦ ਪੰਥ ਨਿਜ ਪਰਨੇ[1]। — [1]ਪੰਥ ਨੇ ਆਪਣੇ ਆਸਰੇ।
ਰਾਜ ਲੀਓ ਜਗ ਮੈਂ ਬਜੋਰ ਸ਼ਮਸ਼ੇਰ ਫੇਰ[1], — [1]ਫੇਰ ਤਲਵਾਰ ਦੇ ਜ਼ੋਰ ਨਾਲ।
ਚਾਲੇ ਨੇਕ ਮਗ ਮੈਂ ਬਿਸਾਲੇ ਭਜਿ ਹਰਿਨੇ[1]। — [1]ਬਹੁਤੇ ਸਿੰਘ ਹਰੀ ਦੇ ਭਜਨ ਕਰਨ ਵਾਸਤੇ।
ਬੀਰ ਧੀਰ ਥੇ ਕਮਾਲੇ[1] ਸੂਧੇ ਸਾਦੇ ਭੋਲੇ ਭਾਲੇ, — [1]ਬਹੁਤੇ ਸੂਰਮੇ ਤੇ ਧੀਰਜਵਾਨ ਸਨ।
ਜੰਗ ਦਾਨ ਭਗਤੀ ਸੰਭਾਲੇ ਤੀਨ ਕਰਨੇ[1] ॥ ੯੮ ॥ — [1]ਤਿੰਨਾਂ ਦਾ ਕਰਨਾ ਸੰਭਾਲ ਲਿਆ।
ਕਾਮ ਕੋਹ[1] ਲੋਭ ਮੋਹ ਮਦ[2] ਮਤਸਰ[3] ਛੋਹ[11], — [1]ਕ੍ਰੋਧ। [2]ਹੰਕਾਰ। [3]ਈਰਖਾ। [11]ਖੋਭ।
ਕੂਰ ਛਲ ਦੰਭ ਦੋਹ[1] ਦੀਨਤਾ[2] ਕਮੀਨਤਾ[3]। — [1]ਧੋਖਾ। [2]ਅਧੀਨਤਾ। [3]ਨੀਚਤਾ।
ਇਤਜਾਦਿ ਔਗੁਨੋ ਕੇ ਤਜਾਗੀ ਥੇ ਅਦਾਗੀ[1], — [1]ਕਲੰਕਰਹਿਤ।
ਬਡ ਭਾਗੀ ਅਨੁਰਾਗੀ ਦੈਵ ਗੁਨ ਲੌਂ ਪ੍ਰਬੀਨਤਾ[1]। — [1]ਵਡਭਾਗੀ ਸਨ ਤੇ ਚਤੁਰਾਈ ਤੱਕ ਚੰਗੇ ਗੁਣਾਂ ਦੇ ਪ੍ਰੀਤਵਾਨ ਸਨ।
ਧਨੀ ਦੇਗ ਤੇਗ ਕੇ ਥੇ, ਬੇਗ ਹੀ ਪ੍ਰਸੰਨ ਹੋਤੇ,
ਭਗਤ ਅਨੰਨ ਸਿੱਖੀ ਤਿੱਖੀ ਕੇ ਅਧੀਨਤਾ[1]। — [1]ਅਨੰਨ ਭਗਤ ਹੋ ਕੇ ਤਿੱਖੀ ਸਿੱਖੀ ਦੇ ਅਧੀਨਰਹਿੰਦੇ ਸਨ (ਅਨੰਨ=ਹੋਰ ਨਾਲ ਸੰਬੰਧ ਨਾਰੱਖਣ ਵਾਲਾ, ਇੱਕ ਤੋਂ ਛੁੱਟ ਦੂਜੇ ਨੂੰ ਨਾ ਜਾਨਣ ਵਾਲਾ, ਇਕ ਦਾ ਉਪਾਸ਼ਕ)।

ਜਾਗ ਬਡੀ ਰਾਤ ਤੈ ਬਖਜਾਤ[1] ਤੈ ਪਢਤ ਬਾਨੀ,

[1]ਪ੍ਰਗਟ ਭਾਵ ਉੱਚੀ ਅਵਾਜ਼ ਨਾਲ।

ਸੰਤਨ ਕੇ ਮਾਨੀ ਥੇ[1] ਸਪ੍ਰੇਮ ਨੇਮ ਪੀਨਤਾ[2] ॥੯੯॥

[1]ਸੰਤਾਂ ਦਾ ਸਤਿਕਾਰ ਕਰਦੇ ਸਨ। [2]ਬਹੁਤੇ ਪ੍ਰੇਮੀ ਤੇ ਨੇਮੀ ਸਨ।

ਗੁਰੂ ਗ੍ਰੰਥ ਪੰਥ ਨਿਜ ਸੰਤ ਬਿਨ[1] ਔਰ ਕਾਹੂੰ

[1]ਆਪਣੇ ਪੰਥ ਦੇ ਸੰਤਾਂ ਤੋਂ ਬਿਨਾਂ।

ਠੌਰ, ਨਾ ਨਵਾਤੇ ਸੀਸ ਬਾਤੇਂ ਜਗ ਕੀ ਹਿਤੈਂ[1]।

[1]ਦੁਨਿਆਵੀ ਗੱਲਾਂ ਵਾਸਤੇ।

ਕੰਚਨੀ ਕੋ ਬੰਚਨੀ ਪ੍ਰਪੰਚਨੀ ਛਨਾਰ ਨਾਰਿ,
ਮਾਯਾ ਸੰਚਨੀ ਨ ਕਾਰ ਲੰਗਰੈਂ ਲਗਾ ਦਿੱਤੇ[1]।

[1]ਵੇਸਵਾ ਨੂੰ ਠੱਗਣ ਵਾਲੀ, (ਛਨਾਰ) ਵਿਭਚਾਰਣ ਇਸਤ੍ਰੀ ਨੂੰ ਛਲ ਕਰਨ ਵਾਲੀ (ਸਮਝਦੇ ਸਨ) ਮਾਇਆ ਨੂੰ (ਸੰਚਨੀ ਨ) ਇਕੱਠੀ ਨਹੀਂ ਸਨ ਕਰਦੇ ਤੇ ਲੰਗਰ ਦੀ (ਕਾਰ) ਸੇਵਾ ਵਿੱਚ ਲਗਾ ਦੇਂਦੇ ਸਨ।

ਅਧਿਕਾਈ ਸਿੱਖ ਤਾਂਈਂ ਸਕੇ ਭਾਈ ਤੈ ਲਖਾਈ,
ਸੇਵਕਾਈ ਕਰਤੇ ਸ-ਧਨ ਤਨ ਦੈ ਚਿਤੇ[1]।

[1]ਸਿੱਖ ਤਾਈਂ ਸਕੇ ਭਰਾ ਤੋਂ ਵੀ ਵੱਧ ਜਾਣਦੇ ਸਨ, ਧਨ ਤਨ ਤੇ ਚਿੱਤ ਦੇ ਕੇ ਸੇਵਕ-ਪੁਣਾ ਕਰਦੇ ਸਨ।

ਭਾਰੀ ਉਪਕਾਰੀ ਤੈ ਉਦਾਰੀ ਕੀਰਤੀ ਪਜਾਰੀ[1],

[1](ਪ੍ਰਮੇਸ਼ਰ ਦੀ) ਸ੍ਰੇਸ਼ਟ ਕੀਰਤੀ ਉਨ੍ਹਾਂ ਨੂੰ ਪਿਆਰੀ ਲਗਦੀ ਸੀ।

ਸੰਤ-ਸੰਗ ਚਾਰੀ ਕੈ[1] ਜਨਮ ਲਾਭ ਥੇ ਲਿਤੇ ॥੧੦੦॥

[1]ਵਿਚਰ ਕੇ।

ਪਰ ਤੀਯਾ ਮਾਤ ਧੀਆ ਭਗਨੀ ਲਖੀਆ ਕਰੈਂ,
ਬੀਆ ਬਿੱਤ ਹੇਰ ਕੀਆ ਹੀਆ ਨ ਚੁਰਾਨੇ ਤੇ[1]।

[1]ਪਰਾਈ ਇਸਤ੍ਰੀ ਨੂੰ ਮਾਂ, ਧੀ ਤੇ ਭੈਣ ਜਾਣਦੇ ਸਨ, ਪਰਾਇਆ ਧਨ ਦੇਖ ਕੇ ਚੁਰਾਉਣ ਦਾ ਹੀਆ ਨਹੀਂ ਕਰਦੇ ਸਨ।

ਪਾਰਤੈ ਪਰਣ ਸਰਣਾਗਤੈਂ ਸਦੀਵ ਦ੍ਰਿਢ,
ਹਰਨ ਅਰਿਨ ਢਿਗ ਮਰਨ ਪਛਾਨੇ ਥੇ[1]।

[1]ਸ਼ਰਨ ਆਇਆਂ ਲਈ ਸਦਾ ਪੱਕਾ ਪ੍ਰਣ ਪਾਲਦੇ ਸਨ, ਵੈਰੀਆਂ ਨੂੰ ਮਾਰਦੇ ਤੇ ਆਪਣਾ ਮਰਣਾ ਨੇੜੇ ਪਛਾਣਦੇ ਸਨ।

ਰਾਖਤੇ ਭਰੋਸਾ ਪੂਰਾ ਗੁਰੂ ਕਰਤਾਰ ਪਰ,
ਨਿਜ ਕਰਨੀ ਕੋ ਨੀਕੋ ਨਾ ਹੰਕਾਰ ਠਾਨੇ ਥੇ[1]।

[1]ਆਪਣੀ ਚੰਗੀ ਕਰਨੀ ਦਾ ਹੰਕਾਰ ਨਹੀਂ ਕਰਦੇ ਸਨ।

ਨਾਮ ਕੇ ਜਪੱਯਾ ਦੇਗ ਤੇਗ ਕੇ ਚਲੱਯਾ,
ਹਰਿ ਗਯਾਨ ਦਾਨ ਦੱਯਾ ਸਿੰਘ ਛਾਨੇ ਨਾ ਪੁਰਾਨੇ ਥੇ[1] ॥੧੦੧॥

[1]ਪੁਰਾਣੇ ਸਿੰਘ ਛਪੇ ਨਹੀਂਰਹਿੰਦੇ ਸਨ।

ਬਸਤ੍ਰ ਥੋਰ, ਭੂਰ ਸ਼ਸਤ੍ਰ ਧਾਰੀ ਸੂਰ,
ਬਖਤ੍ਰ[1] ਅੰਗ ਜੰਗ ਵਖਤ ਸੁਧਾਰਤੇ।

[1]ਸੰਜੋਆਂ।

ਸੂਧੇ ਦਾੜ੍ਹੇ ਮੂਛ ਅੱਛ, ਦਸਤਾਰੇ ਸ੍ਵੇਤ ਸ੍ਵੱਛ,
ਕਟਿ ਪਰਤੱਛ, ਕੱਛ, ਪੱਛ ਦ੍ਰਿਢ ਪਾਰਤੇ[1]।

[1]ਸਿੱਧੇ ਦਾਹੜੇ, ਚੰਗੇ ਮੁਛਹਿਰੇ, ਸਾਫ ਚਿੱਟੇ ਦਸਤਾਰੇ, ਲੱਕ 'ਚ ਪ੍ਰਤੱਖ ਕਛਹਿਰੇ ਸਨ ਤੇ ਪੱਕਾ ਪੱਖ ਪਾਲਦੇ ਸਨ।

ਅੰਗ ਰਖੀ ਗਰਿ ਭੂਰੇ ਗਲਤੀ ਕਮਰ ਕਸੇ,
ਨਾਦਰੈਂ ਮ੍ਰਿਗੇਸ ਖੇਸ ਚਾਦਰੈਂ ਕੇ ਧਾਰਤੇ[1]।

[1]ਅਨੋਖੇ ਸਿੰਘ ਗਲ੍ਹਾਂ 'ਚ ਛੋਟੀਆਂ ਝੱਗੀਆਂ ਤੇ ਭੂਰੇ ਦੀਆਂ ਗਿਲ੍ਹਤੀਆਂ ਖੇਸਾਂ ਤੇ ਚਾਦਰਾਂ ਦੇ ਕਮਰਕੱਸੇਰੱਖਦੇ ਸਨ।

ਅੰਬਰੀ ਪਿਗੰਬਰੀ ਅਜੀਵ ਕਾ ਰਖਤ, ਓਢ
ਕੰਬਰੀ ਸੇਪੰਬਰੀ ਕੀ ਛਬਿ ਛੀਨ ਡਾਰਤੇ[1] ॥੧੦੨॥

[1]ਪੈਗੰਬਰਾਂ ਵਰਗੀ ਅਕਾਸ਼ੀ ਉਪਜੀਵਕਾ ਰਖਦੇ ਸਨ (ਭਾਵ ਕਿਸੇ ਤੋਂ ਕੁਝ ਮੰਗਦੇ ਨਹੀਂ ਸਨ) ਐਸੀਆਂ ਕੰਬਲਾਂ ਪਹਿਨਦੇ ਸਨ ਜਿਨ੍ਹਾਂ ਨਾਲ (ਸੇਪੰਬਰੀ) ਪੱਛਮ ਦੇ ਬਸਤ੍ਰਾਂ ਦੀ ਸ਼ੋਭਾ ਨੂੰ ਖੋਹ ਸੁੱਟਦੇ ਸਨ।

ਏਹੀ ਰੀਤਿ ਦ੍ਰਿਢ ਥਾਈ[1] ਬੁੱਲ੍ਹੇ ਸ਼ਾਹਿ ਭੀ ਸੁਨਾਈ,

[1]ਪੱਕੀ ਸੀ।

ਤੁਰਕਾਨੀ ਸਭਿ ਤਾਈਂ ਬਾਤ ਐਸ ਢਬ ਕੀ[1]।

[1]ਢੰਗ ਦੀ।

ਪਾਛੇ ਆਗੇ ਕੀ ਨ ਕੈਹੋਂ ਤੁਮ ਭੀ ਪਛਾਨ ਲੈਹੋ,
ਬਾਤ ਸਾਤ[1] ਮੈਂ ਸੁਨੈਹੋਂ ਜੋ ਪਿਖੈਹੋਂ ਅਬਿ ਕੀ।
[1]ਸੱਚੀ।
ਭੂਰਜਾਂ ਵਾਲੇ ਭੂਪ ਕੀਏ ਮੁਗਲ ਪਠਾਨ ਛੀਏ[1],
[1]ਨਾਸ਼ ਕੀਤੇ।
ਸੋਈ ਕਾਮ ਥੀਏ ਜੋ ਰਜਾਇ ਭਈਰੱਬ ਕੀ।
ਜੇ ਕਰਿ ਗੁਬਿੰਦ ਸਿੰਘ ਨਾਹਿਂ ਹੋਤੋ ਖਾਲਸਾ ਜੀ,
ਬੇਸ਼ਕ[1] ਤੌ ਅਬਿ ਲੌ ਸੁੰਨਤ ਹੋਤੀ ਸਭਿ ਕੀ ॥੧੦੩॥
[1]ਬਿਨਾਂ ਸ਼ੱਕ ਤੋਂ (ਜਾਣੋ)।
ਫੇਰ ਜਬਿ ਰਾਜ ਸਾਜ ਸਿੰਘਨ ਪੈ ਥਾ ਦਰਾਜ[1]
[1]ਬਹੁਤ, ਵੱਡਾ।
ਆਯੋ, ਕਾਜ ਹੋਨ ਲਾਗੇ ਸਾਜ ਕੈਂ ਗਰੂਰੈਂ ਥੇ[1]।
[1](ਸਾਜ) ਸਾਜੋ ਸਾਮਾਨ ਕਰ ਕੇ (ਗਰੂਰੈਂ) ਗੌਰਵਤਾ ਵਾਲੇ ਸਨ।
ਐਪੈ ਸਿੰਘੀ ਰੀਤਿ ਪ੍ਰੀਤਿ ਪਾਰਤੇ ਪ੍ਰਤੀਤ ਰਹੇ,
ਸੁੱਧ ਚੀਤ ਸੈਂ ਮਹੀਤ ਮੀਤ ਮੀਤ ਪੂਰੈਂ ਥੇ[1]।
[1]ਫੇਰ ਵੀ ਸਿੰਘਾਂ ਵਾਲੀਰੀਤ ਅਨੁਸਾਰ, ਪ੍ਰੀਤੀ ਤੇ ਭਰੋਸਾ ਪਾਲਦੇ ਰਹੇ, ਸ਼ੁੱਧ ਚਿੱਤ ਨਾਲ ਮਿੱਤ੍ਰਾਂ ਦੇ (ਮਹੀਤ) ਵੱਡੇ ਤੇ ਪੂਰੇ ਮਿੱਤ੍ਰ ਸਨ।

ਦੇਵਤੇ ਕਮਾਈ ਮੈਂ ਸੇ ਦਸਵੰਧ ਗੁਰੂ ਹੇਤ,
ਅਸਨ ਬਸਨ ਸਿੱਖ ਸਾਧਨ ਕੋਰੂਰੈਂ ਥੇ[1]।
[1]ਸਿੱਖਾਂ ਸਾਧਾਂ ਨੂੰ ਸੁੰਦਰ ਭੋਜਨ ਤੇ ਬਸਤਰ ਦੇਂਦੇ ਸਨ।
ਸੂਰੇ ਥੇ ਉਦਾਰ ਪੂਰੇ ਕੂਰੇ ਨਾ ਕਰੂਰੈਂ ਭਾਵੇਂ,
ਠੌਰ ਠੌਰ ਨੂਰ ਹੀ ਕੇ ਪੂਰੈ ਸੋ ਜਹੂਰੈਂ ਥੇ[1] ॥੧੦੪॥
[1]ਭਾਵੇਂ ਉਹ ਸ੍ਰੇਸ਼ਟ ਤੇ ਪੂਰੇ ਸੂਰਮੇਂ ਸਨ ਪਰ ਝੂਠੇ ਤੇ (ਕਰੂਰ) ਨਿਰਦਈ ਨਹੀਂ ਸਨ, ਜਗ੍ਹਾ ਜਗ੍ਹਾ ਉਹ ਪ੍ਰਕਾਸ਼ ਰੂਪ ਦੇ ਹੀ ਪੂਰੇ (ਜਹੂਰੈਂ) ਚਾਨਣ ਸਨ।

ਕੀਰਤਨ ਕਥਾ ਪਾਠ ਗੁਰੂ ਗ੍ਰੰਥ ਜੀ ਕੇ ਥਾਟ,
ਜੋੜ ਮੇਲ ਠਾਟ[1], ਰਾਠ ਕਾਠ ਮੇਲ ਠਾਨੀ ਥੇ[2]।
[1]ਕਰਦੇ ਸਨ। [2](ਕਾਠ) ਕਰੜੇ ਭਾਵ ਤਕੜੇ (ਰਾਠ) ਬਹਾਦਰ ਨਾਲ ਮੇਲ ਰਖਦੇ ਸਨ।

ਹੋਮ ਜੱਗ ਕਰਵਾਤੇ ਪਰਸ਼ਾਦ ਬਟਵਾਤੇ
ਰੌਣਕ ਰਖਾਤੇ ਗਾਤੇ ਸਬਦ ਜੁ ਬਾਨੀ ਥੇ।
ਦੇਤੇ ਜੋ ਕਿਸਾਨ ਆਨਿ ਲੇਤੇ ਸਿੰਘ ਮੋਦ ਮਾਨ,
ਬੇਤੇ ਬ੍ਰਹਮ ਗਜਾਨ[1] ਤੈ ਉਪਾਸ਼ਕ ਮਹਾਨੀ ਥੇ।
[1]ਬ੍ਰਹਮ ਗਿਆਨ ਦੇ ਜਾਨਣ ਵਾਲੇ ਸਨ।
ਦਾਨੀ ਥੇ ਇਮਾਨੀ ਥੇ ਗੁਮਾਨੀ ਬੀਰ ਮਾਨੀ ਥੇ[1],
[1]ਸਤਕਾਰ ਯੋਗ ਗੁਮਾਨੀ।
ਸੁ ਦੇਵਗਨ ਸਾਨੀ ਥੇ[1] ਬਿਦੇਹੀ ਸਮ[2] ਗਜਾਨੀ ਥੇ ॥੧੦੫॥
[1](ਅਣਖੀ) ਸੂਰਮੇਂ ਸਨ। ਸਾਰੇ ਚੰਗੇ ਦੇਵਤਿਆਂ (ਸਾਨੀ) ਵਰਗੇ ਸੀ। [2]ਜਨਕ ਵਾਂਗ।
ਨਿਜ ਨਿਜ ਗਾਮ ਮੈਂ ਤਮਾਮ ਥੇ ਹੁਕਮਰਾਨ,
ਹੱਨੇ ਹੱਨੇ ਬਾਦਸ਼ਾਹੀ ਭੋਗਤੇ ਸੁਤੰਤ ਥੇ[1]।
[1]ਹੰਨੇ ਦਾ ਮਾਲਕ ਹਰ ਘੋੜ ਸਵਾਰ ਆਜ਼ਾਦ ਹੋ ਕੇ ਬਾਦਸ਼ਾਹੀ ਦਾ ਸੁਖ ਭੋਗਦਾ ਸੀ। (ਹੰਨਾ-ਘੋੜੇ ਦੀ ਕਾਠੀ ਦੇ ਅੱਗੇ ਲੱਕੜ ਦਾ ਹੱਥ ਪਾਉਣ ਵਾਲਾ ਦਸਤਾ)।

ਜਹਾਂ ਸਿੰਘ ਭਾਈ ਕੋ ਪਰੱਤ ਕਾਮ ਪਾਂਚ ਹੂੰ ਕੋ,
ਤਹਾਂ ਤੀਸ ਫੀਸ ਬਿਨ ਜਾਇ ਕੈ ਕਰੰਤ ਥੇ।
ਹੋਰ ਤੈ ਛੁਡਾਤੇ ਦੇਸ ਸੱਤ੍ਰੂੰ ਨਿਵਾਤੈ ਬੇਸ[1],
[1]ਬਹੁਤਾ।
ਆਪਸ ਮੈਂ ਥਟ ਦ੍ਵੈਸ਼ ਪੇਸ਼ ਨਾ ਪਰੰਤ ਥੇ[1]।
[1]ਆਪਸ ਵਿੱਚ ਦ੍ਵੈਸ਼ ਧਾਰ ਕੇ ਅੱਗੇ ਨਹੀਂ ਸੀ ਪੈਂਦੇ ਭਾਵ ਵੈਰ ਨੂੰ ਲੰਬਾ ਨਹੀਂ ਸਨ ਕਰਦੇ।
ਸੰਤ ਥੇ[1] ਮਹੰਤ ਥੇ ਪਛਾਨੂੰ ਪ੍ਰਮ ਤੰਤ ਥੇ,
[1]ਪਰਮ ਤੱਤ ਦੇ ਪਛਾਨਣ ਵਾਲੇ ਸਨ।
ਸਰੂਪ ਭਗਵੰਤ ਥੇ ਕਿ ਸਿੰਘ ਜਗ ਕੰਤ ਥੇ[1] ॥੧੦੬॥
[1]ਜਗਤ ਦੇ ਮਾਲਕ ਸਨ।

ਸਿੰਘ ਨਾਮ ਵਾਰੇ ਕੇ ਪਜਾਰੇ ਥੇ ਉਘਾਰੇ ਅਤਿ,
ਵਾਰੇ ਥੇ ਸੋ ਜਾਨ ਮਾਲ ਪਾਰੇ ਸਮ ਨੈਨ ਥੇ[1]।

[1]ਸਿੰਘ ਨਾਮ ਰਖਣ ਵਾਲੇ ਸਿੱਖ ਦੇ (ਉਘਾਰੇ) ਪ੍ਰਗਟ ਹੀ ਬਹੁਤੇ ਪਿਆਰੇ ਸਨ, ਉਨ੍ਹਾਂ ਸਿੱਖਾਂ ਤੋਂ ਜਾਨ ਤੇ ਮਾਲ ਵਾਰ ਦੇਂਦੇ ਸਨ ਤੇ ਨੇਤ੍ਰਾਂ ਵਾਂਗ ਪਾਲਦੇ ਸਨ।

ਜੈਸੇ ਜੋਊ ਚਾਹੇ ਰੈਹੈ ਐ ਪੈ ਸਿੰਘੀ ਰੀਤਿ ਗੈਹੈ,
ਸ਼ਰਧਾ ਰਖੈ ਹੈਂ ਗੁਰੁ ਈਸ਼ ਪੈ ਸੁਖੈਨ ਥੇ[1]।

[1]ਸੁਖਾਂ ਦੇ ਘਰ ਈਸ਼ਰ ਤੇ ਗੁਰੂ ਤੇ ਸ਼ਰਧਾ ਰਖਦੇ ਸਨ।

ਤਾਂ ਸੋਂ ਮਿਲਿ ਖੈਹੈਂ ਥੇ ਖੁਲੇ ਹੈਂ, ਨਾ ਧਰੈ ਹੈਂ ਨਾਮ
ਨਿਰਮਲੇ ਨਿਹੰਗ, ਏਕ ਮੇਕ ਸਭਿ ਐਨ ਥੇ[1]।

[1]ਨਿਰਮਲੇ ਤੇ ਨਿਹੰਗ ਨਾਮ ਨਹੀਂ ਸਨ ਰਖਾਉਂਦੇ, ਸਾਰੇ ਠੀਕ ਇਕ ਮਿਕ ਸਨ।

ਇਖਲਾਕ ਇਤਫਾਕ ਪਾਕ ਸਾਕ ਤੈ ਸਬੰਧ ਵਾਰੇ[1],

[1]ਆਚਰਨ, ਏਕਾ ਤੇ ਪਵਿੱਤਰ ਸਾਕਾਂ ਤੇ ਸੰਬੰਧਾਂ ਵਾਲੇ ਸਨ।

ਬਾਕ ਬੋਲ ਕੈ ਬਢਾਤੇ ਬਹੁ ਚੈਨ[1] ਥੇ ॥੧੦੭॥

[1]ਸ਼ਾਂਤੀ।

ਯਾਂਹੀਂ ਤੈ ਬਢਤ ਗਈ ਸਿੱਖੀ ਤਬਿ ਤਿੱਖੀ ਅਤਿ,
ਪਿੱਖੀ ਹਮ ਜੈਸ, ਲਿੱਖੀ ਜਾਤ ਨਾਹਿਂ ਹੈ ਤਿਤੈ[1]।

[1]ਉਤਨੀ ਲਿਖੀ ਨਹੀਂ ਜਾਂਦੀ।

ਪਾਵਸ ਚੰਬੇਲੀ ਬੇਲੀ, ਗੰਗ ਸਮ ਝੇਲੀ ਫੈਲੀ,
ਮਕਰ ਬਿਹੀਨ ਸਮ ਮਕਰ ਦਿਨਾਂ ਬਿਤੈ[1]।

[1](ਪਾਵਸ) ਬਰਖਾ ਦੀਰੁੱਤ ਵਿੱਚ ਚੰਬੇਲੀ ਦੀ ਬੇਲ ਅਤੇ ਗੰਗਾ ਦੀਆਂ (ਝੇਲੀ) ਛੱਲਾਂ ਵਾਂਗ (ਮਕਰ) ਪਖੰਡ ਤੋਂ ਬਿਨਾਂ ਸਿੱਖੀ ਫੈਲੀ ਅਤੇ (ਮਕਰ) ਮਾਘ ਦੇ ਦਿਨਾਂ ਦੇ ਬਤੀਤ ਹੋਣ ਨਾਲ ਜਿਵੇਂ ਦਿਨ ਵਧਦੇ ਹਨ ਤਿਵੇਂ (ਸਿੱਖੀ ਵਧਣ ਲੱਗੀ)।

ਆਯੁਧ ਸਿਖੈਂ ਸਿਖਾਰੈਂ ਮਾਰਿ ਖਾਵਤੇ ਸ਼ਿਕਾਰੈਂ
ਪਰ ਨਾਰੈਂ ਲੌ ਬਿਕਾਰੈਂ ਧਾਰੈਂ ਨਾਹਿਂ ਸੋਰ ਚਿਤੈ[1]।

[1]ਪਰਾਈ ਇਸਤ੍ਰੀ ਆਦਿ ਤੱਕ ਵਿਕਾਰਾਂ ਨੂੰ ਉਹ ਚਿੱਤ ਵਿੱਚ ਧਾਰਦੇ ਨਹੀਂ ਸਨ।

ਗਰ ਅੰਗ ਰੱਖੇ ਜਾਮੇ ਕੁੜਤੀ ਸੁਤਣੀ ਭਾਂਮੇ,
ਸਿਲ ਵਾਰੈਂ ਦਸਤਾਰੈਂ ਧਾਰੈਂ ਤਬਿ ਥੇ ਇਤੈਂ[1] ॥੧੦੮॥

[1]ਗਲ ਵਿੱਚ ਚੋਗੇ, ਕੁੜਤੇ ਝੱਗੀਆਂ ਤਣੀਆਂ ਸਹਿਤ (ਭਾਮੇਂ) ਸੁੰਦਰ ਸਨ ਤੇ ਸਿਲਾਂ ਵਾਲੇ ਭਾਵ ਸ਼ਸਤ੍ਰਾਂ (ਤੋੜੇ ਚੱਕ੍ਰ ਆਦਿ) ਵਾਲੇ ਦਸਤਾਰੇ ਬੰਨ੍ਹਦੇ ਸਨ।

ਲੀਓ ਜੌ ਲਹੌਰ ਮਹਾਰਾਜੇ ਰਣਜੀਤ ਸਿੰਘ,
ਤੌਰ ਔਰ ਹੀ ਅਮੀਰ ਗੌਰ ਚਾਲੇ ਭਾਰੇ ਥੇ[1]।

[1](ਗੌਰ) ਵੱਡੇ ਅਮੀਰ ਹੋਰ ਹੀ (ਤੌਰ) ਢੰਗ ਨਾਲ ਬਹੁਤੇ ਚਲਣ ਲਗ ਪਏ ਸਨ।

ਪੇਚੇ ਲਘੁ ਦਸਤਾਰੇ ਖੋੜੀਆਂ ਸੁ ਟੂਟੀ ਵਾਰੇ,
ਸਾਫੇ ਸੁਠ ਕੰਨਾ ਵਾਰੇ ਗੋਟੇ ਸੈਂ ਸਵਾਰੇ ਥੇ[1]।

[1]ਛੋਟੇ ਪੇਚਾਂ ਵਾਲੇ (ਖੋਤੀਆਂ) ਪੇਚਾਂ ਦੀਆਂ ਤੈਹਾਂ ਵਾਲੇ ਤੇ (ਟੂਟੀ) ਨੋਕਾਂ ਵਾਲੇ ਦਸਤਾਰੇ ਤੇ ਉਤੇ ਸੁੰਦਰ ਤੇ ਕੰਨੀਆਂ (ਪਲਿਆਂ ਵਾਲੇ) ਸਾਫੇ ਗੋਟੇ ਨਾਲ ਸਵਾਰੇ ਹੋਏ ਸਨ।

ਗੋਡਜੋਂ ਤਕ ਕੱਛੈਂ ਅਛੈਂ ਸੂਸੀ ਕੀ ਪ੍ਰਤੱਛੈਂ ਚਾਲੀ[1],

[1]ਗੋਡਿਆਂ ਤੱਕ ਕੱਛਾਂ ਸੂਸੀ ਦੀਆਂ ਆਮ ਚਲ ਪਈਆਂ (ਸੂਸੀ=ਇਕ ਤਰ੍ਹਾਂ ਦਾ ਧਾਰੀਦਾਰ ਕੱਪੜਾ)

ਆਯੁਧ ਕਮਰ ਕਸੈਂ ਦੁਸਤ ਸੰਭਾਰੇ ਥੇ[1]।

[1]ਚੁਸਤੀ ਨਾਲ ਕਮਰ ਕਸਿਆਂ ਵਿੱਚ ਸ਼ਸਤ੍ਰ ਸੰਭਾਲ ਕੇ ਰਖਦੇ ਸਨ।

ਸੂਰਬੀਰ ਖੂਬ ਥੇ ਕਿ ਭੂਪਨ ਕੇ ਭੂਪ ਥੇ,
ਕਿ ਦੇਵਤਾ ਸਰੂਪ ਥੇ ਅਨੂਪ ਸਿੰਘ ਸਾਰੇ ਥੇ[1] ॥੧੦੯॥

[1]ਸਾਰੇ ਸਿੰਘ ਉਪਮਾਰਹਿਤ ਸਨ।

ਬੰਡੀਆਂ[1] ਤੈ ਜਾਮੇ[2] ਅੰਗ ਰੱਖੇ[3] ਕਾਦਰੇ[11] ਤਮਾਮ[22],

[1]ਖੁੱਲ੍ਹੇ ਘੇਰੇ ਦੀਆਂ ਕਲੀਦਾਰ ਝੱਗੀਆਂ। [2]ਕੱਲੀਦਾਰ ਕੁੜਤੇ। [3]ਅੰਗਰਖੇ=ਤਣੀਦਾਰ ਖੁੱਲ੍ਹੇ ਵੱਡੇ ਚੋਗੇ। [11]ਕਾਦਰੇ=ਗਿਲਤੀਆਂ। [22]ਸਾਰੇ।

ਤੀਸ ਤੀਸ ਚਾਲੀ ਚਾਲੀ ਗਜ ਹੂੰ ਲੌਰਚਤੇ[1]।

[1]ਬਣਾਉਂਦੇ ਸਨ।

ਕੀਮਖਾਬ[1] ਦਰਿਆਈ[2] ਕਨਾਵੇਜ[3] ਤਾਸ[11]

[1]ਕੀਮਖਾਬ। [2]ਇਕ ਤਰ੍ਹਾਂ ਦਾ ਰੇਸ਼ਮੀ ਬਸਤਰ। [3]ਦਰਿਆਈ ਦੀ ਕਿਸਮ ਦਾ ਰੇਸ਼ਮੀ ਬਸਤਰ। [11]ਜ਼ਰੀ ਨਾਲ ਬੁਣਿਆਂ ਕਪੜਾ ਜਿਸਦਾ ਤਾਣਾਰੇਸ਼ਮ ਦਾ ਤੇ ਪੇਟਾ ਜ਼ਰੀ ਦੀਆਂ ਤਾਰਾਂ ਦਾ ਹੁੰਦਾ ਹੈ।

ਗੁਲਬਦਨ[1] ਸਾਟਨ[2] ਅਤਲਸ[3] ਆਦਿ ਸਚਤੇ[11]।

[1]ਲਾਲਰੰਗ ਦਾ ਧਾਰੀਦਾਰ ਰੇਸ਼ਮੀ ਬਸਤਰ। [2]ਇਕ ਪ੍ਰਕਾਰ ਦਾ ਰੇਸ਼ਮੀ ਚਮਕੀਲਾ ਬਸਤਰ। [3]ਇਕ ਪ੍ਰਕਾਰ ਦਾ ਰੇਸ਼ਮੀ ਕਪੜਾ। [11]ਇਕੱਠੇ ਕਰਦੇ।

ਤਾਂ ਪਰ ਕਤੂਨ ਪੱਠੇ[1] ਗੋਟੇ ਤਿਲੇ ਜ਼ਰੀ ਖਰੀ

[1]ਜ਼ਰੀ ਦਾ ਬਣਿਆਂ ਹੋਇਆ ਫੀਤਾ.।

ਕਾਰ ਹੋਤੀ ਅਨਗਨ ਕਾਰੀਗਰ ਖਚਤੇ[1]।

[1]ਜੜਦੇ।

ਐਸ ਹੀ ਸਿਲ-ਵਾਰੈਂ[1] ਦਸਤਾਰੈਂ ਸਿਰਪੇਚ

[1]ਸਿਰ ਉਪਰ ਪਹਿਨਣ ਦਾ ਇਕ ਗਹਿਣਾ ਜੋ ਪਗੜੀ ਉਪਰ ਜਿਗ੍ਹਾ ਦੀ ਤਰ੍ਹਾਂ ਸਜਾਇਆ ਜਾਂਦਾ ਹੈ।

ਕਲਗੀ ਜਿਗਾ, ਦੁਪੱਟੇ ਗੋਟੇ ਹੀ ਸੈਂ ਖਚਤੇ ॥੧੧੦॥

ਛੱਲੇ ਛਾਪ ਕੰਕਨ[1] ਅੰਗਦ[2] ਕੰਠੇ, ਮੋਤੀ-ਮਾਲੈਂ,

[1]ਕੰਗਨ, ਕੜੇ। [2]ਬਹੂਟੇ, ਬਾਜ਼ੂ ਬੰਦ।

ਮੁਰਕੀ ਤੁੰਗਲ[1] ਬਾਲੇ[2] ਸਬਜੇ[3] ਸੁਹਾਵਤੇ।

[1]ਆਦਮੀਆਂ ਦੇ ਕੰਨਾਂ ਦੇ ਗਹਿਣੇ। [2]ਵਾਲੇ, ਇਸਤ੍ਰੀਆਂ ਦੇ ਕੰਨਾਂ ਦੇ ਗਹਿਣੇ। [3]ਹਰੇਰੰਗ ਦੇਰਤਨ।

ਪੇਟੀ ਢਾਲ ਤਰਵਾਰ ਗਾਤ੍ਰੇ ਭੱਥੇ ਕਟਾਰ,
ਕੰਧ ਪੈ ਕੁਵੰਡ[1] ਬਾਜ ਹਾਥ ਪੈ ਬਹਾਵਤੇ।

[1]ਮੋਢੇ ਤੇ ਧਨੁੱਖ।

ਏਹੁ ਪਹਿਰਾਵਾ ਹੁਤੋ ਰਾਜੇ ਸਰਦਾਰਨ ਕਾ,
ਤਜੋਂ ਹੀ ਰਾਣੀਆਂ ਕੇ ਹੋਤੇ ਜ਼ੇਵਰ ਅਮਾਵਤੇ[1]।

[1]ਬਹੁਤੇ ਗਹਿਣੇ ਹੁੰਦੇ।

ਸੌ ਸੌ ਗਜ ਮਹਿੰਗੇ ਕੇ ਲਹਿੰਗੇ ਥੇ[1], ਪੇਸ਼ਵਾਜੈਂ

[1]ਮਹਿੰਗੇ ਕਪੜੇ ਦੇ ਸੌ ਸੌ ਗਜ਼ ਦੇ ਘੱਗਰੇ ਸਨ।

ਥੀ ਦਰਾਜੈਂ[1] ਗੋਟੇ ਜਰੀ ਤਿੱਲੇ ਡੋਰੀ[2] ਲਾਵਤੇ ॥੧੧੧॥

[1]ਲੰਬੀਆਂ ਪੇਸ਼ਵਾਜ਼ਾਂ ਸਨ (ਪੇਸ਼ਵਾਜ਼-ਜ਼ਨਾਨੀਆਂ ਦੇ ਸਲਵਾਰਾਂ ਜਾਂ ਘੱਘਰਿਆਂ ਦੇ ਹੇਠ ਤੇੜ ਪਹਿਨਣ ਵਾਲਾਰੇਬ ਪਜਾਮੇ ਵਰਗਾ ਜਰਾਬਾਂ ਵਰਗਾ ਉਣਿਆਂ ਹੋਇਆ ਪਜਾਮਾ)। [2]ਪਰਾਂਦੀਆਂ ਨੂੰ।

ਏਕ ਭੀ ਪੁਸ਼ਾਕ ਜਾਂ ਕੋ ਬਖਸ਼ੈਂ ਥੇ ਪਾਕ[1] ਸੋਊ,

[1]ਪਵਿੱਤਰ ਭਾਵ ਚੰਗੀ।

ਆਗੇ ਤਾਂ ਕੀ ਚਾਰ ਪਾਂਚ ਸਾਚ ਖੂਪ ਬੀਸ ਹੈਂ[1]।

[1]ਠੀਕ ਚੰਗੀਆਂ ਚਾਰ ਪੰਜ ਪੁਸ਼ਾਕਾਂ ਬਣ ਜਾਂਦੀਆਂ ਸਨ।

ਜਾਗਤੇ ਗਰੀਬ ਕੇ ਅਜੀਬ[1] ਹੂੰ ਨਸੀਬ[2] ਤਾਂ ਸੈਂ,

[1]ਅਸਚਰਜ। [2]ਭਾਗ।

ਹੋਵਤੀ ਹਜ਼ਾਰ ਬਾਰਾਂ ਸੌ ਕੀ ਲੋਕ ਦੀਸ ਹੈਂ[1]।

[1]ਲੋਕ ਦੇਖਦੇ ਸਨ ਕਿ ਇਕ ਪੁਸ਼ਾਕ ਹਜ਼ਾਰ ਬਾਰਾਂ ਸੌ ਦੀ ਹੁੰਦੀ ਸੀ।

ਅਬਿ ਚਾਰ ਦਮੜਜੋਂ ਕੀ ਪੋਸ਼ਸ਼[1] ਨਰੇਸ ਧਾਰੈਂ,

[1]ਪੁਸ਼ਾਕ।

ਕਜਾ ਨਚੋੜੈ ਨੰਗੀ ਨ੍ਹਾਇ ਪਾਇ ਬਖਸ਼ੀਸ਼ ਹੈ[1]।

[1]ਬਖ਼ਸ਼ਸ਼ ਪਾ ਕੇ ਕੋਈ ਕੀ ਕਰੇਗਾ ਜਿਵੇਂ ਅਖਾਣ ਹੈ ਕਿ ਨੰਗੀ ਕੀ ਨਹਾਏਗੀ ਤੇ ਕੀ ਨਿਚੋੜੇਗੀ ਭਾਵ ਬਖ਼ਸ਼ਸ਼ ਲੈਣ ਵਾਲੇ ਗ਼ਰੀਬ ਨੂੰ ਕੋਈ ਵੀ ਲਾਭ ਨਹੀਂ ਹੋਵੇਗਾ।

ਔਰ ਲੋਗ ਭੀ ਥੇ ਸਭਿ, ਜੇਵਰ ਪੁਸ਼ਾਕੈਂ ਤਬਿ
ਧਾਰਤੇ ਬਡੇਰੀ, ਫਬਿ ਰਹਿਤੇ ਵਰੀਸ ਹੈਂ[1] ॥੧੧੨॥

[1]ਰਾਜਿਆਂ ਵਾਂਗ ਚੰਗੇ ਫਬ ਕੇਰਹਿੰਦੇ ਸਨ।

ਮਹਾਰਾਜੇ ਰਣਜੀਤ ਸਿੰਘ ਯਦੀ ਧਿੰਗਾ ਧਿੰਗ[1],

[1]ਜ਼ੋਰੋ ਜ਼ੋਰੀ, ਜ਼ਬਰਦਸਤੀ।

ਬਾਵਨ ਸੀ ਰਾਇ ਡਿੰਘ, ਬਲਿ ਪੰਥੈਂ ਕੱਛ ਕੈ[1]।

[1]ਬਾਵਨ ਅਵਤਾਰ ਵਾਂਗ ਕਦਮ ਚੱਕ ਕੇ ਤੇ ਪੰਥ ਰੂਪ ਬਲਰਾਜੇ ਨੂੰ ਮਿਣ ਕੇ ਭਾਵ ਆਪਣੇ ਵਸ ਕਰਕੇ।

ਸਿੱਖ ਸਰਦਾਰ ਥੇ ਲਚਾਰ ਕੀਏ ਰਾਜ ਛੀਨ,
ਲੀਨ ਨੀਤਿ ਰਾਵਣੀ ਸੁਰੀਤਿ ਮਹਾਂ ਮੱਛ ਕੈ[1]।

[1]ਰਾਵਨ ਦੀ ਨੀਤੀ ਵਾਂਗ ਵੱਡੇ ਮੱਛ ਦੀ ਰੀਤੀ ਧਾਰ ਲਈ (ਜਿਵੇਂ ਵੱਡਾ ਮੱਛ ਛੋਟੀਆਂ ਮੱਛੀਆਂ ਨੂੰ ਖਾ ਜਾਂਦਾ ਹੈ)।

ਐਪਰ ਥੀ ਸਿੱਖੀ ਭਾਰੀ ਧਰਾ ਪੈ ਬਿਥਾਰੀ,
ਭਾਨੁ ਸਾਨ ਚਮਕਾਰੀ, ਚਾਰੀ ਪੰਥ ਨਿਜ ਪੱਛ ਕੈ[1]।

[1]ਆਪਣੇ ਪੰਥ ਦਾ (ਚਾਰੀ) ਸੁੰਦਰ ਪੱਖ ਕਰ ਕੇ (ਭਾਨ) ਸੂਰਜ ਦੇ (ਸਾਨ) ਵਾਂਗ ਸਿੱਖੀ ਚਮਕਾਈ।

ਬਾਰੀ ਸੀ ਖਿਲਾਰੀ ਰਾਂਕਾ ਨਿਸਾ ਸੀ ਦਿਖਾਰੀ,
ਗੰਗ-ਧਾਰ ਸੀ ਪ੍ਰਚਾਰੀ ਹੰਸ ਡਾਰ ਸੀ ਸਮੱਛ ਕੈ[1] ॥ ੧੧੩ ॥

[1](ਸਿੱਖੀ) (ਬਾਰੀ) ਬਗੀਚੀ ਵਾਂਗ ਖਿੜਾਈ ਪੰਨਿਆਂ ਦੀਰਾਤ ਵਾਂਗ (ਰੌਸ਼ਨੀ ਕਰਨ ਵਾਲੀ ਲੋਕਾਂ ਨੂੰ) ਦਿਖਾਈ, ਗੰਗਾ ਦੀ ਧਾਰ ਵਰਗੀ (ਪ੍ਰਚਾਰੀ) ਫੈਲਾਈ ਤੇ ਹੰਸਾਂ ਦੀ ਡਾਰ ਵਾਂਗ (ਸਮੱਛ) ਪ੍ਰਗਟ (ਮਸ਼ਹੂਰ) ਕੀਤੀ।

ਮੌਜੈਂ ਸਿੰਧੁ ਕੀ ਸੀ ਫੌਜੈਂ ਔਜੈਂ ਯੁਤ, ਸੌਜੈਂ ਸੌਜੈਂ
ਮੌਜੈਂ ਰੋਜ ਹੀ ਬਰੋਜੈਂ ਬਾਢੈਂ ਚੋਜੈਂ ਦਾਇ ਹੈਂ[1]।

[1]ਸਮੁੰਦਰ ਦੀਆਂ ਲਹਿਰਾਂ ਵਾਂਗ (ਔਜੈਂ) ਬਲ ਸਹਿਤ ਫ਼ੌਜਾਂ ਸਨ (ਸੌਜੈਂ) ਸਮੱਗ੍ਰੀਆਂ (ਮੌਜੈਂ) ਇਕੱਠੀਆਂ ਕਰਦੇ ਸਨ, (ਰੋਜ਼ ਹੀ ਬਰੋਜੈਂ) ਹਰਰੋਜ਼ ਹੀ (ਚੋਜੈਂ ਦਾਇ) ਅਨੰਦ ਦੇਣ ਵਾਲੀਆਂ ਖ਼ੁਸ਼ੀਆਂ ਵਧ ਰਹੀਆਂ ਸਨ।

ਪਾਠ ਗੁਰੁ ਗ੍ਰੰਥਨ ਕੇ ਠਾਟ ਜੋੜ ਪੰਥਨ ਕੇ[1],
[1]ਪੰਥ ਦੇ ਜੋੜ ਮੇਲੇ (ਠਾਟ) ਕਰਦੇ ਸਨ।

ਆਠ ਜਾਮ ਸੰਤ ਕੇ ਸਤਿਸੰਗ ਥਾਇ ਹੈਂ[1]।
[1]ਹੁੰਦੇ ਸਨ।

ਭਗਤੀ ਬਿਬੇਕ ਦਾ ਗੁਨੀਆਂ ਕੋ ਸਨਮਾਨ,
ਚਰਚਾ ਰਹਾਇ ਗਜਾਨ, ਅਗਜਾਨ ਜਾਇ ਹੈ।
ਠਾਢੇ ਰੈਹੈਂ ਰਾਜੇ ਦਰਵਾਜੇ ਪੈ ਦਰਾਜੇ[1] ਨਿਜ
[1]ਬਹੁਤੇ।

ਕਾਜੇ ਕੇ ਮੁਤਾਜੇ[1] ਤਾਜੇ ਤਾਜੇ ਤੋਫੇ[2] ਲਜਾਇ ਹੈਂ ॥ ੧੧੪ ॥
[1]ਆਪਣੇ ਕੰਮ ਦੇ ਲੋੜਵੰਦ ਹੋ ਕੇ। [2]ਸੁਗਾਤਾਂ।

ਮਹਾਰਾਜ ਲੌ ਰਹਾਨਾ ਪੰਥ ਕਾ ਪੁਰਾਨਾ ਢੰਗ,
ਫੇਰ ਬਦਲਾਨਾ ਰੰਗ ਕੂਪ ਭੰਗ ਜਜੋਂ ਪਰੈ[1]।

[1]ਜਿਵੇਂ ਖੂਹ 'ਚ ਭੰਗ ਪੈ ਜਾਵੇ, ਜਿਵੇਂ ਖੂਹ ਦੀ ਭੰਗ ਦਾ ਹਰ ਪਾਣੀ ਪੀਣ ਵਾਲੇ ਤੇ ਅਸਰ ਹੋ ਜਾਂਦਾ ਹੈ ਤਿਵੇਂ ਸਾਰਿਆਂ ਸਿੰਘਾਂ ਤੇ ਤਬਦੀਲੀ ਦਾ ਅਸਰ ਪਿਆ।

ਪਹਿਰਾਵੇ ਪਹਿਲੇ ਜੋ ਸੁਧੇ ਸਾਦੇ ਸਹਿਲੇ[1] ਥੇ,
[1]ਸੁਖਾਲੇ।

ਸੋਊ ਤਜਿ ਗਹਿਲੇ ਅਮੀਰੀ ਸ਼ੌਕ ਕੇ ਤਰੈ[1]।
[1]ਅਮੀਰੀ ਸ਼ੌਕ ਦੇ (ਅਸਰ) ਹੇਠ ਅਮੀਰੀ ਪਹਿਰਾਵੇ (ਗਹਿਲੇ) ਧਾਰ ਲਏ।

ਕੰਠੇ ਕੰਠ ਚੌਂਕੀ ਮਾਲ ਬੁੱਤਕੀਆਂ[1] ਨਾਮ ਸਾਲ[2],
[1]ਗਲ ਵਿੱਚ ਕੰਠੇ, (ਚੌਂਕੀ) ਚੌਰਸ ਬੁਤਕੀਆਂ ਦੀ ਮਾਲਾ। (ਬੁਤਕੀ-ਉਹ ਸੋਨੇ ਦੀ ਮੁਹਰ ਜਿਸ ਉਪਰ ਕਿਸੇ ਬਾਦਸ਼ਾਹ ਦਾ ਬੁੱਤ ਹੋਵੇ। [2]ਨਾਮ ਸਾਲ-(ਕੰਠੇ ਜਾਂ ਬੁਤਕੀਆਂ ਦੇ ਹੇਠ ਤਿਕੋਨਾ ਜਿਹਾ ਗਹਿਣਾ।)

ਕੜੇ ਚਾਂਦੀ ਕੇ ਬਿਸਾਲ ਜੁਵਾ ਬ੍ਰਿਧ ਭੀ ਧਰੈਂ।
ਮੁਰਕੀ ਤੁੰਗਲ ਬਾਲੇ ਕੁੰਢੀ ਮੁਛੈਂ ਚਾੜ੍ਹੇ ਦਾੜ੍ਹੇ,
ਚਾਲੇ[1] ਚੋਗੇ ਕੁੜਤੇ ਪੰਜਾਮੇ ਤੰਗ ਹੀ ਖਰੈਂ[2] ॥ ੧੧੫ ॥
[1]ਚਲ ਪਏ। [2]ਬਹੁਤੇ ਤੰਗ।

ਨਾਰਿਨ ਕੇ ਚੌਰੋਂ ਸਮ ਚੌਰ ਵਾਲੇ ਨਾਲੇ ਘਾਲੇ,
ਰੇਸ਼ਮੀ ਜਰੀ ਕੇ ਜਰੇ[1], ਹਾਲੈਂ ਗੋਡਜੋਂ ਪਰ ਹੈਂ।

[1]ਚੌਰਾਂ ਵਾਂਗ (ਚੌਰਾਂ) ਗੁੱਛਿਆਂ ਵਾਲੇ ਰੇਸ਼ਮੀ ਨਾਲੇ ਪਾਉਂਦੀਆਂ ਹਨ ਜੋ ਜਰੀ ਦੇ ਕਢੇ ਹੋਏ ਹੁੰਦੇ ਹਨ।

ਚੁਸਤ ਚਲਾਕੇ ਬਾਂਕੇ ਬਿਭਚਾਰੀ ਤੈ ਹੰਕਾਰੀ,
ਥੀਏ ਤਬਿ ਭਾਰੀ ਤੈ ਖ੍ਵਾਰੀ ਬਹੁ ਕਰ ਹੈਂ।
ਯਾਂਹੀ ਤੇ ਜੁਰੇ ਥੇ ਗੀਤ ਤਬਿ ਅਬਿ ਲੌ ਜੋ ਗਾਵੈਂ,
ਸੂਸੀ ਦੀਆਂ ਕੱਛਾਂ ਗੋਡਜਾਂ ਤਕ ਨਾਲਾ ਧਰ ਹੈਂ।

ਲਾਚੇ[1] ਲੁੰਙੀ ਖੇਸ ਡੱਬੇ ਮੁਲਤਾਨੀ ਥੇ ਸੁ ਫੱਬੇ,
ਕ੍ਰਿਪਾ ਰਾਮੀਏ ਦੁਪੱਟੇ ਧਾਰਤੇ ਅਪਰ ਹੈਂ ॥ ੧੧੬ ॥
ਔਰ ਸਰਦਾਰ ਜੇ ਮਝੈਲ ਥੇ ਅਪਾਰ ਤਬਿ,
ਮਤਸਰ[1] ਕਾਮ ਕੋਹ[2] ਛਲ ਛੋਹ ਮੈਂ ਬਹੇ[3]।
ਜੋਊ ਭੂਪ ਥਾਇ ਤਾਂਹਿ ਘਾਇ ਸੁਟੈਂ ਘਾਇ ਸਮ[1],
ਔਰ ਏਕ ਦੁਤੀ ਕੋ ਸੂਦਾਰ ਮਾਰ ਭੀ ਦਹੇਂ[1]।
ਯਾਂਹੀ ਤੈ ਸ਼ਿਤਾਬੀ ਥੀ ਖਰਾਬੀ ਅਈ ਸ਼ਾਹੀ ਗਈ,
ਮੇਵਾ ਖਾ ਪੰਜਾਬੀ ਫੂਟ ਜੋ ਕਿਤਾਬੀ ਭੀ ਕਹੇਂ[1]।
ਦਿਜ ਤੀਆ ਬਾਲਕ ਮਾਲਕ ਜਬਿ ਹੋਹਿਂ ਜਹਾਂ,
ਕਜੋਂ ਨ ਫਿਰ ਬਾਂਸਨ ਜਜੋਂ ਖਹਿ ਜਰ ਹੀ ਰਹੇਂ[1] ॥ ੧੧੭ ॥
ਥੀਓ ਜਬਿ ਰਾਜ ਅੰਗ੍ਰੇਜ਼ੀ ਤੇਜੀ ਔਰੈਂ ਥਈ,
ਗਈ ਰੀਤ ਨੀਤਿ ਪੁਰਾ ਨਈ ਤੌਰ ਕੀ ਠਈ[1]।
ਪਕਰਿ ਪਠਾਏ ਸਰਦਾਰ ਬਹੁ ਪੂਰਬ ਕੋ,
ਜਬਤ ਜਗੀਰੈਂ ਕਰਿ ਪਿਨਸ਼ਨ ਲਾ ਦਈ।
ਹੀਨ ਹਯਾਤ[1] ਕਿਨ ਹੂੰ ਕੀ ਆਧ ਯਾਂ ਚੁਥਾਈ ਥਾਈ,
ਉਥਲ ਪੁਥਲ[1] ਦੇਸ਼ ਮੈਂ ਬਿਸੇਸ ਹੂੰ ਥਈ।
ਸਰਦਾਰੀ ਗਈ ਹਾਰ ਜਿਮੀਦਾਰੀ ਪਈ ਪਾਰ[1]
ਕ੍ਰਿਤੀਓਂ ਕੀ ਥਈ ਸਾਰ[1] ਨੀਚੈਂ ਉਚਤਾ ਲਈ ॥ ੧੧੮ ॥
ਮਾਨ ਖਾਨਦਾਨ ਤੈ ਕਦਾਮਤੈਂ ਕੋ ਨਾ ਰਹਾਨ,
ਬਾਜੀ ਜੀਤ ਗਏ ਪਾਜੀ ਲਜਾਕਤ ਸੁ ਬਲ ਕੈ[1]।
ਫਾਰਸੀ ਹਾਰ ਸੀ ਗਈ, ਤੇਜੀ ਅੰਗ੍ਰੇਜ਼ੀ ਲਈ,
ਦੌਲਤ ਇਜ਼ਤ ਗਈ ਇਲਮ ਪੈ ਚਲ ਕੈ[1]।
ਸ਼ਕਲ ਅਕਲ ਪਹਿਰਾਨ ਖਾਨ ਬੋਲ ਚਾਲ,
ਔਰ ਹੀ ਕੇ ਤੌਰ ਭਏ ਧਰਾ ਔਰ ਖਲਕੈਂ[1]।
ਸਿਦਕ ਬਿਦਕ ਗਯੋ[1] ਧਰਮ ਨਰਮ ਪਯੋ,
ਰੀਤਿ ਪਰਤੀਤਿ ਸਿੱਖੀ ਕੇਰ ਭਈ ਹਲਕੈਂ[1] ॥ ੧੧੯ ॥
ਲੌਪੁਰ ਪਤੀ ਲੌ[1] ਅਤੀ ਸਿੱਖੀ ਤਿੱਖੀ ਦਿੱਖੀ ਮਤੀ[2],
ਪਾਲਕ ਥੇ ਬਹੁ ਸਤੀ[1] ਫਬੀ ਫੂਲੀ ਫੈਲੀ ਸੀ।
ਤਾਂਹਿ ਪਾਛੇ ਆਛੇ ਪਟਲੇਸ੍ਵਰ ਨਰੇਂਦ੍ਰ

[1]ਮੋਟੀ ਬੁਣਤੀ ਦੀ ਚਾਦਰ ਜਿਸ ਦੇ ਸਿਰਿਆਂ ਉਪਰ ਲਾਲ ਸੂਤ ਜਾਂਰੇਸ਼ਮ ਦੇ ਪੱਲੇ ਹੁੰਦੇ ਹਨ।

[1]ਈਰਖਾ। [2]ਕ੍ਰੋਧ। [3]ਖੋਭ 'ਚਰੁੜ੍ਹ ਗਏ।

[1]ਘਾਹ ਵਾਂਗ ਮਾਰ ਸੁੱਟਦੇ ਹਨ।

[1]ਮਾਰ ਕੇ ਸਾੜ ਵੀ ਦੇਂਦੇ ਹਨ।

[1]ਫੁੱਟ ਦਾ ਮੇਵਾ ਖਾ ਕੇ ਪੰਜਾਬ ਦੀ ਬਾਦਸ਼ਾਹੀ ਚਲੀ ਗਈ, ਕਿਤਾਬਾਂ ਵਾਲੇ (ਇਤਿਹਾਸਕਾਰ) ਵੀ ਕਹਿੰਦੇ ਹਨ।

[1]ਕਿਉਂ ਨਾ ਬਾਂਸਾਂ ਵਾਂਗ (ਆਪਸ ਵਿੱਚ) ਖਹਿ ਖਹਿ ਕੇ (ਜਰ) ਸੜਦੇ ਹੀਰਹਿਣ।

[1](ਜ਼ਮਾਨੇ ਦੀ ਚਾਲ) ਹੋਰ ਤੇਜ਼ ਹੋ ਗਈ, ਪਹਿਲੀਰੀਤੀ ਤੇ ਨੀਤੀ ਚਲੀ ਗਈ ਤੇ ਨਵੇਂ ਢੰਗ ਦੀ ਹੋਰ ਬਣ ਗਈ।

[1]ਜ਼ਿੰਦਗੀ ਦੇ ਮਗਰੋਂ।

[1]ਉਲੱਦ ਪੁਲੱਦ।

[1]ਭਾਵ ਜ਼ਿਮੀਂਦਾਰ ਕਾਮਯਾਬ ਹੋ ਗਏ।

[1]ਸਾਂਭ ਸੰਭਾਲ ਹੋ ਗਈ।

[1](ਕਦਾਮਤੈਂ) ਪੁਰਾਣਾ ਤੇ ਖ਼ਾਨਦਾਨੀ (ਮਾਨ) ਸਤਿਕਾਰ ਕੋਈ ਨਾ ਰਿਹਾ, ਲਿਆਕਤ (ਯੋਗਤਾ) ਦੇ ਬਲ ਨਾਲ (ਪਾਜੀ) ਕਾਇਰ ਵੀ ਬਾਜ਼ੀ ਜਿੱਤ ਗਏ।

[1]ਫ਼ਾਰਸੀ ਜ਼ਬਾਨ ਹਾਰ ਗਈ, ਅੰਗਰੇਜ਼ੀ ਜ਼ਬਾਨ ਨੇ (ਤੇਜ਼ੀ) ਤਰੱਕੀ ਹਾਸਿਲ ਕਰ ਲਈ, ਦੌਲਤ ਤੇ ਇੱਜ਼ਤ ਵਿੱਦਿਆ ਕੋਲ ਤੁਰ ਕੇ ਗਈ ਭਾਵ ਵਿਦਵਾਨਾਂ ਦੀ ਹੀ ਇਜ਼ਤ ਤੇ ਦੌਲਤ ਹੈ।

[1]ਧਰਤੀ ਅਤੇ ਖ਼ਲਕਤ ਦੇ ਹੋਰ ਤਰ੍ਹਾਂ ਦੇ (ਤੌਰ) ਢੰਗ ਹੋ ਗਏ।

[1]ਡਰ ਗਿਆ ਭਾਵ ਕਮਜ਼ੋਰ ਹੋ ਗਿਆ।

[1]ਸਿੱਖੀ ਦੀਰੀਤ ਤੇ ਪਰਤੀਤ ਹੌਲੀ ਭਾਵ ਕਮਜ਼ੋਰ ਹੋ ਗਈ।

[1]ਲਾਹੌਰ ਦੇ ਮਾਲਕ (ਮਾ.ਰਣਜੀਤ ਸਿੰਘ) ਤੱਕ। [2]ਬਹੁਤ ਦਿਸਦੀ ਸੀ।

[1](ਸਤੀ) ਸੱਚ ਬੋਲਣ ਵਾਲੇ ਬਹੁਤੇ (ਸਿੱਖੀ ਦੇ) ਪਾਲਕ ਸਨ ਜਿਸ ਕਰਕੇ। (ਅ) ਸਤੀ-ਦਾਨੀ।

ਮ੍ਰਿਗੇਸ, ਥੀ ਸੰਭਾਲੀ ਕਿਛੁ ਪਾਲੀ ਭਲ ਥੈਲੀ ਸੀ[1]।
[1]ਥੈਲੀ ਵਾਂਗ ਸਾਂਭ ਕੇਰੱਖੀ ਤੇ ਪਲਣਾ ਕੀਤੀ।

ਫੇਰ ਰਾਮ ਸਿੰਘ ਬੋਈ[1] ਸਬਜੀ[2] ਜਬੈ ਹੀ ਹੋਈ,
[1]ਸਿੱਖੀ ਬੀਜੀ। [2]ਹਰਿਆਈ।

ਭੰਗ ਪੀਨ ਵਾਲਜੋਂ ਖੋਈ ਜੋਈ ਸੁਠ ਪੈਲੀ ਸੀ[1]।
[1]ਜੋ (ਸਿੱਖੀ ਦੀ) ਸੁੰਦਰ ਖੇਤੀ ਸੀ।

ਅਬਿ ਕਹੂੰ ਕਹੂੰ ਆਹਿ ਨੀਚੀ ਠੌਰੈਂ ਝਲਕਾਹਿ,
ਪ੍ਰੇਮ ਨੇਮ ਬਾਰ ਨਾਹਿੰ ਯਾ ਤੈ ਥਈ ਮੈਲੀ ਸੀ[1] ॥੧੨੦॥
[1]ਹੁਣ ਕਿਤੇ ਕਿਤੇ ਨੀਵੀਆਂ ਥਾਵਾਂ (ਗ਼ਰੀਬਾਂ) ਅੰਦਰ ਸਿੱਖੀ ਚਮਕਦੀ ਹੈ ਪਰ ਉਨ੍ਹਾਂ ਅੰਦਰ ਪ੍ਰੇਮ ਤੇ ਨੇਮ ਦਾ ਪਾਣੀ ਨਾ ਹੋਣ ਕਰ ਕੇ ਮੈਲੀ (ਕੁਮਲਾਈ ਜਿਹੀ) ਦਿਸਦੀ ਹੈ।

ਪਾਲਕ ਪੁਜਾਰੀ ਗੁਰੁਦ੍ਵਾਰੀਏ ਥੇ ਕਾਰਵਾਰੀ[1],
[1]ਗੁਰਦੁਆਰਿਆਂ ਦੇ ਪ੍ਰਬੰਧ ਤੇ ਪੁਜਾਰੀ।

ਸੋ ਤੋ ਸੋਇ ਰਹੇ ਭਾਰੀ ਪਰਮਾਦੀ ਥਾਇ ਕੈ[1]।
[1]ਲਾ-ਪ੍ਰਵਾਹ ਹੋ ਕੇ।

ਸਿੰਘ ਨਾਮ ਵਾਰੇ ਸਾਧੁ ਥੇ ਜੋ ਰਖਵਾਰੇ ਕਿਛੁ,
ਕਰੇ ਸੋ ਕਿਨਾਰੇ ਹੈਂ ਪੁਜਾਰਜੋਂ ਬਾਦ ਚਾਇ ਕੈ[1]।
[1]ਝਗੜੇ ਪਾ ਕੇ।

ਭੂਪ ਸਰਦਾਰ ਜੇ ਹੈਂ ਲੇਤ ਨਾਂਹਿ ਸਾਰ ਵੇ ਹੈਂ[1]
[1]ਉਹ ਸਿੱਖ ਦੀ ਖ਼ਬਰ ਨਹੀਂ ਲੈਂਦੇ।

ਬਾਕੀ ਸਿੰਘ ਔਰ ਜੇ ਹੈਂ ਬੰਧੇ ਧੰਧੇ ਮਾਇ ਕੈ[1]।
[1]ਮਇਆ ਦੇ ਧੰਧਿਆਂ ਵਿੱਚ ਬੱਝੇ ਹੋਏ ਹਨ।

ਪਰ ਪੰਥੀ ਪਸੂਓਂ ਨੈ[1] ਅਧਿਕੈਂ ਉਜਾਰੀ ਭਾਰੀ,
[1]ਪਰਾਏ ਪੰਥਾਂ ਰੂਪ ਪਸ਼ੂਆਂ ਨੇ।

ਸਿੱਖੀ ਥੀ ਜੋ ਤਿੱਖੀ ਬਾਰੀ ਭੋਗ ਮੋਖ ਦਾਇਕੈ[1] ॥੧੨੧॥
[1]ਜੋ ਸਿੱਖੀ ਪਦਾਰਥ ਤੇ ਮੁਕਤੀ ਦੇਣ ਵਾਲੀ ਬਗੀਚੀ ਸੀ।

ਕੇਈ ਦਯਾਨੰਦੀ[1] ਕਿਨੈ ਦਿਜੋਂ ਕੀ ਪਵਾਈ ਤੰਦੀ[2],
[1]ਕਈ ਦਯਾ ਨੰਦ ਦੇ ਚੇਲੇ ਬਣ ਗਏ। [2]ਬ੍ਰਾਹਮਣਾਂ ਦੀ (ਤੰਦੀ) ਫਾਹੀ ਪਵਾ ਲਈ।

ਬੰਦੀਆਂ ਕੇ ਬੰਦੀਖਾਨੇ ਬਹੁ ਫੰਧੀ ਹੈਂ ਪਏ[1]।
[1]ਬਹੁਤ (ਬੰਦੀਆਂ) ਕੈਦੀਆਂ ਭਾਵ ਡੰਮੀ ਗੁਰੂਆਂ ਦੇ ਕੈਦਖਾਨੇ ਵੀ (ਫੰਧੀ) ਫਸੇ ਪਏ ਹਨ।

ਆਰਜ ਸਮਾਜੀ ਕੇਊ ਮੋਨਜੋਂ ਕੇ ਪਾਜੀ ਜਾਲ
ਸਾਜੀ, ਕੇਈ ਖਾਂਜੀ ਹਾਜੀ ਈਸਾ ਕੇਰ ਹੈਂ ਭਏ[1]।
[1]ਕਈ ਆਰੀਆ ਸਮਾਜੀ ਬਣ ਗਏ, ਕਈ (ਪਾਜੀ) ਕਾਇਰ ਛਲੀਏ ਮੋਨਿਆਂ ਦੇ (ਢਹੇ ਚੜ੍ਹ ਗਏ) ਕਈ (ਖਾਂਜੀ) ਸੁਲਤਾਨ ਦੇ ਕਈ ਹਾਜ਼ੀਆਂ ਦੇ ਤੇ ਕਈ ਈਸਾ ਦੇ (ਮੰਨਣ ਵਾਲੇ) ਹੋ ਗਏ।

ਨਾਮ ਸਿੰਘ ਗਨੀਏ ਪੈ ਬੈਲ ਹੂੰ ਲਦਨੀਏ
ਅਦਨੀਏ ਭਏ ਹੈਂ ਭੂਲ ਬਲ ਨਿਜ ਜੋ ਗਏ[1]।
[1]ਨਾਮ ਤਾਂ (ਸਿੰਘ) ਸ਼ੇਰ ਗਿਣੀ ਦਾ ਹੈ ਪਰ ਹਨ ਲਾਦੂ ਬੈਲਾਂ ਵਰਗੇ ਜਿਹੜੇ ਆਪਣੇ ਬਲ ਨੂੰ ਭੁਲ ਗਏ ਉਹ (ਅਦਨੀਏ) ਨੀਚ ਹੋ ਗਏ।

ਏ ਜੁ ਗੁਰੂ ਗਾਜੀ ਸਾਜੀ ਸਿੰਘੀ ਜਜੋਂ ਦਰਾਜੀ ਆਪ,
ਲਾਜੀ ਤਜੋਂ ਭਵੀਜੈ ਆਜੀ ਨਾ ਤੋ ਬਾਜੀ ਹੈ ਜਏ[1] ॥੧੨੨॥
[1]ਜਿਵੇਂ ਇਹ ਜੋ (ਦਰਾਜੀ) ਵੱਡੀ ਸਿੰਘੀ (ਗਾਜ਼ੀ) ਧਰਮੀ ਯੋਧਿਆਂ ਦੀ ਗੁਰੂ ਨੇ ਆਪ ਸਾਜੀ ਸੀ ਤਿਵੇਂ ਅਜ ਸ਼ਰਮਸਾਰ ਹੋਵੇ (ਸ਼ਰਮ ਕਰੋ) ਨਹੀਂ ਤਾਂ ਬਾਜ਼ੀ ਚਲੀ ਜਾਵੇਗੀ ਭਾਵ ਹਾਰ ਜਾਵਾਂਗੇ।

ਔਰੈਂ ਰੀਤ ਔਰੈਂ ਮੀਤ ਔਰੈਂ ਪਰਤੀਤ ਪ੍ਰੀਤਿ,
ਖਾਨ ਪਹਿਰਾਨ ਗਜਾਨ ਮਾਨ ਔਰੈਂ ਜਨ ਕੈ[1]।
[1]ਪੁਰਸ਼ਾਂ ਦਾ ਹੋਰ ਤਰ੍ਹਾਂ ਦਾ ਹੈ।

ਡਾਰੇ ਦਸਤਾਰੇ ਸਾਫੇ ਭਾਰੇ ਹੈਂ ਸੰਭਾਰੇ[1],
[1]ਦਸਤਾਰੇ ਛੱਡ ਕੇ ਵੱਡੇ ਵੱਡੇ (ਸਾਫ਼ੇ) ਪੱਗੜ ਸੰਭਾਲ ਲਏ।

ਅੱਛੈਂ ਕੱਛੈਂ ਤਜਿ ਗਹੇ ਧੋਤੀ ਸੁੱਥੁ ਤੰਗ ਤਨ ਕੈ[1]।
[1]ਤੰਗ ਪਜਮੇ ਕਸ ਕੇ (ਗਹੇ) ਪਾ ਲਏ।

ਧਾਰੇ ਹੈਂ ਗਰਾਰੇ[1] ਤੰਬੇ[2] ਤੈਹਮਤ[3] ਅਧਿਕ ਲੰਬੇ,
[1]ਬਹੁਤੇ ਖੁੱਲ੍ਹੇ ਪਜਾਮੇ। [2]ਖੁਲ੍ਹੀਆਂ ਸਲਵਾਰਾਂ। [3]ਤੇੜ ਬੱਧੇ ਲੰਬੇ ਚਾਦਰੇ।

ਜਿਨੈਂ ਦੇਖ ਸਿੱਖੀ ਗਊ ਕੰਬੇ ਤ੍ਰੁਕ ਗਨ ਕੈ[1]।
[1]ਜਿਨ੍ਹਾਂ ਨੂੰ ਦੇਖ ਕੇ ਤੇ ਤੁਰਕ ਜਣ ਕੇ ਸਿੱਖੀ ਰੂਪ ਗਊ ਕੰਬਦੀ ਹੈ।

ਸਿੱਖੀ ਦਸਮੇਸ਼ ਕੀ ਸੁਕੀਆ ਪਰਦੇਸ ਗੀ,
ਅਸਿੱਖੀ ਪਰੀ ਪੇਸ਼ਗੀ ਛਨਾਰ ਬਨ ਠਨ ਕੈ[1] ॥੧੨੩॥
[1]ਦਸਮੇਸ਼ ਜੀ ਦੀ ਸਿੱਖੀ ਰੂਪ ਆਪਣੀ ਧਰਮ-ਪਤਨੀ ਪ੍ਰਦੇਸ਼ ਚਲੀ ਗਈ,

ਅਸਿੱਖੀ ਰੂਪ (ਛਨਾਰ) ਵਿਭਚਾਰਨ ਇਸਤ੍ਰੀ ਬਣ ਠਣ ਕੇ ਪੇਸ਼ ਪੈ ਗਈ ਹੈ।

ਕੇਈ ਬਾਰ ਪਾਰੈਂ ਓਚੈਂ ਨਾਕ ਨੋਚੈਂ ਮੋਚਨੇ ਲੈ,
ਕੇਈ ਖੋਚੈਂ ਲੱਤਨ ਕੋ ਸੋਚੈਂ ਨ ਲਖਾਇ ਹੈਂ[1]।

[1]ਕਈ ਵਾਲਾਂ ਨੂੰ (ਪਾਰੈਂ) ਪੁਟਦੇ ਤੇ (ਓਚੈਂ) ਕਟਦੇ ਹਨ, ਮੋਚਨੇ ਲੈ ਕੇ ਨੱਕ ਚੋਂ (ਵਾਲ) ਖਿਚਦੇ ਹਨ, ਕਈ ਲੱਤਾਂ (ਤੋਂ ਵਾਲ) (ਖੋਚੈਂ) ਖੁਰਚਦੇ ਹਨ, ਨਾ ਵਿਚਾਰਦੇ ਹਨ ਤੇ ਨਾ ਹੀ ਜਾਣਦੇ ਹਨ।

ਕੋਊ ਦਾੜ੍ਹੈਂ ਹੀ ਉਖਾੜੈਂ ਮੂਛੈਂ ਪਾੜੈਂ ਝਾੜਨ ਜਨੋਂ,
ਪੂਛੈਂ ਸੇ ਤਛਾੜੈਂ ਕੋਊ ਸਾੜੈਂ ਦਵਾਂ ਲਾਇ ਹੈਂ[1]।

[1]ਕੋਈ ਦਾੜ੍ਹੇ ਹੀ ਉਖੇੜਦੇ ਹਨ ਤੇ ਮੁੱਛਾਂ ਨੂੰ ਝਾੜਾਂ ਵਾਂਗ ਪੁੱਟਦੇ ਹਨ, ਕਈ (ਪਸ਼ੂਆਂ ਦੀਆਂ) ਪੂਛਾਂ ਵਾਂਗ ਦਾੜ੍ਹੇ (ਤਛਾੜੈਂ) ਕਟਾ ਦੇਂਦੇ ਹਨ ਤੇ ਕੋਈ ਦਵਾਈਆਂ ਲਾ ਕੇ ਸਾੜ ਦਿੰਦੇ ਹਨ।

ਬਗਲੈਂ ਉਪਾਰੈਂ ਕੇਊ ਭੌਹੈਂ ਸੌਹੈਂ ਕੀ ਉਖਾਰੈਂ,
ਨਾਸਕਾਂ ਕੋ ਫਾਰੈਂ ਹਾਥ ਮਾਥ ਪੈ ਚਲਾਇ ਹੈਂ[1]।

[1]ਕਈ (ਬਗਲੈਂ) ਕੱਛਾਂ ਦੇਰੋਮ ਪੁੱਟਦੇ ਹਨ, ਸਾਹਮਣੇ ਦੀਆਂ ਭੌਹਾਂ (ਦੇ ਵਾਲ) ਉਖੇੜਦੇ ਹਨ, ਕੋਈ ਨਾਸਾਂ ਨੂੰ ਪਾੜਦੇ ਹਨ, ਮੱਥੇ ਤੇ ਵੀ (ਰੋਮ ਕਟਣ ਨੂੰ) ਹੱਥ ਚਲਾਉਂਦੇ ਹਨ।

ਸਿੱਖਨ ਕੇ ਪੂਤ ਮਜ਼ਬੂਤ ਸਿੰਘ ਨਾਮ ਵਾਰੇ,
ਹਾਇ ਵੇ ਕਸਾਈ ਰਹੇ ਸਿੱਖੀ ਗਊ ਘਾਇ ਹੈ[1] ॥੧੨੪॥

[1]ਮਾਰ ਰਹੇ ਹਨ।

ਉਸ ਤ੍ਰੇ ਨ ਐਹੈਂ ਸੂਤ ਉਸਤ੍ਰੇ ਗਹੈ ਹੈਂ ਊਤ,
ਬੁਸਤ੍ਰੇ ਕਪੂਤ ਚੈਹੈਂ ਚੁਸਤ੍ਰੇ ਕੁਰੱਸ ਸੈਂ[1]।

[1]ਜਦੋਂ ਉਸ ਤਰ੍ਹਾਂ (ਉਨ੍ਹਾਂ ਤੋਂਰੋਮ) ਸੂਤ ਨਹੀਂ ਆਉਂਦੇ ਤਾਂ (ਊਤ) ਮੂਰਖ ਉਸਤਰੇ ਪਕੜ ਲੈਂਦੇ ਹਨ, ਕੁਪੁੱਤਰ ਹੋ ਕੇ (ਬੁਸਤ੍ਰੇ) ਖ਼ੁਸ਼ਬੂਦਾਰ ਵਸਤੂਆਂ ਚਾਹੁੰਦੇ ਹਨ, ਖੋਟੇ ਰਸਾਂ ਵਿੱਚ ਚੁਸਤ ਹੋ ਕੇ ਲੱਗੇ ਹੋਏ ਹਨ।

ਕੋਊ ਮੂਢ ਮੂੰਡ ਗਹਿ ਸੀਂਗਾ ਜੂੜੇ ਝਾੜੈਂ ਪਾੜੈਂ,
ਕੈਂਚੀ ਚਾਕੂਓਂ ਸੈਂ ਫਾੜੈਂ ਕਾਢ ਰਹੇ ਤੱਸਮੇਂ[1]।

[1]ਕਈ ਮੂਰਖ (ਮੂੰਡ) ਮੋਨੇ ਹੋ ਕੇ (ਵਜਾਉਣ ਲਈ) ਸਿੰਗ ਫੜ ਲੈਂਦੇ ਹਨ, ਜੂੜਿਆਂ ਨੂੰ ਝਾੜ ਕੇ ਭਾਵ ਕਤਲ ਕਰ ਕੇ (ਪਾੜੈਂ) ਵਖ ਕਰ ਦੇਂਦੇ ਹਨ, ਕੈਂਚੀਆਂ ਤੇ ਚਾਕੂਆਂ ਨਾਲ ਪਾੜ ਕੇ ਕੇਸਾਂ ਦੇ ਤਸਮੇਂ ਕੱਢ ਰਹੇ ਹਨ।

ਸੰਗੀ ਕੋ ਉਦਾਸੀਓਂ ਕੇ ਫਾਂਸੀ ਦੈ ਤਰਾਸ਼ੀ ਮਾਰੈਂ,
ਹਾਸੀ ਜੋਗ ਥਾਇ ਹੈਂ ਜਹਾਨ ਓਸ ਅੱਸ ਮੈਂ[1]।

[1]ਕਿਸੇ ਨੂੰ (ਤਰਾਸ਼ੀ) ਕੱਟ ਕੇ ਤੇ ਕਿਸੇ ਨੂੰ ਫਾਂਸੀ ਦੇ ਕੇ ਮਾਰ ਦੇਂਦੇ ਹਨ, ਇਸ ਲੋਕ ਤੇ ਪ੍ਰਲੋਕ ਵਿੱਚ ਉਹ ਹਾਸੀ ਜੋਗ ਹੋ ਜਾਂਦੇ ਹਨ।

ਕਸਮੈਂ ਖਾ ਕੈਹੋਂ ਗੁਰੁ ਦਸਮੇ ਕੀ ਸਿੱਖੀ ਗਾਇ,
ਹਾਇ ਬਿਨ ਖਸਮੈਂ ਕਸਾਬੈਂ ਪਰੀ ਬੱਸ ਮੈਂ[1] ॥੧੨੫॥

[1]ਬਿਨਾਂ (ਖਸਮ) ਮਾਲਕ ਤੋਂ ਕਸਾਈਆਂ ਦੇ ਵਸ ਵਿੱਚ ਪਈ ਹੋਈ ਹੈ।

ਕਜੋਂ ਨ ਥਾਇ ਮੰਦ ਹਾਲ ਸਿੰਘੈਂ ਜੋ ਫਰੀ ਕੁਚਾਲ,
ਸਿੱਖੀ ਕੀ ਹਰੀ ਸੰਭਾਲ[1] ਚਾਲ ਧ੍ਰਮ ਕੀ ਤਜੀ।

[1]ਸਿੱਖੀ ਦੀ ਸੰਭਾਲ ਤਿਆਗ ਦਿੱਤੀ ਹੈ।

ਏਕ ਕਾ ਬਿਰੋਧੀ ਬੀਆ ਅਤਿਸੈਂ ਅਬੋਧੀ ਥੀਆ,
ਨਾ ਨਿਰੋਧ ਕ੍ਰੋਧ ਕੀਆ ਬੋਧ ਬੁੱਧੀ ਨਾ ਭਜੀ[1]।

[1]ਇਕ ਦਾ ਦੂਜਾ ਵਿਰੋਧੀ ਹੋ ਗਿਆ ਬਹੁਤ ਹੀ ਵਿਚਾਰ ਤੋਂ ਹੀਣ ਹੋ ਗਏ, ਕ੍ਰੋਧ ਨਾਰੋਕਿਆ ਤੇ ਗਿਆਨ ਵਾਲੀ ਬੁੱਧੀ ਦਾ ਸੇਵਨ ਨਾ ਕੀਤਾ ਭਾਵ ਗਿਆਨ ਪ੍ਰਾਪਤ ਨਾ ਕੀਤਾ।

ਇਖਲਾਕ ਇਤਫਾਕ ਪਾਕ ਖਾਕ ਮੈਂ ਰੁਲਾਏ,
ਚਾਕ ਕੀਨੇ ਪ੍ਰੇਮ ਨੇਮ ਛੇਮ ਕੇਮ ਹ੍ਵੈ ਅਜੀ[1]।

[1]ਪਵਿੱਤਰ ਆਚਰਨ ਤੇ ਏਕਾ ਮਿੱਟੀ 'ਚਰੁਲਾ ਦਿੱਤਾ, ਪ੍ਰੇਮ ਤੇ ਨੇਮ (ਚਾਕ) ਚੀਰ ਦਿੱਤੇ, (ਅਜੀ) ਹੁਣ (ਦੱਸੋ) (ਛੇਮ) ਕਲਿਆਣ (ਕੇਮ) ਕਿਸ ਤਰ੍ਹਾਂ ਹੋਵੇ।

ਪਜਾਰ ਲੈ ਬਿਲਾਰਨ ਤੈ ਬਾਕ ਕਾਕ ਕਾਰਨ ਤੈ,

ਪ੍ਰੀਤਿ ਬਿਵਚਾਰਨਿ ਤੈ ਸੀਖ ਸਿੱਖ ਕੈ ਸਜੀ[1] ॥੧੨੬॥

[1]ਬਿੱਲਿਆਂ ਤੋਂ ਪਿਆਰ, ਕਾਲੇ ਕਾਵਾਂ ਤੋਂ ਬਚਨ, ਵਿਭਚਾਰਨਾਂ ਤੋਂ ਪ੍ਰੀਤੀ ਸਿੱਖ ਕੇ ਸਿੱਖ ਕਿਵੇਂ ਸਜਣ।

ਇਸ਼ਟ ਕੀ ਨ ਮਾਨੈਂ ਆਨ ਮਿਸ਼ਟ ਭੀ ਨ ਬੋਲੈਂ ਬਾਨਿ,
ਸ੍ਰਿਸ਼ਟਿ ਕੀ ਪਛਾਨ ਨਾ ਉਚਿਸ਼ਟ ਕੀ ਗਿਲਾਨੀ ਹੈ[1]।

[1]ਇਸ਼ਟ ਦੀ (ਆਨ) ਕਸਮ (ਸਹੁੰ) ਨਹੀਂ ਮੰਨਦੇ, ਬਾਣੀ ਵੀ ਮਿੱਠੀ ਨਹੀਂ ਬੋਲਦੇ, ਨਾ ਸ੍ਰੇਸ਼ਟ ਵਸਤੂ ਦੀ ਪਛਾਣ ਹੈ ਤੇ ਨਾ ਹੀ (ਉਚਿਸ਼ਟ) ਜੂਠ ਤੋਂ ਹੀ ਨਫ਼ਰਤ ਮੰਨਦੇ ਹਨ।

ਸੇਵ ਹੈਂ ਕਨਿਸ਼ਟ ਭ੍ਰਿਸ਼ਟ ਕਾਮ ਕਰਿ ਹੈਂ ਅਨਿਸ਼ਟ,
ਪ੍ਰਿਸ਼ਟ ਪੈ ਕੁਮੀਤ ਮੀਤ ਦ੍ਰਿਸ਼ਟਿ ਪੈ ਮਹਾਨੀ ਹੈਂ[1]।

[1]ਨੀਚ ਤੇ ਭ੍ਰਿਸ਼ਟੇ ਹੋਇਆਂ ਦੀ ਸੇਵਾ ਕਰਦੇ ਹਨ, (ਅਨਿਸ਼ਟ) ਮਾੜੇ ਕਰਮ ਕਰਦੇ ਹਨ, ਪਿਠ ਪਿੱਛੇ ਖੋਟੇ ਮਿੱਤ੍ਰ ਬਣ ਜਾਂਦੇ ਹਨ ਤੇ ਅੱਖਾਂ ਸਾਹਵੇਂ ਵੱਡੇ ਮਿੱਤ੍ਰ ਬਣ ਕੇ ਵਿਖਾਉਂਦੇ ਹਨ।

ਭੈਰੋਂ ਕੋ ਚਢਾਤ ਮੁਰਗਾ ਤੈ ਮਦ[1] ਦੁਰਗਾ ਕੋ,

[1]ਸ਼ਰਾਬ।

ਉਰਗਾਂ ਕੋ ਪੂਜੈਂ ਹੂੰਜੈਂ ਤੁਰਗਾ ਮਸਾਨੀ ਹੈਂ[1]।

[1](ਗੁੱਗੇ ਆਦਿ) ਸੱਪਾਂ ਨੂੰ ਪੂਜਦੇ ਹਨ ਤੇ (ਮਸਾਨੀ) ਮਸਾਣਾਂ 'ਚ ਰਹਿਣ ਵਾਲੀ ਦੇਵੀ (ਸੀਤਲਾ) ਦੇ (ਤੁਰਗਾ) ਅਸਥਾਨ ਤੇ ਜਾ ਕੇ (ਹੂੰਜੈਂ) ਝਾੜੂ ਦੇਂਦੇ ਹਨ।

ਤਜਾਗੈਂ ਨਿਜ ਧਰਮ, ਕਰਮ ਸੁਭ ਹੂੰ ਤੈ ਭਾਗੈਂ,
ਅਨੁਰਾਗੈਂ ਸਤਿਸੰਗ ਮੈਂ ਨ ਪਾਗੈਂ ਬਾਨੀ ਹੈਂ[1] ॥੧੨੭॥

[1]ਆਪਣਾ ਧਰਮ ਛੱਡ ਦਿੱਤਾ ਹੈ, ਚੰਗੇ ਕਰਮਾਂ ਤੋਂ ਨੱਸਦੇ ਹਨ, ਸਤਿਸੰਗ ਵਿੱਚ ਪ੍ਰੇਮ ਨਹੀਂ ਕਰਦੇ ਤੇ ਨਾ ਬਾਣੀ 'ਚ ਲੀਨ ਹੁੰਦੇ ਹਨ।

ਨਿਜ ਤਨ ਤੀਯਾ ਸੁਤ ਸੁਤਾ ਕੋ[1] ਸ਼ਿੰਗਾਰ ਰਾਖੈਂ,

[1]ਆਪਣੇ ਸ਼ਰੀਰ, ਇਸਤ੍ਰੀ, ਪੁੱਤਰ ਤੇ ਪੁੱਤਰੀਆਂ ਨੂੰ।

ਜੋਊ ਵਹਿ ਭਾਖੈਂ ਰਾਖੈਂ ਆਗੈ ਲਜਾਇ ਤਿਨ ਕੈ।
ਮਾਤ ਪਿਤਾ ਬਿਰਧਾ[1] ਜੇ ਖਾਨ ਪਹਿਰਾਨ ਚੈਹੈਂ,

[1]ਬੁੱਢੇ।

ਦੈ ਕੈ ਗਾਰਿ ਕੈਹੈਂ ਤਿਨੈ ਰਾਖੀ ਥੈਲੀ ਗਿਨ ਕੈ।
ਈਸ ਗੁਰੂ ਹਿਤ ਦਸਵੰਧ ਦੈਨਾ ਰਹਜੋ ਕਿਤ,
ਬੀਸ ਤੀਸਵਾਂ ਭੀ ਹਿਸਾ ਦੇਤ ਨਾਹਿੰ ਮਿਨ ਕੈ।
ਮੀਰਾਂ ਸੋ ਖਿਲਾਤ[1] ਬਜਵਾਤ ਡੌਰੂ ਢੋਲ ਘਰ,

[1](ਮਲੇਰਕੋਟਲੇ ਦੇ ਇਕ ਪੀਰ) ਮੀਰਾਂ (ਨੂੰ ਕਿਸੇ ਇਸਤ੍ਰੀ ਪੁਰਸ਼ ਵਿਚ ਪ੍ਰਵੇਸ਼ ਹੋਇਆ ਸਮਝ ਕੇ) ਖਿਡਾਉਂਦੇ ਹਨ।

ਸੰਤ ਗੁਰੁ ਗ੍ਰੰਥ ਬਿਨ ਮਾਨ ਨਾ ਥਾ ਜਿਨ ਕੈ[1] ॥੧੨੮॥

[1]ਜਿਨ੍ਹਾਂ ਸਿੱਖਾਂ ਦੇ ਘਰ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਤੇ ਸੰਤਾਂ ਤੋਂ ਬਿਨਾਂ ਹੋਰ ਕਿਸੇ ਨੂੰ ਮੰਨਦੇ ਨਹੀਂ ਸਨ।

ਸੰਤਨ ਕੇ ਸੰਗ ਤੈ ਕੁਰੰਗ ਜਸੋਂ ਕੁਰੰਗ ਹੋਤ[1],

[1]ਹਰਨ ਵਾਂਗ ਨਸਦੇ ਹਨ।

ਖੋਤ ਪਰਲੋਕ ਲੋਕ ਓਕ ਨਿਜ ਭੀ ਖਰੈਂ[1]।

[1]ਲੋਕ ਪ੍ਰਲੋਕ ਤੇ ਆਪਣਾ ਚੰਗਾ ਘਰ ਵੀ ਗਵਾ ਲੈਂਦੇ ਹਨ।

ਪਜਾਰੇ ਪਰ ਤਰਨੀ ਕੇ[1] ਘਰਨੀ ਕੇ[2] ਹੈਂ ਦੁਪਜਾਰੇ,

[1]ਪਰਾਈ ਇਸਤ੍ਰੀ ਦੇ। [2]ਆਪਣੀ ਇਸਤ੍ਰੀ।

ਕਰਨੀ ਕੇ ਸਜਾਰ[1] ਬਰਨੀ ਕੇ ਸਿੰਘ ਹੂੰ ਤਰੈਂ[2]।

[1]ਗਿੱਦੜ। [2]ਕਥਨੀ ਦੇ ਬਹੁਤੇ ਸ਼ੇਰ ਹਨ।

ਮਾਨਤ ਘੁਮੰਡੀਆਂ[1] ਪਖੰਡੀਆਂ ਅਫੰਡੀਆਂ ਕੋ[2],

[1]ਹੰਕਾਰੀਆਂ। [2]ਬਹੁਤੀਆਂ ਫੜਾਂ ਮਾਰਨ ਵਾਲਿਆਂ ਨੂੰ।

ਅੰਡੀਆਂ ਦੈ ਪੰਡੀਆਂ ਕੋ[1] ਭੇਡ ਚਾਲ ਮੈਂ ਚਰੈਂ[2]।

[1]ਪੰਡਤਾਂ ਨੂੰ (ਅੰਡੀਆਂ) ਬਸਤਰ ਦੇਂਦੇ ਹਨ। [2]ਚਲਦੇ ਹਨ।

ਲੰਡੀਆਂ ਕੁਰੰਡੀਆਂ ਕੈ ਵਾਸਤੇ[1] ਗਰੀਬਨ ਕੀ

[1](ਲੰਡੀਆਂ) ਲੁੱਚੀਆਂ ਤੇ (ਕੁਰੰਡੀਆਂ) ਖੋਟੀਆਂ ਵੇਸਵਾਵਾਂ ਵਾਸਤੇ।

ਘੰਡੀਆਂ ਮਰੋਰੈਂ, ਭੰਡੀਆਂ ਤੈ ਭੀ ਨਾ ਡਰੈਂ[1] ॥੧੨੯॥

[1]ਬਦਨਾਮੀ ਤੋਂ ਵੀ ਨਹੀਂ ਡਰਦੇ।

ਕਾਗਨ ਕੋ ਮੁਕਤਾ ਚੁਗਾਤ ਮੁਕਤਾ ਹਮੇਸ਼,
ਹੰਸਨ ਕੋ ਉਕਤਾ ਨ ਚੂਰ ਭੂਰ ਭੀ ਦਿਵੈਂ[1]।

[1]ਕਾਵਾਂ (ਪਾਪੀਆਂ) ਨੂੰ ਹਮੇਸ਼ਾਂ (ਮੁਕਤਾ) ਖੁੱਲ੍ਹੇ (ਮੁਕਤਾ) ਮੋਤੀ (ਚੰਗੇ ਪਦਾਰਥ) ਖੁਲਾਉਂਦੇ ਹਨ ਪਰ ਹੰਸਾਂ (ਸੰਤਾਂ) ਨੂੰ ਚੰਗੇ ਪਦਾਰਥਾਂ ਦੇ ਮੋਤੀਆਂ ਦਾ ਉੱਕਾ ਹੀ ਭੋਰਾ ਕੁ ਜਿੰਨਾ ਚੂਰਾ ਵੀ ਨਹੀਂ ਦੇਂਦੇ।

ਰੰਡੀਆਂ ਕੋ ਡੰਡੀਆਂ ਜਰਾਊ ਚੂਰਾ ਸਾਲ ਸੁਠ,
ਸੀਲਵਤੀ ਸੁਕੀਆਂ ਕੀ ਬਾਤ ਮੋਲ ਨਾ ਲਿਵੈਂ[1]।

[1](ਰੰਡੀਆਂ) ਵੇਸਵਾਵਾਂ ਨੂੰ ਜੜਾਊ ਡੰਡੀਆਂ (ਕੰਨਾਂ ਦਾ ਗਹਿਣਾ) ਤੇ ਜੜਾਊ ਚੂੜਾ (ਸਾਲ) ਸ੍ਰੇਸ਼ਟ ਤੇ ਸੁੰਦਰ (ਪਹਿਨਾਉਂਦੇ ਹਨ), (ਸੀਲਵਤੀ) ਪਤੀਬ੍ਰਤਾ (ਸੁਕੀਆਂ) ਆਪਣੀਆਂ ਇਸਤ੍ਰੀਆਂ ਦੀ ਗੱਲ ਮੁੱਲ ਨਹੀਂ ਲੈਂਦੇ ਭਾਵ ਉੱਕਾ ਹੀ ਨਹੀਂ ਸੁਣਦੇ।

ਮੂਢਨ ਕੋ ਮਾਨ ਦੈ ਅਗੂਢ ਗੂਢ ਬਿੱਤ ਬਹੁ,
ਬੂਢ ਤੈ ਗੁਨੀ ਕੋ ਗਜਾਨ ਨਾਹਿਂ ਮਾਨ ਹੈਂ ਕਿਵੈਂ[1]।

[1]ਮੂਰਖਾਂ ਨੂੰ ਮਾਣ ਤੇ ਗੁਪਤ ਪ੍ਰਗਟ ਬਹੁਤਾ ਧਨ ਦੇਂਦੇ ਹਨ, (ਬੂਢ) ਬੁੱਢੇ ਭਾਵ ਬਜ਼ੁਰਗਾਂ ਤੇ ਗੁਣੀਆਂ ਦੇ ਗਿਆਨ ਨੂੰ ਕਿਸੇ ਤਰ੍ਹਾਂ ਵੀ ਨਹੀਂ ਮੰਨਦੇ।

ਕੰਚਨੀ ਕੋ ਕੰਚਨ ਹੁਧਾਰ ਚਾਇ ਕੈ ਭੀ ਦੇਤ,
ਬਾਮਨ ਕੋ ਸੀਧੈ ਤੈ ਜੁਵਾਬ ਸੁਧਾ ਹੀ ਦਿਵੈਂ[1] ॥੧੩੦॥

[1]ਵੇਸਵਾ ਨੂੰ ਸੋਨਾ ਹੁਧਾਰ (ਕਰਜ਼ਾ) ਚੁੱਕ ਕੇ ਵੀ ਦੇਂਦੇ ਹਨ ਤੇ ਬ੍ਰਾਹਮਣ ਨੂੰ ਰਸਦ (ਭੋਜਨ ਕਰਨ ਦੀ ਸਮੱਗ੍ਰੀ) (ਮੰਗਣ) ਤੋਂ ਸਿੱਧਾ ਹੀ ਜਵਾਬ ਦੇ ਦੇਂਦੇ ਹਨ।

ਗੁਨੀਆਂ ਕੋ ਮਾਨ ਗਜਾਨ ਮੁਨੀਆਂ ਕੋ ਮਾਨੈਂ ਨਾਹਿਂ[1], — [1]ਗੁਣੀਆਂ ਦੇ ਗਿਆਨ ਤੇ ਮੁਨੀਆਂ ਦੇ ਮਾਣ ਨੂੰ ਨਹੀਂ ਮੰਨਦੇ।
ਦੁਨੀਆਂ ਕੇ ਧੰਧਨ ਮੈਂ ਬੰਧੇ ਸਮ ਜਾਲ ਕੀ[1]। — [1]ਜਾਲ ਦੇ ਵਾਂਗ।
ਸੰਤਨ ਕੋ ਸਨਮਾਨ ਭਿੱਛਕੋਂ ਕੋ[1] ਦਾਨ ਨਾਂਹਿ, — [1]ਮੰਗਤਿਆਂ ਨੂੰ।
ਕੋਵਿਦ ਕਵੈਂ ਪਛਾਨ ਨਾਹਿਂ ਤਾਨ ਤਾਲ ਕੀ[1]। — [1]ਵਿਦਵਾਨ ਕਵੀਆਂ ਦੀ ਅਤੇ (ਸੰਗੀਤ ਦੇ) ਤਾਨ ਤੇ ਤਾਲ ਦੀ ਵੀ (ਕੋਈ) ਪਛਾਣ ਨਹੀਂ ਹੈ।

ਪ੍ਰੀਤਮੋਂ ਮੈਂ ਪ੍ਰੀਤਿ ਹੁਟੀ[1] ਰਾਜਨ ਤੈ ਨੀਤਿ[2] ਛੂਟੀ, — [1]ਖ਼ਤਮ ਹੋ ਗਈ। [2]ਰਾਜ-ਨੀਤੀ।
ਸ਼ਾਹੈਂ ਪਰਤੀਤਿ ਫੂਟੀ ਰੀਤਿ ਕੁਲ ਢਾਲ ਕੀ[1]। — [1]ਸ਼ਾਹੂਕਾਰਾਂ ਦਾ ਭਰੋਸਾ ਤੇ ਕੁਲ ਦੀ ਰੀਤੀ ਦੀ (ਢਾਲ) ਮਰਯਾਦਾ ਨਾਸ਼ ਹੋ ਗਈ।

ਹਾਇ ਹਰਿ ਗਜਾਨ ਖਾਨਿ ਮੰਦਤਾ ਜਹਾਨ ਥਯੋ,
ਛਾਯ ਰਹੀ ਕਾਲਤਾ ਕਰਾਲ ਕਲੂ ਕਾਲ ਕੀ[1] ॥੧੩੧॥

[1]ਸੰਸਾਰ ਬੁਰਿਆਈਆਂ ਦੀ ਖਾਣ ਹੋ ਗਿਆ ਹੈ, ਕਲਜੁਗ ਦੇ ਸਮੇਂ ਦੀ ਭਿਆਨਕ ਕਾਲਖ਼ ਫੈਲ ਰਹੀ ਹੈ।

ਕੂਟਨੀਂ ਕੋ ਕਰਨ, ਕਲਾਵਤੈਂ ਕਲਪ-ਤਰੁ,
ਭੰਡਨ ਕੋ ਭੋਜ ਸੇ ਹੈਂ ਚੋਜ ਹੂੰ ਕਰੈਨ ਕੋ[1]।

[1](ਕੁਟਨੀ) ਵਿਭਚਾਰ ਕਰਾਉਣ ਵਾਲੀਆਂ ਇਸਤ੍ਰੀਆਂ ਨੂੰ ਦਾਨ ਕਰਨ ਲਈ ਕਰਨ ਵਰਗੇ, (ਕਲਾਵਤੈਂ) ਗਵੱਈਆਂ ਨੂੰ (ਮਨ-ਇੱਛਤ ਫਲ ਦੇਣ ਲਈ) ਕਲਪ-ਬ੍ਰਿਛ ਵਰਗੇ, (ਚੋਜ) ਤਮਾਸ਼ੇ ਕਰਨ ਵਾਲੇ (ਭੰਡਨ) ਨਕਲੀਆਂ ਨੂੰ ਭੋਜਰਾਜੇ ਵਰਗੇ (ਦਾਤੇ) ਹਨ।

ਬਰਨੀ ਨ ਜਾਤ ਜੇਤ ਪਰ ਤਰਨੀ ਕੋ ਦੇਤ,
ਘਰਨੀ ਸੈਂ ਥੋਰ ਹੇਤ ਦੰਡ ਹਾਕਮੈਨ ਕੋ[1]।

[1]ਜਿੰਨਾ ਪਰ ਇਸਤ੍ਰੀ ਨੂੰ ਦੇਂਦੇ ਹਨ, ਕਿਹਾ ਨਹੀਂ ਜਾਂਦਾ, ਆਪਣੀ ਇਸਤ੍ਰੀ ਨਾਲ ਥੋੜ੍ਹਾ ਮੋਹ ਹੈ, ਹਾਕਮਾਂ ਦਾ ਦੰਡ ਭਰਦੇ ਹਨ।

ਕੰਚਨੀ ਕੋ ਦੈਂ ਬਿਸਾਲ ਕੰਚਨ ਮੁਕਤ-ਮਾਲ,
ਦਾਰੂ ਹੇਤ ਭੀ ਕਮਾਲ ਦਾਮ ਖਰਚੈਨ ਕੋ[1]।

[1]ਵੇਸਵਾ ਨੂੰ ਬਹੁਤਾ ਸੋਨਾ ਤੇ ਮੋਤੀਆਂ ਦੀਆਂ ਮਾਲਾ ਦੇਂਦੇ ਹਨ, (ਦਾਰੂ) ਸ਼ਰਾਬ ਵਾਸਤੇ ਵੀ ਬਹੁਤੇ ਰੁਪਏ ਖ਼ਰਚ ਕਰਨ ਨੂੰ ਦੇਂਦੇ ਹਨ।

ਦੋਊ ਠੌਰ ਸਰਦਾਰ ਹੱਥ ਤੰਗ ਹ੍ਵੈ ਲਚਾਰ[1], — [1]ਸਰਦਾਰਾਂ ਦਾ ਦੋ ਥਾਈਂ ਹੱਥ ਤੰਗ ਤੇ ਦੁਖੀ ਹੁੰਦਾ ਹੈ।
ਈਸ਼੍ਵਰ ਨਿਮਿੱਤ ਤੈ ਕਵੀਸ਼੍ਵਰ ਕੇ ਦੈਨ ਕੋ ॥੧੩੨॥

ਲੁੰਡਜਾ ਕੌ ਲਾਖ ਧੌ ਲੁਟਾਇ ਕੈ ਰਖੈ ਹੈਂ ਸਾਖ[1], — [1](ਲੁੰਡਜਾਂ) ਲੁੱਚਿਆਂ ਨੂੰ ਲੱਖ ਹੀ (ਧੌ) ਰੁਪਏ ਲੁਟਾ ਕੇ ਆਪਣੀ (ਸਾਖ) ਨੇਕ ਸ਼ੁਹਰਤਰਖਦੇ ਹਨ।
ਮੁੰਡਜੋ ਕੋ ਮਾਯਾ ਦੇਤ ਜੇਤ ਸੋ ਚਹਾ ਕਰੈਂ[1]। — [1]ਜਿੰਨੀ ਉਹ ਇੱਛਾ ਕਰਦੇ ਹਨ।
ਗੁੰਡਨ ਮੈਂ ਮੇਲ ਕੇਲ ਰੰਡਨ ਸੈਂ ਰੇਲ ਪੇਲ,

ਭੰਡਨ ਸੈਂ ਝੇਲ ਹਹਾ ਹੀ ਹੀ ਮੈਂ ਬਹਾ ਕਰੈਂ[1]।

[1](ਗੁੰਡਨ) ਲੁੱਚਿਆਂ ਨਾਲ ਮੇਲ ਤੇ (ਕੇਲ) ਖੇਲਾਂ ਕਰਦੇ ਹਨ, (ਰੰਡਨ) ਵੇਸਵਾਵਾਂ ਨਾਲ (ਰੇਲ ਪੇਲ) ਧੱਕੋ ਧੱਕੀ ਹੁੰਦੇ ਹਨ, ਨਕਲੀਆਂ ਨਾਲ (ਝੇਲ) ਮਿਲ ਕੇ (ਹਾ ਹਾ ਹੀ ਹੀ) ਹਾਸੇ ਠੱਠਿਆਂ ਵਿੱਚਰੁੜ੍ਹ ਜਾਂਦੇ ਹਨ।

ਲੁੱਚ ਮੰਡਲੀ ਮੈਂ ਰੈਂਹੈਂ ਹਾਸ ਰਸ ਹੂੰ ਰਖੈ ਹੈਂ,
ਐਸੇ ਸਰਦਾਰ ਜੇ ਹੈਂ ਸੁਜਸ ਦਹਾ ਕਰੈਂ[1]।

[1]ਆਪਣੇ ਚੰਗੇ ਜਸ ਨੂੰ ਸਾੜ ਲੈਂਦੇ ਹਨ।

ਭੰਡਤ ਬੰਡਤ ਗਾਰਿ ਫੰਡਤ ਮੰਡਤ ਐਸੀ,
ਲੰਡਤ ਸਭਾ ਮੈਂ ਜਾਇ ਪੰਡਤਿ ਕਹਾਂ ਕਰੈਂ[1] ॥੧੨੩॥

[1](ਇਕ ਦੂਜੇ ਨੂੰ) ਭੰਡਦੇ ਤੇ ਗਾਲ੍ਹਾਂ ਵੰਡਦੇ ਹਨ, ਐਸੀ (ਫੰਡਤ) ਬਕਵਾਸ (ਮੰਡਤ) ਕਰਦੇ ਹਨ ਐਸੇ ਲੁੱਚਿਆਂ ਦੀ ਸਭਾ ਵਿੱਚ ਜਾ ਕੇ ਪੰਡਤ (ਵਿਦਵਾਨ) ਕੀ ਕਰਨ।

ਜਾਗ ਜਿਨ ਕੇ ਬਡੇਰੇ ਬਾਨੀ ਪਢਤੇ ਸਵੇਰੇ,
ਗੁਰੁ ਗ੍ਰੰਥ ਬਿਨ ਹੇਰੇ[1] ਜਲ ਨਾਂ ਕਰੈਂ।

[1]ਦਰਸ਼ਨ ਕੀਤੇ ਤੋਂ ਬਿਨਾਂ।

ਤਿਨ ਹੀ ਕੇ ਨਾਤੀ[1] ਧੂਪ ਦੀਪ ਕੀ ਕਹਾਂ ਬਖਜਾਤੀ[2],

[1]ਪੋਤਰੇ। [2]ਪ੍ਰਗਟਤਾ ਕਿੱਥੇ ਭਾਵ ਧੂਪ ਦੀਪ ਕਰਨ ਦੀ ਗੱਲ ਤਾਂ ਕਿਤੇ ਰਹੀ।

ਪਾਇ ਹੈਂ ਨ ਝਾਤੀ ਮੂਸ ਖਾਤ ਗ੍ਰੰਥ ਕੋ ਪਰੈਂ[1]।

[1](ਗੁਰੂ ਗ੍ਰੰਥ ਸਾਹਿਬ) ਵਲ ਝਾਤੀ ਵੀ ਨਹੀਂ ਪਾਉਂਦੇ (ਭਾਵੇਂ) ਚੂਹੇ (ਗੁਰੂ) ਗ੍ਰੰਥ ਸਾਹਿਬ ਨੂੰ ਟੁਕਦੇ ਪਏ ਹੋਣ।

ਜਪੁ ਜੀ, ਨ ਰਹਿਰਾਸ ਸੁਨੈਂ ਪਢੈਂ ਕਬੀ ਖਾਸ[1]

[1]ਆਪ।

ਔਰ ਜੇ ਪਢਤ ਪਾਸ ਹਾਸ ਤਿਨ ਯੌਂ ਰਰੈਂ[1]।

[1]ਮਖ਼ੌਲ ਨਾਲ ਐਉਂ ਕਹਿੰਦੇ ਹਨ।

ਕਹਾਂ ਰੱਬ ਬਹਿਰਾ ਹੈ ਗਹਿਰਾ ਪੁਕਾਰੈਂ ਜੌ ਤੂੰ,
ਸ਼ਹਿਰਾਂ ਮੈਂ ਜਾਇ ਲੁਕਮੇ ਰਿਝਾਇ ਲੈ ਤਰੈਂ[1] ॥੧੨੪॥

[1]ਜੋ ਤੂੰ (ਗਹਿਰਾ) ਡੂੰਘਾ ਭਾਵ ਉੱਚੀ ਸੁਰ ਨਾਲ ਪੁਕਾਰ ਕਰਦਾ ਹੈਂ ਕੀਰੱਬ ਬੋਲਾ ਹੈ ? ਸ਼ਹਿਰਾਂ ਵਿੱਚ ਜਾ ਕੇ (ਤਰੈਂ) ਬਹੁਤੇ (ਲੁਕਮੇਂ) ਭੋਜਨ ਲੈ ਕੇ (ਉਸ ਨੂੰ) (ਰਿਝਾਇ) ਪ੍ਰਸੰਨ ਕਰ ਲੈ।

ਪਢੇ ਤੈ ਨ ਸੂਝੈ ਜੋਤਿ[1] ਗ੍ਰੰਥ ਪੂਜੇ ਕਹਾਂ ਹੋਤ,

[1](ਪ੍ਰਮੇਸ਼ਰ ਦੀ) ਜੋਤਿ ਦਾ ਪ੍ਰਕਾਸ਼ ਨਹੀਂ ਹੁੰਦਾ।

ਜੌ ਪੈ ਓਤ ਪੋਤ[1] ਏਕ ਬ੍ਰਹਮ ਹੀ ਸਮਾਯੋ ਹੈ।

[1]ਤਾਣੇ ਪੇਟੇ ਦੀ ਤਰ੍ਹਾਂ।

ਹਮ ਤੁਮ ਬ੍ਰਹਮ ਜਬਿ ਕ੍ਰਮ ਧ੍ਰਮ ਭ੍ਰਮ ਸਭਿ
ਤਜਿ ਲਾਜ ਸ਼ਰਮ ਤਬਿ ਭੋਗੋ ਮਨ ਭਾਯੋ ਹੈ।
ਬਾਲਕਾਂ ਕੋ ਮਾਤ ਜਿਉਂ ਡਰਾਤ ਗਾਤ ਹਊਆ ਆਤ[1],

[1]ਕਹਿੰਦੀ ਹੈ ਕਿ ਹਊਆ ਆਉਂਦਾ ਹੈ।

ਬਿੱਪਨ ਬਖਜਾਤ ਬਾਤ ਜਾਲ ਯੇ ਬਨਾਯੋ ਹੈ[1]।

[1]ਬ੍ਰਾਹਮਣਾਂ ਨੇ ਪ੍ਰਗਟ ਹੀ ਇਹ ਗੱਲਾਂ ਦਾ ਜਾਲ ਬਣਾਇਆ ਹੈ।

ਪਾਪ ਪੁੰਨ ਨਰਕ ਸ੍ਵਰਗ ਗੁਰੁ ਚੇਲਾ ਕੂਰ,
ਗਜਾਨ ਯੌਂ ਗੁਲਾਬ ਦਾਸੀਓਂ ਤੈ ਘਨਜੋਂ ਪਾਯੋ ਹੈ[1] ॥੧੨੫॥

[1]ਇਸ ਤਰ੍ਹਾਂ ਦਾ ਗੁਲਾਬ ਦਾਸੀਆਂ ਤੋਂ ਬਹੁਤਿਆਂ ਨੇ ਗਿਆਨ ਪਾਇਆ ਹੈ।

ਐਸੇ ਬਧ ਗਜਾਨੀ ਪੀਨ[1] ਭਗਤੀ ਬਿਬੇਕ ਹੀਨ,

[1](ਪੀਨ) ਤਕੜੇ (ਮੋਹ ਵਿੱਚ) ਬੱਝੇ ਹੋਏ ਗਿਆਨੀ।

ਬਿਸ਼ੇ ਰਸ ਹੂੰ ਕੇ ਮੀਨ[1] ਦੀਨ ਖੀਨ ਹ੍ਵੈ ਵਜੈਂ[2]।

[1]ਮੱਛ। [2]ਇਸ (ਵਜੈਂ) ਤਰ੍ਹਾਂ (ਦੀਨ) ਕਮਜ਼ੋਰ ਤੇ (ਖੀਨ) ਦੁਖੀ ਹੁੰਦੇ ਹਨ।

ਹਾਇ ਅਫਸੋਸ ਸੁਕੀਆ ਅਦੋਸ਼ ਤਜਿ[1],

[1]ਦੋਸ਼ ਰਹਿਤ ਆਪਣੀ ਧਰਮ ਪਤਨੀ ਛੱਡ ਕੇ।

ਸਰਦਾਰ ਹੋਸ਼ਵਾਰ[1] ਭੀ ਸਦੋਸ਼ ਨਾਰਿ ਕੋ ਭਜੈਂ[2]।

[1]ਅਕਲਮੰਦ। [2]ਦੋਸ਼ਾਂ ਸਹਿਤ ਇਸਤੀਆਂ ਦਾ ਸੰਗ ਕਰਦੇ ਹਨ।

ਜਾਂਹਿ ਤੈ ਸੁਜਾਕ[1] ਉਪਦੰਸ਼[2] ਭੰਸ ਹ੍ਵੈ ਨਮਰਦ[3],

[1]ਸੁਜ਼ਾਕ। [2]ਆਤਸ਼ਕ। [3]ਨਮਰਦ ਹੋ ਕੇ (ਭ੍ਰੰਸ) ਤਬਾਹ ਹੁੰਦੇ ਹਨ।

ਬੰਸ ਅੰਸ ਖੋਇ ਜਾਤਰਾਜ ਹੋਇ ਕੈ ਕਜੈਂ[1]।

[1]ਕੁਲ ਤੇ ਉਲਾਦ ਗਵਾ ਲੈਂਦੇ ਹਨ ਤੇ (ਕਜੈਂ) ਮਰਨ ਤੋਂ ਬਾਅਦ ਰਾਜ ਚਲਿਆ ਜਾਂਦਾ ਹੈ।

ਰਾਜ ਅੰਗ੍ਰੇਜ਼ ਲੈਹੈਂ ਨਾਰੈਂ ਕੋ ਗੁਜਾਰੈਂ ਦੈਹੈਂ,

ਹਾਇ ਸਿੰਘ ਭੀ ਪਿਖੈ ਹੈਂ ਫੇਰ ਗਜਾਨ ਨਾ ਸਜੈਂ[1] ॥੧੩੬॥

[1]ਗਿਆਨ ਧਾਰਨ ਨਹੀਂ ਕਰਦੇ।

ਯਦੀ ਯਾਹੀਂ ਤੌਰ ਔਰ ਠੌਰ ਭੀ ਬਿਨਾਸੇ ਰਾਜ,
ਤੌ ਭੀ ਮੈਣ-ਦਾਬ[1] ਮਾਹਿਂ ਨਾਸੇ ਜੌ ਅਪਾਰੇ ਹੈਂ।

[1]ਘੱਘਰ ਤੇ ਜਮਨਾਂ ਦੇ ਵਿਚਕਾਰ ਦਾ ਦੇਸ਼।

ਸੋਚ ਕੈ ਨਰੇਂਦ੍ਰ-ਮ੍ਰਿਗੇਸ ਪਟਲੇਸ,
ਕਲਕੱਤੇ ਜਾਇ ਅਲਵੱਤੇ[1], ਕੀਨੋ ਉਪਕਾਰੇ ਹੈਂ।

[1]ਬਿਨਾਂ ਸੰਸੇ ਤੋਂ।

ਔਤ ਜੋਊ ਫੌਤ ਥਾਇ ਰਾਜ ਨਿਕਟੀ ਲਹਾਇ,
ਮੁਤਬੰਨਾ ਜੋ ਚਹਾਇ ਕਰਿ ਲੇਵੈਂ ਸਾਰੇ ਹੈਂ[1]।

[1]ਜਿਹੜਾ ਔਤਰਾ ਮਰ ਜਾਵੇ ਉਸ ਦਾ (ਨਿਕਟੀ) ਖਾਨਦਾਨ 'ਚੋਂ ਨੇੜੇ ਦਾ ਸੰਬੰਧੀਰਾਜ ਲੈ ਲੈਂਦਾ ਸੀ, ਹੁਣ ਸਾਰਿਆਂ ਵਿਚੋਂ ਜਿਸ ਨੂੰ ਚਾਹੇ (ਮੁਤਬੰਨਾ) ਪੁੱਤਰ ਬਣਾ ਲਵੇ।

ਜਬਿ ਤੇ ਕਨੂਨ ਏਹੈ ਕੀਓ ਸਰਕਾਰ ਜਾਰੀ[1],
ਤਬਿ ਤੈ ਥਿਰਾਨੇ[1] ਕਿਛੁ ਭੂਪ ਸਰਦਾਰੇ ਹੈਂ ॥੧੩੭॥

[1]ਸ਼ੁਰੂ।

[1]ਟਿਕ ਗਏ।

ਤੌ ਭੀ ਏਕ ਦੁਤੀ ਕਾ ਹੈ ਬੈਰੀ ਝਗਰੈਂ ਕਚਹਿਰੀ,
ਇਤਫਾਕ ਬਿਨ ਖਾਕ ਮੂੰਡ ਨਿਜ ਡਾਰੇ ਹੈਂ[1]।

[1]ਏਕੇ ਤੋਂ ਬਿਨਾਂ ਆਪਣੇ ਸਿਰ ਵਿੱਚ ਸੁਅਹ ਪਾਉਂਦੇ ਹਨ।

ਸਰਦਾਰੀ ਨੀਕੀ ਰਹਿਨੇ ਨ ਦੇਤ ਹੈਂ ਨਜੀਕੀ,
ਥਈ ਮਤਿ ਫੀਕੀ ਤਜੇ ਧਰਮ ਸੁ ਧਾਰੇ ਹੈਂ[1]।

[1]ਨਜ਼ਦੀਕ (ਸ਼ਰੀਕ) ਚੰਗੀ ਸਰਦਾਰੀ ਰਹਿਣ ਨਹੀਂ ਦੇਂਦੇ, ਉਨ੍ਹਾਂ ਦੀ ਮਤ ਖ਼ਰਾਬ ਹੋ ਗਈ ਹੈ, ਚੰਗੇ ਧਰਮ ਦਾ ਧਾਰਨਾ ਛੱਡ ਬੈਠੇ ਹਨ।

ਸੰਜਮ ਬਿਹੀਨ ਦੀਨ ਕਰਿ ਰਾਖੇ ਕਰਜਾਈਓਂ,
ਛੀਨ ਲੀਨ ਜਾਏਦਾਤੈਂ[1] ਇੱਜਤੈਂ ਬਿਗਾਰੇ ਹੈਂ।

[1]ਸੰਕੋਚ ਤੋਂ ਬਿਨਾਂ ਬਿਆਜ ਲੈਣ ਵਾਲਿਆਂ ਨੇ ਦੁਖੀ ਕਰਰੱਖਿਆ ਹੈ, ਉਨ੍ਹਾਂ ਦੀਆਂ ਜਾਇਦਾਦਾਂ ਖੋਹ ਲਈਆਂ ਹਨ।

ਹਾਇ ਅਫਸੋਸ ਤੌ ਭੀ ਸੁਕੀਆ ਅਦੇਸ਼ ਤਜਿ,
ਸਰਦਾਰ ਹੋਸ਼ਵਾਰ ਦੋਸ਼ਦਾਰ ਧਾਰੇ ਹੈਂ[1] ॥੧੩੮॥

[1]ਦੋਸ਼ ਤੋਂ ਰਹਿਤ ਆਪਣੀਆਂ ਧਰਮ-ਪਤਨੀਆਂ ਛੱਡ ਕੇ ਦੋਸ਼ਾਂ ਵਾਲੀਆਂ (ਇਸਤ੍ਰੀਆਂ) ਦਾ ਸੰਗ ਕਰਦੇ ਹਨ।

ਹਾਰ ਨਾਰਿ ਤਿਨ ਹੂੰ ਕੀ ਬਿਭਚਾਰ ਧਾਰ ਲੇਤ,
ਨਿਜ ਜੀ ਕੇ ਸੁਖ ਹੇਤ ਪੀ ਕੇ ਲੀਕੇ ਪਰ ਹੈਂ[1]।

[1]ਪਤੀ ਦੀ ਲੀਹ ਵਿਭਚਾਰ ਦੇ (ਰਸਤੇ) ਪੈ ਜਾਂਦੀਆਂ ਹਨ।

ਮੂਢਨੀ ਤੋ ਦਵਾ ਖਾਇ ਕੂਪ ਬੰਧਵਾਇ ਲੇਤ,
ਸਜਾਨੀ ਕੈ ਹਜ਼ਾਰ ਫੰਧ ਪੂਤ ਰਚ ਧਰਿ ਹੈਂ[1]।

[1]ਮੂਰਖ ਵਿਭਚਾਰਣ ਇਸਤ੍ਰੀਆਂ ਤਾਂ ਦਵਾਈਆਂ ਖਾ ਕੇ ਕੁੱਖ ਬੰਨ੍ਹਵਾ ਲੈਂਦੀਆਂ ਹਨ (ਜਿਸ ਕਰ ਕੇ ਬੱਚਾ ਪੈਦਾ ਨਾ ਹੋਵੇ) ਸਿਆਣੀਆਂ ਵਿਭਚਾਰਣ ਇਸਤ੍ਰੀਆਂ ਹਜ਼ਾਰਾਂ (ਫੰਧ) ਛਲ ਬਣਾਕੇ ਪੁੱਤਰ ਜੰਮਦੀਆਂ ਹਨ।

ਬੀਰਜ ਛੇਤ੍ਰ-ਸੁਤ ਗੋਪ ਕੀਓ ਗੋਦ ਲੀਓ,
ਬੇਦ ਪਰਮਾਨ ਚਾਰ ਹੂੰ ਕੋ ਸਮਰਰ ਹੈਂ[1]।

[1](ਬੀਰਜ ਸੁਤ) ਆਪਣੇ ਪਤੀ ਦੇ ਬੀਰਜ 'ਚੋਂ ਪੈਦਾ ਹੋਇਆ ਪੁੱਤਰ (ਛੇਤ੍ਰ ਸੁਤ) ਕਿਸੇ ਦੂਸਰੇ ਆਦਮੀ ਦੇ ਬੀਰਜ ਤੋਂ ਆਪਣੀ ਇਸਤ੍ਰੀ 'ਚੋਂ ਜਾਣ ਬੁੱਝ ਕੇ ਪੈਦਾ ਕਰਵਾਇਆ ਪੁੱਤਰ, (ਗੋਪ ਕੀਓ) ਕਿਸੇ ਗੁਪਤ ਆਦਮੀ ਦੇ ਬੀਰਜ ਤੋਂ ਆਪਣੀ ਇਸਤ੍ਰੀ 'ਚੋਂ ਜੰਮਿਆ ਪੁੱਤਰ, (ਗੋਦ ਲੀਯੋ) ਕਿਸੇ ਹੋਰ ਦਾ ਪੁੱਤਰ ਜਿਸ ਨੂੰ ਆਪਣੀ ਗੋਦੀ ਪਾ ਕੇ ਆਪਣਾ ਪੁੱਤਰ ਬਣਾ ਲਿਆ ਹੋਵੇ, ਇਨ੍ਹਾਂ ਚਹੁੰਆਂ ਨੂੰ ਵੇਦ ਦਾ ਪ੍ਰਮਾਣ ਇਕੋ ਜਿਹਾ ਕਹਿੰਦਾ ਹੈ।

ਧੰਨ ਤੇਊ ਨਾਰਿ ਜੋ ਬੇਕਾਰ ਪਤਿ[1] ਕੋ ਨਿਹਾਰਿ,
ਕੁੰਤੀ ਜਿਮ ਰੀਤਿ ਧਾਰਿ ਰਾਖੈਂ ਰਾਜ ਘਰ ਹੈਂ[1] ॥੧੩੯॥

[1]ਨਮਰਦ ਪਤੀ।

[1]ਆਪਣਾ ਰਾਜ ਘਰ ਵਿੱਚ ਹੀ ਰਖ ਲੈਂਦੀਆਂ ਹਨ ਭਾਵ ਪਰ ਪੁਰਖਾਂ ਤੋਂ

ਪੁੱਤਰ ਪੈਦਾ ਕਰਕੇ ਰਾਜ ਦਾ ਮਾਲਕ ਬਣਾ ਲੈਂਦੀਆਂ ਹਨ।

ਐ ਪੈ ਹੰਸ ਸਿੰਘਨ ਕੀ ਅੰਸ ਭ੍ਰੰਸ ਭਈ[1],
[1]ਉਲਾਦ (ਭ੍ਰੰਸ) ਨਾਸ਼ ਹੋ ਗਈ।

ਬਹੁ ਠੌਰ ਮੈ ਨਿਸੰਸ ਬੰਸ ਕਾਕ[1] ਬਕ[2] ਹੋ ਗਏ।
[1]ਕਾਂ ਭਾਵ ਮਲੇਛ। [2]ਬਗਲੇ ਭਾਵ ਲਾਗੀ ਲੋਗ।

ਯਾਂਹੀ ਤੈ ਸੁ ਸਿੰਘੀ ਰੀਤਿ ਮਾਂਹਿ ਤਿਨੈਂ ਨਾਂਹਿ ਪ੍ਰੀਤਿ,
ਸ਼ਰਮ ਧਰਮ ਨੀਤਿ ਕੁਲਾਚਾਰ ਖੋ ਦਏ[1]।
[1]ਕੁਲ ਦੇ ਸ੍ਰੇਸ਼ਟ ਕਰਮ ਛੱਡ ਦਿੱਤੇ।

ਪਢਿ ਅੰਗ੍ਰੇਜ਼ੀ ਫਾਰਸੀ ਤੈ ਭਏ ਆਰਸੀ[1] ਹੈਂ,
[1]ਆਲਸੀ।

ਖਾਰਸੀ ਸਮਝਿ[1] ਸ਼ੁਭ ਕਾਮ ਸਭਿ ਧੋ ਦਏ।
[1]ਖ਼ੁਰਕ ਵਾਂਗ ਦੁਖਦਾਈ ਜਾਣ ਕੇ।

ਜਾਗੈਂ ਬਡੀ ਰਾਤ ਤੈ ਨ, ਗੁਰਬਾਨੀ ਗਾਤ ਹੈਂ ਨ,
ਪਿੰਡੇ ਕਬੀ ਨ੍ਹਾਤ ਹੈਂ, ਨ ਥਿਰਿ ਧਜਾਨ ਕੋ ਕਏ[1] ॥ ੧੪੦ ॥
[1]ਟਿਕ ਕੇ ਕਦੀ ਧਿਆਨ ਵੀ ਨਹੀਂ ਲਾਉਂਦੇ।

ਤਜਾਗੇ ਸਭਿ ਦਾਨ ਪੁੰਨ ਸੰਤ ਸੰਗ ਤੇ ਹੈਂ ਸੁੰਨ[1],
[1]ਖ਼ਾਲੀ।

ਕਥਾ ਕੀਰਤਨ, ਗੁਨ-ਦੈਵੀ ਹੂੰ ਨ ਚੁਨੇ ਹੈਂ[1]।
[1]ਕਥਾ ਕੀਰਤਨ ਆਦਿ ਸ਼ੁਭ ਗੁਣਾਂ ਨੂੰ ਨਹੀਂ ਚੁਣਦੇ ਭਾਵ ਧਾਰਦੇ।

ਫੂਲ ਨਾ ਵੈਰਾਗ ਥਾਯੋ ਫਲ ਗਜਾਨ ਕੂਰੋ ਪਾਯੋ,
ਗੁਰੋਂ ਕੇ ਚਰਿਤ੍ਰ ਪਵਿੱਤ੍ਰ ਨ ਸੁਨੇ ਹੈਂ।
ਸੀਖੇ ਦੁਨੀਆਵੀ ਕਾਰ ਦੌਲਤ ਖੱਟੀ ਅਪਾਰ,
ਆਕਰੈਂ ਚਲਤ ਭਏ ਬਾਂਕੁਰੇ ਅਧੁਨੇ ਹੈਂ[1]।
[1](ਅਧੁਨੇ) ਨਵੇਂ ਨਮੂਨੇ ਦੇ (ਬਾਂਕਰੇ) ਸੁੰਦਰ ਬਣ ਕੇ ਆਕੜ ਨਾਲ ਚਲਦੇ ਹਨ।

ਮਾਯਾ ਧਾਰੀ ਅੰਨ੍ਹਾ ਬੋਲਾ, ਸ਼ਬਦ ਨ ਸੁਨੈ ਝੋਲਾ ਥਯੋ,
ਰੋਲ ਹੂੰ ਘਚੋਲਾ ਗੁਰੂ ਭੀ ਯੌਂ ਧੁਨੇ ਹੈਂ[1] ॥ ੧੪੧ ॥
[1](ਮਾਇਆਂ ਦੇ) ਝੋਲੇ (ਕਾਂਬੇ) ਦਾ ਰੋਗ ਹੋ ਗਿਆ ਹੈ, ਇਸ ਕਰ ਕੇ ਸ਼ਬਦ ਨਹੀਂ ਸੁਣਦਾ, ਸਗੋਂਰੌਲਾ ਪਾ ਕੇ ਪ੍ਰਸੰਗ ਨੂੰ (ਘਚੋਲਾ) ਗੰਧਲਾ ਕਰ ਦੇਂਦਾ ਹੈ, ਸਤਿਗੁਰੂ ਜੀ ਵੀ ਇਉਂ ਕਹਿੰਦੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਨਾ ੩੧੩ ਪਰ ਇਹ ਦੋ ਤੁਕਾ ਐਉਂ ਹਨ- ਮਾਇਆ ਧਾਰੀ ਅਤਿ ਅੰਨ੍ਹਾ ਬੋਲਾ ॥ ਸਬਦੁ ਨ ਸੁਣਈ ਬਹੁਰੋਲ ਘਚੋਲਾ ॥ (ਗਉ: ਦੀ ਵਾਰ)

ਕੱਛ ਆਦਿਕੈਂ ਪ੍ਰਤੱਛ ਰੀਤਿ ਭੀਤ ਛੋਰੀ ਅੱਛ,
ਐਸ ਹੂੰ ਬਿਲੱਛ ਥਏ ਛੋਰੇ ਪੱਛਵਾਰੇ ਹੈਂ[1]।
[1]ਕੱਛ ਆਦਿ ਕਕਾਰਾਂ ਦੇ ਪਹਿਨਣ ਦੀ ਪ੍ਰਤੱਖ (ਅੱਛ) ਚੰਗੀਰੀਤੀ ਸਣੇ ਧਰਮ ਦੇ (ਭੀਤ) ਭੈ ਦੇ ਛੱਡ ਦਿੱਤੀ, ਇਸ ਤਰ੍ਹਾਂ ਦੇ ਲੋਕ (ਬਿਲੱਛ) ਬਹੁਤੇ ਹੋ ਗਏ ਤੇ ਸਿੱਖੀ ਦੇ ਪੱਖ ਵਾਲੇ ਥੋੜ੍ਹੇਰਹਿ ਗਏ ਹਨ।

ਐ ਪੈ ਇਤਫਾਕ ਪਾਕ[1] ਨਾਂਹਿ ਜਾਂ ਤੈ ਉਡੈ ਖਾਕ,
[1]ਪਵਿੱਤਰ ਏਕਾ।

ਵਿੱਦਵਾਨੋਂ ਕਾ ਤੋ ਵਾਕ ਸੁਨ ਹੈਂ ਨ ਧਾਰੇ ਹੈਂ।
ਚਾਹੀਏ ਥੀ ਉੱਨਤੀ ਕਰੈਨੀ ਸਿੰਘੀ ਰੀਤਿ ਹੂੰ ਕੀ,
ਏਕ ਮੇਕ ਹੋਇ ਭੇਦ ਭਾਵ ਖੋਇ ਸਾਰੇ ਹੈਂ।
ਐਸੋ ਮੌਕਾ ਫੇਰ ਕਬਿ ਐਹੈ ਪਛਤੈਹੈਂ ਪਾਛੈ,
ਨਜਾਇ-ਕਾਰੀ ਦਜਾਲੂ ਆਛੇ ਸਰਕਾਰ ਭਾਰੇ ਹੈਂ ॥ ੧੪੨ ॥

ਅਮਨ ਅਜ਼ਾਦੀ ਬੇਤਦਾਦੀ[1] ਤੈ ਅਵਾਦੀ[2] ਅਬਿ,
[1]ਅਣਗਿਣਤ। [2]ਵਸੋਂ।

ਸੁਖਦ ਬਿਹਾਦੀ ਦਾਇ ਸਮਾਂ[1] ਪ੍ਰਭ ਆਨੋ ਹੈ।
[1]ਬਹੁਤਾ ਸੁਖ ਦੇਣ ਵਾਂਗ ਸਮਾਂ।

ਏ ਜੂ ਪੰਥ ਖਾਲਸਾ ਬਿਸਾਲਸਾ[1] ਅਰਜ਼ ਮੇਰੀ,
[1]ਬਹੁਤੀ।

ਸੁਨ ਕੈ ਖਜਾਲਸਾ ਧਰੀਜੈ ਜਰਾ ਕਾਨੋ ਹੈ[1]।
[1]ਜ਼ਰਾ ਕੰਨਾਂ ਵਿੱਚ ਸੁਣ ਕੇ ਖ਼ਿਆਲ ਨਾਲ ਧਾਰਨ ਕਰੋ।

ਛੋਰ ਪਰਮਾਦ ਬਾਦ ਤੈ ਬਿਵਾਦ ਸ਼ਰ੍ਹਾ ਕੇਰ,
ਮਰਾਯਾਦ ਪਹਿਲ ਸਹਿਲ ਮਨ ਠਾਨੋ ਹੈ[1]।

[1](ਪਰਮਾਦ) ਲਾ-ਪ੍ਰਵਾਹੀ ਤੇ ਸ਼ਰ੍ਹਾ ਦਾ ਝਗੜਾ ਤੇ ਚਰਚਾ ਛੱਡ ਕੇ (ਸਿੱਖੀ ਦੀ) ਪਹਿਲੀ ਮਰਯਾਦਾ ਸੌਖੀ ਹੀ ਮਨ ਵਿੱਚ ਧਾਰੋ।

ਗਰਜ਼ੀ ਹ੍ਵੈ[1] ਅਰਜ਼ੀ ਗੁਜ਼ਾਰੀ ਮੈਂ ਫਰਜ਼ ਲਖਿ[2],
ਮਰਜ਼ੀ ਤਿਹਾਰੀ ਆਗੇ ਮਾਨੋ ਨਾਂਹਿ ਮਾਨੋ ਹੈ ॥੧੪੩॥

[1]ਲੋੜਵੰਦ ਹੋ ਕੇ। [2]ਜਾਣ ਕੇ।

ਰੀਤਿ ਸਰਦਾਰਨ ਕੀ ਭੂਰ ਧਨ-ਵਾਰਨ ਕੀ[1],

[1]ਬਹੁਤੇ ਧਨੀਆਂ ਦੀ।

ਔਰ ਸਿੰਘ ਸਾਰਨ[1] ਉਚਾਰਨ ਜਸੋਂ ਕੀਨ ਹੈ।

[1]ਸਾਰਿਆਂ ਸਿੰਘਾਂ ਦੀ।

ਪੰਥ ਕੇ ਜੋ ਕਾਰਵਾਰੀ[1] ਅਰਜ਼ੈਂ ਗੁਜ਼ਾਰੀ[2],

[1]ਕੰਮ ਚਲਾਉਣ ਵਾਲੇ। [2]ਮੇਵੜੇ।

ਥਾਪੇ ਮੁਖੀ ਏਹੈਂ ਭਾਰੀ ਔ ਪੁਜਾਰੀ ਚਾਰੀ ਪੀਨ ਹੈਂ[1]।

[1](ਪੀਨ) ਬਹੁਤੇ (ਚਾਰੀ) ਚੰਗੇ ਪੁਜਾਰੀ ਹਨ।

ਤੈਸੋ ਅਬਿ ਤਿਨ ਕੀ ਕਥੈਹੋਂ ਜਰਾ ਕੂਰ ਨੈਹੋਂ,
ਪਿਛਲੇ ਤੈ ਅਬਿ ਕੇ ਜਸੋਂ ਭਏ ਲਿਹੁ ਚੀਨ ਹੈਂ।
ਪਹਿਲੇ ਤੋ ਸਿੰਘ ਪੂਜਾ ਲੇਵਤੇ ਨ ਏਕ ਕੂਜਾ[1],

[1]ਮਿਸ਼ਰੀ ਦੀ ਇਕ ਠੂਠੀ।

ਗੁਰੂ ਕਾ ਬਚਨ ਹੂਜਾ ਮਾਨ ਦਿਢ ਲੀਨ ਹੈਂ[1] ॥੧੪੪॥

[1](ਪੂਜਾ ਨਾ ਖਾਣ ਦਾ) ਗੁਰਾਂ ਦਾ ਬਚਨ (ਹੂ ਜਾ) ਹੋਇਆ ਪੱਕੀ ਤਰ੍ਹਾਂ ਮੰਨ ਲਿਆ ਹੈ।

ਦੌਲਤ ਜਬੈ ਬਿਹੱਦ ਡਾਰੀ ਗੁਰੁ ਨਦੀ ਮੱਧ,
ਮਾਤ ਜੀ ਕਹਯੋ ਥਾ ਤੱਦ ਗੁਰੂ ਪ੍ਰਤਿ ਐਸ ਹੀ।
ਬਿਰਥਾ ਕਾਹੇ ਸੁਟੈਹੋ ਸਿੱਖਨ ਕੋ ਕਯੋਂ ਨ ਦੈਹੋ,
ਅਧਿਕ ਲਰੈਹੋ ਤੋ ਰਖੈਹੋ ਘਰ ਮੈਂ ਸਹੀ[1]।

[1]ਜੇ ਸਿੰਘਾਂ ਨੂੰ ਬਹੁਤਾ ਲੜਾਉਣਾ ਹੈ ਤਾਂ (ਮਾਇਆ ਨੂੰ) ਠੀਕ ਤਰ੍ਹਾਂ ਘਰ ਵਿੱਚ ਰੱਖੋ।

ਬੋਲੇ ਗੁਰੂ ਤਬਿ ਐਸੇ ਮੇਹੂੰ ਪੂਤ ਤੇਰੋ ਜੈਸੇ,
ਬਿਸੁ ਨਾਹਿੰ ਦੈ ਸਕੈਸੇ[1] ਮੈਂ ਨ ਦੈਹੁੰ ਤੈਸ ਹੀ।

[1]ਤੂੰ ਜ਼ਹਿਰ ਨਹੀਂ ਦੇ ਸਕਦੀ।

ਕਹਿਰ ਜ਼ਹਿਰ ਪੂਜਾ ਆਹਿ ਮਿਸਰੀ ਕਾ ਕੂਜਾ[1],

[1]ਪੂਜਾ ਦਾ ਇਕ ਮਿਸ਼ਰ ਦਾ ਕੂਜਾ ਵੀ ਦੁੱਖਦਾਈ ਜ਼ਹਿਰ ਹੈ।

ਪੰਥ ਮਮ ਪੂਤ ਦੂਜਾ ਔ ਸਪੂਤ ਹੈ ਸਹੀ ॥੧੪੫॥
ਪੀਰਨ ਫਕੀਰਨ ਦਿਜਨ ਕਾ ਹੈ ਕਾਮ ਏਹ,
ਪੰਥ ਮਮ ਛੱਤ੍ਰੀ ਬਰਣ ਸਿੰਘ ਸਾਰੇ ਹੈਂ।
ਏਹੁ ਪੂਜਾ ਖੈਹੈਂ ਜਬਿ ਤੇਜ ਇਨ ਜੈਹੈ ਤਬਿ,
ਤਾਂ ਤੇ ਮੈਂ ਨ ਦੈਹੋਂ ਅਬਿ ਮਤਿ ਬਿਧੀ ਧਾਰੇ ਹੈਂ[1]।

[1]ਆਪਣੀ ਬੁੱਧੀ ਵਿੱਚ ਇਹਰੀਤੀ ਧਾਰੀ ਹੈ।

ਭਸਮ ਕਰੰਤ ਅੱਗ ਤੇਜ ਜਸੋਂ ਅਹੂਤੀ ਜੱਗ,
ਪੂਜਾ ਤਯੋਂ ਪਚੈ ਹੈਂ ਤੱਗ ਜਪੀ ਤਪੀ ਭਾਰੇ ਹੈਂ[1]।

[1]ਜਿਵੇਂ ਅੱਗ ਦਾ ਤੇਜ ਜੱਗ ਦੀ ਅਹੂਤੀ ਨੂੰ ਭਸਮ ਕਰਦਾ ਹੈ ਤਿਵੇਂ (ਤੱਗ) ਤੱਤ ਦੇ ਗਿਆਨੀ ਤੇ ਵੱਡੇ ਜਪੀ ਤਪੀ ਪੂਜਾ ਨੂੰ ਹਜ਼ਮ ਕਰਦੇ ਹਨ।

ਹੁਕਮ ਗੁਰੂ ਕਾ ਯਾਹੀ ਦਿਢ ਧਾਰ ਰਾਖਯੋ ਥਾਹੀ[1]।

[1]ਪੱਕਾ ਕਰਰੱਖਿਆ ਸੀ।

ਪੂਜਾ ਕਬਿ ਹੀ ਨ ਚਾਹੀ ਸਿੰਘਨ ਪਿਛਾਰੇ ਹੈਂ[1] ॥੧੪੬॥

[1]ਪਿਛਲੇ ਸਿੰਘਾਂ ਨੇ।

ਸੇਵਾ ਗੁਰੁਦ੍ਵਾਰ ਕੀ ਕਮਾਤੇ ਨੌਕਰੀ ਲਹਾਤੇ,
ਪੂਜਾ ਪਹੁੰਚਾਤੇ ਮਾਤ ਸੁੰਦ੍ਰੀ ਪੈ ਸਾਵਤੇ[1]।

[1]ਤਨਖ਼ਾਹ ਲੈ ਲੈਂਦੇ (ਤੇ ਬਾਕੀ ਦੀ) ਸਾਬਤ (ਸਾਰੀ ਦੀ ਸਾਰੀ) ਪੂਜਾ ਮਾਤਾ ਸੁੰਦਰੀ ਪਾਸ ਪੁਜਾ ਦੇਂਦੇ ਸਨ।

ਸੰਮਤ ਅੱਠਾਰਾਂ ਸਦ ਸਾਤ ਲੌ ਰਹਾਈ ਮਾਈ[1],

[1]ਸੰਮਤ ੧੮੦੭ ਬਿ: ਤੱਕ ਮਾਤਾ ਸੁੰਦਰੀ ਜੀ ਰਹੇ।

ਪਾਛੇ ਤਾਂਹਿ ਸੋਢੀ ਤੈ ਉਦਾਸੀ ਰਹੇ ਖਾਵਤੇ।

ਫੇਰ ਜਬਿ ਭਏ ਰਾਜ ਸਿੰਘਨ ਕੇ ਥੇ ਦਰਾਜ[1], — [1]ਵੱਡੇ।
ਸਿੰਘਨ ਸੰਭਾਰੇ ਤਬਿ ਗੁਰੁਦ੍ਵਾਰੇ ਭਾਵਤੇ[1]। — [1]ਸ਼ਰਧਾ ਨਾਲ।
ਐ ਪੈ ਜਪੀ ਤਪੀ ਭਾਰੀ ਭੇ ਪੁਜਾਰੀ ਸੋ ਉਦਾਰੀ[1], — [1]ਸ੍ਰੇਸ਼ਟ।
ਆਵਤੀ ਜੋ ਪੂਜਾ ਸਾਰੀ ਲੰਗਰ ਮੈਂ ਲਾਵਤੇ ॥੧੪੭॥
ਗੁਰੁ ਬਾਣੀ ਪਢਤੇ ਪਢਾਤੇ ਔ ਕਮਾਤੇ ਤੈਸ,
ਜਤੀ ਸਤੀ ਭਗਤ ਬਿਹੰਗਮ[1] ਰਹਾਵਤੇ। — [1]ਤਿਆਗੀ।
ਕਾਹੂੰ ਸੋਂ ਨ ਰਾਗ ਰੋਖ[1] ਚਾਹਿਤੇ ਕੇਵਲ ਮੋਖ, — [1]ਮੋਹ ਤੇ ਵੈਰ।
ਜਥਾ ਲਾਭ ਤਥਾ ਤੋਖ[1] ਸੁਕ੍ਰਿਤ[2] ਕਮਾਵਤੇ। — [1]ਜੋ ਮਿਲਦਾ ਉਸੇ 'ਚ ਪ੍ਰਸੰਨਰਹਿੰਦੇ ਸਨ। [2]ਪੁੰਨ।
ਕਟਿ[1] ਕੱਛ ਗਰ ਜਾਮੇ ਕੁੜਤੀ ਸ-ਤਨੀ ਭਾਮੇ[2], — [1]ਲਕ ਵਿੱਚ। [2]ਚੋਲੇ ਤੇ ਕੁੜਤੀਆਂ ਤਣੀਆਂ ਸਹਿਤ (ਭਾਮੇ) ਸੁੰਦਰ।
ਦਸਤਾਰੇ ਸੇਤ ਸਾਮੇ[1], ਆਯੁਧ ਸਜਾਵਤੇ। — [1]ਚਿੱਟੇ ਤੇ ਇਕੋ ਜੇਹੇ ਦਸਤਰੇ।
ਦਾਵਾ[1] ਨ ਰਖਾਵਤੇ ਨ ਝਗਰੇ ਮਚਾਵਤੇ, — [1]ਅਪਣੱਤ। (ਅ) ਕਬਜ਼ਾ।
ਨ ਗਹਿਲੇ[1] ਰਹਾਵਤੇ ਸੁ ਟਹਿਲੇ ਕਮਾਵਤੇ ॥੧੪੮॥ — [1]ਲਾ-ਪ੍ਰਵਾਹ।
ਕਾਹੂੰ ਕੋ ਨ ਫੂਲ ਦੈ ਕੈ ਮਾਂਗਤੇ ਥੇ ਕਿਛੂ ਜੈ ਕੈ,
ਬਲਿਕੈ ਅੱਗ੍ਰ ਕੈ ਕੈ ਹਾਥ ਭੀ ਲੇਵਤੇ।
ਕੀਰਤਨ ਕਥਾ ਸਤਿਸੰਗ ਕੇ ਥੇ ਮੀਨ ਪੀਨ[1] — [1]ਤਕੜੇ ਮੱਛ।
ਦੀਨਤਾ ਅਧੀਨਤਾ ਗ੍ਰਹਿਸਤ ਕਰੇਵਤੇ[1]। — [1]ਗ਼ਰੀਬੀ ਤੇ ਨਿੰਮ੍ਰਤਾ ਸਹਿਤ ਗ੍ਰਹਿਸਤ 'ਚਰਹਿੰਦੇ ਸਨ।
ਯਾਂਹੀ ਤੈ ਜੋ ਤਿਨ ਹੂੰ ਤੈ ਸੁਧਾ[1] ਛਕਤੈ ਥੇ ਸਿੰਘ, — [1]ਅੰਮ੍ਰਿਤ।
ਸੋਈ ਗੁਨ ਉਨ ਹੂੰ ਮੈਂ ਆਵਤੇ ਅਭੇਵਤੇ[1]। — [1]ਲਗਾਤਾਰ।
ਐਸੀ ਐਸੀ ਭਾਂਤਿ ਪਾਛੇ ਥੇ ਪੁਜਾਰੀ ਸਿੰਘ ਆਛੇ,
ਬੈਠਤੇ ਸਭਾ ਮੈਂ ਕਾਛੇ[1] ਸਾਛੇ ਸਮ ਦੇਵਤੇ[2] ॥੧੪੯॥ — [1]ਸਜ ਕੇ। [2]ਦੇਵਤੀਆਂ ਵਾਂਗ ਦਿਸਦੇ ਹਨ।
ਐਸੇ ਹੀ ਅਨੇਕ ਸਦ ਗੁਨੋਂ ਯੁਤ ਸਬਿਬੇਕ[1], — [1]ਚੰਗੇ ਗੁਣਾਂ ਸਹਿਤ ਤੇ ਵਿਚਾਰ ਸਹਿਤ।
ਸਿੱਖ ਸਾਧੂ ਹੋਤੇ ਨੇਕ ਤਜਾਗੀ ਸਭਿ ਰਹਿਤੇ।
ਤਿਨ ਹੂੰ ਕੀ ਸੇਵਾ ਸ-ਤਿਸੰਗ ਕਰਿ ਕੈ ਅਛੇਵਾ[1], — [1]ਅੱਛੀ ਤਰ੍ਹਾਂ।
ਚਾਰ ਫਲ ਮੇਵਾ ਥੇ ਗਰੇਹੀ ਏਵਾ ਲਹਿਤੇ[1]। — [1]ਇਸ ਤਰ੍ਹਾਂ ਗ੍ਰਹਿਸਤੀ ਲੈਂਦੇ ਸਨ।
ਤਾਂ ਤੈ ਪੰਥ ਕਾ ਪ੍ਰਤਾਪ ਬਢਤੋ ਗਯੋ ਅਮਾਪ[1], — [1]ਬਹੁਤਾ।
ਦਿਨ ਦਿਨ ਜਿਮ ਤਾਪ ਮਕਰ ਬਿਤਹਿ ਤੇ[1]। — [1]ਜਿਵੇਂ ਮਾਘ ਦੇ ਮਹੀਨੇ ਦੇ ਬਤੀਤ ਹੋਣ ਤੋਂ ਤਪਸ਼ ਦਿਨ-ਬਦਿਨ ਵਧਦੀ ਹੈ।
ਲੱਖਨ ਬਖਾਨੇ ਏਹੁ ਹੈਂ ਪੁਰਾਨੇ ਸਿੰਘਨ ਕੇ,
ਸੁਨੋ ਅਬਿ ਕੇ ਜ਼ਮਾਨੇ ਕੇਰ ਅਬਿ ਕਹਿਤੇ ॥੧੫੦॥
ਅਬਿ ਜੇ ਪੁਜਾਰੀ ਗੁਰੁਦ੍ਵਾਰੀ ਹੈਂ ਅਪਾਰੀ,
ਤਿਨੈ ਪਜਾਰੀ ਜ਼ਰ ਜੋਰੂ ਜ਼ਿਮੀਂ[1] ਭਗਤੀ ਦੁਪਜਾਰੀ ਹੈ[2]। — [1]ਧਨ ਤੇ ਇਸਤ੍ਰੀ ਤੇ ਜ਼ਮੀਨ। [2]ਭਗਤੀ ਨਾਲ ਪਿਆਰ ਨਹੀਂ।
ਥਏ ਹੈਂ ਸੰਜੋਗੀ ਭੋਗੀ[1] ਸਬਰ[2] ਬਿਹੀਨ ਸੋਗੀ, — [1]ਭੋਗਾਂ ਨੂੰ ਭੋਗਣ ਵਾਲੇ। [2]ਸੰਤੋਖ।
ਟੱਬਰੈਂ ਕੇ ਹੇਤ ਹੰਢੈਂ ਗੱਬਰੋਂ ਕੇ ਦ੍ਵਾਰੀ ਹੈਂ[1]। — [1]ਹੰਕਾਰੀ ਧਨੀਆਂ ਦੇ ਬੂਹਿਆਂ ਤੇ ਫਿਰਦੇ ਹਨ।
ਪੂਜਾ ਜੇਤੀ ਅਹੈ ਦਾਨ ਏਕ ਦਾਮ[1] ਹੂੰ ਨ ਦੈਹੈਂ, — [1]ਦਮੜੀ।
ਬਿਸ਼ਿਓਂ ਕੁਟੰਬ ਹੇਤ ਖਰਚੈਹੈਂ ਸਾਰੀ ਹੈਂ।
ਭਏ ਦੁਨੀਦਾਰ ਭਾਰੀ ਔਰ ਲੋਗੋਂ ਸੇ[1] ਸੰਸਾਰੀ, — [1]ਵਰਗੇ।

ਸ਼ਰ੍ਹਾ ਚਿੰਨ੍ਹ ਹੀਂ ਕੇ ਧਾਰੀ ਅਬਿ ਕੇ ਪੁਜਾਰੀ ਹੈਂ ॥ ੧੫੧ ॥

ਅਭਜਾਗਤ[1] ਆਇ ਭੁੱਖਾ ਜੋ ਚਹਾਇ ਰੋਟੀ ਸੁੱਖਾ,
[1]ਬਿਰੱਕਤ, ਤਿਆਗੀ।
ਬੋਲ ਕੈ ਕਰੁੱਖਾ[1] ਤਾਂਹਿ ਸੁੱਕਾ ਹੀ ਨਿਕਾਰੇ ਹੈਂ।
[1]ਬਹੁਤਾ ਕਠੋਰ।
ਆਪ ਮਾਂਹਿ ਝਗੜੇ ਬਿਖਾਦ[1] ਰਾਖ ਹੈਂ ਫਸਾਦ,
[1]ਰੌਲਾ।
ਬਾਦ ਤੈ ਬਿਵਾਦ[1] ਮਾਂਹਿ ਉਭੈ ਸ੍ਵਾਦ[2] ਹਾਰੇ ਹੈਂ।
[1]ਖੰਡਨ ਤੇ ਮੰਡਨ। [2]ਦੋਵੇਂ ਸੁਆਦ ਭਜਨ ਤੇ ਭੋਗਾਂ ਦੇ।
ਸਿੰਧੁ ਖਾਰੇ ਭਾਰੇ ਮੈਂ ਪੁਜਾਰੇ ਬਹੇ ਜਾਤ[1] ਭਾਰੇ,
[1]ਬਹੁਤਰੁੜ੍ਹਦੇ ਜਾਂਦੇ ਹਨ।
ਆਪ ਹੀ ਜੋ ਹਾਰੇ ਕਿਮ ਦੁਤੀ ਕੋ ਉਬਾਰੇ ਹੈਂ[1]।
[1]ਬਚਾ ਸਕਦੇ ਹਨ।
ਹੀਨ ਪਰ ਨਾਰੇ ਛੱਤੈਂ ਮੇਂਹ ਬਾਰਿ ਜੈਸੇ ਹੱਤੈਂ,
ਬਿਨ ਜਪ ਦਾਨ ਤੱਤੈਂ ਪੂਜਾ ਮੱਤੈਂ ਗਾਰੇ ਹੈਂ[1] ॥ ੧੫੨ ॥
[1]ਬਿਨਾਂ ਪ੍ਰਨਾਲੇ ਤੋਂ ਜਿਵੇਂ ਛਤ ਨੂੰ ਮੀਂਹ ਦਾ ਪਾਣੀ ਨਾਸ਼ ਕਰ ਦੇਂਦਾ ਹੈ, ਤਿਵੇਂ ਜਪ ਤੇ ਦਾਨ ਤੋਂ ਬਿਨਾਂ ਪੂਜਾ ਬੁੱਧੀ ਨੂੰ ਗਾਲ਼ ਦੇਂਦੀ ਹੈ।

ਥਾਪੀ ਹੈ[1] ਦੁਕਾਨਦਾਰੀ ਜਾਪੀ ਹੈ ਮਰੂਸੀ ਕਿਆਰੀ[2],
[1]ਬਣ ਗਈ ਹੈ। [2]ਆਪਣਾ ਮਾਲਕੀ ਦਾ ਖੇਤ ਜਾਣਿਆਂ ਹੈ।
ਜੈਸ ਤੈਸ ਪੈਦਾਵਾਰੀ ਕਰਨੀ ਬਿਚਾਰੀ ਹੈ।
ਪੂਜਾ ਧਾਨ ਦਾਨ ਲੈਹੈਂ ਅਨ-ਅਧਕਾਰੀ ਥੈਹੈਂ,
ਭੱਖਾ ਭੱਖ ਨਾ ਲਖੈ ਹੈਂ ਵਿਪਰੀਤ ਧਾਰੀ ਹੈ[1]।
[1]ਪੂਜਾ ਦੇ ਅੰਨ (ਧਨ) ਦਾ ਦਾਨ ਲੈਂਦੇ ਹਨ, ਬਿਨਾਂ ਹੱਕ ਤੋਂ ਹੋ ਕੇ, ਖਾਣ ਯੋਗ ਤੇ ਨਾ ਖਾਣ ਯੋਗ ਨਹੀਂ ਜਾਣਦੇ, (ਐਸੀ) ਉਲਟਰੀਤੀ ਧਾਰੀ ਹੈ।

ਜਾਤਰੂ ਜੋ ਐਹੈਂ ਤਾਂ ਕੇ ਪਾਛੇ ਆਤਰੂ ਹ੍ਵੈ[1] ਪੈਹੈਂ,
[1]ਵਿਅਕੁਲ ਹੋ ਕੇ।
ਧੇਲਾ ਪੈਸਾ ਚੈਹੈਂ ਸ਼੍ਰਧਾ ਤਾਂਹਿ ਕੀ ਉਖਾਰੀ ਹੈ।
ਐਸੇ ਤੋ ਅਪਾਰੇ ਹੈਂ ਪੁਜਾਰੇ ਜੈਸ ਮੈਂ ਉਚਾਰੇ,
ਐ ਪੈ ਜਪ ਤਪ ਵਾਰੇ ਭਾਰੀ ਭੀ ਮਝਾਰੀ ਹੈਂ[1] ॥ ੧੫੩ ॥
[1]ਇਨ੍ਹਾਂ ਦੇ ਵਿੱਚ ਹੀ ਹਨ।
ਕਾਰਨੋਂ ਕੇ ਗੁਨ ਜੈਸੇ ਕਾਰਜੋਂ ਮੈਂ ਜੈਹੈਂ,
ਤੈਸੇ ਗੁਨ ਗੁਰੂ ਮੈਂ ਸੇ ਐਹੈਂ ਸਿੱਖ ਮੈਂ ਬਥੇਰੀਏ।
ਗੁਰੂ ਕੀਜੈ ਜਾਨ[1] ਪਾਨ[2] ਪੀਜੈ ਛਾਨਿ[3] ਲੋਗ ਕੈਹੈਂ,
[1]ਪਰਖ ਕੇ। [2]ਪਾਣੀ। [3]ਪੁਣ ਕੇ।
ਤਾਂ ਤੈ ਜਤੀ ਸਤੀ ਤਪੀ ਸਿੰਘ ਜਹਿਂ ਹੇਰੀਏ[1]।
[1]ਦੇਖੀਏ।
ਤਖਤ ਗੁਰੁਦ੍ਵਾਰ ਵੈਹੈਂ ਸ੍ਰੀਗੁਰੁ ਗ੍ਰੰਥ ਜੈਹੈਂ[1]
[1]ਤਖ਼ਤ ਤੇ ਗੁਰਦੁਆਰੇ ਉਥੇ ਹੀ ਹਨ ਜਿੱਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਹਨ।
ਸੁਧਾ ਛਕ ਲੀਜੈ ਤੈਹੈਂ ਤਾਂ ਤੇ ਬਿਨੁ ਦੇਰੀਏ।
ਨਾ ਤੋ ਪੀਛੇ ਕਹੇ ਗੁਨ ਵਾਰਜੋਂ[1] ਪੁਜਾਰਜੋਂ ਕੇ,
[1]ਗੁਣਾਂ ਵਾਲਿਆਂ।
ਨੌਕਰ ਛਕੈ ਹੈਂ ਸੁਧਾ ਤਖਤੋਂ ਪੈ ਹੇਰੀਏ ॥ ੧੫੪ ॥
ਜਪੀ ਤਪੀ ਲਾਯਕ ਪੁਜਾਰੀ ਜੇ ਰਹੈਂ ਹੈਂ ਤੈਹੈਂ,
ਬੈਹੈਂ ਸੋ ਪਿਛਾਰੀ ਆਗੇ ਹ੍ਵੈ ਚਲਾਕ ਭਾਰੇ ਹੈਂ।
ਸੁਧਾ ਸੋ ਬਨੈ ਹੈਂ ਜੋ ਛਕੈ ਹੈਂ ਤਿਨੋ ਤੈਹੈਂ ਜਜਾਦੇ
ਲੈਹੈਂ, ਜੇਊ ਤੇਊ ਭੀ ਤੋ ਸਸਤ ਨਿਹਾਰੇ ਹੈਂ[1]।
[1]ਉਹ (ਚਲਾਕ ਪੁਜਾਰੀ) ਅੰਮ੍ਰਿਤ ਤਿਆਰ ਕਰਦੇ ਹਨ, ਜਿਹੜੇ ਅੰਮ੍ਰਿਤ ਛਕਦੇ ਹਨ, ਉਨ੍ਹਾਂ ਤੋਂ (ਮਾਇਆ) ਜ਼ਿਆਦਾ ਲੈ ਲੈਂਦੇ ਹਨ, (ਜੇਊ) ਜਿਹੜੇ (ਛਕਾਉਣ ਵਾਲੇ ਪੁਜਾਰੀ ਹਨ) ਤੇ (ਤੇਊ) ਉਹ ਛਕਣ ਵਾਲੇ (ਦੋਨੋਂ ਆਪੋ ਆਪਣੀ ਥਾਂ) ਸਸਤਾ (ਸੌਦਾ) ਵੇਖਦੇ ਹਨ।

ਸਿੱਖ ਕੈਹੈਂ ਸੁਧਾ ਲੀਓ ਗੁਰੂ ਕੈਹੈਂ ਚੇਲਾ ਥੀਓ,
ਬਿਰਧੈਂ ਬਿਵਾਹ ਜਸੋਂ ਕੁਮਾਰ ਪਾਤ੍ਰ ਟਾਰੇ ਹੈਂ[1]।
[1]ਬੁੱਢੇ ਦਾ ਵਿਆਹ ਜਿਵੇਂ ਕੁਆਰੇ-ਪਨ ਨੂੰ ਦੂਰ ਕਰ ਦੇਂਦਾ ਹੈ।
ਗੁਰੂ ਲੋਭੀ, ਲਾਲਚੀ ਹੈਂ ਚੇਲੇ, ਦੋਵੇਂ ਦਾਉ ਖੇਲੇਂ,

| | |
|---|---|
| ਬਿਧੀ ਸ਼ਰਧਾ ਬਿਹੀਨ ਦੈਨ ਲੈਨ ਵਾਰੇ ਹੈਂ ॥੧੫੫॥ | |
| ਜੈਸੇ ਤੈ ਸੁਧਾ ਛਕੈ ਹੈਂ ਤੈਸੇ ਗੁਨ ਉਦੇ ਥੈਹੈਂ[1], | [1]ਪੈਦਾ ਹੁੰਦੇ ਹਨ। |
| ਕਜੋਂ ਨ ਸਿੰਘੀ ਝਲਕੈਹੈ[1] ਜੈਸੀ ਪਾਛੇ ਹੈ ਕਹੀ। | [1]ਚਮਕੇ। |
| ਐਸੇ ਹੀ ਕੜਾਹ ਪਰਸ਼ਾਦ ਮਰਯਾਦ ਬਿਨ, | |
| ਬਨਵੈਹੈਂ ਲੋਗ ਭੋਗ ਗੁਰੈਂ ਲਗ ਹੈ ਨਹੀਂ। | |
| ਕਾਹੇ ਤੈ[1] ਬਿਧੀ ਬਿਨਾਹੈ[2] ਪਰਸ਼ਾਦ ਜੋਊ ਥਾਹੈ[3] | [1]ਕਿਉਂਕਿ। [2]ਬਿਨਾਂ। [3](ਤਿਆਰ) ਹੁੰਦਾ ਹੈ। |
| ਵਾਹਿ ਕੌਡਾ ਰਾਖਸ ਤੈ ਮਾਖਾ ਦੈਤ ਹੂੰ ਲਹੀ[1]। | [1]ਕੌਡਾਰਾਖਸ਼ ਤੇ ਮਾਖਾ ਦੈਂਤ ਛਕ ਜਾਂਦੇ ਹਨ। |
| ਹੁਕਮ ਗੁਰੂ ਕਾ ਏਹੋ ਪੋਥੀਆਂ ਮੈਂ ਦੇਖ ਲੇਹੋ, | |
| ਬਿਧੀ ਭੀ ਲਿਖੀ ਹੈ ਜੇਹੋ[1] ਵੇਹੋ ਕਹਿਹੌਂ ਸਹੀ[2] ॥੧੫੬॥ | [1]ਜਿਹੜੀ। [2]ਓਹ ਠੀਕ ਕਹਿੰਦਾ ਹਾਂ। |
| ਤੀਨੋ ਭਾਗ ਸਮ ਲੀਜੈ[1] ਚੌਂਕਾ ਭੀ ਇਕੰਤ ਦੀਜੈ[2], | [1]ਤਿੰਨੇ ਹਿੱਸੇ (ਆਟਾ, ਖੰਡ, ਘਿਉ) ਇਕੋ ਜਿਹੇ ਲੈ ਲਵੋ। [2]ਵੱਖਰਾ ਦਿਉ। |
| ਭਾਂਡੇ ਜਲ ਲਕਰੀ ਲੌ ਸੁੱਧ ਪੇਖ ਲੈ ਵਰੈਂ[1]। | [1]ਸ੍ਰੇਸ਼ਟ ਤੇ ਪਵਿੱਤਰ ਵੇਖ ਲਵੇ। |
| ਇਸ਼ਨਾਨ ਕਰਿ ਨਰ ਬਸਨ ਮਲੀਨ ਹਰ[1], | [1]ਮੈਲੇ ਬਸਤਰ ਲਾਹ ਕੇ। |
| ਜਪੁ ਜਾਪ ਜਪਿ ਤਰ ਪਟ ਮੂੰਹ ਪੈ ਧਰੈ[1]। | [1]ਜਪੁ ਤੇ ਜਾਪ ਦਾ (ਜਪਿ) ਪਾਠ ਕਰੇ (ਅਤੇ) (ਤਰ) ਸਾਫ਼ ਬਸਤਰ ਮੂੰਹ ਉਪਰਰੱਖੇ। |
| ਪ੍ਰੇਮ ਅਹਿਲਾਦ[1] ਮਰਯਾਦ ਯੁਤ ਪਰਸ਼ਾਦ | [1]ਅਨੰਦ। |
| ਤਜਾਰ ਕਰੈ ਜਬਿ ਲੌ, ਨ ਬੋਲੈ ਤਬਿ ਲੌ ਖਰੈਂ[1]। | [1]ਬਹੁਤਾ। (ਅ) ਖੜ੍ਹਾ ਰਹੇ। |
| ਸ਼ਰਧਾ ਸ-ਭਗਤੀ[1] ਲਗਾਵੈ ਭੋਗ ਗ੍ਰੰਥ-ਗੁਰੈਂ[2] | [1]ਸ਼ਰਧਾ ਤੇ ਭਗਤੀ ਸਹਿਤ। [2]ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ। |
| ਸਮ ਭਾਗ ਬਰਤਾਵੈ ਪਰਮਾਨ ਸੋਂ ਪਰੈ[1] ॥੧੫੭॥ | [1]ਇਕੋ ਜਿਹਾ (ਭਾਗ) ਛਾਂਦਾ (ਪ੍ਰਮਾਣ ਸੋਂ) ਮਿਣਤੀ ਨਾਲ (ਪਰੈ) ਚੰਗੀ ਤਰ੍ਹਾਂ ਵਰਤਾਵੇ। |
| ਪੂਰਨ ਸ-ਬਿਧੀ ਸੁਧਾਸਰ ਮੈਂ ਬਿਬੇਕ ਕੇਰੋ[1], | [1]ਸੋਧ ਦਾ। |
| ਪਰਸ਼ਾਦ ਏਕ ਅਵਤਾਰ ਸਿੰਘ ਕਰਿ ਹੈ। | |
| ਪਾਵਨ ਪ੍ਰਸ਼ਾਦ ਵੈ ਹੈ, ਉਕਤ[1] ਬਿਧੀ ਜੋ ਥੈਹੈ, | [1]ਉਪਰ ਕਹੀ ਬਿਧੀ ਨਾਲ (ਜੋ ਤਿਆਰ) ਹੁੰਦਾ ਹੈ। |
| ਭੋਗ ਗੁਰੂ ਕੋ ਲਗੈ ਹੈ, ਲੋਗ ਜੋਗ ਰਰ ਹੈਂ[1]। | [1]ਲੋਕ (ਜੋਗ) ਠੀਕ ਕਹਿੰਦੇ ਹਨ। |
| ਸਿੱਖ ਪਾਇ ਚਾਰ ਫਲ ਪਰਤਾਪ ਥਾਇ ਭਲ, | |
| ਬਿਨਾ ਬਿਧੀ ਕੇਲ ਥਲ ਥਾਇ ਜੋ ਅਪਰ ਹੈ[1]। | [1](ਕੇਲ) ਖੁਸ਼ੀਆਂ (ਵਿਆਹ ਸ਼ਾਦੀਆਂ) ਦੇ (ਥਲ) ਥਾਂ ਹੋਰ ਜੋ ਬਹੁਤ ਪ੍ਰਸ਼ਾਦ (ਥਾਇ) ਹੁੰਦਾ ਹੈ। |
| ਤੱਕੜੀ ਚੜ੍ਹਾਇ ਦੈ ਹੈਂ ਸੀਰਨੀ ਬਜ਼ਾਰੂ ਵੈ ਹੈ[1], | [1]ਬਾਜ਼ਾਰਾਂ ਵਿੱਚ ਤੱਕੜੀ ਤੇ ਚੜ੍ਹਾ ਕੇ (ਜੋ ਪ੍ਰਸ਼ਾਦ) ਵੇਚਦੇ ਹਨ ਉਹ ਬਾਜ਼ਾਰੀ ਮਠਿਆਈ ਸਮਝੋ। |
| ਮਾਖਾ ਔਰ ਕੌਡਾ ਲੈ ਹੈਂ ਗੁਰੁ ਜੀ ਉਚਰ ਹੈਂ ॥੧੫੮॥ | |
| ਜੈਸੇ ਬਿਧੀ ਕਹੀ ਪਾਛੇ ਪਰਸ਼ਾਦ ਕੇਰੀ ਆਛੇ, | |
| ਚਾਹੀਅਤ ਤੈਸ ਕਾਛੇ ਸੁਧਾ ਭੀ ਬਨਾਨ ਹੈ[1]। | [1]ਤਿਵੇਂ ਹੀ (ਕਾਛੇ) ਸੁੰਦਰ ਅੰਮ੍ਰਿਤ ਬਨਾਉਣਾ ਚਾਹੀਦਾ ਹੈ। |
| ਜਪੀ ਤਪੀ ਸਤੀ ਬੀਰ ਧੀਰ ਸਾਚ ਮਤੀ[1], | [1]ਸੱਚੀ ਬੁੱਧੀ ਵਾਲਾ। |
| ਮਾਨੀ[1] ਦਾਨੀ ਗਜਾਨੀ ਅਤੀ ਸਦ-ਗੁਨ ਖਾਨ ਹੈ। | [1]ਮਾਨ ਯੋਗ। |
| ਇਸ਼ਨਾਨ ਕੈ ਸ-ਕੇਸ ਬਸਨ ਸੁਫੈਦ ਵੇਸ, | |
| ਅੰਗ ਭੰਗ ਰੰਗ ਤੈਸ ਔਰੈਂ ਪਰਿਹਾਨ ਹੈ[1]। | [1]ਸਣ ਕੇਸੀ ਇਸ਼ਨਾਨ ਤੇ ਚਿੱਟੇ ਬਸਤਰ (ਪਹਿਨੇ) ਅੰਗਾਂ ਵਿੱਚ (ਭੰਗ) ਹਰੇ ਜਾਂ ਭਗਵੇਂ ਰੰਗ ਦੇ ਹੋਰ ਬਸਤਰ ਤਿਆਗ ਦੇਵੇ। |
| ਪ੍ਰਾਹੀ ਬੈਨ ਪਜਾਰ ਕੇ ਗਰਾਹੀ ਗੁਨ ਸਾਰ ਕੇ, | |

ਮਲਾਹੀ ਲੇਤ ਤਾਰ ਕੇ ਉਦਾਰ ਜੇ ਮਹਾਨ ਹੈਂ[1] ॥ ੧੫੯ ॥
[1]ਪਿਆਰ ਦੇ ਬਚਨ ਕਹਿ ਕੇ ਚੰਗੇ ਗੁਣਾਂ ਨੂੰ ਗ੍ਰਹਿਣ ਕਰ ਕੇ ਜਿਹੜੇ ਮਹਾਨ ਸ੍ਰੇਸ਼ਟ ਪੁਰਸ਼ ਹਨ, ਉਹ ਮਲਾਹ ਬਣ ਕੇ ਤਾਰ ਲੈਂਦੇ ਹਨ।

ਪੰਚ ਪਰਵਾਨ ਪੰਚ ਪਰਧਾਨ ਪੰਚ ਹਾਨ[1],
[1]ਪੰਜ ਸ਼ੁਭ ਗੁਣ (ਸਤ, ਸੰਤੋਖ, ਦਇਆ, ਧਰਮ ਤੇ ਧੀਰਜ) ਜਿਨ੍ਹਾਂ ਨੇ ਪ੍ਰਵਾਣ ਕੀਤੇ ਹਨ, ਜੋ ਪੰਜਾਂ ਤੱਤਾਂ ਦੇ ਗੁਣਾਂ (ਅਸੰਗਤਾ, ਸਮਾਨਤਾ, ਸੀਤਲਤਾ, ਪ੍ਰਕਾਸ਼ ਤੇ ਖਿਮਾਂ) ਨੂੰ (ਪਰਧਾਨ) ਮੁੱਖ ਸਮਝਦੇ ਹਨ। ਜਿਨ੍ਹਾਂ ਪੰਜ (ਕਾਮ, ਕ੍ਰੋਧ, ਲੋਭ, ਮੋਹ, ਹੰਕਾਰ) ਨੂੰ ਨਾਸ਼ ਕੀਤਾ ਹੈ।

ਐਸੇ ਪੰਚ ਸਿੰਘ ਮਿਲਿ ਧਾਰ ਕੈ ਹਥਜਾਰ ਹੈਂ।
ਗੁਰੂ ਗ੍ਰੰਥ ਜੀ ਕੇ ਬਾਂਏਂ ਥਿਰ ਕੈ[1] ਸੁਧਾ ਬਨਾਏਂ,
[1]ਖੱਬੇ (ਪਾਸੇ) ਬੈਠ ਕੇ।

ਲੈਨਵਾਰ ਭੀ ਥਿਰਾਏਂ ਸੁੱਧੀ ਤੈਸ ਧਾਰ ਹੈਂ[1]।
[1]ਅੰਮ੍ਰਿਤ ਲੈਣ ਵਾਲੇ ਹੀ ਉਸੇ ਤਰ੍ਹਾਂ ਪਵਿੱਤਰਤਾ ਧਾਰ ਕੇ ਖੜ੍ਹੇ ਰਹਿਣ।

ਜਪ ਜਾਪ ਚੌਪਈ ਸ੍ਵੈਯੇ ਤੈ ਅਨੰਦ ਪਢੈਂ,
ਖੰਡਾ ਸੁਧਾ ਮੈਂ ਅਖੰਡਾ[1] ਫੇਰੈਂ ਭਾਰ ਧਾਰ[2] ਹੈਂ।
[1]ਲਗਾਤਾਰ। [2]ਧਾਰ ਦੇ ਭਾਵ ਧਾਰ ਹੇਠ ਰੱਖ ਕੇ।

ਪੂਰਨ ਪ੍ਰਤਾਪੀ ਜੋਇ ਪਾਂਚ ਸੈਂ ਅਮਾਪੀ[1] ਹੋਇ,
[1]ਬਹੁਤਾ।

ਲੋਭ ਖੋਭ ਬਿਨ ਸੋਇ ਬਿਧੀ ਯੁਤ ਸਾਰ[1] ਹੈਂ ॥ ੧੬੦ ॥
[1]ਸ੍ਰੇਸ਼ਟ ਬਿਧੀ ਦੇ ਸਹਿਤ।

ਅੰਮ੍ਰਿਤ ਛਕਾਵੈ ਗੁਰੁ ਮੰਤ੍ਰ ਬਤਾਵੈ ਫੁਰ[1],
[1]ਛੇਤੀ।

ਰਹਿਤ ਦਿਢਾਵੈ ਉਰਿ ਗੌਣ ਮੁਖ[1] ਤੈਸ ਹੀ।
[1]ਗੌਣ (ਸਾਧਾਰਨ) ਤੇ ਮੁੱਖ (ਖ਼ਾਸ)।

ਪਾਂਚ ਕੋਸ਼ ਅੰਤਰੀਵ ਦੁਖਦ ਦਿਖੈ ਅਤੀਵ[1],
[1]ਅੰਦਰਲੇ ਪੰਜ ਕੋਸ਼ (ਅਤੀਵ) ਬਹੁਤੇ ਦੁੱਖਦਾਈ ਵਿਖਾਵੇ।

ਜਨਮ ਮਰਨ ਲੀਵ ਸੰਗੀ ਇਨ ਕੈ ਸਹੀ[1]।
[1]ਇਨ੍ਹਾਂ ਦੇ ਸੰਗੀ ਠੀਕ ਹੀ ਜੰਮਣ ਮਰਨ ਲੈਂਦੇ ਹਨ।

ਇਨ ਤੈ ਅਸੰਗ[1] ਜੀਵ ਜੋ ਰਹਾਇ ਸੁਖ ਸੀਵ,
[1]ਨਿਰਲੇਪ।

ਪਾਇ ਹੈ ਪ੍ਰਮੇਸ ਪੀਵ, ਥੀਵ ਰੂਪ ਵੈਸ ਹੀ[1]।
[1]ਉਹ ਸੁਖਾਂ ਦੀ ਹੱਦ ਭਾਵ ਬਹੁਤਾ ਸੁਖੀ ਹੋ ਕੇ ਪ੍ਰਮੇਸ਼ਰ ਪਤੀ ਨੂੰ ਪਾ ਕੇ ਉਸੇ ਦਾ ਹੀ ਰੂਪ ਹੋ ਜਾਂਦਾ ਹੈ।

ਮੀਣੇ ਆਦਿ ਗੌਣ ਪਾਂਚ ਬਹਿਰੈਂ ਭੀ ਤਜਾਗੈਂ ਸਾਚ[1],
[1]ਮੀਣੇ, ਮਸੰਦ, ਧੀਰ ਮੱਲੀਏ, ਰਾਮਰਾਈਏ ਤੇ ਸਿਰ-ਗੁੰਮ ਆਦਿ ਬਾਹਰਲੇ (ਗੌਣ) ਸਾਧਾਰਨ ਪੰਜਾਂ ਨੂੰ ਵੀ (ਸਾਚ) ਠੀਕ ਤਿਆਗੇ।

ਰੈਹੈ ਨਾਮ ਮਾਂਹਿ ਰਾਚ ਅਖੈ[1] ਸੁਖ ਲੈ ਸਹੀ ॥ ੧੬੧ ॥
[1]ਨਾਸ਼ਰਹਿਤ।

ਮਨ ਕੋ ਰਖਾਵੈ ਚੰਗ ਪਾਂਚ ਕੋਸ਼ ਤੈ ਅਸੰਗ,
ਤਨ ਕੋ ਬਚਾਵੈ ਅੰਗ ਮੀਣੇ ਆਦਿ ਤੈ ਸਹੀ।
ਐਸੇ ਜੋ ਅਸੰਗ ਦੋਊ ਓਰ ਤੈ ਰਹਾਇਂ,
ਸੋਊ ਪਾਇ ਹੈਂ ਪ੍ਰਤਾਪ ਪਦ ਪਰਮ ਅਖੈ ਸਹੀ[1]।
[1]ਇਸ ਤਰ੍ਹਾਂ ਜਿਹੜੇ ਦੋਹਾਂ ਪਾਸਿਆਂ ਤੋਂ ਨਿਰਲੇਪ ਰਹਿੰਦੇ ਹਨ, ਉਹ ਪ੍ਰਤਾਪ ਤੇ ਨਾਸ਼ਰਹਿਤ ਪਰਮ ਪਦਵੀ ਪਾ ਲੈਂਦੇ ਹਨ।

ਕੱਛ ਕ੍ਰਦ ਔਰ ਕੇਸ ਮੁੱਦਰਾ ਧਰੈ ਬਿਸੇਸ[1],
[1]ਖ਼ਾਸ ਚਿੰਨ੍ਹ ਧਾਰੇ।

ਏਹੀ ਰਹਤ ਦਸਮੇਸ਼ ਜੁ ਬਤਾਈ ਹੈ ਸਹੀ।
ਗੌਣ ਮੁਖਜ ਭੇਦ ਜੋ ਨਾ ਧਾਰੈਂ ਤਬਿ ਸਿੰਘ ਸਾਰੈਂ,
ਮੀਣੇ ਆਦਿ ਤੈ ਕਿਨਾਰੈਂ ਥਾਇ ਸਾਕੈ ਨੈਂ ਸਹੀ[1] ॥ ੧੬੨ ॥
[1]ਮੀਣੇ ਆਦਿਕਾਂ ਤੋਂ (ਸਹੀ) ਚੰਗੀ ਤਰ੍ਹਾਂ (ਕਿਨਾਰੇ) ਵੱਖਰੇ ਨਹੀਂ ਹੋ ਸਕਣਗੇ।

ਕੌਨ ਸਿੰਘ ਐਸੋ ਜੋਊ ਸੋਢੀਓਂ ਸੇ ਮਿਲ ਹੈਂ ਨਾ,
ਬਲਿਕੈ ਸਭਾ ਮੈਂ ਪਰਸ਼ਾਦ ਦੇਤ ਪਹਿਲੈਂ।
ਰਾਮਰੱਈਓਂ, ਸੰਗ ਸਾਕ ਤੈਂ ਸਬੰਧ ਨਾਂਹਿ ਕਾਂ ਕੋ,
ਐਸ ਹੀ ਮਸੰਦਨ ਸੋਂ ਮੇਲ ਮਿਲਜੋਰਹਿਲੈਂ[1]।
[1]ਰਹਿੰਦਾ ਹੈ।

ਸਿਰ-ਗੁੰਮ[1], ਚੋਟੀ ਬਿਨ[2], ਮੂੰਹ ਮੁੰਡੇ ਸਾਧੁ ਜੇਤੇ,
[1]ਸਰੇਵੜੇ ਜਿਨ੍ਹਾਂ ਸਿਰ ਦੇ ਰੋਮਾਂ ਨੂੰ ਖੋਹਾਇਆ ਹੈ। [2]ਬੋਦੀ ਬਿਨਾਂ ਮੋਨੇ।

ਕੌਨ ਸਿੰਘ ਹੈਂ ਜੋ ਤਿਨੈਂ ਸੇਵਤ ਨ ਸਹਿਲੈਂ[1]।
ਪਾਂਚ ਮੇਲ ਜ਼ਾਹਰ[1] ਜੋ ਇਨ ਤੈ ਨ ਬਾਹਰ ਕੋ,
ਕੌਊ ਕਾਹੂੰ ਤੌਰ ਕੋਊ ਕਾਹੂੰ ਤੌਰ ਗਹਿਲੈਂ[1] ॥ ੧੬੩ ॥
ਪਾਂਚ ਕੋਸ਼ ਕਾ ਤੋ ਮੇਲ ਮਨ ਸੈਂ ਰਖਤ ਖੇਲ,
ਇਨ ਤੈ ਅਸੰਗ ਮਨਿ ਕਰਿ ਸਿੰਘ ਭੂਰ ਹੈਂ[1]।

[1]ਸੌਖਿਆਂ ਹੀ।

[1]ਪ੍ਰਗਟ ਭਾਵ ਬਾਹਰਲੇ ਮੀਣੇ ਆਦਿ।

[1]ਕੋਈ ਕਿਸੇ ਤਰ੍ਹਾਂ ਤੇ ਕੋਈ ਕਿਸੇ ਤਰ੍ਹਾਂ ਪਕੜਿਆ ਹੋਇਆ ਹੈ।

[1]ਪੰਜਾਂ ਕੋਸ਼ਾਂ ਦੇ ਮੇਲ ਦਾ ਖੇਲ ਤਾਂ ਮਨ ਨਾਲ (ਸਬੰਧ) ਰਖਦਾ ਹੈ ਬਹੁਤੇ ਸਿੰਘ ਇਨ੍ਹਾਂ ਪੰਜਾਂ ਕੋਸ਼ਾਂ ਤੋਂ ਆਪਣੇ ਮਨ ਨੂੰ (ਅਸੰਗ) ਦੂਰਰਖਦੇ ਹਨ।

ਔਰ ਜੈਸੇ ਦੁਖਦਾਈ ਪਾਂਚ ਕੋਸ਼ ਹੈਂ ਮਹਾਂਈਂ,
ਬਾਹਰ ਕੇ ਤਜੋਂ ਨ ਅਧਿਕਾਈ ਦੁਖ ਪੂਰ ਹੈਂ[1]।

[1]ਜਿਵੇਂ ਅੰਦਰ ਦੇ ਪੰਜ ਕੋਸ਼ ਬਹੁਤੇ ਦੁੱਖਦਾਈ ਹਨ, ਤਿਵੇਂ ਬਾਹਰ ਦੇ ਪੰਜ ਮੀਣੇ ਮਸੰਦ ਆਦਿ ਬਹੁਤੇ (ਪੂਰ) ਜ਼ਿਆਦੇ ਦੁਖਦਾਈ ਨਹੀਂ।

ਤਾਂ ਤੇ ਪਾਛੇ ਕਹੀ ਰੀਤਿ ਅਨੁਸਾਰ ਜੌ ਪੈ ਆਛੈ,
ਸਿੰਘ ਸੁਧਾ ਛਕੈਂ ਆਛੈ ਔ ਛਕਾਵੈਂ ਰੂਰ ਹੈਂ[1]।
ਤੌ ਤੋ ਸਿੰਘ ਪੂਰਨ ਪ੍ਰਤਾਪੀ, ਅਬਿ ਭੀ ਅਮਾਪੀ
ਪਹਿਲਜੋਂ ਸੈਂ ਥੈਹੈਂ, ਆਪੀ ਜਾਨ ਲੌ ਜਰੂਰ ਹੈਂ[1] ॥ ੧੬੪ ॥

[1]ਜੇਕਰ ਚੰਗੇ ਸਿੰਘ ਚੰਗੀ ਤਰ੍ਹਾਂ ਅੰਮ੍ਰਿਤ ਛਕਣ ਤੇ ਚੰਗੀ ਤਰ੍ਹਾਂ ਛਕਾਉਣ।

[1]ਫੇਰ ਤਾਂ ਹੁਣ ਵੀ ਪਹਿਲੇ ਸਿੰਘਾਂ ਨਾਲੋਂ ਬਹੁਤੇ ਪੂਰਨ ਪ੍ਰਤਾਪ ਵਾਲੇ ਜ਼ਰੂਰ ਹੋ ਸਕਦੇ ਹਨ, (ਇਹ ਗੱਲ) ਤੁਸੀਂ ਆਪ ਹੀ ਜਾਣ ਲਵੋ।

ਪਰ ਜੇ ਰਹੇ ਹੈਂ ਕਿਛੁ ਭੇਦ ਬਾਦ ਆਪਸ ਮੈਂ,
ਹਰਜੇ ਕਰਨ ਹਾਰੀ ਭਾਰੀ ਏਹੀ ਮਰਜੈਂ[1]।

[1]ਪਰ ਜਿਹੜੇ ਕੁਝ ਫ਼ਰਕ ਤੇ ਝਗੜੇ ਆਪਸ ਵਿੱਚ (ਪਰ) ਪੈ ਰਹੇ ਹਨ ਏਹੋ (ਮਰਜ਼ੇ) ਬੀਮਾਰੀ ਬਹੁਤਾ (ਹਰਜੈ) ਨੁਕਸਾਨ ਕਰਨ ਵਾਲੀ ਹੈ।

ਮਰ ਜੈਹੈਂ ਹਾਇ ਬੇ-ਸਲੂਕੀ ਸੂਕੀ ਟਕਟੈਂਸ,
ਹੇਰਿ ਲਾਜਵਤੀ ਸਮ ਲਰਜੈ ਹੈਂ ਗਰਜੈਂ[1]।

[1]ਹਾਇ ਭੈੜੇ ਵਰਤਾਉ ਤੇ ਸੁੱਕੀ ਆਕੜ ਮਰ ਜਾਣ ਤਾਂ ਲੋੜਾਂ (ਹੇਰਿ) ਦੇਖ ਕੇ ਲਾਜਵੰਤੀ ਬੂਟੀ ਵਾਂਗ ਕੰਬ ਜਾਣ ਭਾਵ ਖ਼ਤਮ ਹੋ ਜਾਣ।

ਗਰ ਜੈਹੈਂ ਮੂਢ ਬਰਜੈਂ ਨ ਦਾਨੇ ਡਰ ਜੈਹੈਂ,
ਪਰ ਜੈਹੈਂ ਫਾਰੇ ਤੈ ਦਰਾਰੇ ਦਿਲ ਫਰਜੈਂ[1]।

[1]ਜੇ ਸਿਆਣੇ ਡਰ ਜਾਣਗੇ ਤੇ ਨਾ ਵਰਜਣਗੇ ਤਾਂ ਮੂਰਖ (ਗਰ ਜੈਹੈਂ) ਗਲ਼ ਜਾਣਗੇ, (ਫਾਰੇ) ਪਾੜੇ ਪੈ ਜਾਣਗੇ ਤੇ ਦਿਲ (ਦਰਾਰੇ) ਤੇੜਾਂ (ਫਰਜੈਂ) ਫੜ ਜਾਣਗੇ ਭਾਵ ਦਿਲ ਫਟ ਜਾਣਗੇ।

ਫਰਜੈਂ ਸਮਝ ਹਮ ਨਿਜ ਦ੍ਰਿਢ ਕਰਿ, ਜੈਸੀ
ਅਰਜੈਂ ਗੁਜਾਰੀ ਖਾਲਸੇ ਪੈਂ ਯੁਤ ਗਰਜੈਂ[1] ॥ ੧੬੫ ॥
ਗਰ ਜੈਹੈਂ ਗੰਢੇ ਫੇਰ ਪਰ ਜੈਹੈਂ ਗੰਢੈਂ ਦ੍ਰਿਢ,
ਖੰਡੇ ਤੈ ਭੀ ਖੁਲ ਹੈਂ ਨ ਢੁਲ ਹੈ ਅਗਰਜੈ[1]।

[1]ਲੋੜਵੰਦ ਹੋ ਕੇ।

[1](ਜੇ ਬੇਇਤਫ਼ਾਕੀ ਰਹੀ ਤਾਂ) ਗੰਢਿਆਂ ਵਾਂਗ ਗਲ਼ ਜਾਣਗੇ, (ਵੈਰ ਦੀਆਂ) ਪੱਕੀਆਂ ਗੰਢਾਂ ਪੈ ਜਾਣਗੀਆਂ ਜਿਹੜੀਆਂ ਖੰਡੇ ਨਾਲ ਵੀ ਨਹੀਂ ਖੁੱਲ੍ਹਣਗੀਆਂ ਤੇ ਨਾ ਹੀ (ਅਗਰਜੈ) ਨਿਰ-ਇੱਛਤਾ ਹੀ ਮਿਲੇਗੀ।

ਅਗਰ ਜੈ ਚੰਦਨ ਰਸਾਲ ਸਾਲ ਬਾਰੀ ਪਾਰਿ,
ਬਾਰ ਰਖਵਾਰੀ ਆਕ ਇਰੰਡੋਂ ਕੀ ਧਰ ਜੈ[1]।

[1](ਜੈ) ਜੇਕਰ ਅਗਰ, ਚੰਦਨ ਤੇ ਸੁੰਦਰ ਅੰਬਾਂ ਦੀ ਬਗੀਚੀ ਪਾਲ ਕੇ ਉਸ ਦੀ ਰਾਖੀ ਲਈ ਅੱਕ ਤੇ ਇਰੰਡਾਂ ਦੀ ਵਾੜ (ਧਰ ਜੈ) ਜੇ ਕਰ ਦਈਏ (ਉਹ ਬਗੀਚੀ ਬਚ ਨਹੀਂ ਸਕਦੀ ਉਜੜ ਜਾਵੇਗੀ। ਇਵੇਂ ਅਗਰ ਚੰਦਨ ਤੇ ਅੰਬਾਂ ਦੀ ਸੁੰਦਰ ਬਗੀਚੀ ਵਾਂਗ ਪੰਥ ਖ਼ਾਲਸਾ ਬੇਇਤਫਾਕੀ ਰੂਪ ਅੱਕਾਂ ਤੇ ਇਰੰਡਾਂ ਦੀ ਵਾੜ ਨਾਲ ਬਚ ਨਹੀਂ ਸਕੇਗਾ)।

ਧਰ ਜੈਹੈ ਧੀਰ ਬੀਰ ਪੰਥ ਖਾਲਸਾ ਗੰਭੀਰ,
ਫਰ ਜੈਹੈ ਏਕਤਾ ਤੌ ਧਰਨੀ ਪੈ ਅਰਜੈ[1]।

[1]ਜੇ ਬਹਾਦਰ ਤੇ ਗੰਭੀਰ ਖ਼ਾਲਸਾ ਪੰਥ ਧੀਰਜ ਧਾਰ ਲਵੇ ਤੇ ਏਕਤਾ ਪਕੜ ਲਵੇ ਤਾਂ ਧਰਤੀ ਤੇ (ਅਰਜੈ) ਫੈਲ ਜਾਵੇਗਾ।

ਅਰਜੈਂ[1] ਗਜਾਨ ਸਿੰਘ ਕਵਿ ਕੀ, ਜੇ ਸਭਿ ਅਬਿ — [1]ਬੇਨਤੀਆਂ।
ਮਾਨੀ ਜਾਹਿਂ, ਤੇਜ ਪਰਤਾਪ ਹ੍ਵੈ ਅਚਰਜੈਂ ॥੧੬੬॥
ਏਹੀ ਬਾਤੈਂ ਮਨਵਾਨ ਹੇਤ, ਬਖਜਾਤੈਂ[1] ਕਰ — [1]ਪ੍ਰਗਟ।
ਜੋਰ ਬਹੁ ਭਾਂਤੈਂ, ਮੈ ਨਿਹੋਰ ਬਿਨਤੀ ਠਈ[1]। — [1]ਮੈਂ ਨਿੰਮ੍ਰਤਾ ਨਾਲ ਬੇਨਤੀ ਕੀਤੀ ਹੈ।
ਪੰਥ ਪਰਕਾਸ਼ ਗ੍ਰੰਥ ਤਜਾਰ ਕੀਨ ਚਾਰੁ ਯਾਹਿ,
ਜਾਂਹਿ ਮਾਂਹਿ ਸੁਜਸ ਅਥਾਹਿ ਪੰਥ ਕਾ ਹਈ।
ਤਨ ਮਨ ਧਨ ਯੁਤ ਭੇਟ ਗੁਰੂ ਖਾਲਸੇ ਕੇ,
ਧਰ ਕਰਿ ਅੱਗਰ ਪਰਾਰਥਨਾ ਜੌ ਕਈ।
ਕੀਨੋ ਮਨਜ਼ੂਰ ਨਿਜ ਬਿਰਦ ਸੰਭਾਲ ਪੰਥ,
ਦਾਸ ਕੋ ਨਿਹਾਲ ਕੀਓ ਕ੍ਰਿਤ[1] ਸਫਲੀ ਭਈ ॥੧੬੭॥ — [1]ਰਚਨਾ, ਕਵਿਤਾ।
ਮੇਰੀ ਜਢਤਾਈ ਤੈ ਢਿਠਾਈ ਲਰਕਾਈ ਦਿਸ,
ਹੇਰੇ ਤੈ ਘਨੇਰੇ ਦੋਖ ਦੀਖ ਪਰੈਂ ਭਾਰ ਹੈਂ[1]। — [1]ਮੇਰੀ ਮੂਰਖਤਾ, ਢੀਠਤਾ ਤੇ ਬਚਪਨ (ਬੇ ਸਮਝੀ) ਨੂੰ ਦੇਖਣ ਨਾਲ ਬਹੁਤੇ ਭਾਰੇ ਦੋਸ਼ ਦਿਸ ਪੈਣਗੇ।
ਤਾਂ ਤੇ ਨਿਜ ਸਜਨਾਈ ਦੀਨ ਦਜਾਲਤਾਈ
ਓਰ, ਦੇਖਿ ਖਾਲਸਾ ਜੀ ਦਯਾ ਕੀਜੀਏ ਅਪਾਰ ਹੈ।
ਜੌ ਪੈ ਲਿਖਜੋ ਗਯੋ ਹੈ ਖਿਲਾਫ[1] ਹਾਲ ਸਾਫ ਕਾਹੂੰ, — [1]ਵਿਰੁੱਧ।
ਤੋ ਪੈ ਮਾਫ ਕੀਜੈ ਆਪ ਮੈਂ ਪੈ ਉਪਕਾਰ ਹੈ।
ਗੁਰੂ ਕਰਤਾਰ ਬਿਨ ਹਮ ਹੈਂ[1] ਭੂਲਨ ਹਾਰ, — [1]ਸਾਰੇ ਹਨ।
ਏਹੀ ਦਿਢ ਧਾਰ ਕੈ ਵਿਚਾਰ ਲੀਜੋ ਸਾਰ ਹੈ[1] ॥੧੬੮॥ — [1]ਚੰਗੀ ਤਰ੍ਹਾਂ।
ਜਾਟ ਜਜੋਂ ਗਵਾਰ ਕਾਠ ਕਾਟਿ ਬਿੰਗ ਡਿੰਗਾ ਅਤਿ,
ਕਾਰੀਗਰ ਆਗੇ ਗੇਰੈ ਸੁਠ ਸੋ ਬਨਾਇ ਹੈ[1]। — [1]ਜਿਵੇਂ ਮੂਰਖ ਜੱਟ ਬਹੁਤਾ ਵਿੰਗਾ ਟੇਢਾ ਕਾਠ ਕੱਟਕੇ ਕਾਰੀਗਰ ਅੱਗੇ ਲਿਆ ਸੁੱਟਦਾ ਹੈ, ਉਹ ਅਗੋਂ (ਘੜ ਕੇ) ਸੁੰਦਰ ਬਣਾ ਦੇਂਦਾ ਹੈ।
ਪੱਥਰ ਤੈ ਲੇਤ ਅਲਵੱਤ੍ਰ ਠਾਕੁਰ ਰਚ[1], — [1]ਜਿਵੇਂ ਪੱਥਰ ਤੋਂ (ਅਲਵੱਤਰ) ਬਿਨਾਂ ਸ਼ਕ ਤੋਂ ਠਾਕੁਰ ਬਣਾ ਲੈਂਦੇ ਹਨ, ਤਿਵੇਂ।
ਪੱਤ੍ਰ ਕੁਪੱਤ੍ਰੋਂ ਤੇ ਛੱਤ੍ਰ ਝੁਲਾਇ ਹੈਂ[1]। — [1]ਪੱਤ੍ਰਿਆਂ ਤੇ ਮਾੜੇ ਪੱਤ੍ਰਿਆਂ ਤੋਂ (ਸਿਆਣੇ ਕਾਰੀਗਰ) ਛੱਤ੍ਰ (ਬਣਾ ਕੇ) ਝੁਲਾ ਦੇਂਦੇ ਹਨ।
ਤੈਸੇ ਜਗ ਜੰਗਲ ਤੈ ਮੰਗਲ ਸਰੂਪ ਸਾਥ,
ਕਾਰੀਗਰ ਸਿੰਘਨ ਪੈ ਧਰੀ ਹਮ ਲਜਾਇ ਹੈ।
ਮਨਜ਼ੂਰ ਕੈਹੈਂ[1] ਤੈ ਸੁਧਾਰ ਲੈਹੈਂ ਮੋਦ ਥੈਹੈਂ[2], — [1]ਪ੍ਰਵਾਣ ਕਰ ਲੈਣਗੇ। [2]ਅਨੰਦ ਹੋਣਗੇ।
ਬਾਲਕ ਕੀ ਬਾਤ ਮਾਤ ਪਿਤੈ ਜਿਮ ਭਾਇ ਹੈ ॥੧੬੯॥
ਪੂਰਬ ਜੇ ਗੁਨ ਦੋਖ ਭੂਲਨ ਅਭੂਲਨ ਕੇ,
ਮਲਨ ਅਮਲਨ ਚਲਨ ਦਿਖਰਾਏ ਹੈਂ[1]। — [1](ਅਭੂਲਨ) ਚੰਗੇ ਬੰਦਿਆਂ ਦੇ ਗੁਣ ਤੇ (ਅਮਲਨ ਚਲਨ) ਚੰਗੇ ਆਚਰਨ ਤੇ (ਭੂਲਨ) ਮਾੜੇ ਬੰਦਿਆਂ ਦੇ (ਦੋਖ) ਔਗੁਣ ਤੇ (ਮਲਨ ਚਲਨ) ਮਾੜੇ ਆਚਰਨ ਵਿਖਾਏ ਹਨ।
ਸੋ ਤੋ ਰਾਗ ਦ੍ਵੈਸ਼ ਕੀ ਨ ਲੇਸ ਹੈ ਹਮਾਰੇ ਸੇਸ,
ਕਾਹੂੰ ਸੈਂ ਬਿਸੇਸ ਕਮ ਪੱਖ ਨਾ ਰਖਾਏ ਹੈਂ[1]। — [1]ਸਾਡੇ (ਦਿਲ ਅੰਦਰ) ਉਸ ਮੋਹ ਤੇ ਵੈਰ ਦੀ ਤਾਂ ਲੇਸ ਵੀ (ਸੇਸ) ਬਾਕੀ ਨਹੀਂ ਹੈ ਅਤੇ ਕਿਸੇ ਨਾਲ ਵੱਧ ਘੱਟ ਪੱਖ ਨਹੀਂਰਖਦੇ।
ਧ੍ਰਮ ਕ੍ਰਮ ਸਮੋਂ ਅਨੁਸਾਰ ਬਦਲੈ ਹੈਂ ਸਭਿ,

ਸਰਦੀ ਗ੍ਰੀਖਮ ਮੈਂ ਜਸੋਂ ਸੁਭਾਵ ਥਾਏ ਹੈਂ[1]।

[1]ਜਿਵੇਂ ਸਰਦੀ ਤੇ ਗਰਮੀ ਵਿੱਚ ਸੁਭਾਵ ਹੋ ਜਾਂਦੇ ਭਾਵ ਬਦਲ ਜਾਂਦੇ ਹਨ।

ਐਪਰ ਸਜਨ ਕਰਿ ਵਜਨ ਅਗੁਨ ਹਰ,
ਸਦ ਗੁਨ ਧਾਰੈਂ ਮੇਰੋ ਭਾਵ ਸਫਲਾਏ ਹੈਂ[1] ॥੧੭੦॥

[1]ਜੇਕਰ ਸਜਣ ਪੁਰਖ (ਵਜਨ) ਤੋਲ ਕੇ ਭਾਵ ਵਿਚਾਰ ਕੇ ਅਉਗਣ ਛਡ ਦੇਣਗੇ ਤੇ ਚੰਗੇ ਗੁਣ ਧਾਰ ਲੈਣਗੇ ਤਾਂ ਮੇਰਾ ਕਥਾ ਲਿਖਣ ਦਾ (ਭਵ) ਪ੍ਰਯੋਜਨ ਸਫ਼ਲ ਹੋ ਜਾਵੇਗਾ।

ਐਸੇ ਮਤਿ ਮਾਨੋ ਰਟ ਸੁਜਸ ਮਹਾਨੋ, ਫੇਰ
ਐਬ ਦਿਖਰਾਨੋ ਗਾਨੋ ਤਰਕੈਂ ਯਾਂ ਨਿੰਦ ਹੈ[1]।

[1]ਇਸ ਤਰ੍ਹਾਂ ਨਾ ਮੰਨੋ ਕਿ ਪਹਿਲਾਂ ਪੰਥ ਦਾ ਚੰਗਾ ਜਸ ਕਹਿ ਕੇ ਫੇਰ ਅਉਗਣ ਦਿਖਾਏ ਹਨ ਇਹ (ਤੁਸਾਂ ਪੰਥ ਨੂੰ) ਤਰਕ ਕਹੀ ਹੈ ਜਾਂ ਨਿੰਦਾ ਕੀਤੀ ਹੈ।

ਮੇਰੋ ਭਾਵ ਨਾਂਹਿ ਯਾਹਿ ਸਮਝ ਬਚਿੱਤ੍ਰ ਤਾਂਹਿ,
ਤਿੱਤ੍ਰ ਬੋਲ ਸਮ ਚਾਹਿ ਮਾਨੈਂ ਮਨ ਚਿੰਦ ਹੈਂ[1]।

[1]ਮੇਰਾ ਇਹ (ਭਾਵ) ਮਤਲਬ ਨਹੀਂ ਕਿ ਮੇਰੀ ਤਿਸਰਚਨਾਂ ਨੂੰ (ਬਚਿਤ੍ਰ) ਅਨੋਖੀ ਸਮਝ ਕੇ (ਸੁਬਹਾਨੀ) ਤਿੱਤਰ ਦੇ ਬੋਲ ਵਾਂਗ (ਚਾਹਿ) ਸ਼ੌਕ ਨਾਲ (ਮਨ ਚਿੰਦ) ਮਨ ਦੀ ਇੱਛਾ ਅਨੁਸਾਰ ਮੰਨ ਲੈਣ ਭਾਵ ਮਨ-ਮਰਜ਼ੀ ਦੇ ਅਰਥ ਭਾਵ ਕੱਢ ਲੈਣ।

ਸੋਏ ਕੋ ਜਗੈ ਹੈਂ ਜਿਮ ਭੋਜਨ ਦੈ ਛਿੰਗ[1] ਦੈ ਹੈਂ,

[1]ਧਾਤ ਦੀ ਪਤਲੀ ਸੂਈ ਜਾਂ ਨੋਕਦਾਰ ਡੱਕਾ ਜਿਸ ਨਾਲ ਦੰਦਾਂ ਵਿੱਚ ਫਸਿਆ ਅੰਨ ਆਦਿ ਕੱਢੀਦਾ ਹੈ।

ਚਤ੍ਰ ਕਢੈ ਹੈਂ ਮੈਲ ਮੂਢ ਲੋਹੂ ਬਿੰਦੁ ਹੈਂ[1]।

[1]ਮੂਰਖ ਲਹੂ ਦੇ ਤੁਪਕੇ ਕੱਢ ਲੈਂਦੇ ਹਨ।

ਬੈਦ ਸੀਸਾ ਮਰਜ ਜਸੋਂ ਕਾਲਖ ਦਿਖੈ ਹੈ ਖ੍ਵੈ ਹੈ,
ਤਾਂਹੀ ਭਾਵ ਮੈਂ ਭੀ ਭਾਖੀ ਸਾਖੀ ਯਾਹਿ ਬ੍ਰਿੰਦ ਹੈਂ[1] ॥੧੭੧॥

[1]ਜਿਵੇਂ ਵੈਦ ਦਾ (ਮਰਜ਼) ਬੀਮਾਰੀ ਦਿਖਾਉਣ ਤੇ ਸ਼ੀਸ਼ੇ ਦਾ ਕਾਲਖ ਦਿਖਾਉਣ ਦਾ ਭਾਵ ਬੀਮਾਰੀ ਤੇ ਕਾਲਖ਼ ਨੂੰ (ਖ੍ਵੈ ਹੈ) ਨਾਸ਼ ਕਰਨ ਦਾ ਹੁੰਦਾ ਹੈ, ਇਸੇ ਭਾਵ ਨਾਲ (ਭਾਵ ਦੋਸ਼ਾਂ ਦੇ ਨਾਸ਼ ਕਰਨ ਲਈ ਹੀ) ਮੈਂ ਇਹ (ਬਿੰਦ) ਸਾਰੀਆਂ ਸਾਖੀਆਂ ਕਹੀਆਂ ਹਨ।

ਕੁੰਚਰ ਕੋ ਦੇਖ ਕੈ ਸਰੋਸ ਸ੍ਵਾਨ ਭੁਸੇ ਜਿਮ,
ਰੋਸ ਧਰੈ ਨਿਧਨੀ ਬਿਲੋਕ ਧਨਵੰਤ ਕੌ[1]।

[1]ਜਿਵੇਂ ਹਾਥੀ ਨੂੰ ਦੇਖ ਕੇ ਕੁੱਤੇ ਗੁੱਸੇ ਨਾਲ ਭੌਂਕਦੇ ਹਨ ਤੇ ਧਨੀ ਨੂੰ ਦੇਖ ਕੇ ਗ਼ਰੀਬ ਗੁੱਸਾ ਕਰਦੇ ਹਨ।

ਰੈਨ ਕੇ ਜਗੱਯਾ ਪੈ ਜਸੋਂ ਚੋਰ ਭੱਯਾਰੋਸ ਕਰੈ, ਮਿੱਥਜਾ-ਮਤੀ ਦੋਸ਼ ਧਾਰੈ ਸੁਨ ਜਸੋਂ ਸਿਧੰਤ ਕੌ[1]।

[1]ਰਾਤ ਦੇ ਜਗਾਉਣ ਵਾਲੇ ਪਹਿਰੇਦਾਰਾਂ ਤੇ ਜਿਵੇਂ ਚੋਰ ਭਰਾ ਗੁੱਸਾ ਕਰਦਾ ਹੈ ਤੇ ਸਿਧਾਂਤ ਨੂੰ ਸੁਣ ਕੇ (ਮਿਥਜ਼ਾਮੱਤੀ) ਝੂਠ ਬੋਲਣ ਵਾਲਾ ਦੋਸ਼ ਧਾਰਦਾ ਹੈ।

ਹੰਸ ਮੋਰ ਕੋਕਿਲਾ ਕੇ ਸੁਰ-ਗੁਨ ਸੁਨਿ ਜਿਮ,
ਬਕ ਅਹਿ ਕਾਕ ਦੋਸ਼ ਧਰ ਹੈਂ ਅਨੰਤ ਕੌ[1]।

[1]ਹੰਸ, ਮੋਰ ਤੇ ਕੋਇਲ ਦੀ ਅਵਾਜ਼ ਦੇ ਗੁਣ ਸੁਣ ਕੇ ਜਿਵੇਂ ਬਗਲਾ ਸੱਪ ਤੇ ਕਾਂ ਬੇਅੰਤ ਨੁਕਸ ਕੱਢਦੇ ਹਨ।

ਸੁਕਵਿ ਕੋ ਪੇਖ ਜਸੋਂ ਕੁਕਵਿ ਮਨਿ ਰੋਸ ਧਰੈ,
ਮੂਢ ਮਾਨੀ ਪੇਖਿ ਮਾਨ ਸੰਤ ਤੈ ਮਹੰਤ ਕੌ[1] ॥੧੭੨॥

[1]ਜਿਵੇਂ ਚੰਗੇ ਕਵੀ ਨੂੰ ਦੇਖ ਕੇ ਖੋਟਾ ਕਵੀ ਮਨ 'ਚ ਗ਼ੁੱਸਾ ਧਾਰਦਾ ਹੈ, ਤਿਵੇਂ ਮੂਰਖ ਤੇ ਹੰਕਾਰੀ, ਸੰਤ ਅਤੇ ਮਹੰਤ ਦਾ ਸਤਿਕਾਰ ਦੇਖ ਕੇ ਗ਼ੁੱਸਾ ਧਾਰਦਾ ਹੈ।

ਦੀਪਕ ਕੇ ਹੇਰ ਜਸੋਂ ਅੰਧੇਰ ਮਨਿ ਰੋਸ ਧਰੈ,
ਬਲ ਹੀਨ ਰੋਸ ਧਰੈ ਦੇਖ ਬਲਵਾਨ ਕੌ।
ਸੂਰ ਸਖੀ[1] ਕੌ ਬਿਲੋਕ ਕੂਰ[2] ਸੂਮ ਜੈਸ ਰਿਸੇ,

[1]ਦਾਤੇ ਨੂੰ। [2]ਕਾਇਰ।

ਉੱਦਮੀ ਕੌ ਹੇਰ ਰਿਸੈ ਦਾਰਿਦੀ ਜਹਾਨ ਕੌ।
ਬਾਜ ਕੌ ਬਿਲੋਕ ਜਸੋਂ ਬਿਹੰਗ ਗਨ[1] ਰੋਸ ਧਰੈਂ,

[1]ਬਹੁਤੇ ਪੰਛੀ।

ਰੂਪ ਹੀਨ ਰੋਸ ਧਰੈਂ ਪੇਖਿ ਰੂਪ-ਖਾਨ ਕੌਂ[1]। — [1]ਬਹੁਤੇ ਰੂਪ ਵਾਲੇ ਨੂੰ।
ਗਜਾਨ ਸਿੰਘ ਭਾਨੁ ਪੈ ਅਗਜਾਨ ਏਣ ਰੈਨ ਜੈਸੇ
ਰੋਸ ਧਾਰੈਂ, ਤਜੋਂ ਅਗੁਨੀ ਪੇਖਿ ਗੁਨਵਾਨ ਕੌਂ[1] ॥੧੭੩॥ — [1]ਗਿਆਨ ਸਿੰਘ (ਕਹਿੰਦਾ ਹੈ) ਜਿਵੇਂ ਗਿਆਨ ਉੱਪਰ ਅਗਿਆਨ (ਸਿੰਘ) ਸ਼ੇਰ ਉੱਪਰ (ਏਣ) ਹਰਣ, ਸੂਰਜ ਉੱਪਰਰਾਤ ਗ਼ੁੱਸਾ ਧਾਰਦੇ ਹਨ, ਤਿਵੇਂ ਗੁਣਵਾਨ ਨੂੰ ਵੇਖ ਕੇ ਅਉਗਣੀ ਗ਼ੁੱਸਾ ਧਾਰਦੇ ਹਨ।

ਜੈਸੇ ਹ੍ਵੈ ਸੁਭਾਉ ਜਾਂ ਕੋ ਤੈਸੋ ਹੀ ਬਨਾਉ[1] ਤਾਂ ਕੋ, — [1]ਬਣਤਰ, ਬਨਾਵਟ।
ਬੁਰਾ ਨ ਮਨਾਉ ਕਾਂ ਕੋ ਆਪ ਭਲੋ ਜੋਇ ਲੈ[1]। — [1]ਜੇ ਤੁਸੀਂ ਆਪਣਾ ਭਲਾ ਦੇਖਣਾ ਚਾਹੁੰਦੇ ਹੋ।
ਊਖ ਕਟੂ ਥਾਇ ਹੈ ਨ ਜਲ ਜੇ ਸਿੰਚਾਇ ਕਟੂ,
ਮਧੂ ਪਾਈ ਨੀਮ ਮੀਠੋ ਚੀਟੋ ਹ੍ਵੈ ਨ ਕੋਇਲੈਂ[1]। — [1]ਕੌੜੇ ਪਾਣੀ ਨਾਲ ਸਿੰਜਣ ਕਰ ਕੇ ਗੰਨਾ ਕੌੜਾ ਨਹੀਂ ਹੁੰਦਾ, ਸ਼ਹਿਦ ਪਾਉਣ ਨਾਲ ਨਿੰਮ ਮਿੱਠੀ ਨਹੀਂ ਹੁੰਦੀ, (ਬਹੁਤਾ ਧੋਣ ਨਾਲ) ਕੋਇਲਾ ਚਿੱਟਾ ਨਹੀਂ ਹੁੰਦਾ।

ਦੀਏ ਬਿਨ ਸਿਰ ਨਾ ਸੁਭਾਇ ਜਾਇ ਮਿਲੈ ਪਿਰ,
ਖੱਟੇ ਪਰ ਮੀਠਾ ਥਿਰਿ ਸੰਗਤਰਾ ਹੋਇ ਲੈ[1]। — [1]ਸਿਰ ਦਿੱਤੇ ਬਿਨਾਂ ਨਾ ਸੁਭਾਵ ਹੀ ਜਾਂਦਾ ਹੈ ਤੇ ਨਾ ਪਤੀ ਹੀ ਮਿਲ ਸਕਦਾ ਹੈ, ਜਿਵੇਂ ਖੱਟੇ (ਫਲ ਵਾਲੇ ਬ੍ਰਿਛ) ਦੇ ਉਪਰ ਮਿੱਠੇ (ਫਲ) ਨੂੰ ਟਿਕਾ ਦੇਈਏ (ਪਿਉਂਦ ਕਰ ਦੇਈਏ) ਤਾਂ ਉਹ ਸੰਗਤਰਾ ਹੋ ਜਾਂਦਾ ਹੈ।

ਕੀਟ ਤੈ ਭਾਰੰਗੀ ਭਾਇ ਲੋਹ ਤੈ ਕਨਕ ਥਾਇ,
ਤੈਸੇ ਸਤਿਸੰਗ ਤੈ ਕੁਭਾਇ ਚਹੀਏ ਖੋਇ ਲੈ[1] ॥੧੭੪॥ — [1]ਕੀੜੇ ਤੋਂ ਇਕ ਪ੍ਰਕਾਰ ਦੀ ਤਿਤਲੀ (ਬਿਲਨੀ) ਹੋ ਜਾਂਦੀ ਹੈ, ਲੋਹੇ ਤੋਂ ਸੋਨਾ ਹੋ ਜਾਂਦਾ ਹੈ, ਤਿਵੇਂ ਸਤਸੰਗਤ ਨਾਲ ਖੋਟਾ ਸੁਭਾਵ ਗਵਾ ਲੈਣਾ ਚਾਹੀਦਾ ਹੈ।

ਦੋਹਰਾ:
ਪਰਮਾਰਥ[1] ਬਿਵਹਾਰ ਜਜੋਂ, — [1]ਧਰਮ, (ਅ) ਮੁਕਤੀ ਦੇ ਸਾਧਨ।
ਬਦਲੇ ਸਭਿ ਜਨ ਕੇਰ।
ਜਥਾ ਰਾਜ ਪਰਜਾ ਤਥਾ,
ਭਵਤ ਸਮੇਂ ਕਾ ਫੇਰ[1] ॥੧੭੫॥ — [1]ਜੇਹੋ ਜਿਹਾਰਾਜਾ ਹੁੰਦਾ ਹੈ, ਉਹੋ ਜੇਹੀ ਪਰਜਾ ਹੋ ਜਾਂਦੀ ਹੈ, ਜਦੋਂ ਸਮੇਂ ਦਾ ਚੱਕ੍ਰ (ਭਵਤ) ਹੁੰਦਾ ਭਾਵ ਬਦਲਦਾ ਹੈ।

ਲੱਖਨ ਸਿੰਘਨ ਕੇ ਲਿਖੇ,
ਜੈਸ ਪਿਖੇ ਹਮ ਭੂਰ[1]। — [1]ਬਹੁਤੇ।
ਪਿਛਲੇ ਅਬਿ ਕੇ ਸਭਿ ਸਹੀ
ਕਹੇ, ਏਕ ਨਹਿਂ ਕੂਰ[1] ॥੧੭੬॥ — [1]ਇਕ ਵੀ ਝੂਠਾ ਨਹੀਂ।
ਐਬ ਦਿਖਾਵਨ ਨਹਿਂ ਕਰੇ,
ਰਰੇ[1] ਜਗਾਵਨ ਹੇਤ। — [1]ਕਹੇ ਹਨ।
ਹੈ ਉਮੈਦ ਸਿੰਘ ਬੀਰ[1] ਮਮ — [1]ਮੇਰੇ ਭਰਾ।
ਸੁਨ ਬਹੁ ਭਵੈਂ ਸੁਚੇਤ ॥੧੭੭॥
ਕਰਿ ਭੋਜਨ ਅਰਿ ਘਰ, ਛਕੋ
ਜ਼ਹਿਰ, ਕਜੋਂ ਨਾ ਮਰ ਜਾਹਿਂ।
ਇਨ ਤਿੰਨ ਬਚਨੋ ਸਮ ਸਹੀ,
ਹਾਰਦ ਹਮਰੋ ਆਹਿ[1] ॥੧੭੮॥ — [1]ਜਿਵੇਂ ਕੋਈ ਕਹੇ ਕਿ ਤੂੰ ਵੈਰੀ ਦੇ ਘਰ ਭੋਜਨ ਕਰ (ਜਾਂ ਕੋਈ ਕਹੇ) ਤੂੰ ਜ਼ਹਰ ਖਾ ਲੈ (ਜਾਂ ਕਹੇ) ਕਿ ਤੂੰ ਮਰ ਕਿਉਂ ਨਹੀਂ ਜਾਂਦਾ। ਇਨ੍ਹਾਂ ਤਿੰਨਾ ਬਚਨਾਂ ਵਾਂਗ ਸਾਡੇ ਮਨ ਦਾ ਭਾਵ ਹੈ (ਭਾਵ ਜਿਵੇਂ ਉਪਰਲੇ ਤਿੰਨਾਂ ਬਚਨਾਂ

ਦਾ ਭਾਵ ਕਿਸੇ ਨੂੰ ਮਰਨਾ ਨਹੀਂ ਹੁੰਦਾ ਸਗੋਂ ਅਉਗਣ ਛੁਡਾਉਣ ਦਾ ਹੁੰਦਾ ਹੈ, ਤਿਵੇਂ ਸਾਡਾ ਭਾਵ ਅਉਗਣ ਵਿਖਾਉਣੇ ਨਹੀਂ ਸਗੋਂ ਸੁਚੇਤ ਕਰਨ ਦਾ ਹੈ)।

ਤਰਕ ਮਾਨ ਕੈ ਭੀ ਭਲਾ[1],
ਜੇ ਸਿੰਘ ਗਹਿੰ ਇਤਫਾਕ।

[1]ਜੇ ਤਰਕ ਮੰਨ ਕੇ ਸਿੰਘ ਏਕਾ ਕਰ ਲੈਣ ਤਾਂ ਵੀ ਚੰਗਾ ਹੈ।

ਤੌਂ ਭੀ ਮਨਸਾ ਨਰਦ ਮਮ,
ਬਿਨਾ ਦਰਦ ਜਹਿ ਪਾਕ[1] ॥੧੭੯॥

[1]ਮੇਰੀ ਇੱਛਾ ਰੂਪ ਨਰਦ ਬਿਨਾਂ ਦੁੱਖ ਤੋਂ ਪੱਕ ਜਾਂਦੀ ਹੈ।

ਬਦਨਾਮੀ ਕਾ ਹੇਤੁ[1] ਜੋ,
ਔਗੁਨ ਤਜਿ ਗੁਨ ਗ੍ਰਾਹਿ।

[1]ਕਾਰਨ।

ਵਜ਼ਨ ਕਰੈ ਬਦ ਨੇਕ ਕੋ,
ਪਰੈ ਸਫਲ ਮਮ ਪ੍ਰਾਹਿ[1] ॥੧੮੦॥

[1]ਚੰਗੇ ਮਾੜੇ ਦਾ ਤੋਲ ਕਰ ਲੈਣ ਭਾਵ ਵਿਚਾਰ ਕਰ ਲੈਣ ਤਾਂ ਮੇਰਾ (ਪ੍ਰਾਹਿ) ਕਿਹਾ ਸਫ਼ਲ ਹੋਵੇਗਾ।

ਰਜਨਿ ਜਾਗਿ ਬਡਿ, ਮਜਨ ਕਰਿ,
ਭਜਨ ਜਜਨ ਗੁਰੁ ਗ੍ਰੰਥ[1]।

[1]ਵੱਡੀਰਾਤੀਂ ਜਾਗ ਕੇ ਇਸ਼ਨਾਨ ਕਰੇ, ਸਿਮਰਨ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਪੂਜਾ ਕਰੇ।

ਸਜਨ ਸਜਨ ਭਵ ਗਜਨ ਜਿਮ,
ਲਜਨ ਤਜਨ ਪਰ ਪੰਥ[1] ॥੧੮੧॥

[1]ਉਹ ਸੱਜਣ ਪੁਰਖ (ਭਵ) ਸੰਸਾਰ ਵਿੱਚ ਹਾਥੀਆਂ ਵਾਂਗ (ਸਜਨ) ਸਜ ਰਹੇ ਹਨ, ਉਹ ਸ਼ਰਮਿੰਦੇ ਹੋ ਕੇ ਪਰਾਏ ਪੰਥਾਂ (ਭੇਖਾਂ) ਨੂੰ ਛੱਡ ਦੇਣ।

ਕਰਿ ਸਤਿਸੰਗਤ ਰੰਗ ਨਿਜ,
ਧਰੈਂ ਪਾਕ ਇਤਫਾਕ[1]।

[1]ਆਪਣੇ ਆਪ ਨੂੰ ਪਿਆਰ ਵਿੱਚਰੰਗ ਕੇ ਪਵਿੱਤਰ ਏਕਾ ਕਰ ਲੈਣ।

ਹੂਢ ਮਾਰ ਬੂਢਾਨ ਕੇ,
ਤਜਿ ਅਗੂਢ ਲਜ ਵਾਕ[1] ॥੧੮੨॥

[1]ਢੁੱਡ ਮਾਰ (ਕੁਹਣੀ ਮਾਰ) ਬੁੱਢਿਆਂ ਦੇ ਲੱਜਿਆ ਵਾਲੇ ਬਚਨ (ਅਗੂਢ) ਪ੍ਰਗਟ ਹੀ ਛੱਡ ਕੇ।

ਜਯੋਂ ਤਯੋਂ ਕਰਿ ਨਿਜ ਪੰਥ ਕੀ,
ਕਰੈਂ ਉੱਨਤੀ ਗੌਰ[1]।

[1]ਬਹੁਤੀ ਤਰੱਕੀ।

ਇਹੁ ਕੂਕੇ ਇਹੁ ਨਿਰਮਲੇ,
ਇਹੁ ਨਿਹੰਗ ਇਹੁ ਔਰ ॥੧੮੩॥
ਇਹੁ ਤਜਿ ਸਭਿ ਇਕ-ਮੇਕ ਹ੍ਵੈ,
ਰਹੈਂ ਧਾਰਿ ਦਿਢ ਪਜਾਰ।
ਇਕ ਕੀ ਇਕ ਉਸਤਤਿ ਕਰੈ,
ਨਿੰਦ ਜ਼ਿੱਦ ਤਜਿ ਸਾਰ[1] ॥੧੮੪॥

[1]ਚੰਗੀ ਤਰ੍ਹਾਂ ਛੱਡ ਕੇ।

ਖੇਦ ਭੇਦ ਤੈ ਬੇਦ ਕਹਿ,
ਹੈ ਅਭੇਦ ਸੁਖਦਾਇ[1]।

[1]ਬੇਦ ਕਹਿੰਦਾ ਹੈ ਕਿ (ਭੇਦ) ਫੁੱਟ ਕਰ ਕੇ ਦੁੱਖ ਹੁੰਦਾ ਹੈ ਤੇ (ਅਭੇਦ) ਏਕਤਾ ਸੁਖ ਦੇਣ ਵਾਲੀ ਹੈ।

ਤਾਂ ਤੇ ਭ੍ਰਮ ਕ੍ਰਮ ਭੇਦ ਤਜਿ,
ਪੰਥ ਏਕ ਸਭਿ ਥਾਇ[1] ॥੧੮੫॥

[1]ਹੋ ਜਾਵੇ।

ਖਾਨ ਪਾਨ ਪਹਿਰਾਨ ਤਨ,
ਕ੍ਰਿਯਾ ਢੰਗ ਰੰਗ ਰੂਪ।

ਇਹੁ ਇਕ ਭਏ ਨ ਹ੍ਵੈਂ ਕਬੀ,
ਅਰ ਨਿਭ ਸਕੈਂ ਨ ਖੂਪ[1] ॥੧੮੬॥
[1]ਚੰਗੀ ਤਰ੍ਹਾਂ।

ਇਨ ਬਿਨ ਔਰੈਂ ਏਕਤਾ,
ਇਸ਼ਟ ਉਪਾਸ਼ਨ ਨਾਮ।
ਹਿਲਮਿਲ ਰਹਿਨੋ ਪਜਾਰ ਧਰਿ,
ਨਿਬਹੈ ਏਹੁ ਤਮਾਮ ॥੧੮੭॥
ਮੁਖ ਤਨਖਾਹੈਂ ਚਾਰ ਜੋ,
ਰਹੇ ਦੰਡ ਇਨ ਕੇਰ[1]।
[1]ਵੱਡੀਆਂ ਚਾਰ ਕੁਰਹਿਤਾਂ ਦਾ ਦੰਡ ਸਾਰਿਆਂ ਨੂੰ ਰਹੇ।

ਔਰ ਗੌਣ ਰਾਖੌਂ ਸਹੀ[1],
[1]ਹੋਰ ਗੱਲਾਂ ਸਾਧਾਰਨ (ਸਾਮਾਨ) ਰੱਖੋ।

ਤਬਿਰਹਿ ਮੇਲ ਬਧੇਰ ॥੧੮੮॥
ਇਨ ਬਾਤੋਂ ਬਿਨ ਔਰ, ਨਹਿਂ
ਕੇਹੂੰ[1] ਰਹਿ ਇਤਫਾਕ।
[1]ਕਿਸੇ ਤਰ੍ਹਾਂ ਵੀ।

ਜੇ ਭਾਵੈ ਤੌ ਮਾਨ ਲੇਹੁ,
ਪੰਥ ਅਰਜ਼ ਮਮ ਪਾਕ[1] ॥੧੮੯॥
[1]ਮੇਰੀਆਂ ਪਵਿੱਤਰ ਬੇਨਤੀਆਂ।

ਨਹਿਂ ਮਾਨੋ ਤੌ ਭੀ ਭਲੋ,
ਮਾਨੋ ਥਾਇ ਅਨੰਦ।
ਅਰਜ਼ ਮੁਨਾਸਬ[1] ਮੈਂ ਕਰੀ,
[1]ਯੋਗ।

ਮੇਟਣ ਕੇ ਹਿਤ ਦੁੰਦ[1] ॥੧੯੦॥
[1]ਝਗੜਾ, ਫੁੱਟ।

ਨਹੀਂ ਤਾਂ ਮਾਲਕ ਸਭੀ ਕੋ,
ਪਾਲਕ ਚਾਲਕ ਆਹਿ[1]।
[1]ਨਹੀਂ ਤਾਂ (ਹੇ ਸਤਿਗੁਰੂ ਸਾਰਿਆਂ ਦੇ) ਪਾਲਣਾ ਕਰਨ ਵਾਲੇ ਤੇ (ਚਾਲਕ) ਚਲਾਉਣ ਵਾਲੇ, ਮਾਲਕ ਤੁਸੀਂ ਹੋ।

ਮੋਰ ਪੰਖ ਜਜੋਂ ਜਾਂਇ ਜਹਿਂ,
ਰਾਵਰ ਕੇ ਸਦਵਾਂਹਿ[1] ॥੧੯੧॥
[1]ਜਿਵੇਂ ਮੋਰ ਦੇ ਖੰਭ ਜਿੱਥੇ ਜਾਂਦੇ ਹਨ ਮੋਰ ਦੇ ਖੰਭ ਹੀ ਅਖਵਾਉਂਦੇ ਹਨ, ਤਿਵੇਂ ਇਹ ਨਿਰਮਲੇ ਨਿਹੰਗ ਤੇ ਕੂਕੇ ਜਿੱਥੇ ਵੀ ਜਾਣਗੇ ਆਪ ਦੇ ਸਿੱਖ ਹੀ ਅਖਵਾਉਣਗੇ।

ਯਾਂ ਮੈਂ ਭਾਵ ਅਘਾਵ ਹੈਂ,
ਲਖੈਂ ਚਤੁਰ ਕਰਿ ਗੌਰ[1]।
[1]ਇਸ ਵਿੱਚ (ਅਘਾਵ) ਮਿਲਾਪ ਦੇ ਭਾਵ ਹਨ, ਇਹ ਗੱਲ ਸਿਆਣੇ ਖ਼ਿਆਲ ਕਰ ਕੇ ਜਾਣਦੇ ਹਨ।

ਮਨਿ-ਮੁਕਤਾ ਅਤਿ ਮਾਨ ਲਹਿ,
ਬਿਨ ਇਨ ਖਾਰਿ ਲੰਡੌਰ[1] ॥੧੯੨॥
[1]ਜਿਵੇਂ (ਮੁਕਤਾ) ਮੋਤੀਆਂ ਨਾਲ ਜੜਤ (ਮਣਿ) ਗਹਿਣਾ ਬਹੁਤ ਮਾਣ ਲੈਂਦਾ ਹੈ ਤੇ ਇਨ੍ਹਾਂ ਮੋਤੀਆਂ ਤੋਂ ਬਿਨਾਂ (ਖਾਰਿ) ਸੁਆਹ ਵਾਂਗ (ਲੰਡੌਰ) ਬੇਇਜ਼ਤ ਹੁੰਦਾ ਹੈ (ਤਿਵੇਂ ਏਕਤਾ ਆਦਿ ਮੋਤੀਆਂ ਜੜਤ ਪੰਥ ਰੂਪ ਗਹਿਣ ਬਹੁਤ ਮਾਣ ਪ੍ਰਾਪਤ ਕਰਦਾ ਹੈ ਤੇ ਏਕਤਾ ਆਦਿ ਮੋਤੀਆਂ ਤੋਂ ਬਿਨਾਂ ਸੁਆਹ ਵਾਂਗ ਬੇ-ਇਜ਼ਤ ਹੁੰਦਾ ਹੈ)।

ਪੰਥ ਖਾਲਸੇ ਕੀ ਕਥਾ,
ਅਰ ਬਹੁ ਭੇਖਨ ਕੇਰ।
ਸੁਨੀ ਪਿਖੀ ਜਿਮ ਤਿਮ ਲਿਖੀ,
ਰਿਸਜੋ ਨ ਅਨੁਚਿਤ ਹੇਰਿ[1] ॥੧੯੩॥
[1]ਅਯੋਗ ਦੇਖ ਕੇ ਗ਼ੁੱਸੇ ਨ ਹੋਇਓ।

ਸਾਧੁ ਸੰਗਤ ਗੁਰੁ ਖਾਲਸਾ,
ਸਭਿ ਮਮ ਇਸ਼ਟ ਉਦਾਰ।
ਭੂਲ ਚੂਕ ਸੁਧ ਕੀਜੀਓ,
ਲਖਿ ਕਵਿ ਕੋ ਨਿਜ ਬਾਰ[1] ॥੧੯੪॥
[1]ਆਪਣਾ ਬਾਲਕ।
ਬੇਰ ਕੰਜ ਤੰਦਲ ਗਹੇ,
ਸਵਰੀ ਗਜ ਦਿਜ ਕੇਰ[1]।
[1]ਜਿਵੇਂ (ਸਵਰੀ) ਭੀਲਣੀ ਦੇ ਬੇਰ, ਹਾਥੀ ਦਾ ਕੰਵਲ ਤੇ ਸੁਦਾਮੇ ਬ੍ਰਾਹਮਣ ਦੇ (ਤੰਦੁਲ) ਚੌਲ ਗ੍ਰਹਿਣ ਕੀਤੇ ਸਨ।
ਤਜੋਂ ਮਮ ਭੇਟਾ ਗ੍ਰੰਥ ਇਹੁ,
ਗਹੋ ਬਿਰਦ ਨਿਜ ਹੇਰਿ[1] ॥੧੯੫॥
[1]ਆਪਣਾ (ਬਿਰਦ) ਸੁਭਾਵ ਦੇਖ ਕੇ ਗ੍ਰਹਿਣ ਕਰੋ।
ਨਾਮ ਦਾਨ ਨਿਜ ਗ੍ਯਾਨ ਦਿਢ[1],
[1]ਆਪਣੇ ਸਰੂਪ ਦਾ ਪੱਕਾ ਗਿਆਨ।
ਤਨ ਅਰੋਗ ਮਨਿ ਚੈਨ।
ਇਹੁ ਪ੍ਰਸਾਦ ਦਿਹੁ ਕ੍ਰਿਪਾ ਕਰਿ,
ਗ੍ਯਾਨ ਸਿੰਘ ਕੇ ਐਨਿ[1] ॥੧੯੬॥
[1]ਹਿਰਦੇ ਰੂਪ ਘਰ ਵਿੱਚ।
ਛੀਰ ਸਿੰਧ ਸੀ[1] ਪੰਥ ਕੀ,
[1]ਦੁੱਧ ਦੇ ਸਮੁੰਦਰ ਵਰਗੀ।
ਕਥਿ ਸਭਿ ਕਥਾ ਉਦਾਰ।
ਤਨਕ ਭਨਕ ਹੌਂ ਝਾਗ ਸੀ,
ਨਿਜ ਤਨ ਕੀ ਅਬਿ ਸਾਰ[1] ॥੧੯੭॥
[1]ਝੱਗ ਵਾਂਗ ਹੁਣ ਮੈਂ ਆਪਣੇ ਸ਼ਰੀਰ ਦੀ (ਤਨਕ) ਥੋੜ੍ਹੀ ਜਿਹੀ ਸ੍ਰੇਸ਼ਟ ਕਥਾ (ਭਨਕ) ਕਹਿੰਦਾ ਹਾਂ।

ਕਵਿ ਬ੍ਰਿਤਾਂਤ

ਚੌਪਈ:
ਮੈਂ ਅਬਿ ਅਪਨੀ ਕਥਾ ਸੁਨੈ ਹੋਂ।
ਗ੍ਰੰਥ ਸਮਾਪਤਿ ਕਰਿ ਦਿਖਰੈ ਹੋਂ।
ਮਹਾਰਾਜ ਜੋ ਰਾਇ-ਪਥੌਰਾ[1]।
[1]ਪ੍ਰਿਥੀਰਾਜ।
ਭਯੋ ਚੁਹਾਣ[1] ਛੱਤਰੀ ਗੌਰਾ[2] ॥੧੯੮॥
[1]ਗੋਤ। [2]ਭਾਰੀ ਸੂਰਮਾ।
ਸਗਰੀ ਹਿੰਦੂ ਕੇਰ ਪਤਿਸ਼ਾਹੀ।
ਕੀਨੀ ਇਨ, ਮੁਦ ਭੀਨੀ ਆਹੀ[1]।
[1](ਜੋ) ਅਨੰਦ ਵਿੱਚ ਭਿੱਜੀ ਹੋਈ ਸੀ।
ਕਿੱਲੀ[1] ਜਿਸ ਕੀ ਦਿੱਲੀ ਮਾਹੈਂ।
[1]ਨਿਸ਼ਾਨੀ।
ਜੋਗ-ਮਾਯਾ ਕੇ ਮੰਦਰ ਪਾਹੈਂ[1] ॥੧੯੯॥
[1]ਪਾਸ ਹੈ।
ਗੌਰੀ ਸ਼ਾਹ[1] ਸ਼ਹਾਬੁੱਲਦੀਨੋ।
[1]ਮੁਸਲਮਾਨਾਂ ਦੀ ਗੌਰੀ (ਬੰਸ) ਦਾ ਬਾਦਸ਼ਾਹ।
ਦਿੱਲੀ ਤਖਤ ਤਾਂਹਿ ਤੈ ਛੀਨੋ[1]।
[1]ਖੋਹ ਲਿਆ।
ਰਾਇ ਬੀਰ ਤਾਂ ਕਾ ਲਘੁ[1] ਭਾਈ।
[1]ਛੋਟਾ।
ਰਹਿਤ ਆਗਰੇ ਮਾਂਹਿ ਸਦਾਈ ॥੨੦੦॥
ਮੁਲਕ ਜਗੀਰ ਹੁਤੋ ਸੋ ਤਾਂ ਪੈ।
ਕਰਤ ਅਦਾਲਤ ਐਸੀ ਵਾਂ ਪੈ[1]।
[1]ਓਥੇ।
ਆਵਤ ਜੋ ਮੁਕੱਦਮੇ ਵਾਰੇ।
ਲੂਟ ਲੇਤ ਦੁਹਿ ਕੋ ਬਿਨ ਬਾਰੇ[1] ॥੨੦੧॥
[1]ਬਿਨਾਂ ਦੇਰ ਤੋਂ।
ਥਾ ਮਤਲਬ ਉਸ ਕਾ ਦਿਢ ਏਹੀ।

ਨਾਂਹਿ ਉਠੈ ਝਗਰਾ ਕਿਤ ਕੇਹੀਂ[1]। [1]ਕਿਤੇ ਵੀ ਕੋਈ।
ਇਕ ਦਿਨ ਰਾਇ ਪਥੌਰੇ ਪਾਸੈਂ।
ਅਥੋ ਕਚੈਹਰੀ ਮੈਂ ਜਬਿ ਖਾਸੈਂ[1] ॥੨੦੨॥ [1]ਆਪ।
ਮਹਾਰਾਜ ਹਸਿ ਐਸ ਉਚਾਰਾ।
ਆਯੋ ਦੁਹਿ-ਲੁਟ[1] ਬੀਰ ਹਮਾਰਾ। [1]ਦੋਹਾਂ ਨੂੰ ਲੁੱਟਣ ਵਾਲਾ।
ਤਬਿ ਤੈ ਦੁਹਿ ਲੁਟ ਤਾਂ ਕਾ ਨਾਮੂ।
ਬਿਦਤਜੋ ਲੋਗਨ ਮਾਂਹਿ ਤਮਾਮੂ[1] ॥੨੦੩॥ [1]ਸਾਰੇ ਲੋਕਾਂ ਵਿੱਚ ਪ੍ਰਗਟ ਹੋ ਗਿਆ।
ਦੁਹਿ ਲੁਟ ਤੈ ਦੁੱਲਟ ਫਿਰਰਹਜੋ।
ਲੋਗਨ ਕੀ ਜ਼ੁਬਾਨ ਪਰ ਬਹਜੋ[1]। [1]ਬੈਠ ਗਿਆ ਭਾਵ ਚੜ੍ਹ ਗਿਆ।
ਰਾਇ ਪਥੌਰਾ ਕੇ ਕੁਲ ਭੱਟ ਨੇ[1]। [1]ਕੁਲ ਦੇ ਭੱਟ ਨੇ।
ਇਕ ਨੈ ਤੋ ਇਮ ਕੀਨੋ ਰਟਨੇ[1] ॥੨੦੪॥ [1]ਉਚਾਰਨ ਕੀਤਾ ਹੈ।
ਦੁਤੀ ਬ੍ਰਿਧ ਭਟ ਭਾਖਜੋ ਯਾਹੈ[1]। [1]ਇਸ ਤਰ੍ਹਾਂ।
ਦੁੱਲਟਰਾਇ ਨਾਮ ਥਾ ਵਾਹੈਂ[1]। [1]ਉਸ ਦਾ।
ਭਾਵ ਏਕ ਹੀ ਦੋਨੋ ਕੇਰੈਂ।
ਧਾਰਜੋ ਹਮ ਦ੍ਰਿਢ ਸਮਝ ਅਛੇਰੈਂ ॥੨੦੫॥
ਰਾਜ ਜਬੈ ਤੁਰਕੋਂ ਨੈ ਲੀਓ।
ਰਾਇ ਪਥੌਰਾ ਉਨੈ ਗਹੀਓ[1]। [1]ਪਕੜ ਲਿਆ।
ਦੁੱਲਟਰਾਇ ਦੌਰਿ ਤਬਿ ਆਛੈਂ।
ਜੰਗਲ ਦੇਸ ਧਸਜੋ ਸੁਖ ਬਾਛੈਂ ॥੨੦੬॥
ਗੁੱਜਰ ਨ੍ਰਿਪ ਹੁਤੋ ਲਘੁ ਏਕੈਂ।
ਥੀ ਰਾਣੀ ਤਾਂ ਕੀ ਸੁਠ ਨੇਕੈਂ।
ਸੁਇਨਾ ਨਾਮ ਉਦਾਰ ਮਹਾਂ ਹੈ।
ਸ਼ਹਿਰ ਸੁਨਾਮ ਬਸਾਯੋ ਜਾਹੈਂ ॥੨੦੭॥
ਦੁੱਲਟ ਰਾਇ ਤਈਂ ਤਿਨ ਰਾਖਾ।
ਸੁਭਟ ਕੁਲੀਨ ਨੇਕ ਦ੍ਰਿਢ ਲਾਖਾ[1]। [1]ਜਾਣ ਕੇ।
ਸੇਵਾ ਮੱਦਦ ਕਰੀ ਉਦਾਰੀ।
ਦਯੋ ਮੁਕਾਨ ਬਸਨ ਹਿਤ ਕਾਰੀ[1] ॥੨੦੮॥ [1]ਵਸਣ ਵਾਸਤੇ ਚੰਗਾ।
ਲੋਕ ਧਾੜਵੀ ਦੇਸੀ ਜੇਤੇ।
ਮਿਲੇ ਰਾਇ ਦੁਲੱਟ ਸੈਂ ਤੇਤੇ।
ਧਾੜੇ[1] ਉਨ ਪੁਨ ਅਧਿਕੈਂ ਮਾਰੇ। [1]ਡਾਕੇ।
ਤੁਰਕਨ ਕੇ ਧਨ ਲੁਟੇ ਅਪਾਰੇ ॥੨੦੯॥
ਦਿੱਲੀ ਆਗਰਾ ਮਥਰਾ ਲੈਹੈਂ[1]। [1]ਤੱਕ।
ਲੂਟੇ ਸ਼ਹਿਰ ਲਹਿਰ ਕਰਿ ਤੈਹੈਂ[1]। [1]ਤਿਨ੍ਹਾਂ ਨੇ ਮੌਜ ਵਿੱਚ ਆ ਕੇ।
ਸਾਤ ਪੂਤ ਦੁੱਲਟ ਕੇ ਥੀਏ।
ਮੂਰ, ਧਾਰ, ਕੈਬੋ, ਬਨ, ਲੀਏ[1] ॥੨੧੦॥ [1](ਨਾਮਰੱਖ) ਲਏ।
ਲੌਂਗੋ, ਰਾਜਾਣੀ, ਬਡਜਾਣੀ।

| | |
|---|---|
| ਰਾਇ ਨਾਮ ਸਭਿ ਭਏ ਮਹਾਣੀ[1]। | [1]ਵੱਡੇ। |
| ਸੁਤ ਨਾਤੀ[1] ਜਬਿ ਬਹੁ ਬਿਰਧੀਏ[2]। | [1]ਪੁੱਤ ਪੋਤੇ। [2]ਵਧ ਗਏ। |
| ਬਜਾਹਿ ਧਾਮ ਜੱਟਨ ਕੇ ਲੀਏ ॥੨੧੧॥ | |
| ਤਿਨ ਕੀ ਸੰਤਤਿ[1] ਬਢੀ ਅਪਾਰੈਂ। | [1]ਉਲਾਦ। |
| ਦੁੱਲਟ ਤਿਨ ਕੋ ਲੋਗ ਉਚਾਰੈਂ। | |
| ਦੁੱਲਟ ਅੱਲ ਰਹੀ ਤਿਨ ਪਹਿਲੈਂ। | |
| ਏਹੀ ਗੋਤ ਥਯੋ ਫਿਰ ਸਹਿਲੈਂ[1] ॥੨੧੨॥ | [1]ਸੌਖਿਆਂ। |
| ਜਜੋਂ ਸਿੱਧੂ ਕੇ ਸੁਤ ਬਿਰਾੜ ਤੈ। | |
| ਬਿਦਤਜੋ ਗੋਤ ਬਿਰਾੜ ਆੜ ਤੈ[1]। | [1]ਉਸੇ ਸਮੇਂ ਤੋਂ। |
| ਦੁੱਲਟ ਲੋਗ ਬਢੇ ਜਬਿ ਭਾਰੇ। | |
| ਬਸੇ ਬਸਾਇ ਗਾਮ ਨਿਜ ਚਾਰੇ[1] ॥੨੧੩॥ | [1]ਆਪਣੇ ਚਾਰ ਪਿੰਡ ਵਸਾ ਕੇ ਵਸੇ। |
| ਚੱਠੇ, ਉੱਪਲੀ, ਕੈਬੋਵਾਲੈਂ। | |
| ਲੌਂਗੋਵਾਲਾਦਿਕ ਬੇਸਾਲੈਂ[1]। | [1]ਵੱਡੇ (ਪਿੰਡ)। |
| ਬਸੇ ਅਧਿਕ ਇਨ ਪਿੰਡਨ ਮੈਹੈਂ। | |
| ਕੇਚਿਤ ਗਏ ਪੰਜਾਬ ਮਧੈ[1] ਹੈਂ ॥੨੧੪॥ | [1]ਪੰਜਾਬ ਦੇ ਮੱਧ ਭਾਵ ਮਾਝੇ ਵਿੱਚ। |
| ਭੂਪ ਨੂਰਪੁਰ ਵਾਰੇ ਪਾਸੈਂ। | |
| ਨੌਕਰ ਰਹੇ ਸੁਭਟ ਵਹਿ ਖਾਸੈਂ[1]। | [1]ਉਹ ਚੰਗੇ ਸੂਰਮੇਂ। |
| ਮਾਹੀਆ, ਮਾਲੀ, ਰਾਇ-ਬਹਾਦਰ। | |
| ਬਿਦਤੇ[1], ਸੰਤਤਿ ਬ੍ਰਿਧੀ ਸਾਦਰ[2] ॥੨੧੫॥ | [1]ਪ੍ਰਗਟ ਹੋਏ। [2]ਅਣੋਖੀ ਉਲਾਦ ਵਧੀ। |
| ਨਿਕਟਿ ਬਟਾਲੇ ਪਿਖਿ ਥਲ ਨੀਕੈਂ। | |
| ਗਾਂਮ ਬਸਾਯੋ ਤਹਿਂ ਨਿਜ ਠੀਕੈਂ। | |
| ਦੁੱਲਟ ਨਾਮ ਗਾਮ ਕਾ ਧਾਰਾ[1]। | [1]ਰੱਖਿਆ। |
| ਅਬਿ ਦੁੱਲਟ ਤਹਿਂ ਬਸਤ ਅਪਾਰਾ ॥੨੧੬॥ | |
| ਜਿਨ ਮੈਂ ਸੇ ਗੰਡਾ ਸਿੰਘ ਚਾਰੀ[1]। | [1]ਸੁੰਦਰ। |
| ਅੰਮ੍ਰਿਤਸਰ ਦਰਬਾਰ ਪੁਜਾਰੀ। | |
| ਹੈ ਅਰਦਾਸੀਆ ਨੇਕ ਮਹਾਨੈ। | |
| ਅਬਿ ਆਗੇ ਔਰਨ ਕੀ ਭਾਨੈ[1] ॥੨੧੭॥ | [1]ਹੋਰਾਂ ਦੀ ਕਥਾ ਕਹਿੰਦੇ ਹਾਂ। |
| ਦੇਸ ਏਸ ਮੈਂ ਜਬਿ ਗੁਰੁ ਨੌਮੇਂ। | |
| ਨਿਜ ਜਨ ਕੁਮਦੈਂ ਸੁਖ-ਦਾ ਸੌਮੇਂ[1]। | [1]ਆਪਣੇ ਸੇਵਕਾਂ ਰੂਪ ਕਮੀਆਂ ਨੂੰ ਚੰਦ ਵਾਂਗ ਸੁਖ ਦੇਣ ਵਾਲੇ। |
| ਤਾਰਤ ਫਿਰੇ ਨਦੀ ਗਨ ਨਜਾਈਂ[1]। | [1]ਬੱਦਲ ਵਾਂਗ। |
| ਦੁੱਲਟ ਸੇਵਕ ਭਏ ਤਦਾਂਈ ॥੨੧੮॥ | |
| ਫਿਰ ਗੁਰੁ ਦਸਮੇ ਪਾਸ ਰਹਾਏ। | |
| ਜੰਗਨ ਮੈਂ ਅਨਗਨ ਅਰਿ ਘਾਏ[1]। | [1]ਅਣਗਿਣਤ ਵੈਰੀ ਮਾਰੇ। |
| ਔਰੰਗਜ਼ੇਬ ਸ਼ਾਹਿ ਤੇ ਪੀਛੇ। | |
| ਮਚੇ ਗਦਰ ਮੁਲਕੀ ਜਬਿ ਤੀਛੇ[1] ॥੨੧੯॥ | [1]ਜਦੋਂ ਮੁਲਕ ਵਿੱਚ ਤਿੱਖੀਆਂ ਬਗ਼ਾਵਤਾਂ ਹੋਈਆਂ। |
| ਫਿਰ ਨਾਦਰ ਜਬਿ ਜ਼ੁਲਮੀ ਆਯੋ। | |

ਅਹਿਮਦ ਸ਼ਾਹ ਕਈ ਬਿਰ ਪਾਯੋ[1]।
[1]ਕਈ ਵਾਰ ਹੱਲਾ ਕੀਤਾ।
ਤਬਿ ਅਤਿ ਕਾਲ ਚਾਲ ਕੇ ਮਾਰੇ[1]।
[1]ਸਮੇਂ ਦੀ ਚਾਲ ਦੇ ਤੰਗ ਕੀਤੇ।
ਉਜੜੇ ਥੇ ਪਿੰਡ ਕੌਮ ਅਪਾਰੇ[1] ॥੨੨੦॥
[1]ਬਹੁਤੀਆਂ ਕੌਮਾਂ ਦੇ।
ਦੁੱਲਟ ਭੀ ਉਜੜੇ ਤਿਸ ਕਾਲੈਂ।
ਫਿਰਤ ਰਹੇ ਚਕਰੈਲ ਬਿਸਾਲੈਂ[1]।
[1]ਬਹੁਤੇ ਪੱਖੀ-ਵਾਸਾਂ ਵਾਂਗ।
ਆਲੇ ਸਿੰਘ ਪਟਜਾਲੇ ਵਾਲੇ।
ਹੋਇ ਨ੍ਰਿਪ ਜਬਿ ਪ੍ਰਗਟ ਬਿਸਾਲੇ ॥੨੨੧॥
ਬਰਨਾਲਾ ਤੈ ਉਭਾਵਾਲੈਂ।
ਆਦਿਕ ਗਾਮ ਬਸਏ ਬਿਸਾਲੈਂ।
ਲੌਂਗੋਵਾਲ ਕਾ ਥੇਹ ਪਿਖੈ ਕੈ।
ਦੁੱਲਟ ਜੱਟਨ ਤਈਂ ਬੁਲੈ ਕੈ ॥੨੨੨॥
ਕੂਪ[1] ਪਹਿਲ ਹੀ ਥਾ ਤਿਨ ਕੇਰਾ।
[1]ਖੂਹ।
ਲਗਜੋ ਨ੍ਰਿਪ ਆਲੇ ਸਿੰਘ ਹੇਰਾ।
ਹਿੰਮਤ ਨਾਮ ਦੁੱਲਟ ਨੇ ਜੋਊ।
ਥਾ ਲਗਵਾਯੋ ਜਾਨਤ ਲੋਊ[1] ॥੨੨੩॥
[1]ਲੋਕ।
ਅੱਠਾਰਾਂ ਸੌ ਛੈ ਕੈ ਮਾਂਹੈਂ।
ਲੌਂਗੋਵਾਲ ਬਸਾਯੋ ਚਾਹੈਂ[1]।
[1]ਉਤਸ਼ਾਹ ਨਾਲ।
ਤੁਰਕ ਤਕੀਪੁਰ, ਢੱਡਰੀਆਂ ਕੇ।
ਬਸਣ ਨ ਦੇਤੇ ਹੁਤੇ ਲੜਾਕੇ ॥੨੨੪॥
ਆਲਾ ਸਿੰਘ ਕੀ ਮੱਦਦ ਪਾਹੈ।
ਦੁਲਟੋਂ ਨੈ ਲਰ ਕੈ ਹਤ ਤਾਂਹੈਂ[1]।
[1]ਉਨ੍ਹਾਂ ਨੂੰ ਮਾਰ ਕੇ।
ਐਨ ਗਾਮ ਨਿਜ[1] ਲਯੋ ਬਸੈ ਹੈ।
[1]ਆਪਣਾ ਚੰਗਾ ਪਿੰਡ।
ਰਕਬਾ[1] ਰੋਕਜੋ ਅਤਿ ਅਧਿਕੈ ਹੈ ॥੨੨੫॥
[1]ਜ਼ਮੀਨ ਦਾ ਲੰਬਾਉ ਚੌੜਾਉ।
ਜਟਕਾ ਪਿੰਡ ਤਿਸੈ ਸਮ ਗੌਰੈਂ[1]।
[1]ਵੱਡਾ।
ਨਹਿਂ ਮਸ਼ਹੂਰ ਬਡੋ ਕਿਤ ਔਰੈਂ।
ਯਦੀ ਔਰ ਬਹੁ ਜੱਟ ਬਸੈ ਹੈਂ।
ਪੈ ਮਾਲਕ ਦੁੱਲਟ ਹੀ ਤੈਹੈਂ[1] ॥੨੨੬॥
[1]ਤਿਸ ਥਾਂ।
ਤਿਨ ਮੈਂ ਸਿੰਘ ਨਗਾਹੀਆ ਜੋ ਹੈ।
ਸੁਭਟ ਉਦਾਰ ਭਗਤ ਬਿਦਤੋ ਹੈ[1]।
[1]ਸੂਰਮਾ ਦਾਤਾ ਤੇ ਭਗਤ ਪ੍ਰਗਟ ਹੋਇਆ।
ਮਨੀ ਸਿੰਘ ਜਿਸ ਅੰਗ ਕਟਾਏ।
ਤਿਸ ਕਾ ਬਡੋ ਬੀਰ ਥਾ ਸਾਏ[1] ॥੨੨੭॥
[1]ਉਹ ਤਿਸ ਦਾ ਵੱਡਾ ਭਰਾ ਸੀ।

ਦੋਹਰਾ:

ਦਰਗਾਹਾ ਸਿੰਘ, ਅਘੜ ਸਿੰਘ,
ਸਿੰਘ-ਥਰਾਜ ਮਰਾਝ[1]।
[1]ਮਰਾਝ ਸਿੰਘ।
ਰੁੱਘਾ ਸਿੰਘ, ਬਖਤਾ ਹਰੀ,
ਸਿੰਘ-ਸੁਜਾਨ ਬਿਰਾਜ[1] ॥੨੨੮॥
[1]ਟਿਕ ਰਹੇ ਸਨ।

ਸਾਤ ਪੂਤ ਇਹੁ ਤਾਂਹਿ ਕੇ,
ਭਏ ਸੁਭਟ ਬਲਵਾਨ।
ਪੰਥ ਖਾਲਸੇ ਮੈਂ ਰਹੇ,
ਬਡੇ ਤੀਨ ਸਦ ਜਾਨ[1] ॥੨੨੯॥ — [1]ਜਾਣੋ ਵੱਡੇ ਤਿੰਨੇ ਭਰਾ ਹਮੇਸ਼ਾਂ ਪੰਥ ਖ਼ਾਲਸੇ ਵਿੱਚ ਰਹੇ।

ਚੌਪਈ:
ਅਘੜ ਸਿੰਘ ਤੈ ਸਿੰਘ ਥਰਾਜੂ।
ਰਹੇ ਬਿਹੰਗਮ[1] ਬੇ-ਮੁਹਿਤਾਜੂ[2]। — [1]ਵਿਰਕਤ, ਤਿਆਗੀ। [2]ਨਿਰਿੱਛਤ।
ਨੁਵਾਬ ਕਪੂਰ ਸਿੰਘ ਕੇ ਡੇਰੇ।
ਮਾਂਹਿ ਰਹੇ ਵਹਿ ਲਰਤ ਅਗੇਰੇ[1] ॥੨੩੦॥ — [1]ਅੱਗੇ ਹੋ ਕੇ।
ਪੰਥ ਉਤਰ ਹੈ ਜਬਿ ਜਿਸ ਠੈਹੈਂ[1]। — [1]ਜਗ੍ਹਾ।
ਇਹੁ ਸੁੱਖੇ ਕੀ ਦੇਗ ਸਜੈ ਹੈ।
ਬਿਦਤਜੋ ਸਿੰਘ ਥਰਾਜ ਸੁਖੱਈ।
ਲੜਤ ਤੁਰਕਨ ਸੈਂ ਅੱਗਰ ਥਈ ॥੨੩੧॥
ਕਿਲ੍ਹਾ ਘਨੌਲੀ ਕੇਰ ਛੁਡੈ ਹੈ।
ਭਯੋ ਸ਼ਹੀਦ ਤਹਾਂ ਜੁਝੈ ਹੈ[1]। — [1]ਲੜ ਕੇ।
ਹੈ ਸ਼ਹੀਦ-ਗੰਜ ਤਿਸ ਕਾ ਤਹਾਂ।
ਅਬਿ ਲੌਂ ਪੂਜਤ ਹੈਂ ਜਨ ਮਹਾਂ ॥੨੩੨॥
ਅਘੜ ਸਿੰਘ ਲੜਿ ਜੈਨੇ ਖਾਂ ਸੈਂ[1]। — [1]ਜੈਨੇ ਖ਼ਾਂ ਨਾਲ ਲੜ ਕੇ।
ਥਯੋ ਸ਼ਹੀਦ ਤਹਾਂ ਹੀ ਖਾ ਸੈਂ[1]। — [1]ਆਪ।
ਦਰਗਾਹਾ ਸਿੰਘ ਸਾਧੂ ਸਿੰਘ ਥੀਓ।
ਕਨਖਲ ਪਰ ਮੁਕਾਨ ਬਨਵੀਓ ॥੨੩੩॥
ਸੰਤਤਿ ਬਾਕੀ ਚਾਰੋਂ ਕੇਰੀ।
ਐ ਅਬਿ ਲੌਂਗੋਵਾਲ ਬਧੇਰੀ।
ਲੋਗ ਨਗਾਹੀਏ ਕੇ ਤਿਨ ਤਾਂਈਂ।
ਕੈਹੈਂ ਹੈਂ ਮਸ਼ਹੂਰ ਤਹਾਂਈਂ ॥੨੩੪॥
ਬਖਤੇ ਸਿੰਘ ਕਾ ਭਾਗ ਸਿੰਘ ਸੁਤ।
ਗੁਰੂ ਭਗਤਿ ਅਤਿ ਭਯੋ ਜੋਗ-ਨੁਤ[1]। — [1]ਉਸਤਤ ਯੋਗ।
ਚਤ੍ਰਥ ਸੁਤ ਲਘੁ[1] ਤਿਸ ਕਾ ਏ ਹੈ। — [1]ਚੌਥਾ ਛੋਟਾ ਪੁੱਤਰ।
ਗਜਾਨ ਸਿੰਘ ਜੋ ਗ੍ਰੰਥ ਰਚੇ ਹੈ ॥੨੩੫॥
ਸੇਰੋਂ ਪਿੰਡ ਸੁਨਾਮ ਢਿਗੈਂ ਹੈ।
ਤਕੜਾ ਸਿੰਘ ਰੰਧਾਵਾ[1] ਤੈਂਹੈ[2]। — [1]ਗੋਤ। [2]ਓਥੇ ਹੈ।
ਹਰਿ ਗੁਰੁ ਭਗਤ ਜਗਤ ਬਿਦਤਾਯੋ।
ਲੰਗਰ ਤਿਸ ਨੈ ਅਧਿਕ ਚਲਾਯੋ ॥੨੩੬॥
ਤਾਂ ਕਾ ਦੋਹਿਤ੍ਰਾ ਮੁਹਿ ਜਾਨੋ।
ਇਹੁ ਤੌਂ ਨਿਜ ਕੁਲ ਕਹੀ ਪਛਾਨੋ।
ਥਯੋ ਵਿਰਾਗ ਜਬੈ ਪੁਨ ਮੋਹੈ[1]। — [1]ਮੈਨੂੰ।

ਸਾਧੁ ਹੋਨ ਕੋ ਚਿਤ ਲਲਚੋ ਹੈ[1] ॥੨੩੭॥
[1]ਲਲਚਾਇਆ, ਇੱਛਾਵਾਨ ਹੋਇਆ।

ਪੈ ਹਮਰੇ ਸੁਠ[1] ਸਿੰਘੀ ਰੀਤੀ।
[1]ਸੁੰਦਰ।

ਚਲੀ ਆਤ ਕੁਲ ਮਾਂਹਿ ਬਿਨੀਤੀ[1]।
[1]ਕਦੀਮੀਂ ਪੁਰਾਣੀ, ਪੁਸ਼ਤਾਂ ਤੋਂ।

ਘਰ ਤੈ ਨਿਕਸ ਫਿਰਿਓ ਅਵਾਰੈਂ[1]।
[1]ਅਮੋੜ, ਬਿਨਾਂ ਕੰਮ ਤੋਂ।

ਬਹੁ ਭੇਖਨ ਕੇ ਗਯੋ ਦੁਵਾਰੈਂ ॥੨੩੮॥
ਗਯਾਨ ਬ੍ਰਹਮਾਤਮ ਦਾਨ ਨ ਦੈਹੈਂ।

ਭੇਖ ਰੇਖ[1] ਦੈਨੀ ਦਿਢ ਚੈਹੈਂ।
[1]ਭੇਖਾਂ ਦੀ ਨਿਸ਼ਾਨੀ।

ਕੋ ਲਟ[1] ਲੈਨੀ ਚਹਿਂ ਸਿਰ ਮੁੰਡਜੋ।
[1]ਕੇਸਾਂ ਦਾ ਕੁਝ ਹਿੱਸਾ।

ਕੋ ਰੁੱਦ੍ਰਾਖ ਧਰਾਇ ਤ੍ਰਿਮੁੰਡਜੋ[1] ॥੨੩੯॥
[1]ਕੋਈ (ਸ਼ੈਵੀ ਸ਼ਿਵਾਂ ਦਾ ਉਪਾਸ਼ਕ) ਰੁਦ੍ਰਾਖ ਬ੍ਰਿਛ ਦੇ ਫਲਾਂ ਦੀ ਮਾਲਾ ਧਰਾ ਕੇ ਤਿੰਨ (ਮੁੰਡ) ਪੋਰੀਆਂ ਦੇ ਆਕਾਰ ਦਾ ਟੇਢੀਰੇਖਾ ਦਾ ਤਿਲਕ ਲਗਾਉਣਾ ਚਾਹੁੰਦੇ ਹਨ।

ਛਾਪ ਦ੍ਵਾਰਕਾ ਕੰਠੀ ਕੰਠੈਂ[1]।
[1]ਕੋਈ ਦੁਆਰਕਾ ਦਾ ਛਾਪਾ ਤੇ ਗਲ਼ ਵਿੱਚ ਕੰਠੀ ਪੁਆਉਣਾ ਚਾਹੁੰਦਾ ਹੈ।

ਕੋ ਕਹਿ ਧਰੋ ਖਾਕ, ਇਮ ਸੰਠੈਂ[1]।
[1]ਇਸ ਤਰ੍ਹਾਂ ਆਪਣੇ ਮਤ ਨਾਲ ਗੰਢਦੇ ਹਨ।

ਹੁਤੋ ਦਸਮ ਗੁਰੁ ਕਾ ਸਿੰਘ ਮੈਹੂੰ।
ਕੇਸੋਂ ਕੀ ਨ ਬਿਅਦਬੀ ਚੈਹੂੰ ॥੨੪੦॥
ਸੰਤ ਨਿਰਮਲੇ ਫਿਰ ਜਬਿ ਪੇਖੇ।
ਧੀਰਜ ਤਹਿਂ ਇਮ ਅਯੋ ਬਿਸੇਖੇ।
ਇਕ ਤੋ ਆਤਮ ਗਯਾਨ ਦਿਵੈ ਹੈਂ।
ਦੁਤੀ ਬਿੱਦਯਾ ਅਧਿਕ ਪਵੈ ਹੈਂ ॥੨੪੧॥

ਤ੍ਰਿਤੀਏ ਰੇਖ ਨ ਭੇਖ ਸ਼ਰ੍ਹਾ ਕੀ[1]।
[1]ਨਾ ਭੇਖ ਦੀ ਸ਼ਰ੍ਹਾ ਦਾ ਚਿੰਨ੍ਹ (ਧਰਾਉਂਦੇ ਹਨ)।

ਚਤ੍ਰਥ ਕੈਦ ਨ ਕਿਸੀ ਤਰ੍ਹਾਂ ਕੀ।

ਪੰਚਮ ਕੇਸ ਵੇਸ ਹੀ ਰੈਹੈਂ[1]।
[1]ਸੁੰਦਰ ਹੀ ਰਹਿੰਦੇ ਹਨ।

ਖਸ਼ਟਮ ਜਬਿ ਚਹਿਂ ਗ੍ਰਿਸਥੀ ਥੈਹੈਂ ॥੨੪੨॥

ਤਰਕ[1] ਨ ਫਰਕ ਕੋਇ ਇਸ ਮੈਹੈਂ।
[1]ਨੁਕਤਾ-ਚੀਨੀ।

ਉਭੈ ਹਾਥ ਮੈਂ ਮੋਦਕ ਰੈਹੈਂ[1]।
[1]ਦੋਹਾਂ ਹਥਾਂ 'ਚ ਲੱਡੂ ਰਹਿੰਦੇ ਹਨ।

ਸਤਮੇ ਦਸਮ ਗੁਰੂ ਕੀ ਸਿੱਖੀ।
ਬਨੀ ਰਹੇਗੀ ਨਿਸਚੈ ਤਿੱਖੀ ॥੨੪੩॥

ਅਸ਼ਟਮ ਬਸਨ ਕਖਾਇ[1] ਜੁ ਯਾਂ ਮੈਂ।
[1]ਭਗਵੇਂ ਬਸਤਰ।

ਸੋ ਭੀ ਧਰੇ ਨ ਧਾਰੇ ਭਾਂਮੈਂ[1]।
[1]ਭਾਵੇਂ।

ਰਾਜ ਜੋਗ ਭੀ ਭੋਗ ਮੋਖ ਲੌਂ।

ਬਿਰਤ ਬਿਬੇਕ ਬਿਚਾਰ ਤੋਖ ਲੌਂ[1] ॥੨੪੪॥
[1]ਵਿਚਾਰ ਤੇ ਸੰਤੋਖ ਗਿਆਨ ਬ੍ਰਿਤੀ (ਆਦਿ ਗੁਣ ਹਨ)।

ਮੀਰੀ ਪੀਰੀ ਫਕੀਰੀ ਅਮੀਰੀ।

ਛਿਮਾ ਦਯਾਲਤਾ ਮਿੱਲਤ ਸ਼ੀਰੀਂ[1]।
[1]ਮਿਠਾਸ।

ਇਤਯਾਦਿਕ ਗੁਨ ਨਫੇ ਘਨੇਰੇ।
ਏਸ ਪੰਥ ਮੈਂ ਜਬਿ ਹਮ ਹੇਰੇ ॥੨੪੫॥
ਨਿਰਮਲ ਤਨ ਮਨ ਸੰਤ ਨਿਰਮਲੇ।

ਲਖੇ[1] ਸਰਬ ਥਾਂ ਜਬੈ ਪਿਰ ਮਿਲੇ[2]।
[1]ਜਾਣੇ। [2]ਪ੍ਰਮੇਸ਼ਰ ਪਤੀ ਨਾਲ ਮਿਲੇ ਹੋਏ।

| | |
|---|---|
| ਤਬਿ ਮੈਂ ਏਸ ਪੰਥ ਕਾ ਪਰਣਾ[1]। | [1]ਆਸਰਾ। |
| ਗਹਯੋ[1] ਕਟਣ ਹਿਤ ਜੰਮਣ ਮਰਣਾ ॥੨੪੬॥ | [1]ਪਕੜਿਆ। |
| ਦੈਸਕ ਮੂਰਤਿ ਈਸ਼ ਅਵਤਾਰੈਂ[1]। | [1]ਉਪਦੇਸ਼ਕ ਰੂਪ ਤੇ ਈਸ਼ਰ ਦਾ ਅਵਤਾਰ। |
| ਬੀਰ-ਮ੍ਰਿਗੇਸ ਬਿਸੇਸ ਨਿਹਾਰੇ[1]। | [1]ਬਹੁਤ ਕਰ ਕੇ ਬਾਬਾ ਬੀਰ ਸਿੰਘ ਜੀ ਨੂੰ ਦੇਖਿਆ। |
| ਬਰਨਾਲੇ ਪਟਯਾਲੇ ਮੈਹੈਂ। | |
| ਲੰਗਰ ਜਿਨ ਕੇ ਅਧਿਕ ਚਲੈ ਹੈਂ ॥੨੪੭॥ | |
| ਸਭਿ ਤੀਰਥੋਂ ਪਰ ਪੱਕ ਭੰਡਾਰੇ। | |
| ਦੇਤ ਰਹੇ ਸਦ ਅਧਿਕ ਉਦਾਰੇ। | |
| ਸ੍ਰੀ ਮਹੰਤ ਬ੍ਰਹਮ-ਗਯਾਨੀ। | |
| ਜਪੀ ਤਪੀ ਜਤ ਸਤੀ ਮਹਾਨੀ ॥੨੪੯॥ | |
| ਮੋਹਨਿ ਮੂਰਤ ਆਨੰਦ-ਪੂਰਤਿ[1]। | [1]ਅਨੰਦ 'ਚ ਭਰੀ ਹੋਈ। |
| ਹਰਤ ਕਦੂਰਤ ਅਜ਼ਮਤ ਮੂਰਤਿ[1]। | [1](ਕਦੂਰਤ) ਅੰਧੇਰੇ ਨੂੰ ਨਾਸ਼ ਕਰਦੇ ਸਨ ਤੇ ਕਰਾਮਾਤ ਦੀ ਤਸਵੀਰ ਸਨ। |
| ਕੋਮਲ ਚਿਤ ਸਭਿ ਕੇ ਹਿਤਕਾਰੀ। | |
| ਦਾਸਨ ਕੋ ਕਰਤੇ ਭਵ ਪਾਰੀ[1] ॥੨੪੯॥ | [1]ਸੰਸਾਰ ਤੋਂ ਪਾਰ। |
| ਕਾਮੀ ਕਪਟੀ ਅਧਮ ਬਿਸ਼ੇਸ਼ੈਂ[1]। | [1]ਬਹੁਤੇ ਨੀਚ। |
| ਹਮ ਸੇ ਅਨਗਨ ਜੀਵ ਅਸੇਸੈਂ[1]। | [1]ਬਹੁਤੇ। |
| ਪੋਤ ਪਦਮ ਪਦ ਗਹਿ ਕੈ ਉਨ ਕੇ[1]। | [1]ਉਨ੍ਹਾਂ ਦੇ ਚਰਨ ਕਮਲਾਂ ਰੂਪ ਜਹਾਜ਼ ਪਕੜ ਕੇ। |
| ਤਰੇ ਭਵਾਂਬੁਧਿ ਧਾਮ ਅਗੁਨ ਕੇ[1] ॥੨੫੦॥ | [1]ਅਉਗਣ ਦੇ ਘਰ ਭਾਵ ਬਹੁਤ ਪਾਪੀ ਜੀਵ ਸੰਸਾਰ ਸਮੁੰਦਰ ਤੋਂ ਤਰ ਗਏ। |
| ਦਰਸਨ ਪਾਇ ਸਰਸ ਉਪਦੇਸ਼ੈਂ[1]। | [1]ਦਰਸ਼ਨ ਦੇਰਸ ਵਾਲਾ ਉਪਦੇਸ਼ ਪਾ ਕੇ। |
| ਭ੍ਰਮ ਕ੍ਰਮ ਭੇਦ ਕਲੇਸ਼ ਅਸ਼ੇਸ਼ੈਂ। | |
| ਤਮ ਅਗਯਾਨ ਸਕਾਰਜ ਨਾਸਾ[1]। | [1]ਅਗਿਆਨ ਦਾ ਅਨ੍ਹੇਰਾ ਕਾਰਜ (ਜਗਤ) ਸਮੇਤ ਨਾਸ਼ ਹੋ ਗਿਆ। |
| ਬ੍ਰਹਮ ਗਯਾਨ ਰਵਿ[1] ਉਰਿ ਪ੍ਰਕਾਸ਼ਾ ॥੨੫੧॥ | [1]ਸੂਰਜ। |
| ਬਚਨ ਸ੍ਰੀ ਗੁਰੂ ਅਰਜਨ ਕੇਰਾ। | |
| ਸਫਲ ਐਂਨ ਤਹਿਂ ਨੈਨ ਸੁ ਹੇਰਾ। | |
| ਸਾਧੁ ਕੈ ਸੰਗ ਨਹੀ ਕਛੁ ਘਾਲ[1]। | [1]ਕਮਾਈ। |
| ਦਰਸਨ ਭੇਟਤ ਹੋਤ ਨਿਹਾਲ ॥੨੫੨॥ | |
| ਦੋਹਰਾ: | |
| ਸੁਧਾ ਦ੍ਰਵਤ ਜਯੋਂ ਚੰਦ੍ਰ ਮਨਿ, | |
| ਕੁਮਦਿ ਖਿਰੈਂ ਸਸਿ ਹੇਰਿ[1]। | [1]ਜਿਵੇਂ ਚੰਦ੍ਰਮਾਂ ਨੂੰ ਦੇਖ ਕੇ ਚੰਦ੍ਰ-ਮਣੀ ਵਿੱਚੋਂ ਅੰਮ੍ਰਿਤ ਸਿੰਮਣ ਲਗ ਪੈਂਦਾ ਹੈ ਤੇ ਕਮੀਆਂ ਖਿੜ ਜਾਂਦੀਆਂ ਹਨ। |
| ਤਯੋਂ ਦਰਸਤ ਹੀ ਉਨੈ ਮੈਂ, | |
| ਥਯੋ ਨਿਹਾਲ ਬਧੇਰ ॥੨੫੩॥ | |
| ਸੰਤ ਮਹੰਤ ਅਨੰਤ ਹੀ, | |
| ਜਾਨਤ ਤਿਨੈਂ ਬ੍ਰਿਤੰਤ[1]। | [1]ਉਨ੍ਹਾਂ ਦੇ ਪ੍ਰਸੰਗ। |
| ਰਾਜ ਜੋਗ ਤਿਨ ਐਨ ਕਿਯ, | |
| ਰਵਿ ਸਮ ਭਏ ਮਹੰਤ ॥੨੫੪॥ | |

ਸਿੰਘ ਨਿਹਾਲ ਮਹੰਤ ਅਬਿ,
ਤਿਸ ਗਾਦੀ ਪਰ ਆਹਿ।
ਅਲੰਕ੍ਰਿਤ ਸਦਗੁਨ ਗਨੈ[1], — [1]ਬਹੁਤੇ ਸ੍ਰੇਸ਼ਟ ਗੁਣਾਂ ਨਾਲ ਸਜਿਆ ਹੋਇਆ ਹੈ।
ਪ੍ਰਗਟ ਪੰਥ ਸਭਿ ਮਾਂਹਿ ॥੨੫੫॥

ਚੌਪਈ:

ਸੋ ਗੁਰਦ੍ਵਾਰਾ ਹਮਰਾ ਆਹੀ।
ਮਾਲਵ ਦੇਸ ਬਰਨਾਲੇ ਮਾਂਹੀਂ।
ਬਿੱਦਜਾ ਗੁਰੁ ਮਮ ਔਰ ਪੁਰਸ਼ੋਤਮ।
ਸ੍ਰੀ ਨਖੱਤ੍ਰ ਮ੍ਰਿਗੇਸ ਨਰੋਤਮ[1] ॥੨੫੬॥ — [1]ਸ੍ਰੀ ਤਾਰਾ ਸਿੰਘ ਨਰੋਤਮ।
ਨਿਗਮਾਗਨ ਲੌਂ[1] ਜੇਤਿਕ ਬਿੱਦਜਾ। — [1]ਬੇਦਾਂ ਤੇ ਸ਼ਾਸਤਰਾਂ ਤੱਕ।
ਹਸਤ ਰੇਖ ਸੀ ਜਿਨੈ ਪ੍ਰਸਿੱਧਜਾ[1]। — [1]ਹੱਥ ਦੀਆਂ ਲਕੀਰਾਂ ਵਾਂਗ ਜਿਨ੍ਹਾਂ ਦੇ ਅੰਦਰ ਪ੍ਰਗਟ ਸੀ।
ਰਵਿ ਸਮ ਜਾਹਰ ਜਗਤ ਮਝਾਰੇ।
ਕੋਵਿਦ[1] ਕਵੀ ਅਧੀਸ ਉਦਾਰੇ[2] ॥੨੫੭॥ — [1]ਵਿੱਦਵਾਨ। [2]ਸ੍ਰੇਸ਼ਟ ਪ੍ਰਧਾਨ ਚੰਗੇ ਮੁਖੀਏ।
ਪੰਥ ਨ੍ਰਿਮਲਜੋਂ ਕੇ ਅਬਿ ਸੋ ਹੈਂ।
ਸ੍ਰੀ ਮਹੰਤ ਕੰਤ ਭਵ ਕੋ ਹੈਂ[1]। — [1]ਜਗਤ ਦੇ ਮਾਲਕ ਹਨ।
ਤਿਨ ਤੈ ਪਢ ਕੈ ਸ਼ਾਸਤ੍ਰ ਬਿੱਦਜਾ।
ਬ੍ਰਹਮ ਗਜਾਨ ਗਹਿ ਹਤੀ ਅਬਿਦਜਾ ॥੨੫੮॥
ਰਟਨ ਕੀਨ[1] ਫਿਰ ਦੇਸ ਦਿਸੰਤਰ। — [1]ਫਿਰਨਾ ਕੀਤਾ।
ਤੀਰਥ ਚਾਰ ਧਾਮ ਕੇ ਅੰਤਰ[1]। — [1]ਹਿੰਦੂਆਂ ਦੇ ਚਹੁੰ ਧਾਮਾਂ ਦੇ ਅੰਦਰ ਸਾਰੇ ਤੀਰਥਾਂ ਤੇ (ਚਾਰ ਧਾਮ ਬਦਰੀ ਨਾਥ, ਰਾਮੇਸ਼੍ਵਰ, ਦੁਆਰਾਵਤੀ ਤੇ ਪ੍ਰਯਾਗ।)
ਜੇਤਿਕ ਹੈਂ ਸਭ ਪਰਸੇ ਦਰਸੇ[1]। — [1]ਛੋਹੇ ਤੇ ਦਰਸ਼ਨ ਕੀਤੇ।
ਪਿਖੇ ਬਿਦੇਸ ਦੇਸ ਸਭਿ ਸਰਸੇ[1] ॥੨੫੯॥ — [1]ਬਹੁਤ।
ਭੇਖ ਪ੍ਰਭਾਕਰ ਗ੍ਰੰਥ ਰਚਾਯੋ।
ਗੁਰੁ ਮੰਤ੍ਰਨ ਯੁਤ ਹਾਲ ਦਿਖਾਯੋ।
ਫਿਰ ਕੈ ਜੇਤਿਕ ਹਿੰਦੁਸਤਾਨੈ।
ਮਾਂਹਿ, ਜੈਨ ਹਿੰਦੂ ਤੁਰਕਾਨੈਂ ॥੨੬੦॥
ਹਾਲ ਮੁਫੱਸਲ[1] ਤਾਂ ਮੈਂ ਸਭਿ ਕੇ। — [1]ਵਿਸਥਾਰ ਨਾਲ।
ਸੋ ਭੀ ਮੁੱਦ੍ਰਿਤ ਥੈਹੈ ਅਬਿ ਕੇ[1]। — [1]ਉਹ ਵੀ ਹੁਣ ਛਪੇਗਾ।
ਪੁਨ ਦਸ ਸਾਲ ਮਿਹਨਤ ਕਰਿ ਗੌਰੈਂ।
ਤਵਾਰੀਖ ਗੁਰੁ ਖਾਲਸ ਔਰੈਂ ॥੨੬੧॥
ਰਚੀ ਪਾਂਚ ਹਿੱਸੇ ਤਿਹ ਕੀਏ।
ਦਸ ਗੁਰੁ ਗਾਥਾ ਸਭਿ ਪ੍ਰਥਮੀਏ[1]। — [1]ਪਹਿਲੇ ਹਿੱਸੇ ਵਿੱਚ।
ਪੰਥ ਗਾਥ ਸਭਿ ਦੁਤੀਏ ਮੈਂ ਹੈ[1]। — [1]ਦੂਜੇ ਹਿੱਸੇ (ਸ਼ਮਸ਼ੇਰ ਖ਼ਾਲਸਾ) ਵਿੱਚ।
ਮਿਸਲ ਦ੍ਵਾਦਸ ਤ੍ਰਿਤੀਏ ਪੈ ਹੈ[1] ॥੨੬੨॥ — [1]ਤੀਜੇ ਹਿੱਸੇ (ਰਾਜ ਖ਼ਾਲਸਾ) ਵਿੱਚ ਹੈ।
ਜਮਨਾ ਤੈ ਲੈ ਅਟਕ ਪ੍ਰਯੰਤੈਂ।
ਜੇ ਸਿਖ ਭਏ ਸ੍ਰਦਾਰ ਬਯੰਤੈਂ।

ਤਿਨ ਸਭਿ ਕੀ ਹੈ ਚਤ੍ਰਥ ਮਾਹੈਂ[1]। — [1]ਚੌਥੇ ਹਿੱਸੇ (ਸਰਦਾਰ ਖ਼ਾਲਸਾ) ਵਿੱਚ।
ਖਾਨ ਦਾਨ ਤ੍ਰੈ ਸੌ ਬਰਨਾ ਹੈ[1] ॥੨੬੩॥ — [1]ਤਿੰਨ ਸੌ (ਸਿੱਖ ਸਰਦਾਰਾਂ ਦੇ) ਖ਼ਾਨਦਾਨਾਂ ਦਾ ਕਥਨ ਕੀਤਾ ਹੈ।
ਬਾਈ ਮੰਜੀ, ਬਵੰਜਾ ਪੀੜ੍ਹੇ।
ਬਡ ਮਸੰਦ, ਬਾਈ ਮੇਵੀੜੇ[1] — [1]ਮੇਵੜੇ, ਅਰਦਾਸੀਏ।
ਗੁਰੁਦ੍ਵਾਰੇ ਗੁਰੂਓਂ ਕੇ ਜੇਤੇ।
ਅਰ ਸ਼ਹੀਦ ਗੰਜ, ਦੇਹੁਰੇ ਕੇਤੇ ॥੨੬੪॥
ਨਾਮੀ[1] ਸਿੱਖ ਦਸੋਂ ਗੁਰੁ ਪਾਸੈਂ। — [1]ਮਸ਼ਹੂਰ।
ਭਏ, ਕਥਾ ਸਭਿ ਕੀ ਹੈ ਖਾਸੈਂ[1]। — [1]ਬਹੁਤੀ।
ਬੇਦੀ ਤੇਹਣ ਭੱਲੇ ਸੋਢੀ।
ਫਿਰਕੇ ਗੁਰੁ ਕੇ ਜੇਤਿਕ ਬੋਧੀ[1] ॥੨੬੫॥ — [1]ਗੁਰੂ ਘਰ ਦੇ ਉਪਦੇਸ਼ ਦੇਣ ਵਾਲੀਆਂ ਜਿੰਨੀਆਂ ਸੰਪ੍ਰਦਾਵਾਂ ਹਨ।
ਹਿੱਸੇ ਪੰਚਮ ਮੈਂ ਸਭਿ ਗਾਏ।
ਸਿਜ਼ਰਜੋਂ[1] ਯੁਤ ਭੀ ਅਧਿਕ ਦਿਖਾਏ। — [1]ਸ਼ਿਜਰਾ, ਵੰਸ਼ ਦਾ ਸਿਲਸਿਲਾ, ਵੰਸ਼ ਬ੍ਰਿੱਖ।
ਗੁਰੁ ਘਰ ਕੀ ਸਾਖੀ ਜਗ ਜੋ ਹੈ।
ਤਵਾਰੀਖ ਮੈਂ ਲੇਖੀ ਸੋ ਹੈ[1] ॥੨੬੬॥ — [1]ਉਹ ਲਿਖੀ ਹੈ।
ਚਾਰ ਕੁ ਦਸਤੇ ਕੀ ਲੇਖਾਈ।
ਜੈਸ ਜਮਾਨਾ ਤੈਸ ਬਨਾਈ।
ਜਿਸ ਸਿੱਖ ਕੋ ਗੁਰੁ ਬਰਕਤ ਦੈਹੈ[1]। — [1]ਸ਼ਕਤੀ ਦੇਵੇਗਾ।
ਮੁਦ੍ਰਿੱਤ ਤਿਸ ਕੋ ਸੋਊ ਕਰੈ ਹੈ[1] ॥੨੬੭॥ — [1]ਉਹ ਉਸ ਨੂੰ ਛਪਵਾਵੇਗਾ।

ਕਬਿੱਤ:

ਸਰਸ ਸੁਜਸ ਦਸ ਗੁਰੁਨ ਕੋ ਸ੍ਵਰਨ ਲੈ,
ਜੰਗ ਬੰਦੇ ਪੰਥ ਕੇ ਸੋ ਕੁੰਦਨ ਉਦਾਰ ਹੈ[1]। — [1]ਰਸ ਸਹਿਤ ਦਸਾਂ ਗੁਰਾਂ ਦਾ ਸ੍ਰੇਸ਼ਟ ਜਸ ਰੂਪ ਸੋਨਾ ਲੈ ਕੇ ਬੰਦੇ ਤੇ ਪੰਥ ਦੇ ਜੰਗ (ਕੁੰਦਨ) ਸ੍ਰੇਸ਼ਟ ਤੇ ਨਿਰਮਲ ਸੋਨੇ ਦਾ ਪਤਲਾ ਪੱਤਰਾ ਹੈ।

ਫੂਲ ਬੰਸ ਲੌਂ ਪੁਰ ਪਤੀ ਕੋ ਅਵਤੰਸ ਹੀਰੇ,
ਹਾਲ ਸਰਦਾਰਨ ਜਰਾਵ ਜਰੇ ਸਾਰ ਹੈਂ[1]। — [1]ਫੂਲ ਬੰਸ ਦੇ ਰਾਜੇ ਤੇ ਮਹਾਰਾਜਾ ਰਣਜੀਤ ਸਿੰਘ ਦੇ ਹਾਲ (ਅਵਤੰਸ) ਸ਼੍ਰੋਮਣੀ ਹੀਰੇ ਹਨ ਅਤੇ ਸਰਦਾਰਾਂ ਦੇ ਹਾਲ ਇਹ ਸ੍ਰੇਸ਼ਟ ਜੜਾਊ ਜੜੇ ਹੋਏ ਹਨ।

ਸਮਰੱਥ ਸਾਦਕੋਂ ਕੀ ਗਾਥ ਵੇ ਉਕਾਬ ਪਰ,
ਭੇਖ ਗੁਰੁਦ੍ਵਾਰਜੋਂ ਕੇ ਰਤਨ ਅਪਾਰ ਹੈਂ[1]। — [1]ਸ਼ਕਤੀ ਵਾਲੇ ਸਿਦਕੀ ਸਿੱਖਾਂ ਦੀ ਕਥਾ ਇਹ ਉਕਾਬ (ਸ਼ਿਕਾਰੀ ਪੰਛੀ) ਦੇ ਖੰਭ ਹਨ, ਭੇਖ (ਪੰਥਾਂ) ਤੇ ਗੁਰਦੁਆਰਿਆਂ ਦੀ ਕਥਾ ਇਹ ਬਹੁਤੇਰਤਨ ਹਨ।

ਤਵਾਰੀਖ ਖਾਲਸਾ ਸੁ ਕੀਰਤਿ ਕੀ ਕਲਗੀ ਯੇ,
ਦੇਖੀਏ ਸੁ ਭੂਪ ਸਰਦਾਰ ਕੌਨ ਧਾਰ ਹੈ[1] ॥੨੬੮॥ — [1]ਗੁਰੂ ਖ਼ਾਲਸੇ ਦੀ ਇਹ ਤਵਾਰੀਖ਼ ਸ੍ਰੇਸ਼ਟ ਜਸ ਦੀ ਕਲਗੀ ਹੈ, ਦੇਖੋ ਹੁਣ ਕੌਣਰਾਜਾ ਜਾਂ ਸਰਦਾਰ ਇਸ ਕਲਗੀ ਨੂੰ ਪਹਿਨਦਾ ਭਾਵ ਤਵਾਰੀਖ਼ ਨੂੰ ਛਪਵਾਉਂਦਾ ਹੈ।

ਚੌਪਈ:

ਤਵਾਰੀਖ ਇਹੁ ਕਰਿ ਵਰ[1] ਤਜਾਰੈਂ। — [1]ਸ੍ਰੇਸ਼ਟ।
ਰਾਖੀ ਮੈਂ ਯੁਤ ਕੋਸ਼ਸ਼ ਭਾਰੈਂ।
ਗੁਰ ਨਾਨਕ ਤੈ ਲੈ ਅਬਿ ਤਾਂਈਂ।

ਭਏ ਚਰਿੱਤ੍ਰ ਬਚਿਤ੍ਰ ਮਹਾਂਈ[1] ॥੨੬੯॥
[1](ਜੋ) ਬਹੁਤ ਅਨੋਖੇ ਕੌਤਕ ਹੋਏ।

ਤਵਾਰੀਖ ਇਹੁ ਸਭੀ ਦਿਖੈ ਹੈ।
ਸੁਰਤਰੁ ਸਮ[1] ਸਭਿ ਇੱਛ ਪੁਰੈ ਹੈ।
[1]ਕਲਪ ਬ੍ਰਿਛ ਵਾਂਗ।

ਤਿਸ ਪਾਛੈ ਅੰਮ੍ਰਿਤਸਰ ਰਹਿ ਕੈ।
ਰਾਮ-ਕੌਰ ਕੇ ਡੇਰੇ ਬਹਿ ਕੈ ॥੨੭੦॥
ਅਬਿ ਮਹੰਤ ਜਹਿਂ ਆਹਿ ਉਦਾਰੈਂ।
ਆਕਲ[1] ਆਲਮ[2] ਫਾਜ਼ਲ ਭਾਰੈਂ[3]।
[1]ਅਕਲ ਵਾਲਾ। [2]ਵਿਦਵਾਨ। [3]ਵੱਡਾ (ਫ਼ਾਜ਼ਲ) ਬਜ਼ੁਰਗ।

ਨਾਮ ਹਰਨਾਮ ਸਿੰਘ ਗੁਨ-ਗ੍ਰਾਹੀ[1]।
[1]ਗੁਣ ਗ੍ਰਹਿਣ ਕਰਨ ਵਾਲਾ।

ਹਰਿ ਗੁਰੁ ਭਗਤ ਜਗਤ ਬਿਦਤਾਹੀ ॥੨੭੧॥
ਖਾਨ ਪਾਨ ਤਿੰਹ ਸੇਵ ਕਰੀ ਹੈ।
ਹਮ ਤਹਿਂ ਥਿਰਿ ਇਹੁ ਗਾਥ ਰਰੀ ਹੈ[1]।
[1]ਅਸਾਂ ਉਥੇ ਬੈਠ ਕੇ ਇਹ ਕਥਾ ਕਹੀ ਹੈ।

ਪੰਥ ਪ੍ਰਕਾਸ਼ ਗ੍ਰੰਥ ਏਹ ਚਾਰੂ[1]।
[1]ਸੁੰਦਰ।

ਸਾਨਿੰਦ ਕੀਨ ਸੁਤੰਤਰ ਤਜਾਰੂ[1] ॥੨੭੨॥
[1]ਅਨੰਦ ਸਹਿਤ ਅਜ਼ਾਦਰਹਿ ਕੇ ਤਿਆਰ ਕੀਤਾ ਹੈ।

ਸਰ ਗੁਨ ਗ੍ਰਹਿ ਨਭ ਸੰਮਤ ਮਾਹੈਂ[1]।
[1]੧੯੩੫ ਬਿ. ਸੰਮਤ ਵਿੱਚ (ਸਰ-੫, ਗੁਨ-੩, ਗ੍ਰਹ-੯, ਨਭ-੧, ਉਲਟਾ ਕੇ ੧੯੩੫)।

ਪਹਿਲੇ ਬਨਜੋ ਛਪਜੋ ਥਾ ਵਾਹੈ[1]।
[1]ਉਹ (ਦਿਲੀ 'ਚ) ਛਪ ਗਿਆ ਸੀ।

ਤਬਿ ਨ ਮਿਲੀ ਥੀ ਜੋਊ ਗਾਥਾ[1]।
[1]ਕਥਾ।

ਅਬਿ ਇਸ ਮੈਂ ਸੁ ਲਿਖੀ ਹਿਤ ਸਾਥਾ ॥੨੭੩॥
ਪਹਿਲੇ ਸੈਂ ਡੇਉਢਾ ਬਨ ਗਯੋ।
ਗੁਰ ਪਗ ਬੰਦਿ ਸੰਪੂਰਨ ਕਯੋ[1]।
[1]ਗੁਰਾਂ ਦੇ ਚਰਨਾਂ ਤੇ ਨਮਸ਼ਕਾਰ ਕਰ ਕੇ ਪੂਰਾ ਕੀਤਾ ਹੈ।

ਰਿਤੁ ਸ੍ਰਤਿ ਖੰਡ ਜੀਵ ਸੁਠ ਸਾਰੈਂ[1]।
[1]ਸੁੰਦਰ ਤੇ ਸ੍ਰੇਸ਼ਟ ੧੯੪੬ (ਬਿ. ਸੰਮਤ ਸੀ)। (ਰਿਤੁ-੬, ਸ੍ਰਤਿ-੪, ਖੰਡ-੯, ਜੀਵ-੧, ਉਲਟਾ ਕੇ ੧੯੪੬)।

ਜੇਠ ਸੁਦੀ ਚਤੁਥਰਵਿ ਵਾਰੈਂ[1] ॥੨੭੪॥
[1]ਜੇਠ ਸੁਦੀ ੪, ਐਤਵਾਰ ਦਿਨ।

ਪਢੈ ਸੁਨੈ ਜੋ ਸ਼ਰਧਾ ਧਰ ਕੈ।
ਪਾਵਨ ਚਰਿਤ ਪੰਥ ਗੁਰੁ ਵਰ ਕੈ[1]।
[1]ਸ੍ਰੇਸ਼ਟ ਗੁਰੂ ਤੇ ਪੰਥ ਦੇ ਪਵਿੱਤਰ ਕੌਤਕ।

ਕਰਨੀ ਲਖੈ ਪੰਥ ਕੀ ਸਾਰੀ।
ਜਜੋਂ ਕਰਿ ਰਾਖਜੋ ਧਰਮ ਉਦਾਰੀ ॥੨੭੫॥
ਖਬਰ ਹੋਇ ਨਿਜ ਘਰ ਕੀ ਖਾਸੈਂ[1]।
[1]ਬਹੁਤੀ।

ਮਿਲੈਂ ਚਾਰ ਫਲ ਬਿਨ ਅਨਜਾਸੈਂ[1] ॥੨੭੬॥
[1]ਬਿਨਾਂ ਜਤਨ ਤੋਂ।

ਦੋਹਰਾ:
ਆਦਿ ਗੁਰੂ ਤੈ ਦਸਮ ਲੌਂ,
ਗ੍ਰੰਥ ਪੰਥ ਕੀ ਟੇਕ।
ਗਹਿ, ਪੂਰਨ ਥਿਯ ਗ੍ਰੰਥ* ਯਹਿ,
ਦਯਾ ਸਰਬ ਹਰਿ ਏਕ[1] ॥੨੭੭॥

*ਸ੍ਰੀ ਗੁਰੂ ਪੰਥ ਪ੍ਰਕਾਸ਼ ਦਾ ਸਹੀ ਰੂਪ, ਗਿਆਨੀ ਗਿਆਨ ਸਿੰਘ ਜੀ ਦੇ ਜੀਵਨ ਸਮਾਚਾਰ ਅਤੇ ਉਨ੍ਹਾਂ ਦੀਆਂ ਸਾਰੀਆਂ ਛਪੀਆਂ ਤੇ ਅਣਛਪੀਆਂ ਰਚਨਾਵਾਂ ਬਾਰੇ ਵਿਸਥਾਰ ਸਹਿਤ ਪ੍ਰਸਤਾਵਨਾ ਦੀ ਪੋਥੀ ਵਿੱਚ ਦੇਖੋ।

[1]ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਦਸਮ ਗੁਰੂ ਸ੍ਰੀ ਗੁਰੂ ਗੋਬਿੰਦ ਸਿੰਘ ਜੀ, ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਖ਼ਾਲਸਾ ਪੰਥ ਤੱਕ ਸਾਰਿਆਂ ਦੀ ਓਟ ਗ੍ਰਹਿਣ ਕਰ ਕੇ ਇਹ ਗ੍ਰੰਥ ਸੰਪੂਰਨ ਹੋਇਆ ਹੈ। ਇਹ ਸਾਰੀ ਵਾਹਿਗੁਰੂ ਜੀ ਦੀ ਹੀ

ਕ੍ਰਿਪਾ ਹੈ।

ਇਤਿ ਸ੍ਰੀ ਗੁਰੁ ਪੰਥ ਪ੍ਰਕਾਸ਼ ਗ੍ਰੰਥੇ ਗਜਾਨ ਸਿੰਘ ਵਿਰਚਿਤੇ ਸਮੇਂ ਕਾ ਸੁਭਾਵ, ਪਰਜਾ ਨ੍ਰਿਪਨ ਸਿੰਘਨ ਕੇ ਲੱਖਣੰ, ਕਵਿ-ਪ੍ਰਸੰਗ, ਗ੍ਰੰਥ ਸਮਾਪਤੀ, ਬਰਨਨੰ ਨਾਮ ਸਾਠਮੋਂ ਬਿਸ੍ਰਾਮ ॥ ੬੦ ॥